ok Vol No - 185

# PUNJAB VIDHAN SABHA

## DEBATES

*Monday, the 7th March, 2011*

**Vol. XI – No. 1**

OFFICIAL REPORT




CONTENTS



**Punjab Vidhan Sabha Secretariat, Chandigarh**

Price : Rs._________.

# PUNJAB VIDHAN SABHA

*Monday, the 7th March, 2011*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 2.00 P.M. Mr. Speaker (Sardar Nirmal Singh Kahlon) in the Chair.*

---

## OBITUARY REFERENCES

ਮਾਨਯੋਗ ਸਪੀਕਰ : ਸਾਰੇ ਆਏ ਹੋਏ ਸਤਿਕਾਰਯੋਗ ਮੈਂਬਰ ਸਾਹਿਬਾਨ ਦਾ ਧੰਨਵਾਦ। ਹੁਣ ਅਕਾਲ ਚਲਾਣਿਆਂ ਦਾ ਵਰਨਣ, ਸ਼ਰਧਾਂਜਲੀਆਂ ਹੋਣਗੀਆਂ। ਬਾਦਲ ਸਾਹਿਬ।

ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ) : ਸਪੀਕਰ ਸਾਹਿਬ, ਪਿਛਲੇ ਸਦਨ ਦੇ ਇਜਲਾਸ ਤੋਂ ਬਾਅਦ ਹੁਣ ਤੱਕ ਸਾਡੇ ਦੇਸ਼ ਦੀਆਂ ਬਹੁਤ ਸਾਰੀਆਂ ਨਾਮਵਰ ਸ਼ਖਸੀਅਤਾਂ, ਜਿਨ੍ਹਾਂ ਵਿੱਚ ਸਿਆਸਤਦਾਨ ਵੀ ਸ਼ਾਮਲ ਹਨ, ਸਮਾਜ ਵਿੱਚ ਹਿੱਸਾ ਲੈਣ ਵਾਲੇ, ਸੇਵਾ ਕਰਨ ਵਾਲੀਆਂ ਪਰਸਨੈਲੀਟੀਜ਼ ਵੀ ਹਨ ਔਰ ਫਰੀਡਮ ਫਾਈਟਰਜ਼ ਵੀ ਹਨ, ਉਹ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਇਨ੍ਹਾਂ ਵਿੱਚੋਂ ਸਭ ਤੋਂ ਪਹਿਲਾਂ ਮੈਂ ਜ਼ਿਕਰ ਕਰਾਂਗਾ ਸ਼੍ਰੀ ਸਿਧਾਰਥ ਸ਼ੰਕਰ ਰੇਅ ਜੀ ਦਾ ਜੋ ਮਿਤੀ 6 ਨਵੰਬਰ, 2010 ਨੂੰ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦੀ ਜੁਦਾਈ ਦਾ ਸਾਨੂੰ ਬੜਾ ਗਹਿਰਾ ਸਦਮਾ ਹੈ। ਉਨ੍ਹਾਂ ਦੀ ਉਮਰ 90 ਸਾਲ ਸੀ ਔਰ ਉਹ ਤਕਰੀਬਨ ਸਾਢੇ ਤਿੰਨ ਸਾਲ ਪੰਜਾਬ ਦੇ ਗਵਰਨਰ ਵੀ ਰਹੇ। 1972 ਤੋਂ ਲੈ ਕੇ 1977 ਤੱਕ ਉਹ ਪੱਛਮੀ ਬੰਗਾਲ ਦੇ ਮੁੱਖ ਮੰਤਰੀ ਵੀ ਰਹੇ ਔਰ 1967 ਤੋਂ ਲੈ ਕੇ 1972 ਤੱਕ ਉਹ ਕੇਂਦਰੀ ਸਰਕਾਰ ਵਿੱਚ ਸਿੱਖਿਆ ਮੰਤਰੀ ਵੀ ਰਹੇ। ਉਹ ਦੇਸ਼ ਦੇ ਬਹੁਤ ਵੱਡੇ ਪਾਰਲੀਮੈਂਟੇਰੀਅਨ ਵੀ ਸਨ ਅਤੇ ਐਡਮਿਨਿਸਟ੍ਰੇਟਰ ਵੀ ਸਨ ਔਰ ਲੰਮਾ ਸਮਾਂ ਦੇਸ਼ ਦੀ ਸਿਆਸਤ ਤੇ ਉਨ੍ਹਾਂ ਦੀ ਛਾਪ ਰਹੀ ਹੈ। ਉਨ੍ਹਾਂ ਦੇ ਚਲੇ ਜਾਣ ਦਾ ਸਾਨੂੰ ਬੜਾ ਦੁੱਖ ਹੈ। ਮੈਂ ਬੜੇ ਡੂੰਘੇ ਦੁੱਖ ਅਤੇ ਗਮਗੀਨ ਹਿਰਦੇ ਨਾਲ ਉਨ੍ਹਾਂ ਪ੍ਰਤੀ ਆਪਣੀ ਸੱਚੀ ਸ਼ਰਧਾਂਜਲੀ ਭੇਂਟ ਕਰਦਾ ਹਾਂ।

ਸਪੀਕਰ ਸਾਹਿਬ, ਇਹੋ ਜਿਹੀ ਇਕ ਹੋਰ ਸ਼ਖਸੀਅਤ ਸ਼੍ਰੀ ਅਰਜੁਨ ਸਿੰਘ ਜੀ ਹਨ। ਉਹ ਵੀ ਅੱਜ ਤੋਂ ਥੋੜ੍ਹੇ ਦਿਨ ਪਹਿਲਾਂ ਹੀ ਮਿਤੀ 4 ਮਾਰਚ, 2011 ਨੂੰ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦੀ ਉਮਰ 81 ਸਾਲ ਦੀ ਸੀ ਔਰ ਉਹ 1985 ਵਿੱਚ ਪੰਜਾਬ ਦੇ ਗਵਰਨਰ ਰਹੇ। ਉਨ੍ਹਾਂ ਦਾ ਜਨਮ 5 ਨਵੰਬਰ, 1930 ਨੂੰ ਪਿੰਡ ਝੁਰਾਹਟ, ਮੱਧਿਆ ਪ੍ਰਦੇਸ਼ ਵਿੱਚ ਹੋਇਆ। ਸਪੀਕਰ ਸਾਹਿਬ, ਉਹ 28 ਸਾਲ ਦਾ ਲੰਮਾ ਅਰਸਾ ਮੱਧ ਪ੍ਰਦੇਸ਼, ਵਿਧਾਨ ਸਭਾ ਦੇ ਮੈਂਬਰ ਰਹੇ। ਉਹ ਤਿੰਨ ਵਾਰ ਉਥੇ ਦੇ ਚੀਫ ਮਨਿਸਟਰ ਰਹੇ ਔਰ 1991

[ ਮੁੱਖ ਮੰਤਰੀ ]

ਤੋਂ ਲੈ ਕੇ 1994 ਤੱਕ ਅਤੇ 2004 ਤੋਂ ਲੈ ਕੇ 2009 ਤੱਕ ਕੇਂਦਰ ਸਰਕਾਰ ਵਿੱਚ ਮੰਤਰੀ ਵੀ ਰਹੇ। ਉਨ੍ਹਾਂ ਦਾ ਰਾਜੀਵ-ਲੌਂਗੋਵਾਲ ਸਮਝੌਤਾ, ਜੋ ਸਿਰੇ ਨਾ ਚੜ੍ਹਿਆ, ਵਿੱਚ ਅਹਿਮ ਰੋਲ ਸੀ। ਉਨ੍ਹਾਂ ਦੇ ਸਦੀਵੀ ਵਿਛੋੜੇ ਨਾਲ ਦੇਸ਼ ਇਕ ਮਹਾਨ ਸਿਆਸਤਦਾਨ ਦੀਆਂ ਸੇਵਾਵਾਂ ਤੋਂ ਵਾਂਝਾ ਹੋ ਗਿਆ ਹੈ। ਮੈਂ ਬੜੇ ਡੂੰਘੇ ਦੁੱਖ ਅਤੇ ਗਮਗੀਨ ਹਿਰਦੇ ਨਾਲ ਉਨ੍ਹਾਂ ਪ੍ਰਤੀ ਆਪਣੀ ਸੱਚੀ ਸ਼ਰਧਾਂਜਲੀ ਭੇਂਟ ਕਰਦਾ ਹਾਂ।

ਸਪੀਕਰ ਸਾਹਿਬ, ਸਾਡੇ ਪੰਜਾਬ ਦੀ ਇਕ ਬਹੁਤ ਹੀ ਧਾਰਮਿਕ ਅਤੇ ਸਿਆਸੀ ਸ਼ਖਸੀਅਤ, ਜਿਨ੍ਹਾਂ ਨੇ ਸਮਾਜ ਸੇਵਾ ਵਿੱਚ ਬਹੁਤ ਕੰਮ ਕੀਤਾ, ਉਹ ਵੀ ਸਾਡੇ ਕੋਲੋਂ ਜੁਦਾ ਹੋ ਗਏ ਹਨ। ਇਹ ਹਨ ਮਹੰਤ ਰਾਮ ਪ੍ਰਕਾਸ਼ ਦਾਸ। ਉਨ੍ਹਾਂ ਦਾ ਦਿਹਾਂਤ ਮਿਤੀ 14.11.2010 ਨੂੰ ਹੋ ਗਿਆ ਸੀ। ਉਸ ਵੇਲੇ ਉਨ੍ਹਾਂ ਦੀ ਉਮਰ 78 ਵਰ੍ਹਿਆਂ ਦੀ ਸੀ। ਉਹ 1967 ਵਿੱਚ ਪੰਜਾਬ ਅਸੈਂਬਲੀ ਦੇ ਮੈਂਬਰ ਵੀ ਰਹੇ ਔਰ ਫਿਰ ਕੁਝ ਸਮਾਂ ਸਰਦਾਰ ਲਛਮਣ ਸਿੰਘ ਗਿੱਲ ਦੀ ਵਜ਼ਾਰਤ ਵਿੱਚ ਮਨਿਸਟਰ ਵੀ ਰਹੇ। ਉਨ੍ਹਾਂ ਦੇ ਚਲੇ ਜਾਣ ਨਾਲ ਵੀ ਸਾਰੇ ਪੰਜਾਬ ਨੂੰ ਬਹੁਤ ਹੀ ਦੁੱਖ ਹੋਇਆ ਹੈ। ਉਨ੍ਹਾਂ ਨੇ ਪੰਜਾਬ ਵਿੱਚ ਧਾਰਮਿਕ, ਸਮਾਜਿਕ ਅਤੇ ਸਿਆਸੀ ਤੌਰ ਤੇ ਬਹੁਤ ਵੱਡੀਆਂ ਸੇਵਾਵਾਂ ਕੀਤੀਆਂ। ਮੈਂ ਉਨ੍ਹਾਂ ਨੂੰ ਬੜੇ ਡੂੰਘੇ ਦੁੱਖ ਅਤੇ ਗਮਗੀਨ ਹਿਰਦੇ ਨਾਲ ਆਪਣੀ ਸੱਚੀ ਸ਼ਰਧਾਂਜਲੀ ਭੇਂਟ ਕਰਦਾ ਹਾਂ।

ਇਸੇ ਤਰ੍ਹਾਂ ਸ਼੍ਰੀ ਪ੍ਰੇਮ ਗੁਪਤਾ ਜੀ, ਸਾਬਕਾ ਮੰਤਰੀ, ਮਿਤੀ 27 ਜਨਵਰੀ, 2011 ਨੂੰ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦੇ ਚਲੇ ਜਾਣ ਦਾ ਵੀ ਸਾਨੂੰ ਗਹਿਰਾ ਦੁੱਖ ਹੈ। ਉਨ੍ਹਾਂ ਦਾ ਜਨਮ ਪਿੰਡ ਜੰਡਾ ਕਲਾਂ, ਜ਼ਿਲ੍ਹਾ ਪਟਿਆਲਾ ਵਿਖੇ ਹੋਇਆ। ਉਹ ਐਮ.ਐਲ.ਸੀ. ਵੀ ਰਹੇ। ਉਹ 1972 ਵਿੱਚ ਕਾਂਗਰਸ ਉਮੀਦਵਾਰ ਵਜੋਂ ਪੰਜਾਬ ਵਿਧਾਨ ਸਭਾ ਦੇ ਮੈਂਬਰ ਵੀ ਬਣੇ। ਉਹ ਇਕ ਬਹੁਤ ਸੁਲਝੇ ਹੋਏ ਸਿਆਸਤਦਾਨ ਸਨ ਅਤੇ ਪੰਜਾਬ ਪ੍ਰਤੀ ਉਨ੍ਹਾਂ ਦਾ ਹਰ ਪੱਖ ਤੋਂ ਬੜਾ ਯੋਗਦਾਨ ਸੀ। ਉਨ੍ਹਾਂ ਦੇ ਜਾਣ ਦਾ ਵੀ ਸਾਨੂੰ ਬੜਾ ਦੁੱਖ ਹੈ ਅਤੇ ਮੈਂ ਉਨ੍ਹਾਂ ਨੂੰ ਸ਼ਰਧਾਂਜਲੀ ਭੇਂਟ ਕਰਦਾ ਹਾਂ।

ਸਪੀਕਰ ਸਾਹਿਬ, ਸਰਦਾਰ ਹਰਚਰਨ ਸਿੰਘ ਹੀਰੋ ਮਿਤੀ 2 ਫ਼ਰਵਰੀ, 2011 ਨੂੰ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ ਅਤੇ ਸਾਨੂੰ ਉਨ੍ਹਾਂ ਦੇ ਅਕਾਲ ਚਲਾਣਾ ਕਰ ਜਾਣ ਦਾ ਗਹਿਰਾ ਦੁੱਖ ਹੈ। ਉਨ੍ਹਾਂ ਦਾ ਜਨਮ ਪਾਕਿਸਤਾਨ ਵਿੱਚ ਚੱਕ ਨੰ: 64, ਜ਼ਿਲ੍ਹਾ ਸਰਗੋਧਾ ਵਿਖੇ ਹੋਇਆ ਸੀ। ਉਹ 1980 ਵਿੱਚ ਸ਼੍ਰੋਮਣੀ ਅਕਾਲੀ ਦਲ ਦੀ ਟਿਕਟ ਤੇ ਐਮ.ਐਲ.ਏ. ਬਣੇ। ਫਿਰ ਉਹ ਮਾਰਕਫੈਡ ਅਤੇ ਐਗਰੀਕਲਚਰ ਮਾਰਕੀਟਿੰਗ ਬੋਰਡ ਦੇ ਚੇਅਰਮੈਨ ਵੀ ਰਹੇ। ਉਨ੍ਹਾਂ ਦੇ ਚਲੇ ਜਾਣ ਨਾਲ ਇਕ ਬਹੁਤ ਵੱਡਾ ਖਲਾਅ ਪੈਦਾ ਹੋ ਗਿਆ ਹੈ। ਮੈਂ ਬੜੇ ਦੁੱਖ ਅਤੇ ਅਫਸੋਸ ਨਾਲ ਉਨ੍ਹਾਂ ਨੂੰ ਆਪਣੇ ਦਿਲ ਦੀਆਂ ਗਹਿਰਾਈਆਂ ਤੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਇਸ ਤੋਂ ਇਲਾਵਾ ਸਰਦਾਰ ਪ੍ਰਕਾਸ਼ ਸਿੰਘ, ਸਾਬਕਾ ਐਮ.ਐਲ.ਏ., ਵੀ ਮਿਤੀ 18 ਨਵੰਬਰ 2010 ਨੂੰ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਪਾਕਿਸਤਾਨ

ਦੇ ਲਾਇਲਪੁਰ ਜ਼ਿਲ੍ਹੇ ਵਿੱਚ ਹੋਇਆ ਸੀ। ਉਹ ਕਾਂਗਰਸ ਪਾਰਟੀ ਦੇ ਉਮੀਦਵਾਰ ਵਜੋਂ ਵਿਧਾਨ ਸਭਾ ਦੇ ਮੈਂਬਰ ਚੁਣੇ ਗਏ ਅਤੇ ਉਹ ਸੰਸਦੀ ਸਕੱਤਰ, ਸਹਿਕਾਰਤਾ ਵੀ ਰਹੇ। ਉਨ੍ਹਾਂ ਦੇ ਚਲੇ ਜਾਣ ਦਾ ਵੀ ਸਾਨੂੰ ਦੁੱਖ ਹੈ ਅਤੇ ਘਾਟਾ ਵੀ ਹੈ। ਮੈਂ ਉਨ੍ਹਾਂ ਨੂੰ ਦਿਲ ਦੀਆਂ ਗਹਿਰਾਈਆਂ ਤੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਮਾਸਟਰ ਦਲੀਪ ਚੰਦ ਜੀ ਵੀ ਸਾਨੂੰ 27 ਫ਼ਰਵਰੀ, 2011 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ 15 ਫ਼ਰਵਰੀ, 1924 ਨੂੰ ਪਿੰਡ ਨਿੰਘੀ, ਬਲਾਚੌਰ, ਉਦੋਂ ਜ਼ਿਲ੍ਹਾ ਹੁਸ਼ਿਆਰਪੁਰ, ਹੁਣ ਨਵਾਂਸ਼ਹਿਰ, ਵਿਖੇ ਹੋਇਆ ਸੀ। ਉਹ ਪਹਿਲਾਂ ਅਜ਼ਾਦ ਤੌਰ ਤੇ ਜਿੱਤੇ, ਫਿਰ ਉਹ ਕਾਂਗਰਸ ਪਾਰਟੀ ਵੱਲੋਂ ਦੁਬਾਰਾ ਅਸੈਂਬਲੀ ਦੇ ਮੈਂਬਰ ਬਣੇ। ਉਹ ਬਲਾਕ ਕਾਂਗਰਸ ਕਮੇਟੀ ਦੇ ਮੈਂਬਰ ਵੀ ਰਹੇ। ਉਨ੍ਹਾਂ ਦੇ ਚਲੇ ਜਾਣ ਦਾ ਵੀ ਸਾਨੂੰ ਬਹੁਤ ਗਹਿਰਾ ਦੁੱਖ ਹੈ ਅਤੇ ਮੈਂ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਸ਼੍ਰੀ ਲੇਖ ਰਾਜ ਸ਼ਰਮਾ, ਸਾਬਕਾ ਐਮ.ਐਲ.ਸੀ., ਦਾ ਜਨਮ ਪਿੰਡ ਮੰਡਾਲੀ, ਜ਼ਿਲ੍ਹਾ ਨਵਾਂ ਸ਼ਹਿਰ ਵਿਖੇ ਹੋਇਆ। ਉਨ੍ਹਾਂ ਨੇ 1936 ਤੋਂ ਲੈ ਕੇ 1942 ਤੱਕ ਭਾਰਤ ਛੱਡੋ ਅੰਦੋਲਨ ਵਿੱਚ ਹਿੱਸਾ ਲਿਆ। ਉਹ ਕਾਂਗਰਸ ਪਾਰਟੀ ਦੇ ਉਮੀਦਵਾਰ ਵਜੋਂ ਪੰਜਾਬ ਵਿਧਾਨ ਸਭਾ ਦੇ ਮੈਂਬਰ ਵੀ ਰਹੇ। ਉਹ ਇੰਪਰੂਵਮੈਂਟ ਟਰੱਸਟ, ਜਲੰਧਰ ਦੇ ਚੇਅਰਮੈਨ ਵੀ ਰਹੇ। ਉਨ੍ਹਾਂ ਦੇ ਚਲੇ ਜਾਣ ਦਾ ਵੀ ਸਾਨੂੰ ਬਹੁਤ ਗਹਿਰਾ ਦੁੱਖ ਹੈ। ਮੈਂ ਉਨ੍ਹਾਂ ਨੂੰ ਆਪਣੇ ਵੱਲੋਂ, ਆਪਣੀ ਪਾਰਟੀ ਵੱਲੋਂ ਅਤੇ ਸਰਕਾਰ ਵੱਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਇਕ ਹੋਰ ਵੱਡੀ ਸ਼ਖਸੀਅਤ, ਜਿਨ੍ਹਾਂ ਦਾ ਲਿਸਟ ਵਿੱਚ ਨਾਂ ਤਾਂ ਨਹੀਂ ਆਇਆ, ਪਰ ਮੈਂ ਉਨ੍ਹਾਂ ਦਾ ਨਾਂ ਵੀ ਲੈਂਦਾ ਹਾਂ, ਉਹ ਹਨ ਸਰਦਾਰਨੀ ਜੋਗਿੰਦਰ ਕੌਰ ਟੌਹੜਾ, ਧਰਮ ਪਤਨੀ ਸਵਰਗੀ ਸਰਦਾਰ ਗੁਰਚਰਨ ਸਿੰਘ ਟੌਹੜਾ। ਉਨ੍ਹਾਂ ਦਾ ਦਿਹਾਂਤ ਵੀ ਹੋਇਆ ਹੈ ਅਤੇ ਸਾਡੇ ਲਈ ਉਹ ਇਕ ਬਹੁਤ ਗਹਿਰਾ ਸਦਮਾ ਹੈ। ਉਨ੍ਹਾਂ ਨੇ ਟੌਹੜਾ ਸਾਹਿਬ ਦੇ ਲੰਮੇ ਧਾਰਮਿਕ ਅਤੇ ਸਿਆਸੀ ਜੀਵਨ ਵਿੱਚ ਬਹੁਤ ਸਾਥ ਦਿੱਤਾ। ਜਦੋਂ ਟੌਹੜਾ ਸਾਹਿਬ ਨੇ ਲੰਮਾ ਸਮਾਂ ਜੇਲ੍ਹਾਂ ਕੱਟੀਆਂ ਤਾਂ ਉਨ੍ਹਾਂ ਦੀ ਗੈਰਹਾਜ਼ਰੀ ਵਿੱਚ ਵੀ ਸਰਦਾਰਨੀ ਜੋਗਿੰਦਰ ਕੌਰ ਟੌਹੜਾ ਨੇ ਘਰ ਦੀ ਦੇਖ-ਸੰਭਾਲ, ਵਰਕਰਾਂ ਦੀ ਦੇਖ-ਭਾਲ ਕੀਤੀ ਅਤੇ ਜਿਹੜੀਆਂ ਟੌਹੜਾ ਸਾਹਿਬ ਦੀਆਂ ਡਿਊਟੀਆਂ ਸਨ, ਉਨ੍ਹਾਂ ਵਿੱਚ ਕੋਈ ਕਮੀ ਨਹੀਂ ਆਉਣ ਦਿੱਤੀ। ਉਨ੍ਹਾਂ ਨੂੰ ਪੰਜਾਬ ਸਰਕਾਰ ਵੱਲੋਂ ਕੈਬਨਿਟ ਰੈਂਕ ਵੀ ਦਿੱਤਾ ਗਿਆ ਸੀ। ਬੜਾ ਦੁੱਖ ਹੈ ਕਿ ਉਹ ਵੀ ਅੱਜ ਸਾਡੇ ਵਿੱਚ ਨਹੀਂ ਰਹੇ। ਉਨ੍ਹਾਂ ਨੂੰ ਵੀ ਮੈਂ ਦਿਲ ਦੀਆਂ ਗਹਿਰਾਈਆਂ ਤੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਸਪੀਕਰ ਸਾਹਿਬ, ਤਕਰੀਬਨ 24 ਦੇ ਕਰੀਬ ਫਰੀਡਮ ਫਾਈਟਰ, ਜਿਨ੍ਹਾਂ ਨੇ ਵੱਖ-ਵੱਖ ਜ਼ਿੰਮੇਵਾਰੀਆਂ ਨਿਭਾ ਕੇ ਦੇਸ਼ ਦੀ ਆਜ਼ਾਦੀ ਵਾਸਤੇ ਯੋਗਦਾਨ ਪਾਇਆ, ਉਹ ਵੀ ਅੱਜ ਸਾਡੇ ਦਰਮਿਆਨ ਨਹੀਂ ਰਹੇ ਅਤੇ ਇਸ ਅਰਸੇ ਦੌਰਾਨ ਉਹ ਚਲੇ ਗਏ। ਕਈਆਂ ਨੇ ਬੜੇ ਵੱਡੇ ਅੰਦੋਲਨਾਂ ਵਿੱਚ ਹਿੱਸਾ ਲਿਆ। ਉਨ੍ਹਾਂ ਵਿੱਚੋਂ ਮੈਂ ਸ਼੍ਰੀ ਮੋਹਨ ਸਿੰਘ,

[ ਮੁੱਖ ਮੰਤਰੀ ]

ਆਜ਼ਾਦੀ ਘੁਲਾਟੀਏ, ਦਾ ਜ਼ਿਕਰ ਕਰਦਾ ਹਾਂ। ਉਨ੍ਹਾਂ ਦਾ 22 ਨਵੰਬਰ, 2010 ਨੂੰ ਅਕਾਲ ਚਲਾਣਾ ਹੋਇਆ। ਉਨ੍ਹਾਂ ਨੇ ਭਾਰਤ ਛੱਡੋ ਅੰਦੋਲਨ ਵਿੱਚ ਹਿੱਸਾ ਲਿਆ। ਉਨ੍ਹਾਂ ਨੇ ਦੇਸ਼ ਦੀ ਆਜ਼ਾਦੀ ਦੀ ਖਾਤਰ 1942-43 ਵਿੱਚ ਜੇਲ੍ਹ ਵੀ ਕੱਟੀ। ਉਨ੍ਹਾਂ ਦੇ ਸਦੀਵੀ ਵਿੱਛੜ ਜਾਣ ਦਾ ਸਾਨੂੰ ਗਹਿਰਾ ਦੁੱਖ ਹੈ। ਮੈਂ ਦਿਲ ਦੀਆਂ ਗਹਿਰਾਈਆਂ ਤੋਂ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਇਸੇ ਤਰ੍ਹਾਂ ਸ਼੍ਰੀ ਜਗਤ ਸਿੰਘ, ਸੁਤੰਤਰਤਾ ਸੰਗਰਾਮੀ, ਦਾ ਜਨਮ 1922 ਵਿੱਚ ਹੋਇਆ। ਉਹ ਨੇਤਾ ਜੀ ਸੁਭਾਸ਼ ਚੰਦਰ ਬੋਸ ਜੀ ਦੀ ਆਜ਼ਾਦ ਹਿੰਦ ਫੌਜ ਵਿੱਚ ਸ਼ਾਮਿਲ ਹੋਏ ਅਤੇ ਦੇਸ਼ ਦੀ ਆਜ਼ਾਦੀ ਦੇ ਸੰਘਰਸ਼ ਵਿੱਚ ਉਨ੍ਹਾਂ ਨੇ ਹਿੱਸਾ ਪਾਇਆ। ਉਹ ਕਈ ਵੇਰ ਜੇਲ੍ਹ ਵੀ ਗਏ। ਉਨ੍ਹਾਂ ਦੇ ਚਲੇ ਜਾਣ ਦਾ ਵੀ ਸਾਨੂੰ ਡੂੰਘਾ ਦੁੱਖ ਹੈ ਅਤੇ ਮੈਂ ਉਨ੍ਹਾਂ ਨੂੰ ਵੀ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਸ਼੍ਰੀ ਬਚਨ ਸਿੰਘ, ਆਜ਼ਾਦੀ ਘੁਲਾਟੀਏ, ਵੀ ਨੇਤਾ ਜੀ ਸੁਭਾਸ਼ ਚੰਦਰ ਬੋਸ ਜੀ ਦੀ ਆਜ਼ਾਦ ਹਿੰਦ ਫੌਜ ਵਿੱਚ ਸ਼ਾਮਿਲ ਹੋਏ। ਉਨ੍ਹਾਂ ਨੇ ਵੀ ਆਜ਼ਾਦੀ ਦੇ ਸੰਘਰਸ਼ ਵਿੱਚ ਹਿੱਸਾ ਲਿਆ। ਉਨ੍ਹਾਂ ਦੇ ਜਾਣ ਦਾ ਵੀ ਸਾਨੂੰ ਗਹਿਰਾ ਦੁੱਖ ਹੈ ਅਤੇ ਮੈਂ ਉਨ੍ਹਾਂ ਨੂੰ ਵੀ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਸ਼੍ਰੀ ਚੰਨਣ ਸਿੰਘ, ਆਜ਼ਾਦੀ ਘੁਲਾਟੀਏ, ਦਾ ਜਨਮ ਪਿੰਡ ਕੁਲਹਾੜਾ, ਜ਼ਿਲ੍ਹਾ ਲੁਧਿਆਣਾ ਵਿੱਚ ਹੋਇਆ। ਉਹ ਨੇਤਾ ਜੀ ਸੁਭਾਸ਼ ਚੰਦਰ ਬੋਸ ਜੀ ਦੀ ਆਜ਼ਾਦ ਹਿੰਦ ਫੌਜ ਵਿੱਚ ਸ਼ਾਮਿਲ ਹੋਏ ਅਤੇ ਉਨ੍ਹਾਂ ਨੇ ਆਜ਼ਾਦੀ ਦੇ ਸੰਘਰਸ਼ ਵਿੱਚ ਹਿੱਸਾ ਪਾਇਆ। ਉਹ ਕਈ ਵੇਰ ਮੁਲਤਾਨ, ਬਰਮਾ ਅਤੇ ਕਲਕੱਤਾ ਦੀਆਂ ਜੇਲ੍ਹਾਂ ਵਿੱਚ ਕੈਦ ਰਹੇ। ਉਨ੍ਹਾਂ ਦੇ ਚਲੇ ਜਾਣ ਦਾ ਵੀ ਸਾਨੂੰ ਡੂੰਘਾ ਦੁੱਖ ਹੈ ਅਤੇ ਮੈਂ ਉਨ੍ਹਾਂ ਨੂੰ ਵੀ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਸ਼੍ਰੀ ਅਮਰ ਸਿੰਘ, ਆਜ਼ਾਦੀ ਘੁਲਾਟੀਏ, ਦਾ ਜਨਮ ਪਿੰਡ ਢੀਂਡਸਾ, ਤਹਿਸੀਲ ਸਮਰਾਲਾ, ਜ਼ਿਲ੍ਹਾ ਲੁਧਿਆਣਾ ਵਿੱਚ ਹੋਇਆ ਸੀ। ਉਨ੍ਹਾਂ ਨੇ ਵੀ ਆਜ਼ਾਦੀ ਦੇ ਸੰਘਰਸ਼ ਵਿੱਚ ਹਿੱਸਾ ਲਿਆ। ਉਹ 1942-43 ਵਿੱਚ ਪੂਨੇ, ਅਮਰਾਵਤੀ, ਇੰਦੌਰ ਅਤੇ ਕਾਲੇ ਪਾਣੀ ਦੀਆਂ ਜੇਲ੍ਹਾਂ ਵਿੱਚ ਕੈਦ ਰਹੇ। ਉਨ੍ਹਾ ਨੇ ਆਜ਼ਾਦੀ ਦੇ ਸੰਘਰਸ਼ ਵਿੱਚ ਹਿੱਸਾ ਪਾਇਆ। ਉਨ੍ਹਾਂ ਦੇ ਚਲੇ ਜਾਣ ਦਾ ਵੀ ਸਾਨੂੰ ਡੂੰਘਾ ਦੁੱਖ ਹੈ ਅਤੇ ਮੈਂ ਉਨ੍ਹਾਂ ਨੂੰ ਵੀ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਸ਼੍ਰੀ ਨਰਾਇਣ ਸਿੰਘ, ਆਜ਼ਾਦੀ ਘੁਲਾਟੀਏ, 93 ਵਰਿਆਂ ਦੇ ਸਨ। ਉਨ੍ਹਾਂ ਨੇ ਵੀ ਆਜ਼ਾਦੀ ਦੇ ਸੰਘਰਸ਼ ਵਿੱਚ ਹਿੱਸਾ ਲਿਆ ਅਤੇ ਕਾਲੇ ਪਾਣੀ ਦੀ ਜੇਲ੍ਹ ਵਿੱਚ ਵੀ ਕੈਦ ਕੱਟੀ। ਉਨ੍ਹਾਂ ਦੇ ਚਲੇ ਜਾਣ ਦਾ ਵੀ ਸਾਨੂੰ ਡੂੰਘਾ ਦੁੱਖ ਹੈ ਅਤੇ ਮੈਂ ਉਨ੍ਹਾਂ ਨੂੰ ਵੀ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਸ਼੍ਰੀ ਕਰਤਾਰ ਸਿੰਘ, ਆਜ਼ਾਦੀ ਘੁਲਾਟੀਏ, ਵੀ ਅੱਜ ਸਾਡੇ ਦਰਮਿਆਨ ਨਹੀਂ

ਰਹੇ। ਉਹ ਨੇਤਾ ਜੀ ਸੁਭਾਸ਼ ਚੰਦਰ ਬੋਸ ਜੀ ਦੀ ਆਜ਼ਾਦ ਹਿੰਦ ਫੌਜ ਵਿੱਚ ਸ਼ਾਮਿਲ ਹੋਏ ਅਤੇ ਉਨ੍ਹਾਂ ਨੇ ਆਜ਼ਾਦੀ ਦੇ ਸੰਘਰਸ਼ ਵਿੱਚ ਹਿੱਸਾ ਪਾਇਆ। ਉਹ ਲਾਹੌਰ ਜੇਲ੍ਹ ਵਿੱਚ ਵੀ ਗਏ। ਉਨ੍ਹਾਂ ਦੇ ਚਲੇ ਜਾਣ ਦਾ ਵੀ ਸਾਨੂੰ ਡੂੰਘਾ ਦੁੱਖ ਹੈ ਅਤੇ ਮੈਂ ਉਨ੍ਹਾਂ ਨੂੰ ਵੀ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਸ੍ਰੀ ਪ੍ਰੀਤਮ ਸਿੰਘ, ਆਜ਼ਾਦੀ ਘੁਲਾਟੀਏ ਸਨ। ਉਹ ਨੇਤਾ ਜੀ ਸੁਭਾਸ਼ ਚੰਦਰ ਬੋਸ ਜੀ ਦੀ ਆਜ਼ਾਦ ਹਿੰਦ ਫੌਜ ਵਿੱਚ ਸ਼ਾਮਿਲ ਹੋਏ ਅਤੇ ਉਨ੍ਹਾਂ ਨੇ ਆਜ਼ਾਦੀ ਦੇ ਸੰਘਰਸ਼ ਵਿੱਚ ਵੱਡਾ ਹਿੱਸਾ ਪਾਇਆ। ਉਹ ਕਈ ਵੇਰ ਜੇਲ੍ਹ ਵੀ ਗਏ। ਉਨ੍ਹਾਂ ਦੇ ਚਲੇ ਜਾਣ ਦਾ ਵੀ ਸਾਨੂੰ ਡੂੰਘਾ ਦੁੱਖ ਹੈ ਅਤੇ ਮੈਂ ਉਨ੍ਹਾਂ ਨੂੰ ਵੀ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਸਪੀਕਰ ਸਾਹਿਬ, ਇਸੇ ਤਰ੍ਹਾਂ ਹੀ ਕਾਮਰੇਡ ਵਸਾਵਾ ਰਾਮ ਜੀ ਵੀ ਆਜ਼ਾਦੀ ਘੁਲਾਟੀਏ ਸੀ। ਉਨ੍ਹਾਂ ਦਾ ਜਨਮ ਮਿੰਟਗੁੰਮਰੀ, ਪਾਕਿਸਤਾਨ ਵਿੱਚ ਹੋਇਆ। ਉਨ੍ਹਾਂ ਨੇ ਵੀ ਦੇਸ਼ ਦੀ ਆਜ਼ਾਦੀ ਦੇ ਸੰਘਰਸ਼ ਵਿੱਚ ਹਿੱਸਾ ਪਾਇਆ। ਉਹ ਕਈ ਵੇਰ ਜੇਲ੍ਹ ਵੀ ਗਏ। ਉਨ੍ਹਾਂ ਦੇ ਚਲੇ ਜਾਣ ਦਾ ਵੀ ਸਾਨੂੰ ਡੂੰਘਾ ਦੁੱਖ ਹੈ ਅਤੇ ਮੈਂ ਉਨ੍ਹਾਂ ਨੂੰ ਵੀ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਇਸੇ ਤਰ੍ਹਾਂ ਸ੍ਰੀ ਹਰਬਖਸ਼ ਸਿੰਘ, ਆਜ਼ਾਦੀ ਘੁਲਾਟੀਏ, ਦਾ ਜਨਮ ਪਿੰਡ ਪੱਧਰੀ, ਤਹਿਸੀਲ ਜ਼ੀਰਾ, ਜ਼ਿਲ੍ਹਾ ਫਿਰੋਜ਼ਪੁਰ ਵਿੱਚ ਹੋਇਆ। ਉਨ੍ਹਾਂ ਨੇ ਵੀ ਦੇਸ਼ ਦੀ ਆਜ਼ਾਦੀ ਦੇ ਸੰਘਰਸ਼ ਵਿੱਚ ਹਿੱਸਾ ਪਾਇਆ। ਉਨ੍ਹਾਂ ਦੇ ਚਲੇ ਜਾਣ ਦਾ ਵੀ ਸਾਨੂੰ ਡੂੰਘਾ ਦੁੱਖ ਹੈ ਅਤੇ ਮੈਂ ਉਨ੍ਹਾਂ ਨੂੰ ਵੀ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਸਪੀਕਰ ਸਾਹਿਬ, ਸ੍ਰੀ ਚੰਨਣ ਸਿੰਘ, ਅਜ਼ਾਦੀ ਘੁਲਾਟੀਏ ਦਾ ਜਨਮ ਪਿੰਡ ਘਵਿੰਡਾ, ਜ਼ਿਲ੍ਹਾ ਲਾਹੌਰ, ਪਾਕਿਸਤਾਨ ਵਿੱਚ ਹੋਇਆ। ਉਨ੍ਹਾਂ ਨੇ ਬੜਾ ਲੰਮਾ ਸਮਾਂ ਆਜ਼ਾਦੀ ਸੰਘਰਸ਼ ਵਿੱਚ ਹਿੱਸਾ ਲਿਆ। ਉਨ੍ਹਾਂ ਦੇ ਚਲੇ ਜਾਣ ਦਾ ਵੀ ਸਾਨੂੰ ਬੜਾ ਦੁੱਖ ਹੈ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸ੍ਰੀ ਗੱਜਣ ਸਿੰਘ, ਆਜ਼ਾਦੀ ਘੁਲਾਟੀਏ, ਸਾਡੇ ਤੋਂ ਸਦੀਵੀ ਵਿਛੜ ਗਏ ਹਨ। ਉਹ ਸੁਭਾਸ਼ ਚੰਦਰ ਬੋਸ ਜੀ ਦੀ ਆਜ਼ਾਦ ਹਿੰਦ ਫੌਜ ਵਿੱਚ ਸ਼ਾਮਲ ਹੋਏ ਅਤੇ ਦੇਸ਼ ਦੀ ਆਜ਼ਾਦੀ ਦੇ ਸੰਘਰਸ਼ ਵਿੱਚ ਹਿੱਸਾ ਲਿਆ ਅਤੇ ਉਨ੍ਹਾਂ ਨੇ ਜੇਲ੍ਹ ਵੀ ਕੱਟੀ। ਉਹ 90 ਵਰ੍ਹਿਆਂ ਦੇ ਸਨ। ਉਨ੍ਹਾਂ ਦੇ ਚਲੇ ਜਾਣ ਦਾ ਵੀ ਸਾਨੂੰ ਬੜਾ ਦੁੱਖ ਹੈ।

ਸਪੀਕਰ ਸਾਹਿਬ, ਸ੍ਰੀ ਨਧਾਨ ਸਿੰਘ ਜੀ ਸਲਾਰੀਆ, ਆਜ਼ਾਦੀ ਘੁਲਾਟੀਏ, ਦੇ ਚਲੇ ਜਾਣ ਦਾ ਵੀ ਸਾਨੂੰ ਬੜਾ ਦੁੱਖ ਹੈ। ਉਹ ਨੇਤਾ ਜੀ ਸੁਭਾਸ਼ ਚੰਦਰ ਬੋਸ ਜੀ ਦੀ ਆਜ਼ਾਦ ਹਿੰਦ ਫੌਜ ਵਿੱਚ ਸ਼ਾਮਲ ਹੋਏ ਤੇ ਉਨ੍ਹਾਂ ਨੇ ਆਜ਼ਾਦੀ ਸੰਘਰਸ਼ ਵਿੱਚ ਹਿੱਸਾ ਲਿਆ। ਉਨ੍ਹਾ ਦੇ ਚਲੇ ਜਾਣ ਦਾ ਵੀ ਸਾਨੂੰ ਬੜਾ ਦੁੱਖ ਹੈ। ਮੈਂ ਉਨ੍ਹਾਂ ਨੂੰ ਦਿਲ ਦੀਆਂ ਗਹਿਰਾਈਆਂ ਤੋਂ ਸ਼ਰਧਾਂਜਲੀ ਭੇਂਟ ਕਰਦਾ ਹਾਂ।

ਸਪੀਕਰ ਸਾਹਿਬ, ਸ੍ਰੀ ਪ੍ਰੀਤਮ ਸਿੰਘ, ਅਜ਼ਾਦੀ ਘੁਲਾਟੀਏ, ਜਿਨ੍ਹਾਂ ਦਾ ਜਨਮ

[ ਮੁੱਖ ਮੰਤਰੀ ]

ਡੇਹਰੀਵਾਲ, ਤਹਿਸੀਲ ਡੇਰਾ ਬਾਬਾ ਨਾਨਕ, ਜ਼ਿਲ੍ਹਾ ਅੰਮ੍ਰਿਤਸਰ ਵਿੱਚ ਹੋਇਆ, ਉਹ ਵੀ ਸਾਡੇ ਤੋਂ ਸਦੀਵੀ ਤੌਰ ਤੇ ਵਿਛੜ ਗਏ ਹਨ। ਉਨ੍ਹਾਂ ਨੇ ਦੇਸ਼ ਦੀ ਆਜ਼ਾਦੀ ਦੇ ਸੰਘਰਸ਼ ਵਿੱਚ ਹਿੱਸਾ ਲਿਆ। ਉਨ੍ਹਾਂ ਦੇ ਚਲੇ ਜਾਣ ਨਾਲ ਰਾਜ ਨੇ ਇਕ ਮਹਾਨ ਆਜ਼ਾਦੀ ਘੁਲਾਟੀਏ ਨੂੰ ਗਵਾ ਲਿਆ ਹੈ। ਮੈਂ ਉਨ੍ਹਾਂ ਨੂੰ ਗਮਗੀਨ ਹਿਰਦੇ ਨਾਲ ਸੱਚੀ ਸ਼ਰਧਾਂਜਲੀ ਭੇਂਟ ਕਰਦਾ ਹਾਂ।

ਸਪੀਕਰ ਸਾਹਿਬ, ਸ਼੍ਰੀ ਅਜਮੇਲ ਸਿੰਘ ਜੀ, ਆਜ਼ਾਦੀ ਘੁਲਾਟੀਏ, ਦਾ ਜਨਮ ਸ਼ੇਖੂਪੁਰਾ, ਪਾਕਿਸਤਾਨ ਵਿੱਚ ਹੋਇਆ। ਉਹ ਨੇਤਾ ਜੀ ਸੁਭਾਸ਼ ਚੰਦਰ ਬੋਸ ਜੀ ਦੀ ਆਜ਼ਾਦ ਹਿੰਦ ਫੌਜ ਵਿੱਚ ਸ਼ਾਮਲ ਹੋਏ ਤੇ ਆਜ਼ਾਦੀ ਸੰਘਰਸ਼ ਵਿੱਚ ਹਿੱਸਾ ਲਿਆ। ਉਨ੍ਹਾਂ ਦੇ ਚਲੇ ਜਾਣ ਦਾ ਵੀ ਸਾਨੂੰ ਬੜਾ ਦੁੱਖ ਹੈ। ਉਨ੍ਹਾਂ ਨੇ ਬੜੀਆਂ ਕੁਰਬਾਨੀਆ ਦਿੱਤੀਆਂ। ਮੈਂ ਉਨ੍ਹਾ ਨੂੰ ਦਿਲ ਦੀਆਂ ਗਹਿਰਾਈਆਂ ਤੋਂ ਸੱਚੀ ਸ਼ਰਧਾਂਜਲੀ ਭੇਂਟ ਕਰਦਾ ਹਾਂ।

ਸਪੀਕਰ ਸਾਹਿਬ, ਸ਼੍ਰੀ ਗੱਜਾ ਸਿੰਘ, ਆਜ਼ਾਦੀ ਘੁਲਾਟੀਏ, ਵੀ ਸਾਡੇ ਤੋਂ ਵਿਛੜ ਗਏ ਹਨ। ਇਹ 89 ਵਰ੍ਹਿਆਂ ਦੇ ਸਨ। ਉਹ ਨੇਤਾ ਜੀ ਸੁਭਾਸ਼ ਚੰਦਰ ਬੋਸ ਜੀ ਦੀ ਆਜ਼ਾਦ ਹਿੰਦ ਫੌਜ ਵਿੱਚ ਸ਼ਾਮਲ ਹੋਏ ਤੇ ਉਨ੍ਹਾਂ ਨੇ ਆਜ਼ਾਦੀ ਸੰਘਰਸ਼ ਵਿੱਚ ਹਿੱਸਾ ਲਿਆ। ਉਨ੍ਹਾਂ ਦੇ ਚਲੇ ਜਾਣ ਦਾ ਵੀ ਸਾਨੂੰ ਬੜਾ ਦੁੱਖ ਹੈ। ਮੈਂ ਉਨ੍ਹਾਂ ਨੂੰ ਦਿਲ ਦੀਆਂ ਗਹਿਰਾਈਆਂ ਤੋਂ ਸ਼ਰਧਾਂਜਲੀ ਭੇਂਟ ਕਰਦਾ ਹਾਂ।

ਸਪੀਕਰ ਸਾਹਿਬ, ਸ਼੍ਰੀ ਬਹਾਦਰ ਸਿੰਘ ਜੀ, ਆਜ਼ਾਦੀ ਘੁਲਾਟੀਏ, ਸਾਡੇ ਤੋਂ ਵਿਛੜ ਗਏ ਹਨ। ਉਹ ਨੇਤਾ ਜੀ ਸੁਭਾਸ਼ ਚੰਦਰ ਬੋਸ ਜੀ ਦੀ ਆਜ਼ਾਦ ਹਿੰਦ ਫੌਜ ਵਿੱਚ ਸ਼ਾਮਲ ਹੋਏ ਤੇ ਆਜ਼ਾਦੀ ਸੰਘਰਸ਼ ਵਿੱਚ ਹਿੱਸਾ ਲਿਆ। ਉਨ੍ਹਾਂ ਦੇ ਚਲੇ ਜਾਣ ਦਾ ਵੀ ਸਾਨੂੰ ਬੜਾ ਦੁੱਖ ਹੈ। ਇਨ੍ਹਾਂ ਨੂੰ ਵੀ ਮੈਂ ਦਿਲ ਦੀਆਂ ਗਹਿਰਾਈਆਂ ਤੋਂ ਸ਼ਰਧਾਂਜਲੀ ਭੇਂਟ ਕਰਦਾ ਹਾਂ।

ਸਪੀਕਰ ਸਾਹਿਬ, ਸ਼੍ਰੀ ਗਿਆਨ ਸਿੰਘ ਜੀ, ਆਜ਼ਾਦੀ ਘੁਲਾਟੀਏ, ਸਾਡੇ ਤੋਂ ਵਿਛੜ ਗਏ ਹਨ। ਉਨ੍ਹਾਂ ਨੇ ਭਾਰਤ ਛੱਡੋ ਅੰਦੋਲਨ ਵਿੱਚ ਹਿੱਸਾ ਲਿਆ ਅਤੇ ਜੇਲ੍ਹ ਵੀ ਕੱਟੀ। ਉਨ੍ਹਾਂ ਦੇ ਚਲੇ ਜਾਣ ਦਾ ਵੀ ਸਾਨੂੰ ਬਹੁਤ ਦੁੱਖ ਹੈ। ਮੈਂ ਉਨ੍ਹਾਂ ਨੂੰ ਦਿਲ ਦੀਆ ਗਹਿਰਾਈਆਂ ਤੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਸਪੀਕਰ ਸਾਹਿਬ, ਸ਼੍ਰੀ ਜਰਨੈਲ ਸਿੰਘ ਜੀ, ਆਜ਼ਾਦੀ ਘੁਲਾਟੀਏ, ਸਾਡੇ ਤੋਂ ਵਿਛੜ ਗਏ ਹਨ। ਉਹ ਨੇਤਾ ਜੀ ਸੁਭਾਸ਼ ਚੰਦਰ ਬੋਸ ਜੀ ਦੀ ਆਜ਼ਾਦ ਹਿੰਦ ਫੌਜ ਵਿੱਚ ਸ਼ਾਮਲ ਹੋਏ ਤੇ ਆਜ਼ਾਦੀ ਸੰਘਰਸ਼ ਵਿੱਚ ਹਿੱਸਾ ਲਿਆ। ਉਨ੍ਹਾਂ ਦੇ ਚਲੇ ਜਾਣ ਦਾ ਵੀ ਸਾਨੂੰ ਬੜਾ ਦੁੱਖ ਹੈ। ਮੈਂ ਉਨ੍ਹਾਂ ਨੂੰ ਡੂੰਘੇ ਅਤੇ ਗਮਗੀਨ ਹਿਰਦੇ ਨਾਲ ਸੱਚੀ ਸ਼ਰਧਾਂਜਲੀ ਭੇਂਟ ਕਰਦਾ ਹਾਂ।

ਸਪੀਕਰ ਸਾਹਿਬ, ਸ਼੍ਰੀ ਸੋਹਣ ਸਿੰਘ ਜੀ ਕਲਸੀ, ਆਜ਼ਾਦੀ ਘੁਲਾਟੀਏ, ਸਾਡੇ ਤੋਂ ਵਿਛੜ ਗਏ ਹਨ। ਉਹ 92 ਸਾਲਾਂ ਦੇ ਸਨ। ਉਹ ਨੇਤਾ ਜੀ ਸੁਭਾਸ਼ ਚੰਦਰ ਬੋਸ ਜੀ ਦੀ ਆਜ਼ਾਦ ਹਿੰਦ ਫੌਜ ਵਿੱਚ ਸ਼ਾਮਲ ਹੋਏ ਅਤੇ ਉਨ੍ਹਾਂ ਨੇ ਆਜ਼ਾਦੀ ਦੇ ਸੰਘਰਸ਼ ਵਿੱਚ ਹਿੱਸਾ

ਲਿਆ। ਉਨ੍ਹਾਂ ਦੇ ਚਲੇ ਜਾਣ ਦਾ ਵੀ ਸਾਨੂੰ ਬੜਾ ਦੁੱਖ ਹੈ।

ਸਪੀਕਰ ਸਾਹਿਬ, ਇਸੇ ਤਰ੍ਹਾਂ ਹੀ ਸ਼੍ਰੀ ਦਰਸ਼ਨ ਸਿੰਘ ਜੀ, ਆਜ਼ਾਦੀ ਘੁਲਾਟੀਏ, ਸਾਡੇ ਤੋਂ ਵਿਛੜ ਗਏ ਹਨ। ਉਹ 90 ਵਰ੍ਹਿਆਂ ਦੇ ਸਨ। ਉਨ੍ਹਾਂ ਦੇ ਚਲੇ ਜਾਣ ਦਾ ਵੀ ਸਾਨੂੰ ਬਹੁਤ ਅਫਸੋਸ ਹੈ। ਉਨ੍ਹਾਂ ਨੇ ਆਜ਼ਾਦੀ ਦੇ ਸੰਘਰਸ਼ ਵਿੱਚ ਹਿੱਸਾ ਲਿਆ। ਉਨ੍ਹਾਂ ਦੇ ਚਲੇ ਜਾਣ ਦਾ ਸਾਨੂੰ ਗਹਿਰਾ ਦੁੱਖ ਹੈ।

ਸਪੀਕਰ ਸਾਹਿਬ, ਸ਼੍ਰੀ ਦੇਵਾ ਸਿੰਘ ਜੀ, ਆਜ਼ਾਦੀ ਘੁਲਾਟੀਏ, ਜਿਨ੍ਹਾਂ ਨੇ ਆਜ਼ਾਦੀ ਦੀ ਲੜਾਈ ਲੜੀ, ਉਹ 95 ਵਰ੍ਹਿਆਂ ਦੀ ਉਮਰ ਵਿੱਚ ਸਾਡੇ ਤੋਂ ਵਿਛੜ ਗਏ ਹਨ। ਉਨ੍ਹਾਂ ਦੇ ਚਲੇ ਜਾਣ ਦਾ ਵੀ ਸਾਨੂੰ ਬੜਾ ਦੁੱਖ ਹੈ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸ਼੍ਰੀ ਮੁਖਤਿਆਰ ਸਿੰਘ ਜੀ, ਆਜ਼ਾਦੀ ਘੁਲਾਟੀਏ, ਜਿਨ੍ਹਾਂ ਨੇ ਆਜ਼ਾਦੀ ਦੇ ਸੰਘਰਸ਼ ਵਿੱਚ ਹਿੱਸਾ ਲਿਆ, ਸਾਡੇ ਤੋਂ ਵਿਛੜ ਗਏ ਹਨ। ਉਨ੍ਹਾਂ ਦੇ ਸਦੀਵੀ ਵਿਛੋੜੇ ਦਾ ਸਾਨੂੰ ਬਹੁਤ ਦੁੱਖ ਅਤੇ ਅਫਸੋਸ ਹੈ। ਮੈਂ ਉਨ੍ਹਾਂ ਨੂੰ ਸ਼ਰਧਾਂਜਲੀ ਭੇਂਟ ਕਰਦਾ ਹਾਂ।

ਸਪੀਕਰ ਸਾਹਿਬ, ਇਸ ਤੋਂ ਇਲਾਵਾ ਮੈਂ ਇਕ ਹੋਰ ਵੀ ਬੇਨਤੀ ਕਰਨੀ ਚਾਹੁੰਦਾ ਹਾਂ। ਪਿਛਲੇ ਦਿਨਾਂ ਵਿੱਚ ਸਾਡੇ ਸਾਹਮਣੇ ਗੱਲ ਆਈ ਹੈ ਕਿ ਨਵੰਬਰ, 1984 ਵਿੱਚ ਹਰਿਆਣਾ ਦੇ ਪਿੰਡ ਹੋਂਦ ਚਿੱਲੜ ਵਿਖੇ ਸਿੱਖਾਂ ਦਾ ਕਤਲ ਕੀਤਾ ਗਿਆ। ਇਸੇ ਤਰ੍ਹਾਂ ਪਿੰਡ ਪਟੌਦੀ ਵਿੱਚ 17 ਸਿੱਖਾਂ ਨੂੰ ਸ਼ਹੀਦ ਕਰ ਦਿੱਤਾ ਗਿਆ। ਸਹੀ ਸੋਚ ਵਾਲਿਆਂ ਨੂੰ ਇਸ ਘਟਨਾ ਦਾ ਬਹੁਤ ਦੁੱਖ ਹੈ। ਮੈਂ ਉਨ੍ਹਾਂ ਨੂੰ ਸ਼ਰਧਾਂਜਲੀ ਭੇਂਟ ਕਰਦਾ ਹਾਂ ਅਤੇ ਇਹ ਵੀ ਬੇਨਤੀ ਕਰਦਾ ਹਾਂ ਕਿ ਸੈਂਟਰ ਦੀ ਸਰਕਾਰ ਇਸ ਦੀ ਪੂਰੀ ਖੋਜ ਕਰੇ ਅਤੇ ਕਿਸੇ ਹਾਈ ਕੋਰਟ ਦੇ ਸਿਟਿੰਗ ਜੱਜ ਤੋਂ ਇਨਕੁਆਰੀ ਕਰਵਾਏ ਅਤੇ ਜਿਹੜੇ ਦੋਸ਼ੀ ਹਨ, ਉਨ੍ਹਾਂ ਨੂੰ ਸਜਾ ਦਿੱਤੀ ਜਾਵੇ। ਅਖੀਰ ਵਿੱਚ ਮੈਂ ਬੇਨਤੀ ਕਰਾਂਗਾ ਕਿ ਸਾਰੇ ਜਿਹੜੇ ਮਹਾਨ ਸ਼ਖਸੀਅਤਾਂ ਦੇ ਦੁਖੀ ਪਰਿਵਾਰ ਹਨ, ਉਨ੍ਹਾਂ ਪ੍ਰਤੀ ਹਾਊਸ ਵੱਲੋਂ ਅਫਸੋਸ ਦਾ ਪ੍ਰਗਟਾਵਾ ਕਰਕੇ, ਮਤਾ ਪਾਸ ਕਰਕੇ ਭੇਜਿਆ ਜਾਵੇ। ਤੁਹਾਡਾ ਬਹੁਤ ਧੰਨਵਾਦ।

ਸ਼੍ਰੀਮਤੀ ਰਾਜਿੰਦਰ ਕੌਰ ਭੱਠਲ (ਲਹਿਰਾ) : ਮਾਨਯੋਗ ਸਪੀਕਰ ਸਾਹਿਬ, ਅੱਜ ਹਾਊਸ ਜੁੜਿਆ ਹੈ ਔਰ ਪਿਛਲੇ ਹਾਊਸ ਤੋਂ ਲੈ ਕੇ ਹੁਣ ਤੱਕ ਇਸ ਦੇਸ਼ ਵਿੱਚੋਂ, ਦੁਨੀਆ ਵਿੱਚੋਂ ਬਹੁਤ ਸਾਰੀਆਂ ਮਹਾਨ ਸ਼ਖਸੀਅਤਾਂ ਵਿਛੜੀਆਂ ਹਨ, ਜਿਨ੍ਹਾਂ ਵਿੱਚੋਂ ਦੋ ਸਾਡੇ ਸਾਬਕਾ ਗਵਰਨਰ ਹਨ, ਕੁਝ ਐਮ.ਐਲ.ਏ. ਹਨ, ਸਾਬਕਾ ਮਨਿਸਟਰ ਹਨ ਅਤੇ ਦੋ ਦਰਜਨ ਸਾਡੇ ਫਰੀਡਮ ਫਾਈਟਰ ਹਨ। ਮੈਂ ਆਪਣੀ ਸਮੁੱਚੀ ਪਾਰਟੀ ਵੱਲੋਂ ਇਨ੍ਹਾਂ ਵਿਛੜੀਆਂ ਸ਼ਖਸੀਅਤਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਨ ਲਈ ਖੜ੍ਹੀ ਹੋਈ ਹਾਂ।

ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਸਾਡੇ ਪੰਜਾਬ ਦੇ ਰਹਿ ਚੁੱਕੇ ਸਾਬਕਾ ਗਵਰਨਰ ਸ਼੍ਰੀ ਸਿਧਾਰਥ ਸ਼ੰਕਰ ਰੇਅ ਹਨ। ਉਹ ਪੱਛਮੀ ਬੰਗਾਲ ਦੇ ਸਾਬਕਾ ਮੁੱਖ ਮੰਤਰੀ ਵੀ ਸਨ।

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਉਹ ਪਿਛਲੇ ਸਾਲ 2010 ਵਿੱਚ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਹ 90 ਵਰ੍ਹਿਆਂ ਦੇ ਸਨ। ਉਹ ਮਿਤੀ 2.4.1986 ਤੋਂ ਲੈ ਕੇ 1989 ਤੱਕ ਪੰਜਾਬ ਦੇ ਰਾਜਪਾਲ ਰਹੇ। ਮੈਂ ਸਮਝਦੀ ਹਾਂ ਕਿ ਉਨ੍ਹਾਂ ਨੇ ਸੁਚੱਜਤਾ ਦੇ ਨਾਲ ਪੰਜਾਬ ਦੇ ਮਾੜੇ ਹਾਲਾਤ ਵਿੱਚ ਆਪਣੀ ਜ਼ਿੰਮੇਵਾਰੀ ਨਿਭਾਈ ਜਿਸ ਨਾਲ ਅਸੀਂ ਭੈੜੀ ਬਿਮਾਰੀ ਅੱਤਵਾਦ ਤੋਂ ਛੁਟਕਾਰਾ ਪਾ ਕੇ ਸਰਕਾਰ ਦੇ ਰਾਹ ਪਏ। ਉਨ੍ਹਾਂ ਦੇ ਚਲੇ ਜਾਣ ਦਾ ਸਾਨੂੰ ਬੜਾ ਦੁੱਖ ਹੈ। ਉਹ ਪੱਛਮੀ ਬੰਗਾਲ ਦੇ ਮੁੱਖ ਮੰਤਰੀ ਵੀ ਸੀ। ਉਹ ਕੇਂਦਰ ਸਰਕਾਰ ਵਿੱਚ ਸਿੱਖਿਆ ਮੰਤਰੀ ਵੀ ਰਹੇ। ਮੈਂ ਸਮਝਦੀ ਹਾਂ ਕਿ ਪੰਜਾਬ ਨੂੰ ਅਤੇ ਬਾਕੀ ਸਾਰਿਆਂ ਨੂੰ ਬੜਾ ਦੁੱਖ ਹੈ ਅਤੇ ਸਾਨੂੰ ਉਨ੍ਹਾਂ ਦੀਆਂ ਸੇਵਾਵਾਂ ਨੂੰ ਯਾਦ ਰੱਖਣਾ ਚਾਹੀਦਾ ਹੈ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸਾਡੇ ਦੂਸਰੇ ਸਾਬਕਾ ਗਵਰਨਰ, ਸ਼੍ਰੀ ਅਰਜੁਨ ਸਿੰਘ, 4 ਮਾਰਚ, 2011 ਨੂੰ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਹ ਵੀ 14.3.1985 ਤੋਂ 14.11.1985 ਤੱਕ ਪੰਜਾਬ ਦੇ ਰਾਜਪਾਲ ਰਹੇ। ਉਹ ਤਿੰਨ ਵਾਰ ਮੱਧ ਪ੍ਰਦੇਸ਼ ਵਿਧਾਨ ਸਭਾ ਦੇ ਮੈਂਬਰ ਬਣੇ ਅਤੇ ਤਿੰਨ ਵਾਰ ਮੱਧ ਪ੍ਰਦੇਸ਼ ਦੇ ਮੁੱਖ ਮੰਤਰੀ ਵੀ ਰਹੇ। ਉਹ 1991 ਤੋਂ 1994 ਤੱਕ ਅਤੇ 2004 ਤੋਂ 2009 ਤੱਕ ਸੈਂਟਰ ਦੀ ਸਰਕਾਰ ਵਿੱਚ ਮੰਤਰੀ ਵੀ ਰਹੇ। ਉਨ੍ਹਾਂ ਨੇ ਪੰਜਾਬ ਦੇ ਸੁਖਾਵੇਂ ਹਾਲਾਤ ਬਣਾਉਣ ਲਈ ਬੜੇ ਕਦਮ ਪੁੱਟੇ। ਰਾਜੀਵ ਲੌਂਗੋਵਾਲ ਸਮਝੌਤੇ ਵਿੱਚ ਉਨ੍ਹਾਂ ਨੇ ਅਹਿਮ ਭੂਮਿਕਾ ਨਿਭਾਈ। ਉਨ੍ਹਾਂ ਦੀ ਇਹ ਗੱਲ ਸਾਨੂੰ ਹਮੇਸ਼ਾ ਯਾਦ ਰਹੇਗੀ। ਮੈਂ ਸਮਝਦੀ ਹਾਂ ਕਿ ਇੱਕ ਬੜੇ ਸੁਲਝੇ ਹੋਏ ਪਾਲੀਟੀਸ਼ਨ ਸਾਡੇ ਵਿੱਚੋਂ ਚਲੇ ਗਏ ਹਨ। ਸਾਨੂੰ ਸਭ ਨੂੰ ਇਸ ਦਾ ਬੜਾ ਦੁੱਖ ਹੈ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਮਹੰਤ ਰਾਮ ਪ੍ਰਕਾਸ਼ ਦਾਸ, ਸਾਬਕਾ ਮੰਤਰੀ 14 ਨਵੰਬਰ, 2010 ਨੂੰ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਹ 1967 ਵਿੱਚ ਪੰਜਾਬ ਵਿਧਾਨ ਸਭਾ ਦੇ ਮੈਂਬਰ ਚੁਣੇ ਗਏ ਸੀ। ਉਹ 27.11.1967 ਤੋਂ 23.8.1968 ਤੱਕ ਲਛਮਣ ਸਿੰਘ ਸਰਕਾਰ ਵਿੱਚ ਕੈਬਨਿਟ ਮੰਤਰੀ ਸੀ। ਉਨ੍ਹਾਂ ਦੇ ਸਦੀਵੀ ਵਿਛੋੜੇ ਦਾ ਵੀ ਸਾਨੂੰ ਦੁੱਖ ਹੈ। ਮੈਂ ਸਮਝਦੀ ਹਾਂ ਕਿ ਸਾਡਾ ਰਾਜ ਇੱਕ ਮਹਾਨ ਸਿਆਸਤਦਾਨ ਦੀਆਂ ਸੇਵਾਵਾਂ ਤੋਂ ਵਾਂਝਾ ਹੋਇਆ ਹੈ।

ਇਸੇ ਤਰ੍ਹਾਂ, ਸ਼੍ਰੀ ਪ੍ਰੇਮ ਗੁਪਤਾ, ਸਾਬਕਾ ਮੰਤਰੀ ਵੀ ਪਿਛਲੇ ਸਮੇਂ ਵਿੱਚ 27 ਜਨਵਰੀ, 2011 ਨੂੰ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਹ 1968 ਤੋਂ 1970 ਤੱਕ ਐਮ.ਐਲ.ਸੀ. ਰਹੇ ਅਤੇ 1972 ਵਿੱਚ ਕਾਂਗਰਸ ਪਾਰਟੀ ਦੇ ਉਮੀਦਵਾਰ ਵਜੋਂ ਵਿਧਾਨ ਸਭਾ ਦੇ ਮੈਂਬਰ ਰਹੇ। ਉਨ੍ਹਾਂ ਦੇ ਜਾਣ ਦਾ ਸਾਨੂੰ ਭਾਰੀ ਦੁੱਖ ਹੈ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸਰਦਾਰ ਹਰਚਰਨ ਸਿੰਘ ਹੀਰੋ, ਸਾਬਕਾ ਐਮ.ਐਲ.ਏ., ਵੀ ਪਿਛਲੇ ਸਮੇਂ ਵਿੱਚ ਅਕਾਲ ਚਲਾਣਾ ਕਰ ਗਏ ਹਨ। ਉਹ 1980 ਵਿੱਚ ਅਕਾਲੀ ਪਾਰਟੀ ਦੇ ਉਮੀਦਵਾਰ ਵਜੋਂ ਵਿਧਾਨ ਸਭਾ ਦੇ ਮੈਂਬਰ ਚੁਣੇ ਗਏ। ਫਿਰ ਉਸ ਤੋਂ

ਬਾਅਦ 1983 ਤੋਂ 1985 ਤੱਕ ਉਹ ਮਾਰਕਫੈੱਡ ਦੇ ਚੇਅਰਮੈਨ ਰਹੇ ਅਤੇ 1993 ਤੋਂ 1996 ਤੱਕ ਐਗਰੀਕਲਚਰ ਮਾਰਕੀਟਿੰਗ ਬੋਰਡ ਦੇ ਚੇਅਰਮੈਨ ਰਹੇ। ਉਹ ਬੜੀ ਹਿੰਮਤ ਦੇ ਨਾਲ ਸਾਡੀ ਪਾਰਟੀ ਵਿੱਚ ਕੰਮ ਕਰਦੇ ਰਹੇ ਸਨ। ਸਾਨੂੰ ਉਨ੍ਹਾਂ ਦੀ ਕਮੀ ਮਹਿਸੂਸ ਹੋ ਰਹੀ ਹੈ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸਰਦਾਰ ਪ੍ਰਕਾਸ਼ ਸਿੰਘ, ਸਾਬਕਾ ਐਮ.ਐਲ.ਏ., ਵੀ ਕਾਫੀ ਬਿਮਾਰ ਰਹਿਣ ਤੋਂ ਬਾਅਦ ਅਕਾਲ ਚਲਾਣਾ ਕਰ ਗਏ ਹਨ। ਉਨ੍ਹਾਂ ਦਾ ਜਨਮ ਜ਼ਿਲ੍ਹਾ ਲਾਇਲਪੁਰ, ਹੁਣ ਪਾਕਿਸਤਾਨ, ਵਿੱਚ ਹੋਇਆ ਸੀ। ਸਾਲ 2002 ਵਿੱਚ ਉਹ ਕਾਂਗਰਸ ਪਾਰਟੀ ਦੇ ਉਮੀਦਵਾਰ ਵਜੋਂ ਪੰਜਾਬ ਵਿਧਾਨ ਸਭਾ ਦੇ ਮੈਂਬਰ ਚੁਣੇ ਗਏ ਸੀ। ਉਹ ਸੰਸਦੀ ਸਕੱਤਰ, ਸਹਿਕਾਰਤਾ ਰਹੇ। ਸਾਨੂੰ ਉਨ੍ਹਾਂ ਦੇ ਜਾਣ ਦਾ ਬੜਾ ਦੁੱਖ ਹੈ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਮਾਸਟਰ ਦਲੀਪ ਚੰਦ, ਸਾਬਕਾ ਐਮ.ਐਲ.ਏ., ਵੀ ਪਿਛਲੇ ਸਮੇਂ ਦੇ ਵਿੱਚ ਅਕਾਲ ਚਲਾਣਾ ਕਰ ਗਏ ਹਨ। ਉਹ ਸਾਲ 1972 ਦੇ ਵਿੱਚ ਆਜ਼ਾਦ ਉਮੀਦਵਾਰ ਦੇ ਤੌਰ ਤੇ ਪੰਜਾਬ ਵਿਧਾਨ ਦੇ ਮੈਂਬਰ ਚੁਣੇ ਗਏ ਅਤੇ ਦੁਬਾਰਾ 1980 ਦੇ ਵਿੱਚ ਉਹ ਕਾਂਗਰਸ ਪਾਰਟੀ ਦੇ ਉਮੀਦਵਾਰ ਵਜੋਂ ਚੁਣੇ ਗਏ। ਉਹ 1952 ਤੋਂ 1967 ਤੱਕ ਜ਼ਿਲ੍ਹਾ ਕਾਂਗਰਸ ਕਮੇਟੀ, ਬਲਾਚੌਰ ਦੇ ਪ੍ਰਧਾਨ ਵੀ ਰਹੇ। ਉਹ ਤੁਰਦੇ ਫਿਰਦੇ ਹੀ ਚਲੇ ਗਏ। ਉਨ੍ਹਾਂ ਦੇ ਜਾਣ ਨਾਲ ਸਾਨੂੰ ਬਹੁਤ ਵੱਡਾ ਘਾਟਾ ਪਿਆ ਹੈ।

ਸਪੀਕਰ ਸਾਹਿਬ, ਇਸੇ ਤਰ੍ਹਾਂ ਸ਼੍ਰੀ ਲੇਖ ਰਾਜ ਸ਼ਰਮਾ, ਸਾਬਕਾ ਐਮ.ਐਲ.ਸੀ., ਵੀ ਸਾਡੇ ਵਿੱਚ ਨਹੀਂ ਰਹੇ ਅਤੇ ਇਨ੍ਹਾਂ ਦੀ ਉਮਰ 97 ਵਰ੍ਹਿਆਂ ਦੀ ਸੀ। ਇਨ੍ਹਾਂ ਦਾ ਬੇਟਾ ਵੀ ਜ਼ਿੰਮੇਵਾਰੀ ਵਾਲੀ ਥਾਂ ਦੇ ਉਤੇ ਇੰਗਲੈਂਡ ਦੇ ਵਿੱਚ ਜ਼ਿੰਮੇਵਾਰੀ ਨਿਭਾਅ ਰਿਹਾ ਹੈ। ਇਹ ਬੜੇ ਸੁਲਝੇ ਹੋਏ ਪਾਲੀਟੀਸ਼ਨ ਸਨ ਜਿਨ੍ਹਾਂ ਦੇ ਚਲੇ ਜਾਣ ਦਾ ਸਾਨੂੰ ਦੁੱਖ ਹੋਇਆ ਹੈ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸਾਡੇ ਬਹੁਤ ਸਾਰੇ ਫਰੀਡਮ ਫਾਈਟਰਜ਼, ਜਿਨ੍ਹਾਂ ਦੇ ਵਿੱਚ ਸ਼੍ਰੀ ਮੋਹਨ ਸਿੰਘ, ਆਜ਼ਾਦੀ ਘੁਲਾਟੀਏ, ਸ਼੍ਰੀ ਜਗਤ ਸਿੰਘ, ਆਜ਼ਾਦੀ ਘੁਲਾਟੀਏ, ਤੋਂ ਇਲਾਵਾ ਸ਼੍ਰੀ ਬਚਨ ਸਿੰਘ, ਆਜ਼ਾਦੀ ਘੁਲਾਟੀਏ, ਸ਼੍ਰੀ ਚੰਨਣ ਸਿੰਘ ਜੀ, ਆਜ਼ਾਦੀ ਘੁਲਾਟੀਏ ਜਿਹੜੇ ਕਿ ਨੇਤਾ ਜੀ ਸੁਭਾਸ਼ ਚੰਦਰ ਬੋਸ ਦੀ ਆਜ਼ਾਦ ਹਿੰਦ ਫੌਜ ਦੇ ਵਿੱਚ ਸ਼ਾਮਲ ਹੋਏ, ਇਨ੍ਹਾਂ ਨੇ ਕਲਕੱਤਾ, ਮੁਲਤਾਨ ਅਤੇ ਬਰਮਾ ਦੀਆਂ ਜੇਲ੍ਹਾਂ ਵਿੱਚ ਕੈਦ ਕੱਟੀ। ਇਹ ਸਾਰੇ ਦੇਸ਼ ਭਗਤ, ਜਿਹੜੇ ਦੇਸ਼ ਦੀ ਆਜ਼ਾਦੀ ਲਈ ਲੜਦੇ ਰਹੇ, ਇਹ ਸਾਡੇ ਕੋਲੋਂ ਚਲੇ ਗਏ ਹਨ। ਮੈਂ ਸਮਝਦੀ ਹਾਂ ਕਿ ਸਮੇਂ ਦੀ ਰਫਤਾਰ ਨਾਲ ਸਵਤੰਤਰਤਾ ਸੈਨਾਨੀਆਂ ਦੇ ਇਹ ਚਿਰਾਗ ਬੁਝਦੇ ਜਾ ਰਹੇ ਹਨ। ਇਨ੍ਹਾਂ ਦੇ ਚਲੇ ਜਾਣ ਦਾ ਮੈਨੂੰ ਦੁੱਖ ਹੈ।

ਇਸੇ ਤਰ੍ਹਾਂ ਸ਼੍ਰੀ ਅਮਰ ਸਿੰਘ, ਆਜ਼ਾਦੀ ਘੁਲਾਟੀਏ, ਨੇ ਆਜ਼ਾਦੀ ਦੇ ਸੰਘਰਸ਼ ਵਿੱਚ ਹਿੱਸਾ ਲਿਆ ਔਰ ਸਾਲ 1939 ਤੋਂ 1945 ਦੌਰਾਨ ਪੂਨੇ, ਅਮਰਾਵਤੀ, ਇੰਦੌਰ ਅਤੇ ਕਾਲੇਪਾਣੀ ਦੀਆਂ ਜੇਲ੍ਹਾਂ ਵਿੱਚ ਕੈਦ ਕੱਟੀ। ਸਾਨੂੰ ਇਨ੍ਹਾਂ ਦੇ ਜਾਣ ਦਾ ਵੀ ਕਾਫੀ ਦੁੱਖ ਹੋਇਆ ਹੈ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸ਼੍ਰੀ ਨਰਾਇਣ ਸਿੰਘ ਜੀ ਆਜ਼ਾਦੀ ਘੁਲਾਟੀਏ ਹੋਰਾਂ

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਨੇ ਵੀ ਆਜ਼ਾਦੀ ਦੇ ਸੰਘਰਸ਼ ਵਿੱਚ ਹਿੱਸਾ ਲਿਆ ਔਰ ਸ਼੍ਰੀ ਕਰਤਾਰ ਸਿੰਘ, ਆਜ਼ਾਦੀ ਘੁਲਾਟੀਏ ਹੋਰਾਂ ਨੇ ਵੀ ਆਜ਼ਾਦੀ ਦੇ ਸੰਘਰਸ਼ ਵਿੱਚ ਹਿੱਸਾ ਲਿਆ। ਇਸੇ ਤਰ੍ਹਾਂ ਹੀ ਸ਼੍ਰੀ ਕਰਤਾਰ ਸਿੰਘ, ਆਜ਼ਾਦੀ ਘੁਲਾਟੀਏ, ਨੇ ਵੀ ਆਜ਼ਾਦ ਹਿੰਦ ਫੌਜ ਦੇ ਵਿੱਚ ਹਿੱਸਾ ਲਿਆ। ਇਸੇ ਤਰ੍ਹਾਂ ਸ਼੍ਰੀ ਪ੍ਰਤੀਮ ਸਿੰਘ, ਆਜ਼ਾਦੀ ਘੁਲਾਟੀਏ, ਨੇ ਸੁਭਾਸ਼ ਚੰਦਰ ਬੋਸ ਜੀ ਦੀ ਆਜ਼ਾਦ ਹਿੰਦ ਫੌਜ ਵਿੱਚ ਹਿੱਸਾ ਲਿਆ। ਇਸੇ ਤਰ੍ਹਾਂ ਕਾਮਰੇਡ ਵਸਾਵਾ ਰਾਮ, ਸੁਤੰਤਰਤਾ ਸੰਗਰਾਮੀ, ਦਾ ਮਿੰਟਗੁੰਮਰੀ ਜ਼ਿਲ੍ਹੇ ਵਿੱਚ, ਜਿਹੜਾ ਕਿ ਹੁਣ ਪਾਕਿਸਤਾਨ ਦੇ ਵਿੱਚ ਹੈ, ਵਿਖੇ ਜਨਮ ਹੋਇਆ ਸੀ। ਇਨ੍ਹਾਂ ਨੇ ਵੀ ਆਜ਼ਾਦੀ ਸੰਘਰਸ਼ ਦੇ ਵਿੱਚ ਹਿੱਸਾ ਲਿਆ। ਇਸੇ ਤਰ੍ਹਾਂ ਸ਼੍ਰੀ ਹਰਬਖਸ਼ ਸਿੰਘ, ਆਜ਼ਾਦੀ ਘੁਲਾਟੀਏ ਹੋਰਾਂ ਨੇ ਵੀ ਆਜ਼ਾਦੀ ਦੇ ਸੰਘਰਸ਼ ਵਿੱਚ ਹਿੱਸਾ ਲਿਆ। ਇਹ ਸਾਰੇ ਪਿਛਲੇ ਸਮੇਂ ਦੇ ਵਿੱਚ ਇਸ ਦੁਨੀਆਂ ਦੇ ਵਿੱਚੋਂ ਚਲੇ ਗਏ ਹਨ। ਇਨ੍ਹਾਂ ਦੇ ਜਾਣ ਦਾ ਸਾਨੂੰ ਬੜਾ ਭਾਰੀ ਅਫਸੋਸ ਹੈ।

ਇਸੇ ਤਰ੍ਹਾਂ ਸ਼੍ਰੀ ਚੰਨਣ ਸਿੰਘ, ਆਜ਼ਾਦੀ ਘੁਲਾਟੀਏ ਨੇ ਵੀ ਸਾਨੂੰ ਵਿਛੋੜਾ ਦੇ ਦਿੱਤਾ ਹੈ। ਇਨ੍ਹਾਂ ਨੇ ਵੀ ਆਜ਼ਾਦੀ ਦੇ ਲਈ ਕਾਫੀ ਜੱਦੋ ਜਹਿਦ ਕੀਤੀ। ਇਸੇ ਤਰ੍ਹਾਂ ਸ਼੍ਰੀ ਗੱਜਣ ਸਿੰਘ ਜੀ, ਆਜ਼ਾਦੀ ਘੁਲਾਟੀਏ ਹੋਰਾਂ ਨੇ ਸੁਭਾਸ਼ ਚੰਦਰ ਬੋਸ ਜੀ ਦੀ ਆਜ਼ਾਦ ਹਿੰਦ ਫੌਜ ਵਿੱਚ ਦੇਸ਼ ਦੀ ਆਜ਼ਾਦੀ ਲਈ ਚੰਗਾ ਸੰਘਰਸ਼ ਕੀਤਾ। ਇਸੇ ਤਰ੍ਹਾਂ ਸ਼੍ਰੀ ਨਧਾਨ ਸਿੰਘ ਸਲਾਰੀਆ ਜੀ ਵੀ ਨੇਤਾ ਜੀ ਸੁਭਾਸ਼ ਚੰਦਰ ਬੋਸ ਦੀ ਆਜ਼ਾਦ ਹਿੰਦ ਫੌਜ ਵਿੱਚ ਅੱਗੇ ਹੋ ਕੇ ਹਿੱਸਾ ਪਾਉਂਦੇ ਰਹੇ। ਸ਼੍ਰੀ ਪ੍ਰੀਤਮ ਸਿੰਘ ਜੀ, ਆਜ਼ਾਦੀ ਘੁਲਾਟੀਏ, ਨੇ ਵੀ ਆਜ਼ਾਦੀ ਦੇ ਸੰਘਰਸ਼ ਵਿੱਚ ਬਹੁਤ ਹਿੱਸਾ ਪਾਇਆ। ਸ਼੍ਰੀ ਅਜਮੇਲ ਸਿੰਘ ਜੀ ਨੇ ਵੀ ਆਜ਼ਾਦੀ ਲੈਣ ਵਾਸਤੇ ਸੁਭਾਸ਼ ਚੰਦਰ ਬੋਸ ਜੀ ਦੀ ਆਜ਼ਾਦ ਹਿੰਦ ਫੌਜ ਵਿਚ ਹਿੱਸਾ ਲਿਆ ਅਤੇ ਬਹੁਤ ਅੱਗੇ ਹੋ ਕੇ ਕੰਮ ਕੀਤਾ। ਸਾਨੂੰ ਇਨ੍ਹਾਂ ਫਰੀਡਮ ਫਾਈਟਰਜ਼ ਦੇ ਚਲੇ ਜਾਣ ਦਾ ਬਹੁਤ ਭਾਰੀ ਦੁਖ ਹੈ।

ਸ਼੍ਰੀ ਗੱਜਾ ਸਿੰਘ ਜੀ, ਆਜ਼ਾਦੀ ਘੁਲਾਟੀਏ ਹੋਰਾਂ ਨੇ ਵੀ ਸੁਭਾਸ਼ ਚੰਦਰ ਬੋਸ ਜੀ ਦੀ ਆਜ਼ਾਦ ਹਿੰਦ ਫੌਜ ਵਿੱਚ ਕੰਮ ਕੀਤਾ। ਇਸੇ ਤਰ੍ਹਾਂ ਸ਼੍ਰੀ ਬਹਾਦਰ ਸਿੰਘ, ਆਜ਼ਾਦੀ ਘੁਲਾਟੀਏ, ਨੇ ਸੁਭਾਸ਼ ਚੰਦਰ ਬੋਸ ਜੀ ਦੀ ਆਜ਼ਾਦ ਹਿੰਦ ਫੌਜ ਵਿੱਚ ਸ਼ਾਮਲ ਹੋ ਕੇ ਆਜ਼ਾਦੀ ਦੇ ਸੰਘਰਸ਼ ਵਿੱਚ ਹਿੱਸਾ ਲਿਆ। ਇਨ੍ਹਾਂ ਦੇ ਨਾਲ ਹੀ ਸ਼੍ਰੀ ਗਿਆਨ ਸਿੰਘ ਜੀ, ਆਜ਼ਾਦੀ ਘੁਲਾਟੀਏ, ਨੇ ਭਾਰਤ ਛੱਡੋ ਅੰਦੋਲਨ ਲਹਿਰ ਵਿੱਚ ਹਿੱਸਾ ਲਿਆ ਅਤੇ ਜੇਲ੍ਹ ਵੀ ਕੱਟੀ। ਇਹ ਵੀ ਪਿਛਲੇ ਸਮੇਂ ਦੇ 13 ਨਵੰਬਰ, 2010 ਨੂੰ ਸਾਨੂੰ ਵਿਛੋੜਾ ਦੇ ਗਏ ਹਨ। ਸਾਨੂੰ ਇਨ੍ਹਾਂ ਦੇ ਚਲੇ ਜਾਣ ਦਾ ਵੀ ਬੜਾ ਭਾਰੀ ਦੁੱਖ ਹੈ। ਇਸੇ ਤਰ੍ਹਾਂ ਸ਼੍ਰੀ ਜਰਨੈਲ ਸਿੰਘ, ਆਜ਼ਾਦੀ ਘੁਲਾਟੀਏ ਹੋਰਾਂ ਨੇ ਸੁਭਾਸ਼ ਚੰਦਰ ਬੋਸ ਜੀ ਦੀ ਆਜ਼ਾਦ ਹਿੰਦ ਫੌਜ ਵਿੱਚ ਕੰਮ ਕੀਤਾ। ਸ਼੍ਰੀ ਸੋਹਣ ਸਿੰਘ ਕਲਸੀ, ਆਜ਼ਾਦੀ ਘੁਲਾਟੀਏ, ਨੇ ਵੀ ਆਜ਼ਾਦ ਹਿੰਦ ਫੌਜ ਦੇ ਵਿੱਚ ਅੱਗੇ ਹੋ ਕੇ ਦੇਸ਼ ਦੀ ਆਜ਼ਾਦੀ ਲਈ ਸੰਘਰਸ਼ ਵਿੱਚ ਆਪਣੇ ਆਪ ਨੂੰ ਸਮਰਪਿਤ ਕੀਤਾ। ਇਸੇ ਤਰ੍ਹਾਂ ਸ਼੍ਰੀ ਦਰਸ਼ਨ ਸਿੰਘ, ਆਜ਼ਾਦੀ ਘੁਲਾਟੀਏ, ਨੇ ਵੀ ਆਜ਼ਾਦੀ ਦੇ ਸੰਘਰਸ਼ ਵਿੱਚ ਹਿੱਸਾ ਲਿਆ। ਉਹ 90 ਵਰ੍ਹੇ ਦੀ ਉਮਰ ਭੋਗ ਕੇ ਸਾਡੇ ਕੋਲੋਂ ਚਲੇ ਗਏ ਹਨ। ਇਸੇ ਤਰ੍ਹਾਂ ਸ਼੍ਰੀ ਦੇਵਾ ਸਿੰਘ, ਆਜ਼ਾਦੀ

ਘੁਲਾਟੀਏ, 95 ਸਾਲਾਂ ਦੇ ਸਨ। ਇਨ੍ਹਾਂ ਨੇ ਵੀ ਆਜ਼ਾਦੀ ਸੰਘਰਸ਼ ਦੇ ਵਿੱਚ ਕਾਫੀ ਹਿੱਸਾ ਲਿਆ। ਇਸ ਦੇ ਨਾਲ ਹੀ ਸ਼੍ਰੀ ਮੁਖਤਿਆਰ ਸਿੰਘ, ਆਜ਼ਾਦੀ ਘੁਲਾਟੀਏ, 90 ਵਰ੍ਹਿਆਂ ਦੀ ਉਮਰ ਭੋਗ ਕੇ, ਆਜ਼ਾਦੀ ਦੀ ਲੜਾਈ ਲੜ ਕੇ, ਸਾਨੂੰ ਆਜ਼ਾਦ ਕਰਵਾ ਕੇ ਅਕਾਲ ਚਲਾਣਾ ਕਰ ਗਏ ਹਨ। ਸਾਨੂੰ ਇਨ੍ਹਾਂ ਦੇ ਚਲੇ ਜਾਣ ਦਾ ਬੜਾ ਭਾਰੀ ਦੁੱਖ ਹੈ।

ਬੀਬੀ ਜੋਗਿੰਦਰ ਕੌਰ ਟੌਹੜਾ ਸੁਪਤਨੀ ਸਰਦਾਰ ਗੁਰਚਰਨ ਸਿੰਘ ਟੌਹੜਾ, ਜਿਨ੍ਹਾਂ ਨੂੰ ਕਿ ਕੈਬਿਨਟ ਰੈਂਕ ਪ੍ਰਾਪਤ ਸੀ, ਵੀ ਪਿਛਲੇ ਸਮੇਂ ਵਿੱਚ ਅਕਾਲ ਚਲਾਣਾ ਕਰ ਗਏ ਹਨ। ਸਾਨੂੰ ਇਸ ਦਾ ਵੀ ਬੜਾ ਦੁੱਖ ਹੈ।

ਸਪੀਕਰ ਸਾਹਿਬ, ਅਸੀਂ ਵੀ ਇਹ ਸਮਝਦੇ ਹਾਂ, ਜਿਵੇਂ ਲੀਡਰ ਆਫ਼ ਦੀ ਹਾਊਸ ਨੇ ਜ਼ਿਕਰ ਕੀਤਾ ਹੈ, ਕਿ ਪੰਜਾਬ ਤੋਂ ਬਾਹਰ ਹੋਰ ਜ਼ਿਲ੍ਹਿਆਂ ਵਿੱਚ ਜਿਵੇਂ ਜੰਮੂ-ਕਸ਼ਮੀਰ ਜਾਂ ਹੋਰ ਜਿੱਥੇ ਕਿਤੇ ਸਾਡੇ ਬੇਕਸੂਰ ਲੋਕ ਮਾਰੇ ਗਏ ਹਨ, ਜਿਵੇਂ ਮੈਨੂੰ ਯਾਦ ਆ ਰਿਹਾ ਹੈ, ਅੱਜ ਦੇ ਦਿਨ ਸਾਡੇ 36 ਬੰਦੇ ਅਬੋਹਰ ਵਿੱਚ ਅੱਤਵਾਦੀਆ ਹੱਥੋਂ ਮਾਰੇ ਗਏ ਸਨ। ਇਸੇ ਤਰ੍ਹਾਂ ਆਜ਼ਾਦ ਦੇਸ਼ ਵਿੱਚ ਰਹਿੰਦੇ ਹੋਏ ਲੋਕ ਬਿਨਾਂ ਕਿਸੇ ਕਸੂਰ ਤੋਂ ਮਾਰੇ ਜਾਣ, ਗੋਲੀਆਂ ਦਾ ਨਿਸ਼ਾਨਾ ਬਣਨ, ਸਾਨੂੰ ਇਸ ਦਾ ਬਹੁਤ ਭਾਰੀ ਦੁੱਖ ਹੈ। ਇਨ੍ਹਾਂ ਸਾਰਿਆਂ ਨੂੰ ਮੈਂ ਆਪਣੀ ਪਾਰਟੀ ਵੱਲੋਂ ਸ਼ਰਧਾ ਦੇ ਫੁੱਲ ਭੇਂਟ ਕਰਦੀ ਹਾਂ। ਧੰਨਵਾਦ ਜੀ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ) :** ਮਾਨਯੋਗ ਸਪੀਕਰ ਸਾਹਿਬ, ਪਿਛਲੇ ਸੈਸ਼ਨ ਤੋਂ ਹੁਣ ਤੱਕ ਕਈ ਅਜ਼ੀਮ ਸ਼ਖਸੀਅਤਾਂ ਸਾਡੇ ਤੋਂ ਸਦੀਵੀ ਵਿਛੋੜਾ ਕਰ ਗਈਆਂ ਹਨ। ਮੈਂ ਆਪਣੀ ਪਾਰਟੀ, ਭਾਰਤੀ ਜਨਤਾ ਪਾਰਟੀ, ਵੱਲੋਂ ਉਨ੍ਹਾਂ ਪ੍ਰਤੀ ਸ਼ਰਧਾਂਜਲੀ ਦੇਣ ਲਈ ਖੜ੍ਹਾ ਹੋਇਆ ਹਾਂ। ਵਕਤ ਅਤੇ ਮੌਤ, ਇਸ ਬਾਰੇ, ਮਾਨਯੋਗ ਸਪੀਕਰ ਸਾਹਿਬ, ਕਿਸੇ ਸ਼ਾਇਰ ਨੇ ਆਪਣੇ ਲਫ਼ਜ਼ਾਂ ਵਿੱਚ ਤਰਜ਼ਮਾਨੀ ਕੀਤੀ ਹੈ :

*ਕੁਛ ਮਿਟ ਜਾਤੇਂ ਹੈਂ, ਕੁਛ ਬਚ ਜਾਤੇਂ ਹੈਂ*
*ਵਕਤ ਕਾ ਆਨਾ ਜਾਨਾ ਚਲਤਾ ਰਹਿਤਾ ਹੈ*
*ਸਾਂਸੋਂ ਕਾ ਅਫਸਾਨਾ ਚਲਤਾ ਰਹਿਤਾ ਹੈ*
*ਕੁਛ ਖੋਨਾ ਔਰ ਕੁਛ ਪਾਨਾ ਚਲਤਾ ਰਹਿਤਾ ਹੈ।*

ਸਪੀਕਰ ਸਾਹਿਬ, ਪਿਛਲੇ ਸਤਰ ਤੋਂ ਲੈ ਕੇ ਹੁਣ ਤੱਕ ਲਗਭਗ 33 ਅਜ਼ੀਮ ਸ਼ਖਸੀਅਤਾਂ ਸਾਡੇ ਤੋਂ ਸਦੀਵੀ ਵਿਛੋੜਾ ਲੈ ਗਈਆਂ ਹਨ। ਉਨ੍ਹਾਂ ਵਿੱਚੋਂ ਸ਼੍ਰੀ ਸਿਧਾਰਥ ਸ਼ੰਕਰ ਰੇਅ, ਜਿਹੜੇ ਕਿ ਸਾਬਕਾ ਰਾਜਪਾਲ ਅਤੇ ਪੱਛਮੀ ਬੰਗਾਲ ਦੇ ਮੁੱਖ ਮੰਤਰੀ ਰਹੇ ਸਨ, ਉਹ 6 ਨਵੰਬਰ, 2010 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਹ 90 ਵਰ੍ਹਿਆਂ ਦੇ ਸਨ। ਉਨ੍ਹਾਂ ਦਾ ਇੱਕ ਲੰਮਾ ਰਾਜਨੀਤਿਕ ਜੀਵਨ ਸੀ। ਉਹ 1986 ਤੋਂ ਲੈ ਕੇ 1989 ਤੱਕ ਪੰਜਾਬ ਦੇ ਰਾਜਪਾਲ ਵੀ ਰਹੇ ਸਨ। 1972 ਤੋਂ ਲੈ ਕੇ 1977 ਤੱਕ ਉਹ ਪੱਛਮੀ ਬੰਗਾਲ

[ ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ ]

ਦੇ ਮੁੱਖ ਮੰਤਰੀ ਰਹੇ। ਉਨ੍ਹਾਂ ਨੇ 1967 ਤੋਂ ਲੈ ਕੇ 1972 ਤੱਕ ਕੇਂਦਰੀ ਸਰਕਾਰ ਵਿੱਚ ਸਿੱਖਿਆ ਮੰਤਰੀ ਦੇ ਤੌਰ ਤੇ ਵੱਡਮੁੱਲਾ ਯੋਗਦਾਨ ਪਾਇਆ। ਉਨ੍ਹਾਂ ਦੇ ਅਕਾਲ ਚਲਾਣੇ ਨਾਲ ਇੱਕ ਉੱਘਾ ਸਮਾਜ ਸੇਵੀ, ਇੱਕ ਉੱਘਾ ਰਾਜਨੀਤਿਕ ਸਾਡੇ ਤੋਂ ਵਿੱਛੜ ਗਿਆ ਹੈ। ਮਾਨਯੋਗ ਸਪੀਕਰ ਸਾਹਿਬ, ਮੈਂ ਇਹ ਕਹਿ ਸਕਦਾ ਹਾਂ ਕਿ ਮੈਨੂੰ ਇਸ ਨਾਲ ਇਕ ਜ਼ਾਤੀ ਨੁਕਸਾਨ ਹੋਇਆ ਹੈ। ਉਹ ਜਦੋਂ ਪੰਜਾਬ ਦੇ ਰਾਜਪਾਲ ਸਨ, ਉਸ ਵਕਤ ਮੇਰੇ ਪਿਤਾ ਜੀ, ਸ਼੍ਰੀ ਮਨਮੋਹਨ ਕਾਲੀਆ ਜੀ ਦਾ ਦੇਹਾਂਤ ਹੋਇਆ ਤਾਂ ਉਹ ਆਪ ਚੱਲ ਕੇ ਆਏ ਸਨ। ਉਹ ਪਲ ਮੈਂ ਕਦੀ ਵੀ ਨਹੀਂ ਭੁੱਲ ਸਕਦਾ। ਮੈਂ ਸ਼੍ਰੀ ਸਿਧਾਰਥ ਸ਼ੰਕਰ ਰੇਅ ਪ੍ਰਤੀ ਆਪਣੀ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਇਸੇ ਤਰ੍ਹਾਂ, ਮਾਨਯੋਗ ਸਪੀਕਰ ਸਾਹਿਬ, ਸਾਬਕਾ ਰਾਜਪਾਲ ਸ਼੍ਰੀ ਅਰਜੁਨ ਸਿੰਘ, 4 ਮਾਰਚ, 2011 ਨੂੰ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਵੀ ਇਕ ਲੰਮਾ ਰਾਜਨੀਤਿਕ ਜੀਵਨ ਸੀ। ਉਹ 28 ਸਾਲ ਮੱਧ ਪ੍ਰਦੇਸ਼ ਵਿਧਾਨ ਸਭਾ ਦੇ ਸਦੱਸਯ ਰਹੇ। ਉਹ ਤਿੰਨ ਵਾਰ ਮੱਧ ਪ੍ਰਦੇਸ਼ ਦੇ ਮੁੱਖ ਮੰਤਰੀ ਬਣੇ ਅਤੇ ਸਾਲ 2004 ਤੋਂ ਲੈ ਕੇ 2009 ਤੱਕ ਕੇਂਦਰ ਵਿੱਚ ਮੰਤਰੀ ਰਹੇ। ਉਨ੍ਹਾਂ ਨੇ ਮਾਰਚ, 1985 ਤੋਂ ਲੈ ਕੇ ਨਵੰਬਰ, 1985 ਤੱਕ ਪੰਜਾਬ ਦੇ ਰਾਜਪਾਲ ਦੇ ਤੌਰ ਤੇ ਕੰਮ ਕੀਤਾ ਅਤੇ ਪੰਜਾਬ ਅਕਾਰਡ ਵਿੱਚ ਬੜੀ ਮਹੱਤਵਪੂਰਨ ਭੂਮਿਕਾ ਨਿਭਾਈ। ਇਹ ਦੋਨੋ ਅਜ਼ੀਮ ਸ਼ਖਸੀਅਤਾਂ ਉਸ ਵਕਤ ਨਾਲ ਸਬੰਧਤ ਸਨ, ਜਿਸ ਵਕਤ ਇਥੇ ਅਸ਼ਾਂਤੀ ਦਾ ਦੌਰ ਸੀ, ਇਨ੍ਹਾਂ ਨੇ ਵੀ ਸ਼ਾਂਤੀ ਲਿਆਉਣ ਦੇ ਪ੍ਰਯਾਸ ਕੀਤੇ ਸਨ ਔਰ ਪੰਜਾਬ ਵਿੱਚ ਅਮਨ ਸ਼ਾਂਤੀ ਆਈ ਹੈ। ਇਹ ਦੋਵੇਂ ਉਨ੍ਹਾਂ ਲੋਕਾਂ ਵਿੱਚ ਸ਼ਾਮਲ ਸਨ ਜਿਨ੍ਹਾਂ ਨੇ ਪੰਜਾਬ ਵਿੱਚ ਅਮਨ ਸ਼ਾਂਤੀ ਬਹਾਲ ਕਰਨ ਦੇ ਪ੍ਰਯਾਸ ਕੀਤੇ ਸਨ।

ਮਾਨਯੋਗ ਸਪੀਕਰ ਸਾਹਿਬ, ਇਸੇ ਤਰ੍ਹਾਂ ਮਹੰਤ ਰਾਮ ਪ੍ਰਕਾਸ਼ ਜੀ ਦਾਸ, ਸਾਬਕਾ ਮੰਤਰੀ ਜੀ ਵੀ ਸਾਨੂੰ ਮਿਤੀ 14 ਨਵੰਬਰ, 2010 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਹ 78 ਵਰ੍ਹਿਆਂ ਦੇ ਸਨ ਔਰ ਜਿਥੇ ਉਨ੍ਹਾਂ ਨੇ ਰਾਜਨੀਤੀ ਵਿੱਚ ਅਹਿਮ ਭੂਮਿਕਾ ਨਿਭਾਈ ਹੈ, ਉਥੇ ਉਹ ਇਕ ਧਾਰਮਿਕ ਅਤੇ ਸਮਾਜਿਕ ਆਗੂ ਵੀ ਸਨ। ਉਨ੍ਹਾਂ ਨੇ ਨੌਂ ਮਹੀਨੇ ਬਤੌਰ ਮੰਤਰੀ ਦੇ ਅਹੁਦੇ ਤੇ ਕੰਮ ਕੀਤਾ। ਉਦੋਂ ਸਰਦਾਰ ਲਛਮਣ ਸਿੰਘ ਜੀ ਮੁੱਖ ਮੰਤਰੀ ਸਨ। ਉਨ੍ਹਾਂ ਦਾ ਧਾਰਮਿਕ ਅਤੇ ਸਮਾਜਿਕ ਤੌਰ ਤੇ ਇਕ ਬਹੁਤ ਵੱਡਾ ਜੀਵਨ ਹੈ। ਉਨ੍ਹਾਂ ਦਾ ਦਾਤਾਰਪੁਰ ਵਿਖੇ ਡੇਰਾ ਹੈ। ਉਹ ਵਿਸ਼ਵ ਹਿੰਦੂ ਪ੍ਰੀਸ਼ਦ ਦੇ ਪ੍ਰਧਾਨ ਰਹੇ ਔਰ ਉਹ ਆਲ ਵਰਲਡ ਵਿਸ਼ਵ ਹਿੰਦੂ ਪ੍ਰੀਸ਼ਦ ਦੇ ਵਾਈਸ ਪ੍ਰੈਜੀਡੈਂਟ ਵੀ ਸਨ ਅਤੇ ਉਹ ਸ਼੍ਰੀ ਪੰਚ ਵੈਸ਼ਨਵ ਦੁਆਬਾ ਮੰਡਲ ਦੇ ਵਿੱਚ ਸ਼ਾਮਲ ਸਨ। ਸੋ, ਉਨ੍ਹਾਂ ਦੇ ਜਾਣ ਨਾਲ ਇੱਕ ਰਾਜਨੀਤਿਕ ਆਗੂ, ਧਾਰਮਿਕ ਆਗੂ ਅਤੇ ਇੱਕ ਸਮਾਜਿਕ ਆਗੂ ਚਲੇ ਗਏ ਹਨ। ਮੈਂ ਉਨ੍ਹਾਂ ਨੂੰ ਆਪਣੇ ਸ਼ਰਧਾ ਸੁਮਨ ਭੇਂਟ ਕਰਦਾ ਹਾਂ।

ਮਾਨਯੋਗ ਸਪੀਕਰ ਸਾਹਿਬ, ਇਸੇ ਤਰ੍ਹਾ ਸ਼੍ਰੀ ਪ੍ਰੇਮ ਗੁਪਤਾ ਜੀ, ਸਾਬਕਾ ਮੰਤਰੀ,

27 ਜਨਵਰੀ, 2011 ਨੂੰ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਮਿਤੀ 1 ਸਤੰਬਰ, 1935 ਨੂੰ ਜ਼ਿਲ੍ਹਾ ਪਟਿਆਲਾ ਵਿਖੇ ਹੋਇਆ। ਉਹ 1968 ਤੋਂ 1970 ਤੱਕ ਐਮ.ਐਲ.ਸੀ. ਰਹੇ ਅਤੇ 1972 ਅਤੇ 1985 ਦੇ ਵਿੱਚ ਇਸ ਵਿਧਾਨ ਸਭਾ ਦੇ ਸਦੱਸਯ ਰਹੇ। ਸੋ, ਉਨ੍ਹਾਂ ਦੇ ਚਲੇ ਜਾਣ ਨਾਲ ਇਕ ਰਾਜਨੀਤੀ ਦੇ ਅੱਛੇ ਆਗੂ ਸਾਡੇ ਕੋਲੋਂ ਚਲੇ ਗਏ ਹਨ।

ਮਾਨਯੋਗ ਸਪੀਕਰ ਸਾਹਿਬ, ਸਰਦਾਰ ਹਰਚਰਨ ਸਿੰਘ ਹੀਰੋ, ਸਾਬਕਾ ਐਮ.ਐਲ.ਏ., ਵੀ 2 ਫਰਵਰੀ, 2011 ਨੂੰ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ 14 ਅਕਤੂਬਰ, 1936 ਨੂੰ ਹੋਇਆ ਸੀ। ਉਹ ਅਕਾਲੀ ਉਮੀਦਵਾਰ ਵਜੋਂ 1980 ਵਿੱਚ ਵਿਧਾਨ ਸਭਾ ਦੇ ਸਦੱਸਯ ਚੁਣੇ ਗਏ ਅਤੇ ਮਾਰਕਫੈੱਡ ਦੇ ਚੇਅਰਮੈਨ ਦੇ ਤੌਰ ਤੇ ਉਨ੍ਹਾਂ ਨੇ ਜ਼ਿੰਮੇਵਾਰੀ ਨਿਭਾਈ ਅਤੇ ਪੰਜਾਬ ਸਟੇਟ ਐਗਰੀਕਲਚਰ ਮਾਰਕੀਟਿੰਗ ਬੋਰਡ ਦੇ ਚੇਅਰਮੈਨ ਦੇ ਤੌਰ ਤੇ ਵੀ ਉਨ੍ਹਾਂ ਨੇ ਆਪਣੀ ਅਹਿਮ ਜ਼ਿੰਮੇਵਾਰੀ ਨਿਭਾਈ। ਮੈਂ ਉਨ੍ਹਾਂ ਨੂੰ ਆਪਣੀ ਸ਼ਰਧਾ ਦੇ ਸੁਮਨ ਭੇਂਟ ਕਰਦਾ ਹਾਂ।

ਮਾਨਯੋਗ ਸਪੀਕਰ ਸਾਹਿਬ, ਇਸੇ ਤਰ੍ਹਾਂ ਸਰਦਾਰ ਪ੍ਰਕਾਸ਼ ਸਿੰਘ ਜੀ, ਸਾਬਕਾ ਐਮ.ਐਲ.ਏ., ਮਿਤੀ 18 ਨਵੰਬਰ, 2010 ਨੂੰ ਸਾਨੂੰ ਸਦੀਵੀਂ ਵਿਛੋੜਾ ਦੇ ਗਏ। ਉਨ੍ਹਾਂ ਦਾ ਜਨਮ 10 ਅਕਤੂਬਰ, 1947 ਨੂੰ ਪਾਕਿਸਤਾਨ ਵਿੱਚ ਜ਼ਿਲ੍ਹਾ ਲਾਇਲਪੁਰ ਵਿਖੇ ਹੋਇਆ ਸੀ। ਉਹ ਸਾਲ 2002 ਵਿੱਚ ਕਾਂਗਰਸ ਪਾਰਟੀ ਦੇ ਉਮੀਦਵਾਰ ਵਜੋਂ ਇਸ ਵਿਧਾਨ ਸਭਾ ਦੇ ਸਦੱਸਯ ਚੁਣੇ ਗਏ ਅਤੇ ਉਨ੍ਹਾਂ ਨੇ ਪਾਰਲੀਮੈਂਟਰੀ ਸੈਕਟਰੀ ਦੇ ਤੌਰ ਤੇ ਵੀ ਆਪਣੀ ਜ਼ਿੰਮੇਂਵਾਰੀ ਨਿਭਾਈ। ਮੈਂ ਉਨ੍ਹਾਂ ਨੂੰ ਵੀ ਆਪਣੀ ਸ਼ਰਧਾ ਦੇ ਸੁਮਨ ਭੇਂਟ ਕਰਦਾ ਹਾਂ।

ਮਾਨਯੋਗ ਸਪੀਕਰ ਸਾਹਿਬ, ਇਸੇ ਤਰ੍ਹਾਂ ਮਾਸਟਰ ਦਲੀਪ ਚੰਦ ਜੀ, ਸਾਬਕਾ ਐਮ.ਐਲ.ਏ., ਸਾਨੂੰ ਮਿਤੀ 27 ਫਰਵਰੀ, 2011 ਨੂੰ ਸਦੀਵੀ ਵਿਛੋੜਾ ਦੇ ਗਏ ਅਤੇ ਉਨ੍ਹਾਂ ਦਾ ਜਨਮ 15 ਫਰਵਰੀ, 1924 ਨੂੰ ਪਿੰਡ ਨਿੱਘੀ, ਜ਼ਿਲ੍ਹਾ ਹੁਸ਼ਿਆਰਪੁਰ ਵਿਖੇ ਹੋਇਆ ਅਤੇ ਉਹ ਅਜ਼ਾਦ ਉਮੀਦਵਾਰ ਦੇ ਤੌਰ ਤੇ 1972 ਵਿੱਚ ਇਸ ਵਿਧਾਨ ਸਭਾ ਦੇ ਸਦੱਸਯ ਚੁਣੇ ਗਏ ਔਰ ਦੁਬਾਰਾ 1980 ਦੇ ਵਿੱਚ ਕਾਂਗਰਸ ਪਾਰਟੀ ਵਲੋਂ ਇਸ ਵਿਧਾਨ ਸਭਾ ਦੇ ਵਿੱਚ ਉਨ੍ਹਾਂ ਨੇ ਬਤੌਰ ਸਦੱਸਯ ਅਹਿਮ ਭੂਮਿਕਾ ਨਿਭਾਈ। ਉਨ੍ਹਾਂ ਦੇ ਚਲੇ ਜਾਣ ਨਾਲ ਇੱਕ ਉੱਘੇ ਰਾਜਨੀਤਿਗੀ ਸਾਡੇ ਵਿੱਚੋਂ ਵਿਛੜ ਗਏ ਹਨ। ਮੈਂ ਉਨ੍ਹਾਂ ਨੂੰ ਵੀ ਆਪਣੀ ਸ਼ਰਧਾ ਦੇ ਸੁਮਨ ਭੇਂਟ ਕਰਦਾ ਹਾਂ।

ਪੰਡਿਤ ਲੇਖ ਰਾਜ ਸ਼ਰਮਾ, ਸਾਬਕਾ ਐਮ.ਐਲ.ਸੀ., ਜਿਹੜੇ ਕਿ 4 ਜਨਵਰੀ 2011 ਨੂੰ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ, ਉਨ੍ਹਾਂ ਦਾ ਜਨਮ 27 ਅਕਤੂਬਰ, 1916 ਨੂੰ ਹੋਇਆ। 1967 ਵਿੱਚ ਉਹ ਪੰਜਾਬ ਲੈਜਿਸਲੇਟਿਵ ਕਾਉਂਸਿਲ ਦੇ ਮੈਂਬਰ ਚੁਣੇ ਗਏ ਅਤੇ ਉਹ ਕਾਂਗਰਸ ਪਾਰਟੀ ਦੇ ਵਾਇਸ ਪ੍ਰੈਜ਼ੀਡੈਂਟ ਵੀ ਸੀ ਅਤੇ ਕੁਇਟ ਇੰਡੀਆ ਮੂਵਮੈਂਟ ਵਿੱਚ ਵੀ ਉਨ੍ਹਾਂ ਨੇ ਭਾਗ ਲਿਆ। ਉਨ੍ਹਾਂ ਨੇ 1984 ਵਿੱਚ ਜਲੰਧਰ ਇੰਪਰੂਵਮੈਂਟ ਟਰਸਟ ਦੇ

[ ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ ]

ਚੇਅਰਮੈਨ ਵਜੋਂ ਵੀ ਸੇਵਾ ਕੀਤੀ ਔਰ ਉਹ ਕਈ ਸਕੀਮਾਂ ਜਲੰਧਰ ਦੀ ਪਲਾਨਡ ਡਿਵੈਲਪਮੈਂਟ ਲਈ ਲੈ ਕੇ ਆਏ। ਉਨ੍ਹਾਂ ਦੇ ਸਪੁੱਤਰ ਸ਼੍ਰੀ ਵਰਿੰਦਰ ਸ਼ਰਮਾ ਜੀ ਇੰਗਲੈਂਡ ਦੇ ਪਾਰਲੀਮੈਂਟ ਦੇ ਮੈਂਬਰ ਹਨ। ਇਸ ਤਰ੍ਹਾਂ ਉਨ੍ਹਾਂ ਦੇ ਚਲੇ ਜਾਣ ਨਾਲ ਵੀ ਇੱਕ ਉੱਘਾ ਸਮਾਜਸੇਵੀ ਅਤੇ ਰਾਜਨੀਤਿਕ ਨੇਤਾ ਸਾਡੇ ਤੋਂ ਵਿੱਛੜ ਗਿਆ ਹੈ।

ਸਪੀਕਰ ਸਾਹਿਬ, ਇਸੇ ਤਰ੍ਹਾਂ ਹੀ ਸ਼੍ਰੀਮਤੀ ਜੋਗਿੰਦਰ ਕੌਰ ਟੌਹੜਾ, ਧਰਮਪਤਨੀ ਸਵਰਗੀ ਸਰਦਾਰ ਗੁਰਚਰਨ ਸਿੰਘ ਟੌਹੜਾ ਦਾ ਵੀ ਪਿਛਲੇ ਦਿਨੀਂ ਅਕਾਲ ਚਲਾਣਾ ਹੋਇਆ ਔਰ ਸਵਰਗੀ ਸ਼੍ਰੀ ਗੁਰਚਰਨ ਸਿੰਘ ਜੀ ਟੌਹੜਾ, ਜਿਹੜੇ ਕਿ ਕਈ ਵਰ੍ਹੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਰਹੇ ਔਰ ਰਾਜਨੀਤਿਕ ਤੌਰ ਤੇ, ਸਮਾਜਿਕ ਤੌਰ ਤੇ ਅਤੇ ਧਾਰਮਿਕ ਤੌਰ ਤੇ ਜਿਹੜੀ ਉਨ੍ਹਾਂ ਨੇ ਅਮਿਟ ਛਾਪ ਛੱਡੀ, ਉਹੀ ਕਾਰਨ ਸੀ ਕਿ ਉਨ੍ਹਾਂ ਦੀ ਧਰਮਪਤਨੀ ਉਨ੍ਹਾਂ ਦੇ ਪ੍ਰੇਰਣਾਸਰੋਤ ਬਣੇ। ਸੋ, ਮੈਂ ਉਨ੍ਹਾਂ ਨੂੰ ਵੀ ਆਪਣੇ ਦਿਲ ਦੀਆਂ ਗਹਿਰਾਈਆਂ ਤੋਂ ਸ਼ਰਧਾ ਸੁਮਨ ਭੇਂਟ ਕਰਦਾ ਹਾਂ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਬਹੁਤ ਸਾਰੇ ਆਜ਼ਾਦੀ ਘੁਲਾਟੀਏ ਜਿਨ੍ਹਾਂ ਨੇ ਸਾਡੇ ਦੇਸ਼ ਨੂੰ ਆਜ਼ਾਦ ਕਰਾਉਣ ਲਈ ਅਹਿਮ ਭੂਮਿਕਾ ਨਿਭਾਈ ਔਰ ਜਿਨ੍ਹਾਂ ਕਰਕੇ ਅੱਜ ਅਸੀਂ ਆਜ਼ਾਦੀ ਦੀ ਲੋਅ ਮਾਣ ਰਹੇ ਹਾਂ, ਇਹ ਉਨ੍ਹਾਂ ਸੁਤੰਤਰਤਾ ਸੰਗਰਾਮੀਆਂ ਕਰਕੇ ਹੀ ਮਾਣ ਰਹੇ ਹਾਂ, ਉਹ ਸੁਤੰਤਰਤਾ ਸੰਗਰਾਮੀ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਵਿੱਚ ਸ਼੍ਰੀ ਮੋਹਨ ਸਿੰਘ ਜੀ, ਸ਼੍ਰੀ ਜਗਤ ਸਿੰਘ ਜੀ, ਸ਼੍ਰੀ ਬਚਨ ਸਿੰਘ ਜੀ, ਸ਼੍ਰੀ ਚੰਨਣ ਸਿੰਘ ਜੀ, ਸ਼੍ਰੀ ਅਮਰ ਸਿੰਘ ਜੀ, ਸ਼੍ਰੀ ਨਰਾਇਣ ਸਿੰਘ ਜੀ, ਸ਼੍ਰੀ ਕਰਤਾਰ ਸਿੰਘ ਜੀ, ਸ਼੍ਰੀ ਪ੍ਰੀਤਮ ਸਿੰਘ ਜੀ, ਕਾਮਰੇਡ ਵਸਾਵਾ ਰਾਮ ਜੀ, ਸ਼੍ਰੀ ਹਰਬਖਸ਼ ਸਿੰਘ ਜੀ, ਸ਼੍ਰੀ ਚੰਨਣ ਸਿੰਘ ਜੀ, ਸ਼੍ਰੀ ਗੱਜਣ ਸਿੰਘ ਜੀ, ਸ਼੍ਰੀ ਨਧਾਨ ਸਿੰਘ ਜੀ ਸਲਾਰੀਆ, ਸ਼੍ਰੀ ਪ੍ਰੀਤਮ ਸਿੰਘ ਜੀ, ਸ਼੍ਰੀ ਅਜਮੇਲ ਸਿੰਘ ਜੀ, ਸ਼੍ਰੀ ਗੱਜਾ ਸਿੰਘ ਜੀ, ਸ਼੍ਰੀ ਬਹਾਦਰ ਸਿੰਘ ਜੀ, ਸ਼੍ਰੀ ਗਿਆਨ ਸਿੰਘ ਜੀ, ਸ਼੍ਰੀ ਜਰਨੈਲ ਸਿੰਘ ਜੀ, ਸ. ਸੋਹਣ ਸਿੰਘ ਕਲਸੀ ਜੀ, ਸ਼੍ਰੀ ਦਰਸ਼ਨ ਸਿੰਘ ਜੀ, ਸ਼੍ਰੀ ਦੇਵਾ ਸਿੰਘ ਜੀ ਅਤੇ ਸ਼੍ਰੀ ਮੁਖਤਿਆਰ ਸਿੰਘ ਜੀ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਮੈਂ ਇਨ੍ਹਾਂ ਸਾਰੇ ਸੁਤੰਤਰਤਾ ਸੰਗਰਾਮੀਆਂ ਨੂੰ ਦਿਲ ਦੀਆਂ ਗਹਿਰਾਈਆਂ ਤੋਂ ਸ਼ਰਧਾ ਸੁਮਨ ਭੇਂਟ ਕਰਦਾ ਹਾਂ ਔਰ ਜਿਵੇਂ ਲੀਡਰ ਆਫ ਦਿ ਹਾਊਸ ਨੇ ਜ਼ਿਕਰ ਕੀਤਾ ਹੈ ਕਿ ਹਰਿਆਣੇ ਦੇ ਵਿੱਚ, ਪਿੰਡ ਹੋਂਦ ਚਿਲੱੜ ਦੇ ਵਿੱਚ, ਖੂਹ ਵਿੱਚੋਂ ਕਈ ਲਾਸ਼ਾਂ ਨਿਕਲੀਆਂ ਹਨ, ਜਿਹੜੀ ਕਿ 1984 ਦੇ ਦੰਗਿਆਂ ਨਾਲ ਸਬੰਧਤ ਘਟਨਾ ਹੈ, ਔਰ ਹਜ਼ਾਰਾਂ ਲੋਕ ਅਜਿਹੇ ਹਨ ਜਿਨ੍ਹਾਂ ਦੀਆਂ ਜਾਨਾਂ ਗਈਆਂ ਹਨ ਔਰ ਉਨ੍ਹਾਂ ਦੇ ਨਾਂਅ ਵੀ ਨਹੀਂ ਹਨ ਔਰ ਜਿਸ ਤਰ੍ਹਾਂ ਲੀਡਰ ਆਫ ਦਿ ਹਾਊਸ ਨੇ ਮੰਗ ਕੀਤੀ ਹੈ ਕਿ ਇਸ ਦੀ ਜਾਂਚ ਹੋਣੀ ਚਾਹੀਦੀ ਹੈ, ਮੈਂ ਕਹਿੰਦਾ ਹਾਂ ਕਿ ਇਸ ਤੇ ਕਾਨੂੰਨੀ ਕਾਰਵਾਈ ਵੀ ਹੋਣੀ ਚਾਹੀਦੀ ਹੈ। ਇਸੇ ਤਰ੍ਹਾਂ ਜੰਮੂ ਅਤੇ ਕਸ਼ਮੀਰ ਵਿੱਚ ਜਿਹੜੇ ਲੋਕ ਮਾਰੇ ਗਏ, ਸ਼ਹੀਦ ਹੋਏ, ਉਨ੍ਹਾਂ ਨੂੰ ਵੀ ਮੈਂ ਸ਼ਰਧਾ ਸੁਮਨ ਭੇਂਟ ਕਰਦਾ ਹਾਂ ਅਤੇ ਜਿਹੜਾ ਮਤਾ ਲੀਡਰ ਆਫ ਦਿ ਹਾਊਸ ਵਲੋਂ ਲਿਆਂਦਾ ਗਿਆ ਹੈ, ਉਸ ਦੀ ਮੈਂ ਪ੍ਰੋੜ੍ਹਤਾ ਕਰਦਾ ਹਾਂ।

(ਇਸ ਸਮੇਂ ਮਾਨਯੋਗ ਸਪੀਕਰ ਸਾਹਿਬ, ਆਪਣੀ ਸੀਟ ਤੇ ਬੋਲਣ ਲਈ ਖੜ੍ਹੇ ਸਨ ਅਤੇ ਸਰਦਾਰ ਚਰਨਜੀਤ ਸਿੰਘ ਚੰਨੀ, ਆਜ਼ਾਦ ਵਿਧਾਇਕ ਵੀ ਆਪਣੀ ਸੀਟ ਤੇ ਸ਼ੋਕ ਮਤਿਆਂ ਤੇ ਬੋਲਣ ਲਈ ਖੜ੍ਹੇ ਸਨ।)

**ਸਰਦਾਰ ਚਰਨਜੀਤ ਸਿੰਘ ਚੰਨੀ :** ਸਰ, ਰਵਾਇਤ ਅਨੁਸਾਰ ਤੁਸੀਂ ਆਜ਼ਾਦ ਮੈਂਬਰਾਂ ਨੂੰ ਬੋਲਣ ਲਈ ਟਾਈਮ ਦਿੰਦੇ ਹੋ। ਐਤਕੀਂ ਕੋਈ ਖਾਸ ਗੱਲ ਹੈ ਕਿ ਤੁਸੀਂ ਮੈਨੂੰ ਬੋਲਣ ਲਈ ਟਾਈਮ ਨਹੀਂ ਦਿੱਤਾ?

**ਮਾਨਯੋਗ ਸਪੀਕਰ :** ਜੇਕਰ ਬੋਲਣਾ ਹੈ ਤਾਂ ਬੋਲ ਲਓ। ਵੈਸੇ ਤੁਸੀਂ ਹੁਣ ਉਸ ਕੈਟੇਗਰੀ ਵਿੱਚ ਨਹੀਂ ਆਉਂਦੇ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਰ, ਅੱਜ ਤੱਕ ਤਾਂ ਆਉਂਦੇ ਸੀ, ਸਪੀਕਰ ਸਾਹਿਬ।

**ਮਾਨਯੋਗ ਸਪੀਕਰ :** ਨਹੀਂ ਜੀ। ਹੁਣ ਤੁਸੀਂ ਉਸ ਕੈਟੇਗਰੀ ਵਿੱਚ ਨਹੀਂ ਆਉਂਦੇ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਵੈਸੇ ਮੈਨੂੰ ਬੋਲਣ ਦਾ ਕੋਈ ਚਾਅ ਨਹੀਂ। ਮੈਂ ਬੇਨਤੀ ਕਰਦਾ ਹਾਂ ਕਿ ਚਾਰ ਸਾਲ ਤਾਂ ਮੈਂ ਉਸ ਕੈਟੇਗਰੀ ਵਿੱਚ ਰਿਹਾ ਹਾਂ ਜੀ।

**ਮਾਨਯੋਗ ਸਪੀਕਰ :** ਪਹਿਲਾਂ ਮੇਰੀ ਗੱਲ ਸੁਣੋ। ਤੁਸੀਂ ਬੋਲਣਾ ਹੈ ਤਾਂ ਬੋਲ ਲਓ, ਪਰ ਤੁਸੀਂ ਹੁਣ ਉਸ ਕੈਟੇਗਰੀ ਵਿੱਚ ਨਹੀਂ ਜਿਵੇਂ ਤੁਸੀਂ ਪਹਿਲਾਂ ਬੋਲਦੇ ਸੀ।

**ਸਰਦਾਰ ਚਰਨਜੀਤ ਸਿੰਘ ਚੰਨੀ :** ਠੀਕ ਹੈ ਜੀ।

**ਸਰਦਾਰ ਅਜੀਤ ਸਿੰਘ ਸ਼ਾਂਤ (ਬਿਨਾਂ ਆਗਿਆ ਤੋਂ) :** ਫੇਰ ਮੈਨੂੰ ਬੋਲ ਲੈਣ ਦਿਓ। ਮੈਂ ਤਾਂ ਲਿਖ ਕੇ ਵੀ ਦਿੱਤਾ ਸੀ।

**ਸਰਦਾਰ ਚਰਨਜੀਤ ਸਿੰਘ ਚੰਨੀ (ਚਮਕੌਰ ਸਾਹਿਬ, ਐਸ.ਸੀ.) :** ਸਪੀਕਰ ਸਾਹਿਬ, ਧੰਨਵਾਦ ਜੀ। ਸਪੀਕਰ ਸਾਹਿਬ, ਮੌਤ ਇਕ ਅਟੱਲ ਸਚਾਈ ਹੈ ਅਤੇ ਆਖਿਰ ਇਕ ਨਾ ਇਕ ਦਿਨ ਇਸ ਨੇ ਹਰ ਕਿਸੇ ਨੂੰ ਆਪਣੇ ਸ਼ਿਕੰਜੇ ਵਿੱਚ ਜਕੜਨਾ ਹੈ।

*"ਆਗਾਹ ਆਪਣੀ ਮੌਤ ਸੇ ਕੋਈ ਬਸਰ ਨਹੀਂ,*
*ਸਾਮਾਨ ਸੌ ਵਰਸ ਕਾ, ਪਲ ਕੀ ਖਬਰ ਨਹੀਂ"*

ਸਪੀਕਰ ਸਾਹਿਬ, ਸਮਾਜ ਸੇਵਾ ਦਾ ਜਿਹੜਾ ਕੰਮ ਹੈ ਇਹ ਬੜਾ ਔਖਾ ਕੰਮ ਹੈ। ਬੰਦਾ ਆਪਣੇ ਪਰਿਵਾਰ ਦਾ ਕੰਮ ਛੱਡ ਕੇ, ਆਪਣੀਆਂ ਜ਼ਿੰਮੇਂਵਾਰੀਆਂ ਅਤੇ ਘਰ ਦੇ ਕੰਮਾਂ-ਕਾਰਾਂ ਨੂੰ ਛੱਡ ਕੇ ਸਮਾਜ ਦੀ ਸੇਵਾ ਵਿੱਚ ਲਗਦਾ ਹੈ ਅਤੇ ਜਿਹੜੇ ਲੋਕ ਸਮਾਜ ਦੀ ਸੇਵਾ

[ ਸਰਦਾਰ ਚਰਨਜੀਤ ਸਿੰਘ ਚੰਨੀ ]

ਕਰਦੇ ਹਨ ਉਨ੍ਹਾਂ ਨੂੰ ਲੋਕ ਮਾਣ ਵੀ ਦਿੰਦੇ ਹਨ ਅਤੇ ਇਸ ਤਰ੍ਹਾਂ ਵਿਧਾਨ ਸਭਾ ਦੇ ਸੈਸ਼ਨਾਂ ਵਿੱਚ ਅਤੇ ਵਿਧਾਨ ਸਭਾ ਦੀਆਂ ਬੈਠਕਾਂ ਵਿੱਚ ਉਨ੍ਹਾਂ ਦੇ ਅਕਾਲ ਚਲਾਣਾ ਕਰ ਜਾਣ ਤੇ ਉਨ੍ਹਾਂ ਨੂੰ ਸ਼ਰਧਾਂਜਲੀ ਵੀ ਦਿੱਤੀ ਜਾਂਦੀ ਹੈ। ਸੋ, ਅੱਜ ਮੈਂ ਵੀ ਆਪਣੇ ਆਜ਼ਾਦ ਸਾਥੀਆਂ ਵੱਲੋਂ ਜਿਹੜੇ ਸਾਡੇ ਮਾਨਯੋਗ ਸਵਤੰਤਰਤਾ ਸੈਨਾਨੀ, ਲੀਡਰ ਸਾਹਿਬ, ਸਮਾਜ ਦੀ ਸੇਵਾ ਵਿੱਚ ਜਿਨ੍ਹਾਂ ਨੇ ਆਪਣਾ ਯੋਗਦਾਨ ਪਾਇਆ ਅਤੇ ਜਿਹੜੇ ਸਾਨੂੰ ਸਦੀਵੀ ਛੱਡ ਕੇ ਚਲੇ ਗਏ ਹਨ, ਉਨ੍ਹਾਂ ਨੂੰ ਸ਼ਰਧਾਂਜਲੀ ਭੇਂਟ ਕਰਨ ਲਈ ਖੜ੍ਹਾ ਹੋਇਆ ਹਾਂ। ਸਾਡੇ ਬਹੁਤ ਹੀ ਸਤਿਕਾਰਯੋਗ ਸ਼੍ਰੀ ਅਰਜੁਨ ਸਿੰਘ ਜੀ, ਜੋ ਕਿ ਪੰਜਾਬ ਦੇ ਰਾਜਪਾਲ ਵੀ ਰਹੇ, ਉਹ ਮੱਧ ਪ੍ਰਦੇਸ਼ ਦੇ ਮੁੱਖ ਮੰਤਰੀ ਵੀ ਰਹੇ ਅਤੇ ਕੇਂਦਰ ਸਰਕਾਰ ਵਿੱਚ ਉਹ ਮਨਿਸਟਰ ਵੀ ਰਹੇ, ਉਨ੍ਹਾਂ ਦਾ ਅਕਾਲ ਚਲਾਣਾ ਬੜਾ ਦੁਖਦਾਈ ਹੈ ਅਤੇ ਦੇਸ਼ ਨੂੰ ਉਨ੍ਹਾਂ ਦੇ ਅਕਾਲ ਚਲਾਣਾ ਕਰ ਜਾਣ ਤੇ ਬੜਾ ਵੱਡਾ ਘਾਟਾ ਪਿਆ ਹੈ। ਮੈਂ ਉਨ੍ਹਾਂ ਨੂੰ ਆਪਣੇ ਵੱਲੋਂ ਸ਼ਰਧਾਂਜਲੀ ਭੇਂਟ ਕਰਦਾ ਹਾਂ।

ਸ਼੍ਰੀ ਲੇਖ ਰਾਜ ਸ਼ਰਮਾ ਸਾਹਿਬ, ਸਾਬਕਾ ਐਮ.ਐਲ.ਸੀ: ਅਤੇ ਸਾਡੇ ਬਹੁਤ ਹੀ ਸਤਿਕਾਰਯੋਗ ਸਰਦਾਰ ਗੁਰਚਰਨ ਸਿੰਘ ਜੀ ਟੌਹੜਾ ਜੀ ਦੀ ਧਰਮ ਪਤਨੀ ਬੀਬੀ ਜੋਗਿੰਦਰ ਕੌਰ ਜੀ ਟੌਹੜਾ ਵੀ ਪਿਛਲੇ ਦਿਨੀਂ ਸਾਨੂੰ ਸਦੀਵੀ ਵਿਛੋੜਾ ਦੇ ਕੇ ਚਲੇ ਗਏ ਹਨ। ਉਨ੍ਹਾਂ ਨੂੰ ਵੀ ਮੈਂ ਸ਼ਰਧਾ ਸੁਮਨ ਭੇਂਟ ਕਰਦਾ ਹਾਂ।

ਇਸੇ ਤਰ੍ਹਾਂ ਹੀ, ਸਪੀਕਰ ਸਾਹਿਬ, ਸ਼੍ਰੀ ਸਿਧਾਰਥ ਸ਼ੰਕਰ ਰੇਅ, ਜਿਹੜੇ ਸਾਡੇ ਪੰਜਾਬ ਦੇ ਸਾਬਕਾ ਰਾਜਪਾਲ ਵੀ ਸਨ ਅਤੇ ਪੱਛਮੀ ਬੰਗਾਲ ਦੇ ਸਾਬਕਾ ਮੁੱਖ ਮੰਤਰੀ ਵੀ ਸਨ, ਉਹ ਵੀ ਸਾਡੇ ਕੋਲੋਂ ਵਿੱਛੜ ਗਏ ਹਨ। ਉਨ੍ਹਾਂ ਦੇ ਚਲੇ ਜਾਣ ਦਾ ਵੀ ਸਾਨੂੰ ਡੂੰਘਾ ਦੁੱਖ ਹੈ।

ਮਹੰਤ ਰਾਮ ਪ੍ਰਕਾਸ਼ ਦਾਸ, ਸਾਬਕਾ ਮੰਤਰੀ, ਸ਼੍ਰੀ ਪ੍ਰੇਮ ਗੁਪਤਾ, ਸਾਬਕਾ ਮੰਤਰੀ, ਸਰਦਾਰ ਹਰਚਰਨ ਸਿੰਘ ਹੀਰੋ ਜੀ, ਸਾਬਕਾ ਐਮ.ਐਲ.ਏ., ਸ਼੍ਰੀ ਪ੍ਰਕਾਸ਼ ਸਿੰਘ, ਸਾਬਕਾ ਐਮ.ਐਲ.ਏ., ਮਾਸਟਰ ਦਲੀਪ ਚੰਦ, ਸਾਬਕਾ ਐਮ.ਐਲ.ਏ., ਇਹ ਵੀ ਪਿਛਲੇ ਦਿਨੀਂ ਸਾਨੂੰ ਛੱਡ ਕੇ ਚਲੇ ਗਏ ਹਨ। ਇਨ੍ਹਾਂ ਨੂੰ ਵੀ ਮੈਂ ਸ਼ਰਧਾ ਸੁਮਨ ਭੇਂਟ ਕਰਦਾ ਹਾਂ।

ਸਪੀਕਰ ਸਾਹਿਬ, ਦੇਸ਼ ਸੇਵਾ ਕਰਨੀ, ਦੇਸ਼ ਦੇ ਕੰਮ ਆਉਣਾ ਬੜਾ ਔਖਾ ਹੈ।

"ਸੇਵਾ ਦੇਸ਼ ਦੀ ਜਿੰਦੜੀਏ ਬੜੀ ਔਖੀ,
*ਗੱਲਾਂ ਕਰਨੀਆਂ ਬੜੀਆਂ ਸੁਖੱਲੀਆਂ ਨੇ,*
*ਜਿਨ੍ਹਾਂ ਨੇ ਦੇਸ਼ ਸੇਵਾ ਵਿੱਚ ਪੈਰ ਪਾਇਆ,*
*ਉਨ੍ਹਾਂ ਲੱਖ ਮੁਸੀਬਤਾਂ ਝੱਲੀਆਂ ਨੇ"।*

ਇਕ ਸ਼ਾਇਰ ਨੇ ਲਿਖਿਆ ਹੈ ਕਿ –

*"ਸ਼ਹੀਦੋਂ ਕੀ ਚਿਤਾਓਂ ਪਰ ਲਗੇਂਗੇ ਹਰ ਬਰਸ ਮੇਲੇ,*
*ਵਤਨ ਪੇ ਮਿਟਨੇ ਵਾਲੋਂ ਕਾ ਯਹੀ ਬਾਕੀ ਨਿਸ਼ਾਂ ਹੋਗਾ"।*

ਸਪੀਕਰ ਸਾਹਿਬ, 23 ਮਾਰਚ ਨੂੰ ਆਪਾਂ ਸ਼ਹੀਦ ਭਗਤ ਸਿੰਘ ਜੀ ਦਾ ਸ਼ਹੀਦੀ ਦਿਹਾੜਾ ਮਨਾਉਣ ਜਾ ਰਹੇ ਹਾਂ ਅਤੇ ਜਿਹੜੀਆਂ ਕੌਮਾਂ ਸ਼ਹੀਦਾਂ ਨੂੰ ਹਮੇਸ਼ਾ ਯਾਦ ਰੱਖਦੀਆਂ ਹਨ, ਜਿਹੜੇ ਦੇਸ਼ ਸ਼ਹੀਦਾਂ ਦਾ ਸਤਿਕਾਰ ਕਰਦੇ ਹਨ, ਉਹ ਦੇਸ਼ ਹਮੇਸ਼ਾ ਤਰੱਕੀ ਕਰਦੇ ਹਨ। ਸੁਤੰਤਰਤਾ ਸੈਨਾਨੀ ਵੀ ਉਹ ਲੋਕ ਹਨ ਜਿਨ੍ਹਾਂ ਨੇ ਸ਼ਹੀਦ ਭਗਤ ਸਿੰਘ ਜੀ ਦੇ ਨਾਲ ਅਤੇ ਹੋਰ ਸ਼ਹੀਦਾਂ ਨਾਲ ਮਿਲ ਕੇ ਦੇਸ਼ ਨੂੰ ਆਜ਼ਾਦੀ ਦਿਵਾਈ ਹੈ ਅਤੇ ਅੱਜ ਸਾਡੇ ਵਿੱਚੋਂ ਬਹੁਤ ਸਾਰੇ ਸੁਤੰਤਰਤਾ ਸੈਨਾਨੀ ਪਿਛਲੇ 6 ਮਹੀਨਿਆਂ ਵਿੱਚ ਸਾਨੂੰ ਛੱਡ ਕੇ ਚਲੇ ਗਏ ਹਨ। ਮੈਂ ਉਨ੍ਹਾਂ ਨੂੰ ਵੀ ਸ਼ਰਧਾਂਜਲੀ ਭੇਂਟ ਕਰਦਾ ਹਾਂ। ਸਪੀਕਰ ਸਾਹਿਬ, ਮੈਂ ਇਹ ਵੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਾਡੇ ਕੋਲ ਬਹੁਤ ਥੋੜ੍ਹੇ ਜਿਹੇ ਹੀ ਸੁਤੰਤਰਤਾ ਸੈਨਾਨੀ ਬਚੇ ਹਨ ਲੇਕਿਨ ਉਨ੍ਹਾਂ ਦੇ ਪਰਿਵਾਰਾਂ ਦੀ ਸਰਕਾਰ ਸਹੀ ਢੰਗ ਨਾਲ ਸਾਂਭ-ਸੰਭਾਲ ਨਹੀਂ ਕਰਦੀ। ਉਨ੍ਹਾਂ ਵਿੱਚੋਂ ਅਸੀਂ ਦੇਖਦੇ ਹਾਂ ਕਿ ਕਈ ਸੁਤੰਤਰਤਾ ਸੈਨਾਨੀਆਂ ਦੇ ਪਰਿਵਾਰ ਮੇਰੇ ਪਾਸ ਅਕਸਰ ਆਉਂਦੇ ਰਹਿੰਦੇ ਹਨ। ਪਿੱਛੇ ਜਿਹੇ ਖਰੜ੍ਹ ਤੋਂ ਇਕ ਸੁਤੰਤਰਤਾ ਸੈਨਾਨੀ ਸ਼੍ਰੀ ਦੇਸ ਰਾਜ ਦੀ ਪਤਨੀ ਮੇਰੇ ਪਾਸ ਆਈ। ਉਹ ਵਿਚਾਰੀ ਪਿਛਲੇ 5-7 ਸਾਲਾਂ ਤੋਂ ਚੱਕਰ ਕੱਟ ਰਹੀ ਹੈ। ਕੱਲ੍ਹ ਹੀ ਇਕ ਹੋਰ ਸੁਤੰਤਰਤਾ ਸੈਨਾਨੀ ਪਰਿਵਾਰ ਆਇਆ। ਉਨ੍ਹਾਂ ਨੂੰ ਗਮਾਡਾ ਵੱਲੋਂ ਇਕ ਪਲਾਟ ਅਲਾਟ ਕਰ ਦਿੱਤਾ ਗਿਆ। ਦੋ ਸੁਤੰਤਰਤਾ ਸੈਨਾਨੀ ਹਨ, ਉਨ੍ਹਾਂ ਵਿੱਚੋਂ ਇਕ ਨੂੰ ਤਾਂ ਅਲਾਟਮੈਂਟ ਹੋ ਗਈ ਹੈ ਅਤੇ ਉਹ ਆਪਣੇ ਪਲਾਟ ਵਿੱਚ ਬੈਠਾ ਹੋਇਆ ਹੈ। ਜਦੋਂ ਕਿ ਦੂਸਰਾ ਵੀ ਉਸੇ ਹੀ ਕੈਟਾਗਰੀ ਨਾਲ ਸਬੰਧਤ ਹੈ, ਪ੍ਰੰਤੂ ਉਹ ਵਿਚਾਰਾ ਸੁਪਰੀਮ ਕੋਰਟ ਵਿੱਚ ਧੱਕੇ ਖਾ ਰਿਹਾ ਹੈ। ਇਸ ਲਈ ਮੈਂ ਇਹ ਵੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅਸੀਂ ਹਰੇਕ ਸਾਲ 6 ਮਹੀਨੇ ਪਿੱਛੋਂ ਸੁਤੰਤਰਤਾ ਸੈਨਾਨੀਆਂ ਨੂੰ ਸਤਿਕਾਰ ਵਜੋਂ, ਜਿਹੜੇ ਸਾਨੂੰ ਛੱਡ ਕੇ ਤੁਰ ਜਾਂਦੇ ਹਨ, ਸ਼ਰਧਾਂਜਲੀ ਭੇਂਟ ਕਰਦੇ ਹਾਂ, ਕਿਉਂ ਨਾ ਇਕ ਅਜਿਹੀ ਇਕੱਠੀ ਲਿਸਟ ਬਣਾ ਲਈ ਜਾਵੇ ਤਾਂ ਜੋ ਅਫਸਰ ਸਾਹਿਬਾਨ ਇਸ ਨੂੰ ਦੇਖ ਲੈਣ ਅਤੇ ਉਨ੍ਹਾਂ ਦੀਆਂ ਜੋ ਮੁਸ਼ਕਲਾਂ ਹਨ, ਉਨ੍ਹਾਂ ਦਾ ਹੱਲ ਕੀਤਾ ਜਾ ਸਕੇ। ਅਸੀਂ ਕੇਵਲ ਉਨ੍ਹਾਂ ਨੂੰ ਸ਼ਰਧਾਂਜਲੀ ਭੇਂਟ ਕਰਨ ਤੱਕ ਹੀ ਸੀਮਤ ਨਾ ਰਹੀਏ।

ਮੁੱਖ ਮੰਤਰੀ ਜੀ ਨੇ 1984 ਦੇ ਦੰਗਿਆਂ ਵਿੱਚ ਹਰਿਆਣਾ ਵਿੱਚ ਮਾਰੇ ਗਏ ਕੁਝ ਸਿੱਖਾਂ ਬਾਰੇ ਸ਼ਰਧਾਂਜਲੀ ਭੇਂਟ ਕੀਤੀ ਹੈ। ਮੈਂ ਉਸ ਦੀ ਪ੍ਰੋੜ੍ਹਤਾ ਕਰਦਾ ਹਾਂ, ਕਿਉਂਕਿ ਅੱਜ 26 ਸਾਲਾਂ ਬਾਅਦ ਮੁੱਖ ਮੰਤਰੀ ਜੀ ਨੇ ਉਨ੍ਹਾਂ ਨੂੰ ਸ਼ਰਧਾਂਜਲੀ ਦਿੱਤੀ ਹੈ। ਮੈਂ ਇਹ ਵੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ 1984 ਦੇ ਦੰਗਿਆਂ ਤੋਂ ਪਿੱਛੋਂ ਜਿਹੜੇ ਉਨ੍ਹਾਂ ਦੇ ਵਾਰਸ ਬਚ ਗਏ ਹਨ, ਉਹ ਕਿਧਰੇ ਸਾਡੀ ਰਾਜਨੀਤੀ ਦਾ ਇਕ ਹਿੱਸਾ ਨਾ ਬਣ ਜਾਣ ਕਿਉਂਜੋ ਜਦੋਂ ਵੀ ਇਲੈਕਸ਼ਨਾਂ ਆਉਂਦੀਆਂ ਹਨ ਤਾਂ ਅਸੀਂ 1984 ਦੇ ਦੰਗਿਆਂ ਬਾਰੇ ਬਹੁਤ ਗੱਲਾਂ ਕਰਦੇ ਹਾਂ ਲੇਕਿਨ ਜਿੰਨੇ ਵੀ ਸਿੱਖ ਦਿੱਲੀ ਦੇ ਦੰਗਿਆਂ ਵਿੱਚ ਮਾਰੇ ਗਏ ਹਨ, ਉਨ੍ਹਾਂ ਵਿੱਚੋਂ ਜ਼ਿਆਦਾਤਰ ਦੇ ਪਰਿਵਾਰ ਪੰਜਾਬ ਦੇ ਹਨ ਅਤੇ ਜ਼ਿਆਦਾਤਰ ਲੋਕ ਪੰਜਾਬ ਵਿੱਚ ਰਹਿੰਦੇ ਹਨ ਜਾਂ ਉੱਥੋਂ ਬਹੁਤ ਪਰਿਵਾਰ ਬਚ ਕੇ ਪੰਜਾਬ ਆ ਗਏ ਅਤੇ ਇੱਥੇ ਆ ਕੇ ਵੱਸ ਗਏ, ਪ੍ਰੰਤੂ ਪੰਜਾਬ ਸਰਕਾਰ ਉਨ੍ਹਾਂ ਦੀ ਪੂਰੀ ਤਰ੍ਹਾਂ ਮਦਦ ਨਹੀਂ ਕਰਦੀ। ਪਿੱਛੇ ਜਿਹੇ ਦੰਗਾਂ ਪੀੜਤਾਂ

[ ਸਰਦਾਰ ਚਰਨਜੀਤ ਸਿੰਘ ਚੰਨੀ ]

ਵਾਸਤੇ ਕੋਈ ਕਾਰਡ ਜਾਂ ਲਾਲ ਕਾਰਡ ਬਣਾਉਣ ਲਈ ਅਰਜ਼ੀਆਂ ਮੰਗੀਆਂ ਗਈਆਂ ਸਨ। ਚਮਕੌਰ ਸਾਹਿਬ ਦੇ ਹਲਕੇ ਵਿੱਚੋਂ ਕੋਈ ਲਗਭਗ 1000 ਐਪਲੀਕੇਸ਼ਨਾਂ ਆਈਆਂ। ਤੁਸੀਂ ਯਕੀਨ ਮੰਨੋ ਕਿ ਉਨ੍ਹਾਂ ਵਿੱਚੋਂ ਕੇਵਲ ਇਕ ਕਾਰਡ ਹੀ ਐਸ.ਡੀ.ਐਮ., ਚਮਕੌਰ ਸਾਹਿਬ ਵੱਲੋਂ ਬਣਾਇਆ ਗਿਆ। ਬਾਕੀ ਸਾਰੇ ਜਣੇ ਰੁਲਦੇ ਫਿਰਦੇ ਹਨ। ਅਸੀਂ ਕਦੋਂ ਉਨ੍ਹਾਂ ਲੋਕਾਂ ਬਾਰੇ ਸੰਜੀਦਾ ਹੋਵਾਂਗੇ ਜਿਨ੍ਹਾਂ ਨੇ ਆਪਣੇ ਪਰਿਵਾਰ ਗਵਾ ਲਏ, ਆਪਣੇ ਬਿਜ਼ਨਸ ਗਵਾ ਲਏ, ਘਰ-ਬਾਰ ਗਵਾ ਲਏ? ਅਸੀਂ ਹਮੇਸ਼ਾ ਉਨ੍ਹਾਂ ਨਾਲ ਰਾਜਨੀਤੀ ਕਰਦੇ ਹਾਂ। ਮੇਰੀ ਬੇਨਤੀ ਹੈ ਕਿ ਸਰਕਾਰ ਉਨ੍ਹਾਂ ਦੇ ਪਰਿਵਾਰਾਂ ਦੇ ਮੈਂਬਰਾਂ ਨੂੰ ਨੌਕਰੀਆਂ ਦੇਵੇ ਤਾਂ ਜੋ ਉਨ੍ਹਾਂ ਦੇ ਪਰਿਵਾਰ 26 ਸਾਲਾਂ ਬਾਅਦ ਮੁੜ ਕੇ ਆਪਣੇ ਪੈਰਾਂ ਤੇ ਖੜ੍ਹੇ ਹੋ ਸਕਣ। ਜੇਕਰ ਉਹ ਨੌਕਰੀ ਕਰਨ ਦੇ ਯੋਗ ਨਹੀਂ ਤਾਂ ਉਨ੍ਹਾਂ ਨੂੰ ਆਪਣਾ ਕਾਰੋਬਾਰ ਜਾਂ ਬਿਜ਼ਨਸ ਕਰਨ ਵਾਸਤੇ ਲੋਨ ਦਿੱਤਾ ਜਾਵੇ ਜਾਂ ਕੋਈ ਇਸ ਤਰੀਕੇ ਨਾਲ ਸਹਾਇਤਾ ਕੀਤੀ ਜਾਵੇ ਕਿ ਉਹ ਪਰਿਵਾਰ ਆਪਣੇ ਪੈਰਾਂ ਤੇ ਖੜ੍ਹੇ ਹੋ ਸਕਣ। ਮੈਂ ਆਖੀਰ ਵਿੱਚ ਅਰਦਾਸ ਕਰਦਾ ਹਾਂ ਕਿ :

*ਸੰਬਤਿ ਸਾਹਾ ਲਿਖਿਆ ਮਿਲਿ ਕਰਿ ਪਾਵਹੁ ਤੇਲੁ।*
*ਦੇਹੁ ਸਜਣ ਅਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ॥*

ਜਿਹੜੀਆਂ ਰੂਹਾਂ ਸਾਨੂੰ ਛੱਡ ਕੇ ਗਈਆਂ ਹਨ, ਪ੍ਰਮਾਤਮਾ ਉਨ੍ਹਾਂ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਬਖਸ਼ੇ। ਸਪੀਕਰ ਸਾਹਿਬ, ਬਹੁਤ-ਬਹੁਤ ਧੰਨਵਾਦ। ਜੈ ਹਿੰਦ।

**ਮਾਨਯੋਗ ਸਪੀਕਰ :** ਹਾਊਸ ਦੇ ਮਾਨਯੋਗ ਮੈਂਬਰ ਸਾਹਿਬਾਨ, ਅੱਜ ਆਪਾਂ ਪਿਛਲੇ ਸੈਸ਼ਨ ਤੋਂ ਲੈ ਕੇ ਹੁਣ ਤੱਕ ਜਿਹੜੇ ਸਾਡੇ ਇਸ ਹਾਊਸ ਦੇ ਮੈਂਬਰ ਰਹੇ ਜਾਂ ਬਹੁਤ ਵਧੀਆ ਸ਼ਖਸੀਅਤਾਂ ਸਨ, ਉਹ ਸਾਥੋਂ ਨਿਖੜੀਆਂ ਔਰ ਸਾਡੇ ਤੋਂ ਉਹ ਸ਼ਖਸੀਅਤਾਂ ਵੀ ਨਿਖੜੀਆਂ ਜਿਨ੍ਹਾਂ ਨੇ ਆਪਣੇ ਜੀਵਨ ਵਿੱਚ ਹਿੰਦੁਸਤਾਨ ਨੂੰ ਆਜ਼ਾਦ ਕਰਾਉਣ ਵਾਸਤੇ ਲੜਾਈ ਲੜੀ ਔਰ ਅੱਜ ਉਹ ਸਾਡੇ ਵਿੱਚ ਨਹੀਂ ਰਹੇ। ਉਨ੍ਹਾਂ ਬਾਰੇ ਬਾਦਲ ਸਾਹਿਬ ਨੇ, ਬੀਬੀ ਭੱਠਲ ਜੀ ਨੇ ਅਤੇ ਕਾਲੀਆ ਜੀ ਨੇ ਵੀ ਆਪਣੇ ਵਿਚਾਰ ਪ੍ਰਗਟ ਕੀਤੇ ਹਨ। ਮੈਂ ਮਹਿਸੂਸ ਕਰਦਾ ਹਾਂ ਕਿ ਇਹੋ ਜਿਹੀਆਂ ਸ਼ਖਸੀਅਤਾਂ, ਜਿਨ੍ਹਾਂ ਦਾ ਆਪਾਂ ਨੇ ਜ਼ਿਕਰ ਕੀਤਾ, ਉਨ੍ਹਾਂ ਦੀ ਮਹਾਨਤਾ, ਉਨ੍ਹਾਂ ਦੀ ਸੇਵਾ ਔਰ ਉਨ੍ਹਾਂ ਦੇ ਕੰਮ ਜਿਨ੍ਹਾਂ ਤੋਂ ਆਪਾਂ ਭਲੀਭਾਂਤ ਵਾਕਿਫ ਹੋਏ ਹਾਂ, ਉਨ੍ਹਾਂ ਦੇ ਚੰਗੇ ਕੰਮਾਂ ਨੂੰ ਲੈ ਕੇ ਆਪਾਂ ਤੁਰੀਏ।

ਸ਼੍ਰੀ ਸਿਧਾਰਥ ਸ਼ੰਕਰ ਰੇਅ ਜੀ ਪੰਜਾਬ ਦੇ ਗਵਰਨਰ ਰਹੇ ਔਰ ਉਹ ਪੱਛਮੀ ਬੰਗਾਲ ਦੇ ਮੁੱਖ ਮੰਤਰੀ ਵੀ ਰਹੇ। ਉਹ 6 ਨਵੰਬਰ, 2010 ਨੂੰ ਸਾਨੂੰ ਸਦੀਵੀਂ ਵਿਛੋੜਾ ਦੇ ਗਏ ਹਨ। ਉਹ 2.4.1986 ਤੋਂ ਲੈ ਕੇ 8.12.1989 ਤੱਕ ਪੰਜਾਬ ਦੇ ਰਾਜਪਾਲ ਰਹੇ। 1972 ਤੋਂ 1977 ਤੱਕ ਉਹ ਪੱਛਮੀ ਬੰਗਾਲ ਦੇ ਮੁੱਖ ਮੰਤਰੀ ਰਹੇ। 1967 ਤੋਂ 1972 ਤੱਕ ਉਹ ਕੇਂਦਰ ਸਰਕਾਰ ਵਿੱਚ ਸਿੱਖਿਆ ਮੰਤਰੀ ਰਹੇ। ਬੜਾ ਲੰਮਾ ਸਮਾਂ ਉਨ੍ਹਾਂ ਨੇ ਪੱਛਮੀ ਬੰਗਾਲ ਦੇ ਬਤੌਰ ਮੁੱਖ ਮੰਤਰੀ ਲੋਕਾਂ ਦੀ ਸੇਵਾ ਕੀਤੀ, ਫਿਰ ਦਿੱਲੀ ਦੇ ਵਿੱਚ ਬੜੇ ਉੱਚੇ ਸਥਾਨਾਂ ਤੇ

ਰਹੇ ਔਰ ਫਿਰ ਪੰਜਾਬ ਦੇ ਗਵਰਨਰ ਦੇ ਤੌਰ ਤੇ ਵੀ ਉਨ੍ਹਾਂ ਨੇ ਸੇਵਾ ਕੀਤੀ। ਉਨ੍ਹਾਂ ਦੇ ਵਿਛੜ ਜਾਣ ਦਾ ਸਾਨੂੰ ਗਹਿਰਾ ਦੁੱਖ ਹੈ।

ਉਨ੍ਹਾਂ ਤੋਂ ਇਲਾਵਾ ਸ਼੍ਰੀ ਅਰਜੁਨ ਸਿੰਘ ਜੀ, ਸਾਬਕਾ ਰਾਜਪਾਲ, ਪੰਜਾਬ, ਉਨ੍ਹਾਂ ਨੇ ਬੜੀ ਅਹਿਮ ਡਿਊਟੀ ਇਥੇ ਨਿਭਾਈ ਔਰ 4 ਮਾਰਚ, 2011 ਨੂੰ ਉਹ ਸਾਥੋਂ ਵਿਛੜ ਗਏ ਹਨ। ਉਨ੍ਹਾਂ ਦਾ ਜਨਮ 5 ਨਵੰਬਰ, 1930 ਨੂੰ ਪਿੰਡ ਝੁਰਾਹਟ ਵਿੱਚ ਹੋਇਆ। ਉਹ ਮੱਧ-ਪ੍ਰਦੇਸ਼ ਵਿੱਚ ਤਿੰਨ ਵੇਰ ਮੁੱਖ ਮੰਤਰੀ ਰਹੇ ਅਤੇ ਦਿੱਲੀ ਵਿੱਚ ਵੀ ਵੱਖ ਵੱਖ ਮਹਿਕਮਿਆਂ ਦੇ ਵਜ਼ੀਰ ਰਹੇ। ਉਹ ਵੀ ਸਾਡੇ ਤੋਂ ਵਿਛੜ ਗਏ ਹਨ, ਸਾਨੂੰ ਸਾਰਿਆਂ ਨੂੰ ਉਨ੍ਹਾਂ ਦੇ ਵਿੱਛੜ ਜਾਣ ਦਾ ਵੀ ਭਾਰੀ ਦੁੱਖ ਹੈ।

ਮਹੰਤ ਰਾਮ ਪ੍ਰਕਾਸ਼ ਦਾਸ ਜੀ, ਸਾਬਕਾ ਮੰਤਰੀ, ਵੀ 14 ਨਵੰਬਰ, 2010 ਨੂੰ ਸਾਨੂੰ ਸਦੀਵੀਂ ਵਿਛੋੜਾ ਦੇ ਗਏ ਹਨ। ਉਹ ਮਾਰਚ, 1967 ਵਿੱਚ ਪੰਜਾਬ ਵਿਧਾਨ ਸਭਾ ਦੇ ਮੈਂਬਰ ਚੁਣੇ ਗਏ ਸਨ। 27.11.1967 ਤੋਂ 23.8.1968 ਤੱਕ ਉਹ ਸਰਦਾਰ ਲਛਮਣ ਸਿੰਘ ਜੀ ਦੀ ਮਨਿਸਟਰੀ ਵਿੱਚ ਮਨਿਸਟਰ ਰਹੇ। ਉਨ੍ਹਾ ਦਾ ਜਿੱਥੇ ਸਿਆਸੀ ਜੀਵਨ ਸੀ, ਉੱਥੇ ਹੀ ਧਾਰਮਿਕ ਤੌਰ ਤੇ ਵੀ ਉਹ ਬਹੁਤ ਵਧੀਆ ਲੀਡਰ ਸਨ। ਸਾਡੇ ਇਲਾਕੇ ਵਿੱਚ ਮਹਾਰਾਜ ਧਿਆਨਪੁਰ ਵਾਲੇ ਹਨ, ਉਨ੍ਹਾਂ ਦਾ ਉੱਥੇ ਬੜਾ ਵੱਡਾ ਸਥਾਨ ਹੈ। ਮਹੰਤ ਰਾਮ ਪ੍ਰਕਾਸ਼ ਦਾਸ ਜੀ ਦੀ ਵੀ ਗੱਦੀ ਇਸੇ ਤਰ੍ਹਾਂ ਦੀ ਸੀ ਔਰ ਉਹ ਵੀ ਸਾਡੇ ਤੋਂ ਵਿੱਛੜ ਗਏ ਹਨ। ਇਸ ਗੱਲ ਦਾ ਵੀ ਸਾਨੂੰ ਗਹਿਰਾ ਦੁੱਖ ਹੈ।

ਸ਼੍ਰੀ ਪ੍ਰੇਮ ਗੁਪਤਾ, ਸਾਬਕਾ ਮੰਤਰੀ ਜੀ ਵੀ 27.1.2011 ਨੂੰ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਪਿੰਡ ਜੰਡਾ ਕਲਾਂ, ਜ਼ਿਲ੍ਹਾ ਪਟਿਆਲਾ ਵਿੱਚ ਹੋਇਆ। ਉਹ 1968 ਤੋਂ 1970 ਤੱਕ ਐਮ.ਐਲ.ਸੀ ਰਹੇ ਅਤੇ 1972 ਵਿੱਚ ਐਮ.ਐਲ.ਏ. ਬਣ ਕੇ ਉਨ੍ਹਾਂ ਨੇ ਵਿਧਾਨ ਸਭਾ ਦੀ ਸੇਵਾ ਕੀਤੀ। ਉਹ ਵੀ ਸਾਡੇ ਤੋਂ ਵਿਛੜ ਗਏ ਹਨ। ਸਾਨੂੰ ਸਾਰਿਆਂ ਨੂੰ ਉਨ੍ਹਾਂ ਦੇ ਜਾਣ ਦਾ ਵੀ ਭਾਰੀ ਦੁੱਖ ਹੈ।

ਸਰਦਾਰ ਹਰਚਰਨ ਸਿੰਘ ਹੀਰੋ, ਸਾਬਕਾ ਐਮ.ਐਲ.ਏ., ਵੀ ਸਾਨੂੰ 2.2.2011 ਨੂੰ ਵਿਛੋੜਾ ਦੇ ਗਏ ਹਨ। ਇਹ ਵੀ ਬੜੇ ਅਫਸੋਸ ਦੀ ਗੱਲ ਹੈ। ਉਨ੍ਹਾਂ ਦਾ ਜਨਮ ਚੱਕ ਨੰ: 64, ਜ਼ਿਲ੍ਹਾ ਸਰਗੋਧਾ (ਪਾਕਿਸਤਾਨ) ਵਿੱਚ ਹੋਇਆ। ਸਾਲ 1980 ਵਿੱਚ ਉਹ ਅਕਾਲੀ ਪਾਰਟੀ ਦੇ ਉਮੀਦਵਾਰ ਵਜੋਂ ਪੰਜਾਬ ਵਿਧਾਨ ਸਭਾ ਵਿੱਚ ਚੁਣ ਕੇ ਆਏ। ਉਹ ਮਾਰਕਫੈਡ ਅਤੇ ਪੰਜਾਬ ਸਟੇਟ ਐਗਰੀਕਲਚਰ ਮਾਰਕੀਟਿੰਗ ਬੋਰਡ ਦੇ ਚੇਅਰਮੈਨ ਵੀ ਰਹੇ। ਉਨ੍ਹਾਂ ਦੇ ਚਲੇ ਜਾਣ ਦਾ ਸਾਨੂੰ ਬੜਾ ਦੁੱਖ ਹੈ।

ਇਸੇ ਤਰ੍ਹਾਂ ਸਰਦਾਰ ਪ੍ਰਕਾਸ਼ ਸਿੰਘ ਜੀ, ਸਾਬਕਾ ਐਮ.ਐਲ.ਏ., ਮਿਤੀ 18 ਨਵੰਬਰ, 2010 ਨੂੰ ਸਾਨੂੰ ਵਿਛੋੜਾ ਦੇ ਗਏ ਹਨ। ਉਨ੍ਹਾਂ ਨੇ ਪੰਜਾਬ ਦੇ ਐਮ.ਐਲ.ਏ. ਦੇ ਤੌਰ ਤੇ ਸੇਵਾ ਨਿਭਾਈ।

[ ਮਾਨਯੋਗ ਸਪੀਕਰ ]

ਇਨ੍ਹਾਂ ਤੋਂ ਇਲਾਵਾ ਮਾਸਟਰ ਦਲੀਪ ਚੰਦ ਜੀ, ਸਾਬਕਾ ਐਮ.ਐਲ.ਏ., ਮਿਤੀ 27 ਫਰਵਰੀ, 2011 ਨੂੰ ਵਿਛੜ ਗਏ ਹਨ। ਉਨ੍ਹਾਂ ਦਾ ਜਨਮ ਮਿਤੀ 15 ਫਰਵਰੀ, 1924 ਨੂੰ ਪਿੰਡ ਨਿੱਘੀ, ਤਹਿਸੀਲ ਬਲਾਚੌਰ ਜ਼ਿਲ੍ਹਾ ਹੁਸ਼ਿਆਰਪੁਰ ਵਿਖੇ ਹੋਇਆ ਸੀ। ਉਨ੍ਹਾਂ ਨੇ ਪੰਜਾਬ ਦੀ ਬਹੁਤ ਸੇਵਾ ਕੀਤੀ। ਉਨ੍ਹਾਂ ਦਾ ਵਿਛੋੜਾ ਵੀ ਸਾਨੂੰ ਤਕਲੀਫ ਦਿੰਦਾ ਹੈ।

ਇਨ੍ਹਾਂ ਤੋਂ ਇਲਾਵਾ ਸ਼੍ਰੀ ਲੇਖ ਰਾਜ ਸ਼ਰਮਾ ਜੀ, ਸਾਬਕਾ ਐਮ.ਐਲ.ਸੀ., ਮਿਤੀ 4 ਫਰਵਰੀ, 2011 ਨੂੰ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਮਿਤੀ 27 ਅਕਤੂਬਰ, 1916 ਨੂੰ ਪਿੰਡ ਮੰਡਾਲੀ, ਜ਼ਿਲ੍ਹਾ ਨਵਾਂ ਸ਼ਹਿਰ ਵਿੱਚ ਹੋਇਆ ਸੀ। ਉਹ 1967 ਵਿੱਚ ਐਮ.ਐਲ.ਸੀ. ਚੁਣੇ ਗਏ ਅਤੇ ਪੰਜਾਬ ਕਾਂਗਰਸ ਦੇ ਉਪ ਪ੍ਰਧਾਨ ਵੀ ਰਹੇ। ਉਨ੍ਹਾਂ ਦਾ ਸਾਥੋਂ ਵਿਛੜਨਾ ਵੀ ਕਾਫੀ ਅਫਸੋਸ ਵਾਲੀ ਗੱਲ ਹੈ।

ਬੀਬੀ ਜੋਗਿੰਦਰ ਕੌਰ ਜੀ ਟੌਹੜਾ, ਜਿਨ੍ਹਾਂ ਦਾ ਜ਼ਿਕਰ ਸਾਰਿਆਂ ਨੇ ਕੀਤਾ ਹੈ, ਉਹ ਵੀ ਇੱਕ ਅਹਿਮ ਸ਼ਖਸੀਅਤ ਸਨ। ਉਹ ਜਥੇਦਾਰ ਗੁਰਚਰਨ ਸਿੰਘ ਟੌਹੜਾ, ਜੋ ਪਾਰਲੀਮੈਂਟ ਦੇ ਮੈਂਬਰ ਰਹੇ ਅਤੇ ਸ਼੍ਰੋਮਣੀ ਕਮੇਟੀ ਦੇ ਕਾਫੀ ਲੰਮਾਂ ਸਮਾਂ ਪ੍ਰਧਾਨ ਰਹੇ, ਉਨ੍ਹਾਂ ਦੀ ਉਹ ਧਰਮ ਸੁਪਤਨੀ ਸਨ। ਉਨ੍ਹਾਂ ਨੇ ਜਥੇਦਾਰ ਗੁਰਚਰਨ ਸਿੰਘ ਟੌਹੜਾ ਨੂੰ ਕਾਫੀ ਸਹਿਯੋਗ ਦਿੱਤਾ। ਮੈਂ ਜੋਧਪੁਰ ਜੇਲ੍ਹ ਵਿੱਚ ਜਦੋਂ ਜਥੇਦਾਰ ਗੁਰਚਰਨ ਸਿੰਘ ਟੌਹੜਾ ਜੀ ਨੂੰ ਮਿਲਣ ਜਾਂਦਾ ਸੀ ਤਾਂ ਉਹ ਸਾਡੇ ਤੋਂ ਪਹਿਲਾਂ ਪਹੁੰਚੇ ਹੁੰਦੇ ਸਨ। ਉਨ੍ਹਾਂ ਦੇ ਸਿਆਸੀ ਅਤੇ ਧਾਰਮਿਕ ਜੀਵਨ ਵਿੱਚ ਇਨ੍ਹਾਂ ਦਾ ਅਹਿਮ ਰੋਲ ਹੁੰਦਾ ਸੀ। ਉਹ ਵੀ ਸਾਥੋਂ ਵਿਛੜ ਗਏ ਹਨ। ਉਨ੍ਹਾਂ ਦਾ ਵਿਛੋੜਾ ਵੀ ਕਾਫੀ ਤਕਲੀਫ ਦਿੰਦਾ ਹੈ।

ਇਨ੍ਹਾਂ ਤੋਂ ਇਲਾਵਾ ਜਿਨ੍ਹਾਂ ਦਾ ਮੈਂ ਜ਼ਿਕਰ ਕਰਨ ਲੱਗਾ ਹਾਂ, ਉਨ੍ਹਾਂ ਨੇ ਹਿੰਦੁਸਤਾਨ ਨੂੰ ਆਜ਼ਾਦ ਕਰਵਾਉਣ ਵਿੱਚ ਬਹੁਤ ਲੰਮਾਂ ਘੋਲ ਘੋਲਿਆ ਅਤੇ ਹਿੰਦੁਸਤਾਨ ਨੂੰ ਆਜ਼ਾਦ ਕਰਵਾਇਆ। ਦੇਸ਼ ਦੀ ਆਜ਼ਾਦੀ ਦੀ ਖਾਤਰ ਵੱਖ-ਵੱਖ ਢੰਗਾਂ ਨਾਲ ਉਨ੍ਹਾਂ ਨੇ ਆਪਣੀਆਂ ਕੁਰਬਾਨੀਆਂ ਕੀਤੀਆਂ ਅਤੇ ਉਨ੍ਹਾਂ ਨੂੰ ਜੇਲ੍ਹਾਂ ਵਿੱਚ ਵੀ ਜਾਣਾ ਪਿਆ। ਉਨ੍ਹਾਂ ਦੇਸ਼ ਭਗਤਾਂ ਦਾ ਮੈਂ ਨਾਂ ਲੈਂਦਾ ਹਾਂ : ਸ਼੍ਰੀ ਮੋਹਨ ਸਿੰਘ ਜੀ, ਸ਼੍ਰੀ ਜਗਤ ਸਿੰਘ ਜੀ, ਸ਼੍ਰੀ ਬਚਨ ਸਿੰਘ ਜੀ, ਸ਼੍ਰੀ ਚੰਨਣ ਸਿੰਘ ਜੀ, ਸ਼੍ਰੀ ਅਮਰ ਸਿੰਘ ਜੀ, ਸ਼੍ਰੀ ਨਰਾਇਣ ਸਿੰਘ ਜੀ, ਸ਼੍ਰੀ ਕਰਤਾਰ ਸਿੰਘ ਜੀ, ਸ਼੍ਰੀ ਪ੍ਰੀਤਮ ਸਿੰਘ ਜੀ, ਕਾਮਰੇਡ ਵਸਾਵਾ ਰਾਮ ਜੀ, ਸ਼੍ਰੀ ਹਰਬਖਸ਼ ਸਿੰਘ ਜੀ, ਸ਼੍ਰੀ ਚੰਨਣ ਸਿੰਘ ਜੀ, ਸ਼੍ਰੀ ਗੱਜਣ ਸਿੰਘ ਜੀ, ਸ਼੍ਰੀ ਨਧਾਨ ਸਿੰਘ ਸਲਾਰੀਆ ਜੀ, ਸ਼੍ਰੀ ਪ੍ਰੀਤਮ ਸਿੰਘ ਜੀ, ਸ਼੍ਰੀ ਅਜਮੇਲ ਸਿੰਘ ਜੀ, ਸ਼੍ਰੀ ਗੱਜਾ ਸਿੰਘ ਜੀ, ਸ਼੍ਰੀ ਬਹਾਦਰ ਸਿੰਘ ਜੀ, ਸ਼੍ਰੀ ਗਿਆਨ ਸਿੰਘ ਜੀ, ਸ਼੍ਰੀ ਜਰਨੈਲ ਸਿੰਘ ਜੀ, ਸ਼੍ਰੀ ਸੋਹਣ ਸਿੰਘ ਕਲਸੀ ਜੀ, ਸ਼੍ਰੀ ਦਰਸ਼ਨ ਸਿੰਘ ਜੀ, ਸ਼੍ਰੀ ਦੇਵਾ ਸਿੰਘ ਜੀ ਅਤੇ ਸ਼੍ਰੀ ਮੁਖਤਿਆਰ ਸਿੰਘ ਜੀ, ਇਹ ਸਾਰੇ ਸੁਤੰਤਰਤਾ ਸੰਗਰਾਮੀ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਇਨ੍ਹਾਂ ਸਭਨਾਂ ਨੇ ਆਪਣੀ ਲਗਨ ਅਤੇ ਕੁਰਬਾਨੀ ਸਦਕਾ ਹਿੰਦੁਸਤਾਨ ਨੂੰ ਆਜ਼ਾਦ ਕਰਵਾਉਣ ਵਿੱਚ ਆਪਣਾ-ਆਪਣਾ ਯੋਗਦਾਨ ਪਾਇਆ। ਇਨ੍ਹਾਂ ਦੁਆਰਾ ਦਿੱਤੀਆਂ ਗਈਆਂ ਕੁਰਬਾਨੀਆਂ ਸਦਕਾ ਅੱਜ ਅਸੀਂ ਆਜ਼ਾਦੀ ਦਾ ਨਿੱਘ

ਮਾਣ ਰਹੇ ਹਾਂ। ਇਨ੍ਹਾਂ ਦੇ ਚਲੇ ਜਾਣ ਦਾ ਸਾਨੂੰ ਬੜਾ ਅਫਸੋਸ ਹੈ। ਇਨ੍ਹਾਂ ਦੇ ਚਲੇ ਜਾਣ ਨਾਲ ਦੇਸ਼, ਰਾਜ ਅਤੇ ਸਾਨੂੰ ਸਾਰਿਆਂ ਨੂੰ ਘਾਟਾ ਪਿਆ ਹੈ। ਸਾਨੂੰ ਯਤਨ ਕਰਨਾ ਚਾਹੀਦਾ ਹੈ ਕਿ ਅਸੀਂ ਇਨ੍ਹਾਂ ਵਿਛੜੀਆਂ ਸ਼ਖਸੀਅਤਾਂ ਦੇ ਪਦ ਚਿੰਨ੍ਹਾਂ ਤੇ ਚਲਦੇ ਹੋਏ ਲੋਕਾਂ ਦੀ ਸੇਵਾ ਵਿੱਚ ਹਾਜ਼ਰ ਰਹੀਏ। ਇਹੀ ਇਨ੍ਹਾਂ ਨੂੰ ਸੱਚੀ ਸ਼ਰਧਾਂਜਲੀ ਹੋਵੇਗੀ। ਮੈਂ ਵੀ ਸਤਿਕਾਰਯੋਗ ਮੈਂਬਰ ਸਾਹਿਬਾਨ ਵੱਲੋਂ ਵਿਛੜੀਆਂ ਰੂਹਾਂ ਪ੍ਰਤੀ ਪ੍ਰਗਟਾਈਆਂ ਗਈਆਂ ਭਾਵਨਾਵਾਂ ਵਿੱਚ ਸ਼ਾਮਲ ਹੁੰਦਾ ਹਾਂ ਅਤੇ ਵਾਹਿਗੁਰੂ ਅੱਗੇ ਅਰਦਾਸ ਕਰਦਾ ਹਾਂ ਕਿ ਉਹ ਇਨ੍ਹਾਂ ਸ਼ਖਸੀਅਤਾਂ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਬਖਸ਼ੇ। ਇਨ੍ਹਾਂ ਦੇ ਪਰਿਵਾਰ ਚੜ੍ਹਦੀ ਕਲਾ ਵਿੱਚ ਰਹਿਣ ਔਰ 'ਦੇਹੁ ਸਜਣ ਅਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ', ਗੁਰੂ ਮਹਾਰਾਜ ਉਨ੍ਹਾਂ ਪਰਿਵਾਰਾਂ ਤੇ ਕਿਰਪਾ ਕਰਨ। ਸਦਨ ਦੀ ਇੱਛਾ ਅਨੁਸਾਰ ਸ਼ੋਕ ਪ੍ਰਸਤਾਵ ਸਾਰੀਆਂ ਵਿਛੜੀਆਂ ਸ਼ਖਸੀਅਤਾਂ ਦੇ ਪਰਿਵਾਰਾਂ ਨੂੰ ਭੇਜ ਦਿੱਤਾ ਜਾਵੇਗਾ। ਹੁਣ ਮੈਂ ਸਮੂਹ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਦਾ ਹਾਂ ਕਿ ਉਨ੍ਹਾਂ ਵਿਛੜੀਆਂ ਰੂਹਾਂ ਦੀ ਯਾਦ ਵਿੱਚ ਦੋ ਮਿੰਟ ਮੌਨ ਧਾਰਨ ਕਰੀਏ।

(ਇਸ ਸਮੇਂ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਦੋ ਮਿੰਟ ਮੌਨ ਧਾਰਨ ਲਈ ਖੜ੍ਹੇ ਹੋਏ।)

ਬੈਠੋ ਜੀ, ਧੰਨਵਾਦ। ਹੁਣ ਸਦਨ ਮੰਗਲਵਾਰ, ਮਿਤੀ 8 ਮਾਰਚ, 2011 ਦੇ 10.00 ਵਜੇ ਸਵੇਰ ਤੱਕ ਸਥੱਗਿਤ ਹੁੰਦਾ ਹੈ।

*3.07 ਵਜੇ ਬਾਅਦ ਦੁਪਹਿਰ

(*ਇਸ ਉਪਰੰਤ ਸਦਨ ਮਿਤੀ 8 ਮਾਰਚ, 2011 ਦੇ 10.00 ਵਜੇ ਸਵੇਰ ਤੱਕ ਸਥੱਗਿਤ ਹੋ ਗਿਆ।)

# PUNJAB VIDHAN SABHA

## DEBATES

*Tuesday, the 8th March, 2011*

Vol. XI – No. 2

## OFFICIAL REPORT



## CONTENTS




**Punjab Vidhan Sabha Secretariat, Chandigarh.**

Price : Rs.________.


Checked
Ak

**PUNJAB VIDHAN SABHA**

*Tuesday, the 8th March, 2011*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 10.00 A.M. Mr. Speaker (Sardar Nirmal Singh Kahlon) in the Chair.*

---

## STARRED QUESTIONS AND ANSWERS

**ਮਾਨਯੋਗ ਸਪੀਕਰ :** ਪ੍ਰਸ਼ਨ ਕਾਲ। ਹਾਂ ਜੀ, ਸ਼ਿਵਾਲਿਕ ਜੀ।

### ਪੰਚਾਇਤਾਂ ਨੂੰ ਬਿਜਲੀ ਦੀ ਸਪਲਾਈ

***1770. ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ :** ਕੀ ਮੁੱਖ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਲੁਧਿਆਣਾ ਦੇ ਪਿੰਡਾਂ ਪ੍ਰਤਾਪ ਸਿੰਘ ਵਾਲਾ, ਬਲੋਕੀ, ਨਿਊ ਰਾਜ ਗੁਰੂ ਨਗਰ ਅਤੇ ਸ਼ਹੀਦ ਭਗਤ ਸਿੰਘ ਨਗਰ ਦੀਆਂ ਬਕਾਇਦਾ ਤੌਰ ਤੇ ਚੁਣੀਆਂ ਹੋਈਆਂ ਪੰਚਾਇਤਾਂ ਨੂੰ ਪੰਜਾਬ ਪਾਵਰਕੌਮ ਲਿਮਟਿਡ ਵੱਲੋਂ ਬਿਜਲੀ ਦੀ ਸਪਲਾਈ ਦਿੱਤੀ ਜਾ ਰਹੀ ਹੈ; ਜੇਕਰ ਨਹੀਂ ਤਾਂ ਇਸ ਦੇ ਕੀ ਕਾਰਨ ਹਨ?

**ਸਰਦਾਰ ਪਰਕਾਸ਼ ਸਿੰਘ ਬਾਦਲ :** ਜ਼ਿਲ੍ਹਾ ਲੁਧਿਆਣਾ ਦੇ ਪਿੰਡ ਪ੍ਰਤਾਪ ਸਿੰਘ ਵਾਲਾ ਨੂੰ 11 ਕੇ.ਵੀ. ਮਲਿਕਪੁਰ ਅਰਬਨ ਫੀਡਰ, ਪਿੰਡ ਬਲੋਕੀ ਨੂੰ 11 ਕੇ.ਵੀ. ਅਜੀਤ ਨਗਰ ਅਰਬਨ ਫੀਡਰ, ਨਿਊ ਰਾਜ ਗੁਰੂ ਨਗਰ ਨੂੰ 11 ਕੇ.ਵੀ. ਅਮਨ ਪਾਰਕ ਫੀਡਰ ਅਤੇ ਸ਼ਹੀਦ ਭਗਤ ਸਿੰਘ ਨਗਰ ਜੋ ਕਿ ਸ਼ਹਿਰੀ ਇਲਾਕੇ ਵਿਚ ਹੀ ਪੈਂਦੇ ਹਨ, ਨੂੰ 11 ਕੇ.ਵੀ. ਰਾਜ ਗੁਰੂ ਨਗਰ ਅਰਬਨ ਫੀਡਰ ਤੋਂ ਬਿਜਲੀ ਦੀ ਸਪਲਾਈ ਪਾਵਰਕੌਮ ਦੀਆਂ ਤਾਜ਼ਾ ਹਦਾਇਤਾਂ ਅਨੁਸਾਰ ਦਿੱਤੀ ਜਾ ਰਹੀ ਹੈ।

**ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ :** ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਲੁਧਿਆਣਾ ਸ਼ਹਿਰ ਦੇ ਨਾਲ ਇਨ੍ਹਾਂ ਪਿੰਡਾਂ ਦੀ ਗਿਣਤੀ ਲਗਭਗ 27-28 ਹੈ, ਇਨ੍ਹਾਂ ਦੇ ਵਾਸਤੇ ਸੀ.ਐਮ. ਸਾਹਿਬ ਨੇ ਕਰੋੜਾਂ ਰੁਪਏ ਦੀ ਗਰਾਂਟ ਦਿੱਤੀ ਹੈ ਅਤੇ ਇਹ ਗਰਾਂਟ ਗਲੀਆਂ ਵਾਸਤੇ, ਸੜਕਾਂ ਵਾਸਤੇ ਤੇ ਵਾਟਰ ਸਪਲਾਈ ਦੇ ਵਾਸਤੇ ਦਿੱਤੀ ਗਈ ਹੈ। ਮੈਂ ਆਪ ਜੀ ਦੇ ਰਾਹੀਂ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਨ੍ਹਾਂ ਦੇ ਵਿਚ ਬਹੁਤ ਸਾਰੇ ਅਜਿਹੇ ਪਰਿਵਾਰ ਹਨ ਜਿਨ੍ਹਾਂ ਨੂੰ ਅਜੇ ਤੱਕ ਬਿਜਲੀ ਦੇ ਕੁਨੈਕਸ਼ਨ ਨਹੀਂ ਦਿੱਤੇ ਗਏ। ਮੈਂ ਸੀ.ਐਮ. ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਉਨ੍ਹਾਂ ਪਰਿਵਾਰਾਂ ਨੂੰ ਬਿਜਲੀ ਦੇ ਕੁਨੈਕਸ਼ਨ ਦਿੱਤੇ ਜਾਣ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਵੈਸੇ ਤਾਂ ਇਨ੍ਹਾਂ ਨਗਰਾਂ ਨੂੰ ਬਿਜਲੀ ਮਿਲਦੀ

[ ਮੁੱਖ ਮੰਤਰੀ ]

ਹੈ ਪਰ ਮੈਂ ਕੱਲ੍ਹ ਹੀ ਮਹਿਕਮੇ ਨੂੰ ਹਦਾਇਤ ਕਰ ਦਿੱਤੀ ਹੈ ਕਿ ਉੱਥੇ ਕੋਈ ਵੀ ਘਰ ਜਿਸ ਦਾ ਇਸ ਸਵਾਲ ਦੇ ਨਾਲ ਤੁਅੱਲਕ ਹੈ, ਉਸ ਨੂੰ ਤੁਰੰਤ ਬਿਜਲੀ ਦੇ ਦਿੱਤੀ ਜਾਵੇਗੀ।

**ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ :** ਧੰਨਵਾਦ ਜੀ।

**ਮਾਨਯੋਗ ਸਪੀਕਰ :** ਹਾਂ ਜੀ, ਅਗਲਾ ਸਵਾਲ

---

## ਫੋਰੈਂਸਿਕ ਵਿਗਿਆਨੀਆਂ ਦੀਆਂ ਅਸਾਮੀਆਂ ਦੀ ਗਿਣਤੀ

*1777. **ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਰਾਜ ਵਿਚ ਫੋਰੈਂਸਿਕ ਵਿਗਿਆਨੀਆਂ ਦੀਆਂ ਮਨਜ਼ੂਰਸ਼ੁਦਾ ਅਸਾਮੀਆਂ ਦੀ ਕੁੱਲ ਗਿਣਤੀ ਕਿੰਨੀ ਹੈ ਅਤੇ ਇਸ ਸਮੇਂ ਰਾਜ ਵਿਚ ਅਸਲ ਵਿਚ ਕੰਮ ਕਰ ਰਹੇ ਫੋਰੈਂਸਿਕ ਵਿਗਿਆਨੀਆਂ ਦੀ ਗਿਣਤੀ ਕਿੰਨੀ ਹੈ;

(ਅ) ਫੋਰੈਂਸਿਕ ਵਿਗਿਆਨੀਆਂ ਦੀਆਂ ਖਾਲੀ ਅਸਾਮੀਆਂ ਨੂੰ ਭਰਨ ਲਈ ਸਰਕਾਰ ਦੁਆਰਾ ਚੁੱਕੇ ਗਏ/ਚੁੱਕੇ ਜਾਣ ਵਾਲੇ ਕਦਮ ਕੀ ਹਨ ਅਤੇ ਅਜਿਹਾ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ;

(ੲ) ਸਾਲ 2008-09, 2009-10 ਅਤੇ 2010-11 ਤੱਕ ਦੇ ਸਮੇਂ ਦੌਰਾਨ ਫੋਰੈਂਸਿਕ ਲੈਬਾਰਟਰੀਆਂ/ਸਟਾਫ ਦੇ ਸਬੰਧ ਵਿਚ ਰਾਜ ਸਰਕਾਰ ਦੁਆਰਾ ਪ੍ਰਾਪਤ ਕੀਤੀ ਗਈ ਕੇਂਦਰੀ ਗਰਾਂਟ ਦੇ ਸਾਲ-ਵਾਰ ਵੇਰਵੇ ਅਤੇ ਇਸ ਦੀ ਵਰਤੋਂ ਦੇ ਵੇਰਵੇ ਕੀ ਹਨ?

**ਸਰਦਾਰ ਸੁਖਬੀਰ ਸਿੰਘ ਬਾਦਲ :** (ੳ) ਫੋਰੈਂਸਿਕ ਸਾਇੰਸ ਲੈਬਾਰਟਰੀ, ਪੰਜਾਬ ਵਿਖੇ ਫੋਰੈਂਸਿਕ ਵਿਗਿਆਨੀਆਂ ਦੀਆਂ ਕੁੱਲ ਮਨਜ਼ੂਰਸ਼ੁਦਾ ਅਸਾਮੀਆਂ 28 ਹਨ, ਜਿਨ੍ਹਾਂ ਦਾ ਵੇਰਵਾ ਹੇਠ ਅਨੁਸਾਰ ਹੈ:-

| ਅਸਾਮੀ ਦਾ ਨਾਂ | ਮਨਜ਼ੂਰਸ਼ੁਦਾ ਅਸਾਮੀਆਂ | ਭਰੀਆਂ ਅਸਾਮੀਆਂ | ਖਾਲੀ ਅਸਾਮੀਆਂ |
|---|---|---|---|
| ਡਾਇਰੈਕਟਰ | 1 | – | 1 |
| ਸਹਾਇਕ ਡਾਇਰੈਕਟਰ | 7 | 3 | 4 |
| ਵਿਗਿਆਨਕ ਅਫਸਰ | 9 | 6 | 3 |
| ਵਿਗਿਆਨਕ ਸਹਾਇਕ | 11 | 4 | 7 |
| ਕੁੱਲ | 28 | 13 | 15 |

ਇਸ ਸਮੇਂ ਫੋਰੈਂਸਿਕ ਵਿਗਿਆਨੀਆਂ ਦੀਆਂ 13 ਅਸਾਮੀਆਂ ਭਰੀਆਂ ਹੋਈਆਂ ਹਨ ਅਤੇ 15 ਅਸਾਮੀਆਂ ਖਾਲੀ ਹਨ।

(ਅ) ਗਰੁੱਪ-ਏ ਦੀਆਂ ਅਸਾਮੀਆਂ ਨੂੰ ਭਰਨ ਲਈ ਸੇਵਾ ਨਿਯਮ ਮਿਤੀ 20.12.2010 ਨੂੰ ਸਰਕਾਰ ਵੱਲੋਂ ਨੋਟੀਫਾਈ ਕੀਤੇ ਜਾ ਚੁੱਕੇ ਹਨ। ਇਨ੍ਹਾਂ ਰੂਲਾਂ ਅਨੁਸਾਰ ਡਾਇਰੈਕਟਰ, ਫੋਰੈਂਸਿਕ ਸਾਇੰਸ ਲੈਬਾਰਟਰੀ ਦੀ ਖਾਲੀ ਪਈ ਅਸਾਮੀ ਨੂੰ ਤਰੱਕੀ ਰਾਹੀਂ ਭਰਨ ਲਈ ਵਿਭਾਗੀ ਤਰੱਕੀ ਕਮੇਟੀ ਦੀ ਮੀਟਿੰਗ ਮਿਤੀ 25.2.2011 ਨੂੰ ਹੋ ਚੁੱਕੀ ਹੈ ਅਤੇ ਇਹ ਅਸਾਮੀ ਜਲਦੀ ਹੀ ਭਰ ਲਈ ਜਾਵੇਗੀ। ਸਹਾਇਕ ਡਾਇਰੈਕਟਰ ਦੀਆਂ ਅਸਾਮੀਆਂ, ਜਿਹੜੀਆਂ ਕਿ ਗਰੁੱਪ- ਏ ਵਿਚ ਹੀ ਆਉਂਦੀਆਂ ਹਨ, ਨੂੰ ਰੂਲਾਂ ਅਨੁਸਾਰ 100% ਤਰੱਕੀ ਰਾਹੀਂ ਗਰੁੱਪ-ਬੀ ਦੇ ਵਿਗਿਆਨਕ ਅਫਸਰਾਂ ਵਿਚੋਂ ਜਲਦੀ ਹੀ ਭਰ ਲਈਆਂ ਜਾਣਗੀਆਂ।

ਗਰੁੱਪ-ਬੀ ਦੀਆਂ ਅਸਾਮੀਆਂ ਨੂੰ ਭਰਨ ਲਈ ਫੋਰੈਂਸਿਕ ਸਾਇੰਸ (ਗਰੁੱਪ-ਬੀ) ਵਿਭਾਗੀ ਸੇਵਾ ਨਿਯਮ ਤਕਰੀਬਨ 2 ਮਹੀਨੇ ਵਿਚ ਨੋਟੀਫਾਈ ਹੋਣ ਦੀ ਸੰਭਾਵਨਾ ਹੈ। ਸੇਵਾ ਨਿਯਮ ਨੋਟੀਫਾਈ ਹੋਣ ਉਪਰੰਤ ਇਹ ਅਸਾਮੀਆਂ ਜਲਦੀ ਹੀ ਭਰ ਲਈਆਂ ਜਾਣਗੀਆਂ।

(ੲ) ਸਾਲ 2008-09 ਵਿਚ 1.00 ਕਰੋੜ ਰੁਪਏ ਬਤੌਰ ਭਾਰਤ ਸਰਕਾਰ ਦਾ ਹਿੱਸਾ ਅਤੇ 2009-10 ਵਿਚ 2,80,18,000/- ਰੁਪਏ ਬਤੌਰ ਰਾਜ ਸਰਕਾਰ ਦਾ ਹਿੱਸਾ ਫੋਰੈਂਸਿਕ ਸਾਇੰਸ ਲੈਬਾਰਟਰੀ ਦੀ ਇਮਾਰਤ ਦੀ ਉਸਾਰੀ ਵਾਸਤੇ ਪ੍ਰਾਪਤ ਹੋਇਆ ਸੀ ਅਤੇ ਇਹ ਸਾਰਾ ਪੈਸਾ ਪੰਜਾਬ ਪੁਲਿਸ ਹਾਊਸਿੰਗ ਕਾਰਪੋਰੇਸ਼ਨ ਰਾਹੀਂ ਇਸ ਮੰਤਵ ਲਈ ਵਰਤ ਲਿਆ ਹੈ। ਇਹ ਇਮਾਰਤ ਲਗਭਗ ਬਣ ਕੇ ਤਿਆਰ ਹੋ ਚੁੱਕੀ ਹੈ। ਸਾਲ 2010-11 ਵਿਚ ਕੋਈ ਰਾਸ਼ੀ ਪ੍ਰਾਪਤ ਨਹੀਂ ਹੋਈ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਜੋ ਜਾਣਕਾਰੀ ਦਿੱਤੀ ਗਈ ਹੈ ਉਸ ਦੇ ਮੁਤਾਬਿਕ ਮੈਂ ਉਪ ਮੁੱਖ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਫੋਰੈਂਸਿਕ ਵਿਗਿਆਨੀਆਂ ਦੀਆਂ ਕੁੱਲ 28 ਅਸਾਮੀਆਂ ਵਿਚੋਂ ਇਸ ਵੇਲੇ 13 ਹੀ ਕੰਮ ਕਰ ਰਹੇ ਹਨ। ਜੇਕਰ ਏਡੇ ਵੱਡੇ ਸੂਬੇ ਦੇ ਵਿਚ 15 ਅਸਾਮੀਆਂ ਖਾਲੀ ਪਈਆਂ ਹੋਣ ਤਾਂ ਕੀ ਇਸ ਤਰ੍ਹਾਂ ਕਰਕੇ ਇਨ੍ਹਾਂ ਦਾ ਕੰਮ ਠੀਕ ਚਲ ਰਿਹਾ ਹੈ, ਲੋਕਾਂ ਨੂੰ ਕੋਈ ਪ੍ਰੇਸ਼ਾਨੀ ਤਾਂ ਨਹੀਂ ਹੋ ਰਹੀ? ਜਿੰਨੇ ਟੈਸਟ ਹੁੰਦੇ ਹਨ ਉਨ੍ਹਾਂ ਦੇ ਵਿਚ ਕਿੰਨੀ ਕੁ ਦੇਰੀ ਹੁੰਦੀ ਹੈ, ਇਸ ਦੇ ਕੀ ਕਾਰਨ ਹਨ, ਇਨ੍ਹਾਂ ਦੇ ਵਿਚ ਲੈਪਸ ਕਿਉਂ ਹੋਈ? ਸਿਰਫ 13 ਅਸਾਮੀਆਂ ਭਰੀਆਂ ਹੋਈਆਂ ਹਨ ਅਤੇ 15 ਅਸਾਮੀਆਂ ਖਾਲੀ ਪਈਆਂ ਹਨ, ਇਸ ਦਾ ਕੀ ਕਾਰਨ ਹੈ?

**ਉਪ ਮੁੱਖ ਮੰਤਰੀ** : ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ, ਸਪੀਕਰ ਸਾਹਿਬ, ਜਿਹੜੀ ਇਹ ਲੈਬਾਰਟਰੀ ਹੈ ਇਸ ਦੀ ਫੰਕਸ਼ਨਿੰਗ 1981 ਵਿਚ ਸ਼ੁਰੂ ਹੋਈ ਸੀ। ਕੁੱਲ 28 ਪੋਸਟਾਂ ਹਨ ਜਿਨ੍ਹਾਂ ਵਿਚੋਂ 13 ਭਰੀਆਂ ਹੋਈਆਂ ਹਨ ਅਤੇ 15 ਪੋਸਟਾਂ ਖਾਲੀ ਹਨ। ਜਦੋਂ ਦੀ ਇਹ ਲੈਬਾਰਟਰੀ ਬਣੀ ਹੈ ਉਦੋਂ ਤੋਂ ਇਸ ਦੇ ਰੂਲ ਫ੍ਰੇਮ ਨਹੀਂ ਹੋਏ। ਤੁਸੀਂ ਦੇਖ ਲਓ ਕਿ ਘੱਟੋ-ਘੱਟ 30 ਸਾਲ ਹੋ ਗਏ ਹਨ ਇਨ੍ਹਾਂ ਦੇ ਰੂਲਜ਼ ਹੀ ਨਹੀਂ ਬਣੇ ਹਨ ਕਿ ਕਿਵੇਂ ਰਿਕਰੂਟਮੈਂਟ ਕਰਨੀ ਹੈ, ਕੀ ਕੁਆਲੀਫਿਕੇਸ਼ਨ ਹੋਣੀ ਚਾਹੀਦੀ ਹੈ ਆਦਿ। ਜਦੋਂ ਸਾਡੀ ਸਰਕਾਰ ਆਈ, ਅਸੀਂ ਦੇਖਿਆ ਕਿ ਜਦੋਂ ਤੱਕ ਰੂਲਜ਼ ਨਹੀਂ ਬਣਦੇ ਇਹ ਡਿਸਾਈਡ ਨਹੀਂ ਹੋ ਸਕਦਾ ਕਿ ਕਿਸ ਬੇਸ ਤੇ ਭਰਤੀ ਕਰਨੀ ਹੈ। ਜਿਹੜੇ ਬੰਦੇ ਸ਼ੁਰੂਆਤ ਵਿਚ ਭਰਤੀ ਕੀਤੇ ਗਏ ਹਨ ਉਹੀ ਕੰਮ ਚਲਾ ਰਹੇ ਹਨ। ਹੁਣ ਰੂਲਜ਼ ਫ੍ਰੇਮ ਕੀਤੇ ਗਏ ਹਨ। ਕੈਟਾਗਰੀ 'ਏ' ਦੇ ਰੂਲਜ਼ ਫ੍ਰੇਮ ਹੋ ਕੇ ਨੋਟੀਫਾਈ ਹੋ ਗਏ ਹਨ। ਕੈਟਾਗਰੀ 'ਬੀ' ਅਤੇ 'ਸੀ' ਦੇ ਰੂਲਜ਼ ਐਲ.ਆਰ. ਕੋਲ ਚਲੇ ਗਏ ਹਨ, ਉਹ ਵੀ ਆਉਣ ਵਾਲੇ ਹਨ। ਜਦੋਂ ਇਹ ਰੂਲਜ਼ ਬਣ ਗਏ ਤਾਂ ਸਾਰੀਆਂ ਪੋਸਟਾਂ ਭਰੀਆਂ ਜਾਣਗੀਆਂ। ਤਕਰੀਬਨ 5000 ਕੇਸ ਹਰ ਸਾਲ ਇੱਥੇ ਆਉਂਦੇ ਹਨ। ਮੈਨੂੰ ਪਤਾ ਹੈ ਕਿ ਪ੍ਰਾਬਲਮ ਆ ਰਹੀ ਹੈ ਪਰ ਜਦੋਂ ਇਹ ਪੋਸਟਾਂ ਭਰੀਆਂ ਜਾਣਗੀਆਂ, ਜਿਸ ਤਰ੍ਹਾਂ ਕਿ ਅਸੀਂ ਇਨੀਸ਼ੀਏਟਿਵ ਲਿਆ ਹੈ, ਉਸ ਤੋਂ ਬਾਅਦ ਕੋਈ ਪ੍ਰਾਬਮਲ ਨਹੀਂ ਆਵੇਗੀ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਜੋ ਇਨ੍ਹਾਂ ਨੇ ਕਿਹਾ ਹੈ ਠੀਕ ਹੈ। ਪਰ ਇਨ੍ਹਾਂ ਨੂੰ ਆਇਆਂ ਨੂੰ ਵੀ 4 ਸਾਲ ਹੋ ਗਏ ਹਨ ਅਤੇ ਇਹ ਹੁਣ ਰੂਲ ਫ੍ਰੇਮ ਕਰਨ ਲੱਗੇ ਹਨ। ਇਹ ਕੰਮ ਤਾਂ ਇਨ੍ਹਾਂ ਨੂੰ ਆਉਣ ਸਾਰ ਹੀ ਕਰਨਾ ਚਾਹੀਦਾ ਸੀ। (ਸ਼ੋਰ) Anyway, ਜਿਹੜਾ ਇਨ੍ਹਾਂ ਨੇ ਪਾਰਟ 'ੲ' ਦੇ ਅਖੀਰ ਵਿਚ ਦੱਸਿਆ ਹੈ ਕਿ 2,80,18,000/- ਰੁਪਏ ਬਤੌਰ ਰਾਜ ਸਰਕਾਰ ਦਾ ਹਿੱਸਾ ਫੋਰੈਂਸਿਕ ਸਾਇੰਸ ਲੈਬਾਰਟਰੀ ਦੀ ਇਮਾਰਤ ਦੀ ਉਸਾਰੀ ਵਾਸਤੇ ਪ੍ਰਾਪਤ ਹੋਇਆ ਸੀ ਅਤੇ ਇਹ ਸਾਰਾ ਪੈਸਾ ਪੰਜਾਬ ਪੁਲਿਸ ਹਾਊਸਿੰਗ ਕਾਰਪੋਰੇਸ਼ਨ ਰਾਹੀਂ ਇਸ ਮੰਤਵ ਲਈ ਵਰਤ ਲਿਆ ਹੈ, ਕੀ ਤੁਸੀਂ ਹੁਣ ਇਸ ਸਾਲ ਕੋਈ ਡਿਮਾਂਡ ਕੀਤੀ ਹੈ ਅਤੇ ਜੇਕਰ ਕੀਤੀ ਹੈ ਤਾਂ ਉਹ ਕਿੰਨੀ ਰਕਮ ਦੀ ਕੀਤੀ ਹੈ? ਤੁਹਾਨੂੰ ਸੈਂਟਰ ਸਰਕਾਰ ਨੇ ਕੀ ਐਸ਼ੋਰੈਂਸ ਦਿਤੀ ਹੈ? ਕੀ ਉਹ ਪੈਸਾ ਦੇਣਗੇ ਜਾਂ ਨਹੀਂ ਦੇਣਗੇ? ਜੇਕਰ ਨਹੀਂ ਦੇ ਰਹੇ ਤਾਂ ਤੁਸੀਂ ਇਸ ਸਬੰਧੀ ਕੀ ਕਰਨ ਜਾ ਰਹੇ ਹੋ? ਇਨ੍ਹਾਂ ਕਰਮਚਾਰੀਆਂ ਦੀਆਂ ਤਨਖਾਹਾਂ ਤੁਸੀਂ ਕਿਸ ਤਰ੍ਹਾਂ ਦਿਉਗੇ?

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਇੱਕ ਕਰੋੜ ਰੁਪਿਆ ਸੈਂਟਰ ਸਰਕਾਰ ਨੇ ਸਾਲ 2008 ਵਿਚ ਦਿੱਤਾ ਸੀ। ਉਸ ਤੋਂ ਬਾਅਦ ਸਾਲ 2009-10 ਵਿਚ 2,80,18,000/- ਰੁਪਿਆ ਭਾਰਤ ਸਰਕਾਰ ਨੇ ਦਿੱਤਾ ਹੈ, ਇਸ ਨਾਲ ਬਿਲਡਿੰਗ ਤਕਰੀਬਨ ਤਿਆਰ ਹੋ ਗਈ ਹੈ। ਇਸ ਤੋਂ ਬਾਅਦ ਲੈਬਾਰਟਰੀ ਫੇਜ਼-4, ਮੋਹਾਲੀ ਵਿਖੇ ਸ਼ਿਫਟ ਹੋ ਜਾਣੀ ਹੈ। ਉਸ ਤੋਂ ਬਾਅਦ ਗੌਰਮਿੰਟ ਆਫ ਇੰਡੀਆ ਤੋਂ ਪੈਸਾ ਆਵੇਗਾ, ਉਹ ਪੈਸਾ ਬਿਲਡਿੰਗ ਦੀ ਕੰਪਲੀਸ਼ਨ ਤੋਂ ਬਾਅਦ ਦੇਣਗੇ। ਹੋਰ ਕੋਈ ਪ੍ਰਾਬਲਮ ਨਹੀਂ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਮੈਂ ਤਾਂ ਇਹ ਜਾਣਨਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਸੈਂਟਰ ਸਰਕਾਰ ਤੋਂ ਹੋਰ ਪੈਸੇ ਦੀ ਡਿਮਾਂਡ ਕੀਤੀ ਹੈ ਅਤੇ ਜੇਕਰ ਕੀਤੀ ਹੈ ਤਾਂ ਉਹ ਕਿੰਨੀ ਕੀਤੀ ਹੈ?

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਜੇਕਰ ਇਨ੍ਹਾਂ ਨੇ ਆਪਣੇ ਸਵਾਲ ਦੀ ਐਗਜ਼ੈਕਟ ਡਿਟੇਲ ਪੁੱਛਣੀ ਹੈ ਤਾਂ ਇਹ ਦੁਬਾਰਾ ਸਵਾਲ ਕਰ ਲੈਣ। ਮੇਰੇ ਕਹਿਣ ਦਾ ਭਾਵ ਹੈ ਕਿ ਜਿਹੜੀ ਲੈਬਾਰਟਰੀ ਇੰਨੇ ਸਾਲਾਂ ਤੋਂ ਬਣੀ ਹੋਈ ਸੀ ਉਸ ਦੇ ਰੂਲਜ਼ ਕਿਸੇ ਨੇ ਵੀ ਫ੍ਰੇਮ ਨਹੀਂ ਕੀਤੇ ਸਨ। ਹੁਣ ਅਸੀਂ ਆ ਕੇ ਰੂਲਜ਼ ਫ੍ਰੇਮ ਕੀਤੇ ਹਨ, ਜਾਬਸ ਭਰੀਆਂ ਜਾਣਗੀਆਂ। ਰੂਲਜ਼ ਨੂੰ ਫਿਨੀਸ਼ਿੰਗ ਟੱਚ ਦਿੱਤੇ ਜਾ ਰਹੇ ਹਨ। ਇਸ ਤੋਂ ਬਾਅਦ ਸਾਰੀ ਇਕਵਿਪਮੈਂਟ ਉਥੇ ਬਿਲਡਿੰਗ ਵਿਚ ਚਲੀ ਜਾਣੀ ਹੈ। ਇਸ ਤੋਂ ਬਾਅਦ ਅਸੀਂ ਅੱਗੇ ਪ੍ਰੋਸੀਡ ਕਰਾਂਗੇ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਇਹ ਆਪ ਕਹਿ ਰਹੇ ਹਨ ਕਿ ਸਾਲ 2010-11 ਵਿਚ ਕੋਈ ਰਾਸ਼ੀ ਪ੍ਰਾਪਤ ਨਹੀਂ ਹੋਈ। ਇਹ ਕਿਉਂ ਪ੍ਰਾਪਤ ਨਹੀਂ ਹੋਈ, ਕੀ ਇਨ੍ਹਾਂ ਨੇ ਕੋਈ ਡਿਮਾਂਡ ਕੀਤੀ ਸੀ ਜਾਂ ਨਹੀਂ ਕੀਤੀ ਸੀ?

**ਮਾਨਯੋਗ ਸਪੀਕਰ** : ਉਨ੍ਹਾਂ ਨੇ ਦੱਸਿਆ ਹੈ ਕਿ ਇਕ ਕਰੋੜ ਦੀ ਅਮਾਊਂਟ ਆ ਗਈ ਹੈ ਅਤੇ ਅਗਲੇ ਸਾਲ ਵਿਚ ਦੋ ਕਰੋੜ ਰੁਪਿਆ ਹੋਰ ਆਇਆ ਹੈ। ਜਵਾਬ ਆ ਗਿਆ ਹੈ, ਤੁਸੀਂ ਹੁਣ ਬੈਠੋ, ਪਲੀਜ਼।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, he should clarify ਕਿ ਸੈਂਟਰ ਤੋਂ ਪੈਸਾ ਮੰਗਿਆ ਹੈ ਜਾਂ ਨਹੀਂ ਮੰਗਿਆ ਹੈ?

**ਉਪ ਮੁੱਖ ਮੰਤਰੀ** : ਤੁਸੀਂ ਦੁਬਾਰਾ ਸਵਾਲ ਪੁੱਛ ਲੈਣਾ, I will give you the detail.

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 1821

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

## ਸਰਕਾਰੀ ਕਰਜ਼ੇ ਦੇ ਵੇਰਵੇ

*1772. **ਸਰਦਾਰ ਲਾਲ ਸਿੰਘ** : ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਰਾਜ ਸਰਕਾਰ ਦੁਆਰਾ ਚਾਲੂ ਵਿੱਤੀ ਸਾਲ ਦੌਰਾਨ ਲਏ ਗਏ ਕਰਜ਼ੇ ਦੀ ਕੁੱਲ ਰਕਮ ਕਿੰਨੀ ਹੈ;

[ ਸਰਦਾਰ ਲਾਲ ਸਿੰਘ ]

(ਅ) ਸਰਕਾਰ ਦੇ ਵਿਰੁੱਧ 31 ਮਾਰਚ, 2007 ਨੂੰ ਅਤੇ ਹੁਣ ਮਿਆਦੀ ਕਰਜ਼ੇ ਅਤੇ ਦੂਜੇ ਕਰਜ਼ਿਆਂ ਦੀ ਬਕਾਇਆ ਵੱਖ-ਵੱਖ ਕੁੱਲ ਰਕਮ ਕਿੰਨੀ ਹੈ?

**ਡਾਕਟਰ ਉਪਿੰਦਰਜੀਤ ਕੌਰ :** (ੳ) ਰਾਜ ਸਰਕਾਰ ਦੁਆਰਾ ਚਾਲੂ ਵਿੱਤੀ ਸਾਲ ਦੌਰਾਨ 31 ਜਨਵਰੀ, 2011 ਤੱਕ, ਕੁੱਲ 5194.52 ਕਰੋੜ ਰੁਪਏ ਦੇ ਕਰਜ਼ੇ ਲਏ ਗਏ ਹਨ।

(ਅ) ਸਰਕਾਰ ਦੇ ਵਿਰੁੱਧ 31.3.2007 ਤੱਕ ਅਤੇ ਮਿਤੀ ਅੰਤ ਤੱਕ ਮਿਆਦੀ ਕਰਜ਼ੇ ਅਤੇ ਦੂਜੇ ਕਰਜ਼ਿਆਂ ਦੀ ਬਕਾਇਆ ਰਕਮ ਹੇਠ ਲਿਖੇ ਅਨੁਸਾਰ ਹੈ:-

| ਸਾਲ | ਮਿਆਦੀ ਕਰਜ਼ੇ | ਦੂਜੇ ਕਰਜ਼ੇ |
|---|---|---|
| 31 ਮਾਰਚ, 2007 ਤੱਕ | 48,344.08 ਕਰੋੜ ਰੁਪਏ | ਕੋਈ ਨਹੀਂ |
| 31 ਜਨਵਰੀ, 2011 ਤੱਕ | 68,629.77 ਕਰੋੜ ਰੁਪਏ | 184.59 ਕਰੋੜ ਰੁਪਏ |

ਇਸ ਤਰ੍ਹਾਂ ਮਿਤੀ 31.1.2011 ਤੱਕ ਕਰਜ਼ੇ ਦੀ ਕੁੱਲ ਰਕਮ 68,814.36 ਕਰੋੜ ਰੁਪਏ ਸੀ।

**ਸਰਦਾਰ ਲਾਲ ਸਿੰਘ :** ਸਪੀਕਰ ਸਾਹਿਬ, ਸਾਡਾ ਪੰਜਾਬ ਸੂਬਾ 1966 ਵਿਚ ਬਣਿਆ ਸੀ। ਮੈਂ ਮੰਤਰੀ ਸਾਹਿਬਾ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਸਾਲ 2007 ਤੱਕ ਦੇ 41 ਸਾਲਾਂ ਵਿਚ ਜਿਹੜਾ ਕਰਜ਼ਾ ਸੀ ਉਹ ਕੁੱਲ 48,000 ਕਰੋੜ ਰੁਪਏ ਬਣਿਆ ਸੀ। ਤੁਸੀਂ 20,000 ਕਰੋੜ ਰੁਪਏ ਦਾ ਕਰਜ਼ਾ ਸਿਰਫ ਤਿੰਨ ਚਾਰ ਸਾਲਾਂ ਵਿਚ ਲੈ ਲਿਆ ਹੈ। ਇਹ ਕਰਜ਼ਾ ਕਿੱਥੇ ਗਿਆ, ਕਿੱਥੇ ਯੂਜ਼ ਹੋਇਆ ਹੈ ਅਤੇ ਇਹ ਕਿਸ ਪਰਪਜ਼ ਵਾਸਤੇ ਲਿਆ ਗਿਆ ਸੀ, ਇਹ ਕਿਤੇ ਨਜ਼ਰ ਨਹੀਂ ਆਉਂਦਾ। ਇਸ ਤੋਂ ਇਲਾਵਾ, ਮੇਰੇ ਦੂਜੇ ਸਵਾਲ ਦਾ ਜਵਾਬ ਆਇਆ ਹੈ ਕਿ ਜਿਹੜੇ ਸਰਕਾਰੀ ਅਦਾਰਿਆਂ ਵੱਲ ਕਰਜ਼ਾ ਸੀ, ਉਹ 31 ਮਾਰਚ, 2007 ਨੂੰ ਸਾਰਾ ਹੀ 5000 ਕੁ ਕਰੋੜ ਰੁਪਏ ਦਾ ਕਰਜ਼ਾ ਸੀ ਪਰ ਉਹ ਹੁਣ 50,000 ਕਰੋੜ ਤੱਕ ਪਹੁੰਚ ਗਿਆ ਹੈ। ਉਹ 40,000 ਕਰੋੜ ਰੁਪਏ ਦੇ ਕਰੀਬ ਬਣਦਾ ਹੈ। ਕੀ ਇੰਨਾ ਕਰਜ਼ਾ ਲੈ ਕੇ ਪੰਜਾਬ ਬਚੇਗਾ? ਮੰਤਰੀ ਜੀ ਇਸ ਦਾ ਜਵਾਬ ਦੇਣ ਕਿ ਕਿਸ ਤਰੀਕੇ ਨਾਲ ਪੰਜਾਬ ਦਾ ਕਰਜ਼ਾ ਉਤਰੇਗਾ। ਇਸ ਨੂੰ ਵਾਪਸ ਕਰਨ ਵਾਸਤੇ ਕੋਈ ਤਰੀਕਾ ਜ਼ਰੂਰ ਲੱਭਣ। ਇਹ ਸਾਬਤ ਕਰਨ ਕਿ ਕਿਸ ਤਰ੍ਹਾਂ ਇਸ ਨੂੰ ਉਤਾਰਿਆ ਜਾਵੇਗਾ।

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਮੈਂ ਸਦਨ ਦੇ ਮੁਅਜ਼ਜ਼ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦੀ ਹਾਂ ਕਿ ਸਾਲ 1986-87 ਤੱਕ ਸਾਡੀ ਸਟੇਟ ਰੈਵੇਨਿਊ ਸਰਪਲੱਸ ਸਟੇਟ ਸੀ। ਉਸ ਤੋਂ ਬਾਅਦ ਸੂਬੇ ਵਿਚ ਅੱਤਵਾਦ ਕਾਰਨ ਕੁਝ ਅਜਿਹੇ ਹਾਲਾਤ ਬਣੇ ਅਤੇ ਇੱਥੇ ਪ੍ਰੈਜ਼ੀਡੈਂਟ ਰੂਲ ਵੀ ਲਾਗੂ ਹੋਇਆ ਅਤੇ ਉਦੋਂ ਅਨਪ੍ਰੋਡਕਟਿਵ ਕਰਜ਼ੇ ਲਏ ਗਏ ਜਿਸ

ਕਾਰਨ ਕਰਜ਼ੇ ਵਿਚ ਬੇਤਹਾਸ਼ਾ ਵਾਧਾ ਹੋਇਆ। ਦੂਸਰੀ ਗੱਲ ਜੋ ਮੈਂ ਬਹੁਤ ਅਜ਼ੀਜ਼ ਦੇ ਨਾਲ ਪੇਸ਼ ਕਰਨੀ ਚਾਹਾਂਗੀ, ਉਹ ਹੈ ਕਿ ਇਹ ਕਰਜ਼ੇ ਲੈਣਾ ਆਪਣੇ ਆਪ ਵਿਚ ਮਾੜਾ ਨਹੀਂ। ਜਦੋਂ ਵੀ ਕਰਜ਼ਾ ਲਿਆ ਜਾਵੇ ਉਸ ਨਾਲ ਸੂਬੇ ਦੀ ਆਮਦਨ ਵਿਚ ਵਾਧਾ ਹੋਣਾ ਚਾਹੀਦਾ ਹੈ। ਸੂਬੇ ਵਿਚ ਕੈਪੀਟਲ ਫਾਰਮੇਸ਼ਨ ਹੋਣੀ ਚਾਹੀਦੀ ਹੈ ਅਤੇ ਜੋ ਪ੍ਰੋਡਕਟਿਵ ਇੰਫ੍ਰਾਸਟ੍ਰਕਚਰ ਓਪਰੇਟਸ ਹੈ ਉਸ ਵਿਚ ਵਾਧਾ ਹੋਣਾ ਚਾਹੀਦਾ ਹੈ। ਮੈਨੂੰ ਇਸ ਗੱਲ ਦੀ ਵੱਡੀ ਖੁਸ਼ੀ ਹੈ ਕਿ ਜਦੋਂ ਪਿਛਲੀ ਸਰਕਾਰ ਸੀ ਤਾਂ ਉਸ ਸਮੇਂ ਕਰਜ਼ੇ ਵਿਚ ਵਾਧਾ ਘੱਟ ਸੀ, ਇਹ ਕੇਵਲ 11490 ਕਰੋੜ ਰੁਪਏ ਪੰਜ ਸਾਲਾਂ ਵਿਚ ਵਾਧਾ ਹੋਇਆ। ਸਾਡੀ ਇਸ ਸਰਕਾਰ ਸਮੇਂ ਜੋ ਕਰਜ਼ਾ ਲਿਆ ਗਿਆ ਉਹ 18163 ਕਰੋੜ ਰੁਪਏ ਹੈ ਜੋ ਕਿ ਉਸ ਦੇ ਨਾਲੋਂ ਜ਼ਿਆਦਾ ਹੈ ਪਰ ਜ਼ਿਆਦਾ ਹੋਣਾ ਇਹ ਇੰਡੀਕੇਟ ਨਹੀਂ ਕਰਦਾ ਕਿ ਸਾਡੀ ਸਟੇਟ ਦੀਵਾਲੀਆ ਹੈ। ਸਾਡਾ ਸੂਬਾ ਬਹੁਤ ਤੇਜ਼ੀ ਨਾਲ ਤਰੱਕੀ ਕਰ ਰਿਹਾ ਹੈ। ਮੈਂ ਡਾਟੇ ਦੇ ਨਾਲ ਸਾਬਤ ਕਰ ਸਕਦੀ ਹਾਂ ਕਿ ਜਿਹੜਾ ਸਾਲ 2002-03 ਤੋਂ ਲੈ ਕੇ 2007 ਤੱਕ ਕੰਮ ਕੀਤਾ, ਉਨ੍ਹਾਂ ਦਾ ਜਿਹੜਾ ਆਮਦਨ ਦਾ ਐਵਰੇਜ਼ ਰੇਟ ਆਫ ਇਨਕਰੀਜ਼ ਸੀ, ਉਹ 9.01% ਸੀ ਜਦੋਂ ਕਿ ਹੁਣ ਸਾਡੀ ਸਟੇਟ ਦੀ ਆਮਦਨ ਵਿਚ ਇਨ੍ਹਾਂ ਚਾਰ ਸਾਲਾਂ ਦੇ ਸਮੇਂ ਦੌਰਾਨ ਇਹ ਵਾਧਾ ਦਰ 15.03% ਹੈ। (ਥੰਪਿੰਗ) ਸੋ, ਜੇ ਕਰਜ਼ੇ ਵਿਚ ਵਾਧਾ ਹੋਇਆ ਹੈ ਤਾਂ ਉਸ ਨਾਲ ਅਸੀਂ ਪ੍ਰੋਡਕਟਿਵ ਓਪਰੇਟਸ ਨੂੰ ਬਿਲਡ ਕੀਤਾ ਹੈ, ਸਾਡੀ ਸੂਬੇ ਦੀ ਆਮਦਨ ਵਿਚ ਵੱਡਾ ਵਾਧਾ ਹੋ ਰਿਹਾ ਹੈ।

ਬਾਕੀ ਜੇ ਦੂਸਰੇ ਇੰਡੀਕੇਟਰ ਵੀ ਆਪ ਜੀ ਜਾਣਨਾ ਚਾਹੁੰਦੇ ਹੋ ਤਾਂ ਮੈਂ ਉਨ੍ਹਾਂ ਬਾਰੇ ਵੀ ਦੱਸ ਸਕਦੀ ਹਾਂ ਕਿ ਰੈਵੇਨਿਊ ਡੈਫੀਸਿਟ ਅਤੇ ਫਿਸਕਲ ਡੈਫੀਸਿਟ, ਕਿੰਨੀ ਕੈਪੀਟਲ ਫੋਰਮੇਸ਼ਨ, ਕਿੰਨੀ ਆਪ ਦੇ ਸਮੇਂ ਵਿਚ ਹੋਈ ਅਤੇ ਕਿੰਨੀ ਸਾਡੇ ਸਮੇਂ ਵਿਚ ਹੋਈ।

**ਸਰਦਾਰ ਲਾਲ ਸਿੰਘ :** ਸਪੀਕਰ ਸਾਹਿਬ, ਹੁਣੇ ਹੀ ਵਜ਼ੀਰ ਸਾਹਿਬਾ ਨੇ ਦੱਸਿਆ ਹੈ ਕਿ ਸੂਬੇ ਦੇ ਹਾਲਾਤ ਬਹੁਤ ਮਾੜੇ ਸਨ ਪਰ ਉਹ ਤਾਂ ਸਾਡੇ ਵੇਲੇ ਵੀ ਬਹੁਤ ਮਾੜੇ ਸੀ। ਸਾਡੀ ਸਰਕਾਰ ਤਾਂ ਉਨ੍ਹਾਂ ਹਾਲਾਤਾਂ ਤੋਂ ਬਾਅਦ ਵਿਚ ਹੀ ਆਈ ਸੀ। ਅਸੀਂ ਪੰਜ ਸਾਲਾਂ ਵਿਚ, ਜਿਸ ਤਰ੍ਹਾਂ ਇਨ੍ਹਾਂ ਨੇ ਦੱਸਿਆ ਹੈ ਕਿ ਸਿਰਫ 11000 ਕਰੋੜ ਰੁਪਿਆ ਕਰਜ਼ੇ ਦਾ ਵਧਾਇਆ ਹੈ ਪਰ ਇਨ੍ਹਾਂ ਨੇ ਚਾਰ ਸਾਲਾਂ ਦੇ ਘੱਟ ਸਮੇਂ ਵਿਚ 60,000 ਕਰੋੜ ਰੁਪਿਆ ਤੱਕ ਕਰਜ਼ਾ ਵਧਾ ਦਿੱਤਾ ਹੈ। ਇਹ ਰਿਕਾਰਡ ਦੀ ਗੱਲ ਹੈ। ਜੋ ਜਵਾਬ ਦਿੱਤਾ ਹੈ, ਉਸ ਵਿਚ ਲਿਖਿਆ ਹੈ ਕਿ ਜਿਹੜੇ ਪਬਲਿਕ ਅੰਡਰਟੇਕਿੰਗਜ਼ ਅਦਾਰੇ ਹਨ, ਇਨ੍ਹਾਂ ਨੇ ਇਕ ਹੋਰ ਜਵਾਬ ਵਿਚ ਦੱਸਿਆ ਹੈ ਕਿ ਉਨ੍ਹਾਂ ਦਾ ਵੀ 40,000 ਕਰੋੜ ਰੁਪਏ ਕਰਜ਼ਾ ਹੈ। ਹੁਣ ਫਿਰ 20,000 ਕਰੋੜ ਰੁਪਿਆ ਹੋਰ ਵੱਧ ਗਿਆ ਹੈ। 60,000 ਕਰੋੜ ਰੁਪਏ ਤੱਕ ਟੋਟਲ ਕਰਜ਼ਾ ਚਾਰ ਸਾਲਾਂ ਦੇ ਸਮੇਂ ਵਿਚ ਚੜ੍ਹ ਗਿਆ ਹੈ। ਕੀ ਇਨ੍ਹਾਂ ਦਾ ਕੋਈ ਕੰਪੇਰੀਜ਼ਨ ਹੈ? ਜਿਹੜੀਆਂ ਫਿਗਰਾਂ ਇਹ ਦੱਸਦੇ ਹਨ, ਉਸ ਹਿਸਾਬ ਨਾਲ ਤਾਂ ਸਾਡੇ ਵੇਲੇ ਦਾ ਕਰਜ਼ਾ ਕੁਝ ਵੀ ਨਹੀਂ ਹੈ। ਉਹ ਤਾਂ ਇੱਕ

[ ਸਰਦਾਰ ਲਾਲ ਸਿੰਘ ]

ਪਰਸੈਂਟ ਵੀ ਨਹੀਂ ਬਣਦਾ। ਮੈਨੂੰ ਦੱਸਣ ਕਿ ਇਸ ਕਰਜ਼ੇ ਨੂੰ ਮੋੜਨ ਦਾ ਕੀ ਪ੍ਰਬੰਧ ਹੋਵੇਗਾ? ਕੀ ਆਉਣ ਵਾਲੇ ਸਮੇਂ ਵਿਚ ਪੰਜਾਬ ਬਚੇਗਾ? ਕੀ ਕਰਜ਼ੇ ਨੂੰ ਉਤਾਰਨ ਦਾ ਕੋਈ ਤਰੀਕਾ ਤੁਸੀਂ ਅਪਨਾਇਆ ਹੈ?

**ਮਾਨਯੋਗ ਸਪੀਕਰ :** ਅੱਗੇ ਜਿਹੜਾ ਪਬਲਿਕ ਅੰਡਰਟੇਕਿੰਗਜ਼ ਦਾ ਸਵਾਲ ਆ ਰਿਹਾ ਹੈ ਉਸ ਵਿਚ ਜਵਾਬ ਆ ਜਾਵੇਗਾ।

**ਮੰਤਰੀ :** ਸਪੀਕਰ ਸਾਹਿਬ, ਜੇ ਇਜਾਜ਼ਤ ਦਿਉ ਤਾਂ ਮੈਂ ਇਨ੍ਹਾਂ ਦਾ ਜਵਾਬ ਦੇ ਦਿੰਦੀ ਹਾਂ।

**ਮਾਨਯੋਗ ਸਪੀਕਰ :** ਤੁਸੀਂ ਬੈਠੋ, ਅਗਲਾ ਸਵਾਲ।

---

ਨਿਸ਼ਾਨ ਵਾਲਾ ਪ੍ਰਸ਼ਨ ਨੰ: 1771

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ)

---

## ਟੋਲ ਬੈਰੀਅਰਜ਼ ਉੱਤੇ ਜਨਤਕ ਸੇਵਾਵਾਂ ਪ੍ਰਦਾਨ ਕਰਨਾ

*1781. **ਸ਼੍ਰੀ ਅਨਿਲ ਜੋਸ਼ੀ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪੰਜਾਬ ਵਿਚ ਜਿਹੜੀਆਂ ਟੋਲ ਰੋਡਜ਼ ਹਨ, ਉਨ੍ਹਾਂ ਉਤੇ ਜਿਹੜੀਆਂ ਕੰਪਨੀਆਂ ਨੇ ਟੋਲ ਬੈਰੀਅਰ ਲਗਾਏ ਹਨ, ਕੀ ਉਹ ਕੰਪਨੀਆਂ ਉਥੇ ਆਉਣ ਵਾਲੇ ਸਮੇਂ ਵਿਚ ਆਮ ਜਨਤਾ ਦੀ ਸਹੂਲਤ ਵਾਸਤੇ ਕੋਈ ਟਾਇਲਟਸ ਬਣਵਾ ਰਹੀਆਂ ਹਨ; ਜੇਕਰ ਅਜਿਹਾ ਹੋਵੇ ਤਾਂ ਇਹ ਕਦੋਂ ਤੱਕ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** ਨਹੀਂ ਜੀ।

**ਸ਼੍ਰੀ ਅਨਿਲ ਜੋਸ਼ੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੇ ਇੰਨੇ ਟੋਲ ਬੈਰੀਅਰ ਸੜਕਾਂ ਤੇ ਲੱਗੇ ਹਨ, ਇਨ੍ਹਾਂ ਨਾਲ ਜਦੋਂ ਕੰਟਰੈਕਟ ਹੁੰਦਾ ਹੈ ਤਾਂ ਇਨ੍ਹਾਂ ਵੱਲੋਂ ਸੜਕ ਤੋਂ ਇਲਾਵਾ ਹੋਰ ਕੀ-ਕੀ ਸਹੂਲਤਾਂ ਦੇਣੀਆਂ ਹੁੰਦੀਆਂ ਹਨ, ਜਿਵੇਂ ਐਂਬੂਲੈਂਸ ਵਗੈਰਾ ਹਨ ਜਾਂ ਟਾਇਲਟਸ ਵਗੈਰਾ ਹਨ?

**ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਨੇ ਪੁੱਛਿਆ ਹੈ ਕਿ ਕੀ ਉਥੇ ਟਾਇਲਟਸ ਦਾ ਪ੍ਰਬੰਧ ਕਰਨਾ ਹੁੰਦਾ ਹੈ, ਇਸ ਦਾ ਜਵਾਬ ਹੈ 'ਨਹੀਂ ਜੀ' ਕਿਉਂਕਿ ਇਹ ਮਾਡਲ ਕੰਸੈਸ਼ਨ ਐਗਰੀਮੈਂਟ ਹੁੰਦਾ ਹੈ ਜੋ ਕਿ ਪਲਾਨਿੰਗ ਕਮਿਸ਼ਨ ਵਲੋਂ ਅਪਰੂਵਡ ਹੈ, ਉਸ ਨੂੰ ਅਸੀਂ ਅਤੇ ਸਾਰੀਆਂ ਸਟੇਟਾਂ ਫਾਲੋ ਕਰਦੇ ਹਾਂ ਔਰ ਉਸ ਵਿਚ ਟਾਇਲਟਸ ਆਦਿ ਬਣਾਉਣ ਦਾ ਕੋਈ

ਉਪਬੰਧ ਨਹੀਂ ਹੈ। ਜਿਹੜੀਆਂ ਬਾਕੀ ਸਹੂਲਤਾਂ ਬਾਰੇ ਪੁੱਛਿਆ ਹੈ ਉਸ ਮੁਤਾਬਿਕ ਕੰਸੈਸ਼ਨ ਐਗਰੀਮੈਂਟ ਦੇ ਸ਼ਡਿਊਲ (ਐਚ) ਮੁਤਾਬਿਕ ਵੇਅ ਬਰਿਜ, ਟੋਲ ਬੂਥ, ਜੈਨਰੇਟਰ ਰੂਮ, ਬਣਾਉਣੇ ਹੁੰਦੇ ਹਨ ਔਰ ਫਾਇਰ ਫਾਇਟਿੰਗ ਸਿਸਟਮ, ਲਾਈਟਿੰਗ, ਪੈਟਰੋਲਿੰਗ ਸਿਸਟਮ, ਰੈਸਕਿਊ ਸਰਵਿਸਿਜ਼, ਐਂਬੂਲੈਂਸ ਅਤੇ ਫਸਟ ਏਡ ਵਗੈਰਾ ਦੇਣ ਦੀ ਸਰਵਿਸਿਜ਼ ਪ੍ਰੋਵਾਈਡ ਕਰਨੀਆਂ ਹੁੰਦੀਆਂ ਹਨ।

**ਸ਼੍ਰੀ ਅਨਿਲ ਜੋਸ਼ੀ** : ਮਾਨਯੋਗ ਸਪੀਕਰ ਸਾਹਿਬ, ਜਿਵੇਂ ਇਨ੍ਹਾਂ ਨੇ ਲਾਈਟਿੰਗ ਵਗੈਰਾ ਕਿਹਾ ਹੈ, ਉਹ ਤਾਂ ਉਨ੍ਹਾਂ ਨੇ ਟੋਲ ਟੈਕਸ ਉਗਰਾਹੁਣਾ ਹੁੰਦਾ ਹੈ ਇਸ ਕਰਕੇ ਲਗਾਉਂਦੇ ਹਨ। ਜਿਹੜੀਆਂ ਲੋਕਾਂ ਵਾਸਤੇ ਸਹੂਲਤਾਂ ਹਨ, ਇੱਕ ਤਾਂ ਜਿਵੇਂ ਸੜਕ ਦੀ ਮੈਂਟੀਨੈਂਸ ਹੈ ਜਾਂ ਟਾਇਲਟਸ ਵਗੈਰਾ ਦੀ ਪ੍ਰਾਬਲਮ ਹੈ ਉਸ ਦੇ ਬਾਰੇ ਵੀ ਮੈਂ ਤੁਹਾਡੇ ਰਾਹੀਂ ਬੇਨਤੀ ਕਰਦਾ ਹਾਂ ਕਿ ਜੇਕਰ ਨਹੀਂ ਹੈ ਤਾਂ ਉਸ ਦੀ ਵੀ ਅੱਗੇ ਤੋਂ ਐਗਰੀਮੈਂਟ ਵਿਚ ਪ੍ਰੋਵੀਜ਼ਨ ਕੀਤੀ ਜਾਵੇ ਅਤੇ ਨਾਲ ਹੀ ਟੈਲੀਫੋਨ ਦੀ ਵੀ ਸੁਵਿਧਾ ਚਾਹੀਦੀ ਹੈ ਕਿਉਂਕਿ ਜੇਕਰ ਕਿਤੇ ਐਕਸੀਡੈਂਟ ਹੋਵੇ ਤਾਂ ਐਂਬੂਲੈਂਸ ਨੂੰ ਫੋਨ ਕੀਤਾ ਜਾ ਸਕੇ। ਸੋ ਟਾਇਲਟਸ, ਟੈਲੀਫੋਨ ਔਰ ਐਂਬੂਲੈਂਸ ਦੀ ਸੁਵਿਧਾ ਇਹ ਤਿੰਨੇ ਅਲੱਗ-ਅਲੱਗ ਜਗ੍ਹਾ ਤੇ ਉਥੇ ਹੀ ਮੁਹੱਈਆ ਕਰਵਾਈਆਂ ਜਾਣੀਆਂ ਚਾਹੀਦੀਆਂ ਹਨ। ਇਹ ਬਹੁਤ ਜ਼ਰੂਰੀ ਹਨ।

**ਮੰਤਰੀ** : ਸਪੀਕਰ ਸਾਹਿਬ, ਜਿਵੇਂ ਪਹਿਲਾਂ ਦੱਸਿਆ ਹੈ ਕਿ ਪਲਾਨਿੰਗ ਕਮਿਸ਼ਨ ਨੇ ਜੋ ਮਾਡਲ ਕੰਸੈਸ਼ਨ ਐਗਰੀਮੈਂਟ ਬਣਾਇਆ ਹੋਇਆ ਹੈ ਉਸ ਨੂੰ ਸਾਰੀਆਂ ਸਟੇਟਸ ਫਾਲੋ ਕਰਦੀਆਂ ਹਨ ਔਰ ਉਸ ਵਿਚ ਜਿਹੜੀਆਂ ਫੈਸਿਲਿਟੀਜ਼ ਹਨ ਉਹ ਦਿੱਤੀਆਂ ਜਾਂਦੀਆਂ ਹਨ। ਜਿਹੜੀ ਟਾਇਲਟਸ ਤੇ ਔਰ ਟੈਲੀਫੋਨ ਦੀ ਸਹੂਲਤ ਦੇਣ ਦੀ ਗੱਲ ਕੀਤੀ ਹੈ ਉਹ ਅੱਗੇ ਨੂੰ ਜਦੋਂ ਸਟੇਟ ਦੁਬਾਰਾ ਐਗਰੀਮੈਂਟ ਕਰਦਾ ਹੈ ਉਸ ਵਿਚ ਅਸੀਂ ਜ਼ਰੂਰ ਇਸ ਨੂੰ ਵਿਚਾਰ ਲਵਾਂਗੇ ਪਰ ਹਾਲੇ ਤੱਕ ਪਿਛਲੇ ਐਗਰੀਮੈਂਟਾਂ ਵਿਚ ਇਸਦਾ ਕੋਈ ਪ੍ਰਾਵਧਾਨ ਨਹੀਂ ਹੈ।

**ਸ਼੍ਰੀ ਅਨਿਲ ਜੋਸ਼ੀ** : ਸਪੀਕਰ ਸਾਹਿਬ, ਮੇਰੀ ਇਕ ਹੋਰ ਬੇਨਤੀ ਹੈ ਕਿ ਇਨ੍ਹਾਂ ਨੂੰ ਪੈਸੇ ਰਾਊਂਡ ਫਿਗਰ ਵਿਚ ਰੱਖਣੇ ਚਾਹੀਦੇ ਹਨ ਕਿਉਂਕਿ 25 ਪੈਸੇ, 50 ਪੈਸੇ ਕਾਰਨ ਬੜੀ ਲੰਮੀ ਲਾਈਨ ਲਗ ਜਾਂਦੀ ਹੈ, ਉਹ ਟਾਫੀਆਂ ਦਿੰਦੇ ਹਨ ਔਰ ਲੋਕੀਂ ਪੈਸੇ ਲਈ ਅੜ ਜਾਂਦੇ ਹਨ ਜਿਸ ਕਰਕੇ ਸਮੇਂ ਦੀ ਬਰਬਾਦੀ ਹੁੰਦੀ ਹੈ। ਇਸ ਲਈ ਅਮਾਊਂਟ ਨੂੰ ਰਾਊਂਡ ਫਿਗਰ ਵਿਚ ਕਰਨਾ ਚਾਹੀਦਾ ਹੈ।

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ।)

**ਮਾਨਯੋਗ ਸਪੀਕਰ** : ਅਗਲਾ ਸਵਾਲ

---

## ਸਿਹਤ ਕੇਂਦਰਾਂ ਵਿਚ ਸਟਾਫ/ਸਮਾਨ ਦੀ ਕਮੀ

*1796. **ਸਰਦਾਰ ਵਿਰਸਾ ਸਿੰਘ ਵਲਟੋਹਾ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸੀ.ਐਚ.ਸੀ., ਖੇਮਕਰਨ, ਸੀ.ਐਚ.ਸੀ., ਸੁਰ ਸਿੰਘ ਅਤੇ ਸੀ.ਐਚ.ਸੀ., ਘਰਿਆਲਾ ਵਿਖੇ ਸਟਾਫ ਅਤੇ ਸਾਜ਼ੋ-ਸਮਾਨ ਪੂਰਾ ਹੈ; ਜੇਕਰ ਨਹੀਂ ਤਾਂ ਇਹ ਕਦੋਂ ਤੱਕ ਪੂਰਾ ਕਰ ਦਿੱਤਾ ਜਾਵੇਗਾ?

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਜੀ ਹਾਂ, ਸ੍ਰੀਮਾਨ ਜੀ, ਕਮਿਊਨਿਟੀ ਹੈਲਥ ਸੈਂਟਰ, ਖੇਮਕਰਨ, ਸੁਰ ਸਿੰਘ ਅਤੇ ਘਰਿਆਲਾ ਵਿਚ ਨਾਰਮਜ਼ ਦੇ ਮੁਤਾਬਿਕ ਸਟਾਫ ਅਤੇ ਸਾਜ਼ੋ-ਸਮਾਨ ਤਕਰੀਬਨ-ਤਕਰੀਬਨ ਉਪਲਬਧ ਹੈ। ਉੱਥੇ ਸਟਾਫ ਅਤੇ ਸਾਜ਼ੋ-ਸਮਾਨ ਦੀ ਜੋ ਘਾਟ ਹੈ ਉਸ ਦਾ ਵੇਰਵਾ 'ਅਨੁਲੱਗ' ਤੇ ਹੈ। ਖਾਲੀ ਪਈਆਂ ਅਸਾਮੀਆਂ ਨੂੰ ਮੁੜ ਸੁਰਜੀਤ ਕਰਵਾਉਣ ਲਈ ਵਿਭਾਗ ਵੱਲੋਂ ਪਹਿਲਾਂ ਹੀ ਕਾਰਵਾਈ ਸ਼ੁਰੂ ਕੀਤੀ ਹੋਈ ਹੈ ਅਤੇ ਇਨ੍ਹਾਂ ਕਮਿਊਨਿਟੀ ਹੈਲਥ ਸੈਂਟਰਾਂ ਵਿਚ ਖਾਲੀ ਪਈਆਂ ਕੁਝ ਅਸਾਮੀਆਂ ਨੂੰ ਸਤੰਬਰ, 2011 ਤੱਕ ਪੂਰਾ ਕਰ ਦਿੱਤਾ ਜਾਵੇਗਾ। ਰਾਜ ਦੇ ਸਮੂਹ ਹਸਪਤਾਲਾਂ ਵਿਚ ਜੋ ਸਾਜ਼ੋ-ਸਮਾਨ ਘੱਟ ਹੈ, ਉਸ ਨੂੰ ਪੂਰਾ ਕਰਨ ਲਈ ਪਹਿਲਾਂ ਹੀ ਟੈਂਡਰ ਮੰਗੇ ਜਾ ਚੁੱਕੇ ਹਨ। ਇਨ੍ਹਾਂ ਤਿੰਨਾਂ ਹਸਪਤਾਲਾਂ ਵਿਚ ਜੋ ਸਾਜ਼ੋ-ਸਮਾਨ ਘੱਟ ਹੈ ਉਹ ਜੂਨ, 2011 ਤੱਕ ਸਪਲਾਈ ਕਰ ਦਿੱਤਾ ਜਾਵੇਗਾ।

### ANNEXURE

### STATUS OF STAFF

| Sr. No. | Category | Sanctioned | Filled | Vacant |
|---|---|---|---|---|
| 1. | **KHEMKARAN** | | | |
| | Doctor | 6 | 4 | 2 |
| | Paramedics | 12 | 11 | 1 |
| 2. | **SUR SINGH** | | | |
| | Doctor | 7 | 6 | 1 |
| | Paramedics | 18 | 18 | 0 |
| 3. | **GHARIALA** | | | |
| | Doctor | 6 | 4 | 2 |
| | Paramedics | 18 | 17 | 1 |

## STATUS OF EQUIPMENT

**Available in Community Health Centre - KHEMKARAN**

100mA X-Ray, ECG, Boyles Apparatus with Flutech, Operation Table (Hydraulic), Autoclave HP (Vertical), OT Lights, Suction Apparatus (Electrical), Instrument Sterlizer, Binocular Microscopes, Photo Electric Colorimeter, Centrifugues (Elect), Counting Chamber, Glucometer, Haemoglobino Meter, Refrigerator, Water Cooler, X-ray Viewing Box, Developing Tanks, Cassettes, Intensifying Screen, BP Apparatus, Weighing Machine (Adult), Weighing Machine (Infant), Oxygen Cylinders and Regulator & Flow Meter.

**SHORTAGE**

Dental X-ray, Shadowless OT Light (Mobile) and Water Bath.

**Available in Community Health Centre - SUR SINGH**

100mA X-Ray, ECG, Boyles Apparatus with Flutech, Operation Table (Hydraulic), Autoclave HP (Vertical), OT Lights, Suction Apparatus (Electrical), Instrument Sterlizer, Photo Electric Colorimeter, Centrifugues (Elect), Counting Chamber, Glucometer, Haemoglobino Meter, Refrigerator, Water Cooler, Generator 5 kva, BP Apparatus, Weighing Machine (Adult), Weighing Machine (Infant), Oxygen Cylinders and Regulator & Flow Meter.

**SHORTAGE**

Dental X-ray, Shadowless OT Light (Mobile), Binocular Microscopes, Water Bath, X-ray Viewing Box, Developing Tanks, Cassettes and Intensifying Screen.

**Available in Community Health Centre - GHARIALA**

100mA X-Ray, Dental X-ray, ECG, Boyles Apparatus with Flutech, Operation Table (Hydraulic), Autoclave HP (Vertical), Shadowless OT Light (Mobile), OT Lights, Suction Apparatus (Electrical), Binocular Microscopes, Water Bath, Centrifugues (Elect), Counting Chamber,

[ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ]

Glucometer, Haemoglobino Meter, Refrigerator, Water Cooler, BP Apparatus, Weighing Machine (Adult), Weighing Machine (Infant), Oxygen Cylinders and Regulator & Flow Meter.

**SHORTAGE**

Dental Chair, Instrument Sterilizer, Photo Electric Colorimeter, X-ray Viewing Box, Developing Tanks, Cassettes and Intensifying Screen.

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਇਨ੍ਹਾਂ ਨੇ ਜੋ ਵੇਰਵਾ ਦਿੱਤਾ ਹੈ ਅਤੇ ਕਿਹਾ ਹੈ ਕਿ ਜੋ ਡਾਕਟਰਾਂ ਦੀ ਕਮੀ ਹੈ ਉਹ ਪੂਰੀ ਕਰ ਦਿੱਤੀ ਜਾਵੇਗੀ। ਸਾਡੇ ਇਲਾਕੇ ਦੇ ਵਿਚ ਜਿਹੜੇ ਦੂਰ ਦੁਰਾਡੇ ਦੇ ਲੋਕ ਹਨ ਜਾਂ ਜਿਹੜੇ ਪੱਛੜੇ ਹੋਏ ਇਲਾਕੇ ਹਨ, ਉਨ੍ਹਾਂ ਵਿਚ ਖਾਸ ਕਰਕੇ ਸਰਜਨ ਦੀ ਬੜੀ ਜ਼ਰੂਰਤ ਹੈ। ਜੇਕਰ ਸਾਜ਼ੋ-ਸਾਮਾਨ ਪੂਰਾ ਵੀ ਹੋਵੇ ਪਰ ਜਿੱਥੇ ਸਰਜਨ ਨਹੀਂ ਹੈ ਤਾਂ ਫਿਰ ਇਸ ਨਾਲ ਲੋਕਾਂ ਨੂੰ ਬਹੁਤ ਮੁਸ਼ਕਲ ਪੇਸ਼ ਆਉਂਦੀ ਹੈ। ਇਨ੍ਹਾਂ ਨੇ ਪਿਛਲੇ ਦਿਨੀਂ ਡਾਕਟਰ ਰਾਜਿੰਦਰਪਾਲ ਸਿੰਘ, ਜਿਸ ਦੇ ਵਿਚ ਲੋਕਾਂ ਦੀ ਵੀ ਬੜੀ ਆਸਥਾ ਸੀ, ਉਹ ਸੁਰ ਸਿੰਘ ਵਿਖੇ ਡਾਕਟਰ ਸੀ, ਉਸ ਤੋਂ ਸਾਰੇ ਗਰੀਬ ਲੋਕ ਓਪਰੇਸ਼ਨ ਵੀ ਕਰਵਾਉਂਦੇ ਸਨ, ਉਸ ਦੀ ਕਿਸੇ ਹੋਰ ਹਸਪਤਾਲ ਵਿਚ ਟਰਾਂਸਫਰ ਕਰ ਦਿੱਤੀ ਹੈ। ਕੀ, ਉਸੇ ਨੂੰ ਹੀ ਜਾਂ ਕਿਸੇ ਹੋਰ ਯੋਗ ਸਰਜਨ ਨੂੰ ਇਥੇ ਤਬਦੀਲ ਕਰ ਦਿੱਤਾ ਜਾਵੇਗਾ? ਮੈਂ ਕਹਿਣਾ ਚਾਹੁੰਦਾ ਹਾਂ ਕਿ ਕਿਸੇ ਹੋਰ ਸਰਜਨ ਨੂੰ ਜਾਂ ਇਨ੍ਹਾਂ ਨੂੰ ਹੀ ਫਿਰ ਵਾਪਸ ਇਥੇ ਬਦਲਣ ਦੀ ਕੋਸ਼ਿਸ਼ ਕੀਤੀ ਜਾਵੇ। ਇਹ ਕ੍ਰਿਪਾ ਕਰਕੇ ਕਿਸੇ ਸਰਜਨ ਦਾ ਪ੍ਰਬੰਧ ਕਰਨ। ਜਿੱਥੇ ਡਾਕਟਰਾਂ ਦੀ ਲੋੜ ਹੈ ਉੱਥੇ ਇਹ ਡਾਕਟਰ ਭੇਜਣ ਦਾ ਪ੍ਰਬੰਧ ਕਰਨ। ਇਸ ਦੀ ਉੱਥੇ ਬੜੀ ਲੋੜ ਹੈ।

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਡਾਕਟਰ ਰਾਜਿੰਦਰਪਾਲ ਸਿੰਘ ਦੀ ਗੱਲ ਕੀਤੀ ਹੈ। ਡਾਕਟਰ ਆਰ.ਪੀ. ਸਿੰਘ ਨੂੰ ਬਦਲਣ ਦੇ ਨਾਲ ਹੀ ਡਾਕਟਰ ਸੁਮੀਤ ਸਿੰਘ ਨੂੰ ਉੱਥੇ ਭੇਜ ਦਿੱਤਾ ਗਿਆ ਹੈ। ਕੁਝ ਪ੍ਰਬੰਧਕੀ ਕਾਰਨ ਸਨ ਜਿਸ ਦੇ ਕਾਰਨ ਇਨ੍ਹਾਂ ਦੋਨਾਂ ਨੂੰ ਬਦਲਣਾ ਪਿਆ। ਘੜਿਆਲਾ ਵਿਖੇ ਡਾਕਟਰ ਸੁਦਰਸ਼ਨ ਕੁਮਾਰ ਨੂੰ ਲਗਾਇਆ ਹੈ। ਖੇਮਕਰਨ ਹਸਪਤਾਲ ਵਿਚ ਡਾਕਟਰ ਪਰਮਿੰਦਰ ਸਿੰਘ ਹੈ, ਉਹ ਸਰਜਨ ਹਨ, ਸਰਜਰੀ ਕਰਦੇ ਹਨ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਇਨ੍ਹਾਂ ਤਿੰਨਾਂ ਹਸਪਤਾਲਾਂ ਵਿਚ ਜਿਹੜੀਆਂ-ਜਿਹੜੀਆਂ ਵੀ ਉਥੇ ਕਮੀਆਂ ਹਨ, ਚਾਹੇ ਉਹ ਸਾਜ਼ੋ-ਸਾਮਾਨ ਦੀ ਹੈ, ਸਟਾਫ ਹੈ, ਇਹ ਜੂਨ, 2011 ਤੱਕ ਪੂਰੀ ਕਰ ਦਿੱਤੀ ਜਾਵੇਗੀ। ਇਨ੍ਹਾਂ ਨੇ ਹਾਊਸ ਦੇ ਵਿਚ ਇਹ ਜਵਾਬ ਦਿੱਤਾ ਹੈ ਪਰ ਕੀ ਇਹ ਇਸ ਤੇ ਪੂਰਾ ਉਤਰਨਗੇ?

**ਮੰਤਰੀ :** ਇਹ ਸਿਹਤ ਅਤੇ ਪਰਿਵਾਰ ਭਲਾਈ ਵਿਭਾਗ ਦਾ ਰਿਕਾਰਡ ਰਿਹਾ ਹੈ ਕਿ ਜੋ ਵੀ ਪਹਿਲਾਂ ਕਿਹਾ ਹੈ ਉਸ ਤੇ ਪੂਰਾ ਉਤਰੇ ਹਾਂ। ਇਹ ਰਿਕਾਰਡ ਹੈ।

---

## ਮਿੱਟੀ ਦੇ ਤੇਲ ਦੀ ਸਪਲਾਈ

*1785. **ਸਰਦਾਰ ਅਜੀਤ ਸਿੰਘ ਸ਼ਾਂਤ :** ਕੀ ਖ਼ੁਰਾਕ ਅਤੇ ਸਪਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਸ਼ਨ ਡਿਪੂਆਂ ਤੇ ਵੰਡਿਆ ਜਾ ਰਿਹਾ ਮਿੱਟੀ ਦਾ ਤੇਲ (ਕੈਰੋਸੀਨ) ਬੀ.ਪੀ.ਐਲ. ਕਾਰਡ ਧਾਰਕਾਂ ਅਤੇ ਨੀਲੇ ਕਾਰਡ ਧਾਰਕਾਂ ਨੂੰ ਕਿਸ ਰੇਸ਼ੋ ਮੁਤਾਬਿਕ ਦਿੱਤਾ ਜਾ ਰਿਹਾ ਹੈ ਅਤੇ ਕੀ ਸਰਕਾਰ ਇਸ ਰੇਸ਼ੋ ਨੂੰ ਵਧਾਉਣ ਦਾ ਵਿਚਾਰ ਰੱਖਦੀ ਹੈ?

**ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ :** ਕੇਵਲ ਅਜਿਹੇ ਬੀ.ਪੀ.ਐਲ. ਅਤੇ ਨੀਲੇ ਕਾਰਡ ਧਾਰਕਾਂ, ਜਿਹੜੇ ਕਿ ਘਰੇਲੂ ਗੈਸ ਦੀ ਵਰਤੋਂ ਨਹੀਂ ਕਰਦੇ, ਨੂੰ ਹਰ ਮਹੀਨੇ ਪ੍ਰਤੀ ਕਾਰਡ 10 ਲਿਟਰ ਮਿੱਟੀ ਦਾ ਤੇਲ ਦਿੱਤਾ ਜਾਂਦਾ ਹੈ। ਇਸ ਮਾਤਰਾ ਨੂੰ ਵਧਾਉਣ ਸਬੰਧੀ ਕੋਈ ਤਜਵੀਜ਼ ਹਾਲ ਦੀ ਘੜੀ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

**ਸਰਦਾਰ ਅਜੀਤ ਸਿੰਘ ਸ਼ਾਂਤ :** ਸਪੀਕਰ ਸਾਹਿਬ, 10 ਲਿਟਰ ਤੇਲ ਕੇਵਲ ਇਹ ਉਨ੍ਹਾਂ ਨੂੰ ਦਿੰਦੇ ਹਨ ਜਿਨ੍ਹਾਂ ਕੋਲ ਗੈਸ ਕੁਨੈਕਸ਼ਨ ਨਹੀਂ ਹੈ। ਮੇਰਾ ਖਿਆਲ ਹੈ ਕਿ ਇਸ 10 ਲਿਟਰ ਤੇਲ ਨਾਲ ਲੋਕਾਂ ਦੇ 10 ਦਿਨ ਵੀ ਨਹੀਂ ਲੰਘਦੇ। ਮੇਰੀ ਤਜਵੀਜ਼ ਹੈ ਕਿ ਇਹ 10 ਲਿਟਰ ਤੇਲ ਉਨ੍ਹਾਂ ਨੂੰ ਦਿੱਤਾ ਜਾਵੇ ਜਿਨ੍ਹਾਂ ਕੋਲ ਗੈਸ ਕੁਨੈਕਸ਼ਨ ਹੈ। ਪਰ ਜਿਨ੍ਹਾਂ ਕੋਲ ਗੈਸ ਕੁਨੈਕਸ਼ਨ ਨਹੀਂ ਹੈ ਉਨ੍ਹਾਂ ਨੂੰ ਵੀ 10 ਲਿਟਰ ਤੇਲ ਹੀ ਮਿਲਦਾ ਹੈ। ਉਨ੍ਹਾਂ ਲੋਕਾਂ ਦੀ ਰੋਟੀ ਦਾ ਪ੍ਰਬੰਧ ਚਲਾਉਣ ਵਾਸਤੇ ਕੋਈ ਪ੍ਰਬੰਧ ਕਰਨਾ ਚਾਹੀਦਾ ਹੈ। ਮੇਰੀ ਬੇਨਤੀ ਹੈ ਕਿ 10 ਲਿਟਰ ਦੀ ਬਜਾਏ, ਇਹ ਮਿਕਦਾਰ, ਜਿਨ੍ਹਾਂ ਕੋਲ ਗੈਸ ਕੁਨੈਕਸ਼ਨ ਨਹੀਂ ਹੈ, ਉਸ ਨੂੰ ਵੀ ਵਧਾਇਆ ਜਾਵੇ। ਦੂਸਰੀ ਬੇਨਤੀ ਇਹ ਹੈ ਕਿ ਡਿਪੂ ਮਹੀਨੇ ਦੇ ਵਿਚ ਕੇਵਲ ਦੋ ਦਿਨ ਹੀ ਖੁਲ੍ਹਦੇ ਹਨ ਅਤੇ ਡਿਪੂ ਖੁਲ੍ਹਣ ਦਾ ਕੋਈ ਸਮਾਂ ਵੀ ਨਿਸ਼ਚਿਤ ਨਹੀਂ ਹੈ। ਇਨ੍ਹਾਂ ਦੋ ਦਿਨਾਂ ਦੇ ਵਿਚ ਜੇਕਰ ਕੋਈ ਤੇਲ ਲੈ ਗਿਆ ਤਾਂ ਲੈ ਗਿਆ, ਉਸ ਤੋਂ ਮਗਰੋਂ ਇਹ ਕਹਿ ਦਿੱਤਾ ਜਾਂਦਾ ਹੈ ਕਿ ਤੇਲ ਖਤਮ ਹੋ ਗਿਆ ਹੈ। ਇਸ ਚੀਜ਼ ਦਾ ਵੀ ਪ੍ਰਬੰਧ ਕੀਤਾ ਜਾਵੇ। ਜਿੰਨਾ ਵੀ ਤੇਲ ਗਰੀਬ ਲੋਕਾਂ ਨੂੰ ਦਿਤਾ ਜਾਂਦਾ ਹੈ, ਉਹ ਲੋਕਾਂ ਤੱਕ ਤਾਂ ਜ਼ਰੂਰ ਪਹੁੰਚਾਇਆ ਜਾਵੇ। ਅਜਿਹਾ ਵੀ ਹੁੰਦਾ ਹੈ ਕਿ ਗਰੀਬ ਲੋਕਾਂ ਦੇ ਕਾਰਡ ਫੜ ਕੇ ਰੱਖ ਲਏ ਜਾਂਦੇ ਹਨ ਅਤੇ ਤੇਲ ਬਾਹਰੋ-ਬਾਹਰ ਹੀ ਵੇਚ ਦਿੱਤਾ ਜਾਂਦਾ ਹੈ ਅਤੇ ਲੋਕਾਂ ਦੇ ਅੰਗੂਠੇ ਲਾ ਲਏ ਜਾਂਦੇ ਹਨ। ਇਸ ਸਿਸਟਮ ਵਿਚ ਸੋਧ ਕੀਤੀ ਜਾਵੇ।

**ਮਾਨਯੋਗ ਸਪੀਕਰ :** ਕੈਰੋਂ ਸਾਹਿਬ, ਧਿਆਨ ਦੇਣ ਵਾਲੀ ਗੱਲ ਹੈ, ਤੁਸੀਂ ਇਸ ਪਾਸੇ ਧਿਆਨ ਦਿਓ।

**ਮੰਤਰੀ :** ਸਪੀਕਰ ਸਾਹਿਬ, ਇਸ ਤਰ੍ਹਾਂ ਹੈ ਕਿ ਜਿਹੜਾ ਮਿੱਟੀ ਦਾ ਤੇਲ ਹੈ ਇਹ ਸੈਂਟਰ ਸਰਕਾਰ ਦਿੰਦੀ ਹੈ। ਪੰਜਾਬ ਨੇ ਮਿੱਟੀ ਦਾ ਤੇਲ ਕੋਈ ਜ਼ਮੀਨ ਵਿਚੋਂ ਆਪਣੇ ਆਪ ਨਹੀਂ ਕੱਢ ਲੈਣਾ। ਮਿੱਟੀ ਦੇ ਤੇਲ ਦਾ ਕੋਟਾ ਗੌਰਮਿੰਟ ਆਫ ਇੰਡੀਆ ਫਿਕਸ ਕਰਦੀ ਹੈ। ਅਸੀਂ ਵੀ ਸਮਝਦੇ ਹਾਂ ਕਿ ਇਹ ਘੱਟ ਹੈ। ਇਸ ਲਈ 3 ਲਿਟਰ ਤੇ 7 ਲਿਟਰ ਤੋਂ ਵਧਾ ਕੇ 10 ਲਿਟਰ ਕੀਤਾ ਹੈ। ਜੇਕਰ ਸਾਨੂੰ ਗੌਰਮਿੰਟ ਆਫ ਇੰਡੀਆ ਤੋਂ ਵੱਧ ਕੋਟਾ ਮਿਲ ਜਾਵੇ ਤਾਂ ਅਸੀਂ ਇਸ ਨੂੰ ਹੋਰ ਵਧਾ ਕੇ 20 ਲਿਟਰ ਕਰ ਦਿਆਂਗੇ। ਹੁਣ ਅਸੀਂ ਇਹ ਕੀਤਾ ਹੈ ਕਿ ਜਿਨ੍ਹਾਂ ਕੋਲ ਗੈਸ ਕੁਨੈਕਸ਼ਨ ਨਹੀਂ ਹੈ ਉਸ ਦੇ ਨਾਲ ਪੂਰੇ ਦਾ ਪੂਰਾ ਜਿੰਨਾ ਕੋਟਾ ਹੈ ਉਹ ਡਿਵਾਈਡ ਕਰਕੇ ਫਿਗਰ ਕੱਢ ਲਈ। ਪੂਰੀ ਕੋਸ਼ਿਸ਼ ਕੀਤੀ ਹੈ ਕਿ ਰਾਊਂਡ ਫਿਗਰ ਨਿਕਲੇ। ਪਹਿਲਾਂ ਵਾਂਗ 3-6 ਜਾਂ 7 ਲਿਟਰ ਨਹੀਂ। ਪੂਰੇ ਪੰਜਾਬ ਵਿਚ ਇਕ ਫਿਗਰ, 10 ਲਿਟਰ ਦੀ ਹੀ ਰੱਖੀ ਗਈ ਹੈ ਤਾਂ ਕਿ ਕੋਈ ਕੰਫਿਊਜ਼ਨ ਪੈਦਾ ਨਾ ਹੋਵੇ। ਨੰਬਰ ਦੋ ਤੇ ਜਿਹੜੀ ਇਨ੍ਹਾਂ ਨੇ ਟਾਈਮ ਦੀ ਗੱਲ ਕੀਤੀ ਹੈ ਉਸ ਨੂੰ ਬੜੀ ਸਖਤੀ ਨਾਲ ਐਨਫੋਰਸ ਕੀਤਾ ਜਾਵੇਗਾ। ਜੇ ਮੈਂਬਰ ਸਾਹਿਬ ਦੇ ਧਿਆਨ ਵਿਚ ਕੋਈ ਗੱਲ ਹੈ ਤਾਂ ਮੈਨੂੰ ਦੱਸਿਆ ਜਾਵੇ, ਪੂਰਾ ਸਖਤ ਐਕਸ਼ਨ ਲਿਆ ਜਾਵੇਗਾ।

---

## ਕੇ.ਕੇ. ਡਿੱਚ ਉਤੇ ਪੁਲ ਦੀ ਉਸਾਰੀ

***1794. ਸਰਦਾਰ ਵਿਰਸਾ ਸਿੰਘ ਵਲਟੋਹਾ :** ਕੀ ਸਿੰਚਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਤਰਨਤਾਰਨ ਅੰਦਰ ਪੈਂਦੀ ਕੇ.ਕੇ. ਡਿੱਚ ਉਤੇ ਪੈਂਦੇ ਪਿੰਡ ਨੂਰਵਾਲਾ ਵਿਖੇ ਪੁਲ ਬਣਾਉਣ ਲਈ ਰੱਖਿਆ ਵਿਭਾਗ, ਭਾਰਤ ਸਰਕਾਰ ਤੋਂ ਮਨਜ਼ੂਰੀ ਮਿਲ ਗਈ ਹੈ; ਜੇਕਰ ਅਜਿਹਾ ਹੋਵੇ ਤਾਂ ਇਹ ਪੁਲ ਕਦੋਂ ਤੱਕ ਬਣਾ ਦਿੱਤਾ ਜਾਵੇਗਾ?

**ਸਰਦਾਰ ਜਨਮੇਜਾ ਸਿੰਘ ਸੇਖੋਂ :** ਜੀ ਨਹੀਂ। ਆਰਮੀ ਅਥਾਰਿਟੀਜ਼ ਨੇ ਕੇ.ਕੇ. ਡਿੱਚ ਉਤੇ ਪੈਂਦੇ ਪਿੰਡ ਨੂਰਵਾਲਾ ਵਿਖੇ ਪੁਲ ਬਣਾਉਣ ਲਈ ਡਿਟੇਲਡ ਕੇਸ ਮੰਗਿਆ ਸੀ। ਇਹ ਕੇਸ ਜਲ ਨਿਕਾਸ ਵਿਭਾਗ ਵੱਲੋਂ ਉਨ੍ਹਾਂ ਨੂੰ ਭੇਜ ਦਿੱਤਾ ਸੀ ਜੋ ਕਿ ਉਹਨਾਂ ਕੋਲ ਲੰਬਿਤ ਹੈ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਸਪੀਕਰ ਸਾਹਿਬ, ਸ਼ਾਇਦ ਇਨ੍ਹਾਂ ਦਾ ਡਿਪਾਰਟਮੈਂਟ ਮੈਨੂੰ ਮਿਸ-ਗਾਈਡ ਕਰ ਰਿਹਾ ਹੈ ਜਾਂ ਮੰਤਰੀ ਸਾਹਿਬ ਨੂੰ ਕਰ ਰਿਹਾ ਹੈ ਕਿਉਂਕਿ ਕੇ.ਕੇ. ਡਿੱਚ ਉਤੇ ਪੈਂਦਾ ਨੂਰਵਾਲਾ ਪੁਲ ਆਰਮੀ ਅਥਾਰਿਟੀਜ਼ ਦੀ ਪਰਮਿਸ਼ਨ ਤੋਂ ਬਾਅਦ ਬਣਨਾ ਸੀ। ਅਸੀਂ ਹੋਰ ਵੀ ਕਾਫੀ ਪੁਲ ਬਣਾਉਣ ਵਾਸਤੇ ਕਿਹਾ ਸੀ ਕਿਉਂਜੋ ਲੋਕਾਂ ਨੂੰ ਬੜੀ ਪਰੇਸ਼ਾਨੀ ਆਉਂਦੀ ਸੀ ਅਤੇ ਉਨ੍ਹਾਂ ਨੂੰ 5-5, 7-7 ਕਿਲੋਮੀਟਰ ਘੁੰਮ ਕੇ ਆਪਣੇ ਖੇਤਾਂ ਵਿਚ ਜਾਣਾ ਪੈਂਦਾ ਸੀ। ਇਨ੍ਹਾਂ ਵਿਚੋਂ ਬਾਕੀ ਪੁਲਾਂ ਦੀ ਪਰਮਿਸ਼ਨ ਤਾਂ ਨਹੀਂ ਮਿਲੀ ਪ੍ਰੰਤੂ ਨੂਰਵਾਲਾ ਪੁਲ ਬਣਾਉਣ ਦੀ ਪਰਮਿਸ਼ਨ ਆਰਮੀ ਅਥਾਰਿਟੀ/ਡਿਫੈਂਸ ਡਿਪਾਰਟਮੈਂਟ ਤੋਂ ਆ ਚੁੱਕੀ ਹੈ। ਪਿਛਲੇ ਤੋਂ ਪਿਛਲੇ ਸਾਲ ਉਸ ਸਮੇਂ ਵਿੱਤ ਮੰਤਰੀ ਜੀ ਨੇ 2 ਕਰੋੜ ਰੁਪਏ

ਡਰੇਨਾਂ ਉਤੇ ਪੁਲ ਬਣਾਉਣ ਵਾਸਤੇ ਸੈਂਕਸ਼ਨ ਕੀਤੇ ਹਨ ਅਤੇ ਉਹ ਪੈਸੇ ਥੱਲੇ ਆ ਵੀ ਗਏ ਸਨ। ਦੋ ਪੁਲ ਬਣਾਉਣ ਵਾਸਤੇ 30 ਕਰੋੜ ਰੁਪਏ ਖਰਚਾ ਲਗਣਾ ਹੈ। ਨੂਰਵਾਲਾ ਪੁਲ ਬਣਾਉਣ ਵਾਸਤੇ ਸੈਂਟਰ ਕੋਲੋਂ, ਆਰਮੀ ਅਥਾਰਿਟੀਜ਼ ਕੋਲੋਂ ਤੇ ਡਿਫੈਂਸ ਡਿਪਾਰਟਮੈਂਟ ਕੋਲੋਂ ਮਨਜ਼ੂਰੀ ਆ ਗਈ ਹੈ। ਮੇਰੀ ਬੇਨਤੀ ਹੈ ਕਿ ਮੰਤਰੀ ਜੀ ਉਹ ਪੁਲ ਬਣਵਾ ਦੇਣ। ਪ੍ਰੰਤੂ ਇਹ ਕਹਿੰਦੇ ਹਨ ਕਿ ਅਜੇ ਪਰਮਿਸ਼ਨ ਨਹੀਂ ਹੈ। ਇਨ੍ਹਾਂ ਦਾ ਡਿਪਾਰਟਮੈਂਟ ਕਹਿ ਰਿਹਾ ਹੈ ਕਿ ਪਰਮਿਸ਼ਨ ਆ ਗਈ ਹੈ। ਹੁਣ ਇਹ ਦੱਸਣ ਜਾਂ ਡਿਪਾਰਟਮੈਂਟ ਕੋਲੋਂ ਦੁਬਾਰਾ ਪੁੱਛ ਲੈਣ।

**ਮੰਤਰੀ :** ਸਪੀਕਰ ਸਾਹਿਬ, ਅਸੀਂ 4 ਪੁਲ ਬਣਾਉਣ ਦੀ ਇਜਾਜ਼ਤ ਮੰਗੀ ਸੀ। ਤਿੰਨ ਪੁਲਾਂ ਦੀ ਇਜਾਜ਼ਤ ਨਹੀਂ ਮਿਲੀ। ਚੌਥੇ ਪੁਲ ਵਾਸਤੇ ਉਨ੍ਹਾਂ ਨੇ ਇਹ ਕਿਹਾ ਹੈ ਕਿ ਆਹ-ਆਹ ਕੁਝ ਚੀਜ਼ਾਂ ਪੂਰੀਆਂ ਕੀਤੀਆਂ ਜਾਣ, ਇਜਾਜ਼ਤ ਫਿਰ ਦਿਆਂਗੇ। ਇਹ ਅਜੇ ਇਜਾਜ਼ਤ ਨਹੀਂ ਮਿਲੀ। ਮੇਰੇ ਕੋਲ ਕਾਪੀ ਹੈ। ਜਦੋਂ ਇਸ ਦੀ ਪਰਮਿਸ਼ਨ ਆ ਜਾਵੇਗੀ, ਅਸੀਂ ਬਣਵਾ ਦਿਆਂਗੇ। ਅਜੇ ਪਰਮਿਸ਼ਨ ਨਹੀਂ ਹੈ। ਆਨਰੇਬਲ ਮੈਂਬਰ ਸਾਹਿਬ ਜੇਕਰ ਕਾਪੀ ਲੈਣਾ ਚਾਹੁਣ ਤਾਂ ਮੇਰੇ ਕੋਲੋਂ ਲੈ ਸਕਦੇ ਹਨ।

**ਮਾਨਯੋਗ ਸਪੀਕਰ :** ਠੀਕ ਹੈ ਜੀ। ਅਗਲਾ ਸਵਾਲ

---

## ਸਿੱਖਿਆ ਵਿਭਾਗ ਵਿਚ ਸੇਵਾਦਾਰਾਂ ਤੋਂ ਕਲਰਕ ਲਈ ਪੱਦ-ਉੱਨਤੀ

*1776. **ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਸਾਲ 2010 ਵਿਚ ਸਿੱਖਿਆ ਵਿਭਾਗ ਵਿਚ ਕੰਮ ਕਰਦੇ ਸੇਵਾਦਾਰਾਂ ਨੂੰ ਸਰਕਾਰੀ ਹਦਾਇਤਾਂ ਅਨੁਸਾਰ ਕਲਰਕ ਦੀ ਅਸਾਮੀ ਤੇ ਤਰੱਕੀ ਦੇਣ ਲਈ ਟਾਈਪ ਦਾ ਟੈਸਟ ਕਿਸ ਮਿਤੀ ਨੂੰ ਹੋਇਆ ਸੀ ਤੇ ਇਸ ਵਿਚ ਕੁੱਲ ਕਿੰਨੇ ਸੇਵਾਦਾਰ ਟੈਸਟ ਦੇਣ ਲਈ ਹਾਜ਼ਰ ਹੋਏ ਸਨ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਸੇਵਾਦਾਰਾਂ ਵਿਚੋਂ ਕਿੰਨੇ ਸੇਵਾਦਾਰਾਂ ਨੇ ਟੈਸਟ ਪਾਸ ਕੀਤਾ ਸੀ ਅਤੇ ਉਨ੍ਹਾਂ ਵਿਚੋਂ ਕਿੰਨੇ ਸੇਵਾਦਾਰਾਂ ਨੂੰ ਕਿਸ ਮਿਤੀ ਤੋਂ ਬਤੌਰ ਕਲਰਕ ਤਰੱਕੀ ਦਿੱਤੀ ਗਈ ਹੈ ਤੇ ਉਨ੍ਹਾਂ ਦੀਆਂ ਕਿੱਥੇ-ਕਿੱਥੇ ਨਿਯੁਕਤੀਆਂ ਕੀਤੀਆਂ ਗਈਆਂ ਹਨ?

**ਸਰਦਾਰ ਸੇਵਾ ਸਿੰਘ ਸੇਖਵਾਂ :** (ੳ) ਸਾਲ 2010 ਵਿਚ ਸਿੱਖਿਆ ਵਿਭਾਗ ਵਿਚ ਕੰਮ ਕਰਦੇ ਸੇਵਾਦਾਰਾਂ ਨੂੰ ਸਰਕਾਰੀ ਹਦਾਇਤਾਂ ਅਨੁਸਾਰ ਕਲਰਕ ਦੀ ਅਸਾਮੀ ਤੇ ਤਰੱਕੀ ਦੇਣ ਲਈ ਤਿੰਨ ਮੰਡਲਾਂ ਵਿਖੇ ਮਿਤੀ 9.7.10, 16.7.10 ਅਤੇ 23.7.10 ਨੂੰ ਟਾਈਪ ਟੈਸਟ ਰੱਖਿਆ ਗਿਆ ਸੀ ਜਿਸ ਵਿਚ 169 ਸੇਵਾਦਾਰ ਹਾਜ਼ਰ ਹੋਏ।

[ ਸਿੱਖਿਆ ਮੰਤਰੀ ]

(ਅ) ਉਪਰੋਕਤ ਭਾਗ (ੳ) ਵਿਚ ਦਰਸਾਏ 169 ਹਾਜ਼ਰ ਹੋਏ ਸੇਵਾਦਾਰਾਂ ਵਿਚੋਂ ਕੁੱਲ 12 ਸੇਵਾਦਾਰ ਪਾਸ ਹੋਏ ਸਨ। ਇਨ੍ਹਾਂ 12 ਪਾਸ ਹੋਏ ਸੇਵਾਦਾਰਾਂ ਨੂੰ ਮਿਤੀ 1.2.2011 ਤੋਂ ਬਤੌਰ ਕਲਰਕ ਤਰੱਕੀ ਦਿੱਤੀ ਗਈ ਸੀ ਅਤੇ ਇਨ੍ਹਾਂ ਦੀਆਂ ਨਿਯੁਕਤੀਆਂ ਰੋਪੜ, ਫਤਿਹਗੜ੍ਹ ਸਾਹਿਬ, ਬਠਿੰਡਾ, ਫਿਰੋਜ਼ਪੁਰ, ਜਲੰਧਰ, ਸ਼ਹੀਦ ਭਗਤ ਸਿੰਘ ਨਗਰ, ਹੁਸ਼ਿਆਰਪੁਰ ਅਤੇ ਅੰਮ੍ਰਿਤਸਰ ਜ਼ਿਲ੍ਹਿਆਂ ਵਿਚ ਕੀਤੀਆਂ ਗਈਆਂ ਸਨ।

**ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਇਨ੍ਹਾਂ ਨੇ ਭਰਤੀ ਕੀਤੀ ਹੈ, ਕੀ ਉਸ ਦੇ ਵਿਚ ਰਿਜ਼ਰਵੇਸ਼ਨ ਦਾ ਕੋਟਾ ਰੱਖਿਆ ਹੈ ਜਾਂ ਨਹੀਂ?

**ਮੰਤਰੀ :** ਸਪੀਕਰ ਸਾਹਿਬ, ਜੋ ਗੌਰਮਿੰਟ ਦੇ ਰੂਲਜ਼ ਹਨ ਉਨ੍ਹਾਂ ਦੇ ਮੁਤਾਬਿਕ ਹੀ ਇਹ ਭਰਤੀ ਕੀਤੀ ਗਈ ਹੈ। ਜਿਹੜੇ ਅਸੀਂ ਕਲਰਕ ਭਰਤੀ ਕਰਨੇ ਹੁੰਦੇ ਹਨ, ਉਨ੍ਹਾਂ ਵਿਚੋਂ 15% ਕਲਰਕ ਕਲਾਸ-ਫੋਰ ਵਿਚੋਂ ਲੈਂਦੇ ਹਾਂ ਅਤੇ ਬਾਕੀ ਦੀ ਡਾਇਰੈਕਟ ਭਰਤੀ ਹੁੰਦੀ ਹੈ ਜਾਂ ਹੋਰ ਪਰਮੋਸ਼ਨ ਰਾਹੀਂ ਭਰਤੀ ਹੁੰਦੀ ਹੈ।

**ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ :** ਮਾਨਯੋਗ ਸਪੀਕਰ ਸਾਹਿਬ, ਮੈਂ ਤਾਂ ਇਨ੍ਹਾਂ ਨੂੰ ਬੇਨਤੀ ਕੀਤੀ ਹੈ ਕਿ ਜਿਹੜੇ ਕਲਰਕ ਸਿਲੈਕਟ ਕੀਤੇ ਹਨ, ਕੀ ਉਨ੍ਹਾਂ ਵਿਚ ਰਿਜ਼ਰਵ ਕੈਟਾਗਰੀ ਦਾ ਕੋਟਾ ਰੱਖਿਆ ਗਿਆ ਹੈ ਜਾਂ ਕਿ ਸਾਰੇ ਦੇ ਸਾਰੇ ਹੀ ਜਨਰਲ ਕੈਟਾਗਰੀ ਦੇ ਭਰਤੀ ਕੀਤੇ ਗਏ ਹਨ।

**ਮਾਨਯੋਗ ਸਪੀਕਰ :** ਮੰਤਰੀ ਜੀ ਨੇ ਦੱਸਿਆ ਤਾਂ ਹੈ ਕਿ 15% ਭਰਤੀ ਕਰਦੇ ਹਾਂ।

**ਮੰਤਰੀ :** ਸਪੀਕਰ ਸਾਹਿਬ, ਮੈਂ ਤਾਂ ਪਹਿਲਾਂ ਹੀ ਇਨ੍ਹਾਂ ਨੂੰ ਦੱਸ ਦਿੱਤਾ ਹੈ ਕਿ 15% ਅਸੀਂ ਕਲਾਸ ਫੋਰ ਵਿਚੋਂ ਭਰਤੀ ਕਰਦੇ ਹਾਂ, ਉਨ੍ਹਾਂ ਨੂੰ ਪਦ ਉਨਤ ਕਰਦੇ ਹਾਂ। ਬਾਕੀ ਦੇ ਜੋ ਸਰਕਾਰੀ ਰੂਲਜ਼ ਹਨ, ਉਨ੍ਹਾਂ ਦੇ ਮੁਤਾਬਿਕ ਕੀਤਾ ਜਾਂਦਾ ਹੈ।

**ਮਾਨਯੋਗ ਸਪੀਕਰ :** ਇਹ ਗੱਲ ਨਹੀਂ ਹੈ। ਉਨ੍ਹਾਂ ਨੇ ਰਿਜ਼ਰਵੇਸ਼ਨ ਦੀ ਗੱਲ ਕੀਤੀ ਹੈ, ਉਹ ਪੂਰੀ ਰਖੀ ਗਈ ਹੈ ਜਾਂ ਨਹੀਂ?

**ਮੰਤਰੀ :** ਸਰ, ਇਹ ਸਵਾਲ ਦੁਬਾਰਾ ਕਰ ਦੇਣ। ਇਹ ਜਾਣਕਾਰੀ ਮੇਰੇ ਕੋਲ ਇਸ ਸਮੇਂ ਨਹੀਂ ਹੈ ਜੀ।

**ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ :** ਸਪੀਕਰ ਸਾਹਿਬ, ਇਹ ਤਾਂ ਸਪਸ਼ਟ ਹੈ ਕਿ ਜਿੰਨੀ ਭਰਤੀ ਹੋਣੀ ਹੈ, ਉਸਦੇ ਵਿਚ ਜੋ ਰਿਜ਼ਰਵੇਸ਼ਨ ਬਣਦੀ ਹੈ, ਉਹ ਤਾਂ ਹਿੱਸਾ ਦੇਣਾ ਹੀ ਪੈਣਾ ਹੈ।

**ਮਾਨਯੋਗ ਸਪੀਕਰ :** ਤੁਸੀਂ ਉਨ੍ਹਾਂ ਨੂੰ ਫਿਰ ਪੁੱਛ ਲੈਣਾ।

**ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ** : ਠੀਕ ਹੈ ਜੀ।

**ਮਾਨਯੋਗ ਸਪੀਕਰ** : ਅਗਲਾ ਸਵਾਲ।

---

## ਸਿਹਤ ਸੰਸਥਾਵਾਂ ਵਿਚ ਸਟਾਫ/ਸਮਾਨ ਦੀ ਘਾਟ

*1782. **ਸਰਦਾਰ ਅਜੀਤ ਸਿੰਘ ਸ਼ਾਂਤ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਮਿੰਨੀ ਪੀ.ਐਚ.ਸੀ., ਬਿਲਾਸਪੁਰ, ਮਿੰਨੀ ਪੀ.ਐਚ.ਸੀ., ਰਾਉਕੇ ਕਲਾਂ, ਸੀ.ਐਚ.ਸੀ., ਨਿਹਾਲ ਸਿੰਘ ਵਾਲਾ, ਪੀ.ਐਚ.ਸੀ., ਪੱਤੋ, ਪੀ.ਐਚ.ਸੀ. ਢੁੱਡੀਕੇ ਅਤੇ ਰੂਰਲ ਹਸਪਤਾਲ, ਲੋਪੋ ਵਿਖੇ ਨਿਰਧਾਰਤ ਸਟਾਫ ਅਤੇ ਸਾਜ਼ੋ-ਸਮਾਨ ਪੂਰਾ ਹੈ; ਜੇਕਰ ਨਹੀ ਤਾਂ ਘਾਟ ਦਾ ਵੇਰਵਾ ਕੀ ਹੈ ਅਤੇ ਇਹ ਘਾਟ ਕਦੋਂ ਤੱਕ ਪੂਰੀ ਕਰ ਦਿੱਤੀ ਜਾਵੇਗੀ?

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਨਹੀਂ, ਸ਼੍ਰੀਮਾਨ ਜੀ। ਸਟਾਫ ਦੀ ਘਾਟ ਦਾ ਵਿਸਥਾਰਪੂਰਵਕ ਵੇਰਵਾ ਅਨੁਲੱਗ 'ੳ' ਤੇ ਰੱਖਿਆ ਜਾਂਦਾ ਹੈ। ਵਿਭਾਗ ਸਾਰੀ ਸੰਸਥਾਵਾਂ ਵਿਚ ਪਈਆਂ ਖਾਲੀ ਅਸਾਮੀਆਂ ਭਰਨ ਸਬੰਧੀ ਤਜਵੀਜ਼ ਭੇਜ ਰਿਹਾ ਹੈ। ਸਰਕਾਰ ਦੀ ਪ੍ਰਵਾਨਗੀ ਉਪਰੰਤ ਅਸਾਮੀਆਂ ਤੇ ਨਿਯੁਕਤੀਆਂ ਕੀਤੀਆਂ ਜਾਣਗੀਆਂ ਅਤੇ ਅਸਾਮੀਆਂ ਸਤੰਬਰ, 2011 ਤੱਕ ਭਰਨ ਦੀ ਕੋਸ਼ਿਸ਼ ਕੀਤੀ ਜਾਵੇਗੀ। ਸਾਜੋ ਸਮਾਨ ਦੀ ਘਾਟ ਜੂਨ, 2011 ਤੱਕ ਪੂਰੀ ਕਰ ਦਿੱਤੀ ਜਾਵੇਗੀ। ਮਾਨਯੋਗ ਸਪੀਕਰ ਸਾਹਿਬ, ਰਾਉਕੇ ਕਲਾਂ ਨੂੰ ਛੱਡ ਕੇ ਸਾਰੀ ਜਗ੍ਹਾ ਸਥਿਤੀ 100% ਤਾਂ ਠੀਕ ਨਹੀਂ ਪਰ ਸੰਤੋਸ਼ਜਨਕ ਹੈ।

### ਅਨੁਲੱਗ 'ੳ'

### ਪੀ.ਐਚ.ਸੀ., ਬਿਲਾਸਪੁਰ

| ਲੜੀ ਨੰ: | ਕੈਟਾਗਰੀ | ਮੰਜ਼ੂਰਸ਼ੁਦਾ ਅਸਾਮੀਆਂ | ਭਰੀਆਂ | ਖਾਲੀ |
|---|---|---|---|---|
| | **ਰੈਗੂਲਰ ਸਟਾਫ** | | | |
| 1. | ਮੈਡੀਕਲ ਅਫਸਰ | 1 | 1 | |
| 2. | ਫਾਰਮਾਸਿਸਟ | 1 | 1 | |
| 3. | ਸਟਾਫ ਨਰਸ | 1 | 1 | |
| 4. | ਲੈਬਾਰਟਰੀ ਟੈਕਨੀਸ਼ੀਅਨ | 1 | 0 | 1 |
| 5. | ਗਰੁੱਪ-ਡੀ | 2 | 2 | |

[ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ]

| | | | | |
|---|---|---|---|---|
| | ਐਨ.ਆਰ.ਐਚ.ਐਮ ਅਧੀਨ | | | |
| 1. | ਸਟਾਫ ਨਰਸ | 3 | 2 | 1 |

ਪੀ.ਐਚ.ਸੀ., ਰਾਊਕੇ ਕਲਾਂ

| ਲੜੀ ਨੰ: | ਕੈਟਾਗਰੀ | ਮੰਜ਼ੂਰਸ਼ੁਦਾ ਅਸਾਮੀਆਂ | ਭਰੀਆਂ | ਖਾਲੀ |
|---|---|---|---|---|
| | ਰੈਗੂਲਰ ਸਟਾਫ | | | |
| 1. | ਮੈਡੀਕਲ ਅਫਸਰ | 1 | | 1 |
| 2. | ਫਾਰਮਾਸਿਸਟ | 1 | 1 | |
| 3. | ਸਟਾਫ ਨਰਸ | 1 | 1 | |
| 4. | ਲੈਬਾਰਟਰੀ ਟੈਕਨੀਸ਼ੀਅਨ | 1 | | 1 |
| 5. | ਗਰੁੱਪ-ਡੀ | 2 | 2 | |

ਪੀ.ਐਚ.ਸੀ., ਪੱਤੋ

| ਲੜੀ ਨੰ: | ਕੈਟਾਗਰੀ | ਮੰਜ਼ੂਰਸ਼ੁਦਾ ਅਸਾਮੀਆਂ | ਭਰੀਆਂ | ਖਾਲੀ |
|---|---|---|---|---|
| | ਰੈਗੂਲਰ ਸਟਾਫ | | | |
| 1. | ਸੀਨੀਅਰ ਮੈਡੀਕਲ ਅਫਸਰ | 1 | 1 | |
| 2. | ਮੈਡੀਕਲ ਅਫਸਰ | 1 | 1 | |
| 3. | ਮੈਡੀਕਲ ਅਫਸਰ (ਡੈਂਟਲ) | 1 | | 1 |
| 4. | ਫਾਰਮਾਸਿਸਟ | 2 | 2 | |
| 5. | ਸਟਾਫ ਨਰਸ | 1 | 1 | |
| 6. | ਲੈਬਾਰਟਰੀ ਟੈਕਨੀਸ਼ੀਅਨ | 1 | 1 | |
| 7. | ਅਪਥਾਲਮਿਕ ਅਫਸਰ | 1 | 1 | |
| 8. | ਡਰਾਈਵਰ | 1 | 1 | |
| 9. | ਕਲਰਕ/ਸਟੈਨੋ | 2 | 2 | |

| | | | | |
|---|---|---|---|---|
| 10. | ਗੁਰੱਪ-ਡੀ | 8 | 8 | |
| | ਐਨ.ਆਰ.ਐਚ.ਐਮ. ਅਧੀਨ | | | |
| 1. | ਸਟਾਫ ਨਰਸ | | 3 | |

ਰੂਰਲ ਹਸਪਤਾਲ, ਲੋਪੋ

| ਲੜੀ ਨੰ: | ਕੈਟਾਗਰੀ | ਮੰਜ਼ੂਰਸ਼ੁਦਾ ਅਸਾਮੀਆਂ | ਭਰੀਆਂ | ਖਾਲੀ |
|---|---|---|---|---|
| | ਰੈਗੂਲਰ ਸਟਾਫ | | | |
| 1. | ਮੈਡੀਕਲ ਅਫਸਰ | 2 | 2 | |
| 2. | ਫਾਰਮਾਸਿਸਟ | 4 | 4 | |
| 3. | ਸਟਾਫ ਨਰਸ | 4 | 4 | |
| 4. | ਕਲਰਕ | 1 | 1 | |
| 5. | ਐਮ.ਐਲ.ਟੀ. | 1 | 1 | |
| 6. | ਗਰੁੱਪ-ਡੀ | 7 | 7 | |
| | ਐਨ.ਆਰ.ਐਚ.ਐਮ ਅਧੀਨ | | | |
| 1. | ਸਟਾਫ ਨਰਸ | | 1 | |

ਸੀ.ਐਚ.ਸੀ., ਨਿਹਾਲ ਸਿੰਘ ਵਾਲਾ

| ਲੜੀ ਨੰ: | ਕੈਟਾਗਰੀ | ਮੰਜ਼ੂਰਸ਼ੁਦਾ ਅਸਾਮੀਆਂ | ਭਰੀਆਂ | ਖਾਲੀ |
|---|---|---|---|---|
| | ਰੈਗੂਲਰ ਸਟਾਫ | | | |
| 1. | ਸੀਨੀਅਰ ਮੈਡੀਕਲ ਅਫਸਰ | 1 | 1 | |
| 2. | ਮੈਡੀਕਲ ਅਫਸਰ | 5 | 4 | 1 |
| 3. | ਮੈਡੀਕਲ ਅਫਸਰ (ਡੈਂਟਲ) | 1 | 0 | 1 |
| 4. | ਫਾਰਮਾਸਿਸਟ | 2 | 2 | |

[ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ]

| | | | | |
|---|---|---|---|---|
| 5. | ਨਰਸਿੰਗ ਸਿਸਟਰ | 1 | 1 | |
| 6. | ਸਟਾਫ ਨਰਸ | 6 | 5 | 1 |
| 7. | ਰੇਡੀਉਗਰਾਫਰ | 1 | 1 | |
| 8. | ਗੁਰੱਪ-ਡੀ | 9 | 9 | |
| | ਐਨ.ਆਰ.ਐਚ.ਐਮ. ਅਧੀਨ | | | |
| 1. | ਮੈਡੀਕਲ ਅਫ਼ਸਰ (ਬੱਚਿਆਂ ਦਾ ਮਾਹਿਰ) | | 1 | |
| 2. | ਹੋਮਿਉਪੈਥਿਕ ਡਾਕਟਰ | | 1 | |
| 3. | ਸਟਾਫ ਨਰਸ | | 5 | |

## ਸੀ.ਐਚ.ਸੀ., ਢੁਡੀਕੇ

| ਲੜੀ ਨੰ: | ਕੈਟਾਗਰੀ | ਮੰਜ਼ੂਰਸ਼ੁਦਾ ਅਸਾਮੀਆਂ | ਭਰੀਆਂ | ਖਾਲੀ |
|---|---|---|---|---|
| | ਰੈਗੂਲਰ ਸਟਾਫ | | | |
| 1. | ਸੀਨੀਅਰ ਮੈਡੀਕਲ ਅਫਸਰ | 1 | 1 | |
| 2. | ਮੈਡੀਕਲ ਅਫਸਰ | 5 | 3 | 2 |
| 3. | ਮੈਡੀਕਲ ਅਫਸਰ (ਡੈਂਟਲ) | 1 | 1 | |
| 4. | ਫਾਰਮਾਸਿਸਟ | 4 | 4 | |
| 5. | ਸਟਾਫ ਨਰਸ | 7 | 7 | |
| 6. | ਲੈਬਾਰਟਰੀ ਟੈਕਨੀਸ਼ੀਅਨ | 3 | 3 | |
| 7. | ਅਪਥਾਲਮਿਕ ਅਫਸਰ | 1 | 1 | |
| 8. | ਰੇਡੀਉਗਰਾਫਰ | 1 | 1 | |
| 9. | ਡਰਾਈਵਰ | 1 | 1 | |
| 10. | ਕਲਰਕ/ ਕੰਪਿਊਟਰ ਉਪਰੇਟਰ/ਸਟੈਨੋ | 2 | 2 | |
| 11. | ਗੁਰੱਪ-ਡੀ | 12 | 12 | |

| | ਐਨ.ਆਰ.ਐਚ.ਐਮ. ਅਧੀਨ | |
|---|---|---|
| 1. | ਹੋਮਿਉਪੈਥਿਕ ਡਾਕਟਰ | 1 |
| 2. | ਸਟਾਫ ਨਰਸ | 4 |

**ਸਰਦਾਰ ਅਜੀਤ ਸਿੰਘ ਸ਼ਾਂਤ :** ਮਾਨਯੋਗ ਸਪੀਕਰ ਸਾਹਿਬ, ਜੋ ਜਵਾਬ ਆਇਆ ਹੈ ਜੀ, ਉਸਦੇ ਵਿਚ ਇੱਕ ਬਿਲਾਸਪੁਰ ਪੀ.ਐਚ.ਸੀ. ਹੈ, ਉਸਦਾ ਵੇਰਵਾ ਦਿੱਤਾ ਹੈ ਕਿ ਇਕ ਮੈਡੀਕਲ ਅਫਸਰ ਅਤੇ ਇੱਕ ਫਾਰਮਾਸਿਸਟ ਕੰਮ ਕਰ ਰਿਹਾ ਹੈ। ਜਿਹੜਾ ਫਾਰਮਾਸਿਸਟ ਹੈ, ਪਿਛਲੇ 4 ਸਾਲ ਤੋਂ ਉਸਦੀ ਪੋਸਟਿੰਗ ਉਥੇ ਹੀ ਹੈ ਅਤੇ ਤਨਖਾਹ ਵੀ ਪੱਤੋਂ ਤੋਂ ਲੈਂਦਾ ਹੈ ਪਰ ਡਿਊਟੀ ਮਾਨਸਾ ਕਰਦਾ ਹੈ। ਇਸ ਦੀ ਪੜਤਾਲ ਕਰ ਲਈ ਜਾਵੇ ਕਿ 4 ਸਾਲ ਤੋਂ ਫਾਰਮਾਸਿਸਟ ਉਥੇ ਹੈ, ਡਿਊਟੀ ਉਸ ਦੀ ਉਥੇ ਹੈ, ਹਾਜ਼ਰੀ ਉਸ ਦੀ ਉਥੇ ਲਗਦੀ ਹੈ ਅਤੇ ਤਨਖਾਹ ਵੀ ਉਥੋਂ ਹੀ ਲੈਂਦਾ ਹੈ ਪਰ ਆਨ ਡੈਪੂਟੇਸ਼ਨ ਕੰਮ ਉਹ ਮਾਨਸਾ ਕਰਦਾ ਰਿਹਾ ਹੈ। ਉਥੇ ਜਿਹੜਾ ਮੈਡੀਕਲ ਅਫਸਰ ਹੈ, ਇੱਕੋ ਹੀ ਹੈ। ਉਹ ਹਫਤੇ ਵਿਚ ਇੱਕ ਦਿਨ ਡਿਊਟੀ ਮਾਨਸਾ ਵਿਖੇ ਕਰਦਾ ਹੈ ਅਤੇ ਬਾਕੀ ਦੇ ਪੰਜ ਦਿਨ ਜਿਹੜੇ ਹੋਰ ਹਸਪਤਾਲ ਹਨ, ਉਨ੍ਹਾਂ ਵਿਚ ਡਿਊਟੀ ਦਿੰਦਾ ਹੈ। ਇਸੇ ਤਰ੍ਹਾਂ ਜਿਹੜਾ ਸਾਡਾ ਨਿਹਾਲ ਸਿੰਘ ਵਾਲਾ ਮੇਨ ਸੈਂਟਰ ਹੈ, ਉਥੇ ਜਿਹੜਾ ਸੀਨੀਅਰ ਮੈਡੀਕਲ ਅਫਸਰ ਹੈ, ਉਸਦੇ ਕੋਲ ਕੋਈ ਤਾਕਤ ਹੀ ਨਹੀਂ, ਕੋਈ ਪਾਵਰ ਹੀ ਨਹੀਂ ਹੈ ਕਿ ਉਹ ਥੋੜ੍ਹਾ ਬਹੁਤ ਖਰਚਾ ਕਰ ਸਕਦਾ ਹੋਵੇ। ਉਸ ਦੇ ਕੋਲ ਕੋਈ ਪਾਵਰ ਹੋਵੇ ਤਾਂ ਕਿ ਉਹ ਥੋੜ੍ਹਾ ਬਹੁਤ ਖਰਚਾ ਕਰ ਸਕੇ, ਉਸ ਦੇ ਕੋਲ ਕੋਈ ਪਾਵਰ ਹੋਵੇ ਤਾਂ ਕਿ ਉਹ ਕੋਈ ਪ੍ਰਬੰਧ ਕਰ ਸਕੇ।

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਸ਼ਾਂਤ ਜੀ ਦਾ ਇਹ ਕਹਿਣਾ ਠੀਕ ਹੈ ਕਿ ਪੰਜਾਬ ਵਿਚ ਇਕ ਡੈਪੂਟੇਸ਼ਨ ਦੀ ਬਿਮਾਰੀ ਲੱਗੀ ਹੋਈ ਸੀ। ਅਸੀਂ ਪਿਛਲੇ ਮਹੀਨੇ ਹੀ ਸਾਰੇ ਪੰਜਾਬ ਦੇ ਡੈਪੂਟੇਸ਼ਨ ਵਾਲੇ ਆਰਡਰ ਰੱਦ ਕਰ ਦਿੱਤੇ ਹਨ, ਜਿਸ ਕਰਕੇ ਉਹ ਫਾਰਮਾਸਿਸਟ ਵੀ ਵਾਪਸ ਆ ਗਿਆ ਹੋਵੇਗਾ। ਮੈਂ ਅੱਗੇ ਨੂੰ ਵਿਸ਼ਵਾਸ ਦਿਵਾਉਂਦੀ ਹਾਂ ਕਿ ਜਿਹੜਾ ਜਿੱਥੇ ਵੀ ਤਨਖਾਹ ਲੈਂਦਾ ਹੈ ਉਥੇ ਹੀ ਕੰਮ ਕਰੇਗਾ। ਮੈਂ ਇਸ ਦੀ ਇਨਕੁਆਇਰੀ ਕਰਵਾ ਲਵਾਂਗੀ ਕਿ ਉਹ ਕਿਸ ਤਰ੍ਹਾਂ ਇੰਨਾ ਚਿਰ ਉਥੇ ਟਿਕਿਆ ਰਿਹਾ। ਬਾਕੀ ਨਿਹਾਲ ਸਿੰਘ ਵਾਲਾ ਵਿਚ ਇੱਕ ਡਾਕਟਰ ਘੱਟ ਸੀ, 4 ਦਿਨ ਪਹਿਲਾਂ ਦੀਆਂ ਨਿਯੁਕਤੀਆਂ ਵਿਚ ਇੱਕ ਡਾਕਟਰ ਉਥੇ ਲਗਾ ਦਿੱਤਾ ਗਿਆ ਹੈ। ਉਥੇ ਡਾਕਟਰ ਸੋਰਵ ਜੈਨ ਲਗਾਇਆ ਗਿਆ ਹੈ ਅਤੇ ਲੋਪੋ ਦੇ ਹਸਪਤਾਲ ਵਿਚ ਡਾਕਟਰ ਵਿਕਰਾਂਤ ਦੀ ਨਿਯੁਕਤੀ ਹੋ ਗਈ ਹੈ। ਇਸ ਤਰ੍ਹਾਂ ਉਥੇ ਡਾਕਟਰ ਪੂਰੇ ਹੋ ਗਏ ਹਨ। ਇਹ ਜੋ ਡਾਕਟਰ ਹਨ, ਇਹ ਕਈ ਵਾਰ ਕੈਂਪਾਂ ਵਿਚ ਜਾਂ ਵੀ.ਆਈ.ਪੀ. ਡਿਊਟੀ ਤੇ ਭੇਜਣੇ ਪੈਂਦੇ ਹਨ। ਮੈਂ ਪੂਰੀ ਕੋਸ਼ਿਸ਼ ਕਰਾਂਗੀ ਕਿ ਇਹ ਜੋ ਮਿੰਨੀ ਪੀ.ਐਚ.ਸੀ., ਬਿਲਾਸਪੁਰ ਦਾ ਡਾਕਟਰ ਹੈ ਉਹ ਪੂਰਾ ਸਮਾਂ ਉਥੇ ਹੀ ਰਹੇ।

**ਸਰਦਾਰ ਅਜੀਤ ਸਿੰਘ ਸ਼ਾਂਤ** : ਸਪੀਕਰ ਸਾਹਿਬ, ਨਿਹਾਲ ਸਿੰਘ ਵਾਲਾ ਵਿਖੇ ਪੋਸਟਿਡ ਸੀਨੀਅਰ ਮੈਡੀਕਲ ਅਫਸਰ ਨੂੰ ਡੀ.ਡੀ.ਓ. ਦੀਆਂ ਪਾਵਰਾਂ ਦਿੱਤੀਆਂ ਜਾਣ ਜੀ।

**ਮਾਨਯੋਗ ਸਪੀਕਰ** : ਇਹ ਤਾਂ ਮਿਲ ਕੇ ਗੱਲ ਹੋ ਜਾਵੇਗੀ। ਅਗਲਾ ਸਵਾਲ।

---

## ਕੈਂਸਰ ਦੇ ਮਰੀਜ਼ਾਂ ਦੀ ਗਿਣਤੀ

* 1778. (1) **ਸਰਦਾਰ ਅਜੀਤ ਇੰਦਰ ਸਿੰਘ ਮੋਫਰ**
(2) **ਸਰਦਾਰ ਸੁਖਪਾਲ ਸਿੰਘ ਖਹਿਰਾ** } ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਪਿਛਲੇ ਪੰਜ ਸਾਲਾਂ ਦੌਰਾਨ ਰਾਜ ਵਿਚ ਦਰਜ ਕੀਤੇ ਗਏ ਕੈਂਸਰ ਦੇ ਮਰੀਜ਼ਾਂ ਅਤੇ ਕੈਂਸਰ ਨਾਲ ਹੋਈਆਂ ਮੌਤਾਂ ਦੀ ਸਬ-ਡਵੀਜ਼ਨ ਵਾਰ ਅਤੇ ਸਾਲ-ਵਾਰ ਕੁੱਲ ਗਿਣਤੀ ਕਿੰਨੀ ਹੈ;

(ਅ) ਉਕਤ ਸਮੇਂ ਦੇ ਦੌਰਾਨ ਮੁਕੰਮਲ ਤੌਰ ਤੇ ਇਲਾਜ ਦੀ ਸਹੂਲਤ ਪ੍ਰਦਾਨ ਕੀਤੇ ਗਏ ਉਪਰੋਕਤ ਵਰਣਿਤ ਮਰੀਜ਼ਾਂ ਦੀ ਗਿਣਤੀ ਕਿੰਨੀ ਹੈ ਅਤੇ ਸਾਲ 2009-10 ਅਤੇ 2010-11 (ਮਿਤੀ ਅੰਤ ਤੱਕ) ਦੇ ਸਮੇਂ ਦੌਰਾਨ ਰਾਜ ਸਰਕਾਰ ਦੁਆਰਾ ਕੈਂਸਰ ਦੇ ਮਰੀਜ਼ਾਂ ਨੂੰ ਮੁਹੱਈਆ ਕੀਤੀ ਗਈ ਸਾਲ-ਵਾਰ ਕੁੱਲ ਰਾਹਤ ਕਿੰਨੀ ਹੈ?

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : (ੳ) ਪੰਜਾਬ ਰਾਜ ਵਿਚ ਕੈਂਸਰ ਦੇ ਮਰੀਜ਼ਾਂ ਦੀ ਰਜਿਸਟਰੇਸ਼ਨ ਸਬੰਧੀ ਪ੍ਰੋਵੀਜ਼ਨ ਨਹੀਂ ਹੈ। ਇਸ ਸਬੰਧੀ ਕੋਸ਼ਿਸ਼ਾਂ ਜਾਰੀ ਹਨ।

(ਅ) ਜਿਹੜੇ ਵੀ ਕੈਂਸਰ ਦੇ ਮਰੀਜ਼-ਸਰਕਾਰੀ ਸਿਹਤ ਸੰਸਥਾਵਾਂ ਅਤੇ ਮੈਡੀਕਲ ਕਾਲਜਾਂ ਵਿਖੇ ਇਲਾਜ ਲਈ ਆਉਂਦੇ ਹਨ, ਉਹਨਾਂ ਨੂੰ ਇਲਾਜ ਦੀ ਸਹੂਲਤ ਪ੍ਰਦਾਨ ਕੀਤੀ ਜਾਂਦੀ ਹੈ।

ਕੈਂਸਰ ਦੇ ਮਰੀਜ਼ਾਂ ਨੂੰ ਇਲਾਜ ਲਈ ਸਾਲ 2009-10 ਦੌਰਾਨ 62,55,000/- ਰੁਪਏ ਅਤੇ ਸਾਲ 2010-11 ਦੌਰਾਨ 66,20,000/- ਰੁਪਏ ਦੀ ਵਿੱਤੀ ਸਹਾਇਤਾ ਹੇਠ ਲਿਖੀਆਂ ਸਕੀਮਾਂ ਰਾਹੀਂ ਪ੍ਰਦਾਨ ਕੀਤੀ ਗਈ।

1. ਪੰਜਾਬ ਸਟੇਟ ਇਲਨੈਸ ਫੰਡ - ਗਰੀਬੀ ਰੇਖਾ ਤੋਂ ਹੇਠਾਂ ਰਹਿਣ ਵਾਲੇ ਪਰਿਵਾਰਾਂ ਨੂੰ ਪੰਜਾਬ ਨਿਰੋਗੀ ਸਕੀਮ (ਸਟੇਟ ਇਲਨੈਸ ਫੰਡ) ਅਧੀਨ

ਕੈਂਸਰ ਦੇ ਇਲਾਜ ਅਤੇ ਹੋਰ ਖਤਰਨਾਕ ਬਿਮਾਰੀਆਂ ਲਈ ਸਾਲ 2009-10 ਦੌਰਾਨ 8,70,000/- ਰੁਪਏ ਅਤੇ ਸਾਲ 2010-11 ਦੌਰਾਨ 4,70,000/- ਰੁਪਏ ਵਿੱਤੀ ਸਹਾਇਤਾ ਅਨੁਲੱਗ 'ੳ' ਦਿੱਤੀ ਜਾਂਦੀ ਹੈ।

2. ਮੁੱਖ ਮੰਤਰੀ ਰਾਹਤ ਫੰਡ - ਮੁੱਖ ਮੰਤਰੀ ਰਲੀਫ ਫੰਡ ਵਿਚ ਕੈਂਸਰ ਦੇ ਇਲਾਜ ਲਈ ਸਾਲ 2009-10 ਦੌਰਾਨ 25,10,000/- ਰੁਪਏ ਅਤੇ ਸਾਲ 2010-11 ਦੌਰਾਨ 31,10,000/- ਰੁਪਏ ਦੀ ਵਿੱਤੀ ਸਹਾਇਤਾ ਅਨੁਲੱਗ 'ਅ' ਤੇ ਨੱਥੀ ਹੈ।

3. ਸਕੂਲ ਹੈਲਥ - ਪੰਜਾਬ ਸਰਕਾਰ ਵੱਲੋਂ ਕੈਂਸਰ ਨਾਲ ਪੀੜਤ ਸਕੂਲੀ ਬੱਚਿਆਂ ਨੂੰ ਮੁਫਤ ਇਲਾਜ ਮੁਹੱਈਆ ਕਰਵਾਇਆ ਗਿਆ ਹੈ। ਕੈਂਸਰ ਦੇ ਇਲਾਜ ਲਈ ਸਾਲ 2009-10 ਦੌਰਾਨ 28,75,000/- ਰੁਪਏ ਅਤੇ ਸਾਲ 2010-11 ਦੌਰਾਨ 30,40,000/- ਰੁਪਏ ਦੀ ਵਿੱਤੀ ਸਹਾਇਤਾ ਅਨੁਲੱਗ 'ੲ' ਦਿੱਤੀ ਗਈ ਹੈ।

स्पीकर साहिब, पंजाब राज्य में कैंसर के मरीजों की रजिस्ट्रेशन की provision नहीं है, किसी भी बिमारी की नहीं है, सिर्फ aids और डेंगू की है। फिर भी department ने अपने लेवल पर कुछ प्रयास किये हैं जिस में बिमारों और जिन की मृत्यु हो गई है, उन की गिनती शामल है। इस का विवरण सदन की पटल पर रख दिया है। इस के इलावा जो सिहत संस्थाएं हैं या मैडिकल कालेज हैं, वहां जो भी मरीज आ जाता है उस का इलाज वहां पर होता है। पर यह भी सच्च है कि पंजाब में जो दो नये कैंसर के Hospital पंजाब सरकार बना रही है, कैंसर का Super Speciality इलाज वहीं मिलेगा। जो कैंसर के मरीजों के लिए खर्च किया है, वह 2009–10 के दौरान 62,55,000/– है, जो गरीबों को दिया जाता है और 2010–11 में 62,20,000/– है। यह तीन सकीमें हैं। पंजाब स्टेट illness Fund, 'मुख्य मंत्री राहत कोश' और 'स्कूल हैल्थ'।

ਅਨੁਲੱਗ 'ੳ'

ਪੰਜਾਬ ਨਿਰੋਗੀ ਸਕੀਮ ਅਧੀਨ

ਕੈਂਸਰ ਦੇ ਮਰੀਜ਼ਾਂ ਨੂੰ 2009-10 ਅਤੇ 2010-11 ਦੌਰਾਨ ਪ੍ਰਦਾਨ ਕੀਤੀ ਗਈ ਰਾਹਤ

| ਜ਼ਿਲ੍ਹਾ | ਸਾਲ 2009-10 | ਸਾਲ 2010-11 |
|---|---|---|
| ਅੰਮ੍ਰਿਤਸਰ | - | - |

[ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ]

| | | |
|---|---|---|
| ਬਰਨਾਲਾ | 3,60,000 | 70,000 |
| ਬਠਿੰਡਾ | - | 2,70,000 |
| ਫਤਿਹਗੜ੍ਹ ਸਾਹਿਬ | - | - |
| ਫਿਰੋਜ਼ਪੁਰ | 1,30,000 | 40,000 |
| ਫਰੀਦਕੋਟ | 1,30,000 | - |
| ਗੁਰਦਾਸਪੁਰ | - | - |
| ਹੁਸ਼ਿਆਰਪੁਰ | - | - |
| ਜਲੰਧਰ | - | - |
| ਕਪੂਰਥਲਾ | - | - |
| ਲੁਧਿਆਣਾ | - | - |
| ਮੋਗਾ | - | 60,000 |
| ਮਾਨਸਾ | 40,000 | - |
| ਸ਼੍ਰੀ ਮੁਕਤਸਰ ਸਾਹਿਬ | - | - |
| ਪਟਿਆਲਾ | - | - |
| ਰੂਪਨਗਰ | - | - |
| ਸੰਗਰੂਰ | 2,10,000 | 30,000 |
| ਸ਼ਹੀਦ ਭਗਤ ਸਿੰਘ ਨਗਰ | - | - |
| ਸਾਹਿਬਜ਼ਾਦਾ ਅਜੀਤ ਸਿੰਘ ਨਗਰ | - | - |
| ਤਰਨਤਾਰਨ | - | - |
| ਕੁੱਲ ਜੋੜ | 8,70,000 | 4,70,000 |

ਅਨੁਲੱਗ 'ਅ'

ਮੁੱਖ ਮੰਤਰੀ ਰਾਹਤ ਫੰਡ

| ਜ਼ਿਲ੍ਹਾ | ਸਾਲ 2009-10 | ਸਾਲ 2010-11 |
|---|---|---|
| ਅੰਮ੍ਰਿਤਸਰ | 85,000 | 50,000 |

| | | |
|---|---|---|
| ਬਰਨਾਲਾ | - | - |
| ਬਠਿੰਡਾ | 25,000 | 3,05,000 |
| ਫਤਿਹਗੜ੍ਹ ਸਾਹਿਬ | - | - |
| ਫਿਰੋਜ਼ਪੁਰ | 1,25,000 | 12,00,000 |
| ਫਰੀਦਕੋਟ | 25,000 | - |
| ਗੁਰਦਾਸਪੁਰ | - | - |
| ਹੁਸ਼ਿਆਰਪੁਰ | 25,000 | - |
| ਜਲੰਧਰ | 1,35,000 | - |
| ਕਪੂਰਥਲਾ | - | - |
| ਲੁਧਿਆਣਾ | 15,50,000 | 1,00,000 |
| ਮੋਗਾ | 50,000 | - |
| ਮਾਨਸਾ | 1,50,000 | 3,00,000 |
| ਸ੍ਰੀ ਮੁਕਤਸਰ ਸਾਹਿਬ | 1,90,000 | 6,05,000 |
| ਪਟਿਆਲਾ | 50,000 | - |
| ਰੂਪਨਗਰ | - | - |
| ਸੰਗਰੂਰ | - | 3,50,000 |
| ਸ਼ਹੀਦ ਭਗਤ ਸਿੰਘ ਨਗਰ | - | 50,000 |
| ਸਾਹਿਬਜ਼ਾਦਾ ਅਜੀਤ ਸਿੰਘ ਨਗਰ | 50,000 | 1,50,000 |
| ਤਰਨਤਾਰਨ | 50,000 | - |
| ਕੁੱਲ ਜੋੜ | 25,10,000 | 31,10,000 |

ਅਨੁਲੱਗ 'ੲ'

ਕੈਂਸਰ ਨਾਲ ਪੀੜਿਤ ਸਕੂਲੀ ਬੱਚਿਆਂ ਨੂੰ 2009-10 ਅਤੇ 2010-11 ਦੌਰਾਨ ਪ੍ਰਦਾਨ ਕੀਤੀ ਗਈ ਰਾਹਤ

| ਜ਼ਿਲ੍ਹਾ | ਸਾਲ 2009-10 | ਸਾਲ 2010-11 |
|---|---|---|
| ਅੰਮ੍ਰਿਤਸਰ | - | 1,35,836 |

[ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ]

| | | |
|---|---|---|
| ਬਰਨਾਲਾ | - | - |
| ਬਠਿੰਡਾ | 3,40,498 | 1,28,477 |
| ਫਤਿਹਗੜ੍ਹ ਸਾਹਿਬ | 83,427 | 41,378 |
| ਫਿਰੋਜ਼ਪੁਰ | 2,63,263 | - |
| ਫਰੀਦਕੋਟ | - | 7,610 |
| ਗੁਰਦਾਸਪੁਰ | 2,17,409 | 33,312 |
| ਹੁਸ਼ਿਆਰਪੁਰ | 3,38,450 | 4,93,910 |
| ਜਲੰਧਰ | 94,347 | 5,42,009 |
| ਕਪੂਰਥਲਾ | 1,85,763 | 45,320 |
| ਲੁਧਿਆਣਾ | 20,943 | 4,95,542 |
| ਮੋਗਾ | 2,14,006 | 2,32,923 |
| ਮਾਨਸਾ | 7,364 | - |
| ਸ਼੍ਰੀ ਮੁਕਤਸਰ ਸਾਹਿਬ | 11,768 | - |
| ਪਟਿਆਲਾ | 84,979 | 93,943 |
| ਰੂਪਨਗਰ | 2,60,798 | - |
| ਸੰਗਰੂਰ | 2,02,274 | 7,04,168 |
| ਸ਼ਹੀਦ ਭਗਤ ਸਿੰਘ ਨਗਰ | 3,06,374 | - |
| ਸਾਹਿਬਜ਼ਾਦਾ ਅਜੀਤ ਸਿੰਘ ਨਗਰ | 2,62,470 | - |
| ਤਰਨਤਾਰਨ | - | - |
| ਕੁੱਲ ਜੋੜ | 28,74,133 | 30,40,319 |

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਪਹਿਲੀ ਗੱਲ ਇਹ ਹੈ ਕਿ ਜੋ ਬੀਬੀ ਜੀ ਨੇ ਕਿਹਾ ਹੈ ਅਤੇ ਜਵਾਬ ਦਿੱਤਾ ਹੈ, ਉਸ ਬਾਰੇ ਗੱਲ ਕਰਨ ਤੋਂ ਪਹਿਲਾਂ ਮੈਂ ਸਤਿਕਾਰਯੋਗ ਲੀਡਰ ਆਫ ਦਿ ਹਾਊਸ, ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਦੇ ਘਰੋਂ ਬਹੁਤ ਹੀ ਸਤਿਕਾਰਯੋਗ ਬੀਬੀ ਸੁਰਿੰਦਰ ਕੌਰ ਜੀ ਬਾਦਲ, ਜੋ ਕਿ ਇਸੇ ਪ੍ਰਾਬਲਮ ਵਿਚ ਸਨ, ਉਨ੍ਹਾਂ ਦੀ ਸਿਹਤ ਬਾਰੇ ਸਾਰੇ ਹਾਊਸ ਨੂੰ ਪਤਾ ਹੋਣਾ ਚਾਹੀਦਾ ਹੈ।

ਕਿਰਪਾ ਕਰਕੇ ਮੁੱਖ ਮੰਤਰੀ ਜੀ ਇਸ ਬਾਰੇ ਦੱਸਣ।

**ਮਾਨਯੋਗ ਸਪੀਕਰ** : ਬਾਦਲ ਸਾਹਿਬ ਦੱਸ ਦੇਣ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਉਨ੍ਹਾਂ ਦੀ ਸਿਹਤ ਦੀ ਗੱਲ ਹੈ। ਇਸ ਕਰਕੇ ਮਾਨਯੋਗ ਮੁੱਖ ਮੰਤਰੀ ਜੀ ਦੱਸ ਦੇਣ ਤਾਂ ਕਿ ਸਾਰੇ ਹਾਊਸ ਨੂੰ ਪਤਾ ਲੱਗ ਜਾਵੇ।

ਦੂਜਾ, ਬੀਬੀ ਜੀ ਨੇ ਕਿਹਾ ਹੈ ਕਿ ਸਾਡੇ ਕੋਲ ਕੋਈ ਪ੍ਰੋਵੀਜ਼ਨ ਨਹੀਂ ਹੈ ਲੇਕਿਨ ਅਸੀਂ ਐਫਰਟਸ ਕਰ ਰਹੇ ਹਾਂ। ਇਸ ਡਾਇਰੈਕਸ਼ਨ ਵਿਚ ਅਸੀਂ ਜ਼ਰੂਰ ਪਤਾ ਕਰ ਲਿਆ ਕਰਾਂਗੇ।

**ਮਾਨਯੋਗ ਸਪੀਕਰ** : ਪਹਿਲਾਂ ਮੇਰੀ ਗੱਲ ਸੁਣੋ। ਬਾਦਲ ਸਾਹਿਬ, ਦੱਸੋ ਜੀ, ਬੀਬੀ ਜੀ ਦੀ ਸਿਹਤ ਦਾ ਕੀ ਹਾਲ ਹੈ?

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ)** : ਸਪੀਕਰ ਸਾਹਿਬ, ਮੈਂ ਐਮ.ਐਲ.ਏ. ਸਾਹਿਬ ਦਾ ਅਤੇ ਸਾਰੇ ਹਾਊਸ ਦਾ ਧੰਨਵਾਦ ਕਰਦਾ ਹਾਂ ਕਿ ਇਨ੍ਹਾਂ ਨੇ ਇਸ ਗੱਲ ਦੀ ਚਿੰਤਾ ਪ੍ਰਗਟ ਕੀਤੀ ਹੈ ਅਤੇ ਪੁੱਛਿਆ ਹੈ ਕਿ ਮੇਰੀ ਧਰਮ ਸੁਪਤਨੀ ਦਾ ਕੀ ਹਾਲ ਹੈ। ਉਨ੍ਹਾਂ ਦਾ ਇਲਾਜ ਅਮਰੀਕਾ ਵਿਚ ਹੋਇਆ ਹੈ। ਅੱਗੇ ਨਾਲੋਂ ਉਨ੍ਹਾਂ ਦੀ ਸਿਹਤ ਕਾਫੀ ਠੀਕ ਹੈ ਲੇਕਿਨ ਇਲਾਜ ਜਿਹੜਾ ਹੈ, ਉਹ ਕੰਟੀਨਿਊਸਲੀ ਚੱਲ ਰਿਹਾ ਹੈ ਅਤੇ ਹੁਣ ਪੀ.ਜੀ.ਆਈ. ਵਿਚ ਕੰਟੀਨਿਊਸਲੀ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਪਰਮਾਤਮਾ ਕਰੇ, ਉਹ ਜਲਦੀ ਠੀਕ ਹੋਣ।

ਸੋ, ਇਸ ਬਾਰੇ ਇਨ੍ਹਾਂ ਨੇ ਕਿਹਾ ਹੈ ਕਿ ਐਫਰਟਸ ਜਾਰੀ ਹਨ ਪਰ ਨਾਲ ਹੀ ਇਹ ਵੀ ਮੰਤਰੀ ਜੀ ਨੇ ਕਿਹਾ ਹੈ ਕਿ ਜੋ ਅਸੀਂ ਕੀਤਾ ਹੈ, ਉਹ ਨਾਲ ਅਨੁਲੱਗ ਵਿਚ ਨੱਥੀ ਹੈ ਪਰ ਮੇਰੇ ਕੋਲ ਕੋਈ ਲਿਸਟ ਨਹੀਂ ਆਈ ਕਿ ਕਿੰਨੇ ਮਰੀਜ਼ ਹਨ। ਆਪਾਂ ਇਹ ਪ੍ਰੋਵੀਜ਼ਨ ਕਿਉਂ ਨਹੀਂ ਰੱਖੀ? ਇਸ ਦਾ ਕੀ ਕਾਰਨ ਹੈ? ਇਹ ਚਿੰਤਾ ਦਾ ਵਿਸ਼ਾ ਹੈ। ਸਾਡੇ ਮਾਨਸਾ, ਬਠਿੰਡਾ ਵਿਚ ਤਾਂ ਬਹੁਤ ਬੁਰਾ ਹਾਲ ਹੈ। ਜੋ ਪੈਸੇ ਦਿੱਤੇ ਹਨ, ਉਸ ਦੀ ਗੱਲ ਤਾਂ ਬਾਅਦ ਵਿਚ ਕਰ ਲਵਾਂਗੇ। ਸਾਡੇ ਮੈਡਮ, ਲੀਡਰ ਆਫ ਦਿ ਆਪੋਜੀਸ਼ਨ ਨੇ ਵੀ ਕਾਫੀ ਉਪਰਾਲੇ ਕੀਤੇ ਹਨ। ਸੈਂਟਰ ਤੋਂ ਇੰਨਾ ਪੈਸਾ ਆਉਂਦਾ ਹੈ, ਡਬਲਿਊ.ਐਚ.ਓ. ਤੋਂ ਇੰਨਾ ਪੈਸਾ ਆਉਂਦਾ ਹੈ। ਕੀ ਉਹ ਯੂਟੇਲਾਈਜ਼ ਹੁੰਦਾ ਹੈ? ਪਹਿਲੀ ਗੱਲ ਤਾਂ ਇਹ ਹੈ ਕਿ ਤੁਹਾਡੀ ਕੋਈ ਪ੍ਰੋਵੀਜ਼ਨ ਹੀ ਨਹੀਂ ਹੈ, Why don't have a provision to know about the cancer patient? ਇਹ ਸਭ ਤੋਂ ਭੈੜੀ ਬਿਮਾਰੀ ਹੈ। ਇਸ ਬਾਰੇ ਦੱਸੋ ਕਿ ਕੀ ਕੀਤਾ ਜਾਵੇਗਾ ਅਤੇ ਦੂਜੀ ਜਿਹੜੀ ਗੱਲ ਹੈ, ਉਹ ਇਹ ਹੈ ਕਿ ਲਿਸਟ ਮੇਰੇ ਕੋਲ ਨਹੀਂ ਹੈ।

**ਸਿਹਤ ਅਤੇ ਪਰਿਵਾਰ ਭਲਾਈ ਮੰਤਰੀ** : ਸਪੀਕਰ ਸਾਹਿਬ, ਮੈਨੂੰ ਬਹੁਤ ਅੱਛਾ ਲੱਗਦਾ, ਜੇ ਸਤਿਕਾਰਯੋਗ ਮੈਂਬਰ ਸਾਹਿਬ ਇਹ ਕਹਿੰਦੇ ਕਿ ਅਸੀਂ ਆਪਣੇ ਪੰਜ ਸਾਲ ਦੇ ਕਾਰਜਕਾਲ ਵਿਚ ਗਿਣਤੀ ਸ਼ੁਰੂ ਕੀਤੀ ਸੀ, ਤੁਸੀਂ ਗਿਣਤੀ ਨਹੀਂ ਕੀਤੀ ਹੈ, ਪਰ ਅਸੀਂ ਤਾਂ ਕਰ ਰਹੇ ਹਾਂ। ਕੈਂਸਰ ਰਜਿਸਟਰੇਸ਼ਨ ਦਾ ਕੰਮ ਭਾਰਤ ਸਰਕਾਰ ਸਾਡੇ ਮੈਡੀਕਲ ਕਾਲਜਾਂ ਅਤੇ ਪੀ.ਜੀ.ਆਈ. ਨੂੰ ਦੇ ਰਹੀ ਹੈ। ਉਸ ਲਈ ਭਾਰਤ ਸਰਕਾਰ ਦੀ ਅਲੱਗ ਵਿਵਸਥਾ ਹੈ। ਜੋ ਅਸੀਂ ਕੀਤਾ ਹੈ ਇਹ ਆਪਣੀ ਏ.ਐਨ.ਐਮ. ਦੁਆਰਾ ਗਿਣਤੀ ਕਰਵਾਈ ਹੈ। ਇਹ ਜ਼ਿਆਦਾ ਪੇਂਡੂ ਖੇਤਰਾਂ ਵਿਚ ਹੋਇਆ ਹੈ, ਸ਼ਹਿਰੀ ਖੇਤਰਾਂ ਵਿਚ ਨਹੀਂ ਹੋਇਆ। ਉਸ ਬਾਰੇ ਅਗਰ ਤੁਹਾਡੇ ਕੋਲ ਲਿਸਟ ਨਹੀਂ ਆਈ, ਉਸ ਦਾ ਮੈਨੂੰ ਖੇਦ ਹੈ। ਮੈਂ ਹੁਣੇ ਤਿੰਨ ਮਿੰਟ ਵਿਚ ਲਿਸਟ ਦੇ ਦਿੰਦੀ ਹਾਂ। ਸਪੀਕਰ ਸਾਹਿਬ, ਇਹ ਲਿਸਟ ਮੈਂ ਆਪ ਜੀ ਕੋਲ ਭੇਜਦੀ ਹਾਂ। 2001 ਤੋਂ 2009 ਤੱਕ, ਹਾਲੇ ਵੀ ਚੱਲ ਰਿਹਾ ਹੈ, ਇਸ ਸਮੇਂ ਦੌਰਾਨ ਕੈਂਸਰ ਦੇ ਮਰੀਜ਼ਾਂ ਦੀ 23,427 ਦੀ ਗਿਣਤੀ ਆਈ ਹੈ। ਇਸ ਤੋਂ ਇਲਾਵਾ ਪਿਛਲੇ ਦਸ ਸਾਲਾਂ ਵਿਚ ਜੋ ਲੋਕ ਕੈਂਸਰ ਕਰਕੇ ਸੰਸਾਰ ਤੋਂ ਜਾ ਚੁੱਕੇ ਹਨ, ਉਨ੍ਹਾਂ ਦੀ ਸੰਖਿਆ 16,730 ਹੈ। 6,000 ਮਰੀਜ਼ ਹੁਣ ਵੀ ਹਨ ਜਿਨ੍ਹਾਂ ਦਾ ਇਲਾਜ ਕਰ ਰਹੇ ਹਾਂ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਮੈਂ ਕੰਪੈਰੀਜ਼ਨ ਨਹੀਂ ਕਰ ਰਿਹਾ ਕਿ ਪਿਛਲੇ ਸਾਲ ਨਹੀਂ ਕੀਤਾ ਤੇ ਹੁਣ ਕਿਉਂ ਹੋ ਰਿਹਾ ਹੈ। ਮੈਂ ਤਾਂ ਸਿਰਫ ਇਹ ਕਿਹਾ ਸੀ ਕਿ ਤੁਸੀਂ ਕੀ ਕਰ ਰਹੇ ਹੋ। ਆਪਾਂ ਇਹ ਕਹੀਏ ਕਿ ਪਿਛਲੀ ਸਰਕਾਰ ਨੇ ਕੀ ਕਰ ਲਿਆ, ਉਦੋਂ ਮਰੀਜ਼ ਹੀ ਘੱਟ ਸੀ। ਹੁਣ ਪਾਣੀ ਵਿਚ ਯੂਰੇਨੀਅਮ ਆ ਗਿਆ, ਬੁਰਾ ਹਾਲ ਹੋ ਗਿਆ। ਪੀਣ ਵਾਲੇ ਪਾਣੀ ਦਾ ਇੰਤਜ਼ਾਮ ਨਹੀਂ ਹੋ ਰਿਹਾ ਤਾਂ ਇਹ ਬਿਮਾਰੀ ਵਧੀ ਹੈ। ਇਸ ਕਰਕੇ ਤੁਸੀਂ ਕੰਪੇਅਰ ਨਾ ਕਰੋ। ਸਾਨੂੰ ਇਹ ਦੱਸੋ, ਜਿਹੜਾ ਤੁਸੀਂ ਸੈਕਿੰਡ ਪਾਰਟ ਵਿਚ ਦੱਸਿਆ ਹੈ ਕਿ ਸਟੇਟ ਇਲਨੈੱਸ ਫੰਡ ਸਕੀਮ ਵਿਚ ਜਿਹੜਾ ਪੈਸਾ ਦਿੱਤਾ ਹੈ, ਉਸ ਵਿਚ ਬਠਿੰਡਾ ਨਿੱਲ ਹੈ, ਮਾਨਸਾ ਨੂੰ ਸਿਰਫ 40,000 ਰੁਪਿਆ, ਬਠਿੰਡਾ ਨੂੰ ਸਿਰਫ 25,000, ਜਿਹੜਾ ਚੀਫ ਮਨਿਸਟਰ ਰਲੀਫ ਫੰਡ ਹੈ, ਇਹ ਮਾਨਸਾ ਨੂੰ ਸਿਰਫ ਡੇਢ ਲੱਖ ਰੁਪਿਆ ਹੀ ਦਿੱਤਾ ਹੈ। ਸਕੂਲ ਹੈਲਥ ਸਕੀਮ ਵਿਚ ਜੋ ਤੁਸੀਂ ਦੇ ਰਹੇ ਹੋ, ਇਹ ਜਿਹੜਾ ਪੈਸਾ ਆਉਂਦਾ ਹੈ, ਇਸ ਦੀ ਤੁਸੀਂ ਸਾਨੂੰ ਡਿਟੇਲ ਅੱਡ ਦੇ ਦਿਉ ਕਿ ਸਕੂਲ ਹੈਲਥ ਸਕੀਮ ਅਧੀਨ ਮਰੀਜ਼ਾਂ ਦਾ ਕੀ ਹਾਲ ਹੈ, ਮਰੀਜ਼ਾਂ ਤੇ ਤੁਸੀਂ ਕਿੰਨਾ ਸਪੈਂਡ ਕਰਦੇ ਹੋ? ਟੋਟਲ ਫੰਡ ਕਿੰਨਾ ਹੈ, ਡਾਇਰੈਕਟ ਮਰੀਜ਼ਾਂ ਨੂੰ ਕਿੰਨਾ ਫਾਇਦਾ ਮਿਲਦਾ ਹੈ, ਇਸ ਦੇ ਬਾਰੇ ਦੱਸੋ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਜੋ ਮੋਫਰ ਸਾਹਿਬ ਨੇ ਸਵਾਲ ਉਠਾਇਆ ਹੈ, ਇਹ ਬੜਾ ਅਹਿਮ ਸਵਾਲ ਹੈ। ਇਸ ਸਵਾਲ ਦੇ ਦੋ ਹਿੱਸੇ ਹਨ ਕਿ ਇੱਕ ਤਾਂ ਜਿਹੜੇ ਕੈਂਸਰ ਪੇਸ਼ੈਂਟ ਹਨ, ਇਨ੍ਹਾਂ ਦੀ ਗਿਣਤੀ ਕਰਵਾਈ ਜਾਵੇ। ਦੂਜਾ, ਇਨ੍ਹਾਂ ਦੇ ਇਲਾਜ ਦਾ ਬੰਦੋਬਸਤ ਕੀਤਾ ਜਾਵੇ। ਜਿਥੋਂ ਤੱਕ ਗਿਣਤੀ ਦਾ ਸਵਾਲ ਹੈ, ਮੈਂ ਪਹਿਲਾਂ ਹੀ ਮਹਿਕਮੇ ਨੂੰ ਹਦਾਇਤ ਕੀਤੀ ਹੈ, ਦੁਬਾਰਾ ਫਿਰ reiterate ਕਰ ਦਿਆਂਗਾ ਕਿ ਸਾਰੇ ਪੰਜਾਬ ਵਿਚ ਸਰਵੇ ਕੀਤਾ ਜਾਵੇ ਕਿ ਕੈਂਸਰ ਦੇ ਕਿੰਨੇ ਮਰੀਜ਼ ਹਨ। ਇਹ ਨਹੀਂ ਕਿ ਇਕੱਲੀ ਗਿਣਤੀ ਨਾਲ ਹੱਲ ਹੋ

ਜਾਵੇਗਾ। ਫਿਰ ਸਾਨੂੰ ਕੈਂਸਰ ਟਰੀਟਮੈਂਟ ਦੀਆਂ ਫੈਸਿਲਿਟੀਜ਼ ਵੀ ਸਟੇਟ ਵਿਚ ਵਧਾਉਣੀਆਂ ਪੈਣਗੀਆਂ। ਤੁਹਾਨੂੰ ਖੁਸ਼ੀ ਹੋਵੇਗੀ ਕਿ ਅਸੀਂ ਇਸ ਚੀਜ਼ ਨੂੰ, ਇਸ ਬਿਮਾਰੀ ਦੇ ਇਲਾਜ ਨੂੰ ਦੇਖਦੇ ਹੋਏ, ਇੱਕ ਤਾਂ ਬਠਿੰਡੇ ਡਾਇਆਗਨੋਸਟਿਕ ਸੈਂਟਰ, ਟਰੀਟਮੈਂਟ ਸੈਂਟਰ ਤਕਰੀਬਨ 50-60 ਕਰੋੜ ਰੁਪਏ ਨਾਲ, ਐਗਜ਼ੈਕਟ ਅਮਾਊਂਟ ਮੈਨੂੰ ਯਾਦ ਨਹੀਂ, ਲੇਕਿਨ ਉਹ ਸੈਂਕਸ਼ਨ ਹੋ ਗਿਆ ਹੈ, ਉਸ ਦੀ ਕੰਸਟਰਕਸ਼ਨ ਸ਼ੁਰੂ ਹੋ ਗਈ ਹੈ। ਇਸੇ ਤਰ੍ਹਾਂ ਇੱਕ ਮੁਹਾਲੀ ਵਿਚ ਮਲਟੀ ਸਪੈਸ਼ਲਿਟੀ ਹਸਪਤਾਲ, ਬਹੁਤ ਹੀ ਵਧੀਆ ਬਣ ਰਿਹਾ ਹੈ, ਬਠਿੰਡੇ ਵੀ ਬਣ ਰਿਹਾ ਹੈ। ਅੰਮ੍ਰਿਤਸਰ ਵੀ ਇਹ ਫੈਸਿਲਿਟੀ ਸ਼ੁਰੂ ਕੀਤੀ ਹੈ। ਫਰੀਦਕੋਟ ਯੂਨੀਵਰਸਿਟੀ ਵਿਚ ਵੀ ਸ਼ੁਰੂ ਕੀਤੀ ਹੈ। ਇਹ ਤਾਂ ਫੈਸਿਲਿਟੀਜ਼ ਹਨ ਪਰ ਮੈਂ ਅੱਜ ਇੱਥੇ ਐਲਾਨ ਕਰਦਾ ਹਾਂ ਕਿ ਇੱਕ ਸਪੈਸ਼ਲ ਫੰਡ ਕਰੀਏਟ ਕੀਤਾ ਜਾਵੇਗਾ ਜਿਹੜਾ ਕਿ ਕੈਂਸਰ ਦੀ ਟਰੀਟਮੈਂਟ ਵਾਸਤੇ ਦਿੱਤਾ ਜਾਵੇਗਾ। (ਥੰਪਿੰਗ) ਪਰ ਮੈਂ ਇੰਨਾ ਕਹਿ ਸਕਦਾ ਹਾਂ ਕਿ ਕਿਉਂਕਿ ਇਸ ਬਿਮਾਰੀ ਤੇ ਬਹੁਤ ਵੱਡਾ ਖਰਚਾ ਆਉਂਦਾ ਹੈ, ਉਸ ਦੇ ਵਾਸਤੇ ਅਸੀਂ ਕੰਟਰੀਬਿਊਸ਼ਨ ਹੀ ਕਰ ਸਕਦੇ ਹਾਂ। ਜੇਕਰ ਕੋਈ ਹਿੰਦੁਸਤਾਨ ਦੀ ਸਰਕਾਰ ਵੀ ਚਾਹੇ ਕਿ ਸਾਰਾ ਟਰੀਟਮੈਂਟ ਉਹ ਆਪ ਕਰਨ ਤਾਂ ਮੁਸ਼ਕਲ ਹੋ ਜਾਵੇਗਾ। ਮੈਂ ਸੈਂਟਰ ਦੇ ਮਨਿਸਟਰ ਸਾਹਿਬ ਨੂੰ ਮਿਲਿਆ ਸੀ। ਉਨ੍ਹਾਂ ਨੂੰ ਵੀ ਬੇਨਤੀ ਕੀਤੀ ਕਿ ਪ੍ਰਾਬਲਮ ਹੈ, ਉਹ ਵੀ ਕਿਸੇ ਤਰੀਕੇ ਨਾਲ ਹੈਲਪ ਕਰਨ ਪਰ ਮੈਂ ਪੰਜਾਬ ਵੱਲੋਂ ਇਹ ਐਲਾਨ ਕਰਦਾ ਹਾਂ - ਇੱਕ ਤਾਂ ਸੈਂਸਿਜ਼, ਦੂਸਰਾ ਟਰੀਟਮੈਂਟ ਦਾ ਸਾਰਾ ਇਲਾਜ਼, ਪੱਕਾ ਇੰਤਜ਼ਾਮ ਤੇ ਤੀਸਰਾ ਸਪੈਸ਼ਲ ਫੰਡ to help the cancer patients.

**ਮਾਨਯੋਗ ਸਪੀਕਰ** : ਅਗਲਾ ਸਵਾਲ ... (ਵਿਘਨ) ... ਕਾਫੀ ਹੋ ਗਿਆ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਚੀਫ ਮਨਿਸਟਰ ਸਾਹਿਬ ਨੇ ਬਿਲਕੁਲ ਦਰੁਸਤ ਫੁਰਮਾਇਆ ਹੈ। ਸਾਡੇ ਜਿਹੜੇ ਹੈਲਥ ਮਨਿਸਟਰ ਹਨ, ਉਹ ਬੜੇ ਵੈੱਲ ਮੀਨਿੰਗ ਹਨ, ਉਨ੍ਹਾਂ ਦੀਆਂ ਲਿਮੀਟੇਸ਼ਨਜ਼ ਹਨ। ਇਨ੍ਹਾਂ ਨੇ ਹੁਣ ਇਹ ਆਪਣੇ ਏਜੰਡੇ ਤੇ ਲੈ ਲਿਆ ਹੈ ਅਤੇ ਸਦਨ ਵਿਚ ਇਹ ਵਾਇਦਾ ਕੀਤਾ ਹੈ ਕਿ ਅਸੀਂ ਇੱਕ ਫੰਡ ਵੀ ਬਣਾਵਾਂਗੇ, ਇਸ ਦੀ ਗਿਣਤੀ ਵੀ ਕਰਾਵਾਂਗੇ। ਇਨ੍ਹਾਂ ਨੇ ਦੋ ਤਿੰਨ ਹਸਪਤਾਲਾਂ ਦਾ ਜ਼ਿਕਰ ਕੀਤਾ ਹੈ। ਜਿਹੜਾ ਇਹ ਜ਼ਿਕਰ ਕੀਤਾ ਹੈ, ਜਿਸ ਤਰ੍ਹਾਂ ਹੁਣ ਮੋਹਾਲੀ ਮੈਕਸ ਸੁਪਰ-ਸਪੈਸ਼ਲਿਟੀ ਹਸਪਤਾਲ ਬਣ ਰਿਹਾ ਹੈ, ਉਥੇ ਤਾਂ ਕਿਸੇ ਗਰੀਬ ਨੂੰ ਨੇੜੇ ਵੀ ਫਟਕਣ ਨਹੀਂ ਦੇਣਾ। ਇਥੇ ਹਾਊਸ ਦੇ ਵਿਚ ਸਾਡੇ ਮੈਂਬਰ ਸਾਹਿਬ ਨੇ ਜ਼ਿਕਰ ਕੀਤਾ ਔਰ ਚੀਫ ਮਨਿਸਟਰ ਸਾਹਿਬ ਨੇ ਕਿਹਾ ਕਿ ਇਨ੍ਹਾਂ ਦੇ ਘਰੋਂ ਇਨ੍ਹਾਂ ਦੇ ਧਰਮ ਪਤਨੀ ਹੁਣ ਅੱਗੇ ਨਾਲੋਂ ਬਿਹਤਰ ਹਨ। ਇਨ੍ਹਾਂ ਨੇ ਤਾਂ ਆਪਣਾ ਇਲਾਜ ਕਰਵਾ ਲਿਆ। ਸਪੀਕਰ ਸਾਹਿਬ, ਇਸ ਬਿਮਾਰੀ ਉਤੇ ਬਹੁਤ ਰੁਪਿਆ ਲਗਦਾ ਹੈ, ਬਹੁਤ ਖਰਚਾ ਆਉਂਦਾ ਹੈ। ਇਨ੍ਹਾਂ ਨੇ ਤਾਂ ਬਾਹਰ ਵਿਦੇਸ਼ਾਂ ਵਿਚ ਜਾ ਕੇ ਇਲਾਜ ਕਰਵਾ ਲਿਆ ਹੈ ਪਰ ਜਿੰਨੀ ਅਹਿਮੀਅਤ ਇਸ ਕੈਂਸਰ ਦੇ ਇਲਾਜ ਨੂੰ ਦੇਣੀ ਚਾਹੀਦੀ ਸੀ, ਸਪੀਕਰ ਸਾਹਿਬ, ਉੱਨੀ ਹਾਲੇ ਵੀ ਨਹੀਂ ਦਿੱਤੀ ਜਾਂਦੀ। ਮੇਰੀ ਬੇਨਤੀ ਹੈ ਕਿ ਇਸ ਨਾਲੋਂ ਵੀ ਜਿਆਦਾ ਸੰਜੀਦਗੀ ਨਾਲ ਇਸ ਪਾਸੇ ਧਿਆਨ

[ ਸਰਦਾਰ ਸੁਖਪਾਲ ਸਿੰਘ ਖਹਿਰਾ ]

ਦੇਣਾ ਚਾਹੀਦਾ ਹੈ। ਇਹ ਇਕੱਲਾ ਮਾਲਵੇ ਵਿਚ ਨਹੀਂ ਹੈ। ਮੈਂ ਆਪਣੇ ਭੁਲੱਥ ਇਲਾਕੇ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਉਥੇ ਹਰ ਪੰਜਵੀਂ ਜਾਂ ਛੇਵੀਂ ਮੌਤ ਇਸ ਬਿਮਾਰੀ ਦੇ ਕਾਰਨ ਹੁੰਦੀ ਹੈ। ਜਦੋਂ ਮੈਂ ਅਫਸੋਸ ਕਰਨ ਜਾਂਦਾ ਹਾਂ ਤਾਂ ਉਥੋਂ ਪਤਾ ਲਗਦਾ ਹੈ ਕਿ ਇਸ ਨੂੰ ਲਿਵਰ ਕੈਂਸਰ ਸੀ, ਇਸ ਨੂੰ ਥਰੋਟ ਕੈਂਸਰ ਸੀ, ਇਸ ਨੂੰ ਬਲੱਡ ਕੈਂਸਰ ਸੀ। ਇਸ ਲਈ ਇਸ ਦੇ ਲਈ ਵੱਡਾ ਕਾਰਪਸ ਬਣਾਇਆ ਜਾਵੇ। ਸੀ.ਐਮ. ਸਾਹਿਬ, ਇਸ ਦੇ ਲਈ ਟਾਸਕ ਫੋਰਸ ਕ੍ਰੀਏਟ ਕੀਤੀ ਜਾਵੇ ਜੀ which should deal with this menace of cancer in the State. ਜਿਸ ਤਰ੍ਹਾਂ ਤੁਸੀਂ ਪ੍ਰਾਇਮਰੀ ਐਜੂਕੇਸ਼ਨ ਨੂੰ ਏਜੰਡੇ ਦੇ ਉਤੇ ਲਿਆ ਰਹੇ ਹੋ ਜਾਂ ਪੀਣ ਵਾਲੇ ਪਾਣੀ ਦੇ ਮਸਲੇ ਨੂੰ ਲਿਆ ਰਹੇ ਹੋ, ਇਸੇ ਤਰ੍ਹਾਂ ਕੈਂਸਰ ਦੀ ਬਿਮਾਰੀ ਦੇ ਲਈ ਵੀ ਵਾਰ-ਫੁਟਿੰਗ ਦੇ ਉਤੇ ਲੜਾਈ ਲੜਨ ਦੀ ਲੋੜ ਹੈ। ਇਹ ਤੁਹਾਨੂੰ ਸਾਰੇ ਸਦਨ ਵੱਲੋਂ ਅਪੀਲ ਹੈ। ਤੁਸੀਂ ਇਸ ਨੂੰ ਹੋਰ ਆਪਣੇ ਏਜੰਡੇ ਦੇ ਉਤੇ ਲਿਆਓ। ਤੁਹਾਡਾ ਬਹੁਤ-ਬਹੁਤ ਧੰਨਵਾਦ।

**ਮਾਨਯੋਗ ਸਪੀਕਰ :** ਬਾਦਲ ਸਾਹਿਬ, ਜਿਸ ਤਰ੍ਹਾਂ ਉਨ੍ਹਾਂ ਨੇ ਗੱਲ ਕੀਤੀ ਹੈ ਜਿਸ ਤਰ੍ਹਾਂ ਮੋਫਰ ਸਾਹਿਬ ਨੇ ਗੱਲ ਕੀਤੀ ਹੈ, ਤੁਸੀਂ ਉਨ੍ਹਾਂ ਦਾ ਜਵਾਬ ਦਿੱਤਾ ਹੈ। ਇਹ ਬੜੀ ਤਕਲੀਫ ਵਾਲੀ ਚੀਜ਼ ਹੈ, ਇਸ ਕਰਕੇ ਇਸ ਨੂੰ ਹੋਰ ਸੀਰੀਅਸਲੀ ਲਓ। ਇਸ ਦਾ ਇਲਾਜ ਆਮ ਪਬਲਿਕ ਤੱਕ ਜਾਵੇ, ਇਹ ਸਾਰੀਆਂ ਗੱਲਾਂ ਵਿਚਾਰਨ ਵਾਲੀਆਂ ਹਨ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਹ ਵੀ ਇਥੇ ਆਮ ਮਸ਼ਹੂਰ ਹੈ ਕਿ ਪਤਾ ਨਹੀਂ ਇਹ ਮਾਲਵੇ ਦੇ ਵਿਚ ਹੀ ਤਕਲੀਫ ਹੈ। ਆਨਰੇਬਲ ਮੈਂਬਰ ਸਾਹਿਬ ਨੇ ਦੱਸਿਆ ਹੈ ਕਿ ਦੁਆਬੇ ਦੇ ਵਿਚ ਵੀ ਬੜੀ ਤਕਲੀਫ ਹੈ। ਮੈਂ ਇਸ ਤੋਂ ਵੀ ਅੱਗੇ ਜਾਂਦਾ ਹਾਂ। ਕਿਉਂਕਿ ਮੈਨੂੰ ਹੁਣ ਇਲਾਜ ਦੇ ਲਈ ਅਮਰੀਕਾ ਦੇ ਵਿਚ ਕਈ ਦਫਾ ਜਾਣਾ ਪਿਆ ਹੈ, ਡਾਕਟਰਾਂ ਦੇ ਨਾਲ ਵੀ ਗੱਲ ਕੀਤੀ ਹੈ। ਇਹ ਬਿਮਾਰੀ ਜਿਹੜੀ ਹੈ, ਇਹ ਅਮਰੀਕਾ ਵਰਗੇ ਮੁਲਕ ਦੇ ਵਿਚ ਵੀ ਸਭ ਤੋਂ ਵੱਡੀ ਕਿੱਲਰ ਹੈ। ਇਥੇ ਤਾਂ ਆਪਾਂ ਕਹਿੰਦੇ ਹਾਂ ਕਿ ਪਾਣੀ ਸਾਫ ਨਹੀਂ ਜਾਂ ਫਸਲਾਂ ਦੇ ਉਤੇ ਦਵਾਈ ਛਿੜਕੀ ਜਾਂਦੀ ਹੈ ਜਾਂ ਕੁਝ ਹੋਰ; ਪਰ ਉਥੇ ਤਾਂ ਪਾਣੀ ਵੀ ਸਾਫ ਹੈ, ਖੁਰਾਕ ਵੀ ਸਾਫ ਹੈ। ਉਥੇ ਇਸ ਦੀ ਰਿਸਰਚ ਹੋ ਰਹੀ ਹੈ ਅਤੇ ਉਹ ਰਿਸਰਚ ਤੋਂ ਬਾਅਦ ਇਸ ਸਿੱਟੇ ਦੇ ਉਤੇ ਨਹੀਂ ਪਹੁੰਚੇ ਕਿ ਇਹ ਬਿਮਾਰੀ ਕਿਉਂ ਹੁੰਦੀ ਹੈ। ਮੈਂ ਉਸ ਗੱਲ ਦੇ ਵਿਚ ਨਹੀਂ ਆਉਣਾ ਚਾਹੁੰਦਾ ਲੇਕਿਨ ਮੈਂ ਦੋ ਗੱਲਾਂ ਜ਼ਰੂਰ ਕਹਾਂਗਾ। ਇੱਕ ਮੈਕਸ ਦੀ ਗੱਲ ਕੀਤੀ ਹੈ। ਮੈਕਸ ਨੇ ਦੋ ਹਸਪਤਾਲ ਖੋਲ੍ਹੇ ਹਨ, ਇੱਕ ਮੋਹਾਲੀ ਅਤੇ ਇੱਕ ਬਠਿੰਡਾ ਦੇ ਵਿਚ, ਇਹ ਦੋਵੇਂ ਤਿਆਰ ਹੋ ਗਏ ਹਨ, ਕੰਮ ਚਾਲੂ ਹੋਣਾ ਹੈ। ਉਨ੍ਹਾਂ ਨੇ ਇਕ ਸ਼ਰਤ ਰੱਖੀ ਹੈ, ਉਹ ਸ਼ਰਤ ਮੈਨੂੰ ਐਗਜੈਕਟ ਯਾਦ ਨਹੀਂ ਹੈ। I am not prepared for that ਕਿ ਕੁਝ ਪਰਸੈਂਟੇਜ ਉਨ੍ਹਾਂ ਤੋਂ ਲੈਣਾ ਹੈ, ਚਾਰ ਪ੍ਰਤੀਸ਼ਤ ਜਾਂ ਪੰਜ ਪ੍ਰਤੀਸ਼ਤ, ਬੀਬੀ ਜੀ ਜਾਣਦੇ ਹੋਣਗੇ।

**ਸਿਹਤ ਅਤੇ ਪਰਿਵਾਰ ਭਲਾਈ ਮੰਤਰੀ (ਬੈਠੇ-ਬੈਠੇ) :** ਪੰਜ ਪ੍ਰਤੀਸ਼ਤ।

**ਮੁੱਖ ਮੰਤਰੀ :** ਉਹ ਉਥੇ ਉਸੇ ਕੰਮ ਲਈ ਖਰਚ ਕਰਨਾ ਹੈ। ਫਰਜ਼ ਕਰੋ ਜਿਹੜਾ ਬਠਿੰਡਾ ਵਿਖੇ ਹੈ ਉਥੇ ਕੈਂਸਰ ਵਾਸਤੇ ਤੇ ਸ਼ਾਇਦ ਮੋਹਾਲੀ ਐਕਸੀਡੈਂਟਸ ਵਾਸਤੇ ਹੈ। ਲੇਕਿਨ ਇਨ੍ਹਾਂ ਗੱਲਾਂ ਦੇ ਨਾਲ ਵੀ ਕੰਮ ਨਹੀਂ ਚਲਣਾ। ਮੈਂ ਆਪ ਚਾਹੁੰਦਾ ਹਾਂ ਕਿ ਇਸ ਦੇ ਲਈ ਇਕ ਫੰਡ ਕ੍ਰੀਏਟ ਹੋਣਾ ਚਾਹੀਦਾ ਹੈ ਜਿਸ ਫੰਡ ਦੇ ਵਿਚੋਂ ਲਿਬਰਲ ਅਮਾਊਂਟ ਦਿੱਤੀ ਜਾਵੇ। ਮੈਂ ਬੜਾ ਧੰਨਵਾਦੀ ਹੋਵਾਂਗਾ ਕਿ ਜੇਕਰ ਅੱਜ ਦੇ ਦਿਨ ਦੇ ਉਤੇ ਐਮ.ਐਲ.ਏ. ਸਾਹਿਬਾਨ ਅਤੇ ਮਨਿਸਟਰ ਸਾਹਿਬਾਨ ਇਹ ਗੱਲ ਕਹਿਣ ਕਿ ਅਸੀਂ ਇਕ ਮਹੀਨੇ ਦੀ ਤਨਖਾਹ ਉਸ ਫੰਡ ਦੇ ਵਿਚ ਪਾਵਾਂਗੇ।

(**ਸਮੂਹ ਸਦਨ ਵੱਲੋਂ ਅਵਾਜ਼ਾਂ :** ਠੀਕ ਹੈ ਜੀ, ਅਸੀਂ ਪਾਵਾਂਗੇ ਜੀ।)

**ਮਾਨਯੋਗ ਸਪੀਕਰ :** ਤੁਹਾਡਾ ਸਾਰਿਆਂ ਦਾ ਬਹੁਤ ਧੰਨਵਾਦ।

**ਮੁੱਖ ਮੰਤਰੀ :** ਇਹ ਸਟਾਰਟ ਇਸ ਤਰ੍ਹਾਂ ਕਰਾਂਗੇ ਲੇਕਿਨ ਮੈਂ ਇਸ ਤੋਂ ਬਾਅਦ ਇਹ ਵੀ ਕਹਿੰਦਾ ਹਾਂ ਕਿ ਇਹ ਆਪਣਾ ਜੋ ਤਰੱਦਦ ਹੈ ਕਿ ਇਸ ਉਤੇ ਸ਼ਾਇਦ ਪੰਜਾਬ ਦਾ ਕਿੰਨਾ ਵੀ ਬਜਟ ਲਗਾ ਦੇਈਏ ਤਾਂ ਵੀ ਕੈਂਸਰ ਦਾ ਪੂਰਾ ਇਲਾਜ ਕਰਨ ਦੇ ਵਿਚ ਸ਼ਾਇਦ ਆਪਾਂ ਕਾਮਯਾਬ ਨਾ ਹੋ ਸਕੀਏ। ਲੇਕਿਨ ਇਸ ਦੇ ਵਿਚ ਨਾਰਮਜ਼ ਰੱਖੇ ਜਾ ਸਕਦੇ ਹਨ ਕਿ ਜਿੰਨਾ ਰੁਪਿਆ ਅਸੀਂ ਦੇਵਾਂਗੇ, ਇੱਕ ਫੂਲ ਪਰੂਫ ਮੈਥਿਡ ਬਣਾ ਲਈਏ ਤੇ ਇਹ ਫੰਡ ਕ੍ਰੀਏਟ ਕੀਤਾ ਜਾਵੇਗਾ। ਮੈਂ ਤੁਹਾਡਾ ਵੀ ਧੰਨਵਾਦ ਕਰਦਾ ਹਾਂ ਕਿ ਤੁਸੀਂ 'ਹਾਂ' ਕਿਹਾ ਹੈ। ਮੈਂ ਮਹਿਕਮੇ ਨੂੰ ਕਹਾਂਗਾ, ਬੀਬੀ ਜੀ ਤੁਸੀਂ ਵੀ ਕੋਈ ਅਜਿਹੀ ਸੁਸਾਇਟੀ ਰਜਿਸਟਰ ਕਰ ਲਵੋ ਜਿਸ ਦੇ ਵਿਚ ਫੰਡ ਚਲਿਆ ਜਾਵੇ ਤੇ ਫਿਰ ਇਹ ਫੰਡ ਮਰੀਜ਼ਾਂ ਤੱਕ ਪਹੁੰਚਣ ਦਾ ਕੋਈ ਤਰੀਕਾ ਬਣੇ।

**ਮਾਨਯੋਗ ਸਪੀਕਰ :** ਧੰਨਵਾਦ ਜੀ। ਅਗਲਾ ਸਵਾਲ, ਚੌਧਰੀ ਮੋਹਨ ਲਾਲ ਜੀ।

---

## ਬੰਗਾ ਵਿਖੇ ਸੀਵਰੇਜ ਪ੍ਰੋਜੈਕਟ ਦੀ ਲਾਗਤ

*1899. **ਚੌਧਰੀ ਮੋਹਨ ਲਾਲ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਬੰਗਾ ਸ਼ਹਿਰ ਵਿਚ ਪਾਏ ਜਾ ਰਹੇ ਸੀਵਰੇਜ ਦੇ ਪ੍ਰੋਜੈਕਟ ਦੀ ਕੁੱਲ ਲਾਗਤ ਕਿੰਨੀ ਹੈ ਅਤੇ ਇਸ ਦਾ ਕੰਮ ਕਦੋਂ ਤੱਕ ਮੁਕੰਮਲ ਹੋ ਜਾਵੇਗਾ?

**ਸ੍ਰੀ ਮਨੋਰੰਜਨ ਕਾਲੀਆ :** ਸ੍ਰੀਮਾਨ ਜੀ, ਬੰਗਾ ਸ਼ਹਿਰ ਵਿਚ ਪਾਏ ਜਾ ਰਹੇ ਸੀਵਰੇਜ ਦੇ ਪ੍ਰੋਜੈਕਟ ਦੀ ਕੁੱਲ ਲਾਗਤ 13.34 ਕਰੋੜ ਰੁਪਏ ਹੈ ਅਤੇ ਪੂਰੇ ਫੰਡਜ਼ ਉਪਲਬਧ ਹੋਣ ਉਪਰੰਤ ਇਹ ਕੰਮ ਮਿਤੀ 31.3.2012 ਤੱਕ ਮੁਕੰਮਲ ਹੋ ਜਾਵੇਗਾ। ਹੁਣ 5.84 ਕਰੋੜ ਰੁਪਏ ਸੀਵਰੇਜ ਬੋਰਡ ਨੂੰ ਦਿੱਤੇ ਹਨ ਅਤੇ ਹੁਣ ਇਹ ਕੰਮ ਚਲ ਰਿਹਾ ਹੈ।

**ਚੌਧਰੀ ਮੋਹਨ ਲਾਲ :** ਸਪੀਕਰ ਸਾਹਿਬ, ਮੈਂ ਮਾਨਯੋਗ ਮੁੱਖ ਮੰਤਰੀ, ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਦਾ ਬਹੁਤ ਧੰਨਵਾਦੀ ਹਾਂ ਕਿ ਜਿਨ੍ਹਾਂ ਦੀ ਕਿਰਪਾ ਦੇ ਨਾਲ ਆਜ਼ਾਦੀ ਦੇ 65 ਸਾਲਾਂ ਦੇ ਬਾਅਦ ਬੰਗਾ ਦੇ ਵਿਚ ਪੂਰਨ ਤੌਰ ਤੇ, ਮੁਕੰਮਲ ਤੌਰ ਤੇ 13.34 ਕਰੋੜ ਰੁਪਏ ਦੀ ਲਾਗਤ ਨਾਲ ਸੀਵਰੇਜ ਪਾਇਆ ਜਾ ਰਿਹਾ ਹੈ। ਮੈਂ ਮਾਨਯੋਗ ਮੰਤਰੀ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਸੀਵਰੇਜ ਪਾਇਆ ਜਾ ਰਿਹਾ ਹੈ ਇਹ ਸਾਰੇ ਸ਼ਹਿਰ ਦੀਆਂ ਗਲੀਆਂ ਦੇ ਵਿਚ ਪੈ ਜਾਣਾ ਹੈ ਲੇਕਿਨ ਜਿਹੜੇ ਪਿੰਡ ਨਾਲ ਲਗਦੇ ਹਨ, ਜਿਥੇ ਗੰਦਾ ਪਾਣੀ ਜਾਂਦਾ ਹੈ, ਕੀ ਉਥੇ ਟਰੀਟਮੈਂਟ ਪਲਾਂਟ ਵੀ ਲਗਾਇਆ ਜਾਵੇਗਾ ਜਿਸ ਦੇ ਨਾਲ ਪਾਣੀ ਸਾਫ ਹੋ ਕੇ ਜਾਵੇ ਕਿਉਂਕਿ ਪਾਣੀ ਲੋਕਾਂ ਦੇ ਖੇਤਾਂ ਵਿਚ ਖੜ੍ਹਾ ਹੈ ਅਤੇ ਜਿਹੜੀ ਡਰੇਨ ਦੇ ਵਿਚ ਪਾਣੀ ਜਾਂਦਾ ਹੈ ਉਸ ਦੀ ਬਹੁਤ ਲੰਮੇ ਸਮੇਂ ਤੋਂ ਸਫਾਈ ਨਹੀਂ ਹੋਈ, ਇਸ ਲਈ ਉਥੇ ਬਿਮਾਰੀਆਂ ਫੈਲਣ ਦਾ ਡਰ ਹੈ। ਇੰਨੀ ਜ਼ਿਆਦਾ ਗੰਦਗੀ ਹੈ ਕਿ ਲੋਕ ਉਥੋਂ ਲੰਘ ਨਹੀਂ ਸਕਦੇ। ਪਿੰਡ ਦੇ ਵਿਚੋਂ ਵੀ ਪਾਣੀ ਲੰਘ ਰਿਹਾ ਹੈ।

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਬਿਲਕੁਲ ਬਜਾ ਫਰਮਾਇਆ ਹੈ। ਇਸ ਵਿਚ ਅਸੀਂ ਸੀਵਰੇਜ ਟ੍ਰੀਟਮੈਂਟ ਪਲਾਂਟ ਵੀ ਨਾਲ ਲਗਾ ਰਹੇ ਹਾਂ। ਅਸੀਂ ਉਥੇ 100% ਸੀਵਰੇਜ ਦੇ ਰਹੇ ਹਾਂ, ਵਾਟਰ ਸਪਲਾਈ ਦੇ ਰਹੇ ਹਾਂ। ਇਸ ਦੇ ਨਾਲ ਹੀ ਵਾਟਰ ਟ੍ਰੀਟਮੈਂਟ ਪਲਾਂਟ ਵੀ ਲਗਾ ਰਹੇ ਹਾਂ। (ਥੰਪਿੰਗ) ਇਸ ਦੇ ਟੈਂਡਰਜ਼ ਕਾਲ ਹੋ ਚੁੱਕੇ ਹਨ ਅਤੇ ਇਸ ਦੀ ਬਿੱਡ ਇਸੇ ਮਹੀਨੇ ਦੀ 11 ਤਰੀਕ ਨੂੰ ਖੁੱਲ੍ਹੇਗੀ ਅਤੇ ਇਸ ਉਤੇ ਕੰਮ ਸ਼ੁਰੂ ਕਰ ਦਿੱਤਾ ਜਾਵੇਗਾ।

**ਚੌਧਰੀ ਮੋਹਨ ਲਾਲ :** ਸਪੀਕਰ ਸਾਹਿਬ, ਕਾਲੀਆ ਜੀ ਅਤੇ ਮੁੱਖ ਮੰਤਰੀ ਸਾਹਿਬ ਜੀ ਦਾ ਧੰਨਵਾਦ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਇਹ ਜਿਹੜੇ ਪੰਜਾਬ ਦੇ ਸਾਰੇ ਸ਼ਹਿਰਾਂ ਵਿਚ ਸੀਵਰੇਜ ਦੇ ਪ੍ਰੋਜੈਕਟ ਸ਼ੁਰੂ ਕੀਤੇ ਗਏ ਹਨ, ਇਹ ਯੂ.ਪੀ.ਏ. ਗੌਰਮਿੰਟ ਦਾ ਫਲੈਗਸ਼ਿਪ ਪ੍ਰੋਗਰਾਮ ਹੈ, ਜੋ ਕਿ ਜਵਾਹਰ ਲਾਲ ਨਹਿਰੂ ਅਰਬਨ ਰਿਨਿਊਅਲ ਮਿਸ਼ਨ ਨਾਂ ਦੀ ਸਕੀਮ ਦੇ ਤਹਿਤ ਪੈ ਰਹੇ ਹਨ। ਸਾਰੇ ਪੰਜਾਬ ਵਿਚ ਹਾਲ ਹੀ ਵਿਚ ਇਸ ਦੇ ਨੀਂਹ ਪੱਥਰ ਰੱਖੇ ਜਾ ਰਹੇ ਹਨ। ਸਪੀਕਰ ਸਾਹਿਬ, ਕਿਰਪਾ ਕਰਕੇ ਅਜਿਹੇ ਪ੍ਰੋਜੈਕਟਾਂ ਤੇ ਪ੍ਰਾਈਮ ਮਨਿਸਟਰ ਦੀ ਫੋਟੋ, ਉਨ੍ਹਾਂ ਦਾ ਨਾਮ ਅਤੇ ਮੈਂਬਰ ਪਾਰਲੀਮੈਂਟ ਦਾ ਨਾਮ ਹੋਣਾ ਚਾਹੀਦਾ ਹੈ। ਇਸ ਸਰਕਾਰ ਨੇ ਉਸ ਸਕੀਮ ਨੂੰ ਹਾਈਜੈਕ ਕਰਕੇ ਸਕੀਮ ਆਪਣੇ ਨਾਮ ਕਰ ਲਈ ਹੈ, ਪੈਸਾ ਇਨ੍ਹਾਂ ਕੋਲ ਹੈ ਨਹੀਂ...

**ਮਾਨਯੋਗ ਸਪੀਕਰ :** ਅਗਲਾ ਸਵਾਲ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਜਿਹੜਾ ਇਹ ਪੰਜਾਬ ਵਿਚ ਸੀਵਰੇਜ ਪੈ ਰਿਹਾ ਹੈ, ਇਹ ਕਿੱਥੋਂ ਪੈ ਰਿਹਾ ਹੈ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂਬਰ ਸਾਹਿਬ ਬੜੇ ਸੂਝਵਾਨ ਹਨ ਲੇਕਿਨ ਇਨ੍ਹਾਂ ਕੋਲ ਇਨਫਰਮੇਸ਼ਨ ਦੀ ਕਮੀ ਹੈ। ਜਵਾਹਰ ਲਾਲ ਨਹਿਰੂ ਅਰਬਨ ਰਿਨਿਊਅਲ ਮਿਸ਼ਨ ਵਿਚ ਸਿਰਫ ਦੋ ਸ਼ਹਿਰ ਹਨ: ਅੰਮ੍ਰਿਤਸਰ ਅਤੇ ਲੁਧਿਆਣਾ। (ਵਿਘਨ)

**ਮਾਨਯੋਗ ਸਪੀਕਰ** : ਉਨ੍ਹਾਂ ਨੂੰ ਗੱਲ ਕਰ ਲੈਣ ਦਿਓ।

**ਮੰਤਰੀ** : ਜਿਥੋਂ ਤੱਕ ਸਵਾਲ ਅਰਬਨ ਇਨਫਰਾਸਟਰਕਚਰ ਫਾਰ ਸਮਾਲ ਅਤੇ ਮੀਡੀਅਮ ਟਾਊਨਜ਼ ਦਾ ਹੈ, ਪੰਜ ਸਾਲ ਕਾਂਗਰਸ ਦੀ ਸਰਕਾਰ ਰਹੀ ਹੈ, ਉਸ ਵੇਲੇ ਇੱਕ ਵੀ ਸ਼ਹਿਰ ਇਸ ਸਕੀਮ ਵਿਚ ਨਹੀਂ ਪਾਇਆ ਅਤੇ ਜੇਕਰ ਪਾਇਆ ਹੈ ਤਾਂ ਉਹ ਸ਼੍ਰੋਮਣੀ ਅਕਾਲੀ ਦਲ-ਭਾਰਤੀ ਜਨਤਾ ਪਾਰਟੀ ਦੀ ਸਰਕਾਰ ਨੇ ਪਾਇਆ ਹੈ। (ਥੰਪਿੰਗ) ਇਸ ਵਿਚ 13 ਸ਼ਹਿਰ ਇਨਕਲੂਡ ਕੀਤੇ ਹਨ ਅਤੇ ਬਾਕੀ ਜਿਹੜੇ ਸ਼ਹਿਰ ਹਨ ਉਨ੍ਹਾਂ ਵਿਚ ਪੰਜਾਬ ਸਰਕਾਰ ਆਪਣੇ ਵਸੀਲਿਆਂ ਨਾਲ ਸੀਵਰੇਜ ਪਾ ਰਹੀ ਹੈ। (ਥੰਪਿੰਗ)

**ਮਾਨਯੋਗ ਸਪੀਕਰ** : ਅਗਲਾ ਸਵਾਲ।

---

## ਮੁਕੰਦਪੁਰ-ਫਗਵਾੜਾ ਸੜਕ ਦੀ ਮੁਰੰਮਤ

*1898. **ਚੌਧਰੀ ਮੋਹਨ ਲਾਲ** : ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਸ਼ਹੀਦ ਭਗਤ ਸਿੰਘ ਨਗਰ ਜ਼ਿਲ੍ਹੇ ਵਿਚ ਪੈਂਦੀ ਮੁਕੰਦਪੁਰ ਤੋਂ ਫਗਵਾੜਾ ਜਾਣ ਵਾਲੀ ਸੜਕ ਦੀ ਹਾਲਤ ਬਹੁਤ ਖਸਤਾ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਸੜਕ ਦੀ ਮੁਰੰਮਤ ਦਾ ਕੰਮ ਕਦੋਂ ਤੱਕ ਸ਼ੁਰੂ ਕੀਤਾ ਜਾਵੇਗਾ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਨਹੀਂ ਜੀ। ਇਸ ਸੜਕ ਦੇ ਕੁਝ ਹਿੱਸੇ ਵਿਚ ਪੈਚ ਵਰਕ ਦਾ ਕੰਮ ਲੋੜੀਂਦਾ ਹੈ। ਇਸ ਸੜਕ ਦੀ ਮੁਰੰਮਤ ਮਈ, 2005 ਵਿਚ ਕੀਤੀ ਗਈ ਸੀ। ਹੁਣ ਇਹ ਸੜਕ ਮੁਰੰਮਤ ਲਈ ਡਿਊ ਹੈ। ਇਸ ਸੜਕ ਦੀ ਰਿਪੇਅਰ ਅਤੇ ਅਪਗ੍ਰੇਡੇਸ਼ਨ ਦੀ ਤਜਵੀਜ਼ ਪ੍ਰਧਾਨ ਮੰਤਰੀ ਗ੍ਰਾਮ ਸੜਕ ਯੋਜਨਾ ਫੇਜ਼-10 ਅਧੀਨ (ਵਰਲਡ ਬੈਂਕ ਦੀ ਸਹਾਇਤਾ ਵਾਲਾ ਪ੍ਰੋਜੈਕਟ) ਕਰਨ ਦੀ ਤਜਵੀਜ਼ ਹੈ। ਵਰਲਡ ਬੈਂਕ ਤੋਂ ਮਨਜ਼ੂਰੀ ਪ੍ਰਾਪਤ ਹੋਣ ਉਪਰੰਤ ਇਸ ਸੜਕ ਦਾ ਕੰਮ ਸਾਲ 2011-12 ਦੌਰਾਨ ਹੱਥ ਵਿਚ ਲੈ ਲਿਆ ਜਾਵੇਗਾ। ਹਾਲ ਦੀ ਘੜੀ ਪੈਚ ਵਰਕ ਨਾਲ ਇਸ ਸੜਕ ਦੀ ਮੁਰੰਮਤ ਕੀਤੀ ਜਾ ਰਹੀ ਹੈ ਜੋ ਕਿ ਮਾਰਚ, 2011 ਤੱਕ ਕਰ ਲਏ ਜਾਣ ਦੀ ਸੰਭਾਵਨਾ ਹੈ।

**ਚੌਧਰੀ ਮੋਹਨ ਲਾਲ** : ਸਪੀਕਰ ਸਾਹਿਬ, ਇੱਕ ਪਾਸੇ ਤਾਂ ਮੰਤਰੀ ਸਾਹਿਬ ਕਹਿ ਰਹੇ ਹਨ ਕਿ ਸੜਕ ਦੀ ਹਾਲਤ ਖਰਾਬ ਹੈ ਅਤੇ ਦੂਜੇ ਪਾਸੇ ਕਹਿ ਰਹੇ ਹਨ 'ਨਹੀਂ ਜੀ'। ਮੇਰੀ ਬੇਨਤੀ ਹੈ ਕਿ ਇਸ ਸੜਕ ਦੀ ਹਾਲਤ ਬੜੀ ਖਰਾਬ ਹੈ। ਇਹ ਆਪ ਵੀ ਜਾ ਕੇ ਆਏ ਸਨ। ਮੁਕੰਦਪੁਰ ਤੋਂ ਫਗਵਾੜਾ ਜਿਹੜੀ ਸੜਕ ਜਾਂਦੀ ਹੈ, ਇਸ ਤੇ ਪੈਚ ਵਰਕ ਵਾਲਾ

[ ਚੌਧਰੀ ਮੋਹਨ ਲਾਲ ]

ਕੰਮ ਨਹੀਂ ਹੋਣ ਵਾਲਾ, ਇਸ ਸੜਕ ਨੂੰ ਪੂਰੀ ਰਿਪੇਅਰ ਦੀ ਲੋੜ ਹੈ। ਇਸ ਸੜਕ ਤੇ ਵੱਡੇ-ਵੱਡੇ ਟੋਏ ਪਏ ਹੋਏ ਹਨ। ਲੋਕਾਂ ਦਾ ਲੰਘਣਾ ਬੜਾ ਮੁਸ਼ਕਿਲ ਹੈ। ਸਾਡੇ ਇਲਾਕੇ ਦੇ ਪਿੰਡਾਂ ਦੇ ਲੋਕ ਫਗਵਾੜਾ, ਮੁਕੰਦਪੁਰ ਜਾਂਦੇ ਹਨ। ਮੇਰੀ ਬੇਨਤੀ ਹੈ ਕਿ ਇਸ ਸੜਕ ਨੂੰ ਜਲਦੀ ਤੋਂ ਜਲਦੀ ਟਾਈਮ ਬਾਊਂਡ ਕਰਕੇ ਕਦੋਂ ਤੱਕ ਬਣਾਉਣਗੇ?

**ਮਾਨਯੋਗ ਸਪੀਕਰ** : ਇਹ ਸਭ ਉਨ੍ਹਾਂ ਦੇ ਜਵਾਬ ਵਿਚ ਹੀ ਆ ਗਿਆ ਹੈ। ਅਗਲਾ ਸਵਾਲ।

---

## ਲੁਧਿਆਣਾ ਸ਼ਹਿਰ ਦੇ ਗੰਦੇ ਪਾਣੀ ਨੂੰ ਬੁੱਢੇ ਨਾਲੇ ਵਿਚ ਜਾਣ ਤੋਂ ਰੋਕਣਾ

*1824. **ਸਰਦਾਰ ਗੁਰਦੀਪ ਸਿੰਘ ਭੈਣੀ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਬੁੱਢੇ ਨਾਲੇ ਵਿਚ ਲੁਧਿਆਣਾ ਸ਼ਹਿਰ ਦੇ ਗੰਦੇ ਪਾਣੀ ਨੂੰ ਪੈਣ ਤੋਂ ਰੋਕਣ ਲਈ ਮੌਜੂਦਾ ਸਰਕਾਰ ਦੁਆਰਾ ਕੀ ਕਦਮ ਚੁੱਕੇ ਗਏ ਹਨ;

(ਅ) ਕੀ ਸਰਕਾਰ ਇਸ ਨੂੰ ਪੂਰੀ ਤਰ੍ਹਾਂ ਰੋਕਣ ਦਾ ਵਿਸ਼ਵਾਸ ਦਿਵਾਏਗੀ?

**ਸ਼੍ਰੀ ਮਨੋਰੰਜਨ ਕਾਲੀਆ** : ਸ਼੍ਰੀਮਾਨ ਜੀ, (ੳ) ਬੁੱਢੇ ਨਾਲੇ ਵਿਚ ਲੁਧਿਆਣਾ ਸ਼ਹਿਰ ਦੇ ਪੈਂਦੇ ਗੰਦੇ ਪਾਣੀ ਨੂੰ ਪੈਣ ਤੋਂ ਰੋਕਣ ਲਈ ਹੇਠ ਲਿਖੇ ਕਦਮ ਚੁੱਕੇ ਜਾ ਰਹੇ ਹਨ:-

1. 241.39 ਕਰੋੜ ਰੁਪਏ ਦੀ ਲਾਗਤ ਨਾਲ 34.7 ਕਿਲੋਮੀਟਰ ਮੇਨ ਸੀਵਰ ਅਤੇ 600 ਕਿਲੋਮੀਟਰ ਲੇਟਰਲ ਸੀਵਰ ਲਗਾਇਆ ਜਾ ਰਿਹਾ ਹੈ।
2. ਮੌਜੂਦਾ ਤਿੰਨ ਸੀਵਰੇਜ ਟਰੀਟਮੈਂਟ ਪਲਾਂਟ (ਐਸ.ਟੀ.ਪੀ.) ਦੀ ਕੁੱਲ ਸਮਰੱਥਾ 311 ਐਮ.ਐਲ.ਡੀ. ਨੂੰ ਵਧਾ ਕੇ 466 ਐਮ.ਐਲ.ਡੀ. ਕੀਤਾ ਜਾ ਰਿਹਾ ਹੈ।
3. ਬੱਲੋਕੇ ਅਤੇ ਭੱਟੀਆ ਐਸ.ਟੀ.ਪੀ. ਦੀ ਕਪੈਸਿਟੀ ਵਿਚ ਕ੍ਰਮਵਾਰ 105 ਐਮ.ਐਲ.ਡੀ. ਅਤੇ 50 ਐਮ.ਐਲ.ਡੀ. ਵਾਧਾ ਕੀਤਾ ਜਾ ਰਿਹਾ ਹੈ।
4. ਮੇਨ ਸੀਵਰ ਦੀ ਸਫਾਈ ਲਈ 40 ਸੀਵਰ ਕਲੀਨਿੰਗ ਮਸ਼ੀਨਾਂ ਲਗਾਈਆਂ ਗਈਆਂ ਹਨ।
5. ਟੈਂਪਰੇਰੀ ਡਿਸਪੋਜ਼ਲ ਪਲਾਂਟ, ਜਿਨ੍ਹਾਂ ਦਾ ਸਿੱਧਾ ਡਿਸਚਾਰਜ ਬੁੱਢੇ ਨਾਲੇ ਵਿਚ ਪੈ ਰਿਹਾ ਹੈ, ਨੂੰ ਬੰਦ ਕੀਤਾ ਜਾ ਚੁੱਕਾ ਹੈ। ਤਿੰਨ ਮੇਨ ਡਿਸਪੋਜ਼ਲ ਪਲਾਂਟ, ਚਾਂਦ ਸਿਨੇਮਾ, ਹੈਬੋਵਾਲ ਅਤੇ ਜਮਾਲਪੁਰ ਬੰਦ ਕੀਤੇ ਜਾ ਚੁੱਕੇ ਹਨ ਅਤੇ ਬਾਕੀ ਡਿਸਪੋਜ਼ਲਾਂ ਨੂੰ ਮਿਤੀ 31.3.2011 ਤੱਕ ਬੰਦ ਕਰਨ ਦੇ ਉਪਰਾਲੇ ਕੀਤੇ ਜਾ ਰਹੇ ਹਨ।
6. ਨਗਰ ਨਿਗਮ ਲਿਮਟ ਤੋਂ ਅੱਗੇ ਪਿੰਡ ਵਲੀਪੁਰ ਦੇ ਨੇੜੇ ਗਰੀਨ ਬਰਿੱਜ ਟੈਕਨਾਲੋਜੀ ਰਾਹੀਂ ਗਰੀਨ ਬਰਿੱਜ ਦੀ ਸਥਾਪਨਾ ਵਿਚਾਰ ਅਧੀਨ ਹੈ, ਜਿਸ ਰਾਹੀਂ ਬੁੱਢੇ ਨਾਲੇ

ਦੇ ਪਾਣੀ ਨੂੰ ਟਰੀਟ ਕੀਤਾ ਜਾਵੇਗਾ, ਜਿਸ ਨੂੰ ਇਰੀਗੇਸ਼ਨ ਦੇ ਮਕਸਦ ਵਾਸਤੇ ਵਰਤਿਆ ਜਾਵੇਗਾ।

7. ਬੁੱਢੇ ਨਾਲੇ ਦੇ ਆਲੇ ਦੁਆਲੇ 8 ਕਿਲੋਮੀਟਰ ਸੜਕ ਦੀ ਉਸਾਰੀ ਕੀਤੀ ਜਾ ਰਹੀ ਹੈ ਜਿਸ ਦਾ ਕੰਮ ਪ੍ਰਗਤੀ ਅਧੀਨ ਹੈ।

8. ਲੁਧਿਆਣਾ ਸ਼ਹਿਰ ਦੀਆਂ ਡਾਇੰਗ ਯੂਨਿਟਾਂ ਵੱਲੋਂ ਜਿਹੜਾ ਡਿਸਚਾਰਜ ਬੁੱਢੇ ਨਾਲੇ ਵਿਖੇ ਸੁੱਟਿਆ ਜਾ ਰਿਹਾ ਹੈ, ਨੂੰ ਬੰਦ ਕਰਨ ਵਾਸਤੇ ਤਾਜਪੁਰ ਰੋਡ ਵਿਖੇ 100 ਐਮ.ਐਲ.ਡੀ. ਅਤੇ ਬਹਾਦਰਕੇ ਰੋਡ ਵਿਖੇ 38 ਐਮ.ਐਲ.ਡੀ. ਕਪੈਸਿਟੀ ਦੇ ਕਾਮਨ ਐਫਲੂਐਂਟ ਟਰੀਟਮੈਂਟ ਪਲਾਂਟ (ਸੀ.ਈ.ਟੀ.ਪੀ.) ਲਗਾਏ ਜਾ ਰਹੇ ਹਨ ਜੋ ਕਿ ਮਿਤੀ 31.12.2011 ਤੱਕ ਲੱਗ ਜਾਣ ਦੀ ਆਸ ਹੈ।

9. ਨਗਰ ਨਿਗਮ ਵੱਲੋਂ ਹਰ ਸਾਲ ਬਰਸਾਤਾਂ ਤੋਂ ਪਹਿਲਾਂ ਬੁੱਢੇ ਨਾਲੇ ਦੀ ਸਫਾਈ ਇਰੀਗੇਸ਼ਨ ਵਿਭਾਗ ਪਾਸੋਂ ਕਰਵਾਈ ਜਾਂਦੀ ਹੈ।

(ਅ) ਪੂਰੇ-ਪੂਰੇ ਉਪਰਾਲੇ ਕੀਤੇ ਜਾ ਰਹੇ ਹਨ।

**ਸਰਦਾਰ ਗੁਰਦੀਪ ਸਿੰਘ ਭੈਣੀ** : ਸਪੀਕਰ ਸਾਹਿਬ, ਮੈਂ ਇਨ੍ਹਾਂ ਦਾ ਜਵਾਬ ਸਾਰਾ ਪੜ੍ਹ ਲਿਆ ਹੈ। ਜੇ ਮੈਂ ਇਕੱਲੀ-ਇਕੱਲੀ ਗੱਲ ਕਰਾਂ ਤਾਂ ਸਮਾਂ ਬਹੁਤ ਲੱਗੇਗਾ। ਸਤਿਕਾਰਯੋਗ ਮੁੱਖ ਮੰਤਰੀ ਸਾਹਿਬ ਨੇ ਦੋ ਸਾਲ ਪਹਿਲਾਂ ਇਸ ਬਾਰੇ ਜਵਾਬ ਦਿੱਤਾ ਸੀ ਕਿ ਬਹੁਤ ਜਲਦ ਹੀ ਇੱਕ ਸਾਲ ਦੇ ਅੰਦਰ-ਅੰਦਰ ਬੁੱਢੇ ਨਾਲੇ ਦਾ ਪਾਣੀ ਸ਼ਹਿਰ ਵਿਚ ਪੈਣਾ ਬੰਦ ਕਰ ਦੇਵਾਂਗੇ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਤੁਸੀਂ ਕਿੰਨੀਆਂ ਫੈਕਟਰੀਆਂ ਦਾ ਪਾਣੀ ਪੈਣਾ ਬੰਦ ਕਰ ਦਿੱਤਾ ਹੈ? ਪਿੱਛੇ ਜਿਹੇ ਵਿਧਾਨ ਸਭਾ ਦੀ ਕਮੇਟੀ ਵੀ ਉਥੇ ਗਈ ਸੀ। ਅਸੀਂ ਦੌਰਾ ਕੀਤਾ ਅਤੇ ਵੇਖਿਆ ਕਿ ਬਹੁਤ ਸਾਰੀਆਂ ਡਾਇੰਗ ਫੈਕਟਰੀਆਂ ਦਾ ਗੰਦਾ ਪਾਣੀ ਅਜੇ ਵੀ ਉਥੇ ਪਈ ਜਾਂਦਾ ਹੈ। ਸੀਵਰੇਜ ਟਰੀਟਮੈਂਟ ਪਲਾਂਟਾਂ ਦਾ ਕੰਮ ਅਜੇ ਵੀ ਜਾਰੀ ਹੈ, ਕਿਸੇ ਦਾ ਵੀ ਕੰਮ ਮੁਕੰਮਲ ਨਹੀਂ ਕੀਤਾ। ਇਨ੍ਹਾਂ ਵਾਸਤੇ ਕੋਈ ਉਪਰਾਲੇ ਨਹੀਂ ਕੀਤੇ ਗਏ। ਉਥੇ ਕੋਈ ਵੀ ਸੀਵਰੇਜ ਟਰੀਟਮੈਂਟ ਪਲਾਂਟ ਚਾਲੂ ਨਹੀਂ ਹੈ। ਸਾਰੇ ਹੀ ਅਜੇ ਤੱਕ ਨਾ ਮੁਕੰਮਲ ਹਨ। ਬਾਦਲ ਸਾਹਿਬ ਨੇ ਦੋ ਸਾਲ ਪਹਿਲਾਂ ਵੀ ਇਹੀ ਜ਼ਿਕਰ ਕੀਤਾ ਸੀ। ਮੈਂ ਬੇਨਤੀ ਕਰਦਾ ਹਾਂ ਕਿ ਅੱਜ ਵੀ ਉਹੀ ਜ਼ਿਕਰ ਹੋ ਰਿਹਾ ਹੈ। ਸਾਡੇ ਉਥੇ ਬੁੱਢੇ ਨਾਲੇ ਦੇ ਗੰਦੇ ਪਾਣੀ ਕਾਰਨ ਲੋਕਾਂ ਨੂੰ ਕੈਂਸਰ ਅਤੇ ਪੀਲੀਏ ਦੇ ਰੋਗ ਹੋ ਰਹੇ ਹਨ। ਇਹ ਗੰਦਾ ਪਾਣੀ ਸਤਲੁਜ ਦਰਿਆ ਦੇ ਵਿਚ ਵੀ ਪੈਂਦਾ ਹੈ ਅਤੇ ਉਸ ਤੋਂ ਬਾਅਦ ਬਾਦਲ ਸਾਹਿਬ ਦੇ ਇਲਾਕੇ ਵਿਚ ਵੀ ਇਹ ਪਾਣੀ ਜਾਂਦਾ ਹੈ। ਮੇਰੀ ਬੇਨਤੀ ਹੈ ਕਿ ਕੋਈ ਵੀ ਬੰਦਾ ਆਪਣੀ ਗੱਡੀ ਦੇ ਦਰਵਾਜ਼ੇ ਬੰਦ ਕਰਕੇ ਬੁੱਢੇ ਨਾਲੇ ਦੇ ਕੋਲੋਂ ਦੀ ਲੰਘੇ, ਜੇ ਉਸ ਨੂੰ ਮੁਸ਼ਕ ਨਾ ਆਵੇ ਤਾਂ ਮੈਨੂੰ ਜਿਥੇ ਮਰਜ਼ੀ ਅਤੇ ਜਿਹੜਾ ਮਰਜ਼ੀ ਜੁਰਮਾਨਾ ਲਗਾ ਦੇਣਾ। ਸਪੀਕਰ ਸਾਹਿਬ, ਪ੍ਰੈਕਟੀਕਲ ਤੌਰ ਤੇ ਕੋਈ ਕੰਮ ਨਹੀਂ ਹੋ ਰਿਹਾ।

**ਮੰਤਰੀ :** ਸਪੀਕਰ ਸਾਹਿਬ, ਲੁਧਿਆਣਾ ਇੰਡਸਟਰੀਅਲ ਹੱਬ ਹੈ। ਜੇ ਇਸ ਨੂੰ ਇਮੀਜੀਏਟਲੀ ਸਟਾਪ ਕਰ ਦੇਈਏ ਤਾਂ ਇਹ ਮੁਸ਼ਕਲ ਕੰਮ ਹੈ ਕਿਉਂਕਿ ਉਦਯੋਗਾਂ ਨੂੰ ਵੀ ਵੇਖਣਾ ਹੈ ਕਿ ਉਹ ਚਲਦੇ ਰਹਿਣ ਅਤੇ ਨਾਲ ਹੀ ਇਹ ਵੀ ਵੇਖਣਾ ਹੈ ਕਿ ਪਾਣੀ ਨੂੰ ਸਹੀ ਤਰ੍ਹਾਂ ਟਰੀਟਮੈਂਟ ਕਰਕੇ ਹੀ ਪਾਇਆ ਜਾਵੇ। ਸੋ, ਲੁਧਿਆਣਾ ਸ਼ਹਿਰ ਵਿਚ, ਜਿਹੜੇ ਸਪੈਸ਼ਲੀ ਡਾਇੰਗ ਯੂਨਿਟਸ ਹਨ, ਉਨ੍ਹਾਂ ਦੇ ਪਾਣੀ ਨੂੰ ਜਿਹੜਾ ਬੁੱਢੇ ਨਾਲੇ ਵਿਚ ਸੁਟਿਆ ਜਾ ਰਿਹਾ ਸੀ, ਉਸ ਨੂੰ ਬੰਦ ਕਰਨ ਵਾਸਤੇ 115 ਐਮ.ਐਲ.ਡੀ. ਅਤੇ ਬਹਾਦੁਰਕੇ ਰੋਡ ਵਿਖੇ 38 ਐਮ.ਐਲ.ਡੀ. ਕਪੈਸਿਟੀ ਦੇ ਕਾਮਨ ਐਫਲੂਐਂਟ ਟਰੀਟਮੈਂਟ ਪਲਾਂਟ ਲਗਾਏ ਜਾ ਰਹੇ ਹਨ। ਇਹ ਮਿਤੀ 31.12.2011 ਤੱਕ ਲੱਗਣ ਦੀ ਆਸ ਹੈ। ਇਸ ਵਿਚ ਜਿਹੜੇ ਇੰਡਸਟਰੀਲਿਸਟ ਹਨ, ਉਨ੍ਹਾਂ ਦੀ ਐਸੋਸੀਏਸ਼ਨ ਬਣਾਈ ਹੋਈ ਹੈ, ਉਸ ਵਿਚ 7 ਐਸ.ਪੀ. ਵੀ ਸਨ। ਉਨ੍ਹਾਂ ਲਈ ਅੱਗੇ ਇੱਕ ਅੰਡਰ ਸੈਕਸ਼ਨ 25 ਕੰਪਨੀ ਬਣਾਈ। ਉਹ ਇੰਡਸਟਰੀਲਿਸਟ ਆਪ ਲਗਾ ਰਹੇ ਹਨ। ਜਿਹੜੇ ਇੰਡਸਟਰੀਲਿਸਟ ਹਨ ਉਨ੍ਹਾਂ ਨੂੰ ਅਸੀਂ ਪ੍ਰੇਰਿਤ ਕਰ ਰਹੇ ਹਾਂ ਕਿ ਉਹ ਆਪਣੀਆਂ ਇੰਡਸ਼ਟਰੀਆਂ ਦਾ ਡਿਸਚਾਰਜ ਅਨਟਰੀਟਡ ਨਾ ਪਾਉਣ ਅਤੇ ਸਾਰਾ ਟਰੀਟਿਡ ਹੀ ਪਾਉਣ। ਇਸ ਸਬੰਧੀ ਸਾਰਾ ਪ੍ਰੋਸੈਸ ਚਲ ਰਿਹਾ ਹੈ ਅਤੇ ਲਗਭਗ ਦਸੰਬਰ ਦੇ ਅੰਤ ਤੱਕ ਕੰਪਲੀਟ ਹੋ ਜਾਵੇਗਾ।

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ) :** ਸਪੀਕਰ ਸਾਹਿਬ, ਇਹ ਵੀ ਕੈਂਸਰ ਵਾਂਗ ਇੱਕ ਬੜਾ ਅਹਿਮ ਪ੍ਰੋਗਰਾਮ ਹੈ। ਇਸ ਬਾਰੇ ਸਰਕਾਰ ਨੇ ਜੋ ਵਚਨ ਦਿੱਤੇ ਸੀ, ਅਸੀਂ ਵਚਨਬੱਧ ਹਾਂ। ਮੈਂ ਜ਼ਿਆਦਾ ਡਿਟੇਲ ਵਿਚ ਨਾ ਜਾਂਦਾ ਹੋਇਆ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਫੰਡਜ਼ ਵੀ ਇਸ ਵਾਸਤੇ ਟਾਈਅੱਪ ਕਰ ਲਏ ਹਨ ਔਰ ਇਸ ਸਾਲ ਦੇ ਅਖੀਰ ਤੱਕ ਲੁਧਿਆਣੇ ਦਾ ਭਾਵੇਂ ਇੰਡਸਟਰੀ ਦਾ ਗੰਦਾ ਪਾਣੀ ਹੈ, ਭਾਵੇਂ ਸ਼ਹਿਰ ਦੇ ਸੀਵਰੇਜ ਦਾ ਗੰਦਾ ਪਾਣੀ ਹੈ, ਉਸ ਦਾ ਇੱਕ ਤੁਪਕਾ ਵੀ ਕਿਸੇ ਰਸਤੇ ਰਾਹੀਂ ਭਾਵੇਂ ਬੁੱਢਾ ਨਾਲਾ ਕਹਿ ਲਵੋ, ਭਾਵੇਂ ਹੋਰ ਕੁਝ ਕਹਿ ਲਵੋ, ਉਹ ਦਰਿਆ ਦੇ ਵਿਚ ਨਹੀਂ ਪਵੇਗਾ। (ਥੰਪਿੰਗ) ਤੁਹਾਨੂੰ ਹੋਰ ਖੁਸ਼ਖਬਰੀ ਦੀ ਗੱਲ ਦੱਸਾਂ ਕਿ ਪਾਣੀ ਜਿਹੜਾ ਹੈ, ਇਸ ਨੂੰ ਸਾਰਾ ਟਰੀਟ ਕਰਕੇ ਇਰੀਗੇਸ਼ਨ ਦੇ ਕੰਮ ਵਿਚ ਲਿਆਂਦਾ ਜਾਵੇਗਾ ਔਰ ਉਸ ਸਾਰੇ ਇਲਾਕੇ ਵਿਚ ਜਗਰਾਉਂ ਤੇ ਮੋਗੇ ਤੱਕ ਨਵੀਂ ਨਹਿਰ ਵੀ ਇਸ ਪਾਣੀ ਵਾਸਤੇ ਨਿਕਲ ਰਹੀ ਹੈ। ਮੇਰਾ ਖਿਆਲ ਹੈ ਕਿ ਇਹ ਪਾਣੀ, ਜਿਹੜਾ ਕਿ ਅੱਜ ਮੁਸੀਬਤ ਹੈ, ਉਹ ਇਸ ਸਰਕਾਰ ਦੇ ਉਦਮ ਨਾਲ ਪੰਜਾਬ ਵਾਸਤੇ ਇੱਕ ਨਿਆਮਤ ਬਣ ਜਾਵੇਗਾ (ਥੰਪਿੰਗ) ਇਸ ਵਾਸਤੇ ਯਕੀਨ ਰੱਖੋ। ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਵਚਨ ਤੁਹਾਡੇ ਸਾਹਮਣੇ ਇਥੇ ਕਰ ਲਿਆ, ਉਸ ਵਚਨ ਤੇ ਪੂਰਾ ਉਤਰਾਂਗੇ, ਇਹ ਤੁਹਾਡੇ ਸਾਹਮਣੇ ਗੱਲ ਹੈ। (ਥੰਪਿੰਗ)।

**ਮਾਨਯੋਗ ਸਪੀਕਰ :** ਪ੍ਰਸ਼ਨ ਕਾਲ ਖਤਮ ਹੁੰਦਾ ਹੈ। ਬਾਕੀ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ।

---

# WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

## ਅਨੁਸੂਚਿਤ ਜਾਤੀ ਦੇ ਲੋਕਾਂ ਨੂੰ ਮਕਾਨ ਮੁਰੰਮਤ ਕਰਨ ਲਈ ਗ੍ਰਾਂਟਾਂ

*1817. **ਸਰਦਾਰ ਸ਼ੇਰ ਸਿੰਘ ਗਾਗੋਵਾਲ :** ਕੀ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :

(ੳ) ਸਾਲ 2009-10 ਦੇ ਸਮੇਂ ਦੌਰਾਨ ਜ਼ਿਲ੍ਹਾ ਮਾਨਸਾ ਵਿਚ ਅਨੁਸੂਚਿਤ ਜਾਤੀਆਂ ਦੇ ਮਕਾਨਾਂ ਦੀ ਮੁਰੰਮਤ ਦੀ ਸਕੀਮ ਅਧੀਨ (20,000/- ਰੁਪਏ ਗ੍ਰਾਂਟ) ਸਰਕਾਰ ਦੁਆਰਾ ਕੁੱਲ ਕਿੰਨੀ ਰਕਮ ਵੰਡੀ ਗਈ ਹੈ ਅਤੇ ਇਸਦੇ ਲਾਭਪਾਤਰਾਂ ਦੀ ਗਿਣਤੀ ਕਿੰਨੀ ਹੈ;

(ਅ) ਉਕਤ ਗ੍ਰਾਂਟ ਦੇਣ ਲਈ ਸਰਕਾਰ ਦੁਆਰਾ ਅਪਣਾਈ ਗਈ ਕਸੌਟੀ ਕੀ ਹੈ ਅਤੇ ਲਾਭਪਾਤਰਾਂ ਨੂੰ ਕਦੋਂ ਤੱਕ ਇਹ ਗ੍ਰਾਂਟ ਅਦਾ ਕੀਤੀ ਜਾਣੀ ਸੀ?

**ਸਰਦਾਰ ਗੁਲਜ਼ਾਰ ਸਿੰਘ ਰਣੀਕੇ :** (ੳ) ਜ਼ਿਲ੍ਹਾ ਮਾਨਸਾ ਨੂੰ ਸਾਲ 2008-09 ਵਿਚ ਮਕਾਨਾਂ ਦੀ ਉਸਾਰੀ/ਮੁਰੰਮਤ ਲਈ 180.00 ਲੱਖ ਰੁਪਏ ਦੀ ਰਾਸ਼ੀ ਰਲੀਜ਼ ਕੀਤੀ ਗਈ ਸੀ। ਇਹ ਰਾਸ਼ੀ ਸਾਲ 2009-10 ਦੌਰਾਨ 892 ਮਕਾਨਾਂ ਦੀ ਮੁਰੰਮਤ ਲਈ 20,000/- ਰੁਪਏ ਪ੍ਰਤੀ ਲਾਭਪਾਤਰੀ ਅਤੇ 3 ਮਕਾਨਾਂ ਦੀ ਨਵੀਂ ਉਸਾਰੀ ਲਈ 50,000/- ਰੁਪਏ ਪ੍ਰਤੀ ਲਾਭਪਾਤਰੀ ਅਦਾ ਕੀਤੀ ਗਈ ਹੈ।

(ਅ) ਇਸ ਸਕੀਮ ਅਧੀਨ ਲਾਭਪਾਤਰੀਆਂ ਦੀ ਚੋਣ ਕਰਨ ਲਈ ਅਪਣਾਈ ਜਾਂਦੀ ਕਸੌਟੀ ਅਤੇ ਨਿਸ਼ਚਿਤ ਕਸੌਟੀ ਅਨੁਸਾਰ ਲਾਭਪਾਤਰੀਆਂ ਦੀ ਚੋਣ ਕਰਨ ਦੀ ਵਿਧੀ ਅਨੁਲੱਗ 'ੳ' ਅਨੁਸਾਰ ਹੈ।

ਇਹ ਰਾਸ਼ੀ 31 ਮਾਰਚ, 2009 ਨੂੰ ਖਜ਼ਾਨੇ ਵੱਲੋਂ ਰਲੀਜ਼ ਕੀਤੀ ਗਈ ਸੀ, ਜਿਸ ਕਾਰਨ ਸਾਲ 2009-10 ਦੌਰਾਨ ਸਕੀਮ ਅਧੀਨ ਚੁਣੇ ਗਏ ਲਾਭਪਾਤਰੀਆਂ ਨੂੰ ਅਦਾ ਕੀਤੀ ਗਈ ਹੈ।

### ਅਨੁਲੱਗ 'ੳ'

**ਲਾਭਪਾਤਰੀਆਂ ਦੀ ਚੋਣ ਕਰਨ ਲਈ ਨਿਸ਼ਚਿਤ ਨਾਰਮਜ਼/ਕਸੌਟੀ ਹੇਠ ਅਨੁਸਾਰ ਹੈ :-**

(ੳ) 1. ਇਸ ਸਕੀਮ ਅਧੀਨ ਪੇਂਡੂ ਅਤੇ ਸ਼ਹਿਰੀ ਖੇਤਰ ਦੇ ਅਨੁਸੂਚਿਤ ਜਾਤੀਆਂ ਨਾਲ ਸਬੰਧਤ ਲਾਭਪਾਤਰੀ, ਜਿਨ੍ਹਾਂ ਦੀ ਸਾਲਾਨਾ ਪਰਿਵਾਰਕ ਆਮਦਨ 1.00 ਲੱਖ ਰੁਪਏ ਜਾਂ ਇਸ ਤੋਂ ਘੱਟ ਹੋਵੇਗੀ, ਨੂੰ ਕਵਰ ਕੀਤਾ ਜਾਣਾ ਹੈ।

[ ਭਲਾਈ ਮੰਤਰੀ ]

2. ਇਸ ਸਕੀਮ ਅਧੀਨ ਲਾਭਪਾਤਰੀਆਂ ਨੂੰ ਨਵੇਂ ਘਰ ਦੀ ਉਸਾਰੀ ਕਰਨ ਲਈ 50,000/- ਰੁਪਏ ਪ੍ਰਤੀ ਲਾਭਪਾਤਰੀ ਗ੍ਰਾਂਟ ਦਿੱਤੀ ਜਾਣੀ ਹੈ।

3. ਇਸ ਸਕੀਮ ਅਧੀਨ ਲਾਭਪਾਤਰੀਆਂ ਦੇ ਪਹਿਲੇ ਕੱਚੇ-ਪੱਕੇ ਮਕਾਨਾਂ ਨੂੰ ਪੱਕੇ ਮਕਾਨਾਂ ਵਿਚ ਤਬਦੀਲ/ਵਾਧਾ ਕਰਨ ਲਈ 20,000/- ਰੁਪਏ ਪ੍ਰਤੀ ਲਾਭਪਾਤਰੀ ਗਰਾਂਟ ਦਿੱਤੀ ਜਾਣੀ ਹੈ।

4. ਇਸ ਸਕੀਮ ਅਧੀਨ ਲਾਭਪਾਤਰੀਆਂ ਨੂੰ ਨਵੇਂ ਉਸਾਰੇ ਜਾਣ ਵਾਲੇ ਮਕਾਨਾਂ ਲਈ ਪਹਿਲ ਦੇ ਆਧਾਰ ਤੇ ਰਾਸ਼ੀ ਜਾਰੀ ਕੀਤੀ ਜਾਵੇਗੀ ਤਾਂ ਜੋ ਡਿਊਰੇਬਲ ਅਸੈੱਟਸ ਤਿਆਰ ਕੀਤੇ ਜਾ ਸਕਣ।

5. ਇਸ ਸਕੀਮ ਅਧੀਨ ਉਨ੍ਹਾਂ ਲਾਭਪਾਤਰੀਆਂ ਨੂੰ ਮਕਾਨ ਦੀ ਉਸਾਰੀ ਕਰਨ ਲਈ ਪਹਿਲ ਦਿੱਤੀ ਜਾਵੇਗੀ ਜਿਨ੍ਹਾਂ ਕੋਲ ਆਪਣਾ ਪਲਾਟ ਹੈ ਜਾਂ ਜਿਨ੍ਹਾਂ ਨੂੰ ਪੰਚਾਇਤੀ ਜ਼ਮੀਨ ਜਾਂ ਸਰਕਾਰੀ ਗਰਾਂਟ ਜਾਂ ਕਿਸੇ ਹੋਰ ਸੰਸਥਾ ਵੱਲੋਂ ਮੁਫਤ ਜਾਂ ਅੰਸ਼ਿਕ ਮੁਫਤ ਪਲਾਟ ਦਿੱਤਾ ਗਿਆ ਹੋਵੇ।

6. ਮਕਾਨ ਦੇ ਇੱਕ ਯੂਨਿਟ ਵਿਚ ਇੱਕ ਕਮਰਾ, ਰਸੋਈ ਅਤੇ ਬਾਥਰੂਮ ਦੀ ਥਾਂ ਤੇ ਇਸ ਸਕੀਮ ਅਧੀਨ ਦਿੱਤੀ ਜਾਣ ਵਾਲੀ 50,000/- ਰੁਪਏ ਦੀ ਗਰਾਂਟ ਨਾਲ ਇੰਦਰਾ ਅਵਾਸ ਯੋਜਨਾ ਦੇ ਆਧਾਰ ਤੇ ਕੰਪਲੀਟ ਯੂਨਿਟ ਤਿਆਰ ਕਰਨ ਸਬੰਧੀ ਵਿਚਾਰ ਕਰਦੇ ਹੋਏ ਟਾਇਲਟਸ ਬਣਾਉਣ ਲਈ ਰਾਸ਼ੀ ਦਾ ਉਪਬੰਧ ਰੂਰਲ ਸੈਨੀਟੇਸ਼ਨ ਪ੍ਰੋਗਰਾਮ ਤਹਿਤ ਕੀਤਾ ਜਾਵੇਗਾ।

7. ਇਸ ਸਕੀਮ ਅਧੀਨ ਲਾਭਪਾਤਰੀਆਂ ਦੀ ਚੋਣ ਕਰਨ ਲਈ ਪਿੰਡ/ਸ਼ਹਿਰ ਦੀ ਅਨੁਸੂਚਿਤ ਜਾਤੀ ਆਬਾਦੀ (75 ਪ੍ਰਤੀਸ਼ਤ, 50 ਪ੍ਰਤੀਸ਼ਤ, 25 ਪ੍ਰਤੀਸ਼ਤ) ਅਨੁਸਾਰ ਨਿਸ਼ਚਿਤ ਕੀਤੀ ਗਈ ਕਸੌਟੀ ਦੀ ਥਾਂ ਤੇ ਪੇਂਡੂ ਅਤੇ ਸ਼ਹਿਰੀ ਖੇਤਰ ਵਿਚ ਰਹਿ ਰਹੇ ਅਨੁਸੂਚਿਤ ਜਾਤੀਆਂ ਵਰਗ ਨਾਲ ਸਬੰਧਤ ਯੋਗ ਉਮੀਦਵਾਰਾਂ ਨੂੰ ਕਵਰ ਕੀਤਾ ਜਾਵੇ।

8. ਇਸ ਸਕੀਮ ਅਧੀਨ ਉਨ੍ਹਾਂ ਲਾਭਪਾਤਰੀਆਂ ਨੂੰ ਵਿੱਤੀ ਸਹਾਇਤਾ ਦਿੱਤੀ ਜਾਵੇਗੀ ਜੋ ਪੱਕੇ ਤੌਰ ਤੇ ਪੰਜਾਬ ਰਾਜ ਦੇ ਵਸਨੀਕ ਹੋਣ।

(ਅ) ਸਕੀਮ ਅਧੀਨ ਲਾਭਪਾਤਰੀਆਂ ਦੀਆਂ ਲਿਸਟਾਂ ਫਾਈਨਲ ਕਰਨ ਲਈ ਵੱਖ-ਵੱਖ ਪੱਧਰ ਤੇ ਹੇਠ ਲਿਖੀਆਂ ਕਮੇਟੀਆਂ ਦੀ ਰਚਨਾ ਕੀਤੀ ਗਈ :-

**ਪਿੰਡਾਂ ਨਾਲ ਸਬੰਧਤ ਲਾਭਪਾਤਰੀਆਂ ਦੀ ਚੋਣ ਕਰਨ ਲਈ ਕਮੇਟੀ**

| | | |
|---|---|---|
| 1. | ਐਸ.ਡੀ.ਐਮ. | ਚੇਅਰਮੈਨ |
| 2. | ਪਿੰਡ ਦਾ ਸਰਪੰਚ | ਮੈਂਬਰ |

3. ਤਹਿਸੀਲ ਭਲਾਈ ਅਫਸਰ — ਕਨਵੀਨਰ

**ਸ਼ਹਿਰਾਂ/ਕਸਬਿਆਂ ਨਾਲ ਸਬੰਧਤ ਲਾਭਪਾਤਰੀਆਂ ਦੀ ਚੋਣ ਕਰਨ ਲਈ ਕਮੇਟੀ**

1. ਐਸ.ਡੀ.ਐਮ. — ਚੇਅਰਮੈਨ
2. ਕਮੇਟੀ ਦਾ ਪ੍ਰਧਾਨ — ਮੈਂਬਰ
3. ਈ.ਓ. — ਮੈਂਬਰ
4. ਤਹਿਸੀਲ ਭਲਾਈ ਅਫਸਰ — ਕਨਵੀਨਰ

**ਉਕਤ ਦੋਨਾਂ ਕਮੇਟੀਆਂ ਦੀਆਂ ਸਿਫਾਰਸ਼ਾਂ ਫਾਈਨਲ ਕਰਨ ਲਈ ਜ਼ਿਲ੍ਹਾ ਪੱਧਰ ਦੀ ਕਮੇਟੀ**

1. ਵਧੀਕ ਡਿਪਟੀ ਕਮਿਸ਼ਨਰ (ਵਿਕਾਸ) — ਚੇਅਰਮੈਨ
2. ਜ਼ਿਲ੍ਹਾ ਮੈਨੇਜਰ, ਪੰਜਾਬ ਅਨੁਸੂਚਿਤ ਜਾਤੀਆਂ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ — ਮੈਂਬਰ
3. ਜ਼ਿਲ੍ਹਾ ਭਲਾਈ ਅਫਸਰ — ਮੈਂਬਰ ਸਕੱਤਰ

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 1822**

(ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ।)

---

## ਮਾਨਸਾ ਵਿਖੇ ਦਿੱਲੀ-ਬਠਿੰਡਾ ਰੇਲਵੇ ਲਾਈਨ ਦੇ ਅੰਡਰ ਬਰਿੱਜ ਦੀ ਖਸਤਾ ਹਾਲਤ

*1818. **ਸਰਦਾਰ ਸ਼ੇਰ ਸਿੰਘ ਗਾਗੋਵਾਲ** : ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਕੀ ਇਹ ਠੀਕ ਹੈ ਕਿ ਮਾਨਸਾ ਵਿਖੇ ਦਿੱਲੀ-ਬਠਿੰਡਾ ਰੇਲਵੇ ਲਾਈਨ ਤੇ ਨਵੇਂ ਉਸਾਰੇ ਗਏ ਰੇਲਵੇ ਅੰਡਰ ਬਰਿੱਜ ਦੀ ਉਸਾਰੀ ਦੇ ਸਮੇਂ ਤੋਂ ਲੈ ਕੇ ਹੁਣ ਤੱਕ ਦੋ ਵਾਰ ਮੁਰੰਮਤ ਕੀਤੀ ਜਾ ਚੁੱਕੀ ਹੈ।;

---

** For Starred Question No. 1822 and reply thereto, please see P.V.S Debate dated 15.3.2011.

10. ਪੰਜਾਬ ਮੂਲ ਆਧਾਰਿਤ ਕਰ (ਚੌਥੀ ਸੋਧਨਾ) ਬਿਲ, 2010

11. ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਸੋਧਨਾ ਅਤੇ ਵੈਧਤਾ) ਬਿਲ, 2010

12. ਚਿਤਕਾਰਾ ਯੂਨੀਵਰਸਿਟੀ ਬਿਲ, 2010

13. ਪੰਜਾਬ ਮੈਡੀਕਲ ਰਜਿਸਟਰੇਸ਼ਨ (ਸੋਧਨਾ) ਬਿਲ, 2010

14. ਪੈਪਸੂ ਟਾਊਨਸ਼ਿਪ ਡਿਵੈਲਪਮੈਂਟ ਬੋਰਡ (ਸੋਧਨਾ) ਬਿਲ, 2010

---

## MATTERS RAISED DURING ZERO HOUR AND STATEMENT BY THE CHIEF MINISTER THEREON

**ਸਰਦਾਰ ਮੱਖਣ ਸਿੰਘ** : ਮਾਨਯੋਗ ਸਪੀਕਰ ਸਾਹਿਬ, ਮੇਰੇ ਕੋਲ ਵੱਖ-ਵੱਖ ਅਖਬਾਰਾਂ ਦੀਆਂ ਕਟਿੰਗਜ਼ ਦੀਆਂ ਬਹੁਤ ਵੱਡੀਆਂ ਸੁਰਖੀਆਂ ਹਨ। 24 ਫਰਵਰੀ ਨੂੰ ਬਠਿੰਡਾ ਸ਼ਹਿਰ ਦੇ ਵਿਚ ਬਹੁਤ ਵੱਡੀ ਗਿਣਤੀ ਵਿਚ ਪੁਲਿਸ ਮੁਲਾਜ਼ਮ, ਉੱਥੋਂ ਦੇ ਈ.ਓ. ਔਰ ਐਡਮਨਿਸਟਰੇਟਰ ਸੈਂਕੜੇ ਮੁਲਾਜ਼ਮਾਂ ਨੂੰ ਨਾਲ ਲੈ ਕੇ ਔਰ ਜੇ.ਸੀ.ਬੀ. ਮਸ਼ੀਨਾਂ ਲੈ ਕੇ 300 ਘਰਾਂ ਨੂੰ ਉੱਥੇ ਢਾਹੁਣ ਦੀ ਕੋਸ਼ਿਸ਼ ਕੀਤੀ। ਉਹ ਲੋਕ ਬੜੇ ਗਰੀਬ ਹਨ ਅਤੇ ਉੱਥੇ ਛੋਟੇ-ਛੋਟੇ ਪਲਾਟਾਂ ਤੇ ਆਪਣੇ ਮਕਾਨ ਬਣਾ ਕੇ ਵਸ ਰਹੇ ਹਨ। ਉਥੇ ਉਨ੍ਹਾਂ ਨੇ ਲੋਕਾਂ ਦੀਆਂ ਫਸਲਾਂ ਵੀ ਉਜਾੜੀਆਂ, ਇੱਕ ਗਰੀਬ ਮਾਲੀ ਦੀ ਫਸਲ ਉਜਾੜ ਦਿੱਤੀ। ਲੋਕਾਂ ਨੇ ਇਸ ਦਾ ਵਿਰੋਧ ਵੀ ਕੀਤਾ ਪਰ ਉਹ ਉਦੋਂ ਹੀ ਵਾਪਸ ਗਏ ਜਦੋਂ ਇੱਕ ਵਕੀਲ ਸਾਹਿਬ ਨੇ ਉਨ੍ਹਾਂ ਨੂੰ ਫੈਕਸ ਕੀਤੀ ਕਿ ਇਸ ਦਾ ਸੁਪਰੀਮ ਕੋਰਟ ਵਲੋਂ ਸਟੇਅ ਹੋਇਆ ਹੋਇਆ ਹੈ। ਮੈਂ ਕਹਿੰਦਾ ਹਾਂ ਕਿ ਇੰਪਰੂਵਮੈਂਟ ਟਰੱਸਟ ਜ਼ਮੀਨਾਂ ਜ਼ਰੂਰ ਐਕੁਆਇਰ ਕਰੇ ਔਰ ਲੋਕਾਂ ਨੂੰ ਵਸਾਵੇ ਪਰ ਵਸਦੇ ਹੋਏ ਲੋਕਾਂ ਦੇ ਘਰ ਢਾਹ ਕੇ ਜ਼ਮੀਨ ਐਕੁਆਇਰ ਕਰਨ ਦਾ ਕੋਈ ਮਤਲਬ ਨਹੀਂ ਬਣਦਾ। ਜੇਕਰ ਉਨ੍ਹਾਂ ਨੂੰ ਨਵੀਆਂ ਬਸਤੀਆਂ ਬਣਾਉਣ ਦੀ ਜ਼ਰੂਰਤ ਹੈ ਤਾਂ ਜਿਥੇ ਲੋਕ ਨਹੀਂ ਰਹਿੰਦੇ, ਉਥੇ ਜ਼ਮੀਨਾਂ ਐਕੁਆਇਰ ਕਰਕੇ ਲੋਕਾਂ ਨੂੰ ਵਸਾਇਆ ਜਾਵੇ। ਮੈਂ ਸਮਝਦਾ ਹਾਂ ਕਿ ਲੋਕਲ ਬਾਡੀਜ਼ ਮਨਿਸਟਰ ਜਾਂ ਮੁੱਖ ਮੰਤਰੀ ਸਾਹਿਬ ਇਹ ਦੱਸਣ ਕਿ ਵਸਦੇ ਹੋਏ ਲੋਕਾਂ ਨੂੰ ਉਜਾੜਿਆ ਨਹੀਂ ਜਾਵੇਗਾ? ਜੇਕਰ ਇਸ ਬਾਰੇ ਸਟੇਅ ਨਾ ਹੋਈ ਹੁੰਦੀ ਤਾਂ ਉਨ੍ਹਾਂ ਦੇ ਘਰ ਢਾਹ ਵੀ ਦਿੱਤੇ ਜਾਣੇ ਸਨ ਔਰ ਇਸ ਤਰ੍ਹਾਂ ਉਨ੍ਹਾਂ ਨੂੰ ਖੁਲ੍ਹੇ ਆਸਮਾਨ ਦੇ ਥੱਲੇ ਸਿਆਲਾਂ ਦੇ ਦਿਨਾਂ ਵਿਚ ਰਹਿਣ ਲਈ ਮਜ਼ਬੂਰ ਹੋਣਾ ਪੈਣਾ ਸੀ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਅੱਜ ਇੰਟਰਨੈਸ਼ਨਲ ਵੂਮੈੱਨਜ਼ ਡੇਅ ਹੈ। ਸਾਰੇ ਸੰਸਾਰ ਵਿਚ ਔਰਤਾਂ ਦੇ ਸਤਿਕਾਰ ਲਈ ਜਾਂ ਉਨ੍ਹਾਂ ਦੀ ਇੰਪਾਵਰਮੈਂਟ ਲਈ ਇਹ ਦਿਹਾੜਾ ਮਨਾਇਆ ਜਾ ਰਿਹਾ ਹੈ। ਪੰਜਾਬ ਵਿਚ, ਟਰਮ ਦੀ ਸ਼ੁਰੂਆਤ ਵਿਚ, ਮਾਨਯੋਗ ਮੁੱਖ ਮੰਤਰੀ ਸਾਹਿਬ ਨੇ ਇਸੇ ਸਦਨ ਵਿਚ ਕਿਹਾ ਹੈ ਕਿ ਔਰਤਾਂ

ਦਾ ਸਤਿਕਾਰ ਨੰਬਰ ਇੱਕ ਤੇ ਕੀਤਾ ਜਾਵੇਗਾ, ਉਨ੍ਹਾਂ ਨੂੰ ਥਾਣਿਆਂ ਵਿਚ ਨਹੀਂ ਬੁਲਾਇਆ ਜਾਵੇਗਾ, ਉਨ੍ਹਾਂ ਦੀ ਤੌਹੀਨ ਨਹੀਂ ਕੀਤੀ ਜਾਵੇਗੀ। ਤੁਸੀਂ ਇਨ੍ਹਾਂ ਸਾਰੀਆਂ ਗੱਲਾਂ ਦੇ ਬੜੇ ਪੁਖਤਾ ਵਾਇਦੇ ਕੀਤੇ। ਪਰਸੋਂ ਪੈਰਾਮੈਡੀਕਲ ਕੰਟਰੈਕਚੂਅਲ ਇੰਪਲਾਈਜ਼ ਆਪਣੇ ਮਸਲੇ ਲੈ ਕੇ, ਕੋਈ ਉਨ੍ਹਾਂ ਨੂੰ ਸ਼ੌਂਕ ਨਹੀਂ ਸੀ ਕਿ ਇਨ੍ਹਾਂ ਦੇ ਪਿੰਡ ਵਿਚ ਜਾ ਕੇ ਕੋਈ ਦਿਖਾਵਾ ਕਰਨ, ਉਥੇ ਸੈਂਕੜੇ/ਹਜ਼ਾਰਾਂ ਦੀ ਤਾਦਾਦ ਵਿਚ ਇੰਪਲਾਇਜ਼ ਗਏ ਸਨ, ਉਥੇ ਪੁਲਿਸ ਨੇ ਅੰਧਾ ਧੁੰਦ ਲਾਠੀਆਂ ਔਰ ਡਾਂਗਾਂ ਵਰਸਾਈਆਂ। ਇੱਥੇ ਹੀ ਬੱਸ ਨਹੀਂ, ਜਦੋਂ ਉਹ ਵਿਚਾਰੇ ਉਥੇ ਲੋਕਾਂ ਦੇ ਘਰਾਂ ਵਿਚ ਜਾ ਕੇ ਲੁਕ ਗਏ ਤਾਂ ਉਥੋਂ ਕੱਢ-ਕੱਢ ਕੇ ਉਨ੍ਹਾਂ ਨੂੰ ਕੁੱਟਿਆ ਗਿਆ। ਸਪੀਕਰ ਸਾਹਿਬ, ਜੇਕਰ ਸਿਰਫ ਆਦਮੀਆਂ ਨੂੰ ਕੁੱਟਿਆ ਜਾਂਦਾ ਜਾਂ ਉਹ ਫਿਰ ਹਥਿਆਰਬੰਦ ਹੁੰਦੇ ਤਾਂ ਗੱਲ ਸਮਝ ਆਉਂਦੀ ਹੈ, ਪਰ ਔਰਤਾਂ ਨੂੰ ਇੰਨਾ ਕੁਟਾਪਾ ਚਾੜ੍ਹਿਆ ਗਿਆ ਕਿ ਇਨ੍ਹਾਂ ਵਿਚੋਂ ਇੱਕ ਸੁਨੀਤਾ ਰਾਣੀ ਸਿਰ ਦੀ ਸੱਟ ਲਗਣ ਕਾਰਨ ਡਿੱਗ ਗਈ ਔਰ ਉਸ ਨੂੰ ਹਸਪਤਾਲ ਲਿਜਾਇਆ ਗਿਆ, ਉਥੇ ਉਸ ਦੇ ਟਾਂਕੇ ਲੱਗੇ। ਸਪੀਕਰ ਸਾਹਿਬ, ਇਹ ਬਹੁਤ ਮੰਦਭਾਗੀ ਘਟਨਾ ਹੋਈ ਹੈ। ਸਪੀਕਰ ਸਾਹਿਬ, ਚੀਫ ਮਨਿਸਟਰ ਦੇ ਆਪਣੇ ਪਿੰਡ ਵਿਚ ਇਹ ਘਟਨਾ ਵਾਪਰੀ, ਇਨ੍ਹਾਂ ਦੇ ਪਿੰਡ ਵਿਚ ਵਾਪਰੀ ਔਰ ਇਹ ਉਦੋਂ ਵਾਪਰੀ ਜਦੋਂ ਇਸ ਸਦਨ ਦੇ ਵਿਚ ਲੋਕਾਂ ਨੂੰ ਵਿਸ਼ਵਾਸ ਦਿਵਾਇਆ ਹੋਵੇ। ਕ੍ਰਿਪਾ ਕਰਕੇ ਇਸ ਤਰ੍ਹਾਂ ਦੀ ਘਟਨਾ ਅੱਗੇ ਵਾਸਤੇ ਨਾ ਵਾਪਰੇ। ਜੇਕਰ ਪੁਲਿਸ ਫੋਰਸ ਵਰਤਣੀ ਵੀ ਹੈ ਤਾਂ ਇਸ ਵਾਸਤੇ ਵਾਟਰ ਕੈਨਨ ਹੈ ਜਾਂ ਹੋਰ ਛੋਟਾ ਮੋਟਾ ਕੋਈ ਡਰਾਵਾ ਦਿੱਤਾ ਜਾ ਸਕਦਾ ਹੈ। ਔਰਤਾਂ ਨਾਲ ਕੀ ਲੜਾਈ ਹੋ ਸਕਦੀ ਹੈ?

**ਮਾਨਯੋਗ ਸਪੀਕਰ :** ਚਲੋ ਠੀਕ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਦੂਸਰਾ, ਸਪੀਕਰ ਸਾਹਿਬ, ਪੰਜਾਬ ਵਿਚ ਪੁਲਿਸ ਦੀ ਕ੍ਰਾਈਮ ਬਰਾਂਚ ਕਹਿ ਰਹੀ ਹੈ, ਕ੍ਰਾਈਮ ਬਰਾਂਚ ਇੱਕ ਆਰ.ਟੀ.ਆਈ. ਸੂਚਨਾ ਵਿਚ ਐਡਮਿੱਟ ਕਰ ਰਹੀ ਹੈ ਕਿ ਪਿਛਲੇ 10 ਸਾਲਾਂ ਵਿਚ ਪੰਜਾਬ ਵਿਚੋਂ 781 ਲੜਕੀਆਂ ਗੈਰ ਹਾਜ਼ਰ ਹਨ, ਗੁੰਮਸ਼ੁਦਾ ਹਨ। ਉਹ ਪਤਾ ਨਹੀਂ ਕਿੱਥੇ ਹਨ। ਬਹੁਤ ਸਾਰੇ ਇਹ ਸੰਕੇਤ ਹਨ ਕਿ ਉਹ ਸ਼ਾਇਦ ਫਲੈੱਸ਼ ਟ੍ਰੇਡ ਵਿਚ ਹਨ। ਉਨ੍ਹਾਂ ਨੂੰ ਦੂਸਰਿਆਂ ਸੂਬਿਆਂ ਵਿਚ ਜਾ ਕੇ ਬਹੁਤ ਭੈੜੀਆਂ ਅਤੇ ਮਾੜੀਆਂ ਹਰਕਤਾਂ ਵਿਚ ਆਪਣੀ ਕਮਾਈ ਦੇ ਸਾਧਨ ਪੈਦਾ ਕਰਨ ਵਾਸਤੇ ਸ਼ਾਮਲ ਹੋਣਾ ਪੈ ਰਿਹਾ ਹੈ, ਹਿੱਸਾ ਲੈਣਾ ਪੈਂਦਾ ਹੈ। ਇਹ ਕ੍ਰਾਈਮ ਬਰਾਂਚ ਦੀ ਰਿਪੋਰਟ ਹੈ। ਇਹ ਖਬਰ ਟ੍ਰਿਬਿਊਨ ਨੇ ਮਿਤੀ 24 ਫਰਵਰੀ ਨੂੰ ਛਾਇਆ ਕੀਤੀ ਹੈ ਕਿ 781 ਪੰਜਾਬ ਦੀਆਂ ਲੜਕੀਆਂ ਪੰਜਾਬ ਵਿਚੋਂ ਗੈਰਹਾਜ਼ਰ ਹਨ, ਗੁੰਮਸ਼ੁਦਾ ਹਨ। ਇਹ ਜ਼ਿਲ੍ਹਾਵਾਰ ਫਿਗਰ ਦਿੱਤੀ ਹੋਈ ਹੈ। ਅੱਜ International Womens' Day ਮਨਾਇਆ ਜਾ ਰਿਹਾ ਹੈ। ਪੰਜਾਬ ਵਿਚ 21ਵੀਂ ਸਦੀ ਵਿਚ ਲੜਕੀਆਂ ਨਾ ਲੱਭਣ, ਔਰਤਾਂ ਤੇ ਵਾਰ ਕੀਤਾ ਜਾਵੇ ਅਤੇ ਫਿਰ ਵੀ ਸਰਕਾਰ ਨੂੰ ਸ਼ਰਮ ਨਾ ਆਵੇ ਤਾਂ ਇਸ ਨਾਲੋਂ ਹੋਰ ਮੰਦਭਾਗੀ ਗੱਲ ਕੀ ਹੋ ਸਕਦੀ ਹੈ? ਸਾਰੇ ਸਦਨ ਨੂੰ ਇਸ ਦੀ ਨਿੰਦਾ ਕਰਨੀ ਚਾਹੀਦੀ ਹੈ

[ ਸਰਦਾਰ ਸੁਖਪਾਲ ਸਿੰਘ ਖਹਿਰਾ ]

ਅਤੇ ਮੁੱਖ ਮੰਤਰੀ ਸਾਹਿਬ ਨੂੰ ਸਦਨ ਦੇ ਅੰਦਰ ਵਿਸ਼ਵਾਸ ਦਿਵਾਉਣਾ ਚਾਹੀਦਾ ਹੈ ਕਿ ਔਰਤਾਂ ਦੀ ਬੇਪੱਤੀ ਅਤੇ ਉਨ੍ਹਾਂ ਦੇ ਨਾਲ ਦੁਰਵਿਵਹਾਰ ਨਹੀਂ ਹੋਵੇਗਾ। ਇਸ ਦੇ ਨਾਲ ਐਫ.ਆਈ.ਆਰ. ਨੰ: 7 ਆਫ 2010 ਮੇਰੇ ਆਪਣੇ ਹਲਕੇ ਦੀ ਹੈ। ਇਕ ਔਰਤ ਦੇ ਨਾਲ ਬਲਾਤਕਾਰ ਕੀਤਾ ਗਿਆ। ਦੋ ਐਸ.ਐਸ.ਪੀਜ਼ ਨੇ ਇਹ ਇਨਕੁਆਇਰੀ ਅਪਹੋਲਡ ਕੀਤੀ ਕਿ ਬਲਾਤਕਾਰ ਹੋਇਆ ਹੈ। ਇਕ ਸਾਲ ਬਾਅਦ ਵੀ ਮੈਂ ਉਸ ਔਰਤ ਦਾ ਨਾਂ ਨਹੀਂ ਲੈਣਾ ਚਾਹੁੰਦਾ, ਕਿਉਂਕਿ ਕਿਸੇ ਦਾ ਨਾਂ ਲੈਣਾ ਅੱਛਾ ਨਹੀਂ ਲਗਦਾ। ਇਕ ਸਾਲ ਦੇ ਬਾਅਦ ਵੀ ਉਹ ਦਰ ਦਰ ਘੁੰਮ ਰਹੀ ਹੈ। ਐਫ.ਆਈ.ਆਰ. 7 ਆਫ 2010 ਪੀ.ਐਸ. ਭੁਲੱਥ ਵਿਖੇ ਹੈ। ਮੇਰੀ ਬੇਨਤੀ ਹੈ ਕਿ ਚੀਫ ਮਨਿਸਟਰ ਸਾਹਿਬ, ਅੱਜ ਦੇ ਦਿਹਾੜੇ ਤੇ ਔਰਤਾਂ ਦੇ ਬਾਰੇ ਆਪਣੀ ਗੱਲ ਜ਼ਰੂਰ ਕਹਿਣ ਅਤੇ ਅੱਗੇ ਤੋਂ ਅਜਿਹੀ ਕੋਈ ਘਟਨਾ ਨਾ ਵਾਪਰੇ।

**ਮਾਨਯੋਗ ਸਪੀਕਰ :** ਠੀਕ ਹੈ ਜੀ, ਤੁਸੀਂ ਬੈਠੋ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਮੈਂ ਕੁਝ ਕਹਿਣਾ ਚਾਹੁੰਦੀ ਹਾਂ। ਮੈਨੂੰ ਇਜਾਜਤ ਹੈ ਜੀ?

**ਮਾਨਯੋਗ ਸਪੀਕਰ :** ਹਾਂ ਜੀ, ਬੋਲੋ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਦੋ ਅਹਿਮ ਮੁੱਦੇ ਹਨ, ਤੀਜਾ ਵੀ ਸ਼ਾਮਲ ਹੈ। ਇਸ ਦੇ ਨਾਲ ਹੀ ਹੋਰ ਵੀ ਹੈ। ਮੇਰੇ ਮੈਂਬਰਾਂ ਨੇ ਮਹੱਤਵਪੂਰਨ ਮੁੱਦੇ ਉਠਾਏ ਹਨ। It is not so simple ਕਿ ਉਹ ਗੱਲ ਰੱਖ ਦਿੱਤੀ ਹੈ ਕਿ ਅਸੀਂ ਆਪੋਜ਼ੀਸ਼ਨ ਵਿਚ ਹਾਂ, ਆਪਣੀ ਗੱਲ ਕਹਿ ਦਿੱਤੀ ਅਤੇ ਉਸ ਦੀ ਨਿੰਦਿਆ ਕਰ ਦਿੱਤੀ। ਜਿਵੇਂ ਅੱਜ International Womens' Day ਹੈ, ਇੰਨੀ ਮਾੜੀ ਗੱਲ ਹੋਈ ਹੋਵੇ ਤਾਂ ਮੈਂ ਸਮਝਦੀ ਹਾਂ ਕਿ ਸਾਨੂੰ ਸਿਰਫ ਉਸ ਦੀ ਨਿੰਦਿਆ ਹੀ ਨਹੀਂ ਬਲਕਿ ਇਸ ਬਾਰੇ ਮੁੱਖ ਮੰਤਰੀ ਸਾਹਿਬ ਨੂੰ ਫੌਰੀ ਤੌਰ ਤੇ ਐਲਾਨ ਕਰਨਾ ਚਾਹੀਦਾ ਹੈ ਅਤੇ ਜਿਹੜੇ ਲੋਕਾਂ ਨੇ ਇਸ ਤਰ੍ਹਾਂ ਕੀਤਾ, ਸਰਕਾਰ ਦੀ ਇਸ ਹਦਾਇਤ ਦੇ ਬਾਵਜੂਦ ਕਿ ਔਰਤਾਂ ਨੂੰ ਥਾਣੇ ਵਿਚ ਨਹੀਂ ਬੁਲਾਇਆ ਜਾਵੇਗਾ, ਪਰ ਉਥੇ ਥਾਣੇਦਾਰਾਂ ਨੇ ਔਰਤਾਂ ਦੇ ਸਿਰ ਕੁੱਟ ਦਿੱਤੇ, ਉਸ ਥਾਂ ਉਤੇ ਘਰਾਂ ਵਿਚੋਂ ਕੱਢ ਕੇ ਔਰਤਾਂ ਨੂੰ ਕੁੱਟਿਆ ਗਿਆ, ਜਿਹੜੇ ਅਫਸਰਾਂ ਨੇ ਇਸ ਤਰ੍ਹਾਂ ਕੀਤਾ ਹੈ, ਜੇਕਰ ਹਦਾਇਤ ਨਹੀਂ ਸੀ ਤਾਂ ਉਹ ਮੁੱਖ ਮੰਤਰੀ ਦੀ ਗੱਲ ਨਹੀਂ ਮੰਨਦੇ ਤਾਂ ਫਿਰ ਮੁੱਖ ਮੰਤਰੀ ਸਾਹਿਬ ਨੂੰ ਐਕਸ਼ਨ ਲੈਣ ਵਾਸਤੇ ਬਿਆਨ ਦੇਣਾ ਚਾਹੀਦਾ ਹੈ। ਦੂਜੀ ਗੱਲ, ਇਹ ਜਿਹੜੀ ਘਟਨਾ ਵਾਪਰੀ, ਇਹ ਸਾਡੇ ਤੋਂ ਵੱਡੇ ਹਨ, ਇਨ੍ਹਾਂ ਨੇ ਵਾਰ-ਵਾਰ ਆਪਣੀ ਜ਼ੁਬਾਨ ਨਾਲ ਕਿਹਾ ਕਿ ਮੈਂ ਔਰਤਾਂ ਦਾ ਸਨਮਾਨ ਕਰਦਾ ਹਾਂ, ਇਨ੍ਹਾਂ ਨੂੰ ਔਰਤ ਦੇ ਅਪਮਾਨ ਲਈ ਇਸ ਭਰੇ ਹਾਊਸ ਵਿਚ ਬਤੌਰ ਮੁੱਖ ਮੰਤਰੀ ਸੌਰੀ ਫੀਲ ਕਰਨਾ ਚਾਹੀਦਾ ਹੈ। ...(ਵਿਘਨ)... This is wrong ...(interruption)... ਜ਼ਰੂਰੀ ਕਿਉਂ ਨਹੀਂ, ਜ਼ੁਲਮ ਹੋਈ ਜਾਵੇ, ਕੋਈ ਜ਼ਰੂਰੀ ਨਹੀਂ? We cannot tolerate it ...(interruption) ਅਸੀਂ ਬਿਲਕੁਲ ਇਸ ਨੂੰ ਬਰਦਾਸ਼ਤ ਨਹੀਂ ਕਰਾਂਗੇ। ਅਗਰ ਔਰਤਾਂ ਦੇ ਮਾਮਲੇ ਤੇ ਚੁੱਪ ਵੱਟੀ ਰੱਖਣੀ ਹੈ ਤਾਂ ਇਸ

ਦਾ ਮਤਲਬ ਕਿ ਪੰਜਾਬ ਵਿਚ ਕੋਈ ਸਰਕਾਰ ਹੈ ਨਹੀਂ। ਕੋਈ ਸਰਕਾਰ ਜਦੋਂ ਕੋਈ ਆਪਣੀ ਜ਼ਿੰਮੇਵਾਰੀ ਨਾ ਕਬੂਲੇ ਜਾਂ ਸਜ਼ਾ ਦੇਣੀ ਨਾ ਕਬੂਲੇ ਤਾਂ ਉਹ ਸਰਕਾਰ ਕਾਹਦੀ ਹੋਈ? **We are in opposition and this is our duty.**

**ਮਾਨਯੋਗ ਸਪੀਕਰ** : ਤੁਸੀਂ ਇਹ ਗੱਲ ਕਰ ਦਿੱਤੀ। ...(ਵਿਘਨ)... ਪਹਿਲਾਂ ਮੇਰੀ ਗੱਲ ਸੁਣ ਲਉ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਮੁੱਖ ਮੰਤਰੀ ਜੀ ਇਸ ਗੱਲ ਤੇ ਆਪਣਾ ਬਿਆਨ ਦੇਣ। ਇਸ ਗੱਲ ਬਾਰੇ ਇਨ੍ਹਾਂ ਦੇ ਕੀ ਵਿਊਜ਼ ਹਨ।

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ)** : ਸਪੀਕਰ ਸਾਹਿਬ, ਜਦੋਂ ਵੀ ਸਵੇਰੇ ਮੈਂ ਅਖਬਾਰ ਪੜ੍ਹਦਾ ਹਾਂ, ਅਖਬਾਰ ਤਾਂ ਸਾਰੇ ਸਿਆਸੀ ਬੰਦੇ ਪੜ੍ਹਦੇ ਹਨ। ਮੇਰੀ ਆਦਤ ਹੈ ਕਿ ਕੋਈ ਵੀ ਖਬਰ ਅਖਬਾਰ ਵਿਚ ਆਉਂਦੀ ਹੈ ਤਾਂ ਉਹ ਮੈਂ ਫੌਰਨ ਕਨਸਰਨਡ ਜ਼ਿਲ੍ਹੇ ਦੇ ਅਫਸਰ ਨੂੰ ਪੁੱਛਦਾ ਹਾਂ। ਇਸ ਲਈ ਮੈਂ ਵਿਸ਼ਵਾਸ ਦਿਵਾਉਂਦਾ ਹਾਂ ਕਿ ਮੈਂ ਇਸ ਦੀ ਰਿਪੋਰਟ ਮੰਗਾਂਗਾ ਕਿ ਕੀ ਕਾਰਨ ਹੈ, ਕੀ ਗੱਲ ਹੋਈ ਅਤੇ ਕਿਸ ਤਰ੍ਹਾਂ ਹੋਈ। ਮੈਂ ਇਹ ਰਿਪੋਰਟ ਜਲਦੀ ਹੀ ਮੰਗਵਾ ਲਵਾਂਗਾ। ਜਿਥੋਂ ਤੱਕ ਔਰਤ ਦੇ ਸਤਿਕਾਰ ਦਾ ਸਵਾਲ ਹੈ, ਉਹ ਆਪਾਂ ਸਾਰਿਆਂ ਵਾਸਤੇ ਹੀ ਹੈ ਨਾ ਕਿ ਕਿਸੇ ਇਕ ਵਾਸਤੇ, ਸਾਡੇ ਵਾਸਤੇ ਜਾਂ ਆਪੋਜ਼ੀਸ਼ਨ ਪਾਰਟੀ ਵਾਸਤੇ। ਮੈਂ ਇਸ ਗੱਲ ਵਿਚ ਨਹੀਂ ਜਾਣਾ ਚਾਹੁੰਦਾ ਪ੍ਰੰਤੂ ਮੈਂ ਸੈਂਕੜੇ ਫੋਟੋਆਂ ਵਿਖਾ ਸਕਦਾ ਹਾਂ, ਹਜ਼ਾਰਾਂ ਹੀ ਵਿਖਾ ਸਕਦਾ ਹਾਂ ਜਿਹੜੀਆਂ ਕਿ ਪਿਛਲੇ ਪੰਜ ਸਾਲਾਂ ਦੇ ਕਾਂਗਰਸ ਸਰਕਾਰ ਦੇ ਰਾਜ ਵੇਲੇ ਵਾਪਰੀਆਂ ਹਨ। ਮੈਂ ਨਹੀਂ ਆਖਦਾ, ਪਰ ਇਹ ਆਦਤ ਮਾੜੀ ਹੈ। ਥੋੜ੍ਹੀ ਜਿਹੀ ਆਪਣੀ ਵੀ ਗੱਲ ਕਰਨੀ ਚਾਹੀਦੀ ਹੈ ਨਾ ਕਿ ਦੂਜੇ ਦੀਆਂ ਹੀ ਯਾਦ ਕਰਵਾਈਆਂ ਜਾਣ। ...(ਸ਼ੋਰ) (ਵਿਘਨ) ਮੇਰਾ ਮਤਲਬ ਹੈ ਕਿ ਕੋਈ ਵੀ ਸਰਕਾਰ ਹੋਵੇ, ਭਾਵੇਂ ਕਾਂਗਰਸ ਦੀ ਸਰਕਾਰ ਹੋਵੇ, ਭਾਵੇਂ ਭਾਜਪਾ-ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਹੋਵੇ, ਸਾਰਿਆਂ ਨੂੰ ਹੀ ਔਰਤ ਦਾ ਸਤਿਕਾਰ ਕਰਨਾ ਚਾਹੀਦਾ ਹੈ। ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਜੇਕਰ ਕਿਸੇ ਨੂੰ ਕੋਈ ਗਰੀਵੈਂਸ ਹੋਵੇ ਤਾਂ ਉਹ ਮਿਹਰਬਾਨੀ ਕਰਕੇ ਮੇਰੇ ਕੋਲ ਆ ਜਾਵੇ ਜਾਂ ਸਬੰਧਤ ਮੰਤਰੀ ਕੋਲ ਚਲਾ ਜਾਵੇ। ਲੋਕ ਸਿੱਧੇ ਬਾਦਲ ਪਿੰਡ ਵੱਲ ਨੂੰ ਤੁਰ ਪੈਂਦੇ ਹਨ, ਬਾਦਲ ਤਾਂ ਕੋਈ ਰਹਿੰਦਾ ਹੀ ਨਹੀਂ। ਮੇਰੀ ਅਰਜ਼ ਹੈ ਕਿ ਮੈਂ ਤਾਂ ਸਾਰਿਆਂ ਨੂੰ ਖੁੱਲ੍ਹਾ ਟਾਈਮ ਦਿੰਦਾ ਹਾਂ। ਜੇਕਰ ਕੋਈ ਬਿਨਾਂ ਦੱਸੇ ਵੀ ਆਵੇ, ਉਸ ਨੂੰ ਵੀ ਟਾਈਮ ਦਿੰਦਾ ਹਾਂ। ਜੇਕਰ ਇਸ ਵਿਚ ਕੋਈ ਗਲਤ ਗੱਲ ਹੋਈ ਹੈ ਤਾਂ ਮੈਂ ਇਸ ਦਾ ਸਾਰਾ ਪਤਾ ਕਰਵਾ ਲੈਂਦਾ ਹਾਂ। ਮੈਂ ਅੱਜ ਦੇ ਦਿਨ ਤੇ ਇਹ ਵਿਸ਼ਵਾਸ ਦਿਵਾਉਂਦਾ ਹਾਂ ਕਿ ਅਸੀਂ ਤਾਂ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਦੱਸੇ ਹੋਏ ਰਾਹ ਤੇ ਚੱਲਣ ਵਾਲੇ ਹਾਂ।

*ਸੋ ਕਿਉ ਮੰਦਾ ਆਖੀਐ, ਜਿਤ ਜੰਮਹਿ ਰਾਜਾਨ॥*

ਇਸ ਲਈ ਸਾਰੇ ਵਿਸ਼ਵਾਸ ਰੱਖੋ, ਬੀਬੀ ਜੀ, ਕੋਈ ਇਹੋ ਜਿਹੀ ਗੱਲ ਨਹੀਂ। ਮੈਂ ਤਾਂ ਜਿਥੇ ਵੀ ਕਿਤੇ ਔਰਤ ਨਾਲ ਧੱਕਾ ਹੁੰਦਾ ਹੈ, ਉਸ ਦੀ ਪੂਰੀ ਮਦਦ ਕਰਦਾ ਹਾਂ। ਭਾਵੇਂ ਕਾਂਗਰਸ

[ ਮੁੱਖ ਮੰਤਰੀ ]

ਪਾਰਟੀ ਵਿਚ ਹੀ ਕਿਸੇ ਔਰਤ ਨਾਲ ਧੱਕਾ ਕਿਉਂ ਨਾ ਹੋਇਆ ਹੋਵੇ (ਟਰੈਜ਼ਰੀ ਬੈਂਚਾਂ ਵੱਲੋਂ ਥੰਪਿੰਗ) ਮੈਂ ਤਾਂ ਉਸ ਦੀ ਵੀ ਮਦਦ ਕਰਦਾ ਹਾਂ। ਮੈਂ ਤਾਂ ਔਰਤ ਦਾ ਬਹੁਤ ਸਤਿਕਾਰ ਕਰਦਾ ਹਾਂ। (ਸ਼ੋਰ...) (ਵਿਘਨ)

**ਮਾਨਯੋਗ ਸਪੀਕਰ** : ਹਾਂ ਜੀ, ਬੀਬੀ ਜੀ ਨੂੰ ਗੱਲ ਕਰਨ ਦਿਉ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਇਹ totally unsatisfactory statement ਹੈ ਕਿ ਇਧਰੋਂ ਵੀ ਹੋਈ ਸੀ ਅਤੇ ਉਧਰ ਵੀ ਹੋਈ ਹੈ। ਅਸੀਂ ਉਸ ਸਮੇਂ ਹੋਈਆਂ ਗੱਲਾਂ ਨੂੰ ਵੀ ਮਾੜਾ ਕਹਿੰਦੇ ਹਾਂ। ਜਦੋਂ ਤੁਸੀਂ ਆਪੋਜ਼ੀਸ਼ਨ ਪਾਰਟੀ ਵਿਚ ਹੁੰਦੇ ਹੋ ਉਦੋਂ ਵੀ ਤੁਸੀਂ ਇਹ ਜ਼ਿੰਮੇਵਾਰੀ ਨਹੀਂ ਨਿਭਾਉਂਦੇ, ਉਦੋਂ ਤੁਸੀਂ ਮੁਆਫੀ ਕਿਉਂ ਨਹੀਂ ਮੰਗਵਾਈ। ਜਦੋਂ ਤੁਸੀਂ ਸਰਕਾਰ ਵਿਚ ਹੁੰਦੇ ਹੋ, ਉਦੋਂ ਵੀ ਤੁਸੀਂ ਜ਼ਿੰਮੇਵਾਰੀਆਂ ਨਹੀਂ ਨਿਭਾਉਂਦੇ। ਇਸ ਦਾ ਬੜਾ ਦੁੱਖ ਤੇ ਅਫਸੋਸ ਹੈ। ਤੁਹਾਨੂੰ ਕੀ ਖਤਰਾ ਹੈ? ਮੇਰਾ ਵੀ ਬੜੀ ਵਾਰੀ ਘਿਰਾਉ ਹੋਇਆ ਸੀ। ਮੇਰੇ ਸਮਾਗਮਾਂ ਵਿਚ ਲੋਕ ਆ ਜਾਂਦੇ ਸਨ। ਮੈਂ ਫੋਰਸ ਨੂੰ ਪਰ੍ਹਾਂ ਕਰਕੇ ਕਹਿੰਦੀ ਸੀ ਕਿ ਮੈਨੂੰ ਉਨ੍ਹਾਂ ਦੀ ਗੱਲ ਸੁਣਨ ਦਿਉ। ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਿਚ ਵੀ ਘਿਰਾਉ ਹੋਇਆ ਸੀ ਪਰ ਮੈਂ ਡਾਂਗ ਨਹੀਂ ਚੱਲਣ ਦਿੱਤੀ। ਔਰਤਾਂ ਉਤੇ ਤਾਂ ਖਾਸ ਕਰਕੇ ਨਹੀਂ ਚੱਲਣ ਦਿੱਤੀ, ਬਲਕਿ ਬੰਦਿਆਂ ਉਤੇ ਵੀ ਨਹੀਂ ਚੱਲਣ ਦਿੱਤੀ। ਮੁੱਖ ਮੰਤਰੀ ਜੀ ਨੂੰ ਕਹਿਣਾ ਚਾਹੀਦਾ ਹੈ ਕਿ ਇਹ ਸੀਰੀਅਸ ਮਾਮਲਾ ਹੈ, ਬਾਕੀ ਦੇ ਮਾਮਲੇ ਤਾਂ ਰੂਟੀਨ ਦੇ ਮਾਮਲੇ ਹਨ। ਇਸ ਮਾਮਲੇ ਨਾਲ ਮੈਨੂੰ ਰਾਤੀਂ ਨੀਂਦ ਨਹੀਂ ਆਈ ਅਤੇ ਮੈਂ ਆਹ ਐਕਸ਼ਨ ਲੈ ਲਿਆ ਹੈ ਜਾਂ ਲਵਾਂਗਾ ਅਤੇ ਮੈਂ ਇਸ ਗੱਲ ਲਈ ਸੌਰੀ ਫੀਲ ਕਰਦਾ ਹਾਂ ਔਰ ਇਹ ਗੱਲ ਦਰੁੱਸਤ ਹੈ ਕਿ ਜੋ ਬਾਬਾ ਨਾਨਕ ਜੀ ਨੇ ਕਿਹਾ ਹੈ, ਉਥੇ ਮੈਂ ਬਤੌਰ ਮੁੱਖ ਮੰਤਰੀ ਆਪਣੀ ਜ਼ਿੰਮੇਵਾਰੀ ਨਿਭਾਉਂਦਾ ਹਾਂ ਅਤੇ ਸਰਕਾਰ ਵੱਲੋਂ ਸੌਰੀ ਫੀਲ ਕਰਦਾ ਹਾਂ।

**ਮਾਨਯੋਗ ਸਪੀਕਰ** : ਇਸ ਵਿਚ ਸੌਰੀ ਫੀਲ ਕਰਨ ਵਾਲੀ ਕਿਹੜੀ ਗੱਲ ਹੈ? ਉਨ੍ਹਾਂ ਨੇ ਕਿਹਾ ਹੈ...

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਤੁਹਾਨੂੰ ਘਰ ਰੋਟੀ ਨਹੀਂ ਮਿਲਣੀ। ਅਸੀਂ ਬੀਬੀ ਜੀ ਨੂੰ ਕਹਾਂਗੇ। ਜੇਕਰ ਸੌਰੀ ਫੀਲ ਨਾ ਕੀਤੀ ਤਾਂ ਬੀਬੀ ਜੀ ਨੇ ਰਾਤ ਨੂੰ ਰੋਟੀ ਨਹੀਂ ਪਕਾਉਣੀ।

**ਮਾਨਯੋਗ ਸਪੀਕਰ** : ਉਨ੍ਹਾਂ ਨੇ ਰਿਪੋਰਟ ਮੰਗ ਲਈ ਹੈ। ਉਸ ਉਤੇ ਅਮਲ ਹੋਵੇਗਾ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਮੈਂ ਇਸ ਸਬੰਧ ਵਿਚ ਕੁਝ ਕਹਿਣਾ ਚਾਹੁੰਦਾ ਹਾਂ।

**ਮਾਨਯੋਗ ਸਪੀਕਰ :** ਇਸ ਮਸਲੇ ਉਤੇ ਤਾਂ ਗੱਲ ਹੋ ਗਈ ਹੈ ਅਤੇ ਸੀ.ਐਮ. ਸਾਹਿਬ ਨੇ ਜਵਾਬ ਦੇ ਦਿੱਤਾ ਹੈ। ਹੋਰ ਹੁਣ ਕੀ ਗੱਲ ਰਹਿ ਗਈ ਹੈ?

**ਸਰਦਾਰ ਅਵਤਾਰ ਸਿੰਘ ਬਰਾੜ :** ਗੱਲ ਤਸੱਲੀਬਖਸ਼ ਨਹੀਂ ਹੋਈ ਜੀ। ਜਵਾਬ ਕੁਝ ਹੋਰ ਆਇਆ ਹੈ। ਤੁਸੀਂ ਮੈਨੂੰ ਬੋਲਣ ਦੀ ਇਜ਼ਾਜਤ ਦਿਉ।

**ਮਾਨਯੋਗ ਸਪੀਕਰ :** ਅੱਛਾ, ਬੋਲੋ।

**ਸਰਦਾਰ ਅਵਤਾਰ ਸਿੰਘ ਬਰਾੜ :** ਇਸ ਸਦਨ ਨੂੰ, ਜਿਸ ਨੂੰ ਅਸੀਂ ਪਵਿੱਤਰ ਸਦਨ ਕਹਿੰਦੇ ਹਾਂ, ਲੀਡਰ ਆਫ ਦਿ ਹਾਊਸ ਨੇ ਇਸ ਸਦਨ ਵਿਚ ਕਿਹਾ ਸੀ ਕਿ ਮੈਂ ਹਦਾਇਤਾਂ ਕੀਤੀਆਂ ਹਨ ਕਿ ਇਸ ਤੋਂ ਪਿੱਛੋਂ ਕਿਸੇ ਵੀ ਇਸਤਰੀ ਨੂੰ ਥਾਣੇ ਵਿਚ ਨਹੀਂ ਬੁਲਾਇਆ ਜਾਵੇਗਾ, ਅਸੀਂ ਇਸਤਰੀ ਦਾ ਪੂਰਾ ਸਤਿਕਾਰ ਕਰਾਂਗੇ। ਉਧਰੋਂ ਵੀ ਥਪਥਪਾਹਟ ਹੋਈ ਸੀ ਅਤੇ ਅਸੀਂ ਵੀ ਥਪਥਪਾਹਟ ਕੀਤੀ ਸੀ। ਇਹ ਇੱਕ ਬਹੁਤ ਵੱਡਾ ਨਿਰਣਾ ਹੈ, ਫੈਸਲਾ ਹੈ ਜੋ ਆਦਰਯੋਗ ਮੁੱਖ ਮੰਤਰੀ ਜੀ ਨੇ ਕੀਤਾ। ਪਹਿਲਾਂ ਵੀ ਇਹ ਹੁੰਦਾ ਰਿਹਾ ਹੈ। ਜੋ ਪਰਸੋਂ ਹੋਇਆ ਉਹ ਤੁਹਾਡੇ ਸਾਹਮਣੇ ਹੈ ਔਰ ਇਸ ਤੇ ਮੁੱਖ ਮੰਤਰੀ ਜੀ ਨੇ ਕਿਹਾ ਕਿ ਰਿਪੋਰਟ ਮੰਗਵਾਈ ਹੈ। ਜਦੋਂ ਇਨ੍ਹਾਂ ਨੇ ਅਖਬਾਰ ਪੜ੍ਹਿਆ ਤਾਂ ਕੀ ਇਨ੍ਹਾਂ ਨੇ ਉਹ ਤਸਵੀਰਾਂ ਨਹੀਂ ਦੇਖੀਆਂ ਜਿਨ੍ਹਾਂ ਵਿਚ ਲਾਠੀਆਂ ਵਰਦੀਆਂ ਦਿਖਾਈ ਦਿੰਦੀਆਂ ਹਨ। ਕੀ ਉਨ੍ਹਾਂ ਦੇ ਜੋ ਕੇਸ ਸੀ, ਜਦੋਂ ਥੋੜ੍ਹੀ ਜਿਹੀ ਗੱਲ ਹੋ ਜਾਵੇ ਤਾਂ ਅਸੀਂ ਕਹਿੰਦੇ ਹਾਂ ਕਿ ਸਾਡੇ ਰੋਮਾਂ ਦੀ ਬੇਅਦਬੀ ਹੋ ਗਈ ਹੈ, ਅਸੀਂ ਮੋਰਚਾ ਲਗਾ ਦਿੰਦੇ ਹਾਂ, ਕੀ ਇਨ੍ਹਾਂ ਨੂੰ ਉਹ ਪੁੱਟਦੇ ਹੋਏ ਪੁਲਿਸ ਅਧਿਕਾਰੀ ਨਜ਼ਰ ਨਹੀਂ ਆਏ? ਫਿਰ ਇਹ ਕਹਿ ਕੇ ਇਹ ਜਸਟੀਫਾਈ ਕਰ ਰਹੇ ਹਨ ਕਿ ਤੁਸੀਂ ਵੀ ਕਰਦੇ ਰਹੇ ਹੋ। ਇਹ ਦੋਗਲੀ ਨੀਤੀ ਹੈ। ਮੁੱਖ ਮੰਤਰੀ ਜੀ, ਇਸ ਪਵਿੱਤਰ ਸਦਨ ਦੀ ਪਵਿੱਤਰਤਾ ਰਹਿਣ ਦਿਓ, ਤੁਸੀਂ ਚੌਥੀ ਵਾਰ ਮੁੱਖ ਮੰਤਰੀ ਬਣੇ ਹੋ, ਅਸੀਂ ਤੁਹਾਡਾ ਵੀ ਆਦਰ ਕਰਦੇ ਹਾਂ। ਤੁਸੀਂ ਆਪਣੇ ਕੱਦ ਮੁਤਾਬਿਕ, ਆਪਣੀ ਸੀਨੀਆਰਟੀ ਮੁਤਾਬਿਕ, ਆਪਣੀ ਛਵੀ ਮੁਤਾਬਿਕ ਦਲੇਰੀ ਨਾਲ ਕਹੋ ਕਿ ਇਹ ਗਲਤ ਹੋਇਆ ਹੈ, ਮੈਂ ਇਸ ਨੂੰ ਬਰਦਾਸ਼ਤ ਨਹੀਂ ਕਰ ਸਕਦਾ, ਮੈਂ ਉਨ੍ਹਾਂ ਅਧਿਕਾਰੀਆਂ ਨੂੰ ਸਸਪੈਂਡ ਕਰਦਾ ਹਾਂ ਜਿਨ੍ਹਾਂ ਨੇ ਇਹ ਕੀਤਾ ਹੈ। ਤੁਸੀਂ ਕਾਹਦੀ ਰਿਪੋਰਟ ਮੰਗਦੇ ਹੋ, ਰਿਪੋਰਟ ਤਾਂ ਅਖਬਾਰਾਂ ਵਿਚ ਆਈ ਹੋਈ ਹੈ। ਕਿਹੜੀ ਗੱਲ ਛੁਪੀ ਹੋਈ ਹੈ, ਅਖਬਾਰਾਂ ਵਿਚ ਸਭ ਕੁਝ ਆਇਆ ਹੋਇਆ ਹੈ। ਮੇਰੀ ਇੰਨੀ ਬੇਨਤੀ ਹੈ ਕਿ ਮੁੱਖ ਮੰਤਰੀ ਜੀ ਤੁਸੀਂ ਕਈ ਫੈਸਲੇ ਵਧੀਆ ਕੀਤੇ, ਇਹ ਵੀ ਫੈਸਲਾ ਲਓ ਤਾਂ ਕਿ ਲੋਕਾਂ ਨੂੰ ਇਹ ਵਿਸ਼ਵਾਸ ਹੋਵੇ ਕਿ ਸਰਦਾਰ ਪਰਕਾਸ਼ ਸਿੰਘ ਬਾਦਲ ਨਿਰੀਆਂ ਗੱਲਾਂ ਨਾਲ ਨਹੀਂ ਸਾਰਦਾ, ਕੁਝ ਕਰਕੇ ਵੀ ਵਿਖਾਉਂਦਾ ਹੈ। ਕੁਝ ਕਰਕੇ ਤਾਂ ਵਿਖਾਉ। ਨਿਰਾ ਇੱਥੇ ਗੁਰੂ ਨਾਨਕ ਦੇਵ ਜੀ ਨੂੰ ਲਿਆ ਕੇ ਖੜ੍ਹਾ ਕਰ ਦਿੱਤਾ। ਚਲੋ ਗੁਰੂ ਨਾਨਕ ਦੇਵ ਜੀ ਠੀਕ ਹੈ ਕਹਿ ਗਏ। ਤੁਸੀਂ ਗੁਰੂ ਨਾਨਕ ਦੇਵ ਜੀ ਦੇ ਨਾਮ ਲੇਵਾ ਹੋ, ਤੁਸੀਂ ਕੀ ਕਰਵਾਈ ਜਾ ਰਹੇ ਹੋ?

**ਮਾਨਯੋਗ ਸਪੀਕਰ :** ਹਾਂ ਜੀ, ਤੁਸੀਂ ਬੈਠੋ। ਹਾਂ ਜੀ, ਮਦਨ ਲਾਲ ਠੇਕੇਦਾਰ ਜੀ।

[ ਮਾਨਯੋਗ ਸਪੀਕਰ ]

(ਇਸ ਸਮੇਂ ਸਦਨ ਵਿਚ ਕਾਂਗਰਸ ਪਾਰਟੀ ਦੇ ਕਈ ਮੈਂਬਰ ਸਾਹਿਬਾਨ ਖੜ੍ਹੇ ਹੋ ਕੇ ਕੁਝ ਬੋਲ ਰਹੇ ਸਨ ਜੋ ਮਾਇਕ ਬੰਦ ਹੋਣ ਕਾਰਨ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)

ਹਾਂ ਜੀ ਗੱਲ ਹੋ ਗਈ। ਬਾਦਲ ਸਾਹਿਬ ਨੇ ਜਵਾਬ ਦੇ ਦਿੱਤਾ। ...(ਵਿਘਨ)... ਉਹ ਕਾਹਦੀ ਮੁਆਫੀ ਮੰਗ ਲੈਣ, ਕੀ ਗੱਲ ਹੈ? ...(ਵਿਘਨ)। ਹਾਂ ਜੀ, ਮਦਨ ਲਾਲ ਜੀ ਤੁਸੀਂ ਬੋਲੋ।

---

## WALK OUT

(ਇਸ ਸਮੇਂ ਸਦਨ ਵਿਚ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਹਾਜ਼ਰ ਮੈਂਬਰ ਅਤੇ ਅਜ਼ਾਦ ਮੈਂਬਰ ਸਰਦਾਰ ਚਰਨਜੀਤ ਸਿੰਘ ਚੰਨੀ, ਸਰਦਾਰ ਅਜੀਤ ਸਿੰਘ ਸ਼ਾਂਤ ਅਤੇ ਸਰਦਾਰ ਸੰਗਤ ਸਿੰਘ ਗਿਲਜੀਆਂ, ਪਿੰਡ ਬਾਦਲ ਵਿਖੇ ਪੈਰਾ ਮੈਡੀਕਲ ਕੰਟਰੈਕਚੂਅਲ ਇੰਪਲਾਈਜ਼ ਵੱਲੋਂ ਕੀਤੇ ਵਿਖਾਵੇ ਦੌਰਾਨ ਪੁਲਿਸ ਵੱਲੋਂ ਔਰਤਾਂ ਤੇ ਕੀਤੇ ਲਾਠੀਚਾਰਜ ਬਾਰੇ ਮੁੱਖ ਮੰਤਰੀ ਵੱਲੋਂ ਦਿੱਤੇ ਬਿਆਨ ਨੂੰ ਨਾ-ਤਸੱਲੀਬਖਸ਼ ਕਰਾਰ ਦਿੰਦੇ ਹੋਏ ਸਦਨ ਵਿਚੋਂ** ਨਾਅਰੇ ਮਾਰਦੇ ਹੋਏ ਵਾਕ-ਆਊਟ ਕਰ ਗਏ।)

**ਮਾਨਯੋਗ ਸਪੀਕਰ** : **ਨਾਅਰੇ ਰਿਕਾਰਡ ਨਾ ਕੀਤੇ ਜਾਣ। ਹਾਂ ਜੀ, ਮਦਨ ਲਾਲ ਜੀ ਬੋਲੋ।

---

## CALL ATTENTION NOTICE UNDER RULE 66

(ਕ੍ਰਮ ਨੰ: 1)

**ਸ਼੍ਰੀ ਮਦਨ ਲਾਲ ਠੇਕੇਦਾਰ** : ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਅਤਿ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ ਅਰਥਾਤ ਕਿ ਬਹਾਦਰਗੜ੍ਹ ਤੋਂ ਘਨੌਰ ਨੂੰ ਜਾਂਦੀ ਸੜਕ ਦੇ ਕਿਨਾਰਿਆਂ ਤੇ ਖੜ੍ਹੇ ਦਰਖਤਾਂ ਦੀਆਂ ਵੱਡੀਆਂ-ਵੱਡੀਆਂ ਟਾਹਣੀਆਂ ਨੇ ਸੜਕ ਦੇ ਉੱਤੇ ਜਾਲ ਪਾਇਆ ਹੋਇਆ ਹੈ ਅਤੇ ਇਹ ਟਾਹਣੀਆਂ ਹੁਣ ਸੜਕ ਦੇ ਨੀਚੇ ਪਾਸੇ ਵੱਲ ਝੁਕ ਗਈਆਂ ਹਨ, ਜਿਸ ਕਾਰਨ ਆਵਾਜਾਈ ਵਿਚ ਵਿਘਨ ਪੈ ਰਿਹਾ ਹੈ। ਇਸ ਕਾਰਨ ਕਈ ਵਾਰ ਅਣਸੁਖਾਵੀਆਂ ਘਟਨਾਵਾਂ ਵੀ ਵਾਪਰ ਚੁੱਕੀਆਂ ਹਨ, ਇਸ ਲਈ ਇਹਨਾਂ ਟਾਹਣੀਆਂ ਦਾ ਸੜਕ ਤੋਂ ਸਾਫ ਕਰਵਾਇਆ ਜਾਣਾ ਅਤਿ ਜ਼ਰੂਰੀ ਹੈ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿਚ ਬਿਆਨ ਦੇਣ ਦੀ ਖੇਚਲ ਕਰਨ।

---

** Not recorded as ordered by the Chair.

**ਲੋਕ ਨਿਰਮਾਣ (ਭ ਤੇ ਮ) ਮੰਤਰੀ (ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਬਹਾਦਰਗੜ੍ਹ-ਘਨੌਰ-ਸ਼ੰਭੂ ਸੜਕ, ਜ਼ਿਲ੍ਹਾ ਪਟਿਆਲਾ ਦੀ ਬਹੁਤ ਹੀ ਮਹੱਤਵਪੂਰਨ ਸੜਕ ਹੈ ਜੋ ਕਿ ਜ਼ੀਰਕਪੁਰ-ਪਟਿਆਲਾ ਸੜਕ ਅਤੇ ਰਾਜਪੁਰਾ-ਅੰਬਾਲਾ ਸੜਕ ਨੂੰ ਆਪਸ ਵਿਚ ਜੋੜਦੀ ਹੈ ਅਤੇ ਇਹ ਸੜਕ ਪਟਿਆਲਾ ਤੋਂ ਅੰਬਾਲਾ ਜਾਣ ਲਈ ਘੱਟ ਦੂਰੀ ਦਾ ਰਸਤਾ ਹੈ। ਇਸ ਸੜਕ ਦੀ ਲੰਬਾਈ 28.85 ਕਿਲੋਮੀਟਰ ਹੈ ਅਤੇ ਇਸ ਸੜਕ ਤੇ ਨਾਲ ਲਗਦੇ ਦਰੱਖਤ ਬਹੁਤ ਜ਼ਿਆਦਾ ਘਣੇ ਹਨ। ਇਸ ਤੋਂ ਇਲਾਵਾ ਸੜਕ ਤੇ ਦਰੱਖਤਾਂ ਦੀਆਂ ਟਾਹਣੀਆਂ ਬਹੁਤ ਜ਼ਿਆਦਾ ਵਿੱਛੀਆਂ ਹੋਣ ਕਾਰਨ ਲੋਕਾਂ ਦੀ ਆਵਾਜਾਈ ਵਿਚ ਵਿਘਨ ਪੈਂਦਾ ਹੈ। ਇਸ ਕਰਕੇ ਕਾਰਜਕਾਰੀ ਇੰਜੀਨੀਅਰ, ਪ੍ਰਾਂਤਕ ਮੰਡਲ ਨੰ: 2, ਪਟਿਆਲਾ ਵੱਲੋਂ ਆਪਣੇ ਪੱਤਰ ਨੰ: 5538 ਮਿਤੀ 1.2.2011 ਰਾਹੀਂ ਵਣ ਮੰਡਲ, ਪਟਿਆਲਾ ਨੂੰ ਸੂਚਿਤ ਕੀਤਾ ਜਾ ਚੁੱਕਾ ਹੈ। ਇਸ ਸਬੰਧੀ ਵਣ ਮੰਡਲ ਅਫਸਰ, ਪਟਿਆਲਾ ਵੱਲੋਂ ਲੋੜੀਂਦੀ ਕਾਰਵਾਈ ਕੀਤੀ ਜਾ ਰਹੀ ਹੈ ਅਤੇ ਉਨ੍ਹਾਂ ਵੱਲੋਂ ਇਕ ਹਫਤੇ ਦੇ ਅੰਦਰ-ਅੰਦਰ ਇਨ੍ਹਾਂ ਦਰਖਤਾਂ ਅਤੇ ਟਾਹਣੀਆਂ ਦੀ ਕਟਾਈ ਕਰ ਦੇਣ ਦੀ ਸੰਭਾਵਨਾ ਹੈ।

**ਸ਼੍ਰੀ ਮਦਨ ਲਾਲ ਠੇਕੇਦਾਰ** : ਸਪੀਕਰ ਸਾਹਿਬ, ਬਹਾਦਰਗੜ੍ਹ-ਘਨੌਰ ਸੜਕ ਪਟਿਆਲਾ ਜ਼ਿਲ੍ਹੇ ਦੀ ਅਹਿਮ ਸੜਕ ਹੈ ਅਤੇ ਇਸ ਸੜਕ ਤੇ ਬਹੁਤ ਜ਼ਿਆਦਾ ਆਵਾਜਾਈ ਰਹਿੰਦੀ ਹੈ। ਸਰਕਾਰ ਵੱਲੋਂ ਇਸ ਸੜਕ ਵੱਲ ਬਿਲਕੁਲ ਧਿਆਨ ਨਹੀਂ ਦਿੱਤਾ ਗਿਆ। ਪਹਿਲੀ ਗੱਲ ਤਾਂ ਇਹ ਹੈ ਕਿ ਇਸ ਸੜਕ ਦੀਆਂ ਬਰਮਾਂ ਬਹੁਤ ਘੱਟ ਹਨ ਅਤੇ ਕਈ ਜਗ੍ਹਾ ਤੇ ਬਰਮ ਬਿਲਕੁਲ ਵੀ ਨਹੀਂ ਹੈ। ਦੂਜੀ ਗੱਲ ਇਹ ਹੈ ਕਿ ਘੱਟ ਚੌੜੀਆਂ ਬਰਮਾਂ ਤੇ ਵੀ ਬਹੁਤ ਪੁਰਾਣੇ ਦਰਖਤ, ਜਿਹੜੇ ਕਿ ਸੁੱਕ ਚੁੱਕੇ ਹਨ, ਬਰਸਾਤਾਂ ਦੇ ਦਿਨਾਂ ਵਿਚ ਬਿਲਕੁਲ ਟੇਢੇ ਹੋ ਕੇ ਸੜਕ ਤੇ ਗਿਰ ਜਾਂਦੇ ਹਨ। ਇਨ੍ਹਾਂ ਦਰਖਤਾਂ ਦੇ ਗਿਰ ਜਾਣ ਕਾਰਨ ਕਈ ਵਾਰ ਐਕਸੀਡੈਂਟ ਹੋ ਚੁੱਕੇ ਹਨ। ਹਾਲ ਹੀ ਵਿਚ ਸਾਡੇ ਇਲਾਕੇ ਦੇ ਕਬੱਡੀ ਦੇ ਪਲੇਅਰ ਦੀ ਇਸ ਸੜਕ ਤੇ ਮੌਤ ਹੋ ਚੁੱਕੀ ਹੈ। ਇਸ ਨਾਲ ਪੰਜਾਬ ਦਾ ਹੀਰਾ ਅਜਾਈਂ ਚਲਾ ਗਿਆ ਹੈ। ਇਸ ਤੋਂ ਇਲਾਵਾ ਕਈ ਵਾਰ ਬੱਸਾਂ ਤੇ ਲੋਕ ਚੜ੍ਹ ਜਾਂਦੇ ਹਨ ਤੇ ਉਨ੍ਹਾਂ ਨੂੰ ਇਹ ਦਰੱਖਤ ਵਜਦੇ ਹਨ ਜਿਸ ਕਾਰਨ ਐਕਸੀਡੈਂਟ ਹੋਏ ਹਨ ਅਤੇ ਜਾਨੀ ਨੁਕਸਾਨ ਵੀ ਹੋਇਆ ਹੈ। ਕਾਨੂੰਨ ਵੀ ਇਹ ਕਹਿੰਦਾ ਹੈ ਕਿ ਦਰੱਖਤ ਬਰਮ ਤੋਂ 15 ਫੁੱਟ ਦੂਰ ਹੋਣੇ ਚਾਹੀਦੇ ਹਨ ਕਿਉਂਕਿ ਬਰਮ ਤੇ ਦਰੱਖਤ ਹੋਣ ਨਾਲ ਜਿੱਥੇ ਸੜਕ ਨੂੰ ਨੁਕਸਾਨ ਹੁੰਦਾ ਹੈ ਉਥੇ ਜਾਨੀ ਤੇ ਮਾਲੀ ਨੁਕਸਾਨ ਵੀ ਹੁੰਦਾ ਹੈ, ਜਿਵੇਂ ਕਿ ਮੈਂ ਦੱਸਿਆ ਹੈ ਕਿ ਕੀਮਤੀ ਜਾਨਾਂ ਗਈਆਂ ਹਨ। ਦਰੱਖਤ ਲਗਾਏ ਜਾਣੇ ਵੀ ਬਹੁਤ ਜ਼ਰੂਰੀ ਹਨ ਪਰ ਇਹ ਨਿਯਮਾਂ ਅਨੁਸਾਰ ਸੜਕ ਤੋਂ ਦੂਰ ਹੋਣੇ ਚਾਹੀਦੇ ਹਨ। ਇਸ ਲਈ ਮੰਤਰੀ ਜੀ ਵਿਸ਼ਵਾਸ ਦੇਣ ਕਿ ਸੁੱਕ ਚੁੱਕੇ ਤੇ ਟੇਢੇ ਹੋਏ ਦਰੱਖਤਾਂ ਦੀ ਕਟਾਈ ਕਰਵਾਈ ਜਾਵੇਗੀ ਅਤੇ ਦੂਜਾ, ਨਵੇਂ ਦਰੱਖਤ 15 ਫੁੱਟ ਦੂਰ ਲਗਾਏ ਜਾਣਗੇ। ਇਸ ਬਾਰੇ ਮੰਤਰੀ ਜੀ ਵਿਸ਼ਵਾਸ ਦੇਣ।

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਹੜੀ ਦਰੱਖਤਾਂ ਦੀ ਕਟਾਈ ਹੈ ਜਾਂ ਟਾਹਣੀਆਂ ਦੀ ਕਟਾਈ ਹੈ, ਜਾਂ ਨਵੇਂ ਦਰੱਖਤ ਲਗਾਉਣ ਦੀ ਗੱਲ ਹੈ, ਇਹ ਸਾਰਾ ਕੁਝ ਵਣ ਵਿਭਾਗ ਹੀ ਦੇਖਦਾ ਹੈ। ਅਸੀਂ ਉਨ੍ਹਾਂ ਨੂੰ ਚਿੱਠੀ ਲਿਖ ਦਿੱਤੀ ਹੈ, ਉਨ੍ਹਾਂ ਨੂੰ ਸੂਚਿਤ ਕਰ ਦਿੱਤਾ ਹੈ ਕਿ ਆਵਾਜਾਈ ਵਿਚ ਵਿਘਨ ਪੈ ਰਿਹਾ ਹੈ ਅਤੇ ਇਨ੍ਹਾਂ ਦੇ ਝੁਕੇ ਹੋਣ ਕਾਰਨ ਕਾਫੀ ਜਾਨੀ ਤੇ ਮਾਲੀ ਨੁਕਸਾਨ ਹੋ ਰਿਹਾ ਹੈ। ਇਹ ਕਾਰਵਾਈ ਵਣ ਵਿਭਾਗ ਨੇ ਕਰਨੀ ਹੈ। ਅਸੀਂ ਉਨ੍ਹਾਂ ਨਾਲ ਮਾਮਲਾ ਟੇਕ ਅੱਪ ਕੀਤਾ ਹੈ ਅਤੇ ਉਹ ਹਫਤੇ ਵਿਚ ਟਾਹਣੀਆਂ ਕੱਟ ਦੇਣਗੇ। ਦਰੱਖਤਾਂ ਦੀ ਕਟਾਈ ਅਤੇ ਨਵੇਂ ਦਰੱਖਤ ਲਗਾਉਣ ਦਾ ਕੰਮ ਵਣ ਮੰਡਲ ਹੀ ਕਰੇਗਾ।

**ਸ਼੍ਰੀ ਮਦਨ ਲਾਲ ਠੇਕੇਦਾਰ :** ਇਹ ਠੀਕ ਹੈ ਕਿ ਸੜਕ ਤੇ ਹੀ ਦਰੱਖਤ ਲੱਗੇ ਹੋਏ ਹਨ ਤੇ ਇਹ ਕੰਮ ਜੰਗਲਾਤ ਵਿਭਾਗ ਦਾ ਹੈ ਕਿ ਦਰੱਖਤ ਲਗਾਏ ਜਾਣ ਪਰ ਇਸ ਵਿਚ ਅਫਸਰ ਲਾਪਰਵਾਹੀ ਕਰਦੇ ਹਨ ਅਤੇ ਉਹ ਬਿਨਾਂ ਨਿਸ਼ਾਨਦੇਹੀ ਤੋਂ ਬੂਟੇ ਲਗਾ ਦਿੰਦੇ ਹਨ ਜਿਹੜਾ ਕਿ ਬਿਲਕੁਲ ਹੀ ਗਲਤ ਹੈ। ਇਹ ਬੂਟੇ ਫਿਰ ਵੱਡੇ ਹੋ ਕੇ ਜਾਨੀ ਨੁਕਸਾਨ ਦਾ ਕਾਰਨ ਬਣਦੇ ਹਨ। ਮੇਰੇ ਹਲਕੇ ਵਿਚ ਇਸ ਸੜਕ ਤੇ ਕੀਮਤੀ ਜਾਨਾਂ ਗਈਆਂ ਹਨ। ਇਸ ਕਰਕੇ ਮੇਰੀ ਬੇਨਤੀ ਹੈ ਕਿ ਦਰੱਖਤ ਨਿਯਮਾਂ ਅਨੁਸਾਰ ਲਗਾਏ ਜਾਣੇ ਚਾਹੀਦੇ ਹਨ ਅਤੇ ਸੜਕ ਤੋਂ ਦੂਰ ਲਗਾਉਣੇ ਚਾਹੀਦੇ ਹਨ।

**ਮਾਨਯੋਗ ਸਪੀਕਰ :** ਅਗਲੀ ਆਈਟਮ। ਕਾਰਜ ਸਲਾਹਕਾਰ ਕਮੇਟੀ ਦੀ ਰਿਪੋਰਟ।

---

## PRESENTATION OF THE FIRST REPORT OF THE BUSINESS ADVISORY COMMITTEE

**ਮਾਨਯੋਗ ਸਪੀਕਰ :** ਮੈਂ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਪੇਸ਼ ਕਰਦਾ ਹਾਂ ਜੋ ਇਸ ਤਰ੍ਹਾਂ ਹੈ :-

ਵਿਚਾਰ ਵਟਾਂਦਰਾ ਕਰਨ ਤੋਂ ਬਾਅਦ ਕਮੇਟੀ ਨੇ ਸਿਫਾਰਸ਼ ਕੀਤੀ ਕਿ 8.3.2011 ਤੋਂ 26.3.2011 ਤੱਕ ਪੰਜਾਬ ਵਿਧਾਨ ਸਭਾ ਦੀਆਂ ਬੈਠਕਾਂ ਦੌਰਾਨ ਨਿਮਨ-ਲਿਖਤ ਕੰਮ-ਕਾਰ ਕੀਤਾ ਜਾਵੇਗਾ :-

| | |
|---|---|
| ਮੰਗਲਵਾਰ, 8 ਮਾਰਚ, 2011 (10.00 ਵਜੇ ਸਵੇਰੇ) | ਰਾਜਪਾਲ ਦੇ ਭਾਸ਼ਣ ਤੇ ਧੰਨਵਾਦ ਪ੍ਰਸਤਾਵ ਅਤੇ ਰਾਜਪਾਲ ਦੇ ਭਾਸ਼ਣ ਤੇ ਬਹਿਸ। |
| ਬੁੱਧਵਾਰ, 9 ਮਾਰਚ, 2011 | ਖਾਲੀ ਦਿਨ |
| ਵੀਰਵਾਰ, 10 ਮਾਰਚ, 2011 (10.00 ਵਜੇ ਸਵੇਰੇ) | ਰਾਜਪਾਲ ਦੇ ਭਾਸ਼ਣ ਤੇ ਬਹਿਸ ਮੁੜ ਆਰੰਭ ਕਰਨਾ। |

| | |
|---|---|
| ਸ਼ੁੱਕਰਵਾਰ, 11 ਮਾਰਚ, 2011 (10.00 ਵਜੇ ਸਵੇਰੇ ਤੋਂ 2.30 ਵਜੇ ਬਾਅਦ ਦੁਪਹਿਰ ਤੱਕ) | ਰਾਜਪਾਲ ਦੇ ਭਾਸ਼ਣ ਤੇ ਬਹਿਸ ਮੁੜ ਆਰੰਭ ਕਰਨਾ। (ਸਮਾਪਤ ਕੀਤੀ ਜਾਵੇਗੀ) |
| ਸ਼ੁੱਕਰਵਾਰ, 11 ਮਾਰਚ, 2011 (3.00 ਵਜੇ ਬਾਅਦ ਦੁਪਹਿਰ) | (i) ਸਾਲ 2009-10 ਲਈ ਭਾਰਤ ਦੇ ਕੰਪਟ੍ਰੋਲਰ ਅਤੇ ਆਡੀਟਰ ਜਨਰਲ ਦੀਆਂ ਰਿਪੋਰਟਾਂ (ਸਿਵਲ, ਵਪਾਰਕ ਅਤੇ ਮਾਲੀਆ ਪ੍ਰਾਪਤੀਆਂ) ਅਤੇ ਸਾਲ 2009-10 ਲਈ ਪੰਜਾਬ ਸਰਕਾਰ ਦੇ ਵਿੱਤੀ ਲੇਖੇ ਅਤੇ ਸਾਲ 2009-10 ਲਈ ਨਮਿੱਤਣ ਲੇਖੇ;<br>(ii) ਸਾਲ 2010-11 ਲਈ ਗ੍ਰਾਂਟਾਂ ਲਈ ਅਨੁਪੂਰਕ ਮੰਗਾਂ ਪੇਸ਼ ਕਰਨਾ;<br>(iii) ਸਾਲ 2010-11 ਲਈ ਅਨੁਪੂਰਕ ਅਨੁਮਾਨਾਂ ਦੇ ਸਬੰਧ ਵਿਚ ਗ੍ਰਾਂਟਾਂ ਲਈ ਮੰਗਾਂ ਤੇ ਬਹਿਸ ਅਤੇ ਵੋਟਿੰਗ; ਅਤੇ<br>(iv) ਸਾਲ 2010-11 ਲਈ ਅਨੁਪੂਰਕ ਅਨੁਮਾਨਾਂ ਦੇ ਸਬੰਧ ਵਿਚ ਨਮਿੱਤਣ ਬਿੱਲ। |
| ਸ਼ਨਿੱਚਰਵਾਰ, 12 ਮਾਰਚ, 2011<br>ਐਤਵਾਰ, 13 ਮਾਰਚ, 2011 | } ਛੁੱਟੀਆਂ |
| ਸੋਮਵਾਰ, 14 ਮਾਰਚ, 2011 (11.00 ਵਜੇ ਸਵੇਰੇ) | ਸਾਲ 2011-12 ਲਈ ਬਜਟ ਅਨੁਮਾਨ ਪੇਸ਼ ਕਰਨਾ। |
| ਮੰਗਲਵਾਰ, 15 ਮਾਰਚ, 2011 (10.00 ਵਜੇ ਸਵੇਰੇ) | (i) ਵਿਧਾਨਕ ਕੰਮ ਕਾਰ<br>(ii) ਗੈਰ-ਸਰਕਾਰੀ ਕੰਮ ਕਾਰ |
| ਬੁੱਧਵਾਰ, 16 ਮਾਰਚ, 2011 (10.00 ਵਜੇ ਸਵੇਰੇ) | ਸਾਲ 2011-12 ਲਈ ਬਜਟ ਅਨੁਮਾਨਾਂ ਤੇ ਆਮ ਬਹਿਸ। |
| ਵੀਰਵਾਰ, 17 ਮਾਰਚ, 2011 (10.00 ਵਜੇ ਸਵੇਰੇ) | ਸਾਲ 2011-12 ਲਈ ਬਜਟ ਅਨੁਮਾਨਾਂ ਤੇ ਆਮ ਬਹਿਸ ਮੁੜ ਆਰੰਭ ਕਰਨਾ। |
| ਸ਼ੁੱਕਰਵਾਰ, 18 ਮਾਰਚ, 2011 (10.00 ਵਜੇ ਸਵੇਰੇ) | ਸਾਲ 2011-12 ਲਈ ਬਜਟ ਅਨੁਮਾਨਾਂ ਤੇ ਆਮ ਬਹਿਸ ਮੁੜ ਆਰੰਭ ਕਰਨਾ। (ਸਮਾਪਤ ਕੀਤੀ ਜਾਵੇਗੀ) |

[ ਮਾਨਯੋਗ ਸਪੀਕਰ ]

| | | |
|---|---|---|
| ਸ਼ਨਿੱਚਰਵਾਰ, 19 ਮਾਰਚ, 2011<br>ਐਤਵਾਰ, 20 ਮਾਰਚ, 2011 | | ਛੁੱਟੀਆਂ |
| ਸੋਮਵਾਰ, 21 ਮਾਰਚ, 2011<br>ਮੰਗਲਵਾਰ, 22 ਮਾਰਚ, 2011 | | ਖਾਲੀ ਦਿਨ |
| ਬੁੱਧਵਾਰ, 23 ਮਾਰਚ, 2011 | | ਛੁੱਟੀ |
| ਵੀਰਵਾਰ, 24 ਮਾਰਚ, 2011<br>(2.00 ਵਜੇ ਬਾਅਦ ਦੁਪਹਿਰ) | | ਗੈਰ-ਸਰਕਾਰੀ ਕੰਮ ਕਾਰ |
| ਸ਼ੁੱਕਰਵਾਰ, 25 ਮਾਰਚ, 2011<br>(10.00 ਵਜੇ ਸਵੇਰੇ) | (i) | ਸਾਲ 2011-12 ਲਈ ਬਜਟ ਅਨੁਮਾਨਾਂ ਨਾਲ ਸਬੰਧਤ ਗ੍ਰਾਂਟਾਂ ਲਈ ਮੰਗਾਂ ਤੇ ਬਹਿਸ ਅਤੇ ਵੋਟਿੰਗ; |
| | (ii) | ਸਾਲ 2011-12 ਲਈ ਬਜਟ ਅਨੁਮਾਨਾਂ ਦੇ ਸਬੰਧ ਵਿਚ ਨਮਿੱਤਣ ਬਿੱਲ; |
| | (iii) | ਵਿਧਾਨਕ ਕੰਮ ਕਾਰ। |
| ਸ਼ਨਿੱਚਰਵਾਰ, 26 ਮਾਰਚ, 2011<br>(10.00 ਵਜੇ ਸਵੇਰੇ) | (i) | ਸਦਨ ਨੂੰ ਅਣਮਿੱਥੇ ਸਮੇਂ ਲਈ ਸਥਗਿਤ ਕਰਨ ਸਬੰਧੀ ਨਿਯਮ 16 ਅਧੀਨ ਪ੍ਰਸਤਾਵ; |
| | (ii) | ਗੈਰ-ਸਰਕਾਰੀ ਕੰਮ ਕਾਰ। |

ਜੇਕਰ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦਾ/ਦੇ ਕੋਈ ਨਿਯਮ ਉਕਤ ਸਿਫਾਰਸ਼ਾਂ ਨਾਲ ਅਸੰਗਤ ਹੋਏ/ਹੋਣ ਤਾਂ ਉਹ ਨਿਯਮ ਉਸ ਹੱਦ ਤੱਕ ਮੁਅੱਤਲ ਰਹੇਗਾ/ਰਹਿਣਗੇ।

**ਮਾਨਯੋਗ ਸਪੀਕਰ** : ਹੁਣ ਸਥਾਨਕ ਸਰਕਾਰ ਮੰਤਰੀ ਪ੍ਰਸਤਾਵ ਕਰਨ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

"ਕਿ ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਵਿਚ ਦਰਜ ਸਿਫਾਰਸ਼ਾਂ ਨਾਲ ਸਹਿਮਤ ਹੈ।"

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

"ਕਿ ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਵਿਚ ਦਰਜ ਸਿਫਾਰਸ਼ਾਂ ਨਾਲ ਸਹਿਮਤ ਹੈ।"

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

"ਕਿ ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਵਿਚ ਦਰਜ ਸਿਫਾਰਸ਼ਾਂ ਨਾਲ ਸਹਿਮਤ ਹੈ।"

*ਪ੍ਰਸਤਾਵ ਪ੍ਰਵਾਨ ਹੋਇਆ।*

---

## PAPERS RE-LAID/LAID ON THE TABLE OF THE HOUSE

**ਮਾਨਯੋਗ ਸਪੀਕਰ :** ਮੇਜ਼ ਤੇ ਮੁੜ ਰੱਖੇ ਜਾਣ ਵਾਲੇ ਕਾਗਜ਼ ਪੱਤਰ। ਹਾਂ ਜੀ, ਕਾਲੀਆ ਜੀ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ) :** ਸ਼੍ਰੀਮਾਨ ਜੀ, ਮੈਂ ਹੇਠ ਲਿਖੇ ਕਾਗਜ਼ ਪੱਤਰ ਸਦਨ ਦੀ ਮੇਜ਼ ਤੇ ਮੁੜ ਰੱਖਦਾ/ਰੱਖਦਾ ਹਾਂ -

1. ਪੰਜਾਬ ਮੁੱਲ ਆਧਾਰਿਤ ਕਰ (ਪੰਜਵੀਂ ਸੋਧਨਾ) ਆਰਡੀਨੈਂਸ, 2010 (2010 ਦਾ ਪੰਜਾਬ ਆਰਡੀਨੈਂਸ ਨੰ: 8), ਜਿਵੇਂ ਕਿ ਭਾਰਤ ਦੇ ਸੰਵਿਧਾਨ ਦੇ ਅਨੁਛੇਦ 213(2) (ੳ) ਅਧੀਨ ਲੋੜੀਂਦਾ ਹੈ।

2. ਪੰਜਾਬ ਭੌਂ ਸੁਧਾਰ ਨਿਯਮਾਵਲੀ, (ਪਹਿਲੀ ਸੋਧਨਾ, 2010), ਜਿਵੇਂ ਕਿ ਪੰਜਾਬ ਭੌਂ ਸੁਧਾਰ ਐਕਟ, 1972 ਦੀ ਧਾਰਾ 26(2) ਅਧੀਨ ਲੋੜੀਂਦਾ ਹੈ।

3. (i) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਆਮ ਪਹੁੰਚ) (ਪਹਿਲੀ ਸੋਧਨਾ) ਵਿਨਿਯਮਨ, 2007;

   (ii) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਕੋਆਪ੍ਰੇਟਿਵ ਗਰੁੱਪ ਹਾਊਸਿੰਗ ਸੁਸਾਇਟੀਜ਼/ਇੰਪਲਾਇਜ਼ ਨੂੰ ਸਿੰਗਲ ਪੁਆਇੰਟ ਸਪਲਾਈ ਕਰਨਾ) ਵਿਨਿਯਮਨ, 2008;

   (iii) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਲੋਕਪਾਲ ਅਤੇ ਅਦਾਲਤ) (ਪਹਿਲੀ ਸੋਧਨਾ) ਵਿਨਿਯਮਨ, 2008;

   (iv) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਕਰ ਨਿਰਧਾਰਿਤ ਕਰਨ ਲਈ ਸ਼ਰਤਾਂ) (ਪਹਿਲੀ ਸੋਧਨਾ) ਵਿਨਿਯਮਨ, 2009;

   (v) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਆਮ ਪਹੁੰਚ) (ਦੂਜੀ ਸੋਧਨਾ) ਵਿਨਿਯਮਨ, 2009; ਅਤੇ

   (vi) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਹਾਰਨੈਸਿੰਗ ਆਫ ਕੈਪਟਿਵ ਪਾਵਰ ਜੈਨਰੇਸ਼ਨ) ਵਿਨਿਯਮਨ, 2009, ਜਿਵੇਂ ਕਿ

[ ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ ]

ਬਿਜਲੀ ਐਕਟ, 2003 ਦੀ ਧਾਰਾ 182 ਅਧੀਨ ਲੋੜੀਂਦਾ ਹੈ।

4. ਸਾਲਾਂ 1999-2000, 2000-2001, 2002-03 ਅਤੇ 2003-04 ਲਈ ਪੰਜਾਬ ਰਾਜ ਮਨੁੱਖੀ ਅਧਿਕਾਰ ਕਮਿਸ਼ਨ, ਚੰਡੀਗੜ੍ਹ ਦੇ ਲੇਖਿਆਂ ਤੇ ਆਡਿਟ ਰਿਪੋਰਟਾ, ਜਿਵੇਂ ਕਿ ਮਨੁੱਖੀ ਅਧਿਕਾਰਾਂ ਦੀ ਸੁਰੱਖਿਆ ਐਕਟ, 1993 ਦੀ ਧਾਰਾ 35(4) ਅਧੀਨ ਲੋੜੀਂਦਾ ਹੈ।

---

## MOTION OF THANKS AND DISCUSSION ON GOVERNOR'S ADDRESS

**ਮਾਨਯੋਗ ਸਪੀਕਰ** : ਅਗਲੀ ਆਈਟਮ, ਰਾਜਪਾਲ ਦੇ ਭਾਸ਼ਣ ਤੇ ਧੰਨਵਾਦ ਪ੍ਰਸਤਾਵ ਅਤੇ ਬਹਿਸ। ਹਾਂ ਜੀ, ਵਲਟੋਹਾ ਜੀ, ਪ੍ਰਸਤਾਵ ਪੇਸ਼ ਕਰੋ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

"ਕਿ ਰਾਜਪਾਲ ਜੀ ਨੂੰ ਹੇਠ ਲਿਖੇ ਸ਼ਬਦਾਂ ਵਿਚ ਮਾਣ-ਪੱਤਰ ਪੇਸ਼ ਕੀਤਾ ਜਾਵੇ-

'ਕਿ ਇਸ ਸਮਾਗਮ ਵਿਚ ਇਕੱਤਰ ਹੋਏ ਇਸ ਸਦਨ ਦੇ ਮੈਂਬਰ ਰਾਜਪਾਲ ਜੀ ਦੇ ਉਸ ਭਾਸ਼ਣ ਲਈ ਅਤਿ ਧੰਨਵਾਦੀ ਹਨ ਜੋ ਉਨ੍ਹਾਂ ਨੇ 4 ਮਾਰਚ, 2011 ਨੂੰ ਸਦਨ ਵਿਚ ਦੇਣ ਦੀ ਕਿਰਪਾਲਤਾ ਕੀਤੀ'।"

**ਮਾਨਯੋਗ ਸਪੀਕਰ** : ਇਸ ਦੀ ਪ੍ਰੋੜ੍ਹਤਾ ਸਰਦਾਰ ਅਮਰਜੀਤ ਸਿੰਘ ਸਾਹੀ ਕਰਨਗੇ।

**ਸਰਦਾਰ ਅਮਰਜੀਤ ਸਿੰਘ ਸਾਹੀ** : ਸਪੀਕਰ ਸਾਹਿਬ, ਜਿਹੜਾ ਮਤਾ ਮੇਰੇ ਮੁਅੱਜਿਜ਼ ਸਾਥੀ, ਸਰਦਾਰ ਵਿਰਸਾ ਸਿੰਘ ਵਲਟੋਹਾ ਜੀ ਨੇ ਪੇਸ਼ ਕੀਤਾ ਹੈ, ਮੈਂ ਉਸ ਦੀ ਪ੍ਰੋੜ੍ਹਤਾ ਕਰਦਾ ਹਾਂ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

"ਕਿ ਰਾਜਪਾਲ ਜੀ ਨੂੰ ਹੇਠ ਲਿਖੇ ਸ਼ਬਦਾਂ ਵਿਚ ਮਾਣ-ਪੱਤਰ ਪੇਸ਼ ਕੀਤਾ ਜਾਵੇ-

'ਕਿ ਇਸ ਸਮਾਗਮ ਵਿਚ ਇਕੱਤਰ ਹੋਏ ਇਸ ਸਦਨ ਦੇ ਮੈਂਬਰ ਰਾਜਪਾਲ ਜੀ ਦੇ ਉਸ ਭਾਸ਼ਣ ਲਈ ਅਤਿ ਧੰਨਵਾਦੀ ਹਨ ਜੋ ਉਨ੍ਹਾਂ ਨੇ 4 ਮਾਰਚ, 2011 ਨੂੰ ਸਦਨ ਵਿਚ ਦੇਣ ਦੀ ਕਿਰਪਾਲਤਾ ਕੀਤੀ'।"

ਹਾਂ ਜੀ। ਸਰਦਾਰ ਵਿਰਸਾ ਸਿੰਘ ਵਲਟੋਹਾ ਜੀ।

**ਸਰਦਾਰ ਵਿਰਸਾ ਸਿੰਘ ਵਲਟੋਹਾ (ਵਲਟੋਹਾ):** ਸਪੀਕਰ ਸਾਹਿਬ, ਮੈਂ ਆਪ ਜੀ ਦਾ ਬਹੁਤ ਧੰਨਵਾਦੀ ਹਾਂ ਕਿ ਮਾਨਯੋਗ ਗਵਰਨਰ ਸਾਹਿਬ ਨੇ ਇਸ ਹਾਊਸ ਦੇ ਵਿਚ ਜੋ 4 ਮਾਰਚ, 2011 ਨੂੰ ਭਾਸ਼ਣ ਦਿੱਤਾ ਹੈ, ਤੁਸੀਂ ਮੈਨੂੰ ਉਸ ਦੇ ਉਤੇ ਬੋਲਣ ਲਈ ਸਮਾਂ ਦਿੱਤਾ ਹੈ...

**ਮਾਨਯੋਗ ਸਪੀਕਰ :** ਵਲਟੋਹਾ ਜੀ, ਤੁਸੀਂ ਇਕ ਮਿੰਟ ਲਈ ਬੈਠੋ। ਮੈਂ ਪਹਿਲਾਂ ਸਾਰੀਆਂ ਪਾਰਟੀਆਂ ਦੇ ਟਾਈਮ ਦੇ ਬਾਰੇ ਦੱਸ ਦਿੰਦਾ ਹਾਂ। ਸ਼੍ਰੋਮਣੀ ਅਕਾਲੀ ਦਲ ਲਈ 3 ਘੰਟੇ 51 ਮਿੰਟ, ਹਰ ਦਿਨ ਲਈ 1 ਘੰਟਾ 17 ਮਿੰਟ, ਕਾਂਗਰਸ ਪਾਰਟੀ ਲਈ 3 ਘੰਟੇ 18 ਮਿੰਟ, ਹਰ ਦਿਨ ਲਈ 1 ਘੰਟਾ 06 ਮਿੰਟ, ਬੀ.ਜੇ.ਪੀ. ਲਈ 1 ਘੰਟਾ 28 ਮਿੰਟ, 29 ਮਿੰਟ ਹਰ ਰੋਜ, ਇੰਡੀਪੈਂਡੈਂਟ ਗਰੁੱਪ 18 ਮਿੰਟ, ਹਰ ਰੋਜ਼ ਲਈ 6 ਮਿੰਟ, ਇੰਡੀਪੈਂਡੈਂਟ ਇਕ ਮੈਂਬਰ ਲਈ 5 ਮਿੰਟ, ਦੋ ਮਿੰਟ ਲਈ ਹਰ ਰੋਜ਼। ਸੋ, ਕੁੱਲ 117 ਮੈਂਬਰ ਹਨ ਅਤੇ ਕੁੱਲ ਟਾਈਮ 9 ਘੰਟੇ ਹੈ ਅਤੇ ਹਰ ਰੋਜ਼ ਲਈ ਤਿੰਨ ਘੰਟੇ ਹੈ। ਹਾਂ ਜੀ, ਵਲਟੋਹਾ ਜੀ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਸਪੀਕਰ ਸਾਹਿਬ, ਗਵਰਨਰ ਸਾਹਿਬ ਨੇ ਜੋ 4 ਮਾਰਚ ਨੂੰ ਇਸ ਪਵਿੱਤਰ ਸਦਨ ਦੇ ਵਿਚ ਭਾਸ਼ਣ ਦਿੱਤਾ ਹੈ,.....

*11.34 ਵਜੇ ਪੂਰਵ ਦੁਪਹਿਰ

(ਇਸ *ਸਮੇਂ ਮਾਨਯੋਗ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ)

ਉਸ ਦੇ ਅੰਦਰ ਪੰਜਾਬ ਦੀ ਉਹ ਤਸਵੀਰ ਜੋ ਸਰਦਾਰ ਪਰਕਾਸ਼ ਸਿੰਘ ਬਾਦਲ ਦੀ ਅਗਵਾਈ ਥੱਲੇ ਸਰਕਾਰ ਚਲ ਰਹੀ ਹੈ, ਉਹ ਉਨ੍ਹਾਂ ਨੇ ਬਾਖੂਬੀ ਦੇ ਨਾਲ ਪੇਸ਼ ਕੀਤੀ ਹੈ। ਜੋ ਗਵਰਨਰ ਐਡਰੈੱਸ ਹੁੰਦਾ ਹੈ, ਰਾਜਪਾਲ ਜੀ ਦਾ ਭਾਸ਼ਣ ਹੁੰਦਾ ਹੈ, ਇਹ ਇੱਕ ਸ਼ੀਸ਼ਾ ਹੁੰਦਾ ਹੈ ਕਿ ਜੋ ਸਰਕਾਰ ਵੱਲੋਂ ਉਸ ਦੀਆਂ ਕੀਤੀਆਂ ਹੋਈਆਂ ਕਾਰਗੁਜ਼ਾਰੀਆਂ ਹੁੰਦੀਆਂ ਹਨ, ਜੋ ਉਸ ਦੀਆਂ ਨੀਤੀਆਂ ਹਨ, ਉਨ੍ਹਾਂ ਨੂੰ ਇਸ ਸਦਨ ਦੇ ਵਿਚ ਪੇਸ਼ ਕੀਤਾ ਜਾਂਦਾ ਹੈ। ਮੈਂ ਔਰ ਮੇਰੇ ਸਾਥੀ ਇਸ ਗੱਲ ਦੇ ਉਤੇ ਫਖਰ ਮਹਿਸੂਸ ਕਰਦੇ ਹਨ ਕਿ ਪਿਛਲੇ ਚਾਰ ਸਾਲਾਂ ਦੇ ਦੌਰਾਨ ਜੋ ਪੰਜਾਬ ਦੇ ਅੰਦਰ ਵਿਕਾਸ ਦੀ ਲਹਿਰ ਚਲੀ ਹੈ ਉਸ ਦਾ ਵੀ ਉਨ੍ਹਾਂ ਨੇ ਵਰਨਣ ਕੀਤਾ ਹੈ ਔਰ ਉਨ੍ਹਾਂ ਨੇ ਪੰਜ਼ਾਬ ਦੇ ਅੰਦਰ ਹੋਏ ਹਰ ਉਸ ਵਿਕਾਸ ਦਾ ਜ਼ਿਕਰ ਕੀਤਾ ਹੈ ਜੋ ਵੱਖ- ਵੱਖ ਵਿਭਾਗਾਂ ਦੇ ਅੰਦਰ ਸਰਦਾਰ ਪਰਕਾਸ਼ ਸਿੰਘ ਬਾਦਲ ਅਤੇ ਉਨ੍ਹਾਂ ਦੀ ਸਰਕਾਰ ਦੇ ਵੱਲੋਂ ਕੀਤਾ ਗਿਆ ਹੈ। ਇਸ ਦੇ ਨਾਲ ਹੀ ਉਨ੍ਹਾਂ ਨੇ ਆਪਣੇ ਭਾਸ਼ਣ ਅੰਦਰ ਪੰਜਾਬ ਦੇ ਨਾਲ ਦਿੱਲੀ ਦੇ ਤਖ਼ਤ ਉੱਤੇ ਬੈਠੇ ਕੇਂਦਰੀ ਹੁਕਮਰਾਨਾਂ ਵੱਲੋਂ ਜੋ ਧਾਰਮਿਕ, ਰਾਜਨੀਤਿਕ, ਆਰਥਿਕ ਅਤੇ ਭੂਗੋਲਿਕ ਵਿਤਕਰੇ ਕੀਤੇ ਗਏ, ਇਸ ਨਾਲ ਅਨਿਆਂ ਕੀਤਾ ਗਿਆ ਹੈ, ਉਸ ਦਾ ਵੀ ਉਨ੍ਹਾਂ ਨੇ ਵਰਨਣ ਕੀਤਾ ਹੈ...

---

** Expunged as ordered by the Chair.

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ** ** **

**ਮਾਨਯੋਗ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ, ਮੋਫਰ ਸਾਹਿਬ, ਤੁਸੀਂ ਬੈਠੋ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਡਿਪਟੀ ਸਪੀਕਰ ਸਾਹਿਬ, ਸਾਡੀ ਮਜ਼ਬੂਰੀ ਇਹ ਬਣ ਗਈ ਹੈ ਕਿ ਦਿੱਲੀ ਬੈਠੇ ਲੋਕ ਸਟੇਟਾਂ ਨੂੰ ** ਜਾ ਰਹੇ ਹਨ ਅਤੇ ਖਾਸ ਕਰਕੇ ਪੰਜਾਬ ਨੂੰ ਅਤੇ ਪੰਜਾਬ ਦੇ ਪੱਲੇ ਕੀ ਪੈਂਦਾ ਹੈ ਇਸ ਬਾਰੇ ਮੈਂ ਆਪਣੇ ਭਾਸ਼ਣ ਵਿਚ ਜ਼ਿਕਰ ਕਰਾਂਗਾ

**ਰਾਣਾ ਗੁਰਮੀਤ ਸਿੰਘ ਸੋਢੀ** : ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ।

**ਮਾਨਯੋਗ ਡਿਪਟੀ ਸਪੀਕਰ** : ਜਦੋਂ ਤੁਹਾਡੀ ਵਾਰੀ ਆਵੇਗੀ ਤੁਸੀਂ ਉਸ ਵੇਲੇ ਬੋਲ ਲੈਣਾ। (ਵਿਘਨ) (ਸ਼ੋਰ)

**ਰਾਣਾ ਗੁਰਮੀਤ ਸਿੰਘ ਸੋਢੀ** : ਡਿਪਟੀ ਸਪੀਕਰ ਸਾਹਿਬ, ਇਹ ਗੱਲ ਕਹਿਣੀ ਕਿ ਸੈਂਟਰ ਸਰਕਾਰ ਪੰਜਾਬ ਨੂੰ ** ਰਹੀ ਹੈ, ਇਸ ਲਫਜ਼ ** ਬਾਰੇ ਸਾਨੂੰ ਆਬਜੈਕਸ਼ਨ ਹੈ। (ਵਿਘਨ)

**ਸਰਦਾਰ ਵਿਰਸਾ ਸਿੰਘ ਵਲਟੋਹਾ** : ਡਿਪਟੀ ਸਪੀਕਰ ਸਾਹਿਬ, ਹਾਲੇ ਤਾਂ ਸ਼ੁਰੂਆਤ ਨਹੀਂ ਹੋਈ। ਅਜੇ ਤਾਂ ਬੜਾ ਕੁਝ ਆਉਣਾ ਹੈ। (ਵਿਘਨ) (ਸ਼ੋਰ)

**ਰਾਣਾ ਗੁਰਮੀਤ ਸਿੰਘ ਸੋਢੀ** : ਸਰ, ਇਹੋ ਜਿਹੇ ਵਰਡ ਐਕਸਪੰਜ ਹੋਣੇ ਚਾਹੀਦੇ ਹਨ।

**ਮਾਨਯੋਗ ਡਿਪਟੀ ਸਪੀਕਰ** : ਜਿਹੜੇ ਇਹੋ ਜਿਹੇ ਸ਼ਬਦ ਹੋਣਗੇ, ਉਹ ਐਕਸਪੰਜ ਕਰ ਦਿੱਤੇ ਜਾਣ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਡਿਪਟੀ ਸਪੀਕਰ ਸਾਹਿਬ, ਸਰਦਾਰ ਪਰਕਾਸ਼ ਸਿੰਘ ਬਾਦਲ ਦੀ ਅਗਵਾਈ ਥੱਲੇ ਪੰਜਾਬ ਨੇ ਵਿਕਾਸ ਕੀਤਾ ਹੈ। ਜੋ ਉਨ੍ਹਾਂ ਨੇ ਪ੍ਰਾਪਤੀਆਂ ਕੀਤੀਆਂ ਜੋ ਉਨ੍ਹਾਂ ਨੇ ਪਿਛਲੇ ਚਾਰ ਸਾਲਾਂ ਵਿਚ ਰੈਵੇਨਿਊ ਜੈਨਰੇਟ ਕੀਤਾ ਹੈ, ਜੋ ਪਿਛਲੇ ਚਾਰ ਸਾਲਾਂ ਵਿਚ ਸਰਦਾਰ ਪਰਕਾਸ਼ ਸਿੰਘ ਬਾਦਲ ਦੀ ਅਗਵਾਈ ਵਾਲੀ ਸਰਕਾਰ ਵਿਚ ਅਤੇ ਜਿਹੜਾ ਪਿਛਲੀ ਸਰਕਾਰ ਵੇਲੇ ਰੈਵੇਨਿਊ ਜੈਨਰੇਟ ਹੋਇਆ ਹੈ ਜਾਂ ਮਾਲੀ ਅੰਕੜੇ ਇਹ ਛੱਡ ਕੇ ਗਏ ਸੀ, ਮੈਂ ਉਸ ਦਾ ਜ਼ਿਕਰ ਕਰਾਂਗਾ। ਇਨ੍ਹਾਂ ਨੇ ਜਦੋਂ ਸਾਲ 2002-03 ਵਿਚ ਰਾਜ ਭਾਗ ਸੰਭਾਲਿਆ ਸੀ ਉਸ ਵੇਲੇ ਰਾਜ ਦੀ ਕੁੱਲ ਆਮਦਨ 82,249 ਕਰੋੜ ਰੁਪਏ ਸੀ ਅਤੇ ਜਦੋਂ ਇਹ ਛੱਡ ਕੇ ਗਏ ਸਨ ਉਸ ਵੇਲੇ

** Expunged as ordered by the Chair.

1,26,791 ਕਰੋੜ ਰੁਪਏ ਸੀ। ਹੁਣ ਕਿੰਨੀ ਹੈ, ਇਹ ਹੁਣ 2,28,754 ਕਰੋੜ ਰੁਪਏ ਹੋ ਗਈ ਹੈ। ਪਿਛਲੀ ਸਰਕਾਰ ਵੇਲੇ ਜਿਹੜੀ ਆਮਦਨ ਦੇ ਵਾਧੇ ਦੀ ਦਰ ਸੀ ਉਹ 9.91% ਸੀ ਅਤੇ ਸਾਡੀ ਸਰਕਾਰ ਵੇਲੇ ਕਿੰਨੀ ਹੈ, ਚਾਰ ਸਾਲਾਂ ਵਿਚ ਪਰਸੈਂਟੇਜ ਜਾਂ ਵਾਧੇ ਦੀ ਦਰ 14.69% ਹੈ। ਡਿਪਟੀ ਸਪੀਕਰ ਸਾਹਿਬ, ਇਹ ਬੜੇ ਦਮਗਜ਼ੇ ਮਾਰਦੇ ਹਨ, ਪਤਾ ਨਹੀਂ ਕਿਥੋਂ ਝੂਠ ਘੜਦੇ ਹਨ ਜਾਂ ਫੇਰ ਜਾਣ ਬੁਝ ਕੇ ਬੋਲਦੇ ਹਨ ਕਿ ਪੰਜਾਬ ਵਿਚ ਇੱਕ ਇੱਟ ਨਹੀਂ ਲੱਗੀ, ਪੰਜਾਬ ਵਿਚ ਕੋਈ ਵਿਕਾਸ ਨਹੀਂ ਹੋਇਆ। ਹੁਣ ਤੁਸੀਂ ਇਨ੍ਹਾਂ ਦੇ ਅੰਕੜੇ ਸੁਣ ਲਓ। ਇਨ੍ਹਾਂ ਦੇ ਪਹਿਲੇ ਸਾਲ 2002-03 ਵਿਚ 420.40 ਕਰੋੜ ਰੁਪਿਆ ਵਿਕਾਸ ਤੇ ਖਰਚ ਹੋਇਆ ਅਤੇ ਸਰਦਾਰ ਪਰਕਾਸ਼ ਸਿੰਘ ਬਾਦਲ ਦੀ ਸਰਕਾਰ ਨੇ ਵਿਕਾਸ ਲਈ 2191.60 ਕਰੋੜ ਰੁਪਏ ਖਰਚੇ। (ਥੰਪਿੰਗ) ਦੂਜੇ ਸਾਲ ਵਿਚ ਇਨ੍ਹਾਂ ਨੇ ਖਰਚੇ 664.71 ਕਰੋੜ ਰੁਪਏ ਅਤੇ ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਦੂਜੇ ਸਾਲ ਵਿਚ 2857.93 ਕਰੋੜ ਰੁਪਏ ਖਰਚੇ। (ਥੰਪਿੰਗ) ਇਨ੍ਹਾਂ ਨੇ ਆਪਣੇ ਤੀਜੇ ਸਾਲ ਵਿਚ ਖਰਚ਼ ਕੀਤੇ 761.40 ਕਰੋੜ ਰੁਪਏ ਅਤੇ ਸਰਦਾਰ ਪਰਕਾਸ਼ ਸਿੰਘ ਬਾਦਲ ਦੀ ਸਰਕਾਰ ਨੇ ਖਰਚ ਕੀਤੇ 2166.48 ਕਰੋੜ ਰੁਪਏ। (ਥੰਪਿੰਗ) ਚੌਥੇ ਸਾਲ ਵਿਚ ਇਨ੍ਹਾਂ ਦੀ ਰਕਮ 1516.89 ਕਰੋੜ ਰੁਪਏ ਅਤੇ ਇੱਧਰ ਸਰਦਾਰ ਪਰਕਾਸ਼ ਸਿੰਘ ਬਾਦਲ ਦੀ ਸਰਕਾਰ ਦੀ 3062.15 ਕਰੋੜ ਰੁਪਏ ਹੈ। ਇਨ੍ਹਾਂ ਦਾ ਜਿਹੜਾ ਪੰਜ ਸਾਲ ਦਾ ਰਾਜ ਸੀ, ਇਨ੍ਹਾਂ ਦੀ ਹਰ ਸਾਲ ਵਿਕਾਸ ਦੀ ਐਵਰੇਜ 1189.91 ਕਰੋੜ ਰੁਪਏ ਹੈ ਅਤੇ ਸਰਦਾਰ ਪਰਕਾਸ਼ ਸਿੰਘ ਬਾਦਲ ਦੀ ਸਰਕਾਰ ਦੀ ਚਾਰ ਸਾਲਾਂ ਦੌਰਾਨ ਸਾਲਾਨਾ 2569.52 ਕਰੋੜ ਰੁਪਏ ਦੀ ਹੈ। ਤੁਸੀਂ ਹਿਸਾਬ ਲਗਾ ਲਵੋ, ਇਹ ਜੋ ਵਿਕਾਸ ਤੇ ਪੈਸੇ ਖਰਚੇ ਹਨ, ਜਿਨ੍ਹਾਂ ਬਾਰੇ ਹਿੰਦੁਸਤਾਨ ਦੀ ਸਰਕਾਰ ਦੇ ਵੀ ਜੋ ਅੰਕੜੇ ਹਨ, ਉਨ੍ਹਾਂ ਵਿਚ ਵੀ ਪੰਜਾਬ ਸਰਕਾਰ ਦੇ ਇਹ ਅੰਕੜੇ ਦਰਜ ਹਨ। ਇਹ ਬੜੇ ਖੋਜੀ ਹਨ ਅਤੇ ਵਿੱਤ ਵਿਭਾਗ ਕੋਲ ਜਾ ਕੇ ਹਿਸਾਬ ਕਿਤਾਬ ਵਿਚ ਲੱਗੇ ਰਹਿੰਦੇ ਹਨ। ਮੇਰਾ ਖਿਆਲ ਹੈ ਕਿ ਮੇਰੇ ਵੱਡੇ ਵੀਰ ਜਾਖੜ ਸਾਹਿਬ ਵਾਹਵਾ ਬਸਤਾ ਭਰ ਕੇ ਲਿਆਏ ਹਨ। ਮੈਂ ਵੇਖ ਰਿਹਾ ਸੀ, ਇਸ ਵਿਚ ਸਾਰਾ ਕੁਝ ਹੀ ਹੈ। ਜੇ ਇੱਕ ਵੀ ਲਫਜ਼ ਜਾਂ ਅੰਕੜਾ ਝੂਠਾ ਹੋਵੇ ਤਾਂ ਕਹਿ ਦੇਣ। ਇਹ ਪਵਿੱਤਰ ਸਦਨ ਹੈ, ਇਸ ਵਿਚ ਝੂਠ ਬੋਲਣ ਦੀ ਆਦਤ ਇਨ੍ਹਾਂ ਨੂੰ ਤਾਂ ਹੈ। ਇਹ ਝੂਠ ਬੋਲਦੇ ਹਨ...

**ਰਾਣਾ ਗੁਰਮੀਤ ਸਿੰਘ ਸੋਢੀ :** ** **

**ਮਾਨਯੋਗ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ਜੀ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਡਿਪਟੀ ਸਪੀਕਰ ਸਾਹਿਬ, ਇਹ ਆਪਣੇ ਸਮੇਂ ਦੌਰਾਨ ਇਸ ਸਬੰਧੀ ਗੱਲ ਕਰ ਲੈਣ, ਵਿਚੋਂ ਡਿਸਕਸ ਨਾ ਕਰਨ। ਇਹ ਕੋਈ ਗੱਲ ਨਹੀਂ ਬਣਦੀ। (ਵਿਘਨ)

** Expunged as ordered by the Chair.

**ਮਾਨਯੋਗ ਡਿਪਟੀ ਸਪੀਕਰ :** ਤੁਸੀਂ ਇਨ੍ਹਾਂ ਦੇ ਪੁਆਇੰਟ ਨੋਟ ਕਰੀ ਜਾਓ। ਜਦੋਂ ਤੁਹਾਡੀ ਵਾਰੀ ਆਵੇਗੀ ਤਾਂ ਉਦੋਂ ਇਸ ਬਾਰੇ ਕਹਿ ਦੇਣਾ। ਹੁਣ ਇਨ੍ਹਾਂ ਨੂੰ ਡਿਸਟਰਬ ਨਾ ਕਰੋ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਹੁਣ ਮੈਂ ਟੈਕਸ ਕੁਲੈਕਸ਼ਨ ਬਾਰੇ ਦੱਸਣਾ ਚਾਹੁੰਦਾ ਹਾਂ ਕਿ ਟੈਕਸ ਕੁਲੈਕਸ਼ਨ ਵਿਚ ਕਿੰਨਾ-ਕਿੰਨਾ ਵਾਧਾ ਹੋਇਆ ਹੈ। ਸਾਲ 2002-03 ਦਰਮਿਆਨ ਇਨ੍ਹਾਂ ਦੀ ਇਹ ਰਕਮ ਤਕਰੀਬਨ 5711 ਕਰੋੜ ਰੁਪਏ ਹੈ ਅਤੇ ਸਰਦਾਰ ਪਰਕਾਸ਼ ਸਿੰਘ ਬਾਦਲ ਦੇ ਪਹਿਲੇ ਸਾਲ ਵਿਚ ਹੀ 9899.25 ਕਰੋੜ ਰੁਪਏ ਹਨ। ਜੇ ਮੈਂ ਇਨ੍ਹਾਂ ਦਾ ਦੱਸ ਦੇਵਾਂ ਤਾਂ ਇਨ੍ਹਾਂ ਨੇ ਸਾਲ 2002 ਤੋਂ ਜੋ 5711 ਕਰੋੜ ਰੁਪਏ ਤੋਂ ਸ਼ੁਰੂ ਕੀਤਾ ਸੀ, ਸਾਲ 2007 ਦੇ ਵਿਚ ਇਹ 9017 ਕਰੋੜ ਰੁਪਏ ਤੇ ਛੱਡ ਕੇ ਗਏ। ਅਸੀਂ ਸਰਦਾਰ ਪਰਕਾਸ਼ ਸਿੰਘ ਬਾਦਲ ਦੀ ਅਗਵਾਈ ਥੱਲੇ ਹੁਣ ਤੱਕ ਉਹ ਲਗਭਗ ਦੁੱਗਣਾ ਕਰ ਦਿੱਤਾ ਹੈ। ਹੁਣ 16308 ਕਰੋੜ ਰੁਪਏ ਹਨ ਅਤੇ ਇਹ 9017 ਕਰੋੜ ਰੁਪਏ ਛੱਡ ਕੇ ਗਏ ਸੀ। ਅਸੀਂ ਉਸ ਨੂੰ 16308 ਕਰੋੜ ਰੁਪਏ ਕਰ ਦਿੱਤਾ ਹੈ। ਇਨ੍ਹਾਂ ਦੇ ਰਾਜ ਦੀ ਟੈਕਸ ਕੁਲੈਕਸ਼ਨ 9017 ਕਰੋੜ ਸੀ ਅਤੇ ਸਰਦਾਰ ਪਰਕਾਸ਼ ਸਿੰਘ ਬਾਦਲ ਦੇ ਰਾਜ ਦੀ ਟੈਕਸ ਕੁਲੈਕਸ਼ਨ 16308 ਕਰੋੜ ਰੁਪਏ ਹੈ।

**ਸਰਦਾਰ ਬਲਬੀਰ ਸਿੰਘ ਸਿੱਧੂ :** ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ਜੀ... (ਵਿਘਨ) (ਸ਼ੋਰ)

**ਮਾਨਯੋਗ ਡਿਪਟੀ ਸਪੀਕਰ :** ਤੁਸੀਂ ਇਨ੍ਹਾਂ ਦੇ ਪੁਆਇੰਟ ਨੋਟ ਕਰਦੇ ਜਾਓ। ਆਪਣੇ ਸਮੇਂ ਵਿਚ ਇਸ ਬਾਰੇ ਦੱਸ ਦੇਣਾ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਇਨ੍ਹਾਂ ਦੇ ਪੰਜ ਸਾਲਾਂ ਵਿਚ ਟੈਕਸ ਕੁਲੈਕਸ਼ਨ ਦਾ ਕੇਵਲ 3000 ਕਰੋੜ ਰੁਪਏ ਵਾਧਾ ਹੋਇਆ ਹੈ ਜਦਕਿ ਸਰਦਾਰ ਪਰਕਾਸ਼ ਸਿੰਘ ਬਾਦਲ ਦੀ ਸਰਕਾਰ ਦੇ ਚਾਰ ਸਾਲਾਂ ਦੌਰਾਨ ਇਹ ਵਾਧਾ 7291 ਕਰੋੜ ਰੁਪਏ ਦਾ ਹੈ ਜੀ। (ਥੰਪਿੰਗ) ਇਹ ਗੱਲ ਸਕੀਮਾਂ ਨਾਲ ਬਣਦੀ ਹੈ। ਜਿਨ੍ਹਾਂ ਨੂੰ ਸਰਕਾਰ ਚਲਾਉਣੀ ਆਉਂਦੀ ਹੈ, ਜਿਨ੍ਹਾਂ ਨੂੰ ਵਿਭਾਗ ਚਲਾਉਣੇ ਆਉਂਦੇ ਹਨ, ਅਜਿਹਾ ਉਹੀ ਲੋਕ ਕਰ ਸਕਦੇ ਹਨ। ਜਿਨ੍ਹਾਂ ਨੂੰ ਨਾ ਲੋਕਾਂ ਦੀਆਂ ਸਮੱਸਿਆਵਾਂ ਦਾ ਪਤਾ ਹੈ ਤੇ ਨਾ ਹੀ ਨੀਤੀਆਂ ਬਣਾਉਣੀਆਂ ਆਉਂਦੀਆਂ ਹਨ, ਉਹ ਅਜਿਹਾ ਕੁਝ ਨਹੀਂ ਕਰ ਸਕਦੇ। ਉਹ ਨਾ ਤਾਂ ਆਮਦਨ ਵਿਚ ਵਾਧਾ ਕਰ ਸਕਦੇ ਹਨ ਅਤੇ ਨਾ ਹੀ ਕੋਈ ਵਿਕਾਸ ਕਰ ਸਕਦੇ ਹਨ।

ਡਿਪਟੀ ਸਪੀਕਰ ਸਾਹਿਬ, ਇਹ ਸਲਾਨਾ ਬਜਟ ਪੇਸ਼ ਕਰਦੇ ਰਹੇ ਹਨ। ਹਰ ਸਾਲ ਪਲੈਨ ਆਉਂਦੀ ਰਹੀ ਹੈ। ਇਨ੍ਹਾਂ ਦੀ ਪਲਾਨ ਸੁਣ ਲਵੋ। ਸਾਲ 2002-03 ਦੌਰਾਨ ਇਨ੍ਹਾਂ ਦੀ ਪਲਾਨ 2793 ਕਰੋੜ ਰੁਪਏ ਦੀ ਸੀ ਅਤੇ ਖਰਚਾ 1768.45 ਕਰੋੜ ਰੁਪਏ ਦਾ ਕੀਤਾ। ਇਨ੍ਹਾਂ ਦੀ 1000 ਕਰੋੜ ਰੁਪਏ ਦੀ ਪਲਾਨ ਹੀ ਉਡ ਗਈ। ਸਾਲ 2003-04 ਦੌਰਾਨ 2822 ਕਰੋੜ ਰੁਪਏ ਦੀ ਪਲਾਨ ਸੀ ਅਤੇ 1587.33 ਕਰੋੜ ਰੁਪਏ ਦਾ ਖਰਚਾ

ਕੀਤਾ। ਸਾਲ 2004-05 ਦੌਰਾਨ 3480 ਕਰੋੜ ਰੁਪਏ ਦੀ ਪਲਾਨ ਸੀ, ਉਹ ਵੀ 1960.93 ਕਰੋੜ ਰੁਪਏ ਖਰਚੇ ਹੋਣ ਕਾਰਨ ਲਗਭਗ ਅੱਧ ਵਿਚ ਹੀ ਰਹਿ ਗਈ। 2005-06 ਵਿਚ 3550 ਕਰੋੜ ਰੁਪਏ ਦੀ ਪਲਾਨ ਸੀ ਅਤੇ ਸ਼ਾਇਦ ਇਲੈਕਸ਼ਨ ਨੇੜੇ ਆ ਗਈ ਸੀ, ਸੋਢੀ ਸਾਹਿਬ ਵਰਗੇ ਦੂਜੇ ਤੀਜੇ ਮੇਰੇ ਵੀਰ ਸ਼ਾਇਦ ਸਾਰੇ ਹੀ ਦੁਆਲੇ ਹੋ ਗਏ ਹੋਣੇ ਹਨ ਕਿ ਕੈਪਟਨ ਸਾਹਿਬ ਇਲੈਕਸ਼ਨ ਨੇੜੇ ਆ ਗਏ ਹਨ ਅਤੇ ਥੋੜ੍ਹਾ ਬਹੁਤਾ ਹੰਭਲਾ ਮਾਰੀਏ, ਉਦੋਂ ਥੋੜ੍ਹਾ ਜਿਹਾ ਇਹ ਵਧੇ। ਉਦੋਂ ਇਹ 3550 ਕਰੋੜ ਰੁਪਏ ਤੋਂ 3754 ਕਰੋੜ ਤੇ ਗਏ। ਉਦੋਂ 200 ਕਰੋੜ ਦਾ ਵਾਧਾ ਕੀਤਾ। ਜਿਹੜੇ ਸ਼੍ਰੋਮਣੀ ਅਕਾਲੀ ਦਲ ਅਤੇ ਭਾਜਪਾ ਸਰਕਾਰ ਦੇ ਅੰਕੜੇ ਹਨ, ਜਿਹੜੀ 5111 ਕਰੋੜ ਰੁਪਏ ਦੀ ਪਲਾਨ ਸੀ ਉਸ ਵਿਚੋਂ 5024 ਕਰੋੜ ਰੁਪਏ ਖਰਚ ਕੀਤੇ ਔਰ ਜਿਹੜੀ ਸਾਲ 2008 ਵਿਚ 6210 ਕਰੋੜ ਦੀ ਪਲਾਨ ਸੀ ਉਸ ਵਿਚੋਂ 5925.09 ਕਰੋੜ ਰੁਪਏ ਖਰਚ ਕੀਤੇ, 2009 ਵਿਚ ਇਹ ਪਲਾਨ 6825 ਕਰੋੜ ਦੀ ਸੀ। ਇਸੇ ਤਰ੍ਹਾਂ ਸਾਲ 2010-11 ਦੀ ਪਲਾਨ 9150 ਕਰੋੜ ਦੀ ਸੀ ਔਰ ਉਸ ਵਿਚੋਂ 8931 ਕਰੋੜ ਰੁਪਏ ਖਰਚ ਕੀਤੇ ਔਰ ਇਨ੍ਹਾਂ ਵੇਲੇ ਪੰਜ ਸਾਲਾਂ ਵਿਚ ਜਿਹੜੀ ਟੋਟਲ ਪਲਾਨ ਸੀ ਉਹ 14823.21 ਕਰੋੜ ਰੁਪਏ ਦੀ ਬਣਦੀ ਸੀ ਔਰ ਸਰਦਾਰ ਪਰਕਾਸ਼ ਸਿੰਘ ਬਾਦਲ ਦੀ ਅਗਵਾਈ ਵਾਲੀ ਸਰਕਾਰ ਦੀ ਜਿਹੜੀ ਟੋਟਲ ਪਲਾਨ ਹੈ ਉਹ ਇਨ੍ਹਾਂ ਤੋਂ ਲਗਭਗ ਦੁੱਗਣੀ ਹੈ ਭਾਵ ਇਹ 25844 ਕਰੋੜ ਰੁਪਏ ਹੈ। ਡਿਪਟੀ ਸਪੀਕਰ ਸਾਹਿਬ, ਤੁਸੀਂ ਆਪ ਅੰਦਾਜ਼ਾ ਲਗਾ ਸਕਦੇ ਹੋ ਕਿ ਪੰਜਾਬ ਦਾ ਭਲਾ ਕਰਨ ਵਾਲੇ, ਪੰਜਾਬ ਦਾ ਵਿਕਾਸ ਕਰਨ ਵਾਲੇ ਕਿਹੜੇ ਲੋਕ ਹਨ, ਕਿਹੜੀ ਸਰਕਾਰ ਹੈ?

ਗਵਰਨਰ ਸਾਹਿਬ ਜਦੋਂ ਭਾਸ਼ਣ ਪੜ੍ਹ ਰਹੇ ਸੀ, ਤੁਸੀਂ ਵੀ ਇੱਥੇ ਸੀ, ਬਿਲਕੁਲ ਸੱਚ ਬੋਲ ਰਹੇ ਸੀ, ਪਰ ਸੱਚ ਸੁਨਣ ਦੀ ਤਾਂ ਇਨ੍ਹਾਂ ਨੂੰ ਆਦਤ ਨਹੀਂ ਹੈ। ਫਿਰ ਕਾਨਾਫੂਸੀ ਹੋਈ, ਘੁਸਰ-ਮੁਸਰ ਹੋਈ ਕਿ ਬਈ ਆਪਾਂ ਨੂੰ ਤਾਂ ਬਿਮਾਰੀ ਲੱਗ ਜਾਵੇਗੀ ਜੇਕਰ ਅਸੀਂ ਸਾਰਾ ਸੱਚ ਸੁਣ ਲਿਆ, ਫਿਰ ਉੱਠ ਕੇ ਚਲੇ ਗਏ। ਪਤਾ ਨਹੀਂ ਝੂਠ ਦਾ ਸ਼ਬਦ ਕਿੱਥੋਂ ਲੱਭ ਕੇ ਲਿਆਏ। ਮੈਂ, ਡਿਪਟੀ ਸਪੀਕਰ ਸਾਹਿਬ, ਇਸ ਪਾਸੇ ਜ਼ਿਆਦਾ ਨਹੀਂ ਜਾਣਾ ਚਾਹੁੰਦਾ। ਜਿਹੜਾ ਸਾਡਾ ਪੰਜਾਬ ਹੈ, ਇਹ ਗੁਰੂਆਂ, ਪੀਰਾਂ, ਅਵਤਾਰਾਂ ਦੀ ਧਰਤੀ ਹੈ। ਸਾਡੇ ਉਤੇ ਕੁਦਰਤ ਦੀ ਬੜੀ ਨਿਆਮਤ ਹੈ ਕਿ ਸਾਨੂੰ ਇੱਥੇ ਖੇਤੀ ਦਾ ਕਿੱਤਾ ਮਿਲਿਆ ਹੈ, ਸਾਡਾ ਖੇਤੀ ਪ੍ਰਧਾਨ ਸੂਬਾ ਹੈ ਔਰ ਇੱਥੇ ਹਮੇਸ਼ਾ ਖੁਸ਼ਹਾਲੀ ਰਹੀ ਹੈ ਔਰ ਪੰਜਾਬ ਦੇ ਕਿਸਾਨ ਨੇ ਆਪਣਾ ਢਿੱਡ ਹੀ ਨਹੀਂ ਭਰਿਆ, ਬਗਾਨਿਆਂ ਦਾ, ਦੂਸਰੀਆਂ ਸਟੇਟਾਂ ਦਾ ਔਰ ਪੂਰੇ ਹਿੰਦੁਸਤਾਨ ਦਾ ਢਿੱਡ ਭਰਿਆ ਹੈ। ਪਰ ਬੜਾ ਦੁੱਖ ਹੁੰਦਾ ਹੈ, ਦੁੱਖ ਕਦੋਂ ਹੁੰਦਾ ਹੈ, ਜਦੋਂ ਪੰਜਾਬ ਨੂੰ ਖਤਮ ਕਰਨ ਦੇ ਨਾਲ-ਨਾਲ ਜਿਹੜੇ ਉਥੇ ਬੈਠੇ ਲੋਕ ਹਨ, ਉਹ ਮਨਸੂਬੇ ਘੜਦੇ ਰਹਿੰਦੇ ਹਨ, ਕਿ ਕਿਤੇ ਪੰਜਾਬ ਸਿਰ ਨਾ ਚੁੱਕ ਜਾਵੇ, ਪੰਜਾਬ ਅਤੇ ਇਸ ਦੇ ਲੋਕ ਕਿਤੇ ਖੁਸ਼ਹਾਲ ਨਾ ਹੋ ਜਾਣ, ਔਰ ਉਹ ਸਭ ਤੋਂ ਪਹਿਲਾਂ ਪੰਜਾਬ ਦੀ ਕਿਸਾਨੀ ਨੂੰ ਬਰਬਾਦ ਕਰਨਾ ਚਾਹੁੰਦੇ ਹਨ। ਪੰਜਾਬ ਦੀ ਕਿਸਾਨੀ ਦਾ ਅੱਜ ਕੀ ਹਾਲ ਹੈ? ਪੰਜਾਬ ਦੀ ਕਿਸਾਨੀ ਜਿਹੜੀ ਹਿੰਦੁਸਤਾਨ ਦੇ ਅਨਾਜ ਭੰਡਾਰ ਵਿਚ ਅੱਧ ਤੋਂ ਵੱਧ ਅਨਾਜ ਦਿੰਦੀ ਹੈ, ਇਸ ਬਾਰੇ

[ ਸਰਦਾਰ ਵਿਰਸਾ ਸਿੰਘ ਵਲਟੋਹਾ ]
ਇਹ ਵੀ ਜਾਣਦੇ ਹਨ, ਸਾਰਾ ਹਿੰਦੁਸਤਾਨ ਜਾਣਦਾ ਹੈ, ਪ੍ਰਾਈਮ ਮਨਿਸਟਰ ਔਰ ਉਸਦੀ ਸਾਰੀ ਕੈਬਿਨਟ ਜਾਣਦੀ ਹੈ ਕਿ ਜੇਕਰ ਪੰਜਾਬ ਨੇ ਪ੍ਰੋਡਕਸ਼ਨ ਨਾ ਕੀਤੀ ਤਾਂ ਹਿੰਦੁਸਤਾਨ ਦੇ ਲੋਕਾਂ ਨੂੰ ਰੋਟੀ ਨਹੀਂ ਮਿਲਣੀ। ਪਰ ਸਾਡੀ ਇਸ ਮਿਹਨਤ ਦਾ ਕੀ ਫਲ ਮਿਲਦਾ ਹੈ? ਕਦੇ ਆਵਾਜ਼ ਉਠਾਈ ਹੈ ਕਿ ਪੰਜਾਬ ਦੇ ਕਿਸਾਨ ਨਾਲ ਧੱਕਾ ਕਿਉਂ ਕੀਤਾ ਜਾ ਰਿਹਾ ਹੈ? ਪੰਜਾਬ ਦੇ ਕਿਸਾਨ ਮੰਗਦੇ ਕੀ ਹਨ? ਪੰਜਾਬ ਦੇ ਕਿਸਾਨ ਜੋ ਜਾਇਜ਼ ਚੀਜ਼ ਹੈ, ਉਹ ਮੰਗਦੇ ਹਨ। ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਸਮੇਂ-ਸਮੇਂ ਤੇ ਹਿੰਦੁਸਤਾਨ ਦੀ ਸਰਕਾਰ ਕੋਲ ਆਵਾਜ਼ ਉਠਾਈ ਕਿ ਇਨ੍ਹਾਂ ਨੂੰ ਫਸਲਾਂ ਦਾ ਸਹੀ ਸਮਰਥਨ ਮੁੱਲ ਦਿਉ। ਜੋ ਇਨ੍ਹਾਂ ਦਾ ਬਣਦਾ ਹੱਕ ਹੈ ਉਹ ਇਨ੍ਹਾਂ ਨੂੰ ਦਿਉ। ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਵੀ ਕਿਹਾ ਹੈ ਔਰ ਕਿਸਾਨ ਜੱਥੇਬੰਦੀਆਂ ਦੀ ਵੀ ਮੰਗ ਹੈ ਕਿ ਜਿਹੜਾ ਕੀਮਤ ਸੂਚਕ ਅੰਕ ਹੈ, ਕਿਸਾਨ ਦੀ ਫਸਲ ਦੇ ਭਾਅ ਨੂੰ ਉਸ ਨਾਲ ਜੋੜਿਆ ਜਾਵੇ। ਜਦੋਂ ਬਾਕੀ ਸਾਰੀਆਂ ਚੀਜ਼ਾਂ ਦੀਆਂ ਕੀਮਤਾਂ ਹੀ ਵਧਦੀਆਂ ਹਨ ਫਿਰ ਇਸ ਨੂੰ ਕਰਨ ਵਿਚ ਕੀ ਹਰਜ਼ ਹੈ? ਜੇਕਰ ਤੇਲ ਦੀ ਕੀਮਤ ਵਿਚ ਵਾਧਾ ਹੁੰਦਾ ਹੈ ਤਾਂ ਇਸ ਨਾਲ ਹਰ ਚੀਜ਼ ਵੱਧ ਜਾਂਦੀ ਹੈ ਜਾਂ ਕਿਸੇ ਹੋਰ ਚੀਜ਼ ਦੀ ਕੀਮਤ ਵਿਚ ਵਾਧਾ ਹੁੰਦਾ ਹੈ ਤਾਂ ਉਸ ਨਾਲ ਹਰ ਚੀਜ਼ ਮਹਿੰਗੀ ਹੋ ਜਾਂਦੀ ਹੈ ਤਾਂ ਫਿਰ ਕਿਸਾਨ ਦੀਆਂ ਜਿਣਸਾਂ ਨੂੰ ਕੀਮਤ ਸੂਚਕ ਅੰਕ ਨਾਲ ਕਿਉਂ ਨਹੀਂ ਜੋੜਿਆ ਜਾਂਦਾ? ਉਹ ਇਸ ਲਈ ਕਿ ਜੇਕਰ ਸੂਚਕ ਅੰਕ ਨਾਲ ਕੀਮਤਾਂ ਜੁੜ ਗਈਆਂ ਤਾਂ ਪੰਜਾਬ ਦਾ ਕਿਸਾਨ ਖੁਸ਼ਹਾਲ ਹੋ ਜਾਵੇਗਾ। ਪੰਜਾਬ ਦਾ ਕਿਸਾਨ, ਜੋ ਕਿ ਸੈਂਟਰਲ ਪੂਲ ਵਿਚ ਅਨਾਜ ਦਾ ਅੱਧ ਤੋਂ ਵੀ ਵੱਧ ਹਿੱਸਾ ਪਾਉਂਦਾ ਹੈ, ਜੇਕਰ ਖੁਸ਼ਹਾਲ ਹੋ ਗਿਆ ਤਾਂ ਪੰਜਾਬ ਦੇ ਲੋਕ ਖੁਸ਼ਹਾਲ ਹੋ ਜਾਣਗੇ ਔਰ ਸਰਦਾਰ ਪਰਕਾਸ਼ ਸਿੰਘ ਬਾਦਲ ਨੂੰ ਸਾਡੇ ਕੋਲ ਗੇੜੇ ਲਈ ਨਹੀਂ ਆਉਣਾ ਪੈਣਾ...

**ਸਰਦਾਰ ਚਰਨਜੀਤ ਸਿੰਘ ਚੰਨੀ** : ਮਾਨਯੋਗ ਡਿਪਟੀ ਸਪੀਕਰ ਸਾਹਿਬ ** ** **

**ਮਾਨਯੋਗ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਅੱਜ ਜੇ ਪੰਜਾਬ ਦਾ ਕਿਸਾਨ ਕਰਜ਼ਿਆਂ ਵਿਚ ਫੱਸ ਰਿਹਾ ਹੈ ਤਾਂ ਇਹ ਕਿਸ ਦੀਆਂ ਨੀਤੀਆਂ ਕਰਕੇ ਫੱਸ ਰਿਹਾ ਹੈ? ਇਹ ਸੈਂਟਰ ਦੀਆਂ ਕਿਸਾਨ ਦੇ ਖਿਲਾਫ ਬਣਾਈਆਂ ਹੋਈਆਂ ਨੀਤੀਆਂ ਕਰਕੇ ਹੋ ਰਿਹਾ ਹੈ। ਕਿਸਾਨ ਦੀ ਉਪਜ ਦਾ ਸਮਰਥਨ ਮੁੱਲ ਕਿਸ ਨੇ ਦੇਣਾ ਹੈ, ਖਰੀਦੋ ਫਰੋਖਤ ਕਿਸ ਨੇ ਕਰਨੀ ਹੈ, ਮੰਡੀਕਰਨ ਕਿਸ ਨੇ ਕਰਨੀ ਹੈ? ਇਸ ਸਾਰੇ ਕੁਝ ਦਾ ਪ੍ਰਬੰਧ ਸੈਂਟਰ ਕੋਲ ਹੈ। ਪੰਜਾਬ ਦੇ ਵਿਚ ਜਿਹੜੀਆਂ ਨੀਤੀਆਂ ਚਲਦੀਆਂ ਹਨ ਇਹ ਸੈਂਟਰ ਦੀਆਂ ਚਲਦੀਆਂ ਹਨ। ਸੈਂਟਰ ਵੱਲੋਂ ਪੰਜਾਬ ਬਾਰੇ ਕੁਝ ਵੀ ਨਹੀਂ ਕੀਤਾ ਜਾ ਰਿਹਾ। ਸੈਂਟਰ ਨੇ ਕਦੇ ਪੰਜਾਬ ਬਾਰੇ ਕੁਝ ਸੋਚਿਆ ਹੈ? ਜੇਕਰ ਅੱਜ ਹਿੰਦੁਸਤਾਨ ਰੋਟੀ ਖਾਂਦਾ ਹੈ ਤਾਂ ਉਹ ਪੰਜਾਬ ਕਰਕੇ ਰੋਟੀ ਖਾਂਦਾ ਹੈ। ਇਹ ਪੰਜਾਬ ਹੀ ਹੈ ਜਿਹੜਾ ਸਾਰੇ ਹਿੰਦੁਸਤਾਨ ਵਾਸਤੇ ਅਨਾਜ ਪੈਦਾ ਕਰਕੇ ਦਿੰਦਾ

** Expunged as ordered by the Chair.

ਹੈ। ਜੇਕਰ ਪੰਜਾਬ ਅਨਾਜ ਪੈਦਾ ਕਰਨਾ ਛੱਡ ਦੇਵੇ ਤਾਂ ਹਿੰਦੁਸਤਾਨ ਦਾ ਢਿੱਡ ਭਰਨਾ ਔਖਾ ਹੋ ਜਾਵੇਗਾ। ਇਹ ਕਿੰਨੀ ਅਜੀਬ ਗੱਲ ਹੈ ਕਿ ਪੰਜਾਬ ਦੇ ਕਿਸਾਨ ਵੱਲੋਂ ਪੈਦਾ ਕੀਤੀ ਗਈ ਜਿਣਸ ਦਾ ਮੁੱਲ ਹੋਰ ਅਤੇ ਬਾਹਰੋਂ ਮੰਗਵਾਈ ਗਈ ਜਿਣਸ ਦਾ ਮੁੱਲ ਹੋਰ ਹੁੰਦਾ ਹੈ। ਕੀ ਇਹ ਪੰਜਾਬ ਦੇ ਕਿਸਾਨ ਦੇ ਨਾਲ ਅਨਿਆਂ ਨਹੀਂ ਹੈ? ਇਹ ਉਸ ਦੇ ਨਾਲ ਬਹੁਤ ਵੱਡਾ ਅਨਿਆਂ ਸੈਂਟਰ ਵੱਲੋਂ ਕੀਤਾ ਜਾਂਦਾ ਹੈ। ਡੀਜ਼ਲ ਦੀਆਂ ਕੀਮਤਾਂ ਵਧਣੀਆਂ, ਖਾਦਾਂ ਦੀਆਂ ਕੀਮਤਾਂ ਵਿਚ ਵਾਧਾ ਕਰਨਾ, ਨਦੀਨ ਨਾਸ਼ਕਾਂ ਦੀਆਂ ਕੀਮਤਾਂ ਵਿਚ ਵਾਧਾ ਕਰਨਾ, ਕੋਈ ਚੀਜ਼ ਛੱਡੀ ਹੈ ਜਿਸ ਦੀ ਕੀਮਤ ਵਿਚ ਸੈਂਟਰ ਨੇ ਵਾਧਾ ਨਾ ਕੀਤਾ ਹੋਵੇ? ਖੇਤੀ ਨਾਲ ਸਬੰਧਤ ਸੰਦਾਂ ਵਿਚ ਵੀ ਵਾਧਾ ਕੀਤਾ ਗਿਆ ਹੈ। ਕੋਈ ਚੀਜ਼ ਐਸੀ ਨਹੀਂ ਜਿਹੜੀ ਖੇਤੀ ਨਾਲ, ਕਿਸਾਨ ਨਾਲ ਸਬੰਧਤ ਹੋਵੇ ਅਤੇ ਸੈਂਟਰ ਨੇ ਉਸ ਦੀ ਕੀਮਤ ਵਿਚ ਬੇਤਹਾਸ਼ਾ ਵਾਧਾ ਨਾ ਕੀਤਾ ਹੋਵੇ। ਕਿਸਾਨ ਦੀ ਮਾੜੀ ਹਾਲਤ ਇਸ ਨਾਲ ਕਿਵੇਂ ਸੁਧਰ ਸਕਦੀ ਹੈ? ਡਿਪਟੀ ਸਪੀਕਰ ਸਾਹਿਬ, ਅੱਜ ਪੰਜਾਬ ਦਾ ਛੋਟੇ ਤੋਂ ਛੋਟਾ ਕਿਸਾਨ ਬਹੁਤ ਮੁਸ਼ਕਲ ਵਿਚ ਹੈ, ਕਰਜ਼ਿਆਂ ਦੇ ਬੋਝ ਥੱਲੇ ਹੈ। ਸੋਢੀ ਸਾਹਿਬ ਜਾਂ ਖਹਿਰਾ ਸਾਹਿਬ ਵਰਗਾ ਭਾਵੇਂ ਕੋਈ ਬਚਿਆ ਹੋਵੇ, ਲੇਕਿਨ ਹਰ ਕਿਸਾਨ ਕਰਜ਼ਿਆਂ ਦੇ ਜਾਲ ਵਿਚ ਥੋਹੜਾ ਬਹੁਤ ਜ਼ਰੂਰ ਫਸਿਆ ਹੋਇਆ ਹੈ। ਜਿਹੜਾ ਵੀ ਫਸਿਆ ਹੈ, ਉਹ ਸੈਂਟਰ ਦੀਆਂ ਕਿਸਾਨੀ ਖਿਲਾਫ ਗਲਤ ਨੀਤੀਆਂ ਕਾਰਨ ਫਸਿਆ ਹੈ। ਸਰਦਾਰ ਪਰਕਾਸ਼ ਸਿੰਘ ਬਾਦਲ ਨੂੰ ਅੱਜ ਲੋਕੀ ਪੂਜਦੇ ਹਨ, ਕਿਸਾਨ ਪੂਜਦੇ ਹਨ, ਉਹ ਇਸ ਕਰਕੇ ਪੂਜਦੇ ਹਨ ਕਿਉਂਕਿ ਇਹ ਕਿਸਾਨਾਂ ਦੇ ਮਸੀਹਾ ਹਨ।...

(ਇਸ ਵੇਲੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਬਹੁਤ ਸਾਰੇ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਡਿਪਟੀ ਸਪੀਕਰ :** ਸੁਣੋ, ਪੁਆਇੰਟ ਆਫ ਆਰਡਰ ਦੇਣ ਦੀ ਕੋਈ ਗੱਲ ਨਹੀਂ ਹੈ। ਤੁਸੀਂ ਆਪਣੇ ਕੋਲ ਪੁਆਇੰਟ ਨੋਟ ਕਰ ਲਓ। ਜਦੋਂ ਤੁਹਾਨੂੰ ਬੋਲਣ ਲਈ ਟਾਈਮ ਦਿੱਤਾ ਜਾਵੇਗਾ ਤਾਂ ਤੁਸੀਂ ਉਸ ਪੁਆਇੰਟ ਤੇ ਬੋਲ ਲੈਣਾ।

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ) :** ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਦਨ ਦੇ ਸਾਰੇ ਆਨਰੇਬਲ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਗਵਰਨਰ ਐਡਰੈੱਸ ਤੇ ਬਹਿਸ ਇੱਕ ਬੜਾ ਮਹੱਤਵ ਰੱਖਣ ਵਾਲੀ ਬਹਿਸ ਹੁੰਦੀ ਹੈ। ਮੈਂ ਇਧਰਲੇ ਪਾਸੇ ਵਾਲਿਆਂ ਨੂੰ ਬੇਨਤੀ ਕਰਾਂਗਾ ਅਤੇ ਉਧਰਲੇ ਪਾਸੇ ਵਾਲਿਆਂ ਨੂੰ ਵੀ ਬੇਨਤੀ ਕਰਾਂਗਾ ਕਿ ਸਭ ਨੂੰ ਗਵਰਨਰ ਐਡਰੈੱਸ ਤੇ ਬੋਲਣ ਲਈ ਟਾਈਮ ਮਿਲਣਾ ਹੈ ਲੇਕਿਨ ਜਦੋਂ ਕੋਈ ਮੈਂਬਰ ਇਕ ਪਾਸੇ ਤੋਂ ਬੋਲਦਾ ਹੈ ਤਾਂ ਦੂਜੇ ਪਾਸੇ ਤੋਂ ਉਸ ਨੂੰ ਬੋਲਦੇ ਹੋਏ ਡਿਸਟਰਬ ਨਾ ਕੀਤਾ ਜਾਵੇ। ਪੁਆਇੰਟ ਨੋਟ ਕਰੀ ਜਾਓ, ਆਪਣੇ ਬੋਲਣ ਵਾਲੇ ਸਪੀਕਰ ਨੂੰ ਦੱਸ ਦਿਉ। ਜੇਕਰ ਇਸ ਤਰ੍ਹਾਂ ਡਿਸਟਰਬ ਕਰਦੇ ਜਾਓਗੇ ਤਾਂ ਇਸ ਨਾਲ ਗਵਰਨਰ ਐਡਰੈੱਸ ਤੇ ਬਹਿਸ ਵਿਚ ਸੀਰੀਅਸਨੈੱਸ ਨਹੀਂ ਆਉਂਦੀ। ਮੈਨੂੰ ਅਫਸੋਸ ਹੈ ਕਿ ਬਹਿਸ ਦੇ ਦੌਰਾਨ ਏਨੇ ਇੰਪਾਰਟੈਂਟ ਡਿਸੀਜ਼ਨ ਹੁੰਦੇ ਹਨ, ਲੇਕਿਨ ਦੋਨੋਂ ਪਾਸਿਆਂ ਤੋਂ

[ ਮੁੱਖ ਮੰਤਰੀ ]

ਪੂਰੇ ਬੰਦੇ ਹਾਜ਼ਰ ਨਹੀਂ ਹਨ। ਮੈਂ ਸਾਰਿਆਂ ਨੂੰ ਕਿਹਾ ਹੈ ਕਿ ਸਾਰਿਆਂ ਨੂੰ ਏਥੇ ਰਹਿਣਾ ਚਾਹੀਦਾ ਹੈ। ਦੋਨਾਂ ਪਾਸੇ ਵਾਲਿਆਂ ਨੂੰ ਹਾਜ਼ਰ ਰਹਿਣਾ ਚਾਹੀਦਾ ਹੈ। 6 ਮਹੀਨੇ, ਸਾਲ ਮਗਰੋਂ ਮੌਕਾ ਆਉਂਦਾ ਹੈ। ਜੇਕਰ ਸਦਨ ਵਿਚ ਮੈਂਬਰਾਂ ਦੀ ਗਿਣਤੀ ਘੱਟ ਹੋਵੇ ਅਤੇ ਟਾਈਮ ਨੂੰ ਐਵੇਂ ਹੀ ਗਵਾ ਦੇਈਏ ਤਾਂ ਇਹ ਚੰਗੀ ਗਲ ਨਹੀਂ ਹੈ। ਇਸ ਲਈ ਮੈਂ ਦੋਵੇਂ ਪਾਸੇ ਵਾਲਿਆਂ ਨੂੰ ਬੇਨਤੀ ਕਰਾਂਗਾ ਕਿ ਜਦੋਂ ਇੱਕ ਪਾਸੇ ਤੋਂ ਇੱਕ ਮੈਂਬਰ ਬੋਲਦਾ ਹੋਵੇ ਤਾਂ ਉਸ ਨੂੰ ਦੂਜੇ ਪਾਸੇ ਤੋਂ ਡਿਸਟਰਬ ਨਾ ਕਰੋ।

**ਸਰਦਾਰ ਸ਼ੇਰ ਸਿੰਘ ਗਾਗੋਵਾਲ (ਬੈਠੇ-ਬੈਠੇ)** : ਠੀਕ ਹੈ, ਪਰ ਇਹ ਬੋਲਦੇ ਹੋਏ ਝੂਠ ਘੱਟ ਵੱਢਣ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਇਸ ਤੋਂ ਅੱਗੇ, ਡਿਪਟੀ ਸਪੀਕਰ ਸਾਹਿਬ, ਪਾਵਰ ਦੀ ਗੱਲ ਆਉਂਦੀ ਹੈ। ਪਾਵਰ - ਬਿਜਲੀ, ਬਿਜਲੀ ਜੇ ਨਾ ਹੋਵੇ ਤਾਂ ਫਿਰ ਅੰਨ ਦੀ ਪ੍ਰੋਡਕਸ਼ਨ ਨਹੀਂ ਹੋ ਸਕਦੀ, ਅਨਾਜ ਦੀ ਪ੍ਰੋਡਕਸ਼ਨ ਨਹੀਂ ਹੋ ਸਕਦੀ, ਇੰਡਸਟਰੀ ਕਿਵੇਂ ਚਲੇਗੀ? ਜੇ ਪੰਜਾਬ ਦੀ ਅੱਜ ਆਰਥਿਕਤਾ ਹੈ ਤਾਂ ਉਹ ਸਭ ਤੋਂ ਪਹਿਲਾਂ ਕਿਸਾਨੀ ਤੇ ਨਿਰਭਰ ਕਰਦੀ ਹੈ, ਦੂਸਰੀ, ਇੰਡਸਟਰੀ ਤੇ ਨਿਰਭਰ ਕਰਦੀ ਹੈ। ਕਿਸਾਨ ਦਾ ਟਿਊਬਵੈੱਲ ਕਿਵੇਂ ਚਲੇਗਾ, ਉਹ ਪਾਵਰ ਦੇ ਨਾਲ, ਬਿਜਲੀ ਦੇ ਨਾਲ ਚਲੇਗਾ। ਜਦੋਂ ਸਰਦਾਰ ਪਰਕਾਸ਼ ਸਿੰਘ ਬਾਦਲ ਨੇ 2007 ਵਿਚ ਰਾਜਭਾਗ ਸੰਭਾਲਿਆ ਉਦੋਂ ਬਿਜਲੀ ਦਾ ਉਤਪਾਦਨ 6200 ਮੈਗਾਵਾਟ ਸੀ ਅਤੇ ਲੋਡ 9000 ਮੈਗਾਵਾਟ ਦਾ ਸੀ। ਲਗਭਗ 2800 ਮੈਗਾਵਾਟ ਬਿਜਲੀ ਦੀ ਘਾਟ ਸੀ। ਡਿਪਟੀ ਸਪੀਕਰ ਸਾਹਿਬ, ਇਹ ਪੰਜ ਸਾਲ ਰਾਜ ਕਰਕੇ ਗਏ ਸਨ। ਇਨ੍ਹਾਂ ਨੇ ਕੁਝ ਨਹੀਂ ਕੀਤਾ। ਇਹ ਅੱਜ ਸਿੱਖਿਆ ਦਿੰਦੇ ਹਨ। ਇਹ ਬੜਾ ਕੁਝ ਬੋਲਦੇ ਹਨ। ਕਿਤੇ ਬਲਬ ਜਗਾਉਣ ਜੋਗੀ ਵੀ ਇਨ੍ਹਾਂ ਨੇ ਬਿਜਲੀ ਪੈਦਾ ਕੀਤੀ ਹੈ? ਕੀ ਕੋਈ ਸਕੀਮ ਬਣਾਈ ਕਿ ਪੰਜਾਬ ਦੇ ਲੋਕਾਂ ਨੂੰ ਬਿਜਲੀ ਚਾਹੀਦੀ ਹੈ, ਬਿਜਲੀ ਕਿੱਥੋਂ ਆਵੇਗੀ? ਇਨ੍ਹਾਂ ਨੇ ਆਪਣੇ ਸਮੇਂ ਵਿਚ ਕੀਤਾ ਕੀ ਹੈ? ਇਨ੍ਹਾਂ ਦੀ ਚਿੰਤਾ ਦਾ ਨਿਵਾਰਨ ਕਿਸ ਨੇ ਕੀਤਾ, ਉਹ ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਕੀਤਾ। ਇਨ੍ਹਾਂ ਨੇ ਇਸ ਵਿਚ 75000 ਕਰੋੜ ਰੁਪਏ ਦਾ ਨਿਵੇਸ਼ ਕੀਤਾ। ਜਿਹੜੇ ਕੰਮ ਚੱਲ ਰਹੇ ਹਨ, ਜਿਹੜੇ 4 ਥਰਮਲ ਪਲਾਂਟ, ਤਲਵੰਡੀ ਸਾਬੋ, ਗੋਇੰਦਵਾਲ ਸਾਹਿਬ, ਰਾਜਪੁਰਾ ਅਤੇ ਗਿੱਦੜਬਾਹਾ ਵਿਚ ਲੱਗ ਰਹੇ ਹਨ, ਉਥੋਂ 12634 ਮੈਗਾਵਾਟ ਬਿਜਲੀ ਪੈਦਾ ਹੋਣੀ ਹੈ। ਕਦੀ ਕਿਸੇ ਨੇ ਸੋਚਿਆ ਸੀ ਕਿ ਇਹ ਵੀ ਇਨ੍ਹਾਂ ਦਾ ਕਰਨ ਦਾ ਫਰਜ਼ ਬਣਦਾ ਸੀ? ਕਦੀ ਨਹੀਂ ਸੋਚਿਆ ਸੀ ਕਿ ਸਾਡਾ ਵੀ ਪੰਜਾਬ ਦੇ ਲੋਕਾਂ ਵਾਸਤੇ ਕੁਝ ਮਾੜਾ-ਮੋਟਾ ਕਰਨ ਦਾ ਫਰਜ਼ ਬਣਦਾ ਹੈ। ਪੰਜਾਬ ਦੇ ਲੋਕਾਂ ਦੀ ਚਿੰਤਾ ਕੇਵਲ ਤੇ ਕੇਵਲ ਸਰਦਾਰ ਪਰਕਾਸ਼ ਸਿੰਘ ਬਾਦਲ ਨੂੰ ਹੈ, ਉਨ੍ਹਾਂ ਲੋਕਾਂ ਨੂੰ ਹੈ ਜਿਹੜੇ ਇਧਰ ਬੈਠੇ ਹਨ। ਉਧਰ (ਆਪੋਜ਼ੀਸ਼ਨ) ਬੈਠੇ ਲੋਕਾਂ ਨੂੰ ਕੋਈ ਚਿੰਤਾ ਨਹੀਂ ਹੈ।

ਡਿਪਟੀ ਸਪੀਕਰ ਸਾਹਿਬ, ਹਰ ਮਹਿਕਮੇ ਦੀ ਆਪਣੀ ਅਹਿਮੀਅਤ ਹੈ ਅਤੇ ਪੰਜਾਬ ਦੇ ਲੋਕਾਂ ਦੀਆਂ ਲੋੜਾਂ ਦੀ ਵੀ ਅਹਿਮੀਅਤ ਹੈ। ਪਰ ਸਭ ਤੋਂ ਵੱਡੀ ਅਹਿਮੀਅਤ

ਜਿਸ ਨਾਲ ਸਾਡਾ ਫਿਊਚਰ ਜੁੜਿਆ ਹੋਇਆ ਹੈ, ਸਾਡੇ ਬੱਚਿਆਂ ਦਾ ਭਵਿੱਖ ਜੁੜਿਆ ਹੋਇਆ ਹੈ ਅਤੇ ਆਉਣ ਵਾਲੀਆਂ ਪੀੜੀਆਂ ਦਾ ਭਵਿੱਖ ਜੁੜਿਆ ਹੋਇਆ ਹੈ, ਉਹ ਹੈ ਸਿੱਖਿਆ ਦਾ ਖੇਤਰ। ਇਨ੍ਹਾਂ ਨੇ ਪੰਜ ਸਾਲਾਂ ਵਿਚ ਐਜੂਕੇਸ਼ਨ ਦੇ ਖੇਤਰ ਵਿਚ ਕੀ ਕੀਤਾ, ਦੱਸ ਦੇਣ। ਕੋਈ ਮਾਸਟਰ ਭਰਤੀ ਕੀਤਾ, ਕੋਈ ਸਕੂਲ ਬਣਾਏ, ਕਾਲਜ ਖੋਲ੍ਹੇ, ਕੋਈ ਯੂਨੀਵਰਸਿਟੀਆਂ ਬਣਾਈਆਂ, ਕੁਝ ਵੀ ਨਹੀਂ ਕੀਤਾ। ਜੇਕਰ ਕੁਝ ਬਣਾਇਆ ਹੀ ਨਹੀਂ ਤਾਂ ਫਿਰ ਇਨ੍ਹਾਂ ਨੂੰ ਗੱਲ ਕਰਨ ਦਾ ਕੋਈ ਅਧਿਕਾਰ ਹੀ ਨਹੀਂ ਹੈ, ਕਿੰਤੂ-ਪ੍ਰੰਤੂ ਕਰਨ ਦਾ ਕੋਈ ਅਧਿਕਾਰ ਨਹੀਂ ਹੈ। ਇਨ੍ਹਾਂ ਨੂੰ ਇਹ ਗੱਲ ਕਰਨੀ ਚਾਹੀਦੀ ਹੈ ਕਿ ਬਾਦਲ ਸਾਹਿਬ, ਤੁਸੀਂ ਸਦਨ ਵਿਚ ਬੈਠ ਕੇ ਇਹ ਕੰਮ ਚੰਗੇ ਕੀਤੇ ਹਨ, ਅਸੀਂ ਤੁਹਾਡਾ ਧੰਨਵਾਦ ਕਰਦੇ ਹਾਂ। ਜੇਕਰ ਤੁਹਾਨੂੰ ਸਾਡੀ ਕੋਆਪਰੇਸ਼ਨ ਦੀ ਲੋੜ ਹੋਵੇ, ਮਿਲਵਰਤਨ ਦੀ ਲੋੜ ਹੋਵੇ ਤਾਂ ਅਸੀਂ ਦੇਣ ਲਈ ਤਿਆਰ ਹਾਂ। ਆਪੋਜ਼ੀਸ਼ਨ ਦਾ ਮਤਲਬ ਇਹ ਨਹੀਂ ਕਿ ਜਿੰਦਾਬਾਦ-ਮੁਰਦਾਬਾਦ ਕਰਨਾ ਜਾਂ ਵਿਰੋਧ ਹੀ ਕਰਨਾ ਹੈ। ਆਪੋਜ਼ੀਸ਼ਨ ਦਾ ਮਤਲਬ ਹੈ ਜਿਹੜੇ ਚੰਗੇ ਕੰਮ ਕੀਤੇ ਹਨ, ਉਨ੍ਹਾਂ ਦੀ ਸਰਾਹਨਾ ਕਰੋ। ਜੇਕਰ ਕੋਈ ਗਲਤ ਕੰਮ ਹੋਇਆ ਹੈ ਤਾਂ ਉਸ ਨੂੰ ਸੁਧਾਰਨ ਵਾਸਤੇ ਸਲਾਹ ਦੇਣਾ, ਜੇਕਰ ਫਿਰ ਵੀ ਨਹੀਂ ਸੁਧਰਦੇ ਤਾਂ ਫਿਰ ਵਿਰੋਧ ਕੀਤਾ ਜਾਵੇ। ਪਰ ਇਹ ਹਰ ਕੰਮ ਵਿਚ ਹੀ ਪਤਾ ਨਹੀਂ ਕਿਥੋਂ ਘੜ-ਘੜਾ ਕੇ ਗੱਲਾਂ ਲੈ ਆਉਂਦੇ ਹਨ। ਸਿੱਖਿਆ ਦੇ ਖੇਤਰ ਵਿਚ 17 ਨਵੇਂ ਕਾਲਜ ਖੋਲ੍ਹੇ ਹਨ। ਇਹ ਖੋਲ੍ਹੇ ਕਿੱਥੇ ਹਨ - ਕੋਈ ਪਟਿਆਲੇ, ਅੰਮ੍ਰਿਤਸਰ ਜਾਂ ਲੁਧਿਆਣੇ ਵਰਗੇ ਵੱਡੇ ਸ਼ਹਿਰਾਂ ਵਿਚ ਨਹੀਂ ਖੋਲ੍ਹੇ। ਇਹ ਉਨ੍ਹਾਂ ਇਲਾਕਿਆਂ ਵਿਚ ਖੋਲ੍ਹੇ ਗਏ ਹਨ ਜਿਹੜੇ ਕਿ ਵਿਦਿਅਕ ਪੱਖੋਂ ਪਛੜੇ ਹੋਏ ਸਨ। ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਮੇਰੇ ਹਲਕੇ ਵਿਚ ਵੀ ਇੱਕ ਕਾਲਜ ਖੋਲ੍ਹਿਆ ਹੈ। ਲੋਕ ਉਥੇ ਬਾਗੋ-ਬਾਗ ਹਨ। ਇਹ ਕਾਲਜ ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਨਹੀਂ ਚਲਾਉਣੇ ਬਲਕਿ ਯੂਨੀਵਰਸਿਟੀ ਨੇ ਚਲਾਉਣੇ ਹਨ। ਇਨਫਰਾਸਟਰੱਕਚਰ ਸਾਰਾ ਸਰਕਾਰ ਨੇ ਤਿਆਰ ਕਰਕੇ ਦੇਣਾ ਹੈ। ਟੀਚਰ ਮੁਹੱਈਆ ਕਰਨੇ ਹਨ, ਬਾਕੀ ਦੀਆਂ ਰਿਸਪਾਂਸੀਬਿਲਟੀਆਂ ਯੂਨੀਵਰਸਿਟੀਆਂ ਨੇ ਕੰਪਲੀਟ ਕਰਨੀਆਂ ਹਨ। ਇਹੋ ਜਿਹੇ ਪ੍ਰਬੰਧ ਵਿੱਦਿਆ ਦੇ ਖੇਤਰ ਵਿਚ ਤੇ ਉਚ ਸਿੱਖਿਆ ਦੇ ਖੇਤਰ ਵਿਚ ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਕੀਤੇ ਹਨ ਤਾਂ ਜੋ ਸਿੱਖਿਆ ਦੇ ਖੇਤਰ ਵਿਚ ਕਿਸੇ ਵੀ ਤਰ੍ਹਾਂ ਦੀ ਘਾਟ ਨਾ ਰਹੇ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ।

**ਮਾਨਯੋਗ ਡਿਪਟੀ ਸਪੀਕਰ :** ਖਹਿਰਾ ਸਾਹਿਬ, ਤੁਹਾਡੀ ਵਾਰੀ ਆ ਰਹੀ ਹੈ। ਤੁਸੀਂ ਉਦੋਂ ਬੋਲ ਲੈਣਾ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਰ, ਇੱਕ ਮਿੰਟ ਵਾਸਤੇ। ਮਾਨਯੋਗ ਮੈਂਬਰ ਸਾਹਿਬ ਸਰਕਾਰ ਦੀਆਂ ਪ੍ਰਾਪਤੀਆਂ ਗਿਣਾ ਰਹੇ ਹਨ। ਸਕੂਲਾਂ ਦੀ ਗੱਲ, ਕਾਲਜਾਂ ਦੀ ਗੱਲ ਅਤੇ ਯੂਨੀਵਰਸਿਟੀਆਂ ਬਾਰੇ ਬੜੀਆਂ ਵੱਡੀਆਂ-ਵੱਡੀਆਂ ਗੱਲਾਂ ਕਰ ਰਹੇ ਹਨ।

[ ਸਰਦਾਰ ਸੁਖਪਾਲ ਸਿੰਘ ਖਹਿਰਾ ]

ਮੈਂ ਯਾਦ ਕਰਾਉਣਾ ਚਾਹੁੰਦਾ ਹਾਂ ਕਿ, ਸੀ.ਐਮ. ਸਾਹਿਬ, ਅਜੇ ਪੰਜਾਬ ਵਿਚ ਐਲੀਮੈਂਟਰੀ ਸਕੂਲਾਂ ਵਿਚ ਬੱਚਿਆਂ ਨੂੰ ਬੈਠਣ ਲਈ ਬੈਂਚ ਨਹੀਂ ਮਿਲੇ। ਨਿਆਣੇ ਵਿਚਾਰੇ ਆਪਣੇ ਟਾਟ ਲੈ ਕੇ ਆਉਂਦੇ ਹਨ। ਸੀ.ਐਮ. ਸਾਹਿਬ ਨੇ ਵਿਸ਼ਵਾਸ ਦਿਵਾਇਆ ਸੀ ਕਿ ਅਸੀਂ 70 ਕਰੋੜ ਰੁਪਏ ਡੈਸਕਾਂ ਲਈ ਦੇਵਾਂਗੇ ਪਰ ਬੱਚੇ ਅਜੇ ਵੀ ਸਰਦੀਆਂ ਵਿਚ ਠੰਢੇ ਫਰਸ਼ਾਂ ਉਤੇ ਬੈਠਦੇ ਹਨ। ਪਲੀਜ਼ ਇਹ ਦੱਸ ਦੇਣ ਕਿ ਇਸ ਬਾਰੇ ਕੋਈ ਪਾਲਿਸੀ ਫਾਰਮੂਲੇਟ ਹੋ ਕੇ ਨੋਟੀਫਿਕੇਸ਼ਨ ਹੋ ਗਈ ਹੈ ਜਾਂ ਹਦਾਇਤਾਂ ਜਾ ਚੁੱਕੀਆਂ ਹਨ, ਇਹ ਉਨ੍ਹਾਂ ਨੂੰ ਮਿਲ ਗਏ ਹਨ ਜਾਂ ਨਹੀਂ ਮਿਲੇ। ਐਵੇਂ ਹੀ ਕਹੀ ਜਾਣਾ ਕਿ ਸੈਂਟਰਲ ਯੂਨੀਵਰਸਿਟੀਆਂ ਖੋਲ੍ਹ ਦਿੱਤੀਆਂ, ਕਾਲਜ ਖੋਲ੍ਹ ਦਿੱਤੇ। ਪੰਜਾਬ ਵਿਚ 34 ਲੱਖ ਨਿਆਣੇ ਐਲੀਮੈਂਟਰੀ ਸਰਕਾਰੀ ਸਕੂਲਾਂ ਵਿਚ ਪੜ੍ਹਦੇ ਹਨ। It's all futile what they are claiming.

**ਮਾਨਯੋਗ ਡਿਪਟੀ ਸਪੀਕਰ :** ਖਹਿਰਾ ਸਾਹਿਬ, ਤੁਸੀਂ ਪੁਆਇੰਟ ਨੋਟ ਕਰੀ ਜਾਉ। ਆਪਣੀ ਵਾਰੀ ਤੇ ਬੋਲ ਲੈਣਾ। ਹਾਂ ਜੀ, ਵਲਟੋਹਾ ਜੀ, ਜਾਰੀ ਰੱਖੋ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਮਾਡਲ ਸਕੂਲ ਬਣਾਏ। ਆਦਰਸ਼ ਸਕੂਲ ਸਾਰੇ ਪੰਜਾਬ ਵਿਚ ਖੋਲ੍ਹੇ ਜਾ ਰਹੇ ਹਨ, ਉਨ੍ਹਾਂ ਵਿਚੋਂ ਕੁਝ ਚਾਲੂ ਹੋ ਗਏ ਹਨ। ਮੇਰਾ ਖਿਆਲ ਹੈ ਕਿ ਉਥੇ ਐਡਮਿਸ਼ਨ ਲੈਣ ਲਈ ਹੋੜ ਲੱਗੀ ਹੋਈ ਹੈ। ਲੋਕ ਚੰਗੇ-ਚੰਗੇ ਪ੍ਰਾਈਵੇਟ ਸਕੂਲਾਂ ਵਿਚੋਂ ਬੱਚਿਆਂ ਨੂੰ ਹਟਾ ਕੇ ਉਥੇ ਐਡਮਿਸ਼ਨ ਦਿਵਾ ਰਹੇ ਹਨ। ਉਥੇ ਮਿਆਰੀ ਅਤੇ ਮੈਰਿਟ ਤੇ ਸਟਾਫ ਦੀ ਭਰਤੀ ਹੁੰਦੀ ਹੈ। ਉਥੇ ਮੈਰਿਟ ਤੇ ਭਰਤੀ ਕੀਤਾ ਹੋਇਆ ਸਟਾਫ ਹੈ ਜਿਸ ਨੂੰ ਲੋਕ ਮੰਨਦੇ ਹਨ, ਲੋਕ ਗੱਲ ਕਰਦੇ ਹਨ ਕਿ ਇਹ ਕੌਣ ਸੋਚ ਸਕਦਾ ਹੈ। ਸੋਚ ਉਹ ਸਕਦਾ ਹੈ ਜਿਸ ਨੂੰ ਦੁੱਖ ਹੋਵੇ ਅਤੇ ਸਰਦਾਰ ਪਰਕਾਸ਼ ਸਿੰਘ ਬਾਦਲ ਨੂੰ ਇਸ ਗੱਲ ਦਾ ਦੁੱਖ ਹੈ। ਟੀਚਰਾਂ ਦੀ ਭਰਤੀ ਵਾਸਤੇ ਪੰਜਾਬ ਵਿਚ ਸਰਕਾਰ ਨੇ 51,376 ਟੀਚਰ ਭਰਤੀ ਕੀਤੇ ਹਨ। ਇਹ ਕੋਈ ਆਪਣੇ ਸਮੇਂ ਵਿਚ ਦਰਜ਼ਨ ਵਿਚ ਗਿਣਵਾ ਦੇਣ ਅਤੇ ਪਹਿਲ ਕਿਸ ਏਰੀਏ ਨੂੰ ਦਿੱਤੀ ਹੈ, ਜਿੱਥੇ ਜਾਂਦਾ ਕੋਈ ਨਹੀਂ ਸੀ। ਮੇਰੇ ਏਰੀਏ ਵਿਚ ਜਿੱਥੇ ਕੋਈ ਨਹੀਂ ਜਾਂਦਾ ਸੀ ਉਥੇ ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਸਪੈਸ਼ਲ ਆਰਡਰ ਕੀਤੇ ਤੇ ਤਰਨਤਾਰਨ ਅਤੇ ਖਾਸ ਕਰਕੇ ਖੇਮਕਰਨ ਵਿਚ ਟੀਚਰ ਭਰਤੀ ਕੀਤੇ ਅਤੇ ਖਾਸ ਕਰਕੇ ਉਨ੍ਹਾਂ ਇਲਾਕਿਆਂ ਵਿਚ ਵੀ ਜਿਥੇ ਟੀਚਰ ਨਹੀਂ ਸੀ ਜਾਂਦੇ ਉਥੇ ਟੀਚਰ ਭਰਤੀ ਕੀਤੇ। ਸਾਡੇ ਲੋਕ ਸਰਦਾਰ ਪਰਕਾਸ਼ ਸਿੰਘ ਬਾਦਲ ਦੇ ਧੰਨਵਾਦੀ ਹਨ। ਮੈਂ ਪਿਛਲੇ ਤਿੰਨ ਸਾਲਾਂ ਤੋਂ ਇਹ ਮੰਗ ਉਠਾ ਰਿਹਾ ਸੀ ਕਿ ਸਾਡੇ ਟੀਚਰਾਂ ਦਾ ਕਾਡਰ ਵੱਖਰਾ ਕਰ ਦਿਉ। ਜੇ ਉਥੇ ਹੀ ਟੀਚਰ ਭਰਤੀ ਹੋਣਗੇ ਅਤੇ ਉਥੇ ਹੀ ਸਰਵਿਸ ਕਰਨਗੇ ਅਤੇ ਵਿਦ-ਇਨ-ਕਾਡਰ ਟਰਾਂਸਫਰ ਹੋਵੇਗੀ ਤਾਂ ਸਾਨੂੰ ਸਮੱਸਿਆ ਨਹੀਂ ਆਵੇਗੀ। ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਸਾਡੀ ਮੰਗ ਮੰਨ ਕੇ ਸਰਹੱਦੀ ਏਰੀਏ ਦਾ ਕਾਡਰ ਹੀ ਵੱਖਰਾ ਕਰ ਦਿੱਤਾ ਅਤੇ ਇਸ ਦੇ ਨਾਲ ਬੇਟ ਵਾਲਿਆਂ ਦਾ ਅਤੇ ਕੰਡੀ ਵਾਲਿਆਂ ਦਾ ਵੀ ਸਰ ਗਿਆ ਹੋਵੇਗਾ। ਖਹਿਰਾ ਸਾਹਿਬ ਦਾ ਏਰੀਆ ਵੀ ਸ਼ਾਇਦ ਬੇਟ ਵਿਚ ਹੀ ਪੈਂਦਾ ਹੈ,

ਇਨ੍ਹਾਂ ਦਾ ਵੀ ਸਰ ਗਿਆ ਹੋਵੇਗਾ। ਇਹ ਸਰਦਾਰ ਪਰਕਾਸ਼ ਸਿੰਘ ਬਾਦਲ ਅਤੇ ਇਨ੍ਹਾਂ ਦੀ ਸਰਕਾਰ ਦਾ ਸਭ ਤੋਂ ਇਤਿਹਾਸਕ ਫੈਸਲਾ ਹੈ।

(ਇਸ ਸਮੇਂ ਸਰਦਾਰ ਸੁਖਪਾਲ ਸਿੰਘ ਖਹਿਰਾ ਖੜ੍ਹੇ ਹੋ ਕੇ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਡਿਪਟੀ ਸਪੀਕਰ :** ਖਹਿਰਾ ਸਾਹਿਬ, please sit down. ਵਲਟੋਹਾ ਸਾਹਿਬ, ਤੁਸੀਂ ਬੋਲੋ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਕਦੇ ਆਈ.ਆਈ.ਟੀ. ਸੁਣੀ ਸੀ? ਮੈਂ ਤਾਂ ਆਪ ਪਹਿਲਾਂ ਕਦੇ ਆਈ.ਆਈ.ਟੀ. ਨਹੀਂ ਸੀ ਸੁਣੀ। ਜੇ ਆਈ.ਆਈ.ਟੀ. ਆਈ ਤਾਂ ਉਹ ਸਰਦਾਰ ਪਰਕਾਸ਼ ਸਿੰਘ ਬਾਦਲ ਦੀ ਬਦੌਲਤ ਆਈ, ਜੇ ਇੱਥੇ ਸੈਂਟਰਲ ਯੂਨੀਵਰਸਿਟੀ ਆਈ ਹੈ ਤਾਂ ਉਹ ਵੀ ਸਰਦਾਰ ਪਰਕਾਸ਼ ਸਿੰਘ ਬਾਦਲ ਦੀ ਬਦੌਲਤ ਆਈ ਹੈ। ਇੱਥੇ ਜੇ ਪ੍ਰਾਈਵੇਟ ਯੂਨੀਵਰਸਿਟੀਆਂ ਖੁਲ੍ਹੀਆਂ ਹਨ, ਚਿਤਕਾਰਾ ਯੂਨਵਰਸਿਟੀ ਖੁਲ੍ਹੀ ਹੈ, ਡੀ.ਏ.ਵੀ. ਯੂਨੀਵਰਸਿਟੀ ਖੁਲ੍ਹੀ ਹੈ ਤਾਂ ਇਹ ਸਰਦਾਰ ਬਾਦਲ ਦੀ ਦੇਣ ਹੈ। ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿਸ਼ਵ ਯੂਨੀਵਰਸਿਟੀ ਖੋਲ੍ਹ ਕੇ ਬਹੁਤ ਵੱਡਾ ਉਦਮ ਕੀਤਾ ਹੈ, ਇਸ ਤੋਂ ਇਲਾਵਾ ਵਿਸ਼ਵ ਪੱਧਰੀ ਯੂਨੀਵਰਸਿਟੀ ਜਿਹੜੀ ਹੈ, ਵਰਲਡ ਕਲਾਸ ਯੂਨੀਵਰਸਿਟੀ ਜਿਹੜੀ ਹੈ, ਉਹ ਅੰਮ੍ਰਿਤਸਰ ਵਿਖੇ ਬਣ ਰਹੀ ਹੈ ਅਤੇ ਉਸ ਦੇ ਲਈ ਜ਼ਮੀਨ ਜਿਹੜੀ ਲੈਣੀ ਹੈ, ਉਸਦੇ ਲਈ ਸਾਰਾ ਸਿਸਟਮ ਚਲ ਰਿਹਾ ਹੈ। ਇੰਸਟੀਚਿਊਟ ਆਫ ਬਿਜ਼ਨੈਸ ਸਕੂਲ, ਮੋਹਾਲੀ ਵਿਖੇ ਅਤੇ ਨਾਲਿਜ ਸਿਟੀ, ਮੈਨੂੰ ਤਾਂ ਹੋਰ ਕਈ ਨਾਮ ਵੀ ਨਹੀਂ ਪਤਾ, ਗੱਲ ਕੀ ਕਰਾਂ ਕਿ ਸਿੱਖਿਆ ਦੇ ਖੇਤਰ ਵਿਚ ਸਰਦਾਰ ਪਰਕਾਸ਼ ਸਿੰਘ ਬਾਦਲ ਸਾਹਿਬ ਨੇ ਬਹੁਤ ਮਾਅਰਕੇ ਮਾਰੇ ਹਨ ਅਤੇ ਸਾਡਾ ਆਉਣ ਵਾਲਾ ਇਤਿਹਾਸ ਇਨ੍ਹਾਂ ਗੱਲਾਂ ਨੂੰ ਯਾਦ ਰੱਖੇਗਾ। ਡਿਪਟੀ ਸਪੀਕਰ ਸਾਹਿਬ, ਮੈਂ ਤਾਂ 51,000 ਟੀਚਰਾਂ ਦੀ ਭਰਤੀ ਦੀ ਗੱਲ ਕੀਤੀ ਹੈ। ਡਿਪਟੀ ਸਪੀਕਰ ਸਾਹਿਬ, 70,000 ਨੌਜਵਾਨਾਂ ਨੂੰ ਸਿੱਖਿਆ, ਕਰ ਅਤੇ ਆਬਕਾਰੀ, ਪੁਲਿਸ ਅਤੇ ਫੂਡ ਸਪਲਾਈ ਵਿਭਾਗ ਵਿਚ ਨੌਕਰੀਆਂ ਦਿੱਤੀਆਂ ਹਨ। ਕਦੇ ਇਨ੍ਹਾਂ ਨੇ ਪੁਲਿਸ ਦੀ ਭਰਤੀ ਦੇਖੀ ਹੈ? 6-6 ਫੁੱਟ ਉਚੇ ਕੱਦ ਦੇ ਨੌਜਵਾਨ ਭਰਤੀ ਕੀਤੇ ਗਏ ਹਨ। ਫਿਜੀਕਲੀ ਫਿੱਟ ਭਰਤੀ ਕੀਤੇ ਗਏ ਹਨ। ਇਹ ਨਹੀਂ ਕਿ ਇਨ੍ਹਾਂ ਵਾਂਗ ਸਿਫਾਰਸ਼ੀ ਭਰਤੀ ਕੀਤੀ ਗਈ ਹੈ। ਕੈਮਰੇ ਫਿੱਟ ਹਨ ਅਤੇ ਇਨ੍ਹਾਂ ਵਾਂਗ ਨਹੀਂ ਕਿ ਜੇ ਕਿਸੇ ਦਾ ਕੱਦ ਘੱਟ ਹੈ ਤਾਂ ਉਸੇ ਦਾ ਕੱਦ ਵਧਾ ਦਿੱਤਾ ਅਤੇ ਜੇ ਕਿਸੇ ਦੀ ਛਾਤੀ ਘੱਟ ਹੈ ਤਾਂ ਛਾਤੀ ਵਧਾ ਦਿੱਤੀ। ਹੁਣ ਜੇ ਕਿਸੇ ਨੂੰ ਕੋਈ ਇਤਰਾਜ਼ ਹੈ, ਜੇ ਕੋਈ ਭੱਜਣ ਵਿਚ ਰਹਿ ਗਿਆ ਜਾਂ ਜੰਪ ਵਿਚ ਰਹਿ ਗਿਆ ਤਾਂ ਆਪਣੀ ਸੀ.ਡੀ. ਲਵੇ ਅਤੇ ਆਬਜੈਕਸ਼ਨ ਕਰੇ। ਮੈਰਿਟ ਦੇ ਆਧਾਰ ਤੇ ਪੁਲਿਸ ਵਿਚ ਅਤੇ ਹਰ ਮਹਿਕਮੇ ਵਿਚ ਭਰਤੀ ਕੀਤੀ ਗਈ ਹੈ ਅਤੇ ਲੋਕ ਮੈਰਿਟ ਦੀ ਪ੍ਰਸ਼ੰਸਾ ਕਰ ਰਹੇ ਹਨ। 70,000 ਨੌਜਵਾਨਾਂ ਨੂੰ ਭਰਤੀ ਕੀਤਾ ਗਿਆ ਹੈ। ਡਿਪਟੀ ਸਪੀਕਰ ਸਾਹਿਬ, ਸਾਡਾ ਪੰਜਾਬ ਦੇ ਲੋਕਾਂ ਦਾ ਇੱਕ ਬੜੇ ਅਹਿਮ

[ ਸਰਦਾਰ ਵਿਰਸਾ ਸਿੰਘ ਵਲਟੋਹਾ ]
ਮਹਿਕਮੇ ਦੇ ਨਾਲ ਵਾਹ ਪੈਂਦਾ ਹੈ, ਉਹ ਹੈ ਮਾਲ ਮਹਿਕਮਾ। ਮਾਲ ਮਹਿਕਮੇ ਦੇ ਨਾਲ, ਚਾਹੇ ਕੋਈ ਪੇਂਡੂ ਹੈ ਜਾਂ ਸ਼ਹਿਰੀ ਅਤੇ ਖਾਸ ਕਰਕੇ ਜਿਹੜੇ ਕਿਸਾਨ ਹਨ, ਉਨ੍ਹਾਂ ਨੂੰ ਬੜੀਆਂ ਪਰੇਸ਼ਾਨੀਆਂ ਆਉਂਦੀਆਂ ਹਨ। ਕਦੇ ਪਟਵਾਰੀ ਆਨਾਕਾਨੀ ਕਰਦਾ ਹੈ ਅਤੇ ਕਦੇ ਪਟਵਾਰੀ ਮਿਲਦਾ ਹੀ ਨਹੀਂ। ਪਟਵਾਰੀਆਂ ਦੇ ਸਿਸਟਮ ਹੀ ਇਸ ਤਰ੍ਹਾਂ ਦੇ ਹਨ। ਉਹ ਸਾਰੀਆਂ ਹੀ ਪ੍ਰੇਸ਼ਾਨੀਆਂ ਦੂਰ ਕਰਨ ਲਈ ਜਾਂ ਰਿਕਾਰਡਾਂ ਵਿਚ ਜਿਹੜੀ ਹੇਰਾਫੇਰੀ ਹੁੰਦੀ ਸੀ ਉਸ ਨੂੰ ਦੂਰ ਕਰਨ ਵਾਸਤੇ ਸਰਦਾਰ ਪਰਕਾਸ਼ ਸਿੰਘ ਬਾਦਲ ਦੀ ਸਰਕਾਰ ਨੇ ਭੂਮੀ ਰਿਕਾਰਡਾਂ ਦਾ ਕੰਪਿਊਟਰੀਕਰਨ ਕਰ ਦਿੱਤਾ।

**ਸਰਦਾਰ ਬਲਬੀਰ ਸਿੰਘ ਸਿੱਧੂ :** ਡਿਪਟੀ ਸਪੀਕਰ ਸਾਹਿਬ, ** ** **

**ਮਾਨਯੋਗ ਡਿਪਟੀ ਸਪੀਕਰ :** ਤੁਸੀਂ ਬੈਠੋ, This is no Point of Order. ਹਾਂ ਜੀ ਵਲਟੋਹਾ ਜੀ, ਤੁਸੀਂ ਬੋਲੋ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਡਿਪਟੀ ਸਪੀਕਰ ਸਾਹਿਬ, ਹਰ ਤਹਿਸੀਲ ਅਤੇ ਸਬ ਤਹਿਸੀਲ ਵਿਚ ਇਕ ਫਰਦ ਕੇਂਦਰ ਖੋਲ੍ਹਿਆ ਗਿਆ ਹੈ। ਇਹ ਸਹੂਲਤ ਲੋਕਾਂ ਨੂੰ ਦਿੱਤੀ ਗਈ ਹੈ। ਡਿਪਟੀ ਸਪੀਕਰ ਸਾਹਿਬ, ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਹੁਸ਼ਿਆਰਪੁਰ ਵਿਚ ਸ੍ਰੀ ਗੁਰੂ ਰਵੀਦਾਸ ਜੀ ਦੇ ਨਾਮ ਤੇ ਇਕ ਆਯੂਰਵੈਦਿਕ ਯੂਨੀਵਰਸਿਟੀ ਖੋਲ੍ਹੀ ਹੈ।

ਡਿਪਟੀ ਸਪੀਕਰ ਸਾਹਿਬ, ਮੈਂ ਕਿਸਾਨੀ ਦੀ ਗੱਲ ਪਹਿਲਾਂ ਵੀ ਕੀਤੀ ਹੈ। ਹਰ ਫਸਲ ਤੇ ਕਿਸਾਨ ਦੇਖਦਾ ਹੈ ਕਿ ਸੈਂਟਰ ਸਰਕਾਰ ਦੀਆਂ ਕੀ ਨੀਤੀਆਂ ਹਨ, ਫਸਲ ਦੀ ਕਿਸ ਤਰ੍ਹਾਂ ਖਰੀਦ ਹੋਵੇਗੀ। ਕੀ ਫਸਲ ਖਰੀਦੀ ਜਾਵੇਗੀ ਜਾਂ ਨਹੀਂ? ਉਹ ਇਸ ਬਾਰੇ ਸੋਚਦੇ ਹਨ ਪਰ ਇਹ ਪੰਗੇ ਵੀ ਪਾਉਂਦੇ ਹਨ। ਸ਼ਾਇਦ ਸਾਹਮਣੇ ਬੈਠੇ ਵੀਰਾਂ ਦੇ ਕਹਿਣ ਤੇ ਸੈਂਟਰ ਵਾਲੇ ਪੰਗੇ ਪਾਉਂਦੇ ਹਨ ਕਿ ਪੰਜਾਬ ਸਰਕਾਰ ਦੀ ਢਿਬਰੀ ਟਾਈਟ ਕਰ ਦਿਉ ਤਾਂ ਕਿ ਪ੍ਰਕਿਊਰਮੈਂਟ ਸਹੀ ਨਾ ਹੋਵੇ। ਇਹ ਸਲਾਹਾਂ ਦੇਣ ਨੂੰ ਤਕੜੇ ਹਨ ਤਾਂ ਕਿ ਇਹੋ ਜਿਹੀਆਂ ਨੀਤੀਆਂ ਬਣਾਈਆਂ ਜਾਣ ਜਿਸ ਨਾਲ ਪ੍ਰਕਿਊਰਮੈਂਟ ਸਹੀ ਨਾ ਹੋਵੇ ਪਰ ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਦੀ ਬਦੌਲਤ ਕਦੀ ਵੀ ਪ੍ਰਕਿਊਰਮੈਂਟ ਦੀ ਦਿੱਕਤ ਨਹੀਂ ਆਈ ਅਤੇ ਕਿਸਾਨਾਂ ਦੀ ਜਿਣਸ ਦੀ ਖਰੀਦੋ-ਫਰੋਖਤ ਨਿਰਵਿਘਨ ਹੋਈ ਹੈ। (ਥੰਪਿੰਗ)। ਖੁਰਾਕ ਤੇ ਸਪਲਾਈ ਵਿਭਾਗ ਨੇ ਸਹੀ ਪ੍ਰਕਿਊਰਮੈਂਟ ਕੀਤੀ ਹੈ।

**ਮਾਨਯੋਗ ਡਿਪਟੀ ਸਪੀਕਰ :** ਗਾਗੋਵਾਲ ਜੀ, ਤੁਸੀਂ ਆਪਣੇ ਪੁਆਇੰਟ ਨੋਟ ਕਰ ਲਓ। ਨਾਲ ਦੇ ਕਿਸੇ ਸਪੀਕਰ ਨੂੰ ਦੇ ਦੇਣਾ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਡਿਪਟੀ ਸਪੀਕਰ ਸਾਹਿਬ, ਜਦੋਂ ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਦੀ ਸਾਲ 1997 ਵਿਚ ਸਰਕਾਰ ਬਣੀ ਤਾਂ ਇਨ੍ਹਾਂ ਨੇ

** Expunged as ordered by the Chair.

ਸ਼ਗਨ ਸਕੀਮ ਸ਼ੁਰੂ ਕੀਤੀ। ਇਹ ਬਹੁਤ ਵੱਡੀ ਪ੍ਰਾਪਤੀ ਹੈ। (ਵਿਘਨ) ਬਜ਼ੁਰਗੋ, ਚੁੱਪ ਕਰ ਜਾਓ।

**ਮਾਨਯੋਗ ਡਿਪਟੀ ਸਪੀਕਰ :** ਗਾਗੋਵਾਲ ਜੀ, ਤੁਸੀਂ ਬੈਠੋ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਡਿਪਟੀ ਸਪੀਕਰ ਸਾਹਿਬ, ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਦੀ ਸਾਲ 1997 ਵਿਚ ਸਰਕਾਰ ਬਣੀ ਤਾਂ ਇਨ੍ਹਾਂ ਨੇ 5100/- ਰੁਪਏ ਦੀ ਸ਼ਗਨ ਸਕੀਮ ਸ਼ੁਰੂ ਕੀਤੀ ਸੀ। ਇਨ੍ਹਾਂ ਨੇ 2002 ਦੇ ਇਲੈਕਸ਼ਨ ਵੇਲੇ ਐਲਾਨ ਕੀਤਾ ਸੀ ਕਿ ਅਸੀਂ 11,000/- ਰੁਪਏ ਦੇਵਾਂਗੇ ਪਰ ਜਦੋਂ ਸਰਕਾਰ ਬਣੀ ਤਾਂ ਕੈਪਟਨ ਸਾਹਿਬ ਨੇ ਸਭ ਤੋਂ ਪਹਿਲਾਂ ਕੁਹਾੜਾ ਸ਼ਗਨ ਸਕੀਮ ਤੇ ਚਲਾਇਆ ਤੇ ਇਹ ਬੰਦ ਕਰ ਦਿੱਤੀ। ਮੈਂ ਉਸ ਵੇਲੇ ਇਸ ਸਦਨ ਦਾ ਮੈਂਬਰ ਨਹੀਂ ਸੀ। ਬਾਦਲ ਸਾਹਿਬ ਨੇ ਇਸ ਹਾਊਸ ਵਿਚ ਕਿਹਾ ਸੀ ਕਿ ਕੈਪਟਨ ਸਾਹਿਬ, ਤੁਸੀਂ ਕਿਹਾ ਸੀ ਕਿ 11,000/- ਰੁਪਏ ਸ਼ਗਨ ਸਕੀਮ ਦਾ ਦੇਵਾਂਗੇ ਪਰ ਤੁਸੀਂ ਤਾਂ 5100/- ਰੁਪਏ ਵੀ ਬੰਦ ਕਰ ਦਿੱਤਾ ਤਾਂ ਇਨ੍ਹਾਂ ਦਾ ਜਵਾਬ ਸੀ ਕਿ ਸ਼ਗਨ ਮਾਮੇ ਦਿੰਦੇ ਹਨ, ਸਰਕਾਰਾਂ ਨਹੀਂ ਦਿੰਦੀਆਂ। ਇਨ੍ਹਾਂ ਨੇ ਆਹ ਕੰਮ ਕੀਤਾ। ਇਨ੍ਹਾਂ ਨੇ ਗਰੀਬਾਂ ਨਾਲ ਧੱਕਾ ਕੀਤਾ। ਪਰ ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਨੇ 15,000/- ਰੁਪਏ ਸ਼ਗਨ ਸਕੀਮ ਵਜੋਂ ਹੁਣ ਦਿੱਤੇ। (ਥੰਪਿੰਗ)

ਐਤਕੀਂ ਇਲੈਕਸ਼ਨ ਵਿਚ ਕਿਹਾ ਸੀ ਕਿ ਚਾਰ ਰੁਪਏ ਕਿਲੋ ਆਟਾ ਅਤੇ ਵੀਹ ਰੁਪਏ ਕਿਲੋ ਦਾਲ ਗਰੀਬਾਂ ਨੂੰ ਦੇਵਾਂਗੇ ਔਰ ਇਹ ਰਾਸ਼ਨ 15.10 ਲੱਖ ਪਰਿਵਾਰਾਂ ਨੂੰ ਦਿੱਤਾ ਜਾ ਰਿਹਾ ਹੈ। ਸਾਰੇ ਪੜ੍ਹੇ ਲਿਖੇ ਬੈਠੇ ਹਨ। ਜੇ ਪੰਦਰਾਂ ਨੂੰ ਪੰਜ ਨਾਲ ਜਰਬ ਦੇ ਲਈਏ ਕਿਉਂਕਿ ਇੱਕ ਪਰਿਵਾਰ ਵਿਚ ਤਕਰੀਬਨ ਪੰਜ ਜੀਅ ਹੁੰਦੇ ਹਨ ਤੇ 75 ਲੱਖ ਜੀਆਂ ਨੂੰ ਸਰਦਾਰ ਪਰਕਾਸ਼ ਸਿੰਘ ਦੀ ਬਾਦਲ ਆਟਾ ਦਾਲ ਸਕੀਮ ਤਹਿਤ ਰਾਸ਼ਨ ਦੇ ਰਹੇ ਹਨ। ਇਹ ਕੋਈ ਛੋਟੀ ਗੱਲ ਨਹੀਂ। ਡਿਪਟੀ ਸਪੀਕਰ ਸਾਹਿਬ, ਹੁਣ ਇਨ੍ਹਾਂ ਦਾ ਧੱਕਾ ਸੁਣ ਲਓ। ਇਨ੍ਹਾਂ ਨੇ ਕਦੀ ਗੱਲ ਨਹੀਂ ਕੀਤੀ। ਬੀ.ਪੀ.ਐਲ. ਦਾ ਸਰਵੇ ਹੋਇਆ। ਇਸ ਵਿਚ ਵੀ ਪੰਜਾਬ ਨਾਲ ਧੱਕਾ ਕੀਤਾ ਗਿਆ। ਇਹ ਕਹਿੰਦੇ ਹਨ ਕਿ ਹਰਿਆਣਾ ਖੁਸ਼ਹਾਲ ਹੈ, ਬਹੁਤ ਵਧੀਆ ਹੈ, ਤਰੱਕੀ ਕਰ ਰਿਹਾ ਹੈ। ਉਥੇ 15 ਲੱਖ ਬੀ.ਪੀ.ਐਲ. ਪਰਿਵਾਰ ਹਨ ਅਤੇ ਪੰਜਾਬ ਵਿਚ ਬੀ.ਪੀ.ਐਲ. ਪਰਿਵਾਰ 4.44 ਲੱਖ ਹਨ। ਹੁਣ ਤੁਸੀਂ ਦੱਸੋ ਕਿ ਇਸ ਤੋਂ ਵੱਡਾ ਧੱਕਾ ਕੀ ਹੋ ਸਕਦਾ ਹੈ। ਕੀ ਇਹ ਇੰਨੀ ਗਿਣਤੀ ਹੈ?

ਡਿਪਟੀ ਸਪੀਕਰ ਸਾਹਿਬ, ਮੈਂ ਅੱਗੇ ਗੱਲ ਕਰਦਾ ਹਾਂ। ਹਰ ਮਹਿਕਮਾ ਅਹਿਮ ਹੈ ਤੇ ਹਰ ਮਹਿਕਮੇ ਨੂੰ ਚਲਾਉਣਾ ਆਉਣਾ ਚਾਹੀਦਾ ਹੈ, ਕੰਮ ਕਰਨਾ ਆਉਣਾ ਚਾਹੀਦਾ ਹੈ। ਸਪੋਰਟਸ ਦੀ ਗੱਲ ਲੈ ਲਉ ਜਿਸ ਦੀ ਅਗਵਾਈ ਅੱਜ ਸਾਡੇ ਡਿਪਟੀ ਮੁੱਖ ਮੰਤਰੀ, ਸਰਦਾਰ ਸੁਖਬੀਰ ਸਿੰਘ ਜੀ ਬਾਦਲ ਕਰ ਰਹੇ ਹਨ। ਇਹ ਅਗਵਾਈ ਉਨ੍ਹਾਂ ਦੇ ਹੱਥਾਂ ਵਿਚ ਹੈ। (ਵਿਘਨ) ਉਹ ਹਿੰਮਤ ਨਾਲ ਬਣੇ ਹਨ। ਸਰਦਾਰ ਸੁਖਬੀਰ ਸਿੰਘ ਜੀ ਬਾਦਲ ਦੀ ਸੁਯੋਗ ਅਗਵਾਈ ਵਿਚ ਸਪੋਰਟਸ ਮਹਿਕਮਾ ਚੱਲ ਰਿਹਾ ਹੈ। ਅੱਜ ਲੋਕ ਪੰਜਾਬ ਦੀਆਂ ਸਪੋਰਟਸ

[ ਸਰਦਾਰ ਵਿਰਸਾ ਸਿੰਘ ਵਲਟੋਹਾ ]
ਨੀਤੀਆਂ ਦੀ ਗੱਲ ਕਰਦੇ ਹਨ। ਪੰਜਾਬ ਦੇ ਨੌਜਵਾਨ ਗੱਲ ਕਰਦੇ ਹਨ ਕਿ ਪਹਿਲਾਂ ਇਹੋ ਜਿਹਾ ਮਨਿਸਟਰ ਸਾਨੂੰ ਕਿਉਂ ਨਹੀਂ ਮਿਲਿਆ। ਡਿਪਟੀ ਸਪੀਕਰ ਸਾਹਿਬ, ਕਬੱਡੀ ਦਾ ਵਰਲਡ ਕੱਪ ਕਰਵਾਇਆ ਗਿਆ। ਵੱਖ-ਵੱਖ ਦੇਸ਼ਾਂ ਦੀਆਂ ਸੱਤ ਟੀਮਾਂ ਨੇ ਹਿੱਸਾ ਲਿਆ। ਇੱਕ ਕਰੋੜ ਜੇਤੂ ਟੀਮ, 51 ਲੱਖ ਦੂਜੀ ਟੀਮ, 25 ਲੱਖ ਤੀਜੀ ਟੀਮ ਤੇ 10 ਲੱਖ ਚੌਥੀ ਟੀਮ ਨੂੰ ਦਿੱਤੇ ਗਏ। ਪੰਜ-ਪੰਜ ਲੱਖ ਹਰ ਟੀਮ ਨੂੰ ਦਿੱਤੇ ਗਏ। ਡਿਪਟੀ ਸਪੀਕਰ ਸਾਹਿਬ, ਜਦੋਂ ਇਹ ਵਰਲਡ ਕੱਪ ਹੋਇਆ ਤਾਂ ਸਾਰੇ ਸ਼ੌਕ ਨਾਲ, ਚਾਅ ਨਾਲ ਦੇਖਦੇ ਸਨ। ਜਿਹੜਾ ਸਟੇਡੀਅਮ ਚਲਾ ਗਿਆ, ਉਹ ਤਾਂ ਬਾਗੋਬਾਗ ਸੀ ਪਰ ਹੋਰ ਲੋਕ ਵੀ ਵਿਆਹਾਂ ਤੱਕ ਛੱਡ ਕੇ ਮੈਚ ਦੇਖਦੇ ਸਨ, ਸਾਰੇ ਕੰਮ ਛੱਡ ਕੇ ਚਾਅ ਨਾਲ ਮੈਚ ਦੇਖਦੇ ਸਨ। (ਥੰਪਿੰਗ) ਇਨ੍ਹਾਂ ਲੋਕਾਂ ਦੇ ਵਿਚ ਉਤਸ਼ਾਹ ਸੀ ਔਰ ਅੱਜ ਪੰਜਾਬ ਦੇ ਲੋਕਾਂ, ਪੰਜਾਬ ਦੇ ਨੌਜਵਾਨਾਂ ਦੇ ਅੰਦਰ ਜੋ ਨਵੀਂ ਰੂਹ ਫੂਕ ਦਿੱਤੀ ਹੈ, ਨਵਾਂ ਜੋਸ਼ ਪੈਦਾ ਕਰ ਦਿੱਤਾ ਹੈ, ਉਹ ਪੰਜਾਬ ਦੀ ਸਪੋਰਟਸ ਨੀਤੀ ਨੇ ਪੈਦਾ ਕੀਤਾ ਹੈ। ਇਨ੍ਹਾਂ ਨੇ ਕਦੇ ਕਿਸੇ ਖਿਡਾਰੀ ਨੂੰ ਇਨਾਮ ਦਿੱਤਾ ਸੀ? ਜੇਕਰ ਖਿਡਾਰੀਆਂ ਨੂੰ ਇਨਾਮ ਦਿੱਤਾ ਤਾਂ ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਦਿੱਤਾ, ਸਰਦਾਰ ਸੁਖਬੀਰ ਸਿੰਘ ਬਾਦਲ ਨੇ ਦਿੱਤਾ। ਏਸ਼ੀਆਡ ਅਤੇ ਕਾਮਨਵੈਲਥ ਗੇਮਾਂ ਦੇ ਦੌਰਾਨ 51 ਖਿਡਾਰੀਆਂ ਨੇ ਪ੍ਰਾਪਤੀਆਂ ਕੀਤੀਆਂ, ਤਮਗੇ ਜਿੱਤੇ, ਉਨ੍ਹਾਂ ਨੂੰ 7.54 ਕਰੋੜ ਰੁਪਏ ਦੇ ਇਨਾਮ ਦਿੱਤੇ। ਤੁਸੀਂ ਕਦੇ ਹਜ਼ਾਰਾਂ ਵੀ ਦਿੱਤੇ ਹਨ, ਲਗਭਗ ਸਾਢੇ ਸੱਤ ਕਰੋੜ ਤੋਂ ਵੱਧ ਦੇ ਇਨਾਮ ਖਿਡਾਰੀਆਂ ਨੂੰ ਦਿੱਤੇ। ਜਦੋਂ ਇਨਾਮ ਦਿੰਦੇ ਸੀ ਤਾਂ ਮੇਰਾ ਖਿਆਲ ਹੈ ਜਿਹੜੇ ਟੀ.ਵੀ. ਤੇ ਦੇਖਦੇ ਸੀ, ਉਨ੍ਹਾਂ ਦੇ ਚਿਹਰੇ ਅਤੇ ਖਿਡਾਰੀਆਂ ਦੇ ਚਿਹਰੇ ਦੇਖਣ ਵਾਲੇ ਸਨ, ਉਨ੍ਹਾਂ ਦੀ ਖੁਸ਼ੀ ਵਾਲੀ ਰੂਹ ਦੇਖਣ ਵਾਲੀ ਸੀ। ਇਹ ਕਿਸ ਦੀ ਬਦੌਲਤ ਹੈ? ਅੱਜ ਖਿਡਾਰੀਆਂ ਵਿਚ ਉਤਸ਼ਾਹ ਕਿਉਂ ਪੈਦਾ ਹੋ ਰਿਹਾ ਹੈ? ਸਾਡੇ ਬਜ਼ੁਰਗਾਂ ਦੀ ਖਾਤਰ, ਸਰਦਾਰ ਪਰਕਾਸ਼ ਸਿੰਘ ਬਾਦਲ ਅਤੇ ਸਰਦਾਰ ਸੁਖਬੀਰ ਸਿੰਘ ਬਾਦਲ ਦੀ ਬਦੌਲਤ। ਇਨ੍ਹਾਂ ਨੇ ਕਦੇ ਇਹ ਸੋਚਿਆ ਸੀ ਕਿ ਪੰਜਾਬ ਦੀਆਂ ਗੇਮਾਂ ਹੋਣ। ਸਰਦਾਰ ਸੁਖਬੀਰ ਸਿੰਘ ਬਾਦਲ ਨੇ ਸ਼ਹੀਦ-ਏ-ਆਜ਼ਮ ਭਗਤ ਸਿੰਘ ਪੰਜਾਬ ਰਾਜ ਖੇਡਾਂ ਕਰਵਾਈਆਂ ਹਨ। ਇਹ ਹੁਣੇ 6 ਤਰੀਕ ਨੂੰ ਖਤਮ ਹੋਈਆਂ ਹਨ। ਇਨ੍ਹਾਂ ਵਿਚ 5600 ਖਿਡਾਰੀਆਂ ਨੇ ਹਿੱਸਾ ਲਿਆ। 2.31 ਕਰੋੜ ਰੁਪਏ ਦੇ ਇਨਾਮ ਦਿੱਤੇ। (ਥੰਪਿੰਗ) ਜੇਤੂ ਖਿਡਾਰੀਆਂ ਨੂੰ ਨੌਕਰੀਆਂ ਦਿੱਤੀਆਂ। ਡਿਪਟੀ ਸਪੀਕਰ ਸਾਹਿਬ, ਅਫਸੋਸ ਦੀ ਗੱਲ ਹੈ ਕਿ ਸਾਡੇ ਸਾਬਕਾ ਮੁੱਖ ਮੰਤਰੀ ਸਾਹਿਬ, ਕੈਪਟਨ ਅਮਰਿੰਦਰ ਸਿੰਘ ਹੁਰਾਂ ਨੇ ਬਿਆਨ ਦਿੱਤਾ ਹੈ ਕਿ ਖਿਡਾਰੀਆਂ ਨਾਲ ਸਿਆਸਤਾਂ ਨਹੀਂ ਹੁੰਦੀਆਂ। ਉਥੇ ਵੀ ਗੰਦੀ ਰਾਜਨੀਤੀ ਵਾੜ ਦਿੱਤੀ। ਪਤਾ ਨਹੀਂ ਜਾਂ ਤਾਂ ਫਰੱਸਟਰੇਟ ਹੋ ਗਏ ਕਿ ਇਹ ਤਾਂ ਗੱਲ ਜਿਹੀ ਬਣਦੀ ਜਾਂਦੀ ਹੈ। ਫਰੱਸਟਰੇਸ਼ਨ ਵਿਚ ਲਫਜ਼ ਕੱਢ ਦਿੱਤਾ ਕਿ ਖੇਡਾਂ-ਖਿਡਾਰੀਆਂ ਨਾਲ ਥੋੜ੍ਹਾ ਗੱਲਾਂ ਬਣਦੀਆਂ ਹਨ? ਇਹ ਕਿਸ ਦਾ ਮਨ ਟੁੱਟਿਆ ਹੈ, ਉਨ੍ਹਾਂ ਖਿਡਾਰੀਆਂ ਦਾ। ਅੱਜ ਉਨ੍ਹਾਂ ਨੂੰ ਪੁੱਛ ਕੇ ਦੇਖੋ ਕਿ ਸਰਦਾਰ ਸੁਖਬੀਰ ਸਿੰਘ ਬਾਦਲ ਨੇ ਉਨ੍ਹਾਂ ਵਾਸਤੇ ਕੀ ਕੀਤਾ ਹੈ। ਦੋ ਲਫਜ਼ ਜਿਹੜੇ ਕੈਪਟਨ ਅਮਰਿੰਦਰ ਸਿੰਘ ਨੇ ਕਹਿ ਦਿੱਤੇ, ਉਹ ਉਨ੍ਹਾਂ ਦੇ ਹਿਰਦੇ ਤੇ ਚਾਕੂ ਵਾਂਗ ਵੱਜੇ ਹਨ। ਉਨ੍ਹਾਂ

ਖਿਡਾਰੀਆਂ ਦੇ ਹੀ ਨਹੀਂ, ਪੰਜਾਬ ਦੇ ਲੋਕਾਂ ਦੇ ਹਿਰਦੇ ਵਿਚ ਵੱਜੇ ਹਨ। ਜ਼ਿੰਮੇਵਾਰ ਲੋਕਾਂ ਦਾ, ਪੰਜਾਬ ਦੀ ਅਗਵਾਈ ਕਰਨ ਵਾਲੇ ਲੋਕਾਂ ਦਾ, ਪਾਰਟੀਆਂ ਦੇ ਮੁਖੀਆਂ ਦਾ ਕੀ ਇਹ ਫਰਜ਼ ਬਣਦਾ ਹੈ? ਕੀ ਇਹੋ ਜਿਹੇ ਲਫਜ਼ ਬੋਲਣੇ ਚਾਹੀਦੇ ਹਨ? ਮੈਂ ਤਾਂ ਕਹਿੰਦਾ ਹਾਂ ਕਿ ਇਸ ਤੋਂ ਵੱਧ ਮਾੜਾ ਲਫਜ਼ ਕਿਤੇ ਹੋ ਨਹੀਂ ਸਕਦਾ।

ਡਿਪਟੀ ਸਪੀਕਰ ਸਾਹਿਬ, ਇਥੇ ਕੈਂਸਰ ਦੀ ਗੱਲ ਹੋਈ ਹੈ। ਸ਼ਾਇਦ ਭੈਣੀ ਸਾਹਿਬ ਨੇ ਗੱਲ ਕੀਤੀ ਸੀ ਕਿ ਗੰਦਾ ਪਾਣੀ ਦਰਿਆਵਾਂ ਵਿਚ ਜਾਂਦਾ ਹੈ ਜਾਂ ਨਾਲਿਆਂ ਵਿਚ ਜਾਂਦਾ ਹੈ। ਇਹ ਅੱਜ ਨਹੀਂ ਜਾਣ ਲੱਗਿਆ। ਇਹ ਨਹੀਂ ਕਿ ਹੁਣੇ ਸ਼ੁਰੂ ਹੋ ਗਿਆ ਹੈ ਜਾਂ ਸਾਲ, ਦੋ ਸਾਲ, ਤਿੰਨ ਸਾਲ ਤੋਂ ਸ਼ੁਰੂ ਹੋ ਗਿਆ ਹੈ। ਪਤਾ ਨਹੀਂ ਇਹ ਕਦੋਂ ਦਾ ਜਾ ਰਿਹਾ ਹੈ। ਸ਼ਾਇਦ ਭੈਣੀ ਸਾਹਿਬ ਉਦੋਂ ਅਕਾਲੀ ਦਲ ਵਿਚ ਹੋਣਗੇ ਜਾਂ ਸ਼ਾਇਦ ਪੈਦਾ ਹੀ ਨਹੀਂ ਹੋਏ ਹੋਣੇ, ਇਹ ਉਦੋਂ ਦਾ ਜਾ ਰਿਹਾ ਹੈ। ਉਸ ਦਾ ਹੱਲ ਕੱਢਣ ਵਾਸਤੇ ਨੀਤੀ ਬਣਾਈ। 5111 ਕਰੋੜ ਰੁਪਏ ਦੇ ਖਰਚੇ ਨਾਲ ਪੰਜਾਬ ਦੇ ਦਰਿਆਵਾਂ ਦੀ ਸਫਾਈ ਹੋਈ ਹੈ। (ਥੰਪਿੰਗ) ਪੰਜਾਬ ਦੇ ਨਾਲਿਆਂ ਦੀ ਸਫਾਈ ਕਿਸ ਨੇ ਕੀਤੀ ਹੈ, ਇਹ ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਕੀਤੀ ਹੈ। ਇਸ ਨਾਲ ਕੀ ਹੋਣਾ ਹੈ, ਇਸ ਨਾਲ ਪੰਜਾਬ ਦੇ ਲੋਕਾਂ ਨੂੰ ਚੰਗਾ ਵਾਤਾਵਰਣ ਮਿਲਣਾ ਹੈ, ਚੰਗਾ ਐਟਮੋਸਫੀਅਰ ਮਿਲਣਾ ਹੈ ਅਤੇ ਜਿਹੜੀਆਂ ਬਿਮਾਰੀਆਂ ਹਨ, ਉਨ੍ਹਾਂ ਤੋਂ ਨਿਜਾਤ ਮਿਲਣੀ ਹੈ।

ਡਿਪਟੀ ਸਪੀਕਰ ਸਾਹਿਬ, ਅਸੀਂ ਕਈ ਥਾਈਂ ਜਾਂਦੇ ਹਾਂ ਅਤੇ ਜੇਕਰ ਸਾਨੂੰ ਕੋਈ ਦੱਸ ਦੇਵੇ ਕਿ ਇਸ ਸਥਾਨ ਤੇ ਗੁਰੂ ਸਾਹਿਬਾਨ ਆਏ ਸਨ ਜਾਂ ਇਸ ਅਸਥਾਨ ਦੀ ਇਤਿਹਾਸਕ ਮਹੱਤਤਾ ਹੈ, ਇਹ ਕਿਸੇ ਦੇ ਦੱਸਿਆਂ ਹੀ ਪਤਾ ਲੱਗਦਾ ਹੈ। ਹੁਣ ਉਨ੍ਹਾਂ ਇਤਿਹਾਸਕ ਅਸਥਾਨਾਂ ਤੇ ਯਾਦਗਾਰਾਂ ਬਣਾਈਆਂ ਹਨ। ਜਿਹੜੀ ਸਾਡੀ ਵਿਰਾਸਤ ਸੀ, ਜਿਸ ਨਾਲ ਪੰਜਾਬ ਦੇ ਲੋਕਾਂ ਦੀ ਰੂਹ ਜੁੜੀ ਹੋਈ ਹੈ, ਜੇ ਉਨ੍ਹਾਂ ਤੇ ਯਾਦਗਾਰਾਂ ਬਣਾਉਣ ਬਾਰੇ ਕਿਸੇ ਨੇ ਸੋਚਿਆ ਤਾਂ ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਸੋਚਿਆ ਹੈ। ਯਾਦਗਾਰਾਂ ਕਿਸ ਦੀਆਂ ਹਨ, ਜਿਸ ਨੇ ਪੰਜਾਬ ਦੇ ਅੰਦਰ ਖਾਲਸਾ ਰਾਜ ਸਥਾਪਿਤ ਕੀਤਾ, ਸਿੱਖਾਂ ਦਾ ਰਾਜ ਸਥਾਪਿਤ ਕੀਤਾ, ਪੰਜਾਬ ਦੇ ਲੋਕਾਂ ਦਾ ਰਾਜ ਸਥਾਪਿਤ ਕੀਤਾ। ਬਾਬਾ ਬੰਦਾ ਸਿੰਘ ਬਹਾਦਰ ਨੇ ਚੱਪੜਚਿੜੀ ਦੇ ਮੈਦਾਨ ਵਿਚ ਯੁੱਧ ਲੜਿਆ ਤੇ ਉਸ ਸਰਹੰਦ ਦੇ ਨਵਾਬ ਨੂੰ, ਉਸ ਦੀਆਂ ਫੌਜਾਂ ਨੂੰ, ਜੋ ਉਸ ਸਮੇਂ ਦੇ ਹਾਕਮ ਸਨ, ਉਨ੍ਹਾਂ ਨੂੰ ਹਾਰ ਦਿੱਤੀ, ਉਸ ਹਕੂਮਤ ਤੋਂ ਨਿਜਾਤ ਦਿਵਾਈ। ਚੱਪੜਚਿੜੀ ਦੇ ਮੈਦਾਨ ਵਿਚ ਬਾਬਾ ਬੰਦਾ ਸਿੰਘ ਬਹਾਦਰ ਦੀ, ਉਨ੍ਹਾਂ ਸਾਰੇ ਸੂਰਬੀਰ ਯੋਧਿਆਂ ਦੀ ਯਾਦ ਦੇ ਵਿਚ ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਯਾਦਗਾਰ ਬਣਾਈ। ਵੱਡਾ ਘੱਲੂਘਾਰਾ ਹੋਇਆ ਹੈ। ਘੱਲੂਘਾਰੇ ਬੜੇ ਵਾਪਰੇ ਹਨ - ਵੱਡਾ ਘੱਲੂਘਾਰਾ, ਛੋਟਾ ਘੱਲੂਘਾਰਾ ਅਤੇ 1984 ਦਾ ਘੱਲੂਘਾਰਾ। ਨਾ ਵੱਡੇ ਘੱਲੂਘਾਰੇ ਵਿਚ ਘੱਟ ਕੀਤੀ ਸੀ, ਨਾ ਛੋਟੇ ਘੱਲੂਘਾਰੇ ਵਿਚ। ਡਿਪਟੀ ਸਪੀਕਰ ਸਾਹਿਬ, ਬੱਚੇ ਤੋਂ ਲੈ ਕੇ ਬਜ਼ੁਰਗ ਮਾਂ ਤੱਕ ਕਤਲ ਕਰ ਦਿੱਤੇ ਗਏ ਸੀ। ਉਨ੍ਹਾਂ ਜ਼ਾਲਮਾਂ ਨੇ ਸੱਚ ਦਾ ਸਾਥ ਦੇਣ ਵਾਲੇ ਲੋਕਾਂ, ਧਰਮ ਦੀ

[ ਸਰਦਾਰ ਵਿਰਸਾ ਸਿੰਘ ਵਲਟੋਹਾ ]
ਖਾਤਰ ਲੜਨ ਵਾਲੇ ਲੋਕਾਂ ਅਤੇ ਹਕੂਮਤਾਂ ਦੇ ਖਿਲਾਫ ਲੜਨ ਵਾਲਿਆਂ ਨੂੰ ਕੋਹ-ਕੋਹ ਕੇ ਮਾਰਿਆ ਸੀ। ਅੱਜ ਉਨ੍ਹਾਂ ਘੱਲੂਘਾਰਿਆਂ ਦੀਆਂ ਯਾਦਾਂ ਬਣਾਈਆਂ ਜਾ ਰਹੀਆਂ ਹਨ। ਵੱਡੇ ਘੱਲੂਘਾਰੇ ਦੀ ਚੱਪੜਚਿੜੀ, ਛੋਟੇ ਘੱਲੂਘਾਰੇ ਦੀ ਚੱਕ ਅਬਦਾਲ ਵਾੜੀ, ਕਾਹਨੂੰਵਾਨ ਵਿਖੇ 95 ਕਰੋੜ ਰੁਪਿਆ ਖਰਚ ਕਰਕੇ ਬਣਾਈ ਜਾ ਰਹੀ ਹੈ। ਇਹ ਤਿੰਨੋਂ ਯਾਦਗਾਰਾਂ, ਜਿਹੜੀਆਂ ਕਿ ਬੜੀਆਂ ਅਹਿਮ ਯਾਦਗਾਰਾਂ ਹਨ, ਇਨ੍ਹਾਂ ਦੇ ਲਈ 95 ਕਰੋੜ ਰੁਪਿਆ ਖਰਚ ਕਰਕੇ ਪੰਜਾਬ ਦੀਆਂ ਆਉਣ ਵਾਲੀਆਂ ਪੀੜ੍ਹੀਆਂ ਵਾਸਤੇ ਯਾਦਗਾਰਾਂ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੇ ਅਤੇ ਇਨ੍ਹਾਂ ਦੀ ਸਰਕਾਰ ਨੇ ਬਣਾਈਆਂ ਹਨ।

ਡਿਪਟੀ ਸਪੀਕਰ ਸਾਹਿਬ, ਮੈ ਕਈ ਵਾਰੀ ਵੇਖਦਾ ਹੁੰਦਾ ਹਾਂ ਕਿ ਅਜੇ ਤੱਕ ਕਈ ਕਾਨੂੰਨ ਅੰਗਰੇਜ਼ਾਂ ਵੇਲੇ ਦੇ ਹੀ ਤੁਰੇ ਆਉਂਦੇ ਹਨ, ਕਈ ਸਿਸਟਮ ਅੰਗਰੇਜ਼ਾਂ ਦੇ ਵੇਲੇ ਦੇ ਤੁਰੇ ਆਉਂਦੇ ਹਨ। ਪਰ ਇਸ ਸਿਸਟਮ ਦੇ ਵਿਚ ਤਬਦੀਲੀ ਦੀ ਲੋੜ ਹੈ, ਜੇਕਰ ਸੁਧਾਰ ਚਾਹੁੰਦੇ ਹਾਂ ਤਾਂ ਇਨ੍ਹਾਂ ਦੇ ਵਿਚ ਤਬਦੀਲੀ ਕਰਨੀ ਪਵੇਗੀ। ਕਿਸੇ ਵੀ ਮਹਿਕਮੇ ਦਾ ਕੰਮ ਆਉਂਦਾ ਸੀ ਤਾਂ ਉਸ ਦੇ ਲਈ ਟੈਂਡਰ ਲਗਾ ਦਿੱਤੇ ਜਾਂਦੇ ਸਨ ਔਰ ਉਨ੍ਹਾਂ ਟੈਂਡਰਾਂ ਦੇ ਵਿਚ ਰੌਲੇ ਪੈਂਦੇ ਸੀ। ਸਰਦਾਰ ਪਰਕਾਸ਼ ਸਿੰਘ ਬਾਦਲ ਦੀ ਸਰਕਾਰ ਨੇ ਈ-ਟੈਂਡਰਿੰਗ ਸ਼ੁਰੂ ਕਰਕੇ ਉਨ੍ਹਾਂ ਠੱਗੀਠੋਰਾਂ ਨੂੰ, ਉਹ ਚਾਹੇ ਠੇਕੇਦਾਰ ਹੋਣ ਜਾਂ ਵਿਭਾਗ ਦੇ ਵਿਚ ਕੰਮ ਕਰਦੇ ਕੋਈ ਅਧਿਕਾਰੀ ਜਾਂ ਕਰਮਚਾਰੀ ਹੋਣ, ਤਾਂ ਉਨ੍ਹਾਂ ਨੂੰ ਈ-ਟੈਂਡਰਿੰਗ ਸ਼ੁਰੂ ਕਰਕੇ ਪੱਕੀ ਨੱਥ ਪਾ ਦਿੱਤੀ ਹੈ। ਇਥੇ ਬੜੇ ਰੌਲੇ ਪੈਂਦੇ ਹਨ ਅਤੇ ਬਾਹਰ ਵੀ ਪੈਂਦੇ ਹਨ ਕਿ ਮੈਂ ਫਲਾਣੀ ਥਾਂ ਐਪਲੀਕੇਸ਼ਨ ਦਿੱਤੀ ਸੀ, ਮਹੀਨਾ ਹੋ ਗਿਆ ਹੈ ਉਸ ਨੂੰ ਸੁਪਰਡੰਟ ਨੱਪ ਕੇ ਬੈਠਾ ਹੈ, ਦੋ ਮਹੀਨੇ ਹੋ ਗਏ ਹਨ ਉਸ ਨੂੰ ਫਲਾਣਾ ਅਫਸਰ ਨੱਪ ਕੇ ਬੈਠਾ ਹੈ। ਹੁਣ ਹਰ ਕੰਮ ਦੀ ਰਫਤਾਰ ਮਿੱਥ ਦਿੱਤੀ ਹੈ ਅਤੇ ਇਸ ਸਬੰਧੀ ਸਰਦਾਰ ਪਰਕਾਸ਼ ਸਿੰਘ ਬਾਦਲ ਦੀ ਸਰਕਾਰ ਸਰਵਿਸ ਐਕਟ ਲੈ ਕੇ ਆਵੇਗੀ। ਇਸ ਸਰਵਿਸ ਐਕਟ ਦੇ ਵਿਚ ਸਾਰੇ ਨਿਯਮ ਬਣਾ ਦਿੱਤੇ ਜਾਣਗੇ। ਜੇਕਰ ਕੋਈ ਵੀ ਅਧਿਕਾਰੀ ਉਸ ਐਕਟ ਤੋਂ ਬਾਹਰ ਜਾ ਕੇ ਅਣਗਹਿਲੀ ਕਰੇਗਾ ਤਾਂ ਉਸ ਨੂੰ ਸਜ਼ਾ ਮਿਲੇਗੀ, ਉਸ ਨੂੰ ਪਨਿਸ਼ਮੈਂਟ ਮਿਲੇਗੀ, ਉਸ ਦੇ ਵਿਰੁੱਧ ਕਾਰਵਾਈ ਹੋਵੇਗੀ।

ਇਹ ਐਫੀਡੇਵਿਟ ਬੜੀ ਬੁਰੀ ਬਲਾ ਸੀ ਕਿ ਕਿਸੇ ਵੀ ਕੰਮ ਵਾਸਤੇ ਐਫੀਡੇਵਿਟ ਲਿਆਓ ਜੀ ਅਤੇ ਐਫੀਡੇਵਿਟ ਲਈ ਥੱਲੇ ਤੋਂ ਲੈ ਕੇ ਉਪਰ ਤੱਕ, ਕਦੇ ਤਹਿਸੀਲਦਾਰ ਨਹੀਂ ਮਿਲਿਆ, ਕਦੇ ਦੂਸਰਾ ਨਹੀਂ ਮਿਲਿਆ, ਕਦੇ ਤੀਸਰਾ ਨਹੀਂ ਮਿਲਿਆ। ਹੁਣ ਆਪਣਾ ਐਫੀਡੇਵਿਟ ਖੁਦ ਦਿਉ। ਇਹ ਕਿਸ ਨੇ ਸ਼ੁਰੂ ਕੀਤਾ ਹੈ, ਇਹ ਸਰਦਾਰ ਪਰਕਾਸ਼ ਸਿੰਘ ਬਾਦਲ ਦੀ ਸਰਕਾਰ ਨੇ ਸ਼ੁਰੂ ਕੀਤਾ ਹੈ। ਡਿਪਟੀ ਸਪੀਕਰ ਸਾਹਿਬ, ਇਸ ਦੇ ਬਾਰੇ ਵੀ ਇਹ ਕਹਿ ਦੇਣ ਕਿ ਇਹ ਝੂਠ ਹੈ। ਉਧਰ ਹੌਲੀ-ਹੌਲੀ ਕਹੀ ਜਾਂਦੇ ਹਨ ਪਰ ਉਚੀ ਬੋਲਣ ਦੀ ਜੁਅਰਤ ਨਹੀਂ ਰੱਖਦੇ। ਜੋ ਕੁਝ ਮੈਂ ਕਿਹਾ ਹੈ ਉਹ ਸੱਚ ਹੈ, ਜੋ ਗਵਰਨਰ ਸਾਹਿਬ ਕਹਿ ਕੇ ਗਏ ਹਨ ਉਹ ਸੱਚ ਹੈ ਔਰ ਇਹ ਸੱਚ ਦੇ ਉਤੇ ਪਹਿਰਾ ਦੇਣ ਵਾਲੇ ਲੋਕ ਹਨ।

ਡਿਪਟੀ ਸਪੀਕਰ ਸਾਹਿਬ, ਸਰਕਾਰਾਂ ਚਲਦੀਆਂ ਹਨ ਮਿਹਨਤ ਦੇ ਨਾਲ, ਸਰਕਾਰਾਂ ਚਲਦੀਆਂ ਹਨ ਜੇ ਮਨ ਦੇ ਵਿਚ ਚਾਅ ਹੋਵੇ। ਸਰਦਾਰ ਪਰਕਾਸ਼ ਸਿੰਘ ਬਾਦਲ ਅਤੇ ਸਰਦਾਰ ਸੁਖਬੀਰ ਸਿੰਘ ਬਾਦਲ ਅਤੇ ਇਨ੍ਹਾਂ ਦੀ ਸਮੁੱਚੀ ਟੀਮ ਦੇ ਮਨ ਦੇ ਵਿਚ ਇਕ ਚਾਅ ਹੈ ਕਿ ਅਸੀਂ ਪੰਜਾਬ ਦੇ ਲੋਕਾਂ ਦੇ ਚਾਅ ਪੂਰੇ ਕਰਨੇ ਹਨ ਤੇ ਇਨ੍ਹਾਂ ਨੂੰ ਖ਼ੁਸ਼ਹਾਲ ਬਣਾਉਣਾ ਹੈ। ਇਹ ਦਿਨ ਰਾਤ, ਸਵੇਰੇ ਤੜਕੇ ਤੋਂ ਲੈ ਕੇ ਅੱਧੀ ਰਾਤ ਤੱਕ ਕੌਣ ਕੰਮ ਕਰਦੇ ਹਨ, ਤਾਂ ਉਹ ਹਨ ਸਰਦਾਰ ਪਰਕਾਸ਼ ਸਿੰਘ ਬਾਦਲ ਅਤੇ ਸਰਦਾਰ ਸੁਖਬੀਰ ਸਿੰਘ ਬਾਦਲ। ਇਹ ਮੈਂ ਨਹੀਂ ਕਹਿੰਦਾ, ਉਹ ਮੀਡੀਆ ਬੈਠਾ ਹੈ ਉਹ ਵੀ ਗੱਲਾਂ ਕਰਦੇ ਹਨ, ਇਹ ਪੰਜਾਬ ਦੇ ਲੋਕ ਗੱਲਾਂ ਕਰਦੇ ਹਨ ਕਿ ਅੱਜ ਹੋ ਸਕਦਾ ਹੈ ਕਿ ਕਿਸੇ ਰਿਸ਼ਤੇਦਾਰ ਨੂੰ ਮਿਲਣਾ ਔਖਾ ਹੋਵੇ ਪਰ ਸਰਦਾਰ ਪਰਕਾਸ਼ ਸਿੰਘ ਬਾਦਲ ਨੂੰ ਮਿਲਣਾ ਸੌਖਾ ਹੈ (ਥੰਪਿੰਗ)। ਪਰ ਸਾਡੇ ਪਹਿਲੇ ਸਾਬਕਾ ਮੁੱਖ ਮੰਤਰੀ ਸਾਹਿਬ, ਆਹ ਸੋਢੀ ਸਾਹਿਬ ਨੂੰ ਭਾਵੇਂ ਮਿਲ ਪੈਂਦੇ ਹੋਣ ਜਾਂ ਕਿਸੇ ਹੋਰ ਨੂੰ ਮਿਲ ਪੈਂਦੇ ਹੋਣ, ਮੈਂ ਗੱਲ ਨਹੀਂ ਕਰਦਾ, ਬਾਕੀ ਤਾਂ ਗੱਲਾਂ ਕਰਦੇ ਰਹੇ ਹਨ ਕਿ ਲੋਕ ਤਰਸਦੇ ਰਹੇ ਹਨ ਉਨ੍ਹਾਂ ਦੇ ਦਰਸ਼ਨਾਂ ਨੂੰ ਅਤੇ ਜੇਕਰ ਉਹ ਚੁਬਾਰੇ ਦੇ ਵਿਚ ਹੈ ਸੀ ਤਾਂ ਲੋਕ ਵਿਚਾਰੇ ਥੱਲੇ ਬਹਿ-ਬੁਹ ਕੇ ਮੁੜ ਜਾਂਦੇ ਸਨ। ਡਿਪਟੀ ਸਪੀਕਰ ਸਾਹਿਬ, ਮੈਂ ਜਿਹੜਾ ਰਾਜਪਾਲ ਨੇ ਭਾਸ਼ਣ ਦਿੱਤਾ ਹੈ...

**ਸਰਦਾਰ ਸ਼ੇਰ ਸਿੰਘ ਗਾਗੋਵਾਲ (ਬੈਠੇ-ਬੈਠੇ)** : ਤੁਸੀਂ ਗਵਰਨਰ ਐਡਰੈੱਸ ਦੇ ਬਾਰੇ ਗੱਲ ਕਰੋ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਜਿਹੜਾ ਰਾਜਪਾਲ ਜੀ ਨੇ ਭਾਸ਼ਣ ਦਿੱਤਾ ਹੈ ਉਸ ਦੇ ਪੇਜ਼ ਨੰ: 6 ਉਤੇ ਪੈਰ੍ਹਾ ਨੰ: 13 ਹੈ ਜਿਸ ਦੇ ਵਿਚ ਉਨ੍ਹਾਂ ਨੇ ਪੰਜਾਬ ਦੇ ਲੋਕਾਂ ਦੇ ਨਾਲ ਵਿਤਕਰਿਆਂ ਦੀ ਗੱਲ ਕੀਤੀ ਹੈ, ਪੰਜਾਬ ਦੇ ਵਸਨੀਕਾਂ ਦੇ ਨਾਲ ਵਿਤਕਰਿਆਂ ਦੀ ਗੱਲ ਕੀਤੀ ਹੈ। ਡਿਪਟੀ ਸਪੀਕਰ ਸਾਹਿਬ, ਇਹ ਗੱਲਾਂ ਵਾਰ-ਵਾਰ ਹੁੰਦੀਆਂ ਰਹਿੰਦੀਆਂ ਹਨ ਅਤੇ ਇਨ੍ਹਾਂ ਗੱਲਾਂ ਦੇ ਬਾਰੇ ਇਤਿਹਾਸ ਬੋਲਦਾ ਹੈ ਕਿ ਪੰਜਾਬ ਦੇ ਲੋਕਾਂ ਨੇ, ਸਿੱਖਾਂ ਨੇ ਦੇਸ਼ ਦੀ ਆਜ਼ਾਦੀ ਦੇ ਲਈ 80 ਪ੍ਰਤੀਸ਼ਤ ਕੁਰਬਾਨੀਆਂ ਕੀਤੀਆਂ ਹਨ। ਕੁਰਬਾਨੀਆਂ ਜਿਹੜੀਆਂ ਜੇਲ੍ਹਾਂ, ਉਮਰ ਕੈਦਾਂ, ਕਾਲੇ ਪਾਣੀ ਦੀਆਂ ਫਾਂਸੀਆਂ ਅਤੇ ਸਭ ਤੋਂ ਵੱਡੀ ਗੱਲ ਹੈ ਕਿ ਜਿਹੜਾ ਪਰਲਾ ਪੰਜਾਬ ਹੈ, ਜਿਹੜੇ ਪਾਕਿਸਤਾਨ ਤੋਂ ਉਜੜ ਕੇ ਆਏ ਹਨ, ਉਨ੍ਹਾਂ ਦੀ ਬੜੀ ਵੱਡੀ ਕੁਰਬਾਨੀ ਹੈ। ਉਹ ਸਭ ਕੁਝ ਛੱਡ ਕੇ ਆ ਗਏ ਹਨ ਜਾਇਦਾਦਾਂ, ਜ਼ਮੀਨਾਂ, ਸਭ ਕੁਝ ਛੱਡ ਕੇ, ਤਿੰਨਾਂ ਕੱਪੜਿਆਂ ਦੇ ਵਿਚ ਆਪਣੀ ਜਾਨ ਬਚਾ ਕੇ ਆਏ। ਕਈਆਂ ਨੇ ਤਾਂ ਇਥੋਂ ਤੱਕ ਕਿ ਟੱਬਰਾਂ ਦੇ ਟੱਬਰ ਕਤਲ ਕਰਵਾ ਦਿੱਤੇ, ਧੀਆਂ ਭੈਣਾਂ ਦੀਆਂ ਬੇਪਤੀਆਂ ਹੋਈਆਂ ਜੋ ਕਿ ਹਿੰਦੁਸਤਾਨ ਦੀ ਆਜ਼ਾਦੀ ਦੀ ਖਾਤਰ, ਪੰਜਾਬ ਦੇ ਲੋਕਾਂ ਦੀ ਅਤੇ ਸਿੱਖਾਂ ਦੀ ਕੁਰਬਾਨੀ ਹੈ। ਫਿਰ ਹਿੰਦੁਸਤਾਨ ਨਾਲ ਕਿਸਮਤ ਕਾਹਦੇ ਲਈ ਜੋੜੀ ਹੈ? ਮਹਾਰਾਜਾ ਰਣਜੀਤ ਸਿੰਘ ਦਾ ਰਾਜ ਹੈ ਪੰਜਾਬ ਦੇ ਅੰਦਰ, ਸਿੱਖਾਂ ਦਾ ਰਾਜ ਹੈ, ਅਸੀਂ ਹੱਕਦਾਰ ਸੀ, ਸਾਡੇ ਵਡੇਰਿਆਂ ਨੇ ਕਿਸਮਤ ਜੋੜੀ ਕਿ ਅਸੀਂ ਹਿੰਦੁਸਤਾਨ ਦੇ ਨਾਲ

[ ਸਰਦਾਰ ਵਿਰਸਾ ਸਿੰਘ ਵਲਟੋਹਾ ]
ਰਹਿਣਾ ਹੈ ਪਰ ਹਿੰਦੁਸਤਾਨ ਨੇ ਸਾਨੂੰ ਕੀ ਦਿੱਤਾ, ਕਿੱਥੇ ਸਾਡੇ ਨਾਲ ਨਿਆਂ ਕੀਤਾ? ਜਿਨ੍ਹਾਂ ਨੂੰ ਸਭ ਤੋਂ ਪਹਿਲਾਂ ਫੜ ਕੇ ਜੇਲ੍ਹ ਵਿਚ ਦਿੱਤਾ ਉਹ ਹਨ ਬਾਬਾ ਖੜਕ ਸਿੰਘ, ਮਾਸਟਰ ਤਾਰਾ ਸਿੰਘ। ਸਭ ਤੋਂ ਪਹਿਲੇ ਰਾਜਨੀਤਿਕ ਕੈਦੀ ਜਿਹੜੇ ਹਿੰਦੁਸਤਾਨ ਵਿਚ ਬਣਾਏ ਉਹ ਸਨ ਬਾਬਾ ਖੜਕ ਸਿੰਘ, ਜਿਨ੍ਹਾਂ ਨੇ ਦੇਸ਼ ਦੀ ਆਜ਼ਾਦੀ ਲਈ ਲੜਾਈ ਲੜੀ, ਮਾਸਟਰ ਤਾਰਾ ਸਿੰਘ ਜਿਨ੍ਹਾਂ ਨੇ ਹਿੰਦੁਸਤਾਨ ਦੇ ਨਾਲ ਪੰਜਾਬ ਦੇ ਸਿੱਖਾਂ ਦੀ ਕਿਸਮਤ ਜੋੜੀ ਸੀ। ਇਨ੍ਹਾਂ ਨੇ ਹਰ ਪੱਖ ਤੋਂ ਸਾਡੇ ਨਾਲ ਅਨਿਆਂ ਕੀਤਾ, ਵਿਤਕਰੇ ਕੀਤੇ। ਸਾਨੂੰ ਧਾਰਮਿਕ ਤੌਰ ਤੇ ਤਬਾਹ ਕਰਨ ਦੀ ਕੋਸ਼ਿਸ਼ ਕੀਤੀ, ਮਨਸੂਬੇ ਘੜਦੇ ਰਹੇ। ਪਤਾ ਨਹੀਂ ਇਨ੍ਹਾਂ ਨੂੰ ਕਿੱਥੋਂ ਲੱਗਣ ਲੱਗ ਪਿਆ ਕਿ ਪੰਜਾਬ ਦੇ ਲੋਕ ਸਾਡੇ ਵਾਸਤੇ ਖਤਰਾ ਹਨ। ਪਰ, ਡਿਪਟੀ ਸਪੀਕਰ ਸਾਹਿਬ, ਜਦੋਂ 1984 ਦੀ ਯਾਦ ਆਉਂਦੀ ਹੈ ਤਾਂ ਰੂਹ ਕੰਬ ਜਾਂਦੀ ਹੈ। ਪਤਾ ਨਹੀਂ ਇਨ੍ਹਾਂ ਨੂੰ ਕਿਵੇਂ ਲਗਦਾ ਹੈ ਪਰ ਸੱਚੀ ਗੱਲ ਹੈ ਕਿ ਦਿਲ ਕੰਬਦਾ ਹੈ, ਰੋਂਦਾ ਹੈ ਕਿ ਅਸੀਂ ਇਸ ਦੇਸ਼ ਦੇ ਵਾਸੀ ਹਾਂ। ਇਸ ਦੇਸ਼ ਲਈ ਸਾਡੇ ਵੱਡ-ਵਡੇਰਿਆਂ ਨੇ ਸਭ ਕੁਝ ਵਾਰ ਦਿੱਤਾ ਪਰ ਸਾਡੇ ਨਾਲ ਜੋ ਕੁਝ ਹੋਇਆ, ਸ੍ਰੀ ਹਰਿਮੰਦਰ ਸਾਹਿਬ ਤੇ ਹਮਲਾ ਹੋਇਆ, ਤੋਪਾਂ ਨਾਲ, ਟੈਂਕਾਂ ਨਾਲ ਅਤੇ ਹਿੰਦੁਸਤਾਨ ਦੀ ਸਮੁੱਚੀ ਫੌਜ ਉਥੇ ਲਗਾ ਦਿੱਤੀ, ਅਕਾਲ ਤਖ਼ਤ ਸਾਹਿਬ ਢਹਿ-ਢੇਰੀ ਕਰ ਦਿੱਤਾ। ਨਿਰਦੋਸ਼ ਲੋਕਾਂ ਨੂੰ ਤਾਂ ਕੀ ਬੱਚਿਆਂ ਨੂੰ ਵੀ ਉਥੇ ਨਹੀਂ ਬਖਸ਼ਿਆ ਗਿਆ। ਫੇਰ ਹੋਇਆ ਕੀ ਕਿ ਹਿੰਦੁਸਤਾਨ ਦੀ ਪ੍ਰਧਾਨ ਮੰਤਰੀ ਮਾਰੀ ਗਈ। ** **

**ਰਾਣਾ ਗੁਰਮੀਤ ਸਿੰਘ ਸੋਢੀ** : ਡਿਪਟੀ ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ ਗਵਰਨਰ ਐਡਰੈੱਸ ਤੇ ਹੀ ਕੰਸਨਟ੍ਰੇਟ ਕਰਨ। (ਵਿਘਨ)(ਸ਼ੋਰ)

**ਸਰਦਾਰ ਵਿਰਸਾ ਸਿੰਘ ਵਲਟੋਹਾ** : ਕੀ ਇਹ ਸ੍ਰੀ ਹਰਿਮੰਦਰ ਸਾਹਿਬ ਤੇ ਕੀਤੇ ਹਮਲੇ ਨਾਲ ਸਹਿਮਤ ਹਨ, ਕੀ ਇਹ ਸ੍ਰੀ ਅਕਾਲ ਤਖ਼ਤ ਸਾਹਿਬ ਤੇ ਕੀਤੇ ਹਮਲੇ ਦੇ ਹਮਾਇਤੀ ਹਨ?

**ਰਾਣਾ ਗੁਰਮੀਤ ਸਿੰਘ ਸੋਢੀ** : ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਜਿਹੜੇ ਇਨ੍ਹਾਂ ਨੇ ** ** ਲਫਜ਼ ਵਰਤੇ ਹਨ ਇਹ ਐਕਸਪੰਜ ਕਰਵਾ ਦਿੱਤੇ ਜਾਣ। (ਵਿਘਨ)(ਸ਼ੋਰ)

**ਮਾਨਯੋਗ ਡਿਪਟੀ ਸਪੀਕਰ** : ਠੀਕ ਹੈ, ਇਹ ** ** ਵਰਡ ਐਕਸਪੰਜ ਕਰਵਾ ਦਿੰਦੇ ਹਾਂ। ਵਲਟੋਹਾ ਸਾਹਿਬ, ਆਪਣੇ ਭਾਸ਼ਣ ਤੱਕ ਸੀਮਤ ਰਹੋ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਡਿਪਟੀ ਸਪੀਕਰ ਸਾਹਿਬ, ਕੀ ਇਹ ਸ੍ਰੀ ਅਕਾਲ ਤਖ਼ਤ ਢਾਹੁਣ ਦੇ ਹਮਾਇਤੀ ਹਨ? (ਵਿਘਨ)(ਸ਼ੋਰ) ਮੈਂ ਪੰਜਾਬ ਦੇ ਲੋਕਾਂ ਨੂੰ ਰੀਪ੍ਰੇਜ਼ੈਂਟ ਕਰਦਾ ਹਾਂ। ਮੈਂ ਇਨ੍ਹਾਂ ਤੋਂ ਇਸ ਗੱਲ ਦਾ ਜਵਾਬ ਮੰਗਦਾ ਹਾਂ। ਇਹ ਦੱਸਣ ਕਿ ਕੀ ਇਹ ਇਸ ਗੱਲ ਦੇ ਹਮਾਇਤੀ ਹਨ? (ਵਿਘਨ)(ਸ਼ੋਰ)

** Expunged as ordered by the Chair.

**ਰਾਣਾ ਗੁਰਮੀਤ ਸਿੰਘ ਸੋਢੀ** : ਡਿਪਟੀ ਸਪੀਕਰ ਸਾਹਿਬ, ਹੁਣੇ ਹੀ ਸੀ.ਐਮ. ਸਾਹਿਬ ਨੇ ਗੱਲ ਕੀਤੀ ਹੈ ਕਿ ਆਪਾਂ ਗਵਰਨਰ ਐਡਰੈੱਸ ਤੇ ਹੀ ਗੱਲ ਕਰਨੀ ਹੈ...

**ਸਰਦਾਰ ਵਿਰਸਾ ਸਿੰਘ ਵਲਟੋਹਾ** : ਮੈਂ ਧਾਰਮਿਕ ਵਿਤਕਰਿਆਂ ਦੀ ਗੱਲ ਕੀਤੀ ਹੈ। ਇਸ ਤੋਂ ਵੱਡੀ ਹੋਰ ਕੀ ਗੱਲ ਹੋ ਸਕਦੀ ਹੈ? (ਵਿਘਨ)(ਸ਼ੋਰ)

**ਮਾਨਯੋਗ ਡਿਪਟੀ ਸਪੀਕਰ** : ਗੱਲ ਹੋ ਗਈ ਹੈ। ਉਹ ਐਕਸਪੰਜ ਕਰ ਦਿੱਤਾ ਹੈ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਹਰ ਥਾਂ ਤੇ ਪੰਗਾ ਲੈਣ ਦੀ ਕੋਸ਼ਿਸ਼ ਕੀਤੀ ਹੈ। ਹਰਿਆਣਾ ਗੁਰਦੁਆਰਾ ਪ੍ਰਬੰਧਕ ਕਮੇਟੀ ਕਿਸ ਨੇ ਬਣਾਉਣ ਦੀ ਕੋਸ਼ਿਸ਼ ਕੀਤੀ? ਕਿਉਂ ਸਿੱਖਾਂ ਵਿਚ ਅੱਗ ਬਾਲੀ? ਕਿਉਂ ਇਹ ਵੰਡੀਆਂ ਪਾਉਣ ਦੀ ਕੋਸ਼ਿਸ਼ ਕਰਦੇ ਹਨ? ਕਿਉਂ ਇਹ ਗੰਦੀ ਰਾਜਨੀਤੀ ਖੇਡਦੇ ਹਨ? (ਵਿਘਨ)(ਸ਼ੋਰ)

(ਇਸੇ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਕੁਝ ਵਰਡ ਐਕਸਪੰਜ ਕਰਨ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਡਿਪਟੀ ਸਪੀਕਰ** : ਗੱਲ ਹੋ ਗਈ ਹੈ, ਬੈਠੋ, ਐਕਸਪੰਜ ਕਰਵਾ ਦਿੱਤਾ ਹੈ।

**ਰਾਣਾ ਗੁਰਮੀਤ ਸਿੰਘ ਸੋਢੀ** : ਡਿਪਟੀ ਸਪੀਕਰ ਸਾਹਿਬ, ਇਹ ਗਵਰਨਰ ਐਡਰੈੱਸ ਤੇ ਹੀ ਗੱਲ ਕਰਨ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਮੈਂ ਗਵਰਨਰ ਐਡਰੈੱਸ ਤੇ ਹੀ ਗੱਲ ਕਰ ਰਿਹਾ ਹਾਂ।

**ਸਰਦਾਰ ਬਲਬੀਰ ਸਿੰਘ ਸਿੱਧੂ** : ਡਿਪਟੀ ਸਪੀਕਰ ਸਾਹਿਬ, ਕੀ ਇਹ ਆਪਣੇ ਲਫ਼ਜ਼ ਵਾਪਸ ਲੈ ਰਹੇ ਹਨ? (ਵਿਘਨ)(ਸ਼ੋਰ)

*12.22 ਵਜੇ ਬਾਅਦ ਦੁਪਹਿਰ

(*ਇਸ ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

**ਮਾਨਯੋਗ ਸਪੀਕਰ** : ਗੱਲ ਜੇ ਹੁੰਦੀ ਹੈ ਤਾਂ ਫੇਰ ਉਸ ਦਾ ਜਵਾਬ ਦਿੰਦੇ ਹਨ, ਹੁਣ ਬੈਠ ਜਾਉ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਜੋ ਕੁਝ ਵਾਪਰਿਆ, ਹੋਂਦ, ਚਿੱਲੜ ਅਤੇ ਪਟੌਦੀ ਵਿਚ ਜੋ ਕੁਝ ਹੋਇਆ ਇਹ ਕਿਸ ਨੇ ਸੋਚਿਆ ਸੀ...

**ਰਾਣਾ ਗੁਰਮੀਤ ਸਿੰਘ ਸੋਢੀ** : ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ। ਇਹ ਸਿਰਫ ਗਵਰਨਰ ਐਡਰੈੱਸ ਤੇ ਬੋਲਣ। (ਵਿਘਨ)(ਸ਼ੋਰ)

**ਮਾਨਯੋਗ ਸਪੀਕਰ** : ਗੱਲ ਸੁਣ ਲਉ ਜੀ, ਗਾਗੋਵਾਲ ਸਾਹਿਬ, ਗੱਲ ਸੁਣੋ।

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਇਹ ਗੱਲ ਕਰ ਰਹੇ ਹਨ ਕਿ ਫੌਰਮਰ ਪ੍ਰਾਈਮ ਮਨਿਸਟਰ ਦਾ ਕਤਲ ਹੋਇਆ। ** **

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਮੈਂ ਪਹਿਲਾਂ ਕਿਹਾ ਹੈ ਕਿ... (ਵਿਘਨ)(ਸ਼ੋਰ)

**ਮਾਨਯੋਗ ਸਪੀਕਰ** : ਬੈਠੋ ਜੀ। (ਵਿਘਨ) ਬਹਿ ਜਾਉ, ਗੱਲ ਤਾਂ ਕਰ ਲਈਏ।

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਇਹ ਐਕਸਪੰਜ ਕਰਵਾਉ ਜੀ। ਬੜਾ ਸੀਰੀਅਸ ਮੈਟਰ ਹੈ।

**ਮਾਨਯੋਗ ਸਪੀਕਰ** : ਹਾਂ ਜੀ, ਵਲਟੋਹਾ ਸਾਹਿਬ, ਇਹ ਕੀ ਗੱਲ ਹੈ?

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, 1984 ਦੇ ਸਮੇਂ ਦੀ ਗੱਲ ਚਲਦੀ ਹੈ ਜੀ। ਸ੍ਰੀ ਹਰਿਮੰਦਰ ਸਾਹਿਬ ਅਤੇ ਸ੍ਰੀ ਅਕਾਲ ਤਖਤ ਸਾਹਿਬ ਦੇ ਸਬੰਧ ਵਿਚ ਧਾਰਮਿਕ ਵਿਤਕਰਿਆਂ ਬਾਰੇ ਗੱਲ ਹੈ। ਰਾਜਪਾਲ ਸਾਹਿਬ ਆਪਣੇ ਭਾਸ਼ਣ ਵਿਚ ਕਹਿ ਕੇ ਗਏ ਹਨ ਕਿ ਪੰਜਾਬ ਨਾਲ ਧਾਰਮਿਕ ਵਿਤਕਰੇ ਵੀ ਹੋਏ ਹਨ। ਮੈਂ ਧਾਰਮਿਕ ਵਿਤਕਰਿਆਂ ਦੇ ਚਾਨਣੇ ਵਿਚ ਹਾਊਸ ਵਿਚ ਗੱਲ ਕੀਤੀ ਹੈ। ਸਾਲ 1984 ਵਿਚ ਜੋ ਕੁਝ ਵਾਪਰਿਆ ਹੈ, ਉਹ ਸਾਡੇ ਸਾਰਿਆਂ ਦੇ ਸਾਹਮਣੇ ਹੈ। ਅੱਜ ਵੀ ਰੂਹ ਕੰਬ ਜਾਂਦੀ ਹੈ। ਜੋ ਕੁਝ ਉਦੋਂ ਹੋਇਆ ਹੈ, ਉਸ ਬਾਰੇ ਮੈਂ ਕਿਹਾ ਹੈ। ਮੈਂ ਇਹ ਵੀ ਕਿਹਾ ਹੈ ਕਿ ਇਹ ਚੰਗੀ ਗੱਲ ਨਹੀਂ ਹੋਈ। ਜਿਥੋਂ ਤੱਕ ਮੇਰੀ ਜ਼ਾਤੀ ਰਾਏ ਹੈ, ਮੈਂ ਉਸ ਦਾ ਜ਼ਿਕਰ ਕੀਤਾ ਹੈ। ਮੈਂ ਉਸੇ ਸਬੰਧ ਵਿਚ ਗੱਲ ਕੀਤੀ ਹੈ ਜੀ। (ਵਿਘਨ)(ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਹਾਜ਼ਰ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ ਅਤੇ ਪਹਿਲਾਂ ਬੋਲੇ ਗਏ ਲਫਜ਼ਾਂ ਨੂੰ ਐਕਸਪੰਜ ਕਰਵਾਉਣ ਲਈ ਮੰਗ ਕਰ ਰਹੇ ਸਨ। ਸਦਨ ਵਿਚ ਜ਼ਿਆਦਾ ਸ਼ੋਰ ਹੋਣ ਕਾਰਨ ਕੁਝ ਵੀ ਸਾਫ ਸੁਣਾਈ ਨਹੀਂ ਦੇ ਰਿਹਾ ਸੀ।) (ਵਿਘਨ)(ਸ਼ੋਰ)

ਕੀ ਇਹ ਵਾਰ-ਵਾਰ ਅਖਵਾਉਣਾ ਹੈ? ਕੀ ਵਾਰ-ਵਾਰ ਅਖਵਾ ਕੇ ਸੁਆਦ ਆਉਂਦਾ ਹੈ? (ਵਿਘਨ)(ਸ਼ੋਰ)

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਇਹ ਬੜਾ ਸੀਰੀਅਸ ਮੈਟਰ ਹੈ, ਇਨ੍ਹਾਂ ਨੇ ਬੜੀ ਸੀਰੀਅਸ ਸਟੇਟਮੈਂਟ ਦਿੱਤੀ ਹੈ। ਕਾਈਂਡਲੀ ਇਸ ਨੂੰ ਐਕਸਪੰਜ ਕਰਵਾ ਦਿਉ। (ਵਿਘਨ)(ਸ਼ੋਰ)

** Expunged as ordered by the Chair.

**ਮਾਨਯੋਗ ਸਪੀਕਰ** : ਚਲੋ, ਮੈਂ ਵੇਖ ਕੇ ਗੱਲ ਕਰ ਲੈਂਦਾ ਹਾਂ। (ਵਿਘਨ)(ਸ਼ੋਰ) ਚਲੋ, ਬੋਲੋ ਜੀ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਹੋਂਦ-ਚਿੱਲੜ ਤੇ ਪਟੌਦੀ ਬਾਰੇ ਗੱਲ ਹੈ ਜੀ। ਇਥੇ ਕੱਲ੍ਹ ਮਾਨਯੋਗ ਮੁੱਖ ਮੁੰਤਰੀ ਜੀ ਨੇ ਮਤਾ ਲਿਆਂਦਾ, ਉਨ੍ਹਾਂ ਨੇ ਸ਼ੋਕ ਮਤਿਆਂ ਤੇ ਬੋਲਦਿਆਂ ਹੋਇਆਂ ਸ਼ਰਧਾ ਦੇ ਫੁੱਲ ਭੇਂਟ ਕੀਤੇ ਹਨ। (ਵਿਘਨ)(ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਹਾਜ਼ਰ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ ਜੋ ਕਿ ਸ਼ੋਰ ਹੋਣ ਕਾਰਨ ਸਾਫ ਸੁਣਾਈ ਨਹੀਂ ਦੇ ਰਿਹਾ ਸੀ।) (ਵਿਘਨ)(ਸ਼ੋਰ)

**ਮਾਨਯੋਗ ਸਪੀਕਰ** : ਬੈਠੋ ਜੀ, ਆਪਣੀਆਂ-ਆਪਣੀਆਂ ਸੀਟਾਂ ਤੇ ਬੈਠੋ। (ਵਿਘਨ)(ਸ਼ੋਰ)

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਜੋ ਕੁਝ ਹੋਂਦ-ਚਿੱਲੜ ਤੇ ਪਟੌਦੀ ਵਿਚ ਵਾਪਰਿਆ ਹੈ, ਉਹ ਬੜਾ ਹੀ ਦੁਖਦਾਈ ਹੈ। ਜਿਨ੍ਹਾਂ ਲੋਕਾਂ ਨੇ ਹਿੰਦੁਸਤਾਨ ਦੇ ਨਾਲ ਆਪਣੀ ਕਿਸਮਤ ਜੋੜੀ ਸੀ, ਉਨ੍ਹਾਂ ਨੇ ਹਿੰਦੁਸਤਾਨ ਵਾਸਤੇ ਆਪਣੀਆਂ ਕੁਰਬਾਨੀਆਂ ਦਿੱਤੀਆਂ ਸਨ, ਇਸ ਬਾਰੇ ਹਰ ਰਿਕਾਰਡ ਤੋਂ ਜਾਣਕਾਰੀ ਮਿਲਦੀ ਹੈ ਪਰ ਹਿੰਦੁਸਤਾਨ ਦੀ ਖਾਤਰ ਕੁਰਬਾਨੀਆਂ ਦੇਣ ਵਾਲੇ ਲੋਕਾਂ ਨਾਲ ਜੋ ਕੁਝ ਵਾਪਰਿਆ ਹੈ, ਹੋਂਦ-ਚਿੱਲੜ ਅਤੇ ਪਟੌਦੀ ਵਿਚ ਜੋ ਕੁਝ ਵਾਪਰਿਆ ਹੈ, ਕੀ ਉਨ੍ਹਾਂ ਦੇ ਦੋਸ਼ੀਆਂ ਨੂੰ ਕੋਈ ਸਜ਼ਾਵਾਂ ਦਿੱਤੀਆਂ ਹਨ? (ਵਿਘਨ)(ਸ਼ੋਰ) ਕੀ ਕਿਸੇ ਨੂੰ ਵੀ ਸਜ਼ਾ ਦਿੱਤੀ ਹੈ? ਜਗਦੀਸ਼ ਟਾਈਟਲਰ ਵਰਗਿਆਂ ਨੂੰ ਸੀਟਾਂ ਦਿੱਤੀਆਂ ਹਨ ਅਤੇ ਜਰਨੈਲ ਸਿੰਘ ਵਰਗੇ ਪੱਤਰਕਾਰ ਨੂੰ ਉਥੇ ਜੁੱਤੀ ਮਾਰਨੀ ਪਈ... (ਵਿਘਨ)(ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਹਾਜ਼ਰ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਪਹਿਲਾਂ ਬੋਲੇ ਗਏ ਲਫਜ਼ਾਂ ਨੂੰ ਐਕਸਪੰਜ ਕਰਵਾਉਣ ਲਈ ਮੰਗ ਕਰ ਰਹੇ ਸਨ ਅਤੇ ਸਦਨ ਵਿਚ ਜ਼ਿਆਦਾ ਸ਼ੋਰ ਹੋਣ ਕਾਰਨ ਕੁਝ ਵੀ ਸਾਫ ਸੁਣਾਈ ਨਹੀਂ ਦੇ ਰਿਹਾ ਸੀ।) (ਵਿਘਨ)(ਸ਼ੋਰ)

**ਮਾਨਯੋਗ ਸਪੀਕਰ** : ਮੈਂ ਵੇਖ ਕੇ ਕਰਵਾ ਦਿਆਂਗਾ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਜਰਨੈਲ ਸਿੰਘ ਵਰਗੇ ਪੱਤਰਕਾਰ ਨੂੰ ਜੁੱਤੀ ਮਾਰਨੀ ਪਈ। ਹੁਣ ਫਿਰ ਜਗਦੀਸ਼ ਟਾਈਟਲਰ ਨੂੰ... (ਵਿਘਨ)(ਸ਼ੋਰ) ਇਸ ਤਰ੍ਹਾਂ ਤਾਂ ਸਿੱਖਾਂ ਦੇ ਜਖਮਾਂ ਤੇ ਨਮਕ ਲਗਾਇਆ ਜਾ ਰਿਹਾ ਹੈ। (ਵਿਘਨ) ਕੀ ਇਨ੍ਹਾਂ ਨੇ ਸਿੱਖਾਂ ਦੇ ਜਖਮਾਂ ਤੇ ਲੂਣ ਮਲਣ ਅਤੇ ਸਿੱਖਾਂ ਦੇ ਜਖਮਾਂ ਨੂੰ ਕੁਰੇਦਣ ਦਾ ਠੇਕਾ ਲਿਆ ਹੈ? (ਵਿਘਨ)(ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਹਾਜ਼ਰ ਮੈਂਬਰ ਆਪਣੀਆਂ-

ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਪਹਿਲਾਂ ਬੋਲੇ ਗਏ ਲਫਜ਼ਾਂ ਨੂੰ ਐਕਸਪੰਜ ਕਰਵਾਉਣ ਲਈ ਅਤੇ ਸਰਦਾਰ ਵਿਰਸਾ ਸਿੰਘ ਵਲਟੋਹਾ ਵਲੋਂ ਆਖੇ ਗਏ ਸ਼ਬਦਾਂ ਦੇ ਸਬੰਧ ਵਿਚ ਮੁਆਫੀ ਮੰਗਵਾਉਣ ਦੀ ਮੰਗ ਕਰ ਰਹੇ ਸਨ ਅਤੇ ਸਦਨ ਵਿਚ ਜ਼ਿਆਦਾ ਸ਼ੋਰ ਹੋਣ ਕਾਰਣ ਕੁਝ ਵੀ ਸਾਫ ਸੁਣਾਈ ਨਹੀਂ ਦੇ ਰਿਹਾ ਸੀ।) (ਵਿਘਨ) (ਸ਼ੋਰ)

**ਮਾਨਯੋਗ ਸਪੀਕਰ** : ਉਹ ਕਾਹਦੀ ਮੁਆਫੀ ਮੰਗੇਗਾ? ਬਿਲਕੁਲ ਨਹੀਂ ਮੁਆਫੀ ਮੰਗਣੀ। ਜੋ ਉਨ੍ਹਾਂ ਨੇ ਕਿਹਾ ਸੀ, ਉਹ ਅਸੀਂ (ਮਾਨਯੋਗ ਡਿਪਟੀ ਸਪੀਕਰ ਦੁਆਰਾ) ਐਕਸਪੰਜ ਕਰਵਾ ਦਿੱਤਾ ਸੀ ਅਤੇ ਇਸ ਤਰ੍ਹਾਂ ਗੱਲ ਮੁੱਕ ਗਈ। (ਵਿਘਨ)(ਸ਼ੋਰ)

**ਸਰਦਾਰ ਵਿਰਸਾ ਸਿੰਘ ਵਲਟੋਹਾ** : ਅੱਜ ਕਹਿੰਦੇ ਹਨ ਕਿ ਪੰਜਾਬ ਅੰਦਰ, ਹਰਿਆਣੇ ਅੰਦਰ ਅਤੇ ਹਿੰਦੁਸਤਾਨ ਅੰਦਰ ਜੋ ਅੱਗ ਦੇ ਭਾਂਬੜ ਬਲੇ... ਨਫਰਤ ਦੇ ਭਾਂਬੜ ਬਲੇ... (ਵਿਘਨ)(ਸ਼ੋਰ)... ਸਾਲ 1982 ਵਿਚ ਏਸ਼ੀਆਡ ਗੇਮਜ਼ ਵੇਲੇ ਪੰਜਾਬ ਦੇ ਲੋਕ ਇਨ੍ਹਾਂ ਖੇਡਾਂ ਵਿਚ ਭਾਗ ਲੈਣ ਲਈ ਹਰਿਆਣੇ ਦੇ ਵਿਚੋਂ ਦੀ ਹੋ ਕੇ ਦਿੱਲੀ ਜਾਂਦੇ ਸਨ। ਉਦੋਂ ਹਰਿਆਣੇ ਵਿਚੋਂ ਲੰਘਣ ਵੇਲੇ ਜ਼ਲਾਲਤ ਦਾ ਸਾਹਮਣਾ ਕਰਨਾ ਪਿਆ, ਸਿੱਖਾਂ ਨੂੰ ਹਰਿਆਣੇ ਵਿਚ ਜ਼ਲੀਲ ਕੀਤਾ ਗਿਆ, ਉਸ ਵੇਲੇ ਹਰਿਆਣੇ ਵਿਚ ਨਫਰਤ ਦੇ ਭਾਂਬੜ ਮੱਚੇ ਅਤੇ ਫਿਰ ਹੋਂਦ-ਚਿੱਲੜ ਕਾਂਡ ਜੋ ਵਾਪਰਿਆ, ਇਹ ਵੀ ਉਨ੍ਹਾਂ ਹੀ ਲੋਕਾਂ ਦਾ ਵਰਤਾਰਾ ਹੈ। ਪਟੌਦੀ ਵਿਖੇ ਵੀ ਉਨ੍ਹਾਂ ਲੋਕਾਂ ਕਾਰਨ ਹੀ ਵਰਤਾਰਾ ਵਾਪਰਿਆ, ਇਹ ਸਭ ਕੁਝ ਕਿਨ੍ਹਾਂ ਦੀ ਸ਼ਹਿ ਤੇ ਹੋਇਆ? ਇਹ ਸਭ ਕੁਝ ਕੇਂਦਰੀ ਹੁਕਮਰਾਨਾਂ ਦੀ ਸ਼ਹਿ ਤੇ ਹੋਇਆ। ਉਨ੍ਹਾਂ ਦੋਸ਼ੀਆਂ ਨੂੰ ਅੱਜ ਤੱਕ ਸਜ਼ਾ ਨਹੀਂ ਦਿੱਤੀ ਗਈ। (ਵਿਘਨ)(ਸ਼ੋਰ)

**ਸਰਦਾਰ ਸੁਰਿੰਦਰ ਪਾਲ ਸਿੰਘ ਸਿਬੀਆ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ਜੀ। ** **

**ਮਾਨਯੋਗ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਹਾਂ ਜੀ, ਵਲਟੋਹਾ ਜੀ ਤੁਸੀਂ ਬੋਲੋ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਗੋਧਰਾ ਕਾਂਡ ਵਿਚ 59 ਲੋਕ ਮਾਰੇ ਗਏ।

**ਮਾਨਯੋਗ ਸਪੀਕਰ** : ਤੁਹਾਨੂੰ ਬੋਲਦਿਆਂ ਤਕਰੀਬਨ ਇੱਕ ਘੰਟਾ ਹੀ ਹੋ ਗਿਆ ਹੈ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਇਨ੍ਹਾਂ ਨੇ ਮੈਨੂੰ ਵਿਚੋਂ ਟੋਕਿਆ ਬਹੁਤ ਹੈ ਜੀ। ਮੇਰਾ ਉਹ ਸਮਾਂ ਵਿਚੋਂ ਘਟਾ ਦਿਉ। ਗੋਧਰਾ ਵਿਚ ਸਾਲ 2002 ਵਿਚ 59 ਲੋਕ ਜ਼ਿੰਦਾ ਸਾੜ ਦਿੱਤੇ ਸਨ। ਬਹੁਤ ਮਾੜੀ ਘਟਨਾ ਹੋਈ ਸੀ। ਹਿੰਦੁਸਤਾਨ ਦੇ ਲੋਕਾਂ ਨੇ, ਸਮੂਹ ਇਨਸਾਨੀਅਤ ਨੇ ਇਸ ਦੀ ਨਿੰਦਾ ਕੀਤੀ। ਉਨ੍ਹਾਂ 59 ਲੋਕਾਂ ਦੇ ਮਰਨ ਦੇ ਬਦਲੇ... (ਵਿਘਨ)(ਸ਼ੋਰ)

---

** Expunged as ordered by the Chair.

**ਮਾਨਯੋਗ ਸਪੀਕਰ** : ਪਲੀਜ਼ ਸਾਰੇ ਸੀਟਾਂ ਤੇ ਬੈਠੋ ਜੀ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਮੇਰੀ ਗੱਲ ਸੁਣਨ ਵਾਲੀ ਹੈ। (ਵਿਘਨ)(ਸ਼ੋਰ) ਸਾਲ 2002 ਵਿਚ ਗੋਧਰਾ ਵਿਚ 59 ਲੋਕ ਜ਼ਿੰਦਾ ਸਾੜੇ ਗਏ। ਇਸ ਕੇਸ ਵਿਚ ਸਜ਼ਾ ਕਿੰਨਿਆਂ ਨੂੰ ਦਿੱਤੀ ਹੈ? ਇਸ ਵਿਚ 11 ਦੋਸ਼ੀਆਂ ਨੂੰ ਫਾਂਸੀ ਅਤੇ 20 ਨੂੰ ਉਮਰ ਕੈਦ ਹੋਈ ਹੈ। ਪਰ ਕੀ ਸਿੱਖਾਂ ਦੇ ਕਾਤਲਾਂ ਵਿਚੋਂ ਕਿਸੇ ਇੱਕ ਨੂੰ ਵੀ 26 ਸਾਲ ਵਾਪਰਨ ਤੋਂ ਬਾਅਦ ਵੀ ਕੋਈ ਸਜ਼ਾ ਹੋਈ ਹੈ? ਇੱਕ ਨਹੀਂ, ਦੋ ਨਹੀਂ, ਚਾਰ ਨਹੀਂ, ਸੈਂਕੜੇ ਨਹੀਂ ਸਗੋਂ ਹਜ਼ਾਰਾਂ ਸਿੱਖ ਮਾਰ ਦਿੱਤੇ ਗਏ, ਕੀ ਕਿਸੇ ਨੂੰ ਸਜ਼ਾ ਦਿੱਤੀ ਗਈ ਹੈ? ਇਹ ਹਰ ਗੱਲ ਵਿਚ ਸੀ.ਬੀ.ਆਈ. ਕਹਿ ਦਿੰਦੇ ਹਨ। ਉਸ ਦਾ ਨਾਂ ਸੈਂਟਰਲ ਬਿਊਰੋ ਆਫ ਇਨਵੈਸਟੀਗੇਸ਼ਨ ਹੈ। ਹੁਣ ਤਾਂ ਲੋਕ ਇਸ ਨੂੰ ਕਾਂਗਰਸ ਬਿਊਰੋ ਆਫ ਇਨਵੈਸਟੀਗੇਸ਼ਨ ਕਹਿਣ ਲੱਗ ਪਏ ਹਨ। ਸਪੀਕਰ ਸਾਹਿਬ, ਮੈਂ ਤਾਂ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਹੋਂਦ-ਚਿੱਲੜ ਅਤੇ ਪਟੌਦੀ ਦੇ ਕਤਲੇਆਮ ਬਾਰੇ ਵਿਧਾਨ ਸਭਾ ਵਿਚ ਨਿੰਦਾ ਦਾ ਪ੍ਰਸਤਾਵ ਲਿਆਓ ਔਰ ਉਨ੍ਹਾਂ ਲੋਕਾਂ ਤੱਕ ਪਹੁੰਚਾਇਆ ਜਾਵੇ ਜੋ ਇਸ ਲਈ ਦੋਸ਼ੀ ਵੀ ਹਨ ਔਰ ਜਿਨ੍ਹਾਂ ਦੇ ਹੱਥ ਵਿਚ ਅੱਜ ਦੇਸ਼ ਦੀ ਵਾਗਡੋਰ ਵੀ ਹੈ।

**ਮਾਨਯੋਗ ਸਪੀਕਰ** : ਵਲਟੋਹਾ ਜੀ, ਤੁਸੀਂ ਸਮਾਪਤ ਕਰੋ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਬੱਸ ਥੋੜ੍ਹਾ ਹੀ ਰਹਿ ਗਿਆ ਹੈ ਜੀ। ਸਪੀਕਰ ਸਾਹਿਬ, ਰਾਜਨੀਤਕ ਵਿਤਕਰਿਆਂ ਦੀ ਗੱਲ ਹੋਈ ਹੈ, ਪੰਜਾਬੀ ਬੋਲਦੇ ਇਲਾਕੇ ਸਾਡੇ ਤੋਂ ਖੋਹ ਲਏ, ਚੰਡੀਗੜ੍ਹ ਖੋਹ ਲਿਆ, ਪਾਣੀ ਸਾਡਾ ਖੋਹ ਲਿਆ। ਇਨ੍ਹਾਂ ਨੇ ਇੱਕ ਸਮਝੌਤਾ ਕੀਤਾ ਸੀ ਰਾਜੀਵ ਲੌਂਗੋਵਾਲ ਸਮਝੌਤਾ, ਉਹ ਵੀ ਇਨ੍ਹਾਂ ਨੇ ਖੂਹ ਵਿਚ ਸੁੱਟ ਦਿੱਤਾ। ਸਪੀਕਰ ਸਾਹਿਬ, ਅੱਗੇ ਹੋਰ ਆਰਥਿਕ ਵਿਤਕਰਿਆਂ ਦੀ ਗੱਲ ਸੁਣ ਲਉ। ਇਹ ਕਹਿੰਦੇ ਹਨ ਕਿ ਇਹ ਸੈਂਟਰਲ ਯੋਜਨਾ ਆਈ ਹੈ, ਇਹ ਨਹਿਰੂ ਯੋਜਨਾ ਆਈ ਹੈ, ਇਹ ਮਹਾਤਮਾ ਗਾਂਧੀ ਯੋਜਨਾ ਆਈ ਹੈ। ਹਰ ਇੱਕ ਯੋਜਨਾ ਵਿਚ ਗਾਂਧੀ ਤੇ ਹਰੇਕ ਵਿਚ ਨਹਿਰੂ ਲਗਾਇਆ ਗਿਆ ਹੈ। ਕੀ ਕੋਈ ਹੋਰ ਯੋਜਨਾ ਹੈ ਹੀ ਨਹੀਂ? ਸ਼ਹੀਦ-ਏ-ਆਜ਼ਮ ਸਰਦਾਰ ਭਗਤ ਸਿੰਘ, ਲਾਲਾ ਲਾਜਪਤ ਰਾਏ...

(**ਕੁਝ ਅਵਾਜਾਂ** : ਇਹ ਫਾਦਰ ਆਫ ਨੇਸ਼ਨ ਦੀ ਇੰਸਲਟ ਕਰ ਰਹੇ ਹਨ।)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਕੁਝ ਮੈਂਬਰ ਸਾਹਿਬਾਨ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਗੈਰ ਇਜਾਜ਼ਤ ਤੋਂ ਬੋਲ ਰਹੇ ਸਨ ਜੋ ਕਿ ਸ਼ੋਰ ਹੋਣ ਕਾਰਨ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)

**ਮਾਨਯੋਗ ਸਪੀਕਰ** : ਹਾਂ ਜੀ, ਵਲਟੋਹਾ ਜੀ, ਬੋਲੋ ਜੀ। (ਵਿਘਨ)(ਸ਼ੋਰ) ਤੁਸੀਂ ਐਵੇਂ ਰੌਲਾ ਪਾਈ ਜਾਂਦੇ ਹੋ। ਤੁਸੀਂ ਚਲੋ ਬੈਠੋ ਜੀ। ਹਾਂ ਜੀ, ਵਲਟੋਹਾ ਜੀ, ਤੁਸੀਂ ਆਪਣੇ ਤੇ ਕੰਟਰੋਲ ਰੱਖ ਕੇ ਗੱਲ ਕਰੋ। ਥੋੜ੍ਹਾ ਜਿਹਾ ਆਪਣੀ ਲੈਂਗੂਏਜ ਉਤੇ ਕੰਟਰੋਲ ਕਰੋ, ਫਿਰ ਬੋਲੋ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਠੀਕ ਹੈ ਜੀ, ਠੀਕ ਹੈ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਕੁਝ ਮੈਂਬਰ ਸਾਹਿਬਾਨ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ ਜੋ ਕਿ ਸ਼ੋਰ ਹੋਣ ਕਾਰਨ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)

**ਮਾਨਯੋਗ ਸਪੀਕਰ** : ਬੈਠੋ ਜੀ, ਬੈਠੋ। ਉਹ ਠੀਕ ਹੋ ਗਿਆ। ਸਾਰਿਆਂ ਨੂੰ ਪਤਾ ਹੈ। ਬੈਠੋ ਹੁਣ ਪਲੀਜ਼।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਸਟੇਟਾਂ ਦੇ ਵਿਚੋਂ ਸੈਂਟਰ ਪੈਸੇ ਇਕੱਠੇ ਕਰ ਕੇ ਲਿਜਾਂਦਾ ਹੈ, ਸਾਰਿਆਂ ਨੂੰ ਪਤਾ ਹੈ।

**ਮਾਨਯੋਗ ਸਪੀਕਰ** : ਤੁਸੀਂ ਆਪਣੀ ਲੈਂਗੂਏਜ ਨੂੰ ਥੋੜ੍ਹਾ ਜਿਹਾ ਕੰਟਰੋਲ ਕਰੋ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਮੈਂ ਸਮਝ ਗਿਆ ਜੀ। ਚਲੋ ਕਰ ਲੈਂਦੇ ਹਾਂ ਜੀ। ਬੜੀ ਕੋਸ਼ਿਸ਼ ਕਰਦੇ ਹਾਂ। ਸਪੀਕਰ ਸਾਹਿਬ, ਸਾਰੀਆਂ ਸਟੇਟਾਂ ਵਿਚੋਂ ਟੈਕਸ ਕੁਲੈਕਸ਼ਨ ਹੁੰਦੀ ਹੈ। ਪੰਜਾਬ ਤੋਂ ਵੀ ਲੈਂਦੇ ਹਨ ਔਰ ਬਾਕੀ ਸਟੇਟਾਂ ਤੋਂ ਵੀ ਲੈਂਦੇ ਹਨ। ਜਿੰਨਾ ਪੈਸਾ ਸਾਰਾ ਹੀ ਇਕੱਠਾ ਹੁੰਦਾ ਹੈ ਉਸ ਵਿਚੋਂ ਸੈਂਟਰ ਵਾਲੇ ਕੀ ਕਰਦੇ ਹਨ ਕਿ 68% ਆਪਣੇ ਕੋਲ ਰੱਖਦੇ ਹਨ ਔਰ 32% ਸਟੇਟਾਂ ਨੂੰ ਦਿੰਦੇ ਹਨ। 32% ਸਾਰੀਆਂ ਸਟੇਟਾਂ ਨੂੰ ਦਿੰਦੇ ਹਨ ਅਤੇ 32% ਵਿਚੋਂ ਸਾਨੂੰ ਕਿੰਨਾ ਦਿੰਦੇ ਹਨ, ਪੰਜਾਬ ਨੂੰ ਸਿਰਫ 1.39% ਹੀ ਦਿੰਦੇ ਹਨ।

**ਮਾਨਯੋਗ ਸਪੀਕਰ** : ਵਲਟੋਹਾ ਜੀ, ਤੁਹਾਡਾ ਟਾਈਮ ਜ਼ਿਆਦਾ ਹੋ ਗਿਆ ਹੈ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਥੋੜ੍ਹੀ ਜਿਹੀ ਗੱਲ ਕਰਨੀ ਹੈ। ਜਿਹੜਾ ਚੰਡੀਗੜ੍ਹ ਦਾ ਪੁਨਰਗਠਨ ਐਕਟ ਬਣਿਆ ਹੈ, ਕੀ ਇਹ 60:40 ਦੀ ਰੇਸ਼ੋ ਪੂਰੀ ਕਰਦੇ ਹਨ? 60 ਪੰਜਾਬ ਦੇ ਲਈ ਹਨ, ਕੀ ਉਥੇ ਕੋਈ ਰਹਿਣ ਦਿੱਤਾ? ਕਿਸੇ ਥਾਂ ਤੇ ਪੰਜਾਬ ਨੂੰ ਹੱਕ ਨਹੀਂ ਦਿਤਾ ਗਿਆ। ਪੰਜਾਬ ਦੇ ਅਫਸਰਾਂ ਦਾ ਜੋ ਚੰਡੀਗੜ੍ਹ ਵਿਚ ਸਰਵਿਸ ਕਰਨ ਦਾ ਹੱਕ ਬਣਦਾ ਹੈ, ਚੰਡੀਗੜ੍ਹ ਵਿਚ ਜੋ ਸਾਡੇ ਪੰਜਾਬ ਦੇ ਅਫਸਰ ਲੱਗਣੇ ਸਨ, ਅੱਜ ਉਹ ਵੀ ਨਹੀਂ ਲੱਗਣ ਦਿੱਤੇ।

**ਮਾਨਯੋਗ ਸਪੀਕਰ** : ਇਸ ਗੱਲ ਤੇ ਇਹ ਤਾਂ ਤੁਹਾਡੇ ਨਾਲ ਹਨ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਮਹਿੰਗਾਈ ਦਾ ਜ਼ਿਕਰ ਰਾਜਪਾਲ ਜੀ ਦੇ ਭਾਸ਼ਣ ਵਿਚ ਵੀ ਆਇਆ ਹੈ, ਪਰ ਮਹਿੰਗਾਈ ਦੇ ਬਾਵਜੂਦ ਪੰਜਾਬ ਦੇ ਲੋਕਾਂ ਨੂੰ ਆਟਾ ਤੇ ਦਾਲ ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਦਿੱਤੀ ਹੈ। ਪਰ ਏਨੀ ਮਹਿੰਗਾਈ ਵਧੀ ਕਿਉਂ? ਇਨ੍ਹਾਂ ਨੇ ਪਿਛਲੇ 6 ਮਹੀਨਿਆਂ ਦੇ ਵਿਚ 7 ਰੁਪਏ ਪੈਟਰੋਲ ਮਹਿੰਗਾ ਕਰ ਦਿੱਤਾ ਔਰ ਜਿਹੜਾ ਇਹ ਕਹਿੰਦੇ ਹਨ ਕਿ ਪੰਜਾਬ ਵਿਚ ਟੈਕਸ ਲਗਾ ਦਿੱਤਾ, ਪਤਾ ਨਹੀਂ ਕਿਹੜਾ ਟੈਕਸ ਹੈ, ਪਰ ਹਿੰਦੁਸਤਾਨ ਦੀ ਸਰਕਾਰ ਪੈਟਰੋਲ/ਤੇਲ ਦੇ ਉੱਤੇ

ਕਿੰਨਾ ਪੈਸਾ ਲੈਂਦੀ ਹੈ, ਪੈਟਰੋਲੀਅਮ ਵਸਤਾਂ ਤੋਂ 51% ਟੈਕਸ ਹਿੰਦੁਸਤਾਨ ਦੀ ਸਰਕਾਰ ਲੈਂਦੀ ਹੈ। ਜੇਕਰ ਮਹਿੰਗਾਈ ਦੀ ਗੱਲ ਕਰੀਏ ਤਾਂ ਭੁੱਬਾਂ ਮਾਰ ਕੇ ਲੋਕੀ ਰੋਂਦੇ ਰਹੇ ਹਨ ਅਤੇ ਕੇਂਦਰੀ ਫੂਡ ਅਤੇ ਸਪਲਾਈ ਮੰਤਰੀ ਅਤੇ ਪ੍ਰਧਾਨ ਮੰਤਰੀ ਕਹਿੰਦੇ ਹਨ ਕਿ ਇਸ ਬਾਰੇ ਸਾਡੀ ਬੇਬਸੀ ਹੈ, ਸਾਡੇ ਕੋਲ ਜਾਦੂ ਦੀ ਛੜੀ ਨਹੀਂ ਹੈ, ਤਾਂ ਇਹ ਫਿਰ ਜ਼ਿੰਮੇਵਾਰੀ ਕਿਸ ਦੀ ਹੈ? ਸਪੀਕਰ ਸਾਹਿਬ, ਮਹਿੰਗਾਈ ਨੂੰ ਲੈ ਕੇ ਪੀਪਲੀ ਲਾਈਵ ਫਿਲਮ ਆਈ ਸੀ, ਉਸ ਵਿਚ ਗਾਣਾ ਆਇਆ ਸੀ, ਮੈਂ ਫਿਲਮ ਤਾਂ ਨਹੀਂ ਦੇਖੀ, ਗਾਣਾ ਵੇਖਿਆ ਸੀ, ਉਹ ਕਹਿੰਦੀ ਹੈ ਕਿ "ਸਈਆਂ ਤੋਂ ਖੂਬ ਹੀ ਕਮਾਤ ਹੈ, ਮਹਿੰਗਾਈ ਡਾਇਨ ਖਾਏ ਜਾਤ ਹੈ।"

**ਮਾਨਯੋਗ ਸਪੀਕਰ** : ਤੁਹਾਡੇ ਬਸ 5 ਮਿੰਟ ਹੋਰ ਹਨ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਮੈਂ 5 ਮਿੰਟ ਹੀ ਲਾਵਾਂਗਾ ਜੀ। ਸਪੀਕਰ ਸਾਹਿਬ, ਤੁਸੀਂ ਦੱਸੋ ਕਿ ਇੱਕ ਬੰਦਾ ਮਿਹਨਤ ਕਰਦਾ ਹੈ, ਮਜ਼ਦੂਰੀ ਕਰਦਾ ਹੈ ਪਰ ਮਹਿੰਗਾਈ ਸਾਰਾ ਕੁਝ ਚੱਕ ਜਾਂਦੀ ਹੈ, ਇਹ ਕਿਸ ਦੇ ਕਰਕੇ ਹੈ। ਹਿੰਦੁਸਤਾਨ ਦੇ 25 ਕਰੋੜ ਲੋਕਾਂ ਨੂੰ ਅੱਜ ਦੇਸ਼ ਦੇ ਅੰਦਰ ਇੱਕ ਟਾਈਮ ਦੀ ਰੋਟੀ ਨਹੀਂ ਮਿਲਦੀ, ਇਹ ਕਿਸ ਦੀ ਬਦੌਲਤ ਹੈ? ਸਪੀਕਰ ਸਾਹਿਬ, ਮੈਂ ਪੈਟਰੋਲੀਅਮ ਵਸਤਾਂ ਦੀ ਗੱਲ ਕਰਦਾ ਸੀ ਜਾਂ ਹੋਰ ਗੱਲ ਕਰਦਾ ਸੀ। ਪਿੱਛੇ ਜਿਹੇ ਇੱਕ ਕਾਰਟੂਨ ਆਇਆ। ਵਿਚਾਰਾ ਇੱਕ ਬੰਦਾ ਸਕੂਟਰ ਤੇ ਹੈਲਮੇਟ ਜਿਹਾ ਪਾ ਕੇ ਬੈਠਾ ਹੈ ਔਰ ਸਾਡੇ ਯੂ.ਪੀ.ਏ. ਦੇ ਚੇਅਰਪਰਸਨ ਔਰ ਮੌਜੂਦਾ ਪ੍ਰਧਾਨ ਮੰਤਰੀ ਬੈਠੇ ਹਨ ਔਰ ਉਹ ਉਨ੍ਹਾਂ ਨੂੰ ਬਾਰੀ ਰਾਹੀਂ ਦੇਖ ਲੈਂਦਾ ਹੈ ਤੇ ਹੱਥ ਜੋੜ ਕੇ ਕਹਿੰਦਾ ਹੈ ਕਿ ਘਪਲਾ ਭਾਵੇਂ ਹੋਰ ਕਰ ਲਓ ਪਰ ਤੇਲ ਦੀਆਂ ਕੀਮਤਾਂ ਨਾ ਵਧਾਇਓ। ਇਨ੍ਹਾਂ ਨੇ ਹਿੰਦੁਸਤਾਨ ਦਾ ਬੇੜਾ ਗਰਕ ਕਰਕੇ ਰੱਖ ਦਿੱਤਾ। ਇਨ੍ਹਾਂ ਦੇ ਘਪਲਿਆਂ ਨੇ ਦੇਸ਼ ਨੂੰ ਲੁੱਟ ਲਿਆ ਹੈ। ਹਰ ਰੋਜ਼ ਨਵੇਂ ਤੋਂ ਨਵੇਂ ਘੁਟਾਲੇ ਬਾਰੇ, ਕਦੇ ਏ ਰਾਜਾ ਬਾਰੇ ਟੂ ਜੀ ਸਪੈਕਟਰਮ ਦੀ ਰਿਪੋਰਟ ਆ ਜਾਂਦੀ ਹੈ। ਜਦੋਂ ਇਸ ਨੂੰ ਸੀ.ਏ.ਜੀ. ਨੇ ਨੰਗਾ ਕੀਤਾ ਤਾਂ ਉਸ ਨੂੰ ਵੀ ਢਕਣ ਦੀ ਕੋਸ਼ਿਸ਼ ਕੀਤੀ ਗਈ, ਇਨ੍ਹਾਂ ਵੱਲੋਂ ਕਦੇ ਪ੍ਰਧਾਨ ਮੰਤਰੀ ਨਹੀਂ ਮੰਨਦੇ, ਸਿਬਲ ਸਾਹਿਬ ਨੇ ਤਾਂ ਇੱਥੋਂ ਤਕ ਕਹਿ ਦਿੱਤਾ ਕਿ ਸੀ.ਏ.ਜੀ. ਹੀ ਗਲਤ ਹੈ। ਪਤਾ ਨਹੀਂ, ਮੇਰਾ ਖਿਆਲ ਹੈ ਕਿ ਇਨ੍ਹਾਂ ਨੂੰ ਕੇਸ ਲੜਨ ਦੀ ਆਦਤ ਪਈ ਹੋਈ ਹੈ। ਵਕੀਲ ਤਾਂ ਕਈ ਵਾਰ ਝੂਠ ਨੂੰ ਵੀ ਸੱਚ ਸਾਬਤ ਕਰਨ ਦੀ ਕੋਸ਼ਿਸ਼ ਕਰਦੇ ਹਨ।

**ਮਾਨਯੋਗ ਸਪੀਕਰ** : ਜਾਖੜ ਜੀ, ਤੁਸੀਂ ਬੋਲੋ।

**ਸਰਦਾਰ ਵਿਰਸਾ ਸਿਘ ਵਲਟੋਹਾ** : ਸਪੀਕਰ ਸਾਹਿਬ, ਮੈਨੂੰ ਸਿਰੇ ਤਾਂ ਲਾ ਲੈਣ ਦਿਉ ਮਾੜਾ ਜਿਹਾ। ਸਪੀਕਰ ਸਾਹਿਬ, ਦੋ ਮਿੰਟ ਜੀ।

**ਮਾਨਯੋਗ ਸਪੀਕਰ** : ਚਲੋ, ਦੋ ਮਿੰਟ ਹੋਰ ਬੋਲ ਲਉ।

**ਸਰਦਾਰ ਵਿਰਸਾ ਸਿਘ ਵਲਟੋਹਾ** : ਸਪੀਕਰ ਸਾਹਿਬ, ਇਹ ਕਾਮਨਵੈਲਥ ਗੇਮਾਂ, ਆਦਰਸ਼ ਹਾਊਸਿੰਗ ਸੋਸਾਇਟੀ ਸਕੈਮ, ਤੇਲ ਬਦਲੇ ਅਨਾਜ ਵਾਲੇ ਸਾਡੇ ਸੱਜਣ ਚਲੇ

[ ਸਰਦਾਰ ਵਿਰਸਾ ਸਿੰਘ ਵਲਟੋਹਾ ]
ਗਏ, ਬੂਥ ਅਲਾਟਮੈਂਟ ਵਾਲਾ ਮਸਲਾ ਆ ਗਿਆ। ਸਪੀਕਰ ਸਾਹਿਬ, ਅੱਜ ਜਸਪਾਲ ਭੱਟੀ ਦਾ ਮੈਂ ਇਕ ਵਿਅੰਗ ਪੜ੍ਹਿਆ ਹੈ। ਜਸਪਾਲ ਭੱਟੀ ਨੇ 'ਅਜੀਤ' ਅਖਬਾਰ ਵਿਚ ਇਕ ਵਿਅੰਗ ਕੀਤਾ ਹੈ। ਮੈਂ ਵੇਖਿਆ ਕਿ ਜਸਪਾਲ ਭੱਟੀ ਦੀ ਤਾਂ ਪੜ੍ਹਨ ਵਾਲੀ ਗੱਲ ਹੁੰਦੀ ਹੈ। ਉਨ੍ਹਾਂ ਲਿਖਿਆ ਹੈ ਕਿ ** ** ਇਹ ਵਿਅੰਗ ਕਿਉਂ ਆਉਂਦੇ ਹਨ। ਇਹ ਕਾਲਾ ਧਨ...

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਕਈ ਮੈਂਬਰ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ।)

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਜਾਂ ਮੈਂ ਤੁਹਾਨੂੰ ਰਿਕੁਐਸਟ ਕਰਾਂਗਾ ਕਿ ਮੈਨੂੰ ਦੱਸੋ ਕਿ ਹਾਊਸ ਦਾ ਡੈਕੋਰਮ ਕਿਵੇਂ ਰੱਖਣਾ ਹੈ? ਇਨ੍ਹਾਂ ਨੇ ਆਪਣੀ ਭਾਸ਼ਾ ਤੇ ਕੰਟਰੋਲ ਕਿਵੇਂ ਕਰਨਾ ਹੈ? ਸਰ, ਪਹਿਲੀ ਗੱਲ ਤਾਂ ਇਹ ਹੈ ਕਿ ਤੁਸੀਂ ਸਦਨ ਵਿਚ ਬੈਠੇ ਹੋ, ਇਹ ਕਹਿ ਰਹੇ ਹਨ ਕਿ ** ** ਇਹ ਤੁਹਾਡੇ ਆਉਣ ਤੋਂ ਪਹਿਲਾਂ ਬੋਲ ਰਹੇ ਸਨ। ਇਨ੍ਹਾਂ ਨੂੰ ਇਸ ਤਰ੍ਹਾਂ ਦੀ ਅਨਪਾਰਲੀਮੈਂਟਰੀ ਲੈਂਗੂਏਜ਼ ਨਹੀਂ ਵਰਤਣੀ ਚਾਹੀਦੀ। ਇਹ ਕਹਿ ਰਹੇ ਹਨ ਕਿ ਪੰਡਿਤ ਜਵਾਹਰ ਲਾਲ ਨਹਿਰੂ ਅਤੇ ਮਹਾਤਮਾ ਗਾਂਧੀ, who had given us the freedom... ਇਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਉਸੇ ਕਰਕੇ ਹੀ ਅੱਜ ਇਹ ਇਥੇ ਹਾਊਸ ਵਿਚ ਬੋਲ ਰਹੇ ਹਨ... (ਵਿਘਨ)... ਉਹ ਸਾਡੇ ਰਿਸਪੈਕਟਿਡ ਲੀਡਰ ਹਨ ਜਿਨ੍ਹਾਂ ਨੇ ਸਾਨੂੰ ਆਜ਼ਾਦੀ ਦਿਵਾਈ ਹੈ, ਜਿਸ ਦੀ ਵਜ੍ਹਾ ਕਰਕੇ ਇਹ ਅੱਜ ਏਥੇ ਬੋਲ ਰਹੇ ਹਨ। ਉਨ੍ਹਾਂ ਨੂੰ insulting words ਦੇ ਨਾਲ ਇਹ ਐਡਰੈੱਸ ਕਰ ਰਹੇ ਹਨ। ਮੇਰੀ ਇਨ੍ਹਾਂ ਨੂੰ ਗੁਜ਼ਾਰਿਸ਼ ਹੈ ਕਿ ਇਹ ਜਿਹੜੀਆਂ ਇਨ੍ਹਾਂ ਨੇ unwanted statements ਦਿੱਤੀਆਂ ਹਨ ਇਸ ਵਾਸਤੇ ਇਹ ਹਾਊਸ ਵਿਚ ਮੁਆਫੀ ਮੰਗਣ।...(ਵਿਘਨ)...

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਮੈਂ ਹੁਣੇ ਹੀ ਸਮਾਪਤੀ ਕਰਨ ਲੱਗਾ ਹਾਂ ਜੀ। ਇਹ ਹਰ ਰੋਜ਼ ਅਖਬਾਰਾਂ ਵਿਚ ਆਉਂਦਾ ਹੈ ਅਤੇ ਇਹ ਬਿਆਨ ਵੀ ਦਿੰਦੇ ਹਨ। ਪੰਜਾਬ ਵਿਚ ਇਹ ਜਿਹੜੀਆਂ ਕਾਨਫਰੰਸਾਂ ਕਰਦੇ ਹਨ, ਇਨ੍ਹਾਂ ਦੇ ਝੂਠੇ ਕੇਸਾਂ ਦੀ ਟੋਟਲ ਗਿਣਤੀ ਵਧਦੀ ਜਾਂਦੀ ਹੈ। ਮੈਂ ਇਨ੍ਹਾਂ ਦੇ ਝੂਠੇ ਕੇਸਾਂ ਦੀ ਗਿਣਤੀ ਦੱਸਣ ਲੱਗਾ ਹਾਂ। ਸਾਲ ਪਹਿਲਾਂ ਕਹਿੰਦੇ ਸੀ 7,000 ਕੇਸ, 6 ਮਹੀਨੇ ਪਹਿਲਾਂ ਕਹਿੰਦੇ ਸੀ 11,000 ਕੇਸ, ਚਾਰ ਮਹੀਨੇ ਪਹਿਲਾਂ ਕਹਿੰਦੇ ਸੀ 14,000 ਕੇਸ, 3 ਮਹੀਨੇ ਪਹਿਲਾਂ ਕਹਿੰਦੇ ਸੀ 21,000 ਕੇਸ, ਇਕ ਮਹੀਨਾ ਪਹਿਲਾਂ ਕਹਿੰਦੇ ਸੀ 24,000 ਕੇਸ, ਹੁਣ ਕਹਿੰਦੇ 30,000 ਕੇਸ। ਪਤਾ ਨਹੀਂ ਇਹ ਕਿਸ ਤਰ੍ਹਾਂ ਮਲਟੀਪਲਾਈ ਕਰਦੇ ਹਨ? ਇਹ ਝੂਠ ਕਿਉਂ ਬੋਲਦੇ ਹਨ? ਕਿਉਂ ਇਹ ਲੋਕਾਂ ਨੂੰ ਗੁੰਮਰਾਹ ਕਰਦੇ ਹਨ? ਇਹ ਗੱਲਾਂ ਕਰਦੇ ਹਨ ਵੂਮੈਨ ਡੇਅ ਦੀਆਂ। ਬੀਬੀ ਜਗੀਰ ਕੌਰ ਦੇ ਖਿਲਾਫ ਬਿਜਲੀ ਚੋਰੀ ਦਾ ਪਰਚਾ ਕਿਸ ਨੇ ਦਰਜ ਕੀਤਾ ਸੀ? ਉਸ ਨੇ ਮੇਰਾ ਖਿਆਲ ਹੈ ਕਿ ਕਦੇ ਦਾਤਣ ਵੀ ਤੋੜੀ ਨਹੀਂ ਹੋਣੀ,

** Expunged as ordered by the Chair.

ਉਸ ਦੇ ਖਿਲਾਫ ਇਨ੍ਹਾਂ ਨੇ ਬਿਜਲੀ ਚੋਰੀ ਦਾ ਪਰਚਾ ਦਰਜ ਕੀਤਾ। ...(ਵਿਘਨ)... ਸਪੀਕਰ ਸਾਹਿਬ, ਮੇਰੀ ਸਮਾਪਤੀ ਹੀ ਹੈ। ਵਿਕਾਸ ਦੇ ਨਾਂ ਤੇ ਜੋ ਲੋਕਾਂ ਦਾ ਭਲਾ ਕੀਤਾ ਹੈ, ਉਸ ਮੁਤਾਬਿਕ ਅਗਲੀ ਸਰਕਾਰ ਵੀ ਸਰਦਾਰ ਪਰਕਾਸ਼ ਸਿੰਘ ਬਾਦਲ ਦੀ ਬਣੇਗੀ, ਅਗਲਾ ਬਜਟ ਵੀ ਸਰਦਾਰ ਪਰਕਾਸ਼ ਸਿੰਘ ਬਾਦਲ ਦੀ ਰਹਿਨੁਮਾਈ ਥੱਲੇ ਇੱਥੇ ਹਾਊਸ ਵਿਚ ਪੇਸ਼ ਕਰਾਂਗੇ। ਜੋ ਗਵਰਨਰ ਸਾਹਿਬ ਇੱਥੇ ਆਪਣਾ ਐਡਰੈੱਸ ਪੇਸ਼ ਕਰਕੇ ਗਏ ਹਨ, ਭਾਸ਼ਣ ਕਰ ਕੇ ਗਏ ਹਨ, ਸੱਚ ਬੋਲਣ ਦਾ, ਸੱਚ ਪੇਸ਼ ਕਰਨ ਦਾ, ਮੈਂ ਉਨ੍ਹਾਂ ਦਾ ਆਪਣੇ ਵੱਲੋਂ ਬਹੁਤ-ਬਹੁਤ ਧੰਨਵਾਦ ਕਰਦਾ ਹਾਂ ਅਤੇ ਹਾਊਸ ਨੂੰ ਬੇਨਤੀ ਕਰਾਂਗਾ ਕਿ ਜੋ ਧੰਨਵਾਦ ਦਾ ਮਤਾ ਆਇਆ ਹੈ, ਇਹ ਸਰਬਸੰਮਤੀ ਨਾਲ ਪਾਸ ਕੀਤਾ ਜਾਵੇ ...(ਵਿਘਨ)...

**ਮਾਨਯੋਗ ਸਪੀਕਰ** : ਸਾਹੀ ਸਾਹਿਬ, ਤੁਸੀਂ ਬੋਲੋ। ...(ਵਿਘਨ)...

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਜਿਸ ਤਰ੍ਹਾਂ ਰਾਣਾ ਜੀ ਨੇ ਵੀ ਕਿਹਾ ਹੈ ਕਿ ਤੁਹਾਡੀ ਗੈਰਹਾਜ਼ਰੀ ਵਿਚ ਇਨ੍ਹਾਂ ਨੇ ਬਹੁਤ ਹੀ ਆਬਜੈਕਸ਼ਨੇਬਲ ਲੈਂਗੂਏਜ਼ ਯੂਜ਼ ਕੀਤੀ ਹੈ। Afterall somebody was Prime Minister of India. He is nobody to judge and that too without her presence in the House.... (ਵਿਘਨ)... ਸਪੀਕਰ ਸਾਹਿਬ, ਉਸ ਤੋਂ ਇਲਾਵਾ ਇਨ੍ਹਾਂ ਨੇ ਗਾਂਧੀ ਜੀ ਦੇ ਨਾਂ ਤੇ ਅਤੇ ਪੰਡਿਤ ਜਵਾਹਰ ਲਾਲ ਨਹਿਰੂ ਜੀ ਦੇ ਨਾਂ ਤੇ ਬਹੁਤ ਕੁਝ ਬੋਲਿਆ ਹੈ। ਚੀਫ ਮਨਿਸਟਰ ਸਾਹਿਬ, ਤੁਸੀਂ ਖੜ੍ਹੇ ਹੋ ਕੇ ਕਿਹਾ ਸੀ ਕਿ ਆਪਾਂ ਸਦਨ ਦੇ ਡੈਕੋਰਮ ਦਾ ਖਿਆਲ ਰੱਖੀਏ। Is it not a total break down of the decorum? ਕੀ ਤੁਸੀਂ ਚਾਹੁੰਦੇ ਹੋ ਕਿ ਆਪਾਂ ਇਕ ਦੂਸਰੇ ਨੂੰ ਗਾਲੀ ਗਲੋਚ ਕਰੀਏ? ਕੋਈ ਮਾੜਾ ਮੋਟਾ ਪੈਮਾਨਾ, ਕੋਈ ਮਿਆਰ ਅਪਣਾਈਏ। Afterall we are M.L.As. ਅਤੇ ਅਸੀਂ ਇਥੇ ਗਵਰਨਰ ਸਾਹਿਬ ਦੇ ਐਡਰੈੱਸ ਉਤੇ ਬਹਿਸ ਕਰਨ ਲਈ ਆਏ ਹਾਂ।

**ਮਾਨਯੋਗ ਸਪੀਕਰ** : ਇਕ ਮਿੰਟ ਜੀ। ਮੈਂ ਸਾਰੇ ਬੋਲਣ ਵਾਲਿਆਂ ਨੂੰ ਬੇਨਤੀ ਕਰਦਾ ਹਾਂ, ਚਾਹੇ ਕੋਈ ਇਧਰੋਂ ਬੋਲਦਾ ਹੈ ਜਾਂ ਉਧਰੋਂ ਬੋਲਦਾ ਹੈ, ਮੈਂ ਸਾਰਿਆਂ ਨੂੰ ਰਿਸਪੈਕਟਫੁਲੀ ਬੇਨਤੀ ਕਰਦਾ ਹਾਂ ਕਿ ਚੰਗੇ ਲਫਜ਼ਾਂ ਵਿਚ ਗੱਲ ਕਰੋ ਅਤੇ ਚੰਗੇ ਲਫਜ਼ਾਂ ਨਾਲ ਹੀ ਕਿਸੇ ਦੀ ਵਿਰੋਧਤਾ ਕਰੋ। ਐਵੇਂ ਹੀ ਬੇਲੋੜੀਆਂ ਗੱਲਾਂ ਨਾ ਕਰੋ ਅਤੇ ਕਿਰਪਾ ਕਰਕੇ ਉਹ ਗੱਲਾਂ ਨਾ ਕਰੋ ਜਿਨ੍ਹਾਂ ਗੱਲਾਂ ਨਾਲ ਕਿਸੇ ਨੂੰ ਤਕਲੀਫ ਪਹੁੰਚੇ। ਤੁਸੀਂ ਸੁਣੋ ਅਤੇ ਬਾਕੀ ਵੀ ਸੁਣਨ। ਗੱਲ ਕਰੋ ਅਤੇ ਬਾਕੀ ਵੀ ਗੱਲ ਕਰਨ। ਹਾਂ ਜੀ, ਅਮਰਜੀਤ ਸਿੰਘ ਸਾਹੀ ਜੀ।

**ਸਰਦਾਰ ਅਮਰਜੀਤ ਸਿੰਘ ਸਾਹੀ (ਦਸੂਹਾ)** : ਸਪੀਕਰ ਸਾਹਿਬ, ਗਵਰਨਰ ਸਾਹਿਬ ਦੇ ਭਾਸ਼ਣ ਤੇ ਜਿਹੜਾ ਧੰਨਵਾਦ ਮਤਾ ਮੇਰੇ ਕਾਬਲ ਦੋਸਤ ਸਰਦਾਰ ਵਿਰਸਾ ਸਿੰਘ ਵਲਟੋਹਾ ਜੀ ਨੇ ਪੇਸ਼ ਕੀਤਾ ਹੈ, ਉਸ ਦੀ ਪ੍ਰੋੜਤਾ ਕਰਨ ਵਾਸਤੇ ਤੁਸੀਂ ਮੈਨੂੰ ਸਮਾਂ ਬਖਸ਼ਿਆ ਹੈ, ਉਸ ਲਈ ਮੈਂ ਤੁਹਾਡਾ ਬਹੁਤ ਧੰਨਵਾਦ ਕਰਦਾ ਹਾਂ। ਸਪੀਕਰ ਸਾਹਿਬ, ਗਵਰਨਰ ਸਾਹਿਬ ਨੇ ਪੰਜਾਬ ਦੀ 13ਵੀਂ ਵਿਧਾਨ ਸਭਾ ਦੇ 11ਵੇਂ ਸੈਸ਼ਨ ਵਿਚ

[ ਸਰਦਾਰ ਅਮਰਜੀਤ ਸਿੰਘ ਸਾਹੀ ]

ਜਿਹੜਾ ਭਾਸ਼ਣ ਦਿੱਤਾ ਹੈ, ਮੈਂ ਮਹਿਸੂਸ ਕਰਦਾ ਹਾਂ ਕਿ ਉਹ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਦੀ ਰਹਿਨੁਮਾਈ ਸਾਡੇ ਕਾਬਲ, ਮੈਂ ਤਾਂ ਕਹਾਂਗਾ ਕਿ ਹਿੰਦੁਸਤਾਨ ਦੀ ਇਕ ਐਸੀ ਕਾਬਲ ਸਿੱਖ ਸਖਸ਼ੀਅਤ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਦੀ ਰਹਿਨੁਮਾਈ ਥੱਲੇ ਚਲ ਰਹੀ ਹੈ, ਉਹ ਭਾਸ਼ਣ ਤੱਥਾਂ ਦੇ ਆਧਾਰ ਤੇ ਦਿਤਾ ਗਿਆ ਹੈ। ਮੈਂ ਉਸ ਪੰਜਾਬ ਦੀ ਵਿਧਾਨ ਸਭਾ ਦਾ ਜ਼ਿਕਰ ਕਰ ਰਿਹਾ ਹਾਂ ਜਿਸ ਪੰਜਾਬ ਨੇ ਦੇਸ਼ ਦੀ ਖਾਤਰ ਵੱਖ-ਵੱਖ ਖੇਤਰਾਂ ਵਿਚ ਬੜਾ ਵੱਡਾ ਯੋਗਦਾਨ ਪਾਇਆ ਹੈ। ਭਾਵੇਂ ਦੇਸ਼ ਦੀ ਅਜ਼ਾਦੀ ਵਾਸਤੇ ਫਾਂਸੀ ਦੇ ਫੰਦਿਆਂ ਨੂੰ ਚੁੰਮਣ ਵਿਚ ਵੀ ਪੰਜਾਬੀਆਂ ਦਾ ਸਭ ਤੋਂ ਵੱਧ ਹਿੱਸਾ ਹੈ ਜਾਂ ਕਾਲੇ ਪਾਣੀਆਂ ਦੀਆਂ ਸਜ਼ਾਵਾਂ ਕੱਟਣ ਦੀ ਗੱਲ ਹੈ ਜਾਂ ਪੰਜਾਬੀ ਜੇਲ੍ਹਾਂ ਵਿਚ ਰਹੇ, ਇਨ੍ਹਾਂ ਸਾਰਿਆਂ ਕਾਰਜਾਂ ਵਿਚ ਵੀ ਪੰਜਾਬ ਨੇ ਵੱਧ ਤੋਂ ਵੱਧ ਯੋਗਦਾਨ ਪਾਇਆ ਹੈ। ਵੈਸੇ ਤਾਂ ਮੇਰੇ ਕਾਬਲ ਦੋਸਤ ਵਾਰ-ਵਾਰ ਕਿਸੇ ਗੱਲ ਦਾ ਜ਼ਿਕਰ ਕਰ ਰਹੇ ਸੀ ਪਰ ਜਦੋਂ 1984 ਦੇ ਦੰਗਿਆਂ ਦੀ ਗੱਲ ਕਰਦੇ ਹਾਂ ਤਾਂ ਮੈਂ ਮਹਿਸੂਸ ਕਰਦਾ ਹਾਂ ਕਿ ਉਹ ਤੌਹੀਨ ਕਰਦੇ ਹਨ। ਇਸ ਨੂੰ ਕਤਲੇਆਮ ਕਹਿਣਾ ਚਾਹੀਦਾ ਹੈ ਕਿਉਂ ਜੋ ਉਥੇ ਇਕੱਲੇ ਸਾਡੇ ਰਿਸ਼ਤੇਦਾਰ, ਦੋਸਤ-ਮਿੱਤਰ ਜਾਂ ਭੈਣ-ਭਰਾ ਨਹੀਂ ਸਨ ਬਲਕਿ ਤੁਹਾਡੇ ਵੀ ਸਨ। (ਆਪੋਜ਼ੀਸ਼ਨ ਵੱਲ ਇਸ਼ਾਰਾ) ਹੁਣ 26 ਸਾਲਾਂ ਬਾਅਦ ਜੋ ਕੁਝ ਹਰਿਆਣਾ ਵਿਚ ਨੰਗਾ ਹੋਇਆ ਹੈ ਉਹ ਵੀ ਕਿਸੇ ਦੇ ਧੀ-ਪੁੱਤਰ ਸਨ, ਕਿਸੇ ਦੇ ਭੈਣ-ਭਰਾ ਸਨ। ਉਸ ਦੇ ਵਿਚ ਤੁਹਾਨੂੰ ਪੰਜਾਬ ਦੇ ਵੱਡੇ ਹਿੱਤਾਂ ਵਿਚ ਸ਼ਾਮਲ ਹੋ ਕੇ ਘੋਰ ਨਿੰਦਾ ਕਰਨੀ ਚਾਹੀਦੀ ਸੀ ਅਤੇ ਮੰਗ ਕਰਨੀ ਚਾਹੀਦੀ ਸੀ ਕਿ ਜਿਹੜੇ ਕਾਤਲ ਅਜੇ ਤੱਕ ਸ਼ਰੇਆਮ ਐਸ਼ ਕਰਦੇ ਫਿਰਦੇ ਹਨ, ਉਨ੍ਹਾਂ ਨੂੰ ਜਲਦੀ ਤੋਂ ਜਲਦੀ ਫੜ ਕੇ ਸਜ਼ਾਵਾਂ ਦਿੱਤੀਆਂ ਜਾਣ। ਸਪੀਕਰ ਸਾਹਿਬ, ਮੈਂ ਮਹਿਸੂਸ ਕਰਦਾ ਹਾਂ ਕਿ ਪੰਜਾਬ ਨੇ ਹਿੰਦੁਸਤਾਨ ਦੀ ਸਰਹੱਦ ਦੀ ਰਾਖੀ ਕੀਤੀ। ਜਦੋਂ ਵੀ ਕਿਸੇ ਵੇਲੇ ਹਿੰਦੁਸਤਾਨ ਉਤੇ ਔਕੜ ਜਾਂ ਭੀੜ ਬਣੀ, ਪੰਜਾਬ ਤੇ ਪੰਜਾਬੀਆਂ ਨੇ ਆਪਣੀ ਛਾਤੀ ਡਾਹ ਕੇ ਉਸ ਦਾ ਮੁਕਾਬਲਾ ਕੀਤਾ। ਉਸ ਦੇ ਸਾਹਮਣੇ ਭਾਵੇਂ 1965 ਦੀ ਜੰਗ ਸੀ, ਭਾਵੇਂ 1971 ਦੀ ਜੰਗ ਸੀ ਅਤੇ ਭਾਵੇਂ ਪੰਜਾਬ ਦੇ ਉਹ ਕਾਲੇ ਦਿਨ ਸਨ, ਉਸ ਦੇ ਵਿਚ ਪੰਜਾਬ ਨੇ ਹਿੰਦੁਤਸਾਨ ਦਾ ਸਿਰ ਨੀਵਾਂ ਨਹੀਂ ਹੋਣ ਦਿੱਤਾ।

ਸਪੀਕਰ ਸਾਹਿਬ, ਪੰਜਾਬ ਇਕ ਕਿਸਾਨੀ ਸੂਬਾ ਹੈ। ਜੇਕਰ ਅੱਜ ਹਿੰਦੁਸਤਾਨ ਦਾ ਅੰਨ ਭੰਡਾਰ ਭਰਿਆ ਪਿਆ ਹੈ ਤਾਂ ਉਹ ਪੰਜਾਬ ਤੇ ਪੰਜਾਬੀਆਂ ਕਰਕੇ ਹੀ ਹੈ। ਸਪੀਕਰ ਸਾਹਿਬ, ਮੈਨੂੰ ਬੜਾ ਅਫਸੋਸ ਹੈ, ਮੇਰੇ ਇਕ ਸਾਥੀ ਨੇ ਜ਼ਿਕਰ ਕੀਤਾ ਸੀ ਕਿ ਰਾਜਪੁਰੇ ਵਿਖੇ ਕਿਸੇ ਕਿਸਾਨ ਨੇ ਆਤਮ ਹੱਤਿਆ ਕਰ ਲਈ ਹੈ। ਪੰਜਾਬ ਦੇ ਕਿਸਾਨ ਨਾਲ ਤਾਂ ਬੜਾ ਵੱਡਾ ਵਿਤਕਰਾ ਹੁੰਦਾ ਹੈ। ਪਿਛਲੀ ਵਾਰ ਸੈਂਟਰ ਸਰਕਾਰ ਨੇ 72,000 ਕਰੋੜ ਰੁਪਿਆ ਕਿਸਾਨਾਂ ਦਾ ਕਰਜ਼ਾ ਮੁਆਫ ਕੀਤਾ ਸੀ। ਸਪੀਕਰ ਸਾਹਿਬ, ਕਰਜ਼ਾ ਕਿਨ੍ਹਾਂ ਦਾ ਮੁਆਫ ਕੀਤਾ? ਕਰਜ਼ਾ ਉਨ੍ਹਾਂ ਦਾ ਮੁਆਫ ਕੀਤਾ ਜਿਹੜੇ ਕਰਜ਼ੇ ਲੈ ਕੇ ਮੋੜਦੇ ਹੀ ਨਹੀਂ। ਇਹ ਉਨ੍ਹਾਂ ਸੂਬਿਆਂ ਨੂੰ ਦਿੱਤੇ ਜਿਥੇ ਕਿਸਾਨੀ ਦਾ ਕੋਈ ਲਾਭ ਹੀ ਨਹੀਂ ਪਰ ਪੰਜਾਬ ਦਾ ਕਿਸਾਨ ਜਿਹੜਾ ਆਪਣੀ ਅਣਖ ਵਾਲਾ ਕਿਸਾਨ ਸੀ ਅਤੇ ਜਿਹੜਾ ਆਪਣੇ ਕਰਜ਼ੇ ਦੀ ਕਿਸ਼ਤ ਨਾਲ-ਨਾਲ ਮੋੜਦਾ ਸੀ, ਉਸਦਾ ਕਰਜ਼ਾ ਮੁਆਫ ਨਹੀਂ ਕੀਤਾ। ਸਾਡੇ ਕੁਝ ਵੀਰ, ਜਿਹੜੇ ਕਿਸੀ ਮਜ਼ਬੂਰੀ ਵੱਸ ਹੋ ਕੇ ਆਤਮ ਹੱਤਿਆ ਕਰਦੇ ਹਨ, ਉਸਦਾ ਜ਼ਿੰਮੇਵਾਰ ਤਾਂ ਉਸ ਨੂੰ ਠਹਿਰਾਉਣਾ ਚਾਹੀਦਾ ਹੈ ਜੋ

ਇਸ ਗੱਲ ਦੇ ਲਈ ਜ਼ਿੰਮੇਵਾਰ ਹੋਵੇ। ਪੂਰਾ ਫਸਲ ਦਾ ਭਾਅ ਕਿਸਾਨ ਨੂੰ ਨਹੀਂ ਮਿਲਦਾ। ਸਪੀਕਰ ਸਾਹਿਬ, ਉਹ ਦਿੱਲੀ ਦੀ ਸਰਕਾਰ ਦੀ ਨਲਾਇਕੀ ਕਰਕੇ ਨਹੀਂ ਮਿਲਦਾ। ਉਹ ਕਿਸਾਨ ਵਿਰੋਧੀ ਸਰਕਾਰ ਹੈ। ਉਸ ਨੇ ਕਦੇ ਵੀ ਇਸ ਗੱਲ ਤੇ ਵਿਚਾਰ ਨਹੀਂ ਕੀਤਾ ਕਿ ਕਿਸਾਨ ਤੇ ਖਰਚਾ ਕਿੰਨਾ ਪੈਂਦਾ ਹੈ ਅਤੇ ਉਸ ਦੀ ਆਮਦਨ ਕਿੰਨੀ ਹੈ। ਸਪੀਕਰ ਸਾਹਿਬ, ਇਹ ਹੁਣੇ ਪਿੱਛੇ ਜਿਹੇ ਇਕ ਦਿੱਲੀ ਦੀ ਸਰਕਾਰ ਦਾ ਬਜਟ ਪੇਸ਼ ਹੋਇਆ ਹੈ, ਉਸਦੇ ਵਿਚ ਇਨ੍ਹਾਂ ਨੇ ਇਕ ਪ੍ਰਸਤਾਵ ਰੱਖਿਆ ਹੈ ਕਿ ਕਿਸਾਨ ਨੂੰ 7% ਤੋਂ 4% ਵਿਆਜ ਤੇ ਕਰਜ਼ਾ ਦੇਣਾ ਹੈ। ਮੈਂ ਇਨ੍ਹਾਂ ਨੂੰ ਯਾਦ ਕਰਾਉਣਾ ਚਾਹੁੰਦਾ ਹਾਂ ਕਿ ਇਹ ਪ੍ਰਸਤਾਵ ਐਨ.ਡੀ.ਏ. ਦੀ ਸਰਕਾਰ ਵਿਚ ਸ਼੍ਰੀ ਰਾਜਨਾਥ ਜੀ ਨੇ ਪੇਸ਼ ਕੀਤਾ ਸੀ ਅਤੇ ਇਹ ਕੋਈ ਦਿੱਲੀ ਦੀ ਸਰਕਾਰ ਦਾ ਆਪਣਾ ਮਾਅਰਕਾ ਨਹੀਂ ਹੈ। ਜਦੋਂ ਦਿੱਲੀ ਦੀ ਸਰਕਾਰ ਕਿਸਾਨ ਬਾਰੇ ਸੋਚਣਾ ਸ਼ੁਰੂ ਕਰ ਦੇਵੇਗੀ ਤਾਂ ਮੈਂ ਸਮਝਦਾ ਹਾਂ ਕਿ ਹਿੰਦਸਤਾਨ ਦੀ ਨੁਹਾਰ ਹੀ ਬਦਲ ਜਾਵੇਗੀ।

ਹੁਣੇ ਗੱਲ ਚਲਦੀ ਸੀ ਘਪਲਿਆਂ ਦੀ। ਕਈ ਮਹਿਸੂਸ ਕਰਦੇ ਸੀ ਕਿ ਪ੍ਰਧਾਨ ਮੰਤਰੀ ਦੀ ਤੌਹੀਨ ਹੁੰਦੀ ਹੈ। ਮੈਂ ਯਾਦ ਕਰਾਉਣਾ ਚਾਹੁੰਦਾ ਹਾਂ ਕਿ ਜਿਸ ਦਿਨ ਪ੍ਰਧਾਨ ਮੰਤਰੀ ਜੀ ਟੀ.ਵੀ. ਤੇ ਬੋਲਦੇ ਸੀ ਉਹ ਤਾਂ ਆਪ ਕਬੂਲ ਕਰਦੇ ਪਏ ਸੀ ਕਿ ਮੈਂ ਬੇਵੱਸ ਹਾਂ। ਮੈਨੂੰ ਅਫਸੋਸ ਹੈ ਕਿ ਇਸ ਤਰ੍ਹਾਂ ਦੇ ਦੇਸ਼ ਵਿਚ ਜਿੱਥੇ ਸਭ ਤੋਂ ਵੱਡੀ ਪੰਚਾਇਤ ਹੋਵੇ ਅਤੇ ਉਸਦਾ ਪ੍ਰਧਾਨ ਮੰਤਰੀ ਟੀ.ਵੀ. ਤੇ ਆਪ ਕਬੂਲ ਕਰੇ ਕਿ ਮੈਂ ਬੇਵੱਸ ਹਾਂ, ਇਸ ਦਾ ਮਤਲਬ ਹੈ ਕਿ ਉਸ ਨੂੰ ਸਭ ਕੁਝ ਪਤਾ ਹੈ ਅਤੇ ਉਹ ਬੇਵੱਸ ਹੈ। ਮੈਂ ਯਾਦ ਦਿਵਾਉਣਾ ਚਾਹੁੰਦਾ ਹਾਂ ਸਾਥੀਆਂ ਨੂੰ ਕਿ ਇਹ ਇਥੇ ਥਾਲੀਆਂ ਚਮਚੇ ਲੈ ਕੇ ਆਏ ਸੀ, ਲੁਕੋ ਕੇ ਲੈ ਕੇ ਆਏ ਸੀ। ਮੈਂ ਬਾਦਲ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਬਾਦਲ ਸਾਹਿਬ, ਇੱਕ ਮਹਿੰਗਾਈ ਦੇ ਮੁੱਦੇ ਤੇ ਅਤੇ ਦੂਜਾ ਜਿਹੜਾ ਕਾਲਾ ਧਨ ਕੁਰੱਪਸ਼ਨ ਵਾਲਾ ਹੈ, ਉਸ ਮੁੱਦੇ ਤੇ ਇੱਕ ਮਤਾ ਇਸ ਹਾਊਸ ਵਿਚ ਲਿਆਂਦਾ ਜਾਵੇ। ਇਹ ਅੱਗੇ-ਪਿੱਛੇ ਵੀ ਕਾਲੇ ਕੋਟ ਪਾ ਕੇ ਆਉਂਦੇ ਹਨ, ਜੇ ਇਹ ਪੰਜਾਬ ਦੇ ਹਿੱਤਾਂ ਦੇ ਰਾਖੇ ਹੋਣਗੇ ਤਾਂ ਉਸ ਗੱਲ ਦੀ ਨਿੰਦਿਆ ਕਰਨਗੇ ਤਾਂ ਉਸ ਦਿਨ ਅਸੀਂ ਸਾਰੇ ਹੀ ਕਾਲੇ ਕੱਪੜੇ ਪਾ ਕੇ ਆਈਏ ਅਤੇ ਉਸ ਪ੍ਰਸਤਾਵ ਨੂੰ ਸਰਬਸੰਮਤੀ ਨਾਲ ਪਾਸ ਕਰਕੇ ਦਿੱਲੀ ਦੀ ਸਰਕਾਰ ਨੂੰ ਭੇਜੀਏ ਤਾਂ ਫਿਰ ਮੈਂ ਸਮਝਾਂਗਾ ਕਿ ਤੁਸੀਂ ਕਾਲੇ ਧਨ ਦੇ ਖਿਲਾਫ ਹੋ ਅਤੇ ਘਪਲਿਆਂ ਦੇ ਖਿਲਾਫ ਹੋ। ਇਹ ਜਿਹੜੀਆਂ ਥਾਲੀਆਂ ਖੜਕਾਉਂਦੇ ਸੀ, ਸਪੀਕਰ ਸਾਹਿਬ, ਮੈਂ ਸਾਥੀਆਂ ਨੂੰ ਯਾਦ ਕਰਾਉਣਾ ਚਾਹੁੰਦਾ ਹਾਂ...

**ਸਰਦਾਰ ਸ਼ੇਰ ਸਿੰਘ ਗਾਗੋਵਾਲ :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਸਪੀਕਰ ਸਾਹਿਬ, ਇੱਕ ਤਾਂ ਪਹਿਲਾਂ ਇਹ ਆਪਣੀ ਲੈਂਗੂਏਜ਼ ਸੁਧਾਰਨ। ਮਾਨਯੋਗ ਸਪੀਕਰ ਸਾਹਿਬ, ਸਤਿਕਾਰਯੋਗ ਮੈਂਬਰ ਸਾਹਿਬਾਨ ਨੂੰ ਕੀ ਹੋ ਗਿਆ ਹੈ? ਮੈਂ ਤੀਜੀ ਵਾਰ ਐਮ.ਐਲ.ਏ. ਦੀ ਚੋਣ ਜਿੱਤ ਕੇ ਆਇਆ ਹਾਂ। ਇਹ ਇੱਕ ਲਫਜ਼ ਵੀ ਰਾਜਪਾਲ ਜੀ ਦੇ ਭਾਸ਼ਣ ਤੇ ਨਹੀਂ ਬੋਲ ਰਹੇ। ਇਹ ਇਨ੍ਹਾਂ ਦਾ ਪੁਲੀਟੀਕਲ ਭਾਸ਼ਣ ਹੈ? ਕੋਈ ਇਕ ਲਾਈਨ ਤਾਂ ਬੋਲਣ, ਕੋਈ ਇਕ ਲਫਜ਼ ਤਾਂ ਬੋਲਣ। ਅਸੀਂ ਸਟੇਜਾਂ ਲਾ-ਲਾ ਕੇ ਤਾਂ ਜਿੰਨਾ ਮਰਜ਼ੀ ਬੋਲੀ ਜਾਈਏ। ਜਿਹੜੀ ਸੋਚ ਵਲਟੋਹਾ ਸਾਹਿਬ ਦੀ ਸੀ, ਉਹੀ ਇਨ੍ਹਾਂ

[ ਸਰਦਾਰ ਸ਼ੇਰ ਸਿੰਘ ਗਾਗੋਵਾਲ ]

ਨੇ ਸ਼ੁਰੂ ਕਰ ਦਿੱਤੀ। ਇਨ੍ਹਾਂ ਨੂੰ ਕਹੋ ਕਿ ਕਿਰਪਾ ਕਰਕੇ ਇਹ ਰਾਜਪਾਲ ਜੀ ਦੇ ਭਾਸ਼ਣ ਤੇ ਬੋਲਣ ਤੇ ਕਿਸੇ ਹੋਰ ਨੂੰ ਵੀ ਮੌਕਾ ਦੇਣ।

**ਮਾਨਯੋਗ ਸਪੀਕਰ** : ਠੀਕ ਹੈ। ਹਾਂ ਜੀ, ਸਾਹੀ ਸਾਹਿਬ।

**ਸਰਦਾਰ ਅਮਰਜੀਤ ਸਿੰਘ ਸਾਹੀ** : ਸਪੀਕਰ ਸਾਹਿਬ, ਇਹ ਇੱਥੇ ਥਾਲੀਆਂ ਚਮਚੇ ਲੈ ਕੇ ਆਏ। ਮੈਂ ਤੱਥਾਂ ਦੇ ਆਧਾਰ ਤੇ ਗੱਲ ਕਰ ਰਿਹਾ ਹਾਂ। ਇਹ ਹਰ ਵੇਲੇ ਸੈਂਟਰ, ਸੈਂਟਰ ਕਹਿੰਦੇ ਰਹਿੰਦੇ ਹਨ। ਸੈਂਟਰ ਸਰਕਾਰ ਨੇ ਸਾਡੀ ਸਟੇਟ ਤੇ ਕੋਈ ਅਹਿਸਾਨ ਨਹੀਂ ਕੀਤਾ। ਸੈਂਟਰ ਸਾਡਾ ਵੀ ਹੈ। ਦਿੱਲੀ ਤੇ ਸਾਡਾ ਹੱਕ ਵੀ ਉੱਨਾਂ ਹੀ ਹੈ ਜਿੰਨਾ ਬਾਕੀਆਂ ਸੂਬਿਆਂ ਦਾ ਹੈ। ਅਫਸੋਸ ਉਦੋਂ ਆਉਂਦਾ ਹੈ ਜਦੋਂ ਦਿੱਲੀ ਦੀ ਸਰਕਾਰ ਸਾਡੇ ਨਾਲ ਵਿਤਕਰਾ ਕਰਦੀ ਹੈ। ਸੈਂਟਰ ਸਾਡਾ ਹੱਕ ਨਹੀਂ ਦਿੰਦਾ ਅਤੇ ਬਾਹਰਲੇ ਸੂਬਿਆਂ ਨੂੰ ਦਿੰਦਾ ਹੈ। ਮੈਂ ਯਾਦ ਕਰਵਾਉਣਾ ਚਾਹੁੰਦਾ ਹਾਂ ਕਿ ਪਿੱਛੇ ਜਿਹੇ ਪਾਰਲੀਮੈਂਟ ਵਿਚ ਇੱਕ ਸਵਾਲ ਪੁੱਛਿਆ ਗਿਆ ਸੀ ਕਿ ਹਿੰਦੁਸਤਾਨ ਵਿਚ ਅੱਜ ਕਿੰਨੇ ਲੋਕ ਹਨ ਜਿਹੜੇ ਰਾਤ ਨੂੰ ਭੁੱਖੇ ਸੌਂਦੇ ਹਨ। ਸਪੀਕਰ ਸਾਹਿਬ, ਬੜੇ ਅਫਸੋਸ ਨਾਲ ਗੱਲ ਦੱਸਣੀ ਚਾਹੁੰਦਾ ਹਾਂ ਕਿ ਇੱਕ ਅਰਬ ਪੰਦਰਾਂ ਕਰੋੜ ਦੀ ਆਬਾਦੀ ਵਿਚੋਂ 38 ਕਰੋੜ ਲੋਕ ਅਜਿਹੇ ਹਨ ਜਿਹੜੇ ਰਾਤ ਨੂੰ ਭੁੱਖੇ ਸੌਂਦੇ ਹਨ, ਜਿਨ੍ਹਾਂ ਨੂੰ ਦਾਲ-ਰੋਟੀ ਨਸੀਬ ਨਹੀਂ ਹੁੰਦੀ। ਪਾਰਲੀਮੈਂਟ ਹਾਊਸ ਵਿਚ ਇੱਕ ਹੋਰ ਸਵਾਲ ਆਇਆ ਸੀ ਕਿ ਹਿੰਦੁਸਤਾਨ ਵਿਚ ਇੱਕ ਸਾਲ ਵਿਚ ਕਿੰਨਾ ਅਨਾਜ ਬਰਬਾਦ ਹੁੰਦਾ ਹੈ ਤੇ ਉਸ ਦਾ ਜਵਾਬ ਆਇਆ ਸੀ ਕਿ 30,000 ਕਰੋੜ ਰੁਪਏ ਦਾ ਅੰਨ ਇੱਕ ਸਾਲ ਵਿਚ ਹਿੰਦੁਸਤਾਨ ਵਿਚ ਗਲਦਾ ਸੜਦਾ ਹੈ। ਮੈਂ ਅਫਸੋਸ ਨਾਲ ਇੱਕ ਗੱਲ ਹੋਰ ਕਹਿਣੀ ਚਾਹੁੰਦਾ ਹਾਂ। ਵੈਸੇ ਤਾਂ ਮਹਿੰਗਾਈ ਦੇ ਜ਼ਿੰਮੇਵਾਰ ਦਿੱਲੀ ਵਾਲੇ ਹਨ ਪਰ ਅੱਜ ਕੱਲ੍ਹ ਇੱਕ ਮੰਤਰੀ ਸਾਹਿਬ ਦੀ ਪਹਿਚਾਣ ਬਣ ਗਈ ਹੈ। ਉਨ੍ਹਾਂ ਦਾ ਨਾਂ ਲੈ ਕੇ ਨਹੀਂ ਬੁਲਾਉਂਦੇ। ਇਹੀ ਕਹਿੰਦੇ ਹਨ ਕਿ ** ** ਮਹਿੰਗਾਈ ਵਧਾਉਂਦਾ ਤੇ ਘਟਾਉਂਦਾ ਹੈ। ਉਨ੍ਹਾਂ ਨੇ ਜਵਾਬ ਦਿਤਾ ਕਿ ਇਹ ਅਨਾਜ ਖਰਾਬ ਹੋ ਜਾਵੇ ਪਰ ਅਸੀਂ ਵੰਡ ਨਹੀਂ ਸਕਦੇ। ਸੁਪਰੀਮ ਕੋਰਟ ਦੇ ਚੀਫ ਜਸਟਿਸ ਨੇ ਵੀ ਪ੍ਰਾਈਮ ਮਨਿਸਟਰ ਸਾਹਿਬ ਨੂੰ ਸੁਓ ਮੂਟੋ ਚਿੱਠੀ ਲਿਖੀ। (ਵਿਘਨ) ਸਿੱਧੂ ਸਾਹਿਬ, ਮੈਂ ਇਸੀ ਗੱਲ ਤੇ ਆ ਰਿਹਾ ਹਾਂ। (ਵਿਘਨ) ਸਪੀਕਰ ਸਾਹਿਬ, ਮੈਂ ਇਸੀ ਗੱਲ ਤੇ ਆਉਣ ਲੱਗਾ ਹਾਂ। ਮੈਂ ਵੀ ਸ਼ਰਦ ਪਵਾਰ ਨੂੰ ਜਾਣਦਾ ਹਾਂ ਤੇ ਤੁਸੀਂ ਵੀ ਜਾਣਦੇ ਹੋ।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ। ਮੈਂ ਮਾਫੀ ਚਾਹੁੰਦਾ ਹਾਂ ਕਿਉਂਕਿ ਮੈਂ ਦਖਲਅੰਦਾਜ਼ੀ ਨਹੀਂ ਕਰਨੀ ਚਾਹੁੰਦਾ ਸੀ ਲੇਕਿਨ ਮੁੱਖ ਮੰਤਰੀ ਸਾਹਿਬ ਨੇ ਵੀ ਪਿਛਲੀ ਵਾਰ ਕਿਹਾ ਸੀ ਕਿ ਜਿਹੜਾ ਸਦਨ ਵਿਚ ਨਹੀਂ ਹੈ, ਉਸ ਦਾ ਨਾਂ ਨਹੀਂ ਲੈਣਾ। ਇਹ ਪਰੰਪਰਾ ਰਹੀ ਹੈ ਪਰ ਹੁਣ ਇਹ ** ** ਕਹਿ ਰਹੇ ਹਨ। ਪਰ, ਸਪੀਕਰ ਸਾਹਿਬ,

** Expunged as ordered by the Chair.

ਉਨ੍ਹਾਂ ਲਈ ਹੀ ਅਸੀਂ ਪਿਛਲੇ ਸਦਨ ਵਿਚ ਧੰਨਵਾਦ ਦਾ ਮਤਾ ਪਾਇਆ ਸੀ। ਕੈਰੋਂ ਸਾਹਿਬ ਹਾਜ਼ਰ ਸਨ, ਸੀ.ਐਮ. ਸਾਹਿਬ ਨੇ ਵੀ ਕਿਹਾ ਸੀ ਕਿ ਪਿਛਲੇ ਸਾਲ ਜਦੋਂ ਲਿਫਟਿੰਗ ਨਹੀਂ ਹੋ ਰਹੀ ਸੀ ਤਾਂ ਉਨ੍ਹਾਂ ਕਾਰਨ ਇਹ ਲਿਫਟਿੰਗ ਹੋਈ ਤੇ ਧੰਨਵਾਦੀ ਮਤਾ ਪਾਸ ਕੀਤਾ ਗਿਆ। ਇਸ ਕਰਕੇ ਐਸੇ ਇਨਸਾਨ ਲਈ ਐਸੇ ਲਫਜ਼ ਨਾ ਵਰਤੀਏ।

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ) :** ਸਪੀਕਰ ਸਾਹਿਬ, ਬੇਨਤੀ ਹੈ ਕਿ ਮੈਂ ਸਾਰੇ ਸਦਨ ਨੂੰ ਅਪੀਲ ਕਰਦਾ ਹਾਂ, ਟਰੇਜ਼ਰੀ ਬੈਂਚਿਜ਼ ਦੇ ਮੈਂਬਰਾਂ ਨੂੰ ਵੀ ਤੇ ਆਪੋਜ਼ੀਸ਼ਨ ਦੇ ਮੈਂਬਰਾਂ ਨੂੰ ਵੀ, ਕਿ ਜਿਹੜੇ ਸਾਡੇ ਨਾਮਵਰ ਲੀਡਰ ਹਨ ਜਾਂ ਜਿਹੜੇ ਪਹਿਲਾਂ ਹੋਏ ਹਨ, ਉਨ੍ਹਾਂ ਦੀ ਸ਼ਾਨ ਦੇ ਖਿਲਾਫ਼ ਕਿਸੇ ਤਰ੍ਹਾਂ ਦਾ ਵੀ ਲਫਜ਼ ਨਹੀਂ ਵਰਤਣਾ ਚਾਹੀਦਾ। (ਥੰਪਿੰਗ) ਮੈਂ ਇਸ ਗੱਲ ਤੇ ਵੀ ਸਹਿਮਤ ਹਾਂ ਕਿ ਜਿਨ੍ਹਾਂ ਦੇ ਨਾਂ ਪਹਿਲਾਂ ਲਏ ਹਨ, ਉਨ੍ਹਾਂ ਦਾ ਨਾਂ ਵੀ ਨਹੀਂ ਲੈਣਾ ਚਾਹੀਦਾ ਸੀ। ਸ਼ਰਦ ਪਵਾਰ ਜੀ ਨੇ ਸਾਡੀ ਬਹੁਤ ਮਦਦ ਕੀਤੀ ਹੈ। ਜੇ ਉਹ ਨਾ ਕਰਦੇ ਤਾਂ ਸ਼ਾਇਦ ਸਾਡੀਆਂ ਮੁਸੀਬਤਾਂ ਵਿਚ ਹੋਰ ਵਾਧਾ ਹੋਣਾ ਸੀ। ਮੁਸੀਬਤਾਂ ਸਾਡੇ ਸਾਹਮਣੇ ਹਨ ਪਰ ਸ਼ਰਦ ਪਵਾਰ ਜੀ ਨੇ ਖੁਰਾਕ ਤੇ ਸਪਲਾਈ ਮਹਿਕਮੇ ਵਿਚ ਜਿੰਨੀ ਵਾਹ ਲੱਗ ਸਕਦੀ ਸੀ, ਉੱਨੀ ਲਗਾਈ ਹੈ। ਇਸ ਕਰਕੇ ਐਸੇ ਲਫਜ਼ ਉਨ੍ਹਾਂ ਲਈ ਨਾ ਵਰਤੀਏ। ਸਾਹੀ ਸਾਹਿਬ, ਤੁਸੀਂ ਇਹ ਲਫਜ਼ ਵਾਪਸ ਲੈ ਲਓ।

**ਮਾਨਯੋਗ ਸਪੀਕਰ :** ਇਹੋ ਜਿਹੇ ਲਫਜ਼ ਐਕਸਪੰਜ ਕਰ ਦਿੱਤੇ ਜਾਣ।

**ਸਰਦਾਰ ਅਮਰਜੀਤ ਸਿੰਘ ਸਾਹੀ :** ਸਪੀਕਰ ਸਾਹਿਬ, ਮੈਂ ਬਾਦਲ ਸਾਹਿਬ ਦੇ ਹੁਕਮਾਂ ਤੇ ਇਹ ਸ਼ਬਦ ਵਾਪਸ ਲੈਂਦਾ ਹਾਂ ਪਰ ਮੇਰੀ ਗੱਲ ਪੂਰੀ ਸੁਣ ਲਓ। ਅੱਜ ਹਿੰਦੁਸਤਾਨ ਵਿਚ ਮਹਿੰਗਾਈ ਹੈ ਤੇ ਇਸ ਦਾ ਜ਼ਿੰਮੇਵਾਰ ਕੌਣ ਹੈ? ਉਸ ਦਾ ਜ਼ਿੰਮੇਵਾਰ ਵੀ ਅੱਜ ਸ਼ਰਦ ਪਵਾਰ ਹੈ, ਕਾਂਗਰਸ ਦੀ ਦਿੱਲੀ ਦੀ ਸਰਕਾਰ ਹੈ। ਮੈਂ ਇਹ ਗੱਲ ਫਿਰ ਕਹਿਣੀ ਚਾਹੁੰਦਾ ਹਾਂ ਕਿ ਸ਼ਰਦ ਪਵਾਰ ਜੀ ਨੂੰ ਜੋ ਆਮ ਲੋਕ ਬਾਹਰ ਬੁਲਾਉਂਦੇ ਹਨ, ਮੈਂ ਉਸ ਦਾ ਦੁਬਾਰਾ ਜ਼ਿਕਰ ਨਹੀਂ ਕਰਨਾ ਚਾਹੁੰਦਾ।

(ਸਰਦਾਰ ਸ਼ੇਰ ਸਿੰਘ ਗਾਗੋਵਾਲ ਵੱਲੋਂ ਬੈਠੇ-ਬੈਠੇ ਵਿਘਨ)

ਮਹਾਰਾਜ, ਹੁਣ ਬੋਲ ਤਾਂ ਲੈਣ ਦਿਓ। ਕੀ ਮੇਰਾ ਵੇਲਾ ਵੀ ਤੁਸੀਂ ਹੀ ਲੈਣਾ ਹੈ?... (ਵਿਘਨ)... ਮੈਂ ਗੱਲ ਕਰ ਰਿਹਾ ਸੀ...

**ਮਾਨਯੋਗ ਸਪੀਕਰ :** ਇੱਕ ਮਿੰਟ ਜੀ, ਗੱਲ ਜਿਸ ਨੇ ਵੀ ਕਰਨੀ ਹੈ, ਉਠ ਕੇ ਗੱਲ ਕਰੋ, ਬੈਠਿਆਂ ਨਾ ਕਰਿਆ ਕਰੋ ...(ਵਿਘਨ)... ਤੁਸੀਂ ਕੀ ਗੱਲ ਕਰਦੇ ਹੋ?

**ਸਰਦਾਰ ਸ਼ੇਰ ਸਿੰਘ ਗਾਗੋਵਾਲ :** ਮਾਨਯੋਗ ਸਪੀਕਰ ਸਾਹਿਬ, ** **

**ਮਾਨਯੋਗ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਤੁਸੀਂ ਬੈਠੋ ਜੀ।

---

** Expunged as ordered by the Chair.

**ਸਰਦਾਰ ਅਮਰਜੀਤ ਸਿੰਘ ਸਾਹੀ :** ਸਪੀਕਰ ਸਾਹਿਬ, ਮੈਂ ਤਾਂ ਮਹਿੰਗਾਈ ਦਾ ਜ਼ਿਕਰ ਕਰਦਾ ਹਾਂ। ਜਿਹੜੀ ਮਦਦ ਕੀਤੀ ਹੈ, ਇਸ ਬਾਰੇ ਮੈਂ ਫਿਰ ਕਹਿੰਦਾ ਹਾਂ ਕਿ ਸੈਂਟਰ ਪੰਜਾਬ ਤੇ ਕੋਈ ਅਹਿਸਾਨ ਨਹੀਂ ਕਰਦਾ। ਜੇਕਰ ਉਹ ਪੰਜਾਬ ਦੀ ਮਦਦ ਕਰਦਾ ਹੈ ਤਾਂ ਇਹ ਉਸ ਦਾ ਫਰਜ਼ ਬਣਦਾ ਹੈ। ਇਸ ਦੇ ਵਿਚ ਕੋਈ ਦੋ ਰਾਵਾਂ ਨਹੀਂ ਹਨ। ਸਪੀਕਰ ਸਾਹਿਬ, ਮੈਂ ਅੰਨ ਦੀ ਗੱਲ ਕਰ ਰਿਹਾ ਸੀ। ਸਪੀਕਰ ਸਾਹਿਬ, 18 ਫਰਵਰੀ ਨੂੰ ਅਸੀਂ ਗੁਰੂ ਰਵੀਦਾਸ ਮਹਾਰਾਜ ਜੀ ਦਾ ਦਿਹਾੜਾ ਮਨਾਇਆ ਹੈ। ਇੱਕ ਸਲੋਕ ਸ੍ਰੀ ਗੁਰੂ ਮਹਾਰਾਜ ਦਾ ਹੈ -

ਐਸਾ ਚਾਹੂੰ ਰਾਜ ਮੈਂ ਜਹਾਂ ਮਿਲੇ ਸਭ ਅੰਨ
ਛੋਟ ਬੜੇ ਸਭ ਸਮ ਰਹੇਂ ਰਵਿਦਾਸ ਰਹੇ ਪ੍ਰਸੰਨ॥

ਸਪੀਕਰ ਸਾਹਿਬ, ਬਾਣੀ ਨੂੰ ਮੁੱਖ ਰੱਖ ਕੇ ਬਾਦਲ ਸਾਹਿਬ ਨੇ ਲੋੜਵੰਦ ਪਰਿਵਾਰਾਂ ਲਈ ਆਟਾ-ਦਾਲ ਦੀ ਸਕੀਮ ਸ਼ੁਰੂ ਕੀਤੀ। ਅੱਜ 15 ਲੱਖ ਪਰਿਵਾਰ ਇਸ ਚੀਜ਼ ਦਾ ਫਾਇਦਾ ਲੈ ਰਹੇ ਹਨ। ਇਹ ਉਸ ਸੋਚ ਨੂੰ ਮੁੱਖ ਰੱਖ ਕੇ ਕੀਤਾ ਸੀ ਜੀ। ਕਾਂਗਰਸ ਪਾਰਟੀ ਨੇ ਅੱਜ ਤੱਕ ਕੋਈ ਐਸੀ ਸਕੀਮ ਨਹੀਂ ਸ਼ੁਰੂ ਕੀਤੀ। ਜਿਹੜੀ ਪੈਨਸ਼ਨ ਦੀ ਸਕੀਮ ਹੈ, ਸ਼ਗਨ ਦੀ ਸਕੀਮ ਹੈ, ਇਹ ਵੀ ਸੰਨ 1997 ਵਿਚ ਸ਼੍ਰੋਮਣੀ ਅਕਾਲੀ ਦਲ-ਭਾਰਤੀ ਜਨਤਾ ਪਾਰਟੀ ਦੀ ਦੇਣ ਹੈ। ਮੇਰੇ ਤੋਂ ਪਹਿਲਾਂ ਮੇਰੇ ਕਾਬਲ ਦੋਸਤ ਨੇ ਦੱਸਿਆ ਸੀ ਕਿ ਤਿੰਨ ਸਾਲ ਇਨ੍ਹਾਂ ਨੇ ਸਕੀਮ ਬੰਦ ਕਰ ਦਿੱਤੀ ਸੀ ਅਤੇ ਕਿਹਾ ਸੀ ਕਿ ਪੈਨਸ਼ਨ ਤਾਂ ਅਕਾਲੀ ਦਲ-ਭਾਰਤੀ ਜਨਤਾ ਪਾਰਟੀ ਵਾਲੇ ਦਿੰਦੇ ਹਨ। ਇਹ ਤਾਂ ਜਦੋਂ ਵੋਟਾਂ ਲਾਗੇ ਆਈਆਂ ਤਾਂ ਇਨ੍ਹਾਂ ਨੇ ਫਿਰ ਚਾਲੂ ਕਰ ਦਿੱਤੀ। ਇਨ੍ਹਾਂ ਨੂੰ ਪਤਾ ਸੀ ਕਿ ਇਸ ਦਾ ਨੁਕਸਾਨ ਹੋਣਾ ਹੈ। ਸੋ, ਇਹ ਜਿਹੜੀਆਂ ਸਕੀਮਾਂ ਸ਼ੁਰੂ ਕੀਤੀਆਂ ਹਨ, ਇਹ ਬਾਦਲ ਸਾਹਿਬ ਦੀਆਂ ਹਨ। ਸਪੀਕਰ ਸਾਹਿਬ, ਬੀ.ਪੀ.ਐਲ. ਦਾ ਸਰਵੇ ਹੈ। ਉਸ ਬਾਰੇ ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਹਰਿਆਣੇ ਵਿਚ ਇਨ੍ਹਾਂ ਦੇ 15 ਲੱਖ ਪਰਿਵਾਰ ਨਾਮਜ਼ਦ ਕੀਤੇ ਹਨ ਪਰ ਪੰਜਾਬ ਵਿਚ ਸਿਰਫ ਚਾਰ ਲੱਖ ਪਰਿਵਾਰ ਹੀ ਕੀਤੇ ਹਨ। ਸਪੀਕਰ ਸਾਹਿਬ, ਮੈਂ ਟਰਾਂਸਪੋਰਟ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ। ਅੱਜ ਪੰਜਾਬ ਦਾ ਇੱਕ-ਇੱਕ ਇਲਾਕਾ ਇਸ ਗੱਲ ਦੀ ਮੰਗ ਕਰਦਾ ਹੈ ਕਿ ਜਿਹੜੀਆਂ ਏ.ਸੀ. ਬੱਸਾਂ ਸ਼ੁਰੂ ਕੀਤੀਆਂ ਹਨ, ਉਹ ਸਾਡੇ ਹਰ ਕੋਨੇ ਤੋਂ ਸ਼ੁਰੂ ਹੋਣੀਆਂ ਚਾਹੀਦੀਆਂ ਹਨ। ਸਿਰਫ 10 ਪ੍ਰਤੀਸ਼ਤ ਵੱਧ ਕਿਰਾਇਆ ਲੈ ਕੇ ਇੰਨੀ ਸੋਹਣੀ ਸਰਵਿਸ ਅੱਜ ਟਰਾਂਸਪੋਰਟ ਵਿਚ ਦਿੱਤੀ ਹੈ, ਇਹ ਭਾਰਤੀ ਜਨਤਾ ਪਾਰਟੀ-ਸ਼੍ਰੋਮਣੀ ਅਕਾਲੀ ਦਲ ਦੀ ਦੇਣ ਹੈ। (ਥੰਪਿੰਗ) ਮੈਂ ਪਿਛਲੇ ਗਵਰਨਰ ਐਡਰੈੱਸ ਪੜ੍ਹ ਰਿਹਾ ਸੀ। ਮੇਰਾ ਖਿਆਲ ਹੈ ਪਿਛਲੇ ਪੰਜ ਸਾਲਾਂ ਵਿਚ ਇੱਕ ਵਾਰੀ ਵੀ ਕਿਤੇ ਇਨ੍ਹਾਂ ਨੇ ਐਸੀ ਸੇਵਾ ਲੋਕਾਂ ਨੂੰ ਨਹੀਂ ਦਿੱਤੀ। ਸਪੀਕਰ ਸਾਹਿਬ, ਮੈਂ ਇੰਨੀ ਗੱਲ ਤੁਹਾਡੇ ਰਾਹੀਂ ਕਹਿਣੀ ਚਾਹੁੰਦਾ ਹਾਂ ਕਿ ਕੁਝ ਇਸ ਤਰ੍ਹਾਂ ਦੀਆਂ ਬੱਸਾਂ ਬਾਰੇ ਅਨਾਊਂਸਮੈਂਟਸ ਜਿਹੜੀਆਂ ਡਿਪਟੀ ਸੀ.ਐਮ. ਜਾਂ ਸੀ.ਐਮ. ਸਾਹਿਬ ਨੇ ਕੀਤੀਆਂ ਹਨ, ਉਹ ਜ਼ਰੂਰ ਚਲਾ ਦਿੱਤੀਆਂ ਜਾਣ, ਭਾਵੇਂ ਉਹ ਦਾਤਾਰਪੁਰ ਵਿਖੇ ਕੀਤੀ ਹੋਈ ਹੈ। ਜਦੋਂ ਮਹੰਤ

ਰਾਮ ਪ੍ਰਕਾਸ਼ ਅਕਾਲ ਚਲਾਣਾ ਕਰ ਗਏ ਸਨ ਤਾਂ ਉਥੇ ਅਨਾਊਂਸ ਕੀਤਾ ਸੀ, ਇਸ ਦਾ ਵੀ ਜ਼ਰੂਰ ਧਿਆਨ ਰੱਖਿਆ ਜਾਵੇ।

ਸਪੀਕਰ ਸਾਹਿਬ, ਗੱਲ ਚਲਦੀ ਹੈ ਸੂਬੇ ਦੇ ਵਿਕਾਸ ਦੀ। ਅੱਜ ਪਾਵਰ, ਬਿਜਲੀ ਦੀ ਲੋੜ ਹੈ ਜਿਸ ਦੇ ਬਿਨਾਂ ਕੋਈ ਵੀ ਸੂਬਾ ਤਰੱਕੀ ਨਹੀਂ ਕਰ ਸਕਦਾ। ਉਹ ਭਾਵੇਂ ਕੋਈ ਵੀ ਖੇਤਰ ਹੋਵੇ, ਉਹ ਭਾਵੇਂ ਦਿਹਾਤੀ ਖੇਤਰ ਹੈ, ਉਹ ਭਾਵੇਂ ਅਰਬਨ ਖੇਤਰ ਹੈ, ਭਾਵੇਂ ਇੰਡਸਟਰੀ ਖੇਤਰ ਹੈ ਜਾਂ ਫਿਰ ਐਗਰੀਕਲਚਰ ਖੇਤਰ ਹੈ ਪਰ ਜੋ ਬਿਜਲੀ ਦੇ ਪ੍ਰਤੀ ਉਪਲਬਧੀਆਂ ਬੀ.ਜੇ.ਪੀ. ਅਤੇ ਸ਼੍ਰੋਮਣੀ ਅਕਾਲੀ ਦਲ ਸਰਕਾਰ ਦੀਆਂ ਪਿਛਲੇ ਚਾਰ ਸਾਲਾਂ ਦੇ ਵਿਚ ਰਹੀਆਂ ਹਨ, ਉਹ ਇੱਕ ਇਤਿਹਾਸ ਹੈ। ਆਉਣ ਵਾਲੇ ਸਾਲ 2013 ਦੇ ਵਿਚ ਜਦੋਂ ਪੰਜਾਬ ਬਿਜਲੀ ਦੇ ਖੇਤਰ ਦੇ ਵਿਚ ਸਰਪਲੱਸ ਸਟੇਟ ਹੋਵੇਗਾ ਤਾਂ ਮੈਂ ਮਹਿਸੂਸ ਕਰਦਾ ਹਾਂ ਕਿ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਦਾ ਨਾਮ ਸੁਨਹਿਰੀ ਅੱਖਰਾਂ ਦੇ ਵਿਚ ਲਿਖਿਆ ਜਾਵੇਗਾ ਕਿਉਂਕਿ ਬੀ.ਜੇ.ਪੀ. ਅਤੇ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਕਰਕੇ ਪੰਜਾਬ ਬਿਜਲੀ ਦੇ ਖੇਤਰ ਦੇ ਵਿਚ ਸਰਪਲੱਸ ਸਟੇਟ ਹੋਵੇਗੀ।

ਸਪੀਕਰ ਸਾਹਿਬ, ਮੈਂ ਸੋਸ਼ਲ ਸਕਿਉਰਿਟੀ ਦਾ ਜ਼ਿਕਰ ਕਰ ਰਿਹਾ ਹਾਂ। ਸਪੀਕਰ ਸਾਹਿਬ, ਸਾਡੀ ਸਰਕਾਰ ਨੇ ਇਕ ਅਹਿਮ ਕਦਮ ਚੁੱਕ ਕੇ ਡੈਡੀਕੇਟਿਡ ਸੋਸ਼ਲ ਸਕਿਉਰਿਟੀ ਫੰਡ ਹੋਂਦ ਵਿਚ ਲਿਆਂਦਾ ਹੈ ਕਿਉਂਕਿ ਕਿਸੇ ਵੇਲੇ ਪੈਨਸ਼ਨਾਂ ਦੇ ਵਿਚ ਦੇਰੀ ਹੁੰਦੀ ਹੈ ਜਾਂ ਕਿਸੇ ਵੇਲੇ ਸ਼ਗਨ ਸਕੀਮ ਦੇ ਵਿਚ ਕੁਝ ਦੇਰੀ ਹੁੰਦੀ ਹੈ। ਸੋ, ਇਹ ਵੀ ਸਾਡੀ ਸਰਕਾਰ ਦੀ ਅੱਛੀ ਸੋਚ ਹੈ, ਜਿਸ ਦੀ ਗਵਰਨਰ ਸਾਹਿਬ ਨੇ ਵੀ ਆਪਣੇ ਐਡਰੈੱਸ ਵਿਚ ਤਾਰੀਫ ਕੀਤੀ ਹੈ ਕਿ ਅਜਿਹਾ ਕੋਈ ਫੰਡ ਕ੍ਰੀਏਟ ਕੀਤਾ ਜਾਵੇ ਜਿਸ ਦੇ ਨਾਲ ਇਹ ਜਿਹੜੀਆਂ ਪੈਨਸ਼ਨਾਂ ਹਨ ਉਹ ਵੀ ਟਾਈਮ ਸਿਰ ਪਹੁੰਚਣ, ਸ਼ਗਨ ਸਕੀਮ ਵੀ ਟਾਈਮ ਸਿਰ ਪਹੁੰਚੇ ਔਰ ਜਿਹੜੀ ਵਿਧਵਾ ਪੈਨਸ਼ਨ ਜਾਂ ਅੰਗਹੀਣ ਪੈਨਸ਼ਨ ਹੈ ਉਹ ਵੀ ਉਨ੍ਹਾਂ ਨੂੰ ਟਾਈਮ ਸਿਰ ਮਿਲੇ। ਸਪੀਕਰ ਸਾਹਿਬ, ਇਸ ਦਾ ਮਾਣ ਵੀ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਨੂੰ ਹੀ ਜਾਂਦਾ ਹੈ। ਇਹ ਸਕੀਮ ਵੀ ਸਾਲ 1997 ਤੋਂ 2002 ਦੀ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਦੇ ਵੇਲੇ ਹੋਂਦ ਵਿਚ ਲਿਆਂਦੀ ਗਈ ਸੀ। ਅਜਿਹੀ ਕੋਈ ਵੀ ਸਕੀਮ ਨਹੀਂ ਹੈ ਜਿਸ ਦੇ ਬਾਰੇ ਕਾਂਗਰਸ ਵਾਲੇ ਦੱਸ ਸਕਣ ਕਿ ਇਨ੍ਹਾਂ ਦੀ ਸਰਕਾਰ ਦੇ ਵੇਲੇ ਲਿਆਂਦੀ ਗਈ ਹੋਵੇ। ਇਨ੍ਹਾਂ ਦਾ ਇੱਕ ਕੰਮ ਤਾਂ ਜ਼ਰੂਰ ਹੈ ਕਿ ਜਦੋਂ ਵੀ ਸਰਕਾਰ ਬਣਾਉਣ ਦੀ ਵਾਰੀ ਆਉਂਦੀ ਹੈ ਤਾਂ ਇੱਕ ਗੱਲ ਜ਼ਰੂਰ ਕਰਦੇ ਹਨ ਕਿ ਆ ਲੈਣ ਦਿਉ ਸਾਡੀ ਵਾਰੀ ਤੇ ਇਨ੍ਹਾਂ ਨੂੰ ਢਾਹ ਕੇ ਦੱਸਾਂਗੇ, ਇਨ੍ਹਾਂ ਨੂੰ ਡੰਡੇ ਦੇ ਨਾਲ ਸਿੱਧਾ ਕਰ ਦਿਆਂਗੇ। ਅਜਿਹੀ ਗੱਲ ਤਾਂ ਇਹ ਜ਼ਰੂਰ ਕਰਦੇ ਹਨ ਜੀ।

ਸਪੀਕਰ ਸਾਹਿਬ, ਸਾਡੀ ਸਰਕਾਰ ਨੇ ਧਾਰਮਿਕ ਤੌਰ ਦੇ ਉਤੇ ਵੀ ਬਹੁਤ ਧਿਆਨ ਦਿੱਤਾ ਹੈ। ਸਪੀਕਰ ਸਾਹਿਬ, ਕੌਮਾਂ ਉਹ ਹੀ ਵੱਧਦੀਆਂ ਫੁੱਲਦੀਆਂ ਹਨ ਜਾਂ ਤਰੱਕੀ ਕਰਦੀਆਂ ਹਨ ਜਾਂ ਉਨ੍ਹਾਂ ਹੀ ਕੌਮਾਂ ਦੀ ਹੋਂਦ ਬਚਦੀ ਹੈ ਜਿਹੜੇ ਆਪਣੇ ਪੁਰਖਿਆਂ ਨੂੰ ਜਾਂ

[ ਸਰਦਾਰ ਅਮਰਜੀਤ ਸਿੰਘ ਸਾਹੀ ]

ਆਪਣੀ ਕੌਮ ਦੇ ਲੋਕਾਂ ਵੱਲੋਂ ਦਿੱਤੀਆਂ ਹੋਈਆਂ ਕੁਰਬਾਨੀਆਂ ਨੂੰ ਯਾਦ ਰੱਖਦੇ ਹਨ। ਸਪੀਕਰ ਸਾਹਿਬ, ਮੈਨੂੰ ਇਹ ਖੁਸ਼ੀ ਹੈ ਕਿ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਦੀ ਰਹਿਨੁਮਾਈ ਥੱਲੇ ਭਾਰਤੀ ਜਨਤਾ ਪਾਰਟੀ ਅਤੇ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਨੇ ਬਾਬਾ ਬੰਦਾ ਸਿੰਘ ਜੀ ਦੀ ਯਾਦਗਾਰ ਬਣਾਈ ਹੈ, ਭਾਵੇਂ ਅਨੰਦਪੁਰ ਸਾਹਿਬ ਦੇ ਵਿਚ ਹੈਰੀਟੇਜ ਕੰਪਲੈਕਸ ਬਣਾਇਆ ਹੈ, ਭਾਵੇਂ ਛੋਟਾ ਘੱਲੂਘਾਰਾ ਹੈ ਭਾਵੇਂ ਵੱਡਾ ਘੱਲੂਘਾਰਾ ਹੈ, ਉਨ੍ਹਾਂ ਦੀ ਯਾਦਗਾਰ ਬਣਾਈ ਹੈ, ਉਹ ਵੀ ਬਾਦਲ ਸਾਹਿਬ ਦੀ ਹੀ ਦੇਣ ਹੈ। ਮੈਨੂੰ ਇਹ ਗੱਲ ਦੱਸ ਕੇ ਵੀ ਖੁਸ਼ੀ ਹੁੰਦੀ ਹੈ ਕਿ ਮਹਾਂਰਿਸ਼ੀ ਬਾਲਮੀਕ ਜੀ ਦੀ ਯਾਦ ਵਿਚ ਰਾਮ ਤੀਰਥ ਮੰਦਰ, ਅੰਮ੍ਰਿਤਸਰ ਵਿਖੇ, ਪਹਿਲੀ ਵਾਰ ਤਕਰੀਬਨ 18 ਕਰੋੜ ਰੁਪਏ ਦੀ ਲਾਗਤ ਦੇ ਨਾਲ ਉਸ ਦੀ ਮੁਰੰਮਤ ਕੀਤੀ ਹੈ। (ਥੰਪਿੰਗ) ਇਹ ਪਹਿਲੀ ਵਾਰ ਹੈ। ਇਸ ਦੇ ਨਾਲ-ਨਾਲ ਖਰਾਲਗੜ੍ਹ, ਗੜ੍ਹਸ਼ੰਕਰ ਵਿਖੇ ਸ਼੍ਰੀ ਗੁਰੂ ਰਵਿਦਾਸ ਮਹਾਰਾਜ ਜੀ ਦੀ ਯਾਦਗਾਰ ਸਥਾਪਿਤ ਕੀਤੀ ਜਾ ਰਹੀ ਹੈ। ਇਹ ਵੀ ਇਕ ਮਾਣ ਵਾਲੀ ਗੱਲ ਹੈ। ਸ੍ਰੀ ਗੁਰੂ ਰਵਿਦਾਸ ਮਹਾਰਾਜ ਜੀ ਦੀ ਯਾਦ ਦੇ ਵਿਚ ਸ੍ਰੀ ਗੁਰੂ ਰਵਿਦਾਸ ਆਯੂਰਵੈਦਿਕ ਯੂਨੀਵਰਸਿਟੀ, ਹੁਸ਼ਿਆਰਪੁਰ ਵਿਖੇ ਸਥਾਪਿਤ ਕੀਤੀ। ਇਹ ਵੀ ਪੰਜਾਬ ਦੇ ਇਤਿਹਾਸ ਦੇ ਅੰਦਰ ਇੱਕ ਮੀਲ ਪੱਥਰ ਹੈ। ਸਪੀਕਰ ਸਾਹਿਬ, ਇਸ ਦੇ ਨਾਲ-ਨਾਲ ਕਾਂਗਰਸ ਵਾਲਿਆਂ ਨੇ ਜਿਹੜੇ ਸਾਡੇ ਦਲਿਤ ਵੀਰ ਹਨ, ਇਨ੍ਹਾਂ ਨੂੰ ਕਈ ਵਾਰ ਵਰਗਲਾ ਕੇ ਗੁੰਮਰਾਹ ਕਰਨ ਦੀ ਕੋਸ਼ਿਸ਼ ਕੀਤੀ ਅਤੇ ਗੁੰਮਰਾਹ ਵੀ ਕੀਤਾ ਹੈ। ਸਹੀ ਮਾਅਨਿਆਂ ਵਿਚ ਬਾਬਾ ਸਾਹਿਬ ਬੀ.ਆਰ. ਅੰਬੇਦਕਰ, ਜਿਨ੍ਹਾਂ ਨੇ ਹਿੰਦੁਸਤਾਨ ਦਾ ਸੰਵਿਧਾਨ ਲਿਖਿਆ, ਅਜ਼ਾਦੀ ਤੋਂ 20-25 ਸਾਲ ਤੱਕ ਤਾਂ ਉਹ ਇਨ੍ਹਾਂ ਨੂੰ ਯਾਦ ਨਹੀਂ ਆਏ, ਇਹ ਨਹਿਰੂ ਜੀ ਦੀਆਂ ਫੋਟੋਆਂ ਛਾਪਦੇ ਰਹੇ। ਜੇਕਰ ਉਹ ਇਲੈਕਸ਼ਨ ਵਿਚ ਖੜ੍ਹੇ ਹੁੰਦੇ ਸੀ ਤਾਂ ਉਨ੍ਹਾਂ ਨੂੰ ਹਰਾਉਂਦੇ ਸੀ। ਫੇਰ ਇਹ ਕਹਿਣਾ ਕਿ ਜਿਹੜੀ ਰਿਜ਼ਰਵੇਸ਼ਨ ਦਿੱਤੀ ਹੈ, ਇਹ ਕਾਂਗਰਸ ਦੀ ਦੇਣ ਹੈ। ਮੈਂ ਸਪੀਕਰ ਸਾਹਿਬ, ਅੱਜ ਸਦਨ ਨੂੰ ਇਹ ਗੱਲ ਦੱਸਣੀ ਚਾਹੁੰਦਾ ਹਾਂ ਕਿ ਇਹ ਜਿਹੜੀ ਰਿਜ਼ਰਵੇਸ਼ਨ ਦੀ ਦੇਣ ਉਨ੍ਹਾਂ ਦਲਿਤ ਵੀਰਾਂ ਨੂੰ ਹੈ, ਇਸ ਦੀ ਸ਼ੁਰੂਆਤ ਸ਼੍ਰੋਮਣੀ ਅਕਾਲੀ ਦਲ ਨੇ ਸੰਨ 1925 ਵਿਚ ਜਦੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਸਥਾਪਨਾ ਕੀਤੀ ਸੀ ਉਸ ਵਿਚ 25% ਰਿਜ਼ਰਵੇਸ਼ਨ ਦੇ ਕੇ ਆਪਣੇ ਦਲਿਤ ਵੀਰਾਂ ਨੂੰ ਮਾਣ ਦਿੱਤਾ ਸੀ, ਸ਼ੁਰੂਆਤ ਕੀਤੀ ਸੀ। ਇਨ੍ਹਾਂ ਦੀ ਗੱਲ ਤਾਂ ਇਹ ਹੈ ਕਿ ਰਾਜਾ ਖਾ ਗਿਆ, ਫੇਰ ਧੱਕੇ ਨਾਲ ਜਿਸ ਕੀ ਲਾਠੀ ਉਸ ਕੀ ਭੈਂਸ। ਜੋ ਹੱਥ ਆਇਆ ਧੱਕੇ ਨਾਲ ਆਪਣਾ ਬਣਾਈ ਗਏ ਪਰ ਅੱਜ ਦਲਿਤ ਵੀਰਾਂ ਨੂੰ ਇਸ ਗੱਲ ਦਾ ਅਹਿਸਾਸ ਹੋ ਗਿਆ ਹੈ ਕਿ ਉਨ੍ਹਾਂ ਦਾ ਹਮਦਰਦ ਕੌਣ ਹੈ, ਉਨ੍ਹਾਂ ਪ੍ਰਤੀ ਚੰਗਾ ਕਿਸ ਨੇ ਸੋਚਿਆ ਹੈ। ਅੱਜ ਹਰ ਜ਼ਿਲ੍ਹੇ ਦੇ ਹੈਡਕੁਆਰਟਰ ਤੇ ਬਾਬਾ ਸਾਹਿਬ ਬੀ.ਆਰ. ਅੰਬੇਦਕਰ ਜੀ ਦੀ ਯਾਦਗਾਰ, ਉਨ੍ਹਾਂ ਦੇ ਨਾਂ ਤੇ ਕਮਿਊਨਿਟੀ ਹਾਊਸ ਬਣਾਏ ਜਾ ਰਹੇ ਹਨ। ਇਹ ਦੇਣ ਵੀ ਸ਼੍ਰੋਮਣੀ ਅਕਾਲੀ ਦਲ-ਭਾਰਤੀ ਜਨਤਾ ਪਾਰਟੀ ਦੀ ਸਰਕਾਰ ਦੀ ਹੈ। ਸਪੀਕਰ ਸਾਹਿਬ, ਵੈਸੇ ਤਾਂ ਮੈਂ ਇੱਕ ਗੱਲੋਂ ਤਾਰੀਫ ਕਰਾਂਗਾ, ਕਿਉਂਕਿ ਧਰਮ ਸਾਂਝਾ ਹੈ। ਬਾਅਦ ਵਿਚ ਕਾਂਗਰਸ ਪਾਰਟੀ ਦਾ ਕੋਈ ਵੀ ਕਾਬਲ ਮੁੱਖ ਮੰਤਰੀ ਨਹੀਂ

ਹੋਇਆ ਸਿਵਾਏ ਗਿਆਨੀ ਜ਼ੈਲ ਸਿੰਘ ਦੇ। ਕਾਂਗਰਸ ਵਾਲੇ ਅੱਜ ਉਨ੍ਹਾਂ ਦਾ ਸਤਿਕਾਰ ਵੀ ਨਹੀਂ ਕਰਦੇ ਤੇ ਉਨ੍ਹਾਂ ਨੂੰ ਯਾਦ ਵੀ ਨਹੀਂ ਕਰਦੇ। ਉਨ੍ਹਾਂ ਨੇ ਸ੍ਰੀ ਅਨੰਦਪੁਰ ਸਾਹਿਬ ਤੋਂ ਸ੍ਰੀ ਗੁਰੂ ਗੋਬਿੰਦ ਸਿੰਘ ਮਾਰਗ ਦੀ ਸਥਾਪਨਾ ਕਰਕੇ ਇੱਕ ਮੀਲ ਪੱਥਰ ਰੱਖਿਆ ਸੀ। ਬਰਾੜ ਸਾਹਿਬ, ਮੈਨੂੰ ਯਾਦ ਹੈ, ਐਸੀ ਕੋਈ ਗੱਲ ਨਹੀਂ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ।

**ਸਰਦਾਰ ਅਮਰਜੀਤ ਸਿੰਘ ਸਾਹੀ** : ਉਨ੍ਹਾਂ ਤੋਂ ਬਾਅਦ ਕਾਂਗਰਸ ਪਾਰਟੀ ਕੋਲ ਐਸੀ ਕੋਈ ਗੱਲ ਨਹੀਂ ਜਿਸ ਦਾ ਇਹ ਜ਼ਿਕਰ ਕਰ ਸਕਣ, ਧਰਮ ਲਈ ਕੁਝ ਕੀਤਾ ਹੋਵੇ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਸਾਹੀ ਸਾਹਿਬ ਮੇਰੇ ਮਿੱਤਰ ਵੀ ਹਨ। ਸ਼ਾਇਦ ਬਹੁਤ ਸਾਰੇ ਸਾਥੀਆਂ ਨੂੰ ਪਤਾ ਨਾ ਹੋਵੇ, ਗਵਾਂਢੀ ਵੀ ਹਨ। ਮੈਂ ਨੀਚੇ ਰਹਿੰਦਾ ਹਾਂ, ਇਹ ਉੱਪਰ ਰਹਿੰਦੇ ਹਨ। ਇਨ੍ਹਾਂ ਦੀ ਮਹਾਨਤਾ ਵੀ ਉੱਪਰ ਹੈ ਪਰ ਕੁਝ ਗੱਲਾਂ ਇਹ ਅਜਿਹੀਆਂ ਕਹੀ ਜਾ ਰਹੇ ਹਨ ਜਿਹੜੀਆਂ ਦਰੁੱਸਤ ਨਹੀਂ ਲੱਗਦੀਆਂ। ਮੈਨੂੰ ਇਸ ਗੱਲ ਦਾ ਮਾਣ ਹੈ ਅਤੇ ਮੈਂ ਇੱਥੇ ਹੀ ਨਹੀਂ ਕਈ ਜਗ੍ਹਾ ਕਿਹਾ ਹੈ ਕਿ ਗਿਆਨੀ ਜ਼ੈਲ ਸਿੰਘ ਜਿੱਥੇ ਮੇਰੇ ਪਿਤਾ ਜੀ ਦੇ ਦੋਸਤ ਸੀ ਉਥੇ ਮੇਰੇ ਰਾਜਨੀਤਿਕ ਗੁਰੂ ਵੀ ਸਨ। ਮੈਂ ਉਨ੍ਹਾਂ ਨੂੰ ਪਿਤਾ ਸਮਾਨ ਮੰਨਦਾ ਹਾਂ। ਇਹ ਕਹਿਣਾ ਕਿ ਕਾਂਗਰਸ ਵਾਲੇ ਉਨ੍ਹਾਂ ਦੀ ਇੱਜ਼ਤ ਨਹੀਂ ਕਰਦੇ, ਸਤਿਕਾਰ ਨਹੀਂ ਕਰਦੇ, ਕਾਂਗਰਸ ਨੇ ਉਨ੍ਹਾਂ ਨੂੰ ਇਸ ਹਿੰਦੁਸਤਾਨ, ਜੋ ਕਿ ਇਸ ਦੁਨੀਆਂ ਦੀ ਸਭ ਤੋਂ ਵੱਡੀ ਜਮਹੂਰੀਅਤ ਹੈ, ਉਸ ਦਾ ਰਾਸ਼ਟਰਪਤੀ ਬਣਾਉਣ ਦਾ ਸਨਮਾਨ ਦਿੱਤਾ ਸੀ। ਇਹ ਗੱਲ ਕਹਿਣੀ, ਕੀ ਤੁਸੀਂ ਇਹ ਗੱਲਾਂ ਭੁੱਲ ਗਏ ਕਿ ਅੱਜ ਸਿੱਖ ਹਿਸਟਰੀ ਹੋਰ ਹੋਣੀ ਸੀ ਜੇ ਭਾਈ ਜ਼ੈਤਾ ਜੀ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਸੀਸ ਦਿੱਲੀ ਤੋਂ ਨਾ ਲੈ ਕੇ ਆਉਂਦੇ। ਜੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਪਿੱਛੇ ਕੋਈ ਯਤਨ ਕੀਤਾ ਹੈ ਤਾਂ ਇਹ ਵੀ ਗਿਆਨੀ ਜ਼ੈਲ ਸਿੰਘ ਜੀ ਦੀ ਦੇਣ ਸੀ ਜਿਨ੍ਹਾਂ ਨੇ ਭਾਈ ਜੈਤਾ ਟਰੱਸਟ ਕਾਇਮ ਕੀਤਾ ਅਤੇ ਸ੍ਰੀ ਅਨੰਦਪੁਰ ਸਾਹਿਬ ਵਿਚ ਜਗ੍ਹਾ ਅਲਾਟ ਕੀਤੀ, ਉਨ੍ਹਾਂ ਦੀ ਯਾਦਗਾਰ ਬਣਾਉਣ ਦੀ ਕੋਸ਼ਿਸ਼ ਕੀਤੀ। ਜਿਹੜੀਆਂ ਚੰਗੀਆਂ ਗੱਲਾਂ ਕੀਤੀਆਂ ਹਨ, ਉਨ੍ਹਾਂ ਨੂੰ ਸਾਨੂੰ ਚੰਗਾ ਵੀ ਕਹਿਣਾ ਚਾਹੀਦਾ ਹੈ। ਇਕੋ ਐਨਕ ਲਗਾ ਕੇ ਗੱਲਾਂ ਕਹੀ ਜਾਣੀਆਂ...

**ਮਾਨਯੋਗ ਸਪੀਕਰ** : ਬਰਾੜ ਜੀ, ਉਸ ਨੇ ਨਹੀਂ ਨਿੰਦਿਆ। ਉਹ ਤਾਂ ਕਹਿੰਦਾ ਹੈ ਕਿ...

**ਸਰਦਾਰ ਅਵਤਾਰ ਸਿੰਘ ਬਰਾੜ** : ਜਿੱਥੇ ਜ਼ਿਕਰ ਦੂਜਾ ਹੋ ਰਿਹਾ ਹੈ ਉਥੇ ਭਾਈ ਜੈਤਾ ਜੀ ਦਾ ਵੀ ਜ਼ਿਕਰ ਕਰ ਦੇਣ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਭਾਈ ਜੈਤਾ ਜੀ ਨੂੰ ਕਿਉਂ ਵਿਸਾਰਿਆ? ਜੇਕਰ ਉਹ ਨਾ ਹੁੰਦੇ ਤਾਂ ਅੱਜ ਸਿੱਖ ਹਿਸਟਰੀ ਹੋਰ

[ ਸਰਦਾਰ ਅਵਤਾਰ ਸਿੰਘ ਬਰਾੜ ]

ਹੁੰਦੀ। ਗੁਰੂ ਸਾਹਿਬ ਦਾ ਸੀਸ ਚੁੱਕਣ ਵਾਲਾ ਉਥੇ ਕੋਈ ਨਹੀਂ ਸੀ, ਭਾਈ ਜੈਤਾ ਜੀ ਨੇ ਉਹ ਸੀਸ ਚੁੱਕਿਆ...

**ਮਾਨਯੋਗ ਸਪੀਕਰ :** ਬਸ ਜੀ, ਹੁਣ ਤੁਸੀਂ ਬੈਠੋ। ਸਾਹੀ ਜੀ, ਤੁਸੀਂ ਬੋਲੋ।

**ਸਰਦਾਰ ਅਮਰਜੀਤ ਸਿੰਘ ਸਾਹੀ :** ਸਤਿਕਾਰ ਕੀਤਾ ਹੈ ਪਰ ਜਿਹੜੀ ਮੈਂ ਗੱਲ ਕਰਦਾ ਹਾਂ ਇਹ 1975-77 ਦੀ ਹੈ। ਉਦੋਂ ਤੋਂ ਲੈ ਕੇ ਹੁਣ ਤੱਕ ਮੇਰਾ ਖਿਆਲ ਹੈ ਕਿ 35-40 ਸਾਲ ਹੋ ਗਏ ਹਨ ਪਰ ਉਨ੍ਹਾਂ ਵਰਗਾ ਕੋਈ ਕਾਬਲ ਮੁੱਖ ਮੰਤਰੀ ਕਾਂਗਰਸ ਵਿਚ ਨਹੀਂ ਆਇਆ ਜਿਹੜਾ ਸਿੱਖ ਕੌਮ ਦੀ ਖਾਤਰ ਕੁਝ ਕਰ ਸਕੇ। ਮੈਂ ਤਾਂ ਜੀ ਇਹ ਜ਼ਿਕਰ ਕੀਤਾ ਹੈ।

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ਜੀ। ਸਾਹੀ ਸਾਹਿਬ ਅਤੇ ਬਰਾੜ ਸਾਹਿਬ ਦੇ ਕਹਿਣ ਵਾਂਗ ਮੇਰੇ ਇਹ ਮਿੱਤਰ ਹਨ ਪਰ ਇਹ, ਇਹ ਜਾਣਕਾਰੀ ਨਹੀਂ ਰੱਖਦੇ ਕਿ ਮੁਕਤਸਰ ਜ਼ਿਲ੍ਹੇ ਵਿਚ 40 ਮੁਕਤਿਆਂ ਨੇ ਬੇਦਾਵਾ ਪੜਵਾ ਕੇ ਗੁਰੂ ਸਾਹਿਬ ਤੋਂ ਮੁਆਫੀ ਮੰਗੀ ਸੀ ਅਤੇ ਫਿਰ ਕੁਰਬਾਨੀਆਂ ਦਿੱਤੀਆਂ ਸਨ। ਇਹ ਮੁੱਖ ਮੰਤਰੀ ਸਾਹਿਬ ਦਾ ਜੱਦੀ ਜ਼ਿਲ੍ਹਾ ਹੈ। ਮੁੱਖ ਮੰਤਰੀ ਸਾਹਿਬ ਚੌਥੀ ਵਾਰ ਪੰਜਾਬ ਦੇ ਮੁੱਖ ਮੰਤਰੀ ਬਣੇ ਹਨ। ਪਰ ਕਿਸੇ ਵੀ ਸਰਕਾਰ ਨੇ ਇਨ੍ਹਾਂ 40 ਮੁਕਤਿਆਂ ਦੀ ਯਾਦਗਾਰ ਦੀ ਉਸਾਰੀ ਨਹੀਂ ਕੀਤੀ। ਜਦੋਂ ਪੰਜਾਬ ਦੇ ਮੁੱਖ ਮੰਤਰੀ, ਮਹਾਰਾਜਾ ਕੈਪਟਨ ਅਮਰਿੰਦਰ ਸਿੰਘ ਬਣੇ ਸੀ ਤਾਂ ਉਥੇ ਕੈਪਟਨ ਅਮਰਿੰਦਰ ਸਿੰਘ ਜੀ ਨੇ ਮੀਨਾਰ-ਏ-ਮੁਕਤੇ ਮੁਕਤਸਰ ਵਿਚ ਕਾਇਮ ਕੀਤਾ। ਇਸੇ ਤਰ੍ਹਾਂ ਚਮਕੌਰ ਸਾਹਿਬ ਦੀ ਧਰਤੀ ਉਤੇ, ਜਿੱਥੇ ਵੱਡੇ ਸਾਹਿਬਜ਼ਾਦਿਆਂ ਨੇ ਕੁਰਬਾਨੀ ਦਿੱਤੀ, ਉਸ ਯਾਦਗਾਰ ਦੀ ਉਸਾਰੀ ਕੈਪਟਨ ਅਮਰਿੰਦਰ ਸਿੰਘ ਨੇ ਕਰਵਾਈ। ਇਨ੍ਹਾਂ ਨੇ ਉਸ ਵਾਸਤੇ ਕੁਝ ਨਹੀਂ ਕੀਤਾ। ਇਸੇ ਤਰ੍ਹਾਂ ਛੋਟੇ ਸਾਹਿਬਜ਼ਾਦਿਆਂ ਨੇ ਸਰਹਿੰਦ ਵਿਚ ਸ਼ਹਾਦਤ ਦਿੱਤੀ, ਉਨ੍ਹਾਂ ਦੀ ਯਾਦਗਾਰ ਮਹਾਰਾਜਾ ਅਮਰਿੰਦਰ ਸਿੰਘ ਨੇ ਕਾਇਮ ਕੀਤੀ।

**ਮਾਨਯੋਗ ਸਪੀਕਰ :** ਚਲੋ, ਉਨ੍ਹਾਂ ਨੂੰ ਬੋਲ ਲੈਣ ਦਿਉ। ਹਾਂ ਜੀ, ਸਾਹੀ ਸਾਹਿਬ, ਤੁਸੀਂ ਬੋਲੋ।

**ਸਰਦਾਰ ਅਮਰਜੀਤ ਸਿੰਘ ਸਾਹੀ :** ਸਪੀਕਰ ਸਾਹਿਬ, ਮੈਂ ਗਵਰਨਰ ਐਡਰੈੱਸ ਤੇ ਗੱਲ ਕਰ ਰਿਹਾ ਸੀ। ਅੱਜ ਪੰਜਾਬ ਵਿਚ ਸੜਕਾਂ ਦਾ ਜਾਲ ਵਿਛਿਆ ਹੋਇਆ ਹੈ। (ਵਿਘਨ)(ਸ਼ੋਰ) ਇਹ ਸਾਰਿਆਂ ਨੂੰ ਯਾਦ ਹੋਣਾ ਹੈ ਕਿ ਸੜਕਾਂ ਦੇ ਜਾਲ ਵਿਛਾਉਣ ਦੀ ਸ਼ੁਰੂਆਤ ਵੀ ਸਰਦਾਰ ਲਛਮਣ ਸਿੰਘ ਗਿੱਲ ਜੀ ਨੇ ਕੀਤੀ। ਸਪੀਕਰ ਸਾਹਿਬ, ਸਾਡੇ ਸੂਬੇ ਵਿਚ ਅੱਜ ਐਸ.ਸੀ. ਧਰਮਸ਼ਾਲਾਵਾਂ ਬਣਦੀਆਂ ਹਨ। ਉਨ੍ਹਾਂ ਦੀ ਸ਼ੁਰੂਆਤ ਜਸਟਿਸ ਗੁਰਨਾਮ ਸਿੰਘ ਜੀ ਨੇ ਕੀਤੀ ਸੀ। ਪਹਿਲਾਂ ਐਸ.ਸੀ. ਭਰਾਵਾਂ ਵਾਸਤੇ, ਦਲਿਤ ਵੀਰਾਂ ਨੂੰ ਸ਼ਾਦੀਆਂ ਕਰਨ ਵਾਸਤੇ ਕੋਈ ਸਥਾਨ ਨਹੀਂ ਮਿਲਦਾ ਹੁੰਦਾ ਸੀ। ਜਸਟਿਸ ਗੁਰਨਾਮ ਸਿੰਘ ਨੇ ਸਾਲ 1968 ਵਿਚ ਇਨ੍ਹਾਂ ਦੀ ਸ਼ੁਰੂਆਤ ਕੀਤੀ ਸੀ। ਮੈਂ ਕਹਿਣਾ ਚਾਹੁੰਦਾ ਹਾਂ ਕਿ

ਮੇਰੇ ਸਾਥੀ ਇਸ ਗੱਲ ਨੂੰ ਯਾਦ ਤਾਂ ਕਰਦੇ ਹਨ ਪਰ ਇਨ੍ਹਾਂ ਨੂੰ ਕਦੇ ਇਸ ਗੱਲ ਦੀ ਯਾਦ ਨਹੀਂ ਆਉਂਦੀ ਕਿ ਬਾਅਦ ਵਿਚ ਕੋਈ ਕੁਝ ਨਹੀਂ ਕਰ ਸਕਿਆ। ਸੜਕਾਂ ਦਾ ਜ਼ਿਕਰ ਕੀਤਾ ਸੀ...

**ਮਾਨਯੋਗ ਸਪੀਕਰ :** ਤੁਹਾਡੇ ਪੰਜ ਮਿੰਟ ਹੋ ਗਏ ਹਨ।

**ਸਰਦਾਰ ਅਮਰਜੀਤ ਸਿੰਘ ਸਾਹੀ :** ਮੇਰਾ ਤਾਂ ਸਮਾਂ ਹੀ ਨਹੀਂ ਹੋਇਆ ਜੀ। ਅੱਜ ਪੰਜਾਬ ਦੇ ਵਿਚ ਕੋਨੇ-ਕੋਨੇ ਵਿਚ ਸਿੱਖਿਆ ਦੇ ਖੇਤਰ ਵਿਚ ਕਿੰਨੇ ਵੱਡੇ-ਵੱਡੇ ਕਾਲਜ ਬਣ ਰਹੇ ਹਨ। ਸਕੂਲ ਵੀ ਅਪਗ੍ਰੇਡ ਹੋ ਰਹੇ ਹਨ। ਸਰਕਾਰ ਨੇ 51,000 ਤੋਂ ਵੱਧ ਟੀਚਰ ਸਕੂਲਾਂ ਵਿਚ ਭਰਤੀ ਕੀਤੇ ਹਨ। ਪਰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਪਿਛਲੀ ਸਰਕਾਰ ਨੇ ਕੁਝ ਨਹੀਂ ਕੀਤਾ। ਮੈਂ ਮਿਸਾਲ ਦੇ ਸਕਦਾ ਹਾਂ ਕਿ ਤਲਵਾੜਾ ਵਿਚ 25 ਸਾਲ ਪਹਿਲਾਂ ਇਕ ਕਾਲਜ ਦੀ ਸਥਾਪਨਾ ਹੋਈ ਸੀ। 25 ਸਾਲਾਂ ਵਿਚ ਉਸ ਕਾਲਜ ਵਿਚ ਇੱਕ ਇੱਟ ਨਹੀਂ ਲਗੀ ਸੀ। ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਨੂੰ ਮਾਣ ਹੈ ਕਿ 25 ਸਾਲਾਂ ਬਾਅਦ ਅੱਜ ਉਸ ਕਾਲਜ ਦੀ ਸਥਾਪਨਾ ਹੋਈ ਹੈ। ਉਥੇ 12.56 ਕਰੋੜ ਰੁਪਏ ਲਗਾ ਕੇ ਅੱਜ ਨਾਲ ਹੀ ਉਸ ਕਾਲਜ ਦੀ 25 ਸਾਲਾ ਯਾਦ ਮਨਾਈ ਅਤੇ ਨਾਲੇ ਬੱਚਿਆਂ ਨੂੰ ਕਾਲਜ ਦਿੱਤਾ। ਮੈਂ ਇੱਕ ਗੱਲ ਹੋਰ ਯਾਦ ਕਰਵਾਉਣੀ ਚਾਹੁੰਦਾ ਹਾਂ ਕਿ ਇਨ੍ਹਾਂ ਦੀ ਸਰਕਾਰ ਨੇ ਮਤਾ ਪਾਇਆ ਸੀ ਕਿ ਜਦੋਂ ਵੀ ਕੋਈ ਟੀਚਰ ਰਿਟਾਇਰ ਹੁੰਦਾ ਸੀ ਤਾਂ ਉਸ ਦੀ ਸੀਟ ਅਬਾਲਿਸ਼ ਕਰ ਦਿੱਤੀ ਜਾਂਦੀ ਸੀ। ਮੇਰਾ ਕਹਿਣ ਦਾ ਮਤਲਬ ਇਨ੍ਹਾਂ ਨੇ ਤਾਂ ਪੜ੍ਹਾਉਣ ਵਾਲਿਆਂ ਨੂੰ ਮਾਰਨਾ ਸ਼ੁਰੂ ਕਰ ਦਿੱਤਾ ਸੀ, ਇਨ੍ਹਾਂ ਨੇ ਪੜ੍ਹਾਈ ਕੀ ਕਰਵਾਉਣੀ ਸੀ। ਜਦੋਂ ਪੰਜਾਬ ਵਿਚ ਸਿੱਖਿਆ ਦਾ ਮਿਆਰ ਥੱਲੇ ਆਇਆ ਸੀ, ਤਾਂ ਉਸ ਵਿਚ ਇਨ੍ਹਾਂ ਨੇ ਵੀ ਥੋੜ੍ਹਾ ਬਹੁਤਾ ਯੋਗਦਾਨ ਪਾਇਆ ਸੀ। ਪਰ ਅਸੀਂ ਟੀਚਰਾਂ ਦੀ ਭਰਤੀ ਕਰਕੇ ਆਦਰਸ਼ ਸਕੂਲ ਬਣਾ ਕੇ, ਸੀਨੀਅਰ ਸੈਕੰਡਰੀ ਸਕੂਲ ਬਣਾ ਕੇ, ਪ੍ਰਾਇਮਰੀ ਸਕੂਲਾਂ ਨੂੰ ਅਪਗ੍ਰੇਡ ਕਰਕੇ, ਮਿਡਲ ਸਕੂਲ ਬਣਾ ਕੇ ਸਿੱਖਿਆ ਦੇ ਮਿਆਰ ਨੂੰ ਉੱਚਾ ਚੁੱਕਿਆ ਹੈ।

ਹੁਣ ਮੈਂ, ਲੋਕਲ ਗੋਰਮਿੰਟ ਵਿਭਾਗ ਦੇ ਸਬੰਧ ਵਿਚ ਜ਼ਿਕਰ ਕਰਨਾ ਚਾਹੁੰਦਾ ਹਾਂ। ਅੱਜ ਸਾਡੀ ਸਰਕਾਰ ਨੇ ਪਿਛਲੇ ਚਾਰ ਸਾਲਾਂ ਵਿਚ 4326 ਕਰੋੜ ਰੁਪਿਆ ਸ਼ਹਿਰਾਂ ਦੇ ਵਿਕਾਸ ਲਈ ਖਰਚ ਕੀਤਾ ਹੈ ਜਿਸ ਵਿਚ ਜਿਹੜੀ ਸ੍ਰੀ ਹਰਿਮੰਦਰ ਸਾਹਿਬ ਨੂੰ ਜਾਣ ਵਾਲੀ ਐਲੀਵੇਟਿਡ ਰੋਡ ਹੈ, ਉਹ ਪੂਰੀ ਕੀਤੀ ਹੈ। ਸਪੀਕਰ ਸਾਹਿਬ, ਮੇਰੇ ਕਾਬਲ ਸਾਥੀ ਇਸ ਗੱਲ ਨੂੰ ਹਮੇਸ਼ਾ ਜ਼ਰੂਰ ਮਹਿਸੂਸ ਕਰਨਗੇ ਕਿ ਸਾਡੇ ਹਿੰਦੁਸਤਾਨ ਦੇ ਪ੍ਰਧਾਨ ਮੰਤਰੀ, ਡਾਕਟਰ ਮਨਮੋਹਨ ਸਿੰਘ ਦਾ ਜਨਮ ਵੀ ਪੰਜਾਬ ਵਿਚ ਹੋਇਆ, ਉਨ੍ਹਾਂ ਨੇ ਪੜ੍ਹਾਇਆ ਵੀ ਪੰਜਾਬ ਵਿਚ ਹੈ, ਉਹ ਪੰਜਾਬੀ ਹਨ। ਇਸ ਵਿਚ ਸ਼ੱਕ ਤਾਂ ਕੋਈ ਨਹੀਂ ਹੈ ਪਰ ਇਹ ਦੱਸਣ ਲੱਗਿਆਂ ਸਾਨੂੰ ਬੜੀ ਸ਼ਰਮ ਆਉਂਦੀ ਹੈ ਕਿ ਪੰਜਾਬ ਲਈ ਉਨ੍ਹਾਂ ਕੀਤਾ ਕੀ ਹੈ। ਤੁਸੀਂ ਕਰਜ਼ੇ ਦੀ ਗੱਲ ਕਰਦੇ ਹੋ। ਇੱਕ ਕਰਜ਼ੇ ਦੀ ਗੱਲ ਕਰਦੇ-ਕਰਦੇ ਇੰਨਾ ਬਵਾਲ ਖੜ੍ਹਾ ਕਰ ਦਿੱਤਾ। ਜੇ ਇੰਨਾ ਹੀ ਉਹ ਪੰਜਾਬ ਦੇ ਵਫਾਦਾਰ ਹਨ ਔਰ ਉਨ੍ਹਾਂ ਨੂੰ ਪੰਜਾਬ ਨਾਲ

[ ਸਰਦਾਰ ਅਮਰਜੀਤ ਸਿੰਘ ਸਾਹੀ ]
ਹਮਦਰਦੀ ਹੈ ਤਾਂ 35000-40000 ਕਰੋੜ ਰੁਪਿਆ ਮਾਫ ਕਰਵਾਓ। ਪਰ ਮੈਂ ਬੜੇ ਅਫਸੋਸ ਨਾਲ ਇਹ ਗੱਲ ਕਹਿੰਦਾ ਹਾਂ ਕਿ ਜੇਕਰ ਅੱਜ ਪੰਜਾਬ...

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ** **

**ਮਾਨਯੋਗ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਅਮਰਜੀਤ ਸਿੰਘ ਸਾਹੀ** : ਸਪੀਕਰ ਸਾਹਿਬ, ਮੈਂ ਤਾਂ ਇਸ ਲਈ ਕਿਹਾ ਸੀ ਕਿ ਜਿਹੜਾ ਕੋਈ ਆਪਣਾ ਹੁੰਦਾ ਹੈ, ਸਾਨੂੰ ਆਪਣਿਆਂ ਤੇ ਮਾਣ ਹੁੰਦਾ ਹੈ ਔਰ ਆਪਣਿਆਂ ਨੂੰ ਆਪਣਿਆਂ ਲਈ ਕੁਝ ਕਰਨਾ ਵੀ ਚਾਹੀਦਾ ਹੈ, ਪਰ ਉਹ ਨਹੀਂ ਕਰ ਸਕੇ। ਮੈਂ, ਜਲੰਧਰ ਸ਼ਹਿਰ ਦਾ ਜ਼ਿਕਰ ਕਰਾਂਗਾ, ਉਥੇ 6 ਆਰ.ਓ.ਬੀ ਬਣ ਰਹੇ ਸਨ, ਕੁਝ ਬਣ ਕੇ ਤਿਆਰ ਹੋ ਗਏ, ਭਾਵੇਂ ਜਿਹੜਾ ਖਾਲਸਾ ਕਾਲਜ ਦੇ ਕੋਲ ਸੀ, ਭਾਵੇਂ ਮਕਸੂਦਾਂ, ਭਾਵੇਂ ਬੀ.ਐਮ.ਸੀ. ਚੌਂਕ, ਭਾਵੇਂ ਸੁੱਚੀ ਪਿੰਡ ਵਿਖੇ ਸੀ। ਸਪੀਕਰ ਸਾਹਿਬ, ਇਸ ਦੇ ਨਾਲ-ਨਾਲ, ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਦਾ ਉਪਰਾਲਾ, ਜਿਸ ਦਾ ਜ਼ਿਕਰ ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਵਿਚ ਵੀ ਕੀਤਾ ਹੈ, ਕਿ ਇਹ 1100 ਕਰੋੜ ਰੁਪਏ ਨਾਲ ਸ਼ਹਿਰਾਂ ਦਾ ਵਿਕਾਸ ਕਰੇਗੀ।

ਸਪੀਕਰ ਸਾਹਿਬ, ਇੱਥੇ ਇੱਕ ਗੱਲ ਕਰਨੀ ਬਹੁਤ ਜ਼ਰੂਰੀ ਹੈ, ਜੇਕਰ ਇਸ ਦਾ ਵਿਰੋਧ ਕੋਈ ਕਰੇ ਤਾਂ ਇਹ ਵੱਖਰੀ ਗੱਲ ਹੈ ਪਰ ਤੱਥਾਂ ਦੇ ਆਧਾਰ ਤੇ ਗੱਲ ਕਰਨੀ ਬਣਦੀ ਹੈ, ਉਹ ਇਹ ਹੈ ਕਿ ਕਬੱਡੀ ਪੰਜਾਬ ਦੀ ਮਾਂ ਖੇਡ ਹੈ। ਕੋਈ ਸਮਾਂ ਹੁੰਦਾ ਸੀ ਜਦੋਂ ਪੰਜਾਬ ਦੇ ਵਾਹਣਾਂ/ਖੇਤਾਂ ਵਿਚ ਪੰਜਾਬ ਦੇ ਗਭਰੂ ਨੌਜਵਾਨ ਕਬੱਡੀ ਖੇਡਦੇ ਹੁੰਦੇ ਸੀ। ਪਰ ਪਿਛਲੇ 25-30 ਸਾਲਾਂ ਤੋਂ ਇਹ ਖੇਡਾਂ ਖਤਮ ਹੋ ਗਈਆਂ ਸਨ। ਪਰ ਸਰਦਾਰ ਸੁਖਬੀਰ ਸਿੰਘ ਬਾਦਲ ਜੀ ਨੇ ਇਸ ਸਬੰਧੀ ਉਪਰਾਲਾ ਕੀਤਾ ਔਰ ਵਰਲਡ ਕੱਪ ਕਬੱਡੀ ਕਰਵਾ ਕੇ ਸਾਡੀ ਮਾਂ ਖੇਡ ਵਿਚ ਜਾਨ ਪਾਈ ਹੈ। ਮੈਂ ਮਹਿਸੂਸ ਕਰਦਾ ਹਾਂ ਕਿ ਇਹ ਇੱਕ ਸ਼ਲਾਘਾਯੋਗ ਕਦਮ ਸੀ ਔਰ ਸਾਨੂੰ ਸਾਰਿਆਂ ਨੂੰ ਇਸ ਦੀ ਸਰਾਹਨਾ ਕਰਨੀ ਚਾਹੀਦੀ ਹੈ ਔਰ ਕਬੱਡੀ ਕੱਪ ਜਿਤਣ ਵਾਲੇ ਨੌਜਵਾਨਾਂ ਨੂੰ ਨੌਕਰੀਆਂ ਦੇ ਕੇ ਉਨ੍ਹਾਂ ਦੇ ਹੌਂਸਲੇ ਬੁਲੰਦ ਕੀਤੇ। ਅੱਜ ਜਦ ਅਸੀਂ ਪਿੰਡਾਂ ਵਿਚ ਜਾਂਦੇ ਹਾਂ ਤਾਂ ਪਿੰਡਾਂ ਵਿਚ ਨੌਜਵਾਨ ਗਭਰੂ ਕਬੱਡੀ ਖੇਡਦੇ ਨਜ਼ਰ ਆਉਂਦੇ ਹਨ। ਮੈਂ ਮਹਿਸੂਸ ਕਰਦਾ ਹਾਂ ਕਿ ਇਸ ਦੇ ਨਾਲ-ਨਾਲ ਸਪੋਰਟਸ ਦੇ ਖੇਤਰ ਵਿਚ ਸਾਡੀ ਸਰਕਾਰ ਨੇ ਬਹੁਤ ਕੰਮ ਕੀਤਾ ਹੋਇਆ ਹੈ। ਮੈਂ ਐਗਜ਼ਾਂਪਲ ਦੇ ਕੇ ਦੱਸ ਦਿੰਦਾ ਹਾਂ ਕਿ ਮੇਰੇ ਹਲਕੇ ਵਿਚ ਆਉਣ ਵਾਲੇ 6 ਮਹੀਨੇ ਵਿਚ ਕੋਈ ਪਿੰਡ ਅਜਿਹਾ ਨਹੀਂ ਰਹੇਗਾ ਜਿਸ ਵਿਚ ਜਿੰਮ ਨਹੀਂ ਹੋਵੇਗਾ। ਇਹ ਸ਼ੁਰੂਆਤ ਭਾਰਤੀ ਜਨਤਾ ਪਾਰਟੀ-ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਨੇ ਕੀਤੀ। ਸਪੀਕਰ ਸਾਹਿਬ, ਇਹ ਇਕੱਲਾ ਜਿੰਮ ਬਣਾਉਣ ਦਾ ਮਕਸਦ ਨਹੀਂ ਹੈ, ਇਸ ਨਾਲ ਨਸ਼ਿਆਂ ਨੂੰ ਵੀ ਠੱਲ੍ਹ ਪਵੇਗੀ ਔਰ ਜਿਹੜੇ ਨੌਜਵਾਨ ਆਪਣੀ ਸਿਹਤ ਪ੍ਰਤੀ ਜਾਗਰੂਕ ਹੁੰਦੇ ਹਨ ਉਹ ਨਸ਼ੇ ਤੋਂ ਦੂਰ ਰਹਿਣਗੇ, ਇਹ ਇੱਕ ਵੱਡਾ

** Expunged as ordered by the Chair.

ਉਪਰਾਲਾ ਸਾਡੀ ਸਰਕਾਰ ਨੇ ਸਪੋਰਟਸ ਦੇ ਖੇਤਰ ਵਿਚ ਕੀਤਾ ਹੈ। ਅੱਗੇ ਮਾਨਯੋਗ ਸਪੀਕਰ ਸਾਹਿਬ... ਜਿਆਦਾ ਸਮਾਂ ਨਾ ਲੈਂਦਾ ਹੋਇਆ...

**ਮਾਨਯੋਗ ਸਪੀਕਰ** : ਸਾਹੀ ਜੀ, ਸਮਾਪਤ ਕਰੋ।

**ਸਰਦਾਰ ਅਮਰਜੀਤ ਸਿੰਘ ਸਾਹੀ** : ਸਮਾਪਤ ਹੀ ਹੈ ਜੀ। ਪਰ ਮੈਂ ਇੱਕ ਭਰਤੀ ਦੇ ਸਬੰਧ ਵਿਚ ਜ਼ਰੂਰ ਜ਼ਿਕਰ ਕਰਨਾ ਚਾਹੁੰਦਾ ਹਾਂ। ਅੱਜ ਸ਼੍ਰੋਮਣੀ ਅਕਾਲੀ ਦਲ ਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਵੱਲੋਂ ਮੇਰਾ ਖਿਆਲ ਹੈ ਕਿ ਤਕਰੀਬਨ 70,000 ਬੱਚਿਆਂ ਨੂੰ ਵੱਖ-ਵੱਖ ਮਹਿਕਮਿਆਂ ਵਿਚ ਭਰਤੀ ਕੀਤਾ ਗਿਆ ਪਰ ਇੱਕ ਵੀ ਮਹਿਕਮੇ ਤੋਂ ਸ਼ਿਕਾਇਤ ਨਹੀਂ ਆਈ ਔਰ ਲੋਕਾਂ ਨੂੰ, ਬੱਚਿਆਂ ਨੂੰ ਵੱਧ ਤੋਂ ਵੱਧ ਟਰਾਂਸਪੇਰੈਂਸੀ ਦਾ ਹੱਕ ਦਿੱਤਾ ਗਿਆ। ਇਹ ਕਿਹਾ ਗਿਆ ਕਿ ਜੇ ਕਿਤੇ ਕਿਸੇ ਨੂੰ ਕੋਈ ਕਮੀ ਲਗਦੀ ਹੈ ਤਾਂ ਉਹ ਇੱਕ ਹਫਤੇ ਦੇ ਅੰਦਰ-ਅੰਦਰ ਇਸ ਬਾਰੇ ਦੱਸ ਦੇਵੇ ਔਰ ਬੇਸ਼ੱਕ ਉਹ ਇਸ ਬਾਰੇ ਆਪਣੀ ਸ਼ਿਕਾਇਤ ਕਰ ਸਕਦਾ ਹੈ। ਸਪੀਕਰ ਸਾਹਿਬ, ਇਸ ਨਾਲੋਂ ਵੱਡਾ ਉਪਰਾਲਾ ਹੋਰ ਕੀ ਹੋ ਸਕਦਾ ਹੈ। 1861 ਦਾ ਪੁਲਿਸ ਦਾ ਬਣਿਆ ਜਿਹੜਾ ਰੂਲ ਸੀ ਸਾਡੀ ਸਰਕਾਰ ਨੇ ਉਸ ਨੂੰ ਵੀ ਤਬਦੀਲ ਕਰਕੇ ਇੱਕ ਨਵਾਂ ਕਾਨੂੰਨ ਬਣਾਇਆ ਹੈ। ਤਿੰਨ ਸ਼ਹਿਰਾਂ ਵਿਚ ਲੁਧਿਆਣਾ, ਜਲੰਧਰ ਅਤੇ ਅੰਮ੍ਰਿਤਸਰ ਸ਼ਹਿਰ ਵਿਚ ਕਮਿਸ਼ਨਰੀ ਰਾਜ ਲਾਗੂ ਕਰਕੇ ਇੱਕ ਨਵੀਂ ਚੀਜ਼ ਦੀ ਸ਼ੁਰੂਆਤ ਕੀਤੀ ਹੈ। ਸਪੀਕਰ ਸਾਹਿਬ, ਹੁਣ ਮੈਂ ਇਸ ਤੋਂ ਅੱਗੇ ਸਿੰਚਾਈ ਦੇ ਬਾਰੇ ਵੀ ਕੁਝ ਗੱਲ ਕਰਨੀ ਚਾਹੁੰਦਾ ਹਾਂ, ਇਸ ਦਾ ਜ਼ਿਕਰ ਕਰਨਾ ਵੀ ਬਹੁਤ ਜ਼ਰੂਰੀ ਹੈ ਕਿਉਂਕਿ ਪੰਜਾਬ ਜਿਹੜਾ ਹੈ ਇਹ ਖੇਤੀ ਨਾਲ ਸਬੰਧਤ ਸੂਬਾ ਹੈ। ਜਿੱਥੋਂ ਤੱਕ ਸਿੰਚਾਈ ਦਾ ਸਵਾਲ ਹੈ।

**ਮਾਨਯੋਗ ਸਪੀਕਰ** : ਸਾਹੀ ਸਾਹਿਬ, ਤੁਹਾਡਾ ਟਾਈਮ ਖਤਮ ਹੈ।

**ਸਰਦਾਰ ਅਮਰਜੀਤ ਸਿੰਘ ਸਾਹੀ** : ਸਪੀਕਰ ਸਾਹਿਬ, ਗੱਲ ਪਾਣੀ ਦੀ ਆਉਂਦੀ ਹੈ। ਸਾਡੇ ਸੂਬੇ ਦਾ ਪਾਣੀ ਖੋਹ-ਖੋਹ ਕੇ ਦੂਜੇ ਸੂਬਿਆਂ ਨੂੰ ਦਿੱਤਾ ਗਿਆ। ਪਿਛਲੇ 30 ਸਾਲਾਂ ਵਿਚ ਜਿੰਨੇ ਵੀ ਸੂਬੇ ਵਿਚ ਸੂਏ ਸੀ, ਨਾਲੇ ਸੀ, ਉਨ੍ਹਾਂ ਦੀ ਕਦੇ ਕਿਸੇ ਨੇ ਮੁਰੰਮਤ ਨਹੀਂ ਸੀ ਕੀਤੀ। ਸਪੀਕਰ ਸਾਹਿਬ, ਮੈਂ ਬੜੇ ਮਾਣ ਨਾਲ ਇਹ ਗੱਲ ਕਹਿ ਸਕਦਾ ਹਾਂ ਕਿ ਅੱਜ ਸਾਰੇ ਨਾਲਿਆਂ ਦੀ, ਸੂਇਆਂ ਦੀ ਸਫਾਈ ਹੋਈ ਹੈ ਔਰ ਸਾਡੇ ਹੁਸ਼ਿਆਰਪੁਰ, ਰੋਪੜ ਅਤੇ ਨਵਾਂ ਸ਼ਹਿਰ ਜ਼ਿਲ੍ਹਿਆਂ ਵਿਚ ਕੰਢੀ ਕੈਨਾਲ ਸੀ ਜਿਸ ਤੇ ਤਕਰੀਬਨ 900 ਕਰੋੜ ਰੁਪਿਆ ਖਰਚਾ ਆਇਆ ਸੀ ਪਰ ਉਸ ਦਾ ਜਿਹੜਾ ਫੇਜ਼ I ਸੀ ਉਸ ਦੀ ਹਾਲਤ ਇੰਨੀ ਖਸਤਾ ਹੋ ਗਈ ਸੀ ਕਿ ਜਦੋਂ ਉਸ ਦੇ ਵਿਚ ਪਾਣੀ ਛੱਡਦੇ ਸੀ ਤਾਂ ਉਹ ਨਹਿਰ ਟੁੱਟ ਜਾਂਦੀ ਸੀ। ਮੈਂ ਬੜੇ ਮਾਣ ਨਾਲ ਕਹਿੰਦਾ ਹਾਂ ਕਿ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੇ 14 ਕਰੋੜ ਰੁਪਏ ਸੈਂਕਸ਼ਨ ਕਰਕੇ ਉਸ ਨਹਿਰ ਦੀ ਮੁਰੰਮਤ ਕਰਵਾਈ ਔਰ ਆਉਣ ਵਾਲੀ ਨਵੰਬਰ, 2011 ਵਿਚ ਨਹਿਰ ਆ ਕੇ ਦੇਖਿਓ... (ਵਿਘਨ)... ਤੁਸੀਂ ਆਪ ਆ ਕੇ ਦੇਖ ਲੈਣਾ ...(ਵਿਘਨ)...

**ਮਾਨਯੋਗ ਸਪੀਕਰ** : ਤੁਸੀਂ ਆਪਣੀ ਗੱਲ ਕਰੋ।

**ਸਰਦਾਰ ਅਮਰਜੀਤ ਸਿੰਘ ਸਾਹੀ** : ਅੱਜ, ਸਪੀਕਰ ਸਾਹਿਬ, 2011 ਵਿਚ ਜਦੋਂ ਨਹਿਰ ਸ਼ੁਰੂ ਹੋਵੇਗੀ ਤਾਂ ਉਹ ਕੰਢੀ ਦਾ ਜਿਹੜਾ 29,000 ਹੈਕਟੇਅਰ ਏਰੀਆ ਹੈ ਉਸ ਉਤੇ ਫਸਲ ਪੈਦਾ ਹੋਵੇਗੀ, ਇਸ ਨਾਲ ਲੋਕਾਂ ਦਾ ਭਲਾ ਹੋਵੇਗਾ। ਇਹ ਪੰਜਾਬ ਸਰਕਾਰ ਦੀ ਲੋਕਾਂ ਨੂੰ ਦੇਣ ਹੈ।

ਸਪੀਕਰ ਸਾਹਿਬ, ਇਸੇ ਤਰ੍ਹਾਂ ਹੀ ਪੰਜਾਬ ਵਿਚ ਇੱਕ ਬੜਾ ਹੀ ਵੱਡਾ ਕਾਲਾ ਕਾਨੂੰਨ ਹੁੰਦਾ ਸੀ, ਉਸ ਨੂੰ ਕਹਿੰਦੇ ਸੀ ਪੀ.ਐਲ.ਪੀ.ਏ. ਐਕਟ। ਉਹ ਸੰਨ 1900 ਵਿਚ ਲਾਗੂ ਹੋਇਆ ਸੀ। ਇਸ ਕਾਲੇ ਕਾਨੂੰਨ ਨੇ ਸਾਡੇ ਕੰਢੀ ਕੈਨਾਲ ਦੇ ਇਲਾਕੇ ਵਿਚ ਲੋਕਾਂ ਦਾ ਖ਼ੂਨ ਪੀਣਾ ਕੀਤਾ ਹੋਇਆ ਸੀ। ਨਾ ਕੋਈ ਕਿਸਾਨ ਆਪਣੇ ਖੇਤ ਵਿਚ ਹੱਲ ਚਲਾਉਂਦਾ ਸੀ, ਨਾ ਖੇਤ ਵਿਚ ਘਰ ਬਣਾ ਸਕਦਾ ਸੀ ਅਤੇ ਨਾ ਹੀ ਟਿਊਬਵੈੱਲ ਲਗਾ ਸਕਦਾ ਸੀ, ਨਾ ਅੰਡਰ ਗਰਾਊਂਡ ਪਾਈਪ ਪਾ ਸਕਦਾ ਸੀ। ਸ਼੍ਰੋਮਣੀ ਅਕਾਲੀ ਦਲ ਅਤੇ ਭਾਜਪਾ ਨੇ ਉਹ ਕਾਲਾ ਕਾਨੂੰਨ ਤਕਰੀਬਨ 65,000 ਹੈਕਟੇਅਰ ਜ਼ਮੀਨ ਵਿਚੋਂ ਖਤਮ ਕਰਕੇ ਗੁਰਦਾਸਪੁਰ, ਹੁਸ਼ਿਆਰਪੁਰ, ਨਵਾਂ ਸ਼ਹਿਰ ਅਤੇ ਰੋਪੜ ਹਲਕੇ ਦੇ ਉਨ੍ਹਾਂ ਕਿਸਾਨਾਂ ਨੂੰ ਬਹੁਤ ਵੱਡੀ ਰਾਹਤ ਦਿੱਤੀ ਹੈ।

ਸਪੀਕਰ ਸਾਹਿਬ, ਮੈਂ ਅੰਤ ਵਿਚ ਇੱਕ ਗੱਲ ਜ਼ਰੂਰ ਕਰਨੀ ਚਾਹੁੰਦਾ ਹਾਂ ਅਤੇ ਇੱਕ ਸ਼ੇਅਰ ਬੋਲ ਕੇ ਆਪਣੀ ਸੀਟ ਤੇ ਬੈਠ ਜਾਵਾਂਗਾ। ਸਪੀਕਰ ਸਾਹਿਬ, ਸ਼ੇਅਰ ਇਸ ਤਰ੍ਹਾਂ ਹੈ:-

ਜੀਅ ਭਰ ਕੇ ਸਤਾ ਲੇ ਗੁਰਦਿਸ਼ ਜ਼ਮਾਨਾ।
ਆਸਾਨ ਨਹੀਂ ਹੈ ਇਤਨਾ ਮੇਰਾ ਹੌਂਸਲਾ ਗਿਰਾਨਾ॥

ਜੈ ਹਿੰਦ।

**ਸ਼੍ਰੀ ਸੁਨੀਲ ਕੁਮਾਰ ਜਾਖੜ (ਅਬੋਹਰ)** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਹੀ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਸਰਕਾਰ ਰਾਹੀਂ ਗਵਰਨਰ ਸਾਹਿਬ ਦੇ ਜ਼ਰੀਏ ਜੋ ਭਾਸ਼ਣ, ਉਨ੍ਹਾਂ ਦਾ ਐਡਰੈੱਸ ਹੈ in real term ਇਹ ਬੜਾ ਭਾਰੀ ਅਤੇ ਬੜਾ ਹੈਵੀ ਐਡਰੈੱਸ ਹੈ ਕਿਉਂਕਿ ਮੇਰੇ ਖਿਆਲ ਵਿਚ ਇੰਨਾ ਲੰਮਾ ਚੌੜਾ 70 ਪੇਜ਼ ਦਾ ਐਡਰੈੱਸ ਕਿਸੇ ਵੀ ਗਵਰਨਰ ਸਾਹਿਬ ਨੂੰ ਪੜ੍ਹਨ ਦਾ ਮੌਕਾ ਨਹੀਂ ਮਿਲਿਆ। ਪਰ ਜਿਵੇਂ ਉਸ ਦਾ ਇੱਕ ਕਾਰਨ ਵੀ ਹੈ, ਸਾਡੇ ਬਾਗੜੀ ਵਿਚ ਇੱਕ ਕਹਾਵਤ ਹੈ ਕਿ ਇੱਕ ਜੱਟ ਤੇ ਤੇਲੀ ਦਾ ਆਪਸ ਵਿਚ ਝਗੜਾ ਹੋ ਗਿਆ। ਤੇਲੀ ਨੇ ਜੱਟ ਨੂੰ ਕਿਹਾ ਕਿ ਜਾਟ ਰੇ ਜਾਟ, ਤੇਰੇ ਸਿਰ ਪੇ ਖਾਟ। ਅੱਗੋਂ ਜੱਟ ਨੇ ਜਵਾਬ ਦਿੱਤਾ, ਤੇਲੀ ਰੇ ਤੇਲੀ, ਤੇਰੇ ਸਿਰ ਪੇ ਕੋਹਲੂ। ਤੇਲੀ ਨੇ ਅੱਗੋਂ ਕਿਹਾ ਕਿ ਇਹ ਕੋਈ ਸੁਰ ਤਾਂ ਰਲਦੀ-ਮਿਲਦੀ ਨਹੀਂ। ਜਾਟ ਨੇ ਕਿਹਾ, ਸੁਰ ਰਲੇ ਜਾਂ ਨਾ ਰਲੇ ਪਰ ਭਾਰ ਨਾਲ ਤਾਂ ਮਰੇਗਾ। But what I believe is that this is a

document acronychal, full of rhetoric with little substance. This is a document which talks of betrayed trust and broken promises. It displays blinkered sight and lack of vision and more than that it also mentions clash of egos and political aspirations. ਸਪੀਕਰ ਸਾਹਿਬ, ਮੈਂ ਸਾਹੀ ਸਾਹਿਬ ਵਾਸਤੇ ਪੰਜਾਬੀ ਵਿਚ ਲਿਖ ਕੇ ਲਿਆਇਆ ਹਾਂ ਕਿ ਉਹ ਇਹ ਨਾ ਕਹਿਣ ਕਿ ਜਾਖੜ ਤਾਂ ਅੰਗਰੇਜ਼ੀ ਹੀ ਬੋਲੀ ਜਾਂਦਾ ਹੈ। "ਕੱਖੋਂ ਹੌਲੇ, ਤੱਥੋਂ ਕੂੜੇ, ਪਹਿਲਾਂ ਵਾਲੇ ਵੀ ਨਹੀਂ ਤੁਹਾਡੇ ਪੂਰੇ," ਇਸ ਕਿਸਮ ਦੇ ਵਾਅਦੇ ਲੋਕਾਂ ਨਾਲ ਤੁਸੀਂ ਕੀਤੇ। ਅੱਜ ਉਨ੍ਹਾਂ ਨੂੰ through semantic craftsmanship ਅਲਫਾਜ਼ਾਂ ਦੀ ਛੈਣੀ ਨਾਲ ਘੜ ਕੇ ਪੰਜਾਬ ਦੀ ਇਕ ਭਿਆਨਕ ਤਸਵੀਰ ਨੂੰ ਖੂਬਸੂਰਤ ਮੁਜੱਸਮਾ ਪਹਿਨਾਉਣ ਲਈ ਇਨ੍ਹਾਂ ਲਫਜ਼ਾਂ ਨਾਲ ਸ਼ੁਰੂ ਕੀਤਾ ਹੈ, ਉਸ ਤੇ ਬੋਲਣ ਲਈ ਮੈਨੂੰ ਤੁਸੀਂ ਜੋ ਸਮਾਂ ਦਿੱਤਾ ਹੈ, ਉਸ ਲਈ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ। ਸਪੀਕਰ ਸਾਹਿਬ, ਪਹਿਲਾਂ ਜਦੋਂ ਮੇਰੇ ਕਾਬਲ ਦੋਸਤ ਸਰਦਾਰ ਵਿਰਸਾ ਸਿਘ ਵਲਟੋਹਾ ਜੀ ਗੱਲ ਕਰ ਰਹੇ ਸੀ ਤਾਂ ਸ਼੍ਰੀ ਬ੍ਰਹਮ ਮਹਿੰਦਰਾ ਜੀ ਨੇ ਕਿਹਾ ਸੀ ਕਿ ਇਹ ਤਾਂ ਬਜਟ ਤੇ ਡਿਸਕਸ਼ਨ ਕਰ ਰਹੇ ਹਨ। ਇਨ੍ਹਾਂ ਨੇ ਸਾਰੇ ਹੀ ਅੰਕੜੇ ਪੜ੍ਹ ਦਿੱਤੇ ਸਨ। ਗਰੋਥ ਰੇਟ ਸਾਰੇ ਦਾ ਸਾਰਾ ਪੜ੍ਹ ਦਿੱਤਾ। ਗਵਰਨਰ ਸਾਹਿਬ ਨੇ ਜਿਹੜੇ ਪੈਰ੍ਹੇ ਛੱਡ ਦਿੱਤੇ ਸਨ, ਉਹ ਵੀ ਸਾਰੇ ਇਨ੍ਹਾਂ ਨੇ ਪੜ੍ਹ ਦਿੱਤੇ। ਮੈਂ ਇੱਕ ਗੱਲ ਦੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ whatever credit they are taking ਔਰ G.S.D.P. debt, rhetoric reminds ਕਿਉਂਕਿ ਹਿੰਦੁਸਤਾਨ ਵਾਲਿਆਂ ਦੀ ਯਾਦਾਸ਼ਤ ਬੜੀ ਕਮਜ਼ੋਰ ਹੋ ਗਈ ਹੈ। They have short span of memory ਕਿਉਂਕਿ ਉਹ ਭੁੱਲ ਜਾਂਦੇ ਹਨ। ਪਿੱਛੇ ਜਿਹੇ ਹੈਦਰਾਬਾਦ ਵਿਚ ਇੱਕ ਸੱਤਿਅਮ ਸਕੈਮ ਨਿਕਲਿਆ ਸੀ ਜਿਹੜਾ ਕਿ ਬਾਅਦ ਵਿਚ ਝੂਠ ਨਿਕਲਿਆ। But it was all window dressing, manipulations of accounts and false statement. ਮੈਂ ਫਾਈਨਾਂਸ ਮਨਿਸਟਰ ਸਾਹਿਬ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ they are talking about the important indicator of fiscal management at peak at 46.56 in 2004-05. ਦੇਖੋ ਕਿੰਨੀ ਖੂਬਸੂਰਤੀ ਨਾਲ ਇਹ ਇਸ ਗੱਲ ਨੂੰ ਲੈ ਰਹੇ ਹਨ। ਸਾਡੀ ਕਾਂਗਰਸ ਸਰਕਾਰ ਸਾਲ 2007 ਤੱਕ ਚੱਲੀ ਹੈ but they have taken the peak. ਆਹ ਮੇਰੇ ਕੋਲ ਸਾਡੀ ਕਾਂਗਰਸ ਸਰਕਾਰ ਦੇ ਵੇਲੇ ਦਾ ਵ੍ਹਾਈਟ-ਪੇਪਰ ਹੈ ਜੋ ਕਿ ਫਾਈਨਾਂਸ ਡਿਪਾਰਟਮੈਂਟ ਨੇ ਡਿਕਲੇਅਰ ਕੀਤਾ ਸੀ। ਉਸ ਦੇ ਵਿਚ ਬਿਲਕੁਲ ਕਲੀਅਰ ਕਰ ਦਿੱਤਾ ਗਿਆ ਸੀ ਕਿ ਸਾਲ 2002 ਵਿਚ ਜਦੋਂ ਸਾਡੀ ਕਾਂਗਰਸ ਦੀ ਸਰਕਾਰ ਨੇ ਵਾਗਡੋਰ ਸੰਭਾਲੀ ਸੀ ਤਾਂ ਇਹ G.S.D.P. debt. ਪਹਿਲਾਂ ਹੀ 40% ਤੋਂ ਉਪਰ ਸੀ। ਇਸ ਵਿਚ ਤੁਸੀਂ ਕੀ ਕੀਤਾ ਹੈ? ਇਸ ਦੀ ਸ਼ੁਰੂਆਤ ਸਾਡੀ ਸਰਕਾਰ ਵੇਲੇ ਹੋਈ ਸੀ ਜਦੋਂ ਵੈਟ ਲਗਾਇਆ ਗਿਆ ਸੀ and then they say the government modernized and streamlined the revenue generation strategies. Now, let us talk about these strategies. BJP's Kalia Sahib and others were vehemently opposed to the

[ ਸ਼੍ਰੀ ਸੁਨੀਲ ਕੁਮਾਰ ਜਾਖੜ ]

implementation of VAT. Today whatever revenue is being increased it is all because of implementation of VAT. ਅੱਜ ਜੋ ਵੀ ਰੈਵੇਨਿਊ ਵਿਚ ਵਾਧਾ ਹੋਇਆ ਹੈ ਉਹ ਵੈਟ ਦੇ ਕਾਰਨ ਹੀ ਹੋਇਆ ਹੈ। ਇਸ ਦੇ ਨਾਲ ਹੀ ਪੰਜਾਬ ਦਾ ਭਲਾ ਹੋਇਆ ਹੈ। Initially, they were opposing it but finally better sense prevailed. ਅੱਜ ਸਾਡੀ ਵੈਟ ਕੁਲੈਕਸ਼ਨ ਬਿਲਕੁਲ ਵਧੀ ਹੈ। ਇਸ ਨਾਲ ਪੰਜਾਬ ਅੱਗੇ ਵਧੇਗਾ ਅਤੇ ਪੰਜਾਬ ਨੂੰ ਅੱਗੇ ਵਧਣਾ ਚਾਹੀਦਾ ਹੈ। Speaker Sahib, they are talking in double meaning, they are talking in multiple languages. ਸਪੀਕਰ ਸਾਹਿਬ, ਅੱਜ-ਕੱਲ੍ਹ ਸਾਡੇ ਡਿਪਟੀ ਸੀ.ਐਮ. ਸਾਹਿਬ ਜਿਥੇ ਵੀ ਜਾਂਦੇ ਹਨ for the last month or so, he says ਕਿ ਪੰਜਾਬ ਵਿਚ ਡਿਵੈਲਪਮੈਂਟ ਵਾਸਤੇ ਪੈਸੇ ਦੀ ਕੋਈ ਕਮੀ ਨਹੀਂ ਹੈ। ਨੇਚੂਰਲੀ ਵਲਟੋਹਾ ਸਾਹਿਬ ਨੇ ਵੀ ਦੱਸਿਆ ਹੈ ਅਤੇ ਇਹ ਕਮੀ ਹੋਣੀ ਵੀ ਨਹੀਂ ਚਾਹੀਦੀ। ਪਰ ਮੇਰੇ ਕੋਲ 4 ਮਾਰਚ ਦਾ ਇੱਕ ਪੇਪਰ ਹੈ, ਦੈਨਿਕ ਭਾਸਕਰ, ਇਸ ਦੇ ਵਿਚ ਵਿੱਤ ਮੰਤਰੀ ਸਾਹਿਬਾ ਤੁਹਾਡਾ ਵੀ ਬਿਆਨ ਲੱਗਿਆ ਹੈ ਕਿ ਮੈਂ ਜ਼ਰੂਰ ਦੇਖਾਂਗੀ। 1200 ਕਰੋੜ ਰੁਪਏ ਦੇ ਬਿਲ ਅਟਕੇ, ਇਹ ਦੈਨਿਕ ਭਾਸਕਰ ਅਖਬਾਰ ਵਿਚ ਨਿਊਜ਼ ਲੱਗੀ ਹੈ। ਫਿਰ ਉਹ ਸਾਰੇ ਦਾ ਸਾਰਾ ਪੈਸਾ ਕਿੱਥੇ ਗਿਆ, ਜਿਹੜਾ ਆਪਣਾ ਜਿਆਦਾ ਰੈਵੇਨਿਊ ਆ ਰਿਹਾ ਸੀ ਉਹ ਕਿੱਥੇ ਗਿਆ? ਅੱਜ ਟਰੇਜ਼ਰੀ ਦੇ ਵਿਚ ਬਿਲ ਅਟਕੇ ਹੋਏ ਹਨ ਅਤੇ ਲੋਕ ਤਨਖਾਹਾਂ ਦੇ ਵਾਸਤੇ ਲੱਗੇ ਹੋਏ ਹਨ, ਹੁਣ ਬਰਾੜ ਸਾਹਿਬ ਕਹਿ ਰਹੇ ਹਨ ਕਿ ਐਮ.ਐਲ.ਏਜ਼. ਦੇ ਵੀ ਤੇਲ ਦੇ 6-6 ਮਹੀਨੇ ਦੇ ਬਿਲ ਅਟਕੇ ਹੋਏ ਹਨ। ਇਹ ਤਾਂ ਕੋਈ ਗੱਲ ਨਹੀਂ, ਪਰ ਇਹ ਜਿਹੜਾ ਗਰੀਬ ਨੂੰ ਮਿਲਣਾ ਚਾਹੀਦਾ ਸੀ, ਉਹ ਵੀ ਨਹੀਂ ਮਿਲਿਆ। ਇਹ ਜਿਹੜੀ ਸ਼ਗਨ ਸਕੀਮ ਹੈ ਇਸ ਦੀ ਬੜੀ ਤਾਰੀਫ ਹੋ ਰਹੀ ਹੈ, ਚੰਗੇ ਕੰਮ ਦੀ ਤਾਰੀਫ ਵੀ ਹੋਣੀ ਚਾਹੀਦੀ ਹੈ। ਲਾਸਟ ਟਾਈਮ, ਮੁੱਖ ਮੰਤਰੀ ਜੀ ਆ ਗਏ ਹਨ, ਮੈਂ ਇਨ੍ਹਾਂ ਨੂੰ ਕਹਿਣਾ ਚਾਹਾਂਗਾ ਕਿ ਇਹ ਤੁਹਾਡੀ ਸ਼ਗਨ ਸਕੀਮ ਬਹੁਤ ਵਧੀਆ ਹੈ, ਇਸ ਦੇ ਅਧੀਨ ਤੁਸੀਂ 15000/- ਰੁਪਏ ਦੇ ਰਹੇ ਹੋ। ਪਰ ਆਖਰੀ ਵਾਰ ਇਸ ਸਕੀਮ ਅਧੀਨ ਜਿਹੜੇ ਚੈੱਕ ਆਏ ਸੀ ਉਹ ਮਿਤੀ 30.6.2009 ਨੂੰ ਆਏ ਸੀ। ਉਸ ਤੋਂ ਬਾਅਦ ਹੁਣ ਤੱਕ ਕੋਈ ਚੈੱਕ ਨਹੀਂ ਵੰਡੇ ਗਏ ਕਿਉਂਕਿ ਖਜ਼ਾਨੇ ਵਿਚ ਪੈਸਾ ਨਹੀਂ। ਇਸ ਵਿਚ ਹੋ ਕੀ ਰਿਹਾ ਹੈ? ਫਿਰ ਵੀ ਤੁਸੀਂ ਆਪਣਾ ਡੈੱਟ ਵਧਾਈ ਜਾ ਰਹੇ ਹੋ। ਜਿਸ ਵੇਲੇ 2002 ਵਿਚ ਕਾਂਗਰਸ ਦੀ ਸਰਕਾਰ ਆਈ ਸੀ, ਉਸ ਦੇ ਵਿਚ to have one rupee for land development, 3.52 ਰੁਪਏ ਲੋਨ ਚੁਕਣਾ ਪੈਂਦਾ ਸੀ। ਅੱਜ ਤੁਸੀਂ ਪਤਾ ਨਹੀਂ ਉਹ ਰੇਸ਼ੋ ਕਿੱਥੇ ਲੈ ਗਏ। All these things are just white-wash on the harsh realities. ਸਪੀਕਰ ਸਾਹਿਬ, ਇਸ ਤੋਂ ਬਾਅਦ ਮੈਂ ਆਉਣਾ ਚਾਹੁੰਦਾ ਕਿ ਇਨ੍ਹਾਂ ਨੇ ਹੋਰ ਬਹੁਤ ਸਾਰੀਆਂ flagship ਸਕੀਮਾਂ ਦੀ ਗੱਲ ਕੀਤੀ ਹੈ। ਪਾਵਰ ਵਾਲੀ ਗੱਲ ਕੀਤੀ ਹੈ। Speaker Sahib, I was the first one, ਬਾਦਲ ਸਾਹਿਬ ਨੇ ਵੀ ਖੜ੍ਹੇ ਹੋ ਕੇ ਕਹਿ ਦਿੱਤਾ, he was gracious enough, ਇਨ੍ਹਾਂ ਨੇ ਕਿਹਾ ਕਿ ਜਿਹੜਾ ਜਾਖੜ ਹੈ, ਇਸ ਨੇ ਠੀਕ ਗੱਲ ਕੀਤੀ ਹੈ। I said

and I complemented the Deputy C.M., ਇਨ੍ਹਾਂ ਨੇ ਪਾਵਰ ਨੂੰ ਸੁਧਾਰਨ ਲਈ ਜ਼ਰੂਰ ਯੋਗ ਕਦਮ ਚੁੱਕੇ ਹਨ। ਇਸ ਤੋਂ ਅੱਗੇ ਵੀ ਮੈਂ ਕਹਾਂਗਾ ਕਿ.....

**(ਇਕ ਅਵਾਜ਼ :** ਚਲੋ ਕੋਈ ਤਾਂ ਗੱਲ ਤੁਹਾਨੂੰ ਚੰਗੀ ਲੱਗੀ ਹੈ।)

ਮਾਸਟਰ ਜੀ ਸੁਣ ਲਓ, ਚੰਗੀ ਗੱਲ ਨੂੰ ਚੰਗੀ ਹੀ ਕਹਾਂਗੇ। ਸਪੀਕਰ ਸਾਹਿਬ, ਪਾਵਰ ਵਾਸਤੇ ਧੜਾ-ਧੜ ਪ੍ਰੋਜੈਕਟ ਲਗਾਈ ਜਾ ਰਹੇ ਹਨ। But other than two projects i.e. Rajpura and Talwandi Sabo Projects, ਉਸ ਤੋਂ ਇਲਾਵਾ ਜਿੰਨੇ ਪ੍ਰੋਜੈਕਟ ਹਨ, ਉਨ੍ਹਾਂ ਵਿਚੋਂ ਕੋਈ ਲਿੰਕੋ ਨੂੰ ਦਿੱਤਾ, ਕੋਈ ਜੀ.ਏ.ਟੀ. ਨੂੰ ਦਿੱਤਾ, ਕੋਈ ਇੰਡੀਆ ਬੁਲ ਨੂੰ ਦਿੱਤਾ। ਕੋਈ ਕੋਟ ਸ਼ਮੀਰ ਵਾਸਤੇ ਕਰ ਰਹੇ ਹਨ। 5000 ਮੈਗਾਵਾਟ ਬਿਜਲੀ ਦੇ ਲਈ ਐਮ.ਓ.ਯੂ. ਦੇ ਜ਼ਰੀਏ ਪ੍ਰਬੰਧ ਕੀਤੇ ਹਨ। Five thousand MW plants are being put through the route of MOUs whereas for Rajpura and Talwandi Sabo plants they have gone through the competitive bidding. ਇਹ ਤਾਂ ਹੋ ਗਈ ਅੰਗਰੇਜ਼ੀ ਦੀ ਗੱਲ। Let us talk in terms of common man. ਆਮ ਆਦਮੀ ਨੂੰ ਐਮ.ਓ.ਯੂ. ਨਾਲ ਕੀ ਮਤਲਬ ਹੈ, ਉਸ ਨੂੰ ਤਾਂ ਬਿਜਲੀ ਮਿਲਣੀ ਚਾਹੀਦੀ ਹੈ। ਸਪੀਕਰ ਸਾਹਿਬ, ਇਹ ਰਾਜਪੁਰੇ ਦਾ ਪ੍ਰੋਜੈਕਟ ਲਿੰਕੋ ਨੂੰ ਦੇਣ ਲੱਗੇ ਸੀ। ਰਾਜਪੁਰੇ ਦੇ ਪ੍ਰੋਜੈਕਟ ਨੂੰ ਸਿੰਗਲ ਬਿੱਡ ਰਾਹੀਂ ਲਿੰਕੋ ਨੂੰ ਦੇਣ ਲੱਗੇ ਸੀ ਅਤੇ ਸਾਰੀ ਦੀ ਸਾਰੀ ਕੈਬਨਿਟ ਨੇ ਬੈਠ ਕੇ 3.26 ਪੈਸੇ ਪ੍ਰਤੀ ਯੂਨਿਟ ਦੇ ਨਾਲ ਉਸਦਾ ਰੇਟ ਵੀ ਅਪਰੂਵ ਕਰ ਦਿੱਤਾ ਸੀ। ਪਰ ਰੈਗੂਲੇਟਰੀ ਕਮਿਸ਼ਨ ਨੇ ਮਨ੍ਹਾ ਕਰ ਦਿੱਤਾ ਕਿ ਇਸ ਬਾਰੇ ਅਸੀਂ ਤੁਹਾਨੂੰ ਅਲਾਓ ਨਹੀਂ ਕਰਦੇ। They put their foot down. ਉਸ ਦੀ ਬਿੱਡ ਕੈਂਸਲ ਹੋ ਗਈ। ਰਾਜਪੁਰੇ ਦਾ ਪ੍ਰੋਜੈਕਟ ਫਿਰ ਐਲ.ਐਂਡ ਟੀ. ਨੂੰ ਦਿੱਤਾ ਅਤੇ ਉਸ ਨਾਲ ਰੇਟ 2.86 ਰੁਪਏ ਪ੍ਰਤੀ ਯੂਨਿਟ ਤੈਅ ਕੀਤਾ ਹੈ। ਭਾਵ 40 ਪੈਸੇ ਲਿੰਕੋ ਤੋਂ ਘੱਟ ਰੇਟ ਦਿੱਤਾ। ਸਪੀਕਰ ਸਾਹਿਬ, ਇਹ ਵੇਖਣ ਨੂੰ ਤਾਂ ਛੋਟੀ ਜਿਹੀ ਰਕਮ ਲਗਦੀ ਹੈ ਪਰ ਸਪੀਕਰ ਸਾਹਿਬ,

| *1.34 ਵਜੇ ਬਾਅਦ ਦੁਪਹਿਰ | (ਇਸ ਸਮੇਂ ਸ਼੍ਰੀ ਸੁਰਜੀਤ ਕੁਮਾਰ ਜਿਆਣੀ, ਮੈਂਬਰ ਪੈਨਲ ਆਫ ਚੇਅਰਮੈੱਨ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।) |
|---|---|

ਰੈਗੂਲੇਟਰੀ ਕਮਿਸ਼ਨ, ਜਿਹੜਾ ਕਿ ਕੈਪਟਨ ਅਮਰਿੰਦਰ ਸਿੰਘ ਜੀ ਵੇਲੇ ਸਾਲ 2006 ਵਿਚ ਕਮਿਸ਼ਨ ਹੋਇਆ ਸੀ, ਉਸ ਦਾ ਕਹਿਣਾ ਹੈ ਕਿ ਜਿਹੜਾ ਪ੍ਰੋਜੈਕਟ ਐਮ.ਓ.ਯੂ. ਦੇ ਜ਼ਰੀਏ ਜਾਂ ਉਹ ਕੰਪੀਟੀਟਿਵ ਬੀਡਿੰਗ ਦੇ ਥਰੂ ਲਗ ਰਿਹਾ ਹੈ ਉਸ ਦੇ ਵਿਚ ਇਕ ਪੈਸੇ ਦਾ ਅਗਰ ਪ੍ਰਤੀ ਯੂਨਿਟ ਫਰਕ ਪੈਂਦਾ ਹੈ, I am calculating on the basis of the savings, ਤਾਂ ਇਸ ਤਰ੍ਹਾਂ 1360 ਮੈਗਾਵਾਟ ਦਾ ਜਿਹੜਾ ਪ੍ਰੋਜੈਕਟ ਲੱਗਣਾ ਹੈ, ਜੇ ਉਸ ਦੇ ਵਿਚ ਇੱਕ ਪੈਸੇ ਦਾ ਯੂਨਿਟ ਦਾ ਰੇਟ ਦੇ ਵਿਚ ਫਰਕ ਪੈਂਦਾ ਹੈ ਤਾਂ ਇਸ ਨਾਲ ਸਾਲ ਦੇ ਵਿਚ 10,000 ਕਰੋੜ ਰੁਪਏ ਦਾ ਫਰਕ ਕੰਜ਼ਿਊਮਰ ਨੂੰ ਪੈਂਦਾ ਹੈ। ਉਨ੍ਹਾਂ ਨਾਲ ਅਸੀਂ 25 ਸਾਲ ਦਾ ਐਮ.ਓ.ਯੂ. ਸਾਈਨ ਕਰ ਰਹੇ ਹਾਂ। 25 ਸਾਲ ਦਾ ਮਤਲਬ for every single paisa,

[ ਸ਼੍ਰੀ ਸੁਨੀਲ ਕੁਮਾਰ ਜਾਖੜ ]

we are talking about Rupees 25 crore burden on the common man. ਤੁਸੀਂ ਕਾਮਨ ਮੈਨ ਦੀ ਗੱਲ ਕਰਦੇ ਹੋ। ਤੁਸੀਂ ਸਾਰੇ ਦੇ ਸਾਰੇ ਇੱਕਲੇ ਨਹੀਂ ਛੱਡੇ। ਚੇਅਰਮੈਨ ਸਾਹਿਬ, ਇਨ੍ਹਾਂ ਨੇ ਜਿਹੜੇ ਦੋ ਯੂਨਿਟ ਦਿੱਤੇ ਸਨ, ਉਨ੍ਹਾਂ ਵਿਚ ਵੀ ਐਡੀਸ਼ਨਲ ਯੂਨਿਟਸ ਅਲਾਓ ਕਰ ਦਿੱਤੀਆਂ, additional units to the tune of 66 MW. ਇਨ੍ਹਾਂ ਨੇ ਦੋਹਾਂ ਕੰਪਨੀਆਂ ਨੂੰ ਨਵੀਆਂ ਯੂਨਿਟਸ ਅਲਾਓ ਕਰ ਦਿੱਤੀਆਂ ਕਿ ਜਿੰਨਾ ਵੀ ਤੁਹਾਡਾ ਸੈਂਕਸ਼ਨਡ ਲੋਡ ਸੀ, ਤੁਸੀਂ ਹੁਣ ਜਿੰਨਾ ਪ੍ਰੋਡਿਊਸ ਕਰੋਗੇ, ਜੇ ਤੁਹਾਡੀ 24 ਪਰਸੈਂਟ ਕਪੈਸਿਟੀ ਹੈ ਤਾਂ ਇੱਕ-ਇੱਕ ਯੂਨਿਟ ਹੋਰ ਵਧਾ ਕੇ 25% ਕਰ ਦਿੱਤਾ। ਚੇਅਰਮੈਨ ਸਾਹਿਬ, ਉਸ ਵਾਸਤੇ ਰੈਗੂਲੇਟਰੀ ਕਮਿਸ਼ਨ ਕੀ ਕਹਿੰਦਾ ਹੈ ਕਿ ਜਿਹੜੀ ਐਡੀਸ਼ਨਲ ਕਪੈਸਿਟੀ ਲੱਗੀ ਹੈ, Punjab is only going to get 15% of that electricity ਅਤੇ ਬਾਕੀ ਲਈ merchant trading will be allowed. Regulatory Commission ਕਹਿੰਦਾ ਹੈ ਕਿ ਜੇਕਰ ਮਰਚੈਂਟ ਟਰੇਡਿੰਗ ਇਨਵਾਲਵ ਹੋ ਗਈ ਤਾਂ ਇਸ ਨਾਲ 10% ਰੇਟ ਘੱਟ ਹੋਣੇ ਚਾਹੀਦੇ ਸੀ but they have been given this back-door entry. ਜਿਹੜੇ ਦੋ ਸੀ, ਉਥੇ ਵੀ ਬੈਕ ਡੋਰ ਐਂਟਰੀ ਪਾ ਦਿੱਤੀ। ਇੱਕ-ਇੱਕ ਪੈਸਾ ਬੇਸ਼ਕੀਮਤੀ ਹੈ। ਚੇਅਰਮੈਨ ਸਾਹਿਬ, ਮੈਂ ਗਵਰਨਰ ਸਾਹਿਬ ਦੇ ਐਡਰੈੱਸ ਤੋਂ ਪਾਸੇ ਨਹੀਂ ਜਾ ਸਕਦਾ because somewhere along the lines they have said in the Governor's Address that this was a historic mandate. ਸਾਡੀ ਸਰਕਾਰ ਕਹਿ ਰਹੀ ਹੈ ਕਿ this was a historic mandate. ਮੇਰਾ ਖਿਆਲ ਹੈ ਕਿ it is a different perspective as to what is historic or what is not. ਹਿਸਟੋਰਿਕ ਮੈਨਡੇਟ ਦੀ ਕਹਾਣੀ ਸੁਣ ਲਓ। ਮੈਨਡੇਟ ਕਹਿਣ ਲੱਗਾ ਹਾਂ। 2007 ਵਿਚ ਜਦੋਂ ਵੋਟਾਂ ਪਈਆਂ ਸਨ, ਕਾਂਗਰਸ ਦਾ ਵੋਟ ਸ਼ੇਅਰ ਸੀ 40.94%, ਸ਼੍ਰੋਮਣੀ ਅਕਾਲੀ ਦਲ ਦਾ 35.19% ਅਤੇ ਬੀ.ਜੇ.ਪੀ. ਦਾ 8.2% ਸੀ, ਜਿਹੜੇ ਹੁਣ ਕੁਲੀਸ਼ਨ ਪਾਰਟਨਰ ਹਨ। ਕਾਂਗਰਸ ਪਾਰਟੀ ਦਾ ਹੁਣ ਤੁਸੀਂ ਹਿਸਟੋਰਿਕ ਮੈਨਡੇਟ ਦੇਖ ਲਓ। Congress got more percentage of votes than the prime party but with 8.2% they came up with their own agenda. ਕਾਲੀਆ ਸਾਹਿਬ ਬੈਠੇ ਹਨ। ਇੱਕ-ਇੱਕ ਪੈਸੇ ਦੀ ਗੱਲ ਕਰ ਰਿਹਾ ਹਾਂ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ)** : ਚੇਅਰਮੈਨ ਸਾਹਿਬ, ਪੁਆਇੰਟ ਆਫ ਆਰਡਰ। ਚੇਅਰਮੈਨ ਸਾਹਿਬ, ਮੇਰੇ ਦੋਸਤ ਨੇ ਕਿਹਾ ਹੈ ਕਿ 2007 ਵਿਚ ਜਿਹੜਾ ਮੈਨਡੇਟ ਹੋਇਆ, ਬੀ.ਜੇ.ਪੀ. ਨੂੰ 8.2% ਵੋਟਾਂ ਪਈਆਂ, ਉਦੋਂ ਕੈਪਟਨ ਅਮਰਿੰਦਰ ਸਿੰਘ, ਸਾਬਕਾ ਮੁੱਖ ਮੰਤਰੀ, ਉਨ੍ਹਾਂ ਨੇ ਕਿਹਾ ਸੀ, I lost due to BJP.

**ਸ਼੍ਰੀ ਸੁਨੀਲ ਕੁਮਾਰ ਜਾਖੜ** : ਚੇਅਰਮੈਨ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ We have respected the verdict of the people in a graceful manner. I

am talking about your perspective, your views on what is historic or what is close call. ਮੈਂ ਜਿਹੜੀ ਗੱਲ ਕਰ ਰਿਹਾ ਹਾਂ ਕਿ ਤੁਹਾਨੂੰ 8.2% ਵੋਟ ਆਏ, ਉਸ 8.2% ਨਾਲ ਇਨ੍ਹਾਂ ਨੇ ਪੰਜਾਬ ਨੂੰ ਕਿਸ ਤਰ੍ਹਾਂ ਵੰਡਿਆ ਹੈ। It's amazing. ਇਹ ਪੰਜਾਬ ਨੂੰ ਵੰਡੀ ਜਾਂਦੇ ਸੀ, ਕਦੀ ਮਜ਼ਹਬ ਦੇ ਨਾਂ ਤੇ, ਕਦੀ ਸੈਕਟਸ ਦੇ ਨਾਂ ਤੇ ਇਨ੍ਹਾਂ ਨੇ ਪੰਜਾਬ ਨੂੰ ਖੇਰੂੰ-ਖੇਰੂੰ ਕਰ ਦਿੱਤਾ। ਕਦੀ ਪਾਣੀ ਦੇ ਨਾਂ ਤੇ ਝਗੜੇ, ਕਦੀ ਧਰਮ ਦੇ ਨਾਂ ਤੇ ਝਗੜੇ। ਮੇਰੇ ਸਾਥੀਆਂ ਨੇ ਆਹ 8.2% ਵੋਟਾਂ ਲੈ ਕੇ ਨਵੀਂ ਰਵਾਇਤ ਪਾ ਦਿੱਤੀ। ਇਸ ਤਰ੍ਹਾਂ ਇਨ੍ਹਾਂ ਨੇ ਪੰਜਾਬ ਨੂੰ ਸ਼ਹਿਰੀ ਅਤੇ ਰੂਰਲ ਖੇਤਰਾਂ ਵਿਚ ਡਿਵਾਈਡ ਕਰ ਦਿੱਤਾ ਹੈ। ਇਹ ਕਹਿੰਦੇ ਹਨ ਕਿ ਅਰਬਨ ਨੂੰ ਕੁਝ ਨਹੀਂ ਮਿਲਿਆ, ਸਾਨੂੰ ਕੁਝ ਨਹੀਂ ਮਿਲਿਆ। ਜਦੋਂ ਸਾਲ ਪਹਿਲਾਂ 2010 ਦਾ ਬਜਟ ਆਇਆ ਸੀ, ਉਦੋਂ ਸਾਰੇ ਛੱਡ ਕੇ ਚੱਲਣ ਲੱਗੇ ਸੀ। Chairman Sahib is also a part of that Party. he will agree with me. ਇਨ੍ਹਾਂ ਨੂੰ ਬੜਾ ਭਾਰੀ ਰੋਸ ਸੀ ਤਾਂ ਹੀ ਇਨ੍ਹਾਂ ਨੇ ਧਮਕੀਆਂ ਵੀ ਦਿੱਤੀਆਂ ਸਨ। ਇਸ ਦੀ ਚਾਹੇ ਕੋਈ ਵਜ੍ਹਾ ਸੀ, ਕੁਲੀਸ਼ਨ ਪਾਰਟਨਰ ਤੁਹਾਨੂੰ ਛੱਡ ਕੇ ਚਲੇ ਸੀ। ਕੀ ਵਜ੍ਹਾ ਹੋਈ? ਕਹਿੰਦੇ, ਜਿਹੜਾ ਸਾਡਾ ਵੋਟ ਬੈਂਕ ਹੈ, ਪੰਜਾਬ ਦੀ ਇਹ ਗੱਲ ਨਹੀਂ ਕਰਦੇ, ਜਿਹੜਾ ਸਾਡਾ ਵੋਟ ਬੈਂਕ ਹੈ, ਪੰਜਾਬ ਦਾ ਜਿਹੜਾ ਅਰਬਨ ਏਰੀਆ ਹੈ, ਉਹ ਸਾਡਾ ਵੋਟ ਹੈ ਉਸ ਉਤੇ ਸਾਡੀ ਮਨਾਪਲੀ ਹੈ। ਉਨ੍ਹਾਂ ਉਤੇ ਤੁਸੀਂ ਬਿਜਲੀ ਦੇ ਬਿਲ ਵਧਾ ਕੇ ਬਿਜਲੀ ਦਾ ਬੋਝ ਪਾ ਰਹੇ ਹੋ। ਨਵੰਬਰ, 2009 ਵਿਚ ਬਿਜਲੀ ਦੇ ਰੇਟਾਂ ਵਿਚ ਵਾਧਾ ਹੋਇਆ ਸੀ। ਇਨ੍ਹਾਂ ਨੇ ਰੌਲਾ ਪਾਇਆ। ਉਦੋਂ ਬਜਟ ਸੈਸ਼ਨ ਦੌਰਾਨ ਮਾਨਯੋਗ ਮੁੱਖ ਮੰਤਰੀ ਸਾਹਿਬ ਨੇ ਇਨ੍ਹਾਂ ਨੂੰ ਕਿਹਾ ਸੀ ਕਿ ਅਸੀਂ ਇਹ ਵਾਧਾ ਵਾਪਸ ਲੈ ਲਵਾਂਗੇ, ਤੁਸੀਂ ਬਜਟ ਸੈਸ਼ਨ ਨਿਕਲਣ ਦਿਉ। ਇਸ ਤਰ੍ਹਾਂ ਬਜਟ, 2010 ਦਾ ਸੈਸ਼ਨ ਸਹੀ ਨਿਕਲ ਗਿਆ। ਇਨ੍ਹਾਂ ਨੇ ਅਪ੍ਰੈਲ, 2010 ਵਿਚ ਕੀਮਤਾਂ ਨੂੰ ਘਟਾਉਣਾ ਤਾਂ ਕੀ ਸੀ, ਪਰ ਟਿਊਬਵੈੱਲਾਂ ਦੀ ਬਿਜਲੀ ਮੁਫਤ ਕਰਕੇ ਸ਼ਹਿਰੀ ਲੋਕਾਂ ਤੇ ਬੋਝ ਪਾ ਰਹੇ ਹਨ। ਇਨ੍ਹਾਂ ਨੇ ਪ੍ਰਾਮਿਸ ਕੀਤਾ ਸੀ, ਸਰਕਾਰ ਨੇ ਪ੍ਰਾਮਿਸ ਕੀਤਾ ਸੀ, ਕਿ ਜਿਹੜੇ ਵਧੇ ਹੋਏ ਚਾਰਜਿਜ਼ ਹਨ, ਉਹ ਅਸੀਂ ਅਗਲੇ ਬਿਲਾਂ ਵਿਚ ਐਡਜਸਟ ਕਰਕੇ ਵਾਪਸ ਲਵਾਂਗੇ। ਆਹ ਮੇਰੇ ਕੋਲ 2009 ਤੋਂ ਲੈ ਕੇ ਬਿੱਲ ਹਨ। That adjustment has not taken place. ਲੋਕ ਅੱਜ ਵੀ ਉਡੀਕੀ ਜਾਂਦੇ ਹਨ। ਮੇਰੇ ਵਰਗੇ ਨੂੰ ਵੀ ਲੋਕਾਂ ਨੇ ਆ ਕੇ ਦਿਖਾਇਆ ਕਿ ਵੇਖੋ ਜੀ ਬਿੱਲਾਂ ਦੇ ਐਡਜਸਟਮੈਂਟ ਵਾਲੇ ਖਾਨੇ ਵਿਚ ਐਡਜਸਟਮੈਂਟ ਕਿੱਥੇ ਫਿੱਟ ਕਰਦੇ ਹਨ? ਇਹ ਖਾਨਾ ਖਾਲੀ ਦਾ ਖਾਲੀ ਹੈ। ਮਾਰਚ ਦੇ ਵਿਚ ਰੇਟ 282 ਪੈਸੇ ਪ੍ਰਤੀ ਯੂਨਿਟ ਸੀ। ਅਪ੍ਰੈਲ ਦੇ ਵਿਚ ਜਿਹੜਾ ਵਾਧਾ ਹੋਇਆ, ਉਹ ਤਾਂ ਅਪ੍ਰੈਲ ਦੇ ਵਿਚ 3 ਰੁਪਏ 11 ਪੈਸੇ ਪ੍ਰਤੀ ਯੂਨਿਟ ਲਾਗੂ ਕਰ ਦਿੱਤਾ। ਜਿਹੜੇ ਰੈਗੂਲੇਟਰੀ ਕਮਿਸ਼ਨ ਨੇ ਰੇਟ ਦਿੱਤੇ ਸੀ ਉਸ ਮੁਤਾਬਿਕ ਇਨਕਰੀਜ਼ ਵਾਲਾ ਕੰਮ ਤਾਂ ਪੂਰਾ ਕਰ ਦਿੱਤਾ but that was not withdrawn. ਇਨ੍ਹਾਂ ਦੀ ਗੱਲ, 8.2 ਪ੍ਰਤੀਸ਼ਤ ਦੇ ਨਾਲ ਹੁਣ ਕੀ ਹੋ ਰਿਹਾ ਹੈ? ਕਹਿੰਦੇ ਹਨ ਕਿ 'ਜੁੱਤੀ ਨਾਲ ਖੀਰ ਵੰਡਦੇ', ਇਹ ਸਾਡੇ ਬਾਗੜੀ ਵਿਚ ਕਹਾਵਤ ਹੈ। ਇਨ੍ਹਾਂ ਕੋਲ ਹੋਰ ਤਾਂ ਕੁਝ ਹੈ ਨਹੀਂ ਸੀ, ਇਨ੍ਹਾਂ ਨੇ ਛਿੱਤਰ ਦੇ ਨਾਲ ਖੀਰ ਵੰਡੀ ਹੈ।

[ ਸ਼੍ਰੀ ਸੁਨੀਲ ਕੁਮਾਰ ਜਾਖੜ ]

It is not a diplomatic or parliamentary term. ਮੈਂ ਜਾਨਵਰ ਦਾ ਨਾਮ ਨਹੀਂ ਲੈਂਦਾ, there was a saying ਕਿ ਉਹ ਪੂਛ ਹਿਲਾਈ ਜਾਂਦਾ ਹੈ। ਇਨ੍ਹਾਂ ਨੇ ਕਿਹਾ ਹੁਣ ਤੁਸੀਂ ਇੰਨਾ ਕੁਝ ਵੰਡੀ ਜਾਂਦੇ ਹੋ, ਸ਼ਹਿਰਾਂ ਵਾਸਤੇ ਸਾਨੂੰ ਵੀ ਕੁਝ ਦਿਓ। ਅਸੀਂ ਤੁਹਾਨੂੰ ਵੰਡਣ ਨਹੀਂ ਦਿੰਦੇ। ਜਿਥੇ ਸੁਖਬੀਰ ਜੀ ਪਿੰਡਾਂ ਦੇ ਇਲਾਕੇ ਵਾਸਤੇ ਦਿੰਦੇ ਹਨ, ਸਾਨੂੰ ਸ਼ਹਿਰਾਂ ਵਾਸਤੇ ਕੁਝ ਦਿਓ। ਇਨ੍ਹਾਂ ਨੇ ਕਿਹਾ ਕਿ 1100 ਕਰੋੜ ਰੁਪਏ ਦਾ ਲੋਨ ਚੁੱਕ ਕੇ ਸ਼ਹਿਰਾਂ ਵਾਸਤੇ ਤੁਹਾਨੂੰ ਦੇ ਦਿੰਦੇ ਹਾਂ but, Chairman Sahib, is there a plan to use that money?.....

**ਸ਼੍ਰੀ ਹਰੀਸ਼ ਬੇਦੀ :** ਚੇਅਰਮੈਨ ਸਾਹਿਬ, ਪੁਆਇੰਟ ਆਫ ਆਰਡਰ ** **

**ਸ਼੍ਰੀ ਸਭਾਪਤੀ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਬਿਲਕੁਲ ਗਵਰਨਰ ਐਡਰੈੱਸ ਹੈ, Governor's address is talking about achievements of the Government. But, I am talking about the costs attached to these developments. ਬਿਲਕੁਲ ਸਾਹਿਬ, ਚਾਹੀਦਾ ਹੈ ਕਿ ਇਥੇ ਡਿਵੈਲਪਮੈਂਟ ਹੋਵੇ, ਪਾਵਰ ਪ੍ਰੋਜੈਕਟ ਲੱਗਣ but could not these plants also have been gone through competitive bidding?

**ਸ਼੍ਰੀ ਜਗਦੀਸ਼ ਸਾਹਨੀ :** ਚੇਅਰਮੈਨ ਸਾਹਿਬ, ਪੁਆਇੰਟ ਆਫ ਆਰਡਰ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਛੱਡੋ ਸਾਹਨੀ ਸਾਹਿਬ, ਕਈ ਦਿਨਾਂ ਬਾਅਦ ਆਏ ਹੋ।

**ਸ਼੍ਰੀ ਜਗਦੀਸ਼ ਸਾਹਨੀ :** ਚੇਅਰਮੈਨ ਸਾਹਿਬ, ਇਹ ਬੜੇ ਕਾਬਲ ਦੋਸਤ ਹਨ, ਇਨ੍ਹਾਂ ਨੇ ਬੜੀਆਂ ਸੁਜੈਸ਼ਨਜ਼ ਦਿੱਤੀਆਂ ਹਨ। ਇੱਕ ਸਕੂਲ ਮਾਸਟਰ ਜਾਂਦਾ ਸੀ। ਉਸ ਨੇ ਇਕ ਤਲਾਬ ਪਾਰ ਕਰਨਾ ਸੀ। ਸਾਰੇ ਟੱਬਰ ਨੇ ਤਲਾਬ ਨਾਪਿਆ। ਛੋਟਾ ਮੁੰਡਾ ਜਿਹੜਾ ਚਾਰ ਫੁੱਟ ਦਾ ਸੀ, ਉਸ ਨੇ ਕਿਹਾ ਕਿ ਸਾਰਾ ਟੱਬਰ ਟੱਪ ਜਾਏਗਾ ਪਰ ਉਹ ਸਾਰਾ ਹੀ ਟੱਬਰ ਡੁੱਬ ਗਿਆ। ਇਨ੍ਹਾਂ ਨੂੰ ਪੁੱਛੋ ਕਿ ਕੁਨਬਾ ਡੁੱਬਾ ਕਿਉਂ? ਇਨ੍ਹਾਂ ਦੀ ਕੈਲਕੁਲੇਸ਼ਨ ਬਰਾਬਰ ਚਲ ਰਹੀ ਹੈ, ਇਨ੍ਹਾਂ ਨੂੰ ਇਹ ਨਹੀਂ ਪਤਾ ਕਿ ਬੀ.ਜੇ.ਪੀ. ਨੇ 23 ਵਿਚੋਂ 19 ਸੀਟਾਂ ਜਿੱਤੀਆਂ। ਇਸ ਦਾ ਮਤਲਬ 85 ਪ੍ਰਤੀਸ਼ਤ ਸਾਡੀ ਜਿੱਤ ਹੋਈ ਹੈ (ਥੰਪਿੰਗ) ਇਹ ਕਹਿੰਦੇ ਹਨ ਕਿ ਅਕਾਲੀ ਦਲ ਹਾਰਿਆ। ਇਨ੍ਹਾਂ ਨੇ ਅਕਾਲੀ ਦਲ ਤੋਂ ਵੱਧ ਵੋਟਾਂ ਲਈਆਂ ਹੋਣਗੀਆਂ ਮਗਰ ਉਸ ਦਾ ਰਿਜ਼ਲਟ ਕੀ ਨਿਕਲਿਆ, ਇਹ ਉੱਧਰ ਹਨ ਅਤੇ ਅਸੀਂ ਇੱਧਰ ਹਾਂ... (ਵਿਘਨ) ... ਅੱਗੇ ਨੂੰ ਵੀ ਭਾਰਤੀ ਜਨਤਾ ਪਾਰਟੀ ਅਤੇ ਅਕਾਲੀ ਦਲ ਰਾਜ ਵਿਚ ਆਏਗਾ। ...(ਵਿਘਨ)...

**ਸ਼੍ਰੀ ਸਭਾਪਤੀ :** ਬੈਠੋ ਜੀ, ਬੈਠੋ। ਜਾਖੜ ਸਾਹਿਬ, ਬੋਲੋ।

** Expunged as ordered by the Chair.

**ਸ਼੍ਰੀ ਸੁਨੀਲ ਕੁਮਾਰ ਜਾਖੜ :** ਮੈਂ ਸਾਹਨੀ ਸਾਹਿਬ ਨੂੰ ਇੰਨਾ ਹੀ ਕਹਾਂਗਾ ਕਿ आगे आगे देखिये होता है क्या । ...(ਵਿਘਨ)... ਚੇਅਰਮੈਨ ਸਾਹਿਬ,

(**ਅਵਾਜ਼ਾਂ :** ਤੁਹਾਨੂੰ ਤਾਂ ਕੱਢਿਆ ਸੀ।)

**ਸ਼੍ਰੀ ਜਗਦੀਸ਼ ਸਾਹਨੀ :** ਨਾ ਮੈਨੂੰ ਕਿਸੇ ਨੇ ਕੱਢਿਆ ਹੈ ਅਤੇ ਨਾ ਕੱਢਣ ਵਾਲਾ ਜੰਮਿਆ ਹੈ।

**ਸਰਦਾਰ ਅਵਤਾਰ ਸਿੰਘ ਬਰਾੜ (ਬੈਠੇ-ਬੈਠੇ) :** ਕਾਲੀਆ ਸਾਹਿਬ, ਸੁਣ ਲਓ ਗੱਲ। ... (ਵਿਘਨ) ...

**ਸ਼੍ਰੀ ਜਗਦੀਸ਼ ਸਾਹਨੀ :** ਚੰਗਾ ਲੱਗਿਆ ਤਾਂ ਲਿਆ ਹੈ ਵਾਪਸ। (ਵਿਘਨ)

**ਸ਼੍ਰੀ ਸਭਾਪਤੀ :** ਜਾਖੜ ਸਾਹਿਬ, ਤੁਹਾਡਾ ਟਾਈਮ ਹੋ ਰਿਹਾ ਹੈ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਚੇਅਰਮੈਨ ਸਾਹਿਬ, ਮੈਂ ਜਿਹੜਾ ਪੁਆਇੰਟ ਕਹਿ ਰਿਹਾ ਸੀ ਕਿ we are for development and I was the one who applauded our Deputy Chief Miniter. I am talking about the cost attached to such developments. ਅੱਜ ਇਨ੍ਹਾਂ ਨੇ ਡਿਵੈਲਪਮੈਂਟ ਦੀ ਬਹੁਤ ਗੱਲ ਕੀਤੀ ਹੈ। C.M. Sahib was kind enough ਕਿ ਕੈਂਸਰ ਦੇ ਵਾਸਤੇ ਅਸੀਂ ਇਕ ਅੱਡ ਫੰਡ ਬਣਾ ਕੇ we will contribute to it. I appreciate that fund. They have referred to every little piece of achievement that has taken place. ਜੇਕਰ ਮੈਕਸ ਦਾ ਹਸਪਤਾਲ ਬਣਿਆ ਹੈ ਤਾਂ ਉਸ ਦਾ ਵੀ ਇਨ੍ਹਾਂ ਨੇ ਕਰੈਡਿਟ ਲਿਆ ਹੈ, ਜੇਕਰ ਕੋਈ ਡਿਸਪੈਂਸਰੀ ਬਣੀ ਹੈ ਤਾਂ ਇਨ੍ਹਾਂ ਨੇ ਕਰੈਡਿਟ ਲਿਆ ਹੈ। ਪਰ, ਚੇਅਰਮੈਨ ਸਾਹਿਬ, 70 ਪੇਜ਼ਾਂ ਦਾ ਇੰਨਾ ਵੱਡਾ ਡਾਕੂਮੈਂਟ ਤਿਆਰ ਕੀਤਾ ਹੈ ਪ੍ਰੰਤੂ ਇਸ ਦੇ ਵਿਚ 55 ਏਕੜ ਜ਼ਮੀਨ ਤੁਸੀਂ ਪੰਜਾਬ ਇੰਸਟੀਚਿਊਟ ਆਫ ਮੈਡੀਕਲ ਸਾਇੰਸਿਜ਼ ਦੀ ਦਿੱਤੀ ਸੀ ਉਸ ਦਾ ਤਾਂ ਤੁਸੀਂ ਇਸ ਭਾਸ਼ਣ ਦੇ ਵਿਚ ਕੋਈ ਜ਼ਿਕਰ ਹੀ ਨਹੀਂ ਕੀਤਾ। ਇਹ ਕਿਉਂ ਹੈ? ਇਹ ਮੈਂ ਚੀਫ ਮਨਿਸਟਰ ਸਾਹਿਬ ਦੇ ਪਾਸੋਂ ਪੁੱਛਣਾ ਚਾਹਾਂਗਾ। ਆਨਰੇਬਲ ਚੀਫ ਮਨਿਸਟਰ ਸਾਹਿਬ ਬੈਠੇ ਹਨ, Is that something fishy going on? ਇਹ ਏਡਾ ਵੱਡਾ ਘਪਲਾ ਹੈ? ਇਹ ਤੁਸੀਂ ਗਵਰਨਰ ਸਾਹਿਬ ਦੇ ਮੂੰਹ ਤੋਂ ਤਾਂ ਨਾ ਅਖਵਾਓ ਪਰ ਤੁਸੀਂ ਲੋਕਾਂ ਦੇ ਮੂੰਹ ਕਿਵੇਂ ਬੰਦ ਕਰਵਾ ਦਿਉਗੇ? 55 ਏਕੜ ਜ਼ਮੀਨ, ਬਰਾੜ ਸਾਹਿਬ, ਇੰਚ-ਮਰਲੇ ਦਾ ਭਾਅ ਪੁੱਛ ਲਵੋ, ਆਨੇ ਕੱਢੇ ਜਾਂਦੇ ਹਨ। ਮੈਨੂੰ ਤਾਂ ਕੋਈ ਦੱਸਦਾ ਸੀ ਕਿ 1100 ਕਰੋੜ ਏਕੜ ਜਗ੍ਹਾ ਦਾ ਜਲੰਧਰ ਦੇ ਵਿਚ ਰੇਟ ਹੋਇਆ ਹੈ, ਇਹ ਚਾਹੇ ਸਮਰਾ ਸਾਹਿਬ ਨੂੰ ਪੁੱਛ ਲਵੋ। 1100 ਕਰੋੜ ਨੂੰ ਛੱਡੋ, 100 ਕਰੋੜ ਰੁਪਿਆ ਵੀ ਲੈ ਲਵੋ ਤਾਂ ਇਹ 5500 ਕਰੋੜ ਰੁਪਏ ਦੀ ਜਗ੍ਹਾ ਦਿੱਤੀ ਸੀ। ਹੁਣ ਡਿਪਟੀ ਚੀਫ ਮਨਿਸਟਰ ਸਾਹਿਬ ਬੈਠੇ ਨਹੀਂ ਹਨ। I would like to ask him because he was the one who announced it. ਉਸ ਦੇ ਉਤੇ ਤੁਸੀਂ ਗੱਲ ਕਿਉਂ ਨਹੀਂ ਕਰਦੇ? ਗਵਰਨਰ ਸਾਹਿਬ ਦੇ ਮੂੰਹ ਤੋਂ ਅਖਵਾਉਣਾ ਸੀ ਅਤੇ ਇਹ ਪਿਮਜ਼ (PIMS) ਕਿਥੇ

[ ਸ਼੍ਰੀ ਸੁਨੀਲ ਕੁਮਾਰ ਜਾਖੜ ]

ਗਿਆ? ਉਸ ਦੇ ਉਤੇ ਹੁਣ ਵੀ ਧਾਂਦਲੀਆਂ ਹੋ ਰਹੀਆਂ ਹਨ। ਮੇਰੇ ਸਾਥੀ ਜ਼ੋਰ ਲਗਾ ਕੇ ਵਾਰੀ-ਵਾਰੀ 2ਜੀ ਸਪੈਕਟ੍ਰਮ ਜਾਂ 3 ਜੀ ਸਪੈਕਟ੍ਰਮ ਦੇ ਬਾਰੇ ਕਹਿੰਦੇ ਰਹੇ ਹਨ ਪਰ ਇਹ ਪਿਮਜ਼ ਵਾਲਾ ਤਾਂ ਉਸ ਤੋਂ ਵੱਡਾ ਸਪੈਕਟ੍ਰਮ ਹੈ। ਇਨ੍ਹਾਂ ਸਾਰਿਆਂ ਦੀਆਂ ਪੜਤਾਲਾਂ ਹੋਣੀਆਂ ਹਨ। ਇਹ ਜਿਹੜੇ ਐਮ.ਓ.ਯੂਜ਼ ਸਾਈਨ ਹੋਏ ਹਨ these are open sewers, they are stinking. People will not tolerate corruption. Whether it comes from Raja or whether it comes from Runk. People of Punjab, I would say, rather, people of India are fed up with corruption. This House will bear witness to this. ਇਸ ਦੀ ਸਾਰੀ ਦੀ ਸਾਰੀ ਘੋਖ ਹੋਵੇਗੀ। ਤੁਸੀਂ ਕੱਲ੍ਹ ਨੂੰ ਇਹ ਨਾ ਕਹਿਓ ਕਿ ਇਹ ਕਾਂਗਰਸ ਦਾ ਹੈ? ਅਜੇ ਵੀ ਸਮਾਂ ਹੈ ਅਤੇ ਤੁਸੀਂ ਆ ਕੇ ਇਸ ਦਾ ਜਵਾਬ ਦਿਓ। ਇਸ ਤੋਂ ਇਲਾਵਾ ਦੂਜੇ ਮੈਗਾ ਪ੍ਰਾਜੈਕਟਾਂ ਦੇ ਸਬੰਧ ਵਿਚ, I am talking about the development attached to these projects. ਬਿਲਕੁਲ ਡਿਵੈਲਪਮੈਂਟ ਕਰਵਾਓ। ਵਾਰੀ-ਵਾਰੀ ਰਿਫਾਈਨਰੀ ਦੀ ਗੱਲ ਕਰਦੇ ਹੋ ਅਤੇ ਰਿਫਾਈਨਰੀ ਦੀ ਗੱਲ ਕਰਦਿਆਂ-ਕਰਦਿਆਂ ਸਾਰਿਆਂ ਦਾ ਸੰਘ ਸੁੱਕ ਗਿਆ ਹੈ। ਚੇਅਰਮੈਨ ਸਾਹਿਬ, ਜਿਵੇਂ ਵਲਟੋਹਾ ਸਾਹਿਬ ਕਹਿ ਰਹੇ ਸਨ ਕਿ ਵਿਚਾਰ ਅੱਛੇ ਨਹੀਂ ਹਨ, ਪਰ ਇਹ ਮੇਰੇ ਵਿਚਾਰ ਹਨ। ਮੇਰੇ ਤਾਂ ਅੱਛੇ ਵੀ ਹੋਣੇ ਹਨ ਮਾੜੇ ਵੀ ਹੋਣੇ ਹਨ, ਪਰ ਮੇਰੇ ਵਿਚਾਰ ਦੇ ਵਿਚ ਰਿਫਾਈਨਰੀ ਬਿਲਕੁਲ ਲਗਣੀ ਚਾਹੀਦੀ ਸੀ but on what terms and conditions? ਉਹ moratorium ਮੰਗ ਰਿਹਾ ਹੈ, ਉਹ ਡੈਫਰਮੈਂਟ ਮੰਗ ਰਿਹਾ ਹੈ...

**ਸ਼੍ਰੀ ਸਭਾਪਤੀ :** ਜਾਖੜ ਸਾਹਿਬ, ਤੁਹਾਡਾ ਟਾਈਮ ਹੋ ਰਿਹਾ ਹੈ।

**ਸਰਦਾਰ ਅਵਤਾਰ ਸਿੰਘ ਬਰਾੜ :** ਚੇਅਰਮੈਨ ਸਾਹਿਬ, ਸਾਡੀ ਪਾਰਟੀ ਦਾ ਟਾਈਮ ਹੈ, ਇਨ੍ਹਾਂ ਨੂੰ ਬੋਲ ਲੈਣ ਦਿਓ। ਤੁਸੀਂ ਸਾਡੀ ਪਾਰਟੀ ਦੇ ਟਾਈਮ ਵਿਚੋਂ ਸਮਾਂ ਦੇ ਦਿਉ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਰ, ਅਗਰ ਟਾਈਮ ਕਢਵਾਓਗੇ ਤਾਂ ਇਕ ਘੰਟਾ 7 ਮਿੰਟ ਟਾਈਮ ਹੈ। ਮੈਂ ਮਾਨਯੋਗ ਲੀਡਰ ਆਫ ਦਿ ਹਾਊਸ, ਚੀਫ ਮਨਿਸਟਰ ਸਾਹਿਬ ਨੂੰ ਕਹਿ ਰਿਹਾ ਹਾਂ ਕਿ ਜੇਕਰ ਮੈਂ ਕੋਈ ਗਲਤ ਕਹਿ ਰਿਹਾ ਹਾਂ, ਜੇ ਹਾਊਸ ਦਾ ਟਾਈਮ ਵੇਸਟ ਕਰ ਰਿਹਾ ਹਾਂ then I should be asked to sit down, ਫਿਰ ਮੈਨੂੰ ਟਾਈਮ ਨਾ ਦਿਉ, ਫਿਰ ਤਾਂ ਕਿਸੇ ਕਲਰਕ ਨੂੰ ਬਿਠਾ ਦਿੰਦੇ। We do not need Hon'ble Speaker, ਫਿਰ ਤਾਂ ਟਾਈਮ ਆਪੇ ਆਪ ਬੰਨਦੇ। He should use his better judgement. I am talking about the costs associated with these developments. ਰਿਫਾਈਨਰੀ ਦੇ ਲਈ 20 ਸਾਲ ਦੇ ਲਈ ਜਿਹੜੀ ਐਂਟਰੀ ਟੈਕਸ ਦੀ ਮੁਆਫੀ ਕੀਤੀ ਹੈ ਇਹ ਠੱਗੀ ਕਰੀ ਜਾਂਦੇ ਹਨ। We are eulogising him in no uncertain terms. ਇਹ ਬੜਾ ਇਨ੍ਹਾਂ ਨੇ ਕਿਹਾ ਕਿ ਉਹ ਇਥੇ 19000 ਕਰੋੜ ਰੁਪਿਆ ਰਿਫਾਈਨਰੀ ਉਤੇ ਲਗਾ ਰਹੇ ਹਨ, ਇਹ ਬੜਾ ਅਹਿਸਾਨ ਕਰ ਰਹੇ ਹਨ। ਐਂਟਰੀ ਟੈਕਸ

ਦੀ ਠੱਗੀ ਕੀਤੀ। ਇਹ ਤਾਂ ਅਸੀਂ ਪੈਨਲਿਟੀ ਲਗਾਈ। ਜੇਕਰ ਪੈਨਲਿਟੀ ਮੁਆਫ ਨਾ ਕਰਦੇ ਤਾਂ ਉਨ੍ਹਾਂ ਦਾ ਹਾਲ ਕੀ ਹੋਣਾ ਸੀ। ਜਿਹੜਾ ਟਰੇਡਰ ਐਂਟਰੀ ਟੈਕਸ ਦੀ ਚੋਰੀ ਕਰੀ ਜਾਂਦਾ ਹੈ ਅਤੇ ਜਿਹੜਾ ਮਸ਼ੀਨਰੀ ਲੈ ਕੇ ਆ ਰਿਹਾ ਹੈ, ਔਰ ਮੇਰਾ ਖਿਆਲ ਹੈ ਕਿ ਹੁਣ ਉਨ੍ਹਾਂ ਨੇ 40 ਕਰੋੜ ਰੁਪਿਆ ਐਂਟਰੀ ਟੈਕਸ ਦਾ ਲਿਆ ਹੈ ਪਰ ਜਿਹੜੀ ਵੈਟ ਦੀ ਡੈਫਰਮੈਂਟ ਹੈ ਉਸ ਬਾਰੇ ਇਹ ਫਾਈਨਾਂਸ ਮਨਿਸਟਰ ਸਾਹਿਬ ਨੂੰ ਪਤਾ ਹੈ ਕਿ 20 ਪ੍ਰਤੀਸ਼ਤ ਵੈਟ ਕੁਲੈਕਸ਼ਨ ਦਾ comes from levy on petrol and diesel. ਜੇਕਰ ਇੱਕ ਰੁਪਿਆ ਵੈਟ ਦਾ ਕੁਲੈਕਟ ਹੁੰਦਾ ਹੈ ਤਾਂ 20 ਪ੍ਰਤੀਸ਼ਤ ਇਨ੍ਹਾਂ ਤੋਂ ਆਉਂਦਾ ਹੈ। ਪਰ ਇਹ ਤੁਸੀਂ ਇਨ੍ਹਾਂ ਨੂੰ ਮੁਆਫ ਕਰੀ ਜਾਂਦੇ ਹੋ ਅਤੇ ਕਹਿੰਦੇ ਹੋ ਕਿ ਇਹ ਤੁਸੀਂ 20 ਸਾਲ ਬਾਅਦ ਦੇ ਦਿਓ। ਪੈਸਾ ਅੱਜ ਚਾਹੀਦਾ ਹੈ। ਕਹਿੰਦਾ ਬੁੱਢੀ ਮਰੀ ਕਿਉਂ ਤੇ ਕਹਿੰਦਾ ਸਾਹ ਨਹੀਂ ਆਇਆ। ਤੁਸੀਂ 20 ਸਾਲਾਂ ਬਾਅਦ ਸਾਹ ਦਿਉਗੇ ਤਾਂ you can not revive a dead person, ਉਸ ਨੂੰ ਚਾਹੇ ਘਿਓ ਦੇ ਦਿਉ। ਕੈਪਟਨ ਸਾਹਿਬ ਨੇ ਕਿਉਂ ਰੋਕੀ ਸੀ... we can not afford to forego such a massive inflow. ਅੱਜ ਮਸਾਂ ਇਕਾਨਮੀ ਸਾਹ ਲੈਣ ਲੱਗੀ ਹੈ ਤਾਂ ਤੁਸੀਂ ਉਨ੍ਹਾਂ ਨੂੰ ਵੀ ਵੈਟ ਤੋਂ ਛੋਟ ਦੇ ਦਿਓ, ਉਨ੍ਹਾਂ ਨੂੰ ਇੰਟਰਸਟ ਫਰੀ ਲੋਨ ਦੇ ਦਿਓ। Are they giving charity to us? No, they are not giving charity to us. They are here to make profit. ਸਾਹਨੀ ਸਾਹਿਬ, ਗੱਲ ਸੁਣ ਲਓ, ਫੇਰ ਤੁਸੀਂ ਕਹਿਣਾ ਹੈ ਲੰਚ ਹੋ ਗਿਆ। ਇਵੇਂ ਨਾ ਕਰੋ, ਜਾਂ ਤਾਂ ਲੰਚ ਤੋਂ ਬਾਅਦ ਬੈਠ ਕੇ ਗੱਲ ਕਰ ਲਓ।

**ਸ਼੍ਰੀ ਜਗਦੀਸ਼ ਸਾਹਨੀ** : ਚੇਅਰਮੈਨ ਸਾਹਿਬ, ਪੁਆਇੰਟ ਆਫ ਆਰਡਰ, ਜਿਹੜਾ ਇਹ ਪੈਟਰੋਲ, ਡੀਜ਼ਲ ਉਤੇ 20% ਵੈਟ ਕਹਿ ਰਹੇ ਹਨ, ਸਿਰਫ 7% ਵੈਟ ਆਉਂਦਾ ਹੈ। ਹਰ ਚੀਜ਼ ਨੂੰ ਗਲਤ ਕਹਿ ਕੇ ਯੂਜ਼ ਕਰਨਾ, ਇਹ ਅੱਛੀ ਗੱਲ ਨਹੀਂ ਹੈ। ਇਨ੍ਹਾਂ ਨੂੰ ਇਹ ਗੱਲ ਸ਼ੋਭਾ ਨਹੀਂ ਦਿੰਦੀ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਚਲੋ, ਬਜਟ ਆ ਜਾਵੇਗਾ ਉਸ ਵੇਲੇ ਜਵਾਬ ਦੇ ਦੇਣਾ। ਇਹ ਬਿਲਕੁਲ 20% ਹੈ, (ਵਿਘਨ) I stand by my statement. Chairman Sahib, my only submission is that I am not standing here to seek excuse. ਜਿੰਨਾ ਮੈਨੂੰ ਪਤਾ ਹੈ, ਜਿੰਨੀ ਮੇਰੀ ਨਾਲਿਜ ਹੈ, ਮੈਂ ਕੋਈ ਐਕਸਪਰਟ ਨਹੀਂ ਹਾਂ ਪਰ ਜਿੰਨੀ ਮੇਰੀ ਨਾਲਿਜ ਹੈ, ਜਿਹੜਾ ਮੈਂ ਮਾੜਾ-ਮੋਟਾ ਦੇਖ ਕੇ ਕੱਢਿਆ ਹੈ, ਚੀਫ ਮਨਿਸਟਰ ਸਾਹਿਬ, a refinery of this magnitude will only employ not more than 1800 people at any given time and that too of highly technical nature, ਹਾਈਲੀ ਟੈਕਨੀਕਲ ਅਫਸਰ ਬਾਹਰੋਂ ਆਉਂਦੇ ਹਨ।

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ)** : ਚੇਅਰਮੈਨ ਸਾਹਿਬ, ਮੈਂ ਇੰਟਰਵੀਨ ਨਹੀਂ ਕਰ ਰਿਹਾ। ਮੈਂ ਗੁਸਤਾਖੀ ਕਰਨ ਲੱਗਿਆ ਹਾਂ। ਮੈਂ ਇਨ੍ਹਾਂ ਤੋਂ ਇੱਕ ਸਵਾਲ ਪੁੱਛਦਾ ਹਾਂ ਕਿ is this refinery useful for Punjab or not? ਇੰਨਾ ਜਵਾਬ ਦੇ ਦਿਓ।

ਸ਼੍ਰੀ ਸੁਨੀਲ ਕੁਮਾਰ ਜਾਖੜ : ਮੈਂ ਸਵੀਕਾਰ ਕਰ ਰਿਹਾ ਹਾਂ। We are not aware of all these goings on behind the scene. How can we come to a judgement? ਜਿੰਨਾ ਵੈਟ ਛੱਡੀ ਜਾ ਰਹੇ ਹੋ, ਇੰਟਰਸਟ ਫਰੀ ਲੋਨ ਦਿੱਤਾ ਜਾ ਰਿਹਾ ਹੈ, ofcourse any industry of this magnitude will have a multiplier effect on the economy, that can not be denied. ਜਿਵੇਂ ਹੁਣ ਥਰਮਲ ਪਲਾਂਟ ਲੱਗ ਰਹੇ ਹਨ, ਕੀ ਕਿਤੇ ਐਸਾ ਕੁਝ ਤਾਂ ਨਹੀਂ ਹੈ? Is there something going on behind the wall which you do not know? ਇਸ ਮਸਲੇ ਉਤੇ ਤੁਸੀਂ ਸਾਰੇ ਹਾਊਸ ਨੂੰ ਕਾਨਫੀਡੈਂਸ ਵਿਚ ਲਓ, ਬਹਿ ਕੇ ਸਾਰਿਆਂ ਨਾਲ ਗੱਲ ਕਰੋ ਕਿ ਇਹ ਅਸੀਂ ਰਿਫਾਇਨਰੀ ਲਗਾ ਰਹੇ ਹਾਂ ਅਤੇ ਇਸ ਉਤੇ ਸਾਡਾ ਇੰਨਾ ਖਰਚਾ ਆਵੇਗਾ, these are our long term objectives and this is how we want to achieve this thing. This is what I am saying. I am for it but on the terms which are beneficial to the people of Punjab, not beneficial to some Mittal Sahib who has come all the way, ਕਿ ਪੰਜਾਬ ਵਾਲੇ ਵਿਹਲੇ ਬੈਠੇ ਹਨ। ਕੁਝ ਨੂੰ ਉਹ ਇੱਕ ਟੁੱਕੜ ਪਾਉਣਗੇ ਤੇ ਦੋ ਟੁੱਕੜ ਕੱਢ ਲੈਣਗੇ। This is all what I am saying. It will be very gracious for you to bring a white paper.

ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ) : ਮਾਨਯੋਗ ਚੇਅਰਮੈਨ ਸਾਹਿਬ, ਮੇਰੇ ਕਾਬਲ ਦੋਸਤ ਬਠਿੰਡਾ ਰਿਫਾਇਨਰੀ ਦਾ ਜ਼ਿਕਰ ਕਰ ਰਹੇ ਹਨ। ਜਿਹੜਾ ਐਗਰੀਮੈਂਟ ਪ੍ਰਾਈਮ ਮਨਿਸਟਰ ਆਫਸ ਦੀ ਇੰਟਰਵੈਂਸ਼ਨ ਨਾਲ ਹੋਇਆ, ਜੋ ਬੈਨੀਫਿਟ ਉਸ ਵਕਤ ਜਦੋਂ ਕਾਂਗਰਸ ਦੀ ਸਰਕਾਰ ਸੀ ਉਸ ਵੇਲੇ ਦਿੱਤੇ ਗਏ ਸਨ, ਉਹੀ ਬੈਨੀਫਿਟ ਦਿੱਤੇ ਗਏ ਹਨ। ਜਦੋਂ ਸ਼੍ਰੀ ਮਿੱਤਲ ਨੂੰ ਅਸੀਂ ਇੱਥੇ ਲੈ ਕੇ ਆਏ ਹਾਂ ਤਾਂ ਉਸ ਨੂੰ ਕੋਈ ਐਕਸਟ੍ਰਾ ਬੈਨੀਫਿਟ ਨਹੀਂ ਦਿੱਤੇ ਗਏ।

ਸ਼੍ਰੀ ਸੁਨੀਲ ਕੁਮਾਰ ਜਾਖੜ: ਤੁਸੀਂ ਸੰਗੀ ਕਿਉਂ ਜਾਂਦੇ ਹੋ? ਮੈਂ ਤਾਂ ਕਹਿੰਦਾ ਹਾਂ ਕਿ ਇਸ ਬਾਰੇ ਸਦਨ ਦੀ ਟੇਬਲ ਤੇ ਰੱਖ ਦਿਓ ਕਿ ਅਸੀਂ ਇਹ ਬੈਨੀਫਿਟ ਦਿੱਤੇ ਹਨ। ਜੇ ਤੁਸੀਂ ਪੰਜਾਬ ਨੂੰ ਸਿਰਫ ਟ੍ਰਾਂਸਪੋਰਟ ਤੱਕ ਹੀ ਰੱਖਣਾ ਹੈ ਤਾਂ ਜਿਹੜੇ ਪੰਜਾਬੀ ਲੋਕ ਟਰੱਕ ਚਲਾਉਂਦੇ ਹਨ ਅਤੇ ਗੱਡੀਆਂ ਪਾਉਂਦੇ ਹਨ ਕਿ ਅਸੀਂ ਤੇਲ ਢੋਈ ਜਾਵਾਂਗੇ, this is not what the vision of Punjab is. ਜੇ ਤੁਸੀਂ ਇਸੇ ਇੰਨਸਿਲਰੀ ਯੂਨਿਟ ਦੀ ਗੱਲ ਕਰੀ ਜਾਂਦੇ ਹੋ, ਤਾਂ ਉਸ ਦੀਆਂ ਪਾਈਪਾਂ ਵੀ ਪੈ ਰਹੀਆਂ ਹਨ। The crude is coming through pipelines. ਉਸ ਤੋਂ ਬਾਅਦ ਉਹ ਆਪਣੀ ਮਾਰਕੀਟ ਵਿਚ ਫੇਰ ਪਾ ਦੇਣਗੇ। ਫੇਰ ਉਹ ਟਰੱਕ ਵੀ ਨਹੀਂ ਚੱਲਣੇ। What are the ancillary units, what is the investment that we are expecting, what is the employment that we are going to generate? This is all we are asking. What are we foregoing, what is our assured income today? ਜਿਹੜਾ ਰੁਪਿਆ ਅੱਜ ਆ ਰਿਹਾ ਹੈ, ਮੁੰਡਾ ਕਹਿੰਦਾ ਬਾਪੂ ਅੰਬ ਲੈਣੇ

ਹਨ, ਬਾਪੂ ਕਹਿੰਦਾ ਸੇਬ ਦਾ ਸੀਜ਼ਨ ਆ ਲੈਣ ਦੇ, ਸੇਬ ਖਵਾਊਂਗਾ। ਪੈਸੇ ਹੁਣ ਚਾਹੀਦੇ ਹਨ ਤੇ ਤੁਸੀਂ ਕਹੀ ਜਾਂਦੇ ਹੋ ਵੀਹ ਸਾਲ ਦੀ ਡੇਫਰਮੈਂਟ ਦੇ ਕੇ ਫਿਰ ਲੈ ਲਵਾਂਗੇ। ਅਗਰ ਸੈਂਟਰਲ ਗੌਰਮਿੰਟ ਨੇ ਕੋਈ ਖਤਾ ਕੀਤੀ ਹੈ, ਉਂਝ ਤੁਸੀਂ ਉਸ ਨੂੰ ਸਾਰਾ ਦਿਨ ਕੋਸੀ ਜਾਂਦੇ ਹੋ, Why can not we go and say ਕਿ ਜੇ ਸੈਂਟਰਲ ਗੌਰਮਿੰਟ ਨੇ ਲਗਾਉਣੀ ਹੈ they are saving in terms of refining cost, ਜਿਹੜੀ ਫਾਰੇਨ ਐਕਸਚੇਂਜ਼ ਜਾਣੀ ਸੀ ਉਹ ਬਚਾ ਕੇ ਸੈਂਟਰ ਗੌਰਮਿੰਟ ਸਾਨੂੰ ਕੋਈ ਮਦਦ ਕਰੇ। Why cannot we go for this?

**Transport Minister (Master Mohan Lal) :** Chairman Sahib, Point of Order ** **

**Shri Sunil Kumar Jakhar :** I have answered and it is for the Hon'ble Chief Minister to explain to the House how it is beneficial. If it is beneficial, I will be the first one standing for it.

**Mr. Chairman :** This is a no Point of Order. ਜਾਖੜ ਸਾਹਿਬ, ਤੁਸੀਂ ਰਿਜ਼ਿਊਮ ਕਰੋ। (ਵਿਘਨ)

**ਸ਼੍ਰੀ ਸੁਨੀਲ ਕੁਮਾਰ ਜਾਖੜ :** ਚੇਅਰਮੈਨ ਸਾਹਿਬ, ਇਸ ਤਰ੍ਹਾਂ ਤਾਂ ਗੱਲਾਂ ਵਿਚ ਟਾਈਮ ਨਿਕਲ ਜਾਵੇਗਾ। ਮੇਰੇ ਸਾਥੀ ਇਥੇ ਬੈਠੇ ਹਨ। ਵਾਰ-ਵਾਰ ਫਿਰ ਗੱਲ ਉਥੇ ਹੀ ਆ ਜਾਂਦੀ ਹੈ। (ਵਿਘਨ) (ਸ਼ੋਰ) ਵਲਟੋਹਾ ਸਾਹਿਬ ਨੇ ਅਤੇ ਸਾਹੀ ਸਾਹਿਬ ਨੇ ਵੀ ਗੱਲ ਕੀਤੀ ਹੈ ਕਿ ਪੰਜਾਬ ਦੀ ਐਗਰੀਕਲਚਰ ਇਕਾਨਮੀ ਉਤੇ 70 ਫੀਸਦੀ ਲੋਕ ਨਿਰਭਰ ਕਰਦੇ ਹਨ। ਇਸ ਨਾਲ ਪਾਣੀ ਦਾ ਮਸਲਾ ਜੁੜਿਆ ਹੈ। ਮੇਰੇ ਕੋਲ ਇਸ ਸਬੰਧ ਵਿਚ ਇਕੱਠੇ ਕੀਤੇ ਹੋਏ ਪੇਪਰ ਹਨ। ਹੋਰ ਮੇਰੇ ਕੋਲ ਕਿਹੜਾ ਡਾਕੂਮੈਂਟ ਹੋਣਾ ਹੈ, ਪੇਪਰ ਹੀ ਇਕੱਠੇ ਕਰਦਾ ਹਾਂ। ਆਹ ਵੇਖੋ ਮੈਂ ਤੁਹਾਡੀਆਂ ਫੋਟੋਆਂ (ਅਖਬਾਰਾਂ ਵਿਚੋਂ ਫੋਟੋਆਂ ਦਿਖਾਉਂਦੇ ਹੋਏ) ਲਈ ਫਿਰਦਾ ਹਾਂ। ਮਾਨਯੋਗ ਮੁੱਖ ਮੰਤਰੀ ਸਾਹਿਬ ਦਾ ਜਿਹੜਾ ਜਨਮ ਦਿਨ ਸਾਲ 2007 ਵਿਚ ਮਨਾਇਆ ਗਿਆ ਸੀ, ਉਸ ਵੇਲੇ ਇਹ (ਪੇਪਰ ਦਿਖਾਉਂਦੇ ਹੋਏ) ਐਡਵਰਟਾਈਜ਼ਮੈਂਟ ਦਿੱਤੀ ਸੀ।

*1.55 ਵਜੇ ਬਾਅਦ ਦੁਪਹਿਰ (*ਇਸ ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਸਪੀਕਰ ਸਾਹਿਬ, ਇਸ ਵਿਚ ਕੋਈ ਸ਼ੱਕ ਨਹੀਂ ਕਿ ਮੁੱਖ ਮੰਤਰੀ ਸਾਹਿਬ ਪੰਜਾਬ ਦੀ ਪਾਲੀਟਿਕਸ ਵਿਚ ਭੀਸ਼ਮ ਪਿਤਾਮਾ ਹਨ। ਇਸ ਵਿਚ ਕੋਈ ਦੋ ਰਾਵਾਂ ਨਹੀਂ ਹਨ। ਇਨ੍ਹਾਂ ਦੇ ਜਨਮ ਦਿਨ ਮੌਕੇ ਬਹੁਤ ਵੱਡਾ ਇਕੱਠ ਕੀਤਾ ਗਿਆ ਸੀ...

**ਮਾਨਯੋਗ ਸਪੀਕਰ :** ਤੁਸੀਂ ਗਵਰਨਰ ਐਡਰੈੱਸ ਨੂੰ ਸੰਬੋਧਨ ਕਰੋ ਜੀ। ਤੁਸੀਂ

** Expunged as ordered by the Chair.

[ ਮਾਨਯੋਗ ਸਪੀਕਰ ]

ਗਵਰਨਰ ਐਡਰੈੱਸ ਦੇ ਸਬੰਧ ਵਿਚ ਬੋਲੋ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਪੀਕਰ ਸਾਹਿਬ, ਮੈਂ ਗਵਰਨਰ ਐਡਰੈੱਸ ਤੇ ਹੀ ਬੋਲ ਰਿਹਾ ਹਾਂ ਜੀ। ਉਸ ਵਕਤ ਇਰੀਗੇਸ਼ਨ ਦੇ ਸਬੰਧ ਵਿਚ ਇਨ੍ਹਾਂ ਨੇ ਇਹ ਮੈਨਸ਼ਨ ਕੀਤਾ ਸੀ। ਗਵਰਨਰ ਐਡਰੈੱਸ ਵਿਚ ਵੀ ਮੈਨਸ਼ਨ ਕੀਤਾ ਸੀ। ਉਦੋਂ ਇਨ੍ਹਾਂ ਨੇ ਮੈਨਸ਼ਨ ਕੀਤਾ ਸੀ ਕਿ 3200 ਕਰੋੜ ਰੁਪਏ ਸਿੰਚਾਈ ਯੋਜਨਾਵਾਂ ਤੇ ਪਾਣੀ ਵਾਸਤੇ ਲਗਾਵਾਂਗੇ। ਉਸ ਤੋਂ ਬਾਅਦ ਮੁੱਦਾ ਹੈ ਕਿ ਹੁਣੇ 15 ਦਿਨ ਪਹਿਲਾਂ ਮਾਨਯੋਗ ਡਿਪਟੀ ਸੀ.ਐਮ. ਸਾਹਿਬ **had in an idea exchange column of Indian Express published from Delhi, said that we are spending Rs. 2000 Crore on Irrigation** ਐਕਸਪ੍ਰੈਸ, ਦਿੱਲੀ ਵਿਚ ਇਨ੍ਹਾਂ ਦਾ ਡਿਟੇਲਡ ਕਾਲਮ ਛਪਿਆ ਸੀ। ਮੈਂ ਇਨ੍ਹਾਂ ਦੀ ਇਕ ਲਾਈਨ ਪੜ੍ਹੀ ਤੇ ਦੇਖਿਆ ਕਿ 3200 ਕਰੋੜ ਤੋਂ 2000 ਕਰੋੜ ਉਤੇ ਤਾਂ ਡਿਪਟੀ ਸੀ.ਐਮ. ਸਾਹਿਬ ਆ ਗਏ ਹਨ।

**ਮਾਨਯੋਗ ਸਪੀਕਰ :** ਤੁਹਾਡਾ ਸਮਾਂ ਮੁੱਕਦਾ ਹੈ ਜੀ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਮਾਨਯੋਗ ਸਪੀਕਰ ਸਾਹਿਬ, ਇਨ੍ਹਾਂ ਨੇ ਜਿਹੜਾ ਪੈਸਾ ਹੁਣ ਤੱਕ ਲਾਇਆ ਹੈ, ਉਹ 917 ਕਰੋੜ ਰੁਪਏ ਲਗਾਏ ਹਨ। ਇਹ ਬਾਕੀ ਬਚਦਾ ਪੈਸਾ ਕਦੋਂ ਅਤੇ ਕਿਥੋਂ ਲਾਉਣਗੇ? ਇਹ ਕੰਮ ਕਦੋਂ ਸਿਰੇ ਚੜ੍ਹੇਗਾ? ਇਥੇ ਮਾਨਯੋਗ ਇਰੀਗੇਸ਼ਨ ਮੰਤਰੀ ਸਾਹਿਬ ਵੀ ਬੈਠੇ ਹਨ। ਇਨ੍ਹਾਂ ਦਾ ਬਿਆਨ ਆਇਆ ਹੈ ਕਿ ਅਸੀਂ 1583 ਕਰੋੜ ਰੁਪਿਆ ਖਾਲਿਆਂ ਵਾਸਤੇ ਖਰਚ ਕਰਾਂਗੇ। ਖਾਲਿਆਂ ਦੇ ਉਤੇ ਜਿੰਨਾ ਪੈਸਾ ਲੱਗਿਆ ਹੈ, ਉਸ ਦੀ ਫਿਗਰ ਵੀ ਮੇਰੇ ਕੋਲ ਹੈ। ਖਾਲਿਆਂ ਦੇ ਉਤੇ ਕਿੰਨਾ ਪੈਸਾ ਲੱਗਿਆ ਹੈ, ਇਹ 363 ਕਰੋੜ ਰੁਪਿਆ ਹੀ ਲੱਗਿਆ ਹੈ। ਇਹ ਵਾਰੀ-ਵਾਰੀ ਕਹਿੰਦੇ ਹਨ ਜਿਵੇਂ ਕਿ ਸ਼ੇਅਰ ਹੈ -

*"ਤੁਮ ਹਰ ਬਾਤ ਪੇ ਕਹਤੇ ਹੋ ਕਿ ਤੂ ਕੌਣ ਹੈ?*
*ਔਰ ਤੁਮ ਹੀ ਬਤਾਓ ਕਿ ਆਪ ਕਾ ਜੁਸਤਜੂ ਕਯਾ ਹੈ?"*

ਸਪੀਕਰ ਸਾਹਿਬ, ਇਹ ਸੈਂਟਰ ਗੌਰਮਿੰਟ ਤੋਂ ਪੈਸਾ ਆਇਆ ਹੈ। ਇਨ੍ਹਾਂ ਦੇ ਡਿਪਾਰਟਮੈਂਟ ਦੀ ਚਿੱਠੀ ਹੈ।

**ਮਾਨਯੋਗ ਸਪੀਕਰ :** ਅੱਗੇ ਚਲੋ ਜੀ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਨਹੀਂ ਜੀ, ਇਸ ਵਿਚ ਇਹ ਲਿਖਦੇ ਹਨ, ਜਿਹੜਾ ਸਾਨੂੰ ਸੈਂਟਰ ਸਰਕਾਰ ਵੱਲੋਂ ਪੈਸਾ ਆਇਆ ਹੈ, ਉਸ ਸਬੰਧ ਵਿਚ ਇਹ ਲਿਖਦੇ ਹਨ ਕਿ ਪੰਜਾਬ ਸਰਕਾਰ ਵੱਲੋਂ ਮਹਿਕਮੇ ਨੂੰ ਮੁਹੱਈਆ ਕਰਵਾਏ ਫੰਡ। ਲਿਖਿਆ ਹੈ ਕਿ ਸਾਲ 2010-11 ਵਿਚ ਭਾਰਤ ਸਰਕਾਰ ਤੋਂ ਪ੍ਰਾਪਤ ਫੰਡ ਪੰਜਾਬ ਸਰਕਾਰ ਵੱਲੋਂ

ਮੁਹੱਈਆ ਕਰਵਾਏ ਗਏ 4730 ਲੱਖ ਮਤਲਬ ਕਿ 47 ਕਰੋੜ ਰੁਪਏ ਮੁਹੱਈਆ ਕਰਵਾਏ ਗਏ। ਉਸ ਵਿਚੋਂ ਪੰਜਾਬ ਨੇ ਸਿਰਫ 18 ਕਰੋੜ ਰੁਪਏ ਮੁਹੱਈਆ ਕਰਵਾਏ ਹਨ। ਪੰਜਾਬ ਸਰਕਾਰ ਇਨ੍ਹਾਂ ਪੈਸਿਆਂ ਦੀ ਹੋਰ ਪਾਸੇ ਵਰਤੋਂ ਕਰੀ ਜਾਂਦੀ ਹੈ। ਸਾਹੀ ਸਾਹਿਬ ਹੁਣ ਚਲੇ ਗਏ ਹਨ। ਉਹ ਕੰਢੀ ਪ੍ਰੋਜੈਕਟ ਦੀ ਗੱਲ ਕਰ ਰਹੇ ਸੀ। ਉਹ ਕਹਿੰਦੇ ਕੰਢੀ ਪ੍ਰੋਜੈਕਟ ਤੇ 14 ਕਰੋੜ ਰੁਪਏ ਲਗਾਏ ਗਏ। ਇਨ੍ਹਾਂ ਦਾ ਮਹਿਕਮਾ ਜਿਹੜੇ ਅੰਕੜੇ ਦੱਸਦਾ ਹੈ, ਮੇਰਾ ਖਿਆਲ ਹੈ ਕਿ ਉਨ੍ਹਾਂ ਨੇ ਮੰਤਰੀ ਜੀ ਨੂੰ ਅੰਕੜਾ ਭੇਜਿਆ ਹੋਣਾ ਹੈ, ਇਸ ਵਿਚ ਕਹਿੰਦੇ ਹਨ ਕਿ 219 ਕਰੋੜ ਰੁਪਏ ਕੰਢੀ ਕੈਨਾਲ ਪ੍ਰੋਜੈਕਟ ਦੇ ਪਾਰਟ-I ਅਤੇ ਪਾਰਟ-II ਤੇ ਲੱਗੇ ਹਨ। ਇਹ ਕੁਮਿੱਟਮੈਂਟ ਸੈਂਟਰ ਦੀ ਹੈ ਕਿਉਂਕਿ ਸੈਂਟਰ ਗੌਰਮਿੰਟ ਤੋਂ ਪੈਸਾ ਆਇਆ ਹੈ। ਇਸ ਵਿਚ ਕੁਮਿੱਟਮੈਂਟ ਕੀਤੀ ਹੈ ਕਿ ਮਾਰਚ, 2012 ਤੱਕ ਇਹ ਪੂਰਾ ਕਰ ਦੇਵਾਂਗੇ। ਸਪੀਕਰ ਸਾਹਿਬ, ਰਿਐਲਿਟੀ ਇਹ ਹੈ ਕਿ ਉਥੇ ਅਜੇ ਤੱਕ ਲੈਂਡ ਵੀ ਪੂਰੀ ਐਕੁਆਇਰ ਨਹੀਂ ਕੀਤੀ ਗਈ। ਜਿਹੜਾ ਕੰਢੀ ਕੈਨਾਲ ਪਾਰਟ-2 ਦੀ ਗੱਲ ਕਰੀ ਜਾਂਦੇ ਹਨ, even the land has not been acquired for that, ਤੁਸੀਂ ਇਹ ਫਿਰ ਕਿਸ ਤਰ੍ਹਾਂ ਸਮੇਂ ਸਿਰ ਪੂਰਾ ਕਰ ਦੇਵੋਗੇ? ਮੈਂ ਕਹਿੰਦਾ ਹਾਂ ਕਿ ਜਿਹੜੇ ਝੂਠੇ ਵਾਅਦੇ ਕੀਤੇ ਜਾਂਦੇ ਹਨ, ਜਦੋਂ ਤੁਸੀਂ ਕੀਤੇ ਹੋਏ ਵਾਅਦੇ ਵੀ ਪੂਰੇ ਨਹੀਂ ਕਰਦੇ ਤਾਂ ਫਿਰ ਹੋਰ ਕੀ ਕਰੋਗੇ?

**ਮੁੱਖ ਸੰਸਦੀ ਸਕੱਤਰ, ਖੇਤੀਬਾੜੀ (ਸਰਦਾਰ ਸੋਹਣ ਸਿੰਘ ਠੰਡਲ) :** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਸ਼ਾਇਦ ਕਦੇ ਹੁਸ਼ਿਆਰਪੁਰ-ਬਲਾਚੌਰ ਵੱਲ ਗਏ ਨਹੀਂ। ਉਥੇ ਨਹਿਰ ਦਾ ਜੋ ਫੇਜ਼-2 ਹੈ, ਉਹ 75% ਕੰਪਲੀਟ ਹੋ ਗਿਆ ਹੈ। ਇਹ ਕਹਿੰਦੇ ਹਨ ਕਿ ਲੈਂਡ ਐਕੁਆਇਰ ਨਹੀਂ ਹੋਈ। ਲੈਂਡ ਐਕੁਆਇਰ ਕਰਨ ਤੋਂ ਬਾਅਦ ਲੋਕਾਂ ਨੂੰ ਪੈਸੇ ਵੀ ਦੇ ਦਿੱਤੇ ਗਏ ਹਨ। ਇਸ ਦਾ 75% ਕੰਮ ਕੰਪਲੀਟ ਹੋ ਗਿਆ ਹੈ। ਮੈਂਬਰ ਸਾਹਿਬ ਆਪ ਜਾ ਕੇ ਵੇਖ ਸਕਦੇ ਹਨ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਮੈਂ ਤੁਹਾਨੂੰ ਉਨ੍ਹਾਂ ਬੁਰਜੀਆਂ ਦੇ ਨੰਬਰ ਦੇ ਸਕਦਾ ਹਾਂ ਜਿਨ੍ਹਾਂ ਦੀ ਅਜੇ ਲੈਂਡ ਐਕੁਆਇਰ ਨਹੀਂ ਹੋਈ। ਪਰ ਫਿਰ ਵੀ ਜਿੰਨਾ ਪੈਸਾ ਤੁਸੀਂ ਕਹਿ ਰਹੇ ਹੋ, 900 ਕਰੋੜ ਅਤੇ 3200 ਕਰੋੜ ਰੁਪਏ ਵਿਚ ਬਹੁਤ ਫਰਕ ਹੈ। ਚਲੋ, ਮੈਂ ਇਨ੍ਹਾਂ ਦੀ ਗੱਲ ਮੰਨ ਲਈ ਹੈ। ਤੁਹਾਡੀਆਂ ਸਾਰੀਆਂ ਫਿਗਰਜ਼ ਮੇਰੇ ਕੋਲ ਪਈਆਂ ਹਨ।

**ਸਿੰਜਾਈ ਮੰਤਰੀ (ਸਰਦਾਰ ਜਨਮੇਜਾ ਸਿੰਘ ਸੇਖੋਂ) :** ਸਪੀਕਰ ਸਾਹਿਬ, ਆਨਰੇਬਲ ਮੈਂਬਰ ਨੇ ਬੜੀਆਂ ਗੱਲਾਂ ਕੀਤੀਆਂ ਹਨ, ਇਹ ਦੱਸਣ ਕਿ ਪਿਛਲੇ 5 ਸਾਲਾਂ ਵਿਚ ਇਨ੍ਹਾਂ ਨੇ ਕੀ ਕੀਤਾ? ਮੈਂ ਤਾਂ ਇਹ ਕਹਾਂਗਾ ਕਿ ਪਿਛਲੇ 10 ਸਾਲਾਂ ਵਿਚ ਇਰੀਗੇਸ਼ਨ ਤੇ ਇੰਨੇ ਪੈਸੇ ਖਰਚ ਨਹੀਂ ਹੋਏ ਜਿੰਨੇ ਅਸੀਂ 4 ਸਾਲਾਂ ਵਿਚ ਕਰ ਦਿੱਤੇ ਹਨ। (ਥੰਪਿੰਗ) ਔਰ ਜਿੰਨੇ ਨਹਿਰਾਂ, ਸੂਏ ਅਤੇ ਡਿਸਟ੍ਰੀਬਿਊਟ੍ਰੀਜ਼ ਅਸੀਂ ਰੀਹੈਬਲੀਟੇਟ ਕੀਤੀਆਂ ਹਨ, ਇਨ੍ਹਾਂ ਨੂੰ ਕਹੋ ਪਿਛਲੇ 15 ਸਾਲਾਂ ਦਾ ਇਤਿਹਾਸ ਲੈ ਲੈਣ। ਇਹ 15 ਸਾਲਾਂ ਬਾਅਦ ਹੋਈਆਂ ਹਨ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਪੀਕਰ ਸਾਹਿਬ, ਅਸੀਂ ਕੋਈ ਨਹੀਂ ਕੀਤਾ ਹੋਣਾ ਤਾਂ ਹੀ ਇੱਧਰ ਬੈਠੇ ਹਾਂ। ਤੁਸੀਂ ਜਿਹੜੀ ਆਪਦੀ ਬੱਲੇ-ਬੱਲੇ ਕਰੀ ਜਾਂਦੇ ਹੋ ਉਹ ਤਾਂ ਦੇਖ ਲਓ। ਝੂਠ ਤਾਂ ਨਾ ਬੋਲੋ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਹਾਂ ਜੀ, ਬੀਬੀ ਜੀ ਤੁਸੀਂ ਗੱਲ ਕੀਤੀ ਹੈ। ਕੀ ਕੋਈ ਪੁਆਇੰਟ ਆਫ ਆਰਡਰ ਹੈ? ਇੱਥੇ ਇਸ ਤਰ੍ਹਾ ਗੱਲਾਂ ਨਾ ਕਰੋ। ਜਿਹੜੀ ਗੱਲ ਕਰਨੀ ਹੈ ਉਠ ਕੇ ਕਰੋ।

**ਸ਼੍ਰੀਮਤੀ ਹਰਚੰਦ ਕੌਰ :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ** ** **

**Hon'ble Speaker :** This is no Point of Order.

**ਸ਼੍ਰੀ ਸੁਨੀਲ ਕੁਮਾਰ ਜਾਖੜ :** ਮਾਨਯੋਗ ਸਪੀਕਰ ਸਾਹਿਬ, ਮੈਂ ਪਾਣੀ ਤੇ ਖੇਤੀ ਦੀ ਜਿਹੜੀ ਗੱਲ ਕਹਿ ਰਿਹਾ ਸੀ ਉਹ ਅਹਿਮ ਮੁੱਦਾ ਹੈ। I will not debate what he is saying. These are figures, mere numbers ਕਿ ਕਿੰਨਾ ਪੈਸਾ ਲਾਇਆ ਹੈ but that is not the basic issue. We are missing the forests, we are counting the trees, ਕਿੰਨਾ ਪੈਸਾ ਲਗਾ ਦਿੱਤਾ। Call of the time, need of the time is an integrated irrigation policy. ਜਿਹੜੀ ਮੈਂ ਗੱਲ ਕੀਤੀ ਹੈ blinkered sight and lack of vision ਦੀ, this is what I am talking about. We are still talking about ਕਿ ਉਨ੍ਹਾਂ ਨੇ 100 ਲਾਇਆ ਸੀ ਅਸੀਂ 200 ਲਗਾ ਦਿੱਤਾ। ਤੁਸੀਂ 1000 ਕਰੋੜ ਰੁਪਏ ਲਗਾ ਦਿਉਗੇ। ਸਬਸਿਡੀ ਦਾ ਰੌਲਾ ਪਿਆ ਸੀ। ਅੱਜ ਸਾਡੇ ਕਾਬਲ ਸਾਥੀ ਸਰਦਾਰ ਮਨਪ੍ਰੀਤ ਸਿੰਘ ਜੀ ਬੈਠੇ ਨਹੀਂ ਹਨ, he is not here because of that touchy issue of subsidy. We definitely miss his company here with all his ਸ਼ੇਅਰੋ-ਸ਼ਾਇਰੀ ਜਿਹੜੀ ਉਹ ਕਰਦੇ ਸੀ :

*ਨਿਕਲਨਾ ਖੁਲਦ ਸੇ ਆਦਮ ਕਾ ਸੁਨਤੇ ਆਏ ਥੇ ਲੇਕਿਨ,*
*ਬਹੁਤ ਬੇਆਬਰੂ ਹੋਕਰ ਤੇਰੇ ਕੂਚੇ ਸੇ ਹਮ ਨਿਕਲੇ।*

ਇਨ੍ਹਾਂ ਨੂੰ ਜਿਸ ਗੱਲ ਦੇ ਮਗਰ ਕੱਢ ਦਿੱਤਾ, the man is not here but the issue remains. The issue is the subsidy. He or the Congress Government has never talked about the abolition of subsidy. They are talking about that these should be restructured. They should properly use those subsidies and this is that subsidy I am talking about. ਜਦੋਂ ਵੀ ਮੈਂ ਪਾਣੀ ਦੀ ਬੱਚਤ ਵਾਸਤੇ ਖੜ੍ਹਾ ਹੁੰਦਾ ਹਾਂ ਤਾਂ ਮੈਂ ਇਹ ਗੱਲ ਕਰਦਾ ਹਾਂ ਕਿ ਪਾਣੀ ਵਾਸਤੇ ਕੋਈ integrated policy

** Expunged as ordered by the Chair.

ਤਾਂ ਬਣਾ ਲਉ। ਰੇਠੋਂ ਪਾਣੀ ਕੱਢੀ ਜਾਂਦੇ ਹਾਂ, ਬਿਜਲੀ ਸਬਸਿਡੀ ਦੇਈ ਜਾਂਦੇ ਹਾਂ, ਤੁਸੀਂ 1100 ਕਰੋੜ ਰੁਪਏ ਤੋਂ ਵਧਾ ਕੇ 3200 ਕਰੋੜ ਰੁਪਏ ਸਬਸਿਡੀ ਕਰ ਦਿੱਤੀ। ਉਸ ਦੇ ਵਾਸਤੇ 800 ਕਰੋੜ ਰੁਪਿਆ ਸੈਂਟਰ ਤੋਂ ਵੀ ਆਪਾਂ ਲੈ ਆਏ। Is that the answer? ਹੁਣੇ Speaker Sahib, German ਦੇ, European Union ਦੇ Collaboration on Higher Education ਦੇ Mr. Olrich Podewils ਆਪਣੀ ਐਗਰੀਕਲਚਰ ਯੂਨੀਵਰਸਿਟੀ ਦੇ ਨਾਲ to arrange some sort of exchange of faculties ਆਏ ਸਨ। ਉਹ ਬਾਅਦ ਵਿਚ ਦੱਸ ਰਹੇ ਸੀ ਕਿ I asked your learned Professor why Punjab is the granary of the nation? ਜਦ ਤੁਹਾਡੇ ਕੋਲ ਪਾਣੀ ਹੈ ਨਹੀਂ, why you have not come up with some sort of alternative which is less water consuming? Till such time we get some other alternative, ਦਾਲਾਂ ਦਾ ਕੋਈ ਬੀਜ ਅਜਿਹਾ ਹੋਵੇ, ਦਾਲਾਂ ਦੇ ਰਕਬੇ ਨੂੰ ਹੋਰ ਵਧਾਈਏ, ਉਨ੍ਹਾਂ ਨੂੰ ਵਧਾਈਏ ਔਰ orchard ਵਾਸਤੇ ਲੈ ਕੇ ਆਈਏ, ਉਦੋਂ ਤੱਕ ਕੋਈ ਨਾ ਕੋਈ water conservation ਦੀ ਗੱਲ ਕਰ ਲਈਏ। Sir, a document has been given to the Deputy Chief Minister when he went to Jalalabad, where a case study has been made about fifty thousand acres of land being transferred from paddy into cotton just because ਸਾਡੇ ਵਾਲਾ ਫਾਜ਼ਿਲਕਾ, ਅਬੋਹਰ ਦਾ ਕੁਝ ਏਰੀਆ ਜਲਾਲਾਬਾਦ ਅਤੇ ਗੁਰੂ ਹਰਸਹਾਏ ਦਾ ਏਰੀਆ was a cotton growing area. ਪਰ ਜਦੋਂ ਪੈਡੀ ਦੇ ਰੇਟ ਮਿਲਣ ਲੱਗੇ, ਇਸ ਬਾਰੇ ਐਮ.ਐਸ.ਪੀ. ਆ ਗਈ ਅਤੇ ਸਰਕਾਰ ਤੋਂ ਵਧੀਆ ਰੇਟ ਮਿਲਣ ਲਗੇ, ਉਸ ਦੀ ਇੱਕ ਸਟੱਡੀ ਦੇ ਤਹਿਤ 50 ਹਜ਼ਾਰ ਏਕੜ ਨੂੰ...

**ਮਾਨਯੋਗ ਸਪੀਕਰ** : ਟਾਈਮ ਤੁਹਾਡਾ ਸਮਾਪਤ ਹੈ ਜੀ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਕਿਸੇ ਹੋਰ ਸਾਥੀ ਦਾ ਸਮਾਂ ਦੇ ਦਿਓ। ਮੈਂ ਰਿਕੁਐਸਟ ਕਰ ਲਵਾਂਗਾ। ਬਰਾੜ ਸਾਹਿਬ, ਮੈਂ ਤੁਹਾਡੇ ਟਾਈਮ ਵਿਚੋਂ ਬੋਲ ਲਵਾਂ?

**ਸਰਦਾਰ ਅਵਤਾਰ ਸਿੰਘ ਬਰਾੜ (ਬੈਠੇ-ਬੈਠੇ)** : ਬੋਲ ਲਵੋ ਜੀ।

**ਮਾਨਯੋਗ ਸਪੀਕਰ** : ਮੇਰੇ ਕੋਲ ਜਿਹੜਾ ਤੁਹਾਡਾ ਬੋਲਣ ਦਾ ਟਾਈਮ ਲਿਖ ਕੇ ਆਇਆ ਹੈ ਮੈਂ ਉਸ ਦੀ ਗੱਲ ਕੀਤੀ ਹੈ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਮੇਰਾ ਕਹਿਣ ਦਾ ਭਾਵ ਇਹ ਹੈ ਕਿ ਅਗਰ 50,000 ਏਕੜ ਰਕਬਾ ਆਪਾਂ ਝੋਨੇ ਵਿਚੋਂ ਕੱਢ ਕੇ ਕਪਾਹ ਤੇ ਲੈ ਆਈਏ ਜਿਸ ਵਿਚ ਅੱਜ ਰੇਟ 7000 ਰੁਪਿਆ ਹੈ, 6000 ਰੁਪਏ ਏਕੜ ਤੇ ਤਾਂ ਛਿਟੀਆਂ ਹੀ ਵਿਕ ਰਹੀਆਂ ਹਨ, even then we are saving in common man's/layman's parlance, 20,000 ਕਰੋੜ ਲਿਟਰ ਪਾਣੀ ਸਿਰਫ 50,000 ਏਕੜ ਤੇ ਬਚਦਾ ਹੈ। ਅਸੀਂ 1,60,000

[ ਸ਼੍ਰੀ ਸੁਨੀਲ ਕੁਮਾਰ ਜਾਖੜ ]

ਏਕੜ ਕਰਬੇ ਤੇ ਝੋਨੇ ਦੀ, ਕਪਾਹ ਦੀ ਖੇਤੀ ਕਰਦੇ ਹਾਂ। ਜੇਕਰ ਉਸ ਤੇ ਕਨਵਰਟ ਕਰ ਲਈਏ some sort of vision is required. ਇਹ ਨਾ ਹੋਵੇ ਕਿ ਪੈਸੇ ਆ ਗਏ, ਸੈਂਟਰ ਤੋਂ ਆ ਗਏ, ਨਬਾਰਡ ਤੋਂ ਆ ਗਏ, ਕਿਸੇ ਹੋਰ ਪਾਸੇ ਤੋਂ ਆ ਗਏ, ਉਸੇ ਨੂੰ ਪੱਕੀ ਕਰੀ ਜਾਓ, ਟੁੱਟੀ ਜਾਂਦੀ ਹੈ, ਉਧਰੋਂ ਲੈ ਆਏ, ਇਧਰੋਂ ਲੈ ਆਏ, ਪਿੰਡਾਂ ਦੀਆਂ ਗਲੀਆਂ-ਨਾਲੀਆਂ ਨੂੰ ਹੀ ਪੱਕੀਆਂ ਕਰੀ ਜਾਓ, ਉਸੇ ਤਰ੍ਹਾਂ ਖਾਲਾਂ ਦਾ ਕਰੀ ਜਾਵਾਂਗੇ। ਜਿਵੇਂ ਪਿੰਡਾਂ ਦੀਆਂ ਗਲੀਆਂ-ਨਾਲੀਆਂ ਟੁੱਟੀ ਜਾ ਰਹੀਆਂ ਹਨ, ਇਹ ਸਾਰਾ ਕੁਝ ਟੁੱਟੀ ਜਾ ਰਿਹਾ ਹੈ, a need which does not reflect in this paper. This is what I am saying. ਟਾਈਮ ਖਤਮ ਹੋ ਰਿਹਾ ਹੈ, ਮੈਂ ਛੇਤੀ ਹੀ ਸਮਾਪਤ ਕਰਾਂਗਾ। We are talking about Administrative Reforms, ਮੈਂ ਵੀ ਇਸ ਬਾਰੇ ਗੱਲ ਕਰਨੀ ਚਾਹੁੰਦਾ ਹਾਂ। ਏਥੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਬੜੀ ਦੇਰ ਨਾਲ ਯਾਦ ਆਏ ਹਨ।

**ਸਰਦਾਰ ਵਿਰਸਾ ਸਿੰਘ ਵਲਟੋਹਾ** : (ਬੈਠੇ-ਬੈਠੇ) ਚੰਗੀ ਗੱਲ ਹੀ ਹੈ... (ਵਿਘਨ)...

**ਸ਼੍ਰੀ ਸੁਨੀਲ ਕੁਮਾਰ ਜਾਖੜ** : ਵਲਟੋਹਾ ਸਾਹਿਬ, ਮੈਂ ਤਾਂ ਵਧਾਈ ਦੇਣ ਲਈ ਖੜ੍ਹਾ ਹੋਇਆ ਹਾਂ। ਬਹੁਤ ਸੋਹਣੀ ਗੱਲ ਕੀਤੀ ਹੈ, after all ਅਸੀਂ ਵੀ ਲੋਕਾਂ ਦੇ ਚੁਣੇ ਹੋਏ ਨੁਮਾਇੰਦੇ ਹਾਂ। I got an opportunity to come in the Business Advisory Committee. I said that let there be a discussion to put forward our arguments. ਅਸੀਂ ਵੀ ਲੋਕਾਂ ਦੇ ਨੁਮਾਇੰਦੇ ਹਾਂ। ਸਾਨੂੰ ਵੀ ਲੋਕਾਂ ਦੀਆਂ ਮੁਸ਼ਕਲਾਂ ਪਤਾ ਹਨ। ਉਨ੍ਹਾਂ ਨੂੰ ਲਿਆ ਕੇ ਅਸੀਂ ਤੁਹਾਡੇ ਸਾਹਮਣੇ ਰੱਖੀਏ। ਜਦੋਂ ਤੁਸੀਂ ਪ੍ਰਬੰਧਕੀ ਸੈਟ ਅੱਪ ਵਿਚ ਸੁਧਾਰ ਕਰ ਰਹੇ ਹੋ ਤਾਂ ਇਸ ਵਿਚ ਸਾਡੇ ਸੁਝਾਅ ਵੀ ਇਨਕਲੂਡ ਕਰ ਲਓ। ਪਰੰਤੂ ਐਗਰੀਕਲਚਰ ਦਾ ਵਿਚਾਲੇ ਹੀ ਰਹਿ ਗਿਆ ਹੈ ਕਿਉਂਕਿ ਟਾਈਮ ਬਹੁਤ ਥੋੜ੍ਹਾ ਹੈ। ਇਸ ਬਾਰੇ ਮੈਂ ਆਪਣੇ ਤੌਰ ਤੇ ਲੰਗਾਹ ਸਾਹਿਬ ਨਾਲ ਗੱਲ ਕਰ ਲਵਾਂਗਾ। ਸੀ.ਐਮ. ਸਾਹਿਬ ਦੀ ਬੜੀ ਪਾਰਖੂ ਅੱਖ ਹੈ। I do not call him Bheesham Pitama without any rhyme or reason. I have called him Bheesham Pitama for specific reasons. ਇਨ੍ਹਾਂ ਦੀ ਬੜੀ ਪਾਰਖੂ ਅੱਖ ਹੈ। As a Member in my first term I was witnessing when he was the Leader of the Opposition. ਇਥੇ ਐਗਰੀਕਲਚਰ ਉਤੇ ਗੱਲ ਹੋ ਰਹੀ ਸੀ ਤਾਂ ਵਿੱਤ ਮੰਤਰੀ ਨੇ ਇਨ੍ਹਾਂ ਦੀ ਸ਼ਾਨ ਵਿਚ ਕੋਈ ਗੁਸਤਾਖੀ ਵਾਲੀ ਗੱਲ ਕਹਿ ਦਿੱਤੀ ਸੀ। ਉਨ੍ਹਾਂ ਨੇ ਕਿਹਾ ਸੀ ਕਿ ਐਗਰੀਕਲਚਰ ਦਾ ਇਨ੍ਹਾਂ ਨੂੰ ਕੀ ਪਤਾ ਹੈ ਤਾਂ ਸਾਰਿਆਂ ਨੇ ਉਸ ਗੱਲ ਨੂੰ ਨਿੰਦਿਆ ਸੀ but at that time Badal Sahib was gracious enough to get up and said, "ਮੈਨੂੰ ਤਾਂ ਜਿੰਨਾ ਪਤਾ ਹੈ, ਉਹ ਤਾਂ ਹੈ ਹੀ ਹੈ, ਪਰ ਕਾਂਗਰਸੀਓ ਜਿੰਨੀ ਐਗਰੀਕਲਚਰ ਦੀ ਜਾਣਕਾਰੀ ਤੁਹਾਡੇ ਮੁੱਖ ਮੰਤਰੀ ਨੂੰ ਹੈ, ਉਨੀ ਮੇਰੇ ਦੇਖਣ ਵਿਚ ਨਹੀਂ ਹੈ"। This is on record what he had said.

ਬਾਦਲ ਸਾਹਿਬ ਨੂੰ ਖੁਦ ਪੁੱਛ ਲਓ। ਮੈਂ ਇਨ੍ਹਾਂ ਦੀ ਇਸ ਗੱਲ ਦਾ ਕਾਇਲ ਸੀ। But my humble question is that I really feel very small today. Can he turn back and look at his colleagues and say the same thing about the competence, especially about these areas which are crucial to our country and our State? ਆਹ Administrative Reforms ਪਿਆ ਹੈ। ਮੈਡਮ ਫਾਇਨਾਂਸ ਮਨਿਸਟਰ ਸਾਹਿਬਾ ਚਲੇ ਗਏ ਹਨ। What was the reason? She was then Education Minister, but now she is Finance Minister. ਇਕ ਦਿਨ ਸਾਡੇ ਕ੍ਰਿਸ਼ਨ ਕੁਮਾਰ ਜੀ, ਡੀ.ਜੀ.ਐਸ. ਈ. ਨੂੰ ਸਰਕਾਰ ਵੱਲੋਂ ਸ਼ਲਾਘਾ ਪੱਤਰ ਦਿੱਤਾ ਜਾ ਰਿਹਾ ਹੈ। ਪਰ ਅਗਲੇ ਹੀ ਦਿਨ he is being charged and he is being transferred. I am not for a single man, but is this the way you want to improve the administrative functioning? No man is beyond and above anybody. Anybody can be replaced, there is nothing in it. ਸਾਰਿਆਂ ਨੂੰ ਵਹਿਮ ਹੋ ਜਾਂਦਾ ਹੈ ਕਿ ਸ਼ਾਇਦ ਮੇਰੇ ਬਿਨਾਂ ਮੁਲਕ ਨਹੀਂ ਚਲਣਾ, ਮੇਰੇ ਬਿਨਾਂ ਸਟੇਟ ਨਹੀਂ ਚਲਣੀ, ਮੇਰੇ ਬਿਨਾਂ ਮਹਿਕਮਾ ਨਹੀਂ ਚਲਣਾ। ਮਹਿਕਮਾ ਤਾਂ ਚਲਦਾ ਰਹੇਗਾ ਪਰੰਤੂ it is a matter of recognition and it is a matter of encouraging them. But instead of encouraging them we are breaking the spirit of the government, of the guys, of the people who can stand up and say something. ਉਸ ਦੇ ਬਾਰੇ ਮੰਤਰੀ ਜੀ ਦੇ ਕੀ ਬਿਆਨ ਆਏ। There is a written noting, it is a part of the document. ਉਨ੍ਹਾਂ ਨੂੰ ਕਿਹਾ ਗਿਆ ਕਿ ਜਿਹੜੇ-ਜਿਹੜੇ ਤੁਸੀਂ ਭਰਤੀ ਕੀਤੇ ਹਨ ਉਨ੍ਹਾਂ ਦੇ ਮੈਨੂੰ ਐਡਰੈੱਸ ਦਿਉ। And then there is something I am talking about ਕਿ ਕਿਸ ਮੰਤਰੀ ਨੇ, ਕਿਸ ਮੈਂਬਰ ਨੂੰ ਕਿਵੇਂ ਫੋਨ ਕੀਤਾ। But the facts remains that there is money being exchanged in the selection of doctors. ਕਿਉਂ ਨਹੀਂ? Everybody will hide behind as the matter is subjudice, till the time judgement comes. ਜੇ ਪਹਿਲਾਂ ਵੀ ਕੈਪਟਨ ਸਾਹਿਬ ਦੇ ਟਾਈਮ ਵੀ ਛਾਪਾ ਪਿਆ ਸੀ ਪੀ.ਪੀ.ਐਸ.ਸੀ. ਤੇ ਤਾਂ ਉਦੋਂ ਤਾਂ ਉਨ੍ਹਾਂ ਨੇ ਦੁਬਾਰਾ ਇਮਤਿਹਾਨ ਕਰਵਾ ਦਿੱਤਾ ਸੀ, ਹੁਣ ਤੁਸੀਂ ਵੀ ਡਾਕਟਰਾਂ ਦਾ ਦੁਬਾਰਾ ਇਮਤਿਹਾਨ ਕਰਵਾ ਦਿਉ। The guy who had shelled out 20 lacs of rupees, ਉਹ ਤਾਂ ਪਹਿਲਾਂ ਆਪਣੇ 20 ਲੱਖ ਰੁਪਏ ਪੂਰੇ ਕਰੇਗਾ, ਕਿਉਂ ਨਹੀਂ ਕਰੇਗਾ? ਟੀਕੇ ਉਹ ਬਾਅਦ ਵਿਚ ਲਗਾਵੇਗਾ। If the guy is competent, let the competency be established through open and transparent manner. ਕਿਉਂ ਨਹੀਂ ਤੁਸੀਂ ਇਸ ਤਰ੍ਹਾਂ ਕਰ ਸਕਦੇ? ਜੇਕਰ ਤੁਸੀਂ ਇਸੇ ਤਰ੍ਹਾਂ ਹੀ administrative reforms ਕਰਨੇ ਹਨ ਤਾਂ then I am not part of that. If you are talking in terms of ਕਿ ਥਾਣੇਦਾਰ ਐਮ.ਐਲ.ਏ. ਦੀ ਮਰਜ਼ੀ ਦਾ ਲਗਾ ਦਿਉ ਅਤੇ ਉਹ ਐਮ.ਐਲ.ਏ. ਨੂੰ ਸਲਿਊਟ ਮਾਰੇਗਾ

[ ਸ਼੍ਰੀ ਸੁਨੀਲ ਕੁਮਾਰ ਜਾਖੜ ]

ਅਤੇ ਐਮ.ਐਲ.ਏ. ਨੂੰ ਪੁੱਛ ਕੇ ਐਫ.ਆਈ.ਆਰ. ਦਰਜ ਕਰੇਗਾ then I am not for that. ਕਿਸੇ ਡੀ.ਐਸ.ਪੀ. ਨੂੰ ਐਮ.ਐਲ.ਏ. ਦੇ ਥੱਲੇ ਕਰ ਦਿਉ, I am not for that. I have heard, ਸਾਡੇ ਸਵਰਗੀ ਕੈਪਟਨ ਸਾਹਿਬ ਦੇ ਚਸ਼ਮੇਨੂਰ ਬੈਠੇ ਹਨ। (ਸਰਦਾਰ ਜਸਜੀਤ ਸਿੰਘ ਬੰਨੀ ਵੱਲ ਇਸ਼ਾਰਾ) He said something very important, "That we missed the bus when there was computerisation everywhere coming up." ਉਸ ਸਮੇਂ ਪੰਜਾਬ ਦੀ ਬੱਸ ਮਿਸ ਹੋ ਗਈ। But this Government has taken its outsourcing to a new level, ਕਿ ਐਸ.ਡੀ.ਐਮ. ਠੇਕੇ ਉਤੇ ਲਗਾਏ ਜਾ ਰਹੇ ਹਨ। Is this the administrative reforms? We are talking in double language. ਇਕ ਪਾਸੇ ਤਾਂ ਅਸੀਂ administrative reforms ਦੀ ਗੱਲ ਕਰ ਰਹੇ ਹਾਂ ਪ੍ਰੰਤੂ ਦੂਜੇ ਪਾਸੇ ਉਸ ਦੀਆਂ ਜੜ੍ਹਾਂ ਵੀ ਵੱਢ ਰਹੇ ਹਾਂ। ਜਿਹੜਾ ਬੰਦਾ ** ** ਐਸ.ਡੀ.ਐਮ. ਲੱਗਾ ਹੈ, he has limitations ਕਿ ਸਾਲ ਬਾਅਦ ਮੈਂ ਰਿਟਾਇਰ ਹੋ ਜਾਣਾ ਹੈ। ਉਸ ਬੰਦੇ ਤੋਂ ਅਸੀਂ ਕੀ ਆਸ ਕਰਾਂਗੇ?

**ਟਰਾਂਸਪੋਰਟ ਮੰਤਰੀ (ਮਾਸਟਰ ਮੋਹਨ ਲਾਲ)** : ਸਪੀਕਰ ਸਾਹਿਬ, ਮੈਂਬਰ ਸਾਹਿਬ ਵੱਲੋਂ ਇਸ ਪ੍ਰਕਾਰ *** *** ਐਸ.ਡੀ.ਐਮ. ਠੇਕੇ ਤੇ ਲਗਾਉਣ ਦੀ ਗੱਲ to play to the press gallary ਹੈ। ਅਸੀਂ ਟਰਾਂਸਪੇਰੈਂਸੀ ਦੀ ਗਰੰਟੀ ਕਰਦੇ ਹਾਂ। ਇਹ ਕੋਈ ਇੱਕ ਪਰੂਫ ਦੇ ਦੇਣ। ਇਹ ਇਸ ਪ੍ਰਕਾਰ ਦੇ ਇਲਜ਼ਾਮ ਲਗਾ ਕੇ ਕੀ ਕਹਿਣਾ ਚਾਹੁੰਦੇ ਹਨ ਕਿ *** *** ਐਸ.ਡੀ.ਐਮ. ਲਗਾ ਰਹੇ ਹਾਂ? ਤਹਿਸੀਲਦਾਰ ਲਗਾ ਰਹੇ ਹਾਂ? ਕਮਾਲ ਹੈ। ...(ਸ਼ੋਰ) (ਵਿਘਨ)... ਤੁਸੀਂ ਕੋਈ ਐਸੀ ਗੱਲ ਕਰੋ, ਜਿਸ ਉਤੇ ਲੋਕ ਵਿਸ਼ਵਾਸ ਕਰਨ। ਇਸ ਪ੍ਰਕਾਰ ਦੇ ਇਲਜ਼ਾਮ ਲਗਾਉਣ ਤੋਂ ਪਹਿਲਾਂ ਕਿਸੇ ਵੀ ਮੈਂਬਰ ਸਾਹਿਬ ਨੂੰ ਸੌ ਵਾਰ ਸੋਚਣਾ ਚਾਹੀਦਾ ਹੈ ਕਿ ਇਸ ਹਾਊਸ ਵਿਚ ਕੀ ਗੱਲ ਕੀਤੀ ਜਾ ਰਹੀ ਹੈ...

**ਮਾਨਯੋਗ ਸਪੀਕਰ** : ਹੁਣ ਬੈਠ ਵੀ ਜਾਉ।

**ਟਰਾਂਸਪੋਰਟ ਮੰਤਰੀ** : ਜਿਹੜੀ ਇਹ ਗੱਲ ਮੈਂਬਰ ਸਾਹਿਬ ਕਹਿ ਰਹੇ ਹਨ, ਜੇਕਰ ਇਹ ਸੱਚ ਹੈ ਤਾਂ ਫਿਰ ਸਾਨੂੰ ਮੌਰਲੀ ਮੰਤਰੀ ਰਹਿਣ ਦਾ ਕੋਈ ਸ਼ੌਕ ਨਹੀਂ ਹੈ। ਪਰ ਇਹ ਸਿੱਧ ਕਰ ਦੇਣ ਕਿ ਕੋਈ ਵੀ ਅਧਿਕਾਰੀ ** **। ਕਮਾਲ ਦੀ ਗੱਲ ਹੈ। (...ਸ਼ੋਰ) (ਵਿਘਨ...) ਤੁਹਾਡੇ ਵਰਗੇ ਇੰਟੈਲੀਜੈਂਟ ਪਰਸਨ ਨੂੰ ਇਸ ਤਰ੍ਹਾਂ ਦੀ ਗੱਲ ਕਰਨਾ ਸ਼ੋਭਾ ਨਹੀਂ ਦਿੰਦਾ।

**ਮਾਨਯੋਗ ਸਪੀਕਰ** : ਇਹ ਲਫਜ਼ ਐਕਸਪੰਜ ਕਰ ਦਿਉ। ਬੈਠੋ ਜੀ ਹੁਣ। ਜਾਖੜ ਜੀ, ਤੁਸੀਂ ਜਾਰੀ ਰੱਖੋ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, I withdraw these

---

** Expunged as ordered by the Chair.

words ਕਿ ਉਹ *** *** ਲਗੇ ਹਨ but the fact remains ਕਿ ਠੇਕੇ ਤੇ ਲੱਗੇ ਹੋਏ ਹਨ ਅਤੇ ਉਹ ਰਿਟਾਇਰੀ ਹਨ। ਮੈਂ ਇਸ ਨੂੰ ਡਿਨਾਈ ਕਰਦਾ ਹਾਂ ਕਿ they have been employed on the basis of merit.

ਟਰਾਂਸਪੋਰਟ ਮੰਤਰੀ : ਹੁਣ ** **

ਸ਼੍ਰੀ ਸੁਨੀਲ ਕੁਮਾਰ ਜਾਖੜ : ਮੈਂ ਤਾਂ ** **

ਸ਼੍ਰੀ ਜਗਦੀਸ਼ ਸਾਹਨੀ : ** **

ਮਾਨਯੋਗ ਸਪੀਕਰ : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

ਸ਼੍ਰੀ ਸੁਨੀਲ ਕੁਮਾਰ ਜਾਖੜ : ਸਪੀਕਰ ਸਾਹਿਬ, ਜਿਥੋਂ ਤੱਕ administrative reforms ਦੀ ਗੱਲ ਹੈ, ਇਨ੍ਹਾਂ ਨੇ ਗੱਲ ਕੀਤੀ ਹੈ ਕਿ ਅਸੀਂ ਸ਼ਾਂਤੀ ਤੇ ਅਮਨ ਦੀ ਬਹਾਲੀ ਕਾਇਮ ਕੀਤੀ ਹੈ। ਪੁਲਿਸ ਕਮਿਸ਼ਨਰੀ ਸਿਸਟਮ ਅਡਾਪਟ ਕੀਤਾ ਹੈ। ਪੁਲਿਸ ਰਿਫਾਰਮਜ਼ ਦੀ ਗੱਲ ਕਰ ਰਹੇ ਹਾਂ। I am really sorry ਕਿ ਜਦੋਂ ਅਸੀਂ ਪੁਲਿਸ ਰਿਫਾਰਮਜ਼ ਐਕਟ ਪਾਸ ਕਰ ਰਹੇ ਸੀ ਤਾਂ ਅਸੀਂ ਇਕ ਘੰਟੇ ਵਿਚ 9 ਬਿੱਲ ਪਾਸ ਕੀਤੇ ਸਨ। ਪੁਲਿਸ ਐਕਟ ਉਤੇ ਵੀ ਡਿਸਕਸ਼ਨ ਰਹਿ ਗਈ ਸੀ। ਇਸ ਉਤੇ ਦੁਬਾਰਾ ਡਿਸਕਸ਼ਨ ਕਰ ਲੈਣੀ ਚਾਹੀਦੀ ਹੈ। ਇਹ ਮੇਰੀ ਹੰਬਲ ਰਿਕੁਐਸਟ ਹੈ। ਜਿਹੜਾ ਅਸੀਂ ਵਧੀਆ ਐਟਮੌਸਫੀਅਰ ਬਣਾ ਰਹੇ ਹਾਂ ਅਤੇ ਸੂਡੋ-ਕਲਚਰ ਆਫ ਮੈਗਾ ਪ੍ਰੋਜੈਕਟਸ ਬਣਾ ਰਹੇ ਹਾਂ, ਉਸ ਬਾਰੇ, ਸਪੀਕਰ ਸਾਹਿਬ, ਮੈਂ ਕਹਿਣਾ ਚਾਹਾਂਗਾ ਕਿ all those mega projects which were cancelled the moment Hon'ble Chief Minister and your government took over, all those mega projects were re-sanctioned. So don't say about sudo culture of mega projects. My question is this ਕਿ ਤੁਸੀਂ ਉਨ੍ਹਾਂ ਸਾਰੇ ਮੈਗਾ ਪ੍ਰੋਜੈਕਟਾਂ ਨੂੰ ਸਹੀ ਕਰਕੇ, I will not again blame anyone ਕਿ ਕੀ ਹੋਇਆ, ਕੀ ਨਹੀਂ ਹੋਇਆ, ਪ੍ਰੰਤੂ ਉਹ ਸਾਰੇ ਦੇ ਸਾਰੇ ਦੁਬਾਰਾ ਅਪਰੂਵ ਹੋ ਗਏ। ਇਨ੍ਹਾਂ ਵਿਚ ਕਿੰਨੇ ਬੰਦਿਆਂ ਨੂੰ ਨੌਕਰੀਆਂ ਮਿਲੀਆਂ, ਉਸ ਦੇ ਅੰਕੜੇ ਆਪਣੀ ਡਿਸਕਸ਼ਨ ਦੇ ਥਰੂ ਜ਼ਰੂਰ ਇਸ ਵਿਚ ਦੇ ਦੇਣੇ ਚਾਹੀਦੇ ਸੀ। ਵਲਟੋਹਾ ਸਾਹਿਬ ਨੇ ਗੱਲ ਕੀਤੀ ਹੈ ਕਿ 70,000 ਬੰਦਿਆਂ ਨੂੰ ਨੌਕਰੀ ਦਿੱਤੀ ਗਈ। ਤੁਸੀਂ ਸ਼ਾਇਦ ਚੰਗੀ ਤਰ੍ਹਾਂ ਪੜ੍ਹਿਆ ਨਹੀਂ, ਤੁਸੀਂ ਨੌਕਰੀ ਨਹੀਂ ਦਿੱਤੀ, ਐਸ਼ੋਰੈਂਸ ਦਿੱਤੀ ਹੈ। ਇਹੀ ਗੱਲ ਮੈਂ ਕਹਿ ਰਿਹਾ ਹਾਂ, ਇਹ ਤੁਹਾਡੇ ਡਾਕੂਮੈਂਟ ਵਿਚ ਦਰਜ ਹੈ। ਚਲੋ ਦਿੱਤੀ ਹੋਣੀ ਹੈ, ਅਜੇ ਵੀ 40 ਲੱਖ ਅਨ-ਇੰਪਲਾਇਡ ਤੁਰਿਆ ਫਿਰਦਾ ਹੈ। My point is that those mega projects will have a meaning.....

ਸ਼੍ਰੀ ਜਗਦੀਸ਼ ਸਾਹਨੀ : ਸਪੀਕਰ ਸਾਹਿਬ, ਬੜੀ ਕੰਸਟਰਕਟਿਵ ਗੱਲ ਹੋਣੀ ਚਾਹੀਦੀ ਹੈ, ਤਾਂ ਹੀ ਅਸੀਂ ਕੋਈ ਚੀਜ਼ ਸਿਖਾਂਗੇ। ਪਰ ਜਿਸ ਤਰ੍ਹਾਂ ਜਾਖੜ ਸਾਹਿਬ ਕਹਿ

** Expunged as ordered by the Chair.

[ ਸ਼੍ਰੀ ਜਗਦੀਸ਼ ਸਾਹਨੀ ]

ਰਹੇ ਹਨ, ਇਹ ਬਿਲਕੁਲ ਗਲਤ ਹੈ। ਅਸੀਂ 70,000 ਨੌਕਰੀਆਂ ਦਿੱਤੀਆਂ, ਇਸ ਦੇ ਵਿਚੋਂ 50,000 ਤਾਂ ਟੀਚਰਜ਼ ਹੀ ਹਨ, 3,000 ਪੁਲਿਸ ਵਿਭਾਗ ਦੇ ਹਨ। ਮੈਂ ਕਹਿੰਦਾ ਹਾਂ ਕਿ 70,000 ਬੰਦਿਆਂ ਨੂੰ ਇੰਪਲਾਇਮੈਂਟ ਦਿੱਤੀ ਗਈ ਹੈ, ਅਸੀਂ ਐਸ਼ੋਰੈਂਸ ਨਹੀਂ ਦਿੱਤੀ, ਇੰਪਲਾਇਮੈਂਟ ਦਿੱਤੀ ਹੈ।

**ਮਾਨਯੋਗ ਸਪੀਕਰ** : ਚਲੋ ਬੈਠੋ, ਸਾਹਨੀ ਸਾਹਿਬ ਜੀ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਜੋ ਇਸ ਡਾਕੂਮੈਂਟ ਵਿਚ ਲਿਖਿਆ ਹੈ, I may have misunderstood. ਮੈਂ ਪੜ੍ਹ ਦਿੰਦਾ ਹਾਂ, "about 70 thousand youth have been provided or assured recruitment". ਮੈਂ ਤਾਂ ਇੱਥੋਂ ਪੜ੍ਹ ਕੇ ਦੱਸਿਆ ਹੈ, ਮੈਂ ਤੁਹਾਡੇ ਡਾਕੂਮੈਂਟ ਵਿਚੋਂ ਪੜ੍ਹ ਕੇ ਬੋਲਿਆ ਹੈ। May be I am wrong. (interruption)

**ਮਾਨਯੋਗ ਸਪੀਕਰ** : ਸਾਹਨੀ ਸਾਹਿਬ, ਬੈਠ ਕੇ ਗੱਲ ਸੁਣੋ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਜਦੋਂ ਗੱਲ ਕੀਤੀ ਸੀ ਕਿ ਹਰ ਬਾਤ ਪੇ ਕਹਿ ਦੇਤੇ ਹੈਂ ਕਿ ਤੁਝੇ ਕਿਆ...

**ਮਾਨਯੋਗ ਸਪੀਕਰ** : ਤੁਸੀਂ ਗੱਲ ਕਰੋ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਇਸ ਤੇ ਬਹਿਸ ਕਰਵਾ ਲਉ ਕਿ ਸੈਂਟਰ ਨੇ ਕੀ ਦਿੱਤਾ, ਕੀ ਨਹੀਂ ਦਿੱਤਾ, ਕਿਉਂਕਿ ਉਸ ਤੇ ਇਲਜਾਮ ਲੱਗਿਆ ਹੈ ਕਿ 14 ਲੱਖ ਬੀ.ਪੀ.ਐਲ. ਫੈਮਿਲੀਜ਼ ਹਰਿਆਣਾ ਵਿਚ ਹਨ ਅਤੇ ਪੰਜਾਬ ਵਿਚ 4.5 ਲੱਖ ਫੈਮਿਲੀਜ਼ ਹੀ ਹਨ। ਚਲੋ, ਤੁਹਾਡੀ ਗੱਲ ਮੰਨ ਲੈਂਦੇ ਹਾਂ। ਸਪੀਕਰ ਸਾਹਿਬ, ਇਹ ਸਰਵੇ ਕਦੋਂ ਹੋਇਆ ਸੀ? ਇਹ 2001 ਵਿਚ ਹੋਇਆ ਸੀ। Why couldn't we did anything then? ਤੁਹਾਡੇ ਰਾਜ ਵਿਚ ਹੋਇਆ, ਉਦੋਂ ਵਧਾ ਲੈਂਦੇ। ਸੁਣ ਲਓ, ਜੋ ਉਨ੍ਹਾਂ ਦੇ ਨਾਰਮਜ਼ ਇਸ ਤਰ੍ਹਾਂ ਦੇ ਸਨ ਕਿ ਸਾਡੇ ਵਾਲੇ ਗਰੀਬ ਉਨ੍ਹਾਂ ਦੀ ਕੈਟੇਗਰੀ ਵਿਚ ਫਿੱਟ ਨਹੀਂ ਆਉਂਦੇ, ਸਾਡੇ ਵਾਲਾ ਜਿਹੜਾ ਗਰੀਬ ਹੈ ਉਸ ਦੇ ਕੋਲ ਤਾਂ ਮੋਬਾਇਲ ਫੋਨ ਵੀ ਹੈ ਅਤੇ ਸਾਡੇ ਵਾਲੇ ਗਰੀਬ ਕੋਲ ਤਾਂ ਟੀ.ਵੀ. ਵੀ ਹੈ...

**ਮਾਨਯੋਗ ਸਪੀਕਰ** : ਇਹ 2001 ਨਹੀਂ 2002 ਹੈ। 2002 ਵਿਚ ਕਾਗਜ਼ ਚਲੇ ਸੀ, 2001 ਵਿਚ ਨਹੀਂ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਨਹੀਂ ਸਰ, 2001 ਵਿਚ ਸਰਵੇ ਹੋਇਆ ਸੀ ਅਤੇ 2002 ਵਿਚ ਕਾਰਡ ਆਦਿ ਬਣਾਉਣੇ ਸ਼ੁਰੂ ਕੀਤੇ ਸਨ। Survey was conducted in 2001. ਮੈਂ ਬੇਨਤੀ ਕਰ ਰਿਹਾ ਸੀ ਕਿ ਮੈਂ ਮੰਨ ਲਿਆ ਕਿ ਵਿਤਕਰਾ ਹੋ ਗਿਆ। I have taken their words at their face value. ਇਹ ਕਹਿੰਦੇ ਕਿ ਬੀ.ਪੀ.ਐਲ. ਵਾਲੀਆਂ ਸਾਡੇ 4,50,000 ਫੈਮਿਲੀਜ਼ ਹਨ। ਮੈਂ ਮੰਨਦਾ ਹਾਂ, ਤੁਸੀਂ ਆਟਾ-ਦਾਲ ਸਕੀਮ

ਸ਼ੁਰੂ ਕੀਤੀ and that is one of the promises that they have kept. ਵਲਟੋਹਾ ਸਾਹਿਬ, ਸੁਣ ਲਓ, I was probably against such type of subsidies which you have given, which are not monitored, nor enforceable. ਉਹ ਗੱਲ ਇਸ ਕਰਕੇ ਸਾਹਮਣੇ ਆ ਰਹੀ ਹੈ ਕਿ ਤੁਸੀਂ ਉਨ੍ਹਾਂ ਨੂੰ ਐਸੇ ਚੱਕਰਾਂ ਵਿਚ ਪਾ ਦਿੱਤਾ, ਕਿਹਾ ਕਿ ਤੁਹਾਡੇ ਨਵੇਂ ਨੀਲੇ ਕਾਰਡ ਬਣਨਗੇ, ਫਿਰ ਕਹਿ ਦਿੱਤਾ ਕਿ ਦੋ ਫੋਟੋ ਵਾਲੇ ਕਾਰਡ ਬਣਨਗੇ। ਤੁਸੀਂ ਉਨ੍ਹਾਂ ਨੂੰ ਚੱਕਰਾਂ ਵਿਚ ਪਾਈ ਰੱਖਿਆ। ਉਸ ਦਰਮਿਆਨ ਇਹ ਜਿਹੜਾ ਸਾਡਾ ਫੂਡ ਐਂਡ ਸਪਲਾਈ ਦਾ ਬਹੁਤ ਹੀ ਕਾਬਲ ਮਹਿਕਮਾ ਹੈ, ਉਸ ਸਬੰਧੀ ਬਹੁਤ ਹੀ unparliamentary language ਇਨ੍ਹਾਂ ਨੇ ਸਾਡੇ ਐਗਰੀਕਲਚਰ ਮਨਿਸਟਰ ਵਾਸਤੇ ਯੂਜ਼ ਕੀਤੀ। ਇੱਕ ਸੈਂਟਰ ਗੌਰਮਿੰਟ ਦੀ ਸਕੀਮ ਹੈ 'ਅਨਤੋਦਿਆ'। ਹਿੰਦੀ ਦਾ ਇਕ ਸ਼ਬਦ ਹੈ, ਇਕ ਅਤਿ ਗਰੀਬ, ਅਤਿਅੰਤ ਗਰੀਬ, ਗਰੀਬੋਂ ਸੇ ਗਰੀਬ, ਉਸ ਤੋਂ ਬਣਿਆ ਅਨਤੋਦਿਆ। ਸਪੀਕਰ ਸਾਹਿਬ, ਉਨ੍ਹਾਂ ਲਈ 2/- ਰੁਪਏ ਕਿਲੋ ਦੇ ਹਿਸਾਬ ਨਾਲ ਸੈਂਟਰ ਗੌਰਮਿੰਟ ਤੋਂ ਕਣਕ ਆਉਂਦੀ ਹੈ, ਤੁਸੀਂ ਤਾਂ 4/- ਰੁਪਏ ਦੀ ਗੱਲ ਕਰਦੇ ਹੋ। ਉਹ 2/- ਰੁਪਏ ਕਿੱਲੋ ਸੈਂਟਰ ਗੌਰਮਿੰਟ ਤੋਂ ਆਉਂਦੀ ਹੈ। ਤੁਸੀਂ ਸਾਲ 2007-08 ਵਿਚ ਅਨਤੋਦਿਆ ਲਈ 72% ਕਣਕ ਚੁੱਕੀ, ਸਾਲ 2008-09 ਵਿਚ 66%, ਭਾਵ ਜੇ ਸੈਂਟਰ ਸਰਕਾਰ ਨੇ 100 ਕਿੱਲੋ ਦਿੱਤੀ ਤਾਂ ਇਨ੍ਹਾਂ ਨੇ 66 ਕਿੱਲੋ ਚੁੱਕੀ। ਇਹ ਕਹਿੰਦੇ ਹਨ ਕਿ ਸਾਡੇ ਤਾਂ ਗਰੀਬ ਕੋਈ ਹੈ ਹੀ ਨਹੀਂ, ਕੋਈ ਕਣਕ ਲੈਂਦਾ ਹੀ ਨਹੀਂ ਹੈ ਅਤੇ 2009-10 ਵਿਚ 65% ਅਤੇ 2010-11 ਵਿਚ ਘਟਾ ਕੇ 60% ਕਰ ਦਿੱਤੀ। ਇਸੇ ਤਰ੍ਹਾਂ ਕਿਸਾਨਾਂ ਦੀ ਸਬਸਿਡੀ, ਮੇਰੇ ਕਾਬਲ ਮੰਤਰੀ ਜੀ ਬੈਠੇ ਨਹੀਂ, ਇਹ ਕਹਿੰਦੇ ਸੀ ਕਿ ਕਿਸਾਨਾਂ ਵਾਸਤੇ 700/- ਰੁਪਏ ਸਰਕਾਰ ਖਰਚਦੀ ਹੈ ਪਰ ਜਦੋਂ ਸਵਾਲ ਪੁੱਛਿਆ ਤਾਂ ਕਹਿੰਦੇ ਕਿ 500/- ਰੁਪਏ ਦਿੱਤੀ। ਮੈਂ ਕਿਹਾ ਕਿ 700/- ਰੁਪਏ ਕਿਉਂ ਨਹੀਂ ਦਿੱਤੀ ਤਾਂ ਉਹ ਕਹਿੰਦੇ ਕਿ ਉਸਦੇ ਨਾਲ ਤਾਂ ਕਣਕ ਇੰਨੀ ਸਸਤੀ ਹੋ ਜਾਣੀ ਸੀ ਕਿ ਜਿਸ ਦਾ ਕੋਈ ਅੰਦਾਜ਼ਾ ਹੈ ਹੀ ਨਹੀਂ, ਇਸ ਕਰਕੇ ਪਿਛਲੇ ਸਾਲ ਨੈਸ਼ਨਲ ਫੂਡ ਸਿਕਿਉਰਿਟੀ ਮਿਸ਼ਨ ਅਧੀਨ 52 ਕਰੋੜ ਰੁਪਏ ਦੀ ਸਬਸਿਡੀ ਆਈ ਸੀ, ਉਹ ਸੈਂਟਰ ਨੇ ਘਟਾ ਕੇ 36 ਕਰੋੜ ਕਰ ਦਿੱਤੀ। ਇਸੇ ਤਰ੍ਹਾਂ ਅਨਤੋਦਿਆ ਦੀ ਸਕੀਮ ਨਾਲ ਹੋਵੇਗਾ। This shows lack of administration lack of leadership. ਲੋਕ ਲੀਡਰਸ਼ਿਪ ਲੱਭਦੇ ਹਨ। ਉਹ ਲੀਡਰ ਭਾਲਦੇ ਹਨ। They are looking for a leader, ਲੋਕ ਭਾਲ ਲੈਣਗੇ। Leaders can not be imposed. ਤੁਸੀਂ ਗੱਲਾਂ ਕਰਦੇ ਹੋ। There is a catch word in these days. ਜਿਸ ਦਿਨ ਦੀ ਬਿਹਾਰ ਦੀ ਇਲੈਕਸ਼ਨ ਹੋਈ ਹੈ, ਮੇਰਾ ਖਿਆਲ ਹੈ ਕਿ 100 ਵਾਰ ਡਿਪਟੀ ਸੀ.ਐਮ. ਸਾਹਿਬ ਕਹਿ ਰਹੇ ਹਨ ਕਿ see Nitish Kumar. He said, 'Look at Nitish Kumar. Nitish Kumar is going to be repeated'. ਤੁਸੀਂ ਨਿਤਿਸ਼ ਕੁਮਾਰ ਵਾਲੇ ਕੰਮ ਤਾਂ ਕਰ ਕੇ ਦਿਖਾਉ। ਨਿਤਿਸ਼ ਕੁਮਾਰ ਨੂੰ ਆਪਣਾ ਰੋਲ ਮਾਡਲ ਬਣਾਉ। ਚੌਟਾਲਾ ਸਾਹਿਬ ਨਾਲ ਜੋ ਕੁਝ ਹੋਇਆ ਹੈ, the same thing is going to be repeated. The same outcome will be repeated.

[ ਸ਼੍ਰੀ ਸੁਨੀਲ ਕੁਮਾਰ ਜਾਖੜ ]

ਸਿਰਫ ਨਾਂ ਵਾਰ-ਵਾਰ ਜਪਣ ਨਾਲ ਕੁਝ ਨਹੀਂ ਹੋਣਾ। ਲੋਕ ਜਵਾਬ ਮੰਗਦੇ ਹਨ ਕਿ ਜੋ ਮਿਸਰ ਵਿਚ ਹੋ ਗਿਆ ਹੈ ਉਸ ਤਰ੍ਹਾਂ ਕਿਤੇ ਇੱਥੇ ਵੀ ਲੋਕ ਸੜਕਾਂ ਤੇ ਨਾ ਆ ਜਾਣ। They are looking for a leader, who could provide them a clear leadership with a vision to take Punjab ahead. ਇੱਥੇ ਸਬਸਿਡੀਆਂ ਦੀ ਗੱਲ ਕੀਤੀ ਗਈ ਸੀ। I am talking about subsidies.

**ਮੁੱਖ ਸੰਸਦੀ ਸਕੱਤਰ, ਖੇਤੀਬਾੜੀ (ਸਰਦਾਰ ਸੋਹਣ ਸਿੰਘ ਠੰਡਲ) :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਸਪੀਕਰ ਸਾਹਿਬ, ਮੈਨੂੰ ਇਸ ਗੱਲ ਦਾ ਅਫਸੋਸ ਹੈ ਕਿ ਮੇਰੇ ਸਤਿਕਾਰਯੋਗ ਵੀਰ ਲੈਕ ਆਫ ਲੀਡਰਸ਼ਿਪ ਦੀ ਗੱਲ ਕਰ ਰਹੇ ਹਨ। ਅੱਜ ਪੰਜਾਬ ਤਾਂ ਕੀ ਸਾਰਾ ਹਿੰਦੁਸਤਾਨ ਮੰਨਦਾ ਹੈ ਕਿ ਸਾਡੀ ਪਾਰਟੀ ਦੇ ਲੀਡਰ ਸਰਦਾਰ ਪਰਕਾਸ਼ ਸਿੰਘ ਜੀ ਬਾਦਲ, ਉਨ੍ਹਾਂ ਵਰਗਾ ਲੀਡਰ ਸਾਰੇ ਹਿੰਦੁਸਤਾਨ ਵਿਚ ਨਹੀਂ। (ਥੰਪਿੰਗ) ਲੈਕ ਆਫ ਲੀਡਰਸ਼ਿਪ ਦੀ ਗੱਲ ਨਹੀਂ ਆਉਂਦੀ। ਲੈਕ ਆਫ ਲੀਡਰਸ਼ਿਪ ਦੀ ਗੱਲ ਆਉਂਦੀ ਹੈ ਤਾਂ ਹੀ ਇਨ੍ਹਾਂ ਦਾ ਪ੍ਰਾਈਮ ਮਨਿਸਟਰ ਆਪ ਮੰਨ ਰਿਹਾ ਹੈ ਕਿ ਮਜਬੂਰ ਹਾਂ, ਮੇਰਾ ਵੱਸ ਨਹੀਂ ਚੱਲ ਰਿਹਾ। ਇੱਕ-ਇੱਕ ਘੁਟਾਲਾ ਨਹੀਂ, ਸੈਂਕੜੇ ਘੁਟਾਲੇ ਸਾਹਮਣੇ ਆ ਰਹੇ ਹਨ। ਇਹ ਉਥੇ ਕਿਉਂ ਨਹੀਂ ਬੋਲਦੇ? ਜਦੋਂ ਵੀ ਕੋਈ ਗੱਲ ਹੁੰਦੀ ਹੈ ਤੇ ਕਹਿੰਦੇ ਹਨ ਕਿ ਸੈਂਟਰ ਤੋਂ ਪੈਸੇ ਆਉਂਦੇ ਹਨ ਪਰ ਅੱਜ ਸੈਂਟਰ ਦਾ ਜੋ ਜਨਾਜ਼ਾ ਨਿਕਲ ਰਿਹਾ ਹੈ, ਉਸ ਬਾਰੇ ਹਾਊਸ ਵਿਚ ਗੱਲ ਕਰ ਲੈਣ। ਉਸ ਬਾਰੇ ਭਾਵੇਂ ਮਤਾ ਲੈ ਆਉਣ। ਸਾਡੇ ਲੀਡਰ ਬਾਰੇ ਜੋ ਗੱਲ ਬੋਲੀ ਗਈ ਹੈ, ਉਹ ਟਾਲਰੇਬਲ ਨਹੀਂ ਹੈ। ਮੈਂ ਸਮਝਦਾ ਹਾਂ ਕਿ ਇਹ ਨਹੀਂ ਹੋਣੀ ਚਾਹੀਦੀ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਪੀਕਰ ਸਾਹਿਬ, ਮੈਂ ਤਾਂ ਕਿਹਾ ਹੈ ਕਿ ਲੋਕ ਲੀਡਰ ਭਾਲਦੇ ਹਨ। ਮੈਂ ਕਿਸੇ ਨੂੰ ਲੀਡਰ ਬਣਾ ਕੇ ਬੈਠ ਜਾਵਾਂ, ਅਜਿਹਾ ਨਹੀਂ। ਲੋਕਾਂ ਨੇ ਬਣਾਏ ਹਨ ਅਤੇ ਕਲੀਅਰਲੀ ਬਣੇ ਹਨ। ਲੋਕ ਲੀਡਰਸ਼ਿਪ ਵਿਚ ਵੀ ਕੁਆਲਿਟੀ ਭਾਲਦੇ ਹਨ। ਅਨਾਜ ਦੋ ਰੁਪਏ ਚੁੱਕ ਨਹੀਂ ਸਕਦੇ। This shows the clear cut administrative abilities that are lacking.

**ਮਾਨਯੋਗ ਸਪੀਕਰ :** ਤੁਸੀਂ ਕਿਹੜੀ ਗੱਲ ਮਗਰ ਪਏ ਹੋ? ਉਨ੍ਹਾਂ ਦੇ ਦਿਮਾਗ ਵਿਚ ਗੱਲ ਆਈ ਹੈ। ਉਹ ਉਨ੍ਹਾਂ ਨੇ ਕੀਤੀ ਹੈ। ਤੁਸੀਂ ਆਪਣੀ ਗੱਲ ਕਰੋ ਤੇ ਅੱਗੇ ਚਲੋ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਪੀਕਰ ਸਾਹਿਬ, ਮੈਂ ਖਤਮ ਕਰਨ ਲੱਗਾ ਹਾਂ। I will just wrap up. ਜਦੋਂ ਪਹਿਲੀ ਵਾਰ ਮੇਰੇ ਕਾਬਲ ਸਾਥੀ 2007 ਵਿਚ ਆ ਕੇ ਬੈਠੇ ਸੀ, ਜੋ ਕੁਝ ਵੀ ਸੀ, I had got up and said that it was a part of kitchen cabinet. It was a coterie but at least there is a youth in the form of able Dy. C.M. ਉਨ੍ਹਾਂ ਨੇ ਬਾਅਦ ਵਿਚ ਆ ਕੇ ਜੁਆਇਨ ਕੀਤਾ। ਇਸ ਨਾਲ ਪਰਿਵਾਰ ਵਿਚ ਇਜ਼ਾਫਾ ਹੋ ਗਿਆ। ਸੁਖਬੀਰ ਜੀ ਆ ਗਏ, ਮਨਪ੍ਰੀਤ ਜੀ ਆ ਗਏ, ਆਦੇਸ਼ ਪ੍ਰਤਾਪ

ਜੀ ਆ ਗਏ, ਮਜੀਠੀਆ ਸਾਹਿਬ ਬੈਠੇ ਹਨ...

**ਮਾਨਯੋਗ ਸਪੀਕਰ** : ਕੰਮ ਦੀ ਗੱਲ ਕਰੋ। ਜਿਹੜੇ ਆ ਗਏ, ਸੋ ਆ ਗਏ। ਤੁਸੀਂ ਆਪਣੀ ਗੱਲ ਕਰੋ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਮੈਂ ਇਸ ਕਰਕੇ ਕਹਿਣ ਲੱਗਾ ਸੀ ਕਿ there is a clash of generation. ਜਦੋਂ ਕੋਈ ਗੱਡੀ ਟਾਪ ਗੇਅਰ ਵਿਚ ਚੱਲ ਰਹੀ ਹੈ ਤੇ ਉਸ ਨੂੰ ਸੈਕਿੰਡ ਗੇਅਰ ਵਿਚ ਪਾ ਦੇਈਏ ਤਾਂ you hear the sound. I hear the sound in the Governor's Address. They are changing tracks. ਜੋ ਤੁਹਾਡਾ 2007 ਦਾ ਮੈਨੀਫੈਸਟੋ ਸੀ ਉਸ ਵਿਚ ਤੁਸੀਂ 400/- ਰੁਪਏ ਪੈਨਸ਼ਨ ਦਾ ਪ੍ਰਾਮਿਸ ਕੀਤਾ ਸੀ ਪਰ ਹੁਣ ਕਹਿ ਰਹੇ ਹਨ ਕਿ ਇਹ ਸਾਡੇ ਏਜੰਡੇ ਵਿਚ ਹੀ ਨਹੀਂ ਹੈ। ਮੈਂ ਪਿਛਲਾ ਬਜਟ ਲੈ ਕੇ ਨਹੀਂ ਆਇਆ ਹਾਂ। ਤੁਸੀਂ ਉਸ ਸਮੇਂ ਕਿਹਾ ਸੀ ਕਿ 400 /- ਰੁਪਏ ਪੈਨਸ਼ਨ ਵਧਾਵਾਂਗੇ, but forget that. I had said it for the first time that Shiromani Akali Dal is talking about development. ਸੁਖਬੀਰ ਜੀ ਨੇ ਕਿਹਾ ਸੀ ਕਿ ਹਰੇਕ ਡਿਸਟ੍ਰਿਕਟ ਲੈਵਲ ਤੇ ਆਈ.ਟੀ. ਸੈਂਟਰ ਬਣਨਗੇ, ਨੌਕਰੀ ਮਿਲੇਗੀ। And then what I hear today. They are talking about riots, they are talking about religious issues. ਜਿਹੜਾ ਇਹ ਸੈਂਟਰ ਨਾਲ ਵਿਤਕਰੇ ਦੀ ਗੱਲ ਕਰ ਰਹੇ ਹਨ ਪਰ there is clash of generation. That is what we are talking. ਜਿਹੜੀ ਯੂਥ ਦੀ ਗੱਲ ਕਰ ਰਹੇ ਹਨ, ਜਿਹੜੇ ਛੱਡ ਕੇ ਗਏ ਹਨ, ਉਹ ਕਹਿੰਦੇ ਸੀ ਕਿ ਮੈਂ ਤਾਂ ਜਾਪਾਨ ਬਣਾਉਣ ਲੱਗਾ ਹਾਂ ਪਰ ਬਜ਼ੁਰਗ ਹੁਰੀਂ ਅਫਗਾਨਿਸਤਾਨ ਬਣਾਉਣ ਲੱਗੇ ਹਨ। This is the clash which is occuring. We are changing that from development on to the issues. This shows they are frustrated. There is despondency on the part of the ruling government and the ruling coalition. They do not know whether to stick to their original agenda or not. ਰਿਲੀਜੀਅਸ ਭਾਵਨਾਵਾਂ ਨੂੰ ਫਾਰਮੇਟ ਕਰਕੇ ਲੋਕਾਂ ਨੂੰ ਐਕਸਪਲਾਇਟ ਕਰੀਏ ਜਾਂ ਫਿਰ ਡਿਵੈਲਪਮੈਂਟ ਦੀ ਗੱਲ ਕਰੀਏ। ਸਪੀਕਰ ਸਾਹਿਬ, ਮੇਰੇ ਕਹਿਣ ਦਾ ਭਾਵ ਹੈ ਕਿ ਮੈਂ ਵੇਖ ਰਿਹਾ ਹਾਂ, I can see the pain in the eyes of the Hon'ble Chief Minister Sahib, ਸਾਨੂੰ ਵੀ ਇੱਕ ਪਰਿਵਾਰ ਦੇ ਵਿਚ ਫਰਕ ਪੈਣ ਦਾ ਦੁੱਖ ਹੈ। ਚਾਹੇ ਕਿਸੇ ਦਾ ਪਰਿਵਾਰ ਹੋਵੇ। But the very fact is that the issues are very much there.

**ਸਰਦਾਰ ਜਸਜੀਤ ਸਿੰਘ ਬੰਨੀ** : ਸਪੀਕਰ ਸਾਹਿਬ, ਅੱਜ ਮੈਂ ਜਾਣਾ ਸੀ ਪਰ ਮੈਂ ਰੁਕ ਗਿਆ ਕਿਉਂਕਿ ਇਹ ਬਹੁਤ ਹੀ ਕਾਬਲ ਸਪੀਕਰ ਹਨ, ਮੈਂ ਕਿਹਾ ਇਨ੍ਹਾਂ ਦੀ ਗੱਲ ਸੁਣਾਂ। ਇਹ ਗੱਲ ਕਰ ਰਹੇ ਹਨ ਲੀਡਰਸ਼ਿਪ ਦੀ, ਇਹ ਗੱਲ ਕਰ ਰਹੇ ਹਨ ਵਿਜ਼ਨ ਦੀ, ਲੇਕਿਨ ਅੱਜ ਮੈਂ ਬੜੇ ਅਫਸੋਸ ਨਾਲ ਕਹਿ ਸਕਦਾ ਹਾਂ ਕਿ ਜੋ ਇਹ ਕਹਿ ਰਹੇ ਹਨ, ਇਨ੍ਹਾਂ

[ ਸਰਦਾਰ ਜਸਜੀਤ ਸਿੰਘ ਬੰਨੀ ]
ਦਾ ਆਪਣਾ ਜਿਹੜਾ ਵਿਜ਼ਨ ਹੈ, ਇਹ ਬਹੁਤ ਮਾਇਓਪਿਕ (myopic) ਹੋ ਗਿਆ ਹੈ। ਜਿਹੜਾ ਆਦਮੀ ਇਹ ਕਹਿ ਸਕਦਾ ਹੈ ਕਿ ਐਡੀ ਵੱਡੀ 19,000 ਕਰੋੜ ਰੁਪਏ ਦੀ ਜਿਹੜੀ ਰਿਫਾਈਨਰੀ ਆਈ ਹੈ, ਇਸ ਦਾ ਕੋਈ ਫਾਇਦਾ ਨਹੀਂ ਹੋਣਾ, ਮੈਂ ਸਮਝਦਾ ਹਾਂ ਕਿ ਇਹ ਬਿਲਕੁਲ ਛੋਟੀ ਸੋਚ ਦੀ ਗੱਲ ਹੈ। ਆਉਣ ਵਾਲੀਆਂ ਜਨਰੇਸ਼ਨਾਂ ਯਾਦ ਰੱਖਣਗੀਆਂ ਕਿ ਇਹ ਕੰਮ ਸ਼੍ਰੋਮਣੀ ਅਕਾਲੀ ਦਲ-ਭਾਰਤੀ ਜਨਤਾ ਪਾਰਟੀ ਦੀ ਸਰਕਾਰ ਨੇ ਕੀਤਾ ਸੀ। ਇਹ ਜਿਹੜੀ ਇੰਡਸਟਰੀ ਲੱਗੀ ਹੈ, ਇਸ ਦਾ ਪੰਜਾਬ ਦੀ ਔਰ ਪੂਰੇ ਹਿੰਦੁਸਤਾਨ ਦੀ ਇਕਾਨਮੀ ਵਿਚ ਮਲਟੀਪਲਾਇਰ ਇਫੈਕਟ ਹੋਣਾ ਹੈ। ਇਹ ਮੈਂ ਕਹਿਣਾ ਚਾਹੁੰਦਾ ਹਾਂ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਪੀਕਰ ਸਾਹਿਬ, ਜਿਹੜੀ ਮਾਇਓਪਿਕ ਵਿਜ਼ਨ ਹੈ, ਅੱਜ ਕਲ੍ਹ ਦੀ ਜਿਹੜੀ ਜਨਤਾ ਹੈ, ਇਹ ਕਿਸੇ ਵੀ ਆਈ ਸਰਜਨ ਤੋਂ ਬਹੁਤ ਅੱਗੇ ਹੈ, ਉਨ੍ਹਾਂ ਨੇ ਆਪੇ ਸਹੀ ਨਜ਼ਰੀਏ ਦਾ ਅਪ੍ਰੇਸ਼ਨ ਕਰ ਦੇਣਾ ਹੈ, the time has come.

**ਮਾਨਯੋਗ ਸਪੀਕਰ :** ਤੁਹਾਡੇ ਚਾਰ ਮਿੰਟ ਰਹਿ ਗਏ ਹਨ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਚਾਰ ਮਿੰਟ ਨਹੀਂ, ਮੈਂ ਤਾਂ ਪਹਿਲਾਂ ਹੀ ਖਤਮ ਕਰ ਦੇਣਾ ਹੈ। This clash of generation is also a clash of ideas. Whether Punjab will proceed on the lines of development or whether Punjab will again be fractured on the lines of caste, religion or water issues that are defunct now, these are the issues. But the writing on the wall is clear. ਸਪੀਕਰ ਸਾਹਿਬ, ਬਾਦਲ ਸਾਹਿਬ ਮੇਰੇ ਪਿਤਾ ਸਮਾਨ ਹਨ। He is such a senior leader, ਇਨ੍ਹਾਂ ਨੂੰ ਤਾਂ ਮੈਂ ਮੁਖਾਤਿਬ ਹੋ ਕੇ ਕਹਿ ਨਹੀਂ ਸਕਦਾ। ਡਿਪਟੀ ਸੀ.ਐਮ. ਸਾਹਿਬ ਬੈਠੇ ਨਹੀਂ, ਮੈਂ ਉਨ੍ਹਾਂ ਨੂੰ ਕਹਿਣ ਵਾਸਤੇ ਆਇਆ ਸੀ ਕਿ ਚਾਹੇ 25 ਸਾਲ ਦਾ ਪਲਾਨ ਇਹ ਕਰੀ ਬੈਠੇ ਸੀ but this time it is going to be Congress. ਲੋਕ ਮਨ ਬਣਾਈ ਬੈਠੇ ਹਨ ...(ਵਿਘਨ)... ਮੈਂ ਤੁਹਾਡੀ ਲੜਾਈ ਦਾ ਏਜੰਡਾ ਵੀ ਦੱਸ ਦੇਵਾਂ ...(ਵਿਘਨ)... ਇੱਕ ਲੈਤਿਨ ਦਾ ਮੁਹਾਵਰਾ ਹੈ ...(ਵਿਘਨ)... ਲੈਤਿਨ ਦਾ ਮੁਹਾਵਰਾ ਹੈ, ਮੈਂ ਕਿਹੜਾ ਪੜ੍ਹ ਕੇ ਆਇਆ ਹਾਂ। ਮੇਰੇ ਦੋਸਤ ਨੇ ਦਿੱਤਾ ਹੈ। "The die has been cast." Now, you cannot change it. Howsoever much you may dislike, howsoever unpalatable it might be to our senior Badal Sahib, but the die has been cast. ਤੁਸੀਂ ਜਿਹੜੀ ਲੜਾਈ ਲੜੋਗੇ, you will be fighting on the issue of leadership within your own party, within your own family. ਲੋਕਾਂ ਦੀ ਲੜਾਈ ਕਾਂਗਰਸ ਲੜੇਗੀ। ਇਸ ਕਰਕੇ, ਸਪੀਕਰ ਸਾਹਿਬ, ਜਿਹੜਾ ਮਤਾ ਇਹ ਲਿਆਏ ਹਨ, I can not support this Governor's Address. (ਵਿਰੋਧੀ ਧਿਰ ਵੱਲੋਂ ਥੰਪਿੰਗ)

**ਸਰਦਾਰ ਈਸ਼ਰ ਸਿੰਘ (ਕੂਮ ਕਲਾਂ, ਐਸ.ਸੀ.)** : ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਮੈਨੂੰ ਗਵਰਨਰ ਜੀ ਦੇ ਭਾਸ਼ਣ ਤੇ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਨਾਲ ਬੇਨਤੀ ਵੀ ਕਰਦਾ ਹਾਂ ਕਿ ਮੇਰਾ ਜਿਹੜਾ ਸਮਾਂ ਹੈ, ਜੋ ਮੈਨੂੰ ਅਲਾਟ ਕੀਤਾ ਹੈ, ਇਸ ਨੂੰ ਕੰਟੀਨਿਊ ਰਖਿਆ ਜਾਵੇ। ਸਪੀਕਰ ਸਾਹਿਬ, ਜੋ ਗਵਰਨਰ ਦਾ ਭਾਸ਼ਣ ਹੁੰਦਾ ਹੈ, ਉਹ ਸਰਕਾਰ ਦੀ ਦਿੱਖ ਹੁੰਦੀ ਹੈ, ਇਸ ਦਾ ਦਰਪਣ ਹੁੰਦਾ ਹੈ। ਇਥੋਂ ਦਿਸਦਾ ਹੈ ਕਿ ਸਰਕਾਰ ਨੇ, ਸਾਡੀ ਸਟੇਟ ਦੇ ਲੋਕਾਂ ਵਾਸਤੇ ਕੀ ਕੀਤਾ ਹੈ ਔਰ ਕੀ ਕਰਨਾ ਹੈ। ਮੈਂ ਸਾਰਾ ਭਾਸ਼ਣ ਪੜ੍ਹ ਕੇ ਦੇਖਿਆ ਹੈ ਅਤੇ ਅੱਜ ਹਾਊਸ ਦੇ ਸਾਰੇ ਸਪੀਕਰ ਸਾਹਿਬਾਨ ਨੂੰ ਸੁਣਿਆ ਹੈ। ਬਹੁਤ ਵਧੀਆ ਬੁਲਾਰੇ ਬੋਲੇ ਹਨ ਪਰ ਸਹੀ ਮਾਇਨਿਆਂ ਵਿਚ ਗਵਰਨਰ ਦੇ ਭਾਸ਼ਣ ਦੇ ਪੁਆਇੰਟ ਨੂੰ ਟੱਚ ਕਰਨ ਦੀ ਕੋਸ਼ਿਸ਼ ਨਹੀਂ ਕੀਤੀ, ਲੇਕਿਨ ਪੰਜਾਬ ਦਾ ਜੋ ਅੱਜ ਸ਼ਾਂਤੀ ਦਾ ਮਾਹੌਲ ਬਣਿਆ ਹੈ, ਉਸ ਦੇ ਵਿਚ ਵਿਘਨ ਪਾਉਣ ਦੀਆਂ ਕੋਸ਼ਿਸ਼ਾਂ ਜ਼ਰੂਰ ਕੀਤੀਆਂ ਗਈਆਂ ਹਨ। ਸਤਿਕਾਰਯੋਗ ਲੀਡਰ ਆਫ ਦਿ ਹਾਊਸ ਬੈਠੇ ਹਨ, ਉਨ੍ਹਾਂ ਨੇ ਕਿਹਾ ਸੀ ਕਿ ਆਪਾਂ ਨੂੰ ਮਾਹੌਲ ਬਹੁਤ ਵਧੀਆ ਬਣਾ ਕੇ ਚੱਲਣਾ ਚਾਹੀਦਾ ਹੈ ਔਰ ਅਸੀਂ ਸਾਰੇ ਰਜ਼ਾਮੰਦ ਹਾਂ ਪਰ ਆਪਾਂ ਪਿੱਛੇ ਦੇਖ ਕੇ ਚੱਲੀਏ ਕਿ ਜੋ ਵੀ ਪਿਛੋਕੜ ਵਿਚ ਹੋਇਆ ਹੈ, ਸਾਡੇ ਪੰਜਾਬ ਵਿਚ ਜੋ ਕੁਝ ਵਾਪਰਿਆ ਹੈ, ਆਪਾਂ ਉਸ ਤੋਂ ਸਿੱਖ ਕੇ ਚੱਲੀਏ ਤਾਂ ਕਿ ਆਉਣ ਵਾਲਾ ਪੰਜਾਬ ਵਧੀਆ ਅਤੇ ਖੁਸ਼ਹਾਲ ਹੋਵੇ, ਸ਼ਾਂਤੀ ਹੋਵੇ ਅਤੇ ਤਰੱਕੀ ਕਰੇ...

**ਮਾਨਯੋਗ ਸਪੀਕਰ** : ਬੱਸ ਜੀ।

**ਸਰਦਾਰ ਈਸ਼ਰ ਸਿੰਘ** : ਸਪੀਕਰ ਸਾਹਿਬ, ਮੇਰਾ ਟਾਈਮ ਕੰਟੀਨਿਊ ਰੱਖਿਓ ਜੀ।

**ਮਾਨਯੋਗ ਸਪੀਕਰ** : ਇਹ ਕੰਟੀਨਿਊ ਕਰਾਂਗੇ। ਹੁਣ ਸਦਨ ਵੀਰਵਾਰ, ਮਿਤੀ 10 ਮਾਰਚ, 2011 ਦੇ 10.00 ਵਜੇ ਸਵੇਰ ਤੱਕ ਸਥਗਿਤ ਹੁੰਦਾ ਹੈ।

*2.30 ਵਜੇ ਬਾਅਦ ਦੁਪਹਿਰ

(*ਇਸ ਉਪਰੰਤ ਸਦਨ ਵੀਰਵਾਰ, ਮਿਤੀ 10 ਮਾਰਚ, 2011 ਦੇ 10.00 ਵਜੇ ਸਵੇਰ ਤੱਕ ਸਥਗਿਤ ਹੋ ਗਿਆ।)

———

# APPENDIX
# TO
# PUNJAB VIDHAN SABHA DEBATES
## Tuesday, the 8th March, 2011
## Vol. XI No. 2

## POSTPONED UNSTARRED QUESTION AND ANSWER

### ਲੋਕ ਨਿਰਮਾਣ ਵਿਭਾਗ ਵੱਲੋਂ ਕਰਵਾਏ ਗਏ ਕੰਮਾਂ ਦੇ ਵੇਰਵੇ

357. **ਸਰਦਾਰ ਵਿਰਸਾ ਸਿੰਘ ਵਲਟੋਹਾ** : ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਨਵੇਂ ਬਣੇ ਵਿਧਾਨ ਸਭਾ ਹਲਕੇ ਖੇਮਕਰਨ ਅੰਦਰ ਲੋਕ ਨਿਰਮਾਣ (ਭਵਨ ਤੇ ਮਾਰਗ) ਵਿਭਾਗ ਵੱਲੋਂ ਮਾਰਚ, 2002 ਤੋਂ ਫ਼ਰਵਰੀ, 2007 ਅਤੇ ਮਾਰਚ, 2007 ਤੋਂ ਹੁਣ ਤੱਕ ਰਾਜ ਸਰਕਾਰ, ਕੇਂਦਰ ਸਰਕਾਰ ਅਤੇ ਹੋਰ ਵੱਖ-ਵੱਖ ਗ੍ਰਾਂਟਾਂ ਰਾਹੀਂ ਕਰਵਾਏ ਗਏ ਕੰਮਾਂ ਦੇ ਵੇਰਵੇ ਕੀ ਹਨ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਹਲਕਾ ਖੇਮਕਰਨ (ਵਲਟੋਹਾ ਪੁਰਾਣਾ ਹਲਕਾ) ਵਿਚ ਲੋਕ ਨਿਰਮਾਣ ਵਿਭਾਗ ਵੱਲੋਂ ਮਾਰਚ, 2002 ਤੋਂ ਫ਼ਰਵਰੀ, 2007 ਤੱਕ ਅਤੇ ਮਾਰਚ, 2007 ਤੋਂ ਹੁਣ ਤੱਕ ਰਾਜ ਸਰਕਾਰ, ਕੇਂਦਰ ਸਰਕਾਰ ਅਤੇ ਹੋਰ ਵੱਖ-ਵੱਖ ਗ੍ਰਾਂਟਾਂ ਰਾਹੀਂ ਕਰਵਾਏ ਗਏ ਕੰਮਾਂ ਦੇ ਵੇਰਵੇ ਅਨੁਲੱਗ 'ੳ'** ਅਨੁਸਾਰ ਹਨ।

---

** Placed in the Revisor Branch.

# PUNJAB VIDHAN SABHA

## DEBATES

*Thursday, the 10th March, 2011*

**Vol. XI – No. 3**

OFFICIAL REPORT



CONTENTS




**Punjab Vidhan Sabha Secretariat, Chandigarh**

Price : Rs.________.


Checked

## PUNJAB VIDHAN SABHA

*Thursday, the 10th March, 2011*

*The Vidhan Sabha met in the Punjab Vidhan Sabha Hall, Vidhan Bhawan, Sector-1, Chandigarh at 10.00 A.M. Mr. Speaker (Sardar Nirmal Singh Kahlon) in the Chair.*

---

## OBITUARY REFERENCES

**ਮਾਨਯੋਗ ਸਪੀਕਰ :** ਅੱਜ ਸਰਦਾਰ ਪ੍ਰੇਮ ਸਿੰਘ ਲਾਲਪੁਰਾ ਸਾਹਿਬ, ਜੋ ਸਾਡੇ ਬੜੇ ਪੁਰਾਣੇ ਮੈਂਬਰ ਰਹੇ ਹਨ, ਉਨ੍ਹਾਂ ਦੇ ਅਕਾਲ ਚਲਾਣਾ ਕਰ ਜਾਣ ਤੇ ਪਹਿਲਾਂ ਓਬਚੁਰੀ ਹੋਵੇਗੀ। ਹਾਂ ਜੀ, ਸਰਦਾਰ ਪਰਕਾਸ਼ ਸਿੰਘ ਬਾਦਲ ਜੀ।

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ) :** ਸਪੀਕਰ ਸਾਹਿਬ, ਮੈਨੂੰ ਸਰਦਾਰ ਪ੍ਰੇਮ ਸਿੰਘ ਲਾਲਪੁਰਾ, ਸਾਬਕਾ ਵਿਧਾਇਕ, ਪੰਜਾਬ ਵਿਧਾਨ ਸਭਾ, ਜੋ ਮਿਤੀ 9 ਮਾਰਚ, 2011 ਨੂੰ ਸਦੀਵੀ ਵਿਛੋੜਾ ਦੇ ਗਏ ਹਨ, ਦੇ ਅਕਾਲ ਚਲਾਣਾ ਕਰ ਜਾਣ ਤੇ ਗਹਿਰਾ ਸਦਮਾ ਹੋਇਆ ਹੈ। ਉਨ੍ਹਾਂ ਦਾ ਜਨਮ ਮਿਤੀ 26 ਫਰਵਰੀ, 1925 ਨੂੰ ਪਿੰਡ ਲਾਲਪੁਰਾ, ਜ਼ਿਲ੍ਹਾ ਅੰਮ੍ਰਿਤਸਰ, ਜੋ ਕਿ ਹੁਣ ਜ਼ਿਲ੍ਹਾ ਤਰਨ ਤਾਰਨ ਵਿੱਚ ਹੈ, ਵਿਖੇ ਹੋਇਆ ਸੀ। ਉਹ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਅਤੇ ਜਨਰਲ ਸਕੱਤਰ ਵੀ ਰਹੇ। ਉਹ ਸ਼੍ਰੋਮਣੀ ਅਕਾਲੀ ਦਲ ਦੇ ਜਨਰਲ ਸਕੱਤਰ ਅਤੇ ਕਈ ਹੋਰ ਉਚ ਅਹੁਦਿਆਂ ਤੇ ਵੀ ਰਹੇ। ਉਹ ਸਾਲ 1958 ਤੋਂ 1970 ਤੱਕ ਪੰਜਾਬ ਰਾਜ ਵਿਧਾਨ ਪ੍ਰੀਸ਼ਦ ਦੇ ਮੈਂਬਰ ਰਹੇ। ਉਹ 1980, 1985 ਅਤੇ 1997 ਦੇ ਵਿੱਚ ਪੰਜਾਬ ਵਿਧਾਨ ਸਭਾ ਦੇ ਮੈਂਬਰ ਵੀ ਰਹੇ। 1998 ਵਿੱਚ ਉਹ ਲੋਕ ਸਭਾ ਦੇ ਮੈਂਬਰ ਵੀ ਚੁਣੇ ਗਏ। ਉਨ੍ਹਾਂ ਨੇ ਪੰਜਾਬੀ ਸੂਬਾ ਮੋਰਚਾ ਅਤੇ ਐਮਰਜੰਸੀ ਦੌਰਾਨ ਵੀ ਲੰਮਾ ਸਮਾਂ ਜੇਲ੍ਹਾਂ ਕੱਟੀਆਂ। ਉਹ 86 ਸਾਲਾਂ ਦੇ ਸਨ। ਉਨ੍ਹਾਂ ਦੇ ਦੁਖਦਾਈ ਸਦੀਵੀ ਵਿਛੋੜੇ ਨਾਲ ਦੇਸ਼ ਇਕ ਮਹਾਨ ਅਜ਼ਾਦੀ ਘੁਲਾਟੀਏ ਅਤੇ ਪੰਥਕ ਸ਼ਖਸੀਅਤ ਦੀਆਂ ਸੇਵਾਵਾਂ ਤੋਂ ਵਾਂਝਾ ਹੋ ਗਿਆ ਹੈ। ਮੈਂ ਬੜੇ ਡੂੰਘੇ ਦੁੱਖ ਅਤੇ ਗਮਗੀਨ ਹਿਰਦੇ ਨਾਲ ਉਨ੍ਹਾਂ ਪ੍ਰਤੀ ਆਪਣੀ ਸੱਚੀ ਸ਼ਰਧਾਂਜ਼ਲੀ ਭੇਂਟ ਕਰਦਾ ਹਾਂ।

**ਮਾਨਯੋਗ ਸਪੀਕਰ :** ਹਾਂ ਜੀ, ਬੀਬੀ ਭੱਠਲ ਜੀ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ (ਲਹਿਰਾ) :** ਮਾਨਯੋਗ ਸਪੀਕਰ ਸਾਹਿਬ, ਕੱਲ੍ਹ ਸਾਨੂੰ ਇੱਕ ਬੜੀ ਹੀ ਦੁਖਦਾਇਕ ਖਬਰ ਮਿਲੀ ਕਿ ਸਰਦਾਰ ਪ੍ਰੇਮ ਸਿੰਘ ਲਾਲਪੁਰਾ ਜੀ, ਜਿਹੜੇ ਸਾਬਕਾ ਵਿਧਾਇਕ ਰਹੇ ਹਨ, ਉਹ ਅਕਾਲ ਚਲਾਣਾ ਕਰ ਗਏ ਹਨ। ਉਨ੍ਹਾਂ ਦਾ ਜਨਮ ਮਿਤੀ 26 ਫਰਵਰੀ, 1925 ਨੂੰ ਪਿੰਡ ਲਾਲਪੁਰਾ, ਜ਼ਿਲ੍ਹਾ ਅੰਮ੍ਰਿਤਸਰ, ਜਿਹੜਾ ਹੁਣ ਤਰਨ ਤਾਰਨ ਜ਼ਿਲ੍ਹੇ ਵਿੱਚ ਪੈਂਦਾ ਹੈ, ਵਿਖੇ ਹੋਇਆ ਸੀ। ਉਨ੍ਹਾਂ ਨੇ 9 ਮਾਰਚ, 2011

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਨੂੰ ਸਦੀਵੀ ਵਿਛੋੜਾ ਦਿੱਤਾ ਹੈ। ਉਨ੍ਹਾਂ ਨੇ ਕਾਫੀ ਲੰਮਾ ਰਾਜਨੀਤਕ ਜੀਵਨ ਗੁਜ਼ਾਰਿਆ। ਉਹ ਬੜੀ ਬੇਦਾਗ ਸ਼ਖਸੀਅਤ ਅਤੇ ਬੜੇ ਸੱਚੇ-ਸੁੱਚੇ ਤੇ ਸਾਫ਼ ਦਿਲ ਦੇ ਇਨਸਾਨ ਸਨ। ਉਹ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਅਤੇ ਜਨਰਲ ਸਕੱਤਰ ਵੀ ਰਹੇ। ਉਹ ਸ਼੍ਰੋਮਣੀ ਅਕਾਲੀ ਦਲ ਦੇ ਜਨਰਲ ਸਕੱਤਰ ਤੇ ਕਈ ਉਚ ਅਹੁਦਿਆਂ ਤੇ ਵੀ ਰਹੇ। ਉਹ 1958 ਤੋਂ 1970 ਤੱਕ ਪੰਜਾਬ ਵਿਧਾਨ ਪ੍ਰੀਸ਼ਦ ਦੇ ਮੈਂਬਰ ਵੀ ਰਹੇ। ਉਹ 1980, 1985 ਅਤੇ 1997 ਦੇ ਵਿੱਚ ਪੰਜਾਬ ਵਿਧਾਨ ਸਭਾ ਦੇ ਮੈਂਬਰ ਚੁਣੇ ਗਏ ਅਤੇ ਸਾਲ 1998 ਦੇ ਵਿੱਚ ਲੋਕ ਸਭਾ ਦੇ ਮੈਂਬਰ ਚੁਣੇ ਗਏ। ਉਨ੍ਹਾਂ ਨੇ ਅਕਾਲੀ ਦਲ ਪਾਰਟੀ ਵਿੱਚ ਹੁੰਦਿਆਂ ਹੋਇਆਂ, ਚਾਹੇ ਪੰਜਾਬੀ ਸੂਬੇ ਦਾ ਮੋਰਚਾ ਸੀ ਜਾਂ ਐਮਰਜੰਸੀ ਦਾ ਵੇਲਾ ਸੀ, ਉਸ ਦੌਰਾਨ ਉਨ੍ਹਾਂ ਨੇ ਜੇਲ੍ਹਾਂ ਵੀ ਕੱਟੀਆਂ। ਮੈਂ ਸਮਝਦੀ ਹਾਂ ਕਿ ਇਕ ਦਰਵੇਸ਼ ਸਿਆਸਤਦਾਨ ਦੇ ਚਲੇ ਜਾਣ ਨਾਲ ਸਾਨੂੰ ਘਾਟਾ ਮਹਿਸੂਸ ਹੁੰਦਾ ਹੈ। ਮੈਂ ਆਪਣੇ ਵੱਲੋਂ ਅਤੇ ਆਪਣੀ ਪਾਰਟੀ ਵੱਲੋਂ ਗਹਿਰਾ ਦੁੱਖ ਪ੍ਰਗਟ ਕਰਦੀ ਹੋਈ ਉਨ੍ਹਾਂ ਨੂੰ ਸ਼ਰਧਾਂਜ਼ਲੀ ਭੇਂਟ ਕਰਦੀ ਹਾਂ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ)** : ਮਾਨਯੋਗ ਸਪੀਕਰ ਸਾਹਿਬ, ਕੱਲ੍ਹ ਸਰਦਾਰ ਪ੍ਰੇਮ ਸਿੰਘ ਲ਼ਾਲਪੁਰਾ ਜੀ, ਸਾਬਕਾ ਵਿਧਾਇਕ, ਅਕਾਲ ਚਲਾਣਾ ਕਰ ਗਏ ਹਨ। ਉਨ੍ਹਾਂ ਦਾ ਲੰਮਾ ਰਾਜਨੀਤਕ ਜੀਵਨ ਸੀ। ਉਹ ਧਾਰਮਿਕ ਖੇਤਰ ਦੇ ਨਾਲ-ਨਾਲ ਸਮਾਜਿਕ ਖੇਤਰ ਵਿੱਚ ਵੀ ਅੱਗੇ ਰਹੇ। ਇਸ ਪੰਜਾਬ ਵਿਧਾਨ ਸਭਾ ਦੇ ਵਿੱਚ ਉਨ੍ਹਾਂ ਨੇ ਲਗਭਗ 20 ਸਾਲ, ਭਾਵ ਸਾਲ 1980, 1985 ਅਤੇ 1997 ਦੀਆਂ ਟਰਮਾਂ ਦੇ ਵਿੱਚ ਲੋਕਾਂ ਦੀ ਨੁਮਾਇੰਦਗੀ ਕੀਤੀ। ਉਨ੍ਹਾਂ ਨੇ ਸਾਲ 1958 ਤੋਂ 1970 ਤੱਕ ਬਤੌਰ ਐਮ.ਐਲ.ਸੀ. ਰਿਪ੍ਰੈਜ਼ੈਂਟ ਕੀਤਾ। ਉਨ੍ਹਾਂ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਵਜੋਂ ਵੀ ਨੇਤਰਿਤਵ ਕੀਤਾ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਜਨਰਲ ਸਕੱਤਰ ਦੇ ਤੌਰ ਤੇ ਵੀ ਕੰਮ ਕੀਤਾ। ਜਾਣਾ ਤਾਂ ਸਾਰਿਆਂ ਨੇ ਹੈ ਪਰ ਜਦੋਂ ਇਸ ਤਰ੍ਹਾਂ ਦੀ ਅਜ਼ੀਮ ਸ਼ਖਸੀਅਤ ਦੁਨੀਆ ਵਿੱਚੋਂ ਜਾਂਦੀ ਹੈ, ਤਾਂ ਇੱਕ ਖਲਾਅ ਪੈਦਾ ਹੋ ਜਾਂਦਾ ਹੈ, ਰਾਜਨੀਤਿਕ ਖਲਾਅ। ਜੋ ਵੀ ਉਨ੍ਹਾਂ ਨੇ ਕੰਮ ਕੀਤੇ ਉਹ ਜੀਵਨ ਵਿੱਚ ਇੱਕ ਮੀਲ ਪੱਥਰ ਹਨ। ਸੋ, ਮੈਂ ਆਪਣੇ ਦਿਲ ਦੀਆਂ ਗਹਿਰਾਈਆਂ ਤੋਂ ਉਨ੍ਹਾਂ ਨੂੰ ਸ਼ਰਧਾ ਸੁਮਨ ਭੇਂਟ ਕਰਦਾ ਹਾਂ।

**ਮਾਨਯੋਗ ਸਪੀਕਰ** : ਸਰਦਾਰ ਪ੍ਰੇਮ ਸਿੰਘ ਲਾਲਪੁਰਾ ਜੀ, ਸਾਬਕਾ ਵਿਧਾਇਕ, ਸਾਨੂੰ 9 ਮਾਰਚ, 2011 ਨੂੰ ਵਿਛੋੜਾ ਦੇ ਗਏ ਹਨ। ਮੈਂ ਉਨ੍ਹਾਂ ਨੂੰ ਸ਼ਰਧਾਂਜ਼ਲੀ ਦੇਣ ਲਈ ਆਪ ਸਭਨਾਂ ਨਾਲ ਸ਼ਾਮਲ ਹਾਂ। ਉਨ੍ਹਾਂ ਦਾ ਜਨਮ 26.2.1925 ਨੂੰ ਪਿੰਡ ਲਾਲਪੁਰਾ ਵਿੱਚ ਹੋਇਆ। ਉਹ ਸਾਲ 1958 ਤੋਂ ਲੈ ਕੇ 1970 ਤੱਕ ਪੰਜਾਬ ਦੇ ਐਮ.ਐਲ.ਸੀ. ਰਹੇ ਅਤੇ ਸਾਲ 1980, 1985 ਅਤੇ 1997 ਵਿੱਚ ਪੰਜਾਬ ਦੇ ਐਮ.ਐਲ.ਏ. ਵੀ ਬਣੇ। ਉਨ੍ਹਾਂ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਅਤੇ ਜਨਰਲ ਸਕੱਤਰ ਦੇ ਤੌਰ ਤੇ ਵੀ ਕੰਮ ਕੀਤਾ। ਸਾਲ 1998 ਵਿੱਚ ਉਹ ਪਾਰਲੀਮੈਂਟ ਦੇ ਮੈਂਬਰ ਵੀ ਚੁਣੇ ਗਏ ਸਨ ਪਰ ਉਹ ਉਥੇ

ਨਹੀਂ ਗਏ। ਮੈਂ ਵੀ ਸਤਿਕਾਰਯੋਗ ਮੈਂਬਰ ਸਾਹਿਬਾਨ ਨਾਲ ਵਿਛੜੀ ਰੂਹ ਪ੍ਰਤੀ ਪ੍ਰਗਟਾਈਆਂ ਭਾਵਨਾਵਾਂ ਵਿੱਚ ਸ਼ਾਮਲ ਹਾਂ। ਉਨ੍ਹਾਂ ਨੇ ਕਾਫ਼ੀ ਜ਼ੇਲ੍ਹਾਂ ਵੀ ਕੱਟੀਆਂ ਸਨ। ਸ਼੍ਰੋਮਣੀ ਅਕਾਲੀ ਦਲ ਦੇ ਨਾਲ ਉਨ੍ਹਾਂ ਦਾ ਕਾਫੀ ਲੰਮਾ ਸਬੰਧ ਰਿਹਾ ਹੈ। ਉਹ ਕਈ ਵਾਰ ਜੇਲ੍ਹਾਂ ਵਿੱਚ ਗਏ। ਮੈਂ ਵੀ ਇੱਕ ਵਾਰ ਉਨ੍ਹਾਂ ਦੇ ਨਾਲ ਜੇਲ੍ਹ ਵਿੱਚ ਸੀ। ਉਨ੍ਹਾਂ ਦੀ ਬੜੇ ਵਧੀਆ ਢੰਗ ਨਾਲ ਅਤੇ ਦਲੇਰੀ ਨਾਲ ਜੇਲ੍ਹ ਕੱਟਣ ਦੀ ਆਦਤ ਸੀ। ਇਸ ਹਾਊਸ ਦੀ ਜਿਸ ਢੰਗ ਨਾਲ ਉਨ੍ਹਾਂ ਨੇ ਸੇਵਾ ਕੀਤੀ ਉਹ ਸਭ ਦੇ ਸਾਹਮਣੇ ਹੈ। ਮੈਂ ਮਹਿਸੂਸ ਕਰਦਾ ਹਾਂ ਕਿ ਇਹੋ ਜਿਹੇ ਆਦਮੀ ਦੇ ਚਲੇ ਜਾਣ ਨਾਲ ਅਸੀਂ ਇੱਕ ਬਹੁਤ ਅਹਿਮ ਸ਼ਖਸੀਅਤ ਤੋਂ ਵਾਂਝੇ ਹੋ ਗਏ ਹਾਂ। ਮੈਂ ਗੁਰੂ ਮਹਾਰਾਜ ਅੱਗੇ ਅਰਦਾਸ ਕਰਦਾ ਹਾਂ ਕਿ ਉਨ੍ਹਾਂ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਬਖ਼ਸ਼ੇ ਅਤੇ ਉਨ੍ਹਾਂ ਦੇ ਪਰਿਵਾਰ ਨੂੰ ਚੜ੍ਹਦੀ ਕਲਾ ਵਿੱਚ ਰੱਖੇ। ਸਦਨ ਦੀ ਇੱਛਾ ਅਨੁਸਾਰ ਇਹ ਸ਼ੋਕ ਪ੍ਰਸਤਾਵ ਵਿਛੜੀ ਸ਼ਖਸੀਅਤ ਦੇ ਪਰਿਵਾਰ ਨੂੰ ਭੇਜ ਦਿੱਤਾ ਜਾਵੇਗਾ। ਹੁਣ ਮੈਂ ਸਮੂਹ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਾਂਗਾ ਕਿ ਵਿਛੜੀ ਰੂਹ ਦੀ ਸ਼ਾਂਤੀ ਲਈ ਦੋ ਮਿੰਟ ਖੜ੍ਹੇ ਹੋ ਕੇ ਮੌਨ ਧਾਰਨ ਕੀਤਾ ਜਾਵੇ।

(ਇਸ ਉਪਰੰਤ ਸਮੂਹ ਸਦਨ ਨੇ ਵਿਛੜੀ ਰੂਹ ਦੀ ਸ਼ਾਂਤੀ ਲਈ ਖੜ੍ਹੇ ਹੋ ਕੇ ਦੋ ਮਿੰਟ ਲਈ ਮੌਨ ਧਾਰਨ ਕੀਤਾ।)

---

## SHORT ADJOURNMENT OF THE HOUSE

**ਮਾਨਯੋਗ ਸਪੀਕਰ** : ਧੰਨਵਾਦ। ਹੁਣ ਹਾਊਸ ਅੱਧੇ ਘੰਟੇ ਲਈ ਸਥਗਿਤ ਹੁੰਦਾ ਹੈ ਅਤੇ 10.40 ਵਜੇ ਮੁੜ ਇਕੱਤਰ ਹੋਵੇਗਾ।

*10.10 ਵਜੇ ਪੂਰਵ ਦੁਪਹਿਰ

(*ਇਸ ਉਪਰੰਤ ਸਦਨ 10.40 ਵਜੇ ਪੂਰਵ ਦੁਪਹਿਰ ਤੱਕ ਸਥਗਿਤ ਹੋ ਗਿਆ।)

(ਸਦਨ 10.40 ਵਜੇ ਪੂਰਵ ਦੁਪਹਿਰ ਮੁੜ ਇਕੱਤਰ ਹੋਇਆ।)

---

## STARRED QUESTIONS AND ANSWERS

### ਨਿਸ਼ਾਨ ਵਾਲਾ ਪ੍ਰਸ਼ਨ ਨੰ: 1857**

**ਮਾਨਯੋਗ ਸਪੀਕਰ** : ਇਸ ਪ੍ਰਸ਼ਨ ਦੀ ਐਕਸ਼ਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

---

**For Starred Question No. 1857 and reply thereto, please see PVS Debates dated 26.3.2011.

## ਉਜਾੜੀ ਗਈ ਪਟਾਖਾ ਮਾਰਕਿਟ ਦੇ ਦੁਕਾਨਦਾਰਾਂ ਨੂੰ ਨਵੀਆਂ ਦੁਕਾਨਾਂ ਬਣਾ ਕੇ ਦੇਣਾ

*1827. **ਸ਼੍ਰੀ ਕੇ.ਡੀ. ਭੰਡਾਰੀ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਜਲੰਧਰ ਦੇ ਵਰਲਟਨ ਪਾਰਕ ਵਿੱਚ ਪਟਾਖਾ ਮਾਰਕਿਟ ਦੀਆਂ ਦੁਕਾਨਾਂ ਦੀ ਥਾਂ ਤੇ ਹੁਣ ਸਪੋਰਟਸ ਹੱਬ ਬਣਾਇਆ ਜਾ ਰਿਹਾ ਹੈ; ਜੇ ਕਰ ਅਜਿਹਾ ਹੋਵੇ ਤਾਂ ਪਟਾਖਾ ਮਾਰਕਿਟ ਦੇ ਦੁਕਾਨਦਾਰਾਂ ਨੂੰ ਨਵੀਆਂ ਦੁਕਾਨਾਂ ਕਦੋਂ ਤੱਕ ਬਣਾ ਕੇ ਅਲਾਟ ਕਰ ਦਿੱਤੀਆਂ ਜਾਣਗੀਆਂ?

**ਸ਼੍ਰੀ ਮਨੋਰੰਜਨ ਕਾਲੀਆ** : ਹਾਂ ਜੀ, ਇਸ ਬਾਰੇ ਜ਼ਮੀਨ ਐਕੁਆਇਰ ਕਰਨ ਸਬੰਧੀ ਮਾਮਲਾ ਵਿਚਾਰ ਅਧੀਨ ਹੈ।

**ਸ਼੍ਰੀ ਕੇ.ਡੀ. ਭੰਡਾਰੀ** : ਸਪੀਕਰ ਸਾਹਿਬ, ਮੈਂ ਇਸ ਜਵਾਬ ਤੋਂ ਸੰਤੁਸ਼ਟ ਨਹੀਂ ਹਾਂ। ਇਹ ਸ਼ਹਿਰ ਦਾ ਬਹੁਤ ਹੀ ਅਹਿਮ ਮਸਲਾ ਹੈ ਅਤੇ ਸੈਂਕੜੇ ਲੋਕਾਂ ਦੇ ਰੁਜ਼ਗਾਰ ਦਾ ਮਾਧਿਅਮ ਹੈ। ਜਗ੍ਹਾ ਐਕੁਆਇਰ ਕਰਨ ਵਾਸਤੇ ਬਹੁਤ ਸਮਾਂ ਲੱਗੇਗਾ ਔਰ ਦਿਵਾਲੀ ਆਉਣ ਵਾਲੀ ਹੈ। ਸਾਲ 2005 ਵਿੱਚ ਸਰਕਾਰ ਨੇ ਫੈਸਲਾ ਕੀਤਾ ਸੀ ਕਿ ਅਸੀਂ ਜਦੋਂ ਪਟਾਕੇ ਦੀਆਂ ਦੁਕਾਨਾਂ ਬਾਹਰ ਕੱਢਾਂਗੇ ਤਾਂ ਅਸੀਂ ਇਨ੍ਹਾਂ ਨੂੰ ਜਗ੍ਹਾ ਮੁਹੱਈਆ ਕਰਵਾਵਾਂਗੇ। ਮੈਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕਿੰਨੇ ਚਿਰ ਵਿੱਚ ਦੁਕਾਨਾਂ ਉਥੇ ਬਣ ਜਾਣਗੀਆਂ।

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਜਲੰਧਰ ਵਿੱਚ ਇਕ ਲਾਲ ਬਜ਼ਾਰ ਹੈ, ਉਥੇ ਪਟਾਕਿਆਂ ਦੀਆਂ ਦੁਕਾਨਾਂ ਹਨ। ਸੋ, ਕਿਉਂਕਿ ਉਥੇ ਇਹ ਡਰ ਹੈ ਕਿ ਕਿਤੇ ਕਦੇ ਅੱਗ ਆਦਿ ਨਾ ਲੱਗ ਜਾਵੇ ਜਾਂ ਕੋਈ ਮਾੜੀ ਵਾਰਦਾਤ ਨਾ ਵਾਪਰ ਜਾਵੇ, ਇਸ ਲਈ ਸਾਲ 2010 ਦੇ ਵਿੱਚ ਅਸੀਂ ਇਨ੍ਹਾਂ ਨੂੰ ਕਿਹਾ ਸੀ ਕਿ ਅਸੀਂ ਖੁਲ੍ਹੀ ਜਗ੍ਹਾ ਦੇ ਵਿੱਚ ਦੁਕਾਨਾਂ ਅਲਾਟ ਕਰ ਦਿੰਦੇ ਹਾਂ। ਉਦੋਂ ਅਸੀਂ ਵਰਲਟਨ ਪਾਰਕ ਵਿੱਚ ਖੁਲ੍ਹੀ ਜਗ੍ਹਾ ਹੋਣ ਕਾਰਨ ਇਕ ਮਹੀਨੇ ਵਾਸਤੇ ਜਗ੍ਹਾ ਅਲਾਟ ਕਰ ਦਿੱਤੀ ਸੀ। ਮਹੀਨੇ ਤੋਂ ਬਾਅਦ ਉਹ ਉਥੋਂ ਵਾਪਸ ਚਲੇ ਜਾਂਦੇ ਹਨ। ਕਿਉਂਕਿ ਹੁਣ ਵਰਲਟਨ ਪਾਰਕ ਵਿੱਚ ਅਸੀਂ ਸਪੋਰਟਸ ਹੱਬ ਬਣਾਉਣ ਜਾ ਰਹੇ ਹਾਂ ਅਤੇ ਉਥੇ ਡਿਮੋਲੀਸ਼ਨ ਚਲਦੀ ਪਈ ਹੈ, ਇਸ ਲਈ ਅਸੀਂ ਮਿਉਂਸਿਪਲ ਕਾਰਪੋਰੇਸ਼ਨ ਜਲੰਧਰ ਨੇ ਇਕ ਮਤਾ 5.1.2011 ਨੂੰ ਪਾਸ ਕੀਤਾ ਹੈ ਕਿ ਲੈਦਰ ਕੰਪਲੈਕਸ ਦੇ ਕੋਲ ਇਨ੍ਹਾਂ ਨੂੰ ਜਗ੍ਹਾ ਮੁਹੱਈਆ ਕਰਵਾਵਾਂਗੇ। ਕਿਉਂਕਿ ਦਿਵਾਲੀ ਸਤੰਬਰ ਜਾਂ ਅਕਤੂਬਰ ਮਹੀਨੇ ਵਿੱਚ ਆਉਂਦੀ ਹੈ ਅਤੇ ਇਸ ਵਿੱਚ 8-10 ਮਹੀਨੇ ਦਾ ਸਮਾਂ ਰਹਿੰਦਾ ਹੈ ਸੋ, ਇਸੇ ਨਾਤੇ ਜਦੋਂ ਜਗ੍ਹਾ ਮੁਹੱਈਆ ਕਰਵਾਉਣ ਦੀ ਲੋੜ ਪਵੇਗੀ ਤਾਂ ਜਿੱਥੇ ਕਿਤੇ ਜਗ੍ਹਾ ਖਾਲੀ ਹੋਵੇਗੀ, ਉਥੇ ਹੀ ਜਗ੍ਹਾ ਅਲਾਟ ਕਰ ਦੇਵਾਂਗੇ। ਇਸ ਸਬੰਧੀ ਮਾਨਯੋਗ ਮੈਂਬਰ ਸਾਹਿਬ ਨੂੰ ਚਿੰਤਾ ਕਰਨ ਦੀ ਲੋੜ ਨਹੀਂ ਹੈ। ਇਹ ਪੂਰਾ ਮੈਟਰ ਸਾਡੇ ਧਿਆਨ ਵਿੱਚ ਹੈ।

**ਸ਼੍ਰੀ ਕੇ.ਡੀ. ਭੰਡਾਰੀ** : ਸਪੀਕਰ ਸਾਹਿਬ, ਮੇਰੀ ਮੰਗ ਹੈ ਕਿ ਉਨ੍ਹਾਂ ਨੂੰ ਪੱਕੀਆਂ

ਦੁਕਾਨਾਂ ਅਲਾਟ ਕਰ ਦਿੱਤੀਆਂ ਜਾਣ ਕਿਉਂਕਿ ਹਰ ਵਾਰੀ ਉਨ੍ਹਾਂ ਨੂੰ ਪੈਸਾ ਖਰਚਣਾ ਪੈਂਦਾ ਹੈ। ਦੁਕਾਨਾਂ ਬਣਦੀਆਂ ਹਨ ਅਤੇ ਢਹਿ ਜਾਂਦੀਆਂ ਹਨ। ਇਹ ਕਿਰਪਾ ਕੀਤੀ ਜਾਵੇ ਕਿ ਉਨ੍ਹਾਂ ਨੂੰ ਪੱਕੀਆਂ ਦੁਕਾਨਾਂ ਅਲਾਟ ਕਰ ਦਿੱਤੀਆਂ ਜਾਣ। ਜਿਵੇਂ ਅੰਮ੍ਰਿਤਸਰ ਵਿੱਚ ਜਹਾਜ਼ਗੜ੍ਹ ਵਿੱਚ ਅਲਾਟ ਕੀਤੀਆਂ ਹਨ, ਉਸੇ ਤਰ੍ਹਾਂ ਇਨ੍ਹਾਂ ਨੂੰ ਵੀ ਕਰ ਦਿੱਤੀਆਂ ਜਾਣ ਤਾਂ ਇਸ ਨਾਲ ਉਨ੍ਹਾਂ ਦੁਕਾਨਦਾਰਾਂ ਨੂੰ ਵੱਡਾ ਫਾਇਦਾ ਹੋਵੇਗਾ।

---

## ਪੀ.ਐਚ.ਸੀ., ਘੜੂੰਆਂ ਨੂੰ ਅਪਗ੍ਰੇਡ ਕਰਨਾ

*1849. **ਸਰਦਾਰ ਚਰਨਜੀਤ ਸਿੰਘ ਚੰਨੀ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਕੀ ਜ਼ਿਲ੍ਹਾ ਰੋਪੜ ਵਿੱਚ ਘੜੂੰਆਂ ਵਿਖੇ ਮੌਜੂਦਾ ਹਸਪਤਾਲ ਨੂੰ ਅਪਗ੍ਰੇਡ ਕਰਨ ਦੀ ਸਰਕਾਰ ਦੀ ਕੋਈ ਤਜਵੀਜ਼ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਨੂੰ ਕਦੋਂ ਤੱਕ ਅਪਗ੍ਰੇਡ ਕੀਤੇ ਜਾਣ ਦੀ ਸੰਭਾਵਨਾ ਹੈ;

(ਅ) ਕੀ ਇਹ ਵੀ ਠੀਕ ਹੈ ਕਿ ਉਕਤ ਹਸਪਤਾਲ ਵਿੱਚ ਮੌਜੂਦਾ ਸਮੇਂ ਵਿੱਚ ਸਟਾਫ ਦੀ ਗਿਣਤੀ ਘੱਟ ਹੈ; ਜੇਕਰ ਅਜਿਹਾ ਹੋਵੇ ਤਾਂ ਕਦੋਂ ਤੱਕ ਸਟਾਫ ਦੀ ਗਿਣਤੀ ਨੂੰ ਉਕਤ ਹਸਪਤਾਲ ਦੀਆਂ ਜ਼ਰੂਰਤਾਂ ਮੁਤਾਬਿਕ ਪੂਰਾ ਕਰ ਦਿੱਤਾ ਜਾਵੇਗਾ?

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : (ੳ) ਹਾਂ ਸ਼੍ਰੀਮਾਨ ਜੀ, ਸਰਕਾਰ ਦੇ ਵਿਚਾਰ ਅਧੀਨ ਹੈ।

(ਅ) ਹਾਂ ਜੀ, ਇਸ ਸੰਸਥਾ ਵਿੱਚ ਇੱਕ ਮੈਡੀਕਲ ਅਫ਼ਸਰ ਦੀ ਅਸਾਮੀ, ਇੱਕ ਲੈਬੋਰਟਰੀ ਟੈਕਨੀਸ਼ੀਅਨ ਅਤੇ ਇੱਕ ਅਸਾਮੀ ਬਲਾਕ ਐਕਸਟੈਂਸ਼ਨ ਐਜੂਕੇਟਰ ਦੀ ਖਾਲੀ ਹੈ। ਵਿਭਾਗ ਸਾਰੀਆਂ ਸੰਸਥਾਵਾਂ ਵਿੱਚ ਪਈਆਂ ਖਾਲੀ ਅਸਾਮੀਆਂ ਭਰਨ ਸਬੰਧੀ ਤਜਵੀਜ਼ ਭੇਜ ਰਿਹਾ ਹੈ। ਸਰਕਾਰ ਦੀ ਪ੍ਰਵਾਨਗੀ ਉਪਰੰਤ ਅਸਾਮੀਆਂ ਤੇ ਨਿਯੁਕਤੀਆਂ ਕੀਤੀਆਂ ਜਾਣਗੀਆਂ ਅਤੇ ਸਾਰੀਆਂ ਅਸਾਮੀਆਂ ਸਤੰਬਰ, 2011 ਤੱਕ ਭਰ ਦਿੱਤੀਆਂ ਜਾਣਗੀਆਂ। ਲੇਕਿਨ ਜਦੋਂ ਤੱਕ ਉਹ ਅਫਸਰ ਉਥੇ ਨਹੀਂ ਹੈ ਤਾਂ ਐਨ.ਆਰ.ਐਚ. ਐਮ. ਤਹਿਤ ਇੱਕ ਡਾਕਟਰ ਡੇਜ਼ੀ ਉਥੇ ਲੱਗੇ ਹੋਏ ਹਨ, ਉਹ ਉਥੇ ਕੰਮ ਕਰ ਰਹੇ ਹਨ। ਬਾਕੀ ਜੋ ਕਮੀ ਹੈ, ਉਹ ਜਲਦੀ ਪੂਰੀ ਕਰ ਦਿੱਤੀ ਜਾਵੇਗੀ।

**ਸਰਦਾਰ ਚਰਨਜੀਤ ਸਿੰਘ ਚੰਨੀ** : ਮਾਨਯੋਗ ਮੰਤਰੀ ਜੀ ਨੇ ਘੜੂੰਆਂ ਹਸਪਤਾਲ ਨੂੰ ਅਪਗ੍ਰੇਡ ਕਰਨ ਲਈ ਦੱਸਿਆ ਕਿ ਇਹ ਇਨ੍ਹਾਂ ਦੇ ਵਿਚਾਰ ਅਧੀਨ ਹੈ। ਮੇਰੀ ਬੇਨਤੀ ਹੈ ਕਿ ਕਦੋਂ ਤੱਕ ਇਸ ਹਸਪਤਾਲ ਨੂੰ ਅਪਗ੍ਰੇਡ ਕਰ ਦੇਣਗੇ? ਕੀ ਕੋਈ ਸਮਾਂਬੱਧ ਡੇਟ ਫਿਕਸ ਕੀਤੀ ਹੈ? ਦੂਸਰੀ ਬੇਨਤੀ ਹੈ ਕਿ ਉਥੇ ਅਗਸਤ ਤੋਂ ਬਾਅਦ ਕੋਈ

[ ਸਰਦਾਰ ਚਰਨਜੀਤ ਸਿੰਘ ਚੰਨੀ ]

ਮੈਡੀਕਲ ਅਫਸਰ ਨਹੀਂ ਹੈ। ਉਥੇ ਇਕੋ ਮੈਡੀਕਲ ਅਫ਼ਸਰ ਸੀ ਅਤੇ 6 ਮਹੀਨੇ ਤੋਂ ਉਹ ਅਸਾਮੀ ਵੀ ਖਾਲੀ ਪਈ ਹੈ। ਪਹਿਲਾਂ ਉਥੇ 150 ਮਰੀਜ਼ਾਂ ਦੀ ਓ.ਪੀ.ਡੀ. ਹੁੰਦੀ ਸੀ ਜੋ ਕਿ ਹੁਣ ਘੱਟ ਕੇ 25-30 ਦੀ ਗਿਣਤੀ ਰਹਿ ਗਈ ਹੈ। ਸਾਡੇ ਪਿੰਡਾਂ ਦੇ ਲੋਕ ਪ੍ਰੇਸ਼ਾਨ ਹੁੰਦੇ ਹਨ। ਘੜੂੰਆਂ ਪਿੰਡ ਦੀ ਅਬਾਦੀ 10,000 ਹੈ। ਨਵੀਂ ਅਪੁਆਇੰਟਮੈਂਟ ਹੋ ਨਹੀਂ ਰਹੀ। ਇਸ ਲਈ ਲੋਕਾਂ ਦੀ ਜ਼ਰੂਰਤ ਨੂੰ ਦੇਖਦੇ ਹੋਏ ਕਿਸੇ ਦੂਸਰੀ ਜਗ੍ਹਾ ਤੋਂ ਡਾਕਟਰ ਬਦਲ ਕੇ ਉਥੇ ਲਗਾ ਦਿੱਤਾ ਜਾਵੇ।

ਇਸ ਦੇ ਨਾਲ ਹੀ ਘੜੂੰਆਂ ਹਸਪਤਾਲ ਬਾਰੇ, ਸਪੀਕਰ ਸਾਹਿਬ, ਮੈਂ ਆਪ ਜੀ ਰਾਹੀਂ ਮੰਤਰੀ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ 24 ਕਰਮਚਾਰੀ ਜਿਹੜੇ ਘੜੂੰਆਂ ਹਸਪਤਾਲ ਦੇ ਹਨ ਉਹ ਡੈਪੂਟੇਸ਼ਨ ਤੇ ਮੋਹਾਲੀ, ਚੰਡੀਗੜ੍ਹ ਅਤੇ ਹੋਰ ਥਾਵਾਂ ਤੇ ਲਗਾਏ ਹੋਏ ਹਨ। ਸਾਡੇ ਹਸਪਤਾਲ ਦੇ ਬੰਦਿਆਂ ਨੂੰ ਇਨ੍ਹਾਂ ਨੇ ਚੰਡੀਗੜ੍ਹ ਦੇ ਦਫ਼ਤਰਾਂ ਵਿੱਚ ਜਾਂ ਹੋਰ ਥਾਵਾਂ ਤੇ ਬਿਠਾਇਆ ਹੋਇਆ ਹੈ ਔਰ ਸਾਡਾ ਜਿਹੜਾ ਹਸਪਤਾਲ ਹੈ ਉਹ ਖਾਲੀ ਪਿਆ ਹੈ। ਇਸ ਬਾਰੇ ਦੱਸਣ ਕਿ ਅਜਿਹਾ ਹੋਣ ਦਾ ਕੀ ਕਾਰਣ ਹੈ ਔਰ ਬਾਕੀ ਜਿਹੜੀਆਂ ਸਾਡੀਆਂ ਪੋਸਟਾਂ ਖਾਲੀ ਹਨ ਉਹ ਕਦੋਂ ਤੱਕ ਭਰ ਦੇਣਗੇ?

**मंत्री** : स्पीकर साहिब, माननीय सदस्य के प्रश्न के 3-4 भाग हैं। पहले का उत्तर तो यह है कि जो सी.एम. साहिब ने 346 करोड़ की core plan बनाई है उस में तो यह नहीं है क्योंकि इस एरिया के आस पास खरड़ और मोरिंडा में दो बड़े Sub-Divisional Hospitals और CHC हैं। फिर भी हमने महसूस किया है कि यहाँ होना चाहिये। इसी साल 2011 में ही जो प्लान बनेगा, उस में हम इसको ले आयेंगे और मुझे खुशी है कि हमारे पास पैसे की भी कमी नहीं है। हम इसको बना देंगे।

प्रश्न का दूसरा भाग यह है कि कर्मचारी Deputation पर भेजे हुये हैं। Deputation पर गये हुये थे, Deputation सारा वापिस कर दिया है। जो इन्होंने कहा है कि Laboratory Technician नहीं है वो भी विभाग ने भेज दिये हैं। दोनों Laboratory Technician वहां पर हैं। इसके बाद इन्होंने कहा कि वहां outdoor patients नहीं है। यह जानकारी सही नहीं है। इस साल 19636 patients OPD में आये हैं। Indoor patients 91 आये है और 886 Laboratory test हुये हैं। इसलिये मेरा निवेदन है कि डाक्टरज़ की कमी जरुर है। जो 214 डाक्टर हमने भरती किये हैं जिनको appointment दे रहे हैं, उसमें से आपको डाक्टर दे देंगे और जो पैरा मैडिक्स की भी कमी है, वह 30 सितंबर, 2011 तक पूरी हो जायेगी, यह हमारा वायदा है।

**ਸਰਦਾਰ ਚਰਨਜੀਤ ਸਿੰਘ ਚੰਨੀ** : ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਨੇ ਕਿਹਾ ਹੈ ਕਿ ਇਸ ਸਾਲ ਅਸੀਂ ਇਹ ਹਸਪਤਾਲ ਅਪਗ੍ਰੇਡ ਕਰ ਦਿਆਂਗੇ। ਇਹ

ਬੜੇ ਸਤਿਕਾਰਯੋਗ ਮੰਤਰੀ ਜੀ ਹਨ ਅਤੇ ਮੈਂ ਇਨ੍ਹਾਂ ਤੇ ਪੂਰਾ ਵਿਸ਼ਵਾਸ ਵੀ ਕਰਦਾ ਹਾਂ ਲੇਕਿਨ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ 3 ਸਾਲ ਪਹਿਲਾਂ ਇਸੇ ਸਦਨ ਵਿੱਚ ਮਾਨਯੋਗ ਮੁੱਖ ਮੰਤਰੀ ਜੀ ਨੇ ਮੇਰੇ ਹੀ ਸਵਾਲ ਵਿੱਚ ਚਮਕੌਰ ਸਾਹਿਬ ਹਸਪਤਾਲ ਨੂੰ ਅਪਗ੍ਰੇਡ ਕਰਨ ਲਈ ਕਿਹਾ ਸੀ ਪਰ ਹਾਲੇ ਤੱਕ ਉਹ ਅਪਗ੍ਰੇਡ ਨਹੀਂ ਹੋਇਆ। ਇਸ ਲਈ ਮੇਰੀ ਬੇਨਤੀ ਹੈ ਕਿ ਇਹ ਵੀ ਪਵਿੱਤਰ ਸਦਨ ਹੈ ਔਰ ਚਮਕੌਰ ਸਾਹਿਬ ਦੀ ਵੀ ਪਵਿੱਤਰ ਧਰਤੀ ਹੈ, ਉਹ ਹਸਪਤਾਲ ਹਾਲੇ ਅਪਗ੍ਰੇਡ ਨਹੀਂ ਕੀਤਾ। ਸੋ, ਕਿਰਪਾ ਕਰਕੇ ਇਸ ਨੂੰ ਟਾਈਮ ਬਾਊਂਡ ਕਰ ਦਿਉ। ਦੂਸਰੀ ਮੇਰੀ ਬੇਨਤੀ ਇਹ ਹੈ ਕਿ ਜਦੋਂ ਤੋਂ ਹਸਪਤਾਲ ਬਣਿਆ ਹੈ ਉਥੇ ਓ.ਪੀ.ਡੀ. ਨਹੀਂ ਬਣਾਈ ਗਈ। ਇਸ ਦੇ ਨਾਲ ਹੀ ਜਿਹੜੀ ਡਾਕਟਰ ਜਾਂ ਹੋਰ ਪੈਰਾ ਮੈਡੀਕਲ ਸਟਾਫ ਦੀ ਕਮੀ ਹੈ, ਉਹ ਵੀ ਉਥੇ ਪੂਰੀ ਕੀਤੀ ਜਾਵੇ। ਹਸਪਤਾਲ ਅਪਗ੍ਰੇਡ ਹੋਣ ਲਈ ਬਿਲਡਿੰਗ ਦੀ ਵੀ ਘਾਟ ਹੈ, ਉਹ ਬਿਲਡਿੰਗ ਵੀ ਦਿੱਤੀ ਜਾਵੇ। ਇਹ ਸਭ ਕਦੋਂ ਤੱਕ ਕਰ ਦਿੱਤਾ ਜਾਵੇਗਾ ਇਹ ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ।

**ਮਾਨਯੋਗ ਸਪੀਕਰ** : ਅਗਲਾ ਸਵਾਲ ਜੀ।

---

## ਪੁਲਿਸ ਕਰਮਚਾਰੀਆਂ ਨੂੰ ਮਕਾਨ ਕਿਰਾਏ ਭੱਤੇ ਦੀ ਅਦਾਇਗੀ

*1867. **ਸ਼੍ਰੀ ਬਿਸ਼ੰਬਰ ਦਾਸ** : ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਪੰਜਾਬ ਪੁਲਿਸ ਦੇ ਸਿਪਾਹੀਆਂ ਅਤੇ ਰਾਜ ਦੇ ਦੂਜੇ ਕਰਮਚਾਰੀਆਂ ਨੂੰ ਮਿਲਣਯੋਗ ਮਕਾਨ ਕਿਰਾਏ ਭੱਤੇ ਵਿੱਚ ਕੋਈ ਅੰਤਰ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕਾਰਨ ਕੀ ਹਨ ਅਤੇ ਇਹ ਵਿਤਕਰਾ ਕਦੋਂ ਤੱਕ ਦੂਰ ਕਰ ਦਿੱਤਾ ਜਾਵੇਗਾ?

**ਡਾਕਟਰ ਉਪਿੰਦਰਜੀਤ ਕੌਰ** : ਜਿਨ੍ਹਾਂ ਸਰਕਾਰੀ ਕਰਮਚਾਰੀਆਂ ਨੂੰ ਸਰਕਾਰੀ ਰਿਹਾਇਸ਼ ਉਪਲਬਧ ਨਹੀਂ ਕਰਵਾਈ ਜਾਂਦੀ, ਉਨ੍ਹਾਂ ਨੂੰ ਮਕਾਨ ਕਿਰਾਏ ਭੱਤੇ ਦੀ ਅਦਾਇਗੀ ਕਰਨ ਸਬੰਧੀ ਸਰਕਾਰੀ ਹਦਾਇਤਾਂ ਅਨੁਸਾਰ, ਪੁਲਿਸ ਕਰਮਚਾਰੀਆਂ ਅਤੇ ਰਾਜ ਸਰਕਾਰ ਦੇ ਦੂਸਰੇ ਕਰਮਚਾਰੀਆਂ ਵਿੱਚ ਕੋਈ ਅੰਤਰ ਨਹੀਂ ਹੈ। ਪ੍ਰੰਤੂ ਪੰਜਾਬ ਪੁਲਿਸ ਰੂਲਜ਼, 1934 ਅਨੁਸਾਰ ਬੈਰਕਾਂ ਵਿੱਚ ਰਹਿਣ ਵਾਲੇ ਪੁਲਿਸ ਕਰਮਚਾਰੀਆਂ ਨੂੰ ਮਕਾਨ ਕਿਰਾਇਆ ਭੱਤਾ ਮਿਲਣਯੋਗ ਨਹੀਂ ਹੈ।

**ਸ਼੍ਰੀ ਬਿਸ਼ੰਬਰ ਦਾਸ** : ਮਾਨਯੋਗ ਸਪੀਕਰ ਸਾਹਿਬ, ਡਾਕਟਰ ਉਪਿੰਦਰਜੀਤ ਕੌਰ, ਵਿੱਤ ਮੰਤਰੀ ਜੀ ਦੁਆਰਾ 1934 ਦੇ ਰੂਲਾਂ ਦਾ ਹਵਾਲਾ ਦਿੱਤਾ ਗਿਆ ਹੈ ਪਰ ਜਿੱਥੇ ਰਿਹਾਇਸ਼ ਦਾ ਮਾਮਲਾ ਆਉਂਦਾ ਹੈ ਉਥੇ ਜਵਾਨ ਵੀ ਕਾਫੀ ਪ੍ਰੇਸ਼ਾਨ ਰਹਿੰਦੇ ਹਨ। ਰਾਜ ਦੇ ਦੂਜੇ ਕਰਮਚਾਰੀਆਂ ਨੇ ਤਾਂ ਤਨਖਾਹ ਲੈਣੀ ਹੈ ਅਤੇ ਆਪਣੇ ਬੱਚੇ ਪਾਲਣੇ ਹਨ ਪਰ ਬੈਰਕਾਂ ਵਿੱਚ ਰਹਿਣ ਵਾਲੇ ਇਨ੍ਹਾਂ ਬੱਚਿਆਂ ਦਾ ਮੈਨੂੰ ਸਮਝ ਨਹੀਂ ਆਉਂਦਾ ਕਿ ਕੀ ਦੋਸ਼

[ ਸ਼੍ਰੀ ਬਿਸ਼ੰਬਰ ਦਾਸ ]

ਹੈ, ਜਿਹੜੇ ਆਪਣੇ ਮਾਂ-ਬਾਪ ਨੂੰ ਨਾਲ ਲੈ ਕੇ ਨਹੀਂ ਰਹਿ ਸਕਦੇ ਔਰ ਉਨ੍ਹਾਂ ਨੂੰ ਬੈਰਕਾਂ ਵਿੱਚ ਹੀ ਰਹਿਣਾ ਪੈਂਦਾ ਹੈ। ਇਨ੍ਹਾਂ ਕਰਮਚਾਰੀਆਂ ਨੂੰ ਵੀ ਮਿਹਰਬਾਨੀ ਕਰਕੇ ਮਕਾਨ ਕਿਰਾਇਆ ਭੱਤਾ ਦਿੱਤਾ ਜਾਵੇ ਤਾਂ ਕਿ ਇਹ ਵੀ ਆਪਣੇ ਬੱਚਿਆਂ ਦੀ ਤਾਲੀਮ ਪੂਰੀ ਕਰ ਸਕਣ।

**ਮਾਨਯੋਗ ਸਪੀਕਰ** : ਉਨ੍ਹਾਂ ਨੇ ਤਾਂ ਨਾਂਹ ਕਰ ਦਿੱਤੀ ਹੈ।

**ਸ਼੍ਰੀ ਬਿਸ਼ੰਬਰ ਦਾਸ** : ਮੈਂ ਇਨ੍ਹਾਂ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪਹਿਲਾਂ ਕੋਈ ਸਮਾਂ ਹੋਇਆ ਕਰਦਾ ਸੀ, ਲੋਕ ਕਿਹਾ ਕਰਦੇ ਸੀ ਕਿ 'ਦੇਖੀ ਤੇਰੀ ਪੁਲਿਸ, 6 ਘੰਟੇ ਡਿਊਟੀ ਅਤੇ 6 ਘੰਟੇ ਸੁਸਤ'...

**ਮਾਨਯੋਗ ਸਪੀਕਰ** : ਤੁਸੀਂ ਬੈਠੋ ਜੀ। ਬੀਬੀ ਜੀ ਖੜ੍ਹੇ ਹੋ ਗਏ ਹਨ, ਪਹਿਲਾਂ ਉਨ੍ਹਾਂ ਦੀ ਗੱਲ ਸੁਣ ਲਓ, ਫਿਰ ਤੁਸੀਂ ਆਪਣੀ ਗੱਲ ਕਰ ਲੈਣਾ।

**ਮੰਤਰੀ** : ਪਰਮ ਸਤਿਕਾਰਯੋਗ ਸਪੀਕਰ ਸਾਹਿਬ, ਜੋ ਮਾਨਯੋਗ ਵਿਧਾਇਕ ਸਾਹਿਬ ਨੇ anguish ਜ਼ਾਹਿਰ ਕੀਤੀ ਹੈ, ਮੈਂ ਇਸ ਪ੍ਰਤੀ ਜ਼ਰੂਰ ਸਹਿਮਤੀ ਪ੍ਰਗਟ ਕਰਦੀ ਹਾਂ ਕਿਉਂਕਿ ਹੁਣ ਤੱਕ ਦੀ ਜੋ ਕਾਨੂੰਨੀ ਵਿਵਸਥਾ ਹੈ ਉਸ ਅਨੁਸਾਰ ਕੇਵਲ 60% ਕਰਮਚਾਰੀਆਂ ਨੂੰ ਹੀ ਮਕਾਨ ਕਿਰਾਇਆ ਭੱਤਾ ਦਿੱਤਾ ਜਾਂਦਾ ਹੈ ਅਤੇ ਜਿਹੜੇ 40% ਬੈਰਕਾਂ ਵਿੱਚ ਰਹਿੰਦੇ ਹਨ ਉਨ੍ਹਾਂ ਨੂੰ ਨਹੀਂ ਦਿੱਤਾ ਜਾਂਦਾ। ਪਰ ਕਿਉਂਕਿ ਉਨ੍ਹਾਂ ਦੇ ਪਰਿਵਾਰ ਹੁੰਦੇ ਹਨ, ਉਨ੍ਹਾਂ ਨੂੰ ਕਠਿਨਾਈ ਹੁੰਦੀ ਹੈ। ਸੋ, ਇਸ ਸਬੰਧ ਵਿੱਚ ਡੀ.ਜੀ.ਪੀ. ਸਾਹਿਬ ਵੱਲੋਂ ਗ੍ਰਹਿ ਵਿਭਾਗ ਨੂੰ ਇੱਕ ਪੱਤਰ ਆਇਆ ਹੈ ਔਰ ਗ੍ਰਹਿ ਵਿਭਾਗ ਉਸ ਮੁਤਾਬਿਕ ਕਾਨੂੰਨ ਦੇ ਵਿੱਚ ਲੋੜੀਂਦੀ ਤਰਮੀਮ ਕਰਨ ਤੇ ਵਿਚਾਰ ਕਰ ਰਿਹਾ ਹੈ। ਜਦੋਂ ਗ੍ਰਹਿ ਵਿਭਾਗ ਤੋਂ ਵਿੱਤ ਵਿਭਾਗ ਨੂੰ ਸਿਫਾਰਸ਼ ਆ ਗਈ ਤਾਂ ਇਸ ਸਬੰਧੀ ਲੋੜੀਂਦੀ ਕਾਰਵਾਈ ਸੰਪੰਨ ਕੀਤੀ ਜਾਵੇਗੀ।

**ਮਾਨਯੋਗ ਸਪੀਕਰ** : ਤੁਹਾਡਾ ਤਾਂ ਸਾਰਾ ਮਸਲਾ ਹੀ ਹੱਲ ਹੋ ਗਿਆ ਹੈ, ਉਨ੍ਹਾਂ ਨੇ ਦੱਸ ਦਿੱਤਾ ਹੈ ਕਿ ਕੀ ਕਰ ਰਹੇ ਹਨ।

**ਸ਼੍ਰੀ ਬਿਸ਼ੰਬਰ ਦਾਸ** : ਸਪੀਕਰ ਸਾਹਿਬ, ਮੈਂ ਇਸ ਸਬੰਧੀ ਇਨ੍ਹਾਂ ਤੋਂ ਵਿਸ਼ਵਾਸ ਲੈਣਾ ਚਾਹੁੰਦਾ ਹਾਂ ਕਿ ਇਹ ਕਦੋਂ ਤੱਕ ਹੋ ਜਾਵੇਗਾ ਅਤੇ ਇਸ ਵਾਸਤੇ ਮੈਂ ਇਨ੍ਹਾਂ ਦਾ ਧੰਨਵਾਦ ਵੀ ਕਰਾਂਗਾ।

**ਮਾਨਯੋਗ ਸਪੀਕਰ** : ਉਨ੍ਹਾਂ ਕੋਲ ਜਦੋਂ ਆਏਗਾ ਉਦੋਂ ਇਹ ਦੱਸ ਦੇਣਗੇ। ਤੁਸੀਂ ਤਾਂ ਸਗੋਂ ਇਨ੍ਹਾਂ ਦਾ ਧੰਨਵਾਦ ਕਰੋ।

**ਸ਼੍ਰੀ ਬਿਸ਼ੰਬਰ ਦਾਸ** : ਧੰਨਵਾਦ ਜੀ।

---

## ਨਿਸ਼ਾਨ ਵਾਲੇ ਪ੍ਰਸ਼ਨ ਨੰ: 1879** ਅਤੇ 1889**

**ਮਾਨਯੋਗ ਸਪੀਕਰ** : ਇਨ੍ਹਾਂ ਪ੍ਰਸ਼ਨਾਂ ਦੀ ਐਕਸ਼ਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

---

## ਖਰੜ-ਕੁਰਾਲੀ ਸੜਕ ਨੂੰ ਚਹੁੰ-ਮਾਰਗੀ ਬਣਾਉਣਾ

***1900. ਸਰਦਾਰ ਬਲਬੀਰ ਸਿੰਘ ਸਿੱਧੂ** : ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਕੁਰਾਲੀ ਤੋਂ ਰੋਪੜ ਨੈਸ਼ਨਲ ਹਾਈਵੇਅ ਨੂੰ ਚਹੁੰ ਮਾਰਗੀ ਬਣਾਇਆ ਗਿਆ ਹੈ ਅਤੇ ਇਸ ਰਾਸ਼ਟਰੀ ਮਾਰਗ ਦੇ ਖਰੜ ਤੋਂ ਕੁਰਾਲੀ ਦੇ ਹਿੱਸੇ ਨੂੰ ਚਹੁੰ ਮਾਰਗੀ ਨਹੀਂ ਕੀਤਾ ਗਿਆ, ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕੀ ਕਾਰਨ ਹਨ ਅਤੇ ਇਸ ਨੂੰ ਚਹੁੰ ਮਾਰਗੀ ਕਦੋਂ ਤੱਕ ਬਣਾ ਦਿੱਤਾ ਜਾਵੇਗਾ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਹਾਂ ਜੀ, ਕੁਰਾਲੀ-ਰੋਪੜ-ਕੀਰਤਪੁਰ ਸਾਹਿਬ ਨੈਸ਼ਨਲ ਹਾਈਵੇਅ ਨੰਬਰ-21 ਨੂੰ ਚਹੁੰ ਮਾਰਗੀ ਕਰਨ ਦਾ ਕੰਮ ਪ੍ਰਗਤੀ ਅਧੀਨ ਹੈ ਅਤੇ ਇਹ ਮਿਤੀ 30.06.2011 ਤੱਕ ਮੁਕੰਮਲ ਹੋ ਜਾਣ ਦੀ ਸੰਭਾਵਨਾ ਹੈ। ਖਰੜ ਤੋਂ ਕੁਰਾਲੀ ਤੱਕ ਦੇ ਹਿੱਸੇ ਨੂੰ ਚਹੁੰ ਮਾਰਗੀ ਕਰਨ ਦਾ ਕੰਮ ਨੈਸ਼ਨਲ ਹਾਈਵੇਅ ਦੇ ਸਾਲ 2010-11 ਦੇ ਸਲਾਨਾ ਪਲੈਨ ਵਿੱਚ ਮਨਜ਼ੂਰ ਹੋ ਚੁੱਕਾ ਹੈ। ਇਸ ਕੰਮ ਦਾ 56.98 ਕਰੋੜ ਰੁਪਏ ਦਾ ਅਨੁਮਾਨ ਮਨਿਸਟਰੀ ਆਫ ਰੋਡ ਟਰਾਂਸਪੋਰਟ ਅਤੇ ਹਾਈਵੇਅ, ਨਵੀਂ ਦਿੱਲੀ ਨੂੰ ਮਨਜ਼ੂਰੀ ਲਈ ਪਹਿਲਾਂ ਹੀ ਭੇਜਿਆ ਜਾ ਚੁੱਕਾ ਹੈ। ਮਨਿਸਟਰੀ ਆਫ ਰੋਡ ਟਰਾਂਸਪੋਰਟ ਅਤੇ ਹਾਈਵੇਅ ਦੀ ਸਟੈਂਡਿੰਗ ਫਾਈਨੈਂਸ ਕਮੇਟੀ ਦੀ ਮਿਤੀ 04.03.2011 ਨੂੰ ਹੋਈ ਮੀਟਿੰਗ ਵਿੱਚ ਇਸ ਪ੍ਰੋਜੈਕਟ ਨੂੰ ਸਿਧਾਂਤਕ ਮਨਜ਼ੂਰੀ ਇਸ ਸ਼ਰਤ ਤੇ ਦਿੱਤੀ ਗਈ ਕਿ ਟੋਲ ਟੈਕਸ ਦੀ ਛੋਟ ਭਾਰਤ ਸਰਕਾਰ ਦੇ ਐਮਪਾਵਰਡ ਮੰਤਰੀ ਸਮੂਹ ਵੱਲੋਂ ਪਹਿਲਾਂ ਲਈ ਜਾਵੇ। ਇਸ ਕੰਮ ਦਾ ਅਨੁਮਾਨ ਭਾਰਤ ਸਰਕਾਰ ਦੇ ਐਮਪਾਵਰਡ ਮੰਤਰੀ ਸਮੂਹ ਵੱਲੋਂ ਟੋਲ ਟੈਕਸ ਦੀ ਛੋਟ ਦੀ ਮਨਜ਼ੂਰੀ ਹੋਣ ਉਪਰੰਤ ਮਨਜ਼ੂਰ ਕੀਤਾ ਜਾਵੇਗਾ। ਭਾਰਤ ਸਰਕਾਰ ਵੱਲੋਂ ਅਨੁਮਾਨ ਮਨਜ਼ੂਰ ਹੋਣ ਤੋਂ 15 ਮਹੀਨੇ ਦੇ ਵਿੱਚ-ਵਿੱਚ ਐਨ.ਐਚ.-21 ਦੇ ਖਰੜ-ਕੁਰਾਲੀ ਸੈਕਸ਼ਨ ਨੂੰ ਚਹੁੰ ਮਾਰਗੀ ਕਰਨ ਦਾ ਕੰਮ ਮੁਕੰਮਲ ਕਰ ਦਿੱਤਾ ਜਾਵੇਗਾ।

**ਸਰਦਾਰ ਬਲਬੀਰ ਸਿੰਘ ਸਿੱਧੂ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕਮ-ਅਜ਼-ਕਮ ਜਿੰਨੀ ਦੇਰ ਇਹ ਪ੍ਰੋਜੈਕਟ ਪੂਰਾ ਨਹੀਂ ਹੁੰਦਾ ਉਨੀ ਦੇਰ ਲਈ ਖਾਨਪੁਰ ਵਾਲਾ ਬ੍ਰਿਜ, ਜਿੱਥੇ ਹਰ ਰੋਜ਼ 2-2, 3-3 ਘੰਟੇ ਜਾਮ ਲਗਦਾ ਹੈ ਅਤੇ ਹਰ ਰੋਜ਼ ਐਕਸੀਡੈਂਟਸ ਹੁੰਦੇ ਹਨ, ਉਥੇ ਇਸ ਮੁਸ਼ਕਲ

---

**For Starred Question Nos. 1879 and 1889 and replies thereto, please see PVS Debate dated 15.3.2011.

[ ਸਰਦਾਰ ਬਲਬੀਰ ਸਿੰਘ ਸਿੱਧੂ ]

ਨੂੰ ਹੱਲ ਕਰਨ ਲਈ ਕੋਈ ਰੋਡ ਡਾਈਵਰਸ਼ਨ ਹੀ ਲਗਾ ਦਿੱਤੀ ਜਾਵੇ। ਕੱਚੇ ਰਸਤੇ ਸਾਰੇ ਪੰਜਾਬ ਵਿੱਚ ਹੀ ਬਣਾਏ ਹੋਏ ਹਨ, ਕੋਈ ਨਾ ਕੋਈ ਟੈਂਪਰੇਰੀ ਹੱਲ ਹੀ ਕਰਾ ਦਿਉ। ਜੇਕਰ ਕਿਸੇ ਪੇਸ਼ੈਂਟ ਨੇ ਪੀ.ਜੀ.ਆਈ. ਆਉਣਾ ਹੋਵੇ ਤਾਂ ਉਸ ਨੂੰ ਵੀ ਜਾਮ ਵਿੱਚ ਹੀ ਫਸਣਾ ਪੈਂਦਾ ਹੈ ਜਿਸ ਕਾਰਨ ਲੋਕਾਂ ਨੂੰ ਬੜੀ ਭਾਰੀ ਮੁਸ਼ਕਲ ਪੇਸ਼ ਆਉਂਦੀ ਹੈ। ਜੇਕਰ ਕੋਈ ਟੈਂਪਰੇਰੀ ਸਿਸਟਮ ਬਣਾ ਦਿੱਤਾ ਜਾਵੇ ਤਾਂ ਲੋਕਾਂ ਨੂੰ ਕਾਫੀ ਰਾਹਤ ਹੋ ਸਕਦੀ ਹੈ। ਇਹ ਇਸ ਵਾਸਤੇ ਕੋਈ ਵਿਸ਼ਵਾਸ ਦਿਵਾਉਣ ਕਿ ਬਣਾ ਦੇਣਗੇ।

**ਮੰਤਰੀ** : ਸਪੀਕਰ ਸਾਹਿਬ, ਪੁਲ ਵਾਸਤੇ ਵੈਸੇ ਤਾਂ ਇਨ੍ਹਾਂ ਦਾ ਸੈਪਰੇਟ ਸਵਾਲ ਲੱਗਾ ਹੋਇਆ ਹੈ ਪਰ ਮੈਂ ਫੇਰ ਵੀ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਉਸ ਪੁਲ ਨੂੰ ਚੌੜਾ ਕਰਨ ਵਾਸਤੇ ਇਕ ਹੋਰ ਨਵਾਂ ਪੁਲ ਬਣਾਉਣ ਲਈ ਪਰੋਪੋਜ਼ਲ ਮਨਿਸਟਰੀ ਆਫ਼ ਰੋਡ ਟਰਾਂਸਪੋਰਟ ਕੋਲ ਭੇਜੀ ਹੈ। ਇਸ ਵਿੱਚ ਕੁਝ ਲੈਂਡ ਇਕਵੀਜ਼ੀਸ਼ਨ ਇਨਵਾਲਵਡ ਹੈ, ਉਸ ਬਾਬਤ ਕਾਰਵਾਈ ਚੱਲ ਰਹੀ ਹੈ। ਜਦੋਂ ਉਹ ਪ੍ਰੋਸੈਸ ਪੂਰਾ ਹੋ ਜਾਵੇਗਾ ਤਾਂ ਸਾਡੀ ਕੋਸ਼ਿਸ਼ ਹੈ ਕਿ ਉਸ ਪੁਲ ਦਾ ਕੰਮ ਵੀ ਮਨਿਸਟਰੀ ਆਫ਼ ਰੋਡ ਟਰਾਂਸਪੋਰਟ ਤੋਂ ਸੈਂਕਸ਼ਨ ਕਰਵਾ ਕੇ ਛੇਤੀ ਤੋਂ ਛੇਤੀ ਸੜਕ ਦੇ ਨਾਲ ਹੀ ਸ਼ੁਰੂ ਕਰਵਾ ਦੇਈਏ।

**ਸਰਦਾਰ ਬਲਬੀਰ ਸਿੰਘ ਸਿੱਧੂ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਦੇ ਜਵਾਬ ਨਾਲ ਸਹਿਮਤ ਨਹੀਂ ਹਾਂ। ਉਥੇ ਦੋਵੇਂ ਪਾਸੇ ਮਿਉਂਸਿਪਲ ਕਮੇਟੀ ਦੀ ਲੈਂਡ ਹੈ...

**ਮਾਨਯੋਗ ਸਪੀਕਰ** : ਲੈਂਡ ਭਾਵੇਂ ਕਿਸੇ ਦੀ ਵੀ ਹੋਵੇ ਪ੍ਰੰਤੂ ਐਕਵਾਇਰ ਤਾਂ ਕਰਨੀ ਹੀ ਹੁੰਦੀ ਹੈ।

**ਸਰਦਾਰ ਬਲਬੀਰ ਸਿੰਘ ਸਿੱਧੂ** : ਸਪੀਕਰ ਸਾਹਿਬ, ਆਪਾਂ ਆਮ ਤੌਰ ਤੇ ਸਾਰੇ ਹੀ ਪੰਜਾਬ ਵਿੱਚ ਟੈਂਪਰੇਰੀ ਸੜਕਾਂ ਬਣਾਉਂਦੇ ਹਾਂ। ਜੇਕਰ ਇਥੇ ਵੀ ਬਣ ਜਾਵੇ ਤਾਂ ਇਹ ਕਿੰਨੀ ਕੁ ਵੱਡੀ ਗੱਲ ਹੈ। ਇਕੱਲੀ ਮਿੱਟੀ ਪਾ ਕੇ ਟੈਂਪਰੇਰੀ ਸੜਕ ਬਣਾ ਦਿੱਤੀ ਜਾਵੇ।

**ਮਾਨਯੋਗ ਸਪੀਕਰ** : ਜੇਕਰ ਮਿਉਂਸਿਪਲ ਕਮੇਟੀ ਇਤਰਾਜ਼ ਕਰੇ ਤਾਂ?

**ਸਰਦਾਰ ਬਲਬੀਰ ਸਿੰਘ ਸਿੱਧੂ** : ਸਪੀਕਰ ਸਾਹਿਬ, ਉਥੇ ਸਾਰੀ ਜ਼ਮੀਨ ਖਾਲੀ ਪਈ ਹੈ। ਕੋਈ ਵੀ ਇਤਰਾਜ਼ ਨਹੀਂ ਕਰੇਗਾ।

**ਮਾਨਯੋਗ ਸਪੀਕਰ** : ਨਹੀਂ ਜੀ, ਇਸ ਤਰ੍ਹਾਂ ਨਹੀਂ ਹੋ ਸਕਦਾ। ਅਗਲਾ ਸਵਾਲ।

---

## ਪਟਿਆਲਾ ਵਿਖੇ ਨਜਾਇਜ਼ ਕਬਜ਼ੇ ਖਾਲੀ ਕਰਾਉਣਾ

***1863. ਸ਼੍ਰੀ ਮਦਨ ਲਾਲ ਠੇਕੇਦਾਰ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪਟਿਆਲਾ ਸ਼ਹਿਰ ਵਿੱਚ ਵੱਖ-ਵੱਖ ਥਾਵਾਂ ਤੇ ਸਰਕਾਰੀ

ਜ਼ਮੀਨਾਂ ਉੱਤੇ ਕਿੰਨੇ ਨਜਾਇਜ਼ ਕਬਜ਼ੇ ਹੋਏ ਪਏ ਹਨ ਅਤੇ ਇਨ੍ਹਾਂ ਜ਼ਮੀਨਾਂ ਉੱਤੇ ਹੋਏ ਨਜਾਇਜ਼ ਕਬਜ਼ਿਆਂ ਨੂੰ ਛੁਡਵਾਉਣ ਲਈ ਕੀ ਕਾਰਵਾਈ ਕੀਤੀ ਗਈ ਹੈ?

**ਸ੍ਰੀ ਮਨੋਰੰਜਨ ਕਾਲੀਆ :** ਸ੍ਰੀਮਾਨ ਜੀ, ਪਟਿਆਲਾ ਸ਼ਹਿਰ ਵਿੱਚ 12 ਥਾਵਾਂ ਤੇ ਨਗਰ ਨਿਗਮ ਦੀਆਂ ਜਾਇਦਾਦਾਂ ਤੇ ਅਣ-ਅਧਿਕਾਰਤ ਕਬਜ਼ੇ ਕੀਤੇ ਹੋਏ ਹਨ।

ਇਨ੍ਹਾਂ ਨਜਾਇਜ਼ ਕਬਜ਼ਿਆਂ ਨੂੰ ਦੂਰ ਕਰਨ ਲਈ ਇਕ ਕੇਸ ਮਾਨਯੋਗ ਪੰਜਾਬ ਤੇ ਹਰਿਆਣਾ ਹਾਈਕੋਰਟ ਵਿਖੇ ਪੈਂਡਿੰਗ ਹੈ, ਸੱਤ ਕੇਸ ਪੀ.ਪੀ.ਐਕਟ ਅਧੀਨ ਕੁਲੈਕਟਰ ਦੀ ਕੋਰਟ ਵਿਖੇ ਪੈਂਡਿੰਗ ਹਨ। ਚਾਰ ਥਾਵਾਂ ਧਾਰਮਿਕ ਸੰਸਥਾਵਾਂ ਦੇ ਨਜਾਇਜ਼ ਕਬਜ਼ੇ ਅਧੀਨ ਲਗਭਗ 30-40 ਸਾਲ ਤੋਂ ਹਨ।

**ਸ੍ਰੀ ਮਦਨ ਲਾਲ ਠੇਕੇਦਾਰ :** ਸਪੀਕਰ ਸਾਹਿਬ, ਮੈਂ ਪਿਛਲੇ ਤਿੰਨ ਸਾਲਾਂ ਤੋਂ ਲਗਾਤਾਰ ਇਹ ਸਵਾਲ ਲਗਾ ਰਿਹਾ ਹਾਂ। ਇਸ ਬਾਰੇ ਧਿਆਨ ਦਿਵਾਊ ਮਤਾ ਵੀ ਲਿਆਂਦਾ ਗਿਆ ਸੀ ਕਿ ਪਟਿਆਲਾ ਸ਼ਹਿਰ ਵਿੱਚ ਸਰਕਾਰੀ ਜ਼ਮੀਨਾਂ ਵਿੱਚ, ਸਾਰੀਆਂ ਛੱਡੀਆਂ ਹੋਈਆਂ ਪਾਰਕਾਂ ਦੀਆਂ ਥਾਵਾਂ ਅਤੇ ਕਲੋਨੀਆਂ ਦੀ ਜਗ੍ਹਾ ਉਤੇ ਤਰ੍ਹਾਂ-ਤਰ੍ਹਾਂ ਦੇ ਨਜਾਇਜ਼ ਕਬਜ਼ੇ ਗਲਤ ਰਜਿਸਟਰੀਆਂ ਰਾਹੀਂ ਹੋ ਰਹੇ ਹਨ। ਪਟਿਆਲੇ ਦੇ ਮਾਫ਼ੀਆ ਗਿਰੋਹ ਵੱਲੋਂ ਨਜਾਇਜ਼ ਕਬਜ਼ੇ ਕਰ ਲਏ ਜਾਂਦੇ ਹਨ ਅਤੇ ਛੱਡੇ ਨਹੀਂ ਜਾਂਦੇ। ਪਿਛਲੇ ਲੰਮੇ ਸਮੇਂ ਤੋਂ ਕੋਈ ਵੀ ਕਬਜ਼ਾ ਨਹੀਂ ਛੁਡਵਾਇਆ ਗਿਆ। ਮੈਂ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਉਹ ਦਖਲ ਦੇ ਕੇ ਪਟਿਆਲਾ ਸ਼ਹਿਰ ਵਿੱਚ ਨਜਾਇਜ਼ ਹੋਏ ਕਬਜ਼ਿਆਂ ਨੂੰ ਛੁਡਵਾਉਣ ਲਈ ਕੋਈ ਕਾਰਵਾਈ ਕਰਨ ਤਾਂ ਜੋ ਨਜਾਇਜ਼ ਕਬਜ਼ੇ ਨਾ ਹੋ ਸਕਣ ਅਤੇ ਜਿਹੜੇ ਹੋ ਚੁੱਕੇ ਹਨ, ਉਨ੍ਹਾਂ ਨੂੰ ਛੁਡਵਾਇਆ ਜਾ ਸਕੇ।

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਮੈਂ ਜਿਸ ਤਰ੍ਹਾਂ ਦੱਸਿਆ ਹੈ ਕਿ ਇੱਕ ਕੇਸ ਹਾਈਕੋਰਟ ਵਿੱਚ ਪੈਂਡਿੰਗ ਹੈ ਅਤੇ 7 ਕੇਸ ਪੀ.ਪੀ.ਐਕਟ ਅਧੀਨ ਕੁਲੈਕਟਰ ਦੀ ਕੋਰਟ ਵਿੱਚ ਪੈਂਡਿੰਗ ਹਨ। ਆਖਰਕਾਰ ਇਹ ਕਬਜ਼ੇ ਕਿਸੇ ਕਾਨੂੰਨੀ ਜ਼ਾਬਤੇ ਦੇ ਅਨੁਸਾਰ ਹੀ ਛੁਡਵਾਏ ਜਾ ਸਕਦੇ ਹਨ ਕਿਉਂਜੋ ਇਹ ਨਜਾਇਜ਼ ਕਬਜ਼ੇ ਲਗਭਗ 15-20 ਸਾਲਾਂ ਤੋਂ ਹੋਏ ਪਏ ਹਨ। ਫਿਰ ਵੀ ਮੈਂ ਐਸ.ਡੀ.ਐਮ. ਨੂੰ ਪਰਸਨਲੀ ਇੰਸਟ੍ਰਕਟ ਕਰਾਂਗਾ ਕਿ ਉਹ ਇਨ੍ਹਾਂ ਨੂੰ ਜਲਦੀ ਤੋਂ ਜਲਦੀ ਡਿਸਪੋਜ਼ ਆਫ਼ ਕਰਨ।

**ਸਰਦਾਰ ਰਣਦੀਪ ਸਿੰਘ ਨਾਭਾ :** ਸਪੀਕਰ ਸਾਹਿਬ, ਇਹ ਇਕੱਲੀ ਪਟਿਆਲੇ ਦੀ ਗੱਲ ਨਹੀਂ ਹੈ। ਜਿੱਥੇ-ਜਿੱਥੇ ਵੀ ਮਿਉਂਸਿਪਲ ਕਮੇਟੀਆਂ ਹਨ, ਉਨ੍ਹਾਂ ਦੀਆਂ ਥਾਵਾਂ ਉਤੇ ਆਮ ਤੌਰ ਤੇ ਨਜਾਇਜ਼ ਕਬਜ਼ੇ ਹੁੰਦੇ ਹਨ ਅਤੇ ਇਸ ਤਰ੍ਹਾਂ ਸਰਕਾਰ ਨੂੰ ਨੁਕਸਾਨ ਹੋ ਰਿਹਾ ਹੈ। ਕੀ ਸਰਕਾਰ ਵੱਲੋਂ ਕੋਈ ਐਸੀ ਪਾਲਿਸੀ ਜਾਂ ਉਪਰਾਲੇ ਅਪਣਾਏ ਗਏ ਹਨ ਕਿ ਜਿਥੇ ਸਰਕਾਰੀ ਮੁਲਾਜ਼ਮ ਕਬਜ਼ੇ ਕਰਵਾਉਂਦੇ ਹਨ, ਉਨ੍ਹਾਂ ਦੇ ਖਿਲਾਫ ਕਾਨੂੰਨੀ ਕਾਰਵਾਈ ਕੀਤੀ ਜਾਵੇ ਅਤੇ ਕੀ ਜਿਹੜੇ ਨਜਾਇਜ਼ ਕਬਜ਼ੇ ਫੜੇ ਜਾਂਦੇ ਹਨ ਉਨ੍ਹਾਂ ਉਤੇ

[ ਸਰਦਾਰ ਰਣਦੀਪ ਸਿੰਘ ਨਾਭਾ ]

ਪਾਲਿਸੀ ਮੁਤਾਬਿਕ ਕਾਨੂੰਨੀ ਕਾਰਵਾਈ ਕੀਤੀ ਜਾ ਰਹੀ ਹੈ?

**ਮਾਨਯੋਗ ਸਪੀਕਰ** : ਹਾਂ ਜੀ, ਕਾਲੀਆ ਜੀ, ਕੋਈ ਐਸਾ ਪ੍ਰੋਗਰਾਮ ਬਣਾਓ।

**ਮੰਤਰੀ** : ਸਪੀਕਰ ਸਾਹਿਬ, ਜਿੱਥੇ ਵੀ ਕਿਧਰੇ ਨਜਾਇਜ਼ ਕਬਜ਼ਾ ਹੁੰਦਾ ਹੈ ਅਤੇ ਸਰਕਾਰ ਦੇ ਨੋਟਿਸ ਵਿੱਚ ਆਉਂਦਾ ਹੈ ਤਾਂ ਅਸੀਂ ਆਪਣੀ ਕਾਨੂੰਨੀ ਕਾਰਵਾਈ ਕਰਦੇ ਹਾਂ। ਜਿਸ ਤਰ੍ਹਾਂ ਦੱਸਿਆ ਗਿਆ ਹੈ ਕਿ ਪਬਲਿਕ ਪ੍ਰਿਮਸਿਜ਼ ਐਕਟ ਅਧੀਨ ਕੇਸ ਫਾਈਲ ਕੀਤੇ ਹੋਏ ਹਨ ਅਤੇ ਉਨ੍ਹਾਂ ਨੂੰ ਅਸੀਂ ਜਲਦੀ ਤੋਂ ਜਲਦੀ ਖਾਲੀ ਕਰਾਉਣ ਦੀ ਕੋਸ਼ਿਸ਼ ਕਰਾਂਗੇ ਤਾਂ ਜੋ ਨਜਾਇਜ਼ ਕਬਜ਼ਿਆਂ ਨੂੰ ਹਟਾਇਆ ਜਾ ਸਕੇ।

**ਸ਼੍ਰੀ ਬ੍ਰਹਮ ਮਹਿੰਦਰਾ** : ਸਪੀਕਰ ਸਾਹਿਬ, ਮੈਂ ਪਟਿਆਲਾ ਸ਼ਹਿਰ ਨਾਲ ਹੀ ਰਿਲੇਟਿਡ ਸਪਲੀਮੈਂਟਰੀ ਕਰਨੀ ਚਾਹੁੰਦਾ ਹਾਂ। ਬੇਸਿਕ ਪ੍ਰਸ਼ਨ ਇਹ ਹੈ ਕਿ : Will the minister be pleased to state the number of encroachments on Government lands? ਮੰਤਰੀ ਜੀ ਨੇ ਕੇਵਲ ਨਗਰ ਨਿਗਮ ਦੀ ਜ਼ਮੀਨ ਬਾਰੇ ਹੀ ਜਵਾਬ ਦਿੱਤਾ ਹੈ। ਸਰਕਾਰ ਦੇ ਤਿੰਨ ਹੋਰ ਵੱਡੇ ਡਿਪਾਰਟਮੈਂਟ ਵੀ ਹਨ ਜਿਨ੍ਹਾਂ ਦੀ ਲੈਂਡ ਉਤੇ ਬੜੀ ਵੱਡੀ ਇਨਕਰੋਚਮੈਂਟ ਕੀਤੀ ਹੋਈ ਹੈ, ਉਸ ਬਾਰੇ ਮੰਤਰੀ ਜੀ ਕੀ ਕਹਿਣਾ ਚਾਹੁੰਦੇ ਹਨ? ਇਹ ਤਿੰਨ ਡਿਪਾਰਟਮੈਂਟ ਫੋਰੈਸਟ, ਇਰੀਗੇਸ਼ਨ ਅਤੇ ਪੀ.ਡਬਲਯੂ.ਡੀ. ਹਨ ਜਿਨ੍ਹਾਂ ਦੀ ਸੈਂਕੜੇ ਏਕੜ ਲੈਂਡ ਨਜਾਇਜ਼ ਕਬਜ਼ੇ ਅਧੀਨ ਹੈ। ਇਨ੍ਹਾਂ ਦੀ ਇਨਕਰੋਚਮੈਂਟ ਹਟਾਉਣ ਬਾਰੇ ਮੰਤਰੀ ਜੀ ਕੀ ਕਹਿਣਗੇ?

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਡਿਫਰੈਂਟ ਮਹਿਕਮਿਆਂ ਦੀ ਗੱਲ ਕੀਤੀ ਹੈ। ਮੈਂ ਤਾਂ ਲੋਕਲ ਗੌਰਮਿੰਟ ਦੀ ਲੈਂਡ ਇਨਕਰੋਚਮੈਂਟ ਬਾਰੇ ਗੱਲ ਕੀਤੀ ਹੈ।

**ਸ਼੍ਰੀ ਬ੍ਰਹਮ ਮਹਿੰਦਰਾ** : ਸਰ, ਮੇਰੀ ਸਪਲੀਮੈਂਟਰੀ ਬੜੀ ਸਪੱਸ਼ਟ ਹੈ ਅਤੇ ਮੈਂ ਗੌਰਮਿੰਟ ਦੀ ਲੈਂਡ ਬਾਰੇ ਜਾਣਨਾ ਚਾਹੁੰਦਾ ਹਾਂ। ਮੁੱਖ ਮੰਤਰੀ ਜੀ ਜਵਾਬ ਦੇ ਦੇਣ। ਦੂਜੇ ਵਿਭਾਗਾਂ ਦੀ ਰਿਲੇਟਿਡ ਜ਼ਮੀਨ ਬਾਰੇ ਵੀ ਕਾਰਵਾਈ ਹੋਣੀ ਚਾਹੀਦੀ ਹੈ। ਸੈਂਕੜੇ ਏਕੜ ਕੀਮਤੀ ਜ਼ਮੀਨ ਉਤੇ ਕਿਸ ਤਰੀਕੇ ਨਾਲ ਨਜਾਇਜ਼ ਇਨਕਰੋਚਮੈਂਟ ਹੋਈ ਹੈ। ਸਪੀਕਰ ਸਾਹਿਬ, ਮੈਨੂੰ ਮੰਤਰੀ ਜੀ ਕੋਲੋਂ ਸਪੈਸੀਫਿਕ ਉੱਤਰ ਚਾਹੀਦਾ ਹੈ।

**ਮੰਤਰੀ** : ਸਪੀਕਰ ਸਾਹਿਬ, ਮੈਂ ਡਿਫਰੈਂਟ ਮਹਿਕਮਿਆਂ ਕੋਲੋਂ ਸਾਰੀ ਜਾਣਕਾਰੀ ਮੰਗਵਾ ਕੇ ਇਨ੍ਹਾਂ ਨੂੰ ਦੇ ਦੇਵਾਂਗਾ...

**ਸ਼੍ਰੀ ਬ੍ਰਹਮ ਮਹਿੰਦਰਾ** : ਸਪੀਕਰ ਸਾਹਿਬ, ਇਹ ਰਿਪਲਾਈ vague & ambiguous ਹੈ।

**ਮਾਨਯੋਗ ਸਪੀਕਰ** : ਅਗਲਾ ਸਵਾਲ।

---

## ਰਜਬਾਹਿਆਂ/ਮਾਈਨਰਾਂ ਦੀ ਲਾਈਨਿੰਗ

*1861. **ਸ਼੍ਰੀ ਮਦਨ ਲਾਲ ਠੇਕੇਦਾਰ** : ਕੀ ਸਿੰਚਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਘਨੌਰ ਅਤੇ ਰਾਜਪੁਰਾ ਬਲਾਕਾਂ ਦੇ ਏਰੀਏ ਵਿੱਚ ਨਰਵਾਣਾ ਬ੍ਰਾਂਚ ਨਹਿਰ ਵਿੱਚੋਂ ਨਿਕਲਦੇ ਰਜਬਾਹਿਆਂ ਅਤੇ ਮਾਈਨਰਾਂ ਦੀ ਲਾਈਨਿੰਗ ਕਰਨ ਦਾ ਕੰਮ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਇਨ੍ਹਾਂ ਰਜਬਾਹਿਆਂ ਅਤੇ ਮਾਈਨਰਾਂ ਦੀ ਲਾਈਨਿੰਗ ਕਦੋਂ ਤੱਕ ਕਰ ਦਿੱਤੀ ਜਾਵੇਗੀ?

**ਸਰਦਾਰ ਜਨਮੇਜਾ ਸਿੰਘ ਸੇਖੋਂ** : ਹਾਂ ਜੀ, ਘਨੌਰ ਅਤੇ ਰਾਜਪੁਰਾ ਬਲਾਕਾਂ ਦੇ ਏਰੀਏ ਵਿੱਚ ਨਰਵਾਣਾ ਬਰਾਂਚ ਨਹਿਰ ਵਿੱਚੋਂ ਨਿਕਲਦੇ ਰਜਬਾਹਿਆਂ ਅਤੇ ਮਾਈਨਰਾਂ ਦੀ ਲਾਈਨਿੰਗ ਦਾ ਕੰਮ, ਜਿਸ ਦੀ ਲਾਗਤ 84.45 ਕਰੋੜ ਰੁਪਏ ਹੈ, ਦਾ ਉਪਬੰਧ ਵਿਭਾਗ ਵਲੋਂ ਤਿਆਰ ਕੀਤੇ ਗਏ ਕਨਸਾਲੀਡੇਟਿਡ ਪ੍ਰੋਜੈਕਟ ਅਨੁਮਾਨ ਬਾਬਤ ਰੀਹੈਬਲੀਟੇਸ਼ਨ, ਰੈਨੋਵੇਸ਼ਨ, ਮਾਡਰੇਨਾਈਜ਼ੇਸ਼ਨ ਆਫ਼ ਵੇਰੀਅਸ ਕੈਨਾਲ ਸਿਸਟਮਜ਼, ਜਿਸ ਦੀ ਕੁੱਲ ਲਾਗਤ 3769.35 ਕਰੋੜ ਰੁਪਏ ਹੈ, ਵਿੱਚ ਕੀਤਾ ਹੋਇਆ ਹੈ। ਇਹ ਪ੍ਰੋਜੈਕਟ ਜਲ ਸਾਧਨ ਮੰਤਰਾਲੇ, ਭਾਰਤ ਸਰਕਾਰ ਕੋਲ ਮਨਜ਼ੂਰੀ ਹਿਤ ਭੇਜਿਆ ਹੋਇਆ ਹੈ। ਇਹ ਪ੍ਰੋਜੈਕਟ ਜਲ ਸਾਧਨ ਮੰਤਰਾਲੇ, ਭਾਰਤ ਸਰਕਾਰ ਤੋਂ ਪ੍ਰਵਾਨ ਹੋਣ ਅਤੇ ਫੰਡ ਪ੍ਰਾਪਤ ਹੋਣ ਉਪਰੰਤ ਸਾਲ 2011-12 ਵਿੱਚ ਸ਼ੁਰੂ ਕੀਤੇ ਜਾਣ ਦੀ ਤਜਵੀਜ਼ ਹੈ।

**ਸ਼੍ਰੀ ਮਦਨ ਲਾਲ ਠੇਕੇਦਾਰ** : ਸਪੀਕਰ ਸਾਹਿਬ, ਮੰਤਰੀ ਜੀ ਨੇ ਆਪਣੇ ਜਵਾਬ ਵਿੱਚ ਦੱਸਿਆ ਹੈ ਕਿ ਨਰਵਾਣਾ ਬਰਾਂਚ ਨਹਿਰ ਵਿੱਚੋਂ ਨਿਕਲਦੇ ਰਜਬਾਹਿਆਂ ਅਤੇ ਮਾਈਨਰਾਂ ਦੀ ਲਾਈਨਿੰਗ ਦੇ ਕੰਮ ਲਈ ਕੇਸ ਭਾਰਤ ਸਰਕਾਰ ਦੇ ਵਿਚਾਰ ਅਧੀਨ ਹੈ ਅਤੇ ਉਨ੍ਹਾਂ ਦੀ ਮਨਜ਼ੂਰੀ ਦੀ ਇੰਤਜ਼ਾਰ ਵਿੱਚ ਹੈ। ਸਪੀਕਰ ਸਾਹਿਬ, ਘਨੌਰ ਮਾਈਨਰ 1992 ਦਾ ਟੁੱਟਿਆ ਹੋਇਆ ਹੈ। ਜਦੋਂ ਵੀ ਘੱਗਰ ਵਿੱਚ ਫਲੱਡ ਆਉਂਦੇ ਹਨ ਤਾਂ ਘੜਾਮ ਡਿਸਟਰੀਬਿਊਟਰੀ, ਘਨੌਰ ਮਾਈਨਰ ਅਤੇ ਉਦੈਪੁਰ ਮਾਈਨਰ ਉਦੋਂ ਹੀ ਝੋਨੇ ਦੇ ਸੀਜ਼ਨ ਦੌਰਾਨ ਟੁੱਟ ਜਾਂਦੇ ਹਨ ਅਤੇ ਤਿੰਨ-ਤਿੰਨ ਮਹੀਨੇ ਟੇਲਾਂ ਤੇ ਪਾਣੀ ਨਹੀਂ ਪਹੁੰਚਦਾ। ਇਸ ਲਈ ਮੈਂ ਚਾਹੁੰਦਾ ਹਾਂ ਕਿ ਇਹ ਜਿਹੜੇ ਲੋੜੀਂਦੇ ਸੂਏ ਹਨ, ਜਿਵੇਂ ਘਨੌਰ ਮਾਈਨਰ, ਘੜਾਮ ਡਿਸਟਰੀਬਿਊਟਰੀ ਅਤੇ ਉਦੈਪੁਰ ਮਾਈਨਰ, ਪੰਜਾਬ ਸਰਕਾਰ ਆਪਣੇ ਫੰਡਜ਼ ਉਪਲਬਧ ਕਰਕੇ ਇਨ੍ਹਾਂ ਦੀ ਲਾਈਨਿੰਗ ਕਰਾਏ ਤਾਂ ਕਿ ਲੋਕਾਂ ਨੂੰ ਸਹੂਲਤ ਮਿਲ ਸਕੇ।

**ਮੰਤਰੀ** : ਸਪੀਕਰ ਸਾਹਿਬ, ਇਸ ਤੇ ਵਿਚਾਰ ਕਰ ਲੈਂਦੇ ਹਾਂ।

---

## ਕਸਬਾ ਧਨੌਲਾ ਵਿਖੇ ਲੜਕੀਆਂ ਦੇ ਸਕੂਲ ਦੀ ਉਸਾਰੀ

*1881. **ਸਰਦਾਰ ਕੇਵਲ ਸਿੰਘ ਢਿੱਲੋਂ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕਸਬਾ ਧਨੌਲਾ ਦੇ ਸੀਨੀਅਰ ਸੈਕੰਡਰੀ ਸਕੂਲ (ਲੜਕੀਆਂ) ਦੀ

[ ਸਰਦਾਰ ਕੇਵਲ ਸਿੰਘ ਢਿੱਲੋਂ ]

ਤਰਸਯੋਗ ਹਾਲਤ ਦੇ ਮੱਦੇ ਨਜ਼ਰ ਇਸ ਕਸਬੇ ਵਿੱਚ ਪਿੰਡ ਵੱਲੋਂ ਦਾਨ ਕੀਤੀ ਗਈ 4 ਏਕੜ ਜ਼ਮੀਨ ਉੱਤੇ ਸਕੂਲ ਬਣਾਉਣ ਦੀ ਸਰਕਾਰ ਦੀ ਕੋਈ ਤਜਵੀਜ਼ ਹੈ; ਜੇਕਰ ਹੈ ਤਾਂ ਇਹ ਸਕੂਲ ਕਦੋਂ ਤੱਕ ਹੋਂਦ ਵਿੱਚ ਆ ਜਾਵੇਗਾ?

**ਸਰਦਾਰ ਸੇਵਾ ਸਿੰਘ ਸੇਖਵਾਂ** : ਹਾਂ ਜੀ। ਪਰੰਤੂ, ਕਸਬੇ ਵਿੱਚ ਪਿੰਡ ਵਲੋਂ ਦਾਨ ਕੀਤੀ ਹੋਈ ਜ਼ਮੀਨ ਅਜੇ ਤੱਕ ਸਕੂਲ ਲਈ ਸਿੱਖਿਆ ਵਿਭਾਗ ਨੂੰ ਰਸਮੀ ਤੌਰ ਤੇ ਪ੍ਰਾਪਤ ਨਹੀਂ ਹੋਈ ਹੈ ਕਿਉਂਜੋ ਕਥਿਤ ਦਾਨ ਵਿੱਚ ਦਿੱਤੀ ਜ਼ਮੀਨ ਬਾਰੇ ਮਾਮਲਾ ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈਕੋਰਟ ਵਿਖੇ ਮੁਕੱਦਮੇ-ਬਾਜ਼ੀ ਅਧੀਨ ਹੈ।

**ਸਰਦਾਰ ਕੇਵਲ ਸਿੰਘ ਢਿੱਲੋਂ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਜੋ ਜਵਾਬ ਦਿੱਤਾ ਹੈ ਉਸ ਤਹਿਤ ਮੈਂ ਕਹਿਣਾ ਚਾਹੁੰਦਾ ਹਾਂ ਕਿ ਮਾਨਯੋਗ ਹਾਈਕੋਰਟ ਨੇ ਮਿਤੀ 25.4.2006 ਨੂੰ ਇਸ ਮਾਮਲੇ ਦਾ ਫੈਸਲਾ ਕਰ ਦਿੱਤਾ ਸੀ। ਅੱਜ ਮੰਤਰੀ ਜੀ ਕਹਿ ਰਹੇ ਹਨ ਕਿ ਇਹ ਮਾਮਲਾ ਹਾਈਕੋਰਟ ਵਿੱਚ ਪੈਂਡਿੰਗ ਹੈ। ਸਪੀਕਰ ਸਾਹਿਬ, ਤੁਹਾਡੇ ਵਲੋਂ ਵਾਰ-ਵਾਰ ਕਹਿਣ ਦੇ ਬਾਵਜੂਦ ਵੀ ਜਿਹੜਾ ਗਲਤ ਜਵਾਬ ਦਿੱਤਾ ਗਿਆ ਹੈ, ਇਹ ਪਵਿੱਤਰ ਸਦਨ ਦੀ ਤੌਹੀਨ ਹੈ।

**ਮਾਨਯੋਗ ਸਪੀਕਰ** : ਹਾਂ ਜੀ, ਸੇਖਵਾਂ ਸਾਹਿਬ, ਇਹ ਫੈਸਲਾ ਹੋਇਆ ਹੈ?

**ਮੰਤਰੀ** : ਸਪੀਕਰ ਸਾਹਿਬ, ਜਿਹੜੇ ਕੇਸ ਦਾ ਫੈਸਲਾ ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈਕੋਰਟ ਨੇ ਕੀਤਾ ਹੈ, ਉਹ ਸਰਦਾਰ ਗੁਰਜੀਤ ਸਿੰਘ ਸਿੱਧੂ ਵਲੋਂ ਦਾਇਰ ਕੇਸ ਦਾ ਕੀਤਾ ਹੈ। ਇਹ ਫੈਸਲਾ ਮਿਤੀ 17.6.2006 ਨੂੰ ਉਸ ਦੇ ਹੱਕ ਵਿੱਚ ਹੋ ਗਿਆ ਲੇਕਿਨ ਉਸ ਤੋਂ ਬਾਅਦ ਨਗਰ ਕੌਂਸਲ, ਧਨੌਲਾ ਵਲੋਂ ਸ਼੍ਰੀ ਗੁਰਜੀਤ ਸਿੰਘ ਸਿੱਧੂ ਦੇ ਹੱਕ ਵਿੱਚ ਹੋਏ ਫੈਸਲੇ ਦੇ ਖਿਲਾਫ਼ ਅਪੀਲ ਕੀਤੀ ਗਈ ਹੈ।

**ਸਰਦਾਰ ਕੇਵਲ ਸਿੰਘ ਢਿੱਲੋਂ** : ਸਪੀਕਰ ਸਾਹਿਬ, ਜਿਹੜੀ ਅਪੀਲ ਕੀਤੀ ਗਈ ਹੈ, ਉਸ ਦੀ ਮੇਰੇ ਕੋਲ ਸਰਟੀਫਾਈਡ ਕਾਪੀ ਹੈ। ਉਸ ਕੇਸ ਦਾ ਫੈਸਲਾ ਨਗਰ ਕੌਂਸਲ, ਧਨੌਲਾ ਦੇ ਹੱਕ ਵਿੱਚ ਹੋ ਚੁੱਕਿਆ ਹੈ ਅਤੇ ਉਸ ਤੋਂ ਬਾਅਦ ਉਨ੍ਹਾਂ ਦੀ ਮਾਲਕੀ ਹੇਠ ਉਸ ਜਗ੍ਹਾ ਤੇ 66 ਦੁਕਾਨਾਂ ਕੱਟ ਕੇ ਬਜ਼ਾਰ ਬਣ ਚੁੱਕਿਆ ਹੈ।

**ਮਾਨਯੋਗ ਸਪੀਕਰ** : ਉਸ ਫੈਸਲੇ ਦੀ ਕਾਪੀ ਤੁਸੀਂ ਇਨ੍ਹਾਂ ਨੂੰ ਹੁਣੇ ਦੇ ਦਿਓ?

**ਸਰਦਾਰ ਕੇਵਲ ਸਿੰਘ ਢਿੱਲੋਂ** : ਸਰ, ਮੈਂ ਮੇਜ਼ ਤੇ ਰੱਖਣਾ ਚਾਹੁੰਦਾ ਹਾਂ।

**ਮਾਨਯੋਗ ਸਪੀਕਰ** : ਮੇਰੇ ਕੋਲ ਭੇਜ ਦਿਓ ਤੁਸੀਂ?

**ਸਰਦਾਰ ਕੇਵਲ ਸਿੰਘ ਢਿੱਲੋਂ** : ਮੈਂ ਦੱਸਣਾ ਚਾਹੁੰਦਾ ਹਾਂ ਕਿ ਮੁੱਖ ਮੰਤਰੀ ਸਾਹਿਬ ਨੇ ਉਥੇ ਬਿਆਨ ਦਿੱਤਾ ਸੀ ਕਿ ਧਨੌਲਾ ਵਿੱਚ ਉਥੇ ਇਸ ਜਗ੍ਹਾ ਤੇ ਸਕੂਲ ਬਣੇਗਾ ਜਾਂ ਕਾਲਜ ਬਣੇਗਾ ਪਰ ਜਦੋਂ ਫੈਸਲਾ ਹੋ ਚੁੱਕਾ ਹੈ ਤਾਂ ਇੰਨਾ ਸਮਾਂ ਬੀਤ ਜਾਣ ਦੇ ਬਾਵਜੂਦ

ਇਹ ਕਿਉਂ ਨਹੀਂ ਬਣਾਇਆ ਜਾ ਰਿਹਾ?

**ਮਾਨਯੋਗ ਸਪੀਕਰ** : ਇਹ ਕਾਪੀ ਮੈਨੂੰ ਦੇ ਦਿਓ ਜੀ।

**ਰਾਣਾ ਗੁਰਮੀਤ ਸਿੰਘ ਸੋਢੀ** : ਸਰ, ਮੇਰੇ ਸਾਥੀ ਕੇਵਲ ਸਿੰਘ ਢਿੱਲੋਂ ਨੇ ਦੱਸਿਆ ਹੈ ਕਿ ਫੈਸਲਾ ਹੋ ਗਿਆ ਅਤੇ ਵਜ਼ੀਰ ਸਾਹਿਬ ਇਹ ਕਹਿ ਰਹੇ ਹਨ ਕਿ ਫੈਸਲੇ ਵਿਰੁੱਧ ਅਪੀਲ ਹੋਈ ਹੈ ਪਰ ਸਟੇਅ ਨਹੀਂ ਹੋਇਆ। ਜੇ ਸਟੇਅ ਹੋਇਆ ਹੋਵੇ ਤਾਂ ਗੱਲ ਵੱਖਰੀ ਹੈ। ਅਪੀਲ ਤਾਂ ਭਾਵੇਂ ਕਿੱਥੋਂ ਤੱਕ ਚਲਦੀ ਰਹੇ ਪਰ ਜਦ ਫੈਸਲਾ ਉਨ੍ਹਾਂ ਦੇ ਹੱਕ ਵਿੱਚ ਹੋ ਗਿਆ ਤਾਂ he can continue with whatever action he has to take.

**ਮਾਨਯੋਗ ਸਪੀਕਰ** : ਮੈਂ ਉਹੀ ਕਿਹਾ ਹੈ ਕਿ ਤੁਸੀਂ ਫੈਸਲੇ ਦੀ ਕਾਪੀ ਭੇਜ ਦਿਓ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਯਕੀਨ ਦਿਵਾਉਂਦਾ ਹਾਂ ਕਿ ਜੇ ਫੈਸਲਾ ਨਗਰ ਕੌਂਸਲ ਦੇ ਹੱਕ ਵਿੱਚ ਹੋ ਗਿਆ ਹੈ ਤਾਂ ਉਸ ਫੈਸਲੇ ਦੀ ਕਾਪੀ ਮੈਨੂੰ ਦੇ ਦੇਣ। ਅਸੀਂ ਸਕੂਲ ਦੀ ਬਿਲਡਿੰਗ immediately ਬਣਾਉਣੀ ਸ਼ੁਰੂ ਕਰ ਦਿਆਂਗੇ।

**ਸਰਦਾਰ ਕੇਵਲ ਸਿੰਘ ਢਿੱਲੋਂ** : ਸਪੀਕਰ ਸਾਹਿਬ, ਨਗਰ ਕੌਂਸਲ ਨੇ ਤਿੰਨ ਵਾਰੀ ਮਤਾ ਪਾਸ ਕਰਕੇ ਭੇਜਿਆ ਹੈ।

**ਮਾਨਯੋਗ ਸਪੀਕਰ** : ਤੁਸੀਂ ਫੈਸਲੇ ਦੀ ਕਾਪੀ ਮੈਨੂੰ ਦੇ ਦਿਓ। ਅਗਲਾ ਸਵਾਲ।

---

## ਇੰਡਸਟ੍ਰੀਅਲ ਫੋਕਲ ਪੁਆਇੰਟ ਜਲੰਧਰ ਵਿਖੇ 132 ਕੇ.ਵੀ. ਸਬ-ਸਟੇਸ਼ਨ ਦੀ ਸਥਾਪਨਾ

*1828. **ਸ੍ਰੀ ਕੇ.ਡੀ. ਭੰਡਾਰੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜਲੰਧਰ ਵਿਖੇ ਇੰਡਸਟ੍ਰੀਅਲ ਫੋਕਲ ਪੁਆਇੰਟ ਵਿੱਚ ਨਵਾਂ 132 ਕੇ.ਵੀ. ਸਬ-ਸਟੇਸ਼ਨ ਸਥਾਪਿਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਹ ਸਬ-ਸਟੇਸ਼ਨ ਕਦੋਂ ਤੱਕ ਚਾਲੂ ਕਰ ਦਿੱਤਾ ਜਾਵੇਗਾ?

**ਸਰਦਾਰ ਪਰਕਾਸ਼ ਸਿੰਘ ਬਾਦਲ** : (ੳ) ਹਾਂ ਜੀ।

(ਅ) ਗਰਿਡ ਸਬ-ਸਟੇਸ਼ਨ ਲਈ ਜ਼ਮੀਨ ਪੰਜਾਬ ਸਮਾਲ ਇੰਡਸਟਰੀਜ਼ ਅਤੇ ਐਕਸਪੋਰਟ ਕਾਰਪੋਰੇਸ਼ਨ ਵੱਲੋਂ ਪੰਜਾਬ ਸਟੇਟ ਟਰਾਂਸਮਿਸ਼ਨ ਕਾਰਪੋਰੇਸ਼ਨ ਲਿਮਟਿਡ ਨੂੰ ਮੁਫ਼ਤ ਤਬਦੀਲ ਕੀਤੀ ਜਾਣੀ ਹੈ। ਜ਼ਮੀਨ ਅਸਲ ਵਿੱਚ ਤਬਦੀਲ ਹੋਣ ਤੋਂ ਬਾਅਦ

[ ਮੁੱਖ ਮੰਤਰੀ ]

ਸਬ-ਸਟੇਸ਼ਨ ਉਸਾਰਨ ਲਈ ਨੌਂ ਮਹੀਨੇ ਲੱਗਣਗੇ।

**ਸ੍ਰੀ ਕੇ.ਡੀ. ਭੰਡਾਰੀ** : ਸਪੀਕਰ ਸਾਹਿਬ, ਜਗ੍ਹਾ ਦੀ ਭਾਲ ਕਰਦਿਆਂ ਲਗਭਗ ਦੋ ਸਾਲ ਹੋ ਗਏ ਹਨ ਪਰ ਪਿੱਛੇ ਜਿਹੇ ਜਦੋਂ ਜਗ੍ਹਾ ਦੀ ਅਲਾਟਮੈਂਟ ਹੋਈ ਤਾਂ ਇੰਡਸਟਰੀਲਿਸਟਾਂ ਨੇ ਰੌਲਾ ਪਾ ਦਿੱਤਾ ਤੇ ਕੰਮ ਠੱਪ ਹੋ ਗਿਆ। ਸਪੀਕਰ ਸਾਹਿਬ, ਇਹ ਮੇਰੇ ਇਲਾਕੇ ਦੀ ਬਹੁਤ ਮੰਗ ਹੈ ਕਿਉਂਕਿ ਜੇ ਇੰਡਸਟਰੀ ਵਾਸਤੇ ਕੁਨੈਕਸ਼ਨ ਨਹੀਂ ਹੋਵੇਗਾ ਤਾਂ ਇੰਡਸਟਰੀ ਨੇ ਗਰੋਅ ਨਹੀਂ ਕਰਨਾ। ਸਵਾ ਸਾਲ ਹੋ ਗਿਆ ਪਰ 500 ਇੰਡਸਟਰੀਆਂ ਨੂੰ ਨਾ ਲੋਡ ਮਿਲਦਾ ਹੈ ਅਤੇ ਨਾ ਹੀ ਐਕਸਟੈਨਸ਼ਨ। ਇਸ ਲਈ ਮੇਰੀ ਸੀ.ਐਮ. ਸਾਹਿਬ ਅੱਗੇ ਹੱਥ ਜੋੜ ਕੇ ਬੇਨਤੀ ਹੈ ਕਿ ਉਹ ਸਦਨ ਵਿੱਚ ਅਨਾਊਂਸ ਕਰਨ ਕਿ ਜਗ੍ਹਾ ਅਲਾਟ ਕੀਤੀ ਜਾਵੇਗੀ ਅਤੇ ਕੰਮ ਸ਼ੁਰੂ ਹੋ ਜਾਵੇਗਾ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਹਦਾਇਤਾਂ ਜਾਰੀ ਕਰ ਦਿੱਤੀਆਂ ਗਈਆਂ ਹਨ ਕਿ ਪੰਜਾਬ ਸਟੇਟ ਇੰਡਸਟਰੀਜ਼ ਕਾਰਪੋਰੇਸ਼ਨ ਤੁਰੰਤ ਬਿਜਲੀ ਬੋਰਡ ਨੂੰ ਜ਼ਮੀਨ ਦੇਵੇ ਔਰ ਬਿਜਲੀ ਬੋਰਡ ਨੂੰ ਕਹਿ ਦਿੱਤਾ ਹੈ ਕਿ ਉਹ ਤੁਰੰਤ ਕੰਮ ਸ਼ੁਰੂ ਕਰ ਦੇਵੇ। (ਥੰਪਿੰਗ)

---

## ਰਾਮਪੁਰਾ ਵਿਖੇ ਡਾਕਟਰਾਂ ਦੀ ਨਿਯੁਕਤੀ

*1996. **ਸਰਦਾਰ ਗੁਰਪ੍ਰੀਤ ਸਿੰਘ ਕਾਂਗੜ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਮਪੁਰਾ ਸ਼ਹਿਰ ਦੇ 30 ਬੈੱਡਾਂ ਵਾਲੇ ਹਸਪਤਾਲ ਵਿੱਚ ਐਮਰਜੈਂਸੀ ਡਾਕਟਰਾਂ ਦੀ ਰੈਗੂਲਰ ਨਿਯੁਕਤੀ ਕੀਤੀ ਹੋਈ ਹੈ; ਜੇਕਰ ਨਹੀਂ ਤਾਂ ਇਸ ਦੇ ਕੀ ਕਾਰਨ ਹਨ ਅਤੇ ਉਥੇ ਰੈਗੂਲਰ ਡਾਕਟਰ ਕਦੋਂ ਤੱਕ ਲਗਾ ਦਿੱਤੇ ਜਾਣਗੇ?

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸ਼੍ਰੀਮਾਨ ਜੀ, ਕਮਿਊਨਿਟੀ ਹੈਲਥ ਸੈਂਟਰ, ਰਾਮਪੁਰਾ, ਜ਼ਿਲ੍ਹਾ ਬਠਿੰਡਾ 30 ਬੈਡਾਂ ਦਾ ਹਸਪਤਾਲ ਨਹੀਂ ਬਲਕਿ 50 ਬੈਡਾਂ ਦਾ ਹਸਪਤਾਲ ਹੈ। ਨਾਰਮਜ਼ ਅਨੁਸਾਰ ਸਪੈਸ਼ਲਿਸਟ ਅਤੇ ਮੈਡੀਕਲ ਅਫ਼ਸਰਾਂ ਦੀਆਂ 14 ਅਸਾਮੀਆਂ ਬਣਦੀਆਂ ਹਨ ਜਿਨ੍ਹਾਂ ਵਿੱਚੋਂ 12 ਭਰੀਆਂ ਹੋਈਆਂ ਹਨ। ਇਸ ਤਰ੍ਹਾਂ ਇਸ ਵੇਲੇ 2 ਮੈਡੀਕਲ ਅਫ਼ਸਰਾਂ ਦੀ ਘਾਟ ਹੈ ਜੋ ਕਿ ਸਤੰਬਰ, 2011 ਤੱਕ ਪੂਰੀ ਕਰ ਦਿੱਤੀ ਜਾਵੇਗੀ। ਇਨ੍ਹਾਂ ਡਾਕਟਰਾਂ ਨੂੰ ਛੇ ਮਹੀਨੇ ਦੇ ਅੰਦਰ-ਅੰਦਰ ਹਸਪਤਾਲ ਵਿੱਚ ਤੈਨਾਤ ਕਰ ਦੇਵਾਂਗੇ।

**ਸਰਦਾਰ ਗੁਰਪ੍ਰੀਤ ਸਿੰਘ ਕਾਂਗੜ** : ਸਪੀਕਰ ਸਾਹਿਬ, ਵੈਸੇ ਤਾਂ ਸਾਰੇ ਪੰਜਾਬ ਵਿੱਚ ਹੀ ਡਾਕਟਰਾਂ ਦੀ ਘਾਟ ਹੈ ਪਰ ਉਥੇ ਐਮਰਜੰਸੀ ਡਾਕਟਰਾਂ ਦੀ ਘਾਟ ਹੈ।

ਇਸ ਲਈ ਕੀ ਮੰਤਰੀ ਜੀ ਦੱਸਣਗੇ ਕਿ ਕੀ ਉਥੇ ਸਪੈਸ਼ਲ ਐਮਰਜੰਸੀ ਡਾਕਟਰ ਲਗਾਏ ਜਾਣਗੇ?

**ਮੰਤਰੀ** : ਸਪੀਕਰ ਸਾਹਿਬ, ਮੈਂ ਮਾਨਯੋਗ ਵਿਧਾਇਕ ਨੂੰ ਦੱਸਣਾ ਚਾਹੁੰਦੀ ਹਾਂ ਕਿ ਐਮਰਜੰਸੀ ਡਾਕਟਰ ਕੋਈ ਅਲੱਗ ਨਹੀਂ ਹੁੰਦੇ। ਨਾਰਮਜ਼ ਦੇ ਮੁਤਾਬਕ ਸਬ-ਡਵੀਜ਼ਨ ਹਸਪਤਾਲ ਵਿੱਚ 14 ਡਾਕਟਰ ਹੁੰਦੇ ਹਨ। ਇਸ ਹਸਪਤਾਲ ਵਿੱਚ ਇੱਕ ਮੈਡੀਸਨ ਅਤੇ ਇੱਕ ਗਾਇਨੀ ਡਾਕਟਰ ਦੀ ਅਸਾਮੀ ਖਾਲੀ ਹੈ। ਗਾਇਨੀ ਡਾਕਟਰ ਪਿਛਲੇ ਚਾਰ ਮਹੀਨੇ ਤੋਂ ਗੈਰ-ਹਾਜ਼ਰ ਚੱਲ ਰਹੀ ਹੈ। ਇਹ ਦੋ ਡਾਕਟਰ ਦੇ ਦਿੱਤੇ ਜਾਣਗੇ। ਅੱਜ ਦੀ ਸਥਿਤੀ ਵਿੱਚ ਹਰ ਡਾਕਟਰ, ਚਾਹੇ ਉਹ ਸਪੈਸ਼ਲਿਸਟ ਹੈ ਤੇ ਚਾਹੇ ਐਮ.ਬੀ.ਬੀ.ਐਸ. ਹੈ, ਉਥੇ ਸਵੇਰੇ-ਸ਼ਾਮ ਐਮਰਜੰਸੀ ਸੇਵਾਵਾਂ ਵਿੱਚ ਡਿਊਟੀ ਦਿੰਦੇ ਹਨ। ਰਾਮਪੁਰੇ ਪੰਜਾਬ ਦਾ ਵਧੀਆ ਹਸਪਤਾਲ ਹੈ ਤੇ ਇਹ 50 ਬੈਡਿਡ ਹੈ। ਗਾਇਨੀ ਡਾਕਟਰ, ਜੋ ਕਿ ਗੈਰ-ਹਾਜ਼ਰ ਹੈ, ਨੂੰ ਚਾਰਜਸ਼ੀਟ ਕੀਤਾ ਜਾ ਚੁੱਕਾ ਹੈ ਅਤੇ ਮੈਡੀਸਨ ਡਾਕਟਰ ਵੀ ਜਲਦੀ ਦੇ ਦੇਵਾਂਗੇ।

**ਸਰਦਾਰ ਗੁਰਪ੍ਰੀਤ ਸਿੰਘ ਕਾਂਗੜ** : ਸਪੀਕਰ ਸਾਹਿਬ, ਇਹ ਸਾਡੇ ਇਲਾਕੇ ਦਾ ਬਹੁਤ ਵੱਡਾ ਹਸਪਤਾਲ ਹੈ ਅਤੇ ਸ਼ਹਿਰ ਦੇ ਵਿੱਚ ਹੈ। ਕੀ ਮੰਤਰੀ ਜੀ ਸ਼ਹਿਰ ਦੇ ਬਾਹਰ ਜੋ ਪਸ਼ੂਆਂ ਵਾਲੀ ਮੰਡੀ ਹੈ, ਉਥੇ ਇਸ ਹਸਪਤਾਲ ਦੀ ਬਿਲਡਿੰਗ ਨੂੰ ਸ਼ਿਫਟ ਕਰਨ ਦਾ ਵਿਚਾਰ ਰੱਖਦੇ ਹਨ?

**ਮੰਤਰੀ** : ਸਪੀਕਰ ਸਾਹਿਬ, ਅਜਿਹਾ ਕੋਈ ਵਿਚਾਰ ਨਹੀਂ ਹੈ। ਸਾਲ 2001 ਵਿੱਚ ਇਸ ਬਿਲਡਿੰਗ ਤੇ ਕਾਫੀ ਪੈਸਾ ਲਗਾਇਆ ਗਿਆ ਹੈ। ਜੇ ਹਸਪਤਾਲ ਸ਼ਹਿਰ ਤੋਂ ਦੂਰ ਲੈ ਕੇ ਜਾਵਾਂਗੇ ਤਾਂ ਰਾਜ ਕੋਸ਼ ਤੇ ਅਨਨਸੈਸਰੀ ਬੋਝ ਪਵੇਗਾ। ਇਹ ਹਸਪਤਾਲ ਵਧੀਆ ਚੱਲ ਰਿਹਾ ਹੈ ਤੇ ਘਰਾਂ ਦੇ ਨੇੜੇ ਹੋਣ ਕਰਕੇ ਲੋਕਾਂ ਨੂੰ ਸੁਵਿਧਾ ਰਹਿੰਦੀ ਹੈ।

---

## ਟੋਲ ਕੁਲੈਕਸ਼ਨ ਸੈਂਟਰਾਂ ਦੀ ਗਿਣਤੀ

*1882. **ਸਰਦਾਰ ਕੇਵਲ ਸਿੰਘ ਢਿੱਲੋਂ** : ਕੀ ਲੋਕ ਨਿਰਮਾਣ (ਭ ਅਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਪੰਜਾਬ ਵਿੱਚ ਪੈਂਦੀਆਂ ਟੋਲ ਸੜਕਾਂ ਦੀ ਕੁੱਲ ਲੰਬਾਈ ਕਿੰਨੀ ਹੈ ਅਤੇ ਇਨ੍ਹਾਂ ਟੋਲ ਸੜਕਾਂ ਤੇ ਕੁੱਲ ਕਿੰਨੇ ਅਤੇ ਕਿਸ-ਕਿਸ ਥਾਂ ਤੇ ਟੋਲ ਕੁਲੈਕਸ਼ਨ ਸੈਂਟਰ ਹਨ;

(ਅ) ਟੋਲ ਫੀਸ ਨਿਰਧਾਰਣ ਕਰਨ ਦਾ ਕੀ ਕਰਾਈਟੇਰੀਆ ਹੈ;

(ੲ) ਜਿਨ੍ਹਾਂ ਵਹੀਕਲਜ਼ ਤੋਂ ਯਕਮੁਸ਼ਤ ਰੋਡ ਟੈਕਸ ਲਿਆ ਜਾਂਦਾ ਹੈ ਉਨ੍ਹਾਂ ਵਹੀਕਲਜ਼ ਤੋਂ ਟੋਲ ਟੈਕਸ ਲੈਣ ਪਿੱਛੇ ਲੌਜਿਕ ਕੀ ਹੈ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਪੰਜਾਬ ਬੁਨਿਆਦੀ ਢਾਂਚਾ ਵਿਕਾਸ ਬੋਰਡ ਵੱਲੋਂ ਬੀ.ਓ.ਟੀ. ਦੇ ਅਧਾਰ ਤੇ ਬਣਾਈਆਂ ਗਈਆਂ ਸੜਕਾਂ ਸਬੰਧੀ ਸੂਚਨਾ ਹੇਠ ਲਿਖੇ ਅਨੁਸਾਰ ਹੈ :-

(ੳ) ਪੰਜਾਬ ਵਿੱਚ ਪੈਂਦੀਆਂ ਟੋਲ ਸੜਕਾਂ ਦੀ ਕੁੱਲ ਲੰਬਾਈ 584.27 ਕਿ.ਮੀ. ਹੈ ਅਤੇ ਇਨ੍ਹਾਂ ਸੜਕਾਂ ਤੇ ਕੁੱਲ 16 ਟੋਲ ਕੁਲੈਕਸ਼ਨ ਸੈਂਟਰ ਹਨ ਜੋ ਕਿ ਨੱਥੀ ਅਨੁਲੱਗ 'ੳ' ਅਨੁਸਾਰ ਵੱਖ-ਵੱਖ ਥਾਵਾਂ ਤੇ ਲੱਗੇ ਹਨ।

(ਅ) ਇਨ੍ਹਾਂ ਸੜਕਾਂ ਤੇ ਵਸੂਲੀ ਜਾਣ ਵਾਲੀ ਟੋਲ ਫ਼ੀਸ ਨੂੰ ਕਨਸੈਸ਼ਨ ਐਗਰੀਮੈਂਟ ਦੇ ਸ਼ਡਿਊਲ 'ਯੂ' ਅਨੁਸਾਰ ਨਿਰਧਾਰਤ ਕੀਤਾ ਜਾਂਦਾ ਹੈ ਅਤੇ ਸਮੇਂ-ਸਮੇਂ ਸਿਰ ਟੋਲ ਫੀਸ ਵਿੱਚ ਵਾਧਾ ਵੀ ਸ਼ਡਿਊਲ 'ਯੂ' ਮੁਤਾਬਿਕ ਕੀਤਾ ਜਾਂਦਾ ਹੈ। ਇਸ ਅਨੁਸਾਰ ਹਰ ਸਾਲ ਬੇਸਿਕ ਰੇਟ ਵਿੱਚ 10% ਵਾਧਾ ਮਿਤੀ 01.04.2004 ਤੋਂ ਲਗਾਤਾਰ 7 ਸਾਲ ਤੱਕ ਕੀਤਾ ਜਾਣਾ ਹੈ ਜੋ ਕਿ ਸਾਲ 2011 ਤੱਕ ਲਾਗੂ ਹੁੰਦਾ ਹੈ ਅਤੇ ਇਸ ਤੋਂ ਇਲਾਵਾ ਹੋਲਸੇਲ ਪ੍ਰਾਈਸ ਅਨੁਸਾਰ ਵੀ ਵਾਧਾ ਕੀਤਾ ਜਾਂਦਾ ਹੈ ਜੋ ਕਿ ਐਗਰੀਮੈਂਟ ਦੇ ਅਖ਼ੀਰ ਤੱਕ ਕੀਤਾ ਜਾਵੇਗਾ।

(ੲ) ਟੋਲ ਫੀਸ (ਨਾ ਕਿ ਟੋਲ ਟੈਕਸ) ਸੜਕ ਉਤੇ ਵਹੀਕਲਜ਼ ਤੇ ਜਾਣ ਵਾਲੇ ਯੂਜ਼ਰ ਤੋਂ ਲਈ ਜਾਂਦੀ ਹੈ। ਇਸ ਦਾ ਰੋਡ ਟੈਕਸ ਦੇ ਨਾਲ ਕੋਈ ਸਬੰਧ ਨਹੀਂ ਹੈ।

## ਅਨੁਲੱਗ 'ੳ'

| ਲੜੀ ਨੰ: | ਸੜਕ ਦਾ ਨਾਂ | ਸੜਕ ਦੀ ਲੰਬਾਈ (ਕਿ.ਮੀ.) | ਟੋਲ ਕੁਲੈਕਸ਼ਨ ਸੈਂਟਰਾਂ ਦੀ ਗਿਣਤੀ | ਟੋਲ ਕੁਲੈਕਸ਼ਨ ਸੈਂਟਰਾਂ ਦਾ ਸਥਾਨ |
|---|---|---|---|---|
| **ਬੀ.ਓ.ਟੀ. ਅਧੀਨ ਸੜਕਾਂ** | | | | |
| 1. | ਪਟਿਆਲਾ-ਪਾਤੜਾਂ | 48.60 | 1 | ਪਟਿਆਲਾ-ਸਮਾਣਾ ਐਟ ਕਿ.ਮੀ. 90/320 (ਨੇੜੇ ਪਿੰਡ ਅਸਰਪੁਰ ਚੁਪਕੀ)। |
| 2. | ਬਲਾਚੌਰ-ਦਸੂਹਾ | 104.96 | 3 | (1) ਬਲਾਚੌਰ-ਗੜ੍ਹਸ਼ੰਕਰ ਐਟ ਕਿ.ਮੀ. 36/878 (ਨੇੜੇ ਪਿੰਡ ਮਜਾਰੀ)। |

| ਲੜੀ ਨੰ: | ਸੜਕ ਦਾ ਨਾਂ | ਸੜਕ ਦੀ ਲੰਬਾਈ (ਕਿ.ਮੀ.) | ਟੋਲ ਕੁਲੈਕਸ਼ਨ ਸੈਂਟਰਾਂ ਦੀ ਗਿਣਤੀ | ਟੋਲ ਕੁਲੈਕਸ਼ਨ ਸੈਂਟਰਾਂ ਦਾ ਸਥਾਨ |
|---|---|---|---|---|
| | | | | (2) ਗੜ੍ਹਸ਼ੰਕਰ-ਹੁਸ਼ਿਆਰਪੁਰ ਐਟ ਕਿ.ਮੀ. 87/8700 (ਨੇੜੇ ਪਿੰਡ ਨੰਗਲ ਸ਼ਹੀਦਾਂ)। (3) ਹੁਸ਼ਿਆਰਪੁਰ-ਦਸੂਹਾ ਐਟ ਕਿ.ਮੀ. 34/020 (ਨੇੜੇ ਪਿੰਡ ਮਾਨਗੜ੍ਹ)। |
| 3. | ਹੁਸ਼ਿਆਰਪੁਰ-ਟਾਂਡਾ | 29.90 | 1 | ਹੁਸ਼ਿਆਰਪੁਰ-ਟਾਂਡਾ ਐਟ ਕਿ.ਮੀ. 102/000 (ਨੇੜੇ ਪਿੰਡ ਲਾਚੋਵਾਲ)। |
| 4. | ਕੀਰਤਪੁਰ ਸਾਹਿਬ-ਊਨਾ | 35.72 | 1 | ਕੀਰਤਪੁਰ ਸਾਹਿਬ-ਅਨੰਦਪੁਰ ਸਾਹਿਬ ਐਟ ਕਿ.ਮੀ. 32/500 (ਨੇੜੇ ਪਿੰਡ ਕੋਟਲਾ ਨੱਕੀਆਂ) |
| 5. | ਮੋਗਾ-ਕੋਟਕਪੂਰਾ | 47.70 | 1 | ਮੋਗਾ-ਬਾਘਾਪੁਰਾਣਾ ਐਟ ਕਿ.ਮੀ. 11/570 (ਨੇੜੇ ਪਿੰਡ ਚਾਂਦਪੁਰਾਣਾ) |
| 6. | ਫਿਰੋਜ਼ਪੁਰ-ਫਾਜ਼ਿਲਕਾ | 84.43 | 2 | (1) ਫਿਰੋਜ਼ਪੁਰ-ਜਲਾਲਾਬਾਦ ਐਟ ਕਿ.ਮੀ. 44/300 (ਨੇੜੇ ਪਿੰਡ ਮਾਮੋ ਜੂਹੀਆਂ)। (2) ਜਲਾਲਾਬਾਦ-ਫਾਜ਼ਿਲਕਾ ਐਟ ਕਿ.ਮੀ. 77/000 (ਨੇੜੇ ਪਿੰਡ ਥੇਹ ਕਲੰਦਰ) |
| 7. | ਦਾਖਾ-ਰਾਏਕੋਟ-ਬਰਨਾਲਾ | 57.94 | 2 | (1) ਦਾਖਾ-ਰਾਏਕੋਟ ਐਟ ਕਿ.ਮੀ. 4/650 (ਨੇੜੇ ਪਿੰਡ ਰਕਾਲਾ)। (2) ਰਾਏਕੋਟ-ਬਰਨਾਲਾ ਐਟ ਕਿ. ਮੀ. 32/940 (ਨੇੜੇ ਮਹਿਲਕਲਾਂ)। |
| 8. | ਭਵਾਨੀਗੜ੍ਹ-ਨਾਭਾ-ਗੋਬਿੰਦਗੜ੍ਹ | 55.42 | 2 | (1) ਗੋਬਿੰਦਗੜ੍ਹ-ਭਾਦਸੋਂ ਐਟ ਕਿ. ਮੀ. 40/930 (ਨੇੜੇ ਪਿੰਡ |

[ ਲੋਕ ਨਿਰਮਾਣ (ਭ ਅਤੇ ਮ) ਮੰਤਰੀ ]

| ਲੜੀ ਨੰ: | ਸੜਕ ਦਾ ਨਾਂ | ਸੜਕ ਦੀ ਲੰਬਾਈ (ਕਿ.ਮੀ.) | ਟੋਲ ਕੁਲੈਕਸ਼ਨ ਸੈਂਟਰਾਂ ਦੀ ਗਿਣਤੀ | ਟੋਲ ਕੁਲੈਕਸ਼ਨ ਸੈਂਟਰਾਂ ਦਾ ਸਥਾਨ |
|---|---|---|---|---|
| | | | | ਅਕਾਲਗੜ੍ਹ)। |
| | | | | (2) ਭਾਦਸੋਂ-ਨਾਭਾ-ਭਵਾਨੀਗੜ੍ਹ ਐਟ ਕਿ.ਮੀ. 3/300 (ਨੇੜੇ ਪਿੰਡ ਮਾਝੀ) |
| **ਓ.ਐਂਡ.ਐਮ. ਅਧੀਨ ਸੜਕਾਂ** | | | | |
| 9. | ਰੋਪੜ-ਫਗਵਾੜਾ | 80.70 | 2 | (1) ਬੰਗਾ-ਫਗਵਾੜਾ ਐਟ ਕਿ.ਮੀ. 11/600 (ਨੇੜੇ ਪਿੰਡ ਬਹਿਰਾਮ)। |
| | | | | (2) ਰੋਪੜ-ਨਵਾਂਸ਼ਹਿਰ ਐਟ ਕਿ.ਮੀ. 16/850 (ਨੇੜੇ ਪਿੰਡ ਕਾਠਗੜ੍ਹ) |
| 10. | ਜਗਰਾਉਂ-ਨਕੋਦਰ | 38.90 | 1 | ਜਗਰਾਉਂ-ਨਕੋਦਰ ਐਟ ਕਿ.ਮੀ. 19/150 (ਨੇੜੇ ਪਿੰਡ ਬਿਟਲਾ)। |
| | ਕੁੱਲ ਜੋੜ | 584.27 | 16 | |

**ਸਰਦਾਰ ਕੇਵਲ ਸਿੰਘ ਢਿੱਲੋਂ** : ਸਪੀਕਰ ਸਾਹਿਬ, ਮੰਤਰੀ ਜੀ ਨੇ ਦੱਸਿਆ ਹੈ ਕਿ ਦੋ ਚੀਜ਼ਾਂ ਡਿਫਰੈਂਟ ਹਨ - ਰੋਡ ਟੈਕਸ ਅਤੇ ਟੋਲ ਫੀਸ। ਇਹ ਬਿਲਕੁਲ ਸਹੀ ਹੈ, ਪਰ ਜਿਹੜਾ ਰੋਡ ਟੈਕਸ ਲੈਂਦੇ ਹਾਂ ਇਹ 15 ਸਾਲ ਦਾ ਇਕੱਠਾ ਲੈਂਦੇ ਹਾਂ ਔਰ ਵਹੀਕਲ ਦੀ ਟੋਟਲ ਵੈਲਿਯੂ ਦਾ ਇਹ ਦੋ ਪ੍ਰਤੀਸ਼ਤ ਹੁੰਦਾ ਹੈ। (ਅਵਾਜ਼ਾਂ : ਹੁਣ ਵੱਧ ਗਿਆ ਹੈ) ਮੇਰੇ ਸਾਥੀ ਕਹਿ ਰਹੇ ਹਨ ਕਿ ਹੁਣ ਇਹ ਵੱਧ ਗਿਆ ਹੈ। ਆਪਣੀਆਂ ਜਿਹੜੀਆਂ ਗੱਡੀਆਂ ਹਨ, ਇਨ੍ਹਾਂ ਤੇ ਡਬਲ ਟੈਕਸੇਸ਼ਨ ਹੈ। ਗੱਡੀਆਂ ਤਾਂ ਉਹੀ ਸੜਕਾਂ ਤੇ ਚਲਦੀਆਂ ਹਨ। ਇਹ ਜਿਹੜਾ ਲੋਕਾਂ ਤੇ ਭਾਰ ਪੈ ਰਿਹਾ ਹੈ, ਮੈਨੂੰ ਦੱਸਿਆ ਜਾਵੇ ਕਿ ਜਿਹੜਾ ਰੋਡ ਟੈਕਸ ਹੈ, ਉਹ ਕਿਹੜੀਆਂ ਸੜਕਾਂ ਨੂੰ ਰਿਪੇਅਰ ਕਰਨ ਤੇ ਯੂਜ਼ ਕੀਤਾ ਜਾਂਦਾ ਹੈ?

**ਮੰਤਰੀ** : ਸਪੀਕਰ ਸਾਹਿਬ, ਪਹਿਲੀ ਗੱਲ ਤਾਂ ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਮੌਜੂਦਾ ਸਰਕਾਰ ਨੇ ਪੰਜਾਬ ਦੇ ਵਿੱਚ ਕਿਸੇ ਵੀ ਨਵੀਂ ਸੜਕ ਨੂੰ ਟੋਲ ਟੈਕਸ ਤੇ ਨਹੀਂ ਦਿੱਤਾ। ਜੋ ਮੈਂ ਤੁਹਾਨੂੰ ਲਿਸਟ ਦਿੱਤੀ ਹੈ, ਇਹ ਪਿਛਲੀ ਸਰਕਾਰ ਦੇ ਸਮੇਂ ਤੋਂ ਇਨ੍ਹਾਂ ਸੜਕਾਂ ਤੇ ਟੋਲ ਟੈਕਸ ਲਗਾਇਆ ਹੋਇਆ ਹੈ। ਮੌਜੂਦਾ ਸਰਕਾਰ ਨੇ

ਅੱਜ ਤੱਕ ਕੋਈ ਟੋਲ ਨਹੀਂ ਲਗਾਇਆ। ਦੂਸਰੀ ਜਿਹੜੀ ਇਨ੍ਹਾਂ ਨੇ ਗੱਲ ਕੀਤੀ ਹੈ, ਰੋਡ ਟੈਕਸ ਦਾ ਤਕਰੀਬਨ 550 ਕਰੋੜ ਰੁਪਿਆ ਸਰਕਾਰ ਕੋਲ ਆਉਂਦਾ ਹੈ ਪਰ ਪਲੇਨ ਰੋਡ ਦੀ ਮੇਨਟੀਨੈਂਸ ਉੱਤੇ ਤਕਰੀਬਨ 300-350 ਕਰੋੜ ਰੁਪਿਆ ਪੰਜਾਬ ਸਰਕਾਰ ਦਾ ਖ਼ਰਚਾ ਆਉਂਦਾ ਹੈ। ਤਕਰੀਬਨ 10-12 ਸਾਲ ਬਾਅਦ ਵਹੀਕਲ ਟਰੈਫਿਕ ਡਬਲ ਹੋ ਜਾਂਦਾ ਹੈ। ਵਹੀਕਲ ਟਰੈਫਿਕ ਡੈਨਸਿਟੀ ਵੱਧ ਰਹੀ ਹੈ, ਇਸ ਕਰਕੇ ਰੋਡਜ਼ ਨੂੰ ਅਪਗ੍ਰੇਡ ਕਰਨ ਦੀ ਬਹੁਤ ਡਿਮਾਂਡ ਰਹਿੰਦੀ ਹੈ ਅਤੇ ਸਾਨੂੰ ਤਕਰੀਬਨ ਹਰ ਸਾਲ ਰੋਡਜ਼ ਨੂੰ ਅਪਗ੍ਰੇਡ ਕਰਾਉਣ ਵਾਸਤੇ 2000 ਤੋਂ 3000 ਕਰੋੜ ਰੁਪਏ ਦੀ ਲੋੜ ਹੈ, ਜਿਹੜੀ ਰੋਡ ਟੈਕਸ ਨਾਲ ਪੂਰੀ ਨਹੀਂ ਕੀਤੀ ਜਾ ਸਕਦੀ। ਇਸ ਲਈ ਵੱਖ-ਵੱਖ ਸਰਕਾਰਾਂ ਵੱਲੋਂ ਟਰੈਫਿਕ ਦੀਆਂ ਵੱਧ ਰਹੀਆਂ ਨੀਡਜ਼ ਨੂੰ ਮੀਟ ਕਰਨ ਵਾਸਤੇ ਬੀ.ਓ.ਟੀ. ਸਕੀਮਾਂ ਚਲਾਈਆਂ ਗਈਆਂ ਹਨ। ਰੋਡ ਟੈਕਸ ਤੋਂ ਇਲਾਵਾ ਵਸੀਲੇ ਜੁਟਾਏ ਜਾ ਸਕਣ, ਇਸ ਕਰਕੇ ਇਹ ਲੱਗ ਰਿਹਾ ਹੈ।

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਗੱਲ ਕਰ ਰਹੇ ਸੀ ਕਿ ਜਦੋਂ ਦੀ ਮੌਜੂਦਾ ਸਰਕਾਰ ਬਣੀ ਹੈ, ਕੋਈ ਵੀ ਟੋਲ ਨਹੀਂ ਲਗਾਇਆ ਗਿਆ। ਕੀ ਇਹੀ ਗੱਲ ਤੁਸੀਂ ਕਹੀ ਹੈ? ਵਜ਼ੀਰ ਸਾਹਿਬ, ਤੁਸੀਂ ਦੱਸੋ ਕਿ ਜੋ ਟੋਲ ਲੱਗਿਆ ਹੈ, ਉਹ ਕਿਹੜੀ ਵਜ਼ਾਰਤ ਦੇ ਵੇਲੇ ਲੱਗਿਆ ਹੈ? ਕੀ ਤੁਸੀਂ ਕਾਂਗਰਸ ਵਜ਼ਾਰਤ ਦੀ ਗੱਲ ਕਰਦੇ ਹੋ ਜਾਂ ਕਿਸੇ ਹੋਰ ਵਜ਼ਾਰਤ ਦੀ ਗੱਲ ਕਰਦੇ ਹੋ? ਤੁਸੀਂ ਸਪੱਸ਼ਟ ਤੌਰ ਤੇ ਉੱਤਰ ਦੱਸੋ। ...(ਵਿਘਨ)... ਪਤਾ ਤਾਂ ਲੱਗੇ ਕਿ ਪੰਜਾਬ ਤੇ ਕਿਸ ਨੇ ਬੋਝ ਪਾਇਆ ਹੈ।

**ਸਰਦਾਰ ਕੇਵਲ ਸਿੰਘ ਢਿੱਲੋਂ** : ਸਪੀਕਰ ਸਾਹਿਬ, ...(ਵਿਘਨ)...

**ਮਾਨਯੋਗ ਸਪੀਕਰ** : ਬੈਠੋ, ਢਿੱਲੋਂ ਸਾਹਿਬ। ...(ਵਿਘਨ)... ਗੱਲ ਤਾਂ ਸੁਣ ਲਓ। ਗੱਲ ਜਿਹੜੀ ਉਨ੍ਹਾਂ ਨੇ ਕਹੀ ਹੈ, ਉਸ ਦਾ ਪਹਿਲਾਂ ਜਵਾਬ ਆ ਲੈਣ ਦਿਉ, ਫਿਰ ਤੁਸੀਂ ਗੱਲ ਕਰ ਲਉ।

**ਮੰਤਰੀ** : ਸਪੀਕਰ ਸਾਹਿਬ, ਮੈਂ ਜਿਹੜੀਆਂ ਰੋਡਜ਼ ਦਾ ਵੇਰਵਾ ਦਿੱਤਾ ਹੈ, ਇਨ੍ਹਾਂ ਸਾਰੀਆਂ ਸੜਕਾਂ ਤੇ ਪਿਛਲੀ ਕਾਂਗਰਸ ਸਰਕਾਰ ਦੇ ਸਮੇਂ ਭਾਵ ਸਾਲ 2002 ਤੋਂ 2007 ਦੌਰਾਨ ਇਹ ਸਾਰਾ ਟੋਲ ਟੈਕਸ ਲੱਗਿਆ ਹੈ।

**ਸਰਦਾਰ ਕੇਵਲ ਸਿੰਘ ਢਿੱਲੋਂ** : ਸਪੀਕਰ ਸਾਹਿਬ, ਮੰਤਰੀ ਸਾਹਿਬ ਕਹਿੰਦੇ ਹਨ ਕਿ ਸਾਡੀ ਸਰਕਾਰ ਦੇ ਸਮੇਂ ਵਿੱਚ ਵਧਾਇਆ ਗਿਆ ਹੈ। ਮੈਂ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜਾ 2% ਤੋਂ 6% ਵਧਿਆ ਹੈ, ਉਹ ਕਿਹੜੀ ਸਰਕਾਰ ਵੇਲੇ ਵਧਿਆ ਹੈ?

**ਮਾਨਯੋਗ ਸਪੀਕਰ** : ਹਾਂ ਜੀ, ਅਗਲਾ ਸਵਾਲ ਜੀ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਪੀ.ਡਬਲਿਯੂ.ਡੀ. ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ। ਇਹ ਕਹਿੰਦੇ ਹਨ ਕਿ ਕਾਂਗਰਸ ਦੇ ਟਾਈਮ ਲੱਗਿਆ ਹੈ। ਜੇਕਰ ਕੋਈ ਸ਼ੱਕ ਵਾਲੀ ਗੱਲ ਹੈ ਤਾਂ ਇਸ ਸਾਰੇ ਦੀ ਇਨਕੁਆਇਰੀ ਬਿਠਾ ਦਿਓ। Is there any provision whether this concession contract can be reviewed because as a lay man I cannot understand ਕਿ ਜਿਹੜਾ ਆਪਾਂ ਕਿਸੇ ਨੂੰ ਕੰਟਰੈਕਟ ਅਵਾਰਡ ਕੀਤਾ ਹੈ he knows his cost, he knows how he is going to recoup it. ਫਿਰ ਐਸਕੇਲੇਸ਼ਨ ਵਾਲਾ ਕਲਾਜ਼ ਹੈ, where does that figure into the picture? ਮੈਂ ਤਾਂ ਆਰ.ਟੀ.ਆਈ. ਦੇ ਤਹਿਤ ਬਥੇਰੇ ਫਿਗਰ ਮੰਗਵਾ-ਮੰਗਵਾ ਕੇ ਵੇਖ ਲਏ ਹਨ, ਮੈਨੂੰ ਤਾਂ ਸਮਝ ਨਹੀਂ ਆਇਆ ਹੈ। Can you atleast assure the House that it would be reviewed? ਇਹ ਰੋਜ਼-ਰੋਜ਼ ਵੱਧ ਰਿਹਾ ਹੈ, ਕਿਤੇ ਟੋਲ ਟੈਕਸ ਵਾਲੇ ਟੋਫੀਆਂ ਦੇਈ ਜਾਂਦੇ ਹਨ, ਮਾਨਯੋਗ ਮੁੱਖ ਮੰਤਰੀ ਜੀ ਬੈਠੇ ਹਨ, ਹੁਣ ਤਾਂ ਪਾਨ-ਗੁਟਕੇ ਹੀ ਦੇਣ ਲੱਗ ਗਏ ਹਨ ਜੀ। ਇਸ ਸਟੇਟ ਦੇ ਵਿੱਚ ਜਿੱਥੇ ਆਪਾਂ ਤੰਬਾਕੂ ਬੰਦ ਕਰਨ ਦੀ ਗੱਲ ਕਰਦੇ ਹਾਂ ਉਥੇ ਹੁਣ ਉਹ ਲੋਕ ਗੁਟਕੇ ਦੇ ਪੈਕਟ ਫੜਾਉਣ ਲੱਗ ਪਏ ਹਨ ਜੀ। (ਵਿਘਨ) ...would you review it?

**ਮੰਤਰੀ** : ਸਰ, ਜਿਹੜੀ ਰਿਵਿਊ ਕਰਨ ਵਾਲੀ ਗੱਲ ਹੈ ਉਹ ਮਾਡਲ ਐਗਰੀਮੈਂਟ ਦੇ ਵਿੱਚ ਹੀ ਹੈ। ਉਹ ਸਾਰੇ ਕਲੇਮਜ਼ ਸਟੇਟ ਗੌਰਮਿੰਟ ਦੇ ਉੱਤੇ ਪੈਣਗੇ ਅਤੇ ਇਸ ਤੋਂ ਇਲਾਵਾ ਪ੍ਰਾਫਿਟ ਦਾ ਜੋ ਉਨ੍ਹਾਂ ਦਾ ਹਿੱਸਾ ਆਉਣ ਵਾਲੇ ਸਮੇਂ ਵਿੱਚ ਦੇਣਾ ਬਣਦਾ ਹੈ ਉਹ ਵੀ ਸਰਕਾਰ ਨੂੰ ਦੇਣਾ ਪੈਂਦਾ ਹੈ। ਸਰਕਾਰ ਦੀ ਇੰਨੀ ਸਮਰੱਥਾ ਨਹੀਂ ਹੈ ਕਿ ਉਸ ਨੂੰ ਕੈਂਸਲ ਕਰਕੇ ਸਾਰਾ ਪੈਸਾ ਉਨ੍ਹਾਂ ਨੂੰ ਦਿੱਤਾ ਜਾਵੇ। ਦੂਜਾ ਜੋ ਇਨ੍ਹਾਂ ਨੇ ਕਿਹਾ ਹੈ ਕਿ ਹੋਲਸੇਲ ਪ੍ਰਾਈਸ ਇੰਡੈਕਸ ਜਾਂ 10% ਇਨਕਰੀਜ਼ ਹੈ, that is according to the model concession agreement prepared by the Planning Commission of India, ਉਸ ਦੇ ਮੁਤਾਬਿਕ ਇਸ ਦੇ ਵਿੱਚ ਸਾਰੀਆਂ ਪ੍ਰੋਵੀਜ਼ਨਜ਼ ਹਨ।

**ਮਾਨਯੋਗ ਸਪੀਕਰ** : ਅਗਲਾ ਸਵਾਲ, ਕਾਂਗੜ ਸਾਹਿਬ ਜੀ।

---

## ਕਮਿਊਨਿਟੀ ਹੈਲਥ ਸੈਂਟਰ, ਭਗਤਾ ਵਿੱਚ ਡਾਕਟਰਾਂ ਦੀ ਘਾਟ

*1997. **ਸਰਦਾਰ ਗੁਰਪ੍ਰੀਤ ਸਿੰਘ ਕਾਂਗੜ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕਮਿਊਨਿਟੀ ਹੈਲਥ ਸੈਂਟਰ, ਭਗਤਾ ਵਿੱਚ ਕਿੰਨੇ ਬੈਡਾਂ ਦਾ ਹਸਪਤਾਲ ਹੈ ਅਤੇ ਇਸ ਸਮੇਂ ਉਥੇ ਕਿੰਨੇ ਡਾਕਟਰਾਂ ਦੀ ਘਾਟ ਹੈ?

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸ਼੍ਰੀਮਾਨ ਜੀ, ਕਮਿਊਨਿਟੀ ਹੈਲਥ ਸੈਂਟਰ, ਭਗਤਾ ਇੱਕ 30 ਬੈਡਾਂ ਦਾ ਹਸਪਤਾਲ ਹੈ। ਇਸ ਹਸਪਤਾਲ ਵਿੱਚ 7 ਡਾਕਟਰਾਂ ਦੀਆਂ ਮਨਜ਼ੂਰਸ਼ੁਦਾ ਅਸਾਮੀਆਂ ਹਨ, ਜਿਨ੍ਹਾਂ ਵਿੱਚੋਂ 3 ਭਰੀਆਂ ਅਤੇ 4 ਖਾਲੀ ਹਨ। ਸਪੀਕਰ ਸਾਹਿਬ, ਇਸ ਸੈਂਟਰ ਦੇ ਵਿੱਚ ਸੱਤ ਡਾਕਟਰਾਂ ਦੀਆਂ ਪੋਸਟਾਂ ਸਵੀਕਾਰ ਹਨ ਜਿਸ ਵਿੱਚੋਂ ਹੁਣ ਚਾਰ ਭਰੀਆਂ ਹੋਈਆਂ ਹਨ ਅਤੇ ਤਿੰਨ ਖਾਲੀ ਪਈਆਂ ਹਨ। ਇਕ ਹੋਮਿਓਪੈਥੀ ਦੀ ਡਾਕਟਰ ਗੁਰਜੀਤ ਕੌਰ ਵੀ ਉਥੇ ਕੰਮ ਕਰ ਰਹੀ ਹੈ।

**ਸਰਦਾਰ ਗੁਰਪ੍ਰੀਤ ਸਿੰਘ ਕਾਂਗੜ** : ਸਪੀਕਰ ਸਾਹਿਬ, ਜੋ ਮੰਤਰੀ ਜੀ ਨੇ 30 ਬੈਡਾਂ ਦੇ ਹਸਪਤਾਲ ਬਾਰੇ ਦੱਸਿਆ ਹੈ, ਉਹ ਸਿਰਫ ਕਾਗਜ਼ਾਂ ਦੇ ਵਿੱਚ ਹੀ ਹਨ, ਜਦ ਕਿ ਇਸ ਵੇਲੇ 18 ਬੈਡ ਹੀ ਕੰਮ ਕਰ ਰਹੇ ਹਨ। ਦੂਜੇ ਪਾਸੇ ਡਾਕਟਰਾਂ ਦੀ ਗੱਲ ਆਈ ਹੈ। ਇਨ੍ਹਾਂ ਨੇ ਉਥੇ ਡਾਕਟਰਾਂ ਦੀ ਗਿਣਤੀ ਤਿੰਨ ਦੱਸੀ ਹੈ, ਇਹ ਵੀ ਕਾਗਜ਼ਾਂ ਦੇ ਵਿੱਚ ਤਿੰਨ ਹੀ ਹਨ ਪਰ ਕੰਮ ਉਥੇ ਸਿਰਫ ਦੋ ਹੀ ਕਰ ਰਹੇ ਹਨ। ਮੈਂ ਮੰਤਰੀ ਜੀ ਤੋਂ ਵਿਸ਼ਵਾਸ ਲੈਣਾ ਚਾਹੁੰਦਾ ਹਾਂ ਕਿ ਇਹ ਜਿਹੜੀਆਂ ਖਾਲੀ ਅਸਾਮੀਆਂ ਹਨ, ਇਨ੍ਹਾਂ ਨੂੰ ਕਦੋਂ ਤੱਕ ਭਰ ਦਿੱਤਾ ਜਾਵੇਗਾ?

**ਮਾਨਯੋਗ ਸਪੀਕਰ** : ਖਾਲੀ ਤਾਂ ਹੈ ਨਹੀਂ, ਤਿੰਨ ਤੁਸੀਂ ਦੱਸਿਆ ਹੈ ਅਤੇ ਤਿੰਨ ਹੀ ਕੰਮ ਕਰ ਰਹੇ ਹਨ।

**ਮੰਤਰੀ** : ਸਪੀਕਰ ਸਾਹਿਬ, ਮੈਂ ਇਹ ਹੀ ਨਿਵੇਦਨ ਕੀਤਾ ਹੈ ਕਿ ਸੱਤ ਪੋਸਟਾਂ ਹਨ, ਉਨ੍ਹਾਂ ਦੇ ਵਿੱਚੋਂ ਹੁਣ ਚਾਰ ਭਰੀਆਂ ਹੋਈਆਂ ਹਨ, ਤਿੰਨ ਖਾਲੀ ਹਨ। ਇਨ੍ਹਾਂ ਦੇ ਪਾਸ ਜਿਹੜਾ ਉੱਤਰ ਗਿਆ ਹੈ ਉਸ ਦੇ ਵਿੱਚ ਤਿੰਨ ਭਰੀਆਂ ਹੋਈਆਂ ਲਿਖੀਆਂ ਹਨ ਲੇਕਿਨ ਜਿਹੜੇ ਹੁਣ 214 ਨਵੇਂ ਡਾਕਟਰ ਭਰਤੀ ਕੀਤੇ ਹਨ ਉਨ੍ਹਾਂ ਦੇ ਵਿੱਚੋਂ ਇਕ ਡਾਕਟਰ ਗਗਨਦੀਪ ਸਿੰਘ ਵੀ ਉਥੇ ਭਗਤਾ ਭਾਈਕੇ ਵਿੱਚ ਲਗਾ ਦਿੱਤਾ ਗਿਆ ਹੈ। ਇਸ ਤੋਂ ਬਾਅਦ ਤਿੰਨ ਅਸਾਮੀਆਂ ਖਾਲੀ ਹਨ। ਹੁਣ ਮੈਂ ਆਪ ਜੀ ਦੀ ਜਾਣਕਾਰੀ ਦੇ ਲਈ ਦੱਸ ਦੇਵਾਂ ਕਿ ਜਦੋਂ ਦਾ ਇਹ ਹਸਪਤਾਲ ਬਣਿਆ ਹੈ ਇਥੇ ਐਮ.ਬੀ.ਬੀ.ਐਸ. ਡਾਕਟਰਾਂ ਦਾ ਨਾਰਮ ਹੀ ਰੱਖਿਆ ਗਿਆ ਹੈ। ਅਸੀਂ ਹੁਣ ਕੋਸ਼ਿਸ਼ ਕਰਕੇ ਇਸ ਵਿੱਚ ਸਪੈਸ਼ੇਲਿਸਟ ਡਾਕਟਰ ਵੀ ਭੇਜ ਰਹੇ ਹਾਂ। ਦੋ ਸਪੈਸ਼ੇਲਿਸਟ ਡਾਕਟਰ ਇਸ ਸਾਲ ਦੇ ਵਿੱਚ ਅਸੀਂ ਦਿਆਂਗੇ। ਇੱਕ ਡਾਕਟਰ ਦੀ ਹਾਲੇ ਕਮੀ ਰਹੇਗੀ ਜੋ ਅਗਲੀ ਭਰਤੀ ਦੇ ਵਿੱਚ ਦਿੱਤਾ ਜਾਵੇਗਾ।

**ਸਰਦਾਰ ਗੁਰਪ੍ਰੀਤ ਸਿੰਘ ਕਾਂਗੜ** : ਸਪੀਕਰ ਸਾਹਿਬ, ਸਾਡੇ ਇਲਾਕੇ ਵਿੱਚ ਪਾਣੀ ਬੜਾ ਮਾੜਾ ਹੈ ਜਿਸ ਕਰਕੇ ਲੋਕਾਂ ਦੇ ਦੰਦ ਬੜੇ ਖਰਾਬ ਹੁੰਦੇ ਹਨ। ਮੈਂ ਮੰਤਰੀ ਜੀ ਤੋਂ ਵਿਸ਼ਵਾਸ ਲੈਣਾ ਚਾਹੁੰਦਾ ਹਾਂ ਕਿ ਉਸ ਭਗਤਾ ਭਾਈਕੇ ਹਸਪਤਾਲ ਵਿੱਚ ਕਦੋਂ ਤੱਕ ਦੰਦਾਂ ਦਾ ਸਪੈਸ਼ੇਲਿਸਟ ਡਾਕਟਰ ਭੇਜ ਦਿੱਤਾ ਜਾਵੇਗਾ?

**ਮੰਤਰੀ** : ਸਪੀਕਰ ਸਾਹਿਬ, ਮੈਂ ਆਪਣੀ ਗੱਲ ਕਹਿ ਦਿੱਤੀ ਹੈ। ਸਪੈਸ਼ੇਲਿਸਟ

[ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ]

ਡਾਕਟਰ ਅਸੀਂ ਇਨ੍ਹਾਂ ਨੂੰ ਅਗਲੀ ਭਰਤੀ ਦੇ ਵਿੱਚ ਦਿਆਂਗੇ ਪਰ ਹੁਣ ਜੋ ਪਾਣੀ ਖਰਾਬ ਹੈ ਉਸ ਦੇ ਬਾਰੇ ਤਾਂ ਪਾਣੀ ਵਾਲੇ ਹੀ ਦੱਸਣਗੇ। (ਹਾਸਾ)

---

## ਨਿਸ਼ਾਨ ਵਾਲੇ ਪ੍ਰਸ਼ਨ ਨੰ: 1888* ਅਤੇ 1841*

**ਮਾਨਯੋਗ ਸਪੀਕਰ** : ਇਹ ਸਵਾਲ ਪੋਸਟਪੋਨ ਹੋਏ ਹਨ। ਅਗਲਾ ਸਵਾਲ, ਹਰਮੋਹਿੰਦਰ ਸਿੰਘ ਪ੍ਰਧਾਨ ਜੀ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 1890

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

**ਸਰਦਾਰ ਚਰਨਜੀਤ ਸਿੰਘ ਚੰਨੀ** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਮੇਰੇ ਸਵਾਲ ਦਾ ਜਵਾਬ ਇਸੇ ਸੈਸ਼ਨ ਦੇ ਵਿੱਚ ਆ ਜਾਵੇਗਾ ? ...(ਵਿਘਨ)

**ਮਾਨਯੋਗ ਸਪੀਕਰ** : ਇਹ ਮੈਂ ਪੁੱਛਣ ਦੀ ਆਗਿਆ ਨਹੀਂ ਦਿੰਦਾ। ਹੋਰ ਦੱਸੋ?

**ਸਰਦਾਰ ਚਰਨਜੀਤ ਸਿੰਘ ਚੰਨੀ** : ਸਪੀਕਰ ਸਾਹਿਬ, ...(ਵਿਘਨ)

**ਮਾਨਯੋਗ ਸਪੀਕਰ** : ਅਗਲਾ ਸਵਾਲ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਮੇਰੀ ਇੱਕ ਬੇਨਤੀ ਸੀ।

**ਮਾਨਯੋਗ ਸਪੀਕਰ** : ਨਹੀਂ ਜੀ, ਸਵਾਲਾਂ ਦੇ ਟਾਈਮ ਨਹੀਂ... ਮੰਤਰੀ ਜੀ ਇੱਕ ਮਿੰਟ ਲਈ ਰੁਕੋ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਇਹ ਉਹੀ ਮੈਂਬਰ ਚੰਨੀ ਹੈ ਜਿਹੜਾ ਥੋੜ੍ਹਾ ਅਰਸਾ ਪਹਿਲਾਂ ਮਾੜਾ ਜਿਹਾ ਇਸ਼ਾਰਾ ਕਰਦਾ ਸੀ ਤਾਂ ਤੁਸੀਂ ਚੰਨੀ ਸਾਹਿਬ, ਚੰਨੀ ਸਾਹਿਬ ਕਹਿਣ ਲੱਗ ਜਾਂਦੇ ਸੀ। (ਹਾਸਾ) ਹੁਣ ਕੋਈ ਸਵਾਲ ਕਹਿਣ ਨਹੀਂ ਦਿੱਤਾ ਜਾਂਦਾ। ਇਹ ਰਵੱਈਆ ਕਿਉਂ ਬਦਲ ਗਿਆ ਹੈ?

**ਮਾਨਯੋਗ ਸਪੀਕਰ** : ਬੈਠੋ ਜੀ। ਹਾਂ ਜੀ, ਚੌਧਰੀ ਸਾਹਿਬ, ਜਵਾਬ ਪੜ੍ਹੋ।

---

*Replies to Starred Question Nos. 1888 and 1841 were not received till 2.2.2012 i.e. the date on which this Debate was sent to the Press for final printing.

Please see Appendix Q - No 1888

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਤੁਹਾਡੇ ਰਵੱਈਏ ਵਿੱਚ ਇਹ ਤਬਦੀਲੀ ਕਿਉਂ ਆਈ, ਮੈਂ ਇਹ ਜਾਣਨਾ ਚਾਹੁੰਦਾ ਹਾਂ।

(ਸਰਦਾਰ ਚਰਨਜੀਤ ਸਿੰਘ ਚੰਨੀ ਵੱਲੋਂ ਵਿਘਨ) (ਸ਼ੋਰ)

**ਮਾਨਯੋਗ ਸਪੀਕਰ** : ਨਹੀਂ ਜੀ, ਉਹ ਗੱਲ ਹੁਣ ਨਹੀਂ ਆਉਣੀ। ਅਗਲਾ ਸਵਾਲ। (ਵਿਘਨ) (ਸ਼ੋਰ)

---

## ਪੈਨਸ਼ਨਾਂ ਦੀ ਅਦਾਇਗੀ ਵਿੱਚ ਘਪਲਾ

*1876. **ਸ਼੍ਰੀਮਤੀ ਹਰਚੰਦ ਕੌਰ** : ਕੀ ਸਮਾਜਿਕ ਸੁਰੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜਿਨ੍ਹਾਂ ਪਿੰਡਾਂ ਵਿੱਚ ਮਰੇ ਹੋਏ ਮੈਂਬਰਾਂ ਨੂੰ ਪੈਨਸ਼ਨਾਂ ਦਿੱਤੀਆਂ ਗਈਆਂ ਹਨ ਉਨ੍ਹਾਂ ਸਰਪੰਚਾਂ ਦੇ ਖਿਲਾਫ ਕੀ ਕਾਰਵਾਈ ਕੀਤੀ ਗਈ?

**ਸ਼੍ਰੀ ਸਵਰਨਾ ਰਾਮ** : ਜਿਨ੍ਹਾਂ ਪਿੰਡਾਂ ਵਿੱਚ ਮਰੇ ਹੋਏ ਵਿਅਕਤੀਆਂ ਦੀਆਂ ਪੈਨਸ਼ਨਾਂ ਦਿੱਤੀਆਂ ਗਈਆਂ ਹਨ ਉਨ੍ਹਾਂ ਸਰਪੰਚਾਂ ਵਿਰੁੱਧ ਕਾਨੂੰਨੀ ਅਤੇ ਅਨੁਸਾਸ਼ਨੀ ਕਾਰਵਾਈ/ਐਫ.ਆਈ.ਆਰ. ਦਰਜ ਕਰਵਾਉਣ ਦੇ ਨਾਲ-2 ਰਿਕਵਰੀ ਕਰਨ ਦੀ ਕਾਰਵਾਈ ਕੀਤੀ ਜਾ ਰਹੀ ਹੈ।

**ਸ਼੍ਰੀਮਤੀ ਹਰਚੰਦ ਕੌਰ** : ਸਪੀਕਰ ਸਾਹਿਬ, ਮੰਤਰੀ ਸਾਹਿਬ ਨੇ ਜਿਹੜਾ ਜਵਾਬ ਦਿੱਤਾ ਹੈ, ਜਿਨ੍ਹਾਂ ਪੰਚਾਂ-ਸਰਪੰਚਾਂ ਨੇ ਇਹ ਕੁਤਾਹੀ ਕੀਤੀ ਹੈ, ਮਰਿਆਂ ਹੋਇਆਂ ਦੀਆਂ ਪੈਨਸ਼ਨਾਂ ਖਾਧੀਆਂ ਹਨ, ਉਸ ਬਾਰੇ ਇਨ੍ਹਾਂ ਨੇ ਅਸਲੀ ਜਵਾਬ ਨਹੀਂ ਦਿੱਤਾ। ਉਨ੍ਹਾਂ ਵਿਅਕਤੀਆਂ ਤੇ ਕੋਈ ਕਾਰਵਾਈ ਨਹੀਂ ਕੀਤੀ ਗਈ ਹੈ। ਕੀ ਇਹ ਉਨ੍ਹਾਂ ਪੰਚਾਂ-ਸਰਪੰਚਾਂ ਤੇ ਕਾਰਵਾਈ ਕਰਨਗੇ? ਮੈਂ ਜਾਣਨਾ ਚਾਹੁੰਦੀ ਹਾਂ ਕਿ ਕਿੰਨੇ ਪੰਚਾਂ-ਸਰਪੰਚਾਂ ਅਤੇ ਅਫ਼ਸਰਾਂ ਤੇ ਪਰਚੇ ਦਰਜ ਕੀਤੇ ਗਏ ਹਨ? ਇਸ ਸਬੰਧੀ ਅਸੀਂ ਇਨ੍ਹਾਂ ਨੂੰ ਐਫੀਡੈਵਿਟ ਵਗੈਰਾ ਲਗਾ ਕੇ ਸਾਰਾ ਕੁਝ ਦਿੱਤਾ ਵੀ ਹੋਇਆ ਹੈ।

**ਮੰਤਰੀ** : ਸਪੀਕਰ ਸਾਹਿਬ, ਪੰਜਾਬ ਦੇ 9 ਜ਼ਿਲ੍ਹਿਆਂ ਦੀਆਂ ਇਹ 15 ਥਾਵਾਂ ਹਨ ਜਿਥੋਂ ਕਿ ਅਜਿਹੀਆਂ ਸ਼ਿਕਾਇਤਾਂ ਪ੍ਰਾਪਤ ਹੋਈਆਂ ਹਨ ਕਿ ਪੈਨਸ਼ਨਾਂ ਦੇ ਕੇਸਾਂ ਵਿੱਚ ਗੜਬੜ ਹੋਈ ਹੈ। ਇਹ ਮੈਨਸ਼ਨ ਕਰਨ ਕਿ ਇਹ ਕਿਸ ਥਾਂ ਦੀ ਗੱਲ ਕਰਦੇ ਹਨ।

**ਸ਼੍ਰੀਮਤੀ ਹਰਚੰਦ ਕੌਰ** : ਸਪੀਕਰ ਸਾਹਿਬ, ਇਹ ਪਿੰਡ ਨਰਾਇਣ ਗੜ੍ਹ ਸੋਹੀਆਂ, ਜ਼ਿਲ੍ਹਾ ਬਰਨਾਲਾ ਹੈ ਜਿਸ ਦੀ ਮੈਂ ਗੱਲ ਕਰ ਰਹੀ ਹਾਂ। ਉਸ ਪਿੰਡ ਦੇ ਸਬੰਧ ਵਿੱਚ ਹਾਲੇ ਤੱਕ ਕੋਈ ਕਾਰਵਾਈ ਨਹੀਂ ਹੋਈ।

**ਮਾਨਯੋਗ ਸਪੀਕਰ** : ਮੰਤਰੀ ਜੀ, ਇਸ ਪਿੰਡ ਬਾਰੇ ਦੱਸੋ ਕੀ ਇਸ ਬਾਰੇ

[ ਮਾਨਯੋਗ ਸਪੀਕਰ ]
ਤੁਹਾਡੇ ਕੋਲ ਕੋਈ ਸੂਚਨਾ ਹੈ?

**ਮੰਤਰੀ** : ਸਪੀਕਰ ਸਾਹਿਬ, ਮੇਰੇ ਕੋਲ ਬਰਨਾਲੇ ਜ਼ਿਲ੍ਹੇ ਦੀ ਕੋਈ ਸ਼ਿਕਾਇਤ ਨਹੀਂ ਹੈ।

**ਸਰਦਾਰ ਦਰਸ਼ਨ ਸਿੰਘ ਬਰਾੜ** : ਸਪਲੀਮੈਂਟਰੀ, ਸਪੀਕਰ ਸਾਹਿਬ। ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਸੇ ਹਾਊਸ ਵਿੱਚ ਪਿਛਲੇ ਸੈਸ਼ਨ ਵੇਲੇ ਮੈਂ ਪਿੰਡ ਲੰਘਾਈ ਕੇ ਬਾਰੇ ਦੱਸਿਆ ਸੀ ਕਿ 54,250/- ਰੁਪਏ ਇੱਕ ਮਹੀਨੇ ਦੀ ਪੈਨਸ਼ਨ ਪਿੰਡ ਦਾ ਸਰਪੰਚ ਖਾ ਗਿਆ ਸੀ। ਉਸ ਦਾ ਇਨ੍ਹਾਂ ਨੇ ਕੁਝ ਨਹੀਂ ਕੀਤਾ। ਬਸ ਇਨਕੁਆਇਰੀ ਲਗਾ ਦਿੱਤੀ। ਇੱਕ ਅਫ਼ਸਰ ਆਇਆ, ਉਸ ਨੇ ਦੇਖਿਆ ਕਿ ਪੈਸੇ ਖਾਧੇ ਹਨ, ਜਾਅਲੀ ਅੰਗੂਠੇ ਲਗਾਏ ਗਏ ਸਨ ਪਰ ਉਸ ਕੇਸ ਦਾ ਕੁਝ ਨਹੀਂ ਕੀਤਾ। ਫੇਰ ਕੀ ਹੋਇਆ, ਅਗਲੇ ਮਹੀਨੇ ਦੀ ਪੈਨਸ਼ਨ ਉਹ ਸਰਪੰਚ ਫੇਰ ਖਾ ਗਿਆ। ਉਹ ਲੋਕਾਂ ਦੀਆਂ ਦੋ ਮਹੀਨਿਆਂ ਦੀਆਂ ਪੈਨਸ਼ਨਾਂ ਖਾ ਗਿਆ। ਅੱਜ ਤੱਕ ਇਸ ਮੰਤਰੀ ਸਾਹਿਬ ਨੇ ਕੋਈ ਕੰਮ ਨਹੀਂ ਕੀਤਾ। ਸਪੀਕਰ ਸਾਹਿਬ, ਹੁਣ ਮੈਂ ਤੁਹਾਡੇ ਰਾਹੀਂ ਬੇਨਤੀ ਕਰਨ ਲੱਗਾ ਹਾਂ ਕਿ ਇਹ ਉਸ ਪਿੰਡ ਲੰਘਾਈ ਕੇ ਦਾ ਕੀ ਕਰਨਗੇ?

**ਮਾਨਯੋਗ ਸਪੀਕਰ** : ਚੌਧਰੀ ਸਾਹਿਬ, ਇਹੋ ਜਿਹੇ ਕਿੰਨੇ ਹੀ ਕੇਸ ਹਨ। ਇੱਥੇ ਕਾਗਜ਼ਾਂ ਵਿੱਚ ਨਾ ਲੱਭੋ। ਇਹੋ ਜਿਹੇ ਕਈ ਕੇਸ ਹਨ। ਉਨ੍ਹਾਂ ਦਾ ਤੁਸੀਂ ਕੀ ਕਰੋਗੇ?

**ਮੰਤਰੀ** : ਸਪੀਕਰ ਸਾਹਿਬ, ਇਸ ਵੇਲੇ ਤੱਕ ਮੋਗਾ ਜ਼ਿਲ੍ਹੇ ਵਿੱਚ ਅਜਿਹਾ ਕੋਈ ਕੇਸ ਨਹੀਂ ਹੈ। ਕੋਟ ਈਸੇ ਖਾਂ ਵਿਖੇ ਕਾਰਵਾਈ ਹੋ ਚੁੱਕੀ ਹੈ ਅਤੇ ਰਿਕਵਰੀ ਕਰ ਲਈ ਗਈ ਹੈ।

**ਸਰਦਾਰ ਦਰਸ਼ਨ ਸਿੰਘ ਬਰਾੜ** : ਸਪੀਕਰ ਸਾਹਿਬ, ਮੈਂ ਲੰਘਾਈ ਕੇ ਪਿੰਡ ਬਾਰੇ ਪੁੱਛ ਰਿਹਾ ਹਾਂ।

**ਮਾਨਯੋਗ ਸਪੀਕਰ** : ਮੇਰੀ ਗੱਲ ਸੁਣੋ। (ਵਿਘਨ) ਬੈਠੋ ਸਾਰੇ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਹੈ ਕਿ ਕੀ ਮੰਤਰੀ ਜੀ ਐਸ਼ੋਰੈਂਸ ਦੇਣਗੇ ਕਿ ਗਰੀਬਾਂ ਦੀਆਂ ਪੈਨਸ਼ਨਾਂ ਖਾਣ ਵਾਲਿਆਂ ਤੇ ਫੌਰੀ ਤੌਰ ਤੇ within one month ਕੋਈ ਐਕਸ਼ਨ ਲਿਆ ਜਾਵੇਗਾ?

**ਮੰਤਰੀ** : ਸਪੀਕਰ ਸਾਹਿਬ, ਜਿਹੜੀਆਂ ਇਹ ਕੰਪਲੇਂਟਸ ਦੇਣਗੇ ਉਨ੍ਹਾਂ ਤੇ ਪੂਰੀ ਕਾਰਵਾਈ ਕਰਾਂਗੇ, ਐਫ.ਆਈ.ਆਰ. ਦਰਜ ਕਰਾਂਗੇ ਅਤੇ ਰਿਕਵਰੀਆਂ ਕਰਾਂਗੇ। (ਥੰਪਿੰਗ)

**ਮਾਨਯੋਗ ਸਪੀਕਰ** : ਬੈਠੋ ਜੀ। ਸਾਰੇ ਬੈਠੋ ਜੀ। (ਵਿਘਨ) (ਸ਼ੋਰ)

**ਸ਼੍ਰੀਮਤੀ ਹਰਚੰਦ ਕੌਰ** : ਸਪੀਕਰ ਸਾਹਿਬ, ਇਕ ਸਾਲ ਦਾ ਸਮਾਂ ਹੋ ਗਿਆ ਹੈ... (ਵਿਘਨ)

**ਮਾਨਯੋਗ ਸਪੀਕਰ** : ਬੀਬੀ ਜੀ, ਬੈਠੋ। ਉਨ੍ਹਾਂ ਨੇ ਸਾਰੇ ਹਾਊਸ ਵਿੱਚ ਜਨਰਲ ਗੱਲ ਕਰ ਦਿੱਤੀ ਹੈ। ਹੁਣ ਬੈਠ ਜਾਓ। ਤੁਸੀਂ ਆਪਣਾ ਕੇਸ ਦੇ ਦਿਓ, ਇਸ ਦੀ ਇਨਕੁਆਇਰੀ ਹੋ ਜਾਵੇਗੀ।

**ਸ਼੍ਰੀਮਤੀ ਹਰਚੰਦ ਕੌਰ** : ਸਪੀਕਰ ਸਾਹਿਬ, ਇਸ ਵਿੱਚ ਫੋਟੋਆਂ ਲੱਗੀਆਂ ਹੋਈਆਂ ਹਨ ਅਤੇ ਐਫੀਡੈਵਿਟ ਵੀ ਲੱਗਿਆ ਹੋਇਆ ਹੈ। ਆਪਣੇ ਲੰਬੀ ਪਿੰਡ ਦਾ ਵੀ ਕੇਸ ਹੈ... (ਵਿਘਨ)

**ਮਾਨਯੋਗ ਸਪੀਕਰ** : ਬੀਬੀ ਜੀ, ਇੱਕ ਮਿੰਟ ਲਈ ਬੈਠ ਜਾਓ। ਚੌਧਰੀ ਸਾਹਿਬ, ਇਹ ਜਿਹੜਾ ਬੀਬੀ ਜੀ ਦਾ ਸਵਾਲ ਹੈ, ਇਸ ਦੀ ਇਨਕੁਆਇਰੀ ਇਕ ਮਹੀਨੇ ਦੇ ਸਮੇਂ ਵਿੱਚ ਕਰਕੇ ਤੁਸੀਂ ਮੈਨੂੰ ਦੇਣੀ ਹੈ। ਹੁਣ ਅਗਲਾ ਸਵਾਲ।

---

## ਕੋਲੀਆਂ-ਖੜਖੜਾ ਸੜਕ ਦੀ ਮੁਰੰਮਤ

*1868. **ਸ਼੍ਰੀ ਬਿਸ਼ੰਬਰ ਦਾਸ** : ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਗੁਰਦਾਸਪੁਰ ਵਿੱਚ ਪੈਂਦੀ ਕੋਲੀਆਂ ਤੋਂ ਖੜਖੜਾ ਠੂਠੋਵਾਲ ਵਾਇਆ ਬਮਾਉ ਬਾੜਮਾ-ਫਤਿਹਪੁਰ ਸੜਕ ਦੀ ਜਲਦੀ ਮੁਰੰਮਤ ਕਰਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ। ਜੇਕਰ ਹੈ ਤਾਂ ਕਦੋਂ ਤੱਕ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਕੋਲੀਆਂ ਤੋਂ ਫਤਿਹਪੁਰ ਖੜਖੜਾ ਠੂਠੋਵਾਲ ਵਾਇਆ ਬਮਾਉ-ਬਾੜਮਾ-ਫਤਿਹਪੁਰ ਲਿੰਕ ਸੜਕ ਨੂੰ 10 ਫੁੱਟ ਤੋਂ 18 ਫੁੱਟ ਚੌੜਾ ਕਰਨ ਲਈ ਵਿਸਤ੍ਰਿਤ ਪ੍ਰੋਜੈਕਟ ਰਿਪੋਰਟ ਪ੍ਰਧਾਨ ਮੰਤਰੀ ਗ੍ਰਾਮ ਸੜਕ ਯੋਜਨਾ (ਬਾਰਡਰ ਏਰੀਆ ਪੈਕੇਜ) ਅਧੀਨ ਭਾਰਤ ਸਰਕਾਰ ਨੂੰ 993.63 ਲੱਖ ਰੁਪਏ ਦੀ ਮਨਜ਼ੂਰੀ ਲਈ ਭੇਜੀ ਜਾ ਚੁੱਕੀ ਹੈ। ਭਾਰਤ ਸਰਕਾਰ ਪਾਸੋਂ ਪ੍ਰਵਾਨਗੀ ਪ੍ਰਾਪਤ ਹੋਣ ਉਪਰੰਤ ਇਸ ਸੜਕ ਦਾ ਕੰਮ 6 ਮਹੀਨਿਆਂ ਵਿੱਚ ਮੁਕੰਮਲ ਕਰ ਦਿੱਤਾ ਜਾਵੇਗਾ।

**ਸ਼੍ਰੀ ਬਿਸ਼ੰਬਰ ਦਾਸ** : ਸਪੀਕਰ ਸਾਹਿਬ, ਮੰਤਰੀ ਸਾਹਿਬ ਨੇ ਦੱਸਿਆ ਹੈ ਕਿ 10 ਫੁੱਟ ਤੋਂ 18 ਫੁੱਟ ਤੱਕ ਸੜਕ ਚੌੜੀ ਕਰਨ ਵਾਸਤੇ ਭਾਰਤ ਸਰਕਾਰ ਨੂੰ 993.63 ਲੱਖ ਰੁਪਏ ਦੀ ਮਨਜ਼ੂਰੀ ਭੇਜੀ ਜਾ ਚੁੱਕੀ ਹੈ। ਇਸ ਸੜਕ ਵਾਸਤੇ ਜਗ੍ਹਾ ਐਕਵਾਇਰ ਕਰਨ ਦੀ ਪੇਮੈਂਟ ਪੰਜਾਬ ਸਰਕਾਰ ਵਲੋਂ ਬਕਾਇਦਾ ਤੌਰ ਤੇ ਹੋ ਗਈ ਹੈ। ਇਹ ਸੜਕ 13 ਸਾਲ ਤੋਂ ਟੁੱਟੀ ਹੋਈ ਹੈ। ਪਹਿਲਾਂ ਵੀ ਸਾਡੇ ਵਲੋਂ ਕੋਸ਼ਿਸ਼ ਕੀਤੀ ਜਾਂਦੀ ਰਹੀ ਹੈ ਕਿ ਇਲਾਕੇ

[ ਸ਼੍ਰੀ ਬਿਸ਼ੰਬਰ ਦਾਸ ]

ਦੀਆਂ ਸੜਕਾਂ ਠੀਕ ਕਰਵਾਈਆਂ ਜਾਣ। ਮੈਂ ਇਸ ਸਬੰਧੀ ਪਹਿਲਾਂ ਵੀ ਇੱਥੇ ਕੁਐਸਚਨ ਕੀਤਾ ਸੀ। ਇਹ 19.41 ਕਿਲੋਮੀਟਰ ਸੜਕ ਹੈ, ਇਸ ਦਾ ਬਹੁਤ ਹੀ ਬੁਰਾ ਹਾਲ ਹੈ। ਬਾਰਡਰ ਦੇ ਜ਼ਿਲ੍ਹਿਆਂ ਨਾਲ ਇਸ ਤਰ੍ਹਾਂ ਹੋ ਰਿਹਾ ਹੈ, ਜਿਵੇਂ ਕਿ ਅੰਮ੍ਰਿਤਸਰ, ਗੁਰਦਾਸਪੁਰ ਅਤੇ ਫਿਰੋਜ਼ਪੁਰ ਦਾ ਬਾਰਡਰ ਹੈ, ਇਨ੍ਹਾਂ ਸਾਰਿਆਂ ਜ਼ਿਲ੍ਹਿਆਂ ਦੀਆਂ ਸੜਕਾਂ ਤਕਰੀਬਨ ਇੰਨੇ-ਇੰਨੇ ਹੀ ਸਮੇਂ ਤੋਂ ਸਾਰੀਆਂ ਟੁੱਟੀਆਂ ਪਈਆਂ ਹਨ। ਮੈਂ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਉਥੋਂ ਦੀ ਲੰਘਣਾ ਬਹੁਤ ਮੁਸ਼ਕਲ ਹੈ। ਮੰਤਰੀ ਸਾਹਿਬ ਮੇਰੇ ਹਲਕੇ ਵਿੱਚ ਬਮਿਆਲ ਵਿਖੇ ਗਏ ਸੀ। ਮੈਂ ਇਨ੍ਹਾਂ ਨੂੰ ਰੋਕ ਕੇ ਉਥੇ ਜਗ੍ਹਾ ਦਿਖਾਈ ਸੀ, ਇਹ ਸੜਕ 13 ਸਾਲਾਂ ਤੋਂ ਟੁੱਟੀ ਹੋਈ ਹੈ...

**ਮਾਨਯੋਗ ਸਪੀਕਰ :** ਸਵਾਲ ਪੁੱਛੋ। ਭਾਸ਼ਣ ਦੇਣ ਲੱਗ ਪਏ ਹੋ।

**ਸ਼੍ਰੀ ਬਿਸ਼ੰਬਰ ਦਾਸ :** ਮੈਂ ਅਰਜ਼ ਕਰ ਰਿਹਾ ਹਾਂ ਕਿ 993.63 ਲੱਖ ਰੁਪਿਆ ਕੇਂਦਰ ਤੋਂ ਮਿਲਣਾ ਹੈ। ਮੈਂ ਸੀ.ਐਮ. ਸਾਹਿਬ ਨੂੰ ਬੇਨਤੀ ਕਰਾਂਗਾ ਕਿ ਆਪਣਾ ਨਿੱਜੀ ਧਿਆਨ ਪਹਿਲ ਦੇ ਅਧਾਰ ਤੇ ਇੱਧਰ ਦੇ ਕੇ ਇਸ ਸੜਕ ਨੂੰ ਜਲਦੀ ਮੁਰੰਮਤ ਕਰਵਾਉਣ ਦੀ ਕ੍ਰਿਪਾਲਤਾ ਕੀਤੀ ਜਾਵੇ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਮੈਂ ਪੀ.ਡਬਲਿਊ.ਡੀ. ਮੰਤਰੀ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਇਹ ਸਾਰੇ ਪੰਜਾਬ ਦਾ ਮਸਲਾ ਹੈ ਜੀ। ਬਿਧੀਪੁਰ ਤੋਂ ਲੈ ਕੇ ਢਿਲਵਾਂ ਤੱਕ ਨੈਸ਼ਨਲ ਹਾਈਵੇਅ ਨੰ: 1 ਪਿਛਲੀਆਂ ਏਸ਼ੀਅਨ ਗੇਮਜ਼ ਤੋਂ 6 ਲੇਨ ਹੋ ਰਿਹਾ ਹੈ। ਇਹ ਜਿਹੜੀ ਵਿਚਾਲੇ ਦੀ 22 ਕਿਲੋਮੀਟਰ ਜਗ੍ਹਾ ਹੈ, ਇਸ ਵਿੱਚ ਬੇਤਹਾਸ਼ਾ ਐਕਸੀਡੈਂਟ ਹੁੰਦੇ ਹਨ। ਮੇਰਾ ਖਿਆਲ ਹੈ ਕਿ ਜੇ ਪੰਜਾਬ ਵਿੱਚ ਸਭ ਤੋਂ ਵੱਧ ਕੋਈ ਡੇਂਜਰਸ ਜਗ੍ਹਾ ਹੈ ਤਾਂ ਇਹ ਬਿਧੀਪੁਰ ਤੋਂ ਲੈ ਕੇ ਢਿਲਵਾਂ ਤੱਕ ਹੈ ਜੀ। ਇਸ ਦਾ ਸਟੇਟੱਸ ਕੀ ਹੈ, ਇਹ ਇਕੱਲਾ ਹੀ ਕਿਉਂ ਰਹਿ ਗਿਆ? ਬਾਕੀ ਸੜਕਾਂ 6 ਲੇਨ ਬਣਨ ਲੱਗ ਪਈਆਂ ਹਨ ਪਰ ਇਹ ਸਿੰਗਲ ਲੇਨ ਹੀ ਹੈ ਜੀ। ਕਾਈਂਡਲੀ, ਇਸ ਵਾਸਤੇ ਯਤਨ ਕੀਤੇ ਜਾਣ ਕਿ ਇਹ ਵੀ ਬਣ ਜਾਵੇ।

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਮੈਂਬਰ ਸਾਹਿਬ ਦੀ ਗੱਲ ਬਿਲਕੁਲ ਵਾਜਬ ਹੈ। ਪੰਜਾਬ ਸਰਕਾਰ ਵੀ ਇਸ ਵਾਸਤੇ ਬਹੁਤ ਯਤਨ ਕਰ ਰਹੀ ਹੈ। ਮਾਨਯੋਗ ਮੁੱਖ ਮੰਤਰੀ ਸਾਹਿਬ ਮਨਿਸਟਰੀ ਆਫ ਰੋਡ ਟਰਾਂਸਪੋਰਟ ਨਾਲ ਦੋ ਵਾਰੀ ਅਤੇ ਮਾਨਯੋਗ ਡਿਪਟੀ ਸੀ.ਐਮ. ਸਾਹਿਬ ਇੱਕ ਵਾਰੀ ਅਤੇ ਅਸੀਂ ਚੇਅਰਮੈਨ, ਐਨ.ਐਚ.ਏ.ਆਈ. ਨਾਲ ਵੀ ਇਸ ਸਬੰਧ ਵਿੱਚ ਮੀਟਿੰਗ ਕਰ ਚੁੱਕੇ ਹਾਂ। ਉਨ੍ਹਾਂ ਨੇ ਸਾਨੂੰ ਭਰੋਸਾ ਦਿਵਾਇਆ ਹੈ ਕਿ ਆਉਣ ਵਾਲੇ ਸਾਲ ਵਿੱਚ, ਕਿਉਂਕਿ ਬੀ.ਓ.ਟੀ. ਸੜਕ ਤੋਂ ਡਿਸਟੈਂਸ ਘੱਟ ਹੋਣ ਕਰਕੇ ਇਹ ਰੋਡ ਵਾਇਬਲ ਨਹੀਂ ਹੈ, ਸੋ, ਉਨ੍ਹਾਂ ਨੇ ਈ.ਪੀ.ਸੀ. ਤੋਂ ਕਰਵਾਉਣ ਦਾ ਸਾਨੂੰ ਵਿਸ਼ਵਾਸ ਦਿਵਾਇਆ ਹੈ ਕਿ ਇਹ ਜਲਦੀ ਅਸੀਂ ਕਰਵਾਵਾਂਗੇ ਕਿਉਂਕਿ ਇਹ ਸੜਕ

ਉਨ੍ਹਾਂ ਦੇ ਤਹਿਤ ਆਉਂਦੀ ਹੈ। ਆਪਣੇ ਵਲੋਂ ਪੂਰੇ ਯਤਨ ਅਸੀਂ ਕਰ ਰਹੇ ਹਾਂ। ਉਨ੍ਹਾਂ ਨੇ ਵੀ ਸਾਨੂੰ ਇਸ ਗੱਲ ਦਾ ਭਰੋਸਾ ਦਿਵਾਇਆ ਹੈ। ਸਾਨੂੰ ਉਮੀਦ ਹੈ ਕਿ ਆਉਣ ਵਾਲੇ ਸਾਲ ਵਿੱਚ ਇਹ ਕੰਮ ਹੋ ਜਾਵੇਗਾ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਸੈਂਟਰਲ ਰੋਡ ਫੰਡ ਦੇ ਤਹਿਤ 62 ਕਰੋੜ ਰੁਪਿਆ ਬਠਿੰਡੇ ਤੋਂ ਪਿੰਡ ਬਾਦਲ ਤੱਕ ਲੱਗਣਾ ਹੈ। There is no traffic pressure there compared to this lane. ਫਗਵਾੜਾ-ਬੰਗਾ-ਨਵਾਂ ਸ਼ਹਿਰ-ਰੋਪੜ ਦੇ ਮੁਕਾਬਲੇ ਵਿੱਚ ਨਾ ਕੋਈ ਉਥੇ ਪ੍ਰੈਸ਼ਰ ਹੈ ਅਤੇ ਨਾ ਲੁਧਿਆਣਾ-ਮੋਗਾ ਵਾਲੀ ਸੜਕ ਦੇ ਮੁਕਾਬਲੇ ਦਾ ਉਥੇ ਕੋਈ ਪ੍ਰੈਸ਼ਰ ਹੈ। ਸੋ, ਪੰਜਾਬ ਦੀ ਸਰਕਾਰ ਸੈਂਟਰਲ ਰੋਡ ਫੰਡ ਦਾ ਪੈਸਾ ਇੱਕ ਨਾਨ-ਪ੍ਰਾਇਅਰਿਟੀ ਰੋਡ ਤੇ ਖਰਚਣ ਲੱਗੀ ਹੈ।

**ਮੰਤਰੀ** : ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਹੜਾ ਸੈਂਟਰਲ ਰੋਡ ਫੰਡ ਹੁੰਦਾ ਹੈ ਇਹ ਸਟੇਟ ਦੀਆਂ ਪਲਾਨਡ ਰੋਡਜ਼ ਲਈ ਹੁੰਦਾ ਹੈ ਔਰ ਇਹ ਜਿਹੜੀ ਗੱਲ ਕਰ ਰਹੇ ਹਨ ਇਹ ਨੈਸ਼ਨਲ ਹਾਈਵੇਅ ਹਨ। ਸੀ.ਆਰ.ਐਫ. ਦਾ ਪੈਸਾ ਨੈਸ਼ਨਲ ਹਾਈਵੇਅ ਤੇ ਨਹੀਂ ਖਰਚਿਆ ਜਾਂਦਾ। ਨੈਸ਼ਨਲ ਹਾਈਵੇਜ਼ ਦੇ ਐਨੂਅਲ ਪਲਾਨ ਦੇ ਤਹਿਤ ਹੀ ਨੈਸ਼ਨਲ ਹਾਈਵੇਜ਼ ਕਵਰ ਹੁੰਦੇ ਹਨ। ਸੋ ਸੀ.ਆਰ.ਐਫ. ਦਾ ਪੈਸਾ ਸਟੇਟ ਦੀਆਂ ਪਲਾਨਡ ਰੋਡਜ਼ ਲਈ ਹੈ ਅਤੇ ਇਸ ਵਾਸਤੇ ਅਸੀਂ ਸਾਰੇ ਪੰਜਾਬ ਵਿੱਚ ਵੱਖ-ਵੱਖ ਸੜਕਾਂ ਲਈਆਂ ਹਨ। ਸੀ.ਆਰ.ਐਫ. ਸੈਪਰੇਟ ਚੀਜ਼ ਹੈ।

**ਮਾਨਯੋਗ ਸਪੀਕਰ** : ਠੀਕ ਹੈ ਜੀ। ਹੁਣ ਸਵਾਲਾਂ ਦਾ ਸਮਾਂ ਖ਼ਤਮ ਹੋ ਗਿਆ ਹੈ।

**ਸਰਦਾਰ ਬਲਬੀਰ ਸਿੰਘ ਸਿੱਧੂ** : ਸਪੀਕਰ ਸਾਹਿਬ, ਹਾਲੇ ਸਮਾਂ ਪਿਆ ਹੈ ਜੀ। ਅਗਲਾ ਮੇਰਾ ਸਵਾਲ ਹੈ। ਹਾਲੇ ਇੱਕ ਘੰਟਾ ਪੂਰਾ ਨਹੀਂ ਹੋਇਆ।

**ਮਾਨਯੋਗ ਸਪੀਕਰ** : ਠੀਕ ਹੈ ਜੀ, ਸੌਰੀ। ਹਾਂ ਜੀ, ਸਿੱਧੂ ਜੀ। ਅਗਲਾ ਸਵਾਲ।

---

## ਜੇ.ਸੀ.ਟੀ., ਮੋਹਾਲੀ ਦੇ ਮੁਲਾਜ਼ਮਾਂ ਦੇ ਬਕਾਇਆਂ ਦੀ ਅਦਾਇਗੀ

*1901. **ਸਰਦਾਰ ਬਲਬੀਰ ਸਿੰਘ ਸਿੱਧੂ** : ਕੀ ਕਿਰਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਮੋਹਾਲੀ ਵਿਖੇ ਜੇ.ਸੀ.ਟੀ. ਦਾ ਉਦਯੋਗ ਬੰਦ ਹੋ ਗਿਆ ਹੈ ਅਤੇ ਉਥੋਂ ਦੇ ਕਰਮਚਾਰੀਆਂ ਦੇ ਬਹੁਤ ਸਾਰੇ ਬਕਾਏ ਉਦਯੋਗ ਦੇ ਮਾਲਕ ਵੱਲ ਬਕਾਇਆ ਪਏ ਹਨ; ਜੇਕਰ ਅਜਿਹਾ ਹੋਵੇ ਤਾਂ ਇਨ੍ਹਾਂ ਮੁਲਾਜ਼ਮਾਂ ਦੇ ਬਕਾਇਆਂ ਦੀ ਅਦਾਇਗੀ ਕਰਨ ਲਈ ਕੀ ਕਦਮ ਚੁੱਕੇ ਜਾਣੇ ਤਜਵੀਜ਼ਤ ਹਨ?

**ਸ਼੍ਰੀ ਤਿਕਸ਼ਨ ਸੂਦ :** ਜੇ.ਸੀ.ਟੀ. ਇਲੈਕਟ੍ਰੋਨਿਕਸ ਲਿਮ: ਏ-੪2, ਇੰਡਸਟਰੀਅਲ ਏਰੀਆ, ਫੇਜ਼-੪, ਐਸ.ਏ.ਐਸ. ਨਗਰ ਜਦੋਂ ਬੰਦ ਹੋਈ ਸੀ ਉਸ ਸਮੇਂ ਕੰਪਨੀ ਵਿੱਚ ਤਕਰੀਬਨ 1300 ਕਰਮਚਾਰੀ ਸਨ ਜਿਨ੍ਹਾਂ ਵਿੱਚੋਂ ਤਕਰੀਬਨ 200 ਕਿਰਤੀ ਆਪਣਾ ਚੁੱਕਤਾ ਹਿਸਾਬ ਲੈ ਗਏ ਸਨ ਅਤੇ 100 ਦੇ ਕਰੀਬ ਕਿਰਤੀ ਕੰਪਨੀ ਦੇ ਦੂਸਰੇ ਯੂਨਿਟ, ਬੜੌਦਾ ਵਿਖੇ ਸ਼ਿਫਟ ਹੋ ਗਏ ਸਨ। ਬਾਕੀ ਰਹਿੰਦੇ 1000 ਕਰਮਚਾਰੀਆਂ ਨੂੰ ਉਨ੍ਹਾਂ ਦੀਆਂ ਬਣਦੀਆਂ ਪੇਮੈਂਟਾਂ ਦੀ ਅਦਾਇਗੀ ਕਰਨੀ ਰਹਿੰਦੀ ਹੈ। ਇਸ ਕੇਸ ਵਿੱਚ ਕੰਪਨੀ ਸਾਲ 2002 ਵਿੱਚ ਬਾਇਫਰ (ਬੋਰਡ ਫਾਰ ਇੰਡਸਟਰੀਅਲ ਐਂਡ ਫਾਈਨੈਂਸ਼ਿਅਲ ਰੀਹੈਬਲੀਟੇਸ਼ਨ) ਵਿਖੇ ਰਜਿਸਟਰ ਹੋਈ ਸੀ ਅਤੇ ਕੰਪਨੀ ਸਾਲ 2005 ਵਿੱਚ ਬਾਇਫਰ ਵਲੋਂ ਸਿੱਕ ਯੂਨਿਟ ਘੋਸ਼ਿਤ ਹੋ ਗਈ ਸੀ। ਬਾਇਫਰ ਨੇ ਪ੍ਰਬੰਧਕਾਂ ਨੂੰ ਕਿਹਾ ਹੈ ਕਿ ਕਿਰਤੀਆਂ ਦੇ ਬਣਦੇ ਬਕਾਇਆਂ ਬਾਰੇ ਸੂਚਿਤ ਕੀਤਾ ਜਾਵੇ ਤਾਂ ਕਿ ਜਦੋਂ ਇਹ ਯੂਨਿਟ ਵਿਕੇਗਾ ਤਾਂ ਉਸ ਵੇਲੇ ਕਿਰਤੀਆਂ ਦੇ ਬਕਾਏ ਦਾ ਭੁਗਤਾਨ ਉਸ ਹਿਸਾਬ ਨਾਲ ਕੀਤਾ ਜਾ ਸਕੇ। ਇਸ ਲਈ ਜਦੋਂ ਤੀਕ ਬਾਇਫਰ ਵਲੋਂ ਕੋਈ ਫੈਸਲਾ ਨਹੀਂ ਹੋ ਜਾਂਦਾ ਉਸ ਵਕਤ ਤੱਕ ਕਿਰਤੀਆਂ ਦੇ ਬਕਾਏ ਦਾ ਭੁਗਤਾਨ ਨਹੀਂ ਕੀਤਾ ਜਾ ਸਕਦਾ। ਇਸ ਤੋਂ ਇਲਾਵਾ ਕਿਰਤੀਆਂ ਦੇ ਕੇਸ ਇੰਡਸਟਰੀਅਲ ਟ੍ਰਿਬਿਊਨਲ, ਪਟਿਆਲਾ ਵਿਖੇ ਲੰਬਿਤ ਹਨ ਅਤੇ ਇਸ ਤੋਂ ਇਲਾਵਾ ਇਸ ਵਿਵਾਦ ਸਬੰਧੀ ਮਾਮਲਾ ਮਾਨਯੋਗ ਹਾਈ ਕੋਰਟ ਵਿਖੇ ਵੀ ਲੰਬਿਤ ਹੈ। ਸਰਕਾਰ ਉਕਤ ਕੰਪਨੀ ਖਿਲਾਫ਼ ਕੋਈ ਕਾਰਵਾਈ ਨਹੀਂ ਕਰ ਸਕਦੀ ਕਿਉਂਕਿ ਇਸ ਕੰਪਨੀ ਦੇ ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈ ਕੋਰਟ, ਇੰਡਸਟਰੀਅਲ ਟ੍ਰਿਬਿਊਨਲ, ਪਟਿਆਲਾ ਅਤੇ ਬਾਇਫਰ ਵਿਖੇ ਕੇਸ ਲੰਬਿਤ ਹਨ। ਜਦੋਂ ਤੀਕ ਇਨ੍ਹਾਂ ਕੇਸਾਂ ਦਾ ਨਿਪਟਾਰਾ ਨਹੀਂ ਹੋ ਜਾਂਦਾ ਉਦੋਂ ਤੀਕ ਸਰਕਾਰ ਵਲੋਂ ਕੋਈ ਕਾਰਵਾਈ ਕੀਤੀ ਜਾਣੀ ਨਹੀਂ ਬਣਦੀ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਮੈਂ ਆਪ ਜੀ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕਿਉਂਜੋ ਇਹ 1300 ਦੇ ਕਰੀਬ ਵਿਅਕਤੀਆਂ ਦੇ ਰੁਜ਼ਗਾਰ ਦਾ ਮਸਲਾ ਹੈ ਜਿਨ੍ਹਾਂ ਵਿੱਚੋਂ 1000 ਦੇ ਕਰੀਬ ਵਿਅਕਤੀ ਬਿਲਕੁਲ ਸੜਕਾਂ ਤੇ ਆ ਗਏ ਹਨ ਜਾਂ ਰੇਹੜੀਆਂ ਲਾ ਰਹੇ ਹਨ ਜਾਂ ਹੋਰ ਛੋਟੇ-ਮੋਟੇ ਕੰਮ ਕਰ ਰਹੇ ਹਨ, ਕਈ ਬਿਲਕੁਲ ਬੇਰੁਜ਼ਗਾਰ ਹਨ ਔਰ ਉਨ੍ਹਾਂ ਦਾ ਬੁਰਾ ਹਾਲ ਹੈ ਪਰ ਇਹ ਕੇਸ ਨੂੰ ਕਾਫੀ ਲੰਮਾ ਕਰੀ ਜਾ ਰਹੇ ਹਨ। ਮੇਰੀ ਸੀ.ਐਮ. ਸਾਹਿਬ ਨੂੰ ਇਹ ਸੁਜੈਸ਼ਨ ਹੈ ਕਿ ਜਦੋਂ ਇਹ ਯੂਨਿਟਾਂ ਨੂੰ ਜ਼ਮੀਨਾਂ ਅਲਾਟ ਕਰਦੇ ਹਨ, ਕੋਈ ਅਜਿਹੀ ਕਲਾਜ਼ ਹੋਣੀ ਚਾਹੀਦੀ ਹੈ ਕਿ ਅਜਿਹੀ ਸਥਿਤੀ ਵਿੱਚ ਜਿਹੜੀ ਜ਼ਮੀਨ ਹੈ ਉਸ ਨੂੰ ਆਕਸ਼ਨ ਕਰਕੇ ਉਨ੍ਹਾਂ ਬੰਦਿਆਂ ਨੂੰ ਪੈਸੇ ਦਿੱਤੇ ਜਾ ਸਕਣ...

**ਮਾਨਯੋਗ ਸਪੀਕਰ :** ਤੁਸੀਂ ਸਵਾਲ ਕਰੋ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਵਾਲ ਤਾਂ ਇਹ ਹੈ ਕਿ ਉਨ੍ਹਾਂ ਗਰੀਬਾਂ ਦੇ

ਪੈਸੇ ਦਿਵਾਏ ਜਾਣ ਔਰ ਕੰਪਨੀ ਤੇ ਪ੍ਰੈਸ਼ਰ ਬਣਾਇਆ ਜਾਵੇ। ਸਰਕਾਰ ਉਨ੍ਹਾਂ ਗਰੀਬਾਂ ਦੇ ਪੈਸੇ ਦਿਵਾਏ।

**ਮੰਤਰੀ** : ਸਪੀਕਰ ਸਾਹਿਬ, ਮੈਂ ਬੜਾ ਡਿਟੇਲ ਵਿੱਚ ਜਵਾਬ ਦਿੱਤਾ ਹੈ। ਜਦੋਂ ਬੀ.ਆਈ.ਐਫ.ਆਰ. ਕੋਲ ਕੇਸ ਚਲੇ ਜਾਂਦੇ ਹਨ ਤਾਂ ਸਾਰੀਆਂ ਲੀਗਲ ਪ੍ਰੋਸੀਡਿੰਗਜ਼ ਵੀ ਸਟੇਅ ਹੋ ਜਾਂਦੀਆਂ ਹਨ। ਉਨ੍ਹਾਂ ਨੇ ਹੀ ਸਬੰਧਤ ਜ਼ਮੀਨ ਵੇਚਣੀ ਹੁੰਦੀ ਹੈ ਅਤੇ ਪ੍ਰਾਇਰਟੀ ਦੇਖਣੀ ਹੁੰਦੀ ਹੈ ਕਿ ਕਿਸ ਦੇ ਪੈਸੇ ਪਹਿਲਾਂ ਦੇਣੇ ਹਨ। ਬੀ.ਆਈ.ਐਫ.ਆਰ. ਕੋਲ ਕੇਸ ਹੋਣ ਕਰਕੇ ਹੀ ਸਰਕਾਰ ਦੇ ਹੱਥ ਰੁਕੇ ਹੋਏ ਹਨ। ਇਸ ਸਬੰਧੀ 6 ਰਿੱਟਾਂ 4 ਵਰਕਰਜ਼ ਯੂਨੀਅਨ ਵਲੋਂ ਅਤੇ 2 ਜੇ.ਸੀ.ਟੀ. ਵਲੋਂ ਵੀ ਪੈਂਡਿੰਗ ਹਨ ਔਰ ਪਟਿਆਲਾ ਇੰਡਸਟ੍ਰੀਅਲ ਟ੍ਰਿਬਿਊਨਲ ਕੋਲ ਵੀ ੪ ਕੇਸ ਪੈਂਡਿੰਗ ਹਨ। ਉਸ ਵਿੱਚ ਅਸੀਂ ਪੇਮੈਂਟ ਨਹੀਂ ਦਿਵਾ ਸਕਦੇ ਕਿਉਂਕਿ ਕੇਸ ਬੀ.ਆਈ.ਐਫ.ਆਰ. ਕੋਲ ਪਿਆ ਹੈ। ਸਪੀਕਰ ਸਾਹਿਬ, ਕਿਰਤੀਆਂ ਦੀ ਮੁਸ਼ਕਿਲ ਵੀ ਸਹੀ ਹੈ ਪਰ ਅਸੀਂ ਵੀ ਕਾਨੂੰਨ ਨਾਲ ਬੱਝੇ ਹਾਂ ਔਰ ਕੋਈ ਪ੍ਰੈਸ਼ਰ ਨਹੀਂ ਬਣਾ ਸਕਦੇ।

**ਸਰਦਾਰ ਬਲਬੀਰ ਸਿੰਘ ਸਿੱਧੂ** : ਸਪੀਕਰ ਸਾਹਿਬ, ਉਨ੍ਹਾਂ ਦੀ 100 ਏਕੜ ਜ਼ਮੀਨ ਹੈ ਜੋ ਕਿ ਘੱਟੋ-ਘੱਟ ਵੀ ਜੇ ਅਸੀਂ ਕਹਿ ਲਈਏ ਤਾਂ 1000 ਕਰੋੜ ਰੁਪਏ ਦੀ ਪ੍ਰਾਪਰਟੀ ਹੈ। ਜੇਕਰ ਸਰਕਾਰ ਪਰੈਸ਼ਰ ਬਣਾਵੇ ਤਾਂ ਉਨ੍ਹਾਂ ਨੂੰ ਇਹ ਪੈਸੇ ਮਿਲ ਸਕਦੇ ਹਨ। ਸੀ.ਐਮ. ਸਾਹਿਬ ਦਖਲ ਅੰਦਾਜ਼ੀ ਕਰਕੇ ਉਨ੍ਹਾਂ ਤੇ ਪਰੈਸ਼ਰ ਬਣਾਉਣ। ਜੇ.ਸੀ.ਟੀ. ਕੇਵਲ ਮੋਹਾਲੀ ਵਿੱਚ ਹੀ ਨਹੀਂ ਹੈ, ਇਹ ਫਗਵਾੜੇ ਵੀ ਹੈ। ਅਸੀਂ ਕੁਝ ਨਾ ਕੁਝ ਉਨ੍ਹਾਂ ਤੇ ਪਰੈਸ਼ਰ ਬਣਾਈਏ ਤਾਂ ਕਿ ਉਨ੍ਹਾਂ ਦਾ ਕੋਈ ਮਸਲਾ ਹੱਲ ਹੋ ਸਕੇ।

**ਮਾਨਯੋਗ ਸਪੀਕਰ** : ਪ੍ਰਸ਼ਨ ਖ਼ਤਮ ਹੁੰਦੇ ਹਨ। ਹੁਣ ਏਜੰਡੇ ਦੀ ਅਗਲੀ ਆਈਟਮ ਲਵਾਂਗੇ।

---

## UNSTARRED QUESTIONS AND ANSWERS

### ਪੰਚਾਇਤੀ ਜ਼ਮੀਨ ਦਾ ਰਕਬਾ

371. **ਸਰਦਾਰ ਅਜਾਇਬ ਸਿੰਘ ਭੱਟੀ** : ਕੀ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਰਾਜ ਵਿੱਚ ਪਿੰਡ ਦੀ ਪੰਚਾਇਤ/ਸ਼ਾਮਲਾਤ ਜ਼ਮੀਨ ਦਾ ਜ਼ਿਲ੍ਹਾ-ਵਾਰ ਕੁੱਲ ਰਕਬਾ ਕਿੰਨਾ ਹੈ;

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਜ਼ਮੀਨ ਤੇ ਅਣ-ਅਧਿਕਾਰਿਤ ਕਾਬਜ਼ਦਾਰਾਂ ਦੁਆਰਾ ਕਬਜ਼ੇ ਵਿੱਚ ਕੀਤੀ ਗਈ ਜ਼ਮੀਨ ਦੇ ਜ਼ਿਲ੍ਹਾ-ਵਾਰ

[ ਸਰਦਾਰ ਅਜਾਇਬ ਸਿੰਘ ਭੱਟੀ ]

ਵੇਰਵੇ ਕੀ ਹਨ ਅਤੇ ਉਕਤ ਜ਼ਮੀਨ ਨੂੰ ਖਾਲੀ ਕਰਵਾਉਣ ਲਈ ਸਰਕਾਰ ਦੁਆਰਾ ਚੁੱਕੇ ਗਏ ਕਦਮ/ਚੁੱਕੇ ਜਾਣ ਵਾਲੇ ਕਦਮ ਕੀ ਹਨ;

(ੲ) ਕੀ ਮੌਜੂਦਾ ਸਰਕਾਰ ਦੁਆਰਾ ਉਪਰੋਕਤ ਭਾਗ(ੳ) ਵਿੱਚ ਵਰਣਿਤ ਜ਼ਮੀਨ ਦਾ ਕੋਈ ਹਿੱਸਾ ਵਪਾਰਕ/ਪ੍ਰਾਈਵੇਟ ਕੰਪਨੀ, ਬਿਲਡਰਾਂ ਅਤੇ ਆਬਾਦਕਾਰਾਂ ਨੂੰ ਤਬਦੀਲ ਕੀਤਾ ਗਿਆ ਹੈ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਵੇਰਵੇ ਕੀ ਹਨ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : ਸ਼੍ਰੀਮਾਨ ਜੀ, (ੳ) ਜ਼ਿਲ੍ਹਾਵਾਰ ਕੁੱਲ ਸ਼ਾਮਲਾਤ ਰਕਬੇ ਸਬੰਧੀ ਸੂਚੀ ਅਨੁਲੱਗ 'ੳ' ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

(ਅ) ਅਣ-ਅਧਿਕਾਰਿਤ ਕਾਬਜ਼ਕਾਰਾਂ ਦੁਆਰਾ ਕਬਜ਼ੇ ਵਿੱਚ ਕੀਤੀ ਜ਼ਮੀਨ ਅਤੇ ਜ਼ਮੀਨ ਨੂੰ ਖਾਲੀ ਕਰਵਾਉਣ ਲਈ ਚੁੱਕੇ ਗਏ ਕਦਮਾਂ ਦੀ ਸੂਚੀ ਅਨੁਲੱਗ 'ਅ' ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

(ੲ) ਵਰਣਿਤ ਜ਼ਮੀਨ ਦਾ ਕੋਈ ਹਿੱਸਾ ਵਪਾਰਕ/ਪ੍ਰਾਈਵੇਟ ਕੰਪਨੀ, ਬਿਲਡਰਾਂ ਨੂੰ ਤਬਦੀਲ ਨਹੀਂ ਕੀਤਾ ਗਿਆ ਹੈ ਪਰ ਸਰਕਾਰ ਦੀ ਪਾਲਿਸੀ ਮਿਤੀ 14.08.2008 ਰਾਹੀਂ 12004 ਲਾਭਪਾਤਰਾਂ ਨੂੰ 385 ਏਕੜ, 5 ਕਨਾਲ, 1 ਮਰਲੇ ਰਕਬੇ ਦੇ ਮਾਲਕੀ ਦੇ ਅਧਿਕਾਰ ਦਿੱਤੇ ਗਏ ਹਨ ਜਿਨ੍ਹਾਂ ਦਾ ਵੇਰਵਾ ਅਨੁਲੱਗ 'ੲ' ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ।

## ਅਨੁਲੱਗ 'ੳ'

## ਜ਼ਿਲ੍ਹਾ-ਵਾਰ ਸ਼ਾਮਲਾਤ ਜ਼ਮੀਨ ਦਾ ਰਕਬਾ

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਸ਼ਾਮਲਾਤ ਜ਼ਮੀਨ | | ਮੁਸਤਰਕਾ ਮਾਲਕਾਨ | | ਕੁੱਲ ਰਕਬਾ |
|---|---|---|---|---|---|---|
| | | ਵਾਹੀਯੋਗ | ਗੈਰ-ਵਾਹੀਯੋਗ | ਵਾਹੀਯੋਗ | ਗੈਰ-ਵਾਹੀਯੋਗ | |
| 1. | ਫਿਰੋਜ਼ਪੁਰ | 15048-0-0 | 28817-0-0 | 2075-0-0 | 381-0-0 | 46321-0-0 |
| 2. | ਮੋਗਾ | 3139-3-15 | 13956-3-3 | 246-3-2 | 2555-2-8 | 19897-4-8 |
| 3. | ਸ੍ਰੀ ਮੁਕਤਸਰ ਸਾਹਿਬ | 4128-6-8 | 18762-3-4 | 836-6-0 | 2991-1-8 | 26719-1-0 |
| 4. | ਫਰੀਦਕੋਟ | 732-7-16 | 9707-7-13 | 14-0-0 | 520-0-0 | 10974-7-9 |
| 5. | ਮਾਨਸਾ | 4208-0-18 | 14687-5-1 | 1204-0-5 | 5358-6-19 | 25458-5-3 |
| 6. | ਬਠਿੰਡਾ | 3691-0-0 | 23452-0-0 | 658-0-0 | 456-0-0 | 28257-0-0 |
| 7. | ਗੁਰਦਾਸਪੁਰ | 14018-0-0 | 42036-0-0 | 3017-0-0 | 9051-0-0 | 68122-0-0 |
| 8. | ਅੰਮ੍ਰਿਤਸਰ | 7186-6-13 | 19386-3-14 | 2915-6-12 | 8603-7-11 | 38093-0-10 |
| 9. | ਹੁਸ਼ਿਆਰਪੁਰ | 6456-4-5 | 92963-6-17 | 2113-6-12 | 6894-4-1 | 108428-5-1 |
| 10. | ਤਰਨ ਤਾਰਨ | 5866-4-2 | 19402-4-4 | 646-7-12 | 2119-7-14 | 28035-7-12 |

[ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ]

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਸ਼ਾਮਲਾਤ ਜ਼ਮੀਨ | | ਮੁਸਤਰਕਾ ਮਾਲਕਾਨ | | ਕੁੱਲ ਰਕਬਾ |
|---|---|---|---|---|---|---|
| | | ਵਾਹੀਯੋਗ | ਗੈਰ-ਵਾਹੀਯੋਗ | ਵਾਹੀਯੋਗ | ਗੈਰ-ਵਾਹੀਯੋਗ | |
| 11. | ਕਪੂਰਥਲਾ | 10649-4-2 | 11719-6-19 | 1036-2-07 | 3654-5-08 | 27060-2-16 |
| 12. | ਸ਼ਹੀਦ ਭਗਤ ਸਿੰਘ ਨਗਰ | 3716-0-11 | 22404-7-3 | 688-2-6 | 2277-1-15 | 29086-3-15 |
| 13. | ਜਲੰਧਰ | 4028-0-15 | 9860-0-3 | 4957-7-07 | 9890-0-9 | 28735-0-14 |
| 14. | ਪਟਿਆਲਾ | 24497-0-0 | 24474-0-0 | 1416-0-0 | 3318-0-0 | 53705-0-0 |
| 15. | ਲੁਧਿਆਣਾ | 11521-0-0 | 30505-0-0 | 1251-0-0 | 5784-0-0 | 49061-0-0 |
| 16. | ਸੰਗਰੂਰ | 9288-0-0 | 24137-0-0 | 692-0-0 | 1995-0-0 | 36112-0-0 |
| 17. | ਬਰਨਾਲਾ | 1565-0-0 | 11016-0-0 | 138-0-0 | 1242-0-0 | 13961-0-0 |
| 18. | ਰੂਪਨਗਰ | 3300-0-0 | 20851-0-0 | 363-0-0 | 4093-0-0 | 28607-0-0 |
| 19. | ਐਸ.ਏ.ਐਸ. ਨਗਰ | 4301-0-0 | 25764-0-0 | 217-0-0 | 2669-0-0 | 32951-0-0 |
| 20. | ਫਤਿਹਗੜ੍ਹ ਸਾਹਿਬ | 10169-0-0 | 00-0-0 | 668-0-0 | 00-0-0 | 10837-0-0 |
| | ਕੁੱਲ ਜੋੜ | 147480-7-5 | 463874-0-1 | 25155-2-3 | 73854-5-13 | 710424-7-2 |

## ਅਨੁਲੱਗ-'ੳ'

## ਅਣ-ਅਧਿਕਾਰਿਤ ਕਾਬਜ਼ਕਾਰਾਂ ਦੁਆਰਾ ਕਬਜ਼ੇ ਵਿਚ ਕੀਤੀ ਜ਼ਮੀਨ ਅਤੇ ਇਸ ਜ਼ਮੀਨ ਨੂੰ ਖਾਲੀ ਕਰਵਾਉਣ ਲਈ ਚੁੱਕੇ ਗਏ ਕਦਮਾਂ ਦਾ ਵੇਰਵਾ

| ਲੜੀ ਨੰ: | ਜ਼ਿਲ੍ਹੇ ਦਾ ਨਾਮ | ਅਣਅਧਿਕਾਰਤ ਰਕਬਾ ਏਕੜ-ਕਨਾਲ-ਮਰਲੇ | ਜ਼ਮੀਨ ਨੂੰ ਖਾਲੀ ਕਰਵਾਉਣ ਲਈ ਚੁੱਕੇ ਗਏ ਕਦਮ |
|---|---|---|---|
| 1 | 2 | 3 | 4 |
| 1. | ਫਿਰੋਜ਼ਪੁਰ | 1448-0-0 | ਕੇਸ ਵੱਖ-ਵੱਖ ਅਦਾਲਤਾਂ ਵਿੱਚ ਵਿੱਚ ਚੱਲ ਰਹੇ ਹਨ। |
| 2. | ਮੋਗਾ | 32-7-16 | ਕੇਸ ਵੱਖ-ਵੱਖ ਅਦਾਲਤਾਂ ਵਿੱਚ ਚੱਲ ਰਹੇ ਹਨ। |
| 3. | ਸ੍ਰੀ ਮੁਕਤਸਰ ਸਾਹਿਬ | 279-2-6 | ਕੇਸ ਵੱਖ-ਵੱਖ ਅਦਾਲਤਾਂ ਵਿੱਚ ਚੱਲ ਰਹੇ ਹਨ। |
| 4. | ਫਰੀਦਕੋਟ | 2-3-12 | ਕੇਸ ਵੱਖ-ਵੱਖ ਅਦਾਲਤਾਂ ਵਿੱਚ ਚੱਲ ਰਹੇ ਹਨ। |
| 5. | ਮਾਨਸਾ | 154-1-10 | ਕੇਸ ਵੱਖ-ਵੱਖ ਅਦਾਲਤਾਂ ਵਿੱਚ ਚੱਲ ਰਹੇ ਹਨ। |
| 6. | ਬਠਿੰਡਾ | 97-0-0 | ਕੇਸ ਵੱਖ-ਵੱਖ ਅਦਾਲਤਾਂ ਵਿੱਚ ਚੱਲ ਰਹੇ ਹਨ। |
| 7. | ਗੁਰਦਾਸਪੁਰ | 618-0-0 | ਕੇਸ ਵੱਖ-ਵੱਖ ਅਦਾਲਤਾਂ ਵਿੱਚ ਚੱਲ ਰਹੇ ਹਨ। |
| 8. | ਅੰਮ੍ਰਿਤਸਰ | 634-0-11 | ਕੇਸ ਵੱਖ-ਵੱਖ ਅਦਾਲਤਾਂ ਵਿੱਚ ਚੱਲ ਰਹੇ ਹਨ। |
| 9. | ਹੁਸ਼ਿਆਰਪੁਰ | 216-0-0 | ਕੇਸ ਵੱਖ-ਵੱਖ ਅਦਾਲਤਾਂ ਵਿੱਚ ਚੱਲ ਰਹੇ ਹਨ। |
| 10. | ਤਰਨਤਾਰਨ | 448-2-16 | ਕੇਸ ਵੱਖ-ਵੱਖ ਅਦਾਲਤਾਂ ਵਿੱਚ ਚੱਲ ਰਹੇ ਹਨ। |
| 11. | ਕਪੂਰਥਲਾ | 2677-2-19 | ਕੇਸ ਵੱਖ-ਵੱਖ ਅਦਾਲਤਾਂ ਵਿੱਚ ਚੱਲ ਰਹੇ ਹਨ। |
| 12. | ਸ਼ਹੀਦ ਭਗਤ ਸਿੰਘ ਨਗਰ | 659-2-10 | ਕੇਸ ਵੱਖ-ਵੱਖ ਅਦਾਲਤਾਂ ਵਿੱਚ ਚੱਲ ਰਹੇ ਹਨ। |

[ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ]

| ਲੜੀ ਨੰ: | ਜ਼ਿਲ੍ਹੇ ਦਾ ਨਾਮ | ਅਣਅਧਿਕਾਰਤ ਰਕਬਾ ਏਕੜ-ਕਨਾਲ-ਮਰਲੇ | ਜ਼ਮੀਨ ਨੂੰ ਖਾਲੀ ਕਰਵਾਉਣ ਲਈ ਚੁੱਕੇ ਗਏ ਕਦਮ |
|---|---|---|---|
| 1 | 2 | 3 | 4 |
| 13. | ਜਲੰਧਰ | 1929-5-19 | ਕੇਸ ਵੱਖ-ਵੱਖ ਅਦਾਲਤਾਂ ਵਿੱਚ ਚੱਲ ਰਹੇ ਹਨ। |
| 14. | ਪਟਿਆਲਾ | 5127-0-0 | ਕੇਸ ਵੱਖ-ਵੱਖ ਅਦਾਲਤਾਂ ਵਿੱਚ ਚੱਲ ਰਹੇ ਹਨ। |
| 15. | ਲੁਧਿਆਣਾ | 2145-0-0 | ਕੇਸ ਵੱਖ-ਵੱਖ ਅਦਾਲਤਾਂ ਵਿੱਚ ਚੱਲ ਰਹੇ ਹਨ। |
| 16. | ਸੰਗਰੂਰ | 470-1-1 | ਕੇਸ ਵੱਖ-ਵੱਖ ਅਦਾਲਤਾਂ ਵਿੱਚ ਚੱਲ ਰਹੇ ਹਨ। |
| 17. | ਬਰਨਾਲਾ | 17-3-2 | ਕੇਸ ਵੱਖ-ਵੱਖ ਅਦਾਲਤਾਂ ਵਿੱਚ ਚੱਲ ਰਹੇ ਹਨ। |
| 18. | ਰੂਪਨਗਰ | 1708-4-9 | ਕੇਸ ਵੱਖ-ਵੱਖ ਅਦਾਲਤਾਂ ਵਿੱਚ ਚੱਲ ਰਹੇ ਹਨ। |
| 19. | ਐਸ.ਏ.ਐਸ. ਨਗਰ | 6405-0-0 | ਕੇਸ ਵੱਖ-ਵੱਖ ਅਦਾਲਤਾਂ ਵਿੱਚ ਚੱਲ ਰਹੇ ਹਨ। |
| 20. | ਫਤਿਹਗੜ੍ਹ ਸਾਹਿਬ | 2068-0-0 | ਕੇਸ ਵੱਖ-ਵੱਖ ਅਦਾਲਤਾਂ ਵਿੱਚ ਚੱਲ ਰਹੇ ਹਨ। |
| | ਕੁੱਲ ਰਕਬਾ | 27137-06-01 | |

## ਅਨੁਲੱਗ-'ੲ'

## ਵਰਣਿਤ ਜ਼ਮੀਨ ਦਾ ਜੋ ਹਿੱਸਾ ਲਾਭਪਾਤਰਾਂ ਨੂੰ ਤਬਦੀਲ ਕੀਤਾ ਗਿਆ ਹੈ, ਦਾ ਵੇਰਵਾ

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਲਾਭਪਾਤਰਾਂ ਦੀ ਗਿਣਤੀ ਜਿਨ੍ਹਾਂ ਨੂੰ ਰਕਬਾ ਤਬਦੀਲ ਕੀਤਾ ਗਿਆ | ਰਕਬਾ ਏਕੜ-ਕਨਾਲ-ਮਰਲੇ |
|---|---|---|---|
| 1 | 2 | 3 | 4 |
| 1. | ਫਿਰੋਜ਼ਪੁਰ | 276 | 10-0-6 |
| 2. | ਮੋਗਾ | 328 | 9-7-0 |
| 3. | ਸ਼੍ਰੀ ਮੁਕਤਸਰ ਸਾਹਿਬ | 343 | 10-4-0 |
| 4. | ਫਰੀਦਕੋਟ | 850 | 26-4-10 |
| 5. | ਮਾਨਸਾ | 2781 | 13-2-10 |
| 6. | ਬਠਿੰਡਾ | 382 | 86-7-15 |
| 7. | ਗੁਰਦਾਸਪੁਰ | 276 | 8-5-0 |
| 8. | ਅੰਮ੍ਰਿਤਸਰ | 437 | 13-5-5 |
| 9. | ਹੁਸ਼ਿਆਰਪੁਰ | 286 | 8-7-0 |
| 10. | ਤਰਨਤਾਰਨ | 0 | 0-0-0 |
| 11. | ਕਪੂਰਥਲਾ | 271 | 8-7-15 |
| 12. | ਸ਼ਹੀਦ ਭਗਤ ਸਿੰਘ ਨਗਰ | 133 | 4-1-5 |
| 13. | ਜਲੰਧਰ | 0 | 0-0-0 |
| 14. | ਪਟਿਆਲਾ | 2946 | 103-0-0 |
| 15. | ਲੁਧਿਆਣਾ | 416 | 10-4-19 |
| 16. | ਸੰਗਰੂਰ | 579 | 13-5-0 |
| 17. | ਬਰਨਾਲਾ | 279 | 8-4-15 |
| 18. | ਰੂਪਨਗਰ | 555 | 18-5-17 |
| 19. | ਐਸ.ਏ.ਐਸ. ਨਗਰ | 201 | 9-3-14 |
| 20. | ਫਤਿਹਗੜ੍ਹ ਸਾਹਿਬ | 665 | 20-0-0 |
| | ਕੁੱਲ ਰਕਬਾ | 12004 | 385-05-01 |

## ਪੁਲਿਸ ਸਟੇਸ਼ਨ, ਮੂਨਕ ਵਿਖੇ ਦਰਜ ਫੌਜਦਾਰੀ ਕੇਸ

372. **ਸਰਦਾਰ ਸੁਰਿੰਦਰ ਪਾਲ ਸਿੰਘ ਸਿਬੀਆ** : ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਨਵੰਬਰ, 2008 ਦੇ ਮਹੀਨੇ ਦੌਰਾਨ ਪੁਲਿਸ ਸਟੇਸ਼ਨ, ਮੂਨਕ, ਜ਼ਿਲ੍ਹਾ ਸੰਗਰੂਰ ਵਿੱਚ ਦਰਜ ਕੀਤੇ ਗਏ ਫੌਜਦਾਰੀ ਕੇਸਾਂ ਦੇ ਵੇਰਵੇ ਕੀ ਹਨ;

(ਅ) ਕੀ ਉਕਤ ਵਰਣਿਤ ਕੇਸਾਂ ਵਿੱਚ ਭਾਰਤੀ ਦੰਡ ਸੰਘਤਾ ਦੀ ਧਾਰਾ 364 ਅਧੀਨ ਵੀ ਕੋਈ ਕੇਸ ਦਰਜ ਕੀਤਾ ਗਿਆ ਹੈ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਵੇਰਵੇ ਕੀ ਹਨ;

(ੲ) ਉਪਰੋਕਤ ਭਾਗ(ਅ) ਵਿੱਚ ਵਰਣਿਤ ਕੇਸ/ਕੇਸਾਂ ਵਿੱਚ ਸ਼ਾਮਿਲ ਦੋਸ਼ੀ ਵਿਅਕਤੀਆਂ ਦੇ ਨਾਂ ਕੀ-ਕੀ ਹਨ ਅਤੇ ਉਨ੍ਹਾਂ ਵਿਰੁੱਧ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਗਈ ਹੈ ਅਤੇ ਇਨ੍ਹਾਂ ਕੇਸ/ਕੇਸਾਂ ਦੀ ਮੌਜੂਦਾ ਸਥਿਤੀ ਕੀ ਹੈ?

**ਸਰਦਾਰ ਸੁਖਬੀਰ ਸਿੰਘ ਬਾਦਲ** : (ੳ) ਨਵੰਬਰ, 2008 ਦੇ ਮਹੀਨੇ ਦੌਰਾਨ ਪੁਲਿਸ ਸਟੇਸ਼ਨ, ਮੂਨਕ, ਜ਼ਿਲ੍ਹਾ ਸੰਗਰੂਰ ਵਿੱਚ ਕੁੱਲ ਫੌਜਦਾਰੀ ਕੇਸਾਂ ਦੇ 6 ਮੁਕੱਦਮੇ ਦਰਜ ਕੀਤੇ ਗਏ ਜਿਨ੍ਹਾਂ ਦੇ ਵੇਰਵੇ ਅਨੁਲੱਗ 'ੳ' ਤੇ ਉਪਲਬਧ ਹਨ।

(ਅ) ਹਾਂ ਜੀ। ਉਪਰੋਕਤ ਮੁਕੱਦਮਿਆਂ ਵਿੱਚੋਂ ਮੁਕੱਦਮਾ ਨੰ: 108 ਮਿਤੀ 2.11.2008 ਅ/ਧ 364/341/323/34 ਆਈ.ਪੀ.ਸੀ., ਥਾਣਾ ਮੂਨਕ, ਜ਼ਿਲ੍ਹਾ ਸੰਗਰੂਰ ਸਤਪਾਲ ਸਿੰਘ ਪੁੱਤਰ ਮਿੱਠੂ ਸਿੰਘ, ਕੌਮ ਨਾਈ, ਵਾਸੀ ਬੱਲਰਾ ਦੇ ਬਿਆਨ ਤੇ 4 ਦੋਸ਼ੀਆਂ ਵਿਰੁੱਧ ਦਰਜ ਕਰਾਇਆ ਕਿ ਉਹ ਮਿਤੀ 28.10.2008 ਨੂੰ ਜਾਖਲ ਤੋਂ ਸਮਾਨ ਲੈ ਕੇ ਸਾਈਕਲ ਉਤੇ ਸਮੇਤ ਕਾਲਾ ਸਿੰਘ ਪੁੱਤਰ ਕੌਰ ਸਿੰਘ, ਵਾਸੀ ਬੱਲਰਾ ਵਾਪਸ ਆਪਣੇ ਪਿੰਡ ਬੱਲਰਾ ਨੂੰ ਆ ਰਹੇ ਸਨ ਅਤੇ ਮੁਦਈ ਸਾਈਕਲ ਦੇ ਅੱਗੇ ਡੰਡੇ ਤੇ ਬੈਠਾ ਸੀ ਤਾਂ ਦੋਸ਼ੀ ਮੁਦਈ ਸਤਪਾਲ ਸਿੰਘ ਉਕਤ ਨੂੰ ਪਿੰਡ ਬੱਲਰਾ ਦੀ ਸੀਮਾ ਤੋਂ ਅਗਵਾ ਕਰਕੇ ਤਲਵਾੜਾ ਰੋਡ ਜਾਖਲ ਫਾਟਕ ਨੇੜੇ ਲੈ ਕੇ ਗਏ ਸੀ।

(ੲ) ਉਕਤ ਕੇਸ ਵਿੱਚ ਸ਼ਾਮਿਲ ਦੋਸ਼ੀ ਵਿਅਕਤੀਆਂ ਦੇ ਨਾਂ ਅਤੇ ਗ੍ਰਿਫਤਾਰੀ ਦੀ ਮਿਤੀ ਅਤੇ ਮੌਜੂਦਾ ਸਥਿਤੀ ਅਨੁਲੱਗ 'ਅ' ਤੇ ਉਪਲਬਧ ਹੈ।

### ਅਨੁਲੱਗ-'ੳ'

**ਨਵੰਬਰ, 2008 ਦੇ ਮਹੀਨੇ ਦੌਰਾਨ ਪੁਲਿਸ ਸਟੇਸ਼ਨ, ਮੂਨਕ, ਜ਼ਿਲ੍ਹਾ ਸੰਗਰੂਰ ਵਿੱਚ ਦਰਜ ਕੀਤੇ ਗਏ ਫੌਜਦਾਰੀ ਕੇਸਾਂ ਦੇ ਵੇਰਵੇ ਹੇਠ ਅਨੁਸਾਰ ਹਨ :-**

1) ਮੁਕੱਦਮਾ ਨੰ: 108 ਮਿਤੀ 2.11.2008 ਅ/ਧ 364/341/323/34 ਆਈ.ਪੀ.ਸੀ., ਥਾਣਾ ਮੂਨਕ, ਜ਼ਿਲ੍ਹਾ ਸੰਗਰੂਰ।

2) ਮੁਕੱਦਮਾ ਨੰ: 110 ਮਿਤੀ 6.11.2008 ਅ/ਧ 498-ਏ/406/34 ਆਈ.ਪੀ.ਸੀ., ਥਾਣਾ ਮੂਨਕ, ਜ਼ਿਲ੍ਹਾ ਸੰਗਰੂਰ।

3) ਮੁਕੱਦਮਾ ਨੰ: 111 ਮਿਤੀ 7.11.2008 ਅ/ਧ 304-ਏ/279/427 ਆਈ.ਪੀ.ਸੀ., ਥਾਣਾ ਮੂਨਕ, ਜ਼ਿਲ੍ਹਾ ਸੰਗਰੂਰ।

4) ਮੁਕੱਦਮਾ ਨੰ: 113 ਮਿਤੀ 11.11.2008 ਅ/ਧ 304-ਏ/239 ਆਈ.ਪੀ.ਸੀ., ਥਾਣਾ ਮੂਨਕ, ਜ਼ਿਲ੍ਹਾ ਸੰਗਰੂਰ।

5) ਮੁਕੱਦਮਾ ਨੰ: 115 ਮਿਤੀ 20.11.2008 ਅ/ਧ 324/326 ਆਈ.ਪੀ.ਸੀ., ਥਾਣਾ ਮੂਨਕ, ਜ਼ਿਲ੍ਹਾ ਸੰਗਰੂਰ।

6) ਮੁਕੱਦਮਾ ਨੰ: 120 ਮਿਤੀ 23.11.2008 ਅ/ਧ 379 ਆਈ.ਪੀ.ਸੀ., ਥਾਣਾ ਮੂਨਕ, ਜ਼ਿਲ੍ਹਾ ਸੰਗਰੂਰ।

**ਅਨੁਲੱਗ-'ਅ'**

**ਮੁਕੱਦਮਾ ਨੰ: 108 ਮਿਤੀ 2.11.2008 ਅ/ਧ 364/341/323/34 ਆਈ.ਪੀ.ਸੀ., ਥਾਣਾ ਮੂਨਕ, ਜ਼ਿਲ੍ਹਾ ਸੰਗਰੂਰ ਵਿੱਚ ਸ਼ਾਮਿਲ ਦੋਸ਼ੀ ਵਿਅਕਤੀਆਂ ਦੇ ਨਾਂ, ਗ੍ਰਿਫਤਾਰੀਆਂ ਦੀ ਮਿਤੀ ਅਤੇ ਮੌਜੂਦਾ ਸਥਿਤੀ ਹੇਠ ਅਨੁਸਾਰ ਹੈ :-**

| ਲੜੀ ਨੰ: | ਦੋਸ਼ੀਆਂ ਦੇ ਨਾਮ | ਗ੍ਰਿਫਤਾਰੀ ਦੀ ਮਿਤੀ | ਮੌਜੂਦਾ ਸਥਿਤੀ |
|---|---|---|---|
| 1. | ਰਾਜੂ ਪੁੱਤਰ ਜਰਨੈਲ ਸਿੰਘ ਉਰਫ ਜੈਲਾ, ਕੌਮ ਸੈਣੀ, ਵਾਸੀ ਵਾਰਡ ਨੰ: 2, ਮੂਨਕ। | ਗ੍ਰਿਫਤਾਰ ਨਹੀਂ ਹੋਇਆ ਕਿਉਂਕਿ ਮਿਤੀ 11.11.08 ਨੂੰ ਘੱਗਰ ਨਦੀ ਵਿੱਚੋਂ ਇੱਕ ਅਣਪਛਾਤੀ ਲਾਸ਼ ਮਿਲੀ, ਜਿਸ ਦੇ ਕਪੜਿਆਂ ਤੋਂ ਰਾਜੂ ਦੇ ਪਿਤਾ ਨੇ ਉਸਦੀ ਸ਼ਨਾਖਤ ਰਾਜੂ ਵਜੋਂ ਕੀਤੀ, ਜਿਸ ਦੇ ਸਬੰਧ ਵਿੱਚ ਇੱਕ ਰਿੱਟ ਪਟੀਸ਼ਨ ਨੰ: 3178/ ਐਮ./09 ਮਾਨਯੋਗ ਅਦਾਲਤ ਵਿੱਚ ਦਾਇਰ ਕੀਤੀ ਸੀ, ਜੋ ਅਦਾਲਤ ਵਿੱਚ ਡਿਸਪੋਜ਼ ਆਫ ਹੋ ਚੁੱਕੀ ਹੈ। | |

[ ਉਪ ਮੁੱਖ ਮੰਤਰੀ ]

| | | | |
|---|---|---|---|
| 2. | ਨਾਜਰ ਸਿੰਘ ਪੁੱਤਰ ਮੁਖਤਿਆਰ ਸਿੰਘ, ਕੌਮ ਧਾਨਕ, ਵਾਸੀ ਬੱਲਰਾਂ। | 8.11.2008 | ਫਾਸਟ ਟ੍ਰੈਕ ਅਦਾਲਤ ਵੱਲੋਂ ਗਵਾਹਾਂ ਦੇ ਮੁਕਰਨ ਕਰਕੇ ਬਰੀ ਹੋ ਗਿਆ ਹੈ। |
| 3. | ਬੰਟੀ ਉਰਫ ਕੀੜਾ ਪੁੱਤਰ ਗੁਰਨਾਮ ਸਿੰਘ, ਕੌਮ ਧਾਨਕ, ਵਾਸੀ ਬੱਲਰਾਂ। | 4.01.2009 | ਤਫਤੀਸ਼ ਦੌਰਾਨ ਬੇਗੁਨਾਹ ਪਾਇਆ ਗਿਆ ਹੈ। |
| 4. | ਸੀਤਲ ਪੁੱਤਰ ਬਲਬੀਰ ਸਿੰਘ, ਕੌਮ ਤਰਖਾਣ, ਵਾਸੀ ਮੂਨਕ। | 4.01.2009 | ਤਫਤੀਸ਼ ਦੌਰਾਨ ਬੇਗੁਨਾਹ ਪਾਇਆ ਗਿਆ ਹੈ। |

---

## ਕੇਂਦਰ ਸਰਕਾਰ ਤੋਂ ਪ੍ਰਾਪਤ ਫੰਡ ਦੀ ਕਿਸਾਨਾਂ ਨੂੰ ਅਦਾਇਗੀ

373. **ਸਰਦਾਰ ਬਲਬੀਰ ਸਿੰਘ ਸਿੱਧੂ** : ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਕੇਂਦਰ ਸਰਕਾਰ ਤੋਂ ਪਿੱਛੇ ਜਿਹੇ ਪ੍ਰਾਪਤ ਹੋਏ 800 ਕਰੋੜ ਰੁਪਏ ਵਿੱਚੋਂ ਕਿਸਾਨਾਂ ਨੂੰ ਦਿੱਤੇ ਜਾਣ ਵਾਲੇ 300 ਕਰੋੜ ਰੁਪਏ ਦੀ ਅਦਾਇਗੀ ਸਬੰਧਤ ਕਿਸਾਨਾਂ ਨੂੰ ਕਰ ਦਿੱਤੀ ਗਈ ਹੈ; ਜੇਕਰ ਨਹੀਂ ਕੀਤੀ ਗਈ, ਤਾਂ ਇਹ ਕਦੋਂ ਤੱਕ ਕਰ ਦਿੱਤੀ ਜਾਵੇਗੀ?

**ਡਾਕਟਰ ਉਪਿੰਦਰਜੀਤ ਕੌਰ** : ਭਾਰਤ ਸਰਕਾਰ ਵਲੋਂ ਜਾਰੀ ਕੀਤੀ 800 ਕਰੋੜ ਰੁਪਏ ਦੀ ਰਾਸ਼ੀ ਕਿਸਾਨਾਂ ਨੂੰ ਵੰਡਣ ਲਈ ਨਹੀਂ ਦਿੱਤੀ ਗਈ ਸੀ। ਇਹ ਰਾਸ਼ੀ ਖਰੀਫ-2009 ਦੌਰਾਨ ਪੰਜਾਬ ਸਰਕਾਰ ਵਲੋਂ ਖੇਤੀਬਾੜੀ ਸੈਕਟਰ ਨੂੰ ਬਿਜਲੀ ਮੁਹੱਈਆ ਕਰਾਉਣ ਲਈ, ਵਾਧੂ ਅਦਾ ਕੀਤੀ ਗਈ ਕੀਮਤ ਦੇ ਇਵਜ਼ ਵਿੱਚ, ਭਾਰਤ ਸਰਕਾਰ ਵੱਲੋਂ ਐਡੀਸ਼ਨਲ ਸੈਂਟਰਲ ਅਸਿਸਟੈਂਸ ਦੇ ਤੌਰ ਤੇ ਦਿੱਤੀ ਗਈ ਸੀ। ਭਾਰਤ ਸਰਕਾਰ ਵੱਲੋਂ ਜਾਰੀ ਕੀਤੇ ਪੱਤਰ ਮਿਤੀ 31.3.2010 ਦੀ ਕਾਪੀ Annexure 'A' ਤੇ ਰੱਖੀ ਜਾਂਦੀ ਹੈ।

2. ਖਰੀਫ-2009 ਦੌਰਾਨ ਬਾਰਸ਼ਾਂ ਦੇ ਘੱਟ ਹੋਣ ਅਤੇ ਸੋਕੇ ਦੀ ਕੁਦਰਤੀ ਆਫਤ ਕਾਰਨ ਕਿਸਾਨਾਂ ਨੂੰ ਫ਼ਸਲ ਪੈਦਾ ਕਰਨ ਲਈ ਵਾਧੂ ਖਰਚਾ ਕਰਨਾ ਪਿਆ, ਇਸ ਲਈ ਸਰਕਾਰ ਵਲੋਂ 300 ਕਰੋੜ ਰੁਪਏ ਦੀ ਰਾਸ਼ੀ ਰਾਹਤ ਵਜੋਂ ਪ੍ਰਵਾਨ ਕੀਤੀ ਗਈ ਸੀ ਜਿਸ ਵਿੱਚੋਂ 150 ਕਰੋੜ ਰੁਪਏ ਦੀ ਰਾਸ਼ੀ ਵਿੱਤ ਵਿਭਾਗ ਵੱਲੋਂ ਜਾਰੀ ਕੀਤੀ ਜਾ ਚੁੱਕੀ ਹੈ ਅਤੇ 150 ਕਰੋੜ ਰੁਪਏ ਦੀ ਬਕਾਇਆ ਰਾਸ਼ੀ ਦਾ ਅਗਲੇ ਵਿੱਤੀ ਸਾਲ 2011-12 ਵਿੱਚ ਬਜਟ ਵਿੱਚ ਉਪਬੰਧ ਕਰ ਦਿੱਤਾ ਜਾਵੇਗਾ।

**Annexure 'A'**

F.No. 44(7)PF1/2009-809
Government of India
Ministry of Finance
Department of Expenditure
Plan Finance-1 Division

New Delhi, 31/03/2010

To
The Pay & Accounts Officer,
Department of Expenditure,
Ministry of Finance,
New Delhi

Subject : 'On Account' payment of Additional Central Assistance (ACA) For other projects (Grant Component) for the States/Annual Plan 2009-2010.

Sir,

The undersigned is directed to convey the sanction of the President of India to the payment of Rs. 120000.00 Lakh (Rupees One Thousand Two Hundred crore only) being the grant component of ACA for Other Projects to the respective State Governments for annual plan 2009-2010 as under :

(Rs. in lakh)

| Sr. No. | State | Projects | Grant released by MOF |
|---|---|---|---|
| 1. | Haryana | Central Assistance for Additional cost incurred by the Government of Punjab and Haryana in providing Power to the Agriculture Sector during Kharif 2009 | 40000.00 |
| 2. | Punjab | | 80000.00 |
| | | Total For 2 State's (2 Projects)=Rs. | 120000 lakh |

2. The Payment may kindly be released to the respective State Government immediately. The funds may thereafter be released to the implementing agency without any delay failing which the amounts would be recovered from the State Government with interest for the period of default.

3. The payments are adjustable in the account of the Central Government in the books under the sub-head indicated as below :-

Grant
Demand No. 35
3601-GRANTS-IN-AID TO STATE GOVERNMENTS
02-GRANTS FOR STATE PLAN SCHEMES
101-BLOCK GRANTS
07-ADDITIONAL CENTRAL ASSISTANCE FOR OTHER PROJECTS

[ ਵਿੱਤ ਮੰਤਰੀ ]

0031-GRANTS-IN-AID

4. The payment may be released to the state government immediately. Loan component is to be raised by the State Govt. from the market directly in line with the recommendations of the Twelfth Finance Commission.

5. The progressive sub-totals for state's of central assistance released to the State Governments under the sub-head at para 3 above in the current financial year 2009-2010 so far including amount released in this sanction letter is as follows :

(Rs. in lakh)

| Sr. No. | State | Block Grant |
|---|---|---|
| 1. | Haryana | 72947.34 |
| 2. | Punjab | 114145.10 |

6. The action taken on this letter may be acknowledged and correctness of the progressive totals be indicated.

Yours faithfully,

Sd/-
(Deena Nath)
Dy. Director (P.F.I)
Ph. 23095644

**Copy To :**

1. Finance Secy./Plng. Secy. Govt. Concerned.
2. Accountant General (A &amp:E) State Concerned.
3. PFA Budget State______, North Block, New Delhi.
4. Plng. Commn. SP Divn. /PR Divn., New Delhi.
5. Shri R. Sridharan (SP) Planning Commissioner, New Delhi.
6. Secy. RBI, Central Office, Mumbai.
7. Manager, RBI, OAS, Nagpur.
8. Resident Commissioner Govt. Concerned, New Delhi.
9. Hindi Section for Hindi Version.

Sd/-
(Deena Nath)
Dy. Director (P.F.I)
Ph. 23095644

## ਮੋਹਾਲੀ ਵਿਖੇ ਦੰਗਾ ਪੀੜਤਾਂ ਤੋਂ ਮਕਾਨ ਖਾਲੀ ਕਰਾਉਣਾ

374. **ਸਰਦਾਰ ਬਲਬੀਰ ਸਿੰਘ ਸਿੱਧੂ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਫੇਜ਼-11, ਮੋਹਾਲੀ ਵਿੱਚ ਲਗਭਗ ਪਿਛਲੇ 25 ਸਾਲਾਂ ਤੋਂ ਰਹਿ ਰਹੇ 1984 ਦੇ ਦੰਗਾ ਪੀੜਤਾਂ ਨੂੰ ਮਕਾਨ ਖਾਲੀ ਕਰਨ ਦੇ ਨੋਟਿਸ ਜਾਰੀ ਕੀਤੇ ਗਏ ਹਨ; ਜੇਕਰ ਅਜਿਹਾ ਹੋਵੇ ਤਾਂ ਅਜਿਹੇ ਨੋਟਿਸ ਕਿੰਨੇ ਦੰਗਾ ਪੀੜਤਾਂ ਨੂੰ ਜਾਰੀ ਕੀਤੇ ਗਏ ਹਨ ਅਤੇ ਇਸ ਦੇ ਕੀ ਕਾਰਨ ਹਨ?

**ਸਰਦਾਰ ਪਰਕਾਸ਼ ਸਿੰਘ ਬਾਦਲ** : ਜੀ ਹਾਂ, ਇਹ ਨੋਟਿਸ ਦੋ ਦੰਗਾ ਪੀੜਤਾਂ ਨੂੰ ਜੋ ਸਰਕਾਰ ਦੀ ਪਾਲਿਸੀ ਅਨੁਸਾਰ ਅਣ-ਅਧਿਕਾਰਤ ਕਬਜ਼ੇ ਅਧੀਨ ਮਕਾਨ ਦੀ ਅਲਾਟਮੈਂਟ ਨਿਯਮਤ ਕਰਨ ਲਈ ਯੋਗ ਨਹੀਂ ਹਨ, ਨੂੰ ਉਨ੍ਹਾਂ ਦੇ ਨਾਮਾਂ ਦੇ ਸਾਹਮਣੇ ਦੱਸੇ ਕਾਰਨਾਂ ਕਰਕੇ ਜਾਰੀ ਕੀਤੇ ਗਏ ਹਨ:-

| ਲੜੀ ਨੰ: | ਦੰਗਾ ਪੀੜਤ ਦਾ ਨਾਮ | ਕਾਰਨ |
|---|---|---|
| 1. | ਸ਼੍ਰੀ ਪੰਜਾਬ ਸਿੰਘ ਪੁੱਤਰ ਸ਼੍ਰੀ ਜੀਵਨ ਸਿੰਘ, ਲਾਲ ਕਾਰਡ ਨੰ: 1084, ਰੋਪੜ। | ਇਸ ਨੂੰ ਰਾਜਪੁਰਾ ਵਿਖੇ ਪਲਾਟ ਨੰ: 362, ਸਾਈਜ਼ 125 ਵ:ਗ: ਪਹਿਲਾਂ ਹੀ ਅਲਾਟ ਕੀਤਾ ਹੋਇਆ ਹੈ। |
| 2. | ਸ਼੍ਰੀ ਗੁਰਮੇਲ ਸਿੰਘ ਪੁੱਤਰ ਸ਼੍ਰੀ ਗੁਰਨਾਮ ਸਿੰਘ, ਲਾਲ ਕਾਰਡ ਨੰ: 3873, ਰੋਪੜ। | ਇਸ ਦੇ ਪਿਤਾ ਸ਼੍ਰੀ ਗੁਰਨਾਮ ਸਿੰਘ ਨੂੰ ਮ: ਨੰ: 1440/13, ਫੇਜ਼-11, ਮੋਹਾਲੀ ਬਤੌਰ ਦੰਗਾ ਪੀੜਤ ਕੋਟੇ ਅਧੀਨ ਰਿਆਇਤੀ ਦਰਾਂ ਤੇ ਪਹਿਲਾਂ ਹੀ ਅਲਾਟ ਕੀਤਾ ਹੋਇਆ ਹੈ। |

---

## ਸ਼ਗਨ ਸਕੀਮ ਦੇ ਪੈਂਡਿੰਗ ਕੇਸਾਂ ਦੀ ਗਿਣਤੀ

375. **ਸਰਦਾਰ ਬਲਬੀਰ ਸਿੰਘ ਸਿੱਧੂ** : ਕੀ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਮੋਹਾਲੀ ਵਿੱਚ ਸ਼ਗਨ ਸਕੀਮ ਅਧੀਨ ਬਕਾਇਆ ਕੇਸਾਂ ਦੇ ਬਲਾਕ-ਵਾਰ ਵੇਰਵੇ ਕੀ ਹਨ ਅਤੇ ਪਿਛਲੇ ਚਾਰ ਸਾਲਾਂ ਵਿੱਚ ਕਿੰਨੇ ਕੇਸ ਨਿਪਟਾਏ ਗਏ ਹਨ?

**ਸਰਦਾਰ ਗੁਲਜ਼ਾਰ ਸਿੰਘ ਰਣੀਕੇ** : ਮੰਗੀ ਗਈ ਸੂਚਨਾ ਅਨੁਲੱਗ 'ੳ' ਅਤੇ 'ਅ' ਤੇ ਰੱਖੀ ਜਾਂਦੀ ਹੈ।

[ ਭਲਾਈ ਮੰਤਰੀ ]

## ਅਨੁਲੱਗ-ੳ

### ਜ਼ਿਲ੍ਹਾ ਮੋਹਾਲੀ ਵਿੱਚ ਸ਼ਗਨ ਸਕੀਮ ਅਧੀਨ ਬਲਾਕ ਵਾਈਜ਼ ਬਕਾਇਆ ਕੇਸਾਂ ਦਾ ਵੇਰਵਾ

| ਲੜੀ ਨੰ: | ਬਲਾਕ ਦਾ ਨਾਂ | ਪੈਂਡਿੰਗ ਕੇਸਾਂ ਦੀ ਗਿਣਤੀ |
|---|---|---|
| 1. | ਖਰੜ | 435 |
| 2. | ਮਾਜਰੀ | 305 |
| 3. | ਮੋਹਾਲੀ | 289 |
| 4. | ਡੇਰਾਬੱਸੀ | 378 |
| | ਕੁੱਲ ਜੋੜ | 1407 |

## ਅਨੁਲੱਗ-ਅ

### ਜ਼ਿਲ੍ਹਾ ਮੋਹਾਲੀ ਵਿੱਚ ਸ਼ਗਨ ਸਕੀਮ ਅਧੀਨ ਪਿਛਲੇ ਚਾਰ ਸਾਲਾਂ ਵਿੱਚ ਨਿਪਟਾਏ ਗਏ ਕੇਸਾਂ ਦੀ ਗਿਣਤੀ ਦਾ ਵੇਰਵਾ

(ਰਕਮ ਲੱਖਾਂ ਵਿੱਚ)

| ਲੜੀ ਨੰ: | ਸਾਲ | ਨਿਪਟਾਏ ਕੇਸਾਂ ਦੀ ਗਿਣਤੀ | ਵੰਡੀ ਗਈ ਰਾਸ਼ੀ |
|---|---|---|---|
| 1. | 2006-07 | 301 | 45.15 |
| 2. | 2007-08 | 486 | 72.90 |
| 3. | 2008-09 | 802 | 120.30 |
| 4. | 2009-10 | 274 | 41.10 |
| | ਕੁੱਲ ਜੋੜ | 1863 | 279.45 |

---

## ਖਰੜ ਹਲਕੇ ਦੇ ਵਿਧਾਇਕ ਸਬੰਧੀ

**376. ਸਰਦਾਰ ਬਲਬੀਰ ਸਿੰਘ ਸਿੱਧੂ :** ਕੀ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਸੱਚ ਹੈ ਕਿ ਅਸੈਂਬਲੀ ਹਲਕਾ ਖਰੜ ਦੇ ਪਿੰਡ ਸੁਹਾੜਾ ਵਿਖੇ ਗਲੀਆਂ-ਨਾਲੀਆਂ ਪੱਕੀਆਂ ਕਰਨ ਲਈ ਰੱਖੇ ਗਏ ਨੀਂਹ ਪੱਥਰ ਉਤੇ

ਲਿਖਿਆ ਗਿਆ ਹੈ 'ਉਜਾਗਰ ਸਿੰਘ ਬਡਾਲੀ, ਐਮ.ਐਲ.ਏ., ਹਲਕਾ ਖਰੜ; ਜੇਕਰ ਅਜਿਹਾ ਹੋਵੇ ਤਾਂ ਕੀ ਮੰਤਰੀ ਜੀ ਸੰਸਦੀ ਮਾਮਲੇ ਵਿਭਾਗ ਤੋਂ ਜਾਣਕਾਰੀ ਲੈ ਕੇ ਸਦਨ ਨੂੰ ਸੂਚਿਤ ਕਰਨ ਦੀ ਖੇਚਲ ਕਰਨਗੇ ਕਿ ਖਰੜ ਹਲਕੇ ਦਾ ਵਿਧਾਇਕ ਉਜਾਗਰ ਸਿੰਘ ਬਡਾਲੀ ਹੈ ਜਾਂ ਬਲਬੀਰ ਸਿੰਘ ਸਿੱਧੂ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : ਸ੍ਰੀਮਾਨ ਜੀ, ਵਿਧਾਨ ਸਭਾ ਹਲਕਾ ਖਰੜ ਦੇ ਪਿੰਡ ਸੁਹਾੜਾ ਵਿਖੇ ਗਲੀਆਂ-ਨਾਲੀਆਂ ਪੱਕੀਆਂ ਕਰਨ ਲਈ ਰੱਖੇ ਗਏ ਨੀਂਹ ਪੱਥਰ ਤੇ ਜਥੇਦਾਰ ਉਜਾਗਰ ਸਿੰਘ ਬਡਾਲੀ, ਹਲਕਾ ਐਮ.ਐਲ.ਏ. ਲਿਖਵਾਇਆ ਗਿਆ ਸੀ। ਹੁਣ ਗਰਾਮ ਪੰਚਾਇਤ ਨੇ ਹਲਕਾ ਸ਼ਬਦ ਹਟਾ ਦਿੱਤਾ ਹੈ। ਇਹ ਠੀਕ ਹੈ ਕਿ ਖਰੜ ਹਲਕੇ ਦੇ ਵਿਧਾਇਕ ਸਰਦਾਰ ਬਲਬੀਰ ਸਿੰਘ ਸਿੱਧੂ ਹਨ।

---

## ਬਿਨਾਂ ਨਿਸ਼ਾਨ ਵਾਲਾ ਪ੍ਰਸ਼ਨ ਨੰ: 379*

(ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ।)

---

## ਤਰਖੇੜੀ-ਭਾਦਸੋਂ, ਨਾਭਾ-ਭਵਾਨੀਗੜ੍ਹ ਸੜਕਾਂ ਦਾ ਨਾਮਕਰਨ

380. **ਸਰਦਾਰ ਰਣਦੀਪ ਸਿੰਘ ਨਾਭਾ** : ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਤਰਖੇੜੀ-ਭਾਦਸੋਂ, ਨਾਭਾ-ਭਵਾਨੀਗੜ੍ਹ ਸੜਕਾਂ ਦਾ ਨਾਂ ਸਰਦਾਰ ਗੁਰਦਰਸ਼ਨ ਸਿੰਘ ਅਤੇ ਸਰਦਾਰ ਕਾਹਨ ਸਿੰਘ ਦੇ ਨਾਂ ਤੇ ਰੱਖਣ ਦੀ ਸਰਕਾਰ ਦੀ ਕੋਈ ਤਜਵੀਜ਼ ਸੀ; ਜੇਕਰ ਅਜਿਹਾ ਹੋਵੇ ਤਾਂ ਹੁਣ ਤੱਕ ਅਜਿਹਾ ਨਾ ਕੀਤੇ ਜਾਣ ਦੇ ਕੀ ਕਾਰਣ ਹਨ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਨਹੀਂ ਜੀ। ਇਸ ਸਬੰਧ ਵਿੱਚ ਕਿਸੇ ਵੀ ਪੱਖ ਤੋਂ ਕੋਈ ਤਜਵੀਜ਼ ਪ੍ਰਾਪਤ ਨਹੀਂ ਹੋਈ।

---

## ਜ਼ਿਲ੍ਹਾ ਫਰੀਦਕੋਟ ਵਿੱਚ ਨਵੀਂ ਮਾਈਨਰ ਦੀ ਉਸਾਰੀ

381. **ਸਰਦਾਰ ਰਿਪਜੀਤ ਸਿੰਘ ਬਰਾੜ** : ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਫਰੀਦਕੋਟ ਵਿੱਚ ਪੈਂਦੇ ਪਿੰਡਾਂ ਧੂਰਕੋਟ, ਕਲੇਰ, ਭਾਨਾ, ਮੰਡਵਾਲਾ, ਟੇਹਣਾ ਢੁੱਡੀ ਅਤੇ ਹੋਰ ਪਿੰਡਾਂ ਨੂੰ ਪਾਣੀ ਦੀ ਸਹੂਲਤ ਦੇਣ ਲਈ ਇਕ ਨਵੀਂ

---

*Reply to Unstarred Question No. 379 was not received till 2.2.2012 i.e. the date on which this Debate was sent to the Press for final printing.

[ ਸਰਦਾਰ ਰਿਪਜੀਤ ਸਿੰਘ ਬਰਾੜ ]

ਛੋਟੀ ਨਹਿਰ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਉਕਤ ਪ੍ਰੋਜੈਕਟ ਦੀ ਕੀ ਸਥਿਤੀ ਹੈ ਅਤੇ ਇਸ ਉਪਰ ਕਿੰਨਾ ਖਰਚਾ ਕੀਤਾ ਜਾਵੇਗਾ?

**ਸਰਦਾਰ ਜਨਮੇਜਾ ਸਿੰਘ ਸੇਖੋਂ** : ਨਹੀਂ ਜੀ, ਧੂਰਕੋਟ, ਕਲੇਰ, ਭਾਨਾ, ਮੰਡਵਾਲਾ, ਟਹਿਣਾ, ਢੁੱਡੀ ਅਤੇ ਹੋਰ ਪਿੰਡਾਂ ਨੂੰ ਪਾਣੀ ਦੀ ਸਹੂਲਤ ਦੇਣ ਵਾਸਤੇ ਕੋਈ ਨਵੀਂ ਛੋਟੀ ਨਹਿਰ ਕੱਢਣ ਦੀ ਫਿਲਹਾਲ ਕੋਈ ਤਜਵੀਜ਼ ਨਹੀਂ ਹੈ।

---

## ਮੋਹਲ-ਗੁਆਰਾ ਮਾਈਨਰ ਨੂੰ ਪੱਕਾ ਕਰਨਾ

382. **ਸਰਦਾਰ ਇਕਬਾਲ ਸਿੰਘ ਝੂੰਦਾਂ** : ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਮੋਹਲ-ਗੁਆਰਾ ਮਾਈਨਰ ਨੂੰ ਪੱਕਾ ਕਰਨ ਦੀ ਕੋਈ ਯੋਜਨਾ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਇਸ ਨੂੰ ਕਦੋਂ ਤੱਕ ਪੱਕਾ ਕਰ ਦਿੱਤਾ ਜਾਵੇਗਾ?

**ਸਰਦਾਰ ਜਨਮੇਜਾ ਸਿੰਘ ਸੇਖੋਂ** : ਹਾਂ ਜੀ, ਮੋਹਲ-ਗੁਆਰਾ ਰਜਬਾਹਾ ਸਿਸਟਮ ਨੂੰ ਪੱਕਾ ਕਰਨ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ। ਪੰਜਾਬ ਰਾਜ ਦੇ ਸਾਰੇ ਨਹਿਰੀ ਸਿਸਟਮ ਦੀਆਂ ਨਹਿਰਾਂ ਦੀ ਰੀਹੈਬਲੀਟੇਸ਼ਨ, ਐਕਸਟੈਂਸ਼ਨ, ਰੈਨੋਵੇਸ਼ਨ ਅਤੇ ਮਾਡਰੇਨਾਈਜੇਸ਼ਨ ਕਰਨ ਦਾ ਇੱਕ ਇਕੱਠਾ ਪ੍ਰੋਜੈਕਟ ਤਿਆਰ ਕੀਤਾ ਗਿਆ ਹੈ ਜਿਸ ਦੀ ਅਨੁਮਾਨਤ ਲਾਗਤ 3769.35 ਕਰੋੜ ਰੁਪਏ ਹੈ। ਮੋਹਲ-ਗੁਆਰਾ ਰਜਬਾਹਾ ਸਿਸਟਮ ਨੂੰ ਪੱਕਾ ਕਰਨ ਦਾ ਕੰਮ, ਜਿਸ ਦੀ ਲਾਗਤ 1059.15 ਲੱਖ ਰੁਪਏ ਹੈ, ਵੀ ਇਸ ਪ੍ਰੋਜੈਕਟ ਵਿੱਚ ਸ਼ਾਮਲ ਹੈ। ਇਹ ਪ੍ਰੋਜੈਕਟ ਭਾਰਤ ਸਰਕਾਰ ਨੂੰ ਮਨਜ਼ੂਰੀ ਲਈ ਭੇਜਿਆ ਹੋਇਆ ਹੈ। ਪ੍ਰੋਜੈਕਟ ਮਨਜ਼ੂਰ ਹੋਣ ਅਤੇ ਫੰਡ ਉਪਲਬਧ ਹੋਣ ਤੇ ਮੋਹਲ-ਗੁਆਰਾ ਰਜਬਾਹਾ ਸਿਸਟਮ ਨੂੰ ਪੱਕਾ ਕਰਨ ਦਾ ਕੰਮ ਕਰਵਾ ਦਿੱਤਾ ਜਾਵੇਗਾ।

---

## ਪੱਛੜੀਆਂ ਸ਼੍ਰੇਣੀਆਂ ਨਾਲ ਸਬੰਧਤਾਂ ਲਈ ਸ਼ਗਨ ਸਕੀਮ

383. **ਸਰਦਾਰ ਇਕਬਾਲ ਸਿੰਘ ਝੂੰਦਾਂ** : ਕੀ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪੱਛੜੀਆਂ ਸ਼੍ਰੇਣੀਆਂ ਨਾਲ ਸਬੰਧਤ ਲੋਕਾਂ ਨੂੰ ਸ਼ਗਨ ਸਕੀਮ ਅਧੀਨ ਸ਼ਾਮਲ ਕਰਨ ਦੀ ਕੋਈ ਯੋਜਨਾ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਕਦੋਂ ਤੋਂ?

**ਸਰਦਾਰ ਗੁਲਜ਼ਾਰ ਸਿੰਘ ਰਣੀਕੇ** : ਹਾਂ, ਸ਼੍ਰੀਮਾਨ ਜੀ। ਸ਼ਗਨ ਸਕੀਮ ਅਧੀਨ ਪੱਛੜੀਆਂ ਸ਼੍ਰੇਣੀਆਂ ਦੇ ਵਿਅਕਤੀਆਂ ਨੂੰ ਕਵਰ ਕਰਨ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ।

---

## ਧੂਰੀ ਸ਼ਹਿਰ ਵਿੱਚੋਂ ਲੰਘਦੇ ਰਜਵਾਹੇ ਦਾ ਰਾਹ ਬਦਲਣਾ

384. **ਸਰਦਾਰ ਇਕਬਾਲ ਸਿੰਘ ਝੂੰਦਾਂ** : ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਧੂਰੀ ਸ਼ਹਿਰ ਵਿੱਚੋਂ ਲੰਘ ਰਹੇ ਰਜਵਾਹੇ ਨੂੰ ਸ਼ਹਿਰ ਦੇ ਬਾਹਰੋਂ ਕੱਢਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਕਦੋਂ ਤੱਕ?

**ਸਰਦਾਰ ਜਨਮੇਜਾ ਸਿੰਘ ਸੇਖੋਂ** : ਨਹੀਂ ਜੀ, ਧੂਰੀ ਸ਼ਹਿਰ ਵਿੱਚੋਂ ਲੰਘ ਰਹੇ ਸੇਰੋਂ ਰਜਬਾਹੇ ਨੂੰ ਸ਼ਹਿਰ ਦੇ ਬਾਹਰ ਕੱਢਣ ਦੀ ਕੋਈ ਤਜਵੀਜ਼ ਫਿਲਹਾਲ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

---

## ਅਮਰਗੜ੍ਹ ਵਿਖੇ ਬਾਈਪਾਸ ਦੀ ਉਸਾਰੀ

385. **ਸਰਦਾਰ ਇਕਬਾਲ ਸਿੰਘ ਝੂੰਦਾਂ** : ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਅਮਰਗੜ੍ਹ ਵਿਖੇ ਬਾਈਪਾਸ ਕੱਢਣ ਦੀ ਕੋਈ ਯੋਜਨਾ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਕਦੋਂ ਤੱਕ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਨਹੀਂ ਜੀ।

---

## ਉਰਦੂ ਅਨੁਵਾਦਕਾਂ ਦੀ ਨਿਯੁਕਤੀ

386. **ਸ਼੍ਰੀ ਕੇ.ਡੀ. ਭੰਡਾਰੀ** : ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਮਾਲ ਵਿਭਾਗ ਦੇ ਟ੍ਰੇਨਿੰਗ ਸੈਂਟਰ ਵਿੱਚ ਉਰਦੂ ਅਨੁਵਾਦਕ ਰੱਖਣ ਦੀ ਕੋਈ ਤਜਵੀਜ਼ ਹੈ; ਜੇਕਰ ਹੈ ਤਾਂ ਇਹ ਕਦੋਂ ਰੱਖੇ ਜਾਣਗੇ?

**ਸਰਦਾਰ ਅਜੀਤ ਸਿੰਘ ਕੋਹਾੜ** : ਨਹੀਂ ਜੀ।

---

## ਸਰਹਿੰਦ ਪੁਲਿਸ ਸਟੇਸ਼ਨ ਵਿਖੇ ਦਰਜ ਕੇਸਾਂ ਦਾ ਵੇਰਵਾ

387. **ਸਰਦਾਰ ਸਾਧੂ ਸਿੰਘ** : ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਸਤੰਬਰ, 2010 ਦੇ ਮਹੀਨੇ ਦੌਰਾਨ ਜ਼ਿਲ੍ਹਾ ਫਤਿਹਗੜ੍ਹ ਸਾਹਿਬ ਦੇ ਸਰਹਿੰਦ ਪੁਲਿਸ ਸਟੇਸ਼ਨ ਵਿੱਚ ਦਰਜ ਹੋਏ ਫੌਜਦਾਰੀ ਕੇਸਾਂ ਦੇ ਵੇਰਵੇ ਕੀ ਹਨ;

[ ਸਰਦਾਰ ਸਾਧੂ ਸਿੰਘ ]

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਕੇਸਾਂ ਵਿੱਚ ਧਾਰਾ 302 ਅਧੀਨ ਦਰਜ ਕੀਤੇ ਗਏ ਕੇਸਾਂ ਅਤੇ ਹਰ ਇੱਕ ਕੇਸ ਵਿੱਚ ਦੋਸ਼ੀ ਪਾਏ ਗਏ ਵਿਅਕਤੀਆਂ ਦੇ ਨਾਵਾਂ ਦੀ ਸੂਚੀ ਦਾ ਵੇਰਵਾ ਅਤੇ ਉਕਤ ਕੇਸਾਂ ਦੀ ਤਾਜ਼ਾ ਸਥਿਤੀ ਕੀ ਹੈ?

**ਸਰਦਾਰ ਸੁਖਬੀਰ ਸਿੰਘ ਬਾਦਲ** : (ੳ) ਸਤੰਬਰ, 2010 ਦੇ ਮਹੀਨੇ ਦੌਰਾਨ ਜ਼ਿਲ੍ਹਾ ਫਤਿਹਗੜ੍ਹ ਸਾਹਿਬ ਦੇ ਸਰਹਿੰਦ ਪੁਲਿਸ ਸਟੇਸ਼ਨ ਵਿੱਚ ਦਰਜ ਹੋਏ ਫੌਜਦਾਰੀ ਕੇਸਾਂ ਦੇ ਵੇਰਵੇ ਅਨੁਲੱਗ 'ੳ' ਤੇ ਉਪਲਬਧ ਹਨ।

(ਅ) ਮਹੀਨਾ ਸਤੰਬਰ, 2010 ਦੌਰਾਨ ਧਾਰਾ 302 ਤਹਿਤ ਇੱਕ ਮੁਕੱਦਮਾ ਨੰ: 132 ਮਿਤੀ 26.09.2010 ਅ/ਧ 302/201/120-ਬੀ, ਆਈ.ਪੀ.ਸੀ., ਥਾਣਾ ਸਰਹਿੰਦ ਦਰਜ ਕੀਤਾ ਗਿਆ। ਉਕਤ ਮੁਕੱਦਮੇ ਵਿੱਚ ਦੋਸ਼ੀ ਨਾ ਮਾਲੂਮ ਵਿਅਕਤੀ ਹੈ ਅਤੇ ਇਸ ਮੁਕੱਦਮੇ ਦੀ ਮੌਜੂਦਾ ਸਥਿਤੀ ਜ਼ੇਰੇ-ਤਫਤੀਸ਼ ਹੈ। ਇਸ ਦੀ ਤਫਤੀਸ਼ ਕਪਤਾਨ ਪੁਲਿਸ (ਡੀ) ਮੋਹਾਲੀ/ਉਪ ਕਪਤਾਨ ਪੁਲਿਸ (ਡੀ) ਮੋਹਾਲੀ ਅਤੇ ਇੰਚਾਰਜ ਸੀ.ਆਈ.ਏ., ਮੋਹਾਲੀ ਕਰ ਰਹੇ ਹਨ।

## ਅਨੁਲੱਗ 'ੳ'

ਸਤੰਬਰ, 2010 ਦੇ ਮਹੀਨੇ ਦੌਰਾਨ ਜ਼ਿਲ੍ਹਾ ਫਤਿਹਗੜ੍ਹ ਸਾਹਿਬ ਦੇ ਸਰਹਿੰਦ ਪੁਲਿਸ ਸਟੇਸ਼ਨ ਵਿੱਚ ਦਰਜ ਹੋਏ ਫੌਜਦਾਰੀ ਕੇਸਾਂ ਦੇ ਵੇਰਵੇ ਹੇਠ ਅਨੁਸਾਰ ਹਨ :-

1. ਮੁਕੱਦਮਾ ਨੰ:119 ਮਿਤੀ 2.09.2010, ਅ/ਧ 452/323/148/149 ਆਈ.ਪੀ.ਸੀ., ਥਾਣਾ ਸਰਹਿੰਦ।
2. ਮੁਕੱਦਮਾ ਨੰ: 120 ਮਿਤੀ 3.09.2010, ਅ/ਧ 279/427 ਆਈ.ਪੀ.ਸੀ., ਥਾਣਾ ਸਰਹਿੰਦ।
3. ਮੁਕੱਦਮਾ ਨੰ: 121 ਮਿਤੀ 10.09.2010, ਅ/ਧ 325/324/148/149 ਆਈ.ਪੀ.ਸੀ., ਥਾਣਾ ਸਰਹਿੰਦ।
4. ਮੁਕੱਦਮਾ ਨੰ: 122 ਮਿਤੀ 11.09.2010, ਅ/ਧ 420/465/467/468/ 471 ਆਈ.ਪੀ.ਸੀ., ਥਾਣਾ ਸਰਹਿੰਦ।
5. ਮੁਕੱਦਮਾ ਨੰ: 123 ਮਿਤੀ 13.09.2010, ਅ/ਧ 452/323 ਆਈ.ਪੀ.ਸੀ., ਥਾਣਾ ਸਰਹਿੰਦ।
6. ਮੁਕੱਦਮਾ ਨੰ: 124 ਮਿਤੀ 13.09.2010, ਅ/ਧ 452/323 ਆਈ.ਪੀ.ਸੀ., ਥਾਣਾ ਸਰਹਿੰਦ।
7. ਮੁਕੱਦਮਾ ਨੰ: 125 ਮਿਤੀ 16.09.2010, ਅ/ਧ 279/337/427 ਆਈ.ਪੀ.ਸੀ., ਥਾਣਾ ਸਰਹਿੰਦ।

8. ਮੁਕੱਦਮਾ ਨੰ: 126 ਮਿਤੀ 16.09.2010, ਅ/ਧ 279/337/427 ਆਈ.ਪੀ.ਸੀ., ਥਾਣਾ ਸਰਹਿੰਦ।

9. ਮੁਕੱਦਮਾ ਨੰ: 127 ਮਿਤੀ 18.09.2010, ਅ/ਧ 279/337/338 ਆਈ.ਪੀ.ਸੀ., ਥਾਣਾ ਸਰਹਿੰਦ।

10. ਮੁਕੱਦਮਾ ਨੰ: 128 ਮਿਤੀ 22.09.2010, ਅ/ਧ 279/304-ਏ ਆਈ.ਪੀ.ਸੀ., ਥਾਣਾ ਸਰਹਿੰਦ।

11. ਮੁਕੱਦਮਾ ਨੰ: 129 ਮਿਤੀ 22.09.2010, ਅ/ਧ 279/337/338/427 ਆਈ.ਪੀ.ਸੀ., ਥਾਣਾ ਸਰਹਿੰਦ।

12. ਮੁਕੱਦਮਾ ਨੰ: 130 ਮਿਤੀ 24.09.2010, ਅ/ਧ 279/337/427 ਆਈ.ਪੀ.ਸੀ., ਥਾਣਾ ਸਰਹਿੰਦ।

13. ਮੁਕੱਦਮਾ ਨੰ: 131 ਮਿਤੀ 24.09.2010, ਅ/ਧ 279/337/338/427 ਆਈ.ਪੀ.ਸੀ., ਥਾਣਾ ਸਰਹਿੰਦ।

14. ਮੁਕੱਦਮਾ ਨੰ: 133 ਮਿਤੀ 26.09.2010, ਅ/ਧ 379/411 ਆਈ.ਪੀ.ਸੀ., ਥਾਣਾ ਸਰਹਿੰਦ।

15. ਮੁਕੱਦਮਾ ਨੰ: 134 ਮਿਤੀ 27.09.2010, ਅ/ਧ 13 ਏ.ਜੀ. ਐਕਟ, ਥਾਣਾ ਸਰਹਿੰਦ।

16. ਮੁਕੱਦਮਾ ਨੰ: 135 ਮਿਤੀ 27.09.2010, ਅ/ਧ 13 ਏ.ਜੀ. ਐਕਟ, ਸਰਹਿੰਦ।

17. ਮੁਕੱਦਮਾ ਨੰ: 136 ਮਿਤੀ 27.09.2010, ਅ/ਧ 13 ਏ.ਜੀ. ਐਕਟ, ਥਾਣਾ ਸਰਹਿੰਦ।

---

## MATTERS RAISED DURING ZERO HOUR AND STATEMENTS BY THE CHIEF MINISTER AND THE MINISTERS THEREON

**ਸ੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਜ਼ੀਰੋ ਆਵਰ ਵਿੱਚ ਮੈਂ ਕੁਝ ਬਹੁਤ ਹੀ ਇੰਪਾਰਟੈਂਟ ਮਸਲੇ ਤੇ ਪੰਜਾਬ ਵਾਸਤੇ ਬੋਲਣਾ ਹੈ।

**ਮਾਨਯੋਗ ਸਪੀਕਰ** : ਮੇਰੀ ਬੇਨਤੀ ਹੈ ਕਿ 40 ਮਿੰਟ ਤਾਂ ਪਹਿਲਾਂ ਹੀ ਸ਼ੋਕ ਮਤੇ ਤੇ ਲੱਗ ਚੁੱਕੇ ਹਨ। ਹੁਣ ਆਪਾਂ ਇਸ ਹਿਸਾਬ ਨਾਲ ਚੱਲੀਏ ਕਿ ਬਹਿਸ ਚੰਗੇ ਢੰਗ ਨਾਲ ਹੋ ਸਕੇ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, incidentally Health Minister ਨੇ ਗੱਲ ਕਹਿ ਦਿੱਤੀ ਹੈ ਕਿ ਪਾਣੀ ਦਾ ਮਸਲਾ ਹੈਲਥ ਵਾਲਿਆਂ ਦਾ ਮਸਲਾ ਨਹੀਂ ਹੈ। Sir, in fact, that is related to this issue. ਮੇਰੇ ਕੋਲ ਦੋ ਵੱਖ-ਵੱਖ ਅਖ਼ਬਾਰਾਂ ਹਨ। 'ਹਿੰਦੁਸਤਾਨ ਟਾਈਮਜ਼' ਨੇ ਖ਼ਬਰ ਲਾਈ ਹੈ ਕਿ 'Flagship schemes lagging in Punjab'. ਦੂਜੇ ਪਾਸੇ ਇਕ ਹੋਰ ਅਖ਼ਬਾਰ 'ਦੈਨਿਕ ਭਾਸਕਰ' ਨੇ ਵੀ ਖ਼ਬਰ ਲਗਾਈ ਹੈ ਕਿ 'ਪਾਣੀ ਬਣ ਗਿਆ ਅਭਿਸ਼ਾਪ, ਪ੍ਰਦੂਸ਼ਣ ਸੇ ਬੱਚੇ ਹੋ ਰਹੇ ਬਿਮਾਰ'। ਕਲ੍ਹ ਮੈਨੂੰ ਮੌਕਾ ਮਿਲਿਆ, ਸਪੀਕਰ ਸਾਹਿਬ, ਸਾਡੇ ਬੜੇ ਪੰਜਾਬ ਦੇ ਨਾਮੀ ਕਮੇਡੀਅਨ ਹਨ, ਭਗਵੰਤ ਮਾਨ ਜੀ। ਉਹ ਕੁਝ ਬੱਚੇ ਮੇਰੇ adjoining area ਫਾਜ਼ਿਲਕਾ ਤੋਂ ਟੈਲੀਵੀਜ਼ਨ ਸਟੂਡੀਓ ਦੇ ਵਿੱਚ ਲੈ ਕੇ ਆਏ ਸੀ, either they have lost their eye sight, ਇੱਕ ਬੱਚਾ ਬਿਲਕੁਲ ਅੰਨਾ ਸੀ ਅਤੇ ਉਸ ਦੇ ਨਾਲ ਛੋਟੇ ਬੱਚੇ ਹੋਰ ਸਨ। ਇਕ ਬੱਚਾ ਸੈਕਿੰਡ ਸਟੈਂਡਰਡ ਦਾ ਸੀ, he was in the process of loosing his eye sight or there is skin problem to them. ਬਾਕੀ ਉਸ ਦੇ ਨਾਲ ਜਿਹੜੇ ਹੋਰ ਛੋਟੇ ਬੱਚੇ ਸਨ ਉਨ੍ਹਾਂ ਨੂੰ ਪਾਣੀ ਕਰਕੇ ਸਕਿਨ ਪ੍ਰਾਬਲਮ ਸੀ, they were suffering from skin problem. ਇਹ ਜਿਹੜੀ ਫਿਗਰ 'ਹਿੰਦੁਸਤਾਨ ਟਾਈਮਜ਼' ਨੇ ਦਿੱਤੀ ਹੈ in the news a day before 'Flagship Schemes lagging in Punjab', Badal Sahib was gracious, ਇਨ੍ਹਾਂ ਨੇ ਕਿਹਾ ਸੀ ਕਿ ਆਪਾਂ ਸਾਰੇ ਇਕੱਠੇ ਹੋ ਕੇ ਇੱਕ-ਇੱਕ ਮਹੀਨੇ ਦੀ ਆਪਣੀ ਸੈਲਰੀ ਦੇ ਦੇਈਏ। ਇਸ ਉੱਦਮ ਦੇ ਨਾਲ 20-25 ਲੱਖ ਰੁਪਿਆ ਇਕੱਠਾ ਹੋ ਗਿਆ ਹੈ। It is a very great symbolic gesture but I would say, there is nothing beyond that. What is required, Speaker Sahib? 'ਹਿੰਦੁਸਤਾਨ ਟਾਈਮਜ਼' ਲਿਖਦਾ ਹੈ ਕਿ National Rural Health Mission of Central Government ...(ਵਿਘਨ)... ਬਿਲਕੁਲ ਪੜ੍ਹ ਲਿਆ ਹੋਣਾ ਹੈ, ਜੋ ਪੜ੍ਹਿਆ ਹੈ ਉਹ ਗਲਤ ਹੈ। ਥੋੜ੍ਹਾ ਜਿਹਾ ਪੇਸ਼ੈਂਸ ਰੱਖੋ। ਮੈਂ ਸਹੀ ਫਿਗਰ ਦੇਣ ਲੱਗਾ ਹਾਂ। ਸਪੀਕਰ ਸਾਹਿਬ, I do not know from where my able friend has got this information, ਇਨ੍ਹਾਂ ਨੇ ਕਿੱਥੋਂ ਸੂਚਨਾ ਲਈ ਹੈ? ਮੈਂ ਹੈਲਥ ਡਿਪਾਰਟਮੈਂਟ ਤੋਂ ਫਿਗਰ ਲਈ ਹੈ। 246 ਕਰੋੜ ਰੁਪਿਆ ਇਨ੍ਹਾਂ ਨੂੰ ਮਿਲਿਆ ਸੀ। ਇਸ ਵਿੱਚੋਂ ਇਨ੍ਹਾਂ ਨੇ 221 ਕਰੋੜ ਰੁਪਿਆ ਖਰਚ ਲਿਆ whereas, ਮੇਰੇ ਕੋਲ department ਦੀ ਦਸੰਬਰ, 2010 ਤੱਕ ਦੀ ਰਿਪੋਰਟ ਹੈ। ਇਨ੍ਹਾਂ ਨੇ ਜਨਵਰੀ, 2011 ਤੱਕ ਦੀ ਦਿੱਤੀ ਹੈ। ਪੰਜਾਬ ਗੌਰਮਿੰਟ ਨੇ 246 ਕਰੋੜ ਰੁਪਏ ਵਿੱਚੋਂ National Rural Health Mission ਦੇ ਵਿੱਚ 80 ਕਰੋੜ ਰੁਪਿਆ ਖਰਚ ਕੀਤਾ ਹੈ। ਚਾਰ ਸਾਲਾਂ ਦੇ ਵਿੱਚ the money till now they have received is Rs. 697 Crores, ਤਕਰੀਬਨ 700 ਕਰੋੜ ਰੁਪਿਆ ਆਇਆ ਹੈ। ਇਹ ਕਿਉਂ ਖਰਚ ਨਹੀਂ ਕੀਤਾ? ਸਰਕਾਰ ਦਾ ਸ਼ੇਅਰ ਬਣਦਾ ਸੀ, why is it not being spent? ਪੰਜਾਬ ਸਰਕਾਰ ਦਾ ਸ਼ੇਅਰ ਬਣਦਾ ਸੀ। 100 ਕਰੋੜ ਰੁਪਿਆ ਬਣਦਾ ਸੀ। 50 ਕਰੋੜ ਰੁਪਿਆ ਵੀ ਨਹੀਂ ਦਿੱਤਾ ਗਿਆ

and I believe the first thing when the Government came into power, even when the Deputy Chief Minister had not taken over office, he had called a meeting for taking leverage of development schemes of Central Grants, and Sir, this is the leverage that they have taken. You have not put in your share which only comes to Rs. 100 crores. That is why this scheme is lagging and what is more shocking, ਕਿ ਇਸ ਦੇ ਵਿੱਚ ਇੱਕ ਹੈੱਡ ਹੈ। 'National Programme for Control of Blindness. ਇਸ ਹੈੱਡ ਦੇ ਅਧੀਨ ਜਿਹੜੇ ਸੈਂਟਰ ਤੋਂ ਪੈਸੇ ਆ ਰਹੇ ਹਨ, ਮੈਂ ਡਿਪਟੀ ਮੁੱਖ ਮੰਤਰੀ ਸਾਹਿਬ ਕੋਲ ਕਾਪੀ ਭੇਜ ਦਿਆਂਗਾ, where it says that our allocation from Central Grants has suddenly been reduced. ਸਾਲ 2007 ਵਿੱਚ ਪੈਸਾ ਮਿਲਿਆ 3.20 ਕਰੋੜ ਰੁਪਿਆ ਔਰ ਇਨ੍ਹਾਂ ਨੇ ਖਰਚ ਕੀਤਾ, ਕੇਵਲ 80 ਲੱਖ ਰੁਪਿਆ। ਫਿਰ ਸਾਲ 2008 ਵਿੱਚ ਪੈਸਾ ਮਿਲਿਆ, 1.86 ਕਰੋੜ ਰੁਪਿਆ ...(ਵਿਘਨ)... ਇੱਕ ਮਿੰਟ ਹੌਸਲਾ ਕਰੋ। ਇਸ ਸਾਲ ਦੀ ਐਲੋਕੇਸ਼ਨ ਸੀ 6.91 ਕਰੋੜ ਰੁਪਏ ਔਰ ਖ਼ਰਚ ਕੀਤਾ ਜ਼ੀਰੋ ਰੁਪਿਆ। Speaker Sahib, why is it being done? ਪਾਣੀ ਵਾਲੀ ਗੱਲ ਵਿੱਚ ਤਾਂ ਮੈਡਮ ਨੇ ਹੱਥ ਪੂੰਝ ਲਏ। ਇਹ ਗੰਦਾ ਪਾਣੀ ਜਿਹੜਾ ਦਿੱਤਾ ਗਿਆ, ਜਿਹੜਾ ਪਾਣੀ ਉਥੇ ਜਾ ਰਿਹਾ ਹੈ, there is lead, there is mercury in it. ਬੱਚੇ ਅੰਨੇ ਹੋ ਰਹੇ ਹਨ। I must tell it and you allow me two minutes. I want to share my experience. I cannot go through the horror of a blind man. I had the opportunity to visit Europe. ਮੈਂ ਡਿਪਟੀ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ ਜੇਕਰ ਯੂਰਪ ਜਾਂਦੇ ਹੋ ਤਾਂ ਉਥੇ ਜ਼ਿਊਰਿਕ ਸ਼ਹਿਰ ਦਾ ਦੌਰਾ ਜ਼ਰੂਰ ਕਰਕੇ ਆਉਣ। ਮੈਂ ਆਪਣੇ ਸੱਜਰੇ ਕੁਲੀਗਜ਼ ਨੂੰ ਰਿਕੁਐਸਟ ਕਰਦਾ ਹਾਂ ਕਿ ਉਥੇ ਇਕ ਰੈਸਟੋਰੈਂਟ ਹੈ ਜੋ ਚਰਚ ਚਲਾ ਰਹੀ ਹੈ। ਉਸ ਰੈਸਟੋਰੈਂਟ ਨੂੰ ਸਾਰੇ ਦੇ ਸਾਰੇ ਹੀ ਅੰਨੇ ਚਲਾ ਰਹੇ ਹਨ। ਸਾਰੇ ਦੇ ਸਾਰੇ ਬਹਿਰੇ-ਅੰਨੇ ਹਨ। ਕਿਚਨ ਵਿੱਚ ਕੰਮ ਕਰਨ ਵਾਲੇ ਵੀ ਅੰਨੇ ਹਨ। ਜਿਹੜੇ ਬੁਕਿੰਗ ਕਰਦੇ ਹਨ ਉਹ ਵੀ 90% ਬਲਾਈਂਡ ਹਨ। ਉਨ੍ਹਾਂ ਨੇ ਲੋਕਾਂ ਵਿੱਚ ਇਸ ਕਦਰ ਅਵੇਅਰਨੈੱਸ ਪੈਦਾ ਕੀਤੀ ਹੋਈ ਹੈ। There you cannot have reservation before two months. ਉਹ ਅੰਨੇ ਵਿਅਕਤੀ ਗਾਹਕ ਨੂੰ ਇੰਨੇ ਹਨੇਰੇ ਵਿੱਚੋਂ ਹੱਥ ਫੜ ਕੇ ਲਿਜਾਂਦੇ ਹਨ where you can't see anything. They take off your watch and anything which is glittering. ਉਹ ਇੱਕ ਚੇਨ ਬਣਾ ਕੇ ਤੁਹਾਨੂੰ ਹੱਥ ਫੜ ਕੇ ਲੈ ਕੇ ਜਾਂਦੇ ਹਨ, ਸੀਟ ਤੇ ਬਿਠਾਉਂਦੇ ਹਨ, ਟੇਬਲ ਲਗਾਉਂਦੇ ਹਨ। ਈਟਏਬਲ ਚੀਜ਼ਾਂ ਦਾ ਆਰਡਰ ਬਾਹਰ ਕਰਕੇ ਜਾਂਦੇ ਹਨ। ਫਿਰ ਉਨ੍ਹਾਂ ਦੇ ਸਾਹਮਣੇ ਉਹ ਈਟਏਬਲ ਚੀਜ਼ਾਂ ਰੱਖਦੇ ਹਨ ਤੇ ਕਹਿੰਦੇ ਹਨ ਕਿ ਹੁਣ ਖਾਉ। I have gone through that experience which is most horrifying and it is an

[ ਸ੍ਰੀ ਸੁਨੀਲ ਕੁਮਾਰ ਜਾਖੜ ]

eye opening experience and this is, Speaker Sahib, what is required. ਅਸੀਂ ਇੱਧਰ ਕਹਿੰਦੇ ਹਾਂ ਕਿ ਐਮ.ਐਲ.ਏਜ਼ ਨੂੰ ਆਸਟਰੇਲੀਆ ਭੇਜ ਦਿਉ ਤਾਂ ਜੋ ਉਥੋਂ ਟਰੈਫਿਕ ਕਾਨੂੰਨ ਦੀ ਸਟੱਡੀ ਕਰਕੇ ਆਉਣ। This is what is required. I am not here to criticise and, Speaker Sahib, why I have stood up today and I had asked your indulgence to give me time. ਸਪੀਕਰ ਸਾਹਿਬ, ਰਾਸ਼ਟਰੀ ਸਵਾਸਥ ਯੋਜਨਾ ਅਧੀਨ ਸਮਾਰਟ ਕਾਰਡ ਬਣਾਏ ਜਾਣਗੇ ਜਿਨ੍ਹਾਂ ਰਾਹੀਂ ਇਕ ਗਰੀਬ ਆਦਮੀ ਨੂੰ 30,000 ਰੁਪਏ ਇਲਾਜ ਵਾਸਤੇ ਮਿਲਣਗੇ। ...(ਵਿਘਨ) (ਇਸ ਸਮੇਂ ਮਾਸਟਰ ਮੋਹਨ ਲਾਲ, ਟਰਾਂਸਪੋਰਟ ਮੰਤਰੀ ਬੋਲਣ ਲਈ ਖੜ੍ਹੇ ਹੋਏ।) ਇਕ ਮਿੰਟ ਮਾਸਟਰ ਜੀ, ਗੱਲ ਸੁਣ ਲਵੋ। ...(ਵਿਘਨ)

**ਮਾਨਯੋਗ ਸਪੀਕਰ** : ਮਾਸਟਰ ਜੀ, ਇਕ ਮਿੰਟ ਬੈਠੋ। ਪਹਿਲਾਂ ਗੱਲ ਸੁਣੋ।

**ਸ੍ਰੀ ਸੁਨੀਲ ਕੁਮਾਰ ਜਾਖੜ** : ਉਹ ਗਰੀਬ ਆਦਮੀ 30,000 ਰੁਪਏ ਨਾਲ ਆਪਣਾ ਇਲਾਜ ਕਰਵਾ ਸਕਣਗੇ, ਇਹ ਮੇਰੇ ਕੋਲ ਫਿਗਰਾਂ ਹਨ। ਜਿਥੋਂ ਤੱਕ ਸਮਾਰਟ ਕਾਰਡਾਂ ਦੀ ਗੱਲ ਹੈ, ਮੈਂ ਮੈਡਮ ਨੂੰ ਦੱਸਦਾ ਹਾਂ ਕਿ ਪਿਛਲੇ ਸਾਲ ਸਾਡੇ ਅਬੋਹਰ ਦੇ ਇਲਾਕੇ ਵਿੱਚ ਨਹਿਰ ਦੇ ਕੰਢੇ ਸਮਾਰਟ ਕਾਰਡ ਖਿੰਡੇ ਹੋਏ ਮਿਲੇ ਸਨ। ਐਮ.ਸੀ. ਕਹਿੰਦੇ ਸਨ ਕਿ ਇਹ ਕਾਰਡ ਸਾਡੇ ਥਰੂ ਵੰਡੇ ਜਾਣ, ਕਾਂਗਰਸੀਆਂ ਦੇ ਥਰੂ ਨਾ ਵੰਡੇ ਜਾਣ, but still, forget the political part of it, ਸਮਾਰਟ ਕਾਰਡ ਕੇਵਲ 44% ਹੀ ਬਣੇ ਹਨ ਜਦੋਂ ਕਿ ਪੰਜਾਬ ਵਿੱਚ 4.50 ਲੱਖ ਬੀ.ਪੀ.ਐਲ. ਪਰਿਵਾਰ ਹਨ। ਅਸੀਂ ਕਹਿੰਦੇ ਹਾਂ ਕਿ ਸਾਡੇ ਨਾਲ ਵਿਤਕਰਾ ਹੋ ਰਿਹਾ ਹੈ। ਇਹ ਯੋਜਨਾ ਸੈਂਟਰ ਸਰਕਾਰ ਦੀ ਆਈ ਸੀ ਜਿਹੜੀ ਕਿ ਫੁਲਫਿਲ ਨਹੀਂ ਕੀਤੀ ਗਈ। ਕੇਵਲ 44% ਹੀ ਕੀਤੀ ਗਈ ਹੈ। ਮੰਤਰੀ ਜੀ ਨੇ ਜਵਾਬ ਦਿੱਤਾ ਸੀ ਕਿ ਇਹ ਮੇਰੇ ਮਹਿਕਮੇ ਨਾਲ ਤੁਅੱਲਕ ਨਹੀਂ ਰੱਖਦਾ, ਇਹ ਲੋਕਲ ਬਾਡੀਜ਼ ਮਹਿਕਮੇ ਨਾਲ ਸਬੰਧਤ ਹੈ। ਲੋਕਲ ਬਾਡੀਜ਼ ਮਹਿਕਮੇ ਨੇ ਸ਼ਹਿਰਾਂ ਵਿੱਚ ਮਿਉਂਸਿਪੈਲਟੀਆਂ ਨੂੰ ਕਿਹਾ, ਪਿੰਡਾਂ ਵਿੱਚ ਬੀ.ਡੀ.ਪੀ.ਓ. ਇਹ ਕੰਮ ਕਰਨਗੇ ਪ੍ਰੰਤੂ ਕਿਸੇ ਨੇ ਵੀ ਗਰੀਬਾਂ ਨੂੰ ਕੋਈ ਇਤਲਾਹ ਨਹੀਂ ਦਿੱਤੀ ਅਤੇ ਨਾ ਹੀ ਦੱਸਿਆ। ਗਰੀਬ ਆਦਮੀ ਕਿਸ ਤਰ੍ਹਾਂ ਆਪਣਾ ਸਮਾਰਟ ਕਾਰਡ ਬਣਵਾ ਸਕਦਾ ਹੈ? ਜੇਕਰ ਕਿਸੇ ਮਾੜਤੂ ਦਾ ਬਣ ਗਿਆ ਤਾਂ ਉਸ ਨੂੰ ਹਸਪਤਾਲ ਵਾਲੇ ਨਹੀਂ ਪੁੱਛਦੇ, ਉਹ ਵਿਚਾਰਾ ਰੁਲਦਾ-ਫਿਰਦਾ ਹੈ। So, my humble request to the C.M. is that while indulging into these kind of things, these kind of symbolic gestures, ਸਾਨੂੰ ਸੀ.ਐਮ. ਸਾਹਿਬ ਕੋਈ ਨਾ ਕੋਈ ਐਸ਼ਿਓਰੈਂਸ ਦੇ ਦੇਣ। ਮੇਰੇ ਕੋਲ ਹਿਮਾਚਲ ਪ੍ਰਦੇਸ਼ ਦੇ ਅੰਕੜੇ ਹਨ। ਉਨ੍ਹਾਂ ਦੇ 88% ਸਮਾਰਟ ਕਾਰਡ ਬਣੇ ਹੋਏ ਹਨ।...

**ਸਿਹਤ ਅਤੇ ਪਰਿਵਾਰ ਭਲਾਈ ਮੰਤਰੀ (ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ)** : ਸਪੀਕਰ ਸਾਹਿਬ, ਮੈਨੂੰ ਇਜਾਜ਼ਤ ਦਿਓ, ਮੈਂ ਕੁਝ ਕਹਿਣਾ ਚਾਹੁੰਦੀ ਹਾਂ।

ਅੱਜ ਮਾਨਯੋਗ ਮੈਂਬਰ, ਜਾਖੜ ਜੀ, ਸਦਨ ਵਿੱਚ ਇਕਦਮ ਇਹ ਚਿੰਤਾ ਲੈ ਕੇ ਆਏ ਹਨ। ਮੈਂ ਉਨ੍ਹਾਂ ਨੂੰ ਦੱਸਣਾ ਚਾਹੁੰਦੀ ਹਾਂ ਕਿ ਐਨ.ਆਰ.ਐਚ.ਐਮ. ਸਾਲ 2005 ਵਿੱਚ ਆਇਆ ਸੀ। 2005 ਤੋਂ 2007 ਤੱਕ ਦੋ ਸਾਲ, ਉਸ ਸਮੇਂ ਇਨ੍ਹਾਂ ਦੀ ਸਰਕਾਰ ਨੇ ਇਕ ਵੀ ਕਾਗਜ਼ ਇੱਧਰੋਂ-ਉੱਧਰ ਨਹੀਂ ਸੀ ਕੀਤਾ। (ਟਰੈਜ਼ਰੀ ਬੈਂਚਾਂ ਵੱਲੋਂ ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਅਸੀਂ ਸਾਲ 2007 ਵਿੱਚ ਆ ਕੇ ਭਰਤੀ ਕੀਤੀ ਅਤੇ ਬੜੇ ਯਤਨ ਕੀਤੇ ਕਿ ਬੀ.ਪੀ.ਐਲ. ਪਰਿਵਾਰ ਲੱਭੇ ਜਾਣ ਜਾਂ ਉਨ੍ਹਾਂ ਦਾ ਰਿਕਾਰਡ ਲੱਭਿਆ ਜਾਵੇ। (ਟਰੈਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਮੈਂ ਜਾਖੜ ਸਾਹਿਬ ਨੂੰ ਕਿਹਾ ਕਿ ਉਹ ਬੀ.ਪੀ.ਐਲ. ਪਰਿਵਾਰ ਤਾਂ ਦੱਸਣ ਕਿਉਂਕਿ ਇਨ੍ਹਾਂ ਸਮੇਂ ਕੋਈ ਰਿਕਾਰਡ ਰੱਖਿਆ ਹੀ ਨਹੀਂ ਸੀ ਗਿਆ। ਅਸੀਂ ਪਹਿਲੇ 6-8 ਮਹੀਨੇ ਤੱਕ ਤਾਂ ਡੀ.ਸੀ. ਸਾਹਿਬਾਨ ਨੂੰ ਹੀ ਪੁੱਛਦੇ ਰਹੇ ਕਿ ਸਾਨੂੰ ਬੀ.ਪੀ.ਐਲ. ਪਰਿਵਾਰ ਢੂੰਡ ਕੇ ਦਿਓ। ਜਿਹੜੀ ਗੱਲ ਹਿਮਾਚਲ ਪ੍ਰਦੇਸ਼ ਦੀ ਹੈ, ਉਥੇ ਫਲੋਟਿੰਗ ਪਾਪੂਲੇਸ਼ਨ ਹੈ, ਪਰ ਮੈਂ ਗੱਲ ਆਪਣੀ ਸਟੇਟ ਦੀ ਕਰ ਰਹੀ ਹਾਂ। ਇਥੇ ਪ੍ਰਵਾਸੀ ਮਜ਼ਦੂਰ ਆਏ ਪ੍ਰੰਤੂ ਕਈ ਸਾਲ ਤੱਕ ਇਥੇ ਬੀ.ਪੀ.ਐਲ. ਦਾ ਕੋਈ ਕਾਰਡ ਨਹੀਂ ਬਣਿਆ। ਸਾਡੇ ਮੁੱਖ ਮੰਤਰੀ ਜੀ ਨੇ ਵਾਰ-ਵਾਰ ਕੇਂਦਰ ਸਰਕਾਰ ਨੂੰ ਕਿਹਾ ਕਿ ਪੰਜਾਬ ਵਿੱਚ ਬੀ.ਪੀ.ਐਲ. ਪਰਿਵਾਰਾਂ ਦਾ ਦੁਬਾਰਾ ਸਰਵੇ ਕਰਵਾਇਆ ਜਾਣਾ ਚਾਹੀਦਾ ਹੈ। ਜਿਥੋਂ ਤੱਕ ਜਾਖੜ ਜੀ ਨੇ ਗੱਲ ਕੀਤੀ ਹੈ, ਸਪੀਕਰ ਸਾਹਿਬ, ਮੈਂ ਪ੍ਰਾਰਥਨਾ ਕਰਦੀ ਹਾਂ ਕਿ ਪਿਛਲੀ ਵਾਰ ਜਦੋਂ ਸਮਾਰਟ ਕਾਰਡ ਡਿੱਗਣ ਬਾਰੇ ਜਾਖੜ ਜੀ ਨੇ ਦੱਸਿਆ ਸੀ ਤਾਂ ਮੈਂ ਕਿਹਾ ਸੀ ਕਿ ਜਾਖੜ ਜੀ, ਕੀ ਤੁਸੀਂ ਸੈਸ਼ਨ ਦੀ ਵੇਟ ਕਰ ਰਹੇ ਸੀ? ਤੁਹਾਨੂੰ ਤਾਂ ਉਸ ਤੋਂ ਪਹਿਲਾਂ ਹੀ ਮੇਰੇ ਕੋਲ ਆ ਜਾਣਾ ਚਾਹੀਦਾ ਸੀ। ਜਦੋਂ ਤੁਹਾਨੂੰ ਕਾਰਡ ਮਿਲੇ ਸੀ ਤਾਂ ਉਦੋਂ ਦੱਸ ਦਿੰਦੇ ਤਾਂ ਉਸ ਦਾ ਉਪਚਾਰ ਜ਼ਿਆਦਾ ਅੱਛਾ ਕੀਤਾ ਹੁੰਦਾ। ਅੱਜ ਅਚਾਨਕ ਅਖ਼ਬਾਰਾਂ ਦੀ ਕੁਝ ਖ਼ਬਰ ਲੈ ਕੇ ਆ ਜਾਣਾ ਅਤੇ ਫਿਰ ਪਤਾ ਨਹੀਂ ਇਨ੍ਹਾਂ ਨੂੰ ਇਹ ਐਨ.ਆਰ.ਐਚ.ਐਮ. ਦੇ ਅੰਕੜੇ ਕਿੱਥੋਂ ਮਿਲੇ ਹਨ, ਇਹ ਜਾਣਦੇ ਹੋਣਗੇ? ਮੈਂ ਇਨ੍ਹਾਂ ਨੂੰ ਪ੍ਰਾਰਥਨਾ ਕਰਦੀ ਹਾਂ ਕਿ ਮਿਸਟਰ ਜਾਖੜ, ਅਸੀਂ ਤੁਹਾਡਾ ਬਹੁਤ ਆਦਰ ਕਰਦੇ ਹਾਂ, ਤੁਸੀਂ well read ਮੈਂਬਰ ਹੋ, ਲੇਕਿਨ ਤੁਸੀਂ ਐਨ.ਆਰ.ਐਚ.ਐਮ. ਦੇ ਜੋ ਅੰਕੜੇ ਹਨ ਉਹ 2005 ਤੋਂ 2007 ਤੱਕ ਦੇ ਪਹਿਲਾਂ ਦਿਓ, ਫਿਰ ਅੱਗੇ ਗੱਲ ਕਰਨਾ।

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ)** : ਸਪੀਕਰ ਸਾਹਿਬ, ਚੌਧਰੀ ਸਾਹਿਬ ਨੇ ਕੱਲ੍ਹ ਵੀ ਅਖ਼ਬਾਰ ਨੂੰ ਹਿਲਾ-ਹਿਲਾ ਕੇ ਨਹਿਰੀ ਮਹਿਕਮੇ ਦਾ ਜੋ ਕੰਮ ਹੈ, ਉਸ ਦੇ ਮੁਤੱਲਕ ਸਾਡੀਆਂ ਕਮੀਆਂ ਦੱਸੀਆਂ ਸਨ। ਉਨ੍ਹਾਂ ਦਾ ਤਾਂ ਜਵਾਬ ਮੈਂ ਕੱਲ ਦੇਵਾਂਗਾ ਜਦੋਂ ਗਵਰਨਰ ਐਡਰੈਸ ਦਾ ਮੈਂ ਜਵਾਬ ਦੇਵਾਂਗਾ। ਅੱਜ ਇਨ੍ਹਾਂ ਨੇ 2 ਗੱਲਾਂ ਉਠਾਈਆਂ ਹਨ, ਮੈਂ ਇਨ੍ਹਾਂ ਦਾ ਧੰਨਵਾਦੀ ਹਾਂ। ਅਖ਼ਬਾਰ ਮੈਂ ਵੀ ਪੜ੍ਹਿਆ ਹੈ। ਉਸ ਦੇ ਵਿੱਚ ਇੱਕ ਤਾਂ ਅਖ਼ਬਾਰ ਦੀ ਗੱਲ ਹੈ, ਦੂਸਰੀ ਇਨ੍ਹਾਂ ਨੇ ਇਹ ਦੱਸੀ ਕਿ ਫਾਜ਼ਿਲਕਾ ਜਾਂ ਅਬੋਹਰ ਇਲਾਕੇ ਦੇ ਜਿਹੜੇ ਬੱਚੇ ਪਾਣੀ ਪੀਣ ਨਾਲ ਅੰਨੇ ਹੋ ਗਏ ਜਾਂ ਹੋ ਰਹੇ ਹਨ। ਦੇਖੋ, ਜਿੱਥੋਂ ਤੱਕ ਗੰਦੇ ਪਾਣੀ ਦੀ, ਪਲਿਊਸ਼ਨ ਦੀ ਗੱਲ ਹੈ, ਮੈਂ ਇਸ ਗੱਲ ਦਾ ਕਰੈਡਿਟ

[ ਮੁੱਖ ਮੰਤਰੀ ]

ਲੈਣ ਲਈ ਗੱਲ ਨਹੀਂ ਕਰ ਰਿਹਾ, ਮੈਂ ਆਪਣੇ ਸਾਰੇ ਕੰਮਾਂ ਵਿੱਚੋਂ ਜਿਸ ਨੂੰ ਐਤਕੀਂ ਸਭ ਤੋਂ ਜ਼ਿਆਦਾ ਪਹਿਲ ਦਿੱਤੀ ਹੈ ਉਹ ਹੈ ਦਰਿਆਵਾਂ ਦਾ ਪਾਣੀ। ਇੱਕ ਸਾਲ ਜਾਂ ਦੋ ਸਾਲਾਂ ਤੋਂ ਜਾਂ 10 ਸਾਲਾਂ ਤੋਂ ਇਸ ਵੱਲ ਕਿਸੇ ਵੀ ਸਰਕਾਰ ਨੇ ਕਦੇ ਵੀ ਧਿਆਨ ਨਹੀਂ ਦਿੱਤਾ। ਸਾਡੀ ਬਦਕਿਸਮਤੀ ਹੈ ਕਿ ਅਸੀਂ ਇੱਕ-ਦੂਜੇ ਨੂੰ ਬਲੇਮ ਦੇਣਾ ਸ਼ੁਰੂ ਕਰ ਦਿੰਦੇ ਹਾਂ ਕਿ ਫਲਾਣੇ ਨੇ ਕਰ ਦਿੱਤਾ, ਫਲਾਣੇ ਨੇ ਕਰ ਦਿੱਤਾ। ਕੀਤਾ ਹੀ ਕਿਸੇ ਨੇ ਨਹੀਂ। ਇਸ ਚੀਜ਼ ਨੂੰ ਮੁੱਖ ਰੱਖ ਕੇ, ਕਿਉਂਕਿ ਚੌਧਰੀ ਸਾਹਿਬ, ਮੈਂ ਵੀ ਉਹੀ ਪਾਣੀ ਪੀਂਦਾ ਹਾਂ, ਮੈਂ ਪਹਿਲਾਂ ਵੀ ਹਾਊਸ ਵਿੱਚ ਦੱਸਿਆ ਹੈ, ਮੈਂ ਹਰ ਮਹੀਨੇ ਰਿਵਿਊ ਕਰਦਾ ਹਾਂ। ਦਰਿਆਵਾਂ ਦੇ ਪਾਣੀ ਨੂੰ ਸਾਫ ਕਰਨ ਵਾਸਤੇ ਅਸੀਂ ਦੋ ਤਰੀਕੇ ਵਰਤੇ ਹਨ। ਇਕ ਤਾਂ ਇਹ ਹੈ ਕਿ ਸ਼ਹਿਰਾਂ ਦਾ ਗੰਦਾ ਪਾਣੀ ਦਰਿਆਵਾਂ ਵਿੱਚ ਨਾ ਜਾਵੇ ਅਤੇ ਦੂਸਰਾ, ਇੰਡਸਟਰੀ ਦਾ ਜਿਹੜਾ ਪਾਣੀ ਹੈ, ਉਹ ਵੀ ਨਾ ਜਾਵੇ। ਮੈਂ ਪੂਰੀ ਤਨਦੇਹੀ ਨਾਲ ਫੰਡਜ਼ ਪ੍ਰੋਵਾਈਡ ਕਰ ਦਿੱਤੇ ਹਨ, ਸਾਰੀਆਂ ਸਕੀਮਾਂ ਮਨਜ਼ੂਰ ਕਰ ਦਿੱਤੀਆਂ ਹਨ ਅਤੇ ਹਰ ਚੀਜ਼ ਦੇ ਠੇਕੇ ਹੋ ਗਏ ਹਨ। ਇਹ ਤਾਂ ਹੈ ਨਹੀਂ ਕਿ ਇੱਕ ਦਿਨ ਵਿੱਚ ਹੀ ਦਰਿਆ ਸਾਫ਼ ਹੋ ਜਾਣਗੇ। ਜਿਹੜੀ ਸਦੀਆਂ ਦੀ ਬਿਮਾਰੀ ਹੈ, ਉਹ ਇੱਕ ਜਾਂ ਦੋ ਸਾਲ ਵਿੱਚ ਤਾਂ ਠੀਕ ਨਹੀਂ ਹੋਣ ਲੱਗੀ ਪਰ ਮੈਨੂੰ ਪੂਰਾ ਯਕੀਨ ਹੈ ਅਤੇ ਮੈਂ ਹਾਊਸ ਨੂੰ ਯਕੀਨ ਵੀ ਦਿਵਾਉਂਦਾ ਹਾਂ ਕਿ ਇਸ ਵਿੱਚ ਸਾਨੂੰ 90% ਕਾਮਯਾਬੀ ਮਿਲੇਗੀ ਅਤੇ ਗੰਦਾ ਪਾਣੀ ਦਰਿਆਵਾਂ ਵਿੱਚ ਬਿਲਕੁਲ ਨਹੀਂ ਪਵੇਗਾ, ਜਿਹੜਾ ਕਿ ਨਹਿਰਾਂ ਵਿੱਚ ਜਾ ਕੇ ਵਾਟਰ ਵਰਕਸ ਰਾਹੀਂ ਅਸੀਂ ਪੀਵੀਏ। ਇੱਕ ਤਾਂ ਆਪਣਾ ਇਹ ਮਸਲਾ ਸਪੱਸ਼ਟ ਹੈ। ਚੌਧਰੀ ਸਾਹਿਬ, ਕੋਈ ਦੋ ਰਾਵਾਂ ਨਹੀਂ ਤੁਹਾਡੀ ਵੀ ਡਿਊਟੀ ਹੈ, ਧੰਨਵਾਦ ਤੁਹਾਡਾ। ਮੈਂ ਪਿਛਲੇ ਸੈਸ਼ਨ ਵਿੱਚ ਵੀ ਕਿਹਾ ਸੀ ਅਤੇ ਹੁਣ ਵੀ ਕਹਿੰਦਾ ਹਾਂ।

ਦੂਸਰੀ, ਇਨ੍ਹਾਂ ਨੇ 'ਹਿੰਦੁਸਤਾਨ ਟਾਈਮਜ਼' ਦੀ ਗੱਲ ਕੀਤੀ ਹੈ। ਜਦੋਂ ਮੈਂ ਖ਼ਬਰ ਪੜ੍ਹੀ ਤਾਂ ਮੈਨੂੰ ਵੀ ਚਿੰਤਾ ਹੋਈ। ਮੈਂ ਉਸੇ ਸਮੇਂ ਆਪਣੇ ਪ੍ਰਿੰਸੀਪਲ ਸਕੱਤਰ ਸਾਹਿਬ ਨੂੰ ਕਿਹਾ ਕਿ ਤੁਸੀਂ ਦੁਪਹਿਰ ਤੱਕ ਕੋਈ ਹੋਰ ਕੰਮ ਨਹੀਂ ਕਰਨਾ, ਸਿਰਫ਼ ਇਹ ਕਰਨਾ ਕਿ ਸਾਰੇ ਮਹਿਕਮਿਆਂ ਤੋਂ ਇਹ exact ਪਤਾ ਕਰਵਾਓ ਕਿ ਅਸਲੀਅਤ ਕੀ ਹੈ? ਕਈ ਵੇਰ ਅਸਲੀਅਤ ਕੁਝ ਹੋਰ ਹੁੰਦੀ ਹੈ ਅਤੇ ਆਪਾਂ ਚਰਚਾ ਹੋਰ ਕਰਦੇ ਹਾਂ। ਲੇਕਿਨ ਜੇ ਇਸਦੇ ਵਿੱਚ ਕਮੀ ਰਹੀ ਹੈ, ਕਿਸੇ ਵੀ ਮਹਿਕਮੇ ਦੀ ਕਮੀ ਰਹੀ ਹੈ, ਉਸ ਮਹਿਕਮੇ ਨੂੰ ਅਸੀਂ ਤਾੜਨਾ ਵੀ ਕਰਾਂਗੇ। ਇਹ ਨਹੀਂ ਮੈਨੂੰ ਪਤਾ ਕਿ ਕਮੀ ਰਹੀ ਵੀ ਹੈ ਜਾਂ ਨਹੀਂ ਕਿਉਂਕਿ ਅੱਜ ਹੀ ਇਹ ਖ਼ਬਰ ਆਈ ਹੈ ਅਤੇ ਸਾਰੀਆਂ ਚੀਜ਼ਾਂ ਦਾ ਆਪਾਂ ਨੂੰ ਪਤਾ ਵੀ ਨਹੀਂ ਹੁੰਦਾ। ਵਿੱਤ ਮੰਤਰੀ ਜੀ ਨੇ ਜਦੋਂ ਬਜਟ ਦਾ ਜਵਾਬ ਦੇਣਾ ਹੈ ਤਾਂ ਇਸਦੇ ਮੁਤੱਲਕ ਵੀ ਜਵਾਬ ਦੇਣਗੇ। ਇਸ ਕਰਕੇ ਮਨ ਵਿੱਚ ਕੋਈ ਚਿੰਤਾ ਨਹੀਂ ਕਰਨੀ, ਅਸੀਂ ਇੱਕ-ਇੱਕ ਚੀਜ਼ ਦੇ ਜਵਾਬਦੇਹ ਹਾਂ ਅਤੇ ਜਵਾਬ ਦੇਵਾਂਗੇ। ਇਸ ਲਈ ਇਨ੍ਹਾਂ ਦੋਹਾਂ ਤੇ ਚੌਧਰੀ ਸਾਹਿਬ ਨੂੰ ਜਿਹੜੀ ਚਿੰਤਾ ਹੈ ਇਹ ਦੂਰ ਕਰ ਲੈਣ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਪੀਕਰ ਸਾਹਿਬ, ਮੈਂ ਕੱਲ ਵੀ ਟੀ.ਵੀ. ਤੇ ਬਾਦਲ ਸਾਹਿਬ ਦਾ ਧੰਨਵਾਦ ਕੀਤਾ ਹੈ। ਉਹ ਕਮੇਡੀਅਨ was not doing a satire

or playing comedy but he was playing a tragedy there and I had said that ਕਿ ਪਿਛਲੀ ਵੇਰ ਸਾਡੇ ਹਾਊਸ ਵਿੱਚ Badal Sahib had himself admitted ਕਿ ਜੈਰਾਮ ਰਮੇਸ਼ ਜੀ ਨੇ 2100 ਕਰੋੜ ਰੁਪਏ ਸਤਲੁਜ ਐਕਸ਼ਨ ਪਲਾਨ ਲਈ ਦਿੱਤੇ ਸੀ ਅਤੇ ਸਾਡੇ ਉਥੇ ਕੰਮ ਹੋ ਰਿਹਾ ਹੈ and hopefully this will be done. So, I am not here... so, Speaker Sahib,...

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ (ਡਾਕਟਰ ਉਪਿੰਦਰਜੀਤ ਕੌਰ)** : ਮਾਨਯੋਗ ਸਪੀਕਰ ਸਾਹਿਬ, ਅੱਜ ਜੋ 'ਹਿੰਦੁਸਤਾਨ ਟਾਈਮਜ਼' ਦੇ ਵਿੱਚ ਖ਼ਬਰ ਛਪੀ ਹੈ ਅਤੇ ਜਿਸ ਵਿਭਾਗ ਦੇ ਨਾਲ ਮੇਰਾ ਪਹਿਲਾਂ ਸਰੋਕਾਰ ਰਿਹਾ ਹੈ, ਮੈਂ ਉਸ ਦੇ ਬਾਰੇ ਦੱਸਣਾ ਚਾਹੁੰਦੀ ਹਾਂ ਕਿ ਇੱਥੇ ਜੋ ਅੱਜ ਤੱਥ ਪੇਸ਼ ਕੀਤੇ ਗਏ ਹਨ, ਉਹ ਠੀਕ ਨਹੀਂ ਪੇਸ਼ ਕੀਤੇ ਗਏ। ਪੰਜਾਬ ਸਰਕਾਰ ਤੋਂ ਸਾਨੂੰ ਬਕਾਇਦਾ ਮੁਕੰਮਲ ਸਹਾਇਤਾ ਮਿਲਦੀ ਰਹੀ ਹੈ ਅਤੇ ਸਰਵ ਸਿੱਖਿਆ ਅਭਿਆਨ ਦੇ ਤਹਿਤ 98.5% ਯੂਟੇਲਾਈਜ਼ੇਸ਼ਨ ਕੀਤੀ ਗਈ ਹੈ। ਇਨ੍ਹਾਂ ਫੰਡਜ਼ ਦੀ ਵਰਤੋਂ ਦੇ ਮਾਮਲੇ ਵਿੱਚ ਪੰਜਾਬ ਸੂਬਾ ਦੂਜੇ ਨੰਬਰ ਤੇ ਹੈ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਮੈਂ ਸੀ.ਐਮ. ਸਾਹਿਬ ਦਾ ਗਰੇਟਫੁੱਲ ਹਾਂ ਕਿ ਇਨ੍ਹਾਂ ਨੇ ਪ੍ਰਾਈਮ ਮਨਿਸਟਰ ਸਾਹਿਬ ਵਾਸਤੇ ਧੰਨਵਾਦ ਦਾ ਮਤਾ ਪਾਸ ਕੀਤਾ ਸੀ ਔਰ ਜੈਰਾਮ ਰਮੇਸ਼ ਜੀ ਨੇ ਵੀ ਕਿਹਾ ਸੀ ਕਿ ਬਾਦਲ ਸਾਹਿਬ, ਜਿੰਨਾ ਮਰਜ਼ੀ ਪੈਸਾ ਲੈ ਜਾਓ। ਮੈਂ ਸੀ.ਐਮ. ਸਾਹਿਬ ਦਾ ਵੀ ਧੰਨਵਾਦੀ ਹਾਂ ਤੇ ਜੈਰਾਮ ਰਮੇਸ਼ ਜੀ ਦਾ ਵੀ ਧੰਨਵਾਦੀ ਹਾਂ। (ਵਿਘਨ) ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਬੀ.ਜੇ.ਪੀ. ਵਾਲੇ ਤਾਂ 2005 ਦੀ ਗੱਲ ਕਰਦੇ ਹਨ ਤੇ ਵਲਟੋਹਾ ਸਾਹਿਬ 1984 ਦੀ ਗੱਲ ਕਰਦੇ ਹਨ ਪਰ ਮੈਂ ਤਾਂ 2011 ਦੀ ਗੱਲ ਕਰ ਰਿਹਾ ਹਾਂ। (ਵਿਘਨ) ਜਦੋਂ ਮੇਰੇ ਨਾਲ ਇਸ ਬਾਰੇ ਗੱਲ ਕੀਤੀ ਗਈ ਤਾਂ ਮੇਰੀਆਂ ਅੱਖਾਂ ਖੁੱਲ੍ਹੀਆਂ। ਸਪੀਕਰ ਸਾਹਿਬ, ਮੈਂ ਆਪ ਪਤਾ ਕੀਤਾ ਹੈ। 'ਦੀਪਕ ਥੱਲੇ ਅੰਧੇਰਾ' ਵਾਲੀ ਗੱਲ ਹੈ। (ਵਿਘਨ)

**ਮਾਨਯੋਗ ਸਪੀਕਰ** : ਨਾਭਾ ਜੀ, ਤੁਹਾਡੀ ਵੀ ਵਾਰੀ ਆਉਣੀ ਹੈ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਸਪੀਕਰ ਸਾਹਿਬ, ਇਹ ਹਾਊਸ ਪੰਜਾਬ ਦੇ ਲੋਕਾਂ ਦੀ ਪ੍ਰਤਿਨਿਧਤਾ ਕਰਦਾ ਹੈ। ਕੀ ਹਾਊਸ ਇਹ ਡਿਸਾਈਡ ਕਰਦਾ ਹੈ ਕਿ ਪੰਜਾਬ ਦੇ ਸਿੱਖਾਂ ਦਾ ਜੋ 1984 ਵਿੱਚ ਕਤਲੇਆਮ ਹੋਇਆ ਹੈ, ਉਸ ਨੂੰ ਭੁੱਲ ਜਾਣਾ ਚਾਹੀਦਾ ਹੈ? ਕੀ ਅਸੀਂ ਜੋ ਉਸ ਸਮੇਂ ਸਿੱਖਾਂ ਦੀ ਨਸਲਕੁਸ਼ੀ, ਕਤਲੇਆਮ ਹੋਇਆ ਹੈ, ਕੀ ਉਸ ਨੂੰ ਭੁੱਲ ਸਕਦੇ ਹਾਂ?

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਸਾਡੇ ਬੱਚਿਆਂ ਦੀ ਪਿਉਂਦ ਪ੍ਰਭਾਵਿਤ ਨਾ ਹੋਵੇ। ਮੈਂ ਸੀ.ਐਮ. ਸਾਹਿਬ ਦੇ ਨੋਟਿਸ ਵਿੱਚ ਲਿਆਉਣਾ ਚਾਹੁੰਦਾ ਹਾਂ। ਮੈਂ ਪਤਾ ਕੀਤਾ ਹੈ ਇਨ੍ਹਾਂ ਪਿੰਡਾਂ ਵਿੱਚ... (ਵਿਘਨ),

[ ਸ਼੍ਰੀ ਸੁਨੀਲ ਕੁਮਾਰ ਜਾਖੜ ]

ਸਪੀਕਰ ਸਾਹਿਬ, ਬਾਦਲ ਸਾਹਿਬ ਵੀ ਚੈੱਕ ਕਰਵਾ ਲੈਣ। (ਵਿਘਨ)

**ਮਾਨਯੋਗ ਸਪੀਕਰ** : ਮਾਸਟਰ ਜੀ, ਤੁਸੀਂ ਕਿਉਂ ਬੋਲਦੇ ਹੋ? ਬਾਦਲ ਸਾਹਿਬ ਨੇ ਗੱਲ ਕਰ ਦਿੱਤੀ ਹੈ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਉਥੇ ਚਾਂਦ ਭਾਨ ਡਰੇਨ ਹੈ ਜਿਸ ਵਿੱਚ ਗੰਦਾ ਪਾਣੀ ਜਾਂਦਾ ਹੈ। ਇਹ ਮੇਜਰ ਕਨਸਰਨ ਹੈ। ਸੇਤੀਆ ਮਿੱਲ, ਮੁਕਤਸਰ ਦਾ ਐਫਲੂਐਂਟ ਉਸ ਵਿੱਚ ਜਾਂਦਾ ਹੈ। ਇਹ ਚੈੱਕ ਕਰਵਾਇਆ ਜਾਵੇ ਕਿ ਇਨ੍ਹਾਂ ਨੇ ਟਰੀਟਮੈਂਟ ਪਲਾਟ ਲਗਾਇਆ ਹੈ ਜਾਂ ਨਹੀਂ। ਦੂਜਾ, ਮੇਰੀ ਗੁਜਾਰਿਸ਼ ਹੈ ਕਿ ਬੀ.ਪੀ.ਐਲ. ਕਾਰਡ ਬਣਵਾ ਦਿਓ।

**ਮਾਨਯੋਗ ਸਪੀਕਰ** : ਗੱਲ ਹੋ ਗਈ ਹੈ। ਅੱਜ ਵੀ ਇਹੀ ਗੱਲ ਕਰ ਰਹੇ ਹਾਂ। ਮਾਸਟਰ ਜੀ, ਬੈਠੋ। ਨਾਭਾ ਸਾਹਿਬ।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਸਰਕਾਰ ਦਾ ਧਿਆਨ ਇੱਕ ਬਹੁਤ ਹੀ ਅਹਿਮ ਮੁੱਦੇ ਵੱਲ ਦਿਵਾਉਣਾ ਚਾਹੁੰਦਾ ਹਾਂ।

**ਮਾਨਯੋਗ ਸਪੀਕਰ** : ਤੁਸੀਂ ਛੋਟੀ ਗੱਲ ਕਰੋ।

**ਸਿਹਤ ਅਤੇ ਪਰਿਵਾਰ ਭਲਾਈ ਮੰਤਰੀ (ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ)** : ਸਪੀਕਰ ਸਾਹਿਬ, ਜ਼ੀਰੋ ਆਵਰ ਵਿੱਚ ਮੈਨੂੰ ਵੀ ਇੱਕ ਮਿੰਟ ਦਿੱਤਾ ਜਾਵੇ। ਮੇਰੀ ਪ੍ਰਾਰਥਨਾ ਹੈ ਕਿ ਜਿੰਨੇ ਵੀ ਲੋਕ ਬੈਠੇ ਹਨ, ਪਰਸੋਂ ੮ ਮਾਰਚ ਨੂੰ ਇੱਥੇ ਰਗੜਾ-ਝਗੜਾ ਵੀ ਹੋਇਆ। ਗੱਲ ਸ਼ੁਰੂ ਹੋਈ। ਔਰਤਾਂ ਬਾਰੇ ਗੱਲ ਕਾਲਜਾਂ ਵਿੱਚ ਜਾਂ ਭਾਸ਼ਣਾਂ ਵਿੱਚ ਤਾਂ ਹੁੰਦੀ ਹੈ ਪਰ ਸਦਨ ਵਿੱਚ ਇੱਕ ਘੋਸ਼ਣਾ ਹੋਣੀ ਚਾਹੀਦੀ ਹੈ, ਸਰਕਾਰ ਭਾਵੇਂ ਕਰ ਦੇਵੇ। ਜਦੋਂ ਲੋਕ ਮੈਜਾਰਿਟੀ ਵਿੱਚ ਬੈਠੇ ਹੁੰਦੇ ਹਨ ਤਾਂ ਗੱਲ-ਗੱਲ ਵਿੱਚ ਮਾਂ-ਭੈਣ ਦੀ ਗਾਲ ਕੱਢਦੇ ਹਨ, ਔਰਤਾਂ ਦੇ ਨਾਂ ਤੇ ਹੀ ਗਾਲ ਕੱਢਦੇ ਹਨ। ਚਾਰ ਲੋਕ ਬੈਠੇ ਹੁੰਦੇ ਹਨ ਤੇ ਜਦੋਂ ਗਾਲ ਕੱਢਦੇ ਹਨ ਤੇ ਇਹ ਦੋ ਕਿਲੋ ਦੇ ਪੱਥਰ ਤੋਂ ਵੀ ਜ਼ਿਆਦਾ ਚੋਟ ਕਰਦੀ ਹੈ। ਇਸ ਕਰਕੇ ਇਹ ਪ੍ਰਸਤਾਵ ਇੱਥੇ ਲਿਆਉਣਾ ਚਾਹੀਦਾ ਹੈ ਕਿ ਕਿਸੇ ਵੀ ਮਹਿਲਾ ਦੇ ਰੂਪ ਵਿੱਚ ਜਦੋਂ ਗਾਲ ਕੱਢੀ ਜਾਂਦੀ ਹੈ ਤਾਂ ਉਸੇ ਤਰ੍ਹਾਂ ਕੇਸ ਦਰਜ ਹੋਵੇ ਜਿਸ ਤਰ੍ਹਾਂ ਜਾਤੀ ਸੂਚਕ ਗਾਲ ਕੱਢਣ ਤੇ ਹੁੰਦਾ ਹੈ। (ਥੰਪਿੰਗ)

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਸਰਕਾਰ ਦੇ ਧਿਆਨ ਵਿੱਚ ਇੱਕ ਅਹਿਮ ਮਸਲਾ ਲਿਆਉਣਾ ਚਾਹੁੰਦਾ ਹਾਂ ਕਿ ਸੋਮਾਲੀਅਨ ਪਾਈਰੇਟਸ ਨੇ ਇੱਕ ਕਿਸ਼ਤੀ ਅਪ੍ਰੈਲ 11, 2010 ਨੂੰ ਹਾਈਜੈਕ ਕੀਤੀ ਸੀ ਔਰ ਇਹ ਲਗਭਗ 280 ਮੀਲ ਵੈਸਟ ਆਫ ਓਸ਼ਨ ਸੀ। ਇਸ ਗੱਲ ਨੂੰ ਅੱਜ ਤਕਰੀਬਨ 10 ਮਹੀਨੇ ਹੋ ਗਏ ਹਨ। ਸਾਡੀ ਬਦਕਿਸਮਤੀ ਐਸੀ ਹੈ ਕਿ ਸਾਡੇ ਦੋ ਪੰਜਾਬੀ ਬੱਚੇ, ਸੈਕਿੰਡ ਲੈਫ਼ਟੀਨੈਂਟ ਪ੍ਰਤਾਪ ਇੰਦਰ ਸਿੰਘ ਪੁੱਤਰ ਰਾਣਾ ਯਸ਼ਪਾਲ ਸਿੰਘ ਅਤੇ ਇੱਕ ਕੈਡਿਟ

ਨਵਦੀਪ ਸਿੰਘ ਪੁੱਤਰ ਜਸਪਾਲ ਸਿੰਘ, ਇੱਕ ਖਰੜ ਦਾ ਅਤੇ ਦੂਜਾ ਮੋਹਾਲੀ ਦਾ ਉਸ ਕਿਸ਼ਤੀ ਵਿੱਚ ਸਨ ਔਰ ਇਹ ਸਾਰੇ ਲਗਭਗ 11 ਹਿੰਦੁਸਤਾਨੀ ਸੀ। ਉਹ ਜਿਨ੍ਹਾਂ ਹਾਲਤਾਂ ਵਿੱਚੋਂ ਉਭਰੇ ਹੋਣਗੇ, ਦਸ ਮਹੀਨੇ ਉਨ੍ਹਾਂ ਨੇ ਬੜਾ ਸੰਕਟ ਅਤੇ ਸੰਤਾਪ ਕੱਟਿਆ ਹੈ। ਇਸ ਦੇ ਬਾਰੇ ਬੀਬੀ ਜੀ ਵੀ ਦੱਸ ਰਹੇ ਸਨ ਔਰ ਮੈਂ ਹਾਊਸ ਨੂੰ ਬੇਨਤੀ ਕਰਦਾ ਹਾਂ ਕਿ ਇਸ ਹਾਊਸ ਵਿੱਚ ਇੱਕ ਪ੍ਰਸਤਾਵ ਲਿਆਉਣ। ਇੱਕ ਕੈਪਟਨ ਕਾਹਲੋਂ ਹਨ, ਜਿਨ੍ਹਾਂ ਰਾਹੀਂ 7 ਫਰਵਰੀ, 2011 ਨੂੰ ਇਹ ਕੇਸ ਮੇਰੀ ਨਾਲੇਜ ਵਿੱਚ ਆਇਆ ਔਰ ਅਸੀਂ ਇਸ ਬਾਰੇ ਪ੍ਰਧਾਨ ਮੰਤਰੀ ਜੀ ਨੂੰ, ਸ਼੍ਰੀਮਤੀ ਸੋਨੀਆ ਗਾਂਧੀ ਜੀ ਨੂੰ, ਰਾਹੁਲ ਗਾਂਧੀ ਜੀ ਨੂੰ ਅਤੇ ਵਿਸ਼ੇਸ਼ ਤੌਰ ਤੇ ਸਾਡੀ ਫਾਰੇਨ ਅਫੇਅਰਜ਼ ਮਨਿਸਟਰੀ ਨੂੰ ਜਾਣਕਾਰੀ ਦਿੱਤੀ। ਮੈਂ ਬੇਨਤੀ ਕਰਾਂਗਾ... (ਵਿਘਨ)... ਇਨ੍ਹਾਂ ਦੀ ਇੰਟਰਵੈਨਸ਼ਨ ਹੋ ਕੇ ਅੱਜ ਸਾਡੇ ਦੋ ਪੰਜਾਬੀ ਬੱਚੇ ਵਾਪਸ ਆ ਗਏ ਹਨ। ਜਿਹੜਾ ਚੰਗਾ ਕੰਮ ਹੈ, ਉਸ ਚੰਗੇ ਕੰਮ ਦੀ ਸ਼ਲਾਘਾ ਕਰਨੀ ਚਾਹੀਦੀ ਹੈ। ਅਸੀਂ ਇਸ ਵਾਸਤੇ ਪ੍ਰਸਤਾਵ ਲਿਆਈਏ। ਚਾਹੇ 11 ਹਿੰਦੁਸਤਾਨੀ ਸਨ ਪਰ ਉਨ੍ਹਾਂ ਵਿੱਚ ਦੋ ਆਪਣੇ ਪੰਜਾਬ ਦੇ ਬੱਚੇ ਸੀ। ਮੈਂ ਸਦਨ ਵਿੱਚ ਬੇਨਤੀ ਕਰਾਂਗਾ ਕਿ ਹਾਊਸ ਵਿੱਚ ਧੰਨਵਾਦ ਸਬੰਧੀ ਪ੍ਰਸਤਾਵ ਲਿਆਂਦਾ ਜਾਵੇ। ਮੈਂ ਸੀ.ਐਮ. ਸਾਹਿਬ ਨੂੰ ਬੇਨਤੀ ਕਰਾਂਗਾ ਕਿ ਇਸ ਸਦਨ ਵਿੱਚ ਜ਼ਰੂਰ ਪ੍ਰਸਤਾਵ ਲਿਆਉਣ ਅਤੇ ਸੈਂਟਰਲ ਗੌਰਮਿੰਟ, ਵਿਸ਼ੇਸ਼ ਤੌਰ ਤੇ ਪ੍ਰਧਾਨ ਮੰਤਰੀ ਜੀ ਦਾ, ਸੋਨੀਆ ਗਾਂਧੀ ਜੀ ਦਾ, ਰਾਹੁਲ ਜੀ ਦਾ ਅਤੇ ਵਿਸ਼ੇਸ਼ ਤੌਰ ਤੇ ਫਾਰੇਨ ਅਫੇਅਰਜ਼ ਮਸਿਟਰੀ ਦਾ ਧੰਨਵਾਦ ਕਰਨ, ਜਿਨ੍ਹਾਂ ਦੀ ਹਿੰਮਤ ਅਤੇ ਉਪਰਾਲਿਆਂ...

**ਮਾਨਯੋਗ ਸਪੀਕਰ** : ਹੁਣ ਅੱਗੇ ਜੀ।

**ਸਰਦਾਰ ਬਿਕਰਮ ਸਿੰਘ ਮਜੀਠੀਆ** : ** ** ** ...(ਵਿਘਨ)...

**ਮਾਨਯੋਗ ਸਪੀਕਰ** : ਇਹ ਨਹੀਂ ਲਿਖਣਾ। ਤੁਹਾਡੀ ਗੱਲ ਆ ਗਈ ਹੈ, ਹੁਣ ਬਹਿ ਜਾਓ। ਹੁਣ ਧਿਆਨ ਦਿਵਾਊ ਮਤਾ, ਸਰਦਾਰ ਵਿਰਸਾ ਸਿੰਘ ਵਲਟੋਹਾ। ...(ਵਿਘਨ)... ਬੈਠੋ ਜੀ, ਬੈਠੋ।

---

## CALL ATTENTION NOTICES UNDER RULE 66

(ਕ੍ਰਮ ਨੰ: 3)

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਅਤਿ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ ਅਰਥਾਤ ਰਾਜ ਵਿੱਚ, ਖਾਸ ਕਰਕੇ ਬਾਰਡਰ ਏਰੀਏ ਵਿੱਚ ਫੌਜ ਵੱਲੋਂ ਮਾਈਨਜ਼ ਵਿਛਾਉਣ ਕਰਕੇ ਜਾਂ ਫੌਜ ਦੀਆਂ

---

**Not recorded as ordered by the Chair.

[ ਸਰਦਾਰ ਵਿਰਸਾ ਸਿੰਘ ਵਲਟੋਹਾ ]

ਹੋਰ ਗਤੀਵਿਧੀਆਂ ਕਰਕੇ ਮੁਰੱਬਾਬੰਦੀ ਦੀਆਂ ਬੁਰਜੀਆਂ ਖ਼ਤਮ ਹੋ ਚੁੱਕੀਆਂ ਹਨ, ਜਿਸ ਕਰਕੇ ਲੋਕਾਂ ਨੂੰ ਹਰ ਰੋਜ਼ ਜ਼ਮੀਨ ਦੀ ਨਿਸ਼ਾਨਦੇਹੀ ਕਰਨ ਵਿੱਚ ਸਮੱਸਿਆਵਾਂ ਪੈਦਾ ਹੋ ਰਹੀਆਂ ਹਨ ਅਤੇ ਉਨ੍ਹਾਂ ਵਿੱਚ ਦੀਵਾਨੀ ਅਤੇ ਫੌਜ਼ਦਾਰੀ ਝਗੜੇ ਵੱਧ ਰਹੇ ਹਨ, ਜਿਸ ਦੇ ਸਿੱਟੇ ਵਜੋਂ ਲੋਕਾਂ ਵਿੱਚ ਆਪਸੀ ਤਨਾਅ ਪੈਦਾ ਹੋ ਰਿਹਾ ਹੈ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਖੇਚਲ ਕਰਨ।

**ਮਾਲ ਤੇ ਮੁੜ ਵਸੇਬਾ ਅਤੇ ਕੁਦਰਤੀ ਆਫ਼ਤਾਂ ਸਬੰਧੀ ਪ੍ਰਬੰਧ ਮੰਤਰੀ (ਸਰਦਾਰ ਅਜੀਤ ਸਿੰਘ ਕੋਹਾੜ)** : ਸਪੀਕਰ ਸਾਹਿਬ, ਇਹ ਠੀਕ ਹੈ ਕਿ ਬਾਰਡਰ ਏਰੀਏ ਵਿੱਚ ਫੌਜ਼ ਵੱਲੋਂ ਮਾਈਨਜ਼ ਵਿਛਾਉਣ ਕਰਕੇ ਜਾਂ ਫੌਜ਼ ਦੀਆਂ ਹੋਰ ਗਤੀਵਿਧੀਆਂ ਕਰਕੇ ਮੁਰੱਬਾਬੰਦੀ ਦੀਆਂ ਬੁਰਜੀਆਂ ਟੁੱਟ ਜਾਂਦੀਆਂ ਹਨ ਜਾਂ ਪੁੱਟੀਆਂ ਜਾਂਦੀਆਂ ਹਨ। ਬੁਰਜੀਆਂ ਮੁਰੰਮਤ ਕਰਨ ਲਈ ਕੰਮ ਤਕਰੀਬਨ ਅਸੀਂ ਜਾਰੀ ਰੱਖਦੇ ਹਾਂ ਅਤੇ ਸਬੰਧਤ ਡਿਪਟੀ ਕਮਿਸ਼ਨਰਾਂ ਨੂੰ ਵੀ ਹਦਾਇਤ ਕੀਤੀ ਹੈ ਕਿ ਜਿਹੜੀਆਂ ਬੁਰਜੀਆਂ ਟੁੱਟ ਗਈਆਂ ਹਨ ਜਾਂ ਪੁੱਟੀਆਂ ਗਈਆਂ ਹਨ, ਉਨ੍ਹਾਂ ਨੂੰ ਦੁਬਾਰਾ ਲਗਾਇਆ ਜਾਵੇ ਅਤੇ ਦੂਸਰਾ ਬੁਰਜੀਆਂ ਦਾ ਸਰਵੇ. ਅਤੇ ਨਵੀਆਂ ਸਥਾਪਿਤ ਕਰਨ ਦਾ ਕੰਮ (ਅਨੁਲੱਗ 'ੳ') ਪੰਜਾਬ ਲੈਂਡ ਰੈਵੇਨਿਊ ਐਕਟ, 1887 ਅਤੇ ਇਸ ਐਕਟ ਦੇ ਅਧੀਨ ਬਣੇ ਰੂਲਜ਼ ਅਤੇ ਪੰਜਾਬ ਸੈਟਲਮੈਂਟ ਮੈਨੂਅਲ ਦੇ ਅਨੁਸਾਰ ਸਬੰਧਤ ਪਟਵਾਰੀ ਇਨ੍ਹਾਂ ਦੀ ਦੇਖਰੇਖ ਕਰਦੇ ਹਨ ਤੇ ਸਰਹੱਦਾਂ ਤੇ ਬੁਰਜੀਆਂ ਦੇ ਕੰਮ ਦੀ ਸਹੂਲਤ ਅਤੇ ਮੁਕੱਦਮੇਬਾਜ਼ੀ ਘਟਾਉਣ ਹਿਤ ਪੂਰੀ ਤਰ੍ਹਾਂ ਅਸੀਂ ਡਿਪਟੀ ਕਮਿਸ਼ਨਰਾਂ ਨੂੰ ਸਮੇਂ ਸਿਰ ਇਹ ਕੰਮ ਖ਼ਤਮ ਕਰਨ ਦੀ ਹਦਾਇਤ ਕੀਤੀ ਹੈ।

**ਅਨੁਲੱਗ-ੳ**

| ਲੜੀ ਨੰ: | ਜ਼ਿਲ੍ਹੇ ਦਾ ਨਾਮ | ਨਵੀਆਂ ਸਥਾਪਤ ਮੁਰੱਬਾ-ਬੁਰਜੀਆਂ | ਪੈਂਡਿੰਗ ਮੁਰੱਬਾ-ਬੁਰਜੀਆਂ |
|---|---|---|---|
| 1. | ਮੋਗਾ | 42 | 27736 |
| 2. | ਮੁਕਤਸਰ | 21190 | 12927 |
| 3. | ਤਰਨਤਾਰਨ | 73 | 22 |
| 4. | ਐਸ.ਏ.ਐਸ. ਨਗਰ | 3350 | 8037 |
| 5. | ਜਲੰਧਰ | 234 | 3622 |
| 6. | ਲੁਧਿਆਣਾ | 3211 | 21685 |
| 7. | ਬਠਿੰਡਾ | 1436 | 37829 |

| | | | |
|---|---|---|---|
| 8. | ਗੁਰਦਾਸਪੁਰ | 1238 | 16090 |
| 9. | ਫਤਿਹਗੜ੍ਹ ਸਾਹਿਬ | ਨਿੱਲ | 8320 |
| 10. | ਹੁਸ਼ਿਆਰਪੁਰ | ਨਿੱਲ | 56284 |
| 11. | ਰੂਪਨਗਰ | 138 | 13058 |
| 12. | ਪਟਿਆਲਾ | 18010 | 10655 |
| 13. | ਸੰਗਰੂਰ | 1002 | 181 |
| 14. | ਨਵਾਂ ਸ਼ਹਿਰ | ਨਿੱਲ | 30 |
| 15. | ਬਰਨਾਲਾ | ਨਿੱਲ | 6978 |
| 16. | ਅੰਮ੍ਰਿਤਸਰ | 7284 | 3044 ਬਕਾਇਆ ਬੁਰਜੀਆਂ ਸਥਾਪਿਤ ਨਹੀਂ ਕੀਤੀਆਂ ਜਾ ਸਕਦੀਆਂ ਕਿਉਂਕਿ ਉੱਥੇ ਅਬਾਦੀ ਸੜਕਾਂ, ਨਹਿਰਾਂ ਦਰਿਆ ਹੇਠ ਰਕਬਾ ਆ ਚੁੱਕਿਆ ਹੈ। |
| 17. | ਕਪੂਰਥਲਾ | ਨਿੱਲ | 53 |
| 18. | ਮਾਨਸਾ | 4625 | 17361 |
| 19. | ਫਿਰੋਜ਼ਪੁਰ | ਨਿੱਲ | 64107 |
| 20. | ਫਰੀਦਕੋਟ | ਨਿੱਲ | 2345 |

**ਸਰਦਾਰ ਵਿਰਸਾ ਸਿੰਘ ਵਲਟੋਹਾ :** ਸਪੀਕਰ ਸਾਹਿਬ, ਇਨ੍ਹਾਂ ਨੇ ਡੀ.ਸੀ. ਸਾਹਿਬਾਨ ਨੂੰ ਹਦਾਇਤਾਂ ਜ਼ਰੂਰ ਕੀਤੀਆਂ ਹੋਣਗੀਆਂ ਕਿ ਜਿਥੇ ਬੁਰਜੀਆਂ ਨਹੀਂ ਹਨ, ਉਥੇ ਲਗਾ ਦਿੱਤੀਆਂ ਜਾਣ ਪਰ ਕੀ ਇੱਕ ਵੀ ਕਿਤੇ ਲਗਾਈ ਹੈ? ਕਿਤੇ ਦੱਸ ਦੇਣ, ਕਿਸੇ ਪਟਵਾਰੀ ਨੇ, ਕਿਸੇ ਕਾਨੂੰਗੋ ਨੇ, ਨਾਇਬ ਨੇ, ਤਹਿਸੀਲਦਾਰ ਨੇ, ਐਸ.ਡੀ.ਐਮ. ਨੇ, ਡੀ.ਸੀ. ਸਾਹਿਬਾਨ ਨੇ ਕੋਈ ਬੁਰਜੀ ਲਗਵਾਈ ਹੋਵੇ। ਖਾਸ ਕਰਕੇ ਜਿਹੜਾ ਸਾਡੇ ਵਾਲਾ ਏਰੀਆ ਹੈ, ਬਾਰਡਰ ਦਾ ਏਰੀਆ ਹੈ, ਉਥੇ ਫੌਜ ਕਰਕੇ, ਮਾਈਨਜ਼ ਕਰਕੇ ਜਾਂ ਟੈਂਕ ਵਗੈਰਾ ਚੱਲਣ ਕਰਕੇ ਜਾਂ ਹੋਰ ਫੌਜ ਦੀਆਂ ਗਤੀਵਿਧੀਆਂ ਕਰਕੇ ਮੁਰੱਬੇਬੰਦੀ ਦੀਆਂ ਬੁਰਜੀਆਂ ਲਗਭਗ ਖ਼ਤਮ ਹੋ ਚੁੱਕੀਆਂ ਹਨ। ਮੇਰਾ ਖਿਆਲ ਹੈ ਪੰਜਾਬ ਵਿੱਚ ਬਹੁਤ ਥਾਵਾਂ ਤੇ ਇਹ ਡਿਮਾਂਡ ਉੱਠੀ ਹੈ ਕਿ ਮੁਰੱਬੇਬੰਦੀ ਦੀਆਂ ਬੁਰਜੀਆਂ ਦੁਬਾਰਾ ਲੱਗਣੀਆਂ ਚਾਹੀਦੀਆਂ ਹਨ। ਪੰਜਾਬ ਵਿੱਚ ਲਗਾਉਣੀਆਂ ਹਨ ਜਾਂ

[ ਸਰਦਾਰ ਵਿਰਸਾ ਸਿੰਘ ਵਲਟੋਹਾ ]

ਨਹੀਂ ਲਗਾਉਣੀਆਂ, ਪੰਜਾਬ ਵਿੱਚ ਹੋਰ ਥਾਵਾਂ ਤੇ ਅਜਿਹੀ ਕਿੰਨੀ ਸਮੱਸਿਆ ਹੈ ਜਾਂ ਨਹੀਂ ਹੈ ਪਰ ਸਾਡਾ ਜਿਹੜਾ ਏਰੀਆ ਹੈ, ਜਿਥੇ ਬਾਰਡਰ ਦੀ ਸਮੱਸਿਆ ਹੈ, ਉਥੇ ਮੁਰੱਬੇਬੰਦੀ ਬੁਰਜੀਆਂ ਦਾ ਪੱਕਾ ਹੱਲ ਕੱਢਣ। ਇਨ੍ਹਾਂ ਨੇ ਹਦਾਇਤਾਂ ਕੀਤੀਆਂ ਹਨ ਪਰ ਉਹ ਹਦਾਇਤਾਂ ਹਦਾਇਤਾਂ ਹੀ ਹਨ। ਜਿਹੜੀ ਸਾਡੀ ਸਮੱਸਿਆ ਹੈ ਉਸ ਨੂੰ ਤੁਰੰਤ ਹੱਲ ਕਰਨ ਦੇ ਲਈ ਮੰਤਰੀ ਜੀ ਕੀ ਕਰਨਗੇ?

**ਮੰਤਰੀ** : ਇਸ ਸਬੰਧ ਵਿੱਚ ਸਾਲ 2009 ਦੇ ਵਿੱਚ ਜ਼ਿਲ੍ਹਿਆਂ ਤੋਂ ਮੰਗੀ ਗਈ ਇਤਲਾਹ ਦੇ ਅਧਾਰ ਤੇ ਨਵੀਆਂ ਸਥਾਪਤ ਕੀਤੀਆਂ ਪੈਂਡਿੰਗ ਬੁਰਜੀਆਂ ਦੀ ਗਿਣਤੀ ਸਟੇਟਮੈਂਟ ਅਨੁਲੱਗ 'ੳ' ਤੇ ਰੱਖੀ ਗਈ ਹੈ। ਟੁੱਟੀਆਂ ਹੋਈਆਂ ਬੁਰਜੀਆਂ ਦੀ ਮੁਰੰਮਤ ਕਰਨ ਅਤੇ ਨਵੀਆਂ ਸਥਾਪਤ ਕਰਨ ਲਈ ਤਕਰੀਬਨ ਹਮੇਸ਼ਾਂ ਹੀ ਅਸੀਂ ਕੰਮ ਜਾਰੀ ਰੱਖਦੇ ਹਾਂ। ਮਾਨਯੋਗ ਮੁੱਖ ਮੰਤਰੀ ਜੀ ਹਲਕਾ ਵਲਟੋਹੇ ਗਏ ਸਨ ਜਿੱਥੇ ਕੁਝ ਨਿਵਾਸੀਆਂ ਨੇ ਖਰਾਬ/ਨਸ਼ਟ ਹੋਈਆਂ ਬੁਰਜੀਆਂ ਨੂੰ ਦੁਬਾਰਾ ਲਗਾਉਣ ਦੀ ਮੰਗ ਕੀਤੀ ਸੀ। ਮਾਨਯੋਗ ਮੁੱਖ ਮੰਤਰੀ ਜੀ ਨੇ ਸਾਰੇ ਰਾਜ ਦੀਆਂ ਬੁਰਜੀਆਂ ਆਦਿ ਦੇ ਉੱਤੇ ਆਉਣ ਵਾਲੇ ਖਰਚੇ ਦਾ ਅੰਦਾਜ਼ਾ ਲਗਾ ਕੇ ਢੁਕਵੀਂ ਕਾਰਵਾਈ ਕਰਨ ਦੇ ਸਾਨੂੰ ਆਦੇਸ਼ ਦਿੱਤੇ ਹਨ। ਸਾਨੂੰ ਸਾਰੇ ਜ਼ਿਲ੍ਹਿਆਂ ਤੋਂ ਮਿਲੀ ਇਤਲਾਹ ਦੇ ਮੁਤਾਬਿਕ 11.5 ਕਰੋੜ ਰੁਪਏ ਦੀ ਲਾਗਤ ਆਉਣ ਦੀ ਸੰਭਾਵਨਾ ਹੈ। ਇਸ ਦੇ ਦੋ ਰੇਟ ਹੋਣ ਕਾਰਨ ਰਕਮ ਘੱਟ-ਵੱਧ ਹੋ ਸਕਦੀ ਹੈ। ਔਸਤਨ ਰੇਟ 200 ਰੁਪਏ ਤੋਂ ਲੈ ਕੇ 300 ਰੁਪਏ ਪ੍ਰਤੀ ਬੁਰਜੀ ਅਤੇ ਸਰਹੱਦਾਂ ਉਤੇ 1500 ਰੁਪਏ ਖਰਚ ਹੋਣਾ ਹੈ। ਪੰਜਾਬ ਲੈਂਡ ਰੈਵੇਨਿਊ ਐਕਟ, 1987 ਦੇ ਸੈਕਸ਼ਨ 102 ਦੇ ਅਨੁਸਾਰ ਇਹ ਖਰਚਾ ਜ਼ਮੀਨ ਨਾਲ ਸਬੰਧਤ ਵਿਅਕਤੀਆਂ ਤੇ ਵੀ ਪਾਇਆ ਜਾਂਦਾ ਹੈ ਅਤੇ ਜੇਕਰ ਸਰਕਾਰ ਚਾਹੇ ਤਾਂ ਇਹ ਖਰਚਾ ਆਪ ਵੀ ਕਰ ਸਕਦੀ ਹੈ। ਪੈਸੇ ਆਉਣ ਤੇ ਇਹ ਸਾਰਾ ਕੰਮ ਨਿਬੇੜ ਦਿੱਤਾ ਜਾਵੇਗਾ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਇਨ੍ਹਾਂ ਨੇ 11.5 ਕਰੋੜ ਰੁਪਏ ਦਾ ਉੱਕਾ-ਪੁੱਕਾ ਖਰਚਾ ਦੱਸਿਆ ਹੈ। ਮੇਰਾ ਖਿਆਲ ਹੈ ਕਿ ਪੰਜਾਬ ਦੇ ਲੋਕਾਂ ਦਾ ਫੌਜਦਾਰੀ ਅਤੇ ਦੀਵਾਨੀ ਮਾਮਲਿਆਂ ਦੇ ਉੱਤੇ ਕਿੰਨਾ ਪੈਸਾ ਲਗਦਾ ਹੈ, ਉਹ ਆਪਾਂ ਸਾਰੇ ਜਾਣਦੇ ਹਾਂ।

**ਮਾਨਯੋਗ ਸਪੀਕਰ** : ਚਲੋ, ਜਿੰਨਾ ਲੱਗਦਾ ਹੋਵੇਗਾ ਲੱਗੇਗਾ। ਜਿਹੜਾ ਉਨ੍ਹਾਂ ਦਾ ਹੈ, ਉਹ ਉਨ੍ਹਾਂ ਨੇ ਦੱਸਿਆ ਹੈ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਦਾ ਕੰਮ ਸਾਡੇ ਏਰੀਏ ਤੋਂ ਸ਼ੁਰੂ ਕਰਵਾ ਦੇਣ ਜੀ।

---

(ਕ੍ਰਮ ਨੰ: 4)

**ਮਾਨਯੋਗ ਸਪੀਕਰ** : ਅਗਲੀ ਕਾਲ ਅਟੈਨਸ਼ਨ ਵੀ ਤੁਹਾਡੀ ਹੀ ਹੈ ਪਰ ਆਦੇਸ਼ ਪ੍ਰਤਾਪ ਸਿੰਘ ਜੀ ਅੱਜ ਹਾਜ਼ਰ ਨਹੀਂ ਹਨ। ਇਸ ਲਈ ਤੁਹਾਡੀ ਕਾਲ ਅਟੈਨਸ਼ਨ ਨੂੰ ਮੁਲਤਵੀ ਕਰ ਦਿੱਤਾ ਗਿਆ ਹੈ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਠੀਕ ਹੈ ਜੀ।

**ਮਾਨਯੋਗ ਸਪੀਕਰ** : ਅਗਲੀ ਕਾਲ ਅਟੈਨਸ਼ਨ, ਸਰਦਾਰ ਅਜੀਤ ਸਿੰਘ ਸ਼ਾਂਤ।

---

(ਕ੍ਰਮ ਨੰ: 8)

**ਸਰਦਾਰ ਅਜੀਤ ਸਿੰਘ ਸ਼ਾਂਤ** : ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇੱਕ ਅਤਿ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ ਅਰਥਾਤ ਪੰਜਾਬ ਵਿੱਚ ਮੌਜੂਦ ਲੇਬਰ ਕੋਰਟਾਂ ਦੀ ਘਾਟ ਹੋਣ ਕਾਰਨ ਪੰਜਾਬ ਵਾਸੀਆਂ ਨੂੰ ਵੱਡੀ ਮੁਸ਼ਕਲ ਦਰਪੇਸ਼ ਆ ਰਹੀ ਹੈ। ਇਹ ਲੇਬਰ ਕੋਰਟਾਂ ਪੰਜਾਬ ਦੇ ਹਰ ਜ਼ਿਲ੍ਹੇ ਵਿੱਚ ਹੋਣੀਆਂ ਅਤਿ ਜ਼ਰੂਰੀ ਹਨ ਤਾਂ ਕਿ ਲੋਕਾਂ ਨੂੰ ਪਰੇਸ਼ਾਨੀ ਤੋਂ ਬਚਾਇਆ ਜਾ ਸਕੇ।

ਮੁਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਖੇਚਲ ਕਰਨ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਇਸ ਸਮੇਂ ਪੰਜਾਬ ਰਾਜ ਵਿੱਚ 6 ਇੰਡਸਟ੍ਰੀਅਲ ਟ੍ਰਿਬਿਊਨਲ ਹਨ ਅਤੇ ਇਹ ਅੰਮ੍ਰਿਤਸਰ, ਜਲੰਧਰ, ਲੁਧਿਆਣਾ, ਪਟਿਆਲਾ, ਬਠਿੰਡਾ ਅਤੇ ਗੁਰਦਾਸਪੁਰ ਵਿਖੇ ਹਨ। ਮਿਤੀ 10.10.2008 ਤੋਂ ਪਹਿਲਾਂ ਪੰਜਾਬ ਰਾਜ ਵਿੱਚ ਇਕ ਇੰਡਸਟ੍ਰੀਅਲ ਟ੍ਰਿਬਿਊਨਲ, ਜੋ ਕਿ ਚੰਡੀਗੜ੍ਹ ਵਿਖੇ ਸਥਿਤ ਸੀ ਅਤੇ 6 ਕਿਰਤ ਕੋਰਟਾਂ ਅੰਮ੍ਰਿਤਸਰ, ਜਲੰਧਰ, ਲੁਧਿਆਣਾ, ਪਟਿਆਲਾ, ਬਠਿੰਡਾ ਅਤੇ ਗੁਰਦਾਸਪੁਰ ਵਿਖੇ ਸਨ। ਇੰਡਸਟ੍ਰੀਅਲ ਟ੍ਰਿਬਿਊਨਲ, ਚੰਡੀਗੜ੍ਹ ਵਿਖੇ ਲਗਭਗ 300 ਕੇਸ ਲੰਬਿਤ ਸਨ ਅਤੇ ਇਸ ਟ੍ਰਿਬਿਊਨਲ ਦੀ ਡਿਸਪੋਜ਼ਲ ਵੀ ਲਗਭਗ 5-6 ਕੇਸ ਪ੍ਰਤੀ ਮਹੀਨਾ ਸੀ। ਇਸ ਟ੍ਰਿਬਿਊਨਲ ਵਿੱਚ ਪੇਸ਼ੀ ਭੁਗਤਣ ਵਾਸਤੇ ਕਿਰਤੀਆਂ ਨੂੰ ਪੰਜਾਬ ਦੇ ਦੂਰ-ਦੁਰਾਡੇ ਇਲਾਕਿਆਂ ਤੋਂ ਚੰਡੀਗੜ੍ਹ ਵਿਖੇ ਆਉਣਾ ਪੈਂਦਾ ਸੀ। ਇਸ ਟ੍ਰਿਬਿਊਨਲ ਦਾ ਖਰਚਾ ਵੀ ਲਗਭਗ 35-40 ਲੱਖ ਰੁਪਏ ਪ੍ਰਤੀ ਸਾਲ ਸੀ। ਇਸ ਲਈ ਕਿਰਤੀਆਂ ਦੀਆਂ ਮੁਸ਼ਕਿਲਾਂ ਨੂੰ ਦੇਖਦੇ ਹੋਏ ਪੰਜਾਬ ਸਰਕਾਰ ਵਲੋਂ ਨੋਟੀਫਿਕੇਸ਼ਨ ਨੰਬਰ ਐਸ.ਓ. 67/ਸੀਏ-14/1947/ਐਸ. 7/2008 ਮਿਤੀ 10 ਅਕਤੂਬਰ, 2008 ਰਾਹੀਂ

[ ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ ]

ਇੰਡਸਟ੍ਰੀਅਲ ਟ੍ਰਿਬਿਊਨਲ, ਪੰਜਾਬ, ਚੰਡੀਗੜ੍ਹ ਨੂੰ ਭੰਗ ਕਰਕੇ ਉਪਰੋਕਤ 6 ਇੰਡਸਟ੍ਰੀਅਲ ਟ੍ਰਿਬਿਊਨਲ ਬਣਾ ਦਿੱਤੇ ਗਏ। ਇਨ੍ਹਾਂ ਦਾ ਅਧਿਕਾਰ ਖੇਤਰ ਇਸ ਪ੍ਰਕਾਰ ਹੈ :-

| ਲੜੀ ਨੰ: | ਟ੍ਰਿਬਿਊਨਲ ਦਾ ਨਾਂ | ਅਧਿਕਾਰ ਖੇਤਰ (ਜ਼ਿਲ੍ਹਾ-ਵਾਈਜ) |
|---|---|---|
| 1. | ਇੰਡਸਟ੍ਰੀਅਲ ਟ੍ਰਿਬਿਊਨਲ, ਅੰਮ੍ਰਿਤਸਰ | ਅੰਮ੍ਰਿਤਸਰ, ਤਰਨਤਾਰਨ। |
| 2. | ਇੰਡਸਟ੍ਰੀਅਲ ਟ੍ਰਿਬਿਊਨਲ, ਜਲੰਧਰ | ਜਲੰਧਰ, ਕਪੂਰਥਲਾ, ਹੁਸ਼ਿਆਰਪੁਰ, ਨਵਾਂ ਸ਼ਹਿਰ। |
| 3. | ਇੰਡਸਟ੍ਰੀਅਲ ਟ੍ਰਿਬਿਊਨਲ, ਲੁਧਿਆਣਾ | ਲੁਧਿਆਣਾ। |
| 4. | ਇੰਡਸਟ੍ਰੀਅਲ ਟ੍ਰਿਬਿਊਨਲ, ਪਟਿਆਲਾ | ਪਟਿਆਲਾ, ਰੋਪੜ, ਮੋਹਾਲੀ, ਸੰਗਰੂਰ, ਬਰਨਾਲਾ, ਫਤਿਹਗੜ੍ਹ ਸਾਹਿਬ। |
| 5. | ਇੰਡਸਟ੍ਰੀਅਲ ਟ੍ਰਿਬਿਊਨਲ, ਗੁਰਦਾਸਪੁਰ | ਗੁਰਦਾਸਪੁਰ। |
| 6. | ਇੰਡਸਟ੍ਰੀਅਲ ਟ੍ਰਿਬਿਊਨਲ, ਬਠਿੰਡਾ | ਬਠਿੰਡਾ, ਫਰੀਦਕੋਟ, ਫਿਰੋਜ਼ਪੁਰ, ਮਾਨਸਾ, ਮੁਕਤਸਰ, ਮੋਗਾ। |

ਇਨ੍ਹਾਂ ਇੰਡਸਟ੍ਰੀਅਲ ਟ੍ਰਿਬਿਊਨਲਾਂ ਕੋਲ ਕਿਰਤ ਕੋਰਟ ਅਤੇ ਇੰਡਸਟ੍ਰੀਅਲ ਟ੍ਰਿਬਿਊਨਲ ਦੋਨਾਂ ਦੀਆਂ ਤਾਕਤਾਂ ਹਨ। ਇਨ੍ਹਾਂ ਟ੍ਰਿਬਿਊਨਲਾਂ ਦਾ ਗਠਨ ਕਿਰਤੀਆਂ ਦੇ ਕੇਸਾਂ ਦੀ ਗਿਣਤੀ ਨੂੰ ਧਿਆਨ ਵਿੱਚ ਰੱਖ ਕੇ ਕੀਤਾ ਜਾਂਦਾ ਹੈ। ਕਈ ਜ਼ਿਲ੍ਹਿਆਂ ਵਿੱਚ ਇੰਡਸਟਰੀ ਘੱਟ ਹੋਣ ਕਾਰਨ ਕਿਰਤੀਆਂ ਦੇ ਕੇਸਾਂ ਦੀ ਗਿਣਤੀ ਘੱਟ ਹੁੰਦੀ ਹੈ ਜਿਸ ਕਾਰਨ ਹਰ ਜ਼ਿਲ੍ਹੇ ਵਿੱਚ ਇੰਡਸਟ੍ਰੀਅਲ ਟ੍ਰਿਬਿਊਨਲ ਖੋਲ੍ਹਣ ਦੀ ਉਚਿਚਤਾ ਨਹੀਂ ਹੈ। ਹਰ ਇੱਕ ਜ਼ਿਲ੍ਹੇ ਵਿੱਚ ਇੰਡਸਟ੍ਰੀਅਲ ਟ੍ਰਿਬਿਊਨਲ ਨਾ ਹੋਣ ਕਰਕੇ ਲੋਕਾਂ ਨੂੰ ਦਿੱਕਤ ਹੋਣ ਬਾਰੇ ਵਿਭਾਗ ਪਾਸ ਕੋਈ ਸ਼ਿਕਾਇਤ ਪ੍ਰਾਪਤ ਨਹੀਂ ਹੋਈ ਹੈ ਅਤੇ ਇੰਡਸਟ੍ਰੀਅਲ ਟ੍ਰਿਬਿਊਨਲਾਂ ਵਿੱਚ ਕੰਮ ਠੀਕ ਢੰਗ ਨਾਲ ਚੱਲ ਰਿਹਾ ਹੈ।

ਉਪਰੋਕਤ ਇੰਡਸਟ੍ਰੀਅਲ ਟ੍ਰਿਬਿਊਨਲਾਂ ਕੋਲ ਇਸ ਸਮੇਂ ਹੇਠ ਲਿਖੇ ਅਨੁਸਾਰ ਕੇਸ ਲੰਬਿਤ ਹਨ :-

| | | | |
|---|---|---|---|
| 1. | ਅੰਮ੍ਰਿਤਸਰ | 1551 | (2 ਜ਼ਿਲ੍ਹੇ) |
| 2. | ਬਠਿੰਡਾ | 1913 | (6 ਜ਼ਿਲ੍ਹੇ) |
| 3. | ਲੁਧਿਆਣਾ | 2835 | |

| | | | |
|---|---|---|---|
| 4. | ਪਟਿਆਲਾ | 4319 | (6 ਜ਼ਿਲ੍ਹੇ) |
| 5. | ਗੁਰਦਾਸਪੁਰ | 806 | |
| 6. | ਜਲੰਧਰ | 1983 | (4 ਜ਼ਿਲ੍ਹੇ) |
| | | 13401 | |

ਉਪਰੋਕਤ ਸਾਰਨੀ ਤੋਂ ਸਪੱਸ਼ਟ ਹੈ ਕਿ ਹਰ ਇਕ ਇੰਡਸਟ੍ਰੀਅਲ ਟ੍ਰਿਬਿਊਨਲ ਕੋਲ ਕੇਸਾਂ ਦੀ ਗਿਣਤੀ ਇਕ ਸਾਰ ਨਹੀਂ ਹੈ। ਇੰਡਸਟ੍ਰੀਅਲ ਟ੍ਰਿਬਿਊਨਲ, ਬਠਿੰਡਾ ਅਧੀਨ 6 ਜ਼ਿਲ੍ਹੇ (ਮੋਗਾ, ਮੁਕਤਸਰ, ਫਰੀਦਕੋਟ, ਫਿਰੋਜ਼ਪੁਰ, ਮਾਨਸਾ ਅਤੇ ਬਠਿੰਡਾ) ਪੈਂਦੇ ਹਨ ਪ੍ਰੰਤੂ 1913 ਕੇਸ ਲੰਬਿਤ ਹਨ ਜਦ ਕਿ ਇੰਡਸਟ੍ਰੀਅਲ ਟ੍ਰਿਬਿਊਨਲ, ਲੁਧਿਆਣਾ ਅਧੀਨ ਇਕੱਲਾ ਲੁਧਿਆਣਾ ਜ਼ਿਲ੍ਹਾ ਪੈਂਦਾ ਹੈ ਪ੍ਰੰਤੂ ਲੰਬਿਤ ਕੇਸਾਂ ਦੀ ਗਿਣਤੀ 2835 ਹੈ। ਜਿਨ੍ਹਾਂ ਜ਼ਿਲ੍ਹਿਆਂ ਵਿੱਚ ਇੰਡਸਟਰੀ ਘੱਟ ਹੋਣ ਕਾਰਨ ਉਦਯੋਗਿਕ ਵਿਵਾਦ ਘੱਟ ਹਨ ਉਥੇ ਇੰਡਸਟ੍ਰੀਅਲ ਟ੍ਰਿਬਿਊਨਲ ਖੋਲ੍ਹਣਾ ਉਚਿਤ ਨਹੀਂ ਹੋਵੇਗਾ।

ਇੰਡਸਟ੍ਰੀਅਲ ਟ੍ਰਿਬਿਊਨਲ, ਪਟਿਆਲਾ ਕੋਲ 4319 ਕੇਸ ਲੰਬਿਤ ਹਨ ਅਤੇ ਇੰਡਸਟ੍ਰੀਅਲ ਟ੍ਰਿਬਿਊਨਲ, ਲੁਧਿਆਣਾ ਕੋਲ 2835 ਕੇਸ ਲੰਬਿਤ ਹਨ। ਇਨ੍ਹਾਂ ਦੋ ਇੰਡਸਟ੍ਰੀਅਲ ਟ੍ਰਿਬਿਊਨਲਾਂ ਕੋਲ ਕੇਸਾਂ ਦੀ ਗਿਣਤੀ ਜ਼ਿਆਦਾ ਹੋਣ ਕਾਰਨ ਇਹ ਗੱਲ ਪਹਿਲਾਂ ਹੀ ਸਰਕਾਰ ਦੇ ਵਿਚਾਰ ਅਧੀਨ ਹੈ ਕਿ ਮੋਹਾਲੀ ਅਤੇ ਲੁਧਿਆਣਾ ਵਿਖੇ ਇੱਕ-ਇੱਕ ਇੰਡਸਟ੍ਰੀਅਲ ਟ੍ਰਿਬਿਊਨਲ ਖੋਲ੍ਹੀ ਜਾਵੇ ਤਾਂ ਜੋ ਇੰਡਸਟ੍ਰੀਅਲ ਟ੍ਰਿਬਿਊਨਲ, ਲੁਧਿਆਣਾ ਅਤੇ ਪਟਿਆਲਾ ਕੋਲ ਕੇਸਾਂ ਦੀ ਗਿਣਤੀ ਘਟਾਈ ਜਾ ਸਕੇ। ਇਸ ਸਬੰਧੀ ਮੌਜੂਦਾ ਵਿੱਤੀ ਸਾਲ 2010-11 ਵਿੱਚ ਦੋ ਇੰਡਸਟ੍ਰੀਅਲ ਟ੍ਰਿਬਿਊਨਲ ਖੋਲ੍ਹਣ ਦਾ ਪਲਾਨ ਸਕੀਮਾਂ ਵਿੱਚ ਉਪਬੰਧ ਕੀਤਾ ਗਿਆ ਸੀ ਪਰੰਤੂ ਵਿਭਾਗ ਦੀ ਮੁੜ ਬਣਤਰ ਦੀ ਕਾਰਵਾਈ ਮੁਕੰਮਲ ਨਾ ਹੋਣ ਕਾਰਨ ਅਜੇ ਇਹ ਮਾਮਲਾ ਲੰਬਿਤ ਹੈ। ਜੇਕਰ ਇਨ੍ਹਾਂ ਇੰਡਸਟ੍ਰੀਅਲ ਟ੍ਰਿਬਿਊਨਲਾਂ ਲਈ ਸਟਾਫ਼ ਪ੍ਰਵਾਨ ਹੋ ਜਾਂਦਾ ਹੈ ਤਾਂ ਭਵਿੱਖ ਵਿੱਚ ਮੋਹਾਲੀ ਅਤੇ ਲੁਧਿਆਣਾ ਵਿਖੇ ਇੰਡਸਟ੍ਰੀਅਲ ਟ੍ਰਿਬਿਊਨਲ ਖੋਲ੍ਹਣ ਸਬੰਧੀ ਕਾਰਵਾਈ ਕੀਤੀ ਜਾ ਸਕਦੀ ਹੈ।

ਇਸ ਤੋਂ ਇਲਾਵਾ ਜੇਕਰ ਹਰ ਜ਼ਿਲ੍ਹੇ ਵਿੱਚ ਕਿਰਤ ਕੋਰਟ/ਇੰਡਸਟ੍ਰੀਅਲ ਟ੍ਰਿਬਿਊਨਲ ਸਥਾਪਿਤ ਕਰ ਦਿੱਤੇ ਜਾਂਦੇ ਹਨ ਤਾਂ ਪੰਜਾਬ ਵਿੱਚ 12 ਹੋਰ ਇੰਡਸਟ੍ਰੀਅਲ ਟ੍ਰਿਬਿਊਨਲ ਸਥਾਪਿਤ ਕਰਨੇ ਪੈਣਗੇ। ਇੱਕ ਇੰਡਸਟ੍ਰੀਅਲ ਟ੍ਰਿਬਿਊਨਲ ਸਥਾਪਿਤ ਕਰਨ ਤੇ ਮੌਜੂਦਾ ਸਟਾਫ਼ ਦੇ ਨਾਰਮਜ਼, ਸਾਜ਼ੋ-ਸਮਾਨ ਆਦਿ ਦੇ ਖਰਚੇ ਸਬੰਧੀ ਲਗਭਗ 42 ਲੱਖ ਰੁਪਏ ਦਾ ਸਲਾਨਾ ਵਿਤੀ ਬੋਝ ਪਵੇਗਾ ਅਤੇ ਇਸ ਤਰ੍ਹਾਂ ਲਗਭਗ 5.04 ਕਰੋੜ ਰੁਪਏ ਦਾ ਸਲਾਨਾ ਵਾਧੂ ਖਰਚਾ ਆਉਣ ਦਾ ਵੀ ਅਨੁਮਾਨ ਹੈ। ਉਪਰੋਕਤ ਤੱਥਾਂ ਨੂੰ ਮੁੱਖ ਰੱਖਦੇ ਹੋਏ ਹਰ ਇਕ ਜ਼ਿਲ੍ਹੇ ਵਿੱਚ ਇੰਡਸਟ੍ਰੀਅਲ ਟ੍ਰਿਬਿਊਨਲ ਖੋਲ੍ਹਣ ਦੀ ਕੋਈ ਉਚਿਤਤਾ ਨਹੀਂ ਜਾਪਦੀ।

**ਸਰਦਾਰ ਅਜੀਤ ਸਿੰਘ ਸ਼ਾਂਤ** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਜਿਹੜੇ 6 ਇੰਡਸਟ੍ਰੀਅਲ ਟ੍ਰਿਬਿਊਨਲਾਂ ਦੀ ਗੱਲ ਕੀਤੀ ਹੈ, ਇਹ ਮੰਨਿਆ ਜਾ ਸਕਦਾ ਹੈ ਕਿ ਜਿੱਥੇ ਇੰਡਸਟ੍ਰੀਜ਼ ਜ਼ਿਆਦਾ ਹਨ ਇਹ ਟ੍ਰਿਬਿਊਨਲ ਉਥੇ ਹੋਣਗੇ ਲੇਕਿਨ ਜਿਹੜੀਆਂ ਲੇਬਰ ਕੋਰਟਾਂ ਹਨ, ਜਿੱਥੇ ਇੰਡਸਟਰੀਆਂ ਜਾਂ ਕਿਰਤੀਆਂ ਤੋਂ ਬਿਨਾਂ ਦੂਜੇ ਕੇਸ ਜਾਂਦੇ ਹਨ, ਉਥੇ ਹੀ ਜਿੱਥੇ-ਜਿੱਥੇ ਉਹ ਹਨ, ਉਥੇ ਖਾਸ ਤੌਰ ਤੇ ਜਿਹੜੇ ਉਨ੍ਹਾਂ ਦੇ ਦਫ਼ਤਰ ਬਣਾਏ ਜਾਂਦੇ ਹਨ, ਉਨ੍ਹਾਂ ਦੀ ਬਹੁਤ ਵੱਡੀ ਸਮੱਸਿਆ ਹੈ। ਜਿਵੇਂ ਗੁਰਦਾਸਪੁਰ ਦੀ ਗੱਲ ਕੀਤੀ ਹੈ, ਉਥੇ ਸੈਸ਼ਨ ਜੱਜ ਬੈਠਦਾ ਹੈ, ਕਿਤੇ-ਕਿਤੇ ਐਡੀਸ਼ਨਲ ਸੈਸ਼ਨ ਜੱਜ ਬਿਠਾਏ ਜਾਂਦੇ ਹਨ। ਮੇਰੀ ਜਾਣਕਾਰੀ ਮੁਤਾਬਿਕ ਇਨ੍ਹਾਂ ਦਫ਼ਤਰਾਂ ਵਿੱਚ ਪੰਜਾਬ ਸਰਕਾਰ ਪੂਰਾ ਅਮਲਾ ਨਹੀਂ ਦੇ ਰਹੀ। ਇਨ੍ਹਾਂ ਨੂੰ ਘੱਟੋ-ਘੱਟ ਤਿੰਨ ਕਮਰੇ ਚਾਹੀਦੇ ਹਨ। ਜਿੱਥੇ ਜੱਜ ਹੈ ਉਸ ਨੂੰ ਚੈਂਬਰ ਵੀ ਚਾਹੀਦਾ ਹੈ, ਉਸ ਦੇ ਸਟੈਨੋ ਲਈ ਬੈਠਣ ਦਾ ਪ੍ਰਬੰਧ ਨਹੀਂ ਹੁੰਦਾ। ਹਾਈਕੋਰਟ ਅਜਿਹੇ ਟ੍ਰਿਬਿਊਨਲ ਜਾਂ ਲੇਬਰ ਕੋਰਟਾਂ ਵੱਖ-ਵੱਖ ਜ਼ਿਲ੍ਹਿਆਂ ਵਿੱਚ ਦਿੰਦੀ ਵੀ ਹੈ ਪਰ ਫੇਰ ਵਾਪਸ ਵੀ ਲੈ ਲੈਂਦੀ ਹੈ ਕਿਉਂਕਿ ਪੰਜਾਬ ਸਰਕਾਰ ਉਨ੍ਹਾਂ ਲਈ ਪੂਰਾ ਪ੍ਰਬੰਧ ਨਹੀਂ ਕਰਦੀ। ਇਸ ਲਈ ਮੇਰੀ ਬੇਨਤੀ ਹੈ ਕਿ ਇਨ੍ਹਾਂ ਕੋਰਟਾਂ ਦੀ ਗਿਣਤੀ ਵਧਾਈ ਜਾਵੇ। ਇਸ ਨੂੰ ਪਹਿਲ ਦੇ ਅਧਾਰ ਤੇ ਕੀਤਾ ਜਾਵੇ ਕਿਉਂਕਿ ਇਹ ਕਿਰਤੀਆਂ ਦਾ ਮਸਲਾ ਹੈ। ਅਗਲਾ ਸਵਾਲ ਇਹ ਹੈ ਕਿ ਨਿਹਾਲ ਸਿੰਘ ਵਾਲਾ ਨੂੰ ਸਬ ਡਵੀਜ਼ਨ ਬਣਿਆ ਲੰਮਾ ਸਮਾਂ ਹੋ ਗਿਆ ਹੈ। ਉਥੇ ਸਬ ਜੱਜ ਦੀ ਪੋਸਟ ਹੈ। ਬਿਲਡਿੰਗ ਤਿਆਰ ਹੈ, ਉਸ ਨੂੰ ਕਈ ਵਾਰ ਰੰਗ-ਰੋਗਨ ਵੀ ਕਰਵਾ ਲਿਆ ਗਿਆ ਹੈ ਅਤੇ ਦੋ ਵਾਰ ਉਥੇ ਚੀਫ਼ ਜਸਟਿਸ ਵਿਜ਼ਿਟ ਵੀ ਕਰ ਚੁੱਕੇ ਹਨ ਲੇਕਿਨ ਹਾਲੇ ਤੱਕ ਉਥੇ ਜੱਜ ਸਾਹਿਬ ਨਹੀਂ ਗਏ ਹਨ, ਇਸ ਬਾਰੇ ਮੰਤਰੀ ਸਾਹਿਬ ਜ਼ਰੂਰ ਬਿਆਨ ਦੇਣ।

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਸਵਾਲ ਦਾ ਜਵਾਬ ਜੋ ਮੈਂ ਦਿੱਤਾ ਹੈ, ਇਨ੍ਹਾਂ ਨੇ ਜਿਹੜੀ ਕਾਲ ਅਟੈਂਸ਼ਨ ਦਿੱਤੀ ਸੀ, ਉਸ ਬਾਰੇ ਡਿਟੇਲਡ ਜਵਾਬ ਸੀ। 6 ਲੇਬਰ ਕੋਰਟਾਂ ਪਹਿਲਾਂ ਹੀ ਚਲਦੀਆਂ ਸਨ, ਉਨ੍ਹਾਂ ਨੂੰ ਇੰਡਸਟ੍ਰੀਅਲ ਟ੍ਰਿਬਿਊਨਲ ਬਣਾ ਦਿੱਤਾ ਹੈ। ਕੋਰਟਾਂ ਉਥੇ ਹੀ ਕਾਇਮ ਹਨ, ਉਨ੍ਹਾਂ ਵਿੱਚ ਕੋਈ ਕਮੀ ਨਹੀਂ ਆਈ ਹੈ। ਸਰਕਾਰ ਹਮੇਸ਼ਾਂ ਹੀ ਇਸ ਮਾਮਲੇ ਵਿੱਚ ਗੰਭੀਰ ਰਹਿੰਦੀ ਹੈ ਕਿ ਕਿਰਤੀਆਂ ਦੇ ਕੇਸ ਜ਼ਿਆਦਾ ਦੇਰ ਲੰਬਿਤ ਨਾ ਰਹਿਣ ਅਤੇ ਉਨ੍ਹਾਂ ਨੂੰ ਕੋਈ ਮੁਸ਼ਕਿਲ ਨਾ ਆਵੇ। ਇਸ ਮੌਜੂਦਾ ਸਰਕਾਰ ਨੇ ਸਾਲ 2008 ਵਿੱਚ ਮੈਗਾ ਲੋਕ ਅਦਾਲਤ ਲਗਾਈ ਸੀ ਅਤੇ ਮੌਕੇ ਤੇ ਡਿਸਾਈਡ ਕਰ ਦਿੱਤਾ...

**ਮਾਨਯੋਗ ਸਪੀਕਰ** : ਸੂਦ ਜੀ, ਜੱਜਾਂ ਮੁਤੱਲਕ ਵੱਖਰਾ ਸਵਾਲ ਅੱਗੇ ਆਵੇਗਾ। ਇਸ ਕਰਕੇ ਹੁਣ ਥੋੜ੍ਹੀ ਗੱਲ ਕਰਨ ਦੀ ਲੋੜ ਹੈ। ਉਨ੍ਹਾਂ ਨੇ ਥੋੜ੍ਹੀਆਂ ਜਿਹੀਆਂ ਲੋੜਾਂ ਦੱਸੀਆਂ ਹਨ। ਉਨ੍ਹਾਂ ਦਾ ਧਿਆਨ ਰੱਖ ਕੇ ਤੁਸੀਂ ਕੰਮ ਕਰ ਦਿਓ। ਡਿਟੇਲ ਵਿੱਚ ਤੁਸੀਂ ਜਵਾਬ ਦੇ ਹੀ ਦਿੱਤਾ ਹੈ।

**ਮੰਤਰੀ :** ਸਪੀਕਰ ਸਾਹਿਬ, ਇਸ ਤੋਂ ਇਲਾਵਾ ਵੀ ਮੈਂ ਐਸ਼ਿਓਰ ਕਰਵਾਉਂਦਾ ਹਾਂ ਕਿ ਅਸੀਂ ਹੋਰ ਵੀ ਰੈਸ਼ਨੇਲਾਈਜ ਕਰ ਲਈਏ ਤਾਂ ਕਿ ਕਿਰਤੀਆਂ ਨੂੰ ਜ਼ਿਆਦਾ ਦੂਰ ਨਾ ਜਾਣਾ ਪਵੇ। ਅਸੀਂ ਇਸ ਬਾਰੇ ਵੀ ਵਿਚਾਰ ਕਰ ਰਹੇ ਹਾਂ ਤਾਂ ਕਿ ਕਿਰਤੀਆਂ ਦੇ ਕੇਸ ਜ਼ਿਆਦਾ ਲੰਬਿਤ ਨਾ ਰਹਿਣ। ਅਸੀਂ ਲੋਕ ਅਦਾਲਤਾਂ ਵੀ ਲਗਾ ਰਹੇ ਹਾਂ। ਹਰ ਤਰੀਕੇ ਨਾਲ ਅਸੀਂ ਕੋਸ਼ਿਸ਼ ਕਰ ਰਹੇ ਹਾਂ। ਅਸੀਂ ਇੰਡਸਟਰੀਅਲ ਟ੍ਰਿਬਿਊਨਲ, ਜੋ ਕਿ ਪਹਿਲਾਂ ਇੱਕ ਸੀ, ਨੂੰ ਵਧਾ ਕੇ ਛੇ ਕਰ ਦਿੱਤਾ ਹੈ।

---

## PAPERS LAID ON THE TABLE OF THE HOUSE

**ਮਾਨਯੋਗ ਸਪੀਕਰ :** ਹੁਣ ਅਗਲੀ ਆਈਟਮ। ਮੇਜ਼ ਤੇ ਰੱਖੇ ਜਾਣ ਵਾਲੇ ਕਾਗਜ਼-ਪੱਤਰ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ) :** ਮਾਨਯੋਗ ਸਪੀਕਰ ਸਾਹਿਬ, ਮੈਂ ਹੇਠ ਲਿਖੇ ਕਾਗਜ਼-ਪੱਤਰ ਸਦਨ ਦੀ ਮੇਜ਼ ਤੇ ਰੱਖਦਾ ਹਾਂ :-

1. ਸਾਲ 2008-09 ਲਈ ਪੰਜਾਬ ਪੱਛੜੀਆਂ ਸ਼੍ਰੇਣੀਆਂ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ (ਬੈਂਕਫਿੰਕੋ) ਦੀ ਸਲਾਨਾ ਰਿਪੋਰਟ ਅਤੇ ਬੈਲੰਸ ਸ਼ੀਟ, ਜਿਵੇਂ ਕਿ ਪੰਜਾਬ ਪੱਛੜੀਆਂ ਸ਼੍ਰੇਣੀਆਂ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਐਕਟ, 1976 ਦੀ ਧਾਰਾ 27(6) ਅਧੀਨ ਲੋੜੀਂਦਾ ਹੈ।
2. ਸਾਲ 2009-10 ਲਈ ਪੰਜਾਬ ਰਾਜ ਵਣ ਵਿਕਾਸ ਕਾਰਪੋਰੇਸ਼ਨ ਲਿਮਟਿਡ ਦੀ 27ਵੀਂ ਸਲਾਨਾ ਰਿਪੋਰਟ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619 (ੳ) ਅਧੀਨ ਲੋੜੀਂਦਾ ਹੈ।
3. ਸਾਲ 2008-09 ਲਈ ਪੰਜਾਬ ਰਾਜ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਬੋਰਡ ਦੀ ਸਲਾਨਾ ਰਿਪੋਰਟ, ਜਿਵੇਂ ਕਿ ਪੰਜਾਬ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਐਕਟ, 1992 ਦੀ ਧਾਰਾ 28(4) ਅਧੀਨ ਲੋੜੀਂਦਾ ਹੈ।
4. ਸਾਲ 2008-09 ਲਈ ਪੰਜਾਬ ਰਾਜ ਉਦਯੋਗਿਕ ਵਿਕਾਸ ਕਾਰਪੋਰੇਸ਼ਨ ਲਿਮਟਿਡ ਦੀ 43ਵੀਂ ਸਲਾਨਾ ਰਿਪੋਰਟ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619 (ੳ) ਅਧੀਨ ਲੋੜੀਂਦਾ ਹੈ।
5. ਸਾਲ 2007-08 ਲਈ ਪੰਜਾਬ ਖਾਦੀ ਅਤੇ ਪੇਂਡੂ ਉਦਯੋਗ ਬੋਰਡ ਦੀ 25ਵੀਂ ਸਲਾਨਾ ਰਿਪੋਰਟ, ਜਿਵੇਂ ਕਿ ਪੰਜਾਬ ਖਾਦੀ ਅਤੇ ਪੇਂਡੂ ਉਦਯੋਗ ਬੋਰਡ ਐਕਟ, 1955 ਦੀ ਧਾਰਾ 28 ਅਧੀਨ ਲੋੜੀਂਦਾ ਹੈ।

---

## RESUMPTION OF DISCUSSION ON GOVERNOR'S ADDRESS

**ਮਾਨਯੋਗ ਸਪੀਕਰ** : ਹੁਣ 8 ਮਾਰਚ, 2011 ਨੂੰ ਸਰਦਾਰ ਵਿਰਸਾ ਸਿੰਘ ਵਲਟੋਹਾ, ਐਮ.ਐਲ.ਏ. ਦੁਆਰਾ ਪੇਸ਼ ਕੀਤੇ ਗਏ ਅਤੇ ਸਰਦਾਰ ਅਮਰਜੀਤ ਸਿੰਘ ਸਾਹੀ, ਐਮ.ਐਲ.ਏ. ਦੁਆਰਾ ਪ੍ਰੋੜ੍ਹਤਾ ਕੀਤੇ ਗਏ ਨਿਮਨਲਿਖਤ ਪ੍ਰਸਤਾਵ ਤੇ ਮੁੜ ਬਹਿਸ :-

"ਕਿ ਰਾਜਪਾਲ ਜੀ ਨੂੰ ਹੇਠ ਲਿਖੇ ਸ਼ਬਦਾਂ ਵਿੱਚ ਮਾਣ-ਪੱਤਰ ਪੇਸ਼ ਕੀਤਾ ਜਾਵੇ :-

'ਕਿ ਇਸ ਸਮਾਗਮ ਵਿੱਚ ਇਕੱਤਰ ਹੋਏ ਇਸ ਸਦਨ ਦੇ ਮੈਂਬਰ ਰਾਜਪਾਲ ਜੀ ਦੇ ਉਸ ਭਾਸ਼ਣ ਲਈ ਅਤਿ ਧੰਨਵਾਦੀ ਹਨ ਜੋ ਉਨ੍ਹਾਂ ਨੇ 4 ਮਾਰਚ, 2011 ਨੂੰ ਸਦਨ ਵਿੱਚ ਦੇਣ ਦੀ ਕਿਰਪਾਲਤਾ ਕੀਤੀ।' "

ਮਿਤੀ 8.3.2011 ਨੂੰ ਜਦੋਂ ਸਦਨ ਦੀ ਕਾਰਵਾਈ ਸਥਗਿਤ ਹੋਈ ਸੀ ਤਾਂ ਸਰਦਾਰ ਈਸ਼ਰ ਸਿੰਘ, ਐਮ.ਐਲ.ਏ. ਰਾਜਪਾਲ ਜੀ ਦੇ ਭਾਸ਼ਣ ਤੇ ਧੰਨਵਾਦ ਮਤੇ ਤੇ ਬੋਲ ਰਹੇ ਸਨ। ਹੁਣ ਉਹ ਆਪਣਾ ਭਾਸ਼ਣ ਮੁੜ ਅਰੰਭ ਕਰਨਗੇ।

**ਸਰਦਾਰ ਈਸ਼ਰ ਸਿੰਘ (ਕੂੰਮ ਕਲਾਂ, ਐਸ.ਸੀ.)** : ਸਪੀਕਰ ਸਾਹਿਬ, ਮੈਂ ਕਹਿ ਰਿਹਾ ਸੀ ਕਿ ਪੰਜਾਬ ਨੇ ਪਿਛਲੇ ਸਮੇਂ ਬੜਾ ਮਾੜਾ ਸੰਤਾਪ ਭੋਗਿਆ ਔਰ ਪੰਜਾਬ ਦੇ ਮਿਹਨਤੀ ਤੇ ਸਿਰੜੀ ਲੋਕਾਂ ਦੇ ਦਿੱਤੇ ਮਿਲਵਰਤਣ ਕਾਰਨ ਪੰਜਾਬ ਵਿੱਚ ਸ਼ਾਂਤੀ ਬਹਾਲ ਹੋਈ ਹੈ। ਲੋਕ ਆਸ ਰੱਖਦੇ ਹਨ ਅਤੇ ਉਨ੍ਹਾਂ ਦੀਆਂ ਮੰਗਾਂ ਹਨ ਕਿ ਜੋ ਵੀ ਸਰਕਾਰ ਬਣਦੀ ਹੈ, ਉਹ ਉਨ੍ਹਾਂ ਵਾਸਤੇ ਕੁਝ ਕਰਕੇ ਦਿਖਾਵੇ। ਅੱਜ ਦੇ ਗਵਰਨਰ ਦੇ ਭਾਸ਼ਣ ਵਿੱਚ ਅਲੱਗ-ਅਲੱਗ ਖਿੱਤਿਆਂ ਦੇ ਮੁਤਾਬਿਕ ਸਰਕਾਰ ਦੀ ਤਰਫੋਂ ਆਪਣਾ ਪੱਖ ਪੇਸ਼ ਕੀਤਾ ਗਿਆ।

ਮੈਂ ਖੇਤੀਬਾੜੀ ਸੈਕਟਰ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਸਾਡਾ ਸੂਬਾ ਖੇਤੀ ਪ੍ਰਧਾਨ ਸੂਬਾ ਹੈ। 70% ਲੋਕ ਖੇਤੀ ਤੇ ਨਿਰਭਰ ਕਰਦੇ ਹਨ। ਪਰ ਪੰਜਾਬ ਦਾ ਕਿਸਾਨ ਸਿਰਫ ਕਣਕ ਅਤੇ ਝੋਨੇ ਦੀ ਫਸਲ ਤੇ ਹੀ ਆਪਣੇ ਪਰਿਵਾਰ ਦਾ ਪਾਲਣ-ਪੋਸ਼ਣ ਕਰ ਰਿਹਾ ਹੈ ਜਦੋਂ ਕਿ ਇਸ ਮਹਿੰਗਾਈ ਦੇ ਸਮੇਂ ਜਿਸ ਵਿੱਚੋਂ ਅਸੀਂ ਗੁਜ਼ਰ ਰਹੇ ਹਾਂ, ਇਸ ਮੁਤਾਬਿਕ ਚਾਹੀਦਾ ਸੀ ਕਿ ਸਰਕਾਰ ਕੋਈ ਐਸੇ ਉਪਰਾਲੇ ਕਰਦੀ ਕਿ ਕਿਸਾਨਾਂ ਨੂੰ ਫ਼ਸਲੀ ਚੱਕਰ ਦੀ ਵਿਭਿੰਨਤਾ ਅਪਨਾਉਣ ਲਈ ਉਤਸ਼ਾਹਿਤ ਕੀਤਾ ਜਾਂਦਾ। ਜਿਵੇਂ ਕਿ ਗੰਨੇ ਦੀ ਫਸਲ ਹੈ, ਗੰਨਾ ਬਹੁਤ ਵਧੀਆ ਅਤੇ ਅੱਛੀ ਫ਼ਸਲ ਹੈ, ਜਿਸ ਨੂੰ ਕਿ ਪਹਿਲਾਂ ਆਪਣਾ ਕਿਸਾਨ ਬੀਜਦਾ ਸੀ ਲੇਕਿਨ ਮੈਂ ਸਮਝਦਾ ਹਾਂ ਕਿ ਸਰਕਾਰ ਨੇ ਕਿਸਾਨਾਂ ਨੂੰ ਇਸ ਦਾ ਵਧੀਆ ਮੁੱਲ ਨਹੀਂ ਦਿੱਤਾ ਜਿਸ ਕਾਰਨ ਕਿਸਾਨ ਅੱਜ ਇਸ ਫ਼ਸਲ ਨੂੰ ਬੀਜਣ ਤੋਂ ਪਿੱਛੇ ਹੱਟ ਗਏ ਹਨ। ਕਰੋੜਾਂ ਰੁਪਿਆ ਸ਼ੂਗਰ ਮਿੱਲਾਂ ਤੇ ਲੱਗਿਆ ਹੈ ਅਤੇ ਛੇ ਮਿੱਲਾਂ ਕਾਫੀ ਸਮੇਂ ਤੋਂ ਬੰਦ ਪਈਆਂ ਹਨ, ਜਿਵੇਂ ਕਿ ਜਗਰਾਉਂ, ਜ਼ੀਰਾ, ਰੱਖੜਾ, ਤਰਨਤਾਰਨ, ਫਰੀਦਕੋਟ ਅਤੇ ਬੁਢਲਾਡੇ ਦੀਆਂ ਗੰਨਾ ਮਿੱਲਾਂ ਅੱਜ ਬੰਦ ਪਈਆਂ ਹਨ। ਇਨ੍ਹਾਂ ਮਿੱਲਾਂ ਵਿੱਚ ਜਿਹੜੇ ਮੁਲਾਜ਼ਮ ਕੰਮ

ਕਰਦੇ ਸਨ, ਉਨ੍ਹਾਂ ਵਿਚਾਰਿਆਂ ਨੂੰ ਲਗਾਤਾਰ 34 ਮਹੀਨਿਆਂ ਤੋਂ ਤਨਖ਼ਾਹਾਂ ਨਹੀਂ ਦਿੱਤੀਆਂ ਗਈਆਂ। ਉਥੇ ਲਗਭਗ 1000 ਮੁਲਾਜ਼ਮ ਰੈਗੂਲਰ ਅਤੇ 1200 ਦੇ ਕਰੀਬ ਸੀਜ਼ਨਲ ਹਨ। ਇਹ ਦੱਸਿਆ ਜਾਵੇ ਕਿ ਉਹ ਆਪਣੇ ਪਰਿਵਾਰਾਂ ਦਾ ਕਿਵੇਂ ਨਿਰਬਾਹ ਕਰਦੇ ਹੋਣਗੇ? ਜੇ ਸਰਕਾਰ ਨੇ ਗੰਨੇ ਦਾ ਭਾਅ ਵਧੀਆ ਦਿੱਤਾ ਹੁੰਦਾ ਤਾਂ ਮੈਂ ਸਮਝਦਾ ਹਾਂ ਕਿ ਅੱਜ ਕਿਸਾਨ ਗੰਨਾ ਬੀਜਦਾ। ਇਹ ਫ਼ਸਲ ਦੂਜੀਆਂ ਫਸਲਾਂ ਨਾਲੋਂ ਕਿਤੇ ਵਧੀਆ ਫਸਲ ਹੈ ਅਤੇ ਤਕਰੀਬਨ ਦੂਜੀਆਂ ਫਸਲਾਂ ਦੇ ਬਰਾਬਰ ਮੁਨਾਫ਼ਾ ਦੇ ਜਾਂਦੀ ਹੈ। ਇਸ ਨੂੰ ਉਗਾਉਣ ਲਈ ਮਿਹਨਤ, ਬਿਜਲੀ ਅਤੇ ਪਾਣੀ ਦੀ ਘੱਟ ਵਰਤੋਂ ਹੁੰਦੀ ਹੈ। ਸਾਡੇ ਗੁਆਂਢੀ ਸੂਬੇ ਹਰਿਆਣੇ ਨੇ 200 ਰੁਪਏ ਕੁਇੰਟਲ ਦੇ ਹਿਸਾਬ ਨਾਲ ਗੰਨੇ ਦਾ ਭਾਅ ਵੱਧ ਦਿੱਤਾ ਹੈ। ਸਾਡੀ ਮੌਜੂਦਾ ਸਰਕਾਰ ਨੇ ਪਿੱਛੇ ਜਿਹੇ ਮਹੀਨਾ ਕੁ ਪਹਿਲਾਂ 190-195 ਜਾਂ 200 ਰੁਪਏ ਕੁਇੰਟਲ ਦੇਣ ਦਾ ਫੈਸਲਾ ਕੀਤਾ ਪਰ ਉਹ ਵੀ ਅਗਲੇ ਸੀਜ਼ਨ ਤੋਂ ਦੇਣ ਦਾ ਫੈਸਲਾ ਕੀਤਾ ਹੈ, ਇਸ ਸੀਜ਼ਨ ਤੋਂ ਨਹੀਂ। ਅੱਜ ਉਹ ਕਿਸਾਨ ਜਿਨ੍ਹਾਂ ਦੀ ਗੰਨੇ ਦੀ ਪਹਿਲੀ ਕੋਈ ਅਦਾਇਗੀ ਰਹਿੰਦੀ ਹੈ ਜਿਵੇਂ ਕਿ ਸ਼ੂਗਰ ਮਿੱਲ, ਮੋਰਿੰਡਾ ਦੀ ਗੱਲ ਹੈ, ਉਹ ਕਿਸਾਨ ਵਿਚਾਰਾ ਧਰਨਾ ਲਗਾ ਕੇ ਬੈਠਾ ਹੈ। ਕੱਲ੍ਹ ਉਨ੍ਹਾਂ ਨੇ ਚੱਕਾ ਜਾਮ ਕੀਤਾ ਹੈ ਕਿ ਸਵਾ ਜਾਂ ਸਾਢੇ ਚਾਰ ਕਰੋੜ ਰੁਪਿਆ ਸਰਕਾਰ ਵਲੋਂ ਦੇਣਾ ਬਣਦਾ ਹੈ। ਜੇ ਸਰਕਾਰ ਸੰਜੀਦਗੀ ਨਾਲ ਕਿਸਾਨਾਂ ਦੀ ਮਦਦ ਕਰਨੀ ਚਾਹੁੰਦੀ ਹੈ ਅਤੇ ਪੰਜਾਬ ਨੂੰ ਤਰੱਕੀ ਵੱਲ ਲਿਜਾਉਣਾ ਚਾਹੁੰਦੀ ਹੈ ਤਾਂ ਸਾਡੀ ਕਿਸਾਨੀ ਦੀ ਬਾਂਹ ਫੜ੍ਹ ਕੇ ਵਧੀਆ ਫਸਲਾਂ ਦਾ ਬਦਲਾਓ ਦੇਵੇ ਤਾਂ ਕਿ ਗੰਨੇ ਦੀ ਖੇਤੀ, ਸਬਜ਼ੀਆਂ ਅਤੇ ਫਲਦਾਰ ਬੂਟਿਆਂ ਦੀ ਕਾਸ਼ਤ ਕਰਕੇ ਕਿਸਾਨ ਆਪਣੇ ਪਰਿਵਾਰ ਦਾ ਵਧੀਆ ਨਿਰਬਾਹ ਕਰ ਸਕਣ।

ਸਪੀਕਰ ਸਾਹਿਬ, ਖੇਤੀ ਨਾਲ ਪਾਣੀ ਦੀ ਵੀ ਬਹੁਤ ਲੋੜ ਹੈ। ਪਾਣੀ ਬਾਰੇ ਹਾਊਸ ਵਿੱਚ ਵੀ ਬਹੁਤ ਗੱਲਾਂ ਹੋਈਆਂ ਹਨ ਔਰ ਪਾਣੀ ਜਿਹੜਾ ਅਸੀਂ ਧਰਤੀਂ ਤੋਂ ਕੱਢਦੇ ਹਾਂ, ਇਸ ਬਾਰੇ ਇੱਕ ਵਰਲਡ ਬੈਂਕ ਦੀ ਰਿਪੋਰਟ ਹੈ ਕਿ ਸਾਰੀ ਦੁਨੀਆਂ ਦਾ ਚੌਥਾ ਹਿੱਸਾ ਧਰਤੀ ਦਾ ਪਾਣੀ ਇੱਕੋ ਸਾਲ ਵਿੱਚ ਇਕੱਲਾ ਹਿੰਦੁਸਤਾਨ ਹੀ ਧਰਤੀ ਦੇ ਹੇਠਾਂ ਤੋਂ ਕੱਢਦਾ ਹੈ, ਔਰ ਜੇਕਰ ਸਾਡੀ ਇਹੀ ਰਫਤਾਰ ਰਹੀ ਤਾਂ 2025 ਤੱਕ ਧਰਤੀ ਹੇਠਲੇ ਪਾਣੀ ਦਾ ਲੈਵਲ ਸਿਰਫ 60% ਰਹਿ ਜਾਵੇਗਾ। ਇਹ ਕਿਵੇਂ ਰੋਕੀਏ? ਇਹ ਕਿਵੇਂ ਰੁਕ ਸਕਦਾ ਹੈ। ਇਹ ਸੋਚਣ ਵਾਲੀ ਗੱਲ ਹੈ। ਇਸ ਲਈ ਫਸਲਾਂ ਦਾ ਚੱਕਰ ਲਿਆਓ, ਫਸਲਾਂ ਵਿੱਚ ਬਦਲਾਅ ਲਿਆਓ, ਝੋਨੇ ਤੋਂ ਇਲਾਵਾ ਜਿਹੜੀਆਂ ਘੱਟ ਪਾਣੀ ਲੈਣ ਵਾਲੀਆਂ ਫਸਲਾਂ ਹਨ, ਉਹ ਲਗਾਈਆਂ ਜਾਣ, ਸਰਕਾਰ ਲੋਕਾਂ ਨੂੰ ਉਤਸ਼ਾਹਿਤ ਕਰੇ, ਸੀਡ ਤੇ ਸਬਸਿਡੀ ਦੇਵੇ, ਗੰਨੇ ਤੇ ਸਬਸਿਡੀ ਦੇਵੇ। ਕਿਸੇ ਵਕਤ ਸਬਸਿਡੀ ਦਿੱਤੀ ਸੀ ਪਰ ਉਹ ਸਹੀ ਤਰ੍ਹਾਂ ਨਾਲ ਇੰਪਲੀਮੈਂਟ ਨਹੀਂ ਹੋਈ। ਸਰਕਾਰ ਕੈਸ਼ ਸਬਸਿਡੀ ਦੇ ਸਕਦੀ ਹੈ। ਕਿਸਾਨ ਨੂੰ ਸਰਕਾਰ ਉਤਸ਼ਾਹਿਤ ਤਾਂ ਕਰੇ। ਜੇਕਰ ਸਰਕਾਰ ਕਿਸਾਨ ਨੂੰ ਉਤਸ਼ਾਹਿਤ ਕਰੇਗੀ ਤਾਂ ਮੈਂ ਸਮਝਦਾ ਹਾਂ ਕਿ ਪੰਜਾਬ ਦਾ ਕਿਸਾਨ ਬਚ ਸਕਦਾ ਹੈ। ਅੱਜ ਦਾ ਕਿਸਾਨ ਬੜੀ ਔਖੀ ਅਤੇ ਮਹਿੰਗਾਈ ਦੇ ਯੁੱਗ ਵਿੱਚ ਆਪਣਾ ਸਮਾਂ ਪਾਸ ਕਰ ਰਿਹਾ ਹੈ।

[ ਸਰਦਾਰ ਈਸ਼ਰ ਸਿੰਘ ]

ਸਪੀਕਰ ਸਾਹਿਬ, ਪਾਣੀ ਦੇ ਨਾਲ ਹੀ ਜੁੜੀ ਹੋਈ ਇੱਕ ਬੜੀ ਅਹਿਮ ਗੱਲ ਹੈ। ਉਹ ਹੈ ਬਿਜਲੀ। ਬਿਜਲੀ ਪਾਣੀ ਦੇ ਨਾਲ ਸਿੱਧੇ ਤਰੀਕੇ ਨਾਲ ਜੁੜੀ ਹੈ। ਸਰਕਾਰ ਨੇ ਇਸ ਬਾਰੇ ਕਾਫ਼ੀ ਕੁਝ ਕਿਹਾ ਹੈ ਕਿ ਪਾਵਰ ਪਲਾਂਟਸ ਲਈ ਐਮ.ਓ.ਯੂ. ਵਗੈਰਾ ਸਾਈਨ ਹੋ ਗਏ ਹਨ ਪਰ, ਸਪੀਕਰ ਸਾਹਿਬ, ਇਨ੍ਹਾਂ ਦਾ 6 ਤੋਂ 7 ਸਾਲਾਂ ਦਾ ਤਾਂ ਜੈਸਟੇਸ਼ਨ ਪੀਰੀਅਡ ਹੁੰਦਾ ਹੈ। ਸੋ, ਮੈਂ ਸਮਝਦਾ ਹਾਂ ਕਿ ਕੋਈ ਇਸ ਤਰ੍ਹਾਂ ਦਾ ਪਲਾਂਟ ਨਹੀਂ ਹੈ ਜਿਹੜਾ ਸਾਨੂੰ ਬਿਜਲੀ ਛੇਤੀ ਹੀ ਦੇ ਦੇਵੇਗਾ। ਇਸ ਦੇ ਨਾਲ-ਨਾਲ ਇਹ ਵੀ ਹੋਇਆ ਹੈ ਕਿ ਬਿਜਲੀ ਜਿਹੜੀ ਲੋਕਾਂ ਤੱਕ ਪਹੁੰਚਦੀ ਹੈ, ਇਹ ਕਾਫੀ ਮਹਿੰਗੀ ਹੋ ਗਈ ਹੈ। ਸਰਕਾਰ.ਨੇ ਕਿਸਾਨਾਂ ਨੂੰ ਮਦਦ ਲਈ ਸਬਸਿਡੀ ਦਿੱਤੀ ਹੈ, ਬਹੁਤ ਵਧੀਆ ਕੀਤਾ ਹੈ। ਪਰ ਮੈਂ ਕਹਿੰਦਾ ਹਾਂ ਕਿ ਇਹੀ ਸਬਸਿਡੀ ਕਿਸੇ ਹੋਰ ਢੰਗ ਨਾਲ ਦਿੱਤੀ ਜਾਵੇ ਨਾ ਕਿ ਬਿਜਲੀ ਤੇ ਦਿੱਤੀ ਜਾਵੇ ਕਿਉਂਕਿ ਬਿਜਲੀ ਦੀ ਸਬਸਿਡੀ ਨਾਲ ਇਲੈਕਟ੍ਰਿਕ ਕੁਨੈਕਸ਼ਨਾਂ ਦਾ ਯੂਜ਼ ਖੁੱਲ੍ਹਾ ਹੋਇਆ ਹੈ, ਔਰ ਉਸ ਨਾਲ ਧਰਤੀ ਹੇਠਲਾ ਪਾਣੀ ਬੇਤਹਾਸ਼ਾ ਨਿਕਲ ਰਿਹਾ ਹੈ ਜਿਸ ਨਾਲ ਪਾਣੀ ਵੇਸਟ ਵੀ ਹੋ ਰਿਹਾ ਹੈ। ਅਗਰ ਇਸ ਚੀਜ਼ ਦੀ ਕੋਈ ਸੀਮਾ ਨਿਸ਼ਚਿਤ ਕੀਤੀ ਜਾਵੇ ਤਾਂ ਮੈਂ ਸਮਝਦਾ ਹਾਂ ਕਿ ਉਹ ਪਾਣੀ ਬੜੇ ਸੰਕੋਚ ਨਾਲ ਵਰਤਿਆ ਜਾਵੇਗਾ, ਔਰ ਜਿਹੜੀ ਸਬਸਿਡੀ ਸਰਕਾਰ 1200 ਕਰੋੜ ਤੋਂ 2900 ਕਰੋੜ ਤੱਕ ਬਿਜਲੀ ਦੇ ਰੂਪ ਵਿੱਚ ਕਿਸਾਨਾਂ ਨੂੰ ਦੇ ਰਹੀ ਹੈ, ਉਹ ਹੋਰ ਢੰਗ ਨਾਲ ਦਿੱਤੀ ਜਾਵੇ। ਸਪੀਕਰ ਸਾਹਿਬ, ਜਿੱਥੇ ਸਰਕਾਰ ਨੇ ਕਿਸਾਨਾਂ ਨੂੰ ਬਿਜਲੀ ਦੀ ਸਬਸਿਡੀ ਦਿੱਤੀ ਹੈ, ਉਥੇ ਹੀ ਖੇਤ ਮਜ਼ਦੂਰ, ਜੋ ਕਿ ਕਿਸਾਨ ਦੇ ਨਾਲ ਮੋਢੇ ਨਾਲ ਮੋਢਾ ਲਗਾ ਕੇ ਖੇਤਾਂ ਵਿੱਚ ਕੰਮ ਕਰਦਾ ਹੈ, ਉਸ ਲਈ ਸਾਡੀ ਕਾਂਗਰਸ ਸਰਕਾਰ ਨੇ 200 ਯੂਨਿਟ ਬਿਜਲੀ ਮੁਆਫ ਕੀਤੀ ਸੀ ਔਰ ਬਾਦਲ ਸਾਹਿਬ ਬੈਠੇ ਹਨ, ਇਨ੍ਹਾਂ ਨੇ ਆਪਣੇ ਚੋਣ ਮੈਨੀ-ਫੈਸਟੋ ਵਿੱਚ ਕਿਹਾ ਸੀ ਕਿ ਅਸੀਂ 400 ਯੂਨਿਟ ਮੁਆਫ ਕਰ ਦੇਵਾਂਗੇ, ਪਰ ਜਦੋਂ ਸਰਕਾਰ ਬਣ ਗਈ, ਉਹ 400 ਯੂਨਿਟ ਤਾਂ ਕੀ ਕਰਨੇ ਸਨ ਸਗੋਂ 200 ਯੂਨਿਟ ਤੋਂ ਘਟਾ ਕੇ 100 ਯੂਨਿਟ ਕਰ ਦਿੱਤੀ। ਮੈਂ ਸਮਝਦਾ ਹਾਂ ਕਿ ਇਹ ਬੜਾ ਵਿਤਕਰਾ ਕੀਤਾ ਹੈ। 200 ਯੂਨਿਟ ਵੀ ਕੁਝ ਨਹੀਂ ਹੁੰਦਾ। ਉਹ ਬਹੁਤ ਗਰੀਬ ਲੋਕ ਹਨ। ਸੋ, ਬਾਦਲ ਸਾਹਿਬ ਨੂੰ ਚਾਹੀਦਾ ਸੀ ਕਿ ਜੋ ਵਾਅਦਾ ਕੀਤਾ ਸੀ, ਉਹ ਪੂਰਾ ਕਰਦੇ ਤੇ ਉਨ੍ਹਾਂ ਨੂੰ 400 ਯੂਨਿਟ ਫਰੀ ਬਿਜਲੀ ਦਿੰਦੇ ਨਾ ਕਿ ਉਸ ਨੂੰ 100 ਯੂਨਿਟ ਤੇ ਲਿਆਉਂਦੇ। ਇਹ ਬੜੀ ਵੱਡੀ ਗੱਲ ਹੈ। ਇਸ ਤੇ ਸਰਕਾਰ ਗੰਭੀਰਤਾ ਨਾਲ ਵਿਚਾਰ ਕਰੇ। ਉਨ੍ਹਾਂ ਗਰੀਬ ਲੋਕਾਂ ਕੋਲ ਕਿਹੜੇ ਸਾਧਨ ਹਨ। ਉਹ ਗਰੀਬ ਲੋਕ ਬੜੀ ਮੁਸ਼ਕਲ ਨਾਲ ਆਪਣਾ ਸਮਾਂ ਪਿੰਡਾਂ ਵਿੱਚ ਪਾਸ ਕਰਦੇ ਹਨ।

ਸਪੀਕਰ ਸਾਹਿਬ, ਇਸ ਸਦਨ ਵਿੱਚ ਪਹਿਲਾਂ ਵੀ ਵਿਚਾਰਾਂ ਹੋਈਆਂ ਹਨ। ਪੰਜਾਬ ਰਾਜ ਕਿਸਾਨ ਕਮਿਸ਼ਨ ਨੇ ਇੱਕ ਰਿਪੋਰਟ ਪ੍ਰੈਜ਼ੈਂਟ ਕੀਤੀ ਸੀ ਜਿਸ ਦੀ ਮੈਂ ਗੱਲ ਕਰ ਰਿਹਾ ਹਾਂ। ਉਨ੍ਹਾਂ ਨੇ ਇੱਕ ਸਰਵੇ ਕਰਵਾਇਆ ਸੀ ਜਿਹੜਾ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਅਰਥਸ਼ਾਸਤਰੀਆਂ ਤੋਂ ਕਰਵਾਇਆ ਗਿਆ। ਇਹ ਸਰਵੇ ਪੰਜਾਬ ਦੇ ਤਕਰੀਬਨ 12 ਜ਼ਿਲ੍ਹਿਆਂ ਵਿੱਚ ਕਰਵਾਇਆ ਗਿਆ ਸੀ। ਇਹ ਸਾਡੇ ਖੇਤ ਮਜ਼ਦੂਰਾਂ ਅਤੇ ਖੇਤੀ ਨਾਲ ਸਬੰਧਤ ਗਰੀਬ ਲੋਕਾਂ ਤੇ ਕੀਤਾ ਗਿਆ। ਇਸ ਵਿੱਚ ਤਿੰਨ ਜ਼ਿਲ੍ਹੇ ਮਾਝੇ ਦੇ ਲਏ

ਗਏ, ਦੋ ਦੁਆਬੇ ਦੇ ਅਤੇ ਸੱਤ ਮਾਲਵੇ ਦੇ ਲਏ ਗਏ। ਉਨ੍ਹਾਂ ਨੇ ਉਸ ਰਿਪੋਰਟ ਮੁਤਾਬਿਕ ਕਿਹਾ ਕਿ 67% ਅਜਿਹੇ ਲੋਕ ਹਨ ਜਿਨ੍ਹਾਂ ਦੀ ਆਮਦਨ 1500/- ਰੁਪਏ ਮਹੀਨੇ ਤੋਂ ਘੱਟ ਹੈ। ਤੁਸੀਂ ਆਪ ਸੋਚੋ ਕਿ ਇਸ ਵਿੱਚ ਉਹ ਆਪਣੇ ਬੱਚਿਆਂ ਦੀ ਕੀ ਪੜ੍ਹਾਈ ਕਰਾਵੇਗਾ, ਕੀ ਰੋਟੀ ਖਾਵੇਗਾ, ਕੀ ਆਪਣੀ ਦਵਾਈ ਵਗੈਰਾ ਦਾ ਇੰਤਜ਼ਾਮ ਕਰੇਗਾ, ਕਿੱਥੋਂ ਕੱਪੜੇ ਖਰੀਦੇਗਾ ਔਰ ਕਿਥੋਂ ਆਪਣਾ ਮਕਾਨ ਬਣਾਉਣ ਦੀ ਸੋਚ ਸੋਚੇਗਾ? ਸਪੀਕਰ ਸਾਹਿਬ, 23% ਲੋਕ ਉਹ ਹਨ ਜਿਨ੍ਹਾਂ ਨੂੰ ਕੋਈ ਕੰਮ ਨਹੀਂ ਮਿਲਦਾ। ਉਨ੍ਹਾਂ ਨੂੰ ਨੇੜੇ-ਤੇੜੇ ਸ਼ਹਿਰਾਂ ਵਿੱਚ ਕੰਮ ਦੀ ਭਾਲ ਵਿੱਚ ਜਾਣਾ ਪੈਂਦਾ ਹੈ, ਉਹ ਅੱਠ-ਅੱਠ, ਦਸ-ਦਸ ਕਿਲੋਮੀਟਰ ਦੂਰ ਆਪਣੇ ਘਰਾਂ ਤੋਂ ਸਾਈਕਲਾਂ ਤੇ ਜਾਂਦੇ ਹਨ ਅਤੇ ਕੰਮ ਕਰਕੇ, ਮਜ਼ਦੂਰੀ ਕਰਕੇ ਸ਼ਾਮ ਨੂੰ ਮੁੜ ਕੇ ਜੋ ਕੁਝ ਮਿਲਦਾ ਹੈ, ਉਹ ਲੈ ਕੇ ਵਾਪਸ ਆਉਂਦੇ ਹਨ ਅਤੇ ਆਪਣੇ ਪਰਿਵਾਰ ਦਾ ਪਾਲਣ-ਪੋਸ਼ਣ ਕਰਦੇ ਹਨ। ਉਨ੍ਹਾਂ ਲੋਕਾਂ ਦੇ ਨਾਲ ਧੱਕਾ ਕੀਤਾ ਗਿਆ ਹੈ। ਉਨ੍ਹਾਂ ਨਾਲ ਵਿਤਕਰਾ ਕੀਤਾ ਗਿਆ ਹੈ। ਸਪੀਕਰ ਸਾਹਿਬ, ਇਹ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੇ ਉਹ ਗਰੀਬ ਲੋਕ ਹਨ ਜਿਹੜੇ ਕਿ ਸਾਡੀ ਪੰਜਾਬ ਦੀ ਪਾਪੂਲੇਸ਼ਨ ਜੋ ਹੈ, ਉਸ ਦਾ 29% ਹੈ। ਉਹ ਵੀ ਹੱਕਦਾਰ ਹਨ, ਉਨ੍ਹਾਂ ਦਾ ਵੀ ਸਰਕਾਰ ਵਿੱਚ ਹਿੱਸਾ ਹੈ। ਉਹ ਵੀ ਪੰਜਾਬ ਦੀ ਤਰੱਕੀ ਵਿੱਚ ਯੋਗਦਾਨ ਪਾਉਣ ਦੀ ਕੋਸ਼ਿਸ਼ ਕਰਦੇ ਹਨ, ਹਰ ਹੀਲਾ ਕਰਦੇ ਹਨ ਪਰ ਉਨ੍ਹਾਂ ਨੂੰ ਦੇਣ ਵਾਸਤੇ ਸਪੈਸ਼ਲ ਕੰਪੋਨੈਂਟ ਪਲਾਨ ਦੇ ਵਿੱਚ ਜਿਸ ਵੇਲੇ ਭਾਰਤ ਸਰਕਾਰ ਤੋਂ ਪਲਾਨ ਪਾਸ ਕਰਵਾਈ ਜਾਂਦੀ ਹੈ ਤਾਂ ਜਿੰਨੀ ਟੋਟਲ ਪਾਪੂਲੇਸ਼ਨ ਬਣਦੀ ਹੈ ਉਸ ਦੇ ਹਿਸਾਬ ਨਾਲ ਉਨ੍ਹਾਂ ਵਾਸਤੇ ਪ੍ਰਬੰਧ ਕਰਨਾ ਪਵੇਗਾ। ਜਿੰਨੀ ਸਾਡੀ ਪੰਜਾਬ ਦੀ ਪਲਾਨ ਹੈ ਉਸ ਵਿੱਚੋਂ ਲਗਭਗ 30% ਬਣਦਾ ਹੈ, ਕਾਫੀ ਪੈਸਾ ਬਣਦਾ ਹੈ ਲੇਕਿਨ ਸਰਕਾਰ ਦੇਣਾ ਨਹੀਂ ਮੰਨਦੀ। ਮੈਂ ਇਸ ਗੱਲ ਤੋਂ ਕਾਫੀ ਹੈਰਾਨ ਹਾਂ। ਉਹ ਪੈਸਾ ਆਉਂਦਾ ਹੈ। ਉਸ ਵਿੱਚ 25% ਪੰਜਾਬ ਸਰਕਾਰ ਦਾ ਸ਼ੇਅਰ ਹੈ ਅਤੇ 75% ਭਾਰਤ ਸਰਕਾਰ ਦਾ ਹਿੱਸਾ ਹੁੰਦਾ ਹੈ ਲੇਕਿਨ ਉਹ ਪੈਸਾ ਹੋਰ ਸਕੀਮਾਂ ਵੱਲ ਡਾਈਵਰਟ ਕਰ ਦਿੱਤਾ ਜਾਂਦਾ ਹੈ ਅਤੇ ਦਸਿਆ ਜਾਂਦਾ ਹੈ ਕਿ ਇਹ ਪੈਸਾ ਸਿੱਖਿਆ ਤੇ ਲਗਾ ਦਿੱਤਾ, ਬਿਜਲੀ ਪ੍ਰੋਡਕਸ਼ਨ ਤੇ ਲਗਾ ਦਿੱਤਾ, ਸੜਕਾਂ ਦੇ ਨਿਰਮਾਣ ਤੇ ਲਗਾ ਦਿੱਤਾ। ਮੈਨੂੰ ਸਮਝ ਨਹੀਂ ਆਉਂਦੀ ਕਿ ਇਹ ਪੈਸਾ ਉਨ੍ਹਾਂ ਗਰੀਬ ਲੋਕਾਂ ਨੂੰ ਕਿਉਂ ਨਹੀਂ ਦਿੱਤਾ ਜਾਂਦਾ ਜਦੋਂ ਕਿ ਹਿੰਦੁਸਤਾਨ ਦੇ ਲਗਭਗ ਸਾਰੇ ਸੂਬਿਆਂ ਵਿੱਚ ਇਹ ਤੈਅ ਹੋਇਆ ਹੈ ਅਤੇ ਲਾਗੂ ਵੀ ਹੈ ਕਿ ਜੋ ਵੀ ਸਪੈਸ਼ਲ ਕੰਪੋਨੈਂਟ ਪਲਾਨ ਦਾ ਪੈਸਾ ਆਵੇਗਾ ਉਹ ਸੈਕਟਰੀ, ਵੈਲਫੇਅਰ ਡਿਪਾਰਟਮੈਂਟ ਰਾਹੀਂ ਅਨੁਸੂਚਿਤ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਡਿਵੈਲਪਮੈਂਟ ਵਾਸਤੇ ਹੀ ਲਾਇਆ ਜਾਵੇਗਾ ਪਰ ਉਨ੍ਹਾਂ ਵਾਸਤੇ ਉਹ ਪੈਸਾ ਲਗਦਾ ਨਹੀਂ ਹੈ।

**ਮਾਨਯੋਗ ਸਪੀਕਰ** : ਹੁਣ ਸਮਾਪਤ ਕਰੋ ਜੀ।

**ਸਰਦਾਰ ਈਸ਼ਰ ਸਿੰਘ** : ਸਪੀਕਰ ਸਾਹਿਬ, ਜ਼ਰਾ ਗੱਲ ਕਰ ਲੈਣ ਦਿਉ ਜੀ। ਮੈਂ ਬੇਨਤੀ ਕਰਦਾ ਹਾਂ ਕਿ ਇਸ ਹਾਊਸ ਦੇ ਵਿੱਚ ਸਾਡੀ ਰੂਲਿੰਗ ਪਾਰਟੀ ਬੈਠੀ ਹੈ, ਪੰਜਾਬ ਦੇ ਵਿੱਚ ਸ਼੍ਰੋਮਣੀ ਅਕਾਲੀ ਦਲ ਅਤੇ ਬੀ.ਜੇ.ਪੀ. ਦੀ ਸਰਕਾਰ ਹੈ। ਸਾਡੇ ਹਾਊਸ ਵਿੱਚ

[ ਸਰਦਾਰ ਈਸ਼ਰ ਸਿੰਘ ]

ਗਰੀਬ ਵਰਗ ਦੀਆਂ ਜਿਹੜੀਆਂ ਸੀਟਾਂ ਹਨ ਉਹ 29 ਹਨ ਜਿਨ੍ਹਾਂ ਵਿੱਚੋਂ 20 ਰੂਲਿੰਗ ਪਾਰਟੀ ਵਿੱਚ ਸ਼ਾਮਲ ਹਨ। ਅਗਰ ਗਰੀਬ ਲੋਕਾਂ ਨੇ ਇਨ੍ਹਾਂ ਨੂੰ ਫਤਵਾ ਦਿੱਤਾ ਕਿ ਅਸੀਂ ਤੁਹਾਨੂੰ ਵੋਟਾਂ ਪਾਉਂਦੇ ਹਾਂ, ਤੁਸੀਂ ਸਰਕਾਰ ਲਿਆਓ ਤਾਂ ਫਿਰ ਉਨ੍ਹਾਂ ਲੋਕਾਂ ਨਾਲ ਵਿਤਕਰਾ ਕਿਉਂ ਕੀਤਾ ਜਾ ਰਿਹਾ ਹੈ? ਤੁਸੀਂ ਉਨ੍ਹਾਂ ਲੋਕਾਂ ਦੀ ਅਵਾਜ਼ ਕਿਉਂ ਨਹੀਂ ਉਠਾਉਂਦੇ? ਕੀ ਉਹ ਲੋਕ ਜਾਗਦੇ ਨਹੀਂ, ਕੀ ਆਪਾਂ ਉਨ੍ਹਾਂ ਲੋਕਾਂ ਕੋਲ ਮੁੜ ਕੇ ਜਾਣਾ ਨਹੀਂ ਹੈ? ਅੱਜ ਉਨ੍ਹਾਂ ਲੋਕਾਂ ਦੀ ਹਾਲਤ ਬੜੀ ਤਰਸਯੋਗ ਬਣੀ ਹੋਈ ਹੈ। ਮੈਂ ਆਪਣੀ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਇਸ ਤੇ ਗੌਰ ਕਰਨ ਅਤੇ ਜਿਹੜੀਆਂ ਉਨ੍ਹਾਂ ਦੀਆਂ ਕੁਝ ਮੰਗਾਂ ਹਨ ਉਹ ਮੰਨਣ ਦੀ ਕੋਸ਼ਿਸ਼ ਕਰਨ ਤਾਂ ਕਿ ਉਹ ਲੋਕ ਸਮਝਣ ਕਿ ਮੌਜੂਦਾ ਸਰਕਾਰ ਨੇ ਵਾਕਿਆ ਹੀ ਸਾਡੇ ਵਾਸਤੇ ਕੁਝ ਕੀਤਾ ਹੈ। ਸਪੀਕਰ ਸਾਹਿਬ, ਉਨ੍ਹਾਂ ਦੀ ਦਿਹਾੜੀ ਦਾ ਕੋਈ ਰੇਟ ਫਿਕਸ ਨਹੀਂ, ਕਿਤੇ 100/- ਰੁਪਏ ਹੈ, ਕਿਤੇ 150/- ਰੁਪਏ ਹੈ। ਉਨ੍ਹਾਂ ਦੀ ਦਿਹਾੜੀ ਦਾ ਵੀ ਕੋਈ ਸਮਾਂ ਫਿਕਸ ਨਹੀਂ ਹੈ। ਕਿਸੇ ਤੋਂ ਅੱਠ ਘੰਟੇ ਕੰਮ ਲਿਆ ਜਾਂਦਾ ਹੈ, ਕਿਸੇ ਤੋਂ 10 ਘੰਟੇ ਕੰਮ ਲਿਆ ਜਾਂਦਾ ਹੈ। ਕਿਸੇ ਜ਼ੋਖਮ ਵਾਲੇ ਕੰਮ ਦਾ ਉਨ੍ਹਾਂ ਨੂੰ ਕੋਈ ਕੰਪਨਸੇਸ਼ਨ ਨਹੀਂ। ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਇਸ ਸਰਕਾਰ ਤੋਂ ਮੰਗ ਕਰਦਾ ਹਾਂ ਕਿ ਇਸ ਗਵਰਨਰ ਭਾਸ਼ਣ ਵਿੱਚ ਅਜਿਹੀਆਂ ਗੱਲਾਂ ਆਉਣੀਆਂ ਚਾਹੀਦੀਆਂ ਸਨ ਕਿ ਘੱਟੋ-ਘੱਟ ਉਨ੍ਹਾਂ ਗਰੀਬ ਲੋਕਾਂ ਦੀਆਂ ਉਜਰਤਾਂ ਤਾਂ ਫਿਕਸ ਕਰਦੇ? ਸਰਕਾਰ ਉਨ੍ਹਾਂ ਲੋਕਾਂ ਨੂੰ ਨਾਲ ਲਵੇ। ਸਰਕਾਰ ਸਮਾਜ ਨੂੰ ਸਮਝਾਵੇ ਕਿ ਇਹ ਲੋਕ ਹਿੰਦੁਸਤਾਨ ਦੇ ਲੋਕ ਹਨ, ਇਹ ਪੰਜਾਬ ਦੇ ਭਾਈਵਾਲ ਹਨ ਅਤੇ ਇਨ੍ਹਾਂ ਦੀ ਘੱਟੋ-ਘੱਟ ਉਜਰਤ ਫਿਕਸ ਕੀਤੀ ਜਾਵੇ। ਇਹ ੮ ਘੰਟੇ ਦੀ ਡਿਊਟੀ ਰੋਜ਼ ਕਰਨ। ਜੇਕਰ ਕੋਈ ਸਾਂਝੀਵਾਲ ਹੈ ਤਾਂ ਉਨ੍ਹਾਂ ਨੂੰ ਕੋਈ ਛੁੱਟੀ ਨਹੀਂ ਮਿਲਦੀ। ਦੁੱਖ-ਸੁੱਖ ਵਿੱਚ ਵੀ ਉਸ ਨੂੰ ਕੋਈ ਛੁੱਟੀ ਨਹੀਂ ਮਿਲਦੀ। ਉਹ ਸਵੇਰ ਤੋਂ ਲੈ ਕੇ ਰਾਤ ਦੇ 12.00 ਵਜੇ ਤੱਕ ਵੀ ਕੰਮ ਕਰਦੇ ਹਨ। ਇਹ ਉਨ੍ਹਾਂ ਨਾਲ ਬਹੁਤ ਵੱਡਾ ਸਮਾਜਿਕ ਵਿਤਕਰਾ ਹੈ। ਜੇਕਰ ਕਿਸੇ ਤੋਂ ਕੋਈ ਓਵਰ ਟਾਈਮ ਕਰਵਾਇਆ ਜਾਂਦਾ ਹੈ ਤਾਂ ਉਸ ਗਰੀਬ ਦੇ ਓਵਰ ਟਾਈਮ ਵਿੱਚ ਕੀਤੇ ਕੰਮ ਦਾ ਉਸ ਨੂੰ ਮੁਆਵਜ਼ਾ ਜ਼ਰੂਰ ਮਿਲਣਾ ਚਾਹੀਦਾ ਹੈ।

**ਮਾਨਯੋਗ ਸਪੀਕਰ** : ਹਾਂ ਜੀ, ਹੁਣ ਸਮਾਪਤ ਕਰੋ ਜੀ।

**ਸਰਦਾਰ ਈਸ਼ਰ ਸਿੰਘ** : ਸਪੀਕਰ ਸਾਹਿਬ, ਰਿਕੁਐਸਟ ਹੈ ਜੀ, ਜਿਹੜਾ ਦਿਹਾੜੀ ਦਾ ਰੇਟ ਹੈ ਉਸ ਮੁਤਾਬਿਕ ਦਿਹਾੜੀਦਾਰ ਤੋਂ ਜੋ ਵੀ ਕੋਈ ਕੰਮ ਲੈਂਦਾ ਹੈ ਤਾਂ ਉਹ ਉਸ ਨੂੰ ਡੀ.ਸੀ. ਰੇਟ ਤੇ ਪੈਸੇ ਕਿਉਂ ਨਹੀਂ ਦਿੰਦੇ? ਜਦੋਂ ਡੀ.ਸੀ. ਰੇਟ ਤੈਅ ਕੀਤਾ ਹੋਇਆ ਹੈ ਤਾਂ ਉਹ ਉਸ ਨੂੰ ਦਿੱਤਾ ਜਾਵੇ। ਜੋ ਉਸ ਦਾ ਕੋਈ ਮਹਿੰਗਾਈ ਭੱਤਾ ਬਣਦਾ ਹੈ, ਉਹ ਵੀ ਦਿੱਤਾ ਜਾਣਾ ਚਾਹੀਦਾ ਹੈ ਤਾਂ ਕਿ ਉਹ ਵੀ ਮਹਿਸੂਸ ਕਰੇ ਕਿ ਸਰਕਾਰ ਨੇ ਉਨ੍ਹਾਂ ਵਾਸਤੇ ਕੁਝ ਕੀਤਾ ਹੈ।

ਸਪੀਕਰ ਸਾਹਿਬ, ਅੰਤ ਵਿੱਚ ਮੈਂ ਇਕ ਹੋਰ ਗੱਲ ਕਹਿਣੀ ਹੈ, ਕਰਜ਼ਿਆਂ ਦੀ

ਮੁਆਫੀ ਬਾਰੇ। ਭਾਰਤ ਸਰਕਾਰ ਨੇ ਹਿੰਦੁਸਤਾਨ ਦੇ ਕਿਸਾਨਾਂ ਦੇ ਕਰਜ਼ੇ ਮੁਆਫ ਕੀਤੇ ਹਨ। ਪੰਜਾਬ ਦੇ ਕਿਸਾਨਾਂ ਦੇ ਕਰਜ਼ੇ ਵੀ ਮੁਆਫ ਹੋਏ ਹਨ। ਭਾਰਤ ਸਰਕਾਰ ਨੇ ਕਿਸਾਨਾਂ ਵਾਸਤੇ ਬਹੁਤ ਕੁਝ ਕੀਤਾ ਹੈ ਪਰ ਇਸ ਸਰਕਾਰ ਵੱਲੋਂ ਇਨ੍ਹਾਂ ਲੋਕਾਂ ਵਾਸਤੇ ਕਰਜ਼ੇ ਦੀਆਂ ਸਹੂਲਤਾਂ ਲਈ ਜਿਹੜੀਆਂ ਸਾਡੀਆਂ ਸਰਕਾਰੀ ਬੈਂਕਾਂ ਜਾਂ ਸ਼ੈਡਿਊਲਡ ਕਾਸਟ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਕਾਰਪੋਰੇਸ਼ਨਾਂ ਵਿੱਚ ਉਨ੍ਹਾਂ ਦਾ ਜੋ ਕਰਜ਼ਾ ਬਣਦਾ ਹੈ ਉਹ ਤਕਰੀਬਨ 1000 ਕਰੋੜ ਰੁਪਏ ਦੇ ਕਰੀਬ ਬਣਦਾ ਹੈ, ਘੱਟੋ-ਘੱਟ ਸਰਕਾਰ ਉਸ ਉਤੇ ਇਕ ਵਾਰੀ ਲੀਕ ਮਾਰ ਦੇਵੇ, ਉਨ੍ਹਾਂ ਦੇ ਉਹ ਕਰਜ਼ੇ ਮੁਆਫ਼ ਕਰ ਦੇਵੇ ਅਤੇ ਬੱਲੇ-ਬੱਲੇ ਕਰਵਾ ਲਵੇ ਤਾਂ ਕਿ ਉਹ ਲੋਕ ਸਮਝਣ ਕਿ ਸਰਕਾਰ ਨੇ ਉਨ੍ਹਾਂ ਵਾਸਤੇ ਕੁਝ ਕੀਤਾ ਹੈ।

**ਮਾਨਯੋਗ ਸਪੀਕਰ** : ਤੁਹਾਡਾ ਸਮਾਂ ਸਮਾਪਤ ਹੈ ਜੀ।

**ਸਰਦਾਰ ਈਸ਼ਰ ਸਿੰਘ** : ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜੇਕਰ ਕੰਮ ਕਰਦੇ ਸਮੇਂ ਕਿਸੇ ਦੀ ਮੌਤ ਹੋ ਜਾਂਦੀ ਹੈ ਤਾਂ ਉਸ ਨੂੰ ਉਚਿਤ ਮੁਆਵਜ਼ਾ ਮਿਲਣਾ ਚਾਹੀਦਾ ਹੈ।

**ਮਾਨਯੋਗ ਸਪੀਕਰ** : ਠੀਕ ਹੈ ਜੀ।

**ਸਰਦਾਰ ਈਸ਼ਰ ਸਿੰਘ** : ਸਪੀਕਰ ਸਾਹਿਬ, ਮੈਂ 2-4 ਗੱਲਾਂ ਹੋਰ ਕਹਿਣੀਆਂ ਚਾਹੁੰਦਾ ਹਾਂ...

**ਮਾਨਯੋਗ ਸਪੀਕਰ** : ਨਹੀਂ ਜੀ, ਬੈਠੋ। ਬੀਬੀ ਭੱਠਲ ਜੀ।

**ਸਰਦਾਰ ਈਸ਼ਰ ਸਿੰਘ** : ਸਪੀਕਰ ਸਾਹਿਬ, ਅਖ਼ੀਰ ਵਿੱਚ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਜੋ ਗਵਰਨਰ ਭਾਸ਼ਣ ਹੈ, ਇਹ ਲੋਕਾਂ ਨੂੰ ਦਰਪੇਸ਼ ਦੁੱਖਾਂ-ਤਕਲੀਫ਼ਾਂ ਮੁਤਾਬਿਕ ਠੀਕ ਨਹੀਂ ਹੈ, ਇਸ ਲਈ ਮੈਂ ਇਸ ਦੀ ਵਿਰੋਧਤਾ ਕਰਦਾ ਹੋਇਆ ਤੁਹਾਡਾ ਧੰਨਵਾਦ ਕਰਦਾ ਹਾਂ। ਜੈ ਹਿੰਦ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ (ਲਹਿਰਾ)** : ਮਾਨਯੋਗ ਸਪੀਕਰ ਸਾਹਿਬ, 4 ਮਾਰਚ ਨੂੰ ਜੋ ਸਾਡੇ ਮਾਨਯੋਗ ਰਾਜਪਾਲ ਜੀ ਸੰਵਿਧਾਨ ਦੀ ਧਾਰਾ 176 ਦੇ ਤਹਿਤ ਬਿਮਾਰੀ ਦੀ ਹਾਲਤ ਵਿੱਚ ਇੱਥੇ ਭਾਸ਼ਣ ਪੜ੍ਹਨ ਲਈ ਆਏ ਅਤੇ ਸੰਵਿਧਾਨਿਕ ਜ਼ਿੰਮੇਵਾਰੀ ਨਿਭਾਈ, ਅਸੀਂ ਸਾਰੇ ਹੀ ਉਨ੍ਹਾਂ ਦੀ ਪੁਜ਼ੀਸ਼ਨ ਦਾ, ਅਹੁਦੇ ਦਾ ਅਤੇ ਉਨ੍ਹਾਂ ਦੀ ਪਰਸਨੈਲਿਟੀ ਦਾ ਸਤਿਕਾਰ ਕਰਦੇ ਹਾਂ। ਅਸੀਂ ਉਸ ਦਿਨ ਵੀ ਇਹੀ ਕਿਹਾ ਸੀ ਪਰ ਜਿਹੜਾ ਸਰਕਾਰੀ ਭਾਸ਼ਣ ਇਥੇ ਪੜ੍ਹਿਆ ਗਿਆ, ਅਗਰ ਉਨ੍ਹਾਂ ਦੀ ਜ਼ਿੰਮੇਵਾਰੀ ਨਾ ਹੁੰਦੀ ਤਾਂ ਸ਼ਾਇਦ ਉਹ ਇਹ ਭਾਸ਼ਣ ਨਾ ਪੜ੍ਹਦੇ। ਇਹ ਭਾਸ਼ਣ ਨਿੰਦਣਯੋਗ ਸੀ, ਗਲਤ ਸੀ। ਮੇਰੇ ਤੋਂ ਪਹਿਲਾਂ ਮੇਰੀ ਪਾਰਟੀ ਦੇ ਮੈਂਬਰ ਬੋਲ ਕੇ ਹਟੇ ਹਨ, ਇਕ ਝੂਠ ਦਾ ਪੁਲੰਦਾ ਸੀ, ਦਿਸ਼ਾਹੀਣ ਸੀ ਅਤੇ ਇਸ ਪਵਿੱਤਰ ਸਦਨ ਵਿੱਚ ਪੰਜਾਬ ਦੇ ਲੋਕਾਂ ਨੂੰ ਗੁੰਮਰਾਹ ਕਰਨ ਵਾਲਾ ਲਫਜ਼ਾਂ ਦੇ ਹੇਰ

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਫੇਰ ਨਾਲ ਤਿਆਰ ਕੀਤਾ ਗਿਆ, ਇਕ ਖਾਲੀ, ਸ਼ੇਖਚਿੱਲੀ ਦੇ ਸੁਪਨਿਆਂ ਦਾ ਭਰਿਆ ਪੁਲੰਦਾ ਸੀ। ਮੈਂ ਇਸ ਦੀ ਪੂਰੀ ਨਿਖੇਧੀ ਕਰਦੀ ਹੋਈ ਸਮਝਦੀ ਹਾਂ ਕਿ ਸਾਰੇ ਹਾਊਸ ਨੂੰ ਇਸ ਨੂੰ ਰਿਜੈਕਟ ਕਰ ਦੇਣਾ ਚਾਹੀਦਾ ਹੈ। ਸਪੀਕਰ ਸਾਹਿਬ, ਅੱਗੇ ਵੀ 3-4 ਬਜਟ ਭਾਸ਼ਣ ਇਸ ਸੈਸ਼ਨ ਤੋਂ ਪਹਿਲਾਂ ਪੜ੍ਹੇ ਗਏ ਹਨ। ਉਹ ਇਕ ਚੌਂਕੜੀ ਤਿਆਰ ਕਰਦੀ ਸੀ ਪਰ ਅੱਜ ਮੈਨੂੰ ਚੌਂਕੜੀ ਵਾਲਾ ਤਾਂ ਨਜ਼ਰ ਨਹੀਂ ਆਉਂਦਾ। ਉਹ ਪਿਛਲੇ ਚਾਰ ਸਾਲ ਕਦੀ ਇਕਬਾਲ ਦੇ ਸ਼ੇਅਰ ਪੜ੍ਹ ਕੇ, ਕਦੀ ਹੋਰ ਸ਼ੇਅਰ ਪੜ੍ਹ ਕੇ, ਮਿੱਠੀਆਂ ਗੋਲੀਆਂ ਦੇ ਕੇ ਹਾਊਸ ਦੇ ਸਾਰੇ ਮੈਂਬਰ ਸਾਹਿਬਾਨ ਨੂੰ, ਪੰਜਾਬ ਦੇ ਲੋਕਾਂ ਨੂੰ ਗੁੰਮਰਾਹ ਕਰਦਾ ਰਿਹਾ ਹੈ। ਚੌਥੇ ਬਜਟ ਤੋਂ ਬਾਅਦ ਅੱਜ ਪੰਜਵੇਂ ਬਜਟ ਵਿੱਚ ਇਹ ਚੀਚੀ ਨੂੰ ਖੂਨ ਲਗਾ ਕੇ, ਦੀਵਾ ਲੈ ਕੇ ਲੋਕਾਂ ਨੂੰ ਜਗਾਉਣ ਲਈ ਤੁਰੇ ਹਨ, ਉਹ ਅੱਜ ਤਾਂ ਮੈਨੂੰ ਕਿਧਰੇ ਬੈਠੇ ਨਜ਼ਰ ਨਹੀਂ ਆਉਂਦੇ। ਹੁਣ ਬਜਟ ਕਿਹੜੀ ਤਿੱਕੜੀ ਨੇ ਬਣਾਇਆ ਹੈ, ਇਸ ਬਾਰੇ ਮੈਨੂੰ ਪਤਾ ਨਹੀਂ ਹੈ। ਅੱਜ ਜੇਕਰ ਕੋਈ ਇਹ ਸੋਚੇ ਕਿ ਅਸੀਂ ਲੋਕਾਂ ਨੂੰ ਧੋਖਾ ਦੇ ਸਕਦੇ ਹਾਂ ਜਾਂ ਕੋਈ ਮੰਤਰੀ ਧੋਖਾ ਦੇ ਸਕਦਾ ਹੈ ਤਾਂ ਲੋਕ ਹੁਣ ਬੜੇ ਸਿਆਣੇ ਹੋ ਚੁੱਕੇ ਹਨ। ਪੰਜਵੀਂ ਵਾਰ ਉਹ ਸਖਸ਼ੀਅਤ ਇਥੇ ਕਿਉਂ ਨਹੀਂ ਆਈ ਜਿਸ ਨੂੰ ਪੰਜਾਬ ਦਾ ਬੜਾ ਦੁੱਖ ਲੱਗਾ ਹੈ। ਪੰਜਾਬ ਵਿੱਚ ਰਾਜਸੀ ਚੌਧਰ ਦਾ ਰੌਲਾ ਪੈ ਗਿਆ ਹੈ। ਇੱਕ ਭਰਾ ਬਾਦਲ ਤਾਂ ਪੰਜਾਬ ਦੇ ਲੋਕਾਂ ਨੂੰ ਜਗਾਉਣ ਚਲਾ ਗਿਆ ਹੈ। ਦੂਜਾ, ਭਰਾ-ਭਰਾ ਵਿੱਚ ਲੜਾਈ ਹੋ ਗਈ। ਉਹ ਸਰਕਾਰ ਦੇ ਸੰਗਤ ਦਰਸ਼ਨ ਵਿੱਚ ਕਿਸੇ ਹੋਰ ਸਕੀਮ ਦੇ ਪੈਸਿਆਂ ਨੂੰ ਕਿਸੇ ਦੂਜੀ ਸਕੀਮ ਵਿੱਚ ਵਰਤਣ ਅਤੇ ਗੁੰਮਰਾਹ ਕਰਨ ਦੀ ਕੋਸ਼ਿਸ਼ ਕਰਕੇ ਸਰਕਾਰੀ ਖਜ਼ਾਨੇ ਨੂੰ ਲੁਟਾਉਣ ਤੇ ਲੱਗਾ ਹੋਇਆ ਹੈ। ਸਾਡੀ ਪਾਰਟੀ ਦੇ ਮੈਂਬਰ ਸਰਦਾਰ ਈਸ਼ਰ ਸਿੰਘ ਨੇ ਦੱਸਿਆ ਸੀ ਕਿ ਪੈਸਾ ਕਿਸੇ ਸਕੀਮ ਵਾਸਤੇ ਆਉਂਦਾ ਹੈ ਪਰ ਥੱਲੇ ਡਾਈਵਰਟ ਕਰਕੇ ਕਿਸੇ ਹੋਰ ਸਕੀਮ ਵਿੱਚ ਵਰਤ ਲਿਆ ਜਾਂਦਾ ਹੈ। ਮੈਂ ਹੈਰਾਨ ਹਾਂ ਕਿ ਇਨ੍ਹਾਂ ਨੇ ਪੰਜਾਬ ਦੇ ਲੋਕਾਂ ਨੂੰ ਸਮਝ ਕੀ ਰੱਖਿਆ ਹੈ? ਅੱਜ ਉਹ ਫੈਸਲਾ ਕਰੀ ਬੈਠੇ ਹਨ...

| *12.28 ਵਜੇ ਬਾਅਦ ਦੁਪਹਿਰ | (ਇਸ ਸਮੇਂ ਡਾਕਟਰ ਦਲਬੀਰ ਸਿੰਘ, ਮੈਂਬਰ, ਪੈਨਲ ਆਫ਼ ਚੇਅਰਮੈੱਨ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।) |
|---|---|

ਚੇਅਰਮੈਨ ਸਾਹਿਬ, ਅੱਜ ਲੋਕ ਜਾਗਰੂਕ ਹਨ ਅਤੇ ਜਾਗੇ ਹੋਏ ਹਨ ਅਤੇ ਉਹ ਫੈਸਲਾ ਕਰੀ ਬੈਠੇ ਹਨ ਕਿ ਇਨ੍ਹਾਂ ਸਾਰਿਆਂ ਨੂੰ (ਟਰੈਜ਼ਰੀ ਬੈਂਚਾਂ ਨੂੰ) ਇੱਕ ਪੱਲੜੇ ਵਿੱਚ ਤੋਲ ਕੇ ਇੱਧਰ (ਆਪੋਜ਼ੀਸ਼ਨ ਵਿੱਚ) ਲਿਆ ਬਿਠਾਉਣਾ ਹੈ। ਪਾਸਕੂ ਵੀ ਨਾਲ ਪੂਰਾ ਕਰ ਦੇਣਾ ਹੈ। ਇਸੇ ਲਈ ਜਿਵੇਂ ਮੈਂ ਐਡਰੈਸ ਨੂੰ ਝੂਠ ਦਾ ਪੁਲੰਦਾ ਕਿਹਾ ਹੈ, ਉਸ ਦੀ ਮੈਂ ਇਕ ਮਿਸਾਲ ਦਿੰਦੀ ਹਾਂ। ਇਨ੍ਹਾਂ ਨੇ ਸਾਲ 2010-11 ਦਾ ਬਜਟ ਭਾਸ਼ਣ ਪੜ੍ਹਿਆ, ਜਿਸ ਵਿੱਚ ਇਨ੍ਹਾਂ ਨੇ ਕਿਹਾ ਕਿ the country witnessed an average growth of 7.8% during the 10th Five Year Plan 2002-2007. The State economy grew at the rate of 5.11%. The projection of Planning Commission for the

11th Five Year Plan 2007-2012 period indicated that Punjab will grow at an average of 5.9% against the national growth of 9%. ਇਹ ਕਹੀ ਜਾਂਦੇ ਹਨ ਕਿ ਅਸੀਂ ੪.੪% ਤੇ ਗਰੋਥ ਰੇਟ ਲਿਆ ਦਿਤਾ ਹੈ। ਇਹ ਸਾਰਾ ਝੂਠ ਦਾ ਪੁਲੰਦਾ ਹੈ। ਜਿਹੜਾ ਡਾਕੂਮੈਂਟਰੀ ਸਬੂਤ ਮੈਂ ਪੇਸ਼ ਕੀਤਾ ਹੈ, ਇਸ ਉਪਰ ਜਾਂ ਤਾਂ ਇੱਥੇ ਡਿਬੇਟ ਕਰਵਾ ਲਈ ਜਾਵੇ ਜਾਂ ਕੱਲ੍ਹ ਨੂੰ ਸੀ.ਐਮ. ਸਾਹਿਬ ਨੇ ਜਵਾਬ ਦੇਣਾ ਹੈ, ਉਸ ਵੇਲੇ ਜਵਾਬ ਦੇ ਦੇਣ ਤਾਂ ਕਿ ਲੋਕਾਂ ਦੇ ਸਾਹਮਣੇ ਸਹੀ ਅੰਕੜੇ ਲਿਆਂਦੇ ਜਾਣ। ਚੇਅਰਮੈਨ ਸਾਹਿਬ, ਜੋ ਸਹੀ ਅੰਕੜੇ ਹਨ ਅਤੇ ਪਲੈਨਿੰਗ ਕਮਿਸ਼ਨ ਨੇ ਦਿੱਤੇ ਹਨ, ਉਨ੍ਹਾਂ ਨੂੰ ਝੁਠਲਾਇਆ ਨਹੀਂ ਜਾ ਸਕਦਾ। ਉਸ ਮੁਤਾਬਿਕ ਅਸੀਂ ਕਿੱਥੇ ਖੜ੍ਹੇ ਹਾਂ ਅਤੇ ਕਾਗਜ਼ਾਂ ਵਿੱਚ ਰਾਜਪਾਲ ਜੀ ਦੇ ਭਾਸ਼ਣ ਵਿੱਚ ਕੁਝ ਹੋਰ ਦਿਖਾਇਆ ਗਿਆ ਹੈ। ਜਿੰਨਾ ਕੁ ਵੀ ਵਿਕਾਸ ਹੋਇਆ, ਜਿਸ ਦਾ ਇਹ ਕਰੈਡਿਟ ਲੈਣ ਦੀ ਕੋਸ਼ਿਸ਼ ਕਰ ਰਹੇ ਹਨ, ਹਰ ਵਕਤ ਦੀ ਸਰਕਾਰ ਕਰੈਡਿਟ ਲੈਣ ਦੀ ਕੋਸ਼ਿਸ਼ ਕਰਦੀ ਹੈ, ਲੇਕਿਨ ਥੋੜ੍ਹੀ ਬਹੁਤ ਸੱਚਾਈ ਲੈ ਕੇ ਆਉਂਦੀ ਹੈ। ਇਹ ਪੈਸਾ ਆਇਆ ਕਿੱਥੋਂ? ਚੇਅਰਮੈਨ ਸਾਹਿਬ, ਮੈਂ ਵਾਰ-ਵਾਰ ਕਿਹਾ ਕਿ ਸਾਨੂੰ ਮਾਣ ਹੈ ਅਤੇ ਬਾਦਲ ਸਾਹਿਬ ਨੇ ਤਾਂ ਜਾਤੀ ਤੌਰ ਤੇ ਧੰਨਵਾਦ ਵੀ ਕੀਤਾ ਕਿ ਭਾਰਤ ਦੀ ਯੂ.ਪੀ.ਏ. ਸਰਕਾਰ ਨੇ ਸਾਨੂੰ ਇੰਨਾ ਰੱਜਵਾਂ ਪੈਸਾ ਦਿੱਤਾ ਕਿ ਇਸ ਨੂੰ ਅਸੀਂ ਖਰਚ ਨਹੀਂ ਕਰ ਸਕੇ। ਕੋਈ ਆਪਣਾ ਸ਼ੇਅਰ ਨਾ ਪਾਉਣ ਕਰਕੇ ਜਾਂ ਹੋਰ ਕਾਰਨਾਂ ਕਰਕੇ ਡਾਈਵਰਟ ਕੀਤਾ, ਲੈਪਸ ਹੋਇਆ, ਮਿਸਯੂਟੇਲਾਈਜ਼ ਹੋਇਆ ਅਤੇ ਇਹ ਸਾਰੀਆਂ ਅਸੀਂ ਗੱਲਾਂ ਕਹਿੰਦੇ ਹਾਂ। ਇਹ ਜਿਹੜੇ ਮੇਰੇ ਭਰਾ ਕਹਿਣ ਲੱਗ ਜਾਂਦੇ ਹਨ ਕਿ ਸਾਡੇ ਤੇ ਕੋਈ ਅਹਿਸਾਨ ਨਹੀਂ, ਸਾਡਾ ਹੀ ਪੈਸਾ ਗਿਆ ਹੋਇਆ ਹੈ, I agree with them. ਇਹ ਠੀਕ ਹੈ ਕਿ ਸਾਡੇ ਤੇ ਕੋਈ ਅਹਿਸਾਨ ਨਹੀਂ, ਇਹ ਪੈਸਾ ਪੰਜਾਬ ਤੋਂ ਹੀ ਟੈਕਸਾਂ ਵਿੱਚ ਜਾਂਦਾ ਹੈ ਲੇਕਿਨ ਜਿਹੜੀ ਗੱਲ ਕਹਿਣਾ ਚਾਹੁੰਦੇ ਹਾਂ ਉਹ ਇਹ ਹੈ ਕਿ ਇਹ ਜਿਹੜਾ ਸਾਡੇ ਤੇ ਇਲਜ਼ਾਮ ਲਗਾਉਂਦੇ ਹਨ ਕਿ ਸਾਡੇ ਨਾਲ ਕੇਂਦਰ ਸਰਕਾਰ ਵਿਤਕਰਾ ਕਰਦੀ ਹੈ, ਉਹ ਕਹਿਣਾ ਬੰਦ ਕਰਨਾ ਚਾਹੀਦਾ ਹੈ। ਕੇਂਦਰ ਕਦੋਂ ਵਿਤਕਰਾ ਕਰਦਾ ਹੈ? ਮੁਕਾਬਲਾ ਤਾਂ ਇਹ ਹੁੰਦਾ ਹੈ ਕਿ ਕੇਂਦਰ ਵਿੱਚ ਕੋਈ ਵੀ ਸਰਕਾਰ ਹੋਵੇ, ਜਿਵੇਂ ਐਨ.ਡੀ.ਏ. ਦੇ ਸਮੇਂ ਵਿੱਚ ਕਿੰਨਾ ਪੈਸਾ ਪੰਜਾਬ ਨੂੰ ਮਿਲਿਆ ਅਤੇ ਯੂ.ਪੀ.ਏ. ਦੀ ਸਰਕਾਰ ਸਮੇਂ ਕਿੰਨਾ ਪੈਸਾ ਪੰਜਾਬ ਨੂੰ ਮਿਲਿਆ? ਮੈਂ ਕਿੰਨੀ ਵਾਰ ਇੱਥੇ ਕਿਹਾ ਹੈ ਕਿ ਇਸ ਸਬੰਧੀ ਵ੍ਹਾਈਟ ਪੇਪਰ ਲੈ ਆਓ ਕਿ ਐਨ.ਡੀ.ਏ. ਦੀ ਸਰਕਾਰ ਵੇਲੇ ਅਤੇ ਯੂ.ਪੀ.ਏ. ਦੀ ਸਰਕਾਰ ਵੇਲੇ ਕਿੰਨਾ ਪੈਸਾ ਸਕੀਮਾਂ ਅਧੀਨ ਆਇਆ? ਜੇ ਤਾਂ ਸਾਡੇ ਵੇਲੇ ਦਾ ਪੈਸਾ ਘੱਟ ਹੋਇਆ ਫਿਰ ਤਾਂ ਅਸੀਂ ਤੁਹਾਡੀ ਗੱਲ ਮੰਨ ਲਵਾਂਗੇ ਅਤੇ ਜੇ ਇਹ ਐਨ.ਡੀ.ਏ. ਵੇਲੇ ਦੀ ਸਰਕਾਰ ਤੋਂ 10 ਗੁਣਾ ਪੈਸਾ ਵੱਧ ਮਿਲਿਆ ਹੋਇਆ ਤਾਂ ਫਿਰ ਇਨ੍ਹਾਂ ਨੂੰ ਪੰਜਾਬ ਦੇ ਲੋਕਾਂ ਨੂੰ ਝੂਠ ਬੋਲ ਕੇ ਗੁੰਮਰਾਹ ਨਹੀਂ ਕਰਨਾ ਚਾਹੀਦਾ ਕਿ ਸੈਂਟਰ ਨੇ ਸਾਡੇ ਨਾਲ ਵਿਤਕਰਾ ਕੀਤਾ ਬਲਕਿ ਰਾਜਪਾਲ ਜੀ ਦੇ ਧੰਨਵਾਦ ਦੇ ਮਤੇ ਦੇ ਨਾਲ ਯੂ.ਪੀ.ਏ. ਸਰਕਾਰ ਦੇ ਧੰਨਵਾਦ ਦਾ ਮਤਾ ਵੀ ਪੂਰੇ ਹਾਊਸ ਵਲੋਂ ਪਾਸ ਕਰਨਾ ਚਾਹੀਦਾ ਹੈ।

**ਮੁੱਖ ਸੰਸਦੀ ਸਕੱਤਰ, ਖੇਤੀਬਾੜੀ (ਸਰਦਾਰ ਸੋਹਣ ਸਿੰਘ ਠੰਡਲ) :** ਚੇਅਰਮੈਨ ਸਾਹਿਬ, ** **

**Mr. Chairman :** This is no Point of Order.

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਚੇਅਰਮੈਨ ਸਾਹਿਬ, ਇਕ ਫੈਸਲਾ ਹੋਰ ਕਰ ਲਓ। ਜੇ ਇਨ੍ਹਾਂ ਨੇ ਇਸੇ ਤਰ੍ਹਾਂ ਸਪੀਚਾਂ ਕਰਵਾਉਣੀਆਂ ਹਨ ਤਾਂ ਕੱਲ੍ਹ ਨੂੰ ਲੀਡਰ ਆਫ ਦਿ ਹਾਊਸ ਨੇ ਵੀ ਬੋਲਣਾ ਹੈ, ਫਿਰ ਸਾਰਾ ਕੁਝ ਇਸੇ ਤਰ੍ਹਾਂ ਹੀ ਹੋਵੇਗਾ। ਅਸੀਂ ਅਜਿਹਾ ਨਹੀਂ ਚਾਹੁੰਦੇ ਕਿਉਂਕਿ ਅਸੀਂ ਆਪਣੇ ਪੁਆਇੰਟ ਨੋਟ ਕਰਦੇ ਰਹੇ ਹਾਂ। ਮੈਂ ਚਾਹੁੰਦੀ ਹਾਂ ਕਿ ਜੋ ਕੁਝ ਅਸੀਂ ਕਹਿ ਰਹੇ ਹਾਂ ਉਹ ਨੋਟ ਕਰਕੇ ਇਹ ਕੱਲ੍ਹ ਨੂੰ ਜਵਾਬ ਦੇਣ।

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ) :** ਮੈਂ ਸਾਰੇ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਾਂਗਾ ਕਿ ਲੀਡਰ ਆਫ਼ ਦਿ ਆਪੋਜ਼ੀਸ਼ਨ ਬੋਲ ਰਹੇ ਹਨ, ਇਨ੍ਹਾਂ ਨੂੰ ਬੜੇ ਅਰਾਮ ਨਾਲ ਸੁਣੋ ਤਾਂ ਕਿ ਮੈਂ ਕੱਲ੍ਹ ਨੂੰ ਜਵਾਬ ਦੇ ਸਕਾਂ। ਕੋਈ ਖਾਸ ਪੁਆਇੰਟ ਹੋਵੇ ਤਾਂ ਬੇਸ਼ਕ ਗੱਲ ਕਰ ਲਓ ਪਰ ਡਿਸਟਰਬ ਨਾ ਕਰੋ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਮੈਂ ਪੰਜਾਬ ਦੀ ਗੱਲ ਕਰ ਰਹੀ ਹਾਂ। ਪੰਜਾਬ ਦੇ ਨਾਲ ਵਾਕਿਆ ਹੀ ਵਿਤਕਰਾ ਹੋਇਆ ਅਤੇ ਕਦੋਂ ਹੋਇਆ, ਇਹ ਕਿਸ ਨੇ ਕੀਤਾ? ਮੈਂ ਤਾਂ ਖੁਦ ਇਸ ਦੀ ਮੰਗ ਕਰ ਰਹੀ ਹਾਂ ਕਿ ਵ੍ਹਾਈਟ ਪੇਪਰ ਦੇ ਰਾਹੀਂ ਇਹ ਦੱਸਿਆ ਜਾਵੇ। ਇਹ ਜਿਹੜੇ ਕੁਝ ਅੰਕੜੇ ਹਨ, ਜੇ ਬਰੀਕੀ ਨਾਲ ਦੇਖੀਏ, ਜੋ ਭਾਸ਼ਣ ਵਿੱਚ ਪੜ੍ਹਿਆ ਗਿਆ, ਮੈਂ ਥੋੜ੍ਹਾ ਜਿਹਾ ਦੱਸਣਾ ਚਾਹੁੰਦੀ ਹਾਂ। ਗਵਰਨਰ ਸਾਹਿਬ ਦੇ ਭਾਸ਼ਣ ਵਿੱਚ ਸਤਲੁਜ ਦਰਿਆ ਤੋਂ ਨਿਕਲਦੀਆਂ ਨਹਿਰਾਂ ਲਈ 734 ਕਰੋੜ ਰੁਪਏ ਦੇ ਪ੍ਰੋਜੈਕਟ ਦਾ ਵਾਇਦਾ ਕੀਤਾ ਹੋਇਆ ਹੈ। ਇਸੇ ਤਰ੍ਹਾਂ ਬਿਜਲੀ ਦੇ ਪ੍ਰੋਜੈਕਟਾਂ ਲਈ 75 ਹਜ਼ਾਰ ਕਰੋੜ ਰੁਪਏ ਦੇ ਪੂੰਜੀ ਨਿਵੇਸ਼ ਦਾ ਵਾਇਦਾ ਕੀਤਾ ਹੈ। ਇਸੇ ਤਰ੍ਹਾਂ ਸੜਕਾਂ ਵਾਸਤੇ 1174 ਕਰੋੜ ਰੁਪਏ ਦੇ ਪ੍ਰੋਜੈਕਟ ਜਿਨ੍ਹਾਂ ਵਿੱਚੋਂ 7-8 ਹਜ਼ਾਰ ਕਿਲੋਮੀਟਰ ਨਵੀਆਂ ਸੜਕਾਂ ਬਣੀਆਂ ਅਤੇ ਰਿਪੇਅਰ ਕੀਤੀਆਂ ਗਈਆਂ। ਇਨ੍ਹਾਂ ਸਾਰੀਆਂ ਚੀਜ਼ਾਂ ਵਾਸਤੇ ਮੁੱਖ ਤੌਰ ਤੇ I am so happy and so glad. I appreciate ਕਿ ਇਹ ਜਿਹੜਾ ਸਾਰਾ ਪੈਸਾ ਹੈ, ਇਹ ਕੇਂਦਰ ਦੀ ਸਰਕਾਰ ਤੋਂ, ਉਪਰੋਂ ਆਇਆ ਸੀ। ਇਸ ਕਰਕੇ ਮੈਨੂੰ ਇਸ ਗੱਲ ਦੀ ਖੁਸ਼ੀ ਹੈ।

ਚੇਅਰਮੈਨ ਸਾਹਿਬ, ਇਸੇ ਤਰ੍ਹਾਂ ਟੀਚਰਾਂ ਦੀ ਗੱਲ ਆਈ। ਐਜੂਕੇਸ਼ਨ ਮਨਿਸਟਰ ਸਾਹਿਬ ਬੈਠੇ ਨਹੀਂ ਹਨ। ਰਾਜਪਾਲ ਜੀ ਦੇ ਭਾਸ਼ਣ ਵਿੱਚ ਕਿਹਾ ਹੈ ਕਿ 71,000 ਟੀਚਰ ਰੱਖੇ ਗਏ ਹਨ, ਰੱਖਣੇ ਚਾਹੀਦੇ ਹਨ ਕਿਉਂਕਿ ਸਾਨੂੰ ਜ਼ਰੂਰਤ ਹੈ। ਸਾਡੇ ਹਸਪਤਾਲ, ਸਕੂਲ ਖਾਲੀ ਪਏ ਹਨ। ਬੱਚਿਆਂ ਦੀ ਐਜੂਕੇਸ਼ਨ ਕਿੱਥੇ ਜਾਵੇਗੀ? ਉਹ ਰੱਖੇ ਗਏ। ਪੈਰਾ

---

**Expunged as ordered by the Chair.

ਮੈਡੀਕਲ ਸਟਾਫ ਨੈਸ਼ਨਲ ਰੂਰਲ ਮਿਸ਼ਨ ਵੱਲੋਂ ਰੱਖਿਆ ਗਿਆ। ਅਧਿਆਪਕ ਸਰਵ ਸਿੱਖਿਆ ਅਭਿਆਨ ਵੱਲੋਂ ਰੱਖੇ ਗਏ। ਜਿਹੜੀਆਂ ਬਾਕੀ ਨਿਯੁਕਤੀਆਂ ਐਜੂਕੇਸ਼ਨ ਦੇ ਖੇਤਰ ਵਿੱਚ ਹੋਣੀਆਂ ਹਨ, ਉਹ ਐਨ.ਡੀ.ਏ., ਸਕੂਲ ਆਫ ਬਿਜ਼ਨਸ ਐਡਮਨਿਸਟਰੇਸ਼ਨ, ਹੈਦਰਾਬਾਦ ਕਰ ਰਿਹਾ ਹੈ। ਉਹ 250 ਕਰੋੜ ਰੁਪਿਆ ਲਗਾ ਰਿਹਾ ਹੈ। ਅੰਮ੍ਰਿਤਸਰ ਇੰਟਰਨੈਸ਼ਨਲ ਯੂਨੀਵਰਸਿਟੀ ਦੀ ਸਥਾਪਨਾ ਕੀਤੀ ਗਈ। ਇਹ ਸ਼ਾਰੀਆਂ ਚੀਜ਼ਾਂ ਜੋ ਭਾਸ਼ਣ ਵਿੱਚ ਆਈਆਂ ਹਨ ਕਿ ਵਿਕਾਸ ਕੀਤਾ ਗਿਆ ਹੈ ਜਾਂ ਜੋ ਵਿਕਾਸ ਦੀ ਗੱਲ ਅਸੀਂ ਪੰਜਾਬ ਵਿੱਚ ਕਰ ਰਹੇ ਹਾਂ, ਇਹ ਮੰਨਣਾ ਪਵੇਗਾ, ਇਹ ਭਾਵੇਂ ਕਹਿ ਦੇਣ ਕਿ ਗਲਤ ਹੈ, ਪਰ ਇਹ ਰਿਕਾਰਡ ਦੱਸਦਾ ਹੈ ਕਿ ਇਹ ਪੈਸਾ ਕਿੱਥੋਂ ਆਇਆ ਅਤੇ ਇਹ ਵਿਕਾਸ ਕਿਸ ਨੇ ਕੀਤਾ। ਇਹ ਸੈਂਟਰ ਸਰਕਾਰ ਵੱਲੋਂ ਕੀਤਾ ਗਿਆ। ਮੈਂ ਮੰਨਦੀ ਹਾਂ ਕਿ ਇਸ ਤੋਂ ਵੀ ਵੱਧ ਪੈਸਾ ਆਉਣਾ ਚਾਹੀਦਾ ਹੈ ਪਰ ਮੈਂ ਨਾਲ ਇਹ ਵੀ ਕਹਿੰਦੀ ਹਾਂ ਕਿ ਜੋ ਪੈਸਾ ਆਇਆ ਹੈ, ਉਸ ਨੂੰ ਐਪਰੀਸ਼ੀਏਟ ਕਰਨਾ ਚਾਹੀਦਾ ਹੈ। ਚੇਅਰਮੈਨ ਸਾਹਿਬ, ਮੈਨੂੰ ਨਹੀਂ ਲੱਗਦਾ ਕਿ ਜਿਹੜੀਆਂ ਗੱਲਾਂ ਕਹੀਆਂ ਹਨ ਕਿ ਅਸੀਂ ਇਹ ਕਰਾਂਗੇ ਜਾਂ ਉਹ ਕਰਾਂਗੇ, ਉਹ ਪੂਰੀਆਂ ਕੀਤੀਆਂ ਜਾਣਗੀਆਂ। ਪਿਛਲੀਆਂ ਗੱਲਾਂ ਹੀ ਹਾਲੇ ਪੂਰੀਆਂ ਨਹੀਂ ਹੋਈਆਂ। ਇਸ ਕਰਕੇ ਮੈਨੂੰ ਸ਼ੱਕ ਹੈ ਕਿ ਇਹ ਵਾਅਦੇ ਪੂਰੇ ਨਹੀਂ ਕਰ ਸਕਣਗੇ। ਜਿਹੜਾ ਭਾਸ਼ਣ ਹੈ, ਉਸ ਤੋਂ ਪਤਾ ਲੱਗਦਾ ਹੈ ਕਿ ਰੈਵੀਨਿਊ ਡੈਫੀਸਿਟ ਅਤੇ ਫਿਸਕਲ ਡੈਫੀਸਿਟ ਵਧਿਆ ਹੈ। ਮੈਂ ਸੱਤਾਧਾਰੀ ਗਠਜੋੜ ਨੂੰ ਬੇਨਤੀ ਕਰਾਂਗੀ ਕਿ ਤੁਸੀਂ ਪਿਛਲੇ ਵਿੱਤ ਮੰਤਰੀ ਦੇ ਭਾਸ਼ਣ ਦਾ ਪੰਨਾ ਨੰ: 8 ਦੇਖ ਲਉ, ਉਹ ਪੜ੍ਹ ਲਉ। ਮੇਰੇ ਇਨ੍ਹਾਂ ਲਫਜ਼ਾਂ ਦੀ ਪ੍ਰੋੜ੍ਹਤਾ ਤੁਹਾਡਾ ਆਪਣਾ ਭਾਸ਼ਣ ਕਰ ਰਿਹਾ ਹੈ ਕਿ ਸਾਡਾ ਡੈਫੀਸਿਟ ਦੋਵੇਂ ਪਾਸੇ ਵੱਧ ਰਿਹਾ ਹੈ। ਇਸ ਨੂੰ ਕਿਵੇਂ ਪੂਰਾ ਕਰੋਗੇ? ਜਿਹੜੀ ਇਨ੍ਹਾਂ ਦੀ ਪਿਛਲੀ ਸਲਾਨਾ ਯੋਜਨਾ ਸੀ, ਅਪਰੂਵਡ ਆਊਟ ਲੇਅ ਅਤੇ ਅਸਲ ਖਰਚੇ, ਉਸ ਵਿੱਚ ਦੋ ਹਜ਼ਾਰ ਕਰੋੜ ਦਾ ਫਰਕ ਹੈ। ਇਹ ਨਹੀਂ ਦੱਸਿਆ ਗਿਆ ਕਿ ਇਹ ਕਿੱਥੋਂ ਆਉਣਾ ਹੈ। ਜੇ ਪਿਛਲਾ ਹੀ ਅਸੀਂ ਪੂਰਾ ਨਹੀਂ ਕਰ ਸਕਦੇ, ਚਾਰ ਸਾਲ ਕਹਾਣੀਆਂ ਹੀ ਪਾਉਂਦੇ ਰਹੇ ਹਾਂ, ਉਸ ਵਿੱਚ ਹੀ ਇੰਨਾ ਵੱਡਾ ਫਰਕ ਹੈ ਤਾਂ ਮੈਨੂੰ ਨਹੀਂ ਸਮਝ ਆਉਂਦੀ ਕਿ ਜੋ ਗੱਲਾਂ ਅੱਜ ਇਹ ਕਰ ਰਹੇ ਹਨ, ਇਸ ਨੂੰ ਕਿਵੇਂ ਪੂਰਾ ਕਰ ਸਕਣਗੇ। ਇਸ ਕਰਕੇ ਮੇਰੀ ਸ਼ੱਕ ਦੀ ਸੂਈ ਇੱਥੇ ਅੜੀ ਹੋਈ ਹੈ।

ਚੇਅਰਮੈਨ ਸਾਹਿਬ, ਚੋਣ ਵਾਅਦੇ ਹਰ ਪਾਰਟੀ ਕਰਦੀ ਹੈ। ਚੋਣ ਵਾਅਦੇ ਕੀਤੇ ਗਏ। ਕਈ ਵਾਰ ਹਾਲਾਤ ਇਹੋ ਜਿਹੇ ਹੁੰਦੇ ਹਨ ਕਿ ਸਾਰੇ ਵਾਅਦੇ ਪੂਰੇ ਨਹੀਂ ਹੋ ਸਕਦੇ ਪਰ ਜਿਹੜੀ ਪਾਰਟੀ 60-70% ਵਾਅਦੇ ਪੂਰੇ ਕਰ ਸਕੇ ਤਾਂ ਲੋਕ ਸਮਝਦੇ ਹਨ ਕਿ ਇਹ ਪਾਰਟੀ ਠੀਕ ਹੈ ਪਰ ਮੈਨੂੰ ਬੜਾ ਦੁੱਖ ਹੈ, ਅਫਸੋਸ ਹੈ ਕਿ ਇਹ ਜਿਹੜੇ ਵਾਅਦੇ ਇਨ੍ਹਾਂ ਨੇ ਕੀਤੇ, ਇਹ 300-400 ਵਾਅਦੇ ਹਨ। ਜੇ ਪੜ੍ਹਾਂ ਤਾਂ ਬੜਾ ਲੰਮਾ ਸਮਾਂ ਲੱਗ ਜਾਵੇਗਾ। ਇਹ ਸਾਰੇ ਵਾਅਦੇ ਉਸੇ ਤਰ੍ਹਾਂ ਹੀ ਪਏ ਹਨ। ਮੈਂ ਸਾਰਿਆਂ ਦਾ ਨਾਂ ਨਹੀਂ ਲੈਂਦੀ। ਮੈਂ ਇੱਕ-ਦੋ ਦੀ ਗੱਲ ਕਰਦੀ ਹਾਂ। ਇਨ੍ਹਾਂ ਨੇ ਆਪਣੇ ਭਾਸ਼ਣ ਵਿੱਚ ਦਰਿਆਵਾਂ ਦੇ ਪਾਣੀ ਤੋਂ ਵਾਂਝਾ ਰੱਖਣ, ਪੰਜਾਬੀ ਬੋਲਦੇ ਇਲਾਕਿਆਂ ਨੂੰ ਪੰਜਾਬ ਨੂੰ ਨਾ ਦੇਣ, ਸਿੱਖਾਂ ਦੀ ਧਾਰਮਿਕ

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਸੰਸਥਾ ਵਿੱਚ ਰੋਕ-ਟੋਕ ਕਰਨ ਅਤੇ ਕੇਂਦਰੀ ਫੰਡ ਜੋ ਮਿਲਦਾ ਹੈ, ਉਸ ਵਿੱਚ ਵਿਤਕਰਾ ਕਰਨ ਦੇ ਦੋਸ਼ ਕੇਂਦਰ ਦੀ ਸਰਕਾਰ ਤੇ ਲਗਾਏ ਹਨ। ਮੈਂ ਪੁੱਛਦੀ ਹਾਂ ਕਿ ਜੋ ਦੋਸ਼ ਲਗਾਏ ਗਏ ਹਨ, ਕੀ ਇਹ ਸਾਰਾ ਕੁਝ ਅੱਜ ਹੀ ਹੋਇਆ ਹੈ? ਦਰਿਆਈ ਪਾਣੀਆਂ ਦਾ ਮਾਮਲਾ ਕੀ ਯੂ.ਪੀ.ਏ. ਸਰਕਾਰ ਵੇਲੇ ਹੀ ਹੋਇਆ ਹੈ? ਇਨ੍ਹਾਂ ਨੇ ਜਦੋਂ ਕੇਂਦਰ ਵਿੱਚ ਐਨ.ਡੀ.ਏ. ਦੀ ਸਰਕਾਰ ਸੀ, ਉਦੋਂ ਕਿਉਂ ਨਹੀਂ ਮੰਗਿਆ? ਕਿਸੇ ਦੀ ਵੀ ਸਰਕਾਰ ਹੋਵੇ, ਸਾਨੂੰ ਇਹ ਆਪਣਾ ਹੱਕ ਲੈਣਾ ਚਾਹੀਦਾ ਹੈ। ਸਾਨੂੰ ਪੰਜਾਬ ਦੇ ਭਲੇ ਦੀ ਚਿੰਤਾ ਦੀ ਗੱਲ ਕਰਨੀ ਚਾਹੀਦੀ ਹੈ। ਇਨ੍ਹਾਂ ਨੂੰ ਉਸ ਸਮੇਂ ਪੰਜਾਬ ਦੀ ਚਿੰਤਾ ਨਾ ਹੋਈ ਜਦੋਂ ਉਪਰ ਐਨ.ਡੀ.ਏ. ਦੀ ਸਰਕਾਰ ਸੀ। ਕੀ ਇਨ੍ਹਾਂ ਨੇ ਉਸ ਸਮੇਂ ਕੁਝ ਮੰਗਿਆ? ਕੀ ਉਸ ਸਮੇਂ ਮੰਗ ਰੱਖੀ? ਨਹੀਂ ਰੱਖੀ। ਸਾਲ 2009 ਦੀਆਂ ਪਾਰਲੀਮੈਂਟ ਦੀਆਂ ਇਲੈਕਸ਼ਨਾਂ ਵੇਲੇ ਇਹ ਸ੍ਰੀ ਆਨੰਦਪੁਰ ਸਾਹਿਬ ਦਾ ਮਤਾ ਭੁੱਲ ਗਏ। ਜਿਹੜੀ ਗੱਲ ਇਹ ਵਾਰ-ਵਾਰ ਕਰਦੇ ਹਨ, ਸ੍ਰੀ ਆਨੰਦਪੁਰ ਸਾਹਿਬ ਦੇ ਮਤੇ ਦੀ, ਕੀ ਇਨ੍ਹਾਂ ਨੇ ਇਸ ਦਾ ਆਪਣੇ ਭਾਸ਼ਣ ਵਿੱਚ ਜ਼ਿਕਰ ਕੀਤਾ? ਮੇਰੇ ਕਹਿਣ ਦਾ ਭਾਵ ਇਹ ਹੈ ਕਿ ਅਸੀਂ ਕਹਿੰਦੇ ਕੁਝ ਹਾਂ ਤੇ ਕਰਦੇ ਕੁਝ ਹਾਂ। ਲੋਕ ਦਿਖਾਵਾ ਕੁਝ ਕਰਦੇ ਹਾਂ ਔਰ ਅਸਲੀਅਤ ਕੁਝ ਹੋਰ ਹੀ ਹੁੰਦੀ ਹੈ। ਇਸ ਲਈ ਮੈਨੂੰ ਬੜਾ ਭਾਰੀ ਦੁੱਖ ਹੈ। ਇਹ ਕਹਿੰਦੇ ਹਨ ਕਿ ਸੈਂਟਰ ਦੀ ਸਰਕਾਰ ਨੇ, ਯੂ.ਪੀ.ਏ. ਨੇ ਵਿਤਕਰਾ ਕੀਤਾ। ਮੈਂ ਇੱਕ ਫਿੱਗਰ ਦੇਵਾਂਗੀ। ਸਾਲ 2006-07 ਵਿੱਚ ਸਾਡੀ ਕਾਂਗਰਸ ਦੀ ਸਰਕਾਰ ਇੱਥੇ ਸੀ। ਉਸ ਵਿੱਚ ਸਾਨੂੰ ਕਿੰਨਾ ਪੈਸਾ ਮਿਲਿਆ? ਉੱਪਰ ਕੇਂਦਰ ਵਿੱਚ ਸਾਡੀ ਸਰਕਾਰ ਸੀ ਅਤੇ ਹੇਠਾਂ ਵੀ ਸਾਡੀ ਸਰਕਾਰ ਸੀ। ਸਾਨੂੰ ਮਿਲਿਆ ਸੀ 415.55 ਕਰੋੜ ਰੁਪਿਆ। ਹੁਣ ਸੈਂਟਰ ਵਿੱਚ ਯੂ.ਪੀ.ਏ. ਦੀ ਸਰਕਾਰ ਹੈ ਅਤੇ ਇੱਥੇ ਕਾਂਗਰਸ ਦੀ ਨਹੀਂ ਬਲਕਿ ਅਕਾਲੀ-ਭਾਜਪਾ ਸਰਕਾਰ ਹੈ। ਇਹ ਜਿਹੜੀ ਵਿਤਕਰੇ ਦੀ ਗੱਲ ਕਰਦੇ ਹਨ, ਉਸ ਸਮੇਂ ਸਾਨੂੰ ਮਿਲਿਆ 415 ਕਰੋੜ ਰੁਪਿਆ ਤੇ ਇਨ੍ਹਾਂ ਨੂੰ ਮਿਲਿਆ 1182.97 ਕਰੋੜ ਰੁਪਿਆ, ਕੀ ਇਹ ਵਿਤਕਰਾ ਹੈ? ਸਾਡੇ ਨਾਲੋਂ ਤਿੰਨ ਗੁਣਾਂ ਵੱਧ ਪੈਸਾ ਇਨ੍ਹਾਂ ਨੂੰ ਮਿਲਿਆ ਹੈ। ਫਿਰ ਇਹ ਕਹਿੰਦੇ ਹਨ ਕਿ ਸਾਡੇ ਨਾਲ ਵਿਤਕਰਾ ਕੀਤਾ ਗਿਆ ਹੈ। ਮੈਂ ਸਮਝਦੀ ਹਾਂ ਕਿ ਇਨ੍ਹਾਂ ਝੂਠੇ ਇਲਜ਼ਾਮਾਂ ਵਿੱਚ ਨਹੀਂ ਪੈਣਾ ਚਾਹੀਦਾ। ਇਹ ਸਾਰੇ ਗੁੰਮਰਾਹਕੁੰਨ ਤੱਥ ਹਨ ਅਤੇ ਇਹ ਭਾਸ਼ਣ ਅਸਲੀਅਤ ਤੋਂ ਕੋਹਾਂ ਦੂਰ ਹੈ। ਸਰਕਾਰ ਨੇ ਆਪਣੀਆਂ ਨਾਕਾਮੀਆਂ ਤੇ ਨਾਅਹਿਲੀਅਤ ਛੁਪਾਉਣ ਵਾਸਤੇ ਸਾਰਾ ਕੁਝ ਕੀਤਾ ਹੈ।

ਚੇਅਰਮੈਨ ਸਾਹਿਬ, ਇੱਥੇ ਰਾਜਾਂ ਨੂੰ ਵੱਧ ਅਧਿਕਾਰਾਂ ਦੇਣ ਦੀ ਗੱਲ ਵਾਰ-ਵਾਰ ਕੀਤੀ ਜਾਂਦੀ ਹੈ, ਇਹ ਮੰਗਦੇ ਵੀ ਰਹੇ ਹਨ। ਵਾਰ-ਵਾਰ ਇਨ੍ਹਾਂ ਦੀਆਂ ਮੰਗਾਂ ਵਿੱਚ ਵੀ ਆਇਆ ਹੈ ਕਿ ਵੱਧ ਅਧਿਕਾਰ ਦਿਉ। ਅਸੀਂ ਵੀ ਉਸ ਦੇ ਹਾਮੀ ਹਾਂ ਔਰ ਅਸੀਂ ਦਿਲ ਤੋਂ ਹਾਮੀ ਹਾਂ। I really feel proud, ਜਿਸ ਵਕਤ ਸਾਡੇ ਸਵਰਗੀ ਪ੍ਰਾਈਮ ਮਨਿਸਟਰ ਜੀ ਨੇ ਸੰਨ 1985-86 ਵਿੱਚ 73ਵੀਂ ਅਮੈਂਡਮੈਂਟ ਕਰਕੇ ਪੰਚਾਇਤੀ ਢਾਂਚੇ ਨੂੰ ਮਜ਼ਬੂਤ ਕਰਨ ਲਈ ਇੱਕ ਬਹੁਤ ਵੱਡਾ ਉਪਰਾਲਾ ਕੀਤਾ ਕਿ ਇਸ ਨੂੰ ਕਿਵੇਂ ਸਟਰੌਂਗ ਕੀਤਾ ਜਾਵੇ, ਜਿਹੜਾ ਕਿ ਲੋਕ ਰਾਜ ਲਈ ਜ਼ਰੂਰੀ ਹੈ। ਸਾਡਾ ਲੋਕਤੰਤਰ ਦੇਸ਼ ਹੈ। ਲੋਕਤੰਤਰ

ਵਾਸਤੇ ਉਨ੍ਹਾਂ ਨੇ ਸਾਰੇ ਪੰਚਾਂ-ਸਰਪੰਚਾਂ ਨੂੰ ਚਿੱਠੀਆਂ ਵੀ ਲਿਖੀਆਂ ਅਤੇ ਸਰਕਾਰੀ ਤੌਰ ਤੇ ਵੀ ਫੈਸਲਾ ਕੀਤਾ ਔਰ ਉਨ੍ਹਾਂ ਨੇ ਇਸ ਵਿੱਚ ਇੱਕ ਗੱਲ ਇਹ ਵੀ ਕੀਤੀ ਸੀ ਕਿ ਚਾਹੇ ਇਲੈਕਸ਼ਨ ਪੰਚਾਇਤ ਦੀ ਹੋਵੇ, ਚਾਹੇ ਮਿਊਂਸਿਪੈਲਿਟੀ ਦੀ ਹੋਵੇ, ਚਾਹੇ ਕੋਈ ਵੀ ਹੋਵੇ, ਜਿਵੇਂ ਸਾਡੀ ਅਸੰਬਲੀ ਦੀ ਹੁੰਦੀ ਹੈ, ਪੰਜ ਸਾਲ ਵਿੱਚ ਇਲੈਕਸ਼ਨ ਕਰਨੀ ਜ਼ਰੂਰੀ ਹੈ। ਮੈਂ ਜਿਸ ਵਕਤ ਪੰਚਾਇਤ ਮਨਿਸਟਰ ਸੀ, ਮੈਂ ਪੰਜ ਸਾਲ ਇਹ ਗੱਲ ਇਨਸ਼ਿਓਰ ਵੀ ਕੀਤੀ। ਪਿਛਲੇ ਪੰਜ ਸਾਲ ਮੈਂ ਅਜਿਹਾ ਕਰਦੀ ਵੀ ਰਹੀ ਹਾਂ। ਉਸ ਤੋਂ ਪਹਿਲਾਂ ਇਨ੍ਹਾਂ ਨੇ ਕਈ-ਕਈ ਸਾਲ ਬਿਨਾਂ ਇਲੈਕਸ਼ਨਾਂ ਦੇ ਲੰਘਾਏ ਹਨ। ਲੇਕਿਨ ਮੈਨੂੰ ਅਫ਼ਸੋਸ ਇਸ ਗੱਲ ਦਾ ਹੈ ਕਿ ਵੱਧ ਅਧਿਕਾਰ ਮੰਗਣ ਵਾਲੀ ਪਾਰਟੀ, ਜਿਹੜੇ ਕਹਿੰਦੇ ਹਨ ਕਿ ਸਾਨੂੰ ਵੱਧ ਅਧਿਕਾਰ ਦਿਓ, ਉਹ ਥੱਲੇ ਵੱਧ ਅਧਿਕਾਰ ਦੇਣ ਤੋਂ ਕਿਉਂ ਹੱਥ ਘੁੱਟਦੀ ਹੈ? ਇਨ੍ਹਾਂ ਦੇ ਸਮੇਂ ਵਿੱਚ ਜਿਹੜੀਆਂ ਪੰਚਾਇਤੀ ਚੋਣਾਂ ਆਈਆਂ, ਇਹ ਤੁਸੀਂ ਵੀ ਜਾਣਦੇ ਹੋ ਅਤੇ ਸਾਰੇ ਪੰਜਾਬ ਨੇ ਦੇਖਿਆ ਹੈ ਕਿ ਚਾਹੇ ਉਹ ਪੰਚਾਇਤ ਦੀ ਚੋਣ ਸੀ, ਚਾਹੇ ਬਲਾਕ ਸੰਮਤੀ ਦੀ ਚੋਣ ਸੀ, ਚਾਹੇ ਜ਼ਿਲ੍ਹਾ ਪ੍ਰੀਸ਼ਦ ਦੀ ਚੋਣ ਸੀ, ਕੀ ਉਹ ਚੋਣਾਂ ਹੋਈਆਂ ਸਨ? ਉਹ ਤਾਂ ਲੁੱਟ-ਮਾਰ ਹੋਈ ਸੀ, ਚੋਣ ਕੋਈ ਨਹੀਂ ਸੀ। ਧੱਕੇ ਨਾਲ ਕਾਗਜ਼ ਰਿਜੈਕਟ ਕੀਤੇ ਗਏ, ਲੋਕਾਂ ਤੇ ਕੇਸ ਬਣਾਏ ਗਏ। ਮੇਰੇ ਕੋਲ ਐਸੀਆਂ ਕਈ ਮਿਸਾਲਾਂ ਪਈਆਂ ਹਨ। ਚੇਅਰਮੈਨ ਸਾਹਿਬ, ਮੈਨੂੰ ਦੁੱਖ ਹੁੰਦਾ ਹੈ, ਅਫ਼ਸੋਸ ਹੁੰਦਾ ਹੈ ਕਿ ਬਾਹਰ ਲੋਕਾਂ ਵਿੱਚ ਸਾਡਾ ਅਕਸ ਕੀ ਜਾਵੇਗਾ। ਸਾਹਮਣੇ ਮੈਂਬਰ ਆਪਣਾ ਨਿਸ਼ਾਨ ਲੈਣ ਵਾਸਤੇ ਖੜ੍ਹੇ ਹਨ ਲੇਕਿਨ ਉਨ੍ਹਾਂ ਨੂੰ ਕਿਹਾ ਜਾਂਦਾ ਹੈ ਕਿ ਤੁਸੀਂ ਤਾਂ ਵਿਦਡਰਾਅ ਕਰ ਲਿਆ ਹੈ। ਜਾਅਲੀ ਕਾਗਜ਼ ਬਣਾ ਕੇ ਵਿਦਡਰਾਅ ਕੀਤਾ ਗਿਆ, ਮਾਰਧਾੜ ਕੀਤੀ ਗਈ। ਗਿੱਦੜਬਾਹੇ ਵਿੱਚ ਜੋ ਹਾਲ ਹੋਇਆ, ਅੱਜ ਤੱਕ ਲੋਕਾਂ ਦੀਆਂ ਜ਼ਮਾਨਤਾਂ ਨਹੀਂ ਹੋਈਆਂ। ਪੱਟੀ ਵਿੱਚ ਜੋ ਹਾਲ ਹੋਇਆ, ਪੂਰੇ ਪੰਜਾਬ ਵਿੱਚ ਇੱਕ ਕੋਨੇ ਤੋਂ ਦੂਜੇ ਕੋਨੇ ਤੱਕ ਹਾਹਾਕਾਰ ਮਚਾ ਦਿੱਤੀ ਗਈ। ਐਸੀਆਂ ਲੋਕਤੰਤਰ ਦੀਆਂ ਧੱਜੀਆਂ ਉਡਾਈਆਂ ਗਈਆਂ ਕਿ ਜਿਹੜਾ ਸੰਵਿਧਾਨਿਕ ਤੌਰ ਤੇ ਹੱਕ ਮਿਲਿਆ ਹੈ, ਸੰਵਿਧਾਨ ਦੇ ਥੱਲੇ ਮਿਲੀ ਹੋਈ ਪਾਵਰ, ਜਿਸ ਨਾਲ ਸਾਨੂੰ ਚੀਫ ਮਨਿਸਟਰੀ ਮਿਲਦੀ ਹੋਵੇ, ਮਨਿਸਟਰੀ ਮਿਲਦੀ ਹੋਵੇ, ਅਸੀਂ ਉਸ ਨੂੰ ਪਵਿੱਤਰ ਸਮਝ ਕੇ ਸਹੁੰ ਚੁੱਕ ਲੈਂਦੇ ਹਾਂ ਲੇਕਿਨ ਉਸ ਸੰਵਿਧਾਨ ਦੇ ਮੁਤਾਬਿਕ ਸਾਨੂੰ ਥੱਲੇ ਹੱਕ ਦੇਣੇ ਪੈਂਦੇ ਹੋਣ ਤਾਂ ਅਸੀਂ ਉਸ ਦੇ ਪੰਨੇ ਪਾੜ ਦਿੰਦੇ ਹਾਂ ਕਿ ਅਸੀਂ ਇਹ ਨਹੀਂ ਮੰਨਦੇ, ਫਲਾਣਾ ਨਹੀਂ ਮੰਨਦੇ, ਔਰ ਕਦੇ ਅਸੀਂ ਉਸ ਸੰਵਿਧਾਨ ਦੇ ਮੁਤਾਬਿਕ ਲੋਕਾਂ ਨੂੰ ਦਿੱਤੇ ਹੱਕ ਖੋਹ ਲੈਂਦੇ ਹਾਂ। ਇਨ੍ਹਾਂ ਨੇ ਕੀ ਕੀਤਾ, ਕਿਸ ਤਰ੍ਹਾਂ ਲੋਕਾਂ ਦੇ ਹੱਕ ਖੋਹੇ? ਪਹਿਲੀ ਗੱਲ ਤਾਂ ਧੱਕੇ ਨਾਲ ਸਰਪੰਚ ਬਣਾਏ ਗਏ। ਇਨਡਾਇਰੈਕਟ ਇਲੈਕਸ਼ਨ ਕਰਵਾਏ, ਪੰਜਾਬ ਦੇ ਲੋਕਾਂ ਦਾ ਸਿੱਧਾ ਸਰਪੰਚ ਚੁਣਨ ਦਾ ਹੱਕ ਖੋਹਿਆ, ਡੈਮੋਕਰੇਸੀ ਤੇ ਸਭ ਤੋਂ ਵੱਡੀ ਸੱਟ ਮਾਰੀ। ਜਿਹੜਾ ਸਰਪੰਚ ਬਣ ਗਿਆ, ਉਸ ਨਾਲ ਮੈਂਬਰ ਹੈ ਨਹੀਂ ਸੀ। ਇਨ੍ਹਾਂ ਨੇ ਲਾਲਚ ਜਾਂ ਡਰਾਵੇ ਦੇ ਕੇ ਕਿਸੇ ਵੀ ਤਰ੍ਹਾਂ ਕੰਮ ਚਲਾ ਲਿਆ ਲੇਕਿਨ ਜਦੋਂ ਦੇਖਿਆ ਕਿ ਨੋਕਾਨਫੀਡੈਂਸ ਪੈਣ ਲੱਗੇ ਹਨ ਤਾਂ ਫਿਰ ਇੱਕ ਨੋਟੀਫਿਕੇਸ਼ਨ ਜਾਰੀ ਕਰ ਦਿੱਤੀ ਕਿ ਪੰਜ ਸਾਲ ਤੋਂ ਪਹਿਲਾਂ ਕੋਈ ਵੀ ਚੁਣੇ ਹੋਏ ਸਰਪੰਚ ਨੂੰ ਲਾਹ ਨਹੀਂ ਸਕਦਾ।

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਕੀ ਇਹ ਡਿਕਟੇਟਰਸ਼ਿਪ ਨਹੀਂ ਹੈ? ਕੀ ਇਸ ਤਰ੍ਹਾਂ ਦੀਆਂ ਗੱਲਾਂ ਕਰਨੀਆਂ ਮੰਨਣਯੋਗ ਹਨ? ਪਹਿਲਾਂ 29 ਮਹਿਕਮਿਆਂ ਦੀ ਗੱਲ ਹੋਈ ਸੀ, ਪੰਜ-ਸੱਤ ਮਹਿਕਮੇ ਸਾਡੀ ਸਰਕਾਰ ਵੇਲੇ ਅਸੀਂ ਦਿੱਤੇ, ਪਰ ਇਨ੍ਹਾਂ ਨੇ ਪੰਚਾਇਤੀ ਰਾਜ ਨੂੰ ਸਾਰੇ ਦਿੱਤੇ ਹੋਏ ਡਿਪਾਰਟਮੈਂਟ ਵੀ ਖੋਹ ਲਏ। ਚੇਅਰਮੈਨ ਸਾਹਿਬ, ਜਿਸ ਸੰਵਿਧਾਨ ਨੂੰ ਅਸੀਂ ਮੰਨਦੇ ਨਹੀਂ, ਜਿਸ ਡੈਮੋਕਰੇਸੀ ਨੂੰ ਅਸੀਂ ਮੰਨਦੇ ਨਹੀਂ, ਕੀ ਉਸ ਮੁਤਾਬਿਕ ਸਾਨੂੰ ਸਰਕਾਰ ਦੇ ਵਿੱਚ ਬੈਠਣ ਦਾ ਹੱਕ ਹੈ? ਪੰਜਾਬ ਦੇ ਲੋਕ ਇਹ ਪੁੱਛਣਾ ਚਾਹੁੰਦੇ ਹਨ ਔਰ ਇਨ੍ਹਾਂ ਨੂੰ ਵੀ ਪੁੱਛਣਗੇ । ਇਕੱਲਾ ਇੰਨਾ ਹੀ ਨਹੀਂ ਕੀਤਾ। ਇਹ ਤਾਂ ਲੋਕਾਂ ਦੇ ਨਾਲ ਕੀਤਾ ਪਰ ਜੋ ਪ੍ਰੈਸ ਨਾਲ ਇਨ੍ਹਾਂ ਨੇ ਕੀਤਾ, ਅਜ਼ਾਦੀ ਦੀ ਲੜਾਈ ਵੇਲੇ ਆਪਾਂ ਸਾਰੇ ਸੁਣਦੇ ਸੀ ਕਿ ਜੁਡੀਸ਼ਰੀ ਹੁੰਦੀ ਹੈ, ਐਗਜ਼ੈਕਟਿਵ ਹੁੰਦੀ ਹੈ, ਲੈਜਿਸਲੇਚਰ ਹੁੰਦੀ ਹੈ ਔਰ ਚੌਥਾ ਥੰਮ ਪ੍ਰੈਸ ਹੁੰਦੀ ਹੈ। ਮੈਨੂੰ ਮਾਣ ਹੈ ਕਿ ਹਿੰਦੁਸਤਾਨ ਦੀ ਅਜ਼ਾਦੀ ਲਈ ਪ੍ਰੈਸ ਨੇ ਬਹੁਤ ਵੱਡਾ ਰੋਲ ਨਿਭਾਇਆ ਸੀ। ਪ੍ਰੈਸ ਦੀ ਅਜ਼ਾਦੀ ਦਾ ਵੀ ਗਲਾ ਘੁੱਟਿਆ। ਇਹ ਕਿਸ ਤਰੀਕੇ ਨਾਲ ਕੀਤਾ ਗਿਆ? ਸਤੰਬਰ-ਅਕਤੂਬਰ, 2010 ਵਿੱਚ ਇੰਡੀਅਨ ਪੀਨਲ ਕੋਡ ਦੀ ਧਾਰਾ 153 ਅਤੇ ਧਾਰਾ 295-ਏ ਵਿੱਚ ਲੋੜੀਂਦੀਆਂ ਸੋਧਾਂ ਕਰਕੇ ਅਨਬੇਲੇਬਲ ਵਰੰਟ, ਜਿਨ੍ਹਾਂ ਨਾਲ ਬੇਲ ਵੀ ਨਹੀਂ ਕਰਵਾ ਸਕਦੇ, ਇਸ ਤਰ੍ਹਾਂ ਦੀ ਸਜ਼ਾ ਦੇਣ ਵਾਸਤੇ ਇਨ੍ਹਾਂ ਨੇ ਐਂਟੀਸਿਪੇਟਰੀ ਬੇਲ ਦੀ ਪ੍ਰੋਵੀਜ਼ਨ ਨਹੀਂ ਰੱਖੀ ਅਤੇ ਸਖ਼ਤੀ ਨਾਲ ਪ੍ਰੈਸ ਦਾ ਗਲਾ ਘੁੱਟਣਾ ਚਾਹਿਆ। ਮੈਂ ਇਹ ਕਹਿਣਾ ਚਾਹੁੰਦੀ ਹਾਂ ਕਿ ਆਪਾਂ ਮਾੜੀਆਂ ਰਵਾਇਤਾਂ ਨਾ ਪਾਈਏ ਕਿਉਂਕਿ ਜਿਹੜੇ ਟੋਏ ਪੁੱਟੋਗੇ, ਜਿਹੜੇ ਕੰਡੇ ਬੀਜੋਗੇ, ਤੁਸੀਂ ਹੀ ਉਸ ਦੇ ਵਿੱਚ ਗਿਰਨਾ ਹੈ। ਜੇ ਅਸੀਂ ਪੁੱਟਾਂਗੇ ਤਾਂ ਅਸੀਂ ਗਿਰਾਂਗੇ, ਤੁਸੀਂ ਪੁੱਟੋਗੇ ਤਾਂ ਤੁਸੀਂ ਗਿਰੋਗੇ। ਮੈਂ ਸਮਝਦੀ ਹਾਂ ਕਿ ਸਾਨੂੰ ਇਸ ਤਰ੍ਹਾਂ ਦੀਆਂ ਲੋਕਤੰਤਰ ਦਾ ਕਤਲ ਕਰਨ ਦੀਆਂ ਰਵਾਇਤਾਂ ਨਹੀਂ ਪਾਉਣੀਆਂ ਚਾਹੀਦੀਆਂ। ਨਿਕਲ ਗਿਆ ਜਿਹੜਾ ਸਮਾਂ ਨਿਕਲਣਾ ਸੀ, ਉਸ ਦਾ ਹਿਸਾਬ-ਕਿਤਾਬ ਤਾਂ ਹੁਣ ਲੋਕ ਹੀ ਕਰਨਗੇ ਜਿਨ੍ਹਾਂ ਨਾਲ ਇਸ ਤਰ੍ਹਾਂ ਕੀਤਾ ਗਿਆ ਹੈ। ਇਨ੍ਹਾਂ ਨੇ ਅੰਗਰੇਜ਼ਾਂ ਨੂੰ ਵੀ ਮਾਤ ਪਾ ਦਿੱਤਾ ਹੈ। ਇਨ੍ਹਾਂ ਨੇ ਦੋ ਗੱਲਾਂ ਕੀਤੀਆਂ ਹਨ - ਇੱਕ ਕਾਨੂੰਨ ਲਿਆਂਦਾ ਹੈ ਜਿਸ ਮੁਤਾਬਿਕ ਸਰਕਾਰ ਦੀ ਮਨਜ਼ੂਰੀ ਤੋਂ ਬਿਨਾਂ ਕੋਈ ਪ੍ਰੋਸੈਸ਼ਨ ਨਹੀਂ ਹੋ ਸਕਦਾ। ਕੀ ਤੁਸੀਂ ਨਹੀਂ ਕਰਦੇ ਰਹੇ? ਸਾਡੇ ਸਮੇਂ ਵਿੱਚ ਤੁਸੀਂ ਕਿੰਨੇ ਪ੍ਰੋਸੈਸ਼ਨ ਕੀਤੇ, ਕਿੰਨੀਆਂ ਰੈਲੀਆਂ ਹੋਈਆਂ? ਤੁਹਾਨੂੰ ਹੁਣ ਆਪਣੀ ਵਾਰੀ ਦੇ ਵਿੱਚ ਇਸ ਸਥਾਨ ਦੇ ਉੱਤੇ ਆ ਕੇ ਮੌਕਾ ਮਿਲ ਗਿਆ ਹੈ। ਤੁਸੀਂ ਡੈਮੋਂਸਟ੍ਰੇਸ਼ਨਾਂ ਦੇ ਉਤੇ ਪਾਬੰਦੀ ਲਗਾਉਣ ਲਈ ਕੀ ਕਿਹਾ, "whoever holds the procession, marches in a demonstration without obtaining permission under Section-3 shall be punished with imprisonment for a minimum period of 2 years and shall also be liable to fine which may extend to Rs. 20,000. ਇਹ 20,000 ਤੱਕ ਵਧਾਇਆ ਜਾ ਸਕਦਾ ਹੈ। ਇਸ ਤੋਂ ਵੱਡਾ ਅਨਰਥ, ਇਸ ਤੋਂ ਵੱਡਾ ਲੋਕਤੰਤਰ ਦੇ ਨਾਲ ਧੱਕਾ ਮੈਂ ਨਹੀਂ ਸਮਝਦੀ ਕਿ ਇਸ ਦੀ ਮਿਸਾਲ ਹਿੰਦੁਸਤਾਨ ਵਿੱਚ ਕਿਤੇ ਮਿਲਦੀ ਹੋਵੇਗੀ ਜੋ ਮੇਰੇ ਇਨ੍ਹਾਂ ਭਰਾਵਾਂ ਨੇ ਦੇ ਕੇ ਵਿਖਾਈ

ਹੈ। ਫਿਰ ਉਸ ਤੋਂ ਅੱਗੇ ਸੈਕਸ਼ਨ-10 ਦੇ ਵਿੱਚ ਕਹਿ ਦਿੱਤਾ, "The offence committed under this Act shall be non-bailable". ਜ਼ਮਾਨਤ ਵੀ ਕਿਤੇ ਨਹੀਂ ਹੋਵੇਗੀ। ਫਿਰ ਅਸੀਂ ਕੀ ਕਰਾਂਗੇ? ਹੁਣ ਜਿਹੜੇ ਸਾਰੀਆਂ ਥਾਵਾਂ ਦੇ ਉਤੇ ਲੋਕ ਵਿੱਚਾਰੇ ਬੈਠੇ ਹਨ, ਟੈਂਕੀਆਂ ਦੇ ਉੱਤੇ ਚੜ੍ਹੇ ਹਨ ਜਾਂ ਮਰਨ ਵਰਤ ਰੱਖੇ ਹੋਏ ਹਨ, ਜੇਕਰ ਕੋਈ ਅਵਾਜ਼ ਹੀ ਨਹੀਂ ਕੱਢ ਸਕਦਾ ਤਾਂ ਕੀ ਅੱਜ ਵਾਅਦਾ ਕਰ ਸਕਦੇ ਹੋ ਕਿ ਆਉਣ ਵਾਲੇ ਸਮੇਂ ਦੇ ਵਿੱਚ ਤੁਸੀਂ ਕੋਈ ਇਸ ਤਰ੍ਹਾਂ ਦਾ ਡੈਮੋਂਸਟ੍ਰੇਸ਼ਨ ਨਹੀਂ ਕਰੋਗੇ? ਤੁਸੀਂ ਵਾਅਦਾ ਕਰਦੇ ਹੋ ਕਿ ਤੁਸੀਂ ਇਸ ਤਰ੍ਹਾਂ ਦੀਆਂ ਗੱਲਾਂ ਨਾ ਕਰਨ ਵਾਸਤੇ ਆਪਣੇ ਇਸ ਰੂਲ ਦੇ ਮੁਤਾਬਿਕ ਪਾਬੰਦ ਰਹੋਗੇ? ਇਹ ਗੱਲ ਮੈਨੂੰ ਅਫਸੋਸ ਦੇ ਨਾਲ ਕਹਿਣੀ ਪੈਂਦੀ ਹੈ ਕਿ ਜਿਹੜੀ ਗੁਲਾਮੀ ਸਾਡੇ ਉੱਤੇ ਅੰਗਰੇਜ਼ਾਂ ਨੇ ਲਗਾਈ ਸੀ, ਇਹ ਅੰਗਰੇਜ਼ਾਂ ਦੇ ਸਮੇਂ ਸੀ, ਪਰ ਇਨ੍ਹਾਂ ਮਾਂ ਦੇ ਪੁੱਤਾਂ ਨੇ ਉਨ੍ਹਾਂ ਨੂੰ ਵੀ ਮਾਤ ਪਾ ਦਿੱਤੀ ਹੈ। ਅੰਗਰੇਜ਼ ਤਾਂ ਚਲੇ ਗਏ ਹਨ ਲੇਕਿਨ ਉਨ੍ਹਾਂ ਦੀਆਂ ਪਾਈਆਂ ਹੋਈਆਂ ਲੀਹਾਂ ਅੱਜ ਇਨ੍ਹਾਂ ਨੇ ਮੁੜ ਕਾਇਮ ਕੀਤੀਆਂ ਹਨ। ਫਰੀਡਮ ਫਾਈਟਰਜ਼, ਜਿਨ੍ਹਾਂ ਨੂੰ ਕੱਲ੍ਹ ਅਸੀਂ ਇਥੇ ਸ਼ਰਧਾਂਜਲੀਆਂ ਦਿੱਤੀਆਂ ਹਨ, ਜਿਨ੍ਹਾਂ ਦੀ ਬਦੌਲਤ ਅਜ਼ਾਦੀ ਮਿਲੀ, ਉਹ ਜੇਲ੍ਹਾਂ ਵਿੱਚ ਗਏ ਅਤੇ ਫਾਂਸੀਆਂ ਉਤੇ ਲਮਕੇ, ਸਾਡਾ ਸੰਵਿਧਾਨ ਜਿਹੜਾ ਅੱਜ ਸਾਨੂੰ ਇੰਨੇ ਵੱਡੇ-ਵੱਡੇ ਅਹੁਦੇ ਦਿੰਦਾ ਹੈ, ਅੱਜ ਜੇਕਰ ਉਨ੍ਹਾਂ ਦੀਆਂ ਆਤਮਾਵਾਂ ਕਿਤੇ ਬੈਠੀਆਂ ਹੋਣਗੀਆਂ ਤਾਂ ਉਹ ਫਿਟਕਾਰਦੀਆਂ ਹੋਣਗੀਆਂ ਕਿ ਅਸੀਂ ਤਾਂ ਅਜ਼ਾਦੀ ਲਈ ਆਪਣੀਆਂ ਜ਼ਿੰਦਗੀਆਂ ਲਗਾ ਦਿੱਤੀਆਂ ਅਤੇ ਇਹ ਮੁੜ ਕੇ ਅਜ਼ਾਦੀ ਖੋਹਣ ਲੱਗੇ ਹੋਏ ਹਨ, ਇਸ ਗੱਲ ਦੇ ਪਿੱਛੇ ਇਨ੍ਹਾਂ ਨੂੰ ਕਦੇ ਵੀ ਮੁਆਫ ਨਹੀਂ ਕੀਤਾ ਜਾ ਸਕੇਗਾ। ਮੈਂ ਸਮਝਦੀ ਹਾਂ ਕਿ ਸ਼ਾਇਦ ਬਹੁਤ ਸਾਰੇ ਸਾਡੇ ਭਰਾ, ਇਨ੍ਹਾਂ ਦੀ ਆਪਣੀ ਪਾਰਟੀ ਦੇ ਜਾਂ ਬੀ.ਜੇ.ਪੀ. ਵਾਲੇ ਜਾਂ ਪਿੰਡਾਂ ਵਿੱਚ ਰਹਿਣ ਵਾਲੇ ਆਮ ਲੋਕ ਵੀ ਇਸ ਬਾਰੇ ਨਹੀਂ ਬੋਲਦੇ ਹੋਣਗੇ ਲੇਕਿਨ ਜਿਹੜੀ ਧਰਮਾਂ, ਜਾਤਾਂ ਅਤੇ ਫਿਰਕਿਆਂ ਵਿੱਚ ਫਰਕ ਵਾਲੀ ਗੱਲ ਇਨ੍ਹਾਂ ਨੇ ਇਸ ਵਕਤ ਕੀਤੀ ਹੈ ਇਹ ਬਰਦਾਸ਼ਤ ਤੋਂ ਬਾਹਰ ਹੈ। ਅਸੀਂ ਸਾਰੇ ਤਖ਼ਤਾਂ ਦਾ ਬਹੁਤ ਸਨਮਾਨ ਕਰਦੇ ਹਾਂ ਅਤੇ ਇਨ੍ਹਾਂ ਨੂੰ ਸਰਬ ਉੱਚਤਮ ਸਮਝਦੇ ਹਾਂ। ਉਨ੍ਹਾਂ ਪ੍ਰਤੀ ਸ਼ਰਧਾ ਦੇ ਨਾਲ ਸਾਡਾ ਸਿਰ ਝੁਕਦਾ ਹੈ। ਲੇਕਿਨ ਅੱਜ ਕੀ ਹੋ ਰਿਹਾ ਹੈ ਅਤੇ ਕੀ ਕੁਝ ਸਿੱਖਾਂ ਦੀ ਨੁਮਾਇੰਦਾ ਜਮਾਤ ਅਖਵਾ ਕੇ ਇਨ੍ਹਾਂ ਦੇ ਸਮੇਂ ਦੇ ਵਿੱਚ ਹੋਇਆ ਹੈ? ਅੱਜ ਇੱਕ ਜਥੇਦਾਰ ਦੂਜੇ ਸਾਬਕਾ ਜਥੇਦਾਰ ਦੇ ਖਿਲਾਫ਼ ਬਿਆਨ ਦੇ ਰਿਹਾ ਹੈ, ਦੂਜਾ ਤੀਜੇ ਦੇ ਖਿਲਾਫ ਬਿਆਨ ਦੇ ਰਿਹਾ ਹੈ। ਐਸ.ਜੀ.ਪੀ.ਸੀ. ਦੇ ਵਿੱਚ ਕਿੰਨੇ ਧੜੇ ਬਣ ਗਏ ਹਨ? ਇਹ ਉਥੇ ਬੈਠੇ ਢੋਲ ਥਪਾਈ ਜਾਂਦੇ ਹਨ ਕਿ ਕਦੇ ਹਰਿਆਣੇ ਵਿੱਚ ਵੱਖਰੀ ਐਸ.ਜੀ.ਪੀ.ਸੀ. ਨਹੀਂ ਬਣਨੀ। ਹਰਿਆਣਾ ਤਾਂ ਤੁਸੀਂ ਬਣਾ ਕੇ ਦੇ ਦਿੱਤਾ ਹੈ। ਜੇਕਰ ਹੁਣ ਹਰਿਆਣੇ ਵਾਲੇ ਆਪਣੀ ਐਸ.ਜੀ.ਪੀ.ਸੀ. ਬਣਾਉਂਦੇ ਹਨ ਤਾਂ ਹੁਣ ਤੁਹਾਨੂੰ ਕਿਸ ਗੱਲ ਤੋਂ ਤਕਲੀਫ ਹੁੰਦੀ ਹੈ? ਇਹ ਉਸ ਵਕਤ ਸੋਚਣਾ ਚਾਹੀਦਾ ਸੀ ਜਦੋਂ ਹਰਿਆਣੇ ਦੀ ਵੱਖਰੀ ਸਟੇਟ ਬਣ ਰਹੀ ਸੀ ਕਿ ਜੇ ਹਰਿਆਣੇ ਦੀ ਸਟੇਟ ਬਣੇਗੀ ਤਾਂ ਉਹ ਸਾਰਾ ਕੁਝ ਇਥੇ ਬਣਵਾਉਣਗੇ। ਤੁਸੀਂ ਉਸ ਵਕਤ ਇਸ ਗੱਲ ਦਾ ਖਿਆਲ ਨਹੀਂ ਕੀਤਾ। ਅੱਜ ਤੁਸੀਂ ਇਸ ਪਾਸੇ ਇੰਨਾ ਫਤੂਰ

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਪੁਆਇਆ ਹੈ, ਇਹ ਡਬਲ ਸਟੈਂਡਰਡ ਹੈ। ਇਕ ਪਾਸੇ ਤਾਂ ਕਹਿੰਦੇ ਹਨ ਕਿ ਸਾਡਾ ਸੂਬਾ ਸ਼ਾਂਤਮਈ ਹੈ ਅਤੇ ਦੂਜੇ ਪਾਸੇ ਇਨ੍ਹਾਂ ਨੇ ਕਾਨੂੰਨ, ਜਿਸ ਦਾ ਮੈਂ ਪਹਿਲਾ ਨਾਮ ਲਿਆ ਹੈ, ਉਹ ਬਣਾਇਆ ਹੈ। ਕਾਨੂੰਨ ਬਣਾਉਣ ਵੇਲੇ ਇਨ੍ਹਾਂ ਨੇ ਕੀ ਕਿਹਾ ਸੀ? ਉਦੋਂ ਇਨ੍ਹਾਂ ਨੇ ਕਿਹਾ, "in the recent past there had been many incidents of violence, demonstrations, agitations and damage to private or public property in the State of Punjab." ਉਸ ਦੇ ਰੀਜ਼ਨਜ਼ ਦਿੱਤੇ ਸਨ ਕਿ ਇਹ ਸਾਰਾ ਕੁਝ ਹੋਇਆ ਹੈ, ਇਸ ਕਰਕੇ ਸਾਨੂੰ ਇਹ ਬਣਾਉਣਾ ਪਿਆ ਹੈ ਲੇਕਿਨ ਹੁਣ ਜਿਹੜਾ ਗਵਰਨਰ ਸਾਹਿਬ ਭਾਸ਼ਣ ਬੋਲ ਕੇ ਗਏ ਹਨ, ਉਸ ਦੇ ਸਫ਼ਾ 7 ਅਤੇ 8 ਦੇ 17ਵੇਂ ਪੈਰ੍ਹੇ ਦੇ ਵਿੱਚ ਇਨ੍ਹਾਂ ਨੇ ਕਿੰਨਾ ਘਿਨਾਉਣਾ ਝੂਠ ਵਿਚਾਰੇ ਸ਼ਰੀਫ਼ ਆਦਮੀ ਤੋਂ ਬੁਲਵਾਇਆ ਹੈ, ਉਹ ਬਿਮਾਰ ਹੁੰਦੇ ਹੋਏ ਵੀ ਇਥੇ ਆਏ ਸਨ। ਉਨ੍ਹਾਂ ਨੇ ਕਿਹਾ, "ਮੇਰੀ ਸਰਕਾਰ", ਜਿਹੜੀ ਇਹ ਸਾਹਮਣੇ ਬੈਠੀ ਹੈ, "ਮੇਰੀ ਸਰਕਾਰ ਨੇ ਹਮੇਸ਼ਾ ਹੀ ਸ਼ਾਂਤੀ ਬਰਕਰਾਰ ਰੱਖਣ ਅਤੇ ਵੱਖ-ਵੱਖ ਧਰਮਾਂ ਦੇ ਲੋਕਾਂ ਵਿੱਚਕਾਰ ਮਜ਼ਬੂਤੀ ਲਿਆਉਣ ਨੂੰ ਪਰਮ ਅਗੇਤ ਦਿੱਤੀ ਹੈ। ਨਤੀਜੇ ਵੱਜੋਂ ਪੰਜਾਬ ਪਿਛਲੇ ਚਾਰ ਸਾਲਾਂ ਤੋਂ ਸਾਰੇ ਹਿੰਦੁਸਤਾਨ ਦੇ ਵਿੱਚੋਂ ਸ਼ਾਂਤਮਈ ਸੂਬਾ ਗਿਣਿਆ ਜਾਂਦਾ ਹੈ।" ਪਿਛਲੇ ਚਾਰ ਸਾਲਾਂ ਤੋਂ, ਸ਼ੁਕਰ ਹੈ ਜੇਕਰ ਹੋਵੇ ਤਾਂ ਅਸੀਂ ਚੰਗਾ ਮੰਨਦੇ ਹਾਂ। ਅਸੀਂ ਇਸ ਅੱਤਵਾਦ ਦੇ ਦੁੱਖ ਵੇਖੇ ਹਨ, ਤੁਸੀਂ ਵੀ ਵੇਖੇ ਹੋਏ ਹਨ? ਅੱਤਵਾਦ ਜਿਹੜਾ ਅੱਜ ਜੰਮੂ-ਕਸ਼ਮੀਰ ਵਿੱਚ ਚਲਦਾ ਹੈ, ਆਪਾਂ ਇਹ ਭੁਗਤ ਚੁੱਕੇ ਹਾਂ। ਅਸੀਂ ਚਾਹੁੰਦੇ ਹਾਂ ਸੂਬਾ ਸ਼ਾਂਤਮਈ ਹੋਵੇ ਜਦੋਂ ਕਿਤੇ ਰੌਲਾ ਪਿਆ ਤਾਂ ਕਾਂਗਰਸ ਪਾਰਟੀ ਨੇ ਪਾਰਟੀ ਲੀਹਾਂ ਤੋਂ ਉੱਪਰ ਉੱਠ ਕੇ ਅਮਨ ਅਤੇ ਸ਼ਾਂਤੀ ਕਾਇਮ ਰੱਖਣ ਲਈ ਹਮੇਸ਼ਾ ਸਾਥ ਦਿੱਤਾ ਹੈ। ਚਾਹੇ ਤੁਸੀਂ ਸਾਡਾ ਅੱਤਵਾਦ ਦੇ ਵੇਲੇ ਸਾਥ ਨਹੀਂ ਸੀ ਦਿੱਤਾ ਪਰ ਅਸੀਂ ਸਾਥ ਦਿੱਤਾ ਹੈ। ਮੈਂ ਸਮਝਦੀ ਹਾਂ ਕਿ ਅੱਜ ਦੇ ਸਮੇਂ ਦੇ ਵਿੱਚ ਇਹ ਜਿਹੜਾ ਕੁਝ ਹੋ ਰਿਹਾ ਹੈ, ਇਸ ਦਾ ਸੱਚ ਕੀ ਹੈ, ਪਹਿਲਾਂ ਤਾਂ ਇਸ ਦੀ ਪੜਤਾਲ ਹੋ ਜਾਵੇ। ਜਿਹੜਾ ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਵਿੱਚ ਕਿਹਾ ਹੈ, ਕੀ ਉਹ ਸੱਚ ਹੈ ਜਾਂ ਜੋ ਸਰਕਾਰ ਨੇ ਇਸ ਕਾਨੂੰਨ ਵੇਲੇ ਕਿਹਾ ਸੀ ਉਹ ਸੱਚ ਹੈ। ਇਨ੍ਹਾਂ ਦੋ ਗੱਲਾਂ ਦਾ ਫੈਸਲਾ ਇਹ ਸਾਰਾ ਸਦਨ ਕਰੇਗਾ।

**ਟ੍ਰਾਂਸਪੋਰਟ ਮੰਤਰੀ (ਮਾਸਟਰ ਮੋਹਨ ਲਾਲ) :** ** ** **

**ਸ਼੍ਰੀ ਸਭਾਪਤੀ :** ਬੈਠੋ ਜੀ।

**ਟ੍ਰਾਂਸਪੋਰਟ ਮੰਤਰੀ :** ** **

**Mr. Chairman :** This is no Point of Order.

**ਟ੍ਰਾਂਸਪੋਰਟ ਮੰਤਰੀ :** ਅੱਤਵਾਦ ਇਨ੍ਹਾਂ ਨੇ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਪੈਦਾ ਕੀਤਾ ਹੈ। ਕਿਸੇ ਹੋਰ ਨੇ ਨਹੀਂ ਕੀਤਾ ਹੈ। ਕਿਸੇ ਪਾਸੇ ਵੀ ਅੱਤਵਾਦ ਜੇਕਰ ਚੱਲ

**Expunged as ordered by the Chair.

ਰਿਹਾ ਹੋਵੇ ਤਾਂ ਉਸ ਦੇ ਪਿੱਛੇ ਕੇਵਲ ਕਾਂਗਰਸ, ਕਾਂਗਰਸ ਅਤੇ ਕਾਂਗਰਸ ਹੀ ਨਜ਼ਰ ਆਵੇਗੀ।

*12.50 ਵਜੇ ਬਾਅਦ ਦੁਪਹਿਰ

(*ਇਸ ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

**ਮਾਨਯੋਗ ਸਪੀਕਰ** : ਬੈਠੋ ਜ਼ਰਾ।

**ਸਰਦਾਰ ਅਵਤਾਰ ਸਿੰਘ ਬਰਾੜ** : ਪੁਆਇੰਟ ਆਫ਼ ਆਰਡਰ, ਸਪੀਕਰ ਸਾਹਿਬ। ਪਹਿਲੀ ਗੱਲ ਤਾਂ ਮੈਂ ਆਪਣੇ ਮਿੱਤਰ ਸਾਥੀ ਨੂੰ, ਜੋ ਕਿ ਟੀਚਰ ਰਹੇ ਹਨ, ਮੇਰੀ ਡਿਊਟੀ ਤਾਂ ਨਹੀਂ ਬਣਦੀ ਕਿ ਇਨ੍ਹਾਂ ਨੂੰ ਸਲੀਕਾ ਰੱਖਣ ਦੀ ਗੱਲ ਕਹਾਂ, ਇਹ ਚੇਅਰ ਨੂੰ ਸੰਬੋਧਨ ਕਰਦੇ ਹੋਣ ਪਰ ਹੱਥ ਜੇਬਾਂ ਵਿੱਚ ਪਾਏ ਹੋਣ, ਇਹ ਸਲੀਕੇ ਤੋਂ ਬਾਹਰ ਦੀ ਗੱਲ ਹੈ, ਜਦ ਕਿ ਇਨ੍ਹਾਂ ਨੂੰ ਸਲੀਕੇ ਦੇ ਅਰਥਾਂ ਦਾ ਪਤਾ ਹੈ। ਨੰ: ਦੋ, ਇਨ੍ਹਾਂ ਨੇ ਭਾਰਤ ਦੇ ਸਾਬਕਾ ਰਾਸ਼ਟਰਪਤੀ ** ** ਦਾ ਜ਼ਿਕਰ ਕੀਤਾ ਹੈ ਜਦ ਕਿ ਇਸ ਸਦਨ ਵਿੱਚ ਇੱਕ ਵਾਰੀ ਨਹੀਂ, ਕਿੰਨੀ ਵਾਰੀ ਫੈਸਲਾ ਹੋਇਆ ਹੈ ਕਿ ਉਸ ਦੀ ਗੱਲ ਨਾ ਕੀਤੀ ਜਾਵੇ ਜਿਹੜਾ ਇਸ ਹਾਊਸ ਦਾ ਮੈਂਬਰ ਨਹੀਂ ਹੈ, ਜਿਹੜਾ ਇਸ ਸੰਸਾਰ ਵਿੱਚ ਹੀ ਨਹੀਂ ਹੈ। ਮੈਨੂੰ ਉਹ ਦਿਨ ਯਾਦ ਹੈ ਮੈਂ ਪਾਰਲੀਮੈਂਟ ਹਾਊਸ ਵਿੱਚ ਉਨ੍ਹਾਂ ਦੇ ਨਾਲ ਸੀ, ਜਦੋਂ ਇਹ ਸਾਮ੍ਹਣੇ ਬੈਠੇ ਸ਼੍ਰੋਮਣੀ ਅਕਾਲੀ ਦਲ ਨੇ ਫੈਸਲਾ ਕੀਤਾ ਕਿ ਅਸੀਂ ਸਾਰੀਆਂ ਵੋਟਾਂ ** ** ਨੂੰ ਪਾਵਾਂਗੇ। ਉਹ ਢੁਕਵੇਂ ਕੈਂਡੀਡੇਟ ਹਨ, ਸਾਡੇ ਸਿੱਖ ਭਰਾ ਹਨ ਅਤੇ ਪੰਜਾਬੀ ਹਨ। ਅੱਜ ਉਨ੍ਹਾਂ ਹਕੀਕਤਾਂ ਨੂੰ ਪਾਸੇ ਰੱਖ ਕੇ...

**ਮਾਨਯੋਗ ਸਪੀਕਰ** : ਬੀਬੀ ਜੀ ਨੂੰ ਬੋਲ ਲੈਣ ਦਿਉ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਬਾਦਲ ਸਾਹਿਬ ਨੇ ਬੋਲਦਿਆਂ ਕਿਹਾ ਸੀ ਕਿ ਜਦੋਂ ਅਸੀਂ ਕਿਸੇ ਦੀ ਅਲੋਚਨਾ ਕਰਦੇ ਹਾਂ, ਜਦੋਂ ਅਸੀਂ ਕਿਸੇ ਦਾ ਤਫ਼ਸਰਾ ਕਰਦੇ ਹਾਂ, ਸਾਨੂੰ ਮਨੁੱਖ ਦਾ ਕੱਦ-ਕਾਠ ਵੇਖ ਲੈਣਾ ਚਾਹੀਦਾ ਹੈ। ਇਹ ਕਿਸ ਦੇ ਬਾਰੇ ਕਿਸ ਤਰ੍ਹਾਂ ਦੀ ਗੱਲ ਕਰਦੇ ਹਨ? ਜੇ ਇਸ ਤਰ੍ਹਾਂ ਦੀ ਬੇਮਤਲਬੀ, ਬੇਅਰਥ...

**ਮਾਨਯੋਗ ਸਪੀਕਰ** : ਮਾਸਟਰ ਜੀ, ਬੈਠੋ।

**ਸਰਦਾਰ ਅਵਤਾਰ ਸਿੰਘ ਬਰਾੜ** : ਤੱਥਾਂ, ਹਕੀਕਤਾਂ ਤੋਂ ਦੂਰ ਦੀ ਗੱਲ ਕਹਿ ਕੇ ਛੋਟਾਪਣ ਦਿਖਾਉਣਾ ਹੈ ਤਾਂ ਇਹ ਕਿੱਧਰ ਦਾ ਸਲੀਕਾ ਹੈ?

**ਮਾਨਯੋਗ ਸਪੀਕਰ** : ਠੀਕ ਹੈ ਜੀ, ਬੈਠੋ। ਹਾਂ ਜੀ, ਬੀਬੀ ਜੀ।

**ਸਰਦਾਰ ਅਵਤਾਰ ਸਿੰਘ ਬਰਾੜ** : ਜਿਹੜੇ ਗਲਤ ਸ਼ਬਦ ਉਨ੍ਹਾਂ ਪ੍ਰਤੀ ਕਹੇ

**Expunged as ordered by the Chair.

[ ਸਰਦਾਰ ਅਵਤਾਰ ਸਿੰਘ ਬਰਾੜ ]

ਗਏ ਹਨ, ਇਹ ਹਾਊਸ ਦੀ ਕਾਰਵਾਈ ਵਿੱਚੋਂ ਐਕਸਪੰਜ ਕਰਵਾਏ ਜਾਣ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਮੇਰੀ ਇਹ ਰਿਕੁਐਸਟ ਹੈ ਕਿ ਜਿਹੜਾ ** ** ਨਾਮ ਲਿਆ ਗਿਆ ਹੈ, ਇਹ ਐਕਸਪੰਜ ਕੀਤਾ ਜਾਵੇ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ** ** ਬਾਰੇ ਜੋ ਹਾਊਸ ਵਿੱਚ ਗੈਰ-ਵਾਜਬ ਸ਼ਬਦ ਕਹੇ ਗਏ ਹਨ, ਉਹ ਹਾਊਸ ਦੀ ਕਾਰਵਾਈ ਵਿੱਚੋਂ ਐਕਸਪੰਜ ਕੀਤੇ ਜਾਣ।

**ਮਾਨਯੋਗ ਸਪੀਕਰ** : ਠੀਕ ਹੈ ਜੀ। ਇਹ ਐਕਸਪੰਜ ਕਰ ਦਿੱਤੇ ਜਾਣ।

**ਪੇਂਡੂ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ (ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ)** : ਸਪੀਕਰ ਸਾਹਿਬ, ** ** ** **

**ਮਾਨਯੋਗ ਸਪੀਕਰ** : ਬੈਠੋ ਜੀ। This is no Point of Order.

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਇਹ ਸਦਨ ਵਿੱਚ ਕਿਸ ਤਰ੍ਹਾਂ ਦੀ ਗੱਲ ਕਰ ਰਹੇ ਹਨ? ਸਭ ਨੂੰ ਪਤਾ ਹੈ ਕਿ ਕੀ ਹੋਇਆ ਹੈ। (ਵਿਘਨ)

**ਮਾਨਯੋਗ ਸਪੀਕਰ** : ਮੈਂ ਕਹਿ ਦਿੱਤਾ ਹੈ, this is no Point of Order.

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਮੈਂ ਇਨ੍ਹਾਂ ਦੁਖਦਾਈ ਗੱਲਾਂ ਨੂੰ ਸਿਰਫ਼ ਇਸ਼ਾਰਾ ਮਾਤਰ ਕਰ ਰਹੀ ਸੀ। ਮੈਂ ਚਾਹੁੰਦੀ ਨਹੀਂ ਸੀ ਕਿ ਜ਼ਖ਼ਮਾਂ ਨੂੰ ਵਾਰ-ਵਾਰ ਛੇੜਿਆ ਜਾਵੇ ਜਾਂ ਉਨ੍ਹਾਂ ਤੇ ਨਮਕ ਛਿੜਕਿਆ ਜਾਵੇ। ਅਸੀਂ ਬਹਿਸ ਵਾਸਤੇ ਤਿਆਰ ਹਾਂ ਕਿ ਇਹ ਅੱਤਵਾਦ ਕਿਸ ਨੇ ਸ਼ੁਰੂ ਕੀਤਾ ਅਤੇ ਕੌਣ ਇੱਥੇ ਹਥਿਆਰ ਲੈ ਕੇ ਆਇਆ?

**ਮਾਨਯੋਗ ਸਪੀਕਰ** : ਆਪਣੀ ਗੱਲ ਕਰੋ ਜੀ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਪਹਿਲੇ ਹੀ ਸੈਸ਼ਨ ਵਿੱਚ ਸਾਡੇ ਮੁੱਖ ਮੰਤਰੀ ਜੀ ਨੇ ਕਿਹਾ ਸੀ ਕਿ ਕਾਨੂੰਨ ਦਾ ਰਾਜ ਹੋਵੇਗਾ, ਅਮਨ ਦਾ ਰਾਜ ਹੋਵੇਗਾ। ਉਹ ਸਾਰੀਆਂ ਗੱਲਾਂ ਅੱਜ ਤੱਕ ਸਿਰੇ ਨਹੀਂ ਚੜ੍ਹ ਸਕੀਆਂ। ਇਥੇ ਤਾਂ ਡੰਡੇ ਅਤੇ ਲੁੱਟ ਖਸੁੱਟ ਦਾ ਰਾਜ ਹੈ, ਧੱਕੇਸ਼ਾਹੀ ਦਾ ਰਾਜ ਹੈ। ਸਾਢੇ ਚਾਰ ਸਾਲ ਹੋ ਗਏ ਹਨ, ਇਹ ਪੰਜਾਬ ਨੇ ਵੀ ਵੇਖਿਆ ਹੈ ਅਤੇ ਪੰਜਾਬ ਤੋਂ ਬਾਹਰ ਵੀ ਲੋਕਾਂ ਨੇ ਦੇਖਿਆ ਹੈ। ਭਾਵੇਂ ਕਿ ਮਿਸਾਲਾਂ ਤਾਂ ਮੈਂ ਬਹੁਤ ਸਾਰੀਆਂ ਦੇ ਸਕਦੀ ਹਾਂ, ਮੈਂ ਇਸ ਵਾਸਤੇ ਸਿਰਫ਼ ਦੋ ਮਿਸਾਲਾਂ ਹੀ ਦੇਣੀਆਂ ਚਾਹੁੰਦੀ ਹਾਂ ਕਿਉਂਕਿ ਸਾਡੇ ਦੂਜੇ ਮੈਂਬਰ ਸਾਹਿਬਾਨ ਨੇ ਵੀ ਬੋਲਣਾ ਹੈ। ਮੈਂ ਇਸ ਨੂੰ ਕਿਉਂ ਡੰਡੇ ਦਾ ਰਾਜ ਕਹਿੰਦੀ ਹਾਂ? ਮੈਂ ਇਹ ਤਾਂ ਕਹਿੰਦੀ ਹਾਂ ਕਿਉਂਕਿ ਇਹੋ ਜਿਹਾ ਨਮੂਨਾ ਤਾਂ ਕਦੇ ਹੋਇਆ ਹੀ ਨਹੀਂ ਹੋਣਾ।

**Expunged as ordered by the Chair.

ਸਪੀਕਰ ਸਾਹਿਬ, ਮੇਰੇ ਹਲਕੇ ਵਿੱਚ ਇਕ ਪਿੰਡ ਰਾਮਗੜ੍ਹ ਗੁੱਜਰਾਂ ਹੈ। ਉਥੋਂ ਦੇ ਇੱਕ ਗਰੀਬ ਦਲਿਤ ਦੀਆਂ ਦੋ ਲੜਕੀਆਂ ਸਨ। ਉਸ ਵਿਚਾਰੇ ਦੀ ਮੌਤ ਹੋ ਗਈ। ਉਹ ਦੋਵੇਂ ਲੜਕੀਆਂ ਇਕੱਲੀਆਂ ਰਹਿ ਗਈਆਂ। ਉਨ੍ਹਾਂ ਲੜਕੀਆਂ ਦੀ ਉਮਰ 12 ਅਤੇ 15 ਸਾਲ ਦੀ ਹੈ। ਉਸ ਪਿੰਡ ਦੇ ਚਾਰ ਬੰਦੇ ਅਤੇ 10 ਬਾਹਰਲੇ ਬੰਦੇ, ਜੋ ਕਿ ਗੁੰਡੇ ਸਨ, ਸ਼ਰੇਆਮ ਉਨ੍ਹਾਂ ਵਿੱਚੋਂ ਇੱਕ ਲੜਕੀ ਨੂੰ ਚੁੱਕ ਕੇ ਲੈ ਗਏ। ਇਸ ਘਟਨਾ ਕਾਰਨ ਸਾਰਾ ਪਿੰਡ ਇਕੱਠਾ ਹੋਇਆ ਅਤੇ ਵਾਰ-ਵਾਰ ਥਾਣੇਦਾਰ, ਡੀ.ਐਸ.ਪੀ. ਅਤੇ ਐਸ.ਐਸ.ਪੀ. ਨੂੰ ਫੋਨ ਕੀਤੇ ਗਏ। ਕਿਉਂਕਿ ਥਾਣੇ ਵਿੱਚ ਥਾਣੇਦਾਰ ਅਕਾਲੀ ਪਾਰਟੀ ਦੀ ਮਰਜ਼ੀ ਨਾਲ ਲਗਾਏ ਹੋਏ ਹਨ, ਇਸ ਅਕਾਲੀ ਪਾਰਟੀ ਨਾਲ ਸਬੰਧਤ ਲੋਕਾਂ ਨੇ ਨਾ ਐਸ.ਐਸ.ਪੀ. ਦੀ ਗੱਲ ਸੁਣੀ ਅਤੇ ਨਾ ਹੀ ਕਿਸੇ ਹੋਰ ਦੀ ਗੱਲ ਸੁਣੀ। ਉਹ ਲੜਕੀ ਇਕ ਮਹੀਨਾ ਬਾਹਰ ਯੂ.ਪੀ. ਵਿੱਚ ਰੱਖੀ ਗਈ। ਸਾਨੂੰ ਪਿੰਡ ਦੇ ਲੋਕਾਂ ਨੇ ਕਿਹਾ ਕਿ ਪੁਲਿਸ ਵਾਲੇ ਕਹਿੰਦੇ ਹਨ ਕਿ ਅਸੀਂ ਉਨ੍ਹਾਂ ਲੋਕਾਂ ਨੂੰ ਫੜ੍ਹ ਤਾਂ ਲਈਏ ਪਰ ਸਾਡੇ ਕੋਲ ਉਥੇ ਜਾਣ ਲਈ ਗੱਡੀ ਨਹੀਂ ਹੈ। ਪਿੰਡ ਦੇ ਲੋਕਾਂ ਨੇ ਉਥੇ ਜਾਣ ਵਾਸਤੇ ਗੱਡੀਆਂ ਅਰੇਂਜ ਕਰਕੇ ਦਿੱਤੀਆਂ ਪਰ ਪੁਲਿਸ ਕੁਝ ਨਹੀਂ ਕਰ ਸਕੀ। ਪਿੰਡ ਦੇ ਲੋਕ ਆਪ ਉਸ ਮਾਸੂਮ ਬੱਚੀ ਨੂੰ ਜਾ ਕੇ ਲੈ ਕੇ ਆਏ। ਸਾਰਾ ਪਿੰਡ ਤਰਾਹ-ਤਰਾਹ ਕਰ ਰਿਹਾ ਹੈ ਲੇਕਿਨ ਦੋਸ਼ੀ ਵਿਅਕਤੀ ਨੂੰ ਕੇਸ ਰਜਿਸਟਰ ਕਰਨ ਤੋਂ ਬਾਅਦ ਵੀ ਅੱਜ ਦੋ ਮਹੀਨੇ ਤੱਕ ਦਾ ਮੌਕਾ ਦਿੱਤਾ ਹੋਇਆ ਹੈ ਤਾਂ ਕਿ ਉਹ ਆਪਣੀ ਮਰਜ਼ੀ ਕਰ ਸਕੇ। ਉਸ ਦੇ ਖਿਲਾਫ ਕੋਈ ਐਕਸ਼ਨ ਨਹੀਂ ਲਿਆ ਗਿਆ। ਉਹ ਸ਼ਰੇਆਮ ਕਹਿੰਦਾ ਹੈ ਕਿ ਇਵੇਂ ਜਿਵੇਂ ਹੀ ਕਰਾਂਗੇ। ਕੀ ਆਪਾਂ ਇਸ ਨੂੰ ਈਮਾਨ ਤੇ ਇਨਸਾਫ਼ ਦੀ ਗੱਲ ਕਹਾਂਗੇ? ਇਕ ਰੋਂਦੀ ਹੋਈ ਮਰੇ ਹੋਏ ਬਾਪ ਦੀ ਮਾਸੂਮ ਬਾਲੜੀ, ਜਿਸ ਤੋਂ ਆਪਣੀ ਇੱਜ਼ਤ ਆਬਰੂ ਦੀ ਰਾਖੀ ਨਹੀਂ ਹੋਈ, ਅਜਿਹੇ ਕੇਸ ਵਿੱਚ ਦੋਸ਼ੀਆਂ ਨੂੰ ਦੋ ਮਹੀਨੇ ਦਾ ਸਮਾਂ ਦਿੱਤਾ ਗਿਆ ਤਾਂ ਕਿ ਉਹ ਜ਼ਮਾਨਤ ਕਰਵਾ ਸਕਣ। ਕਿਹਾ ਗਿਆ ਕਿ ਉਨ੍ਹਾਂ ਖਿਲਾਫ਼ ਰਪਟ ਦਰਜ ਕਰ ਲਉ ਪਰ ਉਨ੍ਹਾਂ ਨੂੰ ਫੜ੍ਹੋ ਨਾ। ਅਜਿਹੇ ਘਿਨਾਉਣੇ ਕਾਰਨਾਮੇ ਦੇ ਸਬੰਧ ਵਿੱਚ ਕੀ ਕਿਹਾ ਜਾਵੇ?

ਇਸੇ ਤਰ੍ਹਾਂ 17 ਜਨਵਰੀ ਨੂੰ ਇਨ੍ਹਾਂ ਦੇ ਆਪਣੇ ਪੁਰਾਣੇ ਮੁਕਤਸਰ ਜ਼ਿਲ੍ਹੇ ਵਿੱਚ ਇਕ ਨਾਬਾਲਗ ਦਲਿਤ ਲੜਕੀ ਬਾਰੇ ਮੇਰੇ ਕੋਲ ਲਿਖ ਕੇ ਆਇਆ। ਉਸ ਦੇ ਪੇਰੈਂਟਸ ਮੈਨੂੰ ਮਿਲਣ ਵਾਸਤੇ ਆਏ। ਉਸ ਲੜਕੀ ਦਾ ਨਾਂ ਗੁਰਪ੍ਰੀਤ ਕੌਰ ਹੈ ਅਤੇ ਉਹ 10+1 ਵਿੱਚ ਪੜ੍ਹਦੀ ਸੀ। ਉਹ ਟਿਊਸ਼ਨ ਪੜ੍ਹ ਕੇ ਆ ਰਹੀ ਸੀ ਜਦੋਂ ਉਸ ਨੂੰ ਗਲਤ ਅਨਸਰ ਚੁੱਕ ਕੇ ਲੈ ਗਏ ਅਤੇ ਜ਼ਬਰ-ਜਨਾਹ ਉਪਰੰਤ ਤੀਜੇ ਦਿਨ ਬੱਸ ਸਟੈਂਡ ਤੇ ਛੱਡ ਕੇ ਚਲੇ ਗਏ। ਕਿਉਂਕਿ ਅਜਿਹੇ ਕੇਸਾਂ ਦੇ ਵਿਰੋਧ ਵਿੱਚ ਲੋਕ ਇਕੱਠੇ ਹੋ ਜਾਂਦੇ ਹਨ ਇਸ ਵਾਸਤੇ ਸਿਰਫ ਕਾਗਜ਼ੀ ਕਾਰਵਾਈ ਕੀਤੀ ਜਾਂਦੀ ਹੈ। ਰਪਟ ਦਰਜ ਹੋ ਗਈ। ਥਾਣਿਆਂ ਵਿੱਚ ਜੋ ਇੰਚਾਰਜ ਲਗਾਏ ਹੋਏ ਹਨ, ਉਹ ਕੱਖ ਨਹੀਂ ਕਰਦੇ। ਦੋਸ਼ੀਆਂ ਨੂੰ ਫੋਨ ਕਰ ਦਿੰਦੇ ਹਨ ਕਿ ਤੁਸੀਂ ਆਪਣੀ ਬੇਲ ਕਰਵਾ ਲਵੋ। ਪਿੰਡ ਵਾਲਿਆਂ ਨੂੰ ਕਹਿ ਦਿੱਤਾ ਕਿ ਉਹ ਗੁਨਾਹਗਾਰਾਂ ਨੂੰ ਪਕੜਨਗੇ ਪਰ ਗੁਨਾਹਗਾਰ ਦੂਜੇ ਪਿੰਡ ਵਿੱਚੋਂ ਦੀ ਨਿਕਲ ਕੇ ਚਲੇ

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਜਾਂਦੇ ਹਨ। ਮੈਂ ਕਾਗਜ਼ਾਂ ਤੋਂ ਉੱਪਰ ਉੱਠ ਕੇ ਗੱਲ ਕਰਦੀ ਹਾਂ ਕਿ ਕੀ ਅੱਜ ਪੰਜਾਬ ਦੇ ਪੰਜਾਬੀਆਂ ਦਾ ਖੂਨ ਚਿੱਟਾ ਹੋ ਗਿਆ ਹੈ? ਅਸੀਂ ਰਾਜਸੀ ਲੋਕ ਹਾਂ, ਭਾਵੇਂ ਕਿਸੇ ਦੀ ਵੀ ਬੇਟੀ ਹੋਵੇ, ਉਹ ਸਾਡੀ ਆਪਣੀ ਬੇਟੀ ਦੇ ਬਰਾਬਰ ਹੈ। ਹੁਣੇ ਬੀਬੀ ਚਾਵਲਾ ਜੀ ਕਹਿ ਰਹੇ ਸਨ ਕਿ ਗਾਲ੍ਹਾਂ ਕੱਢੀਆਂ ਜਾਂਦੀਆਂ ਹਨ। ਪੰਜਾਬੀਆਂ ਦੀ ਬਹਾਦਰੀ ਕੀ ਸੀ? ਅਸੀਂ ਤਾਂ ਅਣਖ, ਇੱਜ਼ਤ ਦੇ ਰਖਵਾਲੇ ਰਹੇ ਹਾਂ। ਕੋਈ ਪੰਜਾਬੀ ਧੀ, ਭੈਣ, ਮਾਂ ਅਤੇ ਪਤਨੀ ਦੀ ਗਾਲ੍ਹ ਨਹੀਂ ਸੁਣ ਸਕਦਾ ਸੀ। ਉਹ ਇਕਦਮ ਲੜ ਪੈਂਦਾ ਸੀ। ਕੀ ਅੱਜ ਸਾਡੀ ਸਰਕਾਰ ਇਨ੍ਹਾਂ ਮਾਮਲਿਆਂ ਵਿੱਚ ਇੰਨੀ ਬੇਬੱਸ ਤੇ ਲਾਚਾਰ ਹੋ ਗਈ ਹੈ? ਕੀ ਮਾਸੂਮ ਬੱਚੀਆਂ ਦੀ ਫਰਿਆਦ ਸੁਣਨ ਵਾਲਾ ਕੋਈ ਨਹੀਂ ਹੈ? ਮੈਂ ਪੁੱਛਦੀ ਹਾਂ ਕਿ ਉਨ੍ਹਾਂ ਦੋਸ਼ੀਆਂ ਖਿਲਾਫ ਕੀ ਐਕਸ਼ਨ ਲਿਆ ਜਾਵੇਗਾ ਜਿਨ੍ਹਾਂ ਨੂੰ ਬੇਲ ਕਰਵਾਉਣ ਦੇ ਮੌਕੇ ਦਿੱਤੇ ਗਏ ਹਨ? ਜਿਨ੍ਹਾਂ ਦੇ ਖਿਲਾਫ ਸਾਰਾ ਪਿੰਡ ਧਰਨੇ ਤੇ ਬੈਠਾ ਹੈ ਅਜਿਹੇ ਦਰਿੰਦਿਆਂ ਨੂੰ ਕਿਉਂ ਨਹੀਂ ਫੜ੍ਹ ਕੇ ਜੇਲ੍ਹ ਭੇਜਿਆ ਜਾਂਦਾ? ਉਹ ਵੀ ਸਾਡੀਆਂ ਹੀ ਬੱਚੀਆਂ ਹਨ। ਮੈਂ ਸਿਰਫ ਇਹ ਦੋ ਹੀ ਮਿਸਾਲਾਂ ਦਿੱਤੀਆਂ ਹਨ ਭਾਵੇਂ ਕਿ ਮੇਰੇ ਕੋਲ ਬੜੀਆਂ ਮਿਸਾਲਾਂ ਸਨ। ਪਰ ਹੈਰਾਨਗੀ ਦੀ ਗੱਲ ਹੈ ਕਿ ਕੀ ਇਹ ਅਜੇ ਵੀ ਕਹਿਣਾ ਚਾਹੁੰਦੇ ਹਨ ਕਿ ਪਿਛਲੇ ਸਾਢੇ ਚਾਰ ਸਾਲ ਤੱਕ ਅਮਨ ਕਾਨੂੰਨ ਦਾ ਰਾਜ ਚੱਲਿਆ ਹੈ?

ਇਸੇ ਤਰ੍ਹਾਂ, ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਅਸੀਂ ਕਿਸਾਨਾਂ ਦੀ ਜਮਾਤ ਹਾਂ। ਵੈਸੇ ਤਾਂ ਮੈਂ ਪਹਿਲਾਂ ਵੀ ਬਹੁਤ ਵਾਰੀ ਦੱਸ ਚੁੱਕੀ ਹਾਂ ਕਿ ਇਹ ਕਿਹੋ ਜਿਹੇ ਹਮਾਇਤੀ ਹਨ। ਹਰਿਆਣਾ ਸਟੇਟ ਨੇ ਕਿਸਾਨਾਂ ਨੂੰ ਬੋਨਸ ਦਿੱਤਾ ਹੈ ਪਰ ਅਸੀਂ ਨਹੀਂ ਦਿੱਤਾ ਜਦ ਕਿ ਸੈਂਟਰ ਦਾ ਪੈਸਾ ਹੈ। 75,000 ਕਰੋੜ ਰੁਪਿਆ, ਜਿਹੜਾ ਕਿਸਾਨਾਂ ਦਾ ਕਰਜ਼ਾ ਮੁਆਫ਼ ਕੀਤਾ ਸੀ, ਪਹਿਲਾਂ ਇਹ 60,000 ਕਰੋੜ ਸੀ, ਇਸ ਵਿੱਚੋਂ ਸਾਰੀਆਂ ਸਟੇਟਾਂ ਪੈਸਾ ਲੈ ਆਈਆਂ ਹਨ ਪਰ ਸਾਡੀ ਇਕੱਲੀ ਸਟੇਟ ਹੈ ਜਿਸ ਨੇ ਪਰਾਪਰ ਤਰੀਕੇ ਨਾਲ ਕੇਸ ਤਿਆਰ ਕਰਕੇ ਕੇਂਦਰ ਸਰਕਾਰ ਨੂੰ ਭੇਜਣਾ ਸੀ ਪਰ ਮੈਨੂੰ ਪਤਾ ਲੱਗਿਆ ਹੈ ਕਿ ਅਜੇ ਤੱਕ ਸਾਡਾ ਕੇਸ ਹੀ ਨਹੀਂ ਗਿਆ, ਫਿਰ ਕਿਸਾਨਾਂ ਨੂੰ ਮੁਆਵਜ਼ਾ ਕਿਥੋਂ ਮਿਲੇਗਾ? ਕੀ ਅਸੀਂ ਕਿਸਾਨਾਂ ਦੇ ਹਿਤੈਸ਼ੀ ਹਾਂ? ਪਿਛਲੇ ਸਮੇਂ ਵਿੱਚ ਬਾਦਲ ਸਾਹਿਬ ਨੇ ਕਿਹਾ ਸੀ ਕਿ ਜੋ ਸਾਡਾ ਝੋਨੇ ਦਾ 500 ਕਰੋੜ ਰੁਪਿਆਂ ਦਾ ਨੁਕਸਾਨ ਹੋਇਆ ਹੈ, ਇਹ ਪੈਸਾ ਦਿੱਤਾ ਨਹੀਂ ਗਿਆ ਸੀ। ਇਨ੍ਹਾਂ ਨੇ ਕਿਹਾ ਸੀ ਕਿ ਅਸੀਂ 300 ਕਰੋੜ ਰੁਪਿਆ ਦੇਵਾਂਗੇ ਪਰ ਅਜੇ ਤੱਕ 800 ਕਰੋੜ ਰੁਪਏ ਵਿੱਚੋਂ ਇਕ ਨਵਾਂ ਪੈਸਾ ਵੀ ਨਹੀਂ ਦਿੱਤਾ ਗਿਆ। ਕੀ ਇਹ ਕਿਸਾਨਾਂ ਨਾਲ ਹਮਦਰਦੀ ਹੈ? ਜਿਹੜਾ ਯੂਰੀਆ ਅਸੀਂ ਪਾਉਂਦੇ ਹਾਂ, ਆਪਾਂ ਸਾਰੇ ਕਿਸਾਨ ਹਾਂ, ਸਪੀਕਰ ਸਾਹਿਬ, ਤੁਸੀਂ ਵੀ ਖੇਤੀ ਕਰਦੇ ਹੋ...

**ਉਪ ਮੁੱਖ ਮੰਤਰੀ (ਬੈਠੇ-ਬੈਠੇ) :** ਇਹ ਦੇ ਦਿੱਤਾ ਗਿਆ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਕਿੰਨਾ ਚਿਰ ਹੋ ਗਿਆ ਹੈ ਜੀ? ਕਦੋਂ ਦਿੱਤਾ ਹੈ ਅਤੇ ਕਿੰਨਾ ਚਿਰ ਸਾਡੇ ਕੋਲ ਪੈਸਾ ਪਿਆ ਰਿਹਾ ਹੈ, ਇਹ ਵੀ ਦੱਸ ਦਿਉ। ਮੈਂ ਯੂਰੀਏ

ਦੀ ਗੱਲ ਕਰਦੀ ਹਾਂ। ਕਿਸਾਨਾਂ ਨੂੰ ਫਸਲ ਵਾਸਤੇ ਯੂਰੀਆ ਪਾਉਣਾ ਬਹੁਤ ਜ਼ਰੂਰੀ ਹੈ। ਖੇਤੀਬਾੜੀ ਮੰਤਰੀ ਸੁਣ ਲੈਣ ਅਤੇ ਕੋਆਪਰੇਟਿਵ ਮਹਿਕਮੇ ਵਾਲਿਆਂ ਨੂੰ ਵੀ ਸੁਣਨਾ ਚਾਹੀਦਾ ਹੈ। ਯੂਰੀਆ ਹਮੇਸ਼ਾ 'ਕਰਿਭਕੋ' ਅਤੇ 'ਇਫਕੋ' ਖਰੀਦ ਕੇ ਕੋਆਪਰੇਟਿਵ ਅਦਾਰਿਆਂ ਨੂੰ ਦਿੰਦੇ ਸਨ। ਇਸ ਵਾਰ ਇਨ੍ਹਾਂ ਨੇ ਕੀ ਨਵਾਂ ਕੰਮ ਕੀਤਾ? ਇਨ੍ਹਾਂ ਦੋਹਾਂ ਨੂੰ ਛੱਡ ਕੇ ਇੰਡੀਅਨ ਪੋਟਾਸ਼ ਲਿਮਟਿਡ ਤੋਂ ਯੂਰੀਆ ਖਰੀਦ ਕੇ ਸਿੱਧਾ ਨੋਡਲ ਅਦਾਰਿਆਂ ਨੂੰ ਭੇਜ ਦਿੱਤਾ। ਇਸ ਦਾ ਸਾਨੂੰ ਕੀ ਨੁਕਸਾਨ ਹੋਇਆ? ਖਾਦ ਵਿੱਚ ਨਾਈਟਰੋਜਨ ਦੀ ਮਾਤਰਾ ਪੂਰੀ ਹੋਵੇ ਤਾਂ ਹੀ ਫ਼ਸਲ ਵਧੀਆ ਹੁੰਦੀ ਹੈ। ਇੱਕ ਤਾਂ ਇਸ ਵਿੱਚ ਨਾਈਟ੍ਰੋਜਨ ਦੀ ਮਾਤਰਾ ਦੀ ਕਮੀ ਪਾਈ ਗਈ, ਇਸ ਤੋਂ ਇਲਾਵਾ ਮਾਰਕਫੈੱਡ ਵਾਲਿਆਂ ਨੇ ਕਮਿਸ਼ਨ ਤੇ ਢੋਆ-ਢੁਆਈ ਦਾ ਵਾਧੂ ਖਰਚ ਤਕਰੀਬਨ 25/- ਰੁਪਏ ਪ੍ਰਤੀ ਥੈਲਾ ਕਿਸਾਨਾਂ ਤੋਂ ਲਿਆ ਜਦਕਿ ਕੋਈ ਢੋਆ-ਢੁਆਈ ਨਹੀਂ ਹੋਈ, ਕਿਸੇ ਥਾਂ ਤੋਂ ਉਹ ਲੋਡ ਨਹੀਂ ਕੀਤਾ, ਕਿਤੇ ਅਨਲੋਡ ਨਹੀਂ ਕੀਤਾ। ਉਹ ਤਾਂ ਸਿੱਧਾ ਕੋਆਪਰੇਟਿਵ ਸੁਸਾਇਟੀਆਂ ਕੋਲ ਗਿਆ ਹੈ। 'ਇਫਕੋ' ਅਤੇ 'ਕ੍ਰਿਭਕੋ' ਦੁਆਰਾ ਜਦੋਂ ਇਹ ਸਿੱਧੇ ਨੋਡਲ ਪੁਆਇੰਟਾਂ ਨੂੰ ਭੇਜਿਆ ਜਾਂਦਾ ਸੀ ਤਾਂ ਉਹ ਨੋਡਲ ਪੁਆਇੰਟ ਕੋਆਪਰੇਟਿਵ ਸੁਸਾਇਟੀਆਂ ਨੂੰ ਪਹੁੰਚ ਕਰਕੇ ਸਿਰਫ਼ ਇੱਕ ਰੁਪਿਆ ਉਨ੍ਹਾਂ ਤੋਂ ਲੈਂਦੇ ਸਨ। ਲੇਕਿਨ ਇਨ੍ਹਾਂ ਨੇ ਕੀ ਕੀਤਾ? 'ਕ੍ਰਿਭਕੋ' ਵਾਲੇ ਢੋਆ-ਢੁਆਈ ਦਾ ਵਿੱਚ ਪਾ ਕੇ 20% ਕਿਸਾਨ ਨੂੰ ਦਿੰਦੇ ਸੀ। ਇਨ੍ਹਾਂ ਨੇ 1/- ਰੁਪਿਆ ਦਿੱਤਾ ਹੈ। ਮੁਨਾਫਾ ਕਿਸ ਨੇ ਕਮਾਇਆ, ਮਾਰਕਫੈੱਡ ਨੇ। ਜਿਥੋਂ ਲੋਨ ਲੈ ਕੇ ਇਹ ਸਾਰਾ ਪੈਸਾ ਖਰਚਦੇ ਹਨ, ਉਨ੍ਹਾਂ ਨੂੰ 3 ਕਰੋੜ ਦਾ ਘਾਟਾ ਪਿਆ। 3 ਕਰੋੜ ਹੀ ਸਾਰਾ ਇਕੱਠਾ ਹੋਇਆ ਸੀ। ਇੱਕ ਤਾਂ ਉਸ ਖਾਦ ਵਿੱਚ ਨਾਈਟ੍ਰੋਜਨ ਦੀ ਮਾਤਰਾ ਘੱਟ ਨਿਕਲੀ। ਨਾਈਟ੍ਰੋਜਨ ਦੀ 46% ਮਾਤਰਾ ਹੋਣੀ ਚਾਹੀਦੀ ਸੀ, ਉਹ ਸਿਰਫ 42% ਹੈ, ਉਸ ਕਰਕੇ ਉਸਦਾ ਫਸਲਾਂ ਤੇ ਚੰਗਾ ਅਸਰ ਨਹੀਂ ਹੋਇਆ, ਫਸਲਾਂ ਚੰਗੀਆਂ ਨਹੀਂ ਹੋਈਆਂ। ਇਸ ਦੇ ਨਾਲ ਢੋਆ-ਢੁਆਈ ਦਾ ਖਰਚਾ ਪਿਆ। ਇਸ ਸਾਰੀ ਚੀਜ਼ ਦੀ ਇਨਕੁਆਇਰੀ ਅਸੀਂ ਨਹੀਂ ਕਰਵਾਈ, ਇਹ ਤੁਹਾਡੇ ਪਟਿਆਲਾ ਦੇ ਚੀਫ ਐਗਰੀਕਲਚਰ ਅਫਸਰ ਨੇ ਕਰਵਾਈ ਹੈ। ਇਨਕੁਆਇਰੀ ਕਰਵਾ ਕੇ ਹੁਣ ਉਨ੍ਹਾਂ ਨੇ ਕੋਆਪਰੇਟਿਵ ਸੁਸਾਇਟੀਆਂ ਦੇ ਸੈਕਟਰੀਆਂ ਨੂੰ ਫੜ ਲਿਆ ਹੈ। ਕੀ ਉਹ ਸੈਕਟਰੀ ਯੂਰੀਆ ਆਪ ਬਣਾਉਂਦੇ ਹਨ? ਜੇਕਰ ਫੜਨਾ ਸੀ ਤਾਂ ਉਸ ਨੂੰ ਫੜਿਆ ਜਾਵੇ ਜਿੱਥੋਂ ਯੂਰੀਆ ਬਣ ਕੇ ਆਇਆ ਹੈ, ਜਿਸ ਨੇ ਅਪਰੂਵ ਕੀਤਾ ਹੈ, ਜਿਸ ਨੇ ਖਰੀਦ ਕੀਤੀ ਹੈ ਜਾਂ ਜਿਥੋਂ ਕੋਈ ਖਰੀਦ ਕੇ ਲਿਆਇਆ ਹੈ, ਜਿਸ ਨੇ ਇਸ ਨੂੰ ਟੈਸਟ ਕੀਤਾ ਹੈ, ਜੇ ਨਹੀਂ ਕੀਤਾ ਤਾਂ ਕਿਉਂ ਨਹੀਂ ਕੀਤਾ? ਇਹ ਸਾਰੀਆਂ ਚੀਜ਼ਾਂ ਜ਼ਰੂਰੀ ਸਨ ਪਰ ਉਨ੍ਹਾਂ ਨੂੰ ਤਾਂ ਕੁਝ ਨਹੀਂ ਕਿਹਾ ਅਤੇ ਹੁਣ ਕੋਆਪਰੇਟਿਵ ਸੁਸਾਇਟੀਆਂ ਦੇ ਸੈਕਟਰੀਆਂ ਮਗਰ ਪਏ ਹੋਏ ਹਨ ਕਿ ਤੁਹਾਡੇ ਤੇ ਅਸੀਂ ਕੇਸ ਪਾਉਣਾ ਹੈ। ਅਜਿਹਾ ਧੱਕਾ ਕਿ ਖਾਵੇ ਕੋਈ, ਲੁੱਟੇ ਕੋਈ ਅਤੇ ਸਜ਼ਾ ਕਿਸੇ ਹੋਰ ਨੂੰ ਮਿਲੇ। ਇਹ ਮੈਂ ਇਸੇ ਸਰਕਾਰ ਵਿੱਚ ਦੇਖਿਆ ਹੈ। ਸਪੀਕਰ ਸਾਹਿਬ, ਹੋਰ ਕਿਸੇ ਸਰਕਾਰ ਵਿੱਚ ਮੈਂ ਅਜਿਹਾ ਨਹੀਂ ਦੇਖਿਆ। ਇਸ ਵਾਰੀ ਸਾਡੇ ਹਰ ਕਿਸਾਨ ਨੂੰ 35/- ਰੁਪਏ ਦਾ ਚੂਨਾ ਪ੍ਰਤੀ

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਬੋਰੀ ਲੱਗਿਆ ਹੈ। ਮੈਂ ਚਾਹੁੰਦੀ ਹਾਂ ਕਿ ਜਿਹੜਾ ਇਹ ਤੱਥ ਮੇਰੇ ਕੋਲ ਆਇਆ ਹੈ, ਸਾਰਿਆਂ ਨੇ ਲਿਖ ਕੇ ਦਿੱਤਾ ਹੈ ਕਿ ਇਸ ਦੀ ਇਨਕੁਆਇਰੀ ਕਰਵਾਈ ਜਾਵੇ ਔਰ ਜਿਹੜਾ ਉਨ੍ਹਾਂ ਦਾ ਮੁਆਵਜ਼ਾ ਹੈ ਜਾਂ ਪੈਸਾ ਬਣਦਾ ਹੈ, ਜਿਹੜਾ ਇਹ ਕਹਿੰਦੇ ਹਨ ਕਿ ਵੰਡਿਆ ਹੈ, ਵੰਡਿਆ ਹੈ ਜਾਂ ਨਹੀਂ, ਉਹ ਨੁਕਸਾਨ ਉਨ੍ਹਾਂ ਕਿਸਾਨਾਂ ਦਾ ਪੂਰਾ ਕੀਤਾ ਜਾਵੇ ਅਤੇ ਉਨ੍ਹਾਂ ਨੂੰ ਮੁਆਵਜ਼ਾ ਦਿੱਤਾ ਜਾਵੇ।

ਇਸੇ ਤਰ੍ਹਾਂ ਮੈਂ ਪਟਿਆਲਾ ਚੈਂਬਰ ਆਫ ਇੰਡਸਟ੍ਰੀਜ਼ ਦੀ ਗੱਲ ਕਰਾਂਗੀ। ਜਿਹੜੀ ਸਰਕਾਰ ਦੀ ਸਕੀਮ ਹੈ, ਜਿਸ ਨੂੰ ਸੀ.ਐਲ.ਯੂ. ਕਹਿੰਦੇ ਹਨ, ਉਸ ਵਿੱਚ ਇਨ੍ਹਾਂ ਨੇ ਨਵਾਂ ਐਡ ਕੀਤਾ ਹੈ ਕਿ 40 ਫੁੱਟ ਦਾ ਰਸਤਾ ਰੱਖਣਾ ਹੈ। ਚਲੋ, ਠੀਕ ਹੈ 40 ਫੁੱਟ ਰਸਤਾ ਜੇਕਰ ਰੱਖਣ ਦੀ ਲੋੜ ਹੈ ਤਾਂ ਰੱਖ ਲੈਣ ਲੇਕਿਨ ਜਿਹੜੀਆਂ ਫੈਕਟਰੀਆਂ ਪਹਿਲਾਂ ਬਣੀਆਂ ਹਨ, 20-30 ਸਾਲਾਂ ਤੋਂ ਬਣੀਆਂ ਹਨ ਜਾਂ ਪੁਰਾਣੀਆਂ ਫੈਕਟਰੀਆਂ ਲੋਕਾਂ ਨੇ ਆਪਣੇ ਖੇਤਾਂ ਵਿੱਚ ਬਣਾਈਆਂ ਹੋਈਆਂ ਹਨ, ਅੱਜ ਉਨ੍ਹਾਂ ਤੇ ਵੀ ਇਹ ਸ਼ਰਤ ਲਾਗੂ ਕਰਨਾ, ਮੈਂ ਸਮਝਦੀ ਹਾਂ ਕਿ ਇੰਡਸਟਰੀ ਨੂੰ ਉਜਾੜਨ ਦੇ ਬਰਾਬਰ ਹੋਵੇਗਾ। ਉਹ ਕਹਿੰਦੇ ਹਨ ਕਿ ਸਾਡੇ ਤੇ ਮੇਨ ਸੜਕ ਦਾ ਖਰਚਾ ਪਾਇਆ ਗਿਆ ਹੈ ਜਦ ਕਿ ਨਾ ਤਾਂ ਇਨ੍ਹਾਂ ਨੇ ਸੜਕ ਬਣਾਈ ਹੈ ਨਾ ਹੀ ਬਿਜਲੀ ਲਾਈ ਹੈ ਅਤੇ ਨਾ ਹੀ ਉਨ੍ਹਾਂ ਫੈਕਟਰੀਆਂ ਲਈ ਹੋਰ ਕੁਝ ਕੀਤਾ ਹੈ। ਜਦੋਂ ਸਰਕਾਰ ਦਾ ਕੁਝ ਲੱਗਿਆ ਹੀ ਨਹੀਂ ਹੈ ਫਿਰ ਉਨ੍ਹਾਂ ਤੋਂ ਇਹ ਪੈਸੇ ਕਿਸ ਲਈ ਮੰਗਦੇ ਹਨ। ਉਨ੍ਹਾਂ ਨੂੰ ਕਹਿ ਰਹੇ ਹਨ ਕਿ ਸਾਨੂੰ ਪੈਸਾ ਦਿਉ, 40 ਫੁੱਟ ਰਸਤਾ ਦਿਉ ਅਤੇ ਸੀ.ਐਲ.ਯੂ. ਦੇ ਮੁਤਾਬਿਕ ਸਭ ਕੁਝ ਕਰੋ। ਮੈਂ ਸਮਝਦੀ ਹਾਂ ਕਿ ਇਹ ਸਭ ਕੁਝ ਪੁਰਾਣੀਆਂ ਇੰਡਸਟ੍ਰੀਜ਼ ਨੂੰ ਕੱਢਣ ਲਈ ਕੀਤਾ ਜਾ ਰਿਹਾ ਹੈ।

ਭਾਈ ਘਨੱਈਆ ਦੇ ਨਾਂ ਤੇ ਇੱਕ ਸਕੀਮ ਕੋਆਪਰੇਟਿਵ ਮਹਿਕਮੇ ਵਿੱਚ ਹੀ ਆਉਂਦੀ ਹੈ। ਸਪੀਕਰ ਸਾਹਿਬ, ਮੈਂ ਅਜਿਹੇ ਅਨੇਕਾਂ ਕਿਸਾਨਾਂ ਨੂੰ ਮਿਲੀ ਹਾਂ ਜਿਨ੍ਹਾਂ ਤੋਂ ਕੋਆਪਰੇਟਿਵ ਸੁਸਾਇਟੀਆਂ ਰਾਹੀਂ ਜਬਰਦਸਤੀ ਪੈਸੇ ਲਏ ਜਾਂਦੇ ਹਨ। ਉਨ੍ਹਾਂ ਨੂੰ ਕਿਹਾ ਗਿਆ ਹੈ ਕਿ ਅਸੀਂ ਇੱਕ ਫੰਡ ਬਣਾਇਆ ਹੈ ਜਿਸ ਦੁਆਰਾ ਅਸੀਂ ਤੁਹਾਡੀ ਹੈਲਥ ਬੀਮਾ ਯੋਜਨਾ ਵਿੱਚ ਮਦਦ ਕਰਾਂਗੇ। ਮੈਂ ਕਿਹਾ ਕਿ ਚੰਗੀ ਗੱਲ ਹੈ, ਜੇਕਰ ਤੁਹਾਡੀ ਮਦਦ ਕਰਦੇ ਹਨ। ਉਹ ਕਹਿੰਦੇ ਹਨ ਕਿ ਇੱਕ ਥਾਂ ਤੇ ਵੀ ਸਾਨੂੰ ਦਵਾਈ ਨਹੀਂ ਮਿਲਦੀ। ਅਜਿਹੇ ਨਾਵਾਂ ਦੀਆਂ ਮੈਂ ਸੈਂਕੜੇ ਲਿਸਟਾਂ ਦੇ ਸਕਦੀ ਹਾਂ ਜਿਨ੍ਹਾਂ ਨੇ ਕਿਹਾ ਹੈ ਕਿ ਅਸੀਂ ਪੈਸੇ ਦਿੱਤੇ ਹਨ, ਮੈਂਬਰ ਬਣੇ ਹਾਂ ਅਤੇ ਇਸ ਨਾਲ ਸਾਡਾ ਨੁਕਸਾਨ ਹੋਇਆ ਹੈ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ)** : ਸਪੀਕਰ ਸਾਹਿਬ, ਭੈਣ ਜੀ ਬੜੀ ਦੇਰ ਤੋਂ ਅੰਕੜੇ ਪੇਸ਼ ਕਰ ਰਹੇ ਹਨ। ਇਨ੍ਹਾਂ ਨੇ ੪.੪% ਗਰੋਥ ਰੇਟ ਦੀ ਗੱਲ ਕੀਤੀ ਹੈ। ਸੈਂਟਰਲ ਸਟੈਟਿਸਟਿਕਲ ਆਰਗੇਨਾਈਜੇਸ਼ਨ ਨੇ ਕਿਹਾ ਹੈ ਕਿ ਜਿਹੜਾ ਪੰਜਾਬ ਦਾ ਗਰੋਥ ਰੇਟ ਹੈ, ਇਹ ਨੈਸ਼ਨਲ ਗਰੋਥ ਰੇਟ ਨਾਲੋਂ ਵੱਧ ਹੈ। (ਟਰੇਜ਼ਰੀ ਬੈਂਚਿਜ਼ ਵਲੋਂ ਥੰਪਿੰਗ) ਸੋ, ਇਹ ਇੱਥੇ ਗਲਤ

ਬਿਆਨੀ ਕਰ ਰਹੇ ਹਨ। ਦੂਸਰਾ, ਜਿਹੜਾ ਇਨ੍ਹਾਂ ਨੇ ਚੇਂਜ ਆਫ ਲੈਂਡ ਯੂਜ਼ ਦੀ ਗੱਲ ਕੀਤੀ ਹੈ, ਅੱਜ ਦੀ ਤਾਰੀਖ ਵਿੱਚ ਅਕਾਲੀ-ਭਾਜਪਾ ਸਰਕਾਰ ਕਿਸੇ ਵੀ ਇੰਡਸਟਰੀ ਵਾਲੇ ਕੋਲੋਂ ਕੋਈ ਵੀ ਚੇਂਜ ਆਫ ਲੈਂਡ ਯੂਜ਼ ਨਹੀਂ ਲੈ ਰਹੀ, ਇੰਡਸਟ੍ਰੀਅਲ ਪਾਲਿਸੀ ਵਿੱਚ ਅਸੀਂ ਇਹ ਮੁਆਫ ਕੀਤਾ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਜਦੋਂ ਸੀ.ਐਮ. ਸਾਹਿਬ ਜਵਾਬ ਦੇਣਗੇ, ਇਹ ਉਦੋਂ ਦੱਸ ਦੇਣਗੇ। ਕਾਲੀਆ ਜੀ ਜੋ ਹੁਣ ਜਵਾਬ ਦੇ ਰਹੇ ਹਨ ਕਿ ਇਹ ਕੁਝ ਕਰ ਰਹੇ ਹਾਂ, ਇਹ ਉਦੋਂ ਦੱਸ ਦੇਣ। (ਵਿਘਨ)... ਮੈਂ ਵੀ ਪਲਾਨਿੰਗ ਦੀ ਹੀ ਗੱਲ ਕਰ ਰਹੀ ਹਾਂ ਕਿ 11ਵੇਂ ਪਲਾਨਿੰਗ ਕਮਿਸ਼ਨ ਨੇ ਕੀ ਕਿਹਾ ਹੈ। ਜੋ ਗੱਲ ਤੁਸੀਂ ਕਹਿ ਰਹੇ ਹੋ, ਤੁਹਾਡੀ ਗੱਲ ਵੀ ਸੱਚੀ ਹੋ ਸਕਦੀ ਹੈ ਲੇਕਿਨ ਮੈਂ ਜਿਹੜੀਆਂ ਰੂਰਲ ਥਾਵਾਂ ਤੇ ਛੋਟੀਆਂ ਇੰਡਸਟਰੀਆਂ ਲਗਦੀਆਂ ਹਨ, ਉਨ੍ਹਾਂ ਦੀ ਗੱਲ ਕਰ ਰਹੀ ਹਾਂ। ਉਨ੍ਹਾਂ ਤੇ ਇਹ ਸ਼ਰਤ ਨਹੀਂ ਲਾਉਣੀ ਚਾਹੀਦੀ ਕਿ ਤੁਸੀਂ ਵੀ 40 ਫੁੱਟ ਰਸਤਾ ਛੱਡੋ। ਖੇਤਾਂ ਵਿੱਚ ਤਾਂ ਕੋਈ ਆਪਣੀ ਵੱਟ ਨਹੀਂ ਵੱਢਣ ਦਿੰਦਾ। ਇਸ ਨਾਲ ਲੋਕਾਂ ਦਾ ਨੁਕਸਾਨ ਹੋਵੇਗਾ।

ਇਸੇ ਤਰ੍ਹਾਂ ਹੀ ਮੈਂ ਕਿਸਾਨਾਂ ਦੁਆਰਾ ਖੁਦਕੁਸ਼ੀਆਂ ਦੀ ਗੱਲ ਵੀ ਕਰਨੀ ਚਾਹੁੰਦੀ ਹਾਂ। ਦੇਸ਼ ਦਾ ਪੇਟ ਅਨਾਜ ਨਾਲ ਭਰਨ ਵਾਲੇ ਕਿਸਾਨਾਂ ਦੁਆਰਾ ਖੁਦਕੁਸ਼ੀਆਂ ਕਰਨ ਵਾਲਿਆਂ ਵਿੱਚ ਅੱਜ ਸਭ ਤੋਂ ਵੱਧ ਗਿਣਤੀ ਪੰਜਾਬ ਦੇ ਕਿਸਾਨਾਂ ਦੀ ਹੈ। ਇਹ ਬੜੇ ਦੁੱਖ ਦੀ ਗੱਲ ਹੈ। ਇਹ ਰਲੇ ਮਿਲੇ ਲੋਕ ਹਨ, ਇਹ ਨਹੀਂ ਕਿ ਇਹ ਮੇਰੀ ਪਾਰਟੀ ਦੇ ਹਨ ਜਾਂ ਤੇਰੀ ਪਾਰਟੀ ਦੇ ਹਨ। ਇਹ ਰਲੇ ਮਿਲੇ ਜਿਹੇ ਲੋਕ ਹੁੰਦੇ ਹਨ। ਮੈਨੂੰ ਕਨਫਰਮ ਤਾਂ ਨਹੀਂ ਹੈ, ਸ਼ਾਇਦ ਇਨ੍ਹਾਂ ਨੂੰ ਕੋਈ ਮੁਆਵਜ਼ਾ ਦੇਣ ਬਾਰੇ ਕੋਰਟ ਤੋਂ ਕੋਈ ਡਾਇਰੈਕਸ਼ਨ ਆਈ ਸੀ। ਸੀ.ਐਮ. ਸਾਹਿਬ ਜਦੋਂ ਕੱਲ੍ਹ ਗਵਰਨਰ ਦੇ ਭਾਸ਼ਣ ਤੇ ਜਵਾਬ ਦੇਣਗੇ ਤਾਂ ਇਸ ਬਾਰੇ ਜ਼ਰੂਰ ਸਪੱਸ਼ਟੀਕਰਨ ਦੇਣ। ਇਨ੍ਹਾਂ ਨੇ ਉਸਨੂੰ ਦੇਖਦੇ ਹੋਏ ਕਿਹਾ ਕਿ ਇਸ ਵਾਸਤੇ ਸਰਵੇ ਕਰਵਾਇਆ ਜਾਵੇ ਅਤੇ ਸਰਵੇ ਕਰਵਾਉਣ ਵਾਸਤੇ ਇੱਕ ਏਜੰਸੀ ਲਗਾਈ ਤਾਂ ਕਿ ਕਿਸਾਨਾਂ ਨੂੰ ਮੁਆਵਜ਼ਾ ਦਿੱਤਾ ਜਾ ਸਕੇ। ਅੱਜ ਤੱਕ ਉਸ ਏਜੰਸੀ ਨੂੰ ਇੱਕ ਵੀ ਰੁਪਿਆ ਨਹੀਂ ਦਿੱਤਾ ਗਿਆ ਤਾਂ ਕਿ ਉਹ ਆਪਣਾ ਕੰਮ ਸ਼ੁਰੂ ਕਰ ਸਕੇ। ਜੇ ਅਸੀਂ ਕੰਮ ਕਰਵਾਉਣਾ ਹੈ, ਸਰਵੇ ਕਰਵਾਉਣਾ ਹੈ, ਜੇਕਰ ਉਸ ਨੂੰ ਕੋਈ ਪੈਸਾ ਨਹੀਂ ਦਿੱਤਾ ਤਾਂ ਉਹ ਕੰਮ ਕਿਵੇਂ ਕਰੇਗੀ। ਸਾਰਾ ਕੰਮ ਉਥੇ ਦਾ ਉਥੇ ਹੀ ਠੱਪ ਪਿਆ ਹੈ। ਕਿਸੇ ਨੂੰ ਕੋਈ ਮੁਆਵਜ਼ਾ ਨਹੀਂ ਮਿਲਿਆ, ਕੋਈ ਸਰਵੇ ਨਹੀਂ ਹੋਇਆ, ਕਿਸੇ ਨੂੰ ਕੋਈ ਪੈਸਾ ਨਹੀਂ ਮਿਲਿਆ। ਮੈਂ ਸਮਝਦੀ ਹਾਂ ਕਿ ਇਹ ਬਹੁਤ ਵੱਡਾ ਧ੍ਰੋਹ ਸਾਡੇ ਕਿਸਾਨਾਂ ਦੇ ਨਾਲ ਹੈ।

ਇਸੇ ਤਰ੍ਹਾਂ ਹੀ ਮੁਲਾਜ਼ਮਾਂ ਦੀਆਂ ਮੰਗਾਂ ਬਾਰੇ ਸਾਡੇ ਹੋਰ ਵੀ ਸਾਥੀ ਬੋਲਣਗੇ, ਮੈਂ ਇਸ ਬਾਰੇ ਕੋਈ ਜ਼ਿਆਦਾ ਨਹੀਂ ਕਹਿਣਾ ਚਾਹੁੰਦੀ। ਲੇਕਿਨ ਮੁਲਾਜ਼ਮਾਂ ਦੇ ਨਾਲ ਜਿਹੜਾ ਸਲੂਕ ਹੋ ਰਿਹਾ ਹੈ, ਉਹ ਆਪਣੀਆਂ ਮੰਗਾਂ ਮੰਗਦੇ ਹਨ ਪਰੰਤੂ ਉਨ੍ਹਾਂ ਤੇ ਡਾਗਾਂ ਪੈਂਦੀਆਂ ਹਨ, ਹਰ ਥਾਂ ਤੇ ਪੈਂਦੀਆਂ ਹਨ, ਅਸੀਂ ਹਰ ਰੋਜ਼ ਦੇਖਦੇ ਹਾਂ। ਚਾਹੇ ਔਰਤਾਂ ਹਨ,

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਅੰਗਹੀਣ ਔਰਤਾਂ ਹਨ, ਉਨ੍ਹਾਂ ਸਾਰਿਆਂ ਦੇ ਨਾਲ ਹੀ ਇਸੇ ਤਰ੍ਹਾਂ ਹੀ ਹੋ ਰਿਹਾ ਹੈ। 5ਵੇਂ ਪੇ ਕਮਿਸ਼ਨ ਦੇ ਮੁਤਾਬਿਕ ਜਿਹੜਾ ਇਨ੍ਹਾਂ ਨੇ ਮੁਲਾਜ਼ਮਾਂ ਨੂੰ ਏਰੀਅਰ ਦੇਣਾ ਸੀ ਉਸਨੂੰ ਦੇਣ ਲਈ ਪੰਜਾਬ ਸਰਕਾਰ ਨੇ ਤਿੰਨ ਕਿਸ਼ਤਾਂ ਬਣਾਈਆਂ ਹਨ; 2011, 2012 ਅਤੇ 2013 ਵਿੱਚ ਇਹ ਦਿੱਤੀਆਂ ਜਾਣਗੀਆਂ। ਹਰਿਆਣਾ ਆਪਣਾ ਗੁਆਂਢੀ ਸੂਬਾ ਹੈ, ਹਰਿਆਣਾ ਨੇ ਤੀਜੀ ਕਿਸ਼ਤ 2012 ਵਿੱਚ ਦੇਣੀ ਹੈ ਅਤੇ ਅਸੀਂ 2011 ਵਿੱਚ ਪਹਿਲੀ ਕਿਸ਼ਤ ਦੇਣੀ ਸ਼ੁਰੂ ਕਰ ਰਹੇ ਹਾਂ। ਕੀ ਆਪਣਾ ਆਰਥਿਕ ਤੌਰ ਤੇ ਹਰਿਆਣਾ ਤੋਂ ਵੀ ਮਾੜਾ ਹਾਲ ਹੈ? ਤੁਸੀਂ ਹਰ ਰੋਜ਼ ਕਹਿੰਦੇ ਹੋ ਕਿ ਸਾਡਾ ਖਜ਼ਾਨਾ ਭਰਿਆ ਹੋਇਆ ਹੈ। ਕੀ ਸਾਡੇ ਮੁਲਾਜ਼ਮ ਕੰਮ ਨਹੀਂ ਕਰਦੇ? ਸਾਡਾ ਪੈਸਾ ਹੋਰ ਕੰਮਾਂ ਤੇ ਖ਼ਰਚ ਨਹੀਂ ਹੁੰਦਾ? ਅਸੀਂ ਉਨ੍ਹਾਂ ਨਾਲ ਇਸ ਤਰ੍ਹਾਂ ਦੀ ਗੱਲ ਕਿਉਂ ਕਰਦੇ ਹਾਂ? ਜਿਹੜੇ ਸਾਡੇ ਮੁਲਾਜ਼ਮਾਂ ਦੇ ਬਕਾਏ ਪਏ ਹਨ ਉਨ੍ਹਾਂ ਦੀ ਕੀਮਤ ਮਹਿੰਗਾਈ ਵਧਣ ਦੇ ਨਾਲ ਸਿਰਫ 20% ਰਹਿ ਜਾਣੀ ਹੈ। ਮੇਰੀ ਰਿਕੁਐਸਟ ਹੈ ਕਿ ਮੁਲਾਜ਼ਮਾਂ ਨੂੰ ਉਹ ਸਾਰਾ ਏਰੀਅਰ ਇਕੱਠਾ ਦਿੱਤਾ ਜਾਵੇ, ਜਿੰਨਾ ਲੇਟ ਹੋ ਗਏ ਹੋ, ਉਹ ਤਾਂ ਹੋ ਹੀ ਗਏ ਹੋ, ਲੇਕਿਨ ਹੋਰ ਡਿਲੇਅ ਨਾ ਕੀਤਾ ਜਾਵੇ। ਮੁਲਾਜ਼ਮਾਂ ਨੇ ਹੀ ਸਾਡਾ ਸਾਥ ਦੇ ਕੇ ਸਰਕਾਰ ਚਲਾਉਣੀ ਹੁੰਦੀ ਹੈ।

ਇਸੇ ਤਰ੍ਹਾਂ ਹੀ ਵੈਟਰਨਰੀ ਡਾਕਟਰਜ਼ ਨੂੰ ਵੀ 5ਵੇਂ ਪੇ ਕਮਿਸ਼ਨ ਮੁਤਾਬਿਕ ਐਨ.ਪੀ.ਏ. ਦੇਣ ਦੀ ਸਿਫਾਰਸ਼ ਕੀਤੀ ਸੀ। ਇਹ ਕੇਂਦਰ ਨੇ ਵੀ ਦੇ ਦਿੱਤਾ, ਹਰਿਆਣਾ ਅਤੇ ਹਿਮਾਚਲ ਪ੍ਰਦੇਸ਼ ਨੇ ਵੀ ਦੇ ਦਿੱਤਾ ਹੈ। ਸ਼ਾਇਦ ਗੁਰੂ ਅੰਗਦ ਦੇਵ ਯੂਨੀਵਰਸਿਟੀ ਨੇ ਵੀ ਐਨੀਮਲ ਹਸਬੈਂਡਰੀ ਵਿਭਾਗ ਵੱਲੋਂ ਦੇ ਦਿੱਤਾ ਹੈ ਲੇਕਿਨ ਪੰਜਾਬ ਸਰਕਾਰ ਨੇ ਨਹੀਂ ਦਿੱਤਾ। ਉਨ੍ਹਾਂ ਨਾਲ ਇਹ ਵਿਤਕਰਾ ਕਿਉਂ ਕੀਤਾ ਜਾ ਰਿਹਾ ਹੈ? ਜੇਕਰ ਸਾਰਿਆਂ ਨੇ ਦੇ ਦਿੱਤਾ ਹੈ ਤਾਂ ਇੱਥੇ ਫਿਰ ਕਿਉਂ ਨਹੀਂ ਜਾਰੀ ਕੀਤਾ ਜਾਂਦਾ? ਕੱਲ੍ਹ ਹੀ ਮੈਨੂੰ ਉਨ੍ਹਾਂ ਦਾ ਇਕ ਡੈਲੀਗੇਸ਼ਨ ਮਿਲਣ ਵਾਸਤੇ ਆਇਆ ਸੀ। ਉਹ ਕਹਿੰਦੇ ਕਿ ਸਿਰਫ਼ ਅਸੀਂ ਹੀ ਰਹਿ ਗਏ ਹਾਂ, ਬਾਕੀ ਸਾਰਿਆਂ ਨੂੰ ਮਿਲ ਗਿਆ ਹੈ, ਅਸੀਂ ਕੀ ਮਾੜਾ ਕੀਤਾ ਹੈ? ਮੁੱਖ ਮੰਤਰੀ ਜੀ ਇਸ ਨੂੰ ਵੈਰੀਫਾਈ ਕਰਨ ਅਤੇ ਮੈਂ ਰਿਕੁਐਸਟ ਕਰਦੀ ਹਾਂ ਕਿ ਇਹ ਉਨ੍ਹਾਂ ਨੂੰ ਤੁਰੰਤ ਦੇ ਦਿੱਤਾ ਜਾਣਾ ਚਾਹੀਦਾ ਹੈ। ਜਿਹੜੇ ਪੰਚਾਇਤ ਵਿਭਾਗ ਦੇ ਮੁਲਾਜ਼ਮ ਹਨ ਉਹ ਸਾਰੇ ਇਸ ਵਿੱਚ ਸ਼ਾਮਲ ਕੀਤੇ ਜਾਣੇ ਚਾਹੀਦੇ ਹਨ। ਚਾਹੇ ਮਿਉਂਸਿਪਲ ਕਮੇਟੀਆਂ ਦੇ ਮੁਲਾਜ਼ਮ ਹਨ ਜਾਂ ਕੋਈ ਹੋਰ ਵੀ ਹਨ, ਉਨ੍ਹਾਂ ਨੇ ਮੈਨੂੰ ਦੱਸਿਆ ਹੈ ਕਿ ਉਨ੍ਹਾਂ ਨੂੰ ਇਹ ਬਕਾਇਆ 1.1.2006 ਤੋਂ ਲੈ ਕੇ 2009 ਤੱਕ ਨਹੀਂ ਮਿਲਿਆ। ਇਸ ਬਾਰੇ ਕਾਲੀਆ ਜੀ ਨੂੰ ਪਤਾ ਹੋਵੇਗਾ। ਮੇਰੀ ਬੇਨਤੀ ਹੈ ਕਿ ਇਹ ਬਕਾਇਆ ਵੀ ਉਨ੍ਹਾਂ ਨੂੰ ਦਿੱਤਾ ਜਾਵੇ।

ਆਪਾਂ ਬੇਰੋਜ਼ਗਾਰੀ ਦੀ ਗੱਲ ਕਰਦੇ ਹਾਂ। ਪੰਜਾਬ ਦਾ 44 ਲੱਖ ਨੌਜਵਾਨ ਬੇਰੋਜ਼ਗਾਰ ਹੈ। ਇਹ ਕਹਿੰਦੇ ਹਨ ਕਿ ਅਸੀਂ ਇੰਨੇ ਬੱਚੇ ਨੌਕਰੀਆਂ ਤੇ ਰੱਖੇ ਹਨ, ਸੈਂਟਰ ਦੀਆਂ ਸਕੀਮਾਂ ਤਹਿਤ ਰੱਖੇ ਹਨ ਜਾਂ ਕਿਸੇ ਹੋਰ ਢੰਗ ਨਾਲ ਰੱਖੇ ਹਨ ਲੇਕਿਨ ਇਹ ਤਾਂ one-third ਵੀ ਨਹੀਂ ਬਣਦਾ। ਹਰ ਸਾਲ ਸਾਡੇ 40-50 ਹਜ਼ਾਰ ਬੱਚੇ ਗਰੈਜੂਏਟ ਹੀ ਹੋ

ਜਾਂਦੇ ਹਨ, ਹੋਰ ਵੱਖ-ਵੱਖ ਵਿਭਾਗਾਂ ਦੇ ਵੀ ਹੁੰਦੇ ਹਨ। ਇੰਨੀਆਂ ਨੌਕਰੀਆਂ ਨਾਲ ਜੇ ਇਹ ਸਮਝਣ ਕਿ ਪੂਰਾ ਪੈ ਜਾਵੇਗਾ ਤਾਂ ਇਹ ਨਹੀਂ ਹੋ ਸਕਦਾ ਕਿਉਂਕਿ ਸਾਡਾ ਪੰਜਾਬ ਇੰਨਾ ਕੁ ਤਾਂ ਹੈ। ਅਸੀਂ ਕਿੰਨਿਆਂ ਕੁ ਨੂੰ ਨੌਕਰੀਆਂ ਦੇ ਦੇਵਾਂਗੇ। ਹਰ ਥਾਂ ਤੇ ਲੋਕ ਬੇਰੁਜ਼ਗਾਰ ਹਨ। ਆਪਾਂ ਦੇਖ ਲਿਆ ਹੈ ਕਿ ਬੇਰੋਜ਼ਗਾਰ ਨੌਜਵਾਨ ਕਿਹੜੇ ਪਾਸੇ ਨੂੰ ਜਾਂਦਾ ਹੈ? ਜਾਂ ਤਾਂ ਉਹ ਨਸ਼ਿਆਂ ਵਾਲੇ ਪਾਸੇ ਨੂੰ ਜਾਂਦਾ ਹੈ ਜਾਂ ਹੋਰ ਗਲਤ ਪਾਸੇ ਜਾਏਗਾ। ਅਸੀਂ ਕਿਉਂ ਨਹੀਂ ਕੋਸ਼ਿਸ਼ ਕੀਤੀ ਕਿ ਇੱਥੇ ਇੰਡਸਟਰੀ ਲਿਆਈਏ। ਅਸੀਂ ਆਪਣੇ ਸਮੇਂ ਵਿੱਚ ਕੋਸ਼ਿਸ਼ ਕੀਤੀ ਸੀ ਅਤੇ ਇੰਡਸਟਰੀ ਲਿਆਂਦੀ ਸੀ ਪਰ ਇਨ੍ਹਾਂ ਦੇ ਸਮੇਂ ਉਹ ਵੀ ਦੌੜ ਗਏ, ਨਵੀਂ ਇੰਡਸਟਰੀ ਤਾਂ ਕੀ ਆਉਣੀ ਸੀ ਕਿਉਂਕਿ ਨਾ ਤਾਂ ਇਨ੍ਹਾਂ ਕੋਲ ਬਿਜਲੀ ਹੈ ਅਤੇ ਨਾ ਹੀ ਲਾਅ ਐਂਡ ਆਰਡਰ ਠੀਕ ਹੈ। ਪਟਿਆਲੇ ਇਕ ਟਰਾਈਡੈਂਟ ਗਰੁੱਪ ਦੀ ਇੰਡਸਟਰੀ ਸੀ, ਉਹ ਬੰਦ ਕਰਕੇ ਗੁਜਰਾਤ ਚਲੀ ਗਈ ਹੈ। ਡਿਪਟੀ ਸੀ.ਐਮ. ਸਾਹਿਬ ਕਹਿੰਦੇ ਸਨ ਕਿ ਮੈਂ ਸਾਲ 2009 ਵਿੱਚ ਬਿਜਲੀ ਸਰਪਲੱਸ ਕਰ ਦਿਆਂਗਾ ਅਤੇ ਅਸੀਂ ਬਾਹਰ ਵੇਚਿਆ ਕਰਾਂਗੇ। ਪਰ ਮੈਂ ਕਹਿੰਦੀ ਹਾਂ ਕਿ ਸਰਪਲੱਸ ਤਾਂ ਕੀ ਕਰਨੀ ਹੈ, ਤੁਸੀਂ ਪੰਜਾਬ ਦੀ ਹੀ ਪੂਰੀ ਕਰ ਦਿਉ, ਇਹ ਹੀ ਬਹੁਤ ਵੱਡੀ ਗੱਲ ਹੋਵੇਗੀ।

ਇਸੇ ਤਰ੍ਹਾਂ ਮੈਂ ਇੱਕ ਬਿਊਰੋਕਰੇਸੀ ਦੀ ਗੱਲ ਕਰਨੀ ਚਾਹੁੰਦੀ ਹਾਂ। ਸਰਕਾਰਾਂ ਆਉਂਦੀਆਂ-ਜਾਂਦੀਆਂ ਰਹਿੰਦੀਆਂ ਹਨ। ਸਭ ਤੋਂ ਉੱਚਾ ਸਨਮਾਨ, ਜਿਵੇਂ ਸਪੀਕਰ ਸਾਹਿਬ, ਇਥੇ ਤੁਹਾਡਾ ਹੈ, ਇਸੇ ਤਰ੍ਹਾਂ ਹਰ ਪਾਸੇ ਪ੍ਰੋਟੋਕੋਲ ਬਣਿਆ ਹੋਇਆ ਹੈ। ਮੈਂ ਸਮਝਦੀ ਹਾਂ ਕਿ ਸਾਡੇ ਬਹੁਤ ਸਾਰੇ ਅਫ਼ਸਰਾਂ ਨੇ ਚੰਗਾ ਕੰਮ ਕੀਤਾ ਹੈ। ਅੱਤਵਾਦ ਦੇ ਦਿਨਾਂ ਵਿੱਚ ਵੀ ਚੰਗਾ ਕੰਮ ਕੀਤਾ ਹੈ। ਮੈਂ ਤਿੰਨ ਮਹੀਨੇ ਮੁੱਖ ਮੰਤਰੀ ਰਹੀ ਹਾਂ, ਉਸ ਸਮੇਂ ਵੀ ਕਾਫ਼ੀ ਅਫ਼ਸਰਾਂ ਨੇ ਚੰਗਾ ਕੰਮ ਕੀਤਾ ਹੈ। ਮੈਨੂੰ ਯਾਦ ਹੈ, ਜਦੋਂ ਮੈਂ ਮੁੱਖ ਮੰਤਰੀ ਸੀ ਤਾਂ ਉਸ ਵੇਲੇ ਜਿਹੜੇ ਅਫ਼ਸਰ ਸਾਰਾ-ਸਾਰਾ ਦਿਨ ਗੋਲਫ ਖੇਡਿਆ ਕਰਦੇ ਸਨ, ਉਹ ਸਵੇਰੇ 9 ਵਜੇ ਤੋਂ ਲੈ ਕੇ ਰਾਤ ਦੇ 8 ਵਜੇ ਤੱਕ ਦਫ਼ਤਰਾਂ ਵਿੱਚ ਬੈਠਦੇ ਹੁੰਦੇ ਸਨ। ਇਹ ਮੇਰਾ ਪਰਸਨਲ ਐਕਸਪੀਰੀਐਂਸ ਹੈ ਕਿਉਂਕਿ ਮੈਂ ਸਖ਼ਤ ਤਾੜਨਾ ਕੀਤੀ ਸੀ ਕਿ ਜਿਹੜਾ ਅਫ਼ਸਰ ਇੱਕ ਪਰਿਵਾਰ ਵਾਂਗ ਕੰਮ ਕਰੇਗਾ ਅਸੀਂ ਉਸ ਨੂੰ ਥਾਪੜਾ ਦਿਆਂਗੇ ਅਤੇ ਜਿਸ ਨੇ ਕੰਮ ਨਹੀਂ ਕਰਨਾ ਉਹ ਆਪਣੀਆਂ ਫੀਤੀਆਂ ਉਤਾਰ ਕੇ ਆ ਜਾਵੇ। ਇਸ ਤਰ੍ਹਾਂ ਦੀ ਮੈਂ ਦੋ ਲਾਈਨਾਂ ਦੀ ਪਾਲਿਸੀ ਦਿੱਤੀ ਸੀ। ਅੱਜ ਤੁਸੀਂ ਨਜ਼ਰ ਮਾਰ ਕੇ ਵੇਖੋ ਕਿ ਅਫ਼ਸਰ ਗੈਲਰੀ ਵਿੱਚ ਕਿੰਨੇ ਕੁ ਅਫ਼ਸਰ ਬੈਠੇ ਹਨ? ਸਾਰਾ ਹਾਊਸ ਬੈਠਾ ਹੈ, ਟਰੈਜ਼ਰੀ ਬੈਂਚਿਜ਼ ਬੈਠੇ ਹਨ, ਆਪੋਜ਼ੀਸ਼ਨ ਬੈਠੀ ਹੈ, ਸਪੀਕਰ ਸਾਹਿਬ ਤੁਸੀਂ ਵੀ ਬੈਠੇ ਹੋ। ਕੀ ਇਸ ਤਰ੍ਹਾਂ ਇਹ ਸਦਨ ਦਾ ਅਪਮਾਨ ਨਹੀਂ ਹੈ?

ਸਪੀਕਰ ਸਾਹਿਬ, ਇਸੇ ਤਰ੍ਹਾਂ ਨਵੀਂ ਦਿੱਲੀ ਵਿੱਚ ਪੰਜਾਬ ਭਵਨ ਬਣਿਆ ਹੋਇਆ ਹੈ। ਮੈਨੂੰ ਨਹੀਂ ਪਤਾ ਸੀ ਕਿ ਜਦੋਂ ਤੁਸੀਂ, ਮੈਂ ਜਾਂ ਹੋਰ ਚਾਰ-ਪੰਜ ਜਣੇ ਜਾਂਦੇ ਹਨ ਤਾਂ ਉਨ੍ਹਾਂ ਨੂੰ ਚੰਗਾ ਕਮਰਾ ਦੇ ਦਿੰਦੇ ਹਨ ਪਰ ਜਿਹੜੇ ਐਮ.ਐਲ.ਏ. ਇੱਧਰ ਜਾਂ ਉੱਧਰ ਬੈਠੇ ਹਨ, ਉਨ੍ਹਾਂ ਨੂੰ ਚੰਗਾ ਕਮਰਾ ਬਿਲਕੁਲ ਨਹੀਂ ਦਿੱਤਾ ਜਾਂਦਾ। ਜਦੋਂ 'ਏ' ਬਲਾਕ ਦੀ ਮੁਰੰਮਤ ਚੱਲ

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਰਹੀ ਸੀ ਤਾਂ ਮੈਨੂੰ 'ਬੀ' ਬਲਾਕ ਵਿੱਚ ਰਹਿਣ ਦਾ ਮੌਕਾ ਮਿਲਿਆ। ਉਥੇ ਤੀਜੀ ਫਲੋਰ ਤੇ ਕਮਰੇ ਕੁਝ ਠੀਕ ਕੀਤੇ ਹੋਏ ਹਨ ਪ੍ਰੰਤੂ ਚੌਥੀ, ਪੰਜਵੀਂ ਤੇ ਛੇਵੀਂ ਫਲੋਰ ਤੇ ਕਮਰਿਆਂ ਦੇ ਹਾਲਾਤ ਦਾ ਜਨਾਜ਼ਾ ਨਿਕਲਿਆ ਹੋਇਆ ਹੈ। ਜਦੋਂ ਅਲਮਾਰੀ ਖੋਲ੍ਹੋ ਤਾਂ ਵਿੱਚੋਂ ਕਾਕਰੋਚਾਂ ਦੀ ਸਮੈੱਲ ਆਉਂਦੀ ਹੈ, ਕੱਪੜੇ ਸਾਫ਼ ਨਹੀਂ ਹਨ, ਪਰਦੇ ਸਾਫ਼ ਨਹੀਂ ਹਨ, ਚਾਦਰਾਂ ਸਾਫ਼ ਨਹੀਂ ਹਨ, ਕੰਬਲ ਵੀ ਪੁਰਾਣੇ ਹਨ। ਕੋਈ ਵੀ ਸਾਫ ਕਰਨ ਨਹੀਂ ਆਉਂਦਾ। ਪੈਸਾ ਤਾਂ ਇਨ੍ਹਾਂ ਨੂੰ ਮਿਲਿਆ ਹੋਇਆ ਹੈ। ਗੰਦੀਆਂ ਕੁਰਸੀਆਂ ਤੇ ਮੇਜ਼ ਪਏ ਹੋਏ ਹਨ। ਟੂਟੀਆਂ ਦੀ ਹਾਲਤ ਇਹ ਹੈ ਕਿ ਜੇਕਰ ਠੰਢੀ ਟੂਟੀ ਖੋਲ੍ਹੀਏ ਤਾਂ ਗਰਮ ਪਾਣੀ ਆਉਂਦਾ ਹੈ ਅਤੇ ਜੇਕਰ ਗਰਮ ਟੂਟੀ ਖੋਲ੍ਹੀਏ ਤਾਂ ਠੰਢਾ ਪਾਣੀ ਆਉਂਦਾ ਹੈ। (ਹਾਸਾ) ਮੈਨੂੰ ਨਹੀਂ ਪਤਾ ਲੱਗਾ ਕਿ ਕੀ ਬੋਲੀ ਬਦਲ ਗਈ ਹੈ ਜਾਂ ਸਰਦਾਰ ਸੁਖਬੀਰ ਸਿੰਘ ਦੀ ਸਰਕਾਰ ਪੁੱਠੀ ਹੈ ਜਾਂ ਫਿਰ ਇਨ੍ਹਾਂ ਦੇ ਅਫ਼ਸਰ ਪੁੱਠੇ ਹਨ ਜਿਹੜੇ ਕੋਈ ਐਕਸ਼ਨ ਨਹੀਂ ਲੈਂਦੇ। ਜਦੋਂ ਮੈਂ ਜਾਂਦੀ ਸੀ ਤਾਂ ਮੈਨੂੰ ਤਾਂ ਭੱਜ ਕੇ ਕੁਰਸੀ ਲਿਆ ਦਿੰਦੇ ਸੀ ਪਰ ਜਦੋਂ ਵਿਚਾਰੇ ਐਮ.ਐਲ.ਏ. ਜਾਂਦੇ ਹਨ ਜਾਂ ਉਨ੍ਹਾਂ ਦੇ ਰਿਸ਼ਤੇਦਾਰ ਜਾਂਦੇ ਹਨ ਤਾਂ ਪਹਿਲੀ ਗੱਲ ਤਾਂ ਉਨ੍ਹਾਂ ਨੂੰ ਕਮਰਾ ਹੀ ਨਹੀਂ ਮਿਲਦਾ। ਸਪੀਕਰ ਸਾਹਿਬ, ਤੁਸੀਂ ਦੱਸ ਦਿਉ ਕਿ ਅਫ਼ਸਰਾਂ ਦਾ ਪ੍ਰੋਟੋਕੋਲ ਪਹਿਲਾਂ ਆਉਂਦਾ ਹੈ ਜਾਂ ਐਮ.ਐਲ.ਏ. ਦਾ ਪਹਿਲਾਂ ਆਉਂਦਾ ਹੈ। ਉਥੇ 2-3 ਅਫ਼ਸਰਾਂ ਵਾਸਤੇ ਕਮਰੇ ਈਅਰ-ਮਾਰਕ ਕੀਤੇ ਹੋਏ ਹਨ। ਜੇਕਰ ਮੈਂ ਪ੍ਰੋਟੋਕੋਲ ਬਾਰੇ ਦੱਸਾਂ ਤਾਂ ਈਵਨ ਚੀਫ਼ ਸੈਕਟਰੀ ਦਾ ਪ੍ਰੋਟੋਕੋਲ ਵੀ ਐਮ.ਐਲ.ਏ. ਤੋਂ ਬਾਅਦ ਆਉਂਦਾ ਹੈ ਪਰ ਕਮਰਾ ਹੋਵੇ ਜਾਂ ਨਾ ਹੋਵੇ ਉਨ੍ਹਾਂ ਨੂੰ ਜ਼ਰੂਰ ਮਿਲ ਜਾਂਦਾ ਹੈ। ਇਹ ਠੀਕ ਹੈ ਕਿ ਅਫ਼ਸਰਾਂ ਨੂੰ ਵੀ ਕਮਰੇ ਮਿਲਣੇ ਚਾਹੀਦੇ ਹਨ, ਸਰਕਾਰੀ ਮੀਟਿੰਗਾਂ ਵਾਸਤੇ ਉਨ੍ਹਾਂ ਨੂੰ ਉਥੇ ਜਾਣਾ ਪੈਂਦਾ ਹੈ ਪਰ ਕੁਝ ਕਮਰੇ ਐਸੇ ਹਨ ਜਿਹੜੇ ਈਅਰ-ਮਾਰਕ ਹਨ। ਅਫ਼ਸਰ ਉਥੇ ਜਾਣ ਜਾਂ ਨਾ ਜਾਣ ਉਨ੍ਹਾਂ ਦੇ ਕਮਰੇ ਬੰਦ ਕਰਕੇ ਤਾਲੇ ਲਗਾਏ ਹੁੰਦੇ ਹਨ ਅਤੇ ਜਦੋਂ ਐਮ.ਐਲ.ਏ. ਜਾਂ ਉਸ ਦਾ ਪਰਿਵਾਰ ਹੁੰਦਾ ਹੈ, ਉਹ ਘੰਟਾ- ਘੰਟਾ ਰਿਸੈਪਸ਼ਨ ਤੇ ਬੈਠ ਕੇ ਇੰਤਜ਼ਾਰ ਕਰਦਾ ਹੈ ਪਰੰਤੂ ਉਨ੍ਹਾਂ ਨੂੰ ਕਮਰਾ ਨਹੀਂ ਦਿੱਤਾ ਜਾਂਦਾ, ਈਅਰ-ਮਾਰਕ ਕਰਨ ਦੀ ਗੱਲ ਤਾਂ ਬਹੁਤ ਦੂਰ ਹੈ। ਮੈਂ ਇਨ੍ਹਾਂ ਸਾਰੀਆਂ ਚੀਜ਼ਾਂ ਦੇ ਸਬੰਧ ਵਿੱਚ ਦੁਖੀ ਹੋ ਕੇ ਇੱਕ ਵਾਰ ਚਿੱਠੀ ਵੀ ਲਿਖੀ। ਉਹ ਚਿੱਠੀ ਮੈਂ ਰਾਜਿੰਦਰ ਕੌਰ ਦੇ ਨਾਤੇ ਨਹੀਂ ਲਿਖੀ ਬਲਕਿ ਸੰਵਿਧਾਨ ਦੇ ਮੁਤਾਬਿਕ ਮਿਲੀਆਂ ਹੋਈਆਂ ਪਾਵਰਾਂ ਦੇ ਮੁਤਾਬਿਕ ਆਪੋਜ਼ੀਸ਼ਨ ਦੀ ਲੀਡਰ ਹੋਣ ਦੇ ਨਾਤੇ ਲਿਖੀ। ਸਪੀਕਰ ਸਾਹਿਬ, ਤੁਸੀਂ ਵੀ ਹਾਊਸ ਦੇ ਲੀਡਰ ਤੋਂ ਬਾਅਦ ਆਪੋਜ਼ੀਸ਼ਨ ਦੇ ਲੀਡਰ ਨੂੰ ਬੁਲਾਉਂਦੇ ਹੋ, ਉਸ ਸਬੰਧੀ ਮੈਂ ਇਕ ਡੀ.ਓ. ਲੈਟਰ ਪੰਜਾਬ ਦੇ ਮੁੱਖ ਸਕੱਤਰ ਨੂੰ ਲਿਖਿਆ। ਪ੍ਰੰਤੂ ਅਫ਼ਸੋਸ ਦੀ ਗੱਲ ਹੈ ਕਿ 2-3 ਮਹੀਨੇ ਮੈਨੂੰ ਜਵਾਬ ਹੀ ਨਹੀਂ ਆਇਆ। ਫਿਰ ਮੈਂ ਉਸ ਦਾ ਰਿਮਾਈਂਡਰ ਭੇਜਿਆ। ਫਿਰ ਹੈਰਾਨੀ ਦੀ ਗੱਲ ਹੈ ਕਿ ਉਸ ਚਿੱਠੀ ਦਾ ਜਵਾਬ ਇਕ ਸੁਪਰਡੰਟ ਮੇਰੇ ਪ੍ਰਾਈਵੇਟ ਸੈਕਟਰੀ ਨੂੰ ਦੇ ਰਿਹਾ ਹੈ। ਚੀਫ ਸੈਕਟਰੀ ਨੇ ਜਵਾਬ ਦੇਣ ਦੀ ਆਪਣੀ ਕੋਈ ਜ਼ਿੰਮੇਵਾਰੀ ਨਹੀਂ ਸਮਝੀ। ਸੁਪਰਡੰਟ ਜਵਾਬ ਦੇ ਰਿਹਾ ਹੈ ਕਿ ਅਸੀਂ ਉਥੇ ਨਿਗਰਾਨੀ ਕਰਨ ਵਾਸਤੇ ਡਿਊਟੀ ਲਗਾ ਦਿੱਤੀ ਹੈ। ਸ਼ਾਇਦ ਇਸ ਤੋਂ ਬਾਅਦ ਸਾਰੇ ਦੇ

ਸਾਰੇ ਕੰਮ ਪੂਰੇ ਹੋ ਜਾਣਗੇ। ਸੁਪਰਵੀਜ਼ਨ ਦੀ ਕਮੀ ਹੈ, ਹੋਰ ਕਿਹੜੀ-ਕਿਹੜੀ ਕਮੀ ਅਸੀਂ ਦੱਸੀਏ। ਸਪੀਕਰ ਸਾਹਿਬ, ਉਸ ਉੱਤੇ ਵੀ ਅਜੇ ਤੱਕ ਕੋਈ ਐਕਸ਼ਨ ਨਹੀਂ ਹੋਇਆ। ਮੈਂ ਮੰਗ ਕਰਦੀ ਹਾਂ ਕਿ ਜਿਹੜਾ ਉਥੇ ਸੁਪਰਵਾਈਜ਼ਰ ਹੈ, ਇੰਚਾਰਜ ਹੈ, ਜਿਸ ਦੀ ਦੇਖਭਾਲ ਵਿੱਚ ਉਥੇ ਕੰਮ ਹੋ ਰਿਹਾ ਹੈ, ਉਸ ਦੀ ਪੂਰੀ ਇਨਕੁਆਇਰੀ ਕਰਵਾਈ ਜਾਵੇ ਅਤੇ ਇਹ ਇਨਕੁਆਇਰੀ ਕੋਈ ਅਫ਼ਸਰ ਨਹੀਂ ਕਰੇਗਾ। ਸਪੀਕਰ ਸਾਹਿਬ, ਤੁਸੀਂ ਆਰਡਰ ਕਰੋ ਕਿ ਸਾਡੀ ਐਸਟੀਮੇਟ ਕਮੇਟੀ, ਜਿਸ ਵਿੱਚ ਸਾਡੇ ਇੱਧਰਲੇ ਮੈਂਬਰ ਵੀ ਹੋਣਗੇ ਅਤੇ ਰੂਲਿੰਗ ਪਾਰਟੀ ਦੇ ਵੀ ਹੋਣਗੇ, ਉਹ ਕਮੇਟੀ ਦੇਖੇ, ਕਿ ਕਿੰਨਾ ਪੈਸਾ ਮਿਲਿਆ ਅਤੇ ਉਥੇ ਲੱਗਿਆ ਕਿੰਨਾ? ਰੈਨੋਵੇਸ਼ਨ ਇਸ ਤਰ੍ਹਾਂ ਹੋਈ ਹੈ ਕਿ ਕੰਧਾਂ ਉਸੇ ਤਰ੍ਹਾਂ ਹੀ ਖੜ੍ਹੀਆਂ ਹਨ ਪਰ ਦਰਵਾਜ਼ਾ ਭੰਨ ਦਿੱਤਾ ਹੈ। ਕਿਸੇ ਥਾਂ ਤੇ ਕੋਈ ਚੀਜ਼ ਲਗਾ ਦਿੱਤੀ ਅਤੇ ਕਿਤੇ ਉਸੇ ਬੈਡ ਨੂੰ ਪਾਲਿਸ਼ ਕਰ ਦਿੱਤੀ। ਜੇ ਦੀਵੇ ਥੱਲੇ ਹੀ ਹਨੇਰਾ ਹੋਣਾ ਹੈ ਤਾਂ ਬਾਕੀ ਲੋਕਾਂ ਨੂੰ ਆਪਾਂ ਕੀ ਰੋਸ਼ਨੀ ਦੇਵਾਂਗੇ? ਮੈਂ ਸਮਝਦੀ ਹਾਂ ਕਿ ਇਸ ਗੱਲ ਨੂੰ ਹਾਸੇ ਵਿੱਚ ਲਿਜਾਉਣ ਦੀ ਥਾਂ ਸੀਰੀਅਸਲੀ ਲੈ ਕੇ ਸਾਨੂੰ ਇਸ ਸਾਰੀ ਚੀਜ਼ ਦੀ ਇਨਕੁਆਇਰੀ ਮਾਰਕ ਕਰਨੀ ਚਾਹੀਦੀ ਹੈ ਅਤੇ ਐਮ.ਐਲ.ਏਜ਼ ਦੀ ਇੱਜ਼ਤ ਅਤੇ ਐਮ.ਐਲ.ਏਜ਼ ਦਾ ਮਾਣ ਬਹਾਲ ਕਰਨਾ ਚਾਹੀਦਾ ਹੈ।

(ਇਸ ਸਮੇਂ ਸਰਦਾਰ ਬਿਕਰਮ ਸਿੰਘ ਮਜੀਠੀਆ ਪੁਆਇੰਟ ਆਫ਼ ਆਰਡਰ ਤੇ ਖੜ੍ਹੇ ਸਨ।)

ਲਓ ਜੀ, ਇਸ ਨੂੰ ਪੁੱਛ ਲਓ, ਇਹ ਨੌਜਵਾਨ ਕੀ ਕਹਿਣਾ ਚਾਹੁੰਦਾ ਹੈ?

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸਪੀਕਰ ਸਾਹਿਬ, ** ** **

**Mr. Speaker :** This is no Point of Order.

**ਸਰਦਾਰ ਬਿਕਰਮ ਸਿੰਘ ਮਜੀਠੀਆ** : ਇਸ ਪੰਜਾਬ ਦੇ ਭਲੇ ਲਈ ਇਹ ਬਾਦਲ ਸਾਹਿਬ ਨੂੰ ਵਧਾਈ ਦੇਣ ਕਿ ਬਾਦਲ ਸਾਹਿਬ, ਤੁਸੀਂ ਪੰਜਾਬ ਦੀ ਬੱਲੇ-ਬੱਲੇ ਕਰਵਾ ਦਿੱਤੀ ਹੈ, ਧੰਨਵਾਦ ਹੈ ਤੁਹਾਡਾ। ਪਿਛਲੇ ਸਮੇਂ ਵਿੱਚ ਸਿਰਫ਼ ਐਸ਼-ਪ੍ਰਸਤੀਆਂ ਹੋਈਆਂ ਹਨ ਅਤੇ ਤੁਸੀਂ ਆ ਕੇ ਚੰਗਾ ਕੰਮ ਕੀਤਾ ਹੈ। (ਥੰਪਿੰਗ) ਸਾਡੇ ਕੋਲ ਬੋਲਣ ਲਈ ਕਲਾ ਨਹੀਂ ਹੈ। ਇਹ ਜਿਹੜੀਆਂ ਗੱਲਾਂ ਹਨ ਕਿ ਕਾਕਰੋਚ ਫਿਰਦਾ ਸੀ ਜਾਂ ਚਾਹ ਠੰਡੀ ਸੀ, ਇਨ੍ਹਾਂ ਗੱਲਾਂ ਦਾ ਪੰਜਾਬ ਦੇ ਨਾਲ ਕੀ ਤਾਅਲੁੱਕ ਹੈ?

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਮੈਂ ਤਾਂ ਡਰਦੀ ਹੀ ਬਹਿ ਗਈ ਕਿ ਕਿਤੇ ਇਹ ਮੇਰਾ ਗਲ ਨਾ ਕਲਮ ਕਰ ਦੇਣ।

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸਪੀਕਰ ਸਾਹਿਬ, ਮੈਂ ਸਭ ਦਾ ਦਿਲੋਂ ਸਤਿਕਾਰ ਕਰਦਾ ਹਾਂ। ** ** **

---

**Expunged as ordered by the Chair.

**Mr. Speaker :** This is no Point of Order.

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਮੇਰੇ ਹੋਰ ਮੈਂਬਰਾਂ ਨੇ ਵੀ ਬੋਲਣਾ ਹੈ। ਮੈਨੂੰ ਭੁਲੇਖਾ ਲੱਗ ਜਾਂਦਾ ਹੈ, ਮਨਪ੍ਰੀਤ ਅਤੇ ਮਜੀਠੀਆ ਇਕੋ ਜਿਹੇ ਲੱਗਦੇ ਹਨ। ਇਹ ਮਜੀਠੀਆ ਸਾਹਿਬ ਬਾਕੀ ਗੱਲਾਂ ਤੇ ਤਾਂ ਚੁੱਪ ਰਹੇ ਕਿ ਜੋ ਸੈਂਟਰ ਨੇ ਪੰਜਾਬ ਨੂੰ ਦਿੱਤਾ ਜਾਂ ਜਿਹੜੀਆਂ ਮੈਂ ਪੰਜਾਬ ਦੀਆਂ ਗੱਲਾਂ ਕੀਤੀਆਂ, ਕਿਸਾਨਾਂ ਦੀਆਂ ਗੱਲਾਂ ਕੀਤੀਆਂ, ਉਸ ਵੇਲੇ ਤਾਂ ਇਹ ਚੁੱਪ ਰਹੇ। ਜੇ ਮੈਂ ਐਮ.ਐਲ.ਏਜ਼ ਦੀਆਂ ਕੀਤੀਆਂ ਤਾਂ ਇਹ ਬੋਲ ਪਏ। ਮਜੀਠੀਆ ਜੀ, ਤੁਸੀਂ ਵੀ ਐਮ.ਐਲ.ਏ. ਹੀ ਹੋ, ਵਜ਼ੀਰ ਬਣਨਾ ਜਾਂ ਨਹੀਂ ਬਣਨਾ ਇਹ ਤਾਂ ਮੈਨੂੰ ਨਹੀਂ ਪਤਾ, ਅੱਧੇ ਤਾਂ ਸਾਡੇ ਵੱਲ ਆ ਗਏ ਹਨ। ਇਹ ਜਿਹੜੀ ਤਕਲੀਫ ਹੈ ਇਸ ਤੇ ਤੁਹਾਨੂੰ ਸਟੈਂਡ ਲੈਣਾ ਚਾਹੀਦਾ ਹੈ। ਕੀ ਅਸੀਂ ਹੀ ਲੋਕਾਂ ਦੇ ਚੁਣੇ ਹੋਏ ਨੁਮਾਇੰਦਿਆਂ ਦਾ ਸਤਿਕਾਰ ਨਹੀਂ ਕਰਾਂਗੇ? ਆਪਾਂ ਹੀ ਸਰਕਾਰਾਂ ਬਣਾਉਂਦੇ ਹਾਂ। ਤੁਹਾਨੂੰ ਕੀ ਤਕਲੀਫ਼ ਹੋਈ ਹੈ? ਇਹ ਆਪ ਕਦੇ ਪੰਜਾਬ ਭਵਨ ਵਿੱਚ ਨਹੀਂ ਠਹਿਰਦੇ, ਇਸ ਲਈ ਅਜਿਹੀ ਤਕਲੀਫ਼ ਹੋਈ ਹੈ। ਮੇਰੀ ਬੇਨਤੀ ਹੈ ਕਿ ਪੰਜਾਬ ਭਵਨ ਵਿੱਚ ਛੇਵੇਂ ਫਲੌਰ ਤੇ ਇਨ੍ਹਾਂ ਨੂੰ ਇਕ ਹਫਤੇ ਲਈ ਠਹਿਰਾਇਆ ਜਾਵੇ। ਇਨ੍ਹਾਂ ਨੂੰ ਪਤਾ ਲੱਗ ਜਾਵੇਗਾ ਕਿ ਗੱਲ ਕਰਨੀ ਚਾਹੀਦੀ ਹੈ ਜਾਂ ਨਹੀਂ।

**ਮਾਨਯੋਗ ਸਪੀਕਰ :** ਗੱਲ ਹੋ ਗਈ ਹੈ। ਅੱਗੇ ਚੱਲੋ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸ਼ਾਹਿਬ, ਪੰਜਾਬ ਭਵਨ ਦੇ 'ਬੀ' ਬਲਾਕ ਦੀ ਛੇਵੀਂ ਫਲੌਰ ਦੇਖ ਲਓ।

**ਮਾਨਯੋਗ ਸਪੀਕਰ :** ਬੀਬੀ ਜੀ, ਮੈਂ ਤੁਹਾਡੀ ਗੱਲ ਨੋਟ ਕਰ ਲਈ ਹੈ। ਅੱਗੇ ਚੱਲੋ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਜੋ ਕੁਝ ਵੀ ਪੰਜਾਬ ਵਿੱਚ ਆਇਆ ਹੈ ਉਹ ਸੈਂਟਰ ਵੱਲੋਂ ਹੀ ਆਇਆ ਹੈ। ਮਜੀਠੀਆ ਸਾਹਿਬ ਨੇ ਠੀਕ ਹੀ ਕਿਹਾ ਹੈ ਕਿ ਭਾਸ਼ਣ ਦੇ ਪੇਜ਼ ਫਰੋਲੀ ਜਾਓ ਪਰ ਵਿੱਚ ਕੁਝ ਨਹੀਂ। ਸਕੀਮਾਂ ਜਾਂ ਤਾਂ ਉਤੋਂ ਸੈਂਟਰ ਤੋਂ ਆਈਆਂ ਹਨ ਤੇ ਜਾਂ ਫਿਰ ਸਾਡੀ ਪਿਛਲੀ ਸਰਕਾਰ ਦੇ ਕੰਮ ਹੀ ਅੱਗੇ ਚੱਲ ਰਹੇ ਹਨ। ਕਰਾਈਮ ਕਿੰਨਾ ਵੱਧ ਗਿਆ ਹੈ। ਕਰਜ਼ੇ ਕਿੰਨੇ ਵੱਧ ਗਏ ਹਨ। ਡੰਡੇ ਪੈ ਰਹੇ ਹਨ। ਡੈਮੋਕਰੇਸੀ ਦਾ ਕਤਲ ਕੀਤਾ ਜਾ ਰਿਹਾ ਹੈ। ਬੇਰੁਜ਼ਗਾਰੀ ਕਿਵੇਂ ਵੱਧ ਰਹੀ ਹੈ, ਬਿਜਲੀ ਕਿਵੇਂ ਘਟੀ ਹੈ। ਇਸ ਲਈ ਰਾਜਪਾਲ ਜੀ ਤੋਂ ਜੋ ਇਹ ਭਾਸ਼ਣ ਬੁਲਵਾਇਆ ਗਿਆ ਹੈ, ਸਾਡੇ ਅੰਦਰ ਰਾਜਪਾਲ ਜੀ ਦਾ ਸਤਿਕਾਰ ਹੈ। ਸਾਨੂੰ ਮਾਣ ਹੈ ਕਿ ਉਹ ਇੱਕ ਅੱਛੀ ਪਰਸਨੈਲਿਟੀ ਹਨ, ਜੇ ਉਨ੍ਹਾਂ ਕੋਲ ਧਾਰਾ 176 ਦੀ ਪਾਵਰ ਹੁੰਦੀ ਤਾਂ ਸ਼ਾਇਦ ਉਹ ਭਾਸ਼ਣ ਪੜ੍ਹਦੇ ਹੀ ਨਾ। ਮੈਂ ਆਪਣੀ ਪਾਰਟੀ ਵੱਲੋਂ ਇਸ ਨੂੰ ਰਿਜੈਕਟ ਕਰਦੀ ਹਾਂ ਅਤੇ ਮੈਂ ਸਾਰੇ ਹਾਊਸ ਨੂੰ ਬੇਨਤੀ ਕਰਦੀ ਹਾਂ ਕਿ ਇਸ ਨੂੰ ਰੱਦ ਕਰ ਦਿੱਤਾ ਜਾਵੇ।

**ਮੁੱਖ ਮੰਤਰੀ (ਬੈਠੇ-ਬੈਠੇ)** : ਬੀਬੀ ਜੀ, ਇਨ੍ਹਾਂ ਨੇ (ਆਪੋਜ਼ੀਸ਼ਨ ਬੈਂਚਿਜ਼ ਵੱਲ ਇਸ਼ਾਰਾ) ਤਾੜੀ ਤਾਂ ਮਾਰੀ ਨਹੀਂ।

**ਮਾਨਯੋਗ ਸਪੀਕਰ** : ਚੇਤਾ ਭੁੱਲ ਗਏ ਸੀ। ਹਾਂ ਜੀ, ਢਾਂਡਾ ਸਾਹਿਬ।

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ (ਸ਼੍ਰੀ ਹਰੀਸ਼ ਰਾਏ ਢਾਂਡਾ) (ਲੁਧਿਆਣਾ ਪੱਛਮੀ)** : ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦਾ ਅਤਿ ਧੰਨਵਾਦ ਕਰਦਾ ਹਾਂ ਕਿ ਆਪ ਜੀ ਨੇ ਮੈਨੂੰ ਗਵਰਨਰ ਐਡਰੈਸ ਤੇ ਬੋਲਣ ਦਾ ਮੌਕਾ ਦਿੱਤਾ ਹੈ।

**ਮਾਨਯੋਗ ਸਪੀਕਰ** : ਥੋੜ੍ਹੇ ਸਮੇਂ ਵਿੱਚ ਜ਼ਿਆਦਾ ਗੱਲ ਕਰਨਾ। ਸਮੇਂ ਦਾ ਧਿਆਨ ਰੱਖੋ।

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ** : ਸਪੀਕਰ ਸਾਹਿਬ, ਪੰਜਾਬ ਦੇ ਹਰ ਵਰਗ ਦੇ ਲੋਕਾਂ ਦੇ ਜਜ਼ਬਾਤਾਂ ਨਾਲ ਜੁੜੀਆਂ ਗੱਲਾਂ, ਪੰਜਾਬ ਦੀ ਡਿਵੈਲਪਮੈਂਟ ਦੀਆਂ ਗੱਲਾਂ, ਪੰਜਾਬ ਦੇ ਨਾਲ ਵਿਤਕਰੇ ਦੀਆਂ ਗੱਲਾਂ, ਸਾਰੀਆਂ ਬਕਾਇਦਾ ਬਿਆਨ ਕੀਤੀਆਂ ਗਈਆਂ ਹਨ। ਪਰਸੋਂ ਮੇਰੇ ਵੀਰ ਸਰਦਾਰ ਵਿਰਸਾ ਸਿੰਘ ਵਲਟੋਹਾ ਜੀ ਬੋਲ ਰਹੇ ਸਨ। ਉਨ੍ਹਾਂ ਦੀਆਂ ਕੁਝ ਗੱਲਾਂ ਤੇ ਦੂਸਰੇ ਪਾਸੇ ਤੋਂ ਇਤਰਾਜ਼ ਹੋਇਆ। ਸਪੀਕਰ ਸਾਹਿਬ, ਮੈਂ ਨਿੱਜੀ ਤੌਰ ਤੇ ਦੱਸਣਾ ਚਾਹੁੰਦਾ ਹਾਂ ਕਿ ਸਾਬਕਾ ਪ੍ਰਾਈਮ ਮਨਿਸਟਰ ਸ਼੍ਰੀਮਤੀ ਇੰਦਰਾ ਗਾਂਧੀ ਜੀ ਦੇ ਅਸੈਸੀਨੇਸ਼ਨ ਤੇ ਮੈਨੂੰ ਬਹੁਤ ਦੁੱਖ ਹੋਇਆ ਹੈ। ਬਹੁਤ ਅਫ਼ਸੋਸ ਹੋਇਆ ਹੈ। ਅਫ਼ਸੋਸ ਇਸ ਲਈ ਨਹੀਂ ਹੋਇਆ ਕਿ ਇੰਦਰਾ ਗਾਂਧੀ ਜੀ ਦਾ ਅਸੈਸੀਨੇਸ਼ਨ ਹੋਇਆ ਹੈ। ਅਫ਼ਸੋਸ ਇਸ ਲਈ ਕਿ ਪ੍ਰਾਈਮ ਮਨਿਸਟਰ ਦਾ ਅਸੈਸੀਨੇਸ਼ਨ ਹੋਇਆ ਹੈ। ਇਸ ਅਸੈਸੀਨੇਸ਼ਨ ਦੀ ਵਜ੍ਹਾ ਕੀ ਸੀ? ਇਸ ਦਾ ਪਿਛੋਕੜ ਕੀ ਸੀ? ਬਹੁਤ ਵੱਡਾ ਪ੍ਰਸ਼ਨ ਹੈ ਕਿ ਪ੍ਰਾਈਮ ਮਨਿਸਟਰ ਦਾ ਅਸੈਸੀਨੇਸ਼ਨ ਹੋਇਆ ਹੋਵੇ। ਕਿਹੜੇ ਹਾਲਾਤ ਪੈਦਾ ਹੋਏ? ਪੰਜਾਬ ਵਿੱਚ ਉਸ ਅਸੈਸੀਨੇਸ਼ਨ ਤੋਂ ਬਾਅਦ ਇਮੀਜੀਏਟਲੀ ਅਜਿਹੇ ਹਾਲਾਤ ਪੈਦਾ ਕਰਵਾਏ ਗਏ ਕਿ ਉਸ ਦਾ ਅੱਜ ਵੀ ਜ਼ਲਜ਼ਲਾ ਮਹਿਸੂਸ ਹੁੰਦਾ ਹੈ। ਹੋਂਦ-ਚਿੱਲੜ ਵਿਖੇ ਅਸੀਂ ਸਾਡੇ ਪ੍ਰਧਾਨ ਜੀ ਸਰਦਾਰ ਸੁਖਬੀਰ ਸਿੰਘ ਬਾਦਲ ਜੀ ਦੇ ਹੁਕਮ ਨਾਲ ਗਏ। ਉਥੇ ਅੱਜ ਵੀ ਖੰਡਰ ਗਵਾਹੀ ਦੇ ਰਹੇ ਹਨ ਕਿ ਕਿਸ ਤਰ੍ਹਾਂ ਹਰਿਆਣਾ ਰੋਡਵੇਜ਼ ਦੀਆਂ ਬੱਸਾਂ ਵਿੱਚ ਬਕਾਇਦਾ ਵਿਧੀਵੱਤ ਤਰੀਕੇ ਨਾਲ ਉਥੇ ਬੰਦੇ ਭੇਜੇ ਗਏ। ਛੇ-ਸੱਤ ਘੰਟੇ ਲਗਾਤਾਰ ਲੁੱਟ ਦਾ, ਕਤਲ ਦਾ ਸ਼ਰੇਆਮ ਤਾਂਡਵ ਨਾਚ ਹੋਇਆ। (ਸ਼ੇਮ, ਸ਼ੇਮ ਦੀਆਂ ਅਵਾਜ਼ਾਂ) ਅੱਜ ਵੀ ਖੰਡਰਾਂ ਤੇ ਅਗਜ਼ਨੀ, ਕਤਲ ਦਾ ਤਾਂਡਵ ਨਜ਼ਰ ਆਉਂਦਾ ਹੈ। ਤਿੰਨ-ਚਾਰ ਬੰਦਿਆਂ ਨੂੰ ਬੜੀ ਤਕਲੀਫ ਹੋਈ ਅਤੇ ਦਿੱਲੀ ਵਿਖੇ ਬੈਠੇ ਆਪਣੇ ਆਕਾ ਅੱਗੇ ਹਾਜ਼ਰੀ ਲਗਾਉਣ ਲਈ ਇੱਕ-ਇੱਕ ਨੇ ਵਾਰ-ਵਾਰ ਖੜ੍ਹੇ ਹੋ ਕੇ ਸਰਦਾਰ ਵਿਰਸਾ ਸਿੰਘ ਵਲਟੋਹਾ ਜੀ ਤੇ ਟਿੱਪਣੀ ਕੀਤੀ ਪਰ ਕਿਸੇ ਨੂੰ ਵੀ ਉਨ੍ਹਾਂ ਲੋਕਾਂ ਦਾ ਦਰਦ ਯਾਦ ਨਾ ਆਇਆ। ਹਿੰਦੁਸਤਾਨ ਵਿੱਚ ਸੈਕੁਲੇਰਿਜ਼ਮ ਦਾ ਨਾਮ ਜਪਣ ਵਾਲੀ ਇਹ ਜਮਾਤ, ਕੀ ਸੈਕੁਲੇਰਿਜ਼ਮ ਇਹ ਹੈ ਕਿ ਸਿੱਖਾਂ ਦਾ ਕਤਲੇਆਮ

[ ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ ]

ਹੋਵੇ ਅਤੇ ਕਿਸੇ ਵੀ ਕਾਤਲ ਨੂੰ ਸਜ਼ਾ ਵੀ ਨਾ ਦਿਵਾਈ ਜਾਵੇ? 32-32 ਲੋਕ ਇੱਕ-ਇੱਕ ਹਾਦਸੇ ਵਿੱਚ ਮਾਰੇ ਜਾਣ...

**ਸਰਦਾਰ ਸੁਰਿੰਦਰ ਪਾਲ ਸਿੰਘ ਸਿਬੀਆ** : ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ। ** ** **

**ਮਾਨਯੋਗ ਸਪੀਕਰ** : This is no Point of Order.

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ** : ਸਪੀਕਰ ਸਾਹਿਬ, ਇੱਕ-ਇੱਕ ਹਾਦਸੇ ਵਿੱਚ ਨਿਹੱਥੇ 32-32 ਬੰਦੇ ਮਾਰੇ ਜਾਣ, ਹਜ਼ਾਰਾਂ ਦੇ ਕਤਲ ਹੋ ਜਾਣ ਅਤੇ ਕੇਸ ਬੰਦ ਕਰ ਦਿੱਤਾ ਜਾਵੇ, ਅਨਟਰੇਸਡ ਘੋਸ਼ਿਤ ਕਰ ਦਿੱਤਾ ਜਾਵੇ, ਇਸ ਕਿਸਮ ਦੇ ਆਲਮ ਜਦ ਹੋਣਗੇ ਤਾਂ ਉਸ ਦੇ ਰਿਐਕਸ਼ਨ ਤਾਂ ਪੈਦਾ ਹੋਣੇ ਹੀ ਹਨ। ਇਕੱਲਾ ਇਹੀ ਨਹੀਂ, ਇੱਕ ਹੋਰ ਸਾਬਕਾ ਪ੍ਰਧਾਨ ਮੰਤਰੀ ਦਾ ਅਸੈਸੀਨੇਸ਼ਨ ਹੋਇਆ। ਉਸ ਸਮੇਂ ਕੀ ਕਿਸੇ ਕਿਸਮ ਦੇ ਰੀਐਕਸ਼ਨ ਉਸ ਵਰਗ ਵੱਲ ਜਿਸ ਵੱਲੋਂ ਇਹ ਹਾਦਸਾ ਕੀਤਾ ਗਿਆ ਸੀ, ਕੀ ਉਨ੍ਹਾਂ ਦੇ ਵੱਲ ਕਦੇ ਇਸ ਕਿਸਮ ਦਾ ਮਾਹੌਲ ਪੈਦਾ ਹੋਇਆ। ਕਿਉਂ 1984 ਦੇ ਸਮੇਂ ਤੇ ਕੇਵਲ ਜਿਹੜੇ ਕਾਂਗਰਸ ਦੇ ਰਾਜ ਵਾਲੇ ਪ੍ਰਾਂਤ ਸੀ, ਉਨ੍ਹਾਂ ਦੇ ਵਿੱਚ ਹੀ ਇਸ ਕਿਸਮ ਦਾ ਕਤਲੇਆਮ ਹੋਇਆ when such incidents were nipped in the bud in the other States which were not ruled by the Congress?

*1.27 ਵਜੇ ਬਾਅਦ ਦੁਪਹਿਰ

(*ਇਸ ਸਮੇਂ ਡਾਕਟਰ ਦਲਬੀਰ ਸਿੰਘ, ਮੈਂਬਰ, ਪੈਨਲ ਆਫ ਚੇਅਰਮੈੱਨ, ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।)

ਇਹ ਕਲੀਅਰ-ਕੱਟ ਇਕੋ ਹੀ ਇੰਡੀਕੇਸ਼ਨ ਦਿੰਦਾ ਹੈ, ਚੇਅਰਮੈਨ ਸਾਹਿਬ, ਕਿ ਇਹ ਕਤਲੇਆਮ ਵਿਧੀਵੱਤ ਤਰੀਕੇ ਨਾਲ, ਆਰਗੇਨਾਈਜ਼ਡ ਢੰਗ ਨਾਲ ਕੀਤੇ ਗਏ। ਇਹੀ ਵਜ੍ਹਾ ਹੈ ਕਿ ਅੱਜ ਇਸ ਪਾਸੇ (ਵਿਰੋਧੀ ਧਿਰ ਵੱਲ ਇਸ਼ਾਰਾ) ਬੈਠੇ ਲੋਕਾਂ ਨੂੰ ਉਨ੍ਹਾਂ ਕਤਲ ਹੋਏ ਲੋਕਾਂ ਸਬੰਧੀ ਕੋਈ ਤਕਲੀਫ਼ ਨਹੀਂ ਹੁੰਦੀ। ਇਹ ਹਿੰਦੂਆਂ ਨੂੰ ਮਾੜਾ ਕਹਿ ਕੇ, ਭਗਵੇਂ ਨਾਲ ਅੱਤਵਾਦ ਜੋੜ ਕੇ ਆਪਣੇ ਆਪ ਨੂੰ ਸੈਕੁਲੇਰਿਜ਼ਮ ਦਾ ਪ੍ਰਤੀਕ ਕਹਾਉਂਦੇ ਹਨ ਪਰ ਕਦੇ ਇਹ ਧਿਆਨ ਕਰਨ ਦੀ ਕੋਸ਼ਿਸ਼ ਨਹੀਂ ਕਰਦੇ ਕਿ ਸੈਕੁਲੇਰਿਜ਼ਮ ਦਾ ਮਾਇਨਾ ਕੁਝ ਚੁਨਿੰਦਾ ਸੁਸਾਇਟੀਆਂ ਅਤੇ ਕਮਿਊਨਿਟੀਜ਼ ਨੂੰ ਟੈਂਪਰ ਕਰਨਾ ਨਹੀਂ ਹੁੰਦਾ। ਕੇਵਲ ਇੱਕੋ ਹੀ ਵਰਗ ਦੇ ਲੋਕਾਂ ਨੂੰ ਰੀਲੀਜੀਅਸ ਮੌਕਿਆਂ ਜਾਂ ਉਨ੍ਹਾਂ ਦੇ ਪੁਰਬਾਂ ਉੱਤੇ ਸਬਸਿਡੀਆਂ ਦੇਣਾ ਹੀ ਸੈਕੁਲੇਰਿਜ਼ਮ ਨਹੀਂ ਹੁੰਦਾ। ਸੈਕੁਲੇਰਿਜ਼ਮ ਹੁੰਦਾ ਹੈ ਹਰ ਵਰਗ, ਹਰ ਮਜ਼ਹਬ, ਹਰ ਧਰਮ ਦੇ ਲੋਕਾਂ ਨੂੰ ਬਰਾਬਰ ਇੱਕ ਅੱਖ ਨਾਲ ਦੇਖਣਾ, ਇਨਸਾਫ਼ ਦੇਣਾ। ਅੱਜ ਇਹ ਆਲਮ ਹੋਵੇ ਕਿ ਹੋਂਦ-ਚਿੱਲੜ ਇੰਸੀਡੈਂਟ ਲਈ ਹਾਈ ਕੋਰਟ ਵਿੱਚ ਰਿਟਸ ਕਰਨੀਆਂ ਪੈਣ, ਗਵਾਂਢੀ ਸੂਬੇ ਵਿੱਚ ਆਪੋਜੀਸ਼ਨ ਨੂੰ ਇਸ਼ੂ ਚੁੱਕਣੇ ਪੈਣ ਅਤੇ ਡਿਬੇਟ ਵੀ ਨਾ ਹੋਵੇ, ਇਸ

**Expunged as ordered by the Chair.

ਕਿਸਮ ਦੇ ਹਾਲਾਤ ਜਿਹੜੇ ਹਨ, ਜਿਹੜੇ ਇਸ ਮੁਲਕ ਦੇ ਵਿੱਚ ਪੈਦਾ ਕੀਤੇ ਗਏ, ਇਹ ਦੁਖਦਾਈ ਹਨ। ਇਕੱਲਾ ਇਹੀ ਨਹੀਂ...

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਚੇਅਰਮੈਨ ਸਾਹਿਬ, ਪੁਆਇੰਟ ਆਫ ਆਰਡਰ। ਮੇਰੀ ਬੇਨਤੀ ਇਹ ਹੈ ਕਿ ਮਾਨਯੋਗ ਮੈਂਬਰ ਸਾਹਿਬ ਵਾਰ-ਵਾਰ ਉਨ੍ਹਾਂ ਗੱਲਾਂ ਦਾ ਜ਼ਿਕਰ ਕਰ ਰਹੇ ਹਨ, ਜਾਣ-ਬੁੱਝ ਕੇ ਜ਼ਖ਼ਮਾਂ ਤੇ ਲੂਣ ਛਿੜਕਣ ਦੀ ਗੱਲ ਕਰ ਰਹੇ ਹਨ। ਇੰਨੇ ਮਾੜੇ ਹਾਲਾਤ ਹੋਏ, ਤੁਸੀਂ ਆਪਣੀ ਰਿਸਪਾਂਸੇਬਿਲਟੀ ਕਿਉਂ ਨਹੀਂ ਲੈਂਦੇ? ਤੁਸੀਂ ਚੌਥੀ ਵਾਰ ਇਥੇ ਸਰਕਾਰ ਬਣਾ ਲਈ, ਤੁਸੀਂ ਕਦੇ ਇਨਕੁਆਇਰੀ ਮੰਗੀ ਹੈ? ਤੁਸੀਂ ਹਾਊਸ ਵਿੱਚ ਕਦੇ ਡਿਬੇਟ ਮੰਗੀ ਹੈ? ਜੇਕਰ ਤੁਹਾਡੇ ਵਿੱਚ ਇੰਨੀ ਵੱਡੀ ਦਿਆਨਤਦਾਰੀ ਹੈ ਤਾਂ ਹੁਣ 1984 ਦੇ ਦੰਗਿਆਂ ਤੇ ਡਿਬੇਟ ਕਰਵਾਓ। ਗੱਲ ਤੁਸੀਂ ਕੋਈ ਕਰ ਨਹੀਂ ਸਕਦੇ। ਕੋਈ ਕੌਮ ਪਿੱਛੇ ਨਹੀਂ ਮਰ ਸਕਦਾ। ਕੋਈ ਆਪਣੇ ਸੂਬੇ ਪਿੱਛੇ ਗੱਲ ਨਹੀਂ ਕਰ ਸਕਦਾ। ਤੁਸੀਂ ਹਾਊਸ ਵਿੱਚ ਇਹ ਗੱਲ ਕਰ ਰਹੇ ਹੋ, ਕੀ ਇਹ ਗਵਰਨਰ ਐਡਰੈਸ ਵਿੱਚ ਲਿਖਿਆ ਹੈ?

**ਸ਼੍ਰੀ ਸਭਾਪਤੀ** : ਬੈਠੋ, ਪਲੀਜ਼। ਢਾਂਡਾ ਸਾਹਿਬ, ਕੰਟੀਨਿਊ ਕਰੋ।

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ** : ਚੇਅਰਮੈਨ ਸਾਹਿਬ, ਜ਼ਖ਼ਮ ਤਾਂ ਉਸ ਨੂੰ ਦਰਦ ਦਿੰਦੇ ਹਨ, ਜਿਸ ਦੇ ਹੋਏ ਹੋਣ। ਜਿਨ੍ਹਾਂ ਨੇ ਕੀਤੇ ਹੋਣ, ਉਹ ਕੀ ਦਰਦ ਸਮਝਣਗੇ? ਦਰਦ ਤਾਂ ਅਸੀਂ 1984 ਦੇ ਪੂਰੀਆਂ ਪੁਸ਼ਤਾਂ ਦਰ ਪੁਸ਼ਤਾਂ ਨਹੀਂ ਭੁੱਲ ਸਕਦੇ, ਨਾ ਕਦੇ ਇਹ ਭੁੱਲਣਯੋਗ ਹਨ।

ਸਭਾਪਤੀ ਜੀ, ਇੰਨੀ ਹੀ ਗੱਲ ਨਹੀਂ। ਅੱਜ ਜੋ ਹਾਲਾਤ ਪੈਦਾ ਹੋਏ ਹਨ, ਗਰੀਬ ਦਾ ਮਹਿੰਗਾਈ ਨੇ ਲੱਕ ਤੋੜ ਦਿੱਤਾ। ਕੱਲ੍ਹ ਸਾਹੀ ਸਾਹਿਬ ਗੱਲ ਕਰ ਰਹੇ ਸੀ ਕਿ ਆਖ਼ਰਕਾਰ ਇਸ ਇਨਫਲੇਸ਼ਨ ਦੀ ਮਾਤਾ ਕੌਣ ਹੈ, ਇਹ ਜਨਮੀ ਕਿਸ ਨੇ ਹੈ? ਇਨਫਲੇਸ਼ਨ ਦੇ ਹਾਲਾਤ ਇਹ ਹਨ ਕਿ ਰਿਜ਼ਰਵ ਬੈਂਕ ਨੇ ਜਿਹੜੇ ਦਸੰਬਰ, 2009 ਤੱਕ ਦੇ ਡਾਟੇ ਦਿੱਤੇ ਹਨ, ਉਸ ਤੋਂ ਬਾਅਦ ਉਨ੍ਹਾਂ ਨੇ ਆਪਣੀ ਵੈੱਬ ਸਾਈਟ ਅੱਪਡੇਟ ਕਰਨੀ ਬੰਦ ਕਰ ਦਿੱਤੀ ਹੈ। ਇਹ ਇਕ ਕਿਸਮ ਦੀ ਸੈਂਟਰ ਸਰਕਾਰ ਦੇ ਉਤੇ ਲਾਹਨਤ ਹੈ। ਉਸ ਤੋਂ ਬਚਣ ਲਈ ਲੁਕਣਾ ਹੀ ਬਿਹਤਰ ਸਮਝਿਆ ਗਿਆ ਹੈ। ਹਾਲਾਤ ਇਹ ਹੋਣ ਕਿ ਦਾਲਾਂ ਦੇ ਭਾਅ 46% ਤੱਕ ਵੱਧ ਜਾਣ, ਸਬਜ਼ੀਆਂ ਦੇ 39% ਤੱਕ ਵੱਧ ਜਾਣ, ਦੂਜੀਆਂ ਫੂਡ ਆਰਟੀਕਲਜ਼ ਦੇ ਰੇਟ 20% ਵੱਧ ਜਾਣ, ਚਾਹ ਅਤੇ ਕੌਫੀ ਦੇ ਭਾਅ 18% ਵੱਧ ਜਾਣ, ਕਾਟਨ ਟੈਕਸਟਾਈਲ ਦੇ 18% ਵੱਧ ਜਾਣ, ਡਰੱਗਜ਼ ਤੇ ਮੈਡੀਸਿਨਜ਼ ਦੇ 23% ਵੱਧ ਜਾਣ, ਪੈਸਟੀਸਾਈਡਜ਼ ਦੇ 27% ਵੱਧ ਜਾਣ, ਫਿਰ ਅਸੀਂ ਗੱਲ ਕਰੀਏ ਆਮ ਆਦਮੀ ਦੀ, ਉਹ ਆਮ ਆਦਮੀ ਜਿਹੜਾ 100/- ਰੁਪਏ ਵਿੱਚ ਰਾਸ਼ਨ ਲੈ ਕੇ ਘਰ ਆਉਂਦਾ ਹੈ ਤਾਂ ਫਿਰ ਅੱਜ ਉਹ ਦੂਸਰਾ 100/- ਰੁਪਿਆ ਕਿਥੋਂ ਲੈ ਕੇ ਆਵੇ? ਇਹ ਇਨਫਲੇਸ਼ਨ ਦਾ ਮਾਹੌਲ ਜਿਹੜਾ ਪੈਦਾ ਕੀਤਾ ਹੈ ਇਸ ਦੀ ਪੂਰੀ ਦੀ ਪੂਰੀ...

**ਸਰਦਾਰ ਚਰਨਜੀਤ ਸਿੰਘ ਚੰਨੀ** : ਚੇਅਰਮੈਨ ਸਾਹਿਬ, ਪੁਆਇੰਟ ਆਫ ਆਰਡਰ...

**ਸ਼੍ਰੀ ਸਭਾਪਤੀ** : ਤੁਸੀਂ ਬੈਠੋ, ਪਲੀਜ਼। ਢਾਂਡਾ ਸਾਹਿਬ, ਤੁਸੀਂ ਕੰਟੀਨਿਊ ਕਰੋ। (ਵਿਘਨ) ਤੁਸੀਂ ਬੈਠੋ।

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ** : ਸਭਾਪਤੀ ਜੀ, ਜੇਕਰ ਪੰਜਾਬ ਸਰਕਾਰ ਨੇ, ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਨੇ ਆਟਾ-ਦਾਲ ਸਕੀਮ ਸ਼ੁਰੂ ਨਾ ਕੀਤੀ ਹੁੰਦੀ...

**ਸਰਦਾਰ ਚਰਨਜੀਤ ਸਿੰਘ ਚੰਨੀ** : ਚੇਅਰਮੈਨ ਸਾਹਿਬ, ਇਹ ਪਹਿਲਾਂ ਦੰਗਿਆਂ ਦੇ ਉਤੇ ਬੋਲ ਰਹੇ ਸਨ ਅਤੇ ਹੁਣ ਗੰਢਿਆਂ ਦੇ ਉਤੇ ਆ ਗਏ ਹਨ... (ਵਿਘਨ)

**ਸ਼੍ਰੀ ਸਭਾਪਤੀ** : ਚੰਨੀ ਜੀ, ਤੁਸੀਂ ਬੈਠੋ। ਢਾਂਡਾ ਜੀ, ਤੁਸੀਂ ਬੋਲੋ।

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ** : ਚੇਅਰਮੈਨ ਸਾਹਿਬ, ਜੇਕਰ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਵੱਲੋਂ ਆਟਾ-ਦਾਲ ਦੀ ਸਕੀਮ ਸ਼ੁਰੂ ਨਾ ਕੀਤੀ ਹੁੰਦੀ, ਜੇਕਰ 120/- ਰੁਪਏ ਦੀ ਆਟੇ ਦੀ ਥੈਲੀ ਦੇਣੀ ਸ਼ੁਰੂ ਨਾ ਕੀਤੀ ਹੁੰਦੀ ਤਾਂ ਅੱਜ ਕਿਸਾਨ ਕੀ, ਆਮ ਆਦਮੀ ਵੀ ਪੂਰੇ ਪੰਜਾਬ ਦੇ ਵਿੱਚ ਖੁਦਕੁਸ਼ੀਆਂ ਕਰਨ ਲੱਗ ਪੈਂਦਾ। ਇਹ ਕੋਈ ਸਧਾਰਨ ਗੱਲ ਨਹੀਂ ਹੈ, ਇਹ ਸਾਹਮਣੇ ਬੈਠੇ ਵੀਰ ਹੱਸ ਰਹੇ ਹਨ। ਮੇਰੇ ਇਕੱਲੇ ਦੇ ਹਲਕੇ ਵਿੱਚ ਪੰਜ ਹਜ਼ਾਰ ਗਰੀਬ ਪਰਿਵਾਰ 120/- ਰੁਪਏ ਦੀ ਆਟੇ ਦੀ ਥੈਲੀ ਮਿਲਣ ਨਾਲ ਰਾਹਤ ਮਹਿਸੂਸ ਕਰ ਰਹੇ ਹਨ। ਉਸ ਤੋਂ ਜਿਹੜਾ ਪੈਸਾ ਬਚਦਾ ਹੈ ਉਹ ਸੈਂਟਰ ਸਰਕਾਰ ਦੀ ਵਧੀ ਹੋਈ ਮਹਿੰਗਾਈ, ਉਸ ਲੁੱਟ ਵੱਲ ਵਰਤਿਆ ਜਾ ਰਿਹਾ ਹੈ।

ਇਕੱਲਾ ਇਹੀ ਨਹੀਂ, ਗੱਲਾਂ ਵਾਰ-ਵਾਰ ਫਾਈਨਾਂਸ ਦੀਆਂ ਵੀ ਕੀਤੀਆਂ ਗਈਆਂ ਹਨ, ਬੀਬੀ ਜੀ ਨੇ ਕਰਜ਼ੇ ਦਾ ਜ਼ਿਕਰ ਕੀਤਾ ਹੈ। ਸਭਾਪਤੀ ਜੀ, ਆਖਰ ਕਰਜ਼ਾ ਕੀ ਹੈ? ਜਿੰਨਾ ਪੰਜਾਬ ਦੇ ਕਰਜ਼ੇ ਦਾ ਜ਼ਿਕਰ ਕਰਦੇ ਹਾਂ ਉਸ ਵਿੱਚੋਂ 33.70% ਕਰਜ਼ਾ ਸਮਾਲ ਸੇਵਿੰਗਜ਼ ਦੇ ਲੋਨ ਦਾ ਹੈ ਜਿਸ ਨੂੰ ਸੈਂਟਰ ਸਰਕਾਰ ਆਰ.ਬੀ.ਆਈ. ਦੀ ਇਜ਼ਾਜ਼ਤ ਦੇ ਨਾਲ ਚਲਾਉਂਦੀ ਹੈ। ਸਭਾਪਤੀ ਜੀ, ਜਿਹੜਾ ਇਹ ਕਰਜ਼ਾ ਹੈ ਇਹ 80% ਸੂਬਿਆਂ ਨੂੰ ਜਬਰਨ ਚੁੱਕਣ ਲਈ ਸੈਂਟਰ ਆਪ ਮਜ਼ਬੂਰ ਕਰਦਾ ਹੈ। ਇਕੱਲਾ ਇਹੀ ਨਹੀਂ। ਸੈਂਟਰ ਦੀ ਸਰਕਾਰ ਆਪ 9% ਤੇ ਕਰਜ਼ਾ ਚੁੱਕਦੀ ਹੈ ਅਤੇ ਅੱਗੇ ਸੂਬਿਆਂ ਨੂੰ 11.5% ਉਤੇ ਜਬਰਨ ਮੁਹੱਈਆ ਕਰਵਾਇਆ ਜਾਂਦਾ ਹੈ। ਜਿਹੜਾ ਬਾਕੀ ਦਾ 37.69% ਕਰਜ਼ਾ ਹੈ, ਉਹ ਇੰਸਟੀਚਿਊਸ਼ਨਲ ਮਾਰਕੀਟਿੰਗ ਲੋਨਜ਼ ਦਾ ਹੈ। ਬੈਂਕਾਂ ਉਤੇ ਆਰ.ਬੀ.ਆਈ. ਨੇ ਰਾਈਡਰ ਲਗਾਏ ਹਨ ਕਿ ਜਿਹੜੇ 30% ਡਿਪਾਜ਼ਿਟ ਹਨ ਉਹ ਸਰਕਾਰਾਂ ਨੂੰ ਕਰਜ਼ੇ ਦੇ ਰੂਪ ਵਿੱਚ ਦੇਣੇ ਹਨ। ਸਸਤਾ ਕਰਜ਼ਾ, ਜਿਹੜਾ 7% ਤੋਂ 8% ਦੇ ਵਿਚਕਾਰ ਮਿਲਦਾ ਹੈ ਉਸ ਵਿੱਚ ਵੱਖ-ਵੱਖ ਸਮੇਂ ਤੇ ਸੂਬੇ ਵੀ ਬਿਡਿੰਗ ਲਗਾਉਂਦੇ ਹਨ, ਸੈਂਟਰ ਵੀ ਬਿੱਡ ਲਗਾਉਂਦੀ ਹੈ, ਜਿਸ

ਵਿੱਚੋਂ 20% ਤੋਂ ਵੱਧ ਸੂਬਿਆਂ ਨੂੰ ਨਹੀਂ ਦਿੰਦੇ, 80% ਸੈਂਟਰ ਦੀ ਸਰਕਾਰ ਵਰਤਦੀ ਹੈ। ਇਸ ਤਰੀਕੇ ਦੇ ਨਾਲ ਤਕਰੀਬਨ 72% ਪੰਜਾਬ ਦਾ ਕਰਜ਼ਾ ਹੈ। ਜਿਹੜਾ ਜੀ.ਪੀ.ਐਫ. ਦਾ ਨੌਸ਼ਨਲ ਕਰਜ਼ਾ ਹੈ ਉਹ 15.97% ਹੈ ਅਤੇ ਸੈਂਟਰਲ ਗੌਰਮਿੰਟ ਦਾ ਕੇਵਲ 5% ਅਤੇ ਬਾਕੀ 8% ਹੈ। ਐਕਚੁਅਲੀ ਕਰਜ਼ਾ, ਜਿਹੜਾ ਸੈਂਟਰ ਦੀਆਂ ਸਕੀਮਾਂ ਤੋਂ ਬਾਹਰ ਹੈ ਉਹ ਕੇਵਲ ਤੇ ਕੇਵਲ 13% ਹੈ। ਜਿਹੜੀ ਪੁਰਾਣੇ ਕਰਜ਼ਿਆਂ ਦੀ ਵਾਪਸੀ ਹੁੰਦੀ ਹੈ, ਇਸ ਫਾਈਨਾਂਸ਼ੀਅਲ ਯੀਅਰ ਦੇ ਵਿੱਚ 71 ਹਜ਼ਾਰ 86 ਕਰੋੜ ਰੁਪਏ ਦੀ ਵਾਪਸੀ ਮੂਲ ਤੇ ਵਿਆਜ ਦੀ ਹੋਈ ਹੈ ਜਦ ਕਿ ਜਿਹੜੀ ਕਰਜ਼ੇ ਦੀ ਇਨਕਰੀਜ਼ ਹੈ ਉਹ 6778 ਕਰੋੜ ਦੀ ਹੈ। ਇਸ ਦਾ ਭਾਵ ਇਹ ਹੈ ਕਿ ਕਰਜ਼ਾ ਮੋੜਿਆ ਜ਼ਿਆਦਾ ਜਾ ਰਿਹਾ ਹੈ ਤੇ ਜਿਹੜਾ ਚੜ੍ਹ ਰਿਹਾ ਹੈ, ਉਹ ਘੱਟ ਹੈ। ਇਕੱਲਾ ਇਹੀ ਨਹੀਂ, ਵਾਰ-ਵਾਰ ਬੀਬੀ ਜੀ ਨੇ ਵੀ ਜ਼ਿਕਰ ਕੀਤਾ ਹੈ, ਜਾਖੜ ਸਾਹਿਬ ਨੇ ਵੀ ਜ਼ਿਕਰ ਕੀਤਾ ਹੈ ਕਿ ਸੈਂਟਰ ਤੋਂ ਪੈਸੇ ਆਉਂਦੇ ਹਨ। ਸੈਂਟਰ ਦਾ ਜਿਹੜਾ ਪੈਸੇ ਦੇਣ ਦਾ ਵਿਤਕਰਾ ਹੈ, ਜਿਸ ਦਾ ਗਵਰਨਰ ਸਾਹਿਬ ਦੇ ਐਡਰੈਸ ਵਿੱਚ ਜ਼ਿਕਰ ਆਇਆ ਹੈ, ਉਹ ਵਿਤਕਰਾ ਕੀ ਹੈ? 13ਵੇਂ ਫਾਈਨਾਂਸ ਕਮਿਸ਼ਨ ਵਿੱਚ ਜਿਹੜੇ ਮਾਪਦੰਡ ਬਣਾਏ ਗਏ ਹਨ ਕਿ ਕਿਸ ਤਰ੍ਹਾਂ ਸੂਬਿਆਂ ਨੂੰ ਪੈਸੇ ਦੇਣੇ ਹਨ, ਉਹ ਇਹ ਹਨ। 25% ਅਬਾਦੀ ਅਤੇ 10% ਏਰੀਏ ਦਾ ਮੂਲ ਰੱਖ ਕੇ ਸੂਬਿਆਂ ਨੂੰ ਪੈਸਾ ਦਿੱਤਾ ਜਾਂਦਾ ਹੈ। ਇਨ੍ਹਾਂ ਦੋਹਾਂ ਵਿੱਚ ਪੰਜਾਬ ਕਿਤੇ ਨਹੀਂ ਖੜ੍ਹਦਾ ਕਿਉਂਕਿ ਪੰਜਾਬ ਦਾ ਏਰੀਆ ਵੀ ਘੱਟ ਅਤੇ ਦੂਜੇ ਸੂਬਿਆਂ ਨਾਲੋਂ ਅਬਾਦੀ ਵੀ ਘੱਟ ਹੈ। ਤੀਸਰਾ ਹੈ, ਫਿਸਕਲ ਕੈਪੇਸਿਟੀ ਡਿਸਟੈਂਸ। ਜਿਹੜੇ ਸੂਬਿਆਂ ਨੇ ਹਾਲੇ ਤੱਕ ਕੋਈ ਕੰਮ ਹੀ ਨਹੀਂ ਕੀਤਾ, ਗੁਰਬਤ ਦੇ ਹਾਲਾਤ ਵਿੱਚ ਹਨ, ਉਹ ਸਾਰੇ ਸੂਬੇ ਇਸ ਮਾਪਦੰਡ ਵਿੱਚ ਆ ਜਾਂਦੇ ਹਨ। ਇਸ ਮਾਪਦੰਡ ਦਾ ਫੈਕਟਰ 47.5% ਹੈ ਅਤੇ ਆਖ਼ਰੀ 17.5% ਹੈ ਫਿਸਕਲ ਡਸਿਪਲਿਨ। ਇਨ੍ਹਾਂ ਵਿਤਕਰਿਆਂ ਦੀ ਵਜ੍ਹਾ ਇਹ ਹੈ ਕਿ ਉਨ੍ਹਾਂ ਸੂਬਿਆਂ ਨੂੰ ਪੈਸੇ ਦਿੱਤੇ ਜਾਂਦੇ ਹਨ ਜਿਨ੍ਹਾਂ ਨੇ ਕਦੇ ਤਰੱਕੀ ਨਹੀਂ ਕੀਤੀ। ਜਿਹੜੇ ਸੂਬਿਆਂ ਨੇ ਆਪ ਖੜ੍ਹ ਕੇ ਤਰੱਕੀ ਕੀਤੀ, ਉਨ੍ਹਾਂ ਨੂੰ ਹਮੇਸ਼ਾ ਪਹਿਲਤਾ ਨਹੀਂ ਮਿਲਦੀ ਜਿਸ ਕਾਰਨ ਉਹ ਪਿੱਛੇ ਰਹਿ ਗਏ। ਇਸੀ ਵਜ੍ਹਾ ਕਾਰਨ ਪੰਜਾਬ ਦਾ ਸ਼ੇਅਰ ਕੇਵਲ 1.3% ਰਹਿ ਜਾਂਦਾ ਹੈ। ਇਕੱਲਾ ਇਹੀ ਨਹੀਂ, ਮੇਰੇ ਕੋਲ ਰਿਜ਼ਰਵ ਬੈਂਕ ਦੀ ਰਿਪੋਰਟ ਹੈ, ਮੈਂ ਇਹ ਪੜ੍ਹ ਕੇ ਸੁਣਾਉਂਦਾ ਹਾਂ। ਇਸ ਰਿਪੋਰਟ ਅਨੁਸਾਰ ਸਾਲ 2004-05 ਦੇ ਅਨੁਮਾਨ ਅਨੁਸਾਰ ਹਿੰਦੁਸਤਾਨ ਦੇ ਸਮੂਹ ਸੂਬਿਆਂ ਨੇ ਆਪਣੀ ਮਾੜੀ ਫਾਈਨਾਂਸ਼ੀਅਲ ਹਾਲਤ ਹੋਣ ਦੇ ਬਾਵਜੂਦ ਡਿਵੈਲਪਮੈਂਟ ਉੱਪਰ 3.62 ਲੱਖ ਕਰੋੜ ਰੁਪਿਆ ਲਗਾਇਆ। ਜੋ ਸੈਂਟਰ ਵੱਲੋਂ ਲਗਾਇਆ ਗਿਆ ਉਹ 2.33 ਲੱਖ ਕਰੋੜ ਰੁਪਿਆ ਸੀ ਯਾਨੀ ਡਿਵੈਲਪਮੈਂਟ ਲਈ ਸੂਬਿਆਂ ਨੇ ਸੈਂਟਰ ਤੋਂ ਡੇਢ ਗੁਣਾਂ ਵੱਧ ਪੈਸਾ ਲਗਾਇਆ ਹੈ ਜਦ ਕਿ ਸੈਂਟਰ 62% ਰੈਵੇਨਿਊ earn ਕਰਦੀ ਹੈ ਅਤੇ ਸੂਬੇ ਕੇਵਲ 38% earn ਕਰਦੇ ਹਨ। ਇਹ ਇੰਮਬੈਲੈਂਸ ਜਦ ਤੱਕ ਦਰੁੱਸਤ ਨਹੀਂ ਹੋਵੇਗਾ, ਫੈਡਰਲ ਸਟ੍ਰਕਚਰ ਵਿੱਚ ਆਪਸ ਵਿੱਚ ਦਰਾਰ ਪੈਣ ਦੇ ਅਸਾਰ ਹਨ ਅਤੇ ਮੁਲਕ ਦੀ ਏਕਤਾ ਸਬੰਧੀ ਪ੍ਰਸ਼ਨ ਚਿੰਨ੍ਹ ਅਗਾਂਹ ਵਾਲੇ ਸਮੇਂ ਵਿੱਚ ਕਿਤੇ ਨਾ ਕਿਤੇ ਉੱਠ ਸਕਦਾ ਹੈ, ਇਹ ਦੂਰ ਕਰਨਾ

[ ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ ]

ਬਹੁਤ ਜ਼ਰੂਰੀ ਹੈ। ਇਹੀ ਵਜ੍ਹਾ ਹੈ ਕਿ ਸਾਰੇ ਦੇ ਸਾਰੇ ਸੂਬੇ ਰੈਵੇਨਿਊ ਦੇ 50% ਡੈਵੋਲਿਊਸ਼ਨ ਦੀ ਮੰਗ ਕਰਦੇ ਹਨ। ਜਿਹੜੇ ਸੂਬਿਆਂ ਵਿੱਚ ਗੈਰ ਕਾਂਗਰਸੀ ਸਰਕਾਰਾਂ ਹਨ ਉਹ ਖੁੱਲ੍ਹ ਕੇ ਬੋਲਦੇ ਹਨ ਅਤੇ ਜਿੱਥੇ ਕਾਂਗਰਸੀ ਸਰਕਾਰਾਂ ਹਨ ਉਹ ਡਰਦੀਆਂ, ਦਬੇ-ਮੂੰਹ ਬੋਲਦੀਆਂ ਹਨ ਪਰ ਇਹ ਮੰਗ ਸਾਰੇ ਦੇ ਸਾਰੇ ਸੂਬਿਆਂ ਦੀ ਹੈ। ਬਾਕੀ ਵਿਤਕਰੇ ਦੀ ਗੱਲ, ਜਾਖੜ ਸਾਹਿਬ ਕੋਲ ਸਾਰੀਆਂ ਪੁਰਾਣੀਆਂ ਅਖ਼ਬਾਰਾਂ ਹੋਣੀਆਂ ਹਨ...

**ਸ਼੍ਰੀ ਸੁਨੀਲ ਕੁਮਾਰ ਜਾਖੜ :** ਚੇਅਰਮੈਨ ਸਾਹਿਬ, ਪੁਆਇੰਟ ਆਫ਼ ਆਰਡਰ। ** ** **

**ਸ਼੍ਰੀ ਸਭਾਪਤੀ :** ਬੈਠੋ ਜੀ, this is no Point of Order.

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ :** ਨਾਰਦਰਨ ਸਟੇਟਾਂ ਨੂੰ ਸੈਂਟਰ ਤੋਂ 1206 ਮੈਗਾਵਾਟ ਪਾਵਰ ਅਵੇਲੇਬਲ ਹੈ, ਇਸ ਦੇ ਬਾਵਜੂਦ ਪੰਜਾਬ ਨੇ ਪਿਛਲੇ ਸਾਲਾਂ ਵਿੱਚ ਸੋਕੇ ਵਾਲੇ ਹਾਲਾਤਾਂ ਵਿੱਚ ਝੋਨੇ ਅਤੇ ਕਣਕ ਦੀ ਫਸਲ ਪੈਦਾ ਕੀਤੀ। ਇਸ ਵਾਸਤੇ ਪੰਜਾਬ ਨੂੰ ਪਾਵਰ ਦਾ ਕੀ ਹਿੱਸਾ ਦਿੱਤਾ ਗਿਆ? ਸਭਾਪਤੀ ਜੀ, ਪੰਜਾਬ ਨੂੰ ਪੀਕ ਲੋਡ ਸਮੇਂ, ਜਿਸ ਸਮੇਂ ਸਭ ਤੋਂ ਵੱਧ ਜ਼ਰੂਰਤ ਹੁੰਦੀ ਹੈ ਅਤੇ ਬਿਜਲੀ ਦਾ ਭਾਅ 7-8 ਰੁਪਏ ਯੂਨਿਟ ਤੋਂ ਉੱਪਰ ਹੁੰਦਾ ਹੈ, ਉਸ ਸਮੇਂ ਕੇਵਲ 2% ਬਿਜਲੀ ਦਿੱਤੀ ਗਈ। ਨਾਨ-ਪੀਕ ਲੋਡ ਤੇ, ਜਿਸ ਸਮੇਂ ਪੰਜਾਬ ਸੂਬੇ ਨੂੰ ਬਿਜਲੀ ਦੀ ਲੋੜ ਵੀ ਨਹੀਂ ਹੁੰਦੀ, ਇੱਥੇ ਸਰਪਲੱਸ ਬਿਜਲੀ ਹੈ, ਉਸ ਸਮੇਂ 15% ਦਿੱਤੀ ਗਈ, ਜਦ ਕਿ ਉਸ ਵਿੱਚੋਂ ਦਿੱਲੀ ਨੂੰ 15-25% ਹਿੱਸਾ ਦਿੱਤਾ ਗਿਆ। ਦਿੱਲੀ ਰਾਜਧਾਨੀ ਹੈ, ਉਸ ਨੂੰ ਦੇ ਦਿੱਤਾ, ਸਮਝ ਆ ਗਿਆ ਪਰ ਹਰਿਆਣੇ ਨੂੰ ਪੀਕ ਲੋਡ ਵਿੱਚ 20% ਦਿੱਤੀ ਅਤੇ ਨਾਨ-ਪੀਕ ਲੋਡ ਵਿੱਚ ਪੂਰੀ ਛੂਟੀ ਦਿੱਤੀ ਗਈ। ਕੀ ਇਹ ਵਿਤਕਰਾ ਨਹੀਂ ਹੈ? ਇਸ ਤੋਂ ਵੱਡਾ ਵਿਤਕਰਾ ਹੋਰ ਕੀ ਹੋ ਸਕਦਾ ਹੈ? ਇਸੇ ਤਰ੍ਹਾਂ, ਚੰਡੀਗੜ੍ਹ ਨੂੰ 5% ਪੀਕ ਲੋਡ ਵਿੱਚ ਦਿੱਤੀ। ਕੀ ਚੰਡੀਗੜ੍ਹ ਦੀ ਇਸ ਪੁਜੀਸ਼ਨ ਦੀ ਪੰਜਾਬ ਨਾਲ ਤੁਲਨਾ ਕੀਤੀ ਜਾ ਸਕਦੀ ਹੈ? ਰਾਜਸਥਾਨ ਨੂੰ ਪੀਕ ਲੋਡ ਵਿੱਚ 20% ਅਤੇ ਨਾਨ-ਪੀਕ ਲੋਡ ਵਿੱਚ 15% ਦਿੱਤੀ ਗਈ। ਇਸ ਤੋਂ ਵੱਡੇ ਵਿਤਕਰੇ ਦੀ ਮਿਸਾਲ ਹੋਰ ਕਿਹੜੀ ਦਿੱਤੀ ਜਾ ਸਕਦੀ ਹੈ?

ਵਿਰੋਧੀ ਧਿਰ ਵੱਲੋਂ ਵਾਰ-ਵਾਰ ਜ਼ਿਕਰ ਆਉਂਦਾ ਹੈ ਕਿ ਵੈਨਡੈੱਟਾ ਹੋਇਆ, ਕੇਸ ਰਜਿਸਟਰ ਕੀਤੇ ਗਏ। ਸਭਾਪਤੀ ਜੀ...

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਜਿਹੜੇ ਇਹ ਵਾਰ-ਵਾਰ ਹਾਊਸ ਵਿੱਚ ਅੰਕੜੇ ਦੇ ਰਹੇ ਹਨ, ਮਾਨਯੋਗ ਮੁੱਖ ਮੰਤਰੀ ਜੀ ਨੇ ਪਿਛਲੀ ਵਾਰ ਖੁਦ ਕਿਹਾ ਸੀ ਕਿ ਮੈਨੂੰ ਦਿੱਲੀ ਤੋਂ ਮਨਿਸਟਰ ਨੇ ਖੁਦ ਕਿਹਾ ਹੈ ਕਿ ਦੱਸੋ, ਜੇਕਰ ਕੋਈ ਕਮੀ ਪੇਸ਼ੀ ਹੈ ਤਾਂ ਕੁਝ ਮਦਦ ਕਰੀਏ? ਉਨ੍ਹਾਂ ਨੇ ਖੁਦ ਇਨ੍ਹਾਂ ਨੂੰ ਆਫਰ ਕੀਤੀ ਹੈ। ਇਹ ਤਾਂ ਛੋਟੀਆਂ ਗੱਲਾਂ ਹਨ।

---

**Expunged as ordered by the Chair.

ਅਸੀਂ ਮੰਗੀਏ ਜਾਂ ਨਾ ਮੰਗੀਏ, ਕਿੰਨੀ ਮੰਗੀ ਅਤੇ ਕਿੰਨੀ ਵੱਧ ਮਿਲੀ, ਕਿੰਨਾ ਯੂਟੇਲਾਈਜ ਕਰ ਸਕੇ ਜਾਂ ਨਹੀਂ ਕਰ ਸਕੇ, ਇਹ ਤਾਂ ਵੱਖਰੀਆਂ ਗੱਲਾਂ ਹਨ। ਲੇਕਿਨ ਪੀਕ ਲੋਡ ਵੇਲੇ ਪਾਵਰ ਦੇਣ ਦੀ ਜੋ ਗੱਲ ਕੀਤੀ ਹੈ, ਇਸੇ ਹਾਊਸ ਵਿੱਚ ਇਹ ਰਿਕਾਰਡ ਤੇ ਹੈ, ਮੈਂ ਖੁਦ ਨਹੀਂ ਕਹਿ ਰਹੀ, ਇਸੇ ਹਾਊਸ ਵਿੱਚ ਮੁੱਖ ਮੰਤਰੀ ਸਾਹਿਬ ਨੇ ਖੁਦ ਐਪਰੀਸ਼ੀਏਟ ਅਤੇ ਥੈਂਕਸ ਕੀਤਾ ਸੀ ਕਿ ਸੈਂਟਰ ਦੇ ਮਨਿਸਟਰ ਨੇ ਮੈਨੂੰ ਕਿਹਾ ਸੀ ਕਿ ਜੇ ਬਿਜਲੀ ਦੀ ਕੋਈ ਕਮੀ ਹੈ ਤਾਂ ਉਹ ਅਸੀਂ ਹੋਰ ਪੂਰੀ ਕਰਾਂਗੇ। ਸੀ.ਐਮ. ਸਾਹਿਬ ਤਾਂ ਇਹ ਗੱਲ ਕਹਿ ਰਹੇ ਹਨ ਪਰ ਇਹ ਪਤਾ ਨਹੀਂ ਕੀ ਕਹਿ ਰਹੇ ਹਨ? ਇਨ੍ਹਾਂ ਦੋਹਾਂ ਵਿੱਚੋਂ ਕਿਸ ਦੀ ਗੱਲ ਵਿੱਚ ਸੱਚਾਈ ਹੈ, ਇਹ ਦੱਸ ਦੇਣ।

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ** : ਸਭਾਪਤੀ ਜੀ, ਠੀਕ ਹੈ ਸਾਰੇ ਵਾਰ-ਵਾਰ ਕਹਿੰਦੇ ਹਨ ਕਿ ਸੈਂਟਰ ਤੋਂ ਇੰਨਾ ਪੈਸਾ ਆਇਆ, ਪਿਛਲੇ ਸਮੇਂ ਘੱਟ ਆਇਆ ਤੇ ਹੁਣ ਵੱਧ ਕਿਉਂ ਆ ਗਿਆ? ਸਭਾਪਤੀ ਜੀ, ਜੇ ਸੈਂਟਰ ਤੋਂ ਕਿਸੇ ਕਿਸਮ ਦਾ ਪੈਸਾ ਸਟੇਟ ਨੂੰ ਮਿਲਣਾ ਹੈ, ਉਹ ਕੋਈ ਲੰਗਰ ਨਹੀਂ ਹੈ ਕਿ ਬਾਟੀ ਲੈ ਗਏ ਅਤੇ ਲੰਗਰ-ਪ੍ਰਸ਼ਾਦਾ ਮਿਲ ਗਿਆ। ਇਸ ਵਾਸਤੇ ਕੰਮ ਕਰਨਾ ਪੈਂਦਾ ਹੈ, ਇਸ ਵਾਸਤੇ ਮਿਹਨਤ ਕਰਨੀ ਪੈਂਦੀ ਹੈ। ਸੈਂਟਰ ਦੀਆਂ ਸਕੀਮਾਂ ਵਾਸਤੇ ਕੇਸ ਡਰਾਅ ਆਊਟ ਕਰਵਾਉਣਾ ਪੈਂਦਾ ਹੈ। ਇਹ ਇਸ ਤਰ੍ਹਾਂ ਨਹੀਂ ਹੈ ਕਿ ਕੋਈ ਮੇਰੇ ਹੱਥ ਵਿੱਚ ਅਖਤਿਆਰ ਹੋਵੇ, 11 ਵਜੇ ਉੱਠਾਂ ਅਤੇ ਤਿਆਰੀਆਂ ਸ਼ੁਰੂ ਕਰਨ ਲੱਗ ਪਵਾਂ। ਇਸ ਤਰ੍ਹਾਂ ਮੈਨੂੰ ਕਿਸ ਸੈਂਟਰ ਨੇ ਆ ਕੇ ਘਰ ਪੈਸੇ ਦੇ ਦੇਣੇ ਹਨ? ਇਹ ਪੈਸੇ ਉਨ੍ਹਾਂ ਨੂੰ ਹੀ ਮਿਲਦੇ ਹਨ, ਜਿਹੜੇ ਤੜਕੇ ਤੋਂ ਰਾਤ ਤੱਕ ਮਿਹਨਤ ਕਰਦੇ ਹਨ, ਜਿਹੜੇ ਸੂਬੇ ਨੂੰ ਪਿਆਰ ਕਰਦੇ ਹਨ ਅਤੇ ਹਰ ਦਰ ਤੇ ਸੂਬੇ ਵਾਸਤੇ ਜਾਂਦੇ ਹਨ। (ਥੰਪਿੰਗ) ਲੁਧਿਆਣੇ ਵਿੱਚ ਸਾਡੇ ਮੈਂਬਰ ਪਾਰਲੀਮੈਂਟ ਨੇ ਸ਼੍ਰੀ ਜੈਰਾਮ ਰਮੇਸ਼ ਜੀ ਨੂੰ ਆਪਣੀ ਜੈ-ਜੈ ਕਾਰ ਕਰਨ ਵਾਸਤੇ ਬੁੱਢੇ ਨਾਲੇ ਦੀ ਸਫ਼ਾਈ ਮੌਕੇ ਬੁਲਾਇਆ। ਉਸ ਸਮੇਂ ਸੈਂਟਰ ਦੇ ਮਾਨਯੋਗ ਮੰਤਰੀ ਜੀ ਨੇ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਦੀ ਗੈਰ-ਹਾਜ਼ਰੀ ਵਿੱਚ ਕਿਹਾ ਕਿ ਮੈਂ ਇਸ ਸਖਸ਼ ਦੀ ਮੌਡੈਸਟੀ ਤੇ ਹੈਰਾਨ ਹਾਂ, ਇਹ ਚਾਰ ਵਾਰ ਮੇਰੇ ਦਫ਼ਤਰ ਵਿੱਚ ਬੁੱਢੇ ਨਾਲੇ ਦੀ ਸਫ਼ਾਈ ਦੇ ਸਬੰਧ ਵਿੱਚ ਮਿਲ਼ਣ ਆਏ ਅਤੇ ਜਦੋਂ ਪੰਜਵੀਂ ਵਾਰ ਆਏ ਤਾਂ ਮੈਂ ਕਿਹਾ ਕਿ ਨਹੀਂ, ਬਾਦਲ ਸਾਹਿਬ, ਮੈਂ ਆਪ ਕੋਲ ਆਪ ਦੇ ਗ੍ਰਿਹਿ ਨਿਵਾਸ ਵਿੱਚ ਆਵਾਂਗਾ। ਬੀਬੀ ਜੀ, ਇਸ ਤਰੀਕੇ ਨਾਲ ਫੰਡ ਮਿਲਦੇ ਹਨ। ਫੰਡ ਇਸ ਤਰ੍ਹਾਂ ਨਹੀਂ ਮਿਲਦੇ ਕਿ ਘਰ ਬੈਠੇ ਰਹੋ ਤੇ ਫੰਡ ਪਾਈਪ ਲਾਈਨ ਰਾਹੀਂ ਸ਼ੂਟ ਵੱਟ ਕੇ ਆ ਜਾਣਗੇ। ਜਿਹੜੀ ਵਿਤਕਰਿਆਂ ਤੇ ਵੈਂਡੈਂਟਾ ਦੀ ਗੱਲ ਆਉਂਦੀ ਹੈ ਇਹ ਆਪੋਜੀਸ਼ਨ ਲਈ ਫੈਸ਼ਨੇਬਲ ਗੱਲ ਬਣ ਗਈ ਹੈ। ਇਹ ਅਖ਼ਬਾਰ ਚੁੱਕਦੇ ਹਨ, ਲਹਿਰਾਉਂਦੇ ਹਨ ਅਤੇ ਬਾਹਾਂ ਵੀ ਚੁੱਕਦੇ ਹਨ। ਇਸ ਤੋਂ ਵੱਡਾ ਸਾਈਂ ਦਾ ਕੀ ਹਨੇਰ ਹੋ ਸਕਦਾ ਹੈ ਕਿ ਪਿਛਲੀ ਸਰਕਾਰ ਵੇਲੇ ਅਕਾਲੀ ਦਲ ਦੇ 9 ਮੰਤਰੀਆਂ ਤੇ ਕੇਸ ਰਜਿਸਟਰ ਹੋਏ। ਉਨ੍ਹਾਂ ਵਿੱਚੋਂ ਇੱਕ ਮੰਤਰੀ ਸਾਹਿਬ ਅੱਜ ਵੀ ਇੱਥੇ ਬੈਠੇ ਹਨ। ਸਪੀਕਰ ਸਾਹਿਬ ਵੀ ਵਿੱਚ ਹਨ। 9 ਤੇ ਕੇਸ ਦਰਜ ਕੀਤੇ ਗਏ ਅਤੇ ਸਾਰੇ ਦੇ ਸਾਰੇ ਝੂਠੇ ਕੇਸ ਦਰਜ ਹੋਏ। ਕੇਸ ਇਸ ਤਰ੍ਹਾਂ

[ ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ ]

ਰਜਿਸਟਰ ਨਹੀਂ ਹੁੰਦੇ ਸਨ ਕਿ ਐਵੀਡੈਂਸ ਇਕੱਠਾ ਹੋ ਗਿਆ ਹੈ। ਕੇਸ ਇਸ ਤਰ੍ਹਾਂ ਰਜਿਸਟਰ ਹੁੰਦੇ ਸਨ ਕਿ ਭਰੋਸੇਯੋਗ ਸੂਤਰਾਂ ਤੋਂ ਪਤਾ ਲੱਗਿਆ ਹੈ ਕਿ ਇਸ ਨੇ ਇੰਨੀ ਧਨ ਰਾਸ਼ੀ ਇਕੱਠੀ ਕਰ ਲਈ ਹੈ। ਕੇਸ ਰਜਿਸਟਰ ਕਰਨ ਤੋਂ ਬਾਅਦ ਪਹਿਲਾਂ ਬੰਦੇ ਨੂੰ ਫੜ੍ਹ ਕੇ ਅੰਦਰ ਕਰਦੇ ਹੁੰਦੇ ਸੀ ਅਤੇ ਫੇਰ ਕੇਸ ਲੱਭਣਾ ਸ਼ੁਰੂ ਕਰਦੇ ਸੀ। ਉਸ ਵੈਂਡੇਟੇ ਦੇ ਖਿਲਾਫ ਤਾਂ ਆਪਾਂ ਕਦੇ ਅਵਾਜ਼ ਨਹੀਂ ਉਠਾਈ? ਇਕੱਲਾ ਇਹੀ ਨਹੀਂ, 4 ਐਮ.ਐਲ.ਏਜ਼ ਤੇ, 2 ਮੈਂਬਰ ਪਾਰਲੀਮੈਂਟ ਤੇ, 8 ਐਕਸ ਚੇਅਰਮੈੱਨਾਂ ਤੇ, 7 ਐਸ.ਜੀ.ਪੀ.ਸੀ. ਮੈਂਬਰਜ਼ ਤੇ, 3 ਹੋਰ ਸੀਨੀਅਰ ਅਕਾਲੀ ਦਲ ਦੇ ਲੀਡਰਾਂ ਤੇ ਕੇਸ ਦਰਜ ਕੀਤੇ ਗਏ। ਜਿਥੋਂ ਤੱਕ ਸਧਾਰਨ ਵਰਕਰਾਂ ਦੀ ਗੱਲ ਹੈ, ਉਨ੍ਹਾਂ ਦੀ ਤਾਂ ਗਿਣਤੀ ਬੇਮਿਸਾਲ ਹੈ, ਇਹ ਬਿਆਨ ਹੀ ਨਹੀਂ ਕੀਤੀ ਜਾ ਸਕਦੀ। ਛੱਜ ਤਾਂ ਬੋਲੇ ਪਰ ਛਾਨਣੀ ਕਿਉਂ ਵਾਰ-ਵਾਰ ਬੋਲੀ ਜਾਂਦੀ ਹੈ ਜੀ?

ਇੱਥੇ ਡਿਵੈਲਪਮੈਂਟ ਦਾ ਜ਼ਿਕਰ ਹੋਇਆ ਹੈ। ਮੈਂ ਗਵਰਨਰ ਸਾਹਿਬ ਦਾ ਭਾਸ਼ਣ ਬੜੇ ਧਿਆਨ ਨਾਲ ਸੁਣਿਆ ਹੈ। ਗਵਰਨਰ ਸਾਹਿਬ ਦੇ ਭਾਸ਼ਣ ਤੇ ਮੇਰੇ ਸਾਥੀ ਜਾਖੜ ਸਾਹਿਬ ਸਪੀਚ ਕਰਨ ਲੱਗੇ ਸਨ। ਸਾਥੀਆਂ ਤੋਂ ਮੈਂ ਇਨ੍ਹਾਂ ਦੀ ਬਹੁਤ ਤਾਰੀਫ਼ ਸੁਣੀ ਸੀ। ਇਨ੍ਹਾਂ ਦੀਆਂ ਗੱਲਾਂ ਬੜੇ ਤੱਥਾਂ ਤੇ ਲੱਗੀਆਂ ਸਨ। ਮੈਂ ਇਨ੍ਹਾਂ ਦਾ ਪਿਛਲੇ ਚਾਰ ਸਾਲਾਂ ਦਾ ਭਾਸ਼ਣ ਪੜ੍ਹਿਆ। ਮੈਂ ਸੋਚਿਆਂ ਕਿ ਪੜ੍ਹੀਏ ਤਾਂ ਸਹੀ ਕਿ ਇਨ੍ਹਾਂ ਨੇ ਪਿਛਲੇ ਚਾਰ ਸਾਲਾਂ ਵਿੱਚ ਕੀ-ਕੀ ਕੀਤਾ ਹੈ। ਗੱਲ ਇਸ ਕਿਸਮ ਦੀ ਹੋਈ, ਮੁਆਫ ਕਰਨਾ, ਘੁਮਿਆਰੀ ਆਪਣੇ ਭਾਂਡੇ ਨੂੰ ਤਾਂ ਸਰਾਂਹੁੰਦੀ ਹੀ ਹੈ ਪਰ ਇਹ ਤਾਂ ਠੀਕਰ ਨੂੰ ਹੀ ਪਿਛਲੇ ਸਮੇਂ ਵਿੱਚ ਸਰਾਹੀ ਜਾਂਦੇ ਰਹੇ ਹਨ। ਹੁਣ ਕਹਿੰਦੇ ਹਨ ਕਿ ਗਾਗਰ ਸੋਨੇ ਦੀ ਹੈ, ਭਾਰੀ ਬਹੁਤ ਹੈ, ਇਸ ਵਿੱਚ ਪਾਣੀ ਕੀ ਭਰਨਾ ਹੈ। ਜ਼ਮਾਨਾ ਲੱਦ ਗਿਆ, ਅਸੀਂ ਸੁਣਿਆ ਕਰਦੇ ਸੀ ਕਿ ਪੁਰਾਣੇ ਸਮੇਂ ਵਿੱਚ ਵਿਆਹਾਂ ਵਿੱਚ ਸਿਹਰੇ ਪੜ੍ਹਿਆ ਕਰਦੇ ਸਨ ਤੇ ਜੇਕਰ ਕਿਸੇ ਦਾ ਦੇਹਾਂਤ ਹੋ ਜਾਵੇ ਤਾਂ ਮਰਸੀਆ ਪੜ੍ਹਿਆ ਕਰਦੇ ਸੀ। ਉਸ ਵਕਤ ਸ਼ਾਇਰ ਬੜੇ ਸਟਰੀਟ ਸਮਾਰਟ ਹੁੰਦੇ ਸੀ। ਜਗ੍ਹਾ-ਜਗ੍ਹਾ ਸ਼ਾਇਰ ਮਿਲ ਜਾਂਦੇ ਸੀ। ਉਨ੍ਹਾਂ ਨੂੰ ਮੁੰਡੇ ਦਾ ਜਾਂ ਕੁੜੀ ਦਾ ਨਾਂ ਦੱਸਣਾ ਅਤੇ ਉਨ੍ਹਾਂ ਨੇ ਸੁਰਖ਼ ਰੰਗ ਵਿੱਚ ਜਾਂ ਸਬਜ਼ ਰੰਗ ਵਿੱਚ ਫਟਾਫਟ ਸਿਹਰਾ ਲਿਖ ਦੇਣਾ ਅਤੇ ਜੇਕਰ ਮਰਗਤ ਹੋ ਜਾਣੀ ਤਾਂ ਉਸ ਨੇ ਸਿਆਹ ਰੰਗ ਵਿੱਚ ਲਿਖ ਦੇਣਾ। ਕਦੇ-ਕਦੇ ਰਸ਼ ਬਹੁਤ ਪੈ ਜਾਂਦਾ ਸੀ ਔਰ ਜਦੋਂ ਰਸ਼ ਪੈ ਜਾਂਦਾ ਹੈ ਤਾਂ ਫਿਰ ਇੰਟਰਮਿਕਸਿੰਗ ਹੋਣੀ ਸ਼ੁਰੂ ਹੋ ਜਾਂਦੀ ਹੈ, ਜਿਵੇਂ ਕਿ :

"ਮੇਰੇ ਅਬਦੂ ਮਿਆਂ ਕਾ ਤੋ ਅਦੂ ਹੁਆ ਹੈ ਬਹਾਰ ਮੇਂ
ਕਹਿ ਦੋ ਕਿਸੀ ਕੋ ਬਿਛਾ ਦੇ ਫੂਲ ਮਜ਼ਾਰ ਮੇਂ"

ਪਹਿਲੀ ਲਾਈਨ ਸੇਹਰੇ ਦੀ ਹੋ ਜਾਂਦੀ ਹੈ ਅਤੇ ਦੂਜੀ ਮਰਸੀਏ ਦੀ ਹੋ ਜਾਂਦੀ ਹੈ। ਇਹੋ ਹਾਲ ਮੈਂ ਉਦੋਂ ਦੇਖਦਾ ਸੀ ਜਦ ਲੀਡਰ ਆਫ਼ ਦਿ ਹਾਊਸ ਨੇ ਕਿਹਾ ਕਿ ਰਿਫਾਈਨਰੀ ਲੱਗਣ ਨਾਲ ਭਲਾ ਹੋਇਆ ਕਿ ਨਹੀਂ ਹੋਇਆ, ਉਦੋਂ ਇਹ ਮੇਰੇ ਵੀਰ ਜਾਖੜ ਸਾਹਿਬ ਲਫਜ਼ਾਂ ਤੋਂ ਥੁੜ੍ਹਦੇ ਨਜ਼ਰ ਆਏ। ਇਨ੍ਹਾਂ ਨੇ ਕੋਈ ਜੁਆਬ ਨਹੀਂ ਦਿੱਤਾ ਪਰ ਵਿੱਚ-ਵਿੱਚ ਸੰਗ ਕੇ ਕਹਿਣਾ ਪੈ

ਗਿਆ। ਪਿਛਲੀ ਵਾਰ ਇਹ ਕਹਿੰਦੇ ਸੀ ਕਿ ਮੈਨੂੰ ਬੜੀ ਸੈਟਿਸਫੈਕਸ਼ਨ ਦੀ ਫੀਲਿੰਗ ਹੋਈ। ਇਹ ਵੀ ਕਹਿਣਾ ਚਾਹੁੰਦੇ ਸੀ ਕਿ ਵੋਟ ਲੈਣ ਲਈ ਕਿਸਮ-ਕਿਸਮ ਦੇ ਵਾਅਦੇ ਕਰ ਦਿੰਦੇ ਹਨ ਪਰ ਵਿਰਲੀ ਹੀ ਸਰਕਾਰ ਹੁੰਦੀ ਹੈ ਜਿਹੜੀ ਵਾਅਦੇ ਪੂਰੇ ਕਰਦੀ ਹੈ। ਉਹ ਵਾਅਦਿਆਂ ਦਾ ਮੈਂ ਮੈਨੀਫੈਸਟੋ ਕੱਢ ਕੇ ਲਿਆਂਵਾਂਗਾ ਅਤੇ ਸਾਰੇ ਦੇ ਸਾਰੇ ਗਵਾ ਦਿੱਤੇ। ਵਿਰਲਾ ਹੀ ਕੋਈ ਵਾਅਦਾ ਹੋਣਾ ਹੈ ਜਿਹੜਾ ਚੌਥੇ ਜਾਂ ਪੰਜਵੇਂ ਸਾਲ ਜਾ ਕੇ ਕੋਈ ਮਾੜਾ-ਮੋਟਾ ਜਿਹਾ ਪੂਰਾ ਕੀਤਾ ਹੋਵੇ। ਇਕੱਲਾ ਇਹੀ ਨਹੀਂ, ਟੈਕਸ ਕੁਲੈਕਸ਼ਨ ਬਾਰੇ ਇਨ੍ਹਾਂ ਨੇ ਬੜਾ ਜ਼ੋਰ ਪਾ ਕੇ ਤਾਰੀਫ਼ ਕੀਤੀ ਕਿ 5323 ਕਰੋੜ ਰੁਪਿਆ ਕੁਲੈਕਟ ਹੋ ਜਾਣਾ ਹੈ ਇਸ ਸਾਲ, ਜਿਸ ਦੀ ਪੂਰਤੀ ਨਹੀਂ ਹੋਈ, ਉਹ ਘੱਟ ਹੋਈ ਹੈ। ਉਸ ਦੀ ਵਜ੍ਹਾ ਸੀ ਕਿ ਵੈਟ ਲੱਗਿਆ ਸੀ ਔਰ ਜਿਹੜਾ ਜਾਖੜ ਸਾਹਿਬ ਕਹਿੰਦੇ ਹਨ ਕਿ ਵੈਟ ਨਾਲ ਵਧਿਆ ਹੈ, ਮੈਂ ਕਹਿੰਦਾ ਹਾਂ ਕਿ ਬਿਲਕੁਲ ਦਰੁੱਸਤ ਫ਼ੁਰਮਾਉਂਦੇ ਹਨ। ਵੈਟ ਦੇ ਨਾਲ ਹੀ ਪਹਿਲੇ ਤਿੰਨ ਸਾਲਾਂ ਤੋਂ ਬਾਅਦ ਚੌਥੇ ਸਾਲ ਵਿੱਚ 15-20% ਉਸ ਵਿੱਚ ਗਰੋਥ ਹੋਈ ਹੈ ਔਰ ਅੱਜ ਜਦ 10000 ਕਰੋੜ ਰੁਪਏ ਟੱਪ ਗਿਆ ਹੈ ਤਾਂ ਇਨ੍ਹਾਂ ਦਾ (ਵਿਰੋਧੀ ਧਿਰ ਬਾਰੇ) ਤਾਰੀਫ਼ ਕਰਨ ਨੂੰ ਮੂੰਹ ਨਹੀਂ ਜੁੜਿਆ ਕਿ ਇਹ ਦੁੱਗਣਾ ਕਿੱਥੋਂ ਕਰ ਦਿੱਤਾ? ਸਭਾਪਤੀ ਜੀ, ਜਦੋਂ ਗਵਰਨਰ ਐਡਰੈਸ ਬੋਲਿਆ ਜਾ ਰਿਹਾ ਸੀ ਤਾਂ 50 ਮਿੰਟ ਤਾਂ ਇਹ ਦੰਦਾਂ ਵਿੱਚ ਜੀਭ ਦਿੱਤੀ ਬੈਠੇ ਰਹੇ ਔਰ ਫਿਰ ਘੁਸਰ-ਮੁਸਰ ਜਿਹੀ ਕਰਕੇ ਖ਼ਬਰ ਬਣਾਉਣ ਨੂੰ ਬਾਹਰ ਨਿਕਲੇ। ਮੈਂ ਵੀ ਦੇਖ ਰਿਹਾ ਸੀ ਕਿ ਖ਼ਬਰਾਂ ਬੜੀਆਂ ਲਗਦੀਆਂ ਹਨ। ਜਾਖੜ ਸਾਹਿਬ ਨੂੰ ਮੈਂ ਸੁਣ ਰਿਹਾ ਸੀ ਕਿ ਇਨ੍ਹਾਂ ਵਿੱਚ ਕੀ ਐਸੀ ਚੀਜ਼ ਹੈ ਕਿ ਖ਼ਬਰਾਂ ਬੜੀਆਂ ਲਗਦੀਆਂ ਹਨ ਤਾਂ, ਸਭਾਪਤੀ ਜੀ, ਜਿਵੇਂ ਮੈਂ ਆਪ ਜੀ ਨੂੰ ਐਡਰੈਸ ਕਰ ਰਿਹਾ ਹਾਂ, ਇਨ੍ਹਾਂ ਨੂੰ ਮੈਂ ਦੇਖਿਆ ਕਿ ਇਨ੍ਹਾਂ ਦਾ ਤਰੀਕਾ ਬੜਾ ਵਧੀਆ ਸੀ। ਤਿੰਨ-ਚਾਰ ਵਾਰ ਇਹ ਇਸ ਤਰ੍ਹਾਂ ਉੱਪਰ ਨੂੰ (ਪ੍ਰੈਸ ਗੈਲਰੀ ਵੱਲ ਇਸ਼ਾਰਾ) ਦੇਖਦੇ ਸੀ ਤੇ ਫਿਰ (ਚੇਅਰ ਵੱਲ) ਇੱਧਰ ਦੇਖਦੇ ਸੀ, ਫਿਰ ਉੱਧਰ ਨੂੰ (ਪ੍ਰੈਸ ਗੈਲਰੀ ਵੱਲ) ਔਰ ਫਿਰ ਇੱਧਰ (ਚੇਅਰ ਵੱਲ) ਪਰ ਬੰਦੇ ਨੂੰ ਖ਼ਬਰਾਂ ਲਵਾਉਣ ਤੱਕ ਹੀ ਥੋੜ੍ਹਾ ਰਹਿਣਾ ਚਾਹੀਦਾ ਹੈ। ਇਸ ਤੋਂ ਅਗਾਂਹ ਵੀ ਜਾਣਾ ਚਾਹੀਦਾ ਹੈ। ਇਨ੍ਹਾਂ ਨੇ ਪਿਛਲੀ ਵਾਰ ਇਹ ਜ਼ਿਕਰ ਕੀਤਾ ਸੀ, ਜਦ ਕਿ ਉਸ ਵਕਤ ਇੱਕ ਵੀ ਪ੍ਰੋਜੈਕਟ ਹੋਂਦ ਵਿੱਚ ਨਹੀਂ ਸੀ, ਕੇਵਲ ਤੇ ਕੇਵਲ 250 ਮੈਗਾਵਾਟ ਦੇ ਦੋ ਯੂਨਿਟ ਲਹਿਰਾ ਮੁਹੱਬਤ ਦੇ ਵਿੱਚ, ਜਿਨ੍ਹਾਂ ਵਿੱਚੋਂ ਇੱਕ ਦੀ ਉਸਾਰੀ ਸ਼ੁਰੂ ਹੋਈ ਸੀ, ਉਸ ਵਕਤ ਇਹ ਇਸ ਤਰ੍ਹਾਂ ਜ਼ਿਕਰ ਕਰਦੇ ਸਨ :

> "वहां पर definitely, there is shortage of power. यह जो shortage है, यह एक दिन में fulfill नहीं की जा सकती। क्योंकि प्रौजैक्ट लगाने के लिये जितना समय लगता है, जैसे लहरा मुहब्बत प्रौजैक्ट लगाने में अब तक कितना समय लग चुका है, अभी भी लहरा मुहब्बत Phase-II के लिये BHEL की तरफ से काम चल रहा है जिसकी उम्मीद है कि मार्च, 2007 में वह चालू कर दिया जायेगा। इतना ही

[ ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ ]

नहीं, छत्तीगढ़ राज्य के साथ बातचीत करके वहां से हमें definite power supply मिलने की बात की शुरूआत हमने प्रधानमंत्री जी से की है। उन्होंने आश्वासन दिया है। इसी तरह Gas Authority of India Ltd. के साथ कांग्रेस सरकार ने दादरी से गैस पाईप लाईन नंगल बांध तक लाने के लिये एग्रीमैंट साईन कर लिया है। शाहपुर कंडी डैम में हम additional power generate कर सकते हैं। इसलिये चालू साल के दौरान 1600 करोड़ रूपये की बिजली बाहर से खरीद कर मुहैया करवाई गई है तांकि हमारे किसानों को, हमारे विधार्थीयों को किसी किस्म की दिक्कत ना आये।"

ਸੋ, ਸਭਾਪਤੀ ਜੀ, ਇਹ ਖਾਲੀ ਡੱਬੇ ਵਾਲੇ, 1600 ਕਰੋੜ ਦੀ ਬਿਜਲੀ ਖਰੀਦਣ ਵਾਲੇ ਅੱਜ ਆ ਕੇ ਰਾਜਪੁਰੇ ਦੇ ਪਲਾਂਟ ਵਿੱਚ ਨੁਕਸ ਕੱਢਣ ਲੱਗੇ ਹਨ। ਰਾਜਪੁਰੇ ਦਾ ਪਲਾਂਟ ਸ਼ੁਰੂ ਕਰਨ ਲਈ ਸਿੰਗਲ ਬਿੱਡਰ ਆਇਆ, ਇਸ ਵਿੱਚ ਕੋਈ ਦੋ ਰਾਵਾਂ ਨਹੀਂ। ਉਸ ਦਾ ਰੇਟ ਜ਼ਿਆਦਾ ਸੀ ਇਸ ਵਿੱਚ ਕੋਈ ਦੋ ਰਾਵਾਂ ਨਹੀਂ। ਕੈਬਿਨੈਟ ਨੇ ਇਸ ਨੂੰ ਪਾਸ ਕੀਤਾ ਕਿਉਂਕਿ ਸਰਕਾਰ ਦੀ ਪਾਵਰ ਸ਼ਾਰ੍ਟੇਜ ਪੂਰੀ ਕਰਨ ਦੀ ਜ਼ਰੂਰਤ ਸੀ। ਉਸ ਸਮੇ ਇਸ ਮੁਲਕ ਵਿੱਚ ਮੈਕਸਿਮਮ ਸ਼ਾਰਟੇਜ਼ ਸੀ। ਅੱਜ ਪਾਵਰ ਦੀ ਕੀਮਤ ਸਾਰੇ ਦੇਸ਼ ਵਿੱਚ ਸਲੰਪ ਵਾਲੇ ਪਾਸੇ ਜਾ ਰਹੀ ਹੈ ਕਿਉਂਕਿ ਸਾਰੇ ਸੂਬੇ ਪ੍ਰੋਜੈਕਟ ਲਗਾ ਰਹੇ ਹਨ। ਸਾਡੇ ਲਈ ਵੀ ਖੁਸ਼ੀ ਦੀ ਗੱਲ ਹੈ ਕਿ ਰੀ-ਟੈਂਡਰਿੰਗ ਦੇ ਵਿੱਚ ਇਸ ਨੂੰ ਐਲ ਐਂਡ ਟੀ ਨੇ ਲਿਆ ਹੈ ਪਰ ਮੈਂ, ਸਭਾਪਤੀ ਜੀ, ਆਪ ਜੀ ਦੇ ਮਾਧਿਅਮ ਰਾਹੀਂ ਆਪਣੇ ਵੱਡੇ ਵੀਰ ਨੂੰ ਦੱਸਣਾ ਚਾਹੁੰਦਾ ਹਾਂ ਕਿ 7 ਮਹੀਨੇ ਵਿੱਚ ਟੈਂਡਰ ਪ੍ਰਾਸੈਸ ਪਾਸ ਹੋ ਕੇ ਸਟਾਰਟ ਹੋਇਆ ਹੈ। ਪੂਰੇ ਮੁਲਕ ਵਿੱਚ ਟੈਂਡਰਿੰਗ ਪ੍ਰਾਸੈਸ 7 ਮਹੀਨੇ ਵਿੱਚ ਕਦੇ ਵੀ ਨਹੀਂ ਹੋਇਆ। ਇਸ ਦਾ ਨੀਂਹ ਪੱਥਰ ਵੀ ਰੱਖ ਦਿੱਤਾ ਗਿਆ ਹੈ ਅਤੇ ਸਾਲ 2013 ਵਿੱਚ ਇਸ ਤੋਂ ਬਿਜਲੀ ਵੀ ਪੈਦਾ ਹੋਏ ਗੀ। 6000 ਮੈਗਾਵਾਟ ਬਿਜਲੀ ਸਮੁੱਚੇ ਪੰਜਾਬ ਵਿੱਚ ਅੱਜ ਪੈਦਾ ਹੁੰਦੀ ਹੋਵੇ ਅਤੇ 6000 ਮੈਗਾਵਾਟ ਦੇ ਪ੍ਰੋਜੈਕਟ ਪੂਰੇ ਪੰਜਾਬ ਵਿੱਚ ਲੱਗ ਜਾਣ ਅਤੇ ਜਿਹੜੇ ਪ੍ਰੋਜੈਕਟ ਪਹਿਲਾਂ ਪੰਜਾਬ ਵਿੱਚ ਹਨ ਉਹ ਕੁੱਲ ਮਿਲਾ ਕੇ 2000 ਮੈਗਾਵਾਟ ਤੋਂ ਉੱਪਰ ਨਾ ਹੋਣ, ਮੈਂ ਤਾਂ ਸਮਝਦਾ ਹਾਂ ਕਿ ਪੂਰੇ ਪੰਜਾਬ ਨੂੰ ਖੁੱਲ੍ਹ ਕੇ ਭੰਗੜੇ ਪਾਉਣੇ ਚਾਹੀਦੇ ਹਨ, ਤਾੜੀਆਂ ਮਾਰਨੀਆਂ ਚਾਹੀਦੀਆਂ ਹਨ, ਲੇਕਿਨ ਇਹ ਉਸ ਦੇ ਵਿੱਚ ਵੀ ਨੁਕਸ ਕੱਢਣ ਲੱਗੇ ਹੋਏ ਹਨ। (ਥੰਪਿੰਗ) 6000 ਮੈਗਾਵਾਟ ਹੋਰ ਦੇ ਵੀ ਐਮ.ਓ.ਯੂ. ਸਾਈਨ ਹੋ ਗਏ ਹਨ। ਐਮ.ਓ.ਯੂ. ਸਾਈਨ ਹੋਣ ਤੋਂ ਬਾਅਦ ਹੁਣ ਅੱਗੇ ਕੰਮ ਚੱਲੇਗਾ, ਹਾਲੇ ਇਹ ਨਹੀਂ ਚੱਲਿਆ ਕਿਉਂਕਿ ਕੋਲ ਅਥਾਰਟੀ ਆਫ਼ ਇੰਡੀਆ ਨੇ ਹਾਲੇ ਤੱਕ ਲਿੰਕੇਜ ਨਹੀਂ ਦਿੱਤਾ, ਹਾਲੇ ਤੱਕ ਪਰਮਿਸ਼ਨ ਨਹੀਂ ਦਿੱਤੀ। ਜਾਖੜ ਸਾਹਿਬ, ਉਹ ਛੇਤੀ ਦਿਵਾ ਦਿਓ। ਫਿਰ ਇਸ ਤੋਂ ਅੱਗੇ ਵੀ ਤੁਰ ਪਵਾਂਗੇ। ਤੁਸੀਂ ਉੱਧਰ ਨੂੰ ਜ਼ੋਰ ਲਾਓ, ਇੱਧਰ ਨੁਕਸ ਨਾ ਕੱਢੋ ਕਿ ਆਟਾ ਗੁੰਨਦੀ ਦਾ ਲੱਕ ਹਿਲਦਾ। ਇਹ ਗੱਲਾਂ ਕਰਨੀਆਂ ਬੰਦ ਕਰ ਦਿਓ। ਫਿਰ ਇਹ ਕਹਿੰਦੇ ਸਨ ਕਿ ਕਾਂਗਰਸ

ਪਾਰਟੀ ਦੇ ਰਾਜ ਵੇਲੇ ਇੰਡਸਟਰੀ ਬਹੁਤ ਆਕਰਸ਼ਿਤ ਹੋਈ ਕਿਉਂਕਿ ਅਸੀਂ ਆਉਣ ਵਾਲੇ ਵਿੱਤੀ ਸਾਲ ਵਿੱਚ 2400 ਕਰੋੜ ਰੁਪਿਆ ਬਿਜਲੀ ਖਰੀਦਣ ਵਾਸਤੇ ਰੱਖ ਲਿਆ ਸੀ। ਵਾਹ ਓਏ ਸੌਦਾਗਰੋ, ਤੁਸੀਂ ਬਿਜਲੀ ਖਰੀਦਦੇ ਹੀ ਰਹਿਣਾ ਹੈ? ਚੇਅਰਮੈਨ ਸਾਹਿਬ, ਇਹ ਕਹਿੰਦੇ ਕਿ ਰਿਲਾਇੰਸ ਕਹਿ ਲਈਏ, ਭਾਰਤੀ ਕਹਿ ਲਈਏ, ਆਈ.ਟੀ.ਸੀ. ਕਹਿ ਲਈਏ, ਅਸ਼ੋਕ ਲੇਅਲੈਂਡ ਕਹਿ ਲਈਏ, ਟਾਟਾ ਕਹਿ ਲਈਏ, ਜੇਕਰ ਸਾਰੀਆਂ bees ਲਾਈਨ ਵਿੱਚ ਲੱਗੇ ਹੋਏ ਸਨ ਤਾਂ ਉਹ ਪੰਜਾਬ ਵਿੱਚ ਕੋਈ potential ਦੇਖ ਰਹੇ ਸਨ। ਲੇਕਿਨ ਇਹ bees ਸਾਰੀਆਂ ਖੰਭ ਲਾ ਕੇ ਉੱਡ ਗਈਆਂ, ਇੱਕ ਵੀ ਪੰਜਾਬ ਵਿੱਚ ਨਹੀਂ ਆਈ। ਇਨ੍ਹਾਂ ਦੇ ਸਾਰੇ ਵਾਅਦੇ ਝੂਠੇ ਨਿਕਲੇ। ਇੱਕ ਵੀ ਕਾਰਖਾਨਾ ਇੱਥੇ ਪੰਜਾਬ ਵਿੱਚ ਨਹੀਂ ਆਇਆ। ਇਹ ਕਹਿੰਦੇ ਹਨ ਕਿ ਅੱਜ ਸੈਂਟਰ ਵਿੱਚ ਇਨ੍ਹਾਂ ਦੇ ਪ੍ਰਾਈਮ ਮਨਿਸਟਰ ਬੈਠੇ ਹਨ ਜਿਸ ਦੇ ਕਾਰਨ ਵੱਡੇ-ਵੱਡੇ ਬੈਨੀਫਿਟ ਮਿਲ ਰਹੇ ਹਨ। ਇਹ ਕਾਰਨ ਹੈ ਕਿ ਅੱਜ ਇੰਡਸਟਰੀ ਲਗਾਉਣ ਵਾਲਿਆਂ ਦੀ ਹੋੜ ਲਗੀ ਹੋਈ ਹੈ। ਕੀ ਤਾਰੀਫ ਕਰ ਰਹੇ ਹਨ ਕਿ ਹੋੜ ਲੱਗੀ ਹੋਈ ਹੈ? ਇਹ ਹੋੜ ਕਿੱਥੇ ਲੱਗੀ ਹੋਈ ਹੈ? ਇਹ ਤਾਂ ਕੇਵਲ ਮੁੰਗੇਰੀ ਲਾਲ ਦੇ ਸੁਪਨਿਆਂ ਵਿੱਚ ਹੀ ਹੋੜ ਲੱਗੀ ਹੋਈ ਹੈ, ਅਸਲ ਵਿੱਚ ਇਹ ਇੱਕ ਵੀ ਨਹੀਂ ਹੈ। ਇਹ ਕਹਿੰਦੇ ਸੀ, 978 ਕਰੋੜ ਰੁਪਏ ਲਗਾ ਕੇ 4197 ਕਿਲੋਮੀਟਰ ਸੜਕਾਂ ਨੂੰ ਪੱਕਾ ਕਰਨ ਦੀ ਕੋਸ਼ਿਸ਼ ਚੱਲ ਰਹੀ ਹੈ, ਉਹ ਕੋਸ਼ਿਸ਼ ਅੱਜ ਤੱਕ ਚੱਲ ਰਹੀ ਹੈ। ਸਭਾਪਤੀ ਜੀ, ਅੱਜ ਤੱਕ ਉਹ ਕੋਸ਼ਿਸ਼ ਹੀ ਚੱਲ ਰਹੀ ਹੈ। ਫੇਰ ਕਹਿੰਦੇ ਸੀ ਕਿ ਲੁਧਿਆਣੇ ਦੇ ਅੰਦਰ ਰਿੰਗ ਰੋਡ ਬਣਾਉਣ ਲਈ 1000 ਕਰੋੜ ਰੁਪਿਆ ਮਨਜ਼ੂਰ ਹੋਇਆ ਹੈ। ਇਹ ਦੱਸ ਦੇਣ ਕਿਹੜੇ ਘੜੇ ਵਿੱਚ ਨੱਪਿਆ ਹੋਇਆ ਹੈ, ਉਥੋਂ ਕੱਢ ਲਿਆਈਏ। ਮੈਂ ਲੁਧਿਆਣੇ ਦਾ ਰਹਿਣ ਵਾਲਾ ਹਾਂ। ਸਭਾਪਤੀ ਜੀ, ਅੱਜ ਉਥੇ ਸੜਕ ਬਣਨੀ ਸ਼ੁਰੂ ਹੋਈ ਹੈ ਔਰ ਰਾਤ- ਦਿਨ ਉੱਥੇ ਕੰਮ ਚੱਲ ਰਿਹਾ ਹੈ। ਇਹ ਸੜਕ ਜੋ ਕਿ 400 ਕਰੋੜ ਰੁਪਏ ਨਾਲ ਬਣਨੀ ਹੈ, ਦੋਰਾਹੇ ਤੋਂ ਲੁਧਿਆਣੇ ਨੂੰ ਲਿੰਕ ਕਰੇ ਗੀ, ਇਸ ਤਰ੍ਹਾਂ ਦੀ ਸੜਕ ਸਾਰੇ ਹਿੰਦੁਸਤਾਨ ਵਿੱਚ ਨਹੀਂ ਹੋਵੇਗੀ। ਮੈਂ ਆਪਣੇ ਸਾਥੀਆਂ ਨੂੰ ਦਿਖਾ ਸਕਦਾ ਹਾਂ ਕਿ ਉੱਥੇ ਰਾਤ-ਦਿਨ ਲਾਈਟਾਂ ਜਗਾ ਕੇ ਕੰਮ ਚਲਦਾ ਹੈ। (ਥੰਪਿੰਗ) ਇਕੱਲਾ ਇਹੀ ਨਹੀਂ, ਜਵਾਹਰ ਲਾਲ ਨਹਿਰੂ ਅਰਬਨ ਰਿਨਿਊਅਲ ਮਿਸ਼ਨ ਸਾਲ 2005 ਵਿੱਚ ਆਇਆ। ਇਹ ਮੇਰੇ ਵੀਰ ਉਦੋਂ ਕਹਿੰਦੇ ਸੀ ਕਿ ਜਵਾਹਰ ਲਾਲ ਨਹਿਰੂ ਅਰਬਨ ਰਿਨਿਊਅਲ ਮਿਸ਼ਨ ਦੇ ਤਹਿਤ, ਮੇਰੇ ਸਾਥੀ ਨੇ ਸਵੇਰੇ ਵੀ ਦੱਸਿਆ ਸੀ, ਕਿ ਲੁਧਿਆਣਾ ਅਤੇ ਅੰਮ੍ਰਿਤਸਰ ਨੂੰ ਚੁਣ ਲਿਆ ਗਿਆ ਹੈ। ਸੈਂਟਰ ਗੌਰਮਿੰਟ ਵੱਲੋਂ ਇਸ ਵਾਸਤੇ ਪੈਸੇ ਦਿੱਤੇ ਜਾਣਗੇ ਤਾਂ ਕਿ ਇਨ੍ਹਾਂ ਸ਼ਹਿਰਾਂ ਨੂੰ ਰਹਿਣ ਯੋਗ ਬਣਾਇਆ ਜਾਏ।... (ਵਿਘਨ)... ਆਉਣਗੇ, ਆਉਂਦੇ ਰਹੇ, ਮੰਗਦੇ ਰਹੇ, ਆਏ ਨਹੀਂ, ਆਉਂਦੇ ਰਹੇ। ...(ਹਾਸਾ)... ਪ੍ਰੋਜੈਕਟ ਰਿਪੋਰਟ ਬਣਾਈ ਨਹੀਂ ਹੈ, ਉਹ ਕਾਲੀਆ ਜੀ ਬਣਾਉਣਗੇ। ...(ਵਿਘਨ)

**ਸ੍ਰੀ ਸਭਾਪਤੀ** : ਬਰਾੜ ਸਾਹਿਬ, ਤੁਸੀਂ ਬੈਠੋ ਪਲੀਜ਼। ਇਨ੍ਹਾਂ ਨੂੰ ਬੋਲਣ ਦਿਓ। ਹੁਣ ਟਾਈਮ ਬਹੁਤ ਘੱਟ ਰਹਿ ਗਿਆ ਹੈ। ਬਹਿ ਜਾਓ।

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ** : ਸਭਾਪਤੀ ਜੀ, ਮੇਰਾ ਪੁਆਇੰਟ ਬਹੁਤ ਇੰਪਾਰਟੈਂਟ ਹੈ, ਮੈਂ ਇਨ੍ਹਾਂ ਦੇ ਚਿਹਰਿਆਂ ਤੋਂ ਨਕਾਬ ਲਾਹੁਣਾ ਚਾਹੁੰਦਾ ਹਾਂ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਚੇਅਰਮੈਨ ਸਾਹਿਬ, ਮਾਨਯੋਗ ਮੈਂਬਰ ਇਹ ਪੁੱਛਣਾ ਚਾਹੁੰਦੇ ਹਨ ਕਿ ਬਹਿਸ ਤਾਂ ਹੋ ਰਹੀ ਹੈ ਰਾਜਪਾਲ ਜੀ ਦੇ ਭਾਸ਼ਣ ਤੇ ਪਰ ਇਹ ਰਾਜਪਾਲ ਜੀ ਦਾ ਭਾਸ਼ਣ ਛੱਡ ਕੇ ਸੁਨੀਲ ਜਾਖੜ ਜੀ ਦੇ ਭਾਸ਼ਣ ਤੇ ਬਹਿਸ ਕਰ ਰਹੇ ਹਨ।

**ਸ਼੍ਰੀ ਸਭਾਪਤੀ** : ਕੋਈ ਗੱਲ ਨਹੀਂ ਜੀ, ਤੁਸੀਂ ਬੈਠੋ ਪਲੀਜ਼।

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ** : ਦੇਖੋ, ਸਭਾਪਤੀ ਜੀ, ਮੈਂ ਜਾਖੜ ਸਾਹਿਬ ਬਾਰੇ ਕੁਝ ਨਹੀਂ ਕਹਿੰਦਾ। ਮੈਂ ਇਨ੍ਹਾਂ ਦੀ ਬਹੁਤ ਇਜ਼ਤ ਕਰਦਾ ਹਾਂ। ਮੈਂ ਤਾਂ ਇਹ ਦੇਖਦਾ ਹਾਂ ਕਿ ਲੋਕ ਗਿਰਗਿੱਟ ਤੋਂ ਵੀ ਤੇਜ਼ ਰੰਗ ਬਦਲਦੇ ਹਨ। ਕਿਉਂਕਿ ਅਲਾਮਾ ਇਕਬਾਲ ਜਦੋਂ ਹਿੰਦੁਸਤਾਨ ਸੀ ਤਾਂ ਕਹਿੰਦੇ ਸੀ ਕਿ ਸਾਰੇ ਜਹਾਂ ਸੇ ਅੱਛਾ ਹਿੰਦੁਸਤਾਨ ਹਮਾਰਾ ਅਤੇ ਜਦ ਸਰਹੱਦੋਂ ਪਾਰ ਚਲੇ ਗਏ ਤਾਂ ਕਹਿਣ ਲੱਗੇ ਮੁਸਲਮਾਨ ਹੂੰ, ਸਾਰਾ ਜਹਾਂ ਹਮਾਰਾ। ਬੁਸ਼ੀਰ ਬਦਰ ਜੀ ਨੇ ਇਸਤੇ ਫਿਰ 50 ਸਾਲ ਦੇ ਬਾਅਦ ਲਿਖਿਆ ਹੈ ਕਿ -

ਅਗਰ ਹਿੰਦੂ ਹੋ ਤੋ ਮਥਰਾ, ਅਗਰ ਮੁਸਲਿਮ ਹੋ ਤੋ ਮੱਕਾ,
ਅਗਰ ਇਨਸਾਨ ਹੋ ਤੋ ਸਾਰਾ ਜਹਾਂ ਤੁਮਹਾਰਾ।

ਮੈਂ ਕਹਿੰਦਾ ਹਾਂ ਕਿ ਹੱਕ ਅਤੇ ਸੱਚ ਤੇ ਤਾਂ ਖੜ੍ਹੋ। ਪੈਂਤੜੇ ਇੰਨੇ ਤਾਂ ਨਾ ਬਦਲੋ ਕਿ ਇੱਧਰੋਂ ਉੱਧਰ (ਟਰੇਜ਼ਰੀ ਬੈਂਚਿਜ਼ ਤੋਂ ਆਪੋਜ਼ੀਸ਼ਨ ਬੈਂਚਿਜ਼ ਵੱਲ) ਜਾਂਦੇ ਹੀ ਰੰਗ ਬਦਲ ਜਾਂਦੇ ਹਨ। ਅੱਗੇ ਸੁਣੋ ਸਭਾਪਤੀ ਜੀ, ਇਹ ਕੀ ਕਹਿੰਦੇ ਸਨ। ਅੰਮ੍ਰਿਤਸਰ ਵਿੱਚ ਹਰਮੰਦਿਰ ਸਾਹਿਬ ਵਿੱਚ ਐਲੀਵੇਟਿਡ ਕਾਰੀਡੋਰ ਬਣਾਉਣ ਦੇ ਲਈ ਸੈਂਟਰ ਗੌਰਮਿੰਟ ਤੋਂ ਹੈਲਪ ਲਈ ਗਈ। ਇਸ ਪ੍ਰੋਜੈਕਟ ਨੂੰ ਵੀ ਪੂਰਾ ਕਰਨ ਦੇ ਵਾਸਤੇ ਹੈਲਪ ਲਈ ਗਈ ਹੈ। ਕੋਈ ਵੀ ਐਸਾ ਮੁੱਦਾ ਨਹੀਂ ਛੱਡਿਆ ਜਿਹੜਾ ਸਾਡੀ ਸਰਕਾਰ ਨੇ ਆਰੰਭ ਕੀਤਾ ਹੋਵੇ ਤਾਂ ਉਸ ਨੂੰ ਅੱਧ ਵਿਚਾਲੇ ਹੀ ਛੱਡ ਦਿੱਤਾ ਗਿਆ ਹੋਵੇ। ਇਹ ਠੀਕ ਕਹਿੰਦੇ ਹਨ, ਸ਼ੁਰੂ ਹੀ ਨਹੀਂ ਕੀਤਾ ਤਾਂ ਅੱਧ ਵਿਚਾਲੇ ਕੀ ਛੱਡਣਾ ਹੈ? ਸਹੀ ਕਹਿੰਦੇ ਹਨ, ਮੇਰੇ ਵੀਰ ਸੱਚ ਬੋਲਦੇ ਹਨ। (ਵਿਘਨ) ਮੈਂ ਇੰਨੀ ਤਾਰੀਫ ਕਿਸ ਗੱਲ ਦੀ ਕਰ ਰਿਹਾ ਹਾਂ? ਕੋਈ ਇੱਕ ਵੀ ਸੈਸ਼ਨ ਅਜਿਹਾ ਖਾਲੀ ਨਹੀਂ ਗਿਆ ਜਿਸ ਵਿੱਚ ਮੇਰੇ ਵੀਰ (ਸ਼੍ਰੀ ਸੁਨੀਲ ਕੁਮਾਰ ਜਾਖੜ ਵੱਲ ਇਸ਼ਾਰਾ) ਨੇ ਟੇਲਾਂ ਤੇ ਪਾਣੀ ਦੀ ਗੱਲ ਨਾ ਕੀਤੀ ਹੋਵੇ। ਮੈਂ ਦੇਖ ਰਿਹਾ ਸੀ ਕਿ ਬਈ ਇਸ ਬਾਰੇ ਵੀ ਕੁਝ ਨਾ ਕੁਝ ਲੱਭੇਗਾ ਤਾਂ ਜ਼ਰੂਰ ਅਤੇ ਲੱਭਦੇ-ਲੱਭਦੇ ਲੱਭ ਹੀ ਗਿਆ।

**ਸ਼੍ਰੀ ਸੁਨੀਲ ਕੁਮਾਰ ਜਾਖੜ (ਬੈਠੇ-ਬੈਠੇ)** : ਤੁਸੀਂ ਕੋਈ ਹੁਣ ਦੀ ਗੱਲ ਵੀ ਕਰੋ।

**ਮਾਨਯੋਗ ਸਭਾਪਤੀ** : ਜਾਖੜ ਸਾਹਿਬ, ਪਲੀਜ਼ ਸੁਣੋ।

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ** : ਇਨ੍ਹਾਂ ਨੇ ਕਿਹਾ ਸੀ ਕਿ ਉਸ ਦੀ ੪0 ਕਿਲੋਮੀਟਰ ਦੀ ਲਾਈਨਿੰਗ ਕੀਤੀ ਹੈ ਤਾਂ ਜੋ ਟੇਲਾਂ ਤੱਕ ਕਿਸਾਨਾਂ ਨੂੰ ਪਾਣੀ ਮਿਲ ਸਕੇ। ਇਸੇ ਤਰ੍ਹਾਂ 74 ਕਿਲੋਮੀਟਰ ਦੀ ਰੀ-ਮਾਡਲਿੰਗ ਕੀਤੀ ਹੈ ਤਾਂ ਜੋ ਲੋਕਾਂ ਨੂੰ ਲੌਂਗ-ਟਰਮ ਬੈਨੀਫਿਟ ਮਿਲ ਸਕੇ। ਇਹ ੪0 ਕਿਲੋਮੀਟਰ ਰਜਬਾਹੇ, 74 ਕਿਲੋਮੀਟਰ ਖਾਲਿਆਂ ਉਤੇ ਪੁੱਠੇ ਨੱਚਦੇ ਰਹੇ ਹਨ। ਹਲਵਾਰਾ ਏਅਰਪੋਰਟ ਦੀ ਗੱਲ ਆਈ ਕਿ ਉਸ ਦਾ ਕੰਮ ਸ਼ੁਰੂ ਹੋ ਗਿਆ ਹੈ। ਇਨ੍ਹਾਂ ਨੇ ਲਾਰਾ ਲਾਇਆ ਸੀ ਕਿ ਹਲਵਾਰਾ ਏਅਰਪੋਰਟ ਬਣਾਵਾਂਗੇ ਅਤੇ ਇਸ ਦੇ ਨਜ਼ਦੀਕ ਜਿਹੜੀ ਟਰਮੀਨਲ ਮਾਰਕੀਟ ਬਣਨੀ ਹੈ, ਉਸ ਨਾਲ ਹਵਾਈ ਸਟੇਸ਼ਨ ਦੇ ਜ਼ਰੀਏ ਪੰਜਾਬ ਦੇ ਲੋਕਾਂ ਨੂੰ ਰੁਜ਼ਗਾਰ ਦਿਵਾਇਆ ਜਾ ਸਕੇਗਾ। ਇਨ੍ਹਾਂ ਨੇ ਖ਼ੁਦ ਤਸਲੀਮ ਕੀਤਾ ਹੈ ਕਿ ਜੇਕਰ ਟਰਮੀਨਲ ਬਣ ਜਾਵੇ ਤਾਂ ਹੀ ਰੁਜ਼ਗਾਰ ਮਿਲ ਸਕਦਾ ਹੈ। ਅੱਜ ਮੋਹਾਲੀ ਵਿਖੇ ਟਰਮੀਨਲ ਬਣ ਗਿਆ ਹੈ ਅਤੇ ਲੁਧਿਆਣੇ ਏਅਰਪੋਰਟ ਬਣਨ ਜਾ ਰਿਹਾ ਹੈ। ਅੱਜ ਮੇਰੇ ਭਰਾ ਨੂੰ ਥੰਪਿੰਗ ਕਰਨੀ ਚਾਹੀਦੀ ਸੀ ਕਿ ਰੁਜ਼ਗਾਰ ਮਿਲ ਜਾਵੇਗਾ, ਇਹ ਯਕੀਨੀ ਹੋ ਗਿਆ ਹੈ।

ਅੱਗੇ ਇਨ੍ਹਾਂ ਨੇ ਐਕਸਾਈਜ਼ ਦਾ ਜ਼ਿਕਰ ਕਰਦੇ ਹੋਏ ਕਿਹਾ ਹੈ ਕਿ ਪਿਛਲੇ ਸਾਲ 70੪ ਕਰੋੜ ਰੁਪਏ ਕੁਲੈਕਸ਼ਨ ਕੀਤੀ ਸੀ ਜਿਹੜੀ ਕਿ ਹੁਣ ਵੱਧ ਕੇ 115੪ ਕਰੋੜ ਰੁਪਏ ਹੋ ਗਈ ਹੈ। ਜਿਹੜੀ 1000 ਕਰੋੜ ਜਾਂ 1200 ਕਰੋੜ ਤੱਕ ਹੋ ਗਈ ਉਸ ਦੀ ਤਾਂ ਬਹੁਤ ਤਾਰੀਫ਼ ਕਰ ਰਹੇ ਸੀ ਪ੍ਰੰਤੂ ਜਿਹੜੀ ਅੱਜ 2500 ਕਰੋੜ ਰੁਪਏ ਹੋ ਗਈ ਹੈ ਤਾਂ ਉਦੋਂ ਕੀ ਮੂੰਹ ਵਿੱਚ ਬੰਟੇ ਪੈ ਗਏ। ਇਸ ਨੂੰ ਵੀ ਖੁੱਲ੍ਹ ਕੇ ਕਹਿ ਦਿਉ ਕਿ ਕਮਾਲ ਕਰ ਦਿੱਤੀ ਹੈ। ਸਭਾਪਤੀ ਜੀ, ਉਨੀ ਦੇਰ ਤੱਕ ਗੱਲ ਨਹੀਂ ਬਣਨੀ ਜਿੰਨੀ ਦੇਰ ਤੱਕ ਰੈਵੇਨਿਊ ਨਹੀਂ ਆਉਂਦਾ। ਚੌਥੇ ਸਾਲ ਵਿੱਚ ਇਹ ਇੱਕ ਹੋਰ ਗੱਲ ਵੀ ਕਹਿੰਦੇ ਹੁੰਦੇ ਸੀ ਕਿ ਪੰਜਾਬ ਦੀਆਂ ਸੜਕਾਂ ਉਤੇ ਚਲਦੇ-ਚਲਦੇ ਮੇਰੀ ਪਿੱਠ ਚਲੀ ਗਈ ਪਰ ਹੁਣ ਦੱਸਣ ਕਿ ਮਜ਼ੇ ਨਾਲ ਸਾਰੇ ਪੰਜਾਬ ਦੀਆਂ ਸੜਕਾਂ ਉਤੇ ਗੱਡੀਆਂ ਚਲਾਉਂਦੇ ਹਨ ਜਾਂ ਨਹੀਂ?

**ਸਰਦਾਰ ਬਲਬੀਰ ਸਿੰਘ ਸਿੱਧੂ (ਬੈਠੇ-ਬੈਠੇ)** : ਆਓ, ਮੇਰੇ ਨਾਲ ਮੋਹਾਲੀ ਚੱਲੋ, ਸੜਕਾਂ ਦਾ ਹਾਲ ਵਿਖਾਉਂਦੇ ਹਾਂ।

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ** : ਤੁਸੀਂ ਗੱਲਾਂ ਕਰਦੇ ਹੋ ਡਿਵੈਲਪਮੈਂਟ ਦੀਆਂ ਅਤੇ ਮੈਂ ਤੁਹਾਡੀ ਇੱਕ-ਇੱਕ ਗੱਲ ਦਾ ਜਵਾਬ ਦਿੰਦਾ ਹਾਂ। ਸਭਾਪਤੀ ਜੀ, ਮੈਂ ਤਾਂ ਲੀਡਰ ਆਫ਼ ਦਿ ਆਪੋਜ਼ੀਸ਼ਨ ਦੇ ਚਰਨਾਂ ਵਿੱਚ ਬੇਨਤੀ ਕਰਦਾ ਹਾਂ ਕਿ ਐਬਸੈਂਟੀ ਸਾਬਕਾ ਮੁੱਖ ਮੰਤਰੀ ਜੀ ਨੂੰ ਇੱਕ ਦਿਨ ਬੁਲਾ ਹੀ ਲਵੋ, ਉਹ ਆਪਣੇ ਪਿਛਲੇ ਚਾਰ ਸਾਲਾਂ ਦਾ ਹਾਲ ਪੜ੍ਹ ਲੈਣ ਅਤੇ ਇੱਧਰ ਬਾਦਲ ਸਾਹਿਬ ਦਾ ਹਾਲ ਪੜ੍ਹ ਲੈਣ, ਜੇਕਰ ਊਣਾ ਹੋ ਜਾਵੇ ਤਾਂ ਉਹ ਜਿੱਤੇ, ਜੇਕਰ ਪੌਣਾ ਹੋ ਜਾਵੇ, ਜੇਕਰ ਅੱਧ ਤੋਂ ਥੱਲੇ ਹੋਣ ਜਾਂ ਚੱਪੇ ਤੋਂ ਵੀ ਥੱਲੇ ਹੋਣ ਤਾਂ ਵੀ ਉਹ ਜਿੱਤੇ। ਕਿਰਪਾ ਕਰਕੇ ਮੰਨ ਲਵੋ ਕਿ the die is cast.

[ ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ ]

ਸ਼ਬਦਾਂ ਨਾਲ ਕੁਝ ਨਹੀਂ ਬਣਨਾ। ਸਭਾਪਤੀ ਜੀ, they are living in a world of fantasy. The writing is on the wall that Punjab will repeat the history and Sardar Parkash Singh Badal will take the oath of Chief Minister for the fifth Time. (Thumping) 10 ਸਾਲ ਅਸੀਂ ਇੱਥੇ ਉਨ੍ਹਾਂ ਨੂੰ ਹੋਰ ਬਿਠਾਵਾਂਗੇ। ਇਨ੍ਹਾਂ ਨੇ ਕਿਹਾ ਹੈ ਕਿ ਐਗਰੀਕਲਚਰ ਵਾਸਤੇ ਕੁਝ ਨਹੀਂ ਕੀਤਾ ਗਿਆ। ਮੈਂ ਦੱਸਦਾ ਹਾਂ ਕਿ ਪੰਜਾਬ ਐਗਰੀਕਲਚਰ ਯੂਨੀਵਰਸਿਟੀ ਆਲ ਇੰਡੀਆ ਲੈਵਲ ਤੇ ਬੈਸਟ ਯੂਨੀਵਰਸਿਟੀ ਡਿਕਲੇਅਰ ਹੋਈ ਹੈ। ਉਸ ਨੂੰ ਇਸ ਵਾਰ 35 ਕਰੋੜ ਰੁਪਿਆ ਪਿਛਲੇ ਸਾਲ ਨਾਲੋਂ ਵੱਧ ਦਿੱਤਾ ਗਿਆ ਹੈ। 900 ਐਗਰੀਕਲਚਰ ਸਰਵਿਸ ਸੈਂਟਰ ਖੋਲ੍ਹਣ ਲਈ ਪੈਸਾ ਦਿੱਤਾ ਗਿਆ ਹੈ ਜਿਸ ਨਾਲ ਹਰੇਕ ਜ਼ਿਲ੍ਹੇ ਵਿੱਚ 50 ਸੈਂਟਰ ਖੋਲ੍ਹੇ ਜਾਣੇ ਹਨ। 555 ਕਰੋੜ ਰੁਪਿਆ ਮਸ਼ੀਨਰੀ ਇੰਪਰੂਵਮੈਂਟ ਲਈ ਦਿੱਤਾ ਗਿਆ ਹੈ, ਵਾਟਰ ਰਿਸੋਰਸਿਜ਼ ਲਈ 6.44 ਲੱਖ ਹੈਕਟਰ ਜ਼ਮੀਨ ਨੂੰ ਲਿਆਂਦਾ ਗਿਆ ਹੈ ਜਿਹੜੀ ਕਿ ਸਾਲ 2001 ਵਿੱਚ ਕੇਵਲ 750 ਏਕੜ ਸੀ, 27 ਕਰੋੜ ਰੁਪਏ ਦੀ ਲਾਗਤ ਦਾ 5.33 ਲੱਖ ਕੁਇੰਟਲ ਬੀਜ ਦਿੱਤਾ ਗਿਆ ਹੈ ਅਤੇ ਇਸ ਦੇ ਨਾਲ ਹੀ 1100 ਏਕੜ ਦਾ ਸੀਡ ਫਾਰਮ ਖੋਲ੍ਹਿਆ ਗਿਆ ਹੈ। ਪਿਛਲੇ ਸਾਲ ਇਨ੍ਹਾਂ ਮੇਰੇ ਸਾਥੀਆਂ ਨੇ ਤਾਰੀਫ਼ ਕੀਤੀ ਸੀ, ਉਸ ਵਿੱਚ ਸਾਡੇ ਭੈਣ ਜੀ ਵੀ ਸ਼ਾਮਲ ਸਨ, ਇਹ ਹੁਣ ਕਹਿੰਦੇ ਹਨ ਕਿ ਡਾਟੇ ਤੋਂ ਇਲਾਵਾ ਹੋਰ ਕੁਝ ਨਹੀਂ ਦਿੱਤਾ ਗਿਆ ਹੈ। ਮੈਂ ਦੱਸਦਾ ਹਾਂ ਕਿ ਪਿਛਲੇ ਚਾਰ ਸਾਲਾਂ ਵਿੱਚ ਰੇਨ-ਹਾਰਵੈਸਟਿੰਗ ਲਈ 14.10 ਕਰੋੜ ਰੁਪਏ ਮੁਹੱਈਆ ਕਰਵਾਏ ਗਏ ਹਨ। ਮੈਂ ਤਾਂ ਮੀਡੀਏ ਨੂੰ ਵੀ ਕਹਾਂਗਾ ਕਿ ਉਹ ਇਨ੍ਹਾਂ ਦਾ ਇਕੱਲਾ ਭਾਸ਼ਣ ਸੁਣ ਕੇ ਨਾ ਲਿਖਿਆ ਕਰਨ ਬਲਕਿ ਪਿਛਲੀ ਸਰਕਾਰ ਦਾ ਚਾਰ ਸਾਲ ਦਾ ਗਵਰਨਰ ਐਡਰੈਸ ਚੁੱਕ ਲਓ ਅਤੇ ਇਸ ਸਰਕਾਰ ਦਾ ਇਹ ਗਵਰਨਰ ਐਡਰੈਸ ਚੁੱਕ ਲਓ ਅਤੇ ਫਿਰ ਤੁਲਨਾ ਕਰਕੇ ਦੇਖੋ। ਇਹ ਇੱਥੇ ਆ ਕੇ ਫੇਰ ਡਰਾਮੇ ਕਰਦੇ ਹਨ। ਪਿਛਲੀ ਵਾਰ ਇਹ ਇੱਥੇ ਕਾਲੇ ਕੱਪੜੇ ਪਾ ਕੇ ਆਏ ਸੀ ਅਤੇ ਭਾਂਡੇ ਵੀ ਖੜਕਾਏ ਸੀ। 15-20 ਕਾਲੇ ਕੱਪੜੇ ਤੁਹਾਨੂੰ ਮੈਂ ਦੇ ਦਿੰਦਾ ਹਾਂ। 2ਜੀ ਦਾ ਕੱਪੜਾ ਪਾ ਲਓ, ਆਦਰਸ਼ ਸਕੈਮ ਦਾ ਕੱਪੜਾ ਪਾ ਲਓ। ਜਿਹੜਾ ਮਰਜ਼ੀ ਕੱਪੜਾ ਪਾ ਲਓ, ਮੈਂ ਤੁਹਾਨੂੰ ਦੇ ਦਿੰਦਾ ਹਾਂ। ਮਜ਼ਬੂਰ ਪ੍ਰਧਾਨ ਮੰਤਰੀ ਕਹਿੰਦਾ ਹੈ, ਪਤਾ ਤਾਂ ਮੈਨੂੰ ਸਾਰਾ ਸੀ ਪਰ ਮੈਂ ਕਰਾਂ ਕੀ, ਮੈਨੂੰ ਕੁਲੀਸ਼ਨ ਮਾਰ ਗਈ। ਇਸ ਹਾਲਤ ਵਿੱਚੋਂ ਬਾਹਰ ਨਿਕਲੋ, ਤੁਹਾਨੂੰ ਬਾਹਰ ਨਿਕਲਣ ਦੀ ਲੋੜ ਹੈ। ਇੱਥੋਂ ਦੀ ਬਜਾਏ 15 ਦਿਨ ਦਿੱਲੀ ਲਾ ਆਓ, ਭਾਂਡੇ ਉੱਥੇ ਖੜਕਾ ਆਓ, ਸ਼ਾਇਦ ਉਨ੍ਹਾਂ ਨੂੰ ਥੋੜੀ ਸੋਝੀ ਆ ਜਾਵੇ।

ਹੁਣ ਅਸੀਂ ਐਨੀਮਲ ਹਸਬੈਂਡਰੀ ਦੀ ਗੱਲ ਕਰਦੇ ਹਾਂ। ਪੰਜਾਬ ਵਿੱਚ 4 ਹਜ਼ਾਰ ਕਮਰਸ਼ੀਅਲ ਡੇਅਰੀ ਫਾਰਮ ਖੋਲ੍ਹੇ ਗਏ ਹਨ, ਬੁੱਲ ਸਟੇਸ਼ਨ-ਕਮ-ਸੀਮਨ ਸੈਂਟਰ ਨਾਭਾ ਅਤੇ ਰੋਪੜ ਵਿੱਚ ਖੋਲ੍ਹਿਆ ਗਿਆ ਹੈ। 45 ਮੋਬਾਇਲ ਵੈਨਾਂ ਵੈਟਰਨਰੀ ਕਲੀਨਿਕ ਦਾ ਕੰਮ ਕਰ ਰਹੀਆਂ ਹਨ। ਇਰੀਗੇਸ਼ਨ ਦਾ ਮੈਂ ਪੜ੍ਹ ਕੇ ਸੁਣਾਇਆ ਹੈ ਜੋ ਜਾਖੜ ਸਾਹਿਬ ਬੋਲਦੇ ਸੀ। ਇਨ੍ਹਾਂ ਦੇ ਸਮੇਂ ਵਿੱਚ 3.96 ਕਰੋੜ ਰੁਪਏ ਸੀ। ਰੀ-ਮਾਡਲਿੰਗ ਆਫ਼ ਚੈਨਲਜ਼ ਬਾਰੇ

ਜਿਹੜਾ ਇਨ੍ਹਾਂ ਨੇ ਜ਼ਿਕਰ ਕੀਤਾ ਹੈ, ਉਹ ਸੀ 70 ਕਿਲੋਮੀਟਰ ਅਤੇ 40 ਕਿਲੋਮੀਟਰ। ਜਾਖੜ ਸਾਹਿਬ, ਮੇਰੇ ਤੋਂ ਲੈ ਜਾਣਾ ਮੈਂ ਸਾਰੀ ਲਿਸਟ ਹੀ ਦੇ ਦੇਵਾਂਗਾ। ਇਹ 345 ਕਰੋੜ ਰੁਪਏ ਨਾਲ ਇਹ 64 ਮਾਈਨਰਜ਼ ਕੰਪਲੀਟ ਕਰ ਦਿਤੀਆਂ ਗਈਆਂ ਹਨ। The side lining of Kotla Branch in a length of 72.80 Km has been executed at a cost of Rs. 64 crores, the Makhu Canal System offtaking with cost of Rs. 5 crores. The side lining of 1st Patiala Feeder completed. Internal clearance of the Canals has been done at a cost of Rs. 27 crore. During 2009-10, Rs. 157 crore have been incurred on construction/rehabilitation of Distributories/Minors. The work of construction of X-Regulator on Kali Bein has been completed during this year 2009-10. Construction/remodelling of 96 No. distributaries and minors during the year with an allocation of Rs. 100 crore under plan head. The lining of Kotla Branch in a length of 40.89 Km. completed. Relining of Rajasthan Feeder at Rs. 952.10 crores and Sirhind Feeder at Rs. 489.16 crore is to be taken up during March, 2011. Cleaning of canals has been taken up and Rs. 44.00 croes will be spent from November, 2010 till October, 2011 on cleaning of canals. 74.09 Km of Lining of Ladhuka Distributory System has been completed at a cost of Rs. 28 crore. 19.97 Km of Lining of Dehlon Distributory System is completed at a cost of Rs. 3.50 crores. ਮੇਰਾ ਖਿਆਲ ਹੈ ਕਿ ਇਸ ਤੋਂ ਤਿੰਨ ਗੁਣਾ ਲਿਸਟ ਹੋਰ ਹੈ ਜਿਸ ਨੂੰ ਪੜ੍ਹ ਕੇ ਇਹ ਮੇਰੇ ਵੀਰ ਮੱਥੇ ਤੇ ਹੱਥ ਰੱਖ ਕੇ ਨਾ ਬੈਠ ਗਏ ਕਿ ਕੈਪਟਨ ਮਹਾਰਾਜ ਤੁਸੀਂ ਕੀ ਕਰਦੇ ਰਹੇ, ਇਹ ਤਾਂ ਕਈ ਗੁਣਾਂ ਸਾਡੇ ਤੋਂ ਅਗਾਂਹ ਨਿਕਲ ਗਏ ਹਨ।

(**ਇੱਕ ਅਵਾਜ਼ :** ਇਹ ਨਾਂ ਲੈ ਕੇ ਬੋਲ ਰਹੇ ਹਨ।) (ਸ਼੍ਰੀ ਸੁਨੀਲ ਜਾਖੜ ਵੱਲੋਂ ਵਿਘਨ)

**ਸ਼੍ਰੀ ਸਭਾਪਤੀ :** ਢਾਂਡਾ ਸਾਹਿਬ, ਚੇਅਰ ਨੂੰ ਐਡਰੈਸ ਕਰਕੇ ਬੋਲੋ। ਜਾਖੜ ਸਾਹਿਬ, ਬੈਠੋ, ਇਨ੍ਹਾਂ ਨੂੰ ਕਹਿ ਦਿੱਤਾ ਕਿ ਚੇਅਰ ਨੂੰ ਐਡਰੈਸ ਕਰਨ।

| 2.03 ਵਜੇ ਬਾਅਦ ਦੁਪਹਿਰ | (*ਇਸ ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।) |
|---|---|

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ :** ਸਪੀਕਰ ਸਾਹਿਬ, ਸਾਡੇ ਸਾਰੇ ਮੈਂਬਰਾਂ ਦੀਆਂ ਪਿੱਠਾਂ ਰਹਿ ਗਈਆਂ ਸਨ। ਹਾਲਾਤ ਇਹ ਸੀ ਕਿ ਜਦੋਂ ਸੰਗਰੂਰ ਵੱਲ ਜਾਂਦੇ ਸੀ ਤਾਂ ਗੱਡੇ ਵਾਲੇ ਕਹਿੰਦੇ ਸੀ ਕਿ ਸੜਕ ਵੱਲੋਂ ਨਾ ਜਾਓ, ਕੱਚੇ-ਕੱਚੇ ਲੈ ਜਾਓ,

[ ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ ]

ਨਹੀਂ ਤਾਂ ਤੁਹਾਡੀ ਗੱਡੀ ਬਲਦ ਲਗਾ ਕੇ ਟੋਇਆਂ ਵਿੱਚੋਂ ਬਾਹਰ ਕੱਢਣੀ ਪਵੇਗੀ। ਆਪਣੇ ਪੰਜਵੇਂ ਸਾਲ ਵਿੱਚ ਉਸ ਦੀ ਰਿਪੇਅਰ ਕਰਨ ਲਈ ਇਨ੍ਹਾਂ ਨੇ ਉਸ ਸੜਕ ਦਾ ਨੀਂਹ ਪੱਥਰ ਰੱਖਿਆ ਸੀ। ਅੱਜ ਉਹ ਸੜਕ ਦੁੱਗਣੀ ਚੌੜੀ ਕੀਤੀ ਗਈ ਹੈ। ਸਪੀਕਰ ਸਾਹਿਬ, 17 ਹਜ਼ਾਰ ਕਰੋੜ ਰੁਪਿਆ ਸੜਕਾਂ, ਫਲਾਈ ਓਵਰਜ਼, ਬਰਿਜ਼ਿਜ਼ ਅਤੇ ਹਾਈ ਲੈਵਲ ਬਰਿਜਜ਼ ਤੇ ਲਗਾਇਆ ਗਿਆ ਹੈ। ਅੰਬਾਲਾ-ਜ਼ੀਰਕਪੁਰ, ਢਿਲਵਾਂ-ਅੰਮ੍ਰਿਤਸਰ ਉਪਰ ਇਸ ਕੰਮ ਲਈ 767 ਕਰੋੜ ਰੁਪਏ ਖਰਚ ਕੀਤੇ ਗਏ ਹਨ। ਸ਼ੰਭੂ ਬਾਰਡਰ-ਜਲੰਧਰ ਵਾਸਤੇ 1500 ਕਰੋੜ ਦਾ ਕੰਮ ਚੱਲ ਰਿਹਾ ਹੈ। ਜਲੰਧਰ-ਪਠਾਨਕੋਟ, ਪਠਾਨਕੋਟ-ਅੰਮ੍ਰਿਤਸਰ ਅਤੇ ਕੁਰਾਲੀ-ਕੀਰਤਪੁਰ ਸਾਹਿਬ ਵਾਸਤੇ 1709 ਕਰੋੜ, ਜ਼ੀਰਕਪੁਰ-ਪਟਿਆਲਾ-ਬਠਿੰਡਾ, ਖਰੜ-ਲੁਧਿਆਣਾ, ਲੁਧਿਆਣਾ-ਤਲਵੰਡੀ ਭਾਈ...

(ਇੱਕ ਅਵਾਜ਼ : ਨੈਸ਼ਨਲ ਹਾਈਵੇਜ਼ ਦੀ ਗੱਲ ਕਰ ਰਹੇ ਹੋ?)

ਸਪੀਕਰ ਸਾਹਿਬ, ਮੇਰਾ ਖਿਆਲ ਹੈ ਕਿ ਇਹ ਨੈਸ਼ਨਲ ਹਾਈਵੇਜ਼ ਤੇ ਜਾਂਦੇ ਨਹੀਂ। 23 ਰੇਲਵੇ ਓਵਰ ਬ੍ਰਿਜ ਕੰਪਲੀਟ ਕੀਤੇ ਜਾ ਚੁੱਕੇ ਹਨ, 7 ਅੰਡਰ ਕੰਸਟਰੱਕਸ਼ਨ ਹਨ ਅਤੇ 18 ਸ਼ੁਰੂ ਕੀਤੇ ਜਾਣੇ ਹਨ।

(ਇਸ ਸਮੇਂ ਕੁਝ ਮੈਂਬਰ ਬੈਠੇ-ਬੈਠੇ ਬੋਲ ਰਹੇ ਸਨ, ਜਿਸ ਕਾਰਨ ਸਦਨ ਵਿੱਚ ਸ਼ੋਰ ਸੀ।)

**ਮਾਨਯੋਗ ਸਪੀਕਰ** : ਇਹ ਜਿਹੜੀਆਂ ਬੈਠ ਕੇ ਗੱਲਾਂ ਕਰ ਰਹੇ ਹੋ, ਇਸ ਤੋਂ ਸੰਕੋਚ ਕੀਤਾ ਜਾਵੇ।

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ** : ਸਰਾਏ ਕੇ ਪੱਤਣ, ਰੋਪੜ ਵਿਖੇ ਪੁਲ ਮੁਕੰਮਲ ਹੋ ਚੁੱਕਾ ਹੈ,। ਮੱਖੂ, ਫਿਰੋਜ਼ਪੁਰ ਵਿਖੇ ਪੁਲ ਉਸਾਰੀ ਅਧੀਨ ਹੈ। 22341 ਕਿਲੋਮੀਟਰ ਲਿੰਕ ਰੋਡਜ਼ ਅੱਪ-ਗਰੇਡ ਕੀਤੀਆਂ ਜਾ ਚੁੱਕੀਆਂ ਹਨ ਅਤੇ 2319 ਕਿਲੋਮੀਟਰ ਨਵੀਆਂ ਸੜਕਾਂ ਬਣਨੀਆਂ ਸ਼ੁਰੂ ਹੋ ਜਾਣੀਆਂ ਹਨ, 6533 ਕਿਲੋਮੀਟਰ ਲਿੰਕ ਸੜਕਾਂ ਦੀ ਰਿਪੇਅਰ ਇਸ ਸਾਲ ਹੋ ਜਾਣੀ ਹੈ ਅਤੇ 5563 ਕਿਲੋਮੀਟਰ ਪਲੈਨ ਰੋਡਜ਼ ਅਪ-ਗਰੇਡ ਕਰਕੇ ਉਨ੍ਹਾਂ ਦੀ ਰਿਪੇਅਰ ਕੀਤੀ ਜਾ ਚੁੱਕੀ ਹੈ। ਇਸ ਤੋਂ ਇਲਾਵਾ 1379 ਕਿਲੋਮੀਟਰ ਪਲਾਨ ਸੜਕਾਂ ਦੀ ਮੁਰੰਮਤ/ਦਰਜ਼ਾ ਵਧਾਇਆ ਜਾਵੇਗਾ। ਇਕੱਲਾ ਇਹੀ ਨਹੀਂ, 20 ਜੁਡੀਸ਼ੀਅਲ ਕੰਪਲੈਕਸਾਂ ਦੀ ਉਸਾਰੀ ਕਰਨੀ ਹੈ। ਚਾਰ ਜ਼ਿਲ੍ਹਾ ਐਡਮਨਿਸਟਰੇਟਿਵ ਕੰਪਲੈਕਸਾਂ, 14 ਇੰਜੀਨੀਅਰਿੰਗ ਕਾਲਜਾਂ, 57 ਸਕੂਲਾਂ, 15 ਕਾਲਜਾਂ ਅਤੇ 2 ਜੇਲ੍ਹਾਂ ਦੀ ਕੰਸਟਰਕਸ਼ਨ ਚੱਲ ਰਹੀ ਹੈ।

**ਮਾਨਯੋਗ ਸਪੀਕਰ** : ਤੁਹਾਡਾ ਟਾਈਮ ਖ਼ਤਮ ਹੈ।

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ** : ਸਪੀਕਰ ਸਾਹਿਬ, ਮੈਂ ਪੰਜ ਮਿੰਟ ਵਿੱਚ ਕਨਕਲੂਡ ਕਰ ਦੇਵਾਂਗਾ। ਹਾਇਰ ਐਜੂਕੇਸ਼ਨ ਦਾ ਜ਼ਿਕਰ ਹੋਇਆ ਤੇ ਬੀਬੀ

ਜੀ ਨੇ ਕਿਹਾ, ਸੈਂਟਰ ਦੀਆਂ ਯੂਨੀਵਰਸਿਟੀਆਂ ਆ ਗਈਆਂ। ਸਪੀਕਰ ਸਾਹਿਬ, ਮੈਂ ਆਪ ਜੀ ਦੇ ਮਾਧਿਅਮ ਰਾਹੀਂ ਦੱਸਣਾ ਚਾਹੁੰਦਾ ਹਾਂ ਕਿ ਪਿਛਲੇ ਸਾਲਾਂ ਵਿੱਚ ਐਵਾਰਡ ਆਫ਼ ਪੰਜਾਬੀ ਸਾਹਿਤਕਾਰ ਸਵਾ ਲੱਖ ਤੋਂ ਢਾਈ ਲੱਖ ਇਨਕਰੀਜ਼ ਕੀਤਾ ਗਿਆ ਅਤੇ ਜਿੰਨੀਆਂ ਯੂਨੀਵਰਸਿਟੀਆਂ ਹੁਣ ਹੋਂਦ ਵਿੱਚ ਆ ਚੁੱਕੀਆਂ ਹਨ, ਉਹ ਮੈਂ ਦੁਹਰਾਉਣਾ ਨਹੀਂ ਚਾਹੁੰਦਾ।

ਸਪੀਕਰ ਸਾਹਿਬ, ਸਕੂਲ ਐਜੂਕੇਸ਼ਨ ਬਾਰੇ ਵਾਰ-ਵਾਰ ਜ਼ਿਕਰ ਆਉਂਦਾ ਹੈ, ਅਨਪੜ੍ਹਤਾ ਦੀ, ਬੇਰੁਜ਼ਗਾਰੀ ਦੀ ਗੱਲ ਇਥੇ ਹੁੰਦੀ ਹੈ। ਜਦ ਤੱਕ ਐਜੂਕੇਸ਼ਨ ਨਹੀਂ ਹੋਵੇਗੀ, ਉਦੋਂ ਤੱਕ ਕਿਸੇ ਸੂਬੇ ਦਾ ਵਿਕਾਸ ਨਹੀਂ ਹੋਵੇਗਾ। ਕ੍ਰਿਸ਼ਨ ਕੁਮਾਰ ਜੀ ਬਹੁਤ ਕਾਬਲ ਅਫ਼ਸਰ ਸੀ।

**ਸਰਦਾਰ ਅਵਤਾਰ ਸਿੰਘ ਬਰਾੜ :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ** ** **

**Hon'ble Speaker :** This is no Point of Order.

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ :** ਮੇਰੇ ਵੀਰ ਬੜੇ ਸਿਆਣੇ ਹਨ। ਅਸੀਂ ਕਿਹੜਾ ਚਾਚੇ ਨੂੰ ਪੱਗ ਬੰਨਵਾ ਕੇ 40 ਦਿਨ ਦਿੱਲੀ ਲਗਾ ਕੇ ਆਏ ਹਾਂ। ਇਹ ਆਪਣੇ ਵੱਲ ਝਾਤੀ ਮਾਰਨ। ਸਪੀਕਰ ਸਾਹਿਬ, ਸਕੂਲ ਐਜੂਕੇਸ਼ਨ ਵਿੱਚ ਕ੍ਰਿਸ਼ਨ ਕੁਮਾਰ ਜੀ ਦੀ ਤਾਰੀਫ਼ ਕੀਤੀ ਹੈ, ਉਹ ਕਾਬਲ ਅਫਸਰ ਹਨ। ਇਸ ਵ੍ਹਿੱਚ ਕੋਈ ਦੋ ਰਾਏ ਨਹੀਂ ਕਿ ਆਪਣੀ ਕਾਬਲੀਅਤ ਨਾਲ ਦੂਸਰੇ ਮਹਿਕਮੇ ਵਿੱਚ ਵੀ ਕੰਮ ਕਰਨਗੇ। ਜੇ ਸਕੂਲ ਐਜੂਕੇਸ਼ਨ ਦੀ ਨੁਹਾਰ ਬਦਲੀ ਹੈ ਤਾਂ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਦੇ ਫੈਸਲਿਆਂ ਨਾਲ ਬਦਲੀ ਹੈ। (ਥੰਪਿੰਗ) 51,336 ਨਵੇਂ ਟੀਚਰ ਭਰਤੀ ਕੀਤੇ ਹਨ। ਕਾਂਗਰਸ ਨੇ 15,000 ਅਸਾਮੀਆਂ ਖ਼ਤਮ ਕੀਤੀਆਂ ਸਨ। ਹੁਣ 118 ਆਦਰਸ਼ ਸਕੂਲ ਖੁੱਲੇ ਹਨ, 351 ਸੀਨੀਅਰ ਸੈਕੰਡਰੀ ਸਕੂਲ ਅਪਗਰੇਡ ਹੋਏ ਹਨ, 21 ਮਾਡਲ ਸਕੂਲ ਖੁੱਲ੍ਹੇ ਹਨ, 233 ਨਿਊ ਪ੍ਰਾਇਮਰੀ ਸਕੂਲ ਖੁੱਲ੍ਹੇ ਹਨ, 836 ਅਪਗਰੇਡ ਹੋਏ ਹਨ। ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਸਭ ਕੁਝ ਨਜ਼ਰ ਆ ਰਿਹਾ ਹੈ। ਪੰਜਵੀਂ ਵਿੱਚ ਪੜ੍ਹਦੇ ਬੱਚਿਆਂ ਦੀ ਅਤੇ ਪਹਿਲੀ ਵਿੱਚ ਪੜ੍ਹਦੇ ਬੱਚਿਆਂ ਦੀ ਗਿਣਤੀ ਦੁੱਗਣੀ ਹੋਈ ਹੈ। (ਥੰਪਿੰਗ) ਇਹ ਪਹਿਲੀ ਵਾਰ ਹੋਇਆ ਹੈ ਕਿ ਪੰਜਵੀਂ ਦੇ ਬੱਚੇ 15 ਦੇ ਪਹਾੜੇ ਜ਼ਬਾਨੀ ਬੋਲਦੇ ਹਨ। ਇੱਕ ਬਲਵਾਣੇ ਦੀ ਕੁੜੀ 317 ਦਾ ਪਹਾੜਾ ਪੜ੍ਹਦੀ ਹੈ। ਜੇ ਸਿੱਖਿਆ ਦਾ ਕਾਇਆ ਪਲਟ ਹੋਇਆ ਹੈ ਤਾਂ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਦੀ ਬਦੌਲਤ ਹੋਇਆ ਹੈ। (ਥੰਪਿੰਗ) ਜੇ ਕਿਸੇ ਸੂਬੇ ਦੀ ਤਰੱਕੀ ਹੋਣੀ ਹੈ ਤਾਂ ਉਹ ਉਸ ਦੇ ਹਾਕਮ ਤੇ ਮੁੱਨਸਰ ਕਰਦੀ ਹੈ। ਜੇ ਹਾਕਮ ਸਰੀਰਿਕ ਤੌਰ ਤੇ ਬਿਮਾਰ ਹੋਵੇ, ਮਾਨਸਿਕ ਤੌਰ ਤੇ ਬਿਮਾਰ ਹੋਵੇ, ਹਵਸ ਦਾ ਸ਼ਿਕਾਰ ਹੋਵੇ, ਪ੍ਰਵਿਰਤੀ

**Expunged as ordered by the Chair.

[ ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ ]

ਦਾ ਸ਼ਿਕਾਰ ਹੋਵੇ, ਉਸ ਕਿਸਮ ਦਾ ਹਾਕਮ ਜਿਹੜਾ ਬਦ-ਜ਼ੁਬਾਨ ਹੋਵੇ, ਅੱਜ ਦੇ ਸਮੇਂ ਵਿੱਚ ਜਦੋਂ ਜਮੂਹਰੀਅਤ ਚੱਲ ਰਹੀ ਹੈ ਪਰ ਉਹ ਤਾਨਾਸ਼ਾਹੀ ਦੇ ਚਿੰਨ੍ਹ ਆਪਣੇ ਅੱਗੇ ਲਗਾਵੇ, ਸਾਡੇ ਵਰਗੇ ਸਧਾਰਨ ਬੰਦਿਆਂ ਤੋਂ ਜਿਸਨੂੰ ਬਦਬੂ ਆਵੇ, ਤਾਂ ਫਿਰ ਅਜਿਹੇ ਹਾਕਮ ਥੱਲੇ ਸੂਬਾ ਤਰੱਕੀ ਨਹੀਂ ਕਰ ਸਕਦਾ। ਸੂਬਾ ਤਰੱਕੀ ਕਰ ਸਕਦਾ ਹੈ, ਜੇਕਰ ਗਰੀਬਾਂ ਦਾ ਦਰਦ ਹੋਵੇ, ਗਰੀਬ ਦਾ ਧਿਆਨ ਹੋਵੇ, ਬੱਚਿਆਂ ਦੀ ਐਜੂਕੇਸ਼ਨ ਦਾ ਧਿਆਨ ਹੋਵੇ ਤਾਂ ਸੂਬੇ ਤਰੱਕੀ ਕਰਦੇ ਹਨ। ਇਹੀ ਕਾਰਨ ਹੈ ਕਿ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਮੁੱਖ ਮੰਤਰੀ ਅਵੱਸ਼ ਬਣਨਗੇ, ਅਵੱਸ਼ ਬਣਨਗੇ। (ਥੰਪਿੰਗ)

**ਸ਼੍ਰੀ ਹਰੀਸ਼ ਬੇਦੀ (ਲੁਧਿਆਣਾ ਉੱਤਰੀ)** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦਾ ਬਹੁਤ ਧੰਨਵਾਦੀ ਹਾਂ ਕਿ ਇਸ ਪਵਿੱਤਰ ਸਦਨ ਦੀ 13ਵੀਂ ਵਿਧਾਨ ਸਭਾ ਦੇ 11ਵੇਂ ਸੈਸ਼ਨ ਦੇ ਵਿੱਚ ਗਵਰਨਰ ਐਡਰੈਸ ਵਿੱਚ ਮੈਨੂੰ ਕੁਝ ਕਹਿਣ ਦਾ ਸਮਾਂ ਦਿੱਤਾ ਹੈ। ਪਿਛਲੇ ਚਾਰ ਸਾਲਾਂ ਦੇ ਵਿੱਚ ਮੈਂ ਹਮੇਸ਼ਾ ਇਹ ਸੋਚਦਾ ਸੀ ਕਿ ਸਹੀ ਮਾਇਨਿਆਂ ਵਿੱਚ ਲੋਕਤੰਤਰ ਦੀ ਰੱਖਿਆ ਕਰਨ ਵਾਲੀ ਧਿਰ ਦੇ ਬੈਂਚਾਂ ਤੇ ਬੈਠੇ ਲੋਕਾਂ ਨੂੰ ਮੈਂ ਸੁਣਾਂ ਤਾਂ ਕਿ ਸਾਨੂੰ ਸੱਤਾ ਪਕਸ਼ ਵਿੱਚ ਬੈਠਿਆਂ ਨੂੰ ਪਤਾ ਲੱਗੇ ਕਿ ਸਾਡੇ ਵਿੱਚ ਕੀ ਕਮੀ ਹੈ ਔਰ ਮੈਂ ਇਸ ਪਾਸੇ ਆਪੋਜ਼ੀਸ਼ਨ ਦੇ ਲੀਡਰ ਨੂੰ ਹਮੇਸ਼ਾ ਬਹੁਤ ਬਰੀਕੀ ਅਤੇ ਗਹਿਰਾਈ ਨਾਲ ਸੁਣਿਆ ਔਰ ਮੈਨੂੰ ਇਹ ਕਹਿਣ ਵਿੱਚ ਕੋਈ ਗੁਰੇਜ਼ ਨਹੀਂ ਕਿ ਜਾਖੜ ਸਾਹਿਬ ਕੋਲੋਂ ਮੈਂ ਬਹੁਤ ਕੁਝ ਸਿੱਖਣ ਦੀ ਕੋਸ਼ਿਸ਼ ਕੀਤੀ, ਔਰ ਮੈਂ ਸੋਚਦਾ ਸੀ ਕਿ ਸਾਨੂੰ ਵੀ ਮੌਕਾ ਮਿਲੇ। ਚਾਰ ਸਾਲ ਲੰਘ ਗਏ। ਸਾਹਨੀ ਸਾਹਿਬ ਨੂੰ ਵੀ ਮੈਂ ਸੁਣਿਆ। ਮੈਂ ਆਪਣੇ ਇਨ੍ਹਾਂ ਦੋਸਤਾਂ ਨੂੰ ਸੁਣਿਆ ਅਤੇ ਸੋਚਿਆ ਕਿ ਮੈਂ ਵੀ ਕੁਝ ਕਹਾਂ ਪਰ ਮੈਨੂੰ ਲਗਦਾ ਹੈ ਕਿ ਇਸ ਸੈਸ਼ਨ ਦੇ ਵਿੱਚ ਗਵਰਨਰ ਐਡਰੈਸ ਦੀ ਕੋਈ ਅਹਿਮੀਅਤ ਨਹੀਂ ਹੈ। ਜਦੋਂ 72 ਪੇਜ਼ਾਂ ਦਾ ਗਵਰਨਰ ਐਡਰੈਸ ਪੜ੍ਹਿਆ ਜਾਂਦਾ ਹੈ ਤਾਂ ਇਸ ਨੂੰ ਝੂਠ ਦਾ ਪੁਲੰਦਾ ਕਿਹਾ ਜਾਂਦਾ ਹੈ। ਜਦੋਂ ਅੰਕੜੇ ਪੜ੍ਹੇ ਜਾਂਦੇ ਹਨ ਤਾਂ ਉਨ੍ਹਾਂ ਨੂੰ ਝੂਠ ਕਿਹਾ ਜਾਂਦਾ ਹੈ, ਮੁੰਗੇਰੀ ਲਾਲ ਦੇ ਸੁਪਨੇ ਕਿਹਾ ਜਾਂਦਾ ਹੈ। ਅੱਜ ਮੈਨੂੰ ਜਦੋਂ ਬੋਲਣ ਦਾ ਮੌਕਾ ਮਿਲਿਆ ਤਾਂ ਮੈਂ ਸੋਚ ਰਿਹਾ ਸੀ ਕਿ ਮੈਂ ਅੰਕੜਿਆਂ ਦੀ ਗੱਲ ਕਰਾਂ, ਗਵਰਨਰ ਐਡਰੈਸ ਦੀ ਗੱਲਾਂ ਕਰਾਂ ਜਾਂ ਮੁੰਗੇਰੀ ਲਾਲ ਦੇ ਸੁਪਨਿਆਂ ਨੂੰ ਸੁਣਾਵਾਂ ਜਾਂ ਜੋ ਸਾਡੀਆਂ ਉਪਲਬਧੀਆਂ ਹਨ ਉਨ੍ਹਾਂ ਦੀ ਗੱਲ ਕਰਾਂ। ਮੈਂ ਕਹਿ ਸਕਦਾ ਹਾਂ ਕਿ ਮੈਂ ਪਹਿਲੀ ਵਾਰ ਇਸ ਪਾਵਨ ਪਵਿੱਤਰ ਸਦਨ ਦੇ ਵਿੱਚ ਆਇਆ ਹਾਂ ਔਰ ਮੈਂ ਤਿੰਨ ਸਾਲ, ਚਾਰ ਸਾਲ ਸੋਚਦਾ ਰਿਹਾ ਕਿ ਮੈਂ ਕੀ ਬੋਲਾਂ ਲੇਕਿਨ ਮੈਨੂੰ ਲਗਦਾ ਹੈ ਕਿ ਇਸ ਪਾਵਨ ਪਵਿੱਤਰ ਸਦਨ ਦੇ ਵਿੱਚ ਜਿਹੜੀ ਭੂਮਿਕਾ ਇਸ ਪੱਖ (ਵਿਰੋਧੀ ਧਿਰ ਵੱਲ ਇਸ਼ਾਰਾ) ਨੂੰ ਨਿਭਾਉਣੀ ਚਾਹੀਦੀ ਹੈ, ਉਹ ਫੇਅਰ ਨਹੀਂ ਹੈ, ਔਰ ਦੂਸਰੇ ਪਾਸੇ ਮੈਨੂੰ ਇਹ ਕਹਿੰਦੇ ਹੋਏ ਵੀ ਕੋਈ ਗੁਰੇਜ਼ ਨਹੀਂ ਹੈ ਕਿ ਅੱਜ ਜਿਹੜੀ ਪੰਜਾਬ ਦੀ ਇੰਨੀ ਤਰੱਕੀ ਹੋਈ ਹੈ, ਜਿਹੜਾ ਪੰਜਾਬ ਦਾ ਇੰਨਾ ਵਿਕਾਸ ਹੋ ਰਿਹਾ ਹੈ, ਪੰਜਾਬ ਵਿੱਚ ਅਮਨ ਦਾ ਮਾਹੌਲ ਹੈ, ਪੰਜਾਬ ਵਿੱਚ ਜਿਹੜਾ ਅੱਜ ਭਾਈਚਾਰਾ ਹੈ ਇਹ ਪੰਜਾਬ ਦੇ ਵਿਕਾਸ ਦੀ ਮੂੰਹ ਬੋਲਦੀ ਹੋਈ ਤਸਵੀਰ ਹੈ। ਮੈਂ ਕਹਿ ਸਕਦਾ ਹਾਂ ਕਿ ਇਸ ਵੇਲੇ ਪੰਜਾਬ ਵਿੱਚ ਜਿਹੜਾ ਚਹੁੰ-ਮੁਖੀ ਵਿਕਾਸ ਹੋ ਰਿਹਾ

ਹੈ, ਉਸ ਨੇ ਹਿੰਦੁਸਤਾਨ ਦੇ ਵਿੱਚ ਆਪਣੀ ਮੋਹਰ ਲਗਾਈ ਹੈ। (ਥੰਪਿੰਗ) ਜਦੋਂ ਹਰੀਸ਼ ਰਾਏ ਢਾਂਡਾ ਜੀ ਸਾਰੇ ਵੀਰਾਂ ਨੂੰ, ਸਾਰੀਆਂ ਧਿਰਾਂ ਨੂੰ ਆਪਣੀ ਗੱਲ ਕਹਿ ਰਹੇ ਸੀ ਤਾਂ ਉਹ ਇਨ੍ਹਾਂ ਨੂੰ ਇਨ੍ਹਾਂ ਦੀਆਂ ਕਹੀਆਂ ਹੋਈਆਂ ਗੱਲਾਂ ਯਾਦ ਕਰਵਾ ਰਹੇ ਸੀ ਪਰ ਵਿਰੋਧੀ ਧਿਰ ਨੂੰ ਸਾਡੀ ਸਰਕਾਰ ਦੀ ਕਾਰਗੁਜ਼ਾਰੀ ਉਤੇ ਦੋ ਲਫ਼ਜ਼ ਕਹਿਣ ਲਈ ਵੀ ਸ਼ਬਦ ਨਹੀਂ ਮਿਲੇ। ਮੈਨੂੰ ਹੁਣੇ ਹੀ ਇੱਕ ਗੱਲ ਯਾਦ ਆਈ ਹੈ, ਮੈਂ ਧਰਮ ਦੇ ਨਾਲ ਬਹੁਤ ਜੁੜਿਆ ਹੋਇਆ ਹਾਂ। ਧੂਰੀ ਦੇ ਕੋਲ ਇੱਕ ਸ਼ਿਵ ਮੰਦਰ ਹੈ, ਉਥੇ ਮੈਂ 20-25 ਸਾਲ ਤੋਂ ਮੱਥਾ ਟੇਕਣ ਜਾਂਦਾ ਹਾਂ। ਚਾਰ ਸਾਲ ਪਹਿਲਾਂ ਉਥੇ ਜਾਣ ਲਈ ਮੈਂ ਲੁਧਿਆਣੇ ਤੋਂ ਚੱਲਿਆ, ਫੇਰ ਅਹਿਮਦਗੜ੍ਹ ਅਤੇ ਅਹਿਮਦਗੜ੍ਹ ਤੋਂ ਧੂਰੀ। ਧੂਰੀ ਤੋਂ ਮੈਂ ਮਲੇਰਕੋਟਲਾ ਜਾਣਾ ਸੀ ਪਰ ਮੈਂ ਚਾਰ ਘੰਟਿਆਂ ਵਿੱਚ ਉਥੇ ਪਹੁੰਚ ਸਕਿਆ ਕਿਉਂਕਿ ਉਸ ਰੋਡ ਦੇ ਉਤੇ ਨੌਂ-ਨੌਂ ਇੰਚ, ਬਾਰਾਂ-ਬਾਰਾਂ ਇੰਚ ਦੇ ਟੋਏ ਪਏ ਹੋਏ ਸੀ। ਉਹ ਚਾਰ ਸਾਲਾਂ ਦੌਰਾਨ, ਭਾਵ 2002 ਤੋਂ 2007 ਦੇ ਦਰਮਿਆਨ ਮੈਂ ਆਪਣੇ ਸੁਸਰਾਲ ਨਹੀਂ ਜਾ ਸਕਿਆ। (ਹਾਸਾ) ਮੈਂ ਆਪਣੇ ਪਰਿਵਾਰ ਦੇ ਵਿੱਚ ਇੱਕ ਰਿਸ਼ਤਾ ਕਰਵਾਉਣਾ ਚਾਹੁੰਦਾ ਸੀ ਪਰ ਉਹ ਕਹਿੰਦੇ, "ਨਾ ਭਾਈ! ਇਨ੍ਹਾਂ ਸੜਕਾਂ ਦੀ ਬਹੁਤ ਮਾੜੀ ਹਾਲਤ ਹੈ। ਲੁਧਿਆਣੇ ਵਾਲੇ ਪਾਸੇ ਜਾਣ ਨੂੰ ਤਾਂ ਸਾਨੂੰ ਰਸਤਾ ਨਹੀਂ ਮਿਲਦਾ।" ਇਹੋ ਜਿਹੀ ਉਸ ਵੇਲੇ ਸੜਕਾਂ ਦੀ ਹਾਲਤ ਸੀ। ਮੈਨੂੰ ਕਹਿਣ ਵਿੱਚ ਕੋਈ ਗੁਰੇਜ਼ ਨਹੀਂ ਕਿ ਮੈਂ ਵੀ ਰੱਬ ਦੇਖਿਆ ਹੈ। ਮੈਂ ਕਿਸੇ ਕੋਲੋਂ ਸੁਣਿਆ ਨਹੀਂ ਲੇਕਿਨ ਮੈਂ ਪੜ੍ਹਿਆ ਹੈ -

ਹਰਖੁ ਸੋਗੁ ਜਾ ਕੈ ਨਹੀ ਬੈਰੀ ਮੀਤ ਸਮਾਨਿ॥

ਅਤੇ

ਸੁਖੁ ਦੁਖੁ ਜਿਹ ਪਰਸੈ ਨਹੀਂ ਲੋਭੁ ਮੋਹੁ ਅਭਿਆਨ॥
ਕਹੁ ਨਾਨਕ ਸੁਨੁ ਰੇ ਮਨਾ ਸੋ ਮੂਰਤਿ ਭਗਵਾਨ॥

ਮੈਂ ਲੁਧਿਆਣੇ ਵਿੱਚ ਇੱਕ ਪਛੜੀ ਬਸਤੀ ਦੇ ਸਲੱਮ ਏਰੀਏ ਦੀ ਇੱਕ ਗਲੀ ਵਿੱਚ ਰਹਿੰਦਾ ਹਾਂ ਲੇਕਿਨ ਜਦੋਂ ਮੈਂ ਬਾਦਲ ਸਾਹਿਬ ਨੂੰ ਪਹਿਲੀ ਵਾਰ ਮਿਲਿਆ ਉਸ ਤੋਂ ਬਾਅਦ ਸਰਦਾਰ ਪ੍ਰਕਾਸ਼ ਸਿੰਘ ਬਾਦਲ, ਪੰਜਾਬ ਦੇ ਚੀਫ਼ ਮਨਿਸਟਰ ਸੱਤ ਵਾਰ ਮੇਰੇ ਗਰੀਬ ਦੇ ਘਰ ਵਿੱਚ ਪੈਰ ਰੱਖਣ ਲਈ ਆਏ (ਥੰਪਿੰਗ) ਔਰ ਦੂਸਰੇ ਪਾਸੇ ਮੈਂ ਸੁਣਿਆ ਹੈ ਕਿ ਉਹ ਚੀਫ਼ ਮਨਿਸਟਰ ਜਿਹੜੇ ਰਾਜਾ ਅਖਵਾਉਂਦੇ ਸੀ, ਜਿਹੜੇ ਕਹਿੰਦੇ ਸੀ ਕਿ ਅਸੀਂ ਗਰੀਬ-ਗੁਰਬੇ ਵਾਸਤੇ ਹਾਂ, ਪਬਲਿਕ ਵਾਸਤੇ ਹਾਂ ਉਹ ਤਾਂ ਰਾਜਨੀਤਕ ਖੇਤਰ ਦੇ ਵਿੱਚ ਬੈਠੇ ਆਪਣੇ ਮੰਤਰੀਆਂ ਨੂੰ ਵੀ ਨਹੀਂ ਮਿਲਦੇ ਸਨ। ਮੈਨੂੰ ਸੁਣ ਕੇ ਹੈਰਾਨੀ ਹੋਈ, ਸਾਡੇ ਇੱਕ ਮਿੱਤਰ ਕਹਿਣ ਲੱਗੇ ਕਿ ਸਾਨੂੰ ਇੱਕ ਵਾਰ ਘਰ ਭੋਜਨ ਉਤੇ ਬੁਲਾ ਲਿਆ, ਕਹਿੰਦੇ ਅਸੀਂ ਭੋਜਨ ਦਾ ਇੰਤਜ਼ਾਰ ਕਰਦੇ ਰਹੇ ਲੇਕਿਨ ਉਹ ਆਪ ਭੋਜਨ ਕਰਕੇ ਸੌਂ ਗਏ। ਸਾਨੂੰ ਦਸਿਆ ਗਿਆ ਕਿ ਚੀਫ਼ ਮਨਿਸਟਰ ਸਾਹਿਬ ਤਾਂ ਭੋਜਨ ਕਰਕੇ ਸੌਂ ਗਏ ਹਨ। ਇੱਕ ਪਾਸੇ ਐਸੇ ਚੀਫ਼ ਮਨਿਸਟਰ ਔਰ ਦੂਜੇ ਪਾਸੇ ਅਜਿਹੇ ਚੀਫ਼ ਮਨਿਸਟਰ ਜਿਹੜੇ ਸਵੇਰੇ ਪੰਜ ਵਜੇ ਉੱਠ

[ ਸ਼੍ਰੀ ਹਰੀਸ਼ ਬੇਦੀ ]

ਕੇ ਪਹਿਲਾਂ ਆਪਣੀ ਸਰੀਰਕ ਤੰਦਰੁਸਤੀ ਵਾਸਤੇ ਨਹਾ-ਧੋ ਕੇ ਪ੍ਰਮਾਤਮਾ ਦਾ ਨਾਮ ਲੈਣ ਵਾਲੇ, ਗਰੀਬ-ਗੁਰਬੇ ਦੀ ਸੁਣਨ ਵਾਲੇ, ਗਰੀਬਾਂ ਦੇ ਮਸੀਹਾ, ਕਿਸਾਨਾਂ ਦੇ ਮਸੀਹਾ, ਮਜ਼ਦੂਰਾਂ ਦੇ ਮਸੀਹਾ ਹਨ ਅਤੇ ਉਹੋ ਜਿਹੇ ਹੀ ਉਨ੍ਹਾਂ ਦੇ ਹੋਣਹਾਰ ਪੁੱਤਰ ਹਨ। ਅੱਜ ਪੰਜਾਬ ਦੇ ਵਿੱਚ ਸੁਖਬੀਰ ਸਿੰਘ ਬਾਦਲ, ਸੁਖਬੀਰ ਸਿੰਘ ਬਾਦਲ ਹੋ ਰਹੀ ਹੈ। ਇਹ ਸੁਖਬੀਰ ਸਿੰਘ ਬਾਦਲ ਕਿਉਂ ਹੋ ਰਹੀ ਹੈ, ਕਿਉਂਕਿ ਪੰਜਾਬ ਦਾ ਨੌਜਵਾਨ ਜਿਹੜਾ ਅੱਜ ਨਸ਼ਿਆਂ ਦੇ ਵਿੱਚ ਗਰਕ ਹੋ ਗਿਆ ਹੈ, ਇਨ੍ਹਾਂ ਨਸ਼ਿਆਂ ਵਿੱਚ ਗਰਕ ਹੋਏ ਨੌਜਵਾਨਾਂ ਨੂੰ ਬਾਹਰ ਕੱਢ ਕੇ ਖੇਡ ਦੇ ਮੈਦਾਨਾਂ ਵਿੱਚ ਲਿਆ ਕੇ ਬਹੁਤ ਚੰਗਾ ਕੰਮ ਕਰਕੇ ਉਨ੍ਹਾਂ ਨੂੰ ਉਤਸ਼ਾਹਿਤ ਕੀਤਾ ਗਿਆ ਹੈ। ਰੀਸੈਂਟਲੀ ਜਿਹੜਾ ਪੰਜਾਬ ਦੀਆਂ ਗੇਮਾਂ ਦਾ ਇਵੈਂਟ ਲੁਧਿਆਣਾ ਵਿੱਚ ਹੋਇਆ ਸੀ, ਮੈਂ ਵੇਖ ਰਿਹਾ ਸੀ ਕਿ ਜਦੋਂ ਇਸ ਦੀ ਕਲੋਜ਼ਿੰਗ ਜਲੰਧਰ ਵਿੱਚ ਹੋਈ ਤਾਂ ਉਸ ਬਾਰੇ ਬੜੇ ਸ਼ਰਮਨਾਕ ਕੁਮੈਂਟਸ ਆ ਰਹੇ ਸਨ। ਜੇਕਰ ਕੋਈ ਬੱਚਾ ਚੰਗੀ ਗੱਲ ਕਰਦਾ ਹੈ ਤਾਂ ਉਸ ਨੂੰ ਐਪਰੀਸ਼ੀਏਸ਼ਨ ਦਿੱਤੀ ਜਾਣੀ ਚਾਹੀਦੀ ਹੈ, ਜੇਕਰ ਕੋਈ ਬਜ਼ੁਰਗ ਚੰਗਾ ਕੰਮ ਕਰਦਾ ਹੈ ਤਾਂ ਉਸ ਨੂੰ ਸਤਿਕਾਰ ਦੇਣਾ ਚਾਹੀਦਾ ਹੈ। ਮੈਂ ਇਹ ਪਾਵਨ ਪਵਿੱਤਰ ਸਦਨ ਦੇ ਵਿੱਚ ਵੇਖਿਆ ਹੈ ਕਿ ਇਥੇ ਸਤਿਕਾਰ ਵਾਲੀ ਕੋਈ ਗੱਲ ਹੀ ਨਹੀਂ ਹੈ। ਮੈਂ ਸੋਚਦਾ ਹਾਂ ਕਿ ਇਹ ਗਵਰਨਰ ਐਡਰੈਸ 72 ਪੇਜ਼ਾਂ ਦਾ ਹੈ, ਇਸ ਨੂੰ ਝੂਠ ਦਾ ਪੁਲੰਦਾ ਕਿਹਾ ਜਾ ਰਿਹਾ ਹੈ। ਜਦੋਂ ਮੇਰੇ ਵੀਰ ਹਰੀਸ਼ ਰਾਏ ਢਾਂਡਾ ਅੰਕੜਿਆਂ ਦੀ ਗੱਲ ਕਰ ਰਹੇ ਸਨ ਤਾਂ ਕਿਹਾ ਜਾ ਰਿਹਾ ਸੀ ਕਿ ਇਹ ਨਿਰਾ ਝੂਠ ਅਤੇ ਮੁੰਗੇਰੀ ਲਾਲ ਦੇ ਸੁਪਨੇ ਵਾਂਗ ਹੈ। ਮੈਨੂੰ ਯਾਦ ਹੈ ਇਸ ਪਾਵਨ ਪਵਿੱਤਰ ਸਦਨ ਵਿੱਚ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਨੇ ਕਿਹਾ ਸੀ ਕਿ ਦੋ ਗੱਲਾਂ ਨੂੰ ਅਸੀਂ ਵਿਸ਼ੇਸ਼ ਰੂਪ ਵਿੱਚ ਅਹਿਮੀਅਤ ਦੇਣੀ ਹੈ, ਇਕ ਤਾਂ ਗਰੀਬ-ਗੁਰਬੇ ਦੇ ਬੱਚਿਆਂ ਦੀ ਪੜ੍ਹਾਈ ਵਾਸਤੇ ਖਿਆਲ ਕਰਨਾ ਹੈ ਅਤੇ ਦੂਜੀ ਚਿੰਤਾ ਉਨ੍ਹਾਂ ਨੇ ਕੀਤੀ ਕਿ ਇਨ੍ਹਾਂ ਬੱਚਿਆਂ ਦੀ ਪੜ੍ਹਾਈ ਦੇ ਨਾਲ-ਨਾਲ ਉਨ੍ਹਾਂ ਦੀ ਹੈਲਥ ਦਾ ਵੀ ਖਿਆਲ ਰੱਖਣਾ ਹੈ। ਤੀਜੀ ਗੱਲ ਇਹ ਕੀਤੀ ਕਿ ਪੰਜਾਬ ਦਾ ਕਿਸਾਨ, ਪੰਜਾਬ ਦੀ ਕਿਸਾਨੀ ਅਤੇ ਪੰਜਾਬ ਦੇ ਉਦਯੋਗ ਨੂੰ ਕਿਸ ਤਰ੍ਹਾਂ ਬਚਾਉਣਾ ਹੈ। ਇਸ ਵਾਸਤੇ ਬਿਜਲੀ ਦੀ ਪੈਦਾਵਾਰ ਵਧਾਉਣੀ ਹੈ ਅਤੇ ਬਿਜਲੀ ਦੀ ਕਮੀ ਨੂੰ ਦੂਰ ਕਰਨਾ ਹੈ। ਪਿਛਲੀ ਸਰਕਾਰ ਨੇ ਕਦੇ ਵੀ ਅਜਿਹਾ ਸ਼ਬਦ ਕਿਹਾ ਹੀ ਨਹੀਂ ਹੈ। ਬਾਦਲ ਸਾਹਿਬ ਕਹਿੰਦੇ ਹਨ ਕਿ ਜੇਕਰ ਪਿਛਲੀ ਸਰਕਾਰ ਨਹੀਂ ਕਰ ਸਕੀ ਤਾਂ ਅਸੀਂ ਕਰਾਂਗੇ। ਅਸੀਂ ਸਰਪੱਲਸ ਬਿਜਲੀ ਪੈਦਾ ਕਰਾਂਗੇ, ਅਸੀਂ ਲੋਕਾਂ ਨੂੰ ਪੂਰੀ ਬਿਜਲੀ ਦਿਆਂਗੇ। ਅਸੀਂ ਵਿਦਿਆਰਥੀਆਂ ਨੂੰ ਪੜ੍ਹਨ ਲਈ ਪੂਰੀ ਬਿਜਲੀ ਦਿਆਂਗੇ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਨੇ ਇਸ ਪਾਵਨ ਪਵਿੱਤਰ ਸਦਨ ਦੇ ਵਿੱਚ ਚਾਰ ਸਾਲ ਪਹਿਲਾਂ ਜਿਹੜੇ ਸ਼ਬਦ ਕਹੇ ਸਨ ਉਹ ਉਸ ਵੱਲ ਚੱਲੇ ਪਰ ਵਿਰੋਧੀ ਧਿਰ ਨੇ ਇਹ ਗੱਲ ਕਹੀ ਕਿ ਇਹ ਤਾਂ ਮੁੰਗੇਰੀ ਲਾਲ ਦੇ ਸੁਪਨੇ ਹਨ, ਲੇਕਿਨ ਮੁੰਗੇਰੀ ਲਾਲ ਦੇ ਸੁਪਨੇ ਅੱਜ ਸਕਾਰ ਹੁੰਦੇ ਜਾ ਰਹੇ ਹਨ। ਅਸੀਂ 12000 ਮੈਗਾਵਾਟ ਤੋਂ ਵੱਧ ਬਿਜਲੀ ਪੈਦਾ ਕਰ ਰਹੇ ਹਾਂ।

ਸਕੂਲਾਂ ਦੀ ਗੱਲ ਕਰੀਏ। ਕੱਲ-ਪਰਸੋਂ ਦੀ ਗੱਲ ਹੈ, ਮੇਰੇ ਮਿੱਤਰ ਖਹਿਰਾ ਸਾਹਿਬ ਕਹਿ ਰਹੇ ਸਨ ਕਿ ਮੇਰੇ ਇਲਾਕੇ ਦੇ ਸਕੂਲਾਂ ਵਿੱਚ ਟਾਟ ਨਹੀਂ ਹਨ। ਇਹ ਬੜੀ ਉਪਹਾਸ

ਉਡਾਉਣ ਵਾਲੀ ਗੱਲ ਹੈ। ਜਿਸ ਰਾਜ ਦਾ ਚੀਫ਼ ਮਨਿਸਟਰ ਦਿਨ-ਰਾਤ ਇਸ ਸੋਚ ਦੇ ਨਾਲ ਲੱਗਿਆ ਹੋਇਆ ਹੈ ਕਿ ਗਰੀਬਾਂ ਦੇ ਬੱਚਿਆਂ ਵਾਸਤੇ ਸਕੂਲਾਂ ਦੀਆਂ ਇਮਾਰਤਾਂ ਹੀ ਨਹੀਂ, ਇਸ ਦੇ ਨਾਲ-ਨਾਲ ਉਥੇ ਟੀਚਰ, ਬਲੈਕ ਬੋਰਡ ਆਦਿ ਦੇਣੇ ਚਾਹੀਦੇ ਹਨ ਜਦਕਿ ਇਨ੍ਹਾਂ ਦੇ ਸਮੇਂ ਵਿੱਚ ਬਲੈਕ ਬੋਰਡ ਤਾਂ ਕੀ ਟੀਚਰ ਵੀ ਨਹੀਂ ਸੀ, ਛੱਤਾਂ ਵੀ ਨਹੀਂ ਸੀ ਲੇਕਿਨ ਸਰਦਾਰ ਬਾਦਲ ਨੇ ਹਰ ਸਕੂਲ ਵਾਸਤੇ ਜਿਥੇ ਕਿਸੇ ਨੇ ਜੋ ਕੁਝ ਮੰਗਿਆ, ਉਥੇ ਦਿੱਤਾ ਹੈ। ਇਸ ਗੱਲ ਵਾਸਤੇ ਸਗੋਂ ਇਹ ਤਾਰੀਫ਼ ਕਰਦੇ। ਮੈਂ ਦੋ ਸ਼ਬਦ ਤਾਰੀਫ ਕਰਨ ਵਾਸਤੇ ਕਹਿਣਾ ਚਾਹੁੰਦਾ ਹਾਂ। ਤੁਹਾਡਾ ਹਾਜ਼ਮਾ ਬਰਾਬਰ ਨਹੀਂ ਹੈ। ਮੈਨੂੰ ਤਾਂ ਇਸ ਗੱਲ ਦਾ ਅਫਸੋਸ ਹੈ :

ਜਿਨ ਕੇ ਆਨੇ ਸੇ ਬਦਲ ਜਾਏ ਜ਼ਮਾਨੇ ਕੀ ਰਮਜ਼
ਐਸੇ ਲੋਕ ਆਤੇ ਤੋ ਹੈਂ ਲੇਕਿਨ ਕਮ ਆਤੇ ਹੈਂ।

ਸਰਦਾਰ ਪ੍ਰਕਾਸ਼ ਸਿੰਘ ਬਾਦਲ ਅਤੇ ਉਨ੍ਹਾਂ ਦੇ ਹੋਣਹਾਰ ਸਪੁੱਤਰ, ਉਨ੍ਹਾਂ ਦਾ ਇਹ ਮੰਤਰੀ ਮੰਡਲ ਹਰ ਇਕ ਦੇ ਦੁੱਖ-ਸੁੱਖ ਵਿੱਚ ਸਵੇਰੇ ਤੋਂ ਉੱਠ ਕੇ ਰਾਤ ਤੱਕ ਸ਼ਰੀਕ ਹੁੰਦੇ ਹਨ। ਉਨ੍ਹਾਂ ਦੀ ਅਜਿਹੀ ਸੋਚ ਦੇ ਕਾਰਨ ਜੇਕਰ ਆਪੋਜ਼ੀਸ਼ਨ ਦਾ ਮੈਂਬਰ ਵੀ ਉੱਠ ਕੇ ਕਹਿੰਦਾ ਹੈ ਕਿ ਮੇਰੇ ਏਰੀਏ ਵਿੱਚ ਅਜਿਹਾ ਹੋ ਗਿਆ ਹੈ ਤਾਂ ਬਾਦਲ ਸਾਹਿਬ ਕਹਿੰਦੇ ਹਨ ਕਿ ਪਹਿਲਾਂ ਇਸ ਕੰਮ ਨੂੰ ਪੂਰਾ ਕੀਤਾ ਜਾਵੇ। ਮੈਨੂੰ ਇਹ ਕਹਿਣ ਵਿੱਚ ਕੋਈ ਗੁਰੇਜ਼ ਨਹੀਂ ਹੈ, ਇਹ ਮੈਂ ਵੀ ਹੋ ਸਕਦਾ ਹਾਂ ਜਿਸ ਤਰ੍ਹਾਂ ਜਾਖੜ ਸਾਹਿਬ ਨੂੰ ਕੱਲ ਕਿਹਾ ਗਿਆ ਕਿ ਤੁਸੀਂ ਆਪਣੇ ਵਿਸ਼ੇ ਤੋਂ ਭਟਕ ਗਏ ਹੋ। ਗਵਰਨਰ ਐਡਰੈਸ ਉਤੇ ਬੋਲਣ ਵਾਸਤੇ ਮੈਂ ਸਭ ਅੰਕੜੇ ਲਿਖ ਕੇ ਲਿਆਇਆ ਸੀ, ਪਰ ਮੈਂ ਇਹ ਸਾਈਡ ਤੇ ਰੱਖ ਦਿੱਤੇ ਕਿ ਅੰਕੜਿਆਂ ਦੀ ਕੀ ਜ਼ਰੂਰਤ ਹੈ। ਜਦੋਂ ਮੇਰੇ ਵੀਰ ਇੱਥੇ ਅੰਕੜੇ ਬੋਲਦੇ ਹਨ ਤਾਂ ਇਹ ਲੋਕ ਕਹਿੰਦੇ ਹਨ ਕਿ ਅੰਕੜੇ ਝੂਠੇ ਹਨ। ਇਸ ਲਈ ਅੰਕੜਿਆਂ ਦਾ ਕੀ ਪੜ੍ਹਨਾ ਹੈ। ਗਵਰਨਰ ਐਡਰੈਸ ਵਿੱਚ ਸਭ ਕੁਝ ਲਿਖਿਆ ਹੋਇਆ ਹੈ, ਉਹ ਸਭ ਦੇ ਸਾਮ੍ਹਣੇ ਹੈ। ਤੁਸੀਂ ਉਸ ਨੂੰ ਚੈਲੰਜ ਕਰੋ ਪਰ ਉਸ ਨੂੰ ਚੈਲੰਜ ਕਰਨ ਦੀ ਬਜਾਏ...

**ਸਰਦਾਰ ਚਰਨਜੀਤ ਸਿੰਘ ਚੰਨੀ** : ਪੁਆਇੰਟ ਆਫ਼ ਆਰਡਰ, ਸਪੀਕਰ ਸਾਹਿਬ। (ਵਿਘਨ) (ਸ਼ੋਰ) ਸਪੀਕਰ ਸਾਹਿਬ, ਤੁਸੀਂ ਹਾਊਸ ਦੇ ਕਸਟੋਡੀਅਨ ਹੋ। ਮੇਰੀ ਤੁਹਾਨੂੰ ਬੇਨਤੀ ਹੈ ਕਿ ਸਪੀਕਰ ਮਾਂ ਹੁੰਦਾ ਹੈ... (ਵਿਘਨ)

**ਮਾਨਯੋਗ ਸਪੀਕਰ** : ਕੰਮ ਦੀ ਗੱਲ ਕਰੋ। (ਵਿਘਨ) (ਸ਼ੋਰ)

**ਸਰਦਾਰ ਚਰਨਜੀਤ ਸਿੰਘ ਚੰਨੀ** : ਸਪੀਕਰ ਸਾਹਿਬ, ** **

**Hon'ble Speaker :** This is no Point of Order. ਹਰੀਸ਼ ਜੀ, ਤੁਸੀਂ ਬੋਲੋ। (ਵਿਘਨ)

**ਸ੍ਰੀ ਹਰੀਸ਼ ਬੇਦੀ** : ਜਨਾਬ, ਮੈਂ ਇਸ ਸਦਨ ਵਿੱਚ ਜਿਹੜੀ ਗੱਲ ਸ਼ੁਰੂ ਵਿੱਚ

[ ਸ਼੍ਰੀ ਹਰੀਸ਼ ਬੇਦੀ ]

ਕਹਿਣੀ ਚਾਹੁੰਦਾ ਸੀ, ਮੈਨੂੰ ਉਹ ਗੱਲ ਕਹਿਣ ਵਿੱਚ ਕੋਈ ਗੁਰੇਜ਼ ਨਹੀਂ ਹੈ ਕਿ ਪਿਛਲੇ ਚਾਰ ਸਾਲਾਂ ਦੀ ਜਦੋਂ ਅਸੀਂ ਗੱਲ ਕਰਦੇ ਹਾਂ, ਇਸ ਦੇ ਨਾਲ ਹੀ ਪਿਛਲੀ ਸਰਕਾਰ ਨੇ ਜੋ ਰਾਜਨੀਤਿਕ ਪੱਖ-ਪਾਤ, ਵਿਤਕਰੇ ਕੀਤੇ, ਦੁਸ਼ਮਣੀਆਂ ਕੱਢੀਆਂ, ਜੋ ਇਨ੍ਹਾਂ ਨੇ ਹਾਹਾਕਾਰ ਮਚਾਈ, ਉਸ ਦੀ ਗੱਲ ਆਉਂਦੀ ਹੈ ਤਾਂ ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਦੀ ਆਰਥਿਕ ਮੰਦੀ ਵਿੱਚੋਂ ਸਾਰਾ ਵਿਸ਼ਵ ਨਿਕਲ ਰਿਹਾ ਸੀ, ਚਾਰ ਸਾਲ ਪਹਿਲਾਂ ਜਦੋਂ ਸਾਨੂੰ ਸਰਕਾਰ ਮਿਲੀ ਤਾਂ ਉਹ ਕਰਜ਼ੇ ਦੇ ਬੋਝ ਥੱਲੇ ਦੱਬੀ ਹੋਈ ਸੀ। ਪੰਜਾਬ ਵਿੱਚ ਅਮਨ, ਭਾਈਚਾਰੇ ਨੂੰ ਤਾਰਪੀਡੋ ਕਰਨ ਦੀਆਂ ਗੱਲਾਂ ਕੀਤੀਆਂ ਗਈਆਂ। ਇਥੋਂ ਤੱਕ ਕਿ ਹਰੀਸ਼ ਢਾਂਡਾ ਜੀ ਕਹਿ ਰਹੇ ਸਨ ਕਿ ਸਾਰੇ ਮੰਤਰੀਆਂ ਅਤੇ ਇੱਥੋਂ ਤੱਕ ਕਿ ਸਪੀਕਰ ਦੀ ਸੀਟ ਤੇ ਜਿਹੜੇ ਤੁਸੀਂ ਬੈਠੇ ਹੋ, ਉਨ੍ਹਾਂ ਉੱਪਰ ਵੀ ਝੂਠੇ ਮੁਕੱਦਮੇ ਦਾਇਰ ਕੀਤੇ ਗਏ। ਅਜਿਹਾ ਰਾਜਨੀਤਿਕ ਮਾਹੌਲ ਸਾਨੂੰ ਵਿਰਸੇ ਵਿੱਚ ਮਿਲਿਆ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਉਸ ਆਰਥਿਕ ਮੰਦੀ ਨੂੰ ਦੂਰ ਕਰਨ ਵਾਸਤੇ ਇਨ੍ਹਾਂ ਨੇ ਕੀ ਸੋਚਿਆ ਹੈ? ਅਸੀਂ ਇਨ੍ਹਾਂ ਚਾਰ ਸਾਲਾਂ ਵਿੱਚ ਆਪਣੀ ਦਾਨਿਸ਼ਮੰਦੀ ਨਾਲ, ਆਪਣੀ ਮਿਹਨਤ ਨਾਲ ਦਿਨ-ਰਾਤ ਲਗਨ ਨਾਲ ਕੇਂਦਰ ਕੋਲ ਜਾ ਕੇ ਆਪਣਾ ਹਿੱਸਾ ਲੈ ਕੇ ਆਏ। ਇਹ ਵਾਰ- ਵਾਰ ਕੇਂਦਰ ਦੀ ਗੱਲ ਕਰਦੇ ਹਨ, ਤੁਸੀਂ ਆਪਣੇ ਸਮੇਂ ਵਿੱਚ ਕੇਂਦਰ ਤੋਂ ਕਿਉਂ ਨਹੀਂ ਕੁਝ ਲੈ ਕੇ ਆਏ? ਅਸੀਂ ਤਾਂ ਆਪਣਾ ਹੱਕ ਲੜ ਕੇ ਜਾਂ ਪਿਆਰ ਨਾਲ, ਆਪਣੀ ਸੋਚ ਨਾਲ ਲੈ ਆਏ ਹਾਂ। ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਵੇਲੇ ਵਿਕਾਸ ਦੀ ਦਰ ਕਿਉਂ ਥੱਲੇ ਆਈ? ਕਿਉਂਕਿ ਸਮਾਂ ਹੀ ਨਹੀਂ ਸੀ। ਸਾਲ 2002 ਤੋਂ 2007 ਤੱਕ ਸਰਕਾਰ ਕੋਲ ਅਤੇ ਸਰਕਾਰ ਦੇ ਸਿਰਮੌਰ ਕੋਲ ਸਮਾਂ ਹੀ ਨਹੀਂ ਸੀ ਕਿ ਉਹ ਪੰਜਾਬ ਦੇ ਲੋਕਾਂ ਵਾਸਤੇ, ਪੰਜਾਬ ਦੇ ਹਿਤਾਂ ਵਾਸਤੇ ਗੱਲ ਕਰਦੇ, ਪੰਜਾਬ ਦੇ ਵਿਕਾਸ ਵਾਸਤੇ ਸੋਚਦੇ।

**ਮਾਨਯੋਗ ਸਪੀਕਰ** : ਹੁਣ ਸਮਾਪਤ ਕਰੋ ਜੀ।

**ਸ਼੍ਰੀ ਹਰੀਸ਼ ਬੇਦੀ** : ਸਪੀਕਰ ਸਾਹਿਬ, ਮੈਨੂੰ ਪਹਿਲੀ ਵਾਰ ਤਾਂ ਮੌਕਾ ਮਿਲਿਆ ਹੈ। ਚਲੋ, ਮੈਂ ਆਪਣੀ ਗੱਲ ਖ਼ਤਮ ਕਰਦਾ ਹਾਂ। ਜੇ ਲੋਕਤੰਤਰ ਨੂੰ ਬਚਾਉਣਾ ਹੈ, ਇਹ ਲੋਕਤੰਤਰ ਦੀ ਗੱਲ ਕਰਦੇ ਹਨ, 60 ਸਾਲ ਦਾ ਸਮਾਂ ਇਨ੍ਹਾਂ ਦਾ ਰਾਜ ਰਿਹਾ ਹੈ, ਮੈਂ ਇਨ੍ਹਾਂ ਲੋਕਾਂ ਨੂੰ ਯਾਦ ਕਰਾਉਣਾ ਚਾਹੁੰਦਾ ਹਾਂ ਕਿ ਜੇਕਰ ਪੰਜਾਬ ਦੇ ਸੂਬੇ ਨੂੰ ਬਚਾਉਣਾ ਹੈ, ਅਮਨ ਸ਼ਾਂਤੀ ਦਾ ਪ੍ਰਯਾਸ ਜਿਹੜਾ ਇਸ ਸਰਕਾਰ ਨੇ ਕੀਤਾ ਹੈ ਉਸ ਵਿੱਚ ਸਹਿਯੋਗ ਦਿਓ ਤਾਂ ਕਿ ਇਸ ਦੇ ਨਾਲ ਪੰਜਾਬ ਮੁੜ ਨੰਬਰ 1 ਸੂਬਾ ਬਣ ਸਕੇ ਜਿਹੜਾ ਕਿ ਹੁਣ 13ਵੇਂ ਨੰਬਰ ਤੇ ਪਹੁੰਚ ਗਿਆ ਹੈ। (ਥੰਪਿੰਗ) ਆਓ, ਅੱਜ ਵੀ ਸਮਾਂ ਹੈ ਕਿ ਮਿਲ ਕੇ ਪੰਜਾਬ ਵਾਸਤੇ ਅਤੇ ਪੰਜਾਬ ਦੀ ਅਮਨ-ਸ਼ਾਂਤੀ ਵਾਸਤੇ, ਪੰਜਾਬ ਦੇ ਉੱਜਵਲ ਭਵਿੱਖ ਵਾਸਤੇ ਮਿਲ-ਬੈਠ ਕੇ ਗੱਲ ਕਰੀਏ। ਧੰਨਵਾਦ ਜੀ। (ਥੰਪਿੰਗ)

**ਮਾਨਯੋਗ ਸਪੀਕਰ** : ਸਰਦਾਰ ਅਜੀਤ ਸਿੰਘ ਸ਼ਾਂਤ।

---

**Expunged as ordered by the Chair.

**ਸਰਦਾਰ ਅਜੀਤ ਸਿੰਘ ਸ਼ਾਂਤ (ਨਿਹਾਲ ਸਿੰਘ ਵਾਲਾ, ਐਸ.ਸੀ.) :** ਧੰਨਵਾਦ ਜੀ, ਮੈਨੂੰ ਚਾਰ-ਪੰਜ ਮਿੰਟ ਵਾਸਤੇ ਗੱਲ ਕਰਨ ਦਾ ਤੁਸੀਂ ਸਮਾਂ ਦਿੱਤਾ ਹੈ ਲੇਕਿਨ ਸਾਡਾ ਅਜ਼ਾਦ ਵਿਧਾਇਕਾਂ ਦਾ 1੪ ਮਿੰਟ ਦਾ ਸਮਾਂ ਅਨਾਊਂਸ ਕੀਤਾ ਗਿਆ ਸੀ। ਮੈਂ ਬੇਨਤੀ ਕਰਦਾ ਹਾਂ ਕਿ ਤੁਸੀਂ ਇਹ ਐਸ਼ਿਓਰ ਕਰ ਦਿਓ ਕਿ ਕੱਲ ਦੀ ਜਦੋਂ ਡਿਬੇਟ ਸ਼ੁਰੂ ਹੋਵੇਗੀ ਤਾਂ ਸਾਨੂੰ ਬਾਕੀ ਦੇ ਮਿੰਟ ਦਿੱਤੇ ਜਾਣਗੇ।

**ਮਾਨਯੋਗ ਸਪੀਕਰ :** ਤੁਸੀਂ ਆਪਣੀ ਗੱਲ ਸ਼ੁਰੂ ਕਰੋ ਜੀ। ਭਾਸ਼ਣ ਤੇ ਬੋਲੋ।

**ਸਰਦਾਰ ਅਜੀਤ ਸਿੰਘ ਸ਼ਾਂਤ :** ਸਪੀਕਰ ਸਾਹਿਬ, ਮੈਂ ਹੁਣ ਆਪਣੀ ਗੱਲ [illegible] ਕਰਦਾ ਹਾਂ। ਰਾਜਪਾਲ ਜੀ ਦਾ ਭਾਸ਼ਣ 71 ਸਫ਼ਿਆਂ ਵਿੱਚ ਅਤੇ 243 ਪੈਰੇ ਬਣਾ ਕੇ ਇੱਧਰਲੇ ਮੰਚ (ਟਰੈਜ਼ਰੀ ਬੈਂਚਿਜ਼ ਵੱਲ ਇਸ਼ਾਰਾ) ਤੋਂ ਵਾਰ-ਵਾਰ ਕਿਹਾ ਜਾ ਰਿਹਾ ਹੈ ਕਿ ਇਹ ਇਕ ਬਹੁਤ ਖੂਬਸੂਰਤ ਦਸਤਾਵੇਜ਼ ਹੈ ਪਰ ਮੈਂ ਕਹਿੰਦਾ ਹਾਂ ਕਿ ਇਹ ਲਫਜ਼ਾਂ ਦੀ ਤਕੜੀ ਜਾਦੂਗਰੀ ਹੈ। ਇਸ ਵਿੱਚ ਅਸੀਂ ਮਹਿਸੂਸ ਕਰਦੇ ਹਾਂ ਕਿ ਸੱਤਾਧਾਰੀ ਬੈਂਚਿਜ਼ ਵਾਲੇ ਰਾਜਪਾਲ ਦੇ ਭਾਸ਼ਣ ਤੇ ਕਿਉਂ ਨਹੀਂ ਬੋਲਦੇ ਜਦੋਂ ਕਿ ਆਪੋਜ਼ੀਸ਼ਨ ਅੰਕੜੇ ਕੱਢ ਕੇ ਲਿਆਉਂਦੀ ਹੈ। ਮੈਂ ਸਮਝਦਾ ਹਾਂ ਕਿ ਇਸ ਵਿੱਚੋਂ ਨਾ ਉਧਰਲਿਆਂ ਨੂੰ ਕੁਝ ਲਭਿਆ ਹੈ ਅਤੇ ਨਾ ਇੱਧਰਲਿਆਂ ਨੂੰ ਕੁਝ ਲੱਭਿਆ ਹੈ। ਫਿਰ ਉਹ ਰਾਜਸੀ ਭਾਸ਼ਣ ਜਿਹੜੇ ਪਿੰਡਾਂ ਵਿੱਚ ਅਸੀਂ ਦਿੰਦੇ ਹਾਂ, ਉਹ ਅਸੀਂ ਇਥੇ ਸ਼ੁਰੂ ਕਰ ਲੈਂਦੇ ਹਾਂ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਦੋ ਦਿਨ ਇਸ ਭਾਸ਼ਣ ਤੇ ਬਹਿਸ ਨੂੰ ਸੁਣਦਿਆਂ ਨੂੰ ਹੋ ਗਏ ਹਨ। ਦੋ ਸਵਾਲ ਇੱਥੇ ਅਨੁਸੂਚਿਤ ਜਾਤੀ, ਦਲਿਤ ਜਾਤੀ ਨਾਲ ਸਬੰਧਤ ਲੱਗੇ ਸੀ, ਇਕ ਚੰਨੀ ਸਾਹਿਬ ਦਾ ਅਤੇ ਇੱਕ ਭੱਟੀ ਸਾਹਿਬ ਦਾ ਪਰ ਦੋਵਾਂ ਬਾਰੇ ਹੀ ਐਕਸਟੈਨਸ਼ਨ ਦੇ ਦਿੱਤੀ ਗਈ ਹੈ। ਕਿਸੇ ਮੰਤਰੀ ਨੇ ਇਨ੍ਹਾਂ ਦਾ ਜਵਾਬ ਨਹੀਂ ਦਿੱਤਾ। ਦੋ ਹੀ ਪੈਰੇ 243 ਪੈਰਿਆਂ ਵਿੱਚੋਂ ਲੱਗੇ ਹਨ, ਇੱਕ ਸਪੈਸ਼ਲ ਕੰਪੋਨੈਂਟ ਪਲਾਨ ਲਈ ਅਤੇ ਇੱਕ ਮਨਰੇਗਾ ਦੇ ਉੱਤੇ। ਸਾਰੇ ਪੰਜਾਬ ਵਿੱਚ ਦਲਿਤ ਪਾਪੂਲੇਸ਼ਨ 40% ਹੈ। 40% ਲੋਕਾਂ ਨੂੰ ਇਸ ਭਾਸ਼ਣ ਵਿੱਚ ਸਿਰਫ਼ ਦੋ ਪੈਰੇ ਮਿਲੇ ਹਨ। ਫਿਰ ਇਸ ਵਿੱਚੋਂ ਉਨ੍ਹਾਂ ਲੋਕਾਂ ਨੂੰ ਕੀ ਮਿਲਣਾ ਹੈ? ਅਸੀਂ ਮਹਿਸੂਸ ਕਰਦੇ ਹਾਂ ਕਿ ਪੰਜਾਬ ਦਾ 44 ਲੱਖ ਬੇਰੁਜ਼ਗਾਰ ਵਿਅਕਤੀ, ਕੋਈ ਨਸ਼ਿਆਂ ਦੇ ਰਾਹ ਤੇ ਤੁਰਿਆ ਹੈ, ਕੋਈ ਡਾਕੇ ਜਾਂ ਹੋਰ ਪਾਸੇ ਤੁਰਿਆ ਹੋਇਆ ਹੈ। ਅਸੀਂ ਗੱਲਾਂ ਤਾਂ ਨੀਤੀਸ਼ ਕੁਮਾਰ ਦੀ ਲੀਡਰਸ਼ਿਪ ਦੀਆਂ ਕਰਦੇ ਹਾਂ ਜਿਸ ਨੇ ਤਿੰਨ ਸਾਲ ਵਿੱਚ ਬਿਹਾਰ ਦੀ ਧਰਤੀ ਤੋਂ 52,000 ਕ੍ਰਿਮੀਨਲ ਬੰਦਾ ਫੜ੍ਹ ਕੇ ਜੇਲ੍ਹਾਂ ਵਿੱਚ ਸੁੱਟਿਆ ਸੀ। ਅੱਜ ਪੰਜਾਬ ਦੀ ਧਰਤੀ ਤੇ 52,000 ਕ੍ਰਿਮੀਨਲ ਬੰਦਾ ਦਨਦਨਾਉਂਦਾ ਫਿਰਦਾ ਹੈ। ਮੈਨੂੰ ਅਫ਼ਸੋਸ ਹੈ ਕਿ ਅੱਜ ਤੋਂ ਛੇ ਮਹੀਨੇ ਪਹਿਲਾਂ ਡਿਪਟੀ ਸੀ.ਐਮ. ਸਾਹਿਬ ਨੇ ਬਿਆਨ ਦਿੱਤਾ ਸੀ ਜੋ ਕਿ ਅਖ਼ਬਾਰਾਂ ਵਿੱਚ ਵੀ ਵੇਖਿਆ ਸੀ ਕਿ ਜਿਹੜੇ ਪੀ.ਓ. ਕਰਾਰ ਦਿੱਤੇ ਲੋਕ ਹਨ, ਉਹ 1,800 ਤੋਂ 2,000 ਦੇ ਕਰੀਬ ਹਨ। ਘੱਟੋ- ਘੱਟ ਬਾਕੀ ਰਹਿੰਦੇ ਇਨ੍ਹਾਂ ਛੇ ਮਹੀਨਿਆਂ ਵਿੱਚ ਅਸੀਂ ਇਨ੍ਹਾਂ ਵਿੱਚੋਂ 900 ਨੂੰ ਤਾਂ ਫੜ੍ਹ ਲਈਏ। ਜਦੋਂ ਇਹੋ ਜਿਹੇ ਹਾਲਾਤ ਸੂਬੇ ਦੇ ਹੋਣ ਤੇ ਸੱਤਾਧਾਰੀ ਪੱਖ ਦੇ ਲੋਕਾਂ ਨੂੰ ਆਪ ਰਾਜਪਾਲ ਦੇ ਭਾਸ਼ਣ ਵਿੱਚ ਕੁਝ ਅਜਿਹਾ ਨਾ ਮਿਲੇ ਜਿਸ ਤੇ ਅਸੀਂ ਮਾਣ

[ ਸਰਦਾਰ ਅਜੀਤ ਸਿੰਘ ਸ਼ਾਂਤ ]

ਮਹਿਸੂਸ ਕਰ ਸਕੀਏ, ਸਿਵਾਏ ਅਜਿਹੇ ਭਾਸ਼ਣਾਂ ਦੇ, ਮੈਂ ਮਹਿਸੂਸ ਕਰਦਾ ਹਾਂ ਕਿ ਜਿਹੜਾ ਅੱਜ ਅਸੀਂ ਸਾਰਾ ਕੁਝ ਸੁਣ ਰਹੇ ਹਾਂ, ਇਹ ਭਾਸ਼ਣ ਅਤੇ ਇਹ ਡਿਬੇਟ ਸਾਡੀ ਗੈਰ ਮਿਆਰੀ ਰਾਹ ਹੋ ਚੁੱਕੀ ਹੈ। ਇਹ ਇਸੇ ਕਰਕੇ ਹੋ ਚੁੱਕੀ ਹੈ ਕਿ ਜੋ ਕੁਝ ਵੀ ਸਾਨੂੰ ਪਰੋਸ ਕੇ ਦਿੱਤਾ ਜਾ ਰਿਹਾ ਹੈ, ਇਹ ਮਿਆਰੀ ਨਹੀਂ ਹੈ। ਰਾਜਪਾਲ ਜੀ ਦਾ ਭਾਸ਼ਣ ਅਸੀਂ ਸੁਣਿਆ, ਉਹ ਕਹਿੰਦੇ ਰਹੇ, 50 ਮਿੰਟ ਤਾਂ ਹਜ਼ਮ ਕਰਦੇ ਰਹੇ, ਫਿਰ ਚਲੇ ਗਏ ਕੇਵਲ ਖ਼ਬਰ ਬਣਾਉਣ ਨੂੰ, ਇਹ ਹਰੇਕ ਵਾਸਤੇ ਹੀ ਖ਼ਬਰਾਂ ਬਣਾਉਣ ਦੀ ਰਾਜਨੀਤੀ ਹੈ। ਕੁਝ ਪੰਜਾਬ ਦੇ ਲੋਕਾਂ ਬਾਰੇ ਵੀ ਕਹੋ।

ਸਪੀਕਰ ਸਾਹਿਬ, ਮੈਂ ਸਿੱਖਿਆ ਦੀ ਗੱਲ ਕਰਨੀ ਚਾਹੁੰਦਾ ਹਾਂ। ਇਸ ਵਿੱਚ ਅੰਕੜੇ ਦਿੱਤੇ ਗਏ ਕਿ ਕਿੰਨੇ ਪ੍ਰਾਇਮਰੀ ਸਕੂਲ ਬਣਾਏ, ਕਿੰਨੇ ਮਿਡਲ ਸਕੂਲ ਅਪਗ੍ਰੇਡ ਕਰ ਦਿੱਤੇ ਹਨ, ਕਿੰਨੇ ਹਾਈ ਸਕੂਲ ਅਪਗ੍ਰੇਡ ਕੀਤੇ ਗਏ ਅਤੇ ਕਿੰਨੇ ਸੀਨੀਅਰ ਸੈਕੰਡਰੀ ਸਕੂਲ ਅਪਗ੍ਰੇਡ ਕੀਤੇ ਗਏ ਲੇਕਿਨ ਅੱਜ 90% ਹਾਈ ਤੇ ਸੀਨੀਅਰ ਸੈਕੰਡਰੀ ਸਕੂਲ ਬਿਨਾਂ ਹੈਡਮਾਸਟਰ, ਬਿਨਾਂ ਪ੍ਰਿੰਸੀਪਲਾਂ ਤੋਂ ਹਨ। ਕਿਹਾ ਜਾ ਰਿਹਾ ਹੈ ਕਿ 51,000 ਟੀਚਰਾਂ ਦੀ ਭਰਤੀ ਕੀਤੀ ਜਾਵੇਗੀ, ਇਹ ਆਨ ਦਿ ਰਿਕਾਰਡ ਹੈ, ਸਬੰਧਤ ਮਹਿਕਮੇ ਤੋਂ ਪੁੱਛਿਆ ਜਾ ਸਕਦਾ ਹੈ ਕਿ ਪ੍ਰਿੰਸੀਪਲ ਅਤੇ ਹੈੱਡਮਾਸਟਰ ਅੱਜ ਹਾਜ਼ਰ ਕਿੰਨੇ ਹਨ? ਇਹ ਰਿਕਾਰਡ ਤੇ ਗੱਲ ਹੈ। ਜੇਕਰ ਪੰਜਾਬ ਨੂੰ ਤਰੱਕੀ ਦੇ ਰਸਤੇ ਤੇ ਲੈ ਕੇ ਜਾਣਾ ਹੈ ਤਾਂ ਪਹਿਲਾਂ ਇਨ੍ਹਾਂ ਨੂੰ ਲੈ ਕੇ ਆਓ। ਅੱਜ ਪੰਜਾਬ ਦੇ ਅਖ਼ਬਾਰਾਂ ਵਿੱਚ ਖ਼ਬਰ ਲੱਗੀ ਹੈ ਕਿ ਕੇਂਦਰ ਸਰਕਾਰ ਨੇ ਸਰਕਾਰੀ ਸਕੂਲਾਂ ਵਿੱਚ ਬੱਚਿਆਂ ਦੀ ਗਿਣਤੀ ਵਧਾਉਣ ਵਾਸਤੇ ਇਕ ਨਵਾਂ ਪ੍ਰੋਗਰਾਮ ਲਿਆਂਦਾ ਹੈ ਕਿ ਪੰਜਾਬ ਦੇ ਜਿਹੜੇ ਸਰਕਾਰੀ ਸਕੂਲਾਂ ਵਿੱਚ ਬੱਚੇ ਪੜ੍ਹਦੇ ਹਨ, ਉਹ 80% ਤੋਂ ਲੈ ਕੇ 90% ਤੱਕ ਗਰੀਬ ਲੋਕਾਂ ਦੇ ਬੱਚੇ ਹਨ, ਉਨ੍ਹਾਂ ਦੀ ਹਾਜ਼ਰੀ ਪੰਜਾਬ ਦੇ ਸਰਕਾਰੀ ਸਕੂਲਾਂ ਵਿੱਚੋਂ ਅੱਜ ਘੱਟ ਰਹੀ ਹੈ। ਅੱਜ ਦੀ ਅਖ਼ਬਾਰ ਚੁੱਕ ਕੇ ਵੇਖ ਲਵੋ, ਰਿਪੋਰਟ ਛਪੀ ਹੈ ਕਿ ਜਿਹੜਾ ਆਉਣ ਵਾਲਾ ਵਿਦਿਅਕ ਸੈਸ਼ਨ ਹੈ, ਉਸ ਵਿੱਚ ਕੇਂਦਰ ਸਰਕਾਰ ਆਪਣੇ ਪੱਧਰ ਤੇ ਪੰਜਾਬ ਦੇ ਸਕੂਲਾਂ ਵਿੱਚ ਬੱਚਿਆਂ ਨੂੰ ਵਰਦੀ ਇਸ ਕਰਕੇ ਦੇਣ ਜਾ ਰਹੀ ਹੈ...

**ਮਾਨਯੋਗ ਸਪੀਕਰ** : ਹੁਣ ਸਦਨ, ਸ਼ੁਕਰਵਾਰ, ਮਿਤੀ 11 ਮਾਰਚ, 2011 ਦੇ 10.00 ਵਜੇ ਸਵੇਰ ਤੱਕ ਸਥਗਿਤ ਕੀਤਾ ਜਾਂਦਾ ਹੈ।

| *2.30 ਵਜੇ ਬਾਅਦ ਦੁਪਹਿਰ | (*ਇਸ ਉਪਰੰਤ ਸਦਨ ਸ਼ੁੱਕਰਵਾਰ ਮਿਤੀ 11 ਮਾਰਚ, 2011 ਦੇ ਸਵੇਰ ਦੇ 10.00 ਵਜੇ ਤੱਕ ਸਥਗਿਤ ਹੋ ਗਿਆ।) |
|---|---|

———

(i)

# ਪੰਜਾਬ ਵਿਧਾਨ ਸਭਾ ਤਾਰਾ ਅੰਕਤ ਸਵਾਲ ਨੰਬਰ 1888

## ਸਪੈਸ਼ਲ ਕੰਪੋਨੈਂਟ ਪਲਾਨ ਅਧੀਨ ਪ੍ਰਾਪਤ ਫੰਡਜ਼

888 ਸਰਦਾਰ ਅਜਾਇਬ ਸਿੰਘ ਭੱਟੀ, ਐਮ.ਐਲ.ਏ. :- ਕੀ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

| | |
|---|---|
| (ੳ) | ਸਾਲ 2007-08, 2008-09, 2009-10 ਅਤੇ 2010-11 ਦੇ ਸਮੇਂ ਦੌਰਾਨ ਸਪੈਸਲ ਕੰਪੋਨੈਂਟ ਪਲਾਨ ਅਧੀਨ ਰਾਜ ਸਰਕਾਰ ਨੂੰ ਕੇਂਦਰ ਸਰਕਾਰ ਤੋਂ ਸਕੀਮ-ਵਾਰ ਅਤੇ ਸਾਲ-ਵਾਰ ਕੁੱਲ ਕਿੰਨੇ ਫੰਡ ਪ੍ਰਾਪਤ ਹੋਏ ; |
| (ਅ) | ਉਪਰੋਕਤ ਭਾਗ (ੳ) ਵਿੱਚ ਵਰਣਿਤ ਫੰਡਾਂ ਦੀ ਵਰਤੋਂ ਦੇ ਵੇਰਵੇ ਕੀ ਹਨ ਅਤੇ ਵਿੱਤੀ ਸਾਲ-ਵਾਰ ਇਸ ਦੇ ਲਾਭਪਾਤਰਾਂ ਦੀ ਗਿਣਤੀ ਕਿੰਨੀ ਹੈ ; |
| (ੲ) | ਉਪਰੋਕਤ ਭਾਗ (ੳ) ਵਿੱਚ ਵਰਣਿਤ ਸਕੀਮਾਂ ਵਿੱਚ ਰਾਜ ਸਰਕਾਰ ਦੁਆਰਾ ਆਪਣੇ ਹਿੱਸੇ ਵਜੋਂ ਪਾਇਆ ਗਿਆ ਸਕੀਮਵਾਰ ਅਤੇ ਸਾਲ-ਵਾਰ ਹਿੱਸਾ ਕਿੰਨਾ ਹੈ ? |

**ਜਵਾਬ**

**ਸਰਵਣ ਸਿੰਘ ਫਿਲੌਰ, ਭਲਾਈ ਮੰਤਰੀ**

ਮੰਗੀ ਗਈ ਸੂਚਨਾ ਅਨੁਲੱਗ-ੳ ਅਨੁਸਾਰ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।



(ii)

ਅਨੁਲੱਗ-'ੳ' Contd.

1. (ੳ) ਸਬੰਧੀ ਸੂਚਿਤ ਕੀਤਾ ਜਾਂਦਾ ਹੈ ਕਿ ਭਾਰਤ ਸਰਕਾਰ ਦੇ ਕਿਸੇ ਵੀ ਮੰਤਰਾਲੇ ਵੱਲੋਂ ਸਪੈਸ਼ਲ ਕੰਪੋਨੈਂਟ ਪਲਾਨ (ਹੁਣ ਸਡਿਊਲਡ ਕਾਸਟਸ ਸਬ ਪਲਾਨ) ਅਧੀਨ ਸ਼ਾਮਲ ਵੱਖ ਵੱਖ ਕੇਂਦਰੀ ਪ੍ਰਾਯੋਜਿਤ ਸਕੀਮਾਂ ਲਈ ਕੋਈ ਵੱਖਰੇ ਫੰਡਜ਼ ਜਾਰੀ ਨਹੀਂ ਕੀਤੇ ਗਏ ਸਨ ਕਿਉਂਕਿ ਸਡਿਊਲਡ ਕਾਸਟਸ ਸਬ ਪਲਾਨ ਰਾਜ ਦੀ ਸਾਲਾਨਾ ਯੋਜਨਾ ਦਾ ਹੀ ਹਿੱਸਾ ਹੈ । ਵੱਖ ਵੱਖ ਮੰਤਰਾਲਿਆਂ ਵੱਲੋਂ ਰਾਜ ਦੀ ਸਾਲਾਨਾ ਯੋਜਨਾ ਵਿੱਚ ਸਾਮਲ ਕੇਂਦਰੀ ਪ੍ਰਾਯੋਜਿਤ ਸਕੀਮਾਂ (ਸ਼ੇਅਰਿੰਗ ਬੇਸਿਜ਼) ਅਧੀਨ ਫੰਡਜ਼ ਰਾਜ ਦੇ ਵਿੱਤ ਵਿਭਾਗ/ਲਾਗੂਕਰਤਾ ਵਿਭਾਗਾਂ ਨੂੰ ਜਾਰੀ ਕੀਤੇ ਜਾਂਦੇ ਹਨ । ਰਾਜ ਦੇ ਵਿੱਤ ਵਿਭਾਗ ਨੂੰ ਪ੍ਰਾਪਤ ਹੋਏ ਫੰਡਜ਼ ਵਿੱਤ ਵਿਭਾਗ ਵੱਲੋ ਵੱਖ ਵੱਖ ਲਾਗੂਕਰਤਾ ਵਿਭਾਗਾਂ ਨੂੰ ਜਾਰੀ ਕੀਤੇ ਜਾਂਦੇ ਹਨ ।

ਰਾਜ ਸਰਕਾਰ ਵੱਲੋਂ ਅਪਣਾਈ ਜਾ ਰਹੀ ਵਿਧੀ ਅਨੁਸਾਰ ਰਾਜ ਦੀ ਸਾਲਾਨਾ ਯੋਜਨਾ ਵਿੱਚ ਸ਼ਾਮਲ ਵੱਖ ਵੱਖ ਪਲਾਨ ਸਕੀਮਾਂ ਵਿਚੋਂ ਅਨੁਸੂਚਿਤ ਜਾਤੀਆਂ ਨੂੰ ਲਾਭ ਦੇਣ ਵਾਲੀਆਂ ਨਿਰਧਾਰਤ ਐਸ.ਸੀ.ਐਸ.ਪੀ. ਸਕੀਮਾਂ/ਕੰਪੋਨੈਂਟ ਦਾ ਕੁੱਲ ਜੋੜ ਐਸ.ਸੀ.ਐਸ.ਪੀ ਦਾ ਆਕਾਰ ਹੁੰਦਾ ਹੈ।

2. (ਅ) ਅਤੇ (ੲ) ਲਈ ਸਬੰਧਤ ਲਾਗੂਕਰਤਾ ਵਿਭਾਗਾਂ ਤੋਂ ਇਕੱਤਰ ਕੀਤੀ ਸੰਕਲਿਤ ਸੂਚਨਾ ਅਨੁਲੱਗ -'ਅ' ਉਪਰ ਹੈ ।

ਅਨੁਲੱਗ X

## ਤਾਰਾ ਅੰਕਿਤ ਵਿਧਾਨ ਸਭਾ ਪ੍ਰਸ਼ਨ 1888 ਦੇ ਸਬੰਧ ਵਿਚ ਸੂਚਨਾ

(ਰੁਪਏ ਲੱਖਾਂ ਵਿੱਚ)

| ਲਾਗੂ ਕਰਤਾ ਵਿਭਾਗ /ਸਕੀਮ ਦਾ ਨਾਂ | ਐਸ.ਸੀ.ਐਸ.ਪੀ 2007-08 | | | | ਐਸ.ਸੀ.ਐਸ.ਪੀ 2008-09 | | | | ਐਸ.ਸੀ.ਐਸ.ਪੀ 2009-10 | | | | ਐਸ.ਸੀ.ਐਸ.ਪੀ 2010-11 | | | |
|---|---|---|---|---|---|---|---|---|---|---|---|---|---|---|---|---|
| | ਖਰਚਾ | | ਕੁੱਲ ਖਰਚਾ (ਕਾਲਮ-2 + ਕਾਲਮ-3) | ਕਵਰ ਕੀਤੇ ਲਾਭਪਾਤਰੀ (ਨੰਬਰਾਂ ਵਿੱਚ) | ਖਰਚਾ | | ਕੁੱਲ ਖਰਚਾ (ਕਾਲਮ-6 + ਕਾਲਮ-7) | ਕਵਰ ਕੀਤੇ ਲਾਭਪਾਤਰੀ (ਨੰਬਰਾਂ ਵਿੱਚ) | ਖਰਚਾ | | ਕੁੱਲ ਖਰਚਾ (ਕਾਲਮ-10 + ਕਾਲਮ-11) | ਕਵਰ ਕੀਤੇ ਲਾਭਪਾਤਰੀ (ਨੰਬਰਾਂ ਵਿੱਚ) | ਖਰਚਾ | | ਕੁੱਲ ਖਰਚਾ (ਕਾਲਮ-14 + ਕਾਲਮ-15) | ਕਵਰ ਕੀਤੇ ਲਾਭਪਾਤਰੀ (ਨੰਬਰਾਂ ਵਿੱਚ) |
| | ਰਾਜ ਦਾ ਹਿੱਸਾ | ਕੇਂਦਰ ਦਾ ਹਿੱਸਾ | | | ਰਾਜ ਦਾ ਹਿੱਸਾ | ਕੇਂਦਰ ਦਾ ਹਿੱਸਾ | | | ਰਾਜ ਦਾ ਹਿੱਸਾ | ਕੇਂਦਰ ਦਾ ਹਿੱਸਾ | | | ਰਾਜ ਦਾ ਹਿੱਸਾ | ਕੇਂਦਰ ਦਾ ਹਿੱਸਾ | | |
| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 | 17 |
| **ਖੇਤੀਬਾੜੀ ਅਤੇ ਬਾਗਬਾਨੀ** | | | | | | | | | | | | | | | | |
| ਏਜੀ.ਆਰ-3 ਖੇਤੀ ਵਿਭਾਗ ਲਈ ਸਥੂਲ ਪ੍ਰਬੰਧਨ ਕਾਰਜ ਯੋਜਨਾ (90:10) | 8.62 | 51.17 | 59.79 | 17614 | 0.49 | 4.45 | 4.94 | 31 | 1.29 | 10.66 | 11.95 | 3124 | 0.00 | 0.00 | 0.00 | 0 |
| ਏਜੀ.ਆਰ-4 ਤੇਲ ਵਾਲੇ ਬੀਜਾਂ, ਦਾਲਾਂ, ਤੇਲ ਵਾਲੇ ..ਾਂ ਅਤੇ ਮੱਕੀ ਲਈ ਏਕੀਕ੍ਰਿਤ ਸਕੀਮ (75:25) | 5.00 | 15.00 | 20.00 | 17202 | 2.88 | 8.64 | 11.52 | 19403 | 3.44 | 10.32 | 13.76 | 16859 | 2.00 | 6.00 | 8.00 | 18163 |
| **ਸਬ ਜੋੜ** | **13.62** | **66.17** | **79.79** | **34816** | **3.37** | **13.09** | **16.46** | **19434** | **4.73** | **20.98** | **25.71** | **19983** | **2.00** | **6.00** | **8.00** | **18163** |
| **ਭੌਂ ਅਤੇ ਜਲ ਸੰਭਾਲ** | | | | | | | | | | | | | | | | |
| ਐਸ.ਡਬਲਿਊ.ਸੀ -1 ਭੌਂ ਸੰਭਾਲ ਲਈ ਵਿਸ਼ਾਲ ਪ੍ਰਬੰਧ-ਕਾਰਜ ਯੋਜਨਾ (90:10) | 19.40 | 174.60 | 194.00 | 672 | 11.20 | 100.75 | 111.95 | 650 | 0.44 | 3.96 | 4.40 | 22 | 5.46 | 49.14 | 54.60 | 98 |
| ਐਸ.ਡਬਲਿਊ.ਸੀ -2 ਬਾਗਬਾਨੀ ਦੀ ਫਸਲ ਦੀ ਸੂਖਮ ਸਿੰਜਾਈ ਲਈ ਸਕੀਮ (80:20) | 14.50 | 58.00 | 72.50 | 254 | 8.75 | 34.94 | 43.69 | 220 | 5.39 | 21.56 | 26.95 | 76 | 8.91 | 35.64 | 44.55 | 78 |
| **ਸਬ ਜੋੜ** | **33.90** | **232.60** | **266.50** | **926** | **19.95** | **135.69** | **155.64** | **870** | **5.83** | **25.52** | **31.35** | **98** | **14.37** | **84.78** | **99.15** | **176** |
| **ਪਸ਼ੂ ਪਾਲਣ** | | | | | | | | | | | | | | | | |
| ਏ.ਐਚ-2 ਰਾਜਾਂ ਨੂੰ ਜਾਨਵਰਾਂ ਦੀ ਬਿਮਾਰੀ ਤੇ ਕਾਬੂ ਪਾਉਣ ਲਈ ਸਹਾਇਤਾ-ਬਿਮਾਰੀ ਮੁਕਤ ਖੇਤਰਾਂ ਦੀ ਸਥਾਪਨਾ (75:25) | 7.35 | 22.05 | 29.40 | 0 | 6.82 | 20.46 | 27.28 | 0 | 9.35 | 28.05 | 37.40 | 0 | 9.16 | 27.48 | 36.64 | 0 |
| **ਸਬ ਜੋੜ** | **7.35** | **22.05** | **29.40** | **0** | **6.82** | **20.46** | **27.28** | **0** | **9.35** | **28.05** | **37.40** | **0** | **9.16** | **27.48** | **36.64** | **0** |

(ਰੁਪਏ ਲੱਖਾਂ ਵਿੱਚ)

| ਲਾਗੂ ਕਰਤਾ ਵਿਭਾਗ /ਸਕੀਮ ਦਾ ਨਾਂ | ਐਸ.ਸੀ.ਐਸ.ਪੀ 2007-08 | | | | ਐਸ.ਸੀ.ਐਸ.ਪੀ 2008-09 | | | | ਐਸ.ਸੀ.ਐਸ.ਪੀ 2009-10 | | | | ਐਸ.ਸੀ.ਐਸ.ਪੀ 2010-11 | | | |
|---|---|---|---|---|---|---|---|---|---|---|---|---|---|---|---|---|
| | ਖਰਚਾ | | ਕੁੱਲ ਖਰਚਾ (ਕਾਲਮ-2 + ਕਾਲਮ-3) | ਕਵਰ ਕੀਤੇ ਲਾਭਪਾਤਰੀ (ਨੰਬਰਾਂ ਵਿੱਚ) | ਖਰਚਾ | | ਕੁੱਲ ਖਰਚਾ (ਕਾਲਮ-6 + ਕਾਲਮ-7) | ਕਵਰ ਕੀਤੇ ਲਾਭਪਾਤਰੀ (ਨੰਬਰਾਂ ਵਿੱਚ) | ਖਰਚਾ | | ਕੁੱਲ ਖਰਚਾ (ਕਾਲਮ-10 + ਕਾਲਮ-11) | ਕਵਰ ਕੀਤੇ ਲਾਭਪਾਤਰੀ (ਨੰਬਰਾਂ ਵਿੱਚ) | ਖਰਚਾ | | ਕੁੱਲ ਖਰਚਾ (ਕਾਲਮ-14 + ਕਾਲਮ-15) | ਕਵਰ ਕੀਤੇ ਲਾਭਪਾਤਰੀ (ਨੰਬਰਾਂ ਵਿੱਚ) |
| | ਰਾਜ ਦਾ ਹਿੱਸਾ | ਕੇਂਦਰ ਦਾ ਹਿੱਸਾ | | | ਰਾਜ ਦਾ ਹਿੱਸਾ | ਕੇਂਦਰ ਦਾ ਹਿੱਸਾ | | | ਰਾਜ ਦਾ ਹਿੱਸਾ | ਕੇਂਦਰ ਦਾ ਹਿੱਸਾ | | | ਰਾਜ ਦਾ ਹਿੱਸਾ | ਕੇਂਦਰ ਦਾ ਹਿੱਸਾ | | |
| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 | 17 |
| | | | | | | | | | | | | | | | | |
| **ਮੱਛੀ ਪਾਲਣ** | | | | | | | | | | | | | | | | |
| ਐਫ.ਐਚ-2 ਰਾਜ ਵਿਚ ਮੱਛੀ ਪਾਲਕ ਏਜੰਸੀਆਂ ਨੂੰ ਸਹਾਇਤਾ (75:25) | 0.00 | 0.00 | 0.00 | 0 | 0.00 | 0.00 | 0.00 | 0 | 2.09 | 6.26 | 8.35 | 0 | 0.00 | 0.00 | 0.00 | 0 |
| **ਸਬ ਜੋੜ** | **0.00** | **0.00** | **0.00** | **0** | **0.00** | **0.00** | **0.00** | **0** | **2.09** | **6.26** | **8.35** | **0** | **0.00** | **0.00** | **0.00** | **0** |
| **ਪੇਂਡੂ ਵਿਕਾਸ ਅਤੇ ਪੰਚਾਇਤ** | | | | | | | | | | | | | | | | |
| ਆਰ.ਡੀ.ਈ(ਐਸ) -2 ਮਹਾਤਮਾ ਗਾਧੀ ਰਾਸਟਰੀ ਪੇਂਡੂ ਰੁਜਗਾਰ ਗਰੰਟੀ ਸਕੀਮ (90:10) | 141.71 | 1275.46 | 1417.17 | 4870 | 366.78 | 3301.08 | 3667.86 | 9940 | 749.07 | 6741.63 | 7490.70 | 20300 | 718.19 | 6463.78 | 7181.97 | 19463 |
| ਆਰ.ਡੀ.ਐਸ (ਡੀ) -1 ਸਵਰਣ ਜੈਯੰਤੀ ਗ੍ਰਾਮ ਸਵੈ-ਰੋਜ਼ਗਾਰ ਯੋਜਨਾ (75:25) | 311.41 | 1004.99 | 1316.40 | 9042 | 231.10 | 888.04 | 1119.14 | 8184 | 360.83 | 1228.92 | 1589.75 | 9434 | 291.19 | 939.43 | 1230.62 | 7767 |
| ਆਰ.ਡੀ.ਈ(ਡੀ) -1 ਇੰਦਰਾ ਆਵਾਸ ਯੋਜਨਾ (75:25) | 819.85 | 2459.54 | 3279.39 | 15930 | 945.54 | 2836.63 | 3782.17 | 14958 | 1493.94 | 4481.82 | 5975.76 | 21128 | 1446.15 | 4338.45 | 5784.60 | 16477 |
| ਆਰ.ਡੀ.ਓ(ਐਸ)-13/15 ਰਾਸਟਰੀ ਗ੍ਰਾਮ ਸਵਰਾਜ ਯੋਜਨਾ ਅਧੀਨ ਪੰਚਾਇਤੀ ਰਾਜ ਸੰਸਥਾਵਾਂ ਦੇ ਚੁਣੇ ਹੋਏ ਨੁਮਾਇੰਦਿਆਂ ਅਤੇ ਕਾਰਜ ਕਰਤਾਵਾ ਲਈ ਸਿਖਲਾਈ (75:25) | 0.00 | 0.00 | 0.00 | 0 | 0.00 | 443.59 | 443.59 | 9636 | 119.12 | 0.00 | 119.12 | 9245 | 0.00 | 357.39 | 357.39 | 52090 |
| **ਸਬ ਜੋੜ** | **1272.97** | **4739.99** | **6012.96** | **29842** | **1543.42** | **7469.34** | **9012.76** | **42718** | **2722.96** | **12452.37** | **15175.33** | **60107** | **2455.53** | **12099.05** | **14554.58** | **95797** |
| **ਸਿੰਜਾਈ ਅਤੇ ਹੜ੍ਹ ਨਿਯੰਤ੍ਰਣ** | | | | | | | | | | | | | | | | |
| ਆਈ.ਆਰ-4 ਪਟਿਆਲਾ ਫੀਡਰ ਅਤੇ ਕੋਟਲਾ ਬ੍ਰਾਂਚ ਦੇ ਚੈਨਲਾਂ ਦਾ ਪੁਨਰਵਾਸ (25:75) | 109.65 | 135.00 | 244.65 | 0 | 325.20 | 0.00 | 325.20 | 0 | 203.01 | 112.5 | 315.51 | 0 | 258.70 | 0.00 | 258.70 | 0 |
| **ਸਬ ਜੋੜ** | **109.65** | **135.00** | **244.65** | **0** | **325.20** | **0.00** | **325.20** | **0** | **203.01** | **112.5** | **315.51** | **0** | **258.70** | **0.00** | **258.70** | **0** |

(ਰੁਪਏ ਲੱਖਾਂ ਵਿੱਚ)

| ਲਾਗੂ ਕਰਤਾ ਵਿਭਾਗ /ਸਕੀਮ ਦਾ ਨਾਂ | ਐਸ.ਸੀ.ਐਸ.ਪੀ 2007-08 | | | | ਐਸ.ਸੀ.ਐਸ.ਪੀ 2008-09 | | | | ਐਸ.ਸੀ.ਐਸ.ਪੀ 2009-10 | | | | ਐਸ.ਸੀ.ਐਸ.ਪੀ 2010-11 | | | |
|---|---|---|---|---|---|---|---|---|---|---|---|---|---|---|---|---|
| | ਖਰਚਾ | | ਕੁੱਲ ਖਰਚਾ (ਕਾਲਮ-2 + ਕਾਲਮ-3) | ਕਵਰ ਕੀਤੇ ਲਾਭਪਾਤਰੀ (ਨੰਬਰਾਂ ਵਿੱਚ) | ਖਰਚਾ | | ਕੁੱਲ ਖਰਚਾ (ਕਾਲਮ-6 + ਕਾਲਮ-7) | ਕਵਰ ਕੀਤੇ ਲਾਭਪਾਤਰੀ (ਨੰਬਰਾਂ ਵਿੱਚ) | ਖਰਚਾ | | ਕੁੱਲ ਖਰਚਾ (ਕਾਲਮ-10 + ਕਾਲਮ-11) | ਕਵਰ ਕੀਤੇ ਲਾਭਪਾਤਰੀ (ਨੰਬਰਾਂ ਵਿੱਚ) | ਖਰਚਾ | | ਕੁੱਲ ਖਰਚਾ (ਕਾਲਮ-14 + ਕਾਲਮ-15) | ਕਵਰ ਕੀਤੇ ਲਾਭਪਾਤਰੀ (ਨੰਬਰਾਂ ਵਿੱਚ) |
| | ਰਾਜ ਦਾ ਹਿੱਸਾ | ਕੇਂਦਰ ਦਾ ਹਿੱਸਾ | | | ਰਾਜ ਦਾ ਹਿੱਸਾ | ਕੇਂਦਰ ਦਾ ਹਿੱਸਾ | | | ਰਾਜ ਦਾ ਹਿੱਸਾ | ਕੇਂਦਰ ਦਾ ਹਿੱਸਾ | | | ਰਾਜ ਦਾ ਹਿੱਸਾ | ਕੇਂਦਰ ਦਾ ਹਿੱਸਾ | | |
| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 | 17 |
| **ਸਿੱਖਿਆ** | | | | | | | | | | | | | | | | |
| ਈ.ਡੀ..ਈ-1 ਸਰਵ ਸਿੱਖਿਆ ਅਭਿਆਨ | 0.00 | 0.00 | 0.00 | 0 | 0.00 | 0.00 | 0.00 | 0 | 12390.91 | 14030.80 | 26421.71 | 1191626 | 7831.55 | 277728.92 | 285560.47 | 1206106 |
| ਈ.ਡੀ..ਈ-2 ਮਿਡ ਡੇ ਮੀਲ ਸਕੀਮ | 9.30 | 4151.52 | 4160.82 | 801344 | 1109.18 | 9024.72 | 10133.90 | 1172504 | 1563.44 | 5612.24 | 7175.68 | 1132063 | 1857.52 | 6736.30 | 8593.82 | 1269409 |
| ਈ.ਡੀ..ਈ-5 ਰਾਜ ਵਿਚ ਐਜੂਸੇਟ ਪ੍ਰੋਗਰਾਮ ਲਾਗੂ ਕਰਨਾ | 0.00 | 0.00 | 0.00 | 0 | 0.00 | 0.00 | 0.00 | 0 | 125.00 | 0.00 | 125.00 | 104166 | 924.84 | 0.00 | 924.84 | 124600 |
| ਈ.ਡੀ..ਐਸ-1 ਪੰਜਾਬ ਦੇ ਸਕੂਲਾਂ ਵਿਚ ਸੂਚਨਾ ਅਤੇ ਸਾਰ ਤਕਨਾਲੋਜੀ (ਆਈ.ਸੀ.ਟੀ.) ਪ੍ਰੋਜੈਕਟ | 0.00 | 0.00 | 0.00 | 0 | 449.69 | 3500.00 | 3949.69 | 634666 | 1435.00 | 4305.00 | 5740.00 | 730063 | 435.00 | 0.00 | 435.00 | 757500 |
| ਈ.ਡੀ..ਐਸ-13 ਸੈਕਡਰੀ ਸਿਖਿਆ ਦੀ ਸਰਬ-ਵਿਆਪਕਤਾ ਲਈ ਰਾਸ਼ਟਰੀਆ ਮਾਧਿਆਮਿਕ ਸ਼ਿਕਸ਼ਾ ਅਭਿਆਨ | 0.00 | 0.00 | 0.00 | 0 | 0.00 | 0.00 | 0.00 | 0 | 805 | 2711.80 | 3516.80 | 0 | 0.00 | 12093.00 | 12093.00 | 0 |
| ਐਚ.ਈ- ਬਾਲਗ ਸਿਖਿਆ ਪ੍ਰੋਗਰਾਮ | 0.00 | 11.35 | 11.35 | 31345 | 0.00 | 97.96 | 97.96 | 134126 | 0.00 | 0.00 | 0.00 | 0 | 0.00 | 0.00 | 0.00 | 0 |
| ਐਚ.ਈ-15 ਰਾਜ ਵਿਚ ਨਵੇ ਕਾਲਜਾਂ ਦੀ ਸਥਾਪਨਾ ਜਿਥੇ ਜੀ.ਈ.ਆਰ ਘੱਟ ਹੈ। | 0.00 | 0.00 | 0.00 | 0 | 0.00 | 0.00 | 0.00 | 0 | 288.50 | 0.00 | 288.50 | 0 | 1414.80 | 0.00 | 1414.80 | 0 |
| **ਸਬ ਜੋੜ** | **9.30** | **4162.87** | **4172.17** | **832689** | **1558.87** | **12622.68** | **14181.55** | **1941296** | **16607.85** | **26659.84** | **43267.69** | **3157918** | **12463.71** | **296558.22** | **309021.93** | **3357615** |
| **ਡਾਕਟਰੀ ਅਤੇ ਜਨ ਸਿਹਤ** | | | | | | | | | | | | | | | | |
| ਡੀ.ਐਚ.ਐਸ-1ਨੈਸ਼ਨਲ ਮਲੇਰੀਆ ਖਾਤਮਾ ਪ੍ਰੋਗਰਾਮ (ਪੇਂਡੂ) (50:50) | 7.41 | 16.03 | 23.44 | 0 | 5.30 | 2.10 | 7.40 | 0 | 0.00 | 3.09 | 3.09 | 0 | 0.00 | 3.88 | 3.88 | 0 |
| ਡੀ.ਐਚ.ਐਸ-2 ਨੈਸ਼ਨਲ ਮਲੇਰੀਆ ਖਾਤਮਾ ਪ੍ਰੋਗਰਾਮ (ਸ਼ਹਿਰੀ) (50:50) | 0.97 | 6.23 | 7.20 | 0 | 3.93 | 0.00 | 3.93 | 0 | 0.00 | 1.86 | 1.86 | 0 | 0.33 | 4.33 | 4.66 | 0 |

(vi)

(ਰੁਪਏ ਲੱਖਾਂ ਵਿੱਚ)

| ਲਾਗੂ ਕਰਤਾ ਵਿਭਾਗ /ਸਕੀਮ ਦਾ ਨਾਂ | ਐਸ.ਸੀ.ਐਸ.ਪੀ 2007-08 | | | | ਐਸ.ਸੀ.ਐਸ.ਪੀ 2008-09 | | | | ਐਸ.ਸੀ.ਐਸ.ਪੀ 2009-10 | | | | ਐਸ.ਸੀ.ਐਸ.ਪੀ 2010-11 | | | |
|---|---|---|---|---|---|---|---|---|---|---|---|---|---|---|---|---|
| | ਖਰਚਾ | | ਕੁੱਲ ਖਰਚਾ (ਕਾਲਮ-2 + ਕਾਲਮ-3) | ਕਵਰ ਕੀਤੇ ਲਾਭਪਾਤਰੀ (ਨੰਬਰਾਂ ਵਿੱਚ) | ਖਰਚਾ | | ਕੁੱਲ ਖਰਚਾ (ਕਾਲਮ-6 + ਕਾਲਮ-7) | ਕਵਰ ਕੀਤੇ ਲਾਭਪਾਤਰੀ (ਨੰਬਰਾਂ ਵਿੱਚ) | ਖਰਚਾ | | ਕੁੱਲ ਖਰਚਾ (ਕਾਲਮ-10 + ਕਾਲਮ-11) | ਕਵਰ ਕੀਤੇ ਲਾਭਪਾਤਰੀ (ਨੰਬਰਾਂ ਵਿੱਚ) | ਖਰਚਾ | | ਕੁੱਲ ਖਰਚਾ (ਕਾਲਮ-14 + ਕਾਲਮ-15) | ਕਵਰ ਕੀਤੇ ਲਾਭਪਾਤਰੀ (ਨੰਬਰਾਂ ਵਿੱਚ) |
| | ਰਾਜ ਦਾ ਹਿੱਸਾ | ਕੇਂਦਰ ਦਾ ਹਿੱਸਾ | | | ਰਾਜ ਦਾ ਹਿੱਸਾ | ਕੇਂਦਰ ਦਾ ਹਿੱਸਾ | | | ਰਾਜ ਦਾ ਹਿੱਸਾ | ਕੇਂਦਰ ਦਾ ਹਿੱਸਾ | | | ਰਾਜ ਦਾ ਹਿੱਸਾ | ਕੇਂਦਰ ਦਾ ਹਿੱਸਾ | | |
| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 | 17 |
| ਡੀ.ਐਚ.ਐਸ-3 ਪੰਜਾਬ ਨਿਰੋਗੀ ਯੋਜਨਾ (33:67) | 0.00 | 0.00 | 0.00 | 0 | 0.50 | 0.25 | 0.75 | 2 | 3.20 | 1.58 | 4.78 | 7 | 2.09 | 1.03 | 3.12 | 3 |
| ਡੀ.ਐਚ.ਐਸ-4 ਏਕੀਕ੍ਰਿਤ ਰੋਗ ਨਿਗਰਾਨੀ ਪ੍ਰੋਗਰਾਮ(ਆਈਡੀਐਸਪੀ), ਪੰਜਾਬ (70:30) | 0.00 | 46.92 | 46.92 | 0 | 0.00 | 98.65 | 98.65 | 0 | 0.00 | 149.70 | 149.70 | 0 | 0.00 | 109.02 | 109.02 | 0 |
| ਡੀ.ਐਚ.ਐਸ-12 ਕੋਮੀ ਪੇਡੂ ਸਿਹਤ ਮਿਸ਼ਨ (85:15) | 0.00 | 725.56 | 725.56 | 0 | 832.17 | 1235.42 | 2067.59 | 0 | 275.85 | 2685.64 | 2961.49 | 0 | 214.39 | 2590.78 | 2805.17 | 0 |
| ਡੀ.ਐਚ.ਐਸ-20 ਗਰੀਬੀ ਰੇਖਾ ਤੋਂ ਹੇਠਾਂ ਰਹਿ ਰਹੇ ਕਾਮਿਆਂ ਲਈ ਕੋਮੀ ਸਿਹਤ ਬੀਮਾ ਯੌਜਨਾ (75:25) | 0.00 | 0.00 | 0.00 | 0 | 19.30 | 39.60 | 58.90 | 18186 | 35.62 | 119.76 | 155.38 | 28664 | 46.54 | 158.33 | 204.87 | 40074 |
| **ਸਬ ਜੋੜ** | **8.38** | **794.74** | **803.12** | **0** | **861.20** | **1376.02** | **2237.22** | **18188** | **314.67** | **2961.63** | **3276.30** | **28671** | **263.35** | **2867.37** | **3130.72** | **40077** |
| **ਜਲ ਸਪਲਾਈ ਅਤੇ ਸਫਾਈ** | | | | | | | | | | | | | | | | |
| ਆਰ.ਡਬਲਿਊ.ਐਸ-1 ਰਾਜੀਵ ਗਾਂਧੀ ਨੈਸ਼ਨਲ ਡਰਿੰਕਿੰਗ ਵਾਟਰ ਮਿਸ਼ਨ (ਸਮੇਤ ਖਰਾਬ ਜਲ ਸਪਲਾਈ ਸਕੀਮਾਂ ਨੂੰ ਠੀਕ ਕਰਨਾ) (75:25) | 101.01 | 303.03 | 404.04 | 76824 | 273.44 | 820.32 | 1093.76 | 181699 | 258.33 | 774.99 | 1033.32 | 145191 | 169.31 | 507.94 | 677.25 | 140018 |
| ਆਰ.ਡਬਲਿਊ.ਐਸ-10 ਕੁੱਲ ਪੇਂਡੂ ਸਫਾਈ ਪ੍ਰੋਗਰਾਮ/ਮੁਹਿੰਮ (60:28:12 ਸੀਐਸ::ਰਾਜ:ਲਾਭਕਾਰੀ) | 14.55 | 43.86 | 58.41 | 58410 | 5.50 | 20.03 | 25.53 | 25530 | 35.17 | 97.92 | 133.09 | 133090 | 32.40 | 109.87 | 142.27 | 142272 |
| **ਸਬ ਜੋੜ** | **115.56** | **346.89** | **462.45** | **135234** | **278.94** | **840.35** | **1119.29** | **207229** | **293.5** | **872.91** | **1166.41** | **278281** | **201.71** | **617.81** | **819.52** | **282290** |
| **ਸ਼ਹਿਰੀ ਵਿਕਾਸ** | | | | | | | | | | | | | | | | |
| ਯੂ.ਡੀ-2 ਸਵਰਣ ਜੈਯੰਤੀ ਸ਼ਹਿਰੀ ਰੋਜ਼ਗਾਰ ਯੋਜਨਾ (75:25) | 11.73 | 35.18 | 46.91 | 717 | 3.50 | 10.50 | 14.00 | 274 | 2.88 | 8.62 | 11.50 | 317 | 4.88 | 14.62 | 19.50 | 48 |

(ਰੁਪਏ ਲੱਖਾਂ ਵਿੱਚ)

| ਲਾਗੂ ਕਰਤਾ ਵਿਭਾਗ /ਸਕੀਮ ਦਾ ਨਾਂ | ਐਸ.ਸੀ.ਐਸ.ਪੀ 2007-08 | | | | ਐਸ.ਸੀ.ਐਸ.ਪੀ 2008-09 | | | | ਐਸ.ਸੀ.ਐਸ.ਪੀ 2009-10 | | | | ਐਸ.ਸੀ.ਐਸ.ਪੀ 2010-11 | | | |
|---|---|---|---|---|---|---|---|---|---|---|---|---|---|---|---|---|
| | ਖਰਚਾ | | ਕੁੱਲ ਖਰਚਾ (ਕਾਲਮ-2 + ਕਾਲਮ-3) | ਕਵਰ ਕੀਤੇ ਲਾਭਪਾਤਰੀ (ਨੰਬਰਾਂ ਵਿੱਚ) | ਖਰਚਾ | | ਕੁੱਲ ਖਰਚਾ (ਕਾਲਮ-6 + ਕਾਲਮ-7) | ਕਵਰ ਕੀਤੇ ਲਾਭਪਾਤਰੀ (ਨੰਬਰਾਂ ਵਿੱਚ) | ਖਰਚਾ | | ਕੁੱਲ ਖਰਚਾ (ਕਾਲਮ-10 + ਕਾਲਮ-11) | ਕਵਰ ਕੀਤੇ ਲਾਭਪਾਤਰੀ (ਨੰਬਰਾਂ ਵਿੱਚ) | ਖਰਚਾ | | ਕੁੱਲ ਖਰਚਾ (ਕਾਲਮ-14 + ਕਾਲਮ-15) | ਕਵਰ ਕੀਤੇ ਲਾਭਪਾਤਰੀ (ਨੰਬਰਾਂ ਵਿੱਚ) |
| | ਰਾਜ ਦਾ ਹਿੱਸਾ | ਕੇਂਦਰ ਦਾ ਹਿੱਸਾ | | | ਰਾਜ ਦਾ ਹਿੱਸਾ | ਕੇਂਦਰ ਦਾ ਹਿੱਸਾ | | | ਰਾਜ ਦਾ ਹਿੱਸਾ | ਕੇਂਦਰ ਦਾ ਹਿੱਸਾ | | | ਰਾਜ ਦਾ ਹਿੱਸਾ | ਕੇਂਦਰ ਦਾ ਹਿੱਸਾ | | |
| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 | 17 |
| ੮. ਜਵਾਹਰ ਲਾਲ ਨਹਿਰੂ ਸਹਿਰੀ ਨਵੀਨੀਕਰਨ ਮਿਸ਼ਨ | | | | | | | | | | | | | | | | |
| (ii) ਸ਼ਹਿਰੀ ਗਰੀਬਾਂ ਨੂੰ ਮੁੱਢਲੀਆਂ ਸੇਵਾਵਾਂ (50:20:30) | 0.00 | 0.00 | 0.00 | 0 | 118.00 | 295.00 | 413.00 | 0 | 368 | 921 | 1289.00 | 0 | 317.00 | 792.00 | 1109.00 | 0 |
| (iv) ਏਕਾਕ੍ਰਿਤ ਮਕਾਨ ਉਸਾਰੀ ਅਤੇ ਗੰਦੀ ਬਸਤੀ ਵਿਕਾਸ ਪ੍ਰੋਗਰਾਮ (ਆਈਐਚਐਸਡੀਪੀ) (80:10:10) | 0.00 | 0.00 | 0.00 | 0 | 0.00 | 0.00 | 0.00 | 0 | 0 | 0 | 0.00 | 0 | 49.00 | 394.00 | 443.00 | 0 |
| ਸਬ ਜੋੜ | **11.73** | **35.18** | **46.91** | **717** | **121.50** | **305.50** | **427.00** | **274** | **370.88** | **929.62** | **1300.50** | **317** | **370.88** | **1200.62** | **1571.50** | **48** |
| **ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ** | | | | | | | | | | | | | | | | |
| ਐਸ.ਸੀ(ਐਸ)-1 ਪੀ.ਐਸ.ਸੀ.ਐਫ.ਸੀ ਨੂੰ ਸ਼ੇਅਰ ਪੂੰਜੀ ਯੋਗਦਾਨ (51:49) | 131.02 | 125.88 | 256.90 | 1337 | 36.42 | 35.00 | 71.42 | 925 | 140.47 | 134.96 | 275.43 | 1049 | 139.68 | 134.20 | 273.88 | 927 |
| ਐਸ.ਸੀ.ਓ.ਪੀ(ਐਸ)-1 ਸਿਵਲ ਅਧਿਕਾਰ ਰੱਖਿਆ ਕਾਨੂੰਨ " 1955 ਅਧੀਨ ਛੂਤਛਾਤ ਦੂਰ ਕਰਨਾ (50:50) | 0.00 | 0.00 | 0.00 | 0 | 60.00 | 60.00 | 120.00 | 250 | 0.00 | 0.00 | 0.00 | 0 | 89.85 | 89.85 | 179.70 | 250 |
| ਐਸ.ਸੀਓ.ਪੀ(ਐਸ)-2 ਅਤਿਆਚਾਰ ਕਾਨੂੰਨ 1989 ਅਧੀਨ ਅਤਿਆਚਾਰ ਤੋਂ ਪੀੜਤ ਵਿਅਕਤੀਆਂ ਨੂੰ ਮਾਲੀ ਸਹਾਇਤਾ ਦੇਣ ਲਈ ਅਤਿਆਚਾਰ ਸੈਲ ਸਥਾਪਤ ਕਰਨਾ (50:50) | 0.00 | 0.00 | 0.00 | 0 | 9.00 | 9.00 | 18.00 | 0 | 0.00 | 0.00 | 0.00 | 0 | 27.50 | 27.50 | 55.00 | 0 |
| ਸਬ ਜੋੜ | **131.02** | **125.88** | **256.90** | **1337** | **105.42** | **104.00** | **209.42** | **1175** | **140.47** | **134.96** | **275.43** | **1049** | **257.03** | **251.55** | **508.58** | **1177** |
| | | | | | | | | | | | | | | | | |

(viii)

(ਰੁਪਏ ਲੱਖਾਂ ਵਿੱਚ)

| ਲਾਗੂ ਕਰਤਾ ਵਿਭਾਗ /ਸਕੀਮ ਦਾ ਨਾਂ | ਐਸ.ਸੀ.ਐਸ.ਪੀ 2007-08 | | | | ਐਸ.ਸੀ.ਐਸ.ਪੀ 2008-09 | | | | ਐਸ.ਸੀ.ਐਸ.ਪੀ 2009-10 | | | | ਐਸ.ਸੀ.ਐਸ.ਪੀ 2010-11 | | | |
|---|---|---|---|---|---|---|---|---|---|---|---|---|---|---|---|---|
| | ਖਰਚਾ | | ਕੁੱਲ ਖਰਚਾ (ਕਾਲਮ-2 + ਕਾਲਮ-3) | ਕਵਰ ਕੀਤੇ ਲਾਭਪਾਤਰੀ (ਨੰਬਰਾਂ ਵਿੱਚ) | ਖਰਚਾ | | ਕੁੱਲ ਖਰਚਾ (ਕਾਲਮ-6 + ਕਾਲਮ-7) | ਕਵਰ ਕੀਤੇ ਲਾਭਪਾਤਰੀ (ਨੰਬਰਾਂ ਵਿੱਚ) | ਖਰਚਾ | | ਕੁੱਲ ਖਰਚਾ (ਕਾਲਮ-10 + ਕਾਲਮ-11) | ਕਵਰ ਕੀਤੇ ਲਾਭਪਾਤਰੀ (ਨੰਬਰਾਂ ਵਿੱਚ) | ਖਰਚਾ | | ਕੁੱਲ ਖਰਚਾ (ਕਾਲਮ-14 + ਕਾਲਮ-15) | ਕਵਰ ਕੀਤੇ ਲਾਭਪਾਤਰੀ (ਨੰਬਰਾਂ ਵਿੱਚ) |
| | ਰਾਜ ਦਾ ਹਿੱਸਾ | ਕੇਂਦਰ ਦਾ ਹਿੱਸਾ | | | ਰਾਜ ਦਾ ਹਿੱਸਾ | ਕੇਂਦਰ ਦਾ ਹਿੱਸਾ | | | ਰਾਜ ਦਾ ਹਿੱਸਾ | ਕੇਂਦਰ ਦਾ ਹਿੱਸਾ | | | ਰਾਜ ਦਾ ਹਿੱਸਾ | ਕੇਂਦਰ ਦਾ ਹਿੱਸਾ | | |
| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 | 17 |
| | | | | | | | | | | | | | | | | |
| **ਸਮਾਜਿਕ ਸੁਰੱਖਿਆ** | | | | | | | | | | | | | | | | |
| ਐਸ.ਡਬਲਿਊ(ਡੀ)-1 ਰਾਸਟਰੀ ਸਮਾਜਿਕ ਸਹਾਇਤਾ ਪ੍ਰੋਗਰਾਮ | 0.00 | 932.82 | 932.82 | 34464 | 0.00 | 1565.05 | 1565.05 | 88995 | 0.00 | 2942.46 | 2942.46 | 90025 | 0.00 | 2032.27 | 2032.27 | 96466.00 |
| ਸਬ ਜੋੜ | 0.00 | 932.82 | **932.82** | 34464 | 0.00 | 1565.05 | **1565.05** | 88995 | 0.00 | 2942.46 | **2942.46** | 90025 | 0.00 | 2032.27 | **2032.27** | 96466.00 |
| **ਉਦਯੋਗਿਕ ਸਿਖਲਾਈ** | | | | | | | | | | | | | | | | |
| ਆਈ.ਟੀ.ਆਈ-1ਪੰਜਾਬ ਵਿਚ ਉਦਯੋਗਿਕ ਸਿਖਲਾਈ ਸੰਸਥਾਵਾਂ ਨੂੰ ਸਰਵ-ਸ੍ਰੇਸ਼ਠ ਕੇਂਦਰਾਂ ਵਜੋਂ ਉਨਤ ਕਰਨਾ (75:25) | 25.15 | 75.46 | 100.61 | 2520 | 149.65 | 448.94 | 598.59 | 4222 | 135.14 | 405.41 | 540.55 | 5072 | 61.37 | 184.12 | 245.49 | 5589 |
| ਸਬ ਜੋੜ | **25.15** | **75.46** | **100.61** | **2520** | **149.65** | **448.94** | **598.59** | **4222** | **135.14** | **405.41** | **540.55** | **5072** | **61.37** | **184.12** | **245.49** | **5589** |
| ਕੁਲ ਜੋੜ | **1738.63** | **11669.65** | **13408.28** | **1072545** | **4974.34** | **24901.12** | **29875.46** | **2324401** | **20810.48** | **47552.51** | **68362.99** | **3641521** | **16357.81** | **315929.27** | **332287.08** | **3897398** |

# PUNJAB VIDHAN SABHA

## DEBATES

*Friday, the 11th March, 2011*

*(Morning Sitting)*

**Vol. XI – No. 4**

OFFICIAL REPORT




CONTENTS



**Punjab Vidhan Sabha Secretariat, Chandigarh**

Price : Rs.________.

## PUNJAB VIDHAN SABHA

*Friday, the 11th March, 2011*
*(Morning Sitting)*

*The Vidhan Sabha met in the Punjab Vidhan Sabha Hall, Vidhan Bhawan, Sector-1, Chandigarh at 10.00 A.M. Mr. Speaker (Sardar Nirmal Singh Kahlon) in the Chair.*

---

### STARRED QUESTIONS AND ANSWERS

### ਨਾਭਾ ਵਿਖੇ ਸੀਵਰੇਜ ਪ੍ਰੋਜੈਕਟ ਦੀ ਮੌਜੂਦਾ ਸਥਿਤੀ

***1910. ਸਰਦਾਰ ਰਣਦੀਪ ਸਿੰਘ ਨਾਭਾ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਨਾਭਾ ਕਸਬੇ ਵਿਚ ਸੀਵਰੇਜ ਪ੍ਰੋਜੈਕਟ ਦੀ ਮੌਜੂਦਾ ਸਥਿਤੀ ਕੀ ਹੈ;

(ਅ) ਕੀ ਨੇੜੇ ਭਵਿਖ ਵਿਚ ਸਰਕਾਰ ਨਾਭਾ ਕਸਬੇ ਨੂੰ ਰਾਸ਼ਟਰੀ ਸ਼ਹਿਰੀ ਬੁਨਿਆਦੀ ਢਾਂਚਾ ਵਿਕਾਸ ਸਕੀਮ ਵਿਚ ਸ਼ਾਮਿਲ ਕਰਨ ਦਾ ਵਿਚਾਰ ਕਰੇਗੀ; ਜੇਕਰ ਅਜਿਹਾ ਹੋਵੇ ਤਾਂ ਕਦੋਂ ਤੱਕ?

**ਸ਼੍ਰੀ ਮਨੋਰੰਜਨ ਕਾਲੀਆ :** (ੳ) ਇਸ ਵੇਲੇ ਨਾਭਾ ਸ਼ਹਿਰ ਦਾ ਸੀਵਰੇਜ ਦਾ ਕੋਈ ਪ੍ਰੋਜੈਕਟ ਪ੍ਰਵਾਨ ਨਹੀਂ ਹੈ।

(ਅ) ਨੇੜੇ ਭਵਿਖ ਵਿਚ ਹਾਲ ਦੀ ਘੜੀ ਨਾਭਾ ਕਸਬੇ ਨੂੰ ਰਾਸ਼ਟਰੀ ਸ਼ਹਿਰੀ ਬੁਨਿਆਦੀ ਢਾਂਚਾ ਵਿਕਾਸ ਸਕੀਮ (ਯੂ.ਆਈ.ਡੀ.ਐਸ.ਐਸ.ਐਮ.ਟੀ.) ਵਿਚ ਸ਼ਾਮਿਲ ਕਰਨ ਦੀ ਕੋਈ ਤਜਵੀਜ਼ ਨਹੀਂ ਹੈ।

**ਸਰਦਾਰ ਰਣਦੀਪ ਸਿੰਘ ਨਾਭਾ :** ਸਪੀਕਰ ਸਾਹਿਬ, ਇਹ ਇਤਿਹਾਸਿਕ ਅਤੇ ਰਿਆਸਤੀ ਸ਼ਹਿਰ ਹੈ ਔਰ ਇਹ ਸਵਾਲ ਤੁਹਾਡੀ ਬਦੌਲਤ ਚੌਥੀ ਵਾਰ ਇਸ ਸਦਨ ਵਿਚ ਲਗਿਆ ਹੈ। ਪਿਛਲੇ ਸਦਨ ਵਿਚ ਐਫ.ਐਮ. ਸਾਹਿਬ ਜਦੋਂ ਬਜਟ ਸਪੀਚ ਤੇ ਬੋਲੇ ਸੀ ਤਾਂ ਉਦੋਂ ਵਿਸ਼ਵਾਸ ਦਿੱਤਾ ਸੀ ਕਿ ਇਸ ਨੂੰ ਅਗਲੀ ਸਕੀਮ ਵਿਚ ਸ਼ਾਮਿਲ ਕੀਤਾ ਜਾਵੇਗਾ ਔਰ ਨਾਲ ਕਾਲੀਆ ਸਾਹਿਬ ਨੇ ਵੀ ਆਸ਼ਵਾਸਨ ਦਿੱਤਾ ਸੀ। ਹੁਣ ਹੈਰਾਨਗੀ ਦੀ ਗੱਲ ਇਹ ਹੈ, ਸਪੀਕਰ ਸਾਹਿਬ, ਕਿ ਜਿਹੜਾ ਵੇਰਵਾ ਮੇਰੇ ਕੋਲ ਹੈ, ਉਹ ਹੈ ਕਿ ਨਾਭੇ ਦੇ ਸੀਵਰੇਜ ਪ੍ਰਾਜੈਕਟ ਲਈ 382.16 ਲੱਖ ਰੁਪਏ ਐਮ.ਡੀ.ਐਫ. ਸਕੀਮ ਅਧੀਨ 19.8.05 ਨੂੰ ਅਪਰੂਵ ਹੋਏ ਸਨ ਔਰ ਇਸ ਦਾ ਕਾਂਟਰੈਕਟ ਸ਼੍ਰੀ ਮੱਖਣ ਲਾਲ ਜਿੰਦਲ, ਕਾਂਟਰੈਕਟਰ ਨੂੰ, ਜਿਸ ਦਾ ਨੰਬਰ 18 ਸੀ, 2006-07 ਵਿਚ ਦਿੱਤਾ ਸੀ ਔਰ ਇਸ ਲਈ 162.5 ਲੱਖ ਦਾ ਟੈਂਡਰ 2006 ਵਿਚ ਐਲੋਕੇਟ ਕੀਤਾ ਸੀ। ਸਪੀਕਰ ਸਾਹਿਬ, ਹੈਰਾਨਗੀ

[ ਸਰਦਾਰ ਰਣਦੀਪ ਸਿੰਘ ਨਾਭਾ ]

ਦੀ ਗੱਲ ਇਹ ਹੈ ਕਿ ਵੈਸੇ ਤਾਂ ਸਰਕਾਰ ਵੱਡੇ-ਵੱਡੇ ਦਾਅਵੇ ਕਰ ਰਹੀ ਹੈ ਕਿ ਅਸੀਂ ਸਾਰੇ ਸ਼ਹਿਰਾਂ ਵਿਚ ਤਰੱਕੀਆਂ ਕਰ ਰਹੇ ਹਾਂ ਔਰ ਸਾਰੇ ਸ਼ਹਿਰਾਂ ਨੂੰ ਅਸੀਂ ਨੈਸ਼ਨਲ ਸਕੀਮਾਂ ਵਿਚ ਪਾਇਆ ਹੈ ਲੇਕਿਨ ਜਿਹੜਾ ਸੀਵਰੇਜ ਦਾ ਪ੍ਰੋਜੈਕਟ ਪਿਛਲੀ ਸਰਕਾਰ ਵੇਲੇ ਨਾਭੇ ਵਿਚ ਸ਼ੁਰੂ ਕੀਤਾ ਗਿਆ ਸੀ, ਉਸ ਵਿਚ ਕੁਲ ਲਾਗਤ ਹੋਈ ਹੈ 90 ਲੱਖ 40 ਹਜ਼ਾਰ ਰੁਪਏ। ਮੈਂ ਮਾਨਯੋਗ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਹ ਜ਼ਰੂਰ ਕਿਰਪਾ ਕਰਕੇ ਦਖਲ ਦੇਣ। ਇਹ ਰਿਆਸਤੀ ਸ਼ਹਿਰ ਹੈ। ਇਸ ਰਿਆਸਤ ਨੇ ਦੇਸ਼ ਲਈ ਬਹੁਤ ਵੱਡੀ ਕੁਰਬਾਨੀ ਦਿੱਤੀ ਹੈ ਔਰ ਜਦੋਂ ਦੇਸ਼ ਆਜ਼ਾਦ ਹੋਇਆ ਤਾਂ ਸਾਰੇ ਸ਼ਹਿਰਾਂ ਨੂੰ ਛੱਡ ਕੇ ਸਭ ਤੋਂ ਪਹਿਲਾਂ ਨਾਭਾ ਰਿਆਸਤ ਨੇ ਆਪਣੀ ਧਨ ਦੌਲਤ ਦੇਸ਼ ਦੀ ਤਰੱਕੀ ਲਈ ਦੇਸ਼ ਹਿੱਤ ਵਿਚ ਤਿਆਗ ਦਿੱਤੀ ਸੀ। ਸੋ, ਮੁੱਖ ਮੰਤਰੀ ਜੀ ਨੂੰ ਮੇਰੀ ਬੇਨਤੀ ਹੈ ਕਿ ਕਿਰਪਾ ਕਰਕੇ ਤੁਸੀਂ ਇੰਟਰਵੀਨ ਕਰੋ, ਤੁਹਾਡਾ ਵੱਡਾ ਦਿਲ ਹੈ ਔਰ ਤੁਸੀਂ ਫਰਾਖਦਿਲ ਹੋ, ਮੈਂ ਬੇਨਤੀ ਕਰਾਂਗਾ ਕਿ ਪਿਛਲੀ ਵਾਰ ਵੀ ਤੁਸੀਂ ਕਿਹਾ ਸੀ ਕਿ ਐਫ.ਐਮ. ਸਾਹਿਬ ਨੂੰ ਲਿਖ ਕੇ ਭੇਜ ਦਿਓ ਔਰ ਮੈਂ ਭੇਜ ਵੀ ਦਿੱਤਾ ਸੀ ਔਰ ਜੋ ਵਜ਼ੀਰ ਸਾਹਿਬ ਦਾ ਜਵਾਬ ਹੈ, ਹਾਲੇ ਤੱਕ ਨਾਭਾ ਸ਼ਹਿਰ ਕਿਸੇ ਸਕੀਮ ਵਿਚ ਸ਼ਾਮਿਲ ਨਹੀਂ ਕੀਤਾ ਗਿਆ।

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਇਹ ਬੜੇ ਸੂਝਵਾਨ ਵਿਧਾਇਕ ਹਨ। ਸਪੀਕਰ ਸਾਹਿਬ, ਇਨ੍ਹਾਂ ਨੇ ਜ਼ਿਕਰ ਕੀਤਾ ਐਮ.ਡੀ.ਐਫ. ਦਾ। ਜਦੋਂ ਪਿਛਲੀ ਕਾਂਗਰਸ ਸਰਕਾਰ ਸੀ ਇਨ੍ਹਾਂ ਨੇ ਐਮ.ਡੀ.ਐਫ. (ਮਿਊਂਸਿਪਲ ਡਿਵੈਲਪਮੈਂਟ ਫੰਡ) ਕ੍ਰੀਏਟ ਕੀਤਾ ਸੀ। ਸੋ, 2005 ਵਿਚ ਇਨ੍ਹਾਂ ਨੇ ਐਸਟੀਮੇਟ ਤਿਆਰ ਕੀਤੇ, ਇਨ੍ਹਾਂ ਨੇ ਬਿਲਕੁਲ ਬਜਾ ਫਰਮਾਇਆ ਹੈ। ਇਹ 6 ਕਰੋੜ 83 ਲੱਖ ਦੇ ਸਨ ਔਰ ਇਸ ਵਿਚ 3 ਕਰੋੜ 94 ਲੱਖ ਵਾਟਰ ਸਪਲਾਈ ਦੇ ਸੀ ਔਰ 3.82 ਕਰੋੜ ਰੁਪਏ ਸੀਵਰੇਜ ਦੇ ਸੀ ਪਰ ਧੇਲਾ ਨਹੀਂ ਦਿੱਤਾ ਔਰ ਠੇਕੇਦਾਰ ਤੋਂ ਕੰਮ ਸ਼ੁਰੂ ਕਰਵਾ ਦਿੱਤਾ। ਠੇਕੇਦਾਰ ਨੂੰ ਵਾਹ-ਵਾਹ ਕਰ ਦਿੱਤੀ ਕਿ ਕਾਕਾ ਕੋਈ ਨਹੀਂ ਤੈਨੂੰ ਪੈਸੇ ਮਿਲਣਗੇ, ਤੂੰ ਕੰਮ ਸ਼ੁਰੂ ਕਰ ਦੇ। 2006 ਵਿਚ ਕੰਮ ਸ਼ੁਰੂ ਹੋ ਗਿਆ। ਕੰਮ ਸ਼ੁਰੂ ਹੋ ਗਿਆ ਤਾਂ 2 ਟਿਊਬਵੈਲਾਂ ਦੇ ਬੋਰ ਹੋ ਗਏ ਪਰ ਕੰਪਲੀਟ ਨਹੀਂ ਹੋਏ ਔਰ ਇਸੇ ਤਰ੍ਹਾਂ ਬਿਨਾਂ ਪੈਸੇ ਤੋਂ ਹੀ, ਮੈਂ ਤਾਂ ਕਹਾਂਗਾ ਕਿ ਠੇਕੇਦਾਰ ਨਾਲ ਵੀ ਧੋਖਾ ਕੀਤਾ, ਐਮ.ਡੀ.ਐਫ. ਵਿਚ ਕੋਈ ਪੈਸਾ ਅਲਾਟ ਹੋਇਆ ਨਹੀਂ।

**ਮਾਨਯੋਗ ਸਪੀਕਰ :** ਮੇਰੀ ਗੱਲ ਸੁਣੋ। ਉਸ ਵੇਲੇ ਦੀ ਗੱਲ ਛਡੋ। ਆਪਣੀ ਗੱਲ ਕਰੀਏ ਆਪਾਂ।

**ਮੰਤਰੀ :** ਬਿਲਕੁਲ ਠੀਕ ਹੈ, ਸਪੀਕਰ ਸਾਹਿਬ। ਇਨ੍ਹਾਂ ਨੇ ਜ਼ਿਕਰ ਕੀਤਾ ਹੈ ਐਮ.ਡੀ.ਐਫ ਦਾ, ਇਸ ਲਈ ਮੈਂ ਜਵਾਬ ਦੇ ਰਿਹਾ ਹਾਂ। ਮੈਂ ਉਸ ਤਰ੍ਹਾਂ ਜ਼ਿਕਰ ਨਹੀਂ ਕਰਨਾ ਸੀ। ਫਿਰ 2006 ਵਿਚ ਇਨ੍ਹਾਂ ਨੇ ਸੀਵਰੇਜ ਦਾ ਕੰਮ ਸ਼ੁਰੂ ਕੀਤਾ ਔਰ 6.76 ਕਿਲੋਮੀਟਰ ਸੀਵਰੇਜ ਪੈ ਗਿਆ ਔਰ ਇਨ੍ਹਾਂ ਨੇ ਕੋਈ ਧੇਲਾ ਨਹੀਂ ਦਿੱਤਾ। 67 ਲੱਖ ਰੁਪਏ ਦੀ ਦੇਣਦਾਰੀ ਸੀ। ਅਕਾਲੀ-ਭਾਜਪਾ ਸਰਕਾਰ ਨੇ, ਇਨ੍ਹਾਂ ਦੀਆਂ ਦੇਣਦਾਰੀਆਂ ਦੇ

76.70 ਲੱਖ ਰੁਪਏ ਦਿੱਤੇ। ਪਹਿਲਾਂ ਤਾਂ ਅਸੀਂ ਉਹ ਉਧਾਰ ਚੁਕਾਇਆ। ਹੁਣ ਜਿੱਥੇ ਤੱਕ ਤਾਅਲੁੱਕ ਹੈ ਨਾਭਾ ਸ਼ਹਿਰ ਦਾ, ਮਾਨਯੋਗ ਮੁੱਖ ਮੰਤਰੀ ਜੀ ਦੇ ਵੀ ਬਿਲਕੁਲ ਧਿਆਨ ਵਿਚ ਹੈ ਔਰ ਅਕਾਲੀ-ਭਾਜਪਾ ਸਰਕਾਰ ਦੇ ਵੀ ਧਿਆਨ ਵਿਚ ਹੈ। ਇੱਕ National River Conservation Project ਹੈ, ਨਾਭਾ ਸ਼ਹਿਰ ਨੂੰ ਉਸ ਪ੍ਰਾਜੈਕਟ ਦੇ ਵਿਚ ਅਸੀਂ ਪਾਇਆ ਹੈ ਔਰ ਉਸ ਵਿਚ ਪਾ ਕੇ ਅਸੀਂ ਭਾਰਤ ਸਰਕਾਰ ਨੂੰ ਭੇਜ ਦਿੱਤਾ ਹੈ। ਇਸ ਤੇ 35.42 ਕਰੋੜ ਰੁਪਏ ਖਰਚ ਆਏਗਾ। ਅਸੀਂ ਇਸ ਦਾ ਐਸਟੀਮੇਟ ਬਣਾ ਕੇ ਭੇਜਿਆ ਹੈ। ਜਿਹੜੀ ਇਨ੍ਹਾਂ ਦੀ ਚਿੰਤਾ ਹੈ, ਉਹ ਸਾਡੀ ਵੀ ਚਿੰਤਾ ਹੈ। ਅਸੀਂ ਵੀ ਇਸ ਦੇ ਬਾਰੇ ਸੋਚ ਰਹੇ ਹਾਂ। ਜਦੋਂ ਇਨ੍ਹਾਂ ਦੀ ਸਰਕਾਰ ਸੀ ਤਾਂ ਉਥੇ ਇਨ੍ਹਾਂ ਨੇ ਉਸ ਵੇਲੇ ਇੱਕ ਪੈਸਾ ਨਹੀਂ ਦਿੱਤਾ। ਜੋ ਵੀ ਦਿੱਤਾ ਹੈ ਉਹ ਅਕਾਲੀ-ਭਾਜਪਾ ਸਰਕਾਰ ਨੇ ਆ ਕੇ ਦਿੱਤਾ ਹੈ।...

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਵੈਸੇ ਤਾਂ ਮੈਂ ਲੋੜ ਤੋਂ ਵੱਧ ਮਾਨਯੋਗ ਮੰਤਰੀ ਜੀ ਦਾ ਸਤਿਕਾਰ ਕਰਦਾ ਹਾਂ ਲੇਕਿਨ ਹੈਰਾਨਗੀ ਦੀ ਗੱਲ ਹੈ ਕਿ ਤੁਸੀਂ ਹਾਊਸ ਦੇ ਕਸਟੋਡੀਅਨ ਹੋ। ਇੱਕ ਮੈਂਬਰ ਆਪਣੇ ਹਲਕੇ ਦਾ ਸਵਾਲ ਜਾਂ ਮੁਸ਼ਕਲ ਇਸ ਸਦਨ ਦੇ ਵਿਚ ਹੀ ਲਿਆ ਸਕਦਾ ਹੈ ਅਤੇ ਉਮੀਦ ਕੀਤੀ ਜਾਂਦੀ ਹੈ ਕਿ ਮੈਂਬਰ ਨੂੰ ਸੰਤੁਸ਼ਟੀਪੂਰਵਕ ਜਵਾਬ ਮਿਲਣਾ ਚਾਹੀਦਾ ਹੈ। ਇਹ ਮਨਿਸਟਰ ਸਾਹਿਬ ਵੀ ਬੜੇ ਕਾਬਲ ਹਨ। ਇਹ ਹਾਊਸ ਨੂੰ ਮਿਸਗਾਈਡ ਕਰ ਰਹੇ ਹਨ। ਇਹ ਕਹਿੰਦੇ ਹਨ ਕਿ ਪਿਛਲੀ ਸਰਕਾਰ ਨੇ ਕੁਝ ਵੀ ਨਹੀਂ ਕੀਤਾ। ਜੇਕਰ 90 ਲੱਖ ਰੁਪਏ ਦਾ ਕੰਮ ਹੋ ਗਿਆ, ਉਹ ਕਿਸ ਨੇ ਕੀਤਾ? ਜੇ ਪੈਸਾ ਦਿੱਤਾ ਗਿਆ ਤਾਂ ਹੀ ਕੰਮ ਹੋਇਆ ਹੈ। ਦੂਜੀ ਗੱਲ ਇਹ ਹੈ ਕਿ ਜਿਹੜਾ ਨਾਭੇ ਦਾ ਕੰਮ ਸ਼ੁਰੂ ਕੀਤਾ ਹੈ, ਉਹ ਕੰਮ ਅਧੂਰਾ ਪਿਆ ਹੈ। ਜਿਸ ਦਿਨ ਦੀ ਪਿਛਲੀ ਸਰਕਾਰ ਬਦਲ ਗਈ, ਜਿਹੜਾ ਕੰਮ ਚਲਦਾ ਸੀ, ਉਸ ਕੰਮ ਨੂੰ ਉਸੇ ਦਿਨ ਤੋਂ ਹੀ ਰੋਕ ਦਿੱਤਾ ਗਿਆ। ਜਿਹੜਾ ਕੰਮ ਠੇਕੇ ਤੇ ਹੋ ਰਿਹਾ ਸੀ ਉਸ ਕੰਮ ਨੂੰ ਤਾਂ ਕਰਵਾ ਦਿਓ।

**ਮਾਨਯੋਗ ਸਪੀਕਰ** : ਕਾਲੀਆ ਸਾਹਿਬ, ਕੀ 90 ਲੱਖ ਰੁਪਏ ਤੋਂ ਇਲਾਵਾ ਹੋਰ ਕੋਈ ਕੰਮ ਨਹੀਂ ਹੋਇਆ?

**ਮੰਤਰੀ** : ਸਪੀਕਰ ਸਾਹਿਬ, ਜਿਹੜੀਆਂ ਇਨ੍ਹਾਂ ਦੇ ਵੇਲੇ ਦੀਆਂ ਉਸ ਕੰਮ ਦੀਆਂ ਦੇਣਦਾਰੀਆਂ ਸਨ, ਉਹ ਅਸੀਂ ਆ ਕੇ ਦਿੱਤੀਆਂ ਹਨ। ਟਿਊਬਵੈੱਲ ਵਾਸਤੇ ਬੋਰ ਹੋ ਗਿਆ ਲੇਕਿਨ ਇੱਕ ਧੇਲਾ ਵੀ ਇਨ੍ਹਾਂ ਨੇ ਦਿੱਤਾ ਨਹੀਂ। ਅਸੀਂ ਬਾਅਦ ਵਿਚ ਆ ਕੇ ਇਨ੍ਹਾਂ ਦੇ ਵੇਲੇ ਦੀਆਂ ਦੇਣਦਾਰੀਆਂ ਦਿੱਤੀਆਂ ਹਨ। ਹੁਣ ਅਸੀਂ ਨਾਭੇ ਸ਼ਹਿਰ ਨੂੰ National River Conservation Project ਵਿਚ ਲਿਆ ਹੈ। ਅਸੀਂ 100% ਸੀਵਰੇਜ ਪਾਵਾਂਗੇ। ਅਸੀਂ ਦਰਿਆਵਾਂ ਦੀ ਸਫਾਈ ਵੀ ਕਰਾ ਰਹੇ ਹਾਂ।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਬੇਨਤੀ ਹੈ ਕਿ ਮੈਂ ਦਰਿਆ ਦੇ ਪਾਣੀ ਦੀ ਸਫਾਈ ਦੀ ਗੱਲ ਨਹੀਂ ਕਰ ਰਿਹਾ। ਨਾਭਾ ਸ਼ਹਿਰ ਇੱਕ ਰਿਆਸਤੀ ਸ਼ਹਿਰ ਹੈ, ਇਹ ਪਾਣੀ ਵਿਚ ਡੁੱਬ ਜਾਂਦਾ ਹੈ। ਬਹੁਤ ਪੁਰਾਣਾ ਸ਼ਹਿਰ ਹੈ...

**ਮਾਨਯੋਗ ਸਪੀਕਰ :** ਤੁਹਾਡੀ ਗੱਲ ਮੰਨੀ ਗਈ ਹੈ। ਪੁਰਾਣਾ ਸ਼ਹਿਰ ਹੈ, ਇਹ ਤੁਸੀਂ ਦੱਸ ਦਿੱਤਾ ਹੈ। ਇਨ੍ਹਾਂ ਨੇ ਵੀ ਦੱਸ ਦਿੱਤਾ ਹੈ ਕਿ ਪੈਸੇ ਇਨ੍ਹਾਂ ਨੇ ਦਿੱਤੇ ਹਨ ਅਤੇ ਹੁਣ ਉਸ ਸਕੀਮ ਵਿਚ ਪਾਉਣ ਦਾ ਯਤਨ ਕਰਨਗੇ।

**ਸਰਦਾਰ ਰਣਦੀਪ ਸਿੰਘ ਨਾਭਾ :** ਸਪੀਕਰ ਸਾਹਿਬ, ਮੰਤਰੀ ਜੀ ਆਪ ਹੀ ਮੰਨ ਰਹੇ ਹਨ ਅਤੇ ਜ਼ਿਕਰ ਕਰ ਰਹੇ ਹਨ ਕਿ 2007 ਤੱਕ ਕੰਮ ਹੋਇਆ ਹੈ, ਉਸ ਤੋਂ ਬਾਅਦ ਪੈਸੇ ਦਿੱਤੇ ਹਨ, ਪਰ ਕੰਮ ਉਥੇ ਖੜ੍ਹਾ ਹੈ। ਕੰਮ ਨੂੰ ਸ਼ੁਰੂ ਕਰਵਾਇਆ ਜਾਵੇ। ਜਿਹੜਾ ਕੰਟ੍ਰੈਕਟਰ ਕੰਮ ਨਹੀਂ ਕਰ ਰਿਹਾ ਉਸ ਦੇ ਖਿਲਾਫ ਕਾਰਵਾਈ ਕਰੋ ਅਤੇ ਜਿਹੜਾ ਕੰਮ ਰੁਕਿਆ ਪਿਆ ਹੈ ਉਸ ਨੂੰ ਪੂਰਾ ਕਰਵਾ ਦਿਓ। ਇਸ ਹਾਊਸ ਵਿਚ ਮੰਤਰੀ ਜੀ ਕਿਰਪਾ ਕਰਕੇ ਇਸ ਬਾਰੇ ਵਿਸ਼ਵਾਸ ਦਿਵਾਉਣ।

**ਮਾਨਯੋਗ ਸਪੀਕਰ :** ਇਸ ਨੂੰ ਫਾਲੋਅੱਪ ਕਰੋ ਜੀ।

**ਮੰਤਰੀ :** ਸਪੀਕਰ ਸਾਹਿਬ, National River Conservation Project ਅਧੀਨ ਅਸੀਂ ਪ੍ਰੋਜੈਕਟ ਬਣਾ ਕੇ ਫਾਲੋਅੱਪ ਕਰ ਰਹੇ ਹਾਂ।

---

## ਪਸ਼ੂ ਪਾਲਣ ਡਿਸਪੈਂਸਰੀਆਂ ਵਿਚ ਦਵਾਈਆਂ ਦੀ ਸਪਲਾਈ

*1937. **ਸਰਦਾਰ ਅਮਰਜੀਤ ਸਿੰਘ ਸਾਹੀ :** ਕੀ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲ 2008-09, 2009-10 ਅਤੇ 2010-11 ਦੌਰਾਨ ਜ਼ਿਲ੍ਹਾ ਹੁਸ਼ਿਆਰਪੁਰ ਦੀਆਂ ਸਬ-ਡਵੀਜ਼ਨਾਂ ਦਸੂਹਾ ਅਤੇ ਮੁਕੇਰੀਆਂ ਵਿਚ ਜ਼ਿਲ੍ਹਾ ਪ੍ਰੀਸ਼ਦਾਂ ਅਧੀਨ ਅਤੇ ਪਸ਼ੂ ਪਾਲਣ ਵਿਭਾਗ ਅਧੀਨ ਆਉਂਦੀਆਂ ਪਸ਼ੂ ਪਾਲਣ ਡਿਸਪੈਂਸਰੀਆਂ/ਹਸਪਤਾਲਾਂ ਵਿਚ ਸਰਕਾਰ ਵੱਲੋਂ ਪਸ਼ੂਆਂ ਦੇ ਇਲਾਜ ਲਈ ਕਿਹੜੀਆਂ-ਕਿਹੜੀਆਂ ਅਤੇ ਕਿੰਨੀਆਂ-ਕਿੰਨੀਆਂ ਦਵਾਈਆਂ ਸਪਲਾਈ ਕੀਤੀਆਂ ਗਈਆਂ ਹਨ।

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ :** ਸ਼੍ਰੀਮਾਨ ਜੀ, ਸਾਲ 2008-09, 2009-10 ਅਤੇ 2010-11 ਦੌਰਾਨ ਜ਼ਿਲ੍ਹਾ ਹੁਸ਼ਿਆਰਪੁਰ ਦੀਆਂ ਸਬ-ਡਵੀਜ਼ਨਾਂ ਦਸੂਹਾ ਅਤੇ ਮੁਕੇਰੀਆਂ ਵਿਚ ਜ਼ਿਲ੍ਹਾ ਪ੍ਰੀਸ਼ਦਾਂ ਅਧੀਨ ਅਤੇ ਪਸ਼ੂ ਪਾਲਣ ਵਿਭਾਗ ਦੇ ਅਧੀਨ ਆਉਂਦੀਆਂ ਪਸ਼ੂ ਪਾਲਣ ਡਿਸਪੈਂਸਰੀਆਂ/ਹਸਪਤਾਲਾਂ ਵਿਚ ਸਰਕਾਰ ਵੱਲੋਂ ਪਸ਼ੂਆਂ ਦੇ ਇਲਾਜ ਲਈ ਦਵਾਈਆਂ ਸਬੰਧੀ ਸੂਚਨਾ ਹੇਠਾਂ **ਅਨੁਲਗ 'I' ਅਤੇ 'II' ਤੇ ਰੱਖੀ ਜਾਂਦੀ ਹੈ।

**ਸਰਦਾਰ ਅਮਰਜੀਤ ਸਿੰਘ ਸਾਹੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ

---

**Placed in the Revisor Branch.

ਮੰਤਰੀ ਸਾਹਿਬ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਹਾਊਸ ਦੇ ਵਿਚ ਇਨ੍ਹਾਂ ਨੇ ਜਵਾਬ ਵਿਚ ਲਿਸਟ ਦਿੱਤੀ ਹੈ ਔਰ ਜੋ ਅਸਲੀ ਗੱਲ ਹੈ, ਉਹ ਇਹ ਹੈ ਕਿ ਹਸਪਤਾਲਾਂ ਦੇ ਵਿਚ ਪਿਛਲੇ ਦੋ-ਤਿੰਨ ਸਾਲਾਂ ਤੋਂ ਕੋਈ ਦਵਾਈਆਂ ਨਹੀਂ ਆਈਆਂ ਔਰ ਜਿੰਨੇ ਵੀ ਵੈਟਰਨਰੀ ਹਸਪਤਾਲ ਹਨ, ਉਥੇ ਪਸ਼ੂਆਂ ਦੇ ਇਲਾਜ ਦੀ ਬਹੁਤ ਮਾੜੀ ਹਾਲਤ ਹੈ ਅਤੇ ਜਿਹੜੀਆਂ ਵੀ ਕੋਈ ਥੋੜ੍ਹੀਆਂ ਬਹੁਤ ਉਥੇ ਦਵਾਈਆਂ ਜਾਂਦੀਆਂ ਹਨ, ਉਹ ਬਹੁਤ ਹੀ ਘਟੀਆ ਕਿਸਮ ਦੀ ਕੁਆਲਿਟੀ ਦੀਆਂ ਅਤੇ ਘੱਟ ਮਿਕਦਾਰ ਵਿਚ ਜਾਂਦੀਆਂ ਹਨ। ਪਸ਼ੂਆਂ ਦੇ ਪ੍ਰਤੀ ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਜਾਣਨਾ ਚਾਹੁੰਦਾ ਹਾਂ, ਵੈਸੇ ਤਾਂ ਜਿਹੜੀ ਇਨਫਰਮੇਸ਼ਨ ਮੈਨੂੰ ਮਿਲੀ ਹੈ, ਉਸ ਤੇ ਕੋਈ ਤਰੀਕ ਨਹੀਂ, ਇਹ ਤਾਂ ਸਿਰਫ ਦਵਾਈਆਂ ਦੇ ਨਾਂਵਾਂ ਦੀ ਲਿਸਟ ਜ਼ਰੂਰ ਦੇ ਦਿੱਤੀ ਗਈ ਪਰ ਮੌਕੇ ਤੇ ਪਿਛਲੇ ਦੋ ਸਾਲਾਂ ਤੋਂ ਦਵਾਈਆਂ ਉਪਲਬਧ ਨਹੀਂ ਹੋਈਆਂ...

**ਮਾਨਯੋਗ ਸਪੀਕਰ** : ਤੁਸੀਂ ਸਵਾਲ ਕਰੋ, ਤੁਹਾਡਾ ਸਵਾਲ ਕੀ ਹੈ?

**ਸਰਦਾਰ ਅਮਰਜੀਤ ਸਿੰਘ ਸਾਹੀ** : ਸਪੀਕਰ ਸਾਹਿਬ, ਜੋ ਲਿਸਟ ਇਨ੍ਹਾਂ ਨੇ ਦਿੱਤੀ ਹੈ, ਮੇਰੇ ਕੋਲ ਇਸ ਬਾਰੇ ਰਿਕਾਰਡ ਹੈ, ਇਹ ਦਵਾਈਆਂ ਤੱਥਾਂ ਦੇ ਆਧਾਰ ਤੇ ਉਥੇ ਬਿਲਕੁਲ ਨਹੀਂ ਗਈਆਂ। ਜੋ ਸਰਕਾਰੀ ਹਸਪਤਾਲ ਦੇ ਵਿਚ ਦਵਾਈ ਗਈ ਹੈ, ਉਹ ਵੀ ਮਿਕਦਾਰ ਦੇ ਹਿਸਾਬ ਨਾਲ ਬਹੁਤ ਘੱਟ ਹੈ। ਕੀ ਇਹ ਦਵਾਈਆਂ ਉਥੇ ਉਪਲਬਧ ਕਰਵਾਉਣਗੇ?

**ਮਾਨਯੋਗ ਸਪੀਕਰ** : ਹਾਂ ਜੀ, ਮੰਤਰੀ ਜੀ, ਕੀ ਦਵਾਈਆਂ ਉਪਲਬਧ ਹੋਣਗੀਆਂ?

**ਮੰਤਰੀ** : ਸਪੀਕਰ ਸਾਹਿਬ, ਕੁਝ ਵੈਟਰਨਰੀ ਡਿਸਪੈਂਸਰੀਆਂ ਜ਼ਿਲ੍ਹਾ ਪ੍ਰੀਸ਼ਦਾਂ ਅਧੀਨ ਚਲਦੀਆਂ ਹਨ ਅਤੇ ਕੁਝ ਐਨੀਮਲ ਹਸਬੈਂਡਰੀ ਮਹਿਕਮੇ ਦੇ ਅਧੀਨ ਚਲਦੀਆਂ ਹਨ। ਜਿਥੇ-ਜਿਥੇ ਜ਼ਿਲ੍ਹਾ ਪ੍ਰੀਸ਼ਦਾਂ ਦੇ ਅਧੀਨ ਇਹ ਚਲ ਰਹੀਆਂ ਹਨ, ਉਥੇ ਰੈਗੂਲਰ ਤੌਰ ਤੇ 7500 ਰੁਪਏ ਪ੍ਰਤੀ ਮਹੀਨੇ ਦੀਆਂ ਦਵਾਈਆਂ ਜਾ ਰਹੀਆਂ ਹਨ। ਮੇਰੀ ਇਨਫਰਮੇਸ਼ਨ ਮੁਤਾਬਿਕ ਜ਼ਿਲ੍ਹਾ ਪ੍ਰੀਸ਼ਦਾਂ ਦੀਆਂ ਸਾਰੀਆਂ ਵੈਟਰਨਰੀ ਡਿਸਪੈਂਸਰੀਆਂ ਵਿਚ ਦਵਾਈਆਂ ਜਾ ਰਹੀਆਂ ਹਨ। ਜੇਕਰ ਮੈਂਬਰ ਸਾਹਿਬ ਸਮਝਦੇ ਹਨ ਕਿ ਕਿਧਰੇ ਨਹੀਂ ਮਿਲੀਆਂ ਤਾਂ ਇਹ ਦੱਸ ਦੇਣ, ਅਸੀਂ ਕੋਸ਼ਿਸ਼ ਕਰਾਂਗੇ ਕਿ ਉਥੇ ਦਵਾਈਆਂ ਭਿਜਵਾਈਆਂ ਜਾ ਸਕਣ।

**ਸਰਦਾਰ ਅਮਰਜੀਤ ਸਿੰਘ ਸਾਹੀ** : ਸਪੀਕਰ ਸਾਹਿਬ, ਦਵਾਈਆਂ ਦੀ ਕੁਆਂਟਟੀ ਵਧਾਉਣੀ ਚਾਹੀਦੀ ਹੈ। ਇਲਾਕੇ ਵਿਚ ਪਸ਼ੂਆਂ ਦੀ ਗਿਣਤੀ ਦੇ ਆਧਾਰ ਤੇ ਜੇਕਰ ਦਵਾਈਆਂ ਮਿਲ ਜਾਣ...

**ਮਾਨਯੋਗ ਸਪੀਕਰ** : ਤੁਸੀਂ ਇਹ ਸਾਰਾ ਕੁਝ ਲਿਖ ਕੇ ਮੰਤਰੀ ਜੀ ਨੂੰ ਭੇਜ

[ ਮਾਨਯੋਗ ਸਪੀਕਰ ]

ਦਿਉ। ਅਗਲਾ ਸਵਾਲ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1959**

**ਮਾਨਯੋਗ ਸਪੀਕਰ** : ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1938***

**ਮਾਨਯੋਗ ਸਪੀਕਰ** : ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

---

## ਬਲਾਕ ਸੰਮਤੀਆਂ ਤੋਂ ਪੈਨਸ਼ਨਾਂ ਦੇ ਅਧਿਕਾਰ ਵਾਪਸ ਲੈਣਾ

***1909. ਸਰਦਾਰ ਇਕਬਾਲ ਸਿੰਘ ਝੂੰਦਾਂ** : ਕੀ ਸਮਾਜਿਕ ਸੁਰੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਵੱਖ-ਵੱਖ ਕਿਸਮ ਦੀਆਂ ਪੈਨਸ਼ਨਾਂ ਨੂੰ ਪਾਸ ਕਰਨ ਦੇ ਅਧਿਕਾਰ ਬਲਾਕ ਸੰਮਤੀਆਂ ਕੋਲੋਂ ਵਾਪਸ ਲਏ ਜਾਣ ਦੇ ਕੀ ਕਾਰਣ ਹਨ?

**ਸ਼੍ਰੀ ਸਵਰਨਾ ਰਾਮ** : ਪ੍ਰਸ਼ਾਸਨਿਕ ਸੁਧਾਰ ਕਮਿਸ਼ਨ, ਪੰਜਾਬ ਦੀਆਂ ਸਿਫਾਰਸ਼ਾਂ ਨੂੰ ਲਾਗੂ ਕਰਨ ਕਰਕੇ ਵੱਖ-ਵੱਖ ਕਿਸਮ ਦੀਆਂ ਪੈਨਸ਼ਨਾਂ ਨੂੰ ਪਾਸ ਕਰਨ ਦੇ ਅਧਿਕਾਰ ਬਲਾਕ ਸੰਮਤੀਆਂ ਕੋਲੋਂ ਵਾਪਸ ਲਏ ਗਏ ਹਨ।

**ਸਰਦਾਰ ਇਕਬਾਲ ਸਿੰਘ ਝੂੰਦਾਂ** : ਮਾਨਯੋਗ ਸਪੀਕਰ ਸਾਹਿਬ, ਬਲਾਕ ਸੰਮਤੀਆਂ ਕੋਲ ਪੈਨਸ਼ਨਾਂ ਪਾਸ ਕਰਨ ਦਾ ਕੇਵਲ ਇੱਕੋ ਹੀ ਅਧਿਕਾਰ ਰਹਿ ਗਿਆ ਸੀ, ਇਸ ਤੋਂ ਬਿਨ੍ਹਾਂ ਹੋਰ ਉਨ੍ਹਾਂ ਕੋਲ ਕੋਈ ਅਧਿਕਾਰ ਨਹੀਂ ਹੈ। ਮੈਂ ਸਮਝਦਾ ਹਾਂ ਕਿ ਪ੍ਰਸ਼ਾਸਨਿਕ ਸੁਧਾਰ ਕਮਿਸ਼ਨ ਨੇ ਇਹ ਸਿਫਾਰਸ਼ ਤਾਂ ਨਹੀਂ ਕੀਤੀ ਹੋਣੀ ਕਿ ਉਨ੍ਹਾਂ ਕੋਲੋਂ ਇਹ ਪੈਨਸ਼ਨਾਂ ਦਾ ਅਧਿਕਾਰ ਵੀ ਖੋਹ ਲਿਆ ਜਾਵੇ। ਜੇਕਰ ਪੈਨਸ਼ਨਾਂ ਵਿਚ ਕੁਝ ਸਮਾਂ ਜ਼ਿਆਦਾ ਲੱਗਦਾ ਹੈ ਤਾਂ ਫਿਰ ਵੀ ਇਹ ਅਧਿਕਾਰ ਬਲਾਕ ਸੰਮਤੀਆਂ ਕੋਲ ਰਹਿਣਾ

---

**For Starred Question No. 1959 and reply thereto, please see Appendix to this Debates.

***For Starred Question No. 1938 and reply thereto, please see PVS Debates dated 15.3.2011.

ਚਾਹੀਦਾ ਹੈ। ਮੈਂ ਸੀ.ਐਮ. ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਲੋਕਾਂ ਦੀਆਂ ਚੁਣੀਆਂ ਹੋਈਆਂ ਸੰਸਥਾਵਾਂ, ਜਿਹੜੀਆਂ ਪਹਿਲਾਂ ਬਹੁਤ ਸ਼ਕਤੀਸ਼ਾਲੀ ਹੁੰਦੀਆਂ ਸਨ, ਅੱਜ ਉਨ੍ਹਾਂ ਕੋਲ ਕਿਸੇ ਕਿਸਮ ਦਾ ਕੋਈ ਅਧਿਕਾਰ ਹੀ ਨਹੀਂ ਰਹਿ ਗਿਆ, ਨਾ ਹੀ ਉਨ੍ਹਾਂ ਕੋਲ ਕੋਈ ਪ੍ਰਸ਼ਾਸਨਿਕ ਅਧਿਕਾਰ ਹਨ। ਉਹ ਪੈਨਸ਼ਨਾਂ ਦਾ ਕੰਮ ਸੇਵਾ ਦੇ ਰੂਪ ਵਿਚ ਨਿਭਾ ਰਹੇ ਸਨ, ਉਹ ਵੀ ਹੁਣ ਉਨ੍ਹਾਂ ਕੋਲੋਂ ਖੋਹ ਲਿਆ ਗਿਆ ਹੈ। ਮੈਂ ਸਮਝਦਾ ਹਾਂ ਕਿ ਇਹ ਅਫਸਰਸ਼ਾਹੀ ਰਾਹੀਂ ਚੁਣੀਆਂ ਹੋਈਆਂ ਸੰਸਥਾਵਾਂ ਦੇ ਅਧਿਕਾਰਾਂ ਉਤੇ ਕਬਜ਼ਾ ਕਰਨ ਦੀ ਕੋਸ਼ਿਸ਼ ਹੈ, ਇਸ ਨੂੰ ਤੁਰੰਤ ਰੱਦ ਕਰਨਾ ਚਾਹੀਦਾ ਹੈ ਅਤੇ ਪੈਨਸ਼ਨਾਂ ਦਾ ਅਧਿਕਾਰ ਉਨ੍ਹਾਂ ਨੂੰ ਵਾਪਸ ਦਿੱਤਾ ਜਾਣਾ ਚਾਹੀਦਾ ਹੈ। ਮੈਂ ਸੀ.ਐਮ. ਸਾਹਿਬ ਨੂੰ ਇੱਕ ਹੋਰ ਰਿਕੁਐਸਟ ਕਰਾਂਗਾ ਕਿ ਬਲਾਕ ਸੰਮਤੀਆਂ ਦੇ ਚੇਅਰਮੈਨਾਂ ਅਤੇ ਮੈਂਬਰਾਂ ਕੋਲ ਘੱਟੋ-ਘੱਟ ਸਰਪੰਚਾਂ ਤੇ ਨੰਬਰਦਾਰਾਂ ਵਾਲੇ ਅਧਿਕਾਰ ਤਾਂ ਹੋਣੇ ਚਾਹੀਦੇ ਹਨ ਤਾਂ ਜੋ ਉਹ ਤਸਦੀਕ ਕਰ ਸਕਣ। ਉਹ ਤਾਂ ਕਿਸੇ ਦੀ ਗਵਾਹੀ ਵੀ ਨਹੀਂ ਪਾ ਸਕਦੇ ਤੇ ਨਾ ਤਸਦੀਕ ਕਰ ਸਕਦੇ ਹਨ।

**ਮਾਨਯੋਗ ਸਪੀਕਰ** : ਤੁਸੀਂ ਦੱਸੋ ਕਿ ਤੁਸੀਂ ਕੀ ਚਾਹੁੰਦੇ ਹੋ?

**ਸਰਦਾਰ ਇਕਬਾਲ ਸਿੰਘ ਝੂੰਦਾਂ** : ਸਪੀਕਰ ਸਾਹਿਬ, ਇਨ੍ਹਾਂ ਛੋਟੀਆਂ-ਛੋਟੀਆਂ ਗੱਲਾਂ, ਜਿਨ੍ਹਾਂ ਨਾਲ ਉਨ੍ਹਾਂ ਦਾ ਮਾਣ-ਸਤਿਕਾਰ ਬਣੇ ਕਿਉਂ ਜੋ ਉਹ ਚੁਣੀਆਂ ਹੋਈਆਂ ਸੰਸਥਾਵਾਂ ਹਨ, ਇਹ ਅਧਿਕਾਰ ਉਨ੍ਹਾਂ ਨੂੰ ਜਰੂਰ ਦੇ ਦਿੱਤੇ ਜਾਣ ਤਾਂ ਜੋ ਉਹ ਮਾਣ ਮਹਿਸੂਸ ਕਰ ਸਕਣ।

**ਮੰਤਰੀ** : ਜਿਹੜੀਆਂ ਗੱਲਾਂ ਇਹ ਕਰ ਰਹੇ ਹਨ, ਉਨ੍ਹਾਂ ਬਾਰੇ ਹੀ ਆਪੱਤੀਆਂ ਸਨ ਕਿ ਮਹਿਕਮਾ ਸੁਣਵਾਈ ਨਹੀਂ ਕਰ ਰਿਹਾ ਅਤੇ ਟਾਈਮ ਬਹੁਤ ਲਗ ਰਿਹਾ ਹੈ। ਲੋਕਾਂ ਨੂੰ ਬਹੁਤ ਲੰਮੇ ਚੈਨਲ ਵਿਚੋਂ ਲੰਘਣਾ ਪੈਂਦਾ ਹੈ। ਪਹਿਲਾਂ ਐਪਲੀਕੈਂਟ ਡਾਕਟਰ ਕੋਲ ਜਾਵੇਗਾ, ਫਿਰ ਸਰਪੰਚ ਕੋਲ ਜਾਵੇਗਾ, ਫਿਰ ਨੰਬਰਦਾਰ ਕੋਲ ਜਾਵੇਗਾ, ਫਿਰ ਐਮ.ਐਲ.ਏ. ਕੋਲ ਜਾਵੇਗਾ। ਇਨ੍ਹਾਂ ਸਾਰੀਆਂ ਗੱਲਾਂ ਤੋਂ ਬਾਅਦ ਫਿਰ ਉਹ ਗ੍ਰਾਮ ਸਭਾ ਵਿਚ ਐਪਲੀਕੇਸ਼ਨ ਰੱਖੇਗਾ, ਫਿਰ ਐਪਲੀਕੇਸ਼ਨ ਪੰਚਾਇਤ ਕੋਲ ਜਾਵੇਗੀ, ਫਿਰ ਸੀ.ਡੀ.ਪੀ.ਓ. ਕੋਲ ਜਾਵੇਗੀ ਅਤੇ ਉਸ ਤੋਂ ਬਾਅਦ ਬਲਾਕ ਸੰਮਤੀ ਕੋਲ ਜਾਵੇਗੀ, ਫਿਰ ਜ਼ਿਲ੍ਹੇ ਵਿਚ ਜਾਵੇਗੀ। ਇਤਨੇ ਲੰਮੇ ਚੈਨਲ ਤੋਂ ਬਾਅਦ ਕਿਧਰੇ ਜਾ ਕੇ ਪੈਨਸ਼ਨ ਲਗਦੀ ਸੀ। ਇਸ ਬਾਰੇ ਹੀ ਕਮਿਸ਼ਨ ਦੀ ਰਾਏ ਲਈ ਗਈ ਹੈ ਅਤੇ ਉਸ ਰਾਏ ਨੂੰ ਲਾਗੂ ਕੀਤਾ ਹੈ। ਅਸੀਂ ਇਸ ਨੂੰ ਕੈਬਨਿਟ ਵਿਚ ਰੱਖਿਆ ਸੀ ਅਤੇ ਕੈਬਨਿਟ ਨੇ ਪਾਸ ਕੀਤਾ ਹੈ। ਹੁਣ ਜਿਹੜਾ ਮੈਂਬਰ ਸਾਹਿਬ ਨੇ ਮਸਲਾ ਉਠਾਇਆ ਹੈ ਉਸ ਬਾਰੇ ਅਸੀਂ ਮੁੜ ਵਿਚਾਰ ਕਰ ਲੈਂਦੇ ਹਾਂ ਕਿ ਅਸੀਂ ਕੀ ਕਰ ਸਕਦੇ ਹਾਂ।

**ਸਰਦਾਰ ਇਕਬਾਲ ਸਿੰਘ ਝੂੰਦਾਂ** : ਬਲਾਕ ਸੰਮਤੀਆਂ ਕੋਲ ਪੈਨਸ਼ਨਾਂ ਦਾ ਕੰਮ ਕੇਵਲ ਮਾਰਚ ਅਤੇ ਸਤੰਬਰ ਵਿਚ 8-10 ਦਿਨ ਹੀ ਰਹਿੰਦਾ ਹੈ। ਮਾਰਚ ਤੋਂ ਲੈ ਕੇ ਸਤੰਬਰ ਤੱਕ ਦੀਆਂ ਪੈਨਸ਼ਨਾਂ ਉਸ ਸਮੇਂ ਪਾਸ ਕਰਨੀਆਂ ਹੁੰਦੀਆਂ ਹਨ। ਬਾਕੀ ਸਾਰਾ

[ ਸਰਦਾਰ ਇਕਬਾਲ ਸਿੰਘ ਝੂੰਦਾਂ ]

ਸਾਲ ਸੀ.ਡੀ.ਪੀ.ਓ. ਕੋਲ ਹੀ ਲਗਦਾ ਹੈ। ਮਾਰਚ ਤੋਂ ਸਤੰਬਰ ਤੱਕ ਦੀਆਂ ਐਪਲੀਕੇਸ਼ਨਾਂ ਉਨ੍ਹਾਂ ਕੋਲ ਹੀ ਹੁੰਦੀਆਂ ਹਨ। ਇਸ ਕਰਕੇ ਜ਼ਿਆਦਾ ਸਮੇਂ ਦਾ ਦੋਸ਼ ਬਲਾਕ ਸੰਮਤੀਆਂ ਨੂੰ ਨਹੀਂ ਦਿੱਤਾ ਜਾ ਸਕਦਾ ਕਿਉਂਜੋ ਉਹ ਤਾਂ ਕੇਵਲ 8-10 ਦਿਨ ਹੀ ਲਗਾਉਂਦੀਆਂ ਹਨ। ਮੇਰੀ ਬੇਨਤੀ ਹੈ ਕਿ ਉਨ੍ਹਾਂ ਨੂੰ ਇਹ ਅਧਿਕਾਰ ਦੁਬਾਰਾ ਮਿਲਣਾ ਚਾਹੀਦਾ ਹੈ।

**ਮਾਨਯੋਗ ਸਪੀਕਰ** : ਹਾਂ ਜੀ, ਅਗਲਾ ਸਵਾਲ।

---

## ਬਿਸਤ ਦੋਆਬ ਨਹਿਰ ਦੇ ਪੁਰਾਣੇ ਤੰਗ-ਪੁਲਾਂ ਦੀ ਨਵ-ਉਸਾਰੀ

***1908. ਸਰਦਾਰ ਸਰਬਜੀਤ ਸਿੰਘ ਮੱਕੜ** : ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਗੜ੍ਹਸ਼ੰਕਰ (ਜ਼ਿਲ੍ਹਾ ਹੁਸ਼ਿਆਰਪੁਰ) ਤੋਂ ਲੈ ਕੇ ਆਦਮਪੁਰ (ਜ਼ਿਲ੍ਹਾ ਜਲੰਧਰ) ਤੱਕ ਬਿਸਤ ਦੁਆਬ ਨਹਿਰ ਉਤੇ ਜੋ ਤੰਗ ਅਤੇ ਬਹੁਤ ਹੀ ਪੁਰਾਣੇ ਪੁਲ, ਜੋ ਨਿਤਾ-ਪ੍ਰਤੀ ਦੁਰਘਟਨਾਵਾਂ ਦਾ ਕਾਰਨ ਬਣਦੇ ਹਨ, ਦੀ ਥਾਂ ਉਤੇ ਨਵੇਂ ਚੌੜੇ ਪੁਲ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ, ਜੇਕਰ ਅਜਿਹਾ ਹੋਵੇ ਤਾਂ ਕਦੋਂ ਤੱਕ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਬਿਸਤ ਦੋਆਬ ਨਹਿਰ ਤੇ ਗੜ੍ਹਸ਼ੰਕਰ, ਜ਼ਿਲ੍ਹਾ ਹੁਸ਼ਿਆਰਪੁਰ ਤੋਂ ਆਦਮਪੁਰ, ਜ਼ਿਲ੍ਹਾ ਜਲੰਧਰ ਤੱਕ 34 ਤੰਗ ਪੁਲ ਪੈਂਦੇ ਹਨ ਜਿਨ੍ਹਾਂ ਵਿਚੋਂ ਇੱਕ ਪੁਲ ਨੂੰ ਪ੍ਰਧਾਨ ਮੰਤਰੀ ਗ੍ਰਾਮ ਸੜਕ ਯੋਜਨਾ ਫੇਜ਼-8 ਤਹਿਤ ਚੌੜਾ ਕੀਤਾ ਜਾ ਚੁੱਕਾ ਹੈ ਕਿਉਂਜੋ ਫੇਜ਼-8 ਅਧੀਨ ਅਪਗ੍ਰੇਡ ਕੀਤੀ ਜਾ ਰਹੀ ਸੜਕ ਇਸ ਨਹਿਰ ਨੂੰ ਪੁਲ ਤੋਂ ਕਰਾਸ ਕਰਦੀ ਹੈ। ਬਾਕੀ ਤੰਗ ਪੁਲਾਂ ਨੂੰ ਚੌੜਾ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

**ਸਰਦਾਰ ਸਰਬਜੀਤ ਸਿੰਘ ਮੱਕੜ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਪੁਲੀ ਦਾ ਥੋੜ੍ਹਾ ਜਿਹਾ ਕੋਰਿਲੇਟ ਹੋ ਗਿਆ ਕਿ ਮੋਘੇ ਅਤੇ ਪੁਲੀਆਂ ਤਾਂ ਤੁਸੀਂ ਸਾਰੇ ਠੀਕ ਕਰ ਦਿਤੇ ਅਤੇ ਸੜਕ ਵੀ ਸੋਹਣੀ ਬਣਾ ਦਿਤੀ ਪਰ ਨਹਿਰ ਦੇ ਉਤੋਂ ਜਿਹੜੀ ਪੁਲੀ ਲੰਘਦੀ ਹੈ ਅਤੇ ਜਿਹੜੇ ਪਿੰਡਾਂ ਨੂੰ ਉਪਰੋਂ ਦੀ ਰਸਤੇ ਦਿਤੇ ਗਏ ਹਨ, ਉਹ ਪੁਲੀਆਂ ਤੰਗ ਹਨ ਅਤੇ ਉਨ੍ਹਾਂ ਪੁਲੀਆਂ ਦੀਆਂ ਫੈਂਸਿਜ਼ ਟੁੱਟੀਆਂ ਹੋਈਆਂ ਹਨ ਕਿਉਂਕਿ ਵਧੀਆ ਸੜਕਾਂ ਬਣਨ ਤੇ ਇਥੇ ਟਰੈਫਿਕ ਵੀ ਵਧਿਆ ਹੈ। ਅੰਮ੍ਰਿਤਸਰ ਤੋਂ ਅਨੰਦਪੁਰ ਸਾਹਿਬ ਤੱਕ ਬਾਹਰੋਂ-ਬਾਹਰ ਬਾਈਪਾਸ ਬਣੇ ਹਨ ਅਤੇ ਟਰੈਫਿਕ ਜਾਂਦਾ ਹੈ। ਉਹ ਪੁਲੀਆਂ ਤੰਗ ਹਨ ਅਤੇ ਉਨ੍ਹਾਂ ਪੁਲੀਆਂ ਦੀ ਬਹੁਤ ਲੋੜ ਹੈ ਅਤੇ ਮੈਂ ਉਨ੍ਹਾਂ ਪੁਲੀਆਂ ਦੀ ਗੱਲ ਕਰਦਾ ਹਾਂ ਨਾ ਕਿ ਮੋਘਿਆਂ ਦੀ ਗੱਲ ਕਰਦਾ ਹਾਂ। ਕਿਉਂਕਿ ਜੋ ਛੋਟੀਆਂ ਪੁਲੀਆਂ ਹਨ, ਉਨ੍ਹਾਂ ਨੂੰ ਤੁਸੀਂ ਠੀਕ ਕੀਤਾ ਹੈ ਅਤੇ ਇਨ੍ਹਾਂ ਪੁਲੀਆਂ ਨੂੰ ਤੁਸੀਂ ਅਜੇ ਨਹੀਂ ਛੇੜਿਆ, ਇਹ ਸਾਰੀਆਂ ਬਣਾਉਣ ਵਾਲੀਆਂ ਹਨ। ਮੇਰੀਆਂ ਵੀ ਹਨ ਅਤੇ

ਹੁਸ਼ਿਆਰਪੁਰ ਹਲਕੇ ਵਿਚ ਵੀ ਹਨ। ਮੰਤਰੀ ਜੀ ਇਨ੍ਹਾਂ ਸਬੰਧੀ ਵਿਸ਼ਵਾਸ ਦਿਵਾਉਣ ਕਿ ਇਹ ਕਦੋਂ ਤੱਕ ਬਣਾ ਦਿੱਤੀਆਂ ਜਾਣਗੀਆਂ?

**ਮੰਤਰੀ :** ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਅੱਗੇ ਤੋਂ ਜੋ ਵੀ ਸੜਕ ਚੌੜੀ ਕੀਤੀ ਜਾਵੇਗੀ, ਉਸਦੇ ਨਾਲ ਹੀ ਜੋ ਪੁਲ ਜਾਂ ਪੁਲੀਆਂ ਪੈਂਦੀਆਂ ਹਨ, ਉਨ੍ਹਾਂ ਨੂੰ ਉਸਦੇ ਨਾਲ ਹੀ ਚੌੜਾ ਕੀਤਾ ਜਾਵੇਗਾ ਪਰ ਪਿਛਲੇ ਸਮੇਂ ਵਿਚ ਜੋ ਸੜਕਾਂ ਚੌੜੀਆਂ ਹੋਈਆਂ ਹਨ, ਉਨ੍ਹਾਂ ਤੇ ਬਣੇ ਪੁਲ ਜਾਂ ਪੁਲੀਆਂ ਚੌੜੀਆਂ ਹੋਣੀਆਂ ਰਹਿ ਗਈਆਂ ਹਨ। ਉਨ੍ਹਾਂ ਨੂੰ ਅਸੀਂ ਹੁਣ ਫੇਜ਼ਡ ਮੈਨਰ ਵਿਚ ਚੌੜਾ ਕਰਾਂਗੇ ਅਤੇ 34 ਦੇ ਕਰੀਬ ਇਹ ਨਹਿਰਾਂ ਤੇ ਪੁਲ ਬਣਦੇ ਹਨ, ਇਹ ਸਾਰੇ ਤਾਂ ਚੌੜੇ ਨਹੀਂ ਹੋ ਸਕਦੇ ਪਰ ਜਿੱਥੇ ਜ਼ਿਆਦਾ ਜ਼ਰੂਰੀ ਹਨ ਅਤੇ ਸੜਕਾਂ ਚੌੜੀਆਂ ਹੋ ਚੁੱਕੀਆਂ ਹਨ, ਉਹ ਮਾਨਯੋਗ ਮੈਂਬਰ ਸਾਹਿਬ ਸਾਨੂੰ ਲਿਖ ਕੇ ਦੇ ਦੇਣ ਅਸੀਂ ਵਿਚਾਰ ਲਵਾਂਗੇ।

**ਸਰਦਾਰ ਸਰਬਜੀਤ ਸਿੰਘ ਮੱਕੜ :** ਧੰਨਵਾਦ ਜੀ।

---

## ਸਰਵ ਸਿੱਖਿਆ ਅਭਿਆਨ ਅਧੀਨ ਪ੍ਰਾਪਤ ਫੰਡ

*1932. **ਸਰਦਾਰ ਈਸ਼ਰ ਸਿੰਘ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਸਾਲ 2009-10 ਅਤੇ 2010-11 ਦੇ ਦੌਰਾਨ ਰਾਜ ਸਰਕਾਰ ਦੁਆਰਾ ਸਰਵ ਸਿੱਖਿਆ ਅਭਿਆਨ ਅਧੀਨ ਕੇਂਦਰ ਸਰਕਾਰ ਤੋਂ ਵੱਖੋ-ਵੱਖਰੇ ਕੁੱਲ ਕਿੰਨੇ ਫੰਡ ਪ੍ਰਾਪਤ ਕੀਤੇ ਗਏ;

(ਅ) ਉਪਰੋਕਤ ਵਰਣਿਤ ਫੰਡਾਂ ਦੇ ਬੁਨਿਆਦੀ ਢਾਂਚੇ ਅਤੇ ਸਟਾਫ ਸਬੰਧੀ ਵਰਤੋਂ ਦਾ ਜ਼ਿਲ੍ਹਾ-ਵਾਰ ਵੇਰਵਾ ਕੀ ਹੈ;

(ੲ) ਉਕਤ ਭਾਗ(ਅ) ਵਿਚ ਵਰਣਿਤ ਬੁਨਿਆਦੀ ਢਾਂਚੇ ਉਤੇ ਖਰਚ ਕੀਤੇ ਗਏ ਫੰਡਾਂ ਦੇ ਮੱਦ-ਵਾਰ ਵੇਰਵੇ ਕੀ ਹਨ?

(ਸਰਦਾਰ ਈਸ਼ਰ ਸਿੰਘ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ, ਉਨ੍ਹਾਂ ਵੱਲੋਂ ਇਹ ਪ੍ਰਸ਼ਨ ਪੇਸ਼ ਨਹੀਂ ਕੀਤਾ ਗਿਆ ਪਰ ਮਾਨਯੋਗ ਸਪੀਕਰ ਸਾਹਿਬ ਦੇ ਕਹਿਣ ਤੇ ਮੰਤਰੀ ਜੀ ਵੱਲੋਂ ਜਵਾਬ ਦਿਤਾ ਗਿਆ।)

**ਸਰਦਾਰ ਸੇਵਾ ਸਿੰਘ ਸੇਖਵਾਂ :** (ੳ) ਸਾਲ 2009-10 ਅਤੇ 2010-11 ਦੌਰਾਨ ਰਾਜ ਸਰਕਾਰ ਦੁਆਰਾ ਸਰਵ ਸਿੱਖਿਆ ਅਭਿਆਨ ਅਧੀਨ ਰਾਜ ਸਰਕਾਰ ਤੇ

[ ਸਿੱਖਿਆ ਮੰਤਰੀ ]

ਕੇਂਦਰ ਸਰਕਾਰ ਤੋਂ ਵੱਖੋ-ਵੱਖਰੇ ਪ੍ਰਾਪਤ ਕੀਤੇ ਫੰਡਾਂ ਦਾ ਵੇਰਵਾ ਇਸ ਤਰ੍ਹਾਂ ਹੈ :-

(ਰਾਸ਼ੀ ਲੱਖਾਂ ਵਿਚ)

| ਲੜੀ ਨੰ: | ਸਾਲ | ਪ੍ਰਾਪਤ ਫੰਡ ਕੇਂਦਰ ਸਰਕਾਰ ਤੋਂ | ਰਾਜ ਸਰਕਾਰ ਤੋਂ | ਜੋੜ |
|---|---|---|---|---|
| 1. | 2009-10 | 20044.00 | 17701.29 | 37745.29 |
| 2. | 2010-11 | 39613.00 | 11580.75 | 51193.75 |

(ਅ) ਉਪਰੋਕਤ ਵਰਣਿਤ ਫੰਡਾਂ ਦੇ ਬੁਨਿਆਦੀ ਢਾਂਚੇ ਅਤੇ ਸਟਾਫ ਸਬੰਧੀ ਫੰਡਾਂ ਦਾ ਜ਼ਿਲ੍ਹਾ-ਵਾਰ ਵੇਰਵਾ ਅਨੁਲੱਗ 'ੳ' ਤੇ ਦਰਜ ਹੈ।

(ੲ) ਉਕਤ ਭਾਗ (ਅ) ਵਿਚ ਵਰਣਿਤ ਬੁਨਿਆਦੀ ਢਾਂਚੇ ਉਤੇ ਖਰਚ ਕੀਤੇ ਗਏ ਫੰਡਾਂ ਦਾ ਮੱਦ-ਵਾਰ ਵੇਰਵਾ ਸਾਲ 2009-10 ਅਤੇ 2010-11 ਲਈ ਅਨੁਲੱਗ 'ਅ' ਤੇ 'ੲ' ਤੇ ਦਰਜ ਹੈ।

**ਅਨੁਲੱਗ 'ੳ'**

**ਸਰਵ ਸਿੱਖਿਆ ਅਭਿਆਨ ਅਥਾਰਟੀ, ਪੰਜਾਬ**

**ਸਾਲ 2009-10 ਅਤੇ 2010-11 ਦੇ ਜ਼ਿਲ੍ਹੇ-ਵਾਰ ਰਿਪੋਰਟਡ ਖਰਚੇ ਦਾ ਵੇਰਵਾ**

(ਰਾਸ਼ੀ ਲੱਖਾਂ ਵਿੱਚ)

| Sr. No. | Name of the District | 2009-10 Civil Works | 2009-10 Staff | 2010-11 Civil Works | 2010-11 Staff |
|---|---|---|---|---|---|
| 1. | Amritsar | 801.00 | 1045.89 | 1116.11 | 1044.81 |
| 2. | Barnala | 175.00 | 124.59 | 227.28 | 149.67 |
| 3. | Bathinda | 430.00 | 506.74 | 655.69 | 432.81 |
| 4. | Faridkot | 208.00 | 442.91 | 272.14 | 301.96 |
| 5. | Fatehgarh Sahib | 394.60 | 923.20 | 679.46 | 789.13 |
| 6. | Ferozepur | 840.00 | 1095.22 | 822.56 | 1224.53 |
| 7. | Gurdaspur | 1129.00 | 1473.90 | 1501.48 | 1221.21 |
| 8. | Hoshiarpur | 851.00 | 1055.85 | 1001.30 | 1053.33 |
| 9. | Jalandhar | 381.00 | 737.57 | 836.81 | 649.24 |

| | | | | | |
|---|---|---|---|---|---|
| 10. | Kapurthala | 487.40 | 629.74 | 491.55 | 573.47 |
| 11. | Ludhiana | 382.58 | 874.27 | 427.64 | 685.66 |
| 12. | Mansa | 374.00 | 538.02 | 521.10 | 510.46 |
| 13. | Moga | 389.00 | 622.86 | 639.22 | 541.57 |
| 14. | Mohali | 379.80 | 421.38 | 457.90 | 538.59 |
| 15. | Mukatsar | 395.00 | 489.16 | 512.30 | 384.63 |
| 16. | Nawan Shehr | 256.00 | 531.66 | 432.44 | 422.40 |
| 17. | Patiala | 791.00 | 1004.71 | 995.97 | 927.41 |
| 18. | Ropar | 900.00 | 930.98 | 544.09 | 961.34 |
| 19. | Sangrur | 518.00 | 683.89 | 625.60 | 438.80 |
| 20. | Tarntaran | 447.00 | 526.79 | 603.24 | 575.84 |
| | Total | 10529.88 | 14659.34 | 13363.88 | 13426.87 |

## ਅਨੁਲੱਗ 'ਅ'

## ਸਾਲ 2009-10 ਦੌਰਾਨ ਸਿਵਲ ਵਰਕਸ ਤੇ ਕੀਤਾ ਰਿਪੋਟਰਡ ਖਰਚਾ

(ਰਾਸ਼ੀ ਲੱਖਾਂ ਵਿੱਚ)

| Sr. No. | Activity Description | Total expenditure for all 20 Districts |
|---|---|---|
| **1.** | **Civil Works** | |
| 1. | BRC | 0.00 |
| 2. | CRC | 0.00 |
| 3. | Primary School (new) | 414.00 |
| 4. | Upper Primary (new) | 5310.00 |
| 5. | Building Less (Pry) | 0.00 |
| 6. | Building Less (UP) | 0.00 |

[ ਸਿੱਖਿਆ ਮੰਤਰੀ ]

| | | |
|---|---|---|
| 7. | Dilapidated Building (Pry) | 0.00 |
| 8. | Dilapidated Building (UP) | 0.00 |
| 9. | Additional Class Room (Pry) | 2670.00 |
| 10. | Additional Class Room (UP) | 1912.50 |
| 11. | Toilet/Urinals | 57.00 |
| 12. | Separate Girls Toilet | 71.00 |
| 13. | Drinking Water Facility | 7.20 |
| 14. | Boundary Wall (Pry + UP) (In Meters) | 0.00 |
| 15. | Separation Wall | 0.00 |
| 16. | Electrification (Pry) | 0.00 |
| 17. | Electrification (UP) | 0.00 |
| 18. | Head Master's Room | 0.00 |
| 19. | Child Friendly Elements/BALA | 0.00 |
| 20. | Kitchen Shed | 0.00 |
| 21. | Residential Hostel | 0.00 |
| 22. | Major Repairs (Primary) | 0.00 |
| 23. | Major Repairs (Upper Primary) | 0.00 |
| 24. | Varandha (Pry + UP) (Sq. Feet) | 0.00 |
| | Sub Total of Civil Works | 10441.70 |
| 2 | **Furniture for Govt. UPS** | |
| | No. of Children | 88.18 |
| | Sub Total (Furniture) | 88.18 |
| | Sub Total (Civil + Furniture) | 10529.88 |

## ਅਨੁਲੱਗ 'ੲ'

## ਸਾਲ 2010-11 ਦੌਰਾਨ ਸਿਵਲ ਵਰਕਸ ਤੇ ਕੀਤਾ ਰਿਪੋਟਰਡ ਖਰਚਾ

(ਰਾਸ਼ੀ ਲੱਖਾਂ ਵਿੱਚ)

| Sr. No. | Activity Description | Total expenditure for all 20 Districts |
|---|---|---|
| **1.** | **Civil Works** | |
| 1. | BRC | 0.00 |
| 2. | CRC | 0.00 |
| 3. | Primary School (new) | 178.75 |
| 4. | Upper Primary (new) | 1048.60 |
| 5. | Additional Class Room (Pry) | 2746.80 |
| 6. | Additional Class Room (UP) | 459.18 |
| 7. | Toilet/Urinals | 19.20 |
| 8. | Separate Girls Toilet | 426.60 |
| 9. | Drinking Water Facility | 21.15 |
| 10. | Boundary Wall (Pry + UP) (In Meters) | 5356.18 |
| 11. | Separation Wall | 0.00 |
| 12. | Head Master's Room | 0.00 |
| 13. | Child Friendly Elements/BALA | 0.00 |
| 14. | Major Repairs (Primary) | 1222.12 |
| 15. | Major Repairs (Upper Primary) | 731.43 |
| 16. | Varandha (Pry + UP) (Sq. Feet) | 0.00 |
| | Sub Total of Civil Works | 12210.01 |
| **2** | **Furniture for Govt. UPS** | |
| 1. | No. of Children | 1153.87 |
| | Sub Total (Furniture) | 1153.87 |

[ ਸਿੱਖਿਆ ਮੰਤਰੀ ]

| 3. | Library Books | |
|---|---|---|
| 1. | Library Books-Primary (Govt. + Aided) | 0.00 |
| 2. | Library Books-Upper Primary (Govt. + Aided) | 0.00 |
| | Sub Total (Library Books) | 0.00 |
| | Total (Civil + Furniture + Library Books) | 13363.88 |

**ਸਰਦਾਰ ਸੁਖਪਾਲ ਸਿੰਘ ਖਹਿਰਾ** : ਮਾਨਯੋਗ ਸਪੀਕਰ ਸਾਹਿਬ, ਇਹ ਜਿਹੜਾ ਮਾਨਯੋਗ ਮੰਤਰੀ ਜੀ ਨੇ ਦੱਸਿਆ ਹੈ ਕਿ ਸਰਵ ਸਿੱਖਿਆ ਅਭਿਆਨ ਲਈ ਕਾਫੀ ਵੱਡੇ ਫੰਡਜ਼ ਆਉਂਦੇ ਹਨ ਅਤੇ ਇਹ ਬੜੇ ਟਰਾਂਸਪੇਰੈਂਟ ਤਰੀਕੇ ਦੇ ਨਾਲ ਗੌਰਮਿੰਟ ਆਫ ਇੰਡੀਆ ਤੋਂ ਆਉਂਦੇ ਹਨ ਅਤੇ ਪੰਜਾਬ ਸਰਕਾਰ ਦਾ ਡੀ.ਜੀ.ਐਸ.ਈ. ਆਫਿਸ ਆਨ-ਲਾਈਨ ਸਕੂਲਾਂ ਨੂੰ ਸਿੱਧਾ ਈ.-ਟਰਾਂਸਫਰ ਕਰ ਦਿੰਦਾ ਹੈ, ਕੋਈ ਚੈਕ ਨਹੀਂ ਜਾਂ ਡਰਾਫਟ ਨਹੀਂ। ਸਾਡੀ ਕੰਸਟੀਚੂਐਂਸੀ ਵਿਚ ਜਿਹੜੇ ਹਾਰੇ ਹੋਏ ਅਕਾਲੀ ਉਮੀਦਵਾਰ ਹਨ, ਉਹ ਮਹਿਕਮੇ ਤੋਂ ਲਿਸਟ ਲੈ ਲੈਂਦੇ ਹਨ ਕਿ ਕਿਹੜੇ-ਕਿਹੜੇ ਸਕੂਲ ਨੂੰ ਐਡੀਸ਼ਨਲ ਰੂਮ ਲਈ 1.80 ਲੱਖ ਰੁਪਏ, 1.80 ਲੱਖ ਰੁਪਏ ਦੇਣੇ ਹਨ ਅਤੇ ਉਹ ਇੱਕ ਵਾਢਿਓਂ ਨੀਂਹ ਪੱਥਰ ਰੱਖਣਾ ਸ਼ੁਰੂ ਕਰ ਦਿੰਦੇ ਹਨ। ਮੈਂ ਵਜ਼ੀਰ ਸਾਹਿਬ ਦੇ ਨੋਟਿਸ ਵਿਚ ਵੀ ਲਿਆਂਦਾ ਸੀ ਅਤੇ ਇਨ੍ਹਾਂ ਨੂੰ ਸ਼ਿਕਾਇਤ ਵੀ ਕੀਤੀ ਸੀ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਕੋਈ ਇਸ ਤਰ੍ਹਾਂ ਦੀ ਪ੍ਰੋਵੀਜ਼ਨ ਹੈ ਕਿ ਸਰਵ ਸਿੱਖਿਆ ਅਭਿਆਨ ਲਈ ਗੌਰਮਿੰਟ ਆਫ ਇੰਡੀਆ ਤੋਂ ਜੋ ਕੁਲੈਕਟਿਵ ਫੰਡਜ਼ ਹਨ, ਹੇਠਲੇ ਪੱਧਰ ਤੇ ਸਕੂਲ ਵਿਚ ਕੋਈ ਐਡੀਸ਼ਨਲ ਰੂਮ ਬਣ ਰਿਹਾ ਹੈ 1.80 ਲੱਖ ਰੁਪਏ ਦਾ ਅਤੇ ਉਸ ਤੇ 5, 7-10 ਹਜ਼ਾਰ ਰੁਪਏ ਖਰਚੇ ਕਰਕੇ ਨੀਂਹ ਪੱਥਰ ਰੱਖਿਆ ਜਾਵੇ? ਇਸ ਸਬੰਧ ਵਿਚ ਕੀ ਪ੍ਰੋਵੀਜ਼ਨ ਹੈ? ਕੀ ਇਹ ਇਸ cheap political gimmickry ਨੂੰ ਰੋਕਣਗੇ?

**ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਨ੍ਹਾਂ ਦਾ ਇਸੇ ਇਸ਼ੂ ਤੇ ਧਿਆਨ ਦਿਵਾਊ ਮਤਾ ਆਇਆ ਹੋਇਆ ਹੈ। ਜਿਸ ਦਿਨ ਲੱਗ ਜਾਵੇਗਾ, ਉਸ ਦਿਨ ਮੈਂ ਉਸ ਦਾ ਢੁਕਵਾਂ ਜਵਾਬ ਦੇ ਦੇਵਾਂਗਾ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਇਸ ਸਪਲੀਮੈਂਟਰੀ ਵਿਚ ਹੀ ਇਹ ਜਵਾਬ ਦੇ ਦੇਣ ਕਿ ਕੀ ਕੋਈ ਪ੍ਰੋਵੀਜ਼ਨ ਹੈ?

**ਮੰਤਰੀ** : ਸਪੀਕਰ ਸਾਹਿਬ, ਮੈਂ ਇਨ੍ਹਾਂ ਦੇ ਧਿਆਨ ਦਿਵਾਊ ਮਤੇ ਦਾ ਜਵਾਬ ਤਿਆਰ ਕਰਵਾ ਲਿਆ ਸੀ। ਉਸ ਮੁਤਾਬਕ ਸਰਵ ਸਿੱਖਿਆ ਅਭਿਆਨ ਦੇ ਪੈਸਿਆਂ

ਵਿਚੋਂ ਇੱਕ ਵੀ ਪੈਸਾ ਨੀਂਹ ਪੱਥਰ ਬਣਾਉਣ ਤੇ ਖਰਚ ਨਹੀਂ ਕੀਤਾ ਗਿਆ। ਜਿਹੜੀਆਂ ਪਸਵਕ ਕਮੇਟੀਆਂ ਹਨ, ਉਨ੍ਹਾਂ ਨੇ ਆਪਣੇਂ ਕੋਲੋਂ ਨੀਂਹ ਪੱਥਰ ਬਣਾਏ ਹੋਏ ਹਨ। ਕੋਈ ਸਰਕਾਰੀ ਪੈਸਾ ਇਨ੍ਹਾਂ ਤੇ ਖਰਚ ਨਹੀਂ ਹੋਇਆ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਮੰਤਰੀ ਜੀ ਨੇ ਦੱਸਿਆ ਹੈ ਕਿ ਕੁੱਲ 244 ਕਰੋੜ ਸਟੇਟ ਤੇ ਸੈਂਟਰ ਦਾ ਪੈਸਾ ਇਸ ਵਿਚ ਆਇਆ ਹੈ। ਇਨ੍ਹਾਂ ਨੇ ਜ਼ਿਲ੍ਹਾ-ਵਾਰ ਵੇਰਵੇ ਦਿੱਤੇ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜ਼ਿਲ੍ਹਿਆਂ ਨੂੰ ਪੈਸੇ ਦੇਣ ਵੇਲੇ ਕੀ ਮਾਪ ਦੰਡ ਅਪਣਾਇਆ ਗਿਆ ਹੈ? ਕਿਹੜੇ ਜ਼ਿਲ੍ਹੇ ਨੂੰ ਵੱਧ ਤੇ ਕਿਹੜੇ ਜ਼ਿਲ੍ਹੇ ਨੂੰ ਘੱਟ ਪੈਸੇ ਭੇਜੇ ਗਏ ਹਨ?

**ਮੰਤਰੀ :** ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਮਾਪ ਦੰਡ ਨਹੀਂ ਬਣਾਇਆ ਜਾ ਸਕਦਾ, ਇਸ ਕਰਕੇ ਅਸੀਂ ਸਾਰੀ ਰਿਪੋਰਟ ਜ਼ਿਲ੍ਹਿਆਂ ਤੋਂ ਡੀ.ਈ.ਓ. ਰਾਹੀਂ ਪ੍ਰਾਪਤ ਕਰਦੇ ਹਾਂ। ਕਈ ਪੱਛੜੇ ਜ਼ਿਲ੍ਹੇ ਹਨ ਜਾਂ ਬਾਰਡਰ ਏਰੀਏ ਦੇ ਜ਼ਿਲ੍ਹੇ ਹਨ, ਉਥੇ ਦੇ ਹਾਲਾਤ ਅਤੇ ਸ਼ਹਿਰੀ ਜਗ੍ਹਾ ਜਿੱਥੇ ਅੱਛੀ ਹੈ, ਉਥੋਂ ਦੇ ਜਿਹੜੇ ਜ਼ਿਲ੍ਹੇ ਹਨ, ਉਨ੍ਹਾਂ ਦਾ ਫਰਕ ਹੈ। ਕਈ ਜ਼ਿਲ੍ਹੇ ਵੱਡੇ ਹਨ ਤੇ ਕਈ ਜ਼ਿਲ੍ਹੇ ਛੋਟੇ ਹਨ। ਇਸ ਕਰਕੇ ਕੋਈ ਮਿਆਰ ਨਹੀਂ ਬਣਾਇਆ। ਜਿਵੇਂ ਸਾਡੇ ਡੀ.ਈ.ਓ. ਸਰਵੇਖਣ ਕਰਕੇ ਮੰਗ ਕਰਦੇ ਹਨ ਕਿ ਫਲਾਣੇ ਸਕੂਲ ਵਾਸਤੇ ਇਸ ਕੰਮ ਵਾਸਤੇ ਇੰਨੀ ਰਾਸ਼ੀ ਚਾਹੀਦੀ ਹੈ, ਉਸ ਦਾ ਉਪਬੰਧ ਕਰ ਦਿੱਤਾ ਜਾਂਦਾ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਇਨ੍ਹਾਂ ਨੂੰ ਸੈਂਟਰ ਤੋਂ ਪੈਸਾ ਆਉਂਦਾ ਹੈ। ਕੀ ਤੁਸੀਂ ਕੋਈ ਕਰਾਈਟੇਰੀਆ ਲਿਖ ਕੇ ਨਹੀਂ ਭੇਜਦੇ? ਕੀ ਉਸ ਤਰ੍ਹਾਂ ਹੀ ਪੈਸਾ ਦੇ ਦਿੰਦੇ ਹਨ ਕਿ ਜਿਵੇਂ ਮਰਜ਼ੀ ਵੰਡ ਲਓ, ਕੀ ਡੀ.ਈ.ਓ. ਨੂੰ ਸਾਰੀ ਅਥਾਰਟੀ ਹੋ ਗਈ? ਇੰਨਾ ਵੱਡਾ ਐਜੂਕੇਸ਼ਨ ਡਿਪਾਰਟਮੈਂਟ ਕਿਸ ਵਾਸਤੇ ਬੈਠਾ ਹੈ? ਕਿਉਂ ਨਹੀਂ ਤੁਸੀਂ ਕਲਾਸੀਫਾਈ ਕਰਦੇ ਕਿ ਕਿਸ ਜ਼ਿਲ੍ਹੇ ਦੀ ਕਿੰਨੀ ਡਿਮਾਂਡ ਹੈ? ਇਕੱਲੇ ਡੀ.ਈ.ਓ. ਦੇ ਕਹਿਣ ਤੇ ਕਰਦੇ ਹਨ। ਸੈਂਟਰ ਦੀਆਂ ਕੀ ਗਾਈਡਲਾਈਨਜ਼ ਹਨ, ਇਹ ਦੱਸੋ?

**ਮਾਨਯੋਗ ਸਪੀਕਰ :** ਅਗਲਾ ਸਵਾਲ।

---

## ਆਰਜ਼ੀ ਕਰਮਚਾਰੀਆਂ ਦੀਆਂ ਸੇਵਾਵਾਂ ਨਿਯਮਤ ਕਰਨਾ

***1913. ਸਰਦਾਰ ਰਣਦੀਪ ਸਿੰਘ ਨਾਭਾ :** ਕੀ ਜੰਗਲਾਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਇਸ ਸਮੇਂ ਜੰਗਲਾਤ ਵਿਭਾਗ ਵਿਚ ਠੇਕੇ/ਤਦ-ਅਰਥ/ਆਰਜ਼ੀ ਤੌਰ ਤੇ ਕੰਮ

[ ਸਰਦਾਰ ਰਣਦੀਪ ਸਿੰਘ ਨਾਭਾ ]

ਕਰ ਰਹੇ ਕਰਮਚਾਰੀਆਂ ਦੀ ਸ਼੍ਰੇਣੀਵਾਰ ਕੁੱਲ ਗਿਣਤੀ ਕਿੰਨੀ ਹੈ;

(ਅ) ਕਿੰਨੇ ਸਮੇਂ ਤੋਂ ਇਹ ਵਿਭਾਗ ਵਿਚ ਅਜਿਹੇ ਤੌਰ ਤੇ ਕੰਮ ਕਰ ਰਹੇ ਹਨ ਅਤੇ ਕੀ ਸਰਕਾਰ ਇਨ੍ਹਾਂ ਦੀਆਂ ਸੇਵਾਵਾਂ ਨੂੰ ਨਿਯਮਿਤ ਕਰਨ ਦਾ ਵਿਚਾਰ ਕਰੇਗੀ; ਜੇਕਰ ਕਰੇਗੀ ਤਾਂ ਕਦੋਂ ਤੱਕ?

**ਸ਼੍ਰੀ ਤਿਕਸ਼ਨ ਸੂਦ :** (ੳ) ਵਣ ਵਿਭਾਗ ਵਿਚ ਤਦ-ਅਰਥ/ਆਰਜ਼ੀ ਤੌਰ ਤੇ ਕੋਈ ਕਰਮਚਾਰੀ ਕੰਮ ਨਹੀਂ ਕਰ ਰਿਹਾ। ਜੇ.ਬੀ.ਆਈ.ਸੀ. (ਹੁਣ ਜੇ ਆਈ.ਸੀ.ਏ.) ਪ੍ਰੋਜੈਕਟ ਤਹਿਤ ਵਿਭਾਗ ਵੱਲੋਂ ਰੋਜ਼ਗਾਰ ਦਫ਼ਤਰ ਰਾਹੀਂ ਦਰ ਠੇਕਾ ਆਧਾਰ ਤੇ ਭਰਤੀ ਕੀਤੇ ਗਏ ਕਰਮਚਾਰੀਆਂ ਵਿਚੋਂ ਇਸ ਸਮੇਂ ਕੰਮ ਕਰ ਰਹੇ ਕਰਮਚਾਰੀਆਂ ਦਾ ਵੇਰਵਾ ਅਨੁਲੱਗ "ੳ" ਅਤੇ ਪੰਜਾਬ ਇਨਫੋਟੈਕ ਤੋਂ ਆਊਟਸੋਰਸ ਰਾਹੀਂ ਹਾਇਰ ਕੀਤੇ ਗਏ ਕਰਮਚਾਰੀਆਂ ਦਾ ਵੇਰਵਾ ਅਨੁਲੱਗ "ਅ" ਤੇ ਸ਼੍ਰੇਣੀ-ਵਾਰ ਹੇਠ ਪ੍ਰਕਾਰ ਹੈ :-

**ਅਨੁਲੱਗ "ੳ"**

| ਲੜੀ ਨੰ: | ਅਸਾਮੀ ਦਾ ਨਾਂ | ਗਿਣਤੀ |
|---|---|---|
| 1. | ਤਕਨੀਕੀ ਸਹਾਇਕ | 7 |
| 2. | ਖੋਜ ਸਹਾਇਕ | 4 |
| 3. | ਅੰਕੜਾ ਸਹਾਇਕ | 3 |
| 4. | ਸਰਵੇਅਰ | 12 |
| 5. | ਫੀਲਡ ਸਹਾਇਕ | 2 |
| | ਕੁੱਲ ਜੋੜ | 28 |

**ਅਨੁਲੱਗ "ਅ"**

| ਲੜੀ ਨੰ: | ਅਸਾਮੀ ਦਾ ਨਾਂ | ਗਿਣਤੀ |
|---|---|---|
| 1. | ਸਿਸਟਮ ਮੈਨੇਜਰ | 1 |
| 2. | ਸਹਾਇਕ ਐਨਾਲਿਸਟ | 1 |
| 3. | ਕੰਪਿਊਟਰ ਓਪਰੇਟਰ | 40 |
| | ਕੁੱਲ ਜੋੜ | 42 |

(ਅ) ਜੇ.ਬੀ.ਆਈ.ਸੀ. (ਹੁਣ ਜੇ.ਆਈ.ਸੀ.ਏ.) ਪ੍ਰੋਜੈਕਟ ਅਧੀਨ ਪ੍ਰਵਾਨਿਤ ਅਸਾਮੀਆਂ ਦੇ ਵਿਰੁੱਧ ਵਣ ਵਿਭਾਗ ਵੱਲੋਂ ਰੋਜ਼ਗਾਰ ਦਫ਼ਤਰ ਰਾਹੀਂ ਭਰਤੀ ਕੀਤੇ ਗਏ

ਕਰਮਚਾਰੀ ਮਹੀਨਾ ਦਸੰਬਰ, 2002/ਜਨਵਰੀ, 2003 ਤੋਂ ਕੰਮ ਕਰ ਰਹੇ ਹਨ ਅਤੇ ਪੰਜਾਬ ਇਨਫੋਟੈਕ ਤੋਂ ਆਊਟਸੋਰਸ ਰਾਹੀਂ ਹਾਇਰ ਕੀਤੇ ਗਏ ਕਰਮਚਾਰੀ ਜੁਲਾਈ, 2005/ਜਨਵਰੀ, 2011 ਤੋਂ ਕੰਮ ਕਰ ਰਹੇ ਹਨ। ਦਰ ਠੇਕਾ ਆਧਾਰ ਤੇ ਅਤੇ ਆਊਟਸੋਰਸ ਰਾਹੀਂ ਹਾਇਰ ਕੀਤੇ ਗਏ ਕਰਮਚਾਰੀਆਂ ਦੀਆਂ ਸੇਵਾਵਾਂ ਨੂੰ ਰੈਗੂਲਰ ਕਰਨ ਸਬੰਧੀ ਪੰਜਾਬ ਸਰਕਾਰ, ਪ੍ਰਸੋਨਲ ਵਿਭਾਗ ਵੱਲੋਂ ਕੋਈ ਪਾਲਿਸੀ ਜ਼ਾਰੀ ਨਹੀਂ ਕੀਤੀ ਗਈ। ਪੰਜਾਬ ਸਰਕਾਰ, ਪ੍ਰਸੋਨਲ ਵਿਭਾਗ ਵੱਲੋਂ ਦਰ ਠੇਕਾ ਆਧਾਰ ਤੇ ਕੰਮ ਕਰ ਰਹੇ ਕਰਮਚਾਰੀਆਂ ਅਤੇ ਆਊਟਸੋਰਸ ਤੇ ਹਾਇਰ ਕੀਤੇ ਗਏ ਕਰਮਚਾਰੀਆਂ ਦੀਆਂ ਸੇਵਾਵਾਂ ਰੈਗੂਲਰ ਕਰਨ ਸਬੰਧੀ ਕੋਈ ਨੀਤੀ ਜ਼ਾਰੀ ਕਰਨ ਉਪਰੰਤ ਹੀ ਰੈਗੂਲਰ ਕਰਨ ਬਾਰੇ ਵਿਚਾਰ ਕੀਤਾ ਜਾ ਸਕਦਾ ਹੈ।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਇਨ੍ਹਾਂ ਨੇ ਬੜਾ ਲੰਮਾ ਚੌੜਾ ਜਵਾਬ ਦਿੱਤਾ ਹੈ। ਮੇਰਾ ਤਾਂ ਸਪੈਸੀਫਿਕ ਸਵਾਲ ਸੀ ਕਿ ਕੰਟਰੈਕਚੂਅਲ ਬੇਸਿਜ਼ ਤੇ ਜਾਂ ਐਡਹਾਕ ਬੇਸਿਜ਼ ਤੇ ਜਾਂ ਕੱਚੇ ਆਧਾਰ ਤੇ ਜੰਗਲਾਤ ਮਹਿਕਮੇ ਵਿਚ ਕਰਮਚਾਰੀ ਕੰਮ ਕਰਦੇ ਹਨ। ਸਪੀਕਰ ਸਾਹਿਬ, ਤੁਸੀਂ ਆਮ ਤੌਰ ਤੇ ਸਦਨ ਵਿਚ ਨੋਟਿਸ ਵੀ ਕੀਤਾ ਹੋਵੇਗਾ, ਕਿ ਆਮ ਤੌਰ ਤੇ ਸੈਕ੍ਰੇਟਰੀ ਸਾਹਿਬਾਨ ਲਿਖ ਕੇ ਮੰਤਰੀ ਸਾਹਿਬਾਨ ਨੂੰ ਦੇ ਦਿੰਦੇ ਹਨ ਔਰ ਉਸ ਤੋਂ ਬਾਅਦ ਇਸ ਜਾਣਕਾਰੀ ਦੀ ਸੂਚੀ ਦਿੱਤੀ ਜਾਂਦੀ ਹੈ। ਜਾਂ ਤਾਂ ਮਹਿਕਮਾ ਝੂਠ ਬੋਲਦਾ ਹੈ ਜਾਂ ਮੰਤਰੀ ਜੀ ਨੂੰ ਇਸ ਬਾਰੇ ਜਾਣਕਾਰੀ ਨਹੀਂ ਹੈ। ਆਹ ਮੇਰੇ ਕੋਲ 28.4.2009 ਦਾ ਕਾਗਜ਼ ਹੈ। ਮੈਂ ਇਹ ਸਦਨ ਦੀ ਟੇਬਲ ਤੇ ਵੀ ਰੱਖਣਾ ਚਾਹੁੰਦਾ ਹਾਂ। ਸਪੀਕਰ ਸਾਹਿਬ, ਭਾਦਸੋਂ ਰੇਂਜ ਦੀ ਲਿਖਤੀ ਗੱਲ ਹੈ, ਜਿਹੜੇ ਲਗਭਗ 14 ਸਾਲ ਤੋਂ ਕੰਟਰੈਕਚੂਅਲ ਬੇਸਿਜ਼ ਤੇ ਜੰਗਲਾਤ ਮਹਿਕਮੇ ਵਿਚ ਕੰਮ ਕਰ ਰਹੇ ਹਨ, ਉਨ੍ਹਾਂ ਦੀ ਲਿਸਟ ਮੈਂ ਨਾਲ ਦੇ ਰਿਹਾ ਹਾਂ। ਹੈਰਾਨਗੀ ਦੀ ਗੱਲ ਹੈ ਕਿ ਇੱਕ ਪਾਸੇ ਮੰਤਰੀ ਜੀ ਜ਼ਿਕਰ ਕਰ ਰਹੇ ਹਨ ਕਿ ਕੰਟਰੈਕਚੂਅਲ ਬੇਸ ਤੇ ਸਾਡੇ ਹੈ ਨਹੀਂ, ਦੂਜੇ ਪਾਸੇ ਜਵਾਬ ਵਿਚ ਲਿਖ ਰਹੇ ਹਨ ਕਿ they can only be considered for regularization of the service in case the Department of Personnel, Government of Punjab, frames policy. ਇਨ੍ਹਾਂ ਨੇ ਵੈਸੇ ਤਾਂ ਲਿਖ ਕੇ ਭੇਜਿਆ ਹੀ ਨਹੀਂ ਹੋਣਾ। ਮੈਂ ਤਾਂ ਕਹਿੰਦਾ ਹਾਂ ਕਿ ਇਨ੍ਹਾਂ ਦਾ ਜਵਾਬ ਹੀ ਕੰਟਰਾਡਿਕਟਰੀ ਹੈ। ਇੱਕ ਪਾਸੇ ਨਾਂਹ ਕਰ ਰਹੇ ਹਨ ਕਿ...

**ਮਾਨਯੋਗ ਸਪੀਕਰ** : ਤੁਸੀਂ ਛੋਟਾ ਸਵਾਲ ਕਰੋ।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਮੈਂ ਤੁਹਾਨੂੰ ਬੇਨਤੀ ਕਰ ਰਿਹਾ ਹਾਂ ਕਿ ਜੇ ਮੈਂਬਰ ਤਿਆਰੀ ਕਰਕੇ ਆਉਂਦਾ ਹੈ, ਮੈਂ ਕਾਗਜ਼ ਲੈ ਕੇ ਆਇਆ ਹਾਂ, ਇਨ੍ਹਾਂ ਦੇ ਜੰਗਲਾਤ ਮਹਿਕਮੇ ਦੇ ਅਫਸਰ ਨੇ ਹੀ ਮੈਨੂੰ ਜਾਣਕਾਰੀ ਭੇਜੀ ਹੈ ਪਰ ਇਹ ਜਵਾਬ ਵਿਚ ਕਹਿ ਰਹੇ ਹਨ ਕਿ ਕੰਟਰੈਕਚੂਅਲ ਬੇਸ ਤੇ ਕੋਈ ਹੈ ਹੀ ਨਹੀਂ।

**ਮੰਤਰੀ** : ਸਪੀਕਰ ਸਾਹਿਬ, ਕਨਫਿਊਜ਼ਨ ਤਾਂ ਇਨ੍ਹਾਂ ਨੂੰ ਹੈ, ਮੈਨੂੰ ਕੋਈ ਨਹੀਂ।

[ ਜੰਗਲਾਤ ਮੰਤਰੀ ]

ਇਨ੍ਹਾਂ ਦਾ ਸਵਾਲ ਸੀ - ਕੱਚੇ, ਆਰਜ਼ੀ - ਉਨ੍ਹਾਂ ਦਾ ਜਵਾਬ ਮੈਂ ਦੇ ਦਿੱਤਾ ਹੈ। ਜਿਹੜੀ ਇਹ ਗੱਲ ਕਰਦੇ ਹਨ, ਉਹ ਕੱਚੇ-ਆਰਜ਼ੀ ਨਹੀਂ ਹਨ, ਉਹ ਦਿਹਾੜੀਦਾਰ ਹਨ, ਜਿਹੜੇ ਇਨ੍ਹਾਂ ਨੇ ਪੁੱਛੇ ਨਹੀਂ ਹਨ। ਮੈਂ ਦਿਹਾੜੀਦਾਰਾਂ ਬਾਰੇ ਦੱਸ ਦਿੰਦਾ ਹਾਂ। ਇਸ ਬਾਰੇ ਇਨ੍ਹਾਂ ਨੇ ਹੁਣ ਸਪਲੀਮੈਂਟਰੀ ਵਿਚ ਪੁੱਛਿਆ ਹੈ, ਵਰਣਾ ਜੋ ਇਨ੍ਹਾਂ ਨੇ ਪੁੱਛਿਆ ਹੈ, ਉਸ ਦਾ ਜਵਾਬ, ਸਪੀਕਰ ਸਾਹਿਬ, ਮੈਂ ਦੇ ਦਿੱਤਾ ਹੈ। ਸਪੀਕਰ ਸਾਹਿਬ, ਦਿਹਾੜੀਦਾਰ, ਕੋਈ 5 ਸਾਲ ਪੁਰਾਣਾ ਹੈ, ਕੋਈ 10 ਸਾਲ ਪੁਰਾਣਾ ਹੈ, ਕੋਈ 15 ਸਾਲ ਪੁਰਾਣਾ ਹੈ। ਇਨ੍ਹਾਂ ਦੀ ਪੂਰੇ ਪੰਜਾਬ ਵਿਚ ਕੁੱਲ ਗਿਣਤੀ 2448 ਹੈ। ਇਨ੍ਹਾਂ ਵਿਚੋਂ ਪੰਜ ਸਾਲ ਪੁਰਾਣੇ 953 ਹਨ, 5 ਤੋਂ 10 ਸਾਲ ਪੁਰਾਣੇ 615 ਹਨ ਅਤੇ 10 ਸਾਲ ਤੋਂ ਵੱਧ ਦੇ 784 ਹਨ। ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਦੀ ਜਾਣਕਾਰੀ ਵਿਚ ਲਿਆਉਣਾ ਚਾਹੁੰਦਾ ਹਾਂ, ਇਨ੍ਹਾਂ ਨੂੰ ਪਤਾ ਵੀ ਹੋਣਾ ਚਾਹੀਦਾ ਹੈ, ਪਿਛਲੇ ਦਿਨੀਂ ਆਪਣੀ ਕੈਬਨਿਟ ਨੇ ਫੈਸਲਾ ਕੀਤਾ ਹੈ ਔਰ ਬੜੇ ਸਿੰਪੈਥੈਟੇਕਲੀ, ਬੜੀ ਹਮਦਰਦੀ ਨਾਲ ਇਨ੍ਹਾਂ ਲੋਕਾਂ ਬਾਰੇ ਸੋਚਿਆ ਹੈ, ਜਿਨ੍ਹਾਂ ਬਾਰੇ ਕਦੇ ਇਨ੍ਹਾਂ ਨੇ ਨਹੀਂ ਸੋਚਿਆ ਸੀ। ਜਿਹੜੇ ਅੱਜ ਸਵਾਲ ਕਰਦੇ ਹਨ ਕਿ ਜਿਹੜੇ 2006 ਵਿਚ ਦਸ ਸਾਲ ਤੋਂ ਪੁਰਾਣੇ ਦਿਹਾੜੀਦਾਰ ਹਨ, ਉਨ੍ਹਾਂ ਨੂੰ ਵੀ ਅਸੀਂ ਰਾਹਤ ਦੇਣੀ ਹੈ। ਸੋ, ਉਸ ਗਿਣਤੀ ਦੇ ਵਿਚ ਜਿਹੜੇ ਵੀ ਆਉਣਗੇ, ਉਨ੍ਹਾਂ ਨੂੰ ਰਾਹਤ ਦਿੱਤੀ ਜਾਵੇਗੀ ਪਰ ਸਵਾਲ ਦਿਹਾੜੀਦਾਰਾਂ ਬਾਰੇ ਨਹੀਂ ਸੀ।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਟੈਂਪਰੇਰੀ ਬੇਸ ਤੇ ਜਿਹੜੇ ਹੁੰਦੇ ਹਨ, ਕੱਚੇ ਆਧਾਰ ਤੇ ਜਿਹੜੇ ਹੁੰਦੇ ਹਨ, ਉਹ ਦਿਹਾੜੀਦਾਰ ਹੀ ਹੁੰਦੇ ਹਨ।

**ਮਾਨਯੋਗ ਸਪੀਕਰ** : ਕੱਚੇ ਆਧਾਰ ਤੇ ਹੁੰਦੇ ਹਨ, ਦਿਹਾੜੀਦਾਰ ਹੁੰਦੇ ਹਨ, ਹਰ ਕਿਸਮ ਦੇ ਬੰਦੇ ਹੁੰਦੇ ਹਨ।

**ਸਰਦਾਰ ਰਣਦੀਪ ਸਿੰਘ ਨਾਭਾ** : ਚਲੋ, ਜੇ ਨਹੀਂ ਕੀਤਾ ਤਾਂ ਉਹ 14 ਸਾਲ ਤੋਂ ਜੰਗਲਾਤ ਮਹਿਕਮੇ ਵਿਚ ਕੰਮ ਕਰ ਰਹੇ ਹਨ। ਮੇਰਾ ਸਵਾਲ ਹੈ ਕਿ ਕੀ ਉਨ੍ਹਾਂ ਨੂੰ ਰੈਗੂਲਰ ਕਰਨ ਲਈ ਸਰਕਾਰ ਦੀ ਕੋਈ ਪਾਲਿਸੀ ਬਣੀ ਹੈ?

**ਮਾਨਯੋਗ ਸਪੀਕਰ** : ਪਾਲਿਸੀ ਦੱਸ ਦਿਓ ਕੋਈ ਬਣੀ ਹੈ?

**ਮੰਤਰੀ** : ਸਪੀਕਰ ਸਾਹਿਬ, ਜਿਹੜੀ ਤਿੰਨ ਦਿਨ ਪਹਿਲਾਂ ਕੈਬਨਿਟ ਮੀਟਿੰਗ ਹੋਈ ਸੀ, ਉਸ ਵਿਚ ਪਾਲਿਸੀ ਬਣਾ ਦਿੱਤੀ ਗਈ ਹੈ। ਜਿਨ੍ਹਾਂ ਨੂੰ ਉਸ ਦਾ ਲਾਭ ਮਿਲਣਾ ਹੈ, ਉਹ ਮਿਲ ਜਾਣਾ ਹੈ। ਸਾਲ 2006 ਵਿਚ ਜਿਨ੍ਹਾਂ ਨੂੰ 10 ਸਾਲ ਹੋ ਗਏ ਹਨ, ਉਨ੍ਹਾਂ ਦੀਆਂ ਪੋਸਟਾਂ ਰਿਵਾਈਵ ਕਰਕੇ ਪੱਕੇ ਕਰਨ ਦਾ ਫੈਸਲਾ ਹੈ।

**ਮਾਨਯੋਗ ਸਪੀਕਰ** : ਅਗਲਾ ਸਵਾਲ।

---

## ਘਰਾਂ ਦੇ ਉਪਰੋਂ ਲੰਘਦੀਆਂ ਹਾਈ ਟੈਨਸ਼ਨ ਤਾਰਾਂ ਨੂੰ ਬਦਲਣਾ

*1783. **ਸਰਦਾਰ ਨਿਰਮਲ ਸਿੰਘ (ਸਰਦਾਰ ਮੱਖਣ ਸਿੰਘ ਵੱਲੋਂ ਪੇਸ਼ ਕੀਤਾ ਗਿਆ) :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਜ਼ਿਲ੍ਹਾ ਪਟਿਆਲਾ ਵਿਚ ਪੈਂਦੇ ਪਿੰਡਾਂ ਕਕਰਾਲਾ, ਭਾਈਕਾ ਅਤੇ ਘੱਗਾਂ ਵਿਚ ਦਲਿਤਾਂ ਦੇ ਘਰਾਂ ਦੇ ਉਪਰੋਂ 11 ਕੇ.ਵੀ. ਦੀਆਂ ਹਾਈ ਟੈਸ਼ਨ ਬਿਜਲੀ ਦੀਆਂ ਤਾਰਾਂ ਲੰਘਦੀਆਂ ਹਨ; ਜੇਕਰ ਅਜਿਹਾ ਹੋਵੇ ਤਾਂ ਇਨ੍ਹਾਂ ਤਾਰਾਂ ਦੇ ਰੂਟ ਨੂੰ ਕਿਸੇ ਹੋਰ ਪਾਸੇ ਬਦਲਣ ਲਈ ਕੀ ਕਦਮ ਚੁੱਕੇ ਜਾ ਰਹੇ ਹਨ?

**ਸਰਦਾਰ ਪਰਕਾਸ਼ ਸਿੰਘ ਬਾਦਲ :** ਹਾਂ ਜੀ। ਇਹ ਠੀਕ ਹੈ ਕਿ ਜ਼ਿਲ੍ਹਾ ਪਟਿਆਲਾ ਵਿਚ ਪੈਂਦੇ ਪਿੰਡ ਕਕਰਾਲਾ, ਭਾਈਕਾ ਅਤੇ ਘੱਗਾ ਵਿਚ ਦਲਿਤਾਂ ਦੇ ਘਰਾਂ ਦੇ ਉਪਰੋਂ 11 ਕੇ.ਵੀ. ਦੀਆਂ ਹਾਈ ਟੈਂਸ਼ਨ ਬਿਜਲੀ ਦੀਆਂ ਤਾਰਾਂ ਲੰਘਦੀਆਂ ਹਨ। ਇਹ ਲਾਈਨਾਂ ਬਹੁਤ ਪੁਰਾਣੀਆਂ ਚੱਲ ਰਹੀਆਂ ਹਨ ਅਤੇ ਨਵੀਆਂ ਨਹੀਂ ਵਿਛਾਈਆਂ ਗਈਆਂ ਹਨ। ਇਨ੍ਹਾਂ ਲਾਈਨਾਂ ਥੱਲੇ ਲਾਈਨਾਂ ਦੀ ਵਿਛਾਈ ਤੋਂ ਬਾਅਦ ਵਿਚ ਘਰ ਬਣਾਏ ਗਏ ਹਨ। ਪੰਜਾਬ ਰਾਜ ਪਾਵਰ ਕਾਰਪੋਰੇਸ਼ਨ ਲਿਮਟਿਡ ਦੀਆਂ ਹਦਾਇਤਾਂ ਅਨੁਸਾਰ ਇਨ੍ਹਾਂ ਲਾਈਨਾਂ ਦੀ ਸ਼ਿਫਟਿੰਗ ਲੋਕਾਂ ਦੇ ਖਰਚੇ ਤੇ ਹੀ ਜਮ੍ਹਾਂ ਤਖਮੀਨੇ ਰਾਹੀਂ ਕੀਤੀ ਜਾ ਸਕਦੀ ਹੈ। ਸਪੀਕਰ ਸਾਹਿਬ, ਭਾਵੇਂ ਹਦਾਇਤਾਂ ਇਹ ਹਨ ਪਰ ਜੋ ਇਨ੍ਹਾਂ ਤੇ ਖਰਚ ਹੋਏਗਾ 3 ਲੱਖ 47 ਹਜ਼ਾਰ ਰੁਪਿਆ, ਜਦੋਂ ਐਮ.ਐਲ.ਏ. ਸਾਹਿਬ ਦਾ ਸਵਾਲ ਆਇਆ, ਕਿਉਂਕਿ ਸਰਕਾਰੀ ਖਰਚੇ ਤਾਂ ਹੋ ਨਹੀਂ ਸਕਦੇ, ਪਰ ਮੈਂ ਆਪਣੇ ਡਿਸਕ੍ਰਿਸ਼ਨਰੀ ਕੋਟੇ ਵਿਚੋਂ 3 ਲੱਖ 47 ਹਜ਼ਾਰ ਰੁਪਿਆ ਬਿਜਲੀ ਬੋਰਡ ਨੂੰ ਭੇਜ ਦਿੱਤਾ ਹੈ ਕਿਉਂਕਿ ਇਹ ਦਲਿਤਾਂ ਦਾ ਮਸਲਾ ਹੈ। (ਥੰਪਿੰਗ) ਜੇਕਰ ਐਮ.ਐਲ.ਏ. ਸਾਹਿਬ ਚਾਹੁਣ ਤਾਂ ਜੋ ਪੈਸੇ ਭੇਜੇ ਹਨ, ਉਸ ਦੀ ਕਾਪੀ ਵੀ ਮੇਰੇ ਕੋਲ ਹੈ, ਉਹ ਵੀ ਮੈਂ ਦੇ ਸਕਦਾ ਹਾਂ।

**Sardar Makhan Singh :** Thank you ji.

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਜੋ ਮੁੱਖ ਮੰਤਰੀ ਜੀ ਨੇ ਕਿਹਾ ਹੈ, ਇਹ ਦਲਿਤਾਂ ਵਾਸਤੇ ਅੱਛੀ ਗੱਲ ਹੈ, ਉਹ ਵਿਚਾਰੇ ਗਰੀਬ ਹਨ। ਚਾਹੇ ਮਕਾਨ ਬਾਅਦ ਵਿਚ ਹੀ ਬਣੇ ਹਨ, ਉਹ ਪੈਸਾ ਭਰ ਨਹੀਂ ਸਕਦੇ, ਉਹ ਭਰਨ ਦੀ ਗੱਲ ਕੀਤੀ ਹੈ। ਮੈਂ ਇੰਨਾ ਹੀ ਜਾਨਣਾ ਚਾਹੁੰਦੀ ਹਾਂ ਕਿ ਪਰਟੀਕੁਲਰ ਜੋ ਏਰੀਏ ਦੀ ਗੱਲ ਇਨ੍ਹਾਂ ਨੇ ਕੀਤੀ ਹੈ, ਕੀ ਉਹ ਉਥੇ ਵਾਸਤੇ ਹੀ ਹੈ ਜਾਂ ਬਾਕੀ ਪੰਜਾਬ ਵਾਸਤੇ ਵੀ ਹੈ ਕਿਉਂਕਿ ਮੈਂ ਵੀ ਅਤੇ ਤੁਸੀਂ ਵੀ ਸਾਰੇ ਜਾਣਦੇ ਹੋ ਕਿ ਸਾਡੀਆਂ ਤਕਰੀਬਨ ਜਿਹੜੀਆਂ ਦਲਿਤ ਕਲੋਨੀਆਂ ਹਨ, ਉਨ੍ਹਾਂ ਦੇ ਵਿਹੜਿਆਂ ਵਿਚ ਤਾਰਾਂ ਲਮਕਦੀਆਂ ਹਨ ਅਤੇ ਮੈਂ ਜੋ ਜਾ ਕੇ ਵੇਖਿਆ ਹੈ ਕਿ ਤਿੰਨ ਚਾਰ ਇਸ ਕਰਕੇ ਮੌਤਾਂ ਹੋਈਆਂ ਹਨ। ਇਸ ਲਈ ਇੱਕ ਜਨਰਲ ਫੈਸਲਾ ਕੀਤਾ ਜਾਵੇ ਕਿ ਜਿਥੇ ਵੀ ਗਰੀਬ ਲੋਕ ਵਸਦੇ ਹਨ ਅਤੇ ਉਹ 20-20 ਸਾਲਾਂ ਤੋਂ ਵਸਦੇ ਹਨ ਅਤੇ ਉਨ੍ਹਾਂ ਦੇ ਬੱਚੇ ਮਰਦੇ ਹਨ, ਇਨ੍ਹਾਂ ਦੀਆਂ ਸਾਰੀਆਂ ਤਾਰਾਂ

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਜਿਹੜੀਆਂ ਲਮਕਦੀਆਂ ਹਨ, ਉਨ੍ਹਾਂ ਦੇ ਬਾਰੇ ਕੋਈ ਫੈਸਲਾ ਕਰ ਲਈਏ ਕਿਉਂਕਿ ਆਪਾਂ ਸਰਕਾਰ ਹਾਂ, ਸਰਕਾਰ ਵਾਸਤੇ ਇਹ ਕੋਈ ਵੱਡੀ ਗੱਲ ਨਹੀਂ ਹੁੰਦੀ। ਮੈਂ ਸਮਝਦੀ ਹਾਂ ਕਿ ਜੇਕਰ ਇਸ ਤਰ੍ਹਾਂ ਕਰ ਲਿਆ ਜਾਂਦਾ ਹੈ ਤਾਂ ਇਹ ਇੱਕ ਬਹੁਤ ਵੱਡਾ ਕਦਮ ਹੋਵੇ ਗਾ। ਕੀ ਸੀ.ਐਮ. ਸਾਹਿਬ ਇਸ ਦੇ ਲਈ ਵਿਸ਼ਵਾਸ ਦਿਵਾਉਣਗੇ ਕਿ ਸਾਰਿਆਂ ਦੇ ਲਈ ਇਸ ਤਰ੍ਹਾਂ ਕੀਤਾ ਜਾਵੇਗਾ?

**ਮੁੱਖ ਮੰਤਰੀ :** ਬੇਨਤੀ ਹੈ ਕਿ ਐਗਜੈਕਟ ਤਾਂ ਹੁਣ ਪਤਾ ਨਹੀਂ ਹੈ ਕਿ ਕਿੰਨਾ ਕੁ ਹੈ। ਮੈਂ ਇਸ ਦਾ ਵੇਰਵਾ ਮੰਗਵਾ ਲਵਾਂਗਾ ਤੇ ਐਮ.ਐਲ.ਏ. ਸਾਹਿਬਾਨ ਨੂੰ ਅਤੇ ਬੀਬੀ ਜੀ ਨੂੰ ਕਹਾਂਗਾ ਕਿ ਇਸ ਤਰ੍ਹਾਂ ਦੀ ਜਿਥੇ ਕਿਤੇ ਵੀ ਕੋਈ ਪ੍ਰਾਬਲਮ ਹੈ ਉਹ ਸਾਡੇ ਤੱਕ ਪਹੁੰਚਾ ਦੇਣ ਅਤੇ ਪ੍ਰਾਬਲਮ ਨੂੰ ਘੋਖ ਕੇ ਉਸ ਦਾ ਕੋਈ ਹੱਲ ਕੱਢਿਆ ਜਾਵੇ। ਇਸ ਦੇ ਵਿਚ ਮੇਰੀ ਬੇਨਤੀ ਹੈ ਕਿ ਲੋਕ ਹੇਠਾਂ ਘਰ ਬਣਾ ਲੈਂਦੇ ਹਨ। ਜੇਕਰ ਘਰ ਪਹਿਲਾਂ ਬਣਾਏ ਹੋਣ ਤਾਂ ਫਿਰ ਤਾਂ ਤਾਰਾਂ ਲੱਗ ਹੀ ਨਹੀਂ ਸਕਦੀਆਂ, ਮੇਰਾ ਕਹਿਣ ਦਾ ਭਾਵ ਹੈ ਕਿ ਲੋਕ ਤਾਰਾਂ ਦੇ ਹੇਠਾਂ ਘਰ ਬਣਾ ਲੈਂਦੇ ਹਨ। ਇਹ ਜ਼ਰੂਰ ਸਾਡੇ ਸਾਹਮਣੇ ਮੁਸ਼ਕਲ ਹੈ ਲੇਕਿਨ ਫਿਰ ਵੀ ਹਮਦਰਦੀ ਦੇ ਨਾਲ ਸਾਰਾ ਕੁਝ ਘੋਖ ਕੇ ਮੈਂ ਬਿਜਲੀ ਬੋਰਡ ਦੇ ਮੁਲਾਜ਼ਮਾਂ ਨੂੰ ਹਦਾਇਤ ਕਰਾਂਗਾ ਕਿ ਇਸ ਤਰ੍ਹਾਂ ਦੀ ਸਾਰੀ ਇਨਫਰਮੇਸ਼ਨ ਕੁਲੈਕਟ ਕਰਕੇ ਮੇਰੇ ਤੱਕ ਪਹੁੰਚਾਉਣ।

---

## ਮਾਈਨਿੰਗ ਦੇ ਠੇਕਿਆਂ ਤੋਂ ਆਮਦਨ

***1973. ਸਰਦਾਰ ਜਸਬੀਰ ਸਿੰਘ ਖੰਗੂੜਾ :** ਕੀ ਉਦਯੋਗ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪਿਛਲੇ ਤਿੰਨ ਵਿੱਤੀ ਸਾਲਾਂ ਦੌਰਾਨ ਸਰਕਾਰ ਦੁਆਰਾ ਮਾਈਨਿੰਗ ਦੇ ਠੇਕਿਆਂ ਤੋਂ ਪ੍ਰਾਪਤ ਕੀਤੀ ਗਈ ਰਕਮ ਕਿੰਨੀ ਹੈ?

**ਸ਼੍ਰੀ ਮਨੋਰੰਜਨ ਕਾਲੀਆ :** ਪਿਛਲੇ ਤਿੰਨ ਵਿੱਤੀ ਸਾਲਾਂ ਦੌਰਾਨ ਮਾਈਨਿੰਗ ਦੇ ਠੇਕਿਆਂ ਤੋਂ ਸਰਕਾਰ ਨੂੰ 122 ਕਰੋੜ ਰੁਪਏ ਦੀ ਰਕਮ ਪ੍ਰਾਪਤ ਹੋਈ ਹੈ।

**ਸਰਦਾਰ ਜਸਬੀਰ ਸਿੰਘ ਖੰਗੂੜਾ :** ਸਪੀਕਰ ਸਾਹਿਬ, ਸਰਕਾਰ ਨੇ ਜਦੋਂ ਆਫਿਸ assume ਕੀਤਾ ਸੀ ਤਾਂ ਉਸ ਵੇਲੇ ਸਰਕਾਰ ਨੇ ਇੱਕ ਟਾਰਗੈਟ ਰੱਖਿਆ ਸੀ ਕਿ ਮਾਈਨਿੰਗ ਰਾਇਲਿਟੀ ਤੋਂ ਹਰ ਸਾਲ 200 ਕਰੋੜ ਰੁਪਏ ਦੀ ਆਮਦਨ ਹੋਵੇਗੀ। ਜੇਕਰ ਉਸ ਦੇ ਬਾਰੇ ਆਪਾਂ ਤਿੰਨ ਸਾਲਾਂ ਦਾ ਸੋਚ ਲਈਏ ਕਿ ਸਰਕਾਰ ਆਪਣਾ ਉਹ ਟਾਰਗੇਟ ਪੂਰਾ ਕਰਦੀ ਤਾਂ ਇਹ ਰਕਮ 600 ਕਰੋੜ ਰੁਪਏ ਹੋਣੀ ਸੀ, ਜੋ ਕਾਲੀਆ ਸਾਹਿਬ ਨੇ 122 ਕਰੋੜ ਰੁਪਏ ਦੀ ਫਿਗਰ ਦਿੱਤੀ ਹੈ। ਇਸ ਦੇ ਬਾਰੇ ਅਸੀਂ ਮੰਨਾਗੇ ਕਿ ਸਰਕਾਰ ਦੀ ਇਹ abject failure ਹੈ। ਜੋ ਸਰਕਾਰ ਦੀ ਸੋਚ ਸੀ, ਉਹ ਸਰਕਾਰ ਦੇ

ਪਾਸੋਂ ਇੰਪਲੀਮੈਂਟ ਨਹੀਂ ਹੋ ਸਕੀ। ਸਰਕਾਰ ਨੇ ਕਿਹਾ ਸੀ ਕਿ ਕੈਬਨਿਟ ਦੀ ਸਬ-ਕਮੇਟੀ ਆਵੇਗੀ ਅਤੇ ਉਹ ਕਮੇਟੀ ਰੂਲਜ਼ ਬਣਾਏਗੀ ਜਿਸ ਦੇ ਰਾਹੀਂ ਆਮਦਨ ਵਧਾਈ ਜਾਵੇਗੀ। ਕਾਲੀਆ ਸਾਹਿਬ ਇਹ ਦੱਸਣ ਕਿ ਉਹ ਕਮੇਟੀ ਕਦੇ ਬੈਠੀ ਹੈ ਅਤੇ ਨਾਲ ਦੀ ਨਾਲ ਇਹ ਵੀ ਦੱਸਣ ਕਿ ਬਜਰੀ ਦਾ ਰੇਟ ਡਬਲ ਹੋ ਗਿਆ ਹੈ, ਰੇਤੇ ਦਾ ਰੇਟ ਵੀ ਡਬਲ ਨਾਲੋਂ ਜ਼ਿਆਦਾ ਹੋ ਗਿਆ ਹੈ, fine sand ਜਿਹੜੀ ਪੰਜ ਰੁਪਏ ਪਰ ਕਿਊਬਿਕ ਫੁੱਟ ਹੁੰਦੀ ਸੀ, ਉਸ ਦਾ ਰੇਟ 24 ਰੁਪਏ ਪਰ-ਕਿਊਬਿਕ ਫੁੱਟ ਤੇ ਪਹੁੰਚ ਗਿਆ ਸੀ, ਜੇਕਰ ਸਰਕਾਰ ਇਸ ਦੇ ਵਿਚ ਲੂਜ਼ਰ ਹੈ ਤੇ ਰੇਤੇ ਦਾ ਰੇਟ ਡਬਲ ਨਾਲੋਂ ਜ਼ਿਆਦਾ ਹੋ ਗਿਆ ਹੈ ...(ਸ਼ੇਮ-ਸ਼ੇਮ ਦੀਆਂ ਅਵਾਜ਼ਾਂ)

**ਮਾਨਯੋਗ ਸਪੀਕਰ** : ਤੁਸੀਂ ਸਵਾਲ ਪੁੱਛੋ।

**ਸਰਦਾਰ ਜਸਬੀਰ ਸਿੰਘ ਖੰਗੂੜਾ** : ਕਾਲੀਆ ਸਾਹਿਬ ਇਹ ਦੱਸਣ ਕਿ ਇਸ ਦੇ ਵਿਚ ਗੇਨਰ ਕੌਣ ਹੈ, ਕਿਸ ਨੇ ਗੇਨ ਕੀਤਾ ਹੈ, ਉਹ ਇਨਕਮ ਕਿਉਂ ਨਹੀਂ ਵਧੀ ਅਤੇ ਗੇਨ ਕੌਣ ਕਰ ਰਿਹਾ ਹੈ? ਜਿਹੜੀ ਪੰਜਾਬ ਦੇ ਵਿਚ ਇਲਲੀਗਲੀ ਮਾਈਨਿੰਗ ਹੋ ਰਹੀ ਹੈ, ਉਸ ਦੇ ਬਾਰੇ ਸਰਕਾਰ ਕੀ ਕਰ ਰਹੀ ਹੈ? ਇਥੇ ਹਰੀਸ਼ ਢਾਂਡਾ, ਚੀਫ ਪਾਰਲੀਮੈਂਟਰੀ ਸੈਕਟਰੀ ਬੈਠੇ ਹਨ....

**ਮਾਨਯੋਗ ਸਪੀਕਰ** : ਤੁਸੀਂ ਇੱਕ ਨਾਲ ਗੱਲ ਕਰੋ।

**ਸਰਦਾਰ ਜਸਬੀਰ ਸਿੰਘ ਖੰਗੂੜਾ** : ਇਨ੍ਹਾਂ ਨੇ ਖੁਦ ਵੇਖਿਆ ਕਿ ਇਲਲੀਗਲ ਮਾਈਨਿੰਗ ਕਿਥੇ ਹੋਈ। ਇਨ੍ਹਾਂ ਨੂੰ ਜੇ.ਸੀ.ਬੀ. ਤੇ ਟਰੱਕ ਲੱਭਿਆ ਤੇ ਬੰਦੇ ਸਾਰੇ ਭੱਜ ਗਏ ਸੀ, ਸਰਕਾਰ ਕੀ ਕਰ ਰਹੀ ਹੈ? ਸਰਕਾਰ ਨੂੰ ਇਨਕਮ ਅਚੀਵ ਕਿਉਂ ਨਹੀਂ ਹੋਈ, ਅੱਜ ਸਰਕਾਰ ਦਾ ਐਬਜੈਕਟ ਫੇਲਿਓਰ ਕਿਉਂ ਹੋਇਆ, ਸਬ-ਕਮੇਟੀ ਬੈਠੀ ਜਾਂ ਨਹੀਂ ਬੈਠੀ ਤੇ ਗੇਨ ਕਿਸ ਨੇ ਕੀਤਾ ਹੈ? ਪੰਜਾਬ ਦੇ ਵਿਚ ਕਿਹੜਾ ਮਾਫੀਆ ਹੈ, ਆਕਸ਼ਨ ਸਮੇਂ-ਸਿਰ ਕਿਉਂ ਨਹੀਂ ਹੋ ਰਹੀ, ਇਫੈਕਟਿਵ ਆਕਸ਼ਨ ਕਿਉਂ ਨਹੀਂ ਹੋ ਰਹੀ, ਤੁਸੀਂ ਧੱਕੇਸ਼ਾਹੀ ਦੇ ਨਾਲ ਆਕਸ਼ਨ ਕਰਵਾ ਰਹੇ ਹੋ, ਇਸ ਦੇ ਬਾਰੇ ਮੰਤਰੀ ਜੀ ਦੱਸਣ।

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਖੰਗੂੜਾ ਸਾਹਿਬ ਬੜੇ ਸੂਝਵਾਨ ਵਿਧਾਇਕ ਹਨ, he is blowing hot and cold in the same breath. ਇੱਕ ਪਾਸੇ ਆਮਦਨ ਵਧਾਉਣ ਦੀ ਗੱਲ ਕਹਿ ਰਹੇ ਹਨ ਤੇ ਦੂਜੇ ਪਾਸੇ ਕਹਿ ਰਹੇ ਹਨ ਕਿ ਕੀਮਤਾਂ ਵਧ ਰਹੀਆਂ ਹਨ। ਜਿਹੜੀ ਅਸੀਂ ਆਕਸ਼ਨ ਕੀਤੀ ਹੈ, ਕਿਉਂਕਿ ਸਾਲ 2003 ਤੋਂ ਲੈ ਕੇ 2006 ਤੱਕ ਜਿਹੜੀ ਸਲਾਨਾ ਆਮਦਨ ਸੀ ਤਾਂ ਉਹ ਰੇਤੇ ਤੋਂ 11.27 ਕਰੋੜ ਰੁਪਏ ਦੀ ਹੁੰਦੀ ਸੀ। ਉਸ ਵੇਲੇ ਕਾਂਗਰਸ ਦਾ ਰਾਜ ਸੀ। ਫਿਰ ਜਦੋਂ ਅਕਾਲੀ-ਭਾਜਪਾ ਸਰਕਾਰ ਆਈ, ਕਿਉਂਕਿ ਸੁਪਰੀਮ ਕੋਰਟ ਦੇ ਵਿਚ ਇਸ ਸਬੰਧੀ ਰਿੱਟ ਪਟੀਸ਼ਨਜ਼ ਪੈਂਡਿੰਗ ਸਨ, ਉਨ੍ਹਾਂ ਨੂੰ ਅਸੀਂ ਸੈਟਲ ਕਰਵਾਇਆ ਅਤੇ ਅਸੀਂ ਪਹਿਲਾਂ ਦੋ ਸਾਲ ਦੀ ਆਕਸ਼ਨ ਕੀਤੀ ਸੀ, ਪਹਿਲਾਂ 2008-09 ਦੇ ਵਿਚ 34.50 ਕਰੋੜ ਰੁਪਏ ਦੀ ਆਮਦਨ ਹੋਈ, ਫਿਰ ਸਾਲ

[ ਉਦਯੋਗ ਮੰਤਰੀ ]

2009-10 ਦੇ ਵਿਚ 34.50 ਕਰੋੜ ਰੁਪਏ ਅਤੇ ਹੁਣ ਸਾਲ 2010-11 ਵਿਚ 52.53 ਕਰੋੜ ਰੁਪਏ ਦੀ ਆਮਦਨ ਹੋਈ। ਸਰਕਾਰ ਟੀਚਾ ਰੱਖਦੀ ਹੈ ਲੇਕਿਨ ਜਦੋਂ ਆਕਸ਼ਨ ਹੁੰਦੀ ਹੈ ਤਾਂ ਇਹ ਆਕਸ਼ਨ ਠੇਕੇਦਾਰਾਂ ਨੇ ਦੇਣੀ ਹੁੰਦੀ ਹੈ। ਸਾਡੇ ਵਲੋਂ ਪ੍ਰਯਾਸ ਸੀ ਲੇਕਿਨ ਜਿਹੜੀ ਮੈਕਸੀਮਮ ਬੋਲੀ ਆਈ, ਉਸ ਦੇ ਉਤੇ ਦੇ ਦਿੱਤਾ। ਜਿਥੋਂ ਤੱਕ ਰੇਤੇ ਦੀਆਂ ਪ੍ਰਾਈਸਿਜ਼ ਵਧਣ ਦਾ ਸਵਾਲ ਹੈ, ਉਹ ਚਿੰਤਾ ਦਾ ਵਿਸ਼ਾ ਹੈ, ਸਾਡੇ ਲਈ ਵੀ ਚਿੰਤਾ ਦਾ ਵਿਸ਼ਾ ਹੈ ਲੇਕਿਨ ਇਸ ਲਈ ਮਾਨਯੋਗ ਮੁੱਖ ਮੰਤਰੀ ਜੀ ਦੀ ਪ੍ਰਧਾਨਗੀ ਹੇਠ ਇੱਕ ਕੈਬਿਨਟ ਸਬ-ਕਮੇਟੀ ਬਣੀ ਹੈ। ਅਸੀਂ ਮੀਟਿੰਗ ਪਹਿਲਾਂ ਵੀ ਕੀਤੀ ਹੈ ਅਤੇ ਆਉਣ ਵਾਲੇ ਸਮੇਂ ਵਿਚ ਵੀ ਕਰਾਂਗੇ। ਇਸ ਦੇ ਨਾਲ ਮੈਂ ਇੱਕ ਗੱਲ ਹੋਰ ਕਹਿਣੀ ਚਾਹੁੰਦਾ ਹਾਂ ਕਿ ਜੇਕਰ ਹਰਿਆਣੇ ਨਾਲ ਕੰਪੇਅਰ ਕਰੀਏ ਤਾਂ ਮੈਂ ਪ੍ਰਾਇਸਿਜ ਦੱਸਦਾ ਹਾਂ। ਐਸ.ਏ.ਐਸ. ਨਗਰ ਵਿਚ 250 ਰੁਪਏ ਪਰ ਟਨ, ਰੂਪ ਨਗਰ ਵਿਚ 250 ਰੁਪਏ ਪਰ ਟਨ, ਹਰਿਆਣੇ ਵਿਚ, ਪੰਚਕੂਲਾ ਵਿਚ 625 ਰੁਪਏ ਪਰ ਟਨ ਅਤੇ ਅੰਬਾਲਾ ਵਿਚ ਵੀ 625 ਰੁਪਏ ਪਰ ਟਨ ਇਸ ਦਾ ਰੇਟ ਹੈ। ਸੋ, ਉਨ੍ਹਾਂ ਦੇ ਕੰਪੈਰੇਟਿਵਲੀ ਸਾਡੇ ਇੱਥੇ ਪ੍ਰਾਇਸਿਜ ਘੱਟ ਹਨ। ਪਰ ਫੇਰ ਵੀ ਅਸੀਂ ਸਮਝਦੇ ਹਾਂ ਕਿ ਸਾਡੇ ਇੱਥੇ ਰੇਟ ਜ਼ਿਆਦਾ ਹਨ ਅਤੇ ਆਉਣ ਵਾਲੇ ਸਮੇਂ ਵਿਚ ਆਕਸ਼ਨ ਵਿਚ ਢੁਕਵੀਂ ਪਾਲਿਸੀ ਅਪਣਾਈ ਜਾਵੇਗੀ ਤਾਂ ਕਿ ਪ੍ਰਾਇਸਿਜ਼ ਨਾ ਵਧਣ ਅਤੇ ਆਮ ਲੋਕਾਂ ਨੂੰ ਰੇਤਾ ਠੀਕ ਭਾਅ ਤੇ, ਸਸਤੇ ਦਰ ਤੇ ਮਿਲੇ, ਇਹ ਸਾਡਾ ਪ੍ਰਯਾਸ ਹੈ।

**ਸਰਦਾਰ ਜਸਬੀਰ ਸਿੰਘ ਖੰਗੂੜਾ** : ਸਪੀਕਰ ਸਾਹਿਬ, ਇਹ ਜਵਾਬ ਇਨਐਡੀਕੁਏਟ ਹੈ। ਇਹ ਆਪਣਾ ਕੰਪੈਰੀਜ਼ਨ ਕਾਂਗਰਸ ਸਰਕਾਰ ਦੇ ਨਾਲ ਕਰਦੇ ਹਨ। ਜੇਕਰ ਹਰ ਇੱਕ ਚੀਜ਼ ਪੁਰਾਣੀ ਸਰਕਾਰ ਨਾਲ ਕੰਪੇਅਰ ਕਰੋਗੇ ਤਾਂ ਇਸ ਨਾਲ ਕੋਈ ਗੱਲ ਨਹੀਂ ਬਣਨੀ। ਸਵਾਲ ਸਿਰਫ ਇਹ ਸੀ ਕਿ ਸਰਕਾਰ ਨੇ ਪਰਡਿਕਟ ਕੀਤਾ ਸੀ ਕਿ 600 ਕਰੋੜ ਰੁਪਿਆ ਤਿੰਨ ਸਾਲਾਂ ਵਿਚ ਗੇਨ ਕਰਾਂਗੇ। ਮੈਂ ਕਾਲੀਆ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ 600 ਕਰੋੜ ਰੁਪਿਆ ਕਿਉਂ ਨਹੀਂ ਹੋਇਆ, who are the gainers in this ? ਕਾਲੀਆ ਸਾਹਿਬ ਸੈਟਿਸਫਾਈ ਕਰਨ ਕਿ ਆਕਸ਼ਨ ਇਫੈਕਟਿਵਲੀ ਕਿਉਂ ਨਹੀਂ ਹੋ ਰਹੀ?

**ਮਾਨਯੋਗ ਸਪੀਕਰ** : ਇਸ ਦਾ ਜਾਵਬ ਇਹ ਕੀ ਦੇਣਗੇ?

**ਸਰਦਾਰ ਜਸਬੀਰ ਸਿੰਘ ਖੰਗੂੜਾ** : ਸਰਕਾਰ ਦਾ ਰੈਵੇਨਿਊ ਘੱਟ ਕਿਉਂ ਹੈ? ਸਰਕਾਰ ਨੇ ਜਨਤਾ ਨੂੰ ਮਿਸਲੀਡ ਕਿਉਂ ਕੀਤਾ ਸੀ ਕਿ 200 ਰੁਪਿਆ ਘੱਟ ਤੋਂ ਘੱਟ ਫਿਕਸ ਪ੍ਰਾਈਸ ਹੋਵੇਗੀ। ਕਾਲੀਆ ਸਾਹਿਬ, who are the gainers in this ? ਇਹ ਸੈਟਿਸਫਾਈ ਕਰਨ। ਮਹਿਕਮਾ ਬਣਿਆ ਹੋਇਆ ਹੈ, ਇਨ੍ਹਾਂ ਦੀ ਡਿਊਟੀ ਬਣਦੀ ਹੈ। Mr. Kalia should tell, who has the vested interest, whether they are from the Ruling Party, whether they are the relatives of the Ruling Party, ਇਹ ਦੱਸਣ, ਇਨ੍ਹਾਂ ਦੀ ਡਿਊਟੀ ਬਣਦੀ ਹੈ ਕਿਉਂਕਿ he is the Minister.

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਇਹ ਗੱਲ ਕਹਿ ਚੁੱਕਾ ਹਾਂ ਕਿ ਸਾਡੀ ਕੋਸ਼ਿਸ਼ ਹੁੰਦੀ ਹੈ ਕਿ ਆਕਸ਼ਨ ਵੱਧ ਤੋਂ ਵੱਧ ਹੋਵੇ। ਸਾਡਾ ਟੀਚਾ ਹੈ ਕਿ ਮੈਕਸੀਮਮ ਆਕਸ਼ਨ ਹੋਵੇ। ਜਦੋਂ ਇਨ੍ਹਾਂ ਨੇ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਆਕਸ਼ਨ ਕਰਾਈ ਤਾਂ ਉਹ ਸਿਰਫ਼ 11 ਕਰੋੜ ਦੀ ਹੋਈ, ਉਸ ਨਾਲ ਤਾਂ ਇਨ੍ਹਾਂ ਨੂੰ ਤਸੱਲੀ ਹੋ ਗਈ। ਅਸੀਂ ਸਾਲ 2008 ਵਿਚ 34.50 ਕਰੋੜ ਦੀ ਕਰਵਾਈ ਅਤੇ ਸਾਲ 2010-11 ਵਿਚ 52.53 ਕਰੋੜ ਤੇ ਆਕਸ਼ਨ ਗਈ ਹੈ। ਸਾਡਾ ਪ੍ਰਯਾਸ ਮੈਕਸੀਮਮ ਬੋਲੀ ਦੇਣ ਦਾ ਹੈ। ਓਪਨ ਆਕਸ਼ਨ ਵਿਚ ਜਿਹੜਾ ਮੈਕਸੀਮਮ ਬਿੱਡਰ ਹੈ, ਜਿਹੜਾ ਜ਼ਿਆਦਾ ਬੋਲੀ ਦੇਵੇਗਾ ਉਸ ਨੂੰ ਅਲਾਟ ਹੋਵੇਗਾ। ਇਸ ਨਾਤੇ ਅਸੀਂ ਟੀਚਾ ਵੱਡਾ ਰੱਖਿਆ ਹੈ। (ਸ਼ੋਰ)(ਵਿਘਨ)

**ਮਾਨਯੋਗ ਸਪੀਕਰ :** ਹਾਂ ਜੀ, ਚੰਨੀ ਜੀ, ਬੋਲੋ। (ਵਿਘਨ)

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਇਹ ਸਵਾਲ ਮੇਰੀ ਡਿਸਟ੍ਰਿਕਟ ਨਾਲ ਸਬੰਧ ਰੱਖਦਾ ਹੈ। (ਵਿਘਨ)

**ਮਾਨਯੋਗ ਸਪੀਕਰ :** ਮੈਂ ਚੰਨੀ ਜੀ ਨੂੰ ਕਹਿ ਦਿੱਤਾ ਹੈ, ਤੁਸੀਂ ਬੈਠੋ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਰੇਤੇ ਦਾ ਮਾਮਲਾ ਹੈ, ਮੇਰੇ ਪਾਸ ਅਖ਼ਬਾਰ ਹੈ ਜਿਸ ਵਿਚ ਇਸ ਬਾਰੇ ਖ਼ਬਰਾਂ ਆਈਆਂ ਹਨ...

**ਮਾਨਯੋਗ ਸਪੀਕਰ :** ਤੁਸੀਂ ਸਵਾਲ ਕਰੋ, ਇਹ ਜਵਾਬ ਦੇਣਗੇ।

**ਸਰਦਾਰ ਚਰਨਜੀਤ ਸਿੰਘ ਚੰਨੀ :** ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਕੰਮ ਮੰਤਰੀ ਜੀ ਕੋਲ ਨਹੀਂ ਹੈ, ਇਹ ਕਿਸੇ ਹੋਰ ਕੋਲ ਹੈ। (ਹਾਸਾ) ਮੰਤਰੀ ਜੀ ਨੂੰ ਵੀ ਇਸ ਬਾਰੇ ਪਤਾ ਹੈ। ਮੈਂ ਇਨ੍ਹਾਂ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਨਦੀ ਵਿਚੋਂ ਜਿਹੜਾ ਰੇਤਾ ਚੁੱਕਿਆ ਜਾਂਦਾ ਹੈ, ਉਹ ਨਾਲ ਦੇ ਖੇਤਾਂ ਅਤੇ ਪੰਚਾਇਤ ਦੀ ਜ਼ਮੀਨ ਨੂੰ ਨਾਲ ਖੋਰ ਰਹੇ ਹਨ ਅਤੇ ਉਥੇ ਖਦਾਨ ਪਾ ਦਿੱਤੇ ਗਏ ਹਨ। ਇਸ ਨਾਲ ਸਭ ਤੋਂ ਜ਼ਿਆਦਾ ਮੇਰਾ ਹਲਕਾ ਅਤੇ ਰੋਪੜ ਜ਼ਿਲ੍ਹਾ ਪ੍ਰਭਾਵਿਤ ਹੈ। ਅੱਜ ਸਰਕਾਰ 4 ਰੁਪਏ ਕਿਲੋ ਦਾਲ ਅਤੇ ਆਟਾ ਦੇ ਰਹੀ ਹੈ ਪਰ ਜਿਹੜਾ ਰੇਤਾ ਹੈ ਇਹ 8 ਰੁਪਏ ਕਿਲੋ ਵਿਕ ਰਿਹਾ ਹੈ। ਮੈਂ ਸਿਰਫ਼ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਰੇਤੇ ਦੀ ਟਰਾਲੀ ਦਾ ਰੇਟ ਫਿਕਸ ਕਰਨਗੇ ਕਿ ਤੁਸੀਂ ਇਸ ਤੋਂ ਜ਼ਿਆਦਾ ਰੇਟ ਵਿਚ ਇਹ ਨਹੀਂ ਵੇਚਣਾ। ਤਿੰਨ ਹਜ਼ਾਰ ਰੁਪਏ ਵਿਚ ਰੇਤੇ ਦੀ ਟਰਾਲੀ ਮਿਲ ਰਹੀ ਹੈ, ਇਸ ਨਾਲ ਗਰੀਬ ਆਦਮੀ ਕਿਵੇਂ ਆਪਣਾ ਮਕਾਨ ਬਣਾ ਲਵੇਗਾ? ਰੇਤਾ ਮਾਫ਼ੀਆ ਅੱਜ ਇੰਨਾ ਜ਼ਿਆਦਾ ਸਰਗਰਮ ਹੈ, ਮੈਂ ਉਨ੍ਹਾਂ ਬੰਦਿਆਂ ਦੇ ਨਾਂ ਦੱਸ ਸਕਦਾ ਹਾਂ। ਲੁਧਿਆਣੇ ਦੇ ਬੰਦੇ ਹਨ ਜਿਹੜੇ ਇਨ੍ਹਾਂ ਦੇ ਲੀਡਰਾਂ ਦੇ ਨਾਲ ਘੁੰਮ ਕੇ ਪੂਰੇ ਪੰਜਾਬ ਨੂੰ ਲੁੱਟ ਰਹੇ ਹਨ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮੰਤਰੀ ਜੀ ਵਿਸ਼ਵਾਸ ਦਿਵਾਉਣ ਕਿ ਰੇਤੇ, ਬਜਰੀ ਦੀ ਟਰਾਲੀ ਮਾਫ਼ੀਏ ਦੀ ਚੁੰਗਲ ਤੋਂ ਹਟਾ ਕੇ ਉਸ ਦਾ ਰੇਟ ਫਿਕਸ ਕਰਨਗੇ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਦੋਵੇਂ ਪਾਸੇ ਮਹਿਸੂਸ ਕਰ ਰਹੇ ਹਨ ਕਿ ਰੇਤੇ ਅਤੇ ਬਜਰੀ ਦਾ ਭਾਅ ਬਹੁਤ ਜ਼ਿਆਦਾ ਹੈ। ਭਾਅ ਜ਼ਿਆਦਾ ਹੋਣ ਦਾ ਕਾਰਨ ਹੈ ਕਿ ਕਿਤੇ ਸਟੇਅ ਆ ਗਈ ਜਾਂ ਕੋਈ ਹੋਰ ਕਾਰਨ ਰਿਹਾ। ਹੁਣ ਅਸੀਂ ਹਫ਼ਤੇ ਜਾਂ 10 ਦਿਨਾਂ ਦੇ ਅੰਦਰ ਇਸੇ ਮਸਲੇ ਤੇ ਮੀਟਿੰਗ ਰੱਖੀ ਹੈ, ਉਸ ਵਿਚ ਜਿਹੜਾ ਫੈਸਲਾ ਕਰਨਾ ਹੈ, ਨਾਭਾ ਸਾਹਿਬ ਕਹਿੰਦੇ ਹਨ ਕਿ ਵੱਧ ਆਮਦਨੀ ਹੋਣੀ ਚਾਹੀਦੀ ਹੈ, ਮੇਰਾ ਆਪਣਾ ਜਾਤੀ ਮੰਨਣਾ ਹੈ ਅਤੇ ਅਸੀਂ ਕੈਬਿਨਟ ਸਬ-ਕਮੇਟੀ ਵਿਚ ਫੈਸਲਾ ਕਰਾਂਗੇ ਕਿ ਆਮਦਨ ਭਾਵੇਂ ਵੱਧ ਨਾ ਹੋਵੇ ਪਰ ਸਸਤਾ ਮਟੀਰੀਅਲ ਲੋਕਾਂ ਨੂੰ ਮਿਲੇ। (ਥੰਪਿੰਗ) ਇਸ ਵਿਚ ਜਿਹੜਾ ਬੇਸ ਰੱਖਣਾ ਹੈ, ਉਹ ਇਹ ਹੈ ਕਿ ਜਿਹੜਾ ਠੇਕਾ ਹੋਵੇਗਾ ਉਸ ਵਿਚ ਜਿੰਨੇ ਰੁਪਏ ਟਰਾਲੀ ਜਾਂ ਟਰੱਕ ਜਾਂ ਟਨ ਰੇਟ ਰੱਖਣ ਤੋਂ ਬਾਅਦ ਸਾਨੂੰ ਬੇਸ਼ੱਕ ਘੱਟ ਮਿਲ ਜਾਵੇ, ਸਰਕਾਰ ਬਰਦਾਸ਼ਤ ਕਰ ਲਵੇਗੀ ਲੇਕਿਨ ਕਿਉਂਕਿ ਇਹ ਸਾਰਾ ਮਟੀਰੀਅਲ ਡਿਵੈਲਪਮੈਂਟ ਤੇ ਲੱਗਣਾ ਹੈ ਇਸ ਲਈ ਇਸ ਮੀਟਿੰਗ ਤੋਂ ਬਾਅਦ ਕੋਈ ਵੱਧ ਚਾਰਜ ਨਹੀਂ ਕਰੇਗਾ, ਕਿਉਂਕਿ ਅਸੀਂ ਐਗਜ਼ੈਕਟ ਫਿਗਰਜ਼ ਲੈ ਰਹੇ ਹਾਂ। ਇਸ ਨੂੰ ਜ਼ਿਆਦਾ ਵਕਤ ਨਹੀਂ ਲੱਗੇਗਾ। 10-15 ਦਿਨਾਂ ਵਿਚ ਫੈਸਲਾ ਹੋ ਜਾਵੇਗਾ। ਮੈਂ ਇਹ ਹਾਊਸ ਨੂੰ ਐਂਰ ਪੰਜਾਬ ਦੇ ਲੋਕਾਂ ਨੂੰ ਐਸ਼ਿਓਰ ਕਰਦਾ ਹਾਂ ਕਿ ਇਸ ਮੀਟਿੰਗ ਤੋਂ ਬਾਅਦ, ਜੋ ਕਿ ਅਸੀਂ ਸ਼ਾਇਦ 16 ਤਰੀਕ ਨੂੰ ਬੁਲਾਈ ਹੈ, ਇਸ ਵਾਸਤੇ ਅਸੀਂ ਆਪ ਚਿੰਤਤ ਹਾਂ, ਚਿੰਤਤ ਹੋਣਾ ਚਾਹੀਦਾ ਹੈ, ਭਾਵੇਂ ਸਾਨੂੰ ਆਮਦਨ ਘੱਟ ਹੀ ਹੋਵੇ ਪਰ ਇਸ ਚੀਜ਼ ਨੂੰ ਮੁੱਖ ਰੱਖਾਂਗੇ ਕਿ ਸਸਤੀ ਬਜਰੀ ਅਤੇ ਸਸਤਾ ਰੇਤਾ ਮਿਲਣਾ ਚਾਹੀਦਾ ਹੈ। (ਵਿਘਨ)(ਸ਼ੋਰ)

(ਇਸ ਸਮੇਂ ਵਿਰੋਧੀ ਧਿਰ ਦੇ ਹਾਜ਼ਰ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਇਸ ਮਾਮਲੇ ਸਬੰਧੀ ਹਾਊਸ ਦੀ ਕਮੇਟੀ ਬਣਾਉਣ ਦੀ ਮੰਗ ਕਰ ਰਹੇ ਸਨ ਅਤੇ ਸਦਨ ਵਿਚ ਕਾਫੀ ਸ਼ੋਰ ਸੀ ਜਿਸ ਕਾਰਨ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਇਹ ਮਸਲਾ ਸਸਤੇ ਰੇਟ ਅਤੇ ਸਸਤੀ ਬਜਰੀ ਦਾ ਨਹੀਂ ਹੈ। ਇਸ ਵਿਚ ਬਹੁਤ ਵੱਡਾ ਘਪਲਾ ਹੋਇਆ ਹੈ। (ਵਿਘਨ)(ਸ਼ੋਰ)

**ਮਾਨਯੋਗ ਸਪੀਕਰ** : ਬੈਠੋ ਜੀ। (ਵਿਘਨ)

**ਸਰਦਾਰ ਬਲਬੀਰ ਸਿੰਘ ਸਿੱਧੂ** : ਸਾਰੇ ਪੰਜਾਬ ਵਿਚ 500 ਕਰੋੜ ਰੁਪਏ ਦਾ ਘਪਲਾ ਹੈ (ਵਿਘਨ) ਇਕੱਲੇ ਮੋਹਾਲੀ ਵਿਚ 20 ਕਰੋੜ ਰੁਪਏ ਦਾ ਘਪਲਾ ਹੈ... (ਵਿਘਨ)... ਇਹ ਬਹੁਤ ਵੱਡੀ ਠੱਗੀ ਹੈ... (ਵਿਘਨ)

**ਸਰਦਾਰ ਸੁਰਿੰਦਰ ਪਾਲ ਸਿੰਘ ਸਿਬੀਆ** : ਸਪੀਕਰ ਸਾਹਿਬ, ਇਸ ਬਾਰੇ ਹਾਊਸ ਦੀ ਕਮੇਟੀ ਬਣਾ ਦਿਉ... (ਵਿਘਨ)(ਸ਼ੋਰ)

**ਮਾਨਯੋਗ ਸਪੀਕਰ** : ਬੈਠੋ ਜੀ ਸਾਰੇ। (ਵਿਘਨ)

(ਇਸ ਸਮੇਂ ਵਿਰੋਧੀ ਧਿਰ ਦੇ ਹਾਜ਼ਰ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਇਸ ਮਾਮਲੇ ਸਬੰਧੀ ਹਾਊਸ ਦੀ ਕਮੇਟੀ ਬਣਾਉਣ ਦੀ ਮੰਗ ਕਰ ਰਹੇ ਸਨ ਅਤੇ ਸਦਨ ਵਿਚ ਕਾਫੀ ਸ਼ੋਰ ਸੀ ਜਿਸ ਕਾਰਨ ਸਾਫ ਸੁਣਾਈ ਨਹੀਂ ਦੇ ਰਿਹਾ ਸੀ।) (ਵਿਘਨ)(ਸ਼ੋਰ)

**ਮਾਨਯੋਗ ਸਪੀਕਰ** : ਅਗਲਾ ਸਵਾਲ। ਸਰਦਾਰ ਇਕਬਾਲ ਸਿੰਘ ਝੂੰਦਾਂ ਜੀ। ਬਾਕੀ ਸਾਰੇ ਬੈਠੋ ਜੀ। (ਵਿਘਨ)(ਸ਼ੋਰ)

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 1982**

**ਮਾਨਯੋਗ ਸਪੀਕਰ** : ਇਸ ਸਵਾਲ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 1991***

**ਮਾਨਯੋਗ ਸਪੀਕਰ** : ਇਸ ਸਵਾਲ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

---

## ਅਹਿਮਦਗੜ੍ਹ ਮਾਰਕਿਟ ਕਮੇਟੀ ਅਧੀਨ ਆਉਂਦੀ ਬੇਗੋਵਾਲ ਦਾਣਾ ਮੰਡੀ ਦੇ ਫੜ੍ਹ ਨੂੰ ਪੱਕਾ ਕਰਨਾ

***1942. ਸਰਦਾਰ ਇਕਬਾਲ ਸਿੰਘ ਝੂੰਦਾਂ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਮਾਰਕਿਟ ਕਮੇਟੀ, ਅਹਿਮਦਗੜ੍ਹ ਅਧੀਨ ਪੈਂਦੀ ਬੇਗੋਵਾਲ (ਭੀਖਮਪੁਰ) ਦਾਣਾ ਮੰਡੀ ਦੇ ਫੜ੍ਹ ਨੂੰ ਪੱਕਾ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਕਦੋਂ ਤੱਕ?

**ਸਰਦਾਰ ਸੁੱਚਾ ਸਿੰਘ ਲੰਗਾਹ** : ਜੀ ਹਾਂ। ਇਹ ਫੜ੍ਹ ਆਉਂਦੇ ਸਾਉਣੀ ਦੇ ਸੀਜ਼ਨ ਤੋਂ ਪਹਿਲਾਂ-ਪਹਿਲਾਂ ਪੱਕਾ ਕਰ ਦਿੱਤਾ ਜਾਵੇਗਾ।

**ਸਰਦਾਰ ਇਕਬਾਲ ਸਿੰਘ ਝੂੰਦਾਂ** : ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ

---

**For Starred Question No. 1982 and reply thereto, please see Appendix to this Debates.

***For Starred Question No. 1991 and reply thereto, please see Appendix to this Debates

[ ਸਰਦਾਰ ਇਕਬਾਲ ਸਿੰਘ ਝੂੰਦਾਂ ]

ਦਾ ਕੋਟਿ-ਕੋਟਿ ਧੰਨਵਾਦ ਕਰਦਾ ਹਾਂ ਕਿਉਂਕਿ ਇਹ ਬਹੁਤ ਹੀ ਅਤਿ ਜ਼ਰੂਰੀ ਕੰਮ ਸੀ। ਕੱਚੇ ਫੜ੍ਹ ਹੋਣ ਕਾਰਨ ਕਿਸਾਨਾਂ ਦੀ ਫਸਲ ਰੁਲ ਰਹੀ ਸੀ ਜਿਨ੍ਹਾਂ ਬਾਰੇ ਇਨ੍ਹਾਂ ਨੇ ਆਉਂਦੇ ਸੀਜ਼ਨ ਤੋਂ ਪਹਿਲਾਂ-ਪਹਿਲਾਂ ਪੱਕਾ ਕਰਨ ਦਾ ਵਾਅਦਾ ਕੀਤਾ ਹੈ। ਪਹਿਲਾਂ ਵੀ ਜੋ ਮੰਗ ਰੱਖੀ ਸੀ, ਉਹ ਵੀ ਵਾਅਦਾ ਪੂਰਾ ਕਰ ਦਿੱਤਾ ਹੈ। ਸਾਨੂੰ ਆਸ ਹੈ ਕਿ ਇਹ ਇਸ ਨੂੰ ਵੀ ਜਲਦੀ ਪੂਰਾ ਕਰ ਦੇਣਗੇ। ਬਹੁਤ-ਬਹੁਤ ਧੰਨਵਾਦ ਜੀ।

**ਸਰਦਾਰ ਦਰਸ਼ਨ ਸਿੰਘ ਬਰਾੜ :** ਸਪੀਕਰ ਸਾਹਿਬ, ਮੇਰਾ ਸਵਾਲ ਰਹਿ ਗਿਆ ਹੈ... (ਵਿਘਨ)(ਸ਼ੋਰ)

**ਮਾਨਯੋਗ ਸਪੀਕਰ :** ਤੁਹਾਡੇ ਸਵਾਲ ਦਾ ਜਵਾਬ ਮੁਲਤਵੀ ਹੋਇਆ ਹੈ। ਮੈਂ ਤਾਂ ਕਹਿ ਦਿੱਤਾ ਸੀ ਪਰ ਰੌਲਾ ਹੋਣ ਕਾਰਨ ਤੁਹਾਨੂੰ ਪਤਾ ਨਹੀਂ ਚੱਲਿਆ ਹੋਣਾ।

---

## ਸਕੂਲਾਂ ਵਿਚ ਭੂਗੋਲ ਲੈਕਚਰਾਰਾਂ ਦੀ ਗਿਣਤੀ

***1939. ਸਰਦਾਰ ਅਵਤਾਰ ਸਿੰਘ ਬਰਾੜ (ਸਰਦਾਰ ਅਜੀਤ ਇੰਦਰ ਸਿੰਘ ਮੋਫਰ ਵੱਲੋਂ ਪੇਸ਼ ਕੀਤਾ ਗਿਆ) :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਰਾਜ ਵਿਚ ਚਲ ਰਹੇ ਸਰਕਾਰੀ ਸੀਨੀਅਰ ਸੈਕੰਡਰੀ ਸਕੂਲਾਂ ਦੀ ਜ਼ਿਲ੍ਹਾ-ਵਾਰ ਕੁੱਲ ਗਿਣਤੀ ਕਿੰਨੀ ਹੈ;

(ਅ) ਰਾਜ ਵਿਚ ਉਪਰੋਕਤ ਸੀਨੀਅਰ ਸੈਕੰਡਰੀ ਸਕੂਲਾਂ ਵਿਚ ਕੰਮ ਕਰ ਰਹੇ ਭੂਗੋਲ ਲੈਕਚਰਾਰਾਂ ਦੀ ਜ਼ਿਲ੍ਹਾ-ਵਾਰ ਕੁੱਲ ਗਿਣਤੀ ਕਿੰਨੀ ਹੈ ਅਤੇ ਉਕਤ ਸਕੂਲਾਂ ਵਿਚ ਭੂਗੋਲ ਲੈਕਚਰਾਰਾਂ ਦੀਆਂ ਮਨਜ਼ੂਰਸ਼ੁਦਾ ਅਸਾਮੀਆਂ ਦੀ ਕੁੱਲ ਗਿਣਤੀ ਕਿੰਨੀ ਹੈ;

(ੲ) ਰਾਜ ਵਿਚ ਭੂਗੋਲ ਲੈਕਚਰਾਰਾਂ ਤੋਂ ਬਿਨਾਂ ਚਲ ਰਹੇ ਸਰਕਾਰੀ ਸੈਕੰਡਰੀ ਸਕੂਲਾਂ ਦੀ ਜ਼ਿਲ੍ਹਾ-ਵਾਰ ਗਿਣਤੀ ਕਿੰਨੀ ਹੈ?

**ਸਰਦਾਰ ਸੇਵਾ ਸਿੰਘ ਸੇਖਵਾਂ :** (ੳ) ਰਾਜ ਵਿਚ ਚਲ ਰਹੇ ਸਰਕਾਰੀ ਸੀਨੀਅਰ ਸੈਕੰਡਰੀ ਸਕੂਲਾਂ ਦੀ ਜ਼ਿਲ੍ਹਾ-ਵਾਰ ਕੁੱਲ ਗਿਣਤੀ 1441 ਹੈ (ਨੱਥੀ ਅਨੁਲੱਗ "ੳ")

(ਅ) ਰਾਜ ਵਿਚ ਉਪਰੋਕਤ ਸੀਨੀਅਰ ਸੈਕੰਡਰੀ ਸਕੂਲਾਂ ਵਿਚ ਕੰਮ ਕਰ ਰਹੇ ਭੂਗੋਲ ਲੈਕਚਰਾਰਾਂ ਦੀ ਜ਼ਿਲ੍ਹਾ-ਵਾਰ ਕੁੱਲ ਗਿਣਤੀ 116 ਹੈ। (ਨੱਥੀ ਅਨੁਲੱਗ "ੳ") ਉਕਤ ਸਕੂਲਾਂ ਲਈ ਭੂਗੋਲ ਲੈਕਚਰਾਰਾਂ ਦੀਆਂ ਮਨਜ਼ੂਰ ਸ਼ੁਦਾ ਅਸਾਮੀਆਂ ਦੀ ਕੁੱਲ ਗਿਣਤੀ 183 ਹੈ। (ਨੱਥੀ ਅਨੁਲੱਗ "ਅ")

(ੲ) ਰਾਜ ਵਿਚ ਭੂਗੋਲ ਲੈਕਚਰਾਰਾਂ ਤੋਂ ਬਿਨਾਂ ਚਲ ਰਹੇ ਸਰਕਾਰੀ ਸੈਕੰਡਰੀ ਸਕੂਲਾਂ ਦੀ ਜ਼ਿਲ੍ਹਾ-ਵਾਰ ਗਿਣਤੀ 67 ਹੈ। (ਨੱਥੀ ਅਨੁਲੱਗ "ੲ")

**ਅਨੁਲੱਗ "ੳ"**

| ਜ਼ਿਲ੍ਹਾ | ਸਰਕਾਰੀ ਸੀਨੀਅਰ ਸੈਕੰਡਰੀ ਸਕੂਲਾਂ ਦੀ ਗਿਣਤੀ |
|---|---|
| ਅੰਮ੍ਰਿਤਸਰ | 90 |
| ਗੁਰਦਾਸਪੁਰ | 132 |
| ਹੁਸ਼ਿਆਰਪੁਰ | 108 |
| ਜਲੰਧਰ | 126 |
| ਕਪੂਰਥਲਾ | 50 |
| ਸ. ਭਗਤ ਸਿੰਘ ਨਗਰ | 43 |
| ਤਰਨਤਾਰਨ | 57 |
| ਫਰੀਦਕੋਟ | 31 |
| ਬਠਿੰਡਾ | 79 |
| ਮਾਨਸਾ | 43 |
| ਫਿਰੋਜ਼ਪੁਰ | 88 |
| ਮੁਕਤਸਰ | 69 |
| ਮੋਗਾ | 67 |
| ਪਟਿਆਲਾ | 84 |
| ਬਰਨਾਲਾ | 32 |
| ਫਤਿਹਗੜ੍ਹ ਸਾਹਿਬ | 36 |
| ਲੁਧਿਆਣਾ | 144 |
| ਰੂਪਨਗਰ | 41 |
| ਐਸ.ਏ.ਐਸ. ਨਗਰ | 34 |
| ਸੰਗਰੂਰ | 87 |
| ਕੁੱਲ | 1441 |

[ ਸਿੱਖਿਆ ਮੰਤਰੀ ]

ਅਨੁਲੱਗ "ਅ"

| ਜ਼ਿਲ੍ਹਾ | ਕੰਮ ਕਰਦੇ ਭੂਗੋਲ ਲੈਕਚਰਾਰਾਂ ਦੀ ਗਿਣਤੀ | ਮਨਜ਼ੂਰ ਸ਼ੁਦਾ ਭੂਗੋਲ ਲੈਕਚਰਾਰਾਂ ਦੀਆਂ ਅਸਾਮੀਆਂ |
|---|---|---|
| ਅੰਮ੍ਰਿਤਸਰ | 6 | 11 |
| ਗੁਰਦਾਸਪੁਰ | 6 | 8 |
| ਹੁਸ਼ਿਆਰਪੁਰ | 2 | 7 |
| ਜਲੰਧਰ | 3 | 5 |
| ਕਪੂਰਥਲਾ | 3 | 3 |
| ਸ. ਭਗਤ ਸਿੰਘ ਨਗਰ | 0 | 1 |
| ਤਰਨਤਾਰਨ | 4 | 5 |
| ਫਰੀਦਕੋਟ | 10 | 15 |
| ਬਠਿੰਡਾ | 5 | 9 |
| ਮਾਨਸਾ | 4 | 5 |
| ਫਿਰੋਜ਼ਪੁਰ | 6 | 11 |
| ਮੁਕਤਸਰ | 3 | 6 |
| ਮੋਗਾ | 5 | 30 |
| ਪਟਿਆਲਾ | 14 | 14 |
| ਬਰਨਾਲਾ | 2 | 2 |
| ਫਤਿਹਗੜ੍ਹ ਸਾਹਿਬ | 1 | 1 |
| ਲੁਧਿਆਣਾ | 22 | 29 |
| ਰੂਪਨਗਰ | 7 | 7 |
| ਐਸ.ਏ.ਐਸ. ਨਗਰ | 6 | 6 |
| ਸੰਗਰੂਰ | 7 | 8 |
| ਕੁੱਲ | 116 | 183 |

**ਅਨੁਲੱਗ "ੲ"**

| ਜ਼ਿਲ੍ਹਾ | ਬਿਨਾਂ ਭੂਗੋਲ ਲੈਕਚਰਾਰਾਂ ਦੇ ਚਲ ਰਹੇ ਸਰਕਾਰੀ ਸਕੂਲ |
|---|---|
| ਅੰਮ੍ਰਿਤਸਰ | 5 |
| ਗੁਰਦਾਸਪੁਰ | 2 |
| ਹੁਸ਼ਿਆਰਪੁਰ | 5 |
| ਜਲੰਧਰ | 2 |
| ਕਪੂਰਥਲਾ | 0 |
| ਸ. ਭਗਤ ਸਿੰਘ ਨਗਰ | 1 |
| ਤਰਨਤਾਰਨ | 1 |
| ਫਰੀਦਕੋਟ | 5 |
| ਬਠਿੰਡਾ | 4 |
| ਮਾਨਸਾ | 1 |
| ਫਿਰੋਜ਼ਪੁਰ | 5 |
| ਮੁਕਤਸਰ | 3 |
| ਮੋਗਾ | 25 |
| ਪਟਿਆਲਾ | 0 |
| ਬਰਨਾਲਾ | 0 |
| ਫਤਿਹਗੜ੍ਹ ਸਾਹਿਬ | 0 |
| ਲੁਧਿਆਣਾ | 7 |
| ਰੂਪਨਗਰ | 0 |
| ਐਸ.ਏ.ਐਸ. ਨਗਰ | 0 |
| ਸੰਗਰੂਰ | 1 |
| ਕੁੱਲ | 67 |

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਜਿਓਗ੍ਰਾਫੀ ਬੜਾ ਇੰਪਾਰਟੈਂਟ ਸਬਜੈਕਟ ਹੈ। ਇਸ ਵਿਚ ਸਾਰੇ ਯੂਨੀਵਰਸ ਵਿਚ ਜਿਹੜੇ ਨੈਚੂਰਲ

[ ਸਰਦਾਰ ਅਜੀਤ ਇੰਦਰ ਸਿੰਘ ਮੋਫਰ ]

ਫਲੋਜ਼ ਹਨ ਜਿਵੇਂ ਪਾਣੀ ਹੈ, ਪਹਾੜ ਹੈ ਉਹ ਆਉਂਦੇ ਹਨ ਤੇ ਇਸ ਬਾਰੇ ਇਹ ਦੱਸ ਰਹੇ ਹਨ ਕਿ ਇਨ੍ਹਾਂ ਕੋਲ ਟੋਟਲ 183 ਅਸਾਮੀਆਂ ਹਨ ਔਰ 67 ਘੱਟ ਹਨ। ਕੀ ਜਿੱਥੇ ਇਹ 67 ਅਸਾਮੀਆਂ ਘੱਟ ਹਨ ਉਨ੍ਹਾਂ ਸਕੂਲਾਂ ਦੇ ਬੱਚਿਆਂ ਨੂੰ ਜਿਓਗ੍ਰਾਫੀ ਪੜ੍ਹਨ ਦੀ ਲੋੜ ਨਹੀਂ? ਕੀ ਜਿਥੇ ਇਹ ਹੋਰ ਸਬਜੈਕਟਾਂ ਲਈ ਟੀਚਰ ਰੱਖਦੇ ਹਨ ਤਾਂ ਇਸ ਨੂੰ ਇੰਨੀ ਇੰਪਾਰਟੈਂਸ ਨਹੀਂ ਦੇ ਸਕਦੇ ਕਿ ਉਥੇ ਵੀ ਉਹ ਪੜ੍ਹਾਈ ਕਰਵਾਈ ਜਾਵੇ? ਸੋ, ਇਸ ਬਾਰੇ ਇਹ ਸਪੱਸ਼ਟੀਕਰਨ ਦੇਣ ਕਿ ਹਾਲੇ ਤੱਕ ਇਹ ਟੀਚਰ ਕਿਉਂ ਨਹੀਂ ਰੱਖੇ ਗਏ ਔਰ ਕਦੋਂ ਤੱਕ ਉਹ ਰੱਖੇ ਜਾਣਗੇ, ਇਸ ਬਾਰੇ ਕਲੈਰੀਫਿਕੇਸ਼ਨ ਦੇਣ।

**ਮੰਤਰੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਾਡੀ ਭਰਤੀ ਪ੍ਰਕ੍ਰਿਆ ਜਾਰੀ ਹੈ ਔਰ ਬਹੁਤ ਛੇਤੀ 513 ਲੈਕਚਰਾਰ ਜਿਹੜੇ ਹਨ, ਉਹ ਭਰਤੀ ਕੀਤੇ ਜਾ ਰਹੇ ਹਨ ਔਰ ਉਨ੍ਹਾਂ ਵਿਚੋਂ 38 ਜਿਹੜੇ ਹਨ, ਉਹ ਭੂਗੋਲ ਦੇ ਲੈਕਚਰਾਰ ਹਨ। ਇਹ 38 ਅਸਾਮੀਆਂ ਤਾਂ ਅਸੀਂ ਛੇਤੀ ਭਰਨ ਜਾ ਰਹੇ ਹਾਂ ਔਰ ਤਰੱਕੀਆਂ ਦਾ ਪ੍ਰੋਸੈਸ ਵੀ ਸਾਡਾ ਚਲ ਰਿਹਾ ਹੈ। ਕੁਝ ਭੂਗੋਲ ਦੇ ਮਾਸਟਰਾਂ ਵਿਚੋਂ ਵੀ ਸਾਡੇ ਤਰੱਕੀ ਰਾਹੀਂ ਭੂਗੋਲ ਦੇ ਲੈਕਚਰਾਰ ਪ੍ਰਮੋਟ ਹੋਣਗੇ। ਇਹ ਸਾਰੀਆਂ ਅਸਾਮੀਆਂ ਉਨ੍ਹਾਂ ਵਿਚੋਂ ਭਰ ਦਿੱਤੀਆਂ ਜਾਣਗੀਆਂ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਇਹ ਠੀਕ ਹੈ ਕਿ ਇਨ੍ਹਾਂ ਨੇ ਕਿਹਾ ਹੈ ਕਿ ਅਸੀਂ ਭਰਤੀ ਕਰ ਲਵਾਂਗੇ ਪਰ ਜਿਨ੍ਹਾਂ ਸਕੂਲਾਂ ਵਿਚ ਜਿਓਗ੍ਰਾਫੀ ਦੇ ਟੀਚਰ ਨਹੀਂ ਹਨ, ਜੇਕਰ ਉੱਥੇ ਦੇ ਬੱਚੇ ਫੇਲ੍ਹ ਹੋ ਗਏ, ਉਸ ਦੀ ਜ਼ਿੰਮੇਵਾਰੀ ਕਿਸ ਦੀ ਹੋਵੇਗੀ, ਇਹ ਦੱਸੋ? ਜਿੱਥੇ ਜਿਓਗ੍ਰਾਫੀ ਦਾ ਸਬਜੈਕਟ ਹੈ, ਪੜ੍ਹਾਈ ਹੋ ਨਹੀਂ ਰਹੀ, ਟੀਚਰ ਤੁਸੀਂ ਦੇ ਨਹੀਂ ਸਕਦੇ, 67 ਤੋਂ 38 ਤੇ ਆ ਗਏ, ਇਹ ਦੱਸੋ ਕਿ ਬੱਚਿਆਂ ਦਾ ਕੀ ਹਾਲ ਹੋਵੇਗਾ? ਸਪੀਕਰ ਸਾਹਿਬ, ਜੇ ਬੱਚੇ ਫੇਲ੍ਹ ਹੋਣਗੇ, ਉਸ ਦੀ ਜ਼ਿੰਮੇਵਾਰੀ ਕਿਸਦੀ ਹੈ, ਇਹ ਦੱਸਣ?

**ਮੰਤਰੀ :** ਸਪੀਕਰ ਸਾਹਿਬ, ਮੈਂ ਆਪ ਜੀ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪਿਛਲੇ 5 ਸਾਲ ਕਾਂਗਰਸ ਪਾਰਟੀ ਦਾ ਰਾਜ ਰਿਹਾ, (ਵਿਘਨ, ਸ਼ੋਰ) (ਅਵਾਜ਼ਾਂ : ਗੱਲ ਤਾਂ ਸੁਣੋ ਹੁਣ) ਮੈਂ ਤੁਹਾਡੀ ਗੱਲ ਕੀਤੀ ਹੈ (ਵਿਘਨ, ਸ਼ੋਰ) ਹੁਣ ਮੇਰੀ ਵੀ ਸੁਣ ਲਓ। ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਕਿੰਨੇ ਲੈਕਚਰਾਰ ਭਰਤੀ ਕੀਤੇ, ਕਿੰਨੇ ਮਾਸਟਰ ਭਰਤੀ ਕੀਤੇ? ਇਨ੍ਹਾਂ ਨੇ ਇੱਕ ਵੀ ਟੀਚਰ ਭਰਤੀ ਨਹੀਂ ਕੀਤਾ, ਸਿਵਾਏ ਜ਼ਿਲ੍ਹਾ ਪ੍ਰੀਸ਼ਦ ਵਿਚ ਇਨ੍ਹਾਂ ਨੇ ਕਾਂਟਰੈਕਟ ਤੇ 13,000 ਕੁਝ ਭਰਤੀ ਕੀਤੇ ਸੀ ਲੇਕਿਨ ਰੈਗੂਲਰ ਭਰਤੀ ਇੱਕ ਵੀ ਟੀਚਰ ਨਹੀਂ ਕੀਤਾ ਔਰ ਅਸੀਂ ਹੁਣ ਤੱਕ 52,000 ਟੀਚਰ ਭਰਤੀ ਕਰ ਚੁੱਕੇ ਹਾਂ। (ਟਰੈਜ਼ਰੀ ਬੈਂਚਿਜ਼ ਵਲੋਂ ਥੰਪਿੰਗ) (ਵਿਘਨ, ਸ਼ੋਰ)

**ਮਾਨਯੋਗ ਸਪੀਕਰ :** ਇੱਕ ਬੰਦੇ ਨੂੰ ਗੱਲ ਕਰਨ ਦਿਉ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਮੈਂ ਇਹ ਤਾਂ ਪੁੱਛਿਆ ਹੀ ਨਹੀਂ ਕਿ ਕਿੰਨੇ ਭਰਤੀ ਕੀਤੇ। ਉਹ ਤਾਂ ਰਿਕਾਰਡ ਮੰਗਵਾ ਕੇ ਦੇਖ ਲਓ ਕਿ ਪਿਛਲੀ ਸਰਕਾਰ ਨੇ ਕੀ ਕੀਤਾ ਤੇ ਤੁਸੀਂ ਕੀ ਕਰ ਰਹੇ ਹੋ? ਮੈਂ ਤਾਂ ਇਹ ਪੁੱਛ ਰਿਹਾ ਹਾਂ ਕਿ ਜਿਹੜੇ ਬੱਚਿਆਂ ਦੇ ਭਵਿੱਖ ਦਾ ਸਵਾਲ ਹੈ, ਉਨ੍ਹਾਂ ਬਾਰੇ ਕੀ ਕੀਤਾ ਹੈ? ਜੇਕਰ ਤੁਹਾਡਾ ਬੱਚਾ ਇੱਕ ਸਬਜੈਕਟ ਵਿਚ ਫੇਲ੍ਹ ਹੋ ਜਾਵੇ ਤੇ ਤੁਸੀਂ ਮੇਰੇ ਖਿਆਲ ਸਾਰੇ ਮਾਸਟਰਾਂ ਨੂੰ ਸਸਪੈਂਡ ਕਰੋਗੇ, ਘਰਾਂ ਨੂੰ ਭੇਜੋਗੇ। ਸੋ, ਮੈਂ ਪੁਛਿਆ ਹੈ ਕਿ ਬੱਚਿਆਂ ਦੇ ਭਵਿੱਖ ਬਾਰੇ ਕੀ ਕਰ ਰਹੇ ਹੋ? ਜਿੱਥੇ ਜਿਓਗ੍ਰਾਫੀ ਦਾ ਸਬਜੈਕਟ ਹੈ ਔਰ ਟੀਚਰ ਨਹੀਂ ਹਨ, ਉਸ ਦਾ ਕੀ ਇੰਤਜ਼ਾਮ ਕਰੋਗੇ? ਸਵੇਰ ਤੋਂ ਕਰੋ ਕੋਈ, ਲਾਓ ਟੈਂਪਰੇਰੀ ਟੀਚਰ। ਆਦਰਸ਼ ਸਕੂਲਾਂ ਤੇ ਕਰੋੜਾਂ ਰੁਪਿਆ ਲਗ ਰਿਹਾ ਹੈ, ਇਥੇ ਤੁਹਾਡੇ ਤੋਂ ਟੀਚਰ ਨਹੀਂ ਰੱਖੇ ਜਾ ਰਹੇ। (ਵਿਘਨ, ਸ਼ੋਰ)

**ਮਾਨਯੋਗ ਸਪੀਕਰ :** ਗੱਲ ਤਾਂ ਸੁਣ ਲਓ ਤੁਸੀਂ। ਸੇਖਵਾਂ ਸਾਹਿਬ, ਦੱਸੋ।

**ਮੰਤਰੀ :** ਸਪੀਕਰ ਸਾਹਿਬ, ਮੈਂ ਤਾਂ ਇਨ੍ਹਾਂ ਨੂੰ ਪਹਿਲਾਂ ਹੀ ਦੱਸ ਦਿੱਤਾ ਹੈ ਕਿ 38 ਜਿਓਗ੍ਰਾਫੀ ਦੇ ਲੈਕਚਰਾਰ ਕੁਝ ਦਿਨਾਂ ਵਿਚ ਹੀ ਲਗਾ ਦਿਆਂਗੇ, ਸਿਲੈਕਸ਼ਨ ਪੂਰੀ ਹੋ ਗਈ ਹੈ ਔਰ ਅਸੀਂ ਉਨ੍ਹਾਂ ਨੂੰ ਐਪੁਇੰਟਮੈਂਟ ਲੈਟਰ ਦੇ ਰਹੇ ਹਾਂ ਔਰ ਜਿਹੜੀਆਂ ਪੋਸਟਾਂ ਖਾਲੀ ਰਹਿ ਜਾਣਗੀਆਂ, ਪਰਮੋਸ਼ਨਾਂ ਵੀ ਸਾਡੀਆਂ ਹੋ ਰਹੀਆਂ ਹਨ, ਉਨ੍ਹਾਂ ਵਿਚੋਂ ਇਹ ਫਿਲ-ਅਪ ਕਰਨ ਜਾ ਰਹੇ ਹਾਂ, ਇਹ ਬਹੁਤ ਛੇਤੀ ਕਰ ਦਿਆਂਗੇ। ਪਿਛਲੇ 5 ਸਾਲ ਤਾਂ ਇਨ੍ਹਾਂ ਨੇ ਇੱਕ ਵੀ ਭਰਤੀ ਨਹੀਂ ਕੀਤੀ, ਉਸ ਵੇਲੇ ਇਹ ਕਿਸੇ ਨੂੰ ਜਵਾਬਦੇਹ ਨਹੀਂ ਸਨ ਔਰ ਸਾਨੂੰ ਬੜਾ ਜਵਾਬਦੇਹ ਠਹਿਰਾ ਰਹੇ ਹਨ। (ਵਿਘਨ, ਸ਼ੋਰ)

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਮੈਂ ਤਾਂ ਬੱਚਿਆਂ ਦੇ ਭਵਿੱਖ ਬਾਰੇ ਪੁੱਛ ਰਿਹਾ ਹਾਂ ਔਰ ਇਹ ਪਿਛਲੀ ਸਰਕਾਰ ਦੀਆਂ ਗੱਲਾਂ ਕਰੀ ਜਾਂਦੇ ਹਨ। ਇਮਤਿਹਾਨ ਸਿਰ ਤੇ ਚੱਲ ਰਹੇ ਹਨ, ਕੀ ਤੁਸੀਂ ਹੁਣ ਇਹ ਜ਼ਿੰਮੇਵਾਰੀ ਲਵੋਗੇ ਕਿ ਬੱਚਿਆਂ ਲਈ ਤੁਰੰਤ ਟੀਚਰ ਭਿਜਵਾਓ, ਭਾਵੇਂ ਕਿੱਥੋਂ ਮਰਜ਼ੀ ਭਿਜਵਾਓ।

**ਸਿੱਖਿਆ ਮੰਤਰੀ (ਬੈਠੇ-ਬੈਠੇ) :** ਅਸੀਂ ਭਰਤੀ ਕਰ ਰਹੇ ਹਾਂ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਬਿਲਕੁਲ ਨਹੀਂ ਜੀ। ਉਹ ਤਾਂ ਭਰਤੀ ਪਤਾ ਨਹੀਂ ਕਦੋਂ ਹੋਵੇਗੀ ਔਰ ਜਿਹੜੇ ਬਾਕੀ 38 ਸਕੂਲ ਰਹਿ ਜਾਣਗੇ, ਉਨ੍ਹਾਂ ਵਿਚ ਕੀ ਕਰੋਗੇ?

**ਮੰਤਰੀ :** ਮੈਂ ਇਨ੍ਹਾਂ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਾਡੀ ਵੈਬਸਾਈਟ ਵੇਖ ਲੈਣ ਕਿ 513 ਲੈਕਚਰਾਰ...

**ਮਾਨਯੋਗ ਸਪੀਕਰ :** ਪਿਛਲੇ ਦੇਖਣ ਦੀ ਗੱਲ ਛੱਡੋ, ਤੁਸੀਂ ਨਵਾਂ ਪ੍ਰੋਸੈਸ ਚਾਲੂ ਕੀਤਾ ਹੈ, ਉਸ ਬਾਰੇ ਗੱਲ ਕਰੋ।

**ਮੰਤਰੀ :** ਸਾਡੀ ਵੈਬਸਾਈਟ ਹੈ, ਜੇਕਰ ਇਨ੍ਹਾਂ ਨੂੰ ਯਕੀਨ ਨਹੀਂ, ਉਹ ਖੋਲ੍ਹ ਕੇ ਦੇਖ ਸਕਦੇ ਹਨ।

**ਸਰਦਾਰ ਚਰਨਜੀਤ ਸਿੰਘ ਚੰਨੀ :** ਮਾਨਯੋਗ ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮੁੰਡੇ ਦਾ ਰਿਜ਼ਲਟ ਆਇਆ ਤਾਂ ਉਹ ਘਰ ਪਹੁੰਚਿਆ, ਬਾਪੂ ਨੇ ਪੁਛਿਆ ਕਿ ਤੂੰ ਪਾਸ ਹੋ ਗਿਆ ਜਾ ਨਹੀਂ? ਕਹਿੰਦਾ ਜੀ ਕਰਨੈਲੇ ਦਾ ਨਹਿਲਾ ਵੀ ਫੇਲ੍ਹ ਹੈ। ਬਾਪੂ ਕਹਿੰਦਾ ਤੂੰ ਪਾਸ ਹੋ ਗਿਆ? ਕਹਿੰਦਾ ਜੀ ਮੋਹਣੇ ਦਾ ਸੋਹਣਾ ਵੀ ਫੇਲ੍ਹ ਹੈ।

**ਮਾਨਯੋਗ ਸਪੀਕਰ :** ਤੁਸੀਂ ਗੱਲ ਕਰੋ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਇਹ ਪਿਛਲੀਆਂ ਗੱਲਾਂ ਦੱਸੀ ਜਾਂਦੇ ਹਨ, ਇਹ ਆਪਣੀਆਂ ਦੱਸਣ ਕਿ ਇਹ ਕੀ ਕਰਨਾ ਚਾਹੁੰਦੇ ਹਨ। ਸਾਡੇ ਇਲਾਕੇ ਦੇ ਵਿਚ 200 ਸਕੂਲਾਂ ਵਿਚ ਚਾਰ-ਪੰਜ ਸੌ ਟੀਚਰ ਨਹੀਂ ਹੈ। ਸਾਰੇ ਬੱਚੇ ਫੇਲ੍ਹ ਹੋ ਰਹੇ ਹਨ। 25% ਰਿਜ਼ਲਟ ਆ ਰਿਹਾ ਹੈ। ਕੋਈ ਵੀ ਆਦਮੀ ਆਪਣੇ ਬੱਚੇ ਸਰਕਾਰੀ ਸਕੂਲਾਂ ਵਿਚ ਪੜ੍ਹਾਉਣ ਨੂੰ ਤਿਆਰ ਨਹੀਂ ਹੈ।

**ਮਾਨਯੋਗ ਸਪੀਕਰ :** ਅਗਲਾ ਸਵਾਲ ਜੀ।

---

## ਕੋਟਕਪੂਰਾ-ਮੁਕਤਸਰ ਸੜਕ ਨੂੰ ਚਹੁੰ-ਮਾਰਗੀ ਬਣਾਉਣਾ

***1957. ਸਰਦਾਰ ਰਿਪਜੀਤ ਸਿੰਘ ਬਰਾੜ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਕੋਟਕਪੂਰਾ ਤੋਂ ਮੁਕਤਸਰ (ਸਟੇਟ ਹਾਈਵੇ) ਸੜਕ ਨੂੰ ਚਹੁੰ-ਮਾਰਗੀ ਬਣਾਉਣ ਦੀ ਯੋਜਨਾ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦਾ ਵੇਰਵਾ ਦਿੱਤਾ ਜਾਵੇ ਅਤੇ ਕੀ ਇਹ ਟੋਲ ਸੜਕ ਹੋਵੇਗੀ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** ਨਹੀਂ ਜੀ।

**ਸਰਦਾਰ ਰਿਪਜੀਤ ਸਿੰਘ ਬਰਾੜ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਫੋਰ ਲੇਨਿੰਗ ਰੋਡ ਵਾਸਤੇ ਕਿਸ ਕਿਸਮ ਨਾਲ ਪ੍ਰਾਇਆਰਟੀਜ਼ ਫਿਕਸ ਹੁੰਦੀਆਂ ਹਨ। ਟ੍ਰੈਫਿਕ ਦੀ ਬਹੁਤ ਜ਼ਿਆਦਾ ਡੈਨਸਿਟੀ ਹੈ। ਸੜਕ ਹੈ, ਲੇਕਿਨ ਇਨ੍ਹਾਂ ਨੇ ਪ੍ਰਾਇਰਟੀ ਦਿੱਤੀ ਹੈ ਬਠਿੰਡਾ-ਬਾਦਲ ਸੜਕ ਨੂੰ। ਉਥੇ ਫੋਰ ਲੇਨਿੰਗ ਲਈ 62 ਕਰੋੜ ਰੁਪਿਆ ਇਨ੍ਹਾਂ ਨੇ ਮਨਜ਼ੂਰ ਕੀਤਾ ਹੈ। ਸਪੀਕਰ ਸਾਹਿਬ, ਕੀ ਇਹ ਵਾਜ਼ਿਬ ਹੈ ਕਿ ਇਹ ਕਿਸੇ ਇੰਡਵਿਜੂਅਲ ਦੀ ਹਉਮੈ ਨੂੰ ਪੱਠੇ ਪਾਉਣ ਲਈ ਕੀਤਾ ਜਾ ਰਿਹਾ ਹੈ? ਇਹ ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ।

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਮੈਂਬਰ ਸਾਹਿਬ ਦਾ ਸਵਾਲ ਹੈ, ਜੋ ਇਨ੍ਹਾਂ ਨੇ ਕਿਹਾ ਹੈ ਮੈਂ ਉਸ ਦੀ ਗੱਲ ਨਹੀਂ ਕਰਦਾ। ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਸੜਕ ਫੋਰ ਲੇਨਿੰਗ ਕੀਤੀ ਜਾ ਰਹੀ ਹੈ। ਜੋ ਇਨ੍ਹਾਂ ਨੇ ਸਵਾਲ ਕੀਤਾ ਹੈ, ਮੈਂ ਉਸਦਾ ਜਵਾਬ ਦਿੱਤਾ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਇਸ ਨੂੰ ਚੌੜਾ ਕਰਨ ਵਾਸਤੇ 10 ਮੀਟਰ ਵਾਈਡ ਰੋਡ ਬਣਾਉਣ ਦੀ ਤਜਵੀਜ਼ ਪੰਜਾਬ ਸਰਕਾਰ ਨੇ ਬਣਾਈ ਹੈ ਜਿਸ ਤੇ 70 ਕਰੋੜ ਰੁਪਿਆ ਖਰਚ ਆਉਣ ਦਾ ਅਨੁਮਾਨ ਹੈ।

**ਮਾਨਯੋਗ ਸਪੀਕਰ :** ਅਗਲਾ ਸਵਾਲ ਜੀ।

---

## ਪਿੰਡ ਅਰਨਾਤੂ ਦੇ ਲੋਕਾਂ ਨੂੰ ਪੀਣ ਵਾਲੇ ਪਾਣੀ ਦੀ ਸਪਲਾਈ

***1784. ਸਰਦਾਰ ਨਿਰਮਲ ਸਿੰਘ (ਸਰਦਾਰ ਮੱਖਣ ਸਿੰਘ ਵੱਲੋਂ ਪੇਸ਼ ਕੀਤਾ ਗਿਆ) :** ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਪਿੰਡ ਅਰਨਾਤੂ (ਬਲਾਕ ਪਾਤੜਾਂ) ਦਾ ਪੀਣ ਵਾਲਾ ਪਾਣੀ ਪੀਣਯੋਗ ਨਹੀਂ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਪਿੰਡ ਦੇ ਵਸਨੀਕਾਂ ਨੂੰ ਸਾਫ ਪੀਣ ਵਾਲਾ ਪਾਣੀ ਮੁਹੱਈਆ ਕਰਨ ਲਈ ਸਰਕਾਰ ਦੀ ਕੀ ਤਜਵੀਜ਼ ਹੈ।

**ਸਰਦਾਰ ਸੁਖਬੀਰ ਸਿੰਘ ਬਾਦਲ :** ਸ਼੍ਰੀਮਾਨ ਜੀ, ਪਿੰਡ ਅਰਨਾਤੂ ਵਿਖੇ ਗ੍ਰਾਮ ਪੰਚਾਇਤ ਵੱਲੋਂ ਟਿਊਬਵੈੱਲ ਤੇ ਅਧਾਰਿਤ ਜਲ ਸਪਲਾਈ ਸਕੀਮ ਰਾਹੀਂ ਪਿੰਡ ਵਾਸੀਆਂ ਨੂੰ ਪੀਣਯੋਗ ਪਾਣੀ ਸਪਲਾਈ ਕੀਤਾ ਜਾ ਰਿਹਾ ਹੈ ਅਤੇ ਇਹ ਪਾਣੀ ਸਿਲਵਰ ਆਇਓਨਾਈਜੇਸ਼ਨ ਪਲਾਂਟ ਰਾਹੀਂ ਡਿਸਇਨਫੈਕਟ ਕਰਨ ਉਪਰੰਤ ਹੀ ਸਪਲਾਈ ਕੀਤਾ ਜਾਂਦਾ ਹੈ ਅਤੇ ਪਾਣੀ ਸ਼ੁੱਧ ਅਤੇ ਪੀਣ ਯੋਗ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਪਬਲਿਕ ਹੈਲਥ ਡਿਪਾਰਟਮੈਂਟ ਦੇ 3511 ਇੰਪਲਾਈਜ਼ ਹਨ, ਇਹ ਸਵਾਲ ਉਨ੍ਹਾਂ ਦੇ ਨਾਲ ਤਾਅਲੁੱਕ ਰੱਖਦਾ ਹੈ ਔਰ ਉਹ ਭੁੱਖ ਹੜਤਾਲ ਤੇ ਬੈਠੇ ਹਨ। ਉਹ ਗਰੀਬ ਆਦਮੀ ਹਨ। ਹਿਮਾਚਲ ਪ੍ਰਦੇਸ਼ ਨੇ ਸਾਰੇ ਇੰਪਲਾਈਜ਼ ਦੀ ਸਰਵਿਸ ਪੱਕੀ ਕਰ ਦਿੱਤੀ ਹੈ ਕਿਉਂਕਿ ਸੁਪਰੀਮ ਕੋਰਟ ਦੀ ਜੱਜਮੈਂਟ ਆਈ ਹੈ। ਉਸ ਜੱਜਮੈਂਟ ਦੇ ਤਹਿਤ ਉਨ੍ਹਾਂ ਨੇ ਆਪਣੇ ਇੰਪਲਾਈਜ਼ ਪੱਕੇ ਕੀਤੇ ਹਨ। ਕੀ ਉਪ ਮੁੱਖ ਮੰਤਰੀ ਜੀ ਇਸ ਹਾਊਸ ਨੂੰ ਐਸ਼ਿਓਰ ਕਰਾਉਣਗੇ ਕਿ ਉਹ ਵੀ ਇਨ੍ਹਾਂ 3511 ਇੰਪਲਾਈਜ਼ ਨੂੰ, ਜੋ ਕਿ ਡੇਲੀ ਵੇਜਿਜ਼ ਤੇ ਕੰਮ ਕਰਦੇ ਹਨ, ਉਨ੍ਹਾਂ ਨੂੰ ਪੱਕੇ ਕਰਨਗੇ ... (ਵਿਘਨ)... He should not be governed by you people. He is Deputy Chief Minister. Let him be governed by the people of the State. ...(ਵਿਘਨ)...

**ਮਾਨਯੋਗ ਸਪੀਕਰ :** ਅਗਲਾ ਸਵਾਲ ਜੀ। ਬੈਠੋ, ਟਾਈਮ ਹੋ ਗਿਆ ਹੈ।

(ਅਵਾਜ਼ਾਂ : ਇਹ ਕੋਈ ਜ਼ੀਰੋ ਆਵਰ ਨਹੀਂ ਹੈ।)

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 1971**

**ਮਾਨਯੋਗ ਸਪੀਕਰ :** ਇਸ ਸਵਾਲ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 1933

(ਇਹ ਸਵਾਲ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਪੇਸ਼ ਨਹੀਂ ਹੋਇਆ।)

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 1995***

**ਮਾਨਯੋਗ ਸਪੀਕਰ :** ਇਸ ਸਵਾਲ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

**ਸ਼੍ਰੀ ਬ੍ਰਹਮ ਮਹਿੰਦਰਾ :** ਸਪੀਕਰ ਸਾਹਿਬ, ਇਹ ਸਵਾਲ ਜਿਹੜਾ ਪੋਸਟਪੋਨ ਹੋਇਆ ਹੈ, ਕੀ ਇਹ indefinitely ਹੋਇਆ ਹੈ ਜਾਂ ਕਿ ਕਿਸੇ ਸਪੈਸੇਫਿਕ ਦਿਨ ਲਈ ਹੋਇਆ ਹੈ? ਕੀ ਇਹ ਇਸ ਸੈਸ਼ਨ ਦੇ ਦੌਰਾਨ ਲੱਗ ਜਾਵੇਗਾ? ਇਹ ਬੜਾ ਇੰਪਾਰਟੈਂਟ ਸਵਾਲ ਹੈ। ਇਹ ਸਮਾਣਾ ਕਾਂਸਟੀਚੂਐਂਸੀ ਨਾਲ ਰਿਲੇਟ ਕਰਦਾ ਹੈ। ਇਹ ਡੈਫਰਮੈਂਟ ਜਾਂ ਪੋਸਟਪੋਨਮੈਂਟ ਕਿੰਨੀ ਦੇਰ ਲਈ ਹੈ, ਮੈਨੂੰ ਇਹ ਐਸ਼ੋਰੈਂਸ ਚਾਹੀਦੀ ਹੈ ਜੀ।

**ਮਾਨਯੋਗ ਸਪੀਕਰ :** ਮੈਂ ਇਸ ਬਾਰੇ ਤੁਹਾਨੂੰ ਐਸ਼ਿਓਰ ਕਰ ਰਿਹਾ ਹਾਂ।

---

**For Starred Question No. 1971 and reply thereto, please see Appendix to this Page

***For Starred Question No. 1995 and reply thereto, please see PVS Debates dated.26.3.2011.

## ਨਿਸ਼ਾਨ ਵਾਲਾ ਪ੍ਰਸ਼ਨ ਨੰ: 1980**

**ਮਾਨਯੋਗ ਸਪੀਕਰ :** ਇਸ ਸਵਾਲ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

ਪ੍ਰਸ਼ਨ ਖਤਮ ਹੁੰਦੇ ਹਨ।

---

## UNSTARRED QUESTIONS AND ANSWERS

### ਸਿਹਤ ਤੇ ਪਰਿਵਾਰ ਭਲਾਈ ਵਿਭਾਗ ਵੱਲੋਂ ਕਰਵਾਏ ਗਏ ਕੰਮਾਂ ਦੇ ਵੇਰਵੇ

360. **ਸਰਦਾਰ ਵਿਰਸਾ ਸਿੰਘ ਵਲਟੋਹਾ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਨਵੇਂ ਬਣੇ ਵਿਧਾਨ ਸਭਾ ਹਲਕੇ ਖੇਮਕਰਨ ਅੰਦਰ ਸਿਹਤ ਅਤੇ ਪਰਿਵਾਰ ਭਲਾਈ ਵਿਭਾਗ ਵੱਲੋਂ ਮਾਰਚ, 2002 ਤੋਂ ਫਰਵਰੀ, 2007 ਅਤੇ ਮਾਰਚ, 2007 ਤੋਂ ਹੁਣ ਤੱਕ ਰਾਜ ਸਰਕਾਰ, ਕੇਂਦਰ ਸਰਕਾਰ ਅਤੇ ਹੋਰ ਵੱਖ-ਵੱਖ ਗ੍ਰਾਂਟਾਂ ਰਾਹੀਂ ਕਰਵਾਏ ਗਏ ਕੰਮਾਂ ਦੇ ਵੇਰਵੇ ਕੀ ਹਨ?

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਸ਼੍ਰੀਮਾਨ ਜੀ, ਸਿਹਤ ਸੰਸਥਾਵਾਂ ਵਿਚ ਕੀਤੇ ਗਏ ਕੰਮਾਂ ਦੀ ਸੂਚੀ ਅਨੁਲੱਗ "ੳ" ਅਤੇ "ਅ" ਤੇ ਰੱਖੀ ਜਾਂਦੀ ਹੈ ਜੀ।

### ਅਨੁਲੱਗ "ੳ"

### ਨਵੇਂ ਬਣੇ ਵਿਧਾਨ ਸਭਾ ਹਲਕੇ ਖੇਮਕਰਨ ਵਿਚ ਸਿਹਤ ਤੇ ਪਰਿਵਾਰ ਭਲਾਈ ਵਿਭਾਗ ਵੱਲੋਂ ਕਰਵਾਏ ਗਏ ਕੰਮਾਂ ਦਾ ਵੇਰਵਾ ਮਾਰਚ, 2002 ਤੋਂ ਫਰਵਰੀ, 2007 ਤੱਕ ਕੀਤੇ ਕੰਮਾਂ ਦਾ ਵੇਰਵਾ

| ਲੜੀ ਨੰ: | ਸੰਸਥਾ ਦਾ ਨਾਂ | ਕੰਮਾਂ ਦਾ ਵੇਰਵਾ | ਖਰਚਾ (ਲੱਖਾਂ ਵਿਚ) | ਫੰਡ ਕਿੱਥੋਂ ਪ੍ਰਾਪਤ ਹੋਏ |
|---|---|---|---|---|
| 1. | ਕਮਿਊਨਿਟੀ ਹੈਲਥ ਸੈਂਟਰ, ਖੇਮਕਰਨ | ਸੀ.ਐਚ.ਸੀ ਦੀ ਬਿਲਡਿੰਗ ਦੀ ਜਰਨਲ ਰਿਪੇਅਰ, ਸਟ੍ਰੀਟ ਲਾਇਟ ਫਿਟਿੰਗ, ਪੱਖਿਆਂ ਦੀ ਫਿਟਿੰਗ ਅਤੇ ਰਿਵਾਇਰਿੰਗ, 24×7 ਸੇਵਾਵਾਂ ਪ੍ਰਦਾਨ ਕਰਨ ਲਈ ਲੇਬਰ ਰੂਮ ਦੀ ਰੈਨੋਵੇਸ਼ਨ | 17.20 | ਐਨ.ਆਰ.ਐਚ. ਐਮ. ਰਾਹੀਂ ਕੇਂਦਰ ਸਰਕਾਰ ਵੱਲੋਂ |

**For Starred Question No. 1980 and reply thereto, please see P.V.S. Debates dated 24.3.2011.

[ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ]

| | | | | |
|---|---|---|---|---|
| 2. | ਕਮਿਊਨਿਟੀ ਹੈਲਥ ਸੈਂਟਰ, ਸੁਰ ਸਿੰਘ ਵਾਲਾ | ਸੀ.ਐਚ.ਸੀ ਦੀ ਬਿਲਡਿੰਗ ਦੀ ਜਰਨਲ ਰਿਪੇਅਰ, ਸਟ੍ਰੀਟ ਲਾਇਟ ਫਿਟਿੰਗ, ਪੱਖਿਆਂ ਦੀ ਫਿਟਿੰਗ ਅਤੇ ਰਿਵਾਇਰਿੰਗ, 24×7 ਸੇਵਾਵਾਂ ਪ੍ਰਦਾਨ ਕਰਨ ਲਈ ਲੇਬਰ ਰੂਮ ਦੀ ਰੈਨੋਵੇਸ਼ਨ | 19.41 | ਐਨ.ਆਰ.ਐਚ. ਐਮ. ਰਾਹੀਂ ਕੇਂਦਰ ਸਰਕਾਰ ਵੱਲੋਂ |
| 3. | ਕਮਿਊਨਿਟੀ ਹੈਲਥ ਸੈਂਟਰ, ਘਰਿਆਲਾ | ਸੀ.ਐਚ.ਸੀ ਦੀ ਬਿਲਡਿੰਗ ਦੀ ਜਰਨਲ ਰਿਪੇਅਰ, ਸਟ੍ਰੀਟ ਲਾਇਟ ਫਿਟਿੰਗ, ਪੱਖਿਆਂ ਦੀ ਫਿਟਿੰਗ ਅਤੇ ਰਿਵਾਇਰਿੰਗ, 24×7 ਸੇਵਾਵਾਂ ਪ੍ਰਦਾਨ ਕਰਨ ਲਈ ਲੇਬਰ ਰੂਮ ਦੀ ਰੈਨੋਵੇਸ਼ਨ | 18.30 | ਐਨ.ਆਰ.ਐਚ. ਐਮ. ਰਾਹੀਂ ਕੇਂਦਰ ਸਰਕਾਰ ਵੱਲੋਂ |
| 4. | ਬਲਾਕ ਰਾਜੋਕੇ ਦੇ ਸਬ-ਸੈਂਟਰਾਂ ਦੀ ਬਿਹਤਰੀ | ਫਰਨੀਚਰ ਦੀ ਖ੍ਰੀਦ, ਰਾਊਂਡ ਅਪ ਸਪਰੇਅ, ਡਰੇਨੇਜ਼ ਸਿਸਟਮ ਦੀ ਸਫਾਈ, ਰੰਗ ਰੋਗਨ, ਦਰਵਾਜੇ ਅਤੇ ਖਿੜਕੀਆਂ ਦੀ ਮੁਰੰਮਤ, ਸਰਿੰਜਾਂ ਅਤੇ ਫੋਲਕ ਐਸਿਡ ਦੀ ਖ੍ਰੀਦ | 3.51 | ਐਨ.ਆਰ.ਐਚ. ਐਮ. ਰਾਹੀਂ ਕੇਂਦਰ ਸਰਕਾਰ ਵੱਲੋਂ |
| | ਜੋੜ | | 58.42 | |

## ਅਨੁਲੱਗ "ਅ"

## ਨਵੇਂ ਬਣੇ ਵਿਧਾਨ ਸਭਾ ਹਲਕੇ ਖੇਮਕਰਨ ਵਿੱਚ ਸਿਹਤ ਅਤੇ ਪਰਿਵਾਰ ਭਲਾਈ ਵਿਭਾਗ ਵੱਲੋਂ ਕਰਵਾਏ ਗਏ ਕੰਮਾਂ ਦਾ ਵੇਰਵਾ ਮਾਰਚ, 2007 ਤੋਂ ਹੁਣ ਤੱਕ ਕੀਤੇ ਗਏ ਕੰਮਾਂ ਦਾ ਵੇਰਵਾ

| ਲੜੀ ਨੰ: | ਸੰਸਥਾ ਦਾ ਨਾਂ | ਕੰਮਾਂ ਦਾ ਵੇਰਵਾ | ਖਰਚਾ (ਲੱਖਾਂ ਵਿਚ) | ਫੰਡ ਕਿਥੋਂ ਪ੍ਰਾਪਤ ਹੋਏ |
|---|---|---|---|---|
| 1. | ਅਪਗ੍ਰੇਡੇਸ਼ਨ | 1. **ਸਿਵਲ ਵਰਕਸ** | 13.73 | ਐਨ.ਆਰ.ਐਚ. |

| | | | | |
|---|---|---|---|---|
| | ਆਫ<br>ਕਮਿਊਨਿਟੀ<br>ਹੈਲਥ ਸੈਂਟਰ,<br>ਖੇਮਕਰਨ | ੳ.ਪੀ.ਡੀ. ਵਿਚ ਕੋਟਾ<br>ਫਲੋਰਿੰਗ, ਰੰਗ ਰੋਗਨ,<br>ਸਨੋਸਮ, ੳ.ਬੀ.ਡੀ. ਪੈਂਟ,<br>ਰਿਹਾਇਸ਼ੀ ਕੁਆਰਟਰਾਂ ਦੀ<br>ਰਿਪੇਅਰ, ਖਿੜਕੀਆਂ ਅਤੇ<br>ਦਰਵਾਜੇ ਬਦਲੇ।<br>**2. ਪੀ.ਐਚ. ਦਾ ਕੰਮ**<br>ਗਲੇਜਡ ਟਾਇਲ ਅਤੇ<br>ਫਲੋਰਿੰਗ, ਮੇਨ ਬਿਲਡਿੰਗ<br>ਦੇ ਟੂਆਇਲਿਟ ਦੀ<br>ਰਿਪੇਅਰ, ਰਿਹਾਇਸ਼,<br>ਐਚ.ਡੀ.ਪੀ.ਈ ਟੈਂਕ<br>ਬਦਲਿਆ।<br>**3. ਬਿਜਲੀ ਦੇ ਕੰਮ**<br>ਸਟ੍ਰੀਟ ਲਾਇਟ ਫਿਟਿੰਗ,<br>ਪੱਖਿਆਂ ਦੀ ਫਿਟਿੰਗ,<br>ਅਤੇ ਰਿਵਾਇਰਿੰਗ | | ਐਮ. ਰਾਹੀਂ<br>ਕੇਂਦਰ ਸਰਕਾਰ<br>ਵੱਲੋਂ |
| 2. | ਅਪਗ੍ਰੇਡੇਸ਼ਨ<br>ਆਫ<br>ਕਮਿਊਨਿਟੀ<br>ਹੈਲਥ ਸੈਂਟਰ,<br>ਸੁਰ ਸਿੰਘ<br>ਵਾਲਾ | **1. ਸਿਵਲ ਵਰਕਸ**<br>ੳ.ਪੀ.ਡੀ. ਵਿਚ ਕੋਟਾ<br>ਫਲੋਰਿੰਗ, ਰੰਗ ਰੋਗਨ,<br>ਸਨੋਸਮ, ੳ.ਬੀ.ਡੀ. ਪੈਂਟ,<br>ਰਿਹਾਇਸ਼ੀ ਕੁਆਰਟਰਾਂ ਦੀ<br>ਰਿਪੇਅਰ, ਖਿੜਕੀਆਂ ਅਤੇ<br>ਦਰਵਾਜੇ ਬਦਲੇ।<br>**2. ਪੀ.ਐਚ. ਦਾ ਕੰਮ**<br>ਗਲੇਜਡ ਟਾਇਲ ਅਤੇ<br>ਫਲੋਰਿੰਗ, ਮੇਨ ਬਿਲਡਿੰਗ<br>ਦੇ ਟੂਆਇਲਿਟ ਦੀ<br>ਰਿਪੇਅਰ, ਰਿਹਾਇਸ਼,<br>ਐਚ.ਡੀ.ਪੀ.ਈ ਟੈਂਕ<br>ਬਦਲਿਆ। | 15.26 | ਐਨ.ਆਰ.ਐਚ.<br>ਐਮ. ਰਾਹੀਂ<br>ਕੇਂਦਰ ਸਰਕਾਰ<br>ਵੱਲੋਂ |

[ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ]

| | | | | |
|---|---|---|---|---|
| | | **3. ਬਿਜਲੀ ਦੇ ਕੰਮ**<br>ਸਟ੍ਰੀਟ ਲਾਇਟ ਫਿਟਿੰਗ,<br>ਪੱਖਿਆਂ ਦੀ ਫਿਟਿੰਗ,<br>ਅਤੇ ਰਿਵਾਇਰਿੰਗ | | |
| 3. | ਅਪਗ੍ਰੇਡੇਸ਼ਨ ਆਫ ਕਮਿਊਨਿਟੀ ਹੈਲਥ ਸੈਂਟਰ, ਘਰਿਆਲਾ | **1. ਸਿਵਲ ਵਰਕਸ**<br>ਓ.ਪੀ.ਡੀ. ਵਿਚ ਕੋਟਾ ਫਲੋਰਿੰਗ, ਰੰਗ ਰੋਗਨ, ਸਨੋਸਮ, ਓ.ਬੀ.ਡੀ. ਪੈਂਟ, ਰਿਹਾਇਸ਼ੀ ਕੁਆਰਟਰਾਂ ਦੀ ਰਿਪੇਅਰ, ਖਿੜਕੀਆਂ ਅਤੇ ਦਰਵਾਜੇ ਬਦਲੇ।<br>**2. ਪੀ.ਐਚ. ਦਾ ਕੰਮ**<br>ਗਲੇਜਡ ਟਾਇਲ, ਫਲੋਰਿੰਗ, ਮੇਨ ਬਿਲਡਿੰਗ ਦੇ ਟੁਆਇਲਿਟ ਦੀ ਰਿਪੇਅਰ, ਰਿਹਾਇਸ਼, ਐਚ.ਡੀ.ਪੀ.ਈ ਟੈਂਕ ਬਦਲਿਆ।<br>**3. ਬਿਜਲੀ ਦੇ ਕੰਮ**<br>ਸਟ੍ਰੀਟ ਲਾਇਟ ਫਿਟਿੰਗ,<br>ਪੱਖਿਆਂ ਦੀ ਫਿਟਿੰਗ,<br>ਅਤੇ ਰਿਵਾਇਰਿੰਗ | 9.80 | ਐਨ.ਆਰ.ਐਚ. ਐਮ. ਰਾਹੀਂ ਕੇਂਦਰ ਸਰਕਾਰ ਵੱਲੋਂ |
| 4. | ਪ੍ਰਾਇਮਰੀ ਹੈਲਥ ਸੈਂਟਰ, ਭਿੱਖੀ ਵਿੰਡ ਵਿਖੇ ਆਯੂਰਵੈਦਿਕ ਡਿਸਪੈਂਸਰੀ ਦੀ ਉਸਾਰੀ | **1. ਸਿਵਲ ਵਰਕਸ**<br>ਨਵੀਂ ਬਿਲਡਿੰਗ ਦੀ ਉਸਾਰੀ, ਅਟੈਚਡ ਟੁਆਇਲਿਟ, ਡਿਸਪੈਂਸਰੀ ਅਤੇ ਸਟੋਰ ਦੀ ਉਸਾਰੀ<br>**2. ਪੀ.ਐਚ. ਦਾ ਕੰਮ**<br>ਸੈਂਨੇਟਰੀ, ਨਵੀਂ ਟੁਆਇਲਿਟ ਵਿਚ ਗਲੇਜਡ ਟਾਇਲਾਂ ਆਦਿ ਦਾ ਕੰਮ | 2.68 | ਐਨ.ਆਰ.ਐਚ. ਐਮ. ਰਾਹੀਂ ਕੇਂਦਰ ਸਰਕਾਰ ਵੱਲੋਂ |

| | | **3. ਬਿਜਲੀ ਦੇ ਕੰਮ** ਪਾਈਪਿੰਗ, ਪੱਖਿਆਂ ਦੀ ਫਿਟਿੰਗ ਅਤੇ ਵਾਇਰਿੰਗ | | |
|---|---|---|---|---|
| 5. | ਸਟ੍ਰੈਂਥਨਿੰਗ ਆਫ ਭਿੱਖੀ ਵਿੰਡ | ਸਾਲ 2007-08 ਤੋਂ ਹੁਣ ਤੱਕ ਸਫੈਦੀ ਅਤੇ ਮਾਇਨਰ ਸਿਵਲ ਕੰਮ, ਬਿਜਲੀ ਦਾ ਕੰਮ, ਪਬਲਿਕ ਹੈਲਥ ਦੇ ਦੇ ਕੰਮ, ਇਨਵਰਟਰ ਅਤੇ ਜਰਨੇਟਰ ਸੈੱਟ ਦੀ ਖਰੀਦ, ਦਫਤਰੀ ਫਰਨੀਚਰ ਅਤੇ ਹੋਰ ਫੁਟਕਲ ਕੰਮ ਕੀਤੇ ਗਏ | 7.97 | ਐਨ.ਆਰ.ਐਚ. ਐਮ. ਰਾਹੀਂ ਕੇਂਦਰ ਸਰਕਾਰ ਵੱਲੋਂ |
| 6. | ਸੀ.ਐਚ.ਸੀ., ਖੇਮਕਰਨ | 1. ਆਰ.ਓ. ਸਿਸਟਮ ਲਗਵਾਇਆ<br>2. ਸਫੈਦੀ ਅਤੇ ਮਾਇਨਰ ਸਿਵਲ ਕੰਮ, ਬਿਜਲੀ ਦਾ ਕੰਮ, ਪਬਲਿਕ ਹੈਲਥ ਦੇ ਕੰਮ, ਇਨਵਰਟਰ ਅਤੇ ਜਨਰੇਟਰ ਸੈੱਟ ਦੀ ਖਰੀਦ, ਦਫਤਰੀ ਫਰਨੀਚਰ ਅਤੇ ਹੋਰ ਫੁਟਕਲ ਕੰਮ ਕੀਤੇ ਗਏ | 5.28 | ਐਨ.ਆਰ.ਐਚ. ਐਮ. ਰਾਹੀਂ ਕੇਂਦਰ ਸਰਕਾਰ ਵੱਲੋਂ |
| 7. | ਪੀ.ਐਚ.ਸੀ., ਰਾਜੋਕੇ | ਸਫੈਦੀ ਅਤੇ ਮਾਇਨਰ ਸਿਵਲ ਕੰਮ, ਬਿਜਲੀ ਦਾ ਕੰਮ, ਪਬਲਿਕ ਹੈਲਥ ਦੇ ਕੰਮ, ਇਨਵਰਟਰ ਅਤੇ ਜਨਰੇਟਰ ਸੈੱਟ ਦੀ ਖਰੀਦ, ਦਫਤਰੀ ਫਰਨੀਚਰ ਅਤੇ ਹੋਰ ਫੁਟਕਲ ਕੰਮ ਕੀਤੇ ਗਏ | 5.14 | ਐਨ.ਆਰ.ਐਚ. ਐਮ. ਰਾਹੀਂ ਕੇਂਦਰ ਸਰਕਾਰ ਵੱਲੋਂ |

[ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ]

| | | | | |
|---|---|---|---|---|
| 8. | ਪੀ.ਐਚ.ਸੀ., ਵਲਟੋਹਾ | ਸਾਲ 2007-08 ਤੋਂ ਹੁਣ ਤੱਕ ਸਫੈਦੀ ਅਤੇ ਮਾਇਨਰ ਸਿਵਲ ਕੰਮ, ਬਿਜ਼ਲੀ ਦਾ ਕੰਮ, ਪਬਲਿਕ ਹੈਲਥ ਦੇ ਕੰਮ, ਇਨਵਰਟਰ ਅਤੇ ਜਨਰੇਟਰ ਸੈੱਟ ਦੀ ਖਰੀਦ, ਦਫਤਰੀ ਫਰਨੀਚਰ ਅਤੇ ਹੋਰ ਫੁਟਕਲ ਕੰਮ ਕੀਤੇ ਗਏ | 4.23 | ਐਨ.ਆਰ.ਐਚ. ਐਮ. ਰਾਹੀਂ ਕੇਂਦਰ ਸਰਕਾਰ ਵੱਲੋਂ |
| 9. | ਪੀ.ਐਚ.ਸੀ., ਅਲਗੋਂ ਕੋਠੀ | ਲੇਬਰ ਰੂਮ ਦੀ ਬਿਹਤਰੀ, ਛੱਤਾਂ ਦੀ ਰਿਪੇਅਰ, ਬਿਜਲੀ ਦੀ ਫਿਟਿੰਗ, ਸਫੈਦੀ, ਪਾਣੀ ਦਾ ਟੈਂਕ ਲਗਵਾਇਆ, ਪਬਲਿਕ ਹੈਲਥ ਵਰਕਸ, ਆਰ.ਓ. ਸਿਸਟਮ ਅਤੇ ਹੋਰ ਫੁਟਕਲ ਕੰਮ | 4.75 | ਐਨ.ਆਰ.ਐਚ. ਐਮ. ਰਾਹੀਂ ਕੇਂਦਰ ਸਰਕਾਰ ਵੱਲੋਂ |
| 10. | ਪੀ.ਐਚ.ਸੀ., ਮਾੜੀ ਮੇਘਾ | ਚਾਰ ਦੀਵਾਰੀ, ਗੇਟ, ਛੱਤ ਦੀ ਰਿਪੇਅਰ, ਮੈਡੀਕਲ ਇਕਿਊਇਪਮੈਂਟ, ਕੁਰਸੀਆਂ, ਪਬਲਿਕ ਹੈਲਥ ਵਰਕਸ, ਮੀਟਰ, ਟੈਂਕ, ਬਾਥਰੂਮਜ, ਟੁਆਇਲਿਟਸ ਅਤੇ ਹੋਰ ਫੁੱਟਕਲ ਕੰਮ | 5.50 | ਐਨ.ਆਰ.ਐਚ. ਐਮ. ਰਾਹੀਂ ਕੇਂਦਰ ਸਰਕਾਰ ਵੱਲੋਂ |
| 11. | ਬਲਾਕ ਰਾਜੋਕੇ ਅਧੀਨ ਸਬ ਸੈਂਟਰ | ਅਨਟਾਇਡ ਫੰਡ ਅਤੇ ਮੇਨਟੀਨੈਂਸ ਗਰਾਂਟਾਂ ਨੂੰ ਸਬ-ਸੈਂਟਰ ਦੀ ਸਟ੍ਰੈਂਥਨਿੰਗ, ਫਰਨੀਚਰ, ਸਫੈਦੀ, ਰੈਫੀਲ ਟਰਾਂਸਪੋਰਟ, ਔਜ਼ਾਰ ਅਤੇ ਹੋਰ ਸਿਵਲ ਕੰਮ। | 6.67 | ਐਨ.ਆਰ.ਐਚ. ਐਮ. ਰਾਹੀਂ ਕੇਂਦਰ ਸਰਕਾਰ ਵੱਲੋਂ |
| 12. | ਪੇਂਡੂ ਸਿਹਤ ਤੇ ਸੈਨੀਟੇਸ਼ਨ | 66 ਕਮੇਟੀਆਂ ਨੂੰ 10000/- ਰੁਪਏ ਪਰ ਕਮੇਟੀ ਪ੍ਰਤੀ | 24.25 | ਐਨ.ਆਰ.ਐਚ. ਐਮ. ਰਾਹੀਂ |

| | | | | |
|---|---|---|---|---|
| | ਕਮੇਟੀਆਂ (ਰਾਜੋਕੇ ਬਲਾਕ) | ਸਾਲ, ਸਾਲ 2007-08 ਤੋਂ ਹੁਣ ਤੱਕ ਵੱਖ-ਵੱਖ ਕੰਮਾਂ ਲਈ ਦਿੱਤੇ ਗਏ | | ਕੇਂਦਰ ਸਰਕਾਰ ਵੱਲੋਂ |
| 13. | ਪੇਂਡੂ ਸਿਹਤ ਤੇ ਸੈਨੀਟੇਸ਼ਨ ਕਮੇਟੀਆਂ (ਸੁਰ ਸਿੰਘ ਬਲਾਕ) | 64 ਕਮੇਟੀਆਂ ਨੂੰ 10000/- ਰੁਪਏ ਪਰ ਕਮੇਟੀ ਪ੍ਰਤੀ ਸਾਲ, ਸਾਲ 2007-08 ਤੋਂ ਹੁਣ ਤੱਕ ਵੱਖ-ਵੱਖ ਕੰਮਾਂ ਲਈ ਦਿੱਤੇ ਗਏ | 19.20 | ਐਨ.ਆਰ.ਐਚ. ਐਮ. ਰਾਹੀਂ ਕੇਂਦਰ ਸਰਕਾਰ ਵੱਲੋਂ |
| | | ਕੁੱਲ ਜੋੜ | 124.46 | |

## ਬਿਜਲੀ ਵਿਭਾਗ ਵੱਲੋਂ ਕਰਵਾਏ ਗਏ ਕੰਮਾਂ ਦੇ ਵੇਰਵੇ

**361. ਸਰਦਾਰ ਵਿਰਸਾ ਸਿੰਘ ਵਲਟੋਹਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਨਵੇਂ ਬਣੇ ਵਿਧਾਨ ਸਭਾ ਹਲਕੇ ਖੇਮਕਰਨ ਅੰਦਰ ਬਿਜਲੀ ਵਿਭਾਗ ਵੱਲੋਂ ਮਾਰਚ, 2002 ਤੋਂ ਫਰਵਰੀ, 2007 ਅਤੇ ਮਾਰਚ, 2007 ਤੋਂ ਹੁਣ ਤੱਕ ਰਾਜ ਸਰਕਾਰ, ਕੇਂਦਰ ਸਰਕਾਰ ਅਤੇ ਹੋਰ ਵੱਖ-ਵੱਖ ਗ੍ਰਾਂਟਾਂ ਰਾਹੀਂ ਕਰਵਾਏ ਗਏ ਕੰਮਾਂ ਦੇ ਪੂਰੇ ਵੇਰਵੇ ਕੀ ਹਨ?

**ਸਰਦਾਰ ਪਰਕਾਸ਼ ਸਿੰਘ ਬਾਦਲ** : ਨਵੇਂ ਬਣੇ ਵਿਧਾਨ ਸਭਾ ਹਲਕੇ ਖੇਮਕਰਨ ਅੰਦਰ ਬਿਜਲੀ ਵਿਭਾਗ ਵੱਲੋਂ ਮਾਰਚ, 2002 ਤੋਂ ਫਰਵਰੀ, 2007 ਅਤੇ ਮਾਰਚ, 2007 ਤੋਂ ਹੁਣ ਤੱਕ ਰਾਜ ਸਰਕਾਰ, ਕੇਂਦਰ ਸਰਕਾਰ ਅਤੇ ਹੋਰ ਵੱਖ ਵੱਖ ਗ੍ਰਾਂਟਾਂ ਰਾਹੀਂ ਕਰਵਾਏ ਗਏ ਕੰਮਾਂ ਦੇ ਪੂਰੇ ਵੇਰਵੇ ਅਨੁਲੱਗ-"ੳ" ਅਨੁਸਾਰ ਹਨ ਜੀ।

### ਅਨੁਲੱਗ "ੳ"

| ਲੜੀ ਨੰ: | ਵਿਵਰਣ | 2002 ਤੋਂ 2007 | | 2007 ਤੋਂ ਹੁਣ ਤੱਕ | |
|---|---|---|---|---|---|
| | | ਪੰਜਾਬ ਸਰਕਾਰ | ਸੈਂਟਰਲ ਸਰਕਾਰ | ਪੰਜਾਬ ਸਰਕਾਰ | ਸੈਂਟਰਲ ਸਰਕਾਰ |
| ੳ | ਗਰੀਬੀ ਰੇਖਾ ਤੋਂ ਹੇਠਾਂ ਜਾਰੀ ਕੀਤੇ ਕੁਨੈਕਸ਼ਨ | - | - | - | 190 |
| ਅ | ਪਿੰਡਾਂ ਨੂੰ 24 ਘੰਟੇ ਬਿਜਲੀ ਸਪਲਾਈ | 104 | - | 20 | - |

[ ਮੁੱਖ ਮੰਤਰੀ ]

| | | | | | |
|---|---|---|---|---|---|
| ੲ | ਡੇਰਿਆਂ-ਢਾਣੀਆਂ ਨੂੰ ਅਰਬਨ ਪੈਟਰਨ ਸਪਲਾਈ | 118 | - | 85 | - |

ਨੋਟ : ਉਪਰੋਕਤ ਤੋਂ ਇਲਾਵਾ ਪੰਜਾਬ ਰਾਜ ਪਾਵਰ ਕਾਰਪੋਰੇਸ਼ਨ ਲਿਮਟਿਡ ਦੇ ਖਰਚੇ ਤੇ ਸਬੰਧਤ ਏਰੀਏ ਵਿਚ ਹੇਠ ਲਿਖੇ ਅਨੁਸਾਰ ਕੰਮ ਕੀਤੇ ਗਏ ਹਨ :-

| ਲੜੀ ਨੰ: | ਵਿਵਰਣ | 2002 ਤੋਂ 2007 | 2007 ਤੋਂ ਹੁਣ ਤੱਕ |
|---|---|---|---|
| ੳ | ਜਾਰੀ ਕੀਤੇ ਕੁਨੈਕਸ਼ਨ ਘਰੇਲੂ | 2348 | 11288 |
| | ਵਿਉਪਾਰਕ | 319 | 711 |
| | ਐਸ.ਪੀ.(ਸਮਾਲ ਪਾਵਰ) | 38 | 50 |
| | ਬਲਕ ਸਪਲਾਈ | - | 1 |
| | ਪਬਲਿਕ ਵਾਟਰ ਵਰਕਸ | 17 | 7 |
| | ਟਿਊਬਵੈੱਲ ਕੁਨੈਕਸ਼ਨ | 612 | 1718 |
| ਅ | ਨਵੇਂ ਟਰਾਂਸਫਰਮਰ ਲਗਾਏ | 670 | 1778 |
| | 11 ਕੇ.ਵੀ. ਲਾਈਨ ਖਿੱਚੀ | 134 km | 315 km |
| ੲ | ਚਾਲੂ ਕੀਤੇ ਨਵੇਂ ਸਬ-ਸਟੇਸ਼ਨ | - | 2 |
| ਸ | ਫੀਡਰਾਂ ਦੀ ਡੀਲੋਡਿੰਗ/ ਬਾਈਫਰਕੇਸ਼ਨ | 18 | 22 |
| ਹ | ਪਾਰਸ਼ੀਅਲ ਐਚ.ਵੀ.ਡੀ.ਐਸ. (ਹਾਈ ਵੋਲਟੇਜ਼ ਡਿਸਟ੍ਰੀਬਿਊਸ਼ਨ ਸਿਸਟਮ) ਰਾਹੀਂ ਟਰਾਂਸਫਾਰਮਰਾਂ ਦੀ ਡੀਲੋਡਿੰਗ | 140 | 155 |
| | 11 ਕੇ.ਵੀ. ਲਾਈਨ | 170 km | 124 km |
| ਕ | ਐਸ.ਵੀ.ਡੀ.ਐਸ. (ਹਾਈ ਵੋਲਟੇਜ਼ ਡਿਸਟ੍ਰੀਬਿਊਸ਼ਨ ਸਿਸਟਮ) ਅਧੀਨ ਲਗਾਏ ਟਰਾਂਸਫਾਰਮਰ | - | 8812 |
| ਖ | ਲੋਅ ਟੈਨਸ਼ਨ ਤੇ ਹਾਈ ਟੈਨਸ਼ਨ ਲਾਈਨ ਦੀ ਬਦਲੀ | - | 1321 km |

| | | | |
|---|---|---|---|
| ਗ | ਏ.ਪੀ.ਡੀ.ਆਰ.ਪੀ. (ਐਕਸੀਲੇਟਿਡ ਪਾਵਰ ਡਿਵੈਲਪਮੈਂਟ ਰਿਫੋਰਮ ਪ੍ਰੋਗਰਾਮ) ਸਕੀਮ ਅਧੀਨ ਕੀਤੇ ਕੰਮ | - | - |
| ਘ | ਪਿੰਡਾਂ ਵਿਚ ਪਿਲਰ ਬਾਕਸ ਲਗਾਉਣਾ | - | 182 |
| ਢ | ਪਿਲਰ ਬਕਸਿਆਂ ਵਿਚ ਮੀਟਰ ਲਗਾਉਣਾ | - | 1548 |

---

## ਬਿਨਾਂ ਨਿਸ਼ਾਨ ਵਾਲਾ ਪ੍ਰਸ਼ਨ ਨੰ: 362*

(ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ।)

---

## ਘਨੌਰ ਦੇ ਵਾਰਡ ਨੰ: 2 ਵਾਲੀ ਸੜਕ ਦੀ ਮੁਰੰਮਤ

**377. ਸ਼੍ਰੀ ਮਦਨ ਲਾਲ ਠੇਕੇਦਾਰ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਘਨੌਰ ਵਿਖੇ ਵਾਰਡ ਨੰ: 2 ਵਿਚ ਪੈਂਦੀ ਕਾਲੀ ਦੇਵੀ ਮੰਦਰ ਦੀ ਸੜਕ ਦੀ ਰਿਪੇਅਰ ਕਦੋਂ ਕੀਤੀ ਗਈ ਸੀ ਅਤੇ ਇਸ ਤੇ ਕਿੰਨੇ ਫੰਡਜ਼ ਖਰਚ ਕੀਤੇ ਗਏ ਸਨ?

**ਸ਼੍ਰੀ ਮਨੋਰੰਜਨ ਕਾਲੀਆ :** ਵਾਰਡ ਨੰ: 2 ਵਿਚ ਕਾਲੀ ਦੇਵੀ ਮੰਦਰ ਦੀ ਸੜਕ ਦੀ ਉਸਾਰੀ ਦਾ ਕੰਮ ਮਾਰਚ, 2009 ਵਿਚ ਕਰਵਾਇਆ ਗਿਆ ਸੀ। ਇਸ ਸੜਕ ਦੇ ਕੁੱਝ ਹਿੱਸੇ ਦਾ ਕੰਮ ਠੀਕ ਨਾ ਹੋਣ ਕਾਰਨ ਠੇਕੇਦਾਰ ਵਲੋਂ ਮਹੀਨਾ 2/2010 ਵਿਚ ਰਿਪੇਅਰ ਕਰਵਾਈ ਗਈ ਜਿਸ ਦੀ ਕਿ ਉਸਨੂੰ ਕੋਈ ਅਦਾਇਗੀ ਨਹੀਂ ਕੀਤੀ ਗਈ।

---

## ਸੁੱਕੇ ਦਰਖਤਾਂ ਦੀ ਥਾਂ ਨਵੇਂ ਪੌਦੇ ਲਗਾਉਣਾ

**378. ਸ਼੍ਰੀ ਮਦਨ ਲਾਲ ਠੇਕੇਦਾਰ :** ਕੀ ਜੰਗਲਾਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪਟਿਆਲਾ ਜ਼ਿਲ੍ਹੇ ਵਿਚ ਚੱਪੜ, ਮੰਜੋਲੀ ਵਾਇਆ ਕਪੂਰੀ ਸੜਕ ਦੇ ਕਿਨਾਰਿਆਂ ਤੇ ਸੁੱਕ ਚੁੱਕੇ ਦਰਖਤਾਂ ਦੀ ਕਟਾਈ ਕਰਕੇ ਉਥੇ ਨਵੇਂ ਪੌਦੇ ਲਗਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ, ਜੇਕਰ ਹੈ ਤਾਂ ਕਦੋਂ ਤੱਕ?

*For Unstarred Question No. 362 and reply thereto, please see Appendix to this Debates.

**ਸ਼੍ਰੀ ਤਿਕਸ਼ਨ ਸੂਦ** : ਪਟਿਆਲਾ ਜ਼ਿਲ੍ਹੇ ਵਿਚ ਚੱਪੜ, ਮੰਜੋਲੀ ਵਾਇਆ ਕਪੂਰੀ ਸੜਕ ਦੇ ਕਿਨਾਰਿਆਂ ਤੇ ਖੜੇ ਸੁੱਕੇ, ਡਿੱਗੇ ਦਰਖਤਾਂ ਦੀ ਲਿਸਟ ਕਟਾਈ ਲਈ ਵਣ ਮੰਡਲ ਅਫਸਰ, ਪਟਿਆਲਾ ਵੱਲੋਂ ਪੱਤਰ ਨੰ: 8453 ਮਿਤੀ 4.3.2011 ਰਾਹੀਂ ਮੰਡਲ ਮੈਨੇਜਰ, ਪੰਜਾਬ ਰਾਜ ਵਣ ਵਿਕਾਸ ਨਿਗਮ, ਮੋਹਾਲੀ ਨੂੰ ਭੇਜ ਦਿੱਤੀ ਗਈ ਹੈ। ਇਸ ਸਮੇਂ ਉਥੇ ਨਵੇਂ ਪੌਦੇ ਲਗਾਉਣ ਦੀ ਕੋਈ ਤਜਵੀਜ਼ ਵਿਚਾਰ ਅਧੀਨ ਨਹੀਂ ਹੈ ਪ੍ਰੰਤੂ ਸੁੱਕੇ ਦਰਖਤ ਕੱਟਣ ਉਪਰੰਤ ਜੋ ਵਣ ਰਕਬਾ ਉਪਲਬਧ ਹੋਵੇਗਾ ਉਸ ਅਨੁਸਾਰ ਪਲਾਂਟੇਸ਼ਨ ਸਕੀਮ ਤਿਆਰ ਕੀਤੀ ਜਾਵੇਗੀ।

---

## MATTERS RAISED DURING ZERO HOUR AND STATEMENT BY THE CHIEF MINISTER THEREON

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਸਾਡੇ ਤਿੰਨ ਮੈਂਬਰਾਂ ਨੇ ਜ਼ੀਰੋ ਆਵਰ ਵਿਚ ਬੋਲਣਾ ਹੈ। ਇੱਕ ਸਰਦਾਰ ਈਸ਼ਰ ਸਿੰਘ, ਦੂਸਰੇ ਸਰਦਾਰ ਦਰਸ਼ਨ ਸਿੰਘ ਬਰਾੜ ਤੇ ਤੀਸਰੇ ਸਰਦਾਰ ਸੁਖਪਾਲ ਸਿੰਘ ਖਹਿਰਾ ਜੀ।

**ਸਰਦਾਰ ਦਰਸ਼ਨ ਸਿੰਘ ਬਰਾੜ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਦਾ ਧਿਆਨ ਇੱਕ ਬੜੇ ਹੀ ਵਿਸ਼ੇਸ਼ ਮੁੱਦੇ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਮੁਕਤਸਰ ਵਿਚ ਬੇਰੁਜ਼ਗਾਰ ਲਾਈਨ-ਮੈਨ ਵਿਚਾਰੇ ਪਿਛਲੇ 20 ਦਿਨਾਂ ਤੋਂ ਭੁੱਖ ਹੜਤਾਲ ਤੇ ਬੈਠੇ ਹਨ। ਸਰਕਾਰ ਨੇ ਅਜੇ ਤੱਕ ਉਨ੍ਹਾਂ ਦੀ ਕੋਈ ਸਾਰ ਨਹੀਂ ਲਈ, ਉਥੇ ਕੋਈ ਅਫਸਰ ਨਹੀਂ ਪਹੁੰਚਿਆ ਅਤੇ ਉਨ੍ਹਾਂ ਦੀ ਕੋਈ ਗੱਲ ਨਹੀਂ ਸੁਣੀ ਗਈ। ਉਹ ਵਿਚਾਰੇ ਮਰਨ ਕਿਨਾਰੇ ਬੈਠੇ ਹਨ। 35-40 ਸਾਲਾਂ ਤੋਂ ਉਹ ਕੱਚੇ ਬੈਠੇ ਹਨ। ਇਸੇ ਤਰ੍ਹਾਂ ਆਂਗਨਵਾੜੀ ਵਰਕਰ ਹਨ, ਈ.ਟੀ.ਟੀ. ਅਧਿਆਪਕ ਹਨ, ਸਟਾਫ ਨਰਸਾਂ ਹਨ ਜਾਂ ਜਿੰਨੇ ਵੀ ਹੋਰ ਮੁਲਾਜ਼ਮ ਹੜਤਾਲ ਤੇ ਜਾਂਦੇ ਹਨ, ਉਨ੍ਹਾਂ ਵਿਚਾਰਿਆਂ ਨੂੰ ਕੁੱਟ ਤਾਂ ਪੈ ਜਾਂਦੀ ਹੈ ਪਰ ਸਰਕਾਰ ਨੇ ਅੱਜ ਤੱਕ ਉਨ੍ਹਾਂ ਬਾਰੇ ਸੋਚਿਆ ਕਦੇ ਨਹੀਂ। ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਕੀ ਉਹ ਕੋਈ ਐਸ਼ਿਓਰੈਂਸ ਦੇਣਗੇ ਕਿ ਉਨ੍ਹਾਂ ਮੁਲਾਜ਼ਮਾਂ ਦੇ ਭਵਿੱਖ ਦਾ ਖਿਆਲ ਕੀਤਾ ਜਾਵੇਗਾ, ਉਨ੍ਹਾਂ ਦੀ ਗੱਲ ਸੁਣੀ ਜਾਵੇਗੀ ਅਤੇ ਉਨ੍ਹਾਂ ਨੂੰ ਹੜਤਾਲ ਤੋਂ ਉਠਾਇਆ ਜਾਵੇਗਾ। ਇਹ ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ)** : ਮਾਨਯੋਗ ਸਪੀਕਰ ਸਾਹਿਬ...

**ਮਾਨਯੋਗ ਸਪੀਕਰ** : ਕੀ ਤੁਸੀਂ ਜਵਾਬ ਦੇਣਾ ਹੈ?

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ** : ਸਪੀਕਰ ਸਾਹਿਬ, ਮੈਂ ਇਕ ਇੰਪਾਰਟੈਂਟ ਮਸਲੇ ਬਾਰੇ ਕਹਿਣਾ ਚਾਹੁੰਦਾ ਹਾਂ ਕਿ ...(ਸ਼ੋਰ)(ਵਿਘਨ)... ਪਿਛਲੇ

ਦਿਨੀਂ ਜਿਹੜਾ ਸੈਂਟਰਲ ਗੌਰਮਿੰਟ ਨੇ ਬਜਟ ਪੇਸ਼ ਕੀਤਾ ਹੈ, ਉਸ ਵਿਚ ਸੈਂਟਰਲ ਐਕਸਾਈਜ਼ ਡਿਊਟੀ ਦੀ ਐਗਜ਼ੰਪਸਨ ਹਟਾ ਦਿੱਤੀ ਗਈ ਹੈ...(ਸ਼ੋਰ)(ਵਿਘਨ)...

**ਮਾਨਯੋਗ ਸਪੀਕਰ** : ਤੁਸੀਂ ਉਨ੍ਹਾਂ ਦੀ ਗੱਲ ਸੁਣੋ ਕਿ ਉਹ ਕੀ ਕਹਿ ਰਹੇ ਹਨ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ** : ...ਵਿਦਡਰਾਅ ਕੀਤੀ ਗਈ ਹੈ, ਉਸ ਨਾਲ ਪੰਜਾਬ ਦੇ ਹੌਜ਼ਰੀ ਉਦਯੋਗ ਨੂੰ ਬੜਾ ਧੱਕਾ ਲੱਗੇਗਾ ਅਤੇ ਬਹੁਤ ਜ਼ਿਆਦਾ ਨੁਕਸਾਨ ਹੋਵੇਗਾ। ਇਸੇ ਤਰ੍ਹਾਂ ਜਿਹੜੀ 1% ਐਕਸਾਈਜ਼ ਡਿਊਟੀ ਸਾਈਕਲ ਪਾਰਟਸ, ਸਿਲਾਈ ਮਸ਼ੀਨ ਤੇ ਖੇਡਾਂ ਦੇ ਸਮਾਨ ਤੇ ਲਗਾ ਦਿੱਤੀ ਗਈ ਹੈ... (ਵਿਘਨ) ...This is wrong.

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਇਹ ਗਲਤ ਰਿਵਾਇਤ ਹੈ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ** : ਭੈਣ ਜੀ, ਇੱਕ ਸੈਕਿੰਡ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਹਾਊਸ ਨੂੰ ਅਪੀਲ ਕਰਦਾ ਹਾਂ ਕਿ ਇੱਕ ਰੈਜ਼ੋਲਿਊਸ਼ਨ ਯੂਨੈਨੀਮਸਲੀ ਇਸ ਗੱਲ ਲਈ ਲਿਆਂਦਾ ਜਾਵੇ ਕਿ ਸੈਂਟਰਲ ਸਰਕਾਰ ਵੱਲੋਂ ਜਿਹੜੀ ਐਕਸਾਈਜ਼ ਡਿਊਟੀ ਐਗਜ਼ੰਪਸਨ ਵਿਦਡਰਾਅ ਕੀਤੀ ਗਈ ਹੈ...

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿਚ ਹਾਜ਼ਰ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਸਰਕਾਰ ਵਿਰੋਧੀ **ਨਾਹਰੇ ਲਗਾਉਣ ਲੱਗ ਪਏ।)

**ਮਾਨਯੋਗ ਸਪੀਕਰ** : **ਨਾਹਰੇ ਰਿਕਾਰਡ ਨਾ ਕੀਤੇ ਜਾਣ। ਬੈਠੋ ਜੀ ਤੁਸੀਂ ਸਾਰੇ। ਬੀਬੀ ਜੀ, ਤੁਸੀਂ ਖੜ੍ਹੇ ਹੋਏ ਸੀ। ਹਾਂ ਦੱਸੋ, ਕੀ ਕਹਿਣਾ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਮੈਂ ਕਹਿ ਰਹੀ ਹਾਂ ਕਿ ਇਹ ਗਲਤ ਰਿਵਾਇਤ ਪੈ ਰਹੀ ਹੈ। ਮਨਿਸਟਰ ਸਾਹਿਬ ਕਦੀ ਵੀ ਜ਼ੀਰੋ ਆਵਰ ਵਿਚ ਨਹੀਂ ਬੋਲਦੇ। ਉਨ੍ਹਾਂ ਕੋਲ ਤਾਂ ਬਹੁਤ ਸਮਾਂ ਹੁੰਦਾ ਹੈ।

**ਮਾਨਯੋਗ ਸਪੀਕਰ** : ਕੀ ਉਹ ਜਵਾਬ ਨਹੀਂ ਦੇ ਸਕਦੇ?

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਉਹ ਤਾਂ ਕੋਈ ਹੋਰ ਹੀ ਜਵਾਬ ਦੇ ਰਹੇ ਹਨ। ਮੈਂਬਰ ਸਾਹਿਬ ਨੇ ਗੱਲ ਮੁਲਾਜ਼ਮਾਂ ਦੀ ਕੀਤੀ ਹੈ ਪਰ ਉਹ ਇੰਡਸਟਰੀ ਦੀ ਗੱਲ ਕਰ ਰਹੇ ਹਨ।

**ਮਾਨਯੋਗ ਸਪੀਕਰ** : ਕੀ ਇੰਡਸਟਰੀ ਵਿਚ ਮੁਲਾਜ਼ਮ ਨਹੀਂ ਆਉਂਦੇ? ਤੁਸੀਂ ਉਨ੍ਹਾਂ ਦੀ ਪੂਰੀ ਗੱਲ ਹੀ ਨਹੀਂ ਸੁਣੀ।

---

**Not recorded as ordered by the Chair.

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਉਹ ਤਾਂ ਗੱਲ ਹੀ ਹੋਰ ਕਰ ਰਹੇ ਹਨ। ਹੁਣ ਸਾਡੇ ਸੁਖਪਾਲ ਸਿੰਘ ਖਹਿਰਾ ਜੀ ਬੋਲਣਗੇ।

**ਮਾਨਯੋਗ ਸਪੀਕਰ :** ਹਾਂ ਜੀ, ਸੁਖਪਾਲ ਸਿੰਘ ਖਹਿਰਾ ਜੀ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਗਵਰਨਰ ਐਡਰੈਸ ਦੇ ਓਪਨਿੰਗ ਪੈਰ੍ਹੇ ਅਤੇ ਅਖੀਰਲੇ ਪੈਰ੍ਹੇ ਵਿਚ ਇਹ ਚਾਰ ਸਾਲ ਸਰਕਾਰ ਦੇ ਸੁਨਹਿਰੀ ਸਾਲ ਗਿਣਾਏ ਗਏ ਹਨ ਅਤੇ ਇਨ੍ਹਾਂ ਗੋਲਡ ਈਅਰਜ਼ ਦੇ ਵਿਚ ਹੀ ਸਰਕਾਰ ਦੀਆਂ ਅਹਿਮ ਪ੍ਰੋਪਰਟੀਜ਼, ਜਿਹੜੀ ਲਿਸਟ ਮੇਰੇ ਕੋਲ ਹੈ, 30 ਪ੍ਰੋਪਰਟੀਜ਼, ਜਿਸ ਦੀ ਟੈਂਟੇਟਿਵ ਕੋਸਟ 2567 ਕਰੋੜ ਰੁਪਏ ਦੱਸੀ ਹੈ, ਮਾਰਕੀਟ ਵੈਲਯੂ ਤਾਂ ਬਹੁਤ ਜ਼ਿਆਦਾ ਹੋਵੇਗੀ...

**ਮਾਨਯੋਗ ਸਪੀਕਰ :** ਤੁਸੀਂ ਗਵਰਨਰ ਐਡਰੈਸ ਤੇ ਬੋਲਣਾ ਹੈ ਜਾਂ ਜ਼ੀਰੋ ਆਵਰ ਤੇ?

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਲੁਧਿਆਣੇ ਦੀ ਇੱਕ 8.1/2 ਏਕੜ ਦੀ ਪ੍ਰੋਪਰਟੀ ਹੈ ਜਿਹੜੀ ਕਿ ਡੀ.ਸੀ. ਆਫਿਸ ਦੇ ਬਿਲਕੁਲ ਸਾਹਮਣੇ ਹੈ ਔਰ ਉਹ ਕੈਨਾਲ ਕਲੋਨੀ, ਜਿਹੜਾ ਕਿ ਈਰੀਗੇਸ਼ਨ ਦਾ ਬੜਾ ਅਹਿਮ ਦਫਤਰ ਹੈ ਅਤੇ ਮਾਲਵੇ ਇਲਾਕੇ ਦੀਆਂ ਸਾਰੀਆਂ ਨਹਿਰਾਂ ਅਤੇ ਕੱਸੀਆਂ ਦੀ ਦੇਖਭਾਲ ਕਰਦਾ ਹੈ, ਇਹ ਉਸਨੂੰ ਅੱਪ-ਰੂਟ ਕਰਨ ਲੱਗੇ ਹਨ। ਇਹ ਉਥੇ ਕੀ ਪ੍ਰੋਗਰਾਮ ਬਣਾ ਰਹੇ ਹਨ ਕਿ ਉਥੇ ਫਾਈਵ ਸਟਾਰ ਹੋਟਲ ਡੀ.ਸੀ. ਆਫਿਸ ਦੇ ਸਾਹਮਣੇ ਬਣਾਉਣਾ ਹੈ। ਸਪੀਕਰ ਸਾਹਿਬ, ਇਹ ਕੋਈ ਪਬਲਿਕ ਇੰਟਰੈਸਟ ਤਾਂ ਹੈ ਨਹੀਂ। ਪਹਿਲੀ ਗੱਲ ਤਾਂ ਆਪਾਂ ਸਾਰੇ custodian of the Government properties ਹਾਂ। ਲੋਕਾਂ ਨੇ, ਚੀਫ ਮਨਿਸਟਰ ਸਾਹਿਬ, ਆਪਾਂ ਨੂੰ ਇਹ ਮੈਂਡੇਟ ਤਾਂ ਨਹੀਂ ਦਿੱਤਾ ਕਿ ਆਓ ਪੰਜ ਸਾਲ ਲਈ ਅਤੇ 99 ਸਾਲ ਲਈ 131 ਕਰੋੜ ਰੁਪਏ ਵਿਚ ਢਾਈ ਹਜ਼ਾਰ ਕਰੋੜ ਰੁਪਏ ਦੀ ਪ੍ਰੋਪਰਟੀ ਦੇ ਦਿਓ, ਇਹ 30 ਪ੍ਰੋਪਰਟੀਜ਼ ਤੁਸੀਂ 2567 ਕਰੋੜ ਰੁਪਏ ਵਿਚ ਆਕਸ਼ਨ ਹੀ ਕਰ ਦੇਵੋ ਹੋਟਲਾਂ ਲਈ। ਜਿਹੜੇ ਸਾਡੇ ਇੰਪਾਰਟੈਂਟ ਗੈਸਟ ਹਾਊਸਿਜ਼ ਹਨ ਜਾਂ ਗੌਰਮਿੰਟ ਆਫਸਿਜ਼ ਹਨ, ਤੁਸੀਂ ਇਸਦੇ ਲਈ ਜਿਹੜੀ ਨੋਟੀਫਿਕੇਸ਼ਨ ਜ਼ਾਰੀ ਕੀਤੀ, ਉਸਦੇ ਮੈਮੋਰੰਡਮ ਵਿਚ ਲਿਖਿਆ ਕਿ ਕਿਉਂ ਦੇਣਾ ਚਾਹੁੰਦੇ ਹਨ। ਉਥੇ ਇਹ ਹੋਰ ਕਹਿਣਾ ਚਾਹੁੰਦੇ ਹਨ ਕਿ these valuable assets have been found to be under neglect, under the threat of encroachment. ਸਪੀਕਰ ਸਾਹਿਬ, ਜਿਹੜੀ ਸਰਕਾਰ ਵਿਚ ਇਹ ਹਿੰਮਤ ਨਹੀਂ ਕਿ ਆਪਣੀ ਜਾਇਦਾਦ ਨੂੰ ਬਚਾ ਸਕੇ, ਉਸ ਸਰਕਾਰ ਨੂੰ ਰਾਜ ਕਰਨ ਦਾ ਕੋਈ ਅਧਿਕਾਰ ਨਹੀਂ ਹੈ। (ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਸਪੀਕਰ ਸਾਹਿਬ, ਇੱਕ ਪਾਸੇ ਤਾਂ ਇਹ ਕਹਿੰਦੇ ਹਨ ਕਿ ਸਾਡਾ ਪੰਜਾਬ ਬੜੀ ਤਰੱਕੀ ਦੇ ਰਸਤੇ ਤੇ ਹੈ ਅਤੇ ਦੂਜੇ ਪਾਸੇ, ਸਪੀਕਰ ਸਾਹਿਬ, ਇਹ ਪੰਜਾਬ ਦੀਆਂ ਅਹਿਮ ਪ੍ਰੋਪਰਟੀਜ਼ ਵੇਚ ਰਹੇ ਹਨ। ਸਪੀਕਰ ਸਾਹਿਬ, ਚਿੰਤਾ ਦਾ ਵਿਸ਼ਾ ਇਹ ਹੈ ਕਿ ਇਹ ਸਾਰੀਆਂ ਜਿਹੜੀਆਂ ਪ੍ਰੋਪਰਟੀਜ਼ ਹਨ, ਇਹ ਸਾਰੀਆਂ ਪ੍ਰੋਪਰਟੀਜ਼

ਪੀ.ਆਈ.ਡੀ.ਬੀ. ਦੇ ਨਾਮ ਤੇ ਟਰਾਂਸਫਰ ਕਰਨ ਲੱਗੇ ਹਨ ਅਤੇ ਕਹਿੰਦੇ ਹਨ ਕਿ ਇਸ ਦੇ ਨਾਲ ਪੰਜਾਬ ਵਿਚ ਬਿਹਤਰ ਇਨਫਰਾਸਟਰੱਕਚਰ ਪੈਦਾ ਕਰਾਂਗੇ। ਸਪੀਕਰ ਸਾਹਿਬ, ਇਹ ਜਿਹੜਾ ਪੀ.ਆਈ.ਡੀ.ਬੀ. ਫੰਡ ਹੈ, ਇਹ 2007 ਦੀ ਕੈਗ ਦੀ ਰਿਪੋਰਟ ਵਿਚ ਦਰਜ਼ ਹੈ ਕਿ ਇਸਦੇ ਵਿਚੋਂ ਫੰਡਜ਼ ਕੱਢਕੇ ਸੰਗਤ ਦਰਸ਼ਨ ਲਈ ਦਿੱਤੇ ਗਏ, ਪਿੰਡਾਂ ਦੀਆਂ ਗਲੀਆਂ-ਨਾਲੀਆਂ ਲਈ ਅਤੇ ਅਨਪਲਾਨਡ ਕੰਮਾਂ ਲਈ ਦਿੱਤੇ ਗਏ। ਕੌਣ ਗਰੰਟਰ ਹੈ ਕਿ ਇਹ ਪੀ.ਆਈ.ਡੀ.ਬੀ. ਵਿਚੋਂ ਫੰਡਜ਼ ਕੱਢ ਕੇ ੮.1/2 ਏਕੜ ਜ਼ਮੀਨ ਦੇ ਪੈਸੇ ਖੁਰਦ-ਬੁਰਦ ਨਹੀਂ ਕੀਤੇ ਜਾਣਗੇ। ਉਥੇ ਹੋਟਲ ਬਣਾਇਆ ਜਾਵੇਗਾ। ਸਪੀਕਰ ਸਾਹਿਬ, ਮੈਂ ਚਾਹੁੰਦਾ ਹਾਂ ਕਿ ਸੀ.ਐਮ. ਸਾਹਿਬ ਇਸ ਇਸ਼ੂ ਤੇ, ਪਬਲਿਕ ਪ੍ਰੋਪਰਟੀਜ਼ ਤੇ ਬਿਆਨ ਦੇਣ। ਸਾਡੇ ਕੋਲ ਇਹ ਮੈਂਡੇਟ ਨਹੀਂ ਕਿ 5 ਸਾਲ ਲਈ ਅਸੀਂ ਰਾਜ ਲਈ ਆਈਏ ਅਤੇ ਸਦਾ ਲਈ ਪ੍ਰੋਪਰਟੀਜ਼ ਖੁਰਦ-ਬੁਰਦ ਕਰ ਦਈਏ। ਇਸ ਲਈ, ਸਪੀਕਰ ਸਾਹਿਬ, ਇਹ ਨੋਟੀਫਿਕੇਸ਼ਨ ਰੱਦ ਕੀਤੀ ਜਾਵੇ ਅਤੇ ਇਹ ਸਾਰੀਆਂ ਪ੍ਰੋਪਰਟੀਜ਼ ਸਿਕਿਊਰ ਕੀਤੀਆਂ ਜਾਣ। ਆਪਾਂ ਨੇ, ਸਪੀਕਰ ਸਾਹਿਬ, ਪੰਜਾਬ ਵਿਚ ਬਹੁਤ ਸਕੂਲ ਅਤੇ ਹਸਪਤਾਲ ਬਣਾਉਣੇ ਹਨ।

**ਮਾਨਯੋਗ ਸਪੀਕਰ :** ਤੁਸੀਂ ਸਭ ਕੁਝ ਬਣਾਉਣਾ ਹੈ। ਚਲੋ, ਠੀਕ ਹੈ ਜੀ। ਹਾਂ ਜੀ, ਸਰਦਾਰ ਅਜੀਤ ਇੰਦਰ ਸਿੰਘ ਮੋਫਰ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਤੁਹਾਡਾ ਬਹੁਤ ਧੰਨਵਾਦ ਜੀ। ਇੱਕ ਬੜਾ ਅਹਿਮ ਮਸਲਾ ਹੈ। ਪੰਜਾਬ ਸਾਡਾ ਇੱਕ ਖੇਤੀ ਪ੍ਰਧਾਨ ਸੂਬਾ ਹੈ। ਸਾਰੇ ਪੰਜਾਬ ਦੇ ਐਮ.ਐਲ.ਏਜ਼ ਬੈਠੇ ਹਨ ਅਤੇ ਮਨਿਸਟਰ ਸਾਹਿਬ ਵੀ ਬੈਠੇ ਹਨ। ਮੈਂ ਇਨ੍ਹਾਂ ਦੇ ਧਿਆਨ ਵਿਚ ਇਹ ਗੱਲ ਲਿਆਉਣੀ ਚਾਹੁੰਦਾ ਹਾਂ ਕਿ ਜੇ ਵਾੜ ਹੀ ਖੇਤ ਨੂੰ ਖਾਣ ਲੱਗ ਜਾਵੇ ਤਾਂ ਖੇਤ ਦਾ ਕੀ ਬਣੇਗਾ। ਇਨ੍ਹਾਂ ਨੇ ਰਾਜ ਸਭਾ ਵਿਚ ਬੜੇ ਹੀ ਲਾਇਕ ਮੈਂਬਰ ਭੇਜੇ ਹਨ। ਕੱਲ੍ਹ ਮਿਸਟਰ ਗੁਜਰਾਲ ਉਥੇ ਬਜਟ ਸਪੀਚ ਤੇ ਬੋਲ ਰਹੇ ਸਨ ਅਤੇ ਉਨ੍ਹਾਂ ਨੇ ਉਥੇ ਕੀ ਕਿਹਾ, ਕਹਿੰਦੇ ਕਿ ਪੰਜਾਬ ਦੇ ਕਿਸਾਨਾਂ ਤੇ ਇਨਕਮ ਟੈਕਸ ਲਗਾ ਦਿਓ। ਮੇਰੇ ਕੋਲ ਸਪੀਚ ਹੈ, I am going to quote from that. He said, "Amend the Agricultural Produce Marketing Act. I know you will say that my State is going to object or my Chief Minister is going to object. He will not object and no State will object if you also allow the States to levy tax and not ask them to forfeit their right to levy taxes. Why don't you introduce State Income-tax on the lines of what is done in the USA? I would request the Minister to kindly consider that." ਇਸ ਗੱਲ ਤੇ ਜਾਂ ਤਾਂ ਤੁਸੀਂ ਬਿਲ ਲੈ ਆਓ, ਲਾਓ ਕਿਸਾਨਾਂ ਤੇ ਇਨਕਮ ਟੈਕਸ, ਤੁਹਾਨੂੰ ਪਤਾ ਲੱਗ ਜਾਊ। ਤੁਸੀਂ ਇਸ ਤਰ੍ਹਾਂ ਦੇ ਲਾਇਕ ਬੰਦੇ ਭੇਜੇ ਹਨ। ਕਿਸਾਨਾਂ ਦੀ ਜਾਨ ਨਿਕਲੀ ਪਈ ਹੈ, ਖੁਦਕੁਸ਼ੀਆਂ ਹੋ ਰਹੀਆਂ ਹਨ। ਉਹ ਕਹਿੰਦੇ ਹਨ ਕਿ ਮੇਰਾ

[ ਸਰਦਾਰ ਅਜੀਤ ਇੰਦਰ ਸਿੰਘ ਮੋਫਰ ]

ਮੁੱਖ ਮੰਤਰੀ ਆਬਜੈਕਟ ਨਹੀਂ ਕਰ ਸਕਦਾ ਇਸ ਉਤੇ। ਪਲੀਜ਼, ਸੀ.ਐਮ. ਸਾਹਿਬ ਜਵਾਬ ਦਿਓ, ਨਹੀਂ ਤਾਂ ਹਾਊਸ ਵਿਚ ਬਿਲ ਲੈ ਕੇ ਆਓ, ਪਤਾ ਲੱਗ ਜਾਵੇਗਾ ਕਿ ਤੁਸੀਂ ਕਿੰਨੀਆਂ ਸਬਸਿਡੀਆਂ ਦਿੰਦੇ ਹੋ। ਪਹਿਲਾਂ ਤੁਹਾਡਾ ਇੱਕ ਮੰਤਰੀ ਭੱਜ ਗਿਆ ਹੈ, ਇਨ੍ਹਾਂ ਗੱਲਾਂ ਕਰਕੇ ਭੱਜ ਗਿਆ ਹੈ। ਇਸ ਬਾਰੇ ਦੱਸੋ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਜੋ ਮੈਂਬਰ ਸਾਹਿਬ ਨੇ ਗੱਲ ਕਹੀ ਹੈ, ਇਹ ਸਵਾਲ ਹੀ ਨਹੀਂ ਪੈਦਾ ਹੁੰਦਾ। (ਵਿਘਨ) ਮੇਰੀ ਗੱਲ ਸੁਣ ਲਓ। ਮੈਂ ਫਿਰ ਵੀ ਪਤਾ ਕਰ ਲਵਾਂਗਾ ਸਾਰੀ ਗੱਲ ਦਾ। ਮੈਂ ਫਿਰ ਵੀ ਕਹਿੰਦਾ ਹਾਂ ਕਿ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਤਾਂ ਕਿਸਾਨਾਂ ਦੇ ਹਿੱਤਾਂ ਲਈ ਸਦਾ ਜੂਝਦੀ ਰਹੀ ਹੈ। ਇਹ ਬਿਲਕੁਲ ਹੀ ਕਿਤੇ ਗਲਤ ਰਿਪ੍ਰਜ਼ੈਂਟੇਸ਼ਨ ਹੋਈ ਹੈ। ਫਿਰ ਵੀ ਮੈਂ ਗੁਜਰਾਲ ਸਾਹਿਬ ਨੂੰ ਪੁੱਛਾਂਗਾ। ਜੇ ਉਨ੍ਹਾਂ ਨੇ ਕਹੀ ਹੈ, ਉਨ੍ਹਾਂ ਨੇ ਕਿਸ ਤਰੀਕੇ ਨਾਲ ਕਹੀ ਹੈ ਤੇ ਤੁਸੀਂ ਕਿਸੇ ਹੋਰ ਤਰੀਕੇ ਨਾਲ ਲਈ ਹੈ। ਸਾਡੀ ਪਾਰਟੀ ਦਾ ਕੋਈ ਮੈਂਬਰ ਅਜਿਹਾ ਨਹੀਂ ਕਹਿ ਸਕਦਾ ਤੇ ਨਾ ਹੀ ਕਹੇਗਾ। (ਥੰਪਿੰਗ) (ਵਿਘਨ)

**ਮਾਨਯੋਗ ਸਪੀਕਰ :** ਇਸ ਦਾ ਜਵਾਬ ਮਿਲ ਗਿਆ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਇਹ ਸਦਨ ਵਿਚ ਕੈਮਰਾ ਲੱਗਿਆ ਹੋਇਆ ਹੈ, ਇਹ ਇਕੱਲਾ ਇੱਕ ਪਾਸੇ ਹੀ ਦੇਖੀ ਜਾਂਦਾ ਹੈ। ਮੈਂ ਇਸ ਦਾ ਪਤਾ ਕਰਨਾ ਚਾਹੁੰਦਾ ਹਾਂ ਕਿ ਇਹ ਕਿਹੜੇ ਚੈਨਲ ਦਾ ਕੈਮਰਾ ਹੈ, ਕਿਉਂ ਲੱਗਿਆ ਹੈ? ਕੀ ਬਾਕੀ ਹੋਰ ਚੈਨਲ ਵੀ ਅਲਾਊਡ ਹਨ ਜਾਂ ਨਹੀਂ। ਕਿਰਪਾ ਕਰਕੇ ਸਦਨ ਨੂੰ ਜਾਣਕਾਰੀ ਦਿੱਤੀ ਜਾਵੇ ਕਿ ਇਹ ਕੈਮਰਾ ਹੀ ਹੈ ਜਾਂ ਫਿਰ ਕੋਈ ਵਿਸਫੋਟਕ ਚੀਜ਼ ਹੈ।

**ਮਾਨਯੋਗ ਸਪੀਕਰ :** ਬੈਠ ਜਾਓ। ਨਾਭਾ ਜੀ। (ਵਿਘਨ) ਬੀਬੀ ਜੀ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਤਿੰਨ ਪੁਆਇੰਟ ਆਫ ਆਰਡਰ ਜ਼ੀਰੋ ਆਵਰ ਵਿਚ ਅਸੀਂ ਮੰਗੇ ਹਨ। ਇਹ ਤਿੰਨੇ ਪੁਆਇੰਟ ਆਫ ਆਰਡਰ ਆਪਣੀ-ਆਪਣੀ ਜਗ੍ਹਾ ਤੇ ਬੜੇ ਇੰਪਾਰਟੈਂਟ ਹਨ ਤੇ ਪੰਜਾਬ ਦੇ ਲੋਕਾਂ ਨਾਲ ਤਾਅਲੁੱਕ ਰੱਖਦੇ ਹਨ। ਤਾਂ ਹੀ ਮੈਂ ਕਿਹਾ ਸੀ ਕਿ ਪਹਿਲਾਂ ਸਾਡੇ ਮੈਂਬਰ ਬੋਲ ਲੈਣ ਤੇ ਬਾਅਦ ਵਿਚ ਸਾਰਿਆਂ ਦਾ ਜਵਾਬ ਇਕੱਠਾ ਹੀ ਦੇ ਦਿੱਤਾ ਜਾਵੇ ਤਾਂ ਕਿ ਟਾਈਮ ਬਚ ਸਕੇ। ਇੱਕ ਵਾਰ ਮੁੱਖ ਮੰਤਰੀ ਜੀ ਨੇ ਕਿਹਾ ਹੈ, ਇਹ ਕਹਿੰਦੇ ਹਨ ਕਿ ਸਾਡੀ ਪਾਰਟੀ ਕਿਸਾਨਾਂ ਦੀ ਹਿਤੈਸ਼ੀ ਜਮਾਤ ਹੈ। ਇਹ ਮਿਸਕੋਟ ਕੀਤਾ ਗਿਆ ਜਾਂ ਗਲਤ ਕਿਹਾ ਗਿਆ ਜਾਂ ਗ਼ਲਤ ਬਿਆਨੀ ਹੋਈ, ਮੋਫਰ ਜੀ ਕੋਲ ਐਗਜ਼ੈਕਟ ਪ੍ਰਿੰਟ ਹੈ ਜੋ ਉਹ ਬੋਲੇ ਹਨ। ਉਨ੍ਹਾਂ ਕੋਲ ਪਾਰਲੀਮੈਂਟ ਵਿਚ ਬੋਲਿਆ ਹੋਇਆ ਰਿਕਾਰਡ ਹੈ। ਅੱਗੇ ਵੀ ਸਟੇਟਾਂ ਵਿਚ ਮੰਗਿਆ ਗਿਆ ਸੀ। ਸਾਨੂੰ ਅਫਸੋਸ ਇਸ ਗੱਲ ਦਾ ਹੈ ਕਿ...

**ਮਾਨਯੋਗ ਸਪੀਕਰ :** ਬਾਦਲ ਸਾਹਿਬ ਨੇ ਕਿਹਾ ਹੈ ਕਿ ਪੁੱਛ ਲਵਾਂਗੇ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਬਾਦਲ ਸਾਹਿਬ ਪੁੱਛਣਗੇ। ਇਹ ਚੰਗੀ ਗੱਲ ਹੈ ਕਿ ਇਨ੍ਹਾਂ ਨੇ ਇੰਟਰਵੀਨ ਕੀਤਾ ਹੈ। ਸਾਡੇ ਮੈਂਬਰ ਪਾਰਲੀਮੈਂਟ ਜਿਹੜੇ ਇਸ ਪਾਰਟੀ ਨਾਲ ਤਾਅਲੁੱਕ ਰੱਖਦੇ ਸਨ, ਇੱਕ ਨੇ ਵੀ ਉਠ ਕੇ ਨਹੀਂ ਕਿਹਾ ਕਿ ਇਹ ਗਲਤ ਹੈ। ਜੋ ਕੁਝ ਆਇਆ ਹੈ, ਸੀ.ਐਮ. ਸਾਹਿਬ ਨੂੰ ਕਹਿਣਾ ਚਾਹੀਦਾ ਸੀ ਕਿ ਉਨ੍ਹਾਂ ਨੇ ਗਲਤ ਬਿਆਨੀ ਕੀਤੀ ਹੈ, ਅਸੀਂ ਉਸ ਨੂੰ ਬਿਲਕੁਲ ਨਹੀਂ ਮੰਨਦੇ, ਅਸੀਂ ਬਿਲਕੁੱਲ ਲਾਗੂ ਨਹੀਂ ਕਰਦੇ। ਜਿਹੜੀ ਇਨ੍ਹਾਂ ਨੇ ਇਹ ਗੱਲ ਥੋੜ੍ਹੇ ਜਿਹੇ ਲਫਜ਼ਾਂ ਵਿਚ ਕਹਿਣੀ ਚਾਹੀ ਹੈ, ਮੈਂ ਇਸ ਵਿਚ ਹੋਰ ਕਲੈਰਿਟੀ ਚਾਹੁੰਦੀ ਸੀ। ਇਨ੍ਹਾਂ ਨੂੰ ਕਹਿਣਾ ਚਾਹੀਦਾ ਸੀ ਕਿ ਫਿਊਚਰ ਵਿਚ ਅਸੀਂ ਵਾਰਨਿੰਗ ਵੀ ਦੇਵਾਂਗੇ। ਇਨ੍ਹਾਂ ਦੇ ਐਮ.ਪੀਜ਼ ਇਸ ਤਰ੍ਹਾਂ ਦੀਆਂ ਗੱਲਾਂ ਦੁਬਾਰਾ ਨਾ ਕਰਨ। ਦੂਸਰੀ ਜਿਹੜੀ ਸੁਖਪਾਲ ਸਿੰਘ ਖਹਿਰਾ ਜੀ ਨੇ ਗੱਲ ਕੀਤੀ ਹੈ, ਉਹ ਵੀ ਬੜੀ ਇੰਪਾਰਟੈਂਟ ਹੈ। ਉਨ੍ਹਾਂ ਦੀ ਗੱਲ ਤੇ ਵੀ ਅਤੇ ਮੁਲਾਜ਼ਮਾਂ ਦੀ ਗੱਲ ਤੇ ਵੀ ਮੈਂ ਚਾਹੁੰਦੀ ਹਾਂ ਕਿ ਮੁੱਖ ਮੰਤਰੀ ਜੀ ਬਿਆਨ ਦੇਣ।

**ਮਾਨਯੋਗ ਸਪੀਕਰ :** ਬੈਠੋ ਤੁਸੀਂ। (ਵਿਘਨ) ਤੁਸੀਂ ਬਦੋ-ਬਦੀ ਜਵਾਬ ਲੈਣਾ ਹੈ। ਅਗਲੀ ਆਈਟਮ। (ਵਿਘਨ) ਗੱਲ ਇਹ ਹੈ ਕਿ ...(ਵਿਘਨ) ਗੱਲ ਸੁਣਨ ਦਾ ਯਤਨ ਕਰੋ। ਸੁਣੋ ਜ਼ਰਾ। ਜੇ ਤੁਸੀਂ ਗੱਲਾਂ ਕਰੀ ਜਾਣੀਆਂ ਹਨ ਤੇ ਮੇਰੀ ਗੱਲ ਨਹੀਂ ਸੁਣਨੀ ਤੇ ਫਿਰ ਗੱਲ ਖਤਮ ਹੈ। ਬੀਬੀ ਜੀ, ਗੱਲ ਸੁਣੋ। (ਵਿਘਨ) ਮੇਰੀ ਗੱਲ ਨਹੀਂ ਸੁਣਨੀ? ਸੁਣਨ ਤੋਂ ਬਾਅਦ ਰੌਲਾ ਪਾ ਲੈਣਾ। ਬਾਦਲ ਸਾਹਿਬ ਨੇ ਗਵਰਨਰ ਐਡਰੈਸ ਤੇ ਬੋਲਣਾ ਹੈ। ਉਦੋਂ ਤੁਹਾਡੀ ਗੱਲ ਦਾ ਜਵਾਬ ਦੇ ਦੇਣਗੇ। ਉਦੋਂ ਗੱਲ ਕਰ ਲੈਣਾ। (ਵਿਘਨ) ਅਗਲੀ ਆਈਟਮ। ਸਰਦਾਰ ਵਿਰਸਾ ਸਿੰਘ ਵਲਟੋਹਾ ਜੀ। ਧਿਆਨ ਦਿਵਾਊ ਨੋਟਿਸ। (ਵਿਘਨ)

---

## WALK OUT

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿਚ ਹਾਜ਼ਰ ਮੈਂਬਰ ਅਤੇ ਅਜ਼ਾਦ ਮੈਂਬਰ ਸਰਦਾਰ ਚਰਨਜੀਤ ਸਿੰਘ ਚੰਨੀ ਅਤੇ ਸਰਦਾਰ ਸੰਗਤ ਸਿੰਘ ਗਿਲਜੀਆਂ ਵਿਰੋਧੀ ਧਿਰ ਵੱਲੋਂ ਜ਼ੀਰੋ ਆਵਰ ਦੌਰਾਨ ਉਠਾਏ ਗਏ ਮੁੱਦਿਆਂ ਬਾਰੇ ਉਸ ਸਮੇਂ ਜਵਾਬ ਨਾ ਦਿੱਤੇ ਜਾਣ ਦੇ ਵਿਰੋਧ ਵਜੋਂ **ਨਾਅਰੇ ਲਗਾਉਂਦੇ ਹੋਏ ਸਦਨ ਵਿਚੋਂ ਵਾਕ-ਆਊਟ ਕਰ ਗਏ।)

**ਮਾਨਯੋਗ ਸਪੀਕਰ :** ਸਲੋਗਨਜ਼ **ਰਿਕਾਰਡ ਨਹੀਂ ਕਰਨੇ। ਹਾਂ ਜੀ, ਵਲਟੋਹਾ ਜੀ।

---

**Not recorded as ordered by the Chair.

## CALLATTENTION NOTICES UNDER RULE 66

(ਕ੍ਰਮ ਨੰ: 5)

**ਸਰਦਾਰ ਵਿਰਸਾ ਸਿੰਘ ਵਲਟੋਹਾ :** ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇੱਕ ਅਤਿ ਜ਼ਰੂਰੀ ਮਾਮਲੇ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਫੌਜੀ ਅਤੇ ਨੀਮ ਫੌਜੀ ਦਸਤਿਆਂ ਵੱਲੋਂ ਸਰਹੱਦੀ ਪੱਟੀ ਦੇ ਕਿਸਾਨਾਂ ਦੀਆਂ ਜਾਇਦਾਦਾਂ ਉਤੇ ਕੀਤੇ ਨਜਾਇਜ਼ ਕਬਜਿਆਂ ਦਾ ਮੁਆਵਜ਼ਾ ਹੁਣ ਤੱਕ ਉਨ੍ਹਾਂ ਨੂੰ ਨਹੀਂ ਮਿਲਿਆ। ਪਿਛਲੇ ਸਮੇਂ ਦੌਰਾਨ ਮੁਆਵਜ਼ਾ ਦੇਣ ਬਾਰੇ ਵਿਸ਼ੇਸ਼ ਗਿਰਦਾਵਰੀਆਂ ਵੀ ਕਰਵਾਈਆਂ ਗਈਆਂ ਸਨ ਪਰ ਹੁਣ ਤੱਕ ਮੁਆਵਜ਼ਾ ਨਾ ਮਿਲਣ ਕਰਕੇ ਲੋਕਾਂ ਵਿਚ ਭਾਰੀ ਰੋਸ ਪਾਇਆ ਜਾ ਰਿਹਾ ਹੈ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿਚ ਬਿਆਨ ਦੇਣ ਦੀ ਖੇਚਲ ਕਰਨ।

**ਮਾਲ ਤੇ ਮੁੜ ਵਸੇਬਾ ਅਤੇ ਕੁਦਰਤੀ ਆਫਤਾਂ ਸਬੰਧੀ ਪ੍ਰਬੰਧ ਮੰਤਰੀ (ਸਰਦਾਰ ਅਜੀਤ ਸਿੰਘ ਕੋਹਾੜ) :** ਫੌਜੀ ਅਤੇ ਨੀਮ ਫੌਜੀ ਦਸਤਿਆਂ ਵੱਲੋਂ ਸਾਲ 2002 ਵਿਚ ਓਪਰੇਸ਼ਨ ਪਰਾਕਰਮ ਦੌਰਾਨ ਹਿੰਦ-ਪਾਕ ਸਰਹੱਦ ਤੇ ਯੁੱਧ ਵਰਗੇ ਹਾਲਾਤ ਬਣੇ ਹੋਣ ਕਾਰਨ ਸਰਹੱਦੀ ਪੱਟੀ ਦੇ ਕਿਸਾਨਾਂ ਦੀਆਂ ਜਾਇਦਾਦਾਂ ਉਤੇ ਕਬਜ਼ੇ ਕੀਤੇ ਗਏ ਸਨ। ਕਿਸਾਨਾਂ ਦੀਆਂ ਮੁਸ਼ਕਿਲਾਂ ਨੂੰ ਧਿਆਨ ਵਿਚ ਰੱਖਦੇ ਹੋਏ ਜਿਨ੍ਹਾਂ ਕਿਸਾਨਾਂ ਦੀ ਜ਼ਮੀਨ ਫੌਜ ਵੱਲੋਂ ਕਬਜੇ ਅਧੀਨ ਲਈ ਗਈ ਸੀ, ਨੂੰ ਸਰਕਾਰ ਅਤੇ ਮਿਲਟਰੀ ਅਥਾਰਟੀ ਵੱਲੋਂ ਨਿਰਧਾਰਤ ਰੇਟਾਂ ਤੇ, ਜਿਨ੍ਹਾਂ ਦਾ ਵੇਰਵਾ ਹੇਠਾਂ ਦਿੱਤਾ ਜਾਂਦਾ ਹੈ, ਅਨੁਸਾਰ ਬਣਦਾ ਮੁਆਵਜ਼ਾ ਦਿੱਤਾ ਗਿਆ ਸੀ :-

| ਲੜੀ ਨੰ: | ਫਸਲ | ਮੁਆਵਜ਼ੇ ਦੀ ਨਿਰਧਾਰਤ ਕੀਤੀ ਰਕਮ (ਪ੍ਰਤੀ ਏਕੜ) | ਰੇਟ ਨਿਰਧਾਰਤ ਕਰਨ ਦਾ ਅਧਾਰ (ਝਾੜ ਐਮ.ਐਸ.ਪੀ.)×50% |
|---|---|---|---|
| 1. | ਖਰੀਫ 2002 (ਝੋਨਾ) | 6670/- ਰੁਪਏ | (23×580)×50% |
| 2. | ਰੱਬੀ 2002-03 (ਕਣਕ) | 5985/- ਰੁਪਏ | (19×6300)×50% |
| 3. | ਖਰੀਫ 2003 (ਝੋਨਾ) | 6670/- ਰੁਪਏ | (19×630)×50% |
| 4. | ਰੱਬੀ 2003-04 (ਕਣਕ) | 5985/- ਰੁਪਏ | (19×630)×50% |
| 5. | ਖਰੀਫ 2004 (ਝੋਨਾ) | 6785/- ਰੁਪਏ | (23×590)×50% |
| 6. | ਰੱਬੀ 2004-05 (ਕਣਕ) | 6080/- ਰੁਪਏ | (19×640)×50% |

ਭਾਰਤ ਸਰਕਾਰ ਵੱਲੋਂ ਸਾਲ 2001-02 ਤੋਂ ਹੁਣ ਤੱਕ ਪ੍ਰਾਪਤ ਰਕਮ ਦੀ

ਅਦਾਇਗੀ ਦੀ ਵੰਡ ਹੇਠ ਅਨੁਸਾਰ ਹੈ :-

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਪ੍ਰਾਪਤ ਹੋਈ ਰਕਮ | ਹੁਣ ਤੱਕ ਵੰਡੀ ਗਈ ਰਕਮ | ਬਕਾਇਆ ਰਕਮ |
|---|---|---|---|---|
| 1. | ਅੰਮ੍ਰਿਤਸਰ | 18,92,86,155 | 17,90,79,951 | 1,02,06,204 |
| 2. | ਤਰਨ ਤਾਰਨ | 20,12,73,160 | 19,96,85,228 | 15,87,932 |
| 3. | ਗੁਰਦਾਸਪੁਰ | 19,59,25,276 | 14,46,00,611 | 5,13,24,665 |
| 4. | ਫਿਰੋਜ਼ਪੁਰ | 57,07,84,097 | 56,98,92,281 | 8,91,816 |
| | ਜੋੜ | 115,72,68,688 | 109,32,58,071 | 6,40,10,617 |

ਉਪਰੋਕਤ ਦਿੱਤੇ ਵੇਰਵੇ ਅਨੁਸਾਰ ਰਾਜ ਦੇ ਚਾਰ ਸਰਹੱਦੀ ਜ਼ਿਲ੍ਹਿਆਂ ਵਿਚ ਫੌਜ ਵੱਲੋਂ ਓਪਰੇਸ਼ਨ ਪਰਾਕਰਮ ਦੌਰਾਨ ਉਨ੍ਹਾਂ ਕਿਸਾਨਾਂ ਨੂੰ ਜਿਨ੍ਹਾਂ ਦੀਆਂ ਜ਼ਮੀਨਾਂ ਮਿਲਟਰੀ ਕੈਂਪ ਸਥਾਪਤ ਕਰਨ, ਮਿਲਟਰੀ ਡਰਿਲਜ਼ ਅਤੇ ਬਰੂਦੀ ਸੁਰੰਗਾਂ ਵਿਛਾਉਣ ਲਈ ਫੌਜ ਵੱਲੋਂ ਕਬਜ਼ੇ ਵਿਚ ਲਈਆਂ ਗਈਆਂ ਸਨ, ਕੁਲ ਮਿਲਾ ਕੇ ਰਕਮ 109,32,58,171/- ਰੁਪਏ ਮੁਆਵਜ਼ੇ ਵੱਜੋਂ ਵੰਡੀ ਗਈ ਹੈ। ਜ਼ਿਲ੍ਹਾ ਅੰਮ੍ਰਿਤਸਰ ਵਿਚ ਬਕਾਇਆਂ ਵਿਚੋਂ 96,32,570/- ਰੁਪਏ ਦੀ ਰਕਮ ਪੰਜਾਬ ਸਰਕਾਰ ਦੀ ਮਾਲਕੀ ਵਾਲੀ ਜ਼ਮੀਨ ਦੀ ਹੈ ਜੋ ਕਿ ਲੋਕਾਂ ਦੇ ਕਬਜ਼ੇ ਵਿਚ ਹੈ। ਇਸ ਸਮੇਂ ਜ਼ਿਲ੍ਹਾ ਅੰਮ੍ਰਿਤਸਰ ਵਿਚ 5,73,634/- ਰੁਪਏ ਦੀ ਰਾਸ਼ੀ ਪ੍ਰਭਾਵਿਤ ਵਿਅਕਤੀਆਂ ਨੂੰ ਵੰਡਣ ਲਈ ਕਾਰਵਾਈ ਕੀਤੀ ਜਾ ਰਹੀ ਹੈ।

2. ਇਸ ਤੋਂ ਇਲਾਵਾ ਜ਼ਿਲ੍ਹਾ ਤਰਨ ਤਾਰਨ ਵਿਚ ਕੁਝ ਕੇਸਾਂ ਵਿਚ ਡਿਚ ਬੰਨ੍ਹਾਂ ਵਿਚ ਆਈ ਜ਼ਮੀਨ ਦਾ ਹਾਲੇ ਤੱਕ ਵੀ ਪ੍ਰਭਾਵਿਤ ਕਿਸਾਨਾਂ ਨੂੰ ਮੁਆਵਜ਼ਾ ਦਿੱਤਾ ਜਾਣਾ ਬਾਕੀ ਹੈ। ਇਨ੍ਹਾਂ ਸਬੰਧੀ ਲੋੜੀਂਦੀ ਰਕਮ 12,75,055/- ਰੁਪਏ ਪ੍ਰਾਪਤ ਕਰਨ ਲਈ ਡਿਪਟੀ ਕਮਿਸ਼ਨਰ, ਤਰਨ ਤਾਰਨ ਵੱਲੋਂ ਉਨ੍ਹਾਂ ਦੇ ਪੱਤਰ ਮਿਤੀ 22.3.2010 ਰਾਹੀਂ ਇਹ ਮਾਮਲਾ ਡਿਫੈਂਸ ਐਸਟੇਟ ਅਫਸਰ, ਜਲੰਧਰ ਨਾਲ ਉਠਾਇਆ ਹੋਇਆ ਹੈ। ਹਾਲੇ ਤੱਕ ਉਨ੍ਹਾਂ ਕੋਲੋਂ ਰਕਮ ਪ੍ਰਾਪਤ ਨਹੀਂ ਹੋਈ। ਇਸੇ ਤਰ੍ਹਾਂ ਜ਼ਿਲ੍ਹਾ ਫਿਰੋਜਪੁਰ ਵਿਚ ਤਹਿਸੀਲ ਜਲਾਲਾਬਾਦ ਦੇ ਪਿੰਡ ਮੋਹਰ ਸਿੰਘ ਵਾਲਾ ਦੀ 1234 ਕਨਾਲ 2 ਮਰਲੇ ਦੀ ਅਸੈਸਮੈਂਟ ਕਰਵਾਕੇ 10,28,930/- ਰੁਪਏ ਦੇ ਮੁਆਵਜ਼ੇ ਦੀ ਰਕਮ ਮਿਲਟਰੀ ਅਥਾਰਟੀ ਤੋਂ ਪ੍ਰਾਪਤ ਕਰਨ ਲਈ ਯਤਨ ਜਾਰੀ ਹਨ।

3. ਇਸ ਸਬੰਧ ਵਿਚ ਇਹ ਵੀ ਦੱਸਣ ਯੋਗ ਹੈ ਕਿ ਭਾਰਤ-ਪਾਕਿ ਸਰਹੱਦ ਦੇ ਨਾਲ ਲਗਦੇ 11 ਫੁੱਟ ਰਸਤੇ ਵਾਲੀ ਜ਼ਿਲ੍ਹਾ ਤਰਨਤਾਰਨ ਵਿਚ 93 ਏਕੜ 1 ਕਨਾਲ, ਅੰਮ੍ਰਿਤਸਰ ਵਿਚ 27 ਏਕੜ 4 ਕਨਾਲ, ਗੁਰਦਾਸਪੁਰ ਵਿਚ 248 ਕਨਾਲ 1 ਮਰਲਾ ਅਤੇ ਫਿਰੋਜ਼ਪੁਰ ਵਿਚ 42 ਏਕੜ 4 ਕਨਾਲ 17 ਮਰਲੇ ਜ਼ਮੀਨ ਅਧਿਗ੍ਰਹਿਣ ਕਰਕੇ ਫੌਜ ਨੂੰ ਦਿੱਤੀ ਜਾਣੀ ਹੈ, ਜੋ ਕਿ ਪਹਿਲਾਂ ਹੀ ਫੌਜ ਦੇ ਕਬਜ਼ੇ ਵਿਚ ਹੈ। ਇਹ ਜ਼ਮੀਨ ਅਧਿਗ੍ਰਹਿਣ ਕਰਨ ਲਈ

[ ਮਾਲ ਤੇ ਮੁੜ ਵਸੇਬਾ ਅਤੇ ਕੁਦਰਤੀ ਆਫਤਾਂ ਸਬੰਧੀ ਪ੍ਰਬੰਧ ਮੰਤਰੀ ]
ਕਾਰਵਾਈ ਗ੍ਰਹਿ ਮਾਮਲੇ ਅਤੇ ਨਿਆਂ ਵਿਭਾਗ ਵੱਲੋਂ ਕੀਤੀ ਜਾ ਰਹੀ ਹੈ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਸਪੀਕਰ ਸਾਹਿਬ, ਜਦੋਂ 2002 ਵਿਚ ਅਪਰੇਸ਼ਨ ਪਰਾਕਰਮ ਚਲਿਆ ਸੀ ਅਤੇ ਉਸ ਸਮੇਂ ਜਿਹੜੀਆਂ ਜ਼ਮੀਨਾਂ ਆਰਮੀ ਨੇ ਮਾਈਨਜ਼ ਵਗੈਰਾ ਵਾਸਤੇ ਕਬਜ਼ੇ ਦੇ ਵਿਚ ਲਈਆਂ ਸਨ, ਉਸ ਦੇ ਮੁਆਵਜ਼ੇ ਦੇ ਬਾਰੇ ਇਨ੍ਹਾਂ ਨੇ ਜ਼ਿਕਰ ਕੀਤਾ ਹੈ ਤੇ ਜਾਂ ਇਨ੍ਹਾਂ ਨੇ 11 ਫੁੱਟ ਦਾ ਰਸਤਾ, ਜਿਹੜਾ ਕਿ ਬਿਲਕੁਲ ਬਾਰਡਰ ਦੇ ਨਾਲ ਚੱਲਦਾ ਹੈ ਅਤੇ ਜਿਹੜਾ 1947 ਤੋਂ ਲੈ ਕੇ ਹੁਣ ਤੱਕ ਬੀ.ਐਸ.ਐਫ., ਫੌਜੀ ਜਾਂ ਨੀਮ ਫੌਜੀ ਦਸਤੇ ਵਰਤਦੇ ਹਨ, ਉਸ ਦੇ ਬਾਰੇ ਇਨ੍ਹਾਂ ਨੇ ਕਿਹਾ ਹੈ ਕਿ ਹੁਣ ਐਕੁਆਇਰ ਕੀਤਾ ਜਾਵੇਗਾ। ਇਸ ਗੱਲ ਨੂੰ ਹੋਇਆਂ ਨੂੰ 64 ਸਾਲ ਹੋ ਗਏ ਹਨ ਅਤੇ ਜਿਥੋਂ ਤੱਕ ਬਾਰਡਰ ਦੇ ਕਿਸਾਨਾਂ ਦੀਆਂ ਜ਼ਮੀਨਾਂ ਦੀ ਗੱਲ ਹੈ, ਉਹ ਕੇਵਲ 11 ਫੁੱਟ ਨਹੀਂ ਹੈ, 11 ਫੁੱਟ ਤਾਂ ਕੇਵਲ ਇੱਕ ਉਨ੍ਹਾਂ ਦੇ ਵਿਚੋਂ ਹੈ। ਇਸ ਤੋਂ ਇਲਾਵਾ ਜਿਹੜੀਆਂ ਬੀ.ਐਸ.ਐਫ. ਦੀਆਂ ਚੌਂਕੀਆਂ ਬਣੀਆਂ ਹੋਈਆਂ ਹਨ, ਉਹ ਵੀ ਪੰਚਾਇਤੀ ਜਾਂ ਲੋਕਾਂ ਦੀਆਂ ਜ਼ਮੀਨਾਂ ਦੇ ਵਿਚ ਬਣੀਆਂ ਹੋਈਆਂ ਹਨ ਅਤੇ ਜਿਹੜੇ ਚੌਂਕੀਆਂ ਨੂੰ ਰਸਤੇ ਜਾਂਦੇ ਹਨ, ਉਹ ਵੀ ਲੋਕਾਂ ਦੀਆਂ ਜ਼ਮੀਨਾਂ ਜਾਂ ਪੰਚਾਇਤੀ ਜ਼ਮੀਨਾਂ ਦੇ ਵਿਚੋਂ ਦੀ ਹੀ ਬਣਾਏ ਹੋਏ ਹਨ। ਇਸ ਤੋਂ ਇਲਾਵਾ ਜਿਹੜੀ 44 ਫੁੱਟ ਦੀ ਕੰਡਿਆਲੀ ਤਾਰ ਹੈ ਤੇ ਜਿਹੜੀ 90 ਦੇ ਦਹਾਕੇ ਦੇ ਵਿਚ ਲਗੀ ਸੀ, ਉਦੋਂ ਸੈਂਟਰ ਦੀ ਸਰਕਾਰ ਨੇ 60,000 ਰੁਪਏ ਪ੍ਰਤੀ ਏਕੜ ਦਾ ਦੇਣ ਦਾ ਕਿਸਾਨਾਂ ਨਾਲ ਫੈਸਲਾ ਕੀਤਾ ਸੀ। ਉਸ ਨੂੰ ਐਕੁਆਇਰ ਕਰਨ ਦਾ ਜਿਹੜਾ ਸਿਸਟਮ ਹੁੰਦਾ ਹੈ, ਜਿਹੜੀ ਧਾਰਾ 4, 5 ਜਾਂ ਸੱਤ ਦਾ ਜਾਂ ਜੋ ਵੀ ਹੈ, ਉਸ ਤਰੀਕੇ ਦੇ ਨਾਲ, ਉਸ ਪ੍ਰੋਸੀਜਰ ਦੇ ਨਾਲ ਉਹ ਜ਼ਮੀਨ ਐਕੁਆਇਰ ਨਹੀਂ ਹੋਈ। ਕਿਸਾਨਾਂ ਨੂੰ ਕਹਿ ਦਿੱਤਾ ਕਿ ਤੁਹਾਡੇ ਇਥੇ ਕੰਡਿਆਲੀ ਤਾਰ ਲਗਾਉਣੀ ਹੈ ਤੇ ਆਹ 60 ਹਜ਼ਾਰ ਰੁਪਿਆ ਚੁੱਕੋ ਤਾਂ ਕਿਸਾਨਾਂ ਨੇ ਨਹੀਂ ਲਿਆ। ਅੱਜ ਉਥੇ ਵੀ ਬਾਰਡਰ ਦੇ ਉਤੇ ਜ਼ਮੀਨ ਦਾ ਰੇਟ 12 ਲੱਖ ਤੋਂ 14 ਲੱਖ ਦੇ ਦਰਮਿਆਨ ਹੈ ਅਤੇ ਕੰਡਿਆਲੀ ਤਾਰ ਵੀ, ਜੇਕਰ ਕਿਸੇ ਜੱਟ ਦਾ ਇੱਕ ਏ ਕੜ ਹੈ, ਉਹ ਕਿੱਲਾ ਪਾੜਵੀਂ ਟੇਢੀ ਲਗਾ ਦਿੱਤੀ। ਨਾ ਉਹ ਉਧਰ ਜੋਗਾ ਰਹਿ ਗਿਆ ਨਾ ਇਧਰ ਜੋਗਾ, ਸਗੋਂ ਉਸ ਦਾ ਸਾਰਾ ਕਿੱਲਾ ਹੀ ਨਾਸ ਹੋ ਗਿਆ ਹੈ। ਇਸ ਤਰ੍ਹਾਂ ਦੀਆਂ ਜ਼ਮੀਨਾਂ ਦੇ ਉਤੇ ਆਰਮੀ ਅਤੇ ਬੀ.ਐਸ.ਐਫ. ਨੇ ਕਬਜ਼ੇ ਕੀਤੇ ਹੋਏ ਹਨ ਅਤੇ ਜਿਹੜੀਆਂ ਇਨ੍ਹਾਂ ਦੀਆਂ ਰੇਂਜਿਜ਼ ਹਨ, ਉਹ ਕਈ-ਕਈ ਏਕੜ ਦੇ ਵਿਚ ਬਣਾਈਆਂ ਹੋਈਆਂ ਹਨ। ਇਸ ਤੋਂ ਇਲਾਵਾ ਜਿਹੜਾ 2002 ਦੇ ਵਿਚ ਅਪਰੇਸ਼ਨ ਪਰਾਕਰਮ ਹੋਇਆ ਹੈ, ਉਸ ਦੇ ਵਿਚ ਆਰਜ਼ੀ ਡਿਫੈਂਸਾਂ ਬਣਾਈਆਂ ਹਨ। ਆਰਜ਼ੀ ਡਿਫੈਂਸਾਂ ਹਾਲਾਤਾਂ ਦੇ ਮੁਤਾਬਿਕ ਬਣਾਈਆਂ ਸੀ ਤੇ ਚਲੋ ਲੋੜ ਸੀ ਤੇ ਲੋਕਾਂ ਨੇ ਕੋਆਪਰੇਟ ਕੀਤਾ ਸੀ। ਜਦੋਂ ਹਾਲਾਤ ਠੀਕ ਹੋ ਗਏ ਤਾਂ ਉਹ ਰਿਮੂਵ ਕਰ ਦਿੱਤੀਆਂ ਜਾਣੀਆਂ ਚਾਹੀਦੀਆਂ ਸਨ। ਉਹ ਰਿਮੂਵ ਵੀ ਨਹੀਂ ਕੀਤੀਆਂ ਗਈਆਂ ਅਤੇ ਉਸ ਦਾ ਕੋਈ ਮੁਆਵਜ਼ਾ ਵੀ ਨਹੀਂ ਦਿੰਦੇ। ਫਿਰ ਸਾਡੇ ਕਿਸਾਨ ਹਾਈ ਕੋਰਟ ਦੇ ਵਿਚ ਗਏ। ਹਾਈ ਕੋਰਟ ਨੇ ਕਹਿ ਦਿੱਤਾ ਕਿ ਜਾਂ ਤਾਂ ਇਨ੍ਹਾਂ ਨੂੰ ਰਿਮੂਵ ਕਰ ਦਿਉ ਅਤੇ ਪਿਛਲਾ ਇਨ੍ਹਾਂ ਦਾ ਮੁਆਵਜ਼ਾ ਦੇ ਦਿਉ ਅਤੇ ਜਾਂ ਅਗਾਂਹ ਵਾਸਤੇ

ਇਨ੍ਹਾਂ ਦੇ ਨਾਲ ਰੇਟ ਬੰਨ ਲਵੇ ਜਾਂ ਫਿਰ ਇਸ ਨੂੰ ਪੱਕਾ ਐਕੁਆਇਰ ਕਰ ਲਵੇ। ਇਹ ਤਿੰਨਾਂ ਗੱਲਾਂ, ਜਿਹੜੀ ਹਾਈ ਕੋਰਟ ਦੀ ਡਾਇਰੈਕਸ਼ਨ ਸੀ ਉਸ ਦੇ ਉਤੇ ਹਿੰਦੁਸਤਾਨ ਦੀ ਸਰਕਾਰ ਨੇ ਕੋਈ ਅਸਰ ਨਹੀਂ ਕੀਤਾ। ਸੀ.ਐਮ. ਸਾਹਿਬ ਬੈਠੇ ਹਨ, ਇਹ ਇਸ ਮਸਲੇ ਦੇ ਉਤੇ ਬੜਾ ਤਰੱਦਦ ਕਰਦੇ ਹਨ। ਜਿਹੜੀਆਂ ਬਾਰਡਰ ਦੇ ਕਿਸਾਨਾਂ ਦੀਆਂ ਫੌਜੀ ਦਸਤਿਆਂ ਜਾਂ ਨੀਮ ਫੌਜੀ ਦਸਤਿਆਂ ਵੱਲੋਂ ਕਬਜ਼ੇ ਦੇ ਵਿਚ ਲਈਆਂ ਹੋਈਆਂ ਜ਼ਮੀਨਾਂ ਹਨ, ਮੈਂ ਚਾਹੁੰਦਾ ਹਾਂ ਕਿ ਇਸ ਮਸਲੇ ਦੇ ਬਾਰੇ ਹਰ ਵਾਰੀ ਸੈਸ਼ਨ ਦੇ ਵਿਚ ਹੀ ਗੱਲ ਨਾ ਉਠੇ , ਇਸ ਦੇ ਬਾਰੇ ਉੱਕਾ- ਪੁੱਕਾ ਜਿਹੜੀ ਸਰਕਾਰ ਹੈ, ਕੋਈ ਠੋਸ ਨੀਤੀ ਬਣਾ ਕੇ ਬਾਰਡਰ ਦੇ ਕਿਸਾਨਾਂ ਨੂੰ ਜੋ ਉਨ੍ਹਾਂ ਦਾ ਬਣਦਾ ਹੱਕ ਹੈ, ਉਹ ਦਿਵਾਇਆ ਜਾਵੇ।

**ਮਾਨਯੋਗ ਸਪੀਕਰ :** ਠੀਕ ਹੈ। ਅਗਲੀ ਕਾਲ ਅਟੈਨਸ਼ਨ, ਸਰਦਾਰ ਅਜੀਤ ਸਿੰਘ ਸ਼ਾਂਤ।

---

## (ਕ੍ਰਮ ਨੰ: 9)

**ਸਰਦਾਰ ਅਜੀਤ ਸਿੰਘ ਸ਼ਾਂਤ :** ਸ੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇੱਕ ਅਤਿ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ ਸਿਵਲ ਹਸਪਤਾਲ, ਬਿਲਾਸਪੁਰ ਦੀ ਅਤਿ ਨਾਜ਼ੁਕ ਹਾਲਤ ਕਾਰਨ ਮਰੀਜ਼ਾਂ ਨੂੰ ਵੱਡੀ ਪਰੇਸ਼ਾਨੀ ਦਾ ਸਾਹਮਣਾ ਕਰਨਾ ਪੈ ਰਿਹਾ ਹੈ ਜਿਸ ਕਾਰਨ ਇਸ ਹਸਪਤਾਲ ਦੀ ਬਿਲਡਿੰਗ ਦਾ ਤੁਰੰਤ ਨਵੀਨੀਕਰਨ ਅਤੇ ਸਟਾਫ ਦੀ ਤੁਰੰਤ ਭਰਤੀ ਦੀ ਅਤਿਅੰਤ ਲੋੜ ਹੈ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿਚ ਬਿਆਨ ਦੇਣ ਦੀ ਖੇਚਲ ਕਰਨ।

**सेहत व परिवार भलाई मंत्री (श्रीमती लक्ष्मी कांता चावला) :** यह सच है कि पहला सेहत केन्द्र बिलासपुर, जो कि ब्लॉक पत्तो हीरा सिंह, जिला मोगा के अधीन है, की इमारत की हालत बहुत नाजुक है। इस पहले सेहत केन्द्र के करीब 12 कमरे है जिस में अपरेशन थियेटर, स्ट्रलाइजेशन रूम, डिलीवरी रूम (लेबर रूम) और डिलीवरी केसों के लिए वार्ड है। इसके इलावा मैडीकल अफसर, डिस्पैंसरी और अन्य स्टाफ मैंबरों के लिए कमरे है।

**इमारत :** इस में कोई शक नही कि इस पहले सेहत केन्द्र की इमारत 40–45 साल पुरानी है पर साल 2009 के दौरान विभाग की तरफ से इस P.H.C. की इमारत की मुरम्मत और उस का दर्जा बढ़ाने के लिए लगभग 6.76 लाख रूपये लेबर रूम, वार्ड, नर्सिंग रूम, माईनर ओ.टी. रूम, पानी की स्टोरेज टैंकी, बाथरूम, बिजली की फिटिंग और छोटी रिपेयर आदि पर खर्च किये गये है। वहां मुलाजिमों

[ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ]

के लिए 4 रिहायशी क्वार्टर है पर इन के हालात बहुत खराब है और डाक्टर गांव में किराये पर रह रहे हैं।

**सहुलियतें** : इस पहले सेहत केन्द्र में ओ.पी.डी., क्लीनिक, टीकाकरण, टी.बी. के मरीजों के लिए डाटस, 24×7 डिलीवरी सेवायें, स्कूल हैल्थ सेवायें आदि।

**स्टॉफ पोजीशन** : मैडीकल अफसर, फार्मासिस्ट, स्टॉफ नर्सों के पद भरे हुए हैं लेकिन लैबोटरी टेक्नीशयन के नहीं भरे हैं। इस के अलावा पहले सेहत केन्द्र में 24×7 डिलीवरी सिस्टम का भी प्रबन्ध है। इस उद्वेश्य के लिए दो स्टॉफ नर्सें N.R.H.M. के अधीन काम कर रही हैं, जज्चा–बच्चा की सेवाएं प्रदान कर रही हैं। लेडी मैडीकल अफसर का पद अभी खाली है जो जल्दी ही भर दिया जाऐगा।

1. डाक्टर रनबीर सिंह, मैडीक्ल अफसर (98769–70722)
2. श्री जगतार सिंह, फार्मासिस्ट (94177–55045)
3. श्रीमती जसबीर कौर, स्टाफ नर्स (98763–37928)
4. श्रीमती रूपिन्दर कौर, स्टाफ नर्स N.R.H.M. (95015–88049)
5. श्रीमती जसवीर कौर, स्टाफ नर्स N.R.H.M. (98550–45399)

बिलासपुर गांव की आबादी लगभग 8000 है और यह निहालसिंहवाला से लगभग 12 किलोमीटर की दूरी पर है जहां माहिर डाक्टर जैसे कि मेडिसन, गाइनी, सर्जरी आदि की सेवायें उपलब्ध हैं।

P.H.C. बिलासपुर के कामों का विवरण :

| क्र.नं | सर्विस (काम) | 2009 | 2010 |
|---|---|---|---|
| 1. | ओ.पी.डी. | 3711 | 3495 |
| 2. | डिलीवरीयां | 50 | 70 |

**साजो सामान** : आक्सीजन सिलेंडर, सक्शन मशीन, फिटो स्कोप, फिटल डोपलर, लेबर टेबल, ओ.टी. लाईट, बच्चों का भार तोलने वाली मशीन, ऐम्बु बैग, व्हिल चेयर आदि साजो–सामान उपलब्ध है परन्तु आटो क्लेव की कमी है जो कि जुन, 2011 तक पुरी कर दी जायेगी।

बेशक वहां स्टाफ व साज्जो–सामान की इतनी ज्यादा कमी नहीं है पर फिर भी मैं इस गांव व इस के आस–पास के इलाकों को और बेहतर सेवाएं देने का विश्वास दिलाती हूँ कि जो भी कमी रह गई है वह सितम्बर, 2011 तक पूरी कर दी जायेगी।

**ਸਰਦਾਰ ਅਜੀਤ ਸਿੰਘ ਸ਼ਾਂਤ :** ਮੰਤਰੀ ਜੀ ਨੇ ਜਿਹੜਾ ਜਵਾਬ ਦਿੱਤਾ ਹੈ, ਉਹ ਲਗਭਗ ਸਹੀ ਹੈ ਲੇਕਿਨ ਜਿਹੜੀ ਇਨ੍ਹਾਂ ਨੇ ਗੱਲ ਕਹੀ ਹੈ ਕਿ ਡਾਕਟਰ ਨੂੰ ਪਿੰਡ ਵਿਚ ਰਹਿਣ ਦਾ ਪ੍ਰਬੰਧ ਕਰਕੇ ਦਿੱਤਾ ਹੈ ਪਰ ਉਹ ਕਿਰਾਏ ਤੇ ਰਹਿੰਦਾ ਹੈ। ਜਿਹੜੇ ਇਨ੍ਹਾਂ ਵਾਸਤੇ ਕਵਾਟਰ ਬਣੇ ਸਨ ਉਹ ਬੜੇ ਵਧੀਆ ਬਣੇ ਸਨ ਪਰ ਅੱਜ ਉਨ੍ਹਾਂ ਦੀ ਹਾਲਤ ਬਹੁਤ ਖਸਤਾ ਹੈ। ਇਸ ਵੱਲ ਮੰਤਰੀ ਜੀ ਜ਼ਰੂਰ ਧਿਆਨ ਦੇਣ ਕਿ ਇਹ ਕਵਾਟਰ ਵਗੈਰਾ ਦੁਬਾਰਾ ਬਣ ਸਕਣ ਤਾਂ ਕਿ ਡਾਕਟਰ ਉਥੇ 24 ਘੰਟੇ ਅਵੇਲੇਬਲ ਹੋ ਸਕੇ। ਜਿਹੜੀ ਗੱਲ ਇਨ੍ਹਾਂ ਨੇ ਪੱਤੋਂ ਦੀ ਕੀਤੀ ਹੈ, ਉਥੋਂ ਦੇ ਹਸਪਤਾਲ ਦੀ ਬਹੁਤ ਮਾੜੀ ਹਾਲਤ ਹੈ ਕਿਉਂਕਿ ਉਥੇ ਬਹੁਤ ਵਾਰੀ ਫਲੱਡ ਆ ਚੁੱਕਾ ਹੈ ਜਿਸ ਕਾਰਨ ਬਿਲਡਿੰਗ ਦਾ ਬੁਰਾ ਹਾਲ ਹੈ। ਮੈਂ ਮੰਤਰੀ ਜੀ ਨੂੰ ਉਨ੍ਹਾਂ ਨੇ ਜਿਹੜਾ ਜਵਾਬ ਦਿੱਤਾ ਹੈ, ਉਸ ਦਾ ਬਹੁਤ ਧੰਨਵਾਦ ਕਰਦਾ ਹਾਂ ਕਿ ਹੁਣ ਡਾਕਟਰ ਮੁਹੱਈਆ ਕਰਵਾ ਦਿੱਤਾ ਹੈ। ਪਹਿਲਾਂ ਉਹ ਸਿਰਫ਼ ਇੱਕ ਦਿਨ ਹੀ ਬੈਠਦਾ ਸੀ ਅਤੇ ਜਿਹੜਾ ਫਾਰਮਾਸਿਸਟ ਸੀ, ਉਹ ਚਾਰ ਸਾਲ ਤੋਂ ਉਥੇ ਗਿਆ ਹੀ ਨਹੀਂ ਅਤੇ ਡੈਪੂਟੇਸ਼ਨ ਤੇ ਮਾਨਸਾ ਹੀ ਰਿਹਾ, ਇਸ ਲਈ ਇਹ ਉਥੇ ਫਾਰਮਾਸਿਸਟ ਨੂੰ ਵੀ ਪੱਕਾ ਕਰਨ। ਧੰਨਵਾਦ।

---

(ਕ੍ਰਮ ਨੰ: 11)

**ਸਰਦਾਰ ਵਿਰਸਾ ਸਿੰਘ ਵਲਟੋਹਾ :** ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇੱਕ ਅਤਿ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ ਨੈਸ਼ਨਲ ਹਾਈਵੇਅ 15 ਉਪਰ ਪੈਂਦੇ ਹਰੀਕੇ ਹੈਡਵਰਕਸ ਦੇ ਪੁਲ ਦੀ ਲੰਮੇ ਸਮੇਂ ਤੋਂ ਰਿਪੇਅਰ ਨਾ ਹੋਣ ਕਰਕੇ ਹਾਲਤ ਬਹੁਤ ਖਸਤਾ ਹੋ ਚੁੱਕੀ ਹੈ। ਰੋਜ਼ਾਨਾ ਇਸ ਉਤੇ ਵਹੀਕਲ ਖਰਾਬ ਹੁੰਦੇ ਹਨ, ਇੱਕ-ਦੋ ਟਰੱਕ ਪਲਟ ਜਾਂਦੇ ਹਨ ਜਿਸ ਕਰਕੇ ਉਥੇ ਘੰਟਿਆਂ ਬੱਧੀ ਜਾਮ ਲੱਗਿਆ ਰਹਿੰਦਾ ਹੈ। ਇਸ ਤਰ੍ਹਾਂ ਲੋਕਾਂ ਦਾ ਸਮਾਂ ਖਰਾਬ ਹੁੰਦਾ ਹੈ ਅਤੇ ਤੇਲ ਦੀ ਵੀ ਫਾਲਤੂ ਖਪਤ ਹੁੰਦੀ ਹੈ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿਚ ਬਿਆਨ ਦੇਣ ਦੀ ਖੇਚਲ ਕਰਨ।

**ਲੋਕ ਨਿਰਮਾਣ (ਭ ਅਤੇ ਮ) ਮੰਤਰੀ (ਸਰਦਾਰ ਪਰਮਿੰਦਰ ਸਿੰਘ ਢੀਂਡਸਾ) :** ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਪੁਲ ਸਿੰਚਾਈ ਵਿਭਾਗ ਵਲੋਂ 1995 ਵਿਚ ਹਰੀਕੇ ਹੈੱਡ ਵਰਕਸ ਦੇ ਹਿੱਸੇ ਵਜੋਂ ਉਸਾਰਿਆ ਗਿਆ ਸੀ ਅਤੇ ਇਸ ਉਪਰੋਂ ਜੰਮੂ ਅਤੇ ਕਸ਼ਮੀਰ, ਪੰਜਾਬ ਅਤੇ ਰਾਜਸਥਾਨ ਸਟੇਟ ਦੀ ਭਾਰੀ ਅੰਤਰਰਾਜੀ ਆਵਾਜਾਈ ਲੰਘਦੀ ਹੈ। ਇਸ ਪੁਲ ਦਾ ਵੇਅਰਿੰਗ ਕੋਟ ਬੁਰੀ ਤਰ੍ਹਾਂ ਖਰਾਬ ਹਾਲਤ ਵਿਚ ਹੈ। ਇਸ ਨੂੰ ਦੁਬਾਰਾ ਪਾਉਣ ਦੀ ਜ਼ਰੂਰਤ ਹੈ। ਇਹ ਵਰਣਨਯੋਗ ਹੈ ਕਿ 16 ਮਾਰਚ, 2010 ਨੂੰ ਇਹ ਪੁਲ ਅਤੇ ਪੂਰੀ ਐਨ.ਐਚ. 15 ਭਾਰਤ ਸਰਕਾਰ ਵਲੋਂ ਨੈਸ਼ਨਲ ਹਾਈਵੇ ਅਥਾਰਿਟੀ ਆਫ ਇੰਡੀਆ ਨੂੰ ਤਬਦੀਲ ਕਰ ਦਿੱਤੀ ਗਈ ਸੀ ਜਿਸ ਕਾਰਨ ਸਲਾਨਾ ਯੋਜਨਾ 2010-11 ਵਿਚ ਇਸ ਸੜਕ ਉਪਰ ਪੁਲਾਂ ਦੀ ਰਿਪੇਅਰ ਅਤੇ ਸੜਕ ਦੀ

[ ਲੋਕ ਨਿਰਮਾਣ (ਭ ਤੇ ਮ) ਮੰਤਰੀ ]

ਅਪਗ੍ਰੇਡੇਸ਼ਨ ਦਾ ਕੋਈ ਕੰਮ ਮਨਿਸਟਰੀ ਵਲੋਂ ਮਨਜ਼ੂਰ ਨਹੀਂ ਕੀਤਾ ਗਿਆ। ਇਸ ਸੜਕ ਨੂੰ 28 ਸਤੰਬਰ, 2010 ਨੂੰ ਵਾਪਸ ਪੰਜਾਬ ਲੋਕ ਨਿਰਮਾਣ ਵਿਭਾਗ ਨੂੰ ਤਬਦੀਲ ਕਰ ਦਿੱਤਾ ਗਿਆ। ਇਸ ਵਿਭਾਗ ਵਲੋਂ ਇਸ ਸੜਕ ਦਾ ਕੰਮ ਕਰਵਾਉਣ ਲਈ ਮਨਿਸਟਰੀ ਕੋਲ ਸੋਧਿਆ ਹੋਇਆ ਅਨੁਮਾਨ ਐਨੂਅਲ ਪਲਾਨ 2010-11 ਦਸੰਬਰ, 2010 ਵਿਚ ਮਨਜ਼ੂਰ ਕਰਵਾਇਆ ਗਿਆ ਹੈ ਜਿਸ ਵਿਚ ਇਸ ਪੁਲ ਨੂੰ ਠੀਕ ਕਰਨ ਦਾ ਕੰਮ ਵੀ ਸ਼ਾਮਲ ਹੈ। ਇਸ ਕੰਮ ਦਾ 126.18 ਲੱਖ ਰੁਪਏ ਦਾ ਅਨੁਮਾਨ 21 ਜਨਵਰੀ, 2011 ਨੂੰ ਮਨਿਸਟਰੀ ਨੂੰ ਮਨਜ਼ੂਰੀ ਲਈ ਭੇਜਿਆ ਗਿਆ ਹੈ। ਇਹ ਅਨੁਮਾਨ ਐਮ.ਓ.ਆਰ.ਟੀ.ਐਚ. ਵਲੋਂ ਇਸ ਵਿਤੀ ਵਰ੍ਹੇ ਵਿਚ ਪਾਸ ਹੋ ਜਾਣ ਦੀ ਆਸ ਹੈ। ਅਨੁਮਾਨ ਪਾਸ ਹੋ ਜਾਣ ਤੋਂ ਬਾਅਦ ਇਸ ਪੁਲ ਦੀ ਰੀਹੈਬਿਲੀਟੇਸ਼ਨ ਦਾ ਕੰਮ ਚਾਰ ਮਹੀਨੇ ਦੇ ਅੰਦਰ-ਅੰਦਰ ਪੂਰਾ ਕਰ ਲਿਆ ਜਾਵੇਗਾ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਸਪੀਕਰ ਸਾਹਿਬ, ਮੇਰਾ ਖਿਆਲ ਹੈ ਕਿ ਤੁਸੀਂ ਵੀ ਉਸ ਪੁਲ ਦੇ ਉਤੋਂ ਦੀ ਲੰਘਦੇ ਹੋਵੋਗੇ?

**ਮਾਨਯੋਗ ਸਪੀਕਰ :** ਕਿਹੜੇ ਤੋਂ ?

**ਸਰਦਾਰ ਵਿਰਸਾ ਸਿੰਘ ਵਲਟੋਹਾ :** ਹਰੀਕੇ ਹੈੱਡ ਵਰਕਸ ਤੋਂ ਜੀ। ਉਸ ਦੀ ਹਾਲਤ ਇੰਨੀ ਮਾੜੀ ਹੈ ਕਿ ਰੋਜ਼ਾਨਾ ਹੀ ਉਥੇ ਟਰੱਕਾਂ ਦੇ ਕੜੇ ਟੁਟਦੇ ਹਨ ਅਤੇ ਟਰੱਕ ਵਿਚ ਹੀ ਖੜ੍ਹ ਜਾਂਦੇ ਹਨ। ਥੋੜ੍ਹੇ ਜਿਹੇ ਦਿਨ ਪਹਿਲਾਂ ਮੈਂ ਉਥੋਂ ਦੀ ਲੰਘ ਰਿਹਾ ਸੀ, ਇੱਕ ਮੋਟਰਸਾਈਕਲ ਤੇ ਜਵਾਨ ਜਾ ਰਿਹਾ ਸੀ ਅਤੇ ਉਸ ਦੇ ਪਿਛੇ ਬੀਬੀ ਬੈਠੀ ਸੀ। ਉਹ ਬੀਬੀ ਬੁੜ੍ਹਕ ਕੇ ਥੱਲੇ ਡਿੱਗ ਪਈ। ਉਸ ਬੀਬੀ ਦੀ ਹਾਲਤ ਇਹੋ ਜਿਹੀ ਸੀ ਕਿ ਚਾਰ ਬੰਦਿਆਂ ਨੂੰ ਫੜ੍ਹ ਕੇ ਉਸ ਨੂੰ ਉਠਾਉਣਾ ਪਿਆ ਅਤੇ ਉਸ ਨੂੰ ਸੁਰਤ ਨਹੀਂ ਆ ਰਹੀ ਸੀ। ਮੈਂ ਤਾਂ ਇਹ ਇੱਕ ਐਗਜ਼ਾਂਪਲ ਦਿੱਤੀ ਹੈ ਪਰ ਉਥੇ ਰੋਜ਼ਾਨਾ ਹੀ ਇਸ ਤਰ੍ਹਾਂ ਦੇ ਐਕਸੀਡੈਂਟ ਹੁੰਦੇ ਹਨ। ਇੰਨੇ ਬੁਰੇ ਹਾਲਾਤ ਬਣੇ ਹੋਏ ਹਨ। ਇਸ ਵਿਚ ਕੋਈ ਦੋ ਰਾਵਾਂ ਨਹੀਂ, ਜਿਸ ਤਰ੍ਹਾਂ ਇਨ੍ਹਾਂ ਨੇ ਗੱਲ ਕੀਤੀ ਹੈ ਕਿ ਨੈਸ਼ਨਲ ਹਾਈਵੇਅ ਅਥਾਰਿਟੀ ਆਫ਼ ਇੰਡੀਆ ਦੇ ਕੋਲ ਇਹ ਚਲਾ ਗਿਆ ਸੀ ਅਤੇ ਹੁਣ ਇਨ੍ਹਾਂ ਦੀ ਜਾਂ ਸੀ.ਐਮ. ਸਾਹਿਬ ਦੀ ਹਿੰਮਤ ਦੇ ਸਦਕਾ ਵਾਪਸ ਇਹ ਪੁਲ ਇਨ੍ਹਾਂ ਕੋਲ ਆਇਆ ਹੈ। ਜਿਸ ਤਰ੍ਹਾਂ ਇਨ੍ਹਾਂ ਨੇ ਦੱਸਿਆ ਹੈ ਕਿ ਐਸਟੀਮੇਟ ਬਣਾ ਕੇ ਭੇਜਿਆ ਹੈ, ਉਹ ਅਜੇ ਅਪਰੂਵ ਹੋਣਾ ਹੈ ਅਤੇ ਪਾਸ ਹੋਣਾ ਹੈ। ਪਰ ਉਥੋਂ ਦੀ ਜੋ ਹਾਲਤ ਹੈ, ਉਹ ਅਜਿਹੀ ਹੈ ਕਿ ਇੱਕ ਦਿਨ ਵੀ ਕੱਢਣਾ ਔਖਾ ਹੈ। ਸਾਡੇ ਆਦੇਸ਼ ਪ੍ਰਤਾਪ ਸਿੰਘ ਕੈਰੋਂ ਜੀ ਇਥੇ ਬੈਠੇ ਹਨ। ਇੱਕ ਦਿਨ ਇਹ ਚੰਡੀਗੜ੍ਹ ਤੋਂ ਹਲਕੇ ਵਿਚ ਬੜੇ ਜ਼ਰੂਰੀ ਫੰਕਸ਼ਨ ਵਸਤੇ ਜਾ ਰਹੇ ਸੀ ਅਤੇ ਸੰਗਤਾਂ ਇਨ੍ਹਾਂ ਨੂੰ ਉਥੇ ਉਡੀਕ ਰਹੀਆਂ ਸਨ। ਇਹ ਤਕਰੀਬਨ ਦੋ-ਤਿੰਨ ਘੰਟੇ ਜਾਮ ਵਿਚ ਫਸੇ ਰਹੇ ਅਤੇ ਅਖੀਰ ਵਿਚ ਆਪਣੀ ਗੱਡੀ ਉਥੇ ਛੱਡ ਕੇ ਆਪ ਪੈਦਲ ਅਗਲੇ ਬੰਨੇ ਦੇ ਪੁਲ ਤੱਕ ਗਏ ਅਤੇ ਉਧਰੋਂ ਗੱਡੀ ਮੰਗਵਾ ਕੇ ਫੰਕਸ਼ਨ ਵਿਚ ਪਹੁੰਚੇ। ਇਸ ਤਰ੍ਹਾਂ ਦੇ ਖਰਾਬ ਹਾਲਾਤ ਹਨ ਕਿ ਤੁਰੰਤ ਇਸ ਪਾਸੇ ਵੱਲ ਧਿਆਨ ਦੇਣਾ ਚਾਹੀਦਾ ਹੈ। ਇਸ ਬਾਰੇ ਮੰਤਰੀ ਸਾਹਿਬ ਦੱਸਣ ਕਿ ਕੀ 10 ਦਿਨ, 15 ਦਿਨ ਜਾਂ ਇੱਕ ਮਹੀਨੇ ਵਿਚ ਇਹ ਕੰਮ

ਹੋ ਜਾਵੇਗਾ ਕਿਉਂਕਿ ਸਿਰਫ ਇੰਨਾ ਕੁ ਟਾਈਮ ਤਾਂ ਮੁਸ਼ਕਲ ਨਾਲ ਉਥੇ ਕੱਢਿਆ ਜਾ ਸਕਦਾ ਹੈ। ਉਥੇ ਦੇ ਜੋ ਹਾਲਾਤ ਹਨ, ਕਿਉਂਕਿ ਹੁਣ ਕਣਕ ਦਾ ਸੀਜ਼ਨ ਵੀ ਆਉਣ ਵਾਲਾ ਹੈ, ਉਥੋਂ ਦੀ ਹੁਣ ਢੋਆ-ਢੁਆਈ ਵੀ ਹੋਣੀ ਹੈ, ਇਸ ਸੀਜ਼ਨ ਵਿਚ ਟਰੱਕ ਜਿਵੇਂ ਲੱਦੇ ਹੋਏ ਹੁੰਦੇ ਹਨ, ਉਨ੍ਹਾਂ ਦੀ ਹਾਲਤ ਬਾਰੇ ਆਪਾਂ ਸਭ ਨੂੰ ਪਤਾ ਹੀ ਹੈ ਜੀ। ਫਿਲਹਾਲ ਉਥੇ ਪੈਚਵਰਕ ਹੀ ਕਰ ਦੇਣ ਕਿਉਂਕਿ ਹਾਲਤ ਜ਼ਿਆਦਾ ਖਰਾਬ ਹਨ ਜੀ।

**ਮਾਨਯੋਗ ਸਪੀਕਰ :** ਪੈਚਵਰਕ ਤਾਂ ਹੋ ਸਕਦਾ ਹੈ। ਉਸ ਦੀ ਹਾਲਤ ਬਹੁਤ ਬੁਰੀ ਹੈ। ਮੈਂ ਵੀ ਵੇਖਿਆ ਹੈ।

**ਮੰਤਰੀ :** ਸਪੀਕਰ ਸਾਹਿਬ, ਉਹ ਕੰਮ ਪੈਚਵਰਕ ਨਾਲ ਨਹੀਂ ਚੱਲਣਾ ਜੀ ਕਿਉਂਕਿ ਪੁਲਾਂ ਦਾ ਪੈਚਵਰਕ ਨਹੀਂ ਕੀਤਾ ਜਾਂਦਾ। ਇਨ੍ਹਾਂ ਦਾ ਵਿਅਰਿੰਗ ਕੋਟ ਜਿਹੜਾ ਹੁੰਦਾ ਹੈ, ਉਹ ਦੁਬਾਰਾ ਪਾਇਆ ਜਾਂਦਾ ਹੈ। ਇਸ ਵਾਸਤੇ ਇੱਕ ਸਾਲ ਖਰਾਬ ਹੋ ਗਿਆ ਹੈ। ਜਿਵੇਂ ਕਿ ਮੈਂ ਐਨ.ਐਚ.ਏ.ਆਈ. ਨੂੰ ਟਰਾਂਸਫਰ ਹੋਣ ਦੀ ਗੱਲ ਦੱਸੀ ਹੈ, ਇਸ ਸਮੇਂ ਦੌਰਾਨ ਇੱਕ ਸਾਲ ਦਾ ਸਮਾਂ ਸਾਡਾ ਖਰਾਬ ਹੋ ਗਿਆ ਹੈ ਨਹੀਂ ਤਾਂ ਅਸੀਂ ਹੁਣ ਤੱਕ ਇਸ ਦਾ ਕੰਮ ਕਰ ਦੇਣਾ ਸੀ ਕਿਉਂਕਿ ਇਹ ਹੁਣੇ ਹੀ ਦੋ ਮਹੀਨੇ ਪਹਿਲਾਂ ਵਾਪਸ ਆਇਆ ਹੈ। ਇਸ ਬਾਰੇ ਸੀ.ਐਮ. ਸਾਹਿਬ ਖੁਦ ਜਾ ਕੇ ਮੰਤਰੀ ਸਾਹਿਬ ਨੂੰ ਦੋ ਵਾਰ ਮਿਲ ਕੇ ਆਏ ਤਾਂ ਫਿਰ ਜਾ ਕੇ ਇਹ ਟਰਾਂਸਫਰ ਹੋਇਆ ਹੈ। ਇਹ ਜਿਹੜਾ ਕੰਮ ਹੈ, ਇਸ ਨੂੰ ਪਰਸਨਲੀ, ਨਿੱਜੀ ਤੌਰ ਤੇ ਕੋਸ਼ਿਸ਼ ਕਰਕੇ ਕਰਾਂਗੇ ਕਿ ਜਲਦੀ ਤੋਂ ਜਲਦੀ ਹਫਤੇ ਜਾਂ ਦਸ ਦਿਨਾਂ ਵਿਚ ਇਹ ਮਨਜ਼ੂਰੀ ਲੈ ਕੇ ਇਸ ਦਾ ਕੰਮ ਕਰਵਾਇਆ ਜਾਵੇ। ਸਾਡੇ ਵਲੋਂ ਇਹ ਪੂਰੀ ਕੋਸ਼ਿਸ਼ ਹੈ ਜੀ।

---

## PAPERS LAID ON THE TABLE OF THE HOUSE

**ਮਾਨਯੋਗ ਸਪੀਕਰ :** ਅਗਲੀ ਆਈਟਮ। ਮੇਜ਼ ਤੇ ਰੱਖੇ ਜਾਣ ਵਾਲੇ ਕਾਗਜ਼ ਪੱਤਰ। ਸ਼੍ਰੀ ਤਿਕਸ਼ਨ ਸੂਦ ਜੀ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ) :** ਸ਼੍ਰੀਮਾਨ ਜੀ, ਮੈਂ -

1. ਪੰਜਾਬ ਮੁੱਲ ਆਧਾਰਿਤ ਕਰ (ਸੋਧਨਾ) ਆਰਡੀਨੈਂਸ, 2011 (2011 ਦਾ ਪੰਜਾਬ ਆਰਡੀਨੈਂਸ ਨੰ: 4) ਸਦਨ ਦੀ ਮੇਜ਼ ਤੇ ਰੱਖਦਾ ਹਾਂ, ਜਿਵੇਂ ਕਿ ਭਾਰਤ ਦੇ ਸੰਵਿਧਾਨ ਦੇ ਅਨੁਛੇਦ 213(2) (ੳ) ਅਧੀਨ ਲੋੜੀਂਦਾ ਹੈ।
2. ਸਾਲ 2008-09 ਲਈ ਪੰਜਾਬ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਅਥਾਰਿਟੀ (ਪੁੱਡਾ) ਦੀ ਸਾਲਾਨਾ ਰਿਪੋਰਟ ਸਦਨ ਦੀ ਮੇਜ਼ ਤੇ ਰੱਖਦਾ ਹਾਂ, ਜਿਵੇਂ ਕਿ ਪੰਜਾਬ ਖੇਤਰੀ ਅਤੇ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਐਕਟ, 1995 ਦੀ ਧਾਰਾ

[ ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ ]

54(2) ਅਧੀਨ ਲੋੜੀਂਦਾ ਹੈ।

3. ਸਾਲ 2008-09 ਲਈ ਪੰਜਾਬ ਰਾਜ ਸਿਵਲ ਸਪਲਾਈਜ਼ ਕਾਰਪੋਰੇਸ਼ਨ ਲਿਮਟਿਡ ਦੀ 35ਵੀਂ ਸਾਲਾਨਾ ਰਿਪੋਰਟ ਸਦਨ ਦੀ ਮੇਜ਼ ਤੇ ਰੱਖਦਾ ਹਾਂ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ।

4. ਸਾਲ 2007-08 ਅਤੇ 2008-09 ਲਈ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਪਟਿਆਲਾ ਦੀਆਂ ਪ੍ਰਬੰਧਕੀ ਰਿਪੋਰਟਾਂ ਸਦਨ ਦੀ ਮੇਜ਼ ਤੇ ਰੱਖਦਾ ਹਾਂ, ਜਿਵੇਂ ਕਿ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਐਕਟ, 1950 ਦੀ ਧਾਰਾ 35(3) ਲੋੜੀਂਦਾ ਹੈ।

5. ਸਾਲ 2007-08 ਲਈ ਪੰਜਾਬ ਅਨੁਸੂਚਿਤ ਜਾਤੀਆਂ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਚੰਡੀਗੜ੍ਹ ਦੀ ਬੈਲੰਸਸ਼ੀਟ ਅਤੇ ਮੁਨਾਫੇ ਅਤੇ ਨੁਕਸਾਨ ਸਬੰਧੀ ਲੇਖੇ ਸਦਨ ਦੀ ਮੇਜ਼ ਤੇ ਰੱਖਦਾ ਹਾਂ, ਜਿਵੇਂ ਕਿ ਪੰਜਾਬ ਅਨੁਸੂਚਿਤ ਜਾਤੀਆਂ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਐਕਟ, 1970 ਦੀ ਧਾਰਾ 27(5) ਅਧੀਨ ਲੋੜੀਂਦਾ ਹੈ।

---

## RESUMPTION OF DISCUSSION ON GOVERNOR'S ADDRESS AND VOTE ON THE MOTION OF THANKS

**ਮਾਨਯੋਗ ਸਪੀਕਰ :** ਹੁਣ 8 ਮਾਰਚ, 2011 ਨੂੰ ਸਰਦਾਰ ਵਿਰਸਾ ਸਿੰਘ ਵਲਟੋਹਾ, ਐਮ.ਐਲ.ਏ. ਦੁਆਰਾ ਪੇਸ਼ ਕੀਤੇ ਗਏ ਅਤੇ ਸਰਦਾਰ ਅਮਰਜੀਤ ਸਿੰਘ ਸਾਹੀ, ਐਮ.ਐਲ.ਏ. ਦੁਆਰਾ ਪ੍ਰੋੜ੍ਹਤਾ ਕੀਤੇ ਗਏ ਨਿਮਨਲਿਖਿਤ ਪ੍ਰਸਤਾਵ ਤੇ ਮੁੜ ਬਹਿਸ :-

"ਕਿ ਰਾਜਪਾਲ ਜੀ ਨੂੰ ਹੇਠ ਲਿਖੇ ਸ਼ਬਦਾਂ ਵਿਚ ਮਾਣ-ਪੱਤਰ ਪੇਸ਼ ਕੀਤਾ ਜਾਵੇ :-

'ਕਿ ਇਸ ਸਮਾਗਮ ਵਿਚ ਇਕੱਤਰ ਹੋਏ ਇਸ ਸਦਨ ਦੇ ਮੈਂਬਰ ਰਾਜਪਾਲ ਜੀ ਦੇ ਉਸ ਭਾਸ਼ਣ ਲਈ ਅਤਿ ਧੰਨਵਾਦੀ ਹਨ ਜੋ ਉਨ੍ਹਾਂ ਨੇ 4 ਮਾਰਚ, 2011 ਨੂੰ ਸਦਨ ਵਿਚ ਦੇਣ ਦੀ ਕਿਰਪਾਲਤਾ ਕੀਤੀ।' "

ਸਿਬੀਆ ਸਾਹਿਬ।

**ਸਰਦਾਰ ਸੁਰਿੰਦਰ ਪਾਲ ਸਿੰਘ ਸਿਬੀਆ (ਸੰਗਰੂਰ) :** ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਰਾਜਪਾਲ ਦੇ ਭਾਸ਼ਣ ਦੇ ਵਿਰੋਧ ਵਿਚ ਬੋਲਣ ਦਾ ਮੌਕਾ ਦਿੱਤਾ ਹੈ। ਮੇਰੇ ਤੋਂ ਪਹਿਲਾਂ ਮੇਰੇ ਬਹੁਤ ਸਾਥੀਆਂ ਨੇ ਇਸ ਭਾਸ਼ਣ ਤੇ ਬੋਲਦੇ ਹੋਏ ਇਸ ਭਾਸ਼ਣ ਨੂੰ ਨਿਰਾ ਝੂਠ ਦਾ ਪੁਲੰਦਾ ਕਿਹਾ ਹੈ ਪਰ ਇੱਧਰ ਸੱਤਾਧਾਰੀ ਪੱਖ ਵਲੋਂ ਇਸ ਸੱਚ ਨੂੰ ਪ੍ਰਵਾਨ ਕਰਨ ਲਈ ਬੜੀ ਮੁਸ਼ਕਲ ਅਤੇ ਕਠਿਨਾਈ ਪੇਸ਼ ਹੋ ਰਹੀ ਹੈ। ਮੈਨੂੰ, ਸਪੀਕਰ ਸਾਹਿਬ, ਪੰਜਾਬ ਦੇ ਮਸ਼ਹੂਰ ਸ਼ਾਇਰ ਸੁਰਜੀਤ ਪਾਤਰ ਦੇ ਉਹ ਲਫਜ਼ ਯਾਦ ਆ ਰਹੇ ਹਨ ਜੋ ਉਨ੍ਹਾਂ ਨੇ ਸ਼ਬਦਾਂ ਦੀ ਬੇਬਸੀ ਉਪਰ

ਲਿਖੇ ਹਨ। ਉਨ੍ਹਾਂ ਨੇ ਕਿਹਾ ਹੈ :

ਸ਼ਬਦ ਤਾਂ ਸਾਊ ਬੜੇ ਨੇ, ਯਾ ਖੁਦਾ ਬਣਿਆ ਰਹੇ
ਮੇਰੇ ਸ਼ਬਦਾਂ ਅਤੇ ਮੇਰੇ ਜ਼ਜ਼ਬਾਤ ਦੇ ਵਿਚਲਾ ਫਾਸਲਾ।

ਸੁਰਜੀਤ ਪਾਤਰ ਨੇ ਆਪਣੀ ਕਲਮ ਸ਼ਾਇਰੀ ਦੀ ਖਾਤਰ ਚੁੱਕੀ ਸੀ। ਫਿਰ ਵੀ ਉਸ ਨੇ ਪਰਮਾਤਮਾ ਦਾ ਖੌਫ ਖਾਧਾ ਕਿ ਕਿਤੇ ਸ਼ਬਦਾਂ ਦੀ ਬੇਬਸੀ ਦੇ ਵਿਚ ਮੈਂ ਹਕੀਕਤ ਤੋਂ ਬਹੁਤਾ ਦੂਰ ਹੀ ਨਾ ਚਲਿਆ ਜਾਵਾਂ। ਪ੍ਰੰਤੂ ਇਥੇ ਜਿਸਨੇ ਰਾਜਪਾਲ ਜੀ ਦਾ ਭਾਸ਼ਣ ਲਿਖਿਆ ਹੈ, ਮੈਂ ਸਮਝਦਾ ਹਾਂ ਕਿ ਉਸ ਨੇ ਸ਼ਬਦਾਂ ਤੇ ਕੋਈ ਤਰਸ ਹੀ ਨਹੀਂ ਕੀਤਾ ਗਿਆ। ਮੈਂ ਤਾਂ ਪਰਮਾਤਮਾ ਅੱਗੇ ਅਰਦਾਸ ਕਰਨਾ ਚਾਹੁੰਦਾ ਹਾਂ ਕਿ ਸੱਚੇ ਪਾਤਸ਼ਾਹ ਸ਼ਬਦਾਂ ਦੇ ਦੰਦ ਹੀ ਲਾ ਦਿਓ। ਰਾਜਪਾਲ ਦੇ ਭਾਸ਼ਣ ਵਿਚ ਜਗ੍ਹਾ-ਜਗ੍ਹਾ ਤੇ ਕੇਂਦਰ ਦੀ ਸਰਕਾਰ ਨੂੰ ਨਿੰਦਿਆ ਗਿਆ।

*11.32 ਵਜੇ ਪੂਰਵ ਦੁਪਹਿਰ

(ਇਸ ਸਮੇਂ ਮਾਨਯੋਗ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਸਾਡੇ ਸੱਤਾਧਾਰੀ ਪੱਖ ਦੇ ਸਾਥੀਆਂ ਨੇ ਕੇਂਦਰ ਦੀ ਸਰਕਾਰ ਨੂੰ ਨਿੰਦਣ ਵਿਚ ਕੋਈ ਕਸਰ ਹੀ ਨਹੀਂ ਛੱਡੀ। ਦਰਸ਼ਕ ਗੈਲਰੀ ਵਿਚ ਕੋਈ ਨਵਾਂ ਜਿਹਾ ਬੰਦਾ ਜਿਹੜਾ ਪੰਜਾਬ ਦੀ ਰਾਜਨੀਤੀ ਨੂੰ ਜਾਣਦਾ ਨਾ ਹੋਵੇ, ਉਹ ਇਹ ਸਾਰੀਆਂ ਗੱਲਾਂ ਸੁਨਣ ਤੋਂ ਬਾਅਦ ਕਹੇ ਕਿ ਇਹ ਜਿਹੜੇ ਸੰਤਾਂ ਵਰਗੇ ਬੰਦੇ ਬੈਠੇ ਹਨ, ਬੜੇ ਬੇਬਸ ਬੰਦੇ ਹਨ। ਹਾਏ ਓ ਰੱਬਾ, ਜੇਕਰ ਇਨ੍ਹਾਂ ਨੂੰ ਕਦੇ ਮੌਕਾ ਮਿਲੇ ਕੇਂਦਰ ਦੇ ਵਿਚ ਤਾਂ ਪਤਾ ਨਹੀਂ ਪੰਜਾਬ ਦਾ ਕਿੰਨਾ ਕੁ ਭਲਾ ਕਰ ਦੇਣ। ਹੁਣ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਨੂੰ ਇਤਿਹਾਸ ਦੇ ਉਨ੍ਹਾਂ ਪੰਨਿਆਂ ਦੇ ਵਿਚ ਲੈਕੇ ਜਾਣਾ ਚਾਹੁੰਦਾ ਹਾਂ। ਵਕਤ ਸੀ 1998 ਦਾ, ਪੰਜਾਬ ਵਿਚ ਪਾਰਲੀਮੈਂਟ ਦੀਆਂ ਚੋਣਾਂ ਹੋਈਆਂ ਔਰ ਕੇਂਦਰ ਵਿਚ ਬੀ.ਜੇ.ਪੀ. ਦੀ ਸਰਕਾਰ ਬਣੀ। ਪੰਜਾਬ ਦੇ ਲੋਕਾਂ ਨੇ ਵੱਡੀ ਗਿਣਤੀ ਵਿਚ ਅਕਾਲੀ ਦਲ ਅਤੇ ਭਾਜਪਾ ਦੇ ਮੈਂਬਰਾਂ ਨੂੰ ਪਾਰਲੀਮੈਂਟ ਵਿਚ ਜਿਤਾ ਕੇ ਭੇਜਿਆ ਔਰ 8 ਦੇ ਕਰੀਬ ਅਕਾਲੀ ਦਲ ਦੇ ਮੈਂਬਰ ਪਾਰਲੀਮੈਂਟ ਵਿਚ ਜਿੱਤ ਕੇ ਗਏ। ਉਹ ਸਮਾਂ ਸੀ ਪਾਰਲੀਮੈਂਟ ਵਿਚ ਜਦੋਂ ਉਨ੍ਹਾਂ ਦੀ ਬੜੀ thin majority ਸੀ। ਉਸ ਸਮੇਂ ਦੌਰਾਨ ਉਹ ਲੀਡਰ ਜਿਹੜੇ ਆਪਣੇ ਸੂਬਿਆਂ ਲਈ ਸੁਹਿਰਦ ਸੀ, ਉਨ੍ਹਾਂ ਨੇ ਇਸ ਮੌਕੇ ਦਾ ਫਾਇਦਾ ਉਠਾਇਆ। ਦੇਸ਼ ਦੇ ਉਸ ਵੇਲੇ ਦੇ ਕਾਬਿਲ ਪ੍ਰਧਾਨ ਮੰਤਰੀ ਸ਼੍ਰੀ ਅਟਲ ਬਿਹਾਰੀ ਵਾਜਪਾਈ ਤੋਂ ਉਨ੍ਹਾਂ ਨੇ ਆਪਣੇ ਸੂਬੇ ਦੀਆਂ ਮੰਗਾਂ ਮੰਗਵਾਈਆਂ ਔਰ ਜਦੋਂ ਮੰਤਰੀ ਮੰਡਲ ਦਾ ਗਠਨ ਹੋਣਾ ਸੀ, ਆਂਧਰਾ ਪ੍ਰਦੇਸ਼ ਦੇ ਮੁੱਖ ਮੰਤਰੀ ਚੰਦਰ ਬਾਬੂ ਨਾਇਡੂ ਨੂੰ ਅਟਲ ਬਿਹਾਰੀ ਵਾਜਪਾਈ ਜੀ ਨੇ ਬੁਲਾਇਆ ਔਰ ਉਨ੍ਹਾਂ ਨੇ ਕਿਹਾ ਕਿ "ਚੰਦਰ ਬਾਬੂ ਨਾਇਡੂ ਸਾਹਿਬ, ਤੁਹਾਡੇ 12 ਮੈਂਬਰ ਪਾਰਲੀਮੈਂਟ ਜਿੱਤ ਕੇ ਆਏ ਹਨ, ਸੋ ਦੱਸੋ ਕਿਹੜੇ-ਕਿਹੜੇ ਮੈਂਬਰ ਪਾਰਲੀਮੈਂਟ ਨੂੰ ਵਜ਼ੀਰ ਬਣਾਇਆ ਜਾਵੇ, ਕੀ-ਕੀ ਮਹਿਕਮੇ ਦਿੱਤੇ ਜਾਣ।" ਉਸ ਵੇਲੇ ਚੰਦਰ ਬਾਬੂ ਨਾਇਡੂ ਨੇ ਕਿਹਾ, "ਅਟਲ ਬਿਹਾਰੀ ਵਾਜਪਾਈ ਸਾਹਿਬ, ਮੇਰੇ 12 ਦੇ 12 ਮੈਂਬਰ ਪਾਰਲੀਮੈਂਟ ਵਿਚੋਂ ਕਿਸੇ ਨੂੰ ਕੋਈ ਵਜ਼ੀਰੀ ਨਹੀਂ ਚਾਹੀਦੀ, ਕੋਈ ਮੰਤਰਾਲਾ

[ ਸਰਦਾਰ ਸੁਰਿੰਦਰ ਪਾਲ ਸਿੰਘ ਸਿਬੀਆ ]

ਨਹੀਂ ਚਾਹੀਦਾ ਪਰ ਮੈਂ ਚਾਹੁੰਦਾ ਹਾਂ ਕਿ ਮੇਰੇ ਸੂਬੇ ਦੇ ਵਿਕਾਸ ਦੇ ਲਈ ਪੈਸੇ ਦਿੱਤੇ ਜਾਣ ਔਰ ਮੇਰੇ ਸੂਬੇ ਦੀਆਂ ਰੁਕੀਆਂ ਹੋਈਆਂ ਮੰਗਾਂ ਨੂੰ ਪੂਰਾ ਕਰਨ ਲਈ ਕੇਂਦਰ ਸਰਕਾਰ ਸਾਡਾ ਸਾਥ ਦੇਵੇ।" ਪਰ ਜਦੋਂ ਸਾਡੀ ਪੰਜਾਬ ਦੀ ਵਾਰੀ ਆਈ, ਸਾਡੇ ਲੀਡਰਾਂ ਨੇ ਕੀ ਕੀਤਾ? ਵਾਜਪਾਈ ਸਾਹਿਬ ਨੇ ਸਾਡੇ ਲੀਡਰਾਂ ਨੂੰ ਕਿਹਾ ਕਿ ਦੱਸੋ ਤੁਹਾਡੀਆਂ ਕੀ ਮੰਗਾਂ ਹਨ, ਸਾਡੇ ਲੀਡਰਾਂ ਨੇ ਇੱਕੋ ਗੱਲ ਆਖੀ ਕਿ ਮੰਗਾਂ-ਮੂੰਗਾਂ ਤਾ ਛੱਡ ਦਿਓ, ਸਾਡੇ ਮੁੰਡੇ ਨੂੰ ਸਟੇਟ ਮਨਿਸਟਰ ਬਣਾ ਦਿਓ ਔਰ ਇੰਡਸਟਰੀ ਦਾ ਮਹਿਕਮਾ ਦੇ ਦਿਓ। (ਸ਼ੇਮ)

ਤੁਸੀਂ ਇੱਕ ਕੁਰਸੀ ਦੀ ਖਾਤਰ ਸਾਰੇ ਪੰਜਾਬ ਨੂੰ ਵਾਰ ਦਿੱਤਾ। ਮੈਂ ਤੁਹਾਨੂੰ ਪੁੱਛਦਾ ਹਾਂ,

"ਪੰਜਾਬ ਦਾਨੀਆ ਵੇ ਕਿਵੇਂ ਦੇਵੇਂਗਾ ਦੇਣਾ?"

ਇਹ ਉਹ ਵਕਤ ਹੈ...

**ਮੁੱਖ ਸੰਸਦੀ ਸਕੱਤਰ, ਖੇਤੀਬਾੜੀ (ਸਰਦਾਰ ਸੋਹਣ ਸਿੰਘ ਠੰਡਲ) :** ਡਿਪਟੀ ਸਪੀਕਰ ਸਾਹਿਬ, ਇਹ ਮੇਰੇ ਸਤਿਕਾਰਯੋਗ ਵੀਰ ਗਵਰਨਰ ਐਡਰੈਸ ਤੇ ਬੋਲ ਰਹੇ ਹਨ, ਇਨ੍ਹਾਂ ਨੂੰ ਭੁਲੇਖਾ ਪੈ ਗਿਆ ਕਿ ਪਤਾ ਨਹੀਂ ਸ਼ਾਇਦ ਇਹ ਪਾਰਲੀਮੈਂਟ ਦੇ ਵਿਚ ਬੋਲ ਰਹੇ ਹਨ। ਦੂਜੀ ਮੈਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਦੋਂ ਅਟੱਲ ਬਿਹਾਰੀ ਵਾਜਪਾਈ ਸਾਹਿਬ ਪ੍ਰਧਾਨ ਮੰਤਰੀ ਬਣੇ ਸਨ ਤਾਂ ਇਹ ਉਥੇ ਕੀ ਲੱਗੇ ਹੋਏ ਸਨ, ਕਿਹੜੇ ਅਫਸਰ ਸਨ ਕਿ ਇਨ੍ਹਾਂ ਨੂੰ ਪਤਾ ਲੱਗ ਗਿਆ ਕਿ ਉਹ ਭਾਵੁਕ ਹੋ ਕੇ ਮੰਗਾਂ ਮੰਗ ਰਹੇ ਹਨ। ਅੱਜ ਪੰਜਾਬ ਦੇ 8 ਮੈਂਬਰ ਪਾਰਲੀਮੈਂਟ ਕਾਂਗਰਸ ਦੇ ਉਥੇ ਬੈਠੇ ਹਨ, ਉਥੇ ਜੋ ਪੰਜਾਬ ਨਾਲ ਵਿਤਕਰਾ ਹੋ ਰਿਹਾ ਹੈ, ਜੋ ਰੇਲਵੇ ਬਜਟ ਆਇਆ ਹੈ ਜਾਂ ਜਨਰਲ ਬਜਟ ਆਇਆ ਹੈ, ਉਸ ਵਿਚ ਇੱਕ ਵੀ ਗੱਲ ਪੰਜਾਬ ਦੇ ਹਿਤ ਵਿਚ ਨਹੀਂ ਕੀਤੀ, ਇਹ ਕਿਉਂ ਚੁੱਪ ਹਨ? ਇਹ ਉਸ ਵਾਸਤੇ ਕਿਉਂ ਨਹੀਂ ਬੋਲ ਰਹੇ? ਇਹ ਮੇਰਾ ਵੀਰ ਹੈ। ਇਹ ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਪੰਜਾਬ ਦੇ ਹਿਤਾਂ ਦੀ ਗੱਲ ਕਰਨੀ ਚਾਹੁੰਦੇ ਹਨ ਜਾਂ ਕਿ ਇਹ ਸੈਂਟਰ ਦੇ ਹਿਤਾਂ ਦੀ ਗੱਲ ਕਰਨੀ ਚਾਹੁੰਦੇ ਹਨ?

**ਸਰਦਾਰ ਸੁਰਿੰਦਰ ਪਾਲ ਸਿੰਘ ਸਿਬੀਆ :** ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਉਸ ਵੇਲੇ ਕਿੱਥੇ ਗਈਆਂ ਪੰਜਾਬ ਦੀਆਂ ਮੰਗਾਂ, ਕਿੱਥੇ ਗਿਆ ਪੰਜਾਬੀ ਬੋਲਦਾ ਇਲਾਕਾ, ਕਿੱਥੇ ਗਏ ਪੰਜਾਬ ਦੇ ਪਾਣੀ, ਕਿੱਥੇ ਗਏ 1984 ਦੇ ਦੰਗੇ ਅਤੇ 1984 ਦੇ ਕਾਤਲ? ਕਿਸੇ ਨੂੰ ਕੋਈ ਫਿਕਰ ਨਾ ਆਇਆ ਜਦੋਂ ਸੈਂਟਰ ਦੇ ਵਿਚ ਬੀ.ਜੇ.ਪੀ. ਦੀ ਸਰਕਾਰ ਸੀ। ਉਸ ਵਕਤ ਕਿਸੇ ਨੂੰ ਕੋਈ ਫਿਕਰ ਨਹੀਂ ਸੀ ਇਨ੍ਹਾਂ ਮੰਗਾਂ ਬਾਰੇ। ਉਹ ਮੰਗਾਂ ਸਿਰਫ ਮੰਗਾਂ ਪੂਰੀਆਂ ਕਰਵਾਉਣ ਖਾਤਰ ਨਹੀਂ ਸਨ ਸਗੋਂ ਉਹ ਲੋਕਾਂ ਨੂੰ ਭੜਕਾਉਣ ਵਾਸਤੇ ਸੀ। ਇਹ ਲੋਕ ਚਾਹੁੰਦੇ ਹਨ ਕਿ ਪੰਜਾਬ ਦੇ ਭੋਲੇ ਭੁਲੇ ਲੋਕਾਂ ਦੀਆਂ ਭਾਵਨਾਵਾਂ ਦੇ ਨਾਲ ਖਿਲਵਾੜ ਕਰਕੇ ਅਸੀਂ ਰਾਜ ਕਰਦੇ ਰਹੀਏ। ਇਨ੍ਹਾਂ ਮੰਗਾਂ ਦੇ ਨਾਂ ਤੇ ਪੰਜਾਬ ਦੇ ਭੋਲੇ -ਭਾਲੇ ਲੋਕਾਂ ਨੂੰ ਗੁੰਮਰਾਹ ਕਰਕੇ ਉਨ੍ਹਾਂ ਦੇ ਹੱਥਾਂ ਵਿਚ ਏ.ਕੇ. 47 ਰਾਈਫਲਾਂ ਸੰਭਾਲ

ਦਿੱਤੀਆਂ ਗਈਆਂ। ਉਹ ਮਾਸੂਮ ਤੇ ਭੋਲੇ-ਭਾਲੇ ਗੁੰਮਰਾਹ ਬੱਚੇ ਇਨ੍ਹਾਂ ਮੰਗਾਂ ਦੀ ਖਾਤਰ ਆਪਣੇ ਭੈਣ-ਭਰਾਵਾਂ ਦਾ ਖੂਨ ਪੰਜਾਬ ਵਿਚ ਡੋਲਦੇ ਰਹੇ ਹਨ। ਇਹ ਹੈ ਪੰਜਾਬ ਦਾ ਇਤਿਹਾਸ, ਇਹ ਹੈ ਪੰਜਾਬ ਦੇ ਵਿਚ 1984 ਦੇ ਦੰਗਿਆਂ ਦੇ ਕਾਰਨ, ਇਹ ਹਨ ਪੰਜਾਬ ਦੇ ਵਿਚ ਅੱਤਵਾਦ ਦੇ ਕਾਰਨ। ਇਹ ਲੋਕ ਅੱਜ ਪੰਜਾਬ ਦੇ ਰਾਜਪਾਲ ਦੇ ਭਾਸ਼ਣ ਵਿਚ ਗੱਲਾਂ ਕਰਦੇ ਹਨ ਕਿ ਅਸੀਂ ਪੰਜਾਬ ਦੇ ਪਾਣੀਆਂ ਦੀ ਖਾਤਰ, ਪੰਜਾਬ ਦੇ ਹਿੱਤਾਂ ਦੀ ਖਾਤਰ ਸੁਹਿਰਦ ਹਾਂ, ਇਹ ਹੈ ਇਨ੍ਹਾਂ ਲੋਕਾਂ ਦੀ ਹਕੀਕਤ। ਇਹ ਲੋਕ ਜੋ ਅੱਜ ਗੱਲ ਕਰਦੇ ਹਨ ਪੰਜਾਬ ਦੀਆਂ ਮੰਗਾਂ ਦੀ, ਮੈਨੂੰ ਯਾਦ ਆਉਂਦਾ ਹੈ ਉਹ ਪੰਜਾਬ ਜਦੋਂ ਇਹ ਵੀ ਪਹਿਲੀ ਵਾਰ ਹੋਇਆ ਸੀ ਹਿੰਦੁਸਤਾਨ ਦੇ ਇਤਿਹਾਸ ਦੇ ਵਿਚ ਕਿ ਕਿਸੇ ਨੇ ਸੂਬਾ ਨਾ ਮੰਗਿਆ ਹੋਵੇ, ਇੱਕ ਵੀ ਐਜੀਟੇਸ਼ਨ ਨਾ ਕੀਤਾ ਹੋਵੇ ਅਤੇ ਉਹ ਸੂਬਾ ਬਣ ਗਿਆ। ਇੱਕ ਸੂਬਾ ਬਣ ਗਿਆ ਹਰਿਆਣੇ ਦਾ, ਇੱਕ ਸੂਬਾ ਬਣ ਗਿਆ ਹਿਮਾਚਲ ਪ੍ਰਦੇਸ਼ ਦਾ। ਉਨ੍ਹਾਂ ਸੂਬਿਆਂ ਨੇ ਤਾਂ ਕਦੇ ਮੰਗ ਹੀ ਨਹੀਂ ਸੀ ਕੀਤੀ। ਮੰਗ ਸਿਰਫ ਸਾਡੀ ਸੀ ਕਿ ਸਾਡੇ ਤੋਂ ਏਨਾ ਵੱਡਾ ਪੰਜਾਬ ਸਾਂਭਿਆਂ ਨਹੀਂ ਜਾਂਦਾ, ਵੱਖ ਕਰ ਦਿਓ। ਵੱਖ ਹੀ ਨਹੀਂ ਸੀ ਕਰਨਾ, ਸਿਰਫ ਚਾਹੁੰਦੇ ਸੀ ਕਿ ਪੰਜਾਬ, ਪੰਜਾਬੀ ਸੂਬੀ ਬਣ ਜਾਏ ਜਿੱਥੇ ਅਸੀਂ ਰਾਜ ਕਰ ਸਕੀਏ। ਅੱਜ ਮੈਨੂੰ ਇੰਝ ਲਗਦਾ ਹੈ ਕਿ ਜਿਵੇਂ ਕੋਈ ਕਿਸੇ ਦੇ ਘਰੇ ਜਾਵੇ ਅਤੇ ਕੋਈ ਉਨ੍ਹਾਂ ਨੂੰ 12 ਰੋਟੀਆਂ ਰੱਖ ਦੇਵੇ ਅਤੇ ਉਹ ਕਹੇ ਕਿ ਮੇਰੇ ਤੋਂ ਨਹੀਂ ਖਾਧੀਆਂ ਜਾਂਦੀਆਂ 12 ਰੋਟੀਆਂ, ਆਹ ਚੁੱਕ ਲਓ 6 ਰੋਟੀਆਂ, ਆਹ ਚੁੱਕ ਲਓ ਆਪਣੀਆਂ 6 ਰੋਟੀਆਂ। ...(ਵਿਘਨ)... ਬਾਅਦ ਦੇ ਵਿਚ ਉਲਾਂਭੇ ਦੇਣ ਕਿ ਜੀ ਮੈਨੂੰ ਤਾਂ ਸੱਤ ਰੋਟੀਆਂ ਦੀ ਭੁੱਖ ਸੀ, ਮੈਨੂੰ ਇੱਕ ਰੋਟੀ ਹੋਰ ਕਿਉਂ ਨਹੀਂ ਦਿੱਤੀ, ਇਹ ਹੈ ਇਨ੍ਹਾਂ ਦਾ ਕਿਰਦਾਰ, ਪੰਜਾਬ ਦੇ ਲੋਕ ਅੱਜ ਸੱਚ ਨੂੰ ਜਾਣਨਾ ਚਾਹੁੰਦੇ ਹਨ....(ਵਿਘਨ)...

ਅਗਰ ਹਮ ਆਹ ਭੀ ਭਰਤੇ ਹੈ ਤੋ ਹੋ ਜਾਤੇ ਹੈਂ ਬਦਨਾਮ
ਵੋਹ ਕਤਲ ਵੀ ਕਰਤੇ ਹੈਂ ਤੋ ਚਰਚਾ ਨਹੀਂ ਹੋਤੀ। ...(ਵਿਘਨ)...

ਤੁਹਾਡਾ ਪਿਛੋਕੜ ਸਾਰੀ ਦੁਨੀਆਂ ਜਾਣਦੀ ਹੈ, ਸਾਰਾ ਅੰਮ੍ਰਿਤਸਰ ਜਾਣਦਾ ਹੈ। ਇਹ ਸੱਚ ਪੰਜਾਬ ਦੀਆਂ ਮੰਗਾਂ ਦਾ ਸੱਚ ਹੈ।

**ਮਾਨਯੋਗ ਡਿਪਟੀ ਸਪੀਕਰ :** ਵਲਟੋਹਾ ਸਾਹਿਬ, ਤੁਸੀਂ ਇਨ੍ਹਾਂ ਨੂੰ ਬੋਲਣ ਦਿਓ।

**ਸਰਦਾਰ ਸੁਰਿੰਦਰ ਪਾਲ ਸਿੰਘ ਸਿਬੀਆ :** ਡਿਪਟੀ ਸਪੀਕਰ ਸਾਹਿਬ, ਇੱਕ ਬੰਦੇ ਦੇ ਤਿੰਨ ਰੂਪ ਹੁੰਦੇ ਹਨ। ਇੱਕ ਰੂਪ ਹੁੰਦਾ ਹੈ ਜਿਹੜਾ ਬੰਦਾ ਆਪਣੇ ਬਾਰੇ ਸੋਚਦਾ ਹੈ, ਇੱਕ ਰੂਪ ਹੁੰਦਾ ਹੈ ਜਿਹੜਾ ਬੰਦੇ ਦੇ ਬਾਰੇ ਲੋਕ ਸੋਚਦੇ ਹਨ, ਇੱਕ ਰੂਪ ਹੁੰਦਾ ਜੋ ਸੱਚ ਹੁੰਦਾ ਹੈ। ਇਸ ਲਈ, ਇਹ ਗੱਲ ਇਸ ਸਰਕਾਰ ਦੇ ਉਪਰ ...

**ਸ਼੍ਰੀ ਹਰੀਸ਼ ਬੇਦੀ :** ** **

**Expunged as ordered by the Chair.

**ਮਾਨਯੋਗ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਸੁਰਿੰਦਰ ਪਾਲ ਸਿੰਘ ਸਿਬੀਆ** : ਡਿਪਟੀ ਸਪੀਕਰ ਸਾਹਿਬ, ਮੈਂ ਕਹਿ ਰਿਹਾ ਸੀ ਕਿ ਬੰਦੇ ਦੇ ਤਿੰਨ ਰੂਪ ਹਨ, ਇੱਕ ਜੋ ਬੰਦਾ ਆਪਣੇ ਬਾਰੇ ਸੋਚਦਾ ਹੈ, ਇੱਕ ਜੋ ਉਸ ਬੰਦੇ ਬਾਰੇ ਲੋਕ ਸੋਚਦੇ ਹਨ ਅਤੇ ਤੀਸਰਾ ਰੂਪ ਉਹ ਹੁੰਦਾ ਹੈ ਜੋ ਹਕੀਕਤ ਵਿਚ ਹੁੰਦਾ ਹੈ। ਇਸੇ ਤਰ੍ਹਾਂ ਹੀ ਪੰਜਾਬ ਸਰਕਾਰ ਦੇ ਵੀ ਤਿੰਨ ਰੂਪ ਹਨ। ਇੱਕ ਜਿਸ ਬਾਰੇ ਸਰਕਾਰ ਆਪ ਸੋਚਦੀ ਹੈ, ਦੂਸਰਾ ਅਸੀਂ ਵਿਰੋਧੀ ਧਿਰ ਵਾਲੇ ਜੋ ਬੋਲਦੇ ਹਾਂ ਅਤੇ ਤੀਸਰਾ ਸਰਕਾਰ ਕਿਸ ਹਕੀਕਤ ਵਿਚ ਹੁੰਦੀ ਹੈ। ਜਿਹੜੀ ਸਰਕਾਰ ਦੀ ਆਪਣੀ ਸੋਚ ਹੈ ਉਹ ਤਾਂ ਰਾਜਪਾਲ ਜੀ ਦੇ ਭਾਸ਼ਣ ਵਿਚ ਆ ਗਈ ਹੈ। ਦੂਸਰਾ ਰੂਪ ਉਹ ਹੈ ਜਿਸ ਵਿਚ ਅਸੀਂ ਲੋਕ ਸਰਕਾਰ ਬਾਰੇ ਗੱਲ ਕਰਦੇ ਹਾਂ। ਤੀਸਰਾ ਰੂਪ ਜੋ ਸੱਚ ਦਾ ਹੈ, ਹੁਣ ਮੈਂ ਉਸ ਬਾਰੇ ਜ਼ਿਕਰ ਕਰਨ ਲੱਗਾ ਹਾਂ, ਉਹ ਹੈ ਪ੍ਰੈਸ ਜਾਂ ਮੀਡੀਆ ਜਾਂ ਪੰਜਾਬ ਦੇ ਉਹ ਪੜ੍ਹੇ-ਲਿਖੇ ਲੋਕ ਜੋ ਸਰਕਾਰ ਬਾਰੇ ਸੋਚਦੇ ਹਨ। ਹੁਣ ਜੋ ਮੈਂ ਬੋਲਾਂਗਾ ਉਹ ਆਪਣੇ ਵੱਲੋਂ ਘੱਟ ਬੋਲਾਂਗਾ, ਜੋ ਪ੍ਰੈਸ ਵੱਲੋਂ ਪੰਜਾਬ ਦੇ ਉਪਰ ਟਿੱਪਣੀਆਂ ਕੀਤੀਆਂ ਗਈਆਂ ਹਨ, ਉਨ੍ਹਾਂ ਬਾਰੇ ਗੱਲ ਕਰਾਂਗਾ। ਸਭ ਤੋਂ ਪਹਿਲਾਂ, ਡਿਪਟੀ ਸਪੀਕਰ ਸਾਹਿਬ, ਹਿੰਦੁਸਤਾਨ ਦਾ ਇੱਕ ਮਸ਼ਹੂਰ ਰਸਾਲਾ 'ਤਹਿਲਕਾ' ਹੈ ਜਿਸ ਨੂੰ ਇੰਟਰਨੈਸ਼ਨਲ ਪੱਧਰ ਤੇ ਬੈਸਟ ਇਨਵੈਸਟੀਗੇਸ਼ਨ ਦਾ ਅਵਾਰਡ ਮਿਲਿਆ ਹੈ। ਉਸ ਨੇ ਪੰਜਾਬ ਦਾ ਸੱਚ ਉਜਾਗਰ ਕੀਤਾ ਹੈ ਕਿ 'Punjab rich and ruined.' ਮੈਂ ਇਸ ਦੇ ਵਿਸਥਾਰ ਵਿਚ ਨਹੀਂ ਜਾਣਾ ਚਾਹੁੰਦਾ ਕਿਉਂਕਿ ਸਮਾਂ ਬਹੁਤ ਘੱਟ ਹੈ। ਜਿਸ ਨੇ ਵੀ ਰਾਜਪਾਲ ਦਾ ਭਾਸ਼ਣ ਲਿਖਿਆ ਹੈ, ਉਹ ਇਸ ਨੂੰ ਜ਼ਰੂਰ ਪੜ੍ਹ ਲੈਣ। ਇਸ ਦੌਰ ਵਿਚ ਪੰਜਾਬ ਦੇ ਸਾਧਾਰਨ ਲੋਕ ਕਿਸ ਤਰੀਕੇ ਨਾਲ ਮਹਿਸੂਸ ਕਰ ਰਹੇ ਹਨ, ਇਮਾਨਦਾਰ ਅਫਸਰ ਕਿਸ ਤਰੀਕੇ ਨਾਲ ਮਹਿਸੂਸ ਕਰ ਰਹੇ ਹਨ? ਇੱਕ ਸੀਨੀਅਰ ਆਈ.ਏ.ਐਸ. ਅਫਸਰ ਸਰਦਾਰ ਜਸਬੀਰ ਸਿੰਘ ਨੇ ਆਪਣੇ ਅਹੁਦੇ ਤੋਂ ਇਹ ਕਹਿ ਕੇ ਅਸਤੀਫਾ ਦੇ ਦਿੱਤਾ ਕਿ ਉਹ ਇਸ ਸਰਕਾਰ ਵਿਚ ਕੰਮ ਨਹੀਂ ਕਰ ਸਕਦਾ। ਇਹ ਬੜੀ ਸ਼ੇਮ ਦੀ ਗੱਲ ਹੈ। ਦੂਸਰਾ, ਇੱਕ ਰਿਟਾਇਰਡ ਆਰਮੀ ਅਫਸਰ, ਤਹਿਸੀਲਦਾਰ ਲੁਧਿਆਣਾ ਸ਼੍ਰੀ ਬੈਨੀਪਾਲ, ਜਿਸ ਨੂੰ ਅਕਾਲੀਆਂ ਦੇ ਗੁੰਡਿਆਂ ਨੇ ਕੁੱਟਿਆ ਅਤੇ ਮਾਰਨ ਦੀ ਕੋਸ਼ਿਸ਼ ਕੀਤੀ, ਉਸ ਦੀ ਪੱਗ ਅਜੇ ਤੱਕ ਨਹੀਂ ਮਿਲੀ। ਅਸੀਂ ਫਰਾਂਸ ਵਿਚ ਸਿੱਖਾਂ ਦੀ ਪੱਗਾਂ ਬਾਰੇ ਤਾਂ ਬੜਾ ਚਿੰਤਤ ਹੁੰਦੇ ਹਾਂ ਪ੍ਰੰਤੂ ਇਥੇ ਇਮਾਨਦਾਰ ਲੋਕਾਂ ਦੀਆਂ ਪੱਗਾਂ ਪੈਰਾਂ ਵਿਚ ਰੋਲਦੇ ਹਾਂ। (ਵਿਰੋਧੀ ਧਿਰ ਵਲੋਂ ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਸ਼੍ਰੀ ਹਰੀਸ਼ ਢਾਂਡਾ ਜੀ ਨੇ ਕੱਲ੍ਹ ਸ਼੍ਰੀ ਕ੍ਰਿਸ਼ਨ ਕੁਮਾਰ ਜੀ ਦੀ ਤਾਰੀਫ ਬੜਾ ਸਿਰ ਹਿਲਾ-ਹਿਲਾ ਕੇ ਕੀਤੀ, ਉਨ੍ਹਾਂ ਦੀ ਵਿੱਗ ਵੀ ਹਿੱਲ ਗਈ ਸੀ, ਕਿ ਹੁਣ ਕ੍ਰਿਸ਼ਨ ਕੁਮਾਰ ਜੀ ਕਿਸੇ ਹੋਰ ਮਹਿਕਮੇ ਵਿਚ ਜਾ ਕੇ ਚੰਗਾ ਕੰਮ ਕਰਨਗੇ। ਮੈਂ ਕਹਿੰਦਾ ਹਾਂ ਕਿ ਜੇਕਰ ਕਿਸੇ ਅਫਸਰ ਨੂੰ ਜ਼ਲੀਲ ਕਰਕੇ ਦੂਸਰੇ ਮਹਿਕਮੇ ਵਿਚ ਭੇਜਿਆ ਜਾਵੇ ਤਾਂ ਉਹ ਉਥੇ ਚੰਗਾ ਕੰਮ ਨਹੀਂ ਕਰ ਸਕੇਗਾ। ਉਹ ਤਾਂ ਹੀ ਚੰਗਾ ਕੰਮ ਕਰੇਗਾ ਜੇਕਰ ਉਸ ਨੂੰ ਸਨਮਾਨ ਤੇ ਇੱਜ਼ਤ ਨਾਲ ਭੇਜਿਆ ਜਾਵੇਗਾ ਪਰ ਜੇਕਰ

ਜ਼ਲੀਲ ਕਰਕੇ ਭੇਜਿਆ ਜਾਂਦਾ ਹੈ ਤਾਂ ਉਹ ਕਿਵੇਂ ਚੰਗਾ ਕੰਮ ਕਰ ਸਕਦਾ ਹੈ? ਦੂਸਰੀ ਗੱਲ ਪੰਜਾਬ ਤੋਂ ਬਾਹਰ ਬੈਠੇ ਐਨ.ਆਰ.ਆਈਜ਼ ਦੀ ਹੈ। ਜਦੋਂ ਚਾਰ ਸਾਲ ਪਹਿਲਾਂ ਅਕਾਲੀ ਦਲ ਦੀ ਸਰਕਾਰ ਬਣੀ ਤਾਂ ਇੱਕ ਐਨ.ਆਰ.ਆਈ. ਸੰਮੇਲਨ ਕਰਵਾਇਆ ਗਿਆ ਅਤੇ ਉਥੇ ਬੜੇ ਵੱਡੇ-ਵੱਡੇ ਵਾਅਦੇ ਤੇ ਵਿਸ਼ਵਾਸ ਦਿਵਾਏ ਗਏ। ਹੁਣ ਚਾਰ ਸਾਲ ਬਾਅਦ ਦੁਬਾਰਾ ਸੰਮੇਲਨ ਜਲੰਧਰ ਵਿਚ ਕਰਵਾਇਆ ਗਿਆ। ਉਸ ਵਿਚ ਲੋਕ ਕੀ ਮਹਿਸੂਸ ਕਰਦੇ ਹਨ, ਇਹ ਮੈਂ ਆਪਣੇ ਕੋਲੋਂ ਨਹੀਂ ਕਹਿੰਦਾ ਬਲਕਿ ਜੋ ਪ੍ਰੈਸ ਨੇ ਆਪਣੀਆਂ ਟਿੱਪਣੀਆਂ ਵਿਚ ਲਿਖਿਆ ਹੈ, ਉਹ ਦੱਸਦਾ ਹਾਂ : 'Visiting Canadian Member of Parliament Rubi Dhalla on Tuesday said Punjab's hopes for attracting more investment from NRIs are unfounded, as the majority of the overseas Indians feel there is no security for their hard earned money'. (shame... shame...) ਪੰਜਾਬ ਦੇ ਲੋਕ ਇਨ੍ਹਾਂ ਐਨ.ਆਰ.ਆਈਜ਼. ਬਾਰੇ ਜੋ ਸੋਚਦੇ ਹਨ, ਇਸ ਬਾਰੇ ਅਖਬਾਰ ਦੀ ਖਬਰ ਹੈ- 'Visiting Punjabi NRIs give Zero, Gujaratis shower $ 450 billion. Sarbjit Deol, who is active in Liberal Party in Canada said, 'Though Similar announcements and promises had been made three years ago, but there is no visible difference on the ground.' ਸਰਕਾਰ ਬਾਰੇ ਜੋ ਲੋਕ ਸੋਚਦੇ ਹਨ, ਉਸ ਦੀ ਮੈਂ ਇੱਕ ਹੋਰ ਮਿਸਾਲ ਦਿੰਦਾ ਹਾਂ। ਕਪੂਰਥਲੇ ਦਾ ਇੱਕ ਪਨਸਪ ਦਾ ਡੀ.ਐਮ., ਜਿਸ ਨੂੰ ਬਿਊਰੋਕਰੇਸੀ ਦੇ ਹੱਥੋਂ ਆਤਮ ਹੱਤਿਆ ਕਰਨ ਲਈ ਮਜ਼ਬੂਰ ਹੋਣਾ ਪਿਆ, ਕਿਸਾਨਾਂ ਦੀ ਖੁਦਕਸ਼ੀਆਂ ਬਾਰੇ ਤਾਂ ਸੁਣਦੇ ਸਾਂ ਪ੍ਰੰਤੂ ਕਿਸੇ ਅਫਸਰ ਦੀ ਖੁਦਕਸ਼ੀ ਬਾਰੇ ਪਹਿਲੀ ਵਾਰ ਸੁਣਿਆ ਹੈ, ਉਸ ਨੇ ਖੁਦਕਸ਼ੀ ਨੋਟ ਆਪਣੀ ਘਰਵਾਲੀ ਨੂੰ ਲਿਖਿਆ ਹੈ ਕਿ ਮੇਰੇ ਮਰਨ ਤੋਂ ਬਾਅਦ ਮੇਰੇ ਬੱਚਿਆਂ ਨੂੰ ਕਦੀ ਵੀ ਸਰਕਾਰੀ ਨੌਕਰੀ ਨਹੀਂ ਕਰਵਾਉਣੀ।

**ਮਾਨਯੋਗ ਡਿਪਟੀ ਸਪੀਕਰ :** ਸਿਬੀਆ ਜੀ, ਪਲੀਜ਼ ਵਾਈਂਡ ਅੱਪ ਕਰੋ।

**ਸਰਦਾਰ ਸੁਰਿੰਦਰ ਪਾਲ ਸਿੰਘ ਸਿਬੀਆ :** ਹੁਣ ਮੈਂ ਅਗਲੀ ਗੱਲ ਤੇ ਆਉਣਾ ਚਾਹੁੰਦਾ ਹਾਂ। ਕਿਉਂਕਿ ਮੈਂ ਖੁਦ ਖਿਡਾਰੀ ਰਿਹਾ ਹਾਂ, ਇਸ ਕਰਕੇ ਖੇਡਾਂ ਬਾਰੇ ਗੱਲ ਕਰਨੀ ਚਾਹੁੰਦਾ ਹਾਂ। ਬੜਾ ਥੱਪ-ਥਪਾ ਕੇ ਖੇਡਾਂ ਦਾ ਆਗਾਜ਼ ਕੀਤਾ ਗਿਆ ਸੀ ਅਤੇ ਪੰਜਾਬ ਵਿਚ ਖਿਡਾਰੀਆਂ ਨੂੰ ਉਤਸ਼ਾਹਤ ਕੀਤਾ ਗਿਆ। ਪਰ ਹਕੀਕਤ ਇਹ ਹੈ ਕਿ ਜਿਹੜੀਆਂ ਸਾਡੀਆਂ ਨੈਸ਼ਨਲ ਗੇਮਜ਼ ਹੋਈਆਂ, ਉਸਦੇ ਵਿਚ ਪੰਜਾਬ ਨੂੰ 9ਵੀਂ ਜਗ੍ਹਾ ਹਾਸਿਲ ਹੋਈ। 2001 ਵਿਚ ਅਸੀਂ ਨੈਸ਼ਨਲ ਚੈਂਪੀਅਨ ਸੀ ਅਤੇ ਸਰਵਿਸਿਜ਼ ਵਰਗੀ ਸਟਰੌਂਗ ਟੀਮਾਂ ਨੂੰ ਹਰਾ ਕੇ ਨੰਬਰ ਇੱਕ ਤੇ ਰਹੇ ਅਤੇ 2002 ਵਿਚ ਅਸੀਂ ਫਿਰ ਇੰਟਰਨੈਸ਼ਨਲ ਗੇਮਾਂ ਵਿਚ ਸੈਕਿੰਡ ਜਗ੍ਹਾ ਤੇ ਰਹੇ ਅਤੇ ਇਹ ਜਿਹੜੀਆਂ ਹੁਣ ਗੇਮਾਂ ਹੋਈਆਂ, ਇਨ੍ਹਾਂ ਦੇ ਵਿਚ ਅਸੀਂ ਨੌਵੀਂ ਜਗ੍ਹਾ ਤੇ ਆ ਗਏ ਹਾਂ।

**ਮਾਨਯੋਗ ਡਿਪਟੀ ਸਪੀਕਰ :** ਸੀਬੀਆ ਸਾਹਿਬ, ਤੁਹਾਡਾ ਸਮਾਂ ਹੋ ਗਿਆ। ਪਲੀਜ਼ ਵਾਈਂਡ ਅੱਪ ਕਰੋ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ** **

**ਮਾਨਯੋਗ ਡਿਪਟੀ ਸਪੀਕਰ :** ਇਹ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਸੁਰਿੰਦਰ ਪਾਲ ਸਿੰਘ ਸਿਬੀਆ :** ਡਿਪਟੀ ਸਪੀਕਰ ਸਾਹਿਬ, ਮੈਂ ਨਹੀਂ ਕਹਿੰਦਾ। ਮੈਂਬਰ ਸਾਹਿਬ, ਮੈਂ ਨਹੀਂ ਕਹਿੰਦਾ। ਇਹ ਅੱਜ ਦੇ ਪੰਜਾਬੀ ਟ੍ਰਿਬਿਊਨ ਅਤੇ ਅੰਗਰੇਜ਼ੀ ਟ੍ਰਿਬਿਊਨ ਵਿਚ ਮੇਨ ਸੁਰਖੀ ਹੈ ਕਿ 'Punjab no more a powerhouse in sports.' ਇਸਦੇ ਨਾਲ ਹੀ ਮੈਂ ਜੋ ਕਾਮਨਵੈਲਥ ਗੇਮਜ਼ ਦੇ ਵਿਚ ਮੈਡਲ ਜਿੱਤੇ, ਉਨ੍ਹਾਂ ਦੇ ਬਾਰੇ ਵੀ ਦੱਸਣਾ ਚਾਹੁੰਦਾ ਹਾਂ। ਹਰਿਆਣੇ ਨੇ ਕਾਮਨਵੈਲਥ ਗੇਮਜ਼ ਵਿਚ ਜਿੱਤੇ 15 ਮੈਡਲ, ਅਸੀਂ ਜਿੱਤੇ 5; ਹਰਿਆਣੇ ਨੇ ਸਿਲਵਰ ਦੇ 4 ਜਿੱਤੇ ਅਸੀਂ 5, ਹਰਿਆਣੇ ਨੇ ਬਰਾਊਨਜ਼ ਜਿੱਤੇ 8 ਅਸੀਂ ਜਿੱਤੇ 4; ਪਰ ਉਨ੍ਹਾਂ ਵਿਚ ਵੀ ਹਕੀਕਤ ਇਹ ਹੈ ਕਿ ਜਿਹੜੇ ਸਾਡੇ ਦੋ ਖਿਡਾਰੀ- ਗੁਰਪ੍ਰੀਤ ਸਿੰਘ, ਜਿਸ ਨੇ ਸ਼ੂਟਿੰਗ ਵਿਚ 2 ਗੋਲਡ ਅਤੇ ਇੱਕ ਬਰਾਊਂਨ ਅਤੇ ਮਨਦੀਪ ਕੌਰ ਨੇ ਇੱਕ ਗੋਲਡ ਜਿੱਤਿਆ, ਹਰਬੰਤ ਕੌਰ ਨੇ ਇੱਕ ਸਿਲਵਰ ਜਿੱਤਿਆ, ਗੁਰਪ੍ਰੀਤ ਤਾਂ ਸਰਵਿਸ ਵਿਚ ਹੈ। (ਵਿਘਨ) ਦੂਸਰੀ, ਮੈਂ ਮਾਨਯੋਗ ਮੈਂਬਰ ਨੂੰ ਦੱਸਣਾ ਚਾਹੁੰਦਾ ਹਾਂ, 'Games over, Punjab got serious.' ਇਹ ਮੈਂ ਨਹੀਂ ਕਹਿੰਦਾ ਇਹ ਸਾਡੇ ਪੰਜਾਬ ਸਪੋਰਟਸ ਦਾ ਡਾਇਰੈਕਟਰ ਕਹਿੰਦਾ ਹੈ। 'Punjab has been humiliated. There is no grooming in sports not even the sports policy.' ਇਹ ਮੈਂ ਨਹੀਂ ਕਹਿੰਦਾ, ਇਹ ਸਪੋਰਟਸ ਦਾ ਸਾਬਕਾ ਡਾਇਰੈਕਟਰ ਸਰਦਾਰ ਕਰਤਾਰ ਸਿੰਘ ਕਹਿੰਦਾ ਹੈ ਕਿ ਅਸੀਂ ਕਿਵੇਂ ਕੰਪੀਟ ਕਰ ਸਕਦੇ ਹਾਂ? ਹਰਿਆਣੇ ਵਾਲੇ ਤਾਂ ਖਿਡਾਰੀਆਂ ਨੂੰ ਡੀ.ਐਸ.ਪੀ. ਦੀ ਨੌਕਰੀ ਦਿੰਦੇ ਹਨ ਅਤੇ ਅਸੀਂ ਉਨ੍ਹਾਂ ਨੂੰ ਬਿਜਲੀ ਬੋਰਡ ਵਿਚ ਯੂ.ਡੀ.ਸੀ. ਬਣਾਉਂਦੇ ਹਾਂ। ਫਲਾਇੰਗ ਸਿੱਖ ਮਿਲਖਾ ਸਿੰਘ ਕਹਿੰਦਾ ਹੈ ਕਿ ਮੈਨੂੰ ਬੜਾ ਦਰਦ ਹੋਇਆ ਇਹ ਖੇਡਾਂ ਵੇਖ ਕੇ। ਇਹ ਮੈਂ ਨਹੀਂ ਕਹਿ ਰਿਹਾ ਇਹ ਪੰਜਾਬ ਦੇ ਖੇਡਾਂ ਨਾਲ ਸਬੰਧਤ ਲੋਕ ਕਹਿ ਰਹੇ ਹਨ। ਇਹ ਹਾਲ ਹੈ ਖੇਡਾਂ ਦਾ। ਦੂਸਰੀ ਗੱਲ ਹੈ, ਡਿਪਟੀ ਸਪੀਕਰ ਸਾਹਿਬ...

**ਮਾਨਯੋਗ ਡਿਪਟੀ ਸਪੀਕਰ :** ਇੱਕ ਮਿੰਟ, ਸਿਬੀਆ ਸਾਹਿਬ। ਹਾਂ ਜੀ, ਠੰਡਲ ਸਾਹਿਬ।

**ਮੁੱਖ ਸੰਸਦੀ ਸਕੱਤਰ, ਖੇਤੀਬਾੜੀ (ਸਰਦਾਰ ਸੋਹਣ ਸਿੰਘ ਠੰਡਲ) :** ** **

**Mr. Deputy Speaker :** This is No Point of Order. ਹਾਂ ਜੀ, ਸਿਬੀਆ ਸਾਹਿਬ।

---

**Expunged as ordered by the Chair.

**ਸਰਦਾਰ ਸੁਰਿੰਦਰ ਪਾਲ ਸਿੰਘ ਸਿਬੀਆ** : ਸਪੀਕਰ ਸਾਹਿਬ, ਪੰਜਾਬ ਵਿਚ ਮੈਂ ਪਾਵਰ ਜੈਨਰੇਸ਼ਨ ਬਾਰੇ ਗੱਲ ਕਰਨੀ ਚਾਹੁੰਦਾ ਹਾਂ। ਸਭ ਤੋਂ ਪਹਿਲਾਂ ਮੈਂ ਮੁੱਖ ਮੰਤਰੀ ਸਾਹਿਬ ਨੂੰ ਮੁਬਾਰਿਕਬਾਦ ਦੇਣੀ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਪੰਜਾਬ ਵਿਚ ਤਿੰਨ ਥਰਮਲ ਪਲਾਂਟ ਲਗਾਏ, ਚੰਗੀ ਗੱਲ ਹੈ। ਪਰ, ਡਿਪਟੀ ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਸਾਹਿਬ ਦੇ ਧਿਆਨ ਵਿਚ ਗੱਲ ਲਿਆਉਣੀ ਚਾਹੁੰਦਾ ਹਾਂ...

**ਮਾਨਯੋਗ ਡਿਪਟੀ ਸਪੀਕਰ** : ਸਿਬੀਆ ਸਾਹਿਬ, ਹੋਰ ਵੀ ਮੈਂਬਰ ਸਾਹਿਬਾਨ ਨੇ ਬੋਲਣਾ ਹੈ। ਤੁਸੀਂ ਵਾਈਂਡ-ਅੱਪ ਕਰੋ।

**ਸਰਦਾਰ ਸੁਰਿੰਦਰ ਪਾਲ ਸਿੰਘ ਸਿਬੀਆ** : ਡਿਪਟੀ ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਸਾਹਿਬ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਕਿਸੇ ਵਕਤ ਅਸੀਂ ਕਿਸੇ ਸਮੱਸਿਆ ਦਾ ਹੱਲ ਕੱਢਦੇ ਹਾਂ ਪਰ ਥੋੜ੍ਹੇ ਜਿਹੇ ਸਮੇਂ ਪਿੱਛੋਂ ਉਹ ਹੱਲ ਹੀ ਸਮੱਸਿਆ ਬਣ ਜਾਂਦਾ ਹੈ। ਥਰਮਲ ਪਲਾਂਟਸ ਦੀ ਗੱਲ ਕੀਤੀ ਗਈ। ਅਸੀਂ ਪ੍ਰਦੂਸ਼ਣ ਦੀ ਗੱਲ ਕੀਤੀ ਹੈ। ਸਰਦਾਰ ਪਰਕਾਸ਼ ਸਿੰਘ ਜੀ ਬਾਦਲ, ਸਾਡੇ ਮਾਨਯੋਗ ਮੁੱਖ ਮੰਤਰੀ ਜੀ ਨੇ ਪ੍ਰਦੂਸ਼ਣ ਦੀ ਗੱਲ ਕਰਦੇ ਹੋਏ ਕਿਹਾ ਹੈ :

ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ।।

ਗੁਰੂ ਸਾਹਿਬਾਨ ਦੇ ਬਚਨਾਂ ਤੇ ਪਹਿਰਾ ਦਿੰਦੇ ਹੋਏ ਪਾਣੀ ਅਤੇ ਹਵਾ ਦੇ ਪ੍ਰਦੂਸ਼ਣ ਨੂੰ ਰੋਕਾਂਗੇ ਪਰ ਹੈਰਾਨੀ ਦੀ ਗੱਲ ਹੋਈ ਹੈ, ਵੱਡੇ-ਵੱਡੇ ਵਿਦਵਾਨਾਂ ਨੇ ਵੀ ਬੋਲਿਆ ਹੈ, ਹਵਾ ਦਾ ਪ੍ਰਦੂਸ਼ਣ, ਜੋ ਕਿ ਥਰਮਲ ਪਲਾਂਟ ਬਠਿੰਡਾ ਰਾਹੀਂ ਹੋ ਰਿਹਾ ਹੈ, ਉਸ ਦਾ ਕਿਸੇ ਨੇ ਵੀ ਜ਼ਿਕਰ ਤੱਕ ਨਹੀਂ ਕੀਤਾ। ਅਸੀਂ ਕਹਿੰਦੇ ਹਾਂ ਕਿ ਪਾਣੀ ਪ੍ਰਦੂਸ਼ਿਤ ਹੋਣ ਨਾਲ ਕੈਂਸਰ ਹੋ ਰਿਹਾ ਹੈ ਤੇ ਨਾਲ ਹੀ ਉਥੇ ਹਵਾ ਦਾ ਪ੍ਰਦੂਸ਼ਣ ਵੀ ਹੋ ਰਿਹਾ ਹੈ। ਬਠਿੰਡੇ ਦੇ 30 ਕਿਲੋਮੀਟਰ ਏਰੀਏ ਵਿਚ ਇਹ ਫੈਲਿਆ ਹੋਇਆ ਹੈ।

**ਮਾਨਯੋਗ ਡਿਪਟੀ ਸਪੀਕਰ** : ਵਾਈਂਡ ਅੱਪ ਕਰੋ।

**ਸਰਦਾਰ ਸੁਰਿੰਦਰ ਪਾਲ ਸਿੰਘ ਸਿਬੀਆ** : ਅੱਜ ਥਰਮਲ ਪਲਾਂਟਸ ਪੰਜਾਬ ਦੀ ਸਮੱਸਿਆ ਦਾ ਹੱਲ ਨਹੀਂ ਹਨ। ਅੱਜ ਅਸੀਂ ਮਸਾਂ ਤਾਂ ਰੇਤੇ ਦੇ ਟਿੱਬਿਆਂ ਤੋਂ ਖਹਿੜਾ ਛੁਡਾਇਆ ਹੈ।

**ਮਾਨਯੋਗ ਡਿਪਟੀ ਸਪੀਕਰ** : ਸਿਬੀਆ ਸਾਹਿਬ, ਵਾਈਂਡ ਅੱਪ ਕਰੋ।

**ਸਰਦਾਰ ਸੁਰਿੰਦਰ ਪਾਲ ਸਿੰਘ ਸਿਬੀਆ** : ਡਿਪਟੀ ਸਪੀਕਰ ਸਾਹਿਬ, ਆਉਣ ਵਾਲੇ ਸਮੇਂ ਵਿਚ ਜੇ ਇਸੀ ਤਰ੍ਹਾਂ ਇਨ੍ਹਾਂ ਥਰਮਲ ਪਲਾਂਟਸ ਵਿਚੋਂ ਸੁਆਹ ਨਿਕਲਦੀ ਰਹੀ ਤਾਂ ਸਾਨੂੰ ਸੁਆਹ ਦੇ ਪਹਾੜਾਂ ਅਤੇ ਟਿੱਬਿਆਂ ਦਾ ਸਾਹਮਣਾ ਕਰਨਾ ਪਵੇਗਾ। ਜੇ ਅੱਜ ਸਮੱਸਿਆ ਦਾ ਹੱਲ ਹੈ ਤਾਂ 23% ਹਾਈਡਰੋ ਇਲੈਕਟਰੋ ਪਾਵਰ exploit ਕਰਨ ਵਾਲੇ ਪਾਸੇ ਵੱਲ ਅਸੀਂ ਵਧੀਏ। ਦੂਸਰੀ ਗੱਲ, ਇਨ੍ਹਾਂ ਨੇ ਕਹੀ ਸੀ ਕਿ ਅਸੀਂ ਥਰਮਲ ਪਲਾਂਟਸ

[ ਸਰਦਾਰ ਸੁਰਿੰਦਰ ਪਾਲ ਸਿੰਘ ਸਿਬੀਆ ]

ਬੜੀ ਜਲਦੀ ਸ਼ੁਰੂ ਕਰ ਦੇਵਾਂਗੇ। ਇਹ ਸੁਪਨੇ ਲੈਂਦੇ ਹਨ। ਸੁਪਨੇ ਲੈਣੇ ਚਾਹੀਦੇ ਹਨ। ਡਾ. ਅਬਦੁੱਲ ਕਲਾਮ ਜੀ ਨੇ ਇਹ ਕਿਹਾ ਸੀ ਕਿ ਸੁਪਨਾ ਉਹ ਨਹੀਂ ਜੋ ਰਾਤ ਨੂੰ ਸੁੱਤੇ ਪਏ ਦੇਖੋ, ਸੁਪਨਾ ਉਹ ਹੈ ਜਿਹੜਾ ਤੁਹਾਨੂੰ ਰਾਤਾਂ ਨੂੰ ਸੌਣ ਨਾ ਦੇਵੇ। ਇਨ੍ਹਾਂ ਨੇ ਕਿਹਾ ਸੀ ਕਿ ਪੰਜ ਸਾਲਾਂ ਵਿਚ ਕੰਪਲੀਟ ਕਰ ਦੇਵਾਂਗੇ ਪਰ ਸਾਡਾ ਕਾਊਂਟਰ ਪਾਰਟ, ਉਸ ਬਾਰੇ ਦੱਸਣਾ ਚਾਹੁੰਦਾ ਹਾਂ ਕਿ ਹਰਿਆਣੇ ਦੇ ਚੀਫ ਮਨਿਸਟਰ ਸਾਹਿਬ ਨੇ 35 ਮਹੀਨਿਆਂ ਵਿਚ ਥਰਮਲ ਪਲਾਂਟ ਕੰਪਲੀਟ ਕਰ ਕੇ ਰਿਕਾਰਡ ਕਾਇਮ ਕੀਤਾ ਤੇ ਉਨ੍ਹਾਂ ਨੂੰ ਮਾਣ ਹੈ। 35 ਮਹੀਨਿਆਂ ਵਿਚ ਹਰਿਆਣੇ ਨੇ ਥਰਮਲ ਪਲਾਂਟ ਬਣਾ ਲਿਆ ਅਤੇ ਉਸ ਨੂੰ ਸ਼ੁਰੂ ਕਰ ਦਿੱਤਾ। ਮੈਂ ਇੱਕ ਹੋਰ ਅਹਿਮ ਗੱਲ ਦੱਸਣੀ ਚਾਹੁੰਦਾ ਹਾਂ ਜਿਹੜੀ ਕਿ ਬਹੁਤ ਹੀ ਜ਼ਰੂਰੀ ਹੈ। ਉਹ ਇਹ ਹੈ ਕਿ ਸਾਨੂੰ ਸੋਲਰ ਐਨਰਜੀ ਵੀ ਲੈਣੀ ਚਾਹੀਦੀ ਹੈ। ਕੇਂਦਰ ਨੇ ਜਵਾਹਰ ਲਾਲ ਸੋਲਰ ਮਿਸ਼ਨ ਰਾਹੀਂ ਆਪਣਾ ਇੱਕ ਪ੍ਰੋਜੈਕਟ ਬਣਾਇਆ ਤੇ ਇਹ ਪੰਜਾਬ ਨੂੰ ਵੀ ਦਿੱਤਾ। ਉਨ੍ਹਾਂ ਨੇ ਕਿਹਾ ਕਿ 20 ਮੈਗਾਵਾਟ ਤੋਂ ਉਪਰ ਆਪਣੇ ਟੈਡਰ ਲਓ। ਮੈਨੂੰ ਬੜਾ ਅਫਸੋਸ ਹੈ ਕਿ ਉਸ ਦੇ 140 ਕਰੋੜ ਦੇ ਟੈਂਡਰ ਹੋਏ ਅਤੇ ਉਸ ਦਾ ਗਵਰਨਰ ਭਾਸ਼ਣ ਵਿਚ ਕੋਈ ਜ਼ਿਕਰ ਨਹੀਂ ਕੀਤਾ ਗਿਆ।

**ਮਾਨਯੋਗ ਡਿਪਟੀ ਸਪੀਕਰ :** ਵਾਈਂਡ ਅੱਪ ਕਰੋ। ਜੋ ਬਾਕੀ ਗੱਲ ਰਹਿ ਗਈ ਹੈ, ਉਹ ਸਿੱਧੂ ਸਾਹਿਬ ਨੂੰ ਦੇ ਦਿਓ। ਸਿੱਧੂ ਸਾਹਿਬ, ਤੁਸੀਂ ਉਠੋ। ਇਸ ਤਰ੍ਹਾਂ ਗੱਲ ਨਹੀਂ ਬਣਨੀ।

**ਸਰਦਾਰ ਸੁਰਿੰਦਰ ਪਾਲ ਸਿੰਘ ਸਿਬੀਆ :** ਉਸ ਸਮੇਂ ਵੀ ਜਿਨ੍ਹਾਂ-ਜਿਨ੍ਹਾਂ ਨੂੰ ਟੈਂਡਰ ਦਿੱਤੇ ਗਏ, ਉਨ੍ਹਾਂ ਵਿਚੋਂ ਇੱਕ ਕੰਪਨੀ ਇੱਕ ਮੰਤਰੀ ਜੀ ਦੇ ਘਰ ਦੇ ਨਾਂ ਤੇ ਰਜਿਸਟਰ ਹੋਈ ਹੈ। ਇਸ ਦੀ ਪੜਤਾਲ ਹੋਣੀ ਚਾਹੀਦੀ ਹੈ। ਇੱਕ ਕੰਪਨੀ ਆਈ.ਏ.ਐਸ. ਅਫਸਰ ਦੇ ਮੁੰਡੇ ਨੂੰ ਦਿੱਤੀ ਗਈ ਹੈ। 7 ਮੈਗਾਵਾਟ ਦੇ ਜਿਹੜੇ ਪ੍ਰੋਜੈਕਟ ਹਨ, ਇਸ ਦੀ ਇਨਕੁਆਇਰੀ ਹੋਣੀ ਚਾਹੀਦੀ ਹੈ। ਬਹੁਤ ਵੱਡਾ ਘਪਲਾ ਹੈ। ਬਾਕੀ ਘਪਲਿਆਂ ਦਾ ਵੀ ਜ਼ਿਕਰ ਕਰਾਂਗੇ। ਮੈਂ ਚਾਹਾਂਗਾ ਕਿ ਮੁੱਖ ਮੰਤਰੀ ਸਾਹਿਬ ਜੀ ਦੱਸਣ ਕਿ ਰਾਜਪਾਲ ਜੀ ਦੇ ਭਾਸ਼ਣ ਵਿਚ ਸੋਲਰ ਇਨਵੈਸਟਮੈਂਟ ਦਾ ਜ਼ਿਕਰ ਕਿਉਂ ਨਹੀਂ ਕੀਤਾ ਗਿਆ। ਇਸ ਲਈ ਨਹੀਂ ਕੀਤਾ ਗਿਆ ਕਿਉਂਕਿ ਇਸ ਵਿਚ ਘਪਲਾ ਹੈ। ਮੈਂ ਇਸ ਦੀ ਮੰਗ ਕਰਦਾ ਹਾਂ, ਪ੍ਰੈਸ ਰਾਹੀਂ ਮੰਗ ਕਰਦਾ ਹਾਂ ਕਿ ਇਸ ਦੀ ਜਾਂਚ ਹੋਣੀ ਚਾਹੀਦੀ ਹੈ ਅਤੇ ਦੋਸ਼ੀਆਂ ਨੂੰ ਸਜ਼ਾਵਾਂ ਮਿਲਣੀਆਂ ਚਾਹੀਦੀਆਂ ਹਨ। (ਥੰਪਿੰਗ)

**ਸਰਦਾਰ ਬਲਬੀਰ ਸਿੰਘ ਸਿੱਧੂ (ਖਰੜ) :** ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਗਵਰਨਰ ਸਾਹਿਬ ਦੇ ਐਡਰੈਸ ਤੇ ਆਪਣੀ ਪਾਰਟੀ ਵੱਲੋਂ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਗਵਰਨਰ ਸਾਹਿਬ ਦੇ ਐਡਰੈਸ ਤੇ ਬੋਲਣ ਲੱਗਾ ਹਾਂ। ਜਿਸ ਦਿਨ ਗਵਰਨਰ ਸਾਹਿਬ ਭਾਸ਼ਣ ਦੇ ਰਹੇ ਸੀ, ਉਸ ਦਿਨ ਉਨ੍ਹਾਂ ਦਾ ਗਲਾ ਵਾਰ-ਵਾਰ ਜਵਾਬ ਦੇ ਰਿਹਾ ਸੀ। ਇਸ ਦਾ ਕਾਰਨ ਸੀ ਕਿ ਇਸ ਵਿਚ ਝੂਠ ਹੀ ਇੰਨਾ

ਸੀ ਕਿ ਅੰਦਰ ਕੋਈ ਗੱਲ ਜਾ ਹੀ ਨਹੀਂ ਰਹੀ ਸੀ। ਫਿਰ ਉਨ੍ਹਾਂ ਵਿਚਾਰਿਆਂ ਨੂੰ ਪਾਣੀ ਦੀ ਮਦਦ ਲੈਣੀ ਪੈਂਦੀ ਸੀ। ਉਨ੍ਹਾਂ ਨੇ ਤਿੰਨ-ਚਾਰ ਵਾਰ ਪਾਣੀ ਪੀਤਾ ਤਾਂ ਜਾ ਕੇ ਗਲਾ ਰਵਾਂ ਹੋਇਆ ਕਿ ਇਹ ਝੂਠ ਕਿਵੇਂ ਹਜ਼ਮ ਕਰਾਂ। ਇੱਕ ਪਾਸੇ ਆਪਾਂ ਕਹਿੰਦੇ ਹਾਂ ਕਿ ਉਨ੍ਹਾਂ ਨੇ ਆਪਣੇ ਭਾਸ਼ਣ ਵਿਚ ਆਪਣੇ ਧਰਮ ਨਿਰਪੱਖਤਾ ਬਾਰੇ ਗੱਲਾਂ ਕੀਤੀਆਂ ਹਨ...

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸਪੀਕਰ ਸਾਹਿਬ, ਮੇਰੀ ਇਹ ਬੇਨਤੀ ਹੈ ਕਿ ਰਾਜਪਾਲ ਸਾਹਿਬ ਬੜੇ ਹੀ ਸਤਿਕਾਰਯੋਗ ਸ਼ਖਸੀਅਤ ਹਨ। ਬੜੀ ਉੱਚ ਕੋਟੀ ਦੇ ਕਾਂਸਟੀਚਿਊਸ਼ਨ ਦੇ ਰਖਵਾਲੇ ਹਨ। ਉਨ੍ਹਾਂ ਬਾਰੇ ਗੱਲ ਕਹਿਣਾ ਕਿ ਉਹ ਬੋਲਣਾ ਨਹੀਂ ਚਾਹੁੰਦੇ ਸੀ, ਉਨ੍ਹਾਂ ਨੂੰ ਸਮਝ ਕੋਈ ਨਹੀਂ ਸੀ, ਉਹ ਬਿਮਾਰ ਸੀ, ਉਨ੍ਹਾਂ ਨੂੰ ਪਾਣੀ ਦੀ ਲੋੜ ਪੈ ਗਈ, ਡਿਪਟੀ ਸਪੀਕਰ ਸਾਹਿਬ, ਇਹ ਸਦਨ ਹੈ, ਇਹ ਗੱਲਾਂ ਸਦਨ ਵਿਚ ਸੋਭਦੀਆਂ ਨਹੀਂ ਹਨ। ਮੇਰੀ ਬੇਨਤੀ ਹੈ ਕਿ ਗਵਰਨਰ ਸਾਹਿਬ ਬਾਰੇ ਜੋ ਕੁਝ ਆਖਿਆ ਗਿਆ ਹੈ, ਉਸ ਨੂੰ ਐਕਸਪੰਜ ਕੀਤਾ ਜਾਵੇ। ਇਨ੍ਹਾਂ ਦੀ ਤਾਂ ਪੁਰਾਣੀ ਹਿਸਟਰੀ ਹੈ। ਇਹ ਆਪਣੇ ਵੱਡ-ਵਡੇਰਿਆਂ ਨੂੰ ਕਦੇ ਸਤਿਕਾਰ ਦੇ ਕੇ ਰਾਜੀ ਨਹੀਂ ਹਨ, ਇਹ ਜੁੱਤੀਆਂ ਮਾਰਦੇ ਹਨ। ਮੇਰੀ ਬੇਨਤੀ ਹੈ ਕਿ ਗਵਰਨਰ ਸਾਹਿਬ ਦੀ ਕੁਰਸੀ ਦੀ ਮਰਿਆਦਾ ਨੂੰ ਧਿਆਨ ਵਿਚ ਰੱਖਦੇ ਹੋਏ ਇਹ ਸਾਰੀਆਂ ਗੱਲਾਂ ਐਕਸਪੰਜ ਹੋਣੀਆਂ ਚਾਹੀਦੀਆਂ ਹਨ। ...(ਵਿਘਨ)... ਡਿਪਟੀ ਸਪੀਕਰ ਸਾਹਿਬ, ਇਹ ਐਕਸਪੰਜ ਕਰਵਾਓ, ਇਹ ਬੜੀ ਸੀਰੀਅਸ ਗੱਲ ਹੈ।

**ਸਰਦਾਰ ਬਲਬੀਰ ਸਿੰਘ ਸਿੱਧੂ** : ਇਨ੍ਹਾਂ ਨੇ ਅਮਨ, ਧਰਮ ਨਿਰਪੱਖਤਾ ਅਤੇ ਫਿਰਕੂ ਭਾਈਚਾਰੇ ਦੀ ਗੱਲ ਕਹੀ ਹੈ। ਕਿੰਨੀ ਹਾਸੋਹੀਣੀ ਗੱਲ ਹੈ ...(ਵਿਘਨ)...

**ਸਰਦਾਰ ਬਿਕਰਮ ਸਿੰਘ ਮਜੀਠੀਆ** : ਡਿਪਟੀ ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇਥੇ ਇਹ ਕਿਹਾ ਗਿਆ ਹੈ ਕਿ ਉਨ੍ਹਾਂ ਨੂੰ ਸਮਝ ਕੋਈ ਨਹੀਂ ...(ਵਿਘਨ)... ਇਹ ਗੱਲਾਂ ਬੋਲੀਆਂ ਗਈਆਂ ...(ਵਿਘਨ)... ਇਹ ਗੱਲਾਂ ਸੋਭਦੀਆਂ ਨਹੀਂ। ਇਹ ਗਲਤ ਪਰੰਪਰਾਵਾਂ ਸ਼ੁਰੂ ਕੀਤੀਆਂ ਜਾ ਰਹੀਆਂ ਹਨ। ਗਵਰਨਰ ਸਾਹਿਬ ਬਾਰੇ ਜੋ ਕੁਝ ਕਿਹਾ ਗਿਆ ਹੈ, ਉਸ ਨੂੰ ਐਕਸਪੰਜ ਕੀਤਾ ਜਾਵੇ।

**ਮਾਨਯੋਗ ਡਿਪਟੀ ਸਪੀਕਰ** : ਐਕਸਪੰਜ ਵਾਲੀ ਗੱਲ ਤਾਂ ਕੋਈ ਹੈ ਨਹੀਂ।

**ਸਰਦਾਰ ਬਲਬੀਰ ਸਿੰਘ ਸਿੱਧੂ** : ਉਨ੍ਹਾਂ ਨੇ ਅਮਨ, ਭਾਈਚਾਰਕ ਅਤੇ ਧਰਮ ਨਿਰਪੱਖਤਾ ਦੀ ਗੱਲ ਕੀਤੀ ਹੈ। ਕਿੰਨੀ ਸ਼ਰਮਨਾਕ ਗੱਲ ਹੈ ਕਿ ਕਦੇ ਮੋਗੇ ਵਿਚ, ਕਦੇ ਬਠਿੰਡੇ ਵਿਚ, ਕਦੇ ਜਲੰਧਰ ਵਿਚ ਅਤੇ ਕਦੇ ਲੁਧਿਆਣੇ ਵਿਚ ਕਰਫਿਊ ਲਾਉਣ ਦੀ ਗੱਲ ਦੀ ਨੌਬਤ ਆਉਂਦੀ ਰਹੀ ਹੈ ਔਰ ਕਿੰਨੀਆਂ ਕੀਮਤੀ ਜਾਨਾਂ ਉਸ ਦੀ ਭੇਟਾ ਚੜ੍ਹੀਆਂ ਹਨ। ਕੀ ਸਰਕਾਰ ਨੂੰ ਇਹ ਪਤਾ ਨਹੀਂ ਸੀ, ਸਰਕਾਰ ਕਿਸ ਕੰਮ ਵਾਸਤੇ ਬਣਾਈ ਜਾਂਦੀ ਹੈ, ਸਰਕਾਰ ਕੋਲ ਕਿੰਨਾ ਕੰਟਰੋਲ ਹੁੰਦਾ ਹੈ, ਸਰਕਾਰ ਕਿਵੇਂ ਲਾਅ ਐਂਡ ਆਰਡਰ ਨੂੰ ਕੰਟਰੋਲ ਕਰਦੀ ਹੈ, ਇਹ ਸਰਕਾਰ ਦੀ ਮੁੱਢਲੀ ਜਿੰਮੇਵਾਰੀ ਬਣਦੀ ਹੈ। ਇਹ ਪੰਜਾਬ ਦੇ ਲੋਕਾਂ ਨੂੰ ਭੱਠੀ ਵਿਚ ਪਾ ਕੇ ਹਮੇਸ਼ਾ ਆਪਣੀਆਂ ਸਿਆਸੀ ਰੋਟੀਆਂ ਸੇਕਦੇ ਰਹੇ ਹਨ ਔਰ ਅੱਤਵਾਦ

[ ਸਰਦਾਰ ਬਲਬੀਰ ਸਿੰਘ ਸਿੱਧੂ ]

ਦੌਰਾਨ ਜੋ ਪੰਜਾਬ ਦਾ ਸਰਮਾਇਆ ਬਾਹਰ ਗਿਆ, ਉਸ ਦੇ ਲਈ ਕੌਣ ਲੋਕ ਜਿੰਮੇਵਾਰ ਹਨ? ਅੱਜ ਵਿਰਸਾ ਸਿੰਘ ਵਲਟੋਹਾ ਗੱਲਾਂ ਕਰਦਾ, ਮੇਰਾ ਭਰਾ, ਅੱਜ ਅਸੀਂ ਹਿੰਦੁਸਤਾਨ ਦੇ ਸੰਵਿਧਾਨ ਵਿਚ ਵਿਸ਼ਵਾਸ ਰੱਖਣ ਲੱਗ ਗਏ ਪਰ ਉਹ ਦਿਨ ਭੁੱਲ ਗਏ ਜਦੋਂ ਕੁਝ ਹੋਰ ਬੋਲਦੇ ਸੀ। ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਡੇ ਪੰਜਾਬ ਦਾ ਉਹ ਭਾਈਚਾਰਾ, ਜਿਹੜਾ ਸਾਡਾ ਭਾਈਚਾਰਾ ਪੰਜਾਬ ਨੂੰ ਛੱਡ ਕੇ ਜਾ ਰਿਹਾ ਸੀ, ਉਹ ਵਾਪਸ ਕਿਸ ਨੇ ਲਿਆਂਦਾ, ਅਮਨ ਕਿਸ ਨੇ ਲਿਆਂਦਾ, ਉਹ ਕਿਹੜੀ ਪਾਰਟੀ ਹੈ ਜਿਸ ਨੇ ਇਹ ਕੰਮ ਕੀਤਾ, ਉਹ ਕਾਂਗਰਸ ਪਾਰਟੀ ਹੈ, ਉਹ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਸੀ...

*11.56 ਵਜੇ ਪੂਰਵ ਦੁਪਹਿਰ

(ਇਸ *ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

**ਟਰਾਂਸਪੋਰਟ ਮੰਤਰੀ (ਮਾਸਟਰ ਮੋਹਨ ਲਾਲ) (ਬੈਠੇ-ਬੈਠੇ) :** ਅੱਗ ਵੀ ਤੁਸੀਂ ਲਗਾਈ ਸੀ।

**ਸਰਦਾਰ ਬਲਬੀਰ ਸਿੰਘ ਸਿੱਧੂ :** ਅੱਗ ਅਸੀਂ ਨਹੀਂ ਲਗਾਈ, ਮਾਸਟਰ ਜੀ। ਅੱਗ ਵਿਰਸਾ ਸਿੰਘ ਵਲਟੋਹਾ ਵਰਗਿਆਂ ਨੇ ਲਗਾਈ ਸੀ। ਅਸੀਂ ਕੋਈ ਅੱਗ ਨਹੀਂ ਲਗਾਈ, ਅਸੀਂ ਤੁਹਾਡੀ ਲਗਾਈ ਹੋਈ ਅੱਗ ਬੁਝਾਈ ਹੈ। ਅੱਗ ਮੋਗੇ ਵਿਚ ਅਸੀਂ ਲਗਾਈ ਹੋਣੀ ਹੈ, ਬਠਿੰਡੇ ਵਿਚ ਅਸੀਂ ਲਗਾਈ ਹੋਣੀ ਹੈ, ਲੁਧਿਆਣੇ ਵਿਚ ਅਸੀਂ ਲਗਾਈ ਹੋਣੀ ਹੈ, ਕੌਣ ਜਿੰਮੇਵਾਰ ਹੈ ਇਸ ਦੇ ਲਈ? ਉਸ ਤੋਂ ਬਾਅਦ ਗੱਲ ਕਰਦੇ ਹਨ ਵਿਕਾਸ ਦਰ ਦੀ...

**ਮਾਨਯੋਗ ਸਪੀਕਰ :** ਸਿੱਧੂ ਸਾਹਿਬ, ਹੌਂਸਲੇ ਨਾਲ ਗੱਲ ਕਰੋ।

**ਸਰਦਾਰ ਬਲਬੀਰ ਸਿੰਘ ਸਿੱਧੂ :** ਮੈਂ ਕਰ ਰਿਹਾ ਹਾਂ ਜੀ।

**ਮਾਨਯੋਗ ਸਪੀਕਰ :** ਤੁਸੀਂ ਤਾਂ ਰੌਲਾ ਪਾ-ਪਾ ਕੇ ਬਾਕੀਆਂ ਨੂੰ ਡਰਾਈ ਜਾਂਦੇ ਹੋ। ਅਰਾਮ ਨਾਲ ਗੱਲ ਕਰੋ ਜੋ ਕੁਝ ਬੋਲਣਾ ਹੈ।

**ਸਰਦਾਰ ਬਲਬੀਰ ਸਿੰਘ ਸਿੱਧੂ :** ਇਹ ਗੱਲ ਕਰਦੇ ਹਨ ਵਿਕਾਸ ਦਰ ਦੀ ਕਿ 8.8 ਪ੍ਰਤੀਸ਼ਤ ਨੂੰ ਛੋਹਣ ਜਾ ਰਹੇ ਹਾਂ। ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਲ 2006 ਦੇ ਵਿਚ ਤਨਖਾਹ ਕਮਿਸ਼ਨ ਦੀਆਂ ਸ਼ਰਤਾਂ ਲਾਗੂ ਕਰਨੀਆਂ ਸੀ। ਸਾਡੇ ਨਾਲ ਦੇ ਸੂਬੇ ਨੇ ਕਰ ਦਿੱਤੀਆਂ, ਬਿਹਾਰ ਵਰਗੇ ਸੂਬੇ ਨੇ ਪੈਸੇ ਦੇ ਦਿੱਤੇ ਪਰ ਸਾਡੇ ਮੁਲਾਜ਼ਮਾਂ ਨੂੰ ਤਿੰਨ ਕਿਸ਼ਤਾਂ ਵਿਚ ਪੈਸੇ ਦੇਣੇ ਹਨ, ਉਹ ਵੀ ਅਗਾਂਹ ਨੂੰ ਅਸੀਂ ਦੇਣੇ ਹਨ। ਇਹ ਸਾਡੀ ਅਗਾਂਹ ਵਾਲੀ ਸਰਕਾਰ ਤੇ ਬੋਝ ਪਾ ਕੇ ਜਾ ਰਹੇ ਹਨ। ਕੰਮ ਉਨ੍ਹਾਂ ਤੋਂ ਇਹ ਲੈਂਦੇ ਰਹੇ ਹਨ। ਇਸ ਕਰਕੇ ਸਰਕਾਰ ਦੀ ਇਸ ਗੱਲ ਵਿਚ ਕੋਈ ਸਚਾਈ ਨਹੀਂ ਹੈ। ਜਿਹੜੀ 8.8 ਪ੍ਰਤੀਸ਼ਤ ਸਰਕਾਰ ਦੀ ਗਰੋਥ ਹੈ, ਇਹ ਪੰਜਾਬ ਦੀ 4.8 ਪ੍ਰਤੀਸ਼ਤ ਹੈ ਨਾ ਕਿ 8.8 ਪ੍ਰਤੀਸ਼ਤ। ਦੂਸਰੀ ਗੱਲ, ਸੁਨਹਿਰੇ ਵੇਲੇ ਦੀ ਆਪਾਂ ਗੱਲ ਕਰਦੇ ਹਾਂ ਕਿ ਪੰਜਾਬ ਦਾ ਬੜਾ ਸੁਨਹਿਰੀ ਸਮਾਂ ਹੈ। ਕਿਸ ਪਾਸਿਓਂ ਆਪਾਂ ਸੁਨਹਿਰੀ ਹਾਂ? ਅੱਜ ਕਿਸਾਨ ਖੁਦਕੁਸ਼ੀ ਕਰ ਰਿਹਾ ਹੈ, ਮੁਲਾਜ਼ਮ ਸੜਕਾਂ

ਤੇ ਉਤਰੇ ਹੋਏ ਹਨ ਔਰ ਮਜ਼ਦੂਰ ਵਿਚਾਰੇ ਤਰਸ ਰਹੇ ਹਨ। ਮੈਂ ਗੱਲ ਕਰਨੀ ਚਾਹੁੰਦਾ ਹਾਂ ਕਿ ਇੱਕ ਆਪਣੇ ਮਿੱਡ ਡੇਅ ਮੀਲ ਸਕੀਮ ਚਲਦੀ ਹੈ, ਪਿਛਲੇ ਚਾਰ ਮਹੀਨਿਆਂ ਤੋਂ ਰਾਸ਼ਨ ਨਹੀਂ ਆ ਰਿਹਾ ਔਰ ਮਾਸਟਰਾਂ ਤੇ ਪ੍ਰੈਸ਼ਰ ਪਾਇਆ ਜਾ ਰਿਹਾ ਹੈ ਕਿ ਇਸ ਨੂੰ ਬੰਦ ਨਾ ਹੋਣ ਦਿਓ, ਭਾਵੇਂ ਗਵਾਂਢੀ ਸਕੂਲ ਤੋਂ ਲੈ ਆਓ। ਜਿਨ੍ਹਾਂ ਨੂੰ 1000/- ਰੁਪਏ ਮਹੀਨੇ ਦਾ ਵੇਤਨ ਮਿਲਦਾ ਹੈ, ਜਿਹੜੇ ਮਿੱਡ ਡੇਅ ਮੀਲ ਦਾ ਕੰਮ ਕਰਦੇ ਹਨ, ਉਨ੍ਹਾਂ ਨੂੰ ਅਜੇ ਤੱਕ ਚਾਰ ਮਹੀਨਿਆਂ ਤੋਂ ਪੈਸੇ ਨਹੀਂ ਮਿਲੇ ਅਤੇ ਫਿਰ ਆਪਾਂ ਕਹਿੰਦੇ ਹਾਂ ਕਿ ਸਾਡੇ ਕੋਲ ਪੈਸੇ ਹਨ, ਕੋਈ ਕਮੀ ਨਹੀਂ।

**ਸ੍ਰੀ ਜਗਦੀਸ਼ ਸਾਹਨੀ :** ** **

**ਮਾਨਯੋਗ ਸਪੀਕਰ :** ਤੁਸੀਂ ਬੈਠੋ, ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਸਰਕਾਰ ਵੱਲੋਂ ਆਈ.ਆਈ.ਟੀ. ਖੋਲ੍ਹਣ ਦੀ ਗੱਲ ਕੀਤੀ ਜਾ ਰਹੀ ਹੈ। ਇੱਕ ਰੋਪੜ ਦੇ ਵਿਚ ਆਈ ਹੈ, ਉਹ ਸੈਂਟਰ ਦੀ ਸਰਕਾਰ ਦੇ ਵਲੋਂ ਖੋਲ੍ਹੀ ਗਈ ਹੈ। ਜੇਕਰ ਸੈਂਟਰਲ ਯੂਨੀਵਰਸਿਟੀ, ਬਠਿੰਡਾ ਜਾਂ ਪੰਜਾਬ ਯੂਨੀਵਰਸਿਟੀ ਰੀਜੀਨਲ ਸੈਂਟਰ, ਮੁਕਤਸਰ ਦੀ ਗੱਲ ਕਰੀਏ, ਪੂਰਾ ਪੰਜਾਬ ਤਰਾਹ-ਤਰਾਹ ਕਰ ਰਿਹਾ ਹੈ, ਆਹ ਹੁਣ ਮੇਰੇ ਵੀਰ ਨੇ ਦੱਸਿਆ ਹੈ ਕਿ ਬਾਦਲ ਪਿੰਡ ਨੂੰ 70 ਕਰੋੜ ਰੁਪਏ ਦੀ ਸੜਕ ਬਣਾਈ ਹੈ, ਜਿਹੜੀ ਯੂਨੀਵਰਸਿਟੀ ਹੈ ਉਹ ਵੀ ਮੁਕਤਸਰ ਲੈ ਗਏ ਅਤੇ ਰੀਜ਼ਨਲ ਸੈਂਟਰ ਵੀ ਮੁਕਤਸਰ ਲੈ ਗਏ ਤਾਂ ਕੀ ਬਾਕੀ ਪਾਰਲੀਮੈਂਟ ਹਲਕਿਆਂ ਜਾਂ ਵਿਧਾਨ ਸਭਾ ਦੇ ਹਲਕਿਆਂ ਦੇ ਵਿਚ ਕੋਈ ਜ਼ਰੂਰਤ ਨਹੀਂ ਹੈ?... (ਵਿਘਨ) ਜਿਹੜੀ ਮੋਹਾਲੀ ਦੇ ਵਿਚ ਹੈ ਉਸ ਦੇ ਉਤੇ ਵੀ ਆਉਂਦਾ ਹਾਂ। ਉਹ ਇੱਕ ਰੁਪਿਏ ਗਜ਼ ਦੇ ਹਿਸਾਬ ਨਾਲ ਦੇ ਦਿੱਤੀ ਹੈ ਅਤੇ ਉਸ ਦੇ ਵਿਚ ਸਾਡੇ ਵਾਸਤੇ ਕੋਈ ਰਿਜ਼ਰਵੇਸ਼ਨ ਨਹੀਂ ਹੈ, ਮੋਹਾਲੀ ਵਾਸਤੇ ਕੋਈ ਰਿਜ਼ਰਵੇਸ਼ਨ ਨਹੀਂ ਹੈ। ਇਨ੍ਹਾਂ ਨੇ 70 ਰੁਪਏ ਪ੍ਰਤੀ ਏਕੜ ਦੇ ਕੇ...

**ਮਾਨਯੋਗ ਸਪੀਕਰ :** ਤੁਸੀਂ ਆਪਣੀ ਗੱਲ ਕਰੀ ਜਾਓ।

**ਸਰਦਾਰ ਬਲਬੀਰ ਸਿੰਘ ਸਿੱਧੂ :** ਹੁਣ ਇਨ੍ਹਾਂ ਨੇ ਚਾਰ ਥਰਮਲ ਪਲਾਂਟ ਲਗਾ ਕੇ ਵਾਫਰ ਬਿਜਲੀ ਦੇਣ ਦੀ ਗੱਲ ਕੀਤੀ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਅੱਜ ਤੱਕ ਚਾਰ ਸਾਲ ਹੋ ਗਏ ਹਨ ਤੁਹਾਨੂੰ ਟਾਜ ਕਰਦਿਆਂ ਨੂੰ, ਕੋਈ ਬਿਜਲੀ ਦਾ ਇੱਕ ਯੂਨਿਟ ਵੀ ਪੈਦਾ ਹੋਇਆ ਹੈ? ਤਿੰਨ ਸਾਲ ਦਾ ਸਮਾਂ ਕਿਹਾ ਸੀ ਪਰ ਹੁਣ ਤਾਂ ਚਾਰ ਸਾਲ ਨਿਕਲ ਗਏ ਹਨ, ਇਹ ਸਾਲ ਤਾਂ ਇਲੈਕਸ਼ਨ ਦੇ ਵਿਚ ਨਿਕਲ ਜਾਣਾ ਹੈ।...(ਵਿਘਨ).... ਇਹ ਤਾਂ ਅਸੀਂ ਵੇਖਣਾ ਹੈ ਕਿ ਇਸ ਤੋਂ ਅੱਗੇ ਕੀ ਕਰਨਾ ਹੈ। ਇਸ ਤੋਂ ਅਗਲੀ ਗੱਲ ਹੈ ਕਿ ਇਨ੍ਹਾਂ ਨੇ ਕਿਹਾ ਸੀ ਕਿ ਅਸੀਂ 70,000 ਬਿਜਲੀ ਦੇ ਸਿੰਗਲ ਪੁਆਇੰਟ ਦੇ ਕੁਨੈਕਸ਼ਨ ਦਿਆਂਗੇ

**Expunged as ordered by the Chair.

[ ਸਰਦਾਰ ਬਲਬੀਰ ਸਿੰਘ ਸਿੱਧੂ ]

ਪਰ ਅਸੀਂ ਇੱਕ ਯੂਨਿਟ ਤਾਂ ਬਿਜਲੀ ਦਾ ਪੈਦਾ ਕੀਤਾ ਨਹੀਂ ਤਾਂ ਫਿਰ ਇਨ੍ਹਾਂ ਨੂੰ ਕੁਨੈਕਸ਼ਨ ਕਿਥੋਂ ਦਿਆਂਗੇ? (ਵਿਘਨ) ਜਿਹੜੇ ਦਿੱਤੇ ਹਨ, ਉਹ ਤੁਸੀਂ 200 ਯੂਨਿਟਾਂ ਤੋਂ 60 ਯੂਨਿਟਾਂ ਦੇ ਉਤੇ ਲੈ ਆਏ ਹੋ।

**ਮਾਨਯੋਗ ਸਪੀਕਰ :** ਇਸ ਤਰ੍ਹਾਂ ਟਾਈਮ ਜਾਇਆ ਨਾ ਕਰੋ, ਪਲੀਜ਼, ਜਿਹੜਾ ਦੇ ਦਿੱਤਾ ਹੈ ਜਾਂ ਪਤਾ ਹੈ, ਉਹ ਬੋਲਿਆ ਜਾਵੇ।

**ਸਰਦਾਰ ਬਲਬੀਰ ਸਿੰਘ ਸਿੱਧੂ :** ਅਗੇ ਆਪਾਂ ਬੋਗਸ ਕਾਰਡਾਂ ਦੀ ਗੱਲ ਕਰਦੇ ਹਾਂ, ਜਿਹੜੇ ਬਲਿਊ ਕਾਰਡ ਬਣਾਏ ਹਨ। ਅੱਜ ਬਲਿਊ ਕਾਰਡ ਦੀ ਇਹ ਪੁਜੀਸ਼ਨ ਹੈ ਕਿ ਜਿਨ੍ਹਾਂ ਨੂੰ ਜ਼ਰੂਰਤ ਸੀ, ਉਨ੍ਹਾਂ ਵਿਚਾਰਿਆਂ ਨੂੰ ਹੱਕ ਨਹੀਂ ਮਿਲਿਆ, ਕੁਝ ਅਜਿਹੇ ਲੋਕ ਹਨ ਜਿਹੜੇ ਤਨਖਾਹਾਂ ਵੀ ਸਰਕਾਰ ਦੇ ਪਾਸੋਂ ਲੈ ਰਹੇ ਹਨ...

**ਮਾਨਯੋਗ ਸਪੀਕਰ :** ਇਹ ਕਹਿੰਦੇ ਹਨ ਕਿ ਸਾਡੇ ਪੂਰੇ ਠੀਕ ਹਨ, ਤੁਹਾਡੇ ਗਲਤ ਬਣੇ ਨੇ, ਤੁਸੀਂ ਆਖਦੇ ਹੋ ਕਿ ਸਾਡੇ ਗਲਤ ਹਨ। (ਹਾਸਾ) ਚਲੋ, ਗੱਲ ਕਰੋ ਅਗਲੀ।

**ਸਰਦਾਰ ਬਲਬੀਰ ਸਿੰਘ ਸਿੱਧੂ :** ਮੈਂ ਤਾਂ ਇਨ੍ਹਾਂ ਵਾਲੇ ਗਲਤ ਕਹਿੰਦਾ ਹਾਂ। ਬਣਾਏ ਵੀ ਇਨ੍ਹਾਂ ਨੇ ਹੀ ਹਨ। ਰੋਜ਼ਗਾਰ ਦੇਣ ਦੀ ਗੱਲ ਕਰਦੇ ਹਾਂ ਕਿ ਪੰਜਾਬ ਵਿਚ 10 ਲੱਖ ਤੋਂ ਜ਼ਿਆਦਾ ਪੜ੍ਹੇ ਲਿਖੇ ਬੇਰੁਜ਼ਗਾਰ ਹਨ। ਇਹ ਰੋਜ਼ਗਾਰ ਜੈਨਰੇਸ਼ਨ ਦਾ ਮਹਿਕਮਾ ਮੁੱਖ ਮੰਤਰੀ ਸਾਹਿਬ ਕੋਲ ਹੈ। 2007-10 ਤੱਕ ਤਿੰਨ ਸਾਲਾਂ ਦੇ ਵਿਚ ਮੁਕੰਮਲ ਹੋਏ ਸਰਵੇ ਉਪਰੰਤ ਇੱਕ ਵੀ ਆਦਮੀ ਨੂੰ ਸਰਵੇ ਦੇ ਆਧਾਰ ਤੇ ਰੋਜ਼ਗਾਰ ਨਹੀਂ ਦਿੱਤਾ ਗਿਆ। ਰੋਜ਼ਗਾਰ ਵਿਭਾਗ 2007 ਵਿਚ ਇੱਕ ਵੱਖਰਾ ਮਹਿਕਮਾ ਬਣਿਆ ਸੀ, ਇਸ ਦਾ ਅੱਜ ਤੱਕ ਰੈਗੂਲਰ ਡਾਇਰੈਕਟਰ ਵੀ ਨਹੀਂ ਲਗਾਇਆ ਗਿਆ, ਇਸ ਤੋਂ ਪਤਾ ਲਗਦਾ ਹੈ ਕਿ ਸਰਕਾਰ ਇਸ ਪ੍ਰਤੀ ਕਿੰਨੀ ਗੰਭੀਰ ਹੈ। ਕੇਂਦਰ ਦੀ ਯੂ.ਪੀ.ਏ. ਸਰਕਾਰ ਵੱਲੋਂ ਸਕਿੱਲ ਡਿਵੈਲਪਮੈਂਟ ਕਮਿਸ਼ਨ ਦੇ ਤਹਿਤ ਆਈ.ਟੀ.ਆਈ. ਦਾ ਪ੍ਰੋਗਰਾਮ ਉਲੀਕਿਆ ਗਿਆ ਸੀ, ਜਿਸ ਦੇ ਤਹਿਤ ਢਾਈ-ਢਾਈ ਕਰੋੜ ਰੁਪਿਆ ਇੱਕ ਸੈਂਟਰ ਦੇ ਲਈ ਦਿੱਤਾ ਜਾਣਾ ਸੀ। ਸਰਕਾਰ ਹੱਥ ਖੜ੍ਹੇ ਕਰਕੇ ਦੱਸੇ ਕਿ ਅੱਜ ਤੱਕ ਕਿਹੜੇ ਪਿੰਡ ਦੇ ਵਿਚ ਬਣਾ ਦਿੱਤਾ ਹੈ, ਕਿਹੜੀ ਕਾਂਸਟੀਚਿਊਐਂਸੀ ਦੇ ਵਿਚ ਬਣਾ ਦਿੱਤਾ ਹੈ, ਇੱਕ ਵੀ ਨਹੀਂ। ਮੈਂ ਕਹਿੰਦਾ ਹਾਂ ਕਿ ਮੈਂ ਆਪਣੇ ਲੈਵਲ ਦੇ ਉਤੇ ਆਪਣੇ ਹਲਕੇ ਦੇ ਵਿਚ ਤਿੰਨ ਸੈਂਟਰ ਮਨੌਲੀ, ਬਜਹੇੜੀ ਅਤੇ ਸਨੇਟਾ ਦੇ ਵਾਸਤੇ ਪਰਪੋਜ਼ਲਾਂ ਬਣਾ ਕੇ ਭੇਜੀਆਂ ਸਨ ਪਰ ਸਰਕਾਰ ਨੇ ਕਦੇ ਵੀ ਠੀਕ ਤਰੀਕੇ ਦੇ ਨਾਲ ਕੋਈ ਵਿਗਿਆਪਨ ਨਹੀਂ ਦਿੱਤਾ, ਕੋਈ ਐਡ ਨਹੀਂ। ਸਿਰਫ ਬੁੱਕਲ ਦੇ ਵਿਚ ਲੱਡੂ ਭੰਨਣ ਦੀ ਕੋਸ਼ਿਸ਼ ਕਰਦੇ ਹਨ ਕਿ ਸਾਡਿਆਂ ਦੇ ਕੋਲ ਬਣ ਜਾਣ ਤੇ ਕਾਂਗਰਸ ਵਾਲਿਆਂ ਕੋਲ ਕੋਈ ਨਾ ਬਨਣ।।

ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਤਰ੍ਹਾਂ ਹੀ ਮਹਾਰਾਜਾ ਰਣਜੀਤ ਸਿੰਘ ਇੰਸਟੀਚਿਊਟ ਦੀ ਸਥਾਪਨਾ ਦੀ ਗੱਲ ਕਰ ਲਈਏ ਤਾਂ ਸਰਕਾਰ ਨੇ ਉਸ ਸੰਸਥਾ ਨੂੰ ਪੂਰਾ ਸਟਾਫ ਨਹੀਂ ਦਿੱਤਾ, ਸੰਸਥਾ ਦੇ ਡਾਇਰੈਕਟਰ ਨੂੰ ਗੱਡੀ ਤੱਕ ਨਹੀਂ ਦਿੱਤੀ ਗਈ। ਫਿਰ ਕਹਿੰਦੇ ਹਨ ਕਿ

ਅਸੀਂ ਤਾਂ ਮਹਾਰਾਜਾ ਰਣਜੀਤ ਸਿੰਘ ਵਰਗਾ ਰਾਜ ਪੈਦਾ ਕਰਨਾ ਹੈ। ਜਿਹੜੇ ਬੰਦੇ ਕੋਲ ਹਥਿਆਰ ਨਹੀਂ ਹੈ, ਉਹ ਲੜਾਈ ਕਿਵੇਂ ਲੜੇਗਾ। ਇਸ ਲਈ ਸਰਕਾਰ ਦੀਆਂ ਜਿੰਨੀਆਂ ਵੀ ਨਾਕਾਮੀਆਂ ਹਨ, ਉਨ੍ਹਾਂ ਨੂੰ ਜੱਗ ਜ਼ਾਹਿਰ ਕਰਨਾ ਸਾਡੇ ਵੀਰਾਂ ਨੂੰ ਕੌੜਾ ਲੱਗਦਾ ਹੈ। ਪੀ.ਸੀ.ਐਸ. ਅਤੇ ਅਲਾਈਡ ਅਫਸਰਾਂ ਦੀ ਸ਼ਾਰਟੇਜ਼ ਦੇ ਬਾਵਜੂਦ ਸਾਲ 2007 ਤੋਂ 2011 ਤੱਕ ਇੱਕ ਵੀ ਸਿਲੈਕਸ਼ਨ ਨੇਪਰੇ ਨਹੀਂ ਚੜ੍ਹੀ। ਇੱਕ ਪੀ.ਸੀ.ਐਸ. ਅਫਸਰ ਦੇ ਪਾਸ ਪੰਜ-ਪੰਜ, ਚਾਰ-ਚਾਰ ਮਹਿਕਮਿਆਂ ਦਾ ਚਾਰਜ ਹੈ। ਸਭ ਤੋਂ ਵੱਡੀ ਮਾੜੀ ਗੱਲ ਇਹ ਹੈ ਅਤੇ ਇਹ ਇਤਿਹਾਸ ਦੇ ਵਿਚ ਪਹਿਲੀ ਵਾਰ ਹੋਵੇਗਾ ਕਿ ਅਜ਼ਾਦੀ ਤੋਂ ਬਾਅਦ ਜਿਹੜੇ ਰਿਟਾਇਰੀ ਅਫਸਰ ਹਨ, ਉਨ੍ਹਾਂ ਨੂੰ ਕੰਟ੍ਰੈਕਟ ਬੇਸਿਜ਼ ਤੇ ਰੱਖਿਆ ਜਾ ਰਿਹਾ ਹੈ, ਜਿਹੜਾ ਬੰਦਾ 60 ਸਾਲ ਦੀ ਉਮਰ ਤੱਕ ਨਹੀਂ ਰੱਜਿਆ, ਉਸ ਨੂੰ ਹੋਰ ਸਾਲ ਦੇ ਦਿਓ ਜਿਸ ਨਾਲ ਉਹ ਪੰਜਾਬ ਦੀ ਹੋਰ ਲੁੱਟ ਕਰਨਗੇ ਅਤੇ ਨੁਕਸਾਨ ਕਰਨਗੇ।

ਇਸ ਤੋਂ ਅੱਗੇ ਮੈਂ ਗੱਲ ਕਰਾਂਗਾ ਖੇਤੀਬਾੜੀ ਦੀ। ਖੇਤੀਬਾੜੀ ਨੂੰ ਲਾਹੇਵੰਦ ਧੰਦਾ ਬਣਾਉਣ ਲਈ ਸਰਕਾਰ ਨੇ ਕਿਹੜਾ ਕਦਮ ਚੁੱਕਿਆ ਹੈ? ਮੈਂ ਇੱਥੇ ਗੱਲ ਕਰਾਂਗਾ ਪੂਰੇ ਪੰਜਾਬ ਦੀਆਂ ਸ਼ੂਗਰ ਮਿਲਾਂ ਦੀ। ਮਜੀਠੀਆ ਸਾਹਿਬ, ਸੁਣ ਲਓ...

**ਮਾਨਯੋਗ ਸਪੀਕਰ :** ਤੁਸੀਂ ਆਪਣੀ ਗੱਲ ਕਰੋ, ਉਹ ਸੁਣ ਲੈਣਗੇ।

**ਸਰਦਾਰ ਬਲਬੀਰ ਸਿੰਘ ਸਿੱਧੂ :** ਉਨ੍ਹਾਂ ਤੋਂ ਧੱਕੇ ਨਾਲ ਸੇਲ ਕਰਨ ਦੇ ਰੈਜ਼ੋਲਿਊਸ਼ਨ ਪੁਆਏ ਜਾ ਰਹੇ ਹਨ। ਨਵਾਂ ਸ਼ਹਿਰ ਵਿਚ ਚੇਅਰਮੈਨ ਭਾਵੇਂ ਕਾਂਗਰਸ ਪਾਰਟੀ ਦਾ ਹੈ ਪਰ ਜਿਹੜਾ ਡਾਇਰੈਕਟਰ ਹੈ, ਉਹ ਅਕਾਲੀ ਪਾਰਟੀ ਦਾ ਹੈ। ਉਨ੍ਹਾਂ ਲੋਕਾਂ ਨੇ ਭੱਜ ਕੇ ਆਪਣੀ ਜਾਨ ਬਚਾਈ, ਉਨ੍ਹਾਂ ਨੂੰ ਕਿਹਾ ਗਿਆ ਕਿ ਕਿੱਥੇ ਜਾਓਗੇ? ਐਸ.ਐਸ.ਪੀ. ਦੀ ਡਿਊਟੀ ਲਗਾ ਦਿੱਤੀ। ਉਸ ਨੇ ਧੱਕੇ ਨਾਲ ਉਨ੍ਹਾਂ ਤੋਂ ਰੈਜ਼ੋਲਿਊਸ਼ਨ ਪੁਆਏ। ਫੇਰ ਇਹ ਕਹਿੰਦੇ ਹਨ ਕਿ ਅਸੀਂ ਕਿਸਾਨ ਹਿਤੈਸ਼ੀ ਹਾਂ, ਫੇਰ ਕਹਿੰਦੇ ਕਿ ਅਸੀਂ ਸ਼ੂਗਰ ਮਿਲਾਂ ਨੂੰ ਡਿਵੈਲਪ ਕਰ ਰਹੇ ਹਾਂ। ਇਹ ਕਿੱਥੇ ਡਿਵੈਲਪਮੈਂਟ ਕਰ ਰਹੇ ਹਨ? ਜਿਹੜਾ ਪੁਲੰਦਾ ਇਨ੍ਹਾਂ ਨੇ ਗਵਰਨਰ ਸਾਹਿਬ ਤੋ ਬੁਲਵਾਇਆ, ਉਹ ਅਗਲੇ ਨੇ ਬੋਲਿਆ, ਵਰਨਾ ** ** ਸਰਕਾਰ ਨਵੇਂ ਬੀਜ ਫਾਰਮ ਸਥਾਪਿਤ ਕਰਨ ਬਾਰੇ ਦਾਅਵੇ ਕਰਦੀ ਹੈ। ਫਿਰੋਜਪੁਰ ਤੋਂ ਜਾਖੜ ਸਾਹਿਬ ਬੈਠੇ ਹਨ, ਪਿੰਡ ਮੱਜਵਾਲਾ ਫਾਰਮ ਦੀ ਇੰਨੀ ਖ਼ਸਤਾ ਹਾਲਤ ਹੈ ਕਿ ਉਥੇ ਨਾ ਕੋਈ ਕੁਰਸੀ ਨਾ ਮੇਜ। ਉਹ ਮੈਨੂੰ ਕਹਿੰਦੇ ਕਿ ਸਾਨੂੰ ਬਚਾਓ, ਭਾਵੇਂ ਕੁਰਸੀ ਨਹੀਂ ਹੈ, ਟਾਟ ਲੈ ਕੇ ਹੀ ਭੇਜ ਦਿਓ, ਅਸੀਂ ਭੁੰਜੇ ਬਹਿ ਕੇ ਹੀ ਕੰਮ ਕਰ ਲਿਆਂ ਕਰਾਂਗੇ। ਟਾਟ ਤਾਂ ਸਰਕਾਰ ਦੇ ਦੇਵੇ ਪਰ ਇਹ ਉਹ ਵੀ ਨਹੀਂ ਦੇ ਸਕਦੀ।

ਸਹਿਕਾਰਤਾ ਵਿਭਾਗ ਨੇ 8300 ਕਰੋੜ ਰੁਪਏ ਦੇ ਕਰਜ਼ੇ ਦਾ ਟੀਚਾ ਮਿੱਥਿਆ ਹੈ। ਕਿਸਾਨ ਤਾਂ ਪਹਿਲਾਂ ਹੀ ਕਰਜ਼ੇ ਹੇਠ ਦੱਬਿਆ ਪਿਆ ਹੈ, ਉਸ ਨੂੰ ਇਹ ਹੋਰ ਕਰਜਾਈ ਕਰਨ ਵਾਲੇ ਹਨ। ਉਸ ਵਾਂਸਤੇ ਅਸੀਂ ਕੋਈ ਹੋਰ ਚੰਗੀ ਸਕੀਮ ਲੈ ਕੇ ਆਈਏ ਤਾਂ ਕਿ

**Expunged as ordered by the Chair.

ਉਸ ਨੂੰ ਕਰਜ਼ੇ ਤੋਂ ਬਾਹਰ ਕੱਢੀਏ, ਉਸ ਨੂੰ ਰੁਜਗਾਰ ਦੇਈਏ, ਉਸ ਦੇ ਬੱਚਿਆਂ ਵਾਸਤੇ ਕੋਈ ਨਵੀਆਂ ਪ੍ਰੋਪੋਜ਼ਲਾਂ ਬਣਾਈਏ। ਕਰਜ਼ੇ ਦੇ ਦੇ ਕੇ ਅਸੀਂ ਉਸ ਨੂੰ ਬਿਮਾਰ ਕਰ ਦਿੱਤਾ ਹੈ। ਇਹੀ ਕਾਰਨ ਹੈ ਕਿ ਜੇਕਰ ਅਸੀਂ ਕੋਈ ਰਿਆਇਤਾਂ ਦਿੰਦੇ ਹਾਂ, ਉਹ ਪ੍ਰਾਪਰ ਤਰੀਕੇ ਨਾਲ ਜੇਕਰ ਨਹੀਂ ਦਿੱਤੀਆਂ ਜਾਂਦੀਆਂ ਤਾਂ ਹੀ ਉਨ੍ਹਾਂ ਦਾ ਮਿਸਯੂਜ਼ ਹੁੰਦਾ ਹੈ।

**ਮਾਨਯੋਗ ਸਪੀਕਰ** : ਤੁਹਾਡਾ ਟਾਈਮ ਸਮਾਪਤ ਹੋ ਰਿਹਾ ਹੈ।

**ਸਰਦਾਰ ਬਲਬੀਰ ਸਿੰਘ ਸਿੱਧੂ** : ਮੈਂ ਪੰਜ ਮਿੰਟ ਵਿਚ ਹੀ ਆਪਣੀ ਗੱਲ ਨਿਬੇੜ ਦੇਵਾਂਗਾ। ਭਾਈ ਘਨੱਈਆ ਸਕੀਮ ਵਿਚ ਲੋਕਾਂ ਦੇ ਕਾਰਡ ਬਣ ਗਏ, ਉਨ੍ਹਾਂ ਲੋਕਾਂ ਨੇ ਬੜੇ ਚਾਅ ਨਾਲ ਇਹ ਕਾਰਡ ਬਣਵਾਏ। ਬਾਦਲ ਸਾਹਿਬ ਕਹਿੰਦੇ ਹਨ ਕਿ ਮੋਹਾਲੀ ਵਿਚ ਕੈਂਸਰ ਦਾ ਇੱਕ ਹਸਪਤਾਲ ਮੈਕਸ ਵੱਲੋਂ ਬਣਾਇਆ ਜਾ ਰਿਹਾ ਹੈ, ਇੱਕ ਬਠਿੰਡੇ ਵਿਚ ਬਣਨ ਜਾ ਰਿਹਾ ਹੈ। ਜਦੋਂ ਭਾਈ ਘਨੱਈਆ ਕਾਰਡ ਵਾਲੇ ਇਨ੍ਹਾਂ ਹਸਪਤਾਲਾਂ ਵਿਚ ਵੜਦੇ ਹਨ ਤਾਂ ਉਨ੍ਹਾਂ ਨੂੰ ਉਹ ਹਸਪਤਾਲਾਂ ਵਾਲੇ ਚੁੱਕ ਕੇ ਬਾਹਰ ਮਾਰਦੇ ਹਨ। ਕਹਿੰਦੇ ਹਨ ਇਹ ਸਾਡੇ ਕੋਲ ਨਹੀਂ ਚਲਦਾ, ਸਾਡੇ ਤਾਂ ਪਹਿਲਾਂ ਹੀ ਸਰਕਾਰ ਵੱਲ ਪੈਸੇ ਡਿਊ ਪਏ ਹਨ, ਸਾਨੂੰ ਉਹ ਪੈਸੇ ਨਹੀਂ ਮਿਲੇ। ਮੈਨੂੰ ਖੁਦ ਨੂੰ ਜਾ ਕੇ ਉਨ੍ਹਾਂ ਨਾਲ ਲੜ ਕੇ ਦੋ ਬੰਦੇ ਆਪਣੇ ਐਡਮਿਟ ਕਰਵਾਉਣੇ ਪਏ। ਅਜਿਹੇ ਹਾਲਾਤ ਪੰਜਾਬ ਵਿਚ ਭਾਈ ਘਨੱਈਆ ਸਕੀਮ ਦੇ ਹਨ।

ਇਸ ਤੋਂ ਅੱਗੇ ਮਿਲਕਫੈੱਡ ਦਾ ਜ਼ਿਕਰ ਕਰਾਂਗਾ। ਗੁਜਰਾਤ ਵਿਚ ਇੱਕ ਅਮੂਲ ਨਾਂ ਦੀ ਕੰਪਨੀ ਹੈ ਜਿਸ ਨੇ ਕਿ ਬੜੇ ਵਧੀਆ ਤਰੀਕੇ ਨਾਲ ਆਪਣਾ ਪ੍ਰੋਸੀਜਰ ਚਲਾਇਆ ਹੋਇਆ ਹੈ। ਉਹ ਹਰ ਤਿੰਨ ਮਹੀਨਿਆਂ ਬਾਅਦ ਹਰ ਕਿਸਾਨ ਦੇ ਡੇਅਰੀ ਫਾਰਮ ਦਾ ਮੁਆਇਨਾ ਕਰਦੇ ਹਨ। ਉਨ੍ਹਾਂ ਦੇ ਡੰਗਰਾਂ ਦਾ ਫਰੀ ਇਲਾਜ ਕੀਤਾ ਜਾਂਦਾ ਹੈ ਪਰ ਸਾਡੀ ਸਰਕਾਰ ਕੋਲ ਕੋਈ ਅਜਿਹੀ ਸਕੀਮ ਨਹੀਂ ਹੈ। ਸਾਡੀ ਸਰਕਾਰ ਇਹ ਸਭ ਕੁਝ ਭੁੱਲੀ ਬੈਠੀ ਹੈ। ਪੰਜਾਬ ਵਿਚ ਪਸ਼ੂ ਧਨ ਨੂੰ ਸਭ ਤੋਂ ਉੱਤਮ ਮੰਨਿਆ ਜਾਂਦਾ ਹੈ। ਕਿਸਾਨ ਦੀ ਸਭ ਤੋਂ ਵੱਧ ਮਦਦ ਪਸ਼ੂ ਕਰਦਾ ਹੈ। ਭਾਵੇਂ ਉਹ ਉਸ ਦਾ ਦੁੱਧ ਵੇਚੇ ਜਾਂ ਫੇਰ ਉਸ ਨੂੰ ਸੇਲ ਕਰਕੇ ਉਹ ਆਪਣੇ ਪਰਿਵਾਰ ਦੀ ਜ਼ਿੰਮੇਵਾਰੀ ਨਿਭਾਉਂਦਾ ਹੈ। ਮੈਂ ਕਹਿ ਸਕਦਾ ਹਾਂ ਕਿ ਅੱਜ ਭਾਵੇਂ ਪੰਜਾਬ ਵਿਚ ਬਹੁਤ ਵਧੀਆ ਕੁਆਲਿਟੀ ਦੇ ਪਸ਼ੂ ਹਨ ਪਰ ਪੰਜਾਬ ਦਾ ਕਿਸਾਨ ਲੁੱਟਿਆ ਜਾ ਰਿਹਾ ਹੈ।

ਸਿੰਜਾਈ ਦੇ ਮਾਮਲੇ ਵਿਚ ਪੰਜਾਬ ਦਾ ਬੁਰਾ ਹਾਲ ਹੈ। ਬਾਦਲ ਸਾਹਿਬ ਦਾ ਏਰੀਆ, ਮੇਰੀ ਆਪਣੀ ਜਨਮ ਭੂਮੀ ਵਿਚ ਪਾਣੀ ਦੀ ਬੜੀ ਲੋੜ ਰਹਿੰਦੀ ਹੈ, ਜਾਖੜ ਸਾਹਿਬ ਦੇ ਏਰੀਏ ਦਾ ਬੜਾ ਮਾੜਾ ਹਾਲ ਹੈ। ਕੈਨਾਲ ਸਿਸਟਮ ਸਾਰਾ ਸੁੱਕਿਆ ਪਿਆ ਹੈ। ਸੇਖਵਾਂ ਸਾਹਿਬ ਬੈਠੇ ਹਨ, ਇਹ ਆਪ ਵੱਡੇ ਫਾਰਮਰ ਹਨ, ਕਿਸਾਨ ਤਬਾਹ ਹੋ ਗਏ ਹਨ। ਇਸ ਨਾਲੋਂ ਤਾਂ ਅੰਗਰੇਜ਼ਾਂ ਦਾ ਰਾਜ ਚੰਗਾ ਸੀ, 15 ਮਿੰਟ ਵਿਚ ਪਾਣੀ ਪਹੁੰਚਦਾ ਹੁੰਦਾ ਸੀ, ਅੱਧੇ ਘੰਟੇ ਵਿਚ ਪਾਣੀ ਮਿਲ ਜਾਂਦਾ ਸੀ ਅਤੇ ਹੁਣ ਟੇਲਾਂ ਤੇ ਪਾਣੀ ਨਹੀਂ ਪਹੁੰਚਦਾ।

ਇਹ ਕਿਹੋ ਜਿਹੀ ਕਿਸਾਨ ਹਿਤੈਸ਼ੀ ਸਰਕਾਰ ਹੈ, ਇਹ ਕਿਸਾਨ ਹਿਤੈਸ਼ੀ ਹੋਣ ਦੀ ਕਿਹੜੀ ਗੱਲ ਕਰਦੇ ਹਨ?

ਹੁਣ ਮੈਂ ਲੋਕ ਨਿਰਮਾਣ ਅਤੇ ਵਿਕਾਸ ਦੀ ਗੱਲ ਕਰਦਾ ਹਾਂ। ਇਸ ਵਿਚ ਜਿੰਨੀਆਂ ਸੜਕਾਂ ਸੈਂਟਰ ਦੀ ਸਰਕਾਰ ਨੇ ਬਣਾਈਆਂ ਹਨ...

**ਮਾਨਯੋਗ ਸਪੀਕਰ** : ਤੁਹਾਡੇ ਦੋ ਮਿੰਟ ਰਹਿੰਦੇ ਹਨ।

**ਸਰਦਾਰ ਬਲਬੀਰ ਸਿੰਘ ਸਿੱਧੂ** : ਸਪੀਕਰ ਸਾਹਿਬ, ਮੇਰੀ ਗੱਲ ਦੋ ਮਿੰਟ ਵਿਚ ਹੀ ਹੋ ਜਾਵੇਗੀ। ਜਿੰਨੀਆਂ ਵੀ ਸੜਕਾਂ ਸੈਂਟਰ ਦੀ ਸਰਕਾਰ ਨੇ ਬਣਾਈਆਂ ਹਨ, ਉਹ ਇਨ੍ਹਾਂ ਨੇ ਆਪਣੇ ਖਾਤੇ ਵਿਚ ਪਾ ਲਈਆਂ ਹਨ, ਜਿੰਨੇ ਰੇਲਵੇ ਬ੍ਰਿਜ ਬਣਾਏ ਹਨ ਉਹ ਆਪਣੇ ਖਾਤੇ ਵਿਚ ਪਾ ਲਏ। ਢੀਂਡਸਾ ਸਾਹਿਬ ਮੇਰੇ ਨਾਲ ਮੋਹਾਲੀ ਚੱਲਣ ਤੇ ਬਾਦਲ ਸਾਹਿਬ ਨੂੰ ਵੀ ਨਾਲ ਲੈ ਚਲਦਾ ਹਾਂ। ਜੇ ਤਾਂ ਸ਼ਾਮ ਨੂੰ ਤਿੰਨ ਵਾਰੀ ਮਾਲਸ਼ ਨਾ ਹੋਈ ਤਾਂ ਮੈਨੂੰ ਫੜ੍ਹ ਲੈਣਾ (ਹਾਸਾ) ਨਹੀਂ ਤਾਂ ਮੈਂ ਇਨ੍ਹਾਂ ਨੂੰ ਫੜ੍ਹਾਂਗਾ। (ਵਿਘਨ) ਮੈਨੂੰ ਇਸ ਨੂੰ ਕਰਵਾਉਣ ਵਾਸਤੇ ਪੈਸੇ ਦੇ ਦੇਣ, ਮੈਂ ਫਿਰ ਕਰਵਾ ਲਵਾਂਗਾ।

ਹੁਣ ਮੋਹਾਲੀ ਦੀ ਮਿਉਂਸਿਪਲ ਕੌਂਸਲ, ਜਿਹੜੀ ਕਿ ਲੋਕਾਂ ਦੀ ਚੁਣੀ ਹੋਈ ਬਾਡੀ ਸੀ, ਪਹਿਲੀ ਗੱਲ ਤਾਂ ਉਸ ਦਾ ਜਿਹੜਾ ਪ੍ਰਧਾਨ ਸੀ, ਉਸ ਨੂੰ ਧੱਕੇ ਨਾਲ ਰੀਮੂਵ ਕਰ ਦਿੱਤਾ ਗਿਆ। ਜੇ ਮੁੱਖ ਮੰਤਰੀ ਕੋਈ ਬਦਲੀ ਨਹੀਂ ਕਰ ਸਕਦਾ ਜਾਂ ਕਿਸੇ ਗਲਤ ਲੱਗੇ ਹੋਏ ਟੈਂਡਰ ਨੂੰ ਪੋਸਟਪੋਨ ਨਹੀਂ ਕਰ ਸਕਦਾ ਤਾਂ ਮੈਂ ਕਹਿੰਦਾ ਹਾਂ ਕਿ ਫਿਰ ਮੁੱਖ ਮੰਤਰੀ ਬਣਨ ਦਾ ਕੀ ਫਾਇਦਾ ਹੋਇਆ ਜਾਂ ਫਿਰ ਪ੍ਰਧਾਨ ਬਣਨ ਦਾ ਕੀ ਫਾਇਦਾ? ਉਸ ਤੇ ਦੋ ਇਲਜ਼ਾਮ ਲੱਗ ਗਏ, ਉਸ ਨੂੰ ਧੱਕੇ ਨਾਲ ਰੀਮੂਵ ਕਰ ਦਿੱਤਾ। ਉਸ ਤੋਂ ਬਾਅਦ ਜਿੱਤਿਆ ਹੋਇਆ ਕੌਂਸਲਰ ਸੀ, ਉਸ ਨੂੰ ਧੱਕੇ ਨਾਲ ਹਰਾ ਦਿੱਤਾ। ਹਾਈ ਕੋਰਟ ਨੇ ਦੋਵੇਂ ਚੀਜ਼ਾਂ ਰੱਦ ਕਰ ਦਿੱਤੀਆਂ ਅਤੇ ਕੇਸ ਫਿਰ ਹੱਕ ਵਿਚ ਕਰ ਦਿੱਤਾ। ਹੁਣ ਕੀ ਕੀਤਾ ਕਿ ਉਸ ਨੂੰ ਕਾਰਪੋਰੇਸ਼ਨ ਵਿਚ ਕਨਵਰਟ ਕਰ ਦਿੱਤਾ। ਨਾ ਉਸ ਦਾ ਏਰੀਆ ਵਧਾਇਆ, ਨਾ ਕਿਸੇ ਹੋਰ ਗੱਲ ਦੀ ਪ੍ਰਵਾਹ ਕੀਤੀ, ਉਸ ਨੂੰ ਮਿਉਂਸਿਪਲ ਕਾਰਪੋਰੇਸ਼ਨ ਵਿਚ ਕਨਵਰਟ ਕਰ ਦਿੱਤਾ ਗਿਆ ਕਿਉਂਕਿ ਉਥੇ ਸਿੱਧੂ ਦਾ ਪ੍ਰਧਾਨ ਸੀ, ਕਾਂਗਰਸ ਪਾਰਟੀ ਦਾ ਪ੍ਰਧਾਨ ਸੀ, ਉਹ ਚੁੱਭਦਾ ਸੀ। ਅੱਜ ਉਥੇ ਤਕਰੀਬਨ 11 ਕਰੋੜ ਰੁਪਏ ਦੇ ਜਿਹੜੇ ਮਤੇ ਪਾਸ ਹੋਏ ਹਨ, ਉਨ੍ਹਾਂ ਮਤਿਆਂ ਤੇ ਪਿਛਲੇ ਤਿੰਨ ਮਹੀਨਿਆਂ ਤੋਂ ਬਰੇਕਾਂ ਲੱਗੀਆਂ ਹੋਈਆਂ ਹਨ। ਬਾਦਲ ਸਾਹਿਬ, ਸੜਕਾਂ ਇਸੇ ਕਾਰਨ ਟੁੱਟੀਆਂ ਹਨ। ਇਸ ਵਾਸਤੇ ਕਾਲੀਆ ਸਾਹਿਬ ਵੀ ਸਿੱਧੇ ਤੌਰ ਤੇ ਜ਼ਿੰਮੇਵਾਰ ਹਨ। ਜਿਥੋਂ ਤੱਕ ਮੈਗਾ ਪ੍ਰੋਜੈਕਟ ਆਉਣ ਦੀ ਗੱਲ ਹੈ, ਸਾਨੂੰ ਇਸ ਦੀ ਖੁਸ਼ੀ ਹੈ ਪਰ ਜਿਹੜਾ ਲਿੰਕ ਰੋਡ ਨੈਟਵਰਕ ਸੀ, ਉਹ ਸਾਰਾ ਟੁੱਟ ਗਿਆ ਹੈ। ਕੋਈ ਬੰਦਾ ਸਿੱਧੇ ਰਸਤੇ ਰਾਹੀਂ ਥੋੜ੍ਹੇ ਸਮੇਂ ਵਿਚ ਮੋਹਾਲੀ ਨਹੀਂ ਆ ਸਕਦਾ। ਉਸ ਨੂੰ ਘੁੰਮ ਕੇ ਦੋ-ਤਿੰਨ ਘੰਟੇ ਮੋਹਾਲੀ ਤੱਕ ਪਹੁੰਚਣ ਵਿਚ ਲਗਦੇ ਹਨ। ਇਸ ਲਈ, ਸਪੀਕਰ ਸਾਹਿਬ, ਗੱਲਾਂ ਬਹੁਤ ਹਨ, ਪਹਿਲੀ ਵਾਰ ਬੋਲਣ ਦਾ ਮੌਕਾ ਮਿਲਿਆ ਹੈ, ਥੋੜ੍ਹਾ ਜਿਹਾ ਸਮਾਂ ਦੇ ਦਿਓ।

**ਮਾਨਯੋਗ ਸਪੀਕਰ** : ਨਹੀਂ ਜੀ।

**ਸਰਦਾਰ ਬਲਬੀਰ ਸਿੰਘ ਸਿੱਧੂ** : ਮੈਂ ਹੁਣ ਪੀ.ਟੀ.ਯੂ. ਯੂਨੀਵਰਸਿਟੀ ਦੀ ਗੱਲ ਕਰਨ ਲੱਗਾ ਹਾਂ। ਮੇਰੇ ਹਲਕੇ ਦਾ ਲੜਕਾ ਰਾਜਨਬੀਰ ਬੈਨੀਪਾਲ ਹੈ, ਉਹ ਮੋਹਾਲੀ ਦਾ ਹੈ। ਉਸ ਨੇ ਯੂਨੀਵਰਸਿਟੀ ਵਿਚੋਂ ਟਾਪ ਕੀਤਾ ਹੈ। ਇਸ ਦੀ ਬੜੀ ਖੁਸ਼ੀ ਹੈ। ਪਰ ਇਸ ਦੀ ਜਿਹੜੀ ਅਵਾਰਡ ਸ਼ੀਟ ਹੈ, ਉਸ ਵਿਚ 20 ਵਿਚੋਂ 22 ਨੰਬਰ ਦਿੱਤੇ ਗਏ ਹਨ। ਮੈਂ ਉਸ ਨੂੰ ਕਿਹਾ ਕਿ ਤੂੰ ਤਾਂ ਇੰਟੈਲੀਜੈਂਟ ਵਿਦਿਆਰਥੀ ਹੈ। ਉਸ ਨੇ ਮੈਨੂੰ ਦੱਸਿਆ ਕਿ ਮੈਂ ਭਾਵੇਂ ਇੰਟੈਲੀਜੈਂਟ ਹਾਂ ਪਰ ਮੇਰੀ ਕਿਤੇ ਇੰਟਰਵਿਊ ਹੋਈ ਹੈ, ਉਹ ਕਹਿੰਦੇ ਹਨ ਕਿ ਤੇਰਾ ਸਰਟੀਫਿਕੇਟ ਗਲਤ ਹੈ। 124 ਬੱਚੇ ਹਨ, ਜਿਨ੍ਹਾਂ ਨੇ ਦਰੁਸਤ ਰਿਕਾਰਡ ਕਢਵਾਉਣ ਲਈ ਉਥੇ ਅਪਲਾਈ ਕੀਤਾ ਹੋਇਆ ਹੈ। ਬਾਦਲ ਸਾਹਿਬ, ਇਹ ਪੁਆਇੰਟ ਨੋਟ ਕਰ ਲਿਆ ਜਾਵੇ ਜੀ। ਫਿਰ ਆਪਾਂ ਕਿਵੇਂ ਕਹਿ ਸਕਦੇ ਹਾਂ ਕਿ ਸਾਰਾ ਕੁਝ ਦਰੁਸਤ ਚੱਲ ਰਿਹਾ ਹੈ?

**ਮਾਨਯੋਗ ਸਪੀਕਰ** : ਤੁਹਾਡਾ ਸਮਾਂ ਸਮਾਪਤ ਹੈ।

**ਸਰਦਾਰ ਬਲਬੀਰ ਸਿੰਘ ਸਿੱਧੂ** : ਸਪੀਕਰ ਸਾਹਿਬ, ਸਿਰਫ ਇੱਕੋ ਪੁਆਇੰਟ ਰਹਿ ਗਿਆ ਹੈ। ਮੈਂ ਇੰਡੀਅਨ ਬਿਜ਼ਨਸ ਸਕੂਲ ਆਫ ਮੋਹਾਲੀ ਬਾਰੇ ਭਾਵੇਂ ਪਹਿਲਾਂ ਵੀ ਗੱਲ ਕੀਤੀ ਹੈ ਕਿ ਉਥੇ ਇੱਕ ਵੀ ਸੀਟ ਸਾਡੇ ਬੱਚਿਆਂ ਵਾਸਤੇ ਰਿਜ਼ਰਵ ਨਹੀਂ ਹੈ। ਕਮ-ਜ਼-ਕਮ ਜਦੋਂ ਅਸੀਂ ਇਸ ਵਾਸਤੇ ਐਮ.ਓ.ਯੂ. ਸਾਈਨ ਕੀਤਾ ਹੈ ਤਾਂ ਅਸੀਂ ਸਰਕਾਰ ਵਲੋਂ ਇਹ ਤਾਂ ਕਹਿ ਸਕਦੇ ਸੀ ਕਿ ਮੋਹਾਲੀ ਜ਼ਿਲ੍ਹੇ ਵਿਚੋਂ ਜਾਂ ਪੰਜਾਬ ਦੇ 10 ਬੱਚਿਆਂ ਨੂੰ ਸੀਟ ਦਿੱਤੀ ਜਾਵੇ। ਅੱਜ ਆਈ.ਏ.ਐਸ. ਦੀ ਗੱਲ ਕਰੀਏ, ਜੇ ਚੰਡੀਗੜ੍ਹ ਨੂੰ ਬਾਹਰ ਕੱਢ ਦੇਈਏ ਤਾਂ ਇੱਕ ਵੀ ਬੱਚਾ ਸਾਡੇ ਪੰਜਾਬ ਵਿਚੋਂ ਭਰਤੀ ਨਹੀਂ ਹੋਇਆ। ਇਹ ਇੱਕ ਪਰਸੈਂਟ ਗਿਣਤੀ ਵੀ ਨਹੀਂ ਬਣਦੀ। ਫਿਰ ਕਿਵੇਂ ਕਹਿ ਸਕਦੇ ਹਾਂ ਕਿ ਸਭ ਕੁਝ ਠੀਕ-ਠਾਕ ਚਲਦਾ ਹੈ। ਸਰਵ ਸਿੱਖਿਆ ਅਭਿਆਨ ਦੀ ਗੱਲ ਕਰ ਲਵੋ?

**ਮਾਨਯੋਗ ਸਪੀਕਰ** : ਇਹ ਗੱਲਾਂ ਤੁਸੀਂ ਪਿਛਲੀ ਵਾਰੀ ਵੀ ਕੀਤੀਆਂ ਸਨ। ਪਲੀਜ਼ ਹੁਣ ਬੈਠੋ। ਸਮਾਂ ਸਮਾਪਤ ਹੈ।

**ਸਰਦਾਰ ਬਲਬੀਰ ਸਿੰਘ ਸਿੱਧੂ** : ਸਪੀਕਰ ਸਾਹਿਬ, ਮੈਨੂੰ ਸਮਾਂ ਦੇਣ ਲਈ ਮੈਂ ਬਹੁਤ ਧੰਨਵਾਦ ਕਰਦਾ ਹਾਂ। ਦੂਸਰੀ ਗੱਲ, ਜਿਹੜਾ ਇਹ ਗਵਰਨਰ ਐਡਰੈਸ ਸੀ, ਇਹ ਟੋਟਲੀ ਰੌਂਗ ਸੀ। ** ** ਮਜੀਠੀਆ ਸਾਹਿਬ, ਇਹ ਤੁਸੀਂ ਸੁਣ ਲਵੋ, ਇਸ ਨੂੰ ਅਸੀਂ ਪੂਰੀ ਤਰ੍ਹਾਂ ਰੱਦ ਕਰਦੇ ਹਾਂ।

**ਮਾਨਯੋਗ ਸਪੀਕਰ** : ਇਹ ਨੋਟ ਕੀਤਾ ਜਾਵੇ ਕਿ ਜਿਹੜੀ ਗਵਰਨਰ ਸਾਹਿਬ ਤੇ ਮੁਤਲੱਕ ਇੱਕ ਗੱਲ ਆਈ ਹੈ ** ** ਇਹ ਐਕਸਪੰਜ ਕਰ ਦਿਓ। ਸਰਦਾਰ ਰਿਪਜੀਤ ਸਿੰਘ ਬਰਾੜ।

---

**Expunged as ordered by the Chair.

**ਸਰਦਾਰ ਰਿਪਜੀਤ ਸਿੰਘ ਬਰਾੜ (ਕੋਟਕਪੂਰਾ)** : ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਮਹੱਤਵਪੂਰਨ ਗਵਰਨਰ ਐਡਰੈਸ ਤੇ ਮੈਨੂੰ ਕੁਝ ਕਹਿਣ ਦਾ ਮੌਕਾ ਮਿਲਿਆ ਹੈ। ਮੈਂ ਕੋਈ ਬਹੁਤ ਜ਼ਿਆਦਾ ਅੰਕੜੇ ਜਾਂ ਤਫਸੀਲ ਵਾਲੀਆਂ ਗੱਲਾਂ ਨਹੀਂ ਕਰਨੀਆਂ ਕਿਉਂਕਿ ਸਮਾਂ ਬਹੁਤ ਘੱਟ ਹੈ। ਕੇਵਲ ਇੱਕ ਦੋ ਨੁਕਤੇ ਦੀਆਂ ਗੱਲਾਂ ਕਰਕੇ ਮੈਂ ਆਪਣੀ ਗੱਲ ਸਮਾਪਤ ਕਰਾਂਗਾ। ਕੱਲ੍ਹ ਦੀ ਗੱਲ ਹੈ ਕਿ ਲੀਡਰ ਆਫ਼ ਦਿ ਹਾਊਸ ਨੇ ਦੋਵਾਂ ਹੀ ਪਾਸਿਆਂ ਦੇ ਮੈਂਬਰ ਸਾਹਿਬਾਨ ਨੂੰ ਇੱਕ ਸੀਮਾ ਵਿਚ ਰਹਿਣ ਦੀ ਸਲਾਹ ਦਿੱਤੀ ਸੀ। ਉਨ੍ਹਾਂ ਦੇ ਤਜਰਬੇ ਤੋਂ, ਉਨ੍ਹਾਂ ਦੀ ਮਹਾਨ ਸ਼ਖਸੀਅਤ ਤੋਂ ਇਹ ਗੱਲ ਬਣਦੀ ਸੀ ਕਿ ਜਦੋਂ ਕੁਝ ਮੈਂਬਰਾਨ ਗਵਰਨਰ ਐਡਰੈਸ ਤੋਂ ਪਾਸੇ ਹੋ ਕੇ ਕੁਝ ਅਜਿਹੀਆਂ ਗੱਲਾਂ ਕਰ ਰਹੇ ਸਨ, ਜਿਸ ਨਾਲ ਵਿਧਾਨ ਸਭਾ ਦੇ ਮਾਹੌਲ, ਇਸ ਪਵਿੱਤਰ ਸਦਨ ਦੇ ਮਾਹੌਲ, ਇਸ ਦੀ ਗਰਿਮਾ ਨੂੰ ਠੇਸ ਪਹੁੰਚ ਰਹੀ ਸੀ ਤਾਂ ਫਿਰ ਲੀਡਰ ਆਫ ਦਿ ਹਾਊਸ ਦਾ ਇਹ ਫਰਜ਼ ਬਣਦਾ ਸੀ ਕਿ ਉਠ ਕੇ ਦੋਵਾਂ ਹੀ ਪਾਸਿਆਂ ਨੂੰ ਇਸ ਸਬੰਧੀ ਰਾਇ ਦਿੰਦੇ। ਬੜੀ ਖੁਸ਼ੀ ਵਾਲੀ ਗੱਲ ਸੀ। ਲੇਕਿਨ ਬਹੁਤ ਦੁੱਖ ਹੋਇਆ, ਸਪੀਕਰ ਸਾਹਿਬ, ਕਿ ਐਸੇ ਵੈਟਰੈਨ ਲੀਡਰ ਦੀ ਗੱਲ ਨੂੰ, ਸ਼ਾਇਦ ਸਾਡੇ ਵਾਲਿਆਂ ਨੇ ਕੁਝ ਅਸਰ ਕੀਤਾ ਹੋਵੇ, ਲੇਕਿਨ ਸ਼੍ਰੋਮਣੀ ਅਕਾਲੀ ਦਲ ਔਰ ਭਾਜਪਾ ਦੇ ਮੈਂਬਰਾਨ ਨੇ ਬਿਲਕੁਲ ਨਜ਼ਰਅੰਦਾਜ਼ ਕੀਤਾ ਔਰ ਸਦਨ ਦੇ ਅੰਦਰ ਅਜਿਹੀਆਂ ਗੱਲਾਂ ਕੀਤੀਆਂ ਕਿ ਚਾਹੇ ਉਹ 1984 ਦੇ ਦੰਗਿਆਂ ਦੀਆਂ ਸਨ, ਚਾਹੇ ਮਰਹੂਮ ਸ਼੍ਰੀਮਤੀ ਇੰਦਰਾ ਗਾਂਧੀ ਦੀਆਂ ਸਨ ਕਿ ਜੋ ਕਿ ਇੱਕ ਪਾਸਟ ਹੈ, ਜੋ ਇੱਕ ਅਧਿਆਇ ਮੁਕ ਚੁਕਿਆ ਹੈ ਉਸ ਨੂੰ ਵਾਰ-ਵਾਰ ਸਦਨ ਵਿਚ ਲਿਆਉਣਾ...

**ਮਾਨਯੋਗ ਸਪੀਕਰ** : ਉਹ ਕੱਲ੍ਹ ਹੀ ਐਕਸਪੰਜ ਕਰ ਦਿੱਤੀਆਂ ਸਨ, ਤੁਹਾਨੂੰ ਪਤਾ ਹੈ?

**ਸਰਦਾਰ ਰਿਪਜੀਤ ਸਿੰਘ ਬਰਾੜ** : ਤੁਹਾਡਾ ਬਹੁਤ ਧੰਨਵਾਦ ਹੈ ਜੀ। ਅਜਿਹੀਆਂ ਗੱਲਾਂ ਸ਼ੋਭਾ ਨਹੀਂ ਦਿੰਦੀਆਂ ਔਰ ਇਹ ਪੰਜਾਬ ਦੀ ਆਉਣ ਵਾਲੀ ਤਵਾਰੀਖ ਲਈ, ਪੰਜਾਬ ਦੀ ਆਉਣ ਵਾਲੀ ਤਕਦੀਰ ਲਈ, ਉਹ ਗੱਲਾਂ ਸ਼ਾਇਦ ਕੋਈ ਬਹੁਤ ਮਾਇਨੇ ਨਹੀਂ ਰੱਖਦੀਆਂ। ਮੈਂ ਤੁਹਾਡਾ ਧੰਨਵਾਦੀ ਹਾਂ, ਸਪੀਕਰ ਸਾਹਿਬ, ਕਿ ਤੁਸੀਂ ਉਨ੍ਹਾਂ ਗੱਲਾਂ ਨੂੰ ਐਕਸਪੰਜ ਕੀਤਾ ਹੈ। ਲੇਕਿਨ ਮੈਂ ਇੱਥੇ ਬੈਠਾ ਇਹ ਵੀ ਮਹਿਸੂਸ ਕਰ ਰਿਹਾ ਹਾਂ ਕਿ ਅਕਸਰ ਚਾਰ ਵਾਰ ਮੁੱਖ ਮੰਤਰੀ ਰਹਿਣ ਤੋਂ ਬਾਅਦ, ਇਸ ਸੂਬੇ ਦੀ 50 ਸਾਲ ਦੀ ਰਾਜਨੀਤੀ ਕਰਨ ਤੋਂ ਬਾਅਦ, at the fag end of his career, ਸ਼ਾਇਦ ਮੁੱਖ ਮੰਤਰੀ ਸਾਹਿਬ ਦਾ ਉਹ ਸਮਾਂ ਆ ਗਿਆ ਹੈ ਕਿ ਪੰਜਾਬ ਦੋ ਕਿਸ਼ਤੀਆਂ ਵਿਚ ਸਵਾਰ ਹੈ। ਉਹ ਦੋ ਕਿਸ਼ਤੀਆਂ ਵਿੱਚ ਸਵਾਰ ਹੋਣ ਦਾ ਇੱਕ ਕਾਰਨ ਹੈ ਕਿ ਬਾਦਲ ਸਾਹਿਬ ਕੁਝ ਕਹਿਣ ਤਾਂ ਇਨ੍ਹਾਂ ਦੇ ਮੈਂਬਰਾਨ ਉਨ੍ਹਾਂ ਦੀ ਗੱਲ ਨੂੰ ਮੁਕੰਮਲ ਤੌਰ ਤੇ ਨਜ਼ਰ ਅੰਦਾਜ਼ ਕਰਨ। ਸਪੀਕਰ ਸਾਹਿਬ, ਮੈਂ ਬਾਦਲ ਸਾਹਿਬ ਨੂੰ ਆਪਣੇ ਦਿਲ ਦੀਆਂ ਗੱਲਾਂ ਪਹੁੰਚਾਉਣਾ ਚਾਹੁੰਦਾ ਹਾਂ ਕਿ ਮੇਰੇ ਦਿਲ ਨੂੰ ਇਹ ਬਹੁਤ ਸਦਮਾ ਲਗਿਆ ਹੈ ਕਿ ਅਜਿਹੇ ਨੇਤਾ ਦੀਆਂ ਗੱਲਾਂ ਨੂੰ ਉਨ੍ਹਾਂ ਦੇ ਮੈਂਬਰਾਨ ਨੇ ਹੀ ਨਜ਼ਰਅੰਦਾਜ਼ ਕੀਤਾ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ** **

**Mr. Speaker :** This is No Point of Order.

**ਸਰਦਾਰ ਰਿਪਜੀਤ ਸਿੰਘ ਬਰਾੜ :** ਸਪੀਕਰ ਸਾਹਿਬ, ਚਾਰ-ਸਵਾ ਚਾਰ ਸਾਲਾਂ ਦਾ ਅਕਾਲੀ ਦਲ ਦਾ ਰਾਜ ਬੀਤ ਗਿਆ ਹੈ ਔਰ ਤੁਸੀਂ ਮੇਰੇ ਨਾਲ ਸਹਿਮਤ ਹੋਵੋਗੇ ਕਿ ਇਹ (ਸਰਦਾਰ ਬਿਕਰਮ ਸਿੰਘ ਮਜੀਠੀਆ) ਹਰ ਗੱਲ ਤੇ ਟੋਕਦੇ ਹਨ। ਇਹ ਆਪ ਜਿੰਨੇ ਖ਼ੂਬਸੂਰਤ ਹਨ, (ਹਾਸਾ) ਇਹ ਆਪ ਉਨੀਆਂ ਚੰਗੀਆਂ ਗੱਲਾਂ ਨਹੀਂ ਕਰਦੇ, ਪਤਾ ਨਹੀਂ ਕਿਉਂ। (ਅਵਾਜਾਂ : ਧੰਨਵਾਦ ਤਾਂ ਕਰ ਦਿਓ) ਇਹ ਆਪਣੀ ਖ਼ੂਬਸੂਰਤੀ ਨੂੰ ਆਪ ਦੀਆਂ ਗੱਲਾਂ ਵਿਚ ਢਾਲਣ ਤਾਂ ਸ਼ਾਇਦ ਇਹ ਪੰਜਾਬ ਲਈ ਚੰਗੇ ਸੰਕੇਤ ਹੋਣਗੇ, ਪੰਜਾਬ ਦੇ ਇਹ ਨੌਜਵਾਨ ਪੰਜਾਬ ਦੀ ਤਕਦੀਰ ਨੂੰ ਬਦਲਣ ਵਿਚ ਆਪਣਾ ਯੋਗਦਾਨ ਪਾਉਣਗੇ। ਮੈਂ ਦੋ ਹੀ ਗੱਲਾਂ ਕਰਨੀਆਂ ਹਨ, ਸਪੀਕਰ ਸਾਹਿਬ, ਜੋ ਕਿ ਅੱਜ ਪੰਜਾਬ ਦੀ ਰਾਜਨੀਤੀ ਅੰਦਰ ਬਹੁਤ ਮਾਇਨੇ ਰੱਖਦੀਆਂ ਹਨ। ਕੱਲ੍ਹ ਮੁੱਖ ਮੰਤਰੀ ਸਾਹਿਬ ਨੇ ਗੱਲ ਕਹੀ ਕਿ ਮੈਂ ਬੇਨਤੀ ਕਰਦਾ ਹਾਂ ਕਿ ਦੋਨੋਂ ਪਾਸਿਆਂ ਦੇ ਮੈਂਬਰ ਬੜੇ ਘੱਟ ਹਨ ਤੇ ਕੋਸ਼ਿਸ਼ ਕਰਿਆ ਕਰੋ ਕਿ ਬੈਠਣ ਦੀ ਸਟ੍ਰੈਂਥ ਵਧਾਓ। ਸਾਡੀ ਲੀਡਰ ਸ੍ਰੀਮਤੀ ਰਾਜਿੰਦਰ ਕੌਰ ਭੱਠਲ ਨੇ ਆਫਿਸਰਜ਼ ਗੈਲਰੀ ਵੱਲ ਇਸ਼ਾਰਾ ਕੀਤਾ ਔਰ, ਸਪੀਕਰ ਸਾਹਿਬ, ਜਿਹੜੀ ਮੈਂ ਇਹ ਗੱਲ ਕਰਨ ਜਾ ਰਿਹਾ ਹਾਂ, ਜਿਸ ਬਾਰੇ ਪੰਜਾਬ ਦੀ ਫਰੈਟਰਨਿਟੀ ਨੂੰ ਸੋਚਣ ਦੀ ਲੋੜ ਪਵੇਗੀ ਕਿ ਆਪਾਂ ਅੱਠ-ਅੱਠ ਏਕੜ ਦੀਆਂ ਕੋਠੀਆਂ ਪੰਜਾਬ ਦੇ ਡਿਪਟੀ ਕਮਿਸ਼ਨਰਾਂ ਨੂੰ ਆਉਣ ਸਾਰ ਦਿੰਦੇ ਹਾਂ, ਉਨ੍ਹਾਂ ਨੂੰ ਇੱਕ ਇੰਪਰੈਸ਼ਨ ਦਿੰਦੇ ਹਾਂ larger than life image ਦਾ ਜੋ ਕਿ ਹਾਕਮਾਂ ਨੇ, ਅੰਗਰੇਜ਼ ਹਾਕਮਾਂ ਨੇ ਕੀਤਾ ਕਿ ਡਿਪਟੀ ਕਮਿਸ਼ਨਰਾਂ ਨੂੰ, ਬਿਓਰੋਕ੍ਰੇਸੀ ਨੂੰ ਲੋਕਾਂ ਤੇ ਜੁਲਮ ਕਰਨ ਲਈ ਇੱਕ ਐਸੇ ਮੁਕਾਮ ਤੇ ਪਹੁੰਚਾਇਆ ਕਿ ਆਮ ਲੋਕ ਉਨ੍ਹਾਂ ਤੋਂ ਡਰਨ। ਲੇਕਿਨ 1947 ਤੋਂ ਬਾਅਦ ਇਨ੍ਹਾਂ ਨੂੰ ਪਬਲਿਕ ਸਰਵੈਂਟ ਦਾ ਦਰਜਾ ਦਿੱਤਾ ਗਿਆ। ਕਿਉਂ ਨਹੀਂ, ਜੋ ਇਹ ਅੱਠ-ਅੱਠ ਕਿੱਲਿਆਂ ਦੀਆਂ ਕੋਠੀਆਂ ਵਿਚ ਬੈਠੇ ਹਨ, ਜੋ ਇਹ 20-20 ਨੌਕਰ ਅਤੇ 10-10 ਗੱਡੀਆਂ ਦਾ ਆਨੰਦ ਮਾਣਦੇ ਹਨ, ਇਨ੍ਹਾਂ ਨੂੰ ਆਪਣੀ ਜਗ੍ਹਾ ਦਿਖਾਈ ਜਾਵੇ। ਪੰਜਾਬ ਦੀ ਬਿਓਰੋਕ੍ਰੇਸੀ ਨੂੰ ਨਕੇਲ ਪਾਈ ਜਾਵੇ ਔਰ ਇਹ ਛੋਟੀਆਂ-ਛੋਟੀਆਂ ਆਪਣੀਆਂ ਮੰਗਾਂ, ਚਾਹੇ ਤੁਸੀਂ ਮੈਂਬਰ ਸਾਹਿਬਾਨ ਉਧਰ ਬੈਠੇ ਹੋ, ਚਾਹੇ ਅਸੀਂ ਇਧਰ ਬੈਠੇ ਹਾਂ, ਅਗਰ ਕਿਸੇ ਨੇ ਡਿਪਟੀ ਕਮਿਸ਼ਨਰ ਨੂੰ ਮਿਲਣ ਜਾਣਾ ਹੋਵੇ ਜਾਂ ਸਿਵਲ ਸਕੱਤਰੇਤ ਵਿਚ ਕਿਸੇ ਸਕੱਤਰ ਨੂੰ ਮਿਲਣ ਜਾਣਾ ਹੋਵੇ, ਜਿਸ ਦਾ ਪ੍ਰੋਟੋਕੋਲ ਵਿਚ ਆਪਣੇ ਤੋਂ ਨੀਵਾਂ ਦਰਜਾ ਹੈ, ਮੈਂ ਆਮ ਮੈਂਬਰਾਨ ਨੂੰ ਦੇਖਿਆ ਹੈ ਕਿ ਉਹ ਇਨ੍ਹਾਂ ਨੂੰ Sir ਕਹਿ ਕੇ ਮੁਖਾਤਿਬ ਹੁੰਦੇ ਹਨ। ਇਹ ਸਦਨ ਦੇ ਲਈ ਬਹੁਤ ਬਦਕਿਸਮਤੀ ਵਾਲੀ ਗੱਲ ਹੈ। ਜਿੰਨਾ ਚਿਰ ਪੰਜਾਬ ਦੀ ਬਿਓਰੋਕ੍ਰੇਸੀ ਨੂੰ ਨਕੇਲ ਨਹੀਂ ਪਾਈ ਜਾਏਗੀ, ਜਿੰਨਾ ਚਿਰ ਇਨ੍ਹਾਂ ਨੂੰ ਪਬਲਿਕ ਸਰਵੈਂਟ ਹੋਣ ਦਾ ਅਹਿਸਾਸ ਨਹੀਂ ਕਰਵਾਇਆ ਜਾਵੇਗਾ, ਪੰਜਾਬ ਕਦੇ ਵੀ

---

**Expunged as ordered by the Chair.

ਤਰੱਕੀ ਦੀਆਂ ਲੀਹਾਂ ਤੇ ਨਹੀਂ ਜਾ ਸਕਦਾ। ਸੋ, ਮੈਂ ਇਹ ਬੇਨਤੀ ਕਰਕੇ ਐਗਰੀਕਲਚਰ ਤੇ ਆਉਂਦਾ ਹਾਂ।

ਸਪੀਕਰ ਸਾਹਿਬ, ਇਹ ਖੇਤੀ ਪ੍ਰਧਾਨ ਸੂਬਾ ਹੈ ਔਰ ਸਰਦਾਰ ਪਰਕਾਸ਼ ਸਿੰਘ ਬਾਦਲ ਅਤੇ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ, ਦੋਵੇਂ ਹੀ ਲੀਡਰ ਆਫ਼ ਦਿ ਹਾਊਸ ਅਤੇ ਲੀਡਰ ਆਫ ਦਿ ਆਪੋਜ਼ੀਸ਼ਨ ਖੇਤੀ ਨਾਲ ਸਬੰਧ ਰੱਖਦੇ ਹਨ। ਇਸ ਖੇਤੀ ਪ੍ਰਧਾਨ ਸੂਬੇ ਵਿਚ there have been no concrete efforts made, absolutely no efforts made. What is the situation of the ground water? ਜ਼ਮੀਨੀ ਪੱਧਰ ਤੇ ਪਾਣੀ ਦੀ ਕੀ ਹਾਲਤ ਹੈ, ਸੇਮ ਦਾ ਕੀ ਹਾਲ ਹੈ? ਬੀ.ਟੀ. ਕਾਟਨ ਦੇ ਸੀਡ ਲਈ ਅੱਜ ਆਪਣੇ ਪੰਜਾਬ ਦਾ ਕਿਸਾਨ ਗੁਜਰਾਤ ਵਿਚ ਰੁਲ ਰਿਹਾ ਹੈ। ਸਪੀਕਰ ਸਾਹਿਬ, ਤੁਸੀਂ ਮੇਰੇ ਨਾਲ ਸਹਿਮਤ ਹੋਵੋਗੇ ਕਿ ਜਿਸ ਕਿਸਾਨ ਨੇ ਹਿੰਦੁਸਤਾਨ ਦੇ ਲੋਕਾਂ ਦਾ ਢਿੱਡ ਭਰਿਆ ਅੱਜ ਉਹ ਕਿਸਾਨ ਬੀ.ਟੀ. ਕਾਟਨ ਦਾ ਸੀਡ ਲੈਣ ਲਈ ਗੁਜਰਾਤ ਦੀਆਂ ਮੰਡੀਆਂ ਵਿਚ ਰੁਲ ਰਿਹਾ ਹੈ ਔਰ ਏਥੇ exploit ਹੋ ਰਿਹਾ ਹੈ। ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਕੀ ਪੰਜਾਬ ਦਾ ਖੇਤੀਬਾੜੀ ਮਹਿਕਮਾ ਪੰਜਾਬ ਦੇ ਕਿਸਾਨ ਨੂੰ ਬੀ.ਟੀ. ਕਾਟਨ ਦਾ ਬੀਜ ਮੁਹੱਈਆ ਨਹੀਂ ਕਰਵਾ ਸਕਦਾ? ਪੰਜਾਬ ਨੂੰ ਆਪਣੇ ਪੈਰਾਂ ਤੇ ਦੁਬਾਰਾ ਖੜ੍ਹਾ ਕਰਨ ਵਿਚ ਬੀ.ਟੀ. ਕਾਟਨ ਦਾ ਬੀਜ ਦੇਣ ਲਈ ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਨੇ ਜੋ ਬੀੜਾ ਚੁੱਕਿਆ ਸੀ, ਕੀ ਉਸ ਨੂੰ ਅੱਗੇ ਤੋਰਦਿਆਂ ਇਹ ਪੰਜਾਬ ਦੇ ਕਿਸਾਨ ਲਈ ਕੋਈ ਬਿਹਤਰ ਪ੍ਰਬੰਧ ਮੁਹੱਈਆ ਨਹੀਂ ਕਰਾ ਸਕਦੇ ਤਾਂ ਕਿ ਪੰਜਾਬ ਦਾ ਕਿਸਾਨ, ਪੰਜਾਬ ਦਾ ਉਹ ਅੰਨਦਾਤਾ ਫਿਰ ਦੁਬਾਰਾ ਆਰਥਿਕ ਤੌਰ ਤੇ ਮਜ਼ਬੂਤ ਹੋ ਸਕੇ।

ਸਪੀਕਰ ਸਾਹਿਬ, ਮੈਂ ਅੱਗੇ ਇਰੀਗੇਸ਼ਨ ਦੀ ਗੱਲ ਕਰਦਾ ਹਾਂ। ਸਪੀਕਰ ਸਾਹਿਬ, ਮੇਰੇ ਸਾਥੀਆਂ ਨੇ ਗੱਲ ਕੀਤੀ। ਟੇਲਾਂ ਤੇ ਪਾਣੀ ਨਾ ਪਹੁੰਚਣਾ ਬਹੁਤ ਚਿੰਤਾ ਦਾ ਵਿਸ਼ਾ ਹੈ। ਇਸ ਤੇ ਕੁਝ ਐਫਰਟਸ ਵੀ ਹੋਏ ਹਨ। ਜਿਸ ਤਰ੍ਹਾਂ ਮੁੱਖ ਮੰਤਰੀ ਸਾਹਿਬ ਨੇ ਦਰਿਆਵਾਂ ਨੂੰ ਸਾਫ ਕਰਨ ਦੀ ਗੱਲ ਕੀਤੀ, ਇਹ ਇਨ੍ਹਾਂ ਦਾ ਚੰਗਾ ਕਦਮ ਹੈ। ਲੇਕਿਨ ਚੰਗਾ ਕਦਮ ਉਦੋਂ ਤੱਕ ਰਹੇਗਾ ਜਦੋਂ ਤੱਕ ਉਸ ਵਿਚੋਂ ਕੁਰੱਪਸ਼ਨ, ਉਸ ਵਿਚੋਂ ਵੱਢੀ ਖੋਰੀ ਖਤਮ ਨਹੀਂ ਹੁੰਦੀ। ਸਪੀਕਰ ਸਾਹਿਬ, ਤੁਸੀਂ ਜਾਣਦੇ ਹੋ ਅਗਰ ਸਭ ਤੋਂ ਵੱਧ ਲਿਊਕਰੇਟਿਵ, ਸਭ ਤੋਂ ਵੱਧ ਲਾਭਦਾਇਕ ਕਿਸੇ ਅਫ਼ਸਰਾਂ ਲਈ ਕੋਈ ਮਹਿਕਮਾ ਹੈ ਤਾਂ ਉਹ ਇਰੀਗੇਸ਼ਨ ਦਾ ਮਹਿਕਮਾ ਹੈ। ਲੇਕਿਨ ਤੁਸੀਂ ਜ਼ਿੰਮੇਵਾਰ ਹੋ। ਅਗਰ ਆਪਾਂ ਇਸ ਗੱਲ ਨੂੰ ਸਰਅੰਜ਼ਾਮ ਤੱਕ ਪਹੁੰਚਾਈਏ, ਅਗਰ ਪੰਜਾਬ ਦੇ ਲੋਕਾਂ ਨੂੰ ਟੇਲਾਂ ਤੱਕ ਪਾਣੀ ਪਹੁੰਚਦਾ ਕਰੀਏ ਤਾਂ ਮੈਂ ਸਮਝਦਾ ਹਾਂ ਕਿ ਇਹ ਇੱਕ ਬਹੁਤ ਵੱਡੀ ਪ੍ਰਾਪਤੀ ਹੋਏਗੀ।

ਮੈਂ ਆਖਿਰਲੀ ਗੱਲ ਗਵਰਨੈਂਸ ਰਿਫਾਰਮਜ਼ ਦੀ ਕਰਦਾ ਹਾਂ। ਡਿਪਟੀ ਮੁੱਖ ਮੰਤਰੀ ਸਾਹਿਬ, ਬਹੁਤ ਲੰਮੇ ਅਰਸੇ ਤੋਂ ਗਵਰਨੈਂਸ ਰਿਫਾਰਮਜ਼ ਦੀ ਗੱਲ ਦਾ ਅਲਾਪ ਕਰ ਰਹੇ ਹਨ। ਉਹ ਕਦੇ ਨਿਤਿਸ਼ ਕੁਮਾਰ ਦੀ ਗੱਲ ਕਰਦੇ ਹਨ, ਕਦੇ ਨਰਿੰਦਰ ਮੋਦੀ ਦੀ ਗੱਲ ਕਰਦੇ

[ ਸਰਦਾਰ ਰਿਪਜੀਤ ਸਿੰਘ ਬਰਾੜ ]

ਹਨ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬੜੀ ਮਹੱਤਵਪੂਰਨ ਗੱਲ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਦੀ ਕਾਟਨ ਫੈਡਰੇਸ਼ਨ ਦੇ ਨੁਮਾਇੰਦੇ ਮੈਨੂੰ ਮਿਲੇ ਅਤੇ ਕਿਹਾ ਕਿ ਸ਼੍ਰੀ ਨਰਿੰਦਰ ਮੋਦੀ ਜੀ ਨੇ ਗੁਜਰਾਤ ਵਿਚ 235 ਨਿਵੇਸ਼ਕਾਰਾਂ ਨੂੰ ਸੱਦਿਆ। ਉਥੇ ਪ੍ਰਿੰਸੀਪਲ ਸਕੱਤਰ ਬੈਠੇ ਸਨ, ਚੀਫ ਸੈਕਟਰੀ ਬੈਠੇ ਸਨ ਅਤੇ ਹੋਰ ਸਾਰੇ ਸਬੰਧਤ ਅਫਸਰ ਬੈਠੇ ਸਨ। ਉਨ੍ਹਾਂ ਨੇ ਅੱਧੇ ਘੰਟੇ ਵਿਚ 2200 ਕਰੋੜ ਰੁਪਏ ਦੀ ਇਨਵੈਸਟਮੈਂਟ ਮਨਜ਼ੂਰ ਕੀਤੀ ਅਤੇ ਹਰੇਕ ਕਿਸਮ ਦੀ ਸਹੂਲਤ ਦਿੱਤੀ ਅਤੇ ਤਾਂ ਹੀ ਅੱਜ ਗੁਜਰਾਤ ਹਿੰਦੁਸਤਾਨ ਦੇ ਪਹਿਲੇ 2-3 ਸੂਬਿਆਂ ਵਿਚ ਆਉਂਦਾ ਹੈ। ਪੰਜਾਬ ਵਿਚ ਕੀ ਹੁੰਦਾ ਹੈ? ਮੀਟਿੰਗਾਂ ਹੋ ਜਾਂਦੀਆਂ ਹਨ। ਸਨਅਤਕਾਰ ਅਜੇ ਆਪਣੀਆਂ ਕਾਰਾਂ ਵਿਚ ਹੀ ਬੈਠਦੇ ਹਨ ਤੇ ਅਫਸਰਸ਼ਾਹੀ ਦੇ ਟੈਲੀਫੋਨ ਆਉਂਦੇ ਹਨ ਕਿ ਤੁਹਾਨੂੰ ਇਜਾਜ਼ਤ ਦੇ ਦਿੱਤੀ ਜਾਵੇਗੀ ਲੇਕਿਨ ਇਹ ਦੱਸੋ ਕਿ ਤੁਸੀਂ ਸਾਨੂੰ ਕੀ ਦਿੰਦੇ ਹੋ? ਪੰਜਾਬ ਦੀ ਬਿਊਰੋਕਰੇਸੀ ਦਾ ਇਹ ਹਾਲ ਹੈ। ਸਾਨੂੰ ਦੱਸੋ ਕਿ ਕੀ ਦਿਓਗੇ? ਤੁਹਾਨੂੰ ਜ਼ਮੀਨ ਵੀ ਮਿਲ ਜਾਵੇਗੀ ਅਤੇ ਸਾਰਾ ਕੁਝ ਮਿਲ ਜਾਵੇਗਾ।

**ਮਾਨਯੋਗ ਸਪੀਕਰ :** ਸਮਾਪਤ ਕਰੋ ਜੀ।

**ਸਰਦਾਰ ਰਿਪਜੀਤ ਸਿੰਘ ਬਰਾੜ :** ਸਪੀਕਰ ਸਾਹਿਬ, ਅਖੀਰਲੀ ਗੱਲ ਮੈਂ ਤੁਹਾਡੇ ਰਾਹੀਂ ਐਨ.ਆਰ.ਆਈਜ਼ ਬਾਰੇ ਕਰਨੀ ਚਾਹੁੰਦਾ ਹਾਂ ਕਿ ਆਪਾਂ ਨੂੰ ਇਹ ਯਕੀਨੀ ਬਣਾਉਣਾ ਪਵੇਗਾ ਕਿ ਜਿਹੜੀ ਡਿਊਲ ਸਿਟੀਜ਼ਨਸ਼ਿਪ ਹੋਈ ਹੈ, ਉਸ ਬਾਰੇ ਪੰਜਾਬ ਸਰਕਾਰ ਸੁਨਿਸ਼ਚਿਤ ਕਰੇ ਕਿ ਉਨ੍ਹਾਂ ਨੂੰ ਵੋਟਰਾਂ ਦੇ ਤੌਰ ਤੇ ਉਨ੍ਹਾਂ ਦੀਆਂ ਕਾਂਸਟੀਚਿਊਐਂਸੀਆਂ ਵਿਚ ਰਜਿਸਟਰ ਕੀਤਾ ਜਾਵੇਗਾ। ਕੋਈ 2-3 ਅਫਸਰਾਂ ਦੀ ਇੱਕ ਨੋਡਲ ਏਜੰਸੀ ਬਣਾ ਕੇ ਜਾਂ ਟੀਮ ਬਣਾਈ ਜਾਵੇ, ਉਹ ਇਹ ਯਕੀਨੀ ਬਣਾਵੇ ਕਿ ਜਿਹੜੇ ਵੀ ਸਾਡੇ ਪੰਜਾਬੀ ਐਨ.ਆਰ.ਆਈ. ਭਰਾ ਬੈਠੇ ਹਨ, ਉਹ ਆਪਣੇ ਸਬੰਧਤ ਹਲਕਿਆਂ ਵਿਚ ਵੋਟਰ ਵਜੋਂ ਰਜਿਸਟਰ ਹੋ ਸਕਣ।

ਸਪੀਕਰ ਸਾਹਿਬ, ਹੁਣ ਮੈਂ ਇੰਪਲਾਇਮੈਂਟ ਜੈਨਰੇਸ਼ਨ ਦੀ ਗੱਲ ਇੱਕ ਮਿੰਟ ਲਈ ਕਰਾਂਗਾ।

**ਮਾਨਯੋਗ ਸਪੀਕਰ :** ਤੁਹਾਡਾ ਟਾਈਮ ਸਮਾਪਤ ਹੈ ਜੀ।

**ਸਰਦਾਰ ਰਿਪਜੀਤ ਸਿੰਘ ਬਰਾੜ :** ਕੋਈ ਗੱਲ ਨਹੀਂ, ਸਪੀਕਰ ਸਾਹਿਬ, ਤੁਸੀਂ ਸਾਰਿਆਂ ਨੂੰ ਹੀ ਇੱਕ-ਇੱਕ ਦੋ-ਦੋ ਮਿੰਟ ਵਾਧੂ ਦਿੰਦੇ ਹੋ, ਮੈਨੂੰ ਵੀ ਦੋ ਮਿੰਟ ਦੇ ਦਿਉ, ਤੁਹਾਡੀ ਮਿਹਰਬਾਨੀ ਹੋਵੇਗੀ। ਅੱਜ ਪੰਜਾਬ ਵਿਚ ਹਰੇਕ ਸਾਲ 40 ਲੱਖ ਯੂਥ ਨੌਕਰੀ ਲੈਣ ਦੇ ਯੋਗ ਹੋ ਜਾਂਦਾ ਹੈ ਲੇਕਿਨ ਸਾਧਨ ਬਹੁਤ ਹੀ ਘੱਟ ਹਨ। ਦਰ-ਦਰ ਦੀਆਂ ਠੋਕਰਾਂ ਖਾਣ ਤੋਂ ਬਾਅਦ ਉਨ੍ਹਾਂ ਵਿਚੋਂ ਬਹੁਤ ਹੀ ਘੱਟ ਨੂੰ, ਮਾਈਕਰੋਸਕੋਪਿਕ ਪ੍ਰਤੀਸ਼ਤ ਨੂੰ ਹੀ ਨੌਕਰੀ ਮਿਲਦੀ ਹੈ। ਇਹ ਇੱਕ ਬੜਾ ਹੀ ਚਿੰਤਾ ਦਾ ਵਿਸ਼ਾ ਹੈ। ਕਿਸੇ ਕੋਲ ਵੀ ਕੋਈ ਜਾਦੂ ਦੀ ਛੜੀ ਨਹੀਂ ਹੈ ਕਿ ਉਹ 2 ਸਾਲਾਂ ਜਾਂ ਤਿੰਨ ਸਾਲਾਂ ਵਿਚ ਇਹ ਯਕੀਨੀ ਬਣਾਵੇ ਕਿ ਉਹ ਸਾਰੇ ਹੀ ਅਨਇੰਪਲਾਇਡ ਯੂਥ ਨੂੰ ਨੌਕਰੀ ਦਿਵਾ ਸਕੇ। ਸਪੀਕਰ ਸਾਹਿਬ, ਮੈਂ ਤੁਹਾਡੇ

ਰਾਹੀਂ ਗੁਜਾਰਿਸ਼ ਕਰਾਂਗਾ that steps would have to be taken, we will have to see that those 44 lac unemployed youth of the State, they will have to be given an opportunity, they will have to be given a space where they can be adjusted ਤਾਂ ਜੋ ਪੰਜਾਬ ਦਾ ਮਾਹੌਲ ਸ਼ਾਂਤੀਪੂਰਵਕ ਮਾਹੌਲ ਬਣਿਆ ਰਹੇ ਅਤੇ ਜੋ ਸਰਦਾਰ ਪਰਕਾਸ਼ ਸਿੰਘ ਬਾਦਲ ਅਤੇ ਸਰਦਾਰ ਸੁਖਬੀਰ ਸਿੰਘ ਬਾਦਲ ਦੀ ਲੀਡਰਸ਼ਿਪ ਥੱਲੇ ਅੱਜ ਪੰਜਾਬ 26ਵੇਂ ਨੰਬਰ ਤੇ ਪਹੁੰਚ ਗਿਆ ਹੈ ਉਸ ਨੂੰ ਦੁਬਾਰਾ ਪਹਿਲੇ ਨੰਬਰ ਤੇ ਲਿਆਂਦਾ ਜਾ ਸਕੇ। ਬਹੁਤ-ਬਹੁਤ ਧੰਨਵਾਦ।

**ਮਾਨਯੋਗ ਸਪੀਕਰ :** ਚਰਨਜੀਤ ਸਿੰਘ ਚੰਨੀ ਜੀ, ਤੁਹਾਡਾ ਸਮਾਂ ਪੰਜ ਮਿੰਟ ਹੈ। ਹੋਰ ਸਮਾਂ ਨਾ ਮੰਗਣਾ ਅਤੇ ਨਾ ਹੀ ਮੈਂ ਦੇਣਾ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ (ਚਮਕੌਰ ਸਾਹਿਬ, ਐਸ.ਸੀ.) :** ਸਪੀਕਰ ਸਾਹਿਬ, ਜਿੰਨਾ ਵੀ ਸਮਾਂ ਤੁਸੀਂ ਦਿਓਗੇ ਠੀਕ ਹੈ, ਤੁਹਾਡਾ ਬਹੁਤ ਧੰਨਵਾਦ। ਸਪੀਕਰ ਸਾਹਿਬ, ਗੁਰਦਾਸ ਮਾਨ ਦਾ ਇੱਕ ਗਾਣਾ ਹੈ....

**ਮਾਨਯੋਗ ਸਪੀਕਰ :** ਚਲੋ ਗਾਣਾ ਹੀ ਸੁਣਾ ਦਿਓ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਰ, ਬਹੁਤ ਵਧੀਆ ਗਾਣਾ ਹੈ -

ਸਾਡੇ ਦਿਲ ਵਿਚ ਵੱਸ ਜਾ ਤੂੰ
ਤੇ ਦਿਲ ਚ ਵਸਾ ਲੈ ਸਾਨੂੰ।
ਅਸੀਂ ਤੇਰੇ ਗੋਲੇ ਹਾਂ
ਜਿੱਥੇ ਮਰਜ਼ੀ ਬਿਠਾ ਲੈ ਸਾਨੂੰ।

ਸਪੀਕਰ ਸਾਹਿਬ, ਜਿੰਨਾ ਟਾਇਮ ਦਿਓਗੇ, ਤੁਹਾਡਾ ਬਹੁਤ ਧੰਨਵਾਦ ਜੀ। ਮਾਨਯੋਗ ਸਪੀਕਰ ਸਾਹਿਬ, ਅੱਜ ਰਾਜਪਾਲ ਜੀ ਨੇ, ਜੋ ਪੰਜਾਬ ਸਰਕਾਰ ਨੇ ਉਨ੍ਹਾਂ ਨੂੰ ਲਿਖ ਕੇ ਦਿਤਾ, ਉਨ੍ਹਾਂ ਨੇ ਇੱਥੇ ਉਹ ਭਾਸ਼ਣ ਦਿਤਾ। ਪੰਜਾਬ ਸਰਕਾਰ ਨੇ, ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਨੇ ਆਪਣੇ ਪਿਛਲੇ 4 ਸਾਲ ਪੂਰੇ ਕੀਤੇ ਹਨ ਅਤੇ ਸਰਕਾਰ ਨੇ ਪੂਰੇ 4 ਸਾਲ ਇਹ ਵਿਉਂਤਬੰਦੀ ਬਣਾਉਣ ਲਈ ਲਗਾਏ ਹਨ ਕਿ ਕਿਸ ਤਰੀਕੇ ਨਾਲ ਪੰਜਾਬ ਦੀਆਂ ਜ਼ਮੀਨਾਂ ਨੂੰ ਵੇਚ ਕੇ ਪੈਸਾ ਇਕੱਠਾ ਕੀਤਾ ਜਾਵੇ ਅਤੇ ਕਿਸ ਤਰੀਕੇ ਦੇ ਨਾਲ ਲੋਨ ਲੈ ਕੇ ਪੈਸਾ ਇਕੱਠਾ ਕੀਤਾ ਜਾਵੇ ਤਾਂ ਕਿ ਅਖੀਰਲੇ ਸਾਲ ਸੰਗਤ ਦਰਸ਼ਨਾਂ ਵਿਚ ਅਸੀਂ ਲੋਕਾਂ ਕੋਲ ਪੈਸੇ ਵੰਡਣ ਜਾਈਏ ਅਤੇ ਲੋਕਾਂ ਨੂੰ ਕਹੀਏ ਕਿ ਦੇਖੋ ਜੀ ਅਸੀਂ ਤੁਹਾਨੂੰ ਬੜਾ ਪੈਸਾ ਦਿਤਾ। ਮਾਨਯੋਗ ਸਪੀਕਰ ਸਾਹਿਬ, ਅੰਗਰੇਜ਼ੀ ਸਾਮਰਾਜ ਆਇਆ ਤਾਂ ਉਨ੍ਹਾਂ ਨੇ ਆਉਣ ਤੋਂ ਪਹਿਲਾਂ ਈਸਟ ਇੰਡੀਆ ਕੰਪਨੀ ਨੂੰ ਹਿੰਦੁਸਤਾਨ ਵਿਚ ਭੇਜਿਆ ਤਾਂ ਕਿ ਹਿੰਦੁਸਤਾਨ ਦੇ ਵਪਾਰ ਤੇ ਉਨ੍ਹਾਂ ਦਾ ਕਬਜ਼ਾ ਹੋ ਜਾਵੇ ਅਤੇ ਜਦੋਂ ਹਿੰਦੁਸਤਾਨ ਦੇ ਵਪਾਰ ਤੇ ਉਨ੍ਹਾਂ ਦਾ ਕਬਜ਼ਾ ਹੋ ਗਿਆ ਤਾਂ ਵਪਾਰ ਦੇ ਰਾਹੀਂ ਉਨ੍ਹਾਂ ਨੇ ਰਾਜਸੱਤਾ ਤੇ ਕਬਜ਼ਾ ਕੀਤਾ। ਸਾਡੇ ਪੰਜਾਬ ਵਿਚ

[ ਸਰਦਾਰ ਚਰਨਜੀਤ ਸਿੰਘ ਚੰਨੀ ]

ਵੀ ਮੌਜੂਦਾ ਪ੍ਰਸ਼ਾਸਕ ਜਿਹੜੇ ਹਨ, ਉਨ੍ਹਾਂ ਦਾ ਵੀ ਉਹੀ ਤਰੀਕਾ ਹੈ। ਪਹਿਲਾਂ ਰਾਜ ਦੇ ਲੋਕਾਂ ਨੂੰ ਲੋਕ ਲੁਭਾਓ ਨੀਤੀਆਂ ਦੇ ਕੇ, ਝੂਠੇ ਵਾਇਦੇ ਕਰਕੇ ਰਾਜ ਤੇ ਕਬਜ਼ਾ ਕਰ ਲਿਆ ਅਤੇ ਹੁਣ ਜਿਹੜੇ ਸਾਡੇ ਪ੍ਰਸ਼ਾਸਕ ਹਨ, ਹੁਣ ਪੰਜਾਬ ਦੇ ਪੂਰੇ ਵਪਾਰ ਤੇ ਕਬਜ਼ਾ ਕਰ ਰਹੇ ਹਨ। ਮੈਂ ਇਥੇ ਜਿੰਨੇ ਬੀ.ਜੇ.ਪੀ. ਅਤੇ ਸ਼੍ਰੋਮਣੀ ਅਕਾਲੀ ਦਲ ਦੇ ਐਮ.ਐਲ.ਏਜ਼ ਬੈਠੇ ਹਨ, ਇਨ੍ਹਾਂ ਨੂੰ ਵਧਾਈ ਦਿੰਦਾ ਹਾਂ ਕਿ ਅੱਜ ਇਨ੍ਹਾਂ ਦੇ ਲੀਡਰਾਂ ਦਾ ਪੰਜਾਬ ਦੇ ਵਪਾਰ ਤੇ ਜੇ ਪੂਰਾ ਨਹੀਂ ਤਾਂ 80% ਤੇ ਕਬਜ਼ਾ ਹੋ ਚੁੱਕਿਆ ਹੈ। ਜਿੰਨਾ ਅੱਜ ਟਰਾਂਸਪੋਰਟ ਦਾ ਬਿਜ਼ਨਸ ਹੈ, ਲਗਭਗ 800, 900 ਬੱਸ ਸਰਦਾਰਾਂ ਦੀ ਚਲਦੀ ਹੈ। 10-10 ਬੱਸਾਂ ਇੱਕ-ਇੱਕ ਪਰਮਿਟ ਤੇ ਚਲਦੀਆਂ ਹਨ ਅਤੇ ਹਰ 8-10 ਕਿਲੋਮੀਟਰ ਪਿੱਛੋਂ ਇੱਕ ਆਰਬਿਟ ਵਾਲੀ ਏ.ਸੀ. ਬੱਸ ਜਾਂ ਇਨ੍ਹਾਂ ਦੀਆਂ ਜਿਹੜੀਆਂ ਹੋਰ ਬੱਸਾਂ ਹਨ, ਮਿਲ ਜਾਂਦੀਆਂ ਹਨ। ਇਸੇ ਤਰੀਕੇ ਦੇ ਨਾਲ ਪੂਰਾ ਇਲੈਕਟਰਾਨਿਕ ਮੀਡੀਆ ਅੱਜ ਇਨ੍ਹਾਂ ਦੇ ਕਬਜ਼ੇ ਵਿਚ ਹੈ। ਅੱਜ ਤੁਸੀਂ ਦੇਖੋ ਕਿ ਜਿਹੜਾ ਇਨ੍ਹਾਂ ਦੀ ਖਬਰ ਲਗਾਉਂਦਾ ਹੈ, ਉਹੀ ਟੀ.ਵੀ. ਚੈਨਲ ਸਹੀ ਤਰੀਕੇ ਨਾਲ ਚਲ ਸਕਦਾ ਹੈ, ਉਹੀ ਕੇਬਲ ਟੀ.ਵੀ. ਤੇ ਆ ਸਕਦਾ ਹੈ, ਕਿਉਂਕਿ ਕੇਬਲ ਤੇ ਇਨ੍ਹਾਂ ਦਾ ਪੂਰਾ ਕਬਜ਼ਾ ਹੈ। ਤੁਸੀਂ ਉਸ ਕੈਮਰੇ ਵੱਲ ਦੇਖੋ, ਮੈਂ ਪਹਿਲਾਂ ਵੀ ਗੱਲ ਕੀਤੀ ਸੀ, ਇਹ ਪੀ.ਟੀ.ਸੀ. ਵਾਲਿਆਂ ਦਾ ਹੈ, ਹੋਰ ਕਿਸੇ ਚੈਨਲ ਨੂੰ ਇਜਾਜ਼ਤ ਨਹੀਂ ਹੈ ਕਿ ਉਹ ਇੱਥੇ ਐਂਟਰ ਕਰ ਜਾਵੇ, ਕੇਵਲ ਪੀ.ਟੀ.ਸੀ. ਵਾਲਿਆਂ ਦਾ ਐਂਟਰ ਕਰ ਸਕਦਾ ਹੈ ਕਿਉਂਕਿ ਉਸ ਨੇ ਖਬਰਾਂ ਇਨ੍ਹਾਂ ਦੀਆਂ ਹੀ ਦੇਣੀਆਂ ਹਨ। ਲੋਕ ਅੱਕ ਚੁੱਕੇ ਹਨ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ** **

**Mr. Speaker :** This is No Point of Order.

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਂ ਵੀ ਇਹੀ ਗੱਲ ਕਰ ਰਿਹਾ ਹਾਂ ਕਿ ਕਿਉਂ ਨਹੀਂ ਇਹ ਇਨ੍ਹਾਂ ਗੱਲਾਂ ਨੂੰ ਸੰਜੀਦਗੀ ਨਾਲ ਲੈਂਦੇ ਕਿ ਹਰ ਇੱਕ ਨੂੰ ਵਪਾਰ ਕਰਨ ਦਾ ਹੱਕ ਹੋਵੇ। ਅੱਜ ਬਾਕੀ ਵੀ ਅਖਬਾਰ ਚਲਦੇ ਹਨ, ਬਾਕੀਆਂ ਨੂੰ ਵੀ ਐਡਾਂ ਜਾਂਦੀਆਂ ਹਨ, ਜਿਹੜੇ ਇਨ੍ਹਾਂ ਦੀਆਂ ਖਬਰਾਂ ਲਗਾ ਦਿੰਦੇ ਹਨ, ਸਪੋਕਸਮੈਨ ਨੂੰ ਕਿਉਂ ਨਹੀਂ ਜਾਂਦੀ? ਪਿਛਲੇ 4 ਸਾਲ ਵਿਚ ਇੱਕ ਵੀ ਸਰਕਾਰੀ ਐਡ ਤੁਸੀਂ ਮੈਨੂੰ ਸਪੋਕਸਮੈਨ ਵਿਚ ਦਿਖਾਓ? ਤੁਸੀਂ ਹਰ ਉਸ ਬੰਦੇ ਨੂੰ ਦਬਾਉਂਦੇ ਹੋ ਜਿਹੜਾ ਤੁਹਾਡੀ ਸਰਕਾਰ ਦੀ ਕੋਈ ਵੀ ਮਾੜੀ ਮੋਟੀ ਗਲਤ ਗੱਲ ਕਰਦਾ ਹੈ।

**ਮਾਨਯੋਗ ਸਪੀਕਰ :** ਚੰਨੀ ਜੀ, ਤੁਹਾਡੇ ਪੰਜ ਮਿੰਟ ਹੋ ਗਏ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੇਰਾ ਥੋੜ੍ਹਾ ਟਾਇਮ ਉਨ੍ਹਾਂ ਨੇ ਵੀ ਲੈ ਲਿਆ? ਮੈਂ ਹੁਣ ਜ਼ਿਆਦਾ ਗੱਲਾਂ ਨਹੀਂ ਕਰਨੀਆਂ ਚਾਹੁੰਦਾ, ਮੈਂ ਸਿਰਫ ਮਿੰਟਾਂ ਵਿਚ ਹੀ ਦੱਸ ਦੇਣਾ ਚਾਹੁੰਦਾ ਹਾਂ ਕਿ ਰੀਅਲ ਅਸਟੇਟ ਦਾ ਕੰਮ ਵੀ

**Expunged as ordered by the Chair.

ਇਨ੍ਹਾਂ ਕੋਲ ਹੈ, ਮੈਗਾ ਪ੍ਰੋਜੈਕਟ ਜਿੰਨੇ ਸ਼ੁਰੂ ਕੀਤੇ ਸੀ ਪਿਛਲੀ ਸਰਕਾਰ ਨੇ, ਸਾਰਿਆਂ ਨੂੰ ਇਨ੍ਹਾਂ ਨੇ ਬੁਲਾ-ਬੁਲਾ ਕੇ ਆਪਣਾ ਤੈਅ ਕਰਕੇ ਫਿਰ ਸ਼ੁਰੂ ਹੋਣ ਦਿਤੇ ਹਨ। ਇਸੇ ਤਰੀਕੇ ਨਾਲ ਪੰਜਾਬ ਦਾ ਸਾਰਾ ਰੇਤਾ ਇਨ੍ਹਾਂ ਕੋਲ ਹੈ, ਪੰਜਾਬ ਦੀ ਸ਼ਰਾਬ, ਚਾਹੇ ਉਹ ਐਲ-13 ਹੈ, ਚਾਹੇ ਐਲ-1 ਹੈ, ਉਹ ਸਾਰੀ ਇਨ੍ਹਾਂ ਦੇ ਕੋਲ ਹੈ। ਇਸੇ ਤਰ੍ਹਾਂ, ਸਪੀਕਰ ਸਾਹਿਬ, ਕਿਸਾਨ ਅੱਜ ਖੁਦਕਸ਼ੀ ਕਰ ਰਿਹਾ ਹੈ। ਪੰਜਾਬ ਦੇ ਸ਼ਡਿਊਲਡ ਕਾਸਟ ਨੂੰ ਇਸ ਤਰੀਕੇ ਦੇ ਨਾਲ ਦਬਾਇਆ ਜਾ ਰਿਹਾ ਹੈ ਤਾਂ ਕਿ ਉਹ ਆਟੇ ਦਾਲ ਦਾ ਹੀ ਮੁਹਤਾਜ ਰਹਿ ਜਾਵੇ ਇਸ ਤੋਂ ਵੱਧ ਕੁਝ ਨਾ ਮੰਗੇ। ਪੰਜਾਬ ਦੇ ਸ਼ਡਿਊਲਡ ਕਾਸਟ ਅਤੇ ਕਿਸਾਨ ਦੇ ਕਿਸੇ ਬੱਚੇ ਨੂੰ ਨੌਕਰੀ ਨਹੀਂ ਮਿਲ ਰਹੀ। ਅੱਜ ਲਾਅ ਐਂਡ ਆਰਡਰ ਦਾ ਹਾਲ ਬਹੁਤ ਬੁਰਾ ਹੈ। ਪੁਲਿਸ ਰਾਜ ਹੋਇਆ ਪਿਆ ਹੈ। ਪੰਜਾਬ ਵਿਚ ਐਸ.ਐਚ.ਓ ਅਤੇ ਡੀ.ਐਸ.ਪੀ. ਜਾਂ ਤਹਿਸੀਲਦਾਰ ਲੱਗਣ ਲਈ ਬੋਲੀ ਲੱਗਦੀ ਹੈ। ਸੋ, ਮੈਂ ਬੇਨਤੀ ਕਰਦਾ ਹਾਂ ਕਿ ਅੱਜ ਪੰਜਾਬ ਵਿਚ ਗੁੰਡਾਗਰਦੀ ਦਾ ਰਾਜ ਚੱਲ ਰਿਹਾ ਹੈ, ਅੱਜ ਪੰਜਾਬ ਵਿਚ ਕੁਰੱਪਸ਼ਨ ਦਾ ਬੋਲਬਾਲਾ ਹੈ, ਅੱਜ ਪੰਜਾਬ ਵਿਚ ਇਨ੍ਹਾਂ ਲੋਕਾਂ ਨੇ ਲੋਕਤੰਤਰ ਦਾ ਘਾਣ ਕੀਤਾ ਹੈ। (ਵਿਘਨ)

**ਮਾਨਯੋਗ ਸਪੀਕਰ :** ਮਜੀਠੀਆ ਸਾਹਿਬ, ਹੁਣ ਤੁਸੀਂ ਬੋਲਣਾ ਹੈ।

**ਸਰਦਾਰ ਬਿਕਰਮ ਸਿੰਘ ਮਜੀਠੀਆ (ਮਜੀਠਾ) :** ਮਾਨਯੋਗ ਰਾਜਪਾਲ ਜੀ ਦੁਆਰਾ ਦਿੱਤੇ ਗਏ ਦੂਰ ਅੰਦੇਸ਼ੀ ਤੇ ਵਿਕਾਸ ਮੁੱਖੀ ਭਾਸ਼ਣ ਉਪਰ ਬੋਲਣ ਦਾ ਮੌਕਾ ਦੇਣ ਲਈ, ਸ਼੍ਰੀਮਾਨ ਸਪੀਕਰ ਸਾਹਿਬ, ਮੈਂ ਆਪ ਜੀ ਦਾ ਤਹਿ ਦਿਲੋਂ ਧੰਨਵਾਦ ਕਰਦਾ ਹਾਂ। ਸਪੀਕਰ ਸਾਹਿਬ, ਗੁਰੂਆਂ ਪੀਰਾਂ ਦੀ ਬਖਸ਼ਿਸ਼, ਚਰਨ ਛੋਹ ਪ੍ਰਾਪਤ ਧਰਤੀ, ਪੰਜ ਦਰਿਆਵਾਂ ਦੀ ਇਹ ਧਰਤੀ, ਜ਼ਰਖੇਜ਼ ਜ਼ਮੀਨ ਹੋਣ ਕਰਕੇ ਇਸ ਧਰਤੀ ਤੇ ਸਦੀਆਂ ਤੋਂ ਖੁਸ਼ਹਾਲੀ ਰਹੀ ਹੈ, ਜਿਸ ਕਰਕੇ ਬਾਹਰੋਂ ਆਏ ਕਈ ਹਮਲਾਵਰਾਂ ਨੇ ਇਸ ਨੂੰ ਆਪਣੇ ਅਧਿਕਾਰ ਵਿਚ ਲੈਣ ਲਈ ਹਮਲੇ ਕੀਤੇ। ਇਸ ਪੰਜਾਬ ਦੀ ਅਣਖੀਲੀ ਮਿੱਟੀ ਦੀ ਤਾਸੀਰ ਹੈ ਕਿ...

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਸਪੀਕਰ ਸਾਹਿਬ, ਇਹ ਕਾਗਜ਼ ਤੋਂ ਦੇਖ ਕੇ ਪੜ੍ਹ ਰਹੇ ਹਨ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਤੁਸੀਂ ਕੰਮ ਹਾਲੇ ਗਰਮ ਤਾਂ ਹੋ ਲੈਣ ਦਿਓ, ਨਾ ਬੁੜਕ-ਬੁੜਕ ਉਠੋ, ਫਿਰ ਕਹਿਣਾ। ਸਪੀਕਰ ਸਾਹਿਬ, ਇਹ ਪੰਜਾਬ ਦੀ ਅਣਖੀਲੀ ਮਿੱਟੀ ਦੀ ਤਾਸੀਰ ਹੈ ਕਿ ਸਿਕੰਦਰ, ਬਾਬਰ, ਅਹਿਮਦ ਸ਼ਾਹ ਅਬਦਾਲੀ, ਮਹਿਮੂਦ ਗਜ਼ਨਵੀ ਆਦਿ ਵਰਗੇ ਧਾੜਵੀ, ਉਸ ਤੋਂ ਬਾਅਦ ਕੇਂਦਰ ਵਿਚ 50 ਸਾਲ ਤੋਂ ਵੱਧ ਰਾਜ ਕਰਨ ਦੌਰਾਨ ਪੰਜਾਬ ਨਾਲ ਲਗਾਤਾਰ ਧੱਕਾ ਕਰਨ ਨਾਲ ਕਾਂਗਰਸ ਦੀ ਬਦਨੀਤੀ ਦੇ ਬਾਵਜੂਦ ਵੀ ਇੱਥੋਂ ਦੇ ਵਸਨੀਕ ਮੁੜ ਵਿਕਾਸ ਦੇ ਰਾਹ ਤੇ ਤੁਰਦੇ ਰਹੇ। (ਵਿਘਨ)

**ਮਾਨਯੋਗ ਸਪੀਕਰ** : ਸਿੱਧੂ ਸਾਹਿਬ, ਬੈਠੋ ਤੁਸੀਂ। ਉਨ੍ਹਾਂ ਨੂੰ ਸੁਣੋ। ਤੁਹਾਨੂੰ ਸਾਰਿਆਂ ਨੇ ਸੁਣਿਆ ਹੈ, ਤੁਸੀਂ ਵੀ ਸੁਣਨ ਦਾ ਯਤਨ ਕਰੋ। ਟਾਈਮ ਦਾ ਖਿਆਲ ਰੱਖੋ।

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸਪੀਕਰ ਸਾਹਿਬ, ਪਿਛਲੇ ਦੋ-ਤਿੰਨ ਦਿਨਾਂ ਤੋਂ ਗਵਰਨਰ ਸਾਹਿਬ ਦੇ ਐਡਰੈਸ ਬਾਰੇ ਟਰੈਜ਼ਰੀ ਬੈਂਚਿਜ਼, ਆਪੋਜ਼ੀਸ਼ਨ ਬੈਂਚਿਜ਼, ਕਿਸੇ ਹੱਦ ਤੱਕ ਆਪਣੇ ਆਪ ਨੂੰ ਆਜ਼ਾਦ ਕਹਾਉਣ ਵਾਲੇ, ਉਨ੍ਹਾਂ ਨੇ ਆਪਣੀ-ਆਪਣੀ ਤਕਰੀਰ ਪੇਸ਼ ਕੀਤੀ। ਸਪੀਕਰ ਸਾਹਿਬ, ਇਤਿਹਾਸ ਦੇ ਪੰਨੇ ਜਦੋਂ ਫਰੋਲੇ ਜਾਣਗੇ, ਉਦੋਂ ਇਸ ਭਾਸ਼ਣ ਦਾ ਜ਼ਰੂਰ ਜ਼ਿਕਰ ਹੋਵੇਗਾ। ਕੱਲ੍ਹ ਜਦੋਂ ਢਾਂਡਾ ਸਾਹਿਬ ਬੋਲ ਰਹੇ ਸੀ, ਮੇਰੇ ਬੜੇ ਕਾਬਲ ਸਾਥੀ ਜਿਨ੍ਹਾਂ ਦੀ ਮੈਂ ਦਿਲ ਦੀਆਂ ਡੂੰਘਾਈਆਂ ਤੋਂ ਬੜੀ ਇੱਜ਼ਤ ਕਰਦਾ ਹਾਂ, ਜਾਖੜ ਸਾਹਿਬ ਨੇ ਪਿਛਲੇ ਬਜਟ ਸੈਸ਼ਨ ਦੌਰਾਨ ਜਦ ਕਾਂਗਰਸ ਵੱਲੋਂ ਗਵਰਨਰ ਐਡਰੈਸ ਤੇ ਬੋਲਿਆ ਸੀ ਤਾਂ ਬੜੇ ਵਿਸਥਾਰ ਨਾਲ ਜ਼ਿਕਰ ਕੀਤਾ ਸੀ। ਸਪੀਕਰ ਸਾਹਿਬ, ਜਦ ਇਹ ਸਰਕਾਰ ਬਣੀ ਹੈ, ਉਦੋਂ ਬਣਨ ਵੇਲੇ ਹਾਲਾਤ ਕੀ ਸੀ? ਕੋਈ ਵੱਡੀ ਕੰਪਨੀ ਪੰਜਾਬ ਵਿਚ ਦੁਆਨੀ ਲਗਾ ਕੇ ਰਾਜ਼ੀ ਨਹੀਂ ਸੀ। ਭਾਵੇਂ ਇਹ ਇਸ਼ਤਿਹਾਰ ਕੱਢੀ ਜਾਂਦੇ ਸੀ ਕਿ ਦਸ ਲੱਖ ਕਰੋੜ ਪੂੰਜੀ ਨਿਵੇਸ਼ ਹੋਇਆ ਹੈ, ਇੱਕ ਲੱਖ ਨੂੰ ਨੌਕਰੀ ਮਿਲ ਗਈ ਹੈ ਮਗਰ ਜਦੋਂ ਮਾਈਕਰੋਸਕੋਪ ਲੈ ਕੇ, ਲੈਨਜ਼ ਲੈ ਕੇ ਜਾਂਦੇ ਸੀ ਤੇ ਕੋਈ ਇੰਡਸਟਰੀ ਨਹੀਂ ਲੱਭਦੀ ਸੀ। ਮੈਂ ਸਮਝਦਾ ਸੀ ਕਿ either industry will give job or Government will give job ਪਰ ਕੋਈ ਇਹੋ ਜਿਹੀ ਇੰਡਸਟਰੀ ਨਹੀਂ ਸੀ। ਇਨ੍ਹਾਂ ਦਾ ਰਾਜ ਇੰਨਾ ਭੈੜਾ ਸੀ ਕਿ ਕੋਈ ਆ ਕੇ ਰਾਜ਼ੀ ਨਹੀਂ ਸੀ। ਇਥੇ ਸਰਕਾਰੀ ਤੌਰ ਤੇ ਨੌਕਰੀ ਬੰਦ ਕਰ ਦਿੱਤੀ ਗਈ ਸੀ। ਫਿਰ, ਸਪੀਕਰ ਸਾਹਿਬ, ਹਾਲਾਤ ਕੀ ਸੀ ਕਿ ਮਹਿੰਗਾਈ ਸਿਖਰਾਂ ਤੇ ਸੀ। 2002 ਵਿਚ ਮੈਨੀਫੈਸਟੋ ਵਿਚ ਕਹਿ ਦਿੱਤਾ ਸੀ ਕਿ ਕਿਸਾਨਾਂ ਨੂੰ ਵੀ ਬਿਜਲੀ ਮੁਆਫ ਹੋਏਗੀ, ਹੋਰ ਲੋੜਵੰਦ ਗਰੀਬਾਂ ਨੂੰ ਵੀ ਬਿਜਲੀ ਮੁਆਫ ਹੋਵੇਗੀ ਮਗਰ ਜਦੋਂ ਸਰਕਾਰ ਬਣੀ ਤਾਂ ਇਥੇ ਹੀ ਬੈਠੇ ਸੀ ਕੈਪਟਨ ਸਾਹਿਬ, ਅੱਜ ਆਏ ਨਹੀਂ, ਮੈਨੂੰ ਲਗਦਾ ਹੈ ਕਿ ਵ੍ਹਿਪ ਜਾਰੀ ਕਰਨਾ ਪੈਣਾ ਹੈ, ਉਦੋਂ ਹੀ ਆਉਣਗੇ। ਉਹ ਉਦੋਂ ਕਹਿੰਦੇ ਸਨ ਕਿ ਸਾਡੇ ਕੋਲ ਸਾਧਨ ਕੋਈ ਨਹੀਂ। ਹਾਲਾਤ ਇਹੋ ਜਿਹੇ ਬਣ ਗਏ ਸੀ ਕਿ ਨਾ ਕੋਈ ਵੱਡਾ ਕਾਰਖਾਨੇਦਾਰ, ਉਦਯੋਗਪਤੀ ਇਥੇ ਆ ਕੇ ਰਾਜ਼ੀ ਸੀ, ਨਾ ਇਹ ਕਿਸੇ ਨੂੰ ਨੌਕਰੀ ਦੇ ਕੇ ਰਾਜ਼ੀ ਸੀ ਅਤੇ ਕੱਲ੍ਹ ਕਿਤੇ ਦੋ ਸਵਾਲ ਵੈਲਫੇਅਰ ਦੇ ਅਗਾਂਹ ਪੈ ਗਏ ਤਾਂ ਇਥੇ ਰੌਲਾ ਪਾ ਦਿੱਤਾ ਕਿ ਤੁਹਾਨੂੰ ਜਨਤਾ ਦਾ ਕੋਈ ਫਿਕਰ ਨਹੀਂ, you are not worried about the SCs. ਮੈਂ ਇਨ੍ਹਾਂ ਨੂੰ ਯਾਦ ਕਰਵਾਉਣਾ ਚਾਹੁੰਦਾ ਹਾਂ ਕਿ ਜਦੋਂ ਦੀ ਤੁਹਾਡੀ ਯੂ.ਪੀ. ਏ. ਦੀ ਸਰਕਾਰ ਬਣੀ ਹੈ, ਗਰੀਬਾਂ ਦਾ ਕਚੂੰਮਰ ਕੱਢ ਦਿੱਤਾ ਹੈ। ਤੁਸੀਂ ਤਾਂ ਮੇਰੀ ਗੱਲ ਦਾ ਗੁੱਸਾ ਕਰਦੇ ਹੋ, ** ** ਗਰੀਬ ਕਿਸੇ ਪਾਸਿਓਂ ਨਹੀਂ। ਤੁਹਾਡਾ ਤਾਂ ਸਾਰਿਆਂ ਨੂੰ ਪਤਾ ਹੈ ਕਿ ਮਾਲੀ ਹਾਲਤ ਕਿਹੋ ਜਿਹੀ ਹੈ। ਤੁਸੀਂ ਤਾਂ ਨਾਮ ਦੇ ਗਰੀਬ ਹੋ ਮਗਰ ਜਿਹੜੇ

**Expunged as ordered by the Chair.

ਅਸਲ ਗਰੀਬ ਹਨ, ਉਨ੍ਹਾਂ ਵਾਸਤੇ ਮਹਿੰਗਾਈ ਬਹੁਤ ਜ਼ਿਆਦਾ ਹੈ। ਜਿਸ ਮਾਂ ਨੂੰ ਤੁਸੀਂ ਮਾਂ ਬੁਲਾਉਂਦੇ ਹੋ, ਜਿਸ ਸਰਕਾਰ ਦੇ ਅੱਗੇ ਤੁਸੀਂ ਹੱਥ ਬੰਨਦੇ ਫਿਰਦੇ ਹੋ, ਉਸ ਸਰਕਾਰ ਨੇ ਇੰਨਾ ਦਿਵਾਲਾ ਕੱਢਿਆ ਕਿ ਲੋਕੀਂ ਦੋ ਵਕਤ ਦੀ ਰੋਟੀ ਖਾਣ ਤੋਂ ਮੋਹਤਾਜ ਹੋ ਗਏ ਹਨ। ਮੇਰੀ ਇਹ ਬੇਨਤੀ ਹੈ ਕਿ ਜੇ ਸਰਦਾਰ ਬਾਦਲ 1997 ਵਿਚ ਮੁੱਖ ਮੰਤਰੀ ਨਾ ਬਣਦੇ, ਸਪੀਕਰ ਸਾਹਿਬ...

**ਸਰਦਾਰ ਚਰਨਜੀਤ ਸਿੰਘ ਚੰਨੀ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਇਨ੍ਹਾਂ ਨੇ ਮੇਰਾ ਨਾਮ ਲੈ ਕੇ ਬੋਲਿਆ ਹੈ।

**ਮਾਨਯੋਗ ਸਪੀਕਰ** : ਇਨ੍ਹਾਂ ਦਾ ਨਾਮ ਰਹਿਣ ਦਿਓ।

**ਸਰਦਾਰ ਬਿਕਰਮ ਸਿੰਘ ਮਜੀਠੀਆ** : ਜੋ ਪਰਸੋਂ ਬੋਲਿਆ ਗਿਆ ਸੀ, ਮੈਂ ਉਸ ਦਾ ਜਵਾਬ ਦਿੱਤਾ ਹੈ।

**ਮਾਨਯੋਗ ਸਪੀਕਰ** : ਤੁਹਾਡਾ ਨਾਮ ਐਕਸਪੰਜ ਕਰ ਦਿੱਤਾ ਹੈ।

**ਸਰਦਾਰ ਬਿਕਰਮ ਸਿੰਘ ਮਜੀਠੀਆ** : ਜੋ ਐਸ.ਸੀਜ਼ ਦਾ ਸਵਾਲ ਸੀ ...(ਵਿਘਨ)... ਉਸ ਵੇਲੇ ਰੌਲਾ ਪਾਇਆ ਸੀ ...(ਵਿਘਨ)... ਤੁਸੀਂ ਐਸ.ਸੀਜ਼ ਦੀ ਗੱਲ ਕਰਕੇ ਰਾਜ਼ੀ ਨਹੀਂ? ...(ਵਿਘਨ)...

**ਮਾਨਯੋਗ ਸਪੀਕਰ** : ਤੁਹਾਡਾ ਕੀ ਪੁਆਇੰਟ ਆਫ ਆਰਡਰ ਹੈ? ਤੁਹਾਡਾ ਨਾਮ ਤਾਂ ਕੱਟ ਦਿੱਤਾ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ** : ** **

**ਮਾਨਯੋਗ ਸਪੀਕਰ** : ਠੀਕ ਹੈ, ਬੈਠ ਜਾਓ। This is No Point of Order.

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸਪੀਕਰ ਸਾਹਿਬ, ਮੈਂ ਜਿਹੜੀ ਗੱਲ ਕਰ ਰਿਹਾ ਸੀ ਕਿ ਪੰਜਾਬ ਦੇ ਹਾਲਾਤ ਉਦੋਂ ਇੰਨੇ ਗੰਭੀਰ ਸਨ, ਪੰਜਾਬ ਦੇ ਹਾਲਾਤ ਉਦੋਂ ਬੜੇ ਪਤਲੇ ਸਨ ਕਿ ਪੰਜਾਬ ਦੇ ਵੋਟਰਾਂ ਨੇ, ਲੋਕਾਂ ਨੇ ਫੈਸਲਾ ਕੀਤਾ ਕਿ ਜੇ ਅਸੀਂ 2007 ਦੀਆਂ ਚੋਣਾਂ ਵਿਚ ਸ਼੍ਰੋਮਣੀ ਅਕਾਲੀ ਦਲ-ਭਾਜਪਾ ਦੀ ਸਰਦਾਰ ਬਾਦਲ ਦੀ ਅਗਵਾਈ ਵਾਲੀ ਸਰਕਾਰ ਨਹੀਂ ਬਣਾਵਾਂਗੇ ਤਾਂ ਸ਼ਾਇਦ ਪੰਜਾਬ ਹੀ ਨਾ ਖਤਮ ਹੋ ਜਾਵੇ ਤੇ ਉਸ ਫੈਸਲੇ ਨੂੰ ਮੋਹਰ ਲੱਗੀ ਅਤੇ ਸ਼੍ਰੋਮਣੀ ਅਕਾਲੀ ਦਲ-ਭਾਜਪਾ ਦੀ ਸਰਕਾਰ ਬਣੀ। ਸਪੀਕਰ ਸਾਹਿਬ, ਜੋ ਉਸ ਦੀਆਂ ਪ੍ਰਾਪਤੀਆਂ ਹਨ, ਉਸ ਦਾ ਮੈਂ ਬੜੇ ਵਿਸਥਾਰ ਨਾਲ ਅੱਗੇ ਜਿਕਰ ਕਰਨਾ ਹੈ। ਜਿਥੇ ਵੱਡੀਆਂ-ਵੱਡੀਆਂ ਕੰਪਨੀਆਂ - ਲਕਸ਼ਮੀ ਮਿੱਤਲ ਵਰਗੇ - ਜਿਹੜੀਆਂ ਫਾਰਚੂਨ 500 ਕੰਪਨੀਆਂ ਹਨ, ਉਨ੍ਹਾਂ ਪਿੱਛੇ ਕਈ ਮੁੱਖ ਮੰਤਰੀ ਫਿਰਦੇ

**Expunged as ordered by the Chair.

[ ਸਰਦਾਰ ਬਿਕਰਮ ਸਿੰਘ ਮਜੀਠੀਆ ]

ਹਨ ਕਿ ਤੁਸੀਂ ਸਾਡੀ ਸਟੇਟ ਵਿਚ ਨਿਵੇਸ਼ ਕਰੋ, ਸਾਡੇ ਸੂਬੇ ਵਿਚ ਆਓ ਮਗਰ ਉਨ੍ਹਾਂ ਨੇ ਸਰਦਾਰ ਬਾਦਲ ਦੀਆਂ ਨੀਤੀਆਂ ਨੂੰ, ਸਰਦਾਰ ਬਾਦਲ ਦੀ ਸੋਚ ਨੂੰ, ਸਰਦਾਰ ਬਾਦਲ ਦੀ ਮਿਹਨਤ ਨੂੰ ਦੇਖਦੇ ਹੋਏ ਇਹ ਫੈਸਲਾ ਕੀਤਾ ਕਿ ਅਸੀਂ ਜੇ ਪੈਸਾ ਲਾਵਾਂਗੇ ਤਾਂ ਪੰਜਾਬ ਵਿਚ ਲਾਵਾਂਗੇ, ਕਿਤੇ ਹੋਰ ਨਹੀਂ ਲਾਵਾਂਗੇ। (ਥੰਪਿੰਗ) ਸਪੀਕਰ ਸਾਹਿਬ, ਸੈਂਟਰਲ ਸਟੈਟਿਸਟੀਕਲ ਡਿਪਾਰਟਮੈਂਟ ਦੀ ਰਿਪੋਰਟ ਹੈ, ਜਿਹੜੇ ਸੈਂਟਰ ਦੇ ਅੰਕੜੇ ਬਣਾਉਂਦੇ ਹਨ, ਉਸ ਨੇ ਗੱਲ ਤਸਦੀਕ ਕੀਤੀ ਹੈ, ਗਵਰਨਰ ਦੇ ਐਡਰੈਸ ਤੇ ਗੱਲ ਸਾਹਮਣੇ ਆਈ ਹੈ ਕਿ ਅੱਜ ਪੰਜਾਬ ਦੀ ਗਰੋਥ ੪.੪ ਪ੍ਰਤੀਸ਼ਤ ਹੈ ਜਦ ਕਿ ਨੈਸ਼ਨਲ ਐਵਰੇਜ 7.4 ਪ੍ਰਤੀਸ਼ਤ ਹੈ। ਸਪੀਕਰ ਸਾਹਿਬ, ਬੇਨਤੀ ਇਹ ਹੈ ਕਿ...

**ਸਰਦਾਰ ਸੁਖਪਾਲ ਸਿੰਘ ਖਹਿਰਾ :** ** **

**ਮਾਨਯੋਗ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਸਪੀਕਰ ਸਾਹਿਬ, ਜਿਥੇ ਗਰੋਥ ਰੇਟ ੪.੪ ਪ੍ਰਤੀਸ਼ਤ ਆਈ ਹੈ ਉਥੇ ਕਿਸੇ ਸੂਬੇ ਨੂੰ ਚਲਾਉਣ ਲਈ ਆਮਦਨ ਵਧਾਉਣੀ ਬੜੀ ਜ਼ਰੂਰੀ ਹੁੰਦੀ ਹੈ। ਜੇਕਰ ਤੁਹਾਡੀ ਜੇਬ ਦੇ ਵਿਚ ਕੁਝ ਨਾ ਹੋਵੇ ਤਾਂ ਤੁਸੀਂ ਗਰੀਬਾਂ ਨੂੰ ਆਟਾ ਦਾਲ ਕਿਥੋਂ ਦੇ ਦਿਉਗੇ। ਜੇਕਰ ਤੁਹਾਡੀ ਜੇਬ ਵਿਚ ਹੀ ਕੁਝ ਨ ਹੋਵੇ ਤਾਂ ਤੁਸੀਂ ਸ਼ਗਨ ਸਕੀਮ, ਪੈਨਸ਼ਨ ਸਕੀਮ ਜਾਂ ਹੋਰ ਵੈਲਫੇਅਰ ਦੀਆਂ ਸਕੀਮਾਂ, ਦਲਿਤ ਭਰਾਵਾਂ ਦੀ ਬੱਤੀ ਦੇ ਯੂਨਿਟ ਮੁਆਫ, ਕਿਸਾਨ ਭਰਾਵਾਂ ਦੇ ਬੱਤੀ ਦੇ ਬਿੱਲ ਮੁਆਫ ਕਿਥੋਂ ਕਰ ਦਿਉਗੇ? ਬੜੀ ਸਿਆਣਪ ਦੇ ਨਾਲ, ਬੜੀ ਸੂਝ ਬੂਝ ਦੇ ਤਰੀਕੇ ਦੇ ਨਾਲ ਸਰਦਾਰ ਬਾਦਲ ਨੇ ਜਿਹੜੀ ਵੈਟ ਦੀ ਕੁਲੈਕਸ਼ਨ ਹੈ ਇਹ ਵਧਾਈ ਹੈ। ਸਪੀਕਰ ਸਾਹਿਬ, ਉਹ 5136 ਕਰੋੜ ਸੀ ਜਦੋਂ ਇਨ੍ਹਾਂ ਨੇ ਸਰਕਾਰ ਛੱਡੀ ਸੀ, ਇਹ ਵੱਧ ਕੇ ਦਸ ਹਜ਼ਾਰ ਕਰੋੜ ਹੋ ਗਈ ਹੈ ਅਤੇ ਇਹ 12 ਹਜ਼ਾਰ ਕਰੋੜ ਤੇ ਪਹੁੰਚ ਜਾਣੀ ਹੈ। (ਥੰਪਿੰਗ) ਸਪੀਕਰ ਸਾਹਿਬ, ਮੇਰੇ ਤੋਂ ਕੁਝ ਸਮਾਂ ਪਹਿਲਾਂ ਮੇਰੇ ਕਾਬਲ ਸਾਥੀ ਹੁਣੇ ਰੌਲਾ ਪਾ ਰਹੇ ਸੀ ਕਿ ਸ਼ਰਾਬ ਤੇ ਇਨ੍ਹਾਂ ਦਾ ਕਬਜ਼ਾ ਹੋ ਗਿਆ ਹੈ, ਫਲਾਣੀ ਚੀਜ਼ ਤੇ ਇਨ੍ਹਾਂ ਦਾ ਕਬਜ਼ਾ ਹੋ ਗਿਆ ਹੈ। ਇਹ ਸੱਚ ਝੂਠ ਦਾ ਤਾਂ ਜੀ ਖਜ਼ਾਨੇ ਤੋਂ ਪਤਾ ਲਗਦਾ ਹੈ। ਜਿਹੜੀ ਤੁਸੀਂ ਖਜ਼ਾਨੇ ਦੀ ਲੁਟ ਖਸੁੱਟ ਕੀਤੀ ਸੀ, ਉਸ ਦਾ ਮੈਂ ਜ਼ਿਕਰ ਕਰਨ ਲਗਾ ਹਾਂ। ਸਪੀਕਰ ਸਾਹਿਬ, ਮੈਂ ਗੱਲ ਕਰ ਰਿਹਾ ਸੀ ਕਿ ਜੇਕਰ ਜੇਬ ਦੇ ਵਿਚ ਕੁਝ ਹੋਵੇਗਾ ਤਾਂ ਹੀ ਕਿਸੇ ਨੂੰ ਕੁਝ ਦਿੱਤਾ ਜਾ ਸਕਦਾ ਹੈ। ਜਿਵੇਂ ਵੈਟ ਦੀ ਕੁਲੈਕਸ਼ਨ ਨੂੰ ਡਬਲ ਕੀਤਾ ਹੈ। ਜਦੋਂ ਇਹ ਭਰਾ ਛੱਡ ਕੇ ਗਏ ਸੀ ਤਾਂ ਜਿਹੜੀ ਸ਼ਰਾਬ ਦੀ, ਐਕਸਾਈਜ਼ ਦੀ ਰੈਵੇਨਿਊ ਕੁਲੈਕਸ਼ਨ ਹੈ, ਉਹ 1336 ਕਰੋੜ ਸੀ, ਉਹ ਅੱਜ ਵੱਧ ਕੇ 2500 ਕਰੋੜ ਰੁਪਏ ਹੋ ਗਈ ਹੈ, ਇਹ ਡਬਲ ਹੋ ਗਈ ਹੈ। (ਥੰਪਿੰਗ) ਸੁਭਾਵਿਕ ਹੈ ਕਿ ਇਹ ਸ਼ਰਾਬ ਕੌਣ ਪੀਅ ਰਿਹਾ ਸੀ, ਉਹ ਸ਼ਰਾਬ ਕਿਸ ਦੇ ਮੂੰਹ ਦੇ ਵਿਚ ਜਾ ਰਹੀ ਸੀ

---

**Expunged as ordered by the Chair.

(ਵਿਘਨ) ਉਹ ਖਜ਼ਾਨੇ ਦੇ ਵਿਚ ਨਹੀਂ ਬਲਕਿ ਇਹ ਜਿਹੜੇ ਰਲ ਮਿਲ ਕੇ ਘਪਲਾ ਕਰਦੇ ਸੀ ਜਾਂ ਪੈਗ-ਸ਼ੈਗ ਲਗਾਉਂਦੇ ਸੀ, ਉਨ੍ਹਾਂ ਦੇ ਪਾਸ...

**ਸਰਦਾਰ ਬਲਬੀਰ ਸਿੰਘ ਸਿੱਧੂ :** ** **

**ਮਾਨਯੋਗ ਸਪੀਕਰ :** ਤੁਸੀਂ ਬੈਠੋ। ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ** **

**Mr. Speaker :** This is No Point of Order.

**ਸਰਦਾਰ ਸੁਖਪਾਲ ਸਿੰਘ ਖਹਿਰਾ :** ** **

**ਮਾਨਯੋਗ ਸਪੀਕਰ :** ਬੈਠੋ ਪਲੀਜ਼, this is No Point of Order.

**ਸਰਦਾਰ ਬਿਕਰਮ ਸਿੰਘ ਮਜੀਠੀਆ :** ਅਸਲ ਵਿਚ ਰੌਲਾ ਕੀ ਹੈ ਕਿ ਜੇਕਰ ਉਦੋਂ ਕੰਮ ਕੀਤਾ ਹੋਇਆ ਹੁੰਦਾ ਤਾਂ...

**ਮਾਨਯੋਗ ਸਪੀਕਰ :** ਤੁਹਾਡਾ ਟਾਈਮ ਖਤਮ ਹੋਣ ਵਾਲਾ ਹੈ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਅਜੇ ਤਾਂ ਮੈਂ ਸ਼ੁਰੂ ਹੀ ਹੋਇਆ ਹਾਂ। ਮੈਂ ਸੀ.ਐਮ. ਸਾਹਿਬ ਨੂੰ ਬੇਨਤੀ ਕਰ ਦਿੰਦਾ ਹਾਂ। ਮੈਂ ਮਾੜਾ ਮੋਟਾ ਹੀ ਬੋਲਣਾ ਹੈ। ਸਪੀਕਰ ਸਾਹਿਬ, ਹਾਲਾਤ ਕੀ ਸੀ? ਜੇਕਰ ਐਕਸਾਈਜ਼ ਰੈਵੇਨਿਊ ਵਧਾਇਆ ਹੈ, ਵੈਟ ਕੁਲੈਕਸ਼ਨ ਵਧਾਈ ਹੈ ਤਾਂ ਇਸ ਦਾ ਵਧਾਉਣ ਦਾ ਕਾਰਨ ਇਹ ਹੈ ਕਿ ਜੇ ਪੰਜਾਬ ਦੇ ਲੋਕਾਂ ਦਾ ਕੋਈ ਭਲਾ ਕਰਨਾ ਹੈ, ਪੰਜਾਬ ਦੇ ਲੋਕਾਂ ਦੀ ਤਰੱਕੀ ਦੇ ਉਤੇ ਕੋਈ ਖਰਚ ਕਰਨਾ ਹੈ ਤਾਂ ਸੁਭਾਵਿਕ ਹੈ ਕਿ ਆਮਦਨ ਵਧਾਉਣੀ ਪੈਣੀ ਹੈ, ਫਿਰ ਹੀ ਕੰਮ ਹੋਣਾ ਹੈ, ਖਰਚ ਹੋਣਾ ਹੈ। ਇਨ੍ਹਾਂ ਦੇ ਕੋਲੋਂ ਕੰਮ ਨਹੀਂ ਚੱਲਿਆ, they were not serious about the job ਅਤੇ ਉਸ ਦਾ ਰਿਜ਼ਲਟ ਇਹ ਨਿਕਲਿਆ ਕਿ ਇਨ੍ਹਾਂ ਦੇ ਕੋਲੋਂ ਵੈਟ ਦੀ ਕੁਲੈਕਸ਼ਨ ਨਹੀਂ ਹੋਈ। ਸੂਬਾ 23ਵੇਂ ਨੰਬਰ ਤੇ ਸੀ 28 ਸੂਬਿਆਂ ਦੇ ਵਿਚੋਂ ਲੇਕਿਨ ਅੱਜ ਤੀਜੇ ਨੰਬਰ ਤੇ ਹੈ। (ਥੰਪਿੰਗ) ਸਪੀਕਰ ਸਾਹਿਬ, ਸਰਦਾਰ ਬਾਦਲ ਦੀ ਦੂਰਅੰਦੇਸ਼ੀ ਅਤੇ ਕਾਬਲੀਅਤ ਹੈ ਕਿ ਜਿਸ ਦੇ ਕਾਰਨ ਇਹ ਕੁਲੈਕਸ਼ਨਜ਼ ਵਧੀਆਂ ਹਨ। ਸਪੀਕਰ ਸਾਹਿਬ, ਮੈਂ ਦੂਜੀ ਗੱਲ ਕਰਨੀ ਚਾਹੁੰਦਾ ਹਾਂ ਕਿ ਦੋ ਤਿੰਨ ਦਿਨਾਂ ਦਾ ਬੜਾ ਰੌਲਾ ਪੈ ਰਿਹਾ ਹੈ ਅਤੇ ਅੱਜ ਕੱਲ੍ਹ ਤਾਂ ਰਿਵਾਜ ਚੱਲ ਪਿਆ ਹੈ ਕਿ ਅਖ਼ਬਾਰ ਨਾਲ ਲੈ ਕੇ ਜਾਈਏ। ਸਪੀਕਰ ਸਾਹਿਬ, ਮੈਂ ਵੀ ਲੈ ਕੇ ਆਇਆ ਹਾਂ, ਜੇਕਰ ਕਹੋ ਤਾਂ ਸਦਨ ਵਿਚ ਪੇਸ਼ ਕਰ ਦਿੰਦਾ ਹਾਂ। ਹਿੰਦੁਸਤਾਨ

**Expunged as ordered by the Chair.

[ ਸਰਦਾਰ ਬਿਕਰਮ ਸਿੰਘ ਮਜੀਠੀਆ ]

ਟਾਈਮਜ ਅੱਜ ਤ੍ਰਾਹਿ-ਤ੍ਰਾਹਿ ਕਰਾ ਰਹੀ ਹੈ। ਉਸ ਵਿਚ ਲਿਖਿਆ ਹੈ 'It does not get bigger than this'. ਸਪੀਕਰ ਸਾਹਿਬ, ਇਹ ਅਖ਼ਬਾਰ ਵਿਚ ਲਿਖਿਆ ਹੈ। ਦੂਜੀ ਗੱਲ, 'Four decades after the iconic Bhakra Dam was built in Punjab, Rs. 19,000 crore Guru Gobind Singh Oil Refinery at Bathinda is the largest mega project to have come up in the border State bringing in record investment in Punjab and boosting the country's fuel production. Refinery is expected to fire up the State's sluggish economy and provide employment.' (ਥੰਪਿੰਗ) ਸਪੀਕਰ ਸਾਹਿਬ, ਅੱਗੇ ਗੱਲਾਂ ਤਾਂ ਬੜੀਆਂ ਹਨ, ਜੇਕਰ ਇਜਾਜਤ ਦਿਓ ਤਾਂ ਮੈਂ ਪੜ੍ਹ ਦਿੰਦਾ ਹਾਂ। ਦੂਜੀ ਗੱਲ ਜਿਹੜੀ ਇਸ ਵਿਚ ਬੜੇ ਵਿਸਥਾਰ ਨਾਲ ਲਿਖੀ ਹੈ...

**ਸਰਦਾਰ ਮੱਖਣ ਸਿੰਘ :** ** **

**Mr. Speaker :** This is No Point of Order, ਮਜੀਠੀਆ ਜੀ, ਬੋਲੋ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਸਪੀਕਰ ਸਾਹਿਬ, ਸ਼ਾਇਦ ਮੇਰੇ ਕਾਬਲ ਸਾਥੀ ਮੇਰੀ ਗੱਲ ਦਾ ਗੁੱਸਾ ਕਰ ਜਾਣ, ਮੈਂ ਮੱਖਣ ਜੀ ਦੀ ਬੜੀ ਇੱਜ਼ਤ ਕਰਦਾ ਹਾਂ ਕਿਉਂਕਿ ਮੱਖਣ ਬਗੈਰ ਜਿੰਦਗੀ ਕੁਝ ਨਹੀਂ। ਇਹ ਗੱਲ ਮਨਪ੍ਰੀਤ ਰੰਧਾਵਾ ਜੀ ਨੇ ਲਿਖੀ ਹੈ, ਜਿਸ ਨੂੰ ਤੁਸੀਂ ਉਵੇਂ ਤਾਂ ਰੋਟੀ ਵੀ ਖਵਾਉਂਦੇ ਹੋ, ਪਿਆਰ ਵੀ ਕਰਦੇ ਹੋ ਪਰ ਜੇਕਰ ਉਹ ਸਾਡੇ ਵਾਸਤੇ ਕੁਝ ਲਿਖ ਦੇਵੇ ਤਾਂ ਤੁਸੀਂ ਦੂਜੇ ਬੰਨੇ ਹੋ ਜਾਂਦੇ ਹੋ। ਚਲੋ, ਇਸ ਵਿਚ ਬੜਾ ਕੁਝ ਲਿਖਿਆ ਹੈ। ਸਪੀਕਰ ਸਾਹਿਬ, ਤੁਸੀਂ ਇਜਾਜਤ ਦਿੰਦੇ ਹੋ ਕਿ ਨਹੀਂ ਦਿੰਦੇ? ਚਲੋ, ਮੈਂ ਗੱਲ ਨਿਬੇੜ ਦਿੰਦਾ ਹਾਂ। ਅੱਜ ਪੰਜ ਥਰਮਲ ਪਲਾਂਟ ਲਗ ਰਹੇ ਹਨ ਅਤੇ ਇਹ ਪੰਜਾਬ ਲਈ ਬੜੇ ਮਾਣ ਵਾਲੀ ਗੱਲ ਹੈ। ਇਨ੍ਹਾਂ ਨੇ ਬੜੇ ਜੋਰਾਂ ਨਾਲ ਪ੍ਰਾਈਵੇਟ ਕੰਪਨੀਆਂ ਨਾਲ ਮਿਲ ਕੇ ਪੰਜਾਬ ਦੀ ਨੌਜਵਾਨੀ ਅਤੇ ਆਉਣ ਵਾਲੀ ਪੀੜ੍ਹੀ ਨਾਲ ਜੋ ਖਿਲਵਾੜ ਕਰਨ ਦੀ ਕੋਸ਼ਿਸ਼ ਕੀਤੀ ਸੀ, ਕਿ ਇੱਥੇ ਕੋਈ ਫੈਕਟਰੀ ਨਾ ਆਵੇ, ਕੋਈ ਇੰਡਸਟਰੀ ਨਾ ਆਵੇ, ਉਸ ਨੂੰ ਸਰਦਾਰ ਪਰਕਾਸ਼ ਸਿੰਘ ਬਾਦਲ ਦੀ ਸ਼੍ਰੋਮਣੀ ਅਕਾਲੀ ਦਲ-ਭਾਜਪਾ ਦੀ ਸਰਕਾਰ ਨੇ ਕਾਮਯਾਬ ਨਹੀਂ ਹੋਣ ਦਿੱਤਾ। ਅੱਜ ਇੱਕ ਰਿਫਾਈਨਰੀ ਲੱਗਣ ਨਾਲ, ਸਪੀਕਰ ਸਾਹਿਬ, ਲੱਖਾਂ ਲੋਕਾਂ ਨੂੰ ਰੁਜਗਾਰ ਮਿਲਣਾ ਹੈ। ਸਪੀਕਰ ਸਾਹਿਬ, ਮੈਂ ਅੱਗੇ ਚਲਦਾ ਹਾਂ। ਕੱਲ੍ਹ ਹਾਲਾਤ ਕੀ ਸਨ, ਤੁਸੀਂ ਅਸਲ ਵਿਚ ਜਲਦਬਾਜੀ ਬੜੀ ਮਚਾ ਦਿੱਤੀ। ਕੱਲ੍ਹ ਵਾਕ-ਆਊਟ ਬਾਰੇ ਵੀ ਲੱਗਿਆ ਹੈ। ਜਿਵੇਂ ਮੈਂ ਇਤਿਹਾਸ ਦੀ ਗੱਲ ਕਰ ਰਿਹਾ ਸੀ ਕਿ ਜਦੋਂ ਉਸ ਦੇ ਪੰਨੇ ਫਰੋਲੇ ਜਾਣਗੇ, ਉਥੇ ਜਿਕਰ ਹੋਵੇਗਾ, ਮੈਂ ਬੀਬੀ ਜੀ ਦੀ ਬੜੀ ਇੱਜਤ ਕਰਦਾ ਹਾਂ, ਬੀਬੀ ਜੀ ਕੱਲ੍ਹ 25-30 ਮਿੰਟ ਬੋਲੇ ਪਰ ਉਸ ਵਿਚੋਂ 15 ਮਿੰਟ ਤਾਂ ਕਾਕਰੋਚ ਹੀ ਖਾ ਗਏ। ਖਾਣੇ ਹੀ ਸੀ, ਇਹ ਸੁਭਾਵਿਕ ਹੈ ਕਿਉਂਕਿ ਸਰਦਾਰ ਬਾਦਲ ਨੇ ਕੰਮ ਹੀ ਇੰਨੇ ਕੀਤੇ

**Expunged as ordered by the Chair.

ਹਨ। ਇਨ੍ਹਾਂ ਨੇ ਪੰਜਾਬ ਬਾਰੇ ਤਾਂ ਕੋਈ ਗੱਲ ਨਹੀਂ ਕੀਤੀ, ਸਿਰਫ਼ ਪੰਜਾਬ ਭਵਨ ਦੇ ਦੁਆਲੇ ਹੋ ਕੇ ਬਹਿ ਗਏ। ਮੈਨੂੰ ਤਾਂ ਭਾਵੇਂ, ਸਪੀਕਰ ਸਾਹਿਬ, ਛੇਵੀਂ ਮੰਜਿਲ ਤੇ ਕਮਰਾ ਲੈ ਦੇਣ, ਭਾਵੇਂ ਪੰਜਵੀਂ ਮੰਜਲ ਤੇ ਕਮਰਾ ਲੈ ਦੇਣ ਤੇ ਭਾਵੇਂ ਤੀਜੀ ਮੰਜਿਲ ਤੇ ਲੈ ਦੇਣ, ਮੈਨੂੰ ਜਿੱਥੇ ਰਹਿਣ ਲਈ ਕਹਿ ਦੇਣ, ਮੈਂ ਉਥੇ ਜਾ ਕੇ ਰਹਾਂਗਾ। ਇੱਕ ਗੀਤ ਆਉਂਦਾ ਹੈ - "ਟਿਕਟਾਂ ਦੋ ਲੈ ਦੇਈਂ, ਜਿੱਥੇ ਚੱਲੇਂਗਾ ਚਲੂੰਗੀ ਨਾਲ ਤੇਰੇ।" ਆਪਣਾ ਕੋਈ ਰੌਲਾ ਨਹੀਂ, ਪਰ ਮੇਰੀ ਇੱਕ ਬੇਨਤੀ ਹੈ...

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ** **

**Mr. Speaker :** This is No Point of Order.

**ਸਰਦਾਰ ਬਿਕਰਮ ਸਿੰਘ ਮਜੀਠੀਆ :** ਬੀਬੀ ਜੀ, ਅਸਲ ਵਿਚ ਮੈਂ ਤਾਂ...

**ਮਾਨਯੋਗ ਸਪੀਕਰ :** ਤੁਸੀਂ ਆਪਣੀ ਗੱਲ ਕਰੋ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਅਖ਼ਬਾਰਾਂ ਇਹ ਵੀ ਲਿਖਦੀਆਂ ਹਨ, ਇਹ ਅਖ਼ਬਾਰਾਂ ਦੀ ਰਵਾਇਤ ਹੈ, ਹਿੰਦੁਸਤਾਨ ਟਾਈਮਜ ਨੇ ਵੀ ਲਿਖਿਆ ਹੈ ਅਤੇ ਟ੍ਰਿਬਿਊਨ ਨੇ ਵੀ ਲਿਖਿਆ ਹੈ ਕਿ ਰਾਜਪਾਲ ਦੇ ਭਾਸ਼ਣ ਨੂੰ ਸੁਣ ਕੇ ਬੁਖਲਾਹਟ ਵਿਚ ਆ ਗਏ। ਅਖ਼ਬਾਰ ਲਿਖਦੀ ਹੈ, "By the time the Congress camp decided to walk out, the Governor had read out 29 of the 67 pages of his Address, which sharply criticized the previous Congress Government." ਸੁਭਾਵਿਕ ਹੈ, ਇਹ ਬਹਿ ਕੇ ਸੁਣਦੇ ਕਿਉਂ, ਕਿਉਂਕਿ ਦਿਲੋਂ ਇਹ ਦੁਖੀ ਸਨ। ਇੱਥੇ ਗੁਰਦਾਸ ਮਾਨ ਦੀ ਇੱਕ ਗੱਲ ਆਉਂਦੀ ਹੈ, ਉਹ ਕਹਿੰਦੇ ਹਨ - "ਦਿਲ ਦੀਆਂ ਗੱਲਾਂ ਛੱਡੋ ਦਿਲ ਸਾਫ਼ ਹੋਣਾ ਚਾਹੀਦੈ।" ਦਿਲੋਂ ਦੁਖੀ ਇਹ ਵੀ ਸੀ, ਇਨ੍ਹਾਂ ਨੂੰ ਵੀ ਪਤਾ ਸੀ ਕਿ ਵਾਕਿਆ ਹੀ ਪੰਜਾਬ ਦਾ ਬੇੜਾ ਗਰਕ ਉਦੋਂ ਕਿਉਂ ਹੋਇਆ। ਇਹ ਮੇਰੇ ਤੇ ਇਤਰਾਜ਼ ਕਰਦੇ ਸੀ ਕਿ ਕਿਤੇ ਧੌਣ ਨਾ ਕਲਮ ਕਰ ਦੇਵੇ। ਮੈਂ ਬੇਨਤੀ ਕਰਦਾ ਹਾਂ ਕਿ ਮੈਂ ਸਾਰੇ ਮੈਂਬਰ ਸਾਹਿਬਾਨਾਂ ਦੀ ਦਿਲੋਂ ਇੱਜ਼ਤ ਕਰਦਾ ਹਾਂ। ਮੈਂ ਇਹ ਗੱਲ ਨਹੀਂ ਆਖੀ। ਬੀਬੀ ਜੀ, ਉਦੋਂ ਵੀ ਇਹ ਪੰਗਾ ਪਿਆ ਸੀ ਜਦੋਂ ਆਪਾਂ ਪਿਛਲੀ ਵਾਰੀ ਗਏ ਸੀ ਅਤੇ 33 ਐਮ.ਐਲ.ਏ. ਕਹਿੰਦੇ ਸਨ ਕਿ ਕੈਪਟਨ ਨੂੰ ਰਹਿਣ ਨਹੀਂ ਦੇਣਾ। ਸਪੀਕਰ ਸਾਹਿਬ, ਜੇ ਇਜ਼ਾਜ਼ਤ ਹੋਵੇ ਤਾਂ ਮੈਂ ਪੜ੍ਹ ਕੇ ਦੱਸਣ ਲੱਗਾ ਹਾਂ। ਸਰਦਾਰ ਜਗਮੀਤ ਸਿੰਘ ਬਰਾੜ ਦਾ ਬਿਆਨ ਹੈ ਕਿ "ਕੈਪਟਨ ਖੁਦ ਭ੍ਰਿਸ਼ਟ ਹੈ ਤੇ ਦੂਜਿਆਂ ਨੂੰ ਕੀ ਆਖਦਾ ਹੈ?" ਅੱਗੇ ਸਰਦਾਰ ਬੀਰ ਦਵਿੰਦਰ ਸਿੰਘ ਦਾ ਬਿਆਨ ਹੈ "ਕੈਪਟਨ, ਮੈਨੂੰ ਦੱਸੇ ਕਿ ਚੌਧਰੀ ਵੱਡੇ ਪੱਧਰ ਤੇ ਭ੍ਰਿਸ਼ਟਾਚਾਰ ਕਰ ਰਿਹਾ ਹੈ ਕਿ ਨਹੀਂ।" ਅੱਗੇ ਲਿਖਿਆ ਹੈ ਕਿ ਉਨ੍ਹਾਂ ਨੇ ਦਾਅਵਾ ਕੀਤਾ ਕਿ "ਮੁੱਖ ਮੰਤਰੀ ਜੀ ਆਪ ਮੰਨੇ ਹਨ ਕਿ ਚੌਧਰੀ ਭ੍ਰਿਸ਼ਟ" ...(ਵਿਘਨ)(ਸ਼ੋਰ)...

**Expunged as ordered by the Chair.

**ਮਾਨਯੋਗ ਸਪੀਕਰ :** ਬੈਠੋ ਜੀ। ਆਪਾਂ ਟਾਈਮ ਨਾ ਜਾਇਆ ਕਰੀਏ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਮੇਰੇ ਕਹਿਣ ਦਾ ਭਾਵ ਹੈ ਕਿ (ਵਿਘਨ) ਸਪੀਕਰ ਸਾਹਿਬ, ਕਿਸੇ ਬਰਾੜ ਸਾਹਿਬ ਵਰਗੇ ਨੇ ਮਜਨੂੰ ਨੂੰ ਕਹਿ ਦਿੱਤਾ ਕਿ ਤੇਰੀ ਲੈਲਾ ਕਾਲੀ ਦਿਖਦੀ ਹੈ। ਅੱਗੋਂ ਮਜ਼ਨੂੰ ਕਹਿੰਦਾ ਕਿ ਲੈਲਾ ਕਾਲੀ ਨਹੀਂ ਹੈ, ਤੇਰੀ ਵੇਖਣ ਵਾਲੀ ਅੱਖ ਨਹੀਂ ਹੈ। ਰੌਲਾ ਇਹ ਹੈ ਕਿ ਇਨ੍ਹਾਂ ਨੂੰ ਪੰਜਾਬ ਵਿੱਚ ਜੋ ਕੁਝ ਭਲੇ ਦੇ ਕੰਮ ਹੋਏ ਹਨ, ਉਹ ਵਿਖਦੇ ਨਹੀਂ। ਆਪਣੇ ਸਮੇਂ ਦੌਰਾਨ ਤਾਂ ਇਹ ਦੂਜੇ ਦੀਆਂ ਕੁਰਸੀਆਂ ਖਿੱਚਦੇ ਰਹੇ ਹਨ। ਮੇਰੇ ਤੇ ਧੌਣ ਕਲਮ ਕਰਨ ਦਾ ਇਲਜ਼ਾਮ ਲਗਾਇਆ ਗਿਆ ਹੈ, ਮੈਂ ਸਪੱਸ਼ਟੀਕਰਨ ਦਿੱਤਾ ਹੈ ਕਿ ਮੈਂ ਆਪੋਜੀਸ਼ਨ ਮੈਂਬਰਾਂ ਦਾ ਸਤਿਕਾਰ ਕਰਦਾ ਹਾਂ। (ਵਿਘਨ)(ਸ਼ੋਰ) ਕੋਈ ਅਜਿਹੀ ਗੱਲ ਨਹੀਂ। ਪਰ ਪਿਛਲੇ ਪੰਜ ਸਾਲ ਵਿਚ ...(ਵਿਘਨ)...

**ਮਾਨਯੋਗ ਸਪੀਕਰ :** ਅਗਲੇ ਮੈਂਬਰ ਨੂੰ ਗੱਲ ਕਰਨ ਦਿਓ।

**ਸਰਦਾਰ ਰਿਪਜੀਤ ਸਿੰਘ ਬਰਾੜ :** ** **

**ਮਾਨਯੋਗ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਬੈਠੋ ਜੀ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਸਪੀਕਰ ਸਾਹਿਬ, ਕਿਹਾ ਜਾਂਦਾ ਹੈ ਕਿ ਝੂਠ ਆਖਾਂ ਤੇ ਕੁਝ ਬਚਦਾ ਹੈ, ਸੱਚ ਆਖਾਂ ਤਾਂ ਭਾਂਬੜ ਮੱਚਦਾ ਹੈ। ਇਹ ਤਾਂ ਭਾਂਬੜ ਇਸੇ ਲਈ ਮਚ ਰਿਹਾ ਹੈ ਕਿਉਂਕਿ ਪਿਛਲੇ ਪੰਜ ਸਾਲਾਂ ਦੌਰਾਨ ਜਦੋਂ ਇਨ੍ਹਾਂ ਦੀ ਵਜ਼ਾਰਤ ਸੀ, ਨਾਂ ਤਾਂ ਕਿਸੇ ਨੂੰ ਨੌਕਰੀ ਦਿੱਤੀ, ਨਾ ਲਕਸ਼ਮੀ ਮਿੱਤਲ ਵਰਗੇ ਦੀ ਫਾਰਚੂਨ 500 ਵਰਗੀ ਕੰਪਨੀ ਆਈ ...(ਵਿਘਨ) ਇਨ੍ਹਾਂ ਨੇ ਹਾਲਾਤ ਇਹੋ ਜਿਹੇ ਬਣਾ ਦਿੱਤੇ। ਮੈਂ ਕਹਿੰਦਾ ਹਾਂ ਕਿ ਅੱਜ ਇਹ ਅਫ਼ਸਰਾਂ ਦੀ ਨੁਕਤਾਚੀਨੀ ਕਰਦੇ ਹਨ। ਮੈਂ ਕਹਿੰਦਾ ਹਾਂ ਕਿ ਜੇ ਕੋਈ ਅਫ਼ਸਰ ਕੰਮ ਨਹੀਂ ਕਰਦਾ ਤਾਂ ਉਸ ਨੂੰ ਸਜ਼ਾ ਦਿਓ। ਇਹ ਕਿੰਨੇ-ਕਿੰਨੇ ਦਿਨ ਵਾਸਤੇ ਦਿੱਲੀ ਜਾ ਕੇ ਬੈਠੇ ਰਹਿੰਦੇ ਸੀ ਕਿ ਪ੍ਰਧਾਨ ਬੀਬੀ ਜੀ ਬਣ ਜਾਣ। ਮੈਨੂੰ ਪਤਾ ਲੱਗਿਆ ਕਿ ਇਹ ਤਾਂ ਗੁਰਦੁਆਰੇ ਪ੍ਰਸ਼ਾਦ ਵੀ ਚੜ੍ਹਾਉਣ ਲਈ ਚਲੇ ਗਏ ਸੀ ਪਰ ਬਾਅਦ ਵਿਚ ਪਤਾ ਲੱਗਿਆ ਕਿ ਗਲਤ ਫੋਨ ਆ ਗਿਆ ਸੀ ਅਤੇ ਪ੍ਰਧਾਨ ਤਾਂ ਫਿਰ ਕੈਪਟਨ ਸਾਹਿਬ ਨੂੰ ਬਣਾ ਦਿੱਤਾ ਗਿਆ ਸੀ। ਅੱਜ ਲਾਅ ਐਂਡ ਆਰਡਰ ਦੀਆਂ ਗੱਲਾਂ ਹੁੰਦੀਆਂ ਹਨ। ਸਪੀਕਰ ਸਾਹਿਬ, ਮੈਂ ਬੜਾ ਕੁਝ ਲੈ ਕੇ ਆਇਆ ਸੀ ਪਰ ਤੁਸੀਂ ਹੁਣ ਸਮਾਂ ਨਹੀਂ ਦੇ ਰਹੇ। ਮੈਂ ਪਹਿਲਾਂ ਰੈਵੇਨਿਊ ਕੁਲੈਕਸ਼ਨ ਦੀ ਗੱਲ ਕੀਤੀ ਹੈ। ਸੂਬੇ ਤਾਂ ਹੀ ਚਲਣਗੇ ਜੇ ਤੁਸੀਂ ਕੁਝ ਕਮਾਈ ਕਰੋਗੇ। ਸਹੂਲਤਾਂ ਤਾਂ ਫਿਰ ਹੀ ਮਿਲਣਗੀਆਂ। ਪਹਿਲਾਂ ਵੈਲਫੇਅਰ ਦੀ ਗੱਲ ਕੀਤੀ ਸੀ, ਮੇਰੇ ਕਾਬਲ ਸਾਥੀ ਨੇ ਮੇਰੇ ਤੋਂ ਪਹਿਲਾਂ ਇਥੇ ਗੱਲ ਕੀਤੀ ਹੈ। ਸਪੀਕਰ ਸਾਹਿਬ, ਜੇ ਸ਼ਗਨ ਸਕੀਮ ਚਾਲੂ ਕੀਤੀ ਹੈ ਤਾਂ ਸਰਦਾਰ ਪਰਕਾਸ਼ ਸਿੰਘ ਬਾਦਲ ਸਾਹਿਬ ਨੇ ਕੀਤੀ ਹੈ। (ਥੰਪਿੰਗ) ਜੇ ਪੈਨਸ਼ਨਾਂ ਲੱਗੀਆਂ ਹਨ ਜਾਂ ਉਨ੍ਹਾਂ ਵਿਚ ਵਾਧਾ ਕੀਤਾ ਹੈ ਤਾਂ

---

**Expunged as ordered by the Chair.

ਸਰਦਾਰ ਬਾਦਲ ਸਾਹਿਬ ਦਾ ਉਨ੍ਹਾਂ ਵਿਚ ਬੜਾ ਵੱਡਾ ਹੱਥ ਸੀ। ਇਨ੍ਹਾਂ ਨੇ ਤਾਂ ਮਹਿੰਗਾਈ ਦੀ ਮਾਰ ਮਾਰੀ ਹੈ। ਜੇ ਅੱਜ ਲੋੜਵੰਦਾਂ ਨੂੰ, ਗਰੀਬਾਂ ਨੂੰ 63 ਲੱਖ ਜੀਆਂ ਨੂੰ, ਢਾਈ ਕਰੋੜ ਦੀ ਅਬਾਦੀ ਵਿਚੋਂ 15 ਲੱਖ ਪਰਿਵਾਰਾਂ ਨੂੰ ਜੇ ਅੱਜ ਸਸਤੇ ਰੇਟ ਤੇ ਆਟਾ ਤੇ ਦਾਲ ਮਿਲਦੀ ਹੈ ਤਾਂ ਇਹ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਕਾਰਨ ਸੰਭਵ ਹੋਇਆ ਹੈ। ਐਵੇਂ ਇਥੇ ਆਕੇ ਗੱਲ ਕਰਨੀ ਤੇ ਗਰੀਬਾਂ ਦੇ ਠੇਕੇਦਾਰ ਬਣ ਜਾਣਾ, ਜਦੋਂ ਕਿ ਇਹ ਆਪ ਜਿਹੜੇ ਹਾਲਾਤਾਂ ਵਿਚ ਰਹਿੰਦੇ ਹਨ, ਸਾਨੂੰ ਉਨ੍ਹਾਂ ਬਾਰੇ ਵੀ ਪਤਾ ਹੈ। ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ... (ਵਿਘਨ) (ਸ਼ੋਰ)

**ਮਾਨਯੋਗ ਸਪੀਕਰ** : ਕਿਉਂ ਬੇਲੋੜੀਆਂ ਗੱਲਾਂ ਕਰਦੇ ਹੋ? (ਵਿਘਨ)(ਸ਼ੋਰ)

**ਸਰਦਾਰ ਅਜਾਇਬ ਸਿੰਘ ਭੱਟੀ** : ** **

**Mr. Speaker** : This is No Point of Order.

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸਪੀਕਰ ਸਾਹਿਬ, ਸ਼ਗਨ ਸਕੀਮ ਦੇ ਸਾਲ 2002-2007 ਤੱਕ ਕਾਂਗਰਸ ਦੀ ਵਜਾਰਤ ਵੇਲੇ 95,385 ਬੈਨੀਫੀਸਰੀਜ਼ ਸੀ।

(ਇਸ ਸਮੇਂ ਸਰਦਾਰ ਬਲਬੀਰ ਸਿੰਘ ਸਿੱਧੂ ਆਪਣੀ ਸੀਟ ਤੇ ਖੜੇ ਹੋਕੇ ਬਿਨਾਂ ਇਜ਼ਾਜ਼ਤ ਬੋਲ ਰਹੇ ਸਨ ਜੋ ਕਿ ਸਾਫ ਸੁਣਾਈ ਨਹੀਂ ਦੇ ਰਿਹਾ ਸੀ) (ਵਿਘਨ, ਸ਼ੋਰ)

**ਮਾਨਯੋਗ ਸਪੀਕਰ** : ਸੁਣਨ ਦੀ ਕੋਸ਼ਿਸ਼ ਕਰੋ। (ਵਿਘਨ, ਸ਼ੋਰ) ਹਾਂ ਜੀ, ਸਮਾਪਤ ਕਰੋ।

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸਪੀਕਰ ਸਾਹਿਬ, ਸੱਚ ਵੀ ਨਹੀਂ ਬੋਲਣ ਦੇਣਾ ਇਨ੍ਹਾਂ ਨੇ। ਮੈਂ ਸਮਾਪਤ ਕਰਨ ਲਗਿਆ ਹਾਂ। ਸਪੀਕਰ ਸਾਹਿਬ, ਸ਼ਗਨ ਸਕੀਮਾਂ ਵਿਚ 95,385 ਬੈਨੀਫੀਸ਼ਰੀਜ਼ ਇਨ੍ਹਾਂ ਵੇਲੇ ਸਨ ਔਰ 90 ਕਰੋੜ ਰੁਪਿਆ ਖਰਚ ਕੀਤਾ। ਔਰ, ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਅੱਜ ਤਕ 1,44,365 ਬੈਨੀਫੀਸ਼ਰੀਜ਼ ਤੇ 216 ਕਰੋੜ ਰੁਪਿਆ ਸ਼ਗਨ ਸਕੀਮ ਵਿਚ ਇਨ੍ਹਾਂ ਤੋਂ ਵੱਧ ਦਿੱਤਾ ਹੈ। (ਥੰਪਿੰਗ) ਸਪੀਕਰ ਸਾਹਿਬ, ਪੈਨਸ਼ਨਾਂ 14,27,962 ਇਨ੍ਹਾਂ ਵੇਲੇ ਔਰ ਸ਼੍ਰੋਮਣੀ ਅਕਾਲੀ ਦਲ-ਭਾਜਪਾ ਦੀ ਵਜਾਰਤ ਵੇਲੇ 19,10,716 ਦਿੱਤੀਆਂ। ਆਟਾ-ਦਾਲ 64,000 ਨੂੰ ਔਰ ਸਪੀਕਰ ਸਾਹਿਬ, ਜਿਹੜੀ ਮੁਫਤ ਬਿਜਲੀ ਦੀ ਗੱਲ ਚੱਲੀ ਹੈ ਉਸ ਹੇਠ 5,29,000 ਪਰਿਵਾਰ ਇਨ੍ਹਾਂ ਵੇਲੇ ਸਨ, ਅੱਜ ਵੱਧ ਕੇ 8,53,000 ਹੋਏ ਹਨ ਔਰ ਸ਼ਡਿਊਲਡ ਕਾਸਟ ਲੋਕਾਂ ਦੀ, ਨੌਜਵਾਨਾਂ ਦੀ ਜੇਕਰ ਕਿਸੇ ਨੇ ਨੇੜੇ ਹੋਕੇ ਸੁਣੀ ਹੈ ਤਾਂ ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਔਰ ਉਨ੍ਹਾਂ ਹੇਠ ਅਕਾਲੀ-ਭਾਜਪਾ ਸਰਕਾਰ ਨੇ ਸੁਣੀ ਹੈ। (ਵਿਘਨ)

**Expunged as ordered by the Chair.

**ਮਾਨਯੋਗ ਸਪੀਕਰ** : ਹਾਂ ਜੀ, ਬੈਠੋ ਜੀ। ਤੁਹਾਡਾ ਸਮਾਂ ਸਮਾਪਤ ਹੋ ਚੁੱਕਾ ਹੈ।

**ਸ਼੍ਰੀਮਤੀ ਹਰਚੰਦ ਕੌਰ** : ** **

**ਮਾਨਯੋਗ ਸਪੀਕਰ** : ਬੀਬੀ ਜੀ ਬੈਠੋ। This is No Point of Order.

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸਪੀਕਰ ਸਾਹਿਬ, ਮੈਂ ਆਪਣੀ ਗੱਲ 5 ਮਿੰਟ ਵਿਚ ਖਤਮ ਕਰ ਲਵਾਂਗਾ।

**ਮਾਨਯੋਗ ਸਪੀਕਰ** : ਨਹੀਂ ਜੀ। ਪਲੀਜ਼ ਬੈਠੋ।

**ਸਰਦਾਰ ਬਿਕਰਮ ਸਿੰਘ ਮਜੀਠੀਆ** : ਬੱਸ ਜੀ, 5 ਮਿੰਟ ਹੋਰ ਦੇ ਦਿਓ।

**ਮਾਨਯੋਗ ਸਪੀਕਰ** : ਨਹੀਂ ਜੀ। ਬੈਠੋ ਪਲੀਜ਼।

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸਪੀਕਰ ਸਾਹਿਬ, ਬੱਸ 5 ਮਿੰਟ ਵਿਚ ਮੁਕਾ ਰਿਹਾ ਹਾਂ। ਮੇਰੀ ਅਖੀਰਲੀ ਗੱਲ ਇਹ ਹੈ ਕਿ ਐਜੂਕੇਸ਼ਨ ਤੇ ਵੀ, ਇੰਪਲਾਇਮੈਂਟ ਜੈਨਰੇਸ਼ਨ ਤੇ ਵੀ ਔਰ ਅੱਜ ਜੇਕਰ ਵੱਡੇ ਕਾਰਖਾਨੇ ਹਨ ਉਹ ਵੀ ਔਰ ਜਿਹੜੀਆਂ ਅੱਜ ਫਾਰਚੂਨ 500 ਕੰਪਨੀਜ਼ ਆਈਆਂ ਹਨ, ਇਹ ਮਾਹੌਲ ਕਿਸਨੇ ਬਣਾਇਆ ਹੈ? 75,000 ਸਰਕਾਰੀ ਨੌਕਰੀ ਦਿੱਤੀ ਹੈ। ਇਨ੍ਹਾਂ ਨੇ ਇੱਕ ਨਹੀਂ ਸੀ ਦਿੱਤੀ। (ਵਿਘਨ)(ਸ਼ੋਰ) ਅੱਜ ਪ੍ਰਾਈਵੇਟ ਕੰਪਨੀਆਂ ਆਈਆਂ ਹਨ, ਨੌਜਵਾਨਾਂ ਨੂੰ ਨੌਕਰੀ ਮਿਲੀ ਹੈ। (ਵਿਘਨ, ਸ਼ੋਰ) ਮੈਂ ਇੱਕ ਗੱਲ ਕਰਦਾ ਹਾਂ, ਲਾਸਟ ਗੱਲ ਤੇ ਆਉਂਦਾ ਹਾਂ ਕਿ, ਸਪੀਕਰ ਸਾਹਿਬ, ਵਾਰ-ਵਾਰ ਇਸ ਗੱਲ ਦਾ ਰੌਲਾ ਪਿਆ ਹੈ (ਵਿਘਨ, ਸ਼ੋਰ) ਕਿ ਤੁਸੀਂ ਅਲ-ਕਾਇਦਾ ਬਾਰੇ ਸੁਣਿਆ ਹੋਣਾ ਹੈ... (ਵਿਘਨ, ਸ਼ੋਰ)

**ਮਾਨਯੋਗ ਸਪੀਕਰ** : ਇੱਕ ਮਿੰਟ ਜੀ। ਹਾਂ ਜੀ, ਭੱਟੀ ਜੀ, ਕੀ ਪੁਆਇੰਟ ਆਫ ਆਰਡਰ ਹੈ।

**ਸਰਦਾਰ ਅਜਾਇਬ ਸਿੰਘ ਭੱਟੀ** : ** **

**ਮਾਨਯੋਗ ਸਪੀਕਰ** : ਚਲੋ ਠੀਕ ਹੈ, this is No Point of Order.

**ਸਰਦਾਰ ਬਿਕਰਮ ਸਿੰਘ ਮਜੀਠੀਆ** : ਮੈਂ ਅਲ-ਕਾਇਦਾ ਬਾਰੇ ਕਹਿ ਰਿਹਾ ਸੀ। ਜਦੋਂ ਅਮਰੀਕਾ ਤੇ ਅਟੈਕ ਹੋਇਆ ਸੀ ਔਰ ਜਦੋਂ ਕੀਮਤੀ ਜਾਨਾਂ ਗਈਆਂ ਸਨ ਤਾਂ ਓਸਾਮਾ ਬਿਨ ਲਾਦੇਨ ਔਰ ਅਲ-ਕਾਇਦਾ ਦਾ ਨਾਂ ਅੱਜ ਬੱਚੇ-ਬੱਚੇ ਦੀ ਜਬਾਨ ਤੇ ਚੜ੍ਹਿਆ ਹੈ। ਜਦੋਂ ਮੁੰਬਈ ਅਟੈਕ ਹੋਇਆ ਤਾਂ ਕਸਾਬ ਦਾ ਔਰ ਲਸ਼ਕਰ-ਏ-ਤੋਇਬਾ ਦਾ ਨਾਂ ਬੱਚੇ-ਬੱਚੇ ਦੀ ਜਬਾਨ ਤੇ ਚੜ੍ਹਿਆ ਹੈ। ਸਪੀਕਰ ਸਾਹਿਬ, ** ** (ਵਿਘਨ, ਸ਼ੋਰ)

---

**Expunged as ordered by the Chair.

(ਇਸ ਸਮੇਂ ਵਿਰੋਧੀ ਧਿਰ ਦੇ ਮੈਂਬਰ ਆਪਣੀ ਸੀਟਾਂ ਤੇ ਖੜ੍ਹੇ ਹੋਕੇ ਬਗੈਰ ਇਜ਼ਾਜ਼ਤ ਬੋਲ ਰਹੇ ਸਨ ਜਿਸ ਕਰਕੇ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)

** ** (ਵਿਘਨ, ਸ਼ੋਰ) ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਲਾਸਟ ਵਾਰੀ...

**ਮਾਨਯੋਗ ਸਪੀਕਰ :** ਹਾਂ ਜੀ, ਬੈਠੋ ਹੁਣ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਮੈਂ ਬੇਨਤੀ ਕਰਨਾ ਚਾਹੁੰਦਾ ਹਾਂ, ਲਾਸਟ ਗੱਲ। ਸਰ, ਮੈਂ ਤੁਹਾਨੂੰ ਪਹਿਲਾਂ ਹੀ ਕਿਹਾ ਸੀ ਕਿ ਇਹ ਬੁੜਕ-ਬੁੜਕ ਪੈਣਗੇ। ਆਹ ਦੇਖ ਲਓ। ...(ਵਿਘਨ)... ਸਪੀਕਰ ਸਾਹਿਬ, ਮੇਰੀ ਅਖੀਰਲੀ ਗੱਲ ਹੈ।

**ਮਾਨਯੋਗ ਸਪੀਕਰ :** ਬੈਠੋ ਜੀ, ਬੈਠੋ। ਟਾਈਮ ਦਾ ਵੀ ਧਿਆਨ ਰੱਖੋ। ਟਾਈਮ ਘੱਟ ਹੈ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਸਪੀਕਰ ਸਾਹਿਬ, ਇਹ ਮੈਨੂੰ ਗੱਲ ਹੀ ਨਹੀਂ ਕਰਨ ਦੇ ਰਹੇ। ਇਹ ਗੱਲ ਕਰਨ ਦੇਣ ਤਾਂ ਹੀ ਮੈਂ ਅੱਗੇ ਗੱਲ ਕਰਾਂ ਜੀ। ਅੱਜ ਇਹ ਲਾਅ ਐਂਡ ਆਰਡਰ ਦੀਆਂ ਗੱਲਾਂ ਕਰਦੇ ਹਨ। ** ** ਮੈਂ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ...(ਵਿਘਨ)...

**ਮਾਨਯੋਗ ਸਪੀਕਰ :** ਪਲੀਜ਼, ਤੁਸੀਂ ਹੁਣ ਬੈਠੋ। ਬੀਬੀ ਜੀ ਨੇ ਕੁਝ ਬੋਲਣਾ ਹੈ, ਹਾਂ ਜੀ, ਦੱਸੋ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਮੈਂ ਸਿਰਫ ਇਕੋ ਹੀ ਗੱਲ ਕਹਿਣੀ ਹੈ। ਸਾਰੇ ਬੈਠ ਜਾਓ ਪਲੀਜ਼। ...(ਵਿਘਨ)...

(ਇਸ ਸਮੇਂ ਹਾਊਸ ਵਿਚ ਦੋਵੇਂ ਪਾਸਿਆਂ ਤੋਂ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਬੋਲ ਰਹੇ ਸਨ ਅਤੇ ਹਾਊਸ ਵਿਚ ਕਾਫੀ ਸ਼ੋਰ ਸੀ।)

**ਸਰਦਾਰ ਬਿਕਰਮ ਸਿੰਘ ਮਜੀਠੀਆ :**

ਮਹਿਕਾਂ ਪਿਆਰ ਦੀਆਂ ਖੰਡਾਵਾਂਗੇ,
ਦੇਣੀ ਪਵੇ ਭਾਵੇਂ ਕੋਈ ਵੀ ਕੁਰਬਾਨੀ
ਮੁੜ ਪੰਜਾਬ ਨੂੰ ਸੋਨੇ ਦੀ ਚਿੜੀ ਬਣਾਵਾਂਗੇ।

(ਟਰੇਜ਼ਰੀ ਬੈਂਚਾਂ ਵੱਲੋਂ ਥੰਪਿੰਗ)

**ਮਾਨਯੋਗ ਸਪੀਕਰ :** ਜਾਖੜ ਸਾਹਿਬ, ਮੈਂ ਤੁਹਾਡਾ ਨਾਂ ਲੈ ਕੇ ਬੋਲ ਰਿਹਾਂ ਹਾਂ, ਤੁਸੀਂ ਬੈਠੋ ਪਲੀਜ਼। ...(ਵਿਘਨ)... ਤੁਸੀਂ ਕਿਉਂ ਨਹੀਂ ਸੁਣਦੇ?

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਅਸੀਂ ਸਮਝਦੇ ਨਹੀਂ

**Expunged as ordered by the Chair.

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਸੀ ਕਿ ਜ਼ਿਆਦਾ ਇੰਟ੍ਰਪਸ਼ਨ ਕਰੀਏ। ਪਤਾ ਨਹੀਂ ਇਹ ਕੀ ਛੱਕ ਕੇ ਆਏ ਹਨ, ਇੱਧਰ-ਉੱਧਰ ਦੀਆਂ ਗੱਲਾਂ ਮਾਰੀ ਜਾਂਦੇ ਹਨ। ਮੈਨੂੰ ਤਾਂ ਕਹਿੰਦੇ ਹਨ ਕਾਕ੍ਰੋਚ ਵਾਲੀ, ਆਪ ਇਹ ਹੋਰ ਪਾਸੇ ਦੀਆਂ ਗੱਲਾਂ ਮਾਰੀ ਜਾਂਦੇ ਹਨ। ਕਾਂਗਰਸੀ ਪਾਰਟੀ ਤੇ ਜਿਥੇ ਕਿਤੇ ਵੀ ਜੇਕਰ ਮਾੜੀ ਜਿਹੀ ਉਂਗਲ ਵੀ ਉਠੀ ਹੈ ਤਾਂ ਕਾਂਗਰਸ ਪਾਰਟੀ ਨੇ ਤੁਰੰਤ ਇਨਕੁਆਇਰੀ ਮਾਰਕ ਕੀਤੀ ਹੈ। ਭਾਵੇਂ ਉਹ ਸਾਬਤ ਹੋਇਆ ਵੀ ਹੈ ਜਾਂ ਸਾਬਤ ਨਹੀਂ ਹੋਇਆ। ਐਸੀ ਪਾਰਟੀ ਵੀ ਹੈ ਜਿਹੜੀ ਪਾਰਟੀ ਕਰਨਾਟਕ ਦੇ ਵਿਚ ...(ਵਿਘਨ)... ਆਹ ਜਿਹੜੇ ਮੈਂਬਰ ਸਾਹਿਬ ਬੋਲ ਰਹੇ ਹਨ, ਕਰਨਾਟਕ ਦੇ ਮੁੱਖ ਮੰਤਰੀ ਤੇ ਉਂਗਲ ਉਠੀ, ਬੀ.ਜੇ.ਪੀ. ਦੇ ਮੁੱਖ ਮੰਤਰੀ ਤੇ ਉਂਗਲ ਉਠੀ, ਇਹ ਹਿੰਮਤ ਹੀ ਨਹੀਂ ਕਰ ਸਕੇ ਕਿ ਉਥੇ ਇਨਕੁਆਇਰੀ ਕਰਾ ਸਕਣ। ਦੂਜੀ ਗੱਲ ਮੈਂ ਇਹ ਕਹਿਣੀ ਹੈ ਕਿ ...(ਵਿਘਨ)... ਇਹ ਫਿਰ ਬੋਲੀ ਜਾਂਦੇ ਹਨ। ਪਤਾ ਨਹੀਂ ਇਹ ਕੀ ਛੱਕ ਕੇ ਆਏ ਹਨ?

**ਮਾਨਯੋਗ ਸਪੀਕਰ :** ਬੈਠੋ ਜੀ। ਪਲੀਜ਼ ਬੈਠੋ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਲਗਦਾ ਹੈ ਕਿ ਇਨ੍ਹਾਂ ਨੇ ਕੁਝ ਛਕਿਆ ਹੋਇਆ ਹੈ, ਇਨ੍ਹਾਂ ਨੂੰ ਬਾਹਰ ਕਢਾ ਦਿਓ। ...(ਵਿਘਨ)...

**ਮਾਨਯੋਗ ਸਪੀਕਰ :** ਚਲੋ, ਬੈਠੋ ਹੁਣ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਾਡੀ ਪਾਰਟੀ ਨੇ ਕਈ ਇਨਕੁਆਇਰੀਆਂ ਮਾਰਕ ਕੀਤੀਆਂ। ਕਰਨਾਟਕ ਦੇ ਚੀਫ ਮਨਿਸਟਰ ਤੇ ਇਲਜ਼ਾਮ ਲੱਗਿਆ, ਅੱਜ ਤੱਕ ਇਨਕੁਆਇਰੀ ਦਾ ਨਾਂ ਨਹੀਂ ਲਿਆ। ਮੈਂ ਦੂਜੀ ਗੱਲ ਇਹ ਫਿਰ ਕਹਿਣਾ ਚਾਹੁੰਦੀ ਹਾਂ, ਇਹ ਆਪਣੀ ਸੀਟ ਤੋਂ ਉਠ-ਉਠ ਕੇ ਵਾਰ-ਵਾਰ ਬੋਲ ਰਹੇ ਹਨ। ਛੱਜ ਤਾਂ ਬੋਲੇ, ਛਾਣਨੀ ਕੀ ਬੋਲੇ ਜਿਸ ਵਿਚ ਲੱਖ ਛੇਦ ਹਨ। ਮੇਰੀ ਬੇਨਤੀ ਹੈ ਕਿ ਜਿਹੜਾ ਕਾਂਗਰਸੀ ਪਾਰਟੀ ਦੇ ਖਿਲਾਫ ਬੋਲਿਆ ਗਿਆ ਹੈ ਇਹ ਹਾਊਸ ਦੀ ਪਰੋਸੀਡਿੰਗ ਵਿਚੋਂ ਕੱਟਿਆ ਜਾਵੇ।

**ਮਾਨਯੋਗ ਸਪੀਕਰ :** ਇਹ ਐਕਸਪੰਜ ਕਰ ਦਿੱਤਾ ਜਾਵੇ। ਹੁਣ ਬਾਦਲ ਸਾਹਿਬ ਬੋਲਣਗੇ। ਬਾਦਲ ਸਾਹਿਬ, ਤੁਹਾਡਾ ਬੋਲਣ ਦਾ ਟਾਈਮ ਹੈ 1 ਘੰਟਾ ਅਤੇ 12 ਮਿੰਟ। ਇਸ ਸਮੇਂ ਦੇ ਵਿਚ ਹੀ ਖਤਮ ਕਰਨਾ ਪਏਗਾ ਜੀ। ਟਾਈਮ ਵੱਧ ਨਹੀਂ ਦਿੱਤਾ ਜਾਣਾ ਜੀ।

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ) :** ਥੋਹੜਾ-ਬਹੁਤ ਵੱਧ ਟਾਈਮ ਲੱਗ ਗਿਆ ਤਾਂ ਦੇਣਾ ਈ ਪੈਣਾ ਹੈ ਜੀ, ਬਾਕੀ ਤੁਹਾਡਾ ਹੁਕਮ ਤਾਂ ਮੰਨਣਾ ਹੀ ਪੈਣਾ ਹੈ ਜੀ। ਠੀਕ ਹੈ ਜੀ। ਸਪੀਕਰ ਸਾਹਿਬ, His Excellency ਗਵਰਨਰ ਪੰਜਾਬ ਸ਼੍ਰੀ ਸ਼ਿਵਰਾਜ ਪਾਟਿਲ ਜੀ ਨੇ 4 ਮਾਰਚ, 2011 ਨੂੰ ਇਸ ਪਵਿੱਤਰ ਸਦਨ ਨੂੰ ਸੰਬੋਧਨ ਕੀਤਾ। 8 ਮਾਰਚ, 2011 ਨੂੰ ਸਰਦਾਰ ਵਿਰਸਾ ਸਿੰਘ ਜੀ ਨੇ ਉਨ੍ਹਾਂ ਦੇ ਭਾਸ਼ਣ ਦੇਣ ਤੇ ਧੰਨਵਾਦ ਦਾ ਮਤਾ ਪੇਸ਼ ਕੀਤਾ ਅਤੇ ਸਰਦਾਰ ਅਮਰਜੀਤ ਸਿੰਘ ਸਾਹੀ ਨੇ ਉਸਦੀ ਤਾਈਦ ਕੀਤੀ।

ਸਪੀਕਰ ਸਾਹਿਬ, ਇਸ ਭਾਸ਼ਣ ਤੇ ਕੁਝ ਇਹੋ ਜਿਹੀਆਂ ਗੱਲਾਂ ਬਾਹਰੋਂ ਆਈਆਂ, ਕੁਝ ਅੱਜ ਵੀ ਆਈਆਂ, ਜਿਹੜੀਆਂ ਮੈਂ ਸਮਝਦਾ ਹਾਂ ਕਿ ਆਉਣੀਆਂ ਨਹੀਂ ਚਾਹੀਦੀਆਂ। ਇਹ ਵੀ ਕਿਹਾ ਗਿਆ ਕਿ ਗਵਰਨਰ ਸਾਹਿਬ ਦਾ ਭਾਸ਼ਣ ਝੂਠ ਦਾ ਪੁਲੰਦਾ ਹੈ, ਕਿਸੇ ਨੇ ਕਿਹਾ ਕਿ ਸਰਕਾਰੀਆ ਹੈ। ਹੋਰ ਵੀ ਇਹੋ ਜਿਹੀਆਂ ਗੱਲਾਂ ਬਾਹਰ ਕੀਤੀਆਂ ਗਈਆਂ ਅਤੇ ਇਥੇ ਵੀ ਕੀਤੀਆਂ ਗਈਆਂ ਹਨ ਜਿਹੜੀਆਂ ਮੈਂ ਸਮਝਦਾ ਹਾਂ ਕਿ ਉਨ੍ਹਾਂ ਦੀ ਸ਼ਾਨ ਦੇ ਖਿਲਾਫ ਹਨ ਭਾਵੇਂ ਕਿ ਇਹ ਸਰਕਾਰ ਦਾ ਲਿਖਿਆ ਹੋਇਆ ਹੀ ਭਾਸ਼ਣ ਹੁੰਦਾ ਹੈ ਪਰ ਉਨ੍ਹਾਂ ਦੀ ਸ਼ਾਨ ਦੇ ਖਿਲਾਫ ਨਹੀਂ ਬੋਲਣਾ ਚਾਹੀਦਾ। ਮੈਂ ਕਹਿੰਦਾ ਹਾਂ ਕਿ ਅਸੀਂ ਬੜੇ ਖੁਸ਼ਕਿਸਮਤ ਹਾਂ, ਮੈਂ ਪਿਛਲੇ ਸੈਸ਼ਨ ਵਿਚ ਵੀ ਕਿਹਾ ਸੀ ਕਿ ਸਾਨੂੰ ਇੱਕ ਇਹੋ ਜਿਹੇ ਗਵਰਨਰ ਮਿਲੇ ਹਨ ਜਿਨ੍ਹਾਂ ਦਾ ਬਹੁਤ ਵੱਡਾ ਪਿਛੋਕੜ ਹੈ ਅਤੇ ਉਨ੍ਹਾਂ ਨੇ ਹਿੰਦੁਸਤਾਨ ਦੀ ਬੜੀ ਹੀ ਸੇਵਾ ਕੀਤੀ ਹੈ। ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਮੌਕਾ ਦਿੱਤਾ ਹੈ ਕਿ ਮੈਂ ਉਸ ਭਾਸ਼ਣ ਤੇ ਤਫਸੀਲ ਨਾਲ ਬੋਲ ਕੇ, ਸਰਕਾਰ ਦੇ ਜੋ ਵਿਚਾਰ ਹਨ ਉਹ ਸਦਨ ਦੇ ਸਾਹਮਣੇ ਰੱਖ ਸਕਾਂ ਅਤੇ ਪੰਜਾਬ ਦੇ ਲੋਕਾਂ ਸਾਹਮਣੇ ਵੀ ਰੱਖ ਸਕਾਂ। ਸਪੀਕਰ ਸਾਹਿਬ, ਗਵਰਨਰ ਸਾਹਿਬ ਦੇ ਭਾਸ਼ਣ ਵਿਚ ਜਿੰਨੇ ਵੀ ਸਾਰੇ ਮਸਲੇ ਹਨ ਭਾਵੇਂ ਉਹ ਸਿਆਸੀ ਹਨ, ਆਰਥਿਕ ਹਨ, ਸਮਾਜਿਕ ਹਨ ਜਾਂ ਧਾਰਮਿਕ ਹਨ ਅਤੇ ਜਾਂ ਵਿਕਾਸ ਨਾਲ ਤਾਅਲੁੱਕ ਰੱਖਣ ਵਾਲੇ ਹਨ, ਉਨ੍ਹਾਂ ਸਾਰਿਆਂ ਨੂੰ ਹੀ ਬੜੀ ਡਿਟੇਲ ਨਾਲ ਸਦਨ ਦੇ ਸਾਹਮਣੇ ਰੱਖਿਆ ਹੈ। ਅੱਜ ਦੇਸ਼ ਵਿਚ ਜਿਸ ਵੇਲੇ ਭ੍ਰਿਸ਼ਟਾਚਾਰ ਦੇ ਦੌਰ ਦਾ ਕੋਹੜ ਹੈ ਜਾਂ ਮਹਿੰਗਾਈ ਵਰਗੇ ਗੰਭੀਰ ਮਸਲੇ ਹਨ, ਉਨ੍ਹਾਂ ਉਤੇ ਵੀ ਉਨ੍ਹਾਂ ਨੇ ਆਪਣੇ ਭਾਸ਼ਣ ਵਿਚ ਜ਼ਿਕਰ ਕੀਤਾ ਹੈ। ਸਭ ਤੋਂ ਪਹਿਲਾਂ ਕਿਸੇ ਦੇਸ਼ ਵਾਸਤੇ ਅਤੇ ਕਿਸੇ ਸੂਬੇ ਵਾਸਤੇ ਇਹ ਜਰੂਰੀ ਹੁੰਦਾ ਹੈ ਕਿ ਉਥੇ ਅਮਨ-ਸ਼ਾਂਤੀ ਅਤੇ ਭਾਈਚਾਰਕ ਸਾਂਝ ਹੋਵੇ। ਕਦੇ ਵੀ ਕੋਈ ਦੇਸ਼ ਜਾਂ ਸੂਬਾ ਉਨੀ ਦੇਰ ਤੱਕ ਤਰੱਕੀ ਨਹੀਂ ਕਰ ਸਕਦਾ ਜਿੰਨੀ ਦੇਰ ਤੱਕ ਉਥੇ ਅਮਨ-ਸ਼ਾਂਤੀ ਤੇ ਭਾਈਚਾਰਕ ਸਾਂਝ ਮੌਜੂਦ ਨਾ ਹੋਵੇ। ਉਨ੍ਹਾਂ ਨੇ ਠੀਕ ਲਫਜ਼ ਵਰਤੇ ਹਨ, ਭਾਵੇਂ ਕਿਤੇ ਇਨ੍ਹਾਂ ਦੀ ਨੁਕਤਾਚੀਨੀ ਹੁੰਦੀ ਹੈ, ਪਰ ਪੰਜਾਬ ਜਿਹੜਾ ਹੈ ਉਹ symbol of peace and communal harmony ਹੈ। ਇਹ ਸੂਬਾ ਰਿਸ਼ੀਆਂ-ਮੁਨੀਆਂ, ਪੀਰਾਂ, ਗੁਰੂਆਂ ਅਤੇ ਪੈਗੰਬਰਾਂ ਦੀ ਧਰਤੀ ਹੈ ਅਤੇ ਇਸ ਸੂਬੇ ਵਿਚ ਹਰਿਮੰਦਰ ਸਾਹਿਬ ਦਾ ਵਾਸਾ ਹੈ ਜਿਸ ਦੇ ਚਾਰ ਦਰਵਾਜ਼ੇ ਹਨ ਅਤੇ ਉਹ ਚਾਰੇ ਦਰਵਾਜ਼ੇ ਚਾਰਾਂ ਵਰਣਾਂ ਨੂੰ ਸਾਂਝਾ ਉਪਦੇਸ਼ ਦਿੰਦੇ ਹਨ। ਉਹ ਸੈਕੁਲਿਰਿਜ਼ਮ ਦਾ ਚਾਨਣ-ਮੁਨਾਰਾ ਹੈ। ਸ੍ਰੀ ਹਰਿਮੰਦਰ ਸਾਹਿਬ ਦਾ ਜਿਹੜਾ ਨੀਂਹ ਪੱਥਰ ਹੈ ਉਹ ਵੀ ਸਾਈਂ ਮੀਆਂ ਮੀਰ ਜੀ ਇੱਕ ਮੁਸਲਮਾਨ ਭਰਾ, ਇੱਕ ਬਜ਼ੁਰਗ ਅਤੇ ਮਹਾਂ ਸ਼ਖਸੀਅਤ ਤੋਂ ਰਖਵਾਇਆ ਗਿਆ। ਉਨ੍ਹਾਂ ਨੇ ਆਪਾਂ ਨੂੰ ਸੈਕੁਲਿਰਿਜ਼ਮ ਵੱਲ ਲਿਆਂਦਾ ਹੈ। ਸਭ ਤੋਂ ਪਹਿਲਾਂ ਮੈਂ ਕਹਿੰਦਾ ਹਾਂ ਕਿ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਨੇ, ਇਹ ਅਸੂਲ ਜਿਹੜੇ ਸਾਨੂੰ ਗੁਰੂਆਂ, ਪੀਰਾਂ ਤੇ ਪੈਗੰਬਰਾਂ ਨੇ ਦੱਸੇ ਹਨ, ਅਸੀਂ ਉਨ੍ਹਾਂ ਨੂੰ ਆਪਣਾ ਪਵਿੱਤਰ ਆਦਰਸ਼ ਮੰਨਦੇ ਹਾਂ, ਅਸੀਂ ਹਮੇਸ਼ਾਂ ਹੀ ਉਨ੍ਹਾਂ ਉਤੇ ਪਹਿਰਾ ਦੇ ਰਹੇ ਹਾਂ, ਪਹਿਰਾ ਦਿੱਤਾ ਹੈ ਅਤੇ ਪਹਿਰਾ ਦਿੰਦੇ ਰਹਾਂਗੇ। (ਥੰਪਿੰਗ)

[ ਮੁੱਖ ਮੰਤਰੀ ]

ਸਪੀਕਰ ਸਾਹਿਬ, ਦੂਜੀ ਪੁਲੀਟੀਕਲ ਗੱਲ ਜਿਸਦਾ ਤਾਅਲੁੱਕ ਸਾਡੇ ਸਾਰੇ ਦੇਸ਼ ਨਾਲ ਹੈ, ਸਾਡੇ ਸੂਬੇ ਨਾਲ ਹੈ, ਉਹ ਇਹ ਹੈ ਕਿ ਦੇਸ਼ ਦਾ ਸਿਆਸੀ ਢਾਂਚਾ ਕਿਹੋ ਜਿਹਾ ਹੋਣਾ ਚਾਹੀਦਾ ਹੈ। ਸਪੀਕਰ ਸਾਹਿਬ, ਕਿਉਂਜੋ ਸਾਡਾ ਸ਼ੁਰੂ-ਸ਼ੁਰੂ ਵਿਚ ਕਾਂਸਟੀਚਿਊਸ਼ਨ ਬਾਰੇ, ਇਸ ਪਾਸੇ ਵੱਲ ਧਿਆਨ ਸੀ ਕਿ ਹਿੰਦੁਸਤਾਨ ਵਿਚ ਵੱਖ-ਵੱਖ ਬੋਲੀਆਂ ਹਨ, ਵੱਖ-ਵੱਖ ਧਰਮ ਹਨ, ਵੱਖ-ਵੱਖ ਕਲਚਰ ਹਨ, ਇਸ ਲਈ ਇਥੇ ਫੈਡਰਲ ਸਿਸਟਮ ਦਾ ਢਾਂਚਾ ਜਾਂ Federal System of Government ਹੀ ਕੀਤਾ ਜਾਵੇ ਅਤੇ ਉਹ ਤਾਂ ਹੀ ਕਾਮਯਾਬ ਹੋ ਸਕੇਗਾ ਜੇ ਸਾਰੇ ਹਿੰਦੁਸਤਾਨ ਵਿਚ ਤਰ੍ਹਾਂ-ਤਰ੍ਹਾਂ ਦੇ ਲੋਕਾਂ ਨੂੰ ਸੈਟਿਸਫੈਕਸ਼ਨ ਹੋ ਸਕੇ ਅਤੇ ਸਾਰਿਆਂ ਨੂੰ ਇਨਸਾਫ ਮਿਲੇ ਪਰ ਕਿਉਂਕਿ ਜਦੋਂ ਇਹ ਵਿਧਾਨ ਬਣਿਆ ਉਦੋਂ ਕਾਂਗਰਸ ਪਾਰਟੀ ਦਾ ਹੀ ਬੋਲਬਾਲਾ ਸੀ, ਉਨ੍ਹਾਂ ਨੇ ਜਿਹੜਾ ਫੈਡਰੇਸ਼ਨ ਆਫ ਸਟੇਟਸ ਲਿਖਣਾ ਸੀ, ਉਹਦੇ ਵਿਚ ਯੂਨੀਅਨ ਆਫ ਸਟੇਟਸ ਲਿਖ ਦਿਤਾ। ਚਲੋ, ਉਹ ਹੋਇਆ ਲੇਕਿਨ ਮੇਰੇ ਕਹਿਣ ਤੋਂ ਮਤਲਬ ਹੈ ਕਿ ਆਪਾਂ ਨੂੰ ਬੜੇ ਲੰਮੇ ਸਮੇਂ ਤੋਂ ਬਾਅਦ ਤਜ਼ਰਬਾ ਆਇਆ ਕਿ ਇਹ ਜਿਹੜੀਆਂ ਪਾਵਰਜ਼ ਸਾਨੂੰ ਉਸ ਕਾਂਸਟੀਚਊਸ਼ਨ ਮੁਤਾਬਿਕ ਦਿੱਤੀਆਂ ਵੀ ਸਨ, ਉਨ੍ਹਾਂ ਵਿਚੋਂ ਬਹੁਤ ਸਾਰੀਆਂ ਖੋਹ ਲਈਆਂ, ਘਟਾ ਦਿੱਤੀਆਂ। ਚਾਹੀਦਾ ਤਾਂ ਇਹ ਸੀ ਕਿ ਸੂਬਿਆਂ ਨੂੰ ਹੋਰ ਪਾਵਰਾਂ ਦਿਤੀਆਂ ਜਾਂਦੀਆਂ। ਇਹ ਨਹੀਂ ਕਿ ਮੈਂ ਹੀ ਮਹਿਸੂਸ ਕਰਦਾ ਹਾਂ। ਮੈਨੂੰ ਕਾਂਗਰਸ ਦੇ ਚੀਫ ਮਨਿਸਟਰਜ਼ ਨਾਲ ਵੀ ਮਿਲਣ ਦਾ ਮੌਕਾ ਮਿਲਦਾ ਹੈ ਅਤੇ ਸਾਡੀਆਂ ਇਕੱਠੀਆਂ ਮੀਟਿੰਗਾਂ ਵੀ ਹੁੰਦੀਆਂ ਹਨ। ਇਸ ਸਬਜੈਕਟ ਤੇ ਪਹਿਲੀ ਜੋ ਐਨ.ਡੀ.ਏ. ਦੀ ਸਰਕਾਰ ਸੀ, ਉਸ ਵੇਲੇ ਵੀ ਕਮੇਟੀ ਬਣਾਈ ਸੀ ਕਿ ਦੁਬਾਰਾ ਦੇਖਿਆ ਜਾਵੇ ਅਤੇ ਯੂ.ਪੀ.ਏ. ਦੀ ਸਰਕਾਰ ਵੱਲੋਂ ਵੀ ਇਸ ਤਰ੍ਹਾਂ ਦੀ ਕਮੇਟੀ ਦਾ ਗਠਨ ਕੀਤਾ ਗਿਆ ਹੈ ਕਿ ਦੁਬਾਰਾ ਦੇਖਿਆ ਜਾਵੇ ਕਿ ਕਿਹੜੀਆਂ ਪਾਰਟੀਆਂ ਜਾਂ ਕਿਸ ਤਰ੍ਹਾਂ ਦਾ ਸਿਸਟਮ ਜਾਂ ਕਿਸ ਤਰ੍ਹਾਂ ਦੇ ਅਧਿਕਾਰ ਸੂਬਿਆਂ ਦੀਆਂ ਸਰਕਾਰਾਂ ਨੂੰ ਦਿੱਤੇ ਜਾਣੇ ਚਾਹੀਦੇ ਹਨ ਅਤੇ ਕਿਸ ਤਰ੍ਹਾਂ ਦਾ ਅਧਿਕਾਰ ਦਿੱਲੀ ਆਪਣੇ ਕੋਲ ਰੱਖੇ। ਬਦਕਿਸਮਤੀ ਇਹ ਹੈ ਕਿ ਹੁਣ ਸਾਡੀਆਂ ਜਿਹੜੀਆਂ ਪਾਵਰਾਂ ਵਿਧਾਨ ਵਿਚ ਦਿੱਤੀਆਂ ਸਨ, ਜਿਹੜੇ ਸਟੇਟ ਲਿਸਟ ਵਿਚ ਸਬਜੈਕਟ ਸਨ, ਉਹ ਹੌਲੀ-ਹੌਲੀ ਸੈਂਟਰ ਕੋਲ ਜਾ ਰਹੇ ਹਨ ਅਤੇ ਸੂਬੇ ਜਿਹੜੇ ਹਨ, ਮੈਂ ਇਕੱਲੇ ਪੰਜਾਬ ਸੂਬੇ ਦੀ ਗੱਲ ਨਹੀਂ ਕਰਦਾ, ਇਹ ਇੱਕ ਡਿਗਨੀਫਾਈਡ ਮਿਉਂਸਿਪਲ ਕਮੇਟੀਆਂ ਬਣ ਕੇ ਰਹਿ ਗਏ ਹਨ, ਜਿਨ੍ਹਾਂ ਦੇ ਅਧਿਕਾਰ ਬਹੁਤ ਥੋੜ੍ਹੇ ਰਹਿ ਗਏ ਹਨ।

ਇੱਥੇ ਐਗਰੀਕਲਚਰ ਤੇ ਚਿੰਤਾ ਸਾਰੇ ਮੈਂਬਰ ਸਾਹਿਬਾਨ ਨੇ ਕੀਤੀ। ਮੇਰੇ ਸਾਹਮਣੇ ਬੈਠੇ ਭਰਾਵਾਂ ਨੇ ਵੀ ਬਹੁਤ ਚਿੰਤਾ ਜ਼ਾਹਿਰ ਕੀਤੀ ਕਿ ਕਿਸਾਨ ਜਿਹੜਾ ਹੈ, ਉਹ ਕਰਜ਼ਾਈ ਹੋ ਗਿਆ ਅਤੇ ਖੇਤੀਬਾੜੀ ਦਾ ਧੰਦਾ ਮੁਨਾਫਾਬਖਸ਼ ਨਹੀਂ ਰਿਹਾ ਅਤੇ ਹਜ਼ਾਰਾਂ ਕਰੋੜ ਰੁਪਿਆ ਕਿਸਾਨਾਂ ਦੇ ਸਿਰ ਤੇ ਕਰਜਾ ਚੜ੍ਹ ਗਿਆ। ਮੈਂ ਨਹੀਂ ਕਹਿੰਦਾ ਕਿ ਭਾਵੇਂ ਕੋਈ ਇੱਧਰ ਬੈਠਾ ਹੈ ਜਾਂ ਉਧਰ ਬੈਠਾ ਹੈ, ਇਹ ਸ਼ਿੱਦਤ ਨਾਲ ਮਹਿਸੂਸ ਨਹੀਂ ਕਰਦਾ, ਪਰ ਸਵਾਲ ਇਹ ਹੈ ਕਿ ਇਸਦਾ ਕਾਰਨ ਕੀ ਬਣਿਆ? ਕਿਉਂ ਸਭ ਤੋਂ ਜਿਹੜਾ ਮਿਹਨਤੀ,

ਪਵਿੱਤਰ ਕਿੱਤਾ ਹੈ, ਜਿਥੇ ਲੋਕ ਮਿਹਨਤ ਕਰਦੇ ਹਨ, ਉਹ ਹੁਣ ਕਿਉਂ ਸਭ ਤੋਂ ਘੱਟ ਮੁਨਾਫੇ ਵਾਲਾ ਕਿੱਤਾ ਬਣ ਗਿਆ, ਇਸ ਦਾ ਕਾਰਨ ਕੀ ਹੈ? ਉਸਦਾ ਕਾਰਨ ਇਹ ਹੈ ਕਿ ਇਹ ਫੈਸਲੇ ਜਿਹੜੇ ਖੇਤੀਬਾੜੀ ਦੀ ਤਰੱਕੀ, ਖੁਸ਼ਹਾਲੀ ਜਾਂ ਆਮਦਨ ਵਧਾਉਣ ਦੇ ਹਨ, ਇਹ ਸਾਰੇ ਹੀ ਦਿੱਲੀ ਦੀ ਸਰਕਾਰ ਨੇ ਆਪਣੇ ਕੋਲ ਲੈ ਲਏ। ਚੀਫ ਮਨਿਸਟਰ ਕਾਂਗਰਸ ਦਾ ਬਣ ਜਾਵੇ, ਚੀਫ ਮਨਿਸਟਰ ਸ਼੍ਰੋਮਣੀ ਅਕਾਲੀ ਦਲ-ਭਾਰਤੀ ਜਨਤਾ ਪਾਰਟੀ ਦਾ ਹੈ, ਕੀ ਉਹ ਫਸਲ ਜਿਹੜੀ ਪੈਦਾ ਕੀਤੀ ਹੈ, ਉਸ ਦੇ ਮੁੱਲ ਬੰਧਨ, ਚ ਉਸਦਾ ਕੋਈ ਹਿੱਸਾ ਹੈ, ਕੋਈ ਨਹੀਂ। ਇੱਕ ਰਸਮੀ ਚਿੱਠੀ ਹਰ ਵੇਰ ਲਿਖ ਦਿੰਦੇ ਹਾਂ ਅਤੇ ਮੇਰਾ ਖਿਆਲ ਹੈ ਕਿ ਉਸ ਨੂੰ ਕੋਈ ਪੜ੍ਹਦਾ ਵੀ ਨਹੀਂ ਅਤੇ ਜੋ ਉਨ੍ਹਾਂ ਦੀ ਮਰਜ਼ੀ ਹੁੰਦੀ ਹੈ, ਉਹ ਉਸਦਾ ਭਾਅ ਕਰ ਦਿੰਦੇ ਹਨ। ਜਦ ਇਹ ਸਾਰਾ ਕੁਝ ਸੈਂਟਰ ਦੇ ਹੱਥ ਵਿਚ ਆ ਗਿਆ, ਜਦ ਆਮਦਨ ਵੀ ਸੈਂਟਰ ਦੇ ਹੱਥ ਵਿਚ ਆ ਗਈ, ਖਰਚਾ ਵੀ ਸੈਂਟਰ ਦੇ ਹੱਥ ਵਿਚ ਆ ਗਿਆ ਅਤੇ ਕੀਮਤ ਵੀ ਉਨ੍ਹਾਂ ਤੇ ਨਿਰਭਰ ਹੈ, ਜੇ ਡੀਜ਼ਲ ਦਾ ਭਾਅ ਘਟਾਉਣਾ ਵਧਾਉਣਾ ਹੈ, ਉਹ ਵੀ ਉਨ੍ਹਾਂ ਦੇ ਹੱਥ ਵਿਚ ਹੈ ਤਾਂ ਫਿਰ ਆਪਾਂ ਇੱਕ ਦੂਜੇ ਨੂੰ ਤਾਅਨੇ ਮਿਹਣੇ ਮਾਰੀਏ ਕਿ ਤੁਸੀਂ ਇਹ ਨਹੀਂ ਕੀਤਾ, ਉਹ ਨਹੀਂ ਕੀਤਾ, ਇਸ ਦਾ ਕੋਈ ਫਾਇਦਾ ਨਹੀਂ। ਜਦੋਂ ਤੱਕ ਹਿੰਦੁਸਤਾਨ ਵਿਚ ਫੈਡਰਲ ਸਿਸਟਮ ਨਹੀਂ ਹੁੰਦਾ, ਮੈਂ ਅੱਜ ਵੀ ਕਹਿੰਦਾ ਹਾਂ ਕਿ ਨਾ ਦੇਸ਼ ਤਰੱਕੀ ਕਰ ਸਕਦਾ ਹੈ, ਨਾ ਸੂਬੇ ਤਰੱਕੀ ਕਰ ਸਕਦੇ ਹਨ, ਨਾ ਖੇਤੀਬਾੜੀ ਤਰੱਕੀ ਕਰ ਸਕਦੀ ਹੈ ਅਤੇ ਨਾ ਇੰਡਸਟਰੀ ਤਰੱਕੀ ਕਰ ਸਕਦੀ ਹੈ।

ਸਪੀਕਰ ਸਾਹਿਬ, ਇਕੱਲਾ ਖੇਤੀਬਾੜੀ ਦਾ ਹੀ ਨਹੀਂ, ਕੋਈ ਲੈ ਲਓ। ਐਜੂਕੇਸ਼ਨ ਹੈ, ਐਜੂਕੇਸ਼ਨ ਵਾਸਤੇ ਸਾਨੂੰ ਉਤੋਂ ਇੰਸਟਰੱਕਸ਼ਨਜ਼ ਆਉਂਦੀਆਂ ਹਨ ਕਿ ਕਿੱਥੇ ਯੂਨੀਵਰਸਿਟੀ ਬਣਾਉਣੀ ਹੈ, ਕਿਹੜੀ ਜਗ੍ਹਾ ਸਿਲੈਕਟ ਕਰਨੀ ਹੈ, ਕਾਲਿਜ਼ ਕਿਥੇ ਬਣਾਉਣਾ ਹੈ, ਸਕੂਲਾਂ ਵਾਸਤੇ ਕੀ ਕਰਨਾ ਹੈ। ਦੇਖੋ, ਇਹੋ ਜਿਹੀਆਂ ਤਾਕਤਾਂ ਆਪਣੇ ਕੋਲ ਨਹੀਂ ਰਹਿਣਗੀਆਂ ਤਾਂ ਕੀ ਸਰਕਾਰ ਬਣਾ ਲਵੇਗੀ, ਕੀ ਤੁਸੀਂ ਕਰੋਗੇ ਜਾਂ ਕੀ ਅਸੀਂ ਕਰਾਂਗੇ? ਇਹ ਠੀਕ ਹੈ ਕਿ ਸਾਨੂੰ ਮੌਕਾ ਮਿਲਦਾ ਹੈ, ਇੱਕ ਦੂਜੇ ਤੇ ਨੁਕਤਾਚੀਨੀ ਕਰਦੇ ਹਾਂ ਜਿਸ ਦਾ ਕੋਈ ਲਾਭ ਨਹੀਂ।

ਹੈਲਥ ਆ ਗਈ। ਹੈਲਥ ਵਾਸਤੇ ਵੀ ਸਾਨੂੰ ਉਤੇ ਜਾਣਾ ਪੈਂਦਾ ਹੈ। ਰੂਰਲ ਹੈਲਥ ਮਿਸ਼ਨ ਲੈ ਲਓ। ਕਦੀ ਸਿੱਖਿਆ ਅਭਿਆਨ ਲੈ ਲਓ। ਰੋਜ਼ ਦਾ ਟੰਟਾ ਹੀ ਮੁਕਾ ਦਿਉ। ਮੈਂ ਕਹਿੰਦਾ ਹਾਂ, ਸਾਰੇ ਦੇਸ਼ ਦੇ ਚੀਫ ਮਨਿਸਟਰ ਸਾਹਿਬਾਨ ਨੂੰ ਕਹਾਂਗਾ ਕਿ ਜਿਹੜਾ ਪੈਸਾ ਸੂਬਿਆਂ ਦਾ ਹੁੰਦਾ ਹੈ, ਉਸ ਦੀ ਡੀਸੈਂਟਰੈਲਾਈਜ਼ਡ ਪਲਾਨਿੰਗ ਹੋਣੀ ਚਾਹੀਦੀ ਹੈ। ਸੂਬੇ ਆਪਣੀ ਮਰਜ਼ੀ ਨਾਲ ਪਲਾਨਿੰਗ ਕਰ ਲੈਣ, ਜੋ ਉਨ੍ਹਾਂ ਨੂੰ ਚੰਗਾ ਲੱਗਦਾ ਹੈ, ਉਨ੍ਹਾਂ ਨੂੰ ਰਕਮ ਦਿੱਤੀ ਜਾਵੇ। ਹੁਣ ਸਾਡੇ ਤੋਂ 60-65% ਲੈ ਜਾਂਦੇ ਹਨ ਤੇ ਥੋੜ੍ਹੇ ਜਿਹੇ ਪੈਸੇ ਹੀ ਦਿੰਦੇ ਹਨ। ਜੇ ਸਾਨੂੰ ਸਾਡੇ ਪੈਸੇ ਮਿਲ ਜਾਣ ਤਾਂ ਸੂਬਾ ਆਪਣੀ ਪਲਾਨਿੰਗ ਕਰੇ, ਆਪਣੀਆਂ ਪਾਲਿਸੀਆਂ ਬਣਾਵੇ ਕਿ ਕਿੱਥੇ-ਕਿੱਥੇ ਖਰਚ ਕਰਨਾ ਹੈ ਜਾਂ ਨਹੀਂ। ਹਰ ਖਰਚ ਜਿਹੜਾ ਹੈ, ਸੈਂਟਰ ਸਰਕਾਰ ਦੀਆਂ ਹਦਾਇਤਾਂ ਮੁਤਾਬਿਕ ਕਰਨਾ ਪੈਂਦਾ ਹੈ। ਮੇਰਾ

[ ਮੁੱਖ ਮੰਤਰੀ ]

ਖਿਆਲ ਹੈ ਕਿ ਇਹ ਢਾਂਚਾ ਠੀਕ ਨਹੀਂ ਕਿਉਂਕਿ ਜ਼ੁੰਮੇਵਾਰੀ ਤੁਹਾਡੀ ਹੈ। ਕੋਈ ਸਰਕਾਰ ਬਣ ਜਾਵੇ, ਡਾਇਰੈਕਟ ਜ਼ੁੰਮੇਵਾਰੀ ਜਾਂ ਡਾਇਰੈਕਟ ਕੁਨੈਕਸ਼ਨ ਜਾਂ ਡਾਇਰੈਕਟ ਲੋਕਾਂ ਨਾਲ ਵਾਸਤਾ ਜੋ ਹੈ, ਉਹ ਸੂਬੇ ਦੀਆਂ ਸਰਕਾਰਾਂ ਦਾ ਹੈ, ਜਵਾਬਦੇਹ ਵੀ ਆਪਾਂ ਹੀ ਹਾਂ। ਕੋਈ ਸੈਂਟਰ ਦਾ ਮਨਿਸਟਰ ਜਵਾਬਦੇਹ ਹੈ, ਕੋਈ ਨਹੀਂ। ਉਨ੍ਹਾਂ ਦੀ ਕੋਈ ਜ਼ੁੰਮੇਵਾਰੀ ਨਹੀਂ। ਉਥੇ ਬੈਠੇ ਜੋ ਮਰਜ਼ੀ ਕਰੀ ਜਾਣ। ਜੇ ਜਵਾਬਦੇਹ ਅਸੀਂ ਹਾਂ ਤਾਂ ਸਾਡੀ ਸਾਰੀ ਪਲਾਨਿੰਗ ਜਾਂ ਸਿਸਟਮ ਸਾਡੇ ਹੱਥਾਂ ਵਿਚ ਹੋਣਾ ਚਾਹੀਦਾ ਹੈ। ਬਾਹਰ ਜਾ ਕੇ ਦੇਖੋ। ਈਵਨ ਮੇਅਰ ਜੋ ਹੈ, ਉਸ ਨੂੰ ਵੀ ਪਾਵਰਾਂ ਹਨ। ਬਦਕਿਸਮਤੀ ਨਾਲ ਮੈਨੂੰ ਨਿਊਯਾਰਕ ਰਹਿਣ ਦਾ ਮੌਕਾ ਮਿਲਿਆ। ਉਥੋਂ ਦਾ ਜਿਹੜਾ ਮੇਅਰ ਹੈ, ਪ੍ਰੈਜ਼ੀਡੈਂਟ ਤੋਂ ਬਾਅਦ ਸੈਕਿੰਡ ਨੰਬਰ ਤੇ ਉਸ ਨੂੰ ਗਿਣਿਆ ਜਾਂਦਾ ਹੈ। ਉਨ੍ਹਾਂ ਨੇ ਤਾਂ ਮੇਅਰਾਂ ਨੂੰ ਵੀ ਤਾਕਤਾਂ ਦਿੱਤੀਆਂ ਹਨ ਪਰ ਸਾਡੇ ਤਾਂ ਸੂਬੇ ਦੀਆਂ ਸਰਕਾਰਾਂ ਨੂੰ ਵੀ ਤਾਕਤਾਂ ਨਹੀਂ ਹਨ। ਇਸੇ ਤਰ੍ਹਾਂ ਫਾਇਨਾਂਸ਼ੀਅਲ ਖੇਤਰ ਵਿਚ ਫਾਇਨਾਂਸ਼ੀਅਲ ਅਟਾਨਮੀ ਹੋਣੀ ਚਾਹੀਦੀ ਹੈ। ਥੋੜ੍ਹੀ-ਥੋੜ੍ਹੀ ਗੱਲ ਕਿ ਸੜਕ ਕਿਵੇਂ ਬਣਨੀ ਹੈ, ਕਿਹੜੀ ਸੜਕ ਕਿੱਥੇ ਪਾਉਣੀ ਹੈ, ਉਤੋਂ ਲਿਸਟਾਂ ਆਉਂਦੀਆਂ ਹਨ, ਉਸ ਨੂੰ ਕੋਈ ਮੰਨੇ ਜਾਂ ਨਾ ਮੰਨੇ। ਕੋਈ ਫਾਰਮੂਲਾ ਬਣਾ ਦੇਣ। ਦੇਖੋ, ਇੱਕ ਮੈਂ ਮਿਸਾਲ ਦਿੰਦਾ ਹਾਂ। ਮੈਨੂੰ ਤਾਂ ਇੰਨੀ ਵਾਕਫੀਅਤ ਹੋ ਗਈ ਹੈ। ਇੱਕ ਸੈਂਟਰ ਰੋਡ ਫੰਡਜ਼ ਦੀ ਗੱਲ ਛੇੜੀ ਸੀ। ਉਹ ਕਿਵੇਂ ਬਣਿਆ ਸੀ? ਉਹ ਇਹ ਸੀ ਕਿ ਇੱਕ ਫੰਡ ਕਰੀਏਟ ਕੀਤਾ ਜਾਵੇ, ਸੜਕਾਂ ਵਾਸਤੇ, ਉਸ ਦਾ ਡੀਜ਼ਲ, ਪੈਟਰੋਲ ਜਿਸ ਸਟੇਟ ਵਿਚ ਜਿੰਨਾ ਵਿਕਦਾ ਹੈ, ਉਸ ਦੇ ਹਿਸਾਬ ਨਾਲ ਉਸ ਸਟੇਟ ਨੂੰ ਉਸ ਫੰਡ ਵਿਚੋਂ ਦਿੱਤਾ ਜਾਵੇ। ਸਭ ਤੋਂ ਵੱਧ ਪੰਜਾਬ ਵਿਚ ਡੀਜ਼ਲ ਤੇ ਪੈਟਰੋਲ ਦੀ ਖਪਤ ਹੁੰਦੀ ਹੈ। ਸਪੀਕਰ ਸਾਹਿਬ, ਪਹਿਲਾਂ ਫਾਰਮੂਲਾ ਸੀ 80:20, 80 ਲਗਾ ਲਓ ਖਪਤ ਅਤੇ 20 ਅਬਾਦੀ ਦਾ। ਫਿਰ ਹੁਣ ਘੱਟ ਗਿਆ। ਹੁਣ 60:40, ਤੇ ਹੁਣ ਹੋਰ ਘੱਟ ਗਿਆ ਤੇ ਰਹਿ ਗਿਆ 20:80। 20% ਖਪਤ ਤੇ ਬਾਕੀ ਅਬਾਦੀ ਤੇ। ਫਾਰਮੂਲੇ ਉਤੇ ਬਣਦੇ ਹਨ। ਦੇਣਾ ਉਤੋਂ ਹੈ। ਮੈਂ ਸੜਕਾਂ ਦੇ ਮਨਿਸਟਰ ਸਾਹਿਬ ਨੂੰ ਮਿਲਿਆ ਸੀ। ਬੜੇ ਚੰਗੇ ਮਨਿਸਟਰ ਹਨ। ਉਨ੍ਹਾਂ ਨੇ ਵੀ ਸੱਚੀ ਗੱਲ ਹੀ ਕਰ ਦਿੱਤੀ। ਮੈਂ ਕਿਹਾ ਕਿ ਤੁਸੀਂ ਫਾਰਮੂਲਾ ਕਿਉਂ ਬਦਲ ਦਿੱਤਾ, ਹੁਣੇ ਹੀ ਬਦਲਿਆ ਹੈ, ਲੇਟੈਸਟ। ਮੈਨੂੰ ਹੱਸ ਕੇ ਕਹਿਣ ਲੱਗੇ, ਬਾਦਲ ਸਾਹਿਬ, ਸੜਕਾਂ ਤਾਂ ਜਿਹੜੀਆਂ ਤੁਸੀਂ ਕਹੋਗੇ ਕਰ ਦਿਆਂਗੇ ਪਰ ਜੇ ਫਾਰਮੂਲਾ ਦੇਖੀਏ ਤਾਂ ਮੇਰੇ ਸੂਬੇ ਨੂੰ ਸੜਕ ਨਹੀਂ ਮਿਲਦੀ ਸੀ। ਮੇਰੀ ਇਹੀ ਬੇਨਤੀ ਹੈ ਕਿ ਆਪਾਂ ਨੂੰ ਇਸ ਪਾਸੇ ਧਿਆਨ ਦੇਣ ਦੀ ਲੋੜ ਹੈ। ਮੈਂ ਵਿਧਾਨ ਸਭਾ ਵਿਚ ਕਹਿਣਾ ਚਾਹੁੰਦਾ ਹਾਂ ਕਿ ਇਸ ਦੀ ਰੀਕੰਸਟਰਕਸ਼ਨ ਕੀਤੀ ਜਾਵੇ, ਅਟਾਨਮੀ ਦਿੱਤੀ ਜਾਵੇ ਤੇ ਪ੍ਰੀਐਂਬਲ ਵਿਚ ਵੀ ਫੈਡਰਲ ਸਿਸਟਮ ਲਿਖਿਆ ਜਾਵੇ। ਸਪੀਕਰ ਸਾਹਿਬ, ਜਿਹੜੀਆਂ ਕੁਝ ਗੱਲਾਂ ਇੱਥੇ ਆਈਆਂ, ਚੌਧਰੀ ਸਾਹਿਬ ਨੇ ਵੀ ਕਿਹਾ ਕਿ ਤੁਸੀਂ ਫਲਾਣੇ ਸੰਨ ਦੀ ਗੱਲ ਕਰ ਰਹੇ ਹੋ, ਹੁਣ ਨਵਾਂ ਜ਼ਮਾਨਾ ਆ ਗਿਆ ਹੈ, ਫਲਾਣੀ ਗੱਲ ਭੁੱਲ ਜਾਓ। ਮੈ ਕੋਈ ਦੁਖਦਾਈ ਗੱਲ ਨਹੀਂ ਕਰਨੀ ਚਾਹੁੰਦਾ ਪਰ ਜਿਹੜੀ ਪੰਜਾਬ ਨਾਲ ਡਿਸਕਰੀਮੀਨੇਸ਼ਨ ਹੋਈ ਹੈ, ਉਸ ਦਾ ਜ਼ਿਕਰ ਤਾਂ ਕਰਨਾ ਹੀ ਪੈਂਦਾ ਹੈ। ਗਲੇਅਰਿੰਗ

ਡਿਸਕਰੀਮੀਨੇਸ਼ਨ ਹੋਈ ਹੈ। ਕੋਈ ਥੋੜ੍ਹੀ ਬਹੁਤ ਹੁੰਦੀ, ਮੈਂ ਕਹਿੰਦਾ ਹਾਂ ਥੋੜ੍ਹਾ ਬਹੁਤ 19-20 ਦਾ ਫਰਕ ਹੋਵੇ ਤਾਂ ਵੀ ਠੀਕ ਸੀ। ਅੱਜ ਤੁਹਾਡੇ ਸਾਹਮਣੇ ਆਪਾਂ ਚੰਡੀਗੜ੍ਹ ਵਿਚ ਕਿਰਾਏ ਤੇ ਬੈਠੇ ਹਾਂ। ਜਦੋਂ ਰੀ-ਆਰਗੇਨਾਈਜੇਸ਼ਨ ਆਫ ਸਟੇਟਸ ਹੋਈਆਂ ਸਨ, ਉਦੋਂ ਅਸੀਂ ਤਾਂ ਨਹੀਂ ਕਿਹਾ ਸੀ ਕਿ ਰੀ-ਆਰਗੇਨਾਈਜੇਸ਼ਨ ਆਫ ਸਟੇਟਸ ਕਰੋ। ਕਾਂਗਰਸ ਨੇ ਜਦੋਂ ਰਾਵੀ ਦੇ ਦਰਿਆ ਦੇ ਕੰਢੇ ਤੇ, ਮੈਨੂੰ ਪੁਰਾਣੀ ਯਾਦ ਹੈ ਜਦੋਂ ਅਸੀਂ ਲਾਹੌਰ ਪੜ੍ਹਦੇ ਹੁੰਦੇ ਸੀ, ਉਦੋਂ ਕਾਨਫਰੰਸ ਹੋਈ ਸੀ, ਅਜੇ ਸਰਕਾਰ ਨਹੀਂ ਬਣੀ ਸੀ, ਦੇਸ਼ ਅਜ਼ਾਦ ਨਹੀਂ ਹੋਇਆ ਸੀ, ਉਦੋਂ ਇਹ ਕਿਹਾ ਸੀ ਕਿ ਸਾਡਾ ਦੇਸ਼ ਜਿਹੜਾ ਹੈ, ਇਸ ਵਿਚ ਵੱਖ-ਵੱਖ ਧਰਮ ਹਨ, ਵੱਖ-ਵੱਖ ਬੋਲੀਆਂ ਹਨ, ਵੱਖ-ਵੱਖ ਕਲਚਰ ਹਨ ਅਤੇ ਜਦੋਂ ਹਿੰਦੁਸਤਾਨ ਅਜ਼ਾਦ ਹੋ ਗਿਆ, ਹਿੰਦੁਸਤਾਨ ਦੀ ਅਜ਼ਾਦ ਸਰਕਾਰ ਆਈ ਤਾਂ ਉਦੋਂ ਦੁਬਾਰਾ ਸੂਬੇ ਬਣਾਏ ਜਾਣਗੇ ਬੋਲੀ ਦੇ ਅਧਾਰ ਤੇ ਕਲਚਰ ਦੇ ਅਧਾਰ ਤੇ। ਅਸੀਂ ਨਹੀਂ ਕੁਝ ਆਖਿਆ ਸੀ, ਅਕਾਲੀ ਦਲ ਨੇ ਨਹੀਂ ਆਖਿਆ ਸੀ ਜਾਂ ਕਿਸੇ ਹੋਰ ਨੇ ਨਹੀਂ ਆਖਿਆ ਸੀ। ਚਲੋ, ਉਨ੍ਹਾਂ ਨੇ ਫੈਸਲਾ ਕਰ ਲਿਆ, ਕਮਿਸ਼ਨਾਂ ਮੁਕੱਰਰ ਹੋ ਗਈਆਂ। ਮੈਂ ਜਿਆਦਾ ਲੰਮੀ ਕਹਾਣੀ ਵਿਚ ਨਹੀਂ ਜਾਂਦਾ। ਕੋਈ ਸੂਬਾ, ਜਿਹੜੀ ਰੀ-ਆਰਗੇਨਾਈਜੇਸ਼ਨ ਹੋਈ ਹੈ, ਕਹਿੰਦੇ ਹਨ ਆਪਾਂ ਭੁੱਲ ਜਾਈਏ ਪਰ ਭੁੱਲ ਕਿਵੇਂ ਜਾਈਏ, ਜਦੋਂ ਤੁਹਾਡਾ ਘਰ ਹੀ ਖੋਹ ਲਿਆ, ਜਦੋਂ ਕੋਈ ਆਪਣਾ ਘਰ ਖੋਹ ਲਵੇ ਤਾਂ ਕੀ ਤੁਸੀਂ ਭੁੱਲ ਸਕਦੇ ਹੋ, ਕੋਈ ਹੋਰ ਸੂਬਾ ਇਹੋ ਜਿਹਾ ਨਹੀਂ, ਜਿਥੇ ਪੇਰੈਂਟ ਸਟੇਟ ਕੋਲ ਕੈਪੀਟਲ ਨਹੀਂ। ਮੈਨੂੰ ਸਾਰੇ ਹਿੰਦੁਸਤਾਨ ਵਿਚ ਇੱਕ ਥਾਂ ਦੱਸ ਦੇਵੋ। ਜਿਹੜੀਆਂ ਨਵੀਆਂ ਸਟੇਟਾਂ ਬਣੀਆਂ ਹਨ, ਉਨ੍ਹਾਂ ਨੂੰ ਕੈਪੀਟਲ ਦੇ ਦਿੱਤੀ। ਹਰਿਆਣਾ ਸਾਡਾ ਭਰਾ ਹੈ, ਉਸ ਨੂੰ ਹੋਰ ਕੈਪੀਟਲ ਬਣਾ ਦਿਉ, ਸਾਨੂੰ ਕੀ ਇਤਰਾਜ਼ ਸੀ। ਚਲੋ, ਮੈਂ ਇਹ ਵੀ ਛੱਡਦਾ ਹਾਂ। ਕੀ ਬੜੇ ਵੱਡੇ ਸੰਘਰਸ਼ ਤੋਂ ਬਾਅਦ ਇਹ ਫੈਸਲਾ ਨਹੀਂ ਹੋ ਗਿਆ ਸੀ ਕਿ ਚੰਡੀਗੜ੍ਹ ਪੰਜਾਬ ਨੂੰ ਦੇ ਦਿੱਤਾ ਗਿਆ, "ਜਾਏਗਾ ਨਹੀਂ", "ਗਿਆ", ਰਾਤ ਨੂੰ ਇਥੋਂ ਦੀ ਪੁਲਿਸ ਨੂੰ ਵਰਦੀ ਵੀ ਪੰਜਾਬ ਦੀ ਪਵਾ ਦਿੱਤੀ ਅਤੇ ਰਾਤ ਨੂੰ ਫੈਸਲਾ ਕਰ ਦਿੱਤਾ ਕਿ ਚੰਡੀਗੜ੍ਹ ਪੰਜਾਬ ਨੂੰ ਨਹੀਂ ਦਿੱਤਾ ਜਾਂਦਾ ਔਰ ਉਸ ਨੇਕ ਇਨਸਾਨ ਸਰਦਾਰ ਹਰਚੰਦ ਸਿੰਘ ਲੌਂਗੋਵਾਲ ਦੀ ਬਲੀ ਦਿਵਾ ਦਿੱਤੀ। ਉਸ ਨਾਲ ਵਾਅਦਾ ਕਰਕੇ, ਪਾਰਲੀਮੈਂਟ ਵਿਚ ਵਾਅਦਾ ਕਰਕੇ ਫਿਰ ਮੁੱਕਰਨਾ, ਕੀ ਇਹੋ ਜਿਹੀਆਂ ਪੁਰਾਣੀਆਂ ਗੱਲਾਂ ਭੁੱਲ ਸਕਦੇ ਹਾਂ? (ਸ਼ੇਮ-ਸ਼ੇਮ) ਇਸੇ ਤਰ੍ਹਾਂ ...(ਵਿਘਨ)... ਤੁਸੀਂ ਹਾਸੇ ਮਖੌਲ ਵਿਚ ਗੱਲ ਨਾ ਉਡਾਓ। ਬੀਬੀ ਜੀ, ਮੈਂ ਬੋਲਿਆ ਨਹੀਂ ਸੀ, ਤੁਸੀਂ ਥੋੜ੍ਹੀ ਜਿਹੀ ਮਿਹਰਬਾਨੀ ਕਰੋ। ...(ਵਿਘਨ)...

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ।

**ਮੁੱਖ ਮੰਤਰੀ** : ਪੁਆਇੰਟ ਆਫ ਆਰਡਰ ਕੀ ਹੈ? ਸਰਦਾਰ ਸਾਹਿਬ, ਜਾਣ ਦਿਉ ਹੁਣ ਪੁਆਇੰਟ ਆਫ ਆਰਡਰ ਨੂੰ। ਬੜਾ ਕੁਝ ਹੋ ਗਿਆ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ** **

**Mr. Speaker :** This is No Point of Order.

**ਮੁੱਖ ਮੰਤਰੀ :** ਜੇ ਬੀਬੀ ਜੀ ਰਜ਼ਾਮੰਦ ਹਨ, ਬੀਬੀ ਜੀ, ਤੁਹਾਡੇ ਮੈਂਬਰ ਸਾਹਿਬ ਨੇ ਕਿਹਾ ਹੈ ਕਿ ਫੈਡਰਲ ਸਿਸਟਮ ਤੇ ਕੱਲ੍ਹ ਨੂੰ ਮਤਾ ਲੈ ਕੇ ਆਓ, ਮੈਂ ਲੈ ਆਉਂਦਾ ਹਾਂ। ਜੇਕਰ ਤੁਸੀਂ ਯੂਨੈਨੀਮਸਲੀ ਪਾਸ ਕਰ ਦਿਓਗੇ ਤਾਂ ਮੈਨੂੰ ਤਾਂ ਕੋਈ ਇਤਰਾਜ਼ ਨਹੀਂ। (ਥੰਪਿੰਗ) ਬੀਬੀ ਜੀ ਜੇ ਕਹਿਣ ...(ਵਿਘਨ)... ਜੇ ਇਹ ਚਾਹੁੰਦੇ ਹਨ ਕਿ ਮਤਾ ਲਿਆਓ, ਮੈਂ ਤਾਂ ਹੁਣੇ ਲਿਖ ਦਿੰਦਾ ਹਾਂ। ...(ਵਿਘਨ)... ਅੱਛਾ ਗੱਲ ਸੁਣੋ, ਮੈਂ ਬਹਿਸ ਵਿਚ ਹੀ ਹਿੱਸਾ ਨਹੀਂ ਲੈਂਦਾ, ਤੁਸੀਂ ਇਕੱਲਾ ਮਤਾ ਹੀ ਪਾਸ ਕਰ ਦਿਉ। ਮੈਂ ਬਹਿਸ ਤੋਂ ਕੀ ਲੈਣਾ ਹੈ, ਲੇਕਿਨ ਮੈਨੂੰ ਪਤਾ ਹੈ ਕਿ ...ਚਲੋ ਛੱਡੋ ਜੀ...

**ਸਰਦਾਰ ਮੱਖਣ ਸਿੰਘ :** ** **

**ਮਾਨਯੋਗ ਸਪੀਕਰ :** ਚਲੋ ਛੱਡੋ। This is No Point of Order.

**ਮੁੱਖ ਮੰਤਰੀ :** ਸਪੀਕਰ ਸਾਹਿਬ, ਸਾਡੀ ਜਿੰਦ ਜਾਨ ਪਾਣੀ ਹੈ। ਜੇ ਪੰਜਾਬ ਵਿਚ ਪਾਣੀ ਨਹੀਂ ਤਾਂ ਪੰਜਾਬ ਹੀ ਹੈ ਨਹੀਂ। ਜਿਸ ਬੇਰਹਿਮੀ ਨਾਲ ਪੰਜਾਬ ਦਾ ਪਾਣੀ ਲੁੱਟਿਆ ਗਿਆ, ਅੱਜ ਸਾਡੇ ਤੇ ਇਹ ਤਲਵਾਰ ਲਟਕਦੀ ਹੈ, ਇਕੱਲੀ ਇਹ ਸੈਟੀਸਫੈਕਸ਼ਨ ਨਾ ਕਰ ਲਿਆ ਕਰੋ ਕਿ ਤੁਸੀਂ ਕਿਉਂ ਨਹੀਂ ਕੀਤਾ। ਅੱਜ ਪਾਣੀਆਂ ਦਾ ਮਸਲਾ ਹੈ, ਉਹ ਇਰਾਡ ਕਮਿਸ਼ਨ ਅਜੇ ਵੀ ਕਾਇਮ ਹੈ, ਐਸ.ਵਾਈ.ਐਲ. ਉਥੇ ਹੀ ਖੜ੍ਹੀ ਹੈ। ਇਸ ਕਰਕੇ ਅੱਜ ਹਰਿਆਣਾ ਅਸੈਂਬਲੀ ਨੇ ਮਤਾ ਵੀ ਪਾਸ ਕੀਤਾ ਹੈ। ਅੱਜ ਸਾਨੂੰ ਵੀ ਮਤਾ ਪਾਸ ਕਰਨਾ ਚਾਹੀਦਾ ਹੈ, ਇਕੱਲਾ ਮਤਾ ਨਹੀਂ, ਦ੍ਰਿੜ ਇਰਾਦੇ ਬਣਾਉਣੇ ਚਾਹੀਦੇ ਹਨ ਕਿ ਪੰਜਾਬ ਦਾ ਤੁਪਕਾ ਪਾਣੀ ਵੀ ਅਸੀਂ ਕਿਸੇ ਨੂੰ ਨਹੀਂ ਦੇਣਾ। (ਥੰਪਿੰਗ) ਹਰਿਆਣੇ ਵਾਲੇ ਨੇ (ਵਿਘਨ) ਮੇਰੀ ਗੱਲ ਤਾਂ ਸੁਣੋ, ਉਹ ਗੱਲਾਂ ਵੀ ਠੀਕ ਹਨ ਲੇਕਿਨ ਰੈਜੋਲਿਊਸ਼ਨ, ਇਹ ਗੱਲਾਂ ਹੋ ਜਾਣਗੀਆਂ ਲੇਕਿਨ ਸਾਡਾ ਪਾਣੀ ਦਾ ਮਸਲਾ, ਚੰਡੀਗੜ੍ਹ ਦਾ ਮਸਲਾ ਇਹ ਕੋਈ ਛੋਟੀ ਜਿਹੀ ਗੱਲ ਨਹੀਂ ਹੈ, ਇਸ ਤੇ ਜੋ ਕੁਝ ਸਾਨੂੰ ਕਿਹਾ ਗਿਆ ਹੈ ਗਵਰਨਰ ਸਾਹਿਬ ਵੱਲੋਂ, ਚੌਧਰੀ ਸਾਹਿਬ (ਸ਼੍ਰੀ ਸੁਨੀਲ ਜਾਖੜ) ਤਾਂ ਹਰ ਗੱਲ ਤੇ ਆਖਦੇ ਹਨ ਕਿ ਬਹੁਤ ਪੁਰਾਣੀਆਂ ਗੱਲਾਂ ਲੈ ਆਉਂਦੇ ਹਨ ਤੇ ਹੁਣ ਤਾਂ ਜ਼ਮਾਨਾ ਹੀ ਬਦਲ ਗਿਆ ਹੈ। ਹੁਣ ਜ਼ਮਾਨਾ ਕਿਥੇ ਬਦਲ ਗਿਆ ਜੀ? ਇਥੇ ਆਪਾਂ ਬੈਠੇ ਹਾਂ, ਆਪਣੇ ਘਰ ਦੇ ਵਿਚ ਬੈਠੇ ਹਾ ਪਰ ਇਹ ਹੈ ਨਹੀਂ ਸਾਡਾ। ਚਲੋ ਮੈਂ ਇਹ ਇਸ਼ੂ ਛੱਡਦਾ ਹਾਂ।

ਸਪੀਕਰ ਸਾਹਿਬ, ਦੂਜਾ ਜਿਹੜਾ ਅਹਿਮ ਮਸਲਾ ਹੈ, ਉਹ ਇਥੇ ਫਾਈਨਾਂਸ ਦਾ ਬੜਾ ਪ੍ਰਾਪੇਗੰਡਾ ਕੀਤਾ ਗਿਆ ਹੈ। ਬਦਕਿਸਮਤੀ ਇਹ ਹੈ ਕਿ ਜਿਹੜੀ ਚੀਜ਼ ਆਪਣੀ ਸਟੇਟ ਦੇ ਹੱਕ ਵਿਚ ਨਹੀਂ ਜਾਂਦੀ, ਜਿਸ ਪ੍ਰਾਪੇਗੰਡੇ ਦੇ ਨਾਲ ਸਟੇਟ ਦਾ ਨੁਕਸਾਨ ਹੁੰਦਾ ਹੈ,

**Expunged as ordered by the Chair.

ਸਟੇਟ ਦੀ ਬਦਨਾਮੀ ਹੁੰਦੀ ਹੈ, ਉਹ ਆਪਾਂ ਕਿਉਂ ਕਰੀਏ। ਸਾਡਾ ਖਜ਼ਾਨਾ ਖਤਮ ਹੋ ਗਿਆ ਜੀ, ਸਾਡੀ ਫਾਈਨਾਂਸ਼ੀਅਲ ਪੁਜ਼ੀਸ਼ਨ ਬੜੀ ਖਰਾਬ ਹੋ ਗਈ ਜੀ। ਦੇਖੋ ਮੈਂ, ਕਿਸੇ ਸਰਕਾਰ ਨੂੰ ਨਹੀਂ ਨਿੰਦਦਾ, ਨਾ ਤੁਹਾਡਾ ਕਸੂਰ ਹੈ। ਤੁਸੀਂ ਵੀ ਬੜੀ ਦੇਰ ਰਾਜ ਕੀਤਾ ਹੈ, ਮੈਂ ਤੁਹਾਡਾ ਕਸੂਰ ਨਹੀਂ ਕਹਿੰਦਾ, ਨਾ ਇਧਰ ਦਾ ਕਿਸੇ ਦਾ ਕਸੂਰ ਹੈ। ਇਹ ਕਾਰਨ ਲੱਭਣੇ ਚਾਹੀਦੇ ਹਨ ਕਿ ਪੰਜਾਬ ਜਿਹੜਾ ਹੈ, ਇਸ ਦੀ ਫਾਈਨਾਂਸ਼ੀਅਲ ਪੁਜ਼ੀਸ਼ਨ ਨੂੰ ਧੱਕਾ ਕਿਉਂ ਲੱਗਾ ਹੈ ਤੇ ਇਹ ਕਿਸ ਤਰ੍ਹਾਂ ਠੀਕ ਹੋ ਸਕਦੀ ਹੈ। ਕੋਈ ਵੀ ਸਰਕਾਰ ਆਵੇ ਉਸ ਨੂੰ ਯਤਨ ਕਰਨੇ ਚਾਹੀਦੇ ਹਨ ਕਿ ਉਹ ਆਪਣੇ ਫਾਈਨਾਂਸ਼ੀਅਲ ਰਿਸੋਰਸਿਜ਼ ਵਧਾਵੇ ਅਤੇ ਹੋਰ ਇਸ ਤਰ੍ਹਾਂ ਦੀਆਂ ਐਕਸਪੈਂਡੀਚਰ, ਕੈਪੀਟਲ ਐਕਸਪੈਂਡੀਚਰ ਵੱਲ ਧਿਆਨ ਦੇਵੇ। ਮੈਂ ਥੋੜ੍ਹਾ ਹੋਰ ਅੱਗੇ ਆਉਂਦਾ ਹਾਂ। ਮੈਨੂੰ ਖੁਸ਼ੀ ਹੁੰਦੀ ਹੈ। ਜਿਵੇਂ ਚਾਰ ਪੈਰਾ ਮੀਟਰ ਹੁੰਦੇ ਹਨ, there are four parameters to assess the financial position of a State. First, State's own tax revenue. ਕਿਸੇ ਸਟੇਟ ਨੇ ਆਪਣੇ ਟੈਕਸ ਰੈਵੇਨਿਊ ਨੂੰ ਵਧਾਉਣ ਵਾਸਤੇ ਕੀ ਸਟੈਪਸ ਲਏ ਹਨ ਤੇ ਉਨ੍ਹਾਂ ਦਾ ਰਿਜ਼ਲਟ ਕੀ ਨਿਕਲਿਆ ਹੈ। ਇਕੱਲੇ ਸਟੈਪਸ ਨਹੀਂ ਬਲਕਿ ਉਸ ਦਾ ਰਿਜ਼ਲਟ ਕੀ ਨਿਕਲਿਆ ਹੈ। ਫਿਰ ਇੱਕ ਹੁੰਦੀ ਹੈ ਗਰਾਸ ਡੋਮੈਸਟਿਕ ਪ੍ਰੋਡੱਕਟ, ਇਹ ਹੁੰਦੀ ਹੈ ਕਿ ਸੂਬੇ ਦੀ ਸਾਰੀ ਜਿੰਨੀ ਵੀ ਆਮਦਨ ਹੈ, ਉਹ ਚਾਹੇ ਕਿਸੇ ਪਾਸਿਉਂ ਵੀ ਹੈ ਜੇਕਰ ਉਸ ਨੂੰ ਇਕੱਠੀ ਕਰ ਲਈ ਜਾਵੇ ਤਾਂ ਉਸ ਨੂੰ ਗਰਾਸ ਡੋਮੈਸਟਿਕ ਪ੍ਰੋਡੱਕਟ ਕਹਿੰਦੇ ਹਾਂ। ਉਸ ਦੇ ਵਿਚ ਕਿੰਨਾ ਵਾਧਾ ਹੋਇਆ ਹੈ। ਤੀਜਾ ਹੈ ਕਿ ਉਸ ਸੂਬੇ ਦੀ ਪਲਾਨ ਸਾਈਜ਼ ਕਿੰਨੀ ਵਧੀ ਹੈ। ਚੌਥਾ ਹੈ ਕਿ ਜਿਹੜਾ ਡੈੱਟ ਬਰਡਨ, ਆਪਾਂ ਉਸੇ ਨੂੰ ਡੈੱਟ ਆਖਦੇ ਹਾਂ with reference to Gross State Domestic Product. ਡੈੱਟ, ਜਿਸ ਨੂੰ ਸਾਰੀਆਂ ਦੁਨੀਆਂ ਵਰਤਦੀ ਹੈ ਔਰ ਸਿੱਧੇ ਲਫਜ਼ਾਂ ਦੇ ਵਿਚ ਨਹੀਂ ਕਿ ਇੰਨੇ ਹਜ਼ਾਰ ਕਰਜ਼ਾ ਹੋ ਗਿਆ ਹੈ, ਬਲਕਿ ਜਿਹੜੀ ਉਸ ਦੀ ਆਮਦਨ ਹੈ, ਉਸ ਦਾ ਪਰਸੈਂਟੇਜ਼ ਕਿੰਨਾ ਹੈ। ਮੈਂ ਬੜੀ ਖੁਸ਼ੀ ਨਾਲ ਕਹਿ ਸਕਦਾ ਹਾਂ ਕਿ ਸਾਰੇ ਪੈਰਾ ਮੀਟਰਾਂ ਵਿਚ ਇਹ ਸਰਕਾਰ ਚਾਰ ਸਾਲਾਂ ਦੇ ਵਿਚ ਕਾਮਯਾਬ ਰਹੀ ਹੈ। (ਥੰਪਿੰਗ) There is a definite resurgence in financial improvement of the State. ਮੈਂ ਕੋਈ ਇਹ ਨਹੀਂ ਕਿ ਐਵੇਂ ਸਪੀਚ ਦਿੰਦਾ ਹਾਂ। ਮੈਂ ਸਦਨ ਨੂੰ ਇਹ ਆਖਦਾ ਹਾਂ, ਕੋਈ ਨੋਟ ਕਰ ਲਵੇ, ਜੇਕਰ ਮੈਂ ਇੱਕ ਗੱਲ ਵੀ ਗਲਤ ਕਹਾਂ ਤਾਂ ਤੁਸੀਂ ਮੈਨੂੰ ਕਹਿ ਸਕਦੇ ਹੋ ਤੇ ਮੈਂ ਮੁਆਫੀ ਵੀ ਮੰਗਾਂਗਾ ਅਤੇ ਐਕਸਪਲੇਨ ਵੀ ਕਰਾਂਗਾ ਤੇ ਸਦਨ ਤੋਂ ਵੀ ਮੁਆਫੀ ਮੰਗਾਂਗਾ ਕਿ ਮੈਥੋਂ ਗਲਤ ਗੱਲ ਨਿਕਲ ਗਈ ਹੈ। ਪਹਿਲਾਂ ਤਾਂ ਓਨ ਰਿਸੋਰਸਿਜ਼ ਦੇ ਬਾਰੇ ਭਾਵੇਂ ਪਹਿਲਾਂ ਵੀ ਆ ਚੁੱਕਿਆ ਹੈ ਕਿ ਕਿੰਨਾ ਵੱਡਾ ਵਾਧਾ ਹੋਇਆ ਹੈ। ਪਹਿਲਾਂ ਇਹ 9017 ਕਰੋੜ ਸੀ, ਮੈਂ ਕੋਈ ਮੁਕਾਬਲਾ ਨਹੀਂ ਕਰਨਾ ਚਾਹੁੰਦਾ ਕਿਉਂਕਿ ਇਹ ਕੋਈ ਚੰਗੀ ਪ੍ਰੰਪਰਾ ਨਹੀਂ ਹੈ ਲੇਕਿਨ ਇਨਾ ਕਰ ਦਿੱਤਾ ਹੈ ਕਿ ਅਸੀਂ ਇਸ ਨੂੰ ਦੁੱਗਣਾ ਕਰ ਦਿੱਤਾ ਹੈ, ਜਦੋਂ ਇੰਨ੍ਹਾਂ ਨੇ ਸਰਕਾਰ ਛੱਡੀ ਸੀ। ਜੋ ਆਪਣੇ ਪਰਿਵਾਰ ਦੀ ਆਮਦਨ ਕੁਝ ਸਾਲਾਂ ਦੇ ਵਿਚ ਦੁੱਗਣੀ ਕਰ ਦਿੰਦਾ ਹੈ ਤਾਂ ਉਸ ਦੇ ਮੁਖੀ ਨੂੰ ਜਾਂ ਜੋ ਜ਼ਿੰਮੇਵਾਰ ਹੁੰਦਾ ਹੈ, ਉਸ ਨੂੰ ਵਧਾਈ

[ ਮੁੱਖ ਮੰਤਰੀ ]

ਤਾਂ ਦੇਣੀ ਚਾਹੀਦੀ ਹੈ, (ਥੰਪਿੰਗ) ਇਹ ਤੁਸੀਂ ਤਾਂ ਨਹੀਂ ਕੀਤਾ। ਅਸੀਂ ਆਮਦਨ ਵਧਾਈ ਹੈ। ਦੂਜੀ ਜਿਹੜੀ ਮੈਂ ਗਰਾਸ ਡੋਮੈਸਟਿਕ ਪ੍ਰੋਡੱਕਟ ਕਹਿੰਦਾ ਹਾਂ। ਥੋੜ੍ਹਾ ਜਿਹਾ ਕਹਿਣਾ ਪੈਂਦਾ ਹੈ ਫਿਰ ਤੁਸੀਂ ਕਹੋਗੇ ਪਰ ਮੈਂ ਉਸ ਚੱਕਰ ਦੇ ਵਿਚ ਪੈਣਾ ਨਹੀਂ ਚਾਹੁੰਦਾ ਕਿ ਕਾਂਗਰਸ ਦੇ ਵੇਲੇ ਕੀ ਤੇ ਸਾਡਾ ਕੀ ਹੈ, ਇਹ ਵੀ ਦੁੱਗਣੀ ਕਰ ਦਿੱਤੀ ਹੈ। (ਥੰਪਿੰਗ) ਚੌਧਰੀ ਸਾਹਿਬ, ਤੁਸੀਂ ਮੁਸਕਰਾ ਤਾਂ ਰਹੇ ਹੋ ਪਰ ਮੈਂ ਤੁਹਾਨੂੰ ਫਿਗਰ ਦੇ ਦਿਆਂਗਾ, ਦੁੱਗਣੀ ਕਰ ਦਿੱਤੀ ਹੈ। ਫਿਰ ਆਉਂਦਾ ਹੈ ਕਿ ਸਟੇਟ ਨੇ ਕਿੰਨਾ ਖਰਚ ਕੀਤਾ ਹੈ, ਕੈਪੀਟਲ ਇਨਵੈਸਟਮੈਂਟ, ਜਿਹੜੀ ਸਟੇਟ ਦੀ ਡਿਵੈਲਪਮੈਂਟ ਹੈ, ਉਸ ਦੇ ਉਤੇ ਕਿਸੇ ਸਰਕਾਰ ਨੇ ਕਿੰਨਾ ਖਰਚ ਕੀਤਾ ਹੈ। ਉਸ ਦੀ ਮੈਨੂੰ ਤਸੱਲੀ ਹੈ ਕਿ ਪਹਿਲੇ ਸਾਲ ਤੁਹਾਡੇ ਪਹਿਲੇ ਸਾਲ ਨਾਲੋਂ ਪੰਜ ਗੁਣਾਂ ਜ਼ਿਆਦਾ ਖਰਚ ਕੀਤਾ ਹੈ। ਪਹਿਲੇ ਸਾਲ ਕਾਂਗਰਸ ਨੇ 420 ਕਰੋੜ ਰੁਪਿਆ ਖਰਚ ਕੀਤਾ ਸੀ ਅਤੇ ਅਸੀਂ 2191 ਕਰੋੜ ਖਰਚ ਕੀਤਾ ਹੈ। (ਥੰਪਿੰਗ) ਮੈਂ ਇਹ ਫੈਕਟਸ ਦਿੰਦਾ ਹਾਂ, ਜੇਕਰ ਗਲਤ ਹੋਏ ਤਾਂ ਮੇਰੇ ਤੇ ਭਾਵੇਂ ਪ੍ਰਿਵਿਲੇਜ ਮੋਸ਼ਨ ਲੈ ਆਇਉ, ਮੈਂ ਉਸ ਦੀ ਸਜ਼ਾ ਭੁਗਤਣ ਨੂੰ ਤਿਆਰ ਹਾਂ। ਅਗਲੇ ਸਾਲ ਅਸੀਂ ਇਹ ਥ੍ਰੀ ਟਾਈਮਜ਼ ਕਰ ਦਿੱਤਾ। ਮੇਰਾ ਮਤਲਬ, ਅਸੀਂ ਕੈਪੀਟਲ ਐਕਸਪੈਂਡੀਚਰ ਵੀ ਵਧਾਇਆ ਅਤੇ ਸਟੇਟ ਦੀ ਰੈਵੇਨਿਊ ਵੀ ਵਧਾਈ ਹੈ ਅਤੇ ਪਲਾਨ ਸਾਈਜ ਹੁਣ ਤਿੱਗਣੀ ਕਰ ਦਿੱਤੀ ਹੈ। (ਥੰਪਿੰਗ) ਇਹ ਆਪਣਾ ਇੱਕ ਆਦਰਸ਼ ਸੀ। ਇੱਥੇ ਕਈ ਵਾਰ ਗੱਲ ਆਈ ਹੈ ਕਿ ਕੋਈ ਅਜਿਹਾ ਸਮਾਂ ਆਵੇਗਾ ਜਦੋਂ ਪੰਜਾਬ ਦੀ ਪਲਾਨ 10,000 ਕਰੋੜ ਤੋਂ ਟੱਪ ਜਾਵੇਗੀ। ਮੈਂ ਫਾਈਨਾਂਸ ਮਨਿਸਟਰ ਸਾਹਿਬਾ ਨੂੰ ਵਧਾਈ ਦਿੰਦਾ ਹਾਂ ਕਿ 11,500 ਕਰੋੜ ਰੁਪਏ ਪਲਾਨ ਸਾਈਜ਼ ਹੋਇਆ ਹੈ। ਇਸ ਦੀ ਪਲਾਨਿੰਗ ਕਮਿਸ਼ਨ ਤੋਂ ਟੈਂਟੇਟਿਵ ਅਪਰੂਵਲ ਹੋ ਗਈ ਹੈ। ਸਪੀਕਰ ਸਾਹਿਬ, ਬਾਕੀ ਰਹੀ ਡੈੱਟ ਦੀ ਗੱਲ। ਇਸ ਤੇ ਬੜੀ ਚਰਚਾ ਹੋਈ, ਬੜਾ ਰੌਲਾ ਪਿਆ ਕਿ ਡੈੱਟ ਵੱਧ ਕੇ ਇੰਨਾ ਹੋ ਗਿਆ ਹੈ। ਇਸ ਦੇ ਬਹੁਤ ਸਾਰੇ ਕਾਰਨ ਹਨ। ਇਸ ਡੈੱਟ ਦੀ ਬੈਕਗਰਾਊਂਡ ਕੀ ਹੈ, ਇਹ ਵਧਿਆ ਕਿਵੇਂ ਹੈ? ਇਹ ਮੈਂ ਨਹੀਂ ਕਹਿੰਦਾ ਕਿ ਤੁਹਾਡਾ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਕਸੂਰ ਹੈ। ਸਾਲ 1980 ਵਿਚ ਸਾਡੀ ਸਰਕਾਰ ਸੀ, ਉਦੋਂ ਅਸੀਂ ਇਸ ਸਟੇਟ ਨੂੰ ਰੈਵੇਨਿਊ ਸਰਪਲੱਸ ਸਟੇਟ ਬਣਾਇਆ ਸੀ। 17 ਸਾਲ ਇੱਥੇ ਡਾਇਰੈਕਟ ਜਾਂ ਇਨ-ਡਾਇਰੈਕਟ ਕਾਂਗਰਸ ਨੇ ਰਾਜ ਕੀਤਾ, ਭਾਵੇਂ ਉਹ ਗਰਵਨਰ ਰਾਜ ਸੀ। 17 ਸਾਲ ਬਾਅਦ ਆ ਕੇ ਫੇਰ ਮੈਨੂੰ ਇਹ ਸੇਵਾ ਸੰਭਾਲਣੀ ਪਈ। ਉਸ ਵਕਤ ਜਦੋਂ ਇਹ ਡੈੱਟ ਦੇਖਿਆ ਤਾਂ ਮਨ ਨੂੰ ਬੜਾ ਦੁੱਖ ਹੋਇਆ। ਮੈਂ ਫ਼ਖ਼ਰ ਨਾਲ ਕਹਿੰਦਾ ਹਾਂ, ਧੰਨਵਾਦ ਕਰਦਾ ਹਾਂ ਉਸ ਸ਼ਖਸੀਅਤ ਦਾ, ਜਿਸ ਨੇ ਕੋਈ ਗੱਲ ਕੀਤੀ ਉਸ ਦਾ ਧੰਨਵਾਦ ਕਰਨਾ ਚਾਹੀਦਾ ਹੈ। ਗੁਜਰਾਲ ਸਾਹਿਬ ਕੋਲ ਮੈਂ ਗਿਆ ਸੀ। ਤੁਸੀਂ ਹੈਰਾਨ ਹੋਵੋਗੇ ਕਿ ਇੰਨਾ ਵੱਡਾ ਮਸਲਾ, ਪੰਜਾਬ ਦੀ ਪਹਿਲੀ ਸਰਕਾਰ ਮੰਨ ਗਈ ਸੀ ਕਿ ਜਿਹੜਾ ਡੈੱਟ ਸਾਡੇ ਤੇ ਸੈਂਟਰ ਨੇ ਲਗਾਇਆ ਸੀ, ਸਪੈਸ਼ਲ ਟਰਮ ਲੋਨ, ਉਸ ਦੀਆਂ ਕਿਸ਼ਤਾਂ ਵੀ ਉਨ੍ਹਾਂ ਨੇ ਦੇਣੀਆਂ ਸ਼ੁਰੂ ਕਰ ਦਿੱਤੀਆਂ ਸਨ। ਅਸੀਂ ਗੁਜਰਾਲ ਸਾਹਿਬ ਕੋਲ ਗਏ, ਮੈਨੂੰ ਉਨ੍ਹਾਂ ਦੇ ਘਰ 15 ਮਿੰਟ ਨਹੀਂ ਲੱਗੇ, ਗੌਰਮਿੰਟ ਦਾ ਫਾਈਨਾਂਸ ਮਨਿਸਟਰ ਉਥੇ ਸੀ, ਦੂਜੇ ਮਨਿਸਟਰ ਉਥੇ ਸਨ, ਮੈਂ ਅਤੇ

ਆਪਣੇ ਸੂਬੇ ਦਾ ਫਾਈਨਾਂਸ ਮਨਿਸਟਰ, ਉਨ੍ਹਾਂ ਨੇ 15 ਮਿੰਟ ਵਿਚ ਹੀ ਇਸ ਨੂੰ ਪਾਸ ਕਰ ਦਿੱਤਾ ਕਿਉਂਕਿ ਉਨ੍ਹਾਂ ਨੂੰ ਪਤਾ ਸੀ ਕਿ ਕਾਂਸਟੀਚਿਊਸ਼ਨਲੀ, ਪੁਲੀਟੀਕਲੀ ਜਿਹੜਾ ਮਿਲੀਟੈਂਸੀ ਦੀ ਵਜ੍ਹਾ ਨਾਲ ਸਾਡੇ ਤੇ ਕਰਜਾ ਚੜ੍ਹਿਆ ਹੈ, ਉਸ ਦਾ ਪੰਜਾਬ ਤੇ ਬੋਝ ਨਹੀਂ ਪਾਉਣਾ ਚਾਹੀਦਾ। ਲੇਕਿਨ ਅੱਜ ਹੁਣ ਕੋਈ ਵੀ ਸਰਕਾਰ ਆ ਜਾਵੇ, ਇਹ ਜਿਹੜਾ ਕਰਜਾ ਪੰਜਾਬ ਸਿਰ ਇਨ੍ਹਾਂ ਕਰਕੇ ਹੋਇਆ ਹੈ, ਇਸ ਦਾ ਕੋਈ ਨਾ ਕੋਈ ਹੱਲ ਸੈਂਟਰ ਗੌਰਮਿੰਟ ਨੂੰ ਕਰਨਾ ਪਵੇਗਾ। ਇਸ ਵਿਚ ਸਾਡਾ ਕੋਈ ਕਸੂਰ ਨਹੀਂ ਹੈ। ਦੂਜਾ ਰੀਜਨ, ਜਿਹੜਾ ਗੌਰਮਿੰਟ ਆਫ਼ ਇੰਡੀਆ ਤੋਂ ਪੈਸਾ ਆਉਂਦਾ ਹੈ, ਜੇਕਰ ਆਪਣੇ ਕੋਲ ਪੈਸੇ ਹੋਣਗੇ ਤਾਂ ਹੀ ਅਸੀਂ ਕੁਝ ਕਰ ਸਕਦੇ ਹਾਂ, ਉਹ ਘੱਟ ਹੁੰਦਾ ਜਾ ਰਿਹਾ ਹੈ। ਸਾਡੇ ਤੋਂ ਸੈਂਟਰ ਸਰਕਾਰ ਇਨਕਮ ਟੈਕਸ ਇਕੱਠਾ ਕਰਦੀ ਹੈ, ਐਕਸਾਈਜ ਡਿਊਟੀ ਇਕੱਠੀ ਕਰਦੀ ਹੈ, ਕਾਰਪੋਰੇਟ ਟੈਕਸ ਇਕੱਠਾ ਕਰਦੀ ਹੈ ਅਤੇ ਇਹ ਇਕੱਠਾ ਇਸ ਵਿਚੋਂ ਸਾਨੂੰ ਥੋੜ੍ਹਾ ਜਿਹਾ ਦਿੱਤਾ ਜਾਂਦਾ ਹੈ। ਇਹ ਵੱਖਰੀ ਗੱਲ ਹੈ ਕਿ ਸਾਡੀ ਡਿਮਾਂਡ ਹੈ ਕਿ ਸਾਨੂੰ 2% ਦਿੱਤਾ ਜਾਵੇ । ਸਾਨੂੰ ਦਿੰਦੇ ਕਿੰਨਾ ਹਨ? ਸਾਲ 1970-75 ਵਿਚ 2.450 ਦਿੰਦੇ ਸਨ, ਇਹ ਹੁਣ ਘਟਾ ਕੇ 1.389 ਕਰ ਦਿੱਤਾ। ਇਸ ਨਾਲ ਸਾਨੂੰ ਕਿੰਨਾ ਨੁਕਸਾਨ ਹੋਇਆ, 2500 ਕਰੋੜ ਰੁਪਏ ਦਾ। (ਵਿਘਨ) ਬੀਬੀ ਜੀ, ਖਰਚ ਤਾਂ ਹੋਇਆ ਹੈ, ਅਸੀਂ ਕਿਹੜਾ ਜੇਬਾਂ ਵਿਚ ਪਾਈ ਬੈਠੇ ਹਾਂ। ਜਿਹੜਾ ਪੈਸਾ ਹੁੰਦਾ ਹੈ, ਇਹ ਖਰਚ ਹੀ ਹੁੰਦਾ ਹੈ। 2500 ਕਰੋੜ ਦਾ ਜਿਹੜਾ ਇਹ ਨੁਕਸਾਨ ਹੈ, ਇਸ ਦਾ ਤੁਹਾਡੇ ਕੋਲ ਕੋਈ ਜਵਾਬ ਨਹੀਂ ਹੈ। ਇਸ ਦਾ ਕਿਸੇ ਕੋਲ ਕੋਈ ਜਵਾਬ ਨਹੀਂ, ਹਿੰਦੁਸਤਾਨ ਦੀ ਸਰਕਾਰ ਕੋਲ ਇਸ ਦਾ ਜਵਾਬ ਨਹੀਂ ਹੈ। ਆਪਾਂ ਇਵੇਂ ਹੀ ਇੱਕ ਦੂਜੇ ਦੀ ਨੁਕਤਾਚੀਨੀ ਕਰੀ ਜਾਈਏ। 2500 ਕਰੋੜ ਰੁਪਿਆ ਇਹ ਗਿਆ, ਜਿਹੜਾ ਸਪੈਸ਼ਲ ਟਰਮ ਲੋਨ ਹੈ, ਇਹ ਹੌਲੀ-ਹੌਲੀ ਵੱਧ ਹੁੰਦਾ ਗਿਆ। ਮੈਂ ਇਹ ਤਾਂ ਨਹੀਂ ਕਹਿੰਦਾ ਕਿ ਤੁਸੀਂ ਵਧਾਇਆ ਹੈ। ਸਾਡੇ ਉੱਪਰ ਇੱਕ ਜਿਹੜੀ ਮਾਰ ਪਈ, slow down of growth due to militancy, ਇਸ ਵਿੱਚ ਸਾਡਾ ਕਿਸੇ ਦਾ ਕਸੂਰ ਨਹੀਂ, ਇਸ ਬਾਰੇ ਮੈਂ ਫੇਰ ਸਬਜੈਕਟ ਲਵਾਂਗਾ। ਉਸ ਨਾਲ ਸਾਡੀ ਇੰਡਸਟਰੀ, ਸਾਡੀ ਗ੍ਰੋਥ ਸਭ ਪਿੱਛੇ ਰਹਿ ਗਈ। ਸਲੋ ਡਾਊਨ ਦਾ ਘਾਟਾ ਵੀ ਤੁਹਾਡੇ ਸਿਰ ਪਿਆ। ਗਵਾਂਢੀ ਸੂਬਿਆਂ ਨੂੰ ਇੰਡਸਟਰੀ ਕਿਸੇ ਨੇ ਦਿੱਤੀ, ਉਹ ਵੀ ਸਾਨੂੰ ਘਾਟਾ ਪਿਆ। ਕਰਜ਼ਾ ਸਿਰ ਚੜ੍ਹਨ ਵਿਚ ਨਾ ਪੰਜਾਬ ਦੀ ਕਾਂਗਰਸ ਪਾਰਟੀ ਦਾ ਕਸੂਰ ਹੈ, ਨਾ ਹੀ ਸ਼੍ਰੋਮਣੀ ਅਕਾਲੀ ਦਲ ਤੇ ਬੀ.ਜੇ.ਪੀ. ਦਾ ਕਸੂਰ ਹੈ। ਇਹ ਕਸੂਰ ਸੈਂਟਰ ਦੀਆਂ ਸਰਕਾਰਾਂ ਦਾ ਹੈ ਜਿਨ੍ਹਾਂ ਨੇ ਸਾਰੀਆਂ ਚੀਜ਼ਾਂ ਰਿਲਾਈਜ ਨਹੀਂ ਕੀਤੀਆਂ। ਪੰਜਾਬ ਵਰਗਾ ਸੂਬਾ, ਜਿਸ ਨੇ ਦੇਸ਼ ਭਗਤੀ ਵਿਚ ਅਹਿਮ ਰੋਲ ਨਿਭਾਇਆ ਹੈ, ਜਿਹੜਾ ਇੰਡੀਆ ਦਾ ਫੂਡ ਬਾਊਲ ਹੈ ਅਤੇ ਸਵੌਰਡ ਆਰਮ ਹੈ, ਉਸ ਨੂੰ ਅੱਜ ਇਸ ਪਾਸੇ ਵੱਲ ਧਕੇਲ ਦਿੱਤਾ ਗਿਆ ਹੈ।

ਇੱਕ ਮੈਂ ਹੋਰ ਕਹਿਣਾ ਚਾਹੁੰਦਾ ਹਾਂ ਕਿ ਕਿਵੇਂ ਸਾਨੂੰ ਇਸ ਸਾਰੇ ਚੱਕਰ ਵਿਚ ਪਾ ਛੱਡਿਆ ਹੈ। ਆਪਾਂ ਐਗਰੀਕਲਚਰ ਦੀ ਐਮ.ਐਸ.ਪੀ. ਬਾਰੇ ਗੱਲ ਕੀਤੀ ਹੈ। ਇਸ ਨੂੰ ਫਿਕਸ ਕਰਨ ਵਿਚ ਆਪਣਾ ਕੋਈ ਹੱਥ ਨਹੀਂ ਹੈ। ਹੁਣ ਕਿਸਾਨ ਤੰਗ ਹੈ, ਆਪਾਂ ਸਾਰੇ

[ ਮੁੱਖ ਮੰਤਰੀ ]

ਤੰਗ ਹਾਂ। ਤੁਸੀਂ ਕ੍ਰਿਟੀਸਾਈਜ਼ ਕਰ ਲਵੋਗੇ ਪਰ ਕੀ ਆਪਣੇ ਕੋਲ ਇਸਦਾ ਕੋਈ ਹੱਲ ਹੈ? ਲੇਕਿਨ ਜੇ ਕਿਸਾਨ ਦੀ ਮਦਦ ਨਹੀਂ ਕੀਤੀ ਜਾਂਦੀ, ਪੰਜਾਬ ਆਪਣੇ ਬਜਟ ਵਿਚੋਂ ਕਿਸਾਨ ਨੂੰ ਮਦਦ ਨਹੀਂ ਦਿੰਦਾ, ਭਾਵੇਂ ਕਾਂਗਰਸ ਪਾਰਟੀ ਦੀ ਸਰਕਾਰ ਹੋਵੇ ਭਾਵੇਂ ਸਾਡੀ ਸਰਕਾਰ ਹੋਵੇ ਤਾਂ ਇਸ ਵਿਚ ਇਕੱਲੇ ਪੰਜਾਬ ਦਾ ਹੀ ਨੁਕਸਾਨ ਨਹੀਂ, ਦੇਸ਼ ਦਾ ਨੁਕਸਾਨ ਪੰਜਾਬ ਨਾਲੋਂ ਵੀ ਵੱਧ ਹੈ। ਕਿਉਂਕਿ ਜੇ ਕਿਸਾਨ ਦੀ ਮਦਦ ਨਾ ਹੋਈ, ਉਹ ਨਿਰਾਸ਼ ਹੋ ਗਿਆ ਤਾਂ ਪ੍ਰੋਡਕਟੀਵਿਟੀ ਘਟ ਜਾਵੇਗੀ। ਕੀ ਪ੍ਰੋਡਕਟੀਵਿਟੀ ਅਤੇ ਸਾਰੇ ਦੇਸ਼ ਦੇ ਮਸਲੇ ਨੂੰ ਹੱਲ ਕਰਨ ਵਾਸਤੇ ਦੇਸ਼ ਦੀ ਸਰਕਾਰ ਨੇ ਉਸ ਦੀ ਮਦਦ ਕਰਨ ਵਾਸਤੇ ਕੋਈ ਹੱਲ ਕੱਢਿਆ? ਪਹਿਲੀ ਦਫ਼ਾ ਜੇ ਕਿਸੇ ਸਰਕਾਰ ਨੇ ਫੈਸਲਾ ਕੀਤਾ ਹੈ ਹਿੰਦੁਸਤਾਨ ਵਿਚ ਕਿ ਕਿਸਾਨ ਵਾਸਤੇ ਟਿਊਬਵੈੱਲਾਂ ਦੀ ਬਿਜਲੀ ਮੁਫਤ ਕੀਤੀ ਜਾਵੇ ਤਾਂ ਮੈਂ ਇਸ ਗੱਲ ਤੇ ਫਖ਼ਰ ਕਰ ਸਕਦਾ ਹਾਂ ਕਿ ਉਦੋਂ ਇਥੇ ਸਾਡੀ ਆਪਣੀ ਸਰਕਾਰ ਸੀ ਅਤੇ ਮੈਂ ਉਸ ਦਾ ਮੁੱਖ ਮੰਤਰੀ ਸੀ। (ਥੰਪਿੰਗ) ਇਸ ਵਾਸਤੇ 10,000 ਕਰੋੜ ਰੁਪਿਆ ਅੱਜ ਤੱਕ ਸਬਸਿਡੀ ਦੇ ਚੁੱਕਿਆ ਹਾਂ। 10,000 ਕਰੋੜ ਰੁਪਿਆ ਪੰਜਾਬ ਦੇ ਖਜ਼ਾਨੇ ਵਿਚੋਂ ਦਿੱਤਾ ਹੈ ਅਤੇ ਜੇਕਰ ਦਿੱਲੀ ਦੀ ਸਰਕਾਰ ਸਹੀ ਸੋਚ ਵਾਲੀ ਹੋਵੇ ਤਾਂ ਉਹ ਕਹੇ ਕਿ ਇਹ ਸਾਡੇ ਵਾਸਤੇ ਕੀਤਾ ਹੈ। ਪੰਜਾਬ ਦੇ ਕਿਸਾਨਾਂ ਨੂੰ ਐਨਕਰੇਜ਼ ਕਰਨ ਵਾਸਤੇ ਇਹ ਪੈਸੇ ਪੰਜਾਬ ਦੇ ਖਜ਼ਾਨੇ ਵਿਚੋਂ ਦਿੱਤੇ ਹਨ। ਇਹ ਵੀ ਸਾਡੇ ਖਜ਼ਾਨੇ ਵਿਚੋਂ ਗਏ ਹਨ। ਆਪਾਂ ਉਸ ਤਰ੍ਹਾਂ ਤਾਂ ਗਿਣਨ ਲੱਗ ਪੈਂਦੇ ਹਾਂ ਕਿ ਕਰਜ਼ਾ 60 ਕਰੋੜ ਜਾਂ 70 ਕਰੋੜ ਰੁਪਏ ਦਾ ਹੋ ਗਿਆ ਹੈ। ਮੈਂ ਕਹਿੰਦਾ ਹਾਂ ਕਿ ਉਸ ਵਾਸਤੇ ਤੁਹਾਡਾ ਕੋਈ ਕਸੂਰ ਨਹੀਂ ਹੈ ਅਤੇ ਜਿਨ੍ਹਾਂ ਦਾ ਕਸੂਰ ਹੈ, ਉਨ੍ਹਾਂ ਨੂੰ ਇਹ ਗੱਲ ਕਹਿਣ ਦੀ ਸਾਡੇ ਕੋਲ ਤਾਂ ਜ਼ੁਅਰਤ ਹੈ ਪਰ ਤੁਹਾਡੇ ਕੋਲ ਜ਼ੁਅਰਤ ਨਹੀਂ ਹੈ ਕਿ ਤੁਸੀਂ ਓਪਨਲੀ ਕਹਿ ਸਕੋ ਕਿ ਉਨ੍ਹਾਂ ਦਾ ਕਸੂਰ ਹੈ।

ਸਪੀਕਰ ਸਾਹਿਬ, ਫਿਰ ਵੈਲਫੇਅਰ ਸਕੀਮਾਂ ਵੀ ਸਾਨੂੰ ਚਲਾਉਣੀਆਂ ਪੈਂਦੀਆਂ ਹਨ। ਵੈਲਫੇਅਰ ਸਕੀਮਾਂ ਚਲਾਏ ਬਿਨਾਂ ਸਰਦਾ ਨਹੀਂ। ਅਸੀਂ ਆਟਾ-ਦਾਲ ਦੀ ਸਕੀਮ ਚਲਾਈ ਹੈ। ਹੁਣ ਤਾਂ ਸਾਰਾ ਹਿੰਦੁਸਤਾਨ ਇਸ ਦੀ ਨਕਲ ਕਰ ਰਿਹਾ ਹੈ। ਆਟਾ-ਦਾਲ ਸਕੀਮ ਤਹਿਤ ਜੋ ਖਰਚ ਹੋਇਆ ਹੈ, ਉਹ ਇੱਕ ਹਜ਼ਾਰ ਕਰੋੜ ਦੇ ਕਰੀਬ ਹੈ। ਇਸ ਤਹਿਤ 1097 ਕਰੋੜ ਰੁਪਏ ਦੀ ਸਬਸਿਡੀ ਦਿੱਤੀ ਗਈ ਹੈ। ਮੈਂ ਇਸ ਗੱਲ ਦੇ ਜ਼ੋਰਦਾਰ ਹੱਕ ਵਿਚ ਹਾਂ ਕਿ ਕਿਸਾਨ ਨੂੰ, ਗਰੀਬ ਨੂੰ ਅਤੇ ਦਲਿਤ ਨੂੰ ਇਹ ਸਹੂਲਤ ਹੋਣੀ ਚਾਹੀਦੀ ਹੈ ਕਿਉਂਕਿ ਇਹ ਖੁਰਾਕ ਦੀ ਸਬਸਿਡੀ ਹੈ। ਪਰ ਜੋ ਸਬਸਿਡੀ ਅਸੀਂ 15 ਲੱਖ ਪਰਿਵਾਰਾਂ ਨੂੰ 1097 ਕਰੋੜ ਰੁਪਏ ਦੀ ਦਿੱਤੀ ਹੈ, ਜੇਕਰ ਸੈਂਟਰ ਦੀ ਸਰਕਾਰ ਇਹ ਦੇ ਦਿੰਦੀ ਤਾਂ ਇਹ ਪੈਸਾ ਵੀ ਸਾਡਾ ਬਚ ਜਾਂਦਾ। ਸਾਡਾ ਖਰਚਾ ਘੱਟ ਜਾਣਾ ਸੀ। ਇਨ੍ਹਾਂ ਗੱਲਾਂ ਵਾਸਤੇ ਸਰਕਾਰ ਨੂੰ ਲੋਨ ਲੈਣੇ ਪੈਂਦੇ ਹਨ। ਡਿਵੈਲਪਮੈਂਟ ਵਾਸਤੇ ਲੋਨ ਲੈਣ ਵਿਚ ਕੋਈ ਹਰਜ਼ ਨਹੀਂ ਹੈ। ਸਾਰੇ ਹੀ ਡਿਵੈਲਪਮੈਂਟ ਵਾਸਤੇ ਲੋਨ ਲੈਂਦੇ ਹਨ। ਇਥੇ ਆ ਕੇ ਇਹ ਵਾਰ-ਵਾਰ ਨਹੀਂ ਕਹਿਣਾ ਚਾਹੀਦਾ ਕਿ ਪੰਜਾਬ ਦੇ ਸਿਰ ਕਰਜ਼ਾ ਹੋ ਗਿਆ ਹੈ। ਆਪਾਂ ਆਪੇ ਹੀ ਆਪਣੇ ਆਪ ਦੀ ਬਦਨਾਮੀ ਕਰੀ ਜਾਂਦੇ ਹਾਂ। ਕੀ ਕਦੇ ਤੁਸੀਂ ਅਖਬਾਰ ਵਿਚ ਸੁਣਿਆ ਹੈ ਕਿ ਉੱਤਰ

ਪ੍ਰਦੇਸ਼, ਮਹਾਂਰਾਸ਼ਟਰ, ਵੈਸਟ ਬੰਗਾਲ, ਗੁਜਰਾਤ, ਆਂਧਰਾ ਪ੍ਰਦੇਸ਼ ਜਾਂ ਰਾਜਸਥਾਨ ਦੀ ਕਿਸੇ ਪਾਰਟੀ ਵੱਲੋਂ ਅਖਬਾਰ ਵਿਚ ਆਇਆ ਹੋਵੇ ਕਿ ਸੂਬੇ ਸਿਰ ਕਰਜ਼ਾ ਹੈ? ਲੇਕਿਨ ਆਪਾਂ ਤੀਜੇ ਦਿਨ ਹੀ ਸਟੇਟਮੈਂਟ ਦੇ ਦਿੰਦੇ ਹਾਂ ਕਿ ਸੂਬੇ ਸਿਰ ਕਿੰਨਾ ਕਰਜ਼ਾ ਹੈ। ਉਨ੍ਹਾਂ ਸਟੇਟਾਂ ਸਿਰ ਸਾਡੇ ਨਾਲੋਂ ਵੱਧ ਕਰਜ਼ਾ ਹੈ। ਉੱਤਰ ਪ੍ਰਦੇਸ਼ ਸਿਰ 2 ਲੱਖ 81,000 ਕਰੋੜ ਰੁਪਿਆ, ਵੈਸਟ ਬੰਗਾਲ ਸਿਰ 1 ਲੱਖ 92,000 ਕਰੋੜ ਰੁਪਏ ਦਾ ਕਰਜ਼ਾ ਹੈ। ਗੁਜਰਾਤ ਅਤੇ ਰਾਜਸਥਾਨ ਸਟੇਟਾਂ ਦੇ ਸਿਰ ਤੇ ਵੀ ਕਰਜ਼ਾ ਹੈ। ਮੈਂ ਸਮੁੱਚੇ ਤੌਰ ਤੇ ਕਹਿੰਦਾ ਹਾਂ ਕਿ ਸਾਰੀਆਂ ਸਟੇਟਾਂ ਸਿਰ ਕਰਜ਼ਾ ਕਿਉਂ ਹੈ? ਜਿਵੇਂ ਮੈਂ ਪਹਿਲਾਂ ਇਸ਼ੂ ਉਠਾਇਆ ਸੀ ਕਿ ਫੈਡਰਲ ਸਿਸਟਮ ਜਾਂ ਫਿਸਕਲ ਅਟਾਨਮੀ ਸਟੇਟਾਂ ਨੂੰ ਨਹੀਂ ਹੈ, ਇਹ ਉਸ ਦੇ ਕਾਰਨ ਹੈ। ਸਪੀਕਰ ਸਾਹਿਬ, ਮੈਂ ਹੋਰ ਦੱਸਣਾ ਹਾਂ ਕਿ ਇਥੇ ਕਿਹਾ ਜਾ ਰਿਹਾ ਹੈ ਕਿ ਸਟੇਟ ਕਰਜ਼ਾ ਲਈ ਜਾ ਰਹੀ ਹੈ, ਕਰਜ਼ਾ ਲਈ ਜਾ ਰਹੀ ਹੈ। ਇਥੇ ਇਸ ਸਮੇਂ ਪਿਛਲੇ ਫਾਈਨਾਂਸ ਮਨਿਸਟਰ ਸਰਦਾਰ ਲਾਲ ਸਿੰਘ ਨਹੀਂ ਹਨ। ਉਨ੍ਹਾਂ ਨੂੰ ਬਾਰੀਕੀ ਨਾਲ ਪਤਾ ਹੋਵੇਗਾ ਕਿ ਜਿਹੜਾ ਕਰਜ਼ਾ ਹੈ, ਜਿੰਨੀ ਕਿਸੇ ਸਟੇਟ ਦੀ ਲਿਮਟ ਹੁੰਦੀ ਹੈ, ਉਸ ਤੋਂ ਇੱਕ ਪੈਸਾ ਵੀ ਵੱਧ ਨਹੀਂ ਲਿਆ ਜਾ ਸਕਦਾ। ਰਿਜ਼ਰਵ ਬੈਂਕ ਇਹ ਮੁਕਰਰ ਕਰਦਾ ਹੈ ਕਿ ਤੁਸੀਂ ਕਿੰਨਾ ਪੈਸਾ ਕਿਸ ਸੋਰਸ ਤੋਂ ਲੈ ਸਕਦੇ ਹੋ। ਭਾਵੇਂ ਨਾਬਾਰਡ ਤੋਂ ਲਵੋ ਜਾਂ ਹੋਰ ਕਿਸੇ ਸੋਰਸ ਤੋਂ ਲਵੋ। ਸਰਕਾਰ ਨੂੰ ਇੱਕ ਪੈਸਾ ਵੀ ਵੱਧ ਨਹੀਂ ਮਿਲਦਾ ਔਰ ਨਾ ਅਸੀਂ ਲਿਆ ਹੈ ਔਰ ਨਾ ਹੀ ਲੈ ਸਕਦੇ ਹਾਂ, ਕੋਈ ਸਰਕਾਰ ਨਹੀਂ ਲੈ ਸਕਦੀ ਔਰ ਇਹ ਕਹਿੰਦੇ ਹਨ ਕਿ ਕਰਜ਼ਾ ਲੈ ਲਿਆ ਜੀ। ਜੋ ਫੈਕਟਸ ਹਨ, ਉਹ ਫੈਕਟਸ ਹਨ। ਜਦੋਂ ਪਤਾ ਨਾ ਹੋਣ...

**ਸਰਦਾਰ ਸੁਖਪਾਲ ਸਿੰਘ ਖਹਿਰਾ :** ** **

**ਖੁਰਾਕ ਅਤੇ ਸਿਵਲ ਸਪਲਾਈ, ਖਪਤਕਾਰ ਮਾਮਲੇ ਅਤੇ ਸੂਚਨਾ ਤਕਨਾਲੋਜੀ ਮੰਤਰੀ :** ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ।

**ਮਾਨਯੋਗ ਸਪੀਕਰ :** ਇਹ ਪੁਆਇੰਟ ਆਫ ਆਰਡਰ ਲਿਖਣ ਵਾਲਾ ਨਹੀਂ ਹੈ।

**ਖੁਰਾਕ ਅਤੇ ਸਿਵਲ ਸਪਲਾਈ, ਖਪਤਕਾਰ ਮਾਮਲੇ ਅਤੇ ਸੂਚਨਾ ਤਕਨਾਲੋਜੀ ਮੰਤਰੀ :** ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਇਸ ਦਾ ਜਵਾਬ ਦੇ ਦੇਵਾਂਗਾ ਔਰ ਇਨ੍ਹਾਂ ਦਾ ਕਾਲ ਅਟੈਂਸ਼ਨ ਤਾਂ ਲੇਟਰ ਆਨ ਹੈ ਹੀ ਔਰ ਹੁਣ ਜ਼ਿਆਦਾ ਵਿਸਥਾਰ ਵਿਚ ਜਾਣਾ ਪੈਣਾ ਹੈ ਔਰ ਬਹੁਤ ਟਾਈਮ ਹੁਣ ਹਾਊਸ ਦਾ ਲੱਗ ਜਾਣਾ ਹੈ, ਸੀ.ਐਮ. ਸਾਹਿਬ ਬੋਲ ਰਹੇ ਹਨ।

**ਮੁੱਖ ਮੰਤਰੀ :** ਚਲੋ ਫਾਇਨਾਂਸ ਮਨਿਸਟਰ ਨੇ ਵੀ ਬੋਲਣਾ ਹੈ। ਸਾਰੀ ਕਲੈਰਿਟੀ ਉਸ ਸਮੇਂ ਹੋ ਸਕਦੀ ਹੈ। ਡੈੱਟ ਨੂੰ ਆਈਸੋਲੇਸ਼ਨ ਵਿਚ ਨਹੀਂ ਦੇਖਣਾ ਚਾਹੀਦਾ। ਇਸ ਨੂੰ ਜੀ.ਐਸ.ਡੀ.ਪੀ ਤੇ ਦੇਖਣਾ ਚਾਹੀਦਾ ਹੈ ਕਿ ਕਿੰਨੀ ਸਟੇਟ ਦੀ ਜੀ.ਐਸ.ਡੀ.ਪੀ. ਹੈ ਔਰ

**Expunged as ordered by the Chair.

[ ਮੁੱਖ ਮੰਤਰੀ ]

ਕਿੰਨਾ ਡੈੱਟ ਹੈ। ਸਾਡੇ ਵਾਸਤੇ 13ਵੀਂ ਫਾਇਨਾਂਸ ਕਮਿਸ਼ਨ ਨੇ ਇੱਕ ਰੋਡ ਮੈਪ ਬਣਾਇਆ ਸੀ ਕਿ ਤੁਸੀਂ ਇਹ ਆਪਣੀ ਜੀ.ਐਸ.ਡੀ.ਪੀ. ਰੇਸ਼ੋ ਡੈੱਟ ਨਾਲ ਕਿਵੇਂ ਘਟਾਉਣੀ ਹੈ। ਇਹ ਰੋਡ ਮੈਪ ਉਨ੍ਹਾਂ ਨੇ ਸਾਨੂੰ ਦਿੱਤਾ ਹੈ ਕਿ 2010-11 ਵਿਚ 42% ਤੇ ਥੱਲੇ ਲਿਆਉਣਾ ਚਾਹੀਦਾ ਹੈ ਔਰ 2011-12 ਵਿਚ 41% ਹੈ। 2012-13 ਵਿਚ 41% ਅਤੇ 2013-14 ਵਿਚ ਰਹਿ ਜਾਵੇ 39.8% ਔਰ 2014-15 ਵਿਚ ਜਾਂ 5-6 ਸਾਲਾਂ ਵਿਚ 38.7% ਹੋਵੇ। ਮਤਲਬ, ਜੇਕਰ ਤੁਸੀਂ ਪੰਜਾਬ ਨੂੰ ਫਾਇਨੈਂਸ਼ਲੀ ਠੀਕ ਰੱਖਣਾ ਹੈ ਤਾਂ ਫਿਰ ਇੱਥੋਂ ਤੱਕ ਤੁਸੀਂ ਜੀ.ਐਸ.ਡੀ.ਪੀ ਤੇ ਕਰਜ਼ੇ ਦੀ ਰੇਸ਼ੋ ਰੱਖੋ। ਸਪੀਕਰ ਸਾਹਿਬ, ਤੁਸੀਂ ਜਾਣ ਕੇ ਖੁਸ਼ ਹੋਵੋਗੇ, ਨੋਟ ਕਰ ਲਵੋ, ਜਿਹੜਾ ਉਨ੍ਹਾਂ ਨੇ 5 ਸਾਲਾਂ ਦਾ ਟੀਚਾ ਰੱਖਿਆ ਕਿ ਹੌਲੀ-ਹੌਲੀ 38% ਲਿਆਓ, ਅਸੀਂ ਹੁਣ ਹੀ 30.40 ਲੈ ਕੇ ਆ ਗਏ। (ਟਰੈਜ਼ਰੀ ਬੈਂਚਿਜ਼ ਵਲੋਂ ਥੰਪਿੰਗ) ਇੰਨੀ ਵਧੀਆ ਇਸ ਵਿਚ ਇੰਪਰੂਵਮੈਂਟ ਲਿਆਂਦੀ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਇੱਥੇ ਲੋਨ ਵੇਵਰ ਦੀ ਗੱਲ ਆਈ। ਪਤਾ ਨਹੀਂ ਕਿਸੇ ਨੇ ਕਿੱਥੋਂ ਐਵੇਂ ਹਵਾ ਵਿਚ 30,000 ਕਰੋੜ ਲੋਨ ਵੇਵਰ ਦੀਆਂ ਤਲਵਾਰਾਂ ਮਾਰ ਦਿੱਤੀਆਂ, ਨਾ ਕਿਸੇ ਨੇ ਆਖਿਆ ਤੇ ਨਾ ਕਿਸੇ ਨੇ ਦਿੱਤਾ, ਇੱਥੇ ਇੰਨਾ ਰੌਲਾ ਪੈ ਗਿਆ ਕਿ ਪਤਾ ਨਹੀਂ 30,000 ਕਰੋੜ ਅਸੀਂ ਰੋਕੀ ਬੈਠੇ ਹਾਂ। ਕੋਈ ਅਜਿਹੀ ਸਟੇਟ ਹੈ, ਜਿਸ ਦਾ ਲੋਨ ਵੇਵਰ ਹੋਵੇ ਤੇ ਉਹ ਇਤਰਾਜ਼ ਕਰੇ, ਲੇਕਿਨ ਉਹ ਕੁਝ ਨਹੀਂ ਸੀ। ਗੱਲ ਇੰਨੀ ਸੀ, ਉਹ ਵੀ ਮੈਂ ਤੁਹਾਡੇ ਕੋਲੋਂ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿਉਂਕਿ ਹਰ ਗੱਲ ਵਿਚ ਕਲੈਰਿਟੀ ਆਉਣੀ ਚਾਹੀਦੀ ਹੈ। ਉਹ ਸੀ ਕਿ ਅਸੀਂ ਫਾਇਨਾਂਸ ਕਮਿਸ਼ਨ ਕੋਲ ਆਪ ਆਪਣਾ ਕੇਸ ਰੱਖਿਆ ਔਰ ਇਹ ਰੱਖਿਆ ਕਿ ਸਾਡੀ ਇਹ ਪੁਜੀਸ਼ਨ ਹੈ, ਤੁਸੀਂ ਸਾਡੀ ਮਦਦ ਕਰੋ ਔਰ ਫਿਰ ਫਾਇਨਾਂਸ ਕਮਿਸ਼ਨ ਨੇ ਗੌਰਮਿੰਟ ਆਫ ਇੰਡੀਆ ਨੂੰ ਭੇਜਿਆ। ਇਕੱਲਾ ਪੰਜਾਬ ਦਾ ਹੀ ਨਹੀਂ, ਕੇਰਲ ਦਾ ਵੀ ਤੇ ਵੈਸਟ ਬੰਗਾਲ ਦਾ ਵੀ। ਇਸ ਸਬੰਧੀ ਸੈਂਟਰ ਗੌਰਮਿੰਟ ਨੇ ਕਮੇਟੀ ਬਣਾ ਦਿੱਤੀ ਕਿ ਇਹ ਸਾਰਾ ਦੇਖੋ। ਅਸੀਂ ਆਪਣੇ ਸਾਰੇ ਕਾਗਜ਼ ਉਨ੍ਹਾਂ ਦੇ ਅੱਗੇ ਪੇਸ਼ ਕੀਤੇ ਔਰ 2 ਮੀਟਿੰਗਾਂ ਉਨ੍ਹਾਂ ਦੀਆਂ ਹੋਈਆਂ, ਇੱਕ 10 ਅਗਸਤ ਨੂੰ ਤੇ ਇੱਕ 20 ਅਗਸਤ ਨੂੰ। ਜਿਹੜੀਆਂ ਸਾਰੀਆਂ ਗੱਲਾਂ ਦੀ ਉਨ੍ਹਾਂ ਨੂੰ ਲੋੜ ਸੀ, ਜੋ ਵੀ ਉਹ ਪੁੱਛਦੇ ਸਨ, ਉਨ੍ਹਾਂ ਨੂੰ ਸਾਰੀਆਂ ਗੱਲਾਂ ਦੱਸੀਆਂ ਲੇਕਿਨ, ਸਪੀਕਰ ਸਾਹਿਬ, ਉਸ ਤੋਂ ਬਾਅਦ ਚਿੱਠੀ ਵੀ ਨਹੀਂ ਆਈ। ਮੈਂ ਆਪ ਜਾਤੀ ਤੌਰ ਤੇ ਚਿੱਠੀ ਲਿਖੀ ਹੈ, ਫਾਇਨਾਂਸ ਮਨਿਸਟਰ ਸਾਹਿਬਾ ਨੇ ਲਿਖੀ ਹੈ, ਸਾਡੀ ਚਿੱਠੀ ਦਾ ਜਵਾਬ ਤਾਂ ਕੀ ਦੇਣਾ ਸੀ, ਸਾਨੂੰ ਅਕਨਾਲਿਜ ਵੀ ਨਹੀਂ ਕੀਤਾ। ਮੈਨੂੰ ਪਤਾ ਹੈ ਸੈਂਟਰ ਵਾਲੇ ਆਖ ਕੁਝ ਦਿੰਦੇ ਹਨ, ਕਰਦੇ ਕੁਝ ਨਹੀਂ। ਐਵੇਂ ਮਨਪ੍ਰੀਤ ਨੂੰ, ਮੈਂ ਨਾਂਅ ਨਹੀਂ ਲੈਣਾ ਚਾਹੁੰਦਾ ਸੀ, ਪਤਾ ਨਹੀਂ ਕਿਸੇ ਨੇ ਕੀ ਕਹਿ ਦਿੱਤਾ 'ਕਰਜ਼ਾ ਮਾਫ-ਕਰਜ਼ਾ ਮਾਫ।' ਮੈਂ ਤਾਂ ਕਹਿੰਦਾ ਹਾਂ 1 ਰੁਪਿਆ ਮਾਫ ਕਰ ਦਿਓ। 30,000 ਕਰੋੜ ਤਾਂ ਵੱਡੀ ਗੱਲ ਹੈ। ਅੱਜ ਤੱਕ ਕੋਈ ਕਰਜ਼ਾ ਮੁਆਫੀ ਦੀ ਗੱਲ ਸੈਂਟਰ ਗੌਰਮਿੰਟ ਵੱਲੋਂ ਨਹੀਂ ਆਈ। ਆਹ ਪ੍ਰੈਸ ਬੈਠੀ ਹੈ, ਤੁਸੀਂ ਸਾਰੇ ਬੈਠੇ ਹੋ। ਕੋਈ ਵੀ ਜਾ ਕੇ ਪੁੱਛ ਲਓ, ਆਪਣੇ ਫਾਇਨਾਂਸ ਮਨਿਸਟਰ ਤੋਂ ਜਾ ਕੇ ਪੁੱਛ ਲਓ, ਬੀਬੀ ਜੀ

ਪੁੱਛ ਲੈਣ, ਜੇ ਮੈਂ ਝੂਠ ਕਹਿੰਦਾ ਹੋਵਾਂ ਤਾਂ ਮੈਨੂੰ ਇਹ ਜੋ ਮਰਜ਼ੀ ਸਜ਼ਾ ਦੇ ਲੈਣ। ਕਰਜ਼ਾ ਤਾਂ ਕਿਤੇ ਗਿਆ, ਆਹ ਮੁੰਡਾ (ਸਰਦਾਰ ਮਨਪ੍ਰੀਤ ਸਿੰਘ ਬਾਦਲ) ਭੱਜ ਗਿਆ। (...ਹਾਸਾ)... ਕਰਜ਼ਾ ਤਾਂ ਕੀ ਮੁਆਫ ਹੋਣਾ ਸੀ। ਚਲੋ, ਇਹ ਮੈਂ ਸਾਰੀ ਗੱਲ ਦਸਦਾ ਹਾਂ ਕਿ ਐਵੇਂ ਆਪਾਂ ਬਲੇਮ ਕਰੀ ਜਾਂਦੇ ਹਾਂ ਕਿ ਇੰਨੇ ਚੜ੍ਹਾ ਦਿੱਤੇ, ਉੰਨੇ ਚੜ੍ਹਾ ਦਿੱਤੇ। ਇਹ ਨਾ ਅਸੀਂ ਚੜ੍ਹਾਇਆ ਹੈ, ਨਾ ਤੁਸੀਂ ਚੜ੍ਹਾਇਆ ਹੈ। ਦਿੱਲੀ ਵਾਲੇ ਜਿਹੜੇ ਹਨ, ਉਹ ਸਾਡਾ ਤਮਾਸ਼ਾ ਦੇਖੀ ਜਾਂਦੇ ਹਨ। ...(ਵਿਘਨ)... (ਇੱਕ ਅਵਾਜ਼ : ਉਸਨੂੰ ਵਾਪਸ ਬੁਲਾ ਲਓ) ...ਜਿੱਥੇ ਤੁਹਾਡੀ ਚੁੱਕ ਹੋਵੇ ਉਹ ਫੇਰ ਨਹੀਂ ਵਾਪਸ ਆਉਂਦਾ ...(ਹਾਸਾ)... ਜੇ ਆਖੋ ਤਾਂ ਮੈਂ ਬਾਅਦ ਵਿਚ ਜਾਂਦਾ-ਜਾਂਦਾ ਉਹ ਵੀ ਦੱਸ ਦਿਆਂਗਾ। ਜਿਵੇਂ ਖਾਣਾ ਖਾਣ ਤੋਂ ਬਾਅਦ ਚੂਰਨ ਜਿਹਾ ਹੁੰਦਾ ਹੈ, ਉਸੇ ਤਰ੍ਹਾਂ ਪਹਿਲਾਂ ਮੈਂ ਆਹ ਮੁਕਾ ਲਵਾਂ ਬਾਅਦ ਵਿਚ ਚੂਰਨ ਹੋਏਗਾ, ਉਸ ਗੱਲ ਤੇ ਫੇਰ ਆਵਾਂਗਾ। ਸਪੀਕਰ ਸਾਹਿਬ, ਇੱਕ ਹੋਰ ਗੱਲ ਕਿ ਬੜਾ ਚੰਗਾ ਹੋਵੇ ਜੇ ਸਹੀ ਇਨਫਰਮੇਸ਼ਨ, ਮੈਂ ਤਾਂ ਇਹ ਵੀ ਕਰ ਸਕਦਾ ਹਾਂ ਕਿ ਸਹੀ ਇਨਫਰਮੇਸ਼ਨ ਆਪੋਜ਼ੀਸ਼ਨ ਨੂੰ ਦੇਣ ਵਾਸਤੇ ਇੱਕ ਸੈਲ ਵੀ ਬਣਾ ਸਕਦਾ ਹਾਂ ਜਿਹੜਾ ਸਿਰਫ ਆਪੋਜ਼ੀਸ਼ਨ ਨੂੰ ਸਰਕਾਰ ਦੀ ਸਹੀ ਇਨਫਰਮੇਸ਼ਨ ਦੇਵੇ। ਲੇਕਿਨ ਜੇ ਤੁਸੀਂ ਐਵੇਂ ਹੀ ਨਿੰਦੀ ਜਾਓ ਕਿ ਜੀ ਏਥੇ ਆਹ ਨਹੀਂ ਹੋਇਆ, ਆਹ ਚੌਧਰੀ ਸਾਹਿਬ ਵਰਗੇ ਸਿਆਣੇ ਸੱਜਣ, ਜਿਨ੍ਹਾਂ ਦਾ ਮੈਂ ਬੇਹੱਦ ਸਤਿਕਾਰ ਕਰਦਾ ਹਾਂ, ਉਨ੍ਹਾਂ ਨੇ ਵੀ ਹਿੰਦੁਸਤਾਨ ਟਾਈਮਜ਼ ਅਖਬਾਰ ਲੈ ਕੇ ਖੂਬ ਬੋਲਿਆ ਕਿ ਜੀ ਇਹ ਤਾਂ ਸਾਰੇ ਪੈਸੇ ਸੈਂਟਰ ਤੋਂ ਆਏ ਸੀ, ਉਹ ਵੀ ਖਤਮ ਹੋ ਗਏ ਔਰ ਇਨ੍ਹਾਂ ਨੇ ਕੁਝ ਕੀਤਾ ਹੀ ਨਹੀਂ। ਲਓ, ਹੁਣ ਸੁਣ ਲਓ, ਮੈਂ ਤੁਹਾਨੂੰ 4-5 ਫਿਗਰਾਂ ਦਿੰਦਾ ਹਾਂ, ਪਹਿਲਾਂ ਤਾਂ ਨੈਸ਼ਨਲ ਰੂਰਲ ਹੈਲਥ ਮਿਸ਼ਨ ...(ਸਰਦਾਰ ਬਲਬੀਰ ਸਿੰਘ ਸਿੱਧੂ ਵੱਲੋਂ ਵਿਘਨ...)

**ਮਾਨਯੋਗ ਸਪੀਕਰ :** ਪਲੀਜ਼ ਬੈਠੋ, ਲੀਡਰ ਆਫ ਦਿ ਹਾਊਸ ਬੋਲ ਰਹੇ ਹਨ, ਤੁਸੀਂ ਫੇਰ ਵੀ ਵਿਚੇ ਬੋਲੀ ਜਾਂਦੇ ਹੋ। ਤੁਸੀਂ ਆਰਾਮ ਨਾਲ ਬੈਠ ਜਾਓ। ...ਬਿਲਕੁਲ ਨਹੀਂ...। ਮੈਂ ਕਿਹਾ ਤੁਸੀਂ ਬੈਠੋ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਬਾਦਲ ਸਾਹਿਬ ਬਹੁਤ ਵਧੀਆ ਗੱਲ ਕਰ ਰਹੇ ਹਨ। ਜਿਹੜੇ ਮੁਲਾਜ਼ਮ ਵਿਚਾਰੇ ਆਪਣੀਆਂ ਤਨਖਾਹਾਂ ਪਿੱਛੇ ਡਾਂਗਾਂ ਖਾਂਦੇ ਹਨ, ਫਿਰ ਉਹ ਕਿਉਂ ਖਾਂਦੇ ਹਨ ਜੀ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੇਰੀ ਇੱਕ ਬੇਨਤੀ ਹੈ, ਮੈਂ ਇਨ੍ਹਾਂ ਨੂੰ ਵੀ ਹੱਥ ਬੰਨ ਕੇ ਬੇਨਤੀ ਕਰ ਲਵਾਂਗਾ ਕਿ ਜੇਕਰ ਤੁਸੀਂ ਮੈਨੂੰ ਮੇਰੇ ਟਾਈਮ ਤੋਂ ਅੱਧਾ ਘੰਟਾ ਹੋਰ ਬੋਲਣ ਲਈ ਟਾਈਮ ਦੇ ਦੇਵੋ, ਮੈਂ ਇੱਕ ਪੁਆਇੰਟ ਵੀ ਛੱਡਣਾ ਨਹੀਂ ਚਾਹੁੰਦਾ ਜਿਸ ਤੇ ਜਵਾਬ ਨਾ ਦੇ ਪਾਵਾਂ ਕਿਉਂਕਿ ਕਈ ਵਾਰੀ ਇਧਰ ਸਾਡੇ ਵਾਲੇ ਪਾਸੇ ਵੀ ਜਾਂ ਆਪੋਜ਼ੀਸ਼ਨ ਵਾਲੇ ਪਾਸੇ ਵੀ ਕਿਸੇ ਨੂੰ ਕਿਸੇ ਪੁਆਇੰਟ ਬਾਰੇ ਨਾਲਿਜ ਨਹੀਂ ਹੁੰਦੀ, ਤਾਂ ਕਿ ਸਾਰੀ ਗੱਲ ਵਿਸਥਾਰ ਨਾਲ ਕੀਤੀ ਜਾਵੇ।

**ਮਾਨਯੋਗ ਸਪੀਕਰ :** ਨਹੀਂ ਜੀ, ਟਾਈਮ ਨਹੀਂ ਦਿੱਤਾ ਜਾ ਸਕਦਾ। ਅਗਲਾ

[ ਮਾਨਯੋਗ ਸਪੀਕਰ ]
ਸੈਸ਼ਨ ਤਿੰਨ ਵਜੇ ਸ਼ੁਰੂ ਹੋਣਾ ਹੈ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਪੀਕਰ ਸਾਹਿਬ, ਤੁਸੀਂ ਇਨ੍ਹਾਂ ਨੂੰ ਬੋਲਣ ਲਈ ਟਾਈਮ ਦੇ ਦਿਓ। Speaker Sahib, I am not talking about the time, undue advantage is being given to the Treasury Benches which has nothing related to what he is talking about. I am not talking about the point of procedure. It is regarding undue advantage, ਉਹ ਨਹੀਂ ਦਿੱਤਾ ਜਾਣਾ ਚਾਹੀਦਾ। ਮੀਡੀਆ ਤੇ ਇਨ੍ਹਾਂ ਦਾ ਪੂਰਾ ਕੰਟਰੋਲ ਹੈ। They have T.V. going on here. They want people to see only what they want to see. ਉਥੇ ਉਹੀ ਕੁਝ ਆਉਣਾ ਹੈ, ਜੋ ਕੁਝ ਇਹ ਦੇਖਣਾ ਪਸੰਦ ਕਰਦੇ ਹਨ। ਟੀ.ਵੀ. ਤੇ ਵੀ ਆਪੋਜ਼ੀਸ਼ਨ ਦੀ ਗੱਲ ਨਹੀਂ ਆਉਣੀ।

**ਮਾਨਯੋਗ ਸਪੀਕਰ :** ਤੁਸੀਂ ਮਿਹਰਬਾਨੀ ਕਰਕੇ ਬੈਠੋ। ਤੁਸੀਂ ਕੀ ਗੱਲ ਕਰੀ ਜਾਂਦੇ ਹੋ?

**ਮੁੱਖ ਮੰਤਰੀ :** ਮੈਂ ਤਾਂ, ਚੌਧਰੀ ਸਾਹਿਬ, ਤੁਹਾਡਾ ਐਵੇਂ ਹੀ ਨਾਂ ਲੈ ਬੈਠਾ। I am sorry for it. ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਇਥੇ ਕਿਹਾ ਗਿਆ ਕਿ ਸੈਂਟਰ ਦੇ ਜਿਹੜੇ ਫੰਡਜ਼ ਏਥੇ ਆਏ, ਉਹ ਯੂਜ਼ ਨਹੀਂ ਹੋਏ। ਮੈਨੂੰ ਵੀ ਇਸ ਬਾਰੇ ਫਿਕਰ ਹੋਇਆ। ਮੈਂ ਉਦੋਂ ਹੀ ਆਪਣੇ ਸਾਰੇ ਅਫਸਰ ਬੁਲਾਏ, ਉਨ੍ਹਾਂ ਨਾਲ ਮੀਟਿੰਗਾਂ ਕੀਤੀਆਂ, ਮੈਂ ਕਿਹਾ ਕਿ ਇਹ ਤਾਂ ਹੋ ਹੀ ਨਹੀਂ ਸਕਦਾ। ਨੈਸ਼ਨਲ ਰੂਰਲ ਹੈਲਥ ਮਿਸ਼ਨ ਵਿਚ ਸਾਲ 2011 ਵਿਚ ਸਾਨੂੰ 290 ਕਰੋੜ ਰੁਪਿਆ ਅਲਾਟ ਹੋਇਆ, ਇਸ ਵਿਚੋਂ 258 ਕਰੋੜ ਰੁਪਿਆ ਰੀਲੀਜ਼ ਹੋਇਆ ਅਤੇ ਉਹ ਸਾਰਾ ਪੈਸਾ ਹੀ ਯੂਟੇਲਾਈਜ਼ ਹੋ ਗਿਆ ਹੈ। 32 ਕਰੋੜ ਹਾਲੇ ਰਹਿੰਦਾ ਹੈ, ਜਿਹੜਾ ਸ਼ੇਅਰ ਮਨੀ ਵਜੋਂ ਸਟੇਟ ਗੌਰਮਿੰਟ ਨੇ ਦੇਣਾ ਹੈ। ਇਹ 31 ਮਾਰਚ, 2011 ਤੱਕ ਰੀਲੀਜ਼ ਹੋ ਜਾਵੇਗਾ। ਮਤਲਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਨੈਸ਼ਨਲ ਰੂਰਲ ਹੈਲਥ ਵਿਚ ਸੈਂਟ ਪਰਸੈਂਟ ਯੂਟੇਲਾਈਜ਼ੇਸ਼ਨ ਹੈ। ਇਸ ਵਿਚ ਜੇਕਰ ਕੋਈ ਗਲਤ ਗੱਲ ਹੋਏ ਤਾਂ ਮੈਂ ਦੇਣਦਾਰ ਹਾਂ। ਜਿਹੜਾ ਰਹਿੰਦਾ ਸੀ ਮੈਂ ਉਸ ਬਾਰੇ ਵੀ ਦੱਸ ਦਿੱਤਾ ਹੈ ਅਤੇ ਸੈਕਟਰੀ ਫਾਇਨਾਂਸ ਨੂੰ ਵੀ ਮੈਂ ਕਹਿ ਦਿੱਤਾ ਹੈ ਕਿ 30 ਤਾਰੀਕ ਤੋਂ ਪਹਿਲਾਂ ਦੇ ਦਿਓ। ਏਸੇ ਤਰ੍ਹਾਂ ਹੀ ਬਾਕੀ ਵੀ ਸੈਂਟ ਪਰਸੈਂਟ ਯੂਟੇਲਾਈਜ਼ੇਸ਼ਨ ਹੋ ਗਈ ਹੈ। ਮੈਂ ਸਾਰੇ ਸਮੇਂ ਦਾ ਹਿਸਾਬ ਕਿਤਾਬ ਤੁਹਾਨੂੰ ਦੇਣਾ ਹੈ, ਕਿਉਂਕਿ ਮੈਂ ਤੁਹਾਨੂੰ ਜਵਾਬਦੇਹ ਹਾਂ। ਚਾਰ ਸਾਲਾਂ ਵਿਚ 932 ਕਰੋੜ ਰੁਪਿਆ ਸਾਨੂੰ ਰੀਲੀਜ਼ ਹੋਇਆ ਸੀ, ਸੈਂਟਰ ਨੇ 932 ਕਰੋੜ ਰੁਪਏ ਦੀ ਐਲੋਕੇਸ਼ਨ ਕੀਤੀ ਸੀ। 2007 ਤੋਂ 2011 ਤੱਕ ਰਸੀਵ ਹੋਏ 849 ਕਰੋੜ ਰੁਪਏ। ਜਿਹੜੇ ਘੱਟ ਰਸੀਵ ਹੋਏ ਉਹ ਵੀ ਤਾਂ ਘੱਟ ਰਸੀਵ ਹੋਏ ਕਿਉਂਕਿ ਜਦੋਂ ਤੁਹਾਡੀ ਸਰਕਾਰ ਸੀ, ਉਦੋਂ ਐਕਸਪੈਂਡੀਚਰ ਘੱਟ ਹੋਇਆ ਸੀ ਨਹੀਂ ਤਾਂ ਸਾਰਾ ਹੀ ਹੋ ਜਾਣਾ ਸੀ ਤੇ 711 ਕਰੋੜ ਰੁਪਏ ਯੂਟੇਲਾਈਜ਼ ਹੋ ਚੁੱਕੇ ਹਨ ਅਤੇ 91% ਦੀ ਯੂਟੇਲਾਈਜ਼ੇਸ਼ਨ ਇਸ ਹੈਡ

ਵਿਚ ਹੋ ਗਈ ਹੈ। ਮੈਂ ਫਿਰ ਇੱਕ ਗੱਲ ਥੋੜ੍ਹੀ ਜਿਹੀ ਕਹਿਣੀ ਚਾਹੁੰਦਾ ਹਾਂ ਕਿ ਕਾਂਗਰਸ ਵੇਲੇ ਕੀ ਹੋਇਆ। ਚਲੋ, ਮੈਂ ਇਹ ਛੱਡ ਹੀ ਦਿੰਦਾ ਹਾਂ। ਕਈ ਵਾਰੀ ਸਾਡੇ ਸਟਾਫ ਵਾਲੇ ਵੀ ਕਹਿ ਦਿੰਦੇ ਹਨ ਕਿ ਆਹ ਗੱਲ ਕਰੋ ਪਰ ਮੈਂ ਛੱਡਦਾ ਹਾਂ। ਜਵਾਹਰ ਲਾਲ ਨਹਿਰੂ ਰਿਨਿਊਅਲ ਮਿਸ਼ਨ ਹੈ, ਆਹ ਕਾਲੀਆ ਸਾਹਿਬ ਬੈਠੇ ਹਨ। ਇਸ ਸਕੀਮ ਅਧੀਨ ਸਾਨੂੰ 379 ਕਰੋੜ ਰੁਪਏ ਗੌਰਮਿੰਟ ਆਫ ਇੰਡੀਆ ਤੋਂ ਮਿਲੇ, 95 ਕਰੋੜ ਰੁਪਏ ਪੰਜਾਬ ਸਰਕਾਰ ਨੇ ਪਾਏ ਅਤੇ 158 ਕਰੋੜ ਰੁਪਏ ਮਿਉਂਸਿਪਲ ਫੰਡ ਵਿਚੋਂ ਪਾਏ ਗਏ। ਇਹ ਤਿੰਨੇ ਮਿਲਾ ਕੇ ਕੁੱਲ 632 ਕਰੋੜ ਰੁਪਏ ਬਣਦੇ ਹਨ। ਇਸ ਵਿਚੋਂ 544 ਕਰੋੜ ਰੁਪਏ ਖਰਚ ਹੋ ਚੁੱਕੇ ਹਨ, ਇਹ ਯੂਟੇਲਾਈਜ਼ੇਸ਼ਨ 86% ਹੈ। ਅਜੇ ਦਿਨ ਪਏ ਹਨ, ਹੋਰ ਵੀ ਖਰਚ ਹੋ ਜਾਣੇ ਹਨ। ਇਹ ਕੋਈ ਕੰਪਿਊਟਰ ਤਾਂ ਹੈ ਨਹੀਂ ਕਿ ਇੱਕ ਦਮ ਖਰਚ ਹੋ ਜਾਵੇ। ਜੇਕਰ ਕੋਈ ਰਹਿ ਗਿਆ ਤਾਂ ਅਗਲੇ ਮਹੀਨੇ ਹੋ ਜਾਵੇਗਾ। ਲੇਕਿਨ ਇਹ ਨਹੀਂ ਹੋ ਸਕਦਾ ਕਿ ਸੈਂਟਰ ਤੋਂ ਪੈਸਾ ਆਵੇ ਤੇ ਅਸੀਂ ਉਨ੍ਹਾਂ ਨੂੰ ਯੂਟੇਲਾਈਜ਼ ਨਾ ਕਰੀਏ। ਸਾਨੂੰ ਬੱਸ ਉਹ ਦੇ ਦਿਆ ਕਰਨ। ਅੱਗੇ ਆਰ.ਕੇ.ਵੀ.ਵਾਈ ਸਕੀਮ ਹੈ ਐਗਰੀਕਲਚਰ ਦੀ, ਜਿਸ ਦੇ ਤਹਿਤ ਸਾਨੂੰ ਬਹੁਤ ਹੀ ਘੱਟ ਪੈਸਾ ਮਿਲਦਾ ਹੈ। ਇਸ ਵਿਚ 50% ਫੰਡ ਅਜਿਹਾ ਹੈ ਜਿਸ ਵਿਚੋਂ ਸਾਨੂੰ ਇੱਕ ਦੁਆਨੀ ਵੀ ਨਹੀਂ ਮਿਲਦੀ। 30% ਅਨਇਰੀਗੇਟਿਡ ਏਰੀਏ ਵਾਸਤੇ ਹੈ ਜਦੋਂ ਕਿ ਸਾਡੇ ਸੈਂਟ ਪਰਸੈਂਟ ਇਰੀਗੇਸ਼ਨ ਹੈ। ਬਾਕੀ 20% ਪ੍ਰੋਡਕਟਿਵਿਟੀ ਵਧਾਉਣ ਵਾਸਤੇ ਹੈ ਜਿਹੜੀ ਕਿ ਸਾਡੇ ਤਾਂ ਪਹਿਲਾਂ ਹੀ ਪ੍ਰੋਡਕਟਿਵਿਟੀ ਸੈਚੂਰੇਟਿਡ ਪੁਆਇੰਟ ਤੇ ਹੈ। ਇਹ ਸਕੀਮ ਸਾਲ 2007 ਵਿਚ ਲਾਂਚ ਹੋਈ ਸੀ। ਸਾਲ 2008 ਤੇ 2009 ਵਿਚ ਇਸ ਸਕੀਮ ਤਹਿਤ ਸਾਨੂੰ 169 ਕਰੋੜ ਰੁਪਿਆ ਮਿਲਿਆ ਹੈ। 163 ਕਰੋੜ ਰੁਪਿਆ ਅਸੀਂ ਯੂਟੇਲਾਈਜ਼ ਕਰ ਲਿਆ ਹੈ ਜਿਹੜਾ ਕਿ 98% ਬਣਦਾ ਹੈ। ਕਰੰਟ ਈਅਰ ਵਿਚ ਇਰੀਗੇਸ਼ਨ ਵਾਸਤੇ 179 ਕਰੋੜ ਦੀ ਐਲੋਕੇਸ਼ਨ ਹੋਈ ਹੈ। ਪੰਜਾਬ ਸਰਕਾਰ ਵੱਲੋਂ ਇਹ ਪੈਸੇ ਸੈਂਕਸ਼ਨ ਹੋ ਗਏ ਹਨ ਪਰ ਅਜੇ ਰਿਲੀਜ਼ 112 ਕਰੋੜ ਹੀ ਹੋਇਆ ਹੈ। ਬਾਕੀ ਪੈਸਾ ਵੀ ਰਿਲੀਜ਼ ਹੋ ਜਾਵੇਗਾ। ਇਸੇ ਤਰ੍ਹਾਂ ਨੈਸ਼ਨਲ ਹਾਰਟੀਕਲਚਰ ਮਿਸ਼ਨ, ਇਰੀਗੇਸ਼ਨ ਅਤੇ ਜੇਕਰ ਹੋਰ ਸਾਰੇ ਵੀ ਦੱਸਾਂ ਤਾਂ ਬਹੁਤ ਸਮਾਂ ਲਗ ਜਾਣਾ ਹੈ। ਹਾਰਟੀਕਲਚਰ ਮਿਸ਼ਨ ਸਾਲ 2005-06 ਵਿਚ ਸ਼ੁਰੂ ਹੋਇਆ ਸੀ। ਤੁਸੀਂ ਹੈਰਾਨ ਹੋਵੋਗੇ, ਇੱਕ-ਅੱਧੀ ਮੈਂ ਕਾਂਗਰਸ ਦੀ ਗੱਲ ਕਰ ਹੀ ਲਵਾਂ। 269 ਕਰੋੜ ਰੁਪਏ ਅਲਾਟ ਹੋਏ ਸੀ ਤੇ ਯੂਟੇਲਾਈਜ਼ ਹੋਏ ਕੇਵਲ 49 ਕਰੋੜ ਰੁਪਏ ਜਿਹੜੇ ਕਿ ਮਸਾਂ 18% ਬਣਦੇ ਹਨ। ਸਾਡੇ ਵੇਲੇ 90-95% ਯੂਟੇਲਾਈਜ਼ੇਸ਼ਨ ਹੋ ਰਹੀ ਹੈ। ਕਿੱਥੇ 18% ਤੇ ਕਿਥੇ 90-95%, ਕਿੰਨਾ ਵੱਡਾ ਫਰਕ ਹੈ। ਸਾਨੂੰ ਜਿਹੜਾ ਇਸ ਸਿਸਟਮ ਵਿਚ ਪੈਸਾ ਮਿਲਿਆ ਹੈ, ਉਹ ਹੈ Accelerated Irrigation Benefit Programme. ਲਈ ਇਹ ਸਾਨੂੰ 417 ਕਰੋੜ ਰੁਪਿਆ ਮਿਲਿਆ ਹੈ। ਇਸ ਵਿਚੋਂ ਅਜੇ ਕੁਝ ਪੈਸਾ ਅਲਾਟ ਨਹੀਂ ਹੋਇਆ ਜਿਵੇਂ ਕੰਡੀ ਕੈਨਾਲ, ਰਾਜਸਥਾਨ ਫੀਡਰ, ਸਰਹਿੰਦ ਫੀਡਰ, ਪਟਿਆਲਾ ਆਦਿ ਲਈ। ਚਲੋ, ਮੈਂ ਸਾਰੀਆਂ ਦੀ ਗੱਲ ਨਹੀਂ ਕਰਦਾ। ਇਸ ਵਿਚੋਂ ਐਲੋਕੇਸ਼ਨ 264 ਕਰੋੜ ਰੁਪਏ ਦੀ ਹੋਈ ਹੈ ਪਰ ਰਿਲੀਜ਼ 142 ਕਰੋੜ ਰੁਪਏ ਹੋਏ ਹਨ। ਫੰਡ ਯੂਟੇਲਾਈਜ਼ ਹੋਏ ਹਨ 140 ਕਰੋੜ। ਜਿਹੜੇ ਰਹਿੰਦੇ ਹਨ ਉਹ ਵੀ ਰਿਲੀਜ਼

[ ਮੁੱਖ ਮੰਤਰੀ ]

ਹੋ ਜਾਣਗੇ। ਮੇਰਾ ਮਤਲਬ ਹੈ ਕਿ ਮੈਂ ਸਾਰੇ ਹਾਊਸ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਹ ਕਦੇ ਵੀ ਨਹੀਂ ਹੋ ਸਕਦਾ ਕਿ ਸੈਂਟਰ ਤੋਂ ਫੰਡ ਆਉਣ ਅਤੇ ਅਸੀਂ ਉਨ੍ਹਾਂ ਨੂੰ ਯੂਟੇਲਾਈਜ਼ ਕਰਨ ਦੀ ਕੋਸ਼ਿਸ਼ ਨਾ ਕਰੀਏ। ਜਿਥੇ ਥੋੜ੍ਹੀ ਜਿਹੀ ਕਮੀ ਹੈ, ਜਿਵੇਂ ਨਰੇਗਾ ਵਿਚ ਹੈ, ਇਸ ਦੇ ਕਈ ਕਾਰਨ ਹਨ। ਮੈਂ ਫਿਰ ਇੱਕ ਗੱਲ ਕਹਾਂਗਾ ਕਿ ਸਾਡੇ ਨਾਲ ਕਿੰਨਾ ਧੱਕਾ ਹੈ। ਮੈਂ ਕਹਿੰਦਾ ਹਾਂ ਕਿ ਇੱਕ ਸਪੈਸ਼ਲ ਸੈਸ਼ਨ ਬੁਲਾ ਲੈਂਦੇ ਹਾਂ ਕਿ ਪੰਜਾਬ ਨਾਲ ਕਿੰਨਾ ਗਲੇਰਿੰਗ ਧੱਕਾ ਹੈ। ਗੁਆਂਢੀ ਸੂਬੇ ਹਰਿਆਣੇ ਵਿਚ ਮੀਨੀਮਮ ਵੇਜਜ਼ ਨਰੇਗਾ ਅਧੀਨ 167 ਰੁਪਏ ਹਨ ਅਤੇ ਗੌਰਮਿੰਟ ਨੇ ਜਿਹੜਾ ਅਪਰੂਵ ਕੀਤਾ ਹੈ ਉਹ ਹੈ 179 ਰੁਪਏ ਜਦੋਂ ਕਿ ਇਸ ਦੇ ਉਲਟ ਪੰਜਾਬ ਵਿਚ 142 ਰੁਪਏ ਡੇਅਲੀ ਵੇਜਜ਼ ਹੈ ਪ੍ਰੰਤੂ ਸਾਨੂੰ ਨਰੇਗਾ ਅਧੀਨ 124 ਰੁਪਏ ਹੀ ਡੇਅਲੀ ਵੇਜਜ਼ ਦਿੱਤੀ ਗਈ ਹੈ। ਤੁਸੀਂ ਇੱਕ ਦੇਸ਼ ਦੀ ਤਾਂ ਛੱਡੋ, ਇੱਕ ਗੁਆਂਢੀ ਸੂਬੇ ਵਿਚ ਵੇਜਜ਼ ਹੋਣ 179 ਰੁਪਏ ਅਤੇ ਪੰਜਾਬ ਵਿਚ ਲੇਬਰ ਨੂੰ ਹੋਣ 124 ਰੁਪਏ, ਇਹ ਕੋਈ ਮੇਰਾ ਗੁਨਾਹ ਹੈ? ਕੀ ਮੈਂ ਕੋਈ ਝੂਠ ਬੋਲਿਆ? (ਇੱਕ ਅਵਾਜ਼ : ਕੋਈ ਨਹੀਂ।) ਮੇਰਾ ਮਤਲਬ ਹੈ ਕਿ ਇਸ ਧੱਕੇ ਵਾਲੇ ਪਾਸੇ ਲੱਗੋ। ਜਦੋਂ ਤੱਕ ਆਪਾਂ ਇਸ ਗੱਲ ਨੂੰ ਸਮਝਦੇ ਨਹੀਂ ਤਾਂ ਆਪਾਂ ਕਰਦੇ ਨਹੀਂ। ਸਪੀਕਰ ਸਾਹਿਬ, ਇਹ ਵੀ ਸਾਡੇ ਨਾਲ ਬਹੁਤ ਵੱਡਾ ਧੱਕਾ ਹੈ। ਸਪੀਕਰ ਸਾਹਿਬ, ਹੁਣ ਮੈਂ ਇੱਕ ਹੋਰ, ਚੌਧਰੀ ਸਾਹਿਬ, ਮੈਨੂੰ ਮੁਆਫ ਕਰਨਾ ਮੈਨੂੰ ਨਾਮ ਲੈਣਾ ਪੈ ਗਿਆ, ਤੁਸੀਂ ਇੱਕ ਅਖਬਾਰ ਲੈ ਕੇ ਇਰੀਗੇਸ਼ਨ ਦੀ ਗੱਲ ਕੀਤੀ ਸੀ। ਮੈਂ ਕਿਸੇ ਤੇ ਨੁਕਤਾਚੀਨੀ ਨਹੀਂ ਕਰਦਾ। ਇਹ ਮੇਰੇ ਕੋਲ ਇਸੇ ਦੀ ਕਾਪੀ ਹੈ। ਮੈਂ ਇਸ ਦੀ ਸਾਰੀ ਲਿਸਟ ਵੀ, ਚੌਧਰੀ ਸਾਹਿਬ, ਤੁਹਾਨੂੰ ਦੇ ਦੇਵਾਂਗਾ। ਇਸ ਦੇ ਵਿਚ ਇਹ ਹੈ ਕਿ ਜਿੰਨਾਂ ਸਾਡਾ ਪ੍ਰੋਜੈਕਟਿਡ ਹੈ, ਜਿਹੜਾ ਅਸੀਂ ਇਸ਼ਤਿਹਾਰ ਦਿੱਤਾ ਪਲੱਸ ਫੰਡਜ਼ ਜਿਹੜੇ ਟਾਈਡ ਅੱਪ ਹੋਏ ਹਨ। ਪਹਿਲਾਂ ਤਾਂ ਰੀਹੈਬਲੀਟੇਸ਼ਨ ਆਫ ਮੇਨ ਕਨਾਲਜ਼ 1043.93 ਕਰੋੜ ਪ੍ਰੋਜੈਕਟਿਡ ਹੈ, ਜਿਹੜਾ ਇਸ਼ਤਿਹਾਰ ਵਿਚ ਦਿੱਤਾ ਹੈ। ਜਿਹੜਾ ਪ੍ਰੋਜੈਕਟ ਸੈਂਕਸ਼ਨਡ ਹੈ, ਉਹ 1043.93 ਕਰੋੜ ਦਾ ਤਾਂ ਪ੍ਰੋਜੈਕਟ ਹੈ, 1548 ਕਰੋੜ ਰੁਪਏ ਦੇ ਪ੍ਰੋਜੈਕਟ ਸੈਂਕਸ਼ਨਡ ਹਨ ਅਤੇ ਟਾਈਡ-ਅੱਪ ਹਨ। ਉਹ 500 ਕਰੋੜ ਰੁਪਏ ਵੱਧ ਅਸੀਂ ਦਿਤੇ ਹਨ ਇਹ ਇਸ਼ਤਿਹਾਰ ਵਿਚ ਘੱਟ ਲਿਖਿਆ ਗਿਆ ਹੈ, ਪਤਾ ਨਹੀਂ ਕਿਸ ਨੇ ਬਣਾਇਆ ਹੈ, ਇਹ ਗਲਤ ਲਿਖ ਦਿੱਤਾ ਹੈ। ਮੈਂ ਕਹਾਂਗਾ I can have a meeting with anybody. ਮੈਂ ਆਪਣੇ ਮਹਿਕਮੇ ਨੂੰ ਵੀ ਕਹਾਂਗਾ ਕਿ ਠੀਕ ਕਰੋ।

**Shri Sunil Kumar Jakhar :** Very gracious enough of the Hon'ble Chief Minister for holding meeting with anybody, but I would say that these things should be discussed here in the House.

**ਮੁੱਖ ਮੰਤਰੀ :** ਮੈਂ ਡਿਸਕਸ ਕਰ ਰਿਹਾ ਹਾਂ, ਇਸੇ ਕਰਕੇ ਖੜ੍ਹਾ ਹਾਂ, ਹੋਰ ਮੈਂ ਕਿਹੜਾ ਕੋਈ ਟੁੱਲੇ ਮਾਰ ਰਿਹਾ ਹਾਂ। ਦੂਸਰਾ ਹੈ, ਰੀਹੈਬਿਲੀਟੇਸ਼ਨ ਐਂਡ ਲਾਈਨਿੰਗ ਆਫ ਡਿਸਟਰੀਬਿਊਟਰੀਜ਼। ਇਸ ਲਈ 308 ਕਰੋੜ ਰੁਪਿਆ ਤੁਹਾਡੇ ਇਸ਼ਤਿਹਾਰ ਵਿਚ ਲਿਖਿਆ ਅਤੇ 534 ਕਰੋੜ ਰੁਪਏ ਦੇ ਪ੍ਰੋਜੈਕਟ ਅਸੀਂ ਸੈਂਕਸ਼ਨ ਕੀਤੇ ਹਨ, ਟਾਈ-ਅੱਪ

ਕਰਕੇ ਦਿੱਤੇ ਹਨ ਅਤੇ 308 ਦੀ ਥਾਂ ਤੇ 377 ਕਰੋੜ ਰੁਪਿਆ ਤਾਂ ਅਸੀਂ ਯੂਟੇਲਾਈਜ਼ ਹੀ ਕਰ ਦਿਤਾ। ਤੁਸੀਂ ਕਿਹਾ ਕਿ ਕੁਝ ਨਹੀਂ ਹੋਇਆ, ਇਹ ਕੰਮ ਤਾਂ ਖਤਮ ਹੀ ਹੋ ਗਿਆ ਹੈ। ਇਸੇ ਤਰ੍ਹਾਂ ਮਾਈਨਰ ਇਰੀਗੇਸ਼ਨ ਹੈ। ਇਸ ਦੇ ਵਿਚ 62 ਕਰੋੜ ਰੁਪਿਆ ਪ੍ਰੋਜੈਕਟਿਡ ਹੈ ਅਤੇ ਅਸੀਂ 128 ਕਰੋੜ ਰੁਪਿਆ ਸੈਂਕਸ਼ਨ ਕਰ ਦਿਤਾ ਹੈ ਅਤੇ ਜਿਹੜਾ ਸਾਡਾ ਪ੍ਰੋਜੈਕਟ ਸੈਂਕਸ਼ਨਡ ਐਂਡ ਟਾਈਅੱਪ ਹੈ, ਉਹ 256 ਕਰੋੜ ਰੁਪਏ ਦਾ ਹੈ, ਇਸ ਤੋਂ ਦੁਗਣਾ ਤਾਂ ਅਸੀਂ ਖਰਚ ਹੀ ਕਰ ਦਿਤਾ ਜੋ ਉਸ ਇਸ਼ਤਿਹਾਰ ਵਿਚ ਨਿਕਲਿਆ ਹੈ। ਇਸੇ ਤਰ੍ਹਾਂ ਕਮਾਂਡ ਏਰੀਆ ਡਿਵੈਲਪਮੈਂਟ ਹੈ, ਵਾਟਰ ਕੋਰਸ ਵਗੈਰਾ ਹਨ, 1583 ਕਰੋੜ ਰੁਪਿਆ ਅਸੀਂ ਲਿਖਿਆ ਹੈ ਕਿ ਖਰਚ ਕਰਾਂਗੇ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਇੰਨਾ ਸਾਰਾ ਦੱਸਣ ਦੀ ਬਜਾਏ ਇਹ ਦੱਸ ਦਿਓ ਕਿ ਕਿੰਨਾ ਖਰਚ ਕਰ ਦਿਤਾ ਹੈ?

**ਮੁੱਖ ਮੰਤਰੀ** : ਥੋੜ੍ਹਾ ਆਰਾਮ ਨਾਲ ਸੁਣੀ ਜਾਓ, ਮੈਂ ਸਾਰਾ ਕੁਝ ਦੱਸ ਦੇਵਾਂਗਾ। 1583 ਕਰੋੜ ਦੀ ਜਗ੍ਹਾ 1939 ਕਰੋੜ ਰੁਪਏ ਦੀ ਪ੍ਰੋਵੀਜ਼ਨ ਕਰ ਦਿੱਤੀ ਹੈ। ਫਲੱਡ ਪ੍ਰੋਟੈਕਸ਼ਨ ਜਾਂ ਹੋਰ ਸਾਰੀਆਂ ਚੀਜ਼ਾਂ, ਮੇਰੇ ਕਹਿਣ ਦਾ ਭਾਵ ਹੈ ਕਿ ਫਲੱਡ ਪ੍ਰੋਟੈਕਸ਼ਨ ਵਿਚ 239 ਕਰੋੜ ਦੀ ਥਾਂ ਅਸੀਂ 461 ਕਰੋੜ ਰੁਪਿਆ ਖਰਚ ਕਰ ਦਿਤਾ ਅਤੇ 752 ਕਰੋੜ ਰੁਪਏ ਦੀ ਪ੍ਰੋਵੀਜ਼ਨ ਕਰ ਦਿੱਤੀ ਹੈ। ਇਸ ਤੋਂ ਬਾਅਦ ਇੱਥੇ ਕਿਸੇ ਨੇ ਕਿਹਾ ਸੀ ਕਿ ਟੇਲਾਂ ਤੇ ਪਾਣੀ ਨਹੀਂ ਪਹੁੰਚਦਾ, ਐਤਕੀਂ ਮੈਂ ਚੀਫ ਇੰਜੀਨੀਅਰ ਨੂੰ ਹਦਾਇਤ ਕੀਤੀ ਸੀ ਕਿ ਜਿੰਨਾ ਮਰਜ਼ੀ ਪੈਸਾ ਲੈ ਲਓ, ਦੋ ਵਾਰ ਨਹਿਰਾਂ ਦੀ ਸਫਾਈ ਕਰੋ, ਮਾਈਨਰਜ਼ ਦੀ, ਡਿਸਟਰੀਬਿਊਟਰੀਜ਼ ਦੀ, ਕੁਝ ਵੀ ਕਰਨਾ ਪਵੇ ਲੇਕਿਨ ਟੇਲਾਂ ਤੇ ਪਾਣੀ ਜ਼ਰੂਰ ਪਹੁੰਚਣਾ ਚਾਹੀਦਾ ਹੈ। ਮੇਰਾ ਖਿਆਲ ਹੈ ਕਿ ਇਸ ਵਿਚ ਕਾਫੀ ਕੁਝ ਹੋਇਆ ਹੈ। ਸ਼ਾਹਪੁਰ ਕੰਡੀ ਪ੍ਰੋਜੈਕਟ ਜਿਹੜਾ ਹੈ, ਸਭ ਤੋਂ ਪਹਿਲੀ ਗੱਲ ਤਾਂ ਇਹ ਹੈ ਕਿ ਉਸ ਨੂੰ ਅਸੀਂ ਨੈਸ਼ਨਲ ਪ੍ਰੋਜੈਕਟ ਬਣਾਇਆ, (ਟਰੈਜ਼ਰੀ ਬੈਂਚਿੰਜ ਵਲੋਂ ਥੰਪਿੰਗ) ਉਹ ਕਦੋਂ ਦਾ ਲਮਕਦਾ ਸੀ। ਇੱਥੇ ਇੱਕ ਆਨਰੇਬਲ ਮੈਂਬਰ ਸਾਹਿਬ ਨੇ ਕਿਹਾ ਕਿ, ਬਾਦਲ ਸਾਹਿਬ, ਤੁਸੀਂ ਥਰਮਲ ਪਲਾਂਟ ਤਾਂ ਛੱਡ ਹੀ ਦਿਓ ਅਤੇ ਤੁਸੀਂ ਦਰਿਆਵਾਂ ਦੇ ਪਾਣੀ ਤੋਂ ਬਿਜਲੀ ਪੈਦਾ ਕਰੋ। ਕਿੱਥੋਂ ਕਰ ਲਵਾਂਗੇ ਦਰਿਆਵਾਂ ਦੇ ਪਾਣੀ ਤੋਂ ਬਿਜਲੀ, ਕਿਹੜਾ ਦਰਿਆ ਰਹਿ ਗਿਆ? ਇੱਕ ਬਚਿਆ ਖੁਚਿਆ ਸ਼ਾਹਪੁਰ ਕੰਡੀ ਸੀ, ਉਸ ਨੂੰ ਅਸੀਂ ਨੈਸ਼ਨਲ ਪ੍ਰੋਜੈਕਟ ਬਣਵਾ ਦਿਤਾ। 2285 ਕਰੋੜ ਰੁਪਿਆ ਉਸ ਤੇ ਖਰਚ ਕਰਨਾ ਹੈ।

**ਸਰਦਾਰ ਸੁਰਿੰਦਰ ਪਾਲ ਸਿੰਘ ਸਿਬੀਆ** : ਸਪੀਕਰ ਸਾਹਿਬ, ਮੈਂ ਬੋਲਦੇ ਹੋਏ ਇਹ ਨਹੀਂ ਸੀ ਕਿਹਾ ਕਿ ਪੰਜਾਬ ਦੇ ਦਰਿਆਵਾਂ ਤੇ ਡੈਮ ਬਣਾਏ ਜਾਣ। ਅਸੀਂ ਹਿਮਾਚਲ ਦੇ ਦਰਿਆਵਾਂ ਤੇ ਪ੍ਰੋਜੈਕਟ ਬਣਾ ਸਕਦੇ ਹਾਂ, ਪਹਿਲਾਂ ਵੀ ਸਾਡੇ ਹਿਮਾਚਲ ਨਾਲ ਪ੍ਰੋਜੈਕਟ ਸਾਂਝੇ ਹਨ, ਜੋਗਿੰਦਰ ਨਗਰ ਦਾ ਪ੍ਰੋਜੈਕਟ ਆਪਣੇ ਆਪ ਵਿਚ ਇੱਕ ਉਦਾਹਰਣ ਹੈ। ਹਿਮਾਚਲ ਵਾਲਿਆਂ ਨੇ ਬਹੁਤ ਸਾਰੀਆਂ ਸਕੀਮਾਂ ਪ੍ਰਾਈਵੇਟ ਕੰਪਨੀਆਂ ਨੂੰ ਦਿੱਤੀਆਂ ਹਨ, ਅਸੀਂ ਸਰਕਾਰੀ ਤੌਰ ਤੇ ਉਨ੍ਹਾਂ ਦੇ ਨਾਲ ਮਿਲ ਕੇ ਕਿਉਂ ਨਹੀਂ ਬਣਾਉਂਦੇ?

**ਮੁੱਖ ਮੰਤਰੀ :** ਤੁਹਾਡਾ ਸੁਝਾਓ ਦੇਣ ਲਈ ਬਹੁਤ-ਬਹੁਤ ਧੰਨਵਾਦ। ਅਸੀਂ ਧੂਮਲ ਸਾਹਿਬ ਨਾਲ ਗੱਲ ਵੀ ਕਰਾਂਗੇ। ਕਰੀ ਤਾਂ ਬਹੁਤ ਵਾਰ ਹੈ, ਤੁਹਾਡੇ ਰਾਹੀਂ ਵੀ ਕਰ ਲਵਾਂਗੇ, ਪਰ ਅੱਜ ਕੋਈ ਨਹੀਂ ਕਿਸੇ ਨੂੰ ਦਿੰਦਾ, ਐਵੇਂ ਆਪਾਂ ਨੂੰ ਵਹਿਮ ਹੈ। ਸਪੀਕਰ ਸਾਹਿਬ, ਇੱਕ ਹੋਰ ਬਹੁਤ ਵੱਡਾ ਪ੍ਰੋਜੈਕਟ ਹੈ, ਜਿਹੜਾ ਕਦੇ ਕਿਸੇ ਨੇ ਨਹੀਂ ਸੋਚਿਆ। ਮੁਕਤਸਰ ਵਾਲੇ ਐਮ.ਐਲ.ਏ. ਸਾਹਿਬ ਨੂੰ ਮੈਂ ਦੱਸ ਦੇਵਾਂ -

ਰੀਲਾਈਨਿੰਗ ਆਫ ਰਾਜਸਥਾਨ ਕੈਨਾਲ ਅਤੇ ਸਰਹਿੰਦ ਫੀਡਰ। ਸਪੀਕਰ ਸਾਹਿਬ, ਇਹ ਇੱਕ ਇਹੋ ਜਿਹਾ ਖਿੱਤਾ ਹੈ, ਜਿਹੜਾ ਖਾਸ ਕਰਕੇ ਮੁਕਤਸਰ ਦਾ ਏਰੀਆ ਹੈ, ਉਥੇ ਦੋ ਨਹਿਰਾਂ ਜਾਂਦੀਆਂ ਹਨ। ਇੱਕ ਰਾਜਸਥਾਨ ਕੈਨਾਲ ਅਤੇ ਇੱਕ ਸਰਹਿੰਦ ਫੀਡਰ ਹੈ। ਇਸ ਵਿਚ ਪਾਣੀ ਨਾਲ ਬਹੁਤ ਜ਼ਿਆਦਾ ਸੀਪੇਜ ਹੈ। ਨਾਲ ਵਾਲੇ ਪਿੰਡਾਂ ਵਿਚ ਸੇਮ ਹੋ ਗਈ ਹੈ। ਇਸ ਦਾ ਕੀ ਕਾਰਨ ਹੈ? ਇਹ ਇਲਾਕੇ ਆਰਿਥਕ ਤੌਰ ਤੇ ਬਿਲਕੁਲ ਖਤਮ ਹੋ ਗਏ ਹਨ। ਤੁਸੀਂ ਵੀ ਇਸ ਗੱਲ ਨੂੰ ਤਸਦੀਕ ਕਰੋਗੇ। ਉਥੋਂ ਦਾ ਸਾਰਾ ਇਨਫਰਾਸਟਰਕਚਰ ਵੀ ਖਤਮ ਹੋ ਗਿਆ ਹੈ। ਸੇਮ ਇੱਕ ਇਹੋ ਜਿਹੀ ਚੀਜ਼ ਹੈ, ਜਿਸ ਨਾਲ ਪਾਣੀ ਸਿੰਮਦਾ ਰਹਿੰਦਾ ਹੈ। ਵਾਟਰ ਵਰਕਸ ਟੁੱਟ ਗਏ। ਘਰ ਤੱਕ ਖਤਮ ਹੋ ਗਏ। ਇਸ ਦਾ ਕੀ ਕਾਰਨ ਸੀ? ਇਸ ਦੀ ਰੀਲਾਈਨਿੰਗ ਹੋਣੀ ਚਾਹੀਦੀ ਸੀ। ਬਹੁਤ ਜ਼ੋਰ ਲਗਾਇਆ। ਮੈਂ ਪ੍ਰਾਈਮ ਮਨਿਸਟਰ ਸਾਹਿਬ ਨੂੰ ਵੀ ਮਿਲਿਆ। ਉਨ੍ਹਾਂ ਨੂੰ ਬੇਨਤੀ ਕੀਤੀ। ਮੈਂ ਕਿਹਾ ਕਿ ਮੈਂ ਕੁਝ ਨਹੀਂ ਕਹਿੰਦਾ। ਵਾਟਰ ਰਿਸੋਰਸਿਜ਼ ਮਨਿਸਟਰ ਨੂੰ ਬੇਨਤੀ ਕੀਤੀ, ਉਨ੍ਹਾਂ ਨੂੰ ਵੀ ਕਿਹਾ ਕਿ ਮੈਂ ਕੁਝ ਨਹੀਂ ਕਹਿੰਦਾ। ਤੁਸੀਂ ਆਪਣੀ ਟੀਮ ਭੇਜ ਦਿਓ। ਉਹ ਵੇਖੇ ਕਿ ਕੀ ਹਾਲਾਤ ਹਨ ਅਤੇ ਇਸ ਦਾ ਇਲਾਜ ਕੀ ਹੈ? ਸੈਂਟਰ ਗੌਰਮਿੰਟ ਦੀ ਟੀਮ ਗਈ। ਉਨ੍ਹਾਂ ਨੇ ਸਾਰਾ ਕੁਝ ਦੇਖਿਆ ਔਰ ਦੇਖਣ ਤੋਂ ਬਾਅਦ ਉਨ੍ਹਾਂ ਨੇ ਸੈਂਕਸ਼ਨ ਕੀਤਾ ਐਜ਼ ਨੈਸ਼ਨਲ ਪ੍ਰਾਜੈਕਟ। ਲੇਕਿਨ ਫਿਰ ਜਿਵੇਂ ਕਹਿੰਦੇ ਹਨ :

ਵਾਰਸ ਸ਼ਾਹ ਨਾ ਆਦਤਾਂ ਜਾਂਦੀਆਂ ਨੇ<br>
ਭਾਵੇਂ ਕੱਟੀਏ ਪੋਰੀਆਂ ਪੋਰੀਆਂ ਜੀ।

ਹੋਇਆ ਕੀ? ਇੱਕ ਕੈਨਾਲ ਰਾਜਸਥਾਨ ਦੀ ਹੈ ਤੇ ਇੱਕ ਪੰਜਾਬ ਦੀ ਹੈ। ਸੈਂਟਰ ਵਾਲੇ ਕਿਸ ਤਰ੍ਹਾਂ ਕਰਦੇ ਹਨ। ਜਿਹੜੀ ਰਾਜਸਥਾਨ ਦੀ ਕੈਨਾਲ ਹੈ, ਉਸ ਤੇ ਖਰਚਾ 90% ਸੈਂਟਰ ਗੌਰਮਿੰਟ ਦਾ ਹੋਣਾ ਹੈ ਤੇ 10% ਰਾਜਸਥਾਨ ਦਾ ਹੋਣਾ ਹੈ। ਪਰ ਜਿਹੜਾ ਪੰਜਾਬ ਦਾ ਹੈ, ਇਸ ਵਿਚ 25% ਸੈਂਟਰ ਤੇ 75% ਆਪਾਂ ਨੇ ਦੇਣਾ ਹੈ। (ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਮੈਂ ਜਾ ਕੇ ਕਿਹਾ ਵੀ। ਉਹ ਕਹਿੰਦੇ ਕਿ ਚੁੱਪ ਕਰ ਜਾਓ। ਸੈਂਕਸ਼ਨ ਹੋ ਗਿਆ ਹੈ, ਇਹੀ ਬਹੁਤ ਹੈ, ਕਿਤੇ ਜਮ੍ਹਾਂ ਹੀ ਖਤਮ ਨਾ ਹੋ ਜਾਵੇ। ਮੈਂ ਚੁੱਪ ਕਰ ਗਿਆ, ਹੋਰ ਕੀ ਕਰੀਏ? ਇਹ ਗੱਲ ਗਲਤ ਹੈ। ਬੀਬੀ ਜੀ, ਭਾਵੇਂ ਤੁਸੀਂ ਪਤਾ ਕਰ ਲੈਣਾ। 75% ਆਪਾਂ ਨੂੰ ਦੇਣਾ ਪਵੇਗਾ ਅਤੇ ਰਾਜਸਥਾਨ ਨੂੰ 10% ਦੇਣਾ ਪਵੇਗਾ। ਇਸੇ ਤਰ੍ਹਾਂ ਕੰਡੀ ਕੈਨਾਲ ਦੀ ਗੱਲ ਹੈ। ਇਹ ਵੀ ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਮਾਰਚ, 2012 ਤੱਕ ਮੁਕੰਮਲ ਹੋ

ਜਾਵੇਗੀ। ਜਿਹੜੇ ਇਸ ਇਲਾਕੇ ਨਾਲ ਤਾਅਲੁੱਕ ਰੱਖਦੇ ਹਨ, ਉਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਮਾਰਚ, 2012 ਤੱਕ ਮੁਕੰਮਲ ਹੋ ਜਾਵੇਗੀ।

**ਸ੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਮੁੱਖ ਮੰਤਰੀ ਸਾਹਿਬ ਬੋਲ ਰਹੇ ਹਨ। ਮੈਂ ਡਿਸਟਰਬ ਨਹੀਂ ਕਰਨਾ ਚਾਹੁੰਦੀ ਸੀ ਕਿਉਂਕਿ ਉਹ ਲੀਡਰ ਆਫ ਦਿ ਹਾਊਸ ਹਨ। ਮੈਨੂੰ ਇਹ ਵੀ ਪਤਾ ਹੈ ਕਿ ਤੁਸੀਂ ਟਾਈਮ ਨਹੀਂ ਵਧਾ ਸਕਦੇ। ਤੁਹਾਡੀ ਮਜਬੂਰੀ ਹੈ। ਅਗਲਾ ਸੈਸ਼ਨ ਵੀ ਹੈ। ਲੇਕਿਨ ਇਹ ਵੀ ਕਹੀ ਜਾਂਦੇ ਹਨ ਕਿ ਮਤਾ ਲੈ ਕੇ ਆਓ। ਜੇ ਮਤੇ ਦੀ ਗੱਲ ਕਰਦੇ ਹਨ, ਮੁੱਖ ਮੰਤਰੀ ਸਾਹਿਬ, ਮੈਂ ਉਠ ਕੇ ਖੜ੍ਹੀ ਹੀ ਹੋ ਗਈ ਹਾਂ ਤੇ ਮੈਂ ਕਹਿਣਾ ਚਾਹੁੰਦੀ ਹਾਂ ਕਿ ਚੰਡੀਗੜ੍ਹ ਤੇ ਪੂਰੀ ਕਾਂਗਰਸ ਪਾਰਟੀ ਦਾ ਕਲੇਮ ਹੈ, ਕਲੇਮ ਰੱਖਾਂਗੇ। ਅਸੀਂ ਸਮਝਦੇ ਹਾਂ ਕਿ ਚੰਡੀਗੜ੍ਹ ਸਾਡਾ ਹੈ ਲੇਕਿਨ ਚੰਡੀਗੜ੍ਹ ਦਿੱਤਾ ਕਿਉਂ ਗਿਆ? ਜੇ ਤੁਸੀਂ ਮਤਾ ਲਿਆਉਣ ਦੀ ਗੱਲ ਕਰਦੇ ਹੋ, ਅਸੀਂ ਕਦੇ ਪਿੱਛੇ ਨਹੀਂ ਹਟਦੇ ਪਰ ਪਹਿਲਾਂ ਤੁਹਾਨੂੰ ਇੱਕ ਮਤਾ ਲਿਆਉਣਾ ਪਵੇਗਾ। ਪੰਜਾਬੀ ਸੂਬਾ ਮੰਗਣ ਵੇਲੇ ਇਹ ਬਿਮਾਰੀ ਕਿਸ ਨੇ ਸਹੇੜੀ ਸੀ, ਤੁਸੀਂ ਮਾਫੀ ਮੰਗੋਗੇ ਪੰਜਾਬ ਸੂਬੇ ਦੇ ਮੋਰਚੇ ਲਈ। ਸੂਬੇ ਵੰਡੇ ਗਏ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਬਦਕਿਸਮਤੀ ਹੈ ਕਿ ਅਸੀਂ ਆਪਣਾ ਕੇਸ ਆਪ ਹੀ ਕਮਜ਼ੋਰ ਕਰ ਰਹੇ ਹਾਂ। ਜੇ ਜ਼ੋਰ ਨਾਲ ਤੁਸੀਂ ਵੀ ਕਹੋ, (ਵਿਘਨ) ਦੇਖੋ, ਸਾਰੇ ਆਖ ਦਿੰਦੇ ਹਨ ਕਿ ਜਦੋਂ ਤੁਹਾਡੀ ਸਰਕਾਰ ਸੀ, ਉਦੋਂ ਤੁਸੀਂ ਕਿਉਂ ਨਹੀਂ ਕੀਤਾ। ਇੱਕ ਆਦਮੀ ਕੋਈ ਫਾਂਸੀ ਦਿੰਦਾ ਹੈ ਤੇ ਦੂਜੇ ਨੂੰ ਆਖੇ ਕਿ ਜਿਵਾਓ ਜੀ। ਤੁਸੀਂ ਦੱਸੋ, ਜਾਂ ਤਾਂ ਅਸੀਂ ਕੋਈ ਗਲਤੀ ਕਰਕੇ ਕੋਈ ਗਲਤ ਗੱਲ ਕੀਤੀ ਹੋਵੇ। ਸਾਨੂੰ ਫਰੈਂਕ ਹੋਣਾ ਚਾਹੀਦਾ ਹੈ। (ਵਿਘਨ) ਬੀਬੀ ਜੀ, ਸਾਰੀਆਂ ਗੱਲਾਂ ਲੋਕਾਂ ਨੂੰ ਪਤਾ ਹਨ। (ਵਿਘਨ)

**ਮਾਨਯੋਗ ਸਪੀਕਰ :** ਸਿੱਧੂ ਸਾਹਿਬ, ਜ਼ਰੂਰੀ ਗੱਲ ਬਾਅਦ ਵਿਚ ਕਰ ਲੈਣਾ। ਬੈਠੋ, ਬੈਠੋ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਪਾਵਰ ਦੀ ਗੱਲ ਕਰਦਾ ਹਾਂ। ਮੈਂ ਬਹੁਤੇ ਫੈਕਟਸ ਨਹੀਂ ਬੋਲਦਾ ਕਿਉਂਕਿ ਅਖਬਾਰਾਂ ਵਿਚ ਵੀ ਕਾਫੀ ਵਾਰ ਆ ਚੁੱਕਾ ਹੈ। ਪਾਵਰ ਜਿੰਨੀ ਸਾਡੇ ਕੋਲ ਸੀ, ਸਾਡੇ ਮਨ ਤੇ ਚਿੰਤਾ ਸੀ ਕਿਉਂਕਿ 3000 ਮੈਗਾਵਾਟ ਦੀ ਸਾਡੇ ਕੋਲ ਸ਼ਾਰਟੇਜ ਸੀ, ਉਸ ਦੇ ਵਾਸਤੇ ਅਸੀਂ ਪ੍ਰੋਜੈਕਟ ਸ਼ੁਰੂ ਕੀਤੇ ਹਨ। ਤਿੰਨ ਥਰਮਲ ਪਲਾਂਟਾਂ ਦਾ ਇਸ ਵੇਲੇ ਕੰਮ ਵਾਰ ਲੈਵਲ ਤੇ ਚੱਲ ਰਿਹਾ ਹੈ, ਭਾਵੇਂ ਜੇ ਕਹਿਣ ਤਾਂ ਮੈਂ ਲੀਡਰ ਆਫ ਦਿ ਆਪੋਜ਼ੀਸ਼ਨ ਨੂੰ ਅਤੇ ਇਨ੍ਹਾਂ ਦੀ ਟੀਮ ਨੂੰ, ਸਾਰਿਆਂ ਨੂੰ ਵਿਖਾ ਕੇ ਲਿਆ ਸਕਦਾ ਹਾਂ। ਉਸ ਤੋਂ ਬਾਅਦ ਤੁਸੀਂ ਦੱਸ ਦਿਓ ਜੇਕਰ ਕੋਈ ਕਮੀ ਹੈ। ਤਿੰਨ ਥਰਮਲ ਪਾਵਰ ਪਲਾਂਟ - ਗੋਇੰਦਵਾਲ ਸਾਹਿਬ, ਤਲਵੰਡੀ ਸਾਬੋ ਅਤੇ ਰਾਜਪੁਰਾ। 5280 ਮੈਗਾਵਾਟ ਦੇ ਇਹ ਪ੍ਰੋਜੈਕਟ ਜਿਹੜੇ ਹਨ, ਉਹ ਇਸ ਵੇਲੇ ਚੱਲ ਰਹੇ ਹਨ ਅਤੇ ਹੁਣ ਤੱਕ ਪੰਜਾਬ ਕੋਲ 2600 ਮੈਗਾਵਾਟ ਥਰਮਲ ਪਲਾਂਟਾਂ ਤੋਂ ਬਿਜਲੀ ਸੀ। ਇਹ ਜਿੰਨੇ ਪ੍ਰੋਜੈਕਟ ਚੱਲ ਰਹੇ ਹਨ,

[ ਮੁੱਖ ਮੰਤਰੀ ]

ਇਹ ਦੇਖੋ ਹੁਣ ਤੱਕ ਨਹੀਂ ਬਣੇ ਤਾਂ ਤੁਸੀਂ ਜਾਣਦੇ ਹੋ ਕਿ ਕਈ ਕਮੀਆਂ, ਕਈ ਡਿਲੇਅ ਹੋ ਜਾਂਦੀਆਂ ਹਨ ਪਰ ਇਹ ਤਾਂ ਕੋਈ ਕਹਿ ਨਹੀਂ ਸਕਦਾ ਕਿ ਫਰਾਡ ਹੈ, ਉਥੇ ਕੋਈ ਬਣਦਾ ਹੀ ਨਹੀਂ।

**ਸਰਦਾਰ ਮੱਖਣ ਸਿੰਘ (ਬੈਠੇ-ਬੈਠੇ) :** ਤਲਵੰਡੀ ਸਾਬੋ ਕੋਈ ਨਹੀਂ ਹੈ।

**ਮੁੱਖ ਮੰਤਰੀ :** ਮੈਂ ਤੁਹਾਨੂੰ ਇਨਵਾਈਟ ਕਰਦਾ ਹਾਂ।

**ਸਰਦਰ ਮੱਖਣ ਸਿੰਘ :** ਮੈਂ ਵੀ ਜ਼ਿੰਮੇਵਾਰੀ ਨਾਲ ਕਹਿੰਦਾ ਹਾਂ ਕਿ ਤਲਵੰਡੀ ਸਾਬੋ ਕੋਈ ਪ੍ਰੋਜੈਕਟ ਨਹੀਂ ਹੈ।

**ਮੁੱਖ ਮੰਤਰੀ :** ਕੋਈ ਹੋਰ ਨਾਮ ਲੈ ਲਵੋ। ਬਣਾਂਵਾਲੀ ਕਹਿ ਦਿੰਦੇ ਹਾਂ। ਦੇਖੋ, ਕਿੰਨਾ ਭੁਲੇਖਾ ਪਾਉਂਦੇ ਹਨ। (ਹਾਸਾ) ਉਸ ਦਾ ਨਾਮ ਰੱਖਿਆ ਗਿਆ ਹੈ ਜੀ, ਇਹ ਮਹਾਰਾਜ, ਪਿਆਰਿਓ, ਜੇ ਸਭ ਕੁਝ ਜਾਣਦੇ ਹੋਏ ਵੀ ...(ਵਿਘਨ)...(ਹਾਸਾ)... ਮੇਰੀ ਗੱਲ ਤਾਂ ਸੁਣੋ, ਸਭ ਕੁਝ ਜਾਣਦੇ ਹੋਏ ਵੀ ਮੈਂ ਨਾ ਮਾਨੂੰ। ...(ਵਿਘਨ)... ਚਲੋ, ਮੈਂ ਭੁੱਲ ਗਿਆ। ਚਲੋ, ਬਣਾਂਵਾਲੀ ਤਾਂ ਹੈ? ਐਮ.ਐਲ.ਏ. ਸਾਹਿਬ, ਤੁਸੀਂ ਦੱਸੋ ਬਣਾਂਵਾਲੀ ਤਾਂ ਹੈ ਨਾ? ਦੱਸ ਤਾਂ ਦਿਓ, ਹੁਣ ਚੁੱਪ ਕਰ ਗਏ ਹਨ। ਇੱਕ ਗਿੱਦੜਬਾਹਾ ਹੈ, ਇਹ ਤਾਂ 5280 ਮੈਗਾਵਾਟ ਤੋਂ ਵੱਖਰਾ ਹੈ, ਸਾਲ ਨੂੰ ਹੋਵੇ, ਡੇਢ ਸਾਲ ਨੂੰ ਹੋਵੇ। ਸਟੇਟਾਂ ਤੇ ਮੁਲਕਾਂ ਵਿਚ ਕੰਮ ਸਾਲਾਂ ਨਾਲ ਨਹੀਂ ਹੁੰਦਾ। ਇਸ ਸਾਲ ਕਿਉਂ ਨਹੀਂ ਹੋਇਆ, ਹੁਣ ਇਹ ਨੁਕਤਾਚੀਨੀ ਕਰੋ ਕਿ ਇਸ ਸਾਲ ਕਿਉਂ ਨਹੀਂ ਹੋਇਆ? ਕਈ ਰੁਕਾਵਟਾਂ ਹੋ ਜਾਂਦੀਆਂ ਹਨ, ਕਿਤੇ ਸੈਂਟਰ ਦੀਆਂ ਰੁਕਾਵਟਾਂ, ਕਿਤੇ ਕੋਲ ਮਾਈਨ ਦਾ ਕੁਨੈਕਸ਼ਨ, ਕਿਤੇ ਹੋਰ ਕੋਈ ਕੁਨੈਕਸ਼ਨ। ਜਿਹੜਾ ਗਿੱਦੜਬਾਹਾ ਥਰਮਲ ਪਲਾਂਟ ਹੈ, ਇਹ 2640 ਮੈਗਾਵਾਟ ਦਾ ਹੈ। ਇਹ ਐਨ.ਟੀ.ਪੀ.ਸੀ. ਨੇ ਲਗਾਉਣਾ ਹੈ, ਆਪਾਂ ਨਹੀਂ ਲਗਾਉਣਾ। ਇਹ ਸੈਂਟਰ ਦੀ ਏਜੰਸੀ ਹੈ, ਉਸ ਨੇ ਲਗਾਉਣਾ ਹੈ ਔਰ ਉਸ ਦੇ ਨਾਲ ਪਾਵਰ ਪਰਚੇਜ਼ ਐਗਰੀਮੈਂਟ ਹੋ ਗਿਆ ਹੈ। ਇਸੇ ਤਰ੍ਹਾਂ ਹੋਰ ਵੀ ਕਈ ਜਗ੍ਹਾ ਤੋਂ ਅਸੀਂ ਕੋਸ਼ਿਸ਼ ਕਰ ਰਹੇ ਹਾਂ। ਜਿਹੜੇ ਇਸ ਸਰਕਾਰ ਨੇ ਇਨੀਸ਼ੀਏਟਿਵ ਲਏ ਹਨ, ਉਨ੍ਹਾਂ ਦਾ ਨਤੀਜਾ ਇਹ ਨਿਕਲੇਗਾ ਕਿ 20 ਸਾਲ ਵੀ, 50 ਸਾਲ ਵੀ ਕਦੇ ਪੰਜਾਬ ਵਿਚ ਬਿਜਲੀ ਦੀ ਘਾਟ ਨਹੀਂ ਆਉਣੀ। (ਥੰਪਿੰਗ) ਇੱਕ ਇਥੇ ਇਹ ਵੀ ਐਮ.ਐਲ.ਏ. ਸਾਹਿਬ ਨੇ ਕਿਹਾ, ਮੈਂ ਨਾਮ ਭੁੱਲ ਜਾਂਦਾ ਹਾਂ, ਕਹਿੰਦੇ ਜੀ ਸੋਲਰ ਪਲਾਂਟ ਲਗਾਓ, ਫਲਾਣਾ ਕਰੋ। ਉਨ੍ਹਾਂ ਨੂੰ ਮੈਂ ਦੱਸਣਾ ਚਾਹੁੰਦਾ ਹਾਂ ਕਿ ਨਾਨ-ਕਨਵੈਂਸ਼ਨਲ ਐਨਰਜੀ ਜਿਹੜੀ ਹੈ, ਉਸ ਵਿਚ ਅਸੀਂ 700 ਮੈਗਾਵਾਟ ਬਿਜਲੀ ਪੈਦਾ ਕਰ ਰਹੇ ਹਾਂ। ਅਜੇ ਹੋਰ ਬਹੁਤ ਸਾਰੇ ਪਾਵਰ ਪਰਚੇਜ਼ ਐਗਰੀਮੈਂਟ ਵੱਡੇ ਥਰਮਲ ਪਲਾਂਟਾਂ ਨਾਲ, ਕੋਈ ਪ੍ਰਾਈਵੇਟ ਆਉਂਦਾ ਹੈ, ਕੋਈ ਸਰਕਾਰ ਲਾਉਂਦੀ ਹੈ, ਉਸ ਦੇ ਵਿਚ ਇਹ ਕਰਦੇ ਹਾਂ। ਜੇ ਕਿਤੇ ਇਹ ਸਟੈਪਸ ਪਹਿਲਾਂ ਲਏ ਜਾਂਦੇ ਤਾਂ ਇਸ ਦਾ ਬਹੁਤ ਵੱਡਾ ਫਾਇਦਾ ਹੋਣਾ ਸੀ ਅਤੇ ਅਸੀਂ ਬਿਜਲੀ ਪੱਖੋਂ ਸਰਪਲੱਸ ਹੋਣਾ ਸੀ ਪਰ ਮੈਂ ਉਸ ਵਿਚ ਨਹੀਂ ਜਾਣਾ ਚਾਹੁੰਦਾ। ਇੱਕ ਕੁਐਸਚਨ ਤਾਂ ਛੋਟਾ ਜਿਹਾ ਹੀ ਹੈ ਪਰ ਬੀਬੀ ਜੀ ਨੇ ਤਿੰਨ ਬੰਦਿਆਂ ਦਾ ਨਾਮ ਲਿਆ ਸੀ

ਕਿ ਇਹ ਖਾਸ-ਖਾਸ ਪੁਆਇੰਟ ਰੱਖਣਗੇ। ਉਨ੍ਹਾਂ ਵਿਚ ਇੱਕ ਲਾਈਨਮੈਨਾਂ ਦਾ ਵੀ ਪੁਆਇੰਟ ਸੀ। ਲਾਈਨਮੈਨ ਜਿਹੜੇ ਹਨ, ਇਹ ਇੱਕ ਅਪਰੈਂਟਸਸ਼ਿੱਪ ਹੁੰਦੀ ਹੈ, ਇੱਕ ਟਰੇਨਿੰਗ ਆਫਟਰ ਆਈ.ਟੀ.ਆਈ. ਹੁੰਦੀ ਹੈ ਅਤੇ ਇਹ ਬਿਜਲੀ ਬੋਰਡ ਨੇ ਦੇਣੀ ਹੁੰਦੀ ਹੈ but it is not obligatory for the Electricity Board to provide jobs. ਲੇਕਿਨ ਫਿਰ ਵੀ ਮੈਨੂੰ ਲਾਈਨਮੈਨ ਮੁਲਾਜ਼ਮਾਂ ਨਾਲ ਬੜੀ ਹਮਦਰਦੀ ਹੈ। ਲਾਈਨਮੈਨ ਮੈਨੂੰ ਵਿਚਾਰੇ ਮਿਲੇ ਅਤੇ ਮੈਂ ਇਹ ਕਰ ਦਿੱਤਾ ਕਿ 5000 ਲਾਈਨਮੈਨਾਂ ਨੂੰ ਨੌਕਰੀ ਦਿੱਤੀ ਜਾਵੇਗੀ। (ਥੰਪਿੰਗ) ਇਹ ਅਖਬਾਰ ਵਿਚ ਵੀ ਕੱਢ ਦਿੱਤਾ ਹੈ। ਉਮਰ ਵੀ ਮੈਨੂੰ ਉਨ੍ਹਾਂ ਨੇ ਆਖਿਆ ਕਿ 37 ਸਾਲ ਕਰ ਦਿਓ। ਮੈਂ ਕਿਹਾ ਕਾਕਾ ਖੰਭਿਆਂ ਤੇ ਚੜ੍ਹਨਾ ਪੈਣਾ ਹੈ ਅਤੇ ਕਿਤੇ 37 ਸਾਲ ਵਾਲਿਆਂ ਤੋਂ ਚੜ੍ਹਿਆ ਨਾ ਜਾਵੇ ਪਰ ਉਹ ਕਹਿੰਦੇ ਚੜ੍ਹ ਜਾਵਾਂਗੇ। ਮੈਂ ਕਿਹਾ ਚੜ੍ਹ ਜਾਵੋਗੇ ਤਾਂ ਚੰਗਾ ਮੈਨੂੰ ਤਾਂ ਕੋਈ ਇਤਰਾਜ਼ ਨਹੀਂ। ਇਹ ਅਖਬਾਰਾਂ ਵਿਚ ਆ ਗਿਆ ਕਿ 5000 ਬੰਦਿਆਂ ਨੂੰ ਨੌਕਰੀ ਦੇਣੀ ਹੈ। ਉਸ ਵਿਚ ਅਸੀਂ ਖਾਸ ਪਾਇਆ ਸੀ ਕਿ ਜਿਨ੍ਹਾਂ ਨੇ ਬਿਜਲੀ ਬੋਰਡ ਵਿਚ ਟਰੇਨਿੰਗ ਲਈ ਹੈ, ਸਾਡਾ ਮਤਲਬ ਸੀ ਕਿ ਕਈ ਬੰਦੇ ਕਿਤੋਂ ਹੋਰ ਲੈ ਆਉਂਦੇ ਹਨ। ਉਹ ਕੋਈ ਹਾਈ ਕੋਰਟ ਵਿਚ ਚਲਿਆ ਗਿਆ। ਉਨ੍ਹਾਂ ਨੇ ਬੀ.ਬੀ.ਐਮ.ਬੀ. ਤੋਂ ਟਰੇਨਿੰਗ ਲਈ ਸੀ। ਹਾਈ ਕੋਰਟ ਨੇ ਸਟੇਅ ਕਰ ਦਿੱਤਾ। ਹੁਣ ਦੱਸੋ, ਮੈਂ ਕੀ ਕਰਾਂ? ਇਸ ਵਿਚ ਕੋਈ ਮੇਰਾ ਕਸੂਰ ਹੈ ਜਾਂ ਕਿਸੇ ਹੋਰ ਦਾ ਕਸੂਰ ਹੈ? ਕੋਰਟ ਨੇ ਸਟੇਅ ਕੀਤਾ ਹੈ। ਉਸ ਵਿਚ ਕੋਸ਼ਿਸ਼ ਕਰਾਂਗੇ ਕਿ ਕੁਝ ਹੋ ਜਾਵੇ।

ਸਪੀਕਰ ਸਾਹਿਬ, ਮੈਂ ਲਾਅ ਐਂਡ ਆਰਡਰ ਦੀ ਵੀ ਗੱਲ ਕਰਨੀ ਹੈ। ਸਪੀਕਰ ਸਾਹਿਬ, ਹਰ ਸਟੇਟ ਜਿਹੜੀ ਹੈ, is committed to maintain peace, communal harmony and law and order. ਔਰ ਮੈਂ ਕਹਿ ਸਕਦਾ ਹਾਂ ਕਿ ਅਸੀਂ ਇਸ ਵਿਚ ਸਕਸੈਸਫੁੱਲ ਰਹੇ ਹਾਂ। ਕੋਈ ਇਹ ਤਾਂ ਕਹਿ ਨਹੀਂ ਸਕਦਾ ਕਿ ਕਿਤੇ ਕ੍ਰਾਈਮ ਹੀ ਨਾ ਹੁੰਦਾ ਹੋਵੇ। ਤੁਸੀਂ ਟੀ.ਵੀ. ਵੇਖ ਲਵੋ, ਅਖਬਾਰ ਪੜ੍ਹ ਲਵੋ। ਰੋਜ਼ ਟੀ.ਵੀ. ਦੇ ਵਿਚ ਇਹ ਹੀ ਹੁੰਦਾ ਹੈ ਕਿ ਫਲਾਣੀ ਥਾਂ ਆਹ ਹੋ ਗਿਆ, ਫਲਾਣੀ ਥਾਂ ਆਹ ਹੋ ਗਿਆ, ਦਿੱਲੀ ਆਹ ਹੋ ਗਿਆ। ਇਸ ਲਈ ਮੈਂ ਕਹਿਣਾ ਚਾਹੁੰਦਾ ਹਾਂ ਕਿ ਲਾਅ ਐਂਡ ਆਰਡਰ ਦੇ ਉਤੇ ਇਫੈਕਟ ਤਿੰਨ-ਚਾਰ ਚੀਜ਼ਾਂ ਕਰਦੀਆਂ ਹਨ। ਇੱਕ ਹੁੰਦੀ ਹੈ ਮਿਲੀਟੈਂਸੀ, ਕੁਝ ਤਾਂ ਲਾਅ ਐਂਡ ਆਰਡਰ ਹਿੰਦੁਸਤਾਨ ਦੇ ਵਿਚ ਮਿਲੀਟੈਂਸੀ ਕਰਕੇ ਖਰਾਬ ਹੈ। ਕਿਤੇ ਨੈਕਸੇਲਿਜ਼ਮ ਕਰਕੇ ਹੈ। ਕਿਤੇ ਜੈਨਿਕ ਕ੍ਰਾਈਮ ਹੈ। ਕੁਝ ਸੋਸ਼ੋ-ਰਿਲੀਜੀਅਸ ਟੈਨਸ਼ਨਜ਼ ਹਨ, ਜਿਵੇਂ ਆਪਾਂ ਕਹਿੰਦੇ ਹਾਂ ਕਿ ਫਲਾਣੀ ਥਾਂ ਇਹ ਹੋ ਗਿਆ ਜੀ, ਜਲੰਧਰ ਹੋ ਗਿਆ, ਮੋਗੇ ਹੋ ਗਿਆ। ਇਹ ਚਾਰ ਚੀਜ਼ਾਂ ਹਨ ਔਰ ਇਸ ਦਾ ਜਿਹੜਾ ਮਿਲੀਟੈਂਸੀ ਦਾ ਰੀਜ਼ਨ ਹੈ, ਇਹ ਆਪਾਂ ਤਾਂ ਭੁਗਤਿਆ ਹੈ, ਇਹ ਉਥੇ ਆਉਂਦੀ ਹੈ ਜਿਥੇ ਕਿਸੇ ਨਾਲ ਗਰੇਵ ਪੁਲੀਟੀਕਲ, ਇਕਨਾਮਿਕ, ਰਿਲੀਜੀਅਸ ਇਨਜਸਟਿਸ ਕੀਤੀ ਜਾਵੇ। ਮੈਂ ਇੱਕੋ ਹੀ ਗੱਲ ਕਹਿਣੀ ਚਾਹੁੰਦਾ ਹਾਂ, ਸ਼ਾਰਟ ਕਰਦਾ ਹਾਂ। ਇਹ ਵੇਖੋ ਕਿ ਇਸ ਮਿਲੀਟੈਂਸੀ ਦੇ ਕਾਰਨ ਪੰਜਾਬ ਦੇ ਵਿੱਚ ਲਾਅ ਐਂਡ ਆਰਡਰ ਦੀ ਕੀ ਪੁਜ਼ੀਸ਼ਨ ਹੈ। ਪੰਜਾਬ ਦੀਆਂ ਸਰਹੱਦਾਂ ਦੇ ਨਾਲ

[ ਮੁੱਖ ਮੰਤਰੀ ]

ਪਾਕਿਸਤਾਨ ਲਗਦਾ ਹੈ। ਪੰਜਾਬ ਦੀਆਂ ਸਰਹੱਦਾਂ ਦੇ ਨਾਲ ਜੰਮੂ ਕਸ਼ਮੀਰ ਲਗਦਾ ਹੈ। ਉਥੇ ਭਾਂਬੜ ਨਹੀਂ ਮੱਚਦੇ, ਰੋਜ਼ ਕਿਹੋ ਜਿਹੀਆਂ ਗੱਲਾਂ ਹੁੰਦੀਆਂ ਹਨ, ਲੇਕਿਨ ਇਹ ਵੀ ਹੈ ਕਿ ਇਥੇ ਅੰਤਰਰਾਸ਼ਟਰੀ ਬਾਰਡਰ ਹੈ, ਇਥੇ ਸਮੱਗਲ ਕਰਕੇ ਹਥਿਆਰ ਵੀ ਆਉਂਦੇ ਹਨ, ਇਥੇ ਐਕਸਪਲੋਸਿਵ ਮੈਟੀਰੀਅਲ ਵੀ ਆਉਂਦਾ ਹੈ ਔਰ ਇਥੇ ਕਰੰਸੀ ਨੋਟ ਵੀ ਆਉਂਦੇ ਹਨ ਲੇਕਿਨ ਮੈਂ ਖੁੱਲ੍ਹ ਕੇ ਕਹਿ ਸਕਦਾ ਹਾਂ ਕਿ with the proper handling at the political and administrative level and timely intervention by the police authorities, the State has successfully maintained the law and order situation and has not allowed any major incident to happen. ਥੋੜ੍ਹਾ ਬਹੁਤ ਹੋ ਜਾਂਦਾ ਹੈ ਜਿਥੇ ਗਵਾਂਢੀ ਇਸ ਤਰ੍ਹਾਂ ਦਾ ਹੋਵੇ। ਇਥੇ ਜੇ ਅਸੀਂ ਪੰਜਾਬ ਨੂੰ ਬਚਾਈ ਰੱਖਿਆ ਹੈ ਤਾਂ ਤੁਹਾਨੂੰ ਇਸ ਦੀ ਦਾਦ ਦੇਣੀ ਚਾਹੀਦੀ ਸੀ। ਇਸੇ ਤਰ੍ਹਾਂ ਨੈਕਸੇਲਿਜ਼ਮ ਹੈ, ਦੇਖੋ ਜਦੋਂ ਤੱਕ ਆਪਾਂ ਸਬਕ ਨਹੀਂ ਸਿੱਖਾਂਗੇ ਇਹ ਰੁਕ ਨਹੀਂ ਸਕਦਾ। ਸੈਂਟਰ ਸਰਕਾਰ ਦੇ ਹੱਥ ਵਿਚ ਸਾਰੀ ਗੱਲ ਹੈ ਕਿਉਂਕਿ ਸੂਬੇ ਦੇ ਹੱਥ ਤਾਂ ਕੁਝ ਹੁੰਦਾ ਨਹੀਂ ਹੈ, ਨੈਕਸੇਲਿਜ਼ਮ ਨੂੰ ਆਪਾਂ ਕਿਵੇਂ ਬੰਦ ਕਰ ਸਕਦੇ ਹਾਂ? ਨੈਕਸੇਲਿਜ਼ਮ ਉਥੇ ਪ੍ਰਫੁੱਲਿਤ ਹੁੰਦਾ ਹੈ ਜਿਥੇ ਗਰੀਬੀ ਹੋਵੇ, ਅਨਪੜ੍ਹਤਾ ਹੋਵੇ, ਬੇਰੁਜ਼ਗਾਰੀ ਹੋਵੇ, ਡਿਵੈਲਪਮੈਂਟ ਨਾ ਹੋਵੇ। ਉਹ ਇਸ ਚੀਜ਼ ਨੂੰ ਐਕਸਪਲਾਇਟ ਕਰਦੇ ਹਨ। ਅੱਜ ਅਜ਼ਾਦੀ ਤੋਂ ਬਾਅਦ ਸਾਡੀ ਕੀ ਹਾਲਤ ਹੈ ਕਿ 63 ਸਾਲਾਂ ਤੋਂ ਬਾਅਦ 80 ਕਰੋੜ ਦੇ ਕਰੀਬ ਸਾਡੇ ਆਦਮੀ 20 ਰੁਪਏ ਪਰ-ਡੇਅ ਲੈਂਦੇ ਹਨ, ਐਗਜੈਕਟ ਫਿਗਰਜ਼ ਤੇ ਤਾਂ ਮੈਂ ਨਹੀਂ ਜਾ ਸਕਦਾ, ਐਵੇਂ ਗਲਤੀ ਨਾ ਹੋ ਜਾਵੇ। ਇਹ ਹਾਲਤ ਹੈ ਕਿ ਲੋਕਾਂ ਨੂੰ ਕਿਤੇ ਪਾਣੀ ਨਹੀਂ ਮਿਲਦਾ, ਕਿਤੇ ਕੁਝ ਹੋਰ ਨਹੀਂ ਮਿਲਦਾ। ਮੇਰਾ ਮਤਲਬ ਹੈ ਕਿ ਨੈਕਸੇਲਿਜ਼ਮ ਨੂੰ ਤੁਸੀਂ ਇਕੱਲਾ ਬੰਦੂਕਾਂ ਦੇ ਨਾਲ ਜਾਂ ਪੁਲਿਸ ਦੇ ਨਾਲ ਜਾਂ ਫੌਜ ਨਾਲ ਖਤਮ ਨਹੀਂ ਕਰ ਸਕਦੇ। ਹਿੰਦੁਸਤਾਨ ਦੀ ਸਾਰੀ ਪਲਾਨ ਇੱਕ ਵਾਰੀ ਗਰੀਬੀ ਨੂੰ ਹਟਾਉਣ ਵਾਸਤੇ ਲਗਾ ਦਿੱਤੀ ਜਾਵੇ, ਅਨਪੜ੍ਹਤਾ ਨੂੰ ਹਟਾਉਣ ਵਾਸਤੇ ਲਗਾ ਦਿੱਤੀ ਜਾਵੇ, ਬੇਰੁਜਗਾਰੀ ਹਟਾਉਣ ਵਾਸਤੇ ਲਗਾ ਦਿੱਤੀ ਜਾਵੇ ਕਿਉਂਕਿ ਅਸਲੀ ਜਿਹੜੀ ਬਿਮਾਰੀ ਦੀ ਜੜ੍ਹ ਹੈ, ਜਦੋਂ ਤੱਕ ਇਸ ਚੀਜ਼ ਦਾ ਅਪਰੇਸ਼ਨ ਨਹੀਂ ਕਰਦੇ, ਉਦੋਂ ਤੱਕ ਇਹ ਖਤਮ ਨਹੀਂ ਹੋਣਾ। ਇਹ ਜੋ ਨੈਕਸੇਲਿਜ਼ਮ ਦਾ ਮਸਲਾ ਹੈ, ਇਸ ਲਈ ਕੁਝ ਸਟੈਪਸ ਲਏ ਹਨ, ਪਤਾ ਨਹੀਂ ਤੁਹਾਨੂੰ ਪਸੰਦ ਲੱਗਣ ਜਾਂ ਨਾ ਲੱਗਣ। ਪਹਿਲਾਂ ਤਾਂ ਅਸੀਂ ਸਟਰੈਂਥ ਦੀ ਗੱਲ ਕਰਦੇ ਹਾਂ, ਅਸੀਂ ਪੁਲਿਸ ਦੀ ਸਟਰੈਂਥ ਵਧਾਈ ਹੈ। ਸਟਰੈਂਥ ਦੇ ਬਾਰੇ ਜਿਹੜੇ ਯੂ.ਐਨ.ਓ. ਦੇ ਨਾਰਮਜ਼ ਹਨ, ਉਸ ਦੇ ਮੁਤਾਬਿਕ ਇੱਕ ਲੱਖ ਅਬਾਦੀ ਦੇ ਪਿੱਛੇ 222 ਪੁਲਿਸਮੈਨ ਹੋਣੇ ਚਾਹੀਦੇ ਹਨ। ਲੇਕਿਨ ਸਾਡੇ ਹਨ 210, ਅਸੀਂ 210 ਕਰ ਦਿੱਤੇ ਹਨ। ਜਿਹੜਾ ਇੰਡੀਆ ਦੇ ਵਿਚ ਹੈ ਉਥੇ ਇੱਕ ਲੱਖ ਪਾਪੂਲੇਸ਼ਨ ਦੇ ਪਿੱਛੇ 142 ਹੈ ਜਦ ਕਿ ਸਾਡੇ ਬਹੁਤ ਵੱਧ ਹੈ, ਮਤਲਬ ਕਿ ਸਾਡੀ ਪੁਲਿਸ ਸਟਰੈਂਥ ਠੀਕ ਹੈ। ਇਨ੍ਹਾਂ ਦਿਨਾਂ ਦੇ ਵਿਚ ਪਹਿਲਾਂ ਅਸੀਂ 4179 ਸਿਪਾਹੀ ਰਿਕਰੂਟ ਕਰ ਚੁੱਕੇ ਹਾਂ, ਇਹ 5778 ਹੋਰ ਕਰ ਚੁੱਕੇ ਹਾਂ। ਪੁਲਿਸ ਸਟੇਸ਼ਨ ਵੀ ਨਵੇਂ ਬਣਾਏ ਹਨ, ਇੰਟੈਲੀਜੈਂਸ ਵਿੰਗ ਨੂੰ ਵੀ ਤਕੜਾ ਕੀਤਾ ਜਾ ਰਿਹਾ ਹੈ, ਇੰਟੈਲੀਜੈਂਸ ਵਿੰਗ ਦੇ ਵਿਚ ਜੋ ਕਾਂਸਟੇਬਲ ਵੀ ਕੰਮ ਕਰੇਗਾ, ਉਸ ਦੀ

ਕੁਆਲੀਫਿਕੇਸ਼ਨ ਵੀ ਬੀ.ਏ. ਹੋਵੇਗੀ। ਇਸੇ ਤਰ੍ਹਾਂ ਸੁਵਿਧਾ ਸੈਂਟਰ ਵੀ ਬਣਾਏ ਹਨ ਜਿਥੇ ਕਿ ਹਰ ਸਬ ਡਵੀਜ਼ਨ ਦੇ ਵਿਚ ਸਹੂਲਤਾਂ ਹੋਣਗੀਆਂ, ਪਾਸਪੋਰਟ ਵੈਰੀਫਿਕੇਸ਼ਨ ਇਨਕੁਆਇਰੀ ਹੋਵੇ, ਆਰਮਜ਼ ਲਾਇਸੰਸ ਦਾ ਐਨ.ਓ.ਸੀ. ਲੈਣਾ ਹੋਵੇ ਜਾਂ ਇਸ ਤਰ੍ਹਾਂ ਦੀਆਂ ਜਿਹੜੀਆਂ ਛੋਟੀਆਂ-ਛੋਟੀਆਂ ਚੀਜ਼ਾਂ, ਜਿਨ੍ਹਾਂ ਦੇ ਬਾਰੇ ਲੋਕਾਂ ਨੂੰ ਤਕਲੀਫ ਹੁੰਦੀ ਹੈ, ਉਹ ਉਥੇ ਮਿਲ ਸਕਣ। ਸਪੀਕਰ ਸਾਹਿਬ, ਹੁਣ ਮੈਂ ਲੋਕਲ ਗੌਰਮਿੰਟ ਦੀ ਗੱਲ ਕਰਨੀ ਚਾਹੁੰਦਾ ਹਾਂ...

**ਮਾਨਯੋਗ ਸਪੀਕਰ :** ਮਿੰਟ ਰਹਿ ਗਏ ਹਨ 8-9...

**ਮੁੱਖ ਮੰਤਰੀ :** ਸਪੀਕਰ ਸਾਹਿਬ, ਕਦੇ ਤਾਂ ਮਿਹਰ ਕਰ ਦਿਆ ਕਰੋ। (ਹਾਸਾ) ਮੈਂ ਇਨ੍ਹਾਂ ਤੋਂ ਹਾਂ ਕਰਾ ਲੈਂਦਾ ਹਾਂ। ਬਜ਼ੁਰਗ ਆਦਮੀ ਦਾ ਕੁਝ ਤਾਂ ਮੰਨ ਲਵੋ। (ਹਾਸਾ) 15-20 ਮਿੰਟ ਹੋਰ ਦੇ ਦਿਓ, ਕੋਈ ਫਰਕ ਨਹੀਂ ਪੈਂਦਾ। ਲੋਕਲ ਗੌਰਮਿੰਟ ਦੀ ਗੱਲ ਕਰਦਾ ਹਾਂ। ਹਰ ਸ਼ਹਿਰ ਵਿਚ ਸੀਵਰੇਜ ਹੋਵੇ, ਨਾਭਾ ਸਾਹਿਬ ਨੇ ਗੱਲ ਕੀਤੀ ਹੈ, ਹਰ ਸ਼ਹਿਰ ਵਿਚ ਵਾਟਰ ਸਪਲਾਈ ਹੋਵੇ, ਸੜਕਾਂ ਹੋਣ, ਲਾਈਟਾਂ ਹੋਣ। ਹੋਰ ਚੀਜ਼ਾਂ ਵੀ ਇਸ ਵਿਚ ਆਉਂਦੀਆਂ ਹਨ। ਇਹ ਬੇਸਿਕ ਅਮੈਨਿਟੀਜ ਹਨ ਪਰ ਬਦਕਿਸਮਤੀ ਨਾਲ ਸਾਡੇ ਕਿਸੇ ਵੀ ਸ਼ਹਿਰ ਵਿਚ ਇਸ ਤਰ੍ਹਾਂ ਦਾ ਪ੍ਰਬੰਧ ਨਹੀਂ ਹੈ। ਇਨ੍ਹਾਂ ਚਾਰ ਸਾਲਾਂ ਵਿਚ ਇਸ ਵਾਸਤੇ ਅਸੀਂ ਪੈਸਾ ਦਿੱਤਾ ਹੈ 3800 ਕਰੋੜ ਰੁਪਿਆ। ਕਾਲੀਆ ਸਾਹਿਬ ਬੈਠੇ ਹਨ, ਇਹ ਸ਼ਹਿਰਾਂ ਦੀ ਡਿਵੈਲਪਮੈਂਟ ਵਾਸਤੇ ਦਿੱਤੇ ਹਨ। ਜਿਹੜਾ ਮਿਉਂਸਿਪਲ ਡਿਵੈਲਪਮੈਂਟ ਫੰਡ ਹੈ, ਉਸ ਵਿਚ ਇਸ ਤੋਂ ਇਲਾਵਾ 675 ਕਰੋੜ ਰੁਪਿਆ ਹੋਰ ਦਿੱਤਾ ਹੈ। ਅੱਗੇ ਮੈਂ ਤੁਹਾਨੂੰ ਦੱਸਦਾ ਹਾਂ ਕਿ ਇਹ ਇੱਕ ਹਿਸਟਾਰਿਕ ਫੈਸਲਾ ਹੋਵੇਗਾ। ਆਪਣੇ 141 ਸ਼ਹਿਰ ਹਨ, 83 ਸ਼ਹਿਰਾਂ ਵਿਚ, ਦੋ-ਚਾਰ ਰਹਿ ਵੀ ਸਕਦੇ ਹਨ ਪਰ 141 ਸ਼ਹਿਰਾਂ ਵਿਚੋਂ 83 ਸ਼ਹਿਰਾਂ ਵਿਚ ਵਾਟਰ ਸਪਲਾਈ, ਸੀਵਰੇਜ ਅਤੇ ਰੋਡਜ ਵਗੈਰਾ ਦਾ ਕੰਮ ਅਰੰਭ ਹੋ ਗਿਆ ਹੈ ਅਤੇ ਇਸ ਉੱਪਰ 4042 ਕਰੋੜ ਰੁਪਏ ਦਾ ਖਰਚ ਹੋਣਾ ਹੈ। (ਥੰਪਿੰਗ) ਸਾਡੀ ਕੋਸ਼ਿਸ਼ ਹੈ ਕਿ 58 ਸ਼ਹਿਰ ਜਿਹੜੇ ਰਹਿ ਗਏ ਹਨ, ਜਿਵੇਂ ਨਾਭਾ ਸਾਹਿਬ ਦਾ ਵੀ ਸ਼ਹਿਰ ਹੈ, ਨਾਭਾ ਸਾਹਿਬ ਜਿੰਨਾ ਪੈਸਾ ਤੁਸੀਂ ਮੰਗੋਗੇ ਮੈਂ ਦੇਣ ਨੂੰ ਤਿਆਰ ਹਾਂ। ਕਾਲੀਆ ਸਾਹਿਬ ਭਾਵੇਂ ਨਰਾਜ਼ ਹੋ ਜਾਣ ਕਿ ਮੈਨੂੰ ਬਿਨਾਂ ਪੁੱਛਿਆਂ ਦੇ ਦਿੱਤੇ। ਦੱਸੋ ਤੁਸੀਂ ਕੀ ਲੈਣਾ ਹੈ, ਤੁਹਾਡੇ ਕਹਿਣ ਤੇ ਮੈਂ ਕੱਲ੍ਹ ਹੀ ਚੈੱਕ ਕੱਟ ਦੇਵਾਂਗਾ। ਮੈਂ ਕਿਸੇ ਨੂੰ ਜਵਾਬ ਨਹੀਂ ਦਿੰਦਾ। ਹੁਣ ਜੇ ਮੇਰੇ ਕੋਲ ਨਾ ਹੋਣ ਤਾਂ ਮੈਂ ਕੀ ਕਰਾਂ। ਮੈਨੂੰ ਟੈਲੀਫੋਨ ਹੀ ਕਰ ਦਿਆ ਕਰੋ, ਕਦੇ ਸੱਦ ਹੀ ਲਿਆ ਕਰੋ, ਕਦੇ ਰੋਟੀ ਖੁਆ ਦਿਆ ਕਰੋ, ਚਾਹ ਪਿਲਾ ਦਿਆ ਕਰੋ...

**ਸਰਦਾਰ ਰਣਦੀਪ ਸਿੰਘ ਨਾਭਾ :** ਪੁਆਇੰਟ ਆਫ਼ ਆਰਡਰ, ਸਪੀਕਰ ਸਾਹਿਬ। ਮੁੱਖ ਮੰਤਰੀ ਸਾਹਿਬ ਨੇ ਜ਼ਿਕਰ ਕੀਤਾ ਹੈ, ਮੇਰੀ ਬੇਨਤੀ ਹੈ ਕਿ ਇਹ ਜ਼ਰੂਰ ਪ੍ਰਵਾਨ ਕਰਨ, ਚਾਹ ਪਿਲਾ ਕੇ ਰੋਟੀ ਵੀ ਖਵਾ ਦਿਆਂਗੇ।

**ਮੁੱਖ ਮੰਤਰੀ :** ਮਿਹਰਬਾਨੀ, ਤੀਜਾ ਕੰਮ ਮੈਂ ਨਹੀਂ ਕਰਦਾ। (ਹਾਸਾ) ਇਸੇ

[ ਮੁੱਖ ਮੰਤਰੀ ]

ਤਰ੍ਹਾਂ, ਸਪੀਕਰ ਸਾਹਿਬ, ਐਗਰੀਕਲਚਰ ਸਾਡੀ ਜਿੰਦ-ਜਾਨ ਹੈ। ਸਭ ਤੋਂ ਪਹਿਲਾਂ ਧੱਕਾ ਸਾਡੇ ਨਾਲ ਕਦੋਂ ਹੋਇਆ, ਵੈਸੇ ਧੱਕੇ ਤਾਂ ਸਾਡੇ ਨਾਲ ਸ਼ੁਰੂ ਤੋਂ ਹੀ ਹੋ ਗਏ ਸਨ। ਪਾਕਿਸਤਾਨ ਬਣਿਆ, ਉਹ ਤਾਂ ਮੈਂ ਨਹੀਂ ਬਣਾਇਆ, ਉਹ ਵੀ ਤੁਸੀਂ ਆਖੋਗੇ ਕਿ ਬਾਦਲ ਨੇ ਬਣਾ ਦਿੱਤਾ। ਇਹ ਹਿੰਦੁਸਤਾਨ ਦੀ ਸਰਕਾਰ ਨੇ ਬਣਾਇਆ ਸੀ। ਉਦੋਂ ਪੰਜਾਬ ਦੇ ਲੋਕਾਂ ਨੇ 67 ਲੱਖ ਏਕੜ ਜ਼ਮੀਨ ਛੱਡੀ ਅਤੇ ਸਾਨੂੰ ਮਿਲੀ 42 ਲੱਖ ਏਕੜ। ਚਾਹੀਦਾ ਤਾਂ ਇਹ ਸੀ ਕਿ ਸਾਡੇ ਲੋਕਾਂ ਨੂੰ 30% ਵਾਧੂ ਕੰਪਨਸੇਸ਼ਨ ਦਿੰਦੇ। ਘਰ ਛੱਡਣਾ, ਜਾਇਦਾਦਾਂ, ਜ਼ਮੀਨ ਛੱਡਣੀ ਇਹ ਬੜਾ ਔਖਾ ਕੰਮ ਹੈ। 67 ਲੱਖ ਏਕੜ ਛੱਡ ਕੇ ਆਏ ਸੀ ਅਤੇ ਮਿਲੀ ਸਿਰਫ਼ 42 ਲੱਖ ਏਕੜ। ਸਭ ਤੋਂ ਵੱਡੀ ਗੱਲ ਕਿ ਜਿਹੜੀ ਇਰੀਗੇਟਿਡ ਲੈਂਡ ਸੀ ਉਹ 22 ਲੱਖ ਏਕੜ ਛੱਡੀ ਸੀ ਅਤੇ ਸਿਰਫ਼ 4 ਲੱਖ ਏਕੜ ਮਿਲੀ। ਕਿੰਨਾ ਵੱਡਾ ਨੁਕਸਾਨ ਉਸ ਵੇਲੇ ਪੰਜਾਬ ਦਾ ਹੋ ਗਿਆ। ਸਪੀਕਰ ਸਾਹਿਬ, ਇੱਕ ਗੱਲ ਮੈਂ ਹੋਰ ਕਰਾਂਗਾ, ਮੈਂ ਸ਼ਾਰਟ ਕਰ ਰਿਹਾ ਹਾਂ, ਇੱਕ ਨਵੀਂ ਫਰਟੇਲਾਈਜਰ ਪਾਲਿਸੀ ਇਸ ਬਜਟ ਵਿਚ ਆ ਰਹੀ ਹੈ ਕਿ ਜਿਹੜਾ ਸਮਾਲ ਫਾਰਮਰ ਹੈ, ਉਸ ਨੂੰ ਡਾਇਰੈਕਟ ਦੇਵਾਂਗੇ, ਨਿਊਟ੍ਰੀਸ਼ਨ ਬੇਸਡ ਦੇਵਾਂਗੇ। ਇਸ ਨਵੀਂ ਫਰਟੇਲਾਈਜਰ ਪਾਲਿਸੀ ਨਾਲ ਬੜਾ ਵੱਡਾ ਧੱਕਾ ਹੈ। ਇਹ ਵੀ ਸਾਡੇ ਨਾਲ ਬੜਾ ਵੱਡਾ ਧੱਕਾ ਹੋਇਆ ਹੈ। ਆਰ.ਕੇ.ਵੀ.ਵਾਈ. ਦੀ ਮੈਂ ਗੱਲ ਕਰ ਦਿੱਤੀ ਹੈ। ਮੈਂ ਦੱਸਦਾ ਹਾਂ ਕਿ ਹੋ ਕੀ ਰਿਹਾ ਹੈ। ਅਸੀਂ ਹਵਾਈ ਕਿਲ੍ਹਿਆਂ ਵਿਚ ਇੱਕ-ਦੂਜੇ ਦੀ ਨਿੰਦਾ ਕਰੀ ਜਾਂਦੇ ਹਾਂ ਕਿ ਅਸੀਂ ਰਾਈਸ ਕਿੰਨੀ ਪ੍ਰੋਡਿਊਸ ਕਰਦੇ ਹਾਂ ਪਰ ਜਿਹੜਾ ਨੈਸ਼ਨਲ ਫੂਡ ਸਿਕਿਓਰਟੀ ਮਿਸ਼ਨ ਹੈ, ਉਸ ਵਿਚ ਪੰਜਾਬ ਨੂੰ ਕੋਈ ਵੀ ਸਕੀਮ ਨਹੀਂ ਦਿੱਤੀ। ਇਹ ਤੁਸੀਂ ਆਪ ਦੇਖ ਲਓ। ਸਟੇਟ ਗੌਰਮਿੰਟ ਨੇ ਕੁਝ ਸਟੈੱਪਸ ਆਪ ਲਏ ਹਨ। ਇੱਕ ਮੈਂਬਰ ਸਾਹਿਬ ਵੱਲੋਂ ਕਿਹਾ ਗਿਆ ਸੀ ਕਿ ਸੈਂਟਰ ਵੱਲੋਂ ਕਿਸਾਨਾਂ ਨੂੰ ਡੀਜਲ ਵਾਸਤੇ ਜਿਹੜੇ ਪੰਜਾਬ ਸਰਕਾਰ ਨੂੰ ਪੈਸੇ ਆਏ ਹਨ, ਉਸ ਵਿਚੋਂ ਅਸੀਂ ਕਿਸਾਨਾਂ ਨੂੰ ਕੁਝ ਨਹੀਂ ਦਿੱਤਾ। ਦੇਖੋ, ਕਿੰਨਾ ਵੀ ਮਿਲ ਜਾਵੇ it is for the Punjab Government. 150 ਕਰੋੜ ਦੇ ਦਿੱਤਾ ਹੈ ਅਤੇ 150 ਕਰੋੜ ਹੋਰ ਦੇਣਾ ਹੈ, 300 ਕਰੋੜ ਰੁਪਿਆ ਉਸ ਸਕੀਮ ਵਿਚੋਂ ਦਿੱਤਾ ਹੈ। ਇਸੇ ਤਰ੍ਹਾਂ ਹੋਰ ਬਹੁਤ ਸਾਰੀਆਂ ਚੀਜ਼ਾਂ ਫਾਰਮਰਜ਼ ਨੂੰ ਦਿੱਤੀਆਂ ਹਨ।

ਸਪੀਕਰ ਸਾਹਿਬ, ਹੁਣ ਮੈਂ ਇੰਡਸਟਰੀ ਬਾਰੇ ਗੱਲ ਕਰਨੀ ਚਾਹੁੰਦਾ ਹਾਂ। ਇੰਡਸਟਰੀ ਸਾਡੇ ਕੋਲ ਸਿਰਫ 16% ਹੈ ਕਿਉਂਕਿ ਬਹੁਤ ਇੰਡਸਟਰੀ ਇਥੋਂ ਭੱਜ ਗਈ ਹੈ ਜਿਸ ਦੀ ਬੈਕਗਰਾਊਂਡ ਬਾਰੇ ਤੁਹਾਨੂੰ ਪਤਾ ਹੀ ਹੈ। ਲੇਕਿਨ ਮੈਂ ਦੱਸਦਾ ਹਾਂ ਕਿ ਸਾਡੀਆਂ ਪਾਲਿਸੀਆਂ ਤੇ ਵਰਲਡ ਬੈਂਕ ਦਾ ਕੀ ਪ੍ਰਤੀਕਰਮ ਹੈ। ਵਰਲਡ ਬੈਂਕ ਦੀ ਰਿਪੋਰਟ ਹੈ "Doing Business in India-2009". The Report has rated Punjab State out of 17 States as number one for doing business in India, where it is easiest." (ਥੰਪਿੰਗ) ਸਾਰੇ ਹਿੰਦੁਸਤਾਨ ਵਿਚੋਂ ਇਥੇ ਇੰਡਸਟਰੀ ਲਾਉਣੀ ਈਜ਼ੀਐਸਟ ਹੈ। ਜੇ ਮੈਂ ਕਹਿੰਦਾ ਹਾਂ ਤਾਂ ਤੁਸੀਂ ਮੰਨਦੇ ਹੀ ਨਹੀਂ ਪਰ ਇਹ ਮੈਂ ਨਹੀਂ ਕਹਿ ਰਿਹਾ, ਵਰਲਡ ਬੈਂਕ ਦੀ ਰਿਪੋਰਟ ਕਹਿ ਰਹੀ ਹੈ।

**ਸਰਦਾਰ ਦਰਸ਼ਨ ਸਿੰਘ ਬਰਾੜ (ਬੈਠੇ-ਬੈਠੇ) :** ਲੱਗੀਆਂ ਕਿੰਨੀਆਂ ਕੁ ਹਨ ਜੀ?

**ਮੁੱਖ ਮੰਤਰੀ :** ਤੁਹਾਨੂੰ ਵਿਖਾ ਲਿਆਵਾਂਗੇ ਜੀ। ਤੁਸੀਂ ਇੰਡਸਟਰੀਆਂ ਵੇਖਦੇ ਹੀ ਨਹੀਂ, ਉਤੋਂ-ਉਤੋਂ ਹੀ ਚਲੇ ਜਾਂਦੇ ਹੋ। ਸਪੀਕਰ ਸਾਹਿਬ, ਇਥੇ ਗੁਰੂ ਗੋਬਿੰਦ ਸਿੰਘ ਰਿਫਾਈਨਰੀ ਬਾਰੇ ਬੜੀਆਂ ਗੱਲਾਂ ਹੋਈਆਂ ਹਨ। ਮੈਨੂੰ ਜੇ 10-15 ਮਿੰਟ ਹੋਰ ਦੇ ਦਿਓ ਤਾਂ ਬੜੀ ਮੇਹਰਬਾਨੀ ਹੋਵੇਗੀ ਕਿਉਂਕਿ ਮੈਂ ਅਜੇ ਹੋਰ ਬੋਲਣਾ ਹੈ। ਇਸ ਸੈਸ਼ਨ ਵਿਚ ਮੈਂ ਅਜੇ ਕੁਝ ਬੋਲਿਆ ਹੀ ਨਹੀਂ ਹਾਂ। ਮੈਂ ਬਹੁਤਾ ਜ਼ਿਅਦਾ ਨਹੀਂ ਬੋਲਣਾ, ਸਿਰਫ ਥੋੜ੍ਹਾ-ਥੋੜ੍ਹਾ ਹੀ ਦੱਸ ਰਿਹਾ ਹਾਂ। ਕਾਫੀ ਕੁਝ ਛੱਡੀ ਜਾ ਰਿਹਾ ਹਾਂ। ਮੈਂ ਜ਼ਿਆਦਾ ਬੇਅਰਾਮ ਵੀ ਨਹੀਂ ਕਰਨਾ ਚਾਹੁੰਦਾ।

---

## EXTENSION OF TIME OF THE SITTING

**ਮਾਨਯੋਗ ਸਪੀਕਰ :** ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਮਾਨਯੋਗ ਮੁੱਖ ਮੰਤਰੀ ਜੀ ਦਾ ਭਾਸ਼ਣ ਖਤਮ ਹੋਣ ਤੱਕ ਸਦਨ ਦੀ ਕਾਰਵਾਈ ਦਾ ਸਮਾਂ ਵਧਾ ਦਿੱਤਾ ਜਾਵੇ ਜੀ।

(ਅਵਾਜ਼ਾਂ : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ :** ਸਦਨ ਦਾ ਸਮਾਂ ਮਾਨਯੋਗ ਮੁੱਖ ਮੰਤਰੀ ਜੀ ਦਾ ਭਾਸ਼ਣ ਖਤਮ ਹੋਣ ਤੱਕ ਵਧਾਇਆ ਜਾਂਦਾ ਹੈ। ਅਗਲਾ ਸੈਸ਼ਨ 3.20 ਤੇ ਸ਼ੁਰੂ ਹੋਵੇਗਾ।

---

## DISCUSSION ON GOVERNOR'S ADDRESS AND VOTE ON THE MOTION OF THANKS *(RESUMPTION)*

**ਮੁੱਖ ਮੰਤਰੀ :** ਗੁਰੂ ਗੋਬਿੰਦ ਸਿੰਘ ਰਿਫਾਈਨਰੀ ਨੂੰ ਲਿਆਉਣ ਵਿਚ ਮੈਨੂੰ ਪਤਾ ਹੈ ਕਿ ਕਿੰਨੀਆਂ ਰੁਕਾਵਟਾਂ ਪਈਆਂ। ਮੈਂ ਵਾਜਪਾਈ ਸਾਹਿਬ ਦਾ ਧੰਨਵਾਦੀ ਹਾਂ। ਰਿਲਾਇੰਸ ਕੰਪਨੀ ਨਹੀਂ ਚਾਹੁੰਦੀ ਸੀ ਕਿ ਇਹ ਰਿਫਾਈਨਰੀ ਇਥੇ ਲੱਗੇ ਅਤੇ ਜਿਸ ਸਿਸਟਮ ਵਿਚ ਅਸੀਂ ਲਾਉਣੀ ਚਾਹੁੰਦੇ ਹਾਂ, ਉਹ ਲੱਗੇ। ਹਰ ਲੈਵਲ ਤੇ ਉਨ੍ਹਾਂ ਨੇ ਰੁਕਾਵਟ ਪਾਈ। ਮੈਂ ਪ੍ਰਧਾਨ ਮੰਤਰੀ ਜੀ ਨੂੰ ਦੱਸਿਆ ਕਿ ਮੈਂ ਕੁਝ ਨਹੀਂ ਕਹਿੰਦਾ, ਸਿਰਫ ਸਾਡੇ ਨਾਲ ਇਨਸਾਫ ਕਰੋ, ਜੇ ਸਾਨੂੰ ਅਜ਼ਾਦੀ ਤੋਂ ਬਾਅਦ ਕੋਈ ਵੱਡਾ ਪ੍ਰਾਜੈਕਟ ਪਹਿਲਾਂ ਮਿਲਿਆ ਹੈ ਤਾਂ ਸਾਨੂੰ ਬੇਸ਼ੱਕ ਇਹ ਨਾ ਦਿਓ। ਪਰ ਸਾਨੂੰ ਪਹਿਲਾਂ ਕੁਝ ਨਹੀਂ ਮਿਲਿਆ। ਇੱਕੋ ਹੀ ਰਿਫਾਈਨਰੀ ਸਾਰੇ ਹਿੰਦੁਸਤਾਨ ਵਿਚ ਦੇਣੀ ਸੀ। ਉਹ ਵਾਜਪਾਈ ਸਾਹਿਬ ਨੇ ਮੈਨੂੰ ਆਪ ਕੁਝ ਦਿਨਾਂ ਬਾਅਦ ਬੁਲਾ ਕੇ ਕਿਹਾ ਕਿ, "ਮੈਂ ਸਾਰਾ ਰਿਕਾਰਡ ਵੇਖਿਆ ਹੈ ਅਤੇ ਇਸ

[ ਮੁੱਖ ਮੰਤਰੀ ]

ਰਿਫਾਈਨਰੀ ਦਾ ਹੱਕ ਤੁਹਾਡਾ ਹੈ। ਮੈਂ ਇਕੱਲਾ ਸੈਂਕਸ਼ਨ ਹੀ ਨਹੀਂ ਕਰਦਾ ਸਗੋਂ ਇਸ ਦਾ ਫਾਊਂਡੇਸ਼ਨ ਸਟੋਨ ਵੀ ਆਪ ਰੱਖਾਂਗਾ।" (ਥੰਪਿੰਗ) ਵਾਜਪਾਈ ਸਾਹਿਬ, ਨੇ ਇਹ ਸਾਨੂੰ ਦਿੱਤੀ। ਇਹ ਫੁਲੋਖਾਰੀ ਪਿੰਡ ਵਿਚ ਹੈ। (ਵਿਘਨ) ਇਹ ਹੈ ਤਾਂ ਤੁਹਾਡੇ ਉਧਰ ਹੀ। (ਵਿਘਨ)

**ਸਰਦਾਰ ਸੁਰਿੰਦਰ ਪਾਲ ਸਿੰਘ ਸਿਬੀਆ :** ** **

**ਮਾਨਯੋਗ ਸਪੀਕਰ :** ਬੈਠੋ ਜੀ। (ਵਿਘਨ) ਸੁਣ ਲਵੋ ਜੀ। This is No Point of Order.

**ਮੁੱਖ ਮੰਤਰੀ :** ਕਾਈਂਡਲੀ ਸੁਣੋ। ਮੈਂ ਲੀਡਰ ਆਫ ਦਿ ਆਪੋਜੀਸ਼ਨ ਨੂੰ ਆਖਾਂਗਾ ਕਿ ਉਹ ਤਸਦੀਕ ਕਰ ਲੈਣ ਕਿ ਕਿਹੜੀ ਚੀਜ਼ ਕਿਸ ਤਾਰੀਕ ਨੂੰ ਪ੍ਰਾਈਮ ਮਨਿਸਟਰ ਨੇ ਸੈਂਕਸ਼ਨ ਕੀਤੀ ਹੈ। ਇਹ ਸੌਖੀ ਜਿਹੀ ਗੱਲ ਹੈ। ਇਹ ਕੋਈ ਲੁਕੋਅ ਵਾਲੀ ਗੱਲ ਨਹੀਂ ਹੈ। ਰੌਲੇ-ਗੌਲੇ ਵਿਚ ਇਹ ਨਹੀਂ ਕਰਵਾਈ ਜਾਂਦੀ। ਸਪੀਕਰ ਸਾਹਿਬ, ਉਦੋਂ ਇਸ ਤੇ ਖਰਚਾ 16000 ਕਰੋੜ ਰੁਪਏ ਸੀ, ਹੁਣ ਸਾਡੀ ਗਲਤੀ ਨਾਲ ਜਿਹੜੀ ਅਸੀਂ ਬੰਦ ਕਰ ਦਿੱਤੀ, ਉਸ ਤੇ ਹੁਣ 3000 ਕਰੋੜ ਰੁਪਏ ਵੀ ਉਹ ਖਰਚ ਕਰ ਗਿਆ। ਇਸ ਦਾ ਬੜਾ ਹੀ ਫਾਇਦਾ ਹੋਣਾ ਹੈ। ਇਨ੍ਹਾਂ ਨੇ ਕਿਹਾ ਕਿ ਕੋਈ ਫਾਇਦਾ ਨਹੀਂ। ਜੇ ਮੈਂ ਕੁਝ ਕਹਾਂ ਤਾਂ ਤੁਹਾਨੂੰ ਯਕੀਨ ਨਹੀਂ ਆਉਣਾ। ਹੁਣ ਮੈਂ ਨਹੀਂ ਕਹਿੰਦਾ, ਇੱਕ ਇੰਡੀਪੈਂਡੈਂਟ ਸਟੱਡੀ ਕਰਵਾਈ ਗਈ ਹੈ, ਯੂਨੀਵਰਸਿਟੀ ਬਿਜਨਸ਼ ਸਕੂਲ ਆਫ ਪੰਜਾਬ ਯੂਨੀਵਰਸਿਟੀ ਤੋਂ, ਪੰਜਾਬ ਯੂਨੀਵਰਸਿਟੀ ਦਾ ਕੋਈ ਬਿਜਨਸ਼ ਸੈਂਟਰ ਹੋਣਾ ਹੈ। "Business School of Punjab University, Chandigarh has quantified total benefit of Rs. 7254 Crores per year to the State income through backward and forward linkage." ਇਹ ਮੈਂ ਤਾਂ ਨਹੀਂ ਕਹਿ ਰਿਹਾ। ਚਲੋ ਇਸ ਬਹਿਸ ਵਿਚ ਪੈਣ ਦੀ ਕੀ ਲੋੜ ਹੈ। ਔਰ ਇਹ ਕਹਿੰਦੇ ਕਿ ਉਨ੍ਹਾਂ ਨੂੰ ਬਹੁਤ ਕੁਝ ਦੇ ਦਿੱਤਾ ਜੀ। ਜਿਹੜੇ ਉਨ੍ਹਾਂ ਨੂੰ ਕਨਸੈਸ਼ਨ ਦਿੱਤੇ ਹਨ, ਉਹ ਕਾਂਗਰਸ ਗੌਰਮਿੰਟ ਵੇਲੇ ਦਿੱਤੇ ਗਏ ਹਨ। ਅਸੀਂ ਕੋਈ ਵਧਾਏ ਨਹੀਂ ਔਰ ਪ੍ਰਾਇਮ ਮਨਿਸਟਰ ਆਫਿਸ ਨੇ ਇੰਟਰਵੀਨ ਕਰਕੇ ਔਰ ਪੈਟਰੋਲੀਅਮ ਮਨਿਸਟਰੀ ਨਾਲ ਮਿਲ ਕੇ ਇਹ ਸਾਰਾ ਕੁਝ ਕੀਤਾ ਹੈ। ਸਾਡਾ ਤਾਂ ਉਸ ਵਿਚ ਰੱਤੀ ਭਰ ਨਹੀਂ ਹੈ ਕਿ ਅਸੀਂ ਵਧਾ ਦਿੱਤੇ ਜਾਂ ਘਟਾ ਦਿੱਤੇ ਜਾਂ ਆਹ ਕਰ ਦਿੱਤਾ। ਇਸ ਵਿਚ ਕੋਈ ਸ਼ੱਕ ਹੈ ਤਾਂ ਤੁਸੀਂ ਦਸੋ। ਕਨਸੈਸ਼ਨ ਗਰਾਂਟ ਕਰਨ ਦੀ ਡੇਟ 12 ਅਗਸਤ, 2005 ਹੈ। ਜਿਹੜੀ ਡੀਡ ਹੋਈ ਹੈ, ਜੇਕਰ ਡੀਡ ਦੀ ਕਾਪੀ ਤੁਸੀਂ ਕਹੋ ਤਾਂ ਮੈਂ ਤੁਹਾਨੂੰ ਡੀਡ ਦੀ ਕਾਪੀ ਵੀ ਦੇ ਦਿੰਦਾ ਹਾਂ ਤਾਂ ਕਿ ਤੁਹਾਨੂੰ ਤਾਰੀਖ ਦਾ ਕਲੀਅਰ ਹੋ ਜਾਵੇ। ਬਾਕੀ ਇੰਡਸਟਰੀ ਦੀ ਗੱਲ ਸੀ। ਇੰਡਸਟਰੀ ਦੀ ਸਬਸਿਡੀ ਦੀ ਗੱਲ ਹੈ। ਕੈਪੀਟਲ ਸਬਸਿਡੀ ਤਾਂ ਚਲੋ ਜੋ ਦੇਣੀ ਸੀ ਅਸੀਂ ਦਿੱਤੀ ਹੈ। 405 ਕਰੋੜ ਰੁਪਿਆ

**Expunged as ordered by the Chair.

ਡਿਸਬਰਸ ਹੋ ਗਿਆ ਹੈ ਔਰ 95 ਕਰੋੜ ਹੋਰ ਰਹਿੰਦੀ ਹੈ, ਉਹ ਵੀ ਦੇ ਦਿਆਂਗੇ। ਨਵੀਂ ਇੰਡਸਟ੍ਰੀਅਲ ਪਾਲਿਸੀ ਲਿਆਂਦੀ ਹੈ ਜਿਸ ਦੇ ਵਿਚ on-line submission of common application form is being introduced for clearance related to department. ਸਾਰਾ ਕੰਮ ਆਨਲਾਈਨ ਹੋਣਾ ਹੈ ਤੇ ਕਿਸੇ ਨੂੰ ਵੀ ਕਿਸੇ ਦਫਤਰ ਜਾਂ ਕਿਤੇ ਹੋਰ ਜਾਣ ਦੀ ਲੋੜ ਨਹੀਂ। ਪਹਿਲਾਂ ਹੁੰਦਾ ਸੀ ਕਿ ਜਿਹੜੇ ਸਾਡੇ ਬੁਆਇਲਰਜ਼ ਹਨ, ਵੇਟਸ ਐਂਡ ਮਈਅਰਜ਼ ਹਨ, ਇਲੈਕਟ੍ਰੀਕਲ ਇੰਸਟਾਲੇਸ਼ਨਜ਼ ਹਨ, ਪਹਿਲਾਂ ਇਸ ਦੀ ਇੰਸਪੈਕਸ਼ਨ ਇੰਸਪੈਕਟਰ ਕਰਦੇ ਸਨ, ਹੁਣ ਅਸੀਂ ਆਊਟਸੋਰਸਿੰਗ ਕਰ ਦਿੱਤੀ ਹੈ। ਇੱਕ ਪਹਿਲੀ ਗੱਲ ਅਸੀਂ ਕੀਤੀ ਹੈ ਕਿ ਜੇਕਰ ਕਿਸੇ ਨੇ ਇੰਡਸਟ੍ਰੀ ਲਾਉਣੀ ਹੋਵੇ ਤਾਂ ਚੇਂਜ ਆਫ ਲੈਂਡ ਯੂਜ਼ ਦਾ ਕੋਈ ਖਰਚਾ ਨਹੀਂ। (ਥੰਪਿੰਗ) ਕਿੰਨੀ ਵੱਡੀ ਗੱਲ ਹੈ। ਔਰ ਜਿਹੜੀ ਆਈ.ਟੀ. ਇੰਡਸਟਰੀ ਲਗਾਉਣੀ ਹੁੰਦੀ ਹੈ, ਹਾਲੇ ਕੱਲ੍ਹ ਹੀ ਮੈਨੂੰ ਕੁਆਰਕ ਵਾਲੇ ਮਿਲ ਕੇ ਗਏ ਹਨ, ਉਹ ਤਾਂ ਬੜੀ ਵੱਡੀ ਇੰਡਸਟ੍ਰੀ ਲਗਾਉਣਾ ਚਾਹੁੰਦੇ ਹਨ, ਉਨ੍ਹਾਂ ਨੂੰ ਬੜੀਆਂ ਰਿਆਇਤਾਂ ਦਿੱਤੀਆਂ ਹਨ, floor area ratio to I.T. industry. ਉਨ੍ਹਾਂ ਨੂੰ ਡੀ-ਲਿੰਕ ਕੀਤਾ ਹੈ, ਇਨਵੈਸਟਮੈਂਟ ਜਿਹੜੀ ਕਰਨਗੇ। ਐਗਜ਼ੰਪਸ਼ਨ ਫਰਾਮ ਪਾਲਿਊਸ਼ਨ ਕੰਟਰੋਲ ਬੋਰਡ, ਲੇਬਰ ਲਾਅ ਹਰ ਚੀਜ਼ ਕਰ ਦਿੱਤੀ ਹੈ। ਪਾਵਰ ਵੀ ਆਈ.ਟੀ. ਇੰਡਸਟ੍ਰੀ ਨੂੰ ਇੰਡਸਟ੍ਰੀਅਲ ਰੇਟ ਤੇ ਦਿੱਤੀ ਜਾਵੇਗੀ, ਇਲੈਕਟ੍ਰੀਸਿਟੀ ਡਿਊਟੀ ਵੀ ਨਹੀਂ ਲਈ ਜਾਵੇਗੀ, ਸਟੈਂਪ ਡਿਊਟੀ ਵੀ ਨਹੀਂ ਲਈ ਜਾਵੇਗੀ ਔਰ ਮੈਗਾ ਪ੍ਰੋਜੈਕਟਸ ਬਾਰੇ ਵੀ ਅਸੀਂ ਪਾਲਿਸੀ ਬਣਾ ਦਿੱਤੀ ਹੈ। ਇਹ ਨਹੀਂ ਕਿ ਇੱਕ-ਇੱਕ ਨੂੰ ਸੱਦੋ, ਇੱਕ-ਇੱਕ ਨੂੰ ਅਲਗ-ਅਲਗ ਦਿਓ, ਮੈਗਾ ਪ੍ਰੋਜੈਕਟਸ ਦੀ ਵੀ ਪਾਲਿਸੀ ਬਣਾ ਦਿੱਤੀ ਹੈ, ਜਿਹੜਾ ਉਸ ਵਿਚ ਆਵੇਗਾ ਸਾਰਿਆਂ ਨੂੰ ਦੇ ਦਿੱਤਾ ਜਾਵੇਗਾ। ਇਸੇ ਤਰ੍ਹਾਂ ਹੋਰ ਸਪੈਸ਼ਲ ਇਕਨਾਮਿਕ ਜੋਨ ਵੀ ਬਣਾਏ ਹਨ। ਕਲਸਟਰਜ਼ ਆਫ ਡਿਵੈਲਪਮੈਂਟ ਆਫ ਹੈਂਡ ਟੂਲਜ਼ ਦਾ ਜਲੰਧਰ ਹੋ ਗਿਆ ਹੈ ਔਰ ਮਸ਼ੀਨ ਟੂਲਜ਼ ਦਾ ਬਟਾਲੇ ਹੋ ਗਿਆ ਹੈ। ਇਸ ਦੇ ਪੈਸੇ ਵੀ ਆ ਗਏ ਹਨ। ਇਸੇ ਤਰ੍ਹਾਂ ਇੱਕ ਲੈਂਡ ਬੈਂਕ ਬਣਾ ਰਹੇ ਹਾਂ। ਇੱਕ ਰਾਜਪੁਰੇ ਦੀ ਗੱਲ ਚਲ ਰਹੀ ਹੈ, ਇੱਕ ਰੋਪੜ ਵੀ ਚਲ ਰਹੀ ਹੈ ਤਾਂ ਕਿ ਜਦੋਂ ਵੀ ਕੋਈ ਆਵੇ ਤਾਂ ਉਹ ਸਾਰਾ ਹੋ ਜਾਵੇ। ਇੱਕ ਆਪਣੇ ਮੋਹਾਲੀ ਵਾਲੇ ਐਮ.ਐਲ.ਏ. ਸਾਹਿਬ, ਮੋਹਾਲੀ ਵਿਖੇ ਬਹੁਤ ਕੁਝ ਕੀਤਾ ਹੈ ਪਰ ਇਹ ਹੁਣ ਅਹਿਸਾਨ ਨਹੀਂ ਮੰਨਦੇ ਤਾਂ ਕੀ ਕਰੀਏ? ਜੇ ਮੋਹਾਲੀ ਵਿਚ ਕੁਝ ਨਹੀਂ ਹੋਇਆ ਤਾਂ ਕਿਤੇ ਵੀ ਕੁਝ ਨਹੀਂ ਹੋਇਆ। ਨੈਸ਼ਨਲ ਲੈਵਲ ਉਤੇ ਇੰਸਟੀਚਿਊਟ ਆਫ ਫੈਸ਼ਨ ਟੈਕਨਾਲੋਜ਼ੀ ਦਾ ਸੀ, ਉਸ ਨੂੰ ਸੈਂਟਰ ਦੇ ਨਿਫਟ ਮੁਤਾਬਿਕ ਡਿਗਰੀਆਂ ਮਿਲਣਗੀਆਂ, ਪਹਿਲਾਂ ਉਥੇ ਡਿਪਲੋਮਾ ਮਿਲਦਾ ਸੀ। ਇਹ ਤੁਸੀਂ ਕਦੇ ਪੜ੍ਹ ਕੇ ਵੇਖੋ। ਜਿਹੜਾ ਉਥੇ ਡਿਗਰੀ ਕਰੇਗਾ ਤੁਸੀਂ ਇਸ ਦੇ ਫਾਇਦੇ ਬਾਅਦ ਵਿਚ ਵੇਖੋਗੇ, ਇਹ ਗੱਲ ਵੀ ਮੈਂ ਧਿਆਨ ਵਿਚ ਲਿਆਉਣੀ ਚਾਹੁੰਦਾ ਹਾਂ। ਇੱਕ ਮੈਂ ਬੇਨਤੀ ਕਰਾਂਗਾ ਕਾਲੀਆ ਸਾਹਿਬ ਨੂੰ ਕਿ ਕੱਲ੍ਹ ਨੂੰ ਰੈਜੋਲਿਊਸ਼ਨ ਅਲਾਓ ਕਰ ਦਿਉ ਕਿਉਂਕਿ ਇਸ ਦੇ ਵਿਚ ਸਾਰੀ ਸਟੇਟ ਦਾ ਹੀ ਇੰਟਰੈਸਟ ਹੈ। ਉਹ ਇਹ ਹੈ ਕਿ ਇਸ ਸੈਂਟਰ ਦੇ ਬਜਟ ਵਿਚ 10 ਪ੍ਰਤੀਸ਼ਤ ਸੈਂਟਰਲ ਐਕਸਾਈਜ਼ ਟੈਕਸ ਆਨ ਬਰਾਂਡਿਡ

[ ਮੁੱਖ ਮੰਤਰੀ ]

ਰੈਡੀਮੇਡ ਗਾਰਮੈਂਟਸ ਉਤੇ ਲਗਾ ਦਿੱਤਾ ਹੈ, ਇਸ ਦੇ ਨਾਲ ਬਹੁਤ ਵੱਡਾ ਇਫੈਕਟ ਪਵੇਗਾ ਸਾਡੇ ਗਾਰਮੈਂਟਸ ਦੀ ਸਮਾਲ ਸਕੇਲ ਇੰਡਸਟਰੀ ਤੇ, ਉਹ ਮਰ ਜਾਂਵੇਗੀ। ਇੱਕ ਪ੍ਰਤੀਸ਼ਤ ਸੈਂਟਰਲ ਐਕਸਾਈਜ਼ ਟੈਕਸ ਆਨ ਸੁਇੰਗ ਮਸ਼ੀਨਜ਼ ਉਤੇ ਵੀ ਲਗਾ ਦਿੱਤਾ ਹੈ, ਬਾਈ ਸਾਈਕਲ ਐਕਸਪੋਰਟ ਗੁੱਡਜ਼ ਉਤੇ ਲਗਾ ਦਿੱਤਾ। ਇਹ ਸਾਰੀ ਸਮਾਲ ਸਕੇਲ ਇੰਡਸਟਰੀ ਜਿਹੜੀ ਹੈ, ਇਸ ਪਾਸੇ ਮੈਂ ਪ੍ਰਧਾਨ ਮੰਤਰੀ ਜੀ ਨੂੰ ਚਿੱਠੀ ਵੀ ਲਿਖੀ ਸੀ ਅਤੇ ਇਸ ਵਾਸਤੇ ਅਸੀਂ ਆਪਣੀ ਪੂਰੀ ਕੋਸ਼ਿਸ਼ ਕਰਾਂਗੇ।

ਇਸ ਤੋਂ ਅੱਗੇ ਹਾਇਰ ਐਜੂਕੇਸ਼ਨ ਬੜੀ ਜ਼ਰੂਰੀ ਹੈ। ਇਸ ਵਿਚ ਵੀ ਰੈਵੋਲਿਊਸ਼ਨਰੀ ਸਟੈਪਸ ਲਏ ਗਏ ਹਨ। ਕਿੰਨੀਆਂ ਹੀ ਨਵੀਆਂ ਯੂਨੀਵਰਸਿਟੀਆਂ ਬਣ ਗਈਆਂ ਹਨ, ਐਨ.ਸੀ.ਸੀ.ਸਿਖਲਾਈ ਅਕਾਦਮੀਆਂ ਵੀ ਬਣ ਰਹੀਆਂ ਹਨ, ਨਵੇਂ ਚਾਰ ਕਾਲਜ ਵੀ ਖੋਲ੍ਹੇ ਸਨ ਉਦੋਂ ਦੀ ਗੌਰਮਿੰਟ ਨੇ, ਦੋ ਤਾਂ ਇੱਕ ਦਮ ਬੰਦ ਹੀ ਹੋ ਗਏ ਸਨ। ਮੇਰਾ ਖਿਆਲ ਹੈ ਕਿ ਬੀਬੀ ਜੀ ਇੱਕ ਤਾਂ ਤੁਹਾਡੇ ਬੰਦ ਹੋਇਆ ਹੈ। ਪਿਛਲੀ ਸਰਕਾਰ ਨੇ ਲਹਿਰਾਗਾਗਾ ਵਿਚ ਗੁਰਨਾ ਖੁਰਦ ਵਿਚ ਖੋਲ੍ਹਿਆ ਸੀ। ਮੇਰਾ ਖਿਆਲ ਹੈ ਕਿ ਹੁਣ ਉਹ ਉਥੇ ਨਹੀਂ ਹੈ। ਬੱਸ ਉਦੋਂ ਹੀ ਖੋਲ੍ਹਿਆ ਸੀ, ਉਦੋਂ ਹੀ ਬੰਦ ਹੋ ਗਿਆ। ਕਾਗਜ਼ਾਂ ਵਿਚ ਹੀ ਖੋਲ੍ਹਿਆ ਸੀ। ਬੀਬੀ ਜੀ ਦੇ ਹੁੰਦੇ ਹੀ ਬੰਦ ਹੋ ਗਿਆ ਸੀ, ਪਤਾ ਨਹੀਂ ਕਿਉਂ ਹੋ ਗਿਆ? ਇੱਕ ਹੋਰ ਖੋਲ੍ਹਿਆ ਸੀ ਸੁਜਾਨਪੁਰ, ਆਪਣੇ ਐਮ.ਐਲ.ਏ. ਸਾਹਿਬ ਹਨ ਸੁਜਾਨਪੁਰ ਵਾਲੇ, ਉਥੇ ਵੀ ਖੋਲ੍ਹਿਆ ਸੀ ਅਤੇ ਨਾਲ ਹੀ ਬੰਦ ਹੋ ਗਿਆ। ਕਾਗਜ਼ਾਂ ਵਿਚ ਹੀ ਖੁਲ੍ਹਿਆ ਸੀ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਾਡੇ ਵੇਲੇ ਤਾਂ ਖੁਲ੍ਹਿਆ ਸੀ, ਤੁਹਾਡੇ ਵੇਲੇ ਆ ਕੇ ਬੰਦ ਹੋਇਆ ਹੈ।

**ਮੁੱਖ ਮੰਤਰੀ :** ਨਹੀਂ ਬੀਬੀ ਜੀ, ਨਾ ਨਾ ਨਾ। ਮੈਂ ਜਿਹੜਾ ਏਥੇ ਇੱਕ-ਇੱਕ ਲਫਜ਼ ਕਹੂੰਗਾ ਬੜੀ ਜ਼ਿੰਮੇਵਾਰੀ ਨਾਲ ਕਹੂੰਗਾ। ਬਿਲਕੁਲ ਫੈਕਟਸ ਤੇ ਹੈ। ਤੁਸੀਂ ਮੈਨੂੰ ਦੱਸੋ ਕਿ ਸਰਦਾਰ ਅਮਰਿੰਦਰ ਸਿੰਘ ਤੁਹਾਡੇ ਕੋਈ ਖੁਲ੍ਹਣ ਦਿੰਦੇ ਸਨ?... (ਹਾਸਾ)... ਸੱਚੀ ਗੱਲ ਕਰੀਏ ਆਪਾਂ। ਉਹ ਤਾਂ ਮੇਰਾ ਖਿਆਲ ਹੈ ਕਿ ਉਥੇ ਤੁਹਾਡੇ ਹਲਕੇ ਵਿਚ ਇੱਕ ਇੱਟ ਵੀ ਨਹੀਂ ਲੱਗਣ ਦਿੰਦੇ ਹੋਣੇ। ਸੋਢੀ ਸਾਹਿਬ ਅੱਜ ਹੈ ਨਹੀਂ। ਉਥੇ ਵੀ ਕਾਲਜ ਅਤੇ ਆਈ.ਟੀ.ਆਈ. ਦੀ ਬਿਲਡਿੰਗ ਬਣ ਰਹੀ ਹੈ। ਤਲਵਾੜਾ, ਹੁਸ਼ਿਆਰਪੁਰ ਵਿਚ ਵੀ ਬਿਲਡਿੰਗ ਬਣ ਰਹੀ ਹੈ। 51 ਕਾਲਜ ਸਾਰੇ ਪੰਜਾਬ ਵਿਚ ਸਨ ਜਦੋਂ ਅਸੀਂ ਆਏ ਸੀ ਅਤੇ ਹੁਣ 208 ਕਰੋੜ ਰੁਪਿਆ ਲਾ ਕੇ 17 ਕਾਲਜ ਨਵੇਂ ਬਣਾ ਰਹੇ ਹਾਂ। ਕੀ ਇਹ ਹਾਇਰ ਐਜੂਕੇਸ਼ਨ ਵਿਚ ਇੱਕ ਰੈਵੋਲਿਊਸ਼ਨ ਨਹੀਂ ਹੈ? ਗੁਰੂ ਗ੍ਰੰਥ ਸਾਹਿਬ ਯੂਨੀਵਰਸਿਟੀ ਗ੍ਰੰਥ ਸਾਹਿਬ ਜੀ ਦੇ ਨਾਂ ਤੇ ਬਣ ਰਹੀ ਹੈ। ਇਸੇ ਤਰ੍ਹਾਂ ਹੀ ਮੈਡੀਕਲ ਐਜੂਕੇਸ਼ਨ ਵਿਚ ਵੀ ਬੇਤਹਾਸ਼ਾ ਕੰਮ ਕੀਤਾ ਹੈ। ਬਾਬਾ ਫਰੀਦ ਯੂਨੀਵਰਸਿਟੀ ਲਈ 68 ਕਰੋੜ ਰੁਪਿਆ, ਜਿੰਨੇ ਮੈਡੀਕਲ ਕਾਲਜ ਹਨ, ਜਿੰਨੀਆਂ ਯੂਨੀਵਰਸਿਟੀਆਂ ਹਨ ਇਨ੍ਹਾਂ ਸਾਰਿਆਂ ਤੇ ਅਸੀਂ ਇੰਨੇ ਫੰਡਜ਼ ਖਰਚ ਕੀਤੇ ਹਨ ਕਿ ਕਿਸੇ ਯੂਨੀਵਰਸਿਟੀ ਜਾਂ ਕਿਸੇ ਕਾਲਜ਼ ਵਿਚ, ਭਾਵੇਂ ਡੈਂਟਲ

ਕਾਲਜ ਹੈ, ਨਰਸਿੰਗ ਕਾਲਜ ਹੈ, ਨਾ ਉਥੇ ਕਿਸੇ ਪ੍ਰਕਾਰ ਦੀ ਸਟਾਫ ਦੀ ਕਮੀ ਰਹੇਗੀ ਨਾ ਹੀ ਇਕਵਿਪਮੈਂਟ ਦੀ ਅਤੇ ਨਾ ਕਿਸੇ ਹੋਰ ਕੰਮ ਦੀ ਕੋਈ ਕਮੀ ਰਹੇਗੀ।

ਕੈਂਸਰ ਬਾਰੇ ਵੀ ਬੜੀ ਗੱਲ ਹੋ ਚੁੱਕੀ ਹੈ, ਇਸ ਬਾਰੇ ਵੀ ਮੈਂ ਬਹੁਤਾ ਨਹੀਂ ਕਹਿਣਾ ਚਾਹੁੰਦਾ ਹਾਂ ਕਿ ਕੈਂਸਰ ਦੇ ਪੋਸਟ ਗਰੈਜੂਏਟ ਕੋਰਸ ਪਟਿਆਲੇ ਦੇ ਹਸਪਤਾਲ ਵਿਚ ਖੋਲ੍ਹੇ ਹਨ। ਇਥੋਂ ਤੱਕ ਕਿ 6 ਡਾਕਟਰ ਸਲੋਨ ਕੈਟਰਿੰਗ, ਜਿਹੜਾ ਕਿ ਅਮਰੀਕਾ ਦਾ ਹਸਪਤਾਲ ਹੈ, ਉਥੇ ਟ੍ਰੇਨਿੰਗ ਵਾਸਤੇ ਭੇਜੇ ਗਏ ਹਨ, ਤਿੰਨ ਉਥੇ ਪਹੁੰਚ ਵੀ ਗਏ ਹਨ ਤਾਂ ਕਿ ਜਿਹੜੀ ਉਥੇ ਲੇਟੈਸਟ ਰਿਸਰਚ ਹੈ, ਉਹ ਕਰਕੇ ਆਉਣ ਤੇ ਲੋਕਾਂ ਨੂੰ ਉਸ ਨਾਲ ਫਾਇਦਾ ਮਿਲੇ। ਮੈਡੀਕਲ ਐਜੂਕੇਸ਼ਨ ਤੇ 468 ਕਰੋੜ ਰੁਪਿਆ ਖਰਚ ਕਰ ਰਹੇ ਹਾਂ। ਇਹ ਨੋਟ ਕਰਨ ਵਾਲੀ ਗੱਲ ਹੈ। ਮੁਕਾਬਲਾ ਤਾਂ ਮੈਂ ਕਾਂਗਰਸ ਦੀ ਸਰਕਾਰ ਨਾਲ ਨਹੀਂ ਕਰਦਾ ਕਿਉਂਕਿ ਜੇਕਰ ਥੋੜ੍ਹਾ ਬਹੁਤ ਮੁਕਾਬਲਾ ਹੋਵੇ ਫਿਰ ਤਾਂ ਦੱਸੀਏ, ਅਸਲ ਵਿਚ ਮੁਕਾਬਲਾ ਕੋਈ ਹੈ ਹੀ ਨਹੀਂ। ਚੌਧਰੀ ਸਾਹਿਬ, ਕਾਂਗਰਸ ਨੇ ਆਪਣੇ ਸਮੇਂ ਵਿਚ ਇਸ ਪਾਸੇ ਇੱਕ ਦਮੜੀ ਵੀ ਖਰਚ ਨਹੀਂ ਕੀਤੀ, ਇੱਕ ਦਮੜੀ ਵੀ ਨਹੀਂ। ਜੇ ਇੱਕ ਪੈਸਾ ਖਰਚ ਕੀਤਾ ਹੋਵੇ ਤਾਂ ਦੱਸ ਦਿਓ। ਅਸੀਂ ਖਰਚ ਕੀਤਾ 458 ਕਰੋੜ ਰੁਪਿਆ। ਜੇਕਰ ਗਲਤ ਕਿਹਾ ਹੋਵੇ ਤਾਂ ਤੁਸੀਂ ਮੈਨੂੰ ਫੜ੍ਹ ਲਿਓ। ਮੈਡੀਕਲ ਐਜੂਕੇਸ਼ਨ ਬਾਰੇ ਬੋਲਦੇ ਹੋਏ ਤੁਸੀਂ ਐਵੇਂ ਕਹੀ ਜਾਓ ਕਿ ਜੀ ਤੁਸੀਂ ਖਰਚ ਤਾਂ ਕੋਈ ਕੀਤਾ ਨਹੀਂ, ਤੁਹਾਡੀ ਸਰਕਾਰ ਕਿੱਥੋਂ ਬਣ ਜਾਵੇਗੀ? (ਹਾਸਾ) ਇਸੇ ਤਰ੍ਹਾਂ ਹੀ ਹੈਲਥ ਦਾ ਇਨਫਰਾਸਟਰਕਚਰ ਹੈ, ਇਸ ਵਿਚ ਵੀ, ਸਪੀਕਰ ਸਾਹਿਬ, ਹੈਲਥ ਵਾਸਤੇ ਵੱਡੇ-ਵੱਡੇ ਸੀਨੀਅਰ ਡਾਕਟਰਾਂ ਦੀ ਇੱਕ ਕਮੇਟੀ ਬਣਾਈ ਸੀ ਜਿਸ ਵਿਚ ਬਜਾਜ ਸਾਹਿਬ, ਦਵੇ ਸਾਹਿਬ ਅਤੇ ਪੀ.ਜੀ.ਆਈ. ਦੇ ਤਲਵਾੜ ਸਾਹਿਬ ਮੈਂਬਰ ਸਨ। ਉਨ੍ਹਾਂ ਨੂੰ ਕਿਹਾ ਸੀ ਕਿ ਹੈਲਥ ਸਿਸਟਮ ਦੇ ਸਾਡੇ ਸਾਰੇ ਇੰਸਟੀਚਿਊਨਜ਼ ਦੇਖੋ ਅਤੇ ਜਿਹੜੀ ਵੀ ਕੋਈ ਕਮੀ ਹੈ, ਉਹ ਦੇਖ ਕੇ ਦੱਸੋ ਅਤੇ ਸਾਨੂੰ ਗਾਈਡ ਕਰੋ। ਉਨ੍ਹਾਂ ਨੇ ਸਾਰਾ ਕੁਝ ਦੇਖ ਕੇ ਸਾਨੂੰ ਦੱਸਿਆ ਹੈ ਅਤੇ ਇਸ ਵਿਚ ਅਸੀਂ 346 ਕਰੋੜ ਰੁਪਏ ਦੀ ਪਲਾਨਿੰਗ ਬਣਾਈ ਹੈ। ਨਵੇਂ ਕਮਿਊਨਿਟੀ ਹੈਲਥ ਸੈਂਟਰ 32 ਖੋਲ੍ਹ ਰਹੇ ਹਾਂ। ਐਂਬੂਲੈਂਸ ਸਰਵਿਸ ਵੀ ਹੋ ਰਹੀ ਹੈ। ਰਿਕਰੂਟਮੈਂਟ ਵੀ ਕੀਤੀ ਜਾ ਰਹੀ ਹੈ। ਜਿੰਨੇ ਡਾਕਟਰ ਚਾਹੀਦੇ ਹਨ, ਜਿੰਨੀਆਂ ਨਰਸਿਜ਼ ਚਾਹੀਦੀਆਂ ਹਨ, ਜਿੰਨੀਆਂ ਬਿਲਡਿੰਗਾਂ ਚਾਹੀਦੀਆਂ ਹਨ, ਜਿੰਨਾ ਇਕਵਿਪਮੈਂਟ ਚਾਹੀਦਾ ਹੈ, ਉਸ ਇੰਤਜ਼ਾਮ ਕੀਤਾ ਜਾਵੇਗਾ। ਕਿਸੇ ਚੀਜ਼ ਦੀ ਕੋਈ ਕਮੀ ਨਹੀਂ ਰਹੇਗੀ।

ਇੰਪਲਾਇਮੈਂਟ ਜੈਨਰੇਸ਼ਨ ਇੱਕ ਅਹਿਮ ਸਬਜੈਕਟ ਹੈ। ਇਸ ਵਿਚ 68,000 ਇਸ ਵੇਲੇ ਭਰਤੀ ਕਰ ਚੁੱਕੇ ਹਾਂ ਅਤੇ 17,000 ਹੋਰ ਕਰਨੇ ਹਨ, ਇਸ ਬਾਰੇ ਕਾਰਵਾਈ ਚੱਲ ਰਹੀ ਹੈ ਅਤੇ 85,485 ਨੌਜਵਾਨਾਂ ਨੂੰ ਸਰਵਿਸ ਦਿੱਤੀ ਹੈ। ਮੈਂ ਇਹ ਨਹੀਂ ਕਹਿੰਦਾ ਕਿ ਇਹ ਬਹੁਤ ਜ਼ਿਆਦਾ ਹੈ। ਹਾਲੇ ਵੀ ਹੋਰ ਬਹੁਤ ਕੁਝ ਕਰਨ ਦੀ ਲੋੜ ਹੈ। 17,000 ਟੀਚਰਾਂ ਨੂੰ ਵੀ ਰੈਗੂਲਰ ਕੀਤਾ ਹੈ। ਫੋਰੈਸਟ ਅਤੇ ਵਾਟਰ ਸਪਲਾਈ ਦੀ ਜਿਹੜੀ ਗੱਲ ਚੱਲੀ ਸੀ, 9,315 ਨੂੰ ਰੈਗੂਲਰ ਕਰਨ ਬਾਰੇ ਵੀ ਕੱਲ੍ਹ ਹੀ ਫੈਸਲਾ ਕੀਤਾ ਹੈ। ਸਕਿਲ ਡਿਵੈਲਪਮੈਂਟ ਇਨੀਸ਼ੀਏਟਿਵ ਬਾਰੇ ਕਿਹਾ ਗਿਆ ਸੀ ਕਿ ਉਹ ਨਹੀਂ ਖੋਲ੍ਹੇ। ਸਾਰੇ ਪੰਜਾਬ ਵਿਚ,

[ ਮੁੱਖ ਮੰਤਰੀ ]

ਸਪੀਕਰ ਸਾਹਿਬ, ਅਸੀਂ ਉਹ ਵੀ 200-250 ਖੋਲ੍ਹ ਰਹੇ ਹਾਂ। ਇੱਕ ਹੋਰ ਵੀ ਮੈਨੂੰ ਬੜਾ ਅਫਸੋਸ ਹੈ ਕਿ ਮੈਂ ਆਪਣੇ ਸਰਦਾਰ ਬਲਬੀਰ ਸਿੰਘ ਸਿੱਧੂ ਹਨ, ਉਨ੍ਹਾਂ ਨੂੰ ਮੈਂ ਬੇਨਤੀ ਕਰਾਂ ਕਿ ਬੀਬੀ ਜੀ, ਸਿੱਧੂ ਜੀ ਹੋਰਾਂ ਨੂੰ ਟੈਲੀਫੋਨ ਕਰ ਦਿਉ ਕਿ ਉਹ ਮਹਾਰਾਜਾ ਰਣਜੀਤ ਸਿੰਘ ਅਕਾਦਮੀ ਵਿਚ ਪੰਜ ਮਿੰਟ ਜ਼ਰੂਰ ਲਗਾ ਕੇ ਆਉਣ ਤੇ ਵੇਖ ਕੇ ਆਉਣ। ਉਹ ਕਹਿੰਦੇ ਹਨ ਕਿ ਡਾਇਰੈਕਟਰ ਨੂੰ ਕਾਰ ਨਹੀਂ ਮਿਲੀ। ਕਾਰ ਵੀ ਦਿੱਤੀ ਹੋਈ ਹੈ, ਬਿਲਡਿੰਗ ਵੀ ਬੜੀ ਵਧੀਆ ਬਣਾਈ ਗਈ ਹੈ। ਯਕੀਨਨ ਹੀ ਇਹ ਅਕਾਦਮੀ ਹਿੰਦੁਸਤਾਨ ਦੀ ਪਹਿਲੀ ਸ਼ਾਨਦਾਰ ਅਕਾਦਮੀ ਹੋਵੇਗੀ ਜਿਥੇ ਉਹ ਸਹੂਲਤਾਂ ਬੱਚਿਆਂ ਨੂੰ ਦਿੱਤੀਆਂ ਜਾਣਗੀਆਂ, ਟ੍ਰੇਨਿੰਗ ਦਿੱਤੀ ਜਾਵੇਗੀ ਕਿ they will be recruited as Gazetted Officers in the military. ਇੱਕ ਅਕਾਦਮੀ ਪਹਿਲਾਂ ਪੂਨੇ ਵਿਚ ਹੈ। ਅਸੀਂ ਪੂਨੇ ਨਾਲੋਂ ਵੀ ਵੱਧ ਸਹੂਲਤਾਂ ਵਾਲੀ ਅਕਾਦਮੀ ਬਣਾਈ ਹੈ। ਇਸ ਤਰ੍ਹਾਂ ਦੀ ਸਾਰੇ ਹਿੰਦੁਸਤਾਨ ਵਿਚ ਕਿਧਰੇ ਹੋਰ ਨਹੀਂ ਹੋਣੀ।

ਇੱਕ Naval Academy ਰੋਪੜ ਵਿਚ ਬਣ ਰਹੀ ਹੈ। Automatic Skilled Centre ਵੀ ਖੁਲ੍ਹ ਰਹੇ ਹਨ। ਸਪੀਕਰ ਸਾਹਿਬ, ਮੈਂ ਪਹਿਲਾਂ ਬੋਲਦਿਆਂ ਵੀ ਦੱਸਿਆ ਸੀ ਕਿ ਅਸੀਂ ਸੈਕੁਲੇਰਿਜ਼ਮ ਵਿਚ ਵਿਸ਼ਵਾਸ ਰੱਖਦੇ ਹਾਂ ਪਰ ਜਿਹੜੇ ਸਾਡੇ ਰੀਲੀਜਸ ਟਾਊਨ ਹਨ, ਚਾਹੇ ਉਹ ਕਿਸੇ ਵੀ ਧਰਮ ਨਾਲ ਸਬੰਧਤ ਹਨ, ਉਨ੍ਹਾਂ ਦੀ ਡਿਵੈਲਪਮੈਂਟ ਕਰਨਾ ਵੀ ਸਾਡੀ ਜ਼ਿੰਮੇਵਾਰੀ ਹੈ। ਪਹਿਲਾਂ ਅੱਜ ਤੱਕ ਕਿਸੇ ਨੇ ਸੋਚਿਆ ਨਹੀਂ ਸੀ ਕਿ ਜਿਹੜੇ ਸਾਡੇ ਬਹੁਤ ਵੱਡੇ ਹਿਸਟਾਰੀਕਲ ਮਾਨੂਮੈਂਟਸ ਹਨ, ਉਹ ਬਣਾਏ ਜਾਣ। ਤਿੰਨ ਥਾਵਾਂ ਉਤੇ ਬਣਾਏ ਜਾ ਰਹੇ ਹਨ, ਹੈ ਤਾਂ ਹੋਰ ਵੀ ਥਾਵਾਂ ਤੇ, ਇੱਕ ਹੈ ਚੱਪੜਚਿੜੀ ਵਿਖੇ ਜਿਥੇ ਬਾਬਾ ਬੰਦਾ ਸਿੰਘ ਬਹਾਦਰ ਜੀ ਨੇ ਸਰਹਿੰਦ ਨੂੰ ਫਤਿਹ ਕੀਤਾ ਸੀ, ਉਹ ਮਾਨੂਮੈਂਟ ਅੱਜ ਬਣ ਰਿਹਾ ਹੈ ਅਤੇ ਉਸ ਦਾ ਹਿੰਦੁਸਤਾਨ ਦੀ ਸਭ ਤੋਂ ਵਧੀਆ ਕੰਪਨੀ ਐਲ.ਐਂਡ ਟੀ. ਵੱਲੋਂ ਦਿਨ ਰਾਤ ਕੰਮ ਕੀਤਾ ਜਾ ਰਿਹਾ ਹੈ। ਉਹ ਛੇਤੀ ਹੀ 5-6 ਮਹੀਨਿਆਂ ਵਿਚ ਪੂਰਾ ਹੋ ਜਾਵੇਗਾ।

(ਇੱਕ ਅਵਾਜ਼ : ਸਰਦਾਰ ਬਲਬੀਰ ਸਿੰਘ ਸਿੱਧੂ ਜੀ ਆ ਗਏ ਹਨ।)

**ਸਰਦਾਰ ਸੁਰਿੰਦਰ ਪਾਲ ਸਿੰਘ ਸਿਬੀਆ :** ਸਪੀਕਰ ਸਾਹਿਬ, ਮੈਂ ਮਾਨਯੋਗ ਮੁੱਖ ਮੰਤਰੀ ਜੀ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ** **

**ਮਾਨਯੋਗ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਮੁੱਖ ਮੰਤਰੀ :** ਉਥੇ ਵੀ ਪਹੁੰਚ ਜਾਵਾਂਗੇ ਜਿਹੜੇ ਵੱਡਾ ਘੱਲੂਘਾਰਾ ਤੇ ਛੋਟਾ ਘੱਲੂਘਾਰਾ ਵਾਪਰੇ ਹਨ। ਇਹ ਤਿੰਨੇ ਬਹੁਤ ਵੱਡੇ ਮਾਨੂਮੈਂਟ ਹਨ। ਘੱਲੂਘਾਰਿਆਂ ਵਿਚ 35,000 ਸ਼ਹਾਦਤਾਂ ਹੋਈਆਂ ਹਨ। ਸ਼ਹਾਦਤ ਤਾਂ ਜੇਕਰ ਇੱਕ ਹੋ ਜਾਵੇ ਤਾਂ ਅਸੀਂ ਯਾਦਗਾਰ ਬਣਾਉਂਦੇ ਹਾਂ ਪ੍ਰੰਤੂ ਜਿਥੇ 35,000 ਸ਼ਹਾਦਤਾਂ ਹੋਈਆਂ ਹੋਣ, ਗੁਰਦਾਸਪੁਰ ਦੇ

**Expunged as ordered by the Chair.

ਛੋਟੇ ਘੱਲੂਘਾਰੇ ਵਿਚ 11,000 ਸ਼ਹਾਦਤਾਂ ਹੋਈਆਂ, ਅਸੀਂ ਵੀ ਕਲਪ੍ਰਿਟ ਹਾਂ ਅਤੇ ਤੁਸੀਂ ਵੀ ਕਲਪ੍ਰਿਟ ਹੋ। ਉਥੇ ਅੱਜ ਅਸੀਂ 90-95 ਕਰੋੜ ਰੁਪਿਆ ਲਗਾ ਕੇ ਮਾਨੂਮੈਂਟ ਦਾ ਕੰਮ ਵਾਰ ਲੈਵਲ ਤੇ ਸ਼ੁਰੂ ਕੀਤਾ ਹੋਇਆ ਹੈ ਅਤੇ 4-5 ਮਹੀਨਿਆਂ ਵਿਚ ਪੂਰਾ ਹੋ ਜਾਵੇਗਾ ...(ਵਿਘਨ)...

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਜੀ ਦੇ ਧਿਆਨ ਵਿਚ ਇੱਕ ਮਿੰਟ ਲਿਆਉਣਾ ਚਾਹੁੰਦਾ ਹਾਂ ਕਿ...

**ਮਾਨਯੋਗ ਸਪੀਕਰ :** ਬੈਠ ਜਾਉ, ਬੈਠ ਜਾਉ, ਫਿਰ ਗੱਲ ਕਰ ਲੈਣਾ। ਹਾਂ ਜੀ, ਬਾਦਲ ਸਾਹਿਬ ਤੁਸੀਂ ਬੋਲੋ।

**ਮੁੱਖ ਮੰਤਰੀ :** ਚੰਨੀ ਸਾਹਿਬ, ਮੈਂ ਤੁਹਾਡੀ ਗੱਲ ਬੁਝ ਗਿਆ ਹਾਂ, ਉਹ ਵੀ ਹੋ ਰਿਹਾ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਂ ਚਮਕੌਰ ਸਾਹਿਬ ਦੀ ਗੱਲ ਕਰ ਰਿਹਾ ਹਾਂ ** **

**ਮਾਨਯੋਗ ਸਪੀਕਰ :** ਬੈਠ ਜਾਓ ਜੀ, ਠੀਕ ਹੈ। ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਸਾਡੇ ਗਵਰਨਰ ਸਾਹਿਬ ਬਹੁਤ ਅੱਛੇ ਹਨ। ਜਦੋਂ ਗੁਰਤਾ ਗੱਦੀ ਦਿਵਸ ਮਨਾਇਆ ਜਾਣਾ ਸੀ ਤਾਂ ਬੀਬੀ ਜੀ (ਭੱਠਲ ਜੀ ਵੱਲ ਇਸ਼ਾਰਾ) ਨੇ ਵੀ ਕਿਹਾ ਸੀ ਅਤੇ ਮੈਂ ਵੀ ਕਿਹਾ ਸੀ। ਉਨ੍ਹਾਂ ਨੇ 2 ਸ਼ਹਿਰਾਂ ਵਾਸਤੇ 180 ਕਰੋੜ ਰੁਪਿਆ ਦਿੱਤਾ ਅਤੇ ਉਹ ਸਾਰਾ ਪੈਸਾ ਸਾਨੂੰ ਮਿਲ ਵੀ ਗਿਆ। (ਥੰਪਿੰਗ) ਇੱਕ ਨਵੀਂ ਚੀਜ਼ ਅਸੀਂ ਕਰ ਰਹੇ ਹਾਂ ਜਿਹੜਾ ਕਿ ਆਮ ਅੰਮ੍ਰਿਤਸਰ ਵਿਚ ਵੀ ਨਹੀਂ ਪਤਾ। ਜਿੱਥੋਂ ਆਪਾਂ ਮੱਥਾ ਟੇਕਣ ਜਾਂਦੇ ਹਾਂ ਉਥੇ ਬਾਹਰ ਜਿਹੜੀ ਜਗ੍ਹਾ ਹੈ, ਉਥੇ ਇੱਕ ਪਲਾਜ਼ਾ ਬਣ ਰਿਹਾ ਹੈ ਜਿਸ ਤੇ 90 ਕਰੋੜ ਰੁਪਿਆ ਖਰਚ ਕੀਤਾ ਜਾਵੇਗਾ। ਪਲਾਜ਼ਾ ਤੋਂ ਕੋਈ ਹੋਟਲ ਨਾ ਸਮਝ ਲੈਣਾ। ਉਸ ਸਾਰੀ ਜਗ੍ਹਾ ਨੂੰ ਇੰਨਾ ਖੂਬਸੂਰਤ ਬਣਾਇਆ ਜਾਣਾ ਹੈ ਅਤੇ ਹੁਣ ਉਸ ਤੇ ਕੰਮ ਸ਼ੁਰੂ ਹੋ ਜਾਣਾ ਹੈ ਅਤੇ ਉਹ ਬਣ ਜਾਣਾ ਹੈ। ਇਸ ਤੋਂ ਇਲਾਵਾ ਅੰਮ੍ਰਿਤਸਰ ਵਿਚ ਇੱਕ ਰੈਪਿਡ ਟਰਾਂਸਪੋਰਟ ਸਿਸਟਮ ਚਲਾਇਆ ਜਾਣਾ ਹੈ। ਰੇਲਵੇ ਸਟੇਸ਼ਨ ਤੋਂ ਦਰਬਾਰ ਸਾਹਿਬ ਤੱਕ ਇੱਕ ਛੋਟੀ ਗੱਡੀ ਚਲਾਈ ਜਾਵੇਗੀ, ਉਹ ਵੀ ਹੋ ਰਿਹਾ ਹੈ। ਇਸ ਤੋਂ ਅੱਗੇ ਨੈਣਾਂ ਦੇਵੀ ਬਾਰੇ ਦੱਸਦਾ ਹਾਂ, ਰੋਪ-ਵੇਅ ਦੇ ਨਾਲ ਅਨੰਦਪੁਰ ਸਾਹਿਬ ਤੋਂ ਨੈਣਾਂ ਦੇਵੀ ਨੂੰ ਕਨੈਕਟ ਕੀਤਾ ਜਾ ਰਿਹਾ ਹੈ। ਰਾਮ ਤੀਰਥ ਸਾਹਿਬ, ਭਗਵਾਨ ਰਾਮ ਜੀ ਦਾ ਜੋ ਸਥਾਨ ਹੈ, ਉਸ ਤੇ 18 ਕਰੋੜ ਰੁਪਿਆ ਖਰਚ ਕੀਤਾ ਗਿਆ ਹੈ, ਪਹਿਲਾਂ ਕਦੇ ਕਿਸੇ ਨੇ ਕੋਈ ਦੁਆਨੀ ਲਗਾਈ ਹੈ, ਇੰਨੀ ਵੱਡੀ ਇਤਿਹਾਸਕ ਜਗ੍ਹਾ ਹੈ, ਕਿਸੇ ਨੇ ਪੈਸਾ ਨਹੀਂ ਲਗਾਇਆ। ਇੱਕ

**Expunged as ordered by the Chair.

[ ਮੁੱਖ ਮੰਤਰੀ ]

ਖੁਰਾਲਗੜ੍ਹ ਹੈ ਜ਼ਿਲ੍ਹਾ ਹੁਸ਼ਿਆਰਪੁਰ, ਗੁਰੂ ਰਵੀਦਾਸ ਜੀ ਦਾ ਸਥਾਨ ਹੈ, ਉਹ ਵੀ ਬਜਟ ਵਿਚ ਆ ਰਿਹਾ ਹੈ, ਉਸ ਤੇ ਵੀ ਜਿੰਨਾ ਪੈਸਾ ਲੱਗਣਾ ਹੈ, ਉਹ ਉਥੇ ਲਗੇਗਾ। ਇਸੇ ਤਰ੍ਹਾਂ ਗੁਰਦਾਸਪੁਰ ਜ਼ਿਲ੍ਹੇ ਵਿਚ ਘੁਮਾਣ ਵਿਖੇ ਭਗਤ ਨਾਮਦੇਵ ਜੀ ਦੀ ਥਾਂ ਹੈ, ਉਸ ਤੇ ਵੀ ਕੰਮ ਕਰ ਰਹੇ ਹਾਂ। ਭਗਤ ਪਰਸੂ ਰਾਮ ਜੀ ਦਾ ਵੀ ਪਿੰਡ ਖਾਟੀ, ਤਹਿਸੀਲ ਭਗਤ ਸਿੰਘ ਨਗਰ, ਉਹ ਵੀ ਕਰ ਰਹੇ ਹਾਂ। ਜਿੰਨੇ ਵੀ ਰਿਲੀਜੀਅਸ ਟਾਊਨ ਹਨ, ਜਿਨ੍ਹਾਂ ਨੂੰ ਗੁਰੂ ਸਾਹਿਬਾਨ ਦੇ ਚਰਨਾਂ ਦੀ ਛੋਹ ਪ੍ਰਾਪਤ ਹੋਈ ਹੈ, ਉਨ੍ਹਾਂ ਸਾਰਿਆਂ ਨੂੰ ਵਾਟਰ ਸਪਲਾਈ, ਸੀਵਰੇਜ਼ ਅਤੇ ਸੀਵਰੇਜ ਟਰੀਟਮੈਂਟ ਪਲਾਂਟ 150 ਕਰੋੜ ਰੁਪਏ ਲਗਾ ਕੇ ਦੇ ਰਹੇ ਹਾਂ। ਕਦੇ ਕਿਸੇ ਨੇ ਸੋਚਿਆ ਵੀ ਨਹੀਂ। ਇਸੇ ਤਰ੍ਹਾਂ ਸਾਡੇ ਜਿਹੜੇ ਕ੍ਰਿਸਚਨ ਭਰਾ ਹਨ, ਉਨ੍ਹਾਂ ਨੂੰ ਵੀ Burial Ground ਵਾਸਤੇ ਸਾਰਿਆਂ ਨੂੰ ਮੁਫਤ ਜ਼ਮੀਨ ਦਿਤੀ ਜਾਵੇਗੀ। ਸਾਰੀਆਂ ਲੋਕਲ ਬਾਡੀਜ਼ ਨੂੰ ਵੀ ਕਹਿ ਦਿਤਾ ਹੈ ਅਤੇ ਪੰਚਾਇਤਾਂ ਨੂੰ ਵੀ ਕਹਿ ਦਿੱਤਾ ਹੈ ਅਤੇ ਅਗਰ ਜੇ ਕਿਤੇ ਜ਼ਮੀਨ ਨਹੀਂ ਹੋਵੇਗੀ ਤਾਂ ਮੁੱਲ ਲੈ ਕੇ ਦਿੱਤੀ ਜਾਵੇਗੀ। ਬਹੁਤ ਸਾਰੇ ਇਹੋ ਜਿਹੇ ਭਾਈਚਾਰੇ ਹਨ ਜਿਨ੍ਹਾਂ ਨੇ ਕਿਹਾ ਕਿ ਸਾਡਾ ਭਵਨ ਬਣਾਇਆ ਜਾਵੇ। ਮੈਂ ਦੱਸਣਾ ਨਹੀਂ ਚਾਹੁੰਦਾ, ਇਹ ਬੀਬੀ ਜੀ ਦੱਸਣਗੇ ਇਨ੍ਹਾਂ ਦਾ ਪ੍ਰੋਰੋਗੇਟਿਵ ਹੈ। ਮੈਂ ਇਨ੍ਹਾਂ ਨੂੰ ਬੇਨਤੀ ਕਰਾਂਗਾ ਕਿ ਭਵਨਾਂ ਵਾਸਤੇ ਵੀ ਕੁਝ ਕੀਤਾ ਜਾਵੇ। ਗੁਰੂ ਰਵੀਦਾਸ ਜੀ ਦੇ ਨਾਮ ਤੇ ਹੁਸ਼ਿਆਰਪੁਰ ਵਿਖੇ ਵੀ ਯੂਨੀਵਰਸਿਟੀ ਬਣਾਈ ਗਈ ਹੈ।

**ਸ਼੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਬਾਦਲ ਸਾਹਿਬ ਰੇਵੜੀਆਂ ਵੰਡ ਰਹੇ ਹਨ। ਗੁਰੂਆਂ ਦੇ ਨਾਮ ਤੇ ਬਹੁਤ ਕੁਝ ਦਿੱਤਾ ਹੈ। ਮੈਂ ਕਹਿਣਾ ਚਾਹਾਂਗਾ ਕਿ ਬਟਾਲਾ, ਜਿੱਥੇ ਗੁਰੂ ਨਾਨਕ ਦੇਵ ਜੀ ਦੀਆਂ ਸ਼ਾਦੀ ਦੀਆਂ ਰਸਮਾਂ ਹੋਈਆਂ ਸਨ ਅਤੇ ਭਗਵਾਨ ਸ਼ਿਵ ਦਾ ਉਥੇ ਮੰਦਰ ਹੈ, ਬਟਾਲਾ ਨੂੰ ਬਿਲਕੁਲ ਇਗਨੋਰ ਕੀਤਾ ਗਿਆ ਹੈ।

**ਮੁੱਖ ਮੰਤਰੀ :** ਉਹ ਵੀ ਕਰ ਦਿਆਂਗੇ। ਇੱਕ ਤਾਂ, ਸਪੀਕਰ ਸਾਹਿਬ, ਮੈਂ ਅਨੁਸੂਚਿਤ ਜਾਤੀਆਂ ਦੀ ਭਲਾਈ ਬਾਰੇ ਦੋ ਗੱਲਾਂ ਕਰਨੀਆਂ ਚਾਹੁੰਦਾ ਹਾਂ। ਇੱਕ ਤਾਂ ਪੈਨਸ਼ਨ ਜਿਹੜੀ ਹੈ, ਉਹ ਬਿਲਕੁਲ ਰੈਗੂਲਰ ਹੈ, ਉਹ ਬਿਲਕੁਲ ਲੇਟ ਨਹੀਂ, ਲੇਕਿਨ ਸ਼ਗਨ ਸਕੀਮ ਜਿਹੜੀ ਹੈ ਉਹ ਲੇਟ ਹੈ। ਗਲਤੀ ਹੋ ਗਈ, ਉਹ ਮੈਂ ਆਪ ਮੰਨਾਂਗਾ, ਉਸਦੇ ਬਾਰੇ ਫਾਈਨਾਂਸ ਡਿਪਾਰਟਮੈਂਟ ਨੂੰ ਹਦਾਇਤ ਕਰ ਦਿਤੀ ਹੈ ਕਿ ਸ਼ਗਨ ਸਕੀਮ ਵਿਚ ਦੋ ਤਰ੍ਹਾਂ ਦਾ ਕੰਮ ਕਰਨਾ ਹੈ ਕਿ ਜਿਹੜਾ ਪੁਰਾਣਾ ਬੈਕਲਾਗ ਹੈ ਉਹ ਤਾਂ ਕੁਆਰਟਰ ਜਾਂ ਇੱਕ ਅੱਧਾ ਮਹੀਨਾ ਹੋਰ ਲੇਟ ਕਰ ਲਿਆ ਜਾਵੇਗਾ ਲੇਕਿਨ ਅਪ੍ਰੈਲ ਦੇ ਮਹੀਨੇ ਤੋਂ ਸ਼ਗਨ ਜਿਹੜਾ ਹੈ, ਉਹ ਪਹਿਲੇ ਹਫਤੇ, ਪੈਸਾ ਉਥੇ ਸ਼ਗਨ ਤੇ ਪਹੁੰਚਣਾ ਚਾਹੀਦਾ ਹੈ, ਲੜਕੀ ਦੀ ਸ਼ਾਦੀ ਤੇ ਦਿੱਤਾ ਜਾਵੇ। (ਥੰਪਿੰਗ) ਇਸੇ ਤਰ੍ਹਾਂ ਆਟਾ-ਦਾਲ ਸਕੀਮ ਹੈ। ਇਸ ਤੋਂ ਇਲਾਵਾ ਇੱਕ ਨਵੀਂ ਚੀਜ਼ ਹੈ, ਰੂਰਲ ਲੈਟਰੀਨਜ਼ ਲਈ ਅਸੀਂ 224 ਕਰੋੜ ਰੁਪਿਆ ਪਿਛਲੇ ਸਾਲ ਦਿੱਤਾ ਅਤੇ ਇਸ ਸਾਲ ਵੀ ਰੱਖਾਂਗੇ। ਅਸੀਂ ਚਾਹੁੰਦੇ ਹਾਂ ਕਿ ਰੂਰਲ ਲੈਟਰੀਨਜ਼ ਸਾਰੀਆਂ ਬਣ ਜਾਣ।

ਮੈਂ ਇੱਕ ਹੋਰ ਵੀ ਗੱਲ ਨਹੀਂ ਕਰਨੀ ਚਾਹੁੰਦਾ ਸੀ। ਦੇਖੋ ਮੇਰੇ ਦੋਸਤ ਦੇ ਮਨ ਤੇ ਬਹੁਤ ਬੋਝ ਹੈ, ਮੈਂ ਅਖਬਾਰਾਂ ਵਾਲਿਆਂ ਨਾਲ ਵੀ ਕਿਸੇ ਨਾਲ ਕਦੇ ਕੋਈ ਗੱਲ ਨਹੀਂ ਕੀਤੀ ਨਾ ਮੈਂ ਪ੍ਰੈਸ ਵਿਚ ਗਿਆ ਲੇਕਿਨ ਕਿਉਂਕਿ ਇੱਥੇ ਪਾਰਟੀ ਦਾ ਸਵਾਲ ਆ ਗਿਆ, ਉਥੇ ਨਾ ਮੇਰਾ ਕੋਈ ਬੇਟਾ, ਨਾ ਕੋਈ ਬੇਟੀ ਹੈ ਨਾ ਕੋਈ ਭਤੀਜਾ ਨਾ ਭਤੀਜੀ ਹੈ। ਮੈਂ ਨਹੀਂ ਕਹਿੰਦਾ ਕਿ ਮੈਂ ਲਫਜ਼ੀ ਕਹਾਂ, ਮੈਂ ਆਪਣੀ ਸਾਰੀ ਜ਼ਿੰਦਗੀ ਵਿਚ ਆਪਣੀ ਪਾਰਟੀ ਨੂੰ ਪ੍ਰੈਫਰ ਕੀਤਾ ਹੈ। ਮੈਂ ਕਹਿਣਾ ਨਹੀਂ ਚਾਹੁੰਦਾ ਸੀ। ਕੈਰੋਂ ਸਾਹਿਬ ਨੂੰ ਪਤਾ ਹੈ। ਇਨ੍ਹਾਂ ਦੇ ਪਿਤਾ ਜੀ ਕਾਂਗਰਸ ਦੀ ਟਿਕਟ ਤੋਂ ਖੜ੍ਹੇ ਸਨ। ਇੱਕ-ਇੱਕ ਜਗ੍ਹਾ ਤੇ ਜਾਣਾ ਸੀ। ਇਸ ਤੋਂ ਵੱਧ ਨਜ਼ਦੀਕੀ ਰਿਸ਼ਤੇਦਾਰੀ ਹੋਰ ਕੀ ਹੋ ਸਕਦੀ ਹੈ। ਮੈਂ ਉਨ੍ਹਾਂ ਕੋਲ ਗਿਆ ਤੇ ਕਿਹਾ ਕਿ ਮਾਫੀ ਮੰਗਦਾ ਹਾਂ। ਮੇਰੀ ਆਪਣੀ ਲੜਕੀ ਦੀ ਸ਼ਾਦੀ ਸੀ। ਮੇਰੇ ਭਰਾ ਦੀ ਲੜਕੀ ਦੀ ਸ਼ਾਦੀ ਸੀ। ਮੈਨੂੰ ਕਾਂਗਰਸ ਸਰਕਾਰ ਕਹਿੰਦੀ ਸੀ ਕਿ ਤੁਸੀਂ ਚਿੱਠੀ ਲਿਖ ਦਿਓ ਕਿ ਮੈਂ ਸ਼ਾਦੀ ਤੇ ਜਾਣਾ ਹੈ। ਮੈਂ ਇਸ ਤਰ੍ਹਾ ਦਾ ਬੰਦਾ ਨਹੀਂ। ਸ਼ਾਦੀਆਂ ਹੋ ਜਾਣਗੀਆਂ। ਲੇਕਿਨ ਮੈਨੂੰ ਅੱਜ ਇੰਨਾ ਦੁੱਖ ਪਹੁੰਚਿਆ ਹੈ ਕਿ ਜਿਹੜੀ ਚੀਜ਼ ਬਾਰੇ ਮੈਂ ਕਦੀ ਸੋਚ ਵੀ ਨਹੀਂ ਸਕਦਾ ਸੀ, ਮੈਨੂੰ ਬਹੁਤ ਸਾਰੇ ਲੋਕਾਂ ਨੇ ਕਿਹਾ ਕਿ ਮਨਪ੍ਰੀਤ ਇਹ ਕਹਿ ਰਿਹਾ ਹੈ। ਮੈਂ ਕਿਹਾ ਕਿ ਮੈਨੂੰ ਪਤਾ ਹੈ ਕਿ ਉਹ ਮੈਨੂੰ ਨਹੀਂ ਛੱਡ ਸਕਦਾ। ਉਹ ਅਕਾਲੀ ਪਾਰਟੀ ਨੂੰ ਨਹੀਂ ਛੱਡ ਸਕਦਾ। ਮੇਰੀ ਜ਼ਿੰਦਗੀ ਦਾ ਸਭ ਤੋਂ ਵੱਡਾ ਦੁੱਖ ਜਿਹੜਾ ਮੈਂ ਮਹਿਸੂਸ ਕੀਤਾ ਹੈ, ਮੈਂ ਲਫਜ਼ੀ ਗੱਲ ਨਹੀਂ ਕਰ ਰਿਹਾ, ਮੈਨੂੰ ਰਾਤ ਨੂੰ ਖਿਆਲ ਆਉਂਦਾ ਹੈ ਕਿ ਮਨਪ੍ਰੀਤ ਮੈਨੂੰ ਨਹੀਂ ਛੱਡ ਸਕਦਾ। ਮਨਪ੍ਰੀਤ ਅਕਾਲੀ ਦਲ ਨੂੰ ਕਿਉਂ ਛੱਡ ਗਿਆ? ਇਸ ਤੋਂ ਇਲਾਵਾ ਮੈਨੂੰ ਹੋਰ ਦੁੱਖ ਹੈ ਕਿ ਜਿਹੜਾ ਮੇਰਾ ਭਰਾ, ਜਿਸ ਬਾਰੇ ਆਮ ਲੋਕ ਕਹਿੰਦੇ ਸਨ 'ਰਾਮ ਲਕਸ਼ਮਣ', ਜਿਸ ਨੇ ਮੇਰੀ ਜ਼ਿੰਦਗੀ ਵਿਚ ਬੜਾ ਸਾਥ ਦਿੱਤਾ, ਮਨਪ੍ਰੀਤ ਨੇ ਮੇਰਾ ਭਰਾ ਮੇਰੇ ਤੋਂ ਖੋਹ ਲਿਆ। ਇਸ ਤੋਂ ਵੱਡੀ ਦੁਖਦਾਈ ਗੱਲ ਹੋਰ ਕੀ ਹੋ ਸਕਦੀ ਹੈ। ਕਾਹਦੇ ਵਾਸਤੇ? ਪਾਰਟੀਆਂ ਵਿਚ, ਪ੍ਰੋਗਰਾਮਾਂ ਵਿਚ ਇਸ ਤਰ੍ਹਾਂ ਦੀ ਕੋਈ ਗੱਲ ਹੀ ਨਹੀਂ ਸੀ। ਜਿਹੜੀ ਪਾਰਟੀ ਨੇ ਸਾਨੂੰ ਇੰਨਾ ਕੁਝ ਦਿੱਤਾ, ਜਿਹੜੀ ਪਾਰਟੀ ਨੇ ਐਮ.ਐਲ.ਏ. ਬਣਾਇਆ, ਜਿਹੜੀ ਪਾਰਟੀ ਨੇ ਫਾਇਨਾਂਸ ਮਨਿਸਟਰ ਬਣਾਇਆ, ਉਹ ਪਾਰਟੀ ਹੀ ਸੁਪਰੀਮ ਹੈ। ਇੰਡੀਵਿਜ਼ੂਅਲੀ ਕੋਈ ਕੁਝ ਵੀ ਨਹੀਂ। ਜੇ ਮੈਂ ਪਾਰਟੀ ਵਿਚ ਨਾ ਹੋਵਾਂ ਤੇ ਮੈਨੂੰ ਕਿਸੇ ਨੇ ਚਾਹ ਵੀ ਨਹੀਂ ਪੁੱਛਣੀ। ਅੱਜ ਮੈਂ ਜੋ ਕੁਝ ਹਾਂ, ਉਹ ਮੈਂ ਆਪਣੇ ਸਾਥੀਆਂ ਦੇ ਸਿਰ ਤੇ ਜਾਂ ਪਾਰਟੀ ਦੇ ਸਿਰ ਤੇ ਹਾਂ। (ਥੰਪਿੰਗ) ਉਹ ਛੱਡ ਗਿਆ, ਬਗੈਰ ਵਜ੍ਹਾ ਛੱਡ ਗਿਆ। ਇਸ ਦਾ ਮੈਨੂੰ ਬਹੁਤ ਵੱਡਾ ਦੁੱਖ ਹੈ। ਮੈਂ ਕਦੀ ਦੁੱਖ ਨਹੀਂ ਮਨਾਇਆ। ਮੈਂ ਕਦੀ ਆਪਣੇ ਮਨ ਤੇ ਬੋਝ ਨਹੀਂ ਸੀ ਪਾਇਆ ਲੇਕਿਨ ਅੱਜ ਮੈਂ ਤੁਹਾਡੇ ਕੋਲ ਦੱਸਣਾ ਚਾਹੁੰਦਾ ਹਾਂ ਕਿ ਮੇਰੇ ਭਰਾ ਦਾ ਪਿਆਰ ਅਤੇ ਮਨਪ੍ਰੀਤ ਦਾ ਇਸ ਵੇਲੇ ਚਲੇ ਜਾਣਾ, ਮੇਰੇ ਲਈ ਦੁੱਖ ਦੀ ਗੱਲ ਹੈ। ਮੇਰਾ ਖ਼ੂਨ ਹੋਵੇ, ਸਾਡੇ ਪਰਿਵਾਰ ਦਾ ਖ਼ੂਨ ਹੋਵੇ ਤੇ ਜਿਸ ਪਾਰਟੀ ਨੇ ਇੰਨੇ ਵੱਡੇ ਰੁਤਬੇ ਦਿੱਤੇ ਹੋਣ, ਇੰਨਾ ਵੱਡਾ ਮਾਣ ਦਿੱਤਾ ਹੋਵੇ, ਉਸ ਨੂੰ ਥੋੜ੍ਹੀ ਜਿਹੀ ਲਾਲਸਾ ਜਾਂ ਲੋਕਾਂ ਦੇ ਕਹਿਣ ਜਾਂ ਹੋਰ ਕਿਸੇ ਗੱਲ ਕਰਕੇ ਚਲੇ ਜਾਣਾ, ਇਸ ਦਾ ਮੈਨੂੰ ਦੁੱਖ ਹੈ। ਇਹ ਮੈਂ ਤਾਂ ਦੱਸਿਆ ਹੈ ਕਿਉਂਕਿ ਮੈਂ ਗੱਲ ਕਲੀਅਰ

[ ਮੁੱਖ ਮੰਤਰੀ ]

ਕਰਨੀ ਚਾਹੁੰਦਾ ਸੀ। ਮੇਰਾ ਬੇਟਾ ਹੈ। ਵਾਹਿਗੁਰੂ ਸਿਰ ਤੇ ਹੱਥ ਰੱਖੇ। ਪੰਜਾਬ ਨੂੰ ਕਹਿੰਦੇ ਕਿ ਜਗਾਉਣ ਚੱਲੇ ਹਾਂ। ਪੰਜਾਬ ਤਾਂ ਜਾਗਿਆ ਹੀ ਪਿਆ ਹੈ। ਤੁਸੀਂ ਵੀ ਆਖਿਆ ਹੈ। ਇਨ੍ਹਾਂ ਗੱਲਾਂ ਦਾ ਕੋਈ ਫਾਇਦਾ ਨਹੀਂ। ਮੈਂ ਚੌਥੀ ਵਾਰੀ ਚੀਫ ਮਨਿਸਟਰ ਬਣ ਗਿਆ। ਮੈਂ ਚੌਥੀ ਵਾਰ ਕਿਵੇਂ ਬਣ ਗਿਆ? ਇਹ ਵੀ ਸਿੱਖ ਲਓ। ਮੈਂ ਇਹ ਨਹੀਂ ਕਹਿੰਦਾ ਕਿ ਮੇਰੇ ਨਾਲੋਂ ਕਾਬਲ ਕੋਈ ਨਹੀਂ। ਕਈ ਕਾਰਨ ਹਨ ਪਰ ਪਾਰਟੀ ਦੇ ਵਿਚ, ਭਾਵੇਂ ਕੋਈ ਫੈਸਲਾ ਗਲਤ ਹੋਇਆ ਹੈ, ਤੁਹਾਨੂੰ ਚੰਗਾ ਲੱਗਿਆ ਹੈ ਜਾਂ ਮਾੜਾ ਲੱਗਿਆ ਹੈ, ਜੇ ਫੈਸਲਾ ਪਾਰਟੀ ਨੇ ਕੀਤਾ ਹੈ ਤਾਂ ਉਸ ਤੇ ਕਾਇਮ ਰਹਿਣਾ ਚਾਹੀਦਾ ਹੈ। ਮੇਰੀ ਜ਼ਿੰਦਗੀ ਵਿਚ ਚਾਰ-ਪੰਜ ਵਾਰ ਫੈਸਲੇ ਮੇਰੀ ਪਾਰਟੀ ਵਿਚ ਮੇਰੀ ਰਾਏ ਤੋਂ ਬਰ ਖਿਲਾਫ ਹੋਏ ਪਰ ਪਾਰਟੀ ਨੂੰ ਮੈਂ ਕਦੀ ਕੁਝ ਨਹੀਂ ਆਖਿਆ। ਮੈਨੂੰ ਯਾਦ ਹੈ ਕਿ ਰਾਜੀਵ ਲੌਂਗੋਵਾਲ ਅਕਾਰਡ ਹੋਣ ਵਾਲਾ ਸੀ। ਸਾਨੂੰ ਸੱਦਿਆ ਗਿਆ। ਸੰਤ ਜੀ, ਟੌਹੜਾ ਸਾਹਿਬ ਤੇ ਹੋਰ ਸਾਰੇ ਸਨ। ਮੈਂ ਜ਼ੋਰ ਲਗਾ ਕੇ ਕਿਹਾ ਕਿ ਆਪਾਂ ਦਿੱਲੀ ਨਹੀਂ ਜਾਣਾ। ਜਦੋਂ ਲੜਾਈ ਹੋਵੇ ਉਦੋਂ ਦੁਸ਼ਮਣ ਦੇ ਘਰ ਨਹੀਂ ਜਾਈਦਾ। ਲੇਕਿਨ ਉਹ ਚਲੇ ਗਏ। ਮੈਂ ਤਾਂ ਰਿਵੋਲਟ ਨਹੀਂ ਕੀਤਾ। ਪਾਰਟੀ ਵਿਚ ਆਪਣੀ ਰਾਏ ਰੱਖੀ। ਫਿਰ ਜਦੋਂ ਵਿਧਾਨ ਪਾੜਨਾ ਸੀ। ਮੈਂ ਜ਼ੋਰ ਨਾਲ ਆਖਿਆ, ਵਿਧਾਨ ਨਹੀਂ ਪਾੜਨਾ ਚਾਹੀਦਾ। ਆਪਾਂ ਅਲੱਗ-ਅਲੱਗ ਹੋ ਜਾਵਾਂਗੇ। ਲੇਕਿਨ ਜੇ ਪਾਰਟੀ ਨੇ ਫੈਸਲਾ ਕੀਤਾ ਤੇ ਮੈਂ ਇਕੱਲੇ ਨੇ ਜਾ ਕੇ ਪਾੜਿਆ। ਗਿਆਨੀ ਜ਼ੈਲ ਸਿੰਘ ਜੀ ਮੈਨੂੰ ਕਹਿਣ ਲੱਗੇ, ਆਹ ਕੰਮ ਨਾ ਕਰ। ਮੈਂ ਕਿਹਾ ਕਿ ਮੇਰੇ ਵੱਸ ਨਹੀਂ, ਸੰਤ ਹਰਚੰਦ ਸਿੰਘ ਲੌਂਗੋਵਾਲ ਮੇਰਾ ਪ੍ਰਧਾਨ ਹੈ, ਉਹ ਜੋ ਮੈਨੂੰ ਆਖੇਗਾ, ਫਿਰ ਤਾਂ ਮੈਨੂੰ ਕੋਈ ਰੋਕ ਨਹੀਂ ਸਕਦਾ। ਇਸ ਕਰਕੇ ਆਪਣੇ ਅਸੂਲ ਨਹੀਂ ਛੱਡਣੇ ਚਾਹੀਦੇ। ਮਨਿਸਟਰੀਆਂ, ਲੀਡਰੀਆਂ ਆਉਂਦੀਆਂ ਜਾਂਦੀਆਂ ਰਹਿੰਦੀਆਂ ਹਨ। ਇਨ੍ਹਾਂ ਅਸੂਲਾਂ ਤੋਂ ਪਾਸੇ ਨਹੀਂ ਹੋਣਾ ਚਾਹੀਦਾ। (ਥੰਪਿੰਗ) ਇਸ ਲਈ ਮੈਨੂੰ ਇਸ ਚੀਜ਼ ਦਾ ਗਹਿਰਾ ਸਦਮਾ ਹੈ। ਇਸ ਵਿਚ ਥੋੜ੍ਹੀ ਬਹੁਤ ਈਰਖਾ ਹੋ ਸਕਦੀ ਹੈ, ਜੈਲਸੀ ਹੋ ਸਕਦੀ ਹੈ। ਮੈਂ ਤੁਹਾਡੇ ਨਾਲ ਦਿਲ ਦੀ ਗੱਲ ਕਰਨੀ ਸੀ। ਮੈਂ ਜਦੋਂ ਗਿੱਦੜਬਾਹੇ ਸੀਟ ਤੋਂ ਇਲੈਕਸ਼ਨ ਲੜਾਉਣੀ ਸੀ, 25 ਸਾਲ ਮੈਂ ਉਥੋਂ ਲੜਿਆ, ਫਿਰ ਜਦੋਂ ਬਾਈ-ਇਲੈਕਸ਼ਨ ਆ ਗਿਆ ਤੇ ਮੈਂ ਸੋਚਿਆ ਕਿ ਬਾਈ-ਇਲੈਕਸ਼ਨ ਕਿਉਂ ਲੜਨਾ ਹੈ। ਜੇ ਮੇਰੇ ਵਿਚ ਕੋਈ ਫਰਕ ਹੁੰਦਾ, ਜੇ ਕੋਈ ਇਹੋ ਜਿਹੀ ਗੱਲ ਹੁੰਦੀ ਤਾਂ ਮੈਂ ਸੁਖਬੀਰ ਨੂੰ ਖੜ੍ਹਾ ਕਰ ਦਿੰਦਾ। ਮੈਂ ਮਨਪ੍ਰੀਤ ਨੂੰ ਖੜ੍ਹਾ ਕੀਤਾ ਔਰ ਸਾਰੀ ਪਾਰਟੀ ਨੇ ਉਥੇ ਦਿਨ ਰਾਤ ਇੱਕ ਕੀਤੀ। ਸਪੀਕਰ ਸਾਹਿਬ, ਤੁਸੀਂ ਵੀ ਉਥੇ ਦਿਨ ਰਾਤ ਇੱਕ ਕੀਤੀ ਅਤੇ ਉਹ ਸੀਟ ਜਿੱਤੀ। ਉਦੋਂ ਸਰਦਾਰ ਬੇਅੰਤ ਸਿੰਘ ਮੁੱਖ ਮੰਤਰੀ ਸਨ। ਉਹ ਬੜੀ ਔਖੀ ਇਲੈਕਸ਼ਨ ਸੀ। ਕਿੰਨੀ ਵੱਡੀ ਔਖੀ ਸੀਟ ਜਿੱਤ ਕੇ ਦਿੱਤੀ। ਇਹ ਪਾਰਟੀ ਨੇ ਦਿੱਤੀ ਹੈ। ਜੇ ਪਾਰਟੀ ਨਾ ਕਰਦੀ ਤਾਂ ਕਿੱਥੋਂ ਐਮ.ਐਲ.ਏ. ਬਣਦੇ ਅਤੇ ਕਿੱਥੋਂ ਫਾਈਨਾਂਸ ਮਨਿਸਟਰ ਬਣਦੇ ਲੇਕਿਨ ਇਹ ਗੱਲਾਂ ਭੁੱਲਣੀਆਂ, ਇਹ ਸੋਭਦਾ ਨਹੀਂ।

ਅਖੀਰ ਵਿਚ, ਸਪੀਕਰ ਸਾਹਿਬ, ਮੈਂ ਸਾਰੇ ਹਾਊਸ ਨੂੰ ਬੇਨਤੀ ਕਰਦਾ ਹਾਂ। ਅੰਤ ਵਿਚ ਇੱਕ ਵਾਰ ਫਿਰ ਮੈਂ ਸਮੂਹ ਮੈਂਬਰ ਸਾਹਿਬਾਨ ਦਾ ਤਹਿ ਦਿਲੋਂ ਸ਼ੁਕਰਗੁਜ਼ਾਰ ਹਾਂ ਕਿ

ਸਾਰਿਆਂ ਨੇ ਇਸ ਬਹਿਸ ਵਿਚ ਪੂਰੀ ਲੋਕਰਾਜੀ ਭਾਵਨਾ ਨਾਲ ਹਿੱਸਾ ਲਿਆ ਅਤੇ ਸੂਬੇ ਨੂੰ ਦਰਪੇਸ਼ ਸਮੱਸਿਆਵਾਂ ਉੱਤੇ ਕਈ ਉਸਾਰੂ ਸੁਝਾਅ ਵੀ ਦਿੱਤੇ। ਸਿਆਸੀ ਮੱਤਭੇਦਾਂ ਦੇ ਬਾਵਜੂਦ ਇਹ ਸਾਡੀ ਸਾਰਿਆਂ ਦੀ ਇਖਲਾਕੀ, ਸਿਆਸੀ ਅਤੇ ਸੰਵਿਧਾਨਿਕ ਜ਼ਿੰਮੇਵਾਰੀ ਬਣਦੀ ਹੈ ਕਿ ਅਸੀਂ ਪੰਜਾਬ ਵਿਚ ਆਪਸੀ ਸਦਭਾਵਨਾ, ਖੁਸ਼ਹਾਲੀ ਅਤੇ ਵਿਕਾਸ ਦੇ ਦੌਰ ਨੂੰ ਹੋਰ ਅੱਗੇ ਵਧਾਈਏ। ਪੰਜਾਬ ਇਸ ਵਕਤ ਵਿਕਾਸ ਦੇ ਇਤਿਹਾਸਕ ਮੋੜ ਤੇ ਆ ਪਹੁੰਚਿਆ ਹੈ ਜਿਥੋਂ ਇਸ ਦੇ ਰੋਸ਼ਨ ਭਵਿੱਖ ਦੀ ਝਲਕ ਸਪੱਸ਼ਟ ਨਜ਼ਰ ਆ ਰਹੀ ਹੈ। ਆਓ ਸਾਰੇ ਮਿਲ ਕੇ ਗੁਰੂ ਸਾਹਿਬਾਨ, ਰਿਸ਼ੀਆਂ, ਮੁਨੀਆਂ, ਪੀਰਾਂ, ਫਕੀਰਾਂ ਅਤੇ ਦੇਸ਼ ਭਗਤਾਂ ਦੇ ਸੁਪਨਿਆਂ ਦਾ ਪੰਜਾਬ ਉਸਾਰੀਏ, ਜਿਨ੍ਹਾਂ ਨੇ ਦੇਸ਼ ਦੀ ਅਜ਼ਾਦੀ ਲਈ ਆਪਣੀਆਂ ਜਾਨਾਂ ਤੱਕ ਵੀ ਕੁਰਬਾਨ ਕਰ ਦਿੱਤੀਆਂ ਹਨ। ਮੈਂ ਅਖੀਰ ਵਿਚ ਇਹ ਕਹਾਂਗਾ ਕਿ ਮੇਰੇ ਸਾਰੇ ਫੈਕਟਸ, ਜੋ ਗਵਰਨਰ ਸਾਹਿਬ ਨੇ ਤੁਹਾਡੇ ਕੋਲ ਲਿਆਂਦੇ ਹਨ, ਜੇਕਰ ਤੁਸੀਂ ਸਭ ਉਨ੍ਹਾਂ ਤੋਂ ਕੰਨਵਿੰਸ ਹੋਏ ਹੋ ਕਿ ਜੋ ਗਵਰਨਰ ਸਾਹਿਬ ਨੇ ਕਿਹਾ ਹੈ, ਉਹ ਠੀਕ ਸੀ, ਠੀਕ ਹੈ ਤਾਂ ਤੁਹਾਨੂੰ ਧੰਨਵਾਦ ਦਾ ਮਤਾ ਯੂਨੈਨੀਮਸਲੀ ਪਾਸ ਕਰਨਾ ਚਾਹੀਦਾ ਹੈ। ਬਹੁਤ-ਬਹੁਤ ਧੰਨਵਾਦ। (ਥੰਪਿੰਗ)

**ਮਾਨਯੋਗ ਸਪੀਕਰ** : ਹੁਣ ਮੈਂ 8 ਮਾਰਚ, 2011 ਨੂੰ ਸਰਦਾਰ ਵਿਰਸਾ ਸਿੰਘ ਵਲਟੋਹਾ, ਐਮ.ਐਲ.ਏ. ਦੁਆਰਾ ਪੇਸ਼ ਕੀਤੇ ਗਏ ਅਤੇ ਸਰਦਾਰ ਅਮਰਜੀਤ ਸਿੰਘ ਸਾਹੀ, ਐਮ.ਐਲ.ਏ. ਦੁਆਰਾ ਪ੍ਰੋੜਤਾ ਕੀਤੇ ਗਏ ਧੰਨਵਾਦ ਦੇ ਪ੍ਰਸਤਾਵ ਨੂੰ ਸਦਨ ਦੀ ਵੋਟ ਲਈ ਪੇਸ਼ ਕਰਦਾ ਹਾਂ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

"ਕਿ ਰਾਜਪਾਲ ਜੀ ਨੂੰ ਹੇਠ ਲਿਖੇ ਸ਼ਬਦਾਂ ਵਿਚ ਮਾਣ-ਪੱਤਰ ਪੇਸ਼ ਕੀਤਾ ਜਾਵੇ-

'ਕਿ ਇਸ ਸਮਾਗਮ ਵਿਚ ਇਕੱਤਰ ਹੋਏ ਇਸ ਸਦਨ ਦੇ ਮੈਂਬਰ ਰਾਜਪਾਲ ਜੀ ਦੇ ਉਸ ਭਾਸ਼ਣ ਲਈ ਅਤਿ ਧੰਨਵਾਦੀ ਹਨ ਜੋ ਉਨ੍ਹਾਂ ਨੇ 4 ਮਾਰਚ, 2011 ਨੂੰ ਸਦਨ ਵਿਚ ਦੇਣ ਦੀ ਕਿਰਪਾਲਤਾ ਕੀਤੀ।' "

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਸਦਨ ਸ਼ੁੱਕਰਵਾਰ, ਮਿਤੀ 11 ਮਾਰਚ, 2011 ਦੇ 3.30 ਵਜੇ ਬਾਅਦ ਦੁਪਹਿਰ ਤੱਕ ਸਥਗਿਤ ਕੀਤਾ ਜਾਂਦਾ ਹੈ।

*2.58 ਵਜੇ ਬਾਅਦ ਦੁਪਹਿਰ

(*ਇਸ ਉਪਰੰਤ ਸਦਨ ਸ਼ੁੱਕਰਵਾਰ, ਮਿਤੀ 11 ਮਾਰਚ, 2011 ਦੇ 3.30 ਵਜੇ ਬਾਅਦ ਦੁਪਹਿਰ ਤੱਕ ਸਥਗਿਤ ਹੋ ਗਿਆ।)

---

# APPENDIX

# TO

# PUNJAB VIDHAN SABHA

# DEBATES

*Friday, the 11th March, 2011*
*(Morning Sitting)*

*Vol. XI—No. 4*

---

## STARRED QUESTIONS AND ANSWERS

### ਜ਼ਿਲ੍ਹਾ ਫਿਰੋਜ਼ਪੁਰ ਵਿਚ ਘਰਾਂ/ਗੁਸਲਖਾਨਿਆਂ ਦੀ ਉਸਾਰੀ

*1982. **ਰਾਣਾ ਗੁਰਮੀਤ ਸਿੰਘ ਸੋਢੀ** : ਕੀ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲ 2007-08, 2008-09 ਅਤੇ 2009-10 ਦੇ ਦੌਰਾਨ ਜ਼ਿਲ੍ਹਾ ਫਿਰੋਜ਼ਪੁਰ ਦੇ ਪੇਂਡੂ ਖੇਤਰਾਂ ਵਿਚ ਨਵੇਂ ਗੁਸਲਖਾਨੇ ਅਤੇ ਨਵੇਂ ਘਰਾਂ ਦੀ ਉਸਾਰੀ ਲਈ ਬਲਾਕ-ਵਾਰ ਕਿੰਨੇ ਫੰਡ ਰੱਖੇ ਗਏ ਅਤੇ ਇਸ ਸਮੇਂ ਦੇ ਦੌਰਾਨ ਬਲਾਕ-ਵਾਰ ਕਿੰਨੇ ਅਜਿਹੇ ਗੁਸਲਖਾਨੇ ਅਤੇ ਘਰ ਉਸਾਰੇ ਗਏ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : ਸ਼੍ਰੀਮਾਨ ਜੀ, ਜ਼ਿਲ੍ਹਾ ਫਿਰੋਜ਼ਪੁਰ ਦੇ ਪੇਂਡੂ ਖੇਤਰਾਂ ਵਿਚ ਨਵੇਂ ਪਖਾਨੇ ਬਣਾਉਣ ਲਈ ਸਾਲ 2007-08 ਦੌਰਾਨ ਨਿਰਮਲ ਗ੍ਰਾਮ ਪੁਰਸਕਾਰ ਸਕੀਮ ਅਧੀਨ 29.60 ਲੱਖ ਰੁਪਏ ਦੀ ਰਾਸ਼ੀ ਰਲੀਜ ਕੀਤੀ ਗਈ ਸੀ ਜਿਸ ਨਾਲ 381 ਪਖਾਨਿਆਂ ਦੀ ਉਸਾਰੀ ਕੀਤੀ ਗਈ ਸੀ। ਸਾਲ 2008-09 ਦੌਰਾਨ ਪਖਾਨਿਆਂ ਲਈ ਕੋਈ ਗ੍ਰਾਂਟ ਜਾਰੀ ਨਹੀਂ ਕੀਤੀ ਗਈ। ਸਾਲ 2009-10 ਦੌਰਾਨ ਪਲਾਨ ਸਕੀਮ ਆਰ.ਡੀ.ਓ.(ਐਸ) 7 ਅਨੁਸੂਚਿਤ ਜਾਤੀ ਦੀਆਂ ਬਸਤੀਆਂ ਦੇ ਵਾਤਾਵਰਣ ਦੇ ਸੁਧਾਰ/ਪਿੰਡਾਂ ਦੀ ਸਫਾਈ ਦੀ ਬਿਹਤਰੀ ਲਈ 45.00 ਲੱਖ ਰੁਪਏ ਜਾਰੀ ਕੀਤੇ ਗਏ ਅਤੇ 450 ਪਖਾਨੇ ਬਣਾਏ ਗਏ। ਬਲਾਕ-ਵਾਰ ਬਣਾਏ ਗਏ ਪਖਾਨਿਆਂ ਦੀ ਸੂਚੀ ਅਨੁਲੱਗ 'ੳ' ਤੇ ਰੱਖੀ ਜਾਂਦੀ ਹੈ।

ਇਸੇ ਤਰ੍ਹਾਂ ਜ਼ਿਲ੍ਹਾ ਫਿਰੋਜ਼ਪੁਰ ਵਿਖੇ ਇੰਦਰਾ ਆਵਾਸ ਯੋਜਨਾ ਤਹਿਤ ਨਵੇਂ ਮਕਾਨ

ਬਣਾਉਣ ਲਈ ਸਾਲ 2007-08 ਦੌਰਾਨ 272.00 ਲੱਖ ਰੁਪਏ ਜਾਰੀ ਕੀਤੇ ਗਏ ਅਤੇ 1088 ਨਵੇਂ ਮਕਾਨ ਬਣਾਏ ਗਏ, ਸਾਲ 2008-09 ਦੌਰਾਨ 318.15 ਲੱਖ ਰੁਪਏ ਜਾਰੀ ਕੀਤੇ ਗਏ ਅਤੇ 909 ਨਵੇਂ ਮਕਾਨ ਬਣਾਏ ਗਏ, ਸਾਲ 2009-10 ਦੌਰਾਨ 588.70 ਲੱਖ ਰੁਪਏ ਜਾਰੀ ਕੀਤੇ ਗਏ ਅਤੇ 1682 ਨਵੇਂ ਮਕਾਨ ਨਵੇਂ ਮਕਾਨ ਬਣਾਏ ਗਏ। ਬਣਾਏ ਗਏ ਮਕਾਨਾਂ ਵਿਚ ਪਖਾਨੇ ਵੀ ਬਣਾਏ ਗਏ ਹਨ ਜੋ ਕਿ ਸਕੀਮ ਦਾ ਹਿੱਸਾ ਹੈ। ਬਲਾਕ-ਵਾਰ ਸੂਚਨਾ ਅਨੁਲੱਗ-'ਅ' ਤੇ ਰੱਖੀ ਜਾਂਦੀ ਹੈ।

## ਅਨੁਲੱਗ - 'ੳ'

## ਨਿਰਮਲ ਗ੍ਰਾਮ ਪੁਰਸਕਾਰ ਅਧੀਨ ਜ਼ਿਲ੍ਹਾ ਫਿਰੋਜ਼ਪੁਰ ਦੀ ਬਲਾਕ-ਵਾਰ ਵੰਡ ਸਬੰਧੀ ਸੂਚਨਾ

| ਸਾਲ | ਬਲਾਕ ਦਾ ਨਾਂ | ਰਲੀਜ ਕੀਤੀ ਰਕਮ | ਪਖਾਨਿਆਂ ਦੀ ਗਿਣਤੀ |
|---|---|---|---|
| 2007-08 | ਫਿਰੋਜ਼ਪੁਰ | 0.000 | 00 |
| | ਗੁਰੂ ਹਰ ਸਹਾਏ | 4.602 | 59 |
| | ਘੱਲ ਖੁਰਦ | 7.488 | 96 |
| | ਮਮਦੋਟ | 4.368 | 56 |
| | ਜ਼ੀਰਾ | 3.900 | 50 |
| | ਜਲਾਲਾਬਾਦ | 0.000 | 00 |
| | ਫਾਜ਼ਿਲਕਾ | 9.242 | 120 |
| | ਅਬੋਹਰ | 0.000 | 00 |
| | ਮੱਖੂ | 0.000 | 00 |
| | ਖੂਈਆਂ ਸਰਵਰ | 0.000 | 00 |
| | ਕੁੱਲ ਜੋੜ | 29.60 | 381 |

## ਸੀ.ਡੀ. 2.42 ਅਧੀਨ ਜ਼ਿਲ੍ਹਾ ਫਿਰੋਜ਼ਪੁਰ ਦੀ ਬਲਾਕ-ਵਾਰ ਵੰਡ ਸਬੰਧੀ ਸੂਚਨਾ

| ਸਾਲ | ਬਲਾਕ ਦਾ ਨਾਂ | ਰਲੀਜ ਕੀਤੀ ਰਕਮ | ਪਖਾਨਿਆਂ ਦੀ ਗਿਣਤੀ |
|---|---|---|---|
| 2009-10 | ਫਿਰੋਜ਼ਪੁਰ | 5.60 | 56 |
| | ਗੁਰੂ ਹਰ ਸਹਾਏ | 3.20 | 32 |
| | ਘੱਲ ਖੁਰਦ | 4.50 | 45 |
| | ਮਮਦੋਟ | 4.50 | 45 |

| | | |
|---|---|---|
| ਜ਼ੀਰਾ | 4.00 | 40 |
| ਜਲਾਲਾਬਾਦ | 5.00 | 50 |
| ਫਾਜ਼ਿਲਕਾ | 5.20 | 52 |
| ਅਬੋਹਰ | 4.50 | 45 |
| ਮੱਖੂ | 2.50 | 25 |
| ਖੂਈਆਂ ਸਰਵਰ | 6.00 | 60 |
| ਕੁੱਲ ਜੋੜ | 45.00 | 450 |

## ਅਨੁਲੱਗ – 'ਅ'

## ਸਾਲ 2007-08, 2008-09 ਅਤੇ 2009-10 ਦੌਰਾਨ ਜ਼ਿਲ੍ਹਾ ਫਿਰੋਜ਼ਪੁਰ ਦੇ ਪੇਂਡੂ ਖੇਤਰਾਂ ਵਿਚ ਇੰਦਰਾ ਆਵਾਸ ਯੋਜਨਾ ਤਹਿਤ ਨਵੇਂ ਗੁਸਲਖਾਨੇ ਅਤੇ ਨਵੇਂ ਘਰਾਂ ਦੀ ਉਸਾਰੀ ਸਬੰਧੀ ਸਾਲ-ਵਾਰ/ਬਲਾਕ-ਵਾਰ ਵੇਰਵਾ

**ਸਾਲ 2007-08**

| ਲੜੀ ਨੰ: | ਬਲਾਕ ਦਾ ਨਾਂ | ਰਲੀਜ ਕੀਤੀ ਰਕਮ (ਰੁਪਏ ਲੱਖਾਂ ਵਿਚ) | ਕੁੱਲ ਉਸਾਰੀਆਂ ਰੂਰਲ ਲੈਟਰੀਨਜ਼ (ਪਖਾਨੇ) | ਕੁੱਲ ਉਸਾਰੇ ਗਏ ਨਵੇਂ ਘਰ |
|---|---|---|---|---|
| 1. | ਫਿਰੋਜ਼ਪੁਰ | 18.75 | 75 | 75 |
| 2. | ਘੱਲ ਖੁਰਦ | 36.25 | 145 | 145 |
| 3. | ਮੱਖੂ | 15.00 | 60 | 60 |
| 4. | ਮਮਦੋਟ | 26.25 | 105 | 105 |
| 5. | ਜ਼ੀਰਾ | 29.00 | 116 | 116 |
| 6. | ਜਲਾਲਾਬਾਦ | 15.50 | 62 | 62 |
| 7. | ਫਾਜ਼ਿਲਕਾ | 0.75 | 3 | 3 |
| 8. | ਗੁਰੂ ਹਰਸਹਾਏ | 54.50 | 218 | 218 |
| 9. | ਅਬੋਹਰ | 20.50 | 82 | 82 |
| 10. | ਖੂਹੀਆਂ ਸਰਵਰ | 55.50 | 222 | 222 |
| | ਕੁੱਲ ਜੋੜ | 272.00 | 1088 | 1088 |

**ਸਾਲ 2008-09**

| ਲੜੀ ਨੰ: | ਬਲਾਕ ਦਾ ਨਾਂ | ਰਲੀਜ ਕੀਤੀ ਰਕਮ (ਰੁਪਏ ਲੱਖਾਂ ਵਿਚ) | ਕੁੱਲ ਉਸਾਰੀਆਂ ਰੂਰਲ ਲੈਟਰੀਨਜ਼ (ਪਖਾਨੇ) | ਕੁੱਲ ਉਸਾਰੇ ਗਏ ਨਵੇਂ ਘਰ |
|---|---|---|---|---|
| 1. | ਫਿਰੋਜ਼ਪੁਰ | 28.00 | 80 | 80 |
| 2. | ਘੱਲ ਖੁਰਦ | 14.70 | 42 | 42 |
| 3. | ਮੱਖੂ | 17.15 | 49 | 49 |
| 4. | ਮਮਦੋਟ | 88.55 | 253 | 253 |
| 5. | ਜ਼ੀਰਾ | 17.15 | 49 | 49 |
| 6. | ਜਲਾਲਾਬਾਦ | 52.85 | 151 | 151 |
| 7. | ਫਾਜ਼ਿਲਕਾ | 25.90 | 74 | 74 |
| 8. | ਗੁਰੂ ਹਰਸਹਾਏ | 39.20 | 112 | 112 |
| 9. | ਅਬੋਹਰ | 22.40 | 64 | 64 |
| 10. | ਖੂਹੀਆਂ ਸਰਵਰ | 12.25 | 35 | 35 |
| | ਕੁੱਲ ਜੋੜ | 318.15 | 909 | 909 |

**ਸਾਲ 2009-10**

| ਲੜੀ ਨੰ: | ਬਲਾਕ ਦਾ ਨਾਂ | ਰਲੀਜ ਕੀਤੀ ਰਕਮ (ਰੁਪਏ ਲੱਖਾਂ ਵਿਚ) | ਕੁੱਲ ਉਸਾਰੀਆਂ ਰੂਰਲ ਲੈਟਰੀਨਜ਼ (ਪਖਾਨੇ) | ਕੁੱਲ ਉਸਾਰੇ ਗਏ ਨਵੇਂ ਘਰ |
|---|---|---|---|---|
| 1. | ਫਿਰੋਜ਼ਪੁਰ | 4.55 | 13 | 13 |
| 2. | ਘੱਲ ਖੁਰਦ | 31.85 | 91 | 91 |
| 3. | ਮੱਖੂ | 29.05 | 83 | 83 |
| 4. | ਮਮਦੋਟ | 134.05 | 383 | 383 |
| 5. | ਜ਼ੀਰਾ | 80.50 | 230 | 230 |
| 6. | ਜਲਾਲਾਬਾਦ | 108.85 | 311 | 311 |
| 7. | ਫਾਜ਼ਿਲਕਾ | 26.25 | 75 | 75 |
| 8. | ਗੁਰੂ ਹਰਸਹਾਏ | 75.25 | 215 | 215 |
| 9. | ਅਬੋਹਰ | 62.25 | 179 | 179 |
| 10. | ਖੂਹੀਆਂ ਸਰਵਰ | 35.70 | 102 | 1021 |
| | ਕੁੱਲ ਜੋੜ | 588.70 | 1682 | 1682 |

## ਅਨਾਜ ਭੰਡਾਰ ਕਰਨ ਦੀ ਸਮੱਰਥਾ ਵਧਾਉਣਾ

1959. **ਸਰਦਾਰ ਰਿਪਜੀਤ ਸਿੰਘ ਬਰਾੜ :** ਕੀ ਖੁਰਾਕ ਅਤੇ ਸਿਵਲ ਸਪਲਾਈਜ਼ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿੱਚ ਅਨਾਜ ਦੇ ਭੰਡਾਰ ਕਰਨ ਲਈ ਢੱਕੇ ਹੋਏ ਗੁਦਾਮਾਂ ਦੀ ਸਮੱਰਥਾ ਵਿੱਚ ਕਿੰਨੀ ਕਮੀ ਹੈ ਅਤੇ ਇਸ ਕਮੀ ਨੂੰ ਦੂਰ ਕਰਨ ਲਈ ਕੀ ਕਦਮ ਚੁੱਕੇ ਜਾ ਰਹੇ ਹਨ?

**ਸਰਦਾਰ ਆਦੇਸ਼ ਪ੍ਰਤਾਪ ਸਿੰਘ** ਭਾਰਤ ਸਰਕਾਰ ਵੱਲੋਂ ਕੀਤੇ ਸਰਵੇ ਅਨੁਸਾਰ ਦੇਸ਼ ਵਿਚ 124 ਲੱਖ ਮੀਟਿਰਿਕ ਟਨ ਅਨਾਜ ਭੰਡਾਰ ਕਰਨ ਕਵਰਡ ਸਪੇਸ ਦੀ ਘਾਟ ਹੈ, ਜਿਸ ਵਿਚ ਸਿਰਫ ਪੰਜਾਬ ਦੀ 80 ਲੱਖ ਮੀਟਿਰਿਕ ਟਨ ਦੀ ਘਾਟ ਹੈ। ਇਸ ਘਾਟ ਨੂੰ ਪੂਰਾ ਕਰਨ ਲਈ ਪੰਜਾਬ ਸਰਕਾਰ ਕਵਰਡ ਗੁਦਾਮਾਂ ਦੀ ਉਸਾਰੀ ਵਾਸਤੇ ਪਿਛਲੇ 4 ਸਾਲਾਂ ਤੋਂ ਭਾਰਤ ਸਰਕਾਰ ਨੂੰ ਬੇਨਤੀ ਕਰਦੀ ਆ ਰਹੀ ਹੈ ਜਿਸ ਦੇ ਜਵਾਬ ਵਿਚ ਭਾਰਤ ਸਰਕਾਰ ਵੱਲੋਂ ਪੰਜਾਬ ਵਿੱਚ 71 ਲੱਖ ਐਮ.ਟੀ. ਦੇ ਕਵਰਡ ਗੁਦਾਮ ਉਸਾਰਨ ਦੀ ਮਨਜ਼ੂਰੀ ਦਿਤੀ ਗਈ ਪ੍ਰੰਤੂ ਬਾਦ ਵਿੱਚ ਇਸ ਨੂੰ ਘਟਾ ਕੇ 51 ਲੱਖ ਐਮ.ਟੀ. ਕਰ ਦਿਤਾ ਗਿਆ। ਭਾਰਤ ਸਰਕਾਰ ਵੱਲੋਂ ਕਵਰਡ ਗੁਦਾਮਾਂ ਦੀ ਉਸਾਰੀ ਲਈ ਪੀ.ਈ.ਜੀ 2008 ਸਕੀਮ ਆਰੰਭ ਕੀਤੀ ਗਈ। ਇਸ ਸਕੀਮ ਤਹਿਤ ਪ੍ਰਾਈਵੇਟ ਪਾਰਟੀਆਂ ਵੱਲੋਂ ਗੁਦਾਮਾਂ ਦੀ ਉਸਾਰੀ ਕੀਤੀ ਜਾਣੀ ਹੈ ਅਤੇ ਰਾਜ ਸਰਕਾਰ ਗੁਦਾਮ ਮਾਲਕਾਂ ਨੂੰ ਰੈਂਟ ਰੇਟ ਪੇਸ਼ਕਸ਼ ਕਰੇਗੀ। ਇਹ ਕਿਰਾਇਆ ਜਿਹੜਾ ਰਾਜ ਸਰਕਾਰ ਵੱਲੋਂ ਅਦਾ ਕੀਤਾ ਜਾਣਾ ਹੈ, ਦੀ ਭਾਰਤ ਸਰਕਾਰ ਵੱਲੋਂ ਰਾਜ ਸਰਕਾਰ ਨੂੰ ਪ੍ਰਤੀ ਪੂਰਤੀ ਕੀਤੀ ਜਾਣੀ ਹੈ। ਇਸ ਉਦੇਸ਼ ਲਈ ਪੰਜਾਬ ਸਰਕਾਰ ਵੱਲੋਂ ਪਨਗਰੇਨ ਨੂੰ ਨੋਡਲ ਏਜੰਸੀ ਨਾਮਜ਼ਦ ਕੀਤਾ ਗਿਆ ਹੈ।

ਪਨਗਰੇਨ ਵੱਲੋਂ ਇਨ੍ਹਾਂ ਕਵਰਡ ਗੁਦਾਮਾਂ ਦੀ ਉਸਾਰੀ ਲਈ ਟੈਂਡਰ ਮੰਗੇ ਗਏ ਹਨ। ਉਚਿਤ ਤਰੀਕਾ ਅਪਣਾਉਂਦੇ ਹੋਏ 41.27 ਲੱਖ ਐਮ.ਟੀ. ਦੇ ਗੁਦਾਮ ਮਨਜ਼ੂਰ ਕਰਵਾਏ ਗਏ ਜੋ ਕਿ ਉਸਾਰੀ ਅਧੀਨ ਹਨ।

## UNSTARRED QUESTION AND ANSWER

## ਖੇਮਕਰਨ ਹਲਕੇ ਵਿਚ ਜਾਰੀ ਫੰਡਾਂ ਦੇ ਵੇਰਵੇ

362. **ਸਰਦਾਰ ਵਿਰਸਾ ਸਿੰਘ ਵਲਟੋਹਾ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਨਵੇਂ ਬਣੇ ਵਿਧਾਨ ਸਭਾ ਹਲਕੇ ਖੇਮਕਰਨ ਅੰਦਰ ਪੈਂਦੇ ਪਿੰਡਾਂ ਨੂੰ ਵੱਖ-ਵੱਖ ਗ੍ਰਾਂਟਾਂ ਤਹਿਤ ਮਾਰਚ, 2007 ਤੋਂ ਹੁਣ ਤੱਕ ਰਾਜ ਸਰਕਾਰ, ਕੇਂਦਰ ਸਰਕਾਰ ਅਤੇ ਹੋਰ ਵੱਖ-ਵੱਖ ਗ੍ਰਾਂਟਾਂ ਰਾਹੀਂ ਜਾਰੀ ਕੀਤੇ ਗਏ ਫੰਡਾਂ ਦੇ ਵੇਰਵੇ ਕੀ ਹਨ?

**ਸਰਦਾਰ ਪਰਕਾਸ਼ ਸਿੰਘ ਬਾਦਲ :** ਲੋੜੀਦੀ ਸੂਚਨਾ ਅਨੁਲੱਗ 'ੳ' ਅਨੁਸਾਰ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

---

**Placed in the Revisor Branch.

ਪ੍ਰਸ਼ਨ/ਉੱਤਰ ਪੰਜਾਬੀ ਭਾਸ਼ਾ ਵਿਚ

ਕਿਸਾਨਾਂ ਨੂੰ ਬੋਨਸ ਦੀ ਅਦਾਇਗੀ

ਪ੍ਰਸ਼ਨ ਨੰ:* **1971** ਸਰਦਾਰ ਜਸਬੀਰ ਸਿੰਘ ਖੰਗੂੜਾ, ਐਮ.ਐਲ.ਏ.

ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪਿਛਲੇ ਤਿੰਨ ਵਿੱਤੀ ਸਾਲਾਂ ਦੇ ਸਮੇਂ ਦੌਰਾਨ ਇਸ ਸਰਕਾਰ ਦੁਆਰਾ ਕਣਕ, ਝੋਨਾ ਅਤੇ ਕਪਾਹ ਦੀਆਂ ਫਸਲਾਂ ਲਈ ਕਿਸਾਨਾਂ ਨੂੰ ਕੁੱਲ ਕਿੰਨਾ ਬੋਨਸ ਅਦਾ ਕੀਤਾ ਗਿਆ ਹੈ?

ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ, ਖੁਰਾਕ ਤੇ ਸਪਲਾਈਜ਼ ਮੰਤਰੀ ਵਲੋਂ ਉੱਤਰ

ਭਾਰਤ ਸਰਕਾਰ ਦੀ ਬੋਨਸ ਦੀ ਘੋਸ਼ਿਤ ਪਾਲਿਸੀ ਤਹਿਤ ਝੋਨੇ ਦੀ ਫਸਲ ਤੇ ਕਿਸਾਨਾਂ ਨੂੰ ਵਿੱਤੀ ਸਾਲ **2008-09** ਵਿਚ **595.70** ਕਰੋੜ,ਸਾਲ **2009-10** ਵਿਚ **658.67** ਕਰੋੜ ਅਤੇ ਸਾਲ **2010-11** ਵਿਚ ਪੰਜਾਬ ਸਰਕਾਰ ਵੱਲੋਂ **147.16** ਕਰੋੜ ਰੁਪਏ ਰਾਹਤ ਬੋਨਸ ਦੀ ਅਦਾਇਗੀ ਕੀਤੀ ਗਈ। ਕੁੱਲ ਰਾਸ਼ੀ **1401.53** ਕਰੋੜ ਰੁਪਏ ਬਣਦੀ ਹੈ। ਕਪਾਹ ਅਤੇ ਕਣਕ ਦੀਆਂ ਫਸਲਾਂ ਵਾਸਤੇ ਪਿਛਲੇ ਤਿੰਨ ਵਿੱਤੀ ਸਾਲਾਂ ਵਿਚ ਕੋਈ ਬੋਨਸ ਨਹੀਂ ਵੰਡਿਆ ਗਿਆ।



# ਐਲ.ਪੀ.ਜੀ. ਦੀ ਕਿਲੱਤ

*1991. ਸਰਦਾਰ ਦਰਸ਼ਨ ਸਿੰਘ ਬਰਾੜ, ਐਮ.ਐਲ.ਏ.

ਕੀ ਖੁਰਾਕ ਅਤੇ ਸਿਵਲ ਸਪਲਾਈਜ਼ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਜ਼ਿਲ੍ਹਾ ਮੋਗਾ ਵਿੱਚ ਹਮੇਸ਼ਾਂ ਹੀ ਐਲ.ਪੀ.ਜੀ. (ਗੈਸ) ਦੀ ਘਾਟ ਰਹਿੰਦੀ ਹੈ; ਜੇਕਰ ਅਜਿਹਾ ਹੋਵੇ ਤਾਂ ਮੋਗਾ ਜ਼ਿਲ੍ਹੇ ਵਿਚ ਲੋਕਾਂ ਦੀ ਸਹੂਲਤ ਲਈ ਐਲ.ਪੀ.ਜੀ. ਗੈਸ ਸਿਲੰਡਰਾਂ ਦੀ ਸਪਲਾਈ ਨੂੰ ਨਿਯਮਿਤ ਕਰਨ ਲਈ ਸਰਕਾਰ ਦੁਆਰਾ ਚੁੱਕੇ ਜਾਣ ਵਾਲੇ ਕਦਮ ਕੀ ਹਨ ?

ਉੱਤਰ ਵਲੋਂ ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ, ਖੁਰਾਕ ਅਤੇ ਸਪਲਾਈਜ਼ ਮੰਤਰੀ, ਪੰਜਾਬ

ਨਹੀਂ ਜੀ।

ਜ਼ਿਲ੍ਹਾ ਮੋਗਾ ਵਿੱਚ ਹਮੇਸ਼ਾਂ ਐਲ.ਪੀ.ਜੀ. (ਗੈਸ) ਦੀ ਘਾਟ ਨਹੀਂ ਰਹਿੰਦੀ। ਜ਼ਿਲ੍ਹੇ ਵਿੱਚ ਤੈਨਾਤ 12 ਗੈਸ ਏਜੰਸੀਆਂ ਵੱਲੋਂ ਬਕਾਇਦਾ ਤੌਰ ਤੇ ਖਪੱਤਕਾਰਾਂ ਨੂੰ ਐਲ.ਪੀ.ਜੀ. (ਗੈਸ) ਦੀ ਸਪਲਾਈ ਕੀਤੀ ਜਾ ਰਹੀ ਹੈ।

# PUNJAB VIDHAN SABHA

## DEBATES

*Friday, the 11th March, 2011*

**(Afternoon Sitting)**

**Vol. XI – No. 5**

**·OFFICIAL REPORT**



## CONTENTS




**Punjab Vidhan Sabha Secretariat, Chandigarh.**

Price : Rs.________.

**PUNJAB VIDHAN SABHA**

*Friday, the 11th March, 2011*

(Afternoon Sitting)

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 3.30 P.M. Mr. Speaker (Sardar Nirmal Singh Kahlon) in the Chair.*

---

## STARRED QUESTIONS AND ANSWERS

ਮਾਨਯੋਗ ਸਪੀਕਰ : ਹਾਂ ਜੀ। ਪ੍ਰਸ਼ਨ ਕਾਲ।

ਨਿਸ਼ਾਨ ਵਾਲਾ ਪ੍ਰਸ਼ਨ ਨੰ: 1790**

ਮਾਨਯੋਗ ਸਪੀਕਰ : ਸਰਦਾਰ ਅਜੀਤ ਸਿੰਘ ਸ਼ਾਂਤ ਜੀ, ਤੁਹਾਡਾ ਇਹ ਸਵਾਲ ਪੋਸਟਪੋਨ ਹੋਇਆ ਹੈ ਕਿਉਂਕਿ ਇਸ ਸਵਾਲ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

ਸਰਦਾਰ ਅਜੀਤ ਸਿੰਘ ਸ਼ਾਂਤ : ਸਪੀਕਰ ਸਾਹਿਬ, ਮੇਰੇ ਇਸ ਸਵਾਲ ਦਾ ਜਵਾਬ ਕਦੋਂ ਤੱਕ ਆ ਜਾਵੇਗਾ?

ਮਾਨਯੋਗ ਸਪੀਕਰ : ਜਦੋਂ ਆਵੇਗਾ ਤਾਂ ਲੱਗ ਜਾਵੇਗਾ। ਅਗਲਾ ਸਵਾਲ।

---

### ਕੇਂਦਰ ਸਰਕਾਰ ਤੋਂ ਵੱਖ-ਵੱਖ ਸਕੀਮਾਂ ਅਧੀਨ ਪ੍ਰਾਪਤ ਕੀਤੀ ਕਣਕ ਦੇ ਵੇਰਵੇ

*1775. ਸਰਦਾਰ ਲਾਲ ਸਿੰਘ : ਕੀ ਖੁਰਾਕ ਅਤੇ ਸਿਵਲ ਸਪਲਾਈ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ -

(ੳ) ਰਾਜ ਸਰਕਾਰ ਦੁਆਰਾ ਕੇਂਦਰ ਸਰਕਾਰ ਤੋਂ ਅੰਤੋਦਿਆ ਅੰਨ ਯੋਜਨਾ; ਗਰੀਬੀ ਰੇਖਾ ਤੋਂ ਹੇਠਾਂ; ਗਰੀਬੀ ਰੇਖਾ ਤੋਂ ਉੱਪਰ ਅਤੇ ਆਮ ਜਨਤਾ ਦੀਆਂ ਸਕੀਮਾਂ ਅਧੀਨ ਸਾਲ 2007-08, 2008-09, 2009-10 ਅਤੇ 2010-11 ਦੌਰਾਨ (ਹੁਣ ਤੱਕ) ਸਾਲ ਵਾਰ ਪ੍ਰਾਪਤ ਕੀਤੀ ਗਈ ਕਣਕ ਦੀ ਕੁੱਲ ਮਾਤਰਾ ਕਿੰਨੀ ਹੈ ਅਤੇ ਇਹ ਕਿਸ ਦਰ ਤੇ ਪ੍ਰਾਪਤ ਕੀਤੀ ਗਈ;

(ਅ) ਸਰਕਾਰ ਦੁਆਰਾ ਉਕਤ ਵਰਣਿਤ ਸ਼੍ਰੇਣੀਆਂ ਦੇ ਕਾਰਡਧਾਰਕਾਂ ਤੋਂ ਆਟੇ ਦਾ ਕੀ ਮੁੱਲ ਵਸੂਲ ਕੀਤਾ ਜਾ ਰਿਹਾ ਹੈ;

---

** Reply to Starred Question No. 1790 was not received till 21.9.2011 i.e. the date on which this Debate was sent to the Press for final printing.

[ ਸਰਦਾਰ ਲਾਲ ਸਿੰਘ ]

(ੲ) ਉਕਤ ਵਰਣਿਤ ਸ਼੍ਰੇਣੀਆਂ ਦੇ ਕਾਰਡਧਾਰਕਾਂ ਨੂੰ ਹਰ ਮਹੀਨੇ ਆਟਾ/ਕਣਕ ਅਤੇ ਦਾਲਾਂ ਦੀ ਕਿੰਨੀ ਮਾਤਰਾ ਸਪਲਾਈ ਕੀਤੀ ਜਾ ਰਹੀ ਹੈ?

**ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ :** (ੳ) ਕੇਂਦਰ ਸਰਕਾਰ ਵੱਲੋਂ ਰਾਜ ਸਰਕਾਰ ਨੂੰ ਟੀ.ਪੀ.ਡੀ.ਐਸ. ਤਹਿਤ ਵੱਖ-ਵੱਖ ਕੈਟਾਗਰੀਆਂ ਨੂੰ ਐਲੋਕੇਟ ਕੀਤੀ ਗਈ ਕਣਕ ਦੀ ਮਾਤਰਾ ਅਤੇ ਇਸਦੇ ਸੈਂਟਰਲ ਈਸ਼ੂ ਪ੍ਰਾਈਜ਼ (CIP) ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ:

| | ਬੀ.ਪੀ.ਐਲ | ਏ.ਏ.ਵਾਈ | ਏ.ਪੀ.ਐਲ* |
|---|---|---|---|
| ਐਲੋਕੇਟ ਕੀਤੀ ਕਣਕ ਦੀ ਮਾਤਰਾ (ਮੀ.ਟਨਾਂ 'ਚ) | | | |
| 2007-08 | 94716.0 | 55886.0 | 74489.0 |
| 2008-09 | 121176.0 | 75360.0 | 425608.0 |
| 2009-10 | 121176.0 | 75360.0 | 1017384.0 |
| 2010-11 (ਜਨਵਰੀ, 2011 ਤੱਕ) | 112524.0* | 62800.0 | 578730.0 |
| ਸੈਂਟਰਲ ਈਸ਼ੂ ਪ੍ਰਾਈਜ਼ (ਰੁਪਏ ਪ੍ਰਤੀ ਕੁਇੰਟਲ) | | | |
| ਟੀ.ਪੀ.ਡੀ.ਐਸ ਕਣਕ | 415 | 200 | 610/845 |

*ਵਾਧੂ ਐਲੋਕੇਸ਼ਨ ਸਮੇਤ

(ਅ) ਪੌਸ਼ਟਿਕ ਆਟੇ ਦੀ ਵੰਡ ਕੇਵਲ ਏ.ਪੀ.ਐਲ ਕੈਟਾਗਰੀ ਦੇ ਖਪਤਕਾਰਾਂ ਨੂੰ 120/- ਰੁਪਏ ਪ੍ਰਤੀ 10 ਕਿਲੋ ਦੀ ਥੈਲੀ ਦੇ ਹਿਸਾਬ ਨਾਲ ਕੀਤੀ ਜਾਂਦੀ ਹੈ। ਬਾਕੀ ਕੈਟਾਗਰੀਆਂ ਨੂੰ ਕਣਕ ਵੰਡੀ ਜਾਂਦੀ ਹੈ।

(ੲ)

| | |
|---|---|
| ਬੀ.ਪੀ.ਐਲ. | ਰੈਗੂਲਰ ਐਲੋਕੇਸ਼ਨ : 10098 ਮੀ. ਟਨ ਪ੍ਰਤੀ ਮਹੀਨਾ<br>ਅਕਤੂਬਰ, 2010 ਤੋਂ ਦਸੰਬਰ, 2010 :<br>10098 ਮੀ.ਟਨ + 2886 ਮੀ. ਟਨ = 12984 ਮੀ. ਟਨ<br>ਜਨਵਰੀ, 2011 ਤੋਂ ਮਾਰਚ, 2011 :<br>10098 ਮੀ. ਟਨ + 2886 ਮੀ. ਟਨ<br>+ 2886 ਮੀ. ਟਨ = 15870 ਮੀ. ਟਨ |
| ਏ.ਏ. ਵਾਈ | ਰੈਗੂਲਰ ਐਲੋਕੇਸ਼ਨ : 6280 ਮੀ. ਟਨ ਪ੍ਰਤੀ ਮਹੀਨਾ |

| ਏ.ਪੀ. ਐਲ | ਰੈਗੂਲਰ ਐਲੋਕੇਸ਼ਨ : 45682 ਮੀ. ਟਨ ਪ੍ਰਤੀ ਮਹੀਨਾ + 12690 ਮੀ. ਟਨ = 58372 ਮੀ. ਟਨ |
|---|---|

ਪੰਜਾਬ ਸਰਕਾਰ ਦੇ ਸਾਧਨਾਂ ਰਾਹੀਂ ਆਟਾ ਦਾਲ ਸਕੀਮ ਤਹਿਤ ਹਰ ਮਹੀਨੇ 3043 ਮੀ.ਟਨ ਦਾਲਾਂ ਦੀ ਵੰਡ ਕੀਤੀ ਜਾ ਰਹੀ ਹੈ।

ਸਰਦਾਰ ਲਾਲ ਸਿੰਘ : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਫੂਡ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਆਟਾ 1200/- ਰੁਪਏ ਪ੍ਰਤੀ ਕੁਇੰਟਲ ਵੇਚ ਰਹੀ ਹੈ ਜਦੋਂ ਕਿ ਕੇਂਦਰ ਸਰਕਾਰ 610/- ਰੁਪਏ ਪ੍ਰਤੀ ਕੁਇੰਟਲ ਕਣਕ ਦੇ ਰਹੀ ਹੈ। ਕੀ ਆਟੇ ਦੀ ਪਿਸਾਈ 590/- ਰੁਪਏ ਪ੍ਰਤੀ ਕੁਇੰਟਲ ਹੈ? ਇਸ ਦੀ ਬ੍ਰੇਕ ਅੱਪ ਕੀ ਹੈ, ਇਹ ਪੈਸਾ ਕਿੱਥੇ ਜਾਂਦਾ ਹੈ? ਇਕ ਤਾਂ ਇਹ ਦੱਸ ਦਿਉ। ਦੂਜਾ ਮੇਰਾ ਸਵਾਲ ਇਹ ਹੈ ਕਿ ਇਹ ਜਿਹੜੀ ਆਟਾ ਦਾਲ ਸਕੀਮ ਦੀ ਵੰਡ ਪ੍ਰਣਾਲੀ ਹੈ, ਕੀ ਇਹ ਕਿਸੇ ਪ੍ਰਾਈਵੇਟ ਹੱਥਾਂ ਦੇ ਰਾਹੀਂ ਕਰਵਾਈ ਜਾ ਰਹੀ ਹੈ? ਜੇਕਰ ਕਿਸੇ ਪ੍ਰਾਈਵੇਟ ਕੰਪਨੀ ਦੇ ਰਾਹੀਂ ਕਰਵਾਈ ਜਾ ਰਹੀ ਹੈ ਤਾਂ ਸਰਕਾਰ ਉਸ ਨੂੰ ਕਿੰਨਾ ਖਰਚਾ ਦਿੰਦੀ ਹੈ, ਉਸ ਦਾ ਬ੍ਰੇਕ ਅੱਪ ਕੀ ਹੈ ਔਰ 510/- ਰੁਪਏ ਪ੍ਰਤੀ ਕੁਇੰਟਲ ਜਿਹੜੀ ਆਟੇ ਦੀ ਪਿਸਾਈ ਕਹਿੰਦੇ ਹਨ ਮੰਤਰੀ ਜੀ, ਉਸ ਦਾ ਬ੍ਰੇਕ ਅੱਪ ਵੀ ਦੱਸ ਦੇਣ?

ਮੰਤਰੀ : ਸਪੀਕਰ ਸਾਹਿਬ, ਮੈਂ ਥੋੜ੍ਹਾ ਜਿਹਾ ਵਿਸਥਾਰ ਨਾਲ ਦੱਸਣਾ ਚਾਹਾਂਗਾ ਕਿਉਂਕਿ ਮੈਂ ਚਾਹੁੰਦਾ ਸੀ ਕਿ ਪਰਦਾ ਪਿਆ ਰਹੇ ਲੇਕਿਨ ਹੁਣ ਜੇਕਰ ਪਰਦਾ ਚੁੱਕਣ ਦੀ ਗੱਲ ਆ ਗਈ ਹੈ ਤਾਂ ਮੈਂ ਚੁੱਕ ਦਿੰਦਾ ਹਾਂ। ਗੱਲ ਇਹ ਹੈ ਕਿ ਮੇਰੀ ਆਪਣੀ ਵੀ ਜਿਆਦਾ ਆਦਤ ਨਹੀਂ ਹੈ, ਮੈਂ ਕਹਿੰਦਾ ਹਾਂ ਕਿ ਅਗਾਂਹ ਨੂੰ ਫੋਕਸ ਕਰੀਏ, ਕਿਤੇ ਇਹ ਨਾ ਹੋਵੇ ਮੈਂ ਪਿਛਲੀਆਂ ਗੱਲਾਂ ਉਧੇੜਨੀਆਂ ਸ਼ੁਰੂ ਕਰ ਦੇਵਾਂ ਕਿ ਤੁਸੀਂ ਇਹ ਕੀਤਾ, ਅਸੀਂ ਇਹ ਕੀਤਾ। ਮੇਰਾ ਖਿਆਲ ਹੈ ਕਿ ਮੈਂ ਅੱਜ ਤੱਕ ਨਾ ਇਸ ਹਾਊਸ ਵਿਚ ਅਤੇ ਨਾ ਬਾਹਰ ਕਦੇ ਇਹੋ ਜਿਹੀ ਗੱਲ ਨਹੀਂ ਕੀਤੀ।

ਮਾਨਯੋਗ ਸਪੀਕਰ : ਜੋ ਉਨ੍ਹਾਂ ਨੇ ਪੁੱਛਿਆ ਹੈ ਤੁਸੀਂ ਉਸ ਦਾ ਜਵਾਬ ਦਿਉ।

ਮੰਤਰੀ : ਸਪੀਕਰ ਸਾਹਿਬ, ਪੰਜਾਬ ਦਾ ਏ.ਪੀ.ਐਲ ਕਣਕ ਦਾ ਕੋਟਾ 1 ਲੱਖ 44 ਹਜਾਰ ਟਨ ਦਾ ਸੀ ਜਦੋਂ ਸਾਲ 2002 ਵਿਚ ਇਨ੍ਹਾਂ ਦੀ ਸਰਕਾਰ ਬਣੀ ਸੀ। ਉਨ੍ਹਾਂ ਪੰਜ ਸਾਲਾਂ ਵਿਚ ਇਹ ਆਪਣੇ ਪਹਿਲੇ ਮਹੀਨੇ ਦਾ ਕੋਟਾ ਨਹੀਂ ਚੁੱਕ ਸਕੇ। ਟੋਟਲ ਲਿਫਟਿੰਗ ਪੰਜ ਸਾਲਾਂ ਵਿਚ 1 ਲੱਖ 301 ਟਨ ਰਹੀ ਹੈ ਜਦ ਕਿ ਪਹਿਲੇ ਮਹੀਨੇ ਦਾ ਕੋਟਾ 1.44 ਲੱਖ ਟਨ ਦਾ ਸੀ। ਪੰਜਾਬ ਦਾ ਕੋਟਾ 1,45,470 ਲੱਖ ਟਨ ਏ.ਪੀ.ਐਲ ਦਾ ਜੂਨ, 2002 ਦਾ ਸੀ। ਲਿਫਟਿੰਗ ਹੋਈ 3936 ਟਨ ਮਤਲਬ 5%। ਸਪੀਕਰ ਸਾਹਿਬ, ਇਹ ਸੈਂਟਰਲ ਸਕੀਮ ਦੀ ਕੰਪਲਾਂਇੰਸ ਹੈ। ਇਸ ਨੂੰ ਜ਼ਰਾ ਨੋਟ ਕਰ ਲਓ। ਅਗਲੇ ਮਹੀਨੇ ਵਿਚ ਉਨ੍ਹਾਂ ਨੇ ਕਿਹਾ ਕਿ ਇਹ ਚੁੱਕਣ ਤਾਂ ਆਏ ਨਹੀਂ, ਇਸ ਲਈ ਉਨ੍ਹਾਂ ਨੇ ਇਸ ਕੋਟੇ ਨੂੰ ਘਟਾ ਕੇ 1 ਲੱਖ 22 ਹਜਾਰ ਟਨ ਕਰ ਦਿੱਤਾ ਅਤੇ ਸੋਚਿਆ ਕਿ ਸ਼ਾਇਦ ਹੁਣ ਆ ਜਾਣ

[ ਖੁਰਾਕ ਅਤੇ ਸਿਵਲ ਸਪਲਾਈ ਮੰਤਰੀ ]

ਪਰ ਫਿਰ ਵੀ ਲਿਫਟਿੰਗ ਹੋਈ ਜੀਰੋ ਪਰਸੈਂਟ। ਉਸ ਤੋਂ ਅਗਲੇ ਮਹੀਨੇ ਵਿਚ ਉਨ੍ਹਾਂ ਨੇ ਸੋਚਿਆ ਕਿ ਗਲਤੀ ਹੋ ਗਈ ਹੋਣੀ ਹੈ, ਉਨ੍ਹਾਂ ਨੇ ਕੋਟਾ ਫੇਰ ਭੇਜ ਦਿੱਤਾ, ਫਿਰ ਵੀ ਲਿਫਟਿੰਗ ਹੋਈ ਜੀਰੋ ਪ੍ਰਸੈਂਟ। ਉਨ੍ਹਾਂ ਨੇ ਲਗਾਤਾਰ ਤਿੰਨ ਸਾਲ ਇਨ੍ਹਾਂ ਨੂੰ ਕੋਟੇ ਦਿੱਤੇ ਪਰ ਇਨ੍ਹਾਂ ਨੇ ਲਿਫਟਿੰਗ 1 ਜਾਂ 2% ਹੀ ਕੀਤੀ। ਜਿਹੜਾ 1 ਲੱਖ 22 ਹਜਾਰ ਟਨ ਪੰਜਾਬ ਦਾ ਏ.ਪੀ.ਐਲ. ਦਾ ਕੋਟਾ ਸੀ ਜਿਸ ਤੇ ਹਰ ਸ਼ਹਿਰੀ ਦਾ ਹੱਕ ਸੀ, ਜਿਸ ਕੋਟੇ ਨੇ ਪ੍ਰਾਈਸ ਇਨਫਲੇਸ਼ਨ ਕੰਟਰੋਲ ਕਰਨੀ ਸੀ ਉਨ੍ਹਾਂ ਨੇ ਆਪਣੇ ਆਪ ਉਹ ਰਿਡਿਊਸ ਕਰਕੇ 85,939 ਟਨ ਕਰ ਦਿੱਤਾ ਜਿਹੜਾ ਕਿ ਸਿੱਧਾ 40% ਘਟਿਆ। ਉਸ ਵਕਤ ਸਾਡੀ ਲਿਫਟਿੰਗ ਕਿੰਨੀ ਸੀ, 83 ਹਜਾਰ ਟਨ, ਮਤਲਬ total mockery. ਇਹ ਕਿੰਨੇ ਪਰਸੈਂਟ ਬਣਿਆ, 1% ਤੋਂ ਵੀ ਘੱਟ, round up figure zero ਆਇਆ ਹੈ।(ਵਿਘਨ) ਹੁਣ ਤੁਸੀਂ ਸੁਣ ਤਾਂ ਲਓ। (ਵਿਘਨ) (ਸ਼ੋਰ)

ਮਾਨਯੋਗ ਸਪੀਕਰ : ਹੁਣ ਸੁਣ ਲਓ, ਬਾਅਦ ਵਿਚ ਗੱਲ ਕਰ ਲੈਣਾ। (ਵਿਘਨ)

ਮੰਤਰੀ : ਮੈਂ ਤਾਂ ਪਹਿਲਾਂ ਸੋਚਦਾ ਸੀ ਕਿ ਇਸ ਗੱਲ ਤੇ ਪਰਦਾ ਪਿਆ ਰਹਿਣ ਦਿਉ। 85 ਹਜਾਰ ਟਨ ਲਗਾਤਾਰ ਉਨ੍ਹਾਂ ਨੇ ਕੋਟਾ 10 ਮਹੀਨਿਆਂ ਵਾਸਤੇ ਦਿੱਤਾ। ਜਦੋਂ ਇਨ੍ਹਾਂ ਨੇ ਫੇਰ ਨਾ ਚੁੱਕਿਆ ਤਾਂ ਉਨ੍ਹਾਂ ਨੇ 85,000 ਟਨ ਤੋਂ ਘਟਾ ਕੇ ਕੋਟਾ 1306 ਟਨ ਕਰਾ ਦਿੱਤਾ। ਜਿਹੜਾ ਪੰਜਾਬੀਆਂ ਦਾ ਹੱਕ ਇੱਕ ਲੱਖ 45 ਹਜਾਰ ਟਨ ਦਾ ਸੀ ਉਹ ਇਨ੍ਹਾਂ ਨੇ ਘਟਾ ਕੇ 1306 ਟਨ ਕਰ ਦਿੱਤਾ। ਫੇਰ ਲਿਫਟਿੰਗ ਕਿੰਨੀ ਹੋਈ, 305 ਟਨ। ਮੈਂ ਇਹ ਟੋਟਲ ਲਗਾਇਆ ਹੈ, ਮੈਂ ਕਿਹਾ ਕਿ ਦੇਖਾਂ ਤਾਂ ਸਹੀ ਕਿ ਇਹ ਕਿੰਨਾ ਬਣਿਆ। ਇੱਕ ਲੱਖ ਤੋਂ 300 ਉੱਪਰ ਬਣਿਆ, ਪਹਿਲਾ ਮਹੀਨਾ ਵੀ ਪੂਰਾ ਨਹੀਂ ਹੋਇਆ। ਸਾਨੂੰ ਇਹ ਵਿਰਸੇ ਵਿਚ ਮਿਲਿਆ ਹੈ। ਅਸੀਂ ਇਸ ਕੋਟੇ ਨੂੰ ਸ਼ੁਰੂਆਤ ਵਿਚ ਵਧਾ ਕੇ 1306 ਟਨ ਤੋਂ ਲੈ ਕੇ ਗਏ, ਫਿਰ 1306 ਟਨ ਤੋਂ 16347 ਟਨ ਕੀਤਾ, ਫੇਰ 25682 ਟਨ ਕੀਤਾ ਅਤੇ ਫੇਰ 45682 ਟਨ ਕੀਤਾ, ਫੇਰ 1 ਲੱਖ 23 ਹਜਾਰ ਤੱਕ ਲੈ ਕੇ ਗਏ। (ਥੰਪਿੰਗ) ਇਹ ਸਾਰਾ ਜਿਹੜਾ ਕੋਟਾ ਸਿਸਟਮ ਸੀ, ਸਾਡਾ ਹੱਕ ਮਾਰਿਆ ਗਿਆ ਸੀ। ਫੇਰ ਮੈਂ ਕਿਹਾ ਕਿ ਇਸ ਦੀ ਨੈਸ਼ਨਲ ਕੀਮਤ ਵੀ ਲਗਾ ਕੇ ਦੇਖਾਂ ਕਿ ਪੰਜਾਬ ਦਾ ਕਿੰਨਾ ਨੁਕਸਾਨ ਹੋਇਆ ਹੈ। ਸਪੀਕਰ ਸਾਹਿਬ, ਮੈਂ ਇਸ ਗੱਲ ਨੂੰ ਸ਼ਰਮ ਨਾਲ ਕਹਿੰਦਾ ਹਾਂ ਅਤੇ ਮੈਂ ਸਮਝਦਾ ਹਾਂ ਕਿ ਇਹ ਬੜੀ ਨਮੋਸ਼ੀ ਵਾਲੀ ਗੱਲ ਹੈ, ਮੈਂ ਫੇਰ ਕਹਿੰਦਾ ਹਾਂ ਕਿ ਮੈਂ ਇਹ ਗੱਲ ਨਹੀਂ ਛੇੜੀ, ਇਹ ਇਨ੍ਹਾਂ ਨੇ ਛੇੜੀ ਹੈ। ਇਸ ਦਾ national loss per year ਸਟੇਟ ਨੂੰ 900 ਕਰੋੜ ਰੁਪਏ ਦਾ ਹੋਇਆ ਹੈ। (ਸ਼ੇਮ, ਸ਼ੇਮ ਦੀਆਂ ਅਵਾਜਾਂ) ਇਸ ਵਿਚ ਪੰਜ ਸਾਲਾਂ ਵਿਚ ਸਟੇਟ ਨੂੰ 4500 ਕਰੋੜ ਰੁਪਏ ਦਾ ਲਾਸ ਹੋਇਆ ਹੈ, which is due to non lifting of its own entitlement of wheat quota.

ਮਾਨਯੋਗ ਸਪੀਕਰ : ਸਰਦਾਰ ਲਾਲ ਸਿੰਘ ਜੀ, ਉੱਠ ਕੇ ਗੱਲ ਪੁੱਛੋ।

**ਸਰਦਾਰ ਲਾਲ ਸਿੰਘ :** ਸਪੀਕਰ ਸਾਹਿਬ, ਇਹ ਮੇਰੇ ਸਵਾਲ ਦਾ ਜਵਾਬ ਨਹੀਂ ਹੈ ਜੀ।

**ਮੰਤਰੀ :** ਪਹਿਲਾਂ ਸੁਣ ਲਵੋ। ਜਦੋਂ ਉਨ੍ਹਾਂ ਨੇ ਕੋਟਾ ਨਹੀਂ ਚੁੱਕਿਆ ਸੀ ਤਾਂ ਅਸੀਂ ਤਰਲਾ ਮਿੰਨਤਾਂ ਕਰਕੇ ਵ੍ਹੀਟ ਦੀ ਇਨਟਾਈਟਲਮੈਂਟ ਬਣਾਈ। ਉਹ ਕਹਿੰਦੇ ਕਿ ਹੁਣ ਤੁਹਾਨੂੰ ਪੂਰੇ ਕੋਟੇ ਤੇ ਪੁਰਾਣੀ ਕੀਮਤ ਨਹੀਂ ਮਿਲੇਗੀ। ਤੁਹਾਨੂੰ ਪੁਰਾਣੇ ਰੇਟ ਤੇ ਵੀ ਅਤੇ ਹਾਇਰ ਰੇਟ ਤੇ ਵੀ ਚੁੱਕਣਾ ਪਵੇਗਾ। ਸਾਨੂੰ ਛੇ ਰੁਪਏ ਭਾਅ ਤੇ ਕੁਝ ਪਾਰਟਲੀ ਮਿਲਦਾ ਹੈ, ਕੁਝ ਸਾਨੂੰ 8 ਰੁਪਏ 40 ਪੈਸੇ ਭਾਅ ਤੇ ਮਿਲਦਾ ਹੈ। ਜਿਹੜਾ ਇਨ੍ਹਾਂ ਦਾ ਕਹਿਣਾ ਹੈ ਕਿ 6/- ਰੁਪਏ ਰੇਟ ਤੇ ਮਿਲਦਾ ਹੈ, ਨਹੀਂ ਜੀ, ਸਾਨੂੰ ਪਾਰਟਲੀ 6.10 ਭਾਅ ਤੇ ਮਿਲਦਾ ਹੈ, ਪਾਰਟਲੀ 8.40 ਰੁਪਏ ਮਿਲਦਾ ਹੈ ਔਰ ਇੰਨਾ ਹੀ ਨਹੀਂ ਸਗੋਂ ਸਾਨੂੰ ਸਟੇਟ ਪੂਲ ਵਿਚੋਂ ਵੀ ਚੁੱਕਣਾ ਪੈਂਦਾ ਹੈ। ਅਸੀਂ 11/- ਰੁਪਏ ਤੇ ਵੀ ਚੁੱਕ-ਚੁੱਕ ਕੇ ਪੂਰਾ ਕਰਨ ਲੱਗੇ ਹੋਏ ਹਾਂ। ਜਿਹੜੀ ਚੀਜ਼ ਇਨ੍ਹਾਂ ਨੇ ਲੋਅ ਕਾਸਟ ਤੇ ਕਹੀ ਹੈ, ਸਾਨੂੰ ਵੀ ਤਿੰਨ ਰੇਟਾਂ ਤੇ ਮਿਲ ਰਹੀ ਹੈ, 6.10 ਰੁਪਏ ਦੇ ਹਿਸਾਬ ਨਾਲ, 8.40 ਰੁਪਏ ਦੇ ਹਿਸਾਬ ਨਾਲ ਔਰ ਸਟੇਟ ਪੂਲ ਸਾਨੂੰ 11.50 ਰੁਪਏ ਤੇ ਵੀ ਪੈ ਰਿਹਾ ਹੈ। ਸਟੇਟ ਪੂਲ ਵਿਚ ਹੋਰ ਦੇਖ ਲਓ ਜੀ। ਸਾਡਾ ਕੋਟਾ ਮੁੱਕ ਗਿਆ ਜੀ, ਅਸੀਂ ਇਨਫਲੇਸ਼ਨ ਨੂੰ ਕੰਟਰੋਲ ਕਰਨ ਵਾਸਤੇ ਕੰਮ ਕਰਨਾ ਸੀ, ਅਸੀਂ ਸਟੇਟ ਪੂਲ ਅਪ੍ਰੈਲ ਵਿਚ ਚੁੱਕਦੇ ਹਾਂ, ਸਾਨੂੰ ਇਸ ਤੇ ਵਿਆਜ ਵੀ ਦੇਣਾ ਪੈਂਦਾ ਹੈ। ਜੇ ਕਿਤੇ ਪੂਰਾ ਚੁੱਕਿਆ ਹੁੰਦਾ ਤਾਂ ਸਾਨੂੰ without interest without carrying cost ਲਗਾਤਾਰ 6.50 ਰੁਪਏ ਤੇ ਮਿਲਣਾ ਸੀ। (ਵਿਘਨ)

**ਮਾਨਯੋਗ ਸਪੀਕਰ :** ਲਾਲ ਸਿੰਘ ਜੀ, ਉੱਠ ਕੇ ਗੱਲ ਕਰੋ ਕਿ ਕੀ ਸਵਾਲ ਹੈ। (ਵਿਘਨ)

**ਮੰਤਰੀ :** ਸਪੀਕਰ ਸਾਹਿਬ, ਮੈਂ ਜਵਾਬ ਅਜੇ ਦੇ ਰਿਹਾ ਹਾਂ ਜੀ। ਮੈਂ ਕੀਮਤ ਤੇ ਹੀ ਆ ਰਿਹਾ ਹਾਂ ਜੀ। ਫਿਰ ਬੀ.ਪੀ.ਐਲ ਦੀ ਗੱਲ ਕੀਤੀ ਹੈ। ਬੀ.ਪੀ.ਐਲ ਕੋਟੇ ਦੀ ਜਸਟੀਫਿਕੇਸ਼ਨ ਸੁਣ ਲਵੋ। ਪੰਜਾਬ ਦਾ ਇਹ ਕੋਟਾ 13868 ਟਨ ਸੀ। ਲਿਫਟਿੰਗ ਪਹਿਲੇ ਮਹੀਨੇ ਦੀ 2288 ਸੀ, ਜੋ ਕਿ 18% ਬਣਦੀ ਹੈ। ਵਾਰੀ-ਵਾਰੀ ਮੈਂ ਸਾਰੀਆਂ ਫਿਗਰਜ਼ ਪੜ੍ਹਾਂ ਤਾਂ ਠੀਕ ਨਹੀਂ ਰਹੇਗਾ। ਨੈੱਟ ਰਿਜਲਟ ਹੈ ਕਿ ਅਖੀਰ ਵਿਚ ਚਿੱਠੀਆਂ ਬੜੀਆਂ ਪਾਈਆਂ ਹੋਈਆਂ ਹਨ ਪਰ ਜਵਾਬ ਨਹੀਂ ਮਿਲੇ ਹੋਣੇ। ਉਨ੍ਹਾਂ ਨੇ ਬੀ.ਪੀ.ਐਲ ਗਰੀਬਾਂ ਦੇ ਕੋਟੇ ਵਿਚਾਰਿਆਂ ਦੇ ਘਟਾ ਕੇ 5912 ਟਨ ਕਰ ਦਿੱਤੇ। (ਸ਼ੇਮ, ਸ਼ੇਮ ਦੀਆਂ ਅਵਾਜਾਂ) ਅਸੀਂ ਫਿਰ 5912 ਦੇ ਹਿਸਾਬ ਨਾਲ ਚੁੱਕਣਾ ਸ਼ੁਰੂ ਕੀਤਾ। ਅੱਜ ਦੀ ਤਰੀਕ ਵਿਚ 15000 ਟਨ ਦਾ ਕੋਟਾ ਹੈ ਔਰ ਸਾਡੀ ਕੰਪਲਾਇੰਸ 90% ਚਲ ਰਹੀ ਹੈ। ਲਿਫਟਿੰਗ ਦਾ ਇਹ ਹਾਲ ਰਿਹਾ ਹੈ। ਬੀ.ਪੀ.ਐਲ ਦਾ ਇਹ ਹਾਲ ਰਿਹਾ ਹੈ। ਅਜੇ ਮੇਰੀ ਗੱਲ ਮੁੱਕੀ ਨਹੀਂ ਹੈ। (ਵਿਘਨ) ਫੂਡ ਸਕਿਓਰਟੀ ਐਕਟ ਗਰੀਬਾਂ ਵਾਸਤੇ ਸਾਰੇ ਦੇਸ਼ ਵਿਚ ਬਣਾਇਆ ਗਿਆ ਹੈ, ਪੰਜਾਬ ਸਟੇਟ ਦੇ ਹਿੱਤਾਂ ਦੀ ਰਖਵਾਲੀ ਕਰਨਾ ਸਾਡੀ ਹਰ ਇਕ ਦੀ ਡਿਊਟੀ ਬਣਦੀ

[ ਖੁਰਾਕ ਅਤੇ ਸਿਵਲ ਸਪਲਾਈ ਮੰਤਰੀ ]

ਹੈ। ਫਿਰ ਬੀ.ਪੀ.ਐਲ ਦਾ ਪੰਜਾਬ ਸਟੇਟ ਦਾ ਹੱਕ ਬਣਾਇਆ ਗਿਆ। ਪੰਜਾਬ ਵਿਚ ਬੀ.ਪੀ.ਐਲ ਤਹਿਤ ਪਰਸੈਂਟੇਜ ਆਫ ਪੂਅਰ ਡਿਫਾਈਨ ਕੀਤੀ ਗਈ ਕਿ ਪੰਜਾਬ ਵਿਚ ਕਿੰਨੇ ਪਰਸੈਂਟ ਜਨਤਾ ਪੂਅਰ ਹੈ। ਪੰਜਾਬ ਨੂੰ ਇਸ ਗੱਲ ਦਾ ਮਾਣ ਮਿਲਿਆ ਕਿ Percentage of BPL families is lowest in India ਫਿਕਸ ਕਰਵਾਈ ਗਈ। ਮੇਰਾ ਖਿਆਲ ਹੈ ਕਿ ਚੈਲੰਜ ਵੀ ਨਹੀਂ ਕੀਤਾ ਗਿਆ। ਇਹ ਫਿਗਰ ਕਿੰਨੀ ਹੈ ਜੀ? ਮੈਂ ਇਸ ਫਿਗਰ ਨਾਲ ਸਹਿਮਤ ਨਹੀਂ ਹਾਂ। ਮੈਂ ਸਮਝਦਾ ਹਾਂ ਕਿ ਇਹ ਹੋਰ ਨੀਵਾਂ ਹੈ। ਇਹ ਕੈਲਕੁਲੇਸ਼ਨ ਦੇ ਹਿਸਾਬ ਨਾਲ 11.77% ਬਣਦਾ ਹੈ, ਸਾਢੇ 11% ਹੈ। ਪਰ ਮੇਰੇ ਹਿਸਾਬ ਨਾਲ ਸਾਢੇ 8% ਹੈ। ਪਰ ਇਥੇ ਸਾਢੇ 11% ਦੀ ਕੈਲਕੁਲੇਸ਼ਨ ਹੋਈ ਹੋਈ ਹੈ ਜਿਹੜੀ ਕਿ ਗੌਰਮਿੰਟ ਆਫ ਇੰਡੀਆ ਦੀ ਹੈ। ਹਰਿਆਣੇ ਵਿਚ ਇਹ ਕੈਲਕੁਲੇਸ਼ਨ 26% ਹੈ, ਸਾਡੇ ਪੰਜਾਬ ਵਿਚ ਗਰੀਬਾਂ ਦੇ ਰਖਵਾਲਿਆਂ ਨੇ ਇਹ ਦੇਖਣਾ ਸੀ ਕਿ ਵੱਧ ਤੋਂ ਵੱਧ ਗਿਣਤੀ ਵਿਚ ਗਰੀਬਾਂ ਦੀ ਪਾਪੂਲੇਸ਼ਨ ਦੱਸ ਕੇ ਉਨ੍ਹਾਂ ਨੂੰ ਸੈਂਟਰ ਦੀ ਸਕੀਮ ਥੱਲੇ ਲਿਆਉਣਾ ਚਾਹੀਦਾ ਸੀ, ਪੰਜਾਬ ਸਰਕਾਰ ਅਤੇ ਪੰਜਾਬ ਦੇ ਖਜਾਨੇ ਤੋਂ ਇਹ ਬੋਝ ਹਟਾਉਣਾ ਸੀ। ਉਹ ਨਾ ਕਾਮਯਾਬੀ ਰਹੀ ਹੈ। ਸਾਡੇ ਕੋਲ ਸਿਰਫ 11% ਦੀ ਗਿਣਤੀ ਹੈ। ਹੋਰ ਸਟੇਟਾਂ ਬਾਰੇ ਦੱਸ ਦਿੰਦਾ ਹਾਂ। ਹੋਰ ਸਟੇਟਾਂ ਵਿਚ ਹਨ, ਬਿਹਾਰ ਵਿਚ 54%, ਛੱਤੀਸਗੜ੍ਹ ਵਿਚ 42% ਹੈ, ਝਾਰਖੰਡ ਵਿਚ 54% ਹੈ, ਕਰਨਾਟਕਾ ਵਿਚ 33%, ਮੱਧ ਪ੍ਰਦੇਸ਼ ਵਿਚ 42% ਦੀ ਇਹ ਪਾਪੂਲੇਸ਼ਨ ਹੈ ਪਰ ਪੰਜਾਬ ਵਿਚ ਸਿਰਫ ਸਾਢੇ 8% ਦੀ ਗਿਣਤੀ ਹੈ।

ਸਰਦਾਰ ਲਾਲ ਸਿੰਘ : ਸਪੀਕਰ ਸਾਹਿਬ, ਜੋ ਮੈਂ ਸਵਾਲ ਪੁੱਛਿਆ ਹੈ, ਇਹ ਉਸ ਦਾ ਜਵਾਬ ਤਾਂ ਦੇ ਨਹੀਂ ਰਹੇ। ਇਹ ਪਹਿਲਾਂ ਪੁੱਛੇ ਗਏ ਸਵਾਲ ਦਾ ਜਵਾਬ ਦੇਣ ਪਰ ਇਹ ਤਾਂ ਭਾਸ਼ਣ ਕਰਨ ਲੱਗ ਪਏ ਹਨ। ਅਗਲਾ ਸਵਾਲ ਮੈਂ ਤਾਂ ਹੀ ਪੁੱਛ ਸਕਾਂਗਾ ਜੇ ਇਹ ਪਹਿਲਾਂ ਪੁੱਛੇ ਸਵਾਲ ਦਾ ਸਹੀ ਜਵਾਬ ਦੇਣ।

ਮੰਤਰੀ : ਹਾਲੇ ਤਾਂ ਮੈਂ ਪਲਾਨਿੰਗ ਕਮਿਸ਼ਨ ਦੀਆਂ ਰਿਪੋਰਟਾਂ ਤੇ ਬੋਲਣਾ ਹੈ।

ਸਰਦਾਰ ਲਾਲ ਸਿੰਘ : ਸਪੀਕਰ ਸਾਹਿਬ, ਇਹ ਸਕੈਂਡਲ ਬਹੁਤ ਵੱਡਾ ਹੈ। ਇਸ ਦੀ ਇੰਡੀਪੈਂਡੈਂਟ ਇਨਕੁਆਇਰੀ ਕਰਵਾਈ ਜਾਵੇ। ਇਸ ਨੂੰ ਗੱਲਾਂ ਵਿਚ ਨਾ ਟਾਲੋ ਅਤੇ ਭੰਬਲਭੂਸੇ ਵਿਚ ਨਾ ਪਾਓ। ਜਿਹੜਾ ਸਵਾਲ ਪੁੱਛਿਆ ਹੈ, ਉਸ ਦਾ ਜਵਾਬ ਦਿਉ। ਇਸ ਵਿਚ ਕਈ ਕਰੋੜ ਰੁਪਏ ਦਾ ਸਕੈਂਡਲ ਹੈ।

ਮਾਨਯੋਗ ਸਪੀਕਰ : ਤੁਹਾਡਾ ਸਵਾਲ ਹੈ Yearwise wheat procured from the Central Government.

ਮੰਤਰੀ : ਇਹ ਤਾਂ ਉਨ੍ਹਾਂ ਦਾ ਕੁਐਸਚਨ ਹੈ, ਮੈਂ ਇਲੈਬੋਰੇਟ ਕਰ ਕੇ ਜਵਾਬ ਦੱਸ ਰਿਹਾ ਹਾਂ।

ਮਾਨਯੋਗ ਸਪੀਕਰ : ਇੱਕ ਮਿੰਟ ਗੱਲ ਸੁਣੋ ਜੀ। ਸਵਾਲ ਦਾ ਅਗਲਾ ਪਾਰਟ

ਹੈ the rate of Atta being charged by the Government.

**ਮੰਤਰੀ :** ਇਹ ਕਹਿੰਦੇ ਹਨ ਕਿ ਆਟਾ ਕਿਉਂ ਦਿੰਦੇ ਹੋ ਜੀ। ਇਹ ਤਾਂ ਸਾਨੂੰ ਗੌਰਮਿੰਟ ਆਫ ਇੰਡੀਆ ਦੀਆਂ ਇੰਸਟ੍ਰਕਸ਼ਨਜ਼ ਹਨ ਕਿ evasion ਨੂੰ ਵੱਧ ਤੋਂ ਵੱਧ ਚੈੱਕ ਕਰੋ। Evasion ਬੰਦ ਹੋਵੇ ਔਰ ਡਿਪਾਰਟਮੈਂਟ ਦੀ ਡਿਊਟੀ ਹੁੰਦੀ ਹੈ ਕਿ food inflation ਨੂੰ fight ਕਰੋ, ਲੜਾਈ ਦਿਉ, ਉਸ ਦਾ ਰੇਟ ਕੰਟਰੋਲ ਕਰੋ। ਰੇਟ ਕੰਟਰੋਲ ਦੇ ਨਾਲ-ਨਾਲ ਇੱਕ ਹੋਰ ਡਿਊਟੀ ਹੈ ਜੀ। ਇਹ ਲੇਟੈਸਟ ਕਾਪੀ ਹੈ ਇੱਕ ਕਾਲਮਨਿਸਟ ਦੀ, ਉਹ ਵੀ ਮੈਂ ਲੈ ਕੇ ਆਇਆ ਹਾਂ, ਮੈਂ ਉਸ ਤੋਂ ਥੋੜਾ ਪੜ੍ਹ ਦਿੰਦਾ ਹਾਂ। ਇੱਕ ਡਿਊਟੀ ਹੈ ਕਿ ਸਟੇਟ ਦੀਆਂ nutritional levels ਇੰਪਰੂਵ ਕਰਨਾ। ਇਹ ਵੀ ਸਟੇਟ ਦੀ ਡਿਊਟੀ ਹੈ। ਇਹ ਮੈਂ ਪੜ੍ਹ ਦਿੰਦਾ ਹਾਂ...।

**ਮਾਨਯੋਗ ਸਪੀਕਰ :** ਇਹ ਤਾਂ 15 ਮਿੰਟ ਲੱਗ ਗਏ ਹਨ।

**ਮੰਤਰੀ :** ਮੈਂ ਦੱਸੋ ਜੀ ਕੀ ਕਰਾਂ?

**ਸਰਦਾਰ ਲਾਲ ਸਿੰਘ :** ਸਪੀਕਰ ਸਾਹਿਬ, ਮੇਰੇ ਸਵਾਲ ਦਾ ਤਾਂ ਜਵਾਬ ਹੀ ਨਹੀਂ ਦਿੱਤਾ। ਇਹ ਤਾਂ ਹੋਰ ਹੀ ਭੰਬਲਭੂਸੇ ਵਿਚ ਪਾ ਦਿੱਤਾ। ਤੁਸੀਂ ਮੇਰੀ ਗੱਲ ਦਾ ਜਵਾਬ ਤਾਂ ਦਿਵਾਓ।

**ਮਾਨਯੋਗ ਸਪੀਕਰ :** ਕਿਹੜੀ ਗੱਲ ਦਾ ਜਵਾਬ?

**ਸਰਦਾਰ ਲਾਲ ਸਿੰਘ :** ਮੇਰੀ ਸਪਲੀਮੈਂਟਰੀ ਦਾ ਜਵਾਬ ਹੀ ਨਹੀਂ ਆਇਆ।

**ਮੰਤਰੀ :** ਸਪੀਕਰ ਸਾਹਿਬ, ਮੈਂ ਬੋਲਣ ਲੱਗਿਆਂ ਹਾਂ ਜੀ, ਮੈਨੂੰ ਜਵਾਬ ਦੇਣ ਦਿਉ। ਮੈਂ ਇਹ ਪੜ੍ਹ ਦਿੰਦਾ ਹਾਂ।

**ਸਰਦਾਰ ਲਾਲ ਸਿੰਘ :** ਮੇਰੀ ਸਪਲੀਮੈਂਟਰੀ ਹੋਰ ਹੈ। ਮੇਰੀ ਗੱਲ ਦਾ ਜਵਾਬ ਹੀ ਨਹੀਂ ਆਇਆ, ਸਪੀਕਰ ਸਾਹਿਬ।

**ਮੰਤਰੀ :** ਮੈਂ ਉਹੀ ਗੱਲ ਕਰ ਰਿਹਾ ਹਾਂ ਜੀ। ਪੰਜਾਬ ਦਾ ਹੱਕ ਗਵਾ ਕੇ ਸਾਨੂੰ ਕੰਪੈਲ ਕਰ ਦਿੱਤਾ ਕਿ ਅਸੀਂ ਵ੍ਹੀਟ ਹਾਇਰ ਰੇਟ ਤੇ ਖਰੀਦੀਏ। ਅਸੀਂ ਵ੍ਹੀਟ ਹਾਇਰ ਰੇਟ ਤੇ ਖਰੀਦੀ। ਫਿਰ ਉਸ ਦੀ evasion ਬਚਾਉਣ ਵਾਸਤੇ ਮੇਰੇ ਕੋਲ ਗੌਰਮਿੰਟ ਆਫ ਇੰਡੀਆ ਦੀਆਂ ਹਦਾਇਤਾਂ ਹਨ ਜਿਸ ਵਿਚ ਇਹ ਦੱਸਿਆ ਗਿਆ ਕਿ evasion ਨੂੰ ਚੈੱਕ ਕਰਨ ਲਈ ਸਟੇਟਸ ਕੀ ਸਟੈਪਸ ਲੈਣ। ਉਸ ਤੋਂ ਇਲਾਵਾ ਸਾਡੇ ਕੋਲ ਇਹ ਆਇਆ ਕਿ nutritional levels ਨੂੰ check ਕੀਤਾ ਜਾਵੇ, ਔਰ ਇਹ ਪਲਾਨਿੰਗ ਕਮਿਸ਼ਨ ਨੇ ਕਾਗਜ ਬਣਾ ਕੇ ਦਿੱਤਾ ਹੈ। ਇਸ ਨੂੰ ਪੰਜਾਬ ਵਿਚ ਐਕਸਪੈਰੀਮੈਂਟ ਕਰਕੇ ਉਨ੍ਹਾਂ ਦੀ ਰਿਪੋਰਟ ਵਿਚ ਇਨਕਲੂਡ ਕਰਨਾ ਹੈ। ਇਹ ਮੈਂ ਥੋੜ੍ਹਾ ਜਿਹਾ ਪੜ੍ਹ ਹੀ ਦਿੰਦਾ ਹਾਂ ਕਿ ਜੇਕਰ nutritional enrichment ਨਾ ਕਰੋ ਤਾਂ ਇਸ ਵਿਚ ਕੀ-ਕੀ ਨੁਕਸਾਨ ਹੈ। "Although most people

[ ਖੁਰਾਕ ਅਤੇ ਸਿਵਲ ਸਪਲਾਈ ਮੰਤਰੀ ]
get enough calories, they still suffer from huge deficiency especially in four nutrients: Iron, Zinc, Iodine and Vitamin-A. Iron deficiency makes over 1.5 billion people anemic including half women of child bearing age. Lack of Vitamin-A makes half a billion of children go blind and die within a year."

(ਆਵਾਜ਼ਾਂ : ਹੋਰ ਲਓ ਪੰਗਾ।)

ਸਰਦਾਰ ਲਾਲ ਸਿੰਘ : ਮੈਂ ਪੰਗਾ ਨਹੀਂ ਲਿਆ। ਮੇਰੀ ਸਪਲੀਮੈਂਟਰੀ ਦਾ ਜਵਾਬ ਨਹੀਂ ਆਇਆ। ਮੈਂ ਕਹਿੰਦਾ ਹਾਂ ਮੇਰੇ ਕੋਲੋਂ ਹਲਫੀਆ ਬਿਆਨ ਲੈ ਲਓ, ਇਨਕੁਆਇਰੀ ਕਰਵਾ ਲੈਣ ਚੀਫ ਮਨਿਸਟਰ ਸਾਹਿਬ। ਕਰੋੜਾਂ ਰੁਪਏ ਦਾ ਸਕੈਂਡਲ ਨਾ ਨਿਕਲੇ ਤਾਂ ਮੈਂ ਸਜਾ ਭੁਗਤਣ ਨੂੰ ਤਿਆਰ ਹਾਂ (ਵਿਘਨ, ਸ਼ੋਰ) ਕਰੋੜਾਂ ਰੁਪਏ ਦਾ ਸਕੈਂਡਲ... (ਵਿਘਨ, ਸ਼ੋਰ) ਸਪੀਕਰ ਸਾਹਿਬ, ਮੈਨੂੰ ਜਵਾਬ ਦਿਵਾਓ।

ਮੰਤਰੀ : ਸਪੀਕਰ ਸਾਹਿਬ, ਮੈਂ ਜਵਾਬ ਹੀ ਦੇ ਰਿਹਾ ਹਾਂ।

ਸਰਦਾਰ ਲਾਲ ਸਿੰਘ : ਸਪੀਕਰ ਸਾਹਿਬ, ਇਹ ਮੇਰੀ ਸਪਲੀਮੈਂਟਰੀ ਦਾ ਜਵਾਬ ਨਹੀਂ ਹੈ। (ਵਿਘਨ, ਸ਼ੋਰ)

ਮਾਨਯੋਗ ਸਪੀਕਰ : ਕਿਹੜੀ ਗੱਲ ਦਾ ਜਵਾਬ ਨਹੀਂ ਮਿਲਿਆ ਤੁਹਾਨੂੰ?

ਸਰਦਾਰ ਲਾਲ ਸਿੰਘ : ਮੈਂ ਪੁੱਛਿਆ ਹੈ ਕਿ ਕੀ ਕੋਈ ਪ੍ਰਾਈਵੇਟ ਕੰਪਨੀ ਇਸ ਨੂੰ ਵੰਡਣ ਲਈ ਇਨਵਾਲਵ ਕੀਤੀ ਹੈ ਅਤੇ ਉਸ ਨੂੰ ਕੀ ਦਿੰਦੇ ਹੋ? (ਵਿਘਨ, ਸ਼ੋਰ) ਦੂਜੀ ਗੱਲ ਮੈਂ ਕਹੀ ਹੈ ਕਿ ਜਿਹੜਾ 12/- ਰੁਪਏ ਕਿਲੋ ਆਟਾ ਹੈ, ਉਸ ਵਿਚੋਂ 5/- ਰੁਪਏ ਕਿਲੋ ਕਿੱਥੇ ਗਿਆ? ਮੈਨੂੰ ਇਸ ਬਾਰੇ ਦੱਸੋ। (ਵਿਘਨ, ਸ਼ੋਰ)

ਮੰਤਰੀ : ਚਲੋ, ਮੈਂ ਅਗਲੀ ਗੱਲ ਤੇ ਆ ਜਾਂਦਾ ਹਾਂ ਜੀ। ਮੇਰੇ ਕੋਲ ਸਾਰੀ ਮਿੱਲਰ ਐਸੋਸੀਏਸ਼ਨ ਆਈ।

ਸਰਦਾਰ ਲਾਲ ਸਿੰਘ : ਮੇਰੀ ਗੱਲ ਦਾ ਜਵਾਬ ਇਹ ਨਹੀਂ ਹੈ ਜੀ।

ਮੰਤਰੀ : ਮੈਂ ਉਹੀ ਗੱਲ ਦੱਸ ਰਿਹਾ ਹਾਂ ਜੀ (ਵਿਘਨ, ਸ਼ੋਰ)

ਮਾਨਯੋਗ ਸਪੀਕਰ : ਤੁਸੀਂ ਗੱਲ ਤਾਂ ਸੁਣ ਲਓ।

ਮੰਤਰੀ : ਮੈਂ ਤਾਂ ਪਹਿਲਾਂ ਹੀ ਕਿਹਾ ਸੀ ਜੀ ਕਿ ਕੁਐਸਚਨ ਬੜਾ ਲੰਮਾ ਹੈ, ਟਾਈਮ ਲਗਾ ਲਿਓ। ਉਸ ਵਿਚ ਇਹ ਸੀ ਕਿ ਸਾਰੀ ਪੰਜਾਬ ਦੀ ਐਸੋਸੀਏਸ਼ਨ, ਭਾਵੇਂ ਪੁੱਛ ਲੈਣ, ਜਿਹੜੀ ਮਿੱਲਰ ਐਸੋਸੀਏਸ਼ਨ ਹੈ, ਜਿਹੜੇ ਆਟਾ ਪੀਸਦੇ ਹਨ, ਮੇਰੇ ਕੋਲ ਆਏ ਔਰ ਕਹਿੰਦੇ ਕਿ ਸਾਨੂੰ ਤਾਂ ਸੈਂਟਰ ਸਰਕਾਰ ਨੇ ਮਾਰ ਦਿੱਤਾ ਹੈ, ਸਾਡੀ ਕਿਸੇ ਨੇ ਸੁਣਵਾਈ ਨਹੀਂ ਕੀਤੀ, ਸਾਨੂੰ ਬਚਾ ਲਓ, ਅਸੀਂ ਸਿਫਰ ਹੋ ਜਾਵਾਂਗੇ। ਸੋ, ਉਨ੍ਹਾਂ ਨੇ ਸਾਨੂੰ ਸੁਜੈਸ਼ਨ ਦਿੱਤੀ, ਸਾਨੂੰ ਵੀ ਠੀਕ ਲੱਗੀ, ਕਿ ਆਟਾ ਪੀਸ ਕੇ ਦੇ ਦਿੱਤਾ ਜਾਵੇ। ਅਸੀਂ ਉਨ੍ਹਾਂ ਦੇ ਨਾਲ

ਇੱਕ ਟੀਮ ਬਣਾ ਦਿੱਤੀ। ਬਹਿ ਕੇ ਇੱਕ ਰੇਟ ਮੁਕੱਰਰ ਕੀਤਾ ਕਿ ਕਿਸ ਰੇਟ ਦੇ ਉੱਤੇ, ਜਿੰਨੇ ਵੀ ਪੰਜਾਬ ਦੇ ਪਲਾਂਟ ਹਨ, ਕਿਸ ਰੇਟ ਤੇ ਕੰਮ ਕਰਨਗੇ, ਪੂਰੀ ਕਾਸਟਿੰਗ ਉਨ੍ਹਾਂ ਨਾਲ ਬੈਠ ਕੇ ਹੋਈ ਹੈ, ਉਸ ਵਿਚ any and everybody, without exception, provided ਉਨ੍ਹਾਂ ਕੋਲ ਪਰਟੀਕੁਲਰ ਪਲਾਂਟ ਲੱਗਿਆ ਹੋਵੇ ਜੀ, ਉਨ੍ਹਾਂ ਨੇ ਸਟੇਟ ਵਾਸਤੇ custom wheat processing ਕਰਨੀ ਸ਼ੁਰੂ ਕਰ ਦਿੱਤੀ at the same price. ਸਭ ਨੂੰ same price. ਔਰ ਫਿਰ ਚੱਕੀ ਪਲਾਂਟਸ ਦੀ ਬੇਨਤੀ ਆਈ ਕਿ ਸਾਨੂੰ ਵੀ ਛੱਡ ਦਿਉ ਪਰ ਅਸੀਂ ਜਿੰਨੇ ਪੰਜਾਬ ਵਿਚ ਚੱਕੀ ਪਲਾਂਟਸ ਹਨ, ਉਨ੍ਹਾਂ ਨੂੰ ਵੀ ਕੰਮ ਦੇ ਦਿੱਤਾ। I am happy to state, Speaker Sahib, ਅੱਜ ਦੀ ਤਾਰੀਖ ਵਿਚ ਭਾਵੇਂ ਕੋਈ ਇਨ੍ਹਾਂ ਦਾ ਵਾਕਿਫ ਹੈ, ਪੁੱਛ ਲੈਣ, ਅਸੀਂ 99.99 ਪ੍ਰਤੀਸ਼ਤ ਆਟਾ ਚੱਕੀ ਵਾਲਿਆਂ ਨੂੰ ਕੰਮ ਦੇ ਦਿੱਤਾ ਹੈ, ਜੇਕਰ ਕੋਈ ਨਹੀਂ ਆਇਆ ਤਾਂ ਆਪਣੀ ਖੁਸ਼ੀ ਨਾਲ ਨਹੀਂ ਆਇਆ ਸੀ। ਅਸੀਂ ਕਿਸੇ ਨੂੰ ਨਾਂਹ ਨਹੀਂ ਕੀਤੀ। ਅਸੀਂ ਜੋ ਕਾਸਟ ਸੀ, ਇੱਕ determined cost ਤੇ ਉਨ੍ਹਾਂ ਨੂੰ ਦਿੱਤਾ।

ਮਾਨਯੋਗ ਸਪੀਕਰ : ਇਨ੍ਹਾਂ ਨੇ ਹੋਰ ਗੱਲ ਕੀ ਕਰਨੀ ਹੈ?

**ਸਰਦਾਰ ਲਾਲ ਸਿੰਘ :** ਸਪੀਕਰ ਸਾਹਿਬ, ਇਹ ਦੱਸਣ ਕਿ ਅੱਜ ਦੀ ਡੇਟ ਵਿਚ 590/- ਰੁਪਏ ਕੁਇੰਟਲ ਪਿਸਾਈ ਦਾ ਰੇਟ ਦੁਨੀਆਂ ਵਿਚ ਕਿਤੇ ਹੈ? ਇਹ ਦੱਸਣ ਕਿ 590/- ਰੁਪਏ ਦਾ ਬ੍ਰੇਕਅੱਪ ਕੀ ਹੈ? ਦੂਜਾ ਇਹ ਹੈ ਕਿ ਇਨ੍ਹਾਂ ਨੂੰ ਪ੍ਰਾਈਵੇਟ ਏਜੰਸੀ ਨੂੰ ਹਾਇਰ ਕਰਨ ਦੀ ਕੀ ਲੋੜ ਪਈ ਸੀ? ਉਸ ਨੂੰ ਕੀ ਦਿੰਦੇ ਹਨ? ਪਹਿਲਾਂ ਇਹ ਮੇਰੀ ਇਸ ਗੱਲ ਦਾ ਜਵਾਬ ਦੇਣ। ਦੂਜੀ ਗੱਲ, ਸਪੀਕਰ ਸਾਹਿਬ,... (ਵਿਘਨ)... ਪਹਿਲਾਂ ਮੇਰਾ ਸਵਾਲ ਪੁੱਛ ਲਓ ਜੀ।

**ਮਾਨਯੋਗ ਸਪੀਕਰ :** ਤੁਸੀਂ ਇਸ ਤਰ੍ਹਾਂ ਕਰੋ ...ਗੱਲ ਇਹ ਹੈ ਕਿ ਮੈਂ ਇੱਕ ਸਵਾਲ ਤੇ ਤਾਂ ਸਾਰਾ ਟਾਈਮ ਨਹੀਂ ਲਾ ਦੇਣਾ।

**ਸਰਦਾਰ ਲਾਲ ਸਿੰਘ :** ਸਪੀਕਰ ਸਾਹਿਬ, ਤੁਸੀਂ ਇਨ੍ਹਾਂ ਨੂੰ ਅੱਧਾ ਘੰਟਾ ਦਿੱਤਾ ਹੈ, ਤੁਸੀਂ ਮੈਨੂੰ ਪੰਜ ਮਿੰਟ ਤਾਂ ਆਪਣੀ ਗੱਲ ਕਰਨ ਲਈ ਦਿਉ।

**ਮਾਨਯੋਗ ਸਪੀਕਰ :** ਪੰਜ ਮਿੰਟ ਕਾਹਦੇ ਵਾਸਤੇ ਦਿਉ? (ਵਿਘਨ)...

**ਸਰਦਾਰ ਲਾਲ ਸਿੰਘ :** ਜਿਹੜੀ ਇਹ ਗਲਤ ਬਿਆਨੀ ਕਰ ਰਹੇ ਹਨ, ਮੈਂ ਉਸ ਬਾਰੇ ਪੁੱਛਣਾ ਹੈ।

**ਮਾਨਯੋਗ ਸਪੀਕਰ :** ਅਗਲਾ ਸਵਾਲ, ਸਰਦਾਰ ਸੁਖਪਾਲ ਸਿੰਘ ਖਹਿਰਾ ਜੀ। ਇਹ ਗੱਲ ਰਹਿਣ ਦਿਉ ਜੀ। ਇਹ ਗੱਲ ਫੇਰ ਕਰ ਲਵਾਂਗੇ। ਹਾਂ ਜੀ, ਸਰਦਾਰ ਪਰਮਿੰਦਰ ਸਿੰਘ ਢੀਂਡਸਾ ਜੀ, ਬੋਲੋ, ਬਾਕੀ ਤੁਸੀਂ ਸਾਰੇ ਬੈਠੋ ਪਲੀਜ਼।

(ਇਸ ਸਮੇਂ ਸਦਨ ਵਿਚ ਕਾਫੀ ਸ਼ੋਰ ਸੀ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਵਿਧਾਇਕ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ)।

[ ਮਾਨਯੋਗ ਸਪੀਕਰ ]

ਮੈਂ ਤੁਹਾਡਾ ਸਵਾਲ ਫੇਰ ਲਾ ਦਿਆਂਗਾ। ਫੇਰ ਗੱਲ ਕਰ ਲੈਣਾ...।

**ਸ਼੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਮੇਰਾ ਸਵਾਲ ਵੀ ਸੀ, ਉਹ ਸਵਾਲ ਹੀ ਨਹੀਂ ਆਇਆ।...

---

ਨਿਸ਼ਾਨ ਵਾਲੇ ਪ੍ਰਸ਼ਨ ਨੰ: 2019** ਅਤੇ 1801**

**ਮਾਨਯੋਗ ਸਪੀਕਰ :** ਇਨ੍ਹਾਂ ਸਵਾਲਾਂ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ। ਤੁਸੀਂ ਬੈਠੋ ਜੀ, ਬੈਠੋ ਪਲੀਜ਼।... (ਵਿਘਨ)... ਇਹ ਸਵਾਲ ਕਰ ਲੈਣ ਦਿਉ ਫੇਰ ਗੱਲ ਕਰ ਲੈਂਦੇ ਹਾਂ।

**ਸ਼੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਤੁਸੀਂ ਮੇਰੀ ਗੱਲ ਸੁਣ ਲਓ। ਅੱਗੇ ਵੀ ਤੁਸੀਂ ਇਸ ਸਵਾਲ ਨੂੰ ਪੋਸਟਪੋਨ ਕੀਤਾ ਹੈ। ਕੀ ਇਸ ਸਵਾਲ ਨੂੰ ਆਪਾਂ ਹੀ ਬਾਰ-ਬਾਰ ਫੀਡ ਕਰੀ ਜਾਣਾ ਹੈ।

**ਮਾਨਯੋਗ ਸਪੀਕਰ :** ਤੁਹਾਡਾ ਜਿਹੜਾ 2019 ਸਵਾਲ ਹੈ, ਪੋਸਟਪੋਨ ਹੋਇਆ ਹੈ। ਮੰਤਰੀ ਜੀ ਨੂੰ ਜਾਣਾ ਪੈ ਗਿਆ ਹੈ। ਮੈਂ ਤੁਹਾਡਾ ਸਵਾਲ ਫੇਰ ਲਾ ਦਿਆਂਗਾ। ਫੇਰ ਗੱਲ ਕਰ ਲੈਣਾ।

**ਸ਼੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਪਿਛਲੀ ਵਿਧਾਨ ਸਭਾ ਵੇਲੇ ਵੀ ਲੱਗਿਆ ਸੀ, ਉਦੋਂ ਵੀ ਤੁਸੀਂ ਇਸ ਨੂੰ ਪੋਸਟਪੋਨ ਕਰ ਦਿੱਤਾ, ਹੁਣ ਵੀ ਪੋਸਟਪੋਨ ਕਰ ਦਿੱਤਾ ਹੈ। ਇਹ ਮੰਤਰੀ ਜਾਣ ਕੇ ਉੱਠ ਕੇ ਚਲੀ ਗਈ ਹੈ।

**ਮਾਨਯੋਗ ਸਪੀਕਰ :** ਸਾਹਨੀ ਜੀ, ਤੁਸੀਂ ਕਿਸ ਤਰ੍ਹਾਂ ਦੀ ਗੱਲ ਕਰਦੇ ਹੋ? ਇਹ ਇਸ ਵਾਰ ਲੱਗੇਗਾ ਜੀ। ਮੈਂ ਕਹਿੰਦਾ ਪਿਆ ਹਾਂ।

**ਸ਼੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਮੈਂ ਮੰਤਰੀ ਨੂੰ ਪੁੱਛਣਾ ਚਾਹੁੰਦਾ ਹਾਂ।

**ਮਾਨਯੋਗ ਸਪੀਕਰ :** ਮੰਤਰੀ ਤੇ ਹੁਣ ਹੈ ਨਹੀਂ। ਕੱਲ੍ਹ ਆਉਣਗੇ ਤਾਂ ਗੱਲ ਕਰ ਲੈਣਾ। ਐਵੇਂ ਗੱਲ ਨਹੀਂ ਕਰੀਦੀ। ਹੁਣ ਜਵਾਬ ਦਾ ਕੀ ਮਤਲਬ ਹੈ?

**ਸ਼੍ਰੀ ਜਗਦੀਸ਼ ਸਾਹਨੀ :** ਇਹ ਧਮਕੀ ਨਹੀਂ ਹੋਣੀ ਚਾਹੀਦੀ।

**ਮਾਨਯੋਗ ਸਪੀਕਰ :** ਜਿਸ ਦਿਨ ਆਉਣਗੇ ਉਸ ਦਿਨ ਪੁੱਛ ਲਵਾਂਗੇ। ਉਸ ਦਿਨ ਸਵਾਲ ਲਾ ਲਵਾਂਗੇ।

---

** For Starred Question Nos. 2019 and 1801 and replies thereto, please see P.V.S. Debates dated 14.3.2011 and 26.3.2011 respectively.

**ਸ਼੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਤੁਸੀਂ ਹਾਊਸ ਦੇ ਕਸਟੋਡੀਅਨ ਹੋ, ਤੁਸੀਂ ਮੰਤਰੀ ਜੀ ਨੂੰ ਪੁੱਛੋ ਕਿ ਉਹ ਕਿਉਂ ਚਲੇ ਗਏ ਹਨ?

**ਸਰਦਾਰ ਲਾਲ ਸਿੰਘ :** ਸਪੀਕਰ ਸਾਹਿਬ, ਮੈਨੂੰ ਜਵਾਬ ਕਦੋਂ ਮਿਲੇਗਾ? ਇਸ ਵਿਚ ਬਹੁਤ ਵੱਡਾ ਘਪਲਾ ਹੈ।

**ਮਾਨਯੋਗ ਸਪੀਕਰ :** ਜਵਾਬ ਦਿਵਾ ਦਿਆਂਗੇ ਜੀ। ਸਾਹਨੀ ਸਾਹਿਬ, ਤੁਸੀਂ ਚਿੰਤਾ ਨਾ ਕਰੋ, ਹੁਣ ਐਵੇਂ ਕਿਉਂ ਟਾਈਮ ਜਾਇਆ ਕਰ ਰਹੇ ਹੋ? ਮੇਰੇ ਕੋਲ ਜੋ ਕੁਝ ਆਇਆ ਹੈ, ਮੈਂ ਦੱਸ ਦਿੱਤਾ ਹੈ। ...(ਵਿਘਨ)... ਮੈਂ ਆਖਿਆ ਹੈ ਕਿ ਸਵਾਲ ਲੱਗੇਗਾ, ਫਿਰ ਕਿਉਂ ਰੌਲਾ ਪਾਈ ਜਾਂਦੇ ਹੋ?

---

## ਸੜਕਾਂ ਲਈ ਕੇਂਦਰ ਤੋਂ ਪ੍ਰਾਪਤ ਫੰਡ

*2003. **ਸਰਦਾਰ ਸੁਖਪਾਲ ਸਿੰਘ ਖਹਿਰਾ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਮੌਜੂਦਾ ਸਰਕਾਰ ਦੇ ਸਮੇਂ ਦੌਰਾਨ ਪੀ.ਐਮ.ਜੀ.ਐਸ.ਵਾਈ. ਅਤੇ ਸੀ.ਆਰ.ਐਫ. ਸਕੀਮ ਅਧੀਨ ਜ਼ਿਲ੍ਹਾ-ਵਾਰ ਕਿੰਨੀ ਰਕਮ ਦੇ ਫੰਡ ਪ੍ਰਾਪਤ ਹੋਏ;

(ਅ) ਰਾਜ ਸਰਕਾਰ ਰਾਜ ਦੀਆਂ ਸੜਕਾਂ ਨੂੰ ਚਹੁੰ-ਮਾਰਗੀ ਕਰਨ ਲਈ, ਸੀ.ਆਰ.ਐਫ. ਸਕੀਮ ਅਧੀਨ 62 ਕਰੋੜ ਰੁਪਏ ਕਿਸ ਕਸੌਟੀ ਅਧੀਨ ਖਰਚ ਕੀਤੇ ਜਾ ਰਹੇ ਹਨ;

(ੲ) ਰਾਜ ਸਰਕਾਰ ਰਾਜ ਦੀਆਂ ਸੜਕਾਂ ਨੂੰ ਚਹੁੰ-ਮਾਰਗੀ ਜਾਂ ਚੌੜਾ ਕਰਨ ਦੀ ਪਹਿਲਤਾ ਨੂੰ ਕਿਵੇਂ ਨਿਸ਼ਚਿਤ ਕਰਦੀ ਹੈ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** (ੳ) ਭਾਰਤ ਸਰਕਾਰ ਤੋਂ ਪੀ.ਐਮ.ਜੀ.ਐਸ.ਵਾਈ. ਅਤੇ ਸੀ.ਆਰ.ਐਫ. ਸਕੀਮ ਅਧੀਨ ਫੰਡ ਪੂਰੇ ਰਾਜ ਲਈ ਪ੍ਰਾਪਤ ਹੁੰਦੇ ਹਨ ਨਾ ਕਿ ਜ਼ਿਲ੍ਹੇ-ਵਾਰ ਪ੍ਰਾਪਤ ਹੁੰਦੇ ਹਨ। ਸਾਲ 2007 ਤੋਂ ਹੁਣ ਤੱਕ ਪ੍ਰਾਪਤ ਹੋਏ ਫੰਡਾਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ:-

### ਪੀ.ਐਮ.ਜੀ.ਐਸ.ਵਾਈ. ਸਕੀਮ

| ਲੜੀ ਨੰ: | ਸਾਲ | ਰਾਸ਼ੀ (ਕਰੋੜਾਂ ਵਿਚ) |
|---|---|---|
| 1. | 2007-08 | 360.21 |
| 2. | 2008-09 | 243.43 |

[ ਲੋਕ ਨਿਰਮਾਣ (ਭ ਤੇ ਮ) ਮੰਤਰੀ ]

| | | |
|---|---|---|
| 3. | 2009-10 | 348.42 |
| 4. | 2010-11 (ਹੁਣ ਤੱਕ) | 97.10 |
| | ਜੋੜ | 1049.16 |

ਸੈਂਟਰਲ ਰੋਡ ਫੰਡ ਸਕੀਮ

| ਲੜੀ ਨੰ: | ਸਾਲ | ਰਾਸ਼ੀ (ਕਰੋੜਾਂ ਵਿਚ) |
|---|---|---|
| 1. | 2007-08 | 52.92 |
| 2. | 2008-09 | 72.18 |
| 3. | 2009-10 | 68.69 |
| 4. | 2010-11 (ਹੁਣ ਤੱਕ) | 71.57 |
| | ਜੋੜ | 265.36 |

(ਅ) ਇਹ ਸੜਕ ਰਾਜ ਦੇ ਦੋ ਮਹੱਤਵਪੂਰਨ ਰਾਸ਼ਟਰੀ ਮਾਰਗ ਬਠਿੰਡਾ ਤੋਂ ਡਬਵਾਲੀ ਐਨ.ਐਚ. 64 ਏ ਅਤੇ ਡਬਵਾਲੀ ਤੋਂ ਮਲੋਟ ਐਨ.ਐਚ. 19 ਨਾਲ ਜੋੜਦੀ ਹੈ। ਇਸ ਦੀ ਕੁੱਲ ਲੰਬਾਈ 33.91 ਕਿ.ਮੀ. ਹੈ। ਇਸ ਸੜਕ ਉੱਪਰ ਪਿੰਡ ਘੁੱਦਾ ਵਿਖੇ ਸੈਂਟਰਲ ਯੂਨੀਵਰਸਿਟੀ, ਯੂਨੀਵਰਸਿਟੀ ਕਾਲਜ, ਸਪੋਰਟਸ ਸਕੂਲ, ਐਨ.ਸੀ.ਸੀ. ਦੀ ਆਰ.ਐਂਡ ਵੀ. ਸਕਵੇਡਰਨ ਅਤੇ 50 ਬਿਸਤਰਿਆਂ ਦਾ ਹਸਪਤਾਲ ਸਥਾਪਤ ਕੀਤਾ ਜਾ ਰਿਹਾ ਹੈ। ਬਠਿੰਡਾ ਵਿਖੇ ਚਹੁੰ ਮਾਰਗੀ ਰਿੰਗ ਰੋਡ ਉਸਾਰੀ ਅਧੀਨ ਹੈ ਜੋ ਕਿ ਬਠਿੰਡਾ-ਘੁੱਦਾ ਰੋਡ ਨੂੰ ਆਕੇ ਜੋੜਦੀ ਹੈ। ਉਪਰੋਕਤ ਕੰਮ ਮੁਕੰਮਲ ਹੋਣ ਤੋਂ ਬਾਅਦ ਇਸ ਸੜਕ ਤੇ ਕਾਫੀ ਟਰੈਫਿਕ ਵਧਣ ਦੀ ਸੰਭਾਵਨਾ ਹੈ। ਇਸ ਤੋਂ ਇਲਾਵਾ ਬਠਿੰਡਾ ਜ਼ਿਲ੍ਹੇ ਵਿਚ ਗੁਰੂ ਗੋਬਿੰਦ ਸਿੰਘ ਰਿਫਾਈਨਰੀ ਸਥਾਪਿਤ ਕੀਤੀ ਜਾ ਰਹੀ ਹੈ ਜਿਸ ਦੇ ਸ਼ੁਰੂ ਹੋਣ ਤੋਂ ਬਾਅਦ ਜਿਆਦਾ ਟਰੈਫਿਕ ਇਸ ਤਰਫ ਤੋਂ ਹੀ ਗੁਜਰੇਗਾ। ਰਿਫਾਈਨਰੀ ਤੋਂ ਭੀਸੀਆਣਾ ਹਵਾਈ ਅੱਡੇ ਨੂੰ ਜਾਣ ਵਾਲਾ ਟਰੈਫਿਕ ਵੀ ਇਸ ਸੜਕ ਤੋਂ ਹੋ ਕੇ ਗੁਜਰੇਗਾ। ਇਸ ਲਈ ਭਵਿੱਖ ਵਿਚ ਵਧਣ ਵਾਲੇ ਟਰੈਫਿਕ ਨੂੰ ਮੱਦੇ ਨਜ਼ਰ ਰੱਖਦੇ ਹੋਏ ਇਸ ਸੜਕ ਨੂੰ ਕਿ.ਮੀ. 0 ਤੋਂ 27.30 ਤੱਕ ਚਹੁੰ ਮਾਰਗੀ ਬਣਾਇਆ ਜਾ ਰਿਹਾ ਹੈ ਅਤੇ ਕਿ.ਮੀ. 27.30 ਤੋਂ 33.91 ਤੱਕ 10 ਮੀਟਰ ਚੌੜਾ ਕੀਤਾ ਜਾ ਰਿਹਾ ਹੈ। ਇਸ ਕੰਮ ਲਈ ਸੈਂਟਰਲ ਰੋਡ ਫੰਡ (ਸੀ.ਆਰ.ਐਫ.) ਅਧੀਨ ਭਾਰਤ ਸਰਕਾਰ ਵੱਲੋਂ 43.97 ਕਰੋੜ

ਰੁਪਏ ਦੀ ਰਾਸ਼ੀ ਮਨਜ਼ੂਰ ਕੀਤੀ ਗਈ ਹੈ।

(ੲ) ਸੜਕ ਦੀ ਮਹੱਤਤਾ ਅਤੇ ਉਸ ਉੱਪਰ ਚਲਦੀ ਟਰੈਫਿਕ ਅਤੇ ਭਵਿੱਖ ਵਿਚ ਵਧਣ ਵਾਲੀ ਟਰੈਫਿਕ ਨੂੰ ਮੱਦੇ ਨਜ਼ਰ ਰੱਖਦੇ ਹੋਏ ਸੜਕ ਨੂੰ ਚਹੁੰ ਮਾਰਗੀ ਅਤੇ ਚੌੜਾ ਕਰਨ ਦੀ ਪਹਿਲਤਾ ਨਿਸ਼ਚਿਤ ਕੀਤੀ ਜਾਂਦੀ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਸਾਡੇ ਆਨਰੇਬਲ ਚੀਫ ਮਨਿਸਟਰ ਸਾਹਿਬ ਨੇ ਗਵਰਨਰ ਐਡਰੈਸ ਵਿਚ ਸੈਂਟਰ ਵੱਲੋਂ ਬੜੇ ਲੰਮੇ-ਚੌੜੇ ਵਿਤਕਰਿਆਂ ਦੀ ਗੱਲ ਕੀਤੀ ਹੈ।...

**ਮਾਨਯੋਗ ਸਪੀਕਰ :** ਤੁਸੀਂ ਸਵਾਲ ਕਰਨ ਦੀ ਗੱਲ ਕਰੋ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਪਹਿਲੇ ਕੁਐਸਚਨ ਨੂੰ 20 ਮਿੰਟ ਲੱਗ ਗਏ ਹਨ। ਮੈਨੂੰ ਵੀ ਇੱਕ ਦੋ ਮਿੰਟ ਲੈ ਲੈਣ ਦਿਉ। ਸਪੀਕਰ ਸਾਹਿਬ, ਮੰਤਰੀ ਜੀ 1300 ਕਰੋੜ ਰੁਪਏ ਦੀ ਸਕੀਮ ਦੀ ਗੱਲ ਕਰ ਰਹੇ ਹਨ। ਇਹ ਪੈਸਾ ਗੌਰਮਿੰਟ ਆਫ ਇੰਡੀਆ ਦੀਆਂ ਦੋ ਵੱਖ-ਵੱਖ ਸਕੀਮਾਂ ਤੋਂ ਆਉਂਦਾ ਹੈ। ਇੱਕ ਸਕੀਮ ਹੈ ਪੀ.ਐਮ.ਜੀ.ਐਸ.ਵਾਈ. ਸਕੀਮ ਅਤੇ ਦੂਸਰੀ ਸੈਂਟਰਲ ਰੋਡ ਫੰਡ ਸਕੀਮ ਹੈ। ਪੰਜਾਬ ਵਿਚ ਇਸ ਪੈਸੇ ਨਾਲ ਹੀ ਸੜਕਾਂ ਚੌੜੀਆਂ ਤੇ ਸਟੇਟ ਹਾਈਵੇਜ਼ ਆਦਿ ਚੌੜੀਆਂ ਕੀਤੀਆਂ ਜਾ ਰਹੀਆਂ ਹਨ। ਸੀ.ਐਮ. ਸਾਹਿਬ ਨੇ ਸਕੀਮਾਂ ਬਾਰੇ ਬੜਾ ਲੰਮਾ-ਚੌੜਾ ਲੈਕਚਰ ਦਿੱਤਾ ਹੈ। ਇਹ ਦੋ ਮੇਨ ਮੁੱਦੇ ਹਨ ਜਿਨ੍ਹਾਂ ਬਾਰੇ ਸੀ.ਐਮ. ਸਾਹਿਬ ਨੂੰ ਤਸਲੀਮ ਕਰਨਾ ਚਾਹੀਦਾ ਹੈ ਕਿ ਸੜਕਾਂ ਉੱਤੇ ਗੌਰਮਿੰਟ ਆਫ ਇੰਡੀਆ ਦਾ ਪੈਸਾ ਲਗਦਾ ਹੈ ਪ੍ਰੰਤੂ ਤੁਸੀਂ ਆਪੋਜ਼ੀਸ਼ਨ ਦੇ ਐਮ.ਪੀ. ਸਾਹਿਬਾਨ ਨੂੰ ਵੀ ਨਹੀਂ ਸੱਦਦੇ, ਐਮ.ਐਲ.ਏਜ਼ ਨੂੰ ਤਾਂ ਕੀ ਬੁਲਾਉਣਾ ਹੈ। ਤੁਸੀ ਸਾਡੇ ਐਮ.ਐਲ.ਏਜ਼ ਨੂੰ ਕੇਵਲ ਪ੍ਰੋਟੋਕੋਲ ਵਿਚ ਹੀ ਸਮਝਦੇ ਹੋ ਕਿ ਚੀਫ ਸੈਕਟਰੀ ਤੋਂ ਉੱਪਰ ਹੈ ਪਰ ਜਦੋਂ ਤੁਸੀਂ ਸਾਡੇ ਹਲਕਿਆਂ ਵਿਚ ਜਾਂਦੇ ਹੋ ਤਾਂ you never bother to call us for such important functions. ਤੁਹਾਡੀ ਮਨਿਸਟਰੀ ਵਿਚ ਕੇਵਲ ਇੱਕੋ ਹੀ ਵਜ਼ੀਰ ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ ਹੈ, ਉਹ ਜਦੋਂ ਹਲਕੇ ਵਿਚ ਜਾਂਦੇ ਹਨ ਤਾਂ ਉਹ ਬੁਲਾਉਂਦੇ ਹਨ। ਉਨ੍ਹਾਂ ਨੇ ਸਬ-ਡਵੀਜ਼ਨ ਲੈਵਲ ਦਾ ਹਸਪਤਾਲ ਅੱਪਗਰੇਡ ਕਰਨਾ ਸੀ। ਉਨ੍ਹਾਂ ਨੇ ਸਾਨੂੰ ਬੁਲਾਇਆ। World Population Day ਮਨਾਇਆ। ਸੀ.ਐਮ. ਸਾਹਿਬ, ਤੁਸੀਂ ਕੋਈ ਇਹੋ ਜਿਹੀ ਰਵਾਇਤ ਤਾਂ ਚਾਲੂ ਕਰ ਦਿਉ। ਤੁਸੀਂ ਕਹਿੰਦੇ ਹੋ ਕਿ ਕੇਂਦਰ ਤੁਹਾਡੇ ਨਾਲ ਵਿਤਕਰਾ ਕਰਦਾ ਹੈ ਪਰ ਤੁਸੀਂ ਅੱਗੇ ਸਾਡੇ ਨਾਲ ਵਿਤਕਰਾ ਕਰਦੇ ਹੋ।

ਤੁਸੀਂ ਮੰਨੋਗੇ ਕਿ ਫਗਵਾੜਾ-ਬੰਗਾ-ਬਲਾਚੌਰ-ਰੋਪੜ ਸੜਕ ਇਕ ਅਹਿਮ ਸੜਕ ਹੈ ਜਾਂ ਨਹੀਂ। ਉੱਥੇ ਕਿੰਨੇ ਐਕਸੀਡੈਂਟ ਹੁੰਦੇ ਹਨ? ਸੀ.ਐਮ. ਸਾਹਿਬ, ਉੱਥੇ ਬੇਇੰਤਹਾ ਪਰੈਸ਼ਰ ਆਫ ਟਰੈਫਿਕ ਹੈ। ਕੀ ਇਹ ਵਿਤਕਰਾ ਨਹੀਂ ਹੈ ਸਾਡੇ ਨਾਲ?... (ਵਿਘਨ...) ਕੀ ਆਪਾਂ ਆਪਣੇ ਸੂਬੇ ਨਾਲ ਹੀ ਵਿਤਕਰਾ ਨਹੀਂ ਕਰ ਰਹੇ?

**ਮਾਨਯੋਗ ਸਪੀਕਰ** : ਤੁਸੀਂ ਸਵਾਲ ਕਰੋ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਕਿਰਪਾ ਕਰਕੇ ਜਦੋਂ ਗੌਰਮਿੰਟ ਆਫ ਇੰਡੀਆ ਦੀਆਂ ਸਕੀਮਾਂ ਵਿਚ ਪੈਸਾ ਲਗਦਾ ਹੈ, ਉੱਥੇ ਭਾਵੇਂ ਐਮ.ਐਲ.ਏਜ਼ ਨੂੰ ਤਾਂ ਨਾ ਸਹੀ ਪਰ ਐਮ.ਪੀ. ਸਾਹਿਬਾਨ ਜ਼ਰੂਰ ਬੁਲਾਇਆ ਕਰੋ ਅਤੇ ਪੱਥਰ ਉੱਤੇ ਉਨ੍ਹਾਂ ਦਾ ਨਾਂ ਲਿਖਵਾਇਆ ਕਰੋ ਕਿਉਂਕਿ ਪੈਸਾ ਗੌਰਮਿੰਟ ਆਫ ਇੰਡੀਆ ਦਾ ਲਗਦਾ ਹੁੰਦਾ ਹੈ।

ਦੂਸਰੀ ਗੱਲ ਇਹ ਹੈ ਕਿ ਤੁਸੀਂ ਆਪਣੇ ਪਿੰਡ ਨੂੰ ਸੜਕ ਬਣਵਾਉਣ ਲੱਗੇ ਹੋ, ਜੀਅ ਸਦਕੇ ਬਣਵਾਉ, ਸਾਨੂੰ ਕੋਈ ਇਤਰਾਜ਼ ਨਹੀਂ ਹੈ। ਫਿਰ ਜਿਹੜੀ ਮੈਂ ਸੜਕ ਕਹੀ ਹੈ ਇਸ ਨੂੰ ਵੀ ਅਨਾਉਂਸ ਕਰੋ ਕਿਉਂਜੋ ਇਹ ਸੜਕ ਸਾਰੇ ਮਾਝੇ ਦੀ, ਦੁਆਬੇ ਦੀ... (ਵਿਘਨ...) ਇਕ ਮਿੰਟ ਜੀ ਪਹਿਲਾਂ ਮੈਨੂੰ ਗੱਲ ਕਰ ਲੈਣ ਦਿਉ। ਪਰ ਜਦੋਂ ਤੁਸੀਂ ਚਹੁੰ ਮਾਰਗੀ ਸੜਕ ਬਣਾਉਂਦੇ ਹੋ, ਮੇਨ ਇਸ਼ੂ ਇਹ ਹੈ, ਜਿਹੜਾ ਮੈਂ ਪਹਿਲਾਂ ਹੀ ਪੁਆਇੰਟ-ਆਊਟ ਕੀਤਾ ਹੈ ਕਿ ਇਹ ਕੋਈ whims and fancies ਹੈ ਕਿ ਮੰਤਰੀ ਜੀ ਜਿੱਥੇ ਚਾਹੁੰਣ, ਜਿਸ ਮੰਤਰੀ ਦੇ ਹਲਕੇ ਵਿਚ ਚਾਹੁੰਣ, ਜਿਹੜਾ ਜ਼ਿਆਦਾ ਖੁਸ਼ਾਮਦ ਕਰਦਾ ਹੈ, ਮੇਰੇ ਬਹੁਤ ਨੇੜੇ ਹੈ, ਮੈਂ ਉਸ ਦੀ ਸੜਕ ਬਣਾ ਦਿੱਤੀ ਹੈ।

ਅੱਜ 21ਵੀਂ ਸਦੀ ਹੈ, 50-55 ਸਾਲ ਦਾ ਮੁੱਖ ਮੰਤਰੀ ਸਾਹਿਬ ਦਾ ਰਾਜਨੀਤਿਕ ਸਫਰ ਹੈ, ਚੌਥੀ ਵਾਰ ਇਹ ਮੁੱਖ ਮੰਤਰੀ ਬਣੇ ਹਨ। Priority of four laning and wide roads is being finalized keeping in view the importance of the roads, present volume of traffic and the expected increase in volume of traffic in future. ਜਿਹੜੇ ਤੁਸੀਂ ਆਪ ਹੀ ਨਾਰਮਜ਼ ਫਿਕਸ ਕੀਤੇ ਹਨ, ਕੀ ਇਨ੍ਹਾਂ ਵਿਚ ਇਹ ਸੜਕ ਕਿਤੇ ਫਿੱਟ ਹੁੰਦੀ ਹੈ ਜਾਂ ਨਹੀ? ਇਹ ਤਿੰਨ ਅਹਿਮ ਗੱਲਾਂ ਹਨ ਜਿਨ੍ਹਾਂ ਦੇ ਜਵਾਬ ਮੈਂ ਚਾਹੁੰਦਾ ਹਾਂ। ਸੀ.ਐਮ. ਸਾਹਿਬ ਇਹ ਤਾਂ ਪਾਲਿਸੀ ਮੈਟਰ ਹੈ। ਐਮ.ਪੀਜ਼ ਦਾ ਸਤਿਕਾਰ ਤਾਂ ਕਰਵਾ ਦਿਉ।

**ਮੰਤਰੀ** : ਪਹਿਲੀ ਗੱਲ ਤਾਂ ਇਹ ਹੈ ਕਿ ਜਿਹੜੀ ਫਗਵਾੜਾ ਤੋਂ ਰੋਪੜ ਤੱਕ ਦੀ ਸੜਕ ਹੈ, ਇਸ ਵਾਸਤੇ ਪੰਜਾਬ ਸਰਕਾਰ ਵੱਲੋਂ ਪਹਿਲਾਂ ਹੀ ਫੋਰ ਲੇਨਿੰਗ ਕਰਨ ਲਈ ਕਨਸਲਟੈਂਟ ਨਿਯੁਕਤ ਕੀਤਾ ਗਿਆ ਹੈ ਅਤੇ ਉਸ ਦੀ ਰਿਪੋਰਟ ਆ ਗਈ ਹੈ। ਉਸ ਦੀ viability, gap funding ਵਾਸਤੇ ਕੇਂਦਰ ਸਰਕਾਰ ਨੂੰ ਲਿਖਿਆ ਹੋਇਆ ਹੈ ਕਿਉਂਜੋ ਅੱਧੇ ਪੈਸੇ ਪੰਜਾਬ ਸਰਕਾਰ ਨੇ ਦੇਣੇ ਹਨ ਅਤੇ ਅੱਧੇ ਪੈਸੇ ਕੇਂਦਰ ਸਰਕਾਰ ਨੇ ਦੇਣੇ ਹਨ। ਉਸ ਕੇਸ ਨੂੰ ਰੈਫਰ ਕੀਤਾ ਹੋਇਆ ਹੈ। ਉਸ ਦੀ ਇਨ੍ਹਾਂ ਨੂੰ ਚਿੰਤਾ ਕਰਨ ਦੀ ਲੋੜ ਨਹੀਂ ਹੈ। ਸਾਨੂੰ ਪਹਿਲਾਂ ਹੀ ਇਸ ਦੀ ਚਿੰਤਾ ਹੈ। ਇਹ ਸੜਕ ਬਹੁਤ ਅਹਿਮੀਅਤ ਰੱਖਦੀ ਹੈ ਅਤੇ ਅਸੀਂ ਇਸ ਕੰਮ ਤੇ ਲੱਗੇ ਹੋਏ ਹਾਂ।

ਦੂਸਰਾ ਜਿਹੜਾ ਪੀ.ਐਮ.ਜੀ.ਐਸ.ਵਾਈ. ਹੈ, ਜੋ ਇਨ੍ਹਾਂ ਨੇ ਗੱਲ ਕੀਤੀ ਹੈ ਕਿ ਫੰਡਜ਼ ਬਹੁਤ ਦਿੱਤੇ ਹਨ। ਮੈਂ ਦੱਸਣਾ ਚਾਹੁੰਦਾ ਹਾਂ ਕਿ ਜਿਹੜੇ ਇਹ ਫੰਡਜ਼ ਸਾਨੂੰ ਮਿਲੇ ਹਨ,

ਜਿਹੜੀ ਟੋਟਲ ਦੇਸ਼ ਵਿਚ ਰਾਸ਼ੀ ਪੀ.ਐਮ.ਜੀ.ਐਸ.ਵਾਈ. ਸਕੀਮ ਤਹਿਤ ਦਿੱਤੀ ਗਈ ਹੈ, ਉਸਦਾ 1% ਹਿੱਸਾ ਬਣਦਾ ਹੈ ਜਦੋਂਕਿ ਪੰਜਾਬ ਨੂੰ ਘੱਟੋ-ਘੱਟ 2% ਹਿੱਸਾ ਮਿਲਣਾ ਚਾਹੀਦਾ ਸੀ। ਪਿਛਲੇ 2 ਸਾਲਾਂ ਦਾ ਪੰਜਾਬ ਦਾ ਬਾਰਡਰ ਏਰੀਆ ਪੈਕੇਜ ਉੱਥੇ ਪਿਆ ਹੈ। ਅੱਜ ਤੱਕ ਕੇਂਦਰ ਸਰਕਾਰ ਨੇ ਉਸਨੂੰ ਮਨਜ਼ੂਰੀ ਨਹੀਂ ਦਿੱਤੀ। ਪ੍ਰਧਾਨ ਮੰਤਰੀ ਜੀ ਦਾ ਖੁਦ ਦਾ ਉਹ ਪ੍ਰੋਜੈਕਟ ਅਨਾਊਂਸ ਕੀਤਾ ਹੋਇਆ ਹੈ। ਇਸ ਲਈ ਵਿਤਕਰੇ ਦੀ ਜਿਹੜੀ ਗੱਲ ਹੈ, ਉਹ ਮੁੱਖ ਮੰਤਰੀ ਜੀ ਬਿਲਕੁਲ ਠੀਕ ਕਹਿ ਰਹੇ ਹਨ। ਬਾਕੀ ਜਿਹੜੀਆਂ ਸੈਂਟਰਲ ਸਪਾਂਸਰਡ ਸਕੀਮਾਂ ਹਨ, ਪੰਜਾਬ ਨਾਲ ਉਨ੍ਹਾਂ ਵਿਚ ਬਹੁਤ ਵੱਡਾ ਵਿਤਕਰਾ ਹੋ ਰਿਹਾ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਜਿਹੜਾ ਤੁਸੀਂ ਵਿਤਕਰਾ ਕਰਦੇ ਹੋ ਉਸਦਾ ਤਾਂ ਜਵਾਬ ਦੇ ਦਿਓ। ਪਾਰਲੀਮੈਂਟ ਮੈਂਬਰ ਦਾ ਨਾਮ, Will you ensure as a PWD Minister, do you have the authority to invite the Member of Parliament, do you have the authority to get the name of the MP inscribed on the foundation stone? You do not have the authority, so please ask your boss.

**ਮੰਤਰੀ :** ਸਪੀਕਰ ਸਾਹਿਬ, ਇਸ ਸਵਾਲ ਦੇ ਨਾਲ ਇਸਦਾ ਕੋਈ ਸਬੰਧ ਨਹੀਂ ਹੈ। ਜਿਹੜੇ ਨੀਂਹ ਪੱਥਰਾਂ ਦੀ ਗੱਲ ਕਰਦੇ ਹਨ, ਜਿਹੜੇ ਬਹੁਤ ਸਾਰੇ ਪ੍ਰੋਜੈਕਟ ਹਨ, ਉਨ੍ਹਾਂ ਦੇ ਅਸੀਂ ਨੀਂਹ ਪੱਥਰ ਵੀ ਨਹੀਂ ਰੱਖੇ। ਜਿਹੜੇ ਸੀ.ਆਰ.ਐਫ. ਦੇ ਕੰਮ ਚੱਲ ਰਹੇ ਹਨ, ਉਨ੍ਹਾਂ ਦੀ ਲਿਸਟ ਮੈਂ ਤੁਹਾਨੂੰ ਭੇਜ ਦਿੰਦਾ ਹਾਂ, ਤੁਸੀਂ ਦੱਸ ਦਿਓ ਕਿ ਜੇ ਅਸੀਂ ਕੋਈ ਨੀਂਹ ਪੱਥਰ ਰੱਖਿਆ ਹੋਵੇ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਮੈਂ ਤੁਹਾਨੂੰ 20 ਭੇਜ ਦਿਆਂ? Will you get them recognised?

**ਮੰਤਰੀ :** ਸਪੀਕਰ ਸਾਹਿਬ, ਜਿਹੜੇ ਪੀ.ਐਮ.ਜੀ.ਐਸ.ਵਾਈ. ਸਕੀਮ ਅਧੀਨ ਕੰਮ ਹਨ, ਉਸ ਦੇ ਵਿਚ ਸਬੰਧਤ ਮੈਂਬਰ ਪਾਰਲੀਮੈਂਟ ਤੋਂ ਹੀ ਨੀਂਹ ਪੱਥਰ ਰਖਾਉਣ ਦਾ ਉਪਬੰਧ ਹੈ, ਅਸੀਂ ਉਨ੍ਹਾਂ ਦੇ ਰਾਹੀਂ ਹੀ ਨੀਂਹ ਪੱਥਰ ਰਖਾਵਾਂਗੇ, ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ। ਜੇ ਕੋਈ ਤੁਹਾਡਾ ਹੈ, ਤੁਸੀਂ ਭੇਜ ਦਿਓ, ਚੈਕ ਕਰਵਾ ਲਵਾਂਗਾ।

---

## ਦੀਨਾ ਸਾਹਿਬ-ਕੋਠੇ ਜੌੜੇ ਸੜਕ ਦੀ ਉਸਾਰੀ

*1793. **ਸਰਦਾਰ ਅਜੀਤ ਸਿੰਘ ਸ਼ਾਂਤ :** ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਹਲਕਾ ਨਿਹਾਲ ਸਿੰਘ ਵਾਲਾ ਅੰਦਰ ਇਤਿਹਾਸਕ ਨਗਰ ਦੀਨਾ ਸਾਹਿਬ ਤੋਂ ਕੋਠੇ ਜੌੜੇ ਤੱਕ ਸੜਕ ਬਣਾਉਣ ਦੀ ਕੋਈ ਤਜਵੀਜ਼ ਰੱਖਦੀ ਹੈ; ਜੇਕਰ ਰੱਖਦੀ ਹੈ ਤਾਂ ਇਹ ਸੜਕ ਕਦੋਂ ਤੱਕ ਬਣਾ ਦਿੱਤੀ ਜਾਵੇਗੀ?

ਸਰਦਾਰ ਸੁੱਚਾ ਸਿੰਘ ਲੰਗਾਹ : ਜੀ ਨਹੀਂ।

ਸਰਦਾਰ ਅਜੀਤ ਸਿੰਘ ਸ਼ਾਂਤ : ਸਪੀਕਰ ਸਾਹਿਬ, ਜਿਹੜੀ ਮੈਂ ਰਸਤੇ ਦੀ ਗੱਲ ਕੀਤੀ ਹੈ, ਦੀਨਾ ਸਾਹਿਬ-ਕੋਠੇ ਜੌੜੇ ਦੀ, ਪਿਛਲੇ ਮਹੀਨੇ ਮੰਡੀ ਬੋਰਡ ਨੇ ਉਸ ਦਾ ਸਰਵੇ ਕਰਵਾਇਆ ਸੀ, ਜਿਹੜਾ ਕਿ 2 ਕਿਲੋਮੀਟਰ ਬਣਦਾ ਹੈ। ਮੈਂ ਮੰਤਰੀ ਸਾਹਿਬ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਜੇ ਐਤਕੀਂ ਨਹੀਂ ਤਾਂ ਅਗਲੇ ਪਲਾਨ ਵਿਚ ਪਾ ਲੈਣਾ। ਦੀਨਾ ਸਾਹਿਬ ਇਤਿਹਾਸਕ ਪਿੰਡ ਹੈ, ਲਗਭਗ 200 ਵੋਟਰ ਉੱਥੇ ਰਹਿੰਦੇ ਹਨ ਅਤੇ 2 ਕਿਲੋਮੀਟਰ ਸੜਕ ਬਣਨੀ ਹੈ।

ਮੰਤਰੀ : ਸਪੀਕਰ ਸਾਹਿਬ, ਡਿਪਟੀ ਕਮਿਸ਼ਨਰ ਸਾਹਿਬ ਸਿਫਾਰਸ਼ ਭੇਜਦੇ ਹਨ, ਉਨ੍ਹਾਂ ਨੂੰ ਕਹਿ ਦੇਵਾਂਗੇ। ਪਹਿਲਾਂ ਵੀ 20 ਕਿਲੋਮੀਟਰ ਤੋਂ ਵੱਧ ਇਨ੍ਹਾਂ ਦੇ ਇਲਾਕੇ ਵਿਚ ਸੜਕਾਂ ਬਣ ਗਈਆਂ ਹਨ, ਫਿਰ ਵੀ ਪਾ ਲਵਾਂਗੇ ਜੀ।

ਮਾਨਯੋਗ ਸਪੀਕਰ : ਲੰਗਾਹ ਸਾਹਿਬ, ਫਿਰ ਕੀ ਹੋਇਆ? ਇਹ ਬੜੀ ਛੋਟੀ ਜਿਹੀ ਸੜਕ ਹੈ, ਪਾ ਦਿਓ ਜੀ।

---

## ਆਦਰਸ਼ ਸਕੂਲਾਂ ਦੀ ਗਿਣਤੀ

*1779. ਸਰਦਾਰ ਅਜੀਤ ਇੰਦਰ ਸਿੰਘ ਮੋਫਰ : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਰਾਜ ਵਿਚ ਮੌਜੂਦਾ ਸਰਕਾਰ ਦੁਆਰਾ ਖੋਲ੍ਹੇ ਗਏ ਨਵੇਂ ਆਦਰਸ਼ ਸਕੂਲਾਂ ਦੀ ਕੁੱਲ ਗਿਣਤੀ ਕਿੰਨੀ ਹੈ ਅਤੇ ਇਸ ਸਮੇਂ ਚਲ ਰਹੇ ਅਜਿਹੇ ਸਕੂਲਾਂ ਦੀ ਜ਼ਿਲ੍ਹਾ-ਵਾਰ ਗਿਣਤੀ ਕਿੰਨੀ ਹੈ;

(ਅ) ਉਪਰੋਕਤ ਵਰਣਿਤ ਆਦਰਸ਼ ਸਕੂਲਾਂ ਨੂੰ ਚਲਾਉਣ ਲਈ ਮੌਜੂਦਾ ਰਾਜ ਸਰਕਾਰ ਦੁਆਰਾ ਕੁੱਲ ਕਿੰਨੀ ਪੂੰਜੀ ਖਰਚ ਕੀਤੀ ਗਈ ਹੈ?

ਸਰਦਾਰ ਸੇਵਾ ਸਿੰਘ ਸੇਖਵਾਂ : (ੳ) ਰਾਜ ਵਿਚ ਪੇਂਡੂ ਖੇਤਰ ਦੇ ਬੱਚਿਆਂ ਨੂੰ ਮਿਆਰੀ ਸਿੱਖਿਆ ਪ੍ਰਦਾਨ ਕਰਨ ਲਈ ਮੌਜੂਦਾ ਸਰਕਾਰ ਦੁਆਰਾ ਹੁਣ ਤੱਕ 6 ਆਦਰਸ਼ ਸਕੂਲ ਖੋਲ੍ਹੇ ਗਏ ਹਨ ਅਤੇ ਇਸ ਸਮੇਂ ਰਾਜ ਵਿਚ ਕੁੱਲ 15 ਆਦਰਸ਼ ਸਕੂਲ ਚੱਲ ਰਹੇ ਹਨ ਜਿਨ੍ਹਾਂ ਦੀ ਜ਼ਿਲ੍ਹਾ-ਵਾਰ ਗਿਣਤੀ ਹੇਠ ਲਿਖੇ ਅਨੁਸਾਰ ਹੈ –

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਸਕੂਲਾਂ ਦੀ ਗਿਣਤੀ |
|---|---|---|
| 1 | ਅੰਮ੍ਰਿਤਸਰ | 2 |
| 2 | ਬਠਿੰਡਾ | 2 |

| | | |
|---|---|---|
| 3 | ਫਿਰੋਜ਼ਪੁਰ | 2 |
| 4 | ਗੁਰਦਾਸਪੁਰ | 1 |
| 5 | ਮੋਗਾ | 2 |
| 6 | ਮੁਕਤਸਰ ਸਾਹਿਬ | 4 |
| 7 | ਸ਼ਹੀਦ ਭਗਤ ਸਿੰਘ ਨਗਰ | 1 |
| 8 | ਤਰਨਤਾਰਨ | 1 |
| | ਕੁੱਲ | 15 |

(ਅ) ਉਪਰੋਕਤ ਵਰਣਿਤ ਆਦਰਸ਼ ਸਕੂਲਾਂ ਨੂੰ ਚਲਾਉਣ ਲਈ ਮੌਜੂਦਾ ਸਰਕਾਰ ਵੱਲੋਂ ਪਿਛਲੇ 4 ਸਾਲਾਂ ਦੌਰਾਨ 52.68 ਕਰੋੜ ਰੁਪਏ ਖਰਚ ਕੀਤੇ ਗਏ ਹਨ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਜੋ ਅੰਕੜੇ ਇਨ੍ਹਾਂ ਨੇ ਦਿੱਤੇ ਹਨ, ਉਸਦੇ ਹਿਸਾਬ ਨਾਲ ਆਪਣੇ ਕੋਲ 20 ਜ਼ਿਲ੍ਹੇ ਹਨ ਅਤੇ ਇਹ ਦੱਸ ਰਹੇ ਹਨ ਕਿ 15 ਆਦਰਸ਼ ਸਕੂਲ ਖੋਲ੍ਹੇ ਗਏ। ਇਨ੍ਹਾਂ ਤੇ ਕੁੱਲ 52.68 ਕਰੋੜ ਰੁਪਿਆ ਖਰਚ ਹੋਇਆ। ਬਾਦਲ ਸਾਹਿਬ ਗਵਰਨਰ ਭਾਸ਼ਣ ਵਿਚ ਬੜੇ ਤਕੜੇ ਤਰੀਕੇ ਨਾਲ ਕਹਿ ਰਹੇ ਸੀ ਕਿ ਜੋ ਅਸੀਂ ਕਹਿ ਦਿੱਤਾ ਉਹ ਕੰਮ ਹੋ ਗਿਆ। ਇਨ੍ਹਾਂ ਨੇ ਕਿਹਾ ਸੀ ਕਿ ਅਸੀਂ 118 ਆਦਰਸ਼ ਸਕੂਲ ਖੋਲ੍ਹਾਂਗੇ ਅਤੇ ਪੰਜਾਬ ਦੇ ਪੱਛੜੇ ਵਰਗ ਅਤੇ ਪੱਛੜੇ ਇਲਾਕੇ ਨੂੰ ਪਹਿਲ ਦੇਵਾਂਗੇ। ਪਹਿਲੀ ਗੱਲ ਤਾਂ ਇਹ ਹੈ ਕਿ 118 ਨੂੰ ਕੰਮਪੇਅਰ ਕਰ ਲਓ 15 ਨਾਲ ਅਤੇ ਫਿਰ ਪਰਸੈਂਟੇਜ ਦੇਖ ਲਓ ਕਿ ਕੀ ਬਣਦੀ ਹੈ, ਇਹ 7.86% ਬਣਦੀ ਹੈ। ਪਹਿਲੀ ਗੱਲ ਤਾਂ ਇਹ ਸਮਝ ਨਹੀਂ ਆ ਰਹੀ ਕਿ 7-8 ਮਹੀਨੇ ਰਹਿ ਗਏ ਹਨ, ਇਹ ਕਿਵੇਂ 118 ਸਕੂਲ ਖੋਲ੍ਹ ਦੇਣਗੇ। ਇਹ ਜਿਹੜੇ 15 ਖੋਲ੍ਹੇ ਗਏ ਹਨ, ਇਸਦੇ ਵਿਚ ਮਾਨਸਾ ਜਿਹੜਾ ਹੈ, ਸਭ ਤੋਂ ਪੱਛੜਿਆ ਹੋਇਆ ਜ਼ਿਲ੍ਹਾ ਹੈ ਅਤੇ ਮੇਰਾ ਹਲਕਾ ਜਿਹੜਾ ਹੈ ਉਹ 117ਵਾਂ ਨੰਬਰ ਸਭ ਤੋਂ ਲਾਸਟ ਹੈ, ਉੱਥੇ ਇਕ ਵੀ ਸਕੂਲ ਨਹੀਂ, ਪਟਿਆਲਾ ਛੱਡ ਦਿੱਤਾ, ਪਤਾ ਨਹੀਂ ਉੱਥੇ ਵੀ ਕੋਈ ਖੁੰਦਕ ਹੋਵੇਗੀ, ਸੰਗਰੂਰ ਛੱਡ ਦਿੱਤਾ। ਜਿਹੜੇ ਸਾਰੇ ਪੱਛੜੇ ਹੋਏ ਇਲਾਕੇ ਹਨ ਅਤੇ ਬਾਂਗਰ ਦੇ ਇਲਾਕੇ ਹਨ, ਮੰਤਰੀ ਜੀ ਉਸ ਦੇ ਬਾਰੇ ਦੱਸੋ ਉਸਦਾ ਕੀ ਕਾਰਨ ਹੈ? ਤੁਸੀਂ ਕੇਵਲ 15 ਹੀ ਕਿਉਂ ਖੋਲ੍ਹੇ ਹਨ? ਸਾਡਾ ਜ਼ਿਲ੍ਹਾ ਕਿਉਂ ਛੱਡ ਦਿੱਤਾ ਗਿਆ। ਇਸ ਦਾ ਕੀ ਕਰਾਈਟੇਰੀਆ ਹੈ? What is the notion in your mind and what is going on in your mind?

**ਮੰਤਰੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਤਿਕਾਰਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਸਭ ਤੋਂ ਪਹਿਲਾਂ ਮੁੱਖ ਮੰਤਰੀ ਸਾਹਿਬ ਸਰਦਾਰ

[ ਸਿੱਖਿਆ ਮੰਤਰੀ ]

ਪਰਕਾਸ਼ ਸਿੰਘ ਜੀ ਬਾਦਲ ਨੂੰ ਵਧਾਈ ਦੇਣੀ ਚਾਹੀਦੀ ਹੈ ਕਿਉਂਕਿ ਪੰਜਾਬ ਹਿੰਦੁਸਤਾਨ ਦਾ ਪਹਿਲਾ ਸੂਬਾ ਹੈ ਜਿੱਥੇ ਇਹ ਸਕੀਮ ਸ਼ੁਰੂ ਕੀਤੀ ਗਈ ਹੈ। ਸਪੀਕਰ ਸਾਹਿਬ, 123 ਆਦਰਸ਼ ਸਕੂਲ ਖੋਲ੍ਹੇ ਜਾਣੇ ਹਨ। (ਥੰਪਿੰਗ) ਸਾਰੇ ਅਸੰਬਲੀ ਹਲਕਿਆਂ ਵਿਚ ਇੱਕ-ਇੱਕ ਸਕੂਲ ਖੋਲ੍ਹਿਆ ਜਾਣਾ ਹੈ। ਇਹ ਬਾਦਲ ਸਾਹਿਬ ਨੂੰ ਵਧਾਈ ਜਾਂਦੀ ਹੈ ਕਿ ਉਨ੍ਹਾਂ ਲੋਕਾਂ ਦੇ ਗਰੀਬ ਬੱਚਿਆਂ ਨੂੰ, ਜਿਹੜੇ ਮਾਪੇ ਫੀਸ ਨਹੀਂ ਦੇ ਸਕਦੇ, ਜਿਹੜੇ ਬੱਚੇ ਕਾਨਵੇਂਟ ਸਕੂਲ ਵਿਚ ਨਹੀਂ ਪੜ੍ਹ ਸਕਦੇ, ਉਹੀ ਮਿਆਰੀ ਸਿੱਖਿਆ ਇਨ੍ਹਾਂ ਸਕੂਲਾਂ ਵਿਚ ਦਿੱਤੀ ਜਾਣੀ ਹੈ, ਸੀ.ਬੀ.ਐਸ.ਈ. ਪੈਟਰਨ ਹੋਵੇਗਾ, ਅੰਗਰੇਜ਼ੀ ਮਾਧਿਅਮ ਹੋਵੇਗਾ, ਉਹੋ ਜਿਹੀ ਫੈਕਲਟੀ ਹੋਵੇ ਗੀ। ਫੀਸ ਦਾ ਇੱਕ ਵੀ ਪੈਸਾ ਨਹੀਂ ਲਿਆ ਜਾਵੇਗਾ ਅਤੇ ਨਾ ਹੀ ਗਰੀਬਾਂ ਦੇ ਬੱਚਿਆਂ ਤੋਂ ਚੰਦਾ ਲਿਆ ਜਾਵੇਗਾ। (ਥੰਪਿੰਗ) ਸ਼ੁਰੂਆਤ ਕਰ ਦਿੱਤੀ ਹੈ। 15 ਸਕੂਲ ਚੱਲ ਰਹੇ ਹਨ ਲੇ ਕਿਨ ਅਸੀਂ ਹੁਣ ਤੱਕ 52 ਪ੍ਰਾਈਵੇਟ ਪਾਰਟਨਰ ਲੱਭ ਲਏ ਹਨ। ਉੱਥੇ ਵੀ ਛੇਤੀ ਕੰਮ ਸ਼ੁਰੂ ਕੀਤਾ ਜਾਣਾ ਹੈ ਕਿਉਂਕਿ ਜਿਸ ਪੰਚਾਇਤ ਕੋਲ 10 ਤੋਂ 25 ਏਕੜ ਤੱਕ ਜ਼ਮੀਨ ਹੋਵੇਗੀ ਅਤੇ ਉਹ ਦੇਣ ਵਾਸਤੇ ਰਾਜ਼ੀ ਹੁੰਦੀ ਹੈ, ਉੱਥੇ ਹੀ ਇਹ ਸਕੀਮ ਲਾਗੂ ਕੀਤੀ ਜਾਂਦੀ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਇਹ ਕੋਈ ਜਵਾਬ ਤਾਂ ਦੇਣ। ਹਾਊਸ ਦੀ ਕੋਈ ਮਰਿਆਦਾ ਹੈ। ਮੈਂ ਇਹ ਪੁੱਛਿਆ ਸੀ ਕਿ ਤੁਸੀਂ ਕਿਹਾ ਕਿ 118 ਸਕੂਲ ਖੋਲ੍ਹਣੇ ਹਨ। ਇਨ੍ਹਾਂ ਵਿਚੋਂ 9 ਤਾਂ ਪਹਿਲਾਂ ਹੀ ਚੱਲ ਰਹੇ ਹਨ। ਜਿਸ ਹਿਸਾਬ ਨਾਲ ਇਹ ਕੰਮ ਚੱਲ ਰਿਹਾ ਹੈ ਤਾਂ 30-40 ਸਾਲ ਬਾਅਦ ਪੂਰੇ ਹੋਣਗੇ। ਇਹ ਦੱਸੋ ਕਿ ਤੁਹਾਡਾ ਕਰਾਈਟੇਰੀਆ ਕੀ ਹੈ? ਸਾਡੇ ਜ਼ਿਲ੍ਹੇ ਕਿਉਂ ਛੱਡੇ ਗਏ ਹਨ? ਮੁਕਤਸਰ ਜ਼ਿਲ੍ਹੇ ਵਿਚ ਚਾਰ ਖੋਲ੍ਹ ਦਿੱਤੇ। ਸਾਡੇ ਜ਼ਿਲ੍ਹੇ ਵਿਚ ਇੱਕ ਵੀ ਨਹੀਂ। ਇਸ ਦਾ ਕੀ ਕਾਰਨ ਹੈ?

**ਮਾਨਯੋਗ ਸਪੀਕਰ :** ਇਨ੍ਹਾਂ ਦੇ ਹਲਕੇ ਵਿਚ ਇੱਕ ਜ਼ਰੂਰ ਭੇਜੋ।

**ਮੰਤਰੀ :** ਮੈਂ ਵਿਸ਼ਵਾਸ ਦਿਵਾਉਂਦਾ ਹਾਂ ਕਿ ਕਿਸੇ ਹੋਰ ਜ਼ਿਲ੍ਹੇ ਵਿਚ ਭਾਵੇਂ ਰਹਿ ਜਾਵੇ ਪਰ ਇਨ੍ਹਾਂ ਦੇ ਜ਼ਿਲ੍ਹੇ ਵਿਚ ਜ਼ਰੂਰ ਸਕੂਲ ਖੋਲ੍ਹਾਂਗੇ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਦੇ ਹਲਕੇ ਵਿਚ ਸਭ ਤੋਂ ਪਹਿਲਾਂ ਖੋਲ੍ਹਿਆ ਜਾਵੇਗਾ। (ਥੰਪਿੰਗ)

---

## ਪੱਖੋਵਾਲ ਰੋਡ ਤੋਂ ਪਿੰਡ ਝਾਂਡੇ ਲਈ ਸੜਕ ਦੀ ਉਸਾਰੀ

*1835. **ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ :** ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਲੁਧਿਆਣਾ ਵਿਚ ਪੱਖੋਵਾਲ ਰੋਡ ਤੋਂ ਪਿੰਡ ਝਾਂਡੇ ਨੂੰ ਮਿਲਾਉਣ ਲਈ ਸੜਕ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ, ਜੇਕਰ ਹੈ ਤਾਂ ਇਹ ਲਿੰਕ ਰੋਡ ਕਦੋਂ ਤੱਕ ਬਣ ਜਾਵੇਗੀ?

ਸਰਦਾਰ ਸੁੱਚਾ ਸਿੰਘ ਲੰਗਾਹ : ਜੀ ਨਹੀਂ।

ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ : ਸਪੀਕਰ ਸਾਹਿਬ, ਇਹ ਜਿਹੜੀ ਸੜਕ ਹੈ, ਇਹ ਹੰਭਲਾ ਤੇ ਫਿਰੋਜ਼ਪੁਰ ਰੋਡ ਨੂੰ ਮਿਲਾਉਂਦੀ ਹੈ। ਇਹ ਬਾਈਪਾਸ ਦਾ ਕੰਮ ਦੇਵੇਗੀ। ਇਨ੍ਹਾਂ ਦੀ ਜਾਣਕਾਰੀ ਲਈ ਮੈਂ ਦਸ ਦਿੰਦਾ ਹਾਂ ਕਿ ਇਹ ਸੜਕ ਕੈਬਿਨਟ ਵਿਚ ਪਾਸ ਹੋ ਗਈ ਹੈ। ਸਾਡੇ ਡਿਪਟੀ ਮੁੱਖ ਮੰਤਰੀ ਸਰਦਾਰ ਸੁਖਬੀਰ ਸਿੰਘ ਜੀ ਬਾਦਲ ਨੇ ਲੁਧਿਆਣੇ ਟ੍ਰੈਫਿਕ ਘਟਾਉਣ ਵਾਸਤੇ ਇਸ ਦਾ ਐਲਾਨ ਕੀਤਾ ਸੀ। ਇਸਨੂੰ ਬਣਾਉਣ ਵਾਸਤੇ ਜੰਗਲਾਤ ਮਹਿਕਮੇ ਤੋਂ ਬਕਾਇਦਾ ਐਨ.ਓ.ਸੀ. ਵੀ ਆ ਗਿਆ ਹੈ। ਇਸ ਲਈ ਮੇਰੀ ਬੇਨਤੀ ਹੈ ਕਿ ਇਸ ਨੂੰ ਪਹਿਲ ਦੇ ਆਧਾਰ ਤੇ ਬਣਾਇਆ ਜਾਵੇ।

ਮਾਨਯੋਗ ਸਪੀਕਰ : ਸਾਰਾ ਕੰਮ ਤਾਂ ਤੁਹਾਡਾ ਹੋ ਗਿਆ ਹੈ।

ਮੰਤਰੀ : ਸਪੀਕਰ ਸਾਹਿਬ, 10 ਕਿਲੋਮੀਟਰ ਵੱਧ ਸੜਕਾਂ ਇਨ੍ਹਾਂ ਦੇ ਹਲਕੇ ਵਿਚ ਬਣਵਾਉਣੀਆਂ ਹਨ। ਉਹ ਕੱਟਾਂਗੇ ਤੇ ਫਿਰ ਇਹ ਬਣਾਵਾਂਗੇ।

ਮਾਨਯੋਗ ਸਪੀਕਰ : ਕਿਉਂ ਕੱਟਣੀ ਹੈ? ਬਣਾ ਦਿਓ।

ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ : ਸਪੀਕਰ ਸਾਹਿਬ, ਇਹ ਮੈਂ ਆਪਣੇ ਕੋਟੇ ਵਿਚੋਂ ਬਣਵਾਈ ਹੈ।

---

## ਸ਼ਹਿਰਾਂ ਵਿਚ ਕੂੜਾ ਸੁੱਟਣ ਲਈ ਜਗ੍ਹਾ ਦੀ ਅਲਾਟਮੈਂਟ

*2018. ਸ਼੍ਰੀ ਜਗਦੀਸ਼ ਸਾਹਨੀ : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਸਰਕਾਰ ਵੱਲੋਂ ਸ਼ਹਿਰਾਂ ਵਿਚ ਵਾਤਾਵਰਣ ਨੂੰ ਸਾਫ ਰੱਖਣ ਲਈ ਬਣਾਈ ਗਈ ਸਕੀਮ ਅਧੀਨ ਮਿਊਂਸਿਪਲ ਕਮੇਟੀਆਂ ਨੂੰ ਕੂੜਾ ਸੁੱਟਣ ਲਈ ਯੋਗ ਥਾਵਾਂ ਦੀ ਅਲਾਟਮੈਂਟ ਕਰ ਦਿੱਤੀ ਗਈ ਹੈ; ਜੇਕਰ ਅਜਿਹਾ ਹੋਵੇ ਤਾਂ ਉਸਦੇ ਵੇਰਵੇ ਦਿੱਤੇ ਜਾਣ?

ਸ਼੍ਰੀ ਮਨੋਰੰਜਨ ਕਾਲੀਆ : ਸ਼ਹਿਰਾਂ ਵਿਚ ਵਾਤਾਵਰਣ ਨੂੰ ਸਾਫ ਰੱਖਣ ਲਈ ਬਣਾਈ ਗਈ ਸਕੀਮ ਅਧੀਨ ਮਿਊਂਸਿਪਲ ਕਮੇਟੀਆਂ ਨੂੰ ਕੂੜਾ ਸੁੱਟਣ ਲਈ ਯੋਗ ਥਾਵਾਂ ਦੀ ਅਲਾਟਮੈਂਟ ਰਾਜ ਸਰਕਾਰ ਵੱਲੋਂ ਨਹੀਂ ਕੀਤੀ ਜਾਣੀ, ਸਥਾਨਕ ਸੰਸਥਾਵਾਂ ਵੱਲੋਂ ਜਗ੍ਹਾ ਦਾ ਪ੍ਰਬੰਧ ਕੀਤਾ ਜਾਣਾ ਹੈ।

ਸ਼੍ਰੀ ਜਗਦੀਸ਼ ਸਾਹਨੀ : ਸਪੀਕਰ ਸਾਹਿਬ, ਇਨ੍ਹਾਂ ਨੇ ਬਿਲਕੁਲ ਠੀਕ ਕੀਤਾ ਹੈ ਮਗਰ ਜੇਕਰ ਮਿਊਂਸਿਪਲ ਕਮੇਟੀ ਕੋਲ ਕੋਈ ਪੈਸਾ ਨਹੀਂ ਹੋਏਗਾ ਤਾਂ ਉਹ ਆਪਣੇ ਆਪ ਬੰਦੋਬਸਤ ਕਿਵੇਂ ਕਰ ਲਵੇਗੀ, ਇਹ ਗੱਲ ਜ਼ਰਾ ਸਮਝਾ ਦੇਣ। ਕੋਈ ਤਰੀਕਾ ਦੱਸ ਦੇਣ ਕਿ ਬੰਦੋਬਸਤ ਕਿਸ ਤਰ੍ਹਾਂ ਹੋ ਪਾਏਗਾ?

ਮੰਤਰੀ : ਮਾਨਯੋਗ ਸਪੀਕਰ ਸਾਹਿਬ, ਮੇਰਾ ਖਿਆਲ ਹੈ ਇਹ ਬਟਾਲੇ ਦਾ ਜ਼ਿਕਰ ਕਰ ਰਹੇ ਹਨ। ਬਟਾਲੇ ਦੇ ਵਿਚ ਜਿਹੜੀ ਪਰੋਪੋਜ਼ਲ ਹੈ, ਮਿਊਂਸਿਪਲ ਕਮੇਟੀ ਨੇ ਜਿਹੜੀ ਦਿੱਤੀ ਹੈ, ਉਹ ਵਿਲੇਜ ਖਤੀਵ ਹੈ, ਉੱਥੇ ਉਨ੍ਹਾਂ ਦੀ ਆਪਣੀ ਜਗ੍ਹਾ ਪਈ ਹੋਈ ਹੈ ਜਿਹੜੀ ਕਿ ਅੰਮ੍ਰਿਤਸਰ-ਬਟਾਲਾ ਰੋਡ ਤੇ ਹੈ, ਉਹ ਅਸੀਂ ਉਨ੍ਹਾਂ ਨੂੰ ਐਲੋਕੇਟ ਦੀ ਅਪਰੂਵਲ ਦੇ ਦਿੱਤੀ ਕਿ ਉੱਥੇ ਟਰੀਟਮੈਂਟ ਸਟੇਸ਼ਨ ਬਣਾਇਆ ਜਾਵੇਗਾ।

ਸ਼੍ਰੀ ਜਗਦੀਸ਼ ਸਾਹਨੀ : ਜਿਹੜਾ, ਸਪੀਕਰ ਸਾਹਿਬ, ਇਨ੍ਹਾਂ ਨੇ ਹੁਕਮ ਕੀਤਾ ਹੈ, ਖਤੀਵ ਪਿੰਡ ਵਿਚ ਥਾਂ ਦਿੱਤੀ ਗਈ ਹੈ, ਸ਼ਾਇਦ ਇਨ੍ਹਾਂ ਨੂੰ ਮਹਿਕਮੇ ਨੇ ਦੱਸਿਆ ਨਹੀਂ ਕਿ ਦੋ ਕਿੱਲੇ ਥਾਂ ਹੈ ਖਤੀਵ ਪਿੰਡ ਦੇ ਸੈਂਟਰ ਵਿਚ, ਉੱਥੇ ਨਾਲ ਗੁਰਦੁਆਰਾ ਹੈ, ਨਾਲ ਸਕੂਲ ਚਲਦਾ ਹੈ। ਜੇਕਰ ਉੱਥੇ ਆਪਾਂ ਗਾਰਬੇਜ ਦਾ ਸੈਂਟਰ ਬਣਾ ਦੇਵਾਂਗੇ ਤਾਂ ਉੱਥੇ ਜਿਹੜਾ ਸਕੂਲ-ਗੁਰਦੁਆਰਾ ਹੈ, ਇਹ ਸਾਰੀਆਂ ਚੀਜ਼ਾਂ ਇੱਕ ਥਾਂ ਕਿਵੇਂ ਚੱਲ ਸਕਦੀਆਂ ਹਨ? ਕੀ ਪਿੰਡ ਵਾਲੇ ਸਾਨੂੰ ਉੱਥੇ ਬਣਾਉਣ ਦੇਣਗੇ? ਕੀ ਢਾਈ ਕਿੱਲਿਆਂ ਵਿਚ ਸਾਰੇ ਸ਼ਹਿਰ ਦੀ ਗਾਰਬੇਜ ਸੁੱਟੀ ਜਾ ਸਕਦੀ ਹੈ? ਪਹਿਲਾਂ ਬਹੁਤ ਵਾਰ ਡਿਪਾਰਟਮੈਂਟ ਨੂੰ ਅਪਲਾਈ ਕੀਤਾ ਗਿਆ ਕਿ ਸਾਨੂੰ ਕੋਈ ਜ਼ਮੀਨ ਆਪਣੇ ਕੋਲੋਂ ਖਰੀਦ ਕੇ ਦਿੱਤੀ ਜਾਵੇ। ਇਸ ਦੇ ਬਾਰੇ ਮੁੱਖ ਮੰਤਰੀ ਜੀ ਕੋਲ ਬੇਨਤੀ ਵੀ ਕੀਤੀ ਗਈ ਹੈ ਕਿਉਂਕਿ ਕੋਈ ਵੀ ਥਾਂ 20-25 ਕਿੱਲੇ ਤੋਂ ਘੱਟ ਬਣਨੀ ਨਹੀਂ। ਇਹ ਸਿਰਫ ਮੇਰੇ ਇਕੱਲੇ ਬਟਾਲੇ ਦੀ ਪਰਾਬਲਮ ਨਹੀਂ ਹੈ, ਮੰਤਰੀ ਜੀ ਦੱਸ ਦੇਣ, ਗੁਰਦਾਸਪੁਰ, ਪਠਾਨਕੋਟ ਸਾਰੇ ਸ਼ਹਿਰਾਂ ਦੀ ਇੱਕੋ ਪਰਾਬਲਮ ਹੈ। ਸਾਡੇ ਗਾਰਬੇਜ ਸੁੱਟਣ ਦੀ ਕੋਈ ਜਗ੍ਹਾ ਨਹੀਂ ਹੈ। ਉਸ ਦੇ ਲਈ ਜਦ ਤੱਕ ਪੰਜਾਬ ਸਰਕਾਰ ਸਾਨੂੰ ਘੱਟੋ-ਘੱਟ ਡੇਢ-ਦੋ ਕਰੋੜ ਰੁਪਿਆ ਨਹੀਂ ਦੇਵੇਗੀ, ਕਿਉਂਕਿ ਅੱਜ ਕਿੱਲੇ ਦੀ ਕੀਮਤ 15 ਤੋਂ 16 ਲੱਖ ਰੁਪਏ ਤੋਂ ਘੱਟ ਕਿਤੇ ਨਹੀਂ, ਜੇਕਰ 20 ਕਿੱਲੇ ਵੀ ਲੈਂਦੇ ਹਾਂ ਤਾਂ ਘੱਟੋ-ਘੱਟ 20 ਕਿੱਲੇ ਤਿੰਨ ਕਰੋੜ ਰੁਪਏ ਦੇ ਹੋ ਗਏ। ਕੀ ਸਰਕਾਰ ਦੇ ਕੋਲ ਇੰਨੇ ਪੈਸੇ ਦੇਣ ਦੀ ਐਸੀ ਕੋਈ ਸਕੀਮ ਨਹੀ?

ਮੰਤਰੀ : ਸਪੀਕਰ ਸਾਹਿਬ, ਇਹ ਪਰੋਪੋਜ਼ਲ ਮਿਊਂਸਿਪਲ ਕਮੇਟੀ ਨੇ ਦਿੱਤੀ ਹੈ ਔਰ ਇਨ੍ਹਾਂ ਦੀ ਬੇਟੀ ਉੱਥੇ ਪ੍ਰੈਜ਼ੀਡੈਂਟ ਹੈ। ਜੇਕਰ, ਪਰੋਪੋਜ਼ਲ ਨਵੀਂ ਦੇਣਾ ਚਾਹੁੰਦੇ ਹਨ ਤਾਂ ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਕਹਾਂਗਾ ਕਿ ਮੇਰੇ ਕੋਲ ਆ ਜਾਣ, ਆਪਾਂ ਬੈਠ ਕੇ, ਮਿਊਂਸਿਪਲ ਕਮੇਟੀ ਦੇ ਪ੍ਰੈਜ਼ੀਡੈਂਟ ਅਤੇ ਈ.ਓ. ਨੂੰ ਵੀ ਬੁਲਾ ਲਵਾਂਗੇ ਅਤੇ ਉੱਥੇ ਬੈਠ ਕੇ ਸੈਟਲ ਕਰ ਲਵਾਂਗੇ।

ਸ਼੍ਰੀ ਜਗਦੀਸ਼ ਸਾਹਨੀ : ਸਪੀਕਰ ਸਾਹਿਬ, ਗੱਲ ਇਹ ਹੈ ਕਿ ਮਿਊਂਸਿਪਲ ਕਮੇਟੀ ਨੇ ਆਫਰ ਨਹੀਂ ਭੇਜੀ ਹੈ। ਮਿਊਂਸਿਪਲ ਕਮੇਟੀ ਨੇ ਪੰਚਾਇਤ ਤੋਂ ਕਬਜ਼ਾ ਲੈ ਕੇ ਦੱਸਿਆ ਕਿ ਕਬਜ਼ੇ ਦੀ ਥਾਂ ਆਪਣੀ ਹੈ। ਕੋਈ ਐਸੀ ਪਰੋਪੋਜ਼ਲ ਮਿਊਂਸਿਪਲ ਕਮੇਟੀ ਤੋਂ ਆਈ ਨਹੀਂ। ਇਹ ਬਿਲਕੁੱਲ ਗਲਤ ਇਤਲਾਹ ਹੈ। ਅਸੀਂ ਇਹ ਚਾਹੁੰਦੇ ਹਾਂ ਕਿ ਸਰਕਾਰ ਇਹ ਦੱਸੇ ਕਿ ਕੀ ਸਰਕਾਰ ਇਸ ਹਾਲਤ ਵਿਚ ਹੈ ਕਿ ਇਨ੍ਹਾਂ ਸ਼ਹਿਰਾਂ ਨੂੰ ਜਗ੍ਹਾ ਖਰੀਦਣ ਲਈ ਪੈਸੇ ਦੇ ਪਾਏਗੀ? ਜਾਂ ਤਾਂ ਕਾਲੀਆ ਸਾਹਿਬ ਦੱਸ ਦੇਣ ਜਾਂ ਮੁੱਖ ਮੰਤਰੀ ਜੀ ਖੁਦ

ਦੱਸਣ, ਕਿਉਂਕਿ ਸਾਡੀ ਬਹੁਤ ਵੱਡੀ ਮਜਬੂਰੀ ਹੈ। ਗੰਦ ਸੁੱਟਣ ਲਈ ਕਿਸੇ ਸ਼ਹਿਰ ਵਿਚ ਕੋਈ ਜਗ੍ਹਾ ਨਹੀਂ ਹੈ। ਇਕ ਵਾਰ ਨਹੀਂ, ਹਰ ਮੀਟਿੰਗ ਵਿਚ ਕਿਹਾ ਗਿਆ ਹੈ। ਅੱਜ ਇਹ ਇਨਸ਼ਿਓਰ ਕਰਨ ਕਿ ਮਿਊਂਸਿਪਲ ਕਮੇਟੀ ਨੂੰ ਫੰਡਜ਼ ਅਲਾਟ ਕੀਤੇ ਜਾਣਗੇ ਤਾਂ ਕਿ ਉਹ ਕੋਈ ਥਾਂ ਖਰੀਦ ਲੈਣ ਜਾਂ ਇਹ ਥਾਂ ਖਰੀਦ ਕੇ ਸਾਨੂੰ ਦੇ ਦੇਣ।

ਮੰਤਰੀ : ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਕਿਹਾ ਹੈ ਕਿ ਇਹ ਮੇਰੇ ਕੋਲ ਆ ਜਾਣ, ਇਨ੍ਹਾਂ ਨੂੰ ਫੰਡ ਵੀ ਦੇ ਦੇਵਾਂਗੇ ਅਤੇ ਜਿਹੜੀ ਕੋਈ ਚੀਜ਼ ਚਾਹੀਦੀ ਹੈ, ਉਹ ਵੀ ਦੇ ਦੇਵਾਂਗੇ। ਕੋਈ ਨਹੀਂ, ਇਹ ਆ ਜਾਣ, ਸਭ ਕੁਝ ਦੇ ਦੇਵਾਂਗੇ।

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਦਾ ਧੰਨਵਾਦ ਕਰਦਾ ਹਾਂ। ਬੇਨਤੀ ਇਹ ਹੈ ਕਿ ਇਹ ਮੁੱਦਾ ਇਕੱਲੀ ਸ਼੍ਰੋਮਣੀ ਅਕਾਲੀ ਦਲ-ਭਾਰਤੀ ਜਨਤਾ ਪਾਰਟੀ ਦੀ ਸਰਕਾਰ ਨਾਲ ਰਿਲੇਟਿਡ ਨਹੀਂ ਹੈ। ਪਿਛਲੇ ਸਮੇਂ ਵਿਚ ਕਈ ਵਾਰੀ ਸਰਕਾਰਾਂ ਬਦਲੀਆਂ ਹਨ। ਬੜਾ ਸੀਰੀਅਸ ਮੁੱਦਾ ਹੈ। ਮਜੀਠੇ ਮਿਊਂਸਿਪਲ ਕਮੇਟੀ ਵਿਚ ਵੀ ਇਹ ਪਰਾਬਲਮ ਆ ਰਹੀ ਹੈ ਕਿਉਂਕਿ ਆਬਾਦੀ ਵਧਦੀ ਗਈ ਹੈ ਔਰ ਉਸ ਦੇ ਹਿਸਾਬ ਨਾਲ ਕੂੜਾ ਵੀ ਵਧਦਾ ਤੁਰਿਆ ਗਿਆ ਔਰ ਉਸ ਨੂੰ ਸੁੱਟਣ ਦਾ ਪ੍ਰਬੰਧ ਕੋਈ ਨਹੀਂ ਹੈ। Although ਵਜ਼ੀਰ ਸਾਹਿਬ ਨੇ ਵਿਸ਼ਵਾਸ ਦਿਵਾਇਆ ਸੀ ਕਿ ਜਿਹੜਾ ਅੰਮ੍ਰਿਤਸਰ ਸ਼ਹਿਰ ਵਿਚ ਗਾਰਬੇਜ ਟਰੀਟਮੈਂਟ ਪਲਾਂਟ ਲੱਗਿਆ ਹੈ, ਛੋਟੀਆਂ ਕਮੇਟੀਆਂ ਉਸ ਦੇ ਨਾਲ ਜੋੜ ਦਿੱਤੀਆਂ ਜਾਣਗੀਆਂ। ਮੇਰੀ ਇਹ ਬੇਨਤੀ ਹੈ ਕਿ ਜਾਂ ਤਾਂ ਇਹ ਛੇਤੀ ਤੋਂ ਛੇਤੀ ਜੁੜਵਾ ਦੇਣ ਜਾਂ ਕੋਈ ਜਗ੍ਹਾ ਦਾ ਪ੍ਰਬੰਧ ਹੋ ਜਾਵੇ, ਇਹ ਜੈਨੂਅਨ ਪਰਾਬਲਮ ਹੈ ਜਿਹੜੀ ਪਿਛਲੀ ਸਰਕਾਰ ਨੇ ਐਡਰੈਸ ਨਹੀਂ ਕੀਤੀ। ਉਹ ਐਡਰੈਸ ਕਰਨ ਦੀ ਲੋੜ ਹੈ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 1893**

**ਮਾਨਯੋਗ ਸਪੀਕਰ** : ਇਹ ਸਵਾਲ ਪੋਸਟਪੋਨ ਹੋ ਗਿਆ ਹੈ। ਇਸ ਸਵਾਲ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

---

## ਫਤਿਆਬਾਦ-ਰਈਆ ਸੜਕ ਨੂੰ ਚੌੜਾ ਕਰਨਾ

*2015. **ਸਰਦਾਰ ਮਨਜੀਤ ਸਿੰਘ ਮੀਆਂਵਿੰਡ** : ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਤਰਨਤਾਰਨ ਜ਼ਿਲ੍ਹੇ ਵਿਚ ਪੈਂਦੇ ਪਿੰਡ ਰਈਏ ਤੋਂ ਫਤਿਆਬਾਦ ਤੱਕ ਸੜਕ ਨੂੰ ਚੌੜੀ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ, ਜੇਕਰ ਹੈ ਤਾਂ ਇਸ ਕੰਮ ਨੂੰ ਕਦੋਂ ਤੱਕ ਨੇਪਰੇ ਚਾੜ੍ਹਿਆ ਜਾਵੇਗਾ?

** Reply to Starred Question No. 1893 was not received till 21.9.2011 i.e. the date on which this Debate was sent to the Press for final printing.

Please see Appendix

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** ਹਾਂ, ਜੀ। ਤਰਨਤਾਰਨ ਜ਼ਿਲ੍ਹੇ ਵਿਚ ਸਭਰਾਉਂ ਬਰਾਂਚ ਦੇ ਨਾਲ-ਨਾਲ ਐਨ.ਐਚ.-1 (ਪਿੰਡ ਰਈਆ) ਨੂੰ ਐਨ.ਐਚ.-15 (ਪਿੰਡ ਖਾਰਾ) ਵਾਇਆ ਫਤਿਆਬਾਦ ਨਾਲ ਜੋੜਨ ਲਈ ਬੀ.ਓ.ਟੀ. ਸਕੀਮ ਅਧੀਨ 10 ਮੀਟਰ ਚੌੜੀ ਸੜਕ ਬਣਾਉਣ/ਅਪਗ੍ਰੇਡ ਕਰਨ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ।

**ਸਰਦਾਰ ਮਨਜੀਤ ਸਿੰਘ ਮੀਆਂਵਿੰਡ :** ਸਪੀਕਰ ਸਾਹਿਬ, ਇਹ ਬੜੀ ਅਹਿਮ ਸੜਕ ਹੈ ਅਤੇ ਬੜਾ ਸ਼ਾਰਟ ਕੱਟ ਰਸਤਾ ਹੈ। ਇਸ ਦੇ ਬਾਰੇ ਮੰਤਰੀ ਸਾਹਿਬ ਵਿਸ਼ਵਾਸ ਦਿਵਾਉਣਗੇ ਕਿ ਇਸ ਦੇ ਉੱਤੇ ਕਦੋਂ ਤਕ ਕੰਮ ਸ਼ੁਰੂ ਕਰ ਦਿੱਤਾ ਜਾਵੇਗਾ, ਇਸ ਨੂੰ ਕੋਈ ਟਾਈਮ ਬਾਊਂਡ ਕਰਨਗੇ?

**ਮੰਤਰੀ :** ਇਸ ਦੀ ਕੰਸਲਟੈਂਸੀ ਮੈਸਰਜ਼ ਗਿਲਫਰਡ ਇੰਡੀਆ ਪ੍ਰਾਈਵੇਟ ਲਿਮਟਿਡ ਨੂੰ ਦਿੱਤੀ ਗਈ ਹੈ ਅਤੇ ਉਨ੍ਹਾਂ ਵੱਲੋਂ ਉਮੀਦ ਹੈ ਕਿ ਮਿਤੀ 30.4.2011 ਤੱਕ ਇਸ ਦੀ ਰਿਪੋਰਟ ਇਨ੍ਹਾਂ ਨੇ ਸਬਮਿੱਟ ਕਰਨੀ ਹੈ। ਉਸ ਤੋਂ ਬਾਅਦ ਇਹ ਕੇਸ ਅਸੀਂ ਪੀ.ਆਈ.ਡੀ.ਬੀ. ਦੇ ਕੋਲ ਲੈ ਕੇ ਜਾਵਾਂਗੇ ਜਿਸ ਦੇ ਪਾਸੋਂ ਸਾਨੂੰ ਇਸ ਦੀ ਮਨਜ਼ੂਰੀ ਮਿਲੇਗੀ।

**ਮਾਨਯੋਗ ਸਪੀਕਰ :** ਇਸ ਦੇ ਲਈ ਟਾਈਮ ਕਿੰਨਾ ਕੁ ਲਵੋਗੇ?

**ਮੰਤਰੀ :** ਸਰ, ਮਿਤੀ 30.4.2011 ਤੱਕ ਤਾਂ ਇਸ ਦੀ ਰਿਪੋਰਟ ਆਵੇਗੀ, ਇਸ ਦੀ ਡਿਟੇਲਡ ਪ੍ਰੋਸੈਸ ਰਿਪੋਰਟ ਆਵੇਗੀ ਅਤੇ ਫਿਰ ਅਸੀਂ ਪੀ.ਆਈ.ਡੀ.ਬੀ. ਦੇ ਕੋਲ ਲੈ ਕੇ ਜਾਵਾਂਗੇ।

**ਸਰਦਾਰ ਮਨਜੀਤ ਸਿੰਘ ਮੀਆਂਵਿੰਡ :** ਸਪੀਕਰ ਸਾਹਿਬ, ਉਹ ਸੜਕ ਇੰਨੀ ਟੁੱਟੀ ਹੋਈ ਹੈ ਕਿ ਇੰਨੀ ਦੇਰ ਤੱਕ ਉਸ ਦੇ ਪੈਚ ਲਗਵਾ ਦੇਣ ਕਿਉਂਕਿ ਗੋਇੰਦਵਾਲ ਸਾਹਿਬ ਪਵਿੱਤਰ ਨਗਰੀ ਹੈ, ਉਧਰੋਂ ਲੋਕ ਮੱਥਾ ਟੇਕਣ ਲਈ ਜਾਂਦੇ ਹਨ।

**ਮਾਨਯੋਗ ਸਪੀਕਰ :** ਤੁਸੀਂ ਪੈਚ ਲਗਵਾ ਦਿਓ।

**ਮੰਤਰੀ :** ਅਸੀਂ ਜੀ, ਉਹ ਵੇਖ ਲੈਂਦੇ ਹਾਂ। ਜਿਹੜੀ ਮੁਰੰਮਤ ਕਰਵਾਉਣ ਵਾਲੀ ਹੈ, ਉਹ ਕਰਵਾ ਦਿਆਂਗੇ।

---

## ਸਰਕਾਰੀ ਸਕੂਲਾਂ ਵਿਚ ਸਟਾਫ ਦੀ ਕਮੀ

***1780. ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਰਾਜ ਵਿਚ ਮੌਜੂਦਾ ਸਰਕਾਰ ਦੁਆਰਾ ਮਿਡਲ ਤੋਂ ਹਾਈ ਅਤੇ ਹਾਈ ਤੋਂ ਸੀਨੀਅਰ ਸੈਕੰਡਰੀ ਅਪਗ੍ਰੇਡ ਕੀਤੇ ਗਏ ਸਰਕਾਰੀ ਸਕੂਲਾਂ ਦੀ ਜ਼ਿਲ੍ਹਾ-ਵਾਰ

ਕੁੱਲ ਗਿਣਤੀ ਕਿੰਨੀ ਹੈ;

(ਅ) ਕੀ ਰਾਜ ਵਿਚ ਮਿਡਲ ਤੋਂ ਸੀਨੀਅਰ ਸੈਕੰਡਰੀ ਦੇ ਸਰਕਾਰੀ ਸਕੂਲਾਂ ਵਿਚ ਅਧਿਆਪਨ ਅਤੇ ਨਾਨ-ਅਧਿਆਪਨ ਅਮਲੇ ਦੀ ਕੋਈ ਕਮੀ ਹੈ; ਜੇਕਰ ਅਜਿਹਾ ਹੋਵੇ ਤਾਂ ਉਕਤ ਅਮਲੇ ਦੀ ਪੂਰਤੀ ਲਈ ਮੌਜੂਦਾ ਸਰਕਾਰ ਦੁਆਰਾ ਕੀ ਕਦਮ ਚੁੱਕੇ ਗਏ/ਚੁੱਕੇ ਜਾਣ ਵਾਲੇ ਹਨ?

**ਸਰਦਾਰ ਸੇਵਾ ਸਿੰਘ ਸੇਖਵਾਂ :** (ੳ) ਰਾਜ ਵਿਚ ਮੌਜੂਦਾ ਸਰਕਾਰ ਵੱਲੋਂ 149 ਸਕੂਲ ਮਿਡਲ ਤੋਂ ਹਾਈ ਅਤੇ 77 ਸਕੂਲ ਹਾਈ ਤੋਂ ਸੀਨੀਅਰ ਸੈਕੰਡਰੀ ਅਪਗ੍ਰੇਡ ਕੀਤੇ ਗਏ ਹਨ ਜਿਨ੍ਹਾਂ ਦਾ ਜ਼ਿਲ੍ਹਾ-ਵਾਰ ਵੇਰਵਾ ਅਨੁਲੱਗ "(1)" ਤੇ ਨੱਥੀ ਹੈ।

(ਅ) ਜੀ ਹਾਂ। ਰਾਜ ਵਿਚ ਮਿਡਲ ਤੋਂ ਸੀਨੀਅਰ ਸੈਕੰਡਰੀ ਸਕੂਲਾਂ ਵਿਚ ਅਧਿਆਪਨ ਦੇ ਅਮਲੇ ਦੀ ਘਾਟ ਨੂੰ ਪੂਰਾ ਕਰਨ ਲਈ ਮੌਜੂਦਾ ਸਰਕਾਰ ਵੱਲੋਂ ਵੱਖ-ਵੱਖ ਕਾਡਰਾਂ ਵਿਚ ਕੁੱਲ 19982 ਅਧਿਆਪਕਾਂ ਦੀ ਭਰਤੀ ਹੋ ਚੁੱਕੀ ਹੈ ਅਤੇ 8993 ਅਧਿਆਪਕਾਂ ਦੀ ਭਰਤੀ ਆਪਣੇ ਆਖਰੀ ਪੜਾਅ ਵਿਚ ਹੈ, 237 ਅਧਿਆਪਕਾਂ ਦੀ ਭਰਤੀ ਲਈ ਵਿਗਿਆਪਨ ਦੇ ਕੇ ਭਰਤੀ ਦੀ ਪ੍ਰਕ੍ਰਿਆ ਨੂੰ ਛੇਤੀ ਹੀ ਪੂਰਾ ਕਰ ਲਿਆ ਜਾਵੇਗਾ।

ਰਾਜ ਵਿਚ ਮਿਡਲ ਤੋਂ ਸੀਨੀਅਰ ਸੈਕੰਡਰੀ ਸਕੂਲਾਂ ਵਿਚ ਨਾਨ-ਅਧਿਆਪਨ ਦੇ ਅਮਲੇ ਦੀ ਘਾਟ ਨੂੰ ਪੂਰਾ ਕਰਨ ਲਈ ਮੌਜੂਦਾ ਸਰਕਾਰ ਵੱਲੋਂ ਵੱਖ-ਵੱਖ ਕਾਡਰਾਂ ਵਿਚ ਕੁੱਲ 488 ਕਰਮਚਾਰੀਆਂ ਦੀ ਭਰਤੀ ਹੋ ਚੁੱਕੀ ਹੈ ਅਤੇ 1047 ਕਰਮਚਾਰੀਆਂ ਦੀ ਭਰਤੀ ਆਪਣੇ ਆਖਰੀ ਪੜਾਅ ਵਿਚ ਹੈ, 298 ਨਾਨ ਅਧਿਆਪਨ ਵਰਗ ਦੀ ਭਰਤੀ ਲਈ ਵਿਗਿਆਪਨ ਦੇ ਕੇ ਭਰਤੀ ਦੀ ਪ੍ਰਕ੍ਰਿਆ ਨੂੰ ਛੇਤੀ ਹੀ ਪੂਰਾ ਕਰ ਲਿਆ ਜਾਵੇਗਾ।

**ਅਨੁਲੱਗ "(1)"**

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਮਿਡਲ ਤੋਂ ਹਾਈ ਅਪਗ੍ਰੇਡ ਕੀਤੇ ਸਕੂਲਾਂ ਦੀ ਗਿਣਤੀ | ਹਾਈ ਤੋਂ ਸ.ਸ. ਅਪਗ੍ਰੇਡ ਕੀਤੇ ਸਕੂਲਾਂ ਦੀ ਗਿਣਤੀ | ਜੋੜ |
|---|---|---|---|---|
| 1 | ਅੰਮ੍ਰਿਤਸਰ | 1 | 6 | 7 |
| 2 | ਬਰਨਾਲਾ | 5 | 4 | 9 |
| 3 | ਬਠਿੰਡਾ | 10 | 5 | 15 |
| 4 | ਫਰੀਦਕੋਟ | 0 | 0 | 0 |

[ ਸਿੱਖਿਆ ਮੰਤਰੀ ]

| | | | | |
|---|---|---|---|---|
| 5 | ਫਤਿਹਗੜ੍ਹ ਸਾਹਿਬ | 5 | 2 | 7 |
| 6 | ਫਿਰੋਜ਼ਪੁਰ | 42 | 8 | 50 |
| 7 | ਗੁਰਦਾਸਪੁਰ | 2 | 13 | 15 |
| 8 | ਹੁਸ਼ਿਆਰਪੁਰ | 9 | 9 | 18 |
| 9 | ਜਲੰਧਰ | 5 | 7 | 12 |
| 10 | ਕਪੂਰਥਲਾ | 12 | 1 | 13 |
| 11 | ਲੁਧਿਆਣਾ | 1 | 6 | 7 |
| 12 | ਮਾਨਸਾ | 15 | 0 | 15 |
| 13 | ਮੋਗਾ | 6 | 0 | 6 |
| 14 | ਮੁਕਤਸਰ | 5 | 1 | 6 |
| 15 | ਮੋਹਾਲੀ | 7 | 2 | 9 |
| 16 | ਨਵਾਂਸ਼ਹਿਰ | 0 | 0 | 0 |
| 17 | ਪਟਿਆਲਾ | 4 | 7 | 11 |
| 18 | ਰੋਪੜ | 7 | 0 | 7 |
| 19 | ਸੰਗਰੂਰ | 0 | 4 | 4 |
| 20 | ਤਰਨਤਾਰਨ | 13 | 2 | 15 |
| | ਕੁੱਲ ਜੋੜ | 149 | 77 | 226 |

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਕਮਾਲ ਹੀ ਕਰ ਦਿੱਤੀ ਹੈ। ਸਪੀਕਰ ਸਾਹਿਬ, ਗੱਲ ਇਹ ਹੈ ਕਿ ਜੋ ਕੁਝ ਵੀ ਇਹ ਕਰ ਰਹੇ ਹਨ, ਜਿਵੇਂ ਜਵਾਬ ਤਾਂ ਬਹੁਤ ਸੋਹਣਾ ਦਿੰਦੇ ਹਨ, ਪਰ ਪ੍ਰੈਕਟੀਕਲੀ ਫਲੋਰ ਤੇ ਹੋਰ ਚੀਜ਼ ਹੈ। ਹੁਣ ਇਨ੍ਹਾਂ ਨੇ ਸਕੂਲ ਅਪਗ੍ਰੇਡ ਕੀਤੇ ਹਨ, ਲਿਸਟਾਂ ਮੇਰੇ ਪਾਸ ਹਨ। ਮਾਨਸਾ ਦੇ ਵਿਚ 15 ਸਕੂਲ ਅਪਗ੍ਰੇਡ ਹੋਏ ਹਨ ਅਤੇ ਕੀਤੇ ਕਿੰਨੇ ਹਨ – ਜ਼ੀਰੋ। ਨਵਾਂ ਸ਼ਹਿਰ, ਜਿੱਥੇ ਸ਼ਹੀਦ ਭਗਤ ਸਿੰਘ ਦਾ ਖਟਕੜ ਕਲਾਂ ਦੇ ਵਿਚ ਸ਼ਹੀਦੀ ਦਿਨ ਮਨਾਉਣਾ ਹੈ ਉੱਥੇ ਕੋਈ ਸਕੂਲ ਅਪਗ੍ਰੇਡ ਨਹੀਂ ਕੀਤਾ ਗਿਆ, ਜ਼ੀਰੋ, ਜ਼ੀਰੋ, ਜ਼ੀਰੋ। ਮੰਤਰੀ ਜੀ ਦੱਸਣ ਕਿ ਸਕੂਲ ਨੂੰ ਅਪਗ੍ਰੇਡ ਕਰਨ ਦਾ ਕੀ ਕ੍ਰਾਈਟੇਰੀਆ ਹੈ? ਜਿਵੇਂ ਸਾਡਾ ਜ਼ਿਲ੍ਹਾ ਹੈ ਅਤੇ ਮੇਰਾ ਆਪਣਾ ਪਿੰਡ ਮੋਫਰ ਹੈ ਤੇ ਉੱਥੇ ਮਿਡਲ ਸਕੂਲ ਹੈ, ਇਹ ਪਿਛਲੇ ਵੀਹ ਸਾਲਾਂ ਤੋਂ ਹੈ, ਉੱਥੇ ਤਾਂ ਕੋਈ

ਧਿਆਨ ਦੇ ਨਹੀਂ ਰਿਹਾ ਹੈ। ਤੁਸੀਂ ਜਿਹੜੇ ਅਪਗ੍ਰੇਡ ਕਰਨ ਦੇ ਇੰਨੇ ਵੱਡੇ ਦਾਅਵੇ ਕਰ ਰਹੇ ਹੋ, ਇਹ ਕਿਥੇ ਕਰੋਗੇ, 'ਏ' ਭਾਗ ਦਾ ਇਹ ਦੱਸ ਦਿਉ, 'ਬੀ' ਭਾਗ ਦਾ ਫਿਰ ਪੁੱਛ ਲਵਾਂਗਾ।

**ਮੰਤਰੀ :** ਸਪੀਕਰ ਸਾਹਿਬ, ਸਕੂਲ ਨੂੰ ਅਪਗ੍ਰੇਡ ਕਰਨ ਦਾ ਕ੍ਰਾਈਟੇਰੀਆ ਹੈ, ਇਕ ਕਿਲੋਮੀਟਰ ਦੇ ਰੇਡੀਅਸ ਵਿਚ ਅਸੀਂ ਪ੍ਰਾਇਮਰੀ ਸਕੂਲ ਖੋਲ੍ਹਦੇ ਹਾਂ ਜਿਥੇ ਵੀਹ ਬੱਚੇ ਹੋਣ। ਇਸ ਤੋਂ ਇਲਾਵਾ ਤਿੰਨ ਕਿਲੋਮੀਟਰ ਦੇ ਰੇਡੀਅਸ ਵਿਚ ਮਿਡਲ ਸਕੂਲ ਖੋਲ੍ਹਦੇ ਹਾਂ ਜਿੱਥੇ ਵੀਹ ਬੱਚੇ ਹੋਣ। ਇਸ ਢੰਗ ਨਾਲ 7 ਕਿਲੋਮੀਟਰ ਦੇ ਰੇਡੀਅਸ ਵਿਚ ਸਾਡੇ ਕੋਲ ਹਾਈ ਸਕੂਲ ਜਿਹੜਾ ਹੈ ਉਹ ਖੋਲ੍ਹਦੇ ਹਾਂ ਜਿਥੇ ਬੱਚਿਆਂ ਦੀ ਗਿਣਤੀ 220 ਹੋਵੇ। ਇਸੇ ਤਰ੍ਹਾਂ ਸੀਨੀਅਰ ਸੈਕੰਡਰੀ ਸਕੂਲ ਜਿਹੜੇ ਹਨ ਉਹ ਵੀ 7 ਕਿਲੋਮੀਟਰ ਦੇ ਰੇਡੀਅਸ ਵਿਚ ਖੋਲ੍ਹਦੇ ਹਾਂ ਜਿਥੇ ਬੱਚਿਆਂ ਦੀ ਗਿਣਤੀ ਪਲੱਸ ਵੰਨ ਵਿਚ ਵੀਹ ਅਤੇ ਪਲੱਸ ਟੂ ਵਿਚ ਵੀ ਵੀਹ ਹੋਵੇ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਨਹੀਂ ਜੀ, ਤੁਸੀਂ ਇਹ ਦੱਸੋ ਕਿ ਜ਼ਿਲ੍ਹਾ ਮਾਨਸਾ ਵਾਸਤੇ ਇਹ ਕ੍ਰਾਈਟੇਰੀਆ ਆਉਂਦਾ ਹੈ ਜਾਂ ਨਹੀਂ ਆਉਂਦਾ ਹੈ? ਤੁਸੀਂ ਮਾਨਸਾ ਦੇ ਵਿਚ ਕੁਝ ਵੀ ਨਹੀਂ ਕੀਤਾ। ਸਾਡੇ ਤੁਸੀਂ ਹਾਲ ਤਾਂ ਵੇਖੋ ਕਿ ਇਕ-ਇਕ ਸਕੂਲ ਦੇ ਵਿਚ 300-300 ਬੱਚਾ ਪੜ੍ਹਦਾ ਹੈ, ਮਾਸਟਰ 3-3 ਹਨ। ਤੁਸੀਂ ਮਾਨਸਾ ਦੀ ਪਹਿਲਾਂ ਦੱਸੋ ਕਿ ਸਾਡੇ ਮਾਨਸਾ ਦੇ ਵਿਚ ਕੁਝ ਕਰੋਗੇ ਜਾਂ ਨਹੀਂ ਕਰੋਗੇ?

**ਮੰਤਰੀ :** ਮੈਂਬਰ ਸਾਹਿਬ ਕਹਿੰਦੇ ਹਨ ਕਿ ਮੇਰੇ ਜ਼ਿਲ੍ਹੇ ਵਿਚ, ਇਹ ਆਪਣੇ ਹਲਕੇ ਦੀ ਗੱਲ ਕਰਦੇ ਹਨ ਅਤੇ ਮੈਂ ਸਾਰੇ ਪੰਜਾਬ ਨੂੰ ਜਵਾਬਦੇਹ ਹਾਂ। ਮੈਂ ਇਨ੍ਹਾਂ ਨੂੰ ਯਕੀਨ ਦਿਵਾਉਂਦਾ ਹਾਂ ਕਿ ਜੇ ਕੋਈ ਅਜਿਹੀ ਜਗ੍ਹਾ ਹੈ ਜਿੱਥੇ ਮੇਰੇ ਦੱਸੇ ਕ੍ਰਾਈਟੇਰੀਆ ਅਨੁਸਾਰ ਸਕੂਲ ਅੱਪਗ੍ਰੇਡ ਨਹੀਂ ਹੋਇਆ ਜਾਂ ਨਵਾਂ ਨਹੀਂ ਬਣਿਆ ਤਾਂ ਇਹ ਮੈਨੂੰ ਦੱਸ ਦੇਣ, ਮੈਂ ਪੂਰੀ ਕੋਸ਼ਿਸ਼ ਕਰਾਂਗਾ ਕਿ ਉੱਥੇ ਨਵਾਂ ਸਕੂਲ ਖੋਲ੍ਹਿਆ ਜਾਵੇ।

**ਮਾਨਯੋਗ ਸਪੀਕਰ :** ਸੇਖਵਾਂ ਸਾਹਿਬ, ਮੈਂ ਦੱਸਾਂ। ਨਾ ਡੇਰਾ ਬਾਬਾ ਨਾਨਕ ਹਲਕੇ ਵਿਚ ਅਤੇ ਨਾ ਫਤਿਹਗੜ੍ਹ ਚੂੜੀਆਂ ਵਿਚ ਕੋਈ ਸਕੂਲ ਅੱਪਗ੍ਰੇਡ ਕੀਤਾ ਗਿਆ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਤੁਹਾਡੀ ਗੱਲ ਦਰੁਸਤ ਹੈ। ਅਜੇ ਵੀ ਅਸੀਂ ਖੁਸ਼ਕਿਸਮਤ ਹਾਂ ਕਿ ਗਰੀਬੀ ਬਹੁਤ ਹੈ ਪਰ ਬੱਚੇ ਪੜ੍ਹ ਰਹੇ ਹਨ। ਇੰਨੇ ਪ੍ਰਾਈਵੇਟ ਸਕੂਲ ਖੁੱਲ੍ਹ ਰਹੇ ਹਨ, ਜਿਹੜਾ ਅਫੋਰਡ ਕਰਦਾ ਹੈ ਉਹ ਆਪਣੇ ਬੱਚੇ ਉਥੇ ਪੜ੍ਹਾ ਰਿਹਾ ਹੈ। ਇਸ ਵੱਲ ਤੁਸੀਂ ਧਿਆਨ ਦਿਓ। ਜਿਹੜੇ ਲੋਕ ਪੱਛੜੇ ਹੋਏ ਹਨ ਅਜਿਹੇ ਲੋਕਾਂ ਨੂੰ ਇਗਨੋਰ ਨਾ ਕਰੋ। ਇਸ ਦਾ ਅਸਰ ਤੁਹਾਡੇ ਉਪਰ ਹੀ ਪੈਣਾ ਹੈ। ਫਟਾਫਟ ਇਸ ਦੀ ਰਿਪੋਰਟ ਮੰਗਵਾ ਕੇ ਇਨ੍ਹਾਂ ਸਕੂਲਾਂ ਨੂੰ ਅੱਪਗ੍ਰੇਡ ਕਰ ਦਿਓ ਕਿਉਂਕਿ ਇਸ ਵਿਚ ਨਾ ਤੁਹਾਡਾ ਕੋਈ ਜ਼ੋਰ ਲੱਗਣਾ ਹੈ ਅਤੇ ਨਾ ਕੋਈ ਪੈਸਾ ਲੱਗਣਾ ਹੈ। ਸੈਕੰਡਲੀ,

[ ਸਰਦਾਰ ਅਜੀਤ ਇੰਦਰ ਸਿੰਘ ਮੋਫਰ ]

ਜਿਹੜੀ ਇਨ੍ਹਾਂ ਨੇ ਗੱਲ ਕੀਤੀ ਹੈ ਕਿ ਅਸੀਂ ਸਕੂਲਾਂ ਵਿਚ ਟੀਚਰ ਰੱਖ ਲਏ ਹਨ, ਇਹ ਕਹਿੰਦੇ ਹਨ ਕਿ ਆਲਰੇਡੀ 19,982 ਟੀਚਰ ਰਿਕਰੂਟ ਕਰ ਲਏ ਹਨ। ਇਸ ਵਿਚੋਂ 8993 ਟੀਚਰਾਂ ਦੀ ਭਰਤੀ near completion ਹੈ ਅਤੇ 237 ਬਾਰੇ ਕਹਿੰਦੇ ਹਨ ਕਿ ਅਸੀਂ near future ਵਿਚ ਕਰ ਰਹੇ ਹਾਂ। ਤੁਸੀਂ ਆਪ ਹਿਸਾਬ ਲਗਾ ਲਓ ਕਿ ਇਹ ਕਿੰਨੇ ਚਿਰ ਵਿਚ ਪੂਰਾ ਕਰ ਦੇਣਗੇ, ਇਕ ਸਾਲ ਲੱਗੇਗਾ ਜਾਂ ਦੋ ਸਾਲ ਲੱਗਣਗੇ? ਇਨ੍ਹਾਂ ਦੀ ਕੰਪਲੀਸ਼ਨ ਨੂੰ ਕਿੰਨਾ ਟਾਈਮ ਲੱਗੇਗਾ, ਇਹ ਦੱਸ ਦੇਣ। ਨਾਨ ਟੀਚਿੰਗ ਸਟਾਫ ਬਾਰੇ ਇਹ ਕਹਿ ਰਹੇ ਹਨ ਕਿ 488 ਆਲਰੇਡੀ ਰਿਕਰੂਟਿਡ, ਜਿਨ੍ਹਾਂ ਦੀ ਰਿਕਰੂਟਮੈਂਟ ਹੋ ਗਈ, ਉਨ੍ਹਾਂ ਵਿਚੋਂ 147 near completion ਹਨ, 298 ਫੇਰ ਰਹਿ ਗਏ। ਇਹ ਤੁਸੀਂ ਤਿੰਨ ਕੈਟਾਗਰੀਆਂ ਬਣਾਈਆਂ ਹਨ। ਕੀ ਤੁਸੀਂ one for all ਨਹੀਂ ਕਰ ਸਕਦੇ? ਜਿੰਨੇ ਟੀਚਰ ਘੱਟ ਹਨ ਕੀ ਤੁਸੀਂ ਇਨ੍ਹਾਂ ਨੂੰ ਪੂਰਾ ਨਹੀਂ ਕਰ ਸਕਦੇ? ਇਸ ਬਾਰੇ ਦੱਸੋ।

**ਮੰਤਰੀ :** ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਾਡੇ ਕੋਲ ਟੀਚਿੰਗ ਸਟਾਫ ਦੀ ਘਾਟ 15440 ਹੈ। ਇਸ ਵਿਚ ਐਸ.ਐਸ.ਏ. ਰਾਹੀਂ ਠੇਕੇ ਤੇ 6520 ਟੀਚਰ ਭਰਤੀ ਕਰ ਲਏ ਹਨ ਜਿਨ੍ਹਾਂ ਵਿਚੋਂ ਥੋੜ੍ਹੇ ਜਿਹੇ ਜੁਆਇੰਨ ਕਰਨ ਵਾਲੇ ਰਹਿ ਗਏ ਹਨ। ਇਸ ਤੋਂ ਇਲਾਵਾ ਰੈਗੂਲਰ ਪੋਸਟਾਂ ਦੀ ਭਰਤੀ ਮੁਕੰਮਲ ਹੋ ਚੁੱਕੀ ਹੈ। ਇਹ ਵੈਬ ਸਾਈਟ ਤੇ ਪੈ ਚੁੱਕੀ ਹੈ, ਜਿਨ੍ਹਾਂ ਦੀ ਗਿਣਤੀ 7650 ਹੈ। ਟੋਟਲ 14170 ਟੀਚਰ ਅਸੀਂ ਭਰਤੀ ਕਰ ਲਏ ਹਨ ਅਤੇ ਕੇਵਲ 1265 ਟੀਚਰਾਂ ਦੀਆਂ ਪੋਸਟਾਂ ਖਾਲੀ ਰਹਿ ਜਾਣੀਆਂ ਹਨ। ਇਹ ਵੀ ਖਾਲੀ ਨਹੀਂ ਰਹਿਣੀਆਂ, ਇਹ ਵੀ ਪ੍ਰਮੋਸ਼ਨ ਨਾਲ ਭਰਨੀਆਂ ਹਨ।

---

## ਜੇ.ਐਨ.ਯੂ.ਆਰ.ਐਮ. ਸਕੀਮ ਅਧੀਨ ਕੇਂਦਰ ਸਰਕਾਰ ਤੋਂ ਪ੍ਰਾਪਤ ਫੰਡ

***2060. ਸ਼੍ਰੀ ਸੁਨੀਲ ਕੁਮਾਰ ਜਾਖੜ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਜਵਾਹਰ ਲਾਲ ਨਹਿਰੂ ਸ਼ਹਿਰੀ ਨਵੀਕਰਣ ਸਕੀਮ ਅਧੀਨ ਚਲ ਰਹੇ ਪ੍ਰੋਜੈਕਟਾਂ ਲਈ ਮੌਜੂਦਾ ਸਰਕਾਰ ਦੁਆਰਾ ਕੇਂਦਰ ਸਰਕਾਰ ਤੋਂ ਹੁਣ ਤੱਕ ਪ੍ਰਾਪਤ ਕੀਤੇ ਗਏ ਫੰਡਾਂ ਦੇ ਵੇਰਵੇ ਕੀ ਹਨ;

(ਅ) ਕੀ ਰਾਜ ਸਰਕਾਰ ਨੇ ਉਕਤ ਪ੍ਰੋਜੈਕਟਾਂ ਦੇ ਸਬੰਧ ਵਿਚ ਰਾਜ ਦਾ ਹਿੱਸਾ (ਮੈਚਿੰਗ ਗ੍ਰਾਂਟ) ਜਾਰੀ ਕੀਤਾ ਹੈ;

(ੲ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਪ੍ਰੋਜੈਕਟ ਮਿੱਥੇ ਗਏ ਸਮੇਂ ਵਿਚ ਮੁਕੰਮਲ ਕੀਤੇ ਗਏ ਹਨ; ਜੇਕਰ ਨਹੀਂ ਤਾਂ ਇਸਦੇ ਕਾਰਣ ਕੀ ਹਨ?

ਸ੍ਰੀ ਮਨੋਰੰਜਨ ਕਾਲੀਆ : ਸ੍ਰੀਮਾਨ ਜੀ,

(ੳ) ਲੋੜੀਂਦੀ ਸੂਚਨਾ ਅਨੁਲੱਗ 'ੳ' ਨਾਲ ਨੱਥੀ ਹੈ।

(ਅ) ਹਾਂ ਜੀ, ਸੂਚਨਾ ਅਨੁਲੱਗ 'ੳ' ਨਾਲ ਨੱਥੀ ਹੈ।

(ੲ) ਪ੍ਰੋਜੈਕਟ ਚੱਲ ਰਹੇ ਹਨ। ਦੇਰੀ ਨਾਲ ਪ੍ਰੋਜੈਕਟ ਸ਼ੁਰੂ ਹੋਏ ਦੀ ਸੂਚਨਾ ਅਨੁਲੱਗ 'ੳ' ਨਾਲ ਨੱਥੀ ਹੈ।

ਅਨੁਲੱਗ 'ੳ'

| | |
|---|---|
| ਪ੍ਰੋਜੈਕਟ ਮੰਜ਼ੂਰਸ਼ੁਦਾ | 1195.20 ਕਰੋੜ |
| ਭਾਰਤ ਸਰਕਾਰ ਦਾ ਹਿੱਸਾ | 717.39 ਕਰੋੜ |
| ਭਾਰਤ ਸਰਕਾਰ ਵੱਲੋਂ ਜਾਰੀ ਕੀਤਾ ਹਿੱਸਾ | 379.32 ਕਰੋੜ |
| ਪੰਜਾਬ ਸਰਕਾਰ ਦਾ ਹਿੱਸਾ | 202.64 ਕਰੋੜ |
| ਪੰਜਾਬ ਸਰਕਾਰ ਵੱਲੋਂ ਜਾਰੀ ਕੀਤਾ ਹਿੱਸਾ | 95.21 ਕਰੋੜ |

ਦੇਰੀ ਨਾਲ ਸ਼ੁਰੂ ਹੋਏ ਕੰਮ ਦੀ ਸੂਚਨਾ

**ਅੰਮ੍ਰਿਤਸਰ ਵਾਟਰ ਸਪਲਾਈਜ਼ : 19.02 ਕਰੋੜ ਪ੍ਰੋਜੈਕਟ ਰਕਮ।**

ਕੰਮ ਦੇ ਮਿੱਥੇ ਸਮੇਂ ਵਿਚ ਦੇਰੀ ਹੋਣ ਦਾ ਕਾਰਨ ਟਿਊਬਵੈੱਲ/ਪਾਣੀ ਦੀ ਟੈਂਕੀ ਲਈ ਜਗ੍ਹਾ ਨਾ ਮਿਲਣ ਕਾਰਣ ਅਤੇ ਨਗਰ ਨਿਗਮ ਵੱਲੋਂ ਆਪਣੇ ਹਿੱਸੇ ਦੇ ਫੰਡਜ਼ ਜਮ੍ਹਾਂ ਨਾ ਕਰਾਉਣ ਕਰਕੇ ਹੈ।

**ਰਿਹੈਬਿਲੀਟੇਸ਼ਨ ਆਫ ਸੀਵਰੇਜ ਸਕੀਮ ਅੰਮ੍ਰਿਤਸਰ : 36.9 ਕਰੋੜ ਪ੍ਰੋਜੈਕਟ ਰਕਮ।**

ਰਿਹੈਬਿਲੀਟੇਸ਼ਲ ਆਫ ਸੀਵਰੇਜ ਸਕੀਮ, ਅੰਮ੍ਰਿਤਸਰ ਕੰਮ ਵਿਚ ਦੇਰੀ ਹੋਣ ਦਾ ਕਾਰਣ : ਇਹ ਕੰਮ ਉਚ ਤਕਨੀਕੀ ਪੱਧਰ ਦਾ ਹੈ ਜੋ ਕਿ ਕੇਵਲ ਸਪੈਸ਼ੇਲਾਇਜ਼ਡ ਏਜੰਸੀਆਂ ਹੀ ਕਰ ਸਕਦੀਆਂ ਹਨ/ਵੱਲੋਂ ਕੀਤਾ ਜਾਣਾ ਹੈ। ਤਿੰਨ ਵਾਰ ਟੈਂਡਰ ਕਾਲ ਕੀਤੇ ਜਾਣ ਦੇ ਬਾਵਜੂਦ ਵੀ ਇਸ ਕੰਮ ਲਈ ਯੋਗ ਠੇਕੇਦਾਰ/ਏਜੰਸੀਆਂ ਸੀਵਰੇਜ ਬੋਰਡ ਨੂੰ ਨਹੀਂ ਮਿਲ ਸਕੀਆਂ।

**ਸ੍ਰੀ ਸੁਨੀਲ ਕੁਮਾਰ ਜਾਖੜ :** ਸਪੀਕਰ ਸਾਹਿਬ, ਇਸ ਦੀ ਸੂਚਨਾ ਮੈਂ ਕਾਫੀ ਡਿਟੇਲ ਵਿਚ ਮੰਗੀ ਸੀ ਪਰ ਇਨ੍ਹਾਂ ਨੇ ਮੈਨੂੰ ਸਿਰਫ ਦੋ ਸ਼ਹਿਰਾਂ ਦੀ ਦਿੱਤੀ ਹੈ। Water Supply and Rehabilitation of Sewerage Scheme in walled city, Amritsar and Urban Infrastructure Development Scheme for Small and Medium Towns, ਇਸ ਵਿਚ ਕਿੰਨੇ ਪ੍ਰੋਜੈਕਟ ਹਨ, Basic Services to the Urban Poor, ਇਸ

[ ਸ਼੍ਰੀ ਸੁਨੀਲ ਕੁਮਾਰ ਜਾਖੜ ]

ਵਿਚ ਕਿੰਨੇ ਪ੍ਰੋਜੈਕਟ ਬਕਾਇਆ ਪਏ ਹਨ, Integrated Housing and Slum Development Programme ਤਹਿਤ ਬਕਾਇਆ ਕਿੰਨੇ ਪ੍ਰੋਜੈਕਟ ਪਏ ਹਨ, ਇਨ੍ਹਾਂ ਬਾਰੇ ਕੋਈ ਵੇਰਵਾ ਨਹੀਂ ਦਿੱਤਾ ਗਿਆ।

**ਮੰਤਰੀ :** ਮੈਂ ਦੱਸ ਦਿੰਦਾ ਹਾਂ। ਮਾਨਯੋਗ ਸਪੀਕਰ ਸਾਹਿਬ, ਜਿਹੜਾ, JNURM ਹੈ ਇਸ ਨੂੰ ਚਾਰ ਹਿੱਸਿਆਂ ਵਿਚ ਵੰਡਿਆ ਹੋਇਆ ਹੈ। ਪਹਿਲੇ ਹਿੱਸੇ ਵਿਚ ਅਰਬਨ ਇਨਫ੍ਰਾਸਟ੍ਰਕਚਰ ਗਵਰਨੈਂਸ, ਯੂ.ਆਈ.ਜੀ. ਦੇ ਅੰਡਰ 2 ਸ਼ਹਿਰ ਆਉਂਦੇ ਹਨ, ਲੁਧਿਆਣਾ ਅਤੇ ਅੰਮ੍ਰਿਤਸਰ। ਇਸ ਵਿਚ ਜਿਹੜਾ ਟੋਟਲ ਪ੍ਰੋਜੈਕਟ ਸੈਂਕਸ਼ਨ ਹੋਇਆ ਸੀ ਉਹ 663.58 ਕਰੋੜ ਗੌਰਮਿੰਟ ਆਫ ਇੰਡੀਆ ਤੋਂ ਹੋਇਆ ਸੀ। ਉਸ ਵਿਚੋਂ 50% ਸ਼ੇਅਰ ਮਤਲਬ 331.79 ਕਰੋੜ ਰੁਪਿਆ ਗੌਰਮਿੰਟ ਆਫ ਇੰਡੀਆ ਦਾ ਸ਼ੇਅਰ ਸੀ, 132.72 ਕਰੋੜ ਰੁਪਿਆ ਪੰਜਾਬ ਸਰਕਾਰ ਦਾ ਸ਼ੇਅਰ ਸੀ ਜਿਹੜਾ ਕਿ ਯੂ.ਆਈ.ਜੀ. ਵਿਚ ਪਾਇਆ ਸੀ। ਲਗਭਗ 322.67 ਕਰੋੜ ਰੁਪਿਆ ਇਨ੍ਹਾਂ ਦੋਹਾਂ ਸ਼ਹਿਰਾਂ ਵਿਚ, ਮਤਲਬ ਲੁਧਿਆਣਾ ਅਤੇ ਅੰਮ੍ਰਿਤਸਰ ਵਿਚ ਲੱਗੇਗਾ। ਜਿਹੜਾ ਟੋਟਲ ਪੈਸਾ ਆਇਆ ਇਸ ਵਿਚੋਂ 314.53 ਕਰੋੜ ਰੁਪਿਆ ਹੁਣ ਤੱਕ ਖਰਚ ਕਰ ਲਿਆ ਗਿਆ ਹੈ। ਇਸੇ ਤਰ੍ਹਾਂ ਅਰਬਨ ਇਨਫ੍ਰਾਸਟ੍ਰਕਚਰ ਡਿਵੈਲਪਮੈਂਟ ਸਕੀਮ ਫਾਰ ਸਮਾਲ ਐਂਡ ਮੀਡੀਅਮ ਟਾਊਨਜ਼ ਤਹਿਤ 14 ਸ਼ਹਿਰ ਹਨ। ਇਸ ਤਹਿਤ ਜਲੰਧਰ, ਬਠਿੰਡਾ, ਪਠਾਨਕੋਟ, ਪਟਿਆਲਾ, ਫਿਰੋਜ਼ਪੁਰ, ਕਪੂਰਥਲਾ, ਮੁਕਤਸਰ, ਮਲੋਟ, ਮਜੀਠਾ, ਜ਼ੀਰਕਪੁਰ, ਆਦਮਪੁਰ, ਫਤਿਹਗੜ੍ਹ ਚੂੜੀਆਂ, ਸੁਨਾਮ ਅਤੇ ਤਲਵੰਡੀ ਸਾਬੋ ਹਨ। ਇਸ ਵਿਚ 80:20 ਦਾ ਸ਼ੇਅਰ ਹੁੰਦਾ ਹੈ। 80% ਗੌਰਮਿੰਟ ਆਫ ਇੰਡੀਆ ਦਿੰਦੀ ਹੈ। ਇਹ ਪ੍ਰੋਜੈਕਟ ਅਸੀਂ ਲਗਭਗ 395.77 ਕਰੋੜ ਰੁਪਏ ਦੇ ਸੈਂਕਸ਼ਨ ਕੀਤੇ ਹਨ। ਗੌਰਮਿੰਟ ਆਫ ਇੰਡੀਆ ਤੋਂ 178.13 ਕਰੋੜ ਰੁਪਿਆ ਆਇਆ ਹੈ। ਪੰਜਾਬ ਗੌਰਮਿੰਟ ਨੇ ਆਪਣਾ ਸ਼ੇਅਰ 23.40 ਕਰੋੜ ਰੁਪਏ ਦਾ ਪਾਇਆ ਹੈ। ਯੂ.ਐਲ.ਬੀ. ਨੇ 20 ਕਰੋੜ ਰੁਪਏ ਪਾਇਆ ਹੈ। 221.54 ਕਰੋੜ ਰੁਪਏ ਟੋਟਲ ਅਮਾਊਂਟ ਹੈ। ਹੁਣ ਤੱਕ 164.51 ਕਰੋੜ ਰੁਪਿਆ ਖਰਚ ਹੋ ਚੁੱਕਾ ਹੈ। ਇਸੇ ਤਰ੍ਹਾਂ ਬੇਸਿਕ ਸਰਵਿਸਿਜ਼ ਟੂ ਅਰਬਨ ਪੂਅਰ ਤਹਿਤ ਲੁਧਿਆਣਾ ਤੇ ਅੰਮ੍ਰਿਤਸਰ ਵਿਚ ਪ੍ਰੋਜੈਕਟ ਚੱਲ ਰਹੇ ਹਨ। ਇਹ ਪ੍ਰੋਜੈਕਟ ਲਗਭਗ 72.43 ਕਰੋੜ ਦਾ ਸੈਂਕਸ਼ਨ ਹੋਇਆ ਹੈ। ਗੌਰਮਿੰਟ ਆਫ ਇੰਡੀਆ ਤੋਂ 26.40 ਕਰੋੜ ਰੁਪਿਆ ਆਇਆ। ਪੰਜਾਬ ਗੌਰਮਿੰਟ ਨੇ ਆਪਣਾ ਸ਼ੇਅਰ 6.95 ਕਰੋੜ ਰੁਪਏ ਦਾ ਪਾਇਆ ਹੈ। ਯੂ.ਐਲ.ਬੀ. ਨੇ 33 ਕਰੋੜ ਰੁਪਿਆ ਦਿੱਤਾ ਹੈ। ਟੋਟਲ 66.35 ਕਰੋੜ ਰੁਪਿਆ ਬਣਿਆ ਹੈ। ਹੁਣ ਤੱਕ ਅਸੀਂ 57.42 ਕਰੋੜ ਰੁਪਿਆ ਖਰਚ ਕਰ ਚੁੱਕੇ ਹਾਂ। (ਵਿਘਨ) ਹੁਣ ਪੂਰਾ ਸੁਣ ਲਵੋ ਜੀ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਮੈਂ ਪੂਰਾ ਸੁਣ ਲਿਆ ਹੈ ਜੀ। ਜਵਾਬ ਆ ਗਿਆ ਹੈ। ਕਿਉਂਕਿ ਟਾਈਮ ਬੜਾ ਥੋੜ੍ਹਾ ਹੈ, my question is that he himself has admitted that under this Urban Development Scheme for Small and

Medium Towns they should get money from this JNURM under 80:20 scheme. ਹੁਣ ਇਨ੍ਹਾਂ ਨੇ 1100 ਕਰੋੜ ਰੁਪਏ ਦਾ ਲੋਨ ਚੁੱਕਿਆ ਹੈ ਜੀ। Why cannot they take this money from the Central Government? ਇਸ ਵਿਚ ਇੰਨੀ ਕੀ ਕਾਹਲ ਸੀ ਕਿ they have gone to raise this loan. Are they under some political compulsion? ਗੌਰਮਿੰਟ ਇਸ ਵਿਚ ਗ੍ਰਾਂਟ ਨਾ ਲੈ ਕੇ ਲੋਨ ਕਿਉਂ ਚੁੱਕੀ ਜਾਂਦੀ ਹੈ? ਲੋਨ ਚੁੱਕਣ ਦੇ ਕਾਰਨ ਦੱਸੇ ਜਾਣ।

ਮੰਤਰੀ : ਸਪੀਕਰ ਸਾਹਿਬ, ਇਹ ਬੜੇ ਸੂਝਵਾਨ ਮੈਂਬਰ ਹਨ। ਬੜੇ ਦਾਨਸ਼ਮੰਦ ਹਨ। ਫਿਰ ਨਾ ਕਹਿਣਾ ਕਿ ਮੈਂ ਸਾਲ 2005 ਵਿਚ ਪਹੁੰਚ ਗਿਆ ਹਾਂ। ਇਹ ਸਕੀਮ ਸਾਲ 2005 ਵਿਚ ਲਾਂਚ ਹੋਈ ਸੀ। ਸੋ, ਮੈਂ... (ਵਿਘਨ) ਇਹ ਗੱਲ ਸੁਣ ਲੈਣ ਜੀ, ਇਹ ਸਕੀਮ ਸਾਲ 2005 ਵਿਚ ਲਾਂਚ ਹੋਈ। ਇਨ੍ਹਾਂ ਦੇ ਦੋ ਸਾਲਾਂ ਦੇ ਕਾਰਜਕਾਲ ਵਿਚ ਇਕ ਵੀ ਪੈਸਾ ਜੇ.ਐਨ.ਯੂ.ਆਰ.ਐਮ. ਸਕੀਮ ਤਹਿਤ ਨਹੀਂ ਆਇਆ। ਜੇ ਪੈਸਾ ਆਇਆ ਹੈ ਤਾਂ ਅਕਾਲੀ-ਭਾਜਪਾ ਪਾਰਟੀ ਨੇ ਲਿਆਂਦਾ ਹੈ, ਮੁੱਖ ਮੰਤਰੀ ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਲਿਆਂਦਾ ਹੈ। ਗੱਲ ਇਹ ਹੈ ਕਿ ਜਿਹੜੇ ਦੋ ਸਾਲ ਵੇਸਟ ਕੀਤੇ ਹਨ, ਕਿਉਂਕਿ 10,000 ਕਰੋੜ ਰੁਪਿਆ ਐਨੁਅਲੀ ਦੂਜੀਆਂ ਸਟੇਟਾਂ ਵਿਚ ਡਿਸਬਰਸ ਹੁੰਦਾ ਸੀ, ਸਾਲ 2005-06 ਦੇ ਵਿਚ ਇਕ ਵੀ ਡੀ.ਪੀ.ਆਰ. ਸਬਮਿਟ ਨਹੀਂ ਕੀਤੀ ਔਰ ਹਰ ਸਾਲ 10,000 ਕਰੋੜ ਰੁਪਿਆ ਸਾਲ 2005 ਅਤੇ ਸਾਲ 2006 ਦੌਰਾਨ ਪੰਜਾਬ ਦਾ ਸ਼ੇਅਰ ਜੋ ਹੈ, ਉਹ ਦੂਸਰੀਆਂ ਸਟੇਟਾਂ ਨੂੰ ਵੰਡ ਦਿੱਤਾ ਗਿਆ। (ਵਿਘਨ) ਮੈਂ ਇਹੀ ਕਹਿ ਰਿਹਾ ਹਾਂ ਕਿ ਦੋ ਸਾਲ ਵੇਸਟ ਕਰ ਦਿੱਤੇ ਹਨ। ਅਸੀਂ ਸਾਲ 2007 ਵਿਚ ਆ ਕੇ ਡੀ.ਪੀ.ਆਰਜ਼ ਬਣਾਈਆਂ। 14 ਸ਼ਹਿਰਾਂ ਦੀਆਂ ਡੀ.ਪੀ.ਆਰਜ਼ ਬਣਵਾ ਕੇ ਅਪਰੂਵ ਹੋਈਆਂ ਹਨ। ਸੋ, ਜਿੰਨਾ ਬਾਕੀ ਬਚਿਆ ਹੋਇਆ ਸ਼ੇਅਰ ਤਿੰਨ ਸਾਲਾਂ ਦਾ ਸੀ, ਉਹ ਵੀ ਸਾਨੂੰ ਮਿਲਿਆ।

ਸ਼੍ਰੀ ਸੁਨੀਲ ਕੁਮਾਰ ਜਾਖੜ : ਸਪੀਕਰ ਸਾਹਿਬ, ਫਿਰ ਬਾਕੀ ਸ਼ਹਿਰਾਂ ਵਾਸਤੇ 1100 ਕਰੋੜ ਰੁਪਏ ਕਿਸ ਵਾਸਤੇ ਲਿਆ ਹੈ ਜੇ ਡੀ.ਪੀ.ਆਰਜ਼ ਹੀ ਤਿਆਰ ਨਹੀਂ ਹੋਈਆਂ ਸਨ? ਇਸਦਾ ਮਤਲਬ ਹੈ ਕਿ ਛਿੱਤਰ ਵਿਚ ਪਾ ਕੇ ਵੰਡਣਗੇ। ਮੇਰਾ ਪੁਆਇੰਟ ਸਿਰਫ ਇਹ ਪਰੂਵ ਕਰਨਾ ਹੈ ਕਿ ਜਦੋਂ ਤੁਹਾਡੇ ਕੋਲ ਕੋਈ ਸਕੀਮ ਹੀ ਹੈ ਨਹੀਂ, ਤਾਂ 1100 ਕਰੋੜ ਰੁਪਿਆ... (ਵਿਘਨ) (ਸ਼ੋਰ)... ਸਾਹਨੀ ਸਾਹਿਬ, ਜਿਵੇਂ ਤੁਹਾਨੂੰ ਕਹਿ ਦਿੱਤਾ ਕਿ ਆ ਜਾਓ, ਹੁਣ ਤੁਹਾਨੂੰ ਰਾਜ਼ੀ ਕਰ ਲੈਣਗੇ... (ਵਿਘਨ) ਤੁਹਾਨੂੰ ਕਿਹੜਾ ਦੇਣ ਲੱਗੇ ਹਨ, ... ਹੌਸਲਾ ਰੱਖੋ... (ਵਿਘਨ)

ਮਾਨਯੋਗ ਸਪੀਕਰ : ਪ੍ਰਸ਼ਨ ਕਾਲ ਖਤਮ ਹੁੰਦਾ ਹੈ। ਬਾਕੀ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਸਮਝੇ ਜਾਣ।

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਮਨਰੇਗਾ ਲਈ ਸਟਾਫ ਦੀ ਲੋੜ

*2059. **ਸ਼੍ਰੀ ਸੁਨੀਲ ਕੁਮਾਰ ਜਾਖੜ :** ਕੀ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਸਾਲ 2010-11 ਦੇ ਦੌਰਾਨ ਰਾਜ ਸਰਕਾਰ ਦੁਆਰਾ ਕੇਂਦਰ ਸਰਕਾਰ ਤੋਂ ਮਨਰੇਗਾ ਅਧੀਨ ਕਿੰਨੇ ਫੰਡ ਪ੍ਰਾਪਤ ਕੀਤੇ ਗਏ ਅਤੇ ਇਸ ਵਿਚ ਰਾਜ ਸਰਕਾਰ ਦੁਆਰਾ ਪਾਏ ਗਏ ਹਿੱਸੇ ਦੀ ਰਾਸ਼ੀ ਕਿੰਨੀ ਹੈ;

(ਅ) ਸਾਲ 2011-12 ਲਈ ਰਾਜ ਸਰਕਾਰ ਦੁਆਰਾ ਕੇਂਦਰ ਸਰਕਾਰ ਤੋਂ ਮਨਰੇਗਾ ਅਧੀਨ ਫੰਡ ਪ੍ਰਾਪਤ ਕਰਨ ਲਈ ਕਿੰਨੇ ਕਰੋੜ ਦੀ ਪ੍ਰਪੋਜ਼ਲ ਬਣਾਕੇ ਭੇਜੀ ਗਈ;

(ੲ) ਰਾਜ ਵਿਚ ਮਨਰੇਗਾ ਨੂੰ ਪੂਰੀ ਤਰ੍ਹਾਂ ਲਾਗੂ ਕਰਨ ਲਈ ਕਿੰਨੇ ਸਟਾਫ ਦੀ ਲੋੜ ਹੈ ਅਤੇ ਇਸ ਸਮੇਂ ਰਾਜ ਵਿਚ ਮਨਰੇਗਾ ਤਹਿਤ ਕਿੰਨਾ ਸਟਾਫ ਕੰਮ ਕਰ ਰਿਹਾ ਹੈ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ :** ਸ਼੍ਰੀਮਾਨ ਜੀ,

(ੳ) ਰਾਜ ਸਰਕਾਰ ਦੁਆਰਾ ਕੇਂਦਰ ਸਰਕਾਰ ਤੋਂ ਸਾਲ 2010-11 ਦੌਰਾਨ ਮਨਰੇਗਾ ਅਧੀਨ ਕੁੱਲ 13089.96 ਲੱਖ ਰੁਪਏ ਪ੍ਰਾਪਤ ਕੀਤੇ ਜਿਨ੍ਹਾਂ ਵਿਚੋਂ 210.79 ਲੱਖ ਰੁਪਏ ਸਾਲ 2009-10 ਦੇ ਮਨਜ਼ੂਰ ਸਨ। ਬਾਕੀ 12879.17 ਲੱਖ ਰੁਪਏ ਚਾਲੂ ਮਾਲੀ ਸਾਲ ਦੌਰਾਨ ਤਿੰਨ ਕਿਸ਼ਤਾਂ ਵਿਚ ਪ੍ਰਾਪਤ ਹੋਏ। ਰਾਜ ਸਰਕਾਰ ਵੱਲੋਂ ਆਪਣੇ ਹਿੱਸੇ ਦੇ 808.89 ਲੱਖ ਰੁਪਏ ਰਾਜ ਦੇ ਹਿੱਸੇ ਵਜੋਂ ਜਾਰੀ ਕੀਤੇ ਗਏ ਹਨ ਜਿਸ ਵਿਚ 250.88 ਲੱਖ ਰੁਪਏ ਸਾਲ 2009-10 ਦਾ ਰਾਜ ਦਾ ਹਿੱਸਾ ਵੀ ਸ਼ਾਮਲ ਹੈ।

(ਅ) ਸਾਲ 2011-12 ਲਈ ਰਾਜ ਸਰਕਾਰ ਦੁਆਰਾ ਕੇਂਦਰ ਸਰਕਾਰ ਤੋਂ ਮਨਰੇਗਾ ਅਧੀਨ ਫੰਡ ਪ੍ਰਾਪਤ ਕਰਨ ਦੀ ਤਜਵੀਜ਼ ਤਿਆਰੀ ਅਧੀਨ ਹੈ।

(ੲ) ਭਾਰਤ ਸਰਕਾਰ ਵੱਲੋਂ ਮਨਰੇਗਾ ਸਕੀਮ ਨੂੰ ਪੂਰੀ ਤਰ੍ਹਾਂ ਲਾਗੂ ਕਰਨ ਲਈ ਸਟਾਫ ਰੱਖਣ ਸਬੰਧੀ ਹਦਾਇਤਾਂ ਸਿਫਾਰਸ਼ਾਂ ਦੇ ਰੂਪ ਵਿਚ ਹਨ ਕਿਉਂਕਿ ਦੇਸ਼ ਦੇ ਅਲੱਗ-ਅਲੱਗ ਰਾਜਾਂ/ਜ਼ਿਲ੍ਹਿਆਂ ਦੀਆਂ ਜ਼ਰੂਰਤਾਂ ਅਲੱਗ-ਅਲੱਗ ਹਨ, ਜ਼ਿਲ੍ਹਿਆਂ ਵਿਚ ਡਿਪਟੀ ਕਮਿਸ਼ਨਰ-ਕਮ-ਜ਼ਿਲ੍ਹਾ ਪ੍ਰੋਗਰਾਮ ਕੋਆਰਡੀਨੇਟਰ ਨੂੰ ਲੋੜ ਮੁਤਾਬਿਕ ਆਪਣੇ ਪੱਧਰ ਤੇ ਸਟਾਫ ਰੱਖਣ ਦੀ ਪੂਰੀ ਖੁੱਲ੍ਹ ਹੈ ਬਸ਼ਰਤੇ ਕਿ ਉਨ੍ਹਾਂ ਨੂੰ ਤਨਖਾਹਾਂ

ਆਦਿ ਦੇਣ ਲਈ ਕੰਟਨਜੈਂਸੀ ਫੰਡ ਵਿਚ ਪੈਸੇ ਉਪਲਬੱਧ ਹੋਣ। ਇਸ ਸਮੇਂ ਪੰਜਾਬ ਦੇ ਅਲੱਗ-ਅਲੱਗ ਜ਼ਿਲ੍ਹਿਆਂ ਵਿਚ ਜਿੰਨਾ ਸਟਾਫ ਕੰਮ ਕਰ ਰਿਹਾ ਹੈ ਉਸ ਦਾ ਵਿਸਥਾਰ ਅਨੁਲੱਗ 'ੳ' ਤੇ ਹੈ।

## ਅਨੁਲੱਗ 'ੳ'

### 1) ਗ੍ਰਾਮ ਪੰਚਾਇਤ (ਜੀ.ਪੀ. ਲੈਵਲ)

| ਲੜੀ ਨੰ: | ਭਾਰਤ ਸਰਕਾਰ ਵੱਲੋਂ ਸਿਫਾਰਸ਼ ਕੀਤੀਆਂ ਅਸਾਮੀਆਂ | ਭਰੀਆਂ ਗਈਆਂ ਅਸਾਮੀਆਂ |
|---|---|---|
| 1 | ਪ੍ਰਸ਼ਾਸਕੀ ਸਹਾਇਕ/ਗ੍ਰਾਮ ਰੋਜ਼ਗਾਰ ਸੇਵਕ | 755 |
| 2 | ਤਕਨੀਕੀ ਸਹਾਇਕ | 92 |

### 2) ਪ੍ਰੋਗਰਾਮ ਅਫਸਰ (ਪੀ.ਓ.) ਦਫਤਰ (ਬਲਾਕ ਪੱਧਰ)

| ਲੜੀ ਨੰ: | ਭਾਰਤ ਸਰਕਾਰ ਵੱਲੋਂ ਸਿਫਾਰਸ਼ ਕੀਤੀਆਂ ਅਸਾਮੀਆਂ | ਭਰੀਆਂ ਗਈਆਂ ਅਸਾਮੀਆਂ |
|---|---|---|
| 1. | ਪ੍ਰੋਗਰਾਮ ਅਫਸਰ/ਅਡੀਸ਼ਨਲ ਪ੍ਰੋਗਰਾਮ ਅਫਸਰ | 117 |
| 2. | ਗ੍ਰੀਵੈਂਸ ਰੀਡਰੈਸਲ | |
| (ੳ) | ਗ੍ਰੀਵੈਂਸ ਰੀਡਰੈਸਲ ਕੋਆਰਡੀਨੇਟਰ | 0 |
| (ਅ) | ਗ੍ਰੀਵੈਂਸ ਰੀਡਰੈਸਲ ਅਸਿਸਟੈਂਟ | 0 |
| 3. | ਸੋਸ਼ਲ ਆਡਿਟ ਸੈੱਲ | |
| (ੳ) | ਸੋਸ਼ਲ ਆਡਿਟ ਕੋਆਰਡੀਨੇਟਰ | 0 |
| (ਅ) | ਸੋਸ਼ਲ ਆਡਿਟ ਅਸਿਸਟੈਂਟ | 0 |
| 4. | ਤਕਨੀਕੀ ਸੈੱਲ | |
| (ੳ) | ਤਕਨੀਕੀ ਕੋਆਰਡੀਨੇਟਰ | 0 |
| (ਅ) | ਸੋਸ਼ਲ ਆਡਿਟ ਅਸਿਸਟੈਂਟ | 0 |
| 5. | ਕੰਪਿਊਟਰ ਸਹਾਇਕ/ਆਈ.ਟੀ.ਅਸਿਸਟੈਂਟ | 128 |
| 6. | ਡਾਟਾ ਐਂਟਰੀ ਓਪਰੇਟਰ | 21 |
| 7. | ਲੇਖਾਕਾਰ | 11 |

[ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ]

| | | |
|---|---|---|
| 8. | ਮੋਨੀਟਰਿੰਗ ਇਵੈਲੂਏਸ਼ਨ ਐਂਡ ਰਿਸਰਚ ਅਫਸਰ | 0 |

3) ਜ਼ਿਲ੍ਹਾ ਪ੍ਰੋਗਰਾਮ ਕੋਆਰਡੀਨੇਟਰ (ਡੀ.ਪੀ.ਸੀ.)/ਜ਼ਿਲ੍ਹਾ ਦਫਤਰ

| ਲੜੀ ਨੰ: | ਭਾਰਤ ਸਰਕਾਰ ਵੱਲੋਂ ਸਿਫਾਰਸ਼ ਕੀਤੀਆਂ ਅਸਾਮੀਆਂ | ਭਰੀਆਂ ਗਈਆਂ ਅਸਾਮੀਆਂ |
|---|---|---|
| 1. ਗ੍ਰੀਵੈਂਸਿਜ਼ ਰੀਡਰੈਸਲ ਸੈੱਲ | | |
| (ੳ) | ਗ੍ਰੀਵੈਂਸ ਰੀਡਰੈਸਲ ਕੋਆਰਡੀਨੇਟਰ | 1 |
| (ਅ) | ਗ੍ਰੀਵੈਂਸ ਰੀਡਰੈਸਲ ਅਸਿਸਟੈਂਟ | 1 |
| 2. ਸੋਸ਼ਲ ਆਡਿਟ ਸੈੱਲ | | |
| (ੳ) | ਸੋਸ਼ਲ ਆਡਿਟ ਕੋਆਰਡੀਨੇਟਰ | 3 |
| (ਅ) | ਸੋਸ਼ਲ ਆਡਿਟ ਅਸਿਸਟੈਂਟ | 1 |
| 3. ਤਕਨੀਕੀ ਸੈੱਲ | | |
| (ੳ) | ਤਕਨੀਕੀ ਕੋਆਰਡੀਨੇਟਰ | 2 |
| (ਅ) | ਤਕਨੀਕੀ ਸਹਾਇਕ | 1 |
| 4. ਆਈ.ਟੀ.ਮੈਨੇਜਰ | | 10 |
| 5. | ਡਾਟਾ ਐਂਟਰੀ ਓਪਰੇਟਰ/ਕੰਪਿਊਟਰ ਸਹਾਇਕ | 24 |
| 6. | ਲੇਖਾਕਾਰ | 13 |
| 7. ਟ੍ਰੇਨਿੰਗ ਅਤੇ ਆਈ.ਈ.ਸੀ.ਸੈੱਲ | | |
| (ੳ) | ਟ੍ਰੇਨਿੰਗ ਅਤੇ ਆਈ.ਈ.ਸੀ. ਕੋਆਰਡੀਨੇਟਰ | 1 |
| (ਅ) | ਸਹਾਇਕ-ਕੰਮ-ਸੀ.ਏ. | 4 |
| 8. ਮੋਨੀਟਰਿੰਗ ਇਵੈਲੁਏਸ਼ਨ ਐਂਡ ਰਿਸਚਰ ਅਫਸਰ | | 4 |

## ਪਿੰਡ ਸਰੀਂਹ ਤੋਂ ਗੁਰਦੁਆਰਾ ਰਾੜਾ ਸਾਹਿਬ ਤੱਕ ਸੜਕ ਦੀ ਉਸਾਰੀ

*2056. ਸਰਦਾਰ ਹਰਮੋਹਿੰਦਰ ਸਿੰਘ ਪ੍ਰਧਾਨ : ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਜ਼ਿਲ੍ਹਾ ਲੁਧਿਆਣਾ ਵਿਚ ਪਿੰਡ ਸਰੀਂਹ ਤੋਂ ਗੁਰਦੁਆਰਾ ਰਾੜਾ ਸਾਹਿਬ ਵਾਲੀ ਸੜਕ ਦੀ ਕਿਸ ਮਿਤੀ ਨੂੰ ਉਸਾਰੀ ਹੋਈ ਸੀ;

(ਅ) ਕੀ ਨੇੜਲੇ ਭਵਿੱਖ ਵਿਚ ਇਸ ਸੜਕ ਦੀ ਵਿਸ਼ੇਸ਼ ਮੁਰੰਮਤ ਕਰਵਾਉਣ ਦੀ

ਸਰਕਾਰ ਦੀ ਕੋਈ ਤਜਵੀਜ਼ ਹੈ; ਜੇਕਰ ਅਜਿਹਾ ਹੋਵੇ ਤਾਂ ਇਸਦੇ ਵੇਰਵੇ ਕੀ ਹਨ ਅਤੇ ਅਜਿਹਾ ਕਦੋਂ ਤੱਕ ਕਰ ਦਿੱਤੇ ਜਾਣ ਦੀ ਸੰਭਾਵਨਾ ਹੈ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** (ੳ) ਇਸ ਸੜਕ ਨੂੰ ਉੱਚਾ ਅਤੇ ਮਜ਼ਬੂਤ ਕਰਨ ਦਾ ਕੰਮ ਨਾਬਾਰਡ 10 ਸਕੀਮ ਅਧੀਨ ਮਿਤੀ 30.6.06 ਨੂੰ ਮੁਕੰਮਲ ਕੀਤਾ ਗਿਆ ਸੀ।

(ਅ) ਫਿਲਹਾਲ ਇਸ ਸੜਕ ਦੀ ਵਿਸ਼ੇਸ਼ ਮੁਰੰਮਤ ਕਰਵਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

---

## ਜੋਧਾਂ-ਨਾਰੰਗਵਾਲ ਸੜਕ ਦੀ ਮੁਰੰਮਤ

*1834. **ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ :** ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਜ਼ਿਲ੍ਹਾ ਲੁਧਿਆਣਾ ਵਿਚ ਜੋਧਾਂ ਤੋਂ ਨਾਰੰਗਵਾਲ ਵਾਲੀ ਸੜਕ ਦੀ ਮੁਰੰਮਤ ਪਹਿਲਾਂ ਕਦੋਂ ਕਰਵਾਈ ਗਈ ਸੀ;

(ਅ) ਇਸ ਸੜਕ ਦੀ ਹੁਣ ਦੁਬਾਰਾ ਮੁਰੰਮਤ ਕਰਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਕਦੋਂ ਤੱਕ;

**ਸਰਦਾਰ ਸੁੱਚਾ ਸਿੰਘ ਲੰਗਾਹ :** (ੳ) ਇਸ ਸੜਕ ਦੀ ਮੁਰੰਮਤ ਪਹਿਲਾਂ ਮਾਰਚ, 2003 ਦੌਰਾਨ ਕੀਤੀ ਗਈ ਸੀ।

(ਅ) ਜੀ ਹਾਂ, ਇਹ ਸੜਕ ਪ੍ਰਧਾਨ ਮੰਤਰੀ ਗਰਾਮ ਸੜਕ ਯੋਜਨਾ ਫੇਸ-10 ਪ੍ਰੋਗਰਾਮ ਅਧੀਨ ਲਈ ਗਈ ਹੈ। ਕੇਂਦਰ ਸਰਕਾਰ ਤੋਂ ਪ੍ਰਵਾਨਗੀ ਆਉਣ ਉਪਰੰਤ ਇਸ ਦੀ ਰਿਪੇਅਰ ਅਤੇ ਅਪਗ੍ਰੇਡੇਸ਼ਨ ਦਾ ਕੰਮ ਸ਼ੁਰੂ ਕੀਤਾ ਜਾਵੇਗਾ।

---

## ਸਰਕਾਰੀ ਸਹਾਇਤਾ ਪ੍ਰਾਪਤ ਸਕੂਲਾਂ ਦੇ ਅਹਾਤੇ ਦੀ ਦੁਰਵਰਤੋਂ

*2002. **ਸਰਦਾਰ ਸੁਖਪਾਲ ਸਿੰਘ ਖਹਿਰਾ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਮੇਰੇ ਦੁਆਰਾ ਸਰਕਾਰੀ ਸਹਾਇਤਾ ਪ੍ਰਾਪਤ ਸੰਤ ਪ੍ਰੇਮ ਸਿੰਘ ਖਾਲਸਾ ਹਾਈ ਸਕੂਲ ਬੇਗੋਵਾਲ, ਜ਼ਿਲ੍ਹਾ ਕਪੂਰਥਲਾ ਦੇ ਅਹਾਤੇ ਦੀ ਦੁਰਵਰਤੋਂ ਦੇ ਸਬੰਧ ਵਿਚ ਡਾਇਰੈਕਟਰ ਜਨਰਲ ਸਕੂਲ ਸਿੱਖਿਆ (ਜੀ.ਜੀ.ਐਸ.ਈ.) ਨੂੰ ਕੀਤੀ ਗਈ ਸ਼ਿਕਾਇਤ ਤੇ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਹਨ; ਅਤੇ ਭਵਿੱਖ ਵਿਚ ਸਰਕਾਰੀ ਸਹਾਇਤਾ ਦੀ ਦੁਰਵਰਤੋਂ ਨੂੰ ਰੋਕਣ ਲਈ ਸਰਕਾਰ ਦੀ ਕੀ ਕਾਰਵਾਈ ਕਰਨ ਦੀ ਤਜਵੀਜ਼ ਹੈ?

ਸਰਦਾਰ ਸੇਵਾ ਸਿੰਘ ਸੇਖਵਾਂ : ਸ. ਸੁਖਪਾਲ ਸਿੰਘ ਖਹਿਰਾ, ਐਮ.ਐਲ.ਏ., ਵੱਲੋਂ ਐਸ.ਪੀ.ਐਸ. ਖਾਲਸਾ ਹਾਈ ਸਕੂਲ, ਬੇਗੋਵਾਲ (ਕਪੂਰਥਲਾ) ਦੀ ਕੀਤੀ ਸ਼ਿਕਾਇਤ ਡਾਇਰੈਕਟਰ ਜਨਰਲ (ਸਕੂਲ ਸਿੱਖਿਆ) ਦੇ ਦਫਤਰ ਵਿਖੇ ਪ੍ਰਾਪਤ ਹੋਈ ਸ਼ਿਕਾਇਤ ਦੀ ਪੜਤਾਲ ਕਰਾ ਕੇ ਰਿਪੋਰਟ ਸਰਕਾਰ ਨੂੰ ਪੇਸ਼ ਕੀਤੀ ਗਈ। ਪੜਤਾਲ ਰਿਪੋਰਟ ਦੇ ਤੱਥਾਂ ਦੇ ਆਧਾਰ ਤੇ ਸ਼ਿਕਾਇਤ ਤੇ ਕਾਰਵਾਈ ਕਰਦੇ ਹੋਏ ਮੈਨੇਜਿੰਗ ਕਮੇਟੀ ਐਸ.ਪੀ.ਐਸ. ਖਾਲਸਾ ਹਾਈ ਸਕੂਲ, ਬੇਗੋਵਾਲ (ਕਪੂਰਥਲਾ) ਨੂੰ ਸਕੂਲ ਅਹਾਤੇ ਵਿਚ ਐਸ.ਪੀ.ਐਸ. ਇੰਟਰ-ਨੈਸ਼ਨਲ ਸਕੂਲ ਨੂੰ 90 ਦਿਨਾਂ ਦੇ ਅੰਦਰ ਅਲੱਗ ਥਾਂ ਤੇ ਸ਼ਿਫਟ ਕਰਨ ਲਈ ਨੋਟਿਸ ਜਾਰੀ ਕਰ ਦਿੱਤਾ ਗਿਆ ਹੈ। ਅਜਿਹਾ ਨਾ ਕਰਨ ਦੀ ਸੂਰਤ ਵਿਚ ਵਿਭਾਗ ਵੱਲੋਂ ਸਕੂਲ ਨੂੰ ਜਾਰੀ ਕੀਤੀ ਜਾਂਦੀ 95% ਗ੍ਰਾਂਟ ਬੰਦ ਕਰ ਦਿੱਤੀ ਜਾਵੇਗੀ। ਸਕੂਲ ਦੇ ਜ਼ਮੀਨੀ ਵਿਵਾਦ ਬਾਰੇ ਸਵੈ-ਸਪਸ਼ਟ ਰਿਪੋਰਟ ਤੁਰੰਤ ਭੇਜਣ ਲਈ ਡਿਪਟੀ ਕਮਿਸ਼ਨਰ, ਕਪੂਰਥਲਾ ਨੂੰ ਲਿਖ ਦਿੱਤਾ ਗਿਆ ਹੈ ਤਾਂ ਜੋ ਜ਼ਰੂਰੀ ਕਾਰਵਾਈ ਕੀਤੀ ਜਾ ਸਕੇ।

---

## ਬਤਾਲਾ-ਜਮਾਲਪੁਰ ਸੜਕ ਸਬੰਧੀ ਪੜਤਾਲ

*2017. ਸਰਦਾਰ ਮਨਜੀਤ ਸਿੰਘ ਮੀਆਂਵਿੰਡ : ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਜ਼ਿਲ੍ਹਾ ਅੰਮ੍ਰਿਤਸਰ ਵਿਚ ਪੈਂਦੇ ਪਿੰਡ ਬਤਾਲਾ ਤੋਂ ਜਮਾਲਪੁਰ ਤੱਕ ਸੜਕ ਦੀ ਉਸਾਰੀ ਨੂੰ 2 ਮਹੀਨੇ ਹੀ ਹੋਏ ਹਨ ਅਤੇ ਇਹ ਸੜਕ ਬਹੁਤ ਸਾਰੀਆਂ ਥਾਵਾਂ ਤੋਂ ਟੁੱਟ ਗਈ ਹੈ; ਜੇਕਰ ਅਜਿਹਾ ਹੋਵੇ ਤਾਂ ਕੀ ਸਰਕਾਰ ਇਸ ਦੀ ਪੜਤਾਲ ਕਰਵਾਏਗੀ ?

ਸਰਦਾਰ ਪਰਮਿੰਦਰ ਸਿੰਘ ਢੀਂਡਸਾ : ਪਿੰਡ ਬਤਾਲਾ ਤੋਂ ਜਮਾਲਪੁਰ ਲਿੰਕ ਸੜਕ ਦੀ ਰਿਪੇਅਰ ਅਗਸਤ, 2010 ਵਿਚ ਇਸ ਸੜਕ ਦੇ ਜ਼ਿਆਦਾ ਬਾਰਸ਼ਾਂ ਕਾਰਣ ਖਰਾਬ ਹੋਣ ਕਾਰਣ ਡਿਪਟੀ ਕਮਿਸ਼ਨਰ, ਅੰਮ੍ਰਿਤਸਰ ਵੱਲੋਂ ਪ੍ਰਾਪਤ ਪ੍ਰਸ਼ਾਸਕੀ ਪ੍ਰਵਾਨਗੀ ਅਤੇ ਧਨ ਰਾਸ਼ੀ ਨਾਲ ਕਰਵਾਈ ਗਈ ਸੀ। ਰਿਪੇਅਰ ਦੇ ਕੰਮਾਂ ਦੌਰਾਨ ਹੀ ਦੁਬਾਰਾ ਬਾਰਿਸ਼ ਪੈਣ ਕਾਰਣ ਕੁੱਝ ਥਾਵਾਂ ਤੇ ਫਿਰ ਪੈਚ ਪੈ ਗਏ ਸਨ ਜੋ ਕਿ ਤੁਰੰਤ ਠੀਕ ਕਰਵਾ ਦਿੱਤੇ ਗਏ ਸਨ ਅਤੇ ਸਾਰੀ ਸੜਕ ਦੀ 4.10 ਕਿ.ਮੀ. ਲੰਬਾਈ ਤੇ ਪੀ.ਸੀ. ਪਾ ਦਿੱਤੀ ਗਈ ਸੀ। ਇਹ ਸੜਕ ਇਸ ਸਮੇਂ ਬਿਲਕੁੱਲ ਠੀਕ ਹਾਲਤ ਵਿਚ ਹੈ।

---

## ਗੈਰ-ਕਾਨੂੰਨੀ ਸ਼ਰਾਬ ਕੱਢਣ ਦੀ ਸਜ਼ਾ

*1969. ਸਰਦਾਰ ਸੰਗਤ ਸਿੰਘ ਗਿਲਜ਼ੀਆਂ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਦੇਸੀ ਸ਼ਰਾਬ ਕੱਢਣ ਉੱਤੇ ਰੋਕ ਲਾਉਣ ਲਈ ਸਬੰਧਤ ਨੀਤੀ ਵਿਚ ਕਿਸ ਸਜ਼ਾ ਦੀ ਪ੍ਰੋਵੀਜ਼ਨ ਰੱਖੀ ਗਈ ਹੈ?

ਸਰਦਾਰ ਪਰਕਾਸ਼ ਸਿੰਘ ਬਾਦਲ : ਨਜਾਇਜ਼ ਦੇਸੀ ਸ਼ਰਾਬ ਕੱਢਣ ਵਾਲੇ ਕੇਸਾਂ ਨੂੰ ਨਜਿੱਠਣ ਲਈ ਪੰਜਾਬ ਆਬਕਾਰੀ ਐਕਟ, 1914 ਦੀ ਧਾਰਾ 61(1) ਅਧੀਨ ਅਦਾਲਤ ਦੁਆਰਾ ਸਜ਼ਾ ਦਿੱਤੀ ਜਾ ਸਕਦੀ ਹੈ, ਜਿਸ ਅਧੀਨ ਦੋਸ਼ੀ ਨੂੰ ਵੱਧ ਤੋਂ ਵੱਧ ਤਿੰਨ ਸਾਲ ਤੱਕ ਦੀ ਕੈਦ ਅਤੇ 25 ਹਜ਼ਾਰ ਤੱਕ ਦਾ ਜੁਰਮਾਨਾ ਹੋ ਸਕਦਾ ਹੈ।

---

## ਸਰਕਾਰੀ ਸਹਾਇਤਾ ਪ੍ਰਾਪਤ ਸਕੂਲਾਂ ਤੋਂ ਸੇਵਾ ਮੁਕਤ ਹੋਏ ਅਧਿਆਪਕਾਂ ਨੂੰ ਪੈਨਸ਼ਨ

*2071. **ਸਰਦਾਰ ਸੰਗਤ ਸਿੰਘ ਗਿਲਜੀਆਂ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਸੱਚ ਹੈ ਕਿ ਮਿਤੀ 31 ਮਈ, 2003 ਤੋਂ ਬਾਅਦ ਸਰਕਾਰੀ ਸਹਾਇਤਾ ਪ੍ਰਾਪਤ ਪ੍ਰਾਈਵੇਟ ਸਕੂਲਾਂ ਤੋਂ ਸੇਵਾ ਮੁਕਤ ਹੋਏ ਅਧਿਆਪਕਾਂ ਨੂੰ ਪੈਨਸ਼ਨ ਨਹੀਂ ਮਿਲ ਰਹੀ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕੀ ਕਾਰਨ ਹਨ ਅਤੇ ਇਨ੍ਹਾਂ ਸੇਵਾ ਮੁਕਤ ਅਧਿਆਪਕਾਂ ਨੂੰ ਪੈਨਸ਼ਨ ਕਦੋਂ ਤੱਕ ਦਿੱਤੇ ਜਾਣ ਦੀ ਸੰਭਾਵਨਾ ਹੈ?

**ਸਰਦਾਰ ਸੇਵਾ ਸਿੰਘ ਸੇਖਵਾਂ** : ਹਾਂ ਜੀ। ਮਿਤੀ 31.5.2003 ਤੋਂ ਬਾਅਦ ਸਰਕਾਰੀ ਸਹਾਇਤਾ ਪ੍ਰਾਪਤ ਪ੍ਰਾਈਵੇਟ ਏਡਿਡ ਸਕੂਲਾਂ ਤੋਂ ਸੇਵਾ ਮੁਕਤ ਹੋਏ ਅਧਿਆਪਕਾਂ ਅਤੇ ਕਰਮਚਾਰੀਆਂ ਨੂੰ ਪੈਨਸ਼ਨ ਸਕੀਮ ਰੀਪੀਲ ਹੋਣ ਕਾਰਨ ਪੈਨਸ਼ਨ ਨਹੀਂ ਮਿਲ ਰਹੀ ਹੈ। ਸਰਕਾਰ ਵੱਲੋਂ ਇਨ੍ਹਾਂ ਅਧਿਆਪਕਾਂ ਅਤੇ ਕਰਮਚਾਰੀਆਂ ਨੂੰ ਪੈਨਸ਼ਨ ਦੇਣ ਲਈ ਮਾਮਲਾ ਵਿਚਾਰ ਅਧੀਨ ਹੈ।

---

# UNSTARRED QUESTIONS AND ANSWERS.

## ਸਰਕਾਰੀ ਸੀਨੀਅਰ ਸੈਕੰਡਰੀ ਸਕੂਲ, ਮੀਆਂਵਿੰਡ ਵਿਚ ਲੈਕਚਰਾਰਾਂ ਦੀ ਨਿਯੁਕਤੀ

388. **ਸਰਦਾਰ ਮਨਜੀਤ ਸਿੰਘ ਮੀਆਂਵਿੰਡ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਜ਼ਿਲ੍ਹਾ ਅੰਮ੍ਰਿਤਸਰ ਦੇ ਪਿੰਡ ਮੀਆਂਵਿੰਡ ਦੇ ਸਕੂਲ ਨੂੰ ਕਿਸ ਮਿਤੀ ਨੂੰ ਅਪਗ੍ਰੇਡ ਕਰਕੇ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਪੂਰਾ ਬਣਾਇਆ ਗਿਆ ਸੀ।

(ਅ) ਭਾਗ (ੳ) ਵਿਚ ਵਰਣਿਤ ਸਕੂਲ ਨੂੰ ਅੱਪਗ੍ਰੇਡ ਕਰਨ ਉਪਰੰਤ ਕਿੰਨੇ ਲੈਕਚਰਾਰਾਂ ਦੀ ਤਾਇਨਾਤੀ ਇਸ ਸਕੂਲ ਵਿਚ ਕੀਤੀ ਗਈ ਹੈ?

ਸਰਦਾਰ ਸੇਵਾ ਸਿੰਘ ਸੇਖਵਾਂ : (ੳ) ਸਰਕਾਰੀ ਸੀਨੀਅਰ ਸੈਕੰਡਰੀ ਸਕੂਲ, ਮੀਆਂਵਿੰਡ, ਜ਼ਿਲ੍ਹਾ ਅੰਮ੍ਰਿਤਸਰ, ਹੁਣ ਜ਼ਿਲ੍ਹਾ ਤਰਨਤਾਰਨ, ਨੂੰ ਮਿਤੀ 20.7.2009 ਨੂੰ ਸਰਕਾਰੀ ਹਾਈ ਸਕੂਲ ਤੋਂ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਅਪਗ੍ਰੇਡ ਕੀਤਾ ਗਿਆ ਸੀ।

(ਅ) ਭਾਗ (ੳ) ਵਿਚ ਵਰਣਿਤ ਸਕੂਲ ਨੂੰ ਅਪਗ੍ਰੇਡ ਕਰਨ ਉਪਰੰਤ ਲੈਕਚਰਾਰਾਂ ਦੀ ਤੈਨਾਤੀ ਨਹੀਂ ਕੀਤੀ ਗਈ।

---

## ਕਰਜ਼ਾਈ ਕਿਸਾਨਾਂ ਦੁਆਰਾ ਆਤਮ ਹੱਤਿਆਵਾਂ

389. ਸਰਦਾਰ ਸੁਖਪਾਲ ਸਿੰਘ ਖਹਿਰਾ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਰਾਜ ਵਿਚ ਕਰਜ਼ੇ ਦੇ ਬੋਝ ਕਾਰਨ ਪਿਛਲੇ 10 ਸਾਲਾਂ ਦੇ ਸਮੇਂ ਦੌਰਾਨ ਕਿੰਨੇ ਕਿਸਾਨਾਂ ਨੇ ਆਤਮ ਹੱਤਿਆਵਾਂ ਕੀਤੀਆਂ ਹਨ;

(ਅ) ਆਤਮ ਹੱਤਿਆ ਕਰਨ ਵਾਲੇ ਅਜਿਹੇ ਕਿਸਾਨਾਂ ਦੇ ਪਰਿਵਾਰਾਂ ਨੂੰ ਮੁਆਵਜ਼ਾ ਦੇਣ ਲਈ ਸਰਕਾਰ ਦੁਆਰਾ ਅਪਣਾਈ ਗਈ ਨੀਤੀ ਕੀ ਹੈ ਅਤੇ ਉਨ੍ਹਾਂ ਨੂੰ ਕਿੰਨੀ ਰਕਮ ਅਦਾ ਕੀਤੀ ਗਈ ਹੈ?

ਸਰਦਾਰ ਅਜੀਤ ਸਿੰਘ ਕੋਹਾੜ (ਮਾਲ ਤੇ ਮੁੜ ਵਸੇਬਾ ਅਤੇ ਸੰਕਟ ਪ੍ਰਬੰਧ ਮੰਤਰੀ) : (ੳ) ਰਾਜ ਵਿਚ ਕਰਜ਼ੇ ਦੇ ਬੋਝ ਦੇ ਕਾਰਨ ਪਿਛਲੇ 10 ਸਾਲਾਂ ਦੇ ਸਮੇਂ ਦੌਰਾਨ ਕਿਸਾਨਾਂ ਵੱਲੋਂ ਕੀਤੀਆਂ ਆਤਮ ਹੱਤਿਆਵਾਂ ਬਾਰੇ ਸੂਚਨਾ ਉਪਲੱਬਧ ਨਹੀਂ ਹੈ ਜੀ। ਇਹ ਸੂਚਨਾ ਪ੍ਰਾਪਤ ਕਰਨ ਲਈ ਉਪਰਾਲੇ ਕੀਤੇ ਜਾ ਰਹੇ ਹਨ।

(ਅ) ਆਤਮ ਹੱਤਿਆਵਾਂ ਕਰਨ ਵਾਲੇ ਕਿਸਾਨਾਂ ਦੇ ਪਰਿਵਾਰਾਂ ਨੂੰ ਮਾਲੀ ਸਹਾਇਤਾ ਦੇਣ ਸਬੰਧੀ ਸਰਕਾਰ ਵੱਲੋਂ ਬਣਾਈ ਗਈ ਪਾਲਿਸੀ 'ਅਨੁਲੱਗ' ਤੇ ਰੱਖੀ ਜਾਂਦੀ ਹੈ। ਹੁਣ ਤੱਕ 16 ਕੇਸਾਂ ਵਿਚ 32.00 ਲੱਖ ਰੁਪਏ ਦੀ ਰਕਮ ਵੰਡੀ ਗਈ ਹੈ।

'ਅਨੁਲੱਗ'

ਪੰਜਾਬ ਸਰਕਾਰ

ਮਾਲ, ਪੁਨਰਵਾਸ ਤੇ ਡਿਜਾਸਟਰ ਮੈਨੇਜਮੈਂਟ ਵਿਭਾਗ

(ਡੀ.ਐਮ. 1 ਸ਼ਾਖਾ)

ਸੇਵਾ ਵਿਖੇ

ਪੰਜਾਬ ਰਾਜ ਦੇ ਸਮੂਹ ਡਿਪਟੀ ਕਮਿਸ਼ਨਰ।

ਮੀਮੋ ਨੰ: 7/51/08-4-ਡੀ.ਐਮ. 1/5453
ਚੰਡੀਗੜ੍ਹ, ਮਿਤੀ 15-7-2009

ਵਿਸ਼ਾ: ਕਰਜ਼ੇ ਕਾਰਨ ਖੁਦਕਸ਼ੀਆਂ ਕਰਨ ਵਾਲੇ ਕਿਸਾਨਾਂ/ਖੇਤ ਮਜ਼ਦੂਰਾਂ ਦੇ ਪਰਿਵਾਰਾਂ ਨੂੰ ਮਾਲੀ ਸਹਾਇਤਾ ਦੇਣ ਬਾਰੇ।

ਉਪਰੋਕਤ ਵਿਸ਼ੇ ਤੇ ਇਸ ਦਫਤਰ ਦੇ ਪੱਤਰ ਨੰ: 1817, ਮਿਤੀ 2.3.2009 ਦੇ ਹਵਾਲੇ ਵਿਚ, ਜਿਸ ਰਾਹੀਂ ਦੱਸਿਆ ਗਿਆ ਸੀ ਕਿ ਕਰਜ਼ੇ ਕਾਰਨ ਖੁਦਕਸ਼ੀਆਂ ਕਰਨ ਵਾਲੇ ਕਿਸਾਨਾਂ/ਖੇਤ ਮਜ਼ਦੂਰਾਂ ਦੇ ਪਰਿਵਾਰਾਂ ਨੂੰ ਸਰਕਾਰ ਵੱਲੋਂ 2.00 ਲੱਖ ਰੁਪਏ ਪ੍ਰਤੀ ਪਰਿਵਾਰ ਦੇ ਹਿਸਾਬ ਨਾਲ ਮਾਲੀ ਸਹਾਇਤਾ ਦਿੱਤੀ ਜਾਵੇਗੀ।

2. ਸਰਕਾਰ ਵੱਲੋਂ ਉਕਤ 2.00 ਲੱਖ ਰੁਪਏ ਦੀ ਗ੍ਰਾਂਟ ਖੁਦਕਸ਼ੀ ਕਰਨ ਵਾਲੇ ਕਿਸਾਨ ਅਤੇ ਖੇਤ ਮਜ਼ਦੂਰ ਦੇ ਪਰਿਵਾਰ ਨੂੰ ਦੇਣ ਲਈ ਹੇਠ ਲਿਖੇ ਅਨੁਸਾਰ ਹਰ ਜ਼ਿਲ੍ਹੇ ਲਈ ਇੱਕ ਕਮੇਟੀ ਦਾ ਗਠਨ ਕੀਤਾ ਗਿਆ ਹੈ:

| | | |
|---|---|---|
| (ੳ) | ਡਿਪਟੀ ਕਮਿਸ਼ਨਰ | ਚੇਅਰਮੈਨ |
| (ਅ) | ਚੀਫ ਮੈਡੀਕਲ ਅਫਸਰ | ਮੈਂਬਰ |
| (ੲ) | ਸੀਨੀਅਰ ਸੁਪਰਡੰਟ ਪੁਲਿਸ | ਮੈਂਬਰ |
| (ਸ) | ਮੁੱਖ ਖੇਤੀਬਾੜੀ ਅਫਸਰ | ਮੈਂਬਰ |
| (ਹ) | ਕਿਸਾਨਾਂ/ਖੇਤ ਮਜ਼ਦੂਰਾਂ ਦਾ ਇੱਕ-ਇੱਕ ਪ੍ਰਤੀਨਿਧੀ | ਮੈਂਬਰ |

ਮਾਲੀ ਸਹਾਇਤਾ ਉਪਰੋਕਤ ਕਮੇਟੀ ਦੀਆਂ ਸਿਫਾਰਸ਼ਾਂ ਤੇ ਡਿਪਟੀ ਕਮਿਸ਼ਨਰਾਂ ਰਾਹੀਂ ਵੰਡੀ ਜਾਵੇਗੀ। ਸਹਾਇਤਾ ਦੇ ਯੋਗ ਪਰਿਵਾਰਾਂ ਨੂੰ ਕਮੇਟੀ ਵੱਲੋਂ ਪਹਿਚਾਣ ਅਤੇ ਕਰਜ਼ੇ ਸਬੰਧੀ ਦਸਤਾਵੇਜ਼ਾਂ ਸਹਿਤ ਪੇਸ਼ ਹੋਣ ਲਈ ਨੋਟਿਸ ਭੇਜਿਆ ਜਾਵੇਗਾ। ਪੇਸ਼ੀ ਦੌਰਾਨ ਤੱਥ ਠੀਕ ਪਾਏ ਜਾਣ ਤੇ ਸਹਾਇਤਾ ਦੀ ਰਕਮ ਦਾ ਚੈਕ ਡਿਪਟੀ ਕਮਿਸ਼ਨਰ ਵੱਲੋਂ ਹੱਕਦਾਰ ਰਿਸ਼ਤੇਦਾਰ ਨੂੰ ਦਿਤਾ ਜਾਵੇਗਾ।

3. ਖੁਦਕਸ਼ੀ ਕਰਨ ਵਾਲੇ ਕਿਸਾਨ ਅਤੇ ਖੇਤ ਮਜ਼ਦੂਰ ਦੇ ਪਰਿਵਾਰਾਂ ਨੂੰ ਵਿੱਤੀ ਸਹਾਇਤਾ ਹੇਠ ਦਿੱਤੀ ਤਰਜੀਹ ਅਨੁਸਾਰ ਦਿੱਤੀ ਜਾਵੇਗੀ :-

1) ਵਿਧਵਾ/ਵਿਧੁਰ

2) ਪੁੱਤਰ ਅਤੇ ਪੁੱਤਰੀਆਂ ਨੂੰ ਜੋ ਮ੍ਰਿਤਕ ਤੇ ਨਿਰਭਰ ਹੋਣ/ਉਸ ਦੀ ਸੇਵਾ ਕਰਦੇ ਹੋਣ ਨੂੰ ਬਰਾਬਰ ਹਿੱਸਿਆਂ ਵਿਚ

3) ਪੋਤੇ ਅਤੇ ਪੋਤੀਆਂ ਨੂੰ ਜੋ ਮ੍ਰਿਤਕ ਤੇ ਨਿਰਭਰ ਹੋਣ/ਉਸ ਦੀ ਸੇਵਾ ਕਰਦੇ ਹੋਣ ਨੂੰ ਬਰਾਬਰ ਹਿੱਸਿਆਂ ਵਿਚ

[ ਮਾਲ ਤੇ ਮੁੜ ਵਸੇਬਾ ਅਤੇ ਸੰਕਟ ਪ੍ਰਬੰਧ ਮੰਤਰੀ ]

4) ਮਾਂ

5) ਬਾਪ

6) ਮ੍ਰਿਤਕ ਤੇ ਨਿਰਭਰ ਹੋਣ ਤੇ ਭਰਾ ਅਤੇ ਭੈਣਾਂ ਨੂੰ ਬਰਾਬਰ ਹਿੱਸਿਆਂ ਵਿਚ।

ਮ੍ਰਿਤਕ ਦੇ ਪੁੱਤਰ ਅਤੇ ਪੁੱਤਰੀਆਂ, ਪੋਤਰੇ ਅਤੇ ਪੋਤਰੀਆਂ ਜੋ ਉਸ ਤੇ ਅਸਲ ਤੌਰ ਤੇ ਨਿਰਭਰ ਸਨ ਜਾਂ ਉਸ ਦੀ ਸੇਵਾ ਕਰਦੇ ਸਨ, ਬਾਰੇ ਨਿਰਧਾਰਣ ਉਪ ਮੰਡਲ ਅਧਿਕਾਰੀ (ਸਿਵਲ) ਪੜਤਾਲ ਕਰਨ ਤੋਂ ਬਾਅਦ ਕਰੇਗਾ।

4. ਪਹਿਲੀ ਜਨਵਰੀ, 2009 ਤੋਂ ਲੈ ਕੇ ਹੁਣ ਤੱਕ ਜਿਤਨੀਆਂ ਖੁਦਕਸ਼ੀਆਂ ਹੋਈਆਂ, ਉਨ੍ਹਾਂ ਨਾਲ ਸਬੰਧਤ ਪਰਿਵਾਰਾਂ ਨੂੰ 2.00 ਲੱਖ ਰੁਪਏ ਦੇ ਹਿਸਾਬ ਨਾਲ ਸਹਾਇਤਾ ਵੰਡੀ ਜਾਵੇ। ਬਾਅਦ ਵਿਚ ਜਦੋਂ ਵੀ ਖੁਦਕਸ਼ੀ ਦੀ ਘਟਨਾ ਹੋਵੇ, ਉਸ ਦੀ ਮੁਕੰਮਲ ਰਿਪੋਰਟ ਡਿਪਟੀ ਕਮਿਸ਼ਨਰਜ਼ ਵੱਲੋਂ ਸਰਕਾਰ ਨੂੰ ਭੇਜੀ ਜਾਵੇ ਅਤੇ ਮਾਲੀ ਸਹਾਇਤਾ ਦਾ ਕੇਸ ਕਮੇਟੀ ਪਾਸ ਪੇਸ਼ ਕੀਤਾ ਜਾਵੇ। ਕਮੇਟੀ ਦੀ ਮਨਜ਼ੂਰੀ ਪ੍ਰਾਪਤ ਹੋਣ ਤੇ ਗ੍ਰਾਂਟ ਵੰਡੀ ਜਾਵੇਗੀ।

ਆਪ ਨੂੰ ਬੇਨਤੀ ਕੀਤੀ ਜਾਂਦੀ ਹੈ ਕਿ ਸਰਕਾਰ ਵੱਲੋਂ ਗ੍ਰਾਂਟ ਦੀ ਰਕਮ ਮਨਜ਼ੂਰ ਹੋਣ ਉਪਰੰਤ ਉਪਰੋਕਤ ਹਦਾਇਤਾਂ ਅਤੇ ਸਮੇਂ-ਸਮੇਂ ਸਿਰ ਹੋਰ ਕੋਈ ਨਵੀਂਆਂ ਹਦਾਇਤਾਂ ਜੇ ਜਾਰੀ ਹੋਣ, ਨੂੰ ਸਾਹਮਣੇ ਰੱਖ ਕੇ ਮਾਲੀ ਸਹਾਇਤਾ ਯੋਗ ਪਰਿਵਾਰਾਂ ਨੂੰ ਵੰਡੀ ਜਾਵੇ।

ਸਹੀ/-
ਵਿਸ਼ੇਸ਼ ਕਾਰਜ ਅਫਸਰ (ਲਿਟੀਗੇਸ਼ਨ)
ਫੋਨ : 0172-2740114 (ਦਫਤਰ)
93161-21457 (ਮੋਬਾਇਲ)

---

## ਬਿਨਾਂ ਨਿਸ਼ਾਨ ਵਾਲਾ ਪ੍ਰਸ਼ਨ ਨੰ: 390*

**ਮਾਨਯੋਗ ਸਪੀਕਰ :** ਇਸ ਪ੍ਰਸ਼ਨ ਦੀ ਐਕਸਟੈਂਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

---

## ਸਕੂਲਾਂ ਵਿਚ ਸਾਇੰਸ ਦੇ ਵਿਸ਼ਿਆਂ ਦੀ ਪੜ੍ਹਾਈ

391. **ਸਰਦਾਰ ਗੁਰਪ੍ਰੀਤ ਸਿੰਘ ਕਾਂਗੜ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਬਲਾਕ ਰਾਮਪੁਰਾ ਅਤੇ ਬਲਾਕ ਫੂਲ ਦੇ ਕਿਹੜੇ-ਕਿਹੜੇ ਹਾਈ ਅਤੇ ਹਾਇਰ ਸੈਕੰਡਰੀ ਸਕੂਲਾਂ ਵਿਚ ਮੈਡੀਕਲ ਤੇ ਨਾਨ-ਮੈਡੀਕਲ ਵਿਸ਼ਿਆਂ ਦੀ ਸਿੱਖਿਆ ਦਿੱਤੀ ਜਾਂਦੀ ਹੈ?

* Reply to Unstarred Question No. 390 was not received till 21.9.2011 i.e. the date on which this Debate was sent to the Press for final printing.

**ਸਰਦਾਰ ਸੇਵਾ ਸਿੰਘ ਸੇਖਵਾਂ :** ਹਾਈ ਸਕੂਲ ਪੱਧਰ ਤੇ ਸਾਇੰਸ ਵਿਸ਼ਾ ਲਾਜ਼ਮੀ ਹੈ। ਕੇਵਲ ਸੀਨੀਅਰ ਸੈਕੰਡਰੀ ਪੱਧਰ ਤੇ ਮੈਡੀਕਲ ਅਤੇ ਨਾਨ-ਮੈਡੀਕਲ ਦੇ ਗਰੁੱਪ ਵੱਖਰੇ-ਵੱਖਰੇ ਹੁੰਦੇ ਹਨ। ਬਲਾਕ ਰਾਮਪੁਰਾ ਵਿਖੇ ਕਿਸੇ ਵੀ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਵਿਚ ਮੈਡੀਕਲ ਅਤੇ ਨਾਨ-ਮੈਡੀਕਲ ਗਰੁੱਪ ਨਹੀਂ ਚਲ ਰਹੇ। ਬਲਾਕ ਫੂਲ ਵਿਖੇ ਹੇਠ ਲਿਖੇ ਸਕੂਲਾਂ ਵਿਚ ਇਹ ਵਿਸ਼ੇ ਪੜ੍ਹਾਏ ਜਾਂਦੇ ਹਨ:-

1) ਸਰਕਾਰੀ ਸੀਨੀਅਰ ਸੈਕੰਡਰੀ ਸਕੂਲ (ਕੰਨਿਆਂ), ਰਾਮਪੁਰਾ ਮੰਡੀ।
2) ਸਰਕਾਰੀ ਸੀਨੀਅਰ ਸੈਕੰਡਰੀ ਸਕੂਲ, ਮੰਡੀ ਫੂਲ।
3) ਸਰਕਾਰੀ ਸੀਨੀਅਰ ਸੈਕੰਡਰੀ ਸਕੂਲ, ਭਗਤਾ ਭਾਈ ਕਾ।

---

## ਦਿਹਾਤੀ ਮਹਿਲਾ ਮੰਡਲਾਂ ਦੀ ਗਿਣਤੀ

392. **ਸ੍ਰੀ ਬ੍ਰਹਮ ਮਹਿੰਦਰਾ :** ਕੀ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਮਾਣਾ ਹਲਕੇ ਵਿਚ ਮੌਜੂਦਾ ਸਮੇਂ ਕੰਮ ਕਰ ਰਹੇ ਰਜਿਸਟਰਡ/ਅਨਰਜਿਸਟਰਡ ਦਿਹਾਤੀ ਮਹਿਲਾ ਮੰਡਲਾਂ ਦੀ ਕੁੱਲ ਗਿਣਤੀ ਕਿੰਨੀ ਹੈ ਅਤੇ ਸਾਲ 2008-09, 2009-10 ਅਤੇ 2010-11 ਦੇ ਸਮੇਂ ਦੌਰਾਨ ਉਕਤ ਵਰਣਿਤ ਮੰਡਲਾਂ ਨੂੰ ਸਮਾਜਿਕ ਕੰਮਾਂ ਲਈ ਰਾਜ ਸਰਕਾਰ ਦੁਆਰਾ ਸਾਲ-ਵਾਰ ਅਤੇ ਪਿੰਡ-ਵਾਰ ਕਿੰਨੀ ਗ੍ਰਾਂਟ ਦਿੱਤੀ ਗਈ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ :** ਸ਼੍ਰੀਮਾਨ ਜੀ, ਹਲਕਾ ਸਮਾਣਾ ਵਿਚ 135 ਰਜਿਸਟਰਡ ਅਤੇ 4 ਅਨਰਜਿਸਟਰਡ ਮਹਿਲਾ ਮੰਡਲ ਹਨ। ਸਾਲ 2008-09, 2009-10 ਅਤੇ 2010-11 ਦੌਰਾਨ ਰਾਜ ਸਰਕਾਰ ਵੱਲੋਂ ਮਹਿਲਾ ਮੰਡਲਾਂ ਨੂੰ ਸਮਾਜਿਕ ਕੰਮਾਂ ਲਈ ਕੋਈ ਗ੍ਰਾਂਟ ਜਾਰੀ ਨਹੀਂ ਕੀਤੀ ਗਈ।

---

## ਰਾਸ਼ਨ ਕਾਰਡ ਨਵਿਆਉਣਾ

393. **ਸਰਦਾਰ ਦਰਸ਼ਨ ਸਿੰਘ ਬਰਾੜ :** ਕੀ ਖੁਰਾਕ ਅਤੇ ਸਿਵਲ ਸਪਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਬਾਘਾਪੁਰਾਣਾ ਦੇ ਨੱਥੋਗੇ, ਸੰਤੂਵਾਲਾ (ਸੁੱਖਾਨੰਦ) ਅਤੇ ਗਿੱਲ ਪਿੰਡਾਂ ਵਿਚ ਰਾਸ਼ਨ ਕਾਰਡਾਂ ਦਾ ਨਵਿਆਉਣ ਅਤੇ ਨਵੇਂ ਬਣਾਉਣ ਦਾ ਕੰਮ ਕਾਫੀ ਲੰਮੇ ਸਮੇਂ ਤੋਂ ਬਕਾਇਆ ਰਹਿੰਦਾ ਹੈ; ਜੇਕਰ ਅਜਿਹਾ ਹੋਵੇ ਤਾਂ ਉਕਤ ਪਿੰਡਾਂ ਵਿਚ ਪੁਰਾਣੇ ਰਾਸ਼ਨ ਕਾਰਡਾਂ ਨੂੰ ਨਵਿਆਉਣ ਅਤੇ ਨਵੇਂ ਰਾਸ਼ਨ ਕਾਰਡ ਜਾਰੀ ਕਰਨ ਲਈ ਸਰਕਾਰ ਦੁਆਰਾ ਚੁੱਕੇ ਜਾਣ ਵਾਲੇ ਕਦਮ ਕੀ ਹਨ ਅਤੇ ਅਜਿਹਾ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ?

**ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ :** ਬਾਘਾਪੁਰਾਣਾ ਬਲਾਕ ਦੇ ਉਪਰੋਕਤ ਪਿੰਡਾਂ ਵਿਚ, ਵਿਭਾਗ ਵਲੋਂ ਨਿਰਧਾਰਤ ਕੀਤੀ ਗਈ ਕਾਰਜਵਿਧੀ ਅਨੁਸਾਰ, ਬਿਨੈ-ਪੱਤਰ ਪ੍ਰਾਪਤ ਹੋਣ ਤੇ ਨਵੇਂ ਰਾਸ਼ਨ ਕਾਰਡ ਜਾਰੀ ਕੀਤੇ ਜਾ ਰਹੇ ਹਨ ਅਤੇ ਪੁਰਾਣੇ ਨਵੀਕਰਨ ਕੀਤੇ ਜਾ ਰਹੇ ਹਨ। ਪੁਰਾਣੇ ਰਾਸ਼ਨ ਕਾਰਡ ਨਵਿਆਉਣ ਦਾ ਕੰਮ ਵੀ ਸ਼ੁਰੂ ਕੀਤਾ ਜਾ ਚੁੱਕਾ ਹੈ।

---

## ਝੋਨੇ ਦੀ ਫਸਲ ਦੇ ਹੋਏ ਨੁਕਸਾਨ ਲਈ ਸਪੈਸ਼ਲ ਗਿਰਦਾਵਰੀ

394. **ਸਰਦਾਰ ਦਰਸ਼ਨ ਸਿੰਘ ਬਰਾੜ :** ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:-

(ੳ) ਕੀ ਸਰਕਾਰ ਨੇ ਸਾਲ 2010 ਦੌਰਾਨ ਤਹਿਸੀਲ ਬਾਘਾਪੁਰਾਣਾ ਦੇ ਪਿੰਡ ਲਾਂਗੀਆਣਾ ਨਵਾਂ ਵਿਚ ਭਾਰੀ ਵਰਖਾ/ਹੜ੍ਹਾਂ ਦੇ ਕਾਰਣ ਝੋਨੇ ਦੀ ਫਸਲ ਨੂੰ ਹੋਏ ਨੁਕਸਾਨ ਲਈ ਵਿਸ਼ੇਸ਼ ਗਿਰਦਾਵਰੀ ਕਰਵਾਈ ਸੀ; ਜੇਕਰ ਅਜਿਹਾ ਹੋਵੇ ਤਾਂ ਕੁੱਲ ਕਿੰਨਾ ਰਕਬਾ ਪ੍ਰਭਾਵਿਤ ਹੋਇਆ;

(ਅ) ਕੀ ਸਰਕਾਰ ਨੇ ਉਨ੍ਹਾਂ ਕਿਸਾਨਾਂ ਨੂੰ ਮੁਆਵਜ਼ਾ ਦੇ ਦਿੱਤਾ ਹੈ, ਜਿਨ੍ਹਾਂ ਦੀਆਂ ਫਸਲਾਂ ਪ੍ਰਭਾਵਿਤ ਹੋਈਆਂ ਹਨ; ਜੇਕਰ ਨਹੀਂ ਤਾਂ ਇਸ ਦੇ ਕਾਰਨ ਕੀ ਹਨ ਅਤੇ ਇਹ ਮੁਆਵਜ਼ਾ ਕਦੋਂ ਤੱਕ ਅਦਾ ਕਰ ਦਿੱਤਾ ਜਾਵੇਗਾ।

**ਸਰਦਾਰ ਅਜੀਤ ਸਿੰਘ ਕੋਹਾੜ :** (ੳ) ਹਾਂ ਜੀ। ਸਾਲ 2010 ਦੌਰਾਨ ਤਹਿਸੀਲ ਬਾਘਾਪੁਰਾਣਾ ਵਿਚ ਝੋਨੇ ਦੀ ਫਸਲ ਨੂੰ ਭਾਰੀ ਵਰਖਾ/ਹੜ੍ਹਾਂ ਕਾਰਨ ਹੋਏ ਨੁਕਸਾਨ ਦੀ ਅਸੈੱਸਮੈਂਟ ਕਰਵਾਉਣ ਲਈ ਵਿਸ਼ੇਸ਼ ਗਿਰਦਾਵਰੀ ਕਰਵਾਈ ਗਈ ਸੀ, ਜਿਸ ਵਿਚ ਜ਼ਿਲ੍ਹਾ ਮੋਗਾ ਦਾ ਪਿੰਡ ਲਾਂਗੀਆਣਾ ਨਵਾਂ ਵੀ ਸ਼ਾਮਲ ਸੀ। ਵਿਸ਼ੇਸ਼ ਗਿਰਦਾਵਰੀ ਮੁਤਾਬਕ ਇਸ ਪਿੰਡ ਦੇ 3893 ਕਨਾਲ 15 ਮਰਲੇ ਰਕਬੇ ਵਿਚ ਫਸਲਾਂ ਦਾ ਖਰਾਬਾ ਹੋਇਆ ਸੀ।

(ਅ) ਜਿਹਨਾਂ ਕਿਸਾਨਾਂ ਦੀਆਂ ਫਸਲਾਂ ਖਰਾਬ ਹੋਈਆਂ ਸਨ, ਉਨ੍ਹਾਂ ਨੂੰ ਨਿਯਮਾਂ ਅਨੁਸਾਰ ਬਣਦੀ ਰਾਹਤ ਤਕਸੀਮ ਕੀਤੀ ਜਾ ਚੁੱਕੀ ਹੈ ਅਤੇ ਜਿਹੜੇ ਵਿਅਕਤੀ ਰਾਹਤ ਦੀ ਰਕਮ ਲੈਣ ਲਈ ਨਹੀਂ ਆਏ, ਉਹ ਰਕਮ ਮੁੜ ਖਜ਼ਾਨੇ ਵਿਚ ਜਮ੍ਹਾਂ ਕਰਵਾ ਦਿੱਤੀ ਗਈ ਹੈ।

---

## ਇਸ਼ਤਿਹਾਰੀ ਮੁਜ਼ਰਮਾਂ ਦੀ ਗਿਣਤੀ

395. **ਸਰਦਾਰ ਜਸਬੀਰ ਸਿੰਘ ਖੰਗੂੜਾ :** ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ

ਦੱਸਣਗੇ ਕਿ 31 ਮਾਰਚ, 2007 ਅਤੇ 31 ਮਾਰਚ, 2010 ਨੂੰ ਪੰਜਾਬ ਵਿਚ ਇਸ਼ਤਿਹਾਰੀ ਮੁਜ਼ਰਮਾਂ ਦੀ ਗਿਣਤੀ ਕਿੰਨੀ ਹੈ?

**ਸਰਦਾਰ ਸੁਖਬੀਰ ਸਿੰਘ ਬਾਦਲ :** 31 ਮਾਰਚ, 2007 ਅਤੇ 31 ਮਾਰਚ, 2010 ਨੂੰ ਪੰਜਾਬ ਵਿਚ ਇਸ਼ਤਿਹਾਰੀ ਮੁਜਰਮਾਂ ਦੀ ਗਿਣਤੀ ਹੇਠ ਲਿਖੇ ਅਨੁਸਾਰ ਹੈ:-

(ੳ) 31 ਮਾਰਚ, 2007 ਨੂੰ ਇਸ਼ਤਿਹਾਰੀ ਮੁਜ਼ਰਮਾਂ ਦੀ ਗਿਣਤੀ 4626 ਹੈ।

(ਅ) 31 ਮਾਰਚ, 2010 ਨੂੰ ਇਸ਼ਤਿਹਾਰੀ ਮੁਜ਼ਰਮਾਂ ਦੀ ਗਿਣਤੀ 6107 ਹੈ।

---

## ਪੁਲਿਸ ਹਿਰਾਸਤ ਵਿਚ ਮੌਤਾਂ ਦੀ ਗਿਣਤੀ

396. **ਸਰਦਾਰ ਜਸਬੀਰ ਸਿੰਘ ਖੰਗੂੜਾ :** ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪਿਛਲੇ ਚਾਰ ਕਲੰਡਰੀ ਸਾਲਾਂ ਦੌਰਾਨ ਪੁਲਿਸ ਹਿਰਾਸਤ ਵਿਚ ਹੋਈਆਂ ਮੌਤਾਂ ਦੀ ਸਾਲ-ਵਾਰ ਗਿਣਤੀ ਕਿੰਨੀ ਹੈ?

**ਸਰਦਾਰ ਸੁਖਬੀਰ ਸਿੰਘ ਬਾਦਲ :** ਪਿਛਲੇ ਚਾਰ ਸਾਲਾਂ ਵਿਚ ਪੁਲਿਸ ਹਿਰਾਸਤ ਵਿਚ ਹੋਈਆਂ ਮੌਤਾਂ ਦੀ ਸਾਲ-ਵਾਰ ਗਿਣਤੀ ਹੇਠ ਲਿਖੇ ਅਨੁਸਾਰ ਹੈ ਜੀ:-

| ਸਾਲ | ਹਿਰਾਸਤ ਵਿਚ ਮੌਤਾਂ ਦੀ ਗਿਣਤੀ |
|---|---|
| 2007 | 3 |
| 2008 | 2 |
| 2009 | 5 |
| 2010 | 2 |
| ਕੁੱਲ | 12 |

---

## MATTERS RAISED DURING ZERO HOUR

**ਸਰਦਾਰ ਰਣਦੀਪ ਸਿੰਘ ਨਾਭਾ :** ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਸਰਕਾਰ ਦਾ ਧਿਆਨ ਬੜੇ ਅਹਿਮ ਮੁੱਦੇ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਜਦੋਂ ਬਾਦਲ ਸਾਹਿਬ ਹੁਣ ਗਵਰਨਰਜ਼ ਐਡਰੈੱਸ ਤੇ ਕਨਕਲੂਡ ਕਰ ਰਹੇ ਸਨ ਤਾਂ ਇਹ ਕਹਿ ਰਹੇ ਸਨ ਕਿ ਪੰਜਾਬ ਵਿਚ ਜਿਹੜੀਆਂ ਛੋਟੀਆਂ-ਛੋਟੀਆਂ ਵਾਰਦਾਤਾਂ ਹੋ ਰਹੀਆਂ ਹਨ, ਇਹ ਸਮਾਜ ਨੂੰ ਨੁਕਸਾਨ ਪਹੁੰਚਾ ਰਹੀਆਂ ਹਨ। ਮੈਂ ਤੁਹਾਡੇ ਜ਼ਰੀਏ ਮਾਨਯੋਗ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਨਾਭੇ ਸ਼ਹਿਰ ਵਿਚ ਕੱਲ੍ਹ ਰਾਤੀਂ 9 ਵਜੇ ਦੋ ਬੱਚਿਆਂ ਦਾ ਕਤਲ ਹੋਇਆ

[ ਸਰਦਾਰ ਰਣਦੀਪ ਸਿੰਘ ਨਾਭਾ ]

ਹੈ। ਅੱਜ ਅਖਬਾਰ ਅਜੀਤ ਵਿਚ ਇਹ ਖਬਰ ਲਗੀ ਹੈ ਔਰ ਜਿਹੜੇ ਬੱਚੇ ਹਨ ਉਨ੍ਹਾਂ ਦਾ ਨਾਂ ਹੈ ਅੰਮ੍ਰਿਤਪਾਲ ਸਿੰਘ ਬੰਦੂਕ ਅਤੇ ਇਕਬਾਲ ਸਿੰਘ ਸੁਰਾਜਪੁਰ। ਮੇਰੀ ਬੇਨਤੀ ਹੈ, ਮੈਂ ਤੁਹਾਡੇ ਜ਼ਰੀਏ ਮਾਨਯੋਗ ਮੁੱਖ ਮੰਤਰੀ ਸਾਹਿਬ ਨੂੰ ਇਹ ਵੀ ਦੱਸ ਰਿਹਾ ਹਾਂ ਕਿ ਪਿਛਲੀ ਵਾਰ ਸਦਨ ਵਿਚ ਮੁੱਖ ਮੰਤਰੀ ਸਾਹਿਬ ਨੇ ਜਵਾਬ ਦਿੱਤਾ ਸੀ ਔਰ 6 ਕਤਲ ਨਾਭੇ ਹੋਏ ਸੀ ਉਸ ਵਿਚੋਂ 5 ਅਨਟਰੇਸਡ ਹੀ ਚਲੇ ਗਏ, ਕੇਵਲ ਇੱਕ ਕੇਸ ਹੀ ਟਰੇਸ ਹੋਇਆ ਸੀ, ਜਦੋਂ ਕਿ ਤੁਸੀਂ ਇਸ ਸਦਨ ਵਿਚ ਇਹ ਆਸ਼ਵਾਸਨ ਵੀ ਦਿੱਤਾ ਸੀ ਕਿ ਉਹ ਦੋਸ਼ੀ ਟਰੇਸ ਕੀਤੇ ਜਾਣਗੇ ਔਰ ਬਦਕਿਸਮਤੀ ਸਾਡੀ ਐਸੀ ਹੈ ਕਿ ਡੇਢ ਸਾਲ ਉੱਥੋਂ ਐਸ.ਐਚ.ਓ. ਟਰਾਂਸਫਰਡ ਰਹੇ ਔਰ ਹੁਣ ਜਦੋਂ ਐਸ.ਐਚ.ਓ. ਆ ਗਏ ਤਾਂ ਇਹ ਕਤਲ ਵੀ ਹੋ ਗਏ। ਸਪੀਕਰ ਸਾਹਿਬ, ਮੈਂ ਜ਼ਿੰਮੇਂਵਾਰੀ ਨਾਲ ਇਸ ਸਦਨ ਵਿਚ ਦੱਸ ਰਿਹਾ ਹਾਂ ਕਿ ਹਫਤਾ ਪਹਿਲਾਂ ਮੈਨੂੰ ਇਸ ਬੱਚੇ ਦਾ ਟੈਲੀਫੋਨ ਆਇਆ ਸੀ। ਉਸ ਨੇ ਕਿਹਾ ਸੀ ਕਿ ਮੈਨੂੰ ਡਰ ਹੈ ਕਿ ਮੈਨੂੰ ਪੁਲਿਸ ਮਾਰੇਗੀ। ਬਦਕਿਸਮਤੀ ਹੈ ਕਿ ਸਬੂਤ ਦੇ ਰੂਪ ਵਿਚ ਅੱਜ ਉਹ ਅਖਬਾਰ ਵਿਚ ਆਇਆ ਹੋਇਆ ਹੈ ਔਰ ਉਹ ਮਾਰਿਆ ਗਿਆ ਹੈ। ਨਾਭੇ ਵਿਚ ਉਸ ਦੀ ਲਾਸ਼ ਬਰਾਮਦ ਹੋਈ ਹੈ। ਮੈਂ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਹ ਸਦਨ ਵਿਚ ਐਸ਼ੋਰੈਂਸ ਦੇ ਦੇਣ ਕਿ ਇਸ ਦੀ ਆਪਣੇ ਤੌਰ ਤੇ ਇਨਕੁਆਇਰੀ ਕਰਵਾ ਕੇ ਇਸ ਕਤਲ ਦੀ ਰਿਪੋਰਟ ਜ਼ਰੂਰ ਹਾਊਸ ਵਿਚ ਲੈ ਆਉਣ। ਮੇਰੀ ਇੰਨੀ ਗੁਜ਼ਾਰਿਸ਼ ਜ਼ਰੂਰ ਹੈ ਕਿਉਂਕਿ ਅਜਿਹੇ ਵਾਕਿਆਤ ਜਿਹੜੇ ਹੁੰਦੇ ਹਨ, ਉਨ੍ਹਾਂ ਕਾਰਨ ਅਨਰੈਸਟ ਜ਼ਰੂਰ ਫੈਲਦਾ ਹੈ, ਤਨਾਅ ਕ੍ਰੀਏਟ ਹੁੰਦਾ ਹੈ ਔਰ ਇਹ ਸਾਰਾ ਕੁਝ ਪੁਲਿਸ ਦੀ ਸ਼ਹਿ ਦੇ ਨਾਲ ਹੁੰਦਾ ਹੈ। ਬਹੁਤ-ਬਹੁਤ ਧੰਨਵਾਦ ਜੀ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਹਾਊਸ ਦਾ ਧਿਆਨ ਇੱਕ ਅਹਿਮ ਮਸਲੇ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਪਿਛਲੇ ਦਿਨੀਂ ਡਬਲਿਊ.ਐਚ.ਓ. ਦੀਆਂ ਦੋ ਰਿਪੋਰਟਾਂ ਆਈਆਂ ਹਨ ਜਿਹੜੀਆਂ ਕਿ ਪੰਜਾਬ ਵਿਚ ਸ਼ਰਾਬ ਅਤੇ ਨਸ਼ਿਆਂ ਦੇ ਰੁਝਾਨ ਨਾਲ ਤਾਅਲੁੱਕ ਰਖਦੀਆਂ ਹਨ। ਇਹ ਬੜੀਆਂ ਇੰਪਾਰਟੈਂਟ ਰਿਪੋਰਟਸ ਹਨ। ਇਹ ਗੱਲ ਵਰਲਡ ਹੈਲਥ ਆਰਗੇਨਾਈਜ਼ੇਸ਼ਨ ਵੱਲੋਂ ਹਾਈਲਾਈਟ ਹੋਈ ਹੈ। ਵਰਲਡ ਹੈਲਥ ਆਰਗੇਨਾਈਜ਼ੇਸ਼ਨ ਨੇ ਕਿਹਾ ਹੈ ਕਿ ਜਿਹੜਾ ਪੰਜਾਬ ਦਾ ਨੌਜਵਾਨ ਸੀ, ਜਿਹੜਾ ਜਿਸਮਾਨੀ ਤੌਰ ਤੇ ਕਾਫੀ ਫਿਟ ਸੀ ਔਰ ਜਿਸ ਦੀ ਹਿੰਦੁਸਤਾਨ ਵਿਚ ਬੜੀ ਮਾੜੀ ਇਮੇਜ ਸੀ, ਉਸ ਪੰਜਾਬ ਦੇ ਨੌਜਵਾਨਾਂ ਦੇ ਵੀਰਜ/ਸਪਰਮਜ਼ ਵਿਚ 50 ਫੀਸਦੀ ਕਮੀ ਆਈ ਹੈ ਜਿਸ ਦਾ ਕਾਰਨ ਵੱਖ-ਵੱਖ ਤਰ੍ਹਾਂ ਦੇ ਨਸ਼ੀਲੇ ਪਦਾਰਥ ਹਨ। ਇਸ ਦੇ ਪ੍ਰਮੁੱਖ ਕਾਰਨ ਸਮੈਕ, ਭੁੱਕੀ, ਡੋਡੇ ਔਰ ਸ਼ਰਾਬ ਹਨ। ਏਸੇ ਤਰ੍ਹਾਂ ਹੀ ਇਕ ਰਿਪੋਰਟ ਰੈੱਡ ਕਰਾਸ ਨੇ ਦਿੱਤੀ ਹੈ, ਜਿਹੜੀ ਕਿ ਬੜੀ ਇੰਪਾਰਟੈਂਟ ਐਨ.ਜੀ.ਓ. ਹੈ, ਉਹ ਰਿਪੋਰਟ, ਸਪੀਕਰ ਸਾਹਿਬ, ਤੁਹਾਡੇ ਜ਼ਿਲ੍ਹੇ ਨਾਲ ਸਬੰਧਤ ਹੈ। ਉਸਦੇ ਵਿਚ ਪਾਇਆ ਗਿਆ ਹੈ ਕਿ 64% ਨੌਜਵਾਨ ਜਿਹੜੇ ਗੁਰਦਾਸਪੁਰ ਦੇ ਹਨ ਉਹ ਡਰੱਗ ਐਡਿਕਟ ਹਨ। ਮੈਂ ਹਾਊਸ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਜਿਹੜੀਆਂ ਤਾਂ ਨਾਨ ਪ੍ਰੈਸਕਰਾਈਬਡ ਡਰੱਗਜ਼ ਹਨ

ਉਨ੍ਹਾਂ ਦਾ ਤਾਂ ਮਾਫੀਆ ਹੈ, ਉਨ੍ਹਾਂ ਦੇ ਅੱਡੇ ਥਾਂ-ਥਾਂ ਤੇ ਹਨ। ਇਹ ਸਬਜੈਕਟ ਲਾਅ ਐਂਡ ਆਰਡਰ ਤਹਿਤ ਆਉਂਦਾ ਹੈ। ਸਰਕਾਰ ਨੂੰ ਉਸ ਤੇ ਬੜੀ ਸਖਤੀ ਨਾਲ ਕੰਟਰੋਲ ਕਰਨਾ ਚਾਹੀਦਾ ਹੈ। ਪਿੰਡਾਂ ਵਿਚ ਤੁਸੀਂ ਜਾਓ ਤਾਂ ਤੁਹਾਨੂੰ ਨਜ਼ਰ ਆ ਜਾਵੇਗਾ ਕਿ ਇਹ ਜਿਹੜੇ 20 ਮੁੰਡੇ ਫਿਰਦੇ ਹਨ, ਇਹ ਸਮੈਕੀਏ ਹਨ। ਪਰ ਜਿਹੜੀ ਗੱਲ ਅਸੀਂ ਕੰਟਰੋਲ ਕਰ ਸਕਦੇ ਹਾਂ, ਜਿਹੜੀ well within our rights ਹੈ, ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ, ਕਹਿਣਾ ਚਾਹੁੰਦਾ ਹਾਂ ਕਿ ਸੰਗਰੂਰ ਵਿਚ ਇੱਕ ਲਹਿਰ ਉਠੀ ਹੈ, 72 ਪੰਚਾਇਤਾਂ ਨੇ ਲਿਖਤੀ ਰੀਪਰਜ਼ੈਂਟੇਸ਼ਨ ਭੇਜ ਕੇ ਐਕਸਾਈਜ਼ ਐਂਡ ਟੈਕਸੇਸ਼ਨ ਕਮਿਸ਼ਨਰ ਤੋਂ ਮੰਗ ਕੀਤੀ ਹੈ ਕਿ ਸਾਡੇ ਪਿੰਡਾਂ ਵਿਚ ਸ਼ਰਾਬ ਦੇ ਠੇਕੇ ਨਾ ਖੋਲ੍ਹੇ ਜਾਣ ਔਰ ਇਹ ਪੰਚਾਇਤੀ ਰਾਜ ਐਕਟ ਦੇ ਸੈਕਸ਼ਨ 40 ਅਧੀਨ ਉਨ੍ਹਾਂ ਦੇ ਅਧਿਕਾਰ ਵਿਚ ਵੀ ਆਉਂਦਾ ਹੈ। ਜਦੋਂ ਉਨ੍ਹਾਂ ਨੇ ਇਹ ਲਿਖ ਕੇ ਭੇਜਿਆ ਤਾਂ ਬੜੀਆਂ ਮੀਟਿੰਗਾਂ ਹੋਈਆਂ। ਸੰਗਰੂਰ ਵਿਚ ਬਨਾਸਰ ਬਾਗ ਹੈ, ਉੱਥੇ ਪਿੰਡਾਂ ਦੇ ਲੋਕ ਆਏ, ਸੈਕਸ਼ਨ 40 ਦਾ ਪੈਰ੍ਹਾ 2 ਹੈ। ਐਕਸਾਈਜ਼ ਵਾਲੇ ਕਹਿੰਦੇ ਹਨ ਕਿ ਜਿਹੜੇ ਪਿੰਡ ਵਿਚ ਸਮੱਗਲਿੰਗ ਦਾ ਕੋਈ ਇੰਸੀਡੈਂਟ ਹੋਵੇਗਾ ਉਸ ਪਿੰਡ ਵਿਚ ਅਸੀਂ ਧੱਕੇ ਨਾਲ ਵੈਂਡ ਖੋਲ੍ਹਣਾ ਹੀ ਖੋਲ੍ਹਣਾ ਹੈ। ਪਿੰਡਾਂ ਵਾਲੇ ਧੱਕੇ ਖਾਂਦੇ ਫਿਰਦੇ ਹਨ। ਧਾਰਮਿਕ ਤੌਰ ਤੇ ਗੁਰਦੁਆਰਿਆਂ ਦੇ ਪ੍ਰਧਾਨ ਔਰ ਪਿੰਡਾਂ ਦੇ ਸਰਪੰਚ ਚਾਹੁੰਦੇ ਹਨ ਕਿ ਠੇਕੇ ਨਾ ਖੋਲ੍ਹੇ ਜਾਣ। ਮੈਂ ਤੁਹਾਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਮਹਿਕਮਾ, ਠੀਕ ਹੈ ਕਿ ਪੰਜਾਬ ਨੂੰ ਆਮਦਨੀ ਹੋਣੀ ਚਾਹੀਦੀ ਹੈ ਪਰ not by drugging our people. There are other sources from where Chief Minister Sahib ਆਪਾਂ ਆਮਦਨ ਕਮਾ ਸਕਦੇ ਹਾਂ। ਲੂਪਹੋਲਜ਼ ਹਨ ਜਿਵੇਂ ਮਾਈਨਿੰਗ ਦਾ ਮਸਲਾ ਉਠਿਆ ਸੀ। ਜੇ ਤੁਸੀਂ ਮਾਈਨਿੰਗ ਦੇ ਕੰਮ ਦੀ ਟਰਾਂਸਪੇਰੈਂਟ ਓਪਨ ਆਕਸ਼ਨ ਕਰਾ ਦਿਉ ਤਾਂ ਇਸ ਨਾਲ ਵੀ ਸਟੇਟ ਦੀ ਆਮਦਨੀ ਵਿਚ ਕਾਫੀ ਵਾਧਾ ਹੋ ਸਕਦਾ ਹੈ। ਜਦੋਂ ਰੇਤਾ ਅਤੇ ਬਜਰੀ ਦੇ ਠੇਕੇ ਹੋਏ ਸੀ ਤਾਂ ਇੱਧਰੋਂ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਵੀ ਹਿੱਸੇ ਵੰਡੇ ਜਾਂਦੇ ਸੀ, ਉਹੀ ਪਾਲਿਸੀ ਤੁਹਾਡੀ ਵੀ ਹੈ ਅਤੇ ਹੋ ਸਕਦਾ ਹੈ ਕਿ ਅਗਲੀ ਵਾਰੀ ਵੀ ਕਿਤੇ ਇਹੀ ਪਾਲਿਸੀ ਨਾ ਹੋਵੇ। ਜੇ ਓਪਨ ਆਕਸ਼ਨ ਹੋ ਜਾਵੇ ਤਾਂ ਸਰਕਾਰ ਬਹੁਤ ਆਮਦਨੀ ਇਨਕਰੀਜ਼ ਕਰ ਸਕਦੀ ਹੈ। ਜਿਹੜਾ ਇਹ ਪੈਰ੍ਹਾ 2 ਹੈ ਇਸ ਨੂੰ ਪੰਚਾਇਤਾਂ ਦੇ ਹੱਕ ਵਿਚ ਕਰਾ ਦਿਉ। ਜਿਹੜੀ ਪੰਚਾਇਤ ਨਹੀਂ ਚਾਹੁੰਦੀ ਉੱਥੇ ਸ਼ਰਾਬ ਦੇ ਠੇਕੇ ਨਾ ਖੋਲ੍ਹਣ ਦਿਉ ਤੇ ਜਿਹੜੀ ਪੰਚਾਇਤ ਚਾਹੁੰਦੀ ਹੈ ਉੱਥੇ ਭਾਵੇਂ ਬੇਸ਼ੱਕ ਖੋਲ੍ਹ ਦਿਉ। ਇਸ ਨਾਲ ਕਿਸੇ ਨੂੰ ਕੀ ਇਤਰਾਜ਼ ਹੋ ਸਕਦਾ ਹੈ। ਇਕ ਹੋਰ ਗੱਲ ਇਹ ਹੈ ਕਿ ਸਵੇਰੇ 6.00 ਵਜੇ ਠੇਕੇ ਖੋਲ੍ਹ ਦਿੱਤੇ ਜਾਂਦੇ ਹਨ ਅਤੇ ਇਹ ਰਾਤ ਦੇ 12.00 ਵਜੇ ਤੱਕ ਖੁੱਲ੍ਹੇ ਰਹਿੰਦੇ ਹਨ। ਜੇਕਰ ਇਸ ਦੀ ਕੋਈ ਟਾਈਮਿੰਗ ਫਿਕਸ ਕਰ ਦਿਉ ਤਾਂ ਇਸ ਨਾਲ ਠੀਕ ਹੈ ਕਿ ਥੋਹੜੀ ਜਿਹੀ ਆਮਦਨੀ ਜ਼ਰੂਰ ਘਟੇਗੀ। ਮੇਰਾ ਖਿਆਲ ਹੈ ਕਿ ਦਿੱਲੀ ਵੀ ਜ਼ਰੂਰ ਕੋਈ ਟਾਈਮਿੰਗ ਹੈ। ਉੱਥੇ 11.00 ਵਜੇ ਤੋਂ ਲੈ ਕੇ 7.00 ਜਾਂ 8.00 ਵਜੇ ਤੱਕ ਠੇਕੇ ਖੁਲ੍ਹਦੇ ਹਨ। ਇਸ ਨਾਲ ਬਹੁਤ ਸਾਰੇ ਗਰੀਬ ਮਜ਼ਦੂਰ ਤਾਂ ਵਿਚਾਰੇ ਇਸੇ ਕਰਕੇ ਹੀ ਰਹਿ ਜਾਂਦੇ ਹਨ ਕਿ ਚਲੋ ਛੱਡੋ, ਹੁਣ ਤਾਂ ਦੁਕਾਨ ਵੀ ਬੰਦ ਹੋ

[ ਸਰਦਾਰ ਸੁਖਪਾਲ ਸਿੰਘ ਖਹਿਰਾ ]

ਗਈ ਹੋਵੇਗੀ, ਆਪਣੇ ਘਰ ਨੂੰ ਚਲੀਏ। ਬਹੁਤ ਸਾਰੇ ਲੋਕ ਇਸ ਲਈ ਰਹਿ ਜਾਂਦੇ ਹਨ ਕਿ ਹੁਣ ਦੂਰ ਜਾਣਾ ਪੈਣਾ ਹੈ, ਇਸ ਨੂੰ ਛੱਡੋ। ਜਿਹੜੀ ਇਨਟੇਕ ਆਫ ਅਲਕੋਹਲ ਹੈ, ਜਿਹੜੇ ਆਪਣੇ ਨੌਜਵਾਨ ਹਨ, ਜਿਹੜੀਆਂ ਇਹ ਚਿੰਤਾਜਨਕ ਰਿਪੋਰਟਾਂ ਆ ਰਹੀਆਂ ਹਨ, ਇਸ ਤੇ ਜ਼ਰੂਰ ਤੁਸੀਂ ਗੌਰ ਕਰਨਾ ਪਲੀਜ਼। ਮੈਨੂੰ ਪਤਾ ਹੈ ਕਿ ਹੋਰ ਵੀ ਮਸਲੇ ਬਹੁਤ ਇੰਪਾਰਟੈਂਟ ਹਨ।

(ਇਸ ਸਮੇਂ ਸਰਦਾਰ ਬਿਕਰਮ ਸਿੰਘ ਮਜੀਠੀਆ ਆਪਣੀ ਸੀਟ ਤੇ ਬੋਲਣ ਲਈ ਖੜ੍ਹੇ ਸਨ।)

**ਮਾਨਯੋਗ ਸਪੀਕਰ :** ਇਸ ਗੱਲ ਦਾ ਜਵਾਬ ਤੁਸੀਂ ਦੇਣਾ ਹੈ?

**ਸਰਦਾਰ ਬਿਕਰਮ ਸਿੰਘ ਮਜੀਠੀਆ :** ਨਹੀਂ ਜੀ, ਮੈਂ ਵੀ ਜ਼ੀਰੋ ਆਵਰ ਵਿਚ ਗੱਲ ਕਰਨੀ ਹੈ।

**ਮਾਨਯੋਗ ਸਪੀਕਰ :** ਤੁਸੀਂ ਥੋੜ੍ਹਾ ਜਿਹਾ ਰੁਕੋ। ਬੈਠੋ। ਜਾਖੜ ਸਾਹਿਬ, ਬੋਲੋ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਪੀਕਰ ਸਾਹਿਬ, ਸਾਡੇ ਏਰੀਏ ਦੇ ਨਾਲ ਰਾਜਸਥਾਨ ਦਾ ਬਾਰਡਰ ਲਗਦਾ ਹੈ। ਉੱਥੇ ਸ਼ਰਾਬ ਦੇ ਠੇਕੇ ਹਨ। ਇਸ ਸਮੱਸਿਆ ਦਾ ਹੱਲ ਦੇਖਣ ਲਈ, ਮੈਂ ਉਨ੍ਹਾਂ ਦੇ ਐਕਸਾਈਜ਼ ਡਿਪਾਰਟਮੈਂਟ ਤੋਂ ਚੈਕ ਕੀਤਾ ਹੈ, just to check the unnecessary inflow of liquor, ਕਿ ਤੁਹਾਨੂੰ ਕਿੰਨਾ ਕੁ ਰੈਵੀਨਿਊ ਰਾਜਸਥਾਨ ਦੇ ਠੇਕਿਆਂ ਤੋਂ ਆਉਂਦਾ ਹੈ। It is below Rs. 90 crores per year. ਤੁਸੀਂ ਰਾਜਸਥਾਨ ਦੇ ਸੀ.ਐਮ. ਨਾਲ ਗੱਲ ਕਰਕੇ ਸਾਡੇ ਇਹ ਕੋਹੜ ਤਾਂ ਛੁਡਾਓ ਜੀ। ਸੀ.ਐਮ. ਸਾਹਿਬ ਦੇ ਆਪਣੇ ਨੋਟਿਸ ਵਿਚ ਹੋਏਗਾ ਕਿ ਗੰਗਾ ਨਗਰ ਬੈਰੀਅਰ ਤੋਂ ਲੈ ਕੇ ਅਬੋਹਰ ਸ਼ਹਿਰ ਤੱਕ 30 ਕਿਲੋਮੀਟਰ ਦੇ ਏਰੀਏ ਵਿਚ 4 ਤੋਂ 6 ਥਾਂ ਤੇ ਪੁਲਿਸ ਵਾਲੇ ਨਾਕੇ ਲਾਈ ਬੈਠੇ ਹਨ ਜੀ। ਉਹ ਇਸ ਕਰਕੇ ਕਿ ਪੋਸਤ ਵਾਲੇ ਉਤਾਰ ਲਏ ਉਸ ਨਾਲ ਸੈਟਿੰਗ ਕਰਕੇ ਕੁਝ ਨਾ ਕੁਝ ਲੈ ਕੇ ਉਨ੍ਹਾਂ ਨੂੰ ਤੋਰ ਦਿੰਦੇ ਹਨ। ਸਾਡੇ ਸਾਰੇ ਇਲਾਕੇ ਦੇ ਪਿੰਡ ਰਾਜਸਥਾਨ ਦੇ ਨਾਲ-ਨਾਲ ਲਗਦੇ ਹਨ, ਲੋਕੀਂ ਉੱਥੋਂ ਪੋਸਤ ਲੈ ਕੇ ਆਉਂਦੇ ਹਨ। Chief Minister can make an end to this problem. ਉੱਥੇ ਉਨ੍ਹਾਂ ਨੇ ਇਸ ਵਾਸਤੇ ਪਰਮਿੱਟ ਬਣਾ ਰੱਖੇ ਹਨ। ਨਹੀਂ ਤਾਂ ਫੇਰ ਸਾਡੇ ਇਲਾਕੇ ਦੇ ਪਿੰਡਾਂ ਵਾਲਿਆਂ ਨੂੰ ਵੀ ਪਰਮਿੱਟ ਦੇ ਦਿਉ ਤਾਂ ਕਿ ਉਨ੍ਹਾਂ ਦੀ ਪੁਲਿਸ ਵਾਲਿਆਂ ਤੋਂ ਐਕਸਪਲਾਇਟੇਸ਼ਨ ਤਾਂ ਖਤਮ ਹੋ ਜਾਵੇ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਸਪੀਕਰ ਸਾਹਿਬ, ਵੈਸੇ ਤਾਂ ਮੇਰੀ ਤੇ ਖਹਿਰਾ ਸਾਹਿਬ ਦੀ ਰਗ ਕਿਤੇ ਮਿਲਦੀ ਨਹੀਂ। ਮਗਰ ਮੈਂ ਇਨ੍ਹਾਂ ਦੀ ਇਸ ਗੱਲ ਨਾਲ ਬਿਲਕੁਲ ਸਹਿਮਤ ਹਾਂ ਕਿ ਕਈ ਵਾਰੀ ਅਸੀਂ ਵੀ ਪਿੰਡਾਂ ਵਿਚ ਸਵੇਰੇ-ਸਵੇਰੇ ਦੇਖਦੇ ਹਾਂ ਕਿ ਪਿੰਡਾਂ ਵਿਚ ਜਿਹੜੇ ਠੇਕੇ ਖੁਲ੍ਹਦੇ ਹਨ ਉਨ੍ਹਾਂ ਦਾ ਖੁਲ੍ਹਣ ਦਾ ਅਤੇ ਬੰਦ ਹੋਣ ਦਾ ਜੋ ਟਾਈਮ

ਹੈ, ਉਸ ਨੂੰ ਜ਼ਰੂਰ ਸਖਤੀ ਨਾਲ ਲਾਗੂ ਕਰਵਾਇਆ ਜਾਵੇ। ਇਹ ਬੜੀ ਵਾਜ਼ਿਬ ਅਤੇ ਵਧੀਆ ਗੱਲ ਇਨ੍ਹਾਂ ਨੇ ਕੀਤੀ ਹੈ। ਇਸ ਤੇ ਜ਼ਰੂਰ ਗੌਰ ਕੀਤਾ ਜਾਣਾ ਚਾਹੀਦਾ ਹੈ ਅਤੇ ਜਿਹੜੀਆਂ ਪੰਚਾਇਤਾਂ ਇਹ ਠੇਕੇ ਨਹੀਂ ਚਾਹੁੰਦੀਆਂ ਸੁਭਾਵਿਕ ਹੈ ਕਿ ਉਸ ਗੱਲ ਤੇ ਵੀ ਜ਼ਰੂਰ ਧਿਆਨ ਦਿੱਤਾ ਜਾਣਾ ਚਾਹੀਦਾ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਇਕ ਬਹੁਤ ਹੀ ਅਹਿਮ ਮਸਲੇ ਤੇ ਅੱਜ ਹਾਊਸ ਵਿਚ ਵਾਰ-ਵਾਰ ਗੱਲ ਹੋਈ। ਮੁੱਖ ਮੰਤਰੀ ਸਾਹਿਬ ਕਹਿ ਰਹੇ ਸੀ ਕਿ ਅਸੀਂ ਮੁਲਾਜ਼ਮਾਂ ਦਾ ਬੜਾ ਖਿਆਲ ਰੱਖਦੇ ਹਾਂ। ਆਹ ਘੰਟਾ ਪਹਿਲਾਂ ਹੀ ਪੀ.ਡਬਲਯੂ.ਡੀ. ਤਾਲਮੇਲ ਸੰਘਰਸ਼ ਕਮੇਟੀ, ਜਿਹੜੇ ਕਰਮਚਾਰੀ ਵਿਚਾਰੇ ਪੱਕੇ ਕੰਮਾਂ ਤੇ ਪਿਛਲੇ 25 ਸਾਲਾਂ ਤੋਂ ਕੱਚੇ ਲੱਗੇ ਹੋਏ ਹਨ, ਉਨ੍ਹਾਂ ਤੇ ਪੁਲਿਸ ਨੇ ਡਾਂਗਾਂ ਮਾਰ-ਮਾਰ ਕੇ ਉਨ੍ਹਾਂ ਦਾ ਬੁਰਾ ਹਾਲ ਕਰ ਦਿੱਤਾ ਹੈ। 25-30 ਬੰਦੇ ਤਾਂ ਹਸਪਤਾਲ ਚਲੇ ਗਏ ਹਨ। ਉਨ੍ਹਾਂ ਨੂੰ ਬੁਲਾ ਕੇ ਉਨ੍ਹਾਂ ਨਾਲ ਗੱਲ ਕਰ ਲਓ। ਉਨ੍ਹਾਂ ਨੂੰ ਰੋਜ਼-ਰੋਜ਼ ਕੁਟਦੇ ਹੋ। ਉਨ੍ਹਾਂ ਦਾ ਬਹੁਤ ਬੁਰਾ ਹਾਲ ਹੈ। ਉਹ ਰੋਈ ਜਾਂਦੇ ਹਨ। ਉਹ ਮੇਰੇ ਫਲੈਟ ਤੇ ਆਏ ਖੜ੍ਹੇ ਹਨ। ਇਸ ਬਾਰੇ ਮੁੱਖ ਮੰਤਰੀ ਸਾਹਿਬ ਜ਼ਰੂਰ ਹਾਊਸ ਵਿਚ ਬਿਆਨ ਦੇਣ ਅਤੇ ਉਨ੍ਹਾਂ ਦੀ ਨੌਕਰੀ ਪੱਕੀ ਕਰ ਦਿਉ।

**ਮਾਨਯੋਗ ਸਪੀਕਰ :** ਹਾਂ ਜੀ। ਹੁਣ ਏਜੰਡੇ ਦੀ ਅਗਲੀ ਆਈਟਮ ਲੈਂਦੇ ਹਾਂ। ਹੁਣ ਧਿਆਨ ਦਿਵਾਉ ਨੋਟਿਸ।

## CALL ATTENTION NOTICE UNDER RULE 66

(ਕ੍ਰਮ ਨੰ: 24)

**ਸਰਦਾਰ ਚਰਨਜੀਤ ਸਿੰਘ ਚੰਨੀ :** ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਅਤਿ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ ਅਰਥਾਤ ਪਿਛਲੇ ਦਿਨਾਂ ਵਿਚ ਪੰਜਾਬ ਵਿਚ ਕੋਹਰਾ, ਬਾਰਸ਼ ਅਤੇ ਗੜੇ ਪੈਣ ਕਾਰਨ ਫਸਲਾਂ ਦਾ ਨੁਕਸਾਨ ਹੋਇਆ ਹੈ ਜਿਸ ਕਾਰਨ ਪੰਜਾਬ ਅਤੇ ਖਾਸ ਤੌਰ ਤੇ ਚਮਕੌਰ ਸਾਹਿਬ ਤਹਿਸੀਲ ਦੇ ਕਿਸਾਨਾਂ ਵਿਚ ਮਾਯੂਸੀ ਪਾਈ ਜਾ ਰਹੀ ਹੈ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿਚ ਬਿਆਨ ਦੇਣ ਦੀ ਖੇਚਲ ਕਰਨ।

**ਮਾਲ ਤੇ ਮੁੜ ਵਸੇਬਾ ਅਤੇ ਸੰਕਟ ਪ੍ਰਬੰਧ ਮੰਤਰੀ (ਸਰਦਾਰ ਅਜੀਤ ਸਿੰਘ ਕੋਹਾੜ) :** ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਰਕਾਰ ਇਸ ਪਾਸੇ ਵਿਸ਼ੇਸ਼ ਧਿਆਨ ਦੇ ਰਹੀ ਹੈ। ਇਸ ਸਬੰਧੀ ਸਰਕਾਰ ਵੱਲੋਂ ਸਬੰਧਤ ਡਿਪਟੀ ਕਮਿਸ਼ਨਰਾਂ ਕੋਲੋਂ ਸਪੈਸ਼ਲ ਗਿਰਦਾਵਰੀ ਕਰਵਾਈ ਗਈ ਹੈ ਜਿਸ ਦੇ ਮੁਤਾਬਿਕ ਪਿਛਲੇ ਦਿਨਾਂ ਵਿਚ ਕੋਹਰਾ, ਬਾਰਸ਼, ਗੜੇ ਪੈਣ

[ ਮਾਲ ਤੇ ਮੁੜ ਵਸੇਬਾ ਅਤੇ ਸੰਕਟ ਪ੍ਰਬੰਧ ਮੰਤਰੀ ]

ਕਾਰਨ ਰਾਜ ਦੇ 9 ਜ਼ਿਲ੍ਹਿਆਂ ਵਿਚ ਅੰਦਾਜ਼ਾ ਕੋਈ 34,121 ਏਕੜ ਰਕਬੇ ਵਿਚ ਫਸਲਾਂ ਦਾ ਨੁਕਸਾਨ ਹੋਇਆ ਸੀ। ਪਰ ਜ਼ਿਲ੍ਹਾ ਰੋਪੜ ਦੀ ਸਬ-ਡਵੀਜ਼ਨ ਚਮਕੌਰ ਸਾਹਿਬ ਇਸ ਕਰਾਈਟੇਰੀਏ ਵਿਚ ਨਹੀਂ ਆਉਂਦੀ ਕਿਉਂਜੋ ਜਿੱਥੇ ਨੁਕਸਾਨ 26% ਤੋਂ ਘੱਟ ਹੋਇਆ ਹੋਵੇ, ਉਹ ਇਸ ਪਾਲਿਸੀ ਵਿਚ ਨਹੀਂ ਆਉਂਦਾ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੰਤਰੀ ਜੀ ਨੇ ਜੋ ਜਵਾਬ ਦਿੱਤਾ ਹੈ। ਮੈਨੂੰ ਇਸ ਗੱਲ ਦਾ ਬੜਾ ਅਫਸੋਸ ਹੈ ਕਿ ਕਿਸਾਨਾਂ ਦਾ ਮਸਲਾ ਹੋਵੇ, ਕਿਸਾਨ ਕੋਲ ਆਪਣੇ ਖੇਤ ਤੋਂ ਇਲਾਵਾ ਹੋਰ ਕੋਈ ਰੁਜ਼ਗਾਰ ਦਾ ਸਾਧਨ ਨਾ ਹੋਵੇ ਕਿਉਂਕਿ ਇੱਕ ਕਿਸਾਨ ਦਾ ਜਿਹੜਾ ਕਾਰੋਬਾਰ ਹੈ, ਉਹ ਖੁੱਲ੍ਹੇ ਆਸਮਾਨ ਥੱਲੇ ਹੁੰਦਾ ਹੈ। ਪ੍ਰਮਾਤਮਾ ਦੀ ਮਰਜ਼ੀ ਹੈ, ਜੇਕਰ ਗੜੇ ਪੈ ਗਏ, ਜ਼ਿਆਦਾ ਬਾਰਸ਼ ਪੈ ਗਈ, ਘੱਟ ਬਾਰਸ਼ ਪੈ ਗਈ ਤਾਂ ਉਹ ਤਾਂ ਵਿਚਾਰਾ ਮਰ ਗਿਆ। ਪਰ ਸਾਡੇ ਮਾਨਯੋਗ ਮੰਤਰੀ ਜੀ ਇਸ ਨੂੰ 26% ਦਾ ਕਰਾਈਟੇਰੀਆ ਲੈ ਕੇ ਦੇਖ ਰਹੇ ਹਨ। ਪਿਛਲੇ ਦਿਨੀਂ ਜਦੋਂ ਗੜੇ ਪੈ ਰਹੇ ਸਨ ਤਾਂ ਮੈਂ ਵੀ ਉਸ ਟਾਈਮ ਉਨ੍ਹਾਂ ਪਿੰਡਾਂ ਵਿਚ ਘੁੰਮਿਆ ਹਾਂ। ਸਾਡੇ ਮੋਰਿੰਡੇ ਦੇ ਇਲਾਕੇ ਵਿਚ ਕਜੌਲੀ ਤੇ ਹੋਰ ਪਿੰਡਾਂ ਵਿਚ ਕਿਸਾਨ ਆਪਣੇ ਟਰੈਕਟਰਾਂ ਵਿਚ ਗੜੇ ਭਰ ਕੇ ਲੈ ਕੇ ਗਏ। ਉੱਥੇ ਇਸ ਤਰ੍ਹਾਂ ਗੜੇ ਪਏ ਜਿਸ ਤਰ੍ਹਾਂ ਕਿ ਭਾਰੀ ਬਰਫ ਪਈ ਹੁੰਦੀ ਹੈ। ਉਹ ਗੜੇ ਟ੍ਰੈਕਟਰਾਂ ਵਿਚ ਭਰ ਕੇ ਡੀ.ਸੀ. ਸਾਹਿਬ ਦੇ ਦਫਤਰ ਲੈ ਕੇ ਗਏ ਕਿ ਇੰਨੇ ਗੜੇ ਸਾਡੇ ਖੇਤਾਂ ਵਿਚ ਪਏ ਹਨ। ਉਸ ਸਮੇਂ ਮੈਂ ਕਈ ਕਿਸਾਨਾਂ ਨੂੰ ਰੋਂਦਿਆਂ ਵੇਖਿਆ ਹੈ ਕਿਉਂਕਿ ਉਨ੍ਹਾਂ ਦੀਆਂ ਫਸਲਾਂ ਮਾਰੀਆਂ ਗਈਆਂ ਸਨ। ਮੈਂ ਹੈਰਾਨ ਹਾਂ ਕਿ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ, ਜਿਹੜੀ ਕਿ ਆਪਣੇ ਆਪ ਨੂੰ ਕਿਸਾਨਾਂ ਦੀ ਹਿਤੈਸ਼ੀ ਅਖਵਾਉਂਦੀ ਹੈ, ਉਸ ਦੇ ਮੰਤਰੀ ਜੀ ਇਹ ਬਿਆਨ ਦੇਣ ਕਿ ਜਿਨ੍ਹਾਂ ਦੀਆਂ ਫਸਲਾਂ ਦਾ ਨੁਕਸਾਨ ਹੋਇਆ ਹੈ, ਉਹ 26% ਦੇ ਕਰਾਈਟੇਰੀਏ ਵਿਚ ਨਹੀਂ ਆਉਂਦਾ। ਮੈਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ...

**ਮਾਨਯੋਗ ਸਪੀਕਰ :** ਹਾਂ ਜੀ, ਕੋਹਾੜ ਜੀ, ਦੱਸੋ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਂ ਇਕ ਗੱਲ ਹੋਰ ਪੁੱਛ ਲਵਾਂ ਕਿਉਂਕਿ ਇਕੋ ਸਪਲੀਮੈਂਟਰੀ ਹੀ ਪੁੱਛੀ ਜਾ ਸਕਦੀ ਹੈ।

**ਮਾਨਯੋਗ ਸਪੀਕਰ :** ਤੁਹਾਡੀ ਹੀ ਗੱਲ ਹੋ ਰਹੀ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਮੈਂ ਇਕ ਇਹ ਪੁੱਛਣਾ ਚਾਹੁੰਦਾ ਹਾਂ ਕਿ ਸਾਡੇ ਰੋਪੜ ਜ਼ਿਲ੍ਹੇ ਵਿਚ ਕਿੰਨੇ ਏਕੜ ਵਿਚ ਫਸਲਾਂ ਬਰਬਾਦ ਹੋਈਆਂ ਹਨ, ਇਹ ਕਿਹੜੀਆਂ-ਕਿਹੜੀਆਂ ਫਸਲਾਂ ਹਨ ਅਤੇ ਸਰਕਾਰ ਵੱਲੋਂ ਕੀ ਉਸ ਦਾ ਕੋਈ ਮੁਆਵਜ਼ਾ ਦਿੱਤਾ ਜਾ ਰਿਹਾ ਹੈ ਜਾਂ ਨਹੀਂ? ਕੀ ਤੁਸੀਂ ਕਿਸਾਨਾਂ ਨੂੰ ਰੋਂਦੇ ਹੀ ਛੱਡੋਗੇ ਜਾਂ ਉਨ੍ਹਾਂ ਵਾਸਤੇ ਕੁਝ ਕਰੋਗੇ ਵੀ?

**ਮੰਤਰੀ :** ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ

ਚਾਹੁੰਦਾ ਹਾਂ ਕਿ ਸਰਕਾਰ ਵੱਲੋਂ ਕੁਦਰਤੀ ਆਫਤਾਂ ਰਾਹਤ ਫੰਡ ਦੀ ਪਾਲਿਸੀ ਅਨੁਸਾਰ ਪ੍ਰਭਾਵਿਤ ਵਿਅਕਤੀਆਂ ਨੂੰ ਸਮੇਂ-ਸਮੇਂ ਲੋੜੀਂਦੀ ਸਹਾਇਤਾ ਦਿੱਤੀ ਜਾਂਦੀ ਹੈ। ਫਸਲਾਂ ਦੇ ਖਰਾਬੇ ਲਈ ਰਾਜ ਸਰਕਾਰ ਵੱਲੋਂ ਹੇਠ ਲਿਖੇ ਅਨੁਸਾਰ ਮੁਆਵਜ਼ਾ ਦਿੱਤਾ ਜਾਂਦਾ ਹੈ:-

ਜਿਥੇ ਨੁਕਸਾਨ 26% ਤੋਂ 50% ਤੱਕ ਹੋਇਆ ਹੋਵੇ 2000/- ਰੁਪਏ ਪ੍ਰਤੀ ਏਕੜ

ਜਿਥੇ ਨੁਕਸਾਨ 51% ਤੋਂ 75% ਤੱਕ ਹੋਇਆ ਹੋਵੇ 3000/- ਰੁਪਏ ਪ੍ਰਤੀ ਏਕੜ

ਜਿਥੇ ਨੁਕਸਾਨ 76% ਤੋਂ ਵੱਧ ਹੋਇਆ ਹੋਵੇ 5000/- ਰੁਪਏ ਪ੍ਰਤੀ ਏਕੜ

ਇਸ ਸਬੰਧ ਵਿਚ ਮੈਂ ਦੱਸਣਾ ਚਾਹੁੰਦਾ ਹਾਂ ਕਿ ਭਾਰਤ ਸਰਕਾਰ ਵੱਲੋਂ ਇਸ ਲਈ 1600/- ਰੁਪਏ ਆਉਂਦੇ ਹਨ। ਸਰਦਾਰ ਪ੍ਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ ਜੀ ਦੇ ਆਦੇਸ਼ਾਂ ਦੇ ਮੁਤਾਬਿਕ 3400/- ਰੁਪਿਆ ਸਾਡੀ ਸਰਕਾਰ ਵੱਲੋਂ ਦਿੱਤਾ ਜਾਂਦਾ ਹੈ, ਜਿਹੜਾ ਕਿ ਪਹਿਲਾਂ ਨਹੀਂ ਸੀ ਦਿੱਤਾ ਜਾਂਦਾ। ਇਸ ਕਰਕੇ ਇਹ ਕਰਾਈਟੇਰੀਆ ਰੱਖਿਆ ਹੋਇਆ ਹੈ, ਜਿਸ ਤਰ੍ਹਾਂ ਅਸੀਂ 9 ਜ਼ਿਲ੍ਹਿਆਂ ਵਿਚ ਦੇਣਾ ਹੈ। ਸੰਗਰੂਰ ਜ਼ਿਲ੍ਹੇ ਵਿਚ 5722 ਏਕੜ ਰਕਬੇ ਵਿਚ ਫਸਲ ਖਰਾਬ ਹੋਈ...

**ਮਾਨਯੋਗ ਸਪੀਕਰ :** ਤੁਸੀਂ ਇਕੱਲੇ ਰੋਪੜ ਦੀ ਗੱਲ ਕਰੋ।

**ਮੰਤਰੀ :** ਸਪੀਕਰ ਸਾਹਿਬ, ਇਥੇ 25% ਤੋਂ ਘੱਟ ਨੁਕਸਾਨ ਹੋਇਆ ਹੈ। ਇਸ ਲਈ ਮੁਆਵਜ਼ਾ ਜੇਕਰ 25% ਤੋਂ ਵੱਧ ਹੋਵੇ ਤਾਂ ਹੀ ਦਿੱਤਾ ਜਾ ਸਕਦਾ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਂ ਦੂਸਰਾ ਸਵਾਲ ਪੁੱਛਣਾ ਚਾਹੁੰਦਾ ਹਾਂ। ਮੈਂ ਦੋ ਸਵਾਲ ਤਾਂ ਪੁੱਛ ਹੀ ਸਕਦਾ ਹਾਂ ਜੀ।

**ਮਾਨਯੋਗ ਸਪੀਕਰ :** ਹਾਂ, ਪੁੱਛੋ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜੇ ਖੇਤ ਵਿਚ ਬਰਸੀਮ ਬੀਜੀ ਹੋਈ ਸੀ, ਉਹ ਖਤਮ ਹੋ ਗਈ ਅਤੇ ਉਥੇ ਕੁਝ ਰਿਹਾ ਹੀ ਨਹੀਂ। ਜਾਂ ਤਾਂ ਇਨ੍ਹਾਂ ਨੇ ਉਸ ਦਾ ਸਰਵੇ ਠੀਕ ਨਹੀਂ ਕਰਵਾਇਆ ਜਾਂ ਇਨ੍ਹਾਂ ਦੇ ਅਧਿਕਾਰੀ ਉਥੇ ਗਏ ਹੀ ਨਹੀਂ ਜਾਂ ਪਟਵਾਰੀਆਂ ਨੇ ਕਿਧਰੇ ਬੈਠ ਕੇ ਕਰ ਲਿਆ...

**ਮਾਨਯੋਗ ਸਪੀਕਰ :** ਗੱਲ ਇਹ ਹੈ ਕਿ ਉਨ੍ਹਾਂ ਨੇ ਰਿਪੋਰਟ ਦੇ ਆਧਾਰ ਤੇ ਦੱਸਿਆ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਕੀ ਮੰਤਰੀ ਜੀ ਉਨ੍ਹਾਂ ਦਾ ਦੁਬਾਰਾ ਸਰਵੇ ਕਰਵਾਉਣਗੇ? ਸਪੀਕਰ ਸਾਹਿਬ, ਪਿਛਲੇ ਸੀਜ਼ਨ ਵਿਚ ਕਣਕ ਨੂੰ ਅੱਗ ਲੱਗੀ ਸੀ ਤੇ 100 ਏਕੜ ਕਣਕ ਮੇਰੇ ਹਲਕੇ ਵਿਚ ਸੜੀ ਪਰ ਉਸ ਦਾ ਕਿਸਾਨਾਂ ਨੂੰ ਅੱਜ ਤੱਕ ਕੋਈ ਮੁਆਵਜ਼ਾ ਨਹੀਂ ਮਿਲਿਆ। ਪਿੰਡ ਦੁੰਮਣਾ ਵਿਚ ਇਕ ਕਿਸਾਨ ਪਰਿਵਾਰ ਉਤੇ ਬਿਜਲੀ ਦੀ ਤਾਰ ਡਿੱਗ

[ ਸਰਦਾਰ ਚਰਨਜੀਤ ਸਿੰਘ ਚੰਨੀ ]

ਪਈ ਜਿਸ ਕਾਰਨ ਉਸ ਦੀ ਮੱਝ ਮਰ ਗਈ, ਘਰਵਾਲੀ ਵੀ ਤੇ ਇਕ ਬੱਚਾ ਵੀ ਮਰ ਗਿਆ।

ਮਾਨਯੋਗ ਸਪੀਕਰ : ਇਨ੍ਹਾਂ ਗੱਲਾਂ ਦਾ ਤੁਹਾਡੇ ਸਵਾਲ ਨਾਲ ਕੋਈ ਤਾਅਲੁੱਕ ਨਹੀਂ ਹੈ। ਤੁਸੀਂ ਕੇਵਲ ਫਸਲ ਦੀ ਗੱਲ ਕਰੋ।

ਸਰਦਾਰ ਚਰਨਜੀਤ ਸਿੰਘ ਚੰਨੀ : ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਕੀ ਇਹ ਦੁਬਾਰਾ ਸਰਵੇ ਕਰਾਉਣਗੇ ਅਤੇ ਕਿਸਾਨਾਂ ਦਾ ਜੋ ਨੁਕਸਾਨ ਹੋਇਆ ਹੈ ਉਸ ਨੂੰ ਸਰਕਾਰ ਪੂਰਾ ਕਰੇਗੀ ਜਾਂ ਨਹੀਂ?

ਮੰਤਰੀ : ਸਪੀਕਰ ਸਾਹਿਬ, ਗਿਰਦਾਵਰੀ ਤਾਂ ਮੌਕੇ ਤੇ ਹੋ ਗਈ ਹੈ ਅਤੇ ਹੁਣ ਫਸਲਾਂ ਸਿਰੇ ਤੇ ਆ ਗਈਆਂ ਹਨ। ਹੁਣ ਮੁੜ ਕੇ ਗਿਰਦਾਵਰੀ ਤਾਂ ਨਹੀਂ ਹੋ ਸਕਦੀ। ਜੇ ਅਸੀਂ 9 ਜ਼ਿਲ੍ਹਿਆਂ ਵਿਚ ਰਾਹਤ ਦੇ ਰਹੇ ਹਾਂ ਤਾਂ ਦਸਵੇਂ ਵਿਚ ਵੀ ਦਿੱਤੀ ਜਾ ਸਕਦੀ ਸੀ।

ਮਾਨਯੋਗ ਸਪੀਕਰ : ਅਗਲੀ ਆਈਟਮ ਮੇਜ਼ ਤੇ ਰੱਖੇ ਜਾਣ ਵਾਲੇ ਕਾਗਜ਼ ਪੱਤਰ।

---

## PAPERS LAID ON THE TABLE OF THE HOUSE

ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ) : ਸ਼੍ਰੀਮਾਨ ਜੀ, ਮੈਂ -

i) ਪੰਜਾਬ ਪੰਚਾਇਤੀ ਰਾਜ (ਸੋਧਨਾ) ਆਰਡੀਨੈਂਸ, 2010 (2010 ਦਾ ਪੰਜਾਬ ਆਰਡੀਨੈਂਸ ਨੰ: 9); ਅਤੇ

ii) ਪੰਜਾਬ (ਸੰਸਥਾਵਾਂ ਅਤੇ ਹੋਰ ਇਮਾਰਤਾਂ) ਕਰ ਆਰਡੀਨੈਂਸ, 2010(2011 ਦਾ ਪੰਜਾਬ ਆਰਡੀਨੈਂਸ ਨੰ: 1), ਜਿਵੇਂ ਕਿ ਭਾਰਤ ਦੇ ਸੰਵਿਧਾਨ ਦੇ ਅਨੁਛੇਦ 213 (2) (ੳ) ਅਧੀਨ ਲੋੜੀਂਦਾ ਹੈ।

2 ਪੰਜਾਬ ਪਦਾਰਥ ਵਰਤੋਂ ਰੋਗ ਇਲਾਜ ਅਤੇ ਕੌਂਸਲਿੰਗ ਅਤੇ ਪੁਨਰਵਾਸ ਕੇਂਦਰ ਨਿਯਮਾਵਲੀ, 2011, ਜਿਵੇਂ ਕਿ ਨਾਰਕੋਟਿਕ ਡ੍ਰਗਸ ਅਤੇ ਸਾਇਕੋ ਟ੍ਰਾਪਿਕ ਪਦਾਰਥ ਐਕਟ, 1985 (1985 ਦਾ ਕੇਂਦਰੀ ਐਕਟ ਨੰ: 61) ਦੀ ਧਾਰਾ 78 (3) ਅਧੀਨ ਲੋੜੀਂਦਾ ਹੈ।

3 i) ਸਾਲ 2008-09 ਲਈ ਰਾਜ ਦੇ ਵਿੱਤ ਤੇ ਭਾਰਤ ਦੇ ਕੰਪਟ੍ਰੋਲਰ ਅਤੇ ਆਡੀਟਰ ਜਨਰਲ ਦੀ ਰਿਪੋਰਟ - ਪੰਜਾਬ ਸਰਕਾਰ;

ii) ਸਾਲ 2009-10 ਲਈ ਰਾਜ ਦੇ ਵਿੱਤ ਤੇ ਭਾਰਤ ਦੇ ਕੰਪਟ੍ਰੋਲਰ ਅਤੇ

ਆਡੀਟਰ ਜਨਰਲ ਦੀ ਰਿਪੋਰਟ - ਪੰਜਾਬ ਸਰਕਾਰ;

iii) ਸਾਲ 2009-10 ਲਈ ਭਾਰਤ ਦੇ ਕੰਪਟ੍ਰੋਲਰ ਅਤੇ ਆਡੀਟਰ ਜਨਰਲ ਦੀ ਰਿਪੋਰਟ (ਸਿਵਲ) - ਪੰਜਾਬ ਸਰਕਾਰ;

iv) ਸਾਲ 2009-10 ਲਈ ਭਾਰਤ ਦੇ ਕੰਪਟ੍ਰੋਲਰ ਅਤੇ ਆਡੀਟਰ ਜਨਰਲ ਦੀ ਰਿਪੋਰਟ (ਵਪਾਰਕ) - ਪੰਜਾਬ ਸਰਕਾਰ;

v) ਸਾਲ 2009-10 ਲਈ ਭਾਰਤ ਦੇ ਕੰਪਟ੍ਰੋਲਰ ਅਤੇ ਆਡੀਟਰ ਜਨਰਲ ਦੀ ਰਿਪੋਰਟ (ਮਾਲੀਆ ਪ੍ਰਾਪਤੀਆਂ) - ਪੰਜਾਬ ਸਰਕਾਰ;

vi) ਸਾਲ 2009-10 ਲਈ ਪੰਜਾਬ ਸਰਕਾਰ ਦੇ ਵਿੱਤੀ ਲੇਖੇ : (ਵਾਲਯੂਮ i ਅਤੇ ii); ਅਤੇ

vii) ਸਾਲ 2009-10 ਲਈ ਪੰਜਾਬ ਸਰਕਾਰ ਸਰਕਾਰ ਦੇ ਨਮਿੱਤਣ ਲੇਖੇ, ਜਿਵੇਂ ਕਿ ਭਾਰਤ ਦੇ ਸੰਵਿਧਾਨ ਦੇ ਅਨੁਛੇਦ 151(2) ਅਧੀਨ ਲੋੜੀਂਦਾ ਹੈ, ਸਦਨ ਦੀ ਮੇਜ਼ ਤੇ ਰੱਖਦਾ ਹਾਂ।

---

## PRESENTATION OF THE REPORTS OF THE COMMITTEE

**ਮਾਨਯੋਗ ਸਪੀਕਰ :** ਅਗਲੀ ਆਈਟਮ ਰਿਪੋਰਟਾਂ ਪੇਸ਼ ਕਰਨਾ। ਹਾਂ ਜੀ ਸ਼੍ਰੀ ਜਗਦੀਸ਼ ਸਾਹਨੀ ਜੀ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਰ, ਮੈਂ ਪੰਚਾਇਤੀ ਰਾਜ (ਸੋਧਨਾ) ਆਰਡੀਨੈਂਸ, 2010 ਦੇ ਬਾਰੇ ਨੋਟਿਸ ਦਿੱਤਾ ਹੋਇਆ ਹੈ ਜੀ। ਲੇਕਿਨ ਸਬੰਧਤ ਮਨਿਸਟਰ ਸਾਹਿਬ ਤਾਂ ਹੈ ਨਹੀਂ।

**ਮਾਨਯੋਗ ਸਪੀਕਰ :** ਜਦੋਂ ਬਿਲ ਆਵੇਗਾ ਉਦੋਂ ਡਿਸਪੋਜ਼ ਆਫ ਕੀਤਾ ਜਾਵੇਗਾ। ਹਾਂ ਜੀ, ਸਾਹਨੀ ਜੀ, ਰਿਪੋਰਟਾਂ ਪੇਸ਼ ਕਰੋ।

**ਮੈਂਬਰ, ਅਨੁਮਾਨ ਕਮੇਟੀ (ਸ਼੍ਰੀ ਜਗਦੀਸ਼ ਸਾਹਨੀ) :** ਸ਼੍ਰੀਮਾਨ ਜੀ, ਮੈਂ ਅਨੁਮਾਨ ਕਮੇਟੀ ਦੀਆਂ -

i) ਸਾਲ 2010-11 ਲਈ ਸਮਾਜਿਕ ਸੁਰੱਖਿਆ ਅਤੇ ਇਸਤਰੀਆਂ ਅਤੇ ਬੱਚਿਆਂ ਦੇ ਵਿਕਾਸ ਵਿਭਾਗ ਦੇ ਕੰਮਕਾਰ ਅਤੇ ਮੌਕੇ ਤੇ ਅਧਿਐਨ;

ii) ਸਾਲ 2010-11 ਲਈ ਰੱਖਿਆ ਸੇਵਾਵਾਂ ਭਲਾਈ (ਸੈਨਿਕ ਸਕੂਲ, ਕਪੂਰਥਲਾ) ਵਿਭਾਗ ਦੇ ਕੰਮਕਾਰ ਅਤੇ ਮੌਕੇ ਤੇ ਅਧਿਐਨ; ਅਤੇ

iii) ਸਾਲ 2010-11 ਲਈ ਗ੍ਰਹਿ ਮਾਮਲਿਆਂ ਅਤੇ ਨਿਆਂ ਵਿਭਾਗ ਦੇ

[ ਸ਼੍ਰੀ ਜਗਦੀਸ਼ ਸਾਹਨੀ ]

ਕੰਮਕਾਰ ਅਤੇ ਮੌਕੇ ਤੇ ਅਧਿਐਨ;

ਰਿਪੋਰਟਾਂ ਪੇਸ਼ ਕਰਦਾ ਹਾਂ

---

**OFFICIAL RESOLUTION RE:URGING THE CENTRAL GOVERNMENT TO WITHDRAW THE EXEMPTION OF EXCISE DUTY ON BRANDED APPARELS AND LEVY OF 1% EXCISE DUTY ON SEWING MACHINES, PARTS, EQUIPMENTS OF CYCLE AND SPORTS GOODS IN THE CENTRAL BUDGET FOR THE YEAR 2011-12 AND TO WITHDRAW THE PROPOSED EXCISE DUTY**

ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ) : ਸਪੀਕਰ ਸਾਹਿਬ, ਪਿਛਲੇ ਦਿਨੀਂ ਕੇਂਦਰ ਸਰਕਾਰ ਨੇ ਸਾਲ 2010-11 ਦਾ ਆਪਣਾ ਬਜਟ ਪੇਸ਼ ਕੀਤਾ ਹੈ। ਉਸ ਦੇ ਵਿਚ ਜਿਹੜੀ ਹੌਜ਼ਰੀ ਨੂੰ ਐਕਸਾਈਜ਼ ਡਿਊਟੀ ਐਗਜ਼ੰਪਸ਼ਨ ਸਾਲ 2004 ਵਿਚ ਦਿੱਤੀ ਗਈ ਸੀ, ਉਹ ਵਿਦਡਰਾਅ ਕਰ ਲਈ ਹੈ ਅਤੇ ਦੁਬਾਰਾ ਲਗਾ ਦਿੱਤੀ ਹੈ। ਇਸ ਦੇ ਨਾਲ ਜਿਹੜਾ ਹੌਜ਼ਰੀ ਦਾ ਉਦਯੋਗ ਹੈ, ਉਹ ਤਬਾਹ ਹੋ ਜਾਵੇਗਾ ਅਤੇ ਇਸੇ ਤਰ੍ਹਾਂ ਜਿਹੜੀ ਸੀਵਿੰਗ ਇੰਡਸਟਰੀ ਹੈ, ਸਾਈਕਲ ਇੰਡਸਟਰੀ ਹੈ ਅਤੇ ਸਪੋਰਟਸ ਇੰਡਸਟਰੀ ਹੈ, ਇਸ ਤੇ ਵੀ 1% ਐਕਸਾਈਜ਼ ਡਿਊਟੀ ਲਗਾਈ ਗਈ ਹੈ। ਮੈਂ ਤੁਹਾਡੇ ਦੁਆਰਾ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਸ ਲਈ ਆਪਾਂ ਇਕ ਮਤਾ ਲੈ ਕੇ ਆਈਏ ਅਤੇ ਕੇਂਦਰ ਸਰਕਾਰ ਨੂੰ ਬੇਨਤੀ ਕੀਤੀ ਜਾਵੇ ਕਿ ਜਿਹੜੀ ਹੌਜ਼ਰੀ ਨੂੰ ਐਕਸਾਈਜ਼ ਡਿਊਟੀ ਐਗਜੰਪਸ਼ਨ ਦਿੱਤੀ ਗਈ ਸੀ, ਉਹ ਚਾਲੂ ਰੱਖੀ ਜਾਵੇ ਅਤੇ 1% ਜਿਹੜੀ ਸੈਂਟਰਲ ਐਕਸਾਈਜ਼ ਡਿਊਟੀ ਲਗਾਈ ਹੈ, ਉਹ ਵਿਦਡਰਾਅ ਕੀਤੀ ਜਾਵੇ ਕਿਉਂਕਿ ਪੰਜਾਬ ਦੇ ਵਿਚ ਜਿਹੜਾ ਉਦਯੋਗ ਹੈ, ਕਿਉਂਕਿ ਇੱਥੇ ਉਦਯੋਗ ਉਦਮ ਸਦਕਾ ਲੱਗਿਆ ਹੋਇਆ ਹੈ ਅਤੇ ਰਾਅ ਮੈਟੀਰੀਅਲ ਇੱਥੇ ਅਵੇਲੇਬਲ ਨਹੀਂ ਹੈ, ਹੌਜ਼ਰੀ ਇੰਡਸਟਰੀ ਇੱਥੇ ਲੱਗੀ ਹੋਈ ਹੈ ਅਤੇ ਵੂਲ ਜਿਹੜੀ ਹੈ, ਉਹ ਬਾਹਰੋਂ ਆਉਂਦੀ ਹੈ, ਸਪੋਰਟਸ ਇੰਡਸਟਰੀ ਇੱਥੇ ਹੈ ਲੇਕਿਨ ਵਿੱਲੋ (Willow) ਬਾਹਰੋਂ ਆਉਂਦੀ ਹੈ। ਸੋ, ਮੈਂ ਮਤਾ ਲਿਆਉਣਾ ਚਾਹੁੰਦਾ ਹਾਂ।

ਸਪੀਕਰ ਸਾਹਿਬ, ਮੈਂ ਪ੍ਰਸਤਾਵ ਕਰਦਾ ਹਾਂ ਕਿ -

"ਇਹ ਸਦਨ ਕੇਂਦਰੀ ਬਜਟ 2011-12 ਹੇਠ ਬਰੈਂਡਿਡ ਐਪਰਲਜ਼ ਤੇ ਐਕਸਾਈਜ਼ ਡਿਊਟੀ ਦੀ ਛੋਟ ਨੂੰ ਵਾਪਸ ਲੈਣ ਅਤੇ ਸਿਲਾਈ ਮਸ਼ੀਨਾਂ, ਪੁਰਜ਼ੇ, ਸਾਈਕਲ ਅਤੇ ਖੇਡਾਂ ਦੇ ਸਮਾਨ ਦੇ ਉਦਯੋਗ ਤੇ 1% ਐਕਸਾਈਜ਼ ਡਿਊਟੀ ਲਗਾਏ ਜਾਣ ਨਾਲ ਮਾੜੇ ਅਸਰ ਨੂੰ ਗੰਭੀਰਤਾ ਨਾਲ ਵੇਖਦਾ ਹੈ ਅਤੇ ਇਕ ਮੱਤ ਨਾਲ ਭਾਰਤ ਸਰਕਾਰ

ਨੂੰ ਪੰਜਾਬ ਦੀਆਂ ਉਦਯੋਗਿਕ ਇਕਾਈਆਂ ਨੂੰ ਬਚਾਉਣ ਲਈ ਜੋ ਕਿ ਪਹਿਲਾਂ ਹੀ ਹਿਮਾਚਲ ਪ੍ਰਦੇਸ਼ ਅਤੇ ਜੰਮੂ ਅਤੇ ਕਸ਼ਮੀਰ ਦੇ ਗੁਆਂਢੀ ਰਾਜਾਂ ਦੀਆਂ ਉਦਯੋਗਿਕ ਇਕਾਈਆਂ ਨੂੰ ਟੈਕਸ ਸਹੂਲਤਾਂ ਦੇਣ ਕਾਰਨ ਮਾੜੀ ਸਥਿਤੀ ਵਿਚ ਹਨ, ਨੂੰ ਵਾਪਸ ਲੈਣ ਲਈ ਪੁਰਜ਼ੋਰ ਬੇਨਤੀ ਕਰਦਾ ਹੈ।"

**ਜੇਲ੍ਹਾਂ, ਸੈਰ ਸਪਾਟਾ ਤੇ ਸਭਿਆਚਾਰਕ ਮਾਮਲੇ ਅਤੇ ਛਪਾਈ ਤੇ ਲਿਖਣ ਸਮੱਗਰੀ ਮੰਤਰੀ (ਸਰਦਾਰ ਹੀਰਾ ਸਿੰਘ ਗਾਬੜੀਆ) :** ਸ਼੍ਰੀਮਾਨ ਜੀ, ਮੈਂ ਇਸ ਮਤੇ ਦੀ ਪ੍ਰੋੜਤਾ ਕਰਦਾ ਹਾਂ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ ਕਿ –

"ਇਹ ਸਦਨ ਕੇਂਦਰੀ ਬਜਟ 2011-12 ਹੇਠ ਬਰੈਂਡਿਡ ਐਪਰਲਜ਼ ਤੇ ਐਕਸਾਈਜ਼ ਡਿਊਟੀ ਦੀ ਛੋਟ ਨੂੰ ਵਾਪਸ ਲੈਣ ਅਤੇ ਸਿਲਾਈ ਮਸ਼ੀਨਾਂ, ਪੁਰਜ਼ੇ, ਸਾਈਕਲ ਅਤੇ ਖੇਡਾਂ ਦੇ ਸਮਾਨ ਦੇ ਉਦਯੋਗ ਤੇ 1% ਐਕਸਾਈਜ਼ ਡਿਊਟੀ ਲਗਾਏ ਜਾਣ ਨਾਲ ਮਾੜੇ ਅਸਰ ਨੂੰ ਗੰਭੀਰਤਾ ਨਾਲ ਵੇਖਦਾ ਹੈ ਅਤੇ ਇਕ ਮੱਤ ਨਾਲ ਭਾਰਤ ਸਰਕਾਰ ਨੂੰ ਪੰਜਾਬ ਦੀਆਂ ਉਦਯੋਗਿਕ ਇਕਾਈਆਂ ਨੂੰ ਬਚਾਉਣ ਲਈ ਜੋ ਕਿ ਪਹਿਲਾਂ ਹੀ ਹਿਮਾਚਲ ਪ੍ਰਦੇਸ਼ ਅਤੇ ਜੰਮੂ ਅਤੇ ਕਸ਼ਮੀਰ ਦੇ ਗੁਆਂਢੀ ਰਾਜਾਂ ਦੀਆਂ ਉਦਯੋਗਿਕ ਇਕਾਈਆਂ ਨੂੰ ਟੈਕਸ ਸਹੂਲਤਾਂ ਦੇਣ ਕਾਰਨ ਮਾੜੀ ਸਥਿਤੀ ਵਿਚ ਹਨ, ਨੂੰ ਵਾਪਸ ਲੈਣ ਲਈ ਪੁਰਜ਼ੋਰ ਬੇਨਤੀ ਕਰਦਾ ਹੈ।"

**ਮਾਨਯੋਗ ਸਪੀਕਰ :** ਪ੍ਰਸ਼ਨ ਹੈ ਕਿ –

"ਇਹ ਸਦਨ ਕੇਂਦਰੀ ਬਜਟ 2011-12 ਹੇਠ ਬਰੈਂਡਿਡ ਐਪਰਲਜ਼ ਤੇ ਐਕਸਾਈਜ਼ ਡਿਊਟੀ ਦੀ ਛੋਟ ਨੂੰ ਵਾਪਸ ਲੈਣ ਅਤੇ ਸਿਲਾਈ ਮਸ਼ੀਨਾਂ, ਪੁਰਜ਼ੇ, ਸਾਈਕਲ ਅਤੇ ਖੇਡਾਂ ਦੇ ਸਮਾਨ ਦੇ ਉਦਯੋਗ ਤੇ 1% ਐਕਸਾਈਜ਼ ਡਿਊਟੀ ਲਗਾਏ ਜਾਣ ਨਾਲ ਮਾੜੇ ਅਸਰ ਨੂੰ ਗੰਭੀਰਤਾ ਨਾਲ ਵੇਖਦਾ ਹੈ ਅਤੇ ਇਕ ਮੱਤ ਨਾਲ ਭਾਰਤ ਸਰਕਾਰ ਨੂੰ ਪੰਜਾਬ ਦੀਆਂ ਉਦਯੋਗਿਕ ਇਕਾਈਆਂ ਨੂੰ ਬਚਾਉਣ ਲਈ ਜੋ ਕਿ ਪਹਿਲਾਂ ਹੀ ਹਿਮਾਚਲ ਪ੍ਰਦੇਸ਼ ਅਤੇ ਜੰਮੂ ਅਤੇ ਕਸ਼ਮੀਰ ਦੇ ਗੁਆਂਢੀ ਰਾਜਾਂ ਦੀਆਂ ਉਦਯੋਗਿਕ ਇਕਾਈਆਂ ਨੂੰ ਟੈਕਸ ਸਹੂਲਤਾਂ ਦੇਣ ਕਾਰਨ ਮਾੜੀ ਸਥਿਤੀ ਵਿਚ ਹਨ, ਨੂੰ ਵਾਪਸ ਲੈਣ ਲਈ ਪੁਰਜ਼ੋਰ ਬੇਨਤੀ ਕਰਦਾ ਹੈ।"

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਅਸੀਂ ਵੀ ਇਸ ਦੀ ਸੁਪੋਰਟ ਕਰਦੇ ਹਾਂ, ਇਸ ਲਈ ਇਹ ਮਤਾ ਸਰਬ-ਸੰਮਤੀ ਨਾਲ ਪਾਸ ਕੀਤਾ ਜਾਵੇ।

*ਪ੍ਰਸਤਾਵ ਸਰਬ-ਸੰਮਤੀ ਨਾਲ ਪ੍ਰਵਾਨ ਹੋਇਆ।*

ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ : ਸਪੀਕਰ ਸਾਹਿਬ, ਮੈਂ ਕੁਝ ਐਡ ਕਰਨਾ ਚਾਹੁੰਦਾ ਹਾਂ। (ਵਿਘਨ)...

ਮਾਨਯੋਗ ਸਪੀਕਰ : ਚੰਨੀ ਜੀ, ਬੈਠ ਜਾਓ, ਮਤਾ ਸਰਬਸਮੰਤੀ ਨਾਲ ਪਾਸ ਹੋ ਗਿਆ ਹੈ। ਗੱਲ ਮੁੱਕ ਗਈ ਹੈ।

---

## FINANCIAL BUSINESS

ਮਾਨਯੋਗ ਸਪੀਕਰ : ਹੁਣ ਵਿੱਤ ਮੰਤਰੀ ਸਾਲ 2010-11 ਲਈ ਪੰਜਾਬ ਸਰਕਾਰ ਦੇ ਖਰਚਿਆਂ ਲਈ ਗ੍ਰਾਂਟਾਂ ਲਈ ਅਨੁਪੂਰਕ ਮੰਗਾਂ ਪੇਸ਼ ਕਰਨਗੇ।

### (i) PRESENTATION OF THE SUPPLEMENTARY DEMANDS FOR GRANTS FOR EXPENDITURE OF THE GOVERNMENT OF PUNJAB FOR THE YEAR 2010-11

ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ, ਚੌਕਸੀ ਤੇ ਨਿਆਂ ਮਾਮਲੇ ਮੰਤਰੀ (ਡਾਕਟਰ ਉਪਿੰਦਰਜੀਤ ਕੌਰ) : ਸ਼੍ਰੀਮਾਨ ਜੀ, ਮੈਂ ਸਾਲ 2010-11 ਲਈ ਪੰਜਾਬ ਸਰਕਾਰ ਦੇ ਖਰਿਚਆਂ ਲਈ ਗ੍ਰਾਂਟਾਂ ਲਈ ਅਨੁਪੂਰਕ ਮੰਗਾਂ ਪੇਸ਼ ਕਰਦੀ ਹਾਂ।

### (ii) PRESENTATION OF THE REPORT OF THE COMMITTEE ON ESTIMATES ON THE SUPPLEMENTARY DEMANDS FOR GRANTS FOR EXPENDITURE OF THE GOVERNMENT OF PUNJAB FOR THE YEAR 2010-11

ਮਾਨਯੋਗ ਸਪੀਕਰ : ਹੁਣ ਸ਼੍ਰੀ ਜਗਦੀਸ਼ ਸਾਹਨੀ, ਮੈਂਬਰ, ਅਨੁਮਾਨ ਕਮੇਟੀ ਸਾਲ 2010-11 ਲਈ ਪੰਜਾਬ ਸਰਕਾਰ ਦੇ ਖਰਚਿਆਂ ਲਈ ਗ੍ਰਾਂਟਾਂ ਲਈ ਅਨੁਪੂਰਕ ਮੰਗਾਂ ਤੇ ਅਨੁਮਾਨ ਕਮੇਟੀ ਦੀ ਰਿਪੋਰਟ ਪੇਸ਼ ਕਰਨਗੇ।

ਮੈਂਬਰ, ਅਨੁਮਾਨ ਕਮੇਟੀ (ਸ਼੍ਰੀ ਜਗਦੀਸ਼ ਸਾਹਨੀ) : ਸ਼੍ਰੀਮਾਨ ਜੀ, ਮੈਂ ਸਾਲ 2010-11 ਲਈ ਪੰਜਾਬ ਸਰਕਾਰ ਦੇ ਖਰਚਿਆਂ ਲਈ ਗ੍ਰਾਂਟਾਂ ਲਈ ਅਨੁਪੂਰਕ ਮੰਗਾਂ ਤੇ ਅਨੁਮਾਨ ਕਮੇਟੀ ਦੀ ਰਿਪੋਰਟ ਪੇਸ਼ ਕਰਦਾ ਹਾਂ।

### (iii) SUPPLEMENTARY DEMANDS FOR GRANTS FOR EXPENDITURE OF THE GOVERNMENT OF PUNJAB FOR THE YEAR 2010-11

## (1) DISCUSSION ON THE ESTIMATES OF THE EXPENDITURE CHARGED ON THE REVENUE OF THE STATE

ਮਾਨਯੋਗ ਸਪੀਕਰ : ਜੇਕਰ ਕੋਈ ਮੈਂਬਰ ਕਿਸੇ ਚਾਰਜਡ ਆਈਟਮ ਤੇ ਬਹਿਸ ਕਰਨਾ ਚਾਹੁੰਦਾ ਹੈ ਤਾਂ ਕਰ ਸਕਦਾ ਹੈ।

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।)

## (2) VOTING ON THE DEMANDS FOR SUPPLEMENTARY GRANTS

ਮਾਨਯੋਗ ਸਪੀਕਰ : ਅੱਜ ਦੀ ਕਾਰਜ ਸੂਚੀ ਵਿਚ ਸਦਨ ਦੀ ਬਹਿਸ ਅਤੇ ਵੋਟਿੰਗ ਲਈ ਕੁੱਲ 25 ਅਨੁਪੂਰਕ ਮੰਗਾਂ ਹਨ। ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਸਾਰੀਆਂ ਮੰਗਾਂ ਪੜ੍ਹੀਆਂ ਅਤੇ ਪ੍ਰਸਤਾਵ ਕੀਤੀਆਂ ਗਈਆਂ ਸਮਝੀਆਂ ਜਾਣ ਅਤੇ ਇਕੱਠੀਆਂ ਹੀ ਬਹਿਸ ਲਈ ਲੈ ਲਈਆਂ ਜਾਣ ?

(ਅਵਾਜ਼ਾਂ : ਹਾਂ ਜੀ, ਹਾਂ ਜੀ।)

ਮੰਗ ਨੰ: 1

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 1,76,83,22,000 ਰੁਪਏ ਅਤੇ ਪੂੰਜੀਗਤ ਲੇਖੇ ਤੇ 8,95,70,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2011 ਨੂੰ ਖਤਮ ਹੋਣ ਵਾਲੇ ਸਾਲ ਲਈ ਖੇਤੀਬਾੜੀ ਅਤੇ ਜੰਗਲਾਤ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 2

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 21,65,44,000 ਰੁਪਏ ਅਤੇ ਪੂੰਜੀਗਤ ਲੇਖੇ ਤੇ 9,73,04,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2011 ਨੂੰ ਖਤਮ ਹੋਣ ਵਾਲੇ ਸਾਲ ਲਈ ਪਸ਼ੂ ਪਾਲਣ ਅਤੇ ਮੱਛੀ ਪਾਲਣ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 3

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 14,15,54,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2011 ਨੂੰ ਖਤਮ ਹੋਣ ਵਾਲੇ ਸਾਲ ਲਈ ਸਹਿਕਾਰਤਾ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

[ ਮਾਨਯੋਗ ਸਪੀਕਰ ]

ਮੰਗ ਨੰ: 5

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 3,87,99,45,000 ਰੁਪਏ ਅਤੇ ਪੂੰਜੀਗਤ ਲੇਖੇ ਤੇ 35,97,32,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2011 ਨੂੰ ਖਤਮ ਹੋਣ ਵਾਲੇ ਸਾਲ ਲਈ ਸਿੱਖਿਆ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 6

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 2,34,99,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2011 ਨੂੰ ਖਤਮ ਹੋਣ ਵਾਲੇ ਸਾਲ ਲਈ ਚੋਣਾਂ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 7

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 44,91,07,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2011 ਨੂੰ ਖਤਮ ਹੋਣ ਵਾਲੇ ਸਾਲ ਲਈ ਆਬਕਾਰੀ ਅਤੇ ਕਰ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 8

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 46,12,74,000 ਰੁਪਏ ਅਤੇ ਪੂੰਜੀਗਤ ਲੇਖੇ ਤੇ 9,97,20,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2011 ਨੂੰ ਖਤਮ ਹੋਣ ਵਾਲੇ ਸਾਲ ਲਈ ਵਿੱਤ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 9

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 13,98,32,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2011 ਨੂੰ ਖਤਮ ਹੋਣ ਵਾਲੇ ਸਾਲ ਲਈ ਖੁਰਾਕ ਅਤੇ ਸਪਲਾਈਜ਼ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 10

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 11,22,94,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2011 ਨੂੰ ਖਤਮ ਹੋਣ ਵਾਲੇ ਸਾਲ ਲਈ ਆਮ ਪ੍ਰਸ਼ਾਸਨ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 11

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 51,14,99,000 ਰੁਪਏ ਤੋਂ ਵੱਧ

ਨਾ ਹੋਵੇ, 31 ਮਾਰਚ, 2011 ਨੂੰ ਖਤਮ ਹੋਣ ਵਾਲੇ ਸਾਲ ਲਈ ਸਿਹਤ ਅਤੇ ਪਰਿਵਾਰ ਭਲਾਈ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 12

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 3,53,89,88,000 ਰੁਪਏ ਅਤੇ ਪੂੰਜੀਗਤ ਲੇਖੇ ਤੇ 23,77,62,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2011 ਨੂੰ ਖਤਮ ਹੋਣ ਵਾਲੇ ਸਾਲ ਲਈ ਗ੍ਰਿਹਿ ਮਾਮਲੇ ਅਤੇ ਨਿਆਂ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 15

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 4,08,61,76,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,35,21,31,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2011 ਨੂੰ ਖਤਮ ਹੋਣ ਵਾਲੇ ਸਾਲ ਲਈ ਸਿੰਚਾਈ ਅਤੇ ਬਿਜਲੀ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 16

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 79,95,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2011 ਨੂੰ ਖਤਮ ਹੋਣ ਵਾਲੇ ਸਾਲ ਲਈ ਕਿਰਤ ਅਤੇ ਰੋਜ਼ਗਾਰ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 17

ਕਿ ਇਕ ਅਨੁਪੂਰਕ ਰਕਮ ਜੋ ਪੂੰਜੀਗਤ ਲੇਖੇ ਤੇ 4,36,03,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2011 ਨੂੰ ਖਤਮ ਹੋਣ ਵਾਲੇ ਸਾਲ ਲਈ ਸਥਾਨਕ ਸਰਕਾਰ, ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 18

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 2,06,23,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2011 ਨੂੰ ਖਤਮ ਹੋਣ ਵਾਲੇ ਸਾਲ ਲਈ ਕਰਮਚਾਰੀ ਵਰਗ ਅਤੇ ਪ੍ਰਬੰਧਕੀ ਸੁਧਾਰ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 19

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 5,64,68,000 ਰੁਪਏ ਅਤੇ

[ ਮਾਨਯੋਗ ਸਪੀਕਰ ]
ਪੂੰਜੀਗਤ ਲੇਖੇ ਤੇ 10,66,50,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2011 ਨੂੰ ਖਤਮ ਹੋਣ ਵਾਲੇ ਸਾਲ ਲਈ ਯੋਜਨਾਬੰਦੀ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 21

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 36,83,85,000 ਰੁਪਏ ਅਤੇ ਪੂੰਜੀਗਤ ਲੇਖੇ ਤੇ 2,51,63,05,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2011 ਨੂੰ ਖਤਮ ਹੋਣ ਵਾਲੇ ਸਾਲ ਲਈ ਲੋਕ ਨਿਰਮਾਣ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 22

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 42,60,17,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2011 ਨੂੰ ਖਤਮ ਹੋਣ ਵਾਲੇ ਸਾਲ ਲਈ ਮਾਲ ਅਤੇ ਪੁਨਰਵਾਸ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 23

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 1,18,46,05,000 ਰੁਪਏ ਅਤੇ ਪੂੰਜੀਗਤ ਲੇਖੇ ਤੇ 3,12,64,25,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2011 ਨੂੰ ਖਤਮ ਹੋਣ ਵਾਲੇ ਸਾਲ ਲਈ ਦਿਹਾਤੀ ਵਿਕਾਸ ਅਤੇ ਪੰਚਾਇਤਾਂ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 24

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 52,70,00,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2011 ਨੂੰ ਖਤਮ ਹੋਣ ਵਾਲੇ ਸਾਲ ਲਈ ਸਾਇੰਸ ਤਕਨਾਲੋਜੀ ਅਤੇ ਵਾਤਾਵਰਣ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 25

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 51,05,70,000 ਰੁਪਏ ਅਤੇ ਪੂੰਜੀਗਤ ਲੇਖੇ ਤੇ 72,04,92,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2011 ਨੂੰ ਖਤਮ ਹੋਣ ਵਾਲੇ ਸਾਲ ਲਈ ਸਮਾਜਿਕ ਅਤੇ ਇਸਤਰੀਆਂ ਦੀ ਭਲਾਈ ਅਤੇ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 26

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 8,06,50,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2011 ਨੂੰ ਖਤਮ ਹੋਣ ਵਾਲੇ ਸਾਲ ਲਈ ਰਾਜ ਵਿਧਾਨ ਮੰਡਲ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 28

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 37,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2011 ਨੂੰ ਖਤਮ ਹੋਣ ਵਾਲੇ ਸਾਲ ਲਈ ਸੈਰ ਸਪਾਟਾ ਅਤੇ ਸਭਿਆਚਾਰਕ ਮਾਮਲੇ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 29

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 18,65,26,000 ਰੁਪਏ ਅਤੇ ਪੂੰਜੀਗਤ ਲੇਖੇ ਤੇ 31,81,02,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2011 ਨੂੰ ਖਤਮ ਹੋਣ ਵਾਲੇ ਸਾਲ ਲਈ ਟ੍ਰਾਂਸਪੋਰਟ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 30

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 2,46,73,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2011 ਨੂੰ ਖਤਮ ਹੋਣ ਵਾਲੇ ਸਾਲ ਲਈ ਚੌਕਸੀ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਮੇਰੀ ਬੇਨਤੀ ਹੈ ਕਿ ਸਾਨੂੰ ਹੁਣੇ ਹੀ ਰਿਪੋਰਟਾਂ ਮਿਲੀਆਂ ਹਨ। ਇਸ ਦੇ ਨਾਲ ਕੋਈ ਡਿਟੇਲ ਨਹੀਂ ਹੈ ਕਿ ਕੀ ਕਰਨਾ ਹੈ ਤੇ ਕੀ ਨਹੀਂ ਕਰਨਾ। ਹੁਣ ਜਿਵੇਂ ਕਾਲੀਆ ਸਾਹਿਬ ਨੇ ਮਤਾ ਪੇਸ਼ ਕੀਤਾ ਹੈ, ਅਸੀਂ ਪੰਜਾਬ ਦੀ ਬਿਹਤਰੀ ਲਈ ਇਸ ਤੇ ਸਹਿਮਤੀ ਦਿੱਤੀ ਹੈ। ਇਹ ਜੋ ਰਿਪੋਰਟਾਂ ਹਨ, ਕੀ ਮੰਗਿਆ ਹੈ, ਕੀ ਖਰਚਾ ਕੀਤਾ ਹੈ, ਇਸ ਬਾਰੇ ਸਾਨੂੰ ਕੁਝ ਨਹੀਂ ਪਤਾ। ਜੇ ਘੱਟੋ-ਘੱਟ ਇਹ ਕੱਲ੍ਹ ਸ਼ਾਮ ਨੂੰ ਹੀ ਮਿਲ ਜਾਂਦੀਆਂ ਤਾਂ ਅਸੀਂ ਪੜ੍ਹ ਲੈਂਦੇ। ਬਿਨ੍ਹਾਂ ਪੜ੍ਹੇ ਹੁਣ ਅਸੀਂ ਕੀ ਸਹਿਮਤੀ ਦੇਵਾਂਗੇ?

**ਮਾਨਯੋਗ ਸਪੀਕਰ :** ਸਵਾਲ ਜਿਹੜਾ ਹੈ, ਇਹ ਪਾਸ ਕਰਨ ਵਾਲੀਆਂ ਹਨ। ਇਹ ਪਹਿਲਾਂ ਆ ਚੁੱਕੀਆਂ ਹਨ ਤੇ ਇਨ੍ਹਾਂ ਤੇ ਬਹਿਸ ਹੋ ਚੁੱਕੀ ਹੈ। ਇਹ ਸਪਲੀਮੈਂਟਰੀ ਡਿਮਾਂਡਜ਼ ਹਨ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਸਾਨੂੰ ਵੀ ਪਤਾ ਹੈ ਕਿ ਇਹ ਸਪਲੀਮੈਂਟਰੀ ਡਿਮਾਂਡਜ਼ ਹਨ, ਬਜਟ ਆਉਣ ਤੋਂ ਪਹਿਲਾਂ ਦੀਆਂ ਹਨ। ਜਿਹੜਾ ਖਰਚ ਕਰ ਚੁੱਕੇ ਹਨ ਜਾਂ ਬਜਟ ਤੋਂ ਪਹਿਲਾਂ ਕਰ ਰਹੇ ਹਨ, ਇਹ ਉਸ ਬਾਰੇ ਹੈ ਪਰ ਇਹ ਤਾਂ ਪਤਾ ਹੋਵੇ ਕਿ ਕਿਸ-ਕਿਸ ਕੰਮ ਲਈ ਪੈਸਾ ਖਰਚਿਆ ਜਾ ਰਿਹਾ ਹੈ। ਇਹ ਤਾਂ ਪਾਸ ਕਰਵਾਉਣਾ ਹੈ।

**ਮਾਨਯੋਗ ਸਪੀਕਰ :** ਇਹ ਤਾਂ ਇੱਥੇ ਹੀ ਸਾਰਾ ਕੁਝ ਪਾਸ ਕੀਤਾ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਜੇ ਪਹਿਲਾਂ ਹੀ ਪਾਸ ਕੀਤਾ ਹੈ ਤੇ ਫਿਰ ਇੱਥੇ ਹੁਣ ਕਿਉਂ ਲਿਆਂਦੀਆਂ ਹਨ?

**ਮਾਨਯੋਗ ਸਪੀਕਰ :** ਆਪਾਂ ਨੇ ਹੀ ਬੀ.ਏ.ਸੀ. ਵਿਚ ਫੈਸਲਾ ਕੀਤਾ ਸੀ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਪੈਸਾ ਕਿੱਥੇ-ਕਿੱਥੇ ਲਗਾਇਆ ਹੈ, ਕਿੰਨਾ-ਕਿੰਨਾ ਲਗਾਇਆ ਗਿਆ ਹੈ, ਇਸ ਤੋਂ ਕੁਝ ਪਤਾ ਨਹੀਂ ਲਗਦਾ, ਕਿਉਂਕਿ ਕੋਈ ਡਿਟੇਲ ਨਾਲ ਨਹੀਂ ਹੈ।

**ਮਾਨਯੋਗ ਸਪੀਕਰ :** ਇਹ ਐਸਟੀਮੇਟ ਕਮੇਟੀ ਵਿਚ ਆ ਚੁੱਕਾ ਹੈ। ਉਨ੍ਹਾਂ ਨੇ ਇਸ ਬਾਰੇ ਮੀਟਿੰਗ ਵਿਚ ਡਿਸਕਸ਼ਨ ਕੀਤੀ ਹੋਵੇਗੀ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਉਹ ਗੱਲ ਵੱਖਰੀ ਹੈ। ਹੁਣ ਹਾਊਸ ਦੇ ਮੈਂਬਰਾਂ ਤੋਂ ਪਾਸ ਕਰਵਾਉਣਾ ਹੈ।

**ਸਰਦਾਰ ਰਿਪਜੀਤ ਸਿੰਘ ਬਰਾੜ :** ਸਪੀਕਰ ਸਾਹਿਬ, ਇਕ ਦਿਨ ਲਈ ਸੈਸ਼ਨ ਵਧਾ ਦਿਓ।

**ਮਾਨਯੋਗ ਸਪੀਕਰ :** ਉਹ ਨਹੀਂ ਵਧਾ ਸਕਦੇ। ਐਸਟੀਮੇਟ ਕਮੇਟੀ ਨੇ ਬਹਿ ਕੇ ਇਸ ਤੇ ਸਾਰਾ ਵਿਚਾਰ ਕੀਤਾ ਹੈ। ਇਸ ਦੇ ਵਿਚ ਹੁਣ ਕਿਹੜੀ ਗੱਲ ਹੈ ਜਿਹੜੀ ਆਪਾਂ ਨੇ ਹੁਣ ਕਰਨੀ ਹੈ?

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਅਸੀਂ ਤੁਹਾਡਾ ਸਤਿਕਾਰ ਕਰਦੇ ਹਾਂ। ਗੱਲ ਤਾਂ ਇਹ ਹੈ ਕਿ ਅਸੀਂ ਪਾਸ ਕਰਦੇ ਹਾਂ, ਕਈ ਵਾਰੀ ਪਾਸ ਕਰਨ ਤੋਂ ਬਾਅਦ ਕੇਸ ਲੰਮਾ ਹੁੰਦਾ ਹੈ, ਕੁਝ ਹੋਰ ਹੁੰਦਾ ਹੈ ਅਤੇ ਕੁਝ ਖਰਚੇ ਰਹਿ ਜਾਂਦੇ ਹਨ ਤਾਂ ਹੀ ਆਪਾਂ ਨੂੰ ਸਪਲੀਮੈਂਟਰੀਜ਼ ਵੱਖਰੀਆਂ ਕਰਨੀਆਂ ਪੈਂਦੀਆਂ ਹਨ। ਨਹੀਂ ਤਾਂ ਬਜਟ ਦੇ ਨਾਲ ਪਹਿਲਾਂ ਪਾਸ ਹੋ ਜਾਂਦਾ ਹੈ ਅਤੇ ਖਰਚ ਹੋ ਜਾਂਦਾ ਹੈ ਲੇਕਿਨ ਅਸੀਂ ਤੁਹਾਡਾ ਸਤਿਕਾਰ ਕਰਦੇ ਹਾਂ, ਜਿਵੇਂ ਤੁਸੀਂ ਕਹਿੰਦੇ ਹੋ ਕਰ ਲੈਂਦੇ ਹਾਂ।

**ਮਾਨਯੋਗ ਸਪੀਕਰ :** ਹੁਣ ਆਪਾਂ ਇਸ ਨੂੰ ਪਾਸ ਕਰੀਏ।

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਮੰਗ ਨੰ: 1

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 1,76,83,22,000 ਰੁਪਏ ਅਤੇ ਪੂੰਜੀਗਤ ਲੇਖੇ ਤੇ 8,95,70,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2011 ਨੂੰ ਖਤਮ ਹੋਣ ਵਾਲੇ ਸਾਲ ਲਈ ਖੇਤੀਬਾੜੀ ਅਤੇ ਜੰਗਲਾਤ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 2

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 21,65,44,000 ਰੁਪਏ ਅਤੇ ਪੂੰਜੀਗਤ ਲੇਖੇ ਤੇ 9,73,04,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2011 ਨੂੰ ਖਤਮ ਹੋਣ ਵਾਲੇ ਸਾਲ ਲਈ ਪਸ਼ੂ ਪਾਲਣ ਅਤੇ ਮੱਛੀ ਪਾਲਣ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 3

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 14,15,54,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2011 ਨੂੰ ਖਤਮ ਹੋਣ ਵਾਲੇ ਸਾਲ ਲਈ ਸਹਿਕਾਰਤਾ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 5

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 3,87,99,45,000 ਰੁਪਏ ਅਤੇ ਪੂੰਜੀਗਤ ਲੇਖੇ ਤੇ 35,97,32,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2011 ਨੂੰ ਖਤਮ ਹੋਣ ਵਾਲੇ ਸਾਲ ਲਈ ਸਿੱਖਿਆ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 6

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 2,34,99,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2011 ਨੂੰ ਖਤਮ ਹੋਣ ਵਾਲੇ ਸਾਲ ਲਈ ਚੋਣਾਂ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 7

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 44,91,07,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2011 ਨੂੰ ਖਤਮ ਹੋਣ ਵਾਲੇ ਸਾਲ ਲਈ ਆਬਕਾਰੀ ਅਤੇ ਕਰ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

[ ਮਾਨਯੋਗ ਸਪੀਕਰ ]

ਮੰਗ ਨੰ: 8

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 46,12,74,000 ਰੁਪਏ ਅਤੇ ਪੂੰਜੀਗਤ ਲੇਖੇ ਤੇ 9,97,20,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2011 ਨੂੰ ਖਤਮ ਹੋਣ ਵਾਲੇ ਸਾਲ ਲਈ ਵਿੱਤ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 9

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 13,98,32,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2011 ਨੂੰ ਖਤਮ ਹੋਣ ਵਾਲੇ ਸਾਲ ਲਈ ਖੁਰਾਕ ਅਤੇ ਸਪਲਾਈਜ਼ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 10

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 11,22,94,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2011 ਨੂੰ ਖਤਮ ਹੋਣ ਵਾਲੇ ਸਾਲ ਲਈ ਆਮ ਪ੍ਰਸ਼ਾਸਨ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 11

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 51,14,99,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2011 ਨੂੰ ਖਤਮ ਹੋਣ ਵਾਲੇ ਸਾਲ ਲਈ ਸਿਹਤ ਅਤੇ ਪਰਿਵਾਰ ਭਲਾਈ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 12

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 3,53,89,88,000 ਰੁਪਏ ਅਤੇ ਪੂੰਜੀਗਤ ਲੇਖੇ ਤੇ 23,77,62,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2011 ਨੂੰ ਖਤਮ ਹੋਣ ਵਾਲੇ ਸਾਲ ਲਈ ਗ੍ਰਿਹ ਮਾਮਲੇ ਅਤੇ ਨਿਆਂ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 15

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 4,08,61,76,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,35,21,31,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2011 ਨੂੰ ਖਤਮ ਹੋਣ ਵਾਲੇ ਸਾਲ ਲਈ ਸਿੰਚਾਈ ਅਤੇ ਬਿਜਲੀ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 16

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 79,95,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2011 ਨੂੰ ਖਤਮ ਹੋਣ ਵਾਲੇ ਸਾਲ ਲਈ ਕਿਰਤ ਅਤੇ ਰੋਜ਼ਗਾਰ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 17

ਕਿ ਇਕ ਅਨੁਪੂਰਕ ਰਕਮ ਜੋ ਪੂੰਜੀਗਤ ਲੇਖੇ ਤੇ 4,36,03,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2011 ਨੂੰ ਖਤਮ ਹੋਣ ਵਾਲੇ ਸਾਲ ਲਈ ਸਥਾਨਕ ਸਰਕਾਰ, ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 18

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 2,06,23,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2011 ਨੂੰ ਖਤਮ ਹੋਣ ਵਾਲੇ ਸਾਲ ਲਈ ਕਰਮਚਾਰੀ ਵਰਗ ਅਤੇ ਪ੍ਰਬੰਧਕੀ ਸੁਧਾਰ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 19

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 5,64,68,000 ਰੁਪਏ ਅਤੇ ਪੂੰਜੀਗਤ ਲੇਖੇ ਤੇ 10,66,50,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2011 ਨੂੰ ਖਤਮ ਹੋਣ ਵਾਲੇ ਸਾਲ ਲਈ ਯੋਜਨਾਬੰਦੀ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 21

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 36,83,85,000 ਰੁਪਏ ਅਤੇ ਪੂੰਜੀਗਤ ਲੇਖੇ ਤੇ 2,51,63,05,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2011 ਨੂੰ ਖਤਮ ਹੋਣ ਵਾਲੇ ਸਾਲ ਲਈ ਲੋਕ ਨਿਰਮਾਣ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 22

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 42,60,17,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2011 ਨੂੰ ਖਤਮ ਹੋਣ ਵਾਲੇ ਸਾਲ ਲਈ ਮਾਲ ਅਤੇ ਪੁਨਰਵਾਸ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

[ ਮਾਨਯੋਗ ਸਪੀਕਰ ]

ਮੰਗ ਨੰ: 23

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 1,18,46,05,000 ਰੁਪਏ ਅਤੇ ਪੂੰਜੀਗਤ ਲੇਖੇ ਤੇ 3,12,64,25,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2011 ਨੂੰ ਖਤਮ ਹੋਣ ਵਾਲੇ ਸਾਲ ਲਈ ਦਿਹਾਤੀ ਵਿਕਾਸ ਅਤੇ ਪੰਚਾਇਤਾਂ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 24

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 52,70,00,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2011 ਨੂੰ ਖਤਮ ਹੋਣ ਵਾਲੇ ਸਾਲ ਲਈ ਸਾਇੰਸ ਤਕਨਾਲੋਜੀ ਅਤੇ ਵਾਤਾਵਰਣ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 25

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 51,05,70,000 ਰੁਪਏ ਅਤੇ ਪੂੰਜੀਗਤ ਲੇਖੇ ਤੇ 72,04,92,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2011 ਨੂੰ ਖਤਮ ਹੋਣ ਵਾਲੇ ਸਾਲ ਲਈ ਸਮਾਜਿਕ ਅਤੇ ਇਸਤਰੀਆਂ ਦੀ ਭਲਾਈ ਅਤੇ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 26

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 8,06,50,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2011 ਨੂੰ ਖਤਮ ਹੋਣ ਵਾਲੇ ਸਾਲ ਲਈ ਰਾਜ ਵਿਧਾਨ ਮੰਡਲ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 28

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 37,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2011 ਨੂੰ ਖਤਮ ਹੋਣ ਵਾਲੇ ਸਾਲ ਲਈ ਸੈਰ ਸਪਾਟਾ ਅਤੇ ਸਭਿਆਚਾਰਕ ਮਾਮਲੇ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 29

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 18,65,26,000 ਰੁਪਏ ਅਤੇ

ਪੂੰਜੀਗਤ ਲੇਖੇ ਤੇ 31,81,02,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2011 ਨੂੰ ਖਤਮ ਹੋਣ ਵਾਲੇ ਸਾਲ ਲਈ ਟ੍ਰਾਂਸਪੋਰਟ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 30

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 2,46,73,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2011 ਨੂੰ ਖਤਮ ਹੋਣ ਵਾਲੇ ਸਾਲ ਲਈ ਚੌਕਸੀ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

---

**(iv) THE PUNJAB APPROPRIATION BILL, 2011**

ਮਾਨਯੋਗ ਸਪੀਕਰ : ਹੁਣ ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ, ਚੌਕਸੀ ਤੇ ਨਿਆਂ ਮਾਮਲੇ ਮੰਤਰੀ ਪੰਜਾਬ ਨਮਿੱਤਣ ਬਿਲ, 2011 ਪੇਸ਼ ਕਰਨਗੇ।

ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂ ਕਰਨ, ਚੌਕਸੀ ਤੇ ਨਿਆਂ ਮਾਮਲੇ ਮੰਤਰੀ (ਡਾਕਟਰ ਉਪਿੰਦਰਜੀਤ ਕੌਰ) : ਮਾਨਯੋਗ ਸਪੀਕਰ ਸਾਹਿਬ, ਮੈਂ ਪੰਜਾਬ ਨਮਿੱਤਣ ਬਿਲ, 2011 ਪੇਸ਼ ਕਰਦੀ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦੀ ਹਾਂ -

ਕਿ ਪੰਜਾਬ ਨਮਿੱਤਣ ਬਿਲ, 2011 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ -

ਕਿ ਪੰਜਾਬ ਨਮਿੱਤਣ ਬਿਲ, 2011 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਵੀ ਮੈਂਬਰ ਬੋਲਣ ਲਈ ਖੜ੍ਹਾ ਨਹੀਂ ਹੋਇਆ।)

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਪੰਜਾਬ ਨਮਿੱਤਣ ਬਿਲ, 2011 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

ਮਾਨਯੋਗ ਸਪੀਕਰ : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

ਕਲਾਜ਼ਾਂ 2 ਅਤੇ 3

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਅਤੇ 3 ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

ਸ਼ਡਿਊਲ

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਸ਼ਡਿਊਲ ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

ਕਲਾਜ਼ 1

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਕਲਾਜ਼ 1 ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

ਸਿਰਲੇਖ

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

ਮਾਨਯੋਗ ਸਪੀਕਰ : ਮੰਤਰੀ ਜੀ ਬਿਲ ਪਾਸ ਕਰਨ ਲਈ ਪ੍ਰਸਤਾਵ ਪੇਸ਼ ਕਰਨ।

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ, ਚੌਕਸੀ ਤੇ ਨਿਆਂ ਮਾਮਲੇ ਮੰਤਰੀ (ਡਾਕਟਰ ਉਪਿੰਦਰਜੀਤ ਕੌਰ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦੀ ਹਾਂ-

ਕਿ ਪੰਜਾਬ ਨਮਿੱਤਣ ਬਿਲ, 2011 ਪਾਸ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ -

ਕਿ ਪੰਜਾਬ ਨਮਿੱਤਣ ਬਿਲ, 2011 ਪਾਸ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਪੰਜਾਬ ਨਮਿੱਤਣ ਬਿਲ, 2011 ਪਾਸ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ :** ਹੁਣ ਸਦਨ ਸੋਮਵਾਰ, ਮਿਤੀ 14 ਮਾਰਚ, 2011 ਦੇ 11.00 ਵਜੇ ਸਵੇਰ ਤੱਕ ਸਥਗਿਤ ਹੁੰਦਾ ਹੈ।

---

*4.59 ਵਜੇ ਬਾਅਦ ਦੁਪਹਿਰ (*ਇਸ ਉਪਰੰਤ ਸਦਨ ਸੋਮਵਾਰ, ਮਿਤੀ 14 ਮਾਰਚ, 2011 ਦੇ 11.00 ਵਜੇ ਸਵੇਰ ਤੱਕ ਸਥਗਿਤ ਹੋ ਗਿਆ।)

---

ਸ਼ਾਮਲਾਟ ਜ਼ਮੀਨ ਦੇ ਕਾਬਜ਼ਕਾਰਾਂ ਦੇ ਬੈਨਾਮਿਆਂ ਉਤੇ ਰੋਕ

*1893. ਸਰਦਾਰ ਮੱਖਣ ਸਿੰਘ, ਐਮ.ਐਲ.ਏ.:- ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਰਾਜ ਸਰਕਾਰ ਦੁਆਰਾ ਸ਼ਾਮਲਾਟ ਜ਼ਮੀਨਾਂ ਦੇ ਕਾਬਜ਼ਕਾਰਾਂ ਦੁਆਰਾ ਬੈਨਾਮੇ (ਸੇਲ-ਡੀਡ) ਕਰਨ ਤੇ ਰੋਕ ਲਗਾਈ ਗਈ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਕੀ ਕਾਰਨ ਹਨ?

ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ, ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ, ਪੰਜਾਬ

ਸ਼੍ਰੀਮਾਨ ਜੀ,

ਜੀ ਨਹੀਂ।

ਦੀ ਪੰਜਾਬ ਵਿਲੇਜ ਕਾਮਨ ਲੈਂਡਜ਼ (ਰੈਗੂਲੇਸ਼ਨ) ਐਕਟ, 1961 ਅਤੇ ਇਸ ਅਧੀਨ ਬਣੇ ਰੂਲਜ਼ ਦੀ ਪੰਜਾਬ ਵਿਲੇਜ ਕਾਮਨ ਲੈਂਡਜ਼ (ਰੈਗੂਲੇਸ਼ਨਜ਼) ਰੂਲਜ਼, 1964 ਤਹਿਤ ਸ਼ਾਮਲਾਤ ਜ਼ਮੀਨ ਦੇ ਕਾਬਜ਼ਕਾਰਾਂ ਨੂੰ ਬੈਨਾਮੇ (ਸੇਲ-ਡੀਡ) ਕਰਨ ਦਾ ਕੋਈ ਅਧਿਕਾਰ ਨਹੀਂ ਹੈ।

**SARDAR RANJIT SINGH BRAHAMPURA, RURAL DEVELOPMENT AND PANCHAYATS, MINISTER PUNJAB**

Sir,

No, Sir.

Under the Punjab Village Common Lands (Regulations) Act, 1961 and the Punjab Village Common Lands (Regulations) Rules, 1964 the occupiers of Shamlat lands has no right to execute its sale-deeds.

ਨਰੇਗਾ ਅਧੀਨ ਪ੍ਰਾਪਤ ਰਾਸ਼ੀ

*1790. ਸਰਦਾਰ ਅਜੀਤ ਸਿੰਘ ਸ਼ਾਂਤ, ~~ਐਮ.ਐਲ.ਏ.~~

ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਨਿਹਾਲ ਸਿੰਘ ਵਾਲਾ ਅਤੇ ਮੋਗਾ -1 ਬਲਾਕਾਂ ਅੰਦਰ ਨਰੇਗਾ ਅਧੀਨ ਹੁਣ ਤੱਕ ਕਿੰਨੇ ਪੈਸੇ ਆਏ ਅਤੇ ਕਿੰਨੇ ਖਰਚ ਕੀਤੇ ਗਏ।

ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ, ~~ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ, ਪੰਜਾਬ।~~

ਸ੍ਰੀਮਾਨ ਜੀ,

ਮਹਾਤਮਾ ਗਾਂਧੀ ਕੌਮੀ ਦਿਹਾਤੀ ਰੋਜ਼ਗਾਰ ਗਰੰਟੀ ਸਕੀਮ ਤਹਿਤ ਬਲਾਕ ਨਿਹਾਲ ਸਿੰਘ ਵਾਲਾ ਨੂੰ ਹੁਣ ਤੱਕ ਕੁੱਲ 103.26 ਲੱਖ (ਇੱਕ ਸੌ ਤਿੰਨ ਲੱਖ ਛੱਬੀ ਹਜ਼ਾਰ ਰੁਪਏ) ਦੀ ਰਾਸ਼ੀ ਜਾਰੀ ਕੀਤੀ ਗਈ ਹੈ ਅਤੇ 96.94 ਲੱਖ (ਛਿਆਨਵੇਂ ਲੱਖ ਚੁਰਾਨਵੇਂ ਹਜਾਰ ਰੁਪਏ) ਦੀ ਰਾਸ਼ੀ ਖਰਚ ਕੀਤੀ ਗਈ ਹੈ। ਬਲਾਕ ਮੋਗਾ-1 ਨੂੰ ਹੁਣ ਤੱਕ ਕੁੱਲ 57.01 ਲੱਖ (ਸਤਵੰਜਾ ਲੱਖ ਇੱਕ ਹਜ਼ਾਰ ਰੁਪਏ) ਦੀ ਰਾਸ਼ੀ ਜਾਰੀ ਕੀਤੀ ਗਈ ਹੈ ਅਤੇ 48.98 (ਅੜਤਾਲੀ ਲੱਖ ਅਠਾਨਵੇਂ ਹਜਾਰ ਰੁਪਏ) ਦੀ ਰਾਸ਼ੀ ਖਰਚ ਕੀਤੀ ਗਈ ਹੈ।

# PUNJAB VIDHAN SABHA

## DEBATES

*Monday, the 14th March, 2011*

**Vol. XI – No. 6**

OFFICIAL REPORT




CONTENTS



**Punjab Vidhan Sabha Secretariat, Chandigarh**

Price : Rs.________.

## PUNJAB VIDHAN SABHA

*Monday, the 14th March, 2011*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 11.00 A.M. Mr. Speaker (Sardar Nirmal Singh Kahlon) in the Chair.*

---

**ਮਾਨਯੋਗ ਸਪੀਕਰ** : ਹਾਂ ਜੀ, ਪਹਿਲਾਂ ਪੋਸਟਪੋਨਡ ਸਵਾਲ। ਸ਼੍ਰੀ ਜਗਦੀਸ਼ ਸਾਹਨੀ ਜੀ।

## POSTPONED STARRED QUESTION AND ANSWER

### ਡਾਇਲੇਸਿਜ਼/ਅਲਟਰਾ ਸਾਊਂਡ ਮਸ਼ੀਨਾਂ ਦੀ ਖਰੀਦ

*2019. **ਸ਼੍ਰੀ ਜਗਦੀਸ਼ ਸਾਹਨੀ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਮੌਜੂਦਾ ਸਰਕਾਰ ਦੇ ਕਾਰਜਕਾਲ ਦੌਰਾਨ ਵਿਭਾਗ ਵੱਲੋਂ ਕੁੱਲ ਕਿੰਨੀਆਂ ਡਾਇਲੇਸਿਜ਼ ਅਤੇ ਅਲਟਰਾ ਸਾਊਂਡ ਦੀਆਂ ਮਸ਼ੀਨਾਂ ਖਰੀਦੀਆਂ ਗਈਆਂ ਹਨ ਅਤੇ ਇਹ ਮਸ਼ੀਨਾਂ ਇਸ ਵੇਲੇ ਕਿਹੜੇ-ਕਿਹੜੇ ਹਸਪਤਾਲਾਂ ਵਿੱਚ ਲੱਗੀਆਂ ਹਨ ;

(ਅ) ਇਨ੍ਹਾਂ ਵਿੱਚੋਂ ਕਿੰਨੀਆਂ ਮਸ਼ੀਨਾਂ ਕੰਮ ਕਰਦੀਆਂ ਹਨ ਤੇ ਕਿੰਨੀਆਂ ਮਸ਼ੀਨਾਂ ਖਰਾਬ ਪਈਆਂ ਹਨ ;

(ੲ) ਇਨ੍ਹਾਂ ਤੇ ਕੁੱਲ ਕਿੰਨੀ ਰਕਮ ਖਰਚ ਕੀਤੀ ਗਈ ਹੈ ?

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : (ੳ) ਸ਼੍ਰੀਮਾਨ ਜੀ, ਸਿਹਤ ਵਿਭਾਗ ਵੱਲੋਂ ਮੌਜੂਦਾ ਸਰਕਾਰ ਦੇ ਕਾਰਜਕਾਲ ਦੌਰਾਨ ਕੁੱਲ 19 ਡਾਇਲਿਸਿਜ਼ ਯੂਨਿਟ (ਦੋ ਮਸ਼ੀਨਾਂ ਦਾ ਸੈਟ) ਖਰੀਦੇ ਹਨ। ਹਸਪਤਾਲਾਂ ਦਾ ਵੇਰਵਾ, ਜਿੱਥੇ ਇਹ ਮਸ਼ੀਨਾਂ ਲਗਾਈਆਂ ਗਈਆਂ ਹਨ, "ਅਨੁਲੱਗ" ਅਨੁਸਾਰ ਹੈ। ਕੋਈ ਵੀ ਅਲਟਰਾਸਾਂਊਡ ਮਸ਼ੀਨ ਮੌਜੂਦਾ ਸਰਕਾਰ ਦੇ ਕਾਰਜਕਾਲ ਦੌਰਾਨ ਨਹੀਂ ਖਰੀਦੀ ਗਈ।

(ਅ) ਉਪਰੋਕਤ ਖਰੀਦ ਕੀਤੀਆਂ ਗਈਆਂ ਡਾਇਲਿਸਿਜ਼ ਮਸ਼ੀਨਾਂ ਦਾ ਕਾਰਜ ਸਟੇਟਸ "ਅਨੁਲੱਗ" ਵਿੱਚ ਦਰਸਾਇਆ ਗਿਆ ਹੈ।

(ੲ) ਇਨ੍ਹਾਂ ਮਸ਼ੀਨਾਂ ਦੀ ਖਰੀਦ ਲਈ ਕੁੱਲ 2,47,30,000/- (2 ਕਰੋੜ 47 ਲੱਖ 30 ਹਜ਼ਾਰ ਰੁਪਏ) ਖਰਚੇ ਗਏ ਹਨ।

[ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ]

"ਅਨੁਲੱਗ"

## ਮੌਜੂਦਾ ਸਰਕਾਰ ਦੇ ਕਾਰਜਕਾਲ ਦੌਰਾਨ ਖਰੀਦ ਕੀਤੀਆਂ ਗਈਆਂ ਡਾਇਲਿਸਿਜ਼ ਯੂਨਿਟਾਂ ਦਾ ਵੇਰਵਾ

| ਲੜੀ ਨੰ: | ਸੰਸਥਾ ਦਾ ਵੇਰਵਾ | ਗਿਣਤੀ | ਕਾਰਜ ਸਟੇਟਸ |
|---|---|---|---|
| 1. | ਸਿਵਲ ਹਸਪਤਾਲ - ਅੰਮ੍ਰਿਤਸਰ | 2 | ਚਾਲੂ ਹਾਲਤ |
| 2. | ਸਿਵਲ ਹਸਪਤਾਲ - ਬਠਿੰਡਾ | 2 | ਚਾਲੂ ਹਾਲਤ |
| 3. | ਸਿਵਲ ਹਸਪਤਾਲ - ਜਲੰਧਰ | 2 | ਚਾਲੂ ਹਾਲਤ |
| 4. | ਸਿਵਲ ਹਸਪਤਾਲ - ਗੁਰਦਾਸਪੁਰ | 2 | ਚਾਲੂ ਹਾਲਤ |
| 5. | ਸਿਵਲ ਹਸਪਤਾਲ - ਸੰਗਰੂਰ | 2 | ਚਾਲੂ ਹਾਲਤ |
| 6. | ਸਿਵਲ ਹਸਪਤਾਲ - ਬਰਨਾਲਾ | 2 | ਚਾਲੂ ਹਾਲਤ |
| 7. | ਸਿਵਲ ਹਸਪਤਾਲ - ਫਤਿਹਗੜ੍ਹ ਸਾਹਿਬ | 2 | ਚਾਲੂ ਹਾਲਤ |
| 8. | ਸਿਵਲ ਹਸਪਤਾਲ - ਫਰੀਦਕੋਟ | 2 | ਚਾਲੂ ਹਾਲਤ |
| 9. | ਸਿਵਲ ਹਸਪਤਾਲ - ਫਿਰੋਜ਼ਪੁਰ | 2 | ਚਾਲੂ ਹਾਲਤ |
| 10. | ਸਿਵਲ ਹਸਪਤਾਲ - ਕਪੂਰਥਲਾ | 2 | ਚਾਲੂ ਹਾਲਤ |
| 11. | ਸਿਵਲ ਹਸਪਤਾਲ - ਲੁਧਿਆਣਾ | 2 | ਚਾਲੂ ਹਾਲਤ |
| 12. | ਸਿਵਲ ਹਸਪਤਾਲ - ਮਾਨਸਾ | 2 | ਚਾਲੂ ਹਾਲਤ |
| 13. | ਸਿਵਲ ਹਸਪਤਾਲ - ਮੋਗਾ | 2 | ਚਾਲੂ ਹਾਲਤ |
| 14. | ਸਿਵਲ ਹਸਪਤਾਲ - ਮੁਕਤਸਰ | 2 | ਚਾਲੂ ਹਾਲਤ |
| 15. | ਸਿਵਲ ਹਸਪਤਾਲ - ਰੋਪੜ | 2 | ਚਾਲੂ ਹਾਲਤ |
| 16. | ਸਿਵਲ ਹਸਪਤਾਲ - ਤਰਨ ਤਾਰਨ | 2 | ਚਾਲੂ ਹਾਲਤ |
| 17. | ਸਿਵਲ ਹਸਪਤਾਲ - ਐਸ.ਏ.ਐਸ. ਨਗਰ | 2 | ਚਾਲੂ ਹਾਲਤ |
| 18. | ਸਿਵਲ ਹਸਪਤਾਲ - ਬੰਗਾ (ਸ਼ਹੀਦ ਭਗਤ ਸਿੰਘ ਨਗਰ) | 2 | ਚਾਲੂ ਹਾਲਤ |
| 19. | ਸਿਵਲ ਹਸਪਤਾਲ - ਅਬੋਹਰ (ਫਿਰੋਜ਼ਪੁਰ) | 2 | * ਨਹੀਂ ਲੱਗੀ |

* *ਸਿਵਲ ਹਸਪਤਾਲ, ਅਬੋਹਰ ਦੀ ਨਵੀਂ ਇਮਾਰਤ ਉਸਾਰੀ ਅਧੀਨ ਹੈ। ਇਹ ਮਸ਼ੀਨ ਇਮਾਰਤ ਦੀ ਉਸਾਰੀ ਮੁਕੰਮਲ ਹੋਣ ਤੇ ਮਈ, 2011 ਤੱਕ ਸਥਾਪਤ ਕਰ ਦਿੱਤੀ ਜਾਵੇਗੀ।*

ਸਪੀਕਰ ਸਾਹਿਬ, ਮੈਂ ਅੱਜ ਸਾਰਿਆਂ ਨੂੰ ਵਧਾਈ ਦਿੰਦੀ ਹਾਂ ਕਿ ਅੱਜ ਚੇਤ ਦਾ ਮਹੀਨਾ ਹੈ ਅਤੇ ਨਵੇਂ ਸਾਲ ਦੀ ਅੱਜ ਸੰਗਰਾਂਦ ਹੈ, ਪਹਿਲਾ ਦਿਨ ਹੈ ਅਤੇ ਇਹ ਸਾਰਿਆਂ ਦੇ ਲਈ ਸ਼ੁਭ ਹੋਵੇ।

**ਮਾਨਯੋਗ ਸਪੀਕਰ** : ਧੰਨਵਾਦ ਜੀ।

**ਸ੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬਾ ਤੋਂ ਇਹ ਜਾਣਨਾ ਚਾਹੁੰਦਾ ਹਾਂ ਕਿ ਇਹ ਜੋ 2 ਕਰੋੜ 47 ਲੱਖ 30 ਹਜਾਰ ਰੁਪਏ ਦੀਆਂ ਮਸ਼ੀਨਾਂ ਖਰੀਦੀਆਂ ਗਈਆਂ ਹਨ, ਕੀ ਇਸ ਦੇ ਲਈ ਕੋਈ ਕਮੇਟੀ ਬਣਾਈ ਗਈ ਸੀ? ਇਨ੍ਹਾਂ ਨੇ ਦੱਸਿਆ ਹੈ ਕਿ ਇਹ ਸਾਰੀਆਂ ਮਸ਼ੀਨਾਂ ਕੰਮ ਕਰ ਰਹੀਆਂ ਹਨ ਪਰ ਮੇਰੇ ਮੁਤਾਬਿਕ ਇਹ ਮਸ਼ੀਨਾਂ ਹਾਲੇ ਕੰਮ ਨਹੀਂ ਕਰ ਰਹੀਆਂ। ਕਮੇਟੀ ਨੇ ਇਨ੍ਹਾਂ ਦੀ ਪਰਚੇਜ਼ ਕਿਥੋਂ ਕੀਤੀ? ਇਸ ਦੇ ਲਈ ਕੋਈ ਕਮੇਟੀ ਬਣਾਈ ਗਈ ਸੀ ਜਾਂ ਵੰਨ ਮੈਨ ਕਮਿਸ਼ਨ ਨੇ ਸਾਰਾ ਕੁਝ ਕੀਤਾ ਸੀ?

**ਮੰਤਰੀ** : ਸਪੀਕਰ ਸਾਹਿਬ, ਪਹਿਲੀ ਗੱਲ ਤਾਂ ਇਹ ਹੈ ਕਿ 19 ਮਸ਼ੀਨਾਂ ਦੇ ਵਿਚੋਂ 18 ਮਸ਼ੀਨਾਂ ਲਗ ਗਈਆਂ ਹਨ ਅਤੇ ਇਹ ਕੰਮ ਕਰ ਰਹੀਆਂ ਹਨ ਅਤੇ ਜਨਵਰੀ ਮਹੀਨੇ ਦੇ ਵਿਚ ਜਿੰਨਾ ਕੰਮ ਕੀਤਾ ਹੈ, ਉਸ ਦੇ ਬਾਰੇ ਅਗਰ ਆਪ ਜੀ ਦੀ ਆਗਿਆ ਹੋਵੇਗੀ ਤਾਂ ਦੱਸ ਦਿਆਂਗੀ। ਇਕ ਮਸ਼ੀਨ ਅਬੋਹਰ ਦੀ ਹਾਲੇ ਲਗਾਉਣੀ ਹੈ। ਉਥੇ ਬਿਲਡਿੰਗ ਬਣ ਰਹੀ ਹੈ, ਉਸ ਬਿਲਡਿੰਗ ਦੇ ਵਿਚ ਇਸ ਦੇ ਲਈ ਅਲੱਗ ਕਮਰਾ ਬਣ ਰਿਹਾ ਹੈ। ਇਸ ਤੋਂ ਇਲਾਵਾ ਸਾਰੀਆਂ ਮਸ਼ੀਨਾਂ ਠੀਕ ਕੰਮ ਕਰ ਰਹੀਆਂ ਹਨ ਅਤੇ ਅੱਜ ਵੀ ਠੀਕ ਕੰਮ ਕਰ ਰਹੀਆਂ ਹਨ।

ਦੂਜੀ ਗੱਲ, ਪੰਜਾਬ ਹੈਲਥ ਸਿਸਟਮਜ਼ ਕਾਰਪੋਰੇਸ਼ਨ ਇਸ ਦੀ ਖਰੀਦ ਕਰਦੀ ਹੈ। ਇਸ ਦੇ ਲਈ ਜੋ ਪ੍ਰਕ੍ਰਿਆ ਸਰਕਾਰ ਦੁਆਰਾ ਤੈਅ ਕੀਤੀ ਹੋਈ ਹੈ ਉਹ ਪ੍ਰਕ੍ਰਿਆ ਪੂਰੀ ਕੀਤੀ ਗਈ ਹੈ ਅਤੇ ਜਰਮਨ ਦੀ ਕੰਪਨੀ ਬੀ ਬ੍ਰਾਉਨ, ਜੋ ਕੇਅਰ ਵੈੱਲ ਸਿਸਟਮ ਦੇ ਦੁਆਰਾ ਭਾਰਤ ਦੇ ਵਿਚ ਕੰਮ ਕਰਦੀ ਹੈ, ਉਸ ਦੇ ਦੁਆਰਾ ਇਹ ਲਈਆਂ ਗਈਆਂ ਹਨ। ਇਸ ਦੇ ਲਈ ਬਕਾਇਦਾ ਟੈਂਡਰ ਕਾਲ ਕੀਤੇ ਗਏ ਸਨ। ਤਿੰਨ ਕੰਪਨੀਆਂ ਦੇ ਟੈਂਡਰ ਸਵੀਕਾਰ ਹੋਏ ਸਨ ਤੇ ਉਨ੍ਹਾਂ ਦੇ ਵਿਚੋਂ ਇਹ ਕੰਪਨੀ ਵੀ ਇੱਕ ਹੈ ਔਰ ਇਹ ਸਭ ਤੋਂ ਘੱਟ ਪੈਸੇ ਦੇ ਉਤੇ ਮਿਲੀ ਹੈ। ਇਨ੍ਹਾਂ ਨੇ ਦੋ ਸਾਲ ਦੀ ਵਾਰੰਟੀ ਦਿੱਤੀ ਹੈ। ਇਸ ਕਰਕੇ ਇਹ ਖਰੀਦੀਆਂ ਗਈਆਂ ਹਨ।

**ਸ੍ਰੀ ਜਗਦੀਸ਼ ਸਾਹਨੀ** : ਸਰ, ਇਹ ਕਹਿੰਦੇ ਹਨ ਕਿ ਦੋ ਸਾਲ ਦੀ ਗਰੰਟੀ ਦਿੱਤੀ ਗਈ ਸੀ। ਮੰਤਰੀ ਜੀ ਦੱਸਣਗੇ ਕਿ ਇੰਸਟਾਲ ਹੁੰਦਿਆਂ ਹੀ ਸਾਲ ਤਾਂ ਨਿਕਲ ਗਿਆ ਹੈ। ਜਿਸ ਵੇਲੇ ਖਰੀਦੀਆਂ ਗਈਆਂ ਉਸ ਤੋਂ ਇੱਕ ਸਾਲ ਬਾਅਦ ਇੰਸਟਾਲ ਕੀਤੀਆਂ ਗਈਆਂ। ਕੀ ਗਰੰਟੀ ਪੀਰੀਅਡ ਇੰਸਟਾਲੇਸ਼ਨ ਤੋਂ ਬਾਅਦ ਪੈਣਾ ਹੈ ਜਾਂ ਪਹਿਲਾਂ ਪੈਣਾ ਹੈ?

**ਮੰਤਰੀ :** ਸਪੀਕਰ ਸਾਹਿਬ, ਦੋ ਸਾਲ ਇੰਸਟਾਲ ਹੋਣ ਤੋਂ ਬਾਅਦ ਦੀ ਵਾਰੰਟੀ ਹੁੰਦੀ ਹੈ ਅਤੇ ਇੰਸਟਾਲ ਵੀ ਉਹੀ ਕੰਪਨੀ ਕਰਦੀ ਹੈ।

**ਸ਼੍ਰੀ ਜਗਦੀਸ਼ ਸਾਹਨੀ :** ਸਰ, ਇਨ੍ਹਾਂ ਨੇ ਇਨਫਰਮੇਸ਼ਨ ਦਿੱਤੀ ਹੈ ਕਿ ਇੰਸਟਾਲੇਸ਼ਨ ਤੋਂ ਬਾਅਦ ਵਾਰੰਟੀ ਹੁੰਦੀ ਹੈ। ਪਰ ਮੇਰੇ ਪਾਸ ਜਿਹੜੀ ਇਨਫਰਮੇਸ਼ਨ ਹੈ, ਉਨ੍ਹਾਂ ਦੀ ਸਪਲਾਈ ਤੋਂ ਬਾਅਦ, ਉਨ੍ਹਾਂ ਦੀ ਵਾਰੰਟੀ ਅਤੇ ਗਾਰੰਟੀ ਦੋਨੋਂ ਹੀ ਸ਼ੁਰੂ ਹੋ ਜਾਂਦੀਆਂ ਹਨ। ਜੇ ਦੋ ਸਾਲ ਤੱਕ, ਚਾਰ ਸਾਲ ਤੱਕ ਇੰਸਟਾਲ ਨਾ ਕਰਨ ਤਾਂ ਕੋਈ ਗਾਰੰਟੀ-ਵਾਰੰਟੀ ਨਹੀਂ ਰਹਿੰਦੀ। ਮੰਤਰੀ ਜੀ ਇਹ ਦੱਸਣ ਕਿ ਇਨ੍ਹਾਂ ਦੀ ਇੰਸਟਾਲੇਸ਼ਨ ਕਦੋਂ ਹੋਈ ਅਤੇ ਕਿੰਨੀ ਦੇਰ ਦਾ ਵਾਰੰਟੀ ਪੀਰੀਅਡ ਨਿਕਲ ਗਿਆ?

**ਮੰਤਰੀ :** ਸਪੀਕਰ ਸਾਹਿਬ, ਹਰ ਹਸਪਤਾਲ ਵਿਚ ਇੰਸਟਾਲੇਸ਼ਨ ਕੁਝ ਦਿਨਾਂ ਦੇ ਅੰਦਰ ਹੀ ਹੈ। ਮਾਨਯੋਗ ਮੈਂਬਰ ਉਸ ਦੇ ਲਈ ਅਲੱਗ ਪ੍ਰਸ਼ਨ ਦੇ ਦੇਣ, ਉਸ ਦਾ ਉੱਤਰ ਮਿਲ ਜਾਵੇਗਾ।

**ਸ਼੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਇਸ ਦੇ ਲਈ ਵੱਖਰਾ ਸਵਾਲ ਦੇਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਦੂਜੀ ਗੱਲ, ਸਾਰੀ ਇਨਫਰਮੇਸ਼ਨ ਇਨ੍ਹਾਂ ਨੇ ਦਿੱਤੀ ਹੈ ਕਿ ਇੰਨੇ ਹਸਪਤਾਲਾਂ ਦੇ ਵਿਚ ਇੰਸਟਾਲ ਹੋ ਗਈਆਂ, ਇਕ ਹਸਪਤਾਲ ਅਬੋਹਰ ਦੇ ਵਿਚ ਇੰਸਟਾਲ ਨਹੀਂ ਹੋ ਪਾਈ। ਮੰਤਰੀ ਜੀ ਦੱਸਣ ਕਿ ਜਿਨ੍ਹਾਂ ਹਸਪਤਾਲਾਂ ਦੇ ਵਿਚ ਇੰਸਟਾਲ ਕੀਤੀਆਂ ਗਈਆਂ, ਉਨ੍ਹਾਂ ਦੀ ਡੇਟ ਤਾਂ ਹੋਣੀ ਚਾਹੀਦੀ ਹੈ, ਇਨ੍ਹਾਂ ਕੋਲ ਡੇਟ ਵੀ ਹੈ। ਜਦ ਮਸ਼ੀਨਾਂ ਇੰਸਟਾਲ ਹੋਈਆਂ ਹੀ ਨਹੀਂ, ਅੱਜ ਵੀ ਕਈ ਹਸਪਤਾਲਾਂ ਵਿਚ.....

**ਮਾਨਯੋਗ ਸਪੀਕਰ :** ਮੇਰੇ ਮੁਤਾਬਿਕ ਜਦੋਂ ਇਹ ਖਰੀਦ ਲਈਆਂ ਉਸ ਤੋਂ ਬਾਅਦ ਹੀ ਗਰੰਟੀ-ਵਰੰਟੀ ਪੀਰੀਅਡ ਸ਼ੁਰੂ ਹੋ ਜਾਂਦਾ ਹੈ। ਬਾਕੀ, ਮੰਤਰੀ ਜੀ, ਤੁਸੀਂ ਦੱਸ ਦਿਉ ਜੇ ਇਸ ਵਿੱਚ ਕੋਈ ਫਰਕ ਹੈ।

**ਮੰਤਰੀ :** ਸਪੀਕਰ ਸਾਹਿਬ, ਜੇਕਰ ਅਸੀਂ ਇੰਸਟਾਲ ਨਾ ਕਰਵਾਈਏ ਕਿ ਮਸ਼ੀਨ ਆ ਗਈ ਅਤੇ ਅਸੀਂ ਲਗਵਾਉਣ ਦੀ ਪੁਜੀਸ਼ਨ ਵਿੱਚ ਨਹੀਂ ਹਾਂ ਤਾਂ ਸ਼ਰਤ ਹੋਰ ਹੈ। ਮਸ਼ੀਨਾਂ ਆਉਂਦੀਆਂ ਗਈਆਂ ਅਤੇ ਅਸੀਂ ਇਸ ਵਾਸਤੇ ਇੰਨੇ keen ਸੀ ਕਿ ਸਾਡੇ ਲੋਕਾਂ ਨੂੰ ਡਾਇਲਸਿਜ਼ ਵਾਸਤੇ ਬਾਹਰ ਨਾ ਜਾਣਾ ਪਵੇ। ਸਦਨ ਨੂੰ ਵੀ ਬਲਕਿ ਇਸ ਗੱਲ ਦੀ ਖੁਸ਼ੀ ਹੋਣੀ ਚਾਹੀਦੀ ਹੈ ਕਿ ਅਸੀਂ ਇਹ ਲਗਵਾਈਆਂ ਹਨ।

**ਮਾਨਯੋਗ ਸਪੀਕਰ :** ਤੁਸੀਂ ਮਸ਼ੀਨਾਂ ਖਰੀਦ ਕੇ ਲਿਆਂਦੀਆਂ, ਅੱਗੇ ਤੁਸੀਂ ਲਗਾਉਂਦੇ ਹੋ ਜਾਂ ਨਹੀਂ ਲਗਾਉਂਦੇ ਇਹ ਵੱਖਰੀ ਗੱਲ ਹੈ। ਜਿਸ ਦਿਨ ਮਸ਼ੀਨ ਖਰੀਦੀ ਗਈ, ਕੀ ਉਸ ਦਿਨ ਤੋਂ ਹੀ ਉਸ ਦਾ ਗਰੰਟੀ-ਵਰੰਟੀ ਪੀਰੀਅਡ ਸ਼ੁਰੂ ਹੋ ਜਾਂਦਾ ਹੈ?

**ਮੰਤਰੀ :** ਮਸ਼ੀਨ ਨੂੰ ਇੰਸਟਾਲ ਉਸ ਕੰਪਨੀ ਨੇ ਆ ਕੇ ਕਰਨਾ ਹੈ। ਅਬੋਹਰ ਦੀ ਮਸ਼ੀਨ ਅਸੀਂ ਨਹੀਂ ਲਗਵਾਈ, ਅਸੀਂ ਜ਼ਿੰਮੇਵਾਰ ਹਾਂ। ਬਾਕੀ ਮਸ਼ੀਨਾਂ ਲੱਗ ਗਈਆਂ ਹਨ।

ਮਾਨਯੋਗ ਮੈਂਬਰ ਜੀ ਦਾ ਕਹਿਣਾ ਹੈ ਕਿ ਇਹ ਮਸ਼ੀਨਾਂ ਨਹੀਂ ਲੱਗੀਆਂ, ਸਪੀਕਰ ਸਾਹਿਬ, ਤੁਸੀਂ ਆਗਿਆ ਦਿਉ, ਸਾਰੇ ਹਸਪਤਾਲਾਂ ਵਿੱਚ ਕਿੰਨੇ-ਕਿੰਨੇ ਡਾਇਲਸਿਜ਼ ਹੋਏ, ਇਸ ਦੀ ਡਿਟੇਲ ਮੈਂ ਦੱਸ ਦਿੰਦੀ ਹਾਂ।

**ਮਾਨਯੋਗ ਸਪੀਕਰ** : ਡਿਟੇਲ ਦੱਸਣ ਵਾਲੇ ਪਾਸੇ ਨਾ ਪਉ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਮੇਰੀ ਤੁਹਾਡੇ ਰਾਹੀਂ ਗੁਜ਼ਾਰਿਸ਼ ਹੈ ਕਿ ਅਬੋਹਰ ਅਤੇ ਬਟਾਲਾ ਦਾ ਚਾਹੇ ਸੀਵਰੇਜ਼ ਦਾ ਮਾਮਲਾ ਹੋਵੇ ਜਾਂ ਹਸਪਤਾਲਾਂ ਦਾ ਹੋਵੇ, ਇਨ੍ਹਾਂ ਦਾ ਮਾਮਲਾ ਇਕੱਠਾ ਆਉਂਦਾ ਹੈ। ਮੈਂ ਇਸ ਵਾਸਤੇ ਮੰਤਰੀ ਜੀ ਦਾ ਧੰਨਵਾਦੀ ਹਾਂ ਪਰ ਜਿਹੜਾ ਸਵਾਲ ਸਾਹਨੀ ਸਾਹਿਬ ਪੁੱਛਣਾ ਚਾਹੁੰਦੇ ਹਨ, ਕਿਰਪਾ ਕਰਕੇ ਇਸ ਵਾਸਤੇ ਸਦਨ ਦਾ ਟਾਈਮ ਵੇਸਟ ਨਾ ਕਰਕੇ ਇਹ ਆਪਣੇ ਪਾਰਟੀ ਦਫ਼ਤਰ ਵਿੱਚ ਇਸ ਦਾ ਜਵਾਬ ਲੈ ਲੈਣ। ਕਾਲੀਆ ਸਾਹਿਬ ਇਨ੍ਹਾਂ ਨੂੰ ਬਿਠਾ ਲੈਣ ਅਤੇ ਜਵਾਬ ਦਿਵਾ ਦੇਣ। ਕਿਰਪਾ ਕਰਕੇ ਇਹ ਸਦਨ ਦਾ ਟਾਈਮ ਵੇਸਟ ਨਾ ਕਰਨ।

**ਮਾਨਯੋਗ ਸਪੀਕਰ** : ਅਗਲਾ ਸਵਾਲ।

**ਸ਼੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਤੁਹਾਡੇ ਸਵਾਲ ਦਾ ਅਸੀਂ ਜਵਾਬ ਮੰਗਿਆ ਸੀ। ਜੋ ਅਸੀਂ ਚਾਹੁੰਦੇ ਸੀ ਅਤੇ ਜਿਸ ਵਿੱਚ ਸਾਡੀ ਫੀਲਿੰਗ ਸੀ ਕਿ ਹੇਰਾ-ਫੇਰੀ ਹੋਈ ਹੈ, ਉਹ ਗੱਲ ਉਥੇ ਦੀ ਉਥੇ ਹੈ, ਉਸ ਗੱਲ ਦਾ ਕੋਈ ਜਵਾਬ ਨਹੀਂ ਹੈ। ਜਵਾਬ ਆਇਆ ਹੈ ਕਿ ਅਸੀਂ ਮਸ਼ੀਨਾਂ ਇੰਸਟਾਲ ਕੀਤੀਆਂ ਹਨ ਅਤੇ ਮੈਂ ਡਿਟੇਲ ਮੰਗਵਾ ਦਿੰਦੀ ਹਾਂ। ਇਹ ਦੱਸ ਦੇਣ ਕਿ ਕਿੰਨੇ ਡਾਇਲਸਿਜ਼ ਹੋਏ ਹਨ ਅਤੇ ਕਿੱਥੋਂ ਇਹ ਮਸ਼ੀਨਾਂ ਪਰਚੇਜ਼ ਹੋਈਆਂ ਹਨ? ਇਹ ਕਹਿੰਦੇ ਹਨ ਕਿ as per norms ਖਰੀਦੀਆਂ ਗਈਆਂ ਹਨ। ਇਸ ਦਾ ਅਲੱਗ ਤੋਂ ਕੀ ਕੁਐਸਚਨ ਹੋਵੇਗਾ? ਮੈਂ ਕਹਿੰਦਾ ਹਾਂ ਕਿ ਨਾਰਮਜ਼ ਇਸਤੇਮਾਲ ਨਹੀਂ ਕੀਤੇ ਗਏ। ਇਹ ਮਸ਼ੀਨਾਂ ਜਿਹੜੀਆਂ ਕੰਪਨੀਆਂ ਤੋਂ ਖਰੀਦੀਆਂ ਗਈਆਂ ਹਨ, ਉਨ੍ਹਾਂ ਤੋਂ 2,47,30,000 ਰੁਪਏ ਦੀਆਂ ਖਰੀਦੀਆਂ ਗਈਆਂ ਹਨ ਜਦ ਕਿ ਇਹ ਮਸ਼ੀਨਾਂ ਘੱਟ ਕੀਮਤ ਤੇ ਮਿਲ ਸਕਦੀਆਂ ਸਨ। ਮੇਰਾ ਕਹਿਣ ਦਾ ਮੇਨ ਮੁੱਦਾ ਇਹ ਹੈ। ਡਾਇਲਸਿਜ਼ ਦੀਆਂ ਲੋਕਲ ਮਸ਼ੀਨਾਂ ਵੀ ਬਣੀਆਂ ਹਨ। ਦਿੱਲੀ ਤੋਂ ਕਈ ਕੰਪਨੀਆਂ ਬਣਾਉਂਦੀਆਂ ਹਨ। ਇਨ੍ਹਾਂ ਨੇ 40 ਮਸ਼ੀਨਾਂ ਤੇ ਇੰਨਾ ਰੁਪਿਆ ਖਰਚ ਕਰ ਦਿੱਤਾ। ਮੇਰਾ ਮੇਨ ਮੁੱਦਾ ਇਹ ਹੈ। ਕਹਿਣ ਦਾ ਭਾਵ ਇਹ ਹੈ ਕਿ ਨਾਰਮਜ਼ ਇਸਤੇਮਾਲ ਨਹੀਂ ਹੋਏ। ਇਹ ਇਸ ਦੀ ਪੂਰੀ ਡਿਟੇਲ ਦੇਣ। ਇਹ ਕੁਐਸਚਨ ਲਿਆਉਣ ਦਾ ਫਾਇਦਾ ਤਾਂ ਹੋਵੇ ਤਾਂ ਕਿ ਸਾਰੇ ਪੰਜਾਬ ਦੇ ਸਾਹਮਣੇ ਇਸ ਦੀ ਡਿਟੇਲ ਆਵੇ ਅਤੇ ਪਤਾ ਲੱਗੇ ਕਿ ਕੌਣ ਕਿੰਨਾ ਇਮਾਨਦਾਰ ਹੈ। ਜੇਕਰ ਇਹ ਨਾਰਮਜ਼ ਮੁਤਾਬਿਕ ਹੈ ਫੇਰ ਤਾਂ ਗੱਲ ਬਣਦੀ ਹੈ, ਇਨ੍ਹਾਂ ਦੇ ਕਹਿਣ ਨਾਲ ਤਾਂ ਨਾਰਮਜ਼ ਨਹੀਂ ਹੋ ਗਏ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, 'ਕਹੀਂ ਪੇ ਨਿਗਾਹੇਂ ਕਹੀਂ

[ ਸ਼੍ਰੀ ਸੁਨੀਲ ਕੁਮਾਰ ਜਾਖੜ ]

ਪੇ ਨਿਸ਼ਾਨਾ'। ਗੱਲ ਦਾ ਨਿਬੇੜ ਇਹ ਹੈ ਕਿ ਕਾਲੀਆ ਸਾਹਿਬ, ਤੁਸੀਂ ਇਨ੍ਹਾਂ ਨੂੰ ਆਪਣੇ ਕੋਲ ਬੁਲਾ ਕੇ ਮਾਮਲਾ ਹੱਲ ਕਰਵਾ ਦਿਉ, ਪਰ ਸਦਨ ਦਾ ਟਾਈਮ ਵੇਸਟ ਨਾ ਕਰੋ। (ਸ਼ੋਰ)

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਸਪਲੀਮੈਂਟਰੀ। (ਵਿਘਨ) (ਸ਼ੋਰ).....

**ਮਾਨਯੋਗ ਸਪੀਕਰ** : ਆਪਣੇ ਆਪ ਖੜ੍ਹੇ ਨਾ ਹੋਇਆ ਕਰੋ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਮੈਂ ਆਗਿਆ ਲੈ ਕੇ ਖੜ੍ਹਾ ਹੋਇਆ ਹਾਂ। ਮੇਰੀ ਸਪਲੀਮੈਂਟਰੀ ਇਹ ਹੈ ਕਿ ਰੂਲਿੰਗ ਪਾਰਟੀ ਦੇ ਸੀਨੀਅਰ ਐਮ.ਐਲ.ਏ. ਨੇ ਸਵਾਲ-ਜਵਾਬ ਦੇ ਅਰਸੇ ਦੌਰਾਨ ਕੁਰੱਪਸ਼ਨ ਦੇ ਗੰਭੀਰ ਦੋਸ਼ ਲਗਾਏ ਹਨ। ਮੈਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ, ਪੰਜਾਬ ਦੇ ਮੁੱਖ ਮੰਤਰੀ ਜੀ ਸਦਨ ਵਿੱਚ ਹਾਜ਼ਰ ਹਨ, ਕੀ ਇਹ ਇਸ ਮਾਮਲੇ ਦੀ ਜਾਂਚ ਕਰਵਾਉਣਗੇ?

**ਮਾਨਯੋਗ ਸਪੀਕਰ** : ਹਾਂ ਜੀ, ਮੁੱਖ ਮੰਤਰੀ ਜੀ ? (ਸ਼ੋਰ)

**ਮੰਤਰੀ** : ਸਪੀਕਰ ਸਾਹਿਬ, ਮੈਂ ਦੱਸ ਦਿਆਂਗੀ ਕਿ ਇਹ ਮੁੱਦਾ ਕਿੱਥੋਂ ਸ਼ੁਰੂ ਹੋਇਆ ਹੈ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਤੁਸੀਂ ਮੁੱਖ ਮੰਤਰੀ ਜੀ ਨੂੰ ਜਵਾਬ ਦੇਣ ਲਈ ਕਿਹਾ ਸੀ, ਪਰ ਜਵਾਬ ਆਇਆ ਨਹੀਂ।

**ਮੁੱਖ ਮੰਤਰੀ** : ਦੇਖੋ, ਮੈਂ ਇਸ ਵਿੱਚ ਕੀ ਜਵਾਬ ਦੇਵਾਂ? (ਹਾਸਾ) (ਸ਼ੋਰ)

**ਸਰਦਾਰ ਅਵਤਾਰ ਸਿੰਘ ਬਰਾੜ** : ਤੁਸੀਂ ਹਾਊਸ ਦੇ ਕਸਟੋਡੀਅਨ ਹੋ। ਇੱਕ ਮਹਿਕਮੇ ਤੇ ਐਲੀਗੇਸ਼ਨ ਲਗਦਾ ਹੈ ਕਿ ਕਰੋੜਾਂ ਰੁਪਏ ਖੁਰਦ-ਬੁਰਦ ਹੋ ਗਏ। (ਵਿਘਨ) ਇੱਕ ਮਿੰਟ ਗੱਲ ਪੂਰੀ ਹੋ ਜਾਣ ਦਿਉ। ਮੈਂ ਤੁਹਾਡਾ ਬੜਾ ਸਤਿਕਾਰ ਕਰਦਾ ਹਾਂ, ਇਹ ਗੱਲ ਵਾਰ-ਵਾਰ ਕਹਿੰਦਾ ਚੰਗਾ ਨਹੀਂ ਲਗਦਾ, ਪਰ ਤੁਹਾਡਾ ਬਤੌਰ ਹਾਊਸ ਦੇ ਕਸਟੋਡੀਅਨ ਫਰਜ਼ ਬਣਦਾ ਹੈ, ਉਸ ਦਾ ਪਲੀਜ਼ ਤੁਸੀਂ ਜਵਾਬ ਦਿਉ। ਇੱਕ ਸੀਨੀਅਰ ਐਮ.ਐਲ.ਏ., ਜਿਹੜਾ ਚੀਫ ਪਾਰਲੀਮੈਂਟਰੀ ਸੈਕਟਰੀ ਵੀ ਰਿਹਾ ਹੈ, ਉਹ ਸਦਨ ਦਾ, ਪਾਰਟੀ ਦਾ ਮੈਂਬਰ ਹੈ, ਉਨ੍ਹਾਂ ਨੇ ਅੰਕੜਿਆਂ ਨਾਲ ਦੋਸ਼ ਲਗਾਏ ਹਨ, ਮੈਂ ਇਹੀ ਜਾਣਨਾ ਚਾਹੁੰਦਾ ਹਾਂ ਕਿ ਕੀ ਇਹ ਇਸ ਦੀ ਪੜਤਾਲ ਕਰਵਾਉਣਗੇ?

**ਮੁੱਖ ਮੰਤਰੀ** : ਇਨ੍ਹਾਂ ਨੇ ਮੇਨ ਗੱਲ ਕਹਿ ਦਿੱਤੀ ਕਿ ਖਰੀਦ ਸਬੰਧੀ ਨਾਰਮਜ਼ ਕਿਸ ਤਰ੍ਹਾਂ ਦੇ ਸੀ, ਉਹ ਦੇਖ ਲਵਾਂਗੇ ਅਤੇ ਸਾਰਾ ਕੁਝ ਪਤਾ ਕਰਵਾ ਲਵਾਂਗੇ।

**ਮੰਤਰੀ** : ਸਪੀਕਰ ਸਾਹਿਬ, ਜੇ ਆਗਿਆ ਹੋਵੇ ਤਾਂ ਮੈਂ ਨਾਰਮਜ਼ ਬਾਰੇ ਦੱਸ ਦੇਵਾਂ ਜੀ?

**ਮਾਨਯੋਗ ਸਪੀਕਰ :** ਬੈਠੋ ਜੀ। ਹੁਣ ਰੈਗੂਲਰ ਲਿਸਟ ਦੇ ਸਵਾਲ।

---

## STARRED QUESTIONS AND ANSWERS

### ਹੋਮਿਓਪੈਥਿਕ/ਆਯੂਰਵੈਦਿਕ ਡਾਕਟਰਾਂ ਨੂੰ ਐਨ.ਪੀ.ਏ. ਦੀ ਅਦਾਇਗੀ

*2046. **ਸਰਦਾਰ ਨਿਰਮਲ ਸਿੰਘ (ਸਰਦਾਰ ਮੱਖਣ ਸਿੰਘ ਵਲੋਂ ਪੇਸ਼ ਕੀਤਾ ਗਿਆ) :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਕੀ ਹੋਮਿਓਪੈਥਿਕ ਡਾਕਟਰਾਂ, ਆਯੂਰਵੈਦਿਕ ਡਾਕਟਰਾਂ ਅਤੇ ਐਲੋਪੈਥਿਕ ਡਾਕਟਰਾਂ ਦੇ ਪੇ-ਸਕੇਲ ਵਿਚਕਾਰ ਅੰਤਰ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਕੀ ਹਨ ;

(ਅ) ਕੀ ਸਰਕਾਰ ਇਸ ਫਰਕ ਨੂੰ ਦੂਰ ਕਰੇਗੀ; ਜੇਕਰ ਅਜਿਹਾ ਹੋਵੇ ਤਾਂ ਕਦੋਂ ਤੱਕ ;

(ੲ) ਕੀ ਸਰਕਾਰ ਐਲੋਪੈਥਿਕ ਡਾਕਟਰਾਂ ਦੀ ਤਰਜ ਤੇ ਹੋਮਿਓਪੈਥਿਕ ਅਤੇ ਆਯੂਰਵੈਦਿਕ ਡਾਕਟਰਾਂ ਨੂੰ ਗੈਰ-ਪ੍ਰੈਕਟਿਸ ਭੱਤਾ (ਐਨ.ਪੀ.ਏ.) ਦੇਣ ਤੇ ਵਿਚਾਰ ਕਰੇਗੀ; ਜੇਕਰ ਨਹੀਂ ਤਾਂ ਇਸ ਦੇ ਕੀ ਕਾਰਨ ਹਨ?

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** (ੳ) ਹਾਂ ਜੀ, ਹੋਮਿਓਪੈਥਿਕ ਡਾਕਟਰਾਂ, ਆਯੂਰਵੈਦਿਕ ਡਾਕਟਰਾਂ ਅਤੇ ਐਲੋਪੈਥਿਕ ਡਾਕਟਰਾਂ ਦੇ ਪੇ-ਸਕੇਲ ਵਿਚਕਾਰ ਅੰਤਰ ਹੈ। ਐਲੋਪੈਥਿਕ ਮੈਡੀਕਲ ਅਫਸਰਾਂ ਦਾ ਮੁੱਢਲਾ ਤਨਖਾਹ ਸਕੇਲ 15,600 ਤੋਂ 39,100 ਰੁਪਏ ਜਮ੍ਹਾਂ 5,400 ਰੁਪਏ ਗਰੇਡ ਪੇ ਹੈ। ਇਸ ਤੋਂ ਇਲਾਵਾ ਤਨਖਾਹ ਦਾ 25% ਨਾਨ-ਪ੍ਰੈਕਟਿਸ ਮਾਸਿਕ ਭੱਤਾ ਵੀ ਮਿਲਦਾ ਹੈ। ਹੋਮਿਓਪੈਥਿਕ ਡਾਕਟਰਾਂ ਅਤੇ ਆਯੂਰਵੈਦਿਕ ਡਾਕਟਰਾਂ ਦਾ ਮੁੱਢਲਾ ਤਨਖਾਹ ਸਕੇਲ 10,300 ਤੋਂ 34,800 ਰੁਪਏ ਜਮ੍ਹਾਂ 5,000 ਰੁਪਏ ਗਰੇਡ ਪੇ ਹੈ।

(ਅ) ਇਹ ਠੀਕ ਹੈ ਕਿ ਉਪਰੋਕਤ ਦਰਸਾਏ ਵੇਰਵੇ ਅਨੁਸਾਰ ਹੋਮਿਓਪੈਥਿਕ ਅਤੇ ਆਯੂਰਵੈਦਿਕ ਡਾਕਟਰਾਂ ਦੇ ਤਨਖਾਹ ਸਕੇਲ ਐਲੋਪੈਥਿਕ ਡਾਕਟਰਾਂ ਦੇ ਤਨਖਾਹ ਸਕੇਲ ਤੋਂ ਘੱਟ ਹਨ। ਸਰਕਾਰ ਵੱਲੋਂ ਪੰਜਵੇਂ ਤਨਖਾਹ ਕਮਿਸ਼ਨ ਨੂੰ ਸਿਫਾਰਸ਼ ਕੀਤੀ ਗਈ ਸੀ ਕਿ ਹੋਮਿਓਪੈਥਿਕ ਅਤੇ ਆਯੂਰਵੈਦਿਕ ਡਾਕਟਰਾਂ ਦੇ ਤਨਖਾਹ ਸਕੇਲ ਐਲੋਪੈਥਿਕ ਡਾਕਟਰਾਂ ਦੇ ਬਰਾਬਰ ਕੀਤੇ ਜਾਣ। ਪਰ ਤਨਖਾਹ ਕਮਿਸ਼ਨ ਵੱਲੋਂ ਤਨਖਾਹ ਸਕੇਲ ਬਰਾਬਰ ਕਰਨ ਦੀ ਸਿਫਾਰਸ਼ ਨੂੰ ਪ੍ਰਵਾਨ ਨਹੀਂ ਕੀਤਾ ਗਿਆ। ਹੁਣ ਸਰਕਾਰ ਵੱਲੋਂ ਤਨਖਾਹ ਸਕੇਲਾਂ ਵਿੱਚ ਰਹਿ ਗਈਆਂ ਤਰੁੱਟੀਆਂ ਦੂਰ ਕਰਨ ਲਈ ਅਨਾਮਲੀ ਕਮੇਟੀ ਦਾ ਗਠਨ ਕੀਤਾ ਜਾ ਚੁੱਕਾ ਹੈ। ਇਸ ਲਈ ਹੋਮਿਓਪੈਥਿਕ ਅਤੇ ਆਯੂਰਵੈਦਿਕ ਡਾਕਟਰਾਂ ਨੂੰ

[ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ]

ਐਲੋਪੈਥਿਕ ਡਾਕਟਰਾਂ ਦੇ ਬਰਾਬਰ ਤਨਖਾਹ ਸਕੇਲ ਦੇਣ ਸਬੰਧੀ ਮਾਮਲਾ ਅਨਾਮਲੀ ਕਮੇਟੀ ਦੇ ਅੱਗੇ ਪੇਸ਼ ਕਰ ਦਿੱਤਾ ਗਿਆ ਹੈ।

(ੲ) ਤਨਖਾਹ ਕਮਿਸ਼ਨ ਵੱਲੋਂ ਹੋਮਿਓਪੈਥਿਕ ਅਤੇ ਆਯੂਰਵੈਦਿਕ ਡਾਕਟਰਾਂ ਨੂੰ ਐਲੋਪੈਥਿਕ ਡਾਕਟਰਾਂ ਵਾਂਗ ਐਨ.ਪੀ.ਏ. ਦੇਣ ਦੀ ਸਿਫਾਰਸ਼ ਕਰ ਦਿੱਤੀ ਗਈ ਹੈ ਅਤੇ ਮਾਮਲਾ ਵਿੱਤ ਵਿਭਾਗ ਨੂੰ ਪੇਸ਼ ਕੀਤਾ ਹੋਇਆ ਹੈ।

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਪਿਛਲਾ ਬਜਟ ਸੈਸ਼ਨ ਜੋ ਸੀ, ਉਸ ਵਿੱਚ ਮੇਰਾ ਇਹੀ ਸਵਾਲ ਮੇਰੇ ਨਾਮ ਤੇ ਲੱਗਿਆ ਹੋਇਆ ਸੀ ਅਤੇ ਮੰਤਰੀ ਸਾਹਿਬਾ ਨੇ ਉਸ ਵੇਲੇ ਸਹਿਮਤੀ ਪ੍ਰਗਟ ਕਰਦਿਆਂ ਕਿਹਾ ਸੀ ਕਿ ਉਨ੍ਹਾਂ ਦੇ ਬਰਾਬਰ ਤਨਖਾਹ ਸਕੇਲ ਕਰ ਦਿਆਂਗੇ ਜੀ। ਪਰ ਇੱਕ ਸਾਲ ਦਾ ਸਮਾਂ ਬੀਤ ਗਿਆ ਹੈ ਅਤੇ ਹਾਲੇ ਤੱਕ ਇਹ ਮਾਮਲਾ ਸਿਫਾਰਸ਼ਾਂ ਵਿਚ ਹੀ ਹੈ। ਕੀ ਮੰਤਰੀ ਜੀ ਇਸ ਬਾਰੇ ਯਕੀਨ ਦਿਵਾਉਣਗੇ ਕਿ ਜਲਦੀ ਹੀ ਇਹ ਸਕੇਲ ਉਨ੍ਹਾਂ ਦੇ ਬਰਾਬਰ ਕਰ ਦਿੱਤਾ ਜਾਵੇਗਾ।

**ਮੰਤਰੀ :** ਸਪੀਕਰ ਸਾਹਿਬ, ਮੈਂ ਮਨ ਤੋਂ ਚਾਹੁੰਦੀ ਹਾਂ ਕਿ ਵੇਤਨ ਸਭ ਦਾ ਬਰਾਬਰ ਹੋਵੇ। ਇਹ ਅੰਗਰੇਜ਼ਾਂ ਦੇ ਵੇਲੇ ਦੀ ਗੁਲਾਮੀ ਦਾ ਰਿਜ਼ਲਟ ਹੈ ਕਿ ਅਸੀਂ ਆਯੂਰਵੈਦਿਕ ਅਤੇ ਹੋਮਿਉਪੈਥਿਕ ਡਾਕਟਰਾਂ ਨੂੰ ਐਲੋਪੈਥਿਕ ਡਾਕਟਰਾਂ ਤੋਂ ਘੱਟ ਮੰਨਦੇ ਹਾਂ। ਲੇਕਿਨ ਜੋ ਮੇਰਾ ਰੋਲ ਸੀ, ਅਸੀਂ ਇਹ ਮਾਮਲਾ ਮਿਤੀ 7.12.2009 ਨੂੰ ਫਾਈਨਾਂਸ ਡਿਪਾਰਟਮੈਂਟ ਨੂੰ ਭੇਜਿਆ ਅਤੇ ਮਿਤੀ 12.7.2010 ਨੂੰ ਅਨਾਮਲੀ ਕਮੇਟੀ ਨੂੰ ਭੇਜ ਦਿੱਤਾ ਹੈ। ਹੁਣ ਤਾਂ ਫਾਈਨਾਂਸ ਡਿਪਾਰਟਮੈਂਟ ਜੋ ਆਗਿਆ ਦੇਵੇਗਾ, ਮੈਨੂੰ ਉਹੀ ਕਰਨਾ ਪੈਣਾ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਇੱਕ ਮਾਮਲਾ ਹੋਮ ਅਤੇ ਹੈਲਥ ਡਿਪਾਰਟਮੈਂਟ ਦੋਵਾਂ ਨਾਲ ਇਕੱਠਾ ਰਿਲੇਟਡ ਹੈ ਜੀ। ਮੈਂ ਪਹਿਲਾਂ ਵੀ ਮੈਡਮ ਦੇ ਧਿਆਨ ਵਿੱਚ ਲਿਆਂਦਾ ਸੀ ਕਿ ਪਿੰਡਾਂ ਵਿਚ ਜੋ ਝਗੜੇ ਹੁੰਦੇ ਹਨ, ਉਨ੍ਹਾਂ ਕੇਸਾਂ ਵਿਚ ਧਾਰਾ 323, 324 ਅਤੇ 326 ਲੱਗਦੀਆਂ ਹਨ। ਮੇਰੀ ਹੈਲਥ ਮਨਿਸਟਰ ਨੂੰ ਬੇਨਤੀ ਹੈ ਕਿ ਜਿਹੜੀ ਐਮ.ਐਲ.ਆਰ. ਕੇਸਾਂ ਵਿਚ ਮੈਡੀਕਲ ਉਪੀਨੀਅਨ ਲੈਣੀ ਹੁੰਦੀ ਹੈ...

**ਮਾਨਯੋਗ ਸਪੀਕਰ :** ਇਸ ਵਾਸਤੇ ਤੁਸੀਂ ਵੱਖਰਾ ਸਵਾਲ ਕਰ ਲੈਣਾ ਜੀ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਮੁੜ ਕੇ ਟਾਈਮ ਤਾਂ ਮਿਲਦਾ ਨਹੀਂ ਜੀ। ਮੈਂ ਤਾਂ ਤਕਰੀਬਨ 50 ਸਵਾਲ ਦਿੱਤੇ ਸਨ, ਪਰ ਕੋਈ ਵੀ ਨਹੀਂ ਲਗਾਇਆ ਗਿਆ। ਹੋਮ ਮਨਿਸਟਰ ਸਾਹਿਬ, ਜਿਹੜੀ ਐਮ.ਐਲ.ਆਰ. ਕੇਸਾਂ ਵਿਚ ਮੈਡੀਕਲ ਉਪੀਨੀਅਨ ਲੈਣੀ ਹੁੰਦੀ ਹੈ, ਇਹ ਮੇਨਡੈਟਰੀ ਕਰ ਦਿਉ ਜੀ। ਫਿਰ ਸਾਰੀਆਂ ਡਿਸਕਰੀਪੈਂਸੀਜ਼ ਖਤਮ ਹੋ ਜਾਣਗੀਆਂ।

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ।)

———

## ਨਿਸ਼ਾਨ ਵਾਲਾ ਪ੍ਰਸ਼ਨ ਨੰ: 2070

ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 1832

ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।

---

## ਨਹਿਰੀ ਵਿਸ਼ਰਾਮ-ਘਰ, ਵਲਟੋਹਾ ਦੀ ਨਵ-ਉਸਾਰੀ

*1804. **ਸਰਦਾਰ ਵਿਰਸਾ ਸਿੰਘ ਵਲਟੋਹਾ** : ਕੀ ਸਿੰਚਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਕੀ ਸਾਲ 2002 ਤੋਂ 2007 ਦੇ ਦਰਮਿਆਨ ਨਹਿਰੀ ਵਿਸ਼ਰਾਮ-ਘਰ, ਵਲਟੋਹਾ ਦੇ ਨਵ-ਨਿਰਮਾਣ ਦਾ ਕੰਮ ਪ੍ਰਬੰਧਕੀ ਮਨਜ਼ੂਰੀ ਲੈਣ ਤੋਂ ਬਾਅਦ ਸ਼ੁਰੂ ਕੀਤਾ ਗਿਆ ਸੀ; ਜੇਕਰ ਅਜਿਹਾ ਹੋਵੇ ਤਾਂ ਇਸ ਨੂੰ ਮੁਕੰਮਲ ਨਾ ਕਰਨ ਦੇ ਕੀ ਕਾਰਨ ਹਨ ?

(ਅ) ਜਿਨ੍ਹਾਂ ਅਧਿਕਾਰੀਆਂ/ਕਰਮਚਾਰੀਆਂ ਦੀ ਅਣਗਹਿਲੀ ਕਰਕੇ ਇਸ ਨਹਿਰੀ ਵਿਸ਼ਰਾਮ-ਘਰ ਦੀ ਇਮਾਰਤ ਦਾ ਨੁਕਸਾਨ ਹੋਇਆ ਹੈ, ਉਨ੍ਹਾਂ ਵਿਰੁੱਧ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਹਨ?

**ਸਰਦਾਰ ਜਨਮੇਜਾ ਸਿੰਘ ਸੇਖੋਂ** : (ੳ) ਨਹੀਂ ਜੀ, ਸਾਲ 2002-07 ਦੇ ਦੌਰਾਨ ਨਹਿਰੀ ਵਿਸ਼ਰਾਮ ਘਰ, ਵਲਟੋਹਾ ਦੇ ਨਵ ਨਿਰਮਾਣ ਦਾ ਕੰਮ ਪ੍ਰਬੰਧਕੀ ਮਨਜ਼ੂਰੀ ਲਏ ਬਿਨਾਂ ਸ਼ੁਰੂ ਕੀਤਾ ਗਿਆ ਸੀ। ਫੰਡਾਂ ਦੀ ਘਾਟ ਕਾਰਨ ਇਹ ਕੰਮ ਨਹੀਂ ਹੋ ਸਕਿਆ।

(ਅ) ਸਬੰਧਤ ਅਧਿਕਾਰੀਆਂ/ਕਰਮਚਾਰੀਆਂ ਜਿਨ੍ਹਾਂ ਦੀ ਅਣਗਹਿਲੀ ਕਰਕੇ ਨਹਿਰੀ ਵਿਸ਼ਰਾਮ-ਘਰ ਦਾ ਨੁਕਸਾਨ ਹੋਇਆ ਹੈ, ਉਨ੍ਹਾਂ ਵਿਰੁੱਧ ਦੰਡ ਅਤੇ ਅਪੀਲ ਰੂਲ, 1970 ਦੀ ਧਾਰਾ (੪) ਅਧੀਨ ਕਾਰਵਾਈ ਆਰੰਭ ਕਰ ਦਿੱਤੀ ਹੈ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਬੜੀ ਹੈਰਾਨੀ ਦੀ ਗੱਲ ਹੈ ਕਿ ਨਹਿਰੀ ਵਿਸ਼ਰਾਮ ਘਰ ਵਲਟੋਹਾ ਦੀ ਬੜੀ ਵਧੀਆ ਬਿਲਡਿੰਗ ਸੀ। ਅਸੀਂ ਵੀ ਸੋਚਿਆ ਕਿ ਸ਼ਾਇਦ ਜਿਹੜੀ ਇਸ ਦੀ ਢਾਹ-ਢੁਹਾਈ ਸ਼ੁਰੂ ਕੀਤੀ ਗਈ ਹੈ, ਇਸ ਤੋਂ ਵੀ ਵਧੀਆ ਬਣਾਉਣਾ ਹੋਵੇਗਾ। ਉਸ ਦੀਆਂ ਛੱਤਾਂ ਉਧੇੜ ਦਿੱਤੀਆਂ ਗਈਆਂ, ਕੰਧਾਂ ਢਾਹ ਦਿੱਤੀਆਂ ਗਈਆਂ ਔਰ ਉਹ ਉਸੇ ਤਰ੍ਹਾਂ ਖਲੋਤਾ ਹੈ। ਮੇਰਾ ਖਿਆਲ ਹੈ ਕਿ 7-੮ ਸਾਲ ਹੋ

[ ਸਰਦਾਰ ਵਿਰਸਾ ਸਿੰਘ ਵਲਟੋਹਾ ]

ਗਏ ਹਨ, ਪਿਛਲੀ ਸਰਕਾਰ ਵੇਲੇ ਦੀ ਗੱਲ ਹੈ, ਉਸ ਸਮੇਂ ਸਿੰਚਾਈ ਮੰਤਰੀ ਮੇਰੇ ਹਲਕੇ ਤੋਂ ਸਨ। ਹੈਰਾਨੀ ਮੈਨੂੰ ਇਸ ਗੱਲ ਦੀ ਹੈ ਕਿ ਪ੍ਰਬੰਧਕੀ ਮਨਜ਼ੂਰੀ ਲਏ ਤੋਂ ਬਿਨਾਂ ਇਹ ਕੰਮ ਕਿਵੇਂ ਸ਼ੁਰੂ ਕਰ ਦਿੱਤਾ? ਇੰਨਾ ਵੱਡਾ ਨੁਕਸਾਨ ਕਰ ਦਿੱਤਾ ਗਿਆ ਔਰ ਅੱਜ ਕਿਸੇ ਅਧਿਕਾਰੀ ਦੇ ਜਾਂ ਕਰਮਚਾਰੀ ਦੇ ਜਾਂ ਜਿਸ ਦੇ ਕਹਿਣ ਤੇ ਉਹ ਢਾਹ-ਢੁਹਾਈ ਸ਼ੁਰੂ ਕੀਤੀ ਗਈ, ਉਸ ਦੇ ਖਿਲਾਫ ਕੋਈ ਕਾਰਵਾਈ ਨਹੀਂ ਕੀਤੀ ਗਈ। ਸੋ, ਇੱਕ ਤਾਂ ਮੇਰੀ ਇਹ ਮੰਗ ਹੈ ਜੀ....

**ਸਿੰਜਾਈ ਮੰਤਰੀ (ਬੈਠੇ-ਬੈਠੇ)** : ਚਾਰਜਸ਼ੀਟ ਕਰ ਦਿੱਤੀ ਹੈ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਚਾਰਜਸ਼ੀਟ ਸਵਾਲ ਜਾਣ ਤੋਂ ਬਾਅਦ ਭਾਵੇਂ ਕਰ ਦਿੱਤੀ ਹੋਵੇ...

**ਸਿੰਜਾਈ ਮੰਤਰੀ (ਬੈਠੇ-ਬੈਠੇ)** : ਪਹਿਲਾਂ ਹੀ ਕਰ ਦਿੱਤੀ ਸੀ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸੋ, ਸਪੀਕਰ ਸਾਹਿਬ, ਇੱਕ ਤਾਂ ਮੇਰਾ ਇਹ ਸਵਾਲ ਸੀ ਕਿ ਇਨ੍ਹਾਂ ਨੇ ਕਿਸ ਪੱਧਰ ਦੇ ਅਧਿਕਾਰੀਆਂ ਨੂੰ ਚਾਰਜਸ਼ੀਟ ਕੀਤਾ ਹੈ?...

**ਮਾਨਯੋਗ ਸਪੀਕਰ** : ਮੰਤਰੀ ਜੀ, ਧਿਆਨ ਨਾਲ ਸੁਣੋ, ਤੁਸੀਂ ਜਵਾਬ ਦੇਣਾ ਹੈ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਨੰਬਰ ਦੋ, ਜਿਹੜੇ ਅਧਿਕਾਰੀਆਂ ਕਰਕੇ ਇਹ ਕਰੋੜਾਂ ਰੁਪਏ ਦਾ ਨੁਕਸਾਨ ਹੋਇਆ ਹੈ, ਕੀ ਇਹ ਉਨ੍ਹਾਂ ਤੋਂ ਰਿਕਵਰੀ ਕੀਤੀ ਜਾਵੇਗੀ ਔਰ ਕੀ ਜਿਹੜੀ ਇੰਨੀ ਵਧੀਆ ਬਿਲਡਿੰਗ ਸੀ, ਉਸ ਨੂੰ ਨਵਾਂ ਬਣਾਉਣ ਲਈ ਮੰਤਰੀ ਸਾਹਿਬ ਹਾਊਸ ਵਿੱਚ ਐਸ਼ਿਉਰੈਂਸ ਦੇਣਗੇ?

**ਮੰਤਰੀ** : ਸਪੀਕਰ ਸਾਹਿਬ, ਇਸ ਵਿੱਚ ਇੱਕ ਐਕਸੀਅਨ, ਇੱਕ ਐਸ.ਡੀ.ਓ. ਔਰ ਇੱਕ ਜੇ.ਈ. ਨੂੰ ਚਾਰਜਸ਼ੀਟ ਕਰ ਦਿੱਤਾ ਗਿਆ ਹੈ। ਉਨ੍ਹਾਂ ਦਾ ਜਵਾਬ ਆਉਣ ਤੋਂ ਬਾਅਦ ਕਾਰਵਾਈ ਕੀਤੀ ਜਾਵੇਗੀ। ਬਾਕੀ ਜਿੱਥੋਂ ਤੱਕ ਰੈਸਟ ਹਾਊਸ ਬਣਾਉਣ ਦਾ ਤਾਅਲੁੱਕ ਹੈ, 14 ਲੱਖ ਰੁਪਏ ਦਾ ਐਸਟੀਮੇਟ ਬਣਾਇਆ ਹੈ। ਅਸੀਂ ਐਫ.ਡੀ. ਕੋਲੋਂ ਪੈਸੇ ਮੰਗ ਲੈਂਦੇ ਹਾਂ, ਜੇ ਮਿਲ ਜਾਣਗੇ ਤਾਂ ਬਣਾ ਦਿਆਂਗੇ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਮੰਤਰੀ ਜੀ ਨੇ ਦੱਸਿਆ ਹੈ ਕਿ ਇਸ ਨੂੰ ਬਣਾਉਣ ਲਈ 14 ਲੱਖ ਦਾ ਐਸਟੀਮੇਟ ਬਣਾਇਆ ਹੈ ਔਰ ਤਿੰਨ ਅਫਸਰ, ਇੱਕ ਐਕਸੀਅਨ, ਇੱਕ ਐਸ.ਡੀ.ਓ. ਤੇ ਇੱਕ ਜੇ.ਈ. ਚਾਰਜਸ਼ੀਟ ਕੀਤੇ ਹਨ ਪਰ ਇਨ੍ਹਾਂ ਵਿਰੁੱਧ ਕੀ ਕਾਰਵਾਈ ਕੀਤੀ ਗਈ ਹੈ? ਇਹ ਤਾਂ ਪ੍ਰਤਖ ਹੈ ਜੋ ਹੋਇਆ ਹੈ, ਇਸ ਵਿੱਚ ਸਬੂਤ ਲੈਣ ਵਾਲੀ ਕਿਹੜੀ ਗੱਲ ਹੈ?....

**ਸਿੰਜਾਈ ਮੰਤਰੀ (ਬੈਠੇ-ਬੈਠੇ)** : ਹੋਰ ਕੀ ਉਨ੍ਹਾਂ ਨੂੰ ਫਾਹੇ ਦੇ ਦੇਈਏ?

**ਸਰਦਾਰ ਵਿਰਸਾ ਸਿੰਘ ਵਲਟੋਹਾ** : ਇੱਕ ਬਿਲਡਿੰਗ ਸਾਹਮਣੇ ਗਿਰ ਰਹੀ

ਔਰ ਉਨ੍ਹਾਂ ਦੀ ਅਣਗਹਿਲੀ ਕਰਕੇ, ਉਨ੍ਹਾਂ ਦੀ ਮਾੜੀ ਹਰਕਤ ਕਰਕੇ ਇੰਨਾ ਵੱਡਾ ਨੁਕਸਾਨ ਹੋਇਆ ਹੈ, ਉਨ੍ਹਾਂ ਨੂੰ ਸਸਪੈਂਡ ਕਰਨਾ ਚਾਹੀਦਾ ਹੈ, ਇੱਕ ਤਾਂ ਮੇਰੀ ਇਹ ਗੁਜਾਰਿਸ਼ ਹੈ। ਔਰ ਦੂਸਰੀ ਗੱਲ ਕਿ 14 ਲੱਖ ਤਾਂ ਇਨ੍ਹਾਂ ਕੋਲ ਆਪਣਾ ਹੀ ਇੰਨਾ ਕੁ ਫੰਡ ਹੁੰਦਾ ਹੈ ਇਰੀਗੇਸ਼ਨ ਮਹਿਕਮੇ ਵਿੱਚ, ਉਸ ਦੇ ਵਿੱਚੋਂ ਇਹ ਬਣਵਾ ਦੇਣ।

**ਮਾਨਯੋਗ ਸਪੀਕਰ** : ਹਾਂ ਜੀ, ਸੇਖੋਂ ਸਾਹਿਬ, ਤੁਹਾਡਾ ਇਸ ਬਾਰੇ ਕੀ ਵਿਚਾਰ ਹੈ?

**ਮੰਤਰੀ** : ਸਪੀਕਰ ਸਾਹਿਬ, ਮੈਂ ਤਾਂ ਦੱਸਿਆ ਹੈ ਕਿ ਚਾਰਜਸ਼ੀਟ ਕਰ ਦਿੱਤੀ ਹੈ। ਜੇਕਰ ਉਹ ਆਪਣਾ ਜਵਾਬ ਪ੍ਰਾਪਰਲੀ ਨਹੀਂ ਦੇ ਸਕਣਗੇ ਤਾਂ ਫਿਰ ਅਗਲੀ ਕਾਰਵਾਈ ਕਰਾਂਗੇ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, 7-8 ਸਾਲ ਹੋ ਗਏ ਹਨ, ਹਾਲੇ ਤੱਕ ਚਾਰਜਸ਼ੀਟ ਦਾ ਜਵਾਬ ਹੀ ਨਹੀਂ ਆਇਆ? ਇਹ ਕਿੱਧਰ ਦੀ ਗੱਲ ਹੈ, ਇਹ ਕੀ ਪ੍ਰਸ਼ਾਸਨ ਹੈ?

**ਮਾਨਯੋਗ ਸਪੀਕਰ** : ਹਾਂ ਜੀ, ਇਸ ਚਾਰਜਸ਼ੀਟ ਦਾ ਜਵਾਬ ਕਦੋਂ ਤੱਕ ਆ ਜਾਵੇਗਾ?

**ਸਰਦਾਰ ਅਵਤਾਰ ਸਿੰਘ ਬਰਾੜ (ਬੈਠੇ-ਬੈਠੇ)** : ਇਹ ਗਰਮੀ ਵਿੱਚ ਬੜੀ ਵੱਡੀ ਗੱਲ ਕਹਿ ਗਏ ਕਿ ਇਹ ਕੀ ਪ੍ਰਸ਼ਾਸਨ ਹੈ?

**ਮੰਤਰੀ** : ਸਪੀਕਰ ਸਾਹਿਬ, ਅਸਲ ਵਿੱਚ ਇਹ ਜਿਹੜੇ ਮੇਰੇ ਤੋਂ ਪਹਿਲਾਂ ਮਨਿਸਟਰ ਸੀ, ਉਨ੍ਹਾਂ ਦੇ ਵੇਲੇ ਦਾ ਕੇਸ ਹੈ। ਨਾ ਕੋਈ ਐਸਟੀਮੇਟ ਸੈਂਕਸ਼ਨ ਹੋਇਆ, ਨਾ ਕੋਈ ਰੇਟ ਸੈਂਕਸ਼ਨ ਹੋਏ, ਉਵੇਂ ਹੀ ਟੈਂਡਰ ਕਰ ਦਿੱਤੇ ਔਰ ਨਾ ਹੀ ਕੋਈ ਪੈਸੇ ਦਿੱਤੇ ਗਏ। 50 ਹਜ਼ਾਰ ਰੁਪਏ ਹਾਲੇ ਠੇਕੇਦਾਰ ਦੇ ਵੀ ਬਕਾਇਆ ਰਹਿੰਦੇ ਹਨ। ਇਸ ਲਈ ਅਸੀਂ ਕਮੇਟੀ ਬਣਾਈ ਸੀ ਔਰ ਇਸ ਦੀ ਸਾਰੀ ਘੋਖ ਪੜਤਾਲ ਹੋਈ ਹੈ। ਕਮੇਟੀ ਵੱਲੋਂ ਰਿਪੋਰਟ ਦੇਣ ਤੋਂ ਬਾਅਦ ਚਾਰਜਸ਼ੀਟ ਕੀਤਾ ਹੈ। ਹੁਣ ਉਹ ਚਾਰਜਸ਼ੀਟ ਦਾ ਜਵਾਬ ਦੇਣਗੇ, ਉਸ ਤੋਂ ਬਾਅਦ ਅਸੀਂ ਐਕਸ਼ਨ ਲੈ ਲਵਾਂਗੇ।

**ਮਾਨਯੋਗ ਸਪੀਕਰ** : ਦੱਸੋ ਕਿ ਕਿੰਨੀ ਦੇਰ ਵਿੱਚ ਕਰੋਗੇ?

**ਮੰਤਰੀ** : ਵਿਦਇਨ 2 ਮੰਥਸ ਹੀ ਕਰ ਦਿਆਂਗੇ।

**ਮਾਨਯੋਗ ਸਪੀਕਰ** : ਇੰਨਾ ਲੰਮਾ ਸਮਾਂ?

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਜਿੰਨੇਂ ਵੀ ਨਹਿਰੀ ਵਿਸ਼ਰਾਮ ਘਰ ਹਨ ਉਨ੍ਹਾਂ ਸਾਰਿਆਂ ਦਾ ਬੁਰਾ ਹਾਲ ਹੈ। ਮੇਰੇ ਹਲਕੇ ਵਿਚ ਨਹਿਰੀ ਵਿਸ਼ਰਾਮ ਘਰ ਨੰਦਗੜ੍ਹ ਹੈ। ਬੜਾ ਵਧੀਆ ਚਲਦਾ ਸੀ, ਉਥੋਂ ਅਫਸਰ ਏ.ਸੀ. ਵੀ ਸਾਰੇ ਲਾਹ ਕੇ ਲੈ ਗਏ, ਫਰਿਜ ਵਗੈਰਾ ਵੀ ਚੁੱਕ ਕੇ ਲੈ ਗਏ, ਉਸ ਦਾ ਕੌਣ ਜ਼ਿੰਮੇਵਾਰ ਹੈ?

**ਮਾਨਯੋਗ ਸਪੀਕਰ :** ਇਸ ਦਾ ਹੁਣ ਇਹ ਕੀ ਜਵਾਬ ਦੇਣਗੇ? ਤੁਸੀਂ ਵੱਖਰਾ ਸਵਾਲ ਦਿਉ। ਹਾਂ ਜੀ ਅਗਲਾ ਸਵਾਲ ਜੀ।

---

## ਸਕੂਲਾਂ ਲਈ ਗ੍ਰਾਂਟ

*2041. **ਸਰਦਾਰ ਸਾਧੂ ਸਿੰਘ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਸਾਲ 2010-11 ਦੌਰਾਨ ਜ਼ਿਲ੍ਹਾ ਫਤਿਹਗੜ੍ਹ ਸਾਹਿਬ ਵਿਚ ਸਰਵ ਸਿੱਖਿਆ ਅਭਿਆਨ ਜਾਂ ਕੋਈ ਹੋਰ ਦੂਜੀ ਸਕੀਮ ਅਧੀਨ ਕਮਰਿਆਂ ਦੀ ਉਸਾਰੀ ਲਈ ਪ੍ਰਾਇਮਰੀ ਸਕੂਲਾਂ ਨੂੰ ਦਿੱਤੀਆਂ ਗਈਆਂ ਗ੍ਰਾਂਟਾਂ ਦੇ ਵੇਰਵੇ ਕੀ ਹਨ;

(ਅ) ਉਪਰੋਕਤ ਗ੍ਰਾਂਟਾਂ ਨੂੰ ਖਰਚ ਕਰਨ ਲਈ ਨਿਯਮ ਕੀ ਹਨ?

**ਸਰਦਾਰ ਸੇਵਾ ਸਿੰਘ ਸੇਖਵਾਂ :** (ੳ) ਸਾਲ 2010-11 ਦੌਰਾਨ ਜ਼ਿਲ੍ਹਾ ਫਤਿਹਗੜ੍ਹ ਸਾਹਿਬ ਵਿਚ ਸਰਵ ਸਿੱਖਿਆ ਅਭਿਆਨ ਅਧੀਨ 27 ਕਮਰਿਆਂ ਦੀ ਉਸਾਰੀ ਲਈ ਪ੍ਰਾਇਮਰੀ ਸਕੂਲਾਂ ਨੂੰ ਕੁੱਲ 75.60 ਲੱਖ ਰੁਪਏ ਦੀ ਰਾਸ਼ੀ ਜਾਰੀ ਕੀਤੀ ਗਈ ਹੈ ਜਿਸ ਦਾ ਵੇਰਵਾ ਅਨੁਲੱਗ-'ੳ' ਅਨੁਸਾਰ ਹੈ।

(ਅ) ਉਪਰੋਕਤ ਗ੍ਰਾਂਟ ਨੂੰ ਖਰਚ ਕਰਨ ਲਈ ਨਿਯਮ ਅਨੁਲੱਗ-'ਅ' ਅਨੁਸਾਰ ਹਨ :

### ਅਨੁਲੱਗ-'ੳ'

### ਜ਼ਿਲ੍ਹਾ ਫਤਿਹਗੜ੍ਹ ਸਾਹਿਬ

| ਸਾਲ 2010-11 ਦੇ ਕਲਾਸ ਰੂਮ (ਪ੍ਰਾਇਮਰੀ) | | | | | |
|---|---|---|---|---|---|
| ਲੜੀ ਨੰ: | ਸੀ.ਡੀ. ਬਲਾਕ | ਸਕੂਲ ਦਾ ਨਾਂ | ਫਿਜ਼ਿਕਲ | ਯੂਨਿਟ ਕਾਸਟ (ਲੱਖਾਂ ਵਿੱਚ) | ਰਾਸ਼ੀ (ਲੱਖਾਂ ਵਿੱਚ) |
| 1. | ਬਸੀ ਪਠਾਣਾ-2 | ਸਪਸ, ਖਾਲਸਪੁਰ | 1 | 2.80 | 2.80 |
| 2. | ਖਮਾਣੋਂ | ਮਨਸੂਰਪੁਰ | 1 | 2.80 | 2.80 |
| 3. | ਬਸੀ-2 | ਭਟੇੜੀ | 1 | 2.80 | 2.80 |
| 4. | ਖਮਾਣੋਂ | ਕਾਲੇਵਾਲ-2 | 1 | 2.80 | 2.80 |
| 5. | ਬਸੀ-2 | ਬਾਗ ਸਿਕੰਦਰ | 1 | 2.80 | 2.80 |
| 6. | ਅਮਲੋਹ | ਅਮਲੋਹ ਮਾਨੀ ਵਿਹੜਾ | 1 | 2.80 | 2.80 |

| | | | | |
|---|---|---|---|---|
| 7. ਅਮਲੋਹ | ਵਾਰਡ ਨੰ: 15, ਗੋਬਿੰਦਗੜ | 1 | 2.80 | 2.80 |
| 8. ਅਮਲੋਹ | ਪਿੰਡ ਗੋਬਿੰਦਗੜ | 1 | 2.80 | 2.80 |
| 9. ਸਰਹਿੰਦ | ਤਰਲੋਕਪੁਰੀ ਅਜਨਾਲੀ | 1 | 2.80 | 2.80 |
| 10 ਸਰਹਿੰਦ-2 | ਤੂਰਾਂ | 1 | 2.80 | 2.80 |
| 11. ਸਰਹਿੰਦ-1 | ਪ੍ਰੇਮ ਨਗਰ | 1 | 2.80 | 2.80 |
| 12. ਸਰਹਿੰਦ-3 | ਨਹਿਰ ਕਲੋਨੀ ਅਮਲੋਹ | 2 | 2.80 | 5.60 |
| 13. ਸਰਹਿੰਦ | ਆਦਮਪੁਰ | 1 | 2.80 | 2.80 |
| 14. ਸਰਹਿੰਦ | ਭਮਾਰਸੀ ਬੁਲੰਦ | 1 | 2.80 | 2.80 |
| 15. ਸਰਹਿੰਦ | ਹਮਾਯੂੰਪੁਰ | 1 | 2.80 | 2.80 |
| 16. ਸਰਹਿੰਦ | ਭਗਤ ਕਾਲੋਨੀ | 1 | 2.80 | 2.80 |
| 17. ਸਰਹਿੰਦ | ਬ੍ਰਾਹਮਣਮਾਜਰਾ | 1 | 2.80 | 2.80 |
| 18. ਸਰਹਿੰਦ | ਫਤਿਹਗੜ੍ਹ ਸਾਹਿਬ | 1 | 2.80 | 2.80 |
| 19. ਸਰਹਿੰਦ | ਸਰਹਿੰਦ ਮੰਡੀ | 1 | 2.80 | 2.80 |
| 20 ਸਰਹਿੰਦ | ਸਰਹਿੰਦ ਸ਼ਹਿਰ | 1 | 2.80 | 2.80 |
| 21. ਸਰਹਿੰਦ | ਸਰਹਿੰਦ ਬਾੜਾ | 1 | 2.80 | 2.80 |
| 22. ਬਸੀ-1 | ਮੰਡੋਫਲ | 1 | 2.80 | 2.80 |
| 23. ਬਸੀ-1 | ਝਾਮਪੁਰ | 1 | 2.80 | 2.80 |
| 24. ਬਸੀ-1 | ਬਰਾਸ | 1 | 2.80 | 2.80 |
| 25. ਸਰਹਿੰਦ-1 | ਸਰਹਿੰਦ-2 | 1 | 2.80 | 2.80 |
| 26. ਬਸੀ-2 | ਤਲਾਣੀਆਂ | 1 | 2.80 | 2.80 |
| | ਕੁੱਲ ਸਕੂਲ | 27 | 2.80 | 75.60 |

## ਅਨੁਲੱਗ-'ਅ'

**ਸਾਲ 2010-11 ਦੌਰਾਨ ਸਰਵ ਸਿੱਖਿਆ ਅਭਿਆਨ ਅਧੀਨ ਜਾਰੀ ਕਲਾਸ ਰੂਮ ਦੀ ਉਸਾਰੀ ਦੀ ਗ੍ਰਾਂਟ ਨੂੰ ਵਰਤਣ ਸਬੰਧੀ ਨਿਯਮ**

(1) **ਐਡੀਸ਼ਨਲ ਕਲਾਸ ਰੂਮ (2.80 ਲੱਖ ਰੁਪਏ ਪ੍ਰਤੀ ਕਲਾਸ ਰੂਮ)** ਜਿਸ ਵਿੱਚ ਇੱਕ ਕਲਾਸ ਰੂਮ (ਅੰਦਰੂਨੀ ਆਕਾਰ 22'-6"×18'-6"), ਦਰਵਾਜੇ ਦਾ ਆਕਾਰ 3'-6"×8'-3", ਖਿੜਕੀ ਦਾ ਅਕਾਰ 6'-0"×5'-3", ਸਿੱਲ ਲੈਵਲ

[ ਸਿੱਖਿਆ ਮੰਤਰੀ ]

3'-0" ਨਾਲ 8'-0" ਵਰਾਂਡਾ) ਬਾਲਾ (Building As Learning Aid) ਦਾ ਕੰਮ, ਦੋ 10'-0"×4'-0" ਆਕਾਰ ਦੇ ਬਲੈਕ ਬੋਰਡ ਅਤੇ ਹੈਂਡਰੇਲ ਸਮੇਤ ਰੈਂਪ ਜਿਸ ਦੀ ਚੌੜਾਈ 4'-0" ਅਤੇ ਢਾਲ (ਸਲੋਪ) 1:12 ਹੋਣੀ ਚਾਹੀਦੀ ਹੈ।

(2) ਸਿਵਲ ਵਰਕਸ ਦੇ ਕੰਮਾਂ ਦੀ ਉਸਾਰੀ ਸਬੰਧਤ ਸਕੂਲ ਦੀ ਪਸਵਕ ਦੁਆਰਾ ਜ਼ਿਲ੍ਹਾ ਉਪ ਮੰਡਲ ਇੰਜੀਨੀਅਰ, ਸਰਵ ਸਿੱਖਿਆ ਅਭਿਆਨ ਦੀ ਦੇਖ-ਰੇਖ ਵਿੱਚ ਕੀਤੀ ਜਾਂਦੀ ਹੈ। ਉਪ ਮੰਡਲ ਇੰਜੀਨੀਅਰ ਦੁਆਰਾ ਘੱਟ ਤੋਂ ਘੱਟ 4 ਵਾਰੀ: (ਨੀਹਾਂ ਪੁੱਟਣ ਸਮੇਂ, ਪਲਿੰਥ ਲੈਵਲ ਤੇ, ਲੈਂਟਰ ਪੈਣ ਸਮੇਂ ਅਤੇ ਉਸਾਰੀ ਮੁਕੰਮਲ ਹੋਣ ਸਮੇਂ) ਅਤੇ ਵੱਧ ਤੋਂ ਵੱਧ ਜ਼ਰੂਰਤ ਅਨੁਸਾਰ ਸਕੂਲ ਵਿੱਚ ਦੇਖ-ਰੇਖ ਲਈ visit ਕਰਨਾ ਜ਼ਰੂਰੀ ਹੁੰਦਾ ਹੈ।

(3) ਨਵੀਂ ਉਸਾਰੀ ਸਮੇਂ ਉੱਤਮ ਦਰਜੇ (ISI mark) ਦਾ ਸਮਾਨ ਲਗਾਉਣਾ ਲਾਜ਼ਮੀ ਹੈ।

(4) ਹਵਾ ਤੇ ਰੋਸ਼ਨੀ ਦਾ ਉਚਿੱਤ ਪ੍ਰਬੰਧ ਹੋਣਾ ਚਾਹੀਦਾ ਹੈ।

(5) ਜਿੱਥੇ ਤੱਕ ਸੰਭਵ ਹੋ ਸਕੇ ਕਮਰੇ ਦੀ ਉਸਾਰੀ ਮੌਜੂਦਾ ਬਿੰਲਡਿੰਗ ਦੇ ਨਾਲ ਹੀ ਕਰਨੀ ਜ਼ਰੂਰੀ ਹੈ ਤਾਂ ਜੋ ਜਗ੍ਹਾ ਦਾ ਉਚਿਤ ਇਸਤੇਮਾਲ ਹੋ ਸਕੇ।

(6) ਹਰੇਕ ਸਾਈਟ ਤੇ ਰੋਜ਼ਾਨਾ ਖਪਤ ਰਜਿਸਟਰ ਹੋਣਾ ਜ਼ਰੂਰੀ ਹੈ ਤਾਂ ਜੋ ਸਮਾਨ ਦੀ ਰੋਜ਼ਾਨਾ ਖਪਤ ਦਰਜ ਹੋ ਸਕੇ।

(7) ਸਰਵ ਸਿੱਖਿਆ ਅਭਿਆਨ ਤਹਿਤ ਹੋਣ ਵਾਲੇ ਸਿਵਲ ਵਰਕਸ ਦੇ ਕੰਮਾਂ ਦੀ ਉਸਾਰੀ ਸਮੇਂ ਵਿਦਿਆਰਥੀਆਂ/ਬੱਚਿਆਂ ਨੂੰ ਮਜ਼ਦੂਰੀ ਤੇ ਲਗਾਉਣ ਦੀ ਸਖਤ ਮਨਾਹੀ ਹੈ।

(8) ਕਮਰੇ ਦੀ ਉਸਾਰੀ ਲਈ ਵਰਤੀ ਹੋਈ ਰਾਸ਼ੀ ਦਾ ਪੂਰਾ ਹਿਸਾਬ-ਕਿਤਾਬ ਕੈਸ਼ ਬੁੱਕ ਵਿੱਚ ਦਰਜ ਹੋਣਾ ਜ਼ਰੂਰੀ ਹੈ।

(9) ਕਮਰੇ ਦੀ ਉਸਾਰੀ ਦਾ ਕੰਮ ਤਿੰਨ ਮਹੀਨੇ ਦੇ ਅੰਦਰ ਮੁਕੰਮਲ ਹੋ ਜਾਣਾ ਚਾਹੀਦਾ ਹੈ ਅਤੇ ਜਾਰੀ ਕੀਤੀ ਰਾਸ਼ੀ ਦਾ ਵਰਤੋਂ ਸਰਟੀਫਿਕੇਟ ਅਸਟੇਟ ਆਫਿਸ ਵਿਖੇ ਭੇਜਣਾ ਜ਼ਰੂਰੀ ਹੁੰਦਾ ਹੈ।

(10) ਉਸਾਰੀ ਮੁਕੰਮਲ ਹੋਣ ਤੋਂ ਬਾਅਦ ਸਾਫ ਅਤੇ ਸਪੱਸ਼ਟ 'SSA pencil logo' ਪੇਂਟ ਕਰਕੇ ਲਗਾਉਣਾ ਜ਼ਰੂਰੀ ਹੈ ਅਤੇ ਉਸਾਰੇ ਗਏ ਕਮਰੇ ਦਾ ਇੰਦਰਾਜ ਫਿਕਸਡ ਐਸੈਟਸ ਰਜਿਸਟਰ ਵਿੱਚ ਹੋਣਾ ਜ਼ਰੂਰੀ ਹੁੰਦਾ ਹੈ।

**ਸਰਦਾਰ ਸਾਧੂ ਸਿੰਘ :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਠੀਕ ਕਿਹਾ ਹੈ ਕਿ 75.60

ਲੱਖ ਰੁਪਿਆ ਇਨ੍ਹਾਂ ਸਕੂਲਾਂ ਤੇ ਖਰਚ ਕੀਤਾ ਗਿਆ ਹੈ। ਮੈਂ ਆਪ ਜੀ ਦੇ ਰਾਹੀਂ ਇਨ੍ਹਾਂ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਇਹ 75.60 ਲੱਖ ਰੁਪਿਆ ਹੈ, ਕੀ ਇਹ ਸਾਰਾ ਹੀ ਪੰਜਾਬ ਸਰਕਾਰ ਦਾ ਹੈ ਜਾਂ ਸੈਂਟਰ ਸਰਕਾਰ ਦਾ ਹੈ ਜਾਂ ਪੰਜਾਬ ਸਰਕਾਰ ਦਾ ਇਸ ਵਿੱਚ ਕਿੰਨਾ ਹਿੱਸਾ ਹੈ?

**ਮਾਨਯੋਗ ਸਪੀਕਰ** : ਇਸ ਨਾਲ ਤੁਹਾਨੂੰ ਕੀ ਹੈ?

**ਸਰਦਾਰ ਸਾਧੂ ਸਿੰਘ** : ਮੈਂ ਇਨ੍ਹਾਂ ਤੋਂ ਇਸ ਬਾਰੇ ਜਾਣਨਾ ਚਾਹੁੰਦਾ ਹਾਂ।

**ਮਾਨਯੋਗ ਸਪੀਕਰ** : ਕਿੰਨਾ ਵੀ ਹੋਵੇ, ਜਿਹੜਾ ਇਨ੍ਹਾਂ ਕੋਲ ਹੈ ਉਸ ਨੂੰ ਇਨ੍ਹਾਂ ਨੇ ਖਰਚ ਕੀਤਾ ਹੈ..... ਵਿਘਨ.....

**ਸਰਦਾਰ ਸਾਧੂ ਸਿੰਘ** : ਸਪੀਕਰ ਸਾਹਿਬ, ਇਨ੍ਹਾਂ ਨੂੰ ਮੇਰੀ ਸਪਲੀਮੈਂਟਰੀ ਦਾ ਜਵਾਬ ਦੇਣਾ ਚਾਹੀਦਾ ਹੈ। ਮੇਰਾ ਸਵਾਲ ਇਹ ਹੈ ਕਿ ਜਿਹੜਾ ਪੈਸਾ ਹੈ, ਆਇਆ ਕੀ ਸੈਂਟਰ ਸਰਕਾਰ ਦਾ ਹੈ ਜਾਂ ਪੰਜਾਬ ਸਰਕਾਰ ਦੇ ਖਜ਼ਾਨੇ ਦਾ ਵੀ ਇਸ ਵਿੱਚ ਕੋਈ ਪੈਸਾ ਹੈ?

**ਮਾਨਯੋਗ ਸਪੀਕਰ** : ਹਾਂ ਜੀ, ਸੇਖਵਾਂ ਸਾਹਿਬ, ਦੱਸੋ ਜੀ।

(ਇਸ ਵੇਲੇ ਕਈ ਮਾਨਯੋਗ ਮੈਂਬਰ ਸਾਹਿਬ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ।)

ਤੁਸੀਂ ਇਨ੍ਹਾਂ ਨੂੰ ਜਵਾਬ ਦੇਣ ਦਿਉ। ਤੁਸੀਂ ਪਲੀਜ਼ ਬੈਠੋ, ਬੈਠੋ ਜੀ, ਬੈਠੋ।

**ਮੰਤਰੀ** : ਸਪੀਕਰ ਸਾਹਿਬ, ਇਸ ਵਿੱਚ 65% ਪੈਸਾ ਕੇਂਦਰ ਸਰਕਾਰ ਦਾ ਹੈ ਅਤੇ 35% ਪੰਜਾਬ ਸਰਕਾਰ ਦਾ ਹੈ ਜੀ।

**ਸਰਦਾਰ ਸਾਧੂ ਸਿੰਘ** : ਇਹ ਠੀਕ ਹੈ। ਲੇਕਿਨ ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਮਾਨਯੋਗ ਮੁੱਖ ਮੰਤਰੀ ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਵਾਰ-ਵਾਰ ਕਿਹਾ ਹੈ ਕਿ ਲੋਕਾਂ ਦੇ ਚੁਣੇ ਹੋਏ ਨੁਮਾਇੰਦਿਆਂ ਦਾ ਬਕਾਇਦਾ ਤੌਰ ਤੇ ਸਤਿਕਾਰ ਹੋਣਾ ਚਾਹੀਦਾ ਹੈ, ਜਿੱਥੇ ਉਨ੍ਹਾਂ ਦਾ ਬਣਦਾ ਹੱਕ ਹੈ, ਉਨ੍ਹਾਂ ਨੂੰ ਬਣਦਾ ਸਤਿਕਾਰ ਮਿਲਣਾ ਚਾਹੀਦਾ ਹੈ। ਪਰ ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਇਲਾਕਿਆਂ ਦੇ ਵਿਚ ਇਹ ਪੈਸਾ ਆਇਆ ਹੈ, ਕੀ ਇਹ ਲੋਕਾਂ ਦੇ ਚੁਣੇ ਹੋਏ ਨੁਮਾਇੰਦਿਆਂ ਦੇ ਰਾਹੀਂ ਨੀਂਹ ਪੱਥਰ ਰੱਖੇ ਜਾਂਦੇ ਹਨ ਅਤੇ ਚੈੱਕ ਦਿੱਤੇ ਜਾਂਦੇ ਹਨ ਜਾਂ ਕਿ ਸਰਕਾਰ ਵੱਲੋਂ, ਟਰੈਜ਼ਰੀ ਬੈਂਚਾਂ ਵੱਲੋਂ ਜਿਹੜੇ ਆਪਣੇ ਲਗਾਏ ਹੋਏ ਬੰਦੇ ਇੰਚਾਰਜ ਹਨ ਅਤੇ ਜਿਹੜੇ ਲੋਕਾਂ ਵੱਲੋਂ ਰਿਜੈਕਟ ਕੀਤੇ ਹੋਏ ਲੋਕ ਹਨ ਉਨ੍ਹਾਂ ਵੱਲੋਂ ਨੀਂਹ ਪੱਥਰ ਰੱਖੇ ਜਾਂਦੇ ਹਨ ਜਾਂ ਲੋਕਾਂ ਦੇ ਚੁਣੇ ਹੋਏ ਨੁਮਾਇੰਦਿਆਂ ਰਾਹੀਂ ਚੈਕ ਦਿੱਤੇ ਜਾਂਦੇ ਹਨ?

**ਮੰਤਰੀ** : ਸਪੀਕਰ ਸਾਹਿਬ, ਜਦੋਂ ਵੀ ਇਸ ਤਰ੍ਹਾਂ ਦਾ ਕੋਈ ਪ੍ਰੋਗਰਾਮ ਜਿਹੜਾ

[ ਸਿੱਖਿਆ ਮੰਤਰੀ ]

ਹੁੰਦਾ ਹੈ ਇਸ ਵਾਸਤੇ ਬਕਾਇਦਾ ਇਹ ਸਿਸਟਮ ਬਣਾਇਆ ਹੋਇਆ ਹੈ, 'ਡਿਸਟ੍ਰਿਕਟ ਇਨਫਰਮੇਸ਼ਨ ਸਿਸਟਮ ਫਾਰ ਐਜੂਕੇਸ਼ਨ'। ਇਸ ਦੇ ਨਾਂ ਤੇ ਇਕ ਫਾਰਮ ਬਣਿਆ ਹੋਇਆ ਹੈ ਜਿਹੜਾ ਹਰ ਸਕੂਲ ਨੂੰ ਦਿੱਤਾ ਜਾਂਦਾ ਹੈ। ਉਸ ਫਾਰਮ ਨੂੰ ਉਹ ਸਕੂਲ ਭਰ ਕੇ ਦਿੰਦਾ ਹੈ, ਫਿਰ ਉਹ ਜ਼ਿਲ੍ਹੇ ਵਿੱਚ ਆਉਂਦਾ ਹੈ। ਉਥੇ ਉਹ ਫਾਰਮ ਕਨਸਾਲੀਡੇਟ ਕੀਤੇ ਜਾਂਦੇ ਹਨ, ਫਿਰ ਉਹ ਉਸ ਤੋਂ ਬਾਅਦ ਸਟੇਟ ਕੋਲ ਆਉਂਦੇ ਹਨ। ਸਟੇਟ ਉਨ੍ਹਾਂ ਸਾਰਿਆਂ ਨੂੰ ਕਨਸਾਲੀਡੇਟ ਕਰਕੇ ਦਿੱਲੀ ਜੋ ਐਚ.ਆਰ.ਡੀ. ਡਿਪਾਰਟਮੈਂਟ ਹੈ, ਉਸ ਨੂੰ ਭੇਜ ਦਿੱਤਾ ਜਾਂਦਾ ਹੈ। ਉਸ ਤੋਂ ਬਾਅਦ.....

**ਮਾਨਯੋਗ ਸਪੀਕਰ** : ਉਸ ਬਾਰੇ ਇਨ੍ਹਾਂ ਦਾ ਕੋਈ ਸਬੰਧ ਨਹੀਂ ਹੈ। ਇਨ੍ਹਾਂ ਦਾ ਸਵਾਲ ਫੰਡਾਂ ਬਾਰੇ ਹੈ, ਉਸ ਬਾਰੇ ਦੱਸੋ।

**ਮੰਤਰੀ** : ਸਪੀਕਰ ਸਾਹਿਬ, ਮੈਂ ਉਸ ਗੱਲ ਤੇ ਹੀ ਆਉਂਦਾ ਹਾਂ ਜੀ। ਮੈਂ ਖਰਚਣ ਦਾ ਤਰੀਕਾ ਦੱਸ ਰਿਹਾ ਹਾਂ ਜੀ ਕਿ ਕਿਸ ਤਰ੍ਹਾਂ ਉਹ ਖਰਚ ਕੀਤਾ ਜਾਂਦਾ ਹੈ। ਜਿਹੜਾ ਉਨ੍ਹਾਂ ਦਾ ਟੈਕਨੀਕਲ ਸੁਪੋਰਟ ਗਰੁੱਪ ਹੈ, ਉਹ ਉਨ੍ਹਾਂ ਨੂੰ ਘੋਖਦਾ ਹੈ। ਸਾਡੇ ਸਰਵ ਸਿੱਖਿਆ ਅਭਿਆਨ ਦੇ ਕਰਮਚਾਰੀ ਉਥੇ ਜਾਂਦੇ ਹਨ ਅਤੇ ਕੋਸ਼ਿਸ਼ ਕਰਦੇ ਹਨ ਕਿ ਵੱਧ ਤੋਂ ਵੱਧ ਫੰਡਜ਼ ਲਿਆਂਦੇ ਜਾਣ। ਫਿਰ ਉਸ ਤੋਂ ਬਾਅਦ ਪ੍ਰੋਜੈਕਟ ਅਪਰੂਵਲ ਬੋਰਡ ਬਣਿਆ ਹੋਇਆ ਹੈ। ਉਨ੍ਹਾਂ ਕੋਲ ਜਾਂਦਾ ਹੈ। ਉਥੇ ਇਸ ਤੇ ਡਿਬੇਟ ਹੁੰਦੀ ਹੈ.....

**ਮਾਨਯੋਗ ਸਪੀਕਰ** : ਮੇਰੀ ਗੱਲ ਸੁਣੋ, ਤੁਸੀਂ ਦੱਸੋ ਕਿ ਪੈਸੇ ਕਿਸ ਤਰ੍ਹਾਂ ਖਰਚ ਕਰਦੇ ਹੋ? ਜਿਹੜਾ ਤੁਸੀਂ ਦੱਸ ਰਹੇ ਹੋ, ਇਹ ਇਨ੍ਹਾਂ ਦਾ ਕੰਮ ਨਹੀਂ ਹੈ।

**ਮੰਤਰੀ** : ਮੈਂ ਉਹੀ ਦੱਸਣ ਲੱਗਾ ਹਾਂ ਜੀ। ਅੱਗੇ ਸਾਰੀ ਉਹ ਗੱਲ ਆ ਜਾਂਦੀ ਹੈ। ਜਦੋਂ ਇਹ ਪੈਸੇ ਆ ਜਾਂਦੇ ਹਨ ਤਾਂ ਫਿਰ ਸਾਡੇ ਜੋ ਪੈਸਿਆਂ ਸਬੰਧੀ ਨਾਰਮਜ਼ ਬਣੇ ਹੋਏ ਹਨ ਕਿ ਕਿਹੜੀ ਬਿਲਡਿੰਗ ਚਾਹੀਦੀ ਹੈ ਜਾਂ ਟੁਆਇਲਟ ਚਾਹੀਦੀ ਹੈ ਜਾਂ ਪਾਣੀ ਵਾਸਤੇ ਚਾਹੀਦੇ ਹਨ, ਉਹ ਸਾਡੀ ਰਿਪੋਰਟ ਬਣੀ ਹੁੰਦੀ ਹੈ - ਉਸ ਮੁਤਾਬਿਕ ਅਸੀਂ ਪੈਸੇ ਰਿਲੀਜ਼ ਕਰ ਦਿੰਦੇ ਹਾਂ।

**ਸਰਦਾਰ ਸਾਧੂ ਸਿੰਘ** : ਸਪੀਕਰ ਸਾਹਿਬ, ਅਫਸੋਸ ਦੀ ਗੱਲ ਹੈ ਕਿ ਜਿੰਨਾ 'ਹਾਂ' ਜਾਂ 'ਨਾਂਹ' ਵਿੱਚ ਜਵਾਬ ਮੰਗਿਆ ਸੀ, ਉਹ ਤਾਂ ਇਨ੍ਹਾਂ ਨੇ ਦਿੱਤਾ ਨਹੀਂ ਪਰੰਤੂ ਇਨ੍ਹਾਂ ਨੇ ਬੜਾ ਲੰਮਾ ਜਵਾਬ ਦੇ ਦਿੱਤਾ ਹੈ। ਇਹ ਜਵਾਬ ਤਸੱਲੀ ਬਖਸ਼ ਨਹੀਂ ਹੈ। ਮੈਂ ਤਾਂ ਇਨ੍ਹਾਂ ਕੋਲੋਂ ਇਹੀ ਪੁੱਛਿਆ ਹੈ ਕਿ ਲੋਕਾਂ ਦੇ ਚੁਣੇ ਹੋਏ ਨੁਮਾਇੰਦਿਆਂ ਰਾਹੀਂ ਨੀਂਹ ਪੱਥਰ ਰੱਖੇ ਜਾਂਦੇ ਹਨ ਜਾਂ ਰਿਜੈਕਟ ਹੋਏ ਲੋਕਾਂ ਰਾਹੀਂ।

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ।)

**ਮਾਨਯੋਗ ਸਪੀਕਰ** : ਹਾਂ ਜੀ, ਅਗਲਾ ਸਵਾਲ ਜੀ। ਸ਼੍ਰੀ ਚੂਨੀ ਲਾਲ ਭਗਤ ਜੀ।

———

## ਨਜਾਇਜ਼ ਸ਼ਰਾਬ ਦੀ ਵਿਕਰੀ ਨੂੰ ਰੋਕਣਾ

*2075. **ਸ੍ਰੀ ਚੂਨੀ ਲਾਲ ਭਗਤ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪੰਜਾਬ ਦੇ ਵੱਖ-ਵੱਖ ਸ਼ਹਿਰਾਂ ਵਿੱਚ ਵਿਕ ਰਹੀ ਨਜਾਇਜ਼ ਸ਼ਰਾਬ ਨੂੰ ਰੋਕਣ ਲਈ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਜਾ ਰਹੀ ਹੈ?

**ਸਰਦਾਰ ਪਰਕਾਸ਼ ਸਿੰਘ ਬਾਦਲ** : ਰਾਜ ਸਰਕਾਰ ਨੇ ਆਈ.ਆਰ.ਬੀ. ਦੀਆਂ ਦੋ ਆਬਕਾਰੀ ਬਟਾਲੀਅਨਾਂ ਦਾ ਗਠਨ ਕੀਤਾ ਹੈ ਜੋ ਆਬਕਾਰੀ ਤੇ ਕਰ ਵਿਭਾਗ ਵਿੱਚ ਵੈਟ ਡਿਊਟੀਜ਼ ਤੋਂ ਬਿਨਾਂ ਨਜਾਇਜ਼ ਸ਼ਰਾਬ ਦੀ ਕਸੀਦਗੀ ਅਤੇ ਸ਼ਰਾਬ ਦੀ ਸਮੱਗਲਿੰਗ ਦੀ ਚੈਕਿੰਗ ਕਰਦੀਆਂ ਹਨ।

ਫੀਲਡ ਅਫਸਰਾਂ ਨੂੰ ਵੀ ਨਜਾਇਜ਼ ਸ਼ਰਾਬ ਦੀ ਵਿਕਰੀ ਤੇ ਚੈਕ ਰੱਖਣ ਲਈ ਸਮੇਂ-ਸਮੇਂ ਤੇ ਹਦਾਇਤਾਂ ਕੀਤੀਆਂ ਜਾਂਦੀਆਂ ਹਨ। ਆਬਕਾਰੀ ਵਿਭਾਗ ਫੀਲਡ ਅਫਸਰਾਂ ਵੱਲੋਂ ਗੈਰ-ਕਾਨੂੰਨੀ ਸ਼ਰਾਬ ਕੱਢਣ ਅਤੇ ਸ਼ਰਾਬ ਦੀ ਸਮੱਗਲਿੰਗ ਰੋਕਣ ਲਈ ਕੀਤੇ ਕੰਮਾਂ ਨੂੰ ਰਿਵਿਊ ਕਰਦਾ ਹੈ।

**ਸ੍ਰੀ ਚੂਨੀ ਲਾਲ ਭਗਤ** : ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੁੱਖ ਮੰਤਰੀ ਜੀ ਨੂੰ ਇਹ ਬੇਨਤੀ ਕਰਦਾ ਹਾਂ ਕਿ ਨਜਾਇਜ਼ ਸ਼ਰਾਬ ਦੀ ਵਿਕਰੀ ਦਿਨ-ਬ-ਦਿਨ ਵਧ ਰਹੀ ਹੈ। ਗਲੀਆਂ-ਮੁਹੱਲਿਆਂ ਵਿਚ ਇਹ ਨਜਾਇਜ਼ ਸ਼ਰਾਬ ਵਿਕ ਰਹੀ ਹੈ, ਬ੍ਰਾਂਚਾਂ ਰਾਹੀਂ ਵੇਚੀ ਜਾ ਰਹੀ ਹੈ, ਜਿਸ ਨਾਲ ਬੁਰਾ ਹਾਲ ਹੋ ਰਿਹਾ ਹੈ। ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਇਸ ਬਾਰੇ ਸਜ਼ਾਵਾਂ ਮਾਮੂਲੀ ਹਨ। ਅਗਰ ਕੋਈ ਫੜਿਆ ਜਾਂਦਾ ਹੈ ਤਾਂ ਉਸ ਨੂੰ ਕੁਝ ਜੁਰਮਾਨਾ ਕਰਕੇ ਛੱਡ ਦਿੱਤਾ ਜਾਂਦਾ ਹੈ। ਕੀ ਮੁੱਖ ਮੰਤਰੀ ਜੀ ਵੱਲੋਂ ਸਜ਼ਾਵਾਂ ਸਖਤ ਕਰਨ ਲਈ ਪ੍ਰਬੰਧ ਕੀਤਾ ਜਾਵੇਗਾ?

**ਮੁੱਖ ਮੰਤਰੀ** : ਵੈਸੇ, ਭਗਤ ਜੀ ਨੂੰ ਸ਼ਰਾਬ ਦਾ ਕਿਸ ਤਰ੍ਹਾਂ ਚੇਤਾ ਆ ਗਿਆ। (ਹਾਸਾ) ਚਲੋ, ਇਹ ਸਜ਼ਾ ਦੋ ਤਰ੍ਹਾਂ ਦੀ ਹੁੰਦੀ ਹੈ। ਇੱਕ ਤਾਂ ਜਿਹੜੀਆਂ ਸ਼ਰਾਬ ਦੀਆਂ ਭੱਠੀਆਂ ਵਗੈਰਾ ਲਗਦੀਆਂ ਹਨ, ਉਨ੍ਹਾਂ ਦਾ ਕੇਸ ਤਾਂ ਕੋਰਟ ਵਿਚ ਚਲਦਾ ਹੈ। ਦੂਜਾ, ਜਿਹੜੀ ਸ਼ਰਾਬ ਦੂਜੀਆਂ ਸਟੇਟਾਂ ਤੋਂ ਸਮਗਲ ਹੋ ਕੇ ਆਉਂਦੀ ਹੈ, ਉਸ ਬਾਰੇ ਮਹਿਕਮੇ ਵੱਲੋਂ ਜੁਰਮਾਨਾ ਵਗੈਰਾ ਲਗਾਇਆ ਜਾਂਦਾ ਹੈ। ਅਸੀਂ ਹੁਣ ਐਕਟ ਵੀ ਪਾਸ ਕਰ ਦਿੱਤਾ ਹੈ ਕਿ ਉਨ੍ਹਾਂ ਨੂੰ ਸਜ਼ਾ ਵੀ ਦਿੱਤੀ ਜਾਵੇ। ਜਿਹੜਾ ਭਗਤ ਜੀ ਨੇ ਸਵਾਲ ਕੀਤਾ ਹੈ ਕਿ ਠੇਕੇ ਉਤੇ ਤਾਂ ਚਲੋ ਸ਼ਰਾਬ ਵਿਕਣੀ ਹੀ ਹੈ, ਪ੍ਰੰਤੂ ਜਿਹੜੀ ਬ੍ਰਾਂਚਾਂ ਰਾਹੀਂ ਕਿਸੇ ਹੋਰ ਨਾਂ ਤੇ ਵੇਚੀ ਜਾਂਦੀ ਹੈ, ਉਨ੍ਹਾਂ ਨੂੰ ਵੀ ਸਜ਼ਾ ਦਿੱਤੀ ਜਾਂਦੀ ਹੈ। ਉਹ ਇਸ ਤਰ੍ਹਾਂ ਰੱਖ ਨਹੀਂ ਸਕਦੇ।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਮੁੱਖ ਮੰਤਰੀ ਜੀ ਨੇ ਵਾਰ-ਵਾਰ ਜ਼ਿਕਰ ਕੀਤਾ ਹੈ ਕਿ ਜਿਹੜੇ ਲਾਇਸੰਸ ਲੈ ਕੇ ਨਜਾਇਜ਼ ਸ਼ਰਾਬ ਦੇ ਛੋਟੇ-ਛੋਟੇ ਖੋਖੇ ਪਿੰਡਾਂ ਵਿਚ ਖੋਲ੍ਹ ਲੈਂਦੇ ਹਨ, ਉਨ੍ਹਾਂ ਵਿਚੋਂ ਪਟਿਆਲਾ ਦਿਹਾਤੀ ਵਿਚ ਇਕ ਪਿੰਡ

[ ਸਰਦਾਰ ਰਣਦੀਪ ਸਿੰਘ ਨਾਭਾ ]

ਮਡੋਡਾ ਹੈ ਜਿਥੇ ਪਿੰਡ ਦੇ ਸਰਪੰਚ ਤੇ ਆਂਢ-ਗੁਆਂਢ ਦੇ ਪਿੰਡਾਂ ਨੇ ਵੀ ਮਤੇ ਪਾ ਕੇ ਦਿੱਤੇ ਹਨ, ਪਰ ਉਥੇ ਲੋਕਲ ਬੰਦੇ ਨਜਾਇਜ਼ ਸ਼ਰਾਬ ਵੇਚਦੇ ਹਨ। ਉਹ ਠੇਕਾ ਅਜੇ ਤੱਕ ਬੰਦ ਨਹੀਂ ਹੋਇਆ। ਮੈਂ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਜਾਅਲੀ ਸ਼ਰਾਬ ਨਾਲ ਸਾਡੇ ਬੱਚੇ ਅੱਗੇ ਹੀ ਨਸ਼ਈ ਹੁੰਦੇ ਜਾ ਰਹੇ ਹਨ, ਸਾਡੇ ਸਮਾਜ ਵਿਚ ਕਾਫੀ ਵਿਗਾੜ ਆ ਗਿਆ ਹੈ, ਵਾਇਲੈਂਸ ਵਧ ਰਹੀ ਹੈ। ਕੀ ਇਸ ਨੂੰ ਰੋਕਣ ਲਈ ਠੋਸ ਉਪਰਾਲੇ ਕੀਤੇ ਜਾਣਗੇ ਤਾਂ ਜੋ ਜਿਹੜੇ ਪਿੰਡਾਂ ਵਿਚ ਛੋਟੇ-ਛੋਟੇ ਜਾਅਲੀ ਖੋਖੇ ਲਗਾ ਕੇ ਆਪਣੇ ਤੌਰ ਤੇ ਨਜਾਇਜ਼ ਸ਼ਰਾਬ ਵੇਚਦੇ ਹਨ, ਉਹ ਜ਼ਰੂਰ ਬੰਦ ਹੋਣੇ ਚਾਹੀਦੇ ਹਨ। ਕੀ ਕੋਈ ਠੋਸ ਪਾਲਿਸੀ ਲਿਆਂਦੀ ਜਾਵੇਗੀ ਜਿਸ ਨਾਲ ਕਿ ਇਸ ਤਰ੍ਹਾਂ ਦੀ ਨਜਾਇਜ਼ ਸ਼ਰਾਬ ਦੀ ਵਿਕਰੀ ਨੂੰ ਬੰਦ ਕਰਵਾਇਆ ਜਾ ਸਕੇ?

**ਮੁੱਖ ਮੰਤਰੀ** : ਜੋ ਆਨਰਏਬਲ ਮੈਂਬਰ ਸਾਹਿਬ ਨੇ ਸੁਝਾਓ ਦਿੱਤਾ ਹੈ, ਉਹ ਠੀਕ ਹੈ। ਵੈਸੇ ਪਹਿਲਾਂ ਹੀ ਜੇਕਰ ਦੋ ਪੇਟੀਆਂ ਸ਼ਰਾਬ ਫੜੀ ਜਾਂਦੀ ਹੈ ਤਾਂ 5,000/- ਰੁਪਏ ਜੁਰਮਾਨਾ ਕੀਤਾ ਜਾਂਦਾ ਹੈ। ਜੇਕਰ ਇਸ ਤੋਂ ਵੱਧ ਫੜੀ ਜਾਵੇ ਤਾਂ 10,000/- ਰੁਪਏ ਜੁਰਮਾਨਾ ਕੀਤਾ ਜਾਂਦਾ ਹੈ। ਲੇਕਿਨ ਇਸ ਸਜ਼ਾ ਨੂੰ ਸਖਤ ਕਰਨ ਦੀ ਲੋੜ ਹੈ। ਇਸ ਲਈ ਮੈਂ ਮਹਿਕਮੇ ਨੂੰ ਹਦਾਇਤਾਂ ਕਰਾਂਗਾ ਕਿ ਉਹ ਇੱਕ ਪਰਪੋਜ਼ਲ ਬਣਾਉਣ ਤਾਂ ਜੋ ਜਿਹੜੇ ਠੇਕੇ ਹਨ ਉਨ੍ਹਾਂ ਉਤੇ ਤਾਂ ਸ਼ਰਾਬ ਵਿਕਣੀ ਹੀ ਹੈ ਪ੍ਰੰਤੂ ਇਸ ਤੋਂ ਇਲਾਵਾ ਜਿਹੜੀ ਬ੍ਰਾਂਚਾਂ ਜਾਂ ਇਸ ਤਰ੍ਹਾਂ ਨਾਲ ਨਜਾਇਜ਼ ਸ਼ਰਾਬ ਵਿਕਦੀ ਹੈ, ਉਨ੍ਹਾਂ ਉਤੇ ਸਖਤ ਐਕਸ਼ਨ ਲਿਆ ਜਾਵੇ।

---

## ਪੁਲਿਸ ਜ਼ਿਲ੍ਹਾ ਜਗਰਾਉਂ ਦਾ ਨਾਮਕਰਨ

*1823. **ਸਰਦਾਰ ਗੁਰਦੀਪ ਸਿੰਘ ਭੈਣੀ** : ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪੁਲਿਸ ਜ਼ਿਲ੍ਹਾ ਜਗਰਾਉਂ ਦਾ ਨਾਂ ਬਦਲ ਕੇ ਪੁਲਿਸ ਜ਼ਿਲ੍ਹਾ ਲੁਧਿਆਣਾ (ਦਿਹਾਤੀ) ਰੱਖਣ ਦੇ ਕੀ ਕਾਰਣ ਸਨ ਅਤੇ ਇਸ ਦਾ ਆਪਣਾ ਅਸਲੀ ਨਾਂ ਪੁਲਿਸ ਜ਼ਿਲ੍ਹਾ ਜਗਰਾਉਂ ਮੁੜ ਕਦੋਂ ਰੱਖਿਆ ਜਾਵੇਗਾ?

**ਸਰਦਾਰ ਸੁਖਬੀਰ ਸਿੰਘ ਬਾਦਲ** : ਰਾਜ ਸਰਕਾਰ (ਗ੍ਰਹਿ ਵਿਭਾਗ) ਨੇ ਨੋਟੀਫਿਕੇਸ਼ਨ ਨੰ: 4/5/2007-2ਗ1(1)/687 ਮਿਤੀ 17.04.2007 ਰਾਹੀਂ ਪੁਲਿਸ ਜ਼ਿਲ੍ਹਾ ਲੁਧਿਆਣਾ, ਜਗਰਾਉਂ ਅਤੇ ਖੰਨਾ, ਜੋ ਕਿ ਮਾਲ ਜ਼ਿਲ੍ਹਾ ਲੁਧਿਆਣਾ ਦਾ ਹਿੱਸਾ ਹਨ, ਰਾਹੀਂ ਹੇਠ ਲਿਖੇ ਅਨੁਸਾਰ ਮੁੜ ਸੰਗਠਿਤ ਕਰਨ ਦੀ ਮਨਜ਼ੂਰੀ ਦਿੱਤੀ ਸੀ :-

1. ਲੁਧਿਆਣਾ (ਸ਼ਹਿਰੀ)
2. ਲੁਧਿਆਣਾ (ਦਿਹਾਤੀ)
3. ਖੰਨਾ

ਇਹ ਲੁਧਿਆਣਾ (ਸ਼ਹਿਰੀ) ਵਿਚ ਕਾਨੂੰਨ ਅਤੇ ਵਿਵਸਥਾ ਦੀਆਂ ਵੱਧ ਰਹੀਆਂ

ਚੁਣੌਤੀਆਂ ਨੂੰ ਕਾਬੂ ਵਿਚ ਰੱਖਣ ਲਈ ਅਤੇ ਲੋਕਾਂ ਨੂੰ ਵਧੀਆ ਪੁਲਿਸਿੰਗ ਦੇਣ ਲਈ ਕੀਤਾ ਗਿਆ ਸੀ। ਪੁਲਿਸ ਜ਼ਿਲ੍ਹਾ ਲੁਧਿਆਣਾ (ਦਿਹਾਤੀ) ਦੀ ਥਾਂ ਤੇ ਮੁੜ ਪੁਲਿਸ ਜ਼ਿਲ੍ਹਾ ਜਗਰਾਉਂ ਲਿਖਣ ਦੀ ਕੋਈ ਜ਼ਰੂਰਤ ਨਹੀਂ ਹੈ।

**ਸਰਦਾਰ ਗੁਰਦੀਪ ਸਿੰਘ ਭੈਣੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਉਪ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਅੱਤਵਾਦ ਦੇ ਸਮੇਂ ਜ਼ਿਲ੍ਹੇ ਬਣੇ ਸਨ, ਉਸ ਸਮੇਂ ਜਿਹੜੇ ਸ਼ਹਿਰ ਦਾ ਬਣਿਆ, ਜਿਹੜੀ ਸਬ ਡਵੀਜ਼ਨ ਦਾ ਬਣਿਆ ਸੀ, ਉਸ ਨੂੰ ਮੁਕੰਮਲ ਨਾਮ ਦਿੱਤਾ ਗਿਆ ਸੀ। ਕਾਨੂੰਨ ਦੀ ਵਿਵਸਥਾ ਵੀ ਠੀਕ ਸੀ। ਪਰ ਹੁਣ ਮੇਰਾ ਖਿਆਲ ਹੈ ਅਤੇ ਸਾਰੇ ਹਾਊਸ ਨੂੰ ਪਤਾ ਹੈ ਕਿ ਜੇ ਤੁਸੀਂ ਉਸ ਨੂੰ ਪੁਲਿਸ ਜ਼ਿਲ੍ਹਾ ਰੱਖੋ ਤਾਂ ਤੁਹਾਨੂੰ ਉਥੇ ਆਈ.ਪੀ.ਐਸ. ਅਫਸਰ ਲਗਾਉਣਾ ਪੈਂਦਾ ਹੈ ਅਤੇ ਜੇਕਰ ਉਸ ਦਾ ਛੋਟਾ ਸ਼ੇਅਰ ਬਣਾ ਕੇ ਲੁਧਿਆਣੇ ਦਾ ਉਸ ਨੂੰ ਜ਼ਿਲ੍ਹਾ ਬਣਾ ਦਿਉ ਤਾਂ ਫਿਰ ਤੁਸੀਂ ਉਥੇ ਆਈ.ਪੀ.ਐਸ. ਅਫਸਰ ਨਹੀਂ ਲਗਾਉਂਦੇ, ਪੀ.ਪੀ.ਐਸ. ਅਫਸਰ ਲਗਾ ਦਿੰਦੇ ਹੋ, ਫਿਰ ਉਸ ਨੂੰ ਤੁਸੀਂ ਅਸਿਸਟੈਂਟ ਪੀ.ਪੀ.ਐਸ. ਅਫਸਰ ਲਿਖੋ, ਜੇ ਇਸ ਤਰ੍ਹਾਂ ਨਾਲ ਜ਼ਿਲ੍ਹੇ ਜੋੜਨੇ ਹਨ। ਕਾਨੂੰਨ ਵਿਵਸਥਾ ਦੀ ਜਿਹੜੀ ਗੱਲ ਹੈ, ਲੁਧਿਆਣਾ ਤਾਂ ਆਪਣੇ ਆਪ ਵਿੱਚ ਹੀ ਬਹੁਤ ਵੱਡਾ ਜ਼ਿਲ੍ਹਾ ਹੈ ਅਤੇ ਇਨ੍ਹਾਂ ਦੇ ਕਾਬੂ ਨਹੀਂ ਆਉਂਦਾ। ਇਸ ਲਈ ਇਹ ਨਾਲ ਜੋੜਨ ਦੀ ਕੋਈ ਤੁੱਕ ਨਹੀਂ ਬਣਦੀ। ਇਹ ਜ਼ਰੂਰ ਹੈ, ਮੈਂ ਤੁਹਾਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਸਰਕਾਰ ਦੀ ਕਮਜ਼ੋਰੀ ਹੈ ਅਤੇ ਤੁਹਾਨੂੰ ਉਥੇ ਆਈ.ਪੀ.ਐਸ. ਲਗਾਉਣਾ ਪੈਂਦਾ ਹੈ, ਹੁਣ ਤੁਸੀਂ ਪੀ.ਪੀ.ਐਸ. ਅਫਸਰ ਰਿਆਇਤ ਕਰਕੇ ਲਗਾ ਦਿੰਦੇ ਹੋ। ਮੈਂ ਤੁਹਾਨੂੰ ਪੁੱਛਣਾ ਚਾਹੁੰਦਾ ਹਾਂ ਕਿ ਕਿਤੇ ਇਹ ਸਰਕਾਰ ਦੀ ਕਮਜ਼ੋਰੀ ਤਾਂ ਨਹੀਂ?

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਕਈ ਜ਼ਿਲ੍ਹਿਆਂ ਵਿਚ ਆਈ.ਪੀ.ਐਸ. ਅਫਸਰਜ਼ ਦੀਆਂ ਪੋਸਟਾਂ ਸੈਂਕਸ਼ਨਡ ਹਨ ਅਤੇ ਕਈ ਵਿੱਚ ਪੀ.ਪੀ.ਐਸ. ਅਫਸਰ ਵੀ ਲਗ ਸਕਦੇ ਹਨ। ਇਹ ਕੋਈ ਕਾਰਨ ਨਹੀਂ ਕਿ ਆਈ.ਪੀ.ਐਸ. ਜਾਂ ਪੀ.ਪੀ.ਐਸ. ਕਰਕੇ ਉਸ ਦਾ ਨਾਮ ਬਦਲਿਆ ਗਿਆ। ਤੁਸੀਂ ਦੇਖਿਆ ਹੋਣਾ ਹੈ ਕਿ ਇਸ ਵਿੱਚ ਯੂਨੀਫਾਰਮਿਟੀ ਵੀ ਬਣਾਈ ਗਈ ਹੈ। ਪੰਜਾਬ ਦੇ ਤਿੰਨ ਵੱਡੇ ਸ਼ਹਿਰ ਅੰਮ੍ਰਿਤਸਰ, ਜਲੰਧਰ ਅਤੇ ਲੁਧਿਆਣਾ ਹਨ। ਅੰਮ੍ਰਿਤਸਰ ਵਿੱਚ ਵੀ ਮਜੀਠਾ ਪੁਲਿਸ ਡਿਸਟ੍ਰਿਕ ਬਣਿਆ ਸੀ, ਉਸ ਨੂੰ ਵੀ ਅਸੀਂ ਅੰਮ੍ਰਿਤਸਰ ਰੂਰਲ ਕਰ ਦਿੱਤਾ, ਜਲੰਧਰ ਵਿੱਚ ਜਲੰਧਰ ਰੂਰਲ ਬਣ ਗਿਆ ਅਤੇ ਲੁਧਿਆਣਾ ਵਿੱਚ ਵੀ ਲੁਧਿਆਣਾ ਰੂਰਲ ਬਣ ਗਿਆ।

**ਸਰਦਾਰ ਗੁਰਦੀਪ ਸਿੰਘ ਭੈਣੀ** : ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਅਤੇ ਇਹ ਪੁੱਛਣਾ ਵੀ ਚਾਹੁੰਦਾ ਹਾਂ ਕਿ ਜਿਹੜੇ ਤੁਸੀਂ ਇਹ ਦਿਹਾਤੀ ਪੁਲਿਸ ਜ਼ਿਲ੍ਹੇ ਬਣਾਉਂਦੇ ਹੋ ਉਥੇ ਆਈ.ਪੀ.ਐਸ. ਅਫਸਰ ਕਿਉਂ ਨਹੀਂ ਲਗਾਉਂਦੇ? ਕੋਈ ਵੀ ਜ਼ਿਲ੍ਹਾ ਹੈ ਚਾਹੇ ਅੰਮ੍ਰਿਤਸਰ ਹੈ, ਚਾਹੇ ਲੁਧਿਆਣਾ ਹੈ, ਉਥੇ ਵੀ ਆਈ.ਪੀ.ਐਸ. ਅਫਸਰ ਲਗਾਇਆ ਜਾਵੇ।

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਸਰਕਾਰ ਨੇ ਦੇਖਣਾ ਹੁੰਦਾ ਹੈ। ਕਿਸੇ ਵੀ ਆਈ.ਪੀ.ਐਸ. ਜਾਂ ਪੀ.ਪੀ.ਐਸ. ਵਿੱਚ ਚੰਗੇ ਮਾੜੇ ਦਾ ਕੋਈ ਫਰਕ ਨਹੀਂ। ਦੋਵੇਂ ਹੀ ਕੈਪੇਬਲ ਹਨ ਅਤੇ ਸਰਕਾਰ ਦੇਖਦੀ ਹੈ ਕਿ ਕਿਸ ਜਗ੍ਹਾ ਤੇ ਕਿਸ ਨੂੰ ਲਗਾਉਣਾ ਹੈ, ਇਹ ਫੈਸਲਾ ਸਰਕਾਰ ਨੇ ਕਰਨਾ ਹੁੰਦਾ ਹੈ।

**ਮਾਨਯੋਗ ਸਪੀਕਰ** : ਅਗਲਾ ਸਵਾਲ ਸਰਦਾਰ ਸੁਰਜੀਤ ਸਿੰਘ ਧੀਮਾਨ ਜੀ। ਉਹ ਹਾਜ਼ਰ ਨਹੀਂ ਹਨ। ਚਲੋ, ਕਾਲੀਆ ਸਾਹਿਬ ਤੁਸੀਂ ਜਵਾਬ ਪੜ੍ਹ ਦਿਉ।

---

## ਦਿੜ੍ਹਬਾ ਵਿਖੇ ਸੀਵਰੇਜ ਸਿਸਟਮ ਵਿਛਾਉਣਾ

*1831. **ਸਰਦਾਰ ਸੁਰਜੀਤ ਸਿੰਘ ਧੀਮਾਨ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਕਸਬਾ ਦਿੜ੍ਹਬਾ ਵਿਖੇ ਸੀਵਰੇਜ ਸਿਸਟਮ ਵਿਛਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਕਦੋਂ ਤੱਕ?

**ਸ੍ਰੀ ਮਨੋਰੰਜਨ ਕਾਲੀਆ** : ਸ਼੍ਰੀਮਾਨ ਜੀ, ਕਸਬਾ ਦਿੜ੍ਹਬਾ ਵਿਖੇ ਸੀਵਰੇਜ ਸਿਸਟਮ ਵਿਛਾਉਣ ਦੀ ਹਾਲ ਦੀ ਘੜੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ ਜੀ।

---

## ਪਿੰਡਾਂ ਵਿੱਚ ਪਖਾਨਿਆਂ ਲਈ ਗਰਾਂਟ

*2073. **ਡਾਕਟਰ ਦਲਬੀਰ ਸਿੰਘ** : ਕੀ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਮੌਜੂਦਾ ਸਰਕਾਰ ਦੇ ਸਮੇਂ ਦੌਰਾਨ ਜ਼ਿਲ੍ਹਾ ਅੰਮ੍ਰਿਤਸਰ ਵਿਚ ਪੈਂਦੇ ਬਲਾਕ ਤਰਸਿੱਕਾ, ਜੰਡਿਆਲਾ ਅਤੇ ਰਈਆ ਵਿੱਚ ਪੈਂਦੇ ਪਿੰਡਾਂ ਨੂੰ ਪਖਾਨਿਆਂ ਲਈ ਦਿੱਤੀਆਂ ਗਰਾਂਟਾਂ ਦੇ ਵੇਰਵੇ ਕੀ ਹਨ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : ਸ਼੍ਰੀਮਾਨ ਜੀ, ਮੌਜੂਦਾ ਸਰਕਾਰ ਦੇ ਸਮੇਂ ਦੌਰਾਨ ਬਲਾਕ ਤਰਸਿੱਕਾ ਦੇ 585 ਪਖਾਨਿਆਂ ਲਈ 53.33 ਲੱਖ ਰੁਪਏ, ਜੰਡਿਆਲਾ ਗੁਰੂ ਬਲਾਕ ਦੇ 537 ਪਖਾਨਿਆਂ ਲਈ 49.61 ਲੱਖ ਰੁਪਏ ਅਤੇ ਰਈਆ ਬਲਾਕ ਦੇ 2075 ਪਖਾਨਿਆਂ ਲਈ 161.95 ਲੱਖ ਰੁਪਏ ਦੀ ਗਰਾਂਟ ਦਿੱਤੀ ਗਈ, ਜਿਸ ਦਾ ਸਾਲਵਾਰ ਅਤੇ ਸਕੀਮਵਾਰ ਵੇਰਵਾ ਅਨੁਲੱਗ 'ੳ' ਅਨੁਸਾਰ ਸਦਨ ਦੀ ਮੇਜ ਤੇ ਰੱਖਿਆ ਜਾਂਦਾ ਹੈ।

## ਅਨੁਲੱਗ-'ੳ'

### ਬਲਾਕ ਤਰਸਿੱਕਾ

| ਲੜੀ ਨੰ: | ਸਕੀਮ ਦਾ ਨਾਮ | ਸਾਲ | ਪਿੰਡ ਦਾ ਨਾਮ | ਜਾਰੀ ਕੀਤੀ ਰਾਸ਼ੀ | ਬਣਾਏ ਗਏ ਪਖਾਨਿਆਂ ਦੀ ਗਿਣਤੀ |
|---|---|---|---|---|---|
| 1. | ਨਿਰਮਲ ਗ੍ਰਾਮ ਪੁਰਸਕਾਰ | 2009-10 | ਬੇਰੀਆਂ ਵਾਲਾ | 78000 | 10 |
| 2. | ,, | ,, | ਬਾਣੀਆਂ | 62400 | 8 |
| 3. | ,, | ,, | ਮਹਿਸਮ ਪੁਰ ਖੁਰਦ | 117000 | 15 |
| 4. | ,, | ,, | ਸੈਦਪੁਰ | 156000 | 20 |
| 5. | ,, | ,, | ਜਸਪਾਲ | 234000 | 30 |
| 6. | ,, | ,, | ਬੱਗਾ | 195000 | 25 |
| 7. | ,, | ,, | ਸਿਧਵਾਂ | 140400 | 18 |
| 8. | 12ਵਾਂ ਵਿੱਤ ਕਮਿਸ਼ਨ | ,, | ਬੋਪਾਰਾਏ | 148200 | 19 |
| 9. | - | ,, | ਘਨਸ਼ਾਮਪੁਰਾ | 148200 | 19 |
| 10. | - | ,, | ਰਾਮਦਿਵਾਲੀ ਮੁਸਲਮਾਨਾਂ | 195000 | 25 |
| 11. | - | ,, | ਨਵਾਂ ਤਨੇਲ | 54600 | 7 |
| 12. | - | ,, | ਖਿੱਦੇਵਾਲੀ | 304200 | 39 |
| 13. | ਆਰ.ਡੀ.ੳ-(ਡੀ)-1 | 2010-11 | - | 3080000 | ਲਾਭਪਾਤਰੀਆਂ ਦੀ ਚੋਣ ਦੀ ਪ੍ਰਕਿਰਿਆ ਚੱਲ ਰਹੀ ਹੈ। ਇਸ ਲਈ ਇਹ ਗ੍ਰਾਂਟ ਪੰਚਾਇਤਾਂ ਨੂੰ ਦੇਣ ਲਈ ਕਾਰਵਾਈ ਚੱਲ ਰਹੀ ਹੈ। (308) |
| 14. | ਆਰ.ਡੀ.ੳ-(ਐਸ)-7 | 2010 11 | - | 420000 | ,, (42) |
| | ਜੋੜ | | | 5333000 | 585 |
| | ਕੁੱਲ ਜੋੜ | | | 26489400 | 3197 |

[ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ]

## ਬਲਾਕ ਜੰਡਿਆਲਾ ਗੁਰੂ

| ਲੜੀ ਨੰ: | ਸਕੀਮ ਦਾ ਨਾਮ | ਸਾਲ | ਪਿੰਡ ਦਾ ਨਾਮ | ਜਾਰੀ ਕੀਤੀ ਰਾਸ਼ੀ | ਬਣਾਏ ਗਏ ਪਖਾਨਿਆਂ ਦੀ ਗਿਣਤੀ |
|---|---|---|---|---|---|
| 15. | ਨਿਰਮਲ ਗ੍ਰਾਮ ਪੁਰਸਕਾਰ | 2008-09 | ਦੁਧਾਲਾ | 117000 | 15 |
| 16. | ,, | ,, | ਖੇਲਾ | 78000 | 10 |
| 17. | ,, | ,, | ਰਾਮਪੁਰਾ | 156000 | 20 |
| 18. | ,, | ,, | ਬਚਨ ਸਿੰਘ ਵਾਲਾ | 78000 | 10 |
| 19. | ਸੀ.ਡੀ. 2.42 | ,, | ਭਗਵਾਂ | 390000 | 50 |
| 20. | ,, | ,, | ਬਸ਼ੰਬਰ ਪੁਰਾ | 234000 | 30 |
| 21. | ,, | ,, | ਵਰਪਾਲ ਕਲਾਂ | 250000 | 32 |
| 22. | ,, | ,, | ਵਰਪਾਲ ਖੁਰਦ | 148000 | 19 |
| 23. | ਆਰ.ਡੀ.ਓ-(ਡੀ)-1 | 2010-11 | - | 3090000 | ਲਾਭਪਾਤਰੀਆਂ ਦੀ ਚੋਣ ਦੀ ਪ੍ਰਕਿਰਿਆ ਚੱਲ ਰਹੀ ਹੈ। ਇਸ ਲਈ ਇਹ ਗ੍ਰਾਂਟ ਪੰਚਾਇਤਾਂ ਨੂੰ ਦੇਣ ਲਈ ਕਾਰਵਾਈ ਚੱਲ ਰਹੀ ਹੈ। (309) |
| 24. | ਆਰ.ਡੀ.ਓ-(ਐਸ)-7 | 2010 11 | - | 420000 | ,, (42) |
| | ਜੋੜ | | | 4961000 | 537 |

## ਬਲਾਕ ਰਈਆਂ

| ਲੜੀ ਨੰ: | ਸਕੀਮ ਦਾ ਨਾਮ | ਸਾਲ | ਪਿੰਡ ਦਾ ਨਾਮ | ਜਾਰੀ ਕੀਤੀ ਰਾਸ਼ੀ | ਬਣਾਏ ਗਏ ਪਖਾਨਿਆਂ ਦੀ ਗਿਣਤੀ |
|---|---|---|---|---|---|
| 25. | ਆਰ.ਡੀ.ਓ.-(ਡੀ)-1 | 2006-07 | ਬਾਬਾ ਬਕਾਲਾ | 500000 | 80 |
| 26. | ,, | ,, | ਗੁਰੂ ਨਾਨਕ ਪੁਰਾ | 500000 | 80 |
| 27. | ,, | ,, | ਵਡਾਲਾ ਕਲਾਂ | 500000 | 80 |
| 28. | ,, | ,, | ਭੋਰਸੀ ਰਾਜਪੂਤਾਂ | 500000 | 80 |

| | | | | |
|---|---|---|---|---|
| 29. ,, | ,, | ਸਠਿਆਲਾ | 300000 | 48 |
| 30. ,, | ,, | ਲੋਹਗੜ੍ਹ | 250000 | 40 |
| 31. ,, | ,, | ਮੱਦ | 100000 | 16 |
| 32. ,, | ,, | ਸੈਰੋਂਬਗਾ | 100000 | 16 |
| 33. ,, | ,, | ਖਲਚੀਆਂ | 100000 | 16 |
| 34. ,, | ,, | ਖੰਬੇਰਾਜਪੂਤਾਂ | 50000 | 8 |
| 35. ,, | ,, | ਬਾਬਾ ਬਕਾਲਾ | 100000 | 16 |
| 36. ,, | ,, | ਬੁੱਟਰ ਖੁਰਦ | 100000 | 16 |
| 37. ਨਿਰਮਲ ਗ੍ਰਾਮ ਪੁਰਸਕਾਰ | 2008-09 | ਫੱਤੂਵਾਲ | 585000 | 75 |
| 38. ,, | ,, | ਵਜੀਰ ਭੁੱਲਰ | 975000 | 125 |
| 39. ,, | ,, | ਬੁਤਾਲਾ | 545000 | 70 |
| 40. ,, | ,, | ਨੌਰੰਗਪੁਰ | 507000 | 65 |
| 41. ,, | ,, | ਰਾਜਪੁਰਾ | 507000 | 65 |
| 42. ਸੀ.ਡੀ. 2.42 | ,, | ਨੰਗਲੀ ਖੁਰਦ | 101400 | 13 |
| 43. ,, | ,, | ਰਜਦਾਨ | 234000 | 30 |
| 44. ,, | ,, | ਲੋਹਗੜ੍ਹ | 132600 | 17 |
| 45. ,, | ,, | ਵਡਾਲਾ ਖੁਰਦ | 171600 | 22 |
| 46. ,, | ,, | ਗੰਗੜ ਭਾਣਾ | 101400 | 13 |
| 47. ,, | ,, | ਉਸਾਮਾ | 78000 | 10 |
| 48. ,, | ,, | ਜਲਾਲ | 257400 | 33 |
| 49. 12ਵਾਂ ਵਿੱਤ ਕਮਿਸ਼ਨ | 2009-10 | ਜੋਧੇ | 500000 | 64 |
| 50. ,, | ,, | ਬਾਬਾ ਬਕਾਲਾ | 500000 | 64 |
| 51. ,, | ,, | ਭਲਾਈ ਪੁਰ ਪੂਰਬਾਂ | 400000 | 51 |
| 52. ,, | ,, | ਫੇਰੂਮਾਨ | 500000 | 64 |
| 53. ,, | ,, | ਗੱਗੜ ਭਾਣਾ | 500000 | 64 |
| 54. ,, | ,, | ਜਲਾਲ | 500000 | 64 |
| 55. ,, | ,, | ਉਸਾਮਾ | 500000 | 64 |

[ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ]

| | | | | | |
|---|---|---|---|---|---|
| 56. | ,, | ,, | ਕੁਹਾਟ ਵਿੰਡਹਿੰਦੂਆਂ | 500000 | 64 |
| 57. | ,, | ,, | ਖੱਬੇਰਾਜਪੂਤਾਂ | 500000 | 64 |
| 58. | ,, | ,, | ਬੂਟਰ ਸਿਵਿਆਂ | 500000 | 64 |
| 59. | ,, | ,, | ਬੂਟਾਰੀ | 500000 | 64 |
| 60. | ਆਰ.ਡੀ.ਓ-(ਡੀ)-1 | 2010-11 | - | 3080000 | ਲਾਭਪਾਤਰੀਆਂ ਦੀ ਚੋਣ ਦੀ ਪ੍ਰਕਿਰਿਆ ਚੱਲ ਰਹੀ ਹੈ। ਇਸ ਲਈ ਇਹ ਗ੍ਰਾਂਟ ਪੰਚਾਇਤਾਂ ਨੂੰ ਦੇਣ ਲਈ ਕਾਰਵਾਈ ਚੱਲ ਰਹੀ ਹੈ। (308) |
| 61. | ਆਰ.ਡੀ.ਓ-(ਐਸ)-7 | 2010 11 | - | 420000 | ,, (42) |
| | ਜੋੜ | | | 161954000 | 2075 |

**ਡਾਕਟਰ ਦਲਬੀਰ ਸਿੰਘ** : ਸਪੀਕਰ ਸਾਹਿਬ, ਮੈਂ ਸਤਿਕਾਰਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੇ ਤਿੰਨ ਬਲਾਕ ਹਨ, ਇਹ ਜਿਹੜਾ ਨਵਾਂ ਜੰਡਿਆਲਾ ਹਲਕਾ ਬਣਿਆ ਹੈ, ਉਸ ਦੇ ਵਿੱਚ ਪੈਂਦੇ ਹਨ। ਇਨ੍ਹਾਂ ਨੇ ਜਿਹੜਾ ਜਵਾਬ ਦਿੱਤਾ ਹੈ ਇਸ ਦੇ ਵਿੱਚ ਲਿਖਿਆ ਹੈ ਕਿ ਨਿਰਮਲ ਗ੍ਰਾਮ ਪੁਰਸਕਾਰ ਦੇ ਰਾਹੀਂ ਜਿਹੜੀਆਂ ਲੈਟਰੀਨਜ਼ ਬਣੀਆਂ ਹਨ, ਉਹ ਤਰਸਿੱਕਾ ਵਿੱਚ 126 ਬਣੀਆਂ ਹਨ ਅਤੇ ਜੰਡਿਆਲਾ ਵਿੱਚੋਂ ਜਿਹੜੇ ਪਿੰਡ ਵੇਰਕਾ ਵਿੱਚ ਆਏ ਹਨ, ਉਨ੍ਹਾਂ ਵਿੱਚ ਸਿਰਫ 45 ਬਣੀਆਂ ਹਨ ਅਤੇ ਇਸੇ ਤਰ੍ਹਾਂ ਇੱਕ ਵੇਰ 12ਵੇਂ ਵਿੱਤ ਕਮਿਸ਼ਨ ਵਿਚੋਂ ਪੈਸੇ ਗਏ ਸਨ, ਉਸ ਦੇ ਤਹਿਤ 39 ਬਣੀਆਂ ਸਨ ਅਤੇ ਉਸ ਦੇ ਤਹਿਤ ਇਸ ਬਲਾਕ ਵਿਚੋਂ 0% ਪਿੰਡ ਆਏ। ਇਸੇ ਤਰ੍ਹਾਂ ਜਿਹੜੇ ਪਿੰਡ ਬਲਾਕ ਜੰਡਿਆਲਾ ਵਿੱਚੋਂ ਆਏ ਹਨ, ਉਨ੍ਹਾਂ ਦਾ ਵੀ ਇਹੋ ਹਾਲ ਹੈ ਅਤੇ ਬਲਾਕ ਰਈਆ ਵਿੱਚੋਂ ਜਿਹੜੇ ਪਿੰਡ ਆਏ ਹਨ ਉਨ੍ਹਾਂ ਦਾ ਵੀ ਇਹੋ ਹਾਲ ਹੈ ਜੀ। ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਤੁਸੀਂ ਲਿਖਿਆ ਹੈ ਕਿ ਅੱਗੇ ਪ੍ਰਕ੍ਰਿਆ ਚਲ ਰਹੀ ਹੈ। ਕੀ ਆਰ.ਡੀ.ਓ.(ਡੀ) ਅਤੇ ਆਰ.ਡੀ.ਓ. (ਐਸ) ਵਿੱਚ ਜਿਹੜੇ ਪਿੰਡ ਇਨ੍ਹਾਂ ਬਲਾਕਾਂ ਦੇ ਰਹਿ ਗਏ ਹਨ, ਜਿਹੜੇ ਪਹਿਲਾਂ ਵੇਰਕਾ ਹਲਕੇ ਦੇ ਸਨ, ਉਨ੍ਹਾਂ ਦੇ ਵਿੱਚ ਜਿਹੜੀ ਰਹਿੰਦੀ ਸਕੀਮ ਹੈ, ਉਸ ਦੇ ਵਿੱਚ appropriate number of latrines (ਲੈਟਰੀਨਜ਼) ਮੁਹੱਈਆ ਕਰਵਾਉਣਗੇ?

**ਮੰਤਰੀ** : ਸਪੀਕਰ ਸਾਹਿਬ, ਹਲਕਿਆਂ ਦੇ ਤੌਰ ਤੇ ਪੈਸੇ ਨਹੀਂ ਰੱਖੇ ਜਾਂਦੇ ਬਲਕਿ ਬਲਾਕ ਲੈਵਲ ਤੇ ਪੈਸੇ ਵੰਡੇ ਜਾਂਦੇ ਹਨ ਅਤੇ ਪਿੰਡਾਂ ਦੀਆਂ ਪੰਚਾਇਤਾਂ ਰਾਹੀਂ ਡੀ.ਸੀ. ਸਾਹਿਬਾਨ ਇਹ ਫੈਸਲਾ ਕਰਦੇ ਹਨ। ਬੀ.ਪੀ.ਐਲ. ਲਿਸਟ ਹੈ, ਵਾਰੀ-ਵਾਰੀ ਉਤੋਂ ਥੱਲੇ ਨੂੰ ਤੁਰੇ ਜਾਂਦੇ ਹਾਂ। ਜਿਵੇਂ-ਜਿਵੇਂ ਵਾਰੀ ਆਉਂਦੀ ਹੈ, ਤਿਵੇਂ-ਤਿਵੇਂ ਸਾਰਿਆਂ ਨੂੰ ਪੈਸੇ ਮਿਲ ਜਾਂਦੇ ਹਨ। ਕੋਸ਼ਿਸ਼ ਕਰਾਂਗੇ ਕਿ ਇਨ੍ਹਾਂ ਦੀ ਜੋ ਸ਼ਿਕਾਇਤ ਹੈ, ਉਸ ਨੂੰ ਪੂਰਾ ਕਰ ਸਕੀਏ।

**ਡਾਕਟਰ ਦਲਬੀਰ ਸਿੰਘ** : ਸਪੀਕਰ ਸਾਹਿਬ, 12ਵੇਂ ਵਿੱਤ ਕਮਿਸ਼ਨ ਵਿੱਚੋਂ ਪੈਸੇ ਆਏ ਹਨ। ਇਸ ਵਿੱਚ ਜ਼ੀਰੋ ਪਰਸੈਂਟ ਏਰੀਆ ਲਿਆ ਗਿਆ ਹੈ। ਇਸੇ ਤਰ੍ਹਾਂ ਹੁਣ ਪਤਾ ਲੱਗਾ ਹੈ, ਜਿਹੜੇ ਸਾਡੇ ਉਥੇ ਬੀ.ਡੀ.ਪੀ.ਓਜ਼ ਲੱਗੇ ਹਨ, ਵੈਸੇ ਉਨ੍ਹਾਂ ਨੇ ਤਾਂ ਦੱਸਿਆ ਹੀ ਨਹੀਂ, ਪਰ ਅਸੀਂ ਕਿਤੋਂ ਪਤਾ ਕੀਤਾ ਹੈ ਕਿ ਕੀ ਫਾਇਨਾਂਸ ਕਮਿਸ਼ਨ ਵਿੱਚੋਂ ਕੋਈ ਪੈਸਾ ਆਇਆ ਹੈ ਤੇ ਇਹ ਪਤਾ ਲੱਗਾ ਹੈ ਕਿ 11 ਲੱਖ ਰੁਪਿਆ ਆਇਆ ਹੈ। ਗਿਆਰਾਂ ਲੱਖ ਰੁਪਏ ਵਿੱਚੋਂ ਤੁਸੀਂ ਐਸ਼ਿਓਰੈਂਸ ਦੇ ਦਿਉ ਕਿ ਜਿਹੜੇ ਇਨ੍ਹਾਂ ਬਲਾਕਾਂ ਵਿਚ ਪਿੰਡ ਰਹਿ ਗਏ ਹਨ, ਰਈਏ ਦੇ ਹੋਣ ਜਾਂ ਜੰਡਿਆਲੇ ਦੇ ਹੋਣ ਕੀ ਉਨ੍ਹਾਂ ਨੂੰ ਵਿੱਚ ਪਾ ਲੈਣਗੇ?

**ਮਾਨਯੋਗ ਸਪੀਕਰ** : ਉਨ੍ਹਾਂ ਨੇ ਗੱਲ ਕਰ ਲਈ ਹੈ।

------

## ANNOUNCEMENT BY THE SPEAKER

**ਮਾਨਯੋਗ ਸਪੀਕਰ** : ਮੈਂ ਸਦਨ ਨੂੰ ਦੱਸਣਾ ਚਾਹੁੰਦਾ ਹਾਂ ਕਿ ਹਰਿਆਣਾ ਦੇ ਸਪੀਕਰ ਸਾਹਿਬ, ਸ਼੍ਰੀ ਕੁਲਦੀਪ ਰਾਜ ਸ਼ਰਮਾ ਜੀ, ਹਾਊਸ ਦੀ ਕਾਰਵਾਈ ਵੇਖਣ ਲਈ ਆਏ ਹਨ। ਮੈਂ ਉਨ੍ਹਾਂ ਦਾ ਸਦਨ ਵਿੱਚ ਆਉਣ ਤੇ ਤੁਹਾਡੇ ਸਾਰਿਆਂ ਵੱਲੋਂ ਅਤੇ ਆਪਣੇ ਵੱਲੋਂ ਧੰਨਵਾਦ ਕਰਦਾ ਹਾਂ। ਬਹੁਤ-ਬਹੁਤ ਧੰਨਵਾਦ। (ਥੰਪਿੰਗ)

------

## STARRED QUESTIONS AND ANSWERS *(RESUMPTION)*

**ਮਾਨਯੋਗ ਸਪੀਕਰ** : ਅਗਲਾ ਸਵਾਲ ਸ਼੍ਰੀ ਮੰਗਤ ਰਾਏ ਬਾਂਸਲ ਜੀ। ਉਹ ਹਾਜ਼ਰ ਨਹੀਂ ਹਨ। ਮੰਤਰੀ ਜੀ ਤੁਸੀਂ ਜਵਾਬ ਪੜ੍ਹ ਦਿਉ।

### ਅਨਾਜ ਮੰਡੀ ਮਾਨਸਾ ਵਿੱਚ ਤੋਲਿਆਂ ਨੂੰ ਜਗ੍ਹਾ ਦੀ ਅਲਾਟਮੈਂਟ

*2090. **ਸ਼੍ਰੀ ਮੰਗਤ ਰਾਏ ਬਾਂਸਲ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਨੇ ਅਨਾਜ ਮੰਡੀ ਮਾਨਸਾ ਵਿੱਚ ਤੋਲਿਆਂ ਨੂੰ ਜਗ੍ਹਾ ਅਲਾਟ ਕਰਨ ਲਈ ਕੋਈ ਉਪਬੰਧ ਕੀਤਾ ਹੈ, ਜਿਵੇਂ ਕਿ ਆੜਤੀਆਂ ਨੂੰ ਦੁਕਾਨਾਂ ਅਲਾਟ ਕੀਤੀਆਂ ਗਈਆਂ ਹਨ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਕੀ ਹਨ?

**ਸਰਦਾਰ ਸੁੱਚਾ ਸਿੰਘ ਲੰਗਾਹ** : ਦੀ ਪੰਜਾਬ ਸਟੇਟ ਐਗਰੀਕਲਚਰਲ ਮਾਰਕੀਟਿੰਗ ਬੋਰਡ (ਸੇਲ ਐਂਡ ਟ੍ਰਾਂਸਫਰ ਆਫ ਪਲਾਟਸ) ਰੂਲਜ਼, 1999 ਐਜ਼ ਅਮੈਂਡਿਡ ਜਨਵਰੀ, 2008 ਤਹਿਤ ਮੰਡੀਆਂ ਵਿੱਚ ਤੋਲਿਆਂ ਨੂੰ ਜਗ੍ਹਾ ਅਲਾਟ ਕਰਨ ਲਈ ਕੋਈ ਉਪਬੰਧ ਨਹੀਂ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਇਹ ਬਹੁਤ ਹੀ ਵੱਡੀ ਲੋੜ ਵਾਲੀ ਗੱਲ ਹੈ ਕਿਉਂਕਿ ਜੇ ਦੂਜੇ ਸਾਰਿਆਂ ਨੂੰ ਪ੍ਰਾਪਰ ਜਗ੍ਹਾ ਦਿੱਤੀ ਜਾਂਦੀ ਹੈ ਤਾਂ ਉਨ੍ਹਾਂ ਨੂੰ ਕਿਉਂ ਨਹੀਂ ਦਿੱਤੀ ਜਾਂਦੀ? ਕੀ ਇਹ ਕੋਈ ਨਵੀਂ ਪ੍ਰੋਵੀਜ਼ਨ ਬਣਾ ਲੈਣਗੇ ਤਾਂ ਕਿ ਇਨ੍ਹਾਂ ਨੂੰ ਜਗ੍ਹਾ ਦਿੱਤੀ ਜਾਵੇ?

**ਮੰਤਰੀ** : ਸਪੀਕਰ ਸਾਹਿਬ, ਵਿਚਾਰ ਕਰ ਲਵਾਂਗੇ।

**ਸਰਦਾਰ ਸ਼ੇਰ ਸਿੰਘ ਗਾਗੋਵਾਲ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਥਾਂ ਨਹੀਂ ਹੈ। ਥਾਂ ਬਾਰੇ ਕੀ ਇਹ ਕੋਈ ਬੰਦਾ ਡਿਪਿਊਟ ਕਰਨਗੇ? ਥਾਂ ਤਾਂ ਵਾਧੂ ਪਿਆ ਹੈ। ਕੀ ਇਹ ਉਨ੍ਹਾਂ ਨੂੰ ਜਗ੍ਹਾ ਦੇਣ ਲਈ ਐਸ਼ਿਓਰੈਂਸ ਦੇਣਗੇ ਕਿਉਂਕਿ ਥਾਂ ਪਈ ਹੈ?

**ਮੰਤਰੀ** : ਸਪੀਕਰ ਸਾਹਿਬ, ਮੈਂ ਤਾਂ ਇਹ ਗੱਲ ਕਹੀ ਹੀ ਨਹੀਂ ਕਿ ਮੰਡੀਆਂ ਵਿੱਚ ਜਗ੍ਹਾ ਨਹੀਂ। ਜਗ੍ਹਾ ਤਾਂ ਬਹੁਤ ਹੈ, ਮੈਂ ਕਿਹਾ ਸੀ ਕਿ ਹਾਲੇ ਵਿਚਾਰ ਨਹੀਂ ਪਰ ਇਸ ਤੇ ਵਿਚਾਰ ਕਰ ਲਵਾਂਗੇ।

---

## ਜੱਸੋਵਾਲ ਡਰੇਨ ਉਤੇ ਸਾਈਫਨ ਦੀ ਉਸਾਰੀ

*1825. **ਸਰਦਾਰ ਗੁਰਦੀਪ ਸਿੰਘ ਭੈਣੀ** : ਕੀ ਸਿੰਚਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਕੀ ਸਰਕਾਰ ਜਗਰਾਉਂ ਦੀ ਜੱਸੋਵਾਲ ਡਰੇਨ ਜੋ ਕਿ ਸਤਲੁਜ ਵਿੱਚ ਡਿੱਗਦੀ ਹੈ, ਦੇ ਸਾਈਫਨ ਦੀ ਉਸਾਰੀ ਕਰਵਾਉਣ ਲਈ ਕਦਮ ਚੁੱਕੇਗੀ ਕਿਉਂਕਿ ਸਾਈਫਨ ਸਤਲੁਜ ਨਦੀ ਅਤੇ ਸੇਮ ਦੇ ਦਰਮਿਆਨ ਲੋੜੀਂਦਾ ਹੈ ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਕੀ ਹਨ ;

(ਅ) ਕੀ ਸਰਕਾਰ ਜਗਰਾਉਂ ਵਿਚ ਪੈਂਦੀ ਕਾਨੀਆਂ-ਸ਼ੇਰੇਵਾਲ ਡਰੇਨ ਉਤੇ ਪੁਲ ਦੀ ਉਸਾਰੀ ਕਰਨ ਲਈ ਵੀ ਕਦਮ ਚੁੱਕੇਗੀ ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਕੀ ਹਨ ?

**ਸਰਦਾਰ ਜਨਮੇਜਾ ਸਿੰਘ ਸੇਖੋਂ** : (ੳ) ਨਹੀਂ ਜੀ। ਸਤਲੁਜ ਦਰਿਆ ਉਪਰ ਸਾਈਫਨ ਬਣਾਉਣ ਦੀ ਕੋਈ ਤਜਵੀਜ਼ ਨਹੀਂ ਹੈ।

(ਅ) ਹਾਂ ਜੀ। ਸ਼ੇਰੇਵਾਲ-ਕਾਨੀਆਂ ਸੜਕ ਉਪਰ ਜੱਸੋਵਾਲ ਡਰੇਨ ਦੀ ਆਰ.ਡੀ. 400 ਉਪਰ ਪੁਲ ਬਣਾਉਣ ਦੀ ਤਜਵੀਜ਼ ਹੈ ਅਤੇ ਇਸ ਤੇ ਲਗਭਗ 90.00 ਲੱਖ ਰੁਪਏ ਦਾ ਖਰਚਾ ਆਉਣ ਦੀ ਸੰਭਾਵਨਾ ਹੈ। ਫੰਡ ਉਪਲੱਬਧ ਹੋਣ ਤੇ ਉਪਰੋਕਤ ਪੁਲ ਦੀ ਉਸਾਰੀ ਕਰ ਦਿੱਤੀ ਜਾਵੇਗੀ।

**ਸਰਦਾਰ ਗੁਰਦੀਪ ਸਿੰਘ ਭੈਣੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਰੀਗੇਸ਼ਨ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮੈਂ ਅੱਜ ਤੋਂ ਦੋ ਸਾਲ ਪਹਿਲਾਂ ਵੀ ਸਵਾਲ ਕੀਤਾ ਸੀ ਤੇ ਉਦੋਂ ਇਨ੍ਹਾਂ ਨੇ ਕਿਹਾ ਸੀ ਕਿ ਫੰਡ ਆਉਣ ਤੇ ਸਾਈਫਨ ਬਣਾ ਦੇਵਾਂਗੇ। ਤਕਲੀਫ ਇਹ ਹੈ ਕਿ ਡਰੇਨ ਦਾ ਪਾਣੀ ਆਮ ਸਤਲੁਜ ਦਰਿਆ ਵਿਚ ਜਾਂਦਾ ਰਹਿੰਦਾ ਹੈ ਪਰ ਜਦੋਂ ਫਲੱਡਜ਼ ਆਉਂਦੇ ਹਨ ਤਾਂ ਉਦੋਂ ਦਰਿਆ ਦਾ ਪਾਣੀ ਵਾਪਸ ਬੇਟ ਦੇ ਇਲਾਕਿਆਂ ਵਿਚ ਆ ਜਾਂਦਾ ਹੈ ਤਾਂ ਇਹ ਇਲਾਕਾ ਬਰਬਾਦ ਹੋ ਜਾਂਦਾ ਹੈ। ਇਸ ਕਰਕੇ ਉਥੇ ਸਾਈਫਨ ਹੋਣੇ ਬਹੁਤ ਜ਼ਰੂਰੀ ਹਨ। ਪਹਿਲਾਂ ਇਨ੍ਹਾਂ ਨੇ 'ਹਾਂ' ਵਿਚ ਜਵਾਬ ਦਿੱਤਾ ਸੀ। ਹੁਣ ਇਨ੍ਹਾਂ ਦਾ ਜਵਾਬ 'ਨਾਂਹ ਜੀ' ਵਿਚ ਹੈ। ਇਨ੍ਹਾਂ ਦੀ ਮਰਜ਼ੀ ਹੈ, ਇਨ੍ਹਾਂ ਨੂੰ ਅਖਤਿਆਰ ਹੈ। ਦੂਜੀ ਗੱਲ, ਇਸ ਡਰੇਨ ਦੇ ਦੋਵੇਂ ਪਾਸੇ ਜੋ ਲੋਕ ਰਹਿੰਦੇ ਹਨ, ਉਹ ਗਰੀਬ ਰਾਏ ਸਿੱਖ ਹਨ, ਉਹ ਦਰਿਆ ਦੇ ਕੰਢੇ ਤੇ ਅਤੇ ਬੇਟ ਦੇ ਇਲਾਕੇ ਵਿਚ ਰਹਿੰਦੇ ਹਨ। ਇਸ ਕਰਕੇ ਉਥੇ ਪੁਲ ਬਣਨਾ ਬਹੁਤ ਜ਼ਰੂਰੀ ਹੈ। ਜਿਹੜਾ ਇਨ੍ਹਾਂ ਨੇ 90 ਲੱਖ ਦਾ ਤਖਮੀਨਾ ਕਿਹਾ ਹੈ, ਮੈਨੂੰ ਲੱਗਦਾ ਹੈ ਕਿ ਇਨ੍ਹਾਂ ਨੇ ਦੁੱਗਣਾ-ਚੌਗਣਾ ਲਗਾ ਕੇ ਭੇਜ ਦਿੱਤਾ ਹੈ। ਪੁਲ ਤਾਂ 20 ਲੱਖ ਵਿਚ ਬਣ ਜਾਣਾ ਚਾਹੀਦਾ ਹੈ ਅਤੇ ਲੋਕਾਂ ਦੀ ਤਕਲੀਫ ਦੂਰ ਕਰਨੀ ਚਾਹੀਦੀ ਹੈ।

**ਮੰਤਰੀ** : ਸਪੀਕਰ ਸਾਹਿਬ, ਇਹ ਜਿਹੜਾ ਆਨਰੇਬਲ ਮੈਂਬਰ ਸਾਹਿਬ ਨੇ ਸਾਈਫਨ ਦਾ ਸਵਾਲ ਕੀਤਾ ਹੈ, ਇਹ ਬਹੁਤ ਹੀ ਅਹਿਮ ਹੈ। ਅਸੀਂ ਪੰਜਾਬ ਵਿਚ ਸਾਰੇ ਦਰਿਆਵਾਂ ਤੇ ਕੋਈ 90 ਡਰੇਨਾਂ ਫਾਈਂਡ ਆਊਟ ਕੀਤੀਆਂ ਹਨ, ਜਿਨ੍ਹਾਂ ਦਾ ਪਾਣੀ ਦਰਿਆਵਾਂ ਦੇ ਅੰਦਰ ਗਿਰਦਾ ਹੈ ਔਰ ਜਦੋਂ ਫਲੱਡ ਆਉਂਦੇ ਹਨ ਤਾਂ ਉਹ ਪਾਣੀ ਵਾਪਸ ਡਰੇਨਾਂ ਦੇ ਰਾਹੀਂ ਹੋ ਕੇ ਇਲਾਕੇ ਵਿੱਚ ਮਾਰ ਕਰਦਾ ਹੈ। ਇਨ੍ਹਾਂ 90 ਡਰੇਨਾਂ ਦਾ ਕੋਈ 250 ਕਰੋੜ ਰੁਪਏ ਦੇ ਕਰੀਬ ਖਰਚਾ ਹੈ। ਇਹ ਅਸੀਂ ਐਫ.ਐਮ.ਪੀ. (Flood Management Programme) ਦੇ ਅਧੀਨ ਉਪਬੰਧ ਕੀਤਾ ਹੈ ਔਰ ਉਸ ਦੇ ਵਿੱਚ ਕੋਸ਼ਿਸ਼ ਕਰਦੇ ਹਾਂ ਕਿ ਇਹ ਪ੍ਰੋਜੈਕਟ ਮਨਜ਼ੂਰ ਹੋ ਜਾਵੇ।

---

## ਅਪਗ੍ਰੇਡ ਕੀਤੇ ਗਏ ਸਕੂਲਾਂ ਦੇ ਵੇਰਵੇ

*2074. **ਡਾਕਟਰ ਦਲਬੀਰ ਸਿੰਘ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲ 2009-10 ਵਿੱਚ ਜ਼ਿਲ੍ਹਾ ਅੰਮ੍ਰਿਤਸਰ ਦੇ ਬਲਾਕ ਜੰਡਿਆਲਾ, ਰੱਈਆ ਅਤੇ ਤਰਸਿੱਕਾ ਵਿੱਚ ਅਪਗ੍ਰੇਡ ਕੀਤੇ ਸਕੂਲਾਂ ਦੇ ਵੇਰਵੇ ਕੀ ਹਨ?

**ਸਰਦਾਰ ਸੇਵਾ ਸਿੰਘ ਸੇਖਵਾਂ** : ਰਾਜ ਵਿੱਚ ਮੌਜੂਦਾ ਸਰਕਾਰ ਵੱਲੋਂ ਵੱਖ-ਵੱਖ ਸਕੀਮਾਂ ਅਧੀਨ ਸਾਲ 2009-10 ਵਿੱਚ ਜ਼ਿਲ੍ਹਾ ਅੰਮ੍ਰਿਤਸਰ ਦੇ ਬਲਾਕ ਜੰਡਿਆਲਾ, ਰੱਈਆ ਅਤੇ ਤਰਸਿੱਕਾ ਵਿੱਚ 21 ਸਕੂਲ ਪ੍ਰਾਇਮਰੀ ਤੋਂ ਮਿਡਲ, ਮਿਡਲ ਤੋਂ ਹਾਈ ਅਤੇ ਹਾਈ ਤੋਂ ਸੀਨੀਅਰ ਸੈਕੰਡਰੀ ਅਪਗ੍ਰੇਡ ਕੀਤੇ ਗਏ ਹਨ ਜਿਨ੍ਹਾਂ ਦੀ ਬਲਾੱਕ-ਵਾਈਜ਼ ਗਿਣਤੀ ਹੇਠ ਲਿਖੇ ਅਨੁਸਾਰ ਹੈ।

| ਲੜੀ ਨੰ: | ਬਲਾਕ | ਪ੍ਰਾਇਮਰੀ ਤੋਂ ਮਿਡਲ ਅਪਗ੍ਰੇਡ ਕੀਤੇ ਸਕੂਲਾਂ ਦੀ ਗਿਣਤੀ | ਮਿਡਲ ਤੋਂ ਹਾਈ ਅਪਗ੍ਰੇਡ ਕੀਤੇ ਸਕੂਲਾਂ ਦੀ ਗਿਣਤੀ | ਹਾਈ ਤੋਂ ਸੀਨੀਅਰ ਸੈਕੰਡਰੀ ਅਪਗ੍ਰੇਡ ਕੀਤੇ ਸਕੂਲਾਂ ਦੀ ਗਿਣਤੀ |
|---|---|---|---|---|
| 1. | ਜੰਡਿਆਲਾ | 03 | 00 | 00 |
| 2. | ਰੱਈਆ | 13 | 01 | 00 |
| 3. | ਤਰਸਿੱਕਾ | 02 | 00 | 02 |
| | ਕੁੱਲ ਜੋੜ | 18 | 01 | 02 |

**ਡਾਕਟਰ ਦਲਬੀਰ ਸਿੰਘ** : ਮਾਨਯੋਗ ਸਪੀਕਰ ਸਾਹਿਬ, ਮੰਤਰੀ ਜੀ ਨੇ ਦੱਸਿਆ ਹੈ ਕਿ ਜੰਡਿਆਲਾ ਬਲਾਕ ਵਿੱਚ ਮਿਡਲ ਤੋਂ ਹਾਈ ਕੋਈ ਅਪਗ੍ਰੇਡ ਨਹੀਂ ਹੋਇਆ, ਹਾਈ ਤੋਂ ਸੀਨੀਅਰ ਸੈਕੰਡਰੀ ਕੋਈ ਨਹੀਂ ਹੋਇਆ, ਪ੍ਰਾਇਮਰੀ ਤੋਂ ਮਿਡਲ ਤਿੰਨ ਅਪਗ੍ਰੇਡ ਕੀਤੇ ਹਨ। ਇਸੇ ਤਰ੍ਹਾਂ ਤਰਸਿੱਕਾ ਬਲਾਕ ਵਿੱਚ ਪ੍ਰਾਇਮਰੀ ਤੋਂ ਮਿਡਲ ਸਕੂਲ ਦੋ ਅਪਗੇਡ ਕੀਤੇ ਹਨ। ਇਹ ਵੀ ਸਾਰਾ ਪੰਜਾਬ ਜਾਣਦਾ ਹੈ ਕਿ ਹੁਣ ਸਰਦਾਰ ਬਾਦਲ ਦੀ ਸਰਕਾਰ ਨੇ ਕਾਫੀ ਐਫਰਟਸ ਕੀਤੇ ਹਨ। ਅੱਜ ਪ੍ਰਾਇਮਰੀ ਅਤੇ ਮਿਡਲ ਸਕੂਲਾਂ ਵਿੱਚ ਬੱਚਿਆਂ ਦੀ ਗਿਣਤੀ ਬਹੁਤ ਜ਼ਿਆਦਾ ਵਧ ਗਈ ਹੈ, ਕਈ ਗੁਣਾਂ ਵਧ ਗਈ ਹੈ। ਹੁਣ ਫਿਰ ਪ੍ਰਾਇਮਰੀ ਤੋਂ ਮਿਡਲ ... ਹਾਈ ਤਾਂ ਚਲੋ ਠੀਕ ਹੈ ਕਿ ਬੱਚੇ ਵੱਡੇ ਹੋ ਜਾਂਦੇ ਹਨ ਲੇਕਿਨ ਜਿਹੜੇ ਮਿਡਲ ਸਕੂਲਾਂ ਵਿੱਚ ਬੱਚੇ ਹਨ, ਖਾਸ ਕਰਕੇ ਜਿਹੜੀਆਂ ਬੱਚੀਆਂ ਹਨ, ਉਨ੍ਹਾਂ ਦੀ ਸਹੂਲਤ ਵਾਸਤੇ ਮੈਂ ਮੰਤਰੀ ਜੀ ਨੂੰ ਗੁਜ਼ਾਰਿਸ਼ ਕਰਦਾ ਹਾਂ ਕਿ ਜਿਹੜੇ ਤੁਸੀਂ ਸਕੂਲ ਅਪਗ੍ਰੇਡ ਕੀਤੇ ਹਨ, ਉਹ ਬਹੁਤ ਥੋੜ੍ਹੇ ਕੀਤੇ ਹਨ। ਅਸੀਂ ਸਮੇਂ-ਸਮੇਂ ਸਿਰ ਵਿੱਦਿਆ ਮੰਤਰੀ ਜੀ ਕੋਲ ਅਪਰੋਚ ਕਰਦੇ ਰਹੇ ਹਾਂ। ਉਹ ਕਹਿੰਦੇ ਰਹੇ ਹਨ ਕਿ ਇਹ ਪ੍ਰਕ੍ਰਿਆ ਹੁੰਦੀ ਹੈ, ਥੱਲਿਓਂ ਆਉਂਦੀ ਹੈ ਅਤੇ ਤੁਸੀਂ ਦਰਖਾਸਤਾਂ ਦੇ ਦਿਉ ਲੇਕਿਨ ਦਰਖਾਸਤਾਂ ਵੀ ਮਹਿਕਮੇ ਕੋਲ ਪਈਆਂ ਹਨ। ਜੇਕਰ ਤੁਸੀਂ ਕਹੋਗੇ ਤਾਂ ਹੋਰ ਵੀ ਦੇ ਦਿਆਂਗੇ, ਤੁਸੀਂ ਐਸ਼ੋਰੈਂਸ ਦਿਉ ਕਿ ਕੀ ਤੁਸੀਂ ਇਨ੍ਹਾਂ ਸਕੂਲਾਂ ਵਿੱਚ up-gradation ਕਰ ਦਿਉਗੇ?

**ਮਾਨਯੋਗ ਸਪੀਕਰ** : ਬੈਠੋ ਜੀ, ਅਗਲਾ ਸਵਾਲ, ਸਰਦਾਰ ਹਰਮਿੰਦਰ ਸਿੰਘ ਜੱਸੀ ਜੀ।

**ਡਾਕਟਰ ਦਲਬੀਰ ਸਿੰਘ** : ਸਪੀਕਰ ਸਾਹਿਬ, ਸਪਲੀਮੈਂਟਰੀ ਦਾ ਆਂਸਰ ਤਾਂ ਆ ਲੈਣ ਦਿਉ।..... ਸਪੀਕਰ ਸਾਹਿਬ, ਪਲੀਜ਼।

**ਮਾਨਯੋਗ ਸਪੀਕਰ** : ਅਗਲਾ ਸਵਾਲ, ਜੱਸੀ ਜੀ।

---

## ਡੇਅਰੀਆਂ ਨੂੰ ਸ਼ਹਿਰ ਤੋਂ ਬਾਹਰ ਸ਼ਿਫਟ ਕਰਨਾ

*2078. **ਸ੍ਰੀ ਹਰਮਿੰਦਰ ਸਿੰਘ ਜੱਸੀ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਡੇਅਰੀਆਂ ਨੂੰ ਬਠਿੰਡਾ ਸ਼ਹਿਰ ਤੋਂ ਬਾਹਰ ਸ਼ਿਫਟ ਕਰਨ ਲਈ ਮੌਜੂਦਾ ਸਰਕਾਰ ਦੁਆਰਾ ਚੁੱਕੇ ਗਏ ਕਦਮ ਕੀ ਹਨ ਅਤੇ ਕੀ ਸਰਕਾਰ ਨੇ ਇਨ੍ਹਾਂ ਡੇਅਰੀਆਂ ਨੂੰ ਸ਼ਹਿਰ ਤੋਂ ਬਾਹਰ ਸ਼ਿਫਟ ਕਰ ਦਿੱਤਾ ਹੈ; ਜੇਕਰ ਨਹੀਂ ਤਾਂ ਇਸ ਦੇ ਕੀ ਕਾਰਨ ਹਨ?

**ਸ੍ਰੀ ਮਨੋਰੰਜਨ ਕਾਲੀਆ** : ਸ੍ਰੀਮਾਨ ਜੀ, ਸਰਵੇ ਅਨੁਸਾਰ ਬਠਿੰਡਾ ਸ਼ਹਿਰ ਦੇ ਵਿੱਚ 203 ਡੇਅਰੀਆਂ ਹਨ। ਨਗਰ ਸੁਧਾਰ ਟਰੱਸਟ, ਬਠਿੰਡਾ ਵੱਲੋਂ 32.50 ਏਕੜ ਵਿੱਚ ਡੇਅਰੀ ਸਕੀਮ ਬਣਾਈ ਜਾ ਚੁੱਕੀ ਹੈ। ਇਸ ਸਕੀਮ ਵਿੱਚ 216 ਪਲਾਟ ਡੇਅਰੀ ਦਾ ਕੰਮ ਕਰਨ ਵਾਲਿਆਂ ਨੂੰ ਅਲਾਟ ਕਰਨ ਲਈ ਤਜਵੀਜ਼ ਪ੍ਰਵਾਨ ਹੋ ਚੁੱਕੀ ਹੈ।

ਪਲਾਟਾਂ ਦੀ ਅਲਾਟਮੈਂਟ ਵਾਸਤੇ ਨਵੰਬਰ, 2010 ਵਿੱਚ ਅਰਜ਼ੀਆਂ ਮੰਗੀਆਂ ਸਨ ਪ੍ਰੰਤੂ ਕਿਸੇ ਵੀ ਵਿਅਕਤੀ ਨੇ ਡੇਅਰੀ ਲਈ ਪਲਾਟ ਅਲਾਟ ਕਰਨ ਲਈ ਅਰਜੀ ਨਹੀਂ ਦਿੱਤੀ। ਇਸ ਲਈ ਸ਼ਹਿਰ ਦੇ ਵਿੱਚੋਂ ਅਜੇ ਡੇਅਰੀਆਂ ਸ਼ਿਫਟ ਨਹੀਂ ਹੋਈਆਂ।

ਮਾਨਯੋਗ ਸਪੀਕਰ ਸਾਹਿਬ, ਦਰਅਸਲ ਇਸ ਵਿੱਚ ਰਿਜ਼ਰਵ ਪ੍ਰਾਈਸ 7200/- ਰੁਪਏ ਪ੍ਰਤੀ ਗਜ ਰੱਖੀ ਸੀ। ਸੋ, ਇਸ ਬਾਰੇ ਡਿਪਟੀ ਕਮਿਸ਼ਨਰ, ਬਠਿੰਡਾ ਔਰ ਚੇਅਰਮੈਨ, ਟਰੱਸਟ ਦੀ 12 ਫਰਵਰੀ, 2011 ਨੂੰ ਮੀਟਿੰਗ ਹੋਈ ਹੈ ਔਰ ਉਸ ਦੇ ਵਿੱਚ ਇਹ ਫੈਸਲਾ ਲਿਆ ਗਿਆ ਹੈ ਕਿ ਰਿਜ਼ਰਵ ਪ੍ਰਾਈਸ 7200/- ਰੁਪਏ ਤੋਂ ਘਟਾ ਕੇ 3800/- ਰੁਪਏ ਕਰ ਦਿੱਤੀ ਜਾਵੇ ਤਾਂ ਜੋ ਰੀਜ਼ਨੇਬਲ ਪ੍ਰਾਈਸ ਤੇ ਪਲਾਟ ਅਲਾਟ ਕਰ ਸਕਣ ਪਰ ਇਹ ਮਾਮਲਾ ਟਰੱਸਟ ਦੀ ਮੀਟਿੰਗ ਵਿੱਚ ਵਿਚਾਰ ਲਈ ਰੱਖਿਆ ਹੋਇਆ ਹੈ ਜੀ।

**ਸ੍ਰੀ ਹਰਮਿੰਦਰ ਸਿੰਘ ਜੱਸੀ** : ਸਪੀਕਰ ਸਾਹਿਬ, ਇਨ੍ਹਾਂ ਨੇ ਜਵਾਬ ਦੇ ਦਿੱਤਾ ਹੈ ਅਤੇ ਮੰਨ ਵੀ ਲਿਆ ਹੈ ਕਿ ਇਨ੍ਹਾਂ ਦੀ ਜਿਹੜੀ ਪਹਿਲਾਂ ਪਾਲਿਸੀ ਸੀ ਉਹ ਪਹਿਲਾਂ ਫੇਲ੍ਹ ਹੋ ਚੁੱਕੀ ਹੈ। ਲੇਕਿਨ ਜਿਹੜੀ ਇਨ੍ਹਾਂ ਨੇ ਹੁਣ ਨਵੀਂ ਪਾਲਿਸੀ ਬਣਾਈ ਹੈ, ਉਸ ਦੇ ਵਿਚ ਕਿੰਨਾ ਸਮਾਂ ਲੱਗੇਗਾ ਤਾਂ ਕਿ ਜਿਹੜੀਆਂ ਡੇਅਰੀਆਂ ਹਨ ਉਹ ਬਾਹਰ ਚਲੀਆਂ ਜਾਣ? ਇਸ ਦੇ ਕਾਰਨ ਜਿਹੜਾ ਸੀਵਰੇਜ ਹੈ ਉਹ ਚੋਕ ਹੋ ਜਾਂਦਾ ਹੈ, ਬੰਦ ਹੋ ਜਾਂਦਾ ਹੈ। ਇਹ ਸਮੱਸਿਆ ਕਾਫੀ ਸਮੇਂ ਤੋਂ ਚਲ ਰਹੀ ਹੈ। ਮੈਂ ਮੰਤਰੀ ਜੀ ਤੋਂ ਇੰਨਾ ਹੀ ਪੁੱਛਣਾ

[ ਸ਼੍ਰੀ ਹਰਮਿੰਦਰ ਸਿੰਘ ਜੱਸੀ ]

ਚਾਹੁੰਦਾ ਹਾਂ ਕਿ ਇਹ ਸਮਾਂ ਪਾਬੰਦ ਕਰ ਦੇਣ ਤਾਂ ਕਿ ਜਿਹੜੀਆਂ ਡੇਅਰੀਆਂ ਹਨ ਇਹ ਬਾਹਰ ਚਲੀਆਂ ਜਾਣ।

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਅਸੀਂ ਜਲਦੀ ਹੀ, ਕਿਉਂਕਿ ਰੈਜੋਲਿਊਸ਼ਨ ਜੋ ਹੈ ਉਹ ਟਰੱਸਟ ਨੇ ਪਾਸ ਕਰਨਾ ਹੈ, ਜੇਕਰ ਉਹ ਪਾਸ ਕਰ ਦਿੰਦੇ ਹਨ ਤਾਂ ਅਸੀਂ ਅਪਰੂਵ ਕਰ ਦਿਆਂਗੇ ਤੇ ਅਲਾਟਮੈਂਟ ਦਾ ਕੰਮ ਸ਼ੁਰੂ ਕਰ ਦਿਆਂਗੇ.....

**ਮਾਨਯੋਗ ਸਪੀਕਰ** : ਜਲਦੀ ਦਾ ਅਰਥ, ਸਮਾਂ ਕਿੰਨਾ ਲਵੋਗੇ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਜਿਹੜੇ ਡੇਅਰੀਆਂ ਵਾਲੇ ਹਨ ਉਨ੍ਹਾਂ ਦੇ ਮਾਲਕਾਂ ਨੂੰ ਬੁਲਾ ਕੇ, ਕਿਉਂਕਿ ਐਪਲੀਕੇਸ਼ਨਾਂ ਉਨ੍ਹਾਂ ਨੇ ਦੇਣੀਆਂ ਹਨ, ਸੋ, ਟਰੱਸਟ ਵੱਲੋਂ ਰੈਜੋਲਿਊਸ਼ਨ ਪਾਸ ਕਰਨ ਤੋਂ ਬਾਅਦ ਟਰੱਸਟ ਉਨ੍ਹਾਂ ਨਾਲ ਗੱਲਬਾਤ ਕਰੇਗਾ ਕਿ ਤੁਸੀਂ ਐਪਲੀਕੇਸ਼ਨਜ਼ ਦਿਉ, ਤੁਹਾਨੂੰ ਅਲਾਟ ਕਰ ਦਿਆਂਗੇ। ਸੋ, ਅਸੀਂ ਜਲਦੀ ਤੋਂ ਜਲਦੀ ਇਸ ਦਾ ਪ੍ਰਾਸੈਸ ਕਰਵਾਉਣ ਦੀ ਕੋਸ਼ਿਸ਼ ਕਰਾਂਗੇ।

**ਸ਼੍ਰੀ ਹਰਮਿੰਦਰ ਸਿੰਘ ਜੱਸੀ** : ਸਪੀਕਰ ਸਾਹਿਬ, ਇਹ ਸਮਾਂ ਪਾਬੰਦ ਕਰ ਦੇਣ, ਭਾਵੇਂ ਤਿੰਨ ਮਹੀਨੇ ਕਰ ਦੇਣ, ਭਾਵੇਂ ਚਾਰ ਮਹੀਨੇ ਦਾ ਕਰ ਦੇਣ, ਭਾਵੇਂ ਪੰਜ ਮਹੀਨੇ ਦਾ ਕਰ ਦੇਣ। ਇਨ੍ਹਾਂ ਨੂੰ ਆਪਣੀ ਪਾਲਿਸੀ ਦਾ ਪਤਾ ਹੈ ਅਤੇ ਉਸ ਦੇ ਮੁਤਾਬਿਕ ਇਸ ਨੂੰ ਸਮਾਂ ਪਾਬੰਦ ਕਰ ਦੇਣ। ਜਲਦੀ ਤਾਂ ਇਸ ਤਰ੍ਹਾਂ ਹੈ ਕਿ ਦਸ ਸਾਲ ਵੀ ਜਲਦੀ ਵਿਚ ਆ ਜਾਂਦੇ ਹਨ, ਇਸ ਕਰਕੇ ਕੋਈ ਸਮਾਂ ਪਾਬੰਦ ਕਰਵਾਓ ਜੀ।

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਜਿਨ੍ਹਾਂ ਦੀਆਂ ਐਪਲੀਕੇਸ਼ਨਾਂ ਆ ਜਾਂਦੀਆਂ ਹਨ ਤਾਂ ਉਨ੍ਹਾਂ ਦੇ ਅਸੀਂ 15 ਦਿਨਾਂ ਦੇ ਵਿਚ ਅਪਰੂਵ ਕਰ ਦਿਆਂਗੇ।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਜਿਵੇਂ ਮੈਂਬਰ ਸਾਹਿਬ ਨੇ ਜ਼ਿਕਰ ਕੀਤਾ ਹੈ, ਇਹ ਸਮੱਸਿਆ ਜ਼ਰੂਰ ਹੈ ਇਸ ਲਈ ਇਸ ਵਾਸਤੇ ਯੂਨੀਵਰਸਲ ਪਾਲਿਸੀ ਹਰ ਸ਼ਹਿਰ ਦੇ ਲਈ ਬਣਾ ਦਿੱਤੀ ਜਾਣੀ ਚਾਹੀਦੀ ਹੈ। ਸ਼ਹਿਰਾਂ ਦੇ ਸੀਵਰੇਜ ਆਮ ਤੌਰ ਤੇ ਚੋਕ ਹੁੰਦੇ ਰਹਿੰਦੇ ਹਨ ਅਤੇ ਕਈ ਵਾਰ ਪੁਲੀਆਂ ਦੁਬਾਰਾ ਪੁੱਟਣੀਆਂ ਪੈਂਦੀਆਂ ਹਨ। ਇਸ ਕਰਕੇ ਸਰਕਾਰ ਦਾ ਫਜ਼ੂਲ ਖਰਚਾ ਵਾਰ-ਵਾਰ ਹੁੰਦਾ ਰਹਿੰਦਾ ਹੈ। ਸੋ, ਇਹ ਜਿਹੜੀ ਪਾਲਿਸੀ ਹੈ, ਇਹ ਹਰ ਸ਼ਹਿਰ ਜਿਥੇ ਮਿਉਂਸਿਪੈਲਿਟੀਆਂ ਹਨ, ਉਸ ਸਬੰਧ ਵਿਚ ਮੇਰੀ ਆਪ ਜੀ ਦੇ ਜ਼ਰੀਏ ਬੇਨਤੀ ਹੈ ਕਿ ਇੱਕ ਯੂਨੀਵਰਸਲ ਪਾਲਿਸੀ ਪੰਜਾਬ ਦੇ ਲਈ ਹੀ ਬਣਾ ਦਿੱਤੀ ਜਾਵੇ ਤਾਂ ਕਿ ਇਸ ਸਮੱਸਿਆ ਦਾ ਹੱਲ ਹੋ ਸਕੇ।

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ।)

**ਮਾਨਯੋਗ ਸਪੀਕਰ** : ਠੀਕ ਹੈ। ਅਗਲਾ ਸਵਾਲ।

---

## ਬੀਮਾ ਯੋਜਨਾ ਦੇ ਕਾਰਡ ਧਾਰਕਾਂ ਦੁਆਰਾ ਨਿੱਜੀ ਹਸਪਤਾਲਾਂ ਵਿੱਚ ਇਲਾਜ

*1968. **ਸ਼੍ਰੀ ਕੇ.ਡੀ. ਭੰਡਾਰੀ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਸ਼ਟਰੀ ਸਵਾਸਥ ਬੀਮਾ ਯੋਜਨਾ ਦੇ ਅਧੀਨ ਬਣੇ ਸਮਾਰਟ ਕਾਰਡ ਧਾਰਕਾਂ ਦਾ ਜਿਹੜੇ ਪ੍ਰਾਈਵੇਟ ਹਸਪਤਾਲ ਇਲਾਜ ਕਰਨ ਤੋਂ ਇਨਕਾਰ ਕਰਦੇ ਹਨ, ਉਨ੍ਹਾਂ ਦੇ ਖਿਲਾਫ ਅੱਜ ਤੱਕ ਕੀ ਕਾਰਵਾਈ ਕੀਤੀ ਗਈ?

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸ਼੍ਰੀਮਾਨ ਜੀ, ਰਾਸ਼ਟਰੀ ਸਵਾਸਥ ਬੀਮਾ ਯੋਜਨਾ ਤਹਿਤ ਸਮਾਰਟ ਕਾਰਡ ਧਾਰਕਾਂ ਨੂੰ 197 empanelled ਪ੍ਰਾਈਵੇਟ ਹਸਪਤਾਲਾਂ ਵਿੱਚੋਂ ਕਿਸੇ ਹਸਪਤਾਲ ਦੁਆਰਾ ਵੀ ਇਲਾਜ ਨਾ ਕਰਨ ਸਬੰਧੀ ਕੋਈ ਸ਼ਿਕਾਇਤ ਪ੍ਰਾਪਤ ਨਹੀਂ ਹੋਈ।

**ਸ਼੍ਰੀ ਕੇ.ਡੀ. ਭੰਡਾਰੀ** : ਸਪੀਕਰ ਸਾਹਿਬ, ਜਿਨ੍ਹਾਂ ਨੇ ਸ਼ਿਕਾਇਤ ਕਰਨ ਜਾਣਾ ਹੈ ਜੇਕਰ ਉਹ ਹੱਥ ਖੜ੍ਹੇ ਕਰ ਦੇਣ ਤਾਂ ਪੇਸ਼ੈਂਟ ਕੀ ਕਰੇਗਾ? ਸਾਡੇ ਜਲੰਧਰ ਸ਼ਹਿਰ ਦੀ ਗੱਲ ਹੈ। ਇਕ ਇਨਸਾਨ ਰੰਜਨ ਦਾਸ, ਉਸ ਦੀ ਵਾਈਫ ਨੂੰ ਹਾਰਟ ਦੀ ਪ੍ਰਾਬਲਮ ਸੀ। ਉਹ ਪਹਿਲਾਂ ਕਾਲਾ ਬੱਕਰਾ ਗਿਆ, ਉਸ ਤੋਂ ਬਾਅਦ ਸਿਵਲ ਹਸਪਤਾਲ ਗਿਆ, ਕੋਈ ਕੰਮ ਨਹੀਂ ਬਣਿਆ। ਉਸ ਤੋਂ ਬਾਅਦ ਉਹ ਦੋ ਪ੍ਰਾਈਵੇਟ ਹਸਪਤਾਲਾਂ ਦੇ ਵਿੱਚ ਗਿਆ ਤਾਂ ਉਨ੍ਹਾਂ ਨੇ ਹੱਥ ਖੜ੍ਹੇ ਕਰ ਦਿੱਤੇ। ਫਿਰ ਉਹ ਸਿਵਲ ਸਰਜਨ ਦੇ ਪਾਸ ਗਿਆ ਤਾਂ ਉਸ ਨੇ ਸਪੱਸ਼ਟ ਕਹਿ ਦਿੱਤਾ ਕਿ ਮੇਰਾ ਪ੍ਰਾਈਵੇਟ ਹਸਪਤਾਲ ਦੇ ਉੱਤੇ ਕੋਈ ਜੋਰ ਨਹੀਂ ਹੈ। ਮੇਰੇ ਹੱਥ ਬੰਨ੍ਹੇ ਹੋਏ ਹਨ। ਇਸ ਕਰਕੇ ਭੈਣ ਜੀ ਇਸ ਦੇ ਬਾਰੇ ਕੀ ਜਵਾਬ ਦੇਣਗੇ?

**ਮੰਤਰੀ** : ਸਪੀਕਰ ਸਾਹਿਬ, ਮਾਨਯੋਗ ਵਿਧਾਇਕ ਭੰਡਾਰੀ ਜੀ ਨੇ ਜੋ ਜਾਣਕਾਰੀ ਹੁਣ ਦਿੱਤੀ ਹੈ ਅਗਰ ਉਹ ਜਾਣਕਾਰੀ ਸਾਨੂੰ ਉਸੇ ਵੇਲੇ ਮਿਲ ਜਾਂਦੀ ਤਾਂ ਅਸੀਂ ਜ਼ਿਆਦਾ ਚੰਗੀ ਤਰ੍ਹਾਂ ਦੇ ਨਾਲ ਕੰਮ ਕਰ ਸਕਦੇ ਸੀ। ਫਿਰ ਵੀ ਮੈਂ ਇਹ ਕਹਿਣਾ ਚਾਹਾਂਗੀ ਕਿ ਜਲੰਧਰ ਦੇ ਕੇਵਲ ਦੋ ਹਸਪਤਾਲ ਹਨ, ਇੱਕ ਟੈਗੋਰ ਅਤੇ ਇੱਕ ਜੰਮੂ ਹਸਪਤਾਲ ਪ੍ਰਾਈਵੇਟ ਸੈਕਟਰ ਦੇ ਵਿਚ ਹੈ ਜੋ ਇਸ ਸਕੀਮ ਦੇ ਅਧੀਨ empanelled ਹਨ। ਵੈਸੇ ਇਨ੍ਹਾਂ ਨੇ ਹਾਰਟ ਦੀ ਗੱਲ ਕੀਤੀ ਹੈ। ਵੈਸੇ ਵੀ ਕਾਲਾ ਬੱਕਰਾ ਹਸਪਤਾਲ ਜੋ ਹੈ ਉਹ ਸੀ.ਐਚ.ਸੀ. ਹੈ, ਉਥੇ ਹਾਰਟ ਦਾ ਇਲਾਜ ਨਹੀਂ ਹੋ ਸਕੇਗਾ। ਇਸ ਸਮੇਂ ਜੋ ਦੋ ਹਸਪਤਾਲ ਹਨ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਇਹ ਭਰੋਸਾ ਦਿਵਾਉਂਦੀ ਹਾਂ ਕਿ ਜੋ ਨਾਮ ਹੁਣ ਦਿੱਤੇ ਹਨ, ਉਨ੍ਹਾਂ ਦੀ ਵੀ ਜਾਂਚ ਕਰ ਲਵਾਂਗੀ ਅਤੇ ਅੱਗੇ ਵੀ ਜੇਕਰ ਇਨ੍ਹਾਂ ਦੇ ਪਾਸ ਕੋਈ ਸ਼ਿਕਾਇਤ ਹੈ ਤਾਂ ਉਹ ਇੱਕ ਦਮ ਦੂਰ ਹੋ ਜਾਵੇਗੀ। ਇਹ ਸ਼ਿਕਾਇਤ ਦੇਣ, ਇਹ ਜਨਤਾ ਦੇ ਹਿੱਤ ਵਿਚ ਹੈ।

**ਮਾਨਯੋਗ ਸਪੀਕਰ** : ਬੀਬੀ ਜੀ, ਇਹ ਆਮ ਸ਼ਿਕਾਇਤ ਹੈ, ਤੁਹਾਡੇ ਕੋਲ ਨਹੀਂ

[ ਮਾਨਯੋਗ ਸਪੀਕਰ ]

ਆਈ ਤਾਂ ਵੱਖਰੀ ਗੱਲ ਹੈ, ਪਰ ਇਹ ਆਮ ਸ਼ਿਕਾਇਤ ਹੈ ਕਿ ਡਾਕਟਰ ਸਾਹਿਬਾਨ ਅਟੈਂਡ ਨਹੀਂ ਕਰ ਰਹੇ।

**ਮੰਤਰੀ** : ਆਪ ਦੀ ਗੱਲ ਕਾਫੀ ਸਹੀ ਹੋ ਸਕਦੀ ਹੈ। ਪਰ ਹੁਣੇ ਪੰਜਾਬ ਦੇ ਵਿਚ (ਵਿਘਨ) ਇੱਕ ਮਿੰਟ ਮੈਨੂੰ ਕਹਿ ਲੈਣ ਦਿਉ। ਸਾਰੇ ਪੰਜਾਬ ਦੇ ਵਿਚ 12,913 ਕਾਰਡ ਧਾਰਕ ਜੋ ਹਨ ਉਹ ਇਸ ਦਾ ਲਾਭ ਲੈ ਵੀ ਚੁੱਕੇ ਹਨ ਅਤੇ 8 ਕਰੋੜ 43 ਲੱਖ ਰੁਪਏ ਦੀ ਪੇਮੈਂਟ ਵੀ ਹੋਈ ਹੈ। ਜਿਥੇ ਕਮੀ ਹੈ, ਉਸ ਨੂੰ ਨਿਸ਼ਚਿਤ ਰੂਪ ਵਿਚ ਪੂਰਾ ਕਰਾਂਗੇ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਇੱਕ ਤਾਂ ਵਧਾਈ ਦੇਣਾ ਚਾਹਾਂਗਾ ਕਿ ਉਨ੍ਹਾਂ ਨੇ ਸਾਡੇ ਅਬੋਹਰ ਦੇ ਕਾਰਡ ਹੋਲਡਰਾਂ ਦੀ ਗਿਣਤੀ ਰੇਜ ਕੀਤੀ ਹੈ। She is still concerned about that and she has even enquired about that. ਪਰ, ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਮੈਡਮ ਨੇ ਹੁਣੇ ਇੱਥੇ ਕਿਹਾ ਹੈ ਕਿ 12,000 ਦੇ ਕਰੀਬ ਕਾਰਡ ਹੋਲਡਰਾਂ ਨੇ ਜਾ ਕੇ ਸੇਵਾਵਾਂ ਲੈ ਲਈਆਂ ਹਨ। ਕਾਰਡ ਹੋਲਡਰਾਂ ਦੀ ਜਿਹੜੀ ਟੋਟਲ ਸੰਖਿਆ ਹੈ, ਉਹ ਸਾਢੇ 4 ਲੱਖ ਬੀ.ਪੀ.ਐਲ. ਪਰਿਵਾਰਾਂ ਦੀ ਹੈ। ਇਨ੍ਹਾਂ ਦੇ ਅੰਕੜਿਆਂ ਮੁਤਾਬਿਕ ਉਹ 40-45% ਬਣਦੇ ਹਨ ਜਦ ਕਿ ਡੇਢ ਲੱਖ ਬੰਦਿਆਂ ਦੇ ਸਮਾਰਟ ਕਾਰਡ ਬਣੇ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਵਿੱਚ ਕੋਈ ਕਮੀ ਹੈ ਕਿ ਡੇਢ ਲੱਖ ਵਿਚੋਂ ਸਿਰਫ਼ 12,000 ਕਾਰਡਾ ਹੋਲਡਰਾਂ ਨੇ ਸੇਵਾਵਾਂ ਨੂੰ ਅਵੇਲ ਕੀਤਾ ਹੈ। Is there not a lacuna somewhere which should be fixed? ਮੰਤਰੀ ਜੀ ਕੋਈ ਐਸ਼ੋਰੈਂਸ ਦੇਣਗੇ ਕਿ ਇਹ ਉਸ ਵਾਸਤੇ ਕੀ ਕਰ ਰਹੇ ਹਨ ਤਾਂ ਕਿ ਸਾਰੇ ਇਸ ਦਾ ਫਾਇਦਾ ਉਠਾ ਸਕਣ।

**ਮਾਨਯੋਗ ਸਪੀਕਰ** : ਗੱਲ ਇਹ ਹੈ ਕਿ ਜਿਸ ਕਿਸੇ ਨੂੰ ਤਕਲੀਫ਼ ਹੈ ਉਸੇ ਨੇ ਜਾ ਕੇ ਇਸ ਦਾ ਫਾਇਦਾ ਲੈਣਾ ਹੈ। ਸਾਰੀ ਦੁਨੀਆਂ ਹੀ ਤਾਂ ਬਿਮਾਰ ਨਹੀਂ ਹੋ ਜਾਂਦੀ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਜੋ ਤੁਸੀਂ ਗੱਲ ਕਹੀ ਹੈ ਇਹ ਬਿਲਕੁਲ ਵਾਜਿਬ ਹੈ ਪਰ ਲੋਕਾਂ ਨੂੰ ਇਸ ਦਾ ਗਿਆਨ ਨਹੀਂ ਹੈ। ਇਸ ਦੇ ਨਾਲ ਹੀ ਜਿਹੜੇ ਕਾਰਡ ਹੋਲਡਰ ਲੋਕ ਹਸਪਤਾਲਾਂ ਦੇ ਧੱਕੇ ਖਾ ਕੇ ਆਏ ਹਨ, ਮੈਂ ਉਨ੍ਹਾਂ ਦੀ ਗੱਲ ਕਰ ਰਿਹਾ ਹਾਂ। ਅੱਜ ਕਿਹੜੇ ਗਰੀਬ ਦਾ ਘਰ ਹੈ ਜਿੱਥੇ ਬਿਮਾਰੀ ਨਹੀਂ ਹੈ।

**ਮੰਤਰੀ** : ਸਪੀਕਰ ਸਾਹਿਬ, ਗੱਲ ਉਹੀ ਹੈ ਕਿ ਜਿਹੜੀ ਮੇਰੇ ਮਹਿਕਮੇ ਦੀ ਕਮੀ ਹੋਵੇਗੀ, ਉਸ ਵਿੱਚ ਸੁਧਾਰ ਲਿਆਉਣ ਦਾ ਅਸੀਂ ਪੂਰਾ ਪ੍ਰਯਾਸ ਕਰਾਂਗੇ ਅਤੇ ਕਰ ਵੀ ਰਹੇ ਹਾਂ। ਲੇਕਿਨ ਜੋ ਜਾਖੜ ਸਾਹਿਬ ਨੇ ਕਿਹਾ ਹੈ, ਅਸੀਂ ਪੰਜਾਬ ਦੇ ਸਾਰੇ ਡਿਪਟੀ ਕਮਿਸ਼ਨਰਾਂ ਤੋਂ ਲਿਸਟਾਂ ਲੈ ਕੇ ਇਹ ਕੰਮ ਸ਼ੁਰੂ ਕੀਤਾ ਹੈ। ਪਹਿਲਾਂ ਇਸ ਵਿੱਚ ਸਿਰਫ਼ 8 ਹੀ ਜ਼ਿਲ੍ਹੇ ਸਨ, ਫੇਰ ਹੌਲੀ-ਹੌਲੀ 20 ਜ਼ਿਲ੍ਹੇ ਹੋ ਗਏ। ਜਿਹੜੇ ਬੀ.ਪੀ.ਐਲ. ਸਾਡੇ ਕੋਲ ਦਰਜ ਹਨ, ਉਹ ਸਾਲ 2002 ਦੀ ਲਿਸਟ ਮੁਤਾਬਿਕ 4,52,000 ਹਨ। ਇਨ੍ਹਾਂ ਵਿਚੋਂ ਕਾਫੀ ਲੋਕ ਆਪਣੇ ਠਿਕਾਣੇ ਛੱਡ ਕੇ ਚਲੇ ਗਏ ਹਨ ਪਰ ਫੇਰ ਵੀ ਤੁਹਾਨੂੰ ਜਾਣ ਕੇ ਪ੍ਰਸੰਨਤਾ ਹੋਵੇਗੀ ਕਿ 43%

ਕਾਰਡ ਅਸੀਂ ਬਣਾ ਚੁੱਕੇ ਹਾਂ। ਇਹ ਗੱਲ ਸਹੀ ਨਹੀਂ ਹੈ ਕਿ ਹਸਪਤਾਲਾਂ ਵਿੱਚ ਕੋਈ ਨਹੀਂ ਜਾਂਦਾ ਪਰ ਇਹ ਠੀਕ ਹੈ ਕਿ ਇਨ੍ਹਾਂ ਲੋਕਾਂ ਵਿੱਚ ਅਵੇਅਰਨੈਸ ਲਿਆਉਣੀ ਹਾਲੇ ਬਾਕੀ ਹੈ। ਮੈਂ ਆਪ ਸਭ ਤੋਂ ਆਸ਼ਾ ਕਰਦੀ ਹਾਂ ਕਿ ਤੁਸੀਂ ਆਪਣੇ-ਆਪਣੇ ਇਲਾਕੇ ਵਿੱਚ ਲੋਕਾਂ ਨੂੰ ਇਸ ਵਾਸਤੇ ਜਾਗਰੂਕ ਕਰੋਗੇ।

**ਸ੍ਰੀ ਸੁਨੀਲ ਕੁਮਾਰ ਜਾਖੜ** : ਸਰ, ਪਹਿਲਾਂ ਵੀ ਉਸ ਦਿਨ ਮੈਡਮ ਦਾ ਜਵਾਬ ਸੀ, ਪਾਣੀ ਦਾ ਮਹਿਕਮਾ ਅੱਡ ਹੈ ਅਤੇ ਸਾਡਾ ਹੈਲਥ ਦਾ ਮਹਿਕਮਾ ਅੱਡ ਹੈ। ਅੱਜ ਮੈਡਮ ਨੇ ਫੇਰ ਉਹੀ ਗੱਲ ਕਰ ਦਿੱਤੀ ਹੈ ਕਿ ਮਹਿਕਮਾ about making its awareness, ਮਿਉਂਸਿਪੈਲਿਟੀਆਂ ਕੋਲ ਹੈ ਜਾਂ ਇਹ ਬ੍ਰਹਮਪੁਰਾ ਸਾਹਿਬ ਦਾ ਮਹਿਕਮਾ ਹੈ। ਵਲਟੋਹਾ ਸਾਹਿਬ ਨੇ ਵੀ ਚਾਰਜ ਲਗਾਇਆ ਸੀ, he had accused the government of governance deficit. ਇਹ ਕਿਸ ਕਿਸਮ ਦਾ ਪ੍ਰਸ਼ਾਸਨ ਹੈ? What are they going to do? ਸੀ.ਐਮ. ਸਾਹਿਬ ਜਾਂ ਡਿਪਟੀ ਸੀ.ਐਮ. ਸਾਹਿਬ ਧਿਆਨ ਦੇਣ ਕਿ ਇਹ ਕਿਸੇ ਤਰ੍ਹਾਂ ਦੀ ਸਾਰੇ ਮਹਿਕਮਿਆਂ ਵਿੱਚ ਕੁਆਰਡੀਨੇਸ਼ਨ ਕਰਵਾਉਣਗੇ। ਇੱਥੇ ਕਹਿ ਦਿੰਦੇ ਹਨ ਕਿ ਉਸ ਮਹਿਕਮੇ ਦਾ ਕੰਮ ਹੈ, ਫਲਾਣੇ ਮਹਿਕਮੇ ਦਾ ਕੰਮ ਹੈ। This is a clear cut case of deficit of governance ਇਸ ਦਾ ਇਹ ਕੋਈ ਜਵਾਬ ਦੇਣਗੇ?

**ਮੰਤਰੀ (ਬੈਠੇ-ਬੈਠੇ)** : ਮੈਂ ਕਦੋਂ ਕਿਹਾ ਹੈ ਕਿ ਇਹ ਕਿਸੇ ਹੋਰ ਮਹਿਕਮੇ ਦਾ ਕੰਮ ਹੈ?

**ਮਾਨਯੋਗ ਸਪੀਕਰ** : ਉਠ ਕੇ ਗੱਲ ਕਰੋ।

**ਸ੍ਰੀ ਸੁਨੀਲ ਕੁਮਾਰ ਜਾਖੜ** : ਤੁਸੀਂ ਕਿਹਾ ਹੈ ਕਿ ਇਹ ਦੂਸਰੇ ਦਾ ਕੰਮ ਹੈ, ਮੇਰਾ ਕੰਮ ਨਹੀਂ ਹੈ। ਸਪੀਕਰ ਸਾਹਿਬ, ਇਨ੍ਹਾਂ ਨੇ ਉਸ ਦਿਨ ਸਾਫ਼ ਪੱਲਾ ਝਾੜ ਲਿਆ। ਫੇਰ ਲੋਕ ਕਿਸ ਕੋਲ ਜਾਣਗੇ?

**ਮਾਨਯੋਗ ਸਪੀਕਰ** : ਉਠ ਕੇ ਦੱਸੋ ਜੀ।

**ਮੰਤਰੀ** : ਸਪੀਕਰ ਸਾਹਿਬ, ਪਹਿਲੀ ਗੱਲ, ਹਾਊਸ ਵਿੱਚ ਬੋਲਿਆ ਹੋਇਆ ਸਾਡਾ ਹਰ ਲਫ਼ਜ਼ ਰਿਕਾਰਡ ਹੁੰਦਾ ਹੈ। ਤੁਸੀਂ ਦੇਖੋ ਕਿ ਮੈਂ ਕਿੱਥੇ-ਕਿੱਥੇ ਕਿਹਾ ਹੈ ਕਿ ਇਹ ਮੇਰਾ ਕੰਮ ਨਹੀਂ ਹੈ। ਇਹ ਸਾਡਾ ਕੰਮ ਹੈ। ਹੁਣ ਮੈਂ ਜ਼ਰੂਰ ਕਹਿੰਦੀ ਹਾਂ ਕਿ ਤੁਹਾਡੀ ਸਾਰਿਆਂ ਦੀ ਮਦਦ ਹੋ ਜਾਵੇਗੀ। ਤੁਹਾਡੇ ਇਲਾਕਿਆਂ ਵਿੱਚ ਅਸੀਂ ਵੋਟ ਲੈਣ ਵੀ ਤਾਂ ਜਾਂਦੇ ਹਾਂ। ਜਿਹੜੇ ਬੀ.ਪੀ.ਐਲ. ਲੋਕ ਹਨ ਉਨ੍ਹਾਂ ਕੋਲ ਜਾ ਕੇ ਇਸ ਚੀਜ਼ ਬਾਰੇ ਦੱਸੋ ਅਤੇ ਜਿਹੜੇ ਬੀ.ਪੀ.ਐਲ. ਲੋਕ ਅਸੀਂ ਨਹੀਂ ਲੱਭ ਸਕੇ ਉਹ ਤੁਸੀਂ ਲੱਭ ਕੇ ਦਿਉ।

**ਮਾਨਯੋਗ ਸਪੀਕਰ** : ਅਗਲਾ ਸਵਾਲ ਸਰਦਾਰ ਨਿਰਮਲ ਸਿੰਘ ਜੀ। ਉਹ ਬੈਠੇ ਨਹੀਂ ਹਨ। ਮੰਤਰੀ ਜੀ ਤੁਸੀਂ ਜਵਾਬ ਪੜ੍ਹ ਦਿਉ।

---

## ਸ਼ਤਰਾਣਾ ਹਲਕੇ ਵਿੱਚ ਸੜਕਾਂ ਦੀ ਮੁਰੰਮਤ

***2047. ਸਰਦਾਰ ਨਿਰਮਲ ਸਿੰਘ** : ਕੀ ਲੋਕ ਨਿਰਮਾਣ (ਭ ਅਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਕੀ ਇਹ ਠੀਕ ਹੈ ਕਿ ਸ਼ਤਰਾਣਾ ਹਲਕੇ ਵਿੱਚ ਸ਼ਤਰਾਣਾ ਤੋਂ ਚਿਚੜਵਾਲ (ਬਰਾਸਤਾ ਰਾਸੌਲੀ), ਸੁਧਾਰਨਪੁਰਾ ਤੋਂ ਅਰਨੇਟੂ, ਕੰਗਥਲਾ ਤੋਂ ਚੌਂਕ ਜਹਾਂਗੀਰ (ਡੇਰਾ) ਦੀਆਂ ਸੜਕਾਂ ਟੁੱਟ ਗਈਆਂ ਹਨ ਅਤੇ ਪਿਛਲੇ ਸਾਲ ਵਿਚ ਕੀਤੀ ਗਈ ਵਿਸ਼ੇਸ਼ ਮੁਰੰਮਤ ਦੇ ਬਾਵਜੂਦ ਖਸਤਾ ਹਾਲਤ ਵਿਚ ਹਨ ;

(ਅ) ਜੇਕਰ ਉਪਰੋਕਤ (ੳ) ਦਾ ਉੱਤਰ 'ਹਾਂ' ਵਿੱਚ ਹੋਵੇ, ਤਾਂ ਕੀ ਸਰਕਾਰ ਉਕਤ ਸੜਕਾਂ ਦੀ ਵਿਸ਼ੇਸ਼ ਮੁਰੰਮਤ ਦੇ ਦੌਰਾਨ ਕੀਤੇ ਗਏ ਕੰਮ ਦੀ ਜਾਂਚ-ਪੜਤਾਲ ਕਰਨ ਦੇ ਹੁਕਮ ਦੇਵੇਗੀ ਅਤੇ ਇਨ੍ਹਾਂ ਸੜਕਾਂ ਦੀ ਨਵੇਂ ਸਿਰਿਓਂ ਮੁਰੰਮਤ ਕਰਵਾਉਣ ਲਈ ਸਰਕਾਰ ਦੁਆਰਾ ਕੀ ਕਦਮ ਚੁੱਕੇ ਜਾ ਰਹੇ ਹਨ ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : (ੳ) ਹਾਂ ਜੀ। ਜੁਲਾਈ, 2010 ਵਿਚ ਭਾਰੀ ਬਾਰਸ਼ਾਂ ਦੇ ਦੂਰਗਾਮੀ ਅਸਰ ਕਾਰਨ ਅਤੇ ਇਨ੍ਹਾਂ ਸੜਕਾਂ ਤੇ ਪਾਣੀ ਖੜ੍ਹਾ ਰਹਿਣ ਕਰਕੇ ਪੈਚ ਅਤੇ ਕੁਝ ਮਾਈਨਰ ਕਰੈਕ ਆ ਗਏ ਸਨ।

(ਅ) ਇਨ੍ਹਾਂ ਸੜਕਾਂ ਦੇ ਕੰਮਾਂ ਤੇ ਜਿਹੜੇ ਪੈਚ ਪਏ ਹਨ ਅਤੇ ਮਾਈਨਰ ਕਰੈਕ ਆਏ ਹਨ, ਉਨ੍ਹਾਂ ਦੀ ਮੁਰੰਮਤ ਸਬੰਧਤ ਠੇਕੇਦਾਰਾਂ ਵੱਲੋਂ ਆਪਣੇ ਖਰਚੇ ਤੇ ਕਰਵਾਉਣ ਲਈ ਲਿਖ ਕੇ ਅੰਡਰਟੇਕਿੰਗ ਦਿੱਤੀ ਗਈ ਹੈ। ਠੇਕੇਦਾਰਾਂ ਨੂੰ ਫਾਈਨਲ ਅਦਾਇਗੀਆਂ ਅਜੇ ਨਹੀਂ ਕੀਤੀਆਂ ਗਈਆਂ ਅਤੇ ਨਾ ਹੀ ਇਨ੍ਹਾਂ ਕੰਮਾਂ ਦੇ ਐਗਰੀਮੈਂਟ ਬੰਦ ਕੀਤੇ ਗਏ ਹਨ। ਇਸ ਲਈ ਸਰਕਾਰ ਦਾ ਕੋਈ ਵਿੱਤੀ ਨੁਕਸਾਨ ਨਹੀਂ ਹੋਇਆ ਹੈ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਉਨ੍ਹਾਂ ਦੀ ਸਿਹਤ ਠੀਕ ਨਹੀਂ ਹੈ।

**ਮਾਨਯੋਗ ਸਪੀਕਰ** : ਠੀਕ ਹੈ ਜੀ। ਅਗਲਾ ਸਵਾਲ

---

## ਬਠਿੰਡਾ ਨਹਿਰ ਦੇ ਪਾਣੀ ਦੀ ਸਫਾਈ

***2077. ਸ਼੍ਰੀ ਹਰਮਿੰਦਰ ਸਿੰਘ ਜੱਸੀ** : ਕੀ ਸਿੰਚਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਬਠਿੰਡਾ ਨਹਿਰ ਦਾ ਪਾਣੀ, ਜਿਹੜਾ ਕਿ ਬਠਿੰਡਾ ਅਤੇ ਆਸ-ਪਾਸ ਦੇ ਖੇਤਰਾਂ ਦੇ ਵਾਟਰ ਵਰਕਸ ਵਿੱਚ ਵਰਤਿਆ ਜਾਂਦਾ ਹੈ, ਨੂੰ ਸਾਫ ਕਰਨ ਲਈ ਰਾਜ ਸਰਕਾਰ ਦੁਆਰਾ ਕੀ ਕਦਮ ਚੁੱਕੇ ਗਏ ਹਨ?

**ਸਰਦਾਰ ਜਨਮੇਜਾ ਸਿੰਘ ਸੇਖੋਂ** : ਬਠਿੰਡਾ ਨਹਿਰ ਵਿੱਚ ਸਿਰਫ ਇੱਕ ਜਗ੍ਹਾ

ਤੋਂ ਬਰਸਾਤੀ ਪਾਣੀ ਪੈਂਦਾ ਸੀ ਜੋ ਕਿ ਬੰਦ ਕਰਵਾ ਦਿੱਤਾ ਗਿਆ ਹੈ। ਇਸ ਤੋਂ ਇਲਾਵਾ ਸਰਹੰਦ ਨਹਿਰ, ਜਿਸ ਵਿਚੋਂ ਬਠਿੰਡਾ ਨਹਿਰ ਨਿਕਲਦੀ ਹੈ, ਵਿਚ ਵੱਖ-ਵੱਖ 10 ਥਾਵਾਂ ਤੋਂ ਪੈਂਦੇ ਬਰਸਾਤੀ/ਗੰਦੇ ਪਾਣੀ ਨੂੰ ਰੋਕਣ ਲਈ ਨੋਟਿਸ ਜਾਰੀ ਕਰ ਦਿੱਤੇ ਹਨ। ਇਨ੍ਹਾਂ ਵੱਖ-ਵੱਖ ਥਾਵਾਂ ਤੇ ਪੈਂਦੇ ਗੰਦੇ/ਬਰਸਾਤੀ ਪਾਣੀ ਵਿਚੋਂ 4 ਥਾਵਾਂ ਤੇ ਪਾਣੀ ਬੰਦ ਕਰਵਾ ਦਿੱਤਾ ਗਿਆ ਹੈ ਅਤੇ ਬਾਕੀ ਥਾਵਾਂ ਤੇ ਪਾਣੀ ਬੰਦ ਕਰਵਾਉਣ ਲਈ ਯੋਗ ਉਪਰਾਲੇ ਕੀਤੇ ਜਾ ਰਹੇ ਹਨ।

**ਸ਼੍ਰੀ ਹਰਮਿੰਦਰ ਸਿੰਘ ਜੱਸੀ** : ਸਪੀਕਰ ਸਾਹਿਬ, ਜਿਹੜੇ ਸਾਡੇ ਉਥੇ ਜੋ ਲੋਕ ਰਹਿੰਦੇ ਹਨ, ਉਨ੍ਹਾਂ ਲੋਕਾਂ ਵਾਸਤੇ ਪੀਣ ਵਾਲੇ ਪਾਣੀ ਦੇ ਜੋ ਵਾਟਰ ਵਰਕਸ ਹਨ, ਇਹ ਗੰਦਾ ਪਾਣੀ ਉਨ੍ਹਾਂ ਵਾਟਰ ਵਰਕਸਾਂ ਵਿੱਚ ਪੈਂਦਾ ਹੈ ਜੀ। ਇਸ ਨਾਲ ਉਸ ਏਰੀਏ ਵਿੱਚ ਕੈਂਸਰ ਦੀ ਬਿਮਾਰੀ ਫੈਲਦੀ ਹੈ ਔਰ ਬੜੇ ਲੰਮੇ ਸਮੇਂ ਤੋਂ ਇਹ ਗੰਦਾ ਪਾਣੀ ਉਥੇ ਪੈ ਰਿਹਾ ਹੈ। ਇਹ 10 ਥਾਵਾਂ ਤੇ ਪੈ ਰਿਹਾ ਹੈ ਅਤੇ 4 ਥਾਵਾਂ ਤੇ ਬੰਦ ਕਰਵਾਇਆ ਹੈ ਜੀ। ਸਾਡੇ ਏਰੀਏ ਵਿੱਚ ਬਹੁਤ ਜ਼ਿਆਦਾ ਕੈਂਸਰ ਗੰਦੇ ਪਾਣੀ ਦੇ ਕਾਰਨ ਹੀ ਫੈਲਿਆ ਹੈ। ਤੁਸੀਂ ਇਸ ਦਾ ਉਥੇ ਜਾ ਕੇ ਸਰਵੇ ਕਰਵਾ ਲਵੋ ਜੀ। ਇਸ ਕਰਕੇ ਇਹ ਨੋਟਿਸ ਦੇ ਦਿੰਦੇ ਹਨ। ਨੋਟਿਸ ਦੇਣ ਤੋਂ ਬਾਅਦ ਜਦੋਂ ਇਹ ਸਵਾਲ ਖਤਮ ਹੋ ਜਾਵੇਗਾ ਤਾਂ ਉਸ ਤੋਂ ਬਾਅਦ ਇਹ ਗੰਦਾ ਪਾਣੀ ਉਥੇ ਪੈਣਾ ਬੰਦ ਨਹੀਂ ਹੁੰਦਾ। ਕਿਰਪਾ ਕਰਕੇ ਮੰਤਰੀ ਜੀ ਇਹ ਦੱਸ ਦੇਣ ਕਿ ਜਿਹੜਾ ਉਸ ਨਹਿਰ ਵਿੱਚ ਗੰਦਾ ਪਾਣੀ ਪੈਂਦਾ ਹੈ, ਉਸ ਨੂੰ ਬੰਦ ਕਰਵਾਉਣ ਵਾਸਤੇ ਜੋ ਇਹ ਉਪਰਾਲਾ ਕਰ ਰਹੇ ਹਨ, ਇਹ ਕਿੰਨੇ ਸਮੇਂ ਵਿੱਚ ਗੰਦਾ ਪਾਣੀ ਉਥੇ ਪੈਣਾ ਬੰਦ ਕਰਵਾ ਦੇਣਗੇ?

**ਮੰਤਰੀ** : ਸਪੀਕਰ ਸਾਹਿਬ, ਇਹ ਜ਼ਿਆਦਾ ਗੰਦਾ ਪਾਣੀ ਰੋਪੜ ਤੇ ਚਮਕੌਰ ਸਾਹਿਬ ਵਿੱਚ ਪੈਂਦਾ ਹੈ। ਉਥੇ ਸਰਕਾਰ ਨੇ ਸੀਵਰੇਜ਼ ਟਰੀਟਮੈਂਟ ਪਲਾਂਟ ਲਗਾ ਦਿੱਤੇ ਹਨ ਤੇ ਵਾਰ ਲੈਵਲ ਤੇ ਚਮਕੌਰ ਸਾਹਿਬ ਅਤੇ ਰੋਪੜ ਵਿਖੇ ਕੰਮ ਸ਼ੁਰੂ ਹੈ ਜੀ। ਜਦੋਂ ਇਹ ਐਸ.ਟੀ.ਪੀ. ਪਲਾਂਟ ਲੱਗ ਗਿਆ ਤਾਂ ਬਹੁਤ ਜਲਦੀ ਹੀ ਇਹ ਬੰਦ ਕਰਵਾ ਦਿੱਤਾ ਜਾਵੇਗਾ।

**ਸ਼੍ਰੀ ਹਰਮਿੰਦਰ ਸਿੰਘ ਜੱਸੀ** : ਸਪੀਕਰ ਸਾਹਿਬ, ਇਸ ਨੂੰ ਸਮਾਂਬੱਧ ਕਰਵਾ ਦਿਉ ਜੀ। ਜਿਹੜੇ ਇਹ ਸੀਵਰੇਜ ਟਰੀਟਮੈਂਟ ਪਲਾਂਟ ਲੱਗਣੇ ਹਨ, ਇਹ ਤਾਂ ਪਤਾ ਨਹੀਂ 10-15 ਜਾਂ 20 ਸਾਲਾਂ ਵਿੱਚ ਕਦੋਂ ਤੱਕ ਲੱਗਣੇ ਹਨ, ਇਸ ਵਾਸਤੇ ਸਮਾਂਬੱਧ ਦੱਸ ਦਿੱਤਾ ਜਾਵੇ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਹਾਊਸ ਵਿੱਚ ਕਈ ਦਫ਼ਾ ਬੇਨਤੀ ਕਰ ਚੁੱਕਿਆ ਹਾਂ ਕਿ ਇਹ ਗੰਦਾ ਪਾਣੀ, ਭਾਵੇਂ ਮੈਂ ਸਾਰੀਆਂ ਨਹਿਰਾਂ ਦੀ ਗੱਲ ਤਾਂ ਨਹੀਂ ਕਰਦਾ, ਪਰ ਇਸ ਇੱਕ ਸਾਲ ਵਿੱਚ ਕੋਈ ਵੀ ਗੰਦਾ ਪਾਣੀ ਸਰਹਿੰਦ ਕੈਨਾਲ ਵਿਚ ਜੋ ਪੈਂਦਾ ਹੈ, ਉਹ ਭਾਵੇਂ ਸੀਵਰੇਜ ਦਾ ਪੈਂਦਾ ਹੈ, ਭਾਵੇਂ ਇੰਡਸਟਰੀਆਂ ਦਾ ਪੈਂਦਾ ਹੈ, ਭਾਵੇਂ ਕਿਸੇ ਪਿੰਡ ਦਾ ਪੈਂਦਾ ਹੈ, ਇਹ ਸਾਰੇ ਹੀ ਬੰਦ ਕਰ ਦਿੱਤੇ ਜਾਣਗੇ। (ਥੰਪਿੰਗ)।

---

## ਪਾਰਟ-ਟਾਈਮ ਲੈਕਚਰਾਰਾਂ ਦੀਆਂ ਸੇਵਾਵਾਂ ਰੈਗੂਲਰ ਕਰਨਾ

*2076. **ਸ਼੍ਰੀ ਚੂਨੀ ਲਾਲ ਭਗਤ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪੰਜਾਬ ਸਰਕਾਰ ਦੇ ਵੱਖ-ਵੱਖ ਸਰਕਾਰੀ ਕਾਲਜਾਂ ਵਿੱਚ ਪਿਛਲੇ ਕਈ ਸਾਲਾਂ ਤੋਂ ਪੜ੍ਹਾ ਰਹੇ ਪਾਰਟ-ਟਾਈਮ ਲੈਕਚਰਾਰਾਂ ਦੀਆਂ ਸੇਵਾਵਾਂ ਨਿਯਮਤ ਕਰਨ ਲਈ ਕੋਈ ਸਕੀਮ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ, ਤਾਂ ਇਨ੍ਹਾਂ ਨੂੰ ਕਿਸ ਮਿਤੀ ਤੋਂ ਰੈਗੂਲਰ ਕੀਤਾ ਜਾਵੇਗਾ?

**ਸਰਦਾਰ ਸੇਵਾ ਸਿੰਘ ਸੇਖਵਾਂ** : ਪਾਰਟ-ਟਾਈਮ ਲੈਕਚਰਾਰਾਂ ਦੀਆਂ ਸੇਵਾਵਾਂ ਨਿਯਮਤ ਕਰਨ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ ਜੀ।

**ਸ਼੍ਰੀ ਚੂਨੀ ਲਾਲ ਭਗਤ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਤੁਸੀਂ ਸਟੇਟ ਵਿਚ ਇੰਨੇ ਮੁਲਾਜ਼ਮ ਪੱਕੇ ਕੀਤੇ ਹਨ, ਇਹ ਥੋੜ੍ਹੇ ਜਿਹੇ ਸਰਕਾਰੀ ਕਾਲਜਾਂ ਦੇ ਮੁਲਾਜ਼ਮ ਹਨ ਜੋ ਕਿ ਬੜੀ ਦੇਰ ਤੋਂ ਸੇਵਾ ਕਰ ਰਹੇ ਹਨ, ਕੀ ਇਨ੍ਹਾਂ ਵਾਸਤੇ ਤੁਸੀਂ ਵਿਸ਼ਵਾਸ ਦਿਵਾਉਗੇ ਕਿ ਕਦੋਂ ਤੱਕ ਪੱਕੇ ਕਰ ਦਿੱਤੇ ਜਾਣਗੇ?

**ਮੰਤਰੀ** : ਸਪੀਕਰ ਸਾਹਿਬ, ਥੋੜ੍ਹੇ ਦਿਨ ਪਹਿਲਾਂ ਮਾਨਯੋਗ ਮੁੱਖ ਮੰਤਰੀ ਸਾਹਿਬ ਦੀ ਪ੍ਰਧਾਨਗੀ ਹੇਠ ਇਸ ਇਸ਼ੂ ਤੇ ਮੀਟਿੰਗ ਹੋਈ ਹੈ ਜੀ। ਇਨ੍ਹਾਂ ਨੇ ਆਦੇਸ਼ ਕੀਤੇ ਸੀ ਕਿ ਜਿਹੜੇ ਪਾਰਟ-ਟਾਈਮ ਲੈਕਚਰਾਰ ਲੰਮੇ ਸਮੇਂ ਤੋਂ ਕੰਮ ਕਰਦੇ ਆ ਰਹੇ ਹਨ, ਜਿਹੜੇ ਯੂ.ਜੀ.ਸੀ. ਦੀਆਂ ਸ਼ਰਤਾਂ ਪੂਰੀਆਂ ਕਰਦੇ ਹਨ, ਉਨ੍ਹਾਂ ਸਾਰਿਆਂ ਨੂੰ ਲੋਕੇਟ ਕਰੋ ਅਤੇ ਉਨ੍ਹਾਂ ਨੂੰ ਪੱਕਿਆਂ ਕਰਨ ਦਾ ਅਗਲਾ ਪ੍ਰੋਗਰਾਮ ਸ਼ੁਰੂ ਕਰੋ। ਅਸੀਂ ਅਜੇ ਉਹ ਗੱਲ ਸ਼ੁਰੂ ਨਹੀਂ ਕਰ ਸਕੇ। ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਯਕੀਨ ਦਿਵਾਉਂਦਾ ਹਾਂ ਕਿ ਜਿਵੇਂ ਮਾਨਯੋਗ ਮੁੱਖ ਮੰਤਰੀ ਜੀ ਨੇ ਆਦੇਸ਼ ਕੀਤੇ ਹਨ, ਅਸੀਂ ਜਲਦੀ ਉਨ੍ਹਾਂ ਤੇ ਅਮਲ ਕਰਾਂਗੇ ਜੀ।

---

## ਸੰਵਿਧਾਨ ਦੀ 85ਵੀਂ ਸੋਧ ਦਾ ਲਾਗੂਕਰਨ

*1847. **ਸਰਦਾਰ ਚਰਨਜੀਤ ਸਿੰਘ ਚੰਨੀ** : ਕੀ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਸੱਚ ਹੈ ਕਿ ਅਨੁਸੂਚਿਤ ਜਾਤੀਆਂ ਅਤੇ ਅਨੁਸੂਚਿਤ ਕਬੀਲਿਆਂ ਨਾਲ ਸਬੰਧਤ ਰਾਜ ਵਿੱਚ ਵੱਖ-ਵੱਖ ਸੇਵਾਵਾਂ ਦੇ ਮੈਂਬਰਾਂ ਦੇ ਲਾਭ ਲਈ ਪੰਜਾਬ ਰਾਜ ਵਿੱਚ ਸੰਵਿਧਾਨ ਦੀ ੮5ਵੀਂ ਸੋਧਨਾ ਹਾਲੇ ਤੱਕ ਲਾਗੂ ਨਹੀਂ ਕੀਤੀ ਗਈ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਕੀ ਕਾਰਨ ਹਨ?

**ਸਰਦਾਰ ਗੁਲਜ਼ਾਰ ਸਿੰਘ ਰਣੀਕੇ** : ਨਹੀਂ, ਸ਼੍ਰੀਮਾਨ ਜੀ। ਸੰਵਿਧਾਨ ਦੀ ੮5ਵੀਂ ਸੋਧ ਪੰਜਾਬ ਰਾਜ ਵਿੱਚ ਪਹਿਲਾਂ ਹੀ ਲਾਗੂ ਕੀਤੀ ਗਈ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ** : ਸਪੀਕਰ ਸਾਹਿਬ, ਕੀ ਮਾਨਯੋਗ ਮੰਤਰੀ ਜੀ ਦੱਸਣਗੇ ਕਿ ਸੰਵਿਧਾਨ ਦੀ 85ਵੀਂ ਸੋਧ ਪੰਜਾਬ ਰਾਜ ਵਿੱਚ ਕਦੋਂ ਤੋਂ ਲਾਗੂ ਕੀਤੀ ਹੈ? ਪਿਛਲੇ ਡੇਢ ਸਾਲ ਤੋਂ ਇਸ ਦੀ ਫਾਈਲ ਸੀ.ਐਮ. ਸਾਹਿਬ ਦੇ ਦਫ਼ਤਰ ਵਿੱਚ ਪਈ ਹੈ। ਉਨ੍ਹਾਂ ਦੇ ਸਾਈਨ ਹੋਣੇ ਹਨ। ਜਾਂ ਤਾਂ ਉਹ ਬਿਜ਼ੀ ਹੋਣੇ ਹਨ ਜਾਂ ਫਿਰ ਇਹ ਸ਼ਡਿਊਲਡ ਕਾਸਟ ਨਾਲ ਸਬੰਧਤ ਕੰਮ ਹੈ, ਕਿਉਂਕਿ ਅਕਾਲੀ ਦਲ ਦੀ ਸਰਕਾਰ ਇਸ ਨੂੰ ਬਹੁਤ ਤਰਜੀਹ ਨਹੀਂ ਦਿੰਦੀ, ਅਜੇ ਤੱਕ ਇਨ੍ਹਾਂ ਨੇ ਉਹ ਫਾਈਲ ਕੱਢੀ ਨਹੀਂ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੀ ਇਹ 85ਵੀਂ ਸੋਧ ਹੈ, ਇਹ ਅਜੇ ਤੱਕ ਪੰਜਾਬ ਵਿੱਚ ਬਿਲਕੁਲ ਲਾਗੂ ਨਹੀਂ ਹੋਈ। ਮੰਤਰੀ ਜੀ ਇਸ ਬਾਰੇ ਗਲਤ ਬਿਆਨੀ ਕਰ ਰਹੇ ਹਨ। ਇਹ ਹਰਿਆਣੇ ਵਿੱਚ ਲਾਗੂ ਹੈ ਅਤੇ ਹਿਮਾਚਲ ਪ੍ਰਦੇਸ਼ ਵਿਚ ਲਾਗੂ ਹੈ ਲੇਕਿਨ ਪੰਜਾਬ ਵਿੱਚ ਇਹ ਲਾਗੂ ਨਹੀਂ ਹੈ। ਮੰਤਰੀ ਜੀ ਦੱਸਣ ਕਿ ਇਹ ਕਦੋਂ ਤੋਂ ਲਾਗੂ ਕੀਤੀ ਗਈ ਹੈ?

**ਮਾਨਯੋਗ ਸਪੀਕਰ** : ਸਵਾਲਾਂ ਦਾ ਸਮਾਂ ਖਤਮ ਹੈ ਜੀ।

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ.....

**ਮਾਨਯੋਗ ਸਪੀਕਰ** : ਸਵਾਲਾਂ ਦਾ ਟਾਈਮ ਖਤਮ ਹੈ ਜੀ। ਤੁਸੀਂ ਬੈਠ ਜਾਵੋ।

ਪ੍ਰਸ਼ਨ ਕਾਲ ਖਤਮ ਹੁੰਦਾ ਹੈ। ਬਾਕੀ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ।

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਮਾਨਸਾ/ਬੁਢਲਾਡਾ ਵਿੱਚ ਸੀਵਰੇਜ ਸਿਸਟਮ

*2091. **ਸ਼੍ਰੀ ਮੰਗਤ ਰਾਏ ਬਾਂਸਲ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਮਾਨਸਾ ਅਤੇ ਬੁਢਲਾਡਾ ਸ਼ਹਿਰਾਂ ਵਿੱਚ ਢੁੱਕਵਾਂ ਸੀਵਰੇਜ ਸਿਸਟਮ ਨਹੀਂ ਹੈ ਅਤੇ ਇਨ੍ਹਾਂ ਸ਼ਹਿਰਾਂ ਵਿੱਚ ਪਾਣੀ, ਖਾਸ ਕਰਕੇ ਬਰਸਾਤਾਂ ਦੇ ਮੌਸਮ ਦੌਰਾਨ, ਇਕੱਠਾ ਹੋ ਜਾਂਦਾ ਹੈ ; ਜੇਕਰ ਅਜਿਹਾ ਹੋਵੇ ਤਾਂ ਸਰਕਾਰ ਦੁਆਰਾ ਇਸ ਸਮੱਸਿਆ ਨੂੰ ਸੁਲਝਾਉਣ ਲਈ ਕੀ ਕਦਮ ਚੁੱਕੇ ਜਾ ਰਹੇ ਹਨ?

**ਸ਼੍ਰੀ ਮਨੋਰੰਜਨ ਕਾਲੀਆ** : ਸ਼੍ਰੀਮਾਨ ਜੀ, ਮਾਨਸਾ ਅਤੇ ਬੁਢਲਾਡਾ ਸ਼ਹਿਰ ਵਿੱਚ 100 ਪ੍ਰਤੀਸ਼ਤ ਅਬਾਦੀ ਲਈ ਸੀਵਰੇਜ ਸਿਸਟਮ ਨਹੀਂ ਹੈ ਲੇਕਿਨ ਪੂਰੇ ਸ਼ਹਿਰ ਵਿੱਚ ਵਾਟਰ ਸਪਲਾਈ ਅਤੇ ਸੀਵਰੇਜ ਸਿਸਟਮ ਵਿਛਾਉਣ ਲਈ ਪੰਜਾਬ ਸਰਕਾਰ ਵੱਲੋਂ ਕ੍ਰਮਵਾਰ 48.03 ਕਰੋੜ ਰੁਪਏ ਅਤੇ 28.01 ਕਰੋੜ ਰੁਪਏ ਦੇ ਤਖਮੀਨਿਆਂ ਵਿਰੁੱਧ

[ ਸਥਾਨਕ ਸਰਕਾਰ ਮੰਤਰੀ ]

ਵਾਟਰ ਸਪਲਾਈ ਅਤੇ ਸੀਵਰੇਜ ਸਕੀਮ ਦੇ ਕੰਮ ਪ੍ਰਗਤੀ ਅਧੀਨ ਹਨ।

ਇਨ੍ਹਾਂ ਸ਼ਹਿਰਾਂ ਵਿੱਚ ਬਰਸਾਤ ਦੇ ਪਾਣੀ ਦੀ ਨਿਕਾਸੀ ਲਈ ਸਟਾਰਮ ਸੀਵਰ ਵਿੱਛਿਆ ਹੋਇਆ ਨਹੀਂ ਹੈ ਪ੍ਰੰਤੂ ਫਿਰ ਵੀ ਉਪਰੋਕਤ ਸਕੀਮ ਦੇ ਪੂਰਾ ਹੋ ਜਾਣ ਤੇ ਬਰਸਾਤੀ ਪਾਣੀ ਦੀ ਨਿਕਾਸੀ ਦੀ ਸਮੱਸਿਆ ਕਾਫੀ ਹੱਦ ਤੱਕ ਹੱਲ ਹੋ ਜਾਵੇਗੀ।

---

## ਸਿਵਲ ਹਸਪਤਾਲ ਚਮਕੌਰ ਸਾਹਿਬ ਨੂੰ ਅਪਗ੍ਰੇਡ ਕਰਨਾ

*1851. **ਸਰਦਾਰ ਚਰਨਜੀਤ ਸਿੰਘ ਚੰਨੀ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰੋਪੜ ਜ਼ਿਲ੍ਹੇ ਵਿੱਚ ਚਮਕੌਰ ਸਾਹਿਬ ਦੇ ਮੌਜੂਦਾ ਹਸਪਤਾਲ ਨੂੰ ਅਪਗ੍ਰੇਡ ਕਰਨ ਦੀ ਸਰਕਾਰ ਦੀ ਕੋਈ ਤਜਵੀਜ਼ ਹੈ ; ਜੇਕਰ ਅਜਿਹਾ ਹੋਵੇ ਤਾਂ ਇਸ ਨੂੰ ਕਦੋਂ ਤੱਕ ਅਪਗ੍ਰੇਡ ਕਰ ਦਿੱਤੇ ਜਾਣ ਦੀ ਸੰਭਾਵਨਾ ਹੈ?

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸ਼੍ਰੀਮਾਨ ਜੀ, ਚਮਕੌਰ ਸਾਹਿਬ ਵਿਖੇ 30 ਬਿਸਤਰਿਆਂ ਦੇ ਕਮਿਊਨਿਟੀ ਹੈਲਥ ਸੈਂਟਰ ਨੂੰ ਅਪਗ੍ਰੇਡ ਕਰਕੇ 50 ਬਿਸਤਰਿਆਂ ਵਾਲਾ ਸਬ-ਡਵੀਜ਼ਨਲ ਹਸਪਤਾਲ ਬਣਾਉਣ ਲਈ ਤਜਵੀਜ਼ ਹੈ। ਇਸ ਹਸਪਤਾਲ ਨੂੰ ਅਪਗ੍ਰੇਡ ਕਰਨ ਲਈ ਮੌਜੂਦਾ ਹਸਪਤਾਲ ਨਾਲ ਲੱਗਦੀ 2 ਏਕੜ ਜ਼ਮੀਨ ਤਬਦੀਲ ਕਰਵਾਉਣ ਲਈ ਉਪਰਾਲੇ ਕੀਤੇ ਜਾ ਰਹੇ ਹਨ। ਇਹ ਜ਼ਮੀਨ ਪਸ਼ੂ ਹਸਪਤਾਲ ਦੀ ਹੈ।

ਇਸ ਹਸਪਤਾਲ ਨੂੰ ਅਪਗ੍ਰੇਡ ਕਰਨ ਲਈ ਕੋਈ ਨਿਸ਼ਚਿਤ ਮਿਤੀ ਨਹੀਂ ਦੱਸੀ ਜਾ ਸਕਦੀ ਜਿੰਨੀ ਦੇਰ ਤੱਕ ਲੋੜੀਂਦੀ ਵਾਧੂ ਜਮੀਨ ਜੋ ਕਿ ਪਸ਼ੂ ਹਸਪਤਾਲ ਦੀ ਹੈ, ਸਿਹਤ ਵਿਭਾਗ ਨੂੰ ਉਪਲਬਧ ਨਹੀਂ ਹੋ ਜਾਂਦੀ।

---

# UNSTARRED QUESTIONS AND ANSWERS

## ਇੰਡਸਟਰੀਅਲ ਏਰੀਆ ਮੋਹਾਲੀ ਵਿੱਚ ਪਲਾਟਾਂ ਦੀ ਅਲਾਟਮੈਂਟ

397. **ਸਰਦਾਰ ਬਲਬੀਰ ਸਿੰਘ ਸਿੱਧੂ** : ਕੀ ਉਦਯੋਗ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਕੀ ਮੋਹਾਲੀ ਦੇ ਫੇਜ਼ 8 ਵਿੱਚ ਸਥਿਤ ਇੰਡਸਟਰੀਅਲ ਏਰੀਏ ਵਿੱਚ ਆਫ-ਦੀ-ਸ਼ੈਲਫ ਸਕੀਮ ਅਧੀਨ ਮੌਜੂਦਾ ਸਰਕਾਰ ਨੇ ਕੋਈ ਪਲਾਟ ਅਲਾਟ ਕੀਤੇ ਹਨ; ਜੇਕਰ ਕੀਤੇ ਹਨ ਤਾਂ ਉਸ ਦੇ ਵੇਰਵੇ ਕੀ ਹਨ ;

(ਅ) ਉਪਰੋਕਤ ਪਲਾਟ ਕਿਸ ਕੀਮਤ ਤੇ ਅਲਾਟ ਕੀਤੇ ਗਏ ਹਨ ਅਤੇ ਇਸ ਲਈ ਕੀ ਕਰਾਈਟੇਰੀਆ ਅਪਣਾਇਆ ਗਿਆ ਹੈ?

**ਸ੍ਰੀ ਮਨੋਰੰਜਨ ਕਾਲੀਆ :** (ੳ) ਮੌਜੂਦਾ ਸਰਕਾਰ ਵੱਲੋਂ 2008 ਵਿੱਚ ਫੇਜ਼-8 ਮੋਹਾਲੀ ਵਿਖੇ ਆਫ-ਦੀ-ਸ਼ੈਲਫ ਸਕੀਮ ਅਧੀਨ 11 ਪਲਾਟਾਂ ਦੀ ਅਲਾਟਮੈਂਟ ਕੀਤੀ ਗਈ ਹੈ। ਇਸ ਦਾ ਵੇਰਵਾ ਸਦਨ ਦੀ ਮੇਜ ਤੇ ਰੱਖਿਆ ਜਾਂਦਾ ਹੈ।

(ਅ) ਅਲਾਟਮੈਂਟ ਦੀ ਕੀਮਤ ਦਾ ਵੇਰਵਾ ਵੀ ਸਦਨ ਦੀ ਮੇਜ ਤੇ ਰੱਖੇ ਜਾ ਰਹੇ ਵੇਰਵੇ ਵਿੱਚ ਸ਼ਾਮਿਲ ਹੈ। ਇਹ ਅਲਾਟਮੈਂਟ ਰਾਜ ਸਰਕਾਰ ਵੱਲੋਂ ਜਾਰੀ ਕੀਤੀ ਗਈ 9.4.2008 ਦੀ ਅਲਾਟਮੈਂਟ ਪਾਲਿਸੀ ਅਨੁਸਾਰ ਕੀਤੀ ਗਈ ਹੈ।

'ਵੇਰਵਾ'

**STATEMENT OF PLOTS ALLOTTED UNDER "OFF-THE-SHELF" SCHEME IN INDUSTRIAL AREA, PHASE VIII, MOHALI**

| Sr. No. | Date of Allotment | Size of Plot (in Sq. Yards) | Number of Plots | Rate per Sq. Yd. |
|---|---|---|---|---|
| 1. | 15.04.2008 | 2500 | 9 | Rs. 2700 |
| 2. | 22.08.2008 | 1000 | 2 | Rs. 4500 |

---

## ਐਸ.ਪੀ.ਓਜ਼ ਨੂੰ ਸਿਪਾਹੀ ਪਦ ਉਨਤ ਕਰਨਾ

398. **ਸਰਦਾਰ ਈਸ਼ਰ ਸਿੰਘ :** ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਰਾਜ ਵਿਚ ਕੁੱਲ ਕਿੰਨੇ ਐਸ.ਪੀ.ਓਜ਼ (ਸਪੈਸ਼ਲ ਪੁਲਿਸ ਅਫਸਰਜ਼) ਕੰਮ ਕਰ ਰਹੇ ਹਨ ਅਤੇ ਉਨ੍ਹਾਂ ਨੂੰ ਕਿੰਨਾ ਵੇਤਨ ਦਿੱਤਾ ਜਾ ਰਿਹਾ ਹੈ ;

(ਅ) ਕੀ ਉਨ੍ਹਾਂ ਨੂੰ ਪੰਜਾਬ ਪੁਲਿਸ ਵਿੱਚ ਬਤੌਰ ਸਿਪਾਹੀ ਭਰਤੀ ਕਰਨ ਦੀ ਸਰਕਾਰ ਦੀ ਕੋਈ ਤਜਵੀਜ਼ ਹੈ ਅਤੇ ਮੌਜੂਦਾ ਸਰਕਾਰ ਦੁਆਰਾ ਪੁਲਿਸ ਵਿੱਚ ਭਰਤੀ ਕੀਤੇ ਗਏ ਅਜਿਹੇ ਐਸ.ਪੀ.ਓਜ਼ ਦੀ ਕਿੰਨੀ ਗਿਣਤੀ ਹੈ?

**ਸਰਦਾਰ ਸੁਖਬੀਰ ਸਿੰਘ ਬਾਦਲ :** (ੳ) ਰਾਜ ਵਿੱਚ ਇਸ ਸਮੇਂ ਕੁੱਲ 1190 ਐਸ.ਪੀ.ਓਜ਼ ਜੋ ਸਿਪਾਹੀ ਦੀ ਅਸਾਮੀ ਲਈ ਨਿਰਧਾਰਤ ਸਰੀਰਕ ਯੋਗਤਾ ਪੂਰੀ ਨਹੀਂ ਕਰਦੇ, ਅਜੇ ਵੀ ਐਸ.ਪੀ.ਓਜ਼ ਕੰਮ ਕਰ ਰਹੇ ਹਨ। ਐਸ.ਪੀ.ਓਜ਼ ਨੂੰ 110/- ਰੁਪਏ ਪ੍ਰਤੀ ਦਿਨ (3300/- ਰੁਪਏ ਪ੍ਰਤੀ ਮਹੀਨਾ) ਵੇਤਨ ਦਿੱਤਾ ਜਾ ਰਿਹਾ ਹੈ।

(ਅ) ਉਕਤ ਅਯੋਗ ਐਸ.ਪੀ.ਓਜ਼ ਨੂੰ ਸਿਪਾਹੀ ਭਰਤੀ ਕਰਨ ਸਬੰਧੀ ਸਰਕਾਰ ਦੀ

[ ਉਪ ਮੁੱਖ ਮੰਤਰੀ ]

ਕੋਈ ਤਜਵੀਜ਼ ਨਹੀਂ ਹੈ। ਮੌਜੂਦਾ ਸਰਕਾਰ ਦੁਆਰਾ 2192 ਯੋਗ ਐਸ.ਪੀ.ਓਜ਼ ਨੂੰ ਬਤੌਰ ਸਿਪਾਹੀ ਪੁਲਿਸ ਵਿਭਾਗ ਵਿੱਚ ਭਰਤੀ ਕੀਤਾ ਗਿਆ ਹੈ।

---

## ਪਾਲਾਸੌਰ-ਬਹਿਰਜੱਸ ਸੜਕ ਦੀ ਮੁਰੰਮਤ

399. **ਸਰਦਾਰ ਨਿਰਮਲ ਸਿੰਘ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਸ਼ਤਰਾਣਾ ਹਲਕੇ ਵਿੱਚ ਡੇਰਾ ਪਾਲਾਸੌਰ ਤੋਂ ਬੈਹਰਸਾ (ਬਹਿਰਜੱਸ) ਸੜਕ ਦੀ ਸਪੈਸ਼ਲ ਮੁਰੰਮਤ ਕਰਵਾਉਣ ਲਈ ਵਿਚਾਰ ਕਰੇਗੀ; ਜੇਕਰ ਅਜਿਹਾ ਹੋਵੇ ਤਾਂ ਇਸ ਦੀ ਕਦੋਂ ਤੱਕ ਮੁਰੰਮਤ ਕਰਵਾਉਣ ਦੀ ਸੰਭਾਵਨਾ ਹੈ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** ਡੇਰਾ ਪਾਲਾਸੌਰ ਤੋਂ ਬੈਹਰਸਾ (ਬੈਹਰਜੱਸ) ਸੜਕ ਦੀ ਲੰਬਾਈ 7.61 ਕਿ.ਮੀ. ਹੈ। ਇਸ ਦੀ ਮੁਰੰਮਤ ਸਾਲ 2002-03 ਦੌਰਾਨ ਕੀਤੀ ਗਈ ਸੀ। ਇਸ ਦੀ ਮੁਰੰਮਤ ਲਈ ਤਜਵੀਜ਼ ਰਿਪੇਅਰ ਪ੍ਰੋਗਰਾਮ ਅਧੀਨ ਬਾਬਤ ਰਕਮ 80.08 ਲੱਖ ਰੁਪਏ ਪੰਜਾਬ ਮੰਡੀ ਬੋਰਡ ਨੂੰ ਪ੍ਰਸ਼ਾਸਕੀ ਪ੍ਰਵਾਨਗੀ ਅਤੇ ਫੰਡਾਂ ਦੀ ਉਪਲੱਭਤਾ ਲਈ ਭੇਜੀ ਜਾ ਚੁੱਕੀ ਹੈ। ਪ੍ਰਸ਼ਾਸਕੀ ਪ੍ਰਵਾਨਗੀ ਪ੍ਰਾਪਤ ਹੋਣ ਉਪਰੰਤ ਇਸ ਸੜਕ ਦੀ ਮੁਰੰਮਤ ਛੇ ਮਹੀਨੇ ਵਿੱਚ ਕਰ ਦਿੱਤੇ ਜਾਣ ਦੀ ਸੰਭਾਵਨਾ ਹੈ।

---

## ਬਠਿੰਡਾ ਵਿਖੇ ਜਾਇਦਾਦਾਂ ਦੀ ਵਿਕਰੀ

400. **ਸਰਦਾਰ ਮੱਖਣ ਸਿੰਘ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਬਠਿੰਡਾ ਸ਼ਹਿਰ ਵਿੱਚ ਮੌਜੂਦਾ ਸਰਕਾਰ ਦੇ ਸਮੇਂ ਦੌਰਾਨ ਕਿੰਨੀ ਜਾਇਦਾਦ ਵੇਚੀ ਜਾ ਚੁੱਕੀ ਹੈ ਅਤੇ ਉਸ ਤੋਂ ਕਿੰਨੀ ਰਕਮ ਪ੍ਰਾਪਤ ਕੀਤੀ ਗਈ ਹੈ?

**ਸ਼੍ਰੀ ਮਨੋਰੰਜਨ ਕਾਲੀਆ :** ਸ਼੍ਰੀਮਾਨ ਜੀ, ਬਠਿੰਡਾ ਸ਼ਹਿਰ ਵਿੱਚ ਮੌਜੂਦਾ ਸਰਕਾਰ ਦੇ ਸਮੇਂ ਨਗਰ ਨਿਗਮ ਦੀ ਕੋਈ ਜਾਇਦਾਦ ਨਹੀਂ ਵੇਚੀ ਗਈ ਹੈ।

---

## ਜ਼ਹਿਰੀਲੀ ਸ਼ਰਾਬ ਨਾਲ ਹੋਈਆਂ ਮੌਤਾਂ ਦੀ ਗਿਣਤੀ

401. **ਸਰਦਾਰ ਸੰਗਤ ਸਿੰਘ ਗਿਲਜੀਆਂ :** ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਸਾਲ 2010 ਵਿੱਚ ਟਾਂਡਾ ਅਤੇ ਦਸੂਹਾ ਬਲਾਕਾਂ ਦੇ ਪਿੰਡਾਂ ਵਿੱਚ ਜ਼ਹਿਰੀਲੀ ਸ਼ਰਾਬ ਪੀਣ ਨਾਲ ਕੁੱਲ ਕਿੰਨੀਆਂ ਮੌਤਾਂ ਹੋਈਆਂ ਸਨ ;

(ਅ) ਕੀ ਸਰਕਾਰ ਵੱਲੋਂ ਮ੍ਰਿਤਕਾਂ ਦੇ ਵਾਰਸਾਂ ਨੂੰ ਕੋਈ ਮੁਆਵਜ਼ਾ/ਰਾਹਤ ਦਿੱਤੀ ਗਈ ਹੈ; ਜੇਕਰ ਨਹੀਂ ਦਿੱਤੀ ਗਈ ਤਾਂ ਇਸ ਦੇ ਕੀ ਕਾਰਨ ਹਨ ਅਤੇ ਇਹ ਮੁਆਵਜ਼ਾ ਕਦੋਂ ਤੱਕ ਦਿੱਤੇ ਜਾਣ ਦੀ ਸੰਭਾਵਨਾ ਹੈ?

**ਸਰਦਾਰ ਸੁਖਬੀਰ ਸਿੰਘ ਬਾਦਲ** : (ੳ) ਸਾਲ 2010 ਵਿੱਚ ਟਾਂਡਾ ਅਤੇ ਦਸੂਹਾ ਬਲਾਕਾਂ ਦੇ ਪਿੰਡਾਂ ਵਿੱਚ ਜ਼ਹਿਰੀਲੀ ਸ਼ਰਾਬ ਪੀਣ ਨਾਲ ਕੁੱਲ 19 ਮੌਤਾਂ ਹੋਈਆਂ ਹਨ।

(ਅ) ਹਾਂ ਜੀ। ਮ੍ਰਿਤਕ ਵਿਅਕਤੀਆਂ ਦੇ ਕਾਨੂੰਨੀ ਵਾਰਸਾਂ ਨੂੰ ਮੁੱਖ ਮੰਤਰੀ ਰਾਹਤ ਫੰਡ ਵਿੱਚੋਂ 9,50,000/- ਰੁਪਏ (ਰਕਮ 50,000/- ਰੁਪਏ ਪ੍ਰਤੀ ਮ੍ਰਿਤਕ) ਮਾਲੀ ਸਹਾਇਤਾ ਦੇਣ ਦੀ ਮਨਜ਼ੂਰੀ ਦਿੱਤੀ ਗਈ ਹੈ।

---

## ਇਤਿਹਾਸਕ ਮਾਤਾ ਜੈਂਤੀ ਦੇਵੀ ਮੰਦਰ ਦੀ ਸਾਂਭ-ਸੰਭਾਲ

402. **ਸਰਦਾਰ ਬਲਬੀਰ ਸਿੰਘ ਸਿੱਧੂ** : ਕੀ ਸੱਭਿਆਚਾਰਕ ਮਾਮਲੇ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਮਾਤਾ ਜੈਂਤੀ ਦੇਵੀ ਦੇ 600 ਸਾਲ ਪੁਰਾਣੇ ਇਤਿਹਾਸਕ ਮੰਦਰ ਜੋ ਕਿ ਤਹਿਸੀਲ ਖਰੜ, ਜ਼ਿਲ੍ਹਾ ਮੋਹਾਲੀ ਵਿੱਚ ਹੈ, ਦੀ ਸਾਂਭ-ਸੰਭਾਲ ਦਾ ਉਪਰਾਲਾ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਵੇਰਵਾ ਦਿੱਤਾ ਜਾਵੇ?

**ਸਰਦਾਰ ਹੀਰਾ ਸਿੰਘ ਗਾਬੜੀਆ** : ਨਹੀਂ ਜੀ, ਕਿਉਂਕਿ ਮਾਤਾ ਜੈਂਤੀ ਦੇਵੀ ਮੰਦਰ ਸੁਰੱਖਿਅਤ ਅਤੇ ਇਤਿਹਾਸਕ ਸਮਾਰਕਾਂ ਦੀ ਸੂਚੀ ਵਿੱਚ ਸ਼ਾਮਿਲ ਨਹੀਂ ਹੈ। ਇਸ ਵੇਲੇ ਮਾਤਾ ਜੈਂਤੀ ਦੇਵੀ ਮੰਦਰ ਟਰੱਸਟ ਵੱਲੋਂ ਇਸ ਮੰਦਰ ਦਾ ਰੱਖ-ਰੱਖਾਵ ਵੇਖਿਆ ਜਾ ਰਿਹਾ ਹੈ।

ਪੰਜਾਬ ਹੈਰੀਟੇਜ ਅਤੇ ਟੂਰਿਜ਼ਮ ਪ੍ਰਮੋਸ਼ਨ ਬੋਰਡ ਨੂੰ **ਰੂਰਲ ਟੂਰਿਜ਼ਮ ਸਕੀਮ** ਅਧੀਨ ਭਾਰਤ ਸਰਕਾਰ ਵੱਲੋਂ ਇਸ ਮੰਦਰ ਦੇ ਰੱਖ-ਰੱਖਾਵ ਲਈ 75.00 ਲੱਖ ਰੁਪਏ ਮਨਜ਼ੂਰ ਕੀਤੇ ਗਏ ਸਨ ਪਰੰਤੂ ਭਾਰਤ ਸਰਕਾਰ ਵੱਲੋਂ ਇਸ ਸਕੀਮ ਤਹਿਤ ਸਿਰਫ 10.00 ਲੱਖ ਰੁਪਏ ਹੀ ਰਲੀਜ਼ ਕੀਤੇ ਗਏ ਜੋ ਪੰਜਾਬ ਹੈਰੀਟੇਜ ਅਤੇ ਟੂਰਿਜ਼ਮ ਪ੍ਰਮੋਸ਼ਨ ਬੋਰਡ ਵੱਲੋਂ ਮੰਦਰ ਦੇ ਰੱਖ-ਰੱਖਾਵ ਲਈ ਖਰਚ ਕਰ ਦਿੱਤੇ ਗਏ ਹਨ। ਬਾਕੀ ਰਹਿੰਦੀ ਰਕਮ ਰਲੀਜ ਕਰਾਉਣ ਲਈ ਭਾਰਤ ਸਰਕਾਰ ਨੂੰ ਪੱਤਰ ਨੰ: ਪੀ.ਐਚ.ਟੀ.ਪੀ.ਬੀ./216, ਮਿਤੀ 01.06.2010 ਰਾਹੀਂ ਲਿਖਿਆ ਗਿਆ ਹੈ।

---

## ਜੰਗੀ ਸ਼ਹੀਦਾਂ ਦੇ ਵਾਰਸਾਂ ਨੂੰ ਜ਼ਮੀਨ ਅਲਾਟ ਕਰਨਾ

403. **ਸਰਦਾਰ ਬਲਬੀਰ ਸਿੰਘ ਸਿੱਧੂ** : ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ 1962, 1965 ਅਤੇ 1971 ਵਿੱਚ ਹੋਈਆਂ ਭਾਰਤ-ਚੀਨ ਅਤੇ ਭਾਰਤ-ਪਾਕਿ ਲੜਾਈਆਂ ਵਿੱਚ ਸ਼ਹੀਦ ਹੋਏ ਸੈਨਿਕਾਂ ਦੀਆਂ ਵਿਧਵਾਵਾਂ/ਕਾਨੂੰਨੀ ਵਾਰਸਾਂ ਨੂੰ 10 ਏਕੜ ਜ਼ਮੀਨ ਅਲਾਟ ਕਰਨ ਦੀ ਘੋਸ਼ਣਾ ਕੀਤੀ ਗਈ ਸੀ; ਜੇਕਰ ਅਜਿਹਾ ਹੋਵੇ ਤਾਂ ਕੀ ਸਾਰਿਆਂ ਨੂੰ ਜ਼ਮੀਨ ਅਲਾਟ ਕਰ ਦਿੱਤੀ ਗਈ ਸੀ; ਜੇਕਰ ਨਹੀਂ ਤਾਂ ਹੁਣ ਸਰਕਾਰ ਇਸ ਸਬੰਧੀ ਕੀ ਕਦਮ ਚੁੱਕ ਰਹੀ ਹੈ?

**ਸਰਦਾਰ ਅਜੀਤ ਸਿੰਘ ਕੋਹਾੜ** : ਹਾਂ ਜੀ, ਰਾਜ ਸਰਕਾਰ ਵੱਲੋਂ ਮਿਤੀ 16 ਜੂਨ, 1971 ਦੇ ਪ੍ਰੈਸ ਨੋਟ ਰਾਹੀਂ ਭਾਰਤ-ਚੀਨ ਅਤੇ ਭਾਰਤ-ਪਾਕਿਸਤਾਨ ਲੜਾਈਆਂ ਵਿੱਚ ਪੱਕੇ ਤੌਰ ਤੇ ਨਕਾਰਾ ਹੋਏ ਸਿਪਾਹੀਆਂ ਅਤੇ ਸ਼ਹੀਦ ਹੋਏ ਸਿਪਾਹੀਆਂ ਦੀਆਂ ਵਿਧਵਾਵਾਂ/ਬੱਚਿਆਂ/ਮਾਪਿਆਂ ਅਰਥਾਤ ਕਾਨੂੰਨੀ ਵਾਰਸਾਂ ਨੂੰ ਵਾਧੂ ਪੇਂਡੂ ਮਤਰੂਕਾ (ਸਰਪਲਸ ਰੂਰਲ ਇਵੈਕੁਈ) ਜ਼ਮੀਨ ਅਲਾਟ ਕਰਨ ਲਈ ਮਿਤੀ 21.09.1971 ਤੱਕ ਦਰਖਾਸਤਾਂ ਮੰਗੀਆਂ ਗਈਆਂ ਸਨ। ਬਾਅਦ ਵਿੱਚ ਪ੍ਰੈਸ ਨੋਟ ਮਿਤੀ 28.11.1975 ਰਾਹੀਂ 1971 ਦੀ ਭਾਰਤ ਪਾਕਿ ਲੜਾਈ ਵਿੱਚ ਸ਼ਹੀਦ ਹੋਏ ਫੌਜੀ, ਬਾਰਡਰ ਸਕਿਉਰਟੀ ਫੋਰਸ ਅਤੇ ਪੀ.ਏ.ਪੀ. ਦੇ ਸੈਨਕਾਂ ਦੀਆਂ ਵਿਧਵਾਵਾਂ ਤੋਂ ਜ਼ਮੀਨ ਅਲਾਟਮੈਂਟ ਲਈ ਦਰਖਾਸਤਾਂ ਦੋ ਮਹੀਨੇ ਦੇ ਸਮੇਂ ਵਿੱਚ ਅਰਥਾਤ ਮਿਤੀ 27.01.1976 ਤੱਕ ਮੰਗੀਆਂ ਗਈਆਂ ਸਨ। ਬਾਅਦ ਵਿੱਚ ਜਦੋਂ ਪੰਜਾਬ ਪੈਕੇਜ ਡੀਲ ਪ੍ਰਾਪਰਟੀਜ਼ (ਡਿਸਪੋਜ਼ਲ) ਐਕਟ, 1976 ਅਤੇ ਰੂਲਜ਼ 1976 ਬਣੇ, ਰੂਲ ਨੰਬਰ 4 ਵਿੱਚ ਨਕਾਰਾ ਫੌਜੀਆਂ ਅਤੇ ਸ਼ਹੀਦ ਸੈਨਿਕਾਂ ਦੀਆਂ ਵਿਧਵਾਵਾਂ/ਬੱਚਿਆਂ/ਮਾਪਿਆਂ ਨੂੰ ਉਨ੍ਹਾਂ ਦੀ ਮਲਕੀਅਤੀ ਜ਼ਮੀਨ ਸਮੇਤ 10 ਏਕੜ ਤੱਕ ਜ਼ਮੀਨ ਅਲਾਟ ਕਰਨ ਦਾ ਉਪਬੰਧ ਕੀਤਾ ਗਿਆ। ਉਪਰੋਕਤ ਪ੍ਰੈਸ ਨੋਟ ਵਾਲੀ ਅਖੀਰਲੀ ਮਿਤੀ ਨੂੰ ਅਲਾਟਮੈਂਟ ਦੇ ਮੰਤਵ ਲਈ ਅਖੀਰਲੀ ਮਿਤੀ ਮੰਨਿਆ ਗਿਆ। ਜੋ ਦਰਖਾਸਤਾਂ ਮਿਥੀ ਮਿਤੀ ਅੰਦਰ ਪ੍ਰਾਪਤ ਹੋਈਆਂ, ਉਨ੍ਹਾਂ ਵਿੱਚੋਂ ਤਕਰੀਬਨ ਸਾਰੀਆਂ ਵਿਧਵਾਵਾਂ/ਆਸ਼ਰਿਤਾਂ ਨੂੰ ਜ਼ਮੀਨ ਅਲਾਟ ਕੀਤੀ ਗਈ। ਇਸ ਸਮੇਂ ਕੇਵਲ ਪੰਜ-ਛੇ ਕੇਸ ਜੰਗੀ ਵਿਧਵਾਵਾਂ ਦੇ ਰਹਿ ਗਏ ਹਨ, ਜਿਨ੍ਹਾਂ ਨੇ ਸਮੇਂ ਸਿਰ ਦਰਖਾਸਤਾਂ ਤਾਂ ਦਿੱਤੀਆਂ ਪ੍ਰੰਤੂ ਉਨ੍ਹਾਂ ਨੂੰ ਉਨ੍ਹਾਂ ਦੀ ਮਰਜ਼ੀ ਦੇ ਜ਼ਿਲ੍ਹੇ ਵਿੱਚ ਜ਼ਮੀਨ ਅਲਾਟ ਨਹੀਂ ਹੋਈ। ਇਨ੍ਹਾਂ ਨੂੰ ਜ਼ਿਲ੍ਹਾ ਫਿਰੋਜ਼ਪੁਰ ਵਿਖੇ ਜ਼ਮੀਨ ਦੀ ਪੇਸ਼ਕਸ਼ ਕੀਤੀ ਗਈ ਸੀ, ਪ੍ਰੰਤੂ ਉਨ੍ਹਾਂ ਨੇ ਉਥੇ ਜ਼ਮੀਨ ਲੈਣ ਤੋਂ ਇਨਕਾਰ ਕੀਤਾ।

2. ਪੰਜਾਬ ਪੈਕੇਜ ਡੀਲ ਪ੍ਰਾਪਰਟੀਜ਼ (ਡਿਸਪੋਜ਼ਲ) ਰੂਲਜ਼, 1976 ਦੇ ਰੂਲ 4 ਵਿੱਚ ਸੋਧ ਕਰਕੇ ਜ਼ਮੀਨ ਦੇ ਬਦਲੇ ਨਕਦ ਰਾਸ਼ੀ ਦੇਣ ਦਾ ਉਪਬੰਧ ਕੀਤਾ ਗਿਆ ਹੈ। ਇਸ ਸੋਧ ਅਨੁਸਾਰ ਚੀਨ, ਪਾਕਿਸਤਾਨ ਨਾਲ ਲੜਾਈਆਂ ਵਿੱਚ ਪਰਮਾਨੈਂਟ ਨਕਾਰਾ ਹੋਏ ਫੌਜੀਆਂ/ਸ਼ਹੀਦ ਹੋਏ ਫੌਜੀਆਂ ਦੀਆਂ ਵਿਧਵਾਵਾਂ/ਬੱਚਿਆਂ/ਮਾਪਿਆਂ ਨੂੰ ਜ਼ਮੀਨ ਦੇ ਬਦਲੇ 1.00 ਲੱਖ ਰੁਪਏ ਪ੍ਰਤੀ ਏਕੜ ਜਾਂ ਜੋ ਵੀ ਰੇਟ ਸਰਕਾਰ ਵੱਲੋਂ ਸਮੇਂ-ਸਮੇਂ ਸਿਰ ਨਿਸ਼ਚਤ

ਕੀਤਾ ਜਾਵੇ, ਦੇ ਹਿਸਾਬ ਨਾਲ ਨਕਦ ਰਾਸ਼ੀ ਦੇਣ ਦਾ ਫੈਸਲਾ ਲਿਆ ਗਿਆ ਹੈ। ਇਸ ਫੈਸਲੇ ਅਨੁਸਾਰ ਕਾਰਵਾਈ ਕੀਤੀ ਜਾ ਰਹੀ ਹੈ।

---

## ਹੱਡਾ ਰੋੜੀ ਨੂੰ ਇੰਜਨੀਅਰਿੰਗ ਕਾਲਜ ਨੇੜਿਉਂ ਸ਼ਿਫਟ ਕਰਨਾ

404. **ਸ੍ਰੀ ਹਰਮਿੰਦਰ ਸਿੰਘ ਜੱਸੀ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਬਠਿੰਡਾ ਵਿਖੇ ਇੰਜਨੀਅਰਿੰਗ ਕਾਲਜ ਦੇ ਨਜ਼ਦੀਕ ਸਥਿਤ ਹੱਡਾ-ਰੋੜੀ ਨੂੰ ਕਾਲਜ ਤੋਂ ਦੂਰ ਕਿਸੇ ਹੋਰ ਸਥਾਨ ਉਤੇ ਸ਼ਿਫਟ ਕਰ ਦਿੱਤਾ ਗਿਆ ਹੈ; ਜੇਕਰ ਨਹੀਂ ਤਾਂ ਇਸ ਦੇ ਕੀ ਕਾਰਣ ਹਨ?

**ਸ੍ਰੀ ਮਨੋਰੰਜਨ ਕਾਲੀਆ** : ਨਹੀਂ ਸ੍ਰੀਮਾਨ ਜੀ, ਪਰੰਤੂ ਇਸ ਜਗ੍ਹਾ ਮੁਰਦਾ ਪਸ਼ੂ ਨਹੀਂ ਸੁਟੇ ਜਾਂਦੇ। ਨਗਰ ਨਿਗਮ ਵੱਲੋਂ ਮੁਰਦਾ ਪਸ਼ੂ ਚੁੱਕਣ ਦਾ ਠੇਕਾ 01.01.2011 ਤੋਂ 31.12.2011 ਤੱਕ ਬੋਲੀ ਦੇਣ ਸਮੇਂ ਇਸ ਸ਼ਰਤ ਤੇ ਦਿੱਤਾ ਗਿਆ ਸੀ ਕਿ ਜੋ ਵੀ ਠੇਕੇਦਾਰ ਮੁਰਦਾ ਪਸ਼ੂ ਚੁੱਕਣ ਦਾ ਠੇਕਾ ਲਵੇਗਾ, ਉਹ ਸ਼ਰਤਾਂ ਅਨੁਸਾਰ ਨਗਰ ਨਿਗਮ ਦੀ ਹਦੂਦ ਤੋਂ ਬਾਹਰ ਆਪਣੀ ਜਗ੍ਹਾ ਵਿੱਚ ਮੁਰਦਾ ਪਸ਼ੂ ਸੁਟੇਗਾ। ਠੇਕੇਦਾਰ ਵੱਲੋਂ ਨਗਰ ਨਿਗਮ ਨੂੰ ਜਿਸ ਜ਼ਮੀਨ ਦੇ ਨੰਬਰ ਦਿੱਤੇ ਹਨ, ਉਹ ਜ਼ਮੀਨ ਮਹਿਣਾ ਪੱਤੀ ਨੇੜੇ ਪੁਰਾਣਾ ਰੇਲਵੇ ਸਟੇਸ਼ਨ ਬਹਿਮਣ ਦੀਵਾਨਾ ਕੋਲ ਹੈ। ਇਹ ਜਗ੍ਹਾ ਨਗਰ ਨਿਗਮ ਦੀ ਹਦੂਦ ਦੇ ਅੰਦਰ ਹੈ। ਠੇਕੇਦਾਰ ਵੱਲੋਂ ਇਸ ਜਗ੍ਹਾ ਤੇ ਮੁਰਦਾ ਪਸ਼ੂ ਸੁੱਟੇ ਜਾਂਦੇ ਹਨ।

ਠੇਕੇਦਾਰ ਵੱਲੋਂ ਇਕਰਾਰਨਾਮੇ ਦੀ ਸ਼ਰਤ ਦੀ ਉਲੰਘਣਾ ਕਰਨ ਕਾਰਨ ਠੇਕੇਦਾਰ ਨੂੰ ਨੋਟਿਸ ਜਾਰੀ ਕਰਕੇ ਇਸ ਜਗ੍ਹਾ ਤੇ ਮੁਰਦਾ ਪਸ਼ੂ ਸੁੱਟਣੇ ਬੰਦ ਕਰ ਦਿੱਤੇ ਹਨ। ਇਸ ਤੋਂ ਬਾਅਦ ਠੇਕੇਦਾਰ ਵੱਲੋਂ ਜਗ੍ਹਾ ਸਬੰਧੀ ਸੂਚਿਤ ਨਹੀਂ ਕੀਤਾ ਗਿਆ ਹੈ। ਇਸ ਲਈ ਠੇਕੇਦਾਰ ਨੂੰ ਇੱਕ ਮਹੀਨੇ ਦਾ ਨੋਟਿਸ ਦਿੱਤਾ ਗਿਆ ਹੈ। ਉਸ ਉਪਰੰਤ ਠੇਕੇਦਾਰ ਦਾ ਠੇਕਾ ਕੈਂਸਲ ਕਰਨ ਦੀ ਕਾਰਵਾਈ ਕੀਤੀ ਜਾਵੇਗੀ।

---

## ਅਧਿਆਪਕਾਂ ਦੀ ਭਰਤੀ

406. **ਸਰਦਾਰ ਜਸਬੀਰ ਸਿੰਘ ਖੰਗੂੜਾ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪ੍ਰਾਇਮਰੀ ਪੱਧਰ ਤੋਂ ਸੈਕੰਡਰੀ ਪੱਧਰ ਤੱਕ 01 ਅਪ੍ਰੈਲ, 2007 ਤੋਂ 31 ਮਾਰਚ, 2010 ਤੱਕ ਭਰਤੀ ਕੀਤੇ ਗਏ ਅਤੇ ਸੇਵਾ ਮੁਕਤ ਹੋਏ ਅਧਿਆਪਕਾਂ ਦੀ ਵੱਖ-ਵੱਖ ਕੁੱਲ ਗਿਣਤੀ ਕਿੰਨੀ ਹੈ?

**ਸਰਦਾਰ ਸੇਵਾ ਸਿੰਘ ਸੇਖਵਾਂ** : ਪ੍ਰਾਇਮਰੀ ਪੱਧਰ ਤੋਂ ਸੈਕੰਡਰੀ ਪੱਧਰ ਤੱਕ 01 ਅਪ੍ਰੈਲ, 2007 ਤੋਂ 31 ਮਾਰਚ, 2010 ਤੱਕ ਭਰਤੀ ਕੀਤੇ ਗਏ ਅਧਿਆਪਕਾਂ ਦੀ

[ ਸਿੱਖਿਆ ਮੰਤਰੀ ]

ਗਿਣਤੀ 21,716 ਹੈ। ਇਨ੍ਹਾਂ ਅਧਿਆਪਕਾਂ ਵਿਚ ਸਰਵ ਸਿੱਖਿਆ ਅਭਿਆਨ ਅਤੇ/ਜਾਂ ਪੇਂਡੂ ਸਿੱਖਿਆ ਵਿਕਾਸ ਕਮੇਟੀਆਂ ਦੁਆਰਾ ਨਿਯੁਕਤ ਕੀਤੇ ਗਏ ਈ.ਜੀ.ਐਸ. ਵਲੰਟੀਅਰ, ਏ.ਆਈ.ਈ. ਵਲੰਟੀਅਰ ਅਤੇ ਸਿੱਖਿਆ ਕਰਮੀ ਸ਼ਾਮਲ ਨਹੀਂ ਹਨ।

ਇਸ ਸਮੇਂ ਦੌਰਾਨ ਸੇਵਾ ਮੁਕਤ ਹੋਏ ਅਧਿਆਪਕਾਂ ਦੀ ਕੁਲ ਗਿਣਤੀ 8984 ਹੈ।

---

## ਪੀ.ਆਈ.ਡੀ.ਬੀ. ਲੈਵੀ ਤੋਂ ਆਮਦਨ

407. **ਸਰਦਾਰ ਜਸਬੀਰ ਸਿੰਘ ਖੰਗੂੜਾ** : ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪੀ.ਆਈ.ਡੀ.ਬੀ. ਲੈਵੀ ਦੀ 01 ਅਪ੍ਰੈਲ, 2007 ਤੋਂ 31 ਮਾਰਚ, 2010 ਤੱਕ ਕਿੰਨੀ ਰਕਮ ਪ੍ਰਾਪਤ ਕੀਤੀ ਗਈ ਹੈ?

**ਡਾਕਟਰ ਉਪਿੰਦਰਜੀਤ ਕੌਰ** : 01 ਅਪ੍ਰੈਲ, 2007 ਤੋਂ 31 ਮਾਰਚ, 2010 ਤੱਕ ਪੰਜਾਬ ਬੁਨਿਆਦੀ ਢਾਂਚਾ ਵਿਕਾਸ ਬੋਰਡ (ਪੀ.ਆਈ.ਡੀ.ਬੀ.) ਕੋਲ ਆਬਕਾਰੀ ਤੇ ਕਰ ਵਿਭਾਗ (Collecting Authority) ਵੱਲੋਂ ਬੁਨਿਆਦੀ ਢਾਂਚਾ ਫੀਸ (ਆਈ.ਡੀ.ਸੈਸ.) ਹੇਠ ਲਿਖੇ ਅਨੁਸਾਰ ਪ੍ਰਾਪਤ ਹੋਈ :-

(ਰਕਮ ਕਰੋੜ ਰੁਪਏ ਵਿਚ)

| ਜਿਨਸਾਂ/ਆਈਟਮ | ਸਾਲ 2007-08 | ਸਾਲ 2008-09 | ਸਾਲ 2009-10 |
|---|---|---|---|
| ਕਣਕ | 49.94 | 197.11 | 257.84 |
| ਝੋਨਾ | 87.80 | 269.29 | 304.47 |
| ਕਪਾਹ | - | 0.02 | - |
| ਪੈਟਰੋਲ | 68.55 | 68.81 | 78.26 |
| ਕੁੱਲ | 206.29 | 535.23 | 640.57 |

---

## ਆਈ.ਏ.ਐਸ./ਆਈ.ਪੀ.ਐਸ. ਦਾ ਸੈਂਟਰ ਵਿੱਚ ਡੈਪੂਟੇਸ਼ਨ

408. **ਸਰਦਾਰ ਜਸਬੀਰ ਸਿੰਘ ਖੰਗੂੜਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੇਂਦਰ ਪਾਸ ਡੈਪੂਟੇਸ਼ਨ ਤੇ ਗਏ ਆਈ.ਏ.ਐਸ. ਅਤੇ ਆਈ.ਪੀ.ਐਸ. ਅਧਿਕਾਰੀਆਂ ਦੀ 31 ਮਾਰਚ, 2007 ਨੂੰ ਗਿਣਤੀ ਕਿੰਨੀ ਸੀ ਅਤੇ 31 ਜਨਵਰੀ, 2011 ਨੂੰ ਗਿਣਤੀ ਕਿੰਨੀ ਹੈ?

**ਸਰਦਾਰ ਪਰਕਾਸ਼ ਸਿੰਘ ਬਾਦਲ** : ਮਿਤੀ 31 ਮਾਰਚ, 2007 ਨੂੰ 12

ਆਈ.ਏ.ਐਸ. ਅਧਿਕਾਰੀ ਅਤੇ 6 ਆਈ.ਪੀ.ਐਸ. ਅਧਿਕਾਰੀ ਕੇਂਦਰ ਪਾਸ ਡੈਪੂਟੇਸ਼ਨ ਤੇ ਸਨ। 21 ਆਈ.ਏ.ਐਸ. ਅਧਿਕਾਰੀ ਅਤੇ 20 ਆਈ.ਪੀ.ਐਸ. ਅਧਿਕਾਰੀ ਕੇਂਦਰ ਪਾਸ ਮਿਤੀ 31 ਜਨਵਰੀ, 2011 ਨੂੰ ਡੈਪੂਟੇਸ਼ਨ ਤੇ ਹਨ।

---

## ਵਿਦਿਆਰਥੀਆਂ ਦੀ ਗਿਣਤੀ

409. **ਸਰਦਾਰ ਜਸਬੀਰ ਸਿੰਘ ਖੰਗੂੜਾ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪੰਜਾਬ ਦੇ ਸਰਕਾਰੀ ਸਕੂਲਾਂ ਵਿੱਚ ਦਾਖਲ ਹੋਏ ਵਿਦਿਆਰਥੀਆਂ ਦੀ ਗਿਣਤੀ 31 ਮਾਰਚ, 2007 ਨੂੰ ਕਿੰਨੀ ਸੀ ਅਤੇ 31 ਜਨਵਰੀ, 2011 ਨੂੰ ਕਿੰਨੀ ਹੈ?

**ਸਰਦਾਰ ਸੇਵਾ ਸਿੰਘ ਸੇਖਵਾਂ** : ਪੰਜਾਬ ਦੇ ਸਰਕਾਰੀ ਸਕੂਲਾਂ ਵਿੱਚ ਦਾਖਲ ਹੋਏ ਵਿਦਿਆਰਥੀਆਂ ਦੀ ਗਿਣਤੀ 31 ਮਾਰਚ, 2007 ਨੂੰ 25,69,459 ਸੀ ਅਤੇ 31 ਜਨਵਰੀ, 2011 ਨੂੰ 24,35,759 ਹੈ।

---

**ਮਾਨਯੋਗ ਸਪੀਕਰ** : ਹੁਣ ਅਸੀਂ ਏਜੰਡੇ ਦੀ ਅਗਲੀ ਆਈਟਮ ਲਵਾਂਗੇ। ਬੀਬੀ ਉਪਿੰਦਰਜੀਤ ਕੌਰ ਜੀ.....

(ਇਸ ਸਮੇਂ ਵਿਰੋਧੀ ਧਿਰ ਦੇ ਕੁਝ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

ਨਹੀਂ ਜੀ, ਨਹੀਂ। ਕੋਈ ਜ਼ੀਰੋ ਆਵਰ ਨਹੀਂ, ਕੋਈ ਕੁਝ ਨਹੀਂ।

**ਸਰਦਾਰ ਜੀਤ ਮਹਿੰਦਰ ਸਿੰਘ ਸਿੱਧੂ** : ਸਪੀਕਰ ਸਾਹਿਬ, ਇੱਕ ਬਹੁਤ ਜ਼ਰੂਰੀ ਗੱਲ ਹੈ ਕਿ ਜੋ ਜਾਪਾਨ ਵਿੱਚ ਸੁਨਾਮੀ ਔਰ ਅਰਥਕੁਐਕ ਆਇਆ ਹੈ.....

**ਮਾਨਯੋਗ ਸਪੀਕਰ** : ਇਹ ਗੱਲ ਕੱਲ੍ਹ ਕਰ ਲੈਣਾ।

**ਸਰਦਾਰ ਜੀਤ ਮਹਿੰਦਰ ਸਿੰਘ ਸਿੱਧੂ** : ਸਪੀਕਰ ਸਾਹਿਬ ਬੱਸ ਦੋ ਮਿੰਟ ਜੀ।

**ਮਾਨਯੋਗ ਸਪੀਕਰ** : ਨਹੀਂ ਜੀ, ਦੋ ਮਿੰਟ ਨਹੀਂ, ਇੱਕ ਮਿੰਟ ਵੀ ਨਹੀਂ। ਬੀਬੀ ਉਪਿੰਦਰਜੀਤ ਕੌਰ ਜੀ।

**ਸਰਦਾਰ ਜੀਤ ਮਹਿੰਦਰ ਸਿੰਘ ਸਿੱਧੂ** : ਜਿਹੜੀਆਂ ਜਾਪਾਨ ਵਿੱਚ ਜਾਨਾਂ ਗਈਆਂ ਹਨ, ਸਾਨੂੰ ਉਨ੍ਹਾਂ ਨੂੰ ਸ਼ਰਧਾਂਜਲੀਆਂ ਦੇਣੀਆਂ ਚਾਹੀਦੀਆਂ ਹਨ।

**ਮਾਨਯੋਗ ਸਪੀਕਰ** : ਜਿਹੜਾ ਪ੍ਰੋਗਰਾਮ ਚਲਦਾ ਹੈ, ਨਿਯਮਾਵਲੀ ਹੈ ...(ਵਿਘਨ)... ਮੇਰੀ ਗੱਲ ਸੁਣੋ ਤੁਸੀਂ ਕੱਲ੍ਹ ਗੱਲ ਕਰ ਲੈਣਾ, ਕੱਲ੍ਹ ਤੁਸੀਂ ਆਖਦੇ ਤਾਂ ਕੱਲ੍ਹ ਹੀ ਕਰ ਲੈਂਦੇ।

**ਸਰਦਾਰ ਜੀਤ ਮਹਿੰਦਰ ਸਿੰਘ ਸਿੱਧੂ** : ਕੱਲ੍ਹ ਸੰਡੇ ਸੀ ਜੀ। (ਹਾਸਾ)

**ਮਾਨਯੋਗ ਸਪੀਕਰ** : ਕੱਲ੍ਹ ਅਗਲਾ ਜਿਹੜਾ ਦਿਨ ਆਉਣਾ ਹੈ ਉਸ ਤੇ ਰੱਜ ਕੇ ਗੱਲ ਕਰ ਲੈਣਾ। ਹਾਂ ਜੀ, ਬੀਬੀ ਜੀ, ਉਪਿੰਦਰਜੀਤ ਕੌਰ ਜੀ, ਬਜਟ ਅਨੁਮਾਨ ਪੇਸ਼ ਕਰਨ ਜੀ। (ਥੰਪਿੰਗ) (ਵਿਘਨ) ਉਹ ਬਜਟ ਦੀ ਗੱਲ ਕਰਨ ਲਗੇ ਹਨ। ਸੁਣੋ। ਹਾਂ ਜੀ, ਬਰਾੜ ਜੀ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਬਾਦਲ ਸਾਹਿਬ ਦਾ ਬੜਾ ਲੰਮਾ ਤਜਰਬਾ ਹੈ। ਮਹਾਰਾਜਾ ਸਾਹਿਬ ਬੈਠੇ ਹਨ। ਬੀਬੀ ਹੋਰੀਂ ਬੈਠੇ ਹਨ। ਮੇਰਾ ਵੀ ਕਾਫੀ ਤਜਰਬਾ ਹੈ, ਤੀਸਰੀ ਟਰਮ ਹੈ। ਜਦੋਂ ਵੀ ਬਜਟ ਪੇਸ਼ ਕਰਨ ਵਾਸਤੇ ਖਜ਼ਾਨਾ ਮੰਤਰੀ ਆਉਂਦਾ ਹੈ ਤਾਂ ਬੈਗ ਫੜ ਕੇ ਬੜੀ ਮਟਕ ਨਾਲ ਆਉਂਦਾ ਹੈ... (ਹਾਸਾ)

**ਮਾਨਯੋਗ ਸਪੀਕਰ** : ਨਹੀਂ, ਆਹ ਕੋਈ ਗੱਲ ਨਹੀਂ ਜੀ।

**ਸਰਦਾਰ ਅਵਤਾਰ ਸਿੰਘ ਬਰਾੜ** : ਇਹ ਖਾਲ੍ਹੀ ਹੱਥ ਆ ਗਏ, ਇੱਕ ਫਾਈਲ ਹੈ, ਕੀ ਸੁਣੀਏ ! (ਹਾਸਾ) ਹੋਊ ਕੀ ! ਮੈਨੂੰ ਦੱਸ ਤਾਂ ਦਿਉ, ਖਾਲੀ ਹੱਥ ਆ ਗਏ। ਪਹਿਲਾਂ ਹੀ ਬਦਸ਼ਗਨੀ ਕਰ ਦਿੱਤੀ ਭੈਣ ਜੀ ਨੇ ਤਾਂ।

**ਮਾਨਯੋਗ ਸਪੀਕਰ** : ਨਹੀਂ ਜੀ, ਗੱਲ ਸੁਣੋ ਪਲੀਜ਼। ਮੈਂ ਪਹਿਲਾਂ ਦੱਸ ਦੇਵਾਂ ਕਿ ਇਹ ਪੰਜਾਬ ਦੀ ਪਹਿਲੀ ਮਹਿਲਾ ਵਿੱਤ ਮੰਤਰੀ ਹਨ (ਥੰਪਿੰਗ) ਔਰ ਦੇਸ਼ ਦੇ ਸਾਰੇ ਰਾਜਾਂ ਵਿਚੋਂ ਪਹਿਲੀ ਮਹਿਲਾ ਵਿੱਤ ਮੰਤਰੀ ਹਨ। ਇਹ ਤਕਰੀਬਨ ਸੈਂਟਰ ਦੇ ਵਿੱਚ ਵੀ ਔਰ ਦਿੱਲੀ ਦੇ ਵਿੱਚ ਵੀ...

(ਵਿਰੋਧੀ ਧਿਰ ਵੱਲੋਂ ਅਵਾਜ਼ਾਂ : ਪੁਰਾਣਾ ਕਿੱਥੇ ਭੱਜ ਗਿਆ ਜੀ?)

ਉਹ ਤੁਹਾਨੂੰ ਵੀ ਪਤਾ ਹੈ, ਸਾਨੂੰ ਵੀ ਪਤਾ ਹੈ।

**ਉਪ ਮੁੱਖ ਮੰਤਰੀ (ਬੈਠੇ-ਬੈਠੇ)** : (ਵਿਰੋਧੀ ਧਿਰ ਨੂੰ ਸੰਬੋਧਤ ਕਰਦੇ ਹੋਏ) : ਉਹ ਤੁਹਾਨੂੰ ਜਗਾਉਣ ਗਿਆ ਹੈ।

**ਮਾਨਯੋਗ ਸਪੀਕਰ** : ਸੋ, ਭਾਰਤ ਦੀ ਇਹ ਪਹਿਲੀ ਬੀਬੀ ਹੈ ਜਿਹੜੀ ਬਜਟ ਪੇਸ਼ ਕਰ ਰਹੀ ਹੈ। ਬੜੀ ਵੱਡੀ ਗੱਲ ਹੈ। ਬੀਬੀ ਭੱਠਲ ਜੀ, ਇਹ ਬਹੁਤ ਵੱਡੀ ਗੱਲ ਹੈ ...(ਵਿਘਨ) ਉਨ੍ਹਾਂ ਨੂੰ ਸੁਣੋ ਜੀ (ਵਿਘਨ)... ਸੁਣੋ, ਕੀ ਗੱਲ ਕਰੀ ਜਾਂਦੇ ਹੋ?

(ਅਵਾਜ਼ਾਂ : ਇਹ ਤਾਂ ਤੁਸੀਂ ਹੀ ਕੀਤੀ ਹੈ)

ਮੈਂ ਗੱਲ ਆਪਣੇ ਵੱਲੋਂ ਕੀਤੀ ਹੈ, ਤੁਸੀਂ ਨਹੀਂ ਕਰ ਸਕਦੇ। ਪਲੀਜ਼ ਸੁਣੋ। ਹਾਂ ਜੀ। ਬੀਬੀ ਜੀ।

---

# PRESENTATION OF THE BUDGET ESTIMATES FOR THE YEAR 2011-12

**ਡਾਕਟਰ ਉਪਿੰਦਰਜੀਤ ਕੌਰ (ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ, ਚੌਕਸੀ ਤੇ ਨਿਆਂ ਮਾਮਲੇ ਮੰਤਰੀ) :**

**ਪਰਮ ਸਤਿਕਾਰਯੋਗ ਸਪੀਕਰ ਸਾਹਿਬ,**

ਗੁਰੂ ਦੀ ਕ੍ਰਿਪਾ ਸਦਕਾ ਮੇਰਾ ਇਹ ਵੱਡਾ ਸੁਭਾਗ ਹੈ ਕਿ ਮੈਂ ਅੱਜ ਇਸ ਅਜ਼ੀਮ ਸਦਨ ਦੇ ਸਨਮੁਖ ਪੰਜਾਬ ਦੇ ਲੋਕ ਨਾਇਕ, ਮਾਣਯੋਗ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਦੀ ਰਹਿਨੁਮਾਈ ਹੇਠ ਸ਼੍ਰੋਮਣੀ ਅਕਾਲੀ ਦਲ-ਭਾਰਤੀ ਜਨਤਾ ਪਾਰਟੀ ਦੀ ਲੋਕ-ਸੇਵਾ ਨੂੰ ਸਮਰਪਿਤ ਸਰਕਾਰ ਦਾ ਪੰਜਵਾਂ ਬਜਟ (ਸਾਲ 2011-12 ਲਈ) ਪੇਸ਼ ਕਰਨ ਦਾ ਸ਼ਰਫ਼ ਹਾਸਲ ਕਰ ਰਹੀ ਹਾਂ।

ਮੈਂ ਬਹੁਤ ਮਸ਼ਕੂਰ ਹਾਂ ਕਿ ਪੰਜਾਬ ਦੇ ਸਰਬਪ੍ਰਵਾਨਿਤ ਨੇਤਾ, ਸ. ਪਰਕਾਸ਼ ਸਿੰਘ ਜੀ ਬਾਦਲ ਨੇ ਵੱਡੇ ਭਰੋਸੇ ਦਾ ਪ੍ਰਗਟਾਵਾ ਕਰਦਿਆਂ ਬਿਖਮ ਵਿੱਤੀ-ਪ੍ਰਬੰਧ ਲਈ ਮੈਨੂੰ ਇਹ ਮਾਣ ਬਖਸ਼ਿਆ ਹੈ। ਬਜਟ ਇੱਕ ਬਹੁਤ ਅਹਿਮ ਦਸਤਾਵੇਜ਼ ਹੈ ਜੋ ਵਿੱਤੀ ਵਰ੍ਹੇ ਦੌਰਾਨ ਆਮਦਨ-ਖ਼ਰਚ ਨੂੰ ਦਰਸਾਉਂਦਾ ਹੋਇਆ ਪੰਜਾਬ ਦੇ ਸਰਬਪੱਖੀ ਵਿਕਾਸ ਦੀ ਨਿਸ਼ਾਨਦੇਹੀ ਕਰੇਗਾ। ਬਜਟ ਕੇਵਲ ਸਰਕਾਰੀ ਆਮਦਨ ਤੇ ਸਰਕਾਰੀ ਖ਼ਰਚ ਦਾ ਲੇਖਾ-ਜੋਖਾ ਹੀ ਨਹੀਂ ਹੁੰਦਾ, ਬਲਕਿ ਇਸ ਨੇ ਉਸ ਸਮਾਜ ਦੀਆਂ ਆਸਾਂ-ਉਮੀਦਾਂ ਨੂੰ ਪੂਰਾ ਕਰਨਾ ਹੁੰਦਾ ਹੈ, ਜਿਸ ਨਾਲ ਇਸ ਦਾ ਸਰੋਕਾਰ ਹੁੰਦਾ ਹੈ। ਲੋਕ ਉਮੀਦ ਕਰਦੇ ਹਨ ਕਿ ਗ਼ੁਰਬਤ ਅਤੇ ਸਮਾਜਕ ਅਨਿਆਂ ਦੇ ਖ਼ਾਤਮੇ ਲਈ ਠੋਸ ਉਪਰਾਲੇ ਕੀਤੇ ਜਾਣ, ਤਾਂ ਜੋ ਉਨ੍ਹਾਂ ਦੀ ਆਮਦਨ ਵਿਚ ਇਜ਼ਾਫ਼ਾ ਅਤੇ ਜੀਵਨ-ਮਿਆਰ ਉਚੇਰਾ ਹੋਵੇ, ਬਿਹਤਰ ਸਿੱਖਿਆ ਅਤੇ ਸਿਹਤ ਸਹੂਲਤਾਂ ਮੁਹੱਈਆ ਹੋਣ ਅਤੇ ਜਨਤਾ ਪ੍ਰਤੀ ਜਵਾਬਦੇਹ ਪ੍ਰਸ਼ਾਸਨ ਵੱਧ ਸਮਰੱਥਾ ਅਤੇ ਸੁਘੈਨਤਾ ਨਾਲ ਸਮੁੱਚੀਆਂ ਸੇਵਾਵਾਂ ਪ੍ਰਦਾਨ ਕਰਨ ਲਈ ਤਤਪਰ ਰਹੇ। ਸਾਡੀ ਸਰਕਾਰ ਸੂਬੇ ਵਿਚ ਅਮਨ ਤੇ ਖ਼ੁਸ਼ਹਾਲੀ ਬਰਕਰਾਰ ਰੱਖਣ, ਭਾਈਚਾਰਕ ਏਕਤਾ ਹੋਰ ਮਜ਼ਬੂਤ ਕਰਨ ਅਤੇ ਜਮਹੂਰੀ ਕਦਰਾਂ-ਕੀਮਤਾਂ ਨੂੰ ਬਲ ਪ੍ਰਦਾਨ ਕਰਨ ਲਈ ਦ੍ਰਿੜ੍ਹ ਸੰਕਲਪ ਹੈ। ਰਾਜ ਸਰਕਾਰ ਇਸ ਲਈ ਵੀ ਯਤਨਸ਼ੀਲ ਹੈ ਕਿ ਸੂਬੇ ਵਿਚੋਂ ਗ਼ਰੀਬੀ, ਅਨਪੜ੍ਹਤਾ, ਬੇਰੁਜ਼ਗਾਰੀ ਅਤੇ ਭ੍ਰਿਸ਼ਟਾਚਾਰ ਦਾ ਖ਼ਾਤਮਾ ਕਰਕੇ ਆਰਥਿਕ ਤੇ ਸਮਾਜਕ ਨਿਆਂ ਦੀ ਸਥਾਪਨਾ ਕੀਤੀ ਜਾਵੇ ਅਤੇ ਸਮਾਜ ਦੇ ਆਰਥਿਕ ਤੌਰ ਤੇ ਕਮਜ਼ੋਰ ਅਤੇ ਪਛੜੇ ਵਰਗਾਂ ਦੇ ਉਤਥਾਨ ਲਈ ਕਾਰਜ ਸੰਪੰਨ ਕੀਤੇ ਜਾਣ। ਪ੍ਰਥਮ ਗੁਰੂ, ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵੀ ਫ਼ੁਰਮਾਇਆ ਹੈ,

**'ਜਿਥੈ ਨੀਚ ਸਮਾਲੀਅਨ ਤਿਥੈ ਨਦਰਿ ਤੇਰੀ ਬਖਸੀਸੁ'।**

ਪ੍ਰੌੜ੍ਹ ਨੀਤੀਵਾਨ, ਸਾਡੇ ਹਰਮਨ ਪਿਆਰੇ ਮੁੱਖ ਮੰਤਰੀ ਜੀ ਦਾ ਇਹ ਅਟੁੱਟ

[ ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ, ਚੌਕਸੀ ਤੇ ਨਿਆਂ ਮਾਮਲੇ ਮੰਤਰੀ ]

ਵਿਸ਼ਵਾਸ ਹੈ ਕਿ ਮਾਲੀ ਸਥਿਤੀ ਨੂੰ ਸੁਧਾਰਨ ਹਿਤ ਆਪਣੇ ਕਿਸਾਨਾਂ, ਛੋਟੇ ਸਨਅਤਕਾਰਾਂ, ਵਪਾਰੀਆਂ, ਸਮਾਜ ਦੇ ਕਮਜ਼ੋਰ ਤਬਕਿਆਂ, ਪੰਜਾਬ ਦੇ ਬਜ਼ੁਰਗ ਨਾਗਰਿਕਾਂ, ਪੰਜਾਬ ਦੀਆਂ ਧੀਆਂ, ਨੌਜਵਾਨਾਂ, ਖਿਡਾਰੀਆਂ, ਮੁਲਾਜ਼ਮਾਂ ਅਤੇ ਪੈਨਸ਼ਨਰਾਂ ਦੇ ਹਿੱਤਾਂ ਨੂੰ ਕਤਈ ਕੁਰਬਾਨ ਨਹੀਂ ਕੀਤਾ ਜਾ ਸਕਦਾ। ਸੂਬੇ ਦੇ ਵਸੀਲਿਆਂ ਉੱਤੇ ਉਨ੍ਹਾਂ ਦੇ ਬਣਦੇ ਵਾਜਬ ਹੱਕਾਂ ਤੋਂ ਉਨ੍ਹਾਂ ਨੂੰ ਕਦਾਚਿਤ ਵਾਂਝੇ ਨਹੀਂ ਰੱਖਿਆ ਜਾਣਾ ਚਾਹੀਦਾ। ਰਾਜ ਦੇ ਸਰਬਪੱਖੀ ਵਿਕਾਸ ਨੂੰ ਯਕੀਨੀ ਬਣਾਉਣ ਅਤੇ ਹਿਤਾਂ ਨੂੰ ਸੁਰੱਖਿਅਤ ਰੱਖਣ ਲਈ ਜਾਰੀ ਪ੍ਰੋਗਰਾਮ, ਜਿਵੇਂ ਕਿ ਬਿਜਲੀ ਸਬਸਿਡੀ, ਬੁਢਾਪਾ ਪੈਨਸ਼ਨ, ਸ਼ਗਨ ਸਕੀਮ, ਕਰ-ਪ੍ਰਬੰਧਾਂ ਦਾ ਸਰਲੀਕਰਨ, ਕੁਸ਼ਲ ਰਾਜ-ਪ੍ਰਬੰਧ ਸਬੰਧੀ ਸੁਧਾਰ, ਸਰਕਾਰੀ ਵਿੱਦਿਅਕ ਅਤੇ ਡਾਕਟਰੀ ਸੰਸਥਾਵਾਂ ਦੀ ਬਿਹਤਰੀ, ਪੇਂਡੂ ਅਤੇ ਸ਼ਹਿਰੀ ਸਥਾਨਕ ਸੰਸਥਾਵਾਂ ਦਾ ਸਸ਼ਕਤੀਕਰਨ, ਕਰਮਚਾਰੀਆਂ ਅਤੇ ਪੈਨਸ਼ਨਰਾਂ ਦੀ ਭਲਾਈ ਆਦਿ ਸਾਡੇ ਅਤਿ ਮਹੱਤਵਪੂਰਣ ਪ੍ਰੋਗਰਾਮ ਹਨ। ਸੋ ਉਦੇਸ਼ ਇਹ ਹੈ ਕਿ ਰਾਜ ਦੇ ਜਨਤਕ ਭਲਾਈ ਦੇ ਖ਼ਰਚਿਆਂ ਨੂੰ ਘਟਾਉਣ ਦੀ ਥਾਂ ਤੇ, ਅਰਥਚਾਰੇ ਦੀ ਵਾਧਾ ਦਰ ਨੂੰ ਵਧਾ ਕੇ ਬਿਹਤਰ ਮਾਲੀ ਮਜ਼ਬੂਤੀ ਅਤੇ ਵਿੱਤੀ ਸਥਿਰਤਾ ਹਾਸਲ ਕੀਤੀ ਜਾਵੇ। ਇਸ ਵਿਚ ਕੋਈ ਸ਼ੱਕ ਨਹੀਂ ਕਿ ਮਾਲੀ ਮਜ਼ਬੂਤੀ ਅਤੇ ਭਲਾਈ ਖ਼ਰਚੇ ਵਿਚ ਵਾਧੇ ਵਰਗੇ ਦੁਵੱਲੇ ਕਾਰਜ ਦੀ ਨਾਲੋ-ਨਾਲ ਪੂਰਤੀ ਸਰਕਾਰ ਲਈ ਇੱਕ ਵੱਡੀ ਚੁਣੌਤੀ ਹੈ, ਪਰ ਅਤਿ ਦੀ ਗ਼ਰੀਬੀ ਦੀ ਮਾਰ ਝੱਲ ਰਹੀ ਵਸੋਂ ਦੇ ਵੱਡੇ ਹਿੱਸੇ ਦੀਆਂ ਬੁਨਿਆਦੀ ਜ਼ਰੂਰਤਾਂ ਅਤੇ ਉਸ ਦੇ ਚੰਗੇਰੇ ਜੀਵਨ-ਭਵਿੱਖ ਦੀਆਂ ਆਸਾਂ-ਉਮੰਗਾਂ ਨੂੰ ਪੂਰਾ ਕਰਨਾ ਵੀ ਜ਼ਰੂਰੀ ਹੈ। ਇਹ ਗੱਲ ਸਾਡੇ ਲਈ ਕਾਫ਼ੀ ਤਸੱਲੀ ਵਾਲੀ ਹੈ ਕਿ ਅਸੀਂ ਮਾਲੀ ਦਾਨਸ਼ਮੰਦੀ ਅਤੇ ਸਮੁੱਚੇ ਵਿਕਾਸ ਵਿਚ ਤੇਜ਼ੀ ਲਿਆਉਣ ਵਰਗੇ ਦੋਹਰੇ ਟੀਚਿਆਂ ਦਾ ਸੁਮੇਲ ਕਰਨ ਵਿਚ ਕਾਫ਼ੀ ਹੱਦ ਤੱਕ ਸਫ਼ਲ ਰਹੇ ਹਾਂ। ਸਾਡੀ ਸਰਕਾਰ ਦੇ ਕਾਰਜਕਾਲ ਦੌਰਾਨ ਪੰਜਾਬ ਵਿਚ ਹੋਈ ਇਹ ਸੱਜਰੀ ਪ੍ਰਗਤੀ ਪੰਜਾਬ ਦੀ ਮਸ਼ਹੂਰ ਸ਼ਾਇਰਾ, ਸੁਖਵਿੰਦਰ ਅੰਮ੍ਰਿਤ ਦੇ ਸ਼ਬਦਾਂ ਵਿਚ **"ਲੱਖ ਹਨੇਰੇ ਚੀਰਦੀ ਚਾਨਣ ਦੀ ਇੱਕ ਲੀਕ" ਦੀ ਲਖਾਇਕ ਹੈ।**

ਭਾਰਤ ਦੁਨੀਆਂ ਦਾ ਸਭ ਤੋਂ ਵੱਡਾ ਲੋਕ-ਰਾਜੀ ਮੁਲਕ ਹੈ ਅਤੇ ਦੇਸ਼ ਦੀ ਖੜਗਭੁਜਾ-ਪੰਜਾਬ-ਉਸ ਦਾ ਸਰਤਾਜ ਹੈ। ਮਨੁੱਖੀ ਅਜ਼ਾਦੀ ਦੇ ਦੀਵਾਨੇ ਪੰਜਾਬੀ ਲੋਕਾਂ ਨੇ ਤੰਗੀਆਂ-ਤੁਰਸ਼ੀਆਂ ਵੀ ਹੰਢਾਈਆਂ ਹਨ, ਵੱਡੇ ਜ਼ੋਖ਼ਮ ਵੀ ਝੱਲੇ ਹਨ, ਤਿਆਗ ਦਾ ਸੇਕ ਵੀ ਸਹਿਆ ਹੈ ਅਤੇ ਖ਼ੁਸ਼ਹਾਲੀ ਦਾ ਆਨੰਦ ਵੀ ਮਾਣਿਆ ਹੈ। ਹਾਲਾਤ ਦੀ ਗਰਦਸ਼ ਨੇ ਪੰਜਾਬ ਨੂੰ ਆਰਥਿਕ ਦੌੜ ਵਿਚ ਜ਼ਰੂਰ ਕੁਝ ਪਛਾੜ ਦਿੱਤਾ ਹੈ, ਪਰ ਸੂਝਵਾਨ ਪੰਜਾਬੀ ਹੌਸਲਾ ਹਾਰਨ ਵਾਲੇ ਨਹੀਂ। ਇਹ ਮਜ਼ਬੂਤ ਇਰਾਦੇ ਅਤੇ ਬੁਲੰਦ ਹੌਸਲੇ ਨਾਲ ਅੱਗੇ ਵਧਣ ਲਈ ਯਤਨਸ਼ੀਲ ਹਨ। ਇਨ੍ਹਾਂ ਸਵੈ-ਮਾਣੀ ਅਣਖੀ ਵੀਰਾਂ-ਭੈਣਾਂ ਨੂੰ 'ਜਦ ਇਹ ਧਾਰ ਲੈਣ' ਕੋਈ, 'ਅਟਕ' ਅਟਕਾਅ ਨਹੀਂ ਸਕਿਆ। **"ਸੁਭ ਕਰਮਨ ਤੇ ਕਬਹੂੰ ਨ ਟਰੋਂ"** ਦੀ ਸੁਚੇਤ ਲਗਨ ਵਿਚ ਇਹ ਆਪਾ ਵਾਰਦੇ ਰਹੇ ਹਨ ਅਤੇ ਮੁਹਿੰਮਾਂ ਤੈਅ ਕਰਦੇ ਰਹੇ ਹਨ।

ਪੰਜਾਬ ਦੇ ਮਸ਼ਹੂਰ ਸ਼ਾਇਰ, ਸੁਰਜੀਤ ਪਾਤਰ ਦੇ ਬੋਲ ਮੈਨੂੰ ਯਾਦ ਆ ਰਹੇ ਹਨ :

"ਵਾਵਰੋਲੇ ਉਠਦੇ ਹੀ ਰਹਿੰਦੇ ਨੇ ਤੱਤੇ
ਝਾੜ ਦੇਵਣ ਪੱਤਝੜਾਂ ਆ ਆ ਕੇ ਪੱਤੇ
ਪਰ ਇਸਦਾ ਮਤਲਬ ਇਹ ਨਹੀਂ
ਕਿ ਪੁੰਗਰਨ ਨਾ ਪੱਤੀਆਂ
ਉਠ ਜਗਾ ਦੇ ਮੋਮਬੱਤੀਆਂ"

..........................

"ਜੋ ਲੋਅ ਮੱਥੇ ਚੋਂ ਫੁੱਟਦੀ ਹੈ, ਉਹ ਅਸਲੀ ਤਾਜ ਹੁੰਦੀ ਹੈ,
ਤਵੀ ਦੇ ਤਖ਼ਤ ਤੇ ਬਹਿ ਕੇ ਹੀ ਸੱਚੇ ਪਾਤਸ਼ਾਹ ਬਣਦੇ "

ਮਾਣਯੋਗ ਸਪੀਕਰ ਸਾਹਿਬ, ਮੈਂ ਹੁਣ ਪੰਜਾਬ ਦੇ ਅਰਥਚਾਰੇ ਦੇ ਵੱਖ-ਵੱਖ ਪਹਿਲੂਆਂ ਦਾ ਸੰਖੇਪ ਵਿਚ ਸਰਵੇਖਣ ਅਤੇ ਨਜ਼ਰਸਾਨੀ ਕਰਨ ਦੀ ਇਜਾਜ਼ਤ ਮੰਗਦੀ ਹਾਂ।

**ਅਰਥਚਾਰਾ (Economy)**

2. ਪੰਜਾਬ ਦੇ ਅਰਥਚਾਰੇ ਦੇ ਵਿਕਾਸ ਦੇ ਅਧਿਐਨ ਤੋਂ ਸਪਸ਼ਟ ਹੁੰਦਾ ਹੈ ਕਿ ਸਾਲ 2002-03 ਤੋਂ 2006-07 ਤੱਕ ਦੇ ਸਮੇਂ ਦੀ ਦਸਵੀਂ ਪੰਜ ਸਾਲਾ ਯੋਜਨਾ ਦੌਰਾਨ ਰਾਜ ਦਾ ਆਰਥਿਕ ਵਿਕਾਸ ਬਹੁਤ ਘੱਟ ਹੋਇਆ। ਇਸ ਸਮੇਂ ਦੌਰਾਨ 7.80 ਫ਼ੀ ਸਦ ਦੀ ਕੌਮੀ ਔਸਤ ਵਾਧਾ ਦਰ ਦੇ ਮੁਕਾਬਲੇ ਰਾਜ ਦੀ ਔਸਤ ਵਾਧਾ ਦਰ ਸਿਰਫ਼ 5.11 ਫ਼ੀ ਸਦ ਸੀ। ਗਿਆਰਵੀਂ ਪੰਜ ਸਾਲਾ ਯੋਜਨਾ ਦੇ ਸਾਲ 2007-08 ਤੋਂ 2011-12 ਦੇ ਸਮੇਂ ਲਈ ਯੋਜਨਾ ਕਮਿਸ਼ਨ ਨੇ, 9 ਫ਼ੀ ਸਦ ਦੀ ਕੌਮੀ ਔਸਤ ਦੇ ਮੁਕਾਬਲੇ ਪੰਜਾਬ ਰਾਜ ਲਈ ਕੇਵਲ 5.9 ਫ਼ੀ ਸਦ ਵਾਧਾ ਦਰ ਦਾ ਟੀਚਾ ਰੱਖਿਆ ਸੀ। ਗਿਆਰ੍ਹਵੀਂ ਯੋਜਨਾ (ਸਾਲ 2007-12) ਲਈ ਗੁਜਰਾਤ ਲਈ ਟੀਚਾਗਤ ਵਿਕਾਸ ਦਰ 11.2 ਫ਼ੀ ਸਦ, ਹਰਿਆਣਾ ਲਈ 11 ਫ਼ੀ ਸਦ, ਹਿਮਾਚਲ ਪ੍ਰਦੇਸ਼ ਲਈ 9.5 ਫ਼ੀ ਸਦ, ਝਾਰਖੰਡ ਲਈ 9.8 ਫ਼ੀ ਸਦ, ਕਰਨਾਟਕ ਲਈ 11.2 ਫ਼ੀ ਸਦ, ਕੇਰਲ ਲਈ 9.5 ਫ਼ੀ ਸਦ ਅਤੇ ਬਿਹਾਰ ਲਈ 7.6 ਫ਼ੀ ਸਦ ਸੀ। ਇਸ ਲਈ ਜਦੋਂ ਮੌਜੂਦਾ ਸਰਕਾਰ ਨੇ ਫ਼ਰਵਰੀ, 2007 ਵਿਚ ਕਾਰਜਭਾਰ ਸੰਭਾਲਿਆ ਤਾਂ ਸਰਕਾਰ ਵੱਲੋਂ ਸਭ ਤੋ ਵੱਧ ਤਰਜੀਹ ਪੰਜਾਬ ਨੂੰ ਮੁੜ ਵਿਕਾਸ ਦੇ ਰਾਹ ਤੇ ਪਾਉਣ ਅਤੇ ਕੌਮੀ ਵਾਧਾ ਦਰ ਅਤੇ ਰਾਜ ਦੀ ਵਾਧਾ ਦਰ ਵਿਚਲੇ ਪਾੜੇ ਨੂੰ ਘੱਟ ਕਰਨ ਨੂੰ ਦਿੱਤੀ ਗਈ।

3. ਕੇਂਦਰੀ ਅੰਕੜਾ ਸੰਗਠਨ ਨੇ ਪਿਛਲੇ ਸਾਲ ਜੂਨ, 2010 ਵਿਚ ਸਾਲ 2004-05 ਨੂੰ ਆਧਾਰ ਵਰ੍ਹਾ ਮੰਨਦੇ ਹੋਏ ਕੌਮੀ ਲੇਖਾ ਅੰਕੜਿਆਂ ਦੀ ਨਵੀਂ ਲੜੀ ਸ਼ੁਰੂ ਕੀਤੀ ਹੈ।

*12.12 ਵਜੇ ਬਾਅਦ ਦੁਪਹਿਰ

(*ਇਸ ਸਮੇਂ ਮਾਨਯੋਗ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਮੈਨੂੰ ਇਸ ਅਜ਼ੀਮ ਸਦਨ ਨੂੰ ਇਹ ਦੱਸਦਿਆਂ ਫ਼ਖ਼ਰ ਅਤੇ ਖ਼ੁਸ਼ੀ ਮਹਿਸੂਸ ਹੋ ਰਹੀ ਹੈ ਕਿ

[ ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ, ਚੌਕਸੀ ਤੇ ਨਿਆਂ ਮਾਮਲੇ ਮੰਤਰੀ ]

ਸਾਡੇ ਮਾਣਯੋਗ ਮੁੱਖ ਮੰਤਰੀ ਸ: ਪਰਕਾਸ਼ ਸਿੰਘ ਬਾਦਲ ਜੀ ਦੀ ਸੁਚੱਜੀ ਅਗਵਾਈ ਸਦਕਾ ਰਾਜ ਨੇ ਕੌਮੀ ਲੇਖਿਆਂ ਦੀ ਨਵੀਂ ਲੜੀ ਮੁਤਾਬਕ ਸਾਲ 2007-08, 2008-09 ਅਤੇ 2009-10 ਵਿਚ ਕ੍ਰਮਵਾਰ 9.25 ਫ਼ੀ ਸਦ, 6.55 ਫ਼ੀ ਸਦ ਅਤੇ 7.84 ਫ਼ੀ ਸਦ ਦੀ ਵਾਧਾ ਦਰ ਪ੍ਰਾਪਤ ਕੀਤੀ ਹੈ, (ਥੰਪਿੰਗ) ਜਦੋਂ ਕਿ ਇਸ ਦੇ ਅਨੁਰੂਪ ਕੌਮੀ ਵਾਧਾ ਦਰ ਦੇ ਅੰਕੜੇ 9.34 ਫ਼ੀ ਸਦ, 6.76 ਫ਼ੀ ਸਦ ਅਤੇ 7.96 ਫ਼ੀ ਸਦ ਹਨ। ਇਸ ਤਰ੍ਹਾਂ ਪੰਜਾਬ ਹੁਣ ਦੇਸ਼ ਦੇ ਸਭ ਤੋਂ ਤੇਜ਼ੀ ਨਾਲ ਵਿਕਾਸ ਕਰ ਰਹੇ ਸੂਬਿਆਂ ਵਿਚੋਂ ਇੱਕ ਹੈ (ਥੰਪਿੰਗ) ਅਤੇ ਇਸ ਦੀ ਵਾਧਾ ਦਰ ਕੌਮੀ ਔਸਤ ਵਾਧਾ ਦਰ ਨਾਲ ਵਿਹਾਰਕ ਤੌਰ ਤੇ ਲਗਭਗ ਬਰਾਬਰ ਹੈ। ਇਸ ਨੂੰ ਵਿੱਤੀ ਸਥਿਤੀ ਦੇ ਪ੍ਰਸੰਗ ਵਿਚ ਦੇਖਿਆ ਜਾਵੇ ਤਾਂ ਸਪਸ਼ਟ ਹੁੰਦਾ ਹੈ ਕਿ ਤੇਜ਼ੀ ਨਾਲ ਵਿਕਾਸ ਕਰ ਰਹੇ ਰਾਜਾਂ ਦੇ ਪ੍ਰਤੀ ਵਿਅਕਤੀ ਮੁਢਲੇ ਕੁੱਲ ਘਰੇਲੂ ਉਤਪਾਦ (ਜੀ.ਡੀ.ਪੀ.) ਦਾ ਪੱਧਰ ਬਹੁਤ ਨੀਵਾਂ ਹੈ, ਜਦੋਂ ਕਿ ਪੰਜਾਬ, ਇਸ ਤੋਂ ਕਿਤੇ ਵਧ ਪ੍ਰਤੀ ਵਿਅਕਤੀ ਜੀ.ਡੀ.ਪੀ. ਅੰਕੜੇ ਉੱਚ ਹੋਣ ਦੇ ਬਾਵਜੂਦ ਵੀ ਤਰੱਕੀ ਦੀਆਂ ਪੁਲਾਂਘਾਂ ਪੁੱਟ ਰਿਹਾ ਹੈ। ਅਗੇਤੇ ਅਨੁਮਾਨਾਂ ਅਨੁਸਾਰ ਇਹ ਆਸ ਕੀਤੀ ਜਾਂਦੀ ਹੈ ਕਿ ਸਾਲ 2010-11 ਦੌਰਾਨ 8.58 ਫ਼ੀ ਸਦ ਦੀ ਕੌਮੀ ਔਸਤ ਦੇ ਮੁਕਾਬਲੇ ਪੰਜਾਬ ਰਾਜ 7.78 ਫ਼ੀ ਸਦ ਵਿਕਾਸ ਦਰ ਪ੍ਰਾਪਤ ਕਰ ਲਵੇਗਾ। ਮੈਨੂੰ ਇਹ ਪੂਰਨ ਵਿਸ਼ਵਾਸ ਹੈ ਕਿ ਸਾਲ 2011-12 ਵਿਚ ਰਾਜ ਦੀ ਹਰ ਖੇਤਰ ਵਿਚ ਕਾਰਗੁਜ਼ਾਰੀ ਹੋਰ ਵੀ ਸ਼ਾਨਦਾਰ ਹੋਵੇਗੀ। ਇੱਥੇ ਮੈਂ ਇਸ ਗੱਲ ਦਾ ਜ਼ਿਕਰ ਜ਼ਰੂਰ ਕਰਨਾ ਚਾਹਾਂਗੀ ਕਿ ਪੰਜਾਬ, ਜੋ ਕਦੇ ਪ੍ਰਤੀ ਵਿਅਕਤੀ ਆਮਦਨ ਦੇ ਆਧਾਰ 'ਤੇ ਦੇਸ਼ ਦਾ ਪਹਿਲੇ ਨੰਬਰ ਦਾ ਸੂਬਾ ਹੁੰਦਾ ਸੀ, ਹੁਣ ਸਮੂਹ ਰਾਜਾਂ ਵਿਚ ਚੌਥੇ ਸਥਾਨ 'ਤੇ ਹੈ ਅਤੇ ਜੇਕਰ ਸਾਰੇ ਰਾਜਾਂ ਅਤੇ ਕੇਂਦਰ ਸ਼ਾਸਤ ਪ੍ਰਦੇਸ਼ਾਂ ਨੂੰ ਜੋੜ ਲਿਆ ਜਾਵੇ ਤਾਂ ਇਹ ਅੱਠਵੇਂ ਸਥਾਨ 'ਤੇ ਆਉਂਦਾ ਹੈ (ਸਰੋਤ: ਪੰਜਾਬ ਦਾ ਅੰਕੜਾ ਸਾਰ, 2010, ਪੰਨਾ 96-97)। ਇਸ ਸਬੰਧ ਵਿਚ ਮੁੜ ਪਹਿਲੇ ਸਥਾਨ ਤੇ ਪਹੁੰਚਣ ਤੋਂ ਇਲਾਵਾ ਹੋਰ ਕੁਝ ਵੀ ਪੰਜਾਬ ਨੂੰ ਸੰਤੁਸ਼ਟ ਨਹੀਂ ਕਰ ਸਕਦਾ। ਇਸ ਟੀਚੇ ਨੂੰ ਪੂਰਾ ਕਰਨ ਲਈ ਨਾ ਸਿਰਫ਼ ਰਾਜ ਸਰਕਾਰ ਨੂੰ ਹੀ ਸਗੋਂ ਸਮਾਜ ਦੇ ਸਾਰੇ ਤਬਕਿਆਂ ਨੂੰ, ਪੰਜਾਬ ਨੂੰ, ਇਸ ਦੇ ਬਣਦੇ ਸਥਾਨ 'ਤੇ ਮੁੜ ਬਹਾਲ ਕਰਨ ਲਈ ਅਣਥੱਕ ਮਿਹਨਤ ਕਰਨੀ ਪੈਣੀ ਹੈ। ਇਸ ਲਈ, ਆਓ ਸਾਰੇ ਰਲ ਕੇ ਇੱਕ ਦੂਜੇ ਨਾਲ, ਕਦਮ ਨਾਲ ਕਦਮ ਮਿਲਾ ਕੇ ਚਲਦੇ ਹੋਏ ਇਸ ਟੀਚੇ ਦੀ ਪੂਰਤੀ ਲਈ ਕੰਮ ਕਰਨ ਦਾ ਦ੍ਰਿੜ੍ਹ ਸੰਕਲਪ ਕਰੀਏ।

4. ਲੇਖਿਆਂ ਦੀ ਨਵੀਂ ਲੜੀ ਅਧੀਨ ਰਾਜ ਦੇ ਕੁੱਲ ਘਰੇਲੂ ਉਤਪਾਦ ਦੇ ਮੁਲਾਂਕਣ ਤੋਂ ਸਪੱਸ਼ਟ ਹੁੰਦਾ ਹੈ ਕਿ ਮੁੱਢਲੇ ਖੇਤਰ ਦੀ ਵਿਕਾਸ ਦਰ, ਜਿਹੜੀ ਕਿ ਸਾਲ 2005-06 ਵਿਚ 1.94 ਫ਼ੀ ਸਦ ਅਤੇ 2006-07 ਵਿਚ 2.78 ਫ਼ੀ ਸਦ ਸੀ, ਉਹ ਸਾਲ 2007-08 ਵਿਚ ਵਧ ਕੇ 3.89 ਫ਼ੀ ਸਦ ਹੋ ਗਈ ਹੈ। ਸਾਲ 2008-09 ਦੌਰਾਨ ਮੁੱਢਲੇ ਖੇਤਰ ਵਿਚ 0.04 ਫ਼ੀ ਸਦ ਦੀ ਕੌਮੀ ਵਿਕਾਸ ਦਰ ਦੇ ਮੁਕਾਬਲੇ ਪੰਜਾਬ ਰਾਜ ਵਿਚ 2.40 ਫ਼ੀ ਸਦ ਦੀ ਵਿਕਾਸ ਦਰ ਪ੍ਰਾਪਤ ਕੀਤੀ ਗਈ। ਰਾਜ ਵਿਚ ਦੂਸਰੇ ਦਰਜੇ ਜਾਂ ਉਦਯੋਗਕ ਖੇਤਰ ਨੇ ਸਾਲ 2005-06 ਵਿਚ 7.77 ਫ਼ੀ ਸਦ ਅਤੇ 2006-07 ਵਿਚ 11.22 ਫ਼ੀ ਸਦ

ਵਿਕਾਸ ਦਰ ਪ੍ਰਾਪਤ ਕੀਤੀ। ਸਾਲ 2007-08 ਵਿਚ ਇਹ ਵਿਕਾਸ ਦਰ ਵਧ ਕੇ 17.20 ਫ਼ੀ ਸਦ ਹੋ ਗਈ। ਵਿਸ਼ਵ ਵਿਚ ਛਾਏ ਮੰਦਵਾੜੇ ਕਾਰਣ ਸਾਲ 2008-09 ਵਿਚ ਦੂਸਰੇ ਦਰਜੇ ਦੇ ਖੇਤਰ ਦੀ ਵਿਕਾਸ ਦਰ ਕੇਵਲ 6.51 ਫ਼ੀ ਸਦ ਸੀ। ਸਾਲ 2009-10 ਵਿਚ ਵਿਸ਼ਵੀ ਮੰਦਵਾੜੇ ਦੇ ਖ਼ਤਮ ਹੋਣ ਤੋਂ ਬਾਅਦ ਉਦਯੋਗਕ ਖੇਤਰ ਦੇ ਵਿਕਾਸ ਵਿਚ ਮੁੜ ਤੇਜ਼ੀ ਆਈ ਹੈ ਅਤੇ 8.06 ਫ਼ੀ ਸਦ ਦੀ ਕੌਮੀ ਔਸਤ ਦੇ ਮੁਕਾਬਲੇ ਦੂਸਰੇ ਦਰਜੇ ਦੇ ਖੇਤਰ ਨੇ 11.99 ਫ਼ੀ ਸਦ ਦੀ ਵਿਕਾਸ ਦਰ ਪ੍ਰਾਪਤ ਕੀਤੀ ਹੈ। ਤੀਸਰੇ ਦਰਜੇ ਦੇ ਖੇਤਰ (ਸੇਵਾਵਾਂ), ਭਾਵ ਟਰਸ਼ਰੀ ਸੈਕਟਰ ਵਿਚ ਸਾਲ 2005-06 ਵਿਚ 4.73 ਫ਼ੀ ਸਦ ਅਤੇ ਸਾਲ 2006-07 ਵਿਚ 8.45 ਫ਼ੀ ਸਦ ਦੀ ਵਿਕਾਸ ਦਰ ਦਰਜ ਕੀਤੀ ਗਈ ਹੈ। ਤੀਸਰੇ ਦਰਜੇ ਦੇ ਖੇਤਰ (ਸੇਵਾਵਾਂ) ਨੇ ਸਾਲ 2007-08, 2008-09 ਅਤੇ 2009-10 ਵਿਚ ਕ੍ਰਮਵਾਰ 7.63 ਫ਼ੀ ਸਦ, 9.31 ਫ਼ੀ ਸਦ ਅਤੇ 9.10 ਫ਼ੀ ਸਦ ਦੀ ਦਰ ਨਾਲ ਵਿਕਾਸ ਕੀਤਾ। ਸਾਲ 2010-11 ਵਿਚ ਇਸ ਖੇਤਰ ਦੇ 9.41 ਫ਼ੀ ਸਦ ਦੀ ਦਰ ਨਾਲ ਵਿਕਾਸ ਕਰਨ ਦੀ ਸੰਭਾਵਨਾ ਹੈ।

5. ਮੌਜੂਦਾ ਕੀਮਤਾਂ ਤੇ ਰਾਜ ਦਾ ਕੁੱਲ ਘਰੇਲੂ ਉਤਪਾਦ (ਜੀ.ਐੱਸ.ਡੀ.ਪੀ.) ਸਾਲ 2002-03 ਵਿਚ 82,249 ਕਰੋੜ ਰੁਪਏ ਤੋਂ ਵਧ ਕੇ ਸਾਲ 2006-07 ਵਿਚ 1,26,791 ਕਰੋੜ ਰੁਪਏ ਹੋ ਗਿਆ ਹੈ, ਜੋ ਕਿ 54.16 ਫ਼ੀ ਸਦ ਦੇ ਵਾਧੇ ਨੂੰ ਦਰਸਾਉਂਦਾ ਹੈ। ਸਾਲ 2007-08 ਦੌਰਾਨ ਰਾਜ ਦਾ ਕੁੱਲ ਘਰੇਲੂ ਉਤਪਾਦ 1,52,772 ਕਰੋੜ ਰੁਪਏ ਸੀ। ਭਾਰਤ ਸਰਕਾਰ ਦੇ ਵਿੱਤ ਮੰਤਰਾਲੇ ਦੇ ਅਨੁਮਾਨਾਂ ਮੁਤਾਬਕ ਸਾਲ 2011-12 ਦੌਰਾਨ ਮੌਜੂਦਾ ਕੀਮਤਾਂ ’ਤੇ ਰਾਜ ਦਾ ਕੁੱਲ ਘਰੇਲੂ ਉਤਪਾਦ 2,54,931 ਕਰੋੜ ਰੁਪਏ ਹੋਣ ਦੀ ਸੰਭਾਵਨਾ ਹੈ। ਇਸ ਲਈ ਸਾਲ 2007-08 ਤੋਂ 2011-12 ਦੇ ਦੌਰਾਨ ਮੌਜੂਦਾ ਕੀਮਤਾਂ ’ਤੇ ਰਾਜ ਦੇ ਕੁੱਲ ਘਰੇਲੂ ਉਤਪਾਦ ਦੀ ਵਿਕਾਸ ਦਰ ਸਾਲ 2002-03 ਤੋਂ 2006-07 ਦੀ ਮਿਆਦ ਦੇ ਦੌਰਾਨ 54.16 ਫ਼ੀ ਸਦ ਦੇ ਮੁਕਾਬਲੇ 66.87 ਫ਼ੀ ਸਦ ਹੋਣ ਦੀ ਸੰਭਾਵਨਾ ਹੈ।

6. ਸਾਲ 2004-05 ਦੀਆਂ ਕੀਮਤਾਂ ਤੇ ਰਾਜ ਦੀ ਪ੍ਰਤੀ ਜੀਅ ਆਮਦਨ ਸਾਲ 2009-10 ਵਿਚ 43,539/- ਰੁਪਏ ਤੋਂ ਵਧ ਕੇ ਸਾਲ 2010-11 ਵਿਚ 46,182/- ਰੁਪਏ ਹੋਣ ਦੀ ਸੰਭਾਵਨਾ ਹੈ ਜੋ 6.07 ਫ਼ੀ ਸਦ ਦੇ ਵਾਧੇ ਦੀ ਸੂਚਕ ਹੈ। ਮੌਜੂਦਾ ਕੀਮਤਾਂ ਅਨੁਸਾਰ ਪ੍ਰਤੀ ਜੀਅ ਆਮਦਨ ਵਿਚ ਸਾਲ 2009-10 ਵਿਚ 62,153 ਤੋਂ ਸਾਲ 2010-11 ਵਿਚ 70,072/-ਰੁਪਏ ਦਾ ਵਾਧਾ ਹੋਣ ਦੀ ਆਸ ਹੈ ਜੋ ਕਿ 12.74 ਫ਼ੀ ਸਦ ਵਾਧੇ ਦੀ ਸੂਚਕ ਹੈ।

**ਰਾਜ ਵਿੱਤ (State Finances)**

7. ਸਾਲ 1986-87 ਤੱਕ ਪੰਜਾਬ ਇੱਕ ਵਾਫ਼ਰ ਮਾਲੀ ਸੂਬਾ ਸੀ ਅਤੇ ਇਸ ਦਾ ਕਰਜ਼ਾ ਕੁੱਲ ਘਰੇਲੂ ਉਤਪਾਦ ਦਾ ਕੇਵਲ 27 ਫ਼ੀ ਸਦ ਸੀ। ਸਾਲ 1994-95 ਤੱਕ

[ ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ, ਚੌਕਸੀ ਤੇ ਨਿਆਂ ਮਾਮਲੇ ਮੰਤਰੀ ]

ਇਨ੍ਹਾਂ ਅੱਠ ਸਾਲਾਂ ਵਿਚ ਨਿਰੰਤਰ ਵਿੱਤੀ ਅਤੇ ਮਾਲੀ ਘਾਟਿਆਂ ਕਾਰਣ ਕਰਜ਼ਾ ਵਧ ਕੇ ਕੁੱਲ ਘਰੇਲੂ ਉਤਪਾਦ ਦਾ 36 ਫ਼ੀ ਸਦ ਹੋ ਗਿਆ ਸੀ। ਇਹ ਵਰ੍ਹੇ ਪੰਜਾਬ ਵਿਚ ਖਾੜਕੂਵਾਦ ਦੇ ਸਨ ਅਤੇ ਰਾਜ ਸਾਲ 1987 ਤੋਂ 1992 ਤੱਕ ਲੰਮਾਂ ਸਮਾਂ ਰਾਸ਼ਟਰਪਤੀ ਰਾਜ ਦੇ ਅਧੀਨ ਰਿਹਾ। ਕੇਂਦਰੀ ਸਰਕਾਰ, ਜਿਸ ਦੇ ਹੱਥ ਵਿਚ ਉਦੋਂ ਰਾਜ ਦੀ ਵਾਗਡੋਰ ਸੀ, ਨੇ ਹੋਰ ਸਾਧਨ ਜੁਟਾਏ ਬਿਨਾਂ ਉੱਚ ਗ਼ੈਰ ਉਤਪਾਦਨਸ਼ੀਲ ਖ਼ਰਚਿਆਂ ਦੀ ਨੀਤੀ ਨੂੰ ਅਪਣਾਇਆ, ਅਤੇ ਆਮਦਨ ਅਤੇ ਖ਼ਰਚ ਵਿਚ ਪੈ ਰਹੇ ਪਾੜੇ ਦੀ ਪੂਰਤੀ ਲਈ ਇਸ ਨੇ ਗ਼ੈਰ-ਉਤਪਾਦਕ ਅਤੇ ਆਮ ਤੌਰ ਤੇ ਉੱਚ ਦਰ ਤੇ ਕਰਜ਼ੇ ਲੈ ਕੇ ਘਾਟੇ ਨੂੰ ਪੂਰਾ ਕਰਨ ਦੀ ਕੋਸ਼ਿਸ਼ ਕੀਤੀ। ਰਾਜ ਦਾ ਕਰਜ਼-ਭਾਰ ਖਾੜਕੂਵਾਦ, ਰਾਸ਼ਟਰਪਤੀ ਰਾਜ ਦਾ ਲੰਮਾ ਸਮਾਂ ਅਤੇ ਇਸ ਸਮੇਂ ਦੌਰਾਨ ਕੇਂਦਰ ਸਰਕਾਰ ਵੱਲੋਂ ਅਪਣਾਈ ਗਈ ਗੈਰ-ਵਾਜਬ ਵਿੱਤੀ ਨੀਤੀ ਦੀ ਦੇਣ ਹੈ।

8. ਰਾਜ ਦੇ ਵਿੱਤ ਦੀ ਨਿੱਘਰੀ ਹਾਲਤ ਦਾ ਇੱਕ ਹੋਰ ਕਾਰਣ ਕੇਂਦਰ ਸਰਕਾਰ/ਵਿੱਤ ਕਮਿਸ਼ਨਾਂ ਦੁਆਰਾ ਕੇਂਦਰੀ ਕਰਾਂ ਦੀ ਰਕਮ ਵਿਚ ਪੰਜਾਬ ਨੂੰ ਉਸਦਾ ਬਣਦਾ ਹਿੱਸਾ ਦੇਣ ਵਿਚ ਲਗਾਤਾਰ ਵਿਤਕਰਾ ਕੀਤਾ ਜਾਣਾ ਹੈ। ਰਾਜਾਂ ਨੇ ਆਪਣੇ ਸਾਂਝੇ ਮੈਮੋਰੰਡਮ ਵਿਚ ਤੇਰ੍ਹਵੇਂ ਵਿੱਤ ਕਮਿਸ਼ਨ ਨੂੰ ਕੇਂਦਰੀ ਕਰਾਂ ਦਾ ਘੱਟੋ ਘੱਟ 50 ਫ਼ੀ ਸਦ ਹਿੱਸਾ ਰਾਜਾਂ ਨੂੰ ਦੇਣ ਲਈ ਬੇਨਤੀ ਕੀਤੀ ਸੀ ਪਰੰਤੂ ਤੇਰ੍ਹਵੇਂ ਵਿੱਤ ਕਮਿਸ਼ਨ ਵੱਲੋਂ ਰਾਜਾਂ ਦੇ ਹਿੱਸੇ ਵਿਚ 30.5 ਫ਼ੀ ਸਦ ਤੋਂ 32 ਫ਼ੀ ਸਦ ਤੱਕ ਦਾ ਮਾਮੂਲੀ ਜਿਹਾ ਵਾਧਾ ਹੀ ਕੀਤਾ ਗਿਆ। ਇਹ ਸਮੂਹ ਰਾਜਾਂ ਪ੍ਰਤੀ ਘੋਰ ਅਨਿਆਂ ਹੈ। ਪੰਜਾਬ ਨੂੰ ਲਗਾਤਾਰ ਕੇਂਦਰੀ ਕਰਾਂ ਵਿਚ ਇਸ ਦੇ ਬਣਦੇ ਹਿੱਸੇ ਤੋਂ ਵਾਂਝਾ ਰੱਖਿਆ ਗਿਆ ਜੋ ਕਿ ਸਿਲਸਿਲੇਵਾਰ ਘਟਦਾ ਹੀ ਰਿਹਾ ਹੈ। ਕੇਂਦਰ ਸਰਕਾਰ ਵੱਲੋਂ ਤੱਤਕਾਲੀਨ ਵਿੱਤੀ ਕਮਿਸ਼ਨਾਂ ਦੀਆਂ ਸਿਫ਼ਾਰਸ਼ਾਂ ਉੱਤੇ ਕਰਾਂ ਵਿਚ ਪੰਜਾਬ ਦਾ ਹਿੱਸਾ ਘੱਟ ਕਰ ਦਿੱਤਾ ਗਿਆ ਹੈ। ਪੰਜਵੇਂ ਵਿੱਤ ਕਮਿਸ਼ਨ (1970-75) ਨੇ ਪੰਜਾਬ ਦਾ ਹਿੱਸਾ 2.450 ਫ਼ੀ ਸਦ, ਛੇਵੇਂ ਵਿੱਤ ਕਮਿਸ਼ਨ (1975-80) ਨੇ 2.380 ਫ਼ੀ ਸਦ , ਸੱਤਵੇਂ ਵਿੱਤ ਕਮਿਸ਼ਨ (1980-85) ਨੇ 2.181 ਫ਼ੀ ਸਦ, ਅੱਠਵੇਂ ਵਿੱਤ ਕਮਿਸ਼ਨ (1985-90) ਨੇ 1.713 ਫ਼ੀ ਸਦ, ਨੌਂਵੇਂ ਵਿੱਤ ਕਮਿਸ਼ਨ (1990-95) ਨੇ 1.724 ਫ਼ੀ ਸਦ, ਦਸਵੇਂ ਵਿੱਤ ਕਮਿਸ਼ਨ (1995-2000) ਨੇ 1.532 ਫ਼ੀ ਸਦ, ਗਿਆਰ੍ਹਵੇਂ ਵਿੱਤ ਕਮਿਸ਼ਨ (2000-05) ਨੇ 1.147 ਫ਼ੀ ਸਦ ਅਤੇ ਬਾਰ੍ਹਵੇਂ ਵਿੱਤ ਕਮਿਸ਼ਨ (2005-10) ਨੇ 1.299 ਫ਼ੀ ਸਦ ਦੀ ਸਿਫ਼ਾਰਸ਼ ਕੀਤੀ। ਤੇਰ੍ਹਵੇਂ ਵਿੱਤ ਕਮਿਸ਼ਨ ਨੇ ਪੰਜਾਬ ਦੇ ਹਿੱਸੇ ਵਿਚ 1.299 ਫ਼ੀ ਸਦ ਤੋਂ 1.389 ਫ਼ੀ ਸਦ ਦਾ ਨਿਗੂਣਾ ਜਿਹਾ ਵਾਧਾ ਕੀਤਾ ਹੈ।

9. ਕਰਮਚਾਰੀਆਂ ਅਤੇ ਪੈਨਸ਼ਨਰਾਂ ਲਈ ਮਿਤੀ 1-1-2006 ਤੋਂ ਕੇਂਦਰੀ ਤਰਜ਼ ਤੇ ਤਨਖ਼ਾਹ ਕਮਿਸ਼ਨ ਦੀਆਂ ਸਿਫ਼ਾਰਸ਼ਾਂ ਨੂੰ ਅਮਲ ਵਿਚ ਲਿਆਉਣ ਨਾਲ ਵੀ ਰਾਜ ਦੀ ਸਥਿਤੀ ਉੱਤੇ ਪ੍ਰਤੀਕੂਲ ਪ੍ਰਭਾਵ ਪਿਆ ਹੈ। ਤਨਖ਼ਾਹ ਕਮਿਸ਼ਨ ਦੀਆਂ ਸਿਫ਼ਾਰਸ਼ਾਂ ਨੂੰ ਅਮਲ ਵਿਚ ਲਿਆਉਣ ਕਾਰਣ ਸਾਲਾਨਾ ਦੇਣਦਾਰੀ 3000 ਕਰੋੜ ਰੁਪਏ ਦੇ ਲਗਭਗ

ਹੈ। 1-1-2006 ਤੋਂ 31-07-2009 ਤੱਕ ਦੇ ਸਮੇਂ ਲਈ ਬਣਦੇ ਬਕਾਇਆਂ ਦੀਆਂ 7200 ਕਰੋੜ ਰੁਪਏ ਦੀਆਂ ਵਧੀਕ ਦੇਣਦਾਰੀਆਂ ਵੀ ਹਨ। ਇਸ ਸਬੰਧ ਵਿਚ ਵੱਖ-ਵੱਖ ਰਾਜ ਸਰਕਾਰਾਂ ਦੀ ਸਮੂਹਿਕ ਮੰਗ ਦੇ ਬਾਵਜੂਦ ਤੇਰ੍ਹਵੇਂ ਵਿੱਤ ਕਮਿਸ਼ਨ ਅਤੇ ਕੇਂਦਰੀ ਸਰਕਾਰ ਵੱਲੋਂ ਰਾਜ ਨੂੰ ਤਨਖ਼ਾਹ ਕਮਿਸ਼ਨ ਦੀਆਂ ਸਿਫ਼ਾਰਸ਼ਾਂ ਨੂੰ ਲਾਗੂ ਕਰਨ ਜਾਂ ਇਸ ਦੇ ਬਕਾਇਆਂ ਦੀ ਅਦਾਇਗੀ ਲਈ ਕੋਈ ਵਿੱਤੀ ਸਹਾਇਤਾ ਨਹੀਂ ਦਿੱਤੀ ਗਈ।

10. ਰਾਜਾਂ ਨੂੰ ਮਹਿੰਗੇ ਲਘੂ-ਬੱਚਤਾਂ ਕਰਜ਼ੇ ਦੇਣ ਦੀ ਕੇਂਦਰੀ ਨੀਤੀ ਨੇ ਵੀ ਰਾਜ ਦੀ ਵਿੱਤੀ ਸਥਿਤੀ ਤੇ ਮਾੜਾ ਪ੍ਰਭਾਵ ਪਾਇਆ ਹੈ। ਲਘੂ ਬੱਚਤ ਕਰਜ਼ਿਆਂ ਵਿਚ ਰਾਜ ਸਰਕਾਰਾਂ ਦਾ ਲਾਜ਼ਮੀ ਹਿੱਸਾ 80 ਫ਼ੀ ਸਦ ਹੈ। ਮੌਜੂਦਾ ਸਮੇਂ ਬਾਜ਼ਾਰੀ ਕਰਜ਼ਿਆਂ ਅਤੇ ਲਘੂ ਬੱਚਤਾਂ ਕਰਜ਼ਿਆਂ ਦੀਆਂ ਵਿਆਜੀ ਦਰਾਂ ਵਿਚ 1 ਤੋਂ 1.5 ਫ਼ੀ ਸਦ ਦਾ ਅੰਤਰ ਹੈ। ਭਾਰਤ ਸਰਕਾਰ ਨੂੰ ਰਾਜਾਂ ਲਈ ਨਵੇਂ ਲਘੂ-ਬੱਚਤ ਕਰਜ਼ੇ ਦੇਣ ਤੋਂ ਪਹਿਲਾਂ ਰਾਜ ਸਰਕਾਰਾਂ ਨਾਲ ਸਲਾਹ-ਮਸ਼ਵਰਾ ਕਰਨਾ ਚਾਹੀਦਾ ਹੈ। ਰਾਜਾਂ ਨੂੰ ਇਹ ਇਖ਼ਤਿਆਰ ਹੋਣੇ ਚਾਹੀਦੇ ਹਨ ਕਿ ਉਹ ਆਪਣੀਆਂ ਸਮੁੱਚੀਆਂ ਉਧਾਰ ਸੀਮਾਵਾਂ ਦੇ ਦਾਇਰੇ ਵਿਚ ਰਹਿ ਕੇ ਲਘੂ ਬੱਚਤ ਕਰਜ਼ਿਆਂ ਜਾਂ ਬਾਜ਼ਾਰੀ ਉਧਾਰ ਵਿਚ ਚੋਣ ਕਰ ਸਕਣ। ਤੇਰ੍ਹਵੇਂ ਵਿੱਤ ਕਮਿਸ਼ਨ ਦੀਆਂ ਸਪਸ਼ਟ ਸਿਫ਼ਾਰਸ਼ਾਂ ਦੇ ਬਾਵਜੂਦ, ਕੇਂਦਰ ਸਰਕਾਰ ਦੁਆਰਾ ਹਾਲੇ ਵੀ ਲਘੂ ਬੱਚਤ ਕਰਜ਼ਿਆਂ ਦੀਆਂ ਵਿਆਜ ਦਰਾਂ ਘਟਾਉਣ ਸਬੰਧੀ ਕੋਈ ਕਾਰਵਾਈ ਨਹੀਂ ਕੀਤੀ ਗਈ ਜਿਸ ਕਾਰਣ ਪੰਜਾਬ ਦੇ ਨਾਲ-ਨਾਲ ਸਮੂਹ ਰਾਜਾਂ ਨੂੰ ਭਾਰੀ ਨੁਕਸਾਨ ਸਹਿਣਾ ਪਿਆ ਹੈ।

11. ਹਿਮਾਚਲ ਪ੍ਰਦੇਸ਼, ਜੰਮੂ ਅਤੇ ਕਸ਼ਮੀਰ ਅਤੇ ਉਤਰਾਖੰਡ ਵਿਚ ਉਦਯੋਗਿਕ ਇਕਾਈਆਂ ਲਈ ਕਰ-ਮੁਕਤੀ ਮੁਹੱਈਆ ਕਰਵਾਉਣ ਵਾਲੀ ਕੇਂਦਰੀ ਨੀਤੀ ਪੰਜਾਬ ਰਾਜ ਵਿਚ ਸਨਅਤੀਕਰਣ ਦੀ ਕਮੀ ਦਾ ਕਾਰਣ ਬਣੀ ਹੈ। ਇਸ ਦੇ ਫਲਸਰੂਪ ਬਹੁਤ ਸਾਰੀਆਂ ਉਤਪਾਦਨ-ਇਕਾਈਆਂ ਇਨ੍ਹਾਂ ਕਰ ਰਾਹਤ ਖੇਤਰਾਂ ਵੱਲ ਜਾ ਰਹੀਆਂ ਹਨ। ਬਹੁਤ ਸਾਰੇ ਉਤਪਾਦਾਂ ਦੇ ਉਤਪਾਦਨ ਵਿਚ ਪੰਜਾਬ ਕੋਲ ਕੋਈ ਤੁਲਨਾਤਮਕ ਲਾਭ/ ਸੁਵਿਧਾ ਨਹੀਂ ਹੈ। ਸਾਡੇ ਲਈ ਇਹ ਗੰਭੀਰ ਚਿੰਤਾ ਦਾ ਵਿਸ਼ਾ ਹੈ ਕਿ ਸਾਲ 2002 ਦੇ ਮੱਧ ਤੋਂ ਸਾਲ 2008 ਦੇ ਮੱਧ ਤੱਕ ਦੇ ਵਕਫ਼ੇ ਦੌਰਾਨ ਗੁਆਂਢੀ ਰਾਜਾਂ ਵੱਲੋਂ ਵਿਸ਼ੇਸ਼ ਮਾਲੀ ਰਿਆਇਤਾਂ ਦੇ ਅਧਿਕਾਰ ਹੋਣ ਕਾਰਣ ਸਾਡੇ ਸੂਬੇ ਵਿਚੋਂ 3675 ਕਰੋੜ ਰੁਪਏ ਦੀ ਸਰਮਾਇਆਕਾਰੀ ਨਾਲ 274 ਉਦਯੋਗਿਕ ਇਕਾਈਆਂ ਹਿਜਰਤ ਕਰਕੇ ਬਾਹਰ ਗੁਆਂਢੀ ਰਾਜਾਂ ਵਿਚ ਸਥਾਪਿਤ ਹੋ ਗਈਆਂ ਹਨ। ਇਸ ਲਈ ਇਹ ਜ਼ਰੂਰੀ ਹੈ ਕਿ ਰਾਜ ਨੂੰ ਬਰਾਬਰ ਦੀਆਂ ਸਹੂਲਤਾਂ/ਰਾਹਤਾਂ ਮੁਹੱਈਆ ਕੀਤੀਆਂ ਜਾਣ। ਭਾਰਤ ਸਰਕਾਰ ਨੂੰ ਕਰ-ਮੁਕਤੀ ਦੀ ਮੌਜੂਦਾ ਨੀਤੀ ਵਿਚ ਕਿਸੇ ਵੀ ਰੂਪ ਵਿਚ ਸਮੇਂ ਦਾ ਵਾਧਾ ਨਹੀਂ ਕਰਨਾ ਚਾਹੀਦਾ। ਰਾਜ ਸਰਕਾਰ ਮਿਤੀ 01-04-2011 ਤੋਂ ਇਨ੍ਹਾਂ ਰਾਜਾਂ ਵਿਚਲੀਆਂ ਨਵੀਆਂ ਇਕਾਈਆਂ ਲਈ ਕਰ-ਮੁਕਤੀ ਮੁਹੱਈਆ ਕਰਵਾਉਣ ਸਬੰਧੀ ਕੇਂਦਰ ਸਰਕਾਰ ਦੀ ਤਜਵੀਜ਼ ਨਾਲ ਸਹਿਮਤ ਨਹੀਂ ਹੈ।

[ ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ, ਚੌਕਸੀ ਤੇ ਨਿਆਂ ਮਾਮਲੇ ਮੰਤਰੀ ]

12. ਇਹ ਤਸੱਲੀ ਵਾਲੀ ਗੱਲ ਹੈ ਕਿ ਇਨ੍ਹਾਂ ਅੰਦਰੂਨੀ ਵਿੱਤੀ ਦਬਾਵਾਂ ਦੇ ਬਾਵਜੂਦ ਸਾਡੀ ਸਰਕਾਰ ਨੇ ਰਾਜ ਦੀ ਵਿੱਤੀ ਸਥਿਤੀ ਵਿਚ ਸੁਧਾਰ ਲਿਆਉਣ ਲਈ ਸੁਹਿਰਦ-ਯਤਨ ਕੀਤੇ ਹਨ। ਚਾਲੂ ਸਾਲ ਦੌਰਾਨ ਕਰ ਵਸੂਲੀਆਂ ਦੀ ਸਥਿਤੀ ਮਜ਼ਬੂਤ ਰਹੀ ਹੈ। ਰਾਜ ਦੀ ਸਲਾਨਾ ਯੋਜਨਾ ਦੇ ਆਕਾਰ ਅਤੇ ਪ੍ਰਾਪਤੀਆਂ ਵਿੱਚ, ਜੀ.ਐੱਸ.ਡੀ.ਪੀ ਨਾਲ ਕਰਜ਼-ਅਨੁਪਾਤ, ਰਾਜ ਦੇ ਆਪਣੇ ਕਰ ਮਾਲੀਏ ਅਤੇ ਦੂਸਰੇ ਪ੍ਰਵਾਨਿਤ ਵਿੱਤੀ ਸੂਚਕਾਂ ਵਿਚ ਚੋਖਾ ਸੁਧਾਰ ਹੋਇਆ ਹੈ। ਮੈਂ ਹੁਣ ਮਾਣਯੋਗ ਮੈਂਬਰ ਸਾਹਿਬਾਨ ਨਾਲ ਰਾਜ ਦੇ ਕੁਝ ਵਿੱਤੀ ਸੂਚਕਾਂ ਨੂੰ ਸਾਂਝਾ ਕਰਨਾ ਚਾਹਾਂਗੀ :-

- ਸਾਲ 2008-09 ਵਿਚ 3856.20 ਕਰੋੜ ਰੁਪਏ ਦੇ ਮਾਲੀ ਘਾਟੇ (Revenue Deficit) (ਕੁੱਲ ਘਰੇਲੂ ਉਤਪਾਦ ਦਾ 2.20 ਫ਼ੀ ਸਦ) ਦੇ ਮੁਕਾਬਲੇ ਸਾਲ 2009-10 ਵਿਚ ਮਾਲੀ ਘਾਟਾ 5251.36 ਕਰੋੜ ਰੁਪਏ (ਕੁੱਲ ਘਰੇਲੂ ਉਤਪਾਦ ਦਾ 2.63 ਫ਼ੀ ਸਦ) ਦਾ ਸੀ। ਸਾਲ 2009-10 ਵਿਚ ਕਰਮਚਾਰੀਆਂ ਅਤੇ ਪੈਨਸ਼ਨਰਾਂ ਲਈ 01-08-2009 ਤੋਂ ਲਾਗੂ ਹੋਣ ਵਾਲੀਆਂ ਸਿਫ਼ਾਰਸ਼ਾਂ ਨੂੰ ਅਮਲ ਵਿਚ ਲਿਆਉਣ ਨਾਲ ਅਤੇ ਵਿਸ਼ਵੀ ਮੰਦਵਾੜੇ ਕਾਰਣ 2009-10 ਵਿਚ ਕੇਂਦਰੀ ਅਤੇ ਰਾਜ ਦੇ ਕਰਾਂ ਵਿਚਲੇ ਧੀਮੇ ਵਿਕਾਸ ਕਾਰਣ ਮਾਲੀ ਘਾਟੇ ਵਿਚ ਵਾਧਾ ਹੋਇਆ। ਸਾਲ 2010-11 ਦੇ ਬਜਟ ਅਨੁਮਾਨਾਂ ਵਿਚ 3787.73 ਕਰੋੜ ਰੁਪਏ (ਕੁੱਲ ਘਰੇਲੂ ਉਤਪਾਦ ਦਾ 1.66 ਫ਼ੀ ਸਦ) ਦਾ ਮਾਲੀ ਘਾਟਾ ਦਰਸਾਇਆ ਗਿਆ ਹੈ ਪ੍ਰੰਤੂ 2010-11 (ਸੋਧੇ ਅਨੁਮਾਨਾਂ) ਅਨੁਸਾਰ, ਰਾਜ ਦਾ ਮਾਲੀ ਘਾਟਾ 3705.18 ਕਰੋੜ ਰੁਪਏ (ਕੁੱਲ ਘਰੇਲੂ ਉਤਪਾਦ ਦਾ 1.62 ਫ਼ੀ ਸਦ) ਹੋ ਜਾਣ ਦੀ ਸੰਭਾਵਨਾ ਹੈ ਜੋ ਕਿ ਸਾਡੇ ਬਜਟ ਅਨੁਮਾਨਾਂ ਤੋਂ ਘੱਟ ਹੈ। ਇਸ ਨੂੰ ਪੈਨਸ਼ਨਾਂ ਵਿਚ ਕੀਤੇ ਵਾਧੇ ਅਤੇ ਪੈਨਸ਼ਨ ਦੇ ਬਕਾਇਆਂ ਦੀ ਇੱਕ ਕਿਸ਼ਤ ਦੀ ਅਦਾਇਗੀ ਦੇ ਬਾਵਜੂਦ ਵੀ ਪ੍ਰਾਪਤ ਕੀਤਾ ਗਿਆ ਹੈ। 2011-12 ਦੇ ਬਜਟ ਅਨੁਮਾਨਾਂ ਅਨੁਸਾਰ, ਰਾਜ ਦਾ ਮਾਲੀਆ ਘਾਟਾ 3378.99 ਕਰੋੜ ਰੁਪਏ (ਕੁੱਲ ਘਰੇਲੂ ਉਤਪਾਦ ਦਾ 1.33 ਫ਼ੀ ਸਦ) ਹੋ ਜਾਣ ਦੀ ਸੰਭਾਵਨਾ ਹੈ। ਇਹ ਤੇਰ੍ਹਵੇਂ ਵਿੱਤ ਕਮਿਸ਼ਨ ਦੁਆਰਾ ਰੱਖੇ ਗਏ ਟੀਚੇ ਦੇ ਅਨੁਕੂਲ ਹੈ।

- ਸਾਲ 2008-09 ਦੇ 6690.45 ਕਰੋੜ ਰੁਪਏ (ਕੁੱਲ ਘਰੇਲੂ ਉਤਪਾਦ ਦਾ 3.82 ਫ਼ੀ ਸਦ) ਦੇ ਵਿੱਤੀ ਘਾਟੇ (Fiscal Deficit) ਦੇ ਮੁਕਾਬਲੇ 2009-10 ਦੌਰਾਨ ਰਾਜ ਦਾ ਵਿੱਤੀ ਘਾਟਾ 6170.09 ਕਰੋੜ ਰੁਪਏ (ਕੁੱਲ ਘਰੇਲੂ ਉਤਪਾਦ ਦਾ 3.09 ਫ਼ੀ ਸਦ) ਸੀ। ਸਾਲ 2010-11 ਲਈ ਬਜਟ ਅਨੁਮਾਨ 6706.11 ਕਰੋੜ ਰੁਪਏ (ਕੁੱਲ ਘਰੇਲੂ ਉਤਪਾਦ ਦਾ 2.93 ਫ਼ੀ ਸਦ) ਦਾ ਵਿੱਤੀ ਘਾਟਾ ਦਰਸਾਉਂਦੇ ਹਨ ਪਰੰਤੂ 2010-11 (ਸੋਧੇ ਅਨੁਮਾਨਾਂ)

ਅਨੁਸਾਰ ਰਾਜ ਦਾ ਵਿੱਤੀ ਘਾਟਾ 7188.68 ਕਰੋੜ ਰੁਪਏ (ਕੁੱਲ ਘਰੇਲੂ ਉਤਪਾਦ ਦਾ 13.14 ਫ਼ੀ ਸਦ) ਹੋ ਜਾਣ ਦੀ ਸੰਭਾਵਨਾ ਹੈ। ਚਾਲੂ ਸਾਲ ਦੇ ਵਿੱਤੀ ਘਾਟੇ ਵਿਚ 483 ਕਰੋੜ ਰੁਪਏ ਦਾ ਵਾਧਾ 967 ਕਰੋੜ ਰੁਪਏ ਤੋਂ ਘੱਟ ਹੈ ਜੋ ਕਿ ਚਾਲੂ ਸਾਲ ਦੇ ਕੁੱਲ ਖ਼ਰਚੇ ਦਾ ਅਨੁਮਾਨਤ ਵਾਧਾ ਸੀ। ਇਸ ਤੋਂ ਪਤਾ ਲੱਗਦਾ ਹੈ ਕਿ ਵਧੀਕ ਘਾਟਾ ਉੱਚ ਪੂੰਜੀਗਤ ਖ਼ਰਚ ਕਾਰਨ ਹੈ ਜੋ ਕਿ ਆਪਣੇ ਆਪ ਵਿਚ ਉਤਪਾਦਨਸ਼ੀਲ ਹੈ ਅਤੇ ਇਹ ਸਰਕਾਰ ਦੇ ਸੁਚੱਜੇ ਮਾਲੀ ਪ੍ਰਬੰਧ ਅਤੇ ਵਿਕਾਸ ਪੂਰਨ ਵਿਸਤਾਰ ਨੂੰ ਦਰਸਾਉਂਦਾ ਹੈ। 2011-12 ਦੇ ਬਜਟ ਅਨੁਮਾਨ ਰਾਜ ਦਾ ਮਾਲੀ ਘਾਟਾ 8801.33 ਕਰੋੜ ਰੁਪਏ (ਕੁੱਲ ਘਰੇਲੂ ਉਤਪਾਦ ਦਾ 3.45 ਫ਼ੀ ਸਦ) ਦਰਸਾਉਂਦੇ ਹਨ। ਇਹ ਵੀ ਤੇਰ੍ਹਵੇਂ ਵਿੱਤ ਕਮਿਸ਼ਨ ਦੁਆਰਾ ਨਿਰਧਾਰਤ ਟੀਚੇ ਦੇ ਅਨੁਕੂਲ ਹੈ ।

*12.29 ਵਜੇ ਬਾਅਦ ਦੁਪਹਿਰ

(*ਇਸ ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

- ਰਾਜ ਦੇ ਆਪਣੇ ਕਰ ਮਾਲੀਏ ਦੀ ਵਿਕਾਸ ਦਰ ਜੋ ਕਿ 2006-07 ਵਿਚ ਕੇਵਲ 0.31 ਫ਼ੀ ਸਦ ਸੀ, ਵਧ ਕੇ 2007-08 ਵਿਚ 9.78 ਫ਼ੀ ਸਦ, 2008-09 ਵਿਚ 12.64 ਫ਼ੀ ਸਦ, 2009-10 ਵਿਚ 7.98 ਫ਼ੀ ਸਦ ਅਤੇ 2010-11 ਵਿਚ (ਸੋਧੇ ਅਨੁਮਾਨ) 44.49 ਫ਼ੀ ਸਦ ਹੋ ਗਈ ਹੈ। 2011-12 (ਬਜਟ ਅਨੁਮਾਨ) ਰਾਜ ਦੇ ਆਪਣੇ ਕਰ ਮਾਲੀਏ ਵਿਚ 17.31 ਫ਼ੀ ਸਦ ਦੀ ਵਿਕਾਸ ਦਰ ਦਰਸਾਉਂਦੇ ਹਨ। ਵਿਸ਼ਵੀ ਅਨਿਸ਼ਚਿਤਤਾਵਾਂ ਅਤੇ ਉੱਚ-ਸਫੀਤੀ ਵਾਤਾਵਰਣ, ਜਿਸ ਦਾ ਨਿਯੰਤਰਣ ਭਾਰਤ ਸਰਕਾਰ ਅਤੇ ਭਾਰਤ ਦੇ ਰਿਜ਼ਰਵ ਬੈਂਕ ਨੇ ਕਰਨਾ ਹੈ, ਦੇ ਕਾਰਨ ਮਾਲ-ਆਮਦਨ ਦੇ ਵਾਧੇ ਦੇ ਅਨੁਮਾਨਾਂ ਪ੍ਰਤੀ ਅਕਸਰ ਸੰਕੋਚ ਵਰਤਿਆ ਗਿਆ ਹੈ, ਲੇਕਿਨ ਜਦੋਂ ਵੀ ਆਰਥਿਕ ਮਾਹੌਲ ਵਿਚ ਸੁਧਾਰ ਹੋਵੇਗਾ, ਮੈਨੂੰ ਪੂਰਾ ਯਕੀਨ ਹੈ ਕਿ ਉਦੋਂ ਇਹ ਅੰਕੜੇ ਇਨ੍ਹਾਂ ਅਨੁਮਾਨਾਂ ਨਾਲੋਂ ਹੋਰ ਵੀ ਬਿਹਤਰ ਹੋ ਜਾਣਗੇ। ਮੌਜੂਦਾ ਸਾਲ ਵਿਚ ਹੋਇਆ ਵਾਧਾ ਅਰਥਚਾਰੇ ਦੇ ਵਿਕਾਸ, ਦਰਮਿਆਨੀਆਂ ਕਰ ਦਰਾਂ ਅਤੇ ਰਾਜ ਸਰਕਾਰ ਦੀ ਕੁਸ਼ਲ ਕਰ-ਪ੍ਰਬੰਧਨ ਕਾਰਗੁਜ਼ਾਰੀ ਅਤੇ ਵਪਾਰ ਅਤੇ ਉਦਯੋਗ ਦੇ ਸਹਿਯੋਗ ਨੂੰ ਪ੍ਰਮਾਣਤ ਕਰਦਾ ਹੈ।

- ਕਰਮਚਾਰੀਆਂ ਅਤੇ ਪੈਨਸ਼ਨਰਾਂ ਲਈ ਤਨਖ਼ਾਹ ਕਮਿਸ਼ਨ ਦੀਆਂ ਸਿਫ਼ਾਰਸ਼ਾਂ ਨੂੰ ਲਾਗੂ ਕਰਨ ਅਤੇ ਪੈਨਸ਼ਨਰਾਂ ਨੂੰ ਬਕਾਏ ਦੀ ਅੰਸ਼ਕ ਅਦਾਇਗੀ ਦੇ ਬਾਵਜੂਦ ਤਨਖ਼ਾਹਾਂ ਅਤੇ ਉਜਰਤਾਂ, ਪੈਨਸ਼ਨਰਾਂ ਅਤੇ ਸੇਵਾਮੁਕਤੀ ਲਾਭਾਂ ਅਤੇ ਵਿਆਜ ਅਦਾਇਗੀਆਂ ਦਾ ਪ੍ਰਤੀਬੱਧ ਖ਼ਰਚਾ ਕੁੱਲ ਮਾਲੀ ਪ੍ਰਾਪਤੀਆਂ

[ ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ, ਚੌਕਸੀ ਤੇ ਨਿਆਂ ਮਾਮਲੇ ਮੰਤਰੀ ]

(ਨਿਰੋਲ ਲਾਟਰੀ) ਦੇ ਸਾਲ 2010-11 (ਸੋਧੇ ਅਨੁਮਾਨਾਂ) ਮੁਤਾਬਿਕ 75.30 ਫ਼ੀ ਸਦ, ਅਤੇ 2011-12 ਦੌਰਾਨ ਬਜਟ ਅਨੁਮਾਨਾਂ ਮੁਤਾਬਿਕ 74.14 ਫ਼ੀ ਸਦ ਹੋ ਜਾਣ ਦੀ ਸੰਭਾਵਨਾ ਹੈ। ਇਥੇ ਇਹ ਸਪਸ਼ਟ ਕਰ ਦੇਣਾ ਵੀ ਜ਼ਰੂਰੀ ਹੈ ਕਿ ਸਾਲ 2002-03 ਵਿਚ ਪਿਛਲੀ ਸਰਕਾਰ ਦੇ ਸਮੇਂ ਦੌਰਾਨ ਇਨ੍ਹਾਂ ਨਾਲ ਸਬੰਧਤ ਅੰਕੜਾ 108.2 ਫ਼ੀ ਸਦ ਸੀ।

- ਸਾਲ 2009-10 ਦੌਰਾਨ 8625 ਕਰੋੜ ਰੁਪਏ ਦੇ ਪ੍ਰਵਾਨਿਤ ਖ਼ਰਚ ਦੇ ਮੁਕਾਬਲੇ ਸਾਲਾਨਾ ਯੋਜਨਾ ਅਮਲ ਰਾਸ਼ੀ 4974 ਕਰੋੜ ਰੁਪਏ ਦੀ ਸੀ, ਪਰੰਤੂ ਚਾਲੂ ਸਾਲ ਦੌਰਾਨ ਰਾਜ ਦੀ ਯੋਜਨਾ ਅਮਲ ਰਾਸ਼ੀ ਵਿਚ ਨਿੱਗਰ ਵਾਧਾ ਹੋਇਆ ਹੈ। ਚਾਲੂ ਸਾਲ ਲਈ 9150 ਕਰੋੜ ਰੁਪਏ ਦੇ ਪ੍ਰਵਾਨਿਤ ਸਲਾਨਾ ਯੋਜਨਾ ਖ਼ਰਚ ਦੇ ਮੁਕਾਬਲੇ ਸਾਲ 2010-11 (ਸੋਧੇ ਅਨੁਮਾਨਾਂ) ਅਨੁਸਾਰ ਯੋਜਨਾ ਅਮਲ ਰਾਸ਼ੀ 8931 ਕਰੋੜ ਰੁਪਏ ਹੋ ਜਾਣ ਦੀ ਸੰਭਾਵਨਾ ਹੈ, ਅਰਥਾਤ 97.6 ਫ਼ੀ ਸਦ ਦੀ ਪ੍ਰਾਪਤੀ ਹੈ। ਸਾਲ 2011-12 ਲਈ ਰਾਜ ਦੀ ਪ੍ਰਵਾਨਿਤ ਯੋਜਨਾ 11,500 ਕਰੋੜ ਰੁਪਏ ਦੀ ਨਿਰਧਾਰਤ ਕੀਤੀ ਗਈ ਹੈ ਜੋ ਕਿ ਰਾਜ ਦੇ ਇਤਿਹਾਸ ਵਿਚ ਹੁਣ ਤੱਕ ਸਭ ਤੋਂ ਜ਼ਿਆਦਾ ਹੈ। (ਥੰਪਿੰਗ)

**ਕਰਜ਼ਾ (Debt)**

13. ਪੰਜਾਬ ਦੇ ਜਨਤਕ ਕਰਜ਼ੇ ਦੀ ਸਮੱਸਿਆ ਦਾ ਮੂਲ ਕਾਰਨ ਇਹ ਹੈ ਕਿ ਪੰਜਾਬ ਹਮੇਸ਼ਾ ਹੀ ਕੌਮ ਪ੍ਰਤੀ ਆਪਣੇ ਫ਼ਰਜ਼ਾਂ ਨੂੰ ਨਿਭਾਉਣ ਲਈ ਮੂਹਰਲੀ ਕਤਾਰ ਵਿਚ ਰਿਹਾ ਹੈ। ਇਸ ਨੇ 1980 ਅਤੇ 1990 ਵਾਲੇ ਦਹਾਕਿਆਂ ਦੌਰਾਨ ਸਾਡੇ ਗੁਆਂਢੀ ਮੁਲਕ ਦੁਆਰਾ ਥੋਪੇ ਗਏ ਲੁਕਵੇਂ ਯੁੱਧ ਦੀ ਮਾਰ ਝੱਲੀ ਹੈ। ਕੇਂਦਰੀ ਕਰਾਂ ਵਿਚ ਰਾਜ ਦੇ ਬਣਦੇ ਹਿੱਸੇ ਵਿਚ ਸਮੇਂ-ਸਮੇਂ ਤੇ ਹੋਈ ਲਗਾਤਾਰ ਕਮੀ ਨੇ ਰਾਜ ਦੀ ਕਰਜ਼ੇ ਦੀ ਸਮੱਸਿਆ ਨੂੰ ਹੋਰ ਵੀ ਬੋਝਲ ਬਣਾ ਦਿੱਤਾ ਹੈ। ਜਿਵੇਂ ਕਿ ਪਹਿਲਾਂ ਦੱਸਿਆ ਗਿਆ ਹੈ ਕਿ ਤੇਰ੍ਹਵੇਂ ਵਿੱਤ ਕਮਿਸ਼ਨ (2010-15) ਅਧੀਨ ਕੇਂਦਰੀ ਕਰਾਂ ਦੀ ਰਾਜਾਂ ਨੂੰ ਵੰਡ ਵਿਚ ਪੰਜਾਬ ਦਾ ਹਿੱਸਾ, ਪੰਜਵੇਂ ਵਿੱਤ ਕਮਿਸ਼ਨ (1970-75) ਤਹਿਤ 2.45 ਫ਼ੀ ਸਦ ਤੋਂ ਘਟ ਕੇ 1.389 ਫ਼ੀ ਸਦ ਹੋ ਗਿਆ ਹੈ। ਕੇਂਦਰ ਸਰਕਾਰ ਦੀ ਪੰਜਾਬ ਦੇ ਗੁਆਂਢੀ ਰਾਜਾਂ ਨੂੰ ਕਰ-ਰਿਆਇਤਾਂ ਦੇਣ ਦੀ ਨੀਤੀ ਨੇ ਰਾਜ ਵਿਚੋਂ ਉਤਪਾਦਨ ਇਕਾਈਆਂ ਨੂੰ ਬਾਹਰ ਭੇਜਣ ਅਤੇ ਇਸ ਦੇ ਫ਼ਲਸਰੂਪ ਰਾਜ ਦੀ ਆਰਥਿਕਤਾ ਅਤੇ ਕਰ ਮਾਲੀਏ 'ਤੇ ਮਾੜਾ ਪ੍ਰਭਾਵ ਪਾਇਆ ਹੈ। ਕੇਂਦਰ ਸਰਕਾਰ ਵੱਲੋਂ ਪੰਜਾਬ ਸਰਕਾਰ ਦੇ ਕਰਮਚਾਰੀਆਂ ਅਤੇ ਪੈਨਸ਼ਨਰਾਂ ਸਬੰਧੀ ਤਨਖ਼ਾਹ ਕਮਿਸ਼ਨ ਦੀਆਂ ਸਿਫ਼ਾਰਸ਼ਾਂ ਨੂੰ ਲਾਗੂ ਕਰਨ ਲਈ ਰਾਜ ਸਰਕਾਰ ਨੂੰ ਕੋਈ ਵੀ ਸਹਾਇਤਾ ਨਹੀਂ ਦਿੱਤੀ ਗਈ। ਤਨਖ਼ਾਹ ਕਮਿਸ਼ਨ ਦੀਆਂ ਸਿਫ਼ਾਰਸ਼ਾਂ ਨੂੰ ਲਾਗੂ ਕਰਨ ਲਈ ਸਾਲਾਨਾ ਵਧੀਕ 3000

ਕਰੋੜ ਰੁਪਏ ਦੀ ਦੇਣਦਾਰੀ ਹੈ, ਅਤੇ ਬਕਾਇਆਂ ਦੀ ਅਦਾਇਗੀ ਲਈ 7200 ਕਰੋੜ ਰੁਪਏ ਦੀ ਦੇਣਦਾਰੀ ਹੈ। ਇਨ੍ਹਾਂ ਸਾਰੇ ਤੱਥਾਂ ਨੇ ਰਾਜ ਦੀ ਕਰਜ਼ੇ ਦੀ ਸਮੱਸਿਆ ਨੂੰ ਹੋਰ ਵੀ ਵਧਾਇਆ ਹੈ। ਇਨ੍ਹਾਂ ਸਾਰੀਆਂ ਸਮੱਸਿਆਵਾਂ ਦੇ ਬਾਵਜੂਦ, ਰਾਜ ਨੇ ਇਨ੍ਹਾਂ ਕਰਜ਼-ਦੇਣਦਾਰੀਆਂ ਤੋਂ ਕਦੇ ਕੁਤਾਹੀ ਨਹੀਂ ਕੀਤੀ ਅਤੇ ਮੌਜੂਦਾ ਸਰਕਾਰ ਨੇ ਰਾਜ ਦੇ ਬਕਾਇਆ ਕਰਜ਼ ਨੂੰ ਕੁੱਲ ਘਰੇਲੂ ਉਤਪਾਦ ਦੇ ਅਨੁਪਾਤ ਵਿਚ ਘਟਾਉਣ ਲਈ ਸੁਹਿਰਦ ਯਤਨ ਕੀਤੇ ਹਨ। ਸਰਕਾਰ ਵੱਲੋਂ ਆਪਣੇ ਸੰਜਮੀ ਵਿੱਤੀ ਪ੍ਰਬੰਧਾਂ ਦੁਆਰਾ ਸਾਲ 2009-10 ਵਿਚ ਜੀ.ਐੱਸ.ਡੀ.ਪੀ. ਨਾਲ ਕਰਜ਼ਾ ਅਨੁਪਾਤ ਨੂੰ ਸਾਲ 2004-05 ਵਿਚ 46.52 ਫ਼ੀ ਸਦ ਦੇ ਮੁਕਾਬਲੇ ਘਟਾ ਕੇ 31.80 ਫ਼ੀ ਸਦ ਤੱਕ ਲਿਆਂਦਾ ਹੈ। ਸਾਲ 2010-11 (ਬਜਟ ਅਨੁਮਾਨ) ਲਈ ਟੀਚਾ 31.08 ਫ਼ੀ ਸਦ ਸੀ, ਜਦੋਂ ਕਿ ਸਾਲ 2011-12 (ਸੋਧੇ ਅਨੁਮਾਨ) ਲਈ ਇਸ ਨੂੰ ਘਟਾ ਕੇ 30.40 ਫ਼ੀ ਸਦ ਤੱਕ ਲਿਆਂਦਾ ਜਾਣਾ ਹੈ। ਸਾਲ 2011-12 ਦੇ ਬਜਟ ਅਨੁਮਾਨਾਂ ਅਨੁਸਾਰ ਰਾਜ ਦੇ ਕੁੱਲ ਘਰੇਲੂ ਉਤਪਾਦ ਨਾਲ ਕਰਜ਼-ਅਨੁਪਾਤ ਵਾਸਤੇ ਟੀਚਾ 30.43 ਫ਼ੀ ਸਦ ਦਾ ਹੈ ਅਤੇ ਇਹ ਤੇਰ੍ਹਵੇਂ ਵਿੱਤ ਕਮਿਸ਼ਨ ਦੀ ਸਿਫਾਰਸ਼ ਦੇ ਪੂਰੀ ਤਰ੍ਹਾਂ ਅਨੁਰੂਪ ਹੈ। ਮੈਨੂੰ ਪੂਰਨ ਵਿਸ਼ਵਾਸ ਹੈ ਕਿ ਸਾਡੀ ਪ੍ਰਾਪਤੀ ਅਸਲ ਵਿਚ ਵਧੇਰੇ ਬਿਹਤਰ ਹੋਵੇਗੀ, ਕਿਉਂ ਜੋ ਭਾਰਤ ਸਰਕਾਰ ਵੱਲੋਂ ਸਾਡੇ ਰਾਜ ਦੇ ਕੁੱਲ ਘਰੇਲੂ ਉਤਪਾਦ (ਚਾਲੂ ਕੀਮਤ 'ਤੇ) ਵਿਚ ਮਹਿਜ਼ 11.44 ਫ਼ੀ ਸਦ ਦੇ ਤੁਲਨਾਤਮਕ ਰਵਾਇਤੀ ਵਾਧੇ ਦਾ ਅਨੁਮਾਨ ਲਗਾਇਆ ਗਿਆ ਹੈ। ਇਸ ਤਰ੍ਹਾਂ ਲੋਕਾਂ ਵਿਚ ਮਕਬੂਲ ਇਸ ਗ਼ਲਤ ਧਾਰਨਾ ਦੇ ਉਲਟ ਕਿ ਪੰਜਾਬ ਵਧੇਰੇ ਤੋਂ ਵਧੇਰੇ ਕਰਜ਼- ਗ੍ਰਸਤ ਹੁੰਦਾ ਜਾ ਰਿਹਾ ਹੈ, ਰਾਜ ਦੇ ਕੁੱਲ ਘਰੇਲੂ ਉਤਪਾਦ ਨਾਲ ਕਰਜ਼-ਅਨੁਪਾਤ ਦਾ ਘਟਣਾ ਇਹ ਦਰਸਾਉਂਦਾ ਹੈ ਕਿ ਸਾਡੀ ਸਰਕਾਰ ਨੇ ਸਹਿਜੇ-ਸਹਿਜੇ ਆਪਣਾ ਕਰਜ਼ਾ ਘਟਾ ਲਿਆ ਹੈ। (ਥੰਪਿੰਗ)

14. ਸਾਲ 1980-81 ਦੇ ਅੰਤ ਤੱਕ ਰਾਜ ਦਾ ਕੁੱਲ ਬਕਾਇਆ ਕਰਜ਼ਾ ਸਿਰਫ਼ 879 ਕਰੋੜ ਰੁਪਏ (ਰਾਜ ਦੇ ਕੁੱਲ ਘਰੇਲੂ ਉਤਪਾਦ ਦਾ 17.49 ਫ਼ੀ ਸਦ) ਸੀ, ਜੋ ਵਧਕੇ 1990-91 ਦੇ ਅੰਤ ਤੱਕ 6870 ਕਰੋੜ ਰੁਪਏ (ਰਾਜ ਦੇ ਕੁੱਲ ਘਰੇਲੂ ਉਤਪਾਦ ਦਾ 36.38 ਫ਼ੀ ਸਦ) ਅਤੇ 2000-01 ਦੇ ਅੰਤ ਤੱਕ 27830 ਕਰੋੜ ਰੁਪਏ (ਰਾਜ ਦੇ ਕੁੱਲ ਘਰੇਲੂ ਉਤਪਾਦ ਦਾ 37.27 ਫ਼ੀ ਸਦ), 2006-07 ਦੇ ਅੰਤ ਤੇ 48344 ਕਰੋੜ ਰੁਪਏ (ਰਾਜ ਦੇ ਕੁੱਲ ਘਰੇਲੂ ਉਤਪਾਦ ਦਾ 38.13 ਫ਼ੀ ਸਦ), 2010-11 (ਸੋਧੇ ਅਨੁਮਾਨ) ਦੇ ਅੰਤ ਤੇ 69549 ਕਰੋੜ ਰੁਪਏ (ਰਾਜ ਦੇ ਕੁੱਲ ਘਰੇਲੂ ਉਤਪਾਦ ਦਾ 30.40 ਫ਼ੀ ਸਦ) ਤੱਕ ਪਹੁੰਚ ਗਿਆ। 2011-12 ਦੇ ਅੰਤ ਤੱਕ ਇਸ ਕਰਜ਼ੇ ਦੇ 77585 ਕਰੋੜ ਰੁਪਏ (ਰਾਜ ਦੇ ਕੁੱਲ ਘਰੇਲੂ ਉਤਪਾਦ ਦਾ 30.43 ਫ਼ੀ ਸਦ) ਹੋ ਜਾਣ ਦੀ ਸੰਭਾਵਨਾ ਹੈ। ਇਸ ਤੋਂ ਸਪਸ਼ਟ ਹੁੰਦਾ ਹੈ ਕਿ ਕੁੱਲ ਘਰੇਲੂ ਉਤਪਾਦ ਨਾਲ ਕਰਜ਼ੇ ਦੀ ਅਨੁਪਾਤ ਪਿਛਲੇ ਸਾਲਾਂ ਤੋਂ ਘਟ ਰਹੀ ਹੈ। ਅਜਿਹਾ ਅਰਥਚਾਰੇ ਦੀ ਤਰੱਕੀ ਹੋਣ ਦੇ ਨਾਲ ਨਾਲ ਸੰਜਮੀ ਮਾਲੀ ਪ੍ਰਬੰਧ ਸਦਕਾ ਸੰਭਵ ਹੋਇਆ ਹੈ।

[ ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ, ਚੌਕਸੀ ਤੇ ਨਿਆਂ ਮਾਮਲੇ ਮੰਤਰੀ ]

15. ਰਾਜ ਸਰਕਾਰ ਨੇ ਤੇਰ੍ਹਵੇਂ ਵਿੱਤ ਕਮਿਸ਼ਨ ਦੇ ਧਿਆਨ ਵਿਚ ਲਿਆਂਦਾ ਹੈ ਕਿ ਤੇਜ਼ੀ ਨਾਲ ਵਧ ਰਹੇ ਕਰਜ਼-ਬੋਝ ਦੇ ਫਲਸਰੂਪ, ਮੂਲ ਰਕਮ ਅਤੇ ਵਿਆਜ ਦੀ ਅਦਾਇਗੀ ਲਈ ਚੁਕੇ ਜਾਂਦੇ ਵੱਡੇ ਕਰਜ਼ਿਆਂ ਅਤੇ ਪੂੰਜੀ-ਖ਼ਰਚੇ ਵਿਚ ਕਮੀਆਂ ਦੇ ਕੁਚੱਕਰ ਨੇ ਰਾਜ ਦੇ ਅਰਥਚਾਰੇ ਦੇ ਵਿਕਾਸ ਉੱਪਰ ਮਾੜਾ ਪ੍ਰਭਾਵ ਪਾਇਆ ਹੈ। ਰਾਜ ਆਪਣੇ ਆਪ ਵਿਚ ਕਰਜ਼ੇ ਦਾ ਭਾਰ ਘਟਾਉਣ ਦੀ ਸਥਿਤੀ ਵਿਚ ਨਹੀਂ ਹੈ, ਖ਼ਾਸ ਕਰਕੇ ਤਦ ਵਿਆਜ ਦਰਾਂ ਦਾ ਵੱਡੇ ਪੱਧਰ ਤੇ ਆਰਥਿਕ ਨਿਯੰਤਰਣ ਕੇਂਦਰ ਸਰਕਾਰ ਅਤੇ ਰਿਜ਼ਰਵ ਬੈਂਕ ਆਫ਼ ਇੰਡੀਆ ਪਾਸ ਹੈ। ਮੌਜੂਦਾ ਮਾਲੀ ਸਥਿਤੀ ਅਧੀਨ ਵਿਆਜ ਦੀਆਂ ਅਦਾਇਗੀਆਂ 'ਤੇ ਭਾਰੀ ਖ਼ਰਚ ਹੋਣ ਦੇ ਕਾਰਣ ਰਾਜ ਦੇ ਮਾਲੀ ਸਾਧਨਾਂ ਦੇ ਕੇਵਲ ਇੱਕ ਛੋਟਾ ਹਿੱਸਾ ਹੀ ਪੂੰਜੀਗਤ ਨਿਵੇਸ਼ ਲਈ ਬਚਦਾ ਹੈ। ਰਾਜ ਸਰਕਾਰ ਨੇ ਤੇਰ੍ਹਵੇਂ ਵਿੱਤ ਕਮਿਸ਼ਨ ਨੂੰ ਬੇਨਤੀ ਕੀਤੀ ਹੈ ਕਿ ਮਿਤੀ 31-3-2009 ਨੂੰ ਬਕਾਇਆ ਰਹਿੰਦੇ 21428 ਕਰੋੜ ਰੁਪਏ ਦੇ ਰਾਸ਼ਟਰੀ ਛੋਟੀਆਂ ਬੱਚਤਾਂ ਦੇ ਸਮੁੱਚੇ ਕਰਜ਼ੇ ਨੂੰ ਮੁਆਫ਼ ਕੀਤਾ ਜਾਵੇ। ਜੇ ਅਜਿਹਾ ਕਰਨਾ ਸੰਭਵ ਨਾ ਹੋਵੇ ਤਾਂ ਇਹ ਬੇਨਤੀ ਕੀਤੀ ਗਈ ਕਿ ਤੀਹ ਸਾਲ ਦੀ ਮਿਆਦ ਲਈ 7.0 ਫ਼ੀ ਸਦ ਵਿਆਜ ਦਰ 'ਤੇ ਇਨ੍ਹਾਂ ਕਰਜ਼ਿਆਂ ਨੂੰ ਪੁਨਰਨਿਰਧਾਰਤ ਕਰ ਦਿੱਤਾ ਜਾਵੇ, ਕਨਵਰਟ ਕਰ ਦਿੱਤਾ ਜਾਵੇ। ਐਪਰ, ਤੇਰ੍ਹਵੇਂ ਵਿੱਤ ਕਮਿਸ਼ਨ ਨੇ ਸਿਫ਼ਾਰਸ਼ ਕੀਤੀ ਹੈ ਕਿ ਸਾਲ 2006-07 ਤੱਕ ਐੱਨ.ਐੱਸ.ਐੱਸ.ਐੱਫ਼. ਵੱਲੋਂ ਇਕਰਾਰ ਕੀਤੇ ਕਰਜ਼ੇ ਅਤੇ ਸਾਲ 2009-10 ਦੇ ਅੰਤ 'ਤੇ ਬਕਾਇਆ ਕਰਜ਼ਿਆਂ ਨੂੰ 10.5 ਫ਼ੀ ਸਦ ਜਾਂ 9.5 ਫ਼ੀ ਸਦ ਦੀ ਥਾਂ ਤੇ 9 ਫ਼ੀ ਸਦ ਸਾਲਾਨਾ ਸਧਾਰਨ ਵਿਆਜ ਦਰ 'ਤੇ ਮੁੜ ਨਿਰਧਾਰਤ ਕਰ ਦਿੱਤਾ ਜਾਵੇ। ਪੁਨਰ ਅਦਾਇਗੀ ਸ਼ਡਿਊਲ ਵਿਚ ਕੋਈ ਬਦਲੀ ਨਹੀਂ ਕੀਤੀ ਗਈ। ਇਸ ਕਾਰਨ ਸਾਲ 2010-15 ਦੇ ਸਮੇਂ ਦੌਰਾਨ ਰਾਜ ਨੂੰ ਸਿਰਫ਼ 703 ਕਰੋੜ ਰੁਪਏ ਦੀ ਹੀ ਰਾਹਤ ਮਿਲੀ ਹੈ। ਰਾਜ ਦੀ ਕਰਜ਼ੇ ਦੀ ਗੰਭੀਰ ਸਮੱਸਿਆ ਦੇ ਮੁਕਾਬਲੇ ਇਹ ਰਾਹਤ ਬਹੁਤ ਨਿਗੂਣੀ ਹੈ ਅਤੇ ਕੇਂਦਰ ਸਰਕਾਰ ਵੱਲੋਂ ਰਾਜ ਸਰਕਾਰ ਨੂੰ ਇਹ ਰਾਹਤ ਦਿੱਤੀ ਜਾਣੀ ਅਜੇ ਬਾਕੀ ਹੈ। ਇਹ ਮੇਰਾ ਦ੍ਰਿੜ੍ਹ ਵਿਸ਼ਵਾਸ ਹੈ।

16. ਭਾਰਤ ਸਰਕਾਰ ਨੇ ਆਪਣੀ ਅਧਿਸੂਚਨਾ ਨੰ: 40/1/ਪੀ.ਐੱਫ਼-1/2009 ਮਿਤੀ 21-07-2010 ਰਾਹੀਂ ਭਾਰਤ ਸਰਕਾਰ ਦੇ ਵਿੱਤ ਮੰਤਰਾਲੇ ਦੇ ਸਕੱਤਰ ਖ਼ਰਚਾ ਦੀ ਪ੍ਰਧਾਨਗੀ ਹੇਠ ਕੇਰਲ, ਪੰਜਾਬ ਅਤੇ ਪੱਛਮੀ ਬੰਗਾਲ ਰਾਜਾਂ ਨੂੰ ਵਿੱਤੀ ਸੰਕਟ ਤੋਂ ਬਾਹਰ ਲਿਆਉਣ ਦੇ ਰਸਤੇ ਲੱਭਣ ਲਈ ਇਕ ਕਮੇਟੀ ਦਾ ਗਠਨ ਕੀਤਾ ਹੈ। 10-08-2010 ਨੂੰ ਨਵੀਂ ਦਿੱਲੀ ਵਿਖੇ ਕਮੇਟੀ ਨੇ ਅਧਿਕਾਰੀਆਂ ਦੇ ਪੱਧਰ 'ਤੇ ਆਪਣੀ ਪਹਿਲੀ ਮੀਟਿੰਗ ਕੀਤੀ ਅਤੇ ਇਸੇ ਲੜੀ ਵਿਚ 20.8.2010 ਨੂੰ ਇਕ ਹੋਰ ਮੀਟਿੰਗ ਹੋਈ। ਭਾਵੇਂ ਕਿ ਇਸ ਕਮੇਟੀ ਨੇ ਅਗਸਤ, 2010 ਦੇ ਅਖ਼ੀਰ ਤੱਕ ਆਪਣੀ ਰਿਪੋਰਟ ਭਾਰਤ ਸਰਕਾਰ ਨੂੰ ਪੇਸ਼ ਕਰਨੀ ਸੀ ਪਰ ਅਜੇ ਤੱਕ ਇਸ ਰਿਪੋਰਟ ਦੀ ਉਡੀਕ ਕੀਤੀ ਜਾ ਰਹੀ ਹੈ। ਮਾਣਯੋਗ ਮੁੱਖ ਮੰਤਰੀ, ਪੰਜਾਬ ਜੀ ਨੇ ਮਾਣਯੋਗ ਕੇਂਦਰੀ ਵਿੱਤ ਮੰਤਰੀ ਜੀ ਨੂੰ ਰਿਪੋਰਟ ਸ਼ੀਘਰ ਦੇਣ ਲਈ

ਬੇਨਤੀ ਕੀਤੀ ਹੈ। ਮੈਂ ਆਪ ਵੀ ਇਸ ਸਬੰਧੀ ਮਾਣਯੋਗ ਕੇਂਦਰੀ ਵਿੱਤ ਮੰਤਰੀ ਜੀ ਨੂੰ ਲਿਖਿਆ ਹੈ ਕਿ:

- ਪੰਜਾਬ ਰਾਜ ਨੂੰ ਦਿੱਤੇ ਰਾਸ਼ਟਰੀ ਛੋਟੀਆਂ ਬੱਚਤਾਂ 'ਚੋਂ ਕਰਜ਼ਿਆਂ ਨੂੰ ਸਭ ਤੋਂ ਪਹਿਲਾਂ ਮੁਕੰਮਲ ਰੂਪ ਵਿਚ ਮੁਆਫ਼ ਕੀਤਾ ਜਾਵੇ ਤਾਂ ਕਿ ਪੰਜਾਬ ਦੇ ਅਰਥਚਾਰੇ ਨੂੰ ਮੁੜ ਲੀਹ 'ਤੇ ਲਿਆਂਦਾ ਜਾ ਸਕੇ। ਜੇਕਰ ਕਿਸੇ ਕਾਰਣ ਕਰਕੇ ਇਹ ਸੰਭਵ ਨਹੀਂ ਤਾਂ ਕਿਰਪਾ ਕਰਕੇ ਰਾਸ਼ਟਰੀ ਛੋਟੀਆਂ ਬੱਚਤਾਂ ਕਰਜ਼ਿਆਂ 'ਤੇ 4 ਫ਼ੀ ਸਦ ਸਾਲਾਨਾ ਦੀ ਵਿਆਜ ਦਰ ਵਸੂਲੀ ਜਾਵੇ। ਬਕਾਇਆ ਸਾਰੇ ਕਰਜ਼ਿਆਂ ਨੂੰ ਅਗਲੇ ਤੀਹ ਸਾਲ ਦੇ ਸਮੇਂ ਲਈ ਮੁੜ ਨਿਰਧਾਰਤ ਕੀਤਾ ਜਾਵੇ।
- ਤੇਰ੍ਹਵੇਂ ਵਿੱਤ ਕਮਿਸ਼ਨ ਦੀ ਰਿਪੋਰਟ ਵਿਚ ਸ਼ਾਮਲ ਸਿਫ਼ਾਰਿਸ਼ਾਂ ਵਿਚ ਤਰਮੀਮ ਕਰਕੇ ਕੇਂਦਰੀ ਕਰਾਂ ਵਿਚ ਰਾਜ ਦਾ ਹਿੱਸਾ 50 ਫ਼ੀ ਸਦ ਤੱਕ ਵਧਾਇਆ ਜਾਵੇ।
- ਇਸ ਦੇ ਨਾਲ ਇਹ ਵੀ ਬੇਨਤੀ ਕੀਤੀ ਕਿ ਕੇਂਦਰ ਵੱਲੋਂ ਦਿੱਤੀ ਜਾਂਦੀ ਸਹਾਇਤਾ ਗ੍ਰਾਂਟ ਦੇ ਹਿੱਸੇ ਨੂੰ ਦੁੱਗਣਾ ਕੀਤਾ ਜਾਵੇ। (ਜੋ ਕਿ ਸਾਲ 2009-10 ਦੌਰਾਨ 2320.00 ਕਰੋੜ ਰੁਪਏ ਸੀ)
- ਮਿਤੀ 31-03-2010 ਤੱਕ 3286.36 ਕਰੋੜ ਰੁਪਏ ਦੇ ਸਮੁੱਚੇ ਬਕਾਇਆ ਕੇਂਦਰੀ ਮਿਆਦੀ ਕਰਜ਼ੇ ਨੂੰ ਮੁਆਫ਼ ਕੀਤਾ ਜਾਵੇ, ਅਤੇ
- ਚਾਲੂ ਸਾਲ (2010-11) ਦੌਰਾਨ ਰਾਜ ਦੀ ਉਧਾਰ ਸੀਮਾ ਨੂੰ 1000 ਕਰੋੜ ਰੁਪਏ ਤੱਕ ਵਧਾਇਆ ਜਾਵੇ ਜੋ ਕਿ ਮੌਜੂਦਾ ਸਮੇਂ 6586.00 ਕਰੋੜ ਰੁਪਏ ਹੈ।

ਪਰ ਅਜੇ ਤੱਕ ਕੇਂਦਰ ਸਰਕਾਰ ਵੱਲੋਂ ਇਸ ਸਬੰਧੀ ਕੋਈ ਹੁੰਗਾਰਾ ਨਹੀਂ ਮਿਲਿਆ।

## ਤੇਰ੍ਹਵੇਂ ਵਿੱਤ ਕਮਿਸ਼ਨ ਦੁਆਰਾ ਪੰਜਾਬ ਲਈ ਸਿਫ਼ਾਰਸ਼ ਕੀਤੀ ਗਈ ਵਿੱਤੀ ਵਿਉਂਤਬੰਦੀ

17. ਤੇਰ੍ਹਵੇਂ ਵਿੱਤ ਕਮਿਸ਼ਨ ਨੇ ਆਪਣੀ ਰਿਪੋਰਟ ਵਿਚ ਕੇਂਦਰੀ ਅਤੇ ਰਾਜ ਪੱਧਰ ਉੱਤੇ ਮਾਲੀ ਮਜ਼ਬੂਤੀ ਲਈ ਸੋਧੀ ਵਿਉਂਤਬੰਦੀ ਦੀ ਸਿਫ਼ਾਰਸ਼ ਕੀਤੀ ਹੈ। ਪੰਜਾਬ ਦੀ ਮਾਲੀ ਮਜ਼ਬੂਤੀ ਲਈ ਸੁਝਾਈ ਵਿਉਂਤਬੰਦੀ ਹੇਠ ਲਿਖੇ ਅਨੁਸਾਰ ਹੈ।

**ਮਾਲ-ਆਮਦਨ ਘਾਟਾ (Revenue Deficit)**

18. ਤੇਰ੍ਹਵੇਂ ਵਿੱਤ ਕਮਿਸ਼ਨ ਨੇ ਆਪਣੀ ਰਿਪੋਰਟ ਵਿਚ ਦਰਸਾਇਆ ਹੈ ਕਿ ਸਿਰਫ਼ ਤਿੰਨ ਆਮ ਸ਼੍ਰੇਣੀ ਵਾਲੇ ਰਾਜਾਂ ਅਰਥਾਤ ਕੇਰਲ, ਪੰਜਾਬ ਅਤੇ ਪੱਛਮੀ ਬੰਗਾਲ ਨੂੰ ਸਾਲ

[ ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ, ਚੌਕਸੀ ਤੇ ਨਿਆਂ ਮਾਮਲੇ ਮੰਤਰੀ ]

2007-08 ਵਿਚ ਮਾਲ-ਆਮਦਨ ਘਾਟਾ ਪਿਆ। ਇਨ੍ਹਾਂ ਰਾਜਾਂ ਲਈ ਤੇਰ੍ਹਵੇਂ ਵਿੱਤ ਕਮਿਸ਼ਨ ਨੇ 2011-12 ਤੋਂ ਸ਼ੁਰੂ ਕਰਕੇ 2014-15 ਤੱਕ ਮਾਲ-ਆਮਦਨ ਘਾਟੇ ਨੂੰ ਖ਼ਤਮ ਕਰਨ ਲਈ ਇਕ ਯੋਜਨਾਬੱਧ ਵਿਧੀ ਦੀ ਸਿਫ਼ਾਰਸ਼ ਕੀਤੀ ਹੈ। ਪੰਜਾਬ ਰਾਜ ਲਈ ਮਾਲ-ਆਮਦਨ ਘਾਟੇ ਨੂੰ ਘਟਾਉਣ ਦੀ ਵਿਉਂਤਬੰਦੀ ਇਸ ਤਰ੍ਹਾਂ ਹੈ : -

**ਪੰਜਾਬ ਲਈ ਮਾਲ-ਆਮਦਨ ਘਾਟੇ ਦੀ ਵਿਉਂਤਬੰਦੀ**

(ਰਾਜ ਦੇ ਕੁੱਲ ਘਰੇਲੂ ਉਤਪਾਦ ਦਾ ਫ਼ੀ ਸਦ)

| ਰਾਜ | 2011-12 | 2012-13 | 2013-14 | 2014-15 |
|---|---|---|---|---|
| ਪੰਜਾਬ | 1.8 | 1.2 | 0.6 | 0.0 |

19. ਸਾਲ 2010-11 (ਸੋਧੇ ਅਨੁਮਾਨਾਂ) ਲਈ ਪੰਜਾਬ ਦਾ ਮਾਲੀਆ ਘਾਟਾ 3705.18 ਕਰੋੜ ਰੁਪਏ (ਰਾਜ ਦੇ ਕੁੱਲ ਘਰੇਲੂ ਉਤਪਾਦ ਦਾ 1.62 ਫ਼ੀ ਸਦ) ਅਤੇ ਸਾਲ 2011-12 (ਬਜਟ ਅਨੁਮਾਨ) ਲਈ 3378.99 ਕਰੋੜ ਰੁਪਏ (ਰਾਜ ਦੇ ਕੁੱਲ ਘਰੇਲੂ ਉਤਪਾਦ ਦਾ 1.33 ਫ਼ੀ ਸਦ) ਹੈ। ਇਹ ਉਨ੍ਹਾਂ ਦੀਆਂ ਸਿਫਾਰਸ਼ਾਂ ਦੇ ਅਨੁਕੂਲ ਹੈ।

**ਵਿੱਤੀ ਘਾਟਾ (Fiscal Deficit)**

20. ਤੇਰ੍ਹਵੇਂ ਵਿੱਤ ਕਮਿਸ਼ਨ ਨੇ ਸਾਲ 2014-15 ਤੱਕ ਰਾਜ ਦੇ ਕੁੱਲ ਘਰੇਲੂ ਉਤਪਾਦ ਨਾਲ ਵਿੱਤੀ ਘਾਟੇ ਦੀ ਅਨੁਪਾਤ ਨੂੰ 3 ਫ਼ੀ ਸਦ ਤੱਕ ਘਟਾਉਣ ਦੇ ਟੀਚੇ 'ਤੇ ਪਹੁੰਚਣ ਲਈ ਕੇਰਲ, ਪੰਜਾਬ ਅਤੇ ਪੱਛਮੀ ਬੰਗਾਲ ਲਈ ਇੱਕ ਵਿੱਤੀ ਘਾਟੇ ਦੀ ਵਿਉਂਤਬੰਦੀ ਤਿਆਰ ਕੀਤੀ ਹੈ। ਪੰਜਾਬ ਲਈ ਵਿੱਤੀ ਘਾਟੇ ਵਿਚ ਕਮੀ ਦੀ ਵਿਉਂਤਬੰਦੀ ਇਸ ਪ੍ਰਕਾਰ ਹੈ :-

**ਪੰਜਾਬ ਲਈ ਵਿੱਤੀ ਘਾਟੇ ਦੀ ਵਿਉਂਤਬੰਦੀ**

(ਰਾਜ ਦੇ ਕੁੱਲ ਘਰੇਲੂ ਉਤਪਾਦ ਦਾ ਫ਼ੀ ਸਦ)

| ਰਾਜ | 2010-11 | 2011-12 | 2012-13 | 2013-14 | 2014-15 |
|---|---|---|---|---|---|
| ਪੰਜਾਬ | 3.5 | 3.5 | 3.5 | 3.0 | 3.0 |

21. ਸਾਲ 2010-11 (ਸੋਧੇ ਅਨੁਮਾਨ) ਲਈ ਪੰਜਾਬ ਦਾ ਮਾਲੀ ਘਾਟਾ 7188.68 ਕਰੋੜ ਰੁਪਏ (ਰਾਜ ਦੇ ਕੁੱਲ ਘਰੇਲੂ ਉਤਪਾਦ ਦਾ 3.14 ਫ਼ੀ ਸਦ) ਅਤੇ ਸਾਲ 2011-12 (ਬਜਟ ਅਨੁਮਾਨ) ਲਈ 8801.33 ਕਰੋੜ ਰੁਪਏ (ਰਾਜ ਦੇ ਕੁੱਲ ਘਰੇਲੂ ਉਤਪਾਦ ਦਾ 3.45 ਫ਼ੀ ਸਦ) ਹੈ।

**ਰਾਜ ਦੇ ਕੁੱਲ ਘਰੇਲੂ ਉਤਪਾਦ ਨਾਲ ਕਰਜ਼ੇ ਦਾ ਅਨੁਪਾਤ (Debt GSDP Ratio)**

22. ਤੇਰ੍ਹਵੇਂ ਵਿੱਤ ਕਮਿਸ਼ਨ ਨੇ ਸਾਲ 2014-15 ਤੱਕ ਪ੍ਰਾਪਤ ਕੀਤੇ ਜਾਣ ਵਾਲੇ

ਕੇਂਦਰ ਅਤੇ ਰਾਜਾਂ ਦੇ ਸਾਂਝੇ ਕਰਜ਼ ਲਈ ਕੁੱਲ ਘਰੇਲੂ ਉਤਪਾਦ ਦਾ 68 ਫ਼ੀ ਸਦ ਦਾ ਟੀਚਾ ਰੱਖਿਆ ਹੈ ਅਤੇ ਇਹ ਸਿਫ਼ਾਰਸ਼ ਕੀਤੀ ਹੈ ਕਿ ਮਾਲੀ ਮਜ਼ਬੂਤੀ ਦੀ ਵਿਉਂਤਬੰਦੀ ਅਨੁਸਾਰ ਸਾਲ 2014-15 ਤੱਕ ਕੇਂਦਰੀ ਕਰਜ਼ੇ ਦੇ ਕੁੱਲ ਘਰੇਲੂ ਉਤਪਾਦ ਦੇ 45 ਫ਼ੀ ਸਦ ਤੱਕ ਕਰਜ਼ੇ ਘਟਣੇ ਚਾਹੀਦੇ ਹਨ ਅਤੇ ਰਾਜਾਂ ਲਈ ਇਹ ਕਰਜ਼ਾ ਸਾਲ 2014-15 ਤੱਕ ਕੁੱਲ ਘਰੇਲੂ ਉਤਪਾਦ ਦੇ 25 ਫ਼ੀ ਸਦ ਤੋਂ ਘੱਟ ਹੋਣਾ ਚਾਹੀਦਾ ਹੈ। ਪੰਜਾਬ ਰਾਜ ਲਈ ਰਾਜ ਦੇ ਕੁੱਲ ਘਰੇਲੂ ਉਤਪਾਦ ਦੇ ਨਾਲ ਕਰਜ਼ੇ ਦੇ ਅਨੁਪਾਤ ਦੇ ਟੀਚਿਆਂ ਦੀ ਨਿਮਨ ਅਨੁਸਾਰ ਸਿਫ਼ਾਰਸ਼ ਕੀਤੀ ਗਈ ਹੈ :-

**ਰਾਜ ਦੇ ਕੁੱਲ ਘਰੇਲੂ ਉਤਪਾਦ ਨਾਲ ਕਰਜ਼ੇ ਦਾ ਅਨੁਪਾਤ**

| ਰਾਜ | 2010-11 | 2011-12 | 2012-13 | 2013-14 | 2014-15 |
|---|---|---|---|---|---|
| ਪੰਜਾਬ | 42.5 | 41.8 | 41.0 | 39.8 | 38.7 |

23. ਸਾਲ 2010-11 (ਸੋਧੇ ਅਨੁਮਾਨ) ਲਈ ਪੰਜਾਬ ਦਾ ਬਕਾਇਆ ਕਰਜ਼ਾ 69,549 ਕਰੋੜ ਰੁਪਏ ਹੈ ਜੋ ਕਿ ਰਾਜ ਦੇ ਕੁੱਲ ਘਰੇਲੂ ਉਤਪਾਦ ਦਾ 30.40 ਫ਼ੀ ਸਦ ਹੈ। ਇਸੇ ਤਰ੍ਹਾਂ ਸਾਲ 2011-12 (ਬਜਟ ਅਨੁਮਾਨ) ਲਈ ਬਕਾਇਆ ਕਰਜ਼ਾ ਜਿਸ ਦੇ ਹੋਣ ਦੀ ਸੰਭਾਵਨਾ 77585 ਕਰੋੜ ਰੁਪਏ ਹੈ ਜੋ ਕਿ ਰਾਜ ਦੇ ਕੁੱਲ ਘਰੇਲੂ ਉਤਪਾਦ ਦਾ 30.43 ਫ਼ੀ ਸਦ ਹੋਵੇਗਾ। ਇਸ ਤਰ੍ਹਾਂ ਪੰਜਾਬ ਦੀ ਜੀ.ਐਸ.ਡੀ.ਪੀ.-ਕਰਜ਼ ਅਨੁਪਾਤ ਦੱਸੇ ਟੀਚਿਆਂ ਅਨੁਕੂਲ ਹੈ।

ਸਤਿਕਾਰਯੋਗ ਸਪੀਕਰ ਜੀਓ, ਬੇਸ਼ਕ ਇਸ ਤੱਥ ਤੋਂ ਮੂੰਹ ਨਹੀਂ ਮੋੜਿਆ ਜਾ ਸਕਦਾ ਕਿ ਅੱਜ ਰਾਜ ਦੇ ਸਿਰ 'ਤੇ ਭਾਰੀ ਕਰਜ਼ਾ ਹੈ ਪਰੰਤੂ ਮੈਂ ਵਿਸ਼ਵ ਪ੍ਰਸਿੱਧ ਅਰਥ ਵਿਗਿਆਨੀ ਪ੍ਰੋਫ਼ੈਸਰ ਈ. ਡੋਮਰ ਦੇ ਲੇਖ "ਦਾ ਬਰਡਨ ਆਫ਼ ਡੈੱਟ ਐਂਡ ਨੈਸ਼ਨਲ ਇਨਕਮ" ਦਾ ਹਵਾਲਾ ਦੇਣਾ ਚਾਹਾਂਗੀ ਜੋ ਕਿ ਇਸ ਪ੍ਰਸੰਗ ਵਿਚ ਢੁਕਵਾਂ ਜਾਪਦਾ ਹੈ। ਉਨ੍ਹਾਂ ਦਾ ਕਹਿਣਾ ਹੈ ਕਿ, "ਜੇਕਰ ਅਜਿਹੀਆਂ ਸੰਸਥਾਵਾਂ ਅਤੇ ਲੋਕ, ਜਿਨ੍ਹਾਂ ਦੀਆਂ ਨੀਂਦਾਂ ਕਰਜ਼ੇ ਦੇ ਡਰ ਕਾਰਣ ਉੱਡੀਆਂ ਹੋਈਆਂ ਹਨ ਅਤੇ ਜੋ ਕਰਜ਼ੇ ਦੀ ਚਿੰਤਾ ਵਿੱਚ ਦਿਨ ਰਾਤ ਅਧਿਐਨ ਕਰਦੇ ਹਨ, ਆਪਣਾ ਅੱਧਾ ਜ਼ੋਰ ਰਾਸ਼ਟਰੀ ਆਮਦਨ ਨੂੰ ਵਧਾਉਣ ਵਾਸਤੇ ਉਪਾਅ ਲੱਭਣ ਵਿਚ ਲਗਾਉਣ ਤਾਂ ਉਨ੍ਹਾਂ ਦਾ ਇਹ ਯੋਗਦਾਨ ਮਨੁੱਖਤਾ ਦੀ ਭਲਾਈ ਅਤੇ ਕਰਜ਼-ਸਮੱਸਿਆ ਤੋਂ ਨਿਜਾਤ ਪਾਉਣ ਵਿਚ ਅਨਮੋਲ ਹੋਵੇਗਾ"।

**ਐੱਫ਼.ਆਰ.ਬੀ.ਐੱਮ. ਐਕਟ ਵਿਚ ਸੋਧਾਂ ਅਤੇ ਰਾਜ ਦੀ ਆਪਣੀ ਵਿੱਤੀ ਸੁਧਾਰ ਵਿਉਂਤਬੰਦੀ (Amendments in the FRBM Act and State's Own Fiscal Correction Path)**

24. ਤੇਰ੍ਹਵੇਂ ਵਿੱਤ ਕਮਿਸ਼ਨ/ਭਾਰਤ ਸਰਕਾਰ ਨੇ ਸਾਲ 2010-15 ਲਈ ਵਿਆਜ ਰਾਹਤ ਦੇ 703.34 ਕਰੋੜ ਰੁਪਏ ਦੇ ਲਾਭ ਨੂੰ ਅਤੇ 2011-12 ਤੋਂ 2014-15 ਤੱਕ 1450

[ ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ, ਚੌਕਸੀ ਤੇ ਨਿਆਂ ਮਾਮਲੇ ਮੰਤਰੀ ]

ਕਰੋੜ ਰੁਪਏ ਦੀਆਂ ਵਿਸ਼ੇਸ਼ ਗ੍ਰਾਂਟਾਂ ਦੇ ਜਾਰੀ ਕਰਨ ਨੂੰ, ਇਸ ਸ਼ਰਤ ਨਾਲ ਜੋੜਿਆ ਹੈ ਕਿ ਐੱਫ.ਆਰ.ਬੀ.ਐੱਮ. ਐਕਟ, 2003 ਵਿਚ ਸੋਧਾਂ ਕੀਤੀਆਂ ਜਾਣ ਅਤੇ ਤੇਰ੍ਹਵੇਂ ਵਿੱਤ ਕਮਿਸ਼ਨ ਦੁਆਰਾ ਸੁਝਾਈ ਵਿਉਂਤਬੰਦੀ ਅਨੁਸਾਰ ਰਾਜ ਦੀ ਆਪਣੀ ਵਿੱਤੀ ਸੁਧਾਰ ਨੀਤੀ ਦਾ ਨਿਰਮਾਣ ਕੀਤਾ ਜਾਵੇ। ਤੇਰ੍ਹਵੇਂ ਵਿੱਤ ਕਮਿਸ਼ਨ ਦੀਆਂ ਸਿਫ਼ਾਰਸ਼ਾਂ ਦੇ ਅਨੁਕੂਲ ਬਣਾਉਣ ਲਈ ਐੱਫ਼.ਆਰ.ਬੀ.ਐੱਮ. ਐਕਟ, 2003 ਵਿਚ ਸੋਧਾਂ ਦੀ ਪ੍ਰਕ੍ਰਿਆ ਜਾਰੀ ਹੈ ਅਤੇ ਉਮੀਦ ਕੀਤੀ ਜਾਂਦੀ ਹੈ ਕਿ ਸਦਨ ਦੇ ਮੌਜੂਦਾ ਇਜਲਾਸ ਵਿਚ ਇਹ ਪ੍ਰਕਿਰਿਆ ਜਲਦੀ ਹੀ ਮੁਕੰਮਲ ਹੋ ਜਾਵੇਗੀ। ਰਾਜ ਨੇ ਤੇਰ੍ਹਵੇਂ ਵਿੱਤ ਕਮਿਸ਼ਨ ਦੁਆਰਾ ਸਿਫ਼ਾਰਸ਼ ਕੀਤੇ ਅਨੁਸਾਰ ਸਾਲ 2010-11 ਤੋਂ 2014-15 ਤੱਕ ਦੇ ਸਮੇਂ ਲਈ ਵਿੱਤੀ ਘਾਟੇ ਅਤੇ ਕੁੱਲ ਘਰੇਲੂ ਉਤਪਾਦ ਨਾਲ ਕਰਜ਼-ਅਨੁਪਾਤ ਦੇ ਟੀਚਿਆਂ ਨੂੰ ਪ੍ਰਾਪਤ ਕਰਨ ਲਈ ਆਪਣੀ ਵਿੱਤੀ ਸੁਧਾਰ ਵਿਉਂਤਬੰਦੀ ਉਲੀਕੀ ਹੈ।

**ਵਸਤਾਂ ਤੇ ਸੇਵਾ ਕਰ (ਜੀ.ਐੱਸ.ਟੀ.) (Goods and Service Tax)**

25. ਪੰਜਾਬ ਸਰਕਾਰ ਦੇਸ਼ ਵਿਚ ਜੀ.ਐੱਸ .ਟੀ. ਲਾਗੂ ਕਰਨ ਦੇ ਹੱਕ ਵਿਚ ਹੈ। ਫਿਰ ਵੀ ਕੁਝ ਮੁੱਦੇ ਅਜਿਹੇ ਹਨ ਜੋ ਕਿ ਰਾਜ ਲਈ ਗੰਭੀਰ ਚਿੰਤਾ ਦਾ ਵਿਸ਼ਾ ਹਨ ਅਤੇ ਇਨ੍ਹਾਂ ਮੁੱਦਿਆਂ ਨੂੰ ਦੇਸ਼ ਵਿਚ ਜੀ.ਐੱਸ.ਟੀ. ਲਾਗੂ ਕਰਨ ਤੋਂ ਪਹਿਲਾਂ ਹੀ ਸੁਲਝਾ ਲੈਣਾ ਚਾਹੀਦਾ ਹੈ। ਪੰਜਾਬ ਸਰਕਾਰ, ਪੰਜਾਬ ਦੇ ਬੁਨਿਆਦੀ ਢਾਂਚਾ ਵਿਕਾਸ ਬੋਰਡ (ਪੀ.ਆਈ.ਡੀ.ਬੀ.), ਪੇਂਡੂ ਵਿਕਾਸ ਫ਼ੰਡ (ਆਰ.ਡੀ.ਐੱਫ਼.) ਅਤੇ ਝੋਨਾ, ਕਣਕ ਅਤੇ ਕਪਾਹ ਆਦਿ 'ਤੇ ਖ਼ਰੀਦ ਕਰਾਂ ਤੋਂ, ਅਨਾਜ 'ਤੇ ਕਰਾਂ ਤੋਂ ਅਤੇ ਪੈਟਰੋਲ ਅਤੇ ਮਾਰਕੀਟ ਫ਼ੀਸ ਆਦਿ ਤੋਂ ਪ੍ਰਤੀ ਸਾਲ 2500 ਕਰੋੜ ਰੁਪਏ ਦੇ ਲਗਭਗ ਆਮਦਨ ਪ੍ਰਾਪਤ ਕਰ ਰਹੀ ਹੈ। ਜੇਕਰ ਇਨ੍ਹਾਂ ਨੂੰ ਜੀ.ਐੱਸ.ਟੀ. ਵਿਚ ਸ਼ਾਮਲ ਕਰ ਲਿਆ ਜਾਂਦਾ ਹੈ ਤਾਂ ਰਾਜ ਇਸ ਮਾਲ-ਆਮਦਨ ਤੋਂ ਵਾਂਝਾ ਹੋ ਜਾਵੇਗਾ ਜੋ ਕਿ ਘੱਟੋ ਘੱਟ 20 ਫ਼ੀ ਸਦ ਪ੍ਰਤੀ ਸਾਲ ਦੀ ਦਰ ਨਾਲ ਨਿਰੰਤਰ ਵਿਕਾਸ ਕਰ ਰਹੀ ਹੈ। ਪੰਜਾਬ ਸਰਕਾਰ ਨੇ ਲੰਮੇ ਸਮੇਂ ਤੋਂ ਖੇਤੀਬਾੜੀ ਖੇਤਰ ਵਿਚ ਵੱਡੇ ਨਿਵੇਸ਼ ਕੀਤੇ ਹਨ ਅਤੇ ਇਸ ਪ੍ਰਕ੍ਰਿਆ ਕਰਕੇ ਰਾਜ ਦੇ ਕੁਦਰਤੀ ਸੋਮਿਆਂ ਜਿਵੇਂ ਕਿ ਭੋਂਇ ਤੇ ਪਾਣੀ ਨੂੰ ਵੀ ਨੁਕਸਾਨ ਪਹੁੰਚਿਆ ਹੈ। ਪੰਜਾਬ ਸਰਕਾਰ ਕੇਂਦਰੀ ਅਨਾਜ ਭੰਡਾਰ ਵਿਚ 50 ਫ਼ੀ ਸਦ ਅਨਾਜ ਦਾ ਯੋਗਦਾਨ ਪਾ ਰਹੀ ਹੈ ਅਤੇ ਇਸ ਤਰ੍ਹਾਂ ਦੇਸ਼ ਦੀ ਅਨਾਜ ਸੁਰੱਖਿਆ ਵਿਚ ਮੁੱਖ ਭੂਮਿਕਾ ਨਿਭਾਅ ਰਹੀ ਹੈ। ਇਸ ਲਈ ਪੰਜਾਬ ਰਾਜ ਨੇ ਤਜਵੀਜ਼ਤ ਜੀ.ਐੱਸ.ਟੀ ਮਾਡਲ ਵਿਚ ਖ਼ਰੀਦ ਕਰ, ਮਾਰਕੀਟ ਫ਼ੀਸ ਅਤੇ ਖਾਧ ਅਨਾਜ ਅਤੇ ਪੈਟਰੋਲ 'ਤੇ ਕਰਾਂ ਤੋਂ ਆਮਦਨ ਨੂੰ, ਇਸ ਵਿਚ ਸ਼ਾਮਲ ਕਰਨ 'ਤੇ ਸਖ਼ਤ ਇਤਰਾਜ਼ ਕੀਤਾ ਹੈ। ਜੇ ਇਹ ਵੀ ਮੰਨ ਲਿਆ ਜਾਵੇ ਕਿ ਭਾਰਤ ਸਰਕਾਰ ਮੁਆਵਜ਼ਾ ਦੇਵੇਗੀ ਤਾਂ ਇਹ ਕੇਵਲ ਕੁਝ ਸਾਲਾਂ ਲਈ ਹੀ ਹੋਵੇਗਾ। ਪ੍ਰੰਤੂ, ਰਾਜ ਨੂੰ ਪੱਕੇ ਤੌਰ ਤੇ ਨਿੱਗਰ ਮਾਲ-ਆਮਦਨ ਦਾ ਘਾਟਾ ਪਵੇਗਾ। ਇਸ ਸਬੰਧ ਵਿਚ ਰਾਜ ਨੂੰ ਉਚਿਤ ਅਤੇ ਸਥਾਈ ਮੁਆਵਜ਼ਾ ਦੇਣ ਲਈ, ਉਤਪਾਦਨ ਤੇ ਉਤਪਾਦਕਤਾ ਵਿਚ ਵਾਧੇ, ਘੱਟੋ ਘੱਟ ਸਮਰਥਨ ਮੁੱਲ, ਮੁਦਰਾ ਵਿਸਤਾਰ

ਦੇ ਵਾਧੇ ਆਦਿ ਤੱਤਾਂ ਨੂੰ ਧਿਆਨ ਵਿਚ ਰੱਖਣਾ ਪਵੇਗਾ।

26. ਕੇਵਲ ਇੰਨਾ ਹੀ ਨਹੀਂ, ਜੀ.ਐੱਸ.ਟੀ. ਨਿਰਧਾਰਣ ਕਰਦੇ ਸਮੇਂ ਛੋਟੇ ਵਪਾਰੀਆਂ ਅਤੇ ਲਘੂ ਉਦਯੋਗ ਦੇ ਹਿੱਤਾਂ ਨੂੰ ਧਿਆਨ ਵਿਚ ਰੱਖਣ ਦੀ ਲੋੜ ਹੈ। ਪੰਜਾਬ ਰਾਜ ਜਿਵੇਂ ਕਿ ਹੌਜ਼ਰੀ, ਆਟੋ ਪਾਰਟਸ ਅਤੇ ਸਾਈਕਲ ਪਾਰਟਸ ਦੇ ਲਘੂ ਉਦਯੋਗਾਂ ਲਈ ਜਾਣਿਆ ਜਾਂਦਾ ਹੈ ਅਤੇ ਜੇਕਰ ਸ਼ੁਰੂਆਤੀ ਸੀਮਾ ਘਟਾ ਦਿੱਤੀ ਜਾਂਦੀ ਹੈ ਅਤੇ ਵੈਟ ਸੀਮਾ ਦੇ ਬਰਾਬਰ ਲਿਆਂਦੀ ਜਾਂਦੀ ਹੈ ਤਾਂ ਰਾਜ ਵਿਚ ਇਸ ਦਾ ਲਘੂ ਉਦਯੋਗਾਂ 'ਤੇ ਮਾਰੂ ਪ੍ਰਭਾਵ ਪਵੇਗਾ। ਇਸ ਨੂੰ ਧਿਆਨ ਵਿਚ ਰੱਖਦੇ ਹੋਏ, ਲਘੂ ਉਦਯੋਗ ਲਈ ਸ਼ੁਰੂਆਤੀ ਸੀਮਾ 1.5 ਕਰੋੜ ਰੁਪਏ ਰੱਖਣ ਦੀ ਲੋੜ ਹੈ।

27. ਸਾਲ 2010-11 ਲਈ ਮਾਲੀਆ ਨਿਰਪੱਖ ਦਰ ਦੀ ਗਣਨਾ ਮੌਜੂਦਾ ਮਾਲੀਆ ਅੰਕੜਿਆਂ 'ਤੇ ਆਧਾਰਿਤ ਹੋਣੀ ਚਾਹੀਦੀ ਹੈ।

**ਰਾਜ ਸਰਕਾਰ ਦੇ ਕਰਮਚਾਰੀਆਂ ਅਤੇ ਪੈਨਸ਼ਨਰਾਂ ਦੀ ਭਲਾਈ (Welfare of State Government Employees and Pensioners)**

28. ਸ਼੍ਰੋਮਣੀ ਅਕਾਲੀ ਦਲ-ਭਾਰਤੀ ਜਨਤਾ ਪਾਰਟੀ ਦੀ ਸਰਕਾਰ ਰਾਜ ਦੇ ਵਿਕਾਸ ਅਤੇ ਰਾਜ ਸਰਕਾਰ ਦੀਆਂ ਵੱਖ-ਵੱਖ ਭਲਾਈ ਸਕੀਮਾਂ ਨੂੰ ਲਾਗੂ ਕਰਨ ਵਿਚ ਸਰਕਾਰੀ ਕਰਮਚਾਰੀਆਂ ਵੱਲੋਂ ਨਿਭਾਈ ਗਈ ਮਹੱਤਵਪੂਰਨ ਭੂਮਿਕਾ ਤੋਂ ਜਾਣੂ ਹੈ ਅਤੇ ਕਦਰ ਕਰਦੀ ਹੈ। ਪੈਨਸ਼ਨਰ ਵੀ ਸਾਡੇ ਸਤਿਕਾਰ ਅਤੇ ਧਿਆਨ ਦੇ ਹੱਕਦਾਰ ਹਨ।

29. ਮਾੜੀ ਵਿੱਤੀ ਸਥਿਤੀ ਦੇ ਬਾਵਜੂਦ ਮੌਜੂਦਾ ਸਰਕਾਰ ਨੇ 1 ਅਗਸਤ, 2009 ਤੋਂ ਕਰਮਚਾਰੀਆਂ ਅਤੇ ਪੈਨਸ਼ਨਰਾਂ ਲਈ ਤਨਖ਼ਾਹ ਕਮਿਸ਼ਨ ਦੀਆਂ ਮੁੱਖ ਸਿਫ਼ਾਰਸ਼ਾਂ ਨੂੰ ਅਮਲ ਵਿਚ ਲਿਆਂਦਾ ਹੈ ਜਿਸ ਕਰਕੇ ਤਕਰੀਬਨ 3000 ਕਰੋੜ ਰੁਪਏ ਦੇ ਸਾਲਾਨਾ ਵਧੀਕ ਖ਼ਰਚੇ ਦਾ ਭਾਰ ਪਿਆ ਹੈ। ਕਰਮਚਾਰੀਆਂ ਅਤੇ ਪੈਨਸ਼ਨਰਾਂ ਨੂੰ 1 ਜਨਵਰੀ, 2006 ਤੋਂ 31 ਜੁਲਾਈ, 2009 ਤੱਕ ਦੇ ਬਕਾਇਆਂ ਦੀ ਅਦਾਇਗੀ ਲਈ 7200 ਕਰੋੜ ਰੁਪਏ ਦਾ ਵੱਡਾ ਖ਼ਰਚ ਵੀ ਸ਼ਾਮਲ ਹੈ। ਕੋਈ ਵੀ ਸਰਕਾਰ ਰਾਜ ਦੀ ਵਿੱਤੀ ਸਥਿਰਤਾ ਨੂੰ ਜੋਖ਼ਮ ਵਿਚ ਪਾਏ ਬਿਨਾਂ ਇੰਨੇ ਵੱਡੇ ਖ਼ਰਚੇ ਨੂੰ ਇੱਕੋ ਵਾਰੀ ਸਹਿਣ ਨਹੀਂ ਕਰ ਸਕਦੀ। ਇਸ ਲਈ ਮੌਜੂਦਾ ਸਰਕਾਰ ਨੇ ਪੈਨਸ਼ਨਰਾਂ ਨੂੰ ਨਵੰਬਰ 2010, 2011 ਅਤੇ 2012 ਦੇ ਸਾਲਾਂ ਵਿੱਚ ਤਿੰਨ ਬਰਾਬਰ ਕਿਸ਼ਤਾਂ ਵਿਚ ਬਕਾਇਆ ਅਦਾਇਗੀ ਕਰਨ ਦਾ ਫ਼ੈਸਲਾ ਕੀਤਾ ਹੈ। ਇਸ ਸਬੰਧ ਵਿਚ ਪੈਨਸ਼ਨਰਾਂ ਨੂੰ ਬੈਂਕਾਂ ਰਾਹੀਂ ਪਹਿਲੀ ਕਿਸ਼ਤ ਪਹਿਲਾਂ ਹੀ ਦੇ ਦਿੱਤੀ ਗਈ ਹੈ। ਇਸੇ ਤਰ੍ਹਾਂ ਸਰਕਾਰ ਨੇ ਕਰਮਚਾਰੀਆਂ ਨੂੰ ਬਕਾਏ ਦੀ ਅਦਾਇਗੀ ਤਿੰਨ ਕਿਸ਼ਤਾਂ ਅਰਥਾਤ 40 ਫ਼ੀ ਸਦ ਮਹੀਨਾ ਮਈ, 2011, 30 ਫ਼ੀ ਸਦ ਮਈ, 2012 ਅਤੇ ਬਾਕੀ ਰਹਿੰਦਾ 30 ਫ਼ੀ ਸਦ ਮਈ, 2013 ਵਿਚ ਅਦਾ ਕਰਨ ਦਾ ਫ਼ੈਸਲਾ ਕੀਤਾ ਹੈ। ਰਾਜ ਸਰਕਾਰ ਨੇ ਚਾਲੂ ਵਿੱਤੀ ਸਾਲ ਵਿਚ ਆਪਣੇ ਕਰਮਚਾਰੀਆਂ ਅਤੇ ਪੈਨਸ਼ਨਰਾਂ ਨੂੰ 18 ਫ਼ੀ ਸਦ ਵਧੀਕ ਮਹਿੰਗਾਈ ਭੱਤਾ (27 ਫ਼ੀ ਸਦ ਤੋਂ 45 ਫ਼ੀ ਸਦ) ਤੱਕ ਦੀ ਪ੍ਰਵਾਨਗੀ ਵੀ ਦਿੱਤੀ ਹੈ। ਇਸ ਨਾਲ ਚਾਲੂ

[ ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ, ਚੌਕਸੀ ਤੇ ਨਿਆਂ ਮਾਮਲੇ ਮੰਤਰੀ ]

ਸਾਲ ਵਿਚ 1428 ਕਰੋੜ ਰੁਪਏ ਦੇ ਵਧੀਕ ਖ਼ਰਚੇ ਦੇ ਨਾਲ 1606 ਕਰੋੜ ਰੁਪਏ ਦੀ ਸਾਲਾਨਾ ਦੇਣਦਾਰੀ ਪਈ ਹੈ। ਰਾਜ ਸਰਕਾਰ ਨੇ ਪੇਂਡੂ ਅਤੇ ਵੱਖ-ਵੱਖ ਹੋਰ ਭੱਤਿਆਂ ਨਾਲ ਸਬੰਧਤ ਤਨਖ਼ਾਹ ਕਮਿਸ਼ਨ ਦੀਆਂ ਬਹੁਤ ਸਾਰੀਆਂ ਸਿਫ਼ਾਰਸ਼ਾਂ ਨੂੰ ਵੀ ਅਮਲ ਵਿਚ ਲਿਆ ਕੇ ਵੱਡੀ ਗਿਣਤੀ ਵਿਚ ਸਰਕਾਰੀ ਕਰਮਚਾਰੀਆਂ ਨੂੰ ਰਾਹਤ ਪਹੁੰਚਾਈ ਹੈ।

**ਸਥਾਨਕ ਸੰਸਥਾਵਾਂ ਨੂੰ ਕਰ-ਸਾਧਨਾਂ ਦੀ ਸਪੁਰਦਗੀ (Devolution to Local Bodies)**

30. ਮੌਜੂਦਾ ਸਰਕਾਰ ਨੇ ਸਾਲ 2011-12 ਤੋਂ ਸਾਲ 2015-16 ਦੇ ਸਮੇਂ ਲਈ ਰਾਜ ਦੀਆਂ ਪੇਂਡੂ ਅਤੇ ਸ਼ਹਿਰੀ ਸਥਾਨਕ ਸੰਸਥਾਵਾਂ ਨੂੰ ਰਾਜ ਕਰਾਂ ਦੀ ਸਪੁਰਦਗੀ ਦੀ ਸਿਫ਼ਾਰਸ਼ ਲਈ ਚੌਥੇ ਪੰਜਾਬ ਵਿੱਤ ਕਮਿਸ਼ਨ ਦਾ ਗਠਨ ਕੀਤਾ ਹੈ। ਕਮਿਸ਼ਨ ਵੱਲੋਂ ਜਲਦੀ ਹੀ ਆਪਣੀ ਰਿਪੋਰਟ ਰਾਜ ਸਰਕਾਰ ਨੂੰ ਪੇਸ਼ ਕਰਨ ਦੀ ਸੰਭਾਵਨਾ ਹੈ।

31. ਸ਼੍ਰੋਮਣੀ ਅਕਾਲੀ ਦਲ-ਭਾਰਤੀ ਜਨਤਾ ਪਾਰਟੀ ਦੀ ਸਰਕਾਰ ਰਾਜ ਸਰਕਾਰ ਦੇ ਸੋਮਿਆਂ ਨੂੰ ਰਾਜ ਦੀਆਂ ਪੇਂਡੂ ਅਤੇ ਸ਼ਹਿਰੀ ਸਥਾਨਕ ਸੰਸਥਾਵਾਂ ਤੱਕ ਪਹੁੰਚਾਉਣ ਵਿਚ ਵਧੇਰੇ ਉਦਾਰ ਰਹੀ ਹੈ। ਪੰਜ ਸਾਲਾਂ ਦੌਰਾਨ ਸਾਲ 2002-03 ਤੋਂ 2006-07 ਤੱਕ ਰਾਜ ਸਰਕਾਰ ਵੱਲੋਂ ਪੰਚਾਇਤੀ ਰਾਜ ਸੰਸਥਾਵਾਂ ਤੱਕ 670.02 ਕਰੋੜ ਰੁਪਏ ਅਤੇ ਸ਼ਹਿਰੀ ਸਥਾਨਕ ਸੰਸਥਾਵਾਂ ਤੱਕ 1206.99 ਕਰੋੜ ਰੁਪਏ ਪੁੱਜਦੇ ਕੀਤੇ ਗਏ। ਮੌਜੂਦਾ ਸਰਕਾਰ ਦੇ ਪਹਿਲੇ ਤਿੰਨ ਸਾਲਾਂ ਅਰਥਾਤ ਸਾਲ 2007-08 ਤੋਂ 2009-10 ਦੌਰਾਨ ਰਾਜ ਸਰਕਾਰ ਵੱਲੋਂ ਪੰਚਾਇਤੀ ਰਾਜ ਸੰਸਥਾਵਾਂ ਤੱਕ ਕੁੱਲ 877.00 ਕਰੋੜ ਰੁਪਏ ਅਤੇ ਸ਼ਹਿਰੀ ਸਥਾਨਕ ਸੰਸਥਾਵਾਂ ਤੱਕ 3310.50 ਕਰੋੜ ਰੁਪਏ ਪਹੁੰਚਾਏ ਗਏ। ਸਾਲ 2010-11 ਦੇ ਸੋਧੇ ਅਨੁਮਾਨ ਅਨੁਸਾਰ ਪੰਚਾਇਤੀ ਰਾਜ ਸੰਸਥਾਵਾਂ ਅਤੇ ਸ਼ਹਿਰੀ ਸਥਾਨਕ ਸੰਸਥਾਵਾਂ ਨੂੰ 1319.39 ਕਰੋੜ ਰੁਪਏ ਦਾ ਕੁੱਲ ਬਜਟ ਦਿੱਤੇ ਜਾਣ ਦੀ ਸੰਭਾਵਨਾ ਹੈ। ਇਸ ਦੇ ਨਾਲ ਹੀ ਸ਼ਹਿਰੀ ਸਥਾਨਕ ਸੰਸਥਾਵਾਂ ਨੂੰ, ਚੁੰਗੀ ਖ਼ਤਮ ਹੋਣ ਦੇ ਇਵਜ਼ ਵਿਚ ਸਹਾਇਤਾ ਗ੍ਰਾਂਟਾਂ ਵਜੋਂ 1000 ਕਰੋੜ ਰੁਪਏ (ਕੁੱਲ ਵੈਟ ਉਗਰਾਹੀ ਦਾ 10 ਫ਼ੀ ਸਦ) ਪ੍ਰਾਪਤ ਹੋਣ ਦੀ ਸੰਭਾਵਨਾ ਹੈ। ਸਾਲ 2011-12 (ਬਜਟ ਅਨੁਮਾਨ) ਲਈ ਪੰਚਾਇਤੀ ਰਾਜ ਸੰਸਥਾਵਾਂ ਅਤੇ ਸ਼ਹਿਰੀ ਸਥਾਨਕ ਸੰਸਥਾਵਾਂ ਦੀਆਂ ਬਜਟੀ ਸਪੁਰਦਗੀਆਂ ਦੇ ਰੂਪ ਵਿਚ 1473.60 ਕਰੋੜ ਰੁਪਏ ਦਾ ਉਪਬੰਧ ਹੈ। ਇਸ ਤੋਂ ਇਲਾਵਾ ਸ਼ਹਿਰੀ ਸਥਾਨਕ ਸੰਸਥਾਵਾਂ, ਚੁੰਗੀ ਖ਼ਤਮ ਹੋਣ ਦੇ ਇਵਜ਼ ਵਿਚ ਸਹਾਇਤਾ ਗਰਾਂਟਾਂ ਵਜੋਂ 1170 ਕਰੋੜ ਰੁਪਏ (ਕੁੱਲ ਵੈਟ ਉਗਰਾਹੀ ਦਾ 10 ਫ਼ੀ ਸਦ) ਪ੍ਰਾਪਤ ਕਰਨਗੀਆਂ। ਸਾਲ 2011-12 ਲਈ ਸਥਾਨਕ ਸੰਸਥਾਵਾਂ ਦੇ ਵਿੱਤੀ ਉਪਬੰਧਾਂ ਨੂੰ ਸਾਲ 2011-12 ਦੇ (ਸੋਧੇ ਅਨੁਮਾਨਾਂ) ਨੂੰ ਅੰਤਮ ਰੂਪ ਦੇਣ ਸਮੇਂ ਚੌਥੇ ਪੰਜਾਬ ਵਿੱਤ ਕਮਿਸ਼ਨ ਦੀਆਂ ਸਿਫ਼ਾਰਸ਼ਾਂ ਦੀ ਰੋਸ਼ਨੀ ਵਿਚ ਸੋਧਿਆ ਜਾਵੇਗਾ।

32. ਰਾਜ ਸਰਕਾਰ ਨੇ ਰਾਜ ਦੇ ਸ਼ਹਿਰੀ ਇਲਾਕਿਆਂ ਵਿਚ ਵੱਖ-ਵੱਖ ਬੁਨਿਆਦੀ ਢਾਂਚੇ ਦੇ ਪ੍ਰਾਜੈਕਟਾਂ ਦੇ ਕੰਮ ਨੂੰ ਹੱਥ ਵਿਚ ਲੈਣ ਅਤੇ ਉਨ੍ਹਾਂ ਵਾਸਤੇ ਫ਼ੰਡ ਜੁਟਾਉਣ ਲਈ

'ਪੰਜਾਬ ਮਿਉਂਸਿਪਲ ਬੁਨਿਆਦੀ ਢਾਂਚਾ ਵਿਕਾਸ ਕੰਪਨੀ ਨਾਮਕ ਗ਼ੈਰ ਮੁਨਾਫ਼ਾਕਾਰੀ ਕੰਪਨੀ ਦਾ ਗਠਨ ਕੀਤਾ ਹੈ। ਰਾਜ ਸਰਕਾਰ ਕਾਨੂੰਨੀ ਨਿਯਮਾਂ ਦੁਆਰਾ ਇਸ ਕੰਪਨੀ ਨੂੰ ਇਕ ਸਮਰਪਿਤ ਮਾਲੀ ਆਮਦਨ ਪ੍ਰਦਾਨ ਕਰਨ ਦੀ ਤਜਵੀਜ਼ ਰੱਖਦੀ ਹੈ। ਕੰਪਨੀ ਦੀ ਅਨੁਸੂਚਿਤ ਬੈਂਕਾਂ ਤੋਂ 1000-1200 ਕਰੋੜ ਰੁਪਏ ਦਾ ਮਿਆਦੀ ਕਰਜ਼ਾ ਲੈਣ ਦੀ ਵੀ ਤਜਵੀਜ਼ ਹੈ।

33. ਰਾਜ ਸਰਕਾਰ ਨੇ ਚੁੰਗੀ ਖ਼ਤਮ ਕਰਨ ਦੇ ਕਾਰਣ ਘਾਟਿਆਂ ਨੂੰ ਪੂਰਾ ਕਰਨ ਲਈ ਮੁਆਵਜ਼ੇ ਵਜੋਂ ਸ਼ਹਿਰੀ ਸਥਾਨਕ ਸੰਸਥਾਵਾਂ ਨੂੰ ਰਾਜ ਵਿਚ ਕੁੱਲ ਵੈਟ ਉਗਰਾਹੀ ਦਾ 10 ਫ਼ੀ ਸਦ ਪਹਿਲਾਂ ਹੀ ਦੇ ਦਿੱਤਾ ਹੈ। ਰਾਜ ਸਰਕਾਰ ਨੇ ਹਾਲ ਹੀ ਵਿਚ ਸ਼ਹਿਰੀ ਸਥਾਨਕ ਸੰਸਥਾਵਾਂ ਨੂੰ ਵੈਟ 'ਤੇ 20 ਫ਼ੀ ਸਦ ਸਰਚਾਰਜ ਦੇਣ ਲਈ ਇਕ ਹੋਰ ਅਧਿਆਦੇਸ਼ ਘੋਸ਼ਿਤ ਕੀਤਾ ਹੈ। ਮੌਜੂਦਾ ਸੈਸ਼ਨ ਦੌਰਾਨ ਇਸ ਅਧਿਆਦੇਸ਼ ਨੂੰ ਐਕਟ ਵਿਚ ਤਬਦੀਲ ਕੀਤੇ ਜਾਣ ਦੀ ਉਮੀਦ ਹੈ।

## ਯੋਜਨਾ-ਤਜਵੀਜ਼ਾਂ

## (Plan Proposals)

ਮਾਣਯੋਗ ਸਪੀਕਰ ਸਾਹਿਬ, ਹੁਣ ਮੈਂ ਇਸ ਅਜ਼ੀਮ ਸਦਨ ਦੇ ਸਾਹਮਣੇ ਸਾਲ 2011-12 ਦੀਆਂ ਯੋਜਨਾ-ਤਜਵੀਜ਼ਾਂ ਨੂੰ ਪੇਸ਼ ਕਰਦੀ ਹਾਂ। ਬਜਟੀ ਅਤੇ ਵਧੀਕ-ਬਜਟੀ ਸੋਮਿਆਂ ਨੂੰ ਜੋੜ ਕੇ ਯੋਜਨਾ ਦੀ ਕੁੱਲ ਰਕਮ 11,500 ਕਰੋੜ ਰੁਪਏ ਬਣਦੀ ਹੈ। ਰਾਜ ਦੇ ਇਤਿਹਾਸ ਵਿਚ ਇਹ ਹੁਣ ਤੱਕ ਦੀ ਸਭ ਤੋਂ ਵੱਡੀ ਰਕਮ ਹੈ ਅਤੇ ਮੌਜੂਦਾ ਸਾਲ ਦੀ ਯੋਜਨਾ ਦੇ ਆਕਾਰ ਤੋਂ 25.68 ਫ਼ੀ ਸਦ ਵੱਧ ਹੈ।

### ਖੇਤੀਬਾੜੀ (Agriculture)

34. ਸ਼੍ਰੀਮਾਨ ਜੀ, ਖੇਤੀਬਾੜੀ ਪੰਜਾਬ ਦੀ ਆਰਥਿਕਤਾ ਦਾ ਆਧਾਰ ਹੈ। ਰਾਜ ਸਰਕਾਰ ਨੇ ਖੇਤੀਬਾੜੀ ਖੇਤਰ ਦੇ ਵਿਕਾਸ ਨੂੰ ਪਰਮ ਅਗੇਤ ਦਿੱਤੀ ਹੈ ਅਤੇ 11ਵੀਂ ਯੋਜਨਾ ਦੇ ਪਹਿਲੇ ਚਾਰ ਸਾਲਾਂ ਵਿਚ ਲਗਭਗ 3 ਫ਼ੀ ਸਦ ਵਿਕਾਸ ਕੀਤਾ ਹੈ। ਦਾਲਾਂ ਦਾ ਉਤਪਾਦਨ ਅਤੇ ਪੈਦਾਵਾਰ ਨੂੰ ਕਾਇਮ ਰੱਖਣਾ ਸਿਰਫ਼ ਰਾਜ ਲਈ ਹੀ ਮਹੱਤਵਪੂਰਨ ਨਹੀਂ ਹੈ ਸਗੋਂ ਰਾਸ਼ਟਰ ਦੀ ਖ਼ੁਰਾਕ ਸੁਰੱਖਿਆ ਲਈ ਵੀ ਜ਼ਰੂਰੀ ਹੈ। ਰਾਜ, ਰਾਸ਼ਟਰੀ ਖ਼ੁਰਾਕ ਸੁਰੱਖਿਆ ਨੂੰ ਯਕੀਨੀ ਬਣਾਉਂਦੇ ਹੋਏ ਕੇਂਦਰੀ ਭੰਡਾਰ ਵਿਚ ਲਗਾਤਾਰ ਕਣਕ ਦਾ 45 ਫ਼ੀ ਸਦ ਅਤੇ ਝੋਨੇ ਦਾ 25 ਫ਼ੀ ਸਦ ਹਿੱਸਾ ਪਾ ਰਿਹਾ ਹੈ। ਸਾਲ 2010-11 ਵਿਚ ਰਾਜ ਨੇ 162 ਲੱਖ ਮੀਟਰਿਕ ਟਨ ਝੋਨੇ ਦਾ ਉਤਪਾਦਨ ਕੀਤਾ, ਜਿਸ ਵਿਚੋਂ 129 ਲੱਖ ਮੀਟਰਿਕ ਟਨ ਝੋਨਾ ਮੰਡੀ ਵਿਚੋਂ ਸਰਕਾਰੀ ਏਜੰਸੀਆਂ ਵਲੋਂ ਖ਼ਰੀਦਿਆ ਗਿਆ। ਇਸੇ ਤਰ੍ਹਾਂ ਰਾਜ ਨੇ 152 ਲੱਖ ਮੀਟਰਿਕ ਟਨ ਕਣਕ ਦੀ ਪੈਦਾਵਾਰ ਕੀਤੀ, ਜਿਸ ਵਿਚੋਂ 108 ਲੱਖ ਮੀਟਰਿਕ ਟਨ ਕਣਕ ਸਰਕਾਰ ਵਲੋਂ ਖ਼ਰੀਦੀ ਗਈ।

[ ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ, ਚੌਕਸੀ ਤੇ ਨਿਆਂ ਮਾਮਲੇ ਮੰਤਰੀ ]

35. ਖੇਤੀਬਾੜੀ ਅਤੇ ਇਸ ਨਾਲ ਸੰਬੰਧਤ ਖੇਤਰਾਂ ਲਈ 453 ਕਰੋੜ ਰੁਪਏ ਦੀ ਕੁੱਲ ਰਕਮ ਮੁਹੱਈਆ ਕਰਵਾਈ ਗਈ ਹੈ, ਜਿਸ ਦੀ ਵੰਡ ਇਸ ਤਰ੍ਹਾਂ ਹੈ:-

- ਫ਼ਸਲ ਕਾਸ਼ਤਕਾਰੀ ਲਈ 299 ਕਰੋੜ ਰੁਪਏ,
- ਖੇਤੀਬਾੜੀ ਖੋਜ ਅਤੇ ਸਿੱਖਿਆ ਅਤੇ ਖੇਤੀਬਾੜੀ ਵਿੱਤੀ ਸੰਸਥਾਵਾਂ ਲਈ 31 ਕਰੋੜ ਰੁਪਏ,
- ਪਸ਼ੂ ਪਾਲਣ ਲਈ 45 ਕਰੋੜ ਰੁਪਏ,
- ਭੂਮੀ ਅਤੇ ਜਲ ਸੰਭਾਲ ਲਈ 34 ਕਰੋੜ ਰੁਪਏ,
- ਡੇਅਰੀ ਵਿਕਾਸ, ਮੱਛੀ ਪਾਲਣ ਅਤੇ ਸਹਿਕਾਰਤਾ ਲਈ 25 ਕਰੋੜ ਰੁਪਏ, ਅਤੇ
- ਜੰਗਲਾਤ ਅਤੇ ਜੰਗਲੀ ਜੀਵਾਂ ਲਈ 19 ਕਰੋੜ ਰੁਪਏ। ਐੱਮ.ਜੀ.ਐੱਨ.ਆਰ. ਈ.ਜੀ.ਐੱਸ ਅਧੀਨ ਵੱਡੇ ਪੱਧਰ 'ਤੇ ਰੁੱਖ ਲਗਾਉਣ ਅਤੇ ਜੰਗਲਾਤ ਵਾਸਤੇ ਵਧੀਕ ਫ਼ੰਡ ਜਾਰੀ ਕੀਤੇ ਗਏ ਹਨ।

36. ਖੇਤੀਬਾੜੀ ਵਿਚ ਵਿਕਾਸ ਦੀ ਦਰ ਨੂੰ ਬਕਾਇਦਾ ਵਧਦੇ ਰੱਖਣ ਲਈ ਲੜੀਵਾਰ ਕਦਮ ਚੁੱਕੇ ਗਏ ਹਨ। ਚਾਲੂ ਵਿੱਤੀ ਸਾਲ ਵਿਚ ਇਕ ਨਵੀਂ ਯੋਜਨਾ ਝੋਨੇ ਦੀ ਫ਼ਸਲ ਲਈ ਕਿਸਾਨਾਂ ਨੂੰ ਰਾਹਤ ਬੋਨਸ ਮੁਹੱਈਆ ਕਰਾਉਣ ਅਧੀਨ ਸਾਲ 2009 ਦੌਰਾਨ ਝੋਨੇ ਦੀ ਫਸਲ ਦੀ ਬਿਜਾਈ ਅਤੇ ਵਧੀਕ ਖ਼ਰਚੇ ਲਈ ਮੁਆਵਜ਼ੇ ਵਜੋਂ ਕਿਸਾਨਾਂ ਨੂੰ 150 ਕਰੋੜ ਰੁਪਏ ਦੀ ਰਕਮ ਮੁਹੱਈਆ ਕਰਵਾਈ ਗਈ। ਦੂਸਰਾ, ਰਾਜ ਸਰਕਾਰ ਨੇ ਸਾਲ 2010-11 ਵਿਚ ਪੰਜਾਬ ਰਾਜ ਪਾਵਰ ਕਾਰਪੋਰੇਸ਼ਨ ਦੇ ਬਿਲਾਂ ਦੀਆਂ ਬਕਾਇਆ ਅਦਾਇਗੀਆਂ ਦੇ ਬਰਾਬਰ ਉਤਪਾਦਕਤਾ ਬੋਨਸ ਦੇਣ ਦਾ ਵੀ ਫ਼ੈਸਲਾ ਲਿਆ ਹੈ। ਇਸ ਮੰਤਵ ਲਈ ਰਾਜ ਦੇ ਕਿਸਾਨਾਂ ਨੂੰ ਉਤਪਾਦਕਤਾ ਬੋਨਸ ਲਈ ਉਪਬੰਧ ਯੋਜਨਾ ਸਕੀਮ ਅਧੀਨ 117 ਕਰੋੜ ਰੁਪਏ ਦੀ ਰਕਮ ਮੁਹੱਈਆ ਕਰਵਾਈ ਗਈ ਸੀ। ਇਸ ਤੋਂ ਬਾਅਦ ਪ੍ਰਕ੍ਰਿਆਵਾਂ ਦੇ ਸਰਲੀਕਰਣ ਅਤੇ ਕਿਸਾਨਾਂ ਨੂੰ ਰਾਹਤ ਦੇਣ ਲਈ ਮਿਤੀ 3.11.2010 ਤੋਂ ਖੇਤੀਬਾੜੀ ਪੰਪ ਸੈੱਟਾਂ ਨੂੰ ਬਿਜਲੀ ਦੀ ਮੁਫ਼ਤ ਸਪਲਾਈ ਮੁੜ ਬਹਾਲ ਕੀਤੀ ਗਈ।

37. ਪਾਣੀ ਦੇ ਸੋਮਿਆਂ ਦੀ ਸਥਿਰਤਾ ਅਤੇ ਸੰਭਾਲ ਲਈ ਸਾਲ 2011-12 ਵਿਚ ਭੂਮੀਗਤ ਪਾਈਪ ਲਾਈਨ ਪ੍ਰਣਾਲੀ, ਤੁਪਕਾ/ਫ਼ੁਆਰਾ ਤੇ ਸਿੰਜਾਈ ਪ੍ਰਣਾਲੀ, ਘੱਗਰ ਦੇ ਨੀਵੇਂ ਖੇਤਰਾਂ ਵਿਚ ਮਿੱਟੀ ਨੂੰ ਖੁਰਣ ਤੋਂ ਬਚਾਉਣਾ, ਨਿੱਜੀ ਪਾਣੀ ਸਟੋਰੇਜ ਟੈਂਕਾਂ ਲਈ ਸਹਾਇਤਾ, ਕੰਡੀ ਖੇਤਰਾਂ ਵਿਚ ਵਾਟਰਸ਼ੈਡ ਵਿਕਾਸ ਅਤੇ ਕੰਡੀ ਖੇਤਰਾਂ ਵਿਚ ਬਰਸਾਤੀ ਪਾਣੀ ਦੀ ਸੰਭਾਲ ਆਦਿ ਤੇ ਵਿਸ਼ੇਸ਼ ਧਿਆਨ ਦਿੱਤਾ ਜਾਵੇਗਾ।

38. ਰਾਸ਼ਟਰੀ ਕਰਿਸ਼ੀ ਵਿਕਾਸ ਯੋਜਨਾ (ਆਰ.ਕੇ.ਵੀ.ਵਾਈ.) ਅਧੀਨ ਰਾਜ ਸਰਕਾਰ

ਨੇ 11ਵੀਂ ਯੋਜਨਾ ਦੇ ਪਹਿਲੇ ਤਿੰਨ ਸਾਲਾਂ ਵਿਚ 165 ਕਰੋੜ ਰੁਪਏ ਪ੍ਰਾਪਤ ਕੀਤੇ, ਜਿਸ ਵਿਚੋਂ 162 ਕਰੋੜ ਰੁਪਏ ਖ਼ਰਚ ਕੀਤੇ ਗਏ । ਰਾਜ ਨੇ ਸਾਲ 2010-11 ਵਿਚ 179 ਕਰੋੜ ਰੁਪਏ ਦੀ ਰਕਮ ਪ੍ਰਾਪਤ ਕੀਤੀ, ਜੋ ਕਿ ਖੇਤੀ ਸੇਵਾ ਕੇਂਦਰਾਂ ਅਤੇ ਕਿਸਾਨ ਸਿਖਲਾਈ ਕੇਂਦਰਾਂ, ਘੱਟ ਕੀਮਤ ਵਾਲੇ ਨੈੱਟ ਹਾਊਸ ਤਕਨਾਲੋਜੀ ਦੀ ਉਨਤੀ ਲਈ, ਮਾੜੀ ਕਿਸਮ ਦੀ ਭੂਮੀ ਲਈ ਭੋਂ ਸੁਧਾਰ, ਮੰਡੀਕਰਨ ਬੁਨਿਆਦੀ ਢਾਂਚੇ ਦਾ ਮਜ਼ਬੂਤੀਕਰਣ, ਸਿੰਜਾਈ ਅਤੇ ਬਰਸਾਤੀ ਪਾਣੀ ਦੀ ਸਾਂਭ-ਸੰਭਾਲ, ਖੇਤੀਬਾੜੀ ਖੋਜ ਅਤੇ ਵਿਕਾਸ, ਤਕਨਾਲੋਜੀਆਂ ਦਾ ਪ੍ਰਸਾਰ, ਕਣਕ ਬੀਜ ਤਬਦੀਲੀ, ਦੁੱਧ ਉਤਪਾਦਨ ਦੀ ਗੁਣਵੱਤਾ ਵਿਚ ਵਾਧਾ ਆਦਿ ਲਈ ਵਰਤੀ ਜਾ ਰਹੀ ਹੈ। ਆਰ.ਕੇ.ਵੀ.ਵਾਈ. ਅਧੀਨ ਸਾਲ 2011-12 ਲਈ ਖੇਤੀ ਸੰਬੰਧਤ ਹੋਰ ਖੇਤਰਾਂ ਲਈ ਕੀਤੀ ਐਲੋਕੇਸ਼ਨ ਤੋਂ ਇਲਾਵਾ, ਬਜਟ ਅਨੁਮਾਨ 100 ਕਰੋੜ ਰੁਪਏ ਦਾ ਹੈ ।

39. ਰਾਜ, ਕੌਮੀ ਬਾਗਬਾਨੀ ਮਿਸ਼ਨ ਨੂੰ ਵੀ ਸਫ਼ਲਤਾ ਪੂਰਵਕ ਅਮਲ ਵਿਚ ਲਿਆ ਰਿਹਾ ਹੈ। ਐੱਨ.ਐੱਚ.ਐੱਮ. ਅਧੀਨ ਫ਼ੰਡਾਂ ਦੀ ਵਰਤੋਂ ਵਿਚ ਤੇਜ਼ੀ ਆਈ ਹੈ। ਰਾਜ ਸਰਕਾਰ ਨੇ ਪਹਿਲਾਂ ਹੀ ਐੱਨ.ਐੱਚ.ਐੱਮ. ਅਧੀਨ ਮਖ਼ਸੂਸ ਕੀਤੀ 274 ਕਰੋੜ ਰੁਪਏ ਦੀ ਰਕਮ ਵਿਚੋਂ 11ਵੀਂ ਯੋਜਨਾ ਦੇ ਪਹਿਲੇ ਚਾਰ ਸਾਲਾਂ ਵਿਚ 118 ਕਰੋੜ ਰੁਪਏ ਪਹਿਲਾਂ ਹੀ ਖ਼ਰਚ ਕਰ ਲਏ ਹਨ। ਫ਼ਲਾਂ ਅਤੇ ਫ਼ੁੱਲਾਂ ਦੀ ਕਾਸ਼ਤਕਾਰੀ ਅਤੇ ਸਬਜ਼ੀਆਂ ਦੀ ਖੇਤੀ ਵਿਚ ਵਾਧੇ ਲਈ ਐੱਨ.ਐੱਚ.ਐੱਮ. ਅਧੀਨ ਗਰੀਨ ਹਾਊਸ ਤਕਨਾਲੋਜੀ ਦਾ ਵਿਕਾਸ, ਉੱਚ ਪੱਧਰੀ ਤਕਨੀਕੀ ਨਰਸਰੀਆਂ ਦਾ ਵਿਕਾਸ, ਟਿਸ਼ੂਕਲਚਰ, ਕੋਲਡ ਸਟੋਰਾਂ ਦੀ ਲੜੀ ਅਤੇ ਸੀਤਲਕਰਨ (ਰੈਫ਼ਰੀਜਰੇਸ਼ਨ) ਆਦਿ ਦੇ ਵਿਕਾਸ ਲਈ ਸਾਲ 2011-12 ਲਈ 60 ਕਰੋੜ ਰੁਪਏ ਦੀ ਇਕ ਕਾਰਜ ਯੋਜਨਾ ਤਿਆਰ ਕੀਤੀ ਹੈ ।

40. ਭਾਵੇਂ ਕਿ ਮਾਣਯੋਗ ਕੇਂਦਰੀ ਵਿੱਤ ਮੰਤਰੀ ਜੀ ਨੇ 28 ਫਰਵਰੀ, 2011 ਨੂੰ ਦਿੱਤੇ ਆਪਣੇ ਬਜਟ ਭਾਸ਼ਣ ਵਿਚ ਦੂਜੇ ਹਰੇ ਇਨਕਲਾਬ ਦੀਆਂ ਗੱਲਾਂ ਕੀਤੀਆਂ ਹਨ, ਪਰੰਤੂ ਇਹ ਜਾਣ ਕੇ ਬਹੁਤ ਨਿਰਾਸ਼ਾ ਹੋਈ ਹੈ ਕਿ ਪੰਜਾਬ ਰਾਜ ਲਈ ਕੋਈ ਵਿਸ਼ੇਸ ਉਪਬੰਧ ਨਹੀਂ ਕੀਤੇ ਗਏ ਜਿਹੜਾ ਕਿ ਪਹਿਲੇ ਹਰੇ ਇਨਕਲਾਬ ਦਾ ਇੱਕ ਮੋਹਰੀ ਸੂਬਾ ਸੀ। ਫਿਰ ਵੀ ਸਾਡੀ ਸਰਕਾਰ ਫ਼ਸਲ ਵੰਨ-ਸੁਵੰਨਤਾ, ਜੈਵਿਕ ਖੇਤੀ, ਸ਼ਹਿਰੀ ਖੇਤਰਾਂ ਨੇੜੇ ਸਬਜ਼ੀਆਂ ਦੀ ਕਾਸ਼ਤਕਾਰੀ, ਨਵੇਂ ਗੁਦਾਮ ਅਤੇ ਕੋਲਡ ਸਟੋਰਾਂ ਨੂੰ ਪ੍ਰੋਤਸਾਹਿਤ ਕਰੇਗੀ ਅਤੇ ਸੁਵਿਧਾਵਾਂ ਪ੍ਰਦਾਨ ਕਰੇਗੀ। ਅਸੀਂ ਆਪਣੇ ਕਿਸਾਨ ਭਰਾਵਾਂ ਨੂੰ ਪ੍ਰੋਟੀਨ ਅਤੇ ਹਰਾ ਚਾਰਾ ਸਪਲੀਮੈਂਟ, ਫ਼ੁਆਰਾ ਸਿੰਜਾਈ ਅਤੇ ਪਾਣੀ ਦੇ ਉਚਿਤ ਪ੍ਰਬੰਧਾਂ ਸਬੰਧੀ ਕੌਮੀ ਮਿਸ਼ਨ ਦਾ ਲਾਭ ਉਠਾਉਣ ਲਈ ਉਤਸ਼ਾਹਿਤ ਕਰਾਂਗੇ। ਅਸੀਂ ਜਨਤਕ-ਨਿੱਜੀ ਭਾਈਵਾਲੀ ਰਾਹੀਂ ਸਰਕਾਰੀ ਮੁਰਗੀ ਫਾਰਮਾਂ ਨੂੰ ਪੁਨਰ-ਸੁਰਜੀਤ ਵੀ ਕਰਾਂਗੇ। ਸਰਕਾਰ ਸ਼ੁਰੂਆਤੀ ਨਿਵੇਸ਼ ਸੀਮਾ ਨੂੰ 100 ਕਰੋੜ ਤੋਂ 25 ਕਰੋੜ ਤੱਕ ਘਟਾ ਕੇ ਰਾਜ ਵਿਚ ਐਗਰੋ-ਪ੍ਰੋਸੈਸਿੰਗ ਉਦਯੋਗਾਂ ਨੂੰ ਪਹਿਲਾਂ ਹੀ ਉਤਸ਼ਾਹਿਤ ਕਰ ਰਹੀ ਹੈ। ਅਜਿਹਾ ਕਰਨ ਨਾਲ ਇਸ ਖੇਤਰ ਵਿਚ ਨਵੇਂ ਨਿਵੇਸ਼ਕਾਰ ਆਉਣਗੇ ਜਿਨ੍ਹਾਂ ਨੂੰ ਮੈਗਾ ਪ੍ਰਾਜੈਕਟਾਂ ਲਈ ਰਾਖਵੇਂ ਸਾਰੇ ਲਾਭ ਉਪਲਬਧ ਹੋਣਗੇ।

[ ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ, ਚੌਕਸੀ ਤੇ ਨਿਆਂ ਮਾਮਲੇ ਮੰਤਰੀ ]

ਪਿਛਲੇ ਸਾਲ ਬਹੁਤ ਸਾਰੇ ਪੰਜਾਬੀ ਕਿਸਾਨਾਂ ਨੂੰ ਕੇਂਦਰੀ ਸਰਕਾਰ ਦੀ ਕਰਜ਼ਾ ਰਾਹਤ ਸਕੀਮ ਦੇ ਅੰਤਰਗਤ ਬਣਦੇ ਲਾਭਾਂ ਤੋਂ ਵਾਂਝਿਆ ਰਖਿਆ ਗਿਆ ਹੈ ਕਿਉਂਕਿ ਉਨ੍ਹਾਂ ਨੇ ਕਰਜ਼ਾ ਮੋੜਣ ਵਿਚ ਤਤਪਰਤਾ ਦਿਖਾਈ ਸੀ। ਸਾਨੂੰ ਭਾਰਤ ਸਰਕਾਰ ਤੇ ਇਹ ਜ਼ੋਰ ਪਾਉਣਾ ਚਾਹੀਦਾ ਹੈ ਕਿ ਸਾਡੇ ਉਨ੍ਹਾਂ ਕਿਸਾਨ ਭਰਾਵਾਂ ਨੂੰ ਵੀ ਲਾਭ ਦਿੱਤੇ ਜਾਣ ਜੋ ਆਪਣੀਆਂ ਕਿਸ਼ਤਾਂ ਦੀ ਅਦਾਇਗੀ ਬੈਂਕਾਂ ਅਤੇ ਸਹਿਕਾਰੀ ਸੰਸਥਾਵਾਂ ਨੂੰ ਸਮੇਂ ਸਿਰ ਕਰਦੇ ਹਨ।

41. ਪਸ਼ੂ ਧਨ ਰਾਜ ਦੀ ਆਮਦਨ ਦਾ ਇੱਕ ਮੁੱਖ ਸਰੋਤ ਹੈ ਅਤੇ ਕਿਸਾਨਾਂ ਦੀ ਆਮਦਨ ਵਧਾਉਣ ਵਿਚ ਵੀ ਇਹ ਯੋਗਦਾਨ ਪਾਉਂਦਾ ਰਿਹਾ ਹੈ। ਪਸ਼ੂਆਂ ਦੀ ਨਸਲ, ਉਨ੍ਹਾਂ ਦੇ ਰਹਿਣ ਦੀ ਥਾਂ ਅਤੇ ਉਨ੍ਹਾਂ ਨਾਲ ਸਬੰਧਤ ਬੁਨਿਆਦੀ ਢਾਂਚੇ ਜਿਵੇਂ ਕਿ ਚਿਲਿੰਗ ਸੈਂਟਰ, ਵੱਡੇ ਦੁੱਧ ਕੂਲਰਾਂ ਦੀ ਸਪਲਾਈ, ਪਸ਼ੂ ਹਸਪਤਾਲਾਂ ਆਦਿ ਦੇ ਸੁਧਾਰ ਤੇ ਵਿਸ਼ੇਸ਼ ਜ਼ੋਰ ਦਿੱਤਾ ਜਾ ਰਿਹਾ ਹੈ।

42. ਕਿਸਾਨੀ ਭਾਈਚਾਰੇ ਨੂੰ ਵੱਖ-ਵੱਖ ਪ੍ਰਕਾਰ ਦੇ ਖ਼ਤਰਿਆਂ ਤੋਂ ਬਚਾਉਣ ਲਈ ਸਾਲ 2011-12 ਵਿਚ 10 ਕਰੋੜ ਰੁਪਏ ਦੀ ਲਾਗਤ ਨਾਲ ਕੇਂਦਰੀ ਸਰਪ੍ਰਸਤੀ ਵਾਲੀ ਇੱਕ ਨਵੀਂ ਯੋਜਨਾ ਏ.ਜੀ.ਆਰ-22 (ਸੋਧਿਤ ਕੌਮੀ ਖੇਤੀਬਾੜੀ ਬੀਮਾ ਯੋਜਨਾ) ਬਣਾਈ ਗਈ ਹੈ। ਇਸ ਯੋਜਨਾ ਨੂੰ ਅਮਲ ਵਿਚ ਲਿਆਉਣ ਲਈ ਭਾਰਤ ਸਰਕਾਰ ਦੁਆਰਾ ਤਿੰਨ ਜ਼ਿਲ੍ਹਿਆਂ, ਅਰਥਾਤ ਗੁਰਦਾਸਪੁਰ, ਰੋਪੜ ਅਤੇ ਹੁਸ਼ਿਆਰਪੁਰ ਨੂੰ ਚੁਣਿਆ ਗਿਆ ਹੈ। ਸਾਲਾਨਾ ਯੋਜਨਾ 2011-12 ਵਿਚ 2 ਕਰੋੜ ਰੁਪਏ ਦੀ ਲਾਗਤ ਵਾਲੀ ਇੱਕ ਹੋਰ ਨਵੀਂ ਰਾਜ ਯੋਜਨਾ ਸਕੀਮ ਏ.ਜੀ.ਆਰ.-23 'ਗੁਰਦਾਸਪੁਰ ਵਿਖੇ ਇੱਕ ਖੇਤੀਬਾੜੀ ਕਾਲਜ ਦੀ ਸਥਾਪਨਾ' ਸ਼ਾਮਲ ਕੀਤੀ ਗਈ ਹੈ।

43. ਸਾਲ 2011-12 ਵਿਚ ਪੰਜਾਬ ਖੇਤੀਬਾੜੀ ਯੂਨੀਵਰਸਿਟੀ ਲਈ 25 ਕਰੋੜ ਰੁਪਏ ਮੁਹੱਈਆ ਕਰਵਾ ਕੇ ਖੇਤੀਬਾੜੀ ਖੋਜ ਅਤੇ ਵਿਕਾਸ ਉੱਪਰ ਵਧੇਰੇ ਜ਼ੋਰ ਦਿੱਤਾ ਜਾਵੇਗਾ। ਇਹ 85 ਕਰੋੜ ਰੁਪਏ ਦੀ ਗ਼ੈਰ ਯੋਜਨਾ ਸਾਈਡ ਤੇ ਮੁਹੱਈਆ ਕਰਵਾਈ ਜਾ ਰਹੀ ਨਾਰਮਲ ਸਹਾਇਤਾ ਤੋਂ ਵੱਖਰੀ ਹੋਵੇਗੀ। ਇਸ ਤੋਂ ਇਲਾਵਾ, ਰਾਜ ਸਰਕਾਰ ਨੇ 70 ਕਰੋੜ ਰੁਪਏ ਮਖ਼ਸੂਸ ਕਰਕੇ ਕਿਸਾਨਾਂ ਦੀ ਆਮਦਨ ਨੂੰ ਵਧਾਉਣ ਲਈ ਸੰਬੰਧਤ ਖੇਤਰਾਂ ਦੇ ਵਿਕਾਸ ਜਿਵੇਂ ਪਸ਼ੂ ਪਾਲਣ, ਡੇਅਰੀ, ਮੱਛੀ ਪਾਲਣ ਅਤੇ ਸਹਿਕਾਰਤਾ ਵੱਲ ਉੱਚੇਚਾ ਧਿਆਨ ਦਿੱਤਾ ਹੈ।

## ਪੇਂਡੂ ਵਿਕਾਸ (Rural Development)

44. ਰਾਜ ਸਰਕਾਰ ਪਿੰਡਾਂ ਵਿਚ ਪੇਂਡੂ ਗ਼ਰੀਬ ਵਿਅਕਤੀਆਂ ਲਈ ਆਧੁਨਿਕ ਸਹੂਲਤਾਂ, ਸਫ਼ਾਈ ਪ੍ਰਬੰਧ ਦੀਆਂ ਸਹੂਲਤਾਂ ਅਤੇ ਰੋਜ਼ਗਾਰ ਦੇ ਮੌਕੇ ਮੁਹੱਈਆ ਕਰਵਾਉਣ ਲਈ ਵਚਨਬੱਧ ਹੈ। ਸਾਲ 2011-12 ਲਈ ਮਹਾਤਮਾ ਗਾਂਧੀ ਕੌਮੀ ਪੇਂਡੂ ਰੋਜ਼ਗਾਰ ਗਰੰਟੀ

ਸਕੀਮ ਲਈ 300 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ। ਇਹ ਯੋਜਨਾ ਰਾਜ ਵਿਚ ਸਫ਼ਲਤਾ ਪੂਰਵਕ ਲਾਗੂ ਕੀਤੀ ਜਾ ਰਹੀ ਹੈ ਅਤੇ ਸਾਲ 2009-10 ਵਿਚ 149 ਕਰੋੜ ਰੁਪਏ ਦੇ ਮੁਕਾਬਲੇ ਚਾਲੂ ਸਾਲ 2010-11 ਵਿਚ 180 ਕਰੋੜ ਰੁਪਏ ਖ਼ਰਚੇ ਜਾਣਗੇ। (ਥੰਪਿੰਗ) 'ਸਵਰਨ ਜੈਅੰਤੀ ਗ੍ਰਾਮ ਸਵੈ ਰੋਜ਼ਗਾਰ ਯੋਜਨਾ' ਪ੍ਰੋਗਰਾਮ ਜਿਸ ਦਾ ਹੁਣ ਕੌਮੀ ਪੇਂਡੂ ਉਪਜੀਵਕਾ ਮਿਸ਼ਨ ਵਜੋਂ ਪੁਨਰਗਠਨ ਕੀਤਾ ਗਿਆ ਹੈ, ਅਧੀਨ 17.60 ਕਰੋੜ ਰੁਪਏ ਰੱਖੇ ਗਏ ਹਨ। ਸਾਲ 2011-12 ਵਿਚ ਇੰਦਰਾ ਆਵਾਸ ਯੋਜਨਾ ਲਈ ਰਕਮ 72 ਕਰੋੜ ਰੁਪਏ ਤੋਂ ਵਧਾ ਕੇ 80 ਕਰੋੜ ਰੁਪਏ ਕਰ ਦਿੱਤੀ ਗਈ ਹੈ।

45. ਰਾਜ ਸਰਕਾਰ ਨੇ ਚਾਲੂ ਸਾਲ ਵਿਚ ਰਾਜ ਵਿਚ ਪੇਂਡੂ ਪਾਖ਼ਾਨਿਆਂ ਦੇ ਨਿਰਮਾਣ ਲਈ 133 ਕਰੋੜ ਰੁਪਏ ਰੱਖੇ ਹਨ। ਸਾਲ 2011-12 ਲਈ ਇਸ ਮੰਤਵ ਲਈ 220 ਕਰੋੜ ਰੁਪਏ ਦੀ ਰਕਮ ਰਾਖਵੀਂ ਰੱਖੀ ਗਈ ਹੈ। (ਥੰਪਿੰਗ) ਇਸ ਤੋਂ ਇਲਾਵਾ, ਸਾਲ 2010-11 ਵਿਚ ਪੇਂਡੂ ਪਾਖ਼ਾਨਿਆਂ ਲਈ ਨਾਬਾਰਡ ਵੱਲੋਂ 75 ਕਰੋੜ ਰੁਪਏ ਦੀ ਸਹਾਇਤਾ ਲਈ ਜਾ ਰਹੀ ਹੈ। ਇਸ ਨਾਲ ਪੇਂਡੂ ਖੇਤਰਾਂ ਵਿਚ ਸਮਾਜ ਦੇ ਗ਼ਰੀਬ ਵਰਗਾਂ ਲਈ 4.50 ਲੱਖ ਪਾਖ਼ਾਨਿਆਂ ਦਾ ਨਿਰਮਾਣ ਹੋ ਸਕੇਗਾ। ਪੇਂਡੂ ਛੱਪੜਾਂ ਦੀ ਸਫ਼ਾਈ ਲਈ 2011-12 ਵਿਚ 200 ਕਰੋੜ ਰੁਪਏ ਦੀ ਰਕਮ ਖ਼ਰਚੇ ਜਾਣ ਦੀ ਤਜਵੀਜ਼ ਹੈ। (ਥੰਪਿੰਗ) ਸਾਲਾਨਾ ਯੋਜਨਾ 2011-12 ਵਿਚ ਪਿੰਡਾਂ/ਢਾਣੀਆਂ ਵਿਚ ਇੱਟਾਂ ਦੇ ਪੱਕੇ ਰਸਤੇ ਬਣਾਉਣ/ ਪੱਕੇ ਨਾਲੇ ਬਣਾਉਣ ਲਈ 200 ਕਰੋੜ ਰੁਪਏ ਦੀ ਰਕਮ ਨਿਰਧਾਰਤ ਕੀਤੀ ਗਈ ਹੈ। (ਥੰਪਿੰਗ)

## ਸਿੰਜਾਈ (Irrigation)

46. ਸਾਡੀ ਸਰਕਾਰ ਨੇ ਰਾਜ ਵਿਚ ਨਹਿਰੀ ਢਾਂਚੇ ਦੀ ਨਵੇਂ ਸਿਰਿਓਂ ਮੁਰੰਮਤ ਕਰਨ ਨੂੰ ਉੱਚ ਤਰਜੀਹ ਦਿੱਤੀ ਹੈ। ਸਾਲ 2011-12 ਦੌਰਾਨ ਸਾਡਾ ਮੰਤਵ 1030 ਕਰੋੜ ਰੁਪਏ (ਥੰਪਿੰਗ) ਦੀ ਲਾਗਤ ਨਾਲ, ਨਹਿਰਾਂ ਦੀ ਇਨਟੇਕ ਕਪੈਸਿਟੀ ਵਧਾਉਣ, ਸਿੰਜਾਈ ਸਮਰੱਥਾ ਵਿਚ ਵਾਧਾ ਕਰਕੇ ਟੇਲਾਂ ਤੇ ਪਾਣੀ ਪਹੁੰਚਾਉਣ ਅਤੇ ਹੜ੍ਹਾਂ ਅਤੇ ਸੇਮ ਦੀਆਂ ਸਮੱਸਿਆਵਾਂ ਤੇ ਨਿਯੰਤ੍ਰਣ ਕਰਨਾ ਹੈ। ਧਿਆਨ ਕੇਂਦਰਤ ਕਰਨ ਵਾਲੇ ਮੁੱਖ ਖੇਤਰ ਹਨ:-

ੳ) ਤੀਬਰ ਸਿੰਜਾਈ ਲਾਭ ਪ੍ਰੋਗਰਾਮ ਦੇ ਤਹਿਤ 741 ਕਰੋੜ ਰੁਪਏ, ਜਿਨ੍ਹਾਂ ਵਿਚ ਸ਼ਾਮਲ ਹਨ :-

- ਰਾਜ ਵਿਚ ਪੱਕੇ ਖ਼ਾਲਾਂ ਦਾ ਨਿਰਮਾਣ ਕਰਕੇ ਪਾਣੀ ਦੇ ਰਿਸਾਓ ਨੂੰ ਰੋਕਣ ਲਈ ਕਮਾਂਡ ਖੇਤਰੀ ਵਿਕਾਸ ਅਤੇ ਜਲ ਪ੍ਰਬੰਧਨ ਪ੍ਰੋਗਰਾਮ ਲਈ 240 ਕਰੋੜ ਰੁਪਏ,
- ਹੁਸ਼ਿਆਰਪੁਰ ਤੋਂ ਬਲਾਚੌਰ ਤੱਕ ਕੰਡੀ ਨਹਿਰ ਦੇ ਪੜਾਅ-II ਦੇ ਵਿਸਤਾਰ ਦੇ ਕੰਮ ਨੂੰ ਮੁਕੰਮਲ ਕਰਨ ਲਈ 245 ਕਰੋੜ ਰੁਪਏ,

[ ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ, ਚੌਕਸੀ ਤੇ ਨਿਆਂ ਮਾਮਲੇ ਮੰਤਰੀ ]

- ਰਾਜਸਥਾਨ ਫ਼ੀਡਰ ਅਤੇ ਸਰਹੰਦ ਫ਼ੀਡਰ ਦੀ ਮੁਰੰਮਤ ਲਈ 150 ਕਰੋੜ ਰੁਪਏ;
- ਪਟਿਆਲਾ ਫ਼ੀਡਰ ਅਤੇ ਕੋਟਲਾ ਬ੍ਰਾਂਚ ਦੇ ਸੂਏ ਦੀ ਮੁੜ ਮੁਰੰਮਤ ਲਈ 20 ਕਰੋੜ ਰੁਪਏ,
- ਸ਼ਾਹਪੁਰ ਕੰਡੀ ਡੈਮ ਦੀ ਉਸਾਰੀ ਲਈ 300 ਕਰੋੜ ਰੁਪਏ, ਜਿਸ ਵਿਚ ਪਹਿਲਾਂ ਹੀ ਮੁਕੰਮਲ ਹੋਏ ਰਣਜੀਤ ਸਾਗਰ ਡੈਮ ਤੋਂ ਪੂਰੇ ਲਾਭ ਲੈਣ ਲਈ ਬਿਜਲੀ ਉਪਕਰਣਾਂ ਲਈ 214 ਕਰੋੜ ਰੁਪਏ ਸ਼ਾਮਲ ਹਨ।

ਅ) ਸੇਮ ਵਿਰੋਧੀ ਉਪਰਾਲੇ ਅਤੇ ਹੜ੍ਹ ਤੇ ਕਾਬੂ ਪਾਉਣ ਵਾਲੇ ਕਾਰਜਾਂ, ਜਿਸ ਵਿਚ ਸਤਲੁਜ, ਰਾਵੀ ਅਤੇ ਬਿਆਸ ਦੇ ਕੰਢਿਆਂ ਨੂੰ ਮਜ਼ਬੂਤ ਕਰਨਾ ਅਤੇ ਘੱਗਰ ਦਰਿਆ ਨੂੰ ਚੌੜਾ ਕਰਨ, ਅੰਮ੍ਰਿਤਸਰ ਅਤੇ ਗੁਰਦਾਸਪੁਰ ਜ਼ਿਲ੍ਹਿਆਂ ਵਿਚ ਵਹਿ ਰਹੇ ਸੱਕੀ ਨਾਲੇ ਦੀ ਨਹਿਰੀ ਖ਼ੁਦਾਈ ਵੀ ਸ਼ਾਮਲ ਹੈ, ਲਈ 13ਵੇਂ ਵਿੱਤ ਕਮਿਸ਼ਨ ਵੱਲੋਂ ਸਿਫਾਰਸ਼ ਕੀਤੀ 50 ਕਰੋੜ ਰੁਪਏ ਦੀ ਰਕਮ ਤੋਂ ਇਲਾਵਾ 131 ਕਰੋੜ ਰੁਪਏ ਰੱਖੇ ਗਏ ਹਨ। ਪਿਛਲੇ ਸਾਲ ਦੇ ਮੁਕਾਬਲੇ ਇਸ ਵਿਚ ਇਹ ਚੋਖਾ ਵਾਧਾ ਹੈ ਅਤੇ ਇਸ ਨਾਲ ਇਨ੍ਹਾਂ ਨਦੀਆਂ ਦੇ ਨੇੜਲੀ ਜ਼ਮੀਨ ਉੱਤੇ ਕਾਸ਼ਤ ਕਰਨ ਵਾਲੇ ਕਿਸਾਨਾਂ ਨੂੰ ਮੁਸੀਬਤਾਂ ਤੋਂ ਛੁਟਕਾਰਾ ਦਿਵਾਉਣ ਤੋਂ ਇਲਾਵਾ ਕੁਦਰਤੀ ਰਾਹਤਾਂ ਸਬੰਧੀ ਹੋਣ ਵਾਲੇ ਆਵਰਤਕ ਖ਼ਰਚੇ ਤੋਂ ਵੀ ਰਾਜ ਸਰਕਾਰ ਦਾ ਬਚਾਓ ਹੋਵੇਗਾ।

ੲ) ਨਾਬਾਰਡ ਪ੍ਰਾਜੈਕਟਾਂ ਲਈ 98 ਕਰੋੜ ਰੁਪਏ, ਜਿਸ ਵਿਚ ਨਹਿਰਾਂ ਨੂੰ ਪੱਕਿਆਂ ਕਰਨ ਅਤੇ ਸੂਇਆਂ ਅਤੇ ਸਹਾਇਕ ਨਹਿਰਾਂ ਦਾ ਨਿਰਮਾਣ, ਕੰਡੀ ਖੇਤਰ ਵਿਚ 280 ਡੂੰਘੇ ਟਿਊਬਵੈੱਲ ਲਗਾਉਣ ਅਤੇ ਰਾਜ ਵਿਚ ਹੋਰ ਸੇਮ ਰੋਕੂ ਉਪਰਾਲੇ ਸ਼ਾਮਲ ਹਨ।

47. ਤੇਰ੍ਹਵੇਂ ਵਿੱਤ ਕਮਿਸ਼ਨ ਵੱਲੋਂ ਕੀਤੀ ਸਿਫ਼ਾਰਸ਼ ਅਨੁਸਾਰ ਰਾਜ, ਸਿੰਜਾਈ ਬੁਨਿਆਦੀ ਢਾਂਚੇ ਦੇ ਨਿਰਮਾਣ ਅਤੇ ਸਾਂਭ-ਸੰਭਾਲ ਲਈ ਭਾਰਤ ਸਰਕਾਰ ਵੱਲੋਂ ਅਗਲੇ ਚਾਰ ਸਾਲਾਂ ਲਈ ਹਰੇਕ ਸਾਲ 50 ਕਰੋੜ ਰੁਪਏ ਪ੍ਰਾਪਤ ਕਰੇਗਾ। ਤੇਰ੍ਹਵੇਂ ਵਿੱਤ ਕਮਿਸ਼ਨ ਨੇ ਸਾਲ 2011-15 ਦੇ ਸਮੇਂ ਲਈ ਦੱਖਣੀ-ਪੱਛਮੀ ਜ਼ਿਲ੍ਹਿਆਂ ਵਿਚ ਸੇਮ ਦੀ ਸਮੱਸਿਆ ਨਾਲ ਨਜਿੱਠਣ ਲਈ 200 ਕਰੋੜ ਰੁਪਏ ਦੀ ਗ੍ਰਾਂਟ ਦੀ ਵੀ ਸਿਫ਼ਾਰਸ਼ ਕੀਤੀ ਹੈ।

**ਬਿਜਲੀ (Power)**

48. ਸਾਲ 2011-12 ਲਈ ਬਿਜਲੀ ਖੇਤਰ ਨੂੰ ਕੁੱਲ ਯੋਜਨਾ ਲਾਗਤ ਦਾ 30 ਫ਼ੀ ਸਦ ਦਾ ਵੱਡਾ ਹਿੱਸਾ ਦਿੱਤਾ ਗਿਆ ਹੈ। 3300 ਕਰੋੜ ਰੁਪਏ ਦੀ ਰਾਖਵੀਂ ਰੱਖੀ ਗਈ ਰਕਮ ਦੇ

ਅਹਿਮ ਹਿੱਸੇ ਹਨ:-

- ਸੰਚਾਰ (ਟਰਾਂਸਮਿਸ਼ਨ) ਸਮੇਤ ਆਰ-ਏ.ਪੀ.ਡੀ.ਆਰ.ਪੀ. ਲਈ 1778 ਕਰੋੜ ਰੁਪਏ,
- ਬਿਜਲੀ ਉਤਪਾਦਨ ਲਈ 684 ਕਰੋੜ ਰੁਪਏ,
- ਵੰਡ ਲਈ 828 ਕਰੋੜ ਰੁਪਏ, ਅਤੇ
- ਹੋਰ ਸਕੀਮਾਂ ਨੂੰ ਬਰਕਰਾਰ ਰੱਖਣ ਅਤੇ ਉਨ੍ਹਾਂ ਦੀ ਮਜ਼ਬੂਤੀ ਲਈ 10 ਕਰੋੜ ਰੁਪਏ।

49. ਰਾਜ ਸਰਕਾਰ ਨੇ ਰਾਜ ਵਿਚ ਬਿਜਲੀ ਉਤਪਾਦਨ ਸਮਰੱਥਾ ਨੂੰ ਵਧਾਉਣ ਲਈ ਇਕ ਵਿਸ਼ਾਲ ਪ੍ਰੋਗਰਾਮ ਦੀ ਸ਼ੁਰੂਆਤ ਕੀਤੀ ਹੈ ਅਤੇ ਰਾਜ ਵਿਚ 4 ਵੱਡੇ ਥਰਮਲ ਪਲਾਂਟ ਸਥਾਪਤ ਕੀਤੇ ਜਾ ਰਹੇ ਹਨ। 1980 ਮੈਗਾਵਾਟ ਦੇ ਤਲਵੰਡੀ ਸਾਬੋ ਥਰਮਲ ਪਲਾਂਟ ਅਤੇ 540 ਮੈਗਾਵਾਟ ਦੇ ਗੋਇੰਦਵਾਲ ਸਾਹਿਬ ਥਰਮਲ ਪਾਵਰ ਪਲਾਂਟ ਦੇ ਨਿਰਮਾਣ ਦਾ ਕੰਮ ਪੂਰੇ ਜ਼ੋਰਾਂ ਤੇ ਹੈ। 1400 ਮੈਗਾਵਾਟ ਦੇ ਰਾਜਪੁਰਾ ਥਰਮਲ ਪਾਵਰ ਪਲਾਂਟ ਦਾ ਲਾਰਸਨ ਐਂਡ ਟੂਬਰੋ ਲਿਮਿਟਿਡ ਦੁਆਰਾ ਵਿਕਾਸ ਕੀਤਾ ਜਾ ਰਿਹਾ ਹੈ। 2640 ਮੈਗਾਵਾਟ ਦੇ ਗਿੱਦੜਬਾਹਾ ਕੋਲਾ ਆਧਾਰਤ ਥਰਮਲ ਪਾਵਰ ਪਲਾਂਟ ਦੇ ਵਿਕਾਸ ਦਾ ਕਾਰਜ ਐੱਨ.ਟੀ.ਪੀ.ਸੀ. ਨੂੰ ਸੌਂਪਿਆ ਗਿਆ ਹੈ, ਜਿਸ ਲਈ ਭੌਂ ਪ੍ਰਾਪਤੀ ਲਈ ਧਾਰਾ 6 ਅਧੀਨ ਅਧਿਸੂਚਨਾ ਜਾਰੀ ਕਰ ਦਿੱਤੀ ਗਈ ਹੈ। ਰਾਜ ਸਰਕਾਰ ਦੀ ਬਿਜਲੀ ਉਤਪਾਦਨ ਯੋਜਨਾ, 2010 ਅਧੀਨ, ਗੋਇੰਦਵਾਲ ਸਾਹਿਬ ਵਿਖੇ ਥਰਮਲ ਪਾਵਰ ਪਲਾਂਟਾਂ, ਤਲਵੰਡੀ ਸਾਬੋ, ਰਾਜਪੁਰਾ ਅਤੇ ਮਾਨਸਾ ਜ਼ਿਲ੍ਹੇ ਵਿਚ ਪਿੰਡ ਗੋਬਿੰਦਪੁਰ ਵਿਖੇ 1350 ਮੈਗਾਵਾਟ ਅਤੇ ਕੋਟ ਸ਼ਮੀਰ ਵਿਖੇ 1320 ਮੈਗਾਵਾਟ ਦੇ ਦੋ ਨਵੇਂ ਪਾਵਰ ਪ੍ਰਾਜੈਕਟਾਂ ਦੀ ਵਧੀਕ 5850 ਮੈਗਾਵਾਟ ਬਿਜਲੀ ਉਤਪਾਦਨ ਸਮਰੱਥਾ ਲਈ ਸਮਝੌਤਾ-ਇਕਰਾਰਨਾਮੇ ਉੱਤੇ ਹਸਤਾਖ਼ਰ ਕੀਤੇ ਗਏ ਹਨ। ਇਸ ਦੇ ਨਾਲ ਹੀ, ਭਾਰਤ ਸਰਕਾਰ ਦੇ 6 ਅਤਿ ਵਿਸ਼ਾਲ ਬਿਜਲੀ ਪ੍ਰਾਜੈਕਟਾਂ ਤੋਂ 2272 ਮੈਗਾਵਾਟ ਬਿਜਲੀ ਪੰਜਾਬ ਲਈ ਰੱਖੀ ਗਈ ਹੈ।

50. ਮੈਂ ਇਸ ਅਜ਼ੀਮ ਸਦਨ ਨੂੰ ਇਹ ਜਾਣਕਾਰੀ ਦੇਣਾ ਚਾਹਾਂਗੀ ਕਿ 01.04.2011 ਤੱਕ ਪੰਜਾਬ ਦੇ ਸਾਰੇ ਪਿੰਡਾਂ ਨੂੰ ਸ਼ਹਿਰੀ ਤਰਜ਼ 'ਤੇ ਬਿਜਲੀ ਮੁਹੱਈਆ ਕਰਵਾਈ ਜਾਵੇਗੀ ਜਿਸ ਨਾਲ ਰਾਜ ਦੇ ਪੇਂਡੂ ਇਲਾਕਿਆਂ ਵਿਚ ਬਿਜਲੀ ਸਪਲਾਈ ਦੀ ਭਰੋਸੇਯੋਗਤਾ ਵਧੇਗੀ। ਪੇਂਡੂ ਅਤੇ ਸ਼ਹਿਰੀ ਇਲਾਕਿਆਂ ਵਿਚ ਮੁਕੰਮਲ ਅਤੇ ਪ੍ਰਭਾਵਕਾਰੀ ਬਿਜਲੀਕਰਣ ਦੀ ਪ੍ਰਾਪਤੀ ਲਈ ਵਿਉਂਤੀਆਂ ਹੋਰ ਪਹਿਲਕਦਮੀਆਂ ਵਿਚ ਸ਼ਾਮਲ ਹਨ: ਲੰਬਿਤ ਖੇਤੀਬਾੜੀ ਬਿਜਲੀ ਕੁਨੈਕਸ਼ਨਾਂ ਦਾ ਨਿਪਟਾਰਾ ਅਤੇ ਖੇਤੀਬਾੜੀ ਖੇਤਰ ਵਿਚ ਘੱਟ ਵੋਲਟੇਜ ਵੰਡ ਪ੍ਰਣਾਲੀ (ਲੋਅ ਵੋਲਟੇਜ ਡਿਸਟਰੀਬਿਊਸ਼ਨ ਸਿਸਟਮ) ਨੂੰ ਉੱਚ ਵੋਲਟੇਜ ਵੰਡ ਪ੍ਰਣਾਲੀ (ਹਾਈ ਵੋਲਟੇਜ ਡਿਸਟਰੀਬਿਊਸ਼ਨ ਸਿਸਟਮ)ਵਿਚ ਤਬਦੀਲ ਕਰਨਾ ਅਤੇ ਮੀਟਰਾਂ ਨੂੰ ਖ਼ਪਤਕਾਰਾਂ ਦੀ ਚਾਰਦੀਵਾਰੀ ਤੋਂ ਬਾਹਰ (ਪਿੱਲਰ ਬਾਕਸ) ਲਗਾਉਣਾ।

[ ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ, ਚੌਕਸੀ ਤੇ ਨਿਆਂ ਮਾਮਲੇ ਮੰਤਰੀ ]

51. ਰਾਜੀਵ ਗਾਂਧੀ ਗ੍ਰਾਮੀਣ ਵਿਦਯੁਤੀਕਰਨ ਯੋਜਨਾ (ਆਰ.ਜੀ.ਜੀ.ਵੀ.ਵਾਈ.) ਅਧੀਨ ਪੇਂਡੂ ਘਰਾਂ ਨੂੰ ਬਿਜਲੀ ਦੀਆਂ ਬੁਨਿਆਦੀ ਸਹੂਲਤਾਂ ਮੁਹੱਈਆ ਕਰਾਉਣ ਅਤੇ ਗ਼ਰੀਬੀ ਰੇਖਾ ਤੋਂ ਹੇਠਾਂ ਰਹਿ ਰਹੇ 1.50 ਲੱਖ ਪਰਿਵਾਰਾਂ ਨੂੰ ਸਿੰਗਲ ਪੁਆਇੰਟ ਕੁਨੈਕਸ਼ਨ ਦੇਣ ਦਾ ਕਾਰਜ 31-10-2011 ਤੱਕ ਪੂਰਾ ਕੀਤਾ ਜਾਵੇਗਾ। ਸਾਲ 2011-12 ਵਿਚ ਪੁਨਰ ਗਠਿਤ ਤੀਬਰ ਬਿਜਲੀ ਵਿਕਾਸ ਅਤੇ ਸੁਧਾਰ ਪ੍ਰੋਗਰਾਮ (ਆਰ.ਏ.ਪੀ.ਡੀ.ਆਰ.ਪੀ) ਲਈ 508 ਕਰੋੜ ਰੁਪਏ ਰਾਖਵੇਂ ਰੱਖੇ ਗਏ ਹਨ ਅਤੇ ਇਹ 30,000 ਤੋਂ ਵੱਧ ਵਸੋਂ ਵਾਲੇ 47 ਕਸਬਿਆਂ ਵਿਚ ਲਾਗੂ ਕੀਤੇ ਜਾ ਰਹੇ ਹਨ। ਇਸ ਪ੍ਰੋਗਰਾਮ ਦੇ ਤਹਿਤ, ਸੂਚਨਾ ਤਕਨਾਲੋਜੀ ਨੂੰ ਅਪਨਾਉਣ ਤੇ ਵਧੇਰੇ ਜ਼ੋਰ ਦਿੱਤਾ ਜਾਵੇਗਾ ਤਾਂ ਜੋ ਖ਼ਪਤਕਾਰਾਂ ਨੂੰ ਬਿਹਤਰ ਸੇਵਾਵਾਂ ਪ੍ਰਾਪਤ ਹੋ ਸਕਣ ਅਤੇ ਸੰਚਾਰ ਅਤੇ ਵੰਡ ਵਿਚ ਹੋਣ ਵਾਲੇ ਨੁਕਸਾਨਾਂ ਵਿਚ ਕਮੀ ਆਵੇ। ਸਾਲ 1999-2000 ਦੌਰਾਨ ਸੰਚਾਰ ਅਤੇ ਵੰਡ ਨੁਕਸਾਨ ਨੂੰ 30.82 ਫ਼ੀ ਸਦ ਤੋਂ ਘਟਾ ਕੇ ਸਾਲ 2009-10 ਵਿਚ 20.12 ਫ਼ੀ ਸਦ ਤੱਕ ਲਿਆਂਦਾ ਗਿਆ ਹੈ ਅਤੇ ਇਹ ਗਿਆਰ੍ਹਵੀਂ ਯੋਜਨਾ ਦੇ ਅੰਤ ਤੱਕ 15 ਫ਼ੀ ਸਦ ਤੱਕ ਲਿਆਂਦਾ ਜਾਵੇਗਾ।

## ਉਦਯੋਗਿਕ ਵਿਕਾਸ (Industrial Development)

52. ਰਾਜ ਸਰਕਾਰ ਨੇ ਪੰਜਾਬ ਦੀ ਇਕ ਨਵੀਂ ਸਨਅਤੀ ਨੀਤੀ 2009 ਨੋਟੀਫ਼ਾਈ ਕੀਤੀ ਹੈ, ਜਿਸ ਦੇ ਤਹਿਤ ਸੂਚਨਾ ਤਕਨਾਲੋਜੀ ਅਤੇ ਗਿਆਨ ਆਧਾਰਤ ਸਨਅਤਾਂ, ਖੇਤੀ ਆਧਾਰਤ ਸਨਅਤਾਂ ਅਤੇ ਫ਼ੂਡ ਪ੍ਰੋਸੈਸਿੰਗ ਸਨਅਤਾਂ ਲਈ ਰਿਆਇਤਾਂ ਦੇ ਵਿਸ਼ੇਸ਼ ਪੈਕੇਜ ਮੁਹੱਈਆ ਕੀਤੇ ਗਏ ਹਨ। ਰਾਜ ਵਿਚ ਨਿੱਜੀ ਨਿਵੇਸ਼ ਨੂੰ ਉਤਸ਼ਾਹਿਤ ਕਰਨ ਲਈ ਪਿਛਲੇ 4 ਸਾਲਾਂ ਦੌਰਾਨ 42,000 ਕਰੋੜ ਰੁਪਏ ਦੀ ਲਾਗਤ ਵਾਲੇ 69 ਮੈਗਾ ਪ੍ਰਾਜੈਕਟਾਂ ਨੂੰ ਪ੍ਰਵਾਨ ਕੀਤਾ ਗਿਆ ਹੈ। ਮਹੱਤਵਪੂਰਨ ਪ੍ਰਾਜੈਕਟ ਹਨ :- (ਥੰਪਿੰਗ)

- ਮੈਟਰੋ ਕੈਸ਼ ਐਂਡ ਕੈਰੀ।
- ਐਮਟੈਕ ਰੇਲ ਕਾਰ ਇੰਡਸਟਰੀਜ਼ ਪ੍ਰਾਈਵੇਟ ਲਿਮਟਿਡ।
- ਮੇਰੀਅਲ ਇੰਡੀਆ ਪ੍ਰਾਈਵੇਟ ਲਿਮਟਿਡ।
- ਸੀਮੈਟ੍ਰਿਕਸ ਬਾਇਓਟੈਕ ਲਿਮਟਿਡ।

ਜਿੱਥੇ ਕਿ ਚਾਲੂ ਉਦਯੋਗਿਕ ਨੀਤੀ ਦੇ ਤਹਿਤ ਮੈਗਾ ਪ੍ਰਾਜੈਕਟ ਅਤੇ ਸੁਪਰ ਮੈਗਾ ਪ੍ਰਾਜੈਕਟਾਂ ਨੂੰ ਉਤਸ਼ਾਹਿਤ ਕੀਤਾ ਜਾ ਰਿਹਾ ਹੈ, ਉਥੇ ਅਜਿਹੇ ਸਨਅਤੀ ਬੁਨਿਆਦੀ ਢਾਂਚਾ ਪ੍ਰਾਜੈਕਟਾਂ ਉੱਤੇ ਵਿਸ਼ੇਸ਼ ਜ਼ੋਰ ਦਿੱਤਾ ਜਾ ਰਿਹਾ ਹੈ ਜਿਹੜੇ ਕਿ ਉਤਪਾਦਨ ਅਤੇ ਸੂਚਨਾ ਤਕਨਾਲੋਜੀ ਇਕਾਈਆਂ ਸਥਾਪਿਤ ਕਰਨ ਵਾਸਤੇ ਉਦਯੋਗਿਕ ਪਾਰਕ/ਮਿਲਖਾਂ ਬਣਾਉਂਦੇ ਹਨ।

53. ਰਾਜ ਸਰਕਾਰ ਨੇ ਉਦਯੋਗਿਕ ਫੋਕਲ ਪੁਆਇੰਟਾਂ ਨੂੰ ਬਿਹਤਰ ਬਣਾਉਣ ਲਈ ਸਾਲ 2010-11 ਤੱਕ 30 ਕਰੋੜ ਰੁਪਏ ਖ਼ਰਚ ਕੀਤੇ ਹਨ। ਇਸ ਮੰਤਵ ਲਈ ਸਾਲ 2011-12 ਦੌਰਾਨ 10 ਕਰੋੜ ਰੁਪਏ ਦੀ ਰਕਮ ਖ਼ਰਚ ਕੀਤੀ ਜਾਵੇਗੀ। ਇਸੇ ਤਰ੍ਹਾਂ

ਮੋਹਾਲੀ ਵਿਖੇ ਨਿਫ਼ਟ ਦੀ ਇਮਾਰਤ ਦੀ ਉਸਾਰੀ ਦਾ ਕੰਮ ਮੁਕੰਮਲ ਕਰਨ ਲਈ ਸਾਲ 2011-12 ਦੌਰਾਨ 16 ਕਰੋੜ ਰੁਪਏ ਦੀ ਰਕਮ ਰੱਖੀ ਜਾ ਰਹੀ ਹੈ।

54. ਵਿਸ਼ੇਸ਼ ਆਰਥਿਕ ਖੇਤਰਾਂ ਦੇ ਵਿਕਾਸ ਨੂੰ ਉਤਸ਼ਾਹਿਤ ਕਰਨ ਲਈ ਪੰਜਾਬ ਵਿਸ਼ੇਸ਼ ਆਰਥਿਕ ਖੇਤਰ ਐਕਟ, 2009 ਬਣਾਇਆ ਅਤੇ ਲਾਗੂ ਕੀਤਾ ਗਿਆ ਹੈ, ਜੋ ਕਿ ਦੂਜੇ ਰਾਜਾਂ ਲਈ ਇੱਕ ਮਿਸਾਲ ਹੈ। ਇਸ ਐਕਟ ਅਧੀਨ ਵਿਸ਼ੇਸ਼ ਆਰਥਿਕ ਖੇਤਰ (SEZ) ਲਈ ਜ਼ਮੀਨ ਖ਼ਰੀਦਣ ਅਤੇ ਪਲਾਟਾਂ ਦੀ ਪਹਿਲੀ ਵਿਕਰੀ ਨੂੰ ਰਜਿਸਟਰੇਸ਼ਨ ਫ਼ੀਸ ਅਤੇ ਅਸ਼ਟਾਮ ਡਿਊਟੀ ਸਮੇਤ ਕਰਾਂ ਤੋਂ ਛੋਟ ਦਿੱਤੀ ਗਈ ਹੈ। ਰਾਜ ਸਰਕਾਰ ਵਲੋਂ 'ਗਿਆਨ ਆਧਾਰਤ ਉਦਯੋਗ' ਵਿਚ ਨਿੱਜੀ ਨਿਵੇਸ਼ ਨੂੰ ਆਕਰਸ਼ਿਤ ਕਰਨ ਲਈ ਦੋ ਸਵੈ-ਆਤਮ ਨਿਰਭਰ ਸਾਂਝੀ ਵਰਤੋਂ ਅਤੇ ਸਮੁੱਚੀ ਸੂਚਨਾ ਤਕਨਾਲੋਜੀ ਅਤੇ ਗਿਆਨ ਉਦਯੋਗ ਪਾਰਕਾਂ ਨੂੰ ਜ਼ਿਲ੍ਹਾ ਕਪੂਰਥਲਾ ਵਿਚ ਪਿੰਡ ਝੱਲ ਠੀਕਰੀਵਾਲਾ ਵਿਖੇ 226 ਏਕੜ ਅਤੇ ਰਾਜਪੁਰਾ ਵਿਖੇ 1350 ਏਕੜ ਤੋਂ ਵੱਧ ਵਿਚ ਸਥਾਪਤ ਕੀਤਾ ਜਾ ਰਿਹਾ ਹੈ, ਜਿਸ ਲਈ ਭੋਂਇ ਪ੍ਰਾਪਤ ਕਰ ਲਈ ਗਈ ਹੈ। ਸੂਚਨਾ ਤਕਨਾਲੋਜੀ ਨੂੰ ਪ੍ਰਦੂਸ਼ਣ ਅਤੇ ਖੇਤਰੀ ਅਧਿਨਿਯਮਾਂ ਤੋਂ ਮੁਕਤ (ਐਗਜ਼ੈਂਪਟ) ਰੱਖਿਆ ਗਿਆ ਹੈ। ਇਸ ਤੋਂ ਇਲਾਵਾ, ਉਦਯੋਗਿਕ ਤਕਨਾਲੋਜੀ ਉਦਯੋਗਾਂ ਨੂੰ ਮਾਲੀ ਪ੍ਰੋਤਸਾਹਨ ਦੇਣ ਲਈ 150 ਕਰੋੜ ਰੁਪਏ ਦਾ ਸਮਰਪਿਤ ਫ਼ੰਡ ਵੀ ਸਥਾਪਿਤ ਕੀਤਾ ਗਿਆ ਹੈ।

55. ਰਾਜ ਸਰਕਾਰ ਨੇ 500 ਕਰੋੜ ਰੁਪਏ ਦੀ ਕੁੱਲ ਲੰਬਿਤ ਸਬਸਿਡੀ ਵਿਚੋਂ ਸਾਲ 2010-11 ਤੱਕ ਉਦਯੋਗਪਤੀਆਂ ਨੂੰ 400 ਕਰੋੜ ਰੁਪਏ ਦੀ ਪੂੰਜੀਗਤ ਸਬਸਿਡੀ ਵੰਡੀ ਹੈ ਅਤੇ ਬਕਾਇਆ ਰਕਮ 2011-12 ਵਿਚ ਵੰਡੀ ਜਾਵੇਗੀ। ਰਾਜ ਦੇ ਵਪਾਰ ਅਤੇ ਉਦਯੋਗ ਨੂੰ ਵੈਟ ਅਤੇ ਵਟਕ (ਟਰਨ ਓਵਰ) ਕਰ ਅਧੀਨ 300 ਕਰੋੜ ਰੁਪਏ ਦੀ ਰਕਮ ਦੀਆਂ ਵੱਡੀਆਂ ਰਿਆਇਤਾਂ ਵੀ ਦਿੱਤੀਆਂ ਗਈਆਂ ਹਨ। ਰਾਜ ਸਰਕਾਰ ਵੱਖ-ਵੱਖ ਤਰ੍ਹਾਂ ਦੇ ਉਦਯੋਗਿਕ ਕਲੱਸਟਰਾਂ ਦੀ ਮਨਜ਼ੂਰੀ ਲਈ ਭਾਰਤ ਸਰਕਾਰ ਨਾਲ ਪੁਰਜ਼ੋਰ ਪੈਰਵੀ ਕਰ ਰਹੀ ਹੈ। ਜਲੰਧਰ ਵਿਚ ਹੈਂਡਲੂਮ ਟੂਲਜ਼ ਕਲੱਸਟਰ ਲਈ ਭਾਰਤ ਸਰਕਾਰ ਨੇ 79 ਕਰੋੜ ਰੁਪਏ ਦੀ ਲਾਗਤ ਦੇ ਇਕ ਪ੍ਰਾਜੈਕਟ ਦੀ ਮਨਜ਼ੂਰੀ ਦੇ ਦਿੱਤੀ ਹੈ ਅਤੇ 17 ਕਰੋੜ ਰੁਪਏ ਦੀ ਪਹਿਲੀ ਕਿਸ਼ਤ ਪ੍ਰਾਪਤ ਕੀਤੀ ਜਾ ਚੁੱਕੀ ਹੈ। ਇਸ ਤੋਂ ਇਲਾਵਾ, ਭਾਰਤ ਸਰਕਾਰ ਨੇ 59 ਕਰੋੜ ਰੁਪਏ ਦੀ ਲਾਗਤ ਨਾਲ ਬਟਾਲਾ ਵਿਖੇ ਇਕ ਫ਼ਾਉਂਡਰੀ ਅਤੇ ਮਸ਼ੀਨ ਟੂਲ ਕਲੱਸਟਰ ਦੀ ਸਥਾਪਨਾ ਲਈ ਸਿਧਾਂਤਕ ਰੂਪ ਵਿਚ ਸਹਿਮਤੀ ਦੇ ਦਿੱਤੀ ਹੈ।

**ਸੜਕ ਟ੍ਰਾਂਸਪੋਰਟ (Road Transport)**

56. ਸਾਲ 2011-12 ਵਿਚ ਸੜਕ ਬੁਨਿਆਦੀ ਢਾਂਚੇ ਅਤੇ ਟ੍ਰਾਂਸਪੋਰਟ 'ਤੇ 986 ਕਰੋੜ ਰੁਪਏ ਦੀ ਰਕਮ, ਜਿਸ ਵਿਚ 626 ਕਰੋੜ ਰੁਪਏ ਰਾਜ ਯੋਜਨਾ ਬਜਟ ਵਜੋਂ ਸ਼ਾਮਲ ਹਨ, ਖ਼ਰਚ ਕਰਨ ਦੀ ਤਜਵੀਜ਼ ਹੈ। ਮੁੱਖ ਰਕਮਾਂ ਵਿਚ ਸ਼ਾਮਲ ਅਤੇ ਇਸ ਦੇ ਮੁੱਖ ਪਹਿਲੂ ਹਨ:-

- 500 ਕਿਲੋਮੀਟਰ ਪੇਂਡੂ ਸੜਕਾਂ ਨੂੰ ਬਿਹਤਰ ਬਣਾਉਣ ਲਈ ਪ੍ਰਧਾਨ ਮੰਤਰੀ

[ ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ, ਚੌਕਸੀ ਤੇ ਨਿਆਂ ਮਾਮਲੇ ਮੰਤਰੀ ]

ਗ੍ਰਾਮ ਸੜਕ ਯੋਜਨਾ ਅਧੀਨ 350 ਕਰੋੜ ਰੁਪਏ, ਰਾਜ ਨੇ ਪੀ.ਐੱਮ.ਜੀ.ਐੱਸ ਅਧੀਨ ਜ਼ਮੀਨ ਪ੍ਰਾਪਤੀ ਲਈ 30 ਕਰੋੜ ਰੁਪਏ ਨਿਰਧਾਰਤ ਕੀਤੇ ਹਨ।

- ਸਾਲ 2011-12 ਵਿਚ 960 ਕਿਲੋਮੀਟਰ ਸੜਕਾਂ ਦੇ ਮਜ਼ਬੂਤੀਕਰਣ ਲਈ ਵਿਸ਼ਵ ਬੈਂਕ ਸਹਾਇਤਾ ਪ੍ਰਾਪਤ ਸੜਕ ਸੈਕਟਰ ਪ੍ਰਾਜੈਕਟ ਲਈ 225 ਕਰੋੜ ਰੁਪਏ।
- ਰਾਜ ਵਿਚ 400 ਕਿਲੋਮੀਟਰ ਸੜਕਾਂ ਅਤੇ 12 ਪੁਲਾਂ ਨੂੰ ਬਿਹਤਰ ਬਣਾਉਣ ਲਈ ਨਾਬਾਰਡ ਵੱਲੋਂ ਸਹਾਇਤਾ ਪ੍ਰਾਪਤ ਪ੍ਰਾਜੈਕਟਾਂ ਲਈ 250 ਕਰੋੜ ਰੁਪਏ।
- ਮੌਜੂਦਾ ਸੜਕ ਬੁਨਿਆਦੀ ਢਾਂਚੇ ਦੇ ਸੁਧਾਰ ਲਈ 'ਸੀ.ਆਰ.ਐੱਫ਼' ਅਧੀਨ 100 ਕਰੋੜ ਰੁਪਏ। ਸਾਲ 2010-11 ਦੌਰਾਨ ਸੀ.ਆਰ.ਐੱਫ਼ ਅਧੀਨ ਭਾਰਤ ਸਰਕਾਰ ਤੋਂ 80 ਕਰੋੜ ਰੁਪਏ ਪ੍ਰਾਪਤ ਕੀਤੇ ਗਏ ਸਨ। ਸਾਲ 2011-12 ਦੌਰਾਨ ਹੋਰ ਫ਼ੰਡ ਪ੍ਰਾਪਤ ਹੋਣ ਦੀ ਉਮੀਦ ਹੈ।
- ਇਸੇ ਤਰ੍ਹਾਂ ਅੰਤਰਰਾਜੀ ਸੰਪਰਕ ਯੋਜਨਾ ਅਧੀਨ 10 ਕਰੋੜ ਰੁਪਏ।

57. ਪੰਜਾਬ ਮੰਡੀ ਬੋਰਡ ਨੇ ਪੇਂਡੂ ਲਿੰਕ ਸੜਕਾਂ ਦੀ ਮੁਰੰਮਤ ਅਤੇ ਮਜ਼ਬੂਤੀਕਰਣ ਲਈ 275 ਕਰੋੜ ਰੁਪਏ ਦੇ ਪ੍ਰਾਜੈਕਟ ਨੂੰ ਹੱਥ ਵਿਚ ਲਿਆ ਹੈ, ਜਿਸ ਦੇ ਜੂਨ, 2011 ਤੱਕ ਮੁਕੰਮਲ ਹੋਣ ਦੀ ਸੰਭਾਵਨਾ ਹੈ। ਇਸ ਤੋਂ ਇਲਾਵਾ, ਤੇਰ੍ਹਵੇਂ ਵਿੱਤ ਕਮਿਸ਼ਨ ਨੇ ਨਾਨ ਪਲਾਨ ਸੜਕਾਂ ਦੇ ਰੱਖ-ਰਖਾਓ ਲਈ 620 ਕਰੋੜ ਰੁਪਏ ਦੀ ਗ੍ਰਾਂਟ ਦੀ ਸਿਫ਼ਾਰਸ਼ ਵੀ ਕੀਤੀ ਗਈ ਹੈ, ਜੋ ਕਿ ਅਗਲੇ ਚਾਰ ਸਾਲਾਂ ਵਿਚ ਪ੍ਰਾਪਤੀ ਹੋਵੇਗੀ।

58. ਰਾਜ ਸਰਕਾਰ ਨੇ ਪਹਿਲਾਂ ਹੀ ਅੰਮ੍ਰਿਤਸਰ, ਜਲੰਧਰ, ਲੁਧਿਆਣਾ ਅਤੇ ਹੁਸ਼ਿਆਰਪੁਰ ਵਿਖੇ ਨਵੇਂ ਬੱਸ ਅੱਡੇ ਬਣਾ ਦਿੱਤੇ ਹਨ। ਮੁਹਾਲੀ ਵਿਖੇ 350 ਕਰੋੜ ਰੁਪਏ ਦੀ ਲਾਗਤ ਨਾਲ ਇੰਟੀਗਰੇਟਡ ਬੱਸ ਕੰਪਲੈਕਸ ਬਣਾਉਣ ਦਾ ਕਾਰਜ ਪ੍ਰਗਤੀ ਅਧੀਨ ਹੈ। ਪਟਿਆਲਾ, ਬਠਿੰਡਾ, ਕਪੂਰਥਲਾ ਅਤੇ ਹੋਰ ਸ਼ਹਿਰਾਂ ਵਿਖੇ ਬੱਸ ਅੱਡਿਆਂ ਨੂੰ ਪੜਾਅਵਾਰ ਵਿਕਸਿਤ ਕੀਤਾ ਜਾਵੇਗਾ। ਸਾਲ 2011-12 ਵਿਚ ਅੰਮ੍ਰਿਤਸਰ ਤੋਂ ਲਾਹੌਰ ਅਤੇ ਅੰਮ੍ਰਿਤਸਰ ਤੋਂ ਨਨਕਾਣਾ ਸਾਹਿਬ ਜਾਣ ਲਈ 2 ਵਾਲਵੋ ਬੱਸਾਂ ਖ਼ਰੀਦਣ ਲਈ 1.60 ਕਰੋੜ ਰੁਪਏ ਦੀ ਰਕਮ ਰੱਖੀ ਗਈ ਹੈ। ਸਾਲ 2011-12 ਵਿਚ ਪੁਰਾਣੀਆਂ ਬੱਸਾਂ ਨੂੰ ਬਦਲਣ ਲਈ 10 ਕਰੋੜ ਰੁਪਏ ਦੀ ਰਕਮ ਰੱਖੀ ਗਈ ਹੈ।

## ਬੁਨਿਆਦੀ ਢਾਂਚਾ (Infrastructure)

59. ਬੁਨਿਆਦੀ ਢਾਂਚਾ ਤਿਆਰ ਕਰਨ ਲਈ ਪੀ.ਆਈ.ਡੀ.ਬੀ. ਲਈ ਸਾਲ 2011-12 ਵਿਚ 916 ਕਰੋੜ ਰੁਪਏ ਦੀ ਰਕਮ ਰੱਖੀ ਗਈ ਹੈ ਜਿਸ ਦੇ ਤਹਿਤ ਮਹੱਤਵਪੂਰਨ

ਪ੍ਰਾਜੈਕਟ ਕਵਰ ਕੀਤੇ ਹਨ :-

- ਸਿਧਵਾਂ ਨਹਿਰ ਦੇ ਨਾਲ-ਨਾਲ ਲੁਧਿਆਣਾ/ਸੜਕ ਤੇ ਦੱਖਣੀ ਬਾਈ ਪਾਸ, ਰੋਪੜ-ਨਵਾਂ ਸ਼ਹਿਰ-ਫਗਵਾੜਾ ਦੀ ਚਹੁੰ-ਮਾਰਗੀ ਸੜਕ, ਆਈ.ਆਈ.ਟੀ ਰੋਪੜ (ਪੜਾਅ-1), ਆਈ.ਆਈ.ਟੀ ਰੋਪੜ (ਪੜਾਅ-II), ਰਾਜਪੁਰਾ ਥਰਮਲ-ਪਾਵਰ ਪਲਾਂਟ ਤੱਕ ਪਹੁੰਚ ਮਾਰਗ, ਅੰਮ੍ਰਿਤਸਰ-ਅਜਨਾਲਾ ਸੜਕ (ਐੱਨ.ਐੱਚ-25), ਅੰਮ੍ਰਿਤਸਰ-ਤਰਨਤਾਰਨ-ਸਰਹਾਲੀ ਹਰੀਕੇ ਸੜਕ, ਵੱਲ੍ਹਾ ਬਾਈਪਾਸ ਤੋਂ ਐੱਨ. ਐੱਚ.1 ਤੋਂ ਐੱਨ.ਐੱਚ-15 ਚਹੁੰ-ਮਾਰਗੀ ਸੜਕ, ਅੰਮ੍ਰਿਤਸਰ; ਲੁਧਿਆਣਾ ਵਿਖੇ ਚੰਡੀਗੜ੍ਹ ਸੜਕ 'ਤੇ ਜਮਾਲਪੁਰ ਚੌਂਕ ਵਿਖੇ ਗਰੇਡ ਸੈਪਰੇਟਰ ਦਾ ਨਿਰਮਾਣ, 17 ਚਾਲੂ ਆਰ.ਓ.ਬੀਜ਼ ਅਤੇ 20 ਨਵੇਂ ਆਰ.ਓ.ਬੀਜ਼ ਅਤੇ 5 ਚਾਲੂ ਐੱਚ.ਐੱਲ.ਬੀਜ਼.।
- ਅੰਮ੍ਰਿਤਸਰ ਵਿਖੇ ਸਰਕਾਰੀ ਮੈਡੀਕਲ ਕਾਲਜ ਅਤੇ ਨਾਲ ਹੀ ਹਸਪਤਾਲ ਦੀ ਉਸਾਰੀ, ਫ਼ਰੀਦਕੋਟ ਵਿਖੇ ਸਿਹਤ ਵਿਗਿਆਨ ਲਈ ਬਾਬਾ ਫ਼ਰੀਦ ਯੂਨੀਵਰਸਿਟੀ ਵਿਖੇ ਇਮਾਰਤਾਂ/ ਕੈਂਪਸ, ਆਈ.ਆਈ.ਟੀ ਰੋਪੜ ਵਿਚ ਹੋਸਟਲ ਬਲਾਕ ਦੀ ਉਸਾਰੀ, ਜਲਾਲਾਬਾਦ ਵਿਚ ਲੜਕੀਆਂ ਲਈ ਕਾਲਜ ਦੀ ਉਸਾਰੀ।
- ਅੰਮ੍ਰਿਤਸਰ ਅਤੇ ਗੁਰਦਾਸਪੁਰ ਵਿਖੇ ਹਾਕੀ ਸਟੇਡੀਅਮ ਅਤੇ ਬਹੁ-ਮੰਤਵੀ ਸਟੇਡੀਅਮ।
- 8 ਜ਼ਿਲ੍ਹਿਆਂ ਦੇ 552 ਪਿੰਡਾਂ ਵਿਚ ਰਿਵਰਸ ਓਸਮੋਸਿਸ ਪਲਾਂਟਾਂ ਦੀ ਸਥਾਪਨਾ।

60. ਪੰਜਾਬ ਬੁਨਿਆਦੀ ਢਾਂਚਾ ਵਿਕਾਸ ਬੋਰਡ ਨੇ ਸਾਲ 2010-11 ਦੌਰਾਨ ਸਿੰਜਾਈ, ਸੜਕਾਂ, ਸ਼ਹਿਰੀ ਵਿਕਾਸ, ਡਾਕਟਰੀ ਸਿੱਖਿਆ ਅਤੇ ਹੋਰ ਮਹੱਤਵਪੂਰਨ ਖੇਤਰਾਂ ਵਿਚ ਬੁਨਿਆਦੀ ਢਾਂਚੇ ਦੇ ਨਿਰਮਾਣ ਲਈ 800 ਕਰੋੜ ਰੁਪਏ ਦਾ ਵਿੱਤੀ ਨਿਵੇਸ਼ ਕੀਤਾ ਹੈ।

**ਸ਼ਹਿਰੀ ਹਵਾਬਾਜ਼ੀ (Civil Aviation)**

61. ਏਅਰ ਟਰਮੀਨਲਜ਼ ਅਤੇ ਹਵਾਈ ਅੱਡਿਆਂ ਨੂੰ ਬਿਹਤਰ ਬਣਾਉਣ ਅਤੇ ਵਿਸਤਾਰ ਲਈ 24 ਕਰੋੜ ਰੁਪਏ ਦੀ ਰਕਮ ਰੱਖੀ ਗਈ ਹੈ। 250 ਕਰੋੜ ਰੁਪਏ ਦੀ ਲਾਗਤ ਨਾਲ ਅੰਮ੍ਰਿਤਸਰ ਕੌਮਾਂਤਰੀ ਹਵਾਈ ਅੱਡੇ ਨੂੰ ਬਿਹਤਰ ਬਣਾਉਣ ਅਤੇ ਵਿਸਤਾਰ ਦਾ ਕਾਰਜ ਪ੍ਰਗਤੀ ਅਧੀਨ ਹੈ। ਸਾਲ 2011-12 ਦੇ ਅੰਤ ਤੱਕ ਇਸ ਦੇ ਮੁਕੰਮਲ ਹੋ ਜਾਣ ਦੀ ਸੰਭਾਵਨਾ ਹੈ। ਇਸ ਮੰਤਵ ਲਈ ਰਾਜ ਸਰਕਾਰ ਵੱਲੋਂ ਇਸ ਪ੍ਰਾਜੈਕਟ ਵਾਸਤੇ 43 ਏਕੜ ਜ਼ਮੀਨ ਉਪਲਬਧ ਕਰਵਾਈ ਗਈ ਹੈ। ਭਾਰਤ ਦੀ ਏਅਰਪੋਰਟ ਅਥਾਰਿਟੀ ਦੁਆਰਾ 2300 ਕਰੋੜ ਰੁਪਏ ਦੀ ਰਕਮ ਨਾਲ ਮੁਹਾਲੀ ਵਿਖੇ ਕੌਮਾਂਤਰੀ ਹਵਾਈ ਅੱਡੇ ਦੀ ਉਸਾਰੀ ਦਾ

[ ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ, ਚੌਕਸੀ ਤੇ ਨਿਆਂ ਮਾਮਲੇ ਮੰਤਰੀ ]

ਕਾਰਜ ਹੱਥ ਵਿਚ ਲਿਆ ਜਾ ਰਿਹਾ ਹੈ। 461 ਕਰੋੜ ਰੁਪਏ ਦੀ ਕੁੱਲ ਲਾਗਤ ਨਾਲ 305 ਏਕੜ ਜ਼ਮੀਨ ਪ੍ਰਾਪਤ ਕੀਤੀ ਗਈ ਹੈ। ਸਾਹਨੇਵਾਲ ਹਵਾਈ ਪੱਟੀ ਨੂੰ ਪੂਰਨ ਹਵਾਈ ਅੱਡੇ ਵਿਚ ਤਬਦੀਲ ਕਰਨ ਲਈ ਭਾਰਤ ਦੀ ਏਅਰਪੋਰਟ ਅਥਾਰਟੀ ਨੇ 43 ਕਰੋੜ ਰੁਪਏ ਦੀ ਲਾਗਤ ਨਾਲ ਕਾਰਜ ਸ਼ੁਰੂ ਕਰ ਦਿੱਤਾ ਹੈ। ਰਾਜ ਸਰਕਾਰ ਨੇ ਇਸ ਮੰਤਵ ਲਈ 7.5 ਏਕੜ ਜ਼ਮੀਨ ਪ੍ਰਾਪਤ ਕੀਤੀ ਹੈ ਅਤੇ ਸਮਾਂ-ਬੱਧ ਘਰੇਲੂ ਉਡਾਣਾਂ ਪਹਿਲਾਂ ਹੀ ਸ਼ੁਰੂ ਹੋ ਚੁੱਕੀਆਂ ਹਨ।

## ਸੈਰ ਸਪਾਟਾ ਅਤੇ ਕਲਾ ਅਤੇ ਸਭਿਆਚਾਰ (Tourism and Art and Culture)

62. ਕਲਾ ਅਤੇ ਸਭਿਆਚਾਰ ਕਿਸੇ ਵੀ ਸਮੁਦਾਏ ਦਾ ਵਿਰਸਾ ਹੁੰਦੇ ਹਨ। 15 ਕਰੋੜ ਰੁਪਏ ਦੀ ਲਾਗਤ ਨਾਲ ਚਾਲੂ ਸਾਲ ਦੌਰਾਨ ਛੋਟੇ ਅਤੇ ਵੱਡੇ ਘੱਲੂਘਾਰੇ ਦੀਆਂ ਯਾਦਗਾਰਾਂ ਦੀ ਉਸਾਰੀ ਦਾ ਕਾਰਜ ਸ਼ੁਰੂ ਕੀਤਾ ਗਿਆ ਸੀ। ਸਾਲ 2010-11 ਲਈ ਖ਼ਾਲਸਾ ਵਿਰਾਸਤ ਕੰਪਲੈਕਸ ਤੇ 34 ਕਰੋੜ ਰੁਪਏ ਖ਼ਰਚ ਕੀਤੇ ਗਏ ਹਨ। ਆਉਣ ਵਾਲੇ ਸਾਲ 2011-12 ਲਈ ਇਨ੍ਹਾਂ ਮੱਹਤਵਪੂਰਨ ਪ੍ਰਾਜੈਕਟਾਂ ਲਈ 94 ਕਰੋੜ ਰੁਪਏ ਦੀ ਰਕਮ ਰੱਖੀ ਗਈ ਹੈ। 13ਵੇਂ ਵਿੱਤ ਕਮਿਸ਼ਨ ਵੱਲੋਂ ਰਾਜ ਵਿਚ ਵਿਰਾਸਤੀ ਇਮਾਰਤਾਂ ਦੀ ਸਾਂਭ ਸੰਭਾਲ ਅਤੇ ਮੁਰੰਮਤ ਲਈ ਅਗਲੇ 4 ਸਾਲਾਂ ਵਿਚ 100 ਕਰੋੜ ਰੁਪਏ ਦੀ ਗ੍ਰਾਂਟ ਰੱਖੀ ਗਈ ਹੈ। ਸਾਲ 1981 ਤੋਂ ਸੂਬੇ ਵਿਚ ਪੰਜਾਬ ਲਲਿਤ ਕਲਾ ਅਕਾਦਮੀ, ਪੰਜਾਬ ਸੰਗੀਤ ਨਾਟਕ ਅਕਾਦਮੀ ਅਤੇ ਪੰਜਾਬ ਸਾਹਿਤ ਅਕਾਦਮੀ ਨਾਮਕ ਤਿੰਨ ਅਕਾਦਮੀਆਂ ਦੀ ਸਥਾਪਨਾ ਕੀਤੀ ਗਈ, ਪਰੰਤੂ ਉਨ੍ਹਾਂ ਦੇ ਰੱਖ ਰਖਾਉ ਲਈ ਲੰਬੇ ਸਮੇਂ ਤੋਂ ਕੋਈ ਉਚਿਤ ਫ਼ੰਡ ਉਪਲਬਧ ਨਹੀਂ ਕਰਵਾਏ ਗਏ। ਇਨ੍ਹਾਂ ਨੂੰ ਮੁੱਖ ਫੰਡ ਉਪਲਬਧ ਕਰਵਾਏ ਗਏ ਹਨ। **ਸਾਲ 2011-12 ਦੌਰਾਨ ਸਾਡੀ ਸਰਕਾਰ ਇਨ੍ਹਾਂ ਤਿੰਨਾਂ ਅਕਾਦਮੀਆਂ ਦੀਆਂ ਸਭਿਆਚਾਰਕ, ਕਲਾਤਮਿਕ ਅਤੇ ਸਾਹਿਤਕ ਸਰਗਰਮੀਆਂ ਨੂੰ ਉਤਸ਼ਾਹਿਤ ਕਰਨ ਲਈ 1.50 ਕਰੋੜ ਰੁਪਏ ਦੀ ਰਕਮ ਮੁਹੱਈਆ ਕਰਵਾਏਗੀ। (ਥੰਪਿੰਗ) ਇਸੇ ਤਰ੍ਹਾਂ ਸਾਲ 1954 ਵਿਚ ਸਥਾਪਿਤ ਹੋਈ ਪੰਜਾਬੀ ਸਾਹਿਤ ਅਕਾਦਮੀ, ਲੁਧਿਆਣਾ ਨੂੰ ਇਸ ਦੀ ਲਾਇਬ੍ਰੇਰੀ ਅਤੇ ਹੋਰ ਸਬੰਧਤ ਗਤੀਵਿਧੀਆਂ ਨੂੰ ਚਲਾਉਣ ਲਈ, ਸਾਂਈ ਮੀਆਂ ਮੀਰ ਭਵਨ ਨੂੰ ਪੰਜਾਬੀ ਭਵਨ, ਲੁਧਿਆਣਾ ਨਾਲ ਜੋੜਨ ਲਈ 2 ਕਰੋੜ ਰੁਪਏ ਦੀ ਗ੍ਰਾਂਟ ਮੁਹੱਈਆ ਕਰਵਾਈ ਜਾਵੇਗੀ। ਇਹ ਮੰਗਾਂ ਸਾਡੀ ਸਰਕਾਰ ਵੱਲੋਂ ਪਹਿਲੀ ਵਾਰ ਮੁਹੱਈਆ ਕਰਵਾਈਆਂ ਗਈਆਂ ਹਨ। ਇਸੇ ਤਰ੍ਹਾਂ ਮੈਂ ਸੁਲਤਾਨਪੁਰ ਲੋਧੀ ਵਿਖੇ ਭਗਤੀ ਸੰਗੀਤ ਅਧਿਐਨ ਨੂੰ ਸਮਰਪਿਤ ਇੱਕ ਸੰਸਥਾ ਸਥਾਪਿਤ ਕਰਨ ਲਈ "ਦ ਅਨਾਦ ਫ਼ਾਊਂਡੇਸ਼ਨ", ਨਵੀਂ ਦਿੱਲੀ ਵਾਸਤੇ 2 ਕਰੋੜ ਰੁਪਏ ਦੀ ਪੂੰਜੀਗਤ ਗ੍ਰਾਂਟ ਦਾ ਉਪਬੰਧ ਕਰਨ ਦੀ ਵੀ ਤਜਵੀਜ਼ ਰੱਖਦੀ ਹਾਂ। (ਥੰਪਿੰਗ) ਬਾਬਾ ਹਰਵੱਲਭ ਸੰਗੀਤ ਸੰਮੇਲਨ ਨਾਲ ਜੁੜੀ ਸ਼ਾਸਤਰੀ ਸੰਗੀਤ ਪਰੰਪਰਾ ਨੂੰ ਪ੍ਰਫੁੱਲਤ ਕਰਨ ਲਈ 25 ਲੱਖ ਰੁਪਏ ਵੀ ਰਾਖਵੇਂ ਰੱਖੇ ਜਾ ਰਹੇ ਹਨ। ਰਾਜ ਸਰਕਾਰ ਉਤਰੀ ਖੇਤਰ**

ਸਭਿਆਚਾਰਕ ਕੇਂਦਰ ਨੂੰ ਉਨ੍ਹਾਂ ਦੇ ਉਦੇਸ਼ਾਂ ਦੀ ਪੂਰਤੀ ਲਈ 1 ਕਰੋੜ ਰੁਪਏ ਦੀ ਪੇਸ਼ਗੀ ਰਕਮ ਦੇਵੇਗੀ। ਰਾਜ ਵਿਚ ਪੰਜਾਬੀ ਭਾਸ਼ਾ, ਸਾਹਿਤਕ ਅਤੇ ਸਭਿਆਚਾਰਕ ਸਰਗਰਮੀਆਂ ਨੂੰ ਉਤਸ਼ਾਹਿਤ ਕਰਨ ਲਈ ਜੋ ਗ਼ੈਰ ਮੁਨਾਫ਼ਾਕਾਰੀ ਸਭਾਵਾਂ ਅਤੇ ਸੰਸਥਾਵਾਂ ਕਾਰਜ ਕਰ ਰਹੀਆਂ ਹਨ, ਲਈ 40 ਲੱਖ ਰੁਪਏ ਦੀ ਰਕਮ ਰਾਖਵੀਂ (allocate) ਕੀਤੀ ਗਈ ਹੈ। ਇਸ ਵਿਚੋਂ, ਪੰਜਾਬ ਜਾਗ੍ਰਿਤੀ ਮੰਚ, ਜਲੰਧਰ; ਪੰਜਾਬੀ ਭਾਸ਼ਾ ਅਕਾਦਮੀ, ਜਲੰਧਰ; ਪੰਜਾਬੀ ਕੇਂਦਰੀ ਲੇਖਕ ਸਭਾ (ਰਜਿ:); ਪੰਜਾਬੀ ਲੇਖਕ ਸਭਾ (ਸੇਖੋਂ); ਚੰਡੀਗੜ੍ਹ ਸਕੂਲ ਆਫ਼ ਡਰਾਮਾ, ਚੰਡੀਗੜ੍ਹ; ਮੰਚ ਰੰਗ ਮੰਚ, ਅੰਮ੍ਰਿਤਸਰ; ਪੰਜਾਬ ਗਤਕਾ ਐਸੋਸੀਏਸ਼ਨ (ਰਜਿ:) ਅਤੇ ਸਾਰੰਗ ਲੋਕ, ਮੋਹਾਲੀ ਹਰੇਕ ਲਈ 5 ਲੱਖ ਰੁਪਏ ਰਾਖਵੇਂ ਕੀਤੇ ਜਾਣਗੇ। ਪੰਜਾਬ ਸਰਕਾਰ ਵੱਲੋਂ ਇਹ ਪਹਿਲ ਕਦਮੀ ਪਹਿਲੀ ਵਾਰ ਕੀਤੀ ਜਾ ਰਹੀ ਹੈ।

63. ਏਸ਼ੀਅਨ ਵਿਕਾਸ ਬੈਂਕ ਨੇ 10 ਸਾਲਾਂ ਤੋਂ ਵੱਧ ਸਮੇਂ ਲਈ 398 ਕਰੋੜ ਰੁਪਏ ਦੀ ਕੁੱਲ ਲਾਗਤ ਨਾਲ ਸੈਰ ਸਪਾਟੇ ਲਈ ਬੁਨਿਆਦੀ ਢਾਂਚਾ ਵਿਕਾਸ ਨਿਵੇਸ਼ ਪ੍ਰੋਗਰਾਮ ਦੀ ਮਨਜ਼ੂਰੀ ਦਿੱਤੀ ਹੈ। ਏ.ਡੀ.ਬੀ. ਇਸ ਖ਼ਰਚੇ ਦਾ 70 ਫ਼ੀ ਸਦ ਵਿੱਤ ਦੇਵੇਗਾ ਅਤੇ ਰਾਜ ਵੱਲੋਂ ਬਕਾਇਆ 30 ਫ਼ੀ ਸਦ ਅਦਾ ਕੀਤਾ ਜਾਵੇਗਾ। ਇਸ ਪ੍ਰਾਜੈਕਟ ਲਈ ਇਸ ਸਾਲ 18 ਕਰੋੜ ਰੁਪਏ ਰੱਖੇ ਗਏ ਹਨ। ਇਸ ਪ੍ਰਾਜੈਕਟ ਵਿਚ ਸੁਲਤਾਨਪੁਰ ਲੋਧੀ ਲਈ ਦੋ ਪੜਾਵਾਂ ਵਿਚ 7.11 ਕਰੋੜ ਰੁਪਏ ਅਤੇ 11.48 ਕਰੋੜ ਰੁਪਏ ਦਾ ਖ਼ਰਚ ਸ਼ਾਮਲ ਹੈ। ਰਾਜ ਸਰਕਾਰ ਇਸ ਉਦੇਸ਼ ਲਈ ਲੋੜੀਂਦੀ 35 ਏਕੜ ਭੂਮੀ ਪ੍ਰਾਪਤ ਕਰਨ ਲਈ ਫੰਡ ਮੁਹੱਈਆ ਕਰਵਾਏਗੀ। ਹੋਟਲ ਮੈਨੇਜਮੈਂਟ, ਬਠਿੰਡਾ ਦੇ ਸੰਸਥਾਨ ਵਿਚ ਹੋਸਟਲ ਦੀ ਉਸਾਰੀ ਲਈ 2 ਕਰੋੜ ਰੁਪਏ ਵੀ ਮੁਹੱਈਆ ਕਰਵਾਏ ਗਏ ਹਨ। ਫੂਡ ਕਰਾਫਟ ਇੰਸਟੀਚਿਊਟ, ਹੁਸ਼ਿਆਰਪੁਰ ਵਿਖੇ ਸਿਵਲ ਕਾਰਜ ਪਹਿਲਾਂ ਹੀ ਮੁਕੰਮਲ ਹੋ ਚੁੱਕਾ ਹੈ ਅਤੇ ਜੁਲਾਈ, 2011 ਤੋਂ ਡਿਪਲੋਮਾ ਕੋਰਸ ਸ਼ੁਰੂ ਕੀਤੇ ਜਾਣਗੇ।

**ਪੇਂਡੂ ਜਲ ਸਪਲਾਈ ਅਤੇ ਸਾਫ਼ ਸਫ਼ਾਈ (Rural Water Supply and Sanitation)**

64. ਰਾਜ ਸਰਕਾਰ ਨੇ ਸਾਲ 2011-12 ਦੇ ਅੰਤ ਤੱਕ ਰਾਜ ਦੇ ਸਾਰੇ ਪਿੰਡਾਂ ਨੂੰ ਜਲ ਸਪਲਾਈ ਕਰਨ ਦਾ ਟੀਚਾ ਮਿਥਿਆ ਹੈ। ਮਾਰਚ, 2011 ਦੇ ਅੰਤ ਤੱਕ ਕੁੱਲ 14111 ਆਬਾਦੀਆਂ ਵਿਚੋਂ 13162 ਆਬਾਦੀਆਂ ਨੂੰ ਜਲ ਸਪਲਾਈ ਕੀਤੀ ਜਾਵੇਗੀ। ਸਾਲ 2011-12 ਦੇ ਅੰਤ ਤੱਕ 329 ਕਰੋੜ ਰੁਪਏ ਦੀ ਲਾਗਤ ਨਾਲ ਜਲ ਸਪਲਾਈ ਤੋਂ ਵਾਂਝੀਆਂ 949 ਅਤੇ ਆਂਸ਼ਿਕ ਰੂਪ ਵਿਚ ਜਲ ਸਪਲਾਈ ਵਾਲੀਆਂ 674 ਆਬਾਦੀਆਂ ਨੂੰ ਇਹ ਸਹੂਲਤ ਦਿੱਤੀ ਜਾਵੇਗੀ।

65. ਅਸੀਂ ਇਸ ਤੱਥ ਤੋਂ ਵੀ ਜਾਣੂੰ ਹਾਂ ਕਿ ਖ਼ਾਸ ਤੌਰ ਤੇ ਮਾਲਵਾ ਪੱਟੀ ਵਿਚ ਕੁਝ ਪਿੰਡਾਂ ਵਿਚ ਧਰਤੀ ਹੇਠਲੇ ਪਾਣੀ ਦੀ ਗੁਣਵੱਤਾ ਤਸੱਲੀਬਖ਼ਸ਼ ਨਹੀਂ ਹੈ। ਇਸ ਸਮੱਸਿਆ

[ ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ, ਚੌਕਸੀ ਤੇ ਨਿਆਂ ਮਾਮਲੇ ਮੰਤਰੀ ]

ਨਾਲ ਨਿਪਟਣ ਲਈ ਰਾਜ ਸਰਕਾਰ ਨੇ ਫ਼ੈਸਲਾ ਕੀਤਾ ਹੈ ਕਿ ਇਨ੍ਹਾਂ ਪਿੰਡਾਂ ਵਿਚ ਰਿਵਰਸ ਓਸਮੋਸਿਸ ਪਲਾਂਟਾਂ ਦੀ ਸਥਾਪਨਾ ਕੀਤੀ ਜਾਵੇ। 375 ਆਰ.ਓ. ਪਲਾਂਟ ਪਹਿਲਾਂ ਹੀ ਸਥਾਪਿਤ ਕੀਤੇ ਜਾ ਚੁੱਕੇ ਹਨ ਅਤੇ ਬਾਕੀ ਰਹਿੰਦੇ 238 ਪਲਾਂਟਾਂ ਨੂੰ ਮਾਰਚ, 2011 ਦੇ ਅੰਤ ਤੱਕ ਸਥਾਪਤ ਕੀਤਾ ਜਾਵੇਗਾ। ਇਸ ਦੇ ਨਾਲ ਹੀ ਸਾਲ 2011-12 ਵਿਚ 10 ਕਰੋੜ ਰੁਪਏ ਦੀ ਲਾਗਤ ਨਾਲ 100 ਪਿੰਡਾਂ ਵਿਚ ਆਰ.ਓ. ਪਲਾਂਟਾਂ ਦੀ ਸਥਾਪਨਾ ਕੀਤੀ ਜਾਵੇਗੀ।

66. ਸਰਵ ਸਿੱਖਿਆ ਅਭਿਆਨ ਅਧੀਨ ਸੂਬੇ ਦੇ ਸਰਕਾਰੀ ਸਕੂਲਾਂ ਵਿਚ ਜਿਥੇ-ਜਿਥੇ ਪਾਣੀ ਦੀ ਘਾਟ ਹੈ ਉਥੇ ਇਹ ਸਕੀਮ ਲਾਂਚ ਕੀਤੀ ਜਾਵੇਗੀ। ਪੀਣ ਵਾਲੇ ਪਾਣੀ ਲਈ 18,307 ਅਤੇ 18,967 ਪਾਖਾਨਾ ਸਹੂਲਤਾਂ ਮੁਹੱਈਆ ਕਰਵਾਈਆਂ ਗਈਆਂ ਹਨ। ਸਮੱਸਿਆਵਾਂ ਵਾਲੇ ਪਿੰਡਾਂ ਦੇ ਸਰਕਾਰੀ ਸਕੂਲਾਂ ਵਿਚ ਮਿਨੀ ਆਰ.ਓ. ਪਲਾਂਟ ਵੀ ਲਗਾਏ ਗਏ ਹਨ। ਅਰੰਭ ਵਿਚ ਇਹ ਇੱਕ ਪਾਇਲਟ ਪ੍ਰਾਜੈਕਟ ਹੋਵੇਗਾ ਅਤੇ ਬਾਅਦ ਵਿਚ ਇਹ ਸਹੂਲਤ ਰਾਜ ਵਿਚਲੇ ਹੋਰ ਜ਼ਿਲ੍ਹਿਆਂ ਤੱਕ ਵਧਾ ਦਿੱਤੀ ਜਾਵੇਗੀ। ਮੈਨੂੰ ਇਹ ਐਲਾਨ ਕਰਨ ਵਿਚ ਖ਼ੁਸ਼ੀ ਮਹਿਸੂਸ ਹੋ ਰਹੀ ਹੈ ਕਿ ਸਾਲ 2010-11 ਵਿਚ 152 ਪਿੰਡਾਂ ਨੂੰ ਪਹਿਲੀ ਵਾਰ ਪੂਰਣ ਸਾਫ਼-ਸਫ਼ਾਈ ਲਈ ਨਿਰਮਲ ਗ੍ਰਾਮ ਪੁਰਸਕਾਰ ਲਈ ਚੁਣਿਆ ਗਿਆ ਹੈ।

**ਸ਼ਹਿਰੀ ਵਿਕਾਸ (Urban Development)**

67. ਨੈਸ਼ਨਲ ਰਿਵਰ ਕੰਜ਼ਰਵੇਸ਼ਨ ਪ੍ਰੋਗਰਾਮ ਅਧੀਨ 1842 ਕਰੋੜ ਰੁਪਏ ਦੀ ਲਾਗਤ ਨਾਲ ਸਤਲੁਜ, ਬਿਆਸ ਅਤੇ ਘੱਗਰ ਤਿੰਨ ਦਰਿਆਵਾਂ ਦੀ ਸਫ਼ਾਈ ਲਈ ਇੱਕ ਵਿਸਤ੍ਰਿਤ ਪ੍ਰੋਗਰਾਮ ਨੂੰ ਮਨਜ਼ੂਰੀ ਦਿੱਤੀ ਗਈ ਹੈ। ਸਾਰੇ 35 ਕਸਬੇ, ਜਿਨ੍ਹਾਂ ਵਿਚੋਂ ਸੀਵਰੇਜ ਦਾ ਪਾਣੀ ਇਨ੍ਹਾਂ ਤਿੰਨਾਂ ਦਰਿਆਵਾਂ ਵਿਚ ਡਿਗਦਾ ਹੈ, ਨੂੰ ਜਲ ਸਪਲਾਈ, ਸੀਵਰੇਜ ਸੁਵਿਧਾਵਾਂ, ਜਲ ਸ਼ੁੱਧੀ ਪਲਾਂਟਾਂ ਦੀ ਸੁਵਿਧਾ ਉਪਲਬਧ ਕਰਵਾਈ ਜਾਵੇਗੀ। 35 ਕਸਬਿਆਂ ਵਿਚ ਪਹਿਲਾਂ ਹੀ ਕਾਰਜ ਸ਼ੁਰੂ ਹੋ ਚੁੱਕਾ ਹੈ ਅਤੇ ਸਾਲ 2010-11 ਵਿਚ ਇਸ ਮੰਤਵ ਲਈ 276 ਕਰੋੜ ਰੁਪਏ ਖ਼ਰਚੇ ਗਏ ਹਨ। ਫ਼ੰਡਾਂ ਦਾ ਵੱਡਾ ਹਿੱਸਾ ਭਾਰਤ ਸਰਕਾਰ ਵੱਲੋਂ ਦਿੱਤਾ ਜਾਵੇਗਾ ਅਤੇ ਬਕਾਇਆ ਰਹਿੰਦੀ ਰਕਮ ਰਾਜ ਸਰਕਾਰ-ਮਿਉਂਸਿਪਲ ਕਮੇਟੀਆਂ, ਪੰਜਾਬ ਬੁਨਿਆਦੀ ਢਾਂਚਾ ਵਿਕਾਸ ਬੋਰਡ ਅਤੇ ਹੋਰ ਸਥਾਨਕ ਖੇਤਰੀ ਵਿਕਾਸ ਅਥਾਰਟੀਆਂ ਵੱਲੋਂ ਮੁਹੱਈਆ ਕਰਵਾਈ ਜਾਵੇਗੀ। ਇਸੇ ਤਰ੍ਹਾਂ ਸਾਲਾਨਾ ਯੋਜਨਾ 2011-12 ਲਈ 600 ਕਰੋੜ ਰੁਪਏ ਦੀ ਰਕਮ (ਸਮੇਤ ਭਾਰਤ ਸਰਕਾਰ ਅਤੇ ਯੂ.ਐਲ.ਬੀ. ਦੇ ਹਿੱਸੇ ਵਜੋਂ) ਮੁਹੱਈਆ ਕੀਤੀ ਜਾਵੇਗੀ। ਉਦਯੋਗਿਕ ਪ੍ਰਦੂਸ਼ਣ ਨੂੰ ਰੋਕਣ ਲਈ ਲੁਧਿਆਣਾ ਵਿਖੇ ਡਾਇੰਗ ਅਤੇ ਇਲੈਕਟ੍ਰੋਪਲੇਟਿੰਗ ਉਦਯੋਗ ਲਈ ਤਿੰਨ ਵਹਾਓ (ਐਫਲੂਐਂਟ) ਸ਼ੁੱਧੀਕਰਣ ਪਲਾਂਟਾਂ ਦੀ ਸਥਾਪਨਾ ਕੀਤੀ ਜਾ ਰਹੀ ਹੈ ਅਤੇ ਅਜਿਹੇ 2 ਪਲਾਂਟ ਚਮੜਾ ਉਦਯੋਗਾਂ ਲਈ ਜਲੰਧਰ ਵਿਖੇ ਸਥਾਪਿਤ ਕੀਤੇ ਗਏ ਹਨ। ਕਪੂਰਥਲਾ ਜ਼ਿਲ੍ਹੇ ਵਿਚ ਪਵਿੱਤਰ ਵੇਈਂ ਦੀ ਸਫ਼ਾਈ ਲਈ 6 ਕਰੋੜ ਰੁਪਏ ਵੀ ਰਾਖਵੇਂ ਰੱਖੇ ਗਏ ਹਨ। ਚਾਲੂ ਵਿੱਤੀ ਸਾਲ ਦੌਰਾਨ 50 ਕਰੋੜ

ਰੁਪਏ ਦੀ ਰਕਮ ਜਾਰੀ ਕਰਨ ਤੋਂ ਇਲਾਵਾ ਸਾਲ 2011-12 ਲਈ ਬੁੱਢੇ ਨਾਲੇ ਦੀ ਸਫ਼ਾਈ ਲਈ 5 ਕਰੋੜ ਰੁਪਏ ਦੀ ਰਕਮ ਮੁਹੱਈਆ ਕਰਵਾਈ ਜਾ ਰਹੀ ਹੈ।

68. ਭਾਰਤ ਸਰਕਾਰ ਨੇ ਸਾਲ 2007-08 ਤੋਂ ਜੇ.ਐੱਨ.ਐੱਨ.ਯੂ.ਆਰ.ਐੱਮ. ਅਧੀਨ 1196 ਕਰੋੜ ਰੁਪਏ ਦੀ ਲਾਗਤ ਦੇ 30 ਪ੍ਰਾਜੈਕਟਾਂ ਨੂੰ ਮਨਜ਼ੂਰੀ ਦਿੱਤੀ ਹੈ। ਇਸ ਪ੍ਰੋਗਰਾਮ ਅਧੀਨ 544 ਕਰੋੜ ਰੁਪਏ ਦਾ ਖ਼ਰਚਾ ਹੋ ਚੁੱਕਿਆ ਹੈ ਅਤੇ ਸਾਲ 2011-12 ਲਈ 480 ਕਰੋੜ ਰੁਪਏ (ਭਾਰਤ ਸਰਕਾਰ ਦੇ ਹਿੱਸੇ ਸਮੇਤ) ਮੁਹੱਈਆ ਕਰਵਾਏ ਜਾ ਰਹੇ ਹਨ। ਸਰਕਾਰ ਨੇ ਜੇ.ਐੱਨ.ਐੱਨ.ਯੂ.ਆਰ.ਐਮ. ਅਧੀਨ ਅੰਮ੍ਰਿਤਸਰ ਅਤੇ ਲੁਧਿਆਣਾ ਵਿਚ ਉੱਚ ਪਾਏ ਦੀ ਸ਼ਹਿਰੀ ਬੱਸ ਸੇਵਾ ਮੁਹੱਈਆ ਕਰਵਾਉਣ ਲਈ ਪਹਿਲਾਂ ਹੀ ਪ੍ਰਕਿਰਿਆ ਆਰੰਭ ਕਰ ਦਿੱਤੀ ਹੈ। ਇਸ ਮੁਤਾਬਿਕ ਲੁਧਿਆਣਾ ਲਈ 200 ਬੱਸਾਂ ਖ਼ਰੀਦਣ ਲਈ ਪਹਿਲਾਂ ਹੀ ਹੁਕਮ ਕਰ ਦਿੱਤੇ ਗਏ ਹਨ ਅਤੇ ਅੰਮ੍ਰਿਤਸਰ ਲਈ 150 ਬੱਸਾਂ ਖ਼ਰੀਦਣ ਲਈ ਜਲਦੀ ਹੀ ਹੁਕਮ ਕਰ ਦਿੱਤੇ ਜਾਣਗੇ। ਇਸੇ ਤਰ੍ਹਾਂ ਰਾਜ ਨੂੰ ਝੁੱਗੀ-ਝੌਂਪੜੀ ਤੋਂ ਮੁਕਤ ਕਰਵਾਉਣ ਲਈ ਕੇਂਦਰੀ ਸਰਕਾਰ ਦੁਆਰਾ ਸਪਾਂਸਰ ਇੱਕ ਨਵੀਂ ਸਕੀਮ 'ਰਾਜੀਵ ਅਵਾਸ ਯੋਜਨਾ' ਦੇ ਤਹਿਤ 60 ਕਰੋੜ ਰੁਪਏ (ਜਿਸ ਵਿਚ ਭਾਰਤ ਸਰਕਾਰ ਦਾ ਹਿੱਸਾ ਸ਼ਾਮਲ ਹੈ) ਮੁਹੱਈਆ ਕਰਵਾਏ ਗਏ ਹਨ।

69. ਸਥਾਨਕ ਸਰਕਾਰ ਵਿਭਾਗ, ਪੰਜਾਬ ਮਿਉਂਸਿਪਲ ਬੁਨਿਆਦੀ ਢਾਂਚਾ ਵਿਕਾਸ ਕੰਪਨੀ (ਪੀ.ਐੱਮ.ਆਈ.ਡੀ.ਸੀ.) ਰਾਹੀਂ ਸ਼ਹਿਰੀ ਸਥਾਨਕ ਸੰਸਥਾਵਾਂ ਵਿਚ ਵੱਖ-ਵੱਖ ਬੁਨਿਆਦੀ ਢਾਂਚਾ ਵਿਕਾਸ ਪ੍ਰਾਜੈਕਟਾਂ ਲਈ 1200 ਕਰੋੜ ਰੁਪਏ ਦਾ ਕਰਜ਼ਾ ਜੁਟਾਉਣ ਦੀ ਕਾਰਵਾਈ ਕਰ ਰਿਹਾ ਹੈ।

70. ਕੌਮਾਂਤਰੀ ਮਿਆਰਾਂ ਦੇ ਅਨੁਰੂਪ ਨਵੇਂ ਸ਼ਹਿਰੀ ਯੋਜਨਾ ਨਿਯਮ ਬਣਾਏ ਗਏ ਹਨ। ਲੁਧਿਆਣਾ, ਐੱਸ.ਏ.ਐੱਸ. ਨਗਰ, ਮੁੱਲਾਂਪੁਰ, ਡੇਰਾਬਸੀ, ਜ਼ੀਰਕਪੁਰ, ਖਰੜ, ਬਨੂੜ, ਅਬੋਹਰ, ਸ੍ਰੀ ਹਰਿਗੋਬਿੰਦਪੁਰ, ਬਠਿੰਡਾ, ਜਲੰਧਰ, ਪਟਿਆਲਾ, ਗੋਬਿੰਦਗੜ੍ਹ, ਅੰਮ੍ਰਿਤਸਰ, ਗੋਇੰਦਵਾਲ ਸਾਹਿਬ ਅਤੇ ਖੰਨਾ ਦੇ 16 ਸ਼ਹਿਰਾਂ ਦੇ ਮਾਸਟਰ ਪਲਾਨ ਅਤੇ 68 ਕਸਬਿਆਂ ਦੇ ਸਥਾਨਕ ਯੋਜਨਾ ਖੇਤਰਾਂ ਨੂੰ ਅਧਿਸੂਚਿਤ ਕੀਤਾ ਗਿਆ ਹੈ। ਗ਼ਰੀਬਾਂ ਲਈ ਮਕਾਨਾਂ ਦੀ ਉਸਾਰੀ ਨੂੰ ਉਤਸ਼ਾਹਿਤ ਕਰਨ ਲਈ ਜ਼ਮੀਨ ਖ਼ਰੀਦਣ ਵਾਸਤੇ ਅਸ਼ਟਾਮ ਡਿਊਟੀ, ਰਜਿਸਟ੍ਰੇਸ਼ਨ ਫ਼ੀਸ, ਸੀ.ਐੱਲ.ਯੂ., ਈ.ਡੀ.ਸੀ. ਅਤੇ ਲਾਇਸੰਸ ਫ਼ੀਸ ਤੋਂ ਛੋਟ ਦਿੱਤੀ ਗਈ ਹੈ। ਸਾਰੇ ਮਾਸਟਰ ਪਲਾਨਾਂ ਵਿਚ ਰਿਹਾਇਸ਼ੀ ਖੇਤਰ ਦਾ 10 ਫੀ ਸਦ ਰਕਬਾ ਗ਼ਰੀਬਾਂ ਲਈ ਮਕਾਨ ਬਣਾਉਣ ਲਈ ਰਾਖਵਾਂ ਰੱਖਿਆ ਗਿਆ ਹੈ। (ਥੰਪਿੰਗ)

## ਸਿਹਤ (Health)

71. ਕਿਸੇ ਵੀ ਸੂਬੇ ਦੀ ਤਰੱਕੀ ਉਸ ਦੇ ਮਾਨਵੀ ਸਾਧਨਾਂ ਤੇ ਨਿਰਭਰ ਕਰਦੀ ਹੈ। ਇਸ ਲਈ ਸਿਹਤ ਸੇਵਾਵਾਂ ਦਾ ਬਹੁਤ ਮਹੱਤਵ ਹੈ। ਰਾਜ ਸਰਕਾਰ ਨੇ ਨਵੀਆਂ ਇਮਾਰਤਾਂ ਦੀ ਉਸਾਰੀ, ਸਾਜ਼-ਸਮਾਨ ਦੀ ਖ਼ਰੀਦ ਅਤੇ ਲੋੜੀਂਦੇ ਕਾਮਿਆਂ ਦੀ ਭਰਤੀ ਦੇ ਸਬੰਧ ਵਿਚ

[ ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ, ਚੌਕਸੀ ਤੇ ਨਿਆਂ ਮਾਮਲੇ ਮੰਤਰੀ ]

ਸਿਹਤ ਬੁਨਿਆਦੀ ਢਾਂਚੇ ਦਾ ਵਿਸਥਾਰ ਕਰਨ ਨੂੰ ਪਰਮ ਅਗੇਤ ਦਿੱਤੀ ਹੈ। ਸਾਲ 2011-12 ਵਿਚ ਸਿਹਤ ਵਿਭਾਗ ਵੱਲੋਂ 720 ਕਰੋੜ ਰੁਪਏ ਦੀ ਰਕਮ ਖ਼ਰਚ ਕਰਨ ਦੀ ਤਜਵੀਜ਼ ਹੈ। 346 ਕਰੋੜ ਰੁਪਏ ਦੀ ਲਾਗਤ ਨਾਲ ਨਿਯਮਾਂ ਅਨੁਸਾਰ ਸਿਹਤ ਬੁਨਿਆਦੀ ਢਾਂਚੇ ਦੇ ਬਣਾਉਣ ਅਤੇ ਇਸ ਦੀ ਬਿਹਤਰੀ ਲਈ ਇੱਕ ਵਿਸ਼ੇਸ਼ ਪ੍ਰਾਜੈਕਟ ਤਿਆਰ ਕੀਤਾ ਗਿਆ ਹੈ। ਐੱਸ.ਬੀ.ਐੱਸ ਨਗਰ ਵਿਖੇ ਇਕ ਜ਼ਿਲ੍ਹਾ ਹਸਪਤਾਲ, 4 ਸਬ-ਡਵੀਜ਼ਨਲ ਹਸਪਤਾਲਾਂ (ਭੁਲੱਥ, ਤਪਾ, ਮੂਣਕ, ਘੁੱਦਾ) ਅਤੇ 32 ਕਮਿਊਨਿਟੀ ਸਿਹਤ ਕੇਂਦਰ (ਸੀ. ਐੱਸ. ਸੀ.) ਦੇ ਨਿਰਮਾਣ ਦਾ ਕੰਮ ਪਹਿਲਾਂ ਹੀ ਸ਼ੁਰੂ ਹੋ ਚੁੱਕਾ ਹੈ। ਇਸ ਤੋਂ ਇਲਾਵਾ, ਸਾਰੇ ਸਬ-ਡਵੀਜ਼ਨਲ ਹਸਪਤਾਲ ਜੱਚਾ ਵਾਰਡਾਂ ਨੂੰ ਵੀ ਬਿਹਤਰ ਬਣਾਇਆ ਜਾ ਰਿਹਾ ਹੈ। ਭਾਰਤ ਸਰਕਾਰ ਨੇ ਆਪਣੀ ਚੌਥੀ ਕਾਮਨ ਰਿਵਿਊ ਮਿਸ਼ਨ ਰਿਪੋਰਟ ਵਿਚ ਰਾਜ ਦੇ ਸਿਹਤ ਬੁਨਿਆਦੀ ਢਾਂਚੇ ਨੂੰ ਸਰਵੋਤਮ ਹੋਣ ਦਾ ਦਰਜਾ ਦਿੱਤਾ ਹੈ ਅਤੇ ਰਾਜ ਨੂੰ ਪਹਿਲੇ ਸਥਾਨ ਤੇ ਰਖਿਆ ਹੈ। (ਥੰਪਿੰਗ)

72. ਅੱਜ ਸਵੇਰੇ ਵੀ ਇਸ ਸਬੰਧੀ ਇਕ ਪ੍ਰਸ਼ਨ ਦਾ ਉਤਰ ਦਿੱਤਾ ਗਿਆ ਸੀ। ਸਾਰੇ ਦੂਜੇ ਪੱਧਰ ਦੇ ਸਰਕਾਰੀ ਹਸਪਤਾਲਾਂ ਵਿਚ ਗ਼ਰੀਬੀ ਰੇਖਾ ਤੋਂ ਹੇਠਾਂ ਰਹਿ ਰਹੇ ਪਰਿਵਾਰਾਂ ਨੂੰ ਮੁਫ਼ਤ ਸਿਹਤ-ਸੇਵਾਵਾਂ ਉਪਲਬਧ ਕਰਵਾਈਆਂ ਜਾ ਰਹੀਆਂ ਹਨ। **ਇਸ ਦੇ ਘੇਰੇ ਨੂੰ ਹੋਰ ਵਿਸਤ੍ਰਿਤ ਕਰਨ ਦੇ ਲਈ ਮੈਂ ਇਹ ਪ੍ਰਸਤਾਵ ਰੱਖਦੀ ਹਾਂ ਕਿ ਇਹ ਲਾਭ ਪਛੜੀਆਂ ਸ਼੍ਰੇਣੀਆਂ/ਜਾਤੀਆਂ (ਬੀ.ਸੀਜ਼) ਅਤੇ ਆਰਥਿਕ ਤੌਰ ਤੇ ਕਮਜ਼ੋਰ ਪਰਿਵਾਰਾਂ ਨੂੰ ਮਿਲੇ, ਜਿਨ੍ਹਾਂ ਦੀ ਪਰਿਵਾਰਕ ਆਮਦਨ 30 ਹਜ਼ਾਰ ਰੁਪਏ ਸਾਲਾਨਾ ਤੋਂ ਘੱਟ ਹੈ। (ਥੰਪਿੰਗ) ਸਰਕਾਰੀ ਖ਼ਜ਼ਾਨੇ ਵੱਲੋਂ ਇਸ ਮੰਤਵ ਦੀ ਪੂਰਤੀ ਲਈ 25 ਕਰੋੜ ਰੁਪਏ ਦੀ ਰਕਮ ਮੁਹੱਈਆ ਕਰਵਾਈ ਜਾਵੇਗੀ। ਇਸ ਪਹਿਲਕਦਮੀ ਨਾਲ 14 ਲੱਖ ਵਧੀਕ ਪਰਿਵਾਰਾਂ ਨੂੰ ਲਾਭ ਮਿਲਣ ਦੀ ਆਸ ਹੈ।**

73. **ਮੈਨੂੰ ਇਹ ਦੱਸਦੇ ਹੋਏ ਵੀ ਖੁਸ਼ੀ ਹੋ ਰਹੀ ਹੈ ਕਿ ਪੁਲਿਸ ਵਿਭਾਗ ਦੇ ਸਮੂਹ ਮੈਂਬਰਾਂ ਲਈ ਕੈਸ਼ਲੈੱਸ ਮੈਡੀਕਲ ਬੀਮਾ ਯੋਜਨਾ ਨੂੰ ਸਿਧਾਂਤਕ ਤੌਰ ਤੇ ਮਨਜ਼ੂਰੀ ਦਿੱਤੀ ਗਈ ਹੈ ਜਿਸ ਦੇ ਤਹਿਤ ਉਨ੍ਹਾਂ ਨੂੰ ਅਤੇ ਉਨ੍ਹਾਂ ਤੇ ਨਿਰਭਰ ਪਰਿਵਾਰਕ ਮੈਂਬਰਾਂ ਨੂੰ 2 ਲੱਖ ਰੁਪਏ ਸਾਲਾਨਾ ਦੀ ਮੁਫ਼ਤ ਇਨਡੋਰ ਇਲਾਜ ਸੁਵਿਧਾ ਪ੍ਰਦਾਨ ਕੀਤੀ ਜਾਵੇਗੀ। (ਥੰਪਿੰਗ)** ਬੀਮਾ ਕੰਪਨੀਆਂ ਦੇ ਸਹਿਯੋਗ ਨਾਲ ਲਾਗੂ ਕੀਤੀ ਜਾਣ ਵਾਲੀ ਇਹ ਸਕੀਮ ਸਾਡੇ ਜਵਾਨਾਂ ਅਤੇ ਉਨ੍ਹਾਂ ਦੇ ਪਰਿਵਾਰਾਂ ਨੂੰ ਸਰਕਾਰੀ ਹਸਪਤਾਲਾਂ, ਜਿਨ੍ਹਾਂ ਦੇ ਉਹ ਪਾਤਰ ਹਨ, ਦੇ ਨਾਲ-ਨਾਲ ਦੇਸ਼ ਦੇ ਵਧੀਆ ਤੋਂ ਵਧੀਆ ਪ੍ਰਾਈਵੇਟ ਹਸਪਤਾਲਾਂ ਵਿਚ ਲਾਭ ਉਠਾਉਣ ਦਾ ਮੌਕਾ ਵੀ ਮਿਲੇਗਾ। ਇਸ ਮੰਤਵ ਦੀ ਪੂਰਤੀ ਲਈ 25 ਕਰੋੜ ਰੁਪਏ ਦਾ ਬਜਟੀ ਉਪਬੰਧ ਕੀਤਾ ਜਾ ਰਿਹਾ ਹੈ ਅਤੇ ਇਹ ਆਸ ਕੀਤੀ ਜਾਂਦੀ ਹੈ ਕਿ ਇਸ ਦੀ ਪੂਰਤੀ ਮੈਡੀਕਲ ਪ੍ਰਤੀ-ਪੂਰਤੀ ਦੇ ਉਪਬੰਧਾਂ ਵਿਚੋਂ ਕਰ ਲਈ ਜਾਵੇਗੀ ਜਿਸ ਦੀ ਹੁਣ ਲੋੜ ਨਹੀਂ ਪਵੇਗੀ।

74. 31 ਮਾਰਚ, 2011 ਤੱਕ ਐਮਰਜੈਂਸੀ ਮੈਡੀਕਲ ਰਿਸਪਾਂਸ ਸਰਵਿਸ ਨੂੰ ਕਿਰਿਆਸ਼ੀਲ ਬਣਾ ਦਿੱਤਾ ਜਾਵੇਗਾ। (ਥੰਪਿੰਗ) ਸਮੁੱਚੇ ਰਾਜ ਵਿਚ ਕੁੱਲ 240 ਐਂਬੂਲੈਂਸਾਂ ਨੂੰ ਪੜਾਅਵਾਰ, ਜਿਨ੍ਹਾਂ ਵਿਚ ਮਾਰਚ, 2011 ਤੱਕ 90, ਮਈ, 2011 ਤੱਕ 64 ਅਤੇ ਬਾਕੀ ਰਹਿੰਦੀਆਂ 86 ਐਂਬੂਲੈਂਸਾਂ ਨੂੰ ਜੁਲਾਈ, 2011 ਤੱਕ ਤੈਨਾਤ ਕਰ ਦਿੱਤਾ ਜਾਵੇਗਾ। (ਥੰਪਿੰਗ) ਇਹ ਐਂਬੂਲੈਂਸਾਂ ਇਕ ਟੋਲ ਫ਼ਰੀ ਨੰਬਰ 108 ਨੂੰ ਡਾਇਲ ਕਰਕੇ ਰਾਜ ਵਿਚ ਕਿਤੋਂ ਵੀ ਐਮਰਜੈਂਸੀ ਕਾਲ ਉਪਰੰਤ 20 ਮਿੰਟਾਂ ਦੇ ਅੰਦਰ-ਅੰਦਰ ਉਪਲਬਧ ਹੋਣਗੀਆਂ। ਇਸ ਪ੍ਰਾਜੈਕਟ ਦੀ ਕੁੱਲ ਲਾਗਤ 70 ਕਰੋੜ ਰੁਪਏ ਹੈ ਜਿਸ ਦਾ ਕਿ ਉਪਬੰਧ ਕੀਤਾ ਗਿਆ ਹੈ। (ਥੰਪਿੰਗ)

75. ਰਾਜ ਨੇ ਸਾਲ 2009 ਵਿਚ ਬਾਲ ਮੌਤ ਦਰ ਨੂੰ 41 ਤੋਂ 38 ਤੱਕ ਘਟਾ ਕੇ ਇਕ ਪ੍ਰਭਾਵਸ਼ਾਲੀ ਕਾਰਗੁਜ਼ਾਰੀ ਦਿਖਾਈ ਹੈ। ਸਾਲ 2001 ਵਿਚ ਬਾਲ ਲਿੰਗ ਅਨੁਪਾਤ 796 ਤੋਂ ਵਧ ਕੇ ਸਾਲ 2008 ਵਿਚ 841 ਹੋ ਗਿਆ ਹੈ। ਪੰਜਾਬ ਰਾਜ ਵਿਚ ਲਿੰਗ ਅਨੁਪਾਤ ਦੇ ਸੁਧਾਰ ਦੇ ਮੰਤਵ ਨਾਲ ਅਗਲੇ ਚਾਰ ਸਾਲਾਂ ਵਿਚ ਹਰੇਕ ਸਾਲ ਲਈ 62.50 ਕਰੋੜ ਰੁਪਏ ਦੀ ਦਰ ਨਾਲ 250 ਕਰੋੜ ਰੁਪਏ ਦੀ ਰਕਮ ਰਾਖਵੀਂ ਰੱਖੀ ਗਈ ਹੈ। ਪਿਛਲੇ ਤਿੰਨ ਸਾਲਾਂ ਦੌਰਾਨ ਸਰਕਾਰੀ ਹਸਪਤਾਲਾਂ ਵਿਚ ਜਣੇਪਿਆਂ ਵਿਚ ਤਿੰਨ ਗੁਣਾ ਵਾਧਾ ਹੋਇਆ ਹੈ। ਸੰਸਥਾਗਤ ਜਣੇਪਿਆਂ ਨੂੰ ਹੋਰ ਪ੍ਰੋਤਸ਼ਾਹਿਤ ਕਰਨ ਲਈ ਮੈਨੂੰ ਇੱਕ 12 ਕਰੋੜ ਰੁਪਏ ਦੇ ਉਪਬੰਧ ਵਾਲੀ ਨਵੀਂ ਯੋਜਨਾ "ਮਾਤਾ ਕੁਸ਼ੱਲਿਆ ਕਲਿਆਣ ਸਕੀਮ" ਘੋਸ਼ਣਾ ਕਰਦੇ ਹੋਏ ਖ਼ੁਸ਼ੀ ਮਹਿਸੂਸ ਹੋ ਰਹੀ ਹੈ ਜਿਸ ਦੇ ਅੰਤਰਗਤ ਸਰਕਾਰੀ ਹਸਪਤਾਲਾਂ ਵਿਚ ਸੰਸਥਾਗਤ ਜਣੇਪਿਆਂ ਵਾਲੀਆਂ ਸਾਰੀਆਂ ਮਾਂਵਾਂ ਨੂੰ 1000 ਰੁਪਏ ਦਾ ਨਕਦ ਲਾਭ ਪ੍ਰਦਾਨ ਕੀਤਾ ਜਾਵੇਗਾ (ਥੰਪਿੰਗ) ਅਤੇ ਇਹ ਪਹਿਲੀ ਵਾਰ ਕੀਤਾ ਜਾ ਰਿਹਾ ਹੈ। ਰਾਜ ਸਰਕਾਰ ਦੁਆਰਾ ਗ਼ਰੀਬ ਲੋਕਾਂ ਨੂੰ ਸਿਹਤ ਸੰਭਾਲ ਮੁਹੱਈਆ ਕਰਵਾਉਣ ਲਈ ਚੁੱਕੇ ਕਦਮਾਂ ਵਿਚ ਹਸਪਤਾਲ ਵਿਚ ਮੁਫ਼ਤ ਜਣੇਪੇ, ਹਸਪਤਾਲ ਵਿਚ ਜਣੇਪਿਆਂ ਲਈ ਸਵਾਰੀ ਭੱਤਾ, ਸਾਰੇ ਸਕੂਲੀ ਬੱਚਿਆਂ ਲਈ ਪੀ.ਜੀ.ਆਈ. ਅਤੇ ਹੋਰ ਵੱਡੇ ਹਸਪਤਾਲਾਂ ਵਿਚ ਜਮਾਂਦਰੂ ਦਿਲ ਦੇ ਰੋਗ, ਕੈਂਸਰ, ਥੈਲੇਸੀਮੀਆ ਲਈ ਮੁਫ਼ਤ ਇਲਾਜ, ਸਮੂਹ ਜ਼ਿਲ੍ਹਿਆਂ ਦੇ ਹਸਪਤਾਲਾਂ ਵਿਚ ਘੱਟ ਕੀਮਤਾਂ ਤੇ ਦਵਾਈਆਂ ਆਦਿ ਦੀ ਸਪਲਾਈ ਲਈ ਜਨ ਔਸ਼ਧੀ ਸਟੋਰ ਆਦਿ ਸ਼ਾਮਲ ਹਨ। ਮਾਣਯੋਗ ਮੁੱਖ ਮੰਤਰੀ ਜੀ ਵੱਲੋਂ ਮੌਜੂਦਾ ਸੈਸ਼ਨ ਦੌਰਾਨ ਇਸ ਅਜ਼ੀਮ ਸਦਨ ਸਾਹਮਣੇ ਕੀਤੇ ਐਲਾਨ ਦੇ ਪਾਲਣ ਵਿਚ ਮੈਂ ਕੈਂਸਰ ਤੋਂ ਪੀੜਤ ਰੋਗੀਆਂ ਦੀ ਭਲਾਈ ਨੂੰ ਸਮਰਪਿਤ ਕੈਂਸਰ ਰਾਹਤ ਫ਼ੰਡ ਲਈ 20 ਕਰੋੜ ਰੁਪਏ ਰਾਖਵਾਂ ਕਰਨ ਦੀ ਤਜਵੀਜ਼ ਰੱਖਦੀ ਹਾਂ। (ਥੰਪਿੰਗ)

76. ਰਾਜ ਸਰਕਾਰ ਨੇ ਅੰਮ੍ਰਿਤਸਰ ਵਿਖੇ ਇਕ ਰਾਜ ਪੱਧਰੀ ਅਤੇ ਸਿਵਲ ਹਸਪਤਾਲ ਤਲਵੰਡੀ ਸਾਬੋ ਵਿਖੇ ਇਕ ਨਸ਼ਾ ਛੁਡਾਊ ਕੇਂਦਰ ਦਾ ਨਿਰਮਾਣ ਕੀਤਾ ਹੈ। ਪੰਜ ਕਰੋੜ ਰੁਪਏ ਦੀ ਲਾਗਤ ਨਾਲ 7 ਜ਼ਿਲ੍ਹਾ ਹਸਪਤਾਲਾਂ ਵਿਚ ਨਸ਼ਾ ਛੁਡਾਊ ਕੇਂਦਰ ਪਹਿਲਾਂ ਹੀ ਸਥਾਪਤ ਕੀਤੇ ਜਾ ਚੁੱਕੇ ਹਨ ਅਤੇ ਸਾਲ 2011-12 ਦੌਰਾਨ ਬਾਕੀ ਬਚਦੇ ਜ਼ਿਲ੍ਹਾ

[ ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ, ਚੌਕਸੀ ਤੇ ਨਿਆਂ ਮਾਮਲੇ ਮੰਤਰੀ ]

ਹਸਪਤਾਲਾਂ ਨੂੰ ਵੀ ਇਹ ਸੇਵਾ ਉਪਲਬਧ ਕਰਵਾ ਦਿੱਤੀ ਜਾਵੇਗੀ। ਰਾਜ ਸਰਕਾਰ ਨੇ ਪਹਿਲੀ ਵਾਰ ਨਸ਼ਾ ਛੁਡਾਊ ਕੇਂਦਰਾਂ ਲਈ ਨਿਯਮਾਂ ਨੂੰ ਅਧਿਸੂਚਿਤ ਕੀਤਾ ਹੈ ਅਤੇ ਨਵੇਂ ਕੇਂਦਰਾਂ ਲਈ 19-01-2011 ਅਤੇ ਪਹਿਲਾਂ ਚੱਲ ਰਹੇ ਕੇਂਦਰਾਂ ਲਈ 19-04-2011 ਤੋਂ ਨਿੱਜੀ ਤੌਰ ਤੇ ਚਲਾਏ ਜਾਂਦੇ ਨਸ਼ਾ ਮੁਕਤੀ ਕੇਂਦਰਾਂ ਲਈ ਲਾਇਸੰਸ ਪ੍ਰਾਪਤ ਕਰਨਾ ਜ਼ਰੂਰੀ ਹੋ ਗਿਆ ਹੈ।

## ਡਾਕਟਰੀ ਸਿੱਖਿਆ (Medical Education)

77. ਡਾਕਟਰੀ ਸਿੱਖਿਆ ਵਿਭਾਗ ਲਈ ਸਾਲ 2011-12 ਵਿਚ 129 ਕਰੋੜ ਰੁਪਏ ਦੀ ਰਕਮ ਰਾਖਵੀਂ ਰੱਖੀ ਗਈ ਹੈ। ਮਹੱਤਵਪੂਰਨ ਪ੍ਰਾਜੈਕਟਾਂ ਵਿਚ ਸ਼ਾਮਲ ਹਨ :-

- ਡਾਕਟਰੀ / ਡੈਂਟਲ ਕਾਲਜਾਂ ਦੀ ਬਿਹਤਰੀ ਲਈ 79 ਕਰੋੜ ਰੁਪਏ।
- ਬਾਬਾ ਫ਼ਰੀਦ ਯੂਨੀਵਰਸਿਟੀ ਆਫ ਹੈਲਥ ਸਾਇੰਸਜ਼ ਲਈ 35 ਕਰੋੜ ਰੁਪਏ।
- ਹੁਸ਼ਿਆਰਪੁਰ ਵਿਖੇ ਗੁਰੂ ਰਵਿਦਾਸ ਆਯੁਰਵੈਦਿਕ ਯੂਨੀਵਰਸਿਟੀ ਲਈ 10 ਕਰੋੜ ਰੁਪਏ। (ਥੰਪਿੰਗ)
- ਜਲੰਧਰ ਵਿਖੇ ਪੂਰਬਲੀ ਗੰਨਾ ਫ਼ਾਰਮ ਵਿਕਾਸ ਯੋਜਨਾ ਦੇ ਇਵਜ਼ ਵਿਚ ਪੀ.ਆਈ.ਐੱਮ.ਐੱਸ. ਤੋਂ 145 ਕਰੋੜ ਰੁਪਏ ਪ੍ਰਾਪਤ ਕੀਤੇ ਜਾਣੇ ਹਨ।

78. ਸਰਕਾਰ ਨੇ ਅੰਦਾਜ਼ਨ ਲਗਭਗ 284 ਕਰੋੜ ਰੁਪਏ ਦੀ ਲਾਗਤ ਨਾਲ ਤਿੰਨ ਸਰਕਾਰੀ ਮੈਡੀਕਲ ਕਾਲਜਾਂ ਅਤੇ ਬਾਬਾ ਫਰੀਦ ਯੂਨੀਵਰਸਿਟੀ ਆਫ਼ ਹੈਲਥ ਸਾਇੰਸਜ਼ ਦਾ ਵਿਸਤ੍ਰਿਤ ਰੂਪ ਵਿਚ ਅੱਪਗਰੇਡ ਕਰਨ ਦਾ ਬੀੜਾ ਚੁੱਕਿਆ ਹੈ ਜੋ ਸਾਲ 2011-12 ਤੱਕ ਪੂਰਾ ਹੋਣ ਦੀ ਸੰਭਾਵਨਾ ਹੈ। ਇਸ ਵਿਚ ਸਟੇਟ-ਆਫ਼-ਦਾ-ਆਰਟ ਮੈਡੀਕਲ ਅਤੇ ਡਾਇਗਨੋਸਟਿਕ ਸਾਜ਼ੋ ਸਮਾਨ ਸ਼ਾਮਲ ਹੋਵੇਗਾ।

## ਸਿੱਖਿਆ (Education)

79. ਮਾਣਯੋਗ ਸਪੀਕਰ ਸਾਹਿਬ, ਮਨੁੱਖੀ ਸਾਧਨ ਵਿਕਾਸ ਦੀ ਪ੍ਰਗਤੀ ਵਿਚ ਸਿੱਖਿਆ ਇਕ ਮਹੱਤਵਪੂਰਨ ਭੂਮਿਕਾ ਨਿਭਾਉਂਦੀ ਹੈ। ਕਿਉਂ ਜੋ ਮਨੁੱਖ ਆਰਥਿਕ ਤਰੱਕੀ ਦਾ ਸਾਧਨ ਹੈ, ਉਥੇ ਮਨੁੱਖੀ ਸਰੋਤਾਂ ਵਿਚ ਕੀਤਾ ਗਿਆ ਚੋਖਾ ਨਿਵੇਸ਼ ਰਾਜ ਦੇ ਆਰਥਿਕ ਵਿਕਾਸ ਨੂੰ ਪ੍ਰਫੁੱਲਤ ਕਰੇਗਾ। ਸਾਡੀ ਸਰਕਾਰ ਨੇ ਪਿਛਲੇ 4 ਸਾਲਾਂ ਦੌਰਾਨ ਸਿੱਖਿਆ ਦੇ ਖੇਤਰ ਵੱਲ ਖ਼ਾਸ ਧਿਆਨ ਦਿੱਤਾ ਹੈ। ਸਾਡੇ ਇਨ੍ਹਾਂ ਯਤਨਾਂ ਸਦਕਾ, ਉਪਲਬਧ ਨਵੇਂ ਅੰਕੜਿਆਂ ਅਨੁਸਾਰ, ਸਾਲ 2006-07 ਵਿਚ ਰਾਜ ਦਾ ਵਿੱਦਿਅਕ ਵਿਕਾਸ ਸੂਚਕ ਅੰਕ (ਈ.ਡੀ.ਆਈ.) ਸਾਰੇ ਰਾਜਾਂ ਵਿਚੋਂ 14ਵੇਂ ਸਥਾਨ ਤੋਂ ਸਮੁੱਚੇ ਮੁਲਕ ਵਿੱਚ ਤੀਸਰੇ ਸਥਾਨ ਉੱਤੇ ਆ ਗਿਆ ਹੈ। (ਥੰਪਿੰਗ) ਇਸ ਖੇਤਰ ਲਈ ਲਾਗਤ 52 ਫ਼ੀ ਸਦ

ਤੱਕ ਵਧਾ ਦਿੱਤੀ ਗਈ ਹੈ। ਸਾਲ 2011-12 ਲਈ ਵੱਖ-ਵੱਖ ਯੋਜਨਾਵਾਂ ਲਈ 1441 ਕਰੋੜ ਰੁਪਏ ਦੀ ਰਕਮ ਰਾਖਵੀਂ ਰੱਖੀ ਗਈ ਹੈ। ਮੇਰਾ ਸੁਭਾਗ ਰਿਹਾ ਹੈ ਕਿ ਮੈਂ ਕੁਝ ਸਮਾਂ ਇਸ ਮਹਿਕਮੇ ਦੀ ਜ਼ਿੰਮੇਵਾਰੀ ਨਿਭਾਈ ਹੈ ਅਤੇ ਜੋ ਕਮੀਆਂ ਵੇਖੀਆਂ ਸਨ ਉਨ੍ਹਾਂ ਨੂੰ ਪੂਰਾ ਕੀਤਾ ਹੈ ਤੇ ਪਹਿਲੀ ਵਾਰ ਕੁਝ ਚੀਜ਼ਾਂ ਮੁਹੱਈਆ ਕਰਵਾਈਆਂ ਜਾ ਰਹੀਆਂ ਹਨ। ਮਹੱਤਵਪੂਰਨ ਸਕੀਮਾਂ ਹਨ:-

- ਸਰਵ ਸਿੱਖਿਆ ਅਭਿਆਨ ਪ੍ਰੋਗਰਾਮ ਲਈ 742 ਕਰੋੜ ਰੁਪਏ ਜੋ ਕਿ ਪਿਛਲੇ ਸਾਲ ਲਈ ਨਿਰਧਾਰਤ ਕੀਤੀ ਰਕਮ ਤੋਂ 109 ਫ਼ੀ ਸਦ ਵੱਧ ਹੈ ।
- ਮਿਡ ਡੇ ਮੀਲ ਸਕੀਮ ਲਈ 200 ਕਰੋੜ ਰੁਪਏ, ਛੇਵੀਂ ਸ਼੍ਰੇਣੀ ਤੋਂ ਬਾਰ੍ਹਵੀਂ ਸ਼੍ਰੇਣੀ ਤੱਕ ਕੰਪਿਊਟਰ ਸਿੱਖਿਆ ਦੇਣ ਲਈ ਆਈ.ਸੀ.ਟੀ. ਪ੍ਰਾਜੈਕਟ ਲਈ 157 ਕਰੋੜ ਰੁਪਏ। ਇਸ ਵਿਚ 66 ਕਰੋੜ ਰੁਪਏ ਦਾ ਰਾਜ ਦਾ ਹਿੱਸਾ ਸ਼ਾਮਲ ਹੈ।
- ਸੈਕੰਡਰੀ ਸਕੂਲਾਂ ਲਈ ਰਾਸ਼ਟਰੀਯਾ ਮਾਧਿਆਮਿਕ ਸ਼ਿਕਸ਼ਾ ਅਭਿਆਨ (ਆਰ.ਐਮ.ਐਸ.ਏ.) ਲਈ 120 ਕਰੋੜ ਰੁਪਏ ਹਨ ਜਿਸ ਵਿਚ 30 ਕਰੋੜ ਰੁਪਏ ਰਾਜ ਦੇ ਹਿੱਸੇ ਵਜੋਂ ਸ਼ਾਮਲ ਹਨ ।
- ਅਧਿਆਪਕਾਂ ਦੀ ਭਰਤੀ ਲਈ 93 ਕਰੋੜ ਰੁਪਏ ਰੱਖੇ ਗਏ ਹਨ।
- ਸਰਕਾਰੀ ਪ੍ਰਾਇਮਰੀ ਸਕੂਲਾਂ ਵਿਚ ਫਰਨੀਚਰ ਮੁਹੱਈਆ ਕਰਵਾਉਣ ਲਈ 60 ਕਰੋੜ ਰੁਪਏ।
- ਸਾਕਸ਼ਰ ਭਾਰਤ ਮਿਸ਼ਨ ਲਈ 20 ਕਰੋੜ ਰੁਪਏ।
- ਵਿੱਦਿਅਕ ਤੌਰ 'ਤੇ ਪਛੜੇ ਬਲਾਕਾਂ ਵਿਚ 21 ਮਾਡਲ ਸਕੂਲ ਸਥਾਪਿਤ ਕੀਤੇ ਜਾ ਰਹੇ ਹਨ ਜਿਥੇ ਮਿਆਰੀ ਸਿੱਖਿਆ ਬਿਲਕੁਲ ਮੁਫਤ ਦਿੱਤੀ ਜਾਵੇਗੀ ਅਤੇ ਲੜਕੀਆਂ ਦੇ 21 ਹੋਸਟਲਾਂ ਦੇ ਕਾਰਜ ਪ੍ਰਬੰਧ ਲਈ 19 ਕਰੋੜ ਰੁਪਏ।
- ਐੱਸ.ਏ.ਐੱਸ. ਨਗਰ ਵਿਖੇ ਸਿੱਖਿਆ ਭਵਨ ਦੀ ਉਸਾਰੀ ਲਈ 10 ਕਰੋੜ ਰੁਪਏ।

80. ਰਾਜ ਸਰਕਾਰ ਨੇ ਗ਼ਰੀਬ ਅਤੇ ਕਾਬਲ ਵਿਦਿਆਰਥੀਆਂ ਨੂੰ ਗੁਣਵੱਤਾ ਵਾਲੀ ਸਿੱਖਿਆ ਪ੍ਰਦਾਨ ਕਰਨ ਲਈ ਹਰੇਕ ਅਸੈਂਬਲੀ ਹਲਕੇ ਵਿਚ ਘੱਟੋ ਘੱਟ ਇਕ ਸਕੂਲ ਦੀ ਸਥਾਪਨਾ ਕਰਨ ਲਈ 123 ਆਦਰਸ਼ ਸਕੂਲ ਖੋਲ੍ਹਣ ਦੀ ਪਹਿਲਕਦਮੀ ਕੀਤੀ ਹੈ । ਅਜਿਹੇ 15 ਆਦਰਸ਼ ਸਕੂਲ ਪਹਿਲਾਂ ਹੀ ਕਾਰਜਸ਼ੀਲ ਹਨ, 52 ਸਥਾਨਾਂ ਨੂੰ ਵੱਖ-ਵੱਖ ਕਾਰਪੋਰੇਟ ਘਰਾਣਿਆਂ ਨੂੰ ਸੌਂਪਿਆ ਗਿਆ ਹੈ, ਹੋਰ 41 ਸਮਝੌਤਾ ਇਕਰਾਰਨਾਮਿਆਂ ਤੇ ਹਸਤਾਖ਼ਰ ਕੀਤੇ ਗਏ ਹਨ ਅਤੇ 15 ਸਥਾਨਾਂ ਤੇ ਉਸਾਰੀ ਦਾ ਕੰਮ ਸ਼ੁਰੂ ਹੋ ਚੁੱਕਾ ਹੈ।

[ ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ, ਚੌਕਸੀ ਤੇ ਨਿਆਂ ਮਾਮਲੇ ਮੰਤਰੀ ]

81. ਸਰਵ ਸਿੱਖਿਆ ਅਭਿਆਨ ਪ੍ਰੋਗਰਾਮ ਤਹਿਤ 319 ਨਵੇਂ ਸਕੂਲਾਂ ਦੀ ਉਸਾਰੀ ਅਤੇ 18,384 ਵਾਧੂ ਕਲਾਸ ਰੂਮਾਂ ਦਾ ਨਿਰਮਾਣ ਕਾਰਜ ਮੁਕੰਮਲ ਕੀਤਾ ਗਿਆ ਹੈ। ਪਿਛਲੇ 4 ਸਾਲਾਂ ਵਿਚ 224 ਨਵੇਂ ਪ੍ਰਾਇਮਰੀ ਸਕੂਲ ਬਣਾਏ ਗਏ ਹਨ ਅਤੇ ਅਜਿਹੇ 834 ਸਕੂਲਾਂ ਦਾ ਐਲੀਮੈਂਟਰੀ ਪੱਧਰ ਤੱਕ ਦਰਜਾ ਵਧਾਇਆ ਗਿਆ ਹੈ। ਸਰਕਾਰ ਦੇ ਸੁਹਿਰਦ ਯਤਨਾਂ ਸਦਕਾ ਸਿੱਖਿਆ ਵਿਕਾਸ ਸੂਚੀ ਵਿਚ ਕੇਰਲ ਅਤੇ ਤਾਮਿਲਨਾਡੂ ਤੋਂ ਬਾਅਦ ਪੰਜਾਬ ਤੀਸਰੇ ਸਥਾਨ ਤੇ ਪਹੁੰਚ ਗਿਆ ਹੈ। ਇਹ ਜੋ ਸੂਚਨਾ ਹੈ, ਇਹ ਭਾਰਤ ਸਰਕਾਰ ਦੇ ਇੱਕ ਅਦਾਰੇ ਨੈਸ਼ਨਲ ਯੂਨੀਵਰਸਿਟੀ ਆਫ ਐਜੂਕੇਸ਼ਨਲ ਐਡਮਨਿਸਟਰੇਸ਼ਨ ਵੱਲੋਂ ਮੁਹੱਈਆ ਕੀਤੀ ਗਈ ਹੈ। 'ਪੜ੍ਹੋ ਪੰਜਾਬ' ਮੁਹਿੰਮ ਨੇ ਵੀ ਸ਼ਾਨਦਾਰ ਪ੍ਰਾਪਤੀ ਕੀਤੀ ਹੈ। (ਥੰਪਿੰਗ) ਰਾਜ ਦੇ 21 ਪਛੜੇ ਬਲਾਕਾਂ ਵਿਚ ਆਦਰਸ਼ ਸਕੂਲਾਂ ਦੀ ਸਥਾਪਤੀ ਕਰਕੇ ਵੀ ਪੰਜਾਬ ਮੋਹਰੀ ਰਿਹਾ ਹੈ। ਸਰਵ ਸਿੱਖਿਆ ਅਭਿਆਨ ਪ੍ਰੋਗਰਾਮ ਲਾਗੂ ਹੋਣ ਨਾਲ ਬਿਨਾਂ ਸ਼ੱਕ ਸਿੱਖਿਆ ਦੇ ਮਿਆਰ ਅਤੇ ਬੁਨਿਆਦੀ ਢਾਂਚੇ ਵਿਚ ਸੁਧਾਰ ਹੋਇਆ ਹੈ। ਇਸ ਲਈ 742 ਕਰੋੜ ਰੁਪਏ ਮੁਹੱਈਆ ਕੀਤੇ ਗਏ ਹਨ ਜੋ ਕਿ 109% ਵਾਧੇ ਨੂੰ ਦਰਸਾਉਂਦੇ ਹਨ। ਭਾਵੇਂ ਇਸ ਪ੍ਰੋਗਰਾਮ ਤਹਿਤ ਫ਼ਰਨੀਚਰ ਮੁਹੱਈਆ ਕਰਵਾਉਣ ਦਾ ਕੋਈ ਉਪਬੰਧ ਨਹੀਂ ਹੈ। **ਸਾਡੀ ਸਰਕਾਰ ਨੇ ਆਜ਼ਾਦੀ ਤੋਂ ਬਾਅਦ ਪਹਿਲੀ ਵਾਰ ਸਾਲ 2011-12 ਵਿਚ ਇਕੋ ਵਾਰ ਰਾਜ ਦੇ ਸਾਰੇ ਸਰਕਾਰੀ ਪ੍ਰਾਇਮਰੀ ਸਕੂਲਾਂ ਵਿਚ ਫ਼ਰਨੀਚਰ ਖ਼ਰੀਦਣ ਲਈ 60 ਕਰੋੜ ਰੁਪਏ ਦਾ ਉਪਬੰਧ ਕਰਨ ਦਾ ਫ਼ੈਸਲਾ ਕੀਤਾ ਹੈ ਤਾਂ ਜੋ ਸਾਡੇ ਸਕੂਲਾਂ ਵਿਚ ਇਸ ਮੁੱਢਲੀ ਲੋੜ ਨੂੰ ਪੂਰਾ ਕੀਤਾ ਜਾ ਸਕੇ ਜੋ ਅਜ਼ਾਦੀ ਪ੍ਰਾਪਤੀ ਤੋਂ ਬਾਅਦ ਹੁਣ ਤੱਕ ਨਸੀਬ ਨਹੀਂ ਹੋਈ ਸੀ। ਇਸ ਤਰ੍ਹਾਂ ਰਾਜ ਸਰਕਾਰ ਮਿਡ-ਡੇ-ਮੀਲ ਸਕੀਮ ਦੇ ਅਧੀਨ ਆਉਂਦੇ ਸਾਰੇ ਸਕੂਲਾਂ ਨੂੰ ਮੁਫ਼ਤ ਬਰਤਨ ਮੁਹੱਈਆ ਕਰਵਾਏਗੀ। ਇਸ ਮੰਤਵ ਲਈ ਨਵੀਂ ਪਲਾਨ ਸਕੀਮ ਅਧੀਨ 9 ਕਰੋੜ ਰੁਪਏ ਦੀ ਰਾਸ਼ੀ ਦਾ ਉਪਬੰਧ ਕੀਤਾ ਗਿਆ ਹੈ ਅਤੇ ਮੁਫ਼ਤ ਬਰਤਨ ਮੁਹਈਆ ਕੀਤੇ ਜਾ ਰਹੇ ਹਨ। (ਥੰਪਿੰਗ) ਇਹ ਸਾਰੀਆਂ ਸਹੂਲਤਾਂ ਆਜ਼ਾਦੀ ਤੋਂ ਬਾਅਦ ਪਹਿਲੀ ਵਾਰ ਦਿੱਤੀਆਂ ਜਾ ਰਹੀਆਂ ਹਨ।**

82. ਸਰਕਾਰੀ ਸਕੂਲਾਂ ਵਿਚ ਦਸਵੀਂ ਜਮਾਤ ਤੱਕ ਪੜ੍ਹਨ ਵਾਲੀਆਂ ਲੜਕੀਆਂ ਤੋਂ ਮੌਜੂਦਾ ਸਮੇਂ ਵਿਚ ਕੋਈ ਟਿਊਸ਼ਨ ਫ਼ੀਸ ਨਹੀਂ ਲਈ ਜਾਂਦੀ ਭਾਵੇਂ ਕਿ ਸਕੂਲ ਪ੍ਰਸ਼ਾਸਨ ਵੱਲੋਂ ਚਲਾਏ ਜਾ ਰਹੇ ਪ੍ਰਬੰਧ ਲਈ ਕੁਝ ਸਥਾਨਕ ਫੰਡਾਂ ਲਈ ਉਨ੍ਹਾਂ ਤੋਂ ਯੋਗਦਾਨ ਅਜੇ ਵੀ ਲਿਆ ਜਾਂਦਾ ਸੀ। **ਪਹਿਲੀ ਤੋਂ 12 ਵੀਂ ਜਮਾਤ ਤੱਕ ਲੜਕੀਆਂ ਦੀ ਸਿੱਖਿਆ ਨੂੰ ਅਮਲੀ ਰੂਪ ਵਿਚ ਮੁਫ਼ਤ ਕਰਨ ਲਈ ਅਤੇ ਉਨ੍ਹਾਂ ਨੂੰ ਕੁਝ ਅਦਾ ਨਾ ਕਰਨਾ ਪਵੇ, ਇਸ ਲਈ ਮੈਂ 26 ਕਰੋੜ ਰੁਪਏ ਮੁਹੱਈਆ ਕਰਵਾਉਣ ਦੀ ਤਜਵੀਜ਼ ਰੱਖਦੀ ਹਾਂ ਤਾਂ ਜੋ 12ਵੀਂ ਜਮਾਤ ਤੱਕ ਦੀ ਪੜ੍ਹਾਈ ਨੂੰ ਸਹੀ ਅਰਥਾਂ ਵਿਚ ਮੁਫ਼ਤ ਬਣਾਇਆ ਜਾ ਸਕੇ। (ਥੰਪਿੰਗ)**

83. ਭਾਵੇਂ ਕਿ ਰਾਜ ਵਿਚ ਐਲੀਮੈਂਟਰੀ ਸਕੂਲ ਸੁਖਾਲੀ ਪਹੁੰਚ ਵਿਚ ਹਨ ਅਤੇ ਵੱਡੀ

ਪੱਧਰ ਤੇ ਸਕੂਲਾਂ ਨੂੰ ਅਪਗਰੇਡ ਕੀਤਾ ਗਿਆ ਹੈ ਪਰੰਤੂ ਪਿੰਡਾਂ ਵਿਚ ਹਾਈ ਸਕੂਲ ਅਤੇ ਸੈਕੰਡਰੀ ਸਕੂਲ ਹਾਲੇ ਵੀ ਕੁਝ ਦੂਰੀ ਤੇ ਹਨ। ਇਸ ਨਾਲ ਰਾਜ ਵਿਚ ਪੜ੍ਹਨ ਵਾਲੀਆਂ ਲੜਕੀਆਂ ਨੂੰ ਆਪਣੀ ਪੜ੍ਹਾਈ ਜਾਰੀ ਰੱਖਣ ਵਿਚ ਮੁਸ਼ਕਲ ਪੇਸ਼ ਆਉਂਦੀ ਹੈ। ਇਸ ਦੇ ਅਨੁਸਾਰ ਹੀ ਮੈਂ ਸਾਰੇ ਸਰਕਾਰੀ ਸਕੂਲਾਂ ਵਿਚ 11ਵੀਂ ਅਤੇ 12ਵੀਂ ਜਮਾਤ ਤੱਕ ਪੜ੍ਹਨ ਵਾਲੀਆਂ ਸਾਰੀਆਂ ਵਿਦਿਆਰਥਣਾਂ ਨੂੰ 'ਮਾਈ ਭਾਗੋ ਵਿਦਿਆ ਸਕੀਮ' ਅਧੀਨ ਮੁਫ਼ਤ ਸਾਈਕਲ ਮੁਹੱਈਆ ਕਰਵਾਉਣ ਲਈ 75 ਕਰੋੜ ਰੁਪਏ ਦੀ ਨਵੀਂ ਪਲਾਨ ਸਕੀਮ ਦੀ ਤਜਵੀਜ਼ ਪੇਸ਼ ਕਰਦੀ ਹਾਂ। ਇਹ ਸਕੀਮ ਨਿਰੰਤਰ ਜਾਰੀ ਰਹੇਗੀ। ਇਹ ਸਕੀਮ ਵੀ ਅਜ਼ਾਦੀ ਤੋਂ ਬਾਅਦ ਸਰਦਾਰ ਬਾਦਲ ਜੀ ਦੀ ਸਰਕਾਰ ਵੱਲੋਂ ਪਹਿਲੀ ਵਾਰ ਸ਼ੁਰੂ ਕੀਤੀ ਗਈ ਹੈ। (ਥੰਪਿੰਗ) ਜੇਕਰ ਵਸੀਲਿਆਂ ਨੇ ਇਜਾਜ਼ਤ ਦਿੱਤੀ ਤਾਂ ਅਸੀਂ ਇਸ ਸਕੀਮ ਨੂੰ 9ਵੀਂ ਅਤੇ 10ਵੀਂ ਜਮਾਤ ਵਿਚ ਪੜ੍ਹਨ ਵਾਲੀਆਂ ਸਾਰੀਆਂ ਵਿਦਿਆਰਥਣਾਂ ਲਈ ਵਧਾਉਣ ਦੀ ਕੋਸ਼ਿਸ਼ ਕਰਾਂਗੇ।

84. ਰਾਜ ਸਰਕਾਰ ਸਰਕਾਰੀ ਸਕੂਲਾਂ ਵਿਚ 8ਵੀਂ ਜਮਾਤ ਤੱਕ ਅਨੁਸੂਚਿਤ ਜਾਤੀ ਅਤੇ ਗ਼ਰੀਬੀ ਰੇਖਾ ਤੋਂ ਹੇਠਾਂ ਰਹਿ ਰਹੇ ਪਰਿਵਾਰਾਂ ਦੇ ਸਾਰੇ ਵਿਦਿਆਰਥੀਆਂ ਨੂੰ ਪਹਿਲਾਂ ਹੀ ਮੁਫ਼ਤ ਪਾਠ ਪੁਸਤਕਾਂ ਮੁਹੱਈਆ ਕਰਵਾ ਰਹੀ ਹੈ। ਇਹ ਵੀ ਉਪਰਾਲਾ ਕੀਤਾ ਜਾ ਰਿਹਾ ਹੈ ਅਤੇ ਤਜਵੀਜ਼ ਰੱਖੀ ਗਈ ਹੈ ਕਿ ਇਸ ਦਾ ਘੇਰਾ ਵਿਸ਼ਾਲ ਕੀਤਾ ਜਾਵੇ। ਸਿੱਖਿਆ ਅਧਿਕਾਰ ਐਕਟ ਤਹਿਤ ਐਲੀਮੈਂਟਰੀ ਸਿੱਖਿਆ ਨੂੰ ਸਹੀ ਅਰਥਾਂ ਵਿਚ ਮੁਫ਼ਤ ਪ੍ਰਦਾਨ ਕਰਨ ਲਈ ਮੈਂ ਪਛੜੀਆਂ ਸ਼੍ਰੇਣੀਆਂ/ਜਾਤੀਆਂ (ਬੀ.ਸੀਜ਼) (ਥੰਪਿੰਗ) ਅਤੇ ਆਰਥਿਕ ਪੱਖੋਂ ਕਮਜ਼ੋਰ ਪਰਿਵਾਰਾਂ ਜਿਨ੍ਹਾਂ ਦੀ ਸਾਲਾਨਾ ਆਮਦਨ 30,000 ਰੁਪਏ ਤੱਕ ਹੈ, ਨੂੰ ਮੁਫ਼ਤ ਵਰਦੀਆਂ, ਮੁਫ਼ਤ ਕਿਤਾਬਾਂ ਅਤੇ ਮੁਫ਼ਤ ਸਿੱਖਿਆ ਦੇਣ ਦੀ ਇਸ ਸੁਵਿਧਾ ਵਿਚ ਵਾਧਾ ਕਰਨ ਦੀ ਤਜਵੀਜ਼ ਕਰਦੀ ਹਾਂ। ਭਾਈ ਜੈਤਾ ਜੀ (ਸ਼ਹੀਦ ਬਾਬਾ ਜੀਵਨ ਸਿੰਘ ਜੀ) ਦੇ ਬਲੀਦਾਨ ਦੀ ਯਾਦ ਵਿਚ 16 ਕਰੋੜ ਰੁਪਏ ਦੀ ਲਾਗਤ ਵਾਲੀ ਇਹ ਯੋਜਨਾ ਉਨ੍ਹਾਂ ਦੇ ਨਾਂ ਤੇ ਸ਼ੁਰੂ ਕੀਤੀ ਜਾਵੇਗੀ।

85. ਰਾਜ ਦੇ 7 ਜ਼ਿਲ੍ਹਿਆਂ ਵਿਚ ਵਿੱਦਿਅਕ ਤੌਰ ਤੇ ਪਛੜੇ ਬਲਾਕਾਂ ਵਿਚ 21 ਨਵੇਂ ਮਾਡਲ ਸਕੂਲਾਂ ਨੂੰ ਸ਼ੁਰੂ ਕੀਤਾ ਗਿਆ ਹੈ। ਇਨ੍ਹਾਂ ਬਲਾਕਾਂ ਵਿਚ ਲੜਕੀਆਂ ਦੇ 21 ਹੋਸਟਲ ਵੀ ਮੁਕੰਮਲ ਹੋਣ ਦੇ ਨੇੜੇ ਹਨ। 70 ਮਿਡਲ ਸਕੂਲਾਂ ਦਾ ਦਰਜਾ ਵਧਾ ਕੇ ਉਨ੍ਹਾਂ ਨੂੰ ਸੈਕੰਡਰੀ ਸਕੂਲ ਬਣਾ ਦਿੱਤਾ ਗਿਆ ਹੈ ਅਤੇ ਹੋਰ ਅਜਿਹੇ 79 ਸਕੂਲਾਂ ਦਾ ਰਾਸ਼ਟਰੀਯ ਮਾਧਿਆਮਿਕ ਸਿਕਸ਼ਾ ਅਭਿਆਨ ਅਧੀਨ ਦਰਜਾ ਵਧਾਇਆ ਜਾ ਰਿਹਾ ਹੈ । ਨਾਬਾਰਡ ਦੀ ਸਹਾਇਤਾ ਨਾਲ 142 ਕਰੋੜ ਰੁਪਏ ਦੇ ਪ੍ਰਾਜੈਕਟ ਰਾਹੀਂ 351 ਪੇਂਡੂ ਸਕੂਲਾਂ ਦਾ ਦਰਜਾ ਵਧਾਇਆ ਗਿਆ ਹੈ। ਬੱਚਿਆਂ ਦੇ ਮੁਫ਼ਤ ਅਤੇ ਲਾਜ਼ਮੀ ਸਿੱਖਿਆ ਅਧਿਕਾਰ (ਆਰ.ਟੀ.ਈ) ਐਕਟ, 2009 ਨੂੰ ਪ੍ਰਭਾਵਸ਼ਾਲੀ ਢੰਗ ਨਾਲ ਲਾਗੂ ਕਰਨ ਲਈ ਲੋੜੀਂਦੀਆਂ ਅਧਿਸੂਚਨਾਵਾਂ ਜਾਰੀ ਕੀਤੀਆਂ ਗਈਆਂ ਹਨ ।

[ ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ, ਚੌਕਸੀ ਤੇ ਨਿਆਂ ਮਾਮਲੇ ਮੰਤਰੀ ]

86. **ਰਾਜ ਸਰਕਾਰ ਕਾਨੂੰਨੀ ਦਾਇਰੇ ਵਿਚ ਰਹਿੰਦੇ ਹੋਏ ਰਾਜ-ਸਹਾਇਤਾ ਪ੍ਰਾਪਤ ਸਕੂਲਾਂ ਦੇ ਉਨ੍ਹਾਂ ਅਧਿਆਪਕਾਂ ਦੀ ਪੈਨਸ਼ਨ ਬਹਾਲ ਕਰਨਾ ਚਾਹੁੰਦੀ ਹੈ ਜਿਨ੍ਹਾਂ ਨੂੰ ਪਿਛਲੀ ਸਰਕਾਰ ਨੇ ਕਾਨੂੰਨੀ ਨਿਯਮਾਂ ਵਿਚ ਉਪਬੰਧ ਕਰਕੇ ਇਸ ਹੱਕ ਤੋਂ ਵਾਂਝਾ ਕਰ ਦਿੱਤਾ ਸੀ। ਇਸ ਲਈ ਖ਼ਰਚ ਹੋਣ ਵਾਲੀ ਰਕਮ ਨੂੰ ਸਕੂਲ ਸਿੱਖਿਆ ਵਿਭਾਗ ਦੇ ਬਜਟ ਵਿਚ ਰੱਖਣ ਦੀ ਥਾਂ ਪੈਨਸ਼ਨ ਮੱਦ ਵਿਚ ਰੱਖਿਆ ਜਾਵੇਗਾ।**

**ਉਚੇਰੀ ਸਿੱਖਿਆ (Higher Education)**

87. ਮੈਨੂੰ ਇਹ ਦੱਸਦੇ ਹੋਏ ਖ਼ੁਸ਼ੀ ਹੋ ਰਹੀ ਹੈ ਕਿ ਸਾਡੀ ਸਰਕਾਰ ਨੇ ਸਾਲਾਨਾ ਯੋਜਨਾ 2011-12 ਵਿਚ ਉਚੇਰੀ ਸਿੱਖਿਆ ਅਤੇ ਭਾਸ਼ਾਵਾਂ ਲਈ 229 ਕਰੋੜ ਰੁਪਏ ਦਾ ਉਪਬੰਧ ਕੀਤਾ ਹੈ ਜੋ ਕਿ ਸਾਲ 2010-11 ਤੋਂ 264 ਫ਼ੀ ਸਦ ਵੱਧ ਹੈ। ਮੁੱਖ ਯੋਜਨਾਵਾਂ ਹਨ:-

- ਪੰਜਾਬੀ ਯੂਨੀਵਰਸਿਟੀ, ਗੁਰੂ ਨਾਨਕ ਦੇਵ ਯੂਨੀਵਰਸਿਟੀ ਅਤੇ ਪੰਜਾਬ ਯੂਨੀਵਰਸਿਟੀ ਵੱਲੋਂ ਪੇਂਡੂ ਇਲਾਕਿਆਂ ਵਿਚ 17 ਨਵੇਂ ਪੋਸਟ ਗਰੈਜੂਏਟ ਡਿਗਰੀ ਕਾਲਜ ਖੋਲ੍ਹਣ ਲਈ 135 ਕਰੋੜ ਰੁਪਏ।
- ਰਾਜ ਵਿਚ ਸਰਕਾਰੀ ਕਾਲਜਾਂ ਦੇ ਬੁਨਿਆਦੀ ਢਾਂਚੇ ਨੂੰ ਮਜ਼ਬੂਤ ਬਣਾਉਣ ਲਈ 70 ਕਰੋੜ ਰੁਪਏ।
- ਰਾਜੀਵ ਗਾਂਧੀ ਨੈਸ਼ਨਲ ਯੂਨੀਵਰਸਿਟੀ ਆਫ਼ ਲਾਅ ਲਈ 10 ਕਰੋੜ ਰੁਪਏ।
- ਜਲਾਲਾਬਾਦ, ਅਮਰਗੜ੍ਹ ਅਤੇ ਤਲਵਾੜਾ ਵਿਖੇ ਸਥਿਤ ਸਰਕਾਰੀ ਕਾਲਜਾਂ ਲਈ 5 ਕਰੋੜ ਰੁਪਏ।

ਸਾਡੀਆਂ ਯੂਨੀਵਰਸਿਟੀਆਂ ਵਿੱਚ ਬਹੁਤ ਲੰਬੇ ਸਮੇਂ ਤੋਂ ਗਰਾਂਟਾਂ ਵਿੱਚ ਵਾਧਾ ਨਹੀਂ ਕੀਤਾ ਗਿਆ। ਸਾਡੀ ਸਰਕਾਰ ਵੱਲੋਂ ਪੰਜਾਬੀ ਯੂਨੀਵਰਸਿਟੀ, ਗੁਰੂ ਨਾਨਕ ਦੇਵ ਯੂਨੀਵਰਸਿਟੀ ਅਤੇ ਗੁਰੂ ਅੰਗਦ ਦੇਵ ਵੈਟਰਨਰੀ ਯੂਨੀਵਰਸਿਟੀ ਦੀਆਂ ਨਾਨ-ਪਲਾਨ ਸਾਈਡ ਤੇ 50% ਵਾਧਾ ਕੀਤਾ ਗਿਆ ਹੈ।

88. ਰਾਜ ਸਰਕਾਰ ਨੇ ਸਵੈ ਵਿੱਤ ਆਧਾਰਿਤ ਪ੍ਰਾਈਵੇਟ ਯੂਨੀਵਰਸਿਟੀਆਂ ਦੀ ਸਥਾਪਨਾ ਲਈ ਪੰਜਾਬ ਪ੍ਰਾਈਵੇਟ ਯੂਨੀਵਰਸਿਟੀਜ਼ ਪਾਲਿਸੀ, 2010 ਅਧਿਸੂਚਿਤ ਕੀਤੀ ਹੈ। ਸਾਲ 2010-11 ਵਿਚ 3 ਪ੍ਰਾਈਵੇਟ ਯੂਨੀਵਰਸਿਟੀਆਂ ਨੂੰ ਮਨਜ਼ੂਰੀ ਦਿੱਤੀ ਗਈ। ਭਾਸ਼ਾ ਵਿਭਾਗ ਨੂੰ ਵੱਖ-ਵੱਖ ਭਾਸ਼ਾਵਾਂ ਦੇ ਵਿਕਾਸ ਦੇ ਨਾਲ-ਨਾਲ ਖ਼ਾਸ ਤੌਰ ਤੇ ਪੰਜਾਬੀ ਨੂੰ ਰਾਜ ਭਾਸ਼ਾ ਐਕਟ ਰਾਹੀਂ ਲਾਗੂ ਕਰਨ ਦਾ ਦੋਹਰਾ ਜ਼ਿੰਮਾ ਸੌਂਪਿਆ ਗਿਆ ਹੈ। **ਇਸ ਵਿਭਾਗ ਨੂੰ ਵਧੇਰੇ ਮਜ਼ਬੂਤ ਬਣਾਉਣ ਲਈ ਸਾਲ 2011-12 ਲਈ ਇਸ ਦੇ ਪਲਾਨ ਅਤੇ ਨਾਨ-ਪਲਾਨ ਬਜਟ ਉਪਬੰਧਾਂ ਨੂੰ ਦੁੱਗਣਾ ਕਰਦੇ ਹੋਏ ਕ੍ਰਮਵਾਰ 2.88 ਕਰੋੜ ਰੁਪਏ ਅਤੇ 12.9 ਕਰੋੜ ਰੁਪਏ ਕਰ ਦਿੱਤਾ ਗਿਆ ਹੈ।** ਮੈਂ ਰਾਜ ਦੇ

ਭਾਸ਼ਾ ਵਿਭਾਗ ਲਈ ਛਪਾਈ ਸਬੰਧੀ ਆਪਣੀ ਛਪਾਈ-ਇਕਾਈ ਸਥਾਪਤ ਕਰਨ ਵਾਸਤੇ 30 ਲੱਖ ਰੁਪਏ ਦੀ ਰਕਮ ਮਖ਼ਸੂਸ ਕਰਨ ਦੀ ਵੀ ਤਜਵੀਜ਼ ਕਰਦੀ ਹਾਂ। (ਥੰਪਿੰਗ)

89. ਵਿੱਦਿਅਕ ਤੌਰ ਤੇ ਪਛੜੇ ਹੋਏ ਜ਼ਿਲ੍ਹੇ, ਜਿੱਥੇ ਦਾਖ਼ਲਾ ਅਨੁਪਾਤ ਘੱਟ ਹੈ, ਵਿਚ 17 ਨਵੇਂ ਪੋਸਟ ਗ੍ਰੈਜੂਏਟ ਡਿਗਰੀ ਕਾਲਜ ਸਥਾਪਿਤ ਕੀਤੇ ਜਾ ਰਹੇ ਹਨ (ਥੰਪਿੰਗ) ਜੋ ਜੁਲਾਈ, 2011 ਤੱਕ ਕਾਰਜਸ਼ੀਲ ਹੋ ਜਾਣਗੇ, ਜਦੋਂ ਕਿ ਇਨ੍ਹਾਂ ਕਾਲਜਾਂ ਦੀ ਉਸਾਰੀ ਲਈ ਰਕਮ ਪਹਿਲਾਂ ਹੀ ਉਪਲਬਧ ਕਰ ਦਿੱਤੀ ਗਈ ਹੈ। ਇਹ ਪੰਜਾਬ ਦੇ ਉਨ੍ਹਾਂ ਬਲਾਕਾਂ ਜਾਂ ਜ਼ਿਲ੍ਹਿਆਂ ਵਿਚ ਸਥਾਪਿਤ ਕੀਤੇ ਜਾਣਗੇ ਜਿਥੇ ਗਰਾਸ ਐਨਰੋਲਮੈਂਟ ਰੇਸ਼ੋ ਨੈਸ਼ਨਲ ਗਰਾਸ ਐਨਰੋਲਮੈਂਟ ਰੇਸ਼ੋ ਤੋਂ ਘੱਟ ਹੈ। ਇਸ ਤੋਂ ਇਲਾਵਾ ਇਨ੍ਹਾਂ ਕਾਲਜਾਂ ਨੂੰ ਘੱਟ ਫ਼ੀਸਾਂ ਉੱਤੇ ਚਲਾਉਣ ਲਈ ਹਰੇਕ ਯੂਨੀਵਰਸਿਟੀ ਨੂੰ 1.5 ਕਰੋੜ ਰੁਪਏ ਪ੍ਰਤੀ ਕਾਲਜ ਪ੍ਰਤੀ ਸਾਲ ਦਿੱਤੇ ਜਾਣਗੇ। ਇਹ ਰਕਮ ਪੰਜਾਬੀ ਯੂਨੀਵਰਸਿਟੀ, ਗੁਰੂ ਨਾਨਕ ਦੇਵ ਯੂਨੀਵਰਸਿਟੀ ਅਤੇ ਗੁਰੂ ਅੰਗਦ ਦੇਵ ਯੂਨੀਵਰਸਿਟੀ ਆਫ਼ ਵੈਟਰਨਰੀ ਸਾਇੰਸਿਜ਼ ਨੂੰ ਦਿੱਤੀ ਜਾਣ ਵਾਲੀ ਸਹਾਇਤਾ ਗ੍ਰਾਂਟ 50 ਫ਼ੀ ਸਦ ਵਾਧੇ ਤੋਂ ਇਲਾਵਾ ਹੈ, ਜਿਸ ਨੂੰ ਇਸ ਬਜਟ ਰਾਹੀਂ ਨਾਨ-ਪਲਾਨ ਵਿਚ ਦਿੱਤਾ ਜਾ ਰਿਹਾ ਹੈ। (ਥੰਪਿੰਗ) ਇਸ ਤੋਂ ਇਲਾਵਾ ਮੌਜੂਦਾ ਸਰਕਾਰੀ ਡਿਗਰੀ ਕਾਲਜਾਂ ਨੂੰ ਸਥਾਈ ਆਧਾਰ ਉੱਤੇ ਆਪਣੇ ਬੁਨਿਆਦੀ ਢਾਂਚੇ ਨੂੰ ਨਵੀਂ ਦਿੱਖ ਦੇਣ ਅਤੇ ਦਰਜਾ ਵਧਾਉਣ ਲਈ ਫ਼ੰਡ ਦਿੱਤੇ ਜਾਣਗੇ। ਰਾਜ ਦੇ 55 ਸਰਕਾਰੀ ਕਾਲਜਾਂ ਜਿਨ੍ਹਾਂ ਨੂੰ ਪਿਛਲੇ ਸਮੇਂ ਵਿੱਚ ਕਿਸੇ ਵੀ ਸਰਕਾਰ ਵੱਲੋਂ ਇਨਫਰਾਸਟਰਕਚਰ ਮਜ਼ਬੂਤ ਕਰਨ, ਉਨ੍ਹਾਂ ਦੀ ਮੁਰੰਮਤ ਲਈ ਕਦੇ ਫੰਡਜ਼ ਮੁਹੱਈਆ ਨਹੀਂ ਕੀਤੇ ਗਏ ਸਨ, ਅਸੀਂ ਮੁਕੰਮਲ ਤੌਰ ਤੇ ਸਰਵੇ ਕਰਵਾਇਆ ਹੈ ਔਰ ਉਸ ਤੇ 200 ਕਰੋੜ ਰੁਪਏ ਖਰਚ ਕਰਨਾ ਹੈ ਤੇ ਢੁਕਵੀਂ ਪਲਾਨ ਸਕੀਮ ਤਹਿਤ ਸਾਲ 2011-12 ਵਿਚ ਇਸ ਮੰਤਵ ਲਈ 70 ਕਰੋੜ ਰੁਪਏ ਦੀ ਰਾਸ਼ੀ ਦਾ ਉਪਬੰਧ ਕੀਤਾ ਜਾ ਰਿਹਾ ਹੈ। ਮੋਹਾਲੀ ਵਿਖੇ ਨਾਲੇਜ ਸਿਟੀ ਵਿਚ 70 ਏਕੜ ਦੇ ਰਕਬੇ ਵਿਚ ਉਸਾਰਿਆ ਜਾ ਰਿਹਾ ਇੰਡੀਅਨ ਸਕੂਲ ਆਫ਼ ਬਿਜ਼ਨਸ (ਆਈ.ਐੱਸ.ਬੀ) ਅਪ੍ਰੈਲ, 2012 ਤੱਕ ਕਾਰਜਸ਼ੀਲ ਹੋ ਜਾਵੇਗਾ।

### ਤਕਨੀਕੀ ਸਿੱਖਿਆ (Technical Education)

90. ਸਾਲ 2011-12 ਵਿਚ ਤਕਨੀਕੀ ਸਿੱਖਿਆ ਲਈ 124 ਕਰੋੜ ਰੁਪਏ ਦੀ ਰਕਮ ਨਿਮਨ ਲਿਖਤ ਅਨੁਸਾਰ ਨਿਰਧਾਰਤ ਕੀਤੀ ਗਈ:- (ਥੰਪਿੰਗ)

- 35 ਉਦਯੋਗਿਕ ਸਿਖਲਾਈ ਸੰਸਥਾਵਾਂ ਨੂੰ ਸਰਵ-ਸ੍ਰੇਸ਼ਟਤਾ ਕੇਂਦਰਾਂ (ਸੈਂਟਰਜ਼ ਆਫ਼ ਐਕਸੀਲੈਂਸ) ਵਜੋਂ ਤਬਦੀਲ ਕਰਨ ਲਈ 48 ਕਰੋੜ ਰੁਪਏ ਰੱਖੇ ਗਏ ਹਨ, ਜਿਸ ਵਿਚ ਰਾਜ ਦੇ ਹਿੱਸੇ ਦੇ 12 ਕਰੋੜ ਰੁਪਏ ਵੀ ਸ਼ਾਮਲ ਹਨ ।
- 6 ਤਕਨੀਕੀ ਸੰਸਥਾਵਾਂ ਨੂੰ ਬਹੁ ਸਿਖਲਾਈ ਅਕਾਦਮੀਆਂ ਵਿਚ ਤਬਦੀਲ ਕਰਨ ਲਈ ਨਾਬਾਰਡ ਪ੍ਰੋਜੈਕਟ ਲਈ 35 ਕਰੋੜ ਰੁਪਏ ।

[ ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ, ਚੌਕਸੀ ਤੇ ਨਿਆਂ ਮਾਮਲੇ ਮੰਤਰੀ ]

- ਸਰਕਾਰੀ ਬਹੁ ਤਕਨੀਕੀ ਕਾਲਜਾਂ ਅਤੇ ਆਈ.ਟੀ.ਆਈਜ਼ ਦਾ ਦਰਜਾ ਵਧਾਉਣ ਲਈ 18.50 ਕਰੋੜ ਰੁਪਏ ।
- ਤਕਨੀਕੀ ਸਿੱਖਿਆ ਅਤੇ ਗੁਣਵੱਤਾ ਸੁਧਾਰ ਪ੍ਰੋਗਰਾਮ ਨੂੰ ਲਾਗੂ ਕਰਨ ਲਈ 14 ਕਰੋੜ ਰੁਪਏ, ਜਿਸ ਵਿਚ ਰਾਜ ਦੇ ਹਿੱਸੇ ਵਜੋਂ 3.39 ਕਰੋੜ ਰੁਪਏ ਵੀ ਸ਼ਾਮਲ ਹਨ।
- 12 ਕਰੋੜ ਰੁਪਏ ਪ੍ਰਤੀ ਕਾਲਜ ਦੀ ਲਾਗਤ ਨਾਲ 7 ਨਵੇਂ ਪੌਲੀਟੈਕਨਿਕ ਕਾਲਜ।

## ਖੇਡਾਂ ਅਤੇ ਯੁਵਕ ਸੇਵਾਵਾਂ (Sports and Youth Services)

91. ਮਾਣਯੋਗ ਸਪੀਕਰ ਸਾਹਿਬ, ਖੇਡਾਂ ਦਾ ਜੀਵਨ ਵਿੱਚ ਬਹੁਤ ਅਹਿਮ ਸਥਾਨ ਹੈ। ਪੰਜਾਬ ਦੇ ਨੌਜੁਆਨਾਂ ਨੂੰ ਖੇਡਾਂ ਵਿਚ ਮੁਹਾਰਤ ਹਾਸਲ ਕਰਨ ਅਤੇ ਨਸ਼ਿਆਂ ਤੋਂ ਦੂਰ ਰਖਣ ਲਈ ਸਾਡੀ ਸਰਕਾਰ ਨੇ ਨਵੀਂ ਖੇਡ ਨੀਤੀ-2010 ਨੂੰ ਅਧਿਸੂਚਿਤ ਕੀਤਾ ਹੈ। ਇਹ ਸਾਨੂੰ ਕੌਮੀ ਅਤੇ ਕੌਮਾਂਤਰੀ ਪੱਧਰ ਤੇ ਖੇਡਾਂ ਵਿਚ ਸ੍ਰੇਸ਼ਠਤਾ ਪ੍ਰਾਪਤ ਕਰਨ ਦੇ ਯੋਗ ਬਣਾਏਗੀ। (ਥੰਪਿੰਗ) ਰਾਜ ਸਰਕਾਰ ਵਲੋਂ ਖੇਡਾਂ ਦੇ ਬੁਨਿਆਦੀ ਢਾਂਚੇ ਨੂੰ ਕੌਮਾਂਤਰੀ ਪੱਧਰ ਦੀਆਂ ਸਹੂਲਤਾਂ ਪ੍ਰਦਾਨ ਕਰਨ ਲਈ ਵਿਸ਼ੇਸ਼ ਉਪਰਾਲਾ ਕੀਤਾ ਜਾ ਰਿਹਾ ਹੈ। ਰਾਜ ਸਰਕਾਰ ਵੱਲੋਂ ਹਾਲ ਹੀ ਵਿਚ ਏਸ਼ੀਆ ਅਤੇ ਕਾਮਨਵੈਲਥ ਖੇਡਾਂ ਦੇ ਤਮਗਾ ਜੇਤੂਆਂ ਦਾ ਸਨਮਾਨ ਕੀਤਾ ਗਿਆ ਜਿਨ੍ਹਾਂ ਨੂੰ 7.54 ਕਰੋੜ ਦੇ ਨਕਦ ਇਨਾਮ ਦੇ ਕੇ ਸਨਮਾਨਤ ਕੀਤਾ ਗਿਆ ਹੈ। (ਥੰਪਿੰਗ) ਮੈਂ, ਸਾਲ 2011-12 ਵਿਚ ਖੇਡਾਂ ਅਤੇ ਯੁਵਕ ਸੇਵਾਵਾਂ ਲਈ ਰਾਖਵੇਂਕਰਨ ਵਿਚ ਫੰਡ ਐਲੋਕੇਟ ਕਰਨ ਵਿੱਚ ਚੋਖਾ ਵਾਧਾ ਕਰਨ ਦੀ ਤਜਵੀਜ਼ ਕਰਦੀ ਹਾਂ। **ਸਾਡੀ ਸਰਕਾਰ 142 ਕਰੋੜ ਰੁਪਏ ਦਾ ਪ੍ਰਬੰਧ ਕਰੇਗੀ (ਥੰਪਿੰਗ) ਜਿਸ ਵਿਚੋਂ 22 ਕਰੋੜ ਰੁਪਏ ਬਜਟੀ ਸ੍ਰੋਤਾਂ ਵਿਚੋਂ ਹੋਣਗੇ ਔਰ ਇਸ ਨਾਲ ਜੋ ਕਿ 6 ਹਾਕੀ ਸਟੇਡੀਅਮਾਂ ਦੇ ਨਿਰਮਾਣ/ਬਿਹਤਰੀ, 7 ਬਹੁ-ਮੰਤਵੀ ਸਟੇਡੀਅਮਾਂ ਅਤੇ ਜਲੰਧਰ ਵਿਖੇ ਖੇਡਾਂ ਦੇ ਉੱਤਮਤਾ ਦੇ ਕੇਂਦਰ ਵਜੋਂ ਸਥਾਪਤੀ ਲਈ ਖ਼ਰਚੇ ਜਾਣਗੇ। (ਥੰਪਿੰਗ) ਇਸ ਤੋਂ ਇਲਾਵਾ ਸਾਡੀ ਸਰਕਾਰ ਸਹਿਬਜ਼ਾਦਾ ਅਜੀਤ ਸਿੰਘ ਜੀ ਦੀ ਪਵਿੱਤਰ ਯਾਦ ਨੂੰ ਸਮਰਪਿਤ ਕੀਤੇ ਜਾਣ ਲਈ ਸਾਰੇ 11 ਪ੍ਰਵਾਨਿਤ ਖੇਡ ਅਨੁਸਾਸ਼ਨਾਂ ਨੂੰ ਕਵਰ ਕਰਨ ਵਾਲੇ 1100 ਉੱਤਮ ਖਿਡਾਰੀਆਂ ਨੂੰ 10,000 ਰੁਪਏ ਸਾਲਾਨਾ ਵਜੀਫ਼ਾ ਦੇਣਾ ਚਾਹੁੰਦੀ ਹੈ। (ਥੰਪਿੰਗ) ਇਸੇ ਤਰ੍ਹਾਂ 16 ਸਾਲ ਤੋਂ ਘੱਟ ਉਮਰ ਦੇ ਜੂਨੀਅਰ ਖਿਡਾਰੀਆਂ ਲਈ ਸਹਿਬਜ਼ਾਦਾ ਫਤਿਹ ਸਿੰਘ ਜੀ ਦੀ ਪਵਿੱਤਰ ਯਾਦ ਵਿਚ 5000 ਰੁਪਏ ਪ੍ਰਤੀ ਸਾਲਾਨਾ ਦੇ ਹਿਸਾਬ ਨਾਲ 1100 ਵਜੀਫ਼ੇ ਦਿੱਤੇ ਜਾਣਗੇ। (ਥੰਪਿੰਗ) ਇਨ੍ਹਾਂ ਦੋ ਸਕੀਮਾਂ ਲਈ 16.5 ਕਰੋੜ ਰੁਪਏ ਰਾਖਵੇਂ ਕੀਤੇ ਜਾਣਗੇ। (ਥੰਪਿੰਗ) ਇਸ ਨਿਰਧਾਰਣ ਪ੍ਰਕ੍ਰਿਆ ਲਈ ਮਜ਼ਬੂਤ ਅਤੇ ਉਦੇਸ਼ਪੂਰਨ ਮਾਪਦੰਡ ਬਣਾਏ ਜਾਣਗੇ ਜੋ ਕਿ ਸਾਲਾਨਾ ਆਧਾਰ ਤੇ ਦਿੱਤਾ ਜਾਵੇਗਾ। ਸਰੀਰਕ ਤੰਦਰੁਸਤੀ ਦੀ ਪਰਿਪਾਟੀ ਨੂੰ ਹੋਰ ਪ੍ਰੋਤਸਾਹਨ**

ਦੇਣ ਲਈ 15 ਕਰੋੜ ਰੁਪਏ ਦੀ ਲਾਗਤ ਨਾਲ ਸਮੁੱਚੇ ਰਾਜ ਵਿਚ ਜਿਮਨੇਜ਼ੀਅਮ ਸਾਜ਼ ਸਾਮਾਨ ਵੰਡਿਆ ਜਾਵੇਗਾ। (ਥੰਪਿੰਗ) ਇਹ ਯੋਜਨਾ ਸਾਹਿਬਜ਼ਾਦਾ ਜੁਝਾਰ ਸਿੰਘ ਦੇ ਨਾਂ ਤੇ ਸ਼ੁਰੂ ਕੀਤੀ ਜਾਵੇਗੀ। ਸਹਿਬਜ਼ਾਦਾ ਜ਼ੋਰਾਵਰ ਸਿੰਘ ਦੀ ਯਾਦ ਵਿਚ ਖੇਡਾਂ ਦਾ ਸਾਜ਼ ਸਾਮਾਨ, ਸਮੱਗਰੀ ਅਤੇ ਕਿੱਟਾਂ ਆਦਿ ਵੰਡਣ ਲਈ 10 ਕਰੋੜ ਰੁਪਏ ਹੋਰ ਰਾਖਵੇਂ ਕੀਤੇ ਜਾਣਗੇ। (ਥੰਪਿੰਗ) ਲਾਗੂ ਕੀਤੀਆਂ ਜਾਣ ਵਾਲੀਆਂ ਮਹੱਤਵਪੂਰਨ ਯੋਜਨਾਵਾਂ ਇਹ ਹਨ :-

- ਪੰਚਾਇਤੀ ਯੁਵਾ ਕ੍ਰੀੜਾ ਖੇਲ ਅਭਿਆਨ ਲਈ 13.03 ਕਰੋੜ ਰੁਪਏ ਜਿਸ ਵਿਚ ਰਾਜ ਦਾ 3.26 ਕਰੋੜ ਰੁਪਏ ਦਾ ਹਿੱਸਾ ਸ਼ਾਮਲ ਹੈ।
- ਦਿਹਾਤੀ ਯੁਵਕਾਂ / ਖੇਡ ਕਲੱਬਾਂ ਲਈ 5 ਕਰੋੜ ਰੁਪਏ, ਅਤੇ
- ਚੰਡੀਗੜ੍ਹ ਵਿਖੇ ਯੁਵਾ ਭਵਨ ਦੀ ਸਥਾਪਨਾ ਲਈ 5 ਕਰੋੜ ਰੁਪਏ ।
- ਵਿਸ਼ਵ ਕਬੱਡੀ ਕੱਪ ਲਈ 3 ਕਰੋੜ ਰੁਪਏ ।
- ਸੂਬੇ ਵਿਚ 6 - ਨੇਸ਼ਨ (ਦੇਸ਼) ਚੈਂਪੀਅਨ ਟਰਾਫ਼ੀ ਟੂਰਨਾਮੈਂਟ ਕਰਵਾਉਣ ਲਈ ਪੰਜਾਬ ਖੇਡ ਪਰੀਸ਼ਦ ਨੂੰ ਸਹਾਇਤਾ-ਗ੍ਰਾਂਟ ਵਜੋਂ 2 ਕਰੋੜ ਰੁਪਏ।
- ਪੰਜਾਬ ਖੇਡ ਪਰੀਸ਼ਦ ਲਈ ਵਧੀਕ ਸਹਾਇਤਾ ਗ੍ਰਾਂਟ ਵਜੋਂ ਵੱਖ-ਵੱਖ ਖੇਡਾਂ ਅਤੇ ਗੇਮਾਂ ਨੂੰ ਉਤਸ਼ਾਹਿਤ ਕਰਨ ਲਈ ਸਤਿਕਾਰਯੋਗ ਮੁੱਖ ਮੰਤਰੀ ਜੀ, ਮਾਣਯੋਗ ਉਪ-ਮੁੱਖ ਮੰਤਰੀ ਜੀ ਅਤੇ ਵਿੱਤ ਮੰਤਰੀ ਦੇ ਇਖ਼ਤਿਆਰੀ ਫ਼ੰਡ ਵਜੋਂ 3 ਕਰੋੜ ਰੁਪਏ ਰੱਖੇ ਜਾਣੇ ਹਨ।

**ਵਿਗਿਆਨ ਅਤੇ ਤਕਨਾਲੋਜੀ (Science and Technology)**

92. ਰਾਜ ਸਰਕਾਰ, ਸਿਰਫ਼ ਮੌਜੂਦਾ ਪੀੜ੍ਹੀਆਂ ਲਈ ਹੀ ਨਹੀਂ ਸਗੋਂ ਭਵਿੱਖੀ ਪੀੜ੍ਹੀਆਂ ਲਈ ਵੀ ਸਾਡੇ ਕੁਦਰਤੀ ਸ੍ਰੋਤਾਂ ਦੀ ਸੰਭਾਲ ਅਤੇ ਉਨ੍ਹਾਂ ਦੇ ਬਚਾਓ ਨੂੰ ਯਕੀਨੀ ਬਣਾਉਣ ਲਈ ਵਚਨਬੱਧ ਹੈ। ਪਰਿਸਥਿਤੀ ਵਿਗਿਆਨ (ਇਕੌਲੋਜੀ) ਅਤੇ ਵਾਤਾਵਰਨ ਖੇਤਰ ਲਈ ਮੌਸਮ ਅਨੁਸਾਰ ਢਲਣ ਵਾਲੀ ਖੇਤੀਬਾੜੀ, ਜੀਵ ਵਿਭਿੰਨਤਾ ਦੀ ਸੰਭਾਲ ਦਾ ਵਿਕਾਸ, ਜਲ ਅਤੇ ਵਾਯੂ ਪ੍ਰਦੂਸ਼ਣ ਨਾਲ ਨਜਿੱਠਣ ਦੇ ਮੰਤਵਾਂ ਲਈ 11.42 ਕਰੋੜ ਰੁਪਏ ਦੀ ਰਕਮ ਮੁਹੱਈਆ ਕਰਵਾਈ ਗਈ ਹੈ।

93. ਭਾਰਤ ਸਰਕਾਰ ਦੀ ਮਦਦ ਨਾਲ ਨਾਲੇਜ ਸਿਟੀ, ਮੋਹਾਲੀ ਵਿਖੇ ਤਿੰਨ ਕੌਮੀ ਪੱਧਰ ਦੀਆਂ ਸੰਸਥਾਵਾਂ, ਨੈਸ਼ਨਲ ਐਗਰੀ-ਫੂਡ ਬਾਇਓ ਟੈਕਨੋਲੋਜੀ ਇੰਸਟੀਚਿਊਟ (ਐੱਨ.ਏ.ਬੀ.ਆਈ.), ਬਾਇਓ ਪ੍ਰਾਸੈਸਿੰਗ ਯੂਨਿਟ ਅਤੇ ਇੰਸਟੀਚਿਊਟ ਆਫ਼ ਨੈਨੋ ਸਾਇੰਸ ਐਂਡ ਟੈਕਨਾਲੋਜੀ (ਆਈ.ਐੱਨ. ਐੱਸ.ਟੀ.) ਦੀ ਸਥਾਪਨਾ ਕੀਤੀ ਗਈ ਹੈ। ਇਨ੍ਹਾਂ ਪ੍ਰਾਜੈਕਟਾਂ ਦੀ ਲਾਗਤ 522 ਕਰੋੜ ਰੁਪਏ ਹੈ । ਇਨ੍ਹਾਂ ਸੰਸਥਾਵਾਂ ਨੇ ਪਹਿਲਾਂ ਹੀ ਮੋਹਾਲੀ ਵਿਖੇ ਆਰਜ਼ੀ ਕੈਂਪਸ ਤੋਂ ਕੰਮ ਕਰਨਾ ਸ਼ੁਰੂ ਕਰ ਦਿੱਤਾ ਹੈ। ਸਾਲ 2011-12 ਵਿਚ

[ ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ, ਚੌਕਸੀ ਤੇ ਨਿਆਂ ਮਾਮਲੇ ਮੰਤਰੀ ]

ਵੱਖੋ-ਵੱਖਰੀਆਂ ਵਿਗਿਆਨਕ ਖੋਜ ਯੋਜਨਾਵਾਂ ਲਈ, ਜਿਨ੍ਹਾਂ ਵਿਚ ਬਾਇਓ-ਤਕਨਾਲੋਜੀ ਇਨਕਿਊਬੇਟਰ, ਗਰੀਨ ਤਕਨਾਲੋਜੀਆਂ ਨੂੰ ਉਤਸ਼ਾਹਿਤ ਕਰਨਾ ਅਤੇ ਸਾਇੰਸ ਸਿਟੀ ਕਪੂਰਥਲਾ ਵਿਖੇ ਵਿਦਿਆਰਥੀਆਂ ਦੇ ਦੌਰੇ ਵੀ ਸ਼ਾਮਲ ਹਨ, ਲਈ 5 ਕਰੋੜ ਰੁਪਏ ਰਾਖਵੇਂ ਰੱਖੇ ਗਏ ਹਨ।

94. ਸਰਕਾਰ ਨੇ ਊਰਜਾ ਦੇ ਨਵਿਆਉਣ ਯੋਗ ਸ੍ਰੋਤਾਂ ਤੋਂ ਬਿਜਲੀ ਪੈਦਾ ਕਰਨ ਲਈ ਪ੍ਰੋਗਰਾਮਾਂ ਦੀ ਇਕ ਲੜੀ ਦੀ ਸ਼ੁਰੂਆਤ ਕੀਤੀ ਹੈ, ਮੁੱਖ ਉਲੀਕੇ ਪ੍ਰਾਜੈਕਟ ਇਹ ਹਨ :-

(ੳ) 36.90 ਮੈਗਾਵਾਟ ਸਮਰੱਥਾ ਵਾਲੇ 30 ਮਿੰਨੀ ਹਾਈਡਲ ਪ੍ਰਾਜੈਕਟ ਸਥਾਪਤ (ਕਮਿਸ਼ਨ) ਕੀਤੇ ਗਏ ਹਨ, 33 ਹੋਰ ਅਜਿਹੇ ਪ੍ਰਾਜੈਕਟ ਵੱਖੋ-ਵੱਖਰੀਆਂ ਏਜੰਸੀਆਂ ਨੂੰ ਅਲਾਟ ਕੀਤੇ ਗਏ ਹਨ।

(ਅ) 335.50 ਮੈਗਾਵਾਟ ਦੇ 32 ਬਾਇਓ-ਮਾਸ ਸਹਿ ਉਤਪਾਦਨ ਬਿਜਲੀ ਪ੍ਰਾਜੈਕਟ ਸ਼ੁਰੂ ਕੀਤੇ ਗਏ ਹਨ, ਅਤੇ 290.50 ਮੈਗਾਵਾਟ ਸਮਰੱਥਾ ਵਾਲੇ 25 ਹੋਰ ਪ੍ਰਾਜੈਕਟ ਅਮਲ ਅਧੀਨ ਹਨ।

(ੲ) 30 ਮੈਗਾਵਾਟ ਸਮਰੱਥਾ ਵਾਲੇ 6 ਸੋਲਰ ਵਿੰਡ ਹਾਈਬਰਿਡ ਸਿਸਟਮਾਂ ਦੀ ਵੀ ਸਥਾਪਨਾ ਕੀਤੀ ਗਈ ਹੈ ।

(ਸ) 13.5 ਮੈਗਾਵਾਟ ਸਮਰੱਥਾ ਵਾਲੇ 6 ਸੂਰਜੀ ਬਿਜਲੀ ਪ੍ਰਾਜੈਕਟ ਪਹਿਲਾਂ ਹੀ ਅਲਾਟ ਕੀਤੇ ਗਏ ਹਨ ਅਤੇ 100 ਮੈਗਾਵਾਟ ਵਾਧੂ ਸੂਰਜੀ ਬਿਜਲੀ ਦੇ ਉਤਪਾਦਨ ਦੀ ਯੋਜਨਾ ਉਲੀਕੀ ਜਾ ਰਹੀ ਹੈ। ਰਾਜ ਸਰਕਾਰ ਨੇ ਬਲਬਾਂ ਦੇ ਬਦਲੇ ਬਿਜਲੀ ਬਚਾਉਣ ਵਾਲੇ ਸੀ.ਐੱਫ.ਐੱਲ. ਟਿਊਬਾਂ ਲਗਾਉਣ ਦੇ ਪ੍ਰੋਗਰਾਮ ਦੀ ਪਹਿਲਾਂ ਹੀ ਸ਼ੁਰੂਆਤ ਕਰ ਦਿੱਤੀ ਹੈ। ਬਿਜਲੀ ਦੇ ਗ਼ੈਰ-ਰਵਾਇਤੀ ਊਰਜਾ ਸ੍ਰੋਤਾਂ ਲਈ 12 ਕਰੋੜ ਰੁਪਏ ਦੀ ਰਕਮ ਨਿਰਧਾਰਤ ਕੀਤੀ ਗਈ ਹੈ।

**ਸਰਹੱਦੀ ਖੇਤਰ ਵਿਕਾਸ ਪ੍ਰੋਗਰਾਮ (Border Area Development Programme)**

95. ਭਾਰਤ ਸਰਕਾਰ ਦੁਆਰਾ 19 ਸਰਹੱਦੀ ਬਲਾਕਾਂ ਲਈ ਸਰਹੱਦੀ ਇਲਾਕਾ ਵਿਕਾਸ ਪ੍ਰੋਗਰਾਮ ਅਧੀਨ ਖੇਤੀਬਾੜੀ ਅਤੇ ਸਬੰਧਿਤ ਖੇਤਰਾਂ, ਸਿੱਖਿਆ, ਸਿਹਤ, ਬੁਨਿਆਦੀ ਢਾਂਚਾ ਅਤੇ ਸਮਾਜਕ ਖੇਤਰਾਂ ਦੀ ਬਿਹਤਰੀ ਲਈ 22.25 ਕਰੋੜ ਰੁਪਏ ਦੀ ਰਕਮ ਮੁਹੱਈਆ ਕਰਵਾਈ ਗਈ ਹੈ। ਰਾਜ ਸਰਕਾਰ ਨੂੰ ਫ਼ੰਡਾਂ ਦੀ ਵਰਤੋਂ ਵਿਚ ਵਧੀਆ ਕਾਰਗੁਜ਼ਾਰੀ ਕਾਰਨ ਘਣੀਏ ਕੇ ਬੇਟ, ਜ਼ਿਲ੍ਹਾ ਗੁਰਦਾਸਪੁਰ ਵਿਖੇ ਹਾਈ ਲੈਵਲ ਪੁਲ ਲਈ 7.90 ਕਰੋੜ ਰੁਪਏ ਦੀ ਵਾਧੂ ਗ੍ਰਾਂਟ ਦਾ ਪ੍ਰਤੀਫਲ ਮਿਲਿਆ। ਇਸ ਤੋਂ ਇਲਾਵਾ ਤੇਰ੍ਹਵੇਂ ਵਿੱਤ ਕਮਿਸ਼ਨ ਨੇ ਬਿਜਲੀ ਸੜਕ ਸਮਾਯੋਜਨ, ਸਿਹਤ, ਬੁਨਿਆਦੀ ਢਾਂਚਾ, ਜਲ ਸਪਲਾਈ ਅਤੇ ਸਵੱਛਤਾ ਦੀ ਬਿਹਤਰੀ ਲਈ 250 ਕਰੋੜ ਰੁਪਏ (2011-15) ਦੀ ਗ੍ਰਾਂਟ ਦੀ ਸਿਫ਼ਾਰਸ਼ ਕੀਤੀ ਹੈ। ਇਸ

ਵਿਚੋਂ ਸਾਲ 2011-12 ਲਈ 62.50 ਕਰੋੜ ਰੁਪਏ ਦੀ ਤਜਵੀਜ਼ ਕੀਤੀ ਗਈ ਹੈ।

**ਸਮਾਜਕ ਸੁਰੱਖਿਆ (Social Security)**

96. ਸਮਾਜਕ ਸੁਰੱਖਿਆ ਲਈ ਰਕਮ 24 ਫ਼ੀ ਸਦ ਤੱਕ ਵਧਾ ਕੇ 924 ਕਰੋੜ ਰੁਪਏ ਕਰ ਦਿੱਤੀ ਗਈ ਹੈ। (ਥੰਪਿੰਗ) 19.70 ਲੱਖ ਲਾਭਪਾਤਰੀਆਂ ਨੂੰ ਬੁਢਾਪਾ ਅਤੇ ਹੋਰ ਪੈਨਸ਼ਨਾਂ ਲਈ 591 ਕਰੋੜ ਰੁਪਏ ਦੀ ਰਕਮ ਰਾਖਵੀਂ ਕੀਤੀ ਗਈ ਹੈ। ਇਸ ਤੋਂ ਇਲਾਵਾ ਕੌਮੀ ਸਮਾਜਕ ਸਹਾਇਤਾ ਪ੍ਰੋਗਰਾਮ ਅਧੀਨ ਗ਼ਰੀਬੀ ਰੇਖਾ ਤੋਂ ਹੇਠਾਂ ਰਹਿ ਰਹੇ 1.84 ਲੱਖ ਲਾਭਪਾਤਰੀ ਵਧੀਕ ਪੈਨਸ਼ਨਾਂ ਪ੍ਰਾਪਤ ਕਰਨਗੇ। ਬੁਢਾਪਾ ਪੈਨਸ਼ਨਰਾਂ ਦੀਆਂ ਹੁਣ ਤੱਕ ਦੀਆਂ ਅਦਾਇਗੀਆਂ ਕਰ ਦਿੱਤੀਆਂ ਗਈਆਂ ਹਨ ਅਤੇ ਸਾਰੇ ਪੁਰਾਣੇ ਬਕਾਏ ਅਦਾ ਕਰ ਦਿੱਤੇ ਗਏ ਹਨ। ਰਾਜ ਸਰਕਾਰ ਬੈਂਕਾਂ ਦੇ ਸਹਿਯੋਗ ਨਾਲ ਇਲੈਕਟ੍ਰਾਨਿਕ ਬੈਨੇਫ਼ਿਟ ਟਰਾਂਸਫ਼ਰ (ਈ.ਬੀ.ਟੀ.) ਸਕੀਮ ਰਾਹੀਂ ਪੈਨਸ਼ਨਾਂ ਨੂੰ ਲਾਭਪਾਤਰੀਆਂ ਦੇ ਘਰ ਤੱਕ ਪੁਜਦਾ ਕਰਨ ਲਈ ਬੜੀ ਸਰਗਰਮੀ ਨਾਲ ਇਕ ਪ੍ਰੋਗਰਾਮ ਉਲੀਕ ਰਹੀ ਹੈ। **ਲਿੰਗ ਵਿਤਕਰੇ ਦੇ ਉਪਰਾਲੇ ਵਜੋਂ, ਮੈਂ ਇਹ ਪ੍ਰਸਤਾਵ ਰੱਖਦੀ ਹਾਂ ਕਿ ਇਸਤਰੀਆਂ ਦੀ ਬੁਢਾਪਾ ਪੈਨਸ਼ਨ ਦੀ ਪਾਤਰਤਾ ਉਮਰ ਨੂੰ ਮੌਜੂਦਾ 60 ਸਾਲ ਤੋਂ ਘਟਾ ਕੇ 58 ਸਾਲ ਤੱਕ ਕੀਤਾ ਜਾਵੇ। (ਥੰਪਿੰਗ)** ਇਸ ਦੇ ਅਨੁਸਾਰ ਹੀ ਇਸ ਸਕੀਮ ਦੇ ਵਧੇ ਹੋਏ ਖ਼ਰਚੇ ਨੂੰ ਉਠਾਏ ਜਾਣ ਲਈ ਮੁਨਾਸਬ ਉਪਬੰਧ ਕੀਤਾ ਜਾਵੇਗਾ।

97. ਬੱਚਿਆਂ ਦੇ ਹੱਕਾਂ ਦੀ ਰਾਖੀ ਲਈ 7.27 ਕਰੋੜ ਰੁਪਏ ਦੀ ਲਾਗਤ ਨਾਲ 2011-12 ਦੀ ਸਾਲਾਨਾ ਯੋਜਨਾ ਵਿਚ "ਸਮੂਹਿਕ ਬਾਲ ਸੁਰੱਖਿਆ ਯੋਜਨਾ" ਨਾਂ ਦੀ ਕੇਂਦਰੀ ਸਰਪ੍ਰਸਤੀ ਵਾਲੀ ਇਕ ਨਵੀਂ ਸਕੀਮ ਸ਼ਾਮਲ ਕੀਤੀ ਗਈ ਹੈ। **ਗ਼ਰੀਬੀ ਰੇਖਾ ਤੋਂ ਹੇਠਾਂ ਰਹਿ ਰਹੇ ਪਰਿਵਾਰਾਂ ਦੀਆਂ ਲੜਕੀਆਂ ਦੇ ਸਮਾਜਕ ਪੱਧਰ ਨੂੰ ਉੱਚਾ ਚੁੱਕਣ ਅਤੇ ਉਨ੍ਹਾਂ ਦੁਆਰਾ ਸਕੂਲ ਛੱਡ ਦੇਣ ਦੀ ਦਰ ਨੂੰ ਘਟਾਉਣ ਲਈ ਮੈਂ 'ਬੇਬੇ ਨਾਨਕੀ ਲਾਡਲੀ ਬੇਟੀ ਕਲਿਆਣ ਸਕੀਮ' ਸ਼ੁਰੂ ਕਰਨਾ ਚਾਹੁੰਦੀ ਹਾਂ। (ਥੰਪਿੰਗ) ਲੜਕੀ ਦੇ ਜਨਮ ਸਮੇਂ 15,000 ਰੁਪਏ ਦਾ ਲਾਭ ਮੁਹੱਈਆ ਕਰਵਾਇਆ ਜਾਵੇਗਾ। (ਥੰਪਿੰਗ) ਇਹ ਰਕਮ ਨਵ-ਜਨਮੀ ਲੜਕੀ ਦੇ ਨਾਂ ਤੇ ਜੀਵਨ ਬੀਮਾ ਕਾਰਪੋਰੇਸ਼ਨ ਆਫ਼ ਇੰਡੀਆ ਕੋਲ ਨਿਵੇਸ਼ ਕੀਤੀ ਜਾਵੇਗੀ। ਵਧੀਆਂ ਹੋਈਆਂ ਅਦਾਇਗੀਆਂ ਲੜਕੀ ਨੂੰ ਉਸ ਦੇ ਜੀਵਨ ਦੇ ਵੱਖ-ਵੱਖ ਪੱਧਰਾਂ ਤੇ ਮੁਹੱਈਆ ਕਰਵਾਈਆਂ ਜਾਣਗੀਆਂ। ਇਸ ਸਬੰਧ ਵਿਚ 16.50 ਕਰੋੜ ਰੁਪਏ ਦਾ ਬਜਟੀ ਉਪਬੰਧ ਪਹਿਲੀ ਵਾਰ ਕੀਤਾ ਜਾ ਰਿਹਾ ਹੈ। (ਥੰਪਿੰਗ)** ਹਾਲਾਂਕਿ ਇਹ ਲਾਭ ਪ੍ਰਤੀ ਪਰਿਵਾਰ ਦੋ ਲੜਕੀਆਂ ਤੱਕ ਹੀ ਸੀਮਿਤ ਹੋਵੇਗਾ। ਇਸ ਸਕੀਮ ਨੂੰ ਲੜਕੀਆਂ ਦੀ ਸਿੱਖਿਆ ਲਈ ਲੋੜੀਂਦੇ ਫ਼ੰਡਾਂ ਨੂੰ ਆਸਾਨੀ ਨਾਲ ਉਪਲਬਧ ਕਰਵਾਉਣ ਦੇ ਅਨੁਕੂਲ ਬਣਾਇਆ ਜਾਵੇਗਾ।

**ਮਹਿਲਾ ਸਸ਼ਕਤੀਕਰਣ (Women Empowerment)**

98. ਸਾਡੀ ਸਰਕਾਰ ਨੇ ਮਹਿਲਾ ਸਸ਼ਕਤੀਕਰਣ ਨੂੰ ਪਰਮ ਅਗੇਤ ਦਿੱਤੀ ਹੈ। ਮਹਿਲਾਵਾਂ

[ ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ, ਚੌਕਸੀ ਤੇ ਨਿਆਂ ਮਾਮਲੇ ਮੰਤਰੀ ]

ਦੀ ਸੀਮਿਆਂ ਤੱਕ ਬਿਹਤਰ ਪਹੁੰਚ ਅਤੇ ਦੇਸ਼ ਦੇ ਵਿਕਾਸ ਦਾ ਲਾਭ ਲੈਣ ਲਈ ਵੱਖ-ਵੱਖ ਭਲਾਈ ਸਕੀਮਾਂ ਲਾਗੂ ਕੀਤੀਆਂ ਜਾ ਰਹੀਆਂ ਹਨ। ਮਹਿਲਾਵਾਂ ਨੂੰ ਆਰਥਿਕ ਤੌਰ ਤੇ ਹੋਰ ਮਜ਼ਬੂਤ ਬਣਾਉਣ ਲਈ ਸਰਕਾਰ ਨੇ ਮਹਿਲਾਵਾਂ ਦੇ ਨਾਂ ਤੇ ਹੋਣ ਵਾਲੀ ਜਾਇਦਾਦ ਦੀ ਅਸ਼ਟਾਮ ਡਿਊਟੀ ਨੂੰ 4 ਫ਼ੀ ਸਦ ਤੋਂ ਘਟਾ ਕੇ 3 ਫ਼ੀ ਸਦ ਕਰ ਦਿੱਤਾ ਹੈ। (ਥੰਪਿੰਗ) ਸਾਲਾਨਾ ਪਲਾਨ 2011-12 ਵਿਚ ਵੱਖ-ਵੱਖ ਪ੍ਰੋਗਰਾਮਾਂ ਤਹਿਤ ਮਹਿਲਾਵਾਂ ਦੀ ਭਲਾਈ ਲਈ ਵੱਖ-ਵੱਖ ਸਕੀਮਾਂ ਲਈ 1648 ਕਰੋੜ ਰੁਪਏ ਰਖੇ ਗਏ ਜਿਨ੍ਹਾਂ ਵਿਚ ਸ਼ਗਨ ਸਕੀਮ 130 ਕਰੋੜ ਰੁਪਏ, ਵਿਧਵਾ ਪੈਨਸ਼ਨ ਸਕੀਮ ਲਈ 80 ਕਰੋੜ ਰੁਪਏ, ਵਿਦਿਆਰਥਣਾਂ ਲਈ ਮੁਫ਼ਤ ਸਾਈਕਲਾਂ ਜਿਵੇਂ ਕਿ ਪਹਿਲਾਂ ਜ਼ਿਕਰ ਕੀਤਾ ਜਾ ਚੁੱਕਾ ਹੈ, ਲਈ 75 ਕਰੋੜ ਰੁਪਏ, ਲਿੰਗ ਅਨੁਪਾਤ ਵਿਚ ਸੁਧਾਰ ਲਈ 63 ਕਰੋੜ ਰੁਪਏ, ਅਨੁਸੂਚਿਤ ਜਾਤੀ ਦੀਆਂ ਪ੍ਰਾਇਮਰੀ ਵਿਦਿਆਰਥਣਾਂ ਦੇ ਹਾਜ਼ਰੀ ਵਜੀਫ਼ੇ ਲਈ 22 ਕਰੋੜ ਰੁਪਏ, ਰਾਜੀਵ ਗਾਂਧੀ 'ਸਬਲਾ' ਸਕੀਮ ਲਈ 16 ਕਰੋੜ ਰੁਪਏ, 'ਬੇਬੇ ਨਾਨਕੀ ਲਾਡਲੀ ਬੇਟੀ ਕਲਿਆਣ ਸਕੀਮ' ਲਈ-16.50 ਕਰੋੜ ਰੁਪਏ, ਲੜਕੀਆਂ ਲਈ ਮੁਕੰਮਲ ਮੁਫ਼ਤ ਸਿੱਖਿਆ ਲਈ-26 ਕਰੋੜ ਰੁਪਏ, ਪਛੜੀਆਂ ਸ਼੍ਰੇਣੀਆਂ/ਜਾਤੀਆਂ ਅਤੇ ਆਰਥਿਕ ਤੌਰ ਤੇ ਕਮਜ਼ੋਰ ਵਰਗਾਂ ਨਾਲ ਸਬੰਧਤ ਬੱਚਿਆਂ ਲਈ ਹਾਜ਼ਰੀ ਵਜ਼ੀਫ਼ਾ-5 ਕਰੋੜ ਰੁਪਏ (ਟੋਕਨ), ਬੁਢਾਪਾ ਪੈਨਸ਼ਨ ਸਕੀਮ ਵਿਚ ਔਰਤਾਂ ਲਈ ਨਿਰਧਾਰਤ ਉਮਰ ਨੂੰ 60 ਸਾਲ ਤੋਂ ਘਟਾ ਕੇ 58 ਸਾਲ ਕਰਨਾ ਅਤੇ ਔਰਤਾਂ ਅਤੇ ਲੜਕੀਆਂ ਦੀ ਭਲਾਈ 'ਨੰਨ੍ਹੀ ਛਾਂ ਸੁਰੱਖਿਆ' ਪ੍ਰੋਗਰਾਮ ਲਈ 10 ਕਰੋੜ ਰੁਪਏ।

99. ਸਾਲ 2011-12 ਦੌਰਾਨ 15 ਲੱਖ ਤੋਂ ਵਧੇਰੇ ਬੱਚਿਆਂ ਅਤੇ ਗਰਭਵਤੀ ਔਰਤਾਂ ਵਾਸਤੇ ਪੂਰਕ ਪੋਸ਼ਣ ਮੁਹੱਈਆ ਕਰਵਾਉਣ ਲਈ ਸਮੂਹਿਕ ਬਾਲ ਵਿਕਾਸ ਸੇਵਾਵਾਂ ਲਈ 135 ਕਰੋੜ ਰੁਪਏ ਦੀ ਰਕਮ ਰਾਖਵੀਂ ਰੱਖੀ ਗਈ ਹੈ। ਮੌਜੂਦਾ ਸਮੇਂ ਰਾਜ ਵਿਚ 26,656 ਆਂਗਨਵਾੜੀ ਕੇਂਦਰ ਚੱਲ ਰਹੇ ਹਨ। ਇਸ ਤੋਂ ਇਲਾਵਾ ਸਿਹਤ ਅਰੋਗਤਾ, ਪਰਿਵਾਰ ਅਤੇ ਬਾਲਾਂ ਦੀ ਦੇਖ ਭਾਲ ਬਾਰੇ ਜਾਗਰੂਕਤਾ ਦਾ ਵਿਕਾਸ ਅਤੇ ਕਿਸ਼ੋਰ ਲੜਕੀਆਂ ਨੂੰ ਖੁਰਾਕ ਮੁਹੱਈਆ ਕਰਵਾਉਣ ਲਈ 18 ਕਰੋੜ ਰੁਪਏ ਰੱਖੇ ਗਏ ਹਨ। ਇਸ ਤੋਂ ਇਲਾਵਾ ਰਾਜ ਵਿਚ ਆਂਗਨਵਾੜੀ ਕੇਂਦਰਾਂ ਦੀਆਂ ਇਮਾਰਤਾਂ ਦੀ ਉਸਾਰੀ ਲਈ 10 ਕਰੋੜ ਰੁਪਏ ਮੁਹੱਈਆ ਕਰਵਾਏ ਗਏ ਹਨ।

## ਸੁਤੰਤਰਤਾ ਸੰਗਰਾਮੀਆਂ ਨੂੰ ਪੈਨਸ਼ਨ (Pension to Freedom Fighters)

100. ਅਸੀਂ ਸੁਤੰਤਰਤਾ ਸੰਗਰਾਮੀਆਂ ਦੀਆਂ ਕੁਰਬਾਨੀਆਂ ਦਾ ਮੁੱਲ ਪੂਰੀ ਤਰ੍ਹਾਂ ਕਦੇ ਵੀ ਨਹੀਂ ਮੋੜ ਸਕਦੇ। ਸਰਕਾਰ ਵੱਲੋਂ 2010-11 ਵਿਚ ਸੁਤੰਤਰਤਾ ਸੰਗਰਾਮੀਆਂ ਅਤੇ ਉਨ੍ਹਾਂ ਦੇ ਪਰਿਵਾਰਾਂ ਨੂੰ ਦਿੱਤੀ ਜਾਣ ਵਾਲੀ ਪੈਨਸ਼ਨ ਦੀ ਰਾਸ਼ੀ 3000/- ਰੁਪਏ ਪ੍ਰਤੀ ਮਹੀਨਾ ਤੋਂ ਵਧਾ ਕੇ 4250/- ਰੁਪਏ ਪ੍ਰਤੀ ਮਹੀਨਾ ਕੀਤੀ ਗਈ ਸੀ। **ਮੈਂ ਇਸ ਨੂੰ 5000/- ਰੁਪਏ ਪ੍ਰਤੀ ਮਹੀਨਾ ਤੱਕ ਹੋਰ ਵਧਾਉਣ ਦੀ ਤਜਵੀਜ਼ ਰੱਖਦੀ ਹਾਂ। (ਥੰਪਿੰਗ) ਇਸ ਦੇ ਲਈ 130 ਕਰੋੜ ਰੁਪਏ ਦੀ ਪ੍ਰੋਵੀਜ਼ਨ ਕੀਤੀ ਹੈ।**

**ਅਨੁਸੂਚਿਤ ਜਾਤੀਆਂ/ਪਛੜੀਆਂ ਸ਼੍ਰੇਣੀਆਂ ਦੀ ਭਲਾਈ (Welfare of Scheduled Castes/Backward Classes)**

101. ਮਾਣਯੋਗ ਸਪੀਕਰ ਸਾਹਿਬ, ਸਾਡੀ ਸਰਕਾਰ ਸਮਾਜ ਦੇ ਸਮਾਜਕ ਤੌਰ ਤੇ ਲਾਭ ਵਿਹੂਣੇ ਤਬਕਿਆਂ ਦੀ ਭਲਾਈ ਲਈ ਖ਼ਾਸ ਫ਼ਿਕਰਮੰਦ ਹੈ ਜੋ ਕਿ ਸਮਾਜਕ, ਆਰਥਿਕ ਅਤੇ ਵਿੱਦਿਅਕ ਪਛੜੇਪਣ ਨਾਲ ਘਿਰੇ ਹੋਏ ਹਨ, ਜਿਨ੍ਹਾਂ ਲਈ ਸਾਲ 2011-12 ਦੌਰਾਨ 275 ਕਰੋੜ ਰੁਪਏ ਦੀ ਰਕਮ ਰਾਖਵੀਂ ਰੱਖੀ ਗਈ ਹੈ। **ਇਸ ਤੋਂ ਇਲਾਵਾ ਅਨੁਸੂਚਿਤ ਜਾਤੀਆਂ ਦੀਆਂ ਲੜਕੀਆਂ ਅਤੇ ਈਸਾਈ ਲੜਕੀਆਂ ਨੂੰ ਦਿੱਤੀ ਜਾਣ ਵਾਲੀ 15000/- ਰੁਪਏ ਦੀ ਸ਼ਗਨ ਸਕੀਮ ਦਾ ਘੇਰਾ ਸਾਡੀ ਸਰਕਾਰ ਨੇ ਵਧਾ ਕੇ ਇਸ ਵਿਚ ਆਮਦਨ ਦੀ 30,000/- ਰੁਪਏ ਪ੍ਰਤੀ ਸਾਲ ਦੀ ਨਵੀਂ ਕੁੱਲ ਆਮਦਨ ਸੀਮਾ ਦੇ ਆਧਾਰ 'ਤੇ ਪਛੜੀਆਂ ਸ਼੍ਰੇਣੀਆਂ/ਜਾਤੀਆਂ (ਬੀ.ਸੀ.) ਦੀਆਂ ਲੜਕੀਆਂ ਅਤੇ ਆਰਥਿਕ ਤੌਰ ਤੇ ਕਮਜ਼ੋਰ ਪਰਿਵਾਰਾਂ ਦੀਆਂ ਲੜਕੀਆਂ ਨੂੰ ਵੀ ਇਸ ਸਕੀਮ ਦੇ ਅੰਦਰ ਲਿਆਂਦਾ ਹੈ। ਅਨੁਸੂਚਿਤ ਜਾਤੀਆਂ ਅਤੇ ਇਸਾਈਆਂ ਦੀਆਂ ਲੜਕੀਆਂ/ਪਰਿਵਾਰਾਂ ਲਈ ਵੀ ਆਮਦਨ ਦੀ ਨਵੀਂ ਸੀਮਾ ਅੱਗੇ ਤੋਂ ਲਾਗੂ ਹੋਵੇਗੀ।** ਇਸ ਲਈ 2011-12 ਦੀ ਸਾਲਾਨਾ ਯੋਜਨਾ ਵਿਚ ਸ਼ਗਨ ਸਕੀਮ ਦੀ ਰਾਸ਼ੀ ਵਿਚ 130 ਕਰੋੜ ਰੁਪਏ ਦਾ ਭਾਰੀ ਵਾਧਾ ਕੀਤਾ ਗਿਆ ਹੈ। ਇਸ ਸਕੀਮ ਅਧੀਨ ਪਏ ਬਕਾਏ ਦੇ ਨਿਪਟਾਰੇ ਲਈ ਵਿਸ਼ੇਸ਼ ਮੁਹਿੰਮ ਚਲਾਈ ਜਾਵੇਗੀ ਅਤੇ ਇਸ ਨੂੰ ਅਗਲੇ ਵਿੱਤੀ ਸਾਲ 2011-12 ਦੀ ਪਹਿਲੀ ਤਿਮਾਹੀ ਵਿਚ ਪੂਰਾ ਕਰ ਲਿਆ ਜਾਵੇਗਾ। ਜੇਕਰ ਲੋੜ ਮਹਿਸੂਸ ਹੋਈ ਤਾਂ ਨਿਰਧਾਰਤ ਰਕਮ ਵਿਚ ਲੋੜੀਂਦਾ ਵਾਧਾ ਕਰ ਲਿਆ ਜਾਵੇਗਾ ਪ੍ਰੰਤੂ ਇਸ ਉੱਤਮ ਭਲਾਈ ਸਕੀਮ ਦੀ ਸੁਚਾਰੂ ਕਾਰਜਪ੍ਰਣਾਲੀ ਵਿਚ ਫ਼ੰਡਾਂ ਦੀ ਘਾਟ ਨਹੀਂ ਆਉਣ ਦਿੱਤੀ ਜਾਵੇਗੀ। **ਵੱਖ-ਵੱਖ ਭਾਈਚਾਰਿਆਂ ਦੀ ਲੰਮੇ ਸਮੇਂ ਤੋਂ ਤੁਰੀ ਆਉਂਦੀ ਮੰਗ ਨੂੰ ਪੂਰੀ ਕਰਨ ਲਈ ਸਾਲ 2011-12 ਵਿਚ ਸਾਡੇ ਮਹਾਨ ਸੰਤਾਂ ਅਤੇ ਪੈਗੰਬਰਾਂ ਨੂੰ ਸਮਰਪਿਤ ਰਵਿਦਾਸ ਭਵਨ, ਬਾਲਮੀਕੀ ਭਵਨ ਅਤੇ ਮਸੀਹ ਭਵਨ ਦੀ ਉਸਾਰੀ ਕੀਤੀ ਜਾਵੇਗੀ। ਅੰਮ੍ਰਿਤਸਰ ਜ਼ਿਲ੍ਹੇ ਵਿਚ ਪਵਿੱਤਰ ਰਾਮ ਤੀਰਥ, ਇੱਕ ਪਵਿੱਤਰ ਸਥਾਨ ਹੈ, ਜਿੱਥੇ ਕਿ ਮਹਾਂਰਿਸ਼ੀ ਬਾਲਮੀਕੀ ਸਥਲ ਹੈ, ਦੇ ਸਮੂਹਿਕ ਵਿਕਾਸ ਲਈ ਵੀ 2 ਕਰੋੜ ਰੁਪਏ ਰਾਖਵੇਂ ਰੱਖੇ ਜਾਣਗੇ। ਹੁਸ਼ਿਆਰਪੁਰ ਜ਼ਿਲ੍ਹੇ ਦੇ ਪਿੰਡ ਖੁਰਾਲਗੜ੍ਹ ਵਿਚ ਗੁਰੂ ਰਵਿਦਾਸ ਜੀ ਦੇ ਸਨਮਾਨ ਵਿਚ ਇਕ ਯਾਦਗਾਰ ਦੀ ਵੀ ਉਸਾਰੀ ਕੀਤੀ ਜਾਵੇਗੀ। ਇਸ ਤੋਂ ਇਲਾਵਾ ਪਿੰਡ ਦੇ ਸਮੁੱਚੇ ਵਿਕਾਸ ਲਈ 10 ਕਰੋੜ ਰੁਪਏ ਤੋਂ ਵੱਧ ਖ਼ਰਚੇ ਜਾਣਗੇ।** ਪ੍ਰਾਇਮਰੀ ਦੀਆਂ ਵਿਦਿਆਰਥਣਾਂ ਅਤੇ ਅਨੁਸੂਚਿਤ ਜਾਤੀਆਂ ਨਾਲ ਸਬੰਧਤ ਵਿਦਿਆਰਥੀਆਂ ਨੂੰ ਹਾਜ਼ਰੀ ਵਜ਼ੀਫ਼ਿਆਂ ਲਈ ਸਕੂਲ ਬਸਤਿਆਂ, ਵਰਦੀਆਂ, ਜੁੱਤਿਆਂ ਦੀ ਖ਼ਰੀਦ ਲਈ ਸਹਾਇਤਾ-ਗ੍ਰਾਂਟ ਲਈ, ਅੰਬੇਦਕਰ ਭਵਨਾਂ ਦੀ ਉਸਾਰੀ, ਅਨੁਸੂਚਿਤ ਜਾਤੀ ਧਰਮਸ਼ਾਲਾਵਾਂ ਅਤੇ ਅਨੁਸੂਚਿਤ ਜਾਤਾਂ ਦੇ ਬੇਘਰੇ ਵਿਅਕਤੀਆਂ ਲਈ ਘਰ ਅਤੇ ਕੱਚੇ ਘਰਾਂ ਨੂੰ ਪੱਕੇ ਘਰਾਂ ਵਿਚ ਤਬਦੀਲ ਕਰਨ ਲਈ 90

[ ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ, ਚੌਕਸੀ ਤੇ ਨਿਆਂ ਮਾਮਲੇ ਮੰਤਰੀ ]

ਕਰੋੜ ਰੁਪਏ ਰਾਖਵੇਂ ਰੱਖੇ ਗਏ ਹਨ। 11,500 ਕਰੋੜ ਰੁਪਏ ਦੇ ਕੁੱਲ ਯੋਜਨਾ ਆਕਾਰ ਵਿਚੋਂ ਅਨੁਸੂਚਿਤ ਜਾਤੀਆਂ ਦੀ ਉਪ ਯੋਜਨਾ (ਐਸ.ਸੀ.ਪੀ.) ਲਈ 3318 ਕਰੋੜ ਰੁਪਏ ਦੀ ਰਕਮ ਰਾਖਵੀਂ ਰੱਖੀ ਗਈ ਹੈ, ਜੋ ਕਿ ਰਾਜ ਵਿਚ ਅਨੁਸੂਚਿਤ ਜਾਤੀਆਂ ਦੀ ਵਸੋਂ ਦੇ ਅਨੁਪਾਤ ਮੁਤਾਬਿਕ ਹੈ। **ਪ੍ਰਾਇਮਰੀ ਸਕੂਲ ਪੱਧਰ 'ਤੇ ਹਾਜ਼ਰੀ ਵਜ਼ੀਫ਼ੇ ਦੀ ਸਕੀਮ ਨੂੰ ਹੁਣ ਸਾਰੀਆਂ ਲੜਕੀਆਂ, ਪਛੜੀਆਂ ਸ਼੍ਰੇਣੀਆਂ ਅਤੇ ਜਾਤੀਆਂ (ਬੀ.ਸੀਜ਼.) ਦੇ ਵਿਦਿਆਰਥੀਆਂ ਅਤੇ 30,000 ਰੁਪਏ ਸਾਲਾਨਾ ਤੱਕ ਦੀ ਪਰਿਵਾਰਕ ਆਮਦਨ ਵਾਲੇ ਆਰਥਿਕ ਤੌਰ ਤੇ ਕਮਜ਼ੋਰ ਵਿਦਿਆਰਥੀਆਂ ਲਈ ਵਧਾ ਦਿੱਤਾ ਜਾਵੇਗਾ।**

**ਵਿਕੇਂਦਰੀਕ੍ਰਿਤ ਯੋਜਨਾਬੰਦੀ (Decentralised Planning)**

102. ਰਾਜ ਸਰਕਾਰ ਨੇ ਰਾਜ ਦੇ ਸਾਰੇ ਜ਼ਿਲ੍ਹਿਆਂ ਲਈ ਜ਼ਿਲ੍ਹਾ ਯੋਜਨਾਬੰਦੀ ਕਮੇਟੀਆਂ ਦਾ ਗਠਨ ਕੀਤਾ ਹੈ। ਸਾਲ 2010-11 ਤੋਂ ਪ੍ਰਬੰਧਕੀ ਵਿਭਾਗ ਜ਼ਿਲ੍ਹਾ ਯੋਜਨਾਬੰਦੀ ਕਮੇਟੀਆਂ (ਡੀ.ਪੀ.ਸੀਜ਼) ਰਾਹੀਂ ਜ਼ਿਲ੍ਹਾ ਪੱਧਰੀ ਯੋਜਨਾ ਸਕੀਮਾਂ ਨੂੰ ਅਮਲ ਵਿਚ ਲਿਆ ਰਹੇ ਹਨ। ਸਾਲ 2011-12 ਲਈ ਵੱਖ-ਵੱਖ ਜ਼ਿਲ੍ਹਾ ਪੱਧਰੀ ਪਲਾਨ ਸਕੀਮਾਂ ਹਿਤ 474.12 ਕਰੋੜ ਰੁਪਏ ਦੀ ਰਕਮ ਦੀ ਤਜਵੀਜ਼ ਕੀਤੀ ਗਈ ਹੈ।

**ਰੱਖਿਆ ਸੇਵਾਵਾਂ ਭਲਾਈ (Defence Services Welfare)**

103. ਸਰਕਾਰ ਸ਼ਹੀਦਾਂ/ਸੈਨਿਕਾਂ ਅਤੇ ਉਨ੍ਹਾਂ ਦੇ ਪਰਿਵਾਰਾਂ ਦੀ ਭਲਾਈ ਲਈ ਆਪਣੇ ਕਰਤੱਵ ਪ੍ਰਤੀ ਸੁਚੇਤ ਹੈ ਅਤੇ ਇਥੋਂ ਤੱਕ ਕਿ ਮੈਂ ਸ਼ਹੀਦਾਂ/ਅਪਾਹਜ ਸੈਨਿਕਾਂ ਦੀਆਂ ਵਿਧਵਾਵਾਂ ਲਈ ਵਿਸ਼ੇਸ਼ ਕਰਕੇ ਪਲਾਟ/ਮਕਾਨ ਦੀ ਖ਼ਰੀਦ ਲਈ ਪੰਜ ਲੱਖ ਰੁਪਏ ਦੀ ਗ੍ਰਾਂਟ ਹਰੇਕ ਨੂੰ ਮੁਹੱਈਆ ਕਰਨ ਲਈ 2 ਕਰੋੜ ਰੁਪਏ ਅਤੇ ਸੈਨਿਕ ਗੈਸਟ ਹਾਊਸਾਂ ਅਤੇ ਮਹਾਰਾਜਾ ਰਣਜੀਤ ਸਿੰਘ ਵਾਰ ਮਿਊਜ਼ੀਅਮ ਲੁਧਿਆਣਾ ਦੀ ਉਸਾਰੀ ਲਈ 6 ਕਰੋੜ ਰੁਪਏ ਤਜਵੀਜ਼ ਕਰਦੀ ਹਾਂ। ਅਸੀਂ ਆਪਣੇ ਤਮਾਮ ਜੰਗ ਜੇਤੂ ਸੈਨਿਕਾਂ ਦੇ ਭੱਤਿਆਂ ਨੂੰ 40 ਫ਼ੀ ਸਦ ਤੱਕ ਵਧਾਉਣ ਦਾ ਫ਼ੈਸਲਾ ਲਿਆ ਹੈ। ਸਾਡੀ ਸਰਕਾਰ ਦੂਜੇ ਵਿਸ਼ਵ ਯੁੱਧ ਵਿਚ ਗ਼ੈਰ ਪੈਨਸ਼ਨਰਾਂ ਨੂੰ 1000/-ਰੁਪਏ ਪ੍ਰਤੀ ਮਹੀਨਾ ਦੀ ਦਰ ਨਾਲ ਬੁਢਾਪਾ ਪੈਨਸ਼ਨ ਦੇ ਰਹੀ ਹੈ। ਸ਼ਹੀਦਾਂ ਦੇ ਮਾਤਾ-ਪਿਤਾ ਅਤੇ ਵਿਧਵਾਵਾਂ ਨੂੰ 2 ਲੱਖ ਰੁਪਏ ਦੀ ਐਕਸ-ਗ੍ਰੇਸ਼ੀਆ ਗਰਾਂਟ ਦਿੱਤੀ ਜਾਣੀ ਹੈ। 5000/- ਰੁਪਏ ਪ੍ਰਤੀ ਸਾਲ ਦੀ ਦਰ ਨਾਲ ਯੁੱਧ ਜਗੀਰ ਵੀ ਅਦਾ ਕੀਤੀ ਜਾ ਰਹੀ ਹੈ। ਸਾਲਾਨਾ ਯੋਜਨਾ 2011-12 ਵਿਚ ਰੱਖਿਆ ਸੇਵਾਵਾਂ ਭਲਾਈ ਲਈ 13 ਕਰੋੜ ਰੁਪਏ ਦਾ ਬਜਟ ਅਨੁਮਾਨ ਰੱਖਿਆ ਗਿਆ ਹੈ।

**ਰੋਜ਼ਗਾਰ ਉਤਪਾਦਨ ਅਤੇ ਕੁਸ਼ਲਤਾ ਵਿਕਾਸ (Employment Generation and Skill Development)**

104. ਮਾਣਯੋਗ ਸਪੀਕਰ ਜੀਓ, ਸਰਕਾਰ ਰਾਜ ਵਿਚ ਬੇਰੋਜ਼ਗਾਰੀ ਦੀ ਸਮੱਸਿਆ ਨੂੰ ਗੰਭੀਰਤਾ ਨਾਲ ਲੈ ਰਹੀ ਹੈ। ਅਸੀਂ ਨੌਜਵਾਨਾਂ ਨੂੰ ਨੌਕਰੀ ਯੋਗ ਕਿੱਤਾ ਮੁਖੀ ਕੁਸ਼ਲਤਾਵਾਂ

ਅਤੇ ਕੋਮਲ ਕਲਾਵਾਂ ਵਿਚ ਸਿਖਲਾਈ ਦੇ ਕੇ ਰੋਜ਼ਗਾਰ ਯੋਗਤਾ ਵਿਚ ਵਾਧੇ ਲਈ ਭਰਪੂਰ ਕੋਸ਼ਿਸ਼ ਕਰ ਰਹੇ ਹਾਂ। ਸਰਕਾਰ ਨੇ ਪਹਿਲਾਂ ਹੀ ਮੁਕਤਸਰ ਜ਼ਿਲ੍ਹੇ ਵਿਚ ਮਹੂਆਣਾ ਵਿਖੇ ਟਾਟਾ ਮੋਟਰਜ਼ ਦੀ ਭਾਈਵਾਲੀ ਨਾਲ ਡਰਾਇਵਿੰਗ ਅਤੇ ਆਟੋਮੋਟਿਵ ਸਕਿਲ ਕੇਂਦਰ ਦੀ ਸਥਾਪਨਾ ਕੀਤੀ ਹੈ। ਇਸ ਤੋਂ ਇਲਾਵਾ ਐੱਲ.ਐਂਡ ਟੀ. ਦੀ ਭਾਈਵਾਲੀ ਤਹਿਤ ਅਕਤੂਬਰ, 2009 ਤੋਂ ਜ਼ਿਲ੍ਹਾ ਮੁਕਤਸਰ ਵਿਚ ਪਿੰਡ ਅਬੁਲਖੁਰਾਣਾ ਵਿਖੇ ਨਿਰਮਾਣ ਉਦਯੋਗ ਵਿਚ ਕੁਸ਼ਲਤਾ ਵਿਕਾਸ ਲਈ ਇਕ ਕੇਂਦਰ ਚੱਲ ਰਿਹਾ ਹੈ। ਭਾਰਤੀ-ਵਾਲ ਮਾਰਟ ਦੀ ਭਾਈਵਾਲੀ ਨਾਲ ਅੰਮ੍ਰਿਤਸਰ ਵਿਖੇ ਸਥਾਪਤ ਰਿਟੇਲ ਕੇਂਦਰ ਵੱਲੋਂ 1530 ਉਮੀਦਵਾਰਾਂ ਨੂੰ ਸਿਖਲਾਈ ਦੇ ਕੇ ਰੋਜ਼ਗਾਰ ਮੁਹੱਈਆ ਕਰਵਾਇਆ ਗਿਆ ਹੈ। ਇਸੇ ਤਰ੍ਹਾਂ ਪੁਲਿਸ ਸਿਖਲਾਈ ਕੇਂਦਰ ਜਹਾਨਖੇਲਾਂ, ਹੁਸ਼ਿਆਰਪੁਰ ਅਤੇ ਲੱਡਾ ਕੋਠੀ ਸੰਗਰੂਰ ਵਿਖੇ ਰੱਖਿਆ ਸੇਵਾਵਾਂ ਨਾਲ ਸਬੰਧਤ ਸਿਖਲਾਈ ਕੋਰਸਾਂ ਨੂੰ ਸਫਲਤਾ ਪੂਰਵਕ ਚਲਾਇਆ ਜਾ ਰਿਹਾ ਹੈ। ਮੈਨੂੰ ਇਹ ਦੱਸਦਿਆਂ ਵੀ ਅਥਾਹ ਖੁਸ਼ੀ ਹੋ ਰਹੀ ਹੈ ਕਿ ਇਨ੍ਹਾਂ ਕੇਂਦਰਾਂ ਦੀ ਸਥਾਪਨਾ ਤੋਂ ਹੁਣ ਤੱਕ 4440 ਵਿਦਿਆਰਥੀ ਰੋਜ਼ਗਾਰ ਪ੍ਰਾਪਤ ਕਰਨ ਵਿਚ ਸਫ਼ਲ ਰਹੇ ਹਨ।

105. ਸਾਲ 2011-12 ਦੀ ਸਾਲਾਨਾ ਯੋਜਨਾ ਵਿਚ 28 ਕਰੋੜ ਰੁਪਏ ਦੀ ਰਕਮ ਨਿਰਧਾਰਤ ਕੀਤੀ ਗਈ ਹੈ, ਜਿਸ ਵਿਚੋਂ 7 ਕਰੋੜ ਰੁਪਏ ਸੀ-ਪਾਈਟ (C-PYTE) ਕੇਂਦਰਾਂ ਲਈ ਰਾਖਵੇਂ ਕੀਤੇ ਗਏ ਹਨ। ਮੌਜੂਦਾ ਸਮੇਂ ਰਾਜ ਵਿਚ ਕੇਂਦਰਾਂ ਦੀ ਗਿਣਤੀ 16 ਹੈ ਜੋ ਕਿ ਸਾਲ 2011-12 ਵਿਚ ਵਧਾ ਕੇ 20 ਕੀਤੀ ਜਾਵੇਗੀ। ਵਿਦਿਆਰਥੀਆਂ ਨੂੰ ਐੱਨ.ਡੀ.ਏ. ਇਮਤਿਹਾਨ ਦੀ ਤਿਆਰੀ ਲਈ ਮੋਹਾਲੀ ਵਿਖੇ ਮਹਾਰਾਜਾ ਰਣਜੀਤ ਸਿੰਘ ਆਰਮਡ ਫੋਰਸਿਜ਼ ਪ੍ਰੈਪਰੇਟਰੀ ਇੰਸਟੀਚਿਊਟ ਦੀ ਵੀ ਸਥਾਪਨਾ ਕੀਤੀ ਜਾ ਰਹੀ ਹੈ। ਇਸ ਮੰਤਵ ਲਈ ਸਾਲ 2011-12 ਵਿਚ 15 ਕਰੋੜ ਰੁਪਏ ਦੀ ਰਕਮ ਮੁਹੱਈਆ ਕਰਵਾਈ ਜਾ ਰਹੀ ਹੈ।

## ਰਾਜ-ਪ੍ਰਬੰਧ ਸੁਧਾਰ (Governance Reforms)

106. ਪੰਜਾਬ ਰਾਜ-ਪ੍ਰਬੰਧ ਸੁਧਾਰ ਕਮਿਸ਼ਨ (ਪੀ.ਜੀ.ਆਰ.ਸੀ) ਦੀ ਸਥਾਪਨਾ ਪੰਜਾਬ ਵਿਚਲੇ ਲਾਭ ਵਿਹੂਣੇ, ਗ਼ਰੀਬ ਵੰਚਿਤ ਵਰਗਾਂ ਦੀ ਭਲਾਈ ਲਈ ਅਤੇ ਉੱਚ ਸਦਾਚਾਰਕ ਮਿਆਰਾਂ ਤੇ ਆਧਾਰਤ ਵਧੀਆ ਰਾਜ-ਪ੍ਰਬੰਧ ਦੀ ਪ੍ਰਾਪਤੀ ਲਈ ਕੀਤੀ ਗਈ ਸੀ। ਕਮਿਸ਼ਨ ਨੇ ਆਪਣੀਆਂ ਤਿੰਨ ਰਿਪੋਰਟਾਂ ਵਿਚ ਲੋਕ ਸੇਵਾਵਾਂ ਦੀ ਪ੍ਰਕ੍ਰਿਆ, ਕਾਰਜਵਿਧੀ, ਨਿਯਮਾਂ ਅਤੇ ਵਿਨਿਯਮਾਂ ਵਿਚ ਤਬਦੀਲੀਆਂ ਲਈ ਸੁਝਾਅ ਪੇਸ਼ ਕੀਤਾ ਹੈ। ਪੰਜਾਬ ਸਰਕਾਰ ਨੇ ਨਵੀਂ ਪਿਰਤ ਪਾਉਂਦਿਆਂ ਇਕ ਅਹਿਮ ਫ਼ੈਸਲਾ ਕੀਤਾ ਹੈ ਕਿ ਕਾਨੂੰਨ ਅਨੁਸਾਰ ਲੋੜੀਂਦੇ ਕੇਸਾਂ ਨੂੰ ਛੱਡ ਕੇ ਹਲਫ਼ੀਆ ਬਿਆਨ ਦਾਇਰ ਨਹੀਂ ਕੀਤੇ ਜਾਣਗੇ।

107. ਆਤਮ-ਸਨਮਾਨ ਅਧਿਕਾਰ ਨੂੰ ਯਕੀਨੀ ਬਣਾਉਣ ਲਈ ਕਮਿਊਨਿਟੀ ਪੁਲਿਸ ਕੇਂਦਰਾਂ ਦਾ ਵਿਸਤ੍ਰਿਤ ਨੈੱਟਵਰਕ ਸਥਾਪਤ ਕੀਤਾ ਗਿਆ ਹੈ। ਲਗਭਗ 400 ਅਜਿਹੇ ਕੇਂਦਰ ਲੋਕਾਂ ਨੂੰ ਵਿਸ਼ੇਸ਼ ਕਰਕੇ ਔਰਤਾਂ ਅਤੇ ਗ਼ਰੀਬਾਂ ਨੂੰ ਤੁਰੰਤ ਰਾਹਤ, ਝਗੜਿਆਂ ਦੇ

[ ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ, ਚੌਕਸੀ ਤੇ ਨਿਆਂ ਮਾਮਲੇ ਮੰਤਰੀ ]

ਨਿਪਟਾਰੇ ਲਈ ਮਸ਼ਵਰਾ ਸੇਵਾਵਾਂ ਅਤੇ ਹੋਰ ਸੇਵਾਵਾਂ, ਜਿਵੇਂ ਐੱਫ.ਆਈ.ਆਰ. ਦੀਆਂ ਨਕਲਾਂ, 'ਕੋਈ ਇਤਰਾਜ਼ ਨਹੀਂ' ਸਰਟੀਫ਼ਿਕੇਟ ਦਾ ਤਸਦੀਕੀਕਰਣ, ਅਸਲਾ ਲਾਇਸੰਸਾਂ ਆਦਿ ਸੇਵਾਵਾਂ ਮੁਹੱਈਆ ਕਰਵਾਉਣਗੇ। ਮਾਲ ਵਿਭਾਗ ਵਿਚ ਦੇਰੀ ਅਤੇ ਪ੍ਰੇਸ਼ਾਨੀ ਨੂੰ ਘਟਾਉਣ ਲਈ, ਜਮ੍ਹਾਬੰਦੀਆਂ ਦੀਆਂ ਨਕਲਾਂ ਆਨਲਾਈਨ ਮੁਹੱਈਆ ਕਰਵਾਈਆਂ ਜਾਣਗੀਆਂ ਅਤੇ ਝਗੜੇ ਵਾਲੇ ਇੰਤਕਾਲਾਂ ਦੀ ਸੂਰਤ ਵਿਚ ਅਪੀਲਾਂ ਦੀ ਗਿਣਤੀ ਇੱਕ ਅਪੀਲ ਤੱਕ ਹੀ ਸੀਮਿਤ ਕਰ ਦਿੱਤੀ ਗਈ ਹੈ।

108. ਸਰਕਾਰ ਨੇ ਨਾਗਰਿਕਾਂ ਦੇ ਅਧਿਕਾਰ ਵਜੋਂ ਸੇਵਾਵਾਂ ਦੀ ਉਪਲਬਧਤਾ ਨੂੰ ਯਕੀਨੀ ਬਣਾਉਣ ਲਈ ਇਕ ਐਕਟ ਬਣਾਉਣ ਵਾਸਤੇ ਕਮਿਸ਼ਨ ਦੀਆਂ ਸਿਫ਼ਾਰਸ਼ਾਂ ਨੂੰ ਪ੍ਰਵਾਨ ਕਰ ਲਿਆ ਹੈ। ਨਾਗਰਿਕ ਵੱਖ-ਵੱਖ ਵਿਭਾਗਾਂ ਜਿਵੇਂ ਮਾਲ ਵਿਭਾਗ, ਸਥਾਨਕ ਸਰਕਾਰ, ਬਿਜਲੀ, ਪੁਲਿਸ, ਖ਼ੁਰਾਕ ਅਤੇ ਸਿਵਲ ਸਪਲਾਈ, ਸਿਹਤ ਅਤੇ ਟ੍ਰਾਂਸਪੋਰਟ ਆਦਿ ਤੋਂ ਨਿਰਧਾਰਤ ਸਮੇਂ ਵਿਚ ਲਗਭਗ 48 ਸੇਵਾਵਾਂ ਪ੍ਰਾਪਤ ਕਰਨ ਦੇ ਹੱਕਦਾਰ ਹੋਣਗੇ। ਇਹ ਐਕਟ ਜਲਦੀ ਹੀ ਬਣਾਇਆ ਜਾਵੇਗਾ।

109. ਅਸੀਂ ਸਹਾਇਤਾ ਦੇ ਤੌਰ ਤੇ ਮਹਾਤਮਾ ਗਾਂਧੀ (ਰਾਜ ਲੋਕ ਪ੍ਰਬੰਧ ਸੰਸਥਾ, ਪੰਜਾਬ) ਐੱਮ.ਜੀ.ਐੱਸ.ਆਈ.ਪੀ.ਏ.ਪੀ. ਨੂੰ ਬੁਨਿਆਦੀ ਢਾਂਚਾ, ਸਮਰੱਥ ਉਸਾਰੀ ਪ੍ਰੋਗਰਾਮਾਂ ਅਤੇ ਲੋਕ ਪ੍ਰਬੰਧ ਅਤੇ ਰਾਜ-ਪ੍ਰਬੰਧ ਵਿਚ ਅਧਿਐਨ ਲਈ 6.50 ਕਰੋੜ ਰੁਪਏ ਮੁਹੱਈਆ ਕਰਵਾਉਣ ਦੀ ਤਜਵੀਜ਼ ਕੀਤੀ ਹੈ। ਇਸ ਸੰਸਥਾ ਨੇ ਰਾਜ ਪ੍ਰਬੰਧ ਦੇ ਵੱਖ-ਵੱਖ ਖੇਤਰਾਂ ਵਿਚ ਨਤੀਜਾ ਅਧਾਰਤ ਦਸਤਾਵੇਜ਼ਾਂ (ਆਰ.ਐਫ.ਡੀ.) ਨੂੰ ਲਾਗੂ ਕਰਨ ਲਈ ਪ੍ਰਫਾਰਮੈਂਸ ਮੈਨੇਜਮੈਂਟ ਡਵੀਜ਼ਨ ਦੀ ਸਥਾਪਨਾ ਵੀ ਕੀਤੀ ਹੈ। ਭਾਰਤ ਵਿਚ ਇਸ ਪ੍ਰਣਾਲੀ ਨੂੰ ਲਾਗੂ ਕਰਨ ਵਾਲਾ ਪਹਿਲਾ ਸੂਬਾ ਪੰਜਾਬ ਹੈ।

110. ਮੈਨੂੰ ਇਹ ਦੱਸਦੇ ਹੋਏ ਅਤਿ ਸੰਤੁਸ਼ਟੀ ਹੁੰਦੀ ਹੈ ਕਿ ਪੰਜਾਬ ਅਗਲੇ ਸਾਲ ਤੋਂ ਪਹਿਲੀ ਵਾਰ ਵੱਡੇ ਪੱਧਰ ਉੱਤੇ ਦਿੱਤੇ ਜਾਣ ਵਾਲੇ ਸਰਵੋਤਮ ਪੁਰਸਕਾਰ ਦੇਣ ਵਾਲਾ ਦੇਸ਼ ਦਾ ਪਹਿਲਾ ਸੂਬਾ ਹੋਵੇਗਾ, ਜਿਸ ਵਿਚ ਸਰਕਾਰੀ ਕਰਮਚਾਰੀਆਂ, ਸਰਕਾਰੀ ਸੰਸਥਾਵਾਂ, ਲੋਕ ਨੀਤੀਆਂ ਅਤੇ ਲੋਕ ਪ੍ਰਬੰਧਨ ਦੇ ਵੱਖ-ਵੱਖ ਖੇਤਰਾਂ ਵਿਚ ਮਿਸਾਲ ਕਾਇਮ ਕਰਨ ਵਾਲੇ ਕਾਰਜ, ਨਵੀਆਂ ਕਾਢਾਂ ਅਤੇ ਕੁਸ਼ਲਤਾਵਾਂ ਦਿਖਾਉਣ ਵਾਲੇ ਵਿਅਕਤੀ ਸ਼ਾਮਲ ਹੋਣਗੇ। ਇਸ ਮੰਤਵ ਲਈ 30 ਲੱਖ ਰੁਪਏ ਦੀ ਰਾਸ਼ੀ ਨਿਰਧਾਰਤ ਕੀਤੀ ਗਈ ਹੈ।

111. ਪਿਛਲੀ ਸਰਕਾਰ ਦੇ ਸ਼ਾਸਨਕਾਲ ਦੌਰਾਨ ਵਧੇਰੇ ਸਮਾਂ ਸਰਕਾਰ ਵਿਚ ਵੱਖ-ਵੱਖ ਪੱਧਰਾਂ ਤੇ ਭਰਤੀਆਂ ਵਿਚ ਖੜੋਤ ਜਿਹੀ ਆ ਗਈ ਸੀ। ਨਤੀਜੇ ਵਜੋਂ, ਕੁਝ ਮਹੱਤਵਪੂਰਣ ਵਿਭਾਗਾਂ, ਖ਼ਾਸ ਤੌਰ ਤੇ ਸਿਹਤ ਅਤੇ ਸਿੱਖਿਆ ਵਰਗੇ ਵਿਭਾਗਾਂ ਦੀ ਕਾਰਜਪ੍ਰਣਾਲੀ ਉੱਤੇ ਬਹੁਤ ਮਾੜਾ ਪ੍ਰਭਾਵ ਪਿਆ ਹੈ। ਸਾਲ 1999-2000 ਤੋਂ ਕੋਈ ਵੀ ਭਰਤੀ ਨਹੀਂ ਕੀਤੀ ਗਈ ਅਤੇ ਇਸ ਨਾਲ ਕੁਝ ਸੰਸਥਾਵਾਂ ਬੁਰੀ ਤਰ੍ਹਾਂ ਪ੍ਰਭਾਵਿਤ ਹੋਈਆਂ ਹਨ। ਮੌਜੂਦਾ

ਸਰਕਾਰ ਨੇ ਸਿੱਖਿਆ ਅਤੇ ਸਿਹਤ ਵਿਭਾਗਾਂ ਵਿਚ ਅਧਿਆਪਕਾਂ, ਡਾਕਟਰਾਂ ਅਤੇ ਪੈਰਾ ਮੈਡੀਕਲ ਅਤੇ ਹੋਰ ਵਿਭਾਗਾਂ ਵਿਚ ਅਤਿ ਜ਼ਰੂਰੀ ਖ਼ਾਲੀ ਪਈਆਂ ਅਸਾਮੀਆਂ ਨੂੰ ਭਰਨ ਉੱਤੇ ਵਿਸ਼ੇਸ਼ ਜ਼ੋਰ ਦਿੱਤਾ ਹੈ। ਸਾਡੀ ਸਰਕਾਰ ਦੁਆਰਾ ਕੀਤੀਆਂ ਗਈਆਂ ਭਰਤੀਆਂ ਹਮੇਸ਼ਾ ਮੈਰਿਟ ਅਤੇ ਪਾਰਦਰਸ਼ਤਾ ਉੱਤੇ ਆਧਾਰਿਤ ਹੁੰਦੀਆਂ ਹਨ।

112. ਕੀਤੀਆਂ ਗਈਆਂ ਮੁੱਖ ਭਰਤੀਆਂ ਦਾ ਵੇਰਵਾ ਨਿਮਨ ਅਨੁਸਾਰ ਹੈ:-

- 10 ਸਾਲਾਂ ਦੇ ਵਕਫ਼ੇ ਉਪਰੰਤ 124 ਮੈਡੀਕਲ ਵਿਸ਼ੇਸ਼ਗ, 572 ਮੈਡੀਕਲ ਅਫ਼ਸਰ, 1445 ਸਟਾਫ਼ ਨਰਸਾਂ, 1700 ਏ.ਐੱਨ.ਐੱਮਜ਼, 309 ਆਯੁਰਵੈਦਿਕ ਅਤੇ ਹੋਮਿਓਪੈਥਿਕ ਡਾਕਟਰ ਅਤੇ 400 ਹੋਰ ਪੈਰਾਮੈਡਿਕਸ ਭਰਤੀ ਕੀਤੇ ਗਏ ਹਨ।
- 528 ਸਟਾਫ਼ ਨਰਸਾਂ, 13 ਰੇਡਿਓਗ੍ਰਾਫ਼ਰਜ਼, 37 ਸਹਾਇਕ ਅਤੇ 240 ਦਰਜਾ ਚਾਰ ਕਰਮਚਾਰੀਆਂ ਦੀ ਠੇਕੇ ਤੇ ਆਧਾਰ ਤੇ ਭਰਤੀ ਕੀਤੀ ਗਈ ਹੈ ਅਤੇ 219 ਹੋਰ ਸਟਾਫ਼ ਨਰਸਾਂ ਅਤੇ 38 ਸਹਾਇਕ ਸਟਾਫ਼ ਦੀ ਭਰਤੀ ਵੀ ਜਲਦੀ ਕੀਤੀ ਜਾਵੇਗੀ।
- ਪਿਛਲੇ ਚਾਰ ਸਾਲਾਂ ਵਿਚ 47,115 ਅਧਿਆਪਕਾਂ ਅਤੇ 2761 ਗ਼ੈਰ-ਅਧਿਆਪਨ ਅਮਲੇ ਦੀ ਭਰਤੀ ਕੀਤੀ ਗਈ ਹੈ ਅਤੇ 3079 ਹੋਰ ਅਧਿਆਪਕਾਂ ਦੀ ਭਰਤੀ ਵੀ ਅਮਲ ਅਧੀਨ ਹੈ।
- 209 ਕਰ ਤੇ ਆਬਕਾਰੀ ਅਫਸਰਾਂ ਅਤੇ ਇੰਸਪੈਕਟਰਾਂ ਸਮੇਤ 76 ਕਲਰਕ ਭਰਤੀ ਕੀਤੇ ਗਏ ਹਨ।
- 4948 ਸਿਪਾਹੀਆਂ ਦੀ ਭਰਤੀ ਕੀਤੀ ਗਈ ਹੈ ਅਤੇ ਹੋਰ 6250 ਸਿਪਾਹੀਆਂ ਦੀ ਭਰਤੀ ਅਮਲ ਅਧੀਨ ਹੈ, ਜੋ ਅਪ੍ਰੈਲ, 2011 ਤੱਕ ਮੁਕੰਮਲ ਕਰ ਲਈ ਜਾਵੇਗੀ।
- ਖ਼ੁਰਾਕ ਅਤੇ ਸਪਲਾਈ ਵਿਭਾਗ ਵਿਚ ਜੂਨੀਅਰ ਆਡੀਟਰ ਅਤੇ ਇੰਸਪੈਕਟਰਾਂ ਸਮੇਤ 946 ਆਡੀਟਰਾਂ ਦੀ ਭਰਤੀ ਕੀਤੀ ਗਈ ਹੈ ਅਤੇ 587 ਅਸਾਮੀਆਂ ਦੀ ਭਰਤੀ ਦਾ ਅਮਲ ਜਾਰੀ ਹੈ।

### ਹੋਰ ਪਹਿਲਕਦਮੀਆਂ (Other Initiatives)

113. ਤਜਵੀਜ਼ੀਆਂ ਗਈਆਂ ਹੋਰ ਮਹੱਤਵਪੂਰਨ ਪਹਿਲਕਦਮੀਆਂ :-

- ਨਿਆਂ ਪ੍ਰਬੰਧ ਦੇ ਬੁਨਿਆਦੀ ਢਾਂਚੇ ਦੀ ਮਜ਼ਬੂਤੀ ਲਈ ਰਾਜ ਵਿਚ ਸਾਲ 2011-12 ਦੌਰਾਨ ਜੁਡੀਸ਼ੀਅਲ ਭਵਨਾਂ ਦੇ ਨਿਰਮਾਣ ਲਈ ਅਸੀਂ ਘੱਟੋ-ਘੱਟ 50 ਕਰੋੜ ਰੁਪਏ ਦੀ ਰਕਮ ਨਿਰਧਾਰਤ ਕੀਤੀ ਹੈ। ਜੇਕਰ ਲੋੜ ਪਈ ਤਾਂ ਇਸ ਵਿਚ ਬਣਦਾ ਵਾਧਾ ਸਾਲ ਦੌਰਾਨ ਕੀਤਾ ਜਾਵੇਗਾ।

[ ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ, ਚੌਕਸੀ ਤੇ ਨਿਆਂ ਮਾਮਲੇ ਮੰਤਰੀ ]

- ਸਾਲ 2011-12 ਲਈ ਪੁਲਿਸ ਸਿਖਲਾਈ ਹਿੱਤ 50 ਕਰੋੜ ਰੁਪਏ ਦੀ ਰਕਮ ਰਾਖਵੀਂ ਰੱਖੀ ਗਈ ਹੈ ਅਤੇ ਪ੍ਰਵਾਸੀ ਭਾਰਤੀਆਂ ਦੀਆਂ ਸ਼ਿਕਾਇਤਾਂ ਨੂੰ ਨਵੇਕਲੇ ਰੂਪ ਵਿਚ ਨਿਪਟਾਉਣ ਲਈ ਪੁਲਿਸ ਸਦਰ ਮੁਕਾਮਾਂ ਤੇ ਆਈ.ਜੀ. ਰੈਂਕ ਦੇ ਅਫਸਰ ਦੀ ਪ੍ਰਧਾਨਗੀ ਹੇਠ ਸੈੱਲ ਸਥਾਪਿਤ ਕਰਨ ਲਈ 2 ਕਰੋੜ ਰੁਪਏ।
- ਕੰਡੀ ਖੇਤਰਾਂ ਦੇ ਵਿਕਾਸ ਲਈ 62.50 ਕਰੋੜ ਰੁਪਏ ਦੀ ਰਕਮ ਰਾਖਵੀਂ ਰੱਖੀ ਗਈ ਹੈ।
- ਵੱਖ-ਵੱਖ ਸਰਕਾਰੀ ਵਿਭਾਗਾਂ ਵਿਚ ਸਥਾਈ ਆਧਾਰ ਤੇ 8027 ਕਰਮਚਾਰੀਆਂ ਦੀ ਭਰਤੀ। ਇਹ ਪੁਲਿਸ ਵਿਭਾਗ ਵਿਚਲੀ ਭਰਤੀ ਤੋਂ ਵੱਖਰੀ ਹੈ। (ਥੰਪਿੰਗ)
- ਅੰਦਾਜ਼ਨ 8000 ਕਰਮਚਾਰੀਆਂ ਨੂੰ ਲਾਭ ਪਹੁੰਚਾਉਣ ਲਈ ਵੱਖ-ਵੱਖ ਸ਼੍ਰੇਣੀਆਂ ਦੇ ਦਿਹਾੜੀਦਾਰ, ਠੇਕਾ ਅਧਾਰਿਤ ਅਤੇ ਵਰਕਚਾਰਜ ਕਾਮਿਆਂ ਦੀਆਂ ਸੇਵਾਵਾਂ ਦਾ ਨਿਯਮਿਤਕਰਣ। (ਥੰਪਿੰਗ)
- ਚੰਡੀਗੜ੍ਹ ਵਿਖੇ ਵਿੱਤ ਤੇ ਯੋਜਨਾ ਭਵਨ ਦੀ ਉਸਾਰੀ ਲਈ 10 ਕਰੋੜ ਰੁਪਏ ਦੀ ਰਕਮ ਮਖ਼ਸੂਸ ਕੀਤੀ ਗਈ ਹੈ। (ਥੰਪਿੰਗ) ਇਸੇ ਤਰ੍ਹਾਂ ਸਿੱਖਿਆ ਵਿਭਾਗ ਦੇ ਭਵਨ ਦੀ ਉਸਾਰੀ ਲਈ ਵੀ 10 ਕਰੋੜ ਰੁਪਏ ਦੀ ਰਕਮ ਰਾਖਵੀਂ ਰੱਖੀ ਗਈ ਹੈ।

**ਬਜਟ ਅਨੁਮਾਨ 2011-12 (Budget Estimates 2011-12)**

114. ਮਾਣਯੋਗ ਸਪੀਕਰ ਸਾਹਿਬ, ਮੈਂ ਹੁਣ ਇਸ ਅਜ਼ੀਮ ਸਦਨ ਦੇ ਸਨਮੁੱਖ ਵਿੱਤੀ ਸਾਲ 2011-12 ਦੇ ਬਜਟ ਅਨੁਮਾਨ ਪੇਸ਼ ਕਰਦੀ ਹਾਂ ਜੋ ਕਿ ਨਿਮਨ ਅਨੁਸਾਰ ਹਨ:-

| **ਸੰਚਿਤ ਫ਼ੰਡ (Consolidated Fund)** | **(ਰੁਪਏ ਕਰੋੜਾਂ ਵਿਚ)** |
|---|---|
| 1. ਮਾਲ ਆਮਦਨ ਲੇਖਾ (Revenue Account) | |
| ਆਮਦਨ-ਪ੍ਰਾਪਤੀਆਂ | 32026.76 |
| ਖ਼ਰਚ | 35405.75 |
| ਨਿਰੋਲ | (-) 3378.99<br>ਜੋ ਕਿ ਜੀ.ਐਸ.ਡੀ.ਪੀ. ਦਾ 1.33 ਪ੍ਰਤੀਸ਼ਤ ਹੈ ਅਤੇ 13ਵੇਂ ਵਿੱਤ ਕਮਿਸ਼ਨ ਦੀਆਂ ਸਿਫਾਰਸ਼ਾਂ ਦੇ ਅਨੁਕੂਲ ਹੈ। |

| | | |
|---|---|---|
| 2. | ਪੂੰਜੀਗਤ ਖ਼ਰਚ (Capital Expenditure) | 5418.34 ਜੋ ਕਿ ਜੀ.ਐਸ.ਡੀ.ਪੀ. ਦਾ 3.45 ਪ੍ਰਤੀਸ਼ਤ ਹੈ ਅਤੇ 13ਵੇਂ ਵਿੱਤ ਕਮਿਸ਼ਨ ਦੀਆਂ ਸਿਫਾਰਸ਼ਾਂ ਦੇ ਅਨੁਕੂਲ ਹੈ। |
| 3. | ਜਨਤਕ ਕਰਜ਼ਾ (Public Debt) | |
| | ਲਿਆ ਗਿਆ .ਕਰਜ਼ਾ | 13122.94 |
| | ਅਦਾਇਗੀਆਂ | 7686.41 |
| | ਨਿਰੋਲ | (+)5436.53 |
| 4. | ਕਰਜ਼ੇ ਅਤੇ ਪੇਸ਼ਗੀਆਂ (Loans and Advances) | |
| | ਪੇਸ਼ਗੀਆਂ | 84.35 |
| | ਵਸੂਲੀਆਂ | 80.35 |
| | ਨਿਰੋਲ | (-) 4.00 |
| 5. | ਕੁੱਲ ਸੰਚਿਤ ਫ਼ੰਡ (ਨਿਰੋਲ) (Total Consolidated Fund) (ਉਪਰੋਕਤ ਨੰ:1 ਤੋਂ 4) | (-) 3364.80 |
| 6. | ਜਨਤਕ ਲੇਖਾ (ਨਿਰੋਲ) [Public Account (Net)] (ਜੀ.ਪੀ.ਐੱਫ,ਜੀ.ਆਈ.ਐੱਸ., ਆਫ਼ਤ ਰਾਹਤ/ ਆਫ਼ਤ ਪ੍ਰਬੰਧ ਫ਼ੰਡ, ਸਰਕਾਰੀ ਜਮ੍ਹਾਂ ਰਕਮਾਂ ਆਦਿ) | (+) 3408.81 |
| 7. | ਕੁੱਲ ਲੈਣ-ਦੇਣ (5+6) (Total Transaction) | (+) 44.01 |
| 8. | ਮੁੱਢਲਾ ਬਕਾਇਆ (Opening Balance) | (-) 260.73 |
| 9. | ਅੰਤਿਮ ਬਕਾਇਆ (Closing Balance) | (-) 216.72 |

ਮਾਣਯੋਗ ਸਪੀਕਰ ਸਾਹਿਬ,

115. ਇਹ ਇਕ ਤਰ੍ਹਾਂ ਨਾਲ ਕਰ ਮੁਕਤ ਬਜਟ ਹੀ ਹੈ, ਕਿਉਂ ਜੋ ਕੋਈ ਨਵੇਂ ਕਰ ਨਹੀਂ ਲਗਾਏ ਗਏ। ਰਾਜ ਦੀ ਆਰਥਿਕਤਾ ਵਿਚ ਸਜੀਵਤਾ ਆਉਣ ਨਾਲ ਸੋਮਿਆਂ ਵਿਚ ਵਾਧਾ ਹੋਵੇਗਾ ਅਤੇ ਇਹ ਪਰਿਵਰਤਨ ਆਮ ਜਨਤਾ ਦੇ ਸਹਿਯੋਗ ਨਾਲ ਸਰਕਾਰ ਦੀਆਂ ਬਿਹਤਰ ਨੀਤੀਆਂ ਅਤੇ ਵਧੀਆ ਕਰ-ਪ੍ਰਬੰਧਨ ਨਾਲ ਸੰਭਵ ਹੋ ਸਕੇਗਾ। ਮੈਂ, ਜਿੱਥੋਂ ਤੱਕ ਸੰਭਵ ਹੋ ਸਕਿਆ, ਹਕੀਕਤ ਨੂੰ ਆਪ ਜੀ ਦੇ ਸਾਹਮਣੇ ਰੱਖਿਆ ਹੈ ਅਤੇ ਮੈਨੂੰ ਵਿਸ਼ਵਾਸ ਹੈ ਕਿ ਸਾਡੇ ਸਭ ਦੇ ਕਿਰਿਆਸ਼ੀਲ ਸਹਿਯੋਗ ਨਾਲ ਇਸ ਬਜਟ ਵਿਚ ਨਿਰਧਾਰਤ ਕੀਤੇ ਗਏ ਗੁਣਾਤਮਕ ਅਤੇ ਗਿਣਨਾਤਮਕ ਟੀਚੇ ਪ੍ਰਾਪਤ ਕਰ ਲਏ ਜਾਣਗੇ। ਮੈਂ ਆਪਣੇ

[ ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ, ਚੌਕਸੀ ਤੇ ਨਿਆਂ ਮਾਮਲੇ ਮੰਤਰੀ ]
ਭਾਸ਼ਣ ਨੂੰ ਵਧੇਰੇ ਤਨਦੇਹੀ ਨਾਲ ਪੰਜਾਬ ਦੇ ਲੋਕਾਂ ਦੀ ਨਿਰੰਤਰ ਸੇਵਾ ਕਰਨ ਅਤੇ ਪੰਜਾਬ ਨੂੰ ਮੁਲਕ ਦਾ ਸਭ ਤੋਂ ਵੱਧ ਖ਼ੁਸ਼ਹਾਲ ਸੂਬਾ ਬਣਾਉਣ ਦੇ, ਸ਼੍ਰੋਮਣੀ ਅਕਾਲੀ ਦਲ-ਭਾਰਤੀ ਜਨਤਾ ਪਾਰਟੀ ਦੀ ਸਰਕਾਰ ਦੇ ਦ੍ਰਿੜ੍ਹ ਸੰਕਲਪ ਨਾਲ ਸਮਾਪਤ ਕਰਨਾ ਚਾਹੁੰਦੀ ਹਾਂ।

116. ਸ਼੍ਰੀਮਾਨ ਜੀ, ਮੈਂ ਇੱਥੇ ਸਾਡੇ ਹਰਮਨ ਪਿਆਰੇ ਮੁੱਖ ਮੰਤਰੀ ਪਰਮ ਸਤਿਕਾਰਯੋਗ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਅਤੇ ਸਾਡੇ ਬਹੁਤ ਹੀ ਕਾਬਲ ਅਤੇ ਉੱਦਮੀ ਉਪ ਮੁੱਖ ਮੰਤਰੀ ਸਰਦਾਰ ਸੁਖਬੀਰ ਸਿੰਘ ਬਾਦਲ ਜੀ ਦਾ, ਉਨ੍ਹਾਂ ਵੱਲੋਂ ਹਮੇਸ਼ਾ ਮਿਲਦੀ ਰਹੀ ਸੁਯੋਗ ਅਗਵਾਈ ਅਤੇ ਰਹਿਨੁਮਾਈ ਲਈ ਆਪਣੇ ਦਿਲ ਦੀਆਂ ਗਹਿਰਾਈਆਂ ਤੋਂ ਸ਼ੁਕਰੀਆ ਅਦਾ ਕਰਨਾ ਚਾਹੁੰਦੀ ਹਾਂ। ਮੈਂ ਮੁੱਖ ਸੰਸਦੀ ਸਕੱਤਰ ਸ੍ਰੀ ਰਾਜ ਖੁਰਾਣਾ ਜੀ ਦਾ ਵੀ ਉਚੇਚਾ ਧੰਨਵਾਦ ਕਰਦੀ ਹਾਂ ਜਿਨ੍ਹਾਂ ਨੇ ਇਸ ਕਾਰਜ ਲਈ ਲਗਾਤਾਰ ਮੱਦਦ ਦਿੱਤੀ। ਆਦਰਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦਾ, ਆਪਣੇ ਸਾਰੇ ਸਤਿਕਾਰਤ ਸਹਿਯੋਗੀਆਂ ਅਤੇ ਇਸ ਅਜ਼ੀਮ ਸਦਨ ਦੇ ਸਮੂਹ ਮੈਂਬਰ ਸਾਹਿਬਾਨ ਦਾ ਵੀ ਉਨ੍ਹਾਂ ਦੇ ਵਡਮੁੱਲੇ ਸੁਝਾਵਾਂ ਲਈ ਧੰਨਵਾਦ ਕਰਨਾ ਚਾਹੁੰਦੀ ਹਾਂ।

ਅਖ਼ੀਰ ਵਿਚ ਮੈਂ ਵਿੱਤ ਤੇ ਯੋਜਨਾਬੰਦੀ ਵਿਭਾਗ ਦੇ ਉਨ੍ਹਾਂ ਅਧਿਕਾਰੀਆਂ ਅਤੇ ਕਰਮਚਾਰੀਆਂ ਦਾ ਤਹਿ ਦਿਲੋਂ ਧੰਨਵਾਦ ਕਰਨਾ ਚਾਹੁੰਦੀ ਹਾਂ, ਜਿਨ੍ਹਾਂ ਨੇ ਪੂਰੀ ਤਨਦੇਹੀ ਨਾਲ ਇਸ ਬਜਟ ਨੂੰ ਨੇਪਰੇ ਚਾੜ੍ਹਨ ਵਿਚ ਆਪਣਾ ਸਹਿਯੋਗ ਦਿੱਤਾ।

ਮਾਣਯੋਗ ਸਪੀਕਰ ਸਾਹਿਬ,

ਅੰਤ ਵਿਚ, ਪੰਜਾਬ ਦੇ ਜਾਏ ਮੁਅਜ਼ਜ਼ ਮੈਂਬਰ ਸਾਹਿਬਾਨ ਨੂੰ ਅਤੇ ਪੰਜਾਬ ਦੇ ਬਹਾਦਰ ਤੇ ਮਿਹਤਨਕਸ਼ ਅਵਾਮ ਨੂੰ ਵੱਡੇ ਮੋਹ ਤੇ ਅਦਬ ਸਹਿਤ ਮੁਖ਼ਾਤਬ ਹੁੰਦਿਆਂ ਮੇਰੀ ਬੇਨਤੀ ਹੈ ਕਿ ਆਓ, ਆਪਾਂ ਸਾਰੇ ਰਲ ਕੇ ਉੱਦਮ ਕਰੀਏ ਅਤੇ ਆਪਣੇ ਸੁਹਣੇ ਪੰਜਾਬ ਨੂੰ ਬਰਕਤਾਂ ਦੀ ਛਹਿਬਰ ਲਾਉਣ ਵਾਲਾ ਦੇਸ਼ ਦਾ ਆਰਥਿਕ ਮੋਹਰੀ ਸੂਬਾ ਬਣਾਈਏ। ਪੰਜਾਬ ਦੇ ਲਾਡਲੇ ਸਪੂਤ ਅਤੇ ਸਿਰਮੌਰ ਸ਼ਾਇਰ, ਸੁਰਜੀਤ ਪਾਤਰ ਦੇ ਸ਼ਬਦਾਂ ਵਿਚ :-

**ਇਹ ਪੰਜਾਬ ਕੋਈ ਸਿਰਫ਼ ਜੁਗਰਾਫ਼ੀਆ ਨਈ**
**ਇਹ ਇਕ ਫ਼ਲਸਫ਼ਾ, ਸੋਚ, ਇਤਿਹਾਸ ਵੀ ਹੈ**
**ਇਹ ਇਕ ਖ਼ਾਬ, ਇਕ ਅਜ਼ਮ, ਇਕ ਭਾਵਨਾ ਹੈ**
**ਇਹ ਇਕ ਰੀਝ, ਅੰਦਾਜ਼ ਅਹਿਸਾਸ ਵੀ ਹੈ**
**ਕਿੰਨੇ ਝੱਖੜਾਂ ਤੂਫ਼ਾਨਾਂ ਚੋਂ ਲੰਘਿਆ ਇਹ**
**ਇਹਦਾ ਮੁਖੜਾ ਕੁਝ ਕੁਝ ਉਦਾਸ ਵੀ ਹੈ**
**ਇਹਦੀ ਸ਼ਾਨ ਚਮਕੇ ਸੂਰਜ ਵਾਂਗ ਜੱਗ ਤੇ**
**ਮੇਰੀ ਆਸ ਵੀ ਹੈ, ਅਰਦਾਸ ਵੀ ਹੈ।** (ਥੰਪਿੰਗ)

ਪਰਮ ਸਤਿਕਾਰਯੋਗ ਜਨਾਬ,

117. ਮੈਂ ਆਪਣੇ ਮਨ ਦੀ ਇਸ ਸੁਹਿਰਦ ਭਾਵਨਾ ਨਾਲ ਸਾਲ 2011-12 ਦੇ ਬਜਟ ਦੀਆਂ ਤਜਵੀਜ਼ਾਂ ਨੂੰ ਮੁਕੱਦਸ ਸਦਨ ਦੀ ਪ੍ਰਵਾਨਗੀ ਲਈ ਪੇਸ਼ ਕਰਦੀ ਹਾਂ।

ਜੈ ਹਿੰਦ। ਜੈ ਪੰਜਾਬ। (ਥੰਪਿੰਗ)

---

**ਮਾਨਯੋਗ ਸਪੀਕਰ** : ਹੁਣ ਸਦਨ ਮੰਗਲਵਾਰ, ਮਿਤੀ 15 ਮਾਰਚ, 2011 ਦੇ 10.00 ਵਜੇ ਸਵੇਰ ਤੱਕ ਸਥਗਿਤ ਕੀਤਾ ਜਾਂਦਾ ਹੈ।

| *1.15 ਵਜੇ ਬਾਅਦ ਦੁਪਹਿਰ | (*ਇਸ ਉਪਰੰਤ ਸਦਨ ਮੰਗਲਵਾਰ, ਮਿਤੀ 15 ਮਾਰਚ, 2011 ਦੇ 10.00 ਵਜੇ ਸਵੇਰ ਤੱਕ ਸਥਗਿਤ ਹੋ ਗਿਆ।) |
|---|---|

---

# PUNJAB VIDHAN SABHA

## DEBATES

*Tuesday, the 15th March, 2011*

**Vol. XI – No. 7**

OFFICIAL REPORT



CONTENTS




**Punjab Vidhan Sabha Secretariat, Chandigarh**

Price : Rs.________.


Checked

## PUNJAB VIDHAN SABHA

*Tuesday, the 15th March, 2011*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 10.00 A.M. Mr. Speaker (Sardar Nirmal Singh Kahlon) in the Chair.*

---

## POSTPONED STARRED QUESTIONS AND ANSWERS

### ਜਗਰਾਉਂ ਨੂੰ ਜ਼ਿਲ੍ਹਾ ਬਣਾਉਣਾ

*1822. **ਸਰਦਾਰ ਗੁਰਦੀਪ ਸਿੰਘ ਭੈਣੀ** : ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜਗਰਾਉਂ ਨੂੰ ਮਾਲੀਆ ਜ਼ਿਲ੍ਹੇ ਦਾ ਦਰਜਾ ਦੇਣ ਦੀ ਸਰਕਾਰ ਦੀ ਕੋਈ ਤਜਵੀਜ਼ ਹੈ; ਜੇਕਰ ਅਜਿਹਾ ਹੋਵੇ ਤਾਂ ਕਦੋਂ ਤੱਕ?

**ਸਰਦਾਰ ਅਜੀਤ ਸਿੰਘ ਕੋਹਾੜ** : ਨਹੀਂ ਜੀ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਜਪਾਨ ਦੇ ਵਿਚ ਡਿਸਾਸਟਰ ਆਇਆ ਹੈ, ਉਨ੍ਹਾਂ ਨੂੰ ਸ਼ਰਧਾਂਜ਼ਲੀ ਦਿੱਤੀ ਜਾਣੀ ਚਾਹੀਦੀ ਹੈ।

**ਮਾਨਯੋਗ ਸਪੀਕਰ** : ਪ੍ਰਸ਼ਨ ਕਾਲ ਤੋਂ ਬਾਅਦ ਕਰਾਂਗੇ। ਹਾਂ ਜੀ, ਭੈਣੀ ਜੀ।

**ਸਰਦਾਰ ਗੁਰਦੀਪ ਸਿੰਘ ਭੈਣੀ** : ਸਪੀਕਰ ਸਾਹਿਬ, ਲੁਧਿਆਣਾ ਜ਼ਿਲ੍ਹਾ ਪੰਜਾਬ ਦੇ ਬਾਕੀ ਜ਼ਿਲ੍ਹਿਆਂ ਦੇ ਨਾਲੋਂ ਵੱਡਾ ਜ਼ਿਲ੍ਹਾ ਹੈ, ਉਥੇ ਟਰੈਫਿਕ ਦੀ ਬਹੁਤ ਸਮੱਸਿਆ ਹੈ, ਲੋਕਾਂ ਨੂੰ ਆਉਣ ਜਾਣ ਦੀ ਬੜੀ ਸਮੱਸਿਆ ਹੈ। ਉਹ ਆਪਣੇ 20-20, 25-25 ਕਿਲੋਮੀਟਰ ਦੇ ਘੇਰੇ ਵਿਚ ਫੈਲਿਆ ਹੋਇਆ ਹੈ। ਲੋਕਾਂ ਨੂੰ ਆਪਣੇ ਕੰਮ ਕਰਵਾਉਣ ਵਾਸਤੇ ਕਚਹਿਰੀਆਂ ਦੇ ਵਿਚ ਜਾਣਾ ਬਹੁਤ ਮੁਸ਼ਕਲ ਹੁੰਦਾ ਹੈ। ਇਸ ਕਰਕੇ ਜੇਕਰ ਨਵਾਂ ਸ਼ਹਿਰ, ਮੁਕਤਸਰ ਤੇ ਮੋਗਾ ਵਰਗੇ ਸ਼ਹਿਰ ਛੋਟੇ-ਛੋਟੇ ਜ਼ਿਲ੍ਹੇ ਬਣ ਸਕਦੇ ਹਨ ਤਾਂ ਜਗਰਾਉਂ ਨੂੰ ਵੀ ਨਵਾਂ ਜ਼ਿਲ੍ਹਾ ਬਣਾਉਣ ਦੇ ਵਿਚ ਸਰਕਾਰ ਨੂੰ ਕੀ ਤਕਲੀਫ ਹੈ? ਇਸ ਦੇ ਨਾਲ ਲੋਕਾਂ ਨੂੰ ਸੁਵਿਧਾ ਮਿਲੇਗੀ।

**ਮਾਨਯੋਗ ਸਪੀਕਰ** : ਇਹ ਗੱਲ ਤਾਂ ਕੱਲ੍ਹ ਵੀ ਆ ਗਈ ਸੀ...

**ਸਰਦਾਰ ਗੁਰਦੀਪ ਸਿੰਘ ਭੈਣੀ** : ਕੱਲ੍ਹ ਤਾਂ ਪੁਲਿਸ ਜ਼ਿਲ੍ਹਾ ਜਗਰਾਉਂ ਦੀ ਗੱਲ ਹੋਈ ਹੈ, ਹੁਣ ਰੈਵੇਨਿਊ ਜ਼ਿਲ੍ਹੇ ਦੀ ਗੱਲ ਕੀਤੀ ਗਈ ਹੈ...

**ਮੰਤਰੀ :** ਇਸ ਸਮੇਂ ਰਾਜ ਸਰਕਾਰ ਵੱਲੋਂ ਜਗਰਾਉਂ ਨੂੰ ਜ਼ਿਲ੍ਹਾ ਬਣਾਉਣ ਦੀ ਅਜਿਹੀ ਕੋਈ ਤਜਵੀਜ਼ ਵਿਚਾਰ ਅਧੀਨ ਨਹੀਂ ਹੈ। ਪੰਜਾਬ ਸਰਕਾਰ ਵੱਲੋਂ ਸਥਾਪਨਾ ਪੁਨਰਗਠਨ ਕਮੇਟੀ ਦੀ ਰਿਪੋਰਟ ਮਿਤੀ 10.8.1994 ਦੇ ਅਨੁਸਾਰ, ਜਿਹੜੀ ਸਰਦਾਰ ਅਮਰੀਕ ਸਿੰਘ ਪੂਨੀ, ਚੇਅਰਮੈਨ, ਪੁਨਰਗਠਨ ਕਮੇਟੀ ਨੇ ਰਿਪੋਰਟ ਦਿੱਤੀ ਸੀ, ਇਸ ਰਿਪੋਰਟ ਦੇ ਅਧਿਆਏ ਪੰਜ ਅਨੁਸਾਰ ਪੁਨਰਗਠਨ ਸਬੰਧੀ ਮਾਪ ਦੰਡ ਦੇ ਪੈਰ੍ਹਾ ਨੰ: 5.2 ਅਨੁਸਾਰ ਜ਼ਿਲ੍ਹਾ ਹੈਡ ਕੁਆਰਟਰ ਸਥਾਪਿਤ ਕਰਨ ਲਈ ਪ੍ਰਬੰਧਕੀ ਇਕਾਈਆਂ ਦੇ ਹੈਡ ਕੁਆਰਟਰ ਦਾ ਫਾਸਲਾ ਘੱਟੋ-ਘੱਟ 50 ਤੋਂ 70 ਕਿਲੋਮੀਟਰ ਚਾਹੀਦਾ ਹੈ ਜਦੋਂ ਕਿ ਜਗਰਾਉਂ ਤੋਂ ਲੁਧਿਆਣੇ ਦਾ ਫਾਸਲਾ ਤਕਰੀਬਨ 30-35 ਕਿਲੋਮੀਟਰ ਹੈ। ਇਸ ਕਰਕੇ ਇਸ ਨੂੰ ਜ਼ਿਲ੍ਹਾ ਨਹੀਂ ਬਣਾਇਆ ਜਾ ਸਕਦਾ।

**ਮਾਨਯੋਗ ਸਪੀਕਰ :** ਅਗਲਾ ਸਵਾਲ, ਸ੍ਰੀਮਤੀ ਹਰਚੰਦ ਕੌਰ ਜੀ।

---

## ਰਾਸ਼ਨ ਡਿਪੂਆਂ ਦੀ ਅਲਾਟਮੈਂਟ

***1879. ਸ੍ਰੀਮਤੀ ਹਰਚੰਦ ਕੌਰ :** ਕੀ ਖੁਰਾਕ ਅਤੇ ਸਪਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਵੱਲੋਂ ਪਿੰਡਾਂ ਵਿਚ ਜ਼ਰੂਰੀ ਵਸਤਾਂ ਦੀ ਵੰਡ ਲਈ ਦਿੱਤੇ ਜਾਂਦੇ ਸਰਕਾਰੀ ਡਿਪੂ ਸਬੰਧਤ ਪਿੰਡ ਦੇ ਹੀ ਬੇਰੁਜ਼ਗਾਰ, ਵਿਧਵਾ ਜਾਂ ਅਪੰਗ ਮੈਂਬਰ ਨੂੰ ਦਿੱਤਾ ਜਾਣਾ ਯਕੀਨੀ ਬਣਾਉਣਗੇ?

**ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ :** ਹਾਂ ਜੀ, ਸਰਕਾਰ ਵੱਲੋਂ ਬਕਾਇਦਾ ਰਾਸ਼ਨ ਡਿਪੂਆਂ ਦੀ ਅਲਾਟਮੈਂਟ ਸਬੰਧੀ ਪਾਲਿਸੀ ਬਣਾਈ ਹੋਈ ਹੈ ਜਿਸ ਦੇ ਅਧਾਰ ਤੇ ਸਰਕਾਰੀ ਡਿਪੂ ਸਬੰਧਤ ਪਿੰਡ ਦੇ ਵਸਨੀਕ ਨੂੰ ਦਿੱਤਾ ਜਾਂਦਾ ਹੈ ਅਤੇ ਪਾਲਿਸੀ ਅਨੁਸਾਰ ਵੱਖ-ਵੱਖ ਕੈਟਾਗਰੀਆਂ ਲਈ ਪ੍ਰਤੀਸ਼ਤਤਾ ਨਿਰਧਾਰਤ ਕੀਤੀ ਹੋਈ ਹੈ, ਜਿਸ ਵਿਚ ਅਪੰਗ ਮੈਂਬਰ ਲਈ 3% ਨਿਰਧਾਰਤ ਹੈ ਅਤੇ ਔਰਤਾਂ ਦੀ ਸਵੈ-ਸੇਵਾਵਾਂ ਸੰਸਥਾ ਲਈ 2% ਨਿਰਧਾਰਤ ਹੈ।

**ਸ੍ਰੀਮਤੀ ਹਰਚੰਦ ਕੌਰ :** ਸਪੀਕਰ ਸਾਹਿਬ, ਜਿਹੜਾ ਜਵਾਬ ਮੰਤਰੀ ਸਾਹਿਬ ਨੇ ਦਿੱਤਾ ਹੈ ਤੇ ਜਿਹੜੀ ਪਾਲਿਸੀ ਇਨ੍ਹਾਂ ਨੇ ਅਡਾਪਟ ਕੀਤੀ ਦੱਸੀ ਹੈ, ਇਹ ਬਿਲਕੁੱਲ ਲਾਗੂ ਨਹੀਂ ਹੈ। ਆਮ ਤੌਰ ਤੇ ਰਾਸ਼ਨ ਡਿਪੂ ਬਾਹਰਲੇ ਬੰਦਿਆਂ ਨੂੰ ਅਲਾਟ ਕੀਤੇ ਜਾਂਦੇ ਹਨ। ਮੈਂ ਤਾਂ ਕਦੇ ਵੇਖਿਆ ਨਹੀਂ ਹੈ ਕਿ ਕਿਸੇ ਪਿੰਡ ਦੇ ਵਿਚ ਕਿਸੇ ਬੇਰੁਜ਼ਗਾਰ ਨੂੰ, ਕਿਸੇ ਵਿਧਵਾ ਨੂੰ ਜਾਂ ਕਿਸੇ ਅਪੰਗ ਨੂੰ ਡਿਪੂ ਅਲਾਟ ਕੀਤਾ ਗਿਆ ਹੋਵੇ। ਮੇਰਾ ਖਿਆਲ ਹੈ ਕਿ ਇਹ ਡਿਪੂ ਘੱਟੋ-ਘੱਟ ਪਿੰਡ ਤੋਂ 20 ਕਿਲੋਮੀਟਰ ਦੀ ਦੂਰੀ ਦੇ ਲੋਕਾਂ ਨੂੰ ਅਲਾਟ ਕੀਤੇ ਹੋਏ ਹਨ। ਮੰਤਰੀ ਸਾਹਿਬ ਦੱਸਣ ਕਿ ਜਿਸ ਤਰ੍ਹਾਂ ਦੋ ਪਰਸੈਂਟ ਕੋਟਾ ਔਰਤਾਂ ਵਾਸਤੇ, ਤਿੰਨ ਪਰਸੈਂਟ ਕੋਟਾ ਅਪੰਗਾਂ ਵਾਸਤੇ ਦੱਸਿਆ ਗਿਆ ਹੈ, ਕੀ ਇਸ ਹਿਸਾਬ ਨਾਲ ਇਨ੍ਹਾਂ ਦੀ ਅਲਾਟਮੈਂਟ

ਕਿਤੇ ਹੋਈ ਹੈ ਜਾਂ ਪਿੰਡ ਵਿਚ ਰਹਿਣ ਵਾਲਿਆਂ ਨੂੰ ਕੋਈ ਡਿਪੂ ਦਿੱਤਾ ਗਿਆ ਹੈ?

**ਮੰਤਰੀ :** ਸਪੀਕਰ ਸਾਹਿਬ, ਜਿਹੜਾ ਸਿਸਟਮ ਹੈ, ਜਿਹੜਾ ਰਾਸ਼ਨ ਡਿਪੂ ਹੈ ਇਹ ਕੇਵਲ ਤੇ ਕੇਵਲ ਬੇਰੁਜ਼ਗਾਰ ਨੂੰ ਦਿੱਤਾ ਜਾਂਦਾ ਹੈ, ਕੰਮ ਕਰਨ ਵਾਲੇ ਨੂੰ ਨਹੀਂ ਦਿੱਤਾ ਜਾਂਦਾ। ਉਸ ਤੋਂ ਬਕਾਇਦਾ ਕਨਫਰਮ ਕੀਤਾ ਜਾਂਦਾ ਹੈ ਕਿ ਉਹ ਬੇਰੁਜ਼ਗਾਰ ਹੈ। ਅੱਗੇ ਤਾਂ ਐਫੀਡੇਵਿਟ ਹੁੰਦਾ ਸੀ ਤੇ ਹੁਣ ਕਨਫਰਮੇਸ਼ਨ ਕੀਤੀ ਜਾਂਦੀ ਹੈ ਜੀ। ਫਿਰ ਵੀ ਜੇਕਰ ਬੀਬੀ ਜੀ ਨੂੰ ਕਿਤੇ ਕੋਈ ਸ਼ਿਕਾਇਤ ਹੈ ਤਾਂ ਜੀਅ ਸਦਕੇ ਦੱਸ ਦੇਣ, ਉਸ ਤੇ ਵੀ ਐਕਸ਼ਨ ਲਿਆ ਜਾਵੇਗਾ। ਨੰਬਰ ਦੋ, ਪਿੰਡ ਦਾ ਵਸਨੀਕ ਹੋਣਾ ਲਾਜ਼ਮੀ ਹੁੰਦਾ ਹੈ, ਇਹ ਵੀ ਵੇਖਿਆ ਗਿਆ ਹੈ। ਨੰਬਰ ਤਿੰਨ, ਮਈ ਦੇ ਵਿਚ ਇਹ ਕੰਮ ਕਰਵਾਇਆ ਸੀ ਕਿ ਜਿਥੇ ਐਕਸ-ਸੰਰਵਿਸਮੈਂਨ ਦੀਆਂ ਵਿਡੋਜ਼ ਆ ਗਈਆਂ ਸਨ ਤਾਂ ਉਥੇ ਅਸੀਂ ਪੜ੍ਹਾਈ ਦੀ ਸ਼ਰਤ 10ਵੀਂ ਤੋਂ ਪੰਜਵੀਂ ਕਰਵਾ ਦਿੱਤੀ ਸੀ ਕਿਉਂਕਿ ਮੈਂ ਫੀਲ ਕਰਦਾ ਸੀ ਕਿ ਉਨ੍ਹਾਂ ਵਾਸਤੇ ਜ਼ਿਆਦਾ ਕੰਪੈਸ਼ਨੇਟਲੀ ਤੌਰ ਤੇ ਰਾਸ਼ਨ ਡਿਪੂ ਦੀ ਅਲਾਟਮੈਂਟ ਕੀਤੀ ਜਾਣੀ ਚਾਹੀਦੀ ਹੈ। ਇਹ ਜਿਹੜੀਆਂ ਪਰਸੈਂਟੇਜ਼ ਹਨ, ਇਹ ਸਾਰੀਆਂ ਹੀ ਦਿੱਤੀਆਂ ਹਨ ਅਤੇ ਹੋਰ ਜੋ ਵੀ ਹਨ, ਇਹ ਸਟਰਿਕਟਲੀ ਇਨਫੋਰਸ ਹੁੰਦੀਆਂ ਹਨ ਔਰ ਇਸ ਦੇ ਬਾਵਜੂਦ ਜੇਕਰ ਕਿਤੇ ਫਰਕ ਹੈ, ਬੀਬੀ ਜੀ ਨੂੰ ਕਿਤੇ ਸ਼ਿਕਾਇਤ ਹੈ ਤਾਂ ਦੱਸ ਦੇਣ। ਮੈਂ ਆਪ ਇਨ੍ਹਾਂ ਨੂੰ ਰਿਕੁਐਸਟ ਕਰਦਾ ਹਾਂ ਕਿ ਇਹ ਮੈਨੂੰ ਆ ਕੇ ਦੱਸ ਦੇਣ, ਮੈਂ ਕੁਰੈਕਟ ਐਕਸ਼ਨ ਲਵਾਂਗਾ।

**ਸ਼੍ਰੀਮਤੀ ਹਰਚੰਦ ਕੌਰ :** ਕੀ ਮੰਤਰੀ ਜੀ ਵਿਸ਼ਵਾਸ ਦਿਵਾਉਣਗੇ ਕਿ ਜਿਹੜੇ ਪਿੰਡ ਦੇ ਬੇਰੁਜ਼ਗਾਰ ਹਨ ਜਾਂ ਜਿਹੜੀਆਂ ਵਿਧਵਾਵਾਂ ਹਨ, ਉਨ੍ਹਾਂ ਨੂੰ ਡਿਪੂ ਅਲਾਟ ਕੀਤੇ ਜਾਣਗੇ, ਕਿਉਂਕਿ ਬੰਦੇ ਬਾਹਰੋਂ 20 ਕਿਲੋਮੀਟਰ ਤੋਂ ਆ ਕੇ ਡਿਪੂ ਚਲਾਉਂਦੇ ਹਨ, ਜਿਸ ਕਾਰਨ ਲੋਕਾਂ ਨੂੰ ਮੌਕੇ ਸਿਰ ਰਾਸ਼ਨ ਨਹੀਂ ਮਿਲਦਾ। ਇਹ ਲੋਕ ਇੱਕ ਦਿਨ ਵਾਸਤੇ ਆਉਂਦੇ ਹਨ ਅਤੇ ਜਿਹੜਾ ਵੀ ਤੇਲ ਵਗੈਰਾ ਜਾਂ ਡਿਪੂ ਤੇ ਰਾਸ਼ਨ ਉਪਲਬਧ ਹੈ, ਉਸ ਨੂੰ ਦੋ ਨੰਬਰ ਵਿਚ ਵੇਚ ਕੇ ਚਲੇ ਜਾਂਦੇ ਹਨ। ਕੀ ਮੰਤਰੀ ਜੀ ਵਿਸ਼ਵਾਸ ਦਿਵਾਉਣਗੇ ਕਿ ਇਸ ਚੀਜ਼ ਨੂੰ ਰੋਕਿਆ ਜਾਵੇਗਾ?

**ਮੰਤਰੀ :** ਸਪੀਕਰ ਸਾਹਿਬ, ਅਸੀਂ ਇਸ ਪਾਸੇ ਇੱਕ ਕੰਮ ਹੋਰ ਵੀ ਕੀਤਾ ਸੀ। ਪਹਿਲਾਂ ਪਿੱਛੇ ਜਿਹੇ ਜਦੋਂ ਰਾਸ਼ਨ ਡਿਪੂ ਦਿੱਤਾ ਜਾਂਦਾ ਸੀ ਤਾਂ ਲਗਭਗ 400 ਕਾਰਡ ਹੋਲਡਰ ਹੁੰਦੇ ਸਨ, ਫੇਰ 450 ਵੀ ਰਹਿ ਚੁੱਕੇ ਹਨ, ਕਿਸੇ ਵੇਲੇ 700 ਵੀ ਰਹੇ ਹਨ। ਅਸੀਂ ਇੰਪਲਾਇਮੈਂਟ ਹੋਰ ਕ੍ਰੀਏਟ ਕਰਨ ਵਾਸਤੇ, ਵਧਾਉਣ ਵਾਸਤੇ ਇਸ ਨੂੰ ਘਟਾ ਕੇ 300 ਤੇ ਲੈ ਕੇ ਆਏ ਹਾਂ। ਅਸੀਂ ਵੀ ਚਾਹੁੰਦੇ ਹਾਂ ਕਿ ਹੋਰ ਜ਼ਿਆਦਾ ਰਾਸ਼ਨ ਡਿਪੂ ਹੋਣ ਅਤੇ ਇਨ੍ਹਾਂ ਰਾਸ਼ਨ ਡਿਪੂਆਂ ਦਾ ਹੋਰ ਜ਼ਿਆਦਾ ਕੰਪੀਟੀਸ਼ਨ ਵਧੇ। ਮੈਂ ਫਿਰ ਮੈਂਬਰ ਸਾਹਿਬਾ ਨੂੰ ਬੇਨਤੀ ਕਰਦਾ ਹਾਂ ਕਿ ਜੇਕਰ ਕਿਤੇ ਇਨ੍ਹਾਂ ਨੂੰ ਕੋਈ ਸ਼ਿਕਾਇਤ ਹੈ, ਇਹ ਸਾਡੇ ਧਿਆਨ ਵਿਚ ਲਿਆਉਣ। ਮੈਂ ਇਨ੍ਹਾਂ ਨੂੰ ਆਪ ਇਨਵਾਈਟ ਕਰਾਂਗਾ ਅਤੇ ਨੈਕਸਟ ਵਨ ਵੀਕ ਵਿਚ ਸਪੈਸਿਫਿਕ ਪੁੱਛ ਕੇ ਇਸ ਦਾ ਪੂਰਾ ਇੰਤਜ਼ਾਮ ਕੀਤਾ ਜਾਵੇਗਾ।

**ਸਰਦਾਰ ਲਾਲ ਸਿੰਘ :** ਸਪੀਕਰ ਸਾਹਿਬ, ਇਹ ਜਿਹੜਾ ਸਵਾਲ ਹੈ ਇਸ ਦੀ ਪਾਲਿਸੀ ਦਾ ਜ਼ਿਕਰ ਹੋਇਆ ਹੈ, ਇਹ ਪਾਲਿਸੀ ਤਾਂ ਆਲਰੇਡੀ ਬਣੀ ਹੋਈ ਹੈ। ਜਿਥੋਂ ਤੱਕ ਮੇਰੀ ਨਾਲਿਜ ਹੈ, ਇਸ ਪਾਲਿਸੀ ਤੇ ਪੂਰੀ ਤਰ੍ਹਾਂ ਨਾਲ ਅਮਲ ਨਹੀਂ ਹੋਇਆ। ਆਮ ਸ਼ਿਕਾਇਤ ਇਹ ਹੈ ਕਿ 20 ਕਿਲੋਮੀਟਰ ਜਾਂ 10 ਕਿਲੋਮੀਟਰ ਦੂਰੀ ਤੇ ਇੱਕ-ਇੱਕ ਬੰਦਾ ਛੇ-ਛੇ ਡਿਪੂਆਂ ਤੇ ਬੇਨਾਮੀ ਕਬਜ਼ਾ ਕਰਕੇ ਬੈਠਾ ਹੈ। ਕੀ ਮਨਿਸਟਰ ਸਾਹਿਬ ਇਸ ਗੱਲ ਦੀ ਘੋਖ-ਪੜਤਾਲ ਕਰਾਉਣਗੇ ਕਿ ਪਾਲਿਸੀ ਦੇ ਉਲਟ ਕੁਝ ਬੰਦੇ ਡਿਪੂਆਂ ਦੇ ਮਾਫੀਆ ਬਣੇ ਹੋਏ ਹਨ, ਕੀ ਮੰਤਰੀ ਜੀ ਅਜਿਹੇ ਕੇਸਾਂ ਬਾਰੇ ਕੋਈ ਪ੍ਰਬੰਧ ਕਰਨਗੇ? (ਵਿਘਨ)

**ਮਾਨਯੋਗ ਸਪੀਕਰ :** ਸੁਣੋ ਜੀ।

**ਮੰਤਰੀ :** ਸਪੀਕਰ ਸਾਹਿਬ, ਜਵਾਬ ਫੇਰ ਲੰਮਾ ਹੋ ਜਾਣਾ ਹੈ, ਛੋਟਾ ਦੇਣ ਦੀ ਕੋਸ਼ਿਸ਼ ਕਰਾਂਗਾ। ਬਿਲਕੁਲ ਕੋਸ਼ਿਸ਼ ਕੀਤੀ ਜਾਵੇਗੀ ਅਤੇ ਕੀਤੀ ਜਾ ਰਹੀ ਹੈ। ਜਿਥੇ-ਜਿਥੇ ਵੀ ਫਿਕਟਿਸ਼ੀਅਸ ਜਾਂ ਬੋਗਸ ਡਿਪੂ ਹੋਲਡਰ ਮਿਲ ਰਹੇ ਹਨ, ਅਸੀਂ ਉਥੇ ਸਟ੍ਰਿਕਟ ਐਕਸ਼ਨ ਲੈ ਰਹੇ ਹਾਂ। ਇਸ ਵਾਸਤੇ ਅਸੀਂ ਸਿਸਟਮ ਰਿਪਲੇਸ ਕਰ ਰਹੇ ਹਾਂ। ਜਿਹੜੇ ਬੈਨੀਫਿਸ਼ਰੀਜ ਹਨ, ਉਨ੍ਹਾਂ ਦੀਆਂ ਜਿਹੜੀਆਂ ਪੇਮੈਂਟਾਂ ਹਨ ਉਹ ਥਰੂ ਬੈਂਕ ਕਰ ਦਿੱਤੀਆਂ ਹਨ ਤਾਂ ਕਿ ਬੈਂਕ ਆਪਣੇ ਕਸਟਮਰ ਨੂੰ ਜਾਣਨ ਅਤੇ ਉਨ੍ਹਾਂ ਨੂੰ ਆਈਡੈਂਟੀਫਾਈ ਕਰਨ। ਸਰਕਾਰ ਹਰ ਤਰੀਕੇ ਨਾਲ ਇਸ ਨੂੰ ਸਹੀ ਕਰਨ ਵਾਸਤੇ ਪੂਰੀ ਕੋਸ਼ਿਸ਼ ਕਰ ਰਹੀ ਹੈ ਅਤੇ ਅੱਗੇ ਤੋਂ ਹੋਰ ਵੀ ਤੇਜ਼ੀ ਨਾਲ ਕੋਸ਼ਿਸ਼ ਕਰਾਂਗੇ।

---

**ਮਾਨਯੋਗ ਸਪੀਕਰ :** ਅਗਲਾ ਸਵਾਲ। ਸਰਦਾਰ ਅਜਾਇਬ ਸਿੰਘ ਭੱਟੀ। ਹਾਜ਼ਰ ਨਹੀਂ ਹਨ। ਹਾਂ ਜੀ, ਮੋਫਰ ਜੀ, ਤੁਸੀਂ ਪੇਸ਼ ਕਰੋ।

## ਬੇਘਰੇ ਪਰਿਵਾਰਾਂ ਨੂੰ ਮਕਾਨ/ਪਲਾਟ ਦੇਣਾ

***1889. ਸਰਦਾਰ ਅਜਾਇਬ ਸਿੰਘ ਭੱਟੀ (ਸਰਦਾਰ ਅਜੀਤ ਇੰਦਰ ਸਿੰਘ ਮੋਫਰ ਵੱਲੋਂ ਪੇਸ਼ ਕੀਤਾ ਗਿਆ) :** ਕੀ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਰਾਜ ਵਿਚ ਬੇਘਰੇ ਪਰਿਵਾਰਾਂ ਦੀ ਜ਼ਿਲ੍ਹਾ-ਵਾਰ ਕੁੱਲ ਗਿਣਤੀ ਕਿੰਨੀ ਹੈ?

(ਅ) ਰਾਜ ਵਿਚ ਬੇਘਰੇ ਲੋਕਾਂ ਨੂੰ ਮੌਜੂਦਾ ਸਰਕਾਰ ਦੁਆਰਾ ਦਿੱਤੇ ਗਏ ਮਕਾਨਾਂ-ਰਿਹਾਇਸ਼ੀ ਪਲਾਟਾਂ ਦੀ ਜ਼ਿਲ੍ਹਾ-ਵਾਰ ਕੁੱਲ ਗਿਣਤੀ ਕਿੰਨੀ ਹੈ?

(ੲ) ਕੀ ਸਰਕਾਰ ਰਾਜ ਵਿਚ ਸਾਰੇ ਬੇਘਰੇ ਲੋਕਾਂ ਨੂੰ ਮਕਾਨ/ਰਿਹਾਇਸ਼ੀ ਪਲਾਟ ਮੁਹੱਈਆ ਕਰਵਾਉਣ ਦੀ ਤਜਵੀਜ਼ ਰੱਖਦੀ ਹੈ, ਜੇਕਰ ਹੈ ਤਾਂ ਕਦੋਂ ਤੱਕ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ (ਪੇਂਡੂ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ ) :** ਸ਼੍ਰੀਮਾਨ ਜੀ, (ੳ) ਰਾਜ ਦੇ ਪਿੰਡਾਂ ਵਿਚ ਬੇਘਰੇ ਪਰਿਵਾਰਾਂ ਦੀ ਕੁੱਲ ਗਿਣਤੀ 19,509 ਹੈ। ਜ਼ਿਲ੍ਹੇ-ਵਾਰ ਬੇਘਰੇ ਪਰਿਵਾਰਾਂ ਦੀ ਸੂਚੀ ਅਨੁਲੱਗ-'1' ਤੇ ਰੱਖੀ ਜਾਂਦੀ ਹੈ।

(ਅ) ਰਾਜ ਵਿਚ ਮੌਜੂਦਾ ਸਰਕਾਰ ਦੇ ਸਮੇਂ ਦੌਰਾਨ 9,408 ਬੇਘਰੇ ਪਰਿਵਾਰਾਂ ਨੂੰ ਰਿਹਾਇਸ਼ੀ ਪਲਾਟ ਅਤੇ ਇੰਦਰਾ ਆਵਾਸ ਯੋਜਨਾ ਅਧੀਨ 51,820 ਨਵੇਂ ਘਰ ਬਣਾਏ ਗਏ ਹਨ। ਜ਼ਿਲ੍ਹੇ-ਵਾਰ ਵੇਰਵਾ ਅਨੁਲੱਗ-'2' ਤੇ ਰੱਖਿਆ ਜਾਂਦਾ ਹੈ।

(ੲ) ਰਾਜ ਸਰਕਾਰ ਸਾਰੇ ਬੇਘਰੇ ਲੋਕਾਂ ਨੂੰ ਮਕਾਨ ਅਤੇ ਰਿਹਾਇਸ਼ੀ ਪਲਾਟ ਮੁਹੱਈਆ ਕਰਵਾਉਣ ਦਾ ਵਿਚਾਰ ਰੱਖਦੀ ਹੈ ਪਰੰਤੂ ਵਿੱਤੀ ਸਾਧਨਾਂ ਦੀ ਕਮੀ ਅਤੇ ਪਲਾਟਾਂ ਲਈ ਜ਼ਮੀਨ ਦਾ ਪ੍ਰਬੰਧ ਕਰਨ ਵਿਚ ਆਉਂਦੀਆਂ ਔਕੜਾਂ ਦੇ ਸਨਮੁੱਖ ਇਸ ਨੂੰ ਮਿਤੀ-ਬੱਧ ਨਹੀਂ ਕੀਤਾ ਜਾ ਸਕਦਾ।

**ਅਨੁਲੱਗ-'1'**

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਬੇਘਰੇ ਪਰਿਵਾਰਾਂ ਦੀ ਗਿਣਤੀ |
|---|---|---|
| 1. | ਅੰਮ੍ਰਿਤਸਰ | 726 |
| 2. | ਬਠਿੰਡਾ | 314 |
| 3. | ਬਰਨਾਲਾ | 07 |
| 4. | ਫਰੀਦਕੋਟ | 739 |
| 5. | ਫਤਿਹਗੜ੍ਹ ਸਾਹਿਬ | 1005 |
| 6. | ਫਿਰੋਜ਼ਪੁਰ | 2684 |
| 7. | ਗੁਰਦਾਸਪੁਰ | 2120 |
| 8. | ਹੁਸ਼ਿਆਰਪੁਰ | 945 |
| 9. | ਜਲੰਧਰ | 802 |
| 10. | ਕਪੂਰਥਲਾ | 816 |
| 11. | ਸ਼ਹੀਦ ਭਗਤ ਸਿੰਘ ਨਗਰ | 133 |
| 12. | ਲੁਧਿਆਣਾ | 846 |
| 13. | ਮਾਨਸਾ | 3121 |
| 14. | ਮੋਗਾ | 906 |
| 15. | ਸ਼੍ਰੀ ਮੁਕਤਸਰ ਸਾਹਿਬ | 1960 |

[ ਪੇਂਡੂ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ ]

| | | |
|---|---|---|
| 16. | ਪਟਿਆਲਾ | 992 |
| 17. | ਰੂਪ ਨਗਰ | 434 |
| 18. | ਸੰਗਰੂਰ | 733 |
| 19. | ਤਰਨ ਤਾਰਨ | 11 |
| 20. | ਐਸ.ਏ.ਐਸ. ਨਗਰ | 215 |
| | ਕੁੱਲ ਜੋੜ | 19,509 |

## ਅਨੁਲੱਗ-'2'

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਮੌਜੂਦਾ ਸਰਕਾਰ ਦੌਰਾਨ ਇੰਦਰਾ ਆਵਾਸ ਯੋਜਨਾ ਅਧੀਨ ਬਣਾਏ ਗਏ ਨਵੇਂ ਘਰਾਂ ਦੀ ਗਿਣਤੀ | ਮੌਜੂਦਾ ਸਰਕਾਰ ਦੌਰਾਨ ਦਿੱਤੇ ਪਲਾਟਾਂ ਦੀ ਗਿਣਤੀ |
|---|---|---|---|
| 1. | ਅੰਮ੍ਰਿਤਸਰ | 4609 | 437 |
| 2. | ਬਠਿੰਡਾ | 2724 | 2724 |
| 3. | ਬਰਨਾਲਾ | 00 | 00 |
| 4. | ਫਰੀਦਕੋਟ | 1845 | 850 |
| 5. | ਫਤਿਹਗੜ੍ਹ ਸਾਹਿਬ | 1040 | 935 |
| 6. | ਫਿਰੋਜ਼ਪੁਰ | 3679 | 515 |
| 7. | ਗੁਰਦਾਸਪੁਰ | 6285 | 276 |
| 8. | ਹੁਸ਼ਿਆਰਪੁਰ | 2852 | 218 |
| 9. | ਜਲੰਧਰ | 1206 | 102 |
| 10. | ਕਪੂਰਥਲਾ | 1246 | 248 |
| 11. | ਸ਼ਹੀਦ ਭਗਤ ਸਿੰਘ ਨਗਰ | 1015 | 133 |
| 12. | ਲੁਧਿਆਣਾ | 5723 | 416 |
| 13. | ਮਾਨਸਾ | 1782 | 1050 |
| 14. | ਮੋਗਾ | 2618 | 328 |
| 15. | ਸ਼੍ਰੀ ਮੁਕਤਸਰ ਸਾਹਿਬ | 32 | -56 |
| 16. | ਪਟਿਆਲਾ | 4634 | 557 |

| | | | |
|---|---|---|---|
| 17. | ਰੂਪ ਨਗਰ | 1772 | 434 |
| 18. | ਸੰਗਰੂਰ | 2166 | ਨਿੱਲ |
| 19. | ਤਰਨ ਤਾਰਨ | 5416 | 7 |
| 20. | ਸਾਹਿਬਜ਼ਾਦਾ ਅਜੀਤ ਸਿੰਘ ਨਗਰ | 1176 | 122 |
| | ਕੁੱਲ ਜੋੜ | 51,820 | 9,408 |

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪਲੀਮੈਂਟਰੀ, ਸਪੀਕਰ ਸਾਹਿਬ। ਮਾਨਯੋਗ ਮੰਤਰੀ ਜੀ ਤੋਂ ਮੈਂ ਇਹ ਜਾਣਨਾ ਚਾਹੁੰਦਾ ਹਾਂ ਕਿ ਜਿਹੜਾ ਇਨ੍ਹਾਂ ਨੇ ਵੇਰਵਾ ਦਿੱਤਾ ਹੈ, ਇਸ ਵਿਚ ਸੈਂਟਰ ਗੌਰਮਿੰਟ ਵੱਲੋਂ ਕਿੰਨਾ ਪੈਸਾ ਦਿੱਤਾ ਗਿਆ ਹੈ? ਜੇਕਰ ਨਹੀਂ ਦਿੱਤਾ ਗਿਆ ਤਾਂ ਕੀ ਇਨ੍ਹਾਂ ਨੇ ਇਸ ਦੀ ਡਿਮਾਂਡ ਕੀਤੀ ਸੀ? ਇਸ ਦੇ ਨਾਲ ਹੀ ਜਿਨ੍ਹਾਂ ਲੋਕਾਂ ਨੂੰ ਮਕਾਨ ਮਿਲਣ ਤੋਂ ਰਹਿ ਗਏ ਹਨ, ਕੀ ਇਹ ਇਸ ਵਾਸਤੇ ਟਾਈਮ ਬਾਊਂਡ ਕਰਨਗੇ ਕਿ ਉਨ੍ਹਾਂ ਨੂੰ ਕਦੋਂ ਤੱਕ ਮਕਾਨ ਦਿੱਤੇ ਜਾਣਗੇ?

**ਮੰਤਰੀ :** ਸਪੀਕਰ ਸਾਹਿਬ, ਮੈਂ ਥੋੜ੍ਹਾ ਜਿਹਾ ਵਿਸਥਾਰ ਨਾਲ ਦੱਸ ਦਿੰਦਾ ਹਾਂ। ਪਿੰਡਾਂ ਵਿਚ ਅਨੁਸੂਚਿਤ ਜਾਤੀ ਅਤੇ ਹੋਰ ਗਰੀਬ ਪਰਿਵਾਰਾਂ, ਜਿਨ੍ਹਾਂ ਕੋਲ ਰਹਿਣ ਲਈ ਮਕਾਨ ਨਹੀਂ ਹੁੰਦਾ, ਅਜਿਹੇ ਬੇਘਰੇ ਪਰਿਵਾਰਾਂ ਨੂੰ ਸਰਕਾਰ ਦੀ ਮਨਜ਼ੂਰੀ ਨਾਲ ਗ੍ਰਾਮ ਪੰਚਾਇਤ ਦੁਆਰਾ ਸ਼ਾਮਲਾਟ ਦੀ ਜ਼ਮੀਨ ਵਿਚੋਂ 5 ਮਰਲੇ ਦੇ ਮੁਫ਼ਤ ਪਲਾਟ ਦਿੱਤੇ ਜਾ ਸਕਦੇ ਹਨ। ਇਸ ਸਕੀਮ ਤਹਿਤ ਲਾਭਪਾਤਰੀਆਂ ਦੀ ਚੋਣ ਗ੍ਰਾਮ ਪੰਚਾਇਤ ਦੁਆਰਾ ਗ੍ਰਾਮ ਸਭਾ ਦੀ ਮੀਟਿੰਗ ਬੁਲਾ ਕੇ ਕੀਤੀ ਜਾਂਦੀ ਹੈ। ਬਲਾਕ ਵਿਕਾਸ ਅਤੇ ਪੰਚਾਇਤ ਅਫ਼ਸਰ, ਜ਼ਿਲ੍ਹਾ ਵਿਕਾਸ ਅਤੇ ਪੰਚਾਇਤ ਅਫ਼ਸਰ ਕੋਲ ਲਾਭਪਾਤਰੀਆਂ ਦੀ ਸਿਫਾਰਸ਼ ਡਿਪਟੀ ਕਮਿਸ਼ਨਰ ਦੀ ਪ੍ਰਵਾਨਗੀ ਲਈ ਭੇਜੀ ਜਾਂਦੀ ਹੈ। ਸਰਕਾਰ ਨੇ ਇਸ ਕੰਮ ਲਈ ਤੇਜ਼ੀ ਨਾਲ ਪਲਾਟਾਂ ਦੀ ਅਲਾਟਮੈਂਟ ਕਰਨ ਲਈ ਜ਼ਿਲ੍ਹੇ ਦੇ ਡਿਪਟੀ ਕਮਿਸ਼ਨਰਾਂ ਨੂੰ ਪਾਵਰਾਂ ਸੌਂਪੀਆਂ ਹਨ। ਇਸ ਸਮੇਂ ਰਾਜ ਵਿਚ 19,509 ਬੇਘਰੇ ਪਰਿਵਾਰ ਹਨ ਜਿਨ੍ਹਾਂ ਵਿਚੋਂ ਮੌਜੂਦਾ ਸਰਕਾਰ ਨੇ 9,408 ਪ੍ਰਿਵਾਰਾਂ ਨੂੰ ਪਲਾਟ ਦੇ ਦਿੱਤੇ ਹਨ। ਇਸ ਵਿਚੋਂ ਇਨ੍ਹਾਂ ਨੇ ਜੋ ਪੁੱਛਿਆ ਹੈ, ਉਸ ਵਿਚ ਇਹ ਹੈ... (ਵਿਘਨ)

**ਮਾਨਯੋਗ ਸਪੀਕਰ :** ਤੁਸੀਂ ਜੋ ਗੱਲ ਪੁੱਛਣੀ ਹੈ, ਉਹ ਉਠ ਕੇ ਪੁੱਛ ਸਕਦੇ ਹੋ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਮੈਂ ਤਾਂ ਇਹ ਗੱਲ ਪੁੱਛੀ ਹੈ ਕਿ ਇਸ ਦੇ ਵਾਸਤੇ ਕੁੱਲ ਕਿੰਨਾ ਪੈਸਾ ਰੱਖਿਆ ਹੈ? ਇਸ ਸਕੀਮ ਤਹਿਤ ਸੈਂਟਰ ਵੱਲੋਂ ਕਿੰਨਾ ਪੈਸਾ ਆਇਆ ਹੈ ਅਤੇ ਪੰਜਾਬ ਸਰਕਾਰ ਵੱਲੋਂ ਕਿੰਨਾ ਪੈਸਾ ਦਿੱਤਾ ਜਾ ਰਿਹਾ ਹੈ। ਜੋ ਲੋਕ ਇਸ ਸਕੀਮ ਤਹਿਤ ਰਹਿ ਗਏ ਹਨ, ਉਨ੍ਹਾਂ ਨੂੰ ਤੁਸੀਂ ਕਦੋਂ ਤੱਕ ਮਕਾਨ ਜਾਂ ਪਲਾਟ ਅਲਾਟ ਕਰ ਰਹੇ ਹੋ?

**ਮੰਤਰੀ** : ਸਪੀਕਰ ਸਾਹਿਬ, ਇਹ ਤਾਂ ਸਵਾਲ ਦੇ ਵਿਚ ਨਹੀਂ ਪੁੱਛਿਆ ਗਿਆ ਕਿ ਟੋਟਲ ਰਕਮ ਕਿੰਨੀ ਹੈ। ਅਸੀਂ 25:75 ਦੀ ਰੇਸ਼ੋ ਦੇ ਨਾਲ ਇਹ ਸਕੀਮ ਚਲਾਉਂਦੇ ਹਾਂ।

**ਸਰਦਾਰ ਅਮਰਜੀਤ ਸਿੰਘ ਸਾਹੀ** : ਮੇਰੀ ਸਪਲੀਮੈਂਟਰੀ ਹੈ ਜੀ, ਇਹ ਇਸੇ ਦੇ ਨਾਲ ਤਾਅਲੁੱਕ ਰੱਖਦਾ ਹੈ। ਜਿਵੇਂ ਇਹ ਜ਼ਿਕਰ ਕਰਦੇ ਹਨ ਕਿ ਜਿਨ੍ਹਾਂ ਲੋਕਾਂ ਕੋਲ ਕੱਚੇ ਮਕਾਨ ਹਨ ਅਤੇ ਜਿਨ੍ਹਾਂ ਕੋਲ ਜਗ੍ਹਾ ਨਹੀਂ ਹੈ, ਇਸ ਵਾਸਤੇ ਵੀ ਬੀ.ਪੀ.ਐਲ. ਪਰਿਵਾਰ ਹੀ ਦੇਖੇ ਜਾਂਦੇ ਹਨ। ਜਿਨ੍ਹਾਂ ਲੋਕਾਂ ਦਾ ਨਾਂ ਬੀ.ਪੀ.ਐਲ. ਪਰਿਵਾਰਾਂ ਦੀ ਲਿਸਟ ਵਿਚ ਨਹੀਂ ਹੈ, ਉਨ੍ਹਾਂ ਨੂੰ ਤਾਂ ਉਹ ਮਕਾਨ ਜਾਂ ਪਲਾਟ ਅਲਾਟ ਹੀ ਨਹੀਂ ਕਰ ਸਕਦੇ। ਇਸ ਵਿਚ ਇਸ ਗੱਲ ਦੀ ਛੋਟ ਦਿੱਤੀ ਜਾਣੀ ਚਾਹੀਦੀ ਹੈ ਕਿ ਜਿਨ੍ਹਾਂ ਲੋਕਾਂ ਕੋਲ ਘਰ ਨਹੀਂ ਹੈ, ਉਨ੍ਹਾਂ ਦਾ ਨਾਂ ਬੀ.ਪੀ.ਐਲ. ਪਰਿਵਾਰਾਂ ਵਿਚ ਭਾਵੇਂ ਸ਼ਾਮਲ ਹੋਵੇ ਜਾਂ ਨਾ ਹੋਵੇ, ਉਨ੍ਹਾਂ ਨੂੰ ਜਗ੍ਹਾ ਦਿੱਤੀ ਜਾਣੀ ਜ਼ਰੂਰੀ ਹੈ ਜੀ।

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਤੋਂ ਜਾਣਨਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਹੁਣੇ ਹੀ ਕਿਹਾ ਹੈ ਕਿ ਜਿਨ੍ਹਾਂ ਲੋਕਾਂ ਨੂੰ ਪਲਾਟ ਜਾਂ ਮਕਾਨ ਨਹੀਂ ਦਿੱਤੇ ਗਏ, ਜਿਹੜੀ ਪਿੰਡਾਂ ਵਿਚ ਸ਼ਾਮਲਾਤ ਜ਼ਮੀਨ ਹੈ, ਉਸ ਵਿਚੋਂ ਅਸੀਂ 5-5 ਮਰਲੇ ਦੇ ਪਲਾਟ ਦੇ ਸਕਦੇ ਹਾਂ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਪਲਾਟ ਸ਼ਾਮਲਾਤ ਜ਼ਮੀਨ ਵਿਚੋਂ ਸਾਲ 2002 ਤੋਂ 2007 ਤੱਕ ਅਲਾਟ ਹੋਏ ਹਨ ਅਤੇ ਸਰਟੀਫਿਕੇਟ ਵੀ ਜਾਰੀ ਹੋਏ-ਹੋਏ ਹਨ, ਉਨ੍ਹਾਂ ਬੰਦਿਆਂ ਨੂੰ ਇਹ ਕਬਜ਼ਾ ਦੇਣ ਨੂੰ ਤਿਆਰ ਨਹੀਂ ਹਨ ਜਾਂ ਫਿਰ ਕੈਂਸਲੇਸ਼ਨ ਕਰਕੇ ਕੀ ਹੁਣ ਕਿਸੇ ਹੋਰ ਬੰਦਿਆਂ ਨੂੰ ਦੇਣੇ ਚਾਹੁੰਦੇ ਹਨ, ਇਸ ਬਾਰੇ ਮੈਂ ਜਾਣਨਾ ਚਾਹੁੰਦਾ ਹਾਂ।

**ਮੰਤਰੀ** : ਸਪੀਕਰ ਸਾਹਿਬ, ਅਸੀਂ ਤਾਂ ਹਰ ਮੁਮਕਿਨ ਕੋਸ਼ਿਸ਼ ਕੀਤੀ ਹੈ, ਬਲਕਿ ਇਥੋਂ ਤੱਕ ਵੀ ਕੋਸ਼ਿਸ਼ ਕੀਤੀ ਹੈ ਕਿ ਜਿਹੜੇ ਲਾਲ ਲਕੀਰ ਤੋਂ, ਫਿਰਨੀ ਤੋਂ ਅੰਦਰ ਸੀ, ਉਨ੍ਹਾਂ ਸਬੰਧੀ ਬਾਦਲ ਸਾਹਿਬ ਨੇ 15 ਅਗਸਤ ਨੂੰ ਜਿੰਨੇ ਮੁੱਢ ਤੋਂ ਲੈ ਕੇ ਹੁਣ ਤੱਕ ਗਰੀਬ ਲੋਕ ਸ਼ਾਮਲਾਤ ਜਾਂ ਦੂਸਰੀ ਜ਼ਮੀਨ ਦੇ ਘਰਾਂ ਵਿਚ ਬੈਠੇ ਸੀ, ਉਨ੍ਹਾਂ ਸਾਰਿਆਂ ਨੂੰ ਕਹਿ ਦਿੱਤਾ ਕਿ ਤੁਸੀਂ ਇਸ ਦੇ ਮਾਲਕ ਹੋ। ਜਿਹੜੀ ਸਭ ਤੋਂ ਵੱਡੀ ਗੱਲ ਕੀਤੀ ਹੈ, ਉਹ ਇਹ ਹੈ ਕਿ ਡਿਸਕਰੀਸ਼ਨਰੀ ਗਰਾਂਟ ਦੇ ਵਿਚੋਂ ਵੀ ਗਰੀਬਾਂ ਨੂੰ ਘਰ ਦਿਵਾਉਣ ਵਾਸਤੇ 50,000/- ਰੁਪਿਆ ਦਿੱਤਾ ਜਾ ਸਕਦਾ ਹੈ, ਜਿਹੜਾ ਕਿ ਪਹਿਲਾਂ ਨਹੀਂ ਸੀ। ਜੇਕਰ ਇਨ੍ਹਾਂ ਦੇ ਨੋਟਿਸ ਵਿਚ ਕੋਈ ਅਜਿਹੀ ਗੱਲ ਹੈ ਤਾਂ ਦੱਸ ਦੇਣ, ਉਸ ਬਾਰੇ ਅਸੀਂ ਪਤਾ ਕਰਵਾ ਲਵਾਂਗੇ।

---

## ਬੇਘਰੇ ਪਰਿਵਾਰਾਂ ਨੂੰ ਮਕਾਨ ਉਸਾਰਨ ਲਈ ਪਲਾਟ ਦੇਣਾ

***1938. ਸਰਦਾਰ ਅਮਰਜੀਤ ਸਿੰਘ ਸਾਹੀ** : ਕੀ ਭਲਾਈ ਮੰਤਰੀ

ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਹੁਸ਼ਿਆਰਪੁਰ ਵਿਚ ਅਨੁਸੂਚਿਤ ਜਾਤੀਆਂ ਨਾਲ ਸਬੰਧਤ ਅਜਿਹੇ ਪਰਿਵਾਰਾਂ ਦੀ ਉਪ ਮੰਡਲ-ਵਾਰ ਕੁੱਲ ਗਿਣਤੀ ਕਿੰਨੀ ਹੈ ਜਿਨ੍ਹਾਂ ਕੋਲ ਰਹਿਣ ਲਈ ਆਪਣਾ ਘਰ ਬਣਾਉਣ ਲਈ ਕੋਈ ਜਗ੍ਹਾ ਨਹੀਂ ਹੈ ਅਤੇ ਇਨ੍ਹਾਂ ਪਰਿਵਾਰਾਂ ਨੂੰ ਆਪਣੇ ਘਰ ਬਣਾਉਣ ਲਈ ਜਗ੍ਹਾ ਮੁਹੱਈਆ ਕਰਾਉਣ ਦੀ ਕੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ, ਜੇਕਰ ਹੈ ਤਾਂ ਉਸ ਸਕੀਮ ਦੇ ਵੇਰਵੇ ਕੀ ਹਨ?

**ਸਰਦਾਰ ਗੁਲਜ਼ਾਰ ਸਿੰਘ ਰਣੀਕੇ** : ਨਹੀਂ ਜੀ, ਭਲਾਈ ਵਿਭਾਗ ਵੱਲੋਂ ਅਜਿਹੇ ਪਰਿਵਾਰ ਜਿਨ੍ਹਾਂ ਕੋਲ ਆਪਣਾ ਘਰ ਬਣਾਉਣ ਲਈ ਜਗ੍ਹਾ ਨਹੀਂ ਹੈ, ਦੀ ਗਿਣਤੀ ਸਬੰਧੀ ਕੋਈ ਸਰਵੇ ਨਹੀਂ ਕਰਾਇਆ ਗਿਆ।

ਅਜਿਹੇ ਪਰਿਵਾਰਾਂ ਨੂੰ ਘਰ ਬਣਾਉਣ ਲਈ ਜਗ੍ਹਾ ਦੇਣ ਬਾਰੇ ਭਲਾਈ ਵਿਭਾਗ ਵੱਲੋਂ ਕੋਈ ਸਕੀਮ ਲਾਗੂ ਨਹੀਂ ਕੀਤੀ ਜਾ ਰਹੀ।

**ਸਰਦਾਰ ਅਮਰਜੀਤ ਸਿੰਘ ਸਾਹੀ** : ਸਪੀਕਰ ਸਾਹਿਬ, ਹੁਣੇ ਹੀ ਇਸ ਤੋਂ ਪਹਿਲਾਂ ਬੇਘਰੇ ਪਰਿਵਾਰਾਂ ਨੂੰ ਘਰ ਦੇਣ ਸਬੰਧੀ ਵੀ ਸਵਾਲ ਆਇਆ ਹੈ। ਇਨ੍ਹਾਂ ਨੇ ਮੇਰੇ ਸਵਾਲ ਬਾਰੇ ਕਿਹਾ ਹੈ ਕਿ ਕੋਈ ਐਸਾ ਪਰਿਵਾਰ ਨਹੀਂ ਹੈ, ਇਨ੍ਹਾਂ ਦੀ ਗਿਣਤੀ ਸਬੰਧੀ ਕੋਈ ਸਰਵੇ ਨਹੀਂ ਕਰਵਾਇਆ ਗਿਆ, ਪਰ ਹੁਣੇ ਹੀ ਬ੍ਰਹਮਪੁਰਾ ਸਾਹਿਬ ਨੇ ਪਹਿਲੇ ਸਵਾਲ ਦੇ ਜਵਾਬ ਵਿਚ ਦੱਸਿਆ ਹੈ ਕਿ 19,509 ਪਰਿਵਾਰ ਐਸੇ ਹਨ, ਜਿਨ੍ਹਾਂ ਕੋਲ ਜਗ੍ਹਾ ਨਹੀਂ ਹੈ। ਮੈਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ...

**ਮਾਨਯੋਗ ਸਪੀਕਰ** : ਹਾਂ ਜੀ, ਬਾਦਲ ਸਾਹਿਬ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਇੱਕ ਅਹਿਮ ਮਸਲਾ ਹੈ ਕਿ ਅਜੇ ਤੱਕ ਅਜ਼ਾਦੀ ਦੇ ਇੰਨੇ ਸਾਲਾਂ ਬਾਅਦ ਵੀ ਸਾਡੇ ਬਹੁਤ ਵੱਡੀ ਗਿਣਤੀ ਵਿਚ ਅਜਿਹੇ ਭਰਾ ਹਨ ਜਿਨ੍ਹਾਂ ਕੋਲ ਰਹਿਣ ਲਈ ਜਗ੍ਹਾ ਨਹੀਂ ਹੈ। ਇਸ ਗੱਲ ਨੂੰ ਮੁੱਖ ਰੱਖਦੇ ਹੋਏ ਪੰਜਾਬ ਕੈਬਨਿਟ ਨੇ ਫੈਸਲਾ ਕੀਤਾ ਹੈ ਕਿ ਜਿਹੜੀ ਪੰਚਾਇਤ ਜਾਂ ਮਿਉਂਸਿਪਲ ਕਮੇਟੀ ਕੋਲ ਪੰਚਾਇਤ ਜਾਂ ਮਿਉਂਸਿਪਲ ਕਮੇਟੀ ਦੀ ਲੈਂਡ ਹੈ, ਉਹ ਇਨ੍ਹਾਂ ਨੂੰ ਫਰੀ ਦੇਵੇ। (ਥੰਪਿੰਗ) ਇਸ ਦੀ ਮਨਜ਼ੂਰੀ ਸਰਕਾਰ ਕੋਲੋਂ ਲੈਣ ਦੀ ਲੋੜ ਨਹੀਂ ਹੈ। ਇਸ ਨੂੰ ਸੁਖਾਲਾ ਬਣਾਉਣ ਵਾਸਤੇ ਡੀ.ਸੀ. ਨੂੰ ਪਾਵਰ ਦੇ ਦਿੱਤੀ ਹੈ ਕਿ ਜੇਕਰ ਕੋਈ ਵੀ ਲੋਕਲ ਬਾਡੀ ਇਹ ਮਤਾ ਪਾਸ ਕਰ ਦੇਵੇ ਕਿ ਅਸੀਂ ਆਪਣੀ ਪੰਜ ਜਾਂ ਚਾਰ ਏਕੜ ਜਗ੍ਹਾ ਹਾਊਸਿੰਗ ਵਾਸਤੇ ਦਿੰਦੇ ਹਾਂ ਤਾਂ ਉਸ ਨੂੰ ਡੀ.ਸੀ. ਮਨਜ਼ੂਰ ਕਰ ਦੇਵੇ। ਇਸ ਤੋਂ ਇਲਾਵਾ ਇਹ ਵੀ ਮਤਾ ਪਾਸ ਕੀਤਾ ਹੈ ਕਿ ਜੇ ਫਿਰ ਵੀ ਕਿਸੇ ਪੰਚਾਇਤ ਜਾਂ ਮਿਉਂਸਿਪਲ ਕਮੇਟੀ ਕੋਲ ਜਗ੍ਹਾ ਨਹੀਂ ਹੈ ਤਾਂ ਪੰਜਾਬ ਸਰਕਾਰ ਦੇ ਫੰਡਾਂ ਵਿਚੋਂ ਜਗ੍ਹਾ ਮੁੱਲ ਲੈ ਕੇ ਉਨ੍ਹਾਂ ਨੂੰ ਪਲਾਟ ਦਿੱਤੇ ਜਾ ਸਕਦੇ ਹਨ। (ਥੰਪਿੰਗ) ਔਰ ਇੱਥੋਂ ਤੱਕ ਕੀਤਾ ਹੈ ਕਿ ਜਿਹੜੇ ਡਿਸਕ੍ਰੀਸ਼ਨਰੀ ਫੰਡਜ਼ ਹਨ, ਗੌਰਮਿੰਟ ਦੇ ਕੋਈ ਵੀ ਫੰਡ ਹਨ, ਉਨ੍ਹਾਂ ਵਿਚੋਂ ਵੀ ਘਰਾਂ ਵਾਸਤੇ ਜ਼ਮੀਨ ਖਰੀਦਣ ਵਾਸਤੇ ਔਰ ਘਰ ਬਣਾਉਣ ਵਾਸਤੇ ਵੀ ਇਸ ਸਕੀਮ ਲਈ ਪੈਸੇ ਦਿੱਤੇ ਜਾ ਸਕਦੇ ਹਨ। (ਥੰਪਿੰਗ)

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਮੁੱਖ ਮੰਤਰੀ ਜੀ ਨੇ ਇੰਟਰਵੀਨ ਕਰਕੇ ਇਹ ਚਾਨਣਾ ਪਾਇਆ ਹੈ ਕਿ ਇਹ ਨਵਾਂ ਕੋਈ ਫੈਸਲਾ ਲੈਣ ਜਾ ਰਹੇ ਹਨ...

**ਮੁੱਖ ਮੰਤਰੀ** : ਅਸੀਂ ਫੈਸਲਾ ਲੈ ਲਿਆ ਹੈ ਜੀ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਮੈਂ ਵੀ ਐਪਰੀਸ਼ੀਏਟ ਕਰਦੀ ਹਾਂ, ਹੋਣਾ ਚਾਹੀਦਾ ਹੈ। ਲੇਕਿਨ ਮੇਰੀ ਇੱਕ ਬੇਨਤੀ ਹੈ, ਖੁਦ ਸੀ.ਐਮ. ਸਾਹਿਬ ਇੱਥੇ ਬੈਠੇ ਹਨ, ਪਿੰਡਾਂ ਵਿਚ ਜਿਹੜੇ ਘਰ ਢਹਿ ਜਾਂਦੇ ਹਨ ਜਾਂ ਲੋਕਾਂ ਕੋਲ ਨਹੀਂ ਹਨ, ਉਨ੍ਹਾਂ ਨੂੰ 50 ਹਜ਼ਾਰ, 10 ਹਜ਼ਾਰ ਜਾਂ 15 ਹਜ਼ਾਰ, ਜੋ ਵੀ ਅਸੀਂ ਰਕਮ ਰੱਖੀ ਹੋਈ ਹੈ, ਉਹ ਅਸੀਂ ਉਨ੍ਹਾਂ ਨੂੰ ਦਿੰਦੇ ਹਾਂ ਲੇਕਿਨ ਸ਼ਹਿਰਾਂ ਵਿਚ ਜਿਹੜੀਆਂ ਛੋਟੀਆਂ ਜਾਂ ਵੱਡੀਆਂ ਮਿਉਂਸਿਪਲ ਕਮੇਟੀਆਂ ਹਨ, ਉਥੇ ਵੀ ਗਰੀਬ ਲੋਕ ਰਹਿੰਦੇ ਹਨ ਜਿਨ੍ਹਾਂ ਦਾ ਘਰ ਢਹਿ ਗਿਆ ਜਾਂ ਉਨ੍ਹਾਂ ਕੋਲ ਹੈ ਨਹੀਂ ਜਾਂ ਕੋਈ ਹੋਰ ਗੱਲ ਹੈ। ਕੀ ਮੁੱਖ ਮੰਤਰੀ ਜੀ ਪਿੰਡਾਂ ਵਾਲੀ ਜਿਹੜੀ ਸਕੀਮ ਬੇਘਰਿਆਂ ਤੇ ਜਾਂ ਡਿੱਗੇ ਮਕਾਨ ਵਾਲਿਆਂ ਤੇ ਲਾਗੂ ਹੁੰਦੀ ਹੈ ਉਹ ਸਕੀਮ ਸ਼ਹਿਰਾਂ ਦੇ ਗਰੀਬ ਲੋਕਾਂ ਤੇ ਵੀ ਲਾਗੂ ਕਰਨਗੇ?

**ਮਾਨਯੋਗ ਸਪੀਕਰ** : ਲੋਕਲ ਗੌਰਮਿੰਟ ਦੀ ਗੱਲ ਤਾਂ ਉਨ੍ਹਾਂ ਕਰ ਦਿੱਤੀ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਨਹੀਂ ਜੀ, ਨਹੀਂ। ਲੋਕਲ ਗੌਰਮਿੰਟ ਦੀ ਗੱਲ ਨਹੀਂ ਹੈ। ਇਹ ਇੱਕ ਪਾਲਿਸੀ ਮੈਟਰ ਦੀ ਗੱਲ ਹੈ ਜਿਸ ਵਿਚ ਚੀਫ ਮਨਿਸਟਰ ਕਹਿ ਸਕਦੇ ਹਨ ਕਿ ਜੇਕਰ ਅਸੀਂ ਪਿੰਡਾਂ ਵਿਚ ਗਿਰੇ ਹੋਏ ਮਕਾਨ ਵਾਲਿਆਂ ਨੂੰ ਪੈਸੇ ਦਿੰਦੇ ਹਾਂ, ਤਾਂ ਸ਼ਹਿਰਾਂ ਵਿਚ ਜਿਨ੍ਹਾਂ ਗਰੀਬ ਲੋਕਾਂ ਦੇ ਗਿਰੇ ਹੋਏ ਮਕਾਨ ਹਨ, ਉਨ੍ਹਾਂ ਨੂੰ ਵੀ ਦੇਵਾਂਗੇ। ਇਹ ਵਿਤਕਰਾ ਜਿਹੜਾ ਹੈ ਅਸੀਂ ਦੂਰ ਕਰੀਏ, ਹਰ ਤਰ੍ਹਾਂ ਦਾ ਗਰੀਬ, ਭਾਵੇਂ ਉਹ ਪਿੰਡਾਂ ਵਿਚ ਰਹਿੰਦਾ ਹੋਵੇ ਜਾਂ ਸ਼ਹਿਰਾਂ ਵਿਚ ਰਹਿੰਦਾ ਹੋਵੇ, ਸੇਮ ਸਕੀਮ ਜੋ ਰੂਰਲ ਡਿਵੈਲਪਮੈਂਟ ਵਾਲਿਆਂ ਨੇ ਦਿੱਤੀ ਹੈ, ਉਹ ਸ਼ਹਿਰਾਂ ਵਾਸਤੇ ਵੀ ਲਾਗੂ ਹੋਣੀ ਚਾਹੀਦੀ ਹੈ। ਮੈਂ ਮੰਗ ਕਰਦੀ ਹਾਂ ਕਿ ਮੁੱਖ ਮੰਤਰੀ ਜੀ ਇਸ ਦੇ ਉੱਤੇ ਵੀ ਕੋਈ ਐਲਾਨ ਕਰਨ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਦੋ ਮਸਲੇ ਹਨ। ਇੱਕ ਹੈ ਜਗ੍ਹਾ ਦੇਣ ਦਾ, ਇੱਕ ਹੈ ਮੁਰੰਮਤ ਜਾਂ ਮਕਾਨ ਬਣਾ ਕੇ ਦੇਣਾ। ਜਿਥੋਂ ਤੱਕ ਜਗ੍ਹਾ ਦੇਣ ਦਾ ਤਾਅਲੁੱਕ ਹੈ, ਉਹ ਸਾਰੀਆਂ ਹੀ ਕੋਈ ਮਿਉਂਸਿਪਲ ਕਮੇਟੀਆਂ ਦੀ ਜਗ੍ਹਾ ਹੋਵੇ, ਕੋਈ ਪੁੱਡਾ ਦੀ ਜਗ੍ਹਾ ਹੋਵੇ, ਕੋਈ ਇੰਪਰੂਵਮੈਂਟ ਟਰਸਟ ਦੀ ਜਗ੍ਹਾ ਹੋਵੇ, ਇੱਕ ਤਾਂ ਉਹ ਹੋ ਗਿਆ। ਦੂਜਾ ਹੈ ਕਿ ਸ਼ਹਿਰਾਂ ਵਿਚ ਮੁਰੰਮਤ ਲਈ ਇੱਕ ਵੱਖਰੀ ਬਹੁਤ ਵੱਡੀ "ਸਲੱਮ ਕਲੀਅਰੈਂਸ" ਸਕੀਮ ਹੈ। ਜਿੱਥੇ ਕਿਤੇ ਕਿਸੇ ਕੋਲ ਮਕਾਨ ਨਹੀਂ ਹੈ, ਮਕਾਨ ਖਰਾਬ ਹੈ ਜਾਂ ਕੁਝ ਹੋਰ ਹੈ, ਉਸ ਲਈ ਬਹੁਤ ਵੱਡੀ ਹਜ਼ਾਰਾਂ ਕਰੋੜ ਰੁਪਏ ਦੀ ਸਕੀਮ ਹੈ, ਉਸ ਦੇ ਵਿਚੋਂ ਪੈਸੇ ਦਿੱਤੇ ਜਾ ਸਕਦੇ ਹਨ।

**ਸਰਦਾਰ ਅਮਰਜੀਤ ਸਿੰਘ ਸਾਹੀ** : ਸਪੀਕਰ ਸਾਹਿਬ, ਮੈਂ ਆਪਣੇ ਵੱਲੋਂ, ਹਾਊਸ ਵੱਲੋਂ ਮਾਨਯੋਗ ਮੁੱਖ ਮੰਤਰੀ ਜੀ ਦਾ ਅਤਿ ਧੰਨਵਾਦੀ ਹਾਂ (ਥੰਪਿੰਗ) ਕਿ ਜਿਹੜਾ 65

ਸਾਲ ਦੇਸ਼ ਅਜ਼ਾਦ ਹੋਣ ਤੋਂ ਬਾਅਦ ਵੀ ਅੱਜ ਉਨ੍ਹਾਂ ਗਰੀਬ ਪਰਿਵਾਰਾਂ ਦਾ ਧਿਆਨ ਕਰਕੇ ਉਨ੍ਹਾਂ ਦੇ ਘਰ ਬਣਾਏ, ਮੈਂ ਬਾਦਲ ਸਾਹਿਬ ਦਾ ਬਹੁਤ-ਬਹੁਤ ਧੰਨਵਾਦ ਕਰਦਾ ਹਾਂ। (ਥੰਪਿੰਗ)

**ਮਾਨਯੋਗ ਸਪੀਕਰ :** ਹਾਂ ਜੀ, ਹੁਣ ਸਵਾਲਾਂ ਦੀ ਅੱਜ ਦੀ ਰੈਗੂਲਰ ਲਿਸਟ ਲਈ ਜਾਵੇਗੀ। ਅਗਲਾ ਸਵਾਲ, ਝੂੰਦਾਂ ਜੀ।

---

## STARRED QUESTIONS AND ANSWERS

### ਅਹਿਮਦਗੜ੍ਹ ਨੂੰ ਸਬ-ਡਵੀਜ਼ਨ ਦਾ ਦਰਜਾ

*1944. **ਸਰਦਾਰ ਇਕਬਾਲ ਸਿੰਘ ਝੂੰਦਾਂ :** ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਅਹਿਮਦਗੜ੍ਹ ਨੂੰ ਸਬ-ਡਵੀਜ਼ਨ ਬਣਾਉਣ ਦੀ ਕੋਈ ਯੋਜਨਾ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਕਦੋਂ ਤੱਕ?-

**ਸਰਦਾਰ ਅਜੀਤ ਸਿੰਘ ਕੋਹਾੜ :** 'ਨਹੀਂ ਜੀ।

**ਸਰਦਾਰ ਇਕਬਾਲ ਸਿੰਘ ਝੂੰਦਾਂ :** ਮਾਨਯੋਗ ਸਪੀਕਰ ਸਾਹਿਬ, ਅਹਿਮਦਗੜ੍ਹ ਅਤੇ ਇਸ ਦੇ ਲਾਗੇ ਡੇਢ ਲੱਖ ਦੀ ਹੋਰ ਆਬਾਦੀ ਨਾਲ ਜੁੜੀ ਹੈ, 80-85 ਇਸ ਦੇ ਨਾਲ ਲਗਦੇ ਪਿੰਡ ਹਨ ਅਤੇ ਇਹ ਤਕਰੀਬਨ 40 ਹਜ਼ਾਰ ਦੀ ਆਬਾਦੀ ਵਾਲਾ ਸ਼ਹਿਰ ਹੈ ਔਰ ਮੈਂ ਸਮਝਦਾ ਹਾਂ ਕਿ ਬਹੁਤ ਲੰਮੇ ਸਮੇਂ ਤੋਂ ਅਣਗੌਲਿਆ ਰਿਹਾ ਹੈ। ਇਸ ਤੋਂ ਬਹੁਤ ਛੋਟੇ ਕਸਬੇ ਜਿਵੇਂ ਤਪਾ, ਪਾਇਲ, ਲਹਿਰਾ ਆਦਿ ਨੂੰ ਸਬ ਡਵੀਜ਼ਨ ਦੇ ਦਰਜੇ ਦਿੱਤੇ ਗਏ ਹਨ। ਭੂਗੋਲਿਕ ਤੌਰ ਤੇ ਵੀ ਅਤੇ ਲੋਕਾਂ ਦੀ ਮੰਗ ਨੂੰ ਮੁੱਖ ਰੱਖਦੇ ਹੋਏ ਵੀ ਇਸ ਦਾ ਹੱਕ ਸਬ-ਡਵੀਜ਼ਨ ਬਣਾਉਣ ਦਾ ਬਣਦਾ ਹੈ। ਇਸ ਵਿਚ ਨਵੇਂ ਵਿਧਾਨ ਸਭਾ ਹਲਕੇ ਵੀ ਹੋਂਦ ਵਿਚ ਆਏ ਹਨ ਅਤੇ ਇਸ ਦੇ ਨਾਲ ਵੀ ਇਸ ਸ਼ਹਿਰ ਦੀ ਮਹੱਤਤਾ ਵਧੀ ਹੈ। ਉਪ ਮੁੱਖ ਮੰਤਰੀ ਸਾਹਿਬ ਅਤੇ ਕਾਲੀਆ ਸਾਹਿਬ ਦੀ ਰਹਿਨੁਮਾਈ ਵਿਚ ਨਵੇਂ ਜ਼ਿਲ੍ਹੇ ਅਤੇ ਸਬ-ਡਵੀਜ਼ਨਾਂ ਬਣਾਉਣ ਸਬੰਧੀ ਕਮੇਟੀ ਗਠਿਤ ਕੀਤੀ ਗਈ ਹੈ। ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਅਹਿਮਦਗੜ੍ਹ ਦਾ ਕੇਸ ਪੁਰਜ਼ੋਰ ਢੰਗ ਨਾਲ ਸਰਕਾਰ ਕੋਲ ਰੱਖਿਆ ਜਾਵੇਗਾ? ਕੀ ਅਹਿਮਦਗੜ੍ਹ ਨੂੰ ਸਬ-ਡਵੀਜ਼ਨ ਦਾ ਦਰਜਾ ਦੇਣ ਲਈ, ਉਸ ਕਮੇਟੀ ਵੱਲੋਂ ਕੋਈ ਉਪਰਾਲੇ ਕੀਤੇ ਜਾਣਗੇ?

**ਮੰਤਰੀ :** ਸਪੀਕਰ ਸਾਹਿਬ, ਮੈਂ ਆਪ ਜੀ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਬ-ਤਹਿਸੀਲ, ਅਹਿਮਦਗੜ੍ਹ ਨੂੰ ਸਬ ਡਵੀਜ਼ਨ/ਤਹਿਸੀਲ ਬਣਾਉਣ ਸਬੰਧੀ ਕਮਿਸ਼ਨਰ, ਪਟਿਆਲਾ ਅਤੇ ਡਿਪਟੀ ਕਮਿਸ਼ਨਰ, ਸੰਗਰੂਰ ਪਾਸੋਂ ਟਿੱਪਣੀ ਲਈ ਗਈ ਹੈ। ਸਬ-ਤਹਿਸੀਲ, ਅਹਿਮਦਗੜ੍ਹ ਦੇ ਅਧੀਨ 2 ਕਾਨੂੰਗੋਈਆਂ, 17 ਪਟਵਾਰ ਸਰਕਲ ਅਤੇ 45 ਪਿੰਡ ਆਉਂਦੇ ਹਨ। ਜਿਵੇਂ ਮੈਂਬਰ ਸਾਹਿਬ ਨੇ ਫੁਰਮਾਇਆ ਹੈ, ਡੇਢ

[ ਮਾਲ ਮੰਤਰੀ ]

ਲੱਖ ਅਬਾਦੀ ਵੀ ਹੈ। ਇਹ ਸਬ-ਤਹਿਸੀਲ, ਮਲੇਰਕੋਟਲਾ ਸਬ-ਡਵੀਜ਼ਨ ਦਾ ਹੀ ਇੱਕ ਹਿੱਸਾ ਹੈ, ਜਿਸ ਦੀ ਮਲੇਰਕੋਟਲਾ ਤੋਂ ਦੂਰੀ 20-25 ਕਿਲੋਮੀਟਰ ਹੈ ਜਦੋਂ ਕਿ ਪੁਨਰਗਠਨ ਸਬੰਧੀ ਸਾਲ 1994 ਵਿਚ ਗਠਿਤ ਕਮੇਟੀ ਦੀ ਰਿਪੋਰਟ ਅਨੁਸਾਰ ਜ਼ਿਲ੍ਹਾ ਹੈਡਕੁਆਰਟਰ ਤੋਂ ਤਹਿਸੀਲ ਦੀ ਦੂਰੀ 30-40 ਕਿਲੋਮੀਟਰ ਦੀ ਹੋਣੀ ਚਾਹੀਦੀ ਹੈ। ਇਸ ਤੋਂ ਇਲਾਵਾ ਇੱਕ ਤਹਿਸੀਲ ਵਿਚ 4 ਤੋਂ 7 ਕਾਨੂੰਗੋਈਆਂ ਹੋਣੀਆਂ ਚਾਹੀਦੀਆਂ ਹਨ। ਇਸ ਕਰਕੇ ਇਸ ਨੂੰ ਸਬ-ਡਵੀਜ਼ਨ ਬਣਾਉਣ ਦਾ ਕੋਈ ਵਿਚਾਰ ਨਹੀਂ ਹੈ।

**ਸਰਦਾਰ ਇਕਬਾਲ ਸਿੰਘ ਝੂੰਦਾਂ** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇਹ ਤਾਂ ਕੋਈ ਮਾਪਦੰਡ ਨਹੀਂ ਹੈ। ਬਰਨਾਲਾ ਤੋਂ ਤਪਾ 17-18 ਕਿਲੋਮੀਟਰ ਤੇ ਹੈ ਅਤੇ ਲਹਿਰਾ ਤੋਂ ਮੂਣਕ ਵੀ ਬਹੁਤ ਨੇੜੇ ਹੈ। ਇਹ 30-35 ਕਿਲੋਮੀਟਰ ਦਾ ਮਾਪਦੰਡ ਤਾਂ ਕਿਤੇ ਵੀ ਨਹੀਂ ਰੱਖਿਆ ਗਿਆ। ਲੋਕਾਂ ਦੀ ਸਹੂਲਤ ਨੂੰ ਮੁੱਖ ਰੱਖਦੇ ਹੋਏ ਇਸ ਤੇ ਵਿਚਾਰ ਕੀਤੀ ਜਾਵੇ। ਸਰਦਾਰ ਸੁਖਬੀਰ ਸਿੰਘ ਬਾਦਲ ਅਤੇ ਕਾਲੀਆ ਜੀ ਦੀ ਜਿਹੜੀ ਕਮੇਟੀ ਬਣੀ ਹੋਈ ਹੈ, ਉਸ ਵਿਚ ਇਸ ਤੇ ਪਹਿਲ ਦੇ ਅਧਾਰ ਤੇ ਵਿਚਾਰ ਕੀਤੀ ਜਾਵੇ।

**ਮਾਨਯੋਗ ਸਪੀਕਰ** : ਹਾਂ, ਠੀਕ ਹੈ ਜੀ। ਅਗਲਾ ਸਵਾਲ।

---

## ਦੀਨਾ ਨਗਰ-ਨਰੋਟ ਜੈਮਲ ਸਿੰਘ ਸੜਕ ਤੇ ਪੈਂਦੇ ਪੁਲ ਦੀ ਮੁਰੰਮਤ

***1870. ਸ਼੍ਰੀ ਬਿਸ਼ੰਬਰ ਦਾਸ** : ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਦੀਨਾ ਨਗਰ-ਨਰੋਟ ਜੈਮਲ ਸਿੰਘ ਸੜਕ ਉਤੇ ਮੰਦਿਰ ਬਾਬਾ ਛੋਟੂਨਾਥ ਨੇੜੇ ਬਣਿਆ ਪੁਲ ਖਸਤਾ ਹਾਲਤ ਵਿਚ ਹੈ, ਜੇਕਰ ਅਜਿਹਾ ਹੋਵੇ ਤਾਂ ਇਸ ਦੀ ਮੁਰੰਮਤ/ਮੁੜ ਉਸਾਰੀ ਕਦੋਂ ਤੱਕ ਕਰਵਾ ਦਿੱਤੀ ਜਾਵੇਗੀ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਨਹੀਂ ਜੀ।

**ਸ਼੍ਰੀ ਬਿਸ਼ੰਬਰ ਦਾਸ** : ਸਪੀਕਰ ਸਾਹਿਬ, ਉਸ ਦਰਿਆ ਦੇ ਪੁਲ ਦੇ ਉਤੇ ਛੋਟੀ ਆਵਾਜਾਈ ਦੇ ਵਾਸਤੇ ਭਾਵੇਂ ਇਹ ਪੁਲ ਉਸ ਸਮੇਂ ਦੀਆਂ ਲੋੜਾਂ ਦੇ ਅਨੁਸਾਰ ਥਰੀ ਵੀਲ੍ਹਰ, ਕਾਰਾਂ ਆਦਿ ਜਾਣ ਵਾਸਤੇ ਬਣਿਆ ਸੀ ਲੇਕਿਨ ਅੱਜ ਉਥੇ ਟਰੈਫਿਕ ਬਹੁਤ ਜ਼ਿਆਦਾ ਵੱਧ ਗਈ ਹੈ ਅਤੇ ਉਥੇ ਹੁਣ 18-18 ਟਾਇਰਾਂ ਵਾਲੇ ਟਰੱਕ ਗੁਜ਼ਰ ਰਹੇ ਹਨ ਅਤੇ 12 ਫੁੱਟ ਦੀ ਚੌੜਾਈ ਦਾ ਉਹ ਪੁਲ ਹੈ। ਥਾਂ-ਥਾਂ ਤੋਂ ਇਹ ਪੁਲ ਟੁੱਟਿਆ ਹੋਇਆ ਹੈ ਅਤੇ ਹੇਠਾਂ ਤੋਂ ਵੀ ਇਹ ਹਿਲਿਆ ਹੋਇਆ ਹੈ। ਮੇਰੀ ਮੰਤਰੀ ਜੀ ਨੂੰ ਤੁਹਾਡੇ ਰਾਹੀਂ ਇਹ ਬੇਨਤੀ ਹੈ ਕਿ ਇਸ ਬਾਰੇ ਮੰਤਰੀ ਜੀ ਨੇ ਭਾਵੇਂ ਕਹਿ ਦਿੱਤਾ ਹੈ ਕਿ 'ਨਹੀਂ ਜੀ' ਪਰ ਉਥੇ ਇੱਕ ਮਿੰਟ ਵਿਚ ਹੀ ਮੈਨੂੰ ਜਾਪਦਾ ਹੈ ਕਿ ਘੱਟੋ-ਘੱਟ 40 ਗੱਡੀਆਂ ਲੰਘਦੀਆਂ ਹਨ, ਜਿਸ ਤਰ੍ਹਾਂ ਪਿੱਛੇ ਜਿਹੇ ਕਾਂਗੜਾ ਵਿਚ ਇੱਕ ਪੁਲ ਗਿਰ ਗਿਆ ਸੀ, ਇਸ ਲਈ ਇਸ ਵੱਲ ਧਿਆਨ ਦਿੱਤਾ ਜਾਵੇ।

**ਮੰਤਰੀ :** ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ ਨੇ ਠੀਕ ਦੱਸਿਆ ਹੈ ਕਿ ਇਥੇ ਟਰੈਫਿਕ ਬਿਲਕੁਲ ਵੱਧ ਚੁੱਕੀ ਹੈ ਕਿਉਂਕਿ ਰਾਵੀ ਦਰਿਆ ਤੇ ਕਾਫੀ ਸਟੋਨ ਕਰੱਸ਼ਰ ਲੱਗੇ ਹੋਏ ਹਨ। ਪਰ ਜਿੱਥੋਂ ਤੱਕ ਇਸ ਦੀ ਸੇਫਟੀ ਦੀ ਗੱਲ ਹੈ, ਇਸ ਨੂੰ ਅਸੀਂ ਐਗਜ਼ਾਮਿਨ ਕਰਵਾਇਆ ਹੈ, ਇਹ ਪੁਲ ਪੂਰਾ ਸੇਫ ਹੈ। ਇਸ ਦੀ ਮੌਜੂਦਾ ਮੁਰੰਮਤ ਦਾ ਕੰਮ ਅਤੇ ਸੜਕ ਦੀ ਮੁਰੰਮਤ ਦਾ ਕੰਮ ਵੀ ਚੱਲ ਰਿਹਾ ਹੈ। ਫੰਡਜ਼ ਦੀ ਅਵੇਲੇਬਿਲਟੀ ਦੇ ਅਨੁਸਾਰ ਹੀ ਇਸ ਨੂੰ ਅਸੀਂ ਐਗਜਾਮਿਨ ਕਰ ਸਕਦੇ ਹਾਂ। ਪਿਛਲੇ ਸਮੇਂ ਵਿਚ ਜਿਹੜੀਆਂ ਸੜਕਾਂ ਚੌੜੀਆਂ ਕੀਤੀਆਂ ਹਨ ਉਨ੍ਹਾਂ ਵਿਚ ਪੁਲਾਂ ਨੂੰ ਨਹੀਂ ਚੌੜਾ ਕੀਤਾ ਗਿਆ। ਹੁਣ ਸਾਰੇ ਪੰਜਾਬ ਵਿਚ ਇੱਕ ਸਮੱਸਿਆ ਹੈ। ਅਸੀਂ ਪੰਜਾਬ ਵਿਚ ਪੁਲਾਂ ਨੂੰ ਚੌੜਾ ਕਰਨ ਦਾ ਫੇਜ਼ਡ ਤਰੀਕੇ ਦੇ ਨਾਲ ਇੱਕ ਪ੍ਰੋਗਰਾਮ ਉਲੀਕ ਰਹੇ ਹਾਂ। ਸੋ, ਜਿਵੇਂ ਹੀ ਸਾਡੇ ਕੋਲ ਫੰਡਜ਼ ਉਪਲਬਧ ਹੋਣਗੇ ਅਸੀਂ ਵਿਚਾਰ ਲਵਾਂਗੇ।

**ਮਾਨਯੋਗ ਸਪੀਕਰ :** ਠੀਕ ਹੈ ਜੀ। ਅਗਲਾ ਸਵਾਲ।

**ਸ਼੍ਰੀ ਬਿਸ਼ੰਬਰ ਦਾਸ :** ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਇੱਕ ਰਿਕੁਐਸਟ ਕਰਨੀ ਚਾਹੁੰਦਾ ਹਾਂ ਕਿ ਇਸ ਪਵਿੱਤਰ ਸਦਨ ਦੇ ਮੈਂਬਰਾਂ ਦੀ ਇੱਕ ਕਮੇਟੀ ਨਿਯੁਕਤ ਕਰਕੇ ਉਥੇ ਭੇਜੀ ਜਾਵੇ ਜਿਹੜੀ ਜਾ ਕੇ ਦੇਖੇ ਕਿ ਉਥੇ ਆਵਾਜਾਈ ਕਿੰਨੀ ਹੈ ਅਤੇ ਕੀ ਇਹ ਪੁਲ ਟੁੱਟਾ ਹੋਇਆ ਹੈ ਜਾਂ ਨਹੀਂ?

**ਮਾਨਯੋਗ ਸਪੀਕਰ :** ਠੀਕ ਹੈ ਜੀ। ਅਗਲਾ ਸਵਾਲ।

---

## ਸਿਵਲ ਹਸਪਤਾਲ, ਬੰਗਾ ਵਿਖੇ ਖਾਲੀ ਅਸਾਮੀਆਂ ਦੀ ਗਿਣਤੀ

***1897. ਚੌਧਰੀ ਮੋਹਨ ਲਾਲ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਿਵਲ ਹਸਪਤਾਲ, ਬੰਗਾ ਵਿਖੇ ਡਾਕਟਰਾਂ ਅਤੇ ਟੈਕਨੀਕਲ ਸਟਾਫ ਅਤੇ ਬਾਕੀ ਸਟਾਫ਼ ਦੀਆਂ ਕੁੱਲ ਕਿੰਨੀਆਂ-ਕਿੰਨੀਆਂ ਮਨਜ਼ੂਰਸ਼ੁਦਾ ਅਸਾਮੀਆਂ ਵਿਚੋਂ ਕਿੰਨੀਆਂ ਅਸਾਮੀਆਂ ਖਾਲੀ ਪਈਆਂ ਹਨ ਅਤੇ ਸਰਕਾਰ ਦੀ ਇਨ੍ਹਾਂ ਖਾਲੀ ਪਈਆਂ ਅਸਾਮੀਆਂ ਨੂੰ ਕਦੋਂ ਤੱਕ ਭਰਨ ਦੀ ਤਜਵੀਜ਼ ਹੈ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਸ਼੍ਰੀਮਾਨ ਜੀ, ਸਿਵਲ ਹਸਪਤਾਲ, ਬੰਗਾ ਵਿਖੇ ਡਾਕਟਰਾਂ ਦੀਆਂ, ਟੈਕਨੀਕਲ ਸਟਾਫ (ਪੈਰਾਮੈਡਿਕਸ) ਅਤੇ ਹੋਰ ਸਟਾਫ ਦੀਆਂ ਮਨਜ਼ੂਰਸ਼ੁਦਾ ਅਸਾਮੀਆਂ, ਭਰੀਆਂ ਅਸਾਮੀਆਂ ਅਤੇ ਖਾਲੀ ਅਸਾਮੀਆਂ ਦਾ ਵੇਰਵਾ 'ਅਨੁਲੱਗ' ਵਿਚ ਹੈ। ਵਿਭਾਗ ਵੱਲੋਂ ਅਸਾਮੀਆਂ ਨੂੰ ਮੁੜ ਸੁਰਜੀਤ ਕਰਨ ਲਈ ਅਤੇ ਪੁਰ ਕਰਨ ਲਈ ਕਦਮ ਚੁੱਕੇ ਹੋਏ ਹਨ ਅਤੇ ਖਾਲੀ ਅਸਾਮੀਆਂ ਸਤੰਬਰ, 2011 ਤੱਕ ਪੁਰ ਕਰ ਦਿੱਤੀਆਂ ਜਾਣਗੀਆਂ।

[ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ]

'ਅਨੁਲੱਗ'

**ਮੈਡੀਕਲ ਸਟਾਫ**

| ਲੜੀ ਨੰ: | ਅਸਾਮੀ ਦਾ ਨਾਂ | ਮਨਜ਼ੂਰਸ਼ੁਦਾ | ਭਰੀਆਂ | ਖਾਲੀ | ਵਿਸ਼ੇਸ਼ ਕਥਨ |
|---|---|---|---|---|---|
| 1. | ਡਾਕਟਰਜ਼ | 7 | 6 | 1 | – |

**ਟੈਕਨੀਕਲ ਸਟਾਫ (ਪੈਰਾਮੈਡਿਕਸ)**

| ਲੜੀ ਨੰ: | ਅਸਾਮੀ ਦਾ ਨਾਂ | ਮਨਜ਼ੂਰਸ਼ੁਦਾ | ਭਰੀਆਂ | ਖਾਲੀ | ਵਿਸ਼ੇਸ਼ ਕਥਨ |
|---|---|---|---|---|---|
| 1. | ਸਟਾਫ ਨਰਸਾਂ | 6 | 3 | 3 | 5 ਸਟਾਫ ਨਰਸਾਂ ਐਨ.ਆਰ.ਐਚ.ਐਮ. ਤੋਂ ਮੁਹੱਈਆ |
| 2. | ਫਾਰਮਾਸਿਸਟ | 3 | 3 | 0 | – |
| 3. | ਰੇਡਿਓਗ੍ਰਾਫਰ | 1 | 1 | 0 | – |
| 4. | ਲੈਬ ਟੈਕਨੀਸ਼ੀਅਨ | 2 | 2 | 0 | 3 ਵਾਧੂ ਠੇਕੇ ਦੇ ਅਧਾਰ ਤੇ ਮੁਹੱਈਆ |
| | ਕੁੱਲ | 12 | 9 | 3 | – |

**ਹੋਰ ਸਟਾਫ**

| ਲੜੀ ਨੰ: | ਅਸਾਮੀ ਦਾ ਨਾਂ | ਮਨਜ਼ੂਰਸ਼ੁਦਾ | ਭਰੀਆਂ | ਖਾਲੀ | ਵਿਸ਼ੇਸ਼ ਕਥਨ |
|---|---|---|---|---|---|
| 1. | ਡਰਾਈਵਰ | 1 | 1 | 0 | – |
| 2. | ਦਰਜਾ-4 | 5 | 5 | 0 | – |
| 3. | ਸਫਾਈ ਸੇਵਕ | 2 | 2 | 0 | – |
| | ਕੁੱਲ | 8 | 8 | 0 | – |

**ਚੌਧਰੀ ਮੋਹਨ ਲਾਲ :** ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ, ਕਿਉਂਕਿ ਬੀਬੀ ਜੀ ਨੇ ਕਿਹਾ ਹੈ ਕਿ ਸਤੰਬਰ, 2011 ਤੱਕ ਇਹ ਸਾਰੀ ਕਮੀ ਪੂਰੀ ਹੋ ਜਾਵੇਗੀ, ਸਪੀਕਰ ਸਾਹਿਬ, ਉਦੋਂ ਤੱਕ ਤਾਂ ਸਰਕਾਰ ਦਾ ਟਾਈਮ ਹੀ ਖਤਮ ਹੋਣ ਲੱਗ ਜਾਣਾ ਹੈ ਜੀ। ਪੰਜ ਸਾਲ ਹੋ ਗਏ। ਬੇਨਤੀ ਹੈ ਕਿ ਉਥੇ ਇੱਕ ਡਾਕਟਰ ਦੀ ਅਸਾਮੀ ਖਾਲੀ ਹੈ, ਉਥੇ ਐਕਸਰੇ ਕਰਨ ਵਾਲਾ ਵੀ ਕੋਈ ਨਹੀਂ ਹੈ, ਲੈਬ

ਟੈਕਨੀਸ਼ੀਅਨ ਵੀ ਪੱਕੇ ਤੌਰ ਤੇ ਉਥੇ ਕੋਈ ਨਹੀਂ ਹੈ। ਡਾਇਲੇਸਿਸ ਦੀ ਮਸ਼ੀਨ ਵੀ ਉਥੇ ਪਈ ਹੈ ਲੇਕਿਨ ਉਸ ਨੂੰ ਚਲਾਉਣ ਵਾਲਾ ਵੀ ਕੋਈ ਨਹੀਂ ਹੈ। ਇਹ ਹਸਪਤਾਲ ਸਾਡੇ ਚੰਡੀਗੜ੍ਹ ਦੇ ਜੀ.ਟੀ. ਰੋਡ ਤੇ ਪੈਂਦਾ ਹੈ ਔਰ ਵੱਧ ਤੋਂ ਵੱਧ ਲੋਕ ਉਥੇ ਆਉਂਦੇ ਹਨ। ਉਥੇ ਸਾਡੇ ਇੱਕ ਸੜੋਆ ਬਲਾਕ ਹੈ, ਉਥੇ ਹਸਪਤਾਲ ਵਿਚ ਡਾਕਟਰ ਵੀ ਜ਼ਿਆਦਾ ਹਨ ਔਰ ਓ.ਪੀ.ਡੀ. ਵੀ ਘੱਟ ਹੈ। ਮੇਰੀ ਬੇਨਤੀ ਹੈ ਕਿ ਜਿਹੜੀਆਂ ਇਸ ਹਸਪਤਾਲ ਵਿਚ ਖਾਲੀ ਅਸਾਮੀਆਂ ਪਈਆਂ ਹਨ, ਕੀ ਮੰਤਰੀ ਜੀ ਉਨ੍ਹਾਂ ਨੂੰ ਜਲਦੀ ਭਰਨ ਦੀ ਕੋਈ ਐਸ਼ੋਰੈਂਸ ਦੇਣਗੇ? ਮੇਰਾ ਆਪਣਾ ਪਿੰਡ ਬਹਿਰਾਮ ਹੈ ਅਤੇ ਮੇਰੇ ਪਿਤਾ ਜੀ ਚੌਧਰੀ ਸਾਹਿਬ ਮੰਤਰੀ ਵੀ ਹਨ। ਪਰ ਚਾਰ ਸਾਲ ਤੋਂ ਮੰਤਰੀ ਜੀ ਨੇ ਉਥੇ ਕੋਈ ਡਾਕਟਰ ਹੀ ਨਹੀਂ ਭੇਜਿਆ। ਮੈਂ ਇਸ ਬਾਰੇ ਲਿਖ ਕੇ ਵੀ ਭੇਜਿਆ ਹੈ। ਇਹ ਪਿੰਡ ਬਹਿਰਾਮ ਮੇਨ ਰੋਡ ਤੇ ਪੈਂਦਾ ਹੈ। ਕੀ ਇਹ ਖਾਲੀ ਅਸਾਮੀਆਂ ਛੇਤੀ ਭਰਨ ਦੀ ਖੇਚਲ ਕਰਨਗੇ?

**ਮਾਨਯੋਗ ਸਪੀਕਰ** : ਇਹ ਜਿਹੜੀਆਂ ਤਿੰਨ ਸਟਾਫ ਨਰਸਾਂ ਹਨ ਅਤੇ ਡਾਕਟਰ ਦੀ ਇੱਕ ਅਸਾਮੀ ਹੈ ਇਸ ਦਾ ਤੁਸੀਂ ਕੀ ਕਰੋਗੇ?

**ਮੰਤਰੀ** : ਸਪੀਕਰ ਸਾਹਿਬ, ਇੱਕ ਕਮਿਊਨਿਟੀ ਹੈਲਥ ਸੈਂਟਰ ਵਿਚ 7 ਡਾਕਟਰ ਹੁੰਦੇ ਹਨ। 7 ਵਿਚੋਂ 6 ਡਾਕਟਰ ਇਥੇ ਹਨ ਅਤੇ ਇੱਕ ਅਸਾਮੀ ਖਾਲੀ ਹੈ। ਰੈਗੂਲਰ ਸਟਾਫ ਨਰਸਾਂ 6 ਹੁੰਦੀਆਂ ਹਨ। ਇਨ੍ਹਾਂ 6 ਰੈਗੂਲਰ ਸਟਾਫ ਨਰਸਾਂ ਵਿਚੋਂ 3 ਨਹੀਂ ਹਨ, ਪਰ ਉਨ੍ਹਾਂ ਦੀ ਜਗ੍ਹਾ ਤੇ 5 ਐਨ.ਐਚ.ਆਰ.ਐਮ. ਨਰਸਾਂ ਦਿੱਤੀਆਂ ਹੋਈਆਂ ਹਨ। ਟੋਟਲ ਸਟਾਫ ਨਰਸਾਂ 8 ਹੋ ਗਈਆਂ। ਲੈਬ ਟੈਕਨੀਸ਼ੀਅਨ ਸਾਡੇ ਪਾਸ ਦੋ ਹਨ ਅਤੇ ਬਾਕੀ 2-3 ਲੈਬ ਟੈਕਨੀਸ਼ੀਅਨ ਦੂਜੀਆਂ ਥਾਵਾਂ ਤੋਂ ਆ ਕੇ ਉਥੇ ਕੰਮ ਕਰ ਰਹੇ ਹਨ। ਸਪੀਕਰ ਸਾਹਿਬ, ਮੈਂ ਅਸਲ ਪੁਜ਼ੀਸ਼ਨ ਦੱਸਦੀ ਹਾਂ ਕਿ ਬੰਗਾ ਵਿਖੇ ਡਾਇਲੇਸਿਸ ਮਸ਼ੀਨ ਨਹੀਂ ਹੋਣੀ ਚਾਹੀਦੀ ਸੀ ਅਤੇ ਬੰਗਾ ਵਿਚ ਬਲੱਡ ਬੈਂਕ ਵੀ ਨਹੀਂ ਹੋਣਾ ਚਾਹੀਦਾ ਸੀ। ਇਹ ਇਨ੍ਹਾਂ ਨੂੰ ਐਕਸਟਰਾ ਮਿਲ ਗਿਆ ਹੈ। ਫਰਵਰੀ ਵਿਚ ਉਥੇ 11 ਡਾਇਲੇਸਿਸ ਹੋ ਚੁੱਕੇ ਹਨ। ਡਾਕਟਰ ਸੁਬੋਧ ਕਾਂਤ ਕਟਾਰੀਆ ਜੀ ਇਸ ਨੂੰ ਮੈਨੇਜ ਕਰ ਰਹੇ ਹਨ ਅਤੇ ਚਲਾ ਰਹੇ ਹਨ। ਸਪੀਕਰ ਸਾਹਿਬ, ਇੱਕ ਮੈਡੀਸਿਨ ਦਾ ਡਾਕਟਰ ਉਥੇ ਅਸੀਂ ਹੋਰ ਦੇਣਾ ਹੈ। ਉਹ ਜਲਦੀ ਹੀ ਨਵੇਂ ਸਪੈਸ਼ਲਿਸਟ ਡਾਕਟਰਾਂ ਦੀ ਭਰਤੀ ਹੋਣ ਤੇ ਦੇ ਦੇਵਾਂਗੇ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਭੈਣ ਜੀ ਨੇ ਜਵਾਬ ਦਿੰਦੇ ਹੋਏ ਕਿਹਾ ਹੈ ਕਿ ਉਥੇ ਕੁਝ ਡਾਕਟਰ ਜਾਂ ਟੈਕਨੀਸ਼ੀਅਨ ਨਹੀਂ ਦਿੱਤੇ ਜਾਣੇ ਚਾਹੀਦੇ ਸਨ। ਇਹ ਇਨ੍ਹਾਂ ਦੀ ਕੀ ਮਜ਼ਬੂਰੀ ਸੀ ਕਿ ਜਿਥੇ ਨਹੀਂ ਦਿੱਤੇ ਜਾਣੇ ਚਾਹੀਦੇ ਸਨ, ਉਥੇ ਦੇ ਦਿੱਤੇ ਗਏ? ਇਹ ਤਾਂ ਇਨਸਾਫ ਅਤੇ ਅਸੂਲ-ਸਿਧਾਂਤ ਦਾ ਹਰ ਮੌਕੇ ਹਾਊਸ ਵਿਚ ਧਿਆਨ ਰੱਖਦੇ ਹਨ। ਪਰ ਹੁਣ ਬੀਬੀ ਜੀ ਨੇ ਆਪਣੇ ਅਸੂਲ ਤੇ ਸਿਧਾਂਤ ਕਿਉਂ ਤੋੜੇ ਅਤੇ ਜਿਥੇ ਡਾਕਟਰ ਨਹੀਂ ਦਿੱਤੇ ਜਾਣੇ ਚਾਹੀਦੇ ਸਨ, ਉਥੇ ਦੇ ਦਿੱਤੇ ਅਤੇ ਜਿਥੇ ਦਿੱਤੇ ਜਾਣੇ ਚਾਹੀਦੇ ਸਨ, ਉਥੇ ਨਹੀਂ ਦਿੱਤੇ ਗਏ।

**ਮਾਨਯੋਗ ਸਪੀਕਰ :** ਬੀਬੀ ਜੀ, ਤੁਸੀਂ ਦੋ ਗੱਲਾਂ ਦਾ ਜਵਾਬ ਦੇਣਾ ਹੈ ਕਿ ਉਥੇ ਡਾਇਲੇਸਿਸ ਮਸ਼ੀਨ ਦੀ ਲੋੜ ਸੀ ਜਾਂ ਨਹੀਂ? ਜੇਕਰ ਉਥੇ ਲੋੜ ਸੀ ਤਾਂ ਉਥੇ ਓਪਰੇਟ ਕਰਨ ਵਾਸਤੇ ਡਾਕਟਰ ਵੀ ਦਿੱਤਾ ਜਾਣਾ ਚਾਹੀਦਾ ਸੀ।

**ਮੰਤਰੀ :** ਸਪੀਕਰ ਸਾਹਿਬ, ਬਰਾੜ ਸਾਹਿਬ ਨੇ ਸ਼ਾਇਦ ਅੱਧੀ ਗੱਲ ਹੀ ਸੁਣ ਕੇ ਪ੍ਰਸ਼ਨ ਕਰ ਦਿੱਤਾ ਹੈ। ਅਸੀਂ ਉਥੇ ਸਟਾਫ ਜ਼ਿਆਦਾ ਨਹੀਂ ਦਿੱਤਾ। ਡਾਇਲੇਸਿਸ ਮਸ਼ੀਨ ਐਕਸਟਰਾ ਇਸ ਕਰਕੇ ਦਿੱਤੀ ਗਈ ਹੈ ਕਿ ਡਾਇਲੇਸਿਸ ਮਸ਼ੀਨ ਜਿਲ੍ਹਾ ਹਸਪਤਾਲ ਵਿਚ ਦੇਣੀ ਹੁੰਦੀ ਹੈ ਅਤੇ ਨਵਾਂ ਸ਼ਹਿਰ ਦਾ ਜ਼ਿਲ੍ਹਾ ਹਸਪਤਾਲ ਅਜੇ ਉਸਾਰੀ ਅਧੀਨ ਹੈ ਅਤੇ ਉਸ ਦਾ ਮਾਨਯੋਗ ਮੁੱਖ ਮੰਤਰੀ ਜੀ ਨੇ ਵਿਧੀਵਤ ਤਰੀਕੇ ਨਾਲ 27 ਤਰੀਕ ਨੂੰ ਸ਼ਿਲਾ-ਨਿਆਸ ਰੱਖਣਾ ਹੈ। ਪੰਜ ਜ਼ਿਲ੍ਹਿਆਂ ਲਈ ਇੱਕ-ਇੱਕ ਡਾਇਲੇਸਿਸ ਮਸ਼ੀਨ ਆਈ ਸੀ। ਅਸੀਂ ਰੋਗੀਆਂ ਨੂੰ ਇਲਾਜ ਦੇਣ ਲਈ ਉਸ ਨੂੰ ਬੰਗਾ ਵਿਖੇ ਲਗਾਇਆ ਹੈ ਅਤੇ ਡਾਕਟਰ ਸੁਬੋਧ ਕਾਂਤ ਕਟਾਰੀਆ ਨੂੰ ਟ੍ਰੇਨਿੰਗ ਦਿਵਾਈ ਹੈ ਅਤੇ ਉਹ ਟ੍ਰੇਨਿੰਗ ਲੈ ਕੇ ਉਥੇ ਕੰਮ ਕਰ ਰਹੇ ਹਨ।

**ਸਰਦਾਰ ਅਵਤਾਰ ਸਿੰਘ ਬਰਾੜ :** ਸਪੀਕਰ ਸਾਹਿਬ, ਮੇਰੇ ਕਹਿਣ ਦਾ ਮਤਲਬ ਹੈ ਕਿ ਜਿਥੇ ਜ਼ਰੂਰਤ ਨਹੀਂ ਸੀ ਉਥੇ ਦੇ ਦਿੱਤੀ ਗਈ ਹੈ ਅਤੇ ਜਿਥੇ ਜ਼ਰੂਰਤ ਸੀ ਉਥੇ ਨਹੀਂ ਦਿੱਤੀ ਗਈ। ਇਨ੍ਹਾਂ ਨੇ ਆਪ ਹਾਊਸ ਵਿਚ ਕਿਹਾ ਹੈ ਅਤੇ ਸਾਰੇ ਹਾਊਸ ਨੇ ਆਪ ਸੁਣਿਆ ਹੈ। ਹੁਣ ਮੈਡਮ ਆਪ ਜੀ ਨੂੰ ਜਸਟੀਫਾਈ ਕਰ ਰਹੇ ਹਨ।

**ਮੰਤਰੀ (ਬੈਠੇ-ਬੈਠੇ) :** ਆਟਾ ਗੁੰਨਦੀ ਹਿੱਲਦੀ ਕਿਉਂ ਹੈ, ਤੁਹਾਡਾ ਤਾਂ ਉਹ ਹਿਸਾਬ ਹੈ।

**ਚੌਧਰੀ ਮੋਹਨ ਲਾਲ :** ਸਪੀਕਰ ਸਾਹਿਬ, ਨਵਾਂ ਸ਼ਹਿਰ ਦਾ ਹਸਪਤਾਲ ਵੀ ਚੱਲ ਰਿਹਾ ਹੈ, ਉਥੇ ਵੀ ਇਹ ਹੋਰ ਮਸ਼ੀਨ ਲਾਈ ਜਾ ਸਕਦੀ ਹੈ। ਪਰ ਮੇਰੀ ਬੇਨਤੀ ਹੈ ਕਿ ਬੰਗਾ ਵਿਖੇ ਓ.ਪੀ.ਡੀ. ਬਹੁਤ ਜ਼ਿਆਦਾ ਹੈ ਅਤੇ ਇਹ ਹਸਪਤਾਲ ਫਗਵਾੜਾ-ਚੰਡੀਗੜ੍ਹ ਰੋਡ ਦੇ ਉਤੇ ਪੈਂਦਾ ਹੈ ਅਤੇ ਉਥੇ ਜ਼ਿਆਦਾ ਰੋਗੀ ਇਲਾਜ ਕਰਾਉਣ ਲਈ ਆਉਂਦੇ ਹਨ। ਇਸ ਰੋਡ ਉਤੇ ਐਕਸੀਡੈਂਟ ਵੀ ਬੜੇ ਹੁੰਦੇ ਹਨ, ਉਹ ਵੀ ਸਾਰੇ ਉਥੇ ਜਾਂਦੇ ਹਨ। ਉਥੇ ਮਸ਼ੀਨ ਦੀ ਜ਼ਰੂਰਤ ਹੈ ਅਤੇ ਇਹ ਮਸ਼ੀਨ ਉਥੇ ਹੀ ਰਹਿਣੀ ਚਾਹੀਦੀ ਹੈ ਤੇ ਉਥੋਂ ਸ਼ਿਫਟ ਨਹੀਂ ਹੋਣੀ ਚਾਹੀਦੀ। ਨਵਾਂ ਸ਼ਹਿਰ ਵਿਖੇ ਹੋਰ ਮਸ਼ੀਨ ਦਿੱਤੀ ਜਾ ਸਕਦੀ ਹੈ।

**ਮਾਨਯੋਗ ਸਪੀਕਰ :** ਤੁਹਾਡੀ ਗੱਲ ਹੋ ਗਈ ਹੈ।

**ਚੌਧਰੀ ਮੋਹਨ ਲਾਲ :** ਮੈਂ ਮਾਨਯੋਗ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਉਹ ਹਸਪਤਾਲ ਘੱਟੋ-ਘੱਟ 50 ਬਿਸਤਰਿਆਂ ਦਾ ਹੋਣਾ ਚਾਹੀਦਾ ਹੈ ਜਿਸ ਦੀ ਕਿ ਲੋਕਾਂ ਨੂੰ ਬਹੁਤ ਜ਼ਰੂਰਤ ਹੈ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 1891

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

## ਸਮਾਜਿਕ ਸੁਰੱਖਿਆ ਪੈਨਸ਼ਨਾਂ ਵਿਚ ਵਾਧਾ

***1875. 1) ਸ਼੍ਰੀਮਤੀ ਹਰਚੰਦ ਕੌਰ**
**2) ਸ਼੍ਰੀ ਮਦਨ ਲਾਲ ਠੇਕੇਦਾਰ** } : ਕੀ ਸਮਾਜਿਕ ਸੁਰੱਖਿਆ ਮੰਤਰੀ ਕਿਰਪਾ ਕਰਦੇ ਦੱਸਣਗੇ ਕਿ -

(ੳ) ਇਸ ਵੇਲੇ ਸਮਾਜਿਕ ਸੁਰੱਖਿਆ ਸਕੀਮਾਂ ਅਧੀਨ ਕਿੰਨੀ ਪੈਨਸ਼ਨ ਦਿੱਤੀ ਜਾਂਦੀ ਹੈ ਅਤੇ ਕੀ ਸਮਾਜਿਕ ਸੁਰੱਖਿਆ ਪੈਨਸ਼ਨਾਂ ਦੀ ਰਕਮ ਵਿਚ ਵਾਧਾ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਕਦੋਂ ਤੱਕ ;

(ਅ) ਘਨੌਰ ਅਤੇ ਰਾਜਪੁਰਾ ਬਲਾਕਾਂ ਵਿਚ ਬੁਢਾਪਾ ਪੈਨਸ਼ਨ, ਵਿਧਵਾ ਪੈਨਸ਼ਨ ਅਤੇ ਸ਼ਗਨ ਸਕੀਮ ਅਧੀਨ ਪੈਂਡਿੰਗ ਪਈਆਂ ਅਰਜੀਆਂ ਦੀ ਗਿਣਤੀ ਕਿੰਨੀ ਹੈ ਅਤੇ ਇਨ੍ਹਾਂ ਦਾ ਕਦੋਂ ਤੱਕ ਨਿਪਟਾਰਾ ਕਰ ਦਿੱਤਾ ਜਾਵੇਗਾ?

**ਸ਼੍ਰੀ ਸਵਰਨਾ ਰਾਮ :** (ੳ) 250/- ਰੁਪਏ ਪ੍ਰਤੀ ਮਹੀਨਾ ਪ੍ਰਤੀ ਲਾਭਪਾਤਰੀ। ਨਹੀਂ, ਸ਼੍ਰੀਮਾਨ ਜੀ।

(ਅ) ਕ੍ਰਿਪਾ ਕਰਕੇ ਲੋੜੀਂਦੀ ਸੂਚਨਾ ਅਨੁਲੱਗ "ੳ" ਅਨੁਸਾਰ ਦੇਖੀ ਜਾਵੇ ਜੀ।

### ਅਨੁਲੱਗ "ੳ"

### ਘਨੌਰ ਅਤੇ ਰਾਜਪੁਰਾ ਬਲਾਕਾਂ ਵਿਚ ਬੁਢਾਪਾ ਪੈਨਸ਼ਨ ਅਤੇ ਵਿਧਵਾ ਪੈਨਸ਼ਨ ਅਧੀਨ ਪੈਂਡਿੰਗ ਪਈਆਂ ਅਰਜੀਆਂ ਦੀ ਗਿਣਤੀ ਹੇਠ ਲਿਖੇ ਅਨੁਸਾਰ ਹੈ:-

| ਲੜੀ ਨੰ: | ਬਲਾਕ ਦਾ ਨਾਂ | ਪੈਂਡਿੰਗ ਅਰਜੀਆਂ ਦੀ ਗਿਣਤੀ | |
|---|---|---|---|
| | | ਬੁਢਾਪਾ ਪੈਨਸ਼ਨ | ਵਿਧਵਾ ਅਤੇ ਨਿਆਸ਼ਰਿਤ ਔਰਤਾਂ ਨੂੰ ਵਿੱਤੀ ਸਹਾਇਤਾ |
| 1. | ਘਨੌਰ | 414 | 57 |
| 2. | ਰਾਜਪੁਰਾ | 486 | 68 |

31 ਮਾਰਚ, 2011 ਤੱਕ ਉਕਤ ਪੈਂਡਿੰਗ ਅਰਜੀਆਂ ਦਾ ਨਿਪਟਾਰਾ ਕਰ ਦਿੱਤਾ

[ ਸਮਾਜਿਕ ਸੁਰੱਖਿਆ ਮੰਤਰੀ ]

ਜਾਵੇਗਾ।

**ਘਨੌਰ ਅਤੇ ਰਾਜਪੁਰਾ ਬਲਾਕਾਂ ਵਿਚ ਸ਼ਗਨ ਸਕੀਮ ਅਧੀਨ ਪੈਂਡਿੰਗ ਪਈਆਂ ਅਰਜੀਆਂ ਦੀ ਗਿਣਤੀ ਹੇਠ ਲਿਖੇ ਅਨੁਸਾਰ ਹੈ:-**

| ਲੜੀ ਨੰ: | ਬਲਾਕ ਦਾ ਨਾਂ | ਪੈਂਡਿੰਗ ਅਰਜੀਆਂ ਦੀ ਗਿਣਤੀ |
|---|---|---|
| 1. | ਘਨੌਰ | 454 |
| 2. | ਰਾਜਪੁਰਾ | 557 |

ਉਕਤ ਪੈਂਡਿੰਗ ਅਰਜੀਆਂ ਦਾ ਨਿਪਟਾਰਾ ਕਰਨ ਲਈ ਕਾਰਵਾਈ ਕੀਤੀ ਜਾ ਰਹੀ ਹੈ।

**ਸ਼੍ਰੀਮਤੀ ਹਰਚੰਦ ਕੌਰ :** ਸਪੀਕਰ ਸਾਹਿਬ, ਮੰਤਰੀ ਜੀ ਨੇ ਕਿਹਾ ਕਿ 250/- ਰੁਪਏ ਪ੍ਰਤੀ ਮਹੀਨਾ ਪੈਨਸ਼ਨ ਦੇ ਰਹੇ ਹਾਂ। ਸਪੀਕਰ ਸਾਹਿਬ, ਇਨ੍ਹਾਂ ਨੇ ਆਪਣੇ ਚੋਣ ਮੈਨੀਫੈਸਟੋ ਵਿਚ ਕਿਹਾ ਸੀ ਕਿ ਅਸੀਂ 400/- ਰੁਪਏ ਪੈਨਸ਼ਨ ਦੇਵਾਂਗੇ। ਮੈਂ ਇਸਦੇ ਬਾਰੇ ਪੁੱਛਣਾ ਚਾਹੁੰਦੀ ਹਾਂ ਕਿ ਇਹ 400/- ਰੁਪਏ ਪੈਨਸ਼ਨ ਦੇਣੀ ਕਦੋਂ ਤੋਂ ਸ਼ੁਰੂ ਕਰਨਗੇ? ਦੂਜਾ, ਇਨ੍ਹਾਂ ਨੇ ਜੋ ਪੈਂਡਿੰਗ ਐਪਲੀਕੇਸ਼ਨਜ਼ ਦੀ ਡਿਟੇਲ ਦਿੱਤੀ ਹੈ, ਉਸਦੇ ਬਾਰੇ ਮੈਂ ਪੁੱਛਣਾ ਚਾਹੁੰਦੀ ਹਾਂ ਕਿ ਸਾਲ 2007 ਤੋਂ 2011 ਤੱਕ, ਹੁਣ ਤੱਕ ਟੋਟਲ ਪੈਨਸ਼ਨ ਜੋ ਵਿਧਵਾਵਾਂ ਦੀ ਲਗਾਈ ਹੈ, ਕੁਲ 13 ਐਪਲੀਕੇਸ਼ਨਜ਼ ਪ੍ਰਾਪਤ ਹੋਈਆਂ ਹਨ ਅਤੇ ਉਨ੍ਹਾਂ ਵਿਚੋਂ ਕੇਵਲ 3 ਨੂੰ ਪੈਨਸ਼ਨ ਮੰਨਜ਼ੂਰ ਕੀਤੀ ਗਈ ਹੈ। ਇਸੇ ਤਰ੍ਹਾਂ ਬੁਢਾਪਾ ਪੈਨਸ਼ਨ ਲਈ 821 ਅਰਜ਼ੀਆਂ ਪ੍ਰਾਪਤ ਹੋਈਆਂ ਹਨ ਅਤੇ ਉਨ੍ਹਾਂ ਵਿਚੋਂ 57 ਨੂੰ ਮਨਜ਼ੂਰ ਕੀਤੀ ਗਈ ਹੈ ਅਤੇ ਬਾਕੀ ਰੀਜੈਕਟ ਕਰ ਦਿੱਤੀਆਂ ਗਈਆਂ ਹਨ।

**ਮਾਨਯੋਗ ਸਪੀਕਰ :** ਬੀਬੀ ਜੀ, ਤੁਸੀਂ ਕਿਹੜੇ ਕੰਮ ਦੇ ਮਗਰ ਪੈ ਗਏ ਹੋ, ਸਿੱਧਾ ਜਿਹਾ ਸਵਾਲ ਪੁੱਛੋ?

**ਸ਼੍ਰੀਮਤੀ ਹਰਚੰਦ ਕੌਰ :** ਸਪੀਕਰ ਸਾਹਿਬ, ਇਨ੍ਹਾਂ ਨੇ ਆਪਣੇ ਮੈਨੀਫੈਸਟੋ ਵਿਚ ਕਿਹਾ ਸੀ ਕਿ ਅਸੀਂ 400/- ਰੁਪਏ ਪੈਨਸ਼ਨ ਦੇਵਾਂਗੇ, ਮੈਂ ਉਸਦੇ ਬਾਰੇ ਪੁੱਛਣਾ ਚਾਹੁੰਦੀ ਹਾਂ। ਦੂਜਾ, ਜੋ ਅਰਜ਼ੀਆਂ ਰਿਜੈਕਟ ਕੀਤੀਆਂ ਹਨ, ਉਨ੍ਹਾਂ ਦੇ ਬਾਰੇ ਪੁੱਛਣਾ ਚਾਹੁੰਦੀ ਹਾਂ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਪੀਕਰ ਸਾਹਿਬ, ਪੰਜਾਬ ਦਾ ਸਾਲ 2011-12 ਦਾ ਬਜਟ ਆ ਗਿਆ ਹੈ। ਇਨ੍ਹਾਂ ਨੇ ਆਪਣੇ ਮੈਨੀਫੈਸਟੋ ਵਿਚ ਕਿਹਾ ਸੀ ਕਿ ਅਸੀਂ 400/- ਰੁਪਏ ਪੈਨਸ਼ਨ ਦੇਵਾਂਗੇ। ਇਹ 400/- ਰੁਪਏ ਪੈਨਸ਼ਨ ਦੇਣ ਬਾਰੇ ਨਾ ਮੰਤਰੀ ਜੀ ਨੇ ਜ਼ਿਕਰ ਕੀਤਾ ਹੈ, ਨਾ ਹੀ ਬਾਦਲ ਸਾਹਿਬ ਨੇ ਜ਼ਿਕਰ ਕੀਤਾ ਹੈ ਅਤੇ

ਨਾ ਹੀ ਵਿੱਤ ਮੰਤਰੀ ਜੀ ਨੇ ਆਪਣੇ ਬਜਟ ਭਾਸ਼ਣ ਵਿਚ ਕੋਈ ਜ਼ਿਕਰ ਕੀਤਾ ਹੈ। ਇਸ ਲਈ ਮੰਤਰੀ ਜੀ ਦੱਸਣ ਕਿ ਇਹ 400/- ਰੁਪਏ ਪੈਨਸ਼ਨ ਕਦੋਂ ਤੋਂ ਦੇਣੀ ਸ਼ੁਰੂ ਕਰ ਦੇਣਗੇ?

**ਮਾਨਯੋਗ ਸਪੀਕਰ :** ਇਹ ਬਜਟ ਵਾਲਿਆਂ ਨੂੰ ਪੁੱਛੋ?

**ਸ਼੍ਰੀਮਤੀ ਹਰਚੰਦ ਕੌਰ :** ਸਪੀਕਰ ਸਾਹਿਬ, ਮੰਤਰੀ ਜੀ ਮੇਰੀ ਸਪਲੀਮੈਂਟਰੀ ਦਾ ਜਵਾਬ ਦੇਣ, ਮੇਰੀ ਸਪਲੀਮੈਂਟਰੀ ਦਾ ਜਵਾਬ ਨਹੀਂ ਆਇਆ ਜੀ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਇਹ ਸਾਰੇ ਪੰਜਾਬ ਦੇ ਲੋਕਾਂ ਦਾ ਮੁੱਦਾ ਹੈ ਪੰਜਾਬ ਦੇ ਵਿਚ 40% ਦਲਿਤ ਪਰਿਵਾਰ ਹਨ, ਉਨ੍ਹਾਂ ਦਾ ਮੁੱਦਾ ਹੈ ਜੀ, ਇਸ ਲਈ ਮੰਤਰੀ ਜੀ ਜ਼ਰੂਰ ਜਵਾਬ ਦੇਣ।

**ਮਾਨਯੋਗ ਸਪੀਕਰ :** ਅਗਲਾ ਸਵਾਲ, ਸਰਦਾਰ ਈਸ਼ਰ ਸਿੰਘ ਜੀ। ਬੀਬੀ ਜੀ, ਤੁਸੀਂ ਬੈਠੋ।

**ਸ਼੍ਰੀਮਤੀ ਹਰਚੰਦ ਕੌਰ :** ਸਪੀਕਰ ਸਾਹਿਬ, ਮੇਰੇ ਸਵਾਲ ਦਾ ਜਵਾਬ ਨਹੀਂ ਆਇਆ ਜੀ।

**ਮਾਨਯੋਗ ਸਪੀਕਰ :** ਬੀਬੀ ਜੀ, ਤੁਸੀਂ ਬੈਠੋ। ਹਾਂ ਜੀ, ਸਰਦਾਰ ਈਸ਼ਰ ਸਿੰਘ ਜੀ, ਤੁਸੀਂ ਆਪਣਾ ਸਵਾਲ ਦੱਸੋ। ...(ਵਿਘਨ)(ਸ਼ੋਰ)...

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, ਜੇ ਸਵਾਲ ਦਾ ਜਵਾਬ ਨਹੀਂ ਆ ਸਕਦਾ ਤੇ ਫਿਰ ਅਸੀਂ ਇੱਥੇ ਕਾਹਦੇ ਵਾਸਤੇ ਬੈਠੇ ਹਾਂ? (ਵਿਘਨ)

**ਮਾਨਯੋਗ ਸਪੀਕਰ :** ਬੈਠੋ ਜੀ। (ਵਿਘਨ) ਹਾਂ ਜੀ, ਬੀਬੀ ਜੀ ਦੱਸੋ। ਬੀਬੀ ਜੀ ਨੂੰ ਗੱਲ ਕਰਨ ਦਿਉ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਅਸੀਂ ਬੜੇ ਅਸੂਲ ਤੇ ਰੂਲਜ਼ ਮੁਤਾਬਕ ਚੱਲ ਰਹੇ ਹਾਂ ਅਤੇ ਡੈਮੋਕਰੇਟਿਕ ਤਰੀਕੇ ਨਾਲ ਚੱਲਣਾ ਚਾਹੁੰਦੇ ਹਾਂ ਲੇਕਿਨ ਦੋ-ਤਿੰਨ ਦਿਨਾਂ ਤੋਂ ਅਸੀਂ ਦੇਖ ਰਹੇ ਹਾਂ ਕਿ ਪਤਾ ਨਹੀਂ ਤੁਹਾਨੂੰ ਕੀ ਹੋਇਆ ਹੈ? ਪਿਛਲੀ ਵਾਰੀ ਤਾਂ ਤੁਸੀਂ ਚੰਗੇ ਤਰੀਕੇ ਨਾਲ ਆਪੋਜ਼ੀਸ਼ਨ ਨੂੰ ਬਰਾਬਰ ਦਾ ਟਾਈਮ ਦਿੱਤਾ ਸੀ।

**ਮਾਨਯੋਗ ਸਪੀਕਰ :** ਮੈਂ ਤਾਂ ਉਹੋ ਜਿਹਾ ਹੀ ਹਾਂ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਤੁਸੀਂ ਤਾਂ ਉਹੋ ਜਿਹੇ ਹੀ ਹੋ ਪਰ ਤੁਹਾਡੇ ਪਤਾ ਨਹੀਂ ਖਿਆਲਾਤ ਬਦਲ ਗਏ ਹਨ, ਸਾਨੂੰ ਅਫਸੋਸ ਇਸ ਗੱਲ ਦਾ ਹੈ। ਮੈਂ ਵੱਖਰੀ ਗੱਲ ਕਰਨੀ ਚਾਹੁੰਦੀ ਸੀ ਪਰ ਵਿਚ ਮੌਕਾ ਹੀ ਇਹੋ ਜਿਹਾ ਆ ਗਿਆ।

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਅਸੀਂ ਤਿੰਨ ਚਾਰ ਦਿਨ ਤੋਂ ਦੇਖ ਰਹੇ ਹਾਂ ਕਿ ਇੱਕ ਸਵਾਲ ਹੋ ਜਾਂਦਾ ਹੈ, ਉਸ ਦਾ ਜਵਾਬ ਬਿਲਕੁਲ ਨਹੀਂ ਆਉਂਦਾ ਤੇ ਤੁਸੀਂ ਅਗਲਾ ਸਵਾਲ ਸ਼ੁਰੂ ਕਰ ਦਿੰਦੇ ਹੋ। ਇਸ ਨਾਲ ਸਾਡੇ ਕਾਂਸਟੀਚਿਊਸ਼ਨਲ ਰਾਈਟਸ ਭੰਗ ਹੁੰਦੇ ਹਨ। ਅਸੀਂ ਇਸ ਕਰਕੇ ਹਾਊਸ ਵਿਚ ਆਉਂਦੇ ਹਾਂ ਕਿ ਸਾਡੀ ਗੱਲ ਸੁਣੀ ਜਾਵੇ। ਅਸੀਂ ਗੱਲ ਕਹੀਏ ਤੇ ਉਸ ਦਾ ਜਵਾਬ ਮਿਲੇ। ਤੁਸੀਂ ਚਾਰ-ਪੰਜ ਸਪਲੀਮੈਂਟਰੀਜ਼ ਤੋਂ ਵੱਧ ਨਹੀਂ ਦੇ ਸਕਦੇ। ਚਲੋ, ਇਹ ਤੁਹਾਡਾ ਰਾਈਟ ਹੈ ਕਿ ਹੋਰ ਦੇਣੀਆਂ ਹਨ ਜਾਂ ਨਹੀਂ ਪਰ ਚਾਰ ਤਾਂ ਜ਼ਰੂਰੀ ਹਨ। ਪਰ ਪਹਿਲੀ ਜਾਂ ਦੂਜੀ ਸਪਲੀਮੈਂਟਰੀ ਵਿਚ ਹੀ ਖਤਮ ਕਰ ਦੇਈਏ ਤਾਂ ਫਿਰ ਇਹ ਠੀਕ ਨਹੀਂ। ਜਿਸ ਮੈਂਬਰ ਨੇ ਸਵਾਲ ਕੀਤਾ ਹੈ, ਚਾਰ ਸਪਲੀਮੈਂਟਰੀਆਂ ਉਸ ਮੈਂਬਰ ਦੀਆਂ ਹਨ।

**ਮਾਨਯੋਗ ਸਪੀਕਰ :** ਸਪਲੀਮੈਂਟਰੀਆਂ ਦੋ ਹਨ। ਉਹ ਉਨ੍ਹਾਂ ਨੇ ਕਰ ਲਈਆਂ ਹਨ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਚਾਰ ਉਸ ਦੀਆਂ ਹਨ ਜਿਸ ਨੇ ਸਵਾਲ ਕੀਤਾ ਹੈ। ਸਾਡੇ ਵਕਤ ਚਾਰ ਸਨ ਪਰ ਤੁਸੀਂ ਦੋ ਕਰ ਦਿੱਤੀਆਂ ਹਨ। ਇਸ ਤੋਂ ਇਲਾਵਾ ਦੋ-ਤਿੰਨ ਹੋਰ ਸਪਲੀਮੈਂਟਰੀਆਂ ਹੋ ਜਾਂਦੀਆਂ ਹਨ। ਉਹ ਤੁਹਾਡੀ ਡਿਸਕਰਿਸ਼ਨ ਹੈ, ਦਿਉ ਜਾਂ ਨਾ ਦਿਉ। ਲੇਕਿਨ ਚਾਰ ਦੀ ਬਜਾਏ ਦੋ ਕਰ ਦਿੱਤੀਆਂ ਤੇ ਹੁਣ ਦੋ ਤੋਂ ਵੀ ਘੱਟ ਗਏ।

**ਮਾਨਯੋਗ ਸਪੀਕਰ :** ਮੈਂ ਨਹੀਂ ਕੀਤੀਆਂ। ਰੂਲਜ਼ ਵਿਚ ਦੋ ਹੀ ਹਨ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਕੁਝ ਪਰੈਸੀਡੈਂਟ ਹੁੰਦੇ ਹਨ ਤੇ ਕੁਝ ਰੂਲਜ਼ ਹੁੰਦੇ ਹਨ। ਦੋ ਚੀਜ਼ਾਂ ਹੁੰਦੀਆਂ ਹਨ। ਪਰੈਸੀਡੈਂਟ ਕੱਢ ਕੇ ਦੇਖ ਲਓ, ਰੂਲਜ਼ ਦੀ ਗੱਲ ਮੈਂ ਨਹੀਂ ਕਰਦੀ।

**ਮਾਨਯੋਗ ਸਪੀਕਰ :** ਪਰੈਸੀਡੈਂਟ ਜੇ ਦੇਖੀਏ ਤਾਂ ਕਈ ਵਾਰ ਸੱਤ-ਸੱਤ ਸਪਲੀਮੈਂਟਰੀਜ਼ ਵੀ ਦਿੱਤੀਆਂ ਹਨ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਮੈਂ ਵੀ ਤਾਂ ਇਹੀ ਕਹਿੰਦੀ ਹਾਂ, ਪਰ ਹੁਣ ਪਤਾ ਨਹੀਂ ਕੀ ਹੋਇਆ ਹੈ? ਸੈਸ਼ਨ ਵਿਚ ਇਹ ਸਵਾਲ ਜਵਾਬ ਦਾ ਬਹੁਤ ਇੰਪਾਰਟੈਂਟ ਸਮਾਂ ਹੁੰਦਾ ਹੈ। ਇਸ ਲਈ ਸਾਨੂੰ ਕਿਰਪਾ ਕਰਕੇ...

**ਸ਼੍ਰੀ ਸੁਨੀਲ ਕੁਮਾਰ ਜਾਖੜ :** ਇਹ ਤਾਂ ਪੈਨਸ਼ਨਾਂ ਦੀ ਗੱਲ ਹੈ ਤੇ ਤੁਸੀਂ ਤਾਂ ਪ੍ਰੋਸੀਜਰ ਵਾਲੇ ਪਾਸੇ ਤੁਰ ਪਏ। ਪੈਨਸ਼ਨਾਂ ਦਾ ਜਵਾਬ ਲਓ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਇਹ ਮਹੱਤਵਪੂਰਨ ਮੌਕਾ ਹੈ ਜਿਸ ਕਰਕੇ ਮੈਨੂੰ ਉਠਣਾ ਪਿਆ ਹੈ। ਇਹ ਮਹੱਤਵਪੂਰਨ ਮੁੱਦਾ ਗਰੀਬਾਂ ਨਾਲ, ਬੇਸਹਾਰਿਆਂ ਨਾਲ ਜੁੜਿਆ ਹੋਇਆ ਹੈ। ਬੁਢਾਪਾ ਪੈਨਸ਼ਨ ਤੇ ਵਿਡੋ ਪੈਨਸ਼ਨ ਦੀ ਗੱਲ ਹੈ। ਇਸ ਤੇ ਅਸੀਂ

ਸੈਟਿਸਫੈਕਟਰੀ ਆਂਸਰ ਚਾਹੁੰਦੇ ਹਾਂ। ਭਾਵੇਂ ਮੰਤਰੀ ਜੀ ਦੇਣ ਤੇ ਭਾਵੇਂ ਸੀ.ਐਮ. ਸਾਹਿਬ ਦੇਣ। ਇਸ ਦਾ ਜਵਾਬ ਤੁਸੀਂ ਸਾਨੂੰ ਲੈ ਕੇ ਦਿਓ।

**ਮਾਨਯੋਗ ਸਪੀਕਰ :** ਮੈਂ ਤਾਂ ਕੀ ਗੱਲ ਕਰਾਂ? (ਵਿਘਨ) ਬੈਠੋ ਜੀ, ਪਲੀਜ਼ ਬੈਠੋ। (ਵਿਘਨ) ਸਰਦਾਰ ਲਾਲ ਸਿੰਘ ਜੀ, ਬੈਠੋ ਜੀ। (ਵਿਘਨ) ਬੀਬੀ ਜੀ ਨੇ ਸਵਾਲ ਤਾਂ ਪੁੱਛਿਆ ਹੀ ਨਹੀਂ। ਇਹ ਤਾਂ ਲੰਮੇ ਝਗੜੇ ਵਿਚ ਪੈ ਗਏ ਹਨ। (ਵਿਘਨ) ਤੁਸੀਂ ਉਠ ਕੇ ਪੁੱਛ ਲੈਣਾ ਸੀ।

**ਰਾਣਾ ਗੁਰਮੀਤ ਸਿੰਘ ਸੋਢੀ :** ਇਹ ਇਨਹਾਂਸਮੈਂਟ ਬਾਰੇ ਜਵਾਬ ਦੇਣ।

**ਮਾਨਯੋਗ ਸਪੀਕਰ :** ਇਹ ਬੀਬੀ ਜੀ ਨੇ ਪੁੱਛਣਾ ਸੀ। ਇਹ ਤਾਂ ਲੰਮੇ ਪ੍ਰੋਗਰਾਮ ਵਿਚ ਪੈ ਗਏ। (ਵਿਘਨ) ਤੁਸੀਂ ਬੈਠੋ। ਮੈਂ ਪੁੱਛਦਾ ਹਾਂ। ਬੈਠੋ ਜੀ, ਪਲੀਜ਼। ਚੌਧਰੀ ਸਾਹਿਬ, ਗੱਲ ਕਰੋ।

**ਮੰਤਰੀ :** ਸਪੀਕਰ ਸਾਹਿਬ, ਬੀਬੀ ਰਾਜਿੰਦਰ ਕੌਰ ਭੱਠਲ ਜੀ ਨੇ ਸਵਾਲ ਪੁੱਛਿਆ ਸੀ। ਇਹ ਆਪੋਜ਼ੀਸ਼ਨ ਦੀ ਨੇਤਾ ਹਨ ਤੇ ਇਨ੍ਹਾਂ ਨੇ ਗੱਲ ਨੂੰ ਜ਼ਿਆਦਾ ਉਛਾਲਿਆ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇੱਥੇ ਤਾਂ ਜਿਹੜੀਆਂ ਪੈਨਸ਼ਨਾਂ ਤੁਸੀਂ ਦੇ ਕੇ ਨਹੀਂ ਗਏ, ਅਸੀਂ ਹੁਣ ਕਰੋੜਾਂ ਰੁਪਏ ਦਿੱਤੇ ਹਨ। (ਥੰਪਿੰਗ) ਇੰਨਾ ਵੱਡਾ ਬੋਝ ਪਿਆ ਹੈ। (ਵਿਘਨ)

**ਮਾਨਯੋਗ ਸਪੀਕਰ :** ਗੱਲ ਤਾਂ ਸੁਣੋ ਪਹਿਲਾਂ, ਰੌਲਾ ਕਿਉਂ ਪਾਉਂਦੇ ਹੋ?

**ਮੰਤਰੀ :** ਸਪੀਕਰ ਸਾਹਿਬ, ਆਪੋਜ਼ੀਸ਼ਨ ਦੀ ਨੇਤਾ ਨੇ ਇਸ ਗੱਲ ਨੂੰ ਜ਼ਿਆਦਾ ਫੜ੍ਹਿਆ ਹੈ। ਮੈਂ ਇਨ੍ਹਾਂ ਨੂੰ ਕਹਿਣਾ ਚਾਹਾਂਗਾ ਕਿ ਜਿਹੜੀਆਂ ਪੈਨਸ਼ਨਾਂ ਤੁਸੀਂ ਦੇ ਕੇ ਨਹੀਂ ਗਏ, ਅਸੀਂ ਉਨ੍ਹਾਂ ਵਾਸਤੇ ਕਰੋੜਾਂ ਰੁਪਏ ਹੁਣ ਦਿੱਤੇ ਹਨ ...(ਵਿਘਨ)... ਜਿਹੜੀ ਗੱਲ ਇਨ੍ਹਾਂ ਨੇ ਕਹੀ ਹੈ ਕਿ ਪੈਨਸ਼ਨਾਂ ਵਿਚ ਵਾਧਾ ਨਹੀਂ ਕੀਤਾ, ਮੈਨੀਫੈਸਟੋ ਵਿਚ ਕਿਹਾ ਸੀ, ਲੇਕਿਨ ਹਾਲੇ ਸਰਕਾਰ ਚੱਲ ਰਹੀ ਹੈ, ਹਾਲੇ ਸਰਕਾਰ ਕਾਫੀ ਦੇਰ ਚੱਲਣੀ ਹੈ। (ਹਾਸਾ) ...ਇਹ ਜਿਹੜੀ ਗੱਲ ਹੈ, ਸਰਕਾਰ ਕੋਈ ਭੱਜ ਨਹੀਂ ਰਹੀ, ਜੋ ਤੁਸੀਂ ਸਮਝਦੇ ਹੋ, ਔਰ ਤੁਸੀਂ ਕਦੋਂ ਵਧਾ ਕੇ ਗਏ ਸੀ, ਡੇਟ ਕੱਢ ਕੇ ਵੇਖੋ। ਤੁਸੀਂ ਸਿਰਫ਼ 50 ਰੁਪਏ ਵਧਾਏ ਸਨ, ਪਰ ਪੈਨਸ਼ਨ 500 ਰੁਪਏ ਕਰਨ ਬਾਰੇ ਕਿਹਾ ਸੀ। ਅਸੀਂ ਉਸ ਗੱਲ ਦੇ ਉਤੇ ਵਿਚਾਰ ਕਰ ਰਹੇ ਹਾਂ ਔਰ ਵਿਚਾਰ ਜਿਸ ਦਿਨ ਫਾਈਨਲ ਹੋ ਗਿਆ, ਉਸ ਦਿਨ ਇਥੇ ਡਿਕਲੇਅਰ ਕਰਾਂਗੇ। (ਥੰਪਿੰਗ)

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਸਵਾਲ ਜਿਹੜਾ ਹੈ, enhancement in social security ਸਬੰਧੀ ਮੈਨੀਫੈਸਟੋ ਦੇ ਵਿਚ ਵੀ ਅਨਾਊਂਸ ਕੀਤਾ ਹੈ ਔਰ ਲਿਖਿਆ ਹੈ। ਕੀ ਬਜਟ ਆਉਣ ਤੋਂ ਪਹਿਲਾਂ ਇਨ੍ਹਾਂ ਨੇ ਆਪਣੇ ਡਿਪਾਰਟਮੈਂਟ ਵੱਲੋਂ ਫਾਈਨਾਂਸ ਡਿਪਾਰਮੈਂਟ

[ ਰਾਣਾ ਗੁਰਮੀਤ ਸਿੰਘ ਸੋਢੀ ]

ਨੂੰ ਕੋਈ ਸਕੀਮ ਭੇਜੀ ਸੀ ਕਿ ਇਹ ਇਨਹਾਂਸਮੈਂਟ ਕੀਤੀ ਜਾਵੇ ਕਿ ਸਾਨੂੰ ਇੰਨੇ ਪੈਸੇ ਦੀ ਲੋੜ ਹੈ?

**ਮਾਨਯੋਗ ਸਪੀਕਰ :** ਇਹ ਗੱਲ ਕੋਈ ਜ਼ਰੂਰੀ ਨਹੀਂ ਕਿ ਤੁਸੀਂ ਪੁੱਛੋ।

**ਰਾਣਾ ਗੁਰਮੀਤ ਸਿੰਘ ਸੋਢੀ :** ਕਿਉਂ ਨਹੀਂ ਜ਼ਰੂਰੀ ?

**ਮਾਨਯੋਗ ਸਪੀਕਰ :** ਇਹ ਗੱਲ ਠੀਕ ਨਹੀਂ। ...(ਵਿਘਨ)... ਗੱਲ ਸੁਣੋ ਮੇਰੀ।

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, ਇਹ ਇਸ ਬਾਰੇ ਨਾਂਹ ਕਹਿ ਦੇਣ।

**ਮੰਤਰੀ :** ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਤੁਹਾਨੂੰ ਬੇਨਤੀ ਕਰ ਚੁੱਕਿਆ ਹਾਂ ਕਿ ਇਹ ਮਾਮਲਾ ਵਿਚਾਰ ਅਧੀਨ ਚੱਲ ਰਿਹਾ ਹੈ ਔਰ ਇਸ ਨੂੰ ਬਕਾਇਦਾ ਤੌਰ ਤੇ ਥੋੜ੍ਹੇ ਦਿਨਾਂ ਦੇ ਵਿਚ ਵਿਚਾਰ ਲਵਾਂਗੇ ਕਿ ਇਸ ਤੇ ਅਸੀਂ ਕੀ ਕਰ ਸਕਦੇ ਹਾਂ, ਉਸ ਗੱਲ ਦਾ ਇਥੇ ਸਦਨ ਵਿਚ ਐਲਾਨ ਕਰ ਦੇਵਾਂਗੇ।

**ਮਾਨਯੋਗ ਸਪੀਕਰ :** ਅਗਲਾ ਸਵਾਲ।

---

## ਪੰਜਾਬ ਹੈਲਥ ਸਿਸਟਮਜ਼ ਕਾਰਪੋਰੇਸ਼ਨ ਦੇ ਕਰਮਚਾਰੀਆਂ ਦੀਆਂ ਸੇਵਾਵਾਂ ਨਿਯਮਤ ਕਰਨਾ

***2037. ਸਰਦਾਰ ਈਸ਼ਰ ਸਿੰਘ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਪੰਜਾਬ ਹੈਲਥ ਸਿਸਟਮਜ਼ ਕਾਰਪੋਰੇਸ਼ਨ ਵਿਚ ਠੇਕੇ ਦੇ ਅਧਾਰ ਤੇ ਸ਼੍ਰੇਣੀ-ਵਾਰ ਕੁੱਲ ਕਿੰਨੇ ਕਰਮਚਾਰੀ ਕੰਮ ਕਰ ਰਹੇ ਹਨ ਅਤੇ ਉਕਤ ਸਿਸਟਮ ਕਿਸ ਮਿਤੀ ਨੂੰ ਸ਼ੁਰੂ ਹੋਇਆ ਸੀ;

(ਅ) ਕੀ ਇਨ੍ਹਾਂ ਕਰਮਚਾਰੀਆਂ ਦੀਆਂ ਸੇਵਾਵਾਂ ਨੂੰ ਪੱਕਾ ਕਰਨ (ਨਿਯਮਬੱਧ ਕਰਨ) ਦੀ ਕੋਈ ਤਜਵੀਜ਼ ਹੈ; ਜੇਕਰ ਅਜਿਹਾ ਹੋਵੇ ਤਾਂ ਇਸਦੇ ਵੇਰਵੇ ਕੀ ਹਨ?

(ੲ) ਕੀ ਪੰਜਾਬ ਹੈਲਥ ਸਿਸਟਮਜ਼ ਕਾਰਪੋਰੇਸ਼ਨ ਵਿਚ ਠੇਕੇ ਦੇ ਅਧਾਰ ਤੇ ਕੰਮ ਕਰ ਰਹੇ ਕਰਮਚਾਰੀਆਂ ਦੀਆਂ ਤਨਖਾਹਾਂ ਛੇਵੇਂ ਤਨਖਾਹ ਕਮਿਸ਼ਨ ਦੀਆਂ ਸਿਫਾਰਸ਼ਾਂ ਅਨੁਸਾਰ ਸੋਧੀਆਂ ਗਈਆਂ ਹਨ, ਜੇਕਰ ਅਜਿਹਾ ਨਹੀਂ ਤਾਂ ਇਸਦੇ ਕੀ ਕਾਰਨ ਹਨ?

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਸ਼੍ਰੀਮਾਨ ਜੀ,

(ੳ) ਪੰਜਾਬ ਹੈਲਥ ਸਿਸਟਮਜ਼ ਕਾਰਪੋਰੇਸ਼ਨ ਵਿਚ ਸ਼੍ਰੇਣੀ-ਵਾਰ ਠੇਕੇ ਦੇ ਅਧਾਰ ਤੇ ਕੰਮ ਕਰ ਰਹੇ ਕਰਮਚਾਰੀਆਂ ਦੀ ਗਿਣਤੀ 'ਅਨੁਲੱਗ' ਅਨੁਸਾਰ ਹੈ। ਠੇਕੇ ਦੇ ਅਧਾਰ ਤੇ ਭਰਤੀ ਦਾ ਸਿਸਟਮ ਸਾਲ 1996 ਤੋਂ ਆਰੰਭ ਹੋਇਆ।

(ਅ) ਜੀ ਨਹੀਂ, ਇਨ੍ਹਾਂ ਦੀਆਂ ਸੇਵਾਵਾਂ ਨੂੰ ਰੈਗੂਲਰ ਕਰਨ ਦੀ ਕੋਈ ਤਜਵੀਜ਼ ਨਹੀਂ ਹੈ।

(ੲ) ਜੀ ਨਹੀਂ, ਪੰਜਵੇਂ ਤਨਖਾਹ ਕਮਿਸ਼ਨ ਨੇ (ਛੇਵਾਂ ਨਹੀਂ) ਠੇਕੇ ਤੇ ਕੰਮ ਕਰਦੇ ਕਰਮਚਾਰੀਆਂ ਦੀ ਤਨਖਾਹ ਸਬੰਧੀ ਕੋਈ ਸਿਫਾਰਸ਼ ਨਹੀਂ ਕੀਤੀ।

**'ਅਨੁਲੱਗ'**

**ਪੰਜਾਬ ਹੈਲਥ ਸਿਸਟਮਜ਼ ਕਾਰਪੋਰੇਸ਼ਨ ਵਿਚ 1996 ਤੋਂ ਠੇਕੇ ਦੇ ਅਧਾਰ ਤੇ ਕੰਮ ਕਰ ਰਹੇ ਕਰਮਚਾਰੀਆਂ ਦਾ ਵੇਰਵਾ**

**ਸ਼੍ਰੇਣੀ-ਏ**

| | ਮੁੱਖ ਦਫਤਰ | ਫੀਲਡ | ਕੁੱਲ |
|---|---|---|---|
| **ਜਨਰਲ** | | | |
| ਬਾਇਉ ਮੈਡੀਕਲ ਇੰਜੀਨੀਅਰ | 1 | 0 | 1 |
| ਸਿਸਟਮ ਐਨਾਲਿਸਟ | 1 | 0 | 1 |
| ਸਹਾਇਕ ਮੈਨੇਜਰ ਆਡਿਟ | 1 | 0 | 1 |
| ਡਿਪਟੀ ਮੈਨੇਜਰ (ਲੇਖਾ) | 3 | 0 | 3 |
| ਇੰਜੀਨੀਅਰਿੰਗ | 1 | 13 | 14 |
| ਐਸ.ਡੀ.ਈ. | 1 | 13 | 14 |
| ਕੁੱਲ ਸ਼੍ਰੇਣੀ | 4 | 13 | 17 |

**ਸ਼੍ਰੇਣੀ-ਬੀ**

| | ਮੁੱਖ ਦਫਤਰ | ਫੀਲਡ | ਕੁੱਲ |
|---|---|---|---|
| **ਜਨਰਲ** | | | |
| ਸਹਾਇਕ ਲੇਖਾ ਅਫਸਰ | 1 | 0 | 1 |
| ਲੇਖਾਕਾਰ/ਇਨਟਰਨਲ ਆਡੀਟਰ | 2 | 1 | 3 |
| ਸਹਾਇਕ ਬੀ.ਐਮ.ਈ. | 10 | 18 | 28 |
| ਪ੍ਰੋਗਰਾਮਰ | 0 | 1 | 1 |

[ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ]

| | | | |
|---|---|---|---|
| | 1 | 0 | 1 |
| ਇੰਜੀਨੀਅਰਿੰਗ | 14 | 20 | 34 |
| ਜੂਨੀਅਰ ਇੰਜੀਨੀਅਰ | | | |
| | 0 | 17 | 17 |
| ਕੁੱਲ ਸ਼੍ਰੇਣੀ | 14 | 37 | 51 |

**ਸ਼੍ਰੇਣੀ-ਸੀ**

| ਜਨਰਲ | | | |
|---|---|---|---|
| ਲੇਖਾ ਕਲਰਕ | 2 | 0 | 2 |
| ਐਪਲੀਕੇਸ਼ਨ ਸੁਪਰਵਾਈਜ਼ਰ | 1 | 0 | 1 |
| ਸਹਾਇਕ ਐਪਲੀਕੇਸ਼ਨ ਸੁਪਰਵਾਈਜ਼ਰ | 1 | 0 | 1 |
| ਬਾਇਉ ਮੈਡੀਕਲ ਟੈਕਨੀਸ਼ੀਅਨ | 0 | 2 | 2 |
| ਖਜ਼ਾਨਚੀ | 1 | 0 | 1 |
| ਕਲਰਕ | 24 | 3 | 27 |
| ਕੰਪਿਊਟਰ ਓਪਰੇਟਰਜ਼ | 13 | 18 | 31 |
| ਡਰਾਈਵਰ | 20 | 101 | 121 |
| ਹਾਰਡਵੇਅਰ ਸੁਪਰਵਾਈਜ਼ਰ | 1 | 0 | 1 |
| ਲਾਇਬ੍ਰੇਰੀਅਨ | 1 | 0 | 1 |
| ਰਿਸੈਪਸ਼ਨਿਸਟ | 1 | 0 | 1 |
| ਸਟੈਨੋ ਟਾਈਪਿਸਟ | 1 | 0 | 1 |
| ਸਟੈਨੋਗ੍ਰਾਫਰ | 1 | 0 | 1 |
| ਸਟੈਟਿਸਟੀਕਲ ਐਨਾਲਿਸਟ | 5 | 17 | 22 |
| | 72 | 141 | 213 |

| | ਮੁੱਖ ਦਫਤਰ | ਫੀਲਡ | ਕੁੱਲ |
|---|---|---|---|
| **ਇੰਜੀਨੀਅਰਿੰਗ** | | | |
| ਇਲੈਕਟਰੀਸ਼ੀਅਨ | 2 | 0 | 2 |
| ਜੂਨੀਅਰ ਡਰਾਫਟਸਮੈਨ | 1 | 2 | 3 |
| ਵਰਕ ਸੁਪਰਵਾਈਜ਼ਰ | 0 | 4 | 4 |
| | 3 | 6 | 9 |
| ਕੁੱਲ ਸ਼੍ਰੇਣੀ | 75 | 147 | 222 |

**ਸ਼੍ਰੇਣੀ-ਡੀ**

| ਜਨਰਲ | | | |
|---|---|---|---|
| ਚੌਂਕੀਦਾਰ | 6 | 1 | 7 |
| ਚਪੜਾਸੀ | 43 | 26 | 69 |
| ਸਫਾਈ ਸੇਵਕ | 5 | 1 | 6 |
| | 54 | 28 | 82 |
| **ਇੰਜੀਨੀਅਰਿੰਗ** | | | |
| ਫੇਰੋ ਖਲਾਸੀ | 1 | 1 | 2 |
| ਹੈਲਪਰ (ਇਲੈਕਟਰੀਸ਼ੀਅਨ) | 2 | 0 | 2 |
| ਪਲੰਬਰ | 1 | 0 | 1 |
| | 4 | 1 | 5 |
| ਕੁੱਲ ਸ਼੍ਰੇਣੀ | 58 | 29 | 87 |
| ਕੁੱਲ ਕਰਮਚਾਰੀਆਂ ਦੀ ਗਿਣਤੀ | 151 | 228 | 377 |

**ਸਰਦਾਰ ਈਸ਼ਰ ਸਿੰਘ :** ਸਪੀਕਰ ਸਾਹਿਬ, ਪੰਜਾਬ ਹੈਲਥ ਸਿਸਟਮਜ਼ ਕਾਰਪੋਰੇਸ਼ਨ ਨੇ ਜੋ ਅਸਾਮੀਆਂ ਦਾ ਵੇਰਵਾ ਦਿੱਤਾ ਹੈ, ਉਹ ਮੈਂ ਅਨੁਲੱਗ ਤੇ ਵੇਖ ਲਿਆ ਹੈ ਅਤੇ ਇਸ ਅਨੁਸਾਰ (ਅ) ਭਾਗ ਦਾ ਜਵਾਬ ਦਿੱਤਾ ਹੈ ਕਿ ਜਿਹੜੇ ਠੇਕੇ ਤੇ ਭਰਤੀ ਕੀਤੇ ਗਏ ਹਨ, ਉਨ੍ਹਾਂ ਨੂੰ ਰੈਗੂਲਰ ਕਰਨ ਦੀ ਕੋਈ ਤਜਵੀਜ਼ ਨਹੀਂ ਹੈ। ਜਿੰਨੇ ਵੀ ਮੁਲਾਜ਼ਮ ਰੱਖੇ ਗਏ ਹਨ, ਉਨ੍ਹਾਂ ਦੇ ਵਿਚ ਕੁਝ ਐਸੇ ਮੁਲਾਜ਼ਮ ਹਨ, ਜਿਨ੍ਹਾਂ ਨੂੰ ਪੰਜਾਬ ਦੇ ਸਿਹਤ ਵਿਭਾਗ ਦੇ ਕਰਮਚਾਰੀਆਂ ਦੇ ਬਰਾਬਰ ਦੇ ਪੇਅ ਸਕੇਲ ਦਿੱਤੇ ਜਾਂਦੇ ਹਨ ਅਤੇ ਬਾਕੀਆਂ ਨੂੰ ਠੇਕੇ ਦੇ ਆਧਾਰ ਤੇ ਮਿੱਥਿਆ ਗਿਆ ਪੈਸਾ ਦਿੱਤਾ ਜਾ ਰਿਹਾ ਹੈ। ਮੈਂ ਆਪਣੇ ਸਤਿਕਾਰਯੋਗ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜੇਕਰ ਉਨ੍ਹਾਂ ਨੂੰ ਦਿੱਤਾ ਜਾ ਸਕਦਾ ਹੈ, ਕੁਝ ਚੋਣਵੇਂ ਅਧਿਕਾਰੀਆਂ ਨੂੰ ਪੰਜਾਬ ਸਿਹਤ ਵਿਭਾਗ ਦੇ ਕਰਮਚਾਰੀਆਂ ਦੇ ਮੁਤਾਬਿਕ ਪੇਅ ਸਕੇਲ ਦਿੱਤਾ ਜਾ ਸਕਦਾ ਹੈ ਤਾਂ ਕੀ ਬਾਕੀਆਂ ਨੂੰ ਵੀ ਦੇਣ ਦੀ ਐਸ਼ੋਰੈਂਸ ਦੇਣਗੇ ਕਿਉਂਕਿ ਉਨ੍ਹਾਂ ਨੂੰ ਰੈਗੂਲਰ ਕਰਨ ਦੀ ਕੋਈ ਤਜਵੀਜ਼ ਨਹੀਂ ਹੈ।

**मंत्री :** स्पीकर साहिब, कारपोरेश्न में 35 आफीसर डैपूटेशन पर हैं। कुछ दूसरे इंजीनियर जो दूसरे महिकमे से हैं और कुछ सेहत विभाग के हैं, उन को छोड़ कर बाकी 377 कर्मचारियों को एक ही नीती के आधार पर वेतन दिया जाता है।

**ਸਰਦਾਰ ਈਸ਼ਰ ਸਿੰਘ :** ਸਪੀਕਰ ਸਾਹਿਬ, ਦੂਸਰਾ ਮੰਤਰੀ ਸਾਹਿਬ ਨੇ ਕਿਹਾ ਹੈ ਕਿ ਜੋ ਠੇਕੇ ਤੇ ਕੰਮ ਕਰ ਰਹੇ ਹਨ, ਉਨ੍ਹਾਂ ਬਾਰੇ ਪੰਜਵੇਂ ਤਨਖਾਹ ਕਮਿਸ਼ਨ ਨੇ ਤਨਖਾਹ ਵਿਚ ਵਾਧਾ ਦੇਣ ਬਾਰੇ ਕੋਈ ਸਿਫਾਰਸ਼ ਨਹੀਂ ਕੀਤੀ ਜਦ ਕਿ ਆਲਰੈਡੀ ਚੌਥੇ

[ ਸਰਦਾਰ ਈਸ਼ਰ ਸਿੰਘ ]

ਤਨਖਾਹ ਕਮਿਸ਼ਨ ਨੇ ਉਨ੍ਹਾਂ ਸਾਰੇ ਮੁਲਾਜ਼ਮਾਂ ਵਾਸਤੇ ਸਿਫਾਰਸ਼ਾਂ ਕੀਤੀਆਂ ਹਨ ਔਰ ਮਹਿਕਮੇ ਨੇ ਲਾਗੂ ਕੀਤੀਆਂ ਹਨ ਔਰ ਪੰਜਵੇਂ ਕਮਿਸ਼ਨ ਦੀਆਂ ਹਦਾਇਤਾਂ ਬਾਕੀ ਵਿਭਾਗਾਂ ਵਿਚ ਹੋ ਗਈਆਂ ਹਨ। ਇਹ ਸਿਹਤ ਵਿਭਾਗ ਬਾਰੇ ਕਲੀਅਰ ਕਰਨ ਕਿ ਉਨ੍ਹਾਂ ਨੂੰ ਕਿਉਂ ਨਹੀਂ ਗਈਆਂ। ਜੇਕਰ ਨਹੀਂ ਗਈਆਂ ਤਾਂ ਕਾਰਨ ਦੱਸਣ ਪਰ ਮੇਰੇ ਵਸੀਲੇ ਮੁਤਾਬਿਕ ਗਈਆਂ ਹਨ। ਇਸ ਲਈ ਕੀ ਇਹ ਹਾਊਸ ਨੂੰ ਭਰੋਸਾ ਦੇਣਗੇ ਕਿ ਉਸ ਦੇ ਮੁਤਾਬਿਕ ਪੰਜਵੇਂ ਤਨਖਾਹ ਕਮਿਸ਼ਨ ਦੀਆਂ ਸਿਫਾਰਸ਼ਾਂ ਲਾਗੂ ਕਰਨਗੇ?

**मंत्री** : स्पीकर साहिब, मुझे ये बताते हुए खुशी है कि महिकमे ने पांचवें तनख्वाह कमिशन के बाद पैरिटी लाने के लिए 33 प्रतिशत वेतन का सभी कर्मचारियों के लिए इनकरीज दिया था। सात प्रतिशत का अभी भी अतंर है और जनवरी, 2011 में हमारा जो प्रशासनिक विभाग हैं, उस ने वित्त विभाग को लिखा है कि उन का जो वेतन है, उन को कनसोलीडेटिड देना है। कंटरैक्ट कर्मचारियों को, उस अतंर को दूर करने के लिये, हमें लोगों को पैरिटी लाने के लिए, और बढ़ाने के लिए हमने केस जनवरी, 2011 में भेजा है और 2009 में पे कमिशन की रिर्पोट आने के बाद हमने इनका वेतन 33 प्रतिशत बढ़ना है।

---

## ਮਨਰੇਗਾ ਦੇ ਲਾਭਪਾਤਰਾਂ ਦੀ ਗਿਣਤੀ

***1894. ਸਰਦਾਰ ਮੱਖਣ ਸਿੰਘ** : ਕੀ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਰਾਜ ਵਿਚ ਸਾਲ 2010-11 ਦੇ ਦੌਰਾਨ ਮਨਰੇਗਾ ਦੇ ਲਾਭਪਾਤਰਾਂ ਦੀ ਜ਼ਿਲ੍ਹਾ-ਵਾਰ ਕੁੱਲ ਗਿਣਤੀ ਕਿੰਨੀ ਹੈ;

(ਅ) ਕੀ ਸਰਕਾਰ ਨੇ ਮਨਰੇਗਾ ਦੇ ਲਾਭਪਾਤਰਾਂ ਨੂੰ 100 ਦਿਨਾਂ ਦਾ ਰੋਜ਼ਗਾਰ ਯਕੀਨੀ ਬਣਾਇਆ ਹੈ;

(ੲ) ਮਨਰੇਗਾ ਦੇ ਲਾਭਪਾਤਰਾਂ ਦੇ ਪੈਂਡਿੰਗ ਪਏ ਬਕਾਇਆਂ ਦਾ ਜ਼ਿਲ੍ਹਾ-ਵਾਰ ਵੇਰਵਾ ਕੀ ਹੈ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : ਸ਼੍ਰੀਮਾਨ ਜੀ,

(ੳ) ਰਾਜ ਵਿਚ ਸਾਲ 2010-11 ਦੇ ਦੌਰਾਨ ਮਨਰੇਗਾ ਦੇ ਲਾਭਪਾਤਰਾਂ ਦੀ ਜ਼ਿਲ੍ਹਾ-ਵਾਰ ਕੁੱਲ ਗਿਣਤੀ 2,27,524 ਹੈ ਜਿਸ ਦਾ ਜ਼ਿਲ੍ਹਾ-ਵਾਰ ਵੇਰਵਾ ਅਨੁਲੱਗ 'ੳ' ਤੇ ਰੱਖਿਆ ਜਾਂਦਾ ਹੈ।

(ਅ) ਸਰਕਾਰ ਵੱਲੋਂ ਮਨਰੇਗਾ ਦੇ ਲਾਭਪਾਤਰਾਂ ਨੂੰ 100 ਦਿਨਾਂ ਦਾ ਰੋਜ਼ਗਾਰ

ਯਕੀਨੀ ਬਣਾਉਣ ਲਈ ਪੂਰੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਮਨਰੇਗਾ ਸਕੀਮ ਅਧੀਨ ਲਾਭਪਾਤਰਾਂ ਦੇ ਮੰਗ ਕਰਨ ਤੇ ਹੀ ਉਨ੍ਹਾਂ ਨੂੰ ਰੋਜ਼ਗਾਰ ਦਿੱਤਾ ਜਾਂਦਾ ਹੈ। ਕਈ ਵਾਰ ਲਾਭਪਾਤਰ ਕੁਝ ਦਿਨਾਂ ਲਈ ਕੰਮ ਦੀ ਮੰਗ ਕਰਦੇ ਹਨ ਅਤੇ ਮਗਰੋਂ ਦੁਬਾਰਾ ਕੰਮ ਕਰਨ ਦੀ ਮੰਗ ਨਹੀਂ ਕਰਦੇ ਜਿਸ ਕਰਕੇ ਉਨ੍ਹਾਂ ਨੂੰ ਪੂਰੇ 100 ਦਿਨਾਂ ਲਈ ਰੋਜ਼ਗਾਰ ਦੇਣ ਨੂੰ ਯਕੀਨੀ ਬਣਾਉਣ ਲਈ ਮੁਸ਼ਕਿਲ ਆਉਂਦੀ ਹੈ।

(ੲ) ਮਨਰੇਗਾ ਦੇ ਲਾਭਪਾਤਰਾਂ ਦਾ ਪੈਂਡਿੰਗ ਬਕਾਇਆ ਕੇਵਲ 3 ਜ਼ਿਲ੍ਹਿਆਂ ਵਿਚ ਹੈ, ਜ਼ਿਲ੍ਹਾ ਬਠਿੰਡਾ 40.50 ਲੱਖ (ਚਾਲੀ ਲੱਖ ਪੰਜਾਹ ਹਜ਼ਾਰ ਰੁਪਏ), ਲੁਧਿਆਣਾ 2.50 ਲੱਖ ( ਦੋ ਲੱਖ ਪੰਜਾਹ ਹਜ਼ਾਰ ਰੁਪਏ) ਅਤੇ ਮੁਕਤਸਰ 169.75 ਲੱਖ (ਇੱਕ ਕਰੋੜ ਉਨੱਤਰ ਲੱਖ ਪਚੱਤਰ ਹਜ਼ਾਰ ਰੁਪਏ) ਹੈ। ਇਨ੍ਹਾਂ ਜ਼ਿਲ੍ਹਿਆਂ ਨੂੰ ਸਰਕਾਰ ਵੱਲੋਂ ਮਨਰੇਗਾ ਅਧੀਨ ਹੋਰ ਗਰਾਂਟ ਜਾਰੀ ਕੀਤੀ ਜਾ ਚੁੱਕੀ ਹੈ ਜਿਸ ਨਾਲ ਇਨ੍ਹਾਂ ਜ਼ਿਲ੍ਹਿਆਂ ਦੇ ਲਾਭਪਾਤਰਾਂ ਦੇ ਪੈਂਡਿੰਗ ਪਏ ਬਕਾਏ ਦਾ ਭੁਗਤਾਨ ਜ਼ਿਲ੍ਹਿਆਂ ਵੱਲੋਂ ਜਲਦੀ ਕਰ ਦਿੱਤਾ ਜਾਵੇਗਾ।

## ਅਨੁਲੱਗ 'ੳ'

## ਜ਼ਿਲ੍ਹਾ-ਵਾਰ ਲਾਭਪਾਤਰਾਂ ਦਾ ਵੇਰਵਾ

| ਲੜੀ ਨੰ: | ਜ਼ਿਲ੍ਹਿਆਂ ਦੇ ਨਾਮ | ਲਾਭਪਾਤਰਾਂ ਦੀ ਗਿਣਤੀ |
|---|---|---|
| 1. | ਹੁਸ਼ਿਆਰਪੁਰ | 29288 |
| 2. | ਅੰਮ੍ਰਿਤਸਰ | 19345 |
| 3. | ਜਲੰਧਰ | 10226 |
| 4. | ਸ਼ਹੀਦ ਭਗਤ ਸਿੰਘ ਨਗਰ | 4261 |
| 5. | ਬਰਨਾਲਾ | 7604 |
| 6. | ਬਠਿੰਡਾ | 16132 |
| 7. | ਫਰੀਦਕੋਟ | 5339 |
| 8. | ਫਤਿਹਗੜ੍ਹ ਸਾਹਿਬ | 4312 |
| 9. | ਫਿਰੋਜ਼ਪੁਰ | 19627 |
| 10. | ਗੁਰਦਾਸਪੁਰ | 10541 |
| 11. | ਕਪੂਰਥਲਾ | 3266 |
| 12. | ਲੁਧਿਆਣਾ | 15677 |
| 13. | ਮਾਨਸਾ | 7336 |

[ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ]

| | | |
|---|---|---|
| 14. | ਮੋਗਾ | 8940 |
| 15. | ਮੁਕਤਸਰ | 21062 |
| 16. | ਪਟਿਆਲਾ | 7275 |
| 17. | ਸੰਗਰੂਰ | 15573 |
| 18. | ਤਰਨਤਾਰਨ | 15607 |
| 19. | ਰੂਪਨਗਰ | 4219 |
| 20. | ਮੋਹਾਲੀ | 1894 |
| | ਕੁੱਲ | 227524 |

**ਸਰਦਾਰ ਮੱਖਣ ਸਿੰਘ :** ਮਾਨਯੋਗ ਸਪੀਕਰ ਸਾਹਿਬ, ਮਨਰੇਗਾ ਦੀ ਇਹ ਸਕੀਮ ਟੋਟਲੀ ਸੈਂਟਰ ਗੌਰਮਿੰਟ ਦੇ ਪੈਸੇ ਦੇ ਨਾਲ ਚਲਦੀ ਹੈ, ਇਸ ਦੇ ਵਿਚ ਪੰਜਾਬ ਸਰਕਾਰ ਨੇ ਕੋਈ ਕੰਟਰੀਬਿਊਟ ਨਹੀਂ ਕਰਨਾ। ਇਸ ਦੇ ਬਾਵਜੂਦ ਇਸ ਸਕੀਮ ਨੂੰ ਬੜੇ ਬੇਢੰਗੇ ਤਰੀਕੇ ਨਾਲ ਚਲਾਇਆ ਜਾ ਰਿਹਾ ਹੈ। ਪੈਸਾ ਉਥੋਂ ਆਉਣਾ ਹੈ ਤੇ ਸਰਕਾਰ ਨੇ ਸਿਰਫ ਮਜ਼ਦੂਰਾਂ ਨੂੰ ਰੋਜ਼ਗਾਰ ਦੇਣਾ ਹੈ। ਜੇਕਰ ਉਹ ਦਿੱਤਾ ਵੀ ਹੈ ਤਾਂ ਉਸ ਦੇ ਵਿਚ ਇੰਨੀਆਂ ਊਣਤਾਈਆਂ ਹਨ ਜਿਸ ਦਾ ਕੋਈ ਅੰਤ ਹਿਸਾਬ ਨਹੀਂ ਹੈ। ਜਿਹੜੇ ਇਲੀਜੀਬਲ ਬੰਦੇ ਹਨ, ਉਨ੍ਹਾਂ ਦੇ ਜਾਬ ਕਾਰਡ ਨਹੀਂ ਬਣਦੇ। ਜਿਸ ਦੀ ਮਰਜ਼ੀ ਹੁੰਦੀ ਹੈ ਉਸ ਦੇ ਕਾਰਡ ਬਣ ਜਾਂਦੇ ਹਨ, ਜਿਸ ਨੂੰ ਮਰਜ਼ੀ ਹੁੰਦੀ ਹੈ ਉਸ ਨੂੰ 100 ਦਿਨ ਕੰਮ ਦਿੱਤਾ ਜਾਂਦਾ ਹੈ। ਇਨ੍ਹਾਂ ਨੇ ਜਵਾਬ ਵਿਚ ਕਿਹਾ ਹੈ ਕਿ ਕਈ ਵਾਰੀ ਕੁਝ ਦਿਨ ਕੰਮ ਕਰਕੇ ਉਹ ਮੁੜ ਕੇ ਰੋਜ਼ਗਾਰ ਮੰਗਣ ਆਉਂਦੇ ਨਹੀਂ ਹਨ। ਇਹ ਕਦੇ ਹੋ ਸਕਦਾ ਹੈ ਕਿ ਕਿਸੇ ਬੰਦੇ ਨੂੰ ਰੋਜ਼ਗਾਰ ਮਿਲਿਆ ਹੋਵੇ ਤੇ ਉਹ ਰੋਜ਼ਗਾਰ ਮੰਗਣ ਨਾ ਆਉਂਦਾ ਹੋਵੇ? ਇਸੇ ਤਰ੍ਹਾਂ ਮੁਕਤਸਰ ਦੇ ਵਿਚ 169 ਲੱਖ ਰੁਪਿਆ ਬਕਾਇਆ ਪਿਆ ਹੈ। ਮਜ਼ਦੂਰ ਬੰਦਿਆਂ ਦਾ ਇੰਨਾ-ਇੰਨਾ ਚਿਰ ਇੰਨਾ-ਇੰਨਾ ਬਕਾਇਆ ਪਿਆ ਰਹੇ ਅਤੇ ਕੰਮ ਉਹ ਕਰ ਚੁੱਕੇ ਹੋਣ ਤਾਂ ਉਹ ਗੁਜ਼ਾਰਾ ਕਿਸ ਤਰ੍ਹਾਂ ਕਰਨਗੇ? ਇਸ ਤਰ੍ਹਾਂ ਦੀਆਂ ਵੀ ਕਈ ਮਿਸਾਲਾਂ ਮਿਲਦੀਆਂ ਹਨ ਕਿ ਇਲਜੀਬਲ ਬੰਦਿਆਂ ਨੂੰ ਦਿੱਤਾ ਨਹੀਂ, 80-80 ਸਾਲ ਦੇ ਬਜ਼ੁਰਗ, ਜਿਹੜੇ ਉਠ ਕੇ ਤੁਰ ਵੀ ਨਹੀਂ ਸਕਦੇ, ਉਨ੍ਹਾਂ ਦੀਆਂ ਹਾਜ਼ਰੀਆਂ ਲਗਦੀਆਂ ਹਨ। ਹਾਜ਼ਰੀਆਂ ਉਥੇ ਲਗ ਰਹੀਆਂ ਹਨ ਪਰ ਉਹ ਕੰਮ ਕਿਸੇ ਦੇ ਖੇਤਾਂ ਦੇ ਵਿਚ ਕਰ ਰਹੇ ਹਨ। ਇਸ ਸਕੀਮ ਵਿਚ ਇਸ ਤਰ੍ਹਾਂ ਦੀਆਂ ਬਹੁਤ ਸਾਰੀਆਂ ਘਪਲੇਬਾਜ਼ੀਆਂ ਹਨ। ਇਸ ਲਈ ਕੀ ਮੰਤਰੀ ਜੀ ਇਸ ਦੀ ਕਿਸੇ ਨਿਰਪੱਖ ਏਜੰਸੀ ਤੋਂ ਜਾਂਚ ਕਰਵਾਉਣ ਦੀ ਮੰਗ ਨੂੰ ਸਵੀਕਾਰ ਕਰਨਗੇ?

**ਮੰਤਰੀ :** ਸਪੀਕਰ ਸਾਹਿਬ, ਇਹ ਜਿਹੜੀ ਮਨਰੇਗਾ ਸਕੀਮ ਹੈ ਇਸ ਦੀਆਂ ਬਕਾਇਦਾ ਗਾਈਡਲਾਈਨਜ਼ ਹਨ, ਬੜੀਆਂ ਸਟਰੌਂਗ ਗਾਈਡਲਾਈਨਜ਼ ਹਨ, ਉਸ ਦੇ ਤਹਿਤ ਇਹ ਕੰਮ ਚਲਦਾ ਹੈ। ਜਿਹੜਾ ਇਨ੍ਹਾਂ ਨੇ ਮੁਕਤਸਰ ਦੇ ਬਾਰੇ ਕਿਹਾ ਹੈ ਕਿ ਉਥੇ

ਮਜ਼ਦੂਰਾਂ ਦੇ ਪੈਸੇ ਨਹੀਂ ਮਿਲੇ, ਪਿਛਲੇ ਦੋ ਚਾਰ ਦਿਨਾਂ ਤੋਂ ਇਹ ਸਾਰੇ ਪੈਸੇ ਚਲੇ ਗਏ ਹਨ, ਇਸ ਦੇ ਬਾਰੇ ਇਹ ਪਤਾ ਕਰ ਲੈਣ ਅਤੇ ਇੱਕ ਅੱਧੇ ਦਿਨ ਦੇ ਵਿਚ ਉਨ੍ਹਾਂ ਨੂੰ ਇਹ ਪੈਸੇ ਮਿਲ ਜਾਣੇ ਹਨ। (ਥੰਪਿੰਗ) ਪੰਚਾਇਤਾਂ ਦੇ ਵਿਚ ਜਾਬ ਕਾਰਡ ਬਣਦੇ ਹਨ ਅਤੇ ਪੰਚਾਇਤਾਂ ਵਾਲੇ ਹੀ ਉਨ੍ਹਾਂ ਨੂੰ ਕੰਮ ਦਿੰਦੇ ਹਨ। ਇਸ ਕਰਕੇ ਜੇਕਰ ਇਨ੍ਹਾਂ ਨੂੰ ਕੋਈ ਸ਼ਿਕਾਇਤ ਹੈ ਕਿ ਕਿਤੇ ਫਾਊਲ ਪਲੇਅ ਹੋਇਆ ਹੈ ਤਾਂ ਇਹ ਦੱਸ ਦੇਣ, ਅਸੀਂ ਇਸ ਦੀ ਇਨਕੁਆਇਰੀ ਕਰਵਾ ਲਵਾਂਗੇ ਅਤੇ ਜੇ ਕੋਈ ਦੋਸ਼ੀ ਹੋਇਆ ਤਾਂ ਉਸ ਨੂੰ ਸਜ਼ਾ ਵੀ ਦਿਆਂਗੇ।

**ਸਰਦਾਰ ਮੱਖਣ ਸਿੰਘ :** ਮਾਨਯੋਗ ਸਪੀਕਰ ਸਾਹਿਬ, ਸੈਂਕੜੇ ਲੋਕ ਜਿਹੜੇ ਇਲੀਜੀਬਲ ਹਨ ਉਹ ਸਾਡੇ ਕੋਲ ਆ ਕੇ ਸ਼ਿਕਾਇਤਾਂ ਕਰਦੇ ਹਨ...

**ਮਾਨਯੋਗ ਸਪੀਕਰ :** ਜਿਹੜੀ ਤੁਹਾਡੇ ਕੋਲ ਕੋਈ ਸ਼ਿਕਾਇਤ ਹੈ, ਉਹ ਸਬੰਧਤ ਮੰਤਰੀ ਜੀ ਨੂੰ ਭੇਜ ਦਿਉ।

**ਸਰਦਾਰ ਮੱਖਣ ਸਿੰਘ :** ਉਥੇ ਮੌਕੇ ਤੇ ਹੀ ਲੋਕ ਸ਼ਿਕਾਇਤ ਕਰਦੇ ਹਨ ਤੇ ਜਿਹੜੇ ਡੀ.ਸੀਜ਼ ਹਨ ਉਨ੍ਹਾਂ ਦੇ ਧਿਆਨ ਵਿਚ ਅਸੀਂ ਸ਼ਿਕਾਇਤ ਲਿਆਉਂਦੇ ਹਾਂ ਕਿ ਇਸ ਤਰ੍ਹਾਂ ਜਿਹੜੇ ਇਲੀਜੀਬਲ ਬੰਦੇ ਹਨ...

**ਮਾਨਯੋਗ ਸਪੀਕਰ :** ਕੀ ਤੁਹਾਡੇ ਪਾਸ ਕੋਈ ਰਿਕਾਰਡ ਹੈ, ਤੁਸੀਂ ਕਿੰਨੀਆਂ ਸ਼ਿਕਾਇਤਾਂ ਕੀਤੀਆਂ ਹਨ? ਹਾਂ ਜੀ ਗੱਲ ਕਰੋ।

**ਸਰਦਾਰ ਮੱਖਣ ਸਿੰਘ :** ਮੈਂ ਕਹਿੰਦਾ ਹਾਂ ਕਿ ਸੈਂਕੜੇ ਇਲੀਜੀਬਲ ਬੰਦੇ ਹਨ, ਜਿਨ੍ਹਾਂ ਦੇ ਜਾਬ ਕਾਰਡ ਨਹੀਂ ਬਣੇ...

**ਮਾਨਯੋਗ ਸਪੀਕਰ :** ਚਲੋ ਹੋਣਗੇ।

**ਸਰਦਾਰ ਮੱਖਣ ਸਿੰਘ :** ਅਜਿਹੇ ਸੈਂਕੜੇ ਹੀ ਹਨ ਜਿਹੜੇ ਮੰਜਿਆਂ ਤੇ ਪਏ ਹਨ ਪਰ ਉਨ੍ਹਾਂ ਦੀਆਂ ਹਾਜ਼ਰੀਆਂ ਲਗੀ ਜਾਂਦੀਆਂ ਹਨ। ਇਸ ਤਰ੍ਹਾਂ ਦੀਆਂ ਆਮ ਘਪਲੇਬਾਜ਼ੀਆਂ ਹਨ, ਕੰਮ ਕਿਤੇ ਹੋਰ ਕਰਦੇ ਹਨ, ਹਾਜ਼ਰੀ ਉਥੇ ਲਗਦੀ ਹੈ। ਇਸ ਦੇ ਬਾਰੇ ਮੰਤਰੀ ਜੀ ਦੱਸਣ।

**ਮਾਨਯੋਗ ਸਪੀਕਰ :** ਮੰਤਰੀ ਜੀ, ਚਲੋ ਇਨ੍ਹਾਂ ਦੀ ਗੱਲ ਦਾ ਜਵਾਬ ਦਿਉ।

**ਮੰਤਰੀ :** ਸਪੀਕਰ ਸਾਹਿਬ, ਸਤਿਕਾਰਯੋਗ ਐਮ.ਐਲ.ਏ. ਸਾਹਿਬ ਨੂੰ ਪਤਾ ਨਹੀਂ ਹੈ, ਇਨ੍ਹਾਂ ਨੇ ਆਪਣੀ ਗੱਲ ਦੇ ਵਿਚ ਇਹ ਗੱਲ ਵੀ ਕਹੀ ਹੈ ਕਿ ਇਹ 100 ਪ੍ਰਤੀਸ਼ਤ ਪੈਸਾ ਹੀ ਸੈਂਟਰ ਦੀ ਸਰਕਾਰ ਪਾਸੋਂ ਆਉਂਦਾ ਹੈ, ਇਹ 100 ਪ੍ਰਤੀਸ਼ਤ ਨਹੀਂ ਆਉਂਦਾ 90 ਪ੍ਰਤੀਸ਼ਤ ਆਉਂਦਾ ਹੈ ਅਤੇ 10 ਪ੍ਰਤੀਸ਼ਤ ਸਟੇਟ ਗੌਰਮਿੰਟ ਪਾਉਂਦੀ ਹੈ। ਮੇਰਾ ਖਿਆਲ ਹੈ ਕਿ ਇਨ੍ਹਾਂ ਨੂੰ ਇਸ ਗੱਲ ਦਾ ਪਤਾ ਨਹੀਂ ਹੈ। ਇਨ੍ਹਾਂ ਨੂੰ ਜੋ ਸ਼ਿਕਾਇਤਾਂ ਆਉਂਦੀਆਂ ਹਨ, ਇਹ ਦੱਸ ਦੇਣ। ਇਨ੍ਹਾਂ ਨੇ ਕੰਮ ਦੀ ਗੱਲ ਤਾਂ ਕੋਈ ਕੀਤੀ ਨਹੀਂ?

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਗੱਲ ਕੀਤੀ ਹੈ ਕਿ ਸਟ੍ਰਿਕਟ ਗਾਈਡਲਾਈਨਜ਼ ਹਨ। ਇਨ੍ਹਾਂ ਗਾਈਡਲਾਈਨਜ਼ ਮੁਤਾਬਿਕ ਹਰੇਕ ਪਿੰਡ ਵਿਚ ਗ੍ਰਾਮ ਸੇਵਕ ਆਪਾਂ ਰੱਖ ਸਕਦੇ ਹਾਂ ਜਿਸ ਦੀ ਤਨਖਾਹ ਬਜਟ ਵਿਚ ਹੈ। ਪੰਜਾਬ ਦੇ 12,500 ਪਿੰਡ ਹਨ ਅਤੇ ਪੰਜ ਪਿੰਡਾਂ ਉੱਪਰ ਇੱਕ ਸੁਪਰਵਾਈਜ਼ਰ ਹੁੰਦਾ ਹੈ, ਜੋ ਇਹੀ ਕੰਮ ਸੁਪਰਵਾਈਜ਼ ਕਰਦਾ ਹੈ ਕਿ ਕਿਸ ਦਾ ਕਾਰਡ ਬਣਿਆ ਹੈ ਅਤੇ ਕਿਸ ਦਾ ਨਹੀਂ ਬਣਿਆ। ਤਕਰੀਬਨ 18-19 ਹਜ਼ਾਰ ਮੁੰਡਿਆਂ ਨੂੰ ਸੈਂਟਰ ਗੌਰਮਿੰਟ ਦੇ ਇਨ੍ਹਾਂ ਪੈਸਿਆਂ ਨਾਲ ਕੰਮ ਮਿਲ ਸਕਦਾ ਸੀ, ਇਸ ਨਾਲ ਕਿੰਨੇ ਮੁੰਡੇ ਭਰਤੀ ਕੀਤੇ ਗਏ ਹਨ, ਇਸ ਬਾਰੇ ਮੰਤਰੀ ਜੀ ਆਪ ਦੱਸ ਦੇਣ।

**ਮੰਤਰੀ :** ਸਪੀਕਰ ਸਾਹਿਬ, ਮੈਂ ਸਤਿਕਾਰਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਹੜੀ ਨਰੇਗਾ ਸਕੀਮ ਹੈ, ਇਸ ਦੇ ਪੈਸੇ ਜਦੋਂ ਵੀ ਆਉਂਦੇ ਹਨ ਉਸ ਵਕਤ ਅਸੀਂ ਇੰਪਲਾਈ ਰੱਖ ਲੈਂਦੇ ਹਾਂ ਅਤੇ ਜਦੋਂ ਪੈਸੇ ਨਹੀਂ ਆਉਂਦੇ, ਉਸ ਵਕਤ ਉਨ੍ਹਾਂ ਦੀ ਛੁੱਟੀ ਵੀ ਕਰ ਦਿੰਦੇ ਹਾਂ। ਇਹ ਪੱਕੇ ਤੌਰ ਤੇ ਨਹੀਂ ਰੱਖੇ ਜਾਂਦੇ ਕਿਉਂਕਿ ਕਈ ਵਾਰ ਸੈਂਟਰ ਗੌਰਮਿੰਟ ਤੋਂ ਪੈਸੇ ਨਹੀਂ ਆਉਂਦੇ। ਇਹ ਸਭ ਕੁਝ ਅਸੀਂ ਗਾਈਡਲਾਈਨਜ਼ ਮੁਤਾਬਿਕ ਹੀ ਕਰਦੇ ਹਾਂ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਪੀਕਰ ਸਾਹਿਬ, ਉਸ ਦਿਨ ਮਾਨਯੋਗ ਮੁੱਖ ਮੰਤਰੀ ਜੀ ਨੇ ਗਵਰਨਰ ਐਡਰੈਸ ਤੇ ਬੋਲਦੇ ਹੋਏ ਕਿਹਾ ਸੀ ਕਿ ਇਕੱਲੀ ਇਹੀ ਸਕੀਮ ਹੈ ਜਿਸ ਵਿਚ ਅਸੀਂ ਕਾਮਯਾਬ ਨਹੀਂ ਹੋਏ। ਪਿਛਲੇ ਸੈਸ਼ਨ ਨੂੰ ਹਾਲੇ ਸਾਲ ਨਹੀਂ ਹੋਇਆ ਜਦੋਂ ਖੁਦ ਮਾਨਯੋਗ ਮੰਤਰੀ ਜੀ ਨੇ ਕਿਹਾ ਸੀ ਕਿ ਅਸੀਂ 1400 ਕਰੋੜ ਰੁਪਏ ਦੀ ਪ੍ਰੋਪੋਜ਼ਲ ਬਣਾ ਕੇ ਭੇਜ ਰਹੇ ਹਾਂ। ਮਾਨਯੋਗ ਮੰਤਰੀ ਜੀ ਦੱਸ ਦੇਣ ਕਿ ਕਿੰਨੇ ਦੀ ਪ੍ਰੋਪੋਜ਼ਲ ਗਈ ਸੀ। ਇਹ 300 ਕਰੋੜ ਰੁਪਏ ਦੀ ਗਈ ਸੀ। ਇਸ ਵਿਚੋਂ ਕਿੰਨੇ ਰੁਪਏ ਅਵੇਲ ਹੋਏ ਹਨ, ਸਿਰਫ਼ 128 ਕਰੋੜ ਰੁਪਏ। ਆਪਣੀ ਕਾਰਗੁਜ਼ਾਰੀ ਦੀ ਕਮੀ ਕਾਰਨ ਆਪਾਂ ਮੁੰਡਿਆਂ ਨੂੰ ਰੋਜ਼ਗਾਰ ਨਹੀਂ ਦੇ ਸਕਦੇ, ਉਨ੍ਹਾਂ ਨੂੰ ਗ੍ਰਾਮ ਸੇਵਕ ਦੀ ਨੌਕਰੀ ਮਿਲ ਸਕਦੀ ਸੀ, 90% ਫੰਡਿੰਗ ਸੈਂਟਰ ਗੌਰਮਿੰਟ ਵੱਲੋਂ ਆਉਣੀ ਸੀ। ਇਸ ਵਿਚ ਕਿਤੇ ਕੋਈ ਐਡਮਿਨਸਟ੍ਰੇਟਿਵ ਲਕੂਨਾਂ ਤਾਂ ਨਹੀਂ ਕਿ ਅਸੀਂ ਆਪਣੀ ਕਮਜ਼ੋਰੀ ਨੂੰ ਢੱਕਣ ਦੀ ਕੋਸ਼ਿਸ਼ ਕਰ ਰਹੇ ਹੋਈਏ।

**ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਨੂੰ ਸਮਝਣਾ ਚਾਹੀਦਾ ਹੈ ਕਿ ਇਹ ਸੈਂਟਰ ਗੌਰਮਿੰਟ ਦੀ ਸਕੀਮ ਹੈ ਅਤੇ ਬਹੁਤ ਵੱਡੀ ਸਕੀਮ ਹੈ, ਬਹੁਤ ਵਧੀਆ ਸਕੀਮ ਹੈ। ਜਿੰਨੇ ਪੈਸੇ ਅਸੀਂ ਮੰਗਦੇ ਹਾਂ, ਜ਼ਰੂਰੀ ਨਹੀਂ ਕਿ ਉਤਨੇ ਪੈਸੇ ਹੀ ਮਿਲ ਜਾਣ, ਉਹ ਪੈਸਿਆਂ ਵਿਚ ਕੱਟ ਲਗਾ ਦਿੰਦੇ ਹਨ। ਅਸੀਂ ਕਈ ਵਾਰ ਵੱਧ ਪੈਸਿਆਂ ਦੀ ਡਿਮਾਂਡ ਭੇਜੀ ਹੈ ਪਰ ਜਿੰਨੇ ਅਸੀਂ ਮੰਗਦੇ ਹਾਂ, ਉਤਨੇ ਉਹ ਨਹੀਂ ਦਿੰਦੇ। ਹੁਣ ਅਸੀਂ 300 ਕਰੋੜ ਰੁਪਏ ਦੀ ਮੰਗ ਕੀਤੀ ਹੈ। ਉਨ੍ਹਾਂ ਨੇ ਸਾਨੂੰ ਪੂਰਾ 300 ਕਰੋੜ ਰੁਪਿਆ ਥੋੜ੍ਹਾ ਦੇ ਦੇਣਾ ਹੈ। ਉਨ੍ਹਾਂ ਨੇ ਆਪਣੇ ਹਿਸਾਬ ਨਾਲ ਪੈਸੇ ਦੇਣੇ ਹਨ। ਇਹ ਪੱਕਾ ਨਹੀਂ ਹੈ ਕਿ ਉਹ ਕਿੰਨੇ ਪੈਸੇ ਦੇਣਗੇ। ਅਸੀਂ

ਤਾਂ ਕੋਸ਼ਿਸ਼ ਕਰਦੇ ਰਹਿੰਦੇ ਹਾਂ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਇਹ ਕੋਸ਼ਿਸ਼ ਤਾਂ ਢੰਗ ਨਾਲ ਕਰ ਸਕਦੇ ਹਨ। ਇਹ ਆਪ ਮੰਨ ਰਹੇ ਹਨ ਕਿ 1400 ਕਰੋੜ ਰੁਪਏ ਤੋਂ ਘੱਟ ਕੇ ਇਨ੍ਹਾਂ ਦਾ ਐਸਟੀਮੇਟ 300 ਕਰੋੜ ਰੁਪਏ ਰਹਿ ਗਿਆ ਹੈ। ਸਦਨ ਵਿਚ ਇਨ੍ਹਾਂ ਨੇ ਭਰੋਸਾ ਦਿਵਾਇਆ ਸੀ, ਮੈਂ ਸਵਾਲ ਕੀਤਾ ਸੀ, ਇਨ੍ਹਾਂ ਨੇ ਕਿਹਾ ਸੀ ਕਿ 1400 ਕਰੋੜ ਰੁਪਏ ਦੀ ਅਸੀਂ ਡਿਮਾਂਡ ਬਣਾ ਕੇ ਭੇਜ ਰਹੇ ਹਾਂ...

**ਮਾਨਯੋਗ ਸਪੀਕਰ** : ਅਗਲਾ ਸਵਾਲ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 1877**

**ਮਾਨਯੋਗ ਸਪੀਕਰ** : ਇਸ ਪ੍ਰਸ਼ਨ ਦੀ ਐਕਸਟੈਂਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

---

## ਮਿਉਂਸਿਪਲ ਕਮੇਟੀ ਨਾਭਾ ਦੁਆਰਾ ਕੀਤਾ ਗਿਆ ਖਰਚ

*1914. **ਸਰਦਾਰ ਰਣਦੀਪ ਸਿੰਘ ਨਾਭਾ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਮੌਜੂਦਾ ਸਰਕਾਰ ਦੁਆਰਾ ਮਿਉਂਸਿਪਲ ਕਮੇਟੀ, ਨਾਭਾ ਨੂੰ ਵਿੱਤੀ ਸਾਲ-ਵਾਰ ਦਿੱਤੀਆਂ ਗਈਆਂ ਵੱਖ-ਵੱਖ ਗਰਾਂਟਾਂ ਦੇ ਵੇਰਵੇ ਕੀ ਹਨ ਅਤੇ ਮਿਉਂਸਿਪਲ ਕਮੇਟੀ ਨਾਭਾ ਦੁਆਰਾ ਵਿੱਤੀ ਸਾਲ-ਵਾਰ ਉਕਤ ਗਰਾਂਟਾਂ ਵਿਚੋਂ ਕੀਤੇ ਗਏ ਖਰਚੇ ਦੇ ਵੇਰਵੇ ਕੀ ਹਨ?

**ਸ਼੍ਰੀ ਮਨੋਰੰਜਨ ਕਾਲੀਆ** : ਮਿਉਂਸਿਪਲ ਕਮੇਟੀ, ਨਾਭਾ ਨੂੰ ਮੌਜੂਦਾ ਸਰਕਾਰ ਦੁਆਰਾ ਦਿੱਤੀਆਂ ਗਈਆਂ ਵੱਖ-ਵੱਖ ਗਰਾਂਟਾਂ ਅਤੇ ਇਸ ਵਿਚੋਂ ਨਗਰ ਕੌਂਸਲ, ਨਾਭਾ ਦੁਆਰਾ ਕੀਤੇ ਗਏ ਖਰਚੇ ਦੇ ਵਿੱਤੀ ਸਾਲ-ਵਾਰ ਵੇਰਵੇ ਅਨੁਲੱਗ 'ੳ' ਅਨੁਸਾਰ ਹਨ।

---

**For Starred Question No. 1877 and reply thereto, please see Appendix to this Debates.

[ ਸਥਾਨਕ ਸਰਕਾਰ ਮੰਤਰੀ ]

## ਅਨੁਲੱਗ 'ੳ'

| ਲੜੀ ਨੰ: | ਵਿੱਤੀ ਸਾਲ | ਗਰਾਂਟ/ਸਕੀਮ ਦਾ ਨਾਂ | ਗਰਾਂਟ ਦੀ ਰਾਸ਼ੀ | ਵਰਤੀ ਗਈ ਰਾਸ਼ੀ | ਖਰਚ ਕੀਤੀ ਗਰਾਂਟ ਦਾ ਵੇਰਵਾ |
|---|---|---|---|---|---|
| 1. | 2007-08 | ਯੂ.ਡੀ.-3/ਯੂ.ਡੀ.-11 ਸਕੀਮ ਅਧੀਨ 12ਵੇਂ ਵਿੱਤ ਕਮਿਸ਼ਨ ਦੀ ਸਿਫਾਰਸ਼ ਅਨੁਸਾਰ ਗਰਾਂਟ | 27.05 | 20.88 | ਸੌਲਿਡ ਵੇਸਟ ਮੈਨੇਜਮੈਂਟ ਦੇ ਕੰਮਾਂ, ਕੰਪਿਊਟਰਾਈਜੇਸ਼ਨ ਤੇ ਅਤੇ ਹੋਰ ਵਿਕਾਸ ਦੇ ਕੰਮਾਂ ਤੇ |
| | | ਐਸ.ਜੇ.ਐਸ.ਆਰ.ਵਾਈ ਸਕੀਮ | 0.60 | 0.60 | ਨਾਭਾ ਸ਼ਹਿਰ ਦੇ ਗਰੀਬੀ ਰੇਖਾ ਤੋਂ ਹੇਠਾਂ ਆਉਂਦੇ ਵਿਅਕਤੀਆਂ ਨੂੰ ਦਿੱਤੇ ਕਰਜ ਤੇ ਸਬਸਿਡੀ ਦੇਣ ਲਈ |
| | | ਐਮ.ਪੀ. ਲੈਡ ਸਕੀਮ ਅਧੀਨ | 5.50 | 1.50 | ਇਸ ਰਾਸ਼ੀ ਵਿਚੋਂ 4.00 ਲੱਖ ਰੁਪਏ ਦੀ ਰਾਸ਼ੀ ਡੀ.ਸੀ., ਪਟਿਆਲਾ ਨੂੰ ਵਾਪਿਸ ਕੀਤੀ ਜਾ ਚੁੱਕੀ ਹੈ ਅਤੇ ਬਾਕੀ ਦੀ ਰਾਸ਼ੀ ਵਿਕਾਸ ਦੇ ਕੰਮਾਂ ਲਈ ਵਰਤੀ ਗਈ ਹੈ |
| | | ਆਬਕਾਰੀ ਡਿਊਟੀ ਅਤੇ ਆਕਸ਼ਨ ਮਨੀ ਦੇ ਹਿੱਸੇ ਵਜੋਂ ਸ਼ਰਾਬ ਤੇ ਲੱਗਦੀ ਚੂੰਗੀ ਦੇ ਇਵਜ ਵਿਚ ਜਾਰੀ ਗਰਾਂਟ | 43.71 | 43.71 | ਵਿਕਾਸ ਦੇ ਕੰਮਾਂ ਲਈ, ਤਨਖਾਹ ਦੀ ਅਦਾਇਗੀ ਲਈ ਅਤੇ ਵਿਭਾਗੀ ਚਾਰਜਿਜ ਦੀ ਅਦਾਇਗੀ ਲਈ |
| | | ਕੁੱਲ ਜੋੜ | 76.86 | 70.69 | |
| 2. | 2008-09 | ਯੂ.ਡੀ.-3/ਯੂ.ਡੀ.-11 ਸਕੀਮ ਅਧੀਨ 12ਵੇਂ ਵਿੱਤ ਕਮਿਸ਼ਨ ਦੀ ਸਿਫਾਰਸ਼ ਅਨੁਸਾਰ ਗਰਾਂਟ | 40.63 | 24.22 | ਸੌਲਿਡ ਵੇਸਟ ਮੈਨੇਜਮੈਂਟ ਦੇ ਕੰਮਾਂ ਅਤੇ ਹੋਰ ਵਿਕਾਸ ਦੇ ਕੰਮਾਂ ਤੇ |
| | | ਮਿਊਂਸਿਪਲ ਡਿਵੈਲਪਮੈਂਟ ਫੰਡ ਸਕੀਮ | 300.00 | 278.20 | ਸ਼ਹਿਰੀ ਵਿਕਾਸ ਦੇ ਕੰਮਾਂ ਲਈ |
| | | ਆਬਕਾਰੀ ਡਿਊਟੀ ਅਤੇ ਆਕਸ਼ਨ ਮਨੀ ਦੇ ਹਿੱਸੇ ਵਜੋਂ ਸ਼ਰਾਬ ਤੇ ਲੱਗਦੀ ਚੂੰਗੀ ਦੇ ਇਵਜ ਵਿਚ ਜਾਰੀ ਗਰਾਂਟ | 13.45 | 13.45 | ਸ਼ਹਿਰੀ ਵਿਕਾਸ ਦੇ ਕੰਮਾਂ ਲਈ |

| | | | | | |
|---|---|---|---|---|---|
| | | ਕੁੱਲ ਜੋੜ | 354.08 | 315.87 | |
| 3. | 2009-10 | ਯੂ.ਡੀ.-3/ਯੂ.ਡੀ.-11 ਸਕੀਮ ਅਧੀਨ 12ਵੇਂ ਵਿੱਤ ਕਮਿਸ਼ਨ ਦੀ ਸਿਫਾਰਸ਼ ਅਨੁਸਾਰ ਗਰਾਂਟ | 13.45 | 13.01 | ਸੋਲਿਡ ਵੇਸਟ ਮੈਨੇਜਮੈਂਟ ਦੇ ਕੰਮਾਂ ਅਤੇ ਹੋਰ ਵਿਕਾਸ ਦੇ ਕੰਮਾਂ ਤੇ |
| | | ਐਸ.ਜੇ.ਐਸ.ਆਰ.ਵਾਈ ਸਕੀਮ | 2.00 | 2.00 | ਨਾਭਾ ਸ਼ਹਿਰ ਦੇ ਗਰੀਬੀ ਰੇਖਾ ਤੋਂ ਹੇਠਾਂ ਆਉਂਦੇ ਵਿਅਕਤੀਆਂ ਨੂੰ ਦਿੱਤੇ ਕਰਜ ਤੇ ਸਬਸਿਡੀ ਦੇਣ ਲਈ |
| | | ਐਮ.ਪੀ. ਲੈਡ ਸਕੀਮ ਅਧੀਨ | 5.50 | 5.44 | ਸ਼ਹਿਰੀ ਵਿਕਾਸ ਦੇ ਕੰਮਾਂ ਲਈ |
| | | ਆਬਕਾਰੀ ਡਿਊਟੀ ਅਤੇ ਆਕਸ਼ਨ ਮਨੀ ਦੇ ਹਿੱਸੇ ਵਜੋਂ ਸ਼ਰਾਬ ਤੇ ਲੱਗਦੀ ਚੁੰਗੀ ਦੇ ਇਵਜ ਵਿਚ ਜਾਰੀ ਗਰਾਂਟ | 47.36 | 47.36 | ਵਿਕਾਸ ਦੇ ਕੰਮਾਂ ਲਈ, ਤਨਖਾਹ ਦੀ ਅਦਾਇਗੀ ਲਈ ਅਤੇ ਵਿਭਾਗੀ ਚਾਰਜਿਜ ਦੀ ਅਦਾਇਗੀ ਲਈ |
| | | ਕੁੱਲ ਜੋੜ | 68.31 | 67.81 | |
| 4. | 2010-11 | ਯੂ.ਡੀ.-3/ਯੂ.ਡੀ.-11 ਸਕੀਮ ਅਧੀਨ 12ਵੇਂ ਵਿੱਤ ਕਮਿਸ਼ਨ ਦੀ ਸਿਫਾਰਸ਼ ਅਨੁਸਾਰ ਗਰਾਂਟ | 13.45 | 9.95 | ਸੋਲਿਡ ਵੇਸਟ ਮੈਨੇਜਮੈਂਟ ਦੇ ਕੰਮਾਂ ਅਤੇ ਹੋਰ ਵਿਕਾਸ ਦੇ ਕੰਮਾਂ ਤੇ |
| | | ਯੂ.ਡੀ.-3(i) ਸਕੀਮ ਅਧੀਨ 13ਵੇਂ ਵਿੱਤ ਕਮਿਸ਼ਨ ਦੀ ਸਿਫਾਰਸ਼ ਅਨੁਸਾਰ ਗਰਾਂਟ | 22.89 | 22.41 | ਸੋਲਿਡ ਵੇਸਟ ਮੈਨੇਜਮੈਂਟ ਦੇ ਕੰਮਾਂ ਅਤੇ ਹੋਰ ਵਿਕਾਸ ਦੇ ਕੰਮਾਂ ਤੇ |
| | | ਐਮ.ਪੀ. ਲੈਡ ਸਕੀਮ ਅਧੀਨ | 1.50 | 1.00 | ਸ਼ਹਿਰੀ ਵਿਕਾਸ ਦੇ ਕੰਮਾਂ ਲਈ |
| | | ਆਬਕਾਰੀ ਡਿਊਟੀ ਅਤੇ ਆਕਸ਼ਨ ਮਨੀ ਦੇ ਹਿੱਸੇ ਵਜੋਂ ਸ਼ਰਾਬ ਤੇ ਲੱਗਦੀ ਚੁੰਗੀ ਦੇ ਇਵਜ ਵਿਚ ਜਾਰੀ ਗਰਾਂਟ | 129.68 | 52.68 | ਵਿਕਾਸ ਦੇ ਕੰਮਾਂ ਲਈ, ਤਨਖਾਹ ਦੀ ਅਦਾਇਗੀ ਲਈ ਅਤੇ ਵਿਭਾਗੀ ਚਾਰਜਿਜ ਦੀ ਅਦਾਇਗੀ ਲਈ |
| | | ਕੁੱਲ ਜੋੜ | 167.52 | 86.04 | |

**ਸਰਦਾਰ ਰਣਦੀਪ ਸਿੰਘ ਨਾਭਾ :** ਸਪੀਕਰ ਸਾਹਿਬ, ਜਿਹੜਾ ਵੇਰਵਾ ਇੱਥੇ ਦਿੱਤਾ ਗਿਆ ਹੈ ਉਸ ਵਿਚ ਲਗਭਗ 666.77 ਲੱਖ ਟੋਟਲ ਰੁਪਏ ਵਿਚੋਂ ਆਕਟ੍ਰਾਈ ਦੇ ਇਵਜ਼ ਵਿਚ ਜਾਰੀ ਗਰਾਂਟ ਆਦਿ ਬਾਰੇ ਵੱਖਰੇ-ਵੱਖਰੇ ਵੇਰਵੇ ਨਾਲ ਜੋੜ ਕੇ ਦਿੱਤੇ ਹਨ। ਇਸ ਤਰ੍ਹਾਂ ਲਗਭਗ 6 ਕਰੋੜ ਰੁਪਏ ਤੋਂ ਵੱਧ ਪੈਸੇ ਮਿਉਂਸਿਪਲ ਕਮਿਸ਼ਨਰ, ਨਾਭਾ ਨੂੰ ਆਏ ਹਨ। ਸਪੀਕਰ ਸਾਹਿਬ, ਹੈਰਾਨਗੀ ਦੀ ਗੱਲ ਹੈ ਕਿ ਇੱਥੇ ਸਾਲ 2008-09 ਦਾ ਇੱਕ ਵੇਰਵਾ ਦਿੱਤਾ ਗਿਆ ਹੈ ਜਿਸ ਵਿਚ ਮਿਉਂਸਿਪਲ ਡਿਵੈਲਪਮੈਂਟ ਫੰਡ ਸਕੀਮ ਦਾ ਜ਼ਿਕਰ ਕੀਤਾ ਹੈ ਕਿ ਇਸ ਵਾਸਤੇ 3 ਕਰੋੜ ਰੁਪਿਆ ਦਿੱਤਾ ਗਿਆ ਹੈ। ਮੈਂ ਜ਼ਿੰਮੇਵਾਰੀ ਨਾਲ ਇਸ ਸਦਨ ਵਿਚ ਕਹਿ ਸਕਦਾ ਹਾਂ, ਮੰਤਰੀ ਜੀ ਇੰਨਾ ਆਸ਼ਵਾਸਨ ਦੇ ਦੇਣ ਕਿ ਇਹ ਇਸ ਦੀ ਇਨਕੁਆਇਰੀ ਕਰਵਾ ਲੈਣ ਕਿ ਕੀ ਇਹ ਪੈਸਾ ਉਥੇ ਲੱਗਿਆ ਹੈ? ਦੂਜੀ ਗੱਲ, ਜਿਹੜੀ ਇਹ ਗੱਲ ਵੇਰਵਾ ਪੜ੍ਹਨ ਤੇ ਨੋਟਿਸ ਵਿਚ ਆਈ ਹੈ ਕਿ ਸ਼ੇਅਰ ਆਫ਼ ਐਕਸਾਈਜ ਡਿਊਟੀ ਤੇ ਸਾਲ 2007 ਵਿਚ 43.71 ਲੱਖ ਰੁਪਿਆ ਦਿੱਤਾ ਗਿਆ ਹੈ, ਕੀ ਇਸ ਪੈਸੇ ਦੀ ਪੂਰੀ ਵਰਤੋਂ ਹੋਈ ਹੈ? ਇਸ ਤੋਂ ਅਗਲੇ ਸਾਲ 2008-09 ਵਿਚ ਸ਼ੇਅਰ ਆਫ ਐਕਸਾਈਜ ਡਿਊਟੀ ਦਾ ਪੈਸਾ 13.45 ਲੱਖ ਰੁਪਿਆ ਦੱਸਿਆ ਹੈ, ਇਹ ਅਸਲ ਨਾਲੋਂ ਘੱਟ ਦਰਸਾਇਆ ਹੈ। ਇੱਕ ਤਾਂ ਮੰਤਰੀ ਜੀ ਇਸ ਬਾਰੇ ਜਾਣਕਾਰੀ ਦੇਣ ਕਿਉਂਕਿ ਇਸ ਸਾਲ 2010-11 ਵਿਚ 129.68 ਲੱਖ ਰੁਪਏ ਆਕਟ੍ਰਾਇ ਦੀ ਕੁਲੈਕਸ਼ਨ ਹੋਈ ਹੈ ਪਰ ਕੀ ਦੋ ਸਾਲ ਪਹਿਲਾਂ 13 ਲੱਖ ਰੁਪਿਆ ਹੀ ਮਿਲਦਾ ਸੀ? ਮਤਲਬ ਇਸ ਦਾ ਕਿ ਇਸ ਵਿਚ ਜ਼ਰੂਰ ਮੁਲਾਜਮਾਂ ਦੀ ਕੋਈ ਮਿਲੀਭੁਗਤ ਹੈ। ਦੂਸਰਾ, ਮੈਨੂੰ ਆਸ਼ਵਾਸਨ ਦੇ ਦੇਣ ਕਿ ਜਿਹੜਾ ਮੈਂ ਤਿੰਨ ਕਰੋੜ ਰੁਪਏ ਬਾਰੇ ਪੁੱਛ ਰਿਹਾ ਹਾਂ, ਜਿਹੜਾ ਐਮ.ਡੀ.ਐਫ. ਸਕੀਮ ਤਹਿਤ ਦਿੱਤਾ ਗਿਆ ਹੈ, ਮੈਂ ਜ਼ਿੰਮੇਵਾਰੀ ਨਾਲ ਕਹਿ ਸਕਦਾ ਹਾਂ ਕਿ ਇਸ ਨਾਲ ਨਾਭੇ ਵਿਚ ਕੋਈ ਕੰਮ ਨਹੀਂ ਹੋਇਆ। ਸਪੀਕਰ ਸਾਹਿਬ, ਵੈਸੇ ਤਾਂ ਦੂਜਾ ਜਵਾਬ ਆਉਣਾ ਨਹੀਂ। ਇਹੀ ਮਿਉਂਸਿਪੈਲਿਟੀ ਹੈ ਜਿਸ ਬਾਰੇ ਮੰਤਰੀ ਜੀ ਨੇ ਜਵਾਬ ਦਿੱਤਾ ਹੈ ਕਿ ਉਥੇ 730 ਐਨਕਰੋਚਮੈਂਟਸ ਹੋਈਆਂ ਹਨ, ਅੱਜ ਦੀ ਡੇਟ ਵਿਚ ਨਾਭੇ ਦੀ ਮਿਉਂਸਿਪੈਲਿਟੀ ਦੀ ਇਹ ਦੁਰਦਸ਼ਾ ਹੈ। ਮੇਰੀ ਬੇਨਤੀ ਹੈ ਕਿ ਮੰਤਰੀ ਜੀ ਇਨਕੁਆਇਰੀ ਦੀ ਰਿਪੋਰਟ ਟੇਬਲ ਤੇ ਰੱਖ ਦੇਣ। ਦੂਜੀ ਗੱਲ, ਜਿਹੜੇ ਅਫ਼ਸਰਾਂ ਦੀ ਅਣਗਹਿਲੀ ਕਾਰਨ ਸਰਕਾਰ ਨੂੰ ਔਕਟਰਾਇ ਦੀ ਕੁਲੈਕਸ਼ਨ ਦੀ ਘਾਟ ਪਹੁੰਚੀ ਹੈ, ਇਸ ਬਾਰੇ ਮੰਤਰੀ ਜੀ ਵਿਸਤਾਰ ਪੂਰਵਕ ਰੂਪ ਵਿਚ ਸਾਰੇ ਸਦਨ ਨੂੰ ਵਿਸ਼ਵਾਸ ਦੇਣ।

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਜਿਥੇ ਤੱਕ ਵੈਟ ਤੇ ਔਕਟਰਾਇ ਦਾ ਤਾਅਲੁੱਕ ਹੈ ਕਿ ਉਹ 10% ਮਿਲਦਾ ਹੈ, ਉਹ ਪਰਪੋਰਸ਼ਨੇਟਲੀ ਸਾਰੀਆਂ ਮਿਉਂਸਿਪੈਲਿਟੀਜ਼ ਨੂੰ ਜੋ ਹਾਈ ਕੋਰਟ ਦੇ ਆਰਡਰਜ਼ ਹੋਏ ਸਨ, ਉਸ ਮੁਤਾਬਕ ਅਸੀਂ ਡਿਸਟਰੀਬਿਊਟ ਕਰ ਦਿੰਦੇ ਹਾਂ। ਸੋ, ਜਿੰਨੀ ਪਰਸੈਂਟੇਜ਼ ਜਾਂਦੀ ਹੈ, ਉਸ ਮੁਤਾਬਕ ਘੱਟ ਜਾਂ ਵੱਧ ਦਾ ਕੋਈ ਤਾਅਲੁੱਕ ਨਹੀਂ, ਜਿੰਨਾ ਪਰਪੋਰਸ਼ਨੇਟਲੀ ਜਾਂਦਾ ਹੈ, ਉਸ ਮੁਤਾਬਕ ਦੇ ਦਿੰਦੇ ਹਾਂ। ਜਿਥੋਂ ਤੱਕ ਸਵਾਲ ਮਿਉਂਸਿਪਲ ਡਿਵੈਲਪਮੈਂਟ ਫੰਡ ਸਕੀਮ ਦਾ ਹੈ, ਉਸ ਬਾਰੇ ਮੈਂ ਇਨਕੁਆਇਰੀ

ਕਰਵਾ ਲਵਾਂਗਾ। ਇਸ ਦੀ ਇਨਕੁਆਇਰੀ ਕਰਵਾ ਕੇ ਇਨ੍ਹਾਂ ਨੂੰ ਦੱਸ ਦੇਵਾਂਗਾ ਜੀ। ਬਾਕੀ, ਜਿਥੋਂ ਤੱਕ ਸਵਾਲ ਹੈ ਕਿ ਚਾਰ ਸਾਲਾਂ ਵਿਚ 666.77 ਲੱਖ ਰੁਪਏ ਮਿਲੇ ਹਨ ਜਦੋਂ ਕਿ ਇਨ੍ਹਾਂ ਦਾ ਜਦੋਂ ਸਾਸ਼ਨ ਰਿਹਾ ਹੈ, ਚਾਰ ਸਾਲ 2002 ਤੋਂ ਲੈ ਕੇ 2005-2006 ਤੱਕ ਜੋ ਹੈ, ਉਦੋਂ 205.76 ਲੱਖ ਰੁਪਏ ਕੁੱਲ ਮਿਲੇ ਹਨ। ਅਸੀਂ ਤਾਂ ਲਗਭਗ ਤਿੰਨ ਗੁਣਾਂ ਜ਼ਿਆਦਾ ਪੈਸੇ ਇਨ੍ਹਾਂ ਤਿੰਨ ਚਾਰ ਸਾਲਾਂ ਦੌਰਾਨ ਦਿੱਤੇ ਹਨ!

**ਸਰਦਾਰ ਰਣਦੀਪ ਸਿੰਘ ਨਾਭਾ :** ਸਪੀਕਰ ਸਾਹਿਬ, ਮੇਰੇ ਸਵਾਲ ਦਾ ਜਵਾਬ ਨਹੀਂ ਮਿਲਿਆ। ਜਿਵੇਂ ਵਲਟੋਹਾ ਸਾਹਿਬ ਸਾਲ 1984 ਵਿਚ ਚਲੇ ਜਾਂਦੇ ਹਨ, ਉਵੇਂ ਹੀ ਮੰਤਰੀ ਸਾਹਿਬ ਜੀ ਫਿਰ ਪਿਛਾਂਹ ਨੂੰ ਤੁਰੇ ਜਾਂਦੇ ਹਨ ਜਦੋਂ ਕਿ ਸਮਾਂ ਅੱਗੇ ਨੂੰ ਵਧਦਾ ਜਾ ਰਿਹਾ ਹੈ। (ਵਿਘਨ) ਸਪੀਕਰ ਸਾਹਿਬ, ਮੇਰੇ ਕੋਲ ਆਹ ਕਾਗਜ਼ (ਦਿਖਾਉਂਦੇ ਹੋਏ) ਆਰ.ਟੀ.ਆਈ. ਦੇ ਜ਼ਰੀਏ ਆਏ ਹਨ। ਮੈਂ ਆਰ.ਟੀ.ਆਈ. ਦੇ ਜ਼ਰੀਏ ਕਾਗਜ਼ ਕਢਵਾਏ ਹਨ। (ਵਿਘਨ)

**ਸਰਦਾਰ ਵਿਰਸਾ ਸਿੰਘ ਵਲਟੋਹਾ :** ਸਪੀਕਰ ਸਾਹਿਬ, ਪਹਿਲਾਂ ਸਾਲ 1984 ਬਾਰੇ ਬਹਿਸ ਕਰਵਾ ਲਵੋ ਜੀ ਕਿ ਕਿਸ ਦਾ ਕਸੂਰ ਸੀ?...

**ਸਰਦਾਰ ਰਣਦੀਪ ਸਿੰਘ ਨਾਭਾ :** ਸਪੀਕਰ ਸਾਹਿਬ, ਮੈਂ ਤਾਂ ਆਪ ਕਹਿ ਰਿਹਾ ਹਾਂ ਕਿ ਕੋਈ ਚੰਗਾ ਕੰਮ ਕਰੀਏ ...(ਵਿਘਨ)

**ਮਾਨਯੋਗ ਸਪੀਕਰ :** ਪਹਿਲਾਂ ਗੱਲ ਕਰ ਲੈਣ ਦਿਓ ਜੀ। (ਵਿਘਨ)(ਸ਼ੋਰ) ਵਲਟੋਹਾ ਸਾਹਿਬ, ਬੈਠੋ, ਪਲੀਜ਼। ਨਾਭਾ ਜੀ, ਕਿਸੇ ਦਾ ਨਾਂ ਲਏ ਬਿਨਾਂ ਹੀ ਗੱਲ ਕਰ ਲਵੋ।

**ਸਰਦਾਰ ਰਣਦੀਪ ਸਿੰਘ ਨਾਭਾ :** ਸਪੀਕਰ ਸਾਹਿਬ, ਮੇਰੇ ਕੋਲ ਆਰ.ਟੀ.ਆਈ. ਦੇ ਜ਼ਰੀਏ ਫਿਗਰਜ਼ ਆਏ ਹਨ। ਮੰਤਰੀ ਜੀ ਨੇ ਜਵਾਬ ਦੱਸਿਆ ਹੈ ਕਿ ਪਿਛਲੀ ਸਰਕਾਰ ਨੇ ਇੰਨਾ ਦਿੱਤਾ ਸੀ, ਐਤਕੀ ਇੰਨਾ ਦੇ ਦਿੱਤਾ ਹੈ। ਮੈਂ ਕਹਿੰਦਾ ਹਾਂ ਕਿ ਸਿਰਫ਼ ਇਹੀ ਇਨਕੁਆਇਰੀ ਕਰਵਾ ਲਈ ਜਾਵੇ। ਮੈਂ ਤੁਹਾਡੇ ਨਾਲ ਸਹਿਮਤ ਹਾਂ ਕਿ ਪਿਛਲੀ ਸਰਕਾਰ ਵੇਲੇ ਨਾਭੇ ਸ਼ਹਿਰ ਵਿਚ ਕਿੰਨੇ ਡਿਵੈਲਪਮੈਂਟ ਦੇ ਕੰਮ ਹੋਏ ਸੀ ਅਤੇ ਹੁਣ ਉਥੇ ਜੋ ਕੰਮ ਹੋਏ ਹਨ, ਇਸ ਨਾਲ ਤੁਹਾਨੂੰ ਪਤਾ ਲੱਗ ਜਾਵੇਗਾ ਕਿ ਕੰਮ ਕਿਸ ਨੇ ਕੀਤੇ ਹਨ। ਆਰ.ਟੀ.ਆਈ. ਦੇ ਜ਼ਰੀਏ ਮੇਰੇ ਕੋਲ ਫਿਗਰਜ਼ ਹਨ ਕਿ ਤਕਰੀਬਨ ਤਿੰਨ ਕਰੋੜ ਰੁਪਿਆ ਇਕੱਲੀ ਪ੍ਰੈੱਸ ਨੂੰ ਐਡਵਰਟਾਈਜਮੈਂਟ ਤਹਿਤ ਦਿੱਤਾ ਗਿਆ ਹੈ। ਮੈਂ ਸਮਝਦਾ ਹਾਂ ਕਿ ਪੰਜਾਬ ਦੀਆਂ ਸਾਰੀਆਂ ਮਿਊਸਿਪੈਲਿਟੀਆਂ ਨੂੰ ਹੀ ਇਸ ਦਾ ਇਸ ਤਰ੍ਹਾਂ ਨਾਲ ਨੁਕਸਾਨ ਹੋ ਰਿਹਾ ਹੋਣਾ ਹੈ। ਕਿਉਂਕਿ ਆਮ ਤੌਰ ਤੇ ਛੋਟੇ ਜਿਹੇ ਇਸ਼ਤਿਹਾਰ ਵਾਸਤੇ ਵੀ ਪ੍ਰੈਸ ਵਾਲੇ ਸਾਰੇ ਹੀ ਪਹੁੰਚ ਜਾਂਦੇ ਹਨ। ਇਸ ਵਾਸਤੇ ਕੀ ਕੋਈ ਠੋਸ ਪਾਲਿਸੀ ਬਣਾ ਸਕਦੇ ਹੋ ਤਾਂ ਕਿ ਜਿਹੜਾ ਪੈਸਾ ਸਰਕਾਰ ਦੇ ਜ਼ਰੀਏ ਡਿਵੈਲਪਮੈਂਟ ਦੇ ਕੰਮਾਂ ਲਈ ਭੇਜਿਆ ਜਾਂਦਾ ਹੈ, ਉਹ ਡਿਵੈਲਪਮੈਂਟ ਤੇ ਹੀ ਲੱਗੇ ਬਜਾਇ ਕਿ ਪੇਪਰਾਂ ਨੂੰ ਹੀ ਇਸ਼ਤਿਹਾਰ ਦੇਈ

[ ਸਰਦਾਰ ਰਣਦੀਪ ਸਿੰਘ ਨਾਭਾ ]

ਜਾਈਏ? ਜਾਂ ਤਾਂ ਇਹ ਇਸ਼ਤਿਹਾਰ ਕੁਆਰਟਰਲੀ ਜਾਂ ਹਾਫ ਈਅਰਲੀ ਹੀ ਦਿੱਤੇ ਜਾਣ ਤਾਂ ਕਿ ਨਗਰ ਕੌਂਸਲਾਂ ਨੂੰ ਘੱਟ ਤੋਂ ਘੱਟ ਨੁਕਸਾਨ ਪਹੁੰਚੇ ਅਤੇ ਡਿਵੈਲਪਮੈਂਟ ਦਾ ਪੈਸਾ ਡਿਵੈਲਪਮੈਂਟ ਦੇ ਕੰਮਾਂ ਵਾਸਤੇ ਹੀ ਵਰਤਿਆ ਜਾਵੇ। ਜੇ ਕਹਿੰਦੇ ਹਨ ਤਾਂ ਮੈਂ ਕਾਗਜ਼ ਮੇਜ਼ ਤੇ ਰੱਖ ਦਿੰਦਾ ਹਾਂ।

**ਮਾਨਯੋਗ ਸਪੀਕਰ :** ਤੁਸੀਂ ਤਾਂ ਬਹੁਤ ਲੰਮਾ ਲੈ ਗਏ ਹੋ। ਮੰਤਰੀ ਜੀ।

**ਮੰਤਰੀ :** ਸਪੀਕਰ ਸਾਹਿਬ, ਜਿਥੋਂ ਤੱਕ ਸਰਕਾਰ ਵੱਲੋਂ ਕਰਵਾਏ ਕੰਮਾਂ ਦੇ ਐਡਵਰਟਾਈਜ਼ਮੈਂਟ ਦਾ ਸਵਾਲ ਹੈ, ਸਰਕਾਰ ਨੇ ਜੋ ਡਿਵੈਲਪਮੈਂਟ ਦੇ ਕੰਮ ਕੀਤੇ ਹੁੰਦੇ ਹਨ ਜਾਂ ਨਿਰਣੇ ਲਏ ਹੁੰਦੇ ਹਨ, ਉਨ੍ਹਾਂ ਨੂੰ ਲੋਕਾਂ ਤੱਕ ਪਹੁੰਚਾਉਣ ਲਈ ਹੀ ਐਡ ਦਿੱਤੀ ਜਾਂਦੀ ਹੈ। ਬਾਕੀ ਸਾਡੀ ਪਾਲਿਸੀ ਆਲਰੈਡੀ ਬਣੀ ਹੋਈ ਹੈ, ਜੇ ਇਨ੍ਹਾਂ ਦਾ ਕੋਈ ਸੁਝਾਅ ਹੈ, ਅਸੀਂ ਉਸ ਨੂੰ ਵੈਲਕਮ ਕਰਾਂਗੇ। ਸਾਡੀ ਕੋਸ਼ਿਸ਼ ਹੈ ਕਿ ਜਿਹੜਾ ਪੈਸਾ ਡਿਵੈਲਪਮੈਂਟ ਵਾਸਤੇ ਹੈ, ਉਹ ਡਿਵੈਲਪਮੈਂਟ ਵਾਸਤੇ ਹੀ ਖਰਚ ਹੋਵੇ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਮੇਰੀ ਸਪਲੀਮੈਂਟਰੀ ਹੈ ਜੀ।

**ਮਾਨਯੋਗ ਸਪੀਕਰ :** ਨਾਭਾ ਸਾਹਿਬ ਨੂੰ ਗੱਲ ਕਰਨ ਦਿਓ ਜੀ।

**ਸਰਦਾਰ ਰਣਦੀਪ ਸਿੰਘ ਨਾਭਾ :** ਸਪੀਕਰ ਸਾਹਿਬ, ਇਨ੍ਹਾਂ ਨੇ ਇਨਕੁਆਇਰੀ ਕਰਵਾਉਣ ਦਾ ਜ਼ਿਕਰ ਕੀਤਾ ਹੈ। ਇਸ ਦੀ ਵੀ ਇਨਕੁਆਇਰੀ ਕਰਵਾ ਦੇਣ, ਤੁਹਾਨੂੰ ਪਤਾ ਲੱਗ ਜਾਵੇਗਾ ਕਿ ਪੈਸੇ ਦੀ ਲਾਗਤ ਹੋਈ ਹੈ ਜਾਂ ਨਹੀਂ ਹੋਈ। ਮੈਂ ਤਾਂ ਵਾਰ-ਵਾਰ ਇਹੀ ਜ਼ਿਕਰ ਕਰ ਰਿਹਾ ਹਾਂ ਕਿ ਲਗਭਗ ਤਿੰਨ ਕਰੋੜ ਰੁਪਿਆ ਇਸ਼ਤਿਹਾਰਾਂ ਵਾਸਤੇ ਦਿੱਤਾ ਗਿਆ ਹੈ ਅਤੇ ਮਿਲੀ ਭੁਗਤ ਨਾਲ ਪੈਸੇ ਖਾਧੇ ਗਏ ਹਨ। ਇਨ੍ਹਾਂ ਵੱਲੋਂ ਸਾਡੇ ਬਰਸਾਤੀ ਨਾਲੇ ਤੱਕ ਇਨਕਰੋਚਮੈਂਟਸ ਹੋਈਆਂ ਹਨ। ਮੈਂ ਪਹਿਲਾਂ ਵੀ ਜ਼ਿਕਰ ਕੀਤਾ ਸੀ, ਸਵਾਲ ਵੈਸੇ ਮੇਰਾ ਲੱਗਣਾ ਨਹੀਂ ਹੈ, ਸਾਡੇ ਬਰਸਾਤੀ ਨਾਲੇ ਤੇ 258 ਇਨਕਰੋਚਮੈਂਟਾਂ ਹੋ ਗਈਆਂ ਹਨ। ਇੰਨੀ ਦੁਰਦਸ਼ਾ ਹੈ। ਮੇਰੀ ਬੇਨਤੀ ਹੈ ਕਿ ਤਕੜੇ ਹੋ ਕੇ ਇਸ ਦੀ ਇਨਕੁਆਇਰੀ ਕਰਵਾ ਦੇਣ ਅਤੇ ਜਿਹੜਾ ਪੈਸਾ ਦਿੱਤਾ ਹੈ, ਉਸ ਦੀ ਲਾਗਤ ਹੋਣੀ ਚਾਹੀਦੀ ਹੈ। ਸਹੀ ਮਾਅਨਿਆਂ ਵਿਚ ਅਸੀਂ ਤਾਂ ਇਹੀ ਮੰਗ ਕਰ ਰਹੇ ਹਾਂ।

**ਮੰਤਰੀ :** ਸਪੀਕਰ ਸਾਹਿਬ, ਜਿਥੋਂ ਤੱਕ ਇਨਕੁਆਇਰੀ ਦਾ ਜ਼ਿਕਰ ਹੈ ਕਿ ਮਿਉਂਸਿਪਲ ਡਿਵੈਲਪਮੈਂਟ ਫੰਡ ਪਰਾਪਰਲੀ ਯੂਟੇਲਾਈਜ਼ ਹੋਏ ਹਨ ਜਾਂ ਨਹੀਂ, ਮੈਂ ਇਸ ਦੀ ਇਨਕੁਆਇਰੀ ਕਰਵਾ ਲਵਾਂਗਾ। ਕੋਈ ਦਿੱਕਤ ਨਹੀਂ ਹੈ। ਜਿਹੜੇ ਕਬਜ਼ਿਆਂ ਦੀ ਗੱਲ ਕਰ ਰਹੇ ਹਨ ਕਿ ਸਵਾਲ ਆਉਣਾ ਹੈ, ਉਹ 30-35 ਸਾਲ ਤੋਂ ਹਨ। ਸਰਕਾਰਾਂ ਕਈ ਵਾਰੀ ਆਈਆਂ ਤੇ ਕਈ ਵਾਰੀ ਗਈਆਂ ਹਨ। ਇਹ ਇਨ੍ਹਾਂ ਨੇ ਖਾਲੀ ਨਹੀਂ ਕਰਵਾਏ।

**ਮਾਨਯੋਗ ਸਪੀਕਰ** : ਪ੍ਰਸ਼ਨ ਕਾਲ ਖਤਮ ਹੁੰਦਾ ਹੈ। ਬਾਕੀ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ।

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਪੰਚਾਇਤੀ ਰਾਜ ਸੰਸਥਾਵਾਂ ਦੇ ਸੇਵਾ ਮੁਕਤ ਕਰਮਚਾਰੀਆਂ ਨੂੰ ਮੈਡੀਕਲ ਭੱਤੇ ਦੀ ਅਦਾਇਗੀ

*1869. **ਸ਼੍ਰੀ ਬਿਸ਼ੰਬਰ ਦਾਸ** : ਕੀ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਜ਼ਿਲ੍ਹਾ ਪ੍ਰੀਸ਼ਦਾਂ ਅਤੇ ਪੰਚਾਇਤ ਸੰਮਤੀਆਂ ਦੇ ਸੇਵਾਮੁਕਤ ਕਰਮਚਾਰੀਆਂ ਨੂੰ ਪੈਨਸ਼ਨ ਦੇ ਨਾਲ ਮੈਡੀਕਲ ਭੱਤੇ ਦੀ ਅਦਾਇਗੀ ਨਹੀਂ ਕੀਤੀ ਜਾਂਦੀ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕੀ ਕਾਰਨ ਹਨ ਅਤੇ ਇਨ੍ਹਾਂ ਪੈਨਸ਼ਨਰਾਂ ਨੂੰ ਮੈਡੀਕਲ ਭੱਤੇ ਦੀ ਅਦਾਇਗੀ ਕਦੋਂ ਤੋਂ ਕੀਤੀ ਜਾਵੇਗੀ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : ਸ਼੍ਰੀਮਾਨ ਜੀ, ਇਹ ਠੀਕ ਹੈ ਕਿ ਪੈਨਸ਼ਨਰਾਂ ਨੂੰ ਮੈਡੀਕਲ ਭੱਤੇ ਦੀ ਅਦਾਇਗੀ ਨਹੀਂ ਕੀਤੀ ਜਾ ਰਹੀ। ਪੰਜਾਬ ਪੰਚਾਇਤ ਸੰਮਤੀਆਂ ਅਤੇ ਜ਼ਿਲ੍ਹਾ ਪ੍ਰੀਸ਼ਦ ਇੰਪਲਾਈਜ਼ ਪੈਨਸ਼ਨ ਐਂਡ ਪ੍ਰੋਵੀਡੈਂਟ ਫੰਡ ਰੂਲਜ਼, 2000 ਵਿਚ ਮੈਡੀਕਲ ਭੱਤਾ ਦੇਣ ਸਬੰਧੀ ਕੋਈ ਉਪਬੰਧ ਨਹੀਂ ਹੈ। ਰੂਲਾਂ ਵਿਚ ਉਪਬੰਧ ਨਾ ਹੋਣ ਕਾਰਨ ਇਹ ਮੈਡੀਕਲ ਭੱਤਾ ਨਹੀਂ ਦਿੱਤਾ ਜਾ ਸਕਦਾ।

---

### ਕੱਚੇ ਮਕਾਨਾਂ ਦੀ ਗਿਣਤੀ

*1953. **ਸਰਦਾਰ ਅਮਰਜੀਤ ਸਿੰਘ ਸਾਹੀ** : ਕੀ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਜ਼ਿਲ੍ਹਾ ਹੁਸ਼ਿਆਰਪੁਰ ਦੇ ਬਲਾਕ ਦਸੂਹਾ, ਤਲਵਾੜਾ ਅਤੇ ਹਾਜ਼ੀਪੁਰ ਵਿਚ ਬਲਾਕ-ਵਾਰ ਕੁੱਲ ਕਿੰਨੇ ਮਕਾਨ ਅਜੇ ਤੱਕ ਕੱਚੇ ਹਨ;

(ਅ) ਉਪਰੋਕਤ ਭਾਗ (ੳ) ਵਿਚ ਦਰਜ ਕੱਚੇ ਮਕਾਨਾਂ ਨੂੰ ਪੱਕੇ ਮਕਾਨ ਬਣਾਉਣ ਲਈ ਲੋਕਾਂ ਨੂੰ ਸਰਕਾਰ ਵੱਲੋਂ ਗ੍ਰਾਂਟ ਦੇਣ ਦੀ ਕੋਈ ਤਜਵੀਜ਼ ਹੈ, ਜੇਕਰ ਹੈ ਤਾਂ ਕਦੋਂ ਤੱਕ?

**ਸਰਦਾਰ ਗੁਲਜ਼ਾਰ ਸਿੰਘ ਰਣੀਕੇ** : (ੳ) ਭਲਾਈ ਵਿਭਾਗ ਵੱਲੋਂ ਪੰਜਾਬ

ਰਾਜ ਦੇ ਕਿਸੇ ਵੀ ਬਲਾਕ ਵਿਚ ਕੱਚੇ ਮਕਾਨਾਂ ਦੀ ਗਿਣਤੀ ਜਾਣਨ ਸਬੰਧੀ ਕੋਈ ਸਰਵੇ ਨਹੀਂ ਕਰਵਾਇਆ ਗਿਆ;

(ਅ) ਹਾਂ ਜੀ, ਅਨੁਸੂਚਿਤ ਜਾਤੀਆਂ ਨਾਲ ਸਬੰਧਤ ਬੇਘਰੇ ਪਰਿਵਾਰਾਂ ਨੂੰ ਮਕਾਨ ਦੀ ਉਸਾਰੀ ਕਰਨ ਲਈ ਅਤੇ ਪੁਰਾਣੇ ਖਸਤਾ ਹਾਲਤ ਮਕਾਨ ਦੀ ਰਿਪੇਅਰ ਕਰਨ ਲਈ ਗ੍ਰਾਂਟ ਦੇਣ ਦੀ ਸਕੀਮ ਭਲਾਈ ਵਿਭਾਗ ਵੱਲੋਂ ਪਹਿਲਾਂ ਹੀ ਲਾਗੂ ਕੀਤੀ ਜਾ ਰਹੀ ਹੈ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 2025**

**ਮਾਨਯੋਗ ਸਪੀਕਰ :** ਇਸ ਪ੍ਰਸ਼ਨ ਦੀ ਐਕਸਟੈਂਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

---

## ਕਰਮਚਾਰੀਆਂ ਦੇ ਬਕਾਇਆਂ ਦੀ ਅਦਾਇਗੀ

***1880. 1) ਸਰਦਾਰ ਕੇਵਲ ਸਿੰਘ ਢਿੱਲੋਂ**
**2) ਸਰਦਾਰ ਬਲਬੀਰ ਸਿੰਘ ਸਿੱਧੂ** } : ਕੀ ਵਿੱਤ ਮੰਤਰੀ

ਕਿਰਪਾ ਕਰਕੇ ਦੱਸਣਗੇ ਕਿ ਰਾਜ ਦੀ ਮੌਜੂਦਾ ਆਰਥਿਕ ਸਥਿਤੀ ਕੀ ਹੈ ਅਤੇ ਜੇਕਰ ਇਹ ਪਹਿਲਾਂ ਨਾਲੋਂ ਬਿਹਤਰ ਹੈ ਤਾਂ ਕੀ ਸਰਕਾਰ ਆਪਣੇ ਮੁਲਾਜ਼ਮਾਂ ਨੂੰ ਤਨਖਾਹ ਕਮਿਸ਼ਨ ਦੇ ਬਕਾਇਆਂ ਦੀ ਅਦਾਇਗੀ ਯਕ-ਮੁਸ਼ਤ ਕਰਨ ਲਈ ਵਿਚਾਰ ਕਰੇਗੀ?

**ਡਾਕਟਰ ਉਪਿੰਦਰਜੀਤ ਕੌਰ :** ਸ਼੍ਰੀਮਾਨ ਜੀ, ਰਾਜ ਦੀ ਆਮਦਨ ਅਤੇ ਖਰਚਿਆਂ ਦੀ ਮੌਜੂਦਾ ਸਥਿਤੀ ਦੇ ਮੱਦੇ-ਨਜ਼ਰ, ਇਸ ਦੀ ਵਿੱਤੀ ਹਾਲਤ ਪਹਿਲਾਂ ਨਾਲੋਂ ਬਿਹਤਰ ਹੈ। ਪੰਜਵੇਂ ਪੰਜਾਬ ਤਨਖਾਹ ਕਮਿਸ਼ਨ ਦੀ ਰਿਪੋਰਟ ਲਾਗੂ ਕਰਨ ਉਪਰੰਤ ਸੋਧੀਆਂ ਤਨਖਾਹਾਂ ਦੇ ਬਕਾਇਆਂ ਦਾ ਵਾਧੂ ਵਿੱਤੀ ਬੋਝ 5200 ਕਰੋੜ ਰੁਪਏ ਬਣਦਾ ਹੈ। ਪਰੰਤੂ ਰਾਜ ਦੀ ਸਮੁੱਚੀ ਆਰਥਿਕ ਸਥਿਤੀ ਅਤੇ ਵਿਕਾਸ ਸਬੰਧੀ ਲੋੜਾਂ ਦੇ ਸਨਮੁੱਖ ਤਨਖਾਹਾਂ ਦੇ ਬਕਾਇਆਂ ਦੀ ਇੰਨੀ ਵੱਡੀ ਰਾਸ਼ੀ ਯਕ-ਮੁਸ਼ਤ ਅਦਾ ਕਰਨੀ ਸੰਭਵ ਨਹੀਂ ਹੈ। ਸਰਕਾਰ ਨੇ ਇਹ ਬਕਾਏ ਤਿੰਨ ਸਲਾਨਾ ਕਿਸ਼ਤਾਂ ਵਿਚ ਦੇਣ ਸਬੰਧੀ ਫੈਸਲਾ ਬੜਾ ਸੋਚ ਸਮਝ ਕੇ ਲਿਆ ਹੈ। ਇਸ ਉਤੇ ਪੁਨਰ-ਵਿਚਾਰ ਕਰਨ ਦੀ ਕੋਈ ਤਜਵੀਜ਼ ਹਾਲ ਦੀ ਘੜੀ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

---

**For Starred Question No. 2025 and reply thereto, please see P.V.S. Debates dated 24.3.2011.

## ਹਸਪਤਾਲਾਂ ਦੀਆਂ ਇਮਾਰਤਾਂ ਦੀ ਉਸਾਰੀ

***1896. ਚੌਧਰੀ ਮੋਹਨ ਲਾਲ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸ਼ਹੀਦ ਭਗਤ ਸਿੰਘ ਨਗਰ ਜ਼ਿਲ੍ਹੇ ਦੇ ਪਿੰਡ ਬਹਿਰਾਮ, ਕਟਾਰੀਆਂ ਅਤੇ ਖਾਨ-ਖਾਨਾ ਦੇ ਹਸਪਤਾਲਾਂ ਦੀਆਂ ਬਿਲਡਿੰਗਾਂ ਦੀ ਉਸਾਰੀ ਦਾ ਕੰਮ ਕਦੋਂ ਤੱਕ ਮੁਕੰਮਲ ਹੋ ਜਾਵੇਗਾ?

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਸ਼੍ਰੀਮਾਨ ਜੀ, ਸ਼ਹੀਦ ਭਗਤ ਸਿੰਘ ਨਗਰ ਜ਼ਿਲ੍ਹੇ ਵਿਚ ਪੈਂਦੇ ਮੁੱਢਲਾ ਸਿਹਤ ਕੇਂਦਰ, ਬਹਿਰਾਮ ਅਤੇ ਕਟਾਰੀਆਂ ਦੀ ਨਵੀਂ ਇਮਾਰਤ ਉਸਾਰੀ ਜਾਣੀ ਹੈ। ਮੁੱਢਲਾ ਸਿਹਤ ਕੇਂਦਰ, ਖਾਨ-ਖਾਨਾ ਦੀ ਮੌਜੂਦਾ ਇਮਾਰਤ ਵਿਚ ਵਾਧਾ ਕੀਤਾ ਜਾਣਾ ਹੈ। ਇਨ੍ਹਾਂ ਮੁੱਢਲੇ ਸਿਹਤ ਕੇਂਦਰਾਂ ਦੀ ਉਸਾਰੀ ਦਾ ਕੰਮ ਨਵੰਬਰ, 2011 ਤੱਕ ਮੁਕੰਮਲ ਹੋ ਜਾਵੇਗਾ।

---

## ਰਾਜ ਵਿਚ ਪਸ਼ੂਆਂ ਦੀ ਨੰਬਰਿੰਗ ਕਰਨਾ

***1952. ਸਰਦਾਰ ਅਮਰਜੀਤ ਸਿੰਘ ਸਾਹੀ :** ਕੀ ਪਸ਼ੂ ਪਾਲਣ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਹਿਮਾਚਲ ਸਰਕਾਰ ਦੀ ਤਰਜ ਉਤੇ ਪਸ਼ੂਆਂ ਦੀ ਨੰਬਰਿੰਗ ਕਰਨ ਲਈ ਕੋਈ ਸਕੀਮ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਉਸ ਦੇ ਵੇਰਵੇ ਕੀ ਹਨ?

**ਸਰਦਾਰ ਗੁਲਜਾਰ ਸਿੰਘ ਰਣੀਕੇ :** ਪੰਜਾਬ ਹਰਡ ਰਜਿਸਟ੍ਰੇਸ਼ਨ ਐਕਟ, 2006 ਅਧੀਨ ਉੱਚ ਵਰਗ ਦੇ ਪਸ਼ੂ ਰਜਿਸਟਰ ਕਰਨ ਲਈ ਇੱਕ ਪਾਇਲਟ ਪ੍ਰੋਜੈਕਟ ਅਮਲ ਅਧੀਨ ਹੈ।

---

## ਸਰਕਾਰੀ ਸਕੂਲਾਂ ਵਿਚ ਅਧਿਆਪਕਾਂ/ਚੌਕੀਦਾਰਾਂ ਦੀਆਂ ਖਾਲੀ ਅਸਾਮੀਆਂ

***1864. ਸ਼੍ਰੀ ਮਦਨ ਲਾਲ ਠੇਕੇਦਾਰ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਘਨੌਰ ਅਤੇ ਰਾਜਪੁਰਾ ਬਲਾਕਾਂ ਵਿਚ ਪੈਂਦੇ ਸਰਕਾਰੀ ਸਕੂਲਾਂ ਵਿਚ ਅਧਿਆਪਕਾਂ ਦੀ ਵਿਸ਼ਾਵਾਰ ਮਨਜ਼ੂਰਸ਼ੁਦਾ ਗਿਣਤੀ ਕਿੰਨੀ ਹੈ ਅਤੇ ਇਸ ਹਲਕੇ ਵਿਚ ਕਿੰਨੇ ਅਧਿਆਪਕਾਂ ਦੀਆਂ ਅਸਾਮੀਆਂ ਖਾਲੀ ਪਈਆਂ ਹਨ?

(ਅ) ਉਪਰੋਕਤ ਬਲਾਕਾਂ ਵਿਚ ਪੈਂਦੇ ਸਰਕਾਰੀ ਸਕੂਲਾਂ ਵਿਚ ਚੌਕੀਦਾਰਾਂ ਦੀਆਂ ਕੁੱਲ ਕਿੰਨੀਆਂ ਅਸਾਮੀਆਂ ਹਨ ਅਤੇ ਇਨ੍ਹਾਂ ਵਿਚੋਂ ਕਿੰਨੀਆਂ ਅਸਾਮੀਆਂ ਖਾਲੀ ਪਈਆਂ ਹਨ?

**ਸਰਦਾਰ ਸੇਵਾ ਸਿੰਘ ਸੇਖਵਾਂ :** (ੳ) ਘਨੌਰ ਅਤੇ ਰਾਜਪੁਰਾ ਬਲਾਕਾਂ ਵਿਚ ਪੈਂਦੇ ਸਰਕਾਰੀ ਸਕੂਲਾਂ ਵਿਚ ਵੱਖ-ਵੱਖ ਵਿਸ਼ਿਆਂ ਦੇ ਅਧਿਆਪਕਾਂ ਦੀਆਂ ਮਨਜ਼ੂਰਸ਼ੁਦਾ ਅਤੇ ਖਾਲੀ ਅਸਾਮੀਆਂ ਦਾ ਵੇਰਵਾ ਅਨੁਲੱਗ 'ੳ' ਵਿਚ ਦਰਜ ਹੈ ਜੀ।

(ਅ) ਉਪਰੋਕਤ ਬਲਾਕਾਂ ਵਿਚ ਪੈਂਦੇ ਸਰਕਾਰੀ ਸਕੂਲਾਂ ਵਿਚ ਚੌਕੀਦਾਰਾਂ ਦੀਆਂ ਕੁੱਲ ਮਨਜ਼ੂਰਸ਼ੁਦਾ ਅਤੇ ਖਾਲੀ ਅਸਾਮੀਆਂ ਦਾ ਵੇਰਵਾ ਅਨੁਲੱਗ 'ਅ' ਵਿਚ ਦਰਜ ਹੈ ਜੀ।

**ਅਨੁਲੱਗ 'ੳ'**

**ਘਨੌਰ ਬਲਾਕ ਦੇ ਸਰਕਾਰੀ ਮਿਡਲ, ਸੈਕੰਡਰੀ ਅਤੇ ਸੀਨੀਅਰ ਸੈਕੰਡਰੀ ਸਕੂਲਾਂ ਵਿਚ ਅਧਿਆਪਕਾਂ ਦੀਆਂ ਵਿਸ਼ੇਵਾਰ ਮਨਜ਼ੂਰਸ਼ੁਦਾ ਅਤੇ ਖਾਲੀ ਅਸਾਮੀਆਂ ਦਾ ਵੇਰਵਾ ਹੇਠ ਅਨੁਸਾਰ ਹੈ :-**

| ਲੜੀ ਨੰ: | ਵਿਸ਼ਾ | ਮਨਜ਼ੂਰਸ਼ੁਦਾ ਅਸਾਮੀਆਂ ਦੀ ਗਿਣਤੀ | ਖਾਲੀ ਅਸਾਮੀਆਂ ਦੀ ਗਿਣਤੀ |
|---|---|---|---|
| 1. | ਲੈਕਚਰਾਰ | 34 | 07 |
| 2. | ਪੰਜਾਬੀ | 46 | ਕੋਈ ਨਹੀਂ |
| 3. | ਸਾਇੰਸ | 64 | ਕੋਈ ਨਹੀਂ |
| 4. | ਮੈਥ | 37 | ਕੋਈ ਨਹੀਂ |
| 5. | ਐਸ.ਐਸ. | 103 | ਕੋਈ ਨਹੀਂ |
| 6. | ਡੀ.ਪੀ.ਈ. | 17 | 02 |
| 7. | ਹਿੰਦੀ | 38 | ਕੋਈ ਨਹੀਂ |
| 8. | ਆਰਟ ਐਂਡ ਕਰਾਫਟ | 37 | 01 |
| 9. | ਪੀ.ਟੀ.ਆਈ. | 26 | 01 |

**ਰਾਜਪੁਰਾ ਬਲਾਕ ਦੇ ਸਰਕਾਰੀ ਮਿਡਲ, ਸੈਕੰਡਰੀ ਅਤੇ ਸੀਨੀਅਰ ਸੈਕੰਡਰੀ ਸਕੂਲਾਂ ਵਿਚ ਅਧਿਆਪਕਾਂ ਦੀਆਂ ਵਿਸ਼ੇਵਾਰ ਮਨਜ਼ੂਰਸ਼ੁਦਾ ਅਤੇ ਖਾਲੀ ਅਸਾਮੀਆਂ ਦਾ ਵੇਰਵਾ ਹੇਠ ਅਨੁਸਾਰ ਹੈ :-**

| ਲੜੀ ਨੰ: | ਵਿਸ਼ਾ | ਮਨਜ਼ੂਰਸ਼ੁਦਾ ਅਸਾਮੀਆਂ ਦੀ ਗਿਣਤੀ | ਖਾਲੀ ਅਸਾਮੀਆਂ ਦੀ ਗਿਣਤੀ |
|---|---|---|---|
| 1. | ਲੈਕਚਰਾਰ | 90 | 03 |
| 2. | ਪੰਜਾਬੀ | 60 | 01 |
| 3. | ਸਾਇੰਸ | 96 | 03 |
| 4. | ਮੈਥ | 47 | ਕੋਈ ਨਹੀਂ |

| | | | |
|---|---|---|---|
| 5. | ਐਸ.ਐਸ. | 141 | ਕੋਈ ਨਹੀਂ |
| 6. | ਡੀ.ਪੀ.ਈ. | 29 | 17 |
| 7. | ਹਿੰਦੀ | 64 | ਕੋਈ ਨਹੀਂ |
| 8. | ਆਰਟ ਐਂਡ ਕਰਾਫਟ | 43 | 07 |
| 9. | ਪੀ.ਟੀ.ਆਈ. | 24 | 08 |

**ਘਨੌਰ ਅਤੇ ਰਾਜਪੁਰਾ ਬਲਾਕ ਦੇ ਸਰਕਾਰੀ ਐਲੀਮੈਂਟਰੀ ਸਕੂਲਾਂ ਵਿਚ ਪ੍ਰਾਇਮਰੀ ਸਕੂਲ ਅਧਿਆਪਕਾਂ ਦੀਆਂ ਵਿਸ਼ੇਵਾਰ ਮਨਜ਼ੂਰਸ਼ੁਦਾ ਅਤੇ ਖਾਲੀ ਅਸਾਮੀਆਂ ਦਾ ਵੇਰਵਾ ਹੇਠ ਅਨੁਸਾਰ ਹੈ :-**

| ਲੜੀ ਨੰ: | ਬਲਾਕ ਦਾ ਨਾਮ | ਮਨਜ਼ੂਰਸ਼ੁਦਾ ਅਸਾਮੀਆਂ ਦੀ ਗਿਣਤੀ | | | ਖਾਲੀ ਅਸਾਮੀਆਂ ਦੀ ਗਿਣਤੀ | | |
|---|---|---|---|---|---|---|---|
| | | ਸੈਂਟਰ ਹੈੱਡ ਟੀਚਰ | ਹੈੱਡ ਟੀਚਰ | ਜੇ.ਬੀ.ਟੀ. ਟੀਚਰ | ਸੈਂਟਰ ਹੈੱਡ ਟੀਚਰ | ਹੈੱਡ ਟੀਚਰ | ਜੇ.ਬੀ.ਟੀ. ਟੀਚਰ |
| 1. | ਰਾਜਪੁਰਾ-1 | 08 | 26 | 98 | 00 | 11 | 36 |
| 2. | ਰਾਜਪੁਰਾ-1 | 11 | 30 | 137 | 02 | 04 | 71 |
| 3. | ਘਨੌਰ | 06 | 20 | 98 | 00 | 07 | 40 |
| | ਕੁੱਲ ਜੋੜ | 25 | 76 | 333 | 02 | 22 | 147 |

---

**ਅਨੁਲੱਗ 'ਅ'**

**ਘਨੌਰ ਅਤੇ ਰਾਜਪੁਰਾ ਬਲਾਕ ਦੇ ਸਰਕਾਰੀ ਮਿਡਲ, ਸੈਕੰਡਰੀ ਅਤੇ ਸੀਨੀਅਰ ਸੈਕੰਡਰੀ ਸਕੂਲਾਂ ਵਿਚ ਚੌਕੀਦਾਰਾਂ ਦੀਆਂ ਮਨਜ਼ੂਰਸ਼ੁਦਾ ਅਤੇ ਖਾਲੀ ਅਸਾਮੀਆਂ ਦਾ ਵੇਰਵਾ ਹੇਠ ਅਨੁਸਾਰ ਹੈ :-**

| ਲੜੀ ਨੰ: | ਬਲਾਕ | ਮਨਜ਼ੂਰਸ਼ੁਦਾ ਅਸਾਮੀਆਂ ਦੀ ਗਿਣਤੀ | ਖਾਲੀ ਅਸਾਮੀਆਂ ਦੀ ਗਿਣਤੀ |
|---|---|---|---|
| 1. | ਘਨੌਰ | 24 | 20 |
| 2. | ਰਾਜਪੁਰਾ | 36 | 25 |

ਬਲਾਕ ਰਾਜਪੁਰਾ ਅਤੇ ਘਨੌਰ ਵਿਚ ਪੈਂਦੇ ਐਲੀਮੈਂਟਰੀ (ਪ੍ਰਾਇਮਰੀ ਪੱਧਰ) ਸਕੂਲਾਂ ਵਿਚ ਚੌਕੀਦਾਰਾਂ ਦੀ ਕੋਈ ਵੀ ਅਸਾਮੀ ਮਨਜ਼ੂਰਸ਼ੁਦਾ ਨਹੀਂ ਹੈ।

---

## ਮੈਗਾ ਪ੍ਰੋਜੈਕਟਾਂ ਲਈ ਸ਼ਰਤਾਂ

***1902. ਸਰਦਾਰ ਬਲਬੀਰ ਸਿੰਘ ਸਿੱਧੂ :** ਕੀ ਉਦਯੋਗ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਮੈਗਾ ਪ੍ਰੋਜੈਕਟਾਂ ਲਈ ਕੀਤੇ ਜਾਂਦੇ ਸਮਝੌਤੇ ਵਿਚ ਸਰਕਾਰ ਦੁਆਰਾ ਜ਼ਮੀਨਾਂ ਐਕਵਾਇਰ ਕਰਕੇ ਦੇਣ ਦੀ ਵੀ ਸ਼ਰਤ ਰੱਖੀ ਜਾਂਦੀ ਹੈ; ਜੇਕਰ ਅਜਿਹਾ ਹੋਵੇ ਤਾਂ ਇਸਦੇ ਕੀ ਕਾਰਨ ਹਨ।

**ਸ਼੍ਰੀ ਮਨੋਰੰਜਨ ਕਾਲੀਆ :** ਜੀ ਨਹੀਂ। ਪਰ ਰਾਜ ਸਰਕਾਰ ਮੈਗਾ ਪ੍ਰੋਜੈਕਟ ਡਿਵੈਲਪਰ ਦੀ ਬੇਨਤੀ ਤੇ, ਉਸਦੀ ਲਾਗਤ ਤੇ, ਮੈਗਾ ਪ੍ਰੋਜੈਕਟ ਦੀ ਨਿਰੰਤਰਤਾ ਅਤੇ ਕੁਨੈਕਟੀਵਿਟੀ ਲਈ ਹੇਠ ਦਰਸਾਈ ਸੀਮਾ ਅਨੁਸਾਰ ਅਜਿਹੇ ਪ੍ਰੋਜੈਕਟਾਂ ਲਈ ਜ਼ਮੀਨ ਐਕਵਾਇਰ ਕਰ ਸਕਦੀ ਹੈ :-

(i) ਮੈਗਾ ਇੰਡਸਟਰੀਅਲ ਪਾਰਕ — ਕੁੱਲ ਜ਼ਮੀਨ ਦੇ 10% ਤੱਕ

(ii) ਮੈਗਾ ਮੈਨੂਫੈਕਚਰਿੰਗ ਪ੍ਰੋਜੈਕਟ — ਕੁੱਲ ਜ਼ਮੀਨ ਦੇ 20% ਤੱਕ

---

## ਕਸਬਾ ਨਾਭਾ ਵਿਚ ਨਜਾਇਜ਼ ਕਬਜ਼ੇ ਖਾਲੀ ਕਰਵਾਉਣਾ

***1915. ਸਰਦਾਰ ਰਣਦੀਪ ਸਿੰਘ ਨਾਭਾ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਮਿਉਂਸਿਪਲ ਕਮੇਟੀ, ਨਾਭਾ ਦੀ ਹੱਦ ਵਿਚ ਜਨਤਕ ਜ਼ਮੀਨ ਤੇ ਹੋਏ ਕਬਜ਼ਿਆਂ ਦੇ ਵੇਰਵੇ ਕੀ ਹਨ ਅਤੇ ਉਕਤ ਕਬਜ਼ਿਆਂ ਨੂੰ ਹਟਾਉਣ ਲਈ ਮੌਜੂਦਾ ਸਰਕਾਰ ਦੁਆਰਾ ਚੁੱਕੇ ਗਏ/ਚੁੱਕੇ ਜਾਣ ਵਾਲੇ ਕਦਮ ਕੀ ਹਨ?

**ਸ਼੍ਰੀ ਮਨੋਰੰਜਨ ਕਾਲੀਆ :** ਸ਼੍ਰੀਮਾਨ ਜੀ, ਨਗਰ ਕੌਂਸਲ, ਨਾਭਾ ਦੀ ਹਦੂਦ ਅੰਦਰ 730 ਕੇਸ ਨਜਾਇਜ਼ ਕਬਜ਼ੇ ਦੇ ਹਨ, ਜਿਨ੍ਹਾਂ ਦਾ ਵੇਰਵਾ ਅਨੁਲੱਗ 'ੳ' ਵਿਚ ਦਿੱਤਾ ਗਿਆ ਹੈ।

ਨਗਰ ਕੌਂਸਲ, ਨਾਭਾ ਵੱਲੋਂ ਉਨ੍ਹਾਂ ਸਾਰੇ ਨਜਾਇਜ਼ ਕਾਬਜ਼ਕਾਰਾਂ, ਜੋ ਕਿ ਜਨਤਕ ਥਾਵਾਂ ਉੱਪਰ ਪਿਛਲੇ 30-35 ਸਾਲਾਂ ਤੋਂ ਕਾਬਜ਼ ਹਨ, ਨੂੰ ਹਟਾਉਣ ਲਈ ਪਬਲਿਕ ਪਰੀਮਿਸਜ਼ ਐਕਟ, 1973 ਅਧੀਨ ਮਾਨਯੋਗ ਕੁਲੈਕਟਰ-ਕਮ-ਰਿਜਨਲ ਡਿਪਟੀ ਡਾਇਰੈਕਟਰ, ਸਥਾਨਕ ਸਰਕਾਰ, ਪਟਿਆਲਾ ਦੀ ਅਦਾਲਤ ਵਿਚ ਕੇਸ ਦਾਇਰ ਕਰਨ ਦਾ ਫੈਸਲਾ ਲਿਆ ਗਿਆ ਹੈ।

### ਅਨੁਲੱਗ 'ੳ'

**ਨਜਾਇਜ਼ ਕਬਜ਼ਿਆਂ ਅਧੀਨ ਕੇਸਾਂ ਦਾ ਵੇਰਵਾ :-**

---

1. ਬਰਸਾਤੀ ਨਾਲਾ (ਰਿਆਸਤੀ) - 258

| | | |
|---|---|---|
| 2. | ਅਲੌਹਰਾ ਗੇਟ | - 23 |
| 3. | ਨੇੜੇ ਈ.ਓ. ਰੈਜੀਡੈਂਸ | - 6 |
| 4. | ਨੇੜੇ ਕੋਤਵਾਲੀ | - 7 |
| 5. | ਗੰਦਾ ਨਾਲਾ, ਪਟੇਲ ਨਗਰ | - 102 |
| 6. | ਬਰਸਾਤੀ ਨਾਲਾ ਸਰਕੂਲਰ ਰੋਡ ਤੋਂ ਬੌੜਾ ਗੇਟ ਡਿਸਪੋਜਲ | - 4 |
| 7. | ਬਾਜ਼ੀਗਰ ਬਸਤੀ, ਢੇਹਾ ਬਸਤੀ, ਮੋਚੀ ਬਸਤੀ | - 86 |
| 8. | ਦੁਲੱਦੀ ਗੇਟ ਨੇੜੇ ਮਿਲਟਰੀ ਏਰੀਆ | - 79 |
| 9. | ਰੇਲਵੇ ਰੋਡ | - 14 |
| 10. | ਪਟਿਆਲ਼ਾ ਗੇਟ | - 7 |
| 11. | ਕੋਤਵਾਲੀ ਤੋਂ ਮੈਹਸ ਗੇਟ ਤੱਕ | - 53 |
| 12. | ਪਟਿਆਲਾ ਗੇਟ ਚੁੰਗੀ ਤੋਂ ਕੋਟ ਰੋਡ ਤੱਕ | - 62 |
| 13. | ਸਿਨੇਮਾ ਰੋਡ | - 18 |
| 14. | ਬੌੜਾ ਗੇਟ ਬਾਲਮੀਕੀ ਬਸਤੀ | - 11 |
| | ਕੁੱਲ ਜੋੜ | - 730 (ਕੁੱਲ ਰਕਬਾ 46918.36 ਵਰਗ ਗਜ) |

## ਸਕੂਲਾਂ ਵਿਚ ਮੁੱਖ ਅਧਿਆਪਕਾਂ/ਪ੍ਰਿੰਸੀਪਲਾਂ ਦੀ ਨਿਯੁਕਤੀ

***1934. ਸਰਦਾਰ ਈਸ਼ਰ ਸਿੰਘ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਇਸ ਸਮੇਂ ਬਿਨਾਂ ਸਕੂਲ ਮੁਖੀਆਂ ਤੋਂ ਚਲ ਰਹੇ ਐਲੀਮੈਂਟਰੀ, ਹਾਈ ਅਤੇ ਸੀਨੀਅਰ ਸੈਕੰਡਰੀ ਸਕੂਲਾਂ ਦੀ ਵੱਖ-ਵੱਖ ਜ਼ਿਲ੍ਹਾ-ਵਾਰ ਗਿਣਤੀ ਕਿੰਨੀ ਹੈ ਅਤੇ ਉਕਤ ਸਕੂਲਾਂ ਦੇ ਮੁਖੀਆਂ ਦੀ ਨਿਯੁਕਤੀ ਕਰਨ ਅਤੇ ਇਨ੍ਹਾਂ ਅਸਾਮੀਆਂ ਨੂੰ ਭਰਨ ਲਈ ਸਰਕਾਰ ਦੀ ਕੀ ਤਜਵੀਜ਼ ਹੈ?

**ਸਰਦਾਰ ਸੇਵਾ ਸਿੰਘ ਸੇਖਵਾਂ** : ਪੰਜਾਬ ਰਾਜ ਵਿਚ ਇਸ ਸਮੇਂ 1,361 ਸਰਕਾਰੀ ਪ੍ਰਾਇਮਰੀ ਸਕੂਲ ਬਿਨਾਂ ਹੈੱਡ ਟੀਚਰ, 276 ਸਰਕਾਰੀ ਪ੍ਰਾਇਮਰੀ ਸਕੂਲ ਬਿਨਾਂ ਸੈਂਟਰ ਹੈੱਡ ਟੀਚਰ, 1,197 ਸਰਕਾਰੀ ਹਾਈ ਸਕੂਲ ਬਿਨਾਂ ਮੁੱਖ ਅਧਿਆਪਕ ਅਤੇ 568 ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਬਿਨਾਂ ਪ੍ਰਿੰਸੀਪਲ ਤੋਂ ਚੱਲ ਰਹੇ ਹਨ। ਇਨ੍ਹਾਂ ਦੀ ਜ਼ਿਲ੍ਹਾ ਵਾਰ ਗਿਣਤੀ ਅਨੁਲੱਗ 'ੳ' ਤੇ ਰੱਖੀ ਜਾਂਦੀ ਹੈ।

[ ਸਿੱਖਿਆ ਮੰਤਰੀ ]

ਇਹ ਖਾਲੀ ਅਸਾਮੀਆਂ ਭਰਨ ਲਈ ਪ੍ਰਕ੍ਰਿਆ ਜਾਰੀ ਹੈ। ਇਨ੍ਹਾਂ ਅਸਾਮੀਆਂ ਨੂੰ ਵਿਭਾਗੀ ਪ੍ਰਕ੍ਰਿਆ ਅਪਣਾਉਂਦੇ ਹੋਏ ਤਰੱਕੀ ਰਾਹੀਂ/ਸਿੱਧੀ ਭਰਤੀ ਰਾਹੀਂ ਭਰਨ ਦੀ ਤਜਵੀਜ਼ ਹੈ।

**ਅਨੁਲੱਗ 'ੳ'**

| ਲੜੀ ਨੰ: | ਜ਼ਿਲ੍ਹਾ | ਹੈੱਡ ਟੀਚਰ | ਸੈਂਟਰ ਹੈੱਡ ਟੀਚਰ | ਮੁੱਖ ਅਧਿਆਪਕ | ਪ੍ਰਿੰਸੀਪਲ |
|---|---|---|---|---|---|
| 1. | ਅੰਮ੍ਰਿਤਸਰ | 109 | 24 | 85 | 27 |
| 2. | ਬਰਨਾਲਾ | 44 | 08 | 41 | 18 |
| 3. | ਬਠਿੰਡਾ | 22 | 03 | 57 | 38 |
| 4. | ਫਰੀਦਕੋਟ | 23 | 05 | 34 | 07 |
| 5. | ਫਤਿਹਗੜ੍ਹ ਸਾਹਿਬ | 49 | 12 | 29 | 02 |
| 6. | ਫਿਰੋਜ਼ਪੁਰ | 108 | 25 | 43 | 49 |
| 7. | ਗੁਰਦਾਸਪੁਰ | 74 | 08 | 69 | 59 |
| 8. | ਹੁਸ਼ਿਆਰਪੁਰ | 145 | 15 | 72 | 17 |
| 9. | ਜਲੰਧਰ | 133 | 23 | 104 | 57 |
| 10. | ਕਪੂਰਥਲਾ | 53 | 15 | 48 | 17 |
| 11. | ਲੁਧਿਆਣਾ | 127 | 30 | 133 | 56 |
| 12. | ਮਾਨਸਾ | 39 | 05 | 41 | 28 |
| 13. | ਮੋਗਾ | 43 | 10 | 69 | 44 |
| 14. | ਮੁਕਤਸਰ | 54 | 07 | 27 | 48 |
| 15. | ਮੁਹਾਲੀ | 41 | 16 | 30 | 01 |
| 16. | ਸ਼ਹੀਦ ਭਗਤ ਸਿੰਘ ਨਗਰ | 36 | 12 | 46 | 18 |
| 17. | ਪਟਿਆਲਾ | 89 | 24 | 58 | 09 |
| 18. | ਰੋਪੜ | 45 | 12 | 42 | 09 |
| 19. | ਸੰਗਰੂਰ | 51 | 07 | 92 | 28 |
| 20. | ਤਰਨਤਾਰਨ | 76 | 15 | 77 | 36 |
| | ਕੁੱਲ ਜੋੜ | 1361 | 276 | 1197 | 568 |

## ਜ਼ਮੀਨ ਹੇਠਲੇ ਪਾਣੀ ਦਾ ਡਿੱਗਦਾ ਪੱਧਰ

***1946. ਸਰਦਾਰ ਇਕਬਾਲ ਸਿੰਘ ਝੂੰਦਾਂ** : ਕੀ ਸਿੰਚਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪੰਜਾਬ ਦੇ ਕਿੰਨੇ ਬਲਾਕਾਂ ਦਾ ਜ਼ਮੀਨ ਹੇਠਲਾ ਪਾਣੀ ਜ਼ਿਆਦਾ ਦੂਰ ਜਾਣ ਕਾਰਨ ਖੇਤੀ ਲਈ ਹੇਠਲੇ ਪਾਣੀ ਦੀ ਵਰਤੋਂ ਬਹੁਤ ਮਹਿੰਗੀ ਅਤੇ ਚਿੰਤਾਜਨਕ ਬਣ ਰਹੀ ਹੈ ਅਤੇ ਸਰਕਾਰ ਵੱਲੋਂ ਇਸ ਸਬੰਧ ਵਿਚ ਭਵਿੱਖ ਲਈ ਕੀ ਉਪਰਾਲੇ ਕੀਤੇ ਜਾ ਰਹੇ ਹਨ?

**ਸਰਦਾਰ ਜਨਮੇਜਾ ਸਿੰਘ ਸੇਖੋਂ** : ਜ਼ਮੀਨ-ਦੋਜ਼ ਜਲ ਸਾਧਨਾਂ ਦੀ ਤਾਜ਼ਾ ਸਰਵੇਖਣ ਰਿਪੋਰਟ ਅਨੁਸਾਰ ਮਾਰਚ, 2009 ਤੱਕ 138 ਬਲਾਕਾਂ ਵਿਚੋਂ 110 ਬਲਾਕਾਂ ਵਿਚ ਜ਼ਮੀਨ-ਦੋਜ ਪਾਣੀ ਨੀਵਾਂ ਜਾ ਰਿਹਾ ਹੈ।

ਆਰਟੀਫੀਸ਼ੀਅਲ ਰੀਚਾਰਜ ਸਕੀਮਾਂ ਲਾਗੂ ਕਰਨਾ, ਲੋਅ ਡੈਮਾਂ ਦੀ ਉਸਾਰੀ, ਨਹਿਰਾਂ ਦੀ ਸਾਈਡ ਲਾਇਨਿੰਗ, ਰੂਫ ਟਾਪ ਰੇਨ ਵਾਟਰ ਹਾਰਵੈਸਟਿੰਗ ਸਕੀਮਜ਼ ਅਤੇ ਪੰਜਾਬ ਪ੍ਰੀਜਰਵੇਸ਼ਨ ਆਫ ਸਬ-ਸੋਇਲ ਵਾਟਰ ਐਕਟ, 2009 ਲਾਗੂ ਕਰਨਾ, ਜ਼ਮੀਨ-ਦੋਜ ਪਾਣੀ ਦੇ ਲੈਵਲ ਨੂੰ ਲਗਾਤਾਰ ਮੌਨੀਟਰ ਕਰਨਾ, ਹਾਈਡਰੋਲੋਜੀਕਲ ਡੈਟਾ ਕੁਲੈਕਸ਼ਨ ਸਿਸਟਮ ਨੂੰ ਸੁਧਾਰਨਾ, ਆਦਿ ਉਪਰਾਲੇ ਕੀਤੇ ਜਾ ਰਹੇ ਹਨ।

---

## UNSTARRED QUESTIONS AND ANSWERS

## ਸ਼ਗਨ ਸਕੀਮ ਦੇ ਕੇਸਾਂ ਦੀ ਗਿਣਤੀ

**410. ਸਰਦਾਰ ਜਸਬੀਰ ਸਿੰਘ ਖੰਗੂੜਾ** : ਕੀ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪਿਛਲੀ ਸਰਕਾਰ ਦੇ ਕਾਰਜਕਾਲ ਦੌਰਾਨ ਸ਼ਗਨ ਸਕੀਮ ਦੇ ਦਾਅਵਿਆਂ ਦੇ ਕੁੱਲ ਕਿੰਨੇ ਕੇਸ ਆਏ ਜਿਨ੍ਹਾਂ ਵਿਚ ਮੌਜੂਦਾ ਸਰਕਾਰ ਦੁਆਰਾ ਮਿਤੀ ਅੰਤ ਤੱਕ ਅਦਾਇਗੀ ਨਹੀਂ ਕੀਤੀ ਗਈ ਹੈ?

**ਸਰਦਾਰ ਗੁਲਜ਼ਾਰ ਸਿੰਘ ਰਣੀਕੇ** : ਸ਼ਗਨ ਸਕੀਮ ਅਧੀਨ ਪਿਛਲੀ ਸਰਕਾਰ ਦੇ ਕਾਰਜਕਾਲ ਦੌਰਾਨ 9030.22 ਲੱਖ ਰੁਪਏ ਦੀ ਰਾਸ਼ੀ ਖਰਚ ਕੇ ਕੁੱਲ 95,384 ਦਰਖਾਸਤਾਂ ਦਾ ਨਿਪਟਾਰਾ ਕੀਤਾ ਗਿਆ ਹੈ, ਜਿਨ੍ਹਾਂ ਦਾ ਸਾਲ-ਵਾਰ ਵੇਰਵਾ ਹੇਠ ਅਨੁਸਾਰ ਹੈ :-

**(ਰਕਮ ਲੱਖਾਂ ਵਿਚ)**

| ਲੜੀ ਨੰ: | ਸਾਲ | ਬਜਟ ਉਪਬੰਧ | ਖਰਚ ਕੀਤੀ ਰਾਸ਼ੀ | ਕਵਰ ਕੀਤੇ ਟੀਚੇ | ਵਿਸ਼ੇਸ਼ ਕਥਨ |
|---|---|---|---|---|---|
| 1. | 2002-03 | - | - | - | |

[ ਭਲਾਈ ਮੰਤਰੀ ]

| | | | | | |
|---|---|---|---|---|---|
| 2. | 2003-04 | 200.00 | 199.96 | 3278 | 6100/- ਰੁਪਏ ਪ੍ਰਤੀ ਲਾਭ-ਪਾਤਰੀ ਦੇ ਹਿਸਾਬ ਨਾਲ ਅਦਾਇਗੀ ਕੀਤੀ ਗਈ। |
| 3. | 2004-05 | 190.30 | 190.26 | 3119 | 6100/- ਰੁਪਏ ਪ੍ਰਤੀ ਲਾਭ-ਪਾਤਰੀ ਦੇ ਹਿਸਾਬ ਨਾਲ ਅਦਾਇਗੀ ਕੀਤੀ ਗਈ। |
| 4. | 2005-06 | 2440.00 | 2440.00 | 40000 | 6100/- ਰੁਪਏ ਪ੍ਰਤੀ ਲਾਭ-ਪਾਤਰੀ ਦੇ ਹਿਸਾਬ ਨਾਲ ਅਦਾਇਗੀ ਕੀਤੀ ਗਈ। |
| 5. | 2006-07 | 6200.00 | 6200.00 | 48987 | ਸਾਲ 2006-07 ਦੌਰਾਨ ਸਾਲ 2005-06 ਦੀਆਂ ਬਕਾਇਆ 12,900 ਦਰਖਾਸਤਾਂ 6100/- ਰੁਪਏ ਪ੍ਰਤੀ ਲਾਭਪਾਤਰੀ ਦੇ ਹਿਸਾਬ ਨਾਲ ਅਤੇ ਸਾਲ 2006-07 ਦੀਆਂ 36,087 ਦਰਖਾਸਤਾਂ 15,000/- ਰੁਪਏ ਪ੍ਰਤੀ ਲਾਭਪਾਤਰੀ ਦੇ ਹਿਸਾਬ ਨਾਲ ਨਿਪਟਾਈਆਂ ਗਈਆਂ। |
| | ਜੋੜ | 9030.30 | 9030.22 | 95384 | |

ਸਾਲ 2006-07 ਦੌਰਾਨ ਕੁੱਲ 66,015 ਦਰਖਾਸਤਾਂ ਪ੍ਰਾਪਤ ਹੋਈਆਂ ਸਨ, ਜਿਨ੍ਹਾਂ ਵਿਚੋਂ 36,087 ਦਰਖਾਸਤਾਂ ਦਾ ਨਿਪਟਾਰਾ ਉਸ ਸਮੇਂ ਦੀ ਸਰਕਾਰ ਵੱਲੋਂ ਕੀਤਾ ਗਿਆ ਸੀ। ਇਸ ਤਰ੍ਹਾਂ 29,928 ਦਰਖਾਸਤਾਂ ਨਿਪਟਾਰੇ ਹਿੱਤ ਪੈਂਡਿੰਗ ਰਹਿ ਗਈਆਂ ਸਨ।

ਮੌਜੂਦਾ ਸਰਕਾਰ ਦੇ ਕਾਰਜਕਾਲ ਦੌਰਾਨ, ਪਿਛਲੀ ਸਰਕਾਰ ਦੇ ਕਾਰਜਕਾਲ ਦੀਆਂ ਬਕਾਇਆ 29,928 ਦਰਖਾਸਤਾਂ ਵਿਚੋਂ ਵੈਰੀਫਿਕੇਸ਼ਨ ਕਰਨ ਉਪਰੰਤ 28,709 ਯੋਗ ਦਰਖਾਸਤਾਂ ਦਾ ਨਿਪਟਾਰਾ 4306.35 ਲੱਖ ਰੁਪਏ ਦੀ ਰਾਸ਼ੀ ਖਰਚ ਕਰਕੇ ਕੀਤਾ ਜਾ ਚੁੱਕਾ ਹੈ ਅਤੇ ਜ਼ਿਲ੍ਹਾ ਫਿਰੋਜ਼ਪੁਰ ਵਿਖੇ 456, ਜ਼ਿਲ੍ਹਾ ਮੋਗਾ ਵਿਖੇ 205, ਜ਼ਿਲ੍ਹਾ ਲੁਧਿਆਣਾ ਵਿਖੇ 238 ਅਤੇ ਜ਼ਿਲ੍ਹਾ ਪਟਿਆਲਾ ਵਿਖੇ 320, ਕੁੱਲ 1,219 ਦਰਖਾਸਤਾਂ ਬਕਾਇਆ ਰਹਿੰਦੀਆਂ ਹਨ, ਜਿਨ੍ਹਾਂ ਦੀ ਵੈਰੀਫਿਕੇਸ਼ਨ ਕਰਨ ਉਪਰੰਤ ਰਾਸ਼ੀ ਅਦਾ ਕੀਤੀ ਜਾਣੀ ਹੈ।

## ਪ੍ਰਵਾਸੀ ਭਾਰਤੀ ਮਾਮਲੇ ਵਿਭਾਗ ਦਾ ਖਰਚਾ

411. **ਸਰਦਾਰ ਜਸਬੀਰ ਸਿੰਘ ਖੰਗੂੜਾ :** ਕੀ ਪ੍ਰਵਾਸੀ ਭਾਰਤੀ ਮਾਮਲੇ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪਿਛਲੇ 3 ਵਿੱਤੀ ਸਾਲਾਂ ਵਿਚ ਐਨ.ਆਰ.ਆਈ. ਮਾਮਲਿਆਂ ਸਬੰਧੀ ਵਿਭਾਗ ਦਾ ਖਰਚਾ ਅਤੇ ਬਜਟ ਵੰਡ (ਐਲੋਕੇਸ਼ਨ) ਕਿੰਨੀ ਹੈ?

**ਕੈਪਟਨ ਬਲਬੀਰ ਸਿੰਘ ਬਾਠ :** ਪਿਛਲੇ 3 ਵਿੱਤੀ ਸਾਲਾਂ ਵਿਚ ਐਨ.ਆਰ.ਆਈ. ਮਾਮਲਿਆਂ ਸਬੰਧੀ ਵਿਭਾਗ ਦਾ ਬਜਟ ਵੰਡ (allocation) ਅਤੇ ਖਰਚਾ ਹੇਠ ਅਨੁਸਾਰ ਹੈ :-

**(ਰੁਪਏ ਹਜ਼ਾਰਾਂ ਵਿਚ)**

| ਸਾਲ | ਬਜਟ ਵੰਡ (Allocation) | | ਖਰਚਾ | |
|---|---|---|---|---|
| | ਪਲਾਨ | ਨਾਨ-ਪ੍ਲਾਨ | ਪਲਾਨ | ਨਾਨ-ਪਲਾਨ |
| 2007-08 | 3,00,00 | 1,50,00 | 3,00,00 | 1,36,61 |
| 2008-09 | 3,00,00 | 20,00 | 2,90,55 | 20,00 |
| 2009-10 | 2,00,00 | 9,00 | 1,94,48 | 9,00 |

---

## ਲੈਂਡ ਯੂਜ਼ ਚੇਂਜ ਦੇ ਕੇਸਾਂ ਤੋਂ ਆਮਦਨ

412. **ਸਰਦਾਰ ਜਸਬੀਰ ਸਿੰਘ ਖੰਗੂੜਾ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੈਲੰਡਰ ਸਾਲ 2007 ਤੋਂ 2010 ਤੱਕ ਜ਼ਮੀਨ ਵਰਤੋਂ ਦੇ ਬਦਲ (CLU) ਦੇ ਕੇਸਾਂ ਤੋਂ ਕੁੱਲ ਕਿੰਨੀ ਰਕਮ ਪ੍ਰਾਪਤ ਹੋਈ?

**ਸਰਦਾਰ ਪਰਕਾਸ਼ ਸਿੰਘ ਬਾਦਲ :** ਕੈਲੰਡਰ ਸਾਲ 2007 ਤੋਂ 2010 ਤੱਕ ਜ਼ਮੀਨ ਵਰਤੋਂ ਦੇ ਬਦਲ (CLU) ਦੇ ਕੇਸਾਂ ਤੋਂ ਪ੍ਰਾਪਤ ਹੋਈ ਕੁੱਲ ਰਕਮ 247,67,38,026/- (ਦੋ ਸੌ ਸੰਤਾਲੀ ਕਰੋੜ, ਸਤਾਹਠ ਲੱਖ, ਅਠੱਤੀ ਹਜ਼ਾਰ ਛੱਬੀ ਰੁਪਏ ਕੇਵਲ) ਹੈ।

---

## ਪ੍ਰਵਾਸੀ ਭਾਰਤੀਆਂ ਦੁਆਰਾ ਸਥਾਪਤ ਕੀਤੇ ਗਏ ਉਦਯੋਗ

413. **ਸਰਦਾਰ ਜਸਬੀਰ ਸਿੰਘ ਖੰਗੂੜਾ :** ਕੀ ਉਦਯੋਗ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਮੌਜੂਦਾ ਸਰਕਾਰ ਦੇ ਕਾਰਜ-ਕਾਲ ਦੇ ਦੌਰਾਨ ਐਨ.ਆਰ.ਆਈਜ਼. ਦੁਆਰਾ ਲਗਾਈਆਂ ਗਈਆਂ ਨਵੀਆਂ ਉਦਯੋਗਿਕ ਇਕਾਈਆਂ ਦੀ ਗਿਣਤੀ ਕਿੰਨੀ ਹੈ ਅਤੇ ਇਨ੍ਹਾਂ ਤੇ ਕੁੱਲ ਕਿੰਨਾ ਨਿਵੇਸ਼ ਕੀਤਾ ਗਿਆ?

**ਸ਼੍ਰੀ ਮਨੋਰੰਜਨ ਕਾਲੀਆ :** ਭਾਰਤ ਸਰਕਾਰ ਵੱਲੋਂ ਜਾਰੀ ਉਦਯੋਗਿਕ ਇਕਾਈਆਂ ਦੀ ਰਜਿਸਟਰੇਸ਼ਨ ਸਬੰਧੀ ਹਦਾਇਤਾਂ ਦੇ ਸਨਮੁੱਖ ਉਦਯੋਗ ਵਿਭਾਗ ਵਿਚ ਐਨ.ਆਰ.ਆਈਜ਼ ਦੁਆਰਾ ਲਗਾਈਆਂ ਜਾਂਦੀਆਂ ਉਦਯੋਗਿਕ ਇਕਾਈਆਂ ਦੀ ਵੱਖਰੀ ਪਹਿਚਾਣ ਕਰਨ ਜਾਂ ਰਿਕਾਰਡ ਰੱਖਣ ਦਾ ਉਪਬੰਧ ਨਹੀਂ ਹੈ।

---

## ਬਿਨਾਂ ਨਿਸ਼ਾਨ ਵਾਲਾ ਪ੍ਰਸ਼ਨ ਨੰ: 420*

(ਇਸ ਪ੍ਰਸ਼ਨ ਦੀ ਐਕਸਟੈਂਸ਼ਨ ਮੰਗੀ ਗਈ ਹੈ।)

---

## CONDOLENCE RESOLUTION RE. UNFORTUNATE INCIDENTS OF DEVASTATION CAUSED BY MASSIVE EARTHQUAKE, TSUNAMI AND LEAKAGE OF NUCLEAR RADIATION IN JAPAN

**ਮਾਨਯੋਗ ਸਪੀਕਰ :** ਹੁਣ ਬਾਦਲ ਸਾਹਿਬ ਸ਼ੋਕ ਮਤਾ ਪੇਸ਼ ਕਰਨਗੇ।

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ) :** ਮੈਂ ਹਾਊਸ ਦਾ ਧਿਆਨ ਇੱਕ ਦਿੱਲ ਕੰਬਾਊ ਅਤੇ ਦਰਦਨਾਕ ਘਟਨਾ ਵੱਲ ਲਿਆਉਣਾ ਚਾਹੁੰਦਾ ਹਾਂ। ਮਿਤੀ 11 ਮਾਰਚ, 2011 ਨੂੰ ਜਾਪਾਨ ਵਿਚ ਆਏ ਇਸ ਸਦੀ ਦੇ ਸਭ ਤੋਂ ਭਿਆਨਕ ਭੂਚਾਲ ਅਤੇ ਸੁਨਾਮੀ ਅਤੇ ਨਿਊਕਲੀਅਰ ਰੈਡੀਏਸ਼ਨ ਦੀ ਲੀਕੇਜ ਨਾਲ ਭਾਰੀ ਜਾਨੀ ਤੇ ਮਾਲੀ ਨੁਕਸਾਨ ਹੋ ਗਿਆ ਹੈ। ਇਸ ਦੁਖਦਾਈ ਘਟਨਾ ਵਿਚ ਜਾਪਾਨ ਦੇ ਸਰਕਾਰੀ ਸੂਤਰਾਂ ਮੁਤਾਬਿਕ 10 ਹਜ਼ਾਰ ਤੋਂ ਵੱਧ ਲੋਕਾਂ ਦੀਆਂ ਜਾਨਾਂ ਗਈਆਂ ਅਤੇ ਕਈ ਸ਼ਹਿਰ ਪੂਰੀ ਤਰ੍ਹਾਂ ਤਬਾਹ ਹੋ ਗਏ ਹਨ। ਇਸ ਅਕਹਿ ਅਤੇ ਅਸਹਿ ਘਟਨਾ ਨਾਲ ਸਾਰੇ ਪੰਜਾਬ ਨੂੰ ਗਹਿਰਾ ਦੁੱਖ ਅਤੇ ਸਦਮਾ ਪੁੱਜਾ ਹੈ। ਮੈਂ ਬੇਨਤੀ ਕਰਦਾ ਹਾਂ ਕਿ ਇਸ ਦੁਖਾਂਤ ਨਾਲ ਪ੍ਰਭਾਵਿਤ ਪਰਿਵਾਰਾਂ ਨਾਲ ਦੁੱਖ ਅਤੇ ਹਮਦਰਦੀ ਦਾ ਪ੍ਰਗਟਾਵਾ ਕਰਨ ਲਈ, ਇਹ ਸ਼ੋਕ ਮਤਾ ਸਰਬਸੰਮਤੀ ਨਾਲ ਪਾਸ ਕਰ ਦਿੱਤਾ ਜਾਵੇ।

ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ ਕਿ -

"ਇਹ ਸਦਨ ਜਾਪਾਨ ਵਿਚ ਆਏ ਭਿਆਨਕ ਭੂਚਾਲ, ਸੁਨਾਮੀ ਅਤੇ ਨਿਊਕਲੀਅਰ ਰੈਡੀਏਸ਼ਨ ਦੀ ਲੀਕੇਜ ਦੀ ਮੰਦਭਾਗੀ ਘਟਨਾ ਤੇ ਡੂੰਘੇ ਦੁੱਖ ਅਤੇ ਅਫਸੋਸ ਦਾ ਪ੍ਰਗਟਾਵਾ ਕਰਦਾ ਹੈ ਅਤੇ ਇਸ ਭਿਅੰਕਰ ਸੁਨਾਮੀ ਨਾਲ ਜੋ ਕੀਮਤੀ ਜਾਨਾਂ ਚਲੀਆਂ ਗਈਆਂ ਹਨ, ਨੂੰ ਸੱਚੀ ਸ਼ਰਧਾਂਜਲੀ ਭੇਂਟ ਕਰਦਾ ਹੈ ਅਤੇ ਇਹ ਸਦਨ ਕੁਦਰਤੀ ਆਫਤਾਂ ਨਾਲ ਪ੍ਰਭਾਵਿਤ ਹੋਏ ਹੋਰ ਲੋਕਾਂ ਨਾਲ ਦਿਲ ਦੀਆਂ ਗਹਿਰਾਈਆਂ ਤੋਂ ਹਮਦਰਦੀ ਜ਼ਾਹਿਰ ਕਰਦਾ ਹੈ।"

---

*For Unstarred Question No. 420 and reply thereto, please see Appendix to this Debates.

ਮੈਂ ਸਦਨ ਨੂੰ ਬੇਨਤੀ ਕਰਦਾ ਹਾਂ ਕਿ ਇਸ ਸ਼ੋਕ ਮਤੇ ਨੂੰ ਸਰਬਸੰਮਤੀ ਨਾਲ ਪ੍ਰਵਾਨ ਕਰਦੇ ਹੋਏ ਵਿਛੜੀਆਂ ਰੂਹਾਂ ਦੀ ਆਤਮਿਕ ਸ਼ਾਂਤੀ ਲਈ 2 ਮਿੰਟ ਦਾ ਮੋਨ ਧਾਰਨ ਕਰੇ।

**ਮਾਨਯੋਗ ਸਪੀਕਰ :** ਬਹੁਤ ਹੀ ਵੱਡੀ ਗਿਣਤੀ ਵਿਚ ਜਾਪਾਨ ਵਿਚ ਜਾਨਾਂ ਗਈਆਂ ਹਨ ਔਰ ਦੇਖਿਆ ਵੀ ਹੈ ਕਿ ਬਹੁਤ ਵੱਡਾ ਨੁਕਸਾਨ ਹੋਇਆ ਹੈ, ਜਾਇਦਾਦਾਂ ਦਾ ਵੀ, ਕੀਮਤੀ ਜਾਨਾਂ ਦਾ ਵੀ ਅਤੇ ਹੋਰ ਵੀ ਹੋਇਆ ਹੈ। ਮੈਂ ਸਾਰਿਆਂ ਨੂੰ ਬੇਨਤੀ ਕਰਦਾ ਹਾਂ ਕਿ ਇਸ ਮਤੇ ਨੂੰ ਸਰਬਸੰਮਤੀ ਨਾਲ ਪ੍ਰਵਾਨ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ ਕਿ -

"ਇਹ ਸਦਨ ਜਾਪਾਨ ਵਿਚ ਆਏ ਭਿਆਨਕ ਭੂਚਾਲ, ਸੁਨਾਮੀ ਅਤੇ ਨਿਊਕਲੀਅਰ ਰੈਡੀਏਸ਼ਨ ਦੀ ਲੀਕੇਜ ਦੀ ਮੰਦਭਾਗੀ ਘਟਨਾ ਤੇ ਡੂੰਘੇ ਦੁੱਖ ਅਤੇ ਅਫਸੋਸ ਦਾ ਪ੍ਰਗਟਾਵਾ ਕਰਦਾ ਹੈ ਅਤੇ ਇਸ ਭਿਅੰਕਰ ਸੁਨਾਮੀ ਨਾਲ ਜੋ ਕੀਮਤੀ ਜਾਨਾਂ ਚਲੀਆਂ ਗਈਆਂ ਹਨ, ਨੂੰ ਸੱਚੀ ਸ਼ਰਧਾਂਜਲੀ ਭੇਂਟ ਕਰਦਾ ਹੈ ਅਤੇ ਇਹ ਸਦਨ ਕੁਦਰਤੀ ਆਫਤਾਂ ਨਾਲ ਪ੍ਰਭਾਵਿਤ ਹੋਏ ਹੋਰ ਲੋਕਾਂ ਨਾਲ ਦਿਲ ਦੀਆਂ ਗਹਿਰਾਈਆਂ ਤੋਂ ਹਮਦਰਦੀ ਜ਼ਾਹਿਰ ਕਰਦਾ ਹੈ।"

**ਮਾਨਯੋਗ ਸਪੀਕਰ :** ਪ੍ਰਸ਼ਨ ਹੈ ਕਿ -

"ਇਹ ਸਦਨ ਜਾਪਾਨ ਵਿਚ ਆਏ ਭਿਆਨਕ ਭੂਚਾਲ, ਸੁਨਾਮੀ ਅਤੇ ਨਿਊਕਲੀਅਰ ਰੈਡੀਏਸ਼ਨ ਦੀ ਲੀਕੇਜ ਦੀ ਮੰਦਭਾਗੀ ਘਟਨਾ ਤੇ ਡੂੰਘੇ ਦੁੱਖ ਅਤੇ ਅਫਸੋਸ ਦਾ ਪ੍ਰਗਟਾਵਾ ਕਰਦਾ ਹੈ ਅਤੇ ਇਸ ਭਿਅੰਕਰ ਸੁਨਾਮੀ ਨਾਲ ਜੋ ਕੀਮਤੀ ਜਾਨਾਂ ਚਲੀਆਂ ਗਈਆਂ ਹਨ, ਨੂੰ ਸੱਚੀ ਸ਼ਰਧਾਂਜਲੀ ਭੇਂਟ ਕਰਦਾ ਹੈ ਅਤੇ ਇਹ ਸਦਨ ਕੁਦਰਤੀ ਆਫਤਾਂ ਨਾਲ ਪ੍ਰਭਾਵਿਤ ਹੋਏ ਹੋਰ ਲੋਕਾਂ ਨਾਲ ਦਿਲ ਦੀਆਂ ਗਹਿਰਾਈਆਂ ਤੋਂ ਹਮਦਰਦੀ ਜ਼ਾਹਿਰ ਕਰਦਾ ਹੈ।"

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ :** ਹੁਣ ਸਦਨ ਦੋ ਮਿੰਟ ਦਾ ਮੌਨ ਧਾਰਨ ਕਰੇਗਾ।

(ਇਸ ਸਮੇਂ ਸਦਨ ਦੇ ਸਮੂਹ ਮੈਂਬਰ ਸਾਹਿਬਾਨ ਨੇ ਖੜ੍ਹੇ ਹੋ ਕੇ ਵਿਛੜੀਆਂ ਰੂਹਾਂ ਦੀ ਸ਼ਾਂਤੀ ਲਈ ਦੋ ਮਿੰਟ ਲਈ ਮੌਨ ਧਾਰਨ ਕੀਤਾ।)

**ਮਾਨਯੋਗ ਸਪੀਕਰ :** ਮੈਂ ਸਮਝਦਾ ਹਾਂ ਕਿ ਆਪਾਂ ਸ਼ੋਕ ਮਤਾ ਪਾਸ ਕੀਤਾ ਹੈ, ਇਸ ਲਈ ਆਪਾਂ ਨੂੰ ਹੁਣ ਹਾਊਸ 10-15 ਮਿੰਟਾਂ ਲਈ ਐਡਜਰਨ ਕਰ ਦੇਣਾ ਚਾਹੀਦਾ ਹੈ। 11.20 ਤੇ ਫੇਰ ਆ ਜਾਣਾ ਚਾਹੀਦਾ ਹੈ।

(ਅਵਾਜ਼ਾਂ : ਹਾਂ ਜੀ, ਹਾਂ ਜੀ।)

**ਸ੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਇਹ ਸ਼ੋਕ ਮਤਾ ਲੈ ਕੇ ਆਉਣ ਲਈ ਸਾਡੀ ਪਾਰਟੀ ਨੇ ਪਹਿਲ ਕਦਮੀ ਕੀਤੀ ਸੀ। ਜੋ ਸ਼ੋਕ ਮਤਾ ਇੱਥੇ ਹਾਊਸ ਵਿਚ ਰੱਖਿਆ ਗਿਆ ਹੈ ਉਸ ਦੀ ਤਾਈਦ ਕਰਵਾ ਲਈ ਜਾਂਦੀ। ਅਸੀਂ ਤਾਂ ਪਹਿਲਾਂ ਹੀ ਇਸ ਦੁਖਾਂਤ ਨਾਲ ਪੂਰੀ ਤਰ੍ਹਾਂ ਸਹਿਮਤ ਹਾਂ। ਆਪਣੀ ਪਾਰਟੀ ਵੱਲੋਂ ਵੀ ਅਸੀਂ ਆਪਣੀ ਸ਼ਰਧਾਂਜਲੀ ਭੇਂਟ ਕਰਦੇ ਹਾਂ।

---

## SHORT ADJOURNMENT OF THE HOUSE

**ਮਾਨਯੋਗ ਸਪੀਕਰ :** ਧੰਨਵਾਦ ਜੀ। 11.20 ਵਜੇ ਫਿਰ ਇਕੱਤਰ ਹੋਵਾਂਗੇ।

*11.05 ਵਜੇ ਪੂਰਵ ਦੁਪਹਿਰ

(*ਇਸ ਸਮੇਂ ਸਦਨ 11.20 ਵਜੇ ਪੂਰਵ ਦੁਪਹਿਰ ਤੱਕ ਸਥੱਗਿਤ ਹੋ ਗਿਆ।)

(ਸਦਨ 11.20 ਵਜੇ ਪੂਰਵ ਦੁਪਹਿਰ ਮੁੜ ਇਕੱਤਰ ਹੋਇਆ।)

---

## MATTERS RAISED DURING ZERO HOUR AND STATEMENTS BY THE CHIEF MINISTER, THE DEPUTY CHIEF MINISTER AND THE MINISTER THEREON

**ਸਰਦਾਰ ਈਸ਼ਰ ਸਿੰਘ :** ਸਪੀਕਰ ਸਾਹਿਬ, ਮੈਂ ਆਪ ਜੀ ਦਾ ਧਿਆਨ ਇੱਕ ਅਹਿਮ ਮੁੱਦੇ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਅਨੁਸੂਚਿਤ ਜਾਤੀਆਂ ਦੇ ਲੋਕਾਂ ਵਾਸਤੇ ਉਨ੍ਹਾਂ ਦੇ ਘਰਾਂ ਵਿਚ ਟੋਆਇਲਟਸ ਬਣਾਉਣ ਲਈ ਭਾਰਤ ਸਰਕਾਰ ਨੇ ਸਾਲ 2003 ਵਿਚ ਰਾਜੀਵ ਗਾਂਧੀ ਜਨ ਹਿਤ ਕਲਿਆਣ ਯੋਜਨਾ ਸ਼ੁਰੂ ਕੀਤੀ ਸੀ। ਇਸ ਯੋਜਨਾ ਦੇ ਤਹਿਤ ਗਰੀਬ ਲੋਕਾਂ ਦੇ ਘਰਾਂ ਵਿਚ ਟੋਆਇਲਟਸ ਲੱਗਣੀਆਂ ਸਨ ਪਰੰਤੂ ਮੌਜੂਦਾ ਸਰਕਾਰ ਨੇ ਇਸ ਸਕੀਮ ਦੀਆਂ ਗਾਈਡਲਾਈਨਜ਼ ਨੂੰ ਚੇਂਜ ਕਰਕੇ ਜਨਰਲ ਸ਼੍ਰੇਣੀਆਂ ਵਾਸਤੇ ਵੀ ਉਸ ਵਿਚ ਪ੍ਰੋਵੀਜ਼ਨ ਕਰ ਦਿੱਤੀ। ਸਾਡੀ ਕਾਂਗਰਸ ਪਾਰਟੀ ਉਸ ਦੇ ਹੱਕ ਵਿਚ ਹੈ। ਜਨਰਲ ਕੈਟੇਗਰੀ ਦੇ ਵਿਚ ਵੀ ਲੋਕ ਗਰੀਬ ਹਨ। ਉਨ੍ਹਾਂ ਲੋਕਾਂ ਦੇ ਘਰਾਂ ਵਿਚ ਵੀ ਟੋਆਇਲਟਸ ਲੱਗਣੀਆਂ ਚਾਹੀਦੀਆਂ ਹਨ ਪਰ ਭਾਰਤ ਸਰਕਾਰ ਅਨੁਸੂਚਿਤ ਜਾਤੀਆਂ ਵਾਸਤੇ ਪੈਸਾ ਦਿੰਦੀ ਹੈ ਕਿ ਇਹ ਉਨ੍ਹਾਂ ਦੇ ਘਰਾਂ ਵਿਚ ਲੱਗਣੀਆਂ ਚਾਹੀਦੀਆਂ ਹਨ। ਅਨੁਸੂਚਿਤ ਜਾਤੀਆਂ ਤੋਂ ਇਲਾਵਾ ਹੋਰ ਜਿਹੜੀਆਂ ਸ਼੍ਰੇਣੀਆਂ ਇਸ ਵਿਚ ਐਡ ਕੀਤੀਆਂ ਗਈਆਂ ਹਨ, ਉਨ੍ਹਾਂ ਵਾਸਤੇ ਸਰਕਾਰ ਅਲੱਗ ਫੰਡਜ਼ ਦਾ ਇੰਤਜ਼ਾਮ ਕਿਉਂ ਨਹੀਂ ਕਰਦੀ? ਮੁੱਖ ਮੰਤਰੀ, ਪੰਜਾਬ ਜੀ ਨੂੰ ਮੈਂ ਆਪ ਜੀ ਦੇ ਰਾਹੀਂ ਬੇਨਤੀ ਕਰਦਾ ਹਾਂ ਕਿ ਅਨੁਸੂਚਿਤ ਜਾਤੀਆਂ ਵਾਸਤੇ ਜਿਹੜਾ ਪੈਸਾ ਹੈ, ਉਹ ਇਸ ਸਕੀਮ ਵਿਚੋਂ ਹੀ ਲਗਾਇਆ ਜਾਵੇ ਅਤੇ ਜਨਰਲ ਕੈਟੇਗਰੀ ਵਾਸਤੇ ਇਹ ਸੈਪਰੇਟ ਫੰਡਜ਼ ਕਰੀਏਟ ਕਰਨ।

**ਸਰਦਾਰ ਜੀਤ ਮਹਿੰਦਰ ਸਿੰਘ ਸਿੱਧੂ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਸਦਨ ਦਾ ਧਿਆਨ ਇਸ ਗੱਲ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਗੁਰੂ ਗੋਬਿੰਦ ਸਿੰਘ ਰਿਫਾਈਨਰੀ, ਤਲਵੰਡੀ ਸਾਬੋ, ਬਠਿੰਡਾ ਵਿਚ ਜਿਹੜੀ ਲੱਗੀ ਹੋਈ ਹੈ, ਉਸ ਦੀ ਇਨ੍ਹਾਂ ਨੇ 41 ਪਿੰਡਾਂ ਦਾ ਇੱਕ ਮਾਸਟਰ ਪਲਾਨ ਬਣਾ ਕੇ ਕੋਈ ਨੋਟੀਫਿਕੇਸ਼ਨ ਕੀਤੀ ਹੈ। ਉਹ ਸਾਰਾ ਕੁਝ ਹੀ ਇੰਨੇ ਚੁੱਪ-ਚੁਪੀਤੇ ਢੰਗ ਨਾਲ ਕੀਤਾ ਹੈ ਕਿ 41 ਪਿੰਡਾਂ ਵਿਚ ਹੀ ਹਾਹਾਕਾਰ ਮੱਚੀ ਪਈ ਹੈ ਅਤੇ ਘੱਟੋ-ਘੱਟ 13-14 ਹਜ਼ਾਰ ਏਕੜ ਏਰੀਆ ਇਸ ਚੀਜ਼ ਨਾਲ ਇਫੈਕਟ ਹੋਇਆ ਹੈ ਕਿ ਇੱਥੇ ਕੋਈ ਪੈਟਰੋ-ਕੈਮੀਕਲ ਜਾਂ ਕੋਈ ਹੋਰ ਫੈਕਟਰੀ ਲੱਗੇਗੀ ਪਰ ਅੱਜ ਤੱਕ ਉਨ੍ਹਾਂ ਪਿੰਡਾਂ ਲਈ ਕੋਈ ਵੀ ਗੱਲ ਸਰਕਾਰ ਵੱਲੋਂ ਨਹੀਂ ਦੱਸੀ ਗਈ ਕਿ ਕਿੰਨੀ ਜ਼ਮੀਨ ਇਹ ਐਕੁਆਇਰ ਕਰ ਰਹੇ ਹਨ। ਉਥੇ ਕੱਲ੍ਹ ਵੀ ਧਰਨੇ ਲੱਗੇ ਹਨ ਅਤੇ ਅੱਜ ਵੀ ਧਰਨੇ ਲੱਗ ਰਹੇ ਹਨ ਕਿ ਇਹ ਸਰਕਾਰ ਪ੍ਰਾਈਵੇਟ ਅਦਾਰਿਆਂ ਨੂੰ ਜ਼ਮੀਨ ਦੇਵੇਗੀ ਜਿਸ ਨਾਲ 41 ਪਿੰਡਾਂ ਦੇ ਲੋਕਾਂ ਨੂੰ ਇਫੈਕਟ ਹੋਣਾ ਹੈ। ਇਸ ਬਾਰੇ ਖਬਰਾਂ ਵੀ ਲੱਗੀਆਂ ਹਨ। ਮੇਰੇ ਕੋਲ ਇਸ ਨਾਲ ਸਬੰਧਤ ਕੁਝ ਕਾਗਜ਼ ਵੀ ਹਨ। ਇਨ੍ਹਾਂ ਨੇ ਇੱਕ ਛੋਟੀ ਜਿਹੀ ਨੋਟੀਫਿਕੇਸ਼ਨ ਕਰ ਦਿੱਤੀ ਪਰ ਕੋਈ ਆਬਜੈਕਸ਼ਨ ਨਹੀਂ ਮੰਗੇ ਗਏ। ਸਿੱਧਾ ਮਾਸਟਰ ਪਲਾਨ ਬਣਾ ਕੇ ਕਹਿ ਦਿੱਤਾ ਕਿ ਅਸੀਂ ਤੁਹਾਡੀਆਂ ਇਹ ਜ਼ਮੀਨਾਂ ਪੈਟਰੋ-ਕੈਮੀਕਲ ਅਤੇ ਹੋਰ ਅਦਾਰਿਆਂ ਨੂੰ ਦੇ ਰਹੇ ਹਾਂ। ਮੈਂ ਚਾਹੁੰਦਾ ਹਾਂ, ਕਿਉਂਕਿ ਇਹ ਇੱਕ-ਦੋ ਪਿੰਡਾਂ ਦੀ ਗੱਲ ਨਹੀਂ ਹੈ, ਇਹ 41 ਪਿੰਡਾਂ ਦੇ ਲੋਕਾਂ ਦੇ ਭਵਿੱਖ ਦੀ ਗੱਲ ਹੈ, ਸਪੀਕਰ ਸਾਹਿਬ, ਸਦਨ ਵਿਚ ਸੀ.ਐਮ. ਸਾਹਿਬ ਯਕੀਨੀ ਬਣਾਉਣ ਕਿ ਇਨ੍ਹਾਂ 41 ਪਿੰਡਾਂ ਦੇ ਵਿਚ ਇਹੋ ਜਿਹੀ ਕੋਈ ਗੱਲ ਨਹੀਂ ਹੋਏਗੀ ਅਤੇ ਉਹ ਲੋਕ ਬੇਘਰ ਨਹੀਂ ਹੋਣਗੇ ਜਾਂ ਉਨ੍ਹਾਂ ਦੀਆਂ ਜ਼ਮੀਨਾਂ ਇਹ ਪ੍ਰਾਈਵੇਟ ਅਦਾਰਿਆਂ ਨੂੰ ਨਹੀਂ ਦੇਣਗੇ। ਸਦਨ ਨੂੰ ਇਸ ਗੱਲ ਦਾ ਧਿਆਨ ਰੱਖਣਾ ਚਾਹੀਦਾ ਹੈ। ਸੀ.ਐਮ. ਸਾਹਿਬ ਕਿਰਪਾ ਕਰਕੇ ਇਹ ਚੀਜ਼ ਬਾਰੇ ਬਿਆਨ ਦੇਣ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੈਂ ਸਦਨ ਦਾ ਧਿਆਨ ਇੱਕ ਬਹੁਤ ਹੀ ਅਹਿਮ ਮਸਲੇ ਵੱਲ ਦਿਵਾਉਣਾ ਚਾਹੁੰਦਾ ਹਾਂ। As the saying goes, I would put it in the context of Punjab. "Punjab stinks today". ਉਹ ਰੰਗਲਾ ਪੰਜਾਬ ਗੰਧਲੇ ਪੰਜਾਬ ਦੀ ਸ਼ਕਲ ਬਣਾਈ ਖੜ੍ਹਾ ਹੈ। 7 ਤਰੀਕ ਤੋਂ ਸਾਰੇ ਪੰਜਾਬ ਦੇ ਮਿਉਂਸਿਪਲ ਕਰਮਚਾਰੀ ਸਟਰਾਈਕ ਤੇ ਹਨ। ਉਨ੍ਹਾਂ ਨੇ ਮਿਉਂਸਿਪਲ ਕਮੇਟੀਆਂ ਦੇ ਦਫ਼ਤਰਾਂ ਦੇ ਅੱਗੇ ਤਾਲੇ ਲਗਾ ਦਿੱਤੇ ਹਨ ਅਤੇ ਉਹ ਆਪਣੇ ਅਫਸਰਾਂ ਨੂੰ ਵੀ ਅੰਦਰ ਦਾਖਲ ਨਹੀਂ ਹੋਣ ਦੇ ਰਹੇ। ਨਾ ਕੋਈ ਸ਼ਹਿਰ ਦੇ ਵਿਚ ਕੋਈ ਸਫਾਈ ਹੋ ਰਹੀ ਹੈ। ਵਿੱਤ ਮੰਤਰੀ, ਬੀਬੀ ਜੀ ਵੀ ਕੱਲ੍ਹ ਬੜੇ ਮਾਣ ਨਾਲ ਕਹਿ ਰਹੇ ਸਨ ਕਿ ਸਾਡੀ ਸਰਕਾਰ ਇੰਪਲਾਈਜ਼ ਦੀ ਬੜੀ ਹਮਦਰਦ ਸਰਕਾਰ ਹੈ, ਉਨ੍ਹਾਂ ਦਾ ਬੜਾ ਧਿਆਨ ਰੱਖਦੀ ਹੈ। ਉਨ੍ਹਾਂ ਦੀ ਇੱਕ ਮੇਜਰ ਮੰਗ ਹੈ ਕਿ ਸਾਡੇ 43 ਮਹੀਨਿਆਂ ਦੇ ਏਰੀਅਰ ਸਾਨੂੰ ਦੇ ਦਿੱਤੇ ਜਾਣ ਅਤੇ ਦੂਸਰੀ ਉਨ੍ਹਾਂ ਦੀ ਮੰਗ ਇਹ ਹੈ ਕਿ ਮਿਉਂਸਿਪਲ ਡਿਵੈਲਪਮੈਂਟ ਫੰਡ ਦੇ ਤਹਿਤ ਜਿਹੜੇ ਫੰਡ ਉਨ੍ਹਾਂ ਨੂੰ devolve ਹੋ ਕੇ ਆਉਂਦੇ ਹਨ, ਉਹ ਉਨ੍ਹਾਂ ਨੂੰ ਦਿੱਤੇ ਜਾਣ। These are not enough even to take care of the

[ ਸ਼੍ਰੀ ਸੁਨੀਲ ਕੁਮਾਰ ਜਾਖੜ ]

salaries. ਇਸ ਤੋਂ ਇਲਾਵਾ ਉਨ੍ਹਾਂ ਦੀਆਂ ਹੋਰ ਵੀ ਮੰਗਾਂ ਹਨ ਕਿ ਸਾਨੂੰ ਰੈਗੂਲੇਰਾਈਜ਼ ਕਰੋ। ਇਨ੍ਹਾਂ ਗੱਲਾਂ ਵਾਸਤੇ ਅੱਜ 8 ਦਿਨ ਹੋ ਗਏ ਹਨ। ਮੈਂ ਕੱਲ੍ਹ ਆਪਣੇ ਡਿਪਟੀ ਕਮਿਸ਼ਨਰ, ਫਿਰੋਜ਼ਪੁਰ ਨਾਲ ਗੱਲ ਕੀਤੀ ਹੈ ਕਿਉਂਕਿ ਸਾਡੇ ਅਬੋਹਰ ਦਾ ਮਸਲਾ ਹੈ। ਮੈਂ ਸਾਹਨੀ ਸਾਹਿਬ ਦਾ ਵੀ ਜ਼ਿਕਰ ਕਰਾਂਗਾ ਕਿਉਂਕਿ ਅਬੋਹਰ ਅਤੇ ਬਟਾਲਾ ਹਮੇਸ਼ਾ ਹੀ ਇਕੱਠੇ ਆ ਜਾਂਦੇ ਹਨ। ਮੈਂ ਕਾਲੀਆ ਸਾਹਿਬ ਨੂੰ ਵੀ ਬੇਨਤੀ ਕਰਾਂਗਾ ਕਿ ਅਸੀਂ ਦੋਨੋਂ ਹੀ ਹਮੇਸ਼ਾ ਭੁਗਤਭੋਗੀ ਹਾਂ। ਕਿਉਂ? ਕਿਉਂਕਿ ਅਬੋਹਰ ਦੇ ਵਿਚ ਆ ਕੇ ਇਨ੍ਹਾਂ ਦੇ ਸੀਵਰੇਜ ਬੋਰਡ ਦੇ ਮਾਨਯੋਗ ਚੇਅਰਮੈਨ ਨੇ ਆ ਕੇ ਅਨਾਊਂਸ ਕੀਤਾ ਸੀ ਕਿ ਤੁਹਾਡੇ ਇੱਥੇ ਸੀਵਰੇਜ ਟਰੀਟਮੈਂਟ ਪਲਾਂਟ ਲਗਾ ਦਿਆਂਗੇ ਕਿਉਂਕਿ ਗੰਦੇ ਪਾਣੀ ਦੀ ਨਿਕਾਸੀ ਦਾ ਕੋਈ ਪ੍ਰਬੰਧ ਨਹੀਂ ਸੀ। ਲੋਕ ਗੰਦੇ ਪਾਣੀ ਨੂੰ ਆਪਣੇ ਖੇਤਾਂ ਵਿਚ ਪੈਣ ਨਹੀਂ ਦਿੰਦੇ। ਮੰਤਰੀ ਜੀ ਕਾਲੀਆ ਸਾਹਿਬ ਨੇ ਆਸ਼ਵਾਸਨ ਦਿੱਤਾ ਸੀ ਕਿ ਸਾਹਨੀ ਸਾਹਿਬ, ਤੁਸੀਂ ਮੇਰੇ ਕੋਲ ਆ ਜਾਣਾ, ਅਸੀਂ ਤੁਹਾਡਾ ਮਸਲਾ ਨਿਬੇੜ ਦੇਵਾਂਗੇ। ਇਸੇ ਤਰ੍ਹਾਂ ਮੈਨੂੰ ਵੀ ਆਸ਼ਵਾਸਨ ਦੇ ਦੇਣ ਕਿ ਅਬੋਹਰ ਦੇ ਗੰਦੇ ਪਾਣੀ ਦੀ ਨਿਕਾਸੀ ਦਾ ਮਸਲਾ ਨਿਬੇੜ ਦਿੱਤਾ ਜਾਵੇਗਾ। ਸਾਰੇ ਪੰਜਾਬ ਦੀ ਗੰਦਗੀ ਦੀ ਸਮੱਸਿਆ ਤਾਂ ਇੱਕ ਪਾਸੇ ਰਹਿ ਗਈ, ਅਬੋਹਰ ਵਿਚ ਤਾਂ ਪੀਣ ਵਾਲੇ ਪਾਣੀ ਦੀ ਸਪਲਾਈ ਵੀ ਬੰਦ ਕਰ ਦਿੱਤੀ ਗਈ ਹੈ। ਮੈਂ ਮੁੱਖ ਮੰਤਰੀ ਜੀ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਇੱਕ ਪਾਸੇ ਤਾਂ ਅਸੀਂ ਸੁਨਾਮੀ ਦੀਆਂ ਗੱਲਾਂ ਕਰਦੇ ਹਾਂ ਪਰ ਅਬੋਹਰ ਵਿਚ ਸਾਡੀਆਂ ਗਲੀਆਂ ਵਿਚ ਸੁਨਾਮੀ ਤੁਰੀ-ਫਿਰਦੀ ਹੈ। ਕਿਸੇ ਵੇਲੇ ਇੱਕ ਬੀ.ਡੀ. ਸਕੂਲ ਦੇ ਪ੍ਰਾਇਮਰੀ ਦੇ ਵਿਦਿਆਰਥੀਆਂ ਨੇ, I do feel biggest humiliation in my life, ਮਿਉਂਸਿਪਲ ਕਮੇਟੀ ਦੇ ਦਫਤਰ ਦੇ ਸਾਹਮਣੇ ਧਰਨਾ ਮਾਰਿਆ ਸੀ, ਜਦੋਂ ਮੈਂ 2002 ਵਿਚ ਐਮ.ਐਲ.ਏ. ਬਣਿਆ ਸੀ ਕਿਉਂਕਿ ਉਹ ਗੋਡੇ-ਗੋਡੇ ਗੰਦੇ ਪਾਣੀ ਵਿਚੋਂ ਦੀ ਲੰਘ ਕੇ ਸਕੂਲ ਨਹੀਂ ਸੀ ਜਾ ਸਕਦੇ ਸੀ। ਕੀ ਜਦੋਂ ਉਥੇ ਮਹਾਂਮਾਰੀ ਸ਼ੁਰੂ ਹੋ ਜਾਵੇਗੀ, ਹੈਜ਼ਾ ਫੈਲਣਾ ਸ਼ੁਰੂ ਹੋ ਜਾਵੇਗਾ, ਉਦੋਂ ਅਸੀਂ ਇੰਟਰਵੀਨ ਕਰਾਂਗੇ? Speaker Sahib, I don't want to excuse, I want to put the Deputy C.M. on notice because ਮੇਰੇ ਸਾਥੀ ਕਹਿ ਰਹੇ ਸੀ ਕਿ ਵਾਟਰ-ਟਰੀਟਮੈਂਟ ਪਲਾਂਟ ਤੇ ਨਜਾਇਜ਼ ਕਬਜ਼ਾ ਹੋ ਰਿਹਾ ਹੈ। ਉਥੇ ਵਾਟਰ-ਟਰੀਟਮੈਂਟ ਪਲਾਂਟ ਤੇ ਕਬਜ਼ਾ ਕਰਨ ਵਾਲੇ ਲੋਕ ਆਪਣੇ ਆਪ ਨੂੰ ਤੁਹਾਡਾ (ਡਿਪਟੀ ਸੀ.ਐਮ. ਸਾਹਿਬ) ਨਾਂ ਲੈ ਕੇ ਬੋਰਡ ਲਗਾਈ ਬੈਠੇ ਹਨ and that is why I am putting it into your notice because you will better look into this otherwise you will be held responsible either for omission or commission and more over you will also be held guilty if you support them. If you ignore them, then also you will be held guilty. They had audacity to put a big board. ਕਾਲੀਆ ਸਾਹਿਬ ਬੈਠੇ ਹਨ, ਚੈਕ ਕਰਵਾ ਲਵੋ ਕਿ ਜਿਹੜਾ ਐਮ.ਸੀ. ਨੇ ਕੋਰਟ ਵਿਚ ਐਫੀਡੇਵਿਟ ਦਿੱਤਾ ਹੈ ਕਿ ਜਿਹੜੀ ਜਗ੍ਹਾ ਉਤੇ ਟਰੀਟਮੈਂਟ ਪਲਾਂਟ ਲਗਣਾ ਹੈ, ਉਹ ਇਸ ਕਰਕੇ ਨਹੀਂ ਲਗ ਰਿਹਾ ਕਿ ਉਥੋਂ ਦੇ ਜ਼ਿੰਮੇਵਾਰ ਅਧਿਕਾਰੀ ਇਹ ਕਹਿ ਰਹੇ ਹਨ ਕਿ ਇਸ ਜਗ੍ਹਾ ਨੂੰ ਅਸੀਂ ਵੇਚਾਂਗੇ। ਜ਼ਿਮੀਦਾਰ ਆਪਣੇ ਖੇਤਾਂ ਵਿਚ ਗੰਦਾ

ਪਾਣੀ ਪੈਣ ਨਹੀਂ ਦਿੰਦੇ। ਗੰਦੇ ਪਾਣੀ ਦੀ ਨਿਕਾਸੀ ਨਹੀਂ ਹੋ ਰਹੀ। ਅਬੋਹਰ ਵਿਚ ਬਹੁਤ ਹੀ ਮਾੜਾ ਹਾਲ ਹੈ। ਸਾਰਾ ਸ਼ਹਿਰ ਮਹਾਂਮਾਰੀ ਦੀ ਚਪੇਟ ਵਿਚ ਆਉਣ ਵਾਲਾ ਹੈ। ਮੈਂ ਡਿਪਟੀ ਸੀ.ਐਮ. ਸਾਹਿਬ ਨੂੰ ਰਿਕੁਐਸਟ ਕਰਾਂਗਾ ਕਿ the matter should be looked into immediately, ਉਨ੍ਹਾਂ ਨਾਲ ਬੈਠ ਕੇ ਨੈਗੋਸ਼ੀਏਟ ਕਰੋ ਅਤੇ ਇਸ ਗੱਲ ਨੂੰ ਛੇਤੀ ਤੋਂ ਛੇਤੀ ਨੇਪਰੇ ਚੜ੍ਹਾਉ।

**ਉਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ) :** ਸਪੀਕਰ ਸਾਹਿਬ, ਜਾਖੜ ਸਾਹਿਬ ਨੇ ਮੇਰਾ ਨਾਂ ਲੈ ਕੇ ਗੱਲ ਕੀਤੀ ਹੈ। ਮੇਰੇ ਨੋਟਿਸ ਵਿਚ ਕੋਈ ਅਜਿਹੀ ਗੱਲ ਨਹੀਂ ਹੈ। I will assure one thing ਕਿ ਕੋਈ ਵੀ ਕਬਜ਼ਾ ਅਸੀਂ ਨਹੀਂ ਹੋਣ ਦਿਆਂਗੇ and I assure this. (Thumping)

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਪੀਕਰ ਸਾਹਿਬ, ਮੈਂ ਡਿਪਟੀ ਸੀ.ਐਮ. ਸਾਹਿਬ ਦਾ ਧੰਨਵਾਦ ਕਰਦਾ ਹਾਂ। ਇਸੇ ਕਰਕੇ ਮੈਂ ਇਨ੍ਹਾਂ ਦੇ ਨੋਟਿਸ ਵਿਚ ਲਿਆਂਦਾ ਹੈ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ) :** ਸਪੀਕਰ ਸਾਹਿਬ, ਜਾਖੜ ਸਾਹਿਬ ਨੇ ਜਿਹੜੀ ਸਟਰਾਈਕ ਬਾਰੇ ਚਿੰਤਾ ਵਿਅਕਤ ਕੀਤੀ ਹੈ, ਉਸ ਦੇ ਲਈ ਸਰਕਾਰ ਪਹਿਲਾਂ ਹੀ ਚਿੰਤਾਜਨਕ ਹੈ। ਅਸੀਂ ਉਨ੍ਹਾਂ ਨਾਲ ਕੱਲ੍ਹ ਬੈਠਕ ਕੀਤੀ ਹੈ। ਸਫਾਈ ਸੇਵਕ ਮੁਲਾਜ਼ਮਾਂ ਬਾਰੇ ਪਹਿਲਾਂ ਹੀ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਨੇ ਮਿਊਂਸਿਪਲ ਕਮੇਟੀਆਂ ਨੂੰ ਹਦਾਇਤਾਂ ਦਿੱਤੀਆਂ ਹਨ ਕਿ ਤੁਸੀਂ ਆਪਣੀ ਫਾਈਨੈਂਸ਼ੀਅਲ ਪੁਜ਼ੀਸ਼ਨ ਅਨੁਸਾਰ ਜਿਹੜੇ ਸਫਾਈ ਸੇਵਕ ਨੂੰ ਪੱਕਾ ਕਰਨਾ ਚਾਹੁੰਦੇ ਹੋ ਕਰ ਲਵੋ, ਅਸੀਂ ਉਨ੍ਹਾਂ ਨੂੰ ਅਲਾਓ ਕਰ ਦਿਆਂਗੇ। ਕੱਲ੍ਹ ਦੀ ਮੀਟਿੰਗ ਵਿਚ ਪਾਲਿਸੀ ਮੈਟਰ ਤੇ ਵੀ ਇਹ ਮਾਮਲਾ ਉਠਾਇਆ ਜਾਵੇਗਾ। ਮੈਂ ਮਾਨਯੋਗ ਮੁੱਖ ਮੰਤਰੀ ਜੀ ਨਾਲ ਗੱਲ ਕਰਕੇ ਉਨ੍ਹਾਂ ਦੀਆਂ ਮੰਗਾਂ ਦਾ ਢੁਕਵਾਂ ਨਿਪਟਾਰਾ ਕਰ ਦੇਵਾਂਗਾ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਪੀਕਰ ਸਾਹਿਬ, I just seek your indulgence please. ਮੈਂ ਧੰਨਵਾਦ ਕਰਦਾ ਹਾਂ ਕਿ ਇਨ੍ਹਾਂ ਨੇ ਘੱਟੋ-ਘੱਟ ਚਿੰਤਾ ਜਿਤਾਈ ਹੈ। ਮੰਤਰੀ ਜੀ ਵਿਸ਼ਵਾਸ ਦਿਵਾਉਣ ਕਿ ਤੁਸੀਂ ਜੋ 1100 ਕਰੋੜ ਰੁਪਏ ਵਿਚੋਂ 'ਏ ਕਲਾਸ' ਮਿਊਂਸਿਪੈਲਿਟੀਆਂ ਨੂੰ 10 ਕਰੋੜ ਰੁਪਿਆ ਦੇਣਾ ਹੈ, ਉਸ ਦੇ ਵਿਚੋਂ ਘੱਟੋ-ਘੱਟ ਅੱਧਾ ਪੈਸਾ, atleast half of that will be utilized for taking care of these infrastructure problems, for atleast S.T.P., for taking care of the water supply. Speaker Sahib, this is a fact. ਮੰਤਰੀ ਜੀ ਆਸ਼ਵਾਸਨ ਦੇ ਦੇਣ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ :** ਸਪੀਕਰ ਸਾਹਿਬ, ਜਿਹੜਾ ਵੀ ਪੈਸਾ ਸਰਕਾਰ ਵੱਲੋਂ ਲੱਗੇਗਾ, ਉਹ ਇਨਫਰਾਸਟਰੱਕਚਰ ਉੱਤੇ ਹੀ ਲੱਗੇਗਾ। ਜੇਕਰ ਮੈਂਬਰ ਸਾਹਿਬ ਕੋਲ ਕੋਈ ਹੋਰ ਸੁਝਾਓ ਹੈ ਤਾਂ ਅਸੀਂ ਉਸ ਨੂੰ ਵੀ ਵੈਲਕਮ ਕਰਾਂਗੇ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਮੇਰਾ ਅਨ੍ਸਟਾਰਡ ਕੁਐਸਚਨ ਨੰਬਰ 379 ਸੀ ਜਿਸਦਾ ਰੈਵਨਿਊ ਮਨਿਸਟਰ ਸਾਹਿਬ ਨੇ ਮਿਸ-ਲੀਡਿੰਗ ਜਵਾਬ ਦਿੱਤਾ ਹੈ। ਜੇ ਇਨ੍ਹਾਂ ਦੀ ਨਾਲਿਜ ਵਿਚ ਨਹੀਂ ਤਾਂ ਮੈਂ ਦੱਸ ਦਿੰਦਾ ਹਾਂ ਕਿ ਨੀਚੇ ਦੀ ਅਫਸਰਸ਼ਾਹੀ ਨੇ ਬੜਾ ਇਰ-ਰਿਸਪਾਂਸੀਬਲ ਜਵਾਬ ਦਿੱਤਾ ਹੈ। ਇਹ ਇਕੱਲਾ ਜਵਾਬ ਨਹੀਂ, ਸਪੀਕਰ ਸਾਹਿਬ, ਸਾਨੂੰ ਜੋ ਥੱਲਿਓਂ ਅਫਸਰਸ਼ਾਹੀ ਦੁਆਰਾ ਜਵਾਬ ਮਿਲਦੇ ਹਨ, ਉਨ੍ਹਾਂ ਨਾਲ ਉਸ ਜਵਾਬ ਦਾ ਚਿਹਰਾ ਸਾਫ ਨੰਗਾ ਹੋ ਜਾਂਦਾ ਹੈ। ਮੈਂ ਜ਼ਿਮੀਂਦਾਰਾਂ ਦੀਆਂ ਆਤਮ ਹੱਤਿਆਵਾਂ ਬਾਰੇ ਸਵਾਲ ਪੁੱਛਿਆ ਸੀ।

**ਮਾਨਯੋਗ ਸਪੀਕਰ** : ਤੁਹਾਡੇ ਸਵਾਲ ਦਾ ਜਵਾਬ ਆ ਗਿਆ ਸੀ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਕੋਈ ਜਵਾਬ ਨਹੀਂ ਆਇਆ ਸੀ। ਸਪੀਕਰ ਸਾਹਿਬ, ਮੈਂ ਪੁੱਛਿਆ ਸੀ ਕਿ ਪਿਛਲੇ 10 ਸਾਲਾਂ ਵਿਚ ਕਿੰਨੇ ਜ਼ਿਮੀਂਦਾਰਾਂ ਨੇ ਪੰਜਾਬ ਵਿਚ ਆਤਮ-ਹੱਤਿਆ ਕੀਤੀ। ਮੈਨੂੰ ਜਵਾਬ ਮਿਲਦਾ ਹੈ ਜੀ ਕਿ ਆਤਮ-ਹੱਤਿਆਵਾਂ ਵਿਚ ਰਾਜ ਦੇ ਕਰਜ਼ੇ ਦੇ ਬੋਝ ਦੇ ਕਾਰਨ ਪਿਛਲੇ 10 ਸਾਲਾਂ ਦੇ ਦੌਰਾਨ ਕਿਸਾਨਾਂ ਵਲੋਂ ਕੀਤੀਆਂ ਆਤਮ-ਹੱਤਿਆਵਾਂ ਬਾਰੇ ਸੂਚਨਾ ਉਪਲਬੱਧ ਨਹੀਂ ਹੈ।

**ਮਾਨਯੋਗ ਸਪੀਕਰ** : ਤੁਸੀਂ ਮੇਰੀ ਗੱਲ ਸੁਣੋ। ਅਨ-ਸਟਾਰਡ ਕੁਐਸਚਨ, ਸਟਾਰਡ ਕੁਐਸਚਨ ਮੁੜ ਕੇ ਨਹੀਂ ਆਉਂਦੇ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਕਹਿ ਰਹੇ ਹਨ ਕਿ ਪਿਛਲੇ 10 ਸਾਲਾਂ ਵਿਚ ਕਿਸਾਨਾਂ ਦੀਆਂ ਆਤਮ-ਹੱਤਿਆਵਾਂ ਬਾਰੇ ਕੋਈ ਰਿਕਾਰਡ ਹੀ ਨਹੀਂ ਹੈ। ਇਹ ਪੰਜਾਬ ਐਗਰੀਕਲਚਰਲ ਯੂਨੀਵਰਸਿਟੀ ਦੀ ਰਿਪੋਰਟ ਮੇਰੇ ਕੋਲ ਹੈ। ਇਨ੍ਹਾਂ ਨੇ ਜਿਹੜੇ ਵਾਈਸ ਚਾਂਸਲਰ ਲਗਾਏ ਹਨ, ਐਮ.ਐਸ. ਕੰਗ ਸਾਹਿਬ, ਉਨ੍ਹਾਂ ਦੀ ਅਪ੍ਰੈਲ, 2009 ਦੀ ਰਿਪੋਰਟ ਮੇਰੇ ਕੋਲ ਹੈ ਜਿਸ ਵਿਚ ਦਰਜ ਹੈ : "Farmers and agricultural labourers suicide due to indebtedness in the Punjab State: Pilot survey in Bathinda and Sangrur Districts." ਸਪੀਕਰ ਸਾਹਿਬ, ਇਕੱਲੇ ਬਠਿੰਡੇ ਜ਼ਿਲ੍ਹੇ ਦੇ ਵਿਚ 1,256 ਕਿਸਾਨਾਂ ਨੇ ਆਤਮ-ਹੱਤਿਆ ਕੀਤੀ ਹੈ। ਸਪੀਕਰ ਸਾਹਿਬ, ਇਸ ਦੀ ਬੜੀ ਲੰਮੀ ਚੌੜੀ ਰਿਪੋਰਟ ਹੈ। ਇਕੱਲੇ ਬਠਿੰਡਾ ਜ਼ਿਲ੍ਹੇ ਵਿਚ 1,256 ਕਿਸਾਨਾਂ ਨੇ ਆਤਮ-ਹੱਤਿਆ ਕੀਤੀ ਹੈ। ਪੰਜਾਬ ਐਗਰੀਕਲਚਰਲ ਯੂਨੀਵਰਸਿਟੀ ਕਹਿ ਰਹੀ ਹੈ ਜੀ ਅਤੇ ਸੰਗਰੂਰ ਵਿਚ, ਸਪੀਕਰ ਸਾਹਿਬ, 984 ਕਿਸਾਨਾਂ ਨੇ ਆਤਮ-ਹੱਤਿਆ ਕੀਤੀ ਹੈ ਅਤੇ ਮੇਰੇ ਕੋਲ ਇੱਕ ਹੋਰ ਰਿਪੋਰਟ ਹੈ ਜੀ। ਸਪੀਕਰ ਸਾਹਿਬ, ਕੰਪਨਸੇਸ਼ਨ ਦੀ ਗੱਲ ਕਹਿੰਦੇ ਸੀ। ਇਨ੍ਹਾਂ ਨੇ ਆਪ ਵਾਅਦਾ ਕੀਤਾ ਸੀ ਕਿ 2 ਲੱਖ ਰੁਪਏ ਕਿਸਾਨਾਂ ਦੇ ਜਿਹੜੇ ਪੀੜ੍ਹਤ ਪਰਿਵਾਰ ਹਨ, ਉਨ੍ਹਾਂ ਨੂੰ ਦਿਆਂਗੇ। ਸਪੀਕਰ ਸਾਹਿਬ, ਇਨ੍ਹਾਂ ਨੇ 2 ਲੱਖ ਰੁਪਿਆ ਤਾਂ ਕੀ ਦੇਣਾ ਸੀ, ਜਿਹੜੀ ਕਿਸਾਨਾਂ ਦੀ ਗਿਣਤੀ ਕਰਨੀ ਸੀ, ਜਿਹੜੇ ਆਤਮ-ਹੱਤਿਆ ਕਰਕੇ ਮਰੇ ਸਨ, ਉਨ੍ਹਾਂ ਦੀ ਗਿਣਤੀ ਕਰਾਉਣ ਲਈ

ਪੰਜਾਬ ਸਰਕਾਰ ਪੈਸੇ ਨਹੀਂ ਦੇ ਸਕੀ। ਤਿੰਨ ਯੂਨੀਵਰਸਿਟੀਆਂ ਨੂੰ ਇਨ੍ਹਾਂ ਨੇ ਪੈਸੇ ਦੇਣੇ ਸਨ। ਸਪੀਕਰ ਸਾਹਿਬ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਨੂੰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੂੰ ਅਤੇ ਪੰਜਾਬ ਐਗਰੀਕਲਚਰਲ ਯੂਨੀਵਰਸਿਟੀ, ਲੁਧਿਆਣਾ ਨੂੰ 25-25 ਲੱਖ ਰੁਪਿਆ ਦੇਣਾ ਸੀ ਅਤੇ ਉਹ ਪੈਸਾ ਦੇ ਨਹੀਂ ਸਕੇ ਔਰ ਇਹ ਕਿਸਾਨਾਂ ਦੀ ਹਿਤੈਸ਼ੀ ਸਰਕਾਰ ਅਖਵਾਉਂਦੀ ਹੈ ਅਤੇ ਕਿਸਾਨਾਂ ਤੋਂ ਸ਼ਕਤੀ ਲੈਂਦੀ ਹੈ, ਉਨ੍ਹਾਂ ਦੀ ਗਿਣਤੀ ਵੀ ਨਹੀਂ ਕਰਵਾ ਸਕੀ, ਪੈਸੇ ਤਾਂ ਕੀ ਦੇਣੇ ਸਨ।

**ਮਾਨਯੋਗ ਸਪੀਕਰ :** ਗੱਲ ਸੁਣੋ, ਇਹ ਸਾਰਾ ਅਨ-ਸਟਾਰਡ ਕੁਐਸਚਨ ਦਾ ਰੈਫਰੈਂਸ ਹੈ, ਇਸ ਤੋਂ ਇਲਾਵਾ ਤੁਸੀਂ ਹੋਰ ਗੱਲ ਕਰੋ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਕੀ ਇਸ ਬਾਰੇ ਇਨ੍ਹਾਂ ਦੀ ਕੋਈ ਪਾਲਿਸੀ ਹੈ? ਕੀ ਮਾਨਯੋਗ ਮੁੱਖ ਮੰਤਰੀ ਜੀ ਦੱਸਣਗੇ ਕਿ ਪੰਜਾਬ ਵਿਚ ਕਿੰਨੇ ਕਿਸਾਨਾਂ ਨੇ ਆਤਮ-ਹੱਤਿਆ ਕੀਤੀ ਹੈ ਅਤੇ ਕਿੰਨਿਆਂ ਨੂੰ ਕਿੰਨੇ ਪੈਸੇ ਦਿੱਤੇ ਹਨ? ਕੀ ਉਨ੍ਹਾਂ ਦੀ ਬਾਂਹ ਫੜ੍ਹਨ ਦੀ ਜਾਂ ਗਿਣਤੀ ਕਰਨ ਦੀ ਕੋਈ ਗੱਲ ਹੋਵੇਗੀ? ਵੈਸੇ ਤਾਂ ਤੁਸੀਂ ਸਾਈਡ ਲਾਈਨ ਕਰ ਦਿੱਤਾ, minister has misled the House. ਇਸੇ ਜਵਾਬ ਵਿਚ ਇਹ ਕਹਿੰਦੇ ਹਨ, 'ਬੀ' ਪਾਰਟ ਵਿਚ ਇਨ੍ਹਾਂ ਨੇ ਮੰਨਿਆ ਕਿ 16 ਕਿਸਾਨਾਂ ਨੂੰ ਅਸੀਂ ਪੈਸਾ ਦਿੱਤਾ।

**ਮਾਨਯੋਗ ਸਪੀਕਰ :** ਤੁਸੀਂ ਫਿਰ ਜਵਾਬ ਦੀ ਗੱਲ ਕਰੀ ਜਾਂਦੇ ਹੋ, ਜਵਾਬ ਤੁਹਾਡੇ ਕੋਲ ਆ ਗਿਆ, ਫਿਰ ਉਹੀ ਗੱਲ ਕਰੀ ਜਾਂਦੇ ਹੋ? ਤੁਹਾਡੇ ਕੋਲ ਰਿਪੋਰਟ ਆ ਗਈ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਇਨ੍ਹਾਂ ਨੇ ਮੰਨਿਆ ਹੈ ਕਿ 16 ਕਿਸਾਨਾਂ ਨੂੰ ਅਸੀਂ 32 ਲੱਖ ਰੁਪਿਆ ਦਿੱਤਾ ਹੈ। ਸਪੀਕਰ ਸਾਹਿਬ, ਇਹ ਬੜਾ ਅਹਿਮ ਸਵਾਲ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਮਾਨਯੋਗ ਸਪੀਕਰ ਸਾਹਿਬ, ਇਹ ਸਵਾਲ ਦੀ ਗੱਲ ਨਹੀਂ ਹੈ। ਸਵਾਲ ਦੀ ਤਾਂ ਉਨ੍ਹਾਂ ਨੇ ਵੱਖਰੀ ਗੱਲ ਕੀਤੀ ਹੈ ਕਿ ਮੈਂ ਸਵਾਲ ਕੀਤਾ ਸੀ, ਉਸਦਾ ਜਵਾਬ ਨਹੀਂ ਆਇਆ।

**ਮਾਨਯੋਗ ਸਪੀਕਰ :** ਇਨ੍ਹਾਂ ਨੇ ਸਵਾਲ ਦੀ ਹੀ ਗੱਲ ਕੀਤੀ ਹੈ?

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਉਹ ਤਾਂ ਵੱਖਰੀ ਗੱਲ ਕੀਤੀ ਹੈ ਜੋ ਕਿ ਸਵਾਲ ਦਾ ਜਵਾਬ ਨਹੀਂ ਆਇਆ। ਮੈਂ ਵੀ ਆਪਣੀ ਸਪੀਚ ਵਿਚ ਬੋਲਦੇ ਹੋਏ ਕਿਹਾ ਸੀ ਕਿ ਇੰਨੀਆਂ ਆਤਮ-ਹੱਤਿਆਵਾਂ ਹੋਈਆਂ। ਮੈਂ ਸਮਝਦੀ ਸੀ ਕਿ ਮੁੱਖ ਮੰਤਰੀ ਜੀ ਜਵਾਬ ਦੇਣਗੇ। ਮੈਂ 800 ਕਰੋੜ ਰੁਪਏ ਦੀ ਗੱਲ ਵੀ ਕੀਤੀ ਸੀ, ਉਦੋਂ ਵੀ ਡਿਪਟੀ ਸੀ.ਐਮ. ਕਹਿ ਰਹੇ ਸੀ ਕਿ ਅਸੀਂ 300 ਕਰੋੜ ਰੁਪਿਆ ਦਿੱਤਾ ਹੈ ਅਤੇ ਗੱਲ ਕਰਾਂਗੇ, ਲੇਕਿਨ ਜਵਾਬ ਨਹੀਂ ਦਿੱਤਾ। ਮਾਮਲਾ ਇਹ ਹੈ ਕਿ ਕਿਸਾਨੀ ਦਾ ਇਹ ਇਸ਼ੂ ਹੈ, ਕਿਸਾਨਾਂ ਦੇ ਅਸੀਂ ਹਮਦਰਦ ਕਹਾਉਂਦੇ ਹਾਂ ਅਤੇ ਕਿਸਾਨਾਂ ਦੇ ਸੁਸਾਈਡ ਦੇ ਮਾਮਲੇ ਨਾਲ ਤਾਅਲੁੱਕ ਰੱਖਣ

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਵਾਲੇ ਇਸ਼ੂ ਤੇ ਸਰਕਾਰ ਗੰਭੀਰ ਨਹੀਂ ਹੈ। ਜੋ ਮਿਸਾਲਾਂ ਮੈਂ ਵੀ ਮੋਟੇ ਤੌਰ ਤੇ ਦਿੱਤੀਆਂ ਸਨ ਕਿ ਸਰਵੇ ਕਰਾਉਣ ਵਾਲਿਆਂ ਨੂੰ ਪੇਮੈਂਟ ਹੀ ਨਹੀਂ ਦਿੱਤੀ ਕਿ ਸਰਵੇ ਕਰ ਲੈਣ। ਜੇ ਫਿਰ ਵੀ ਮਾੜਾ ਮੋਟਾ ਸਰਵੇ ਕੀਤਾ ਤਾਂ ਸਿਰਫ 2 ਜ਼ਿਲ੍ਹਿਆਂ ਦੀ ਹੀ ਰਿਪੋਰਟ ਆਈ ਅਤੇ ਜੋ ਰਿਕਾਰਡ ਆਇਆ ਤਾਂ ਸਰਕਾਰ ਨੂੰ ਉਸ ਦੇ ਬਾਰੇ ਪਤਾ ਹੀ ਨਹੀਂ ਹੈ। ਸਰਕਾਰ ਕਹਿੰਦੀ ਕਿ ਉਸ ਨੂੰ ਪਤਾ ਹੀ ਨਹੀਂ ਹੈ। This is very serious and a sad part on the Government side ਕਿ ਇੰਨੇ ਇੰਪਾਰਟੈਂਟ ਮਾਮਲੇ ਤੇ ਇੱਕ ਰਿਪੋਰਟ ਆ ਗਈ, ਇਨ੍ਹਾਂ ਨੇ ਕਿਸੇ ਨੂੰ ਕੋਈ ਪੈਸਾ ਫਿਰ ਵੀ ਨਹੀਂ ਦਿੱਤਾ ਅਤੇ ਨਾ ਇਨ੍ਹਾਂ ਨੇ ਹਮਦਰਦੀ ਦਿਖਾਈ ਹੈ ਅਤੇ ਨਾ ਹੀ ਜ਼ਿੰਮੇਵਾਰੀ ਦਿਖਾਈ ਹੈ। ਦੋ ਜ਼ਿਲ੍ਹਿਆਂ ਦੀ ਰਿਪੋਰਟ ਤਾਂ ਆ ਗਈ ਹੈ ਅਤੇ ਸਰਕਾਰ ਉਸਦੇ ਬਾਰੇ ਫਿਰ ਵੀ ਸਾਈਲੈਂਟ ਬੈਠੀ ਹੈ, ਨਾ ਸੀ.ਐਮ. ਸਾਹਿਬ ਨੇ ਆਪਣੀ ਸਪੀਚ ਵਿਚ ਇਸ ਦੇ ਬਾਰੇ ਕਿਹਾ ਹੈ। ਇਹ ਕਿਸਾਨਾਂ ਦਾ ਬੜਾ ਗੰਭੀਰ ਮਾਮਲਾ ਹੈ, ਸੁਸਾਈਡ ਨਾਲ ਸਬੰਧ ਰੱਖਦਾ ਹੈ ਅਤੇ ਇਹ ਮੇਰੇ ਜ਼ਿਲ੍ਹੇ ਨਾਲ ਸਬੰਧ ਰੱਖਦਾ ਹੈ। ਮੇਰੇ ਜ਼ਿਲ੍ਹੇ ਵਿਚ ਸਭ ਤੋਂ ਵੱਧ ਮੌਤਾਂ ਹੋਈਆਂ ਹਨ। ਬਠਿੰਡੇ ਵਿਚ ਵੀ ਜਿੱਥੋਂ ਇਨ੍ਹਾਂ ਨੇ ਪਾਰਲੀਮੈਂਟ ਦੀ ਚੋਣ ਲੜੀ ਸੀ, ਆਤਮ-ਹੱਤਿਆਵਾਂ ਹੋਈਆਂ ਹਨ। ਇਸਦੇ ਬਾਰੇ ਸੀ.ਐਮ. ਸਾਹਿਬ ਅੱਜ ਸਟੇਟਮੈਂਟ ਦੇਣ।

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ) :** ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ ਨੇ ਦੋ-ਤਿੰਨ ਪੁਆਇੰਟ ਉਠਾਏ ਹਨ। ਸਭ ਤੋਂ ਪਹਿਲਾਂ ਤਾਂ ਫਲੱਸ਼ ਲੈਟਰੀਨਜ਼ ਦਾ ਮੁੱਦਾ ਉਠਾਇਆ ਸੀ ਕਿ ਦਲਿਤਾਂ ਵਾਸਤੇ ਭਾਰਤ ਸਰਕਾਰ ਤੋਂ ਫੰਡ ਆਏ ਸੀ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੀਆਂ ਫਲੱਸ਼ ਲੈਟਰੀਨਾਂ ਪਿੰਡਾਂ ਅਤੇ ਸ਼ਹਿਰਾਂ ਵਿਚ ਬਣਾਉਣ ਦਾ ਪ੍ਰੋਗਰਾਮ ਇਸ ਸਰਕਾਰ ਨੇ ਬਣਾਇਆ ਹੈ, ਇਹ ਪਹਿਲੀ ਦਫਾ ਬਣਿਆ ਹੈ। (ਥੰਪਿੰਗ) ਇਹ ਜਿਹੜਾ ਸਾਲ 31 ਮਾਰਚ ਤੱਕ ਹੈ, ਇਸ ਵਿਚ ਅਸੀਂ ਇਸ ਲਈ 200 ਕਰੋੜ ਰੁਪਿਆ ਰੱਖਿਆ ਸੀ। (ਥੰਪਿੰਗ) ਇਸ ਵਿਚ ਇਕੱਲਾ ਇਹ ਨਹੀਂ ਕਿ ਹਿੰਦੁਸਤਾਨ ਦੀ ਸਰਕਾਰ ਦਾ ਹੀ ਪੈਸਾ ਹੈ, ਭਾਰਤ ਸਰਕਾਰ ਤੋਂ ਥੋੜ੍ਹੀ ਬਹੁਤ ਮਦਦ ਆਈ, ਉਸ ਵਿਚ ਪੰਜਾਬ ਸਰਕਾਰ ਨੇ ਵੀ ਐਡ ਕੀਤਾ ਲੇਕਿਨ ਜਿੱਥੋਂ ਕਿਤੋਂ ਪੈਸੇ ਮਿਲ ਸਕਦੇ ਸਨ, ਅਸੀਂ ਐਡੀਸ਼ਨਲ ਪਲਾਨ ਅਸਿਸਟੈਂਸ ਤੋਂ ਵੀ ਪੈਸੇ ਲਏ, ਹੋਰ ਥਾਂ ਤੋਂ ਵੀ ਲਏ ਹਨ। ਮੈਂ ਵਿਸ਼ਵਾਸ ਦਿਵਾਉਂਦਾ ਹਾਂ ਕਿ 200 ਕਰੋੜ ਇਸ ਸਾਲ ਦਾ ਅਤੇ 200 ਕਰੋੜ ਅਗਲੇ ਸਾਲ ਦਾ, ਇਸ ਤਰ੍ਹਾਂ ਕੁੱਲ 400 ਕਰੋੜ ਰੁਪਿਆ, ਫਲੱਸ਼ ਲੈਟਰੀਨਾਂ ਤੇ ਖਰਚ ਕਰਾਂਗੇ। ਇਹ ਇੱਕ ਇਤਿਹਾਸਿਕ ਕਦਮ ਹੈ। ਪਹਿਲਾਂ ਤਾਂ ਕਦੀ ਸਕੀਮ ਹੀ ਨਹੀਂ ਬਣੀ, ਖਰਚ ਤਾਂ ਕੀ ਹੋਣਾ ਹੈ। ਇੱਕ ਤਾਂ ਮੈਂਬਰ ਸਾਹਿਬ ਨੂੰ ਮੈਂ ਇਹ ਦੱਸਦਾ ਹਾਂ। (ਥੰਪਿੰਗ) (ਵਿਘਨ) ਬੀਬੀ ਜੀ, ਮੈਂ ਬਗੈਰ ਮਤਲਬ ਤੋਂ ਤਾਂ ਕੋਈ ਗੱਲ ਕਹਿੰਦਾ ਹੀ ਨਹੀਂ। ਸਭ ਤੋਂ ਵੱਧ ਮੈਂ ਇਸ ਪੁਆਇੰਟ ਤੇ ...(ਵਿਘਨ) ਪਹਿਲਾਂ ਫਿਰ ਤੁਸੀਂ ਕਹਿ ਲਓ। ਮੈਂ ਫਿਰ ਬੈਠ ਜਾਂਦਾ ਹਾਂ। ਫਿਰ ਜਵਾਬ ਦੇ ਦਿਆਂਗਾ। ਮੈਂ ਕਹਿੰਦਾ ਹਾਂ ਕਿ ਨਾ ਮੈਂ ਇੰਟਰੱਪਟ ਕਰਦਾ ਹਾਂ, ਨਾ ਤੁਸੀਂ ਕਰੋ। ਸਪੀਕਰ ਸਾਹਿਬ, ਜਿਹੜੀ ਪੁਰਾਣੀ ਸਕੀਮ ਹੈ, ਉਹ ਬਹੁਤ ਥੋੜ੍ਹੀ

ਹੈ। ਕੀ ਹਾਊਸ ਸੈਟਿਸਫਾਈ ਹੈ ਕਿ ਉਸੇ ਸਕੀਮ ਤਹਿਤ ਪੈਸੇ ਦੇ ਦਿੱਤੇ ਜਾਣ? ਮੈਂ ਸੈਟਿਸਫਾਈ ਨਹੀਂ ਹਾਂ। ਉਸ ਦਾ ਤਾਂ ਸਿਰਫ 50-60 ਕਰੋੜ ਰੁਪਿਆ ਹੀ ਆਉਂਦਾ ਸੀ ਪਰ ਹੁਣ ਅਸੀਂ ਤਾਂ ਫਲੱਸ਼ ਲੈਟਰੀਨਜ਼ ਵਾਸਤੇ 400 ਕਰੋੜ ਰੁਪਿਆ ਖਰਚ ਕਰਨਾ ਹੈ। (ਥੰਪਿੰਗ) ਜਿਹੜਾ ਪੈਸਾ ਸੈਂਟਰ ਸਰਕਾਰ ਤੋਂ ਕਿਸੇ ਸਕੀਮ ਅਧੀਨ ਆਉਂਦਾ ਹੈ, ਜਿਹੜੀਆਂ ਕੰਡੀਸ਼ਨਾਂ ਉਹ ਲਗਾਉਂਦੇ ਹਨ, ਉਹ ਲਗਾਈਆਂ ਜਾਣਗੀਆਂ। ਜਿਹੜਾ ਪੈਸਾ ਪੰਜਾਬ ਸਰਕਾਰ ਦੇਵੇਗੀ, ਉਸ ਵਿਚ ਇਹ ਹੈ ਕਿ ਸ਼ਹਿਰ ਜਾਂ ਪਿੰਡ ਵਿਚ ਰਹਿਣ ਵਾਲੇ ਕਿਸੇ ਵਿਅਕਤੀ ਕੋਲ ਜੇ ਲੈਟਰੀਨ ਨਹੀਂ ਹੈ ਤਾਂ ਉਸ ਨੂੰ ਦਿੱਤੀ ਜਾਵੇਗੀ। ਇੱਕ ਤਾਂ ਲੈਟਰੀਨਜ਼ ਦਾ ਇਹ ਜਵਾਬ ਹੈ।

ਦੂਜਾ, ਸਰਦਾਰ ਜੀਤ ਮਹਿੰਦਰ ਸਿੰਘ ਨੇ ਤਲਵੰਡੀ ਸਾਬੋ ਦੀ ਗੱਲ ਕੀਤੀ ਹੈ। ਮੈਂ ਕੱਲ੍ਹ ਵੀ ਡੀ.ਸੀ. ਨੂੰ ਟੈਲੀਫੂਨ ਕੀਤਾ ਸੀ ਕਿ ਤੁਸੀਂ ਪ੍ਰੈਸ ਕਾਨਫਰੰਸ ਕਰੋ। ਮੇਰਾ ਖਿਆਲ ਹੈ ਕਿ ਉਨ੍ਹਾਂ ਨੇ ਪ੍ਰੈਸ ਕਾਨਫਰੰਸ ਕਰ ਵੀ ਦਿੱਤੀ। ਇਹ ਸਰਕਾਰ ਦੀ ਪਾਲਿਸੀ ਹੈ ਕਿ ਕੋਈ ਵੀ ਇੱਕ ਇੰਚ ਜ਼ਮੀਨ ਵੀ ਕਿਸਾਨਾਂ ਦੀ ਮਰਜ਼ੀ ਤੋਂ ਬਿਨਾਂ, ਉਨ੍ਹਾਂ ਦੀ ਕੰਸੈਂਟ ਤੋਂ ਬਿਨਾਂ ਐਕੁਆਇਰ ਨਹੀਂ ਕੀਤੀ ਜਾਵੇਗੀ। (ਥੰਪਿੰਗ) ਔਰ ਉਸ ਏਰੀਏ ਵਿਚ ਕੋਈ ਜ਼ਮੀਨ ਐਕੁਆਇਰ ਨਹੀਂ ਕੀਤੀ ਜਾ ਰਹੀ। ਮੇਰਾ ਮਤਲਬ ਹੈ ਕਿ ਕਿਸੇ ਨੇ ਪ੍ਰਾਪੇਗੰਡਾ ਕਰ ਦਿੱਤਾ ਜਾਂ ਸ਼ੋਸ਼ਾ ਛੱਡ ਦਿੱਤਾ ਤੇ ਲੋਕ ਘਬਰਾ ਜਾਂਦੇ ਹਨ। ਮੈਂ ਤੁਹਾਨੂੰ ਦੱਸਦਾ ਹਾਂ ਕਿ ਕੋਈ ਵੀ ਇਹੋ ਜਿਹੀ ਗੱਲ ਨਹੀਂ ਹੈ। ਇਹ ਇਸ਼ੂ ਜਦੋਂ ਕਿਸੇ ਨੇ ਮੇਰੇ ਨੋਟਿਸ ਵਿਚ ਲਿਆਂਦਾ, ਮੈਂ ਡੀ.ਸੀ. ਨੂੰ ਫੋਨ ਲਗਾਇਆ ਤੇ ਕਿਹਾ ਕਿ ਪ੍ਰੈਸ ਕਾਨਫਰੰਸ ਕਰੋ। ਬਾਕੀ ਮੈਂ ਡਿਵੈਲਪਮੈਂਟ ਸੈਕਟਰੀ ਨੂੰ ਸੱਦਿਆ। ਉਹ ਕਹਿਣ ਲੱਗੇ ਕਿ ਕੋਈ ਗੱਲ ਹੀ ਨਹੀਂ ਹੈ। ਇੱਕ ਹੋਰ ਮੈਂ ਦੱਸਦਾ ਹਾਂ ਕਿ ਜਿੰਨੇ ਪੰਜਾਬ ਦੇ ਸ਼ਹਿਰ ਹਨ, ਭਾਵੇਂ ਸ਼ਹਿਰ ਛੋਟਾ ਹੈ ਜਾਂ ਵੱਡਾ ਹੈ, ਪਹਿਲੀ ਦਫਾ ਹੋਇਆ ਹੈ ਕਿ ਮਾਸਟਰ ਪਲਾਨ ਬਣੀ ਹੈ। ਇਹ ਥੋੜ੍ਹੇ ਜਿਹੇ ਏਰੀਏ ਦੀ ਗੱਲ ਹੈ। 40 ਪਿੰਡਾਂ ਦੀ ਜ਼ਮੀਨ ਤੋਂ ਉਥੇ ਕੀ ਲੈਣਾ ਹੈ। ਐਮ.ਐਲ.ਏ. ਸਾਹਿਬ ਤੁਸੀਂ ਮੇਰੇ ਵੱਲੋਂ ਵਿਸ਼ਵਾਸ ਦਿਵਾ ਦਿਓ।

**ਸਰਦਾਰ ਜੀਤ ਮਹਿੰਦਰ ਸਿੰਘ ਸਿੱਧੂ :** ਸਪੀਕਰ ਸਾਹਿਬ, ਨਕਸ਼ਾ ਡੀ.ਸੀ. ਦਫਤਰ ਦੇ ਬਾਹਰ ਲੱਗਿਆ ਹੋਇਆ ਹੈ। 41 ਪਿੰਡਾਂ ਦਾ ਨਕਸ਼ਾ ਲੱਗਾ ਹੋਇਆ ਹੈ। ਟ੍ਰਿਬਿਊਨ ਵਿਚ ਇੱਕ ਛੋਟੀ ਜਿਹੀ ਨੋਟੀਫਿਕੇਸ਼ਨ ਆਈ ਸੀ ਜੇ ਕਿਸੇ ਨੇ ਆਬਜੈਕਸ਼ਨ ਕਰਨੇ ਹਨ। ਇਹ ਰਿਕਾਰਡ ਦੇਖ ਸਕਦੇ ਹੋ, ਮੈਂ ਸਦਨ ਦੀ ਮੇਜ਼ ਤੇ ਰੱਖ ਸਕਦਾ ਹਾਂ। ਡੀ.ਸੀ. ਸਾਹਿਬ ਨੇ ਪ੍ਰੈਸ ਕਾਨਫਰੰਸ ਜ਼ਰੂਰ ਕੀਤੀ ਹੈ ਪਰ ਉਨ੍ਹਾਂ ਕੋਲ 41 ਪਿੰਡਾਂ ਦਾ ਕੋਈ ਜਵਾਬ ਨਹੀਂ ਸੀ, ਜਿਨ੍ਹਾਂ ਦਾ ਮਾਸਟਰ ਪਲਾਨ ਬਣਿਆ। ਉਸ ਵਿਚ ਤਾਂ ਇਹ ਵੀ ਲਿਖਿਆ ਹੈ ਕਿ ਫਲਾਣੇ ਪਿੰਡ ਵਿਚ ਇਹ ਇੰਡਸਟਰੀ ਲੱਗੇਗੀ, ਫਲਾਣੇ ਪਿੰਡ ਵਿਚ ਇਹ ਇੰਡਸਟਰੀ ਲੱਗੇਗੀ। ਇਹ ਸਪੈਸੀਫਾਈ ਕੀਤਾ ਹੋਇਆ ਹੈ ਕਿ ਕਿੱਥੇ ਕਿਹੜੀ ਇੰਡਸਟਰੀ ਲੱਗਣੀ ਹੈ। ਇਹ ਇਸ ਨੂੰ ਚੈੱਕ ਕਰਨ। ਇਹ ਗੰਭੀਰ ਮਾਮਲਾ ਹੈ। ਲੋਕਾਂ ਵਿਚ ਹਾਹਾਕਾਰ ਮੱਚੀ ਪਈ ਹੈ। (ਵਿਘਨ)

**ਮਾਨਯੋਗ ਸਪੀਕਰ :** ਮੇਰੀ ਗੱਲ ਸੁਣੋ। (ਵਿਘਨ) ਬੈਠ ਜਾਓ ਤੁਸੀਂ।

**ਮੁੱਖ ਮੰਤਰੀ :** ਮੈਂ ਸਪਸ਼ਟ ਕਰਦਾ ਹਾਂ ਕਿ ਜੇ ਕੋਈ ਵੀ ਚੀਜ਼ ਮੇਰੇ ਨੋਟਿਸ ਵਿਚ ਆਉਂਦੀ ਹੈ ਜਾਂ ਮੈਂ ਅਖਬਾਰਾਂ ਵਿਚ ਪੜ੍ਹਦਾ ਹਾਂ ਤਾਂ ਮੈਂ ਫੌਰਨ ਪਤਾ ਕਰਦਾ ਹਾਂ। ਮੈਨੂੰ ਦੱਸਿਆ ਗਿਆ ਕਿ ਇਸ ਤਰ੍ਹਾਂ ਦੀ ਚਰਚਾ ਛਿੜੀ ਹੈ, ਮੈਂ ਡੀ.ਸੀ. ਨੂੰ ਉਸੇ ਵੇਲੇ ਕਿਹਾ ਕਿ ਪ੍ਰੈਸ ਕਾਨਫਰੰਸ ਕਰੋ। ਮੈਂ ਤੁਹਾਨੂੰ ਉਹ ਮਾਸਟਰ ਪਲਾਨ ਵੀ ਦਿਖਾ ਦਿਆਂਗਾ, ਤੁਹਾਡੇ ਵਿਚੋਂ ਕੋਈ ਮੇਰੇ ਕੋਲ ਆ ਜਾਵੇ। ਬੀਬੀ ਜੀ, ਕਿਸੇ ਨੂੰ ਡਿਪਿਊਟ ਕਰ ਦਿਓ ਔਰ ਮੈਂ ਇਸ ਹਾਊਸ ਨੂੰ ਯਕੀਨ ਦਿਵਾਉਂਦਾ ਹਾਂ ਕਿ ਕਿਸੇ ਵੀ ਕਿਸਾਨ ਦੀ ਜ਼ਮੀਨ, ਇੱਕ ਇੰਚ ਵੀ, ਬਗੈਰ ਕਨਸੈਂਟ ਦੇ, ਭਾਵੇਂ ਸੜਕ ਬਣਾਉਣੀ ਹੋਵੇ, ਭਾਵੇਂ ਇੰਡਸਟਰੀ ਵਾਸਤੇ ਹੋਵੇ ਅਤੇ ਭਾਵੇਂ ਥਰਮਲ ਪਲਾਂਟ ਹੋਵੇ, ਨਹੀਂ ਲਈ ਜਾਵੇਗੀ। (ਥੰਪਿੰਗ) ਜਿਹੜਾ ਇਹ ਆਖਦੇ ਹਨ, ਉਹ ਵੀ ਸੱਚੇ ਹਨ। ਮਾਸਟਰ ਪਲਾਨ ਭਾਵੇਂ ਛੋਟੀ ਜਿਹੀ ਵੀ ਬਣਨੀ ਹੋਵੇ, ਆਪਾਂ ਸਾਰੇ ਸ਼ਹਿਰਾਂ ਦੀ ਬਣਾਈ ਹੈ, ਅੰਮ੍ਰਿਤਸਰ ਦੀ ਬਣਾਈ ਹੈ, ਜਲੰਧਰ ਦੀ ਬਣਾਈ ਹੈ, ਪਟਿਆਲੇ ਦੀ ਬਣਾਈ ਹੈ, ਉਸ ਦਾ ਇੱਕ ਨੋਟਿਸ ਕੱਢਣਾ ਹੁੰਦਾ ਹੈ ਅਤੇ ਆਬਜੈਕਸ਼ਨ ਲੈਣੇ ਹੁੰਦੇ ਹਨ। ਇਸ ਕਰਕੇ ਕੋਈ ਇਹੋ ਜਿਹੀ ਗੱਲ ਨਹੀਂ। ਮੈਂ ਅੱਜ ਫਿਰ ਡੀ.ਸੀ. ਨੂੰ ਸੱਦ ਲੈਂਦਾ ਹਾਂ, ਕੋਈ ਸਵਾਲ ਹੀ ਨਹੀਂ ਪੈਦਾ ਹੁੰਦਾ ...(ਵਿਘਨ)...

**ਮਾਨਯੋਗ ਸਪੀਕਰ :** ਗੱਲ ਸਾਰੀ ਪਹਿਲਾਂ ਹੋ ਲੈਣ ਦਿਓ।

**ਮੁੱਖ ਮੰਤਰੀ :** ਤੀਸਰੀ ਗੱਲ ਜਿਹੜੀ ਹੈ, ਉਸ ਦਾ ਕਾਲੀਆ ਸਾਹਿਬ ਨੇ ਜਵਾਬ ਦੇ ਦਿੱਤਾ ਹੈ। ਮੈਂ ਸਮਝਦਾ ਹਾਂ ਕਿ ਚੌਧਰੀ ਸਾਹਿਬ (ਸ਼੍ਰੀ ਸੁਨੀਲ ਕੁਮਾਰ ਜਾਖੜ) ਦੀ ਗੱਲ ਵਿਚ ਬਹੁਤ ਵਜ਼ਨ ਹੈ। ਚੌਧਰੀ ਸਾਹਿਬ, ਮੈਂ ਉਸ ਦਾ ਹੱਲ ਕਰਨਾ ਚਾਹੁੰਦਾ ਹਾਂ। ਤੁਸੀਂ ਮੈਨੂੰ ਸੁਝਾਅ ਦਿਓ ਕਿ ਉਸ ਗੰਦੇ ਪਾਣੀ ਦਾ ਨਿਕਾਸ ਕਿਵੇਂ ਕੀਤਾ ਜਾਵੇ। I welcome you. ਤੁਸੀਂ ਜਦੋਂ ਮਰਜ਼ੀ ਮੇਰੇ ਕੋਲ ਤਸ਼ਰੀਫ ਲਿਆਓ, ਮੈਂ ਆਪਣੇ ਇੰਜੀਨੀਅਰ ਵੀ ਬੁਲਾ ਲੈਂਦਾ ਹਾਂ, ਜਿਸ-ਜਿਸ ਨੂੰ ਵੀ ਤੁਸੀਂ ਮੈਨੂੰ ਬੁਲਾਉਣ ਵਾਸਤੇ ਚਿਟ ਲਿਖ ਕੇ ਦੇ ਦੇਵੋਗੇ, ਮੈਂ ਉਨ੍ਹਾਂ ਨੂੰ ਬੁਲਾ ਲੈਂਦਾ ਹਾਂ। ਭਾਵੇਂ ਪੰਜ ਕਰੋੜ ਲੱਗੇ, ਦਸ ਕਰੋੜ ਲੱਗੇ, ਪੈਸੇ ਦੀ ਕੋਈ ਗੱਲ ਨਹੀਂ। ਜਿਹੜੀ ਜੈਨੂਅਨ ਤਕਲੀਫ ਹੈ, ਉਸ ਨੂੰ ਅਸੀਂ ਹੱਲ ਕਰ ਦੇਵਾਂਗੇ। ਤੁਸੀਂ ਜਦੋਂ ਵੀ ਮੇਰੇ ਕੋਲ ਆਉਣ ਦਾ ਹੁਕਮ ਕਰੋ ਜਾਂ ਮੈਨੂੰ ਕਹੋ, ਮੈਂ ਤੁਹਾਡੇ ਕੋਲ ਆ ਜਾਂਦਾ ਹਾਂ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਪੀਕਰ ਸਾਹਿਬ, ਮੈਂ ਕਾਲੀਆ ਸਾਹਿਬ ਨੂੰ ਜਾਂ ਡਿਪਟੀ ਸੀ.ਐਮ. ਸਾਹਿਬ ਨੂੰ ਮਿਲ ਕੇ ਗੱਲ ਕਰ ਲਵਾਂਗਾ, ਤੁਹਾਨੂੰ ਤਕਲੀਫ ਦੇਣ ਦੀ ਲੋੜ ਨਹੀਂ। ਮੈਂ ਇਨ੍ਹਾਂ ਨਾਲ ਸਕੀਮ ਡਿਸਕਸ ਕਰ ਲਵਾਂਗਾ, ਮਿਹਰਬਾਨੀ, ਸਰ।

**ਮੁੱਖ ਮੰਤਰੀ :** ਮੈਂ ਇੱਕ ਗੱਲ ਦੱਸਾਂ, ਇਹ ਨਾ ਡਿਪਟੀ ਸੀ.ਐਮ. ਤੋਂ ਹੋਣਾ ਹੈ ਅਤੇ ਨਾ ਕਾਲੀਆ ਸਾਹਿਬ ਤੋਂ ਹੋਣਾ ਹੈ, ਕਰਨਾ ਤਾਂ ਮੈਂ ਹੀ ਹੈ। ...(ਹਾਸਾ)... ਜੇ ਮੈਨੂੰ ਨਹੀਂ ਦੱਸੋਗੇ ਤਾਂ ਤੁਹਾਡਾ ਕੰਮ ਨਹੀਂ ਸਰਨਾ। ...(ਹਾਸਾ)...

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਪੀਕਰ ਸਾਹਿਬ, ਮੈਂ ਤਾਂ ਇਨ੍ਹਾਂ ਦੇ ਬਜ਼ੁਰਗ ਹੋਣ ਦੇ ਨਾਤੇ ਕਹਿ ਰਿਹਾ ਸੀ। ...(ਹਾਸਾ)... ਮੈਂ ਤੁਹਾਨੂੰ ਆ ਕੇ ਦੱਸ ਦੇਵਾਂਗਾ।

**ਮੁੱਖ ਮੰਤਰੀ :** ਜੇਕਰ ਕੰਮ ਕਰਵਾਉਣਾ ਹੈ ਤਾਂ ਦੱਸਿਓ ਮੈਨੂੰ ...(ਹਾਸਾ)... ਜੇਕਰ ਨਹੀਂ ਕਰਵਾਉਣਾ ...(ਹਾਸਾ)... ਇਨ੍ਹਾਂ ਕੋਲ ਜਾਓ, ਮੈਨੂੰ ਤਾਂ ਖੁਸ਼ੀ ਹੈ। ਬਾਕੀ ਇੱਕ ਹੋਰ ਮੈਂ ਸਾਰਿਆਂ ਨੂੰ ਬੇਨਤੀ ਕਰਦਾ ਹਾਂ ਕਿ ਜਿਹੜਾ ਤੁਹਾਡੇ ਕੋਲੋਂ ਹੁਕਮ ਹੁੰਦਾ ਹੈ ਜਾਂ ਜਿਹੜੀ ਤੁਹਾਡੀ ਚਿੰਤਾ ਹੈ, ਉਹ ਪਹਿਲਾਂ ਮੇਰੀ ਚਿੰਤਾ ਹੈ।

ਇੱਕ ਜਿਹੜੀ ਖੁਦਕੁਸ਼ੀਆਂ ਦੀ ਗੱਲ ਕੀਤੀ ਹੈ, ਦੇਖੋ ਕਿੰਨੀਆਂ ਖੁਦਕੁਸ਼ੀਆਂ ਹੋਈਆਂ ਹਨ, ਉਨ੍ਹਾਂ ਨੂੰ ਕੀ ਮਿਲਿਆ ਹੈ, ਕੀ ਨਹੀਂ ਮਿਲਿਆ, ਸਰਵੇ ਹੋਇਆ ਜਾਂ ਨਹੀਂ ਹੋਇਆ, ਪੈਸੇ ਮਿਲੇ ਜਾਂ ਨਹੀਂ ਮਿਲੇ, ਆਪਾਂ ਸਾਰੇ ਇਸ ਚੀਜ਼ ਤੇ ਜ਼ੋਰ ਦੇਈਏ ਕਿ ਖੁਦਕੁਸ਼ੀਆਂ ਹੋ ਕਿਉਂ ਰਹੀਆਂ ਹਨ। ਭਾਵੇਂ ਖੁਦਕੁਸ਼ੀ ਇੱਕ ਹੋਵੇ, ਭਾਵੇਂ ਦੋ ਹੋਣ ਅਤੇ ਭਾਵੇਂ ਹਜ਼ਾਰ ਹੋਣ। ਖੁਦਕੁਸ਼ੀ ਇਸ ਕਰਕੇ ਹੋ ਰਹੀ ਹੈ ਕਿ ਕਿਸਾਨੀ ਇੱਕ ਮੁਨਾਫਾਬਖਸ਼ ਧੰਦਾ ਨਹੀਂ ਰਿਹਾ। ਇਸ ਦਾ ਕਾਰਨ ਕੀ ਹੈ? ਕਾਰਨ ਹੈ ਕਿ ਆਪਣੇ ਪੱਲੇ ਕੁਝ ਨਹੀਂ ਹੈ, ਨਾ ਤੁਹਾਡੇ ਹੈ ਅਤੇ ਨਾ ਸਾਡੇ ਹੈ, ਕਿਉਂਕਿ ਖੇਤੀਬਾੜੀ ਸੈਂਟਰ ਗੌਰਮਿੰਟ ਦੇ ਹੱਥ ਚਲੀ ਗਈ ਹੈ। ਫਸਲਾਂ ਦੀਆਂ ਕੀਮਤਾਂ ਵੀ ਉਨ੍ਹਾਂ ਨੇ ਮੁਕੱਰਰ ਕਰਨੀਆਂ ਹਨ ਅਤੇ ਬਾਕੀ ਇਨਪੁਟਸ ਦੀਆਂ ਕੀਮਤਾਂ ਵੀ ਉਨ੍ਹਾਂ ਨੇ ਮੁਕੱਰਰ ਕਰਨੀਆਂ ਹਨ। ਆਪਾਂ ਇਸ ਬਾਰੇ ਮਤਾ ਪਾਸ ਕਰੀਏ। ਮਤੇ ਦਾ ਵੀ ਕੋਈ ਅਸਰ ਨਹੀਂ ਹੁੰਦਾ। ਆਪਾਂ ਜ਼ੋਰ ਇਸ ਗੱਲ ਦਾ ਲਗਾਈਏ, ਇਕੱਲੇ ਮਤੇ ਬਾਰੇ ਵੀ ਮੈਂ ਨਹੀਂ ਕਹਿੰਦਾ, ਕਿ ਕਿਸਾਨੀ ਨੂੰ ਮੁਨਾਫਾਬਖਸ਼ ਧੰਦਾ ਬਣਾਉਣ ਵਾਸਤੇ ਸੈਂਟਰ ਸਰਕਾਰ ਐਮ.ਐਸ.ਪੀ. ਜਿਹੜੀ ਹੈ, ਉਹ ਜਿਵੇਂ ਸਵਾਮੀਨਾਥਨ ਕਮਿਸ਼ਨ ਨੇ ਆਖਿਆ ਹੈ, ਉਸ ਤਰ੍ਹਾਂ ਕਰੇ। ਜੇਕਰ ਲੋਕਾਂ ਨੂੰ ਪੈਸੇ ਮਿਲਣ ਲੱਗ ਜਾਣਗੇ ਤਾਂ ਕੋਈ ਖੁਦਕੁਸ਼ੀ ਕਿਉਂ ਕਰੇਗਾ। ਇਨ੍ਹਾਂ ਸਾਰੀਆਂ ਚੀਜ਼ਾਂ ਦਾ ਜਵਾਬ ਮੈਂ ਦੇ ਦਿੱਤਾ ਹੈ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਪੀਕਰ ਸਾਹਿਬ, ਮੈਂ ਬਾਦਲ ਸਾਹਿਬ ਦੀ ਗੱਲ ਨਾਲ ਸਹਿਮਤ ਹਾਂ ਕਿ ਇਨ੍ਹਾਂ ਨੇ ਕਿਹਾ ਹੈ ਕਿ ਕਿਸਾਨੀ ਪੇਇੰਗ ਪਰੋਫੈਸ਼ਨ ਨਹੀਂ ਹੈ। ਅਸੀਂ ਤਾਂ ਇਸ ਗੱਲ ਨੂੰ ਮੰਨਦੇ ਹਾਂ ਪਰ ਗੁਜਰਾਲ ਸਾਹਿਬ ਨੂੰ ਵੀ ਸਮਝਾ ਦਿਓ। ਮੇਰੀ ਬਾਦਲ ਸਾਹਿਬ ਨੂੰ ਗੁਜ਼ਾਰਿਸ਼ ਹੈ ਕਿ ਗੁਜਰਾਲ ਸਾਹਿਬ ਨੂੰ ਵੀ ਸਮਝਾ ਦਿਓ ਕਿ ਕਿਸਾਨੀ is a non-paying profession. ...(ਵਿਘਨ)...

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਇਸ ਦਾ ਵੀ ਜਵਾਬ ਦੇ ਦੇਵਾਂ। ਦੇਖੋ, ਇਹ ਨਾ ਕਰਿਆ ਕਰੋ ਕਿ ਜੇ ਕਿਤੇ ਥੋੜ੍ਹਾ ਜਿਹਾ ਵੀ ਲੂਪਹੋਲ ਨਜ਼ਰ ਆ ਗਿਆ ਤਾਂ ਗੱਲ ਚੁੱਕ ਲਓ। ਮੈਂ ਗੁਜਰਾਲ ਸਾਹਿਬ ਤੋਂ ਆਪ ਪੁੱਛਿਆ ਹੈ। ਉਨ੍ਹਾਂ ਨੇ ਪ੍ਰੈਸ ਵਿਚ ਸਟੇਟਮੈਂਟ ਵੀ ਦਿੱਤੀ ਹੈ। ਇਹ ਜਿਹੜੀ ਗੱਲ ਆਈ ਹੈ, ਇਹ ਬੇਬੁਨਿਆਦ ਹੈ, ਇਸ ਲਈ ਮੈਂ ਲਫਜ਼ ਕੀ ਵਰਤਾਂ? ਇਸ ਦੇ ਵਿਚ ਬਿਲਕੁਲ ਕੁਝ ਨਹੀਂ ਹੈ। ਨਾ ਗੁਜਰਾਲ ਸਾਹਿਬ ਨੇ ਇਸ ਤਰ੍ਹਾਂ ਕਿਹਾ ਹੈ, ਨਾ ਗੁਜਰਾਲ ਸਾਹਿਬ ਦਾ ਇਹ ਮਤਲਬ ਹੈ। ਐਵੇਂ ਆਪਾਂ ਪਰਾਪੇਗੰਡੇ ਲਈ

[ ਮੁੱਖ ਮੰਤਰੀ ]

ਗੱਲ ਚੁੱਕ ਲਈਏ। ਦੇਖੋ ਆਪਾਂ ਇੱਕ ਦੂਸਰੇ ਤੇ ਦੂਸ਼ਣਬਾਜ਼ੀ ਜਾਂ ਤਾਅਨੇਬਾਜ਼ੀ ਕਰੀਏ, ਇਸ ਦਾ ਕੋਈ ਲਾਭ ਨਹੀਂ ਨਿਕਲਦਾ। ਕੀ ਕੋਈ ਪੰਜਾਬ ਦਾ ਬੰਦਾ ਇਹ ਕਹਿ ਸਕਦਾ ਹੈ ਕਿ ਐਗਰੀਕਲਚਰ ਤੇ ਇਨਕਮ ਟੈਕਸ ਲਗਾਓ? ਇਹ ਬਿਲਕੁਲ ਬੇਬੁਨਿਆਦ ਹੈ। ...(ਵਿਘਨ)...

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਿਹਨ ਵਿਚ ਇੱਕ ਬਹੁਤ ਹੀ ਇੰਪਾਰਟੈਂਟ ਇਸ਼ੂ ਲਿਆਉਣਾ ਚਾਹੁੰਦਾ ਹਾਂ। ...(ਵਿਘਨ)...

**ਮਾਨਯੋਗ ਸਪੀਕਰ :** ਪਹਿਲਾਂ ਇੱਕ ਜਣੇ ਨੂੰ ਗੱਲ ਕਰ ਲੈਣ ਦਿਓ। ਚੱਲੋ ਦੱਸੋ।

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਿਹਨ ਦੇ ਵਿਚ ਇੱਕ ਬਹੁਤ ਹੀ ਇੰਪਾਰਟੈਂਟ ਇਸ਼ੂ ਲਿਆਉਣਾ ਚਾਹੁੰਦਾ ਹਾਂ। (ਵਿਘਨ) ਸਪੀਕਰ ਸਾਹਿਬ, ਮੈਂ ਸਾਰੇ ਸਦਨ ਦੇ ਮੈਂਬਰ ਸਾਹਿਬਾਨ ਦੇ ਧਿਆਨ ਵਿਚ ਇੱਕ ਬਹੁਤ ਇੰਪਾਰਟੈਂਟ ਇਸ਼ੂ ਲਿਆਉਣਾ ਚਾਹੁੰਦਾ ਹਾਂ ਕਿ ਦੋ ਦਿਨ ਪਹਿਲਾਂ ਇੱਕ ਨਿਊਜ਼ ਆਈਟਮ ਛਪੀ ਸੀ ਔਰ ਉਹ ਹੈ ਕਿ "Protesting teachers booked for attempt to murder." ਚੀਫ ਮਨਿਸਟਰ ਸਾਹਿਬ ਬੈਠੇ ਹਨ। ਇਹ ਇਨ੍ਹਾਂ ਦੇ ਹਲਕੇ ਦੀ ਗੱਲ ਹੈ ਕਿ 200 ਟੀਚਰ, ਜਿਹੜੇ ਕਿ ਆਪਣੀਆਂ ਮੰਗਾਂ ਦੇ ਵਾਸਤੇ ਸ਼ਾਂਤਮਈ ਪ੍ਰੋਟੈਸਟ ਕਰ ਰਹੇ ਸੀ ਤਾਂ ਉਥੋਂ ਦੇ ਡੀ.ਐਸ.ਪੀ. ਅਤੇ ਐਸ.ਐਚ.ਓ. ਨੇ ਡਾਗਾਂ ਦੇ ਨਾਲ ਉਨ੍ਹਾਂ ਨੂੰ ਕੁੱਟਿਆ ਜਿਨ੍ਹਾਂ ਦੇ ਵਿਚ ਲੇਡੀ ਟੀਚਰਜ਼ ਵੀ ਸਨ, ਉਹ ਇੰਜਰ ਹੋ ਗਏ ਅਤੇ ਉਤੋਂ ਉਨ੍ਹਾਂ ਦੇ ਉਤੇ attempt to murder ਦਾ ਕੇਸ ਬਣਿਆ ਹੈ। ਮੈਂ ਇਹ ਜਾਣਨਾ ਚਾਹਾਂਗਾ ਅਤੇ ਇਸ ਦੇ ਬਾਰੇ ਸੀ.ਐਮ. ਸਾਹਿਬ ਆਸ਼ਵਾਸਨ ਦੇਣ ਕਿ ਜਦੋਂ ਟੀਚਰਜ਼ ਸ਼ਾਂਤਮਈ ਪ੍ਰੋਟੈਸਟ ਕਰ ਰਹੇ ਸੀ, ਉਨ੍ਹਾਂ ਦੀਆਂ ਮੰਗਾਂ ਅਕਸੈਪਟ ਕਰਨੀਆਂ ਜਾਂ ਨਾ ਕਰਨੀਆਂ ਇਹ ਗੌਰਮਿੰਟ ਦਾ ਕੰਮ ਹੈ, ਲੇਕਿਨ ਜਿਹੜਾ ਉਨ੍ਹਾਂ ਨੂੰ ਏਨਾ ਬਰੂਟਲੀ ਕੁੱਟਿਆ ਗਿਆ ਹੈ ਅਤੇ ਇੰਜ਼ਰ ਕੀਤਾ ਗਿਆ ਹੈ, ਅਜਿਹਾ ਕਿਉਂ ਹੋਇਆ? ਉਨ੍ਹਾਂ ਦੇ ਉਤੇ ਝੂਠਾ attempt to murder ਦਾ ਕੇਸ ਬਣਿਆ ਹੈ। ਇਸ ਤੋਂ ਅੰਦਾਜ਼ਾ ਲਗਾ ਸਕਦੇ ਹੋ ਕਿ ਜਿਹੜੇ ਆਦਮੀ ਆਪਣੀ ਰੋਜ਼ੀ-ਰੋਟੀ ਖਾਤਰ ਪ੍ਰੋਟੈਸਟ ਕਰ ਰਹੇ ਹੋਣ, ਕੀ ਉਹ attempt to murder ਕਰ ਸਕਦੇ ਹਨ? ਉਹ ਤਾਂ ਸਿਰਫ ਆਪਣੀ ਰੋਜ਼ੀ ਰੋਟੀ ਵਾਸਤੇ ਪ੍ਰੋਟੈਸਟ ਕਰ ਰਹੇ ਸੀ ਅਤੇ ਉਨ੍ਹਾਂ 200 ਬੰਦਿਆਂ ਦੇ ਉਤੇ attempt to murder ਦਾ ਕੇਸ ਬਣਾਇਆ ਗਿਆ ਹੈ। ਇਸ ਦੇ ਵਿਚ ਅਵਤਾਰ ਸਿੰਘ, ਪ੍ਰੈਜ਼ੀਡੈਂਟ ਵੀ ਸ਼ਾਮਲ ਹੈ। ਮੇਰੀ ਮੰਗ ਹੈ ਕਿ ਉਹ ਕੇਸ ਵਾਪਸ ਲਿਆ ਜਾਵੇ ਅਤੇ ਜਿਹੜੇ ਇੰਜਰਡ ਲੇਡੀਜ਼ ਅਤੇ ਜੈਂਟਸ ਟੀਚਰਜ਼ ਹਨ, ਉਨ੍ਹਾਂ ਦਾ ਇਲਾਜ ਸਰਕਾਰ ਫਰੀ ਕਰਵਾਏ। ਮੈਂ ਇਸ ਦੇ ਬਾਰੇ ਸੀ.ਐਮ. ਸਾਹਿਬ ਤੋਂ ਆਸ਼ਵਾਸਨ ਚਾਹੁੰਦਾ ਹਾਂ, ਕਿਉਂਕਿ ਇਹ ਕਹਿੰਦੇ ਹਨ ਕਿ ਮੈਂ ਨਿਊਜ਼ ਪੇਪਰ ਪੜ੍ਹ ਕੇ ਉਸੇ ਵੇਲੇ ਐਕਸ਼ਨ ਲੈਂਦਾ ਹਾਂ ਤੇ ਇਨਕੁਆਇਰੀ ਕਰਵਾਉਂਦਾ ਹਾਂ। ਕੀ ਸੀ.ਐਮ. ਸਾਹਿਬ ਇਸ ਦੀ ਇਨਕੁਆਇਰੀ

ਕਰਵਾਉਣਗੇ? ਸਰ, ਇਹ ਬੜਾ ਇੰਪਾਰਟੈਂਟ ਇਸ਼ੂ ਤੁਹਾਡੇ ਜ਼ਿਹਨ ਦੇ ਵਿਚ ਲਿਆਂਦਾ ਗਿਆ ਹੈ। ਉਹ ਵਿਚਾਰੇ ਇੱਕ ਤਾਂ ਆਪਣੀਆਂ ਮੰਗਾਂ ਦੇ ਵਾਸਤੇ ਪ੍ਰੋਟੈਸਟ ਕਰ ਰਹੇ ਸੀ, ਦੂਜਾ, ਉਨ੍ਹਾਂ ਦੇ ਉਤੇ ਉਲਟਾ attempt to murder ਦਾ ਕੇਸ ਬਣ ਗਿਆ ਹੈ। ਸੀ.ਐਮ. ਸਾਹਿਬ ਇਸ ਦੇ ਬਾਰੇ ਸਟੇਟਮੈਂਟ ਦੇਣ।

**ਮਾਨਯੋਗ ਸਪੀਕਰ** : ਹਾਂ ਜੀ, ਬੀਬੀ ਜੀ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਮੁੱਖ ਮੰਤਰੀ ਜੀ ਨੇ ਕੁਝ ਪੁਆਇੰਟ ਆਫ ਆਰਡਰਜ਼ ਦੇ ਉਤੇ ਆਪਣਾ ਜਵਾਬ ਦਿੱਤਾ ਹੈ। ਅਸੀਂ ਉਸ ਨੂੰ ਠੀਕ ਸਮਝਦੇ ਹਾਂ ਕਿ ਚੰਗਾ ਹੈ ਕਿ ਅਗਰ ਉਨ੍ਹਾਂ ਦਾ ਮਾਈਂਡ ਇਸ ਤਰ੍ਹਾਂ ਦਾ ਹੈ। ਜੋ ਇਹ ਕਹਿ ਰਹੇ ਹਨ, ਉਸ ਦੇ ਉਤੇ ਅਸੀਂ ਯਕੀਨ ਕਰਦੇ ਹਾਂ, ਪੂਰਾ ਹੋਵੇਗਾ ਜਾਂ ਨਹੀਂ, ਇਹ ਪਤਾ ਨਹੀਂ। ਕਿਉਂਕਿ ਇਨ੍ਹਾਂ ਨੇ ਆਪ ਕਿਹਾ ਹੈ ਕਿ ਮੈਂ ਮਕਸਦ ਵਾਲੀ ਗੱਲ ...(ਵਿਘਨ)

**ਇਕ ਅਵਾਜ਼** : ਰਾਜੇ ਤੋਂ ਵੀ ਡਰ ਲਗਦਾ ਹੈ। (ਵਿਘਨ)

ਕਿਹੜਾ ਬੋਲਿਆ ਹੈ? ਇਹ ਤੁਸੀਂ ਬੋਲੇ ਹੋ ? (ਸ਼੍ਰੀ ਦੇਸ ਰਾਜ ਧੁੱਗਾ ਵੱਲ ਇਸ਼ਾਰਾ) ਤੁਹਾਨੂੰ ਪਤਾ ਹੋਣਾ ਚਾਹੀਦਾ ਹੈ ਕਿ ਰਾਜੇ ਮਹਾਰਾਜੇ ਤਾਂ ਕੀ ਅੰਗਰੇਜ਼ਾਂ ਤੋਂ ਮੇਰਾ ਪਿਓ ਨਹੀਂ ਡਰਿਆ। (ਹਾਸਾ) ਇਸ ਲਈ ਜਿਹੜੀਆਂ ਇਨ੍ਹਾਂ ਨੇ ਗੱਲਾਂ ਕੀਤੀਆਂ ਹਨ, ਮੈਨੂੰ ਲਗਦਾ ਹੈ ਕਿ ਇਹ ਉਸ ਦੇ ਉਤੇ ਕੁਝ ਕਰਨਗੇ। ਅਸੀਂ ਉਸ ਨੂੰ ਸੋਚਿਆ ਹੈ, ਸਮਝਦੇ ਹਾਂ ਲੇਕਿਨ ਦੋ ਗੱਲਾਂ ਮੁੱਖ ਮੰਤਰੀ ਜੀ ਨੇ ਕਹੀਆਂ ਹਨ, ਇੱਕ ਤਾਂ ਗਲਤੀ ਨਾ ਕਰਨਾ ਅਤੇ ਮੁੜ ਕੇ ਡਿਪਟੀ ਸੀ.ਐਮ. ਸਾਹਿਬ ਦੇ ਪਾਸ ਨਾ ਚਲੇ ਜਾਇਓ (ਹਾਸਾ) ਕੰਮ ਨਹੀਂ ਹੋਣਾ, ਇਧਰ ਹੀ (ਮੁੱਖ ਮੰਤਰੀ ਵੱਲ ਇਸ਼ਾਰਾ) ਆ ਜਾਇਓ। ਸਪੀਕਰ ਸਾਹਿਬ, ਸਾਡੀ ਦੋ ਗੱਲਾਂ ਦੇ ਵਿਚ ਡਿਸਸੈਟਿਸਫੈਕਸ਼ਨ ਹੈ। ਇੱਕ ਗੱਲ ਤਾਂ ਇਨ੍ਹਾਂ ਨੇ ਜੋ ਖੁਦਕੁਸ਼ੀਆਂ ਦੀ ਗੱਲ ਕੀਤੀ ਹੈ, ਉਹ ਥੋੜ੍ਹੀ ਜਿਹੀ ਹੋਰ ਪਾਸੇ ਨੂੰ ਬਦਲ ਕੇ ਕਰ ਗਏ, ਮਤੇ ਵਾਲੀ ਗੱਲ ਵੱਲ। ਮਤਾ ਤਾਂ ਕਰਦੇ ਰਹਿਓ ਨਾ ਕਰਦੇ ਰਹਿਓ, ਮੈਨੂੰ ਕੋਈ ਫਰਕ ਨਹੀਂ ਹੈ। ਤੁਸੀਂ ਵੀ ਕਿਹਾ ਹੈ, ਮੈਂ ਵੀ ਕਹਿੰਦੀ ਹਾਂ। ਲੇਕਿਨ ਇਹ ਜਿਹੜੀ ਤੁਹਾਡੀ ਗੌਰਮਿੰਟ ਦੀ ਪਾਲਿਸੀ ਹੈ, ਤੁਸੀਂ ਫਰੇਮ ਕੀਤੀ ਹੋਈ ਹੈ, ਉਸ ਪਾਲਿਸੀ ਦੇ ਅਨੈਕਸਚਰ ਮੁਤਾਬਿਕ an amount of Rs. 32 lacs has been distributed in 16 cases till now. ਇਹ ਤੁਹਾਡੀ ਇੱਕ ਪਾਲਿਸੀ ਹੈ ਅਤੇ ਆਪਣੀ ਪਾਲਿਸੀ ਦੇ ਵਿਚ 16 ਨੂੰ ਦੇ ਦਿੱਤਾ ਹੈ ਅਤੇ ਜਿਹੜੇ ਹਜ਼ਾਰ ਜਾਂ ਡੇਢ ਹਜ਼ਾਰ ਬਾਕੀ ਬੈਠੇ ਹਨ, ਉਨ੍ਹਾਂ ਦੇ ਨਾਲ ਆਪਾਂ ਵਿਤਕਰਾ ਕਰ ਰਹੇ ਹਾਂ। ਇੱਕ ਤਾਂ ਆਪਾਂ ਕਹਿੰਦੇ ਹਾਂ ਕਿ ਸਾਡੇ ਨਾਲ ਸੈਂਟਰ ਵਿਤਕਰਾ ਕਰਦਾ ਹੈ, ਫਿਰ ਆਪਾਂ ਕਿਉਂ ਵਿਤਕਰਾ ਕਰਦੇ ਹਾਂ? ਮੈਂ ਸਮਝਦੀ ਹਾਂ ਕਿ ਜੇਕਰ 16 ਨੂੰ ਦਿੱਤਾ ਹੈ, ਬਾਕੀ ਦਿਆਂ ਨੂੰ ਵੀ ਦਿਉ। ਜਿਹੜੇ ਸੁਧਾਰ ਆਪਾਂ ਕਰ ਸਕਦੇ ਹਾਂ ਉਹ ਤਾਂ ਕਰੀਏ, ਸੈਂਟਰ ਤੋਂ ਵੀ ਕਰਵਾ ਸਕਦੇ ਹਾਂ। ਤੁਸੀਂ ਵੀ ਅਤੇ ਅਸੀਂ ਵੀ, ਭਾਵੇਂ ਸੈਂਟਰ ਦੀਆਂ ਸਰਕਾਰਾਂ ਆਉਂਦੀਆਂ-ਜਾਂਦੀਆਂ

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਰਹਿੰਦੀਆਂ ਹਨ, ਸਾਰੇ ਰਲ ਕੇ ਆਪੋ ਆਪਣੇ ਤਰੀਕਿਆਂ ਦੇ ਨਾਲ ਕੋਸ਼ਿਸ਼ ਕਰੀਏ। ਇਸ ਵਿਚ ਅਸੀਂ ਪਿੱਛੇ ਹਟਣ ਵਾਲੇ ਨਹੀਂ ਹਾਂ ਲੇਕਿਨ ਇਹ ਜਿਹੜੀ ਤੁਹਾਡੀ ਪਾਲਿਸੀ ਹੈ, ਸਾਨੂੰ ਉਪਰ ਵਾਲੇ ਇਹ ਨਾ ਕਹਿਣ ਕਿ ਤੁਸੀਂ ਹੀ ਆਪਣੇ ਕਿਸਾਨਾਂ ਨਾਲ ਵਿਤਕਰਾ ਕਰੀ ਜਾਂਦੇ ਹੋ। ਸਿਰਫ 16 ਨੂੰ ਪੈਸਾ ਦਿੱਤਾ ਗਿਆ ਹੈ ਜਦੋਂ ਕਿ ਪਾਲਿਸੀ ਬਣੀ ਹੋਈ ਹੈ, ਬਾਕੀ ਦਿਆਂ ਨੂੰ ਵੀ ਦਿੱਤਾ ਜਾਵੇ। ਇਹ ਕਦੋਂ ਤੱਕ ਦਿੱਤਾ ਜਾਵੇਗਾ, ਇੱਕ ਤਾਂ ਇਸ ਦੇ ਉਤੇ ਮੁੱਖ ਮੰਤਰੀ ਜੀ ਦੱਸ ਦੇਣ।

ਨੰਬਰ ਦੋ, ਜੋ ਇਨ੍ਹਾਂ ਨੇ ਕਿਹਾ ਹੈ ਕਿ ਐਵੇਂ ਗੱਲ ਬਣਾ ਲੈਂਦੇ ਹੋ। ਇਹ ਐਵੇਂ ਗੱਲ ਨਹੀਂ ਹੈ, ਭਾਵੇਂ ਸਾਡੀ ਕਹੀ ਗੱਲ ਉਤੇ ਯਕੀਨ ਨਾ ਕਰਿਓ। ਮੈਂ ਮੋਫਰ ਸਾਹਿਬ ਨੂੰ ਕਹਾਂਗੀ ਜੋ ਉਨ੍ਹਾਂ (ਸ਼੍ਰੀ ਨਰੇਸ਼ ਗੁਜਰਾਲ) ਨੇ ਸਪੀਚ ਕੀਤੀ, ਉਹ ਪੜ੍ਹ ਕੇ ਸੁਣਾ ਦਿਓ। ਮੋਫਰ ਸਾਹਿਬ, ਕੋਟ ਕਰ ਦਿਓ ਕਿ ਕੀ ਹੈ। ਉਸ ਦੇ ਉਤੇ ਵੀ ਜਵਾਬ ਦੇ ਦੇਣ ਕਿ ਸਾਡੀ ਬਣਾਈ ਗੱਲ ਹੈ ਜਾਂ ਇਨ੍ਹਾਂ ਦੇ ਮੈਂਬਰ ਦੀ ਕਹੀ ਗੱਲ ਹੈ। ਉਸ ਦੇ ਉਤੇ ਇਨ੍ਹਾਂ ਨੇ ਕੀ ਐਕਸ਼ਨ ਲਿਆ ਹੈ?

**Sardar Ajit Inder Singh Mofar :** Speaker Sahib, I quote Shri Naresh Gujaral from the speech he made in the Rajya Sabha. He said "Since the time at my disposal is very short, I would only like to make a few specific suggestions to the Hon'ble Minister to amend the Agricultural Produce Marketing Act. I know you will say that my State is going to object or my Chief Minister is going to object. He will not object and no State will object if you also allow the States to levy tax and not ask them to forfeit their right to levy taxes. Why don't you introduce State Income Tax on agriculture production on the lines of what is done in the USA?" ...(Shame, shame)... How can you deny this speech made in the House? (ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਮੈਂ ਤੁਹਾਨੂੰ ਇਸ ਦੀ ਸੀ.ਡੀ. ਦੇ ਦਿੰਦਾ ਹਾਂ। You should not deny in the House. ਤੁਸੀਂ ਕਹਿ ਦਿਓ, ਗਲਤੀ ਹੋ ਗਈ, ਮਾਫ਼ ਕਰ ਦਿਓ। ਇਹ ਕਿਸਾਨਾਂ ਦੇ ਹਿਤੈਸ਼ੀ ਬਣੀ ਫਿਰਦੇ ਹਨ। ਕਿਸਾਨਾਂ ਨੂੰ ਮਾਰਨ ਤੇ ਲੱਗੇ ਹੋਏ ਹੋ। ਤੁਹਾਨੂੰ ਹੁਣੇ ਮਾਫ਼ੀ ਮੰਗਣੀ ਚਾਹੀਦੀ ਹੈ।

**ਮਾਨਯੋਗ ਸਪੀਕਰ :** ਮੋਫਰ ਸਾਹਿਬ, ਪਲੀਜ਼।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਇਹ ਕਿਵੇਂ ਕਹਿ ਰਹੇ ਹਨ ਕਿ ਨਹੀਂ ਕਿਹਾ। ਮੇਰੇ ਕਹੇ ਸ਼ਬਦ ਤੁਸੀਂ ਕਿਵੇਂ ਮਿਟਾ ਦਿਓਗੇ। ਇਹ ਪਾਰਲੀਮੈਂਟ ਦੀ ਸਪੀਚ ਹੈ ਰਾਜ ਸਭਾ ਦੇ ਵਿਚ। We have totally gone against the farmers. ਜੱਟ ਮਰ

ਰਹੇ ਹਨ, ਕਿਸਾਨ ਖੁਦਕਸ਼ੀਆਂ ਕਰ ਰਹੇ ਹਨ, ਮੁਆਵਜ਼ਾ ਦਿੱਤਾ ਨਹੀਂ ਜਾ ਰਿਹਾ। ਇੱਕ ਪਾਸੇ ਤੁਸੀਂ ਸਬਸਿਡੀਆਂ ਦੇ ਰਹੇ ਹੋ ਅਤੇ ਦੂਜੇ ਪਾਸੇ ਤੁਹਾਡਾ ਰਾਜ ਸਭਾ ਦਾ ਮੈਂਬਰ ਕਹਿ ਰਿਹਾ ਹੈ ਕਿ ਲੋਕਾਂ ਨੂੰ ਮਾਂਜ ਦਿਓ, ਜੱਟਾਂ ਨੂੰ ਇਨਕਮ ਟੈਕਸ ਲਾ ਦਿਓ। ਇਸ ਬਾਰੇ ਤੁਸੀਂ ਕੁਮੈਂਟ ਕਰੋ ਕਿ ਇਹ ਗਲਤ ਹੈ ਜਾਂ ਸਹੀ ਹੈ? (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਮੋਫਰ ਸਾਹਿਬ, ਪਲੀਜ਼।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਤੁਸੀਂ ਇਸ ਗੱਲ ਦਾ ਨਿਰਣਾ ਕਰ ਲਓ ਕਿ ਇਹ ਸੱਚ ਹੈ ਜਾਂ ਝੂਠ ਹੈ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਪਾਰਲੀਮੈਂਟ ਵਿਚ ਹੋਈ ਗੱਲ ਨੂੰ ਆਪਾਂ ਇੱਥੇ ਬਹੁਤਾ ਡਿਸਕਸ ਨਹੀਂ ਕਰ ਸਕਦੇ। (ਸ਼ੋਰ)(ਵਿਘਨ) ਗੱਲ ਸੁਣਨ ਦੀ ਕੋਸ਼ਿਸ਼ ਕਰੋ। ...(ਵਿਘਨ)(ਸ਼ੋਰ)... ਮੈਂ ਆਪਣੀ ਪਾਰਲੀਮੈਂਟ'ਦੀ ਗੱਲ ਕਰਦਾ ਹਾਂ। ਗੱਲ ਕਾਫ਼ੀ ਹੋ ਗਈ, ਇਸ ਦਾ ਜਵਾਬ ਵੀ ਆ ਗਿਆ, ਹੁਣ ਆਪਾਂ ਕੀ ਚਾਹੁੰਦੇ ਹਾਂ? (ਵਿਘਨ)(ਸ਼ੋਰ) ਇਹ ਮੇਰੇ ਕੋਲ ਵੀ ਆਇਆ ਹੈ, ਉਸ ਵਿਚ ਲਿਖਿਆ ਹੈ ...(ਵਿਘਨ)(ਸ਼ੋਰ)

**ਉਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ) :** ਸਪੀਕਰ ਸਾਹਿਬ, ਮੈਂ ਜਵਾਬ ਦੇਣਾ ਚਾਹੁੰਦਾ ਹਾਂ। ਸ਼੍ਰੋਮਣੀ ਅਕਾਲੀ ਦਲ ਦੀ ਪਾਲਿਸੀ ਬੜੀ ਕਲੀਅਰ ਹੈ। We are against taxation on agriculture. It is a clear policy of Akali Dal. ਮੈਂ ਵੀ ਉਨ੍ਹਾਂ ਨਾਲ ਗੱਲ ਕੀਤੀ ਹੈ। ਜਿਹੜੀਆਂ ਤੁਸੀਂ ਲਾਈਨਾਂ ਪੜ੍ਹ ਰਹੇ ਹੋ, ਉਸ ਦੀ ਡੈਪਥ ਵਿਚ ਕੀ ਮੀਨਿੰਗ ਹੈ, ਉਹ ਤੁਸੀਂ ਨਹੀਂ ਸਮਝ ਸਕੇ। This is not what he meant. ਉਨ੍ਹਾਂ ਨੇ ਕਿਹਾ ਹੈ ਕਿ ਯੂ.ਐਸ.ਏ. ਵਿਚ ਸਟੇਟਾਂ ਨੂੰ ਸੈਲਫ ਜੈਨਰੇਸ਼ਨ ਵਾਸਤੇ ਟੈਕਸੇਸ਼ਨ ਦਾ ਅਧਿਕਾਰ ਹੁੰਦਾ ਹੈ। ਸਾਡੇ ਇੱਥੇ ਗੌਰਮਿੰਟ ਆਫ ਇੰਡੀਆ ਸਾਰੇ ਟੈਕਸਿਜ਼, ਭਾਵੇਂ ਉਹ ਸਰਵਿਸ ਟੈਕਸ ਹੈ, ਇਨਕਮ ਟੈਕਸ ਹੈ, ਉਹ ਆਪ ਇਕੱਠੇ ਕਰ ਲੈਂਦੀ ਹੈ, ਸਟੇਟਾਂ ਕੋਲ ਰੈਵੇਨਿਊ ਜੈਨਰੇਸ਼ਨ ਵਾਸਤੇ ਫਾਈਨਾਂਸ਼ੀਅਲ ਪਾਵਰ ਨਹੀਂ ਹੈ। ਉਨ੍ਹਾਂ ਨੇ ਕਿਹਾ ਹੈ ਕਿ ਜਿਵੇਂ ਅਮਰੀਕਾ ਵਿਚ ਸਟੇਟਾਂ ਨੂੰ ਅਧਿਕਾਰ ਹੈ, ਆਪਣੀ ਇਕਾਨਮੀ ਨੂੰ ਸੈਲਫ਼ ਸਫੀਸ਼ੀਐਂਟ ਕਰਨ ਵਾਸਤੇ ਉਨ੍ਹਾਂ ਕੋਲ ਪਾਵਰ ਹੈ, ਉਸ ਕੰਟੈਕਸਟ ਵਿਚ ਉਨ੍ਹਾਂ ਨੇ ਗੱਲ ਕੀਤੀ ਸੀ ਕਿ ਅਸੀਂ ਪੰਜਾਬ ਵਿਚ ਐਗਰੀਕਲਚਰ ਤੇ ਟੈਕਸ ਲਗਾਉਣਾ ਚਾਹੁੰਦੇ ਹਾਂ। (ਥੰਪਿੰਗ)(ਸ਼ੋਰ) ਉਨ੍ਹਾਂ ਨੇ ਕਲੈਰੀਫਾਈ ਵੀ ਕੀਤਾ ਸੀ ...(ਵਿਘਨ)(ਸ਼ੋਰ) ਮਾਨਯੋਗ ਮੈਂਬਰ ਸਾਹਿਬ ਨੂੰ ਮੈਂ ਦੱਸਣਾ ਚਾਹਾਂਗਾ ...(ਵਿਘਨ)(ਸ਼ੋਰ)

**ਮਾਨਯੋਗ ਸਪੀਕਰ :** ਉਨ੍ਹਾਂ ਦੀ ਗੱਲ ਸੁਣੋ ਪਹਿਲਾਂ। (ਸ਼ੋਰ)(ਵਿਘਨ)...

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸੇਲਜ਼ ਟੈਕਸ ਦਾ ਨਾਂ ਨਹੀਂ ਲਿਆ, ਇਨਕਮ ਟੈਕਸ ਕਿਹਾ ਹੈ। (ਵਿਘਨ)(ਸ਼ੋਰ)

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਇੰਟਰਪ੍ਰੈਟੇਸ਼ਨ ਨਾਲ ਕਨਵਿੰਸ ਕਰਨ ਦੀ

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਕੋਸ਼ਿਸ਼ ਨਾ ਕਰੋ। (ਵਿਘਨ)(ਸ਼ੋਰ) ਮੋਫਰ ਸਾਹਿਬ ਨੇ ਉਨ੍ਹਾਂ ਦੀ ਓਰੀਜਨਲ ਸਪੀਚ ਪੜ੍ਹੀ ਹੈ ਜਿਸ ਨੂੰ ਨਾ ਅਸੀਂ ਬਦਲ ਸਕਦੇ ਹਾਂ ਅਤੇ ਨਾ ਕੋਈ ਹੋਰ ਬਦਲ ਸਕਦਾ ਹੈ। ਡਿਪਟੀ ਮੁੱਖ ਮੰਤਰੀ ਸਾਹਿਬ ਨੇ ਜਿਹੜੀ ਇੰਟਰਪ੍ਰੈਟੇਸ਼ਨ ਕੱਢ ਕੇ ਦੱਸੀ ਹੈ, ਅਸਲ ਗੱਲ ਤਾਂ ਉਹ ਜਾਣਦੇ ਹਨ ਕਿ ਉਨ੍ਹਾਂ ਦੇ ਮਨ ਵਿਚ ਕੀ ਸੀ। ਸਾਡਾ ਮੰਤਵ ਸਿਰਫ਼ ਇੰਨਾ ਸੀ, ਇੰਟਰਪ੍ਰੈਟੇਸ਼ਨ ਵਿਚ ਕੁਝ ਹੋਵੇ ਜਾਂ ਨਾ ਹੋਵੇ, ਇਹ ਕਹੀ ਗਈ ਰਿਕਾਰਡਿਡ ਸਪੀਚ ਹੈ ਜਿਹੜੀ ਕਿ ਪੰਜਾਬ ਨਾਲ ਸਬੰਧ ਰੱਖਦੀ ਹੈ। ਆਪਾਂ ਪੰਜਾਬ ਵਾਸਤੇ ਵਰਿਡ ਹਾਂ। ਇਹ ਇਸ ਗੱਲ ਨੂੰ ਕਲੀਅਰ ਕਰਨ ਕਿ ਜੋ ਉਨ੍ਹਾਂ ਨੇ ਇਹ ਗੱਲ ਕਹੀ ਹੈ ਤਾਂ ਇਹ ਉਨ੍ਹਾਂ ਤੇ ਐਕਸ਼ਨ ਲੈਣਗੇ ਜਾਂ ਉਨ੍ਹਾਂ ਨੂੰ ਵਾਪਸ ਲਿਆਉਣਗੇ? ਇਹ ਇਸ ਤਰ੍ਹਾਂ ਦੀ ਗੱਲ ਕਰਨ ਜਾਂ ਫਿਰ ਇਹ ਕਹਿਣ ਕਿ ਅਸੀਂ ਉਨ੍ਹਾਂ (ਸ਼੍ਰੀ ਨਰੇਸ਼ ਗੁਜਰਾਲ) ਨਾਲ ਸਹਿਮਤ ਹਾਂ। ਅਸੀਂ ਕਲੈਰਿਟੀ ਇਸ ਗੱਲ ਦੀ ਚਾਹੁੰਦੇ ਹਾਂ।

**ਉਪ ਮੁੱਖ ਮੰਤਰੀ :** ਮੈਂ ਬੀਬੀ ਜੀ ਦਾ ਬੜਾ ਸਤਿਕਾਰ ਕਰਦਾ ਹਾਂ। ਜਿਹੜੀ ਉਨ੍ਹਾਂ ਨੇ ਗੱਲ ਕਹੀ ਹੈ, as President of Akali Dal ਮੈਂ ਕਹਿੰਦਾ ਹਾਂ ਕਿ ਸਾਡੀ ਪਾਰਟੀ ਦੀ ਪਾਲਿਸੀ ਹੈ ਕਿ we are against taxation on agriculture income, I clarify that. ਦੂਜੀ ਗੱਲ, ਉਨ੍ਹਾਂ ਨੇ ਆਪਣੇ ਬਿਆਨ ਬਾਰੇ ਅਗਲੇ ਦਿਨ ਅਖ਼ਬਾਰ ਵਿਚ ਕਲੈਰੀਫਾਈ ਕੀਤਾ ਹੈ। ਪਤਾ ਨਹੀਂ ਬੀਬੀ ਜੀ ਨੇ ਅਖ਼ਬਾਰ ਪੜ੍ਹਿਆ ਹੋਵੇਗਾ ਕਿ ਨਹੀਂ, ਮੇਰਾ ਖਿਆਲ ਹੈ ਕਿ ਸਾਰਿਆਂ ਨੇ ਅਖਬਾਰ ਪੜ੍ਹਿਆ ਹੋਣਾ ਹੈ, ਉਨ੍ਹਾਂ ਨੇ ਅਗਲੇ ਦਿਨ ਕਲੈਰੀਫਾਈ ਕੀਤਾ ਹੈ ਕਿ this is not what he meant. ਉਨ੍ਹਾਂ ਨੇ ਆਪ ਅਖਬਾਰ ਵਿਚ ਕਲੈਰੀਫਾਈ ਕੀਤਾ ਹੈ। ਉਨ੍ਹਾਂ ਨੇ ਕਲੈਰੀਫਿਕੇਸ਼ਨ ਦੇ ਦਿੱਤੀ ਹੈ। (ਵਿਘਨ)(ਸ਼ੋਰ)...

(ਇਸ ਸਮੇਂ ਸਦਨ ਵਿਚ ਵਿਰੋਧੀ ਧਿਰ ਦੇ ਸਾਰੇ ਹਾਜ਼ਰ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ **ਨਾਅਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ। ਇਸ ਸਮੇਂ ਸਦਨ ਵਿਚ ਕਾਫੀ ਸ਼ੋਰ ਸੀ।) ...(ਵਿਘਨ)(ਸ਼ੋਰ)...

**ਮਾਨਯੋਗ ਸਪੀਕਰ :** ਇਹ ਜੋ ਕੁਝ ਬਿਨਾਂ ਆਗਿਆ ਤੋਂ ਕਿਹਾ ਜਾ ਰਿਹਾ ਹੈ, ਰਿਕਾਰਡ ਨਾ ਕੀਤਾ ਜਾਵੇ। (ਵਿਘਨ)(ਸ਼ੋਰ)...

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, ਉਨ੍ਹਾਂ ਨੇ ਜੋ ਕਲੈਰੀਫਿਕੇਸ਼ਨ ਦਿੱਤੀ ਹੈ, ਕੀ ਉਹ ਉਥੇ ਰਾਜ ਸਭਾ ਦੇ ਵਿਚ ਕੁਰੈਕਸ਼ਨ ਕਰਨਗੇ ਜੀ? (ਵਿਘਨ)(ਸ਼ੋਰ)...

**ਮਾਨਯੋਗ ਸਪੀਕਰ :** ਹਾਂ ਜੀ, ਬੀਬੀ ਜੀ। (ਵਿਘਨ)(ਸ਼ੋਰ)...

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਦੋ ਬੜੀਆਂ ਮੁੱਖ ਗੱਲਾਂ ਆ ਗਈਆਂ ਹਨ। (ਵਿਘਨ) ਜੋ ਡਿਪਟੀ ਸੀ.ਐਮ. ਸਾਹਿਬ ਨੇ ਕਿਹਾ ਹੈ, (ਵਿਘਨ)(ਸ਼ੋਰ)

**Not recorded as ordered by the Chair.

ਅਸੀਂ ਉਸ ਨੂੰ ਮੰਨਦੇ ਹਾਂ ਅਤੇ ਇਹੀ ਚਾਹੁੰਦੇ ਹਾਂ ਕਿ ਕੀ ਉਨ੍ਹਾਂ ਨੂੰ ਰਾਜ ਸਭਾ ਵਿਚ ਕਲੈਰੀਫਿਕੇਸ਼ਨ ਕਰਨ ਵਾਸਤੇ ਕਹਿਣਗੇ ਤੇ ਕਿਸਾਨਾਂ ਵਾਸਤੇ ਜਿਹੜਾ ਪੈਸਾ ਰੱਖਿਆ ਗਿਆ ਹੈ, ਦੇਣਗੇ? (ਵਿਘਨ)(ਸ਼ੋਰ)...

(ਇਸ ਸਮੇਂ ਵਿਰੋਧੀ ਧਿਰ ਦੇ ਸਾਰੇ ਹਾਜ਼ਰ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਤੋਂ **ਨਾਅਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

**ਮਾਨਯੋਗ ਸਪੀਕਰ :** ਨਾਅਰੇ ਰਿਕਾਰਡ ਨਾ ਕੀਤੇ ਜਾਣ। ਸਾਰੇ ਬੈਠੋ ਜੀ।

**ਉਪ ਮੁੱਖ ਮੰਤਰੀ :** ਬੀਬੀ ਜੀ, ਸੋਢੀ ਸਾਹਿਬ ਹੁਣੇ ਜ਼ਿਕਰ ਕਰ ਰਹੇ ਸਨ ਕਿ ਕੀ ਉਹ ਰਾਜ ਸਭਾ ਵਿਚ ਕਲੈਰੀਫਾਈ ਕਰ ਦੇਣਗੇ? ਉਹ ਰਾਜ ਸਭਾ ਵਿਚ ਕਲੈਰੀਫਾਈ ਕਰ ਦੇਣਗੇ। ਇਸ ਵਿਚ ਕੀ ਗੱਲ ਹੈ। ਇੰਨੇ ਵਿਚ ਹੀ ਤੁਸੀਂ ਖੁਸ਼ ਹੋ ਜਾਵੋਗੇ? (ਵਿਘਨ)(ਸ਼ੋਰ)

**ਸਰਦਾਰ ਅਵਤਾਰ ਸਿੰਘ ਬਰਾੜ :** ਇਨ੍ਹਾਂ ਦਾ ਤਾਂ ਕੰਮ ਹੀ ਇਹੀ ਹੈ। ਇਹ ਦਿੱਲੀ ਵਿਚ ਕੁਝ ਹੋਰ ਕਹਿੰਦੇ ਹਨ ਤੇ ਕੰਮ ਕੁਝ ਹੋਰ ਕਰਦੇ ਹਨ ਅਤੇ ਇੱਥੇ ਵੀ ਕਹਿੰਦੇ ਕੁਝ ਹੋਰ ਹਨ ਤੇ ਕਰਦੇ ਕੁਝ ਹੋਰ ਹਨ। (ਵਿਘਨ)(ਸ਼ੋਰ)

**ਮਾਨਯੋਗ ਸਪੀਕਰ :** ਸਾਰੇ ਬੈਠੋ ਜੀ। ਪਲੀਜ਼, ਸਾਰੇ ਬੈਠੋ।

**ਮੁੱਖ ਮੰਤਰੀ :** ਇੱਕ ਮਿੰਟ ਮੇਰੀ ਗੱਲ ਸੁਣਿਓ ਜੀ। ਭਾਵੇਂ ਖੜ੍ਹੇ-ਖੜ੍ਹੇ ਹੀ ਸੁਣ ਲਵੋ। ਦੇਖੋ, ਮੈਂ ਕਹਿੰਦਾ ਹਾਂ ਕਿ ਜਿਹੜੀ ਸਾਡੀ ਪਾਲਿਸੀ ਹੈ, ਉਸ ਬਾਰੇ ਸੁਖਬੀਰ ਸਿੰਘ ਨੇ ਦੱਸਿਆ ਹੈ। ਮੈਂ ਤਾਂ ਇਹ ਵੀ ਆਖਦਾ ਹਾਂ ਕਿ ਟੈਕਸ ਨਾ ਤਾਂ ਉਸ ਨੇ ਲਾਉਣਾ ਹੈ ਅਤੇ ਨਾ ਹੀ ਆਪਾਂ ਕਿਸੇ ਨੇ ਇੱਥੇ ਲਾਉਣਾ ਹੈ। ਆਪਾਂ ਐਵੇਂ ਲੜੀ ਜਾਂਦੇ ਹਾਂ। ਜੇ ਤੁਸੀਂ ਵੀ, ਭਾਵ ਕਿ ਸੈਂਟਰ ਦੀ ਕਾਂਗਰਸ ਪਾਰਟੀ ਵੀ ਉਥੇ ਲਾਵੇਗੀ ਤਾਂ ਅਸੀਂ ਡੱਟ ਕੇ ਉਸ ਦਾ ਵਿਰੋਧ ਕਰਾਂਗੇ। (ਥੰਪਿੰਗ) ਡੱਟ ਕੇ ਉਸ ਦਾ ਵਿਰੋਧ ਕਰਾਂਗੇ। ...(ਵਿਘਨ)(ਸ਼ੋਰ)... ਇਹ ਕੋਈ ਇਸ਼ੂ ਹੀ ਨਹੀਂ ਹੈ। ਆਪਾਂ ਐਵੇਂ ਹੀ ਇਸ਼ੂ ਬਣਾ ਲੈਂਦੇ ਹਾਂ, ਨਾ ਗੱਲ ਹੈ ਨਾ ਬਾਤ। ...(ਵਿਘਨ)(ਸ਼ੋਰ)

**ਸਰਦਾਰ ਅਵਤਾਰ ਸਿੰਘ ਬਰਾੜ :** ਮੈਂ ਇਸ ਸਬੰਧ ਵਿਚ ਬੇਨਤੀ ਕਰਦਾ ਹਾਂ ਕਿ ਮੋਫਰ ਸਾਹਿਬ ਨੇ ਇਹ ਇਸ਼ੂ ਉਠਾਇਆ ਹੈ ਕਿ ਰਾਜ ਸਭਾ ਵਿਚ ਕੀ ਕੁਝ ਵਾਪਰਿਆ। ਸ਼੍ਰੋਮਣੀ ਅਕਾਲੀ ਦਲ ਦੇ ਰਾਜ ਸਭਾ ਦੇ ਮੈਂਬਰ ਨੇ ਉਥੇ ਜੋ ਭਾਸ਼ਣ ਦਿੱਤਾ, ਉਹ ਅਕਾਲੀ ਦਲ ਦੀਆਂ ਨੀਤੀਆਂ ਤੇ ਪਾਲਿਸੀਆਂ ਅਤੇ ਕਿਸਾਨਾਂ ਦੇ ਹਿੱਤਾਂ ਦੇ ਖਿਲਾਫ ਹੈ। ਲੀਡਰ ਆਫ ਦਿ ਹਾਊਸ ਨੇ ਖੜ੍ਹੇ ਹੋ ਕੇ ਕਹਿ ਦਿੱਤਾ ਕਿ ਬਾਤ ਦਾ ਬਤੰਗੜ ਬਣਾਈ

---

**Not recorded as ordered by the Chair.

[ ਸਰਦਾਰ ਅਵਤਾਰ ਸਿੰਘ ਬਰਾੜ ]

ਜਾਂਦੇ ਹੋ, ਕੋਈ ਐਸੀ ਗੱਲ ਨਹੀਂ ਹੈ, ਕੋਈ ਐਸਾ ਭਾਸ਼ਣ ਦਿੱਤਾ ਹੀ ਨਹੀਂ। ਡਿਪਟੀ ਸੀ.ਐਮ. ਸਾਹਿਬ ਕਹਿੰਦੇ ਹਨ ਕਿ ਭਾਸ਼ਣ ਤਾਂ ਦਿੱਤਾ ਹੈ ਪਰ ਉਸ ਦਾ ਇਹ ਮੰਤਵ ਨਹੀਂ ਸੀ। ਮੁੱਖ ਮੰਤਰੀ ਅਤੇ ਉਪ ਮੁੱਖ ਮੰਤਰੀ ਦੋਵਾਂ ਦੇ ਬੈਂਚ ਵੀ ਨਾਲ-ਨਾਲ ਹਨ। ਦੋਵੇਂ ਬਾਪ ਬੇਟਾ ਹਨ। ਇਨਫਰਮੇਸ਼ਨ ਇੱਕ ਦੂਜੇ ਨਾਲੋਂ ਕਿੰਨੀ ਵੱਖਰੀ ਹੈ ਅਤੇ ਹਾਊਸ ਨੂੰ ਕਿਵੇਂ ** ** ਲੀਡਰ ਆਫ ਦਿ ਹਾਊਸ ਵਲੋਂ ਇਹ ਕਹਿ ਕੇ ਹਾਊਸ ਨੂੰ ** ** (ਵਿਘਨ)(ਸ਼ੋਰ) ਆਪਣੇ ਸਾਹਮਣੇ ਹੀ ਗੱਲ ਹੋਈ ਹੈ। ਜੋ ਚੀਫ ਮਨਿਸਟਰ ਸਾਹਿਬ ਨੇ ਕਿਹਾ ਹੈ, ਤੁਸੀਂ ਵੀ ਸੁਣਿਆ ਹੈ, ਅਸੀਂ ਵੀ ਸੁਣਿਆ ਹੈ, ਸਪੀਕਰ ਸਾਹਿਬ ਨੇ ਵੀ ਸੁਣਿਆ ਹੈ ਅਤੇ ਪ੍ਰੈਸ ਵਾਲਿਆਂ ਨੇ ਵੀ ਸੁਣਿਆ ਹੈ। ਸਾਡੇ ਚੀਫ ਮਨਿਸਟਰ ਸਾਹਿਬ ਦਾ ਬੜਾ ਲੰਮਾ ਤਜਰਬਾ ਹੈ। ਇਹ ਚੌਥੀ ਵਾਰ ਪੰਜਾਬ ਦੇ ਮੁੱਖ ਮੰਤਰੀ ਬਣੇ ਹਨ ਅਤੇ ਇਹ ਸਰਪੰਚ ਤੋਂ ਲੈ ਕੇ ਚੀਫ ਮਨਿਸਟਰ ਦੇ ਅਹੁਦੇ ਤੱਕ ਇਥੇ ਆਏ ਹਨ। ** **

**ਮਾਨਯੋਗ ਸਪੀਕਰ :** ਬੈਠੋ ਜੀ। (ਵਿਘਨ)(ਸ਼ੋਰ)

**ਪੇਂਡੂ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ (ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ) :** ਸਪੀਕਰ ਸਾਹਿਬ, ਮੁਆਫ ਕਰਨਾ। ਇਹ ਬਰਾੜ ਸਾਹਿਬ ਨੇ ਪਤਾ ਨਹੀਂ ਕਿਵੇਂ ਇਹੋ ਜਿਹੇ ਲਫ਼ਜ਼ ਸਾਡੇ ਸਤਿਕਾਰਯੋਗ ਚੀਫ ਮਨਿਸਟਰ ਸਾਹਿਬ ਬਾਰੇ ਕਹੇ ਹਨ। ਪਹਿਲੀ ਗੱਲ ਤਾਂ ਇਹ ਹੈ ਕਿ ਇਨ੍ਹਾਂ ਨੂੰ ਹੁਣੇ ਹੀ ਕਟਾਓ ਜੀ (ਵਿਘਨ)(ਸ਼ੋਰ)

(ਇਸ ਸਮੇਂ ਸਦਨ ਵਿਚ ਹਾਜ਼ਰ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਮੂਹ ਮੈਂਬਰ ਅਤੇ ਅਜ਼ਾਦ ਮੈਂਬਰ ਸਰਦਾਰ ਅਜੀਤ ਸਿੰਘ ਸ਼ਾਂਤ, ਸਰਦਾਰ ਸੰਗਤ ਸਿੰਘ ਗਿਲਜੀਆਂ ਅਤੇ ਸ਼੍ਰੀ ਮਦਨ ਲਾਲ ਠੇਕੇਦਾਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਤੋਂ ਬੋਲ ਰਹੇ ਸਨ ਜਿਸ ਕਾਰਨ ਸਦਨ ਵਿਚ ਕਾਫ਼ੀ ਸ਼ੋਰ ਸੀ ਅਤੇ ਕੁਝ ਵੀ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)

ਦੂਜੀ ਗੱਲ ਇਹ ਹੈ ਕਿ ਇਨ੍ਹਾਂ ਨੂੰ ਘੱਟੋ-ਘੱਟ ਮਰਿਆਦਾ ਦਾ ਤਾਂ ਪਾਲਣ ਕਰਨਾ ਚਾਹੀਦਾ ਹੈ। ...(ਵਿਘਨ)(ਸ਼ੋਰ)...

**ਸਰਦਾਰ ਅਵਤਾਰ ਸਿੰਘ ਬਰਾੜ :** ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਦੀ ਸ਼ਖਸੀਅਤ ਬਾਰੇ ਮੈਂ ਇਸ ਹਾਊਸ ਵਿਚ ਇੱਕ ਵਾਰੀ ਹੀ ਨਹੀਂ ਬਲਕਿ ਬੇਸ਼ੁਮਾਰ ਵਾਰੀ ਜ਼ਿਕਰ ਕੀਤਾ ਹੈ ਕਿ ਮੈਂ ਉਨ੍ਹਾਂ ਦੀ ਬੇਸ਼ੁਮਾਰ ਇੱਜ਼ਤ ਕਰਦਾ ਹਾਂ ...(ਵਿਘਨ)(ਸ਼ੋਰ)... ਮੈਂ ਕੋਈ ਐਸਾ ਸ਼ਬਦ ਨਹੀਂ ਵਰਤਿਆ ਜਿਸ ਨਾਲ ...(ਵਿਘਨ)

(ਇਸ ਸਮੇਂ ਸਦਨ ਵਿਚ ਹਾਜ਼ਰ (ਦੋਵਾਂ ਪਾਸਿਆਂ ਦੇ) ਟਰੈਜ਼ਰੀ ਬੈਂਚਿਜ਼, ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਮੂਹ ਮੈਂਬਰ ਅਤੇ ਅਜ਼ਾਦ ਮੈਂਬਰ ਸਰਦਾਰ ਅਜੀਤ ਸਿੰਘ ਸ਼ਾਂਤ, ਸਰਦਾਰ ਸੰਗਤ ਸਿੰਘ ਗਿਲਜੀਆਂ ਅਤੇ ਸ਼੍ਰੀ ਮਦਨ ਲਾਲ

**Not recorded as ordered by the Chair.

ਠੇਕੇਦਾਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਤੋਂ ਬੋਲ ਰਹੇ ਸਨ ਜਿਸ ਕਾਰਨ ਸਦਨ ਵਿਚ ਕਾਫ਼ੀ ਸ਼ੋਰ ਸੀ ਅਤੇ ਕੁਝ ਵੀ ਸਾਫ਼ ਸੁਣਾਈ ਨਹੀਂ ਦੇ ਰਿਹਾ ਸੀ।)

**ਪੇਂਡੂ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇਨ੍ਹਾਂ ਨੇ ਜੋ ਰਿਮਾਰਕਸ ਦਿੱਤੇ ਹਨ, ਇਹ ਸਦਨ ਵਿਚ ਉਨ੍ਹਾਂ ਰਿਮਾਰਕਸ ਸਬੰਧੀ ਅਫ਼ਸੋਸ ਪ੍ਰਗਟ ਕਰਨ।

**ਸਰਦਾਰ ਅਵਤਾਰ ਸਿੰਘ ਬਰਾੜ** : ਮੈਂ ਕਹਿੰਦਾ ਹਾਂ ਕਿ ਮੈਨੂੰ ਦੱਸ ਤਾਂ ਦਿਓ ਕਿ ਮੈਂ ਕੀ ਗਲਤ ਕਿਹਾ ਹੈ? ...(ਵਿਘਨ)(ਸ਼ੋਰ)...

(ਇਸ ਸਮੇਂ ਸਦਨ ਵਿਚ ਹਾਜ਼ਰ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਮੂਹ ਮੈਂਬਰ ਅਤੇ ਅਜ਼ਾਦ ਮੈਂਬਰ ਸਰਦਾਰ ਅਜੀਤ ਸਿੰਘ ਸ਼ਾਂਤ, ਸਰਦਾਰ ਸੰਗਤ ਸਿੰਘ ਗਿਲਜੀਆਂ ਅਤੇ ਸ਼੍ਰੀ ਮਦਨ ਲਾਲ ਠੇਕੇਦਾਰ ** ** ਨਾਅਰੇ ਮਾਰ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸਪੀਕਰ ਸਾਹਿਬ, ਜੋ ਅੱਜ ਸਰਦਾਰ ਅਵਤਾਰ ਸਿੰਘ ਬਰਾੜ ਜੀ ਨੇ ਮਾਨਯੋਗ ਮੁੱਖ ਮੰਤਰੀ ਜੀ ਬਾਰੇ ਕਿਹਾ ਹੈ...

---

## WALK-OUT

(ਇਸ ਸਮੇਂ ਕਿਸਾਨਾਂ ਦੀਆਂ ਖੁਦਕੁਸ਼ੀਆਂ ਬਾਰੇ ਉਠਾਏ ਗਏ ਮੁੱਦੇ ਤੇ ਮਾਨਯੋਗ ਮੁੱਖ ਮੰਤਰੀ ਵੱਲੋਂ ਦਿੱਤੇ ਗਏ ਬਿਆਨ ਨੂੰ ਨਾ-ਤਸੱਲੀਬਖਸ਼ ਕਰਾਰ ਦਿੰਦੇ ਹੋਏ ਸਦਨ ਵਿਚ ਹਾਜ਼ਰ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਮੂਹ ਮੈਂਬਰ ਅਤੇ ਅਜ਼ਾਦ ਮੈਂਬਰ ਸਰਦਾਰ ਅਜੀਤ ਸਿੰਘ ਸ਼ਾਂਤ, ਸਰਦਾਰ ਸੰਗਤ ਸਿੰਘ ਗਿਲਜੀਆਂ ਅਤੇ ਸ਼੍ਰੀ ਮਦਨ ਲਾਲ ਠੇਕੇਦਾਰ ** ** ਨਾਅਰੇ ਮਾਰਦੇ ਹੋਏ ਸਦਨ ਵਿਚੋਂ ਵਾਕ-ਆਊਟ ਕਰ ਗਏ।)

---

## MATTERS RAISED DURING ZERO HOUR AND STATEMENTS BY THE CHIEF MINISTER, THE DEPUTY CHIEF MINISTER AND THE MINISTER THEREON *(RESUMPTION)*

**ਮਾਨਯੋਗ ਸਪੀਕਰ** : ਨਾਅਰੇ ਰਿਕਾਰਡ ਨਾ ਕੀਤੇ ਜਾਣ।

---

**Not recorded as ordered by the Chair.

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ :** ਸਪੀਕਰ ਸਾਹਿਬ, ਪੰਜਾਬ ਦੀ ਜਨਤਾ ਨੇ ਚਾਰ ਵਾਰ ਸਰਦਾਰ ਪਰਕਾਸ਼ ਸਿੰਘ ਬਾਦਲ ਨੂੰ ਮੁੱਖ ਮੰਤਰੀ ਬਣਾਇਆ ਹੈ। ਆਪੋਜ਼ਿਟ ਪਾਰਟੀ ਦੇ ਸਰਦਾਰ ਅਵਤਾਰ ਸਿੰਘ ਬਰਾੜ ਜੀ ਨੇ ਮੁੱਖ ਮੰਤਰੀ ਜੀ ਨੂੰ ਮੁਖਾਤਿਬ ਹੁੰਦੇ ਹੋਏ ਜੋ ਗੱਲਾਂ ਕਹੀਆਂ ਹਨ, ਇਹ ਪੰਜਾਬ ਦੀ ਜਨਤਾ ਦੀ ਤੌਹੀਨ ਹੈ, ਇਸ ਹਾਊਸ ਦੀ ਤੌਹੀਨ ਹੈ...

**ਮਾਨਯੋਗ ਸਪੀਕਰ :** ਉਹ ਗੱਲਾਂ ਕੱਟ ਦਿੱਤੀਆਂ ਜਾਣ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ :** ਇਹ ਸਰਪੰਚਾਂ ਦੀ ਵੀ ਤੌਹੀਨ ਹੈ। ਇਸ ਲਈ ਮੈਂ ਪ੍ਰਸਤਾਵ ਲਿਆਂਦਾ ਹਾਂ ਕਿ ਮਾਨਯੋਗ ਮੈਂਬਰ ਸਰਦਾਰ ਅਵਤਾਰ ਸਿੰਘ ਬਰਾੜ, ਜਿਨ੍ਹਾਂ ਨੇ ਇਹ ਸਾਰੀਆਂ ਗੱਲਾਂ ਕਹੀਆਂ ਹਨ, ਇਹ ਹਾਊਸ ਦੇ ਮੈਂਬਰਾਂ, ਜਿਨ੍ਹਾਂ ਨੇ ਮਾਨਯੋਗ ਮੁੱਖ ਮੰਤਰੀ ਜੀ ਨੂੰ ਹਾਊਸ ਦਾ ਲੀਡਰ ਚੁਣਿਆ ਹੈ, ਉਨ੍ਹਾਂ ਦੁਆਰਾ ਚੁਣੇ ਹੋਏ ਲੀਡਰ ਦੇ ਖਿਲਾਫ ਅਜਿਹੀਆਂ ਗੱਲਾਂ ਕੀਤੀਆਂ ਹਨ, ਉਨ੍ਹਾਂ (ਸਰਦਾਰ ਅਵਤਾਰ ਸਿੰਘ ਬਰਾੜ) ਦੇ ਖਿਲਾਫ ਇਸ ਹਾਊਸ ਦੀ ਪ੍ਰਿਵਿਲੇਜ ਭੰਗ ਕਰਨ ਦੀ ਕਾਰਵਾਈ ਕੀਤੀ ਜਾਵੇ।

**ਮਾਨਯੋਗ ਸਪੀਕਰ :** ਪ੍ਰਿਵੀਲੇਜ ਦੀ ਕੋਈ ਗੱਲ ਤਾਂ ਨਜ਼ਰ ਨਹੀਂ ਆਈ ਕਿ ਕੋਈ ਅਜਿਹੀ ਗਲਤ ਗੱਲ ਕੀਤੀ ਹੋਵੇ। ਉਹ ਗੱਲਾਂ ਮੈਂ ਕਟਾ ਦਿੱਤੀਆਂ ਹਨ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ :** ਮੇਰੀ ਬੇਨਤੀ ਹੈ ਕਿ ਹਾਊਸ ਵਿਚ ਬੋਲਣ ਦੀ ਪ੍ਰਿਵੀਲੇਜ ਹੈ ਨਾ ਕਿ ਕਿਸੇ ਦੀ ਇੱਜ਼ਤ ਬਾਰੇ ਕੁਝ ਕਹਿਣਾ ਜਾਂ ਹਾਊਸ ਦੀ ਇੱਜ਼ਤ ਜਾਂ ਮੈਂਬਰਾਂ ਦਾ ਜੋ ਫੈਸਲਾ ਹੈ ਉਸ ਬਾਰੇ ਕੁਝ ਗਲਤ ਬੋਲਣਾ। ਸੀ.ਐਮ. ਸਾਹਿਬ ਬਾਰੇ ਕਹਿਣਾ ਕਿ ** ** ਇਹ ਸਰਪੰਚਾਂ ਦੀ ਵੀ ਤੌਹੀਨ ਹੈ, ਪੰਜਾਬ ਦੀ ਵੀ ਤੌਹੀਨ ਹੈ, ਹਾਊਸ ਦੀ ਵੀ ਤੌਹੀਨ ਹੈ ਅਤੇ ਪੰਜਾਬ ਦੀ ਜਨਤਾ ਦੀ ਵੀ ਤੌਹੀਨ ਹੈ ਜਿਨ੍ਹਾਂ ਨੇ ਇਨ੍ਹਾਂ ਨੂੰ ਮੁੱਖ ਮੰਤਰੀ ਦੇ ਅਹੁਦੇ ਤੇ ਬਿਠਾਇਆ ਹੈ।

(**ਅਵਾਜ਼ਾਂ** : ਇਹ ਆਉਣਾ ਚਾਹੀਦਾ ਹੈ ਜੀ, ਅਸੀਂ ਇਸਦੇ ਹੱਕ ਵਿਚ ਹਾਂ।)

**ਮਾਨਯੋਗ ਸਪੀਕਰ :** ਜੇਕਰ ਲਿਆਉਣਾ ਹੈ ਤਾਂ ਲੈ ਆਓ ਲੇਕਿਨ ਮੈਂ ਨਹੀਂ ਸਮਝਦਾ ਕਿ ਇਹ ਹਾਊਸ ਵੱਲੋਂ ਕਰਨ ਵਾਲੀ ਕੋਈ ਗੱਲ ਹੈ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਉਨ੍ਹਾਂ ਨੇ ਜੋ ਕਹਿਣਾ ਹੈ ਕਹਿ ਲੈਣ। ਆਪਾਂ ਨੂੰ ਕੋਈ ਐਸੀ ਗੱਲ ਨਹੀਂ ਹੈ। ਆਪਾਂ ਨੂੰ ਫਰਾਖਦਿਲ ਹੋਣਾ ਚਾਹੀਦਾ ਹੈ।

**ਮਾਨਯੋਗ ਸਪੀਕਰ :** ਠੀਕ ਹੈ ਜੀ।

---

**Not recorded as ordered by the Chair.

## CALL ATTENTION NOTICES UNDER RULE 66

(ਕ੍ਰਮ ਨੰ: 4)

(ਇਹ ਧਿਆਨ ਦਿਵਾਊ ਮਤਾ ਪੇਸ਼ ਨਹੀਂ ਹੋਇਆ।)

**ਮਾਨਯੋਗ ਸਪੀਕਰ** : ਅਗਲਾ ਧਿਆਨ ਦਿਵਾਊ ਮਤਾ। ਸਰਦਾਰ ਇਕਬਾਲ ਸਿੰਘ ਝੂੰਦਾਂ ਜੀ, ਪੜ੍ਹੋ।

---

(ਕ੍ਰਮ ਨੰ: 32)

**ਸਰਦਾਰ ਇਕਬਾਲ ਸਿੰਘ ਝੂੰਦਾਂ** : ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇੱਕ ਅਤਿ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ ਧੂਰੀ ਦੇ ਨੇੜਲੇ ਪਿੰਡਾਂ ਬੇਸੜਾ, ਬੁਗਰਾ, ਪੇਧਨੀ, ਰਾਜੋਮਾਜਰਾ ਆਦਿ ਵਿਚ ਹੋਈ ਗੜ੍ਹੇਮਾਰੀ ਕਾਰਨ ਕਿਸਾਨਾਂ ਦੀਆਂ ਹਜ਼ਾਰਾਂ ਏਕੜ ਫਸਲਾਂ ਦਾ 100% ਨੁਕਸਾਨ ਹੋਇਆ ਹੈ। ਕਿਸਾਨਾਂ ਨੂੰ ਸਰਕਾਰ ਵੱਲੋਂ ਦਿੱਤੀ ਜਾ ਰਹੀ ਮੁਆਵਜ਼ੇ ਦੀ ਰਕਮ ਕਿੰਨੀ ਹੈ ਅਤੇ ਕਦੋਂ ਤੱਕ ਇਹ ਰਾਸ਼ੀ ਕਿਸਾਨਾਂ ਨੂੰ ਤਕਸੀਮ ਕਰ ਦਿੱਤੀ ਜਾਵੇਗੀ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿਚ ਬਿਆਨ ਦੇਣ ਦੀ ਖੇਚਲ ਕਰਨ।

**ਮਾਲ, ਮੁੜ ਵਸੇਬਾ ਅਤੇ ਕੁਦਰਤੀ ਆਫਤਾਂ ਸਬੰਧੀ ਪ੍ਰਬੰਧ ਮੰਤਰੀ (ਸਰਦਾਰ ਅਜੀਤ ਸਿੰਘ ਕੋਹਾੜ)** : ਸਪੀਕਰ ਸਾਹਿਬ, ਇਸ ਪਾਸੇ ਵਿਸ਼ੇਸ਼ ਧਿਆਨ ਦੇ ਰਹੇ ਹਾਂ ਅਤੇ ਇਸ ਸਬੰਧੀ ਸਰਕਾਰ ਵੱਲੋਂ ਸਬੰਧਤ ਡਿਪਟੀ ਕਮਿਸ਼ਨਰ ਤੋਂ ਸਪੈਸ਼ਲ ਗਿਰਦਾਵਰੀ ਕਰਵਾਈ ਗਈ ਹੈ ਜਿਸ ਮੁਤਾਬਿਕ ਜ਼ਿਲ੍ਹਾ ਸੰਗਰੂਰ ਦੀ ਧੂਰੀ ਸਬ ਡਵੀਜ਼ਨ ਦੇ ਉਕਤ ਪਿੰਡਾਂ ਵਿਚ ਫਸਲਾਂ ਦਾ 5772 ਏਕੜ ਰਕਬੇ ਵਿਚ ਨੁਕਸਾਨ ਹੋਇਆ ਹੈ। ਇਸ ਵਿਚੋਂ ਨੁਕਸਾਨ 385 ਏਕੜ ਰਕਬੇ ਵਿਚ 1% ਤੋਂ 25% ਤੱਕ ਹੈ, 541 ਏਕੜ ਰਕਬੇ ਵਿਚ 26% ਤੋਂ 50% ਤੱਕ ਹੈ, 883 ਏਕੜ ਰਕਬੇ ਵਿਚ 51% ਤੋਂ 75% ਹੈ। ਇਹ 3963 ਏਕੜ ਰਕਬੇ ਵਿਚ 76% ਤੋਂ 100% ਤੱਕ ਨੁਕਸਾਨ ਹੋਇਆ ਹੈ। ਇਸ ਸਬੰਧੀ ਪ੍ਰਭਾਵਿਤ ਕਿਸਾਨਾਂ ਨੂੰ ਰਾਹਤ ਦੇਣ ਲਈ 2,33,96,000/- ਰੁਪਿਆ ਰਕਮ ਦਾ ਉਪਬੰਧ ਕੀਤਾ ਗਿਆ ਹੈ। ਰਾਹਤ ਦੇਣ ਦੀ ਕਾਰਵਾਈ ਆਰੰਭ ਕਰ ਦਿੱਤੀ ਗਈ ਹੈ। ਡਿਪਟੀ ਕਮਿਸ਼ਨਰ, ਸੰਗਰੂਰ ਤੋਂ ਤਜਵੀਜ਼ ਪ੍ਰਾਪਤ ਹੋਣ ਤੋਂ ਬਾਅਦ ਕਿਸਾਨਾਂ ਨੂੰ ਇਹ ਰਾਸ਼ੀ ਦੇ ਦਿੱਤੀ ਜਾਵੇਗੀ।

**ਸਰਦਾਰ ਇਕਬਾਲ ਸਿੰਘ ਝੂੰਦਾਂ** : ਮਾਨਯੋਗ ਸਪੀਕਰ ਸਾਹਿਬ, ਇੱਕ ਤਾਂ ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ 51 ਤੋਂ 75% ਦੀ ਜਿਹੜੀ ਫਸਲ ਦਾ ਨੁਕਸਾਨ

[ ਸਰਦਾਰ ਇਕਬਾਲ ਸਿੰਘ ਝੂੰਦਾਂ ]

ਹੈ ਉਸ ਵਾਸਤੇ ਤਕਰੀਬਨ 3,000 ਰੁਪਏ ਮੁਆਵਜ਼ਾ ਦਿੱਤਾ ਜਾਂਦਾ ਹੈ। ਇਸ ਦੇ ਵਿਚ ਵੀ ਕਾਫੀ ਫਸਲ, ਤਕਰੀਬਨ 75% ਖਰਾਬ ਹੋ ਜਾਂਦੀ ਹੈ, ਉਸ ਨੂੰ ਵੀ ਪੂਰੇ ਮੁਆਵਜ਼ੇ ਵਿਚ ਹੀ ਸ਼ਾਮਲ ਕਰ ਲੈਣਾ ਚਾਹੀਦਾ ਹੈ। ਇੱਕ ਇਹ ਬਾਦਲ ਸਾਹਿਬ ਦਾ ਧੰਨਵਾਦ ਹੈ ਕਿ ਸੈਂਟਰ ਵੱਲੋਂ ਭਾਵੇਂ 1600 ਰੁਪਿਆ ਪ੍ਰਤੀ ਏਕੜ ਮੁਆਵਜ਼ਾ ਹੀ ਨੁਕਸਾਨ ਪੂਰਤੀ ਵਾਸਤੇ ਮਿਲਦਾ ਹੈ ਲੇਕਿਨ 3400 ਰੁਪਿਆ ਪ੍ਰਤੀ ਏਕੜ ਪੰਜਾਬ ਸਰਕਾਰ ਕੋਲੋਂ ਹੋਰ ਪਾ ਕੇ ਕਿਸਾਨਾਂ ਨੂੰ ਦੇ ਰਹੀ ਹੈ ਪਰੰਤੂ ਇਹ ਰਾਸ਼ੀ ਵੀ ਨਾ ਕਾਫੀ ਹੈ। ਜਿਸ ਤਰ੍ਹਾਂ ਆਪਾਂ ਕਹਿੰਦੇ ਹਾਂ ਕਿ ਜਦੋਂ ਕੋਈ ਬਹੁਤ ਵੱਡਾ ਦੁਖਾਂਤ ਵਾਪਰਦਾ ਹੈ, ਪੱਕੀ ਫਸਲ ਤੇ ਗੜ੍ਹੇ ਪੈਣ ਵਾਲੀ ਗੱਲ ਨਾਲ ਆਪਾਂ ਇਸ ਦੁਖਾਂਤ ਦੀ ਤੁਲਨਾ ਕਰਦੇ ਹਾਂ ਅਤੇ ਕਿਸਾਨਾਂ ਦੀਆਂ ਆਸਾਂ ਅਤੇ ਉਮੀਦਾਂ ਬਿਲਕੁਲ ਖਤਮ ਹੋ ਜਾਂਦੀਆਂ ਹਨ। ਅਸੀਂ ਉਨ੍ਹਾਂ ਪਿੰਡਾਂ ਦੇ ਵਿਚ ਆਪ ਜਾ ਕੇ ਦੇਖਿਆ ਹੈ ਕਿ ਉਨ੍ਹਾਂ ਪਿੰਡਾਂ ਦੇ ਕਿਸਾਨਾਂ ਦੀਆਂ ਫਸਲਾਂ ਦੀ ਤਬਾਹੀ ਵਾਲੀ ਗੱਲ ਹੋ ਗਈ ਹੈ। ਇਸ ਵਾਸਤੇ ਸਰਕਾਰ ਨੂੰ ਕੋਈ ਫੰਡ ਕਰੀਏਟ ਕਰਨਾ ਚਾਹੀਦਾ ਹੈ, ਚਾਹੇ ਉਹ ਮੰਡੀ ਬੋਰਡ ਰਾਹੀਂ ਕਰੇ ਜਾਂ ਸਰਕਾਰ ਬਜਟ ਦੇ ਵਿਚ ਕੋਈ ਹੋਰ ਫੰਡ ਕਰੀਏਟ ਕਰੇ। ਮੈਂ ਬਜਟ ਦੇ ਵਿਚ ਵੀ ਦੇਖਿਆ ਹੈ ਕਿ ਕੁਦਰਤੀ ਆਫਤਾਂ ਦੇ ਲਈ ਕੋਈ ਜ਼ਿਆਦਾ ਫੰਡਜ਼ ਨਹੀਂ ਰੱਖੇ ਗਏ। ਮੇਰੀ ਬੇਨਤੀ ਹੈ ਕਿ ਕੁਦਰਤੀ ਆਫਤਾਂ ਵਾਲੇ ਪਾਸੇ ਜ਼ਿਆਦਾ ਧਿਆਨ ਦਿੱਤਾ ਜਾਵੇ ਅਤੇ ਜਿਹੜਾ ਇਹ ਮੁਆਵਜ਼ਾ ਹੈ ਇਹ ਘੱਟੋ-ਘੱਟ ਦੁੱਗਣਾ ਜ਼ਰੂਰ ਕੀਤਾ ਜਾਵੇ। ਇਸ ਦੇ ਬਾਰੇ ਵੀ ਇਹ ਦੱਸਣ ਦੀ ਖੇਚਲ ਕਰਨ ਕਿ ਕਿੰਨੇ ਫੰਡਜ਼ ਕੁਦਰਤੀ ਆਫਤਾਂ ਲਈ ਸਰਕਾਰ ਵੱਲੋਂ ਰੱਖੇ ਜਾਂਦੇ ਹਨ ਅਤੇ ਇਸ ਮੁਆਵਜ਼ੇ ਨੂੰ ਵੀ ਦੁੱਗਣਾ ਕਰਨ ਦੇ ਇਹ ਉਪਰਾਲੇ ਕਰਨ। ਇਸ ਬਾਰੇ ਇਹ ਜਾਣਕਾਰੀ ਦੇਣ।

**ਮੰਤਰੀ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਰਕਾਰ ਵੱਲੋਂ ਕੁਦਰਤੀ ਆਫਤਾਂ ਵਾਪਰਨ ਤੇ ਕੁਦਰਤੀ ਰਾਹਤ ਫੰਡ ਪਾਲਿਸੀ ਅਨੁਸਾਰ ਪ੍ਰਭਾਵਤ ਵਿਅਕਤੀਆਂ ਨੂੰ ਲੋੜੀਂਦੀ ਰਾਹਤ ਦਿੱਤੀ ਜਾਂਦੀ ਹੈ। ਫਸਲਾਂ ਦੀ ਖਰਾਬੀ ਲਈ ਰਾਜ ਸਰਕਾਰ ਵੱਲੋਂ ਹੇਠ ਲਿਖੇ ਅਨੁਸਾਰ ਦਰਾਂ ਨਿਸ਼ਚਿਤ ਕੀਤੀਆਂ ਹੋਈਆਂ ਹਨ :

26% ਤੋਂ 50% ਲਈ 2,000 ਰੁਪਿਆ ਦਿੰਦੇ ਹਾਂ

51% ਤੋਂ 75% ਤੱਕ 3,000 ਰੁਪਿਆ ਦਿੰਦੇ ਹਾਂ

76% ਤੋਂ ਵੱਧ ਲਈ 5,000 ਰੁਪਿਆ ਦਿੰਦੇ ਹਾਂ।

ਮੈਂਬਰ ਸਾਹਿਬ ਨੇ ਆਪ ਮੰਨਿਆ ਹੈ ਕਿ ਸੈਂਟਰ ਸਰਕਾਰ ਵੱਲੋਂ 100% ਨੁਕਸਾਨ ਵਾਸਤੇ ਕੇਵਲ 1600/- ਰੁਪਏ ਪ੍ਰਤੀ ਏਕੜ ਮੁਆਵਜ਼ਾ ਦਿੱਤਾ ਜਾਂਦਾ ਹੈ। ਇਹ ਹਿੰਦੁਸਤਾਨ ਵਿਚ ਪਹਿਲੀ ਵਾਰ ਹੋਇਆ ਹੈ ਕਿ ਸਰਦਾਰ ਪਰਕਾਸ਼ ਸਿੰਘ ਬਾਦਲ ਦੀ ਰਹਿਨੁਮਾਈ ਥੱਲੇ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਕਿਸਾਨ ਹਿਤੈਸ਼ੀ ਸਰਕਾਰ 3400/- ਰੁਪਏ ਆਪਣੇ ਕੋਲੋਂ ਪਾ ਕੇ, ਇਸ ਤਰ੍ਹਾਂ ਕੁੱਲ 5000/- ਰੁਪਏ ਕਿਸਾਨਾਂ ਨੂੰ

ਮੁਆਵਜ਼ਾ ਦਿੱਤਾ ਜਾਂਦਾ ਹੈ। (ਥੰਪਿੰਗ) ਸੈਂਟਰ ਸਰਕਾਰ ਵੱਲੋਂ 1600/- ਰੁਪਏ ਕਈ ਵਾਰੀ ਆਉਂਦੇ ਹਨ ਅਤੇ ਕਈ ਵਾਰੀ ਆਉਂਦੇ ਹੀ ਨਹੀਂ ਹਨ। ਅਸੀਂ 5000/- ਰੁਪਿਆ ਫੌਰੀ ਦੇ ਦਿੰਦੇ ਹਾਂ, ਕੋਈ ਲੰਮਾ-ਚੌੜਾ ਚੱਕਰ ਨਹੀਂ ਪਾਉਂਦੇ।

**ਸਰਦਾਰ ਇਕਬਾਲ ਸਿੰਘ ਝੂੰਦਾਂ :** ਇਹ ਪੈਸੇ ਕਦੋਂ ਤੱਕ ਦੇ ਦੇਣਗੇ?

**ਮਾਨਯੋਗ ਸਪੀਕਰ :** ਉਨ੍ਹਾਂ ਨੇ ਸ਼ੁਰੂ ਕੀਤਾ ਹੋਇਆ ਹੈ।

**ਮੰਤਰੀ :** ਜਦੋਂ ਵੀ ਸਾਨੂੰ ਡਿਪਟੀ ਕਮਿਸ਼ਨਰਾਂ ਤੋਂ ਰਿਪੋਰਟ ਆ ਜਾਵੇਗੀ, ਉਸ ਦੇ ਇੱਕ ਹਫ਼ਤੇ ਦੇ ਅੰਦਰ-ਅੰਦਰ ਅਸੀਂ ਰਿਲੀਜ਼ ਕਰ ਦੇਵਾਂਗੇ।

**ਮਾਨਯੋਗ ਸਪੀਕਰ :** ਹੁਣ ਅਗਲੀ ਕਾਲ ਅਟੈਨਸ਼ਨ। ਸਰਦਾਰ ਰਿਪਜੀਤ ਸਿੰਘ ਬਰਾੜ।

---

**(SERIAL NO. 43)**

**SARDAR RIPJIT SINGH BRAR :** Sir, I beg to draw the attention of the Government towards a matter of urgent public importance, namely, providing of BT-Cotton Seed to farmers of the Malwa belt of Punjab by the Agriculture Department, thus saving them from loot at the hands of unauthorized private seed suppliers selling fake BT Cotton seed resulting in heavy financial loss to the farmers.

Keeping in view the obvious and urgent importance of the matter, the Minister concerned may please be asked to make a statement on the Floor of the House.

**ਖੇਤੀਬਾੜੀ ਮੰਤਰੀ (ਸਰਦਾਰ ਸੁੱਚਾ ਸਿੰਘ ਲੰਗਾਹ) :** ਸਪੀਕਰ ਸਾਹਿਬ, ਸਰਕਾਰ ਵੱਲੋਂ ਸਾਉਣੀ, 2011 ਦੀ ਫਸਲ ਲਈ ਬੀ.ਟੀ. ਕਾਟਨ ਦੇ ਬੀਜ ਮਾਲਵੇ ਦੇ ਖੇਤਰ ਦੇ ਕਿਸਾਨਾਂ ਨੂੰ ਸਪਲਾਈ ਕਰਾਉਣ ਲਈ ਭਾਰਤ ਸਰਕਾਰ ਵੱਲੋਂ ਪ੍ਰਵਾਨਸ਼ੁਦਾ ਵੱਖ-ਵੱਖ ਕੰਪਨੀਆਂ ਅਤੇ ਏਜੰਸੀਆਂ ਰਾਹੀਂ 27.63 ਲੱਖ ਪੈਕਟਾਂ ਦਾ ਪ੍ਰਬੰਧ ਕੀਤਾ ਗਿਆ ਹੈ ਜੋ ਰਾਜ ਵਿਚ ਕੁੱਲ ਸੰਭਾਵਿਤ 5.30 ਲੱਖ ਹੈਕਟੇਅਰ ਰਕਬੇ ਦੀ ਬੀ.ਟੀ. ਕਾਟਨ ਦੀ ਕਾਸ਼ਤ ਲਈ ਕਾਫੀ ਹਨ। ਇਹ ਬੀਜ ਮਾਰਕਫੈਡ, ਕੋਆਪਰੇਟਿਵ ਸੁਸਾਇਟੀਆਂ, ਪੰਜਾਬ ਸਰਕਾਰ ਤੋਂ ਮਨਜ਼ੂਰਸ਼ੁਦਾ ਰਜਿਸਟਰਡ ਕੰਪਨੀਆਂ ਰਾਹੀਂ, ਡੀਲਰਾਂ ਰਾਹੀਂ ਕਿਸਾਨਾਂ ਨੂੰ ਸਪਲਾਈ ਕੀਤਾ ਜਾਵੇਗਾ। ਸਰਕਾਰ ਵੱਲੋਂ ਮਾਨਯੋਗ ਮੁੱਖ ਮੰਤਰੀ, ਪੰਜਾਬ ਜੀ ਦੀ ਪ੍ਰਧਾਨਗੀ ਹੇਠਾਂ ਬੀ.ਟੀ. ਕਾਟਨ ਦੇ ਕਿਸਾਨਾਂ ਨੂੰ ਬੀਜ ਉਪਲਬਧ ਕਰਾਉਣ ਸਬੰਧੀ ਵੱਖ-ਵੱਖ ਕੰਪਨੀਆਂ ਅਤੇ ਸਬੰਧਤ ਵਿਭਾਗਾਂ ਨਾਲ ਹੋਈ ਮੀਟਿੰਗ ਵਿਚ ਇਹ ਹਦਾਇਤਾਂ ਕੀਤੀਆਂ ਗਈਆਂ ਹਨ ਕਿ ਜੇਕਰ ਕੋਈ ਡੀਲਰ, ਡਿਸਟਰੀਬਿਊਟਰ ਕਿਸੇ ਤਰ੍ਹਾਂ ਦੀ ਵੀ

[ ਖੇਤੀਬਾੜੀ ਮੰਤਰੀ ]

ਬਲੈਕ-ਮਾਰਕੀਟਿੰਗ, ਜ਼ਖੀਰੇਬਾਜ਼ੀ ਕਰਦਾ ਪਾਇਆ ਗਿਆ ਤਾਂ ਉਸ ਦਾ ਲਾਇਸੰਸ ਤੁਰੰਤ ਕੈਂਸਲ ਕੀਤਾ ਜਾਵੇਗਾ ਅਤੇ ਸਬੰਧਤ ਕੰਪਨੀਆਂ ਆਪਣੇ ਡੀਲਰਾਂ/ਡਿਸਟਰੀਬਿਊਟਰਾਂ ਦੀ ਡੀਲਰਸ਼ਿਪ ਵੀ ਰੱਦ ਕਰਨਗੀਆਂ। ਇਸ ਤੋਂ ਇਲਾਵਾ ਸਮੂਹ ਕੰਪਨੀਆਂ ਨੂੰ ਇਹ ਵੀ ਹਦਾਇਤਾਂ ਕੀਤੀਆਂ ਜਾ ਰਹੀਆਂ ਹਨ ਕਿ ਉਹ ਯਕੀਨੀ ਬਣਾਉਣ ਕਿ ਉਨ੍ਹਾਂ ਵੱਲੋਂ ਨਿਯੁਕਤ ਕੀਤੇ ਗਏ ਡੀਲਰ/ਡਿਸਟਰੀਬਿਊਟਰ ਬਿਨਾਂ ਬਿੱਲ ਤੋਂ ਵਿਕਰੀ ਨਾ ਕਰਨ। ਜ਼ਿਲ੍ਹਾ ਪੱਧਰ ਤੇ ਅਤੇ ਰਾਜ ਪੱਧਰ ਤੇ ਬੀ.ਟੀ. ਕਾਟਨ ਦੇ ਬੀਜ ਦੀ ਕੁਆਲਟੀ ਅਤੇ ਜ਼ਖੀਰੇਬਾਜ਼ੀ ਨੂੰ ਰੋਕਣ ਲਈ ਉਡਣ-ਦਸਤਿਆਂ ਦਾ ਗਠਨ ਵੀ ਕੀਤਾ ਗਿਆ ਹੈ। ਰੇਡੀਉ, ਟੀ.ਵੀ. ਤੇ ਅਖਬਾਰਾਂ ਵਿਚ ਵੀ ਇਸ਼ਤਿਹਾਰ ਦੇ ਕੇ ਕਿਸਾਨਾਂ ਨੂੰ ਨਕਲੀ ਬੀਜਾਂ ਤੋਂ ਸੁਚੇਤ ਰਹਿਣ ਲਈ ਜਾਗਰੂਕ ਕੀਤਾ ਜਾ ਰਿਹਾ ਹੈ।

**ਸਰਦਾਰ ਰਿਪਜੀਤ ਸਿੰਘ ਬਰਾੜ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ, ਕਿਉਂਜੋ ਕਿਸਾਨਾਂ ਦੇ ਸੁਸਾਈਡ ਦੀਆਂ ਗੱਲਾਂ ਚੱਲੀਆਂ ਹਨ, ਪੰਜਾਬ ਐਗਰੀਕਲਚਰ ਇਕਾਨਮੀ ਦੀਆਂ ਗੱਲਾਂ ਚੱਲੀਆਂ ਹਨ, ਇਸ ਲਈ ਮੈਂ ਦੋ ਮਿੰਟ ਵਾਸਤੇ ਮੁੱਖ ਮੰਤਰੀ ਜੀ ਦੇ ਧਿਆਨ ਵਿਚ ਲਿਆਉਂਦਾ ਹਾਂ ਕਿਉਂਕਿ ਉਹ ਮਾਲਵੇ ਵਿਚੋਂ ਹੀ ਆਉਂਦੇ ਹਨ। ਸ਼ਾਇਦ ਉਹ ਬਿਹਤਰ ਸਮਝਣਗੇ ਕਿ ਜੋ ਕਾਟਨ ਕਰਾਪ ਹੈ ਉਹ ਅੰਤਰਰਾਸ਼ਟਰੀ ਪੱਧਰ ਤੇ ਇੰਟਰਨੈਸ਼ਨਲੀ ਟਰੇਡਿਡ ਕਮੋਡਿਟੀ ਹੈ ਜੋ ਕਿ ਬੜੀ ਮਹੱਤਵਪੂਰਨ ਗੱਲ ਹੈ। ਵਿਸ਼ਵ ਦੇ ਅੰਨ ਭੰਡਾਰ ਅੰਦਰ ਪੰਜਾਬ 2% ਚਾਵਲ ਦੀ, 3% ਕਣਕ ਦੀ ਅਤੇ 2% ਕਾਟਨ ਦੀ ਪੈਦਾਵਾਰ ਕਰਦਾ ਹੈ। ਇਸ ਨੂੰ ਕਦੇ ਵੀ ਨਜ਼ਰ-ਅੰਦਾਜ਼ ਨਹੀਂ ਕੀਤਾ ਜਾ ਸਕਦਾ ਕਿ 5.30 ਲੱਖ ਹੈਕਟੇਅਰ ਰਕਬੇ ਵਿਚ ਸਾਲ 2010-11 ਵਿਚ ਕਾਟਨ ਦੀ ਬਿਜਾਈ ਹੋਈ ਸੀ ਅਤੇ ਪੰਜਾਬ ਦੇ ਕਿਸਾਨ ਨੂੰ ਬੜੇ ਚੰਗੇ ਭਾਅ ਮਿਲੇ। ਮੈਂ ਸਮਝਦਾ ਹਾਂ ਕਿ ਪਹਿਲੀ ਵਾਰ ਕਿਸਾਨ ਨੂੰ 40-45 ਹਜ਼ਾਰ ਰੁਪਏ ਤੇ 50 ਹਜ਼ਾਰ ਰੁਪਏ ਪ੍ਰਤੀ ਏਕੜ ਚੰਗੀ ਕਮਾਈ ਹੋਈ ਹੈ। ਇਹ ਬੀ.ਟੀ. ਕਾਟਨ ਦੀ ਬਿਜਾਈ ਕਰਕੇ ਹੀ ਹੋਈ ਹੈ। ਅੱਜ ਅਨੁਮਾਨ ਲਗਾਏ ਜਾ ਰਹੇ ਹਨ ਕਿ ਪੰਜਾਬ ਐਗਰੀਕਲਚਰਲ ਯੂਨੀਵਰਸਿਟੀ ਵਲੋਂ ਕਾਟਨ ਦੀਆਂ various research ਆਰਗੇਨਾਈਜ਼ੇਸ਼ਨਜ਼ ਜੋ ਹਨ, ਉਨ੍ਹਾਂ ਵਲੋਂ ਕੋਈ 7 ਲੱਖ ਹੈਕਟੇਅਰ ਪੰਜਾਬ ਵਿਚ ਬੀ.ਟੀ. ਕਾਟਨ ਦੀ ਬਿਜਾਈ ਆਉਣ ਵਾਲੇ ਸਮੇਂ ਵਿਚ ਹੋਵੇਗੀ। ਸਪੀਕਰ ਸਾਹਿਬ, ਮੈਂ ਅੰਤਿਮ ਬੇਨਤੀ  ਬੜੇ ਹੀ ਮਹੱਤਵਪੂਰਨ ਤੌਰ ਤੇ ਮਾਨਯੋਗ ਮੁੱਖ ਮੰਤਰੀ ਨੂੰ ਕਰਨੀ ਚਾਹੁੰਦਾ ਹਾਂ ਕਿ ਪੰਜਾਬ ਦੇ ਕਿਸਾਨ ਦਰ-ਦਰ ਭਟਕਦੇ ਫਿਰਦੇ ਹਨ। ਬਾਦਲ ਸਾਹਿਬ, ਉਹ ਗੁਜਰਾਤ ਤੇ ਆਂਧਰਾ ਪ੍ਰਦੇਸ਼ ਦੀਆਂ ਮੰਡੀਆਂ ਵਿਚ ਐਕਸਪਲਾਇਟ ਹੋ ਰਹੇ ਹਨ। ਉਨ੍ਹਾਂ ਨੂੰ ਇੱਥੇ ਕੁਝ ਨਜ਼ਰ ਨਹੀਂ ਆ ਰਿਹਾ। They are getting fake seeds. ਉਨ੍ਹਾਂ ਨੂੰ ਫੇਕ ਬੀਜ ਮਿਲ ਰਹੇ ਹਨ। ਮੈਂ ਹਾਊਸ ਨੂੰ ਬੇਨਤੀ ਕਰਨੀ ਚਾਹਾਂਗਾ ਕਿ ਜੇ ਸਰਕਾਰ ਵਾਜ਼ਿਬ ਸਮਝੇ ਤਾਂ ਮਾਰਕਫੈਡ ਵਰਗੀ ਇੱਕ ਨੋਡਲ ਏਜੰਸੀ ਬਣਾਈ ਜਾਵੇ ਜੋ ਇੱਕ ਮਿਆਰੀ ਬੀ.ਟੀ. ਕਾਟਨ ਦਾ ਬੀਜ ਕਿਸਾਨੀ ਨੂੰ ਉਪਲਬੱਧ ਕਰਵਾਏ ਤਾਂ ਕਿ ਪੰਜਾਬ ਦਾ ਕਿਸਾਨ ਦੁਬਾਰਾ ਆਪਣੇ ਪੈਰਾਂ ਤੇ ਖੜ੍ਹਾ ਹੋ ਸਕੇ। ਸਪੀਕਰ ਸਾਹਿਬ, ਇੱਕ ਅਖੀਰਲੀ ਗੱਲ

ਕਿ ਬੀ.ਟੀ. ਕਾਟਨ ਦੇ ਬੀਜ ਦੇ ਨਾ ਉਪਲਬਧ ਹੋਣ ਕਾਰਨ ਪੰਜਾਬ ਨੂੰ ਇੱਕ ਬੇਹੱਦ ਵੱਡਾ ਘਾਟਾ ਪਿਆ ਹੈ। ਕਾਟਨ ਨਾਲ ਸਬੰਧ ਰੱਖਣ ਵਾਲੇ, ਜਿੰਨਿੰਗ ਨਾਲ ਸਬੰਧਤ ਪੰਜਾਬ ਦੇ ਪੰਜ ਰਤਨ ਜਿਨ੍ਹਾਂ ਵਿਚ ਵਰਧਮਾਨ ਗਰੁੱਪ, ਨਾਹਰ ਗਰੁੱਪ, ਅਭਿਸ਼ੇਕ ਗਰੁੱਪ, ਸਲੂਜਾ ਐਕਸਪੋਰਟ ਅਤੇ ਆਰਤੀ ਇੰਟਰਨੈਸ਼ਨਲ ਹੈ, ਇਨ੍ਹਾਂ ਨੇ ਕੋਈ ਤਕਰੀਬਨ ਪੰਜ-ਪੰਜ ਹਜ਼ਾਰ, ਤਿੰਨ-ਤਿੰਨ ਹਜ਼ਾਰ ਕਰੋੜ ਰੁਪਏ ਦੀਆਂ ਇਕਾਈਆਂ ਦੂਜੇ ਸੂਬਿਆਂ ਵਿਚ ਲਗਾਈਆਂ। ਵਰਧਮਾਨ ਨੇ 2500 ਕਰੋੜ ਰੁਪਏ ਦੀ ਭੁਪਾਲ, ਨਾਹਰ ਇੰਟਰਨੈਸ਼ਨਲ ਨੇ 5000 ਕਰੋੜ ਰੁਪਏ ਦੀ ਮੰਦੀ ਦੀਪ, ਅਭਿਸ਼ੇਕ ਗਰੁੱਪ ਨੇ 3000 ਕਰੋੜ ਦੀ ਮੱਧ ਪ੍ਰਦੇਸ਼ ਵਿਚ ਅਤੇ ਸਲੂਜਾ ਐਕਸਪੋਰਟ ਨੇ 6000 ਕਰੋੜ ਰੁਪਏ ਦੀ ਇੰਡਸਟਰੀ ਦੂਜੇ ਸੂਬੇ ਵਿਚ ਲਗਾਈ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਦੱਸਣਾ ਚਾਹੁੰਦਾ ਹਾਂ ਕਿ ਇਸ ਨਾਲ ਪੰਜਾਬ ਦੀ ਇਕਾਨਮੀ ਨੂੰ ਘਾਟਾ ਪਿਆ ਅਤੇ ਇਹ ਪੰਜਾਬ ਦੇ ਬਹੁਤ ਵੱਡੇ ਘਰਾਣੇ ਜਿਹੜੇ ਕਾਟਨ ਨਾਲ ਵਪਾਰ ਕਰਦੇ ਸਨ, ਉਨ੍ਹਾਂ ਨੂੰ ਦੂਜੇ ਸੂਬਿਆਂ ਵਿਚ ਜਾਣਾ ਪਿਆ। It is not that we are scoring a point and ਇਹ ਕੋਈ ਵਨ-ਅਪਮੈਨਸ਼ਿਪ ਦੀ ਗੱਲ ਨਹੀਂ, ਇਹ ਪੰਜਾਬ ਦੇ ਹਿੱਤਾਂ ਦੀ ਗੱਲ ਹੈ। ਆਪਾਂ ਨੇ ਪੰਜਾਬ ਦੀ ਕਿਸਾਨੀ ਨੂੰ ਮੁੜ ਤੋਂ ਖੁਸ਼ਹਾਲ ਕਰਨਾ ਹੈ। ਇਸ ਲਈ ਮੈਂ ਇਹ ਆਸ ਕਰਦਾ ਹਾਂ ਕਿ ਮਾਲਵੇ ਵਿਚ ਇੱਕ ਟੈਕਸਟਾਈਲ ਪਾਰਕ ਦੀ ਸਥਾਪਨਾ ਹੋਵੇ ਅਤੇ ਸਾਰੀਆਂ ਪਾਰਟੀਆਂ ਇਸ ਦਾ ਸਮਰਥਨ ਕਰਨ।

**ਮਾਨਯੋਗ ਸਪੀਕਰ :** ਇਹ ਸਾਰੀਆਂ ਗੱਲਾਂ ਤੁਸੀਂ ਪਹਿਲਾਂ ਦੱਸ ਚੁੱਕੇ ਹੋ।

**ਸਰਦਾਰ ਰਿਪਜੀਤ ਸਿੰਘ ਬਰਾੜ :** ਸਪੀਕਰ ਸਾਹਿਬ, ਇੱਕ ਅਖੀਰਲੀ ਗੱਲ ਕਿ ਇਹ ਜਿਹੜੇ ਅਲਾਇੰਸ ਹਨ, ਇਹ ਸਾਰੀਆਂ ਰਾਜਨੀਤਕ ਪਾਰਟੀਆਂ ਤੋਂ ਉਪਰ ਉਠ ਕੇ ਇਹ ਅਲਾਇੰਸਿਜ਼ ਇਕਨਾਮਿਕ ਹੋਣੇ ਚਾਹੀਦੇ ਹਨ ਤਾਂ ਕਿ ਆਪਾਂ ਪੰਜਾਬ ਦੀ ਕਿਸਾਨੀ ਨੂੰ ਉਪਰ ਉਠਾ ਸਕੀਏ। ਬਹੁਤ-ਬਹੁਤ ਮਿਹਰਬਾਨੀ।

**ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਨੇ ਜਿਹੜਾ ਸਵਾਲ ਪੁੱਛਿਆ ਸੀ, ਮੈਂ ਉਸਦਾ ਜਵਾਬ ਪਹਿਲਾਂ ਦੇ ਦਿੱਤਾ ਹੈ ਅਤੇ ਉਸ ਤੋਂ ਬਾਅਦ ਤਾਂ ਇਨ੍ਹਾਂ ਨੇ ਭਾਸ਼ਣ ਦਿੱਤਾ ਹੈ।

**ਮਾਨਯੋਗ ਸਪੀਕਰ :** ਬੀ.ਟੀ. ਕਾਟਨ ਦੇ ਬੀਜ ਦੇ ਮੁਤੱਲਿਕ ਤੁਸੀਂ ਕੀ ਕਹਿਣਾ ਚਾਹੁੰਦੇ ਹੋ?

**ਮੰਤਰੀ :** ਸਪੀਕਰ ਸਾਹਿਬ, ਉਸਦੇ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਬੀਜ ਦੀ ਘਾਟ ਨਹੀਂ ਆਉਣ ਦਿਆਂਗੇ। ਬੀਜ ਦੇ 32 ਲੱਖ ਪੈਕੇਟ ਦਾ ਅਸੀਂ ਪ੍ਰਬੰਧ ਕੀਤਾ ਹੈ ਅਤੇ 27 ਲੱਖ ਪੈਕੇਟ ਤੋਂ ਅਸੀਂ ਵਧਾ ਦਿੱਤਾ ਹੈ, ਜਿੰਨਾ ਰਕਬਾ ਵਧਣਾ ਹੈ, ਉਤਨਾ ਵਧਾ ਦਿੱਤਾ ਹੈ।

**ਸਰਦਾਰ ਰਿਪਜੀਤ ਸਿੰਘ ਬਰਾੜ :** ਸਪੀਕਰ ਸਾਹਿਬ, 7 ਲੱਖ ਹੈਕਟੇਅਰ ਏਕੜ ਰਕਬੇ ਵਿਚ ਬੀਜ ਬੀਜਿਆ ਜਾਣਾ ਹੈ। ਮੰਤਰੀ ਜੀ, ਤੁਸੀਂ ਨੋਡਲ ਏਜੰਸੀ ਜ਼ਰੂਰ

[ ਸਰਦਾਰ ਰਿਪਜੀਤ ਸਿੰਘ ਬਰਾੜ ]

ਬਣਾਓ ਤਾਂ ਕਿ ਅਫਸਰ ਇਸਦੀ ਨਿਗਰਾਨੀ ਕਰ ਸਕਣ। ਇਸ ਨੂੰ ਸੰਜੀਦਗੀ ਨਾਲ ਲਓ, ਭਾਸ਼ਣ ਤਾਂ ਮੰਤਰੀ ਜੀ ਤੁਸੀਂ ਵੀ ਬਹੁਤ ਕੀਤੇ ਹੋਣੇ ਹਨ। ਸਪੀਕਰ ਸਾਹਿਬ, ਇਹ ਬਹੁਤ ਸੰਜੀਦਾ ਮਸਲਾ ਹੈ। ਇਹ ਪੰਜਾਬ ਦੀ ਕਿਸਾਨੀ ਦੀ ਤਵਾਰੀਖ ਤੇ ਤਕਦੀਰ ਬਦਲਣ ਵਾਲਾ ਹੈ।

**ਮਾਨਯੋਗ ਸਪੀਕਰ :** ਕੋਈ ਨੋਡਲ ਏਜੰਸੀ ਬਣਾਉਣ ਦਾ ਵਿਚਾਰ ਹੈ ਕਿ ਨਹੀਂ, ਮੰਤਰੀ ਜੀ?

**ਮੰਤਰੀ :** ਬਣਾ ਲਵਾਂਗੇ ਜੀ।

---

## PAPERS LAID ON THE TABLE OF THE HOUSE

**ਮਾਨਯੋਗ ਸਪੀਕਰ :** ਅਗਲੀ ਆਈਟਮ ਮੇਜ਼ ਤੇ ਰੱਖੇ ਜਾਣ ਵਾਲੇ ਕਾਗਜ਼ ਪੱਤਰ। ਹਾਂ ਜੀ, ਸੰਸਦੀ ਮਾਮਲਿਆਂ ਦੇ ਮੰਤਰੀ ਸ਼੍ਰੀ ਤਿਕਸ਼ਨ ਸੂਦ ਜੀ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ) :**

1. ਸ਼੍ਰੀਮਾਨ ਜੀ, ਮੈਂ ਹੇਠ ਲਿਖੇ ਕਾਗਜ਼-ਪੱਤਰ ਸਦਨ ਦੀ ਮੇਜ਼ ਤੇ ਰੱਖਦਾ ਹਾਂ -

i) ਵਿਧਾਨ ਸਭਾ ਦੇ ਵਿਰੋਧੀ ਧਿਰ ਦੇ ਨੇਤਾ ਦੀ ਤਨਖਾਹ ਅਤੇ ਭੱਤੇ (ਸੋਧਨਾ) ਆਰਡੀਨੈਂਸ, 2011 (2011 ਦਾ ਪੰਜਾਬ ਆਰਡੀਨੈਂਸ ਨੰ: 2); ਅਤੇ

ii) ਪੰਜਾਬ ਵਿਧਾਨ ਸਭਾ ਦੇ ਸਪੀਕਰ ਅਤੇ ਡਿਪਟੀ ਸਪੀਕਰ ਦੀਆਂ ਤਨਖਾਹਾਂ (ਸੋਧਨਾ) ਆਰਡੀਨੈਂਸ, 2011 (2011 ਦਾ ਪੰਜਾਬ ਆਰਡੀਨੈਂਸ ਨੰ: 3),

ਜਿਵੇਂ ਕਿ ਭਾਰਤ ਦੇ ਸੰਵਿਧਾਨ ਦੇ ਅਨੁਛੇਦ 213 (2) (ੳ) ਅਧੀਨ ਲੋੜੀਂਦਾ ਹੈ।

2. ਸਾਲ 2008-09 ਲਈ ਪੈਪਸੂ ਰੋਡ ਟਰਾਂਪੋਰਟ ਕਾਰਪੋਰੇਸ਼ਨ ਦੇ ਸਾਲਾਨਾ ਲੇਖੇ ਅਤੇ ਆਡਿਟ ਰਿਪੋਰਟ, ਜਿਵੇਂ ਕਿ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਐਕਟ, 1950 ਦੀ ਧਾਰਾ 33(4) ਅਧੀਨ ਲੋੜੀਂਦਾ ਹੈ ਅਤੇ ਆਡਿਟ ਰਿਪੋਰਟ ਨੂੰ ਰੱਖਣ ਵਿਚ ਹੋਈ ਦੇਰੀ ਦੇ ਕਾਰਣ ਦਰਸਾਉਂਦਾ ਵਿਵਰਣ।

3. ਸਾਲ 2008-09 ਲਈ ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ ਦੀ ਸਾਲਾਨਾ ਰਿਪੋਰਟ ਅਤੇ ਸਾਲਾਨਾ ਲੇਖੇ ਦੇ ਵਿਵਰਣ, ਜਿਵੇਂ ਕਿ ਬਿਜਲੀ ਐਕਟ, 2003 ਦੀਆਂ ਧਾਰਾਵਾਂ 105(2) ਅਤੇ 104(4) ਅਧੀਨ ਲੋੜੀਂਦਾ ਹੈ।

4. ਸਾਲ 2002-03, 2003-04, 2004-05, 2005-06, 2006-07,

2007-08 ਅਤੇ 2008-09 ਲਈ ਪਟਿਆਲਾ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਅਥਾਰਿਟੀ (ਪੁੱਡਾ) ਦੇ ਸਾਲਾਨਾ ਵਿਵਰਣ ਅਤੇ ਲੇਖੇ, ਜਿਵੇਂ ਕਿ ਪੰਜਾਬ ਖੇਤਰੀ ਅਤੇ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਐਕਟ, 1995 ਦੀ ਧਾਰਾ 53(5) ਅਧੀਨ ਲੋੜੀਂਦਾ ਹੈ।

5. ਸਾਲ 2002-03, 2003-04, 2004-05, 2005-06, 2006-07, 2007-08, 2008-09 ਅਤੇ 2009-10 ਲਈ ਪਟਿਆਲਾ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਅਥਾਰਿਟੀ (ਪੁੱਡਾ) ਦੇ ਸਾਲਾਨਾ ਵਿਵਰਣ ਅਤੇ ਲੇਖੇ, ਜਿਵੇਂ ਕਿ ਪੰਜਾਬ ਖੇਤਰੀ ਅਤੇ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਐਕਟ, 1995 ਦੀ ਧਾਰਾ 54(2) ਅਧੀਨ ਲੋੜੀਂਦਾ ਹੈ।

6. ਸਾਲ 2005-06 ਲਈ ਨੀਮ ਚਮੇਲੀ ਟੂਰਿਸਟ ਕੰਪਲੈਕਸ ਲਿਮਟਿਡ ਅਤੇ ਅੰਮ੍ਰਿਤਸਰ ਹੋਟਲਜ਼ ਲਿਮਟਿਡ ਦੀ ਤੀਜੀ ਸਾਲਾਨਾ ਰਿਪੋਰਟ ਅਤੇ ਲੇਖੇ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619 (ੳ) ਅਧੀਨ ਲੋੜੀਂਦਾ ਹੈ।

---

## OFFICIAL RESOLUTION RE. RECOMMENDING TO THE STATE GOVERNMENT TO IMMEDIATELY TAKE UP WITH THE CENTRAL GOVERNMENT THE MATTER OF EXPOSING THE PEOPLE BEFORE THE COUNTRY WHO HAVE STASHED BLACK MONEY IN FOREIGN BANKS AND COMMITTED FRAUD AND TREASON AGAINST THE NATION

**ਮਾਨਯੋਗ ਸਪੀਕਰ :** ਮੁੱਖ ਮੰਤਰੀ ਜੀ, ਤੁਸੀਂ ਮਤਾ ਪੇਸ਼ ਕਰੋ।

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ) :** ਮੈਂ ਪ੍ਰਸਤਾਵ ਕਰਦਾ ਹਾਂ ਕਿ -

"ਇਹ ਸਦਨ ਰਾਜ ਸਰਕਾਰ ਨੂੰ ਪੁਰਜ਼ੋਰ ਸਿਫਾਰਸ਼ ਕਰਦਾ ਹੈ ਕਿ ਕੇਂਦਰੀ ਸਰਕਾਰ ਨਾਲ ਤੁਰੰਤ ਮਾਮਲਾ ਉਠਾਇਆ ਜਾਵੇ ਕਿ ਜਿਨ੍ਹਾਂ ਵਿਅਕਤੀਆਂ ਨੇ ਭ੍ਰਿਸ਼ਟਾਚਾਰ ਕਰਕੇ ਅਤੇ ਟੈਕਸ ਚੋਰੀ ਕਰਕੇ, ਜੋ ਕਾਲਾ ਧਨ ਵਿਦੇਸ਼ੀ ਬੈਂਕਾਂ ਵਿਚ ਜ਼ਮ੍ਹਾਂ ਕਰਵਾਇਆ ਹੈ ਅਤੇ ਦੇਸ਼ ਨਾਲ ਧੋਖਾ ਤੇ ਗੱਦਾਰੀ ਕੀਤੀ ਹੈ, ਉਹ ਧਨ ਵਾਪਸ ਆਪਣੇ ਦੇਸ਼ ਵਿਚ ਲਿਆਂਦਾ ਜਾਵੇ ਅਤੇ ਅਜਿਹੇ ਕਾਲੇ ਕਾਰਨਾਮੇ ਕਰਨ ਵਾਲਿਆਂ ਨੂੰ ਦੇਸ਼ ਦੀ ਜਨਤਾ ਦੇ ਸਾਹਮਣੇ ਨਸ਼ਰ ਕੀਤਾ ਜਾਵੇ।"

(ਥੰਪਿੰਗ)

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ ਕਿ -

"ਇਹ ਸਦਨ ਰਾਜ ਸਰਕਾਰ ਨੂੰ ਪੁਰਜ਼ੋਰ ਸਿਫਾਰਸ਼ ਕਰਦਾ ਹੈ ਕਿ ਕੇਂਦਰੀ ਸਰਕਾਰ ਨਾਲ ਤੁਰੰਤ ਮਾਮਲਾ ਉਠਾਇਆ ਜਾਵੇ ਕਿ ਜਿਨ੍ਹਾਂ ਵਿਅਕਤੀਆਂ ਨੇ ਭ੍ਰਿਸ਼ਟਾਚਾਰ ਕਰਕੇ ਅਤੇ ਟੈਕਸ ਚੋਰੀ ਕਰਕੇ, ਜੋ ਕਾਲਾ ਧਨ ਵਿਦੇਸ਼ੀ ਬੈਂਕਾਂ ਵਿਚ ਜ਼ਮ੍ਹਾਂ ਕਰਵਾਇਆ ਹੈ ਅਤੇ ਦੇਸ਼ ਨਾਲ ਧੋਖਾ ਤੇ ਗੱਦਾਰੀ ਕੀਤੀ ਹੈ, ਉਹ ਧਨ ਵਾਪਸ ਆਪਣੇ ਦੇਸ਼ ਵਿਚ ਲਿਆਂਦਾ ਜਾਵੇ ਅਤੇ ਅਜਿਹੇ ਕਾਲੇ ਕਾਰਨਾਮੇ ਕਰਨ ਵਾਲਿਆਂ ਨੂੰ ਦੇਸ਼ ਦੀ ਜਨਤਾ ਦੇ ਸਾਹਮਣੇ ਨਸ਼ਰ ਕੀਤਾ ਜਾਵੇ।"

ਬਹਿਸ।

**ਸ੍ਰੀਮਤੀ ਰਾਜਿੰਦਰ ਕੌਰ ਭੱਠਲ (ਲਹਿਰਾ)** : ਸਪੀਕਰ ਸਾਹਿਬ, ਜੋ ਮਤਾ ਲੀਡਰ ਆਫ ਦਿ ਹਾਊਸ ਲੈ ਕੇ ਆਏ ਹਨ, ਇਸ ਮਤੇ ਦਾ ਜੋ ਅਰਥ ਹੈ, ਮੰਤਵ ਹੈ, ਉਸ ਨਾਲ ਕੇਵਲ ਅਸੀਂ ਸਹਿਮਤ ਹੀ ਨਹੀਂ ਬਲਕਿ ਉਸ ਤੇ ਪਹਿਰਾ ਦੇਣ ਦੀ ਵੀ ਗੱਲ ਕਰਦੇ ਹਾਂ। ਲੇਕਿਨ ਜਿਹੜਾ ਮਤਾ ਲਿਆਂਦਾ ਗਿਆ ਹੈ, ਇਹ ਬੜਾ ਪਛੜਿਆ ਹੋਇਆ ਹੈ ਔਰ ਲੇਟ ਆਇਆ ਹੈ। ਮੈਂ ਹੈਰਾਨ ਹਾਂ ਕਿ ਸ਼ਾਇਦ ਇਨ੍ਹਾਂ ਨੂੰ ਜਾਣਕਾਰੀ ਨਹੀਂ ਕਿ ਇਹ ਨੈਸ਼ਨਲ ਮਾਮਲਾ ਹੈ। ਕਾਂਗਰਸ ਪਾਰਟੀ ਦੇ ਸਾਡੇ ਖਜ਼ਾਨਾ ਮੰਤਰੀ ਸ੍ਰੀ ਪ੍ਰਣਬ ਮੁਖਰਜੀ ਨੇ ਦੱਸਿਆ ਹੈ ਕਿ ਇਸ ਬਾਰੇ ਸਾਡੀ ਸਰਕਾਰ ਕੀ ਕੁਝ ਕਰ ਚੁੱਕੀ ਹੈ। ਅਸੀਂ ਤਾਂ ਹਾਲੇ ਕਹਿ ਰਹੇ ਹਾਂ ਕਿ ਕੁਝ ਕਰੀਏ ਪਰ ਉਨ੍ਹਾਂ ਨੇ ਕੀ ਕੁਝ ਕੀਤਾ ਹੈ, ਮੈਂ ਉਸ ਬਾਰੇ ਜਾਣਕਾਰੀ ਦੇਣਾ ਚਾਹੁੰਦੀ ਹਾਂ। ਸ਼ਾਇਦ ਇਨ੍ਹਾਂ ਨੂੰ ਜਾਣਕਾਰੀ ਨਹੀਂ ਹੈ। ਸਾਡੇ ਪ੍ਰਣਬ ਮੁਖਰਜੀ ਜੀ ਨੇ ਰਾਜ ਸਭਾ ਵਿਚ ਕਿਹਾ ਸੀ ਕਿ ਇੱਕ ਲੱਖ ਕਰੋੜ in Tax net panel to track black money, ਇਹ ਇਸ ਦਾ ਹੈਡਿੰਗ ਹੈ। ਇਸ ਬਾਰੇ ਪੇਪਰ ਵਿਚ ਵੀ ਆਇਆ ਹੈ ਜਿਸ ਵਿਚ ਉਨ੍ਹਾਂ ਨੇ ਕਿਹਾ ਹੈ ਕਿ The Government has appointed a Committee of Experts to estimate the quantum of black money. ਮੁਖਰਜੀ ਜੀ ਨੇ ਕਿਹਾ ਹੈ ਕਿ ਇਸ ਬਾਰੇ ਤਾਂ ਕਮੇਟੀ ਵੀ ਬਣਾ ਦਿੱਤੀ ਹੈ। ਅੱਗੇ ਜਾ ਕੇ, he said that the deduction of unaccounted wealth has become easier. ਉਨ੍ਹਾਂ ਨੇ ਕਿਹਾ ਹੈ ਕਿ ਅਸੀਂ ਮਈਅਰਜ਼ ਲਏ ਹਨ ਤੇ ਉਸ ਵਿਚ ਉਨ੍ਹਾਂ ਨੇ ਸਵਿਟਜ਼ਰਲੈਂਡ ਨੂੰ ਇਨਕਲੂਡ ਵੀ ਕੀਤਾ ਹੈ। ਉਨ੍ਹਾਂ ਨੇ ਨਾਲ ਇਹ ਵੀ ਕਿਹਾ ਹੈ that the Government has entered into the Tax Information Exchange Agreement, TIEA. ਉਸ ਵਿਚ ਤਿੰਨ ਕੰਟਰੀਜ਼ ਹਨ। ਮੇਰਾ ਖਿਆਲ ਹੈ ਕਿ ਸ਼ਾਇਦ ਇਨ੍ਹਾਂ ਨੂੰ ਜਾਣਕਾਰੀ ਨਹੀਂ ਜਾਂ ਇਹ ਪੱਛੜ ਗਏ ਹਨ। ਇਹ ਸਾਰਾ ਕੁਝ ਕਰਨ ਦੀ ਤਾਂ ਲੋੜ ਪੈਂਦੀ, ਜੇ ਉਥੇ ਕੁਝ ਹੋਇਆ ਨਾ ਹੁੰਦਾ। ਉਥੇ ਤਾਂ ਸਭ ਕੁਝ ਹੋ ਕੇ ਐਗਰੀਮੈਂਟ ਵੀ ਕੀਤਾ ਜਾ ਰਿਹਾ ਹੈ। ਕਾਂਗਰਸ ਪਾਰਟੀ ਇਸ ਦੀ ਅਗਵਾਈ ਕਰ ਰਹੀ ਹੈ। ਪਹਿਲੀ ਵਾਰ ਸਾਡੀ ਕਾਂਗਰਸ ਪਾਰਟੀ ਦੀ ਸਰਕਾਰ ਨੇ ਇਹ ਸਟੈਪਸ ਲਏ ਹਨ। ਪਹਿਲਾਂ ਹੋਰ ਵੀ ਸਰਕਾਰਾਂ ਆਈਆਂ

ਹਨ ਪਰ ਕਿਸੇ ਨੇ ਕੋਈ ਸਟੈਪਸ ਨਹੀਂ ਲਏ। ਮੈਂ ਕਹਿਣਾ ਚਾਹੁੰਦੀ ਹਾਂ ਕਿ ਮੈਂ ਸਬਜੈਕਟ ਨਾਲ ਸਹਿਮਤ ਹਾਂ। ਮੈਂ ਇਸ ਸਬਜੈਕਟ ਬਾਰੇ ਕਹਿਣਾ ਚਾਹੁੰਦੀ ਹਾਂ ਕਿ ਸਾਡੀ ਦਿੱਲੀ ਦੀ ਸਰਕਾਰ ਪਹਿਲਾਂ ਹੀ ਇਹ ਕਰ ਚੁੱਕੀ ਹੈ। ਇੱਥੇ ਰੌਲਾ ਪੈਂਦੇ ਨੂੰ ਚਾਰ ਦਿਨ ਹੋ ਗਏ ਹਨ, ਚਾਰ ਸਾਲ ਵੀ ਹੋ ਗਏ ਹਨ, ਇੰਨੇ ਘਪਲੇ ਹੋਏ ਹਨ। ਅਸੀਂ ਪਾਲੇਟੀਸ਼ੀਅਨ ਹਾਂ। ਅਸੀਂ ਚਾਹੁੰਦੇ ਹਾਂ ਕਿ ਲੋਕਾਂ ਵਿਚ ਸਾਡੀ ਇੱਜ਼ਤ ਹੋਵੇ। ਅਸੀਂ ਲੋਕਾਂ ਦੁਆਰਾ ਚੁਣੇ ਹੋਏ ਹਾਂ। ਸੱਚ ਹੈ, ਝੂਠ ਹੈ, ਮੈਂ ਇਸ ਵਿਚ ਨਹੀਂ ਪੈਣਾ ਚਾਹੁੰਦੀ ਲੇਕਿਨ ਇਹ ਜੋ ਤੁਹਮਤਬਾਜ਼ੀ ਹੈ, ਇਹ ਵਿਦਇਨ ਪਾਰਟੀ ਵੀ ਹੋਈ ਹੈ। ਸਰਕਾਰ ਦੇ ਵਿਚ ਵੀ ਬਹੁਤ ਸਾਰੇ ਮਾਮਲੇ ਆਏ ਹਨ, ਸਰਕਾਰੀ ਪ੍ਰਾਪਰਟੀ ਵੇਚਣ ਦਾ ਮਾਮਲਾ, ਪਿਮਸ ਦਾ ਮਾਮਲਾ ਅਤੇ ਹੋਰ ਮਾਮਲੇ ਆਏ ਹਨ। ਇਹ ਮਾਮਲੇ ਰੋਜ਼ ਕਿਉਂ ਆਉਂਦੇ ਹਨ? ਆਪਾਂ ਆਪਣੇ ਮੰਜੇ ਥੱਲੇ ਤਾਂ ਸੋਟਾ ਫੇਰੀਏ। ਆਪਾਂ ਤਾਂ ਇਨਕੁਆਇਰੀ ਦੀ ਗੱਲ ਕਰ ਰਹੇ ਹਾਂ ਪਰ ਉਨ੍ਹਾਂ ਨੇ ਤਾਂ ਸਵਿਟਜ਼ਰਲੈਂਡ ਨਾਲ ਐਗਰੀਮੈਂਟ ਵੀ ਕਰ ਲਿਆ ਕਿ ਕੀ-ਕੀ ਟਰਮਜ਼ ਐਂਡ ਕੰਡੀਸ਼ਨਜ਼ ਹੋਣਗੀਆਂ। ਮੈਂ ਬੇਨਤੀ ਕਰਦੀ ਹਾਂ ਕਿ ਇਸ ਮਤੇ ਵਿਚ ਇਹ ਵੀ ਸ਼ਾਮਲ ਕਰੋ। ਪੰਜਾਬ ਵਿਚ ਉਠੇ ਹੋਏ ਮੁੱਦੇ ਅਤੇ ਘਪਲਿਆਂ ਤੇ ਵੀ ਇਹ ਕਹਿਣ ਕਿ ਹਾਊਸ ਨੂੰ ਵਿਸ਼ਵਾਸ ਦਿਵਾਉਂਦੇ ਹਾਂ ਕਿ ਹਾਊਸ ਕਮੇਟੀ ਬਣਾਈ ਜਾਵੇਗੀ, ਜਿਵੇਂ ਉਪਰ ਹਾਊਸ ਕਮੇਟੀ ਬਣੀ ਹੈ, ਟੂ ਜੀ ਸਪੈਕਟਰਮ ਤੇ ਬਣੀ ਹੈ, ਪਾਰਲੀਮੈਂਟ ਨੇ ਬਣਾਈ ਹੈ। (ਵਿਘਨ) ਬਹੁਤ ਕਾਹਲੇ ਹੋ ਤੁਸੀਂ।

**ਸ਼੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ।

**ਮਾਨਯੋਗ ਸਪੀਕਰ :** ਮੈਂ ਤੁਹਾਨੂੰ ਟਾਈਮ ਦੇ ਦਿਆਂਗਾ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਕਿਸੇ ਮਤੇ ਤੇ ਪੁਆਇੰਟ ਆਫ ਆਰਡਰ ਨਹੀਂ ਹੁੰਦਾ। ਜੇਕਰ ਜਾਣਕਾਰੀ ਨਹੀਂ ਤਾਂ ਰੂਲਜ਼ ਪੜ੍ਹ ਲਓ। ਇਸ ਲਈ, ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦੀ ਹਾਂ ਕਿ ਮਤੇ ਦਾ ਮੰਤਵ ਅੱਛਾ ਹੈ। ਇਹ ਇੰਪਾਰਟੈਂਟ ਮਸਲਾ ਹੈ ਪਰ ਲੋਕ ਕਹਿਣਗੇ ਕਿ ਮਤੇ ਦੇਣ ਵਾਲੇ ਆਪ ਕੀ ਕਰਦੇ ਰਹੇ। ਆਪਣੇ ਵੱਲ ਤਾਂ ਝਾਕ ਲੈਣ। ਇਸ ਲਈ ਅੱਜ ਬਹੁਤ ਜ਼ਰੂਰੀ ਹੋ ਗਿਆ ਹੈ ਕਿ ਅਸੀਂ ਇਥੇ ਹਾਊਸ ਦੀ ਕਮੇਟੀ ਬਣਾਈਏ ਔਰ ਇਸ ਮਤੇ ਦੀ ਲਾਈਟ ਦੇ ਮੁਤਾਬਿਕ ਜਿਹੜੇ ਕੁਰੱਪਸ਼ਨ ਦੇ ਚਾਰਜਿਜ਼ ਹਨ, ਚਾਹੇ ਇਧਰੋਂ ਲਗਦੇ ਹਨ, ਸਾਹਨੀ ਸਾਹਿਬ ਨੇ ਵੀ ਖੜ੍ਹੇ ਹੋ ਕੇ ਲਗਾਏ ਹਨ, ਹੋਰ ਬਹੁਤਿਆਂ ਨੇ ਲਗਾਏ ਹਨ, ਇਨ੍ਹਾਂ ਸਾਰੀਆਂ ਚੀਜਾਂ ਦੀ ਇਨਕੁਆਇਰੀ ਕਰਾਉਣ ਵਾਸਤੇ ਅਸੀਂ ਹਾਊਸ ਵਿਚ ਵਿਸ਼ਵਾਸ ਦਿਵਾ ਕੇ ਕਮੇਟੀ ਕਾਇਮ ਕਰੀਏ। ਮੈਂ ਸਮਝਦੀ ਹਾਂ ਕਿ ਇਸ ਮਤੇ ਦੀ ਲੋੜ ਹੀ ਨਹੀਂ ਲੇਕਿਨ ਇਸ ਮੰਤਵ ਦੀ ਲੋੜ ਹੈ। ਮੈਂ ਮੰਤਵ ਨਾਲ ਸਹਿਮਤ ਹਾਂ। ਇਸ ਮੰਤਵ ਨੂੰ ਪਹਿਲਾਂ ਆਪਾਂ ਪੰਜਾਬ ਵਾਲੇ ਆਪਣੇ ਤੇ ਅਪਲਾਈ ਕਰੀਏ। ਇਥੇ ਮੁੱਖ ਮੰਤਰੀ ਜੀ ਕਹਿਣ ਕਿ ਮੈਂ ਇਹ ਕਮੇਟੀ ਬਣਾ ਰਿਹਾ ਹਾਂ ਅਤੇ ਸਾਰੇ

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਜਿਹੜੇ ਘਪਲੇ ਹਨ, ਇਨ੍ਹਾਂ ਵਾਸਤੇ ਜਿਹੜੀ ਕਮੇਟੀ ਬਣੇਗੀ, ਉਹ within one month or two months ਰਿਪੋਰਟ ਪੇਸ਼ ਕਰੇਗੀ।

**ਸ਼੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਮੇਰੇ ਮਾਨਯੋਗ ਭੈਣ ਜੀ ਹੁਣੇ ਬੋਲ ਰਹੇ ਸਨ ਕਿ ਇੱਕ ਕਮੇਟੀ ਬਣਾ ਦਿੱਤੀ ਗਈ ਹੈ, ਉਨ੍ਹਾਂ ਨੇ ਸਾਰੀ ਖੋਜ ਕਰ ਲਈ ਹੈ। ਬੜੀ ਹੈਰਾਨਗੀ ਦੀ ਗੱਲ ਹੈ ਕਿ ਇਹ ਕਹਿੰਦੇ ਹਨ ਕਿ ਕਮੇਟੀ ਬਣ ਗਈ ਪਰ ਭ੍ਰਿਸ਼ਟਾਚਾਰ ਦੀ ਤਾਂ ਹਿੰਦੁਸਤਾਨ ਦੇ ਵਿਚ ਇੰਤਹਾ ਹੋ ਗਈ। ਪਿੱਛੇ ਜਿਹੇ ਇੱਕ ਹਸਨ ਅਲੀ ਫੜ੍ਹਿਆ ਹੈ, ਉਹ ਕਬਾੜੀਏ ਤੋਂ ਖਰਬਾਂਪਤੀ ਬਣ ਗਿਆ। 60,000 ਕਰੋੜ ਰੁਪਏ ਦਾ ਉਸ ਤੇ ਜੁਰਮਾਨਾ ਲਗਾਇਆ ਸੀ। ਉਹ ਬਾਹਰਲੀਆਂ ਬੈਂਕਾਂ ਵਿਚ ਪੈਸਾ ਨਿਗਲ ਗਿਆ, ਕਿਸੇ ਨੇ ਨਹੀਂ ਪੁੱਛਿਆ। ਇਹ ਚੀਜ ਕਹਿਣ ਵਾਲਾ ਕੌਣ ਹੈ? ਕੋਰਟ ਕਹਿਣ ਵਾਲੀ ਹੈ। ਜਿੰਨੇ ਵੀ ਮਾਮਲੇ ਉੱਠੇ ਹਨ, ਇਹ ਸਾਰੇ ਕੋਰਟਾਂ ਦੇ ਥਰੂ ਉੱਠੇ ਹੋਏ ਹਨ, ਕੋਈ ਸਰਕਾਰ ਨਹੀਂ ਜਾਗੀ। ਮੇਰੇ ਕੋਲ ਇੱਕ ਐਸ.ਐਮ.ਐਸ. ਹੈ, ਜੇਕਰ ਤੁਸੀਂ ਹੁਕਮ ਕਰੋ ਤਾਂ ਪੜ੍ਹ ਕੇ ਸੁਣਾ ਦੇਵਾਂ। There is a direction of the Reserve Bank that says rupees one crore is known to be a "khokha". ਉਹ ਇੱਕ ਕਰੋੜ ਨੂੰ ਖੋਖਾ ਕਹਿੰਦੇ ਹਨ। ਇਹ ਸਾਰੇ ਭ੍ਰਿਸ਼ਟਾਚਾਰੀਆਂ ਦੀ ਭਾਸ਼ਾ ਹੈ ਔਰ ਇੱਕ ਹਜ਼ਾਰ ਖੋਖੇ ਦਾ ਮਧੂ ਕੋੜਾ ਬਣਦਾ ਹੈ, ਜਿਹੜਾ ਬਿਹਾਰ ਦਾ ਚੀਫ ਮਨਿਸਟਰ ਰਿਹਾ ਹੈ ...(ਵਿਘਨ)... (ਅਵਾਜਾਂ : ਬਿਹਾਰ ਦਾ ਨਹੀਂ, ਝਾਰਖੰਡ ਦਾ ਸੀ।)

ਇੱਕ ਹਜ਼ਾਰ ਮਧੂ ਕੋੜੇ ਦੀ ਇੱਕ ਨੀਰਾ ਰਾਡੀਆ ਬਣਦੀ ਹੈ ...(ਵਿਘਨ)... ਇਹ ਸਾਰਾ ਕੱਚਾ ਚਿੱਠਾ ਤੁਹਾਡਾ ਹੀ ਹੈ ...(ਵਿਘਨ)... ਆਪਣਾ ਕੋਈ ਨਾਮ ਨਹੀਂ ਹੈ। ...(ਵਿਘਨ)... ਹਜ਼ਾਰ ਰਾਡੀਆ ਦਾ ਇੱਕ ਏ. ਰਾਜਾ ਬਣਦਾ ਹੈ। ਹਜ਼ਾਰ ਰਾਜਾ ਦਾ ਇੱਕ ** ਬਣਦਾ ਹੈ ਅਤੇ ਹਜ਼ਾਰ ** ਦੀ ਇੱਕ ** ਬਣਦੀ ਹੈ। (ਸ਼ੇਮ-ਸ਼ੇਮ ਦੀਆਂ ਅਵਾਜਾਂ) ਇਹ ਕਹਿੰਦੇ ਹਨ ਕੋਈ ਗੱਲ ਨਹੀਂ, ਅਸੀਂ ਤਾਂ ਪ੍ਰਸਤਾਵ ਪਾਸ ਕੀਤਾ ਹੈ ...(ਵਿਘਨ)...

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ ...(ਵਿਘਨ)...

**ਸ਼੍ਰੀ ਜਗਦੀਸ਼ ਸਾਹਨੀ :** ਭੈਣ ਜੀ, ਸੁਣ ਲਓ ਜਰਾ। ...(ਵਿਘਨ)... ਸਾਰੇ ਅੰਕੜੇ ਹਨ ...(ਵਿਘਨ)... ਇਹ ਉਂਗਲੀ ਨੂੰ ਖੂਨ ਲਗਾ ਕੇ ਸ਼ਹੀਦ ਬਣਨ ਵਾਲੇ ਹਨ ...(ਵਿਘਨ)...

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ** ਅਤੇ ** ਦਾ ਨਾਮ ਲਿਆ ਗਿਆ ਹੈ। ਉਹ ਇਥੇ ਹਾਜ਼ਰ ਨਹੀਂ ਹਨ ...(ਵਿਘਨ)...

**ਮਾਨਯੋਗ ਸਪੀਕਰ :** ** ਤੇ ** ਦੇ ਨਾਮ ਕੱਟ ਦਿਓ। ...(ਵਿਘਨ)... ਬੈਠੋ ਜੀ।

---

**Expunged as ordered by the Chair.

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਇਨ੍ਹਾਂ ਤੋਂ ਮੁਆਫੀ ਮੰਗਵਾਓ ...(ਵਿਘਨ)...

**ਮਾਨਯੋਗ ਸਪੀਕਰ** : ਹਾਂ ਜੀ, ਕਾਲੀਆ ਜੀ, ਤੁਸੀਂ ਬੋਲਣਾ ਹੈ?

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਨਾਮ ਕਟਾ ਦਿਉ ਜੀ।

**ਮਾਨਯੋਗ ਸਪੀਕਰ** : ਨਾਮ ਕੱਟ ਦਿੱਤੇ ਹਨ। ...(ਵਿਘਨ)... ਮੈਂ ਕਹਿ ਦਿੱਤਾ ਹੈ। ...(ਵਿਘਨ)... ਸਾਹਨੀ ਸਾਹਿਬ, ਬੈਠੋ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ)** : ਮਾਨਯੋਗ ਸਪੀਕਰ ਸਾਹਿਬ, ਜਿਹੜਾ ਮਤਾ ਲੀਡਰ ਆਫ ਦਿ ਹਾਊਸ ਲੈ ਕੇ ਆਏ ਹਨ, ਇਹ ਬੜਾ ਹੀ ਅਹਿਮ ਹੈ, ਸੰਜੀਦਾ ਹੈ ਅਤੇ ਢੁਕਵਾਂ ਹੈ ਕਿ ਅੱਜ ਸਵਿਟਜ਼ਰਲੈਂਡ ਦੇ ਬੈਂਕ, ਲਗਭਗ 70 ਕੰਟਰੀਜ਼ ਹਨ, ਜਿਹੜੀਆਂ ਟੈਕਸ ਹੈਵਨ ਹਨ ਔਰ ਜੋ ਐਸਟੀਮੇਟ ਹੈ, ਭਾਰਤ ਦਾ ਕਾਲੇ ਧਨ ਦਾ 70 ਲੱਖ ਕਰੋੜ ਰੁਪਿਆ ਸਵਿਟਜ਼ਰਲੈਂਡ ਦੇ ਬੈਂਕਾਂ ਵਿਚ ਜਮ੍ਹਾਂ ਹੈ। ...(ਵਿਘਨ)... ਮੈਂ ਸਾਰੀ ਲਿਸਟ ਵੀ ਦੱਸਾਂਗਾ, ਚਿੰਤਾ ਕਿਉਂ ਕਰਦੇ ਹੋ। ਲੀਡਰ ਆਫ ਦੀ ਆਪੋਜੀਸ਼ਨ ਨੇ ਵੀ ...(ਵਿਘਨ)...

**ਮਾਨਯੋਗ ਸਪੀਕਰ** : ਸਾਹਨੀ ਜੀ, ਚੁੱਪ ਕਰੋ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ** : ਸਪੀਕਰ ਸਾਹਿਬ, ਜਿਹੜੇ ਕਦਮ ਕੇਂਦਰ ਸਰਕਾਰ ਨੇ ਉਠਾਏ, ਉਨ੍ਹਾਂ ਦੇ ਬਾਰੇ ਬੀਬੀ ਜੀ ਨੇ ਜ਼ਿਕਰ ਕੀਤਾ। ਮੈਂ ਕਹਾਂਗਾ ਕਿ ਇਹ beating about the bush ਹੈ, 'United Nations Convention against Corruption ਨੇ 2003 ਵਿਚ ਇੱਕ ਰੈਜੋਲਿਊਸ਼ਨ ਪਾਸ ਕੀਤਾ। ਇਸ ਦੇ ਉਤੇ 140 ਕੰਟਰੀਜ਼ ਨੇ ਸਾਈਨ ਕੀਤੇ। ਇਹ 2003 ਦੇ ਵਿਚ ਪਾਸ ਹੋਇਆ ਲੇਕਿਨ ਇਸ ਦੇ ਉਤੇ ਭਾਰਤ ਨੇ ਸਾਈਨ ਕਰਨ ਦੇ ਲਈ ਦੋ ਸਾਲ ਲਗਾਏ (ਸ਼ੇਮ-ਸ਼ੇਮ ਦੀਆਂ ਅਵਾਜ਼ਾਂ) (ਵਿਘਨ...)

**ਮਾਨਯੋਗ ਸਪੀਕਰ** : ਸਾਹਨੀ ਜੀ, ਕੰਮ ਨੂੰ ਚੱਲਣ ਦਿਉ ਜ਼ਰਾ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਇਹ ਕਹਿ ਰਹੇ ਹਨ ਕਿ ਇਸ ਦੇ ਉਤੇ ਸਾਈਨ ਕਰਨ ਲਈ ਦੋ ਸਾਲ ਲਗਾਏ, ਤਾਂ ਸਾਲ 2004 ਦੇ ਵਿਚ ਗੌਰਮਿੰਟ ਕਿਸ ਦੀ ਸੀ, ਇਸ ਦੇ ਬਾਰੇ ਇਹ ਦੱਸਣ। (ਵਿਘਨ)

**ਮਾਨਯੋਗ ਸਪੀਕਰ** : ਚਲੋ, ਕਿਸੇ ਦੀ ਵੀ ਹੋਵੇ। ਚਲੋ, ਕਾਲੀਆ ਜੀ।

**ਸਥਾਨਗ ਸਰਕਾਰ, ਉਦਯੋਗ ਤੇ ਵਪਾਰ ਮੰਤਰੀ** : ਮਾਨਯੋਗ ਸਪੀਕਰ

[ ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ ]

ਸਾਹਿਬ, ਜਿਨ੍ਹਾਂ ਬੈਂਕਾਂ ਦੇ ਵਿਚ ਕਾਲਾ ਧਨ ਜਮ੍ਹਾਂ ਹੈ, ਉਨ੍ਹਾਂ ਦੇਸ਼ਾਂ ਨੇ ਇਹ ਗੱਲ ਕਹੀ ਸੀ ਔਰ ਉਸ ਕੰਨਵੈਨਸ਼ਨ ਦੇ ਵਿਚ ਇਹ ਪਾਸ ਹੋਇਆ ਕਿ ਜਿਹੜੀਆਂ ਕੰਟਰੀਜ਼ ਇਸ ਨੂੰ ਰੈਟੀਫਾਈ ਕਰ ਦੇਣਗੀਆਂ, ਉਨ੍ਹਾਂ ਨੂੰ ਉਹ ਪੈਸਾ ਵਾਪਸ ਕਰ ਦਿੱਤਾ ਜਾਵੇਗਾ। ਪਿਛਲੇ ਦਿਨੀਂ ਸਾਡੇ ਰਾਸ਼ਟੀਯ ਉਪਾ ਅਧਯਕਸ਼, ਸ਼੍ਰੀ ਸ਼ਾਂਤਾ ਕੁਮਾਰ ਜੀ, ਯੂਨਾਈਟਿਡ ਨੇਸ਼ਨਜ਼ ਗਏ। ਉਥੇ ਕੁਰੱਪਸ਼ਨ ਤੇ ਬਹਿਸ ਹੋ ਰਹੀ ਸੀ। ਉਸ ਦੇ ਵਿਚ ਉਸ ਵਕਤ ਸਵਿਟਜ਼ਰਲੈਂਡ ਦਾ ਰਿਪ੍ਰਜ਼ੈਂਟੇਟਿਵ ਬੋਲ ਰਿਹਾ ਸੀ। ਉਸ ਨੇ ਇਹ ਗੱਲ ਕਹੀ ਕਿ ਅਸੀਂ ਪੈਸਾ ਦੇਣ ਨੂੰ ਤਿਆਰ ਹਾਂ। ਉਸ ਨੇ Stolen property ਵਰਡ ਯੂਜ਼ ਕੀਤਾ। ਉਸਨੇ ਕਿਹਾ ਕਿ ਇਹ Stolen property ਜਿਹੜੀ ਸਾਡੇ ਬੈਂਕਾਂ ਦੇ ਵਿਚ ਜਮ੍ਹਾਂ ਹੈ, ਉਹ ਅਸੀਂ ਵਾਪਸ ਦੇਣ ਨੂੰ ਤਿਆਰ ਹਾਂ। ਉਸ ਦੇ ਲਈ ਸ਼ਰਤ ਹੈ ਕਿ ਜਿਹੜਾ ਦੇਸ਼, ਜਿਹੜੀ ਕੰਟਰੀ ਪੈਸਾ ਲੈਣਾ ਚਾਹੁੰਦੀ ਹੈ ਉਸ ਦੀ ਰਾਜਨੀਤਕ ਇੱਛਾ ਹੋਣੀ ਚਾਹੀਦੀ ਹੈ ਅਤੇ ਉਹ ਰੈਟੀਫਾਈ ਕਰੇ। (ਵਿਘਨ) U.N. Convention against Corruption, 2003 ਉਤੇ 126 ਕੰਟਰੀਜ਼ ਨੇ ਸਾਈਨ ਕਰ ਦਿੱਤੇ। ਉਨ੍ਹਾਂ 14 ਕੰਟਰੀਜ਼ ਦੇ ਵਿਚ ਭਾਰਤ ਵੀ ਹੈ, ਜਿਨ੍ਹਾਂ ਨੇ ਹਸਤਾਖਰ ਨਹੀਂ ਕੀਤੇ। ਜੇ ਉਹ ਰੈਟੀਫਾਈ ਕਰ ਦੇਣ, ਅੱਜ ਰੈਟੀਫਾਈ ਕਰ ਦੇਣ ਤਾਂ ਉਹ ਨਾਮ ਵੀ ਦੱਸਣਗੇ ਤੇ ਪੈਸਾ ਵੀ ਦੇਣਗੇ (ਥੰਪਿਗ) ਲੇਕਿਨ ਕੇਂਦਰ ਸਰਕਾਰ ਦੀ ਇੱਛਾ ਸ਼ਕਤੀ ਬੜੀ ਕਮਜ਼ੋਰ ਹੈ। (ਸ਼ੇਮ- ਸ਼ੇਮ ਦੀਆਂ ਅਵਾਜ਼ਾਂ) ਕੁਝ ਨਹੀਂ ਕਰਨਾ, ਸਿਰਫ ਯੂਨਾਈਟਿਡ ਨੇਸ਼ਨਜ਼ ਚਲੇ ਜਾਣ, ਪ੍ਰਧਾਨ ਮੰਤਰੀ ਡਾਕਟਰ ਮਨਮੋਹਨ ਸਿੰਘ ਜਾਣ ਅਤੇ ਜਾ ਕੇ ਰੈਟੀਫਾਈ ਕਰ ਦੇਣ ਕਿ ਅਸੀਂ ਇਸ ਗੱਲ ਨੂੰ, ਜਿਹੜਾ ਯੂ.ਐਨ. ਕਨਵੈਨਸ਼ਨ ਅਗੇਂਸਟ ਕੁਰੱਪਸ਼ਨ ਹੈ, ਰੈਟੀਫਾਈ ਕਰਨ ਤਾਂ ਉਹ ਸਾਰਾ ਪੈਸਾ ਭਾਰਤ ਆ ਸਕਦਾ ਹੈ। ਮਾਨਯੋਗ ਸਪੀਕਰ ਸਾਹਿਬ, ਇਹ 70 ਲੱਖ ਕਰੋੜ ਹੈ। ਉਸ ਦੇ ਨਾਲ, ਸਪੀਕਰ ਸਾਹਿਬ, 10 ਸਾਲ ਟੈਕਸ ਲਗਾਉਣ ਦੀ ਜ਼ਰੂਰਤ ਨਹੀਂ ਹੈ, ਕਿਸੇ ਵੀ ਸਰਕਾਰ ਨੂੰ, ਕੇਂਦਰ ਸਰਕਾਰ ਹੈ ਜਾਂ ਪ੍ਰਦੇਸ਼ ਸਰਕਾਰਾਂ ਹਨ, ਇੰਨਾ ਪੈਸਾ ਉਥੇ ਜਮ੍ਹਾਂ ਹੈ। ਸਪੀਕਰ ਸਾਹਿਬ, ਸਾਡੇ ਕੇਂਦਰ ਦੇ ਫਾਈਨਾਂਸ ਮਨਿਸਟਰ ਸ਼੍ਰੀ ਮੁਖਰਜੀ ਜੀ ਦਾ ਲੀਡਰ ਆਫ ਦੀ ਆਪੋਜ਼ੀਸ਼ਨ ਨੇ ਜ਼ਿਕਰ ਕੀਤਾ ਹੈ, ਉਨ੍ਹਾਂ ਦਾ ਨਾਮ ਮੁਖਰਜੀ ਹੈ ਤੇ ਮੈਨੂੰ ਲੱਗਦਾ ਹੈ ਕਿ ਇਹ ਰੈਟੀਫਾਈ ਕਰਨ ਦੀ ਬਜਾਏ ਮੁਕਰ ਹੀ ਗਏ ਹਨ। ਉਹ ਕਹਿ ਰਹੇ ਹਨ ਕਿ ਅਸੀਂ ਟੀ.ਆਈ.ਈ.ਏ. ਦੇ ਉਤੇ ਸਾਈਨ ਕਰ ਰਹੇ ਹਾਂ, ਮਤਲਬ ਇਹ ਹੈ ਕਿ beating about the bush. ਕੁਝ ਕਰਨ ਦੀ ਲੋੜ ਨਹੀਂ ਹੈ, ਸਿਰਫ ਸਾਈਨ ਕਰਨ ਦੀ ਲੋੜ ਹੈ। ਮਾਨਯੋਗ ਸਪੀਕਰ ਸਾਹਿਬ, ਇਹ ਜਿੰਨੇ ਘੁਟਾਲੇ ਹੋਏ ਹਨ, ਤੁਸੀਂ ਇਹ ਵੇਖੋ ਕਿ ਪੀ.ਡੀ.ਐਸ ਦਾ ਸਕੈਮ ਹੋਇਆ, ਆਦਰਸ਼ ਸੋਸਾਇਟੀ ਘੁਟਾਲਾ ਹੋਇਆ, ਆਈ.ਪੀ.ਐਲ. ਦਾ ਘੁਟਾਲਾ ਹੈ, (ਵਿਘਨ) ਕਾਮਨ ਵੈਲਥ ਘੁਟਾਲਾ ਹੈ, ਪਿਆਜ਼ਾਂ ਦਾ ਘੁਟਾਲਾ, ਸ਼ੂਗਰ ਦਾ ਘੁਟਾਲਾ, ਟੂ ਜੀ ਸਪੈਕਟ੍ਰਮ ਸਕੈਮ, ਐਸ.ਬੈਂਡ ਸਕੈਮ। ਇਹ ਕਹਿੰਦੇ ਹਨ ਕਿ ਉੱਪਰਲੇ ਸੰਜੀਦਾ ਹਨ। ਪਾਰਲੀਮੈਂਟ ਦਾ ਪੂਰਾ ਇੱਕ ਸੈਸ਼ਨ ਆਪੋਜੀਸ਼ਨ ਨੇ ਬਾਈਕਾਟ ਕੀਤਾ, ਫੇਰ ਜਾ ਕੇ ਜੁਆਇੰਟ ਪਾਰਲੀਮੈਂਟਰੀ ਕਮੇਟੀ ਬਣਾਈ ਗਈ। ਸਾਰੇ ਦਾ ਸਾਰਾ ਇੱਕ ਸੈਸ਼ਨ ਬਾਈਕਾਟ ਕੀਤਾ ਫੇਰ ਜਾ ਕੇ ਗੱਲ

ਮੰਨੀ ਗਈ। ਮਾਨਯੋਗ ਸਪੀਕਰ ਸਾਹਿਬ, ਇਹ ਜਿਹੜੇ ਸਕੈਮ ਹੁੰਦੇ ਹਨ ਇਹ ਪੈਸਾ ਕਿੱਥੇ ਜਾਂਦਾ ਹੈ? ਇਨ੍ਹਾਂ ਸਕੈਮਾਂ ਨਾਲ ਕੀ ਹੁੰਦਾ ਹੈ ਕਿ ਜਿਹੜੀ ਆਪਾਂ ਮਹਿੰਗਾਈ ਦੇਖ ਰਹੇ ਹਾਂ, ਆਮ ਇਨਸਾਨ ਪਿਸ ਰਿਹਾ ਹੈ, ਉਨ੍ਹਾਂ ਦਾ ਮਹਿੰਗਾਈ ਨਾਲ ਬੁਰਾ ਹਾਲ ਹੈ। ਇਹ ਸਾਰਾ ਸਕੈਮਾਂ ਦਾ ਪੈਸਾ ਕਿੱਥੇ ਜਾਂਦਾ ਹੈ? ਇਹ ਟੈਕਸ ਹੈਵਨ ਵਿਚ ਜਾਂਦਾ ਹੈ। ਜਿਹੜੇ ਦੇਸ਼ ਕਾਲਾ ਧਨ ਬੈਂਕਾਂ ਵਿਚ ਰੱਖਦੇ ਹਨ, ਇਹ ਪੈਸਾ ਉੱਥੇ ਜਾਂਦਾ ਹੈ। ਇਸ ਗੱਲ ਦਾ ਸਬੂਤ ਹੈ, 26 ਸਾਲ ਪਹਿਲਾਂ ਬੋਫੋਰਸ ਕਾਂਡ ਹੋਇਆ ਸੀ, ਤੁਹਾਨੂੰ ਯਾਦ ਹੋਵੇਗਾ, 60 ਕਰੋੜ ਰੁਪਏ ਦਾ ਕਮਿਸ਼ਨ ਉਸ ਵਿਚ ਲਿਆ ਗਿਆ ਸੀ। ਇਹ ਗੱਲ 16 ਅਪ੍ਰੈਲ, 1987 ਨੂੰ ਸਵੀਡਿਸ਼ ਨੈਸ਼ਨਲ ਰੇਡੀਓ ਤੇ ਬ੍ਰਾਡਕਾਸਟ ਕੀਤੀ ਗਈ ਕਿ ਸਵੀਡਨ ਨੂੰ ਸਭ ਤੋਂ ਵੱਡਾ ਐਕਸਪੋਰਟ ਆਰਡਰ ਇੰਡੀਅਨ ਪਾਲੀਟੀਸ਼ਨਜ ਨੂੰ ਬ੍ਰਾਈਬ ਦੇ ਕੇ ਮਿਲਿਆ ਹੈ ਅਤੇ ਸਵਿੱਸ ਬੈਂਕ ਦੇ ਥਰੂ ਉਨ੍ਹਾਂ ਨੂੰ ਪੈਸਾ ਗਿਆ ਹੈ। ਮਾਨਯੋਗ ਸਪੀਕਰ ਸਾਹਿਬ, ਜਦੋਂ 26 ਸਾਲ ਪਹਿਲਾਂ ਇਸ ਦਾ ਸ਼ੋਰ ਪਿਆ, ਉਸ ਵਕਤ ਦੇ ਪ੍ਰਧਾਨ ਮੰਤਰੀ ਸਵਰਗੀ ਰਾਜੀਵ ਗਾਂਧੀ ਨੇ 20 ਅਪ੍ਰੈਲ, 1987 ਨੂੰ...

**ਸਰਦਾਰ ਸੁਖਪਾਲ ਸਿੰਘ ਖਹਿਰਾ :** ਪੁਆਇੰਟ ਆਫ਼ ਆਰਡਰ, ਸਪੀਕਰ ਸਾਹਿਬ। ਇਸ ਸਦਨ ਦੀਆਂ ਗੱਲਾਂ ਰਿਕਾਰਡ ਹੋ ਰਹੀਆਂ ਹਨ। ਜਿਹੜਾ ਇਹ ਬੋਫੋਰਜ ਦਾ ਜ਼ਿਕਰ ਕਰ ਰਹੇ ਹਨ it has gone through the entire judicial scrutiny, inter-national courts as well. It has stood the scrutiny of time. ਕਾਲੀਆ ਸਾਹਿਬ ਪੰਜਾਬ ਦੀ ਵਿਧਾਨ ਸਭਾ ਵਿਚ ਜਿਹੜੇ ਨਵੇਂ ਫੈਕਟਸ ਪੇਸ਼ ਕਰ ਰਹੇ ਹਨ, ਇਨ੍ਹਾਂ ਦਾ ਕੋਈ ਅਰਥ ਨਹੀਂ ਹੈ। (ਵਿਘਨ)(ਸ਼ੋਰ)

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ :** ਸਪੀਕਰ ਸਾਹਿਬ, ਉਸ ਵਕਤ ਲੋਕ ਸਭਾ ਵਿਚ ਸਵਰਗੀ ਰਾਜੀਵ ਗਾਂਧੀ ਜੀ ਨੇ, ਮੇਰੇ ਕੋਲ ਟਾਈਮਜ ਆਫ਼ ਇੰਡੀਆ ਦਾ ਜਨਵਰੀ 10 ਦਾ ਅਖ਼ਬਾਰ ਹੈ, ਉਸ ਵਿਚੋਂ ਮੈਂ ਪੜ੍ਹ ਕੇ ਬੋਲ ਰਿਹਾ ਹਾਂ। ਉਸ ਵਕਤ ਉਨ੍ਹਾਂ ਨੇ ਲੋਕ ਸਭਾ ਵਿਚ ਬਿਆਨ ਦਿੱਤਾ "You show us any evidence that there had been involvement of middlemen or pay-off or of bribes or of commissions. We will take action and we will see that nobody, however high-up, is allowed to go scot-free." ਉਸ ਵਕਤ ਉਨ੍ਹਾਂ ਨੇ ਬਿਆਨ ਦਿੱਤਾ ਲੇਕਿਨ ਉਸ ਮਾਮਲੇ ਉਤੇ ਤੁਹਾਨੂੰ ਯਾਦ ਹੋਵੇਗਾ ਕਿ ਉਸ ਵਕਤ ਦੇ ਵਿੱਤ ਮੰਤਰੀ ਨੇ ਰਿਜਾਇਨ ਕੀਤਾ ਸੀ, ਸਵਰਗੀ ਵੀ.ਪੀ. ਸਿੰਘ ਜੀ ਨੇ। ਮਾਨਯੋਗ ਸਪੀਕਰ ਸਾਹਿਬ, ਉਸ ਵਿਚ ਦੋ ਕੰਪਨੀਆਂ ਇਨਵਾਲਵਡ ਸਨ... (ਵਿਘਨ)(ਸ਼ੋਰ)

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਇਨ੍ਹਾਂ ਦੀਆਂ ਗੱਲਾਂ

[ ਸਰਦਾਰ ਸੁਖਪਾਲ ਸਿੰਘ ਖਹਿਰਾ ]

ਦੀ ਰੈਜੋਲਿਊਸ਼ਨ ਨਾਲ ਕੋਈ ਰੈਲੇਵੈਂਸੀ ਹੈ? (ਵਿਘਨ)(ਸ਼ੋਰ)

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ :** ਮੈਂ ਦੱਸ ਰਿਹਾ ਹਾਂ ਕਿ ਪੈਸਾ ਕਿੱਥੇ ਜਾ ਰਿਹਾ ਹੈ। (ਵਿਘਨ)(ਸ਼ੋਰ)

**ਮਾਨਯੋਗ ਸਪੀਕਰ :** ਸੁਣੋ ਇਨ੍ਹਾਂ ਨੂੰ। ਹਾਂ ਜੀ, ਤੁਸੀਂ ਬੋਲੋ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ :** ਇਸ ਵਿਚ ਇੱਕ ਇਟਾਲੀਅਨ ਕੰਪਨੀ ਸੀ। ਕੁਆਤਰੋਚੀ, ਜੋ ਕਿ ਕੰਪਨੀ ਓਨ ਕਰਦਾ ਸੀ (ਵਿਘਨ) ਅਤੇ ਦੂਜੀ ਕੰਪਨੀ ਐਨਾਟ੍ਰੋਨਿਕ ਜਨਰਲ ਕਾਰਪੋਰੇਸ਼ਨ, ਜਿਸ ਦਾ ਮਾਲਕ ਵਿੰਨ ਚੱਢਾ ਸੀ (ਵਿਘਨ) ਇਨ੍ਹਾਂ ਦੀ ਇਨਵਾਲਵਮੈਂਟ ਸੀ। ਮੈਂ ਇਸ ਦੀ ਬਹੁਤੀ ਤਫ਼ਸੀਲ ਵਿਚ ਨਹੀਂ ਜਾਣਾ ਚਾਹੁੰਦਾ...

**ਮਾਨਯੋਗ ਸਪੀਕਰ :** ਹਾਂ ਜੀ, ਟਾਈਮ ਦਾ ਥੋੜ੍ਹਾ ਖਿਆਲ ਰੱਖੋ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ :** ਸੀ.ਬੀ.ਆਈ. ਨੇ ਐਫ.ਆਈ.ਆਰ. ਦਰਜ ਕੀਤੀ।

**Smt. Rajinder Kaur Bhattal :** Speaker Sahib, I am on a point of clarification. ਇੱਕ ਮਤਾ ਆਇਆ ਹੈ। ਸਿਰਫ ਇਹ ਦੱਸਿਆ ਜਾਵੇ ਕਿ ਉਸ ਦੇ ਅਸੀਂ ਹੱਕ ਵਿਚ ਹਾਂ ਜਾਂ ਹੋਰ ਕਿਹੜੀ ਚੀਜ ਲਿਆਉਣੀ ਚਾਹੀਦੀ ਹੈ? ਇਹ ਦੂਜਾ ਪਾਰਟ ਹੈ ਕਿ ਇਥੇ ਕੀ ਕੁਝ ਕਰਨਾ ਚਾਹੀਦਾ ਹੈ, ਉਹ ਅਸੀਂ ਛੇਤੀ ਕਰੀਏ। ਅਸੀਂ ਇਸ ਸਬੰਧੀ ਸਿਸਟਮ ਨੂੰ ਡਿਸਕਸ ਕਰ ਰਹੇ ਹਾਂ ਪਰ ਇਹ ਆਦਮ ਵੇਲੇ ਦੀਆਂ ਸਟੋਰੀਆਂ ਸੁਣਾਉਣ ਲੱਗ ਪਏ ਹਨ। (ਵਿਘਨ) ਸਪੀਕਰ ਸਾਹਿਬ, ਫਿਰ ਅਸੀਂ ਵੀ ਸਟੋਰੀਜ਼ ਸੁਣਾਵਾਂਗੇ। (ਵਿਘਨ) ਇਹ ਇੰਨਾ ਕੁ ਖਿਆਲ ਰੱਖ ਲੈਣਾ ਕਿ ਸਟੋਰੀਜ਼ ਫਿਰ ਅਸੀਂ ਵੀ ਸੁਣਾਵਾਂਗੇ। ਸਪੀਕਰ ਸਾਹਿਬ, ਮੈਂ ਸੈਕਿੰਡ ਪਾਰਟ ਪੁਆਇੰਟ ਆਊਟ ਕੀਤਾ ਹੈ। ਆਪਾਂ ਜੋ ਰਾਇ ਦੇਣ ਵਾਲੇ ਹਾਂ, ਪਹਿਲਾਂ ਆਪਾਂ ਆਪਣੇ ਮੰਜੇ ਥੱਲੇ ਸੋਟਾ ਫੇਰੀਏ। (ਵਿਘਨ) ਤੁਸੀਂ ਇਹ ਦੱਸੋ ਕਿ ਕੀ ਤੁਸੀਂ ਆਪ ਉਸ ਦੇ ਨਾਲ ਸਹਿਮਤ ਹੋ?

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ :** ਪਹਿਲਾਂ ਮੈਨੂੰ ਸੋਟਾ ਫੇਰ ਲੈਣ ਦਿਉ। (ਵਿਘਨ)

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਤੁਸੀਂ ਕੁਰੱਪਸ਼ਨ ਦੇ ਵਿਚ ਆਪ ਸ਼ਾਮਲ ਹੋ। (ਵਿਘਨ) ਇਥੇ ਸਟੋਰੀਆਂ ਨਾ ਸੁਣਾਈਆਂ ਜਾਣ, (ਵਿਘਨ) ਸਟੋਰੀਆਂ ਦਾ ਕੋਈ ਮਤਲਬ ਨਹੀਂ ਹੈ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ :** ਸਪੀਕਰ ਸਾਹਿਬ, ਮੈਂ ਦੱਸ ਰਿਹਾ ਸੀ ਕਿ ਪੈਸਾ ਕਿਵੇਂ ਸਵਿਸ ਬੈਂਕ ਵਿਚ ਜਾਂਦਾ ਹੈ ਅਤੇ ਕਿਵੇਂ ਯੂਟੇਲਾਈਜ਼ ਹੁੰਦਾ

ਹੈ। (ਵਿਘਨ) ਮੈਂ ਸਿੰਪਲ ਐਗਜ਼ਾਂਪਲ ਹੀ ਦੇ ਰਿਹਾ ਹਾਂ ਅਤੇ ਉਹ ਗੱਲ ਦੱਸ ਰਿਹਾ ਹਾਂ। ਮੈਂ ਥੋੜ੍ਹਾ ਜਿਹਾ ਹੀ ਵਕਤ ਲਵਾਂਗਾ। ਮਾਨਯੋਗ ਸਪੀਕਰ ਸਾਹਿਬ, ਉਸ ਵਿਚ ਸੀ.ਬੀ.ਆਈ. ਨੇ ਐਫ.ਆਈ.ਆਰ. ਦਰਜ ਕੀਤੀ। ਇਹ ਕੇਸ ਹੌਲੀ-ਹੌਲੀ ਚਲਦਾ ਰਿਹਾ। ਕੋਰਟਾਂ ਨੇ ਵੀ ਕਹਿ ਦਿੱਤਾ ਕਿ ਖਤਮ ਕਰ ਦਿਉ। (ਵਿਘਨ) ਇੱਕ ਮਿੰਟ ਜੀ। ਲੇਕਿਨ ਹਰ ਇੱਕ ਵਿਅਕਤੀ ਤੇ ਹਰ ਇੱਕ ਕੰਪਨੀ ਇਨਕਮ ਟੈਕਸ ਦੀ ਰਿਟਰਨ ਭਰਦੀ ਹੈ। ਇਸੇ ਤਰ੍ਹਾਂ ਜਿਹੜੀ ਵਿੰਨ ਚੱਢਾ ਦੀ ਐਨਾਟ੍ਰੋਨਿਕ ਕੰਪਨੀ ਸੀ, ਉਸ ਨੇ ਰਿਟਰਨ ਭਰੀ। ਵਿੰਨ ਚੱਢਾ ਦੀ ਮੌਤ ਹੋ ਗਈ। ਉਸ ਤੋਂ ਬਾਅਦ ਉਸ ਦੇ ਬੇਟੇ ਨੇ ਟੇਕ ਓਵਰ ਕਰ ਲਿਆ। ਉਸ ਦੇ ਬੇਟੇ ਨੇ ਅਪੀਲ ਕੀਤੀ, ਕਿਉਂਕਿ ਜਿਹੜੀ ਕਮਿਸ਼ਨ ਸੀਂ ਉਨ੍ਹਾਂ ਨੇ ਉਹ ਸਾਰੀ ਬੈਂਕ ਰਾਹੀਂ ਰਸੀਵ ਕੀਤੀ ਹੋਈ ਸੀ। (ਵਿਘਨ)

**ਮਾਨਯੋਗ ਸਪੀਕਰ :** ਬੈਠੋ ਜੀ। ਮੰਤਰੀ ਜੀ ਨੂੰ ਗੱਲ ਪੂਰੀ ਕਰਨ ਦਿਉ। ਆਪਾਂ ਟਾਈਮ ਦੀ ਬੱਚਤ ਕਰੀਏ। (ਵਿਘਨ) ਹਾਂ ਜੀ, ਦੱਸੋ।

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਆਮ ਤੌਰ ਤੇ ਹੀ ਤੁਹਾਡਾ ਇਨ੍ਹਾਂ ਸਾਲਾਂ ਵਿਚ ਰਵੱਈਆ ਰਿਹਾ ਹੈ ...(ਵਿਘਨ)(ਸ਼ੋਰ)...

**ਮਾਨਯੋਗ ਸਪੀਕਰ :** ਤੁਸੀਂ ਗੱਲ ਕਿਉਂ ਨਹੀਂ ਸੁਣਦੇ? ਉਨ੍ਹਾਂ ਨੂੰ ਬੋਲਣ ਦਿਉ, ਐਵੇਂ ਰੌਲਾ ਪਾਈ ਜਾਂਦੇ ਹੋ।

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਜੋ ਕੋਈ ਮਾਮਲਾ ਕੋਰਟ ਵਿਚ ਹੋਵੇ ਤਾਂ ਤੁਸੀਂ ਆਮ ਤੌਰ ਤੇ ਹਰ ਮੈਂਬਰ ਨੂੰ ਕਹਿ ਦਿੰਦੇ ਹੋ ਕਿ ਇਸ ਤੇ ਨਹੀਂ ਬੋਲਣਾ। ਇਹ ਮਾਮਲਾ ਕੋਰਟ ਵਿਚ ਹੈ। ਇਹ ਮਾਮਲਾ ਜਿਹੜਾ ਸੁਪਰੀਮ ਕੋਰਟ ਆਫ ਇੰਡੀਆ ਨੇ ਕਲੋਜ਼ ਵੀ ਕਰ ਦਿੱਤਾ ਹੈ, ਫਿਰ ਉਸ ਬਾਰੇ ਇਥੇ ਵਿਧਾਨ ਸਭਾ ਵਿਚ ਬੋਲਣ ਦੀ ਕੀ ਲੋੜ ਹੈ? ਕੀ ਇਹ ਸੁਪਰੀਮ ਕੋਰਟ ਆਫ ਇੰਡੀਆ ਤੋਂ ਵੀ ਅਬੱਵ ਹੋ ਗਏ ਹਨ?

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ :** ਸਪੀਕਰ ਸਾਹਿਬ, ਜਿਹੜਾ ਮਸਲਾ ਹੈ, ਸਵਰਗੀ ਰਾਜੀਵ ਗਾਂਧੀ, ਉਸ ਵਕਤ ਦੇ ਪ੍ਰਧਾਨ ਮੰਤਰੀ ਨੇ ਲੋਕ ਸਭਾ ਵਿਚ ਬਿਆਨ ਦਿੱਤਾ ਕਿ ਕਮਿਸ਼ਨ ਨਹੀਂ ਲਈ ਗਈ। ਲੇਕਿਨ ਵਿੰਨ ਚੱਢਾ ਨੇ ਇਨਕਮ ਟੈਕਸ ਦੀ ਰਿਟਰਨ ਭਰੀ ਸੀ। ਇਨਕਮ ਟੈਕਸ ਐਪੀਲੈਟ ਟ੍ਰਿਬਿਊਨਲ ਦਾ ਫੈਸਲਾ ਆਇਆ। (ਵਿਘਨ)(ਸ਼ੋਰ)

(**ਕੁਝ ਅਵਾਜ਼ਾਂ :** ਕੀ ਸੁਪਰੀਮ ਕੋਰਟ ਦਾ ਡਿਸੀਜ਼ਨ ਹੋਣ ਤੋਂ ਬਾਅਦ ਵੀ ਇਥੇ ਮਸਲਾ ਉਠਾਉਣਾ ਠੀਕ ਹੈ? (ਵਿਘਨ)(ਸ਼ੋਰ)

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ :** ਮਾਨਯੋਗ ਸਪੀਕਰ

[ ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ ]

ਸਾਹਿਬ, ਇਨਕਮ ਟੈਕਸ ਐਪੀਲੇਟ ਟ੍ਰਿਬਿਊਨਲ ਦਾ ਜਿਹੜਾ ਹਾਈਟੈਕ ਫੈਸਲਾ ਆਇਆ, ਉਸ ਵਿਚ ਵਿੰਨ ਚੱਢਾ ਦੇ ਬੇਟੇ ਨੇ ਆਪਣੇ ਆਰਗੂਮੈਂਟ ਦਿੱਤੇ ਕਿ ਇਹ ਪੈਸਾ ਮੈਨੂੰ ਤੇ ਮੇਰੇ ਫਾਦਰ ਨੂੰ ਕਮਿਸ਼ਨ ਦੇ ਨਾਲ ਇੰਗਲੈਂਡ ਦੇ ਵਿਚ ਦਿੱਤਾ ਸੀ ਇਸ ਵਾਸਤੇ ਉਥੇ ਇਨਕਮ ਟੈਕਸ ਨਹੀਂ ਲੱਗਣਾ। ਉਸ ਗੱਲ ਤੋਂ ਸਾਬਤ ਹੋਇਆ ਕਿ ਬੋਫੋਰਜ ਦੇ ਵਿਚ ਕਮਿਸ਼ਨ ਦਿੱਤੀ ਗਈ। ਉਸ ਵਕਤ ਦੇ ਪ੍ਰਧਾਨ ਮੰਤਰੀ ਨੇ ਜਿਹੜਾ ਲੋਕ ਸਭਾ ਵਿਚ ਬਿਆਨ ਦਿੱਤਾ, ਉਹ ਵੀ ਝੂਠਾ ਸੀ ਔਰ ਜਿਹੜੀ ਪੁਲੀਟੀਕਲ ਵਿੱਲ ਹੈ, ਮੈਂ ਇਹ ਗੱਲ ਕਰ ਰਿਹਾ ਹਾਂ ਕਿ ਪੁਲੀਟੀਕਲ ਵਿੱਲ ...(ਵਿਘਨ)

**ਮਾਨਯੋਗ ਸਪੀਕਰ :** ਹਾਂ ਜੀ, ਬੀਬੀ ਜੀ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਮੈਂ ਬੜੀ ਮਜ਼ਬੂਰ ਹੋ ਕੇ ਇੰਟਰੱਪਟ ਕਰ ਰਹੀ ਹਾਂ ਕਿਉਂਕਿ ਟਾਈਮ ਬੜਾ ਥੋੜ੍ਹਾ ਹੈ।

**ਮਾਨਯੋਗ ਸਪੀਕਰ :** ਹਾਂ ਜੀ, ਮੈਂ ਇਸ ਗੱਲ ਨੂੰ ਸਮਝਦਾ ਹਾਂ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਮੈਂ ਇਸ ਗੱਲ ਨੂੰ ਮਹਿਸੂਸ ਕਰਦੀ ਹਾਂ ਕਿ ਸਵਾਲ ਇਹ ਨਹੀਂ ਹੈ ਅਤੇ ਕਾਲੀਆ ਸਾਹਿਬ ਵਾਸਤੇ ਮੁੱਦਾ ਇਹ ਨਹੀਂ ਹੈ ਕਿ ਉਸ ਵਕਤ ਕੀ ਹੋਇਆ ਸੀ ਜਾਂ ਕੀ ਸਟੋਰੀ ਸੀ, ਕਿਸ ਨੇ ਕੀ ਕਿਹਾ ਸੀ, ਫਲਾਣਾ ਕੀ ਸੀ? ਮਕਸਦ ਤਾਂ ਸਿਰਫ ਇੰਨਾ ਹੈ ਕਿ ਉਥੇ ਐਕਸ਼ਨ ਇੰਨੀਸ਼ੀਏਟ ਹੋਣਾ ਚਾਹੀਦਾ ਹੈ। ਉਸ ਕੇਸ ਵਿਚ ਕੀ ਸੀ ਅਤੇ ਕੀ ਨਹੀਂ ਹੋਇਆ ਸੀ, ਇਹ ਗੱਲਾਂ ਤਾਂ ਤੁਸੀਂ ਕਰ ਰਹੇ ਹੋ। ਫਿਰ ਇੱਥੇ ਵੀ ਇਕੱਲਾ-ਇਕੱਲਾ ਸਾਡਾ ਮੈਂਬਰ ਇੱਥੇ ਵਾਲੇ ਮਾਮਲਿਆਂ ਨੂੰ ਲੈ ਕੇ ਆਵੇਗਾ। ਫਿਰ ਔਖ ਨਾ ਮੰਨ ਲੈਣਾ। ਮੈਂ ਇਸ ਕਰਕੇ ਕਹਿਣਾ ਚਾਹੁੰਦੀ ਹਾਂ ਕਿ ਆਪਾਂ ਇਸ ਨੂੰ ਇੱਥੇ ਤੱਕ ਰਹਿਣ ਦੇਈਏ। (ਵਿਘਨ)(ਸ਼ੋਰ)

**ਮਾਨਯੋਗ ਸਪੀਕਰ :** ਆਪਾਂ ਸਾਰੇ ਸਮੇਂ ਦਾ ਖਿਆਲ ਰੱਖੀਏ, ਸਮਾਂ ਥੋੜ੍ਹਾ ਹੈ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਜੋ ਕੁਝ ਲੀਡਰ ਆਫ ਦਿ ਆਪੋਜ਼ੀਸ਼ਨ ਕਹਿ ਰਹੇ ਹਨ, ਇਹ ਬੜੇ ਸਤਿਕਾਰਯੋਗ ਹਨ। ਤੁਸੀਂ ਕੋਈ ਮਾਮਲਾ ਲਿਆਵੋ, ਕੋਈ ਗੱਲ ਲਿਆਵੋ। ਅਕਾਲੀ-ਭਾਜਪਾ ਸਰਕਾਰ ਨੇ ਬਿਲਕੁਲ ਟਰਾਂਸਪੇਰੈਂਸੀ ਨਾਲ ਕੰਮ ਕੀਤਾ ਹੈ ਅਤੇ ਨਿਰਣੇ ਲਏ ਹਨ। ਸਪੀਕਰ ਸਾਹਿਬ, ਮੈਂ ਪੁਲੀਟੀਕਲ ਵਿੱਲ ਦੀ ਗੱਲ ਕਰ ਰਿਹਾ ਹਾਂ। ਅੱਜ ਕੇਂਦਰ ਸਰਕਾਰ ਦੀ ਪੁਲੀਟੀਕਲ ਵਿੱਲ ਨਹੀਂ ਹੈ ਕਿ ਇਸ ਰੈਟੀਫਿਕੇਸ਼ਨ ਤੇ ਸਾਈਨ ਕਰਨ। 126 ਕੰਟਰੀਜ਼ ਨੇ ਇਸ ਤੇ ਸਾਈਨ ਕੀਤੇ ਹਨ। ਅਮਰੀਕਾ ਨੇ ਵੀ ਸਾਈਨ ਕੀਤੇ ਹਨ। ਉਸ ਨੇ ਰੈਟੀਫਾਈ ਕਰ ਦਿੱਤਾ। ਅੱਜ ਸਵਿਟਜ਼ਰਲੈਂਡ ਦੇ ਬੈਂਕਸ ਵਿਚੋਂ ਪੂਰੇ ਵਿਸ਼ਵ ਵਿਚ ਤਕਰੀਬਨ 70 ਦੇਸ਼ਾਂ ਵਿਚ ਪੈਸਾ ਵਾਪਸ ਮਿਲਣਾ ਸ਼ੁਰੂ ਹੋ ਰਿਹਾ ਹੈ। ਅਮਰੀਕਾ ਪੈਸਾ ਵਾਪਸ ਲੈ ਗਿਆ। ਭਾਰਤ ਦੇ ਅੱਜ ਸਾਡੇ ਮੰਤਰੀ ਸ਼੍ਰੀ ਪ੍ਰਣਬ ਮੁਖਰਜੀ, ਸਾਡੇ ਫਾਈਨਾਂਸ ਮਨਿਸਟਰ ਵੀ ਉਸ ਗੱਲ ਨੂੰ

ਉੱਥੇ ਜਾਕੇ ਰੈਟੀਫਾਈ ਕਰਦੇ, ਯੂਨਾਈਟਿਡ ਨੇਸ਼ਨਜ਼ ਕਨਵੈਂਸ਼ਨ ਅਗੇਂਸਟ ਕੁਰੱਪਸ਼ਨ, 2003 ਨੂੰ ਰੈਟੀਫਾਈ ਕਰਨ ਔਰ ਇਹ ਪੈਸਾ ਜਿਹੜਾ 70 ਲੱਖ ਕਰੋੜ ਨਾਲੋਂ ਵੀ ਵੱਧ ਹੈ, ਉਹ ਭਾਰਤ ਵਿਚ ਆ ਸਕਦਾ ਹੈ। ਸੋ, ਜਿਹੜਾ ਰੈਜ਼ੋਲਿਊਸ਼ਨ ਲੀਡਰ ਆਫ ਦਿ ਹਾਊਸ ਲੈ ਕੇ ਆਏ ਹਨ ਔਰ ਤੁਹਾਨੂੰ ਇਹ ਵੀ ਯਾਦ ਹੋਣਾ ਹੈ ਕਿ ਸ਼੍ਰੀ ਲਾਲ ਕਿਸ਼ਨ ਅਡਵਾਨੀ ਜੀ ਨੇ ਵੀ ਇਹ ਮਾਮਲਾ ਉਠਾਇਆ ਸੀ, ਸੋ ਲੀਡਰ ਆਫ ਦੀ ਹਾਊਸ ਜਿਹੜਾ ਰੈਜ਼ੋਲਿਊਸ਼ਨ ਲੈਕੇ ਆਏ ਹਨ, ਮੈਂ ਉਸ ਦੀ ਤਾਈਦ ਕਰਦਾ ਹਾਂ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ ਕਿ-

"ਇਹ ਸਦਨ ਰਾਜ ਸਰਕਾਰ ਨੂੰ ਪੁਰਜ਼ੋਰ ਸਿਫਾਰਸ਼ ਕਰਦਾ ਹੈ ਕਿ ਕੇਂਦਰੀ ਸਰਕਾਰ ਨਾਲ ਤੁਰੰਤ ਮਾਮਲਾ ਉਠਾਇਆ ਜਾਵੇ ਕਿ ਜਿਨ੍ਹਾਂ ਵਿਅਕਤੀਆਂ ਨੇ ਭ੍ਰਿਸ਼ਟਾਚਾਰ ਕਰਕੇ ਅਤੇ ਟੈਕਸ ਚੋਰੀ ਕਰਕੇ, ਜੋ ਕਾਲਾ ਧਨ ਵਿਦੇਸ਼ੀ ਬੈਂਕਾਂ ਵਿਚ ਜਮ੍ਹਾਂ ਕਰਵਾਇਆ ਹੈ ਅਤੇ ਦੇਸ਼ ਨਾਲ ਧੋਖਾ ਤੇ ਗੱਦਾਰੀ ਕੀਤੀ ਹੈ, ਉਹ ਧਨ ਵਾਪਿਸ ਆਪਣੇ ਦੇਸ਼ ਵਿਚ ਲਿਆਂਦਾ ਜਾਵੇ ਅਤੇ ਅਜਿਹੇ ਕਾਲੇ ਕਾਰਨਾਮੇ ਕਰਨ ਵਾਲਿਆਂ ਨੂੰ ਦੇਸ਼ ਦੀ ਜਨਤਾ ਦੇ ਸਾਹਮਣੇ ਨਸ਼ਰ ਕੀਤਾ ਜਾਵੇ।"

(**ਵਿਰੋਧੀ ਧਿਰ ਵਲੋਂ ਅਵਾਜਾਂ** : ਕੀ ਪੰਜਾਬ ਦੇ ਠੇਕਿਆਂ ਦੀ, ਕੇਬਲ ਨੈਟਵਰਕ ਦੀ ਇਨਕੁਆਇਰੀ ਕਰਵਾਵੋਗੇ?

(ਇਸ ਸਮੇਂ ਵਿਰੋਧੀ ਧਿਰ ਦੇ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ)

**ਮਾਨਯੋਗ ਸਪੀਕਰ** : ਬੈਠੋ ਜੀ, ਬੈਠੋ। ਪਲੀਜ਼ ਬੈਠੋ।

(ਟਰੈਜ਼ਰੀ ਬੈਂਚਿਜ਼ ਵਲੋਂ ਅਵਾਜਾਂ : ਇਹ ਨਾਂਹ ਕਹਿ ਰਹੇ ਹਨ ਜੀ, ਇਨ੍ਹਾਂ ਦੇ ਦਿਲ ਵਿਚ ਜੋ ਹੈ, ਉਹ ਸਾਹਮਣੇ ਆ ਗਿਆ।

(ਸ਼ੇਮ-ਸ਼ੇਮ ਦੀਆਂ ਅਵਾਜਾਂ)

*ਪ੍ਰਸਤਾਵ ਪ੍ਰਵਾਨ ਹੋਇਆ।*

**ਮੁੱਖ ਮੰਤਰੀ** : ਸਪੀਕਰ ਸਾਹਿਬ ਮੇਰੀ ਬੇਨਤੀ ਹੈ ਕਿ ਮਤਾ ਤਾਂ ਮੈਂ ਪੇਸ਼ ਕੀਤਾ ਸੀ ਔਰ ਮੈਨੂੰ ਤੁਸੀਂ ਬੋਲਣ ਹੀ ਨਹੀਂ ਦਿੱਤਾ। ਚਲੋ ਕੋਈ ਨਹੀਂ, ਮੈਨੂੰ ਬਹੁਤਾ ਸ਼ੌਂਕ ਵੀ ਨਹੀਂ। ਮਤਲਬ ਤਾਂ ਇਹੀ ਹੈ ਕਿ ਗੱਲ ਹੋ ਜਾਵੇ ਔਰ ਮਤਾ ਪਾਸ ਹੋ ਜਾਵੇ। ਜੇਕਰ ਇਜ਼ਾਜਤ ਦੇ ਦੇਵੋ ਤਾਂ ਬੋਲ ਲੈਂਦਾ ਹਾਂ ਨਹੀਂ ਤਾਂ ਰਹਿਣ ਦਿੰਦਾ ਹਾਂ।

**ਮਾਨਯੋਗ ਸਪੀਕਰ** : ਹੁਣ ਉਸ ਦੇ ਉਤੇ ਕੀ ਬੋਲਣਾ ਹੈ?

(ਇਸ ਸਮੇਂ ਵਿਰੋਧੀ ਧਿਰ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਕੁਝ ਮੈਂਬਰ

[ ਮਾਨਯੋਗ ਸਪੀਕਰ ]

ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਸਨ ਅਤੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ :** ਹੁਣ ਤੁਹਾਡਾ ਬੋਲਣ ਦਾ ਕੀ ਮਤਲਬ ਹੈ? ਹੁਣ ਪਾਸ ਹੋ ਗਿਆ ਹੈ ਜੀ। ਹਾਂ ਜੀ, ਬਾਦਲ ਸਾਹਿਬ, ਬਿੱਲ ਦੀ ਗੱਲ ਕਰੋ।

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, ਅਸੀਂ ਇਸ ਮਤੇ ਤੇ ਬੋਲਣਾ ਹੈ।

**ਮਾਨਯੋਗ ਸਪੀਕਰ :** ਹੁਣ ਜਦੋਂ ਪਾਸ ਹੋ ਗਿਆ ਤਾਂ ਕੀ ਬੋਲਣਾ ਹੈ? (ਵਿਘਨ, ਸ਼ੋਰ) ਹਾਂ ਜੀ। ਬਾਦਲ ਸਾਹਿਬ ਹੁਣ ਬਿੱਲ ਪੇਸ਼ ਕਰਨਗੇ।

---

## LEGISLATIVE BUSINESS AND RESOLUTION UNDER ARTICLE 213(2)(a) OF THE CONSTITUTION OF INDIA

### 1. THE PUNJAB VALUE ADDED TAX (AMENDMENT) BILL, 2011 (REPLACING ORDINANCE)

**ਮਾਨਯੋਗ ਸਪੀਕਰ :** ਮੁੱਖ ਮੰਤਰੀ ਜੀ ਬਿਲ ਪੇਸ਼ ਕਰਨਗੇ।

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ) :** ਸ਼੍ਰੀਮਾਨ ਜੀ, ਮੈਂ ਪੰਜਾਬ ਮੁੱਲ ਆਧਾਰਿਤ ਕਰ (ਸੋਧਨਾ) ਬਿਲ, 2011 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਮੁੱਲ ਆਧਾਰਿਤ ਕਰ (ਸੋਧਨਾ) ਬਿੱਲ, 2011 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

ਕਿ ਪੰਜਾਬ ਮੁੱਲ ਆਧਾਰਿਤ ਕਰ (ਸੋਧਨਾ) ਬਿੱਲ, 2011 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਕਰਨ ਵਾਸਤੇ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਪੰਜਾਬ ਮੁੱਲ ਆਧਾਰਿਤ ਕਰ (ਸੋਧਨਾ) ਬਿੱਲ, 2011 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ - ...(ਵਿਘਨ)...

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਮੇਰੀ ਇੱਕ ਬੇਨਤੀ ਹੈ ਜੀ। ਅਸੀਂ ਤੁਹਾਡੀ ਰਿਸਪੈਕਟ ਕਰਦੇ ਹਾਂ, ਸਾਨੂੰ ਥੋੜ੍ਹਾ ਟਾਈਮ ਦੇ ਦਿਆ ਕਰੋ, ਸਾਡੇ ਮੈਂਬਰਜ਼ ਨੇ ਵੀ ਬੋਲਣਾ ਹੁੰਦਾ ਹੈ, ਤੁਸੀਂ ਇੱਕ ਦਮ ਹੀ ਪਾਸ ਕਰਵਾ ਦਿੰਦੇ ਹੋ।

**ਮਾਨਯੋਗ ਸਪੀਕਰ :** ਜਿਹੜਾ ਕੋਈ ਬੋਲਣਾ ਚਾਹੇਗਾ, ਉਸ ਨੂੰ ਟਾਈਮ ਜ਼ਰੂਰ ਮਿਲੇਗਾ।

**ਰਾਣਾ ਗੁਰਮੀਤ ਸਿੰਘ ਸੋਢੀ :** ਥੋੜ੍ਹਾ ਜਿਹਾ ਟਾਈਮ ਤਾਂ ਦੇ ਦਿਆ ਕਰੋ। ਤੁਸੀਂ ਤਾਂ ਸਪੀਡ ਤੇ ਚੱਲੇ ਹੋਏ ਸੀ ਕਿ ਆਪਾਂ ਹੁਣੇ ਕਰ ਦੇਈਏ। ਇੱਕ ਨੇ ਹਾਂ ਕਰ ਦਿੱਤੀ, ਦੂਜੇ ਨੇ ਨਾਂਹ ਕਰ ਦਿੱਤੀ, ਇਸ ਤਰ੍ਹਾਂ ਤਾਂ ਠੀਕ ਨਹੀਂ ਹੈ ਜੀ।

**ਮਾਨਯੋਗ ਸਪੀਕਰ :** ਬੀਬੀ ਜੀ ਹੋਰਾਂ ਤੋਂ ਬਾਅਦ ਤੁਸੀਂ ਤਾਂ ਉਠੇ ਨਹੀਂ।

**ਰਾਣਾ ਗੁਰਮੀਤ ਸਿੰਘ ਸੋਢੀ :** ਨਹੀਂ ਸਰ, ਮੈਂ ਤਾਂ ਉਠਿਆ ਸੀ। ਜੇ ਮੈਂ ਉਠਣ ਵਿਚ ਥੋੜ੍ਹਾ ਜਿਹਾ ਵਧੇਰੇ ਟਾਈਮ ਲੈ ਲਿਆ ਅਤੇ ਹਾਊਸ ਵਿਚ ਕੋਈ ਦੂਜੀ ਹੋਰ ਗੱਲ ਹੋ ਰਹੀ ਹੈ ਜਾਂ ਸਦਨ ਵਿਚ ਰੌਲਾ ਪੈ ਰਿਹਾ ਤਾਂ ਤੁਸੀਂ ਹਾਊਸ ਵਿਚ ਥੋੜ੍ਹਾ ਜਿਹਾ ਡੈਕੋਰਮ ਤਾਂ ਮੇਨਟੇਨ ਕਰੋ...

**ਮਾਨਯੋਗ ਸਪੀਕਰ :** ਮੈਂ ਇਸ ਗੱਲ ਨੂੰ ਮਹਿਸੂਸ ਕਰਦਾ ਹਾਂ ਕਿ ਡੈਕੋਰਮ ਤਾਂ ਤੁਸੀਂ ਨਹੀਂ ਮੇਨਟੇਨ ਕਰ ਰਹੇ। ਤੁਸੀਂ ਬੈਠੋ।

**ਰਾਣਾ ਗੁਰਮੀਤ ਸਿੰਘ ਸੋਢੀ :** ਅਸੀਂ ਟਾਈਮ ਮੰਗਦੇ ਹਾਂ, ਤੁਸੀਂ ਬੋਲਣ ਲਈ ਟਾਈਮ ਹੀ ਨਹੀਂ ਦੇ ਰਹੇ। ...ਵਿਘਨ...

**ਮਾਨਯੋਗ ਸਪੀਕਰ :** ਟਾਈਮ ਕਿਸੇ ਨੇ ਨਹੀਂ ਮੰਗਿਆ। ...ਵਿਘਨ... ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਕਲਾਜ਼ਾਂ 2 ਅਤੇ 3**

**ਮਾਨਯੋਗ ਸਪੀਕਰ :** ਕਿਉਂ ਜੋ ਕਲਾਜ਼ਾਂ 2 ਅਤੇ 3 ਵਿਚ ਕੋਈ ਸੋਧਨਾ ਨਹੀਂ

[ ਮਾਨਯੋਗ ਸਪੀਕਰ ]

ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ?

(**ਅਵਾਜ਼ਾਂ** : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਅਤੇ 3 ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ** : ਹੁਣ ਮੁੱਖ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਮੁੱਲ ਆਧਾਰਿਤ ਕਰ (ਸੋਧਨਾ) ਬਿਲ, 2011 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ ਮੁੱਲ ਆਧਾਰਿਤ ਕਰ (ਸੋਧਨਾ) ਬਿਲ, 2011 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੰਜਾਬ ਮੁੱਲ ਆਧਾਰਿਤ ਕਰ (ਸੋਧਨਾ) ਬਿਲ, 2011 ਪਾਸ ਕੀਤਾ ਜਾਵੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ** : ਅਗਲਾ ਬਿਲ। ਸਰਦਾਰ ਸੁਖਪਾਲ ਸਿੰਘ ਖਹਿਰਾ।

---

## 2. THE PUNJAB PANCHAYATI RAJ (AMENDMENT) ORDINANCE, 2010 (PUNJAB ORDINANCE NO. 9 OF 2010) AND THE PUNJAB PANCHAYATI RAJ (AMENDMENT) BILL, 2011

**ਮਾਨਯੋਗ ਸਪੀਕਰ** : ਸਰਦਾਰ ਸੁਖਪਾਲ ਸਿੰਘ ਖਹਿਰਾ ਵਲੋਂ ਪ੍ਰਸਤਾਵ ਆਇਆ ਹੈ-

"ਕਿ ਇਹ ਸਦਨ ਪੰਜਾਬ ਪੰਚਾਇਤੀ ਰਾਜ (ਸੋਧਨਾ) ਆਰਡੀਨੈਂਸ, 2010 (2010 ਦਾ ਪੰਜਾਬ ਆਰਡੀਨੈਂਸ ਨੰ: 9) ਨੂੰ ਅਪ੍ਰਵਾਨ ਕਰਦਾ ਹੈ"

ਇਸ ਨੂੰ ਪੜ੍ਹਿਆ ਅਤੇ ਪੇਸ਼ ਕੀਤਾ ਗਿਆ ਸਮਝਿਆ ਜਾਵੇ।

ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਪੰਜਾਬ ਪੰਚਾਇਤੀ ਰਾਜ (ਸੋਧਨਾ) ਆਰਡੀਨੈਂਸ (ਪੰਜਾਬ ਆਰਡੀਨੈਂਸ ਨੰਬਰ 9 ਆਫ 2010) ਨੂੰ ਅਪ੍ਰਵਾਨ ਕਰਨ ਸਬੰਧੀ ਪ੍ਰਸਤਾਵ ਅਤੇ ਪੰਜਾਬ ਪੰਚਾਇਤੀ ਰਾਜ (ਸੋਧਨਾ) ਬਿਲ ਤੇ ਇਕੱਠਿਆਂ ਹੀ ਵਿਚਾਰ ਕਰ ਲਿਆ ਜਾਵੇ ਪ੍ਰੰਤੂ ਵੋਟਿੰਗ ਅਲੱਗ-ਅਲੱਗ ਕਰ ਲਈ ਜਾਵੇ?

(**ਅਵਾਜਾਂ** : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ** : ਮੰਤਰੀ ਜੀ, ਤੁਸੀਂ ਬਿਲ ਪੇਸ਼ ਕਰੋ।

**ਪੇਂਡੂ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ (ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ)** : ਸ਼੍ਰੀਮਾਨ ਜੀ, ਮੈਂ ਪੰਜਾਬ ਪੰਚਾਇਤੀ ਰਾਜ (ਸੋਧਨਾ) ਬਿਲ, 2011 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

"ਕਿ ਪੰਜਾਬ ਪੰਚਾਇਤੀ ਰਾਜ (ਸੋਧਨਾ) ਬਿਲ, 2011 ਤੇ ਤੁਰੰਤ ਵਿਚਾਰ ਕੀਤਾ ਜਾਵੇ।"

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

"ਕਿ ਪੰਜਾਬ ਪੰਚਾਇਤੀ ਰਾਜ (ਸੋਧਨਾ) ਬਿਲ, 2011 ਤੇ ਤੁਰੰਤ ਵਿਚਾਰ ਕੀਤਾ ਜਾਵੇ।"

"ਬਹਿਸ। ਹਾਂ ਜੀ, ਖਹਿਰਾ ਸਾਹਿਬ, ਤੁਹਾਡੇ ਵੱਲੋਂ ਪ੍ਰਸਤਾਵ ਹੈ, ਤੁਸੀਂ ਬੋਲੋ।

**ਸਰਦਾਰ ਸੁਖਪਾਲ ਸਿੰਘ ਖਹਿਰਾ (ਭੁਲੱਥ)** : ਸਪੀਕਰ ਸਾਹਿਬ, ਇਹ ਜਿਹੜਾ ਸੈਕਸ਼ਨ 19 ਹੈ, No Confidence Motion against Sarpanch, ਸਪੀਕਰ ਸਾਹਿਬ, ਪਹਿਲਾਂ ਤਾਂ ਸਰਕਾਰ ਨੇ ਗੈਰ ਜਮਹੂਰੀ ਕਦਮ ਚੁੱਕਿਆ। ਸਰਪੰਚ ਦੀ ਚੋਣ ਬੜੇ ਲੰਮੇ ਅਰਸੇ ਤੋਂ ਸਿੱਧੀ ਹੋਇਆ ਕਰਦੀ ਸੀ, ਉਸ ਦਾ ਇਨ੍ਹਾਂ ਨੇ indirect election

[ ਸਰਦਾਰ ਸੁਖਪਾਲ ਸਿੰਘ ਖਹਿਰਾ ]

ਕਰਵਾਇਆ। ਸ਼ਾਇਦ ਇਨ੍ਹਾਂ ਨੇ ਇਸ ਬਾਰੇ ਪਹਿਲਾਂ ਸੋਚਿਆ ਨਹੀਂ। ਉਸ ਵੇਲੇ ਸੈਕਸ਼ਨ 19 ਰੱਖ ਦਿੱਤਾ ਜਿਸ ਨੂੰ ਅੱਜ ਇਹ ਅਮੈਂਡ ਜਾਂ ਅਬੋਲਿਸ਼ ਕਰਨ ਜਾ ਰਹੇ ਹਨ। ਉਸ ਵਿਚ ਇਨ੍ਹਾਂ ਨੇ ਰੱਖ ਦਿੱਤਾ ਕਿ 2 ਸਾਲ ਦਾ ਸਮਾਂ ਬੀਤਣ ਤੋਂ ਬਾਅਦ ਜੇਕਰ ਸਰਪੰਚ ਦੀ ਕਾਰਗੁਜ਼ਾਰੀ ਦੇ ਨਾਲ ਉਥੋਂ ਦੇ ਪੰਚ ਸਹਿਮਤ ਨਹੀਂ ਹੋਣਗੇ ਤਾਂ ਉਸ ਨੂੰ ਇੱਕ ਨੋਟਿਸ ਦੇ ਕੇ ਦੋ ਤਿਹਾਈ ਮੈਜਾਰਿਟੀ ਨਾਲ ਉਸ ਸਰਪੰਚ ਨੂੰ through No Confidence Motion ਹਟਾਇਆ ਜਾ ਸਕਦਾ ਹੈ। ਪਹਿਲਾਂ ਤਾਂ ਮੈਂ ਬੇਨਤੀ ਕਰਦਾ ਹਾਂ ਕਿ ਹਾਲਾਤ ਇਹ ਹੋ ਗਏ ਹਨ ਕਿ ਅੱਜ ਚਾਰ ਸਾਲ ਬੀਤ ਜਾਣ ਤੋਂ ਬਾਅਦ ਵੀ ਸਰਪੰਚਾਂ ਦੀਆਂ ਦੋ ਟਰਮਾਂ ਦਾ ਸਮਾਂ ਲੰਘ ਚੁੱਕਾ ਹੈ, ਇਸਦਾ ਪਹਿਲਾਂ ਵੀ ਜਨਤਾ ਵਿਚ ਬਹੁਤ ਹੰਗਾਮਾ ਹੋਇਆ। ਹਜ਼ਾਰਾਂ ਦੀ ਤਾਦਾਦ ਵਿਚ ਲੋਕਾਂ ਨੇ ਰਿੱਟ ਪਟੀਸ਼ਨਾਂ ਕੀਤੀਆਂ। ਲੀਡਰ ਆਫ ਦਿ ਆਪੋਜ਼ੀਸ਼ਨ ਨੇ ਪੱਟੀ ਦਾ ਹਵਾਲਾ ਦਿੱਤਾ ਸੀ ਕਿ ਪੱਟੀ ਵਿਚ ਆਪੇ ਹੀ ਅੰਗੂਠਾ ਲਾ ਕੇ, ਝੂਠੇ ਸਾਈਨ ਕਰਕੇ ਆਪ ਹੀ ਸਰਪੰਚ ਨੂੰ ਚੁਣ ਲਿਆ ਗਿਆ ਸੀ। ਬਹੁਤ ਸਾਰੀਆਂ ਪੰਚਾਇਤਾਂ ਪੰਜਾਬ ਵਿਚ ਇਸ ਤਰ੍ਹਾਂ ਦੀਆਂ ਸਨ ਜਿਨ੍ਹਾਂ ਵਿਚ ਮੈਜਾਰਿਟੀ ਇੱਕ ਪਾਸੇ ਸੀ ਪਰ ਧੱਕੇ ਨਾਲ ਮਨਾਰਟੀ ਵਾਲਿਆਂ ਨੂੰ ਸਰਪੰਚ ਥਾਪ ਦਿੱਤਾ। ਜਿਹੜਾ ਪੰਚਾਇਤੀ ਰਾਜ ਐਕਟ, 1996 ਹੈ, ਉਸ ਵਿਚ ਕਲਾਜ਼ ਪਾ ਦਿੱਤੀ ਕਿ ਦੋ ਸਾਲ ਬਾਅਦ ਜੇਕਰ ਕੋਈ ਸਰਪੰਚ ਜਾਂ ਉਸਦੀ ਕਾਰਗੁਜ਼ਾਰੀ ਠੀਕ ਨਾ ਹੋਏਗੀ ਤਾਂ ਉਸਨੂੰ ਨੋ ਕਾਂਫੀਡੈਂਸ ਮੋਸ਼ਨ ਰਾਹੀਂ ਲਾਹਿਆ ਜਾ ਸਕਦਾ ਹੈ। 12,800 ਗ੍ਰਾਮ ਪੰਚਾਇਤਾਂ ਪੰਜਾਬ ਵਿਚ ਹਨ, ਜਿਆਦਾ ਤਾਂ ਨਹੀਂ ਪਰ ਹਜ਼ਾਰਾਂ ਦੀ ਤਾਇਦਾਦ ਵਿਚ ਲੋਕ ਸਰਪੰਚਾਂ ਨੂੰ ਲਾਹੁਣ ਲਈ ਤਿਆਰ ਬੈਠੇ ਸਨ, ਕਿਉਂਕਿ ਕੰਮ ਗੈਰ-ਕਾਨੂੰਨੀ ਹੋ ਰਹੇ ਸਨ, ਗਰਾਂਟਸ ਦਾ ਮਿਸਯੂਜ਼ ਹੋ ਰਿਹਾ ਸੀ ਔਰ ਸਰਪੰਚ ਰੂਲਿੰਗ ਪਾਰਟੀ ਦੀ ਸ਼ਹਿ ਤੇ ਹਰ ਅਨਡੈਮੋਕ੍ਰੇਟਿਕ ਤਰੀਕੇ ਨਾਲ ਚਲਦੇ ਸੀ। ਲੋਕੀਂ ਉਡੀਕਦੇ ਸੀ ਕਿ ਕਦੋਂ ਦੋ ਸਾਲ ਪੂਰੇ ਹੋਣ। ਦੋ ਤਿਹਾਈ ਬਹੁਮਤ ਕੋਈ ਥੋੜ੍ਹਾ ਬਹੁਮਤ ਹੁੰਦਾ ਹੈ ਜੀ? ਜੇਕਰ 5 ਮੈਂਬਰਾਂ ਦੀ ਪੰਚਾਇਤ ਹੈ, ਇਹ ਕੋਈ ਛੋਟਾ ਬਹੁਮਤ ਨਹੀਂ ਹੁੰਦਾ। ਸਪੀਕਰ ਸਾਹਿਬ, ਮੈਂ ਇਸ ਨੂੰ ਆਬਜੈਕਟ ਕਰਦਾ ਹਾਂ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਨਾਲੋਂ ਵੱਡਾ ਅਨਡੈਮੋਕਰੇਟਿਕ ਕਦਮ ਪੰਜਾਬ ਸਰਕਾਰ ਵੱਲੋਂ ਹੋਰ ਕੋਈ ਨਹੀਂ ਹੋ ਸਕਦਾ। ਇਸ ਤੋਂ ਬਾਅਦ ਅਸੀਂ ਹੁਣ ਸਰਪੰਚ ਨੂੰ ਲੈਜਿਟੀਮੇਟ ਤਰੀਕੇ ਨਾਲ ਇਮਊਨਟੀ ਦੇ ਦਿੱਤੀ ਹੈ ਕਿ ਉਹ ਆਪਣੀ ਮਰਜ਼ੀ ਕਰ ਲਵੇ, ਪਿੰਡ ਵਿਚ ਜਿੰਨਾ ਮਰਜ਼ੀ ਆਪਹੁਦਰਾਪਨ ਕਰ ਲਵੇ, ਜਿੰਨੀਆਂ ਮਰਜ਼ੀ ਗਰਾਂਟਾਂ ਛਕ ਲਵੇ, ਹੁਣ ਉਸ ਨੂੰ ਕੋਈ ਲਾਹੁਣ ਵਾਲਾ ਨਹੀਂ ਜੰਮਿਆ। ਜਿਹੜਾ ਕੋਈ ਮਾੜਾ-ਮੋਟਾ ਪਹਿਲਾਂ ਡਰਦੇ ਸਨ ਕਿ ਜੇਕਰ ਕੋਈ ਗਲਤ ਕੰਮ ਕੀਤਾ ਤਾਂ ਇਨਕੁਆਇਰੀ ਹੋਵੇਗੀ, ਕੋਈ ਚੈੱਕ ਹੋ ਸਕਦਾ ਹੈ ਜਾਂ ਉਸ ਨੂੰ ਲਾਹਿਆ ਜਾ ਸਕਦਾ ਹੈ, ਹੁਣ ਸਾਰੇ ਦਾ ਸਾਰਾ ਜਿਹੜਾ ਜਮਹੂਰੀਅਤ ਢਾਂਚੇ ਦਾ ਡਰ ਹੈ, ਉਹ ਇਸ ਰਾਹੀਂ ਇਨ੍ਹਾਂ ਨੇ ਵਾਪਸ ਲੈ ਲਿਆ ਹੈ। ਮੈਂ ਸਮਝਦਾ ਹਾਂ ਕਿ ਪੰਜਾਬ ਸਰਕਾਰ ਦਾ ਇਸ ਨਾਲੋਂ ਕੋਈ ਹੋਰ ਵੱਡਾ ਗੈਰਕਾਨੂੰਨੀ ਕੰਮ ਨਹੀਂ ਹੋ ਸਕਦਾ। ਇਸ ਵਿਚ ਕੋਈ ਲਾਜਿਕ ਹੀ ਨਹੀਂ ਹੈ। ਅੱਜ ਇੱਕ ਹੋਰ ਅਮੈਂਡਮੈਂਟ ਇਨ੍ਹਾਂ ਨੇ ਟੇਬਲ ਤੇ ਰੱਖੀ ਹੈ। ਪਹਿਲਾਂ ਅਮੈਂਡਮੈਂਟ ਵਿਚ

ਲਿਖਿਆ ਸੀ ਕਿ This amendment will come into force at once. In Sub-Clause (2) of Clause 1 of the Bill, for the words 'at once', the words 'with effect from 01.07.2010' be substituted. ਇਹ ਪਿੱਛੇ ਨੂੰ ਚਲੇ ਗਏ ਹਨ ਅਤੇ ਇਨ੍ਹਾਂ ਨੇ ਰੀਟਰੋਸਪੈਕਟਿਵਲੀ ਲੈ ਲਿਆ ਹੈ। ਜ਼ਰੂਰ ਇਸ ਵਿਚ ਵੀ ਇਨ੍ਹਾਂ ਦਾ ਕੋਈ ਨਾ ਕੋਈ ਸਰਪੰਚ ਫਸਦਾ ਹੋਵੇਗਾ, ਕੋਈ ਅੜਿੱਕਾ ਆਇਆ ਹੋਵੇਗਾ, ਸਸਪੈਂਡ ਹੁੰਦਾ ਹੋਵੇਗਾ, ਉਸ ਲਈ ਇਨ੍ਹਾਂ ਨੇ ਸੇਫ-ਗਾਰਡ ਕਰ ਲਿਆ ਹੈ ਕਿ ਇਸ ਗੈਰਕਾਨੂੰਨੀ ਐਕਟ ਰਾਹੀਂ ਉਸ ਨੂੰ ਵੀ ਅਸੀਂ ਬਚਾ ਲਈਏ। ਮੈਂ ਸਮਝਦਾ ਹਾਂ ਕਿ ਮੁੱਖ ਮੰਤਰੀ ਸਾਹਿਬ ਆਪਣੇ 60 ਸਾਲ ਦੇ ਪੁਲੀਟੀਕਲ ਕੈਰੀਅਰ ਵਿਚ ਜਿਹੜੀ ਮਨੁੱਖੀ ਅਧਿਕਾਰਾਂ ਲਈ ਜੱਦੋ-ਜਹਿਦ ਕਰਦੇ ਰਹੇ ਹਨ, ਅੱਜ ਉਸ ਨਾਲੋਂ ਵੱਡਾ ਘਾਣ ਅਤੇ ਵੱਡੀ ਸੱਟ ਪੰਜਾਬ ਸਰਕਾਰ ਪੰਚਾਇਤੀ ਐਕਟ ਵਿਚ ਕਰਨ ਜਾ ਰਹੀ ਹੈ। ਮੈਂ ਅਤੇ ਮੇਰੀ ਪਾਰਟੀ ਇਸ ਦਾ ਡੱਟ ਕੇ ਵਿਰੋਧ ਕਰਦੀ ਹੈ। ਮੈਂ ਤੁਹਾਡੇ ਰਾਹੀਂ ਇਹ ਬੇਨਤੀ ਕਰਦਾ ਹਾਂ ਕਿ ਹੁਣ ਇਹ ਦੱਸਣ ਕਿ ਕੀ ਕਿਸੇ ਸਰਪੰਚ ਨੂੰ ਲਾਹੁਣ ਦਾ ਇਨ੍ਹਾਂ ਕੋਲ ਕੋਈ ਤਰੀਕਾ ਹੈ? ਕੌਣ ਲਾਹੇਗਾ ਹੁਣ ਸਰਪੰਚ ਨੂੰ? Who will remove the Sarpanch for his gross irregularities or corrupt methodology or any undemocratic step? ਹੁਣ ਤਾਂ ਫਿਰ ਸਰਪੰਚ ਬਾਦਸ਼ਾਹ ਬਣ ਜਾਵੇਗਾ। ਮੈਂ ਇਹ ਡੈਫੀਨੇਟਲੀ ਕਹਿ ਸਕਦਾ ਹਾਂ ਕਿ ਇਸ ਅਮੈਂਡਮੈਂਟ ਨੂੰ ਕਰਨ ਦੇ ਨਾਲ ਅਨਨਸੈਸਰੀ ਲਿਟੀਗੇਸ਼ਨ ਬਹੁਤ ਜ਼ਿਆਦਾ ਵਧੇਗੀ ਅਤੇ ਲੋਕ ਇਸ ਐਕਟ ਨੂੰ ਹਾਈਕੋਰਟ ਲੈ ਕੇ ਜਾਣਗੇ ਅਤੇ ਸੁਪਰੀਮ ਕੋਰਟ ਤੱਕ ਵੀ ਲੜਨਗੇ...

**ਮਾਨਯੋਗ ਸਪੀਕਰ :** ਚਲੋ, ਹੁਣ ਤੁਹਾਡੀ ਗੱਲ ਹੋ ਗਈ ਹੈ, ਬੈਠੋ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਮੈਂ ਇਸ ਦਾ ਵਿਰੋਧ ਕਰਦਾ ਹੋਇਆ ਕਹਿੰਦਾ ਹਾਂ ਕਿ ਇਸ ਤਰ੍ਹਾਂ ਦੀ ਗੈਰਜਮਹੂਰੀ ਅਮੈਂਡਮੈਂਟ ਨੂੰ ਸਰਕਾਰ ਕਿਰਪਾ ਕਰਕੇ ਵਾਪਸ ਲਵੇ ਅਤੇ ਇਹ ਐਕਸਪਲੇਨ ਕਰੇ ਕਿ ਇਸ ਨੂੰ ਲਿਆਉਣ ਦੀ ਨੌਬਤ ਕਿਉਂ ਆਈ।

(ਇਸ ਵੇਲੇ ਸਰਦਾਰ ਕੇਵਲ ਸਿੰਘ ਢਿੱਲੋਂ ਬੋਲਣ ਲਈ ਖੜ੍ਹੇ ਸਨ।)

**ਮਾਨਯੋਗ ਸਪੀਕਰ :** ਢਿੱਲੋਂ ਸਾਹਿਬ, ਇਸ ਬਿੱਲ ਉਤੇ ਅੱਗੇ ਬਹਿਸ ਹੋਣੀ ਹੈ, ਤੁਸੀਂ ਉਦੋਂ ਗੱਲ ਕਰ ਲੈਣਾ।

**ਪੇਂਡੂ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ (ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ) :** ਮਾਨਯੋਗ ਸਪੀਕਰ ਸਾਹਿਬ, ਬਿੱਲ ਪੇਸ਼ ਕਰਨ ਤੋਂ ਪਹਿਲਾਂ ਖਹਿਰਾ ਸਾਹਿਬ ਨੇ ਕੁਝ ਗੱਲਾਂ ਗਲਤ ਕੀਤੀਆਂ ਹਨ। ਮੈਂ ਸਮਝਦਾ ਹਾਂ ਕਿ ਉਨ੍ਹਾਂ ਦਾ ਇੱਕ ਮਿੰਟ ਵਿਚ ਜਵਾਬ ਦੇ ਦੇਵਾਂ। ਸਰਪੰਚ ਨੂੰ ਲਾਹਿਆ ਜਾ ਸਕਦਾ ਹੈ...

**ਮਾਨਯੋਗ ਸਪੀਕਰ :** ਮੰਤਰੀ ਜੀ, ਤੁਸੀਂ ਬਾਅਦ ਵਿਚ ਬਹਿਸ ਦੌਰਾਨ ਆਪਣੀ ਗੱਲ ਕਰ ਲੈਣਾ।

ਹਾਂ ਜੀ, ਸਰਦਾਰ ਮੱਖਣ ਸਿੰਘ ਜੀ।

**ਸਰਦਾਰ ਮੱਖਣ ਸਿੰਘ (ਪੱਕਾ ਕਲਾਂ, ਐਸ.ਸੀ.) :** ਸਪੀਕਰ ਸਾਹਿਬ, ਮੈਂ ਆਪ ਜੀ ਦਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੰਤਰੀ ਸਾਹਿਬ ਵਲੋਂ ਪੇਸ਼ ਕੀਤੇ ਗਏ ਇਸ ਬਿਲ ਤੇ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ। ਜਿਵੇਂ ਪਹਿਲਾਂ ਵੀ ਮੇਰੇ ਇੱਕ ਸਾਥੀ ਨੇ ਕਿਹਾ ਕਿ ਹਿੰਦੁਸਤਾਨ ਦੁਨੀਆਂ ਦੀ ਸਭ ਤੋਂ ਵੱਡੀ ਜਮਹੂਰੀਅਤ ਹੋਣ ਤੇ ਮਾਣ ਕਰਦਾ ਹੈ। ਇਹ ਲੋਕਤੰਤਰ ਇਥੇ ਕਿਸ ਤਰ੍ਹਾਂ ਬਹਾਲ ਹੋਇਆ? ਇੱਕ ਲੰਮੀ ਜੱਦੋ-ਜਹਿਦ ਤੋਂ ਬਾਅਦ ਸਾਡੇ ਸੂਰਬੀਰਾਂ ਨੇ ਹਜ਼ਾਰਾਂ ਕੁਰਬਾਨੀਆਂ ਕਰਕੇ, ਜੇਲ੍ਹਾਂ ਵਿਚ ਲੰਮਾ ਜੀਵਨ ਕੱਟਕੇ ਅਤੇ ਕਾਲੇ ਪਾਣੀ ਦੀਆਂ ਕੈਦਾਂ ਭੁਗਤ ਕੇ ਦੇਸ਼ ਨੂੰ ਅਜ਼ਾਦੀ ਲੈ ਕੇ ਦਿੱਤੀ ਅਤੇ ਦੇਸ਼ ਵਿਚ ਜਮਹੂਰੀਅਤ ਢਾਂਚਾ ਕਾਇਮ ਹੋਇਆ। ਇਹ ਬੜੇ ਅਫਸੋਸ ਦੀ ਗੱਲ ਹੈ ਕਿ ਜਦੋਂ ਵੀ ਇਸ ਜਮਹੂਰੀਅਤ ਦੇ ਖਿਲਾਫ ਲੋਕ ਰਾਜਸੱਤਾ ਵਿਚ ਆਉਂਦੇ ਹਨ ਤਾਂ ਉਹ ਕੋਸ਼ਿਸ਼ ਕਰਦੇ ਹਨ ਕਿ ਇਸ ਜਮਹੂਰੀਅਤ ਨੂੰ ਕਮਜ਼ੋਰ ਕੀਤਾ ਜਾਵੇ ਅਤੇ ਇਸਦੇ ਜਿਹੜੇ ਪਰ ਹਨ ਉਹ ਕਤਰ ਦਿੱਤੇ ਜਾਣ। ਮੈਨੂੰ ਯਾਦ ਹੈ ਕਿ ਪਹਿਲਾਂ ਵੀ ਜਦੋਂ ਸ਼੍ਰੋਮਣੀ ਅਕਾਲੀ ਦਲ ਦੀ ਹਕੂਮਤ ਆਈ ਸੀ ਤਾਂ ਉਦੋਂ ਵੀ ਇਹ ਕੀਤਾ ਗਿਆ ਸੀ ਕਿ ਲੋਕਾਂ ਦੇ ਨੁਮਾਇੰਦੇ ਡਾਇਰੈਕਟ ਸਰਪੰਚ ਨਾ ਚੁਣੇ ਜਾਣ ਬਲਕਿ ਪੰਚਾਇਤਾਂ ਦੇ ਮੈਂਬਰ ਸਰਪੰਚ ਨੂੰ ਚੁਣਨਗੇ। ਸਪੀਕਰ ਸਾਹਿਬ, ਇਸਦੇ ਨਾਲ ਕੀ ਹੁੰਦਾ ਹੈ ਕਿ ਜਿਹੜੇ ਪਿੰਡ ਦੇ ਵੋਟਰ ਹੁੰਦੇ ਹਨ, ਉਹ ਬੜੀ ਵੱਡੀ ਗਿਣਤੀ ਵਿਚ ਹੁੰਦੇ ਹਨ, ਉਨ੍ਹਾਂ ਨੂੰ ਭਰਮਾਉਣਾ ਜਾਂ ਉਨ੍ਹਾਂ ਨੂੰ ਖਰੀਦਣਾ ਜਾਂ ਧੱਕੇ ਨਾਲ ਉਨ੍ਹਾਂ ਤੇ ਜ਼ੋਰ ਜ਼ਬਰਦਸਤੀ ਕਰਕੇ ਉਨ੍ਹਾਂ ਦਾ ਵੋਟ ਲੈਣਾ ਔਖਾ ਹੁੰਦਾ ਹੈ ਅਤੇ ਸਹੀ ਜਮਹੂਰੀਅਤੀ ਢੰਗ ਨਾਲ ਪਿੰਡਾਂ ਵਿਚ ਸਰਪੰਚ ਅਤੇ ਪੰਚਾਇਤਾਂ ਚੁਣੀਆਂ ਜਾਂਦੀਆਂ ਹਨ ਅਤੇ ਜਦੋਂ ਇਹ ਤਰੀਕਾ ਕੀਤਾ ਜਾਂਦਾ ਹੈ ਕਿ ਕੇਵਲ ਮੈਂਬਰ ਪੰਚਾਇਤ ਸਰਪੰਚ ਨੂੰ ਚੁਣਨਗੇ...

**ਮਾਨਯੋਗ ਸਪੀਕਰ :** ਸਰਦਾਰ ਮੱਖਣ ਸਿੰਘ ਜੀ, ਸਮਾਂ ਥੋੜ੍ਹਾ ਲਗਾਓ, ਕੰਮ ਦੀ ਗੱਲ ਕਰੋ।

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਮੈਂ ਥੋੜ੍ਹਾ ਸਮਾਂ ਹੀ ਲਗਾਵਾਂਗਾ, ਜ਼ਰੂਰੀ ਗੱਲ ਕਹਾਂਗਾ, ਫਾਲਤੂ ਗ਼ੱਲ ਕਹਿਣੀ ਹੀ ਨਹੀਂ। ਸਪੀਕਰ ਸਾਹਿਬ, ਉਥੇ ਹਾਰਸ-ਟਰੇਡਿੰਗ ਸ਼ੁਰੂ ਹੋ ਜਾਂਦੀ ਹੈ। ਪੰਜ-ਸੱਤ ਜਾਂ ਦਸ ਪੰਚਾਇਤ ਮੈਂਬਰ ਹੁੰਦੇ ਹਨ, ਜਿਨ੍ਹਾਂ ਨੂੰ ਕਿਸੇ ਵੀ ਲੋਭ ਲਾਲਚ ਵਿਚ ਮਨਾਇਆ ਜਾ ਸਕਦਾ ਹੈ ਜਾਂ ਖਰੀਦੋ-ਫਰੋਖਤ ਕੀਤੀ ਜਾ ਸਕਦੀ ਹੈ। ਇਹ ਸਿਸਟਮ ਪਹਿਲਾਂ ਬਦਲਿਆ ਗਿਆ ਸੀ ਪਰ ਹੁਣ ਫਿਰ ਜਦੋਂ ਸਰਦਾਰ ਪਰਕਾਸ਼ ਸਿੰਘ ਬਾਦਲ ਆਏ ਤਾਂ ਇਨ੍ਹਾਂ ਫਿਰ ਉਹੋ ਪੁਰਾਣਾ ਸਿਸਟਮ ਸ਼ੁਰੂ ਕਰ ਲਿਆ। ਇਸਦੇ ਨਾਲ, ਸਪੀਕਰ ਸਾਹਿਬ, ਪੰਚਾਇਤਾਂ ਵਿਚ ਕੀ ਹੋਇਆ? ਮੈਂ ਬਹੁਤ ਸਾਰੀਆਂ ਪੰਚਾਇਤਾਂ ਦੇ ਨਾਮ ਵੀ ਦੱਸ ਸਕਦਾ ਹਾਂ। ਅਜਿਹਾ ਹੁੰਦਾ ਹੈ ਕਿ ਜੇ 7 ਮੈਂਬਰਾਂ

ਦੀ ਪੰਚਾਇਤ ਹੈ, ਚਾਰ ਮੈਂਬਰ ਇੱਕ ਪਾਸੇ ਬੈਠੇ ਹਨ ਅਤੇ ਤਿੰਨ ਵਾਲਿਆਂ ਨੂੰ ਧੱਕੇ ਨਾਲ ਸਰਪੰਚ ਬਣਾ ਦਿੱਤਾ ਜਾਂਦਾ ਹੈ। ਪੰਜ ਮੈਂਬਰ ਇੱਕ ਪਾਸੇ ਬੈਠੇ ਹਨ ਅਤੇ ਤਿੰਨ ਵਾਲਿਆਂ ਨੂੰ ਧੱਕੇ ਨਾਲ ਸਰਪੰਚ ਬਣਾ ਦਿੱਤਾ ਜਾਂਦਾ ਹੈ। ਮੈਂ ਤਾਂ ਕਈ ਪਿੰਡਾਂ ਦੇ ਨਾਮ ਤੁਹਾਨੂੰ ਗਿਣਾ ਦਿੰਦਾ ਹਾਂ। ਇਕ ਬੰਗੀ ਕਲਾਂ ਪਿੰਡ ਹੈ...

**ਮਾਨਯੋਗ ਸਪੀਕਰ :** ਚਲੋ, ਨਾਮ ਦੀ ਕਿਹੜੀ ਗੱਲ ਹੈ।

**ਸਰਦਾਰ ਮੱਖਣ ਸਿੰਘ :** ਉਥੇ ਚਾਰ ਮੈਂਬਰਾਂ ਦੀ ਮੈਜਾਰਿਟੀ ਇੱਕ ਪਾਸੇ ਬੈਠੀ ਸੀ। ਐਕਸੀਅਨ ਇਰੀਗੇਸ਼ਨ ਦੀ ਉਥੇ ਇਲੈਕਸ਼ਨ ਕਰਾਉਣ ਲਈ ਡਿਊਟੀ ਸੀ ਅਤੇ ਤਿੰਨ ਮੈਂਬਰ ਵਾਲਿਆਂ ਨੂੰ ਉਸ ਨੇ ਧੱਕੇ ਨਾਲ ਸਰਪੰਚ ਬਣਾ ਦਿੱਤਾ। ਲੋਕਾਂ ਨੇ ਮੈਨੂੰ ਫੋਨ ਕੀਤਾ ਅਤੇ ਮੈਂ ਉਨ੍ਹਾਂ ਨੂੰ ਪੁੱਛਿਆ ਕਿ ਕਿੰਨੇ ਕੁ ਬੰਦੇ ਹੋ ਤੁਸੀਂ? ਤਾਂ ਉਨ੍ਹਾਂ ਨੇ ਕਿਹਾ ਕਿ ਬੰਦੇ ਤਾਂ ਅਸੀਂ 5-7 ਸੌ ਹਾਂ। ਮੈਂ ਕਿਹਾ ਕਿ ਜਦੋਂ ਤੱਕ ਇਹ ਗੈਰ-ਜਮਹੂਰੀ ਫੈਸਲਾ ਆਪਣਾ ਬਦਲਦਾ ਨਹੀਂ ਇਸ ਨੂੰ ਪੰਚਾਇਤ ਘਰ ਤੋਂ ਨਿਕਲਣ ਨਾ ਦਿਓ। ਲੋਕਾਂ ਨੇ ਇਸੇ ਤਰ੍ਹਾਂ ਕੀਤਾ ਅਤੇ ਫਿਰ ਕੋਰਟ ਵਿਚ ਗਏ ਅਤੇ ਹਾਈਕੋਰਟ ਨੇ ਬੰਗੀ ਕਲਾਂ ਦੀ ਪੰਚਾਇਤ ਦੇ ਹੱਕ ਵਿਚ ਫੈਸਲਾ ਕੀਤਾ। ਇਸੇ ਤਰ੍ਹਾਂ ਮਸਾਣੇ ਵਿਚ ਕੀਤਾ। ਇਸੇ ਤਰ੍ਹਾਂ ਹੋਰ ਵੀ ਬਹੁਤ ਸਾਰੇ ਪਿੰਡ ਹਨ।

**ਮਾਨਯੋਗ ਸਪੀਕਰ :** ਚਲੋ ਠੀਕ ਹੈ ਜੀ, ਤੁਹਾਡੀ ਗੱਲ ਹੋ ਗਈ। ਹਾਂ ਜੀ, ਢਿੱਲੋਂ ਸਾਹਿਬ।

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਮੈਨੂੰ ਗੱਲ ਤਾਂ ਪੂਰੀ ਕਰ ਲੈਣ ਦਿਓ ਜੀ, ਮੇਰੀ ਗੱਲ ਅਜੇ ਪੂਰੀ ਨਹੀਂ ਹੋਈ। ਇਹ ਜਿਹੜਾ ਹੁਣ ਸੈਕਸ਼ਨ 19 ਨੂੰ omit ਕਰ ਰਹੇ ਹਾਂ, ਇਹ ਬੜੀ ਮਾੜੀ ਗੱਲ ਹੈ ਅਤੇ ਇਹ ਲੋਕਾਂ ਦਾ, ਉਨ੍ਹਾਂ ਪੰਚਾਂ ਦਾ ਅਧਿਕਾਰ ਹੈ ਕਿ ਜਿਹੜੇ ਉਸਨੂੰ ਚੁਣ ਸਕਦੇ ਹਨ, ਉਸਨੂੰ ਲਾਹ ਕਿਉਂ ਨਹੀਂ ਸਕਦੇ, ਇਹ ਉਨ੍ਹਾਂ ਦਾ ਜਮਹੂਰੀ ਹੱਕ ਹੈ। ਜੇ 2/3 ਮੈਜਾਰਟੀ ਸਰਪੰਚ ਨੂੰ ਲਾਹੁਣਾ ਚਾਹੁੰਦੀ ਹੈ ਤਾਂ ਸਰਪੰਚ ਨੂੰ ਲਾਹਿਆ ਜਾਣਾ ਚਾਹੀਦਾ ਹੈ ਅਤੇ ਜਿਹੜੀ ਤੁਸੀਂ ਸੈਕਸ਼ਨ omit ਕਰ ਰਹੇ ਹੋ, ਇਹ ਬਿਲਕੁਲ ਜਮਹੂਰੀਅਤ ਨੂੰ ਕਮਜ਼ੋਰ ਕਰਨ ਵਾਲੀ ਗੱਲ ਹੈ ਅਤੇ ਇਸ ਨੂੰ ਵਾਪਸ ਲਿਆ ਜਾਣਾ ਚਾਹੀਦਾ ਹੈ।

**ਸਰਦਾਰ ਕੇਵਲ ਸਿੰਘ ਢਿੱਲੋਂ (ਬਰਨਾਲਾ) :** ਸਪੀਕਰ ਸਾਹਿਬ, ਇਹ ਜਿਹੜਾ ਬਿਲ ਲਿਆਂਦਾ ਗਿਆ ਹੈ, ਇਸ ਤੋਂ ਪਹਿਲਾਂ ਜਿਵੇਂ ਸਰਦਾਰ ਮੱਖਣ ਸਿੰਘ ਨੇ ਦੱਸਿਆ ਕਿ ਸਰਪੰਚ ਦੀ ਸਿੱਧੇ ਤੌਰ ਤੇ ਇਲੈਕਸ਼ਨ ਹੁੰਦੀ ਸੀ, ਉਹ ਆਪਾਂ ਨੇ ਬਦਲ ਕੇ, ਸਰਕਾਰ ਨੇ ਉਹ ਤਰੀਕਾ ਬਦਲਿਆ ਹੈ, ਉਸਦੇ ਨਾਲ ਪਿੰਡਾਂ ਵਿਚ ਹਾਹਾਕਾਰ ਮੱਚੀ ਹੈ ਅਤੇ ਦੁਸ਼ਮਣੀਆਂ ਹੋ ਗਈਆਂ ਹਨ। ਮੈਂ ਦੱਸਣਾ ਚਾਹੁੰਦਾ ਹਾਂ ਕਿ ਸਾਡੇ 6 ਚੁਣੇ ਹੋਏ ਨੁਮਾਇੰਦੇ ਪੰਚ ਸੀ ਅਤੇ ਮੌਜੂਦਾ ਸਰਕਾਰ ਦੇ ਚਾਰ ਸੀ, ਮੇਰੇ ਆਪਣੇ ਪਿੰਡ ਟੱਲੇਵਾਲ ਵਿਚ,

[ ਸਰਦਾਰ ਕੇਵਲ ਸਿੰਘ ਢਿੱਲੋਂ ]

ਉਥੇ ਸਰਪੰਚ ਦਾ ਦਿਨ ਦਿਹਾੜੇ ਗੋਲੀ ਮਾਰਕੇ ਕਤਲ ਕਰ ਦਿੱਤਾ। ਮੈਂ ਇਥੇ ਸਦਨ ਵਿਚ ਸਵਾਲ ਵੀ ਉਠਾਇਆ ਅਤੇ ਮੁੱਖ ਮੰਤਰੀ ਜੀ ਨੇ ਇੱਥੇ ਕਿਹਾ ਕਿ ਇਹ ਸਿਆਸੀ ਰੰਜਿਸ਼ ਨਹੀਂ ਹੈ, ਅੱਜ ਮੌਜੂਦਾ ਸਰਕਾਰ ਦੀ ਉਥੇ ਪੰਚਾਇਤ ਹੈ। ਇਸੇ ਤਰ੍ਹਾਂ ਪਿੰਡ ਠੁਲੀਵਾਲ ਵਿਖੇ , ਉਨ੍ਹਾਂ ਦਾ ਇੱਕ ਮੈਂਬਰ ਹੈ ਅਤੇ ਸਾਡੇ ਪੰਜ ਹਨ, ਪਰ ਫਿਰ ਵੀ ਸਰਪੰਚ ਧੱਕੇ ਨਾਲ ਬਣਾਏ ਜਾ ਰਹੇ ਹਨ ਔਰ ਪੰਜਾਬ ਵਿਚ ਹਰ ਜਗ੍ਹਾ ਤੇ ਧੱਕੇ ਨਾਲ ਮੌਜੂਦਾ ਸਰਕਾਰ ਦੇ ਸਰਪੰਚ ਬਣੇ ਹਨ ਔਰ ਇਹ ਬਣਨ ਨਾਲ ਲੋਕਾਂ ਵਿਚ ਹਾਹਾਕਾਰ ਮੱਚੀ ਪਈ ਹੈ। ਇਹ ਜਿਹੜਾ ਬਿਲ ਲਿਆਂਦਾ ਜਾ ਰਿਹਾ ਹੈ, ਇਸ ਨਾਲ ਲੋਕਤੰਤਰ ਦਾ ਗਲਾ ਘੁੱਟਿਆ ਜਾ ਰਿਹਾ ਹੈ। ਜੇ ਪਿੰਡਾਂ ਵਿਚ ਦੁਸ਼ਮਣੀਆਂ ਪਾਉਣੀਆਂ ਹਨ ਜਾਂ ਲੋਕ ਮਰਵਾਉਣੇ ਹਨ ਤਾਂ ਇਹੋ ਜਿਹੇ ਬਿਲ ਲੈ ਆਓ। ਜੇ ਲੋਕਾਂ ਨੂੰ ਸ਼ਾਂਤੀ ਦੇਣੀ ਹੈ ਤਾਂ ਇਹ ਠੀਕ ਨਹੀਂ। ਇੱਕ ਪਾਸੇ ਅਸੀਂ ਕਹਿ ਰਹੇ ਹਾਂ ਕਿ ਪਿੰਡਾਂ ਵਿਚ ਸ਼ਾਂਤੀ ਲਿਆਉਣੀ ਹੈ ਤੇ ਦੂਜੇ ਪਾਸੇ ਪਿੰਡਾਂ ਵਿਚ ਲੋਕਾਂ ਨੂੰ ਲੜਾਇਆ ਜਾ ਰਿਹਾ ਹੈ। ਜੋ ਮਿਨਿਆਰਟੀ ਵਿਚ ਹਨ, ਉਨ੍ਹਾਂ ਨੂੰ ਧੱਕੇ ਨਾਲ ਸਰਪੰਚ ਬਣਾਇਆ ਜਾ ਰਿਹਾ ਹੈ ਔਰ ਧੱਕੇ ਨਾਲ ਇਹ ਕਹਿ ਰਹੇ ਹਨ ਕਿ ਟੂ ਥਰਡ ਮੈਜਾਰਿਟੀ ਨਾਲ ਨਹੀਂ ਲਾਹਿਆ ਜਾ ਸਕਦਾ। ਇਸ ਤੋਂ ਵੱਧ ਲੋਕਤੰਤਰ ਦਾ ਘਾਣ ਨਹੀਂ ਹੋ ਸਕਦਾ। ਮੈਂ ਇਸ ਬਿਲ ਦਾ ਵਿਰੋਧ ਕਰਦਾ ਹਾਂ।

**ਸਰਦਾਰ ਚਰਨਜੀਤ ਸਿੰਘ ਚੰਨੀ (ਚਮਕੌਰ ਸਾਹਿਬ, ਐਸ.ਸੀ.) :** ਸਪੀਕਰ ਸਾਹਿਬ, ਮੈਂ ਬਹੁਤ ਥੋੜ੍ਹੇ ਲਫਜ਼ਾਂ ਵਿਚ ਬੇਨਤੀ ਕਰਾਂਗਾ। ਮਾਨਯੋਗ ਮੁੱਖ ਮੰਤਰੀ ਜੀ ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਨੇ ਪੂਰੇ ਪੰਜਾਬ ਵਿਚ ਬੜੇ ਮਾਣ ਨਾਲ ਕਿਹਾ ਹੈ ਕਿ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਲੋਕਤੰਤਰਿਕ ਹੈ। ਇਹ ਬੜੇ ਐਕਸਪੀਰੀਐਂਸਡ ਮੁੱਖ ਮੰਤਰੀ ਹਨ। ਇਸ ਵਿਚ ਕੋਈ ਸ਼ੱਕ ਨਹੀਂ। ਚਾਰ ਵਾਰੀ ਮੁੱਖ ਮੰਤਰੀ ਬਣੇ ਹਨ ਲੇਕਿਨ ਇਨ੍ਹਾਂ ਚਾਰ ਸਾਲਾਂ ਨੂੰ ਮੁੱਖ ਮੰਤਰੀ ਜੀ ਨੇ ਲੋਕਤੰਤਰ ਦਾ ਘਾਣ ਕਰਨ ਅਤੇ ਆਪਣੀ ਡਿਕਟੇਟਰਸ਼ਿਪ ਕਾਇਮ ਕਰਨ ਲਈ ਵਰਤਿਆ ਹੈ। ਸਪੀਕਰ ਸਾਹਿਬ, ਪਹਿਲਾਂ ਸਰਪੰਚ ਡਾਇਰੈਕਟ ਚੁਣੇ ਜਾਂਦੇ ਸੀ, ਇਸ ਵਾਰੀ ਇਹ ਹੋਇਆ ਕਿ ਆਪਣੇ ਬੰਦਿਆਂ ਨੂੰ ਨਾਮੀਨੇਟ ਕਰਨ ਵਾਸਤੇ ਇਨ੍ਹਾਂ ਨੇ ਮੈਜਾਰਿਟੀ ਦਾ ਸਹਾਰਾ ਲਿਆ ਪਰ ਮੈਜਾਰਿਟੀ ਵੀ ਨਹੀਂ ਚੱਲੀ ਤੇ ਉਨ੍ਹਾਂ ਬੰਦਿਆਂ ਨੂੰ ਸਰਪੰਚ ਨਾਮਜ਼ਦ ਕਰ ਦਿੱਤਾ ਗਿਆ ਜਿਨ੍ਹਾਂ ਦੀ ਲਿਸਟ ਗਈ। ਇਹ ਡਿਕਟੇਟਰਸ਼ਿਪ ਦਾ ਰਾਜ ਪੈਦਾ ਕੀਤਾ। ਇਸ ਤੋਂ ਬਾਅਦ ਆਪਣੇ ਤਜਰਬੇ ਦੇ ਆਧਾਰ ਤੇ ਅੱਜ ਚਾਰ ਸਾਲ ਪੰਜਾਬ ਦੀ ਸਰਕਾਰ ਨੇ ਪਿੰਡਾਂ ਦੀ ਸਾਰ ਨਹੀਂ ਲਈ। ਜਿਹੜੇ ਇਨ੍ਹਾਂ ਨੇ ਸਰਪੰਚ ਨਾਮੀਨੇਟ ਕੀਤੇ, ਉਨ੍ਹਾਂ ਦੀ ਕਾਰਗੁਜ਼ਾਰੀ ਨਿੱਲ ਹੈ, ਉਹ ਦੇਖ ਕੇ ਪਿੰਡਾਂ ਦੇ ਲੋਕਾਂ ਨੇ ਨਾਂਹ ਕਰ ਦਿੱਤੀ ਕਿ ਤੁਸੀਂ ਸਰਪੰਚੀ ਦੇ ਕਾਬਲ ਨਹੀਂ। ਤੁਸੀਂ ਪਿੰਡਾਂ ਵਿਚ ਕੁਝ ਨਹੀਂ ਕਰ ਸਕਦੇ ਅਤੇ ਸਰਕਾਰ ਤੋਂ ਪੈਸੇ ਨਹੀਂ ਲਿਆ ਸਕੇ। ਸਰਕਾਰ ਨੇ ਉਨ੍ਹਾਂ ਨੂੰ ਪੈਸੇ ਨਹੀਂ ਦਿੱਤੇ। ਅੱਜ ਲੋਕ ਉਨ੍ਹਾਂ ਨੂੰ ਉਤਾਰਨਾ ਚਾਹੁੰਦੇ ਹਨ। ਅੱਜ ਇਹ ਆਪਣੇ ਤਜਰਬੇ ਨੂੰ ਮੂਹਰੇ ਰੱਖਣ।

**ਮਾਨਯੋਗ ਸਪੀਕਰ :** ਕੰਮ ਦੀ ਗੱਲ ਕਰੋ।

**ਸਰਦਾਰ ਚਰਨਜੀਤ ਸਿੰਘ ਚੰਨੀ :** ਉਨ੍ਹਾਂ ਲੋਕਾਂ ਦਾ ਹੱਕ, ਜਿਨ੍ਹਾਂ ਨੂੰ ਅਧਿਕਾਰ ਦਿੱਤਾ ਸੀ ਕਿ ਸਮਾਂ ਆਉਣ ਤੇ ਤੁਸੀਂ ਸਰਪੰਚ ਮੈਜਾਰਿਟੀ ਨਾਲ ਉਤਾਰ ਸਕਦੇ ਹੋ, ਟੂ ਥਰਡ ਮੈਜਾਰਿਟੀ, ਉਹ ਹੱਕ ਵਾਪਸ ਲਿਆ ਜਾ ਰਿਹਾ ਹੈ। ਅੱਜ ਸੀ.ਐਮ. ਸਾਹਿਬ ਇੱਕ ਹੋਰ ਮਤਾ ਲਿਆਉਣ ਕਿ ਐਮ.ਐਲ.ਏਜ਼ ਦੀ ਮੈਜਾਰਿਟੀ ਨਾਲ ਸੀ.ਐਮ. ਨੂੰ ਨਹੀਂ ਉਤਾਰਿਆ ਜਾ ਸਕਦਾ। ਜਦੋਂ ਸਰਪੰਚ ਨੂੰ ਉਤਾਰਨਾ ਹੈ, ਤੁਸੀਂ ਰੋਕ ਦਿੱਤਾ ਕਿ ਉਤਾਰ ਹੀ ਨਹੀਂ ਸਕਦੇ, ਕਨੂੰਨ ਬਣਾ ਦਿੱਤਾ। ਮਿਊਂਸਿਪੈਲਿਟੀਆਂ ਵਾਸਤੇ ਵੀ ਬਣਾ ਦਿਓ। ਫਿਰ ਮੁੱਖ ਮੰਤਰੀ ਦਾ ਵੀ ਬਣ ਜਾਵੇਗਾ। ਤੁਸੀਂ ਪੰਜਾਬ ਵਿਚ ਕਿੰਨਾ ਡਿਕਟੇਟਰਸ਼ਿਪ ਦਾ ਰਾਜ ਸਥਾਪਿਤ ਕਰਨਾ ਚਾਹੁੰਦੇ ਹੋ? ਤੁਸੀਂ ਇੱਕ ਕੰਮ ਕਰ ਲਓ। ਇੱਕ ਮਤਾ ਲਿਆਓ ਕਿ ਸਾਰੀ ਜ਼ਿੰਦਗੀ ਅਤੇ ਸਦੀਆਂ ਵਾਸਤੇ ਤੁਹਾਡਾ ਰਾਜ ਰਹੇਗਾ। ਗੱਲ ਹੀ ਖਤਮ ਕਰ ਦਿਓ, ਕੰਮ ਹੀ ਨਿਬੇੜ ਦਿਓ ਕਿਉਂਕਿ ਤੁਸੀਂ ਪੰਜਾਬ ਦੇ ਲੋਕਾਂ ਦਾ ਲੋਕਤੰਤਰ ਦਾ ਜਿਸ ਤਰੀਕੇ ਨਾਲ ਘਾਣ ਕੀਤਾ ਹੈ, ਉਹ ਬਹੁਤ ਹੀ ਮੰਦਭਾਗੀ ਗੱਲ ਹੈ। (ਵਿਰੋਧੀ ਧਿਰ ਵੱਲੋਂ ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਇਹ ਬਹੁਤ ਹੀ ਨਿੰਦਣਯੋਗ ਗੱਲ ਹੈ। ਮੈਂ ਇਸਦਾ ਸਖ਼ਤ ਵਿਰੋਧ ਕਰਦਾ ਹਾਂ। ਮੈਂ ਮੰਗ ਕਰਦਾ ਹਾਂ ਕਿ ਮੰਤਰੀ ਜੀ ਇਸ ਬਿਲ ਨੂੰ ਵਾਪਸ ਲੈਣ। ਸੀ.ਐਮ. ਸਾਹਿਬ ਨੂੰ ਚਾਹੀਦਾ ਹੈ ਕਿ ਜੋ ਕਨੂੰਨ ਇਨ੍ਹਾਂ ਨੇ ਬਣਾਇਆ ਹੈ, ਹਾਲਾਂਕਿ ਇੱਥੋਂ ਤੱਕ ਵੀ ਹੋਇਆ ਹੈ ਕਿ ਬਲਾਕ ਸੰਮਤੀਆਂ ਵਿਚ ਐਮ.ਐਲ.ਏ ਦੀ ਵੋਟ ਹੁੰਦੀ ਹੈ। ਅੱਜ ਪੁੱਛ ਲਓ ਤੇ ਕਹਿਣਗੇ ਕਿ ਹੁੰਦੀ ਹੈ ਲੇਕਿਨ ਪਿਛਲੀਆਂ ਬਲਾਕ ਸੰਮਤੀਆਂ ਦੀਆਂ ਚੋਣਾਂ ਵੇਲੇ ਚੇਅਰਮੈਨ ਬਣਾਏ ਤਾਂ ਜਿੱਥੇ ਮੈਂਬਰ ਬਰਾਬਰ ਸੀ ਜਾਂ ਘੱਟ ਸੀ ਤਾਂ ਉਥੇ ਕਿਸੇ ਐਮ.ਐਲ.ਏ. ਨੂੰ ਵੋਟ ਨਹੀਂ ਪਾਉਣ ਦਿੱਤੀ ਗਈ।

**ਮਾਨਯੋਗ ਸਪੀਕਰ :** ਕੰਮ ਦੀ ਗੱਲ ਕਰੋ।

**ਸਰਦਾਰ ਚਰਨਜੀਤ ਸਿੰਘ ਚੰਨੀ :** ਇਸ ਕਰਕੇ ਇਸ ਨੂੰ ਵਾਪਸ ਲਿਆ ਜਾਵੇ ਅਤੇ ਸੀ.ਐਮ. ਸਾਹਿਬ ਪੰਜਾਬ ਵਿਚ ਲੋਕਤੰਤਰ ਕਾਇਮ ਰੱਖਣ ਲਈ ਪਹਿਲਕਦਮੀ ਕਰਨ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਇਹ ਸਦਨ ਪੰਜਾਬ ਪੰਚਾਇਤੀ ਰਾਜ (ਸੋਧਨਾ) ਆਰਡੀਨੈਂਸ, 2010 (2010 ਦਾ ਪੰਜਾਬ ਆਰਡੀਨੈਂਸ ਨੰ: 9) ਨੂੰ ਅਪ੍ਰਵਾਨ ਕਰਦਾ ਹੈ।

*ਪ੍ਰਸਤਾਵ ਅਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਪੰਜਾਬ ਪੰਚਾਇਤੀ ਰਾਜ (ਸੋਧਨਾ) ਬਿਲ, 2011 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ :** ਹੁਣ ਸੰਸਦੀ ਮਾਮਲਿਆਂ ਦੇ ਮੰਤਰੀ ਸੋਧਨਾ ਸਬੰਧੀ ਪ੍ਰਸਤਾਵ ਕਰਨਗੇ।

## ਕਲਾਜ਼ 1 ਦੀ ਉਪ-ਕਲਾਜ਼ (2)

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

ਕਿ ਬਿਲ ਦੀ ਕਲਾਜ਼-1 ਦੀ ਉਪ-ਕਲ਼ਾਜ਼(2) ਵਿਚ ਸ਼ਬਦ "ਤੁਰਤ" ਦੀ ਥਾਂ ਸ਼ਬਦ "ਮਿਤੀ 01.07.2010 ਤੋਂ" ਰੱਖ ਦਿੱਤੇ ਜਾਣ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

ਕਿ ਬਿਲ ਦੀ ਕਲਾਜ਼-1 ਦੀ ਉਪ-ਕਲਾਜ਼ (2) ਵਿਚ ਸ਼ਬਦ "ਤੁਰਤ" ਦੀ ਥਾਂ ਸ਼ਬਦ "ਮਿਤੀ 01.07.2010 ਤੋਂ" ਰੱਖ ਦਿੱਤੇ ਜਾਣ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਬਿਲ ਦੀ ਕਲਾਜ਼-1 ਦੀ ਉਪ-ਕਲਾਜ਼ (2) ਵਿਚ ਸ਼ਬਦ "ਤੁਰਤ" ਦੀ ਥਾਂ ਸ਼ਬਦ "ਮਿਤੀ 01.07.2010 ਤੋਂ" ਰੱਖ ਦਿੱਤੇ ਜਾਣ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਉਪ-ਕਲਾਜ਼ (2), ਸੋਧੇ ਅਨੁਸਾਰ, ਬਿੱਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

## ਕਲਾਜ਼ 2

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਕਲਾਜ਼ 2 ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ :** ਹੁਣ ਸੰਸਦੀ ਮਾਮਲਿਆਂ ਦੇ ਮੰਤਰੀ ਸੋਧਨਾ ਸਬੰਧੀ ਪ੍ਰਸਤਾਵ ਕਰਨਗੇ।

**ਕਲਾਜ਼ 3**

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

ਕਿ ਬਿਲ ਦੀ ਕਲਾਜ਼ 3 ਦੀ ਉਪ-ਕਲਾਜ਼ (2) ਕੱਟ ਦਿੱਤੀ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ-

ਕਿ ਬਿਲ ਦੀ ਕਲਾਜ਼ 3 ਦੀ ਉਪ-ਕਲਾਜ਼ (2) ਕੱਟ ਦਿੱਤੀ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਬਿਲ ਦੀ ਕਲਾਜ਼ 3 ਦੀ ਉਪ-ਕਲਾਜ਼ (2) ਕੱਟ ਦਿੱਤੀ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਕਲਾਜ਼ 3, ਸੋਧੇ ਅਨੁਸਾਰ, ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ ਕਲਾਜ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ :** ਮੰਤਰੀ ਜੀ, ਬਿਲ ਪਾਸ ਕਰਨ ਲਈ ਪ੍ਰਸਤਾਵ ਪੇਸ਼ ਕਰਨ।

**ਪੇਂਡੂ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ (ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਪੰਚਾਇਤੀ ਰਾਜ (ਸੋਧਨਾ) ਬਿਲ 2011, ਸੋਧੇ ਅਨੁਸਾਰ, ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ ਪੰਚਾਇਤੀ ਰਾਜ (ਸੋਧਨਾ) ਬਿਲ 2011, ਸੋਧੇ ਅਨੁਸਾਰ, ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ-

ਕਿ ਪੰਜਾਬ ਪੰਚਾਇਤੀ ਰਾਜ (ਸੋਧਨਾ) ਬਿਲ 2011, ਸੋਧੇ ਅਨੁਸਾਰ, ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

---

3. **THE PUNJAB (INSTITUTIONS AND OTHER BUILDINGS) TAX BILL, 2011 *(REPLACING ORDINANCE)***

**ਮਾਨਯੋਗ ਸਪੀਕਰ** : ਅਗਲਾ ਬਿਲ ਮੁੱਖ ਮੰਤਰੀ ਜੀ ਪੇਸ਼ ਕਰਨ।

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ)** : ਸ਼੍ਰੀਮਾਨ ਜੀ, ਮੈਂ ਪੰਜਾਬ (ਸੰਸਥਾਵਾਂ ਅਤੇ ਹੋਰ ਇਮਾਰਤਾਂ) ਕਰ ਬਿਲ, 2011 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ (ਸੰਸਥਾਵਾਂ ਅਤੇ ਹੋਰ ਇਮਾਰਤਾਂ) ਕਰ ਬਿਲ, 2011 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ-

ਕਿ ਪੰਜਾਬ (ਸੰਸਥਾਵਾਂ ਅਤੇ ਹੋਰ ਇਮਾਰਤਾਂ) ਕਰ ਬਿਲ, 2011 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਹਾਂ ਜੀ, ਬਹਿਸ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ (ਸਰਦੂਲਗੜ੍ਹ)** : ਸਪੀਕਰ ਸਾਹਿਬ, ਸਰਕਾਰ ਨੇ ਹਾਲੇ ਕੱਲ੍ਹ ਬਜਟ ਪੇਸ਼ ਕੀਤਾ ਹੈ ਔਰ ਉਸ ਬਜਟ ਦੇ ਵਿਚ ਸਰਕਾਰ ਨੇ ਇੰਨਾ ਵੱਡਾ ਸ਼ੋਅ ਵਿਖਾਇਆ ਹੈ ਕਿ ਅਸੀਂ ਕੋਈ ਟੈਕਸ ਨਹੀਂ ਲਗਾਉਣਾ। ਦੂਜੇ ਪਾਸੇ, ਅੱਜ ਉਸ ਦੇ ਉਤੇ ਬਹਿਸ ਸ਼ੁਰੂ ਨਹੀਂ ਹੋਣੀ ਅਤੇ ਨਾਲ ਦੀ ਨਾਲ ਬਿਲ ਲਿਆਂਦਾ ਹੈ। ਬਿਲ ਦੇ ਵਿਚ ਕੀ ਕੁਝ ਲਿਆਂਦਾ ਗਿਆ ਹੈ, ਛੱਡਿਆ ਹੀ ਕੁਝ ਨਹੀਂ ਹੈ। ਇਹ ਜਿਹੜਾ ਸੋਧਨਾ 4 ਪੀ.ਐਲ.ਏ. ਬਿਲ, 2011 ਲੈ ਕੇ ਆਏ ਹਨ, ਇਸ ਦੇ ਵਿਚ ਕਹਿ ਰਹੇ ਹਨ ਕਿ ਨਿਰਧਾਰਤ ਅਧਿਕਾਰੀ ਕਿਸ ਐਕਟ ਅਧੀਨ ਰਾਜ ਸਰਕਾਰ ਦੁਆਰਾ ਨਿਰਧਾਰਤ ਟੈਕਸ ਇਕੱਠਾ ਕਰਨਗੇ, ਇਹ ਨਹੀਂ ਦੱਸਿਆ ਕਿ ਕਿੰਨਾ-ਕਿੰਨਾ ਕਰਨਗੇ। ਕੋਈ ਵਿਅਕਤੀ ਜਾਂ ਇਮਾਰਤ ਤੋਂ ਭਾਵ ਕੋਈ ਉਸਾਰੀ ਜਾਂ ਉਸਾਰੀ ਦਾ ਹਿੱਸਾ, ਕੋਈ ਦੂਸਰਾ ਢਾਂਚਾ, ਭਾਵੇਂ

ਪੱਥਰ ਦਾ ਹੋਵੇ, ਇੱਟਾਂ ਦਾ ਹੋਵੇ, ਚਾਹੇ ਕੰਧ ਚਿੱਕੜ ਦੀ ਹੋਵੇ, ਧਾਤ ਦੀ ਹੋਵੇ ਜਾਂ ਲੱਕੜ ਦੀ ਹੋਵੇ, ਕਿਸੇ ਵੀ ਸਮੱਗਰੀ ਦਾ ਬਣਿਆ ਹੋਵੇ, ਜਿਸ ਦਾ ਖੇਤਰ 500 ਵਰਗ ਫੁੱਟ ਤੋਂ ਜਿਆਦਾ ਹੋਵੇ, 500 ਫੁੱਟ ਦੀ ਤਾਂ ਛੋਟੀ ਜਿਹੀ ਦੁਕਾਨ ਹੀ ਬਣਦੀ ਹੈ, ਵਪਾਰਕ, ਉਦਯੋਗਿਕ, ਦਿਲ ਪ੍ਰਚਾਵਾ, ਮਨੋਰੰਜਨ ਪਾਰਕ, ਵਾਟਰ ਪਾਰਕ, ਮਨੋਰੰਜਨ ਕਲੱਬ, ਹੋਟਲ, ਢਾਬਾ ਜਾਂ ਅਜਿਹੇ ਦੂਸਰੇ ਉਦੇਸ਼ ਜਿਵੇਂ ਕਿ ਗੈਰੇਜ, ਗੁਦਾਮ, ਸ਼ਾਪਿੰਗ ਮਾਲ, ਮਲਟੀਪਲੈਕਸ, ਮੈਰਿਜ ਪੈਲੇਸ, ਸ਼ੋ ਰੂਮ ਵਾਸਤੇ ਵਰਤਿਆ ਜਾਂਦਾ ਹੋਵੇ ਜਾਂ ਵਰਤਣ ਦਾ ਇਰਾਦਾ ਹੋਵੇ ਅਤੇ ਮਿਉਂਸਿਪਲ ਖੇਤਰ ਤੋਂ ਬਾਹਰ ਹੋਵੇ ਪਰੰਤੂ ਖਾਸ ਕਰਕੇ ਸੀਨੀਅਰ ਸੈਕੰਡਰੀ ਪੱਧਰ ਦੇ ਸਕੂਲ ਜਾਂ ਰਿਹਾਇਸ਼ੀ ਥਾਂ, ਇਸ ਦਾ ਮਤਲਬ ਹੈ ਕਿ ਇਨ੍ਹਾਂ ਨੇ ਕੋਈ ਚੀਜ ਟੈਕਸ ਲਾਉਣ ਬਿਨਾਂ ਨਹੀਂ ਛੱਡੀ। ਕਿੰਨਾ ਲਾਉਣਾ ਹੈ, ਉਹ ਹਾਲੇ ਇਹ ਨਿਰਧਾਰਤ ਕਰਨਗੇ। ਮਤਲਬ ਇਹ ਹੈ ਕਿ ਇਨ੍ਹਾਂ ਨੇ ਪੰਜਾਬ ਦੇ ਕਿਸਾਨ ਜਾਂ ਹਰ ਵਰਗ ਤੇ ਇਨਡਾਇਰੈਕਟ ਟੈਕਸ ਲਾ ਦਿੱਤਾ ਹੈ ਕਿਉਂਕਿ ਲੋਕਾਂ ਦੀਆਂ ਜ਼ਮੀਨਾਂ ਘੱਟ ਰਹੀਆਂ ਹਨ। ਕੋਈ ਢਾਬਾ ਬਣਾ ਰਿਹਾ ਹੈ, ਕੋਈ ਛੋਟਾ ਸਕੂਲ ਬਣਾ ਰਿਹਾ ਹੈ, ਕੋਈ ਮੈਰਿਜ ਪੈਲੇਸ ਬਣਾ ਰਿਹਾ ਹੈ। ਇਸ ਸਭ ਦਾ ਭਾਰ ਕਿਸ ਤੇ ਪਵੇਗਾ? ਇਹ ਅਮੀਰ ਲੋਕਾਂ ਤੇ ਨਹੀਂ ਪੈਣਾ, ਸਗੋਂ ਇਹ ਭਾਰ ਆਮ ਆਦਮੀ ਤੇ ਪਵੇਗਾ। ਜਿਹੜਾ ਮੈਰਿਜ ਪੈਲੇਸ ਵਾਲਾ 2 ਲੱਖ ਰੁਪਿਆ ਲੈਂਦਾ ਹੈ, 50 ਹਜਾਰ ਰੁਪਿਆ ਬਾਦਲ ਸਾਹਿਬ ਉਸ ਤੇ ਟੈਕਸ ਲਾਉਣਗੇ ਅਤੇ ਆਮ ਆਦਮੀ ਨੂੰ ਹੁਣ ਢਾਈ ਲੱਖ ਰੁਪਏ ਦੇਣੇ ਪੈਣਗੇ। ਹੋਟਲ ਵਾਲੇ ਤੇ ਟੈਕਸ ਲਾਉਣਗੇ ਤਾਂ ਜਿਹੜੀ ਚੀਜ਼ ਉਹ ਪਹਿਲਾਂ 5/- ਰੁਪਏ ਹੀ ਦਿੰਦਾ ਸੀ ਹੁਣ 10/- ਰੁਪਏ ਦੀ ਦੇਵੇਗਾ। ਮੈਨੂੰ ਇਹ ਦੱਸੋ ਕਿ ਇਹ ਪੰਜਾਬ ਦੇ ਲੋਕਾਂ ਨਾਲ ਕੀ ਇਨਸਾਫ਼ ਕਰਨਗੇ? ਕਿੰਨਾ ਰੈਵੇਨਿਊ ਤੁਸੀਂ ਪੰਜਾਬ ਦੇ ਲੋਕਾਂ ਤੋਂ ਇਕੱਠਾ ਕਰੋਗੇ? ਜਿਹੜਾ ਤੁਸੀਂ ਟੋਟਲ ਰੈਵੇਨਿਊ ਡੈਫੇਸਿਟ ਦਿਖਾ ਰਹੇ ਹੋ, ਕਿਤੇ ਇਸ ਨਾਲ ਤਾਂ ਨਹੀਂ ਪੂਰਾ ਕਰਨਾ? ਇਸ ਨਾਲ ਆਮ ਆਦਮੀ ਉੱਪਰ ਬਹੁਤ ਵੱਡਾ ਬੋਝ ਪੈਣ ਜਾ ਰਿਹਾ ਹੈ। ਇਸ ਨੂੰ ਤੁਰੰਤ ਵਾਪਸ ਲਓ। ਆਪਣੀ ਪੀੜ੍ਹੀ ਹੇਠ ਸੋਟਾ ਫੇਰੋ, ਜਿਹੜਾ ਭਾਰ ਤੁਸੀਂ ਲੋਕਾਂ ਤੇ ਪਾ ਰਹੇ ਹੋ ਇਸ ਨੂੰ ਤੁਰੰਤ ਵਾਪਸ ਲਿਆ ਜਾਵੇ। ਜਿਹੜਾ ਇਹ ਬਜਟ ਪੜ੍ਹ ਕੇ ਗਏ ਹਨ, ਕਹਿੰਦੇ ਹਨ ਕਿ ਕੋਈ ਟੈਕਸ ਨਹੀਂ ਲਗਾਉਣਾ, ਇਹ ਲੋਕਾਂ ਨਾਲ ਧੋਖਾ ਹੈ, ਹਰ ਵਰਗ ਨਾਲ ਧੱਕਾ ਹੈ ਅਤੇ ਗਰੀਬ ਆਦਮੀ ਉੱਪਰ ਇਸ ਦਾ ਬੋਝ ਪੈਣਾ ਹੈ। ਜੇ ਕਿਸੇ ਨੇ ਹੋਟਲ ਵਿਚ ਜਾਣਾ ਹੈ, ਆਪਣਾ ਬੱਚਾ ਪੜ੍ਹਾਉਣਾ ਹੈ ਜਾਂ ਵਿਆਹ-ਸ਼ਾਦੀ ਕਰਨੀ ਹੈ ਉਸ ਦਾ 20-50 ਹਜਾਰ ਰੁਪਿਆ ਲੱਗਣਾ ਹੀ ਲੱਗਣਾ ਹੈ। ਇਹ ਤੁਰੰਤ ਵਾਪਸ ਲਿਆ ਜਾਵੇ ਅਤੇ ਬਜਟ ਮੁਤਾਬਿਕ ਇਹ ਲੈ ਕੇ ਆਉਣ।

**ਮਾਨਯੋਗ ਸਪੀਕਰ :** ਥੋੜ੍ਹਾ ਬੋਲੋ ਅਤੇ ਕੰਮ ਦੀ ਗੱਲ ਜ਼ਿਆਦਾ ਕਰੋ।

**ਸਰਦਾਰ ਰਿਪਜੀਤ ਸਿੰਘ ਬਰਾੜ (ਕੋਟਕਪੂਰਾ) :** ਸਪੀਕਰ ਸਾਹਿਬ, ਇਹ ਜਿਹੜਾ ਬਿਲ ਲੈ ਕੇ ਆਏ ਹਨ, ਬੜੇ ਅਫ਼ਸੋਸ ਦੀ ਗੱਲ ਹੈ ਕਿ ਖਜ਼ਾਨਾ ਮੰਤਰੀ ਜੀ ਨੇ ਅਖੀਰਲੇ ਪੰਨੇ ਤੇ ਕਿਹਾ ਸੀ ਕਿ ਇਹ ਟੋਟਲੀ ਟੈਕਸ ਫਰੀ ਬਜਟ ਹੈ। ਲੇਕਿਨ ਬਹੁਤ ਅਫ਼ਸੋਸ ਦੀ ਗੱਲ ਹੈ, ਜਿਸ ਤਰ੍ਹਾਂ ਮੇਰੇ ਕੁਲੀਗ ਮੋਫਰ ਸਾਹਿਬ ਨੇ ਕਹੀ ਹੈ ਕਿ ਢਾਬਿਆਂ,

[ ਸਰਦਾਰ ਰਿਪਜੀਤ ਸਿੰਘ ਬਰਾੜ ]

ਸਮਾਲ ਮੈਰਿਜ ਪੈਲੇਸਿਜ, ਇੰਸਟੀਚਿਊਸ਼ਨਜ, ਹਰ ਉਸ ਚੀਜ ਤੇ ਟੈਕਸ ਲਗਾ ਦਿੱਤਾ ਹੈ, ਜਿਹੜਾ ਮਿਊਂਸਿਪਲ ਹਦੂਦ ਤੋਂ ਬਾਹਰ ਹੈ। ਸਪੀਕਰ ਸਾਹਿਬ, ਇਹ ਗੱਲ ਆਪਾਂ ਭਲੀ-ਭਾਂਤ ਜਾਣਦੇ ਹਾਂ ਕਿ ਆਮ ਜਨਤਾ ਤੇ 10/- ਰੁਪਏ ਪਰ ਸੁਕੇਅਰ ਫੁੱਟ ਦੇ ਹਿਸਾਬ ਨਾਲ ਜੋ ਟੈਕਸ ਲੱਗਿਆ ਹੈ, ਬੜੇ ਅਫ਼ਸੋਸ ਦੀ ਗੱਲ ਹੈ ਕਿ ਇੱਕ-ਇੱਕ ਬੰਦੇ ਤੇ, ਚਾਹੇ ਉਹ ਕਿਸਾਨ ਹੈ, ਵਪਾਰੀ ਹੈ, ਇਸ ਦਾ ਬੋਝ ਬੜਾ ਵੱਡਾ ਹੈ ਅਤੇ ਇਸ ਦੇ ਦੂਰਗਾਮੀ ਸਿੱਟੇ ਨਿਕਲਣਗੇ। ਸਪੀਕਰ ਸਾਹਿਬ, ਇਸ ਵਿਚ ਮੈਂ ਹੋਰ ਬੇਨਤੀ ਕਰਦਾ ਹਾਂ ਕਿ ਹਰ ਮਹੀਨੇ ਪੇਮੈਂਟ ਕਰਨੀ ਹੈ। ਜਿਹੜੀ ਰਿਟਰਨ ਹੈ, ਉਸ ਦਾ ਇੰਨਾ ਟਿਡੀਅਸ ਕੰਮ ਹੈ ਕਿ ਕਿਹੜਾ ਢਾਬੇ ਵਾਲਾ ਵਿਚਾਰਾ ਹਰ ਮਹੀਨੇ ਰਿਟਰਨ ਭਰੇਗਾ? ਰਿਟਰਨ ਭਰਨ ਲਈ ਉਹ ਆਪਣਾ ਕੰਮ-ਧੰਦਾ ਛੱਡ ਕੇ ਟੈਕਸੇਸ਼ਨ ਦੇ ਦਫ਼ਤਰ ਵਿਚ ਜਾਵੇਗਾ। ਮੈਂ ਸਮਝਦਾ ਹਾਂ ਕਿ ਇਹ ਡੈੱਨ ਆਫ ਕੁਰੱਪਸ਼ਨ ਹੋਵੇਗੀ। ਇਹ ਟੈਕਸੇਸ਼ਨ ਵਾਲੇ ਤਾਂ ਅੱਗੇ ਹੀ ਮਾਨ ਨਹੀਂ ਹਨ। ਪੰਜਾਬ ਦਾ ਵਪਾਰੀ ਤਾਂ ਅੱਗੇ ਹੀ ਤਕਲੀਫ ਵਿਚ ਹੈ। ਹੁਣ ਟੈਕਸੇਸ਼ਨ ਦੇ ਰਾਜ ਨੂੰ ਤੇ ਇਸ ਦੇ ਅਧਿਕਾਰੀਆਂ ਨੂੰ ਇੱਕ ਖੁਲ੍ਹ ਦੇ ਦਿੱਤੀ ਹੈ। ਪੰਜਾਬ ਦੇ ਲੋਕਾਂ ਦਾ ਖ਼ੂਨ ਚੂਸ-ਚੂਸ ਕੇ ਅਕਾਲੀ ਰਾਜ ਅਜੇ ਤੱਕ ਨਹੀਂ ਰੱਜਿਆ। ਸੋ, ਮੈਂ ਅੰਤਮ ਬੇਨਤੀ ਕਰਾਂ ਕਿ ਜੇਕਰ ਕੋਈ ਦੋ ਦਿਨ ਵੀ ਲੇਟ ਹੋ ਗਿਆ ਤਾਂ ਉਸ ਤੇ ਦੋ ਫੀਸਦੀ ਪਰ ਮੰਥ ਪੈਨਲਟੀ ਲੱਗੇਗੀ। ਸਪੀਕਰ ਸਾਹਿਬ, ਬੜੀ ਮਹੱਤਵਪੂਰਨ ਗੱਲ ਹੈ ਕਿ ਜਿਸ ਤਰ੍ਹਾਂ ਇਨਕਮ ਟੈਕਸ ਵੇਲੇ ਲੈਂਡ ਏਰੀਅਰ ਰਾਹੀਂ ਵਸੂਲੀ ਹੁੰਦੀ ਹੈ, ਵਾਰੰਟ ਨਿਕਲਦੇ ਹਨ, ਅਗਰ ਕੋਈ ਪੰਜਾਬ ਦਾ ਵਿਚਾਰਾ ਗਰੀਬ ਇਹ ਟੈਕਸ ਭਰਨ ਵਿਚ ਚਾਰ ਦਿਨ ਲੇਟ ਹੋ ਗਿਆ ਤਾਂ ਲੈਂਡ ਰੈਵੇਨਿਊ ਏਰੀਅਰ ਦਾ ਕਾਨੂੰਨ ਉਸ ਤੇ ਲੱਗੇਗਾ। ਇਹ ਬਹੁਤ ਅਫਸੋਸਨਾਕ ਪਹਿਲੂ ਹੈ। ਮੈਂ ਇਹ ਗੱਲ ਕਹਿੰਦਾ ਹਾਂ ਕਿ 'No legal proceedings' ਬਹੁਤ ਬਿਵੰਡਨਾ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਨੂੰ ਸਵਾਲ ਕਰਦਾ ਹਾਂ ਕਿ they have put a clause into it that all legal proceedings against evaluation have been barred. ਟੋਟਲੀ ਇਹ ਬਾਰ ਕਰ ਦਿੱਤੀਆਂ ਕਿ ਕਿਸੇ ਦੀ ਕੋਈ ਸੁਣਵਾਈ ਨਹੀਂ ਹੋ ਸਕੇਗੀ। ਫਿਰ ਸਾਹਮਣੇ ਬੈਠੇ ਵੀਰ ਤਕਲੀਫ ਵਿਚ ਤਾਂ ਹਨ ਪਰ ਇਹ ਕਹਿ ਨਹੀਂ ਸਕਦੇ। ਹੁਣ ਇਸ ਵਿਚ ਨੰਬਰ 24 ਹੈ, "No Civil Court shall have any jurisdiction over this." ਇਹ ਸ਼ਾਇਦ ਹਿਟਲਰ ਨੇ ਵੀ ਨਹੀਂ ਲਗਾਏ ਸੀ। ਤੁਸੀਂ ਕੀ ਸਮਝਦੇ ਹੋ ਕਿ you are giving a different face to the people of the State? ਤੁਸੀਂ ਕੀ ਦੇ ਰਹੇ ਹੋ? ਸਾਰਾ ਪੰਜਾਬ ਇਸ ਦੇ ਨਾਲ ਮਾਰ ਦਿੱਤਾ ਹੈ। ਪੰਜਾਬ ਦਾ ਇੱਕ-ਇੱਕ ਬਾਸ਼ਿੰਦਾ ਤੁਸੀਂ ਇਸ ਵਿਚ ਕੈਦ ਕਰ ਲਿਆ ਹੈ। ਸਪੀਕਰ ਸਾਹਿਬ, ਮੁੱਖ ਮੰਤਰੀ ਸਾਹਿਬ ਵੱਖ-ਵੱਖ ਸਮਿਆਂ ਤੇ ਲੋਕ ਹਿਤੈਸ਼ੀ ਗੱਲਾਂ ਕਰਦੇ ਹਨ...

**ਮਾਨਯੋਗ ਸਪੀਕਰ** : ਹਾਂ ਜੀ। ਬੈਠੋ ਜੀ।

**ਸਰਦਾਰ ਰਿਪਜੀਤ ਸਿੰਘ ਬਰਾੜ** : ਸਪੀਕਰ ਸਾਹਿਬ, ਅਸੀਂ ਇਸ ਦਾ ਪੂਰਨ ਤੌਰ ਤੇ ਵਿਰੋਧ ਕਰਦੇ ਹਾਂ ਔਰ ਮੈਂ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਤੋਂ ਤੁਹਾਡੇ

ਰਾਹੀਂ ਇਹ ਮੰਗ ਕਰਦਾ ਹਾਂ ਕਿ ਪੰਜਾਬ ਦੇ ਅਵਾਮ ਨੂੰ ਬਚਾਉਣ ਲਈ ਕਿਰਪਾ ਕਰਕੇ ਇਹ ਗੱਲਾਂ ਖਤਮ ਕਰੋ।

**ਸਰਦਾਰ ਕੇਵਲ ਸਿੰਘ ਢਿੱਲੋਂ (ਬਰਨਾਲਾ) :** ਸਪੀਕਰ ਸਾਹਿਬ, ਇਸ ਬਿਲ ਦੇ ਮੁਤਾਬਕ ਤਾਂ ਪਸ਼ੂ ਵਾੜਾ, ਕੁੱਕੜਖਾਨਾ, ਪੋਲਟਰੀ ਸ਼ੈੱਡ, ਕਣਕ ਤੇ ਝੋਨਾ ਆਦਿ ਬਾਰੇ ਇੱਕ ਪਾਸੇ ਤਾਂ ਆਪਾਂ ਵੇਸਟ ਜਾਣ ਦੀ ਗੱਲ ਕਰਕੇ ਗਏ ਹਾਂ, ਦੂਸਰੇ ਪਾਸੇ ਇਸ ਬਿਲ ਰਾਹੀਂ ਕਿਸਾਨਾਂ ਨੂੰ ਟੈਕਸ ਲੱਗੇਗਾ, ਜਿਹੜਾ ਇਨ੍ਹਾਂ ਨੇ ਬਿਲ ਵਿਚ ਪਾਇਆ ਹੈ। (ਵਿਘਨ)(ਸ਼ੋਰ) 10 ਰੁਪਏ ਫੁੱਟ ਦੇ ਹਿਸਾਬ ਨਾਲ ਪਸ਼ੂ ਵਾੜਾ ਤੇ ਪੋਲਟਰੀ ਫਾਰਮ ਤੇ ਵੀ ਟੈਕਸ ਲਗਣਾ ਹੈ, ਇਹ ਪਸ਼ੂ ਵਾੜਾ ਤੇ ਪੋਲਟਰੀ ਫਾਰਮ ਕਿਸ ਦੇ ਹਨ? (ਵਿਘਨ) ਇਸ ਵਿਚ ਇਹ ਚੀਜ਼ਾਂ ਕਲੀਅਰ ਹੋ ਜਾਣ ਕਿ ਇਹ ਕਿੱਥੋਂ ਤੱਕ ਲੱਗੇਗਾ? (ਵਿਘਨ)

**ਮਾਨਯੋਗ ਸਪੀਕਰ :** ਅਗਲੇ ਨੂੰ ਗੱਲ ਕਰਨ ਦਿਓ।

**ਸਰਦਾਰ ਕੇਵਲ ਸਿੰਘ ਢਿੱਲੋਂ :** ਤੁਸੀਂ ਇਹ ਕਰ ਰਹੇ ਹੋ ਕਿ ਜਿਹੜਾ ਕਿਸਾਨ ਵਿਚਾਰਾ ਇੱਕ ਕਿੱਲੇ ਵਿਚ ਢਾਬਾ ਬਣਾ ਲੈਂਦਾ ਹੈ, ਤੁਸੀਂ ਉਸ ਨੂੰ ਵੀ ਨਹੀਂ ਛੱਡਣਾ। ਇਹ ਢਾਬੇ ਵਾਲੇ ਜਿਹੜੇ ਹਨ ਅਤੇ ਗਰੀਬ ਕੁੱਕੜ ਰੱਖਣ ਵਾਲੇ ਹਨ, ਇਸ ਵਿਚ ਕਿਸੇ ਨੂੰ ਵੀ ਨਹੀਂ ਛੱਡਿਆ ਗਿਆ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਬਾਦਲ ਸਾਹਿਬ, ਤੁਸੀਂ ਇਸ ਤੇ ਕੁਝ ਬੋਲਣਾ ਹੈ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਹ ਬੜਾ ਮਹੱਤਵਪੂਰਨ ਤੇ ਸਿੰਪਲ ਜਿਹਾ ਬਿਲ ਸੀ ਲੇਕਿਨ ਇਸ ਬਾਰੇ ਇੰਨੀਆਂ ਗੱਲਾਂ ਕੀਤੀਆਂ ਕਿ ਪੰਜਾਬ ਉਜੜ ਜਾਵੇਗਾ, ਆਹ ਹੋ ਜਾਵੇਗਾ, ਉਹ ਹੋ ਜਾਵੇਗਾ, ਢਾਬਿਆਂ ਅਤੇ ਮੁਰਗੀਖਾਨਿਆਂ ਤੇ ਲਾਗੂ ਹੋ ਜਾਵੇਗਾ। ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ (ਵਿਘਨ) ਮੇਰੀ ਗੱਲ ਤਾਂ ਸੁਣ ਲਵੋ। ਬੇਨਤੀ ਹੈ ਕਿ ਪਹਿਲਾਂ ਜਿਹੜਾ ਮਿਉਂਸਿਪਲ ਕਮੇਟੀ ਦੇ ਖੇਤਰ ਅੰਦਰ ਟੈਕਸ ਲੱਗਦਾ ਸੀ, ਜਿਹੜੇ ਉਥੇ ਕੰਮ ਕਰਦੇ ਸਨ ਤਾਂ ਉਨ੍ਹਾਂ ਨੂੰ ਬੜਾ ਰੋਸ ਸੀ ਕਿ ਸਾਨੂੰ ਤਾਂ ਟੈਕਸ ਲਗਦਾ ਹੈ ਪਰ ਬਾਹਰ ਕਿਸੇ ਨੂੰ ਨਹੀਂ ਲਗਦਾ। ਇਹ ਟੈਕਸ ਜਿਹੜਾ ਹੈ, ਸਿਰਫ ਇੱਕ ਪਰਸੈਂਟ ਪਰ ਫੁੱਟ ਹੈ। ਇੱਕ ਰੁਪਿਆ ਹੈ ਜੀ। (ਵਿਘਨ) ਜਿਹੜਾ ਕਿਹਾ ਗਿਆ ਹੈ ਕਿ ਸਭ ਤੇ ਲੱਗ ਜਾਵੇਗਾ, ਇਹ 500 ਵਰਗ ਫੁੱਟ ਤੋਂ ਘੱਟ ਏਰੀਏ ਵਾਲੀਆਂ ਬਿਲਡਿੰਗਾਂ ਤੇ ਕੁਝ ਨਹੀਂ ਲੱਗਣਾ। ਰਿਹਾਇਸ਼ੀ ਮੰਤਵ ਲਈ, (ਵਿਘਨ) ਗੱਲ ਸੁਣ ਲਵੋ, ਰਿਹਾਇਸ਼ੀ ਮੰਤਵ ਲਈ ਵਰਤੀਆਂ ਜਾਣ ਵਾਲੀਆਂ ਇਮਾਰਤਾਂ ਤੇ ਵੀ ਕੁਝ ਨਹੀਂ ਲਗਣਾ, ਸੀਨੀਅਰ ਸੈਕੰਡਰੀ ਸਕੂਲ ਤੱਕ ਦੇ ਸਕੂਲਾਂ ਦੀਆਂ ਇਮਾਰਤਾਂ ਤੇ ਕੁਝ ਨਹੀਂ ਲੱਗਣਾ, ਪਸ਼ੂ ਸ਼ੈੱਡਾਂ ਤੇ ਵੀ ਕੁਝ ਨਹੀਂ ਲੱਗਣਾ। ਉਹ ਢਿੱਲੋਂ ਸਾਹਿਬ, ਮੁਰਗੀਖਾਨੇ, ਪਸ਼ੂ ਸ਼ੈੱਡ ਆਦਿ ਬਾਰੇ ਸਭ ਉਲਟਾ ਪੜ੍ਹ ਗਏ (ਹਾਸਾ) ਕਿ ਇਨ੍ਹਾਂ ਤੇ ਲਗੇਗਾ ਪਰ ਇਨ੍ਹਾਂ ਤੇ ਤਾਂ ਨਾ ਲਗਣ ਵਾਲੀ ਗੱਲ ਹੈ (ਵਿਘਨ, ਸ਼ੋਰ) ਕਣਕ, ਜੀਰੀ ਅਤੇ ਚਾਵਲ ਭੰਡਾਰ ਕੀਤੇ ਜਾਣ ਵਾਲੇ ਸਰਕਾਰੀ ਗੁਦਾਮਾਂ ਤੇ ਨਹੀਂ ਲਗਣਾ ਔਰ ਜਿਹੜਾ ਤੁਸੀਂ ਕਿਹਾ ਹੈ ਕਿ ਲਗਣਾ ਹੈ, ਉਥੇ ਨਹੀਂ ਲਗਣਾ, ਤੁਸੀਂ ਉਲਟ ਪੜ੍ਹ ਗਏ।

[ ਮੁੱਖ ਮੰਤਰੀ ]

(ਹਾਸਾ) ਇਸ ਦੇ ਵਿਚ ਇਹ ਵੀ ਲਿਖਿਆ ਹੈ ਕਿ ਮਾਲਕ ਜਾਂ ਕਬਜ਼ੇਦਾਰ ਸੰਸਥਾਵਾਂ ਅਤੇ ਬਿਲਡਿੰਗਾਂ ਉਤੇ ਟੈਕਸ ਸੈਲਫ ਅਸੈਸਮੈਂਟ ਦੇ ਆਧਾਰ ਤੇ ਸਵੈ-ਨਿਰਧਾਰਣ ਕਰੇਗਾ। ਕਦੇ ਕੁਝ ਹੋ ਗਿਆ, ਕਦੇ ਕੁਝ ਹੋ ਗਿਆ ਤੇ ਜਿਹੜਾ ਆਪ ਉਨ੍ਹਾਂ ਨੇ ਆਖ ਦੇਣਾ ਹੈ ਉਹੀ ਮੰਨ ਲੈਣਾ ਹੈ, ਇਸ ਲਈ ਮੇਰੀ ਬੇਨਤੀ ਹੈ ਕਿ ਇਹ ਸਿੰਪਲ ਜਿਹਾ ਹੈ, ਇਸ ਨੂੰ ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਪੰਜਾਬ (ਸੰਸਥਾਵਾਂ ਅਤੇ ਹੋਰ ਇਮਾਰਤਾਂ) ਕਰ ਬਿਲ, 2011 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ਾਂ 2 ਤੋਂ 27**

**ਮਾਨਯੋਗ ਸਪੀਕਰ :** ਕਿਉਂਜੋ ਕਲਾਜ਼ਾਂ 2 ਤੋਂ 27 ਵਿਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ?

(**ਅਵਾਜ਼ਾਂ :** ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਕਲਾਜ਼ਾਂ 2 ਤੋਂ 27 ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

## ਸਿਰਲੇਖ

**ਮਾਨਯੋਗ ਸਪੀਕਰ :** ਪ੍ਰਸ਼ਨ ਹੈ :

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ :** ਹੁਣ ਮੁੱਖ ਮੰਤਰੀ ਜੀ ਬਿਲ ਪਾਸ ਕਰਨ ਲਈ ਪ੍ਰਸਤਾਵ ਪੇਸ਼ ਕਰਨ।

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ (ਸੰਸਥਾਵਾਂ ਅਤੇ ਹੋਰ ਇਮਾਰਤਾਂ) ਕਰ ਬਿਲ, 2011 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

ਕਿ ਪੰਜਾਬ (ਸੰਸਥਾਵਾਂ ਅਤੇ ਹੋਰ ਇਮਾਰਤਾਂ) ਕਰ ਬਿਲ, 2011 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਪੰਜਾਬ (ਸੰਸਥਾਵਾਂ ਅਤੇ ਹੋਰ ਇਮਾਰਤਾਂ) ਕਰ ਬਿਲ, 2011 ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

---

## 4. THE PUNJAB TECHNICAL UNIVERSITY (AMENDMENT) BILL, 2011

**ਮਾਨਯੋਗ ਸਪੀਕਰ :** ਮੰਤਰੀ ਜੀ ਬਿਲ ਪੇਸ਼ ਕਰਨਗੇ।

**ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ, ਸਮਾਜਿਕ ਸੁਰੱਖਿਆ ਅਤੇ ਮਹਿਲਾ ਤੇ ਬਾਲ ਵਿਕਾਸ ਮੰਤਰੀ (ਸ਼੍ਰੀ ਸਵਰਨਾ ਰਾਮ) :** ਸ਼੍ਰੀਮਾਨ ਜੀ, ਮੈਂ ਪੰਜਾਬ ਤਕਨੀਕੀ ਯੂਨੀਵਰਸਿਟੀ (ਸੋਧਨਾ) ਬਿਲ, 2011 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਤਕਨੀਕੀ ਯੂਨੀਵਰਸਿਟੀ (ਸੋਧਨਾ) ਬਿਲ, 2011 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ ਤਕਨੀਕੀ ਯੂਨੀਵਰਸਿਟੀ (ਸੋਧਨਾ) ਬਿਲ, 2011 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

**ਸਰਦਾਰ ਸੁਖਪਾਲ ਸਿੰਘ ਖਹਿਰਾ (ਭੁਲੱਥ)** : ਸਪੀਕਰ ਸਾਹਿਬ, ਦੁਆਬਾ ਖੇਤਰ ਵਿਚ ਪੰਜਾਬ ਟੈਕਨੀਕਲ ਯੂਨੀਵਰਸਿਟੀ ਟੈਕਨੀਕਲ ਸਾਈਡ ਵਿਚ ਬਹੁਤ ਇੰਪਾਰਟੈਂਟ ਐਜੂਕੇਸ਼ਨ ਦਾ ਅਦਾਰਾ ਹੈ। ਸਪੀਕਰ ਸਾਹਿਬ, ਜਿਹੜਾ ਇਹ ਬਿਲ ਲੈ ਕੇ ਆਏ ਹਨ, ਇਸ ਵਿਚ ਦੋ ਗੱਲਾਂ ਹਨ। ਇੱਕ ਤਾਂ ਇਹ ਕਹਿੰਦੇ ਹਨ ਕਿ ਅਸੀਂ ਆਈ.ਆਈ.ਟੀ., ਰੋਪੜ ਦਾ ਡਾਇਰੈਕਟਰ ਯੂਨੀਵਰਸਿਟੀ ਦੇ ਬੋਰਡ ਆਫ ਗਵਰਨਰਜ਼ ਵਿਚ ਨਾਮੀਨੇਟ ਕਰਨਾ ਹੈ ਔਰ ਦੂਸਰਾ ਕਿ ਜਿਹੜਾ Academic Council ਹੈ, ਉਸ ਦੀ ਗਿਣਤੀ unwieldy ਹੋ ਰਹੀ ਹੈ ਅਤੇ ਉਹ ਅਸੀਂ ਘਟਾ ਕੇ ਕੇਵਲ 20 ਤੱਕ ਗਿਣਤੀ ਸੀਮਤ ਰੱਖਣਾ ਚਾਹੁੰਦੇ ਹਾਂ। ਇਸ ਦੇ ਪਿੱਛੇ, ਸਪੀਕਰ ਸਾਹਿਬ, ਇੱਕ ਬਹੁਤ ਇੰਪਾਰਟੈਂਟ ਹਿੱਡਨ ਏਜੰਡਾ ਹੈ। ਸੋ, ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇਹ ਬਹੁਤ ਇੰਪਾਰਟੈਂਟ ਇੰਸਟੀਚਿਊਸ਼ਨ ਹੈ, ਖਾਸ ਤੌਰ ਤੇ ਦੁਆਬੇ ਦਾ ਔਰ ਕਪੂਰਥਲੇ ਦੀ ਲੈਂਡ ਵਿਚ ਹੈ ਔਰ ਜਿਹੜੇ ਸਾਡੇ Former President of India, Abdul Kalam ਜੀ ਸਨ, ਉਨ੍ਹਾਂ ਦੇ ਨਾਲ ਕੰਮ ਕਰਨ ਵਾਲਾ ਇੱਕ renowned scientist, ਡਾਕਟਰ ਐਸ.ਕੇ. ਸਲਵਾਨ ਸੀ, ਉਸ ਨੂੰ ਪਹਿਲਾਂ ਪਿਛਲੀ ਸਰਕਾਰ ਵੇਲੇ ਇਸ ਯੂਨੀਵਰਸਿਟੀ ਦਾ ਵਾਈਸ ਚਾਂਸਲਰ ਲਗਾਇਆ ਗਿਆ ਸੀ। ਸਰਕਾਰ ਬਦਲਣ ਉਪ੍ਰੰਤ ਉਨ੍ਹਾਂ ਦੇ ਕੰਮ-ਕਾਰ ਕਾਰਨ ਜਾਂ ਉਹ ਦਬਦੇ ਨਹੀਂ ਹੋਣਗੇ ਜਾਂ ਉਹ ਇਨ੍ਹਾਂ ਦੀਆਂ ਗੈਰ ਕਾਨੂੰਨੀ ਗੱਲਾਂ ਨਹੀਂ ਮੰਨਦੇ ਹੋਣਗੇ, ਉਨ੍ਹਾਂ ਨੂੰ ਪਰੈਸ਼ਰਾਈਜ ਕਰਕੇ ਉਨ੍ਹਾਂ Mr. Salwan ਤੋਂ ਅਸਤੀਫਾ ਲੈ ਲਿਆ ਔਰ ਜਿਹੜਾ ਉਨ੍ਹਾਂ ਦੀ ਜਗ੍ਹਾ ਤੇ ਲਾਇਆ, ਡਾਕਟਰ ਰਜਨੀਸ਼ ਅਰੋੜਾ, ਉਹ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਵਿਚ ਮਹਿਜ ਇੱਕ ਪਲੇਸਮੈਂਟ ਅਫਸਰ ਸੀ। ਇੱਕ ਪਲੇਸਮੈਂਟ ਅਫਸਰ ਨੂੰ ਚੁੱਕ ਕੇ, ਜਿਹੜਾ ਲੋਕਾਂ ਨੇ ਮੈਨਡੇਟ ਦਿੱਤਾ, ਉਸ ਦਾ ਦੁਰਉਪਯੋਗ ਕਰਕੇ, ਉਸ ਨੂੰ ਉਥੇ ਵਾਈਸ ਚਾਂਸਲਰ ਲਾ ਦਿੱਤਾ। ਇਹ ਜਿਹੜਾ ਅੱਜ ਬਿਲ ਆ ਰਿਹਾ ਹੈ, ਇਹ ਉਸ ਦੀ ਸ਼ਕਤੀ ਹੋਰ ਵਧਾਉਣ ਦੀ ਖਾਤਰ ਲਿਆਂਦਾ ਜਾ ਰਿਹਾ ਹੈ ਕਿ ਅਕਾਦਮਿਕ ਕੌਂਸਿਲ ਦੀ ਗਿਣਤੀ ਘਟਾ ਦਿਓ ਅਤੇ ਇੱਕ ਨਵਾਂ ਡਾਇਰੈਕਟਰ, ਰੋਪੜ ਆਈ.ਆਈ.ਟੀ. ਤੋਂ ਲਿਆ ਕੇ ਉਸ ਦੀ ਵੋਟ ਹੋਰ ਵਧਾ ਦਿਓ। ਉਸ ਤੇ ਬਹੁਤ ਸਵਾਲੀਆ ਚਿੰਨ੍ਹ ਲੱਗੇ ਹਨ, ਉਥੇ ਦੀਆਂ ਜਥੇਬੰਦੀਆਂ ਅਤੇ ਪੀ.ਟੀ.ਯੂ. ਨਾਲ ਸਬੰਧ ਰੱਖਣ ਵਾਲੇ ਜਿਹੜੇ ਲੋਕ ਹਨ, ਉਨ੍ਹਾਂ ਨੇ ਬਹੁਤ ਲੰਮਾ-ਚੌੜਾ ਸੰਘਰਸ਼ ਇਨ੍ਹਾਂ ਦੇ ਖਿਲਾਫ ਵਿੱਢਿਆ ਹੋਇਆ ਹੈ। ਸਪੀਕਰ ਸਾਹਿਬ, ਚੰਗਾ ਨਹੀਂ ਲਗਦਾ ਫਿਰ ਤੁਸੀਂ ਓਬਜੈਕਟ ਕਰੋਗੇ ਪਰ ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਜਿਹੜੇ ਇਸ ਵੇਲੇ ਮੌਜੂਦਾ ਵੀ.ਸੀ. ਹਨ, ਇਹ ਆਰ.ਐਸ.ਐਸ. ਦੇ ਸੀਨੀਅਰ ਪ੍ਰਚਾਰਕ ਹਨ ਔਰ

ਇਨ੍ਹਾਂ ਨੇ ਹੌਲੀ-ਹੌਲੀ ਆਪਣੀ ਸੋਚ ਦੇ ਮੁਤਾਬਿਕ ਯੂਨੀਵਰਸਿਟੀ ਦੇ ਵਿਚ ਬੰਦਿਆਂ ਨੂੰ ਭਰਤੀ ਰਾਹੀਂ ਲਿਆਉਣਾ ਸ਼ੁਰੂ ਕਰ ਦਿੱਤਾ। ਇਸ ਤੋਂ ਇਲਾਵਾ ਇਹ ਇੱਕ ਹੋਰ ਡੀਨ ਨੂੰ ਲੈ ਕੇ ਆਏ ਹਨ, ਇੱਕ ਮਿਸਟਰ ਅਨੀਰੋਧ ਪ੍ਰਤਾਪ ਸਿੰਘ ਨੂੰ ਉਥੇ ਡੀਨ ਬਣਾਇਆ ਹੈ। ਉਨ੍ਹਾਂ ਦਾ ਪਿਛੋਕੜ ਵੀ ਇਹੀ ਹੈ ਜਿਹੜਾ ਮੈਂ ਪਹਿਲਾਂ ਕਿਹਾ ਹੈ। ਉਨ੍ਹਾਂ ਕੋਲ ਵੀ ਦਸਵੀਂ ਪੱਧਰ ਦੀ ਪੰਜਾਬੀ ਨਹੀਂ ਹੈ। ...ਵਿਘਨ...

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ) :** ਸਪੀਕਰ ਸਾਹਿਬ, ਆਰ.ਐਸ.ਐਸ. ਰਾਸ਼ਟ੍ਰੀਯ ਸੋਇਮ ਸੇਵਕ ਸੰਘ ਇੱਕ ਕਲਚਰਲ ਆਰਗੇਨਾਈਜੇਸ਼ਨ ਹੈ। ਮਾਨਯੋਗ ਸੁਪਰੀਮ ਕੋਰਟ ਨੇ ਵੀ ਕਿਹਾ ਹੈ ਕਿ ਇਹ ਕੋਈ ਮਾੜੀ ਸੰਸਥਾ ਨਹੀਂ ਹੈ। ਜਿਹੜਾ ਇਸ ਦਾ ਮੈਂਬਰ ਹੁੰਦਾ ਹੈ, ਉਸ ਲਈ ਇਹ ਫਖ਼ਰ ਹੁੰਦਾ ਹੈ। ਡਾਕਟਰ ਰਜਨੀਸ਼ ਅਰੋੜਾ ਨੇ ਜਿਸ ਢੰਗ ਦੇ ਨਾਲ ਇਹ ਯੂਨੀਵਰਸਿਟੀ ਚਲਾਈ ਹੈ, ਉਸ ਦੀ ਰੈਕੋਗਨੀਸ਼ਨ ਪੂਰੇ ਹਿੰਦੁਸਤਾਨ ਵਿਚ ਹੋਈ ਹੈ। ...(ਵਿਘਨ)...

**ਸਰਦਾਰ ਸੁਖਪਾਲ ਸਿੰਘ ਖਹਿਰਾ :** ਤਾਂ ਹੀ ਹਰ ਰੋਜ਼ ਧਰਨੇ ਲਗਦੇ ਹਨ? ਸਪੀਕਰ ਸਾਹਿਬ, ਮੈਂ ਜਿਵੇਂ ਕਹਿ ਰਿਹਾ ਸੀ ਕਿ ਉਨ੍ਹਾਂ ਨੇ ਅੱਗੇ ਇੱਕ ਹੋਰ ਡੀਨ ਬਣਾਇਆ ਹੈ ਜਿਸ ਦੇ ਕੋਲ ਦਸਵੀਂ ਪੱਧਰ ਦੀ ਪੰਜਾਬੀ ਵੀ ਨਹੀਂ ਹੈ। ਉਸ ਦੇ ਖਿਲਾਫ ਵੀ ਕਾਫੀ ਰੌਲਾ ਪਿਆ, ਕਈ ਤਰ੍ਹਾਂ ਦੇ ਸਵਾਲ ਉਠੇ ਲੇਕਿਨ ਇਸ ਨਿਜ਼ਾਮ ਦੇ ਵਿਚ ਪੁੱਛਣ ਵਾਲਾ ਕੌਣ ਹੈ ਜੀ? ਇਸੇ ਤਰ੍ਹਾਂ ਹੀ ਹੋਰ ਬਹੁਤ ਸਾਰੀਆਂ ਨਿਯੁਕਤੀਆਂ ਇਸ ਤਰ੍ਹਾਂ ਕੀਤੀਆਂ ਗਈਆਂ ਕਿ ਨਾ ਤਾਂ ਉਥੇ ਮਨਜ਼ੂਰਸ਼ੁਦਾ ਪੋਸਟਾਂ ਸਨ ਅਤੇ ਨਾ ਹੀ ਉਥੇ ਕੋਈ ਐਡਵਰਟਾਈਜ਼ਮੈਂਟ ਕੀਤੀ ਗਈ। ਉਦਾਹਰਣ ਵਜੋਂ ਮੈਂ ਦੱਸਦਾ ਹਾਂ ਕਿ 9 ਪੋਸਟਾਂ ਸਹਾਇਕ ਰਜਿਸਟਰਾਰ ਦੀਆਂ ਐਡਵਰਟਾਈਜ਼ ਹੋਈਆਂ ਅਤੇ ਇਨ੍ਹਾਂ ਨੇ ਬਿਨਾਂ ਕਿਸੇ ਮੈਰਿਟ ਲਿਸਟ ਦਾ ਧਿਆਨ ਰਖਦੇ ਹੋਏ 13 ਅਸਿਸਟੈਂਟ ਰਜਿਸਟਰਾਰ ਭਰਤੀ ਕਰ ਲਏ। ਅੰਦਰ-ਖਾਤੇ 13 ਰੱਖ ਦਿੱਤੇ। ਮੇਜਰ ਇਤਰਾਜ਼ ਵਾਲੀ ਗੱਲ, ਖਾਸ ਕਰਕੇ ਦੁਆਬੇ ਲਈ ਇਹ ਹੈ ਕਿ ਯੂਨੀਵਰਸਿਟੀ ਦੁਆਬੇ ਵਿਚ ਤਾਂ ਹੈ ਅਤੇ ਸਾਰੇ ਜਾਣਦੇ ਹਨ ਕਿ ਦੁਆਬੇ ਦੀ ਕਿਹੜੀ-ਕਿਹੜੀ ਇੰਡਸਟਰੀ ਇਸ ਵੇਲੇ ਸਫਰ ਕਰ ਰਹੀ ਹੈ। ਜਲੰਧਰ ਦੀ ਜਿਹੜੀ ਲੈਦਰ ਇੰਡਸਟਰੀ ਹੈ, ਸਪੋਰਟਸ ਇੰਡਸਟਰੀ ਹੈ, ਹੈਂਡ ਟੂਲ ਇੰਡਸਟਰੀ ਹੈ ...ਵਿਘਨ... ਇਹ ਟੈਕਨੀਕਲ ਗੱਲਾਂ ਹਨ, ਕਿਰਪਾ ਕਰਕੇ ਸਮਝਣ ਦੀ ਕੋਸ਼ਿਸ਼ ਕਰੋ। ਸਪੀਕਰ ਸਾਹਿਬ, ਇਸ ਤੋਂ ਇਲਾਵਾ ਬਟਾਲੇ ਦੀ ਮਸ਼ੀਨ ਟੂਲ ਇੰਡਸਟਰੀ ਵੀ ਸਫਰ ਕਰ ਰਹੀ ਹੈ for want of proper technical help, for want of financial support. ਇਸ ਤੋਂ ਇਲਾਵਾ ਜਿਹੜੀ ਅੰਮ੍ਰਿਤਸਰ ਦੀ ਟੈਕਸਟਾਈਲ ਇੰਡਸਟਰੀ ਹੈ, ਇਹ ਵੀ ਸਫਰ ਕਰ ਰਹੀ ਹੈ। ਇਨ੍ਹਾਂ ਸਾਰੀਆਂ ਇੰਡਸਟਰੀਜ ਨੂੰ ਪੰਜਾਬ ਟੈਕਨੀਕਲ ਯੂਨੀਵਰਸਿਟੀ ਦੇ ਰਾਹੀਂ ਟੈਕਨੀਕਲ knowhow ਮਿਲ ਕੇ ਉਥੇ ਸਕਿਲਡ ਬੰਦੇ ਜਾ ਕੇ ਪਰਮੋਟ ਕਰ ਸਕਦੇ ਸੀ। ਉਨ੍ਹਾਂ ਨੂੰ ਛੱਡ ਕੇ ਪੀ.ਟੀ.ਯੂ. ਵੱਲੋਂ ਮਾਲਵੇ ਦੇ ਵਿਚ, ਪੁਲੀਟੀਕਲ ਪਰੈਸ਼ਰ ਪਾ ਕੇ, ਕੀ ਕਦੇ ਇਹ ਦੇਖਿਆ ਹੈ ਕਿ ਕੋਈ ਟੈਕਨੀਕਲ ਯੂਨੀਵਰਸਿਟੀ ਅੱਗੇ ਜਾ ਕੇ ਗਰਾਂਟ ਦਿੰਦੀ

[ ਸਰਦਾਰ ਸੁਖਪਾਲ ਸਿੰਘ ਖਹਿਰਾ ]

ਹੈ? ਯੂਨੀਵਰਸਿਟੀਆਂ ਅਤੇ ਕਾਲਜ ਤਾਂ ਹਮੇਸ਼ਾਂ ਸਰਕਾਰਾਂ ਤੋਂ ਗਰਾਂਟਸ ਮੰਗਦੀਆਂ ਰਹਿੰਦੀਆਂ ਹਨ, ਇਹ ਤਾਂ ਹਮੇਸ਼ਾਂ ਗਰਾਂਟਸ ਵਾਸਤੇ ਭੁੱਖੇ ਰਹਿੰਦੇ ਹਨ ਕਿ ਸਾਡੇ ਲਈ ਹੋਰ ਪੈਸੇ ਆ ਜਾਣ ਤਾਂ ਕਿ ਅਸੀਂ ਆਪਣੀ ਯੂਨੀਵਰਸਿਟੀ ਅਤੇ ਕਾਲਜ ਨੂੰ ਹੋਰ ਸੁਧਾਰ ਸਕੀਏ, ਲੇਕਿਨ ਇਸ ਯੂਨੀਵਰਸਿਟੀ ਵਿਚ ਪੁਲੀਟੀਕਲ ਪਰੈਸ਼ਰ ਹੇਠ ਆ ਕੇ, ਇਸੇ ਕਰਕੇ ਹੀ ਤੁਸੀਂ ਪਲਾਏਬਲ ਵਾਈਸ ਚਾਂਸਲਰ ਲਾਇਆ ਹੈ ਅਤੇ ਉਸਦੇ ਥਰੂ ਇਹ ਪਰਪੋਜ਼ਲਾਂ ਬਣਾਈਆਂ ਹਨ ਕਿ ਢਾਈ ਕਰੋੜ ਰੁਪਿਆ ਰੋਪੜ ਨੂੰ ਦੇਣ ਲੱਗੇ ਹਨ। ਇਹ ਆਪਸ ਵਿਚ ਮਿਲੀ ਭੁਗਤ ਹੈ ਕਿ ਤੁਹਾਨੂੰ ਬੋਰਡ ਆਫ ਡਾਇਰੈਕਟਰ ਵਿਚ ਰੱਖ ਕੇ ਢਾਈ ਕਰੋੜ ਰੁਪਿਆ ਆਈ.ਆਈ.ਟੀ. ਰੋਪੜ ਵਾਸਤੇ ਭੇਜਾਂਗੇ। ਸਪੀਕਰ ਸਾਹਿਬ, 75 ਕਰੋੜ ਰੁਪਿਆ to open technical centres in Mansa, Barnala and Bhatinda whereas Doaba is already suffering. ਜਿੰਨੀਆਂ ਮੈਂ ਤੁਹਾਨੂੰ ਇੰਡਸਟਰੀਆਂ ਬਾਰੇ ਦੱਸਿਆ ਹੈ, ਇਨ੍ਹਾਂ ਕੋਲ ਪਹਿਲਾਂ ਹੀ ਸ਼ਾਰਟੇਜ ਹੈ, ਸਾਡੇ ਕੋਲ ਘਾਟ ਹੈ, ਸਾਡੇ ਕੋਲ knowhow ਦੀ ਘਾਟ ਹੈ, ਉਨ੍ਹਾਂ ਨੂੰ ਛੱਡ ਕੇ ਪੀ.ਟੀ.ਯੂ. ਦਾ ਸਾਰਾ ਪੈਸਾ ਮਾਲਵੇ ਵਿਚ ਲਿਜਾ ਕੇ, ਮਿਸਾਲ ਦੇ ਤੌਰ ਤੇ ਟੈਕਸਟਾਈਲ ਇੰਡਸਟਰੀ has no future in Jalandhar. NIT ਜਿਹੜੀ ਹੈ, it has closed its textile department for want of technical support and knowhow. ਇਸ ਕਰਕੇ, ਸਪੀਕਰ ਸਾਹਿਬ, ਇਹ ਜਿਹੜਾ ਬਿਲ ਲਿਆਂਦਾ ਗਿਆ ਹੈ ਇਸ ਦੇ ਪਿੱਛੇ ਮਕਸਦ ਕੁਝ ਹੋਰ ਹਨ। ਇੱਕ ਆਦਮੀ ਨੂੰ ਹੋਰ ਸ਼ਕਤੀ ਦੇਣੀ ਅਤੇ ਤੁਸੀਂ ਹਰ ਰੋਜ਼ ਪੀ.ਟੀ.ਯੂ. ਬਾਰੇ ਆਉਂਦੀਆਂ ਖਬਰਾਂ ਪੜ੍ਹੋ। ਪਾਲੇਟੈਕਨਿਕ ਦੀ ਗੱਲ ਉਠੀ ਸੀ, ਉਹ ਉਨ੍ਹਾਂ ਨੂੰ Scotch ਕਰਨੀ ਪਈ, ਗੌਰਮਿੰਟ ਨੂੰ ਕਹਿਣਾ ਪਿਆ ਕਿ ਜਿਹੜੀਆਂ ਪਾਲੇ ਟੈਕਨਿਕਸ ਸਨ, ਉਨ੍ਹਾਂ ਪ੍ਰਾਈਵੇਟ ਪਾਲੇਟੈਕਨਿਕਸ ਨੂੰ, ਇਹ ਵਾਈਸ ਚਾਂਸਲਰ ਸਾਹਿਬ ਨੇ ਪ੍ਰੋਗਰਾਮ ਬਣਾ ਲਿਆ ਸੀ ਕਿ ਇਨ੍ਹਾਂ ਨੂੰ ਵੀ ਅਸੀਂ ਫੰਡ ਕਰਾਂਗੇ। ਇਸ ਤਰ੍ਹਾਂ ਇਹ ਇੱਕ ਬਹੁਤ ਲੰਮੀ ਚੌੜੀ ਮਿਲੀ ਭੁਗਤ ਸੀ। ਇਹ ਜਿਹੜਾ ਸਾਰਾ ਬਿਲ ਇੰਟ੍ਰੋਡਿਊਸ ਹੋ ਰਿਹਾ ਹੈ it is again to strengthen the hands of that one particular officer. ਉਥੇ ਸਟਾਫ ਵੱਲੋਂ, ਸਟੂਡੈਂਟਸ ਵੱਲੋਂ ਮੁਜ਼ਾਹਰੇ ਕੀਤੇ ਜਾ ਰਹੇ ਹਨ। ਲੋਕਾਂ ਵੱਲੋਂ ਵੀ ਸਵਾਲ ਉਠਾਇਆ ਜਾ ਰਿਹਾ ਹੈ, ਬਹੁਤ ਕੁਝ ਉਠ ਰਿਹਾ ਹੈ। ਸ਼ਾਇਦ ਇਨ੍ਹਾਂ ਨੇ ਉਨ੍ਹਾਂ ਨੂੰ ਕਲੀਨ-ਚਿੱਟ ਦੇ ਦਿੱਤੀ ਹੈ। ਇਸ ਕਰਕੇ ਮੈਂ ਦੁਆਬੇ ਦੇ ਲੋਕਾਂ ਵੱਲੋਂ, ਕਪੂਰਥਲੇ ਜ਼ਿਲ੍ਹੇ ਦੇ ਲੋਕਾਂ ਵੱਲੋਂ ਅਤੇ ਸਾਰੇ ਪੰਜਾਬ ਦੇ ਲੋਕਾਂ ਵੱਲੋਂ ਇਸ ਬਿਲ ਦੀ ਵਿਰੋਧਤਾ ਕਰਦਾ ਹਾਂ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਪੰਜਾਬ ਤਕਨੀਕੀ ਯੂਨੀਵਰਸਿਟੀ (ਸੋਧਨਾ) ਬਿਲ, 2011 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ਾਂ 2 ਅਤੇ 3**

**ਮਾਨਯੋਗ ਸਪੀਕਰ :** ਕਿਉਂਜੋ ਕਲਾਜ਼ਾਂ 2 ਅਤੇ 3 ਵਿਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ?

(**ਅਵਾਜ਼ਾਂ** : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਕਲਾਜ਼ਾਂ 2 ਅਤੇ 3 ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ :** ਹੁਣ ਮੰਤਰੀ ਜੀ ਬਿਲ ਪਾਸ ਕਰਨ ਲਈ ਪ੍ਰਸਤਾਵ ਪੇਸ਼ ਕਰਨ।

**ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ, ਸਮਾਜਿਕ ਸੁਰੱਖਿਆ ਅਤੇ ਮਹਿਲਾ ਤੇ ਬਾਲ ਵਿਕਾਸ ਮੰਤਰੀ (ਸ਼੍ਰੀ ਸਵਰਨਾ ਰਾਮ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਤਕਨੀਕੀ ਯੂਨੀਵਰਸਿਟੀ (ਸੋਧਨਾ) ਬਿਲ, 2011 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ ਤਕਨੀਕੀ ਯੂਨੀਵਰਸਿਟੀ (ਸੋਧਨਾ) ਬਿਲ, 2011 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ-

ਕਿ ਪੰਜਾਬ ਤਕਨੀਕੀ ਯੂਨੀਵਰਸਿਟੀ (ਸੋਧਨਾ) ਬਿਲ, 2011 ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਦੋ ਬਿਲ ਰਹਿੰਦੇ ਹਨ। ਇੱਕ ਤਾਂ ਸਪੀਕਰ ਤੇ ਡਿਪਟੀ ਸਪੀਕਰ ਦੀਆਂ ਤਨਖਾਹਾਂ ਦੀ ਗੱਲ ਹੈ।

(**ਅਵਾਜ਼ਾਂ** : ਇਹ ਤਾਂ ਪਾਸ ਹੈ ਜੀ।)

ਧੰਨਵਾਦ, ਉਹ ਤਾਂ ਤੁਸੀਂ ਵਧਾ ਹੀ ਦਿਉਗੇ। ਦੂਸਰਾ ਵਿਰੋਧੀ ਧਿਰ ਦੇ ਨੇਤਾ ਦੀ ਤਨਖਾਹ ਦਾ ਹੈ।

**ਚੌਧਰੀ ਮੋਹਨ ਲਾਲ** : ਮਾਨਯੋਗ ਸਪੀਕਰ ਸਾਹਿਬ, ਪਿੱਛੇ ਜਿਹੇ ਤੁਸੀਂ ਐਮ.ਐਲ.ਏਜ਼ ਸਾਹਿਬਾਨ ਦੀਆਂ ਤਨਖਾਹਾਂ ਤੇ ਭੱਤੇ ਵਧਾਏ ਸਨ ਪ੍ਰੰਤੂ ਉਸ ਵੇਲੇ ਹਾਊਸ ਲੋਨ ਤੇ ਗੱਡੀਆਂ ਦਾ ਲੋਨ ਰਹਿ ਗਿਆ ਸੀ। ਉਸ ਨੂੰ ਵੀ ਨਾਲ ਹੀ ਕਰਵਾ ਦਿਉ।

**ਮਾਨਯੋਗ ਸਪੀਕਰ** : ਉਹ ਤਾਂ ਤੁਸੀਂ ਰੱਖਣਾ ਹੈ। ਤੁਸੀਂ ਰੱਖੋਗੇ ਤਾਂ ਮੈਂ ਪਾਸ ਕਰਵਾ ਦਿਆਂਗਾ।

(**ਕੁਝ ਅਵਾਜ਼ਾਂ** : ਸਪੀਕਰ ਸਾਹਿਬ, ਇਹ ਤਾਂ ਲੋਨ ਹੈ, ਗੱਡੀਆਂ ਤੇ ਹਾਊਸ ਲੋਨ ਦੀ ਗੱਲ ਹੈ।)

**ਮਾਨਯੋਗ ਸਪੀਕਰ** : ਇਸ ਤਰ੍ਹਾਂ ਤਾਂ ਮੈਂ ਨਹੀਂ ਕਰਨਾ। ਜਦੋਂ ਮੈਨੂੰ ਕਹੋਗੇ, ਉਸ ਵੇਲੇ ਮੈਂ ਕਰਾਂਗਾ। ਸੂਦ ਸਾਹਿਬ ਕਰ ਦੇਣ, ਐਫ.ਐਮ. ਸਾਹਿਬ ਕਰ ਦੇਣ, ਕਾਲੀਆ ਸਾਹਿਬ ਕਰ ਦੇਣ ਜਾਂ ਡਿਪਟੀ ਸੀ.ਐਮ. ਸਾਹਿਬ ਕਰ ਦੇਣ, ਫਿਰ ਅਸੀਂ ਕਰ ਦਿੰਦੇ ਹਾਂ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਉਪ ਮੁੱਖ ਮੰਤਰੀ ਬੈਠੇ ਹਨ, ਇਹ ਤਾਂ ਲੋਨ ਹੈ ਜੀ, ਇਹ ਤਾਂ ਹਮੇਸ਼ਾਂ ਹੀ ਹੁੰਦਾ ਹੈ ਜੀ, ਹੁਣ ਵੀ ਤੁਸੀਂ ਕਰ ਦਿਓ ਜੀ।

**ਉਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ)** : ਸਪੀਕਰ ਸਾਹਿਬ, ਇਸ ਤੇ ਵਿਚਾਰ ਕਰ ਸਕਦੇ ਹਾਂ ਜੀ।

**ਚੌਧਰੀ ਮੋਹਨ ਲਾਲ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਉਪ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ...

**ਮਾਨਯੋਗ ਸਪੀਕਰ** : ਹਾਂ ਜੀ, ਸਾਰੇ ਮੈਂਬਰ ਸਾਹਿਬਾਨ ਜ਼ਰਾ ਧਿਆਨ ਨਾਲ

ਸੁਣੋ, ਇਹ ਬੜੇ ਕੰਮ ਦੀ ਗੱਲ ਆਈ ਹੈ।

**ਚੌਧਰੀ ਮੋਹਨ ਲਾਲ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਉਪ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਹਾਊਸਿੰਗ ਅਤੇ ਕਾਰ ਲੋਨ ਵਿਚ ਵੀ ਵਾਧਾ ਕੀਤਾ ਜਾਵੇ ਜੀ।

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ ਨੇ ਇਹ ਕਾਰ ਲੋਨ ਅਤੇ ਹਾਊਸਿੰਗ ਲੋਨ ਦਾ ਇਸ਼ੂ ਉਠਾਇਆ ਹੈ, ਮੈਂ ਵਿੱਤ ਮੰਤਰੀ ਜੀ ਨਾਲ ਗੱਲ ਕਰਕੇ ਇਸੇ ਸੈਸ਼ਨ ਵਿਚ ਇਸ ਤੇ look into ਕਰਾਂਗਾ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਪੀਕਰ ਸਾਹਿਬ, ਭੁਲੇਖੇ ਵਿਚ ਨਾ ਆ ਜਾਣਾ। ਬਾਦਲ ਸਾਹਿਬ ਕਹਿ ਕੇ ਗਏ ਸੀ ਕਿ ਡਿਪਟੀ ਸੀ.ਐਮ. ਸਾਹਿਬ ਦੇ ਪੱਲੇ ਕੁਝ ਨਹੀਂ। (ਸਦਨ ਵਿਚ ਹਾਸਾ) ਸੀ.ਐਮ. ਸਾਹਿਬ ਨੂੰ ਆ ਜਾਣ ਦਿਓ, ਉਨ੍ਹਾਂ ਤੋਂ ਹੀ ਪੁੱਛ ਲਵਾਂਗੇ।

**ਮਾਨਯੋਗ ਸਪੀਕਰ :** ਗੱਲ ਇਹ ਹੈ ਜੀ ਕਿ ਇਹ ਪਾਰਟੀ ਦੇ ਵੀ ਪ੍ਰਧਾਨ ਹਨ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਮਾਨਯੋਗ ਸਪੀਕਰ ਸਾਹਿਬ, ਪੈਟਰੋਲ ਦੇ ਬਿਲਾਂ ਦਾ ਪੰਗਾ ਫੇਰ ਉਥੇ ਦਾ ਉਥੇ ਹੀ ਹੈ ਜੀ। ਇਹ ਪਹਿਲਾਂ ਫੈਸਲਾ ਹੋਇਆ ਸੀ ਕਿ ਪੈਟਰੋਲ ਦੇ ਪੈਸੇ ਯਕ-ਮੁਸ਼ਤ ਮਿਲਣਗੇ ਅਤੇ ਪੈਟਰੋਲ ਦੀਆਂ ਚਿੱਟਾਂ ਨਹੀਂ ਦੇਣੀਆਂ ਪੈਣਗੀਆਂ। ਉਹ ਗੱਲ ਅਜੇ ਉਥੇ ਦੀ ਉਥੇ ਹੀ ਖਲੌਤੀ ਹੈ। ਪਤਾ ਨਹੀਂ ਇਨ੍ਹਾਂ ਨੂੰ ਭੁਲੇਖਾ ਲਗ ਗਿਆ ਜਾਂ ਕਿਵੇਂ ਹੋ ਗਿਆ। ਹਾਊਸ ਵਿਚ ਗੱਲ ਕੁਝ ਹੋਰ ਪਾਸ ਹੋਈ ਸੀ, ਤੁਹਾਡੇ ਕੋਲ ਜਿਹੜੀ ਆਈ ਹੈ ਜਾਂ ਬਰਾਂਚਾਂ ਵਿਚ ਗਈ ਹੈ, ਉਹ ਕੁਝ ਹੋਰ ਆ ਗਈ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਇਹ ਤਾਂ ਰੂਟੀਨ ਦੀਆਂ ਗੱਲਾਂ ਹਨ, ਜਿਹੜੀਆਂ ਹਮੇਸ਼ਾ ਹੀ ਹੁੰਦੀਆਂ ਹਨ। ਲੋਨ ਲੈਣਾ, ਮੋੜਨਾ ਜਾਂ ਤੇਲ ਲੈਣਾ, ਇਹ ਤਾਂ ਐਮ.ਐਲ.ਏਜ਼ ਦੀਆਂ ਜ਼ਰੂਰਤਾਂ ਹਨ। ਚਲੋ, ਜੇ ਮਤਾ ਉਧਰੋਂ ਆਵੇਗਾ ਤਾਂ ਹੀ ਤੁਸੀਂ ਪਾਸ ਕਰੋਗੇ। ਚਲੋ, ਅੱਜ ਡਿਪਟੀ ਸੀ.ਐਮ. ਇਹ ਐਨਸ਼ਿਓਰ ਕਰ ਦੇਣ ਕਿ ਇਸੇ ਸੈਸ਼ਨ ਵਿਚ ਹੀ ਗੱਲ ਕਰਕੇ ਇਹ ਪਾਸ ਕਰਵਾਇਆ ਜਾਵੇਗਾ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ) :** ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਤੁਸੀਂ ਇੱਕ ਮੀਟਿੰਗ ਬੁਲਾ ਲਓ ਅਤੇ ਉਸਦੇ ਵਿਚ ਇਹ ਸਾਰਾ ਡਿਸਕਸ ਹੋ ਜਾਵੇ ਅਤੇ ਇਸੇ ਸੈਸ਼ਨ ਵਿਚ ਅਸੀਂ ਦੇ ਦੇਵਾਂਗੇ।

**ਮਾਨਯੋਗ ਸਪੀਕਰ :** ਇਸੇ ਸੈਸ਼ਨ ਵਿਚ ਹੋਵੇਗਾ ਤਾਂ ਹੀ ਗੱਲ ਬਣਨੀ ਹੈ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ :** ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਤੁਸੀਂ ਪਹਿਲਾਂ ਵਾਂਗ ਹੀ ਇੱਕ ਮੀਟਿੰਗ ਬੁਲਾ ਲਓ ਜੀ। ਜਿਹੜੀਆਂ-ਜਿਹੜੀਆਂ difficulties ਹਨ ਉਹ ਸਾਰੀਆਂ ਸੋਰਟ-ਆਊਟ ਕਰ ਲਈਆਂ ਜਾਣਗੀਆਂ।

**ਮਾਨਯੋਗ ਸਪੀਕਰ :** ਇਹ ਇੱਕ ਤਾਂ ਟਰਾਂਸਪੋਰਟ ਦਾ ਬਿਲ ਜਿਹੜਾ ਹੈ, ਇਹ ਆਪਾਂ ਨੇ ਗੱਲ ਤਾਂ ਕੀਤੀ ਸੀ, ਇਹ ਪੋਰਸ਼ਨ ਇਸ ਵਿਚੋਂ ਕਿਸ ਤਰ੍ਹਾਂ omit ਹੋ ਗਿਆ, ਇੱਕ ਤਾਂ ਇਹ ਗੱਲ ਕਰਨ ਵਾਲੀ ਹੈ।

**ਸਰਦਾਰ ਮੱਖਣ ਸਿੰਘ :** ਸਰ, ਇੱਥੇ ਸਾਰੇ ਮੈਂਬਰ ਸਾਹਿਬਾਨ ਨੂੰ ਲੈਪਟਾਪ ਦੇਣ ਦੀ ਗੱਲ ਹੋਈ ਸੀ। ਹਰਿਆਣਾ ਸਰਕਾਰ ਨੇ ਆਪਣੇ ਸਾਰੇ ਵਿਧਾਇਕਾਂ ਨੂੰ ਲੈਪਟਾਪ ਦੇ ਦਿੱਤੇ ਹਨ ਜੀ।

**ਮਾਨਯੋਗ ਸਪੀਕਰ :** ਤੁਹਾਨੂੰ ਵੀ ਸਾਰਿਆਂ ਨੂੰ ਮਿਲ ਜਾਣਗੇ, ਮੈਂ ਕਹਿੰਦਾ ਹਾਂ। ਸਾਰਿਆਂ ਨੂੰ ਦਿਆਂਗੇ, ਇਸ ਸੈਸ਼ਨ ਦੇ ਅਖੀਰਲੇ ਦਿਨ। ਪਰ ਦਿਨ ਤਾਂ ਥੋੜ੍ਹੇ ਹਨ। ਹਾਂ ਜੀ, ਸੁਖਬੀਰ ਸਿੰਘ ਬਾਦਲ ਜੀ, ਇਹ ਜਿਹੜੀ ਲੈਪਟਾਪ ਦੀ ਗੱਲ ਹੈ, ਇਸ ਸੈਸ਼ਨ ਵਿਚ ਪਹਿਲੇ ਦਿਨ ਹੀ ਇਹ ਗੱਲ ਕੀਤੀ ਸੀ ਕਿ ਆਪਾਂ ਵੀ ਦੇਣੇ ਹਨ। ਮੇਰਾ ਖਿਆਲ ਹੈ ਉਹ ਪਾਸ ਵੀ ਹੋ ਗਿਆ ਸੀ। ਉਹ ਗੱਲ ਕਰ ਦਿਓ।

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਜਿਵੇਂ ਮੈਂਬਰ ਸਾਹਿਬ ਨੇ ਆਪਣੇ ਵਿਚਾਰ ਦਿੱਤੇ ਹਨ, ਇਸੇ ਸੈਸ਼ਨ ਵਿਚ ਕਰਵਾ ਦਿਆਂਗੇ ਜੀ। (ਥੰਪਿੰਗ)

**ਮਾਨਯੋਗ ਸਪੀਕਰ :** ਟਰਾਂਸਪੋਰਟ ਦੇ ਜਿਹੜੇ ਬਿਲ ਹਨ, ਉਨ੍ਹਾਂ ਬਾਰੇ ਵਲਟੋਹਾ ਸਾਹਿਬ ਤੁਸੀਂ ਗੱਲ ਕੀਤੀ ਸੀ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਸਪੀਕਰ ਸਾਹਿਬ, ਆਪਾਂ ਪਾਸ ਇਹ ਕੀਤਾ ਸੀ ਕਿ ਪੈਟਰੋਲ ਦੀਆਂ ਜਿਹੜੀਆਂ ਪਰਚੀਆਂ ਦਫਤਰ ਵਿਚ ਜਮ੍ਹਾਂ ਕਰਾਉਣੀਆਂ ਪੈਂਦੀਆਂ ਸਨ ਕਿ ਮੈਂ ਇੰਨੇ ਰੁਪਏ ਦਾ ਪੈਟਰੋਲ ਪੰਪ ਤੋਂ ਗੱਡੀ ਵਿਚ ਪੈਟਰੋਲ ਪੁਆਇਆ, ਉਹ ਪਰਚੀਆਂ ਪਹਿਲਾਂ ਜਮ੍ਹਾਂ ਕਰਾਉਣੀਆਂ ਪੈਂਦੀਆਂ ਸਨ ਅਤੇ ਉਹ ਇੱਥੇ ਖਤਮ ਕਰ ਦਿੱਤਾ ਗਿਆ ਸੀ ਕਿ ਉਹ ਹੁਣ ਜਮ੍ਹਾਂ ਨਹੀਂ ਕਰਾਉਣੀਆਂ ਪੈਣਗੀਆਂ ਅਤੇ ਲੰਪ-ਸੰਮ ਹਰ ਮਹੀਨੇ ਪੈਸਾ ਐਮ.ਐਲ.ਏ. ਸਾਹਿਬ ਦੇ ਖਾਤੇ ਵਿਚ ਚਲਿਆ ਜਾਇਆ ਕਰੇਗਾ।

**ਮਾਨਯੋਗ ਸਪੀਕਰ :** ਇਹ ਦੋ ਲੱਖ ਰੁਪਏ ਹੈ?

**ਸਰਦਾਰ ਵਿਰਸਾ ਸਿੰਘ ਵਲਟੋਹਾ :** ਹਾਂ ਜੀ, ਇਹ ਦੋ ਲੱਖ ਰੁਪਏ ਹੈ। ਟੈਲੀਫੂਨਾਂ ਦਾ ਹੋ ਗਿਆ ਸੀ।

**ਸਰਦਾਰ ਸਾਧੂ ਸਿੰਘ :** ਸਪੀਕਰ ਸਾਹਿਬ, ਜਿਵੇਂ ਟੈਲੀਫੂਨ ਵਾਲਾ ਮਸਲਾ ਹੱਲ

ਕੀਤਾ ਹੈ, ਉਸੇ ਤਰ੍ਹਾਂ ਇਹ ਵੀ ਕਰ ਦਿੱਤਾ ਜਾਵੇ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਪਾਸ ਵੀ ਇਹੋ ਹੋਇਆ ਸੀ ਕਿ ਲੰਪ-ਸੰਮ ਪੈਸਾ ਜਾਵੇਗਾ ਪਰ ਲਾਗੂ ਨਹੀਂ ਹੋਇਆ।

**ਮਾਨਯੋਗ ਸਪੀਕਰ** : ਕੀ ਜਿਹੜਾ ਬਿਲ ਪਾਸ ਹੋਇਆ ਹੈ ਉਸ ਵਿਚ ਅਮੈਂਡਮੈਂਟ ਕਰਨੀ ਪਵੇਗੀ?

**ਸਰਦਾਰ ਵਿਰਸਾ ਸਿੰਘ ਵਲਟੋਹਾ** : ਬਿਲ ਤਾਂ ਸਹੀ ਪਾਸ ਹੋਇਆ ਸੀ। ਇੰਪਲੀਮੈਂਟੇਸ਼ਨ ਵਿਚ ਫਰਕ ਪੈ ਗਿਆ।

**ਮਾਨਯੋਗ ਸਪੀਕਰ** : ਆਪਾਂ ਕਮੇਟੀ ਵਿਚ ਪਾਸ ਕੀਤਾ ਸੀ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਹਾਊਸ ਵਿਚ ਪਾਸ ਹੋਇਆ ਸੀ।

**ਮਾਨਯੋਗ ਸਪੀਕਰ** : ਕੀ ਹਾਊਸ ਵਿਚ ਉਸੇ ਤਰ੍ਹਾਂ ਹੀ ਪਾਸ ਹੋ ਗਿਆ ਸੀ?

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ** : ਸਪੀਕਰ ਸਾਹਿਬ, ਜਿਹੜੀਆਂ ਕਮੇਟੀ ਦੀਆਂ ਪਰਪੋਜ਼ਲਾਂ ਸਨ, ਉਸ ਵਿਚ ਇਹ ਸਾਰੀਆਂ ਚੀਜ਼ਾਂ ਇਨਕਲੂਡਿਡ ਸਨ ਤੇ ਹਾਊਸ ਵਿਚੋਂ ਪਾਸ ਹੋ ਗਈਆਂ ਸਨ ਪਰ ਇਹ ਫਾਇਨਾਂਸ਼ੀਅਲ ਮੈਟਰ ਸੀ ਤੇ ਬਿਲ ਬਣ ਕੇ ਆਉਣਾ ਸੀ ਤੇ ਗਵਰਨਰ ਸਾਹਿਬ ਦੀ ਮਨਜ਼ੂਰੀ ਨਾਲ ਹੋਣਾ ਸੀ, ਜਿਸ ਕਰਕੇ ਇਹ ਪਾਰਟ ਇਨਕਲੂਡ ਨਹੀਂ ਹੋਇਆ। ਜੋ ਹਾਊਸ ਨੇ ਰਿਜ਼ਾਲਵ ਕੀਤਾ ਸੀ, ਜੋ ਅਮੈਂਡਮੈਂਟਸ ਬਿਲ ਵਿਚ ਆਈਆਂ ਸਨ, ਉਹ ਹੋ ਗਈਆਂ ਹਨ ਤੇ ਦੂਸਰਿਆਂ ਨੂੰ ਇਫੈਕਟ ਨਹੀਂ ਹੋਇਆ। ਮੈਂ ਬੇਨਤੀ ਕੀਤੀ ਸੀ ਕਿ ਇੱਕ ਮੀਟਿੰਗ ਬੁਲਾ ਲਓ ਤੇ ਸਾਰਾ ਮੈਟਰ ਰਿਵਿਊ ਕਰ ਲੈਂਦੇ ਹਾਂ ਅਤੇ ਲੈਪਟਾਪ, ਹਾਊਸ ਲੋਨ, ਕਾਰ ਲੋਨ, ਪੈਟਰੋਲ ਦੇ ਬਿਲ ਲੰਪ-ਸੰਮ ਦੇਣ ਬਾਰੇ, ਇਹ ਸਾਰੇ ਮੈਟਰ ਡਿਸਕਸ ਹੋ ਜਾਣਗੇ ਅਤੇ ਇਸੇ ਸੈਸ਼ਨ ਵਿਚ ਦੁਬਾਰਾ ਕਰ ਲੈਂਦੇ ਹਾਂ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਜਿਹੜੀ ਚੀਜ਼ ਇੱਕ ਵਾਰੀ ਹਾਊਸ ਵਿਚ ਹੋ ਗਈ, ਉਸ ਨੂੰ ਦੁਬਾਰਾ ਲਿਆਉਣ ਦੀ ਕੀ ਲੋੜ ਹੈ।

**ਮਾਨਯੋਗ ਸਪੀਕਰ** : ਕੀ ਇਹ ਬਿਲ ਕੈਬਨਿਟ ਵਿਚ ਗਿਆ ਸੀ?

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ** : ਸਪੀਕਰ ਸਾਹਿਬ, ਕੈਬਨਿਟ ਵਿਚ ਲਿਆ ਗਿਆ ਸੀ। ਜਿਹੜੀ ਕਮੇਟੀ ਤੁਹਾਡੀ ਸਰਦਾਰਥ ਵਿਚ ਬੈਠੀ ਸੀ, ਉਹ ਪਾਸ ਹੋ ਗਿਆ

[ ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ ]

ਸੀ। ਜਿਹੜੀ-ਜਿਹੜੀ ਚੀਜ਼ ਦੀ ਅਮੈਂਡਮੈਂਟ ਹੋਣੀ ਸੀ, ਉਸ ਬਾਰੇ ਕੈਬਨਿਟ ਵਿਚ ਬਿਲ ਬਣ ਕੇ ਗਿਆ ਸੀ। ਸਪੀਕਰ ਸਾਹਿਬ, ਮੈਂ ਇਹੀ ਬੇਨਤੀ ਕਰ ਰਿਹਾ ਹਾਂ ਕਿ ਇੱਕ ਮੀਟਿੰਗ ਬੁਲਾ ਕੇ ਉਸ ਵਿਚ ਸਾਰਾ ਰਿਵਿਊ ਕਰ ਲੈਂਦੇ ਹਾਂ ਕਿ ਇਹ ਜਿਹੜਾ ਰਹਿ ਗਿਆ ਹੈ, ਇਹ ਕਿਉਂ ਰਹਿ ਗਿਆ?

**ਮਾਨਯੋਗ ਸਪੀਕਰ :** ਇਹ ਤੁਸੀਂ ਪਾਸ ਕਰਵਾਓ। ਐਮ.ਐਲ.ਏਜ਼ ਪੈਸੇ ਕਿਵੇਂ ਲੈਣਗੇ? ਇਹ ਤੁਸੀਂ 31 ਤਾਰੀਖ ਤੱਕ ਪਾਸ ਕਰਵਾਉ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ :** ਮੰਗਵਾ ਲੈਂਦੇ ਹਾਂ ਜੀ।

**ਮਾਨਯੋਗ ਸਪੀਕਰ :** ਅਮੈਂਡਮੈਂਟ ਲੈ ਆਓ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ :** ਮੰਗਵਾ ਕੇ ਦੇਖ ਲੈਂਦੇ ਹਾਂ ਕਿ ਫਰਕ ਕਿੱਥੇ ਪੈ ਗਿਆ?

**ਮਾਨਯੋਗ ਸਪੀਕਰ :** ਕੀ ਲੈਪਟਾਪ ਵੀ ਪਾਸ ਕਰਨਾ ਪੈਣਾ ਹੈ ਜਾਂ ਹੋ ਗਿਆ ਹੈ? ਸ਼ਾਇਦ ਗੱਲ ਤਾਂ ਕੀਤੀ ਸੀ। ਮੇਰਾ ਮਤਲਬ ਹੈ ਕਿ ਜੇ ਪਹਿਲਾਂ ਪਾਸ ਹੋਇਆ ਹੈ ਤਾਂ ਦੂਜੀ ਵਾਰ ਪਾਸ ਕਰਵਾਉਣ ਦੀ ਲੋੜ ਨਹੀਂ, ਜੇ ਨਹੀਂ ਪਾਸ ਹੋਇਆ ਤਾਂ ਦੂਜੀ ਵਾਰ ਪਾਸ ਕਰਨ ਦੀ ਲੋੜ ਪੈਣੀ ਹੈ, ਹੁਣੇ ਹੀ। ਦੋ ਵਾਰ ਨਹੀਂ, ਇੱਕ ਵਾਰ ਪਾਸ ਕਰਨਾ ਜ਼ਰੂਰੀ ਹੈ।

(**ਕੁਝ ਅਵਾਜ਼ਾਂ :** ਪਾਸ ਨਹੀਂ ਹੋਇਆ।)

ਜਿਹੜਾ ਜਨਰਲ ਪਰਪਜ਼ਿਜ਼ ਕਮੇਟੀ ਵਿਚ ਪਾਸ ਹੋਇਆ ਹੈ, ਉਹ ਤਾਂ ਸਰਕਾਰ ਉਸ ਤਰ੍ਹਾਂ ਹੀ ਦੇ ਸਕਦੀ ਹੈ। ਆਪਣੇ ਕੋਲੋਂ ਪਾਸ ਕਰਨ ਦੀ ਲੋੜ ਵੀ ਨਹੀਂ। ਜੇ ਪਾਸ ਕਰਵਾਉਣਾ ਹੈ ਤਾਂ ਐਤਕੀਂ ਪਾਸ ਕਰਵਾ ਲਓ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ :** ਜਿੰਨੇ ਮਾਮਲੇ ਜਨਰਲ ਪਰਪਜ਼ਿਜ਼ ਕਮੇਟੀ ਵਾਲੇ ਸਨ, ਉਨ੍ਹਾਂ ਵਿਚ ਜਿਹੜੀਆਂ ਅਮੈਂਡਮੈਂਟਸ ਹਨ, ਉਹ ਹੋ ਗਈਆਂ ਹਨ।

**ਮਾਨਯੋਗ ਸਪੀਕਰ :** ਚਲੋ, ਜਿਸ ਤਰ੍ਹਾਂ ਪ੍ਰਧਾਨ ਸਾਹਿਬ ਨੇ ਗੱਲ ਕੀਤੀ ਹੈ, ਇਸੇ ਸੈਸ਼ਨ ਵਿਚ ਇਹ ਪਾਸ ਹੋਣਗੇ। ਲੈਪਟਾਪ ਵਾਲਾ, ਲੋਨਜ਼ ਅਤੇ ਟਰਾਂਸਪੋਰਟ ਬਿਲ। ਹੁਣ ਮੈਂ ਅਖੀਰਲੇ ਦੋ ਬਿਲਾਂ ਤੇ ਆਉਂਦਾ ਹਾਂ।

---

## 5. THE PUNJAB LEGISLATIVE ASSEMBLY SPEAKER'S AND DEPUTY SPEAKER'S SALARIES (AMENDMENT) BILL, 2011 *(REPLACING ORDINANCE)*

**ਮਾਨਯੋਗ ਸਪੀਕਰ :** ਮਾਨਯੋਗ ਮੰਤਰੀ ਜੀ ਬਿਲ ਪੇਸ਼ ਕਰਨਗੇ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ) :** ਸ਼੍ਰੀਮਾਨ ਜੀ, ਮੈਂ ਪੰਜਾਬ ਵਿਧਾਨ ਸਭਾ ਦੇ ਸਪੀਕਰ ਅਤੇ ਡਿਪਟੀ ਸਪੀਕਰ ਦੀਆਂ ਤਨਖਾਹਾਂ (ਸੋਧਨਾ) ਬਿਲ, 2011 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਵਿਧਾਨ ਸਭਾ ਦੇ ਸਪੀਕਰ ਅਤੇ ਡਿਪਟੀ ਸਪੀਕਰ ਦੀਆਂ ਤਨਖਾਹਾਂ (ਸੋਧਨਾ) ਬਿਲ, 2011 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ-

ਕਿ ਪੰਜਾਬ ਵਿਧਾਨ ਸਭਾ ਦੇ ਸਪੀਕਰ ਅਤੇ ਡਿਪਟੀ ਸਪੀਕਰ ਦੀਆਂ ਤਨਖਾਹਾਂ (ਸੋਧਨਾ) ਬਿਲ, 2011 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ :** ਹਾਊਸ ਦੇ ਵਿਚ ਜਿਹੜਾ ਪਹਿਲਾਂ ਪਾਸ ਕੀਤਾ ਸੀ, ਉਹ ਕਿਹੜਾ ਸੀ?

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ :** ਉਹ ਐਮ.ਐਲ.ਏਜ਼, ਮਨਿਸਟਰਜ਼ ਅਤੇ ਡਿਪਟੀ ਮਨਿਸਟਰਜ਼ ਦਾ ਬਿਲ ਸੀ। ਇਹ ਦੋ ਬਿਲ ਰਹਿ ਗਏ ਸਨ, ਇਹ ਬਾਅਦ ਵਿਚ ਬਣੇ ਸਨ। ਇਨ੍ਹਾਂ ਦਾ ਆਰਡੀਨੈਂਸ ਹੋ ਚੁੱਕਿਆ ਹੈ, ਆਰਡੀਨੈਂਸ ਇਫੈਕਟਿਵ ਹੈ।

**ਸ਼੍ਰੀ ਹਰਮਿੰਦਰ ਸਿੰਘ ਜੱਸੀ (ਬੈਠੇ-ਬੈਠੇ) :** ਸਪੀਕਰ ਸਾਹਿਬ, ਜਿਸ ਤਰ੍ਹਾਂ ਪੰਚਾਇਤੀ ਰਾਜ ਵਾਲਿਆਂ ਨੇ ਸਾਲ 2007 ਤੋਂ ਬਿਲ ਪਾਸ ਕਰਵਾਇਆ ਹੈ, ਉਸੇ ਤਰ੍ਹਾਂ ਇਹ ਕਰਵਾ ਲਓ। ...(ਹਾਸਾ)...

**ਮਾਨਯੋਗ ਸਪੀਕਰ :** ਜਿਵੇਂ ਤੁਸੀਂ ਕਹਿੰਦੇ ਹੋ ਉਸੇ ਤਰ੍ਹਾਂ ਕਰਵਾ ਲੈਂਦੇ ਹਾਂ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਪੰਜਾਬ ਵਿਧਾਨ ਸਭਾ ਦੇ ਸਪੀਕਰ ਅਤੇ ਡਿਪਟੀ ਸਪੀਕਰ ਦੀਆਂ ਤਨਖਾਹਾਂ (ਸੋਧਨਾ) ਬਿਲ, 2011 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਕਲਾਜ਼ਾਂ 2 ਤੋਂ 8**

**ਮਾਨਯੋਗ ਸਪੀਕਰ :** ਕਿਉਂ ਜੋ ਕਲਾਜ਼ਾਂ 2 ਤੋਂ 8 ਵਿਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟਿੰਗ ਲਈ ਰੱਖ ਦਿੱਤੀਆਂ ਜਾਣ?

(ਆਵਾਜ਼ਾਂ : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਕਲਾਜ਼ਾਂ 2 ਤੋਂ 8 ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ :** ਹੁਣ ਸੰਸਦੀ ਮਾਮਲਿਆਂ ਦੇ ਮੰਤਰੀ ਬਿਲ ਪਾਸ ਕਰਨ ਲਈ ਪ੍ਰਸਤਾਵ ਪੇਸ਼ ਕਰਨ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ) :** ਸ਼੍ਰੀਮਾਨ ਜੀ, ਮੈਂ

ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਵਿਧਾਨ ਸਭਾ ਦੇ ਸਪੀਕਰ ਅਤੇ ਡਿਪਟੀ ਸਪੀਕਰ ਦੀਆਂ ਤਨਖਾਹਾਂ (ਸੋਧਨਾ) ਬਿਲ, 2011 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ ਵਿਧਾਨ ਸਭਾ ਦੇ ਸਪੀਕਰ ਅਤੇ ਡਿਪਟੀ ਸਪੀਕਰ ਦੀਆਂ ਤਨਖਾਹਾਂ (ਸੋਧਨਾ) ਬਿਲ, 2011 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ-

ਕਿ ਪੰਜਾਬ ਵਿਧਾਨ ਸਭਾ ਦੇ ਸਪੀਕਰ ਅਤੇ ਡਿਪਟੀ ਸਪੀਕਰ ਦੀਆਂ ਤਨਖਾਹਾਂ (ਸੋਧਨਾ) ਬਿਲ, 2011 ਪਾਸ ਕੀਤਾ ਜਾਵੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

---

## 6. THE SALARY AND ALLOWANCES OF LEADER OF OPPOSITION IN LEGISLATIVE ASSEMBLY (AMENDMENT) BILL, 2011 *(REPLACING ORDINANCE)*

**ਮਾਨਯੋਗ ਸਪੀਕਰ** : ਹੁਣ ਮੰਤਰੀ ਜੀ ਅਗਲਾ ਬਿਲ ਪੇਸ਼ ਕਰਨਗੇ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸ਼੍ਰੀਮਾਨ ਜੀ, ਮੈਂ ਵਿਧਾਨ ਸਭਾ ਦੇ ਵਿਰੋਧੀ ਧਿਰ ਦੇ ਨੇਤਾ ਦੀ ਤਨਖਾਹ ਅਤੇ ਭੱਤੇ (ਸੋਧਨਾ) ਬਿਲ, 2011 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ ਕਿ-

ਵਿਧਾਨ ਸਭਾ ਦੇ ਵਿਰੋਧੀ ਧਿਰ ਦੇ ਨੇਤਾ ਦੀ ਤਨਖਾਹ ਅਤੇ ਭੱਤੇ (ਸੋਧਨਾ) ਬਿਲ, 2011 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ-

ਕਿ ਵਿਧਾਨ ਸਭਾ ਦੇ ਵਿਰੋਧੀ ਧਿਰ ਦੇ ਨੇਤਾ ਦੀ ਤਨਖਾਹ ਅਤੇ ਭੱਤੇ (ਸੋਧਨਾ) ਬਿਲ, 2011 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਵਿਧਾਨ ਸਭਾ ਦੇ ਵਿਰੋਧੀ ਧਿਰ ਦੇ ਨੇਤਾ ਦੀ ਤਨਖਾਹ ਅਤੇ ਭੱਤੇ (ਸੋਧਨਾ) ਬਿਲ, 2011 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਕਲਾਜ਼ਾਂ 2 ਤੋਂ 7**

**ਮਾਨਯੋਗ ਸਪੀਕਰ :** ਕਿਉਂਜੋ ਕਲਾਜ਼ਾਂ 2 ਤੋਂ 7 ਵਿਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ?

(**ਅਵਾਜ਼ਾਂ :** ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਤੋਂ 7 ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ** : ਹੁਣ ਮੰਤਰੀ ਜੀ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

ਕਿ ਵਿਧਾਨ ਸਭਾ ਦੇ ਵਿਰੋਧੀ ਧਿਰ ਦੇ ਨੇਤਾ ਦੀ ਤਨਖਾਹ ਅਤੇ ਭੱਤੇ (ਸੋਧਨਾ) ਬਿਲ, 2011 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ-

ਕਿ ਵਿਧਾਨ ਸਭਾ ਦੇ ਵਿਰੋਧੀ ਧਿਰ ਦੇ ਨੇਤਾ ਦੀ ਤਨਖਾਹ ਅਤੇ ਭੱਤੇ (ਸੋਧਨਾ) ਬਿਲ, 2011 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ-

ਕਿ ਵਿਧਾਨ ਸਭਾ ਦੇ ਵਿਰੋਧੀ ਧਿਰ ਦੇ ਨੇਤਾ ਦੀ ਤਨਖਾਹ ਅਤੇ ਭੱਤੇ (ਸੋਧਨਾ) ਬਿਲ, 2011 ਪਾਸ ਕੀਤਾ ਜਾਵੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

---

## RESOLUTION RE. RECOMMENDING TO THE STATE GOVERNMENT TO ISSUE STERN DIRECTIONS TO THE POLICE OFFICIALS TO CONDUCT THOROUGH PROBE INTO THE INCREASING NUMBER OF FALSE COMPLAINTS IN THE NAME OF DOWRY HARASSMENT

**ਮਾਨਯੋਗ ਸਪੀਕਰ** : ਹੁਣ ਮਤੇ ਆ ਜਾਂਦੇ ਹਨ ਅਤੇ ਇਨ੍ਹਾਂ ਦੀ ਕਾਫੀ ਲੰਮੀ ਲਿਸਟ ਹੈ। ਹਾਂ ਜੀ, ਸਰਦਾਰ ਸਰਬਜੀਤ ਸਿੰਘ ਮੱਕੜ ਮਤਾ ਪੇਸ਼ ਕਰਨਗੇ।

**ਸਰਦਾਰ ਸਰਬਜੀਤ ਸਿੰਘ ਮੱਕੜ** : ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਪ੍ਰਸਤਾਵ ਕਰਦਾ ਹਾਂ ਕਿ -

"ਇਹ ਸਦਨ ਰਾਜ ਸਰਕਾਰ ਨੂੰ ਸਿਫਾਰਸ਼ ਕਰਦਾ ਹੈ ਕਿ ਰਾਜ ਵਿਚ ਦਹੇਜ ਦੇ ਨਾਂ ਉਤੇ ਨਵ-ਵਿਆਹੀਆਂ ਲੜਕੀਆਂ ਦੇ ਮਾਪਿਆਂ ਵੱਲੋਂ ਪੁਲਿਸ ਕੋਲ ਉਠਾਏ ਜਾਣ ਵਾਲੇ ਵੱਧ ਰਹੇ ਮਾਮਲਿਆਂ ਸਬੰਧੀ ਪੁਲਿਸ ਨੂੰ ਸਖਤ ਹਦਾਇਤਾਂ ਜਾਰੀ ਕੀਤੀਆਂ ਜਾਣ ਕਿ ਇਨ੍ਹਾਂ ਮਾਮਲਿਆਂ ਵਿਚ ਸਖ਼ਤ ਕਾਰਵਾਈ ਕਰਨ ਤੋਂ ਪਹਿਲਾਂ ਤਹਿ ਤੱਕ ਘੋਖ ਕਰ ਲਈ ਜਾਇਆ ਕਰੇ ਤਾਂ ਕਿ ਬੇਕਸੂਰ ਲੋਕਾਂ ਨੂੰ ਨਜਾਇਜ਼

[ ਸਰਦਾਰ ਸਰਬਜੀਤ ਸਿੰਘ ਮੱਕੜ ]

ਪਰੇਸ਼ਾਨੀ ਨਾ ਹੋਵੇ।"

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ ਕਿ-

"ਇਹ ਸਦਨ ਰਾਜ ਸਰਕਾਰ ਨੂੰ ਸਿਫਾਰਸ਼ ਕਰਦਾ ਹੈ ਕਿ ਰਾਜ ਵਿਚ ਦਹੇਜ ਦੇ ਨਾਂ ਉਤੇ ਨਵ-ਵਿਆਹੀਆਂ ਲੜਕੀਆਂ ਦੇ ਮਾਪਿਆਂ ਵੱਲੋਂ ਪੁਲਿਸ ਕੋਲ ਉਠਾਏ ਜਾਣ ਵਾਲੇ ਵੱਧ ਰਹੇ ਮਾਮਲਿਆਂ ਸਬੰਧੀ ਪੁਲਿਸ ਨੂੰ ਸਖਤ ਹਦਾਇਤਾਂ ਜਾਰੀ ਕੀਤੀਆਂ ਜਾਣ ਕਿ ਇਨ੍ਹਾਂ ਮਾਮਲਿਆਂ ਵਿਚ ਸਖ਼ਤ ਕਾਰਵਾਈ ਕਰਨ ਤੋਂ ਪਹਿਲਾਂ ਤਹਿ ਤੱਕ ਘੋਖ ਕਰ ਲਈ ਜਾਇਆ ਕਰੇ ਤਾਂ ਕਿ ਬੇਕਸੂਰ ਲੋਕਾਂ ਨੂੰ ਨਜਾਇਜ਼ ਪਰੇਸ਼ਾਨੀ ਨਾ ਹੋਵੇ।"

ਬਹਿਸ।

**ਸਰਦਾਰ ਸਰਬਜੀਤ ਸਿੰਘ ਮੱਕੜ (ਆਦਮਪੁਰ)** : ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਇੱਕ ਬਹੁਤ ਜ਼ਰੂਰੀ ਮਤੇ ਤੇ ਮੈਨੂੰ ਆਪਣੇ ਵਿਚਾਰ ਰੱਖਣ ਦਾ ਮੌਕਾ ਦਿੱਤਾ ਹੈ। ਮੈਂ ਤੁਹਾਡਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਇਹ ਬਹੁਤ ਵਧੀਆ ਕਾਨੂੰਨ ਬਣਿਆ ਸੀ ਜਿਸ ਨਾਲ ਬੇਟੀਆਂ ਨੂੰ ਬਹੁਤ ਵੱਡਾ ਰਿਲੀਫ ਮਿਲਿਆ ਸੀ, ਉਨ੍ਹਾਂ ਨੂੰ ਇੱਜ਼ਤ-ਮਾਣ ਮਿਲਣਾ ਸ਼ੁਰੂ ਹੋ ਗਿਆ ਸੀ। ਰੋਜ਼ ਇਨਸਾਨੀਅਤ ਵਾਸਤੇ ਕਾਨੂੰਨ ਬਣਦੇ ਹਨ। ਇਸ ਕਾਨੂੰਨ ਨਾਲ ਬੇਟੀਆਂ ਨੂੰ ਬੜੀ ਵੱਡੀ ਨੇਮਤ ਮਿਲੀ ਸੀ ਤਾਂ ਕਿ ਉਹ ਸੁੱਖ ਨਾਲ ਰਹਿ ਸਕਣ। ਜਿਵੇਂ ਮਾਪੇ ਉਸ ਦੀ ਕੇਅਰ ਕਰਦੇ ਹਨ ਉਵੇਂ ਹੀ ਕਾਨੂੰਨ ਉਸ ਦੀ ਕੇਅਰ ਕਰੇਗਾ। ਇਹ ਕਾਨੂੰਨ ਸਾਲ 2005 ਵਿਚ ਬਣਿਆ ਸੀ ਅਤੇ ਸਾਲ 2006 ਵਿਚ ਲਾਗੂ ਹੋਇਆ ਸੀ। ਪਰ ਜਿਵੇਂ-ਜਿਵੇਂ ਟਾਈਮ ਬੀਤਦਾ ਗਿਆ ਇਸ ਦਾ ਮਿਸਯੂਜ ਹੋਣਾ ਸ਼ੁਰੂ ਹੋ ਗਿਆ, ਧੱਕੇ ਹੋਣੇ ਸ਼ੁਰੂ ਹੋ ਗਏ। ਇੱਕ ਛੋਟੀ ਜਿਹੀ ਗੱਲ ਨਾਲ ਲੋਕਾਂ ਤੇ ਪਰਚੇ ਦਰਜ ਹੋਣੇ ਸ਼ੁਰੂ ਹੋ ਜਾਣ ਅਤੇ ਸਿੱਧੀ ਗ੍ਰਿਫਤਾਰੀ ਹੋ ਜਾਵੇ, ਇਸ ਨਾਲ ਰਿਸ਼ਤੇ ਖਰਾਬ ਹੁੰਦੇ ਹਨ ਅਤੇ ਰਿਸ਼ਤੇਦਾਰਾਂ ਨੂੰ ਬਹੁਤ ਵੱਡੀ ਬੇਇੱਜ਼ਤੀ ਦਾ ਸਾਹਮਣਾ ਵੀ ਕਰਨਾ ਪੈਂਦਾ ਹੈ। ਇਹ ਜਿਹੜਾ ਦਹੇਜ ਦਾ ਕੇਸ ਸੀ, ਇਹ ਗਰੀਬ ਆਦਮੀ ਤੋਂ ਸ਼ੁਰੂ ਹੋਇਆ ਸੀ ਕਿ ਗਰੀਬ ਆਦਮੀ ਦਹੇਜ ਨਹੀਂ ਦੇ ਸਕਦਾ। ਜੇਕਰ ਇਮਾਨਦਾਰੀ ਨਾਲ, ਸ਼ਰਾਫਤ ਨਾਲ ਸ਼ਾਦੀ ਕੀਤੀ ਜਾਂਦੀ ਹੈ ਤਾਂ ਲੜਕੇ ਵਾਲੇ ਜਾਂ ਉਸ ਦੇ ਪੇਰੈਂਟਸ ਲੜਕੀ ਵਾਲਿਆਂ ਨੂੰ ਬੇਇੱਜਤ ਕਰਦੇ ਸੀ। ਅਜਿਹੀਆਂ ਗੱਲਾਂ ਨੂੰ ਰੋਕਣ ਵਾਸਤੇ ਉਪਰਾਲੇ ਕੀਤੇ ਗਏ ਸਨ। ਜਿਵੇਂ ਮਾਪੇ ਆਪਣੀ ਬੇਟੀ ਦੀ ਰੱਖਿਆ ਕਰਦੇ ਹਨ, ਉਸੇ ਤਰੀਕੇ ਨਾਲ ਇਸ ਕਾਨੂੰਨ ਨੇ ਉਨ੍ਹਾਂ ਦੀ ਰੱਖਿਆ ਕੀਤੀ। ਕੇਸ ਐਸ.ਐਸ.ਪੀ. ਤੋਂ ਮਾਰਕ ਹੋ ਕੇ ਜਾਣਾ, ਕੇਸ ਰਜਿਸਟਰ ਹੋਣਾ, ਇਸ ਨਾਲ ਬਹੁਤ ਜ਼ਿਆਦਾ ਇਸ ਤਰ੍ਹਾਂ ਦਾ ਕ੍ਰਾਈਮ ਘਟਿਆ ਹੈ। ਬਹੁਤ ਸਾਰੀਆਂ ਬੇਟੀਆਂ ਨੇ ਕਈ ਤਰ੍ਹਾਂ ਦੇ ਨੁਕਸਾਨ ਉਠਾਏ, ਆਤਮ ਹੱਤਿਆਵਾਂ ਕੀਤੀਆਂ ਅਤੇ ਇਸ ਦੇ ਨਾਲ-ਨਾਲ ਉਨ੍ਹਾਂ ਦੇ ਮਾਪਿਆਂ ਨੂੰ ਬੇਇੱਜ਼ਤੀ ਦਾ ਸਾਹਮਣਾ ਕਰਨਾ ਪੈਂਦਾ ਸੀ। ਅਸੀਂ ਸਾਰਾ ਦਿਨ ਲੋਕਾਂ ਵਿਚ ਵਿਚਰਦੇ ਹਾਂ। ਬਹੁਤ ਸਾਰੇ ਕੇਸ ਅਜਿਹੇ ਆਉਂਦੇ ਹਨ ਜਿਸ ਵਿਚ ਕਿਹਾ ਜਾਂਦਾ ਹੈ ਕਿ

ਸਾਡੇ ਤੇ ਇਹ ਕਾਨੂੰਨ ਇਕਦਮ ਲਾਗੂ ਹੋ ਗਿਆ ਜਦਕਿ ਇਸ ਵਿਚ ਕਸੂਰਵਾਰ ਘਰ ਦੇ ਦੋ ਜੀਅ ਹੀ ਸਨ ਜਾਂ ਲੜਕਾ ਆਪ ਸੀ ਲੇਕਿਨ ਸਾਰਿਆਂ ਨੂੰ ਇਸ ਵਿਚ ਇਨਵਾਲਵ ਕਰ ਲਿਆ ਗਿਆ। ਕੁਆਰੀਆਂ ਨਣਾਨਾਂ, ਬਜ਼ੁਰਗ ਫਾਦਰ ਅਤੇ ਦਾਦਾ ਸਾਰੇ ਰਿਸ਼ਤੇਦਾਰ ਵਿਚ ਫਸਾ ਲਏ ਜਾਂਦੇ ਹਨ। ਜਦੋਂ ਅੱਗੇ ਕੋਰਟ ਦੇ ਵਿਚ ਇਹ ਕੇਸ ਜਾਂਦਾ ਸੀ ਤਾਂ ਇਸ ਦੀ ਬੜੀ ਵੱਡੀ ਮਹੱਤਤਾ ਸੀ। ਅੱਜ ਜੱਜ ਸਾਹਿਬਾਨਾਂ ਨੇ ਇਨ੍ਹਾਂ ਕੇਸਾਂ ਉਪਰ ਬਹੁਤ ਸਾਰੇ ਆਬਜੈਕਸ਼ਨ ਲਾਉਣੇ ਸ਼ੁਰੂ ਕਰ ਦਿੱਤੇ ਹਨ ਕਿਉਂਕਿ ਜਦੋਂ ਸਹੀ ਤਰੀਕੇ ਨਾਲ ਕਿਸੇ ਕੇਸ ਨੂੰ ਜਾਣਿਆ ਜਾਂਦਾ ਹੈ ਤਾਂ ਪਤਾ ਲਗਦਾ ਹੈ ਕਿ ਉਸ ਵਿਚ ਬਹੁਤ ਸਾਰੀਆਂ ਕਮੀਆਂ ਹੁੰਦੀਆਂ ਹਨ। ਮੈਂ ਵੇਖਿਆ ਕਿ ਸਾਡੇ ਪੰਜਾਬ ਵਿਚ ਗ੍ਰਹਿ ਮਹਿਕਮਾ ਬਹੁਤ ਵਧੀਆ ਤਰੀਕੇ ਨਾਲ ਕੰਮ ਕਰ ਰਿਹਾ ਹੈ। ਅੱਜ ਡਿਪਟੀ ਸੀ.ਐਮ. ਸਾਹਿਬ ਉਸ ਅਹੁਦੇ ਨੂੰ ਸੰਭਾਲਦੇ ਹਨ। ਬਾਕੀ ਕ੍ਰਾਈਮ ਕੰਟਰੋਲ ਕੀਤੇ ਹਨ ਅਤੇ ਬੜੇ ਵਧੀਆ ਨਵੇਂ ਤਰੀਕੇ ਅਪਣਾ ਕੇ ਹਰ ਤਰ੍ਹਾਂ ਦੇ ਉਪਰਾਲੇ ਕੀਤੇ ਹਨ। ਅੱਜ ਜੇ ਕਿਸੇ ਦਾ ਕੋਰਟ ਵਿਚ ਕੇਸ ਜਾਂਦਾ ਹੈ, ਭਾਵੇਂ ਕੇਸ ਡਾਈਵੋਰਸ ਦਾ ਹੋਵੇ ਜਾਂ ਕੋਈ ਹੋਰ ਹੋਵੇ, ਇਨ੍ਹਾਂ ਕੇਸਾਂ ਵਿਚ ਜੱਜ ਸਾਹਿਬਾਨ ਕਿਸੇ ਕੇਸ ਵਿਚ ਛੇ ਮਹੀਨੇ ਦਾ ਅਤੇ ਕਿਸੇ ਕੇਸ ਵਿਚ ਤਿੰਨ ਮਹੀਨੇ ਦਾ ਮੌਕਾ ਦਿੰਦੇ ਹਨ। ਫਿਰ ਤਕਰੀਬਨ ਇੱਕ ਸਾਲ ਦਾ ਸਮਾਂ ਇਸ ਕਰਕੇ ਦਿੱਤਾ ਜਾਂਦਾ ਹੈ ਕਿ ਇਨ੍ਹਾਂ ਰਿਸ਼ਤਿਆਂ ਵਿਚ ਹੋਰ ਦਰਾਰ ਪੈਣ ਤੋਂ ਰੁਕ ਸਕੇ। ਇਸੇ ਤਰੀਕੇ ਨਾਲ ਅਸੀਂ ਇਹ ਚਾਹਵਾਂਗੇ ਕਿ ਇਸ ਨੂੰ ਘਟਾਉਣ ਵਾਸਤੇ ਜਿਵੇਂ ਇੱਕ ਪੁਲਿਸ ਅਫ਼ਸਰ ਦੀ ਡਿਊਟੀ ਲਗਦੀ ਹੈ, ਉਸ ਪੁਲਿਸ ਅਫ਼ਸਰ ਦਾ ਫੈਸਲਾ ਉਸ ਦਾ ਸੀਨੀਅਰ ਅਫ਼ਸਰ ਵੇਖੇ ਅਤੇ ਇੱਕ ਵਾਰ ਫਿਰ ਮੌਕਾ ਦਿੱਤਾ ਜਾਵੇ ਅਤੇ ਪਹਿਲਾਂ ਹਮੇਸ਼ਾ ਆਪਸ ਵਿਚ ਪਰਿਵਾਰਾਂ ਦੀਆਂ ਮੀਟਿੰਗਾਂ ਕਰਵਾਈਆਂ ਜਾਣ। ਇਸ ਤਰ੍ਹਾਂ ਨਾਲ ਬਹੁਤ ਸਾਰੇ ਮਸਲੇ ਇਨ੍ਹਾਂ ਮੀਟਿੰਗਾਂ ਦੌਰਾਨ ਗੱਲਬਾਤ ਰਾਹੀਂ ਹੱਲ ਹੋ ਸਕਦੇ ਹਨ। ਇਹ ਠੀਕ ਹੈ ਕਿ ਜੇ ਕੋਈ ਸ਼ਿਕਾਇਤ ਕਰਦਾ ਹੈ ਤਾਂ ਅਗਲੇ ਦਾ ਹੱਕ ਬਣਦਾ ਹੈ ਕਿ ਦੋਸ਼ੀਆਂ ਖਿਲਾਫ ਪਰਚਾ ਦਰਜ ਕੀਤਾ ਜਾਵੇ ਲੇਕਿਨ ਇਹ ਚਾਹੀਦਾ ਹੈ ਕਿ ਗ੍ਰਿਫਤਾਰੀ ਕੁਝ ਸਮਾਂ ਪਾ ਕੇ ਕੀਤੀ ਜਾਵੇ। ਜਦੋਂ ਕੋਈ ਕੇਸ ਬਿਲਕੁਲ ਹੀ ਠੀਕ ਨਾ ਹੋ ਸਕੇ, ਫਿਰ ਹੀ ਗ੍ਰਿਫਤਾਰੀ ਪੈਣੀ ਚਾਹੀਦੀ ਹੈ, ਕਿਉਂਕਿ ਪਰਿਵਾਰਾਂ ਦੇ ਪਰਿਵਾਰ ਜਦੋਂ ਜਾ ਕੇ ਅੰਦਰ ਹੋ ਜਾਂਦੇ ਹਨ ਤਾਂ ਉਨ੍ਹਾਂ ਨੂੰ ਬੜੀ ਮੁਸ਼ਕਲ ਆ ਜਾਂਦੀ ਹੈ ਅਤੇ ਦੁਬਾਰਾ ਕੁੜੀ ਵਸਦੀ ਨਹੀਂ। ਅੱਜ ਕੁਝ ਐਸੇ ਕੇਸ ਵੀ ਹਨ ਜਿਨ੍ਹਾਂ ਵਿਚ ਬੀਬੀਆਂ ਵੀ ਕਸੂਰਵਾਰ ਹੁੰਦੀਆਂ ਹਨ। ਲੇਕਿਨ ਜਦੋਂ ਡੋਅਰੀ ਐਕਟ ਦਾ ਕੇਸ ਦਰਜ ਹੋ ਜਾਂਦਾ ਹੈ ਤਾਂ ਦੂਸਰੀਆਂ ਬੀਬੀਆਂ ਨੂੰ ਵੀ ਇਸ ਗੱਲ ਦੀ ਸ਼ਹਿ ਮਿਲ ਜਾਂਦੀ ਹੈ। ਮੇਰੇ ਕਹਿਣ ਦਾ ਮਤਲਬ ਹੈ ਕਿ ਅੱਜ ਇਸ ਦੇ ਨਾਲ ਸਾਡੇ ਪੰਜਾਬ ਸਟੇਟ ਦੀ ਇੱਕ ਵੱਖਰੀ ਗੱਲ ਹੈ, ਜੋ ਕਿ ਐਨ.ਆਰ.ਆਈ. ਵੀਰਾਂ ਨਾਲ ਜੁੜੀ ਹੋਈ ਹੈ। ਅੱਜ ਸਾਡੇ ਐਨ.ਆਰ.ਆਈ. ਵੀਰ ਜਦੋਂ ਵਿਆਹ ਕਰਵਾਉਣ ਵਾਸਤੇ ਇੱਥੇ ਆਉਂਦੇ ਹਨ ਤਾਂ ਸਾਡੇ ਲੋਕਲ ਵੀਰ ਇਸ ਗੱਲ ਦਾ ਲਾਲਚ ਕਰ ਲੈਂਦੇ ਹਨ ਕਿ ਸਾਨੂੰ ਬਾਹਰਲਾ ਰਿਸ਼ਤਾ ਮਿਲ ਰਿਹਾ ਹੈ ਅਤੇ ਇਕਦਮ ਰਿਸ਼ਤਾ ਤੈਅ ਕਰ ਦਿੰਦੇ ਹਨ।

[ ਸਰਦਾਰ ਸਰਬਜੀਤ ਸਿੰਘ ਮੱਕੜ ]

ਇਨ੍ਹਾਂ ਕੇਸਾਂ ਵਿਚ ਐਜੂਕੇਸ਼ਨ ਦਾ ਵੀ ਬਹੁਤ ਵੱਡਾ ਫਰਕ ਹੁੰਦਾ ਹੈ, ਨਾਲ-ਨਾਲ ਇਹ ਵੀ ਪਤਾ ਨਹੀਂ ਹੁੰਦਾ ਕਿ ਅਗਲੇ ਨੇ ਬਾਹਰ ਵਿਆਹ ਤਾਂ ਨਹੀਂ ਕਰਵਾਇਆ ਹੋਇਆ ਅਤੇ ਕਿਸ ਤਰੀਕੇ ਨਾਲ ਕਿੰਨੇ ਕੁ ਸਾਲ ਉਥੇ ਰਹਿ ਕੇ ਆਇਆ ਹੈ। ਇਹ ਵੀ ਵੇਖਣ ਵਿਚ ਆਇਆ ਹੈ ਕਿ ਕਈ ਉਥੇ ਪੱਕੇ ਨਹੀਂ ਹੁੰਦੇ ਅਤੇ ਉਥੇ ਇਲਲੀਗਲ ਤੌਰ ਤੇ ਰਹਿ ਰਹੇ ਹੁੰਦੇ ਹਨ ਅਤੇ ਇੱਧਰ ਆ ਕੇ ਪੱਕੇ ਐਨ.ਆਰ.ਆਈ ਦੱਸ ਕੇ ਵਿਆਹ ਕਰ ਲੈਂਦੇ ਹਨ। ਇਹੋ ਜਿਹੇ ਕੇਸ ਵੀ ਦੇਖਣ ਦਾ ਮੌਕਾ ਮਿਲਿਆ ਹੈ, 50% ਕੇਸ ਐਸੇ ਹਨ, ਜਿਨ੍ਹਾਂ ਵਿਚ ਬੀਬੀਆਂ ਨੂੰ ਆਪਣੇ ਸਹੁਰੇ ਘਰ ਵਿਚ 5-5 ਜਾਂ 7-7 ਸਾਲ ਤੱਕ ਆਪਣੇ ਘਰ ਵਾਲੇ ਤੋਂ ਬਗੈਰ ਰਹਿਣਾ ਪੈਂਦਾ ਹੈ। ਉਹ ਵੀ ਝਗੜੇ ਦਾ ਇੱਕ ਵੱਡਾ ਕਾਰਨ ਬਣ ਰਿਹਾ ਹੈ। ਉਸ ਵਿਚ ਵੀ ਐਨ.ਆਰ.ਆਈ. ਦਾ ਕੇਸ ਬਣਨ ਤੋਂ ਬਾਅਦ ਝਗੜਾ ਹੱਲ ਹੋਣ ਵਿਚ ਮੁਸ਼ਕਿਲ ਆਉਂਦੀ ਹੈ, ਕਿਉਂਕਿ ਐਨ.ਆਰ.ਆਈ. ਦੀ ਕੋਈ ਇਨਕੁਆਇਰੀ ਨਹੀਂ ਹੁੰਦੀ, ਪਰ ਦੇਖਿਆ ਹੈ ਕਿ ਜਿਹੜੇ ਲੋਕ ਡੋਅਰੀ ਕੇਸ ਦਰਜ ਕਰਵਾਉਂਦੇ ਹਨ ਅਤੇ ਜਿਹੜਾ ਵੀ ਇਨਸਾਨ ਧੋਖਾ ਕਰਕੇ ਵਿਆਹ ਕਰਵਾ ਕੇ ਬਾਹਰ ਜਾਣ ਵਿਚ ਕਾਮਯਾਬ ਹੋ ਜਾਂਦਾ ਹੈ ਤਾਂ ਉਥੇ ਜਾ ਕੇ ਜਦੋਂ ਉਸ ਦੇ ਖਿਲਾਫ ਸ਼ਿਕਾਇਤ ਕੀਤੀ ਜਾਂਦੀ ਹੈ, ਖਾਸ ਕਰਕੇ ਕੈਨੇਡਾ ਦੀ ਅੰਬੈਸੀ ਅਜਿਹੀ ਹੈ ਕਿ ਉਹ ਆਪਣੇ ਹੀ ਨੌਜਵਾਨ ਦੀ ਹੈਲਪ ਕਰਦੀ ਹੈ ਨਾ ਕਿ ਸਾਡੀ ਸੁਣਵਾਈ ਕਰਦੀ ਹੈ। ਮੈਂ ਇਹ ਵੀ ਚਾਹਵਾਂਗਾ ਕਿ ਕੋਈ ਅਜਿਹਾ ਕਾਨੂੰਨ ਬਣਾਇਆ ਜਾਵੇ ਜਾਂ ਅਮੈਂਡਮੈਂਟ ਕੀਤੀ ਜਾਵੇ ਕਿ ਜਦੋਂ ਕਿਸੇ ਐਨ.ਆਰ.ਆਈ. ਨੇ ਇਥੇ ਆ ਕੇ ਵਿਆਹ ਕਰਵਾਉਣਾ ਹੁੰਦਾ ਹੈ, ਜਿਵੇਂ ਵਿਆਹ ਤਹਿਸੀਲਦਾਰ ਕੋਲ ਰਜਿਸਟਰ ਹੁੰਦਾ ਹੈ, ਗ੍ਰਹਿ ਮਹਿਕਮਾ ਇਸ ਨੂੰ ਵੇਖੇ ਅਤੇ ਵੈਰੀਫਿਕੇਸ਼ਨ ਤੋਂ ਬਾਅਦ ਕੁਝ ਸਮਾਂ ਪਾਉਣ ਤੋਂ ਬਾਅਦ ਹੀ ਇਹ ਵਿਆਹ ਕਰਵਾਉਣ ਦਿੱਤਾ ਜਾਇਆ ਕਰੇ। ਅੱਜ ਸਾਨੂੰ ਤਰੀਕਾ ਲੱਭਣਾ ਪਵੇਗਾ, ਨਹੀਂ ਤਾਂ ਅਜਿਹੇ ਕੇਸਾਂ ਰਾਹੀਂ ਬਹੁਤ ਵੱਡੇ ਨੁਕਸਾਨ ਹੋਣਗੇ, ਕਿਉਂਕਿ ਅੱਜ ਹਰ ਇਨਸਾਨ, ਹਰ ਪੁਲੀਟੀਕਲ ਬੰਦਾ ਅਤੇ ਹਰ ਅਫ਼ਸਰ ਦੁਚਿੱਤੀ ਵਿਚ ਫਸਿਆ ਹੋਇਆ ਹੈ। ਸਾਡੇ ਪੰਜਾਬ ਅਤੇ ਪੰਜ਼ਾਬੀਅਤ ਨੇ ਹਮੇਸ਼ਾਂ ਆਪਣੀਆਂ ਬੇਟੀਆਂ ਨੂੰ ਮਾਣ ਦਿੱਤਾ ਹੈ। ਹਮੇਸ਼ਾਂ ਇਕੋ ਗੱਲ ਕੀਤੀ ਹੈ ਕਿ ਜਿਸ ਦੀ ਬੇਟੀ ਸੁਖੀ, ਉਸ ਦਾ ਪਰਿਵਾਰ ਸੁਖੀ। ਇਸੇ ਤਰ੍ਹਾਂ ਸਾਡਾ ਕਲਚਰ ਇਸ ਗੱਲ ਨੂੰ ਲੈਂਦਾ ਹੈ। ਪਰ ਸਾਡੇ ਕਲਚਰ ਵਿਚ ਇਸ ਦੀ ਅੱਜ ਦੁਰਦਸ਼ਾ ਹੋ ਰਹੀ ਹੈ, ਇਸ ਦਾ ਦੁਰਉਪਯੋਗ ਵੀ ਹੋ ਰਿਹਾ ਹੈ। ਮੈਂ ਚਾਹਵਾਂਗਾ ਕਿ ਇਹ ਮੀਟਿੰਗਾਂ ਪਹਿਲੇ ਪੜ੍ਹਾਅ ਤੇ ਕੀਤੀਆਂ ਜਾਣ ਤੇ ਪੁਲਿਸ ਮਹਿਕਮਾ ਪਹਿਲਾਂ ਇਸ ਕੇਸ ਤੇ ਮਿਹਨਤ ਕਰੇ ਤਾਂ ਅਜਿਹੇ ਕੇਸਾਂ ਦੀ ਗਿਣਤੀ ਘੱਟ ਸਕਦੀ ਹੈ। ਮੈਂ ਇਹ ਵੀ ਚਾਹਵਾਂਗਾ ਕਿ ਬਹੁਤ ਸਾਰੇ ਬੇਟੇ ਜਿਹੜੇ ਬਾਹਰੋਂ ਆਉਂਦੇ ਹਨ, ਕਿਉਂਕਿ ਤਕਰੀਬਨ ਕਈ ਹੈਲਪਲੈਸ ਲੋਕ ਉਥੇ ਜਾਂਦੇ ਹਨ, ਉਥੇ ਜਾ ਕੇ ਵੱਡੀ ਮਿਹਨਤ ਕਰਦੇ ਹਨ ਅਤੇ ਪੈਸਾ ਕਮਾਉਂਦੇ ਹਨ ਪਰ ਲੜਕੇ ਅਤੇ ਲੜਕੀ ਦੀ ਕੁਆਲੀਫਿਕੇਸ਼ਨ ਦਾ ਵੀ ਬਹੁਤ ਵੱਡਾ ਫਰਕ ਹੁੰਦਾ ਹੈ ਅਤੇ ਮਾਪੇ ਵੀ ਇਸ ਨੂੰ ਨਹੀਂ ਦੇਖਦੇ, ਇਸ ਗੱਲ ਨੂੰ ਘਟਾਉਣ ਲਈ ਗਾਈਡੈਂਸ ਵੀ ਜ਼ਰੂਰ ਪੂਰੀ ਦੇਣੀ ਚਾਹੀਦੀ ਹੈ। ਮੈਂ ਇਹ ਵੀ ਕਹਿਣਾ ਚਾਹਾਂਗਾ ਕਿ ਸਾਨੂੰ ਇਨ੍ਹਾਂ ਉਪਰਾਲਿਆਂ ਵਾਸਤੇ

ਜਿੰਨਾਂ ਟਾਈਮ ਦੇਣਾ ਪਵੇ, ਦੇਣਾ ਚਾਹੀਦਾ ਹੈ ਕਿਉਂਕਿ ਆਪਾਂ ਪੁਲਿਟੀਕਲ ਲੋਕ ਬੈਠੇ ਹਾਂ, ਜਦੋਂ ਵੀ ਅਸੀਂ ਕਿਸੇ ਗੱਲ ਦੇ ਵਿਚ ਹਿੱਸਾ ਲੈਂਦੇ ਹਾਂ, ਜੇ ਪਹਿਲ ਦੇ ਤੌਰ ਤੇ ਇੰਨੀ ਗੱਲ ਹੀ ਅਸੀਂ ਸਾਰੇ ਜਣੇ ਉਨ੍ਹਾਂ ਲੋਕਾਂ ਨੂੰ ਸਮਝਾ ਦੇਈਏ ਕਿ ਅਸੀਂ ਇਨਸਾਫ ਕਰਾਉਣਾ ਹੈ, ਭਾਈ ਡੌਅਰੀ ਕੇਸ ਰਜਿਸਟਰ ਨਹੀਂ ਕਰਾਉਣਾ ਸਗੋਂ ਕੁੜੀ ਵਸਾਉਣੀ ਹੈ, ਅਸੀਂ ਇਹ ਨਹੀਂ ਕਰਨਾ ਕਿ ਚੁੱਕ ਕੇ ਕਿਸੇ ਨੂੰ ਅੰਦਰ ਕਰਵਾ ਦੇਈਏ ਤਾਂ ਇਸ ਦੇ ਨਾਲ ਵੀ ਬੜਾ ਵੱਡਾ ਫਰਕ ਪੈ ਸਕਦਾ ਹੈ। ਇਸ ਗੱਲ ਨੂੰ ਮੈਂ ਇਸ ਵਿਧਾਨ ਸਭਾ ਵਿਚ ਇਸ ਕਰਕੇ ਲਿਆਂਦਾ ਹੈ ਕਿ ਇਸ ਵਿਧਾਨ ਸਭਾ ਵਿਚ ਹਮੇਸ਼ਾਂ ਅਸੀਂ ਆਪਸ ਵਿਚ ਤਾਂ ਗੱਲਾਂ ਕਰਦੇ ਹਾਂ ਲੇਕਿਨ ਇੱਕ ਤੌਰ ਤਰੀਕਾ ਇਸ ਦੇ ਵਿਚ ਅਮੈਂਡ ਹੋਵੇ ਤਾਂ ਬਹੁਤ ਵੱਡੇ ਉਪਰਾਲੇ ਹੋ ਸਕਦੇ ਹਨ। ਮੈਂ ਚਾਹਾਂਗਾ ਕਿ ਜਿੰਨੇ ਵੀ ਕੋਰਟ ਕੇਸ ਹਨ, ਇਹ ਘੱਟ ਤੋਂ ਘੱਟ ਰਜਿਸਟਰ ਹੋਣ ਔਰ ਇਨਕੁਆਇਰੀ ਕਰਕੇ ਫਿਰ ਹੀ ਦੋਸ਼ੀਆਂ ਖਿਲਾਫ ਕਾਰਵਾਈ ਕੀਤੀ ਜਾਵੇ। ਮੈਂ ਆਪਣੇ ਵਲੋਂ ਇਹੋ ਜਿਹੀਆਂ ਸੁਜੈਸਨਾਂ ਦਿੰਦਾ ਹੋਇਆ ਇਸ ਸਦਨ ਤੋਂ, ਇਸ ਵਿਧਾਨ ਸਭਾ ਤੋਂ ਮੰਗ ਕਰਦਾ ਹਾਂ ਕਿ ਇਸ ਰੈਜ਼ੋਲਿਊਸ਼ਨ ਤੇ ਅਸੀਂ ਸਾਰੇ ਜਣੇ ਆਪਣੇ-ਆਪਣੇ ਵਿਚਾਰ ਰੱਖਕੇ ਵਧੀਆ ਤਰੀਕੇ ਨਾਲ ਉਪਰਾਲੇ ਕਰੀਏ ਕਿ ਜਿਹੜਾ ਇਹ ਦੁਖਾਂਤ ਬਣਦਾ ਜਾ ਰਿਹਾ ਹੈ, ਕਿਉਂਕਿ ਜੇਕਰ ਅੱਜ ਮੈਂ ਦੇਖਦਾ ਹਾਂ ਕਿ ਜ਼ੇਲ੍ਹਾਂ ਵਿਚ ਰਹਿਣ ਨੂੰ ਥਾਂ ਨਹੀਂ ਹੈ, ਇੱਕ ਪਰਿਵਾਰ ਦੇ 5-5 ਜੀਅ ਜਦੋਂ ਅੰਦਰ ਜਾਂਦੇ ਹਨ ਤਾਂ ਬਹੁਤ ਵੱਡੀ ਮੁਸ਼ਕਲ ਦਾ ਸਾਹਮਣਾ ਕਰਨਾ ਪੈਂਦਾ ਹੈ, ਦੋ ਚੀਜ਼ਾਂ ਇਹ ਕੀਤੀਆਂ ਜਾਣ, ਇੱਕ ਐਨ.ਆਰ.ਆਈਜ਼ ਵਾਲੀ ਔਰ ਇੱਕ ਨਾਲ ਕੀਤੀ ਜਾਵੇ ਕਿ ਜਿਹੜਾ ਲੋਭ-ਲਾਲਚ ਹੈ ਉਸ ਤੇ ਠੱਲ੍ਹ ਪਾਈ ਜਾਵੇ। ਅੱਜ ਸਾਡਾ ਕਾਨੂੰਨ ਤਾਂ ਸਾਨੂੰ ਇਹ ਕਹਿੰਦਾ ਹੈ ਕਿ ਕੋਈ ਵੀ ਦਹੇਜ ਨਾ ਦੇਵੇ ਤੇ ਕੋਈ ਵੀ ਦਹੇਜ ਨਾ ਲਵੇ। ਲੇਕਿਨ ਮੈਂ ਦੇਖਦਾ ਹਾਂ ਕਿ ਰੋਜ਼ ਮੂਵੀਆਂ ਬਣਦੀਆਂ ਹਨ, ਅਸੀਂ ਸਾਰੇ ਲੋਕ ਉਥੇ ਜਾਕੇ ਸ਼ਾਮਲ ਹੁੰਦੇ ਹਾਂ, ਸਾਡੇ ਸਾਹਮਣੇ ਸੋਨੇ ਦੇ ਕੜੇ ਦਿੱਤੇ ਜਾਂਦੇ ਹਨ, ਸਾਡੇ ਸਾਹਮਣੇ ਕਾਰਾਂ ਦਿੱਤੀਆਂ ਜਾਂਦੀਆਂ ਹਨ ਪਰ ਉਹ ਜੋ ਵੀ ਦਿੱਤਾ ਜਾਂਦਾ ਹੈ, ਕਾਨੂੰਨੀ ਤੌਰ ਤੇ ਉਹ ਬਿਲਕੁਲ ਠੀਕ ਨਹੀਂ। ਇਸ ਕਰਕੇ ਜੇਕਰ ਥੋੜ੍ਹਾ ਜਿਹਾ ਸ਼ਿਕੰਜਾ ਕਾਨੂੰਨ ਕੱਸੇ ਤਾਂ ਮੇਰਾ ਖਿਆਲ ਹੈ ਕਿ ਇਸ ਦੇ ਨਾਲ ਵੀ ਥੋੜ੍ਹਾ ਜਿਹਾ ਫਰਕ ਪੈ ਸਕਦਾ ਹੈ ਔਰ ਜੋ ਵੀ ਕਿਸੇ ਨੇ ਦੇਣਾ-ਲੈਣਾ ਹੈ, ਉਹ ਇਸ ਤਰੀਕੇ ਨਾਲ ਹੋਵੇ ਕਿ ਜਿਸ ਨਾਲ ਲੋਕਾਂ ਵਿਚ ਇਹ ਗੱਲ ਨਾ ਜਾਵੇ ਕਿ ਇਨ੍ਹਾਂ ਨੇ ਪੈਸਾ ਦੇਕੇ ਕੁੜੀ ਵਿਆਹੀ ਹੈ ਜਾਂ ਪੈਸਾ ਦੇਕੇ ਮੁੰਡਾ ਵਿਆਹਿਆ ਹੈ। ਜੇਕਰ ਅੱਜ ਬਰਾਬਰੀ ਦੇ ਤੌਰ ਤੇ, ਇਨਸਾਨੀਅਤ ਦੇ ਤੌਰ ਤੇ ਵਿਆਹ ਹੋਣਗੇ ਤਾਂ ਕਦੇ ਇਸ ਤਰ੍ਹਾਂ ਝਗੜੇ ਵਾਲੀ ਗੱਲ ਨਹੀਂ ਹੋਵੇਗੀ ਔਰ ਜੇਕਰ ਇਨ੍ਹਾਂ ਤਿੰਨਾਂ ਚੀਜ਼ਾਂ ਤੇ ਅਸੀਂ ਧਿਆਨ ਦੇਵਾਂਗੇ ਤਾਂ ਆਉਣ ਵਾਲੇ ਸਮੇਂ ਵਿਚ ਇਹ ਕੇਸ ਘੱਟ ਹੋ ਸਕਣਗੇ। ਮੈਂ ਆਪਣੇ ਵਿਚਾਰ ਰੱਖਦਾ ਹੋਇਆ ਸਾਰਿਆਂ ਤੋਂ ਮੰਗ ਕਰਦਾ ਹਾਂ ਕਿ ਆਪਾਂ ਇਸ ਗੱਲ ਵੱਲ ਪੂਰਾ ਧਿਆਨ ਦੇਈਏ ਅਤੇ ਇਸ ਕ੍ਰਾਈਮ ਨੂੰ ਘਟਾਉਣ ਲਈ ਪੂਰਨ ਤੌਰ ਤੇ ਉਪਰਾਲੇ ਕਰੀਏ ਔਰ ਆਪਣੀ ਬੇਟੀਆਂ ਦੀ ਇੱਜ਼ਤ ਬਹਾਲ ਕਰਨ ਵਾਸਤੇ ਇਹ ਕਾਨੂੰਨ ਤਾਂ ਹੀ ਕਾਇਮ

[ ਸਰਦਾਰ ਸਰਬਜੀਤ ਸਿੰਘ ਮੱਕੜ ]

ਰਹਿ ਸਕਦਾ ਹੈ, ਤਾਂ ਹੀ ਇਸਨੂੰ ਕੋਰਟ ਦੇ ਵਿਚ ਇੱਜ਼ਤ ਮਿਲ ਸਕਦੀ ਹੈ ਜੇਕਰ ਸੱਚੇ-ਸੁੱਚੇ ਕੇਸ ਦਰਜ ਹੋਣਗੇ। ਜੇਕਰ ਸੱਚੇ-ਸੁੱਚੇ ਕੇਸ ਦਰਜ ਕੀਤੇ ਜਾਣਗੇ ਤਾਂ ਕਾਨੂੰਨ ਵੀ ਇਸ ਗੱਲ ਨੂੰ ਸਮਝੇਗਾ ਕਿ ਇਹ ਬਿਲਕੁਲ ਸੱਚੇ-ਸੁੱਚੇ ਕੇਸ ਆ ਰਹੇ ਹਨ। ਇਸ ਦੇ ਵਾਸਤੇ ਇਹੀ ਹੋ ਸਕਦਾ ਹੈ ਕਿ ਆਪਾਂ ਬਿਲਕੁਲ ਸਚਾਈ ਦੇ ਉੱਤੇ ਪਹਿਰਾ ਦੇ ਕੇ ਚਲੀਏ ਔਰ ਜਿਸ ਤਰੀਕੇ ਨਾਲ ਵੀ ਕਿਸੇ ਨੇ ਕੋਈ ਗਲਤ ਕੰਮ ਕੀਤਾ ਹੈ, ਉਸ ਨੂੰ ਠੀਕ ਕਰਵਾਈਏ ਔਰ ਆਉਣ ਵਾਲੇ ਸਮੇਂ ਦੇ ਵਿਚ ਇਸ ਵਿਚ ਉਪਰਾਲੇ ਕਰਕੇ ਇਸ ਨੂੰ ਪੂਰਨ ਤੌਰ ਤੇ ਅੱਗੇ ਲਿਜਾਉਣ ਦੀ ਕੋਸ਼ਿਸ਼ ਕਰੀਏ।

ਮੈਂ ਸਾਰੇ ਸਦਨ ਕੋਲੋਂ ਇਹ ਮੰਗ ਕਰਦਾ ਹਾਂ ਕਿ ਸਾਰੇ ਇਸ ਤੇ ਵਿਚਾਰ ਰੱਖਕੇ ਇਸ ਨੂੰ ਪਾਸ ਕਰਨ ਤੇ ਇਸ ਦੇ ਵਾਸਤੇ ਮੈਂ ਆਪਣੇ ਗ੍ਰਹਿ ਮਹਿਕਮੇ ਨੂੰ ਅਪੀਲ ਕਰਦਾ ਹਾਂ ਕਿ ਤੁਸੀਂ ਤਕੜੇ ਹੋ ਕੇ ਇਸ ਨੂੰ ਅਮੈਂਡ ਕਰੋ ਕਿਉਂਕਿ ਅੱਜ ਵੱਡੇ ਸ਼ਹਿਰਾਂ ਦੇ ਵਿਚ ਪੁਲਿਸ ਕਮਿਸ਼ਨਰ ਤੁਸੀਂ ਪੋਸਟ ਕੀਤੇ ਹਨ। ਜੇਕਰ ਉਥੇ ਇਨਕੁਆਇਰੀ ਲੈਵਲ ਬਦਲ ਦਿੱਤਾ ਜਾਵੇ ਕਿ ਜੇ ਇੰਸਪੈਕਟਰ ਇਨਕੁਆਇਰੀ ਕਰਦਾ ਹੈ, ਉਸ ਤੋਂ ਬਾਅਦ ਡੀ.ਐਸ.ਪੀ. ਕਰੇ, ਡੀ.ਐਸ.ਪੀ. ਤੋਂ ਬਾਅਦ ਐਸ.ਪੀ. ਕਰੇ ਔਰ ਉਨ੍ਹਾਂ ਇਨਕੁਆਇਰੀਆਂ ਦਾ ਫਾਈਨਲ ਨਿਚੋੜ ਨਿਕਲਣ ਤੋਂ ਬਾਅਦ ਫਿਰ ਹੀ ਗ੍ਰਿਫਤਾਰੀ ਕੀਤੀ ਜਾਵੇ, ਫਿਰ ਇਹ ਕ੍ਰਾਈਮ ਘੱਟ ਸਕਦਾ ਹੈ। ਇਹੋ ਹੀ ਮੇਰੀਆਂ ਸੁਜੈਸ਼ਨਜ਼ ਹਨ। ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਇਸ ਮਤੇ ਤੇ ਬੋਲਣ ਦਾ ਮੌਕਾ ਦਿੱਤਾ ਹੈ।

**ਸ਼੍ਰੀ ਸੁਨੀਲ ਕੁਮਾਰ ਜਾਖੜ (ਅਬੋਹਰ)** : ਸਪੀਕਰ ਸਾਹਿਬ, ਇਹ ਬੜਾ ਅਹਿਮ ਰੈਜ਼ੋਲਿਊਸ਼ਨ ਲੈ ਕੇ ਆਏ ਹਨ। This is the need of the hour and he has touched a very realistic point. ਬਤੌਰ ਲੋਕਾਂ ਦਾ ਨੁਮਾਇੰਦਾ ਹੋਣ ਦੇ ਨਾਤੇ ਆਪਾਂ ਸਾਰੇ ਰੋਜ਼ ਇਸ ਗੱਲ ਨੂੰ ਫੇਸ ਕਰਦੇ ਹਾਂ। ਇੱਕ ਗੱਲ ਇਨ੍ਹਾਂ ਨੇ ਗੱਲ ਕਰਦਿਆਂ ਹੋਇਆ ਕਹੀ, though he was praising the Home Minister, ਕਿ ਆਪਣੇ ਲੋਕਾਂ ਤੇ ਕਹਿ ਕੇ ਪਰਚੇ ਦਰਜ ਨਾ ਕਰਵਾਓ, and this is a fact. ਮੈਂ ਇਹ ਨਹੀਂ ਕਹਿੰਦਾ ਕਿ ਤੁਹਾਡੇ ਟਾਈਮ ਵਿਚ ਹੀ ਅਜਿਹਾ ਹੋਣ ਲੱਗਿਆ ਹੈ, this has been happening all along. The very fact is that ਪਤੀ-ਪਤਨੀ ਦਾ ਇੱਕ ਬੜਾ ਪਾਵਨ ਰਿਸ਼ਤਾ ਹੈ। ਭਾਵੇਂ ਇਸ ਨੂੰ ਹੋਲੀ ਯੂਨੀਅਨ ਕਹਿ ਦਿੰਦੇ ਹਾਂ ਜਾਂ ਕਹਿ ਦਿੰਦੇ ਹਾਂ "ਵਾਹਿਗੁਰੂ ਮੇਲ ਮਿਲਾਏ" ਅਤੇ ਬੜੇ ਹੀ ਸਤਿਕਾਰ ਨਾਲ ਅਸੀਂ ਆਪਣੇ ਬੱਚਿਆਂ ਤੇ ਆਪਣੀਆਂ ਬੇਟੀਆਂ ਦੀ ਸ਼ਾਦੀ ਕਰਦੇ ਹਾਂ। ਪਰ ਮੈਂਬਰ ਸਾਹਿਬ ਨੇ ਇਹ ਗੱਲ ਵੀ ਕਹੀ ਕਿ dowry is illegal but the fact is that ਡੋਅਰੀ ਸਾਡੇ ਸਾਹਮਣੇ ਹੀ ਦਿੱਤੀ ਜਾਂਦੀ ਹੈ, ਅਸੀਂ ਵੀ ਉਥੇ ਸ਼ਾਮਲ ਹੁੰਦੇ ਹਾਂ, ਗੱਡੀਆਂ ਵੀ ਦਿੱਤੀਆਂ ਜਾਂਦੀਆਂ ਹਨ, ਸੋਨਾ ਵੀ ਗਿਣਾਇਆ ਜਾਂਦਾ ਹੈ, ਸਾਰਾ ਕੁਝ ਹੁੰਦਾ ਹੈ but, Sir, the only point is that there is some flaw, the society has not been able to adjust to the growing demands. ਕੁਝ ਮਾਪੇ ਔਰ ਆਪਾਂ ਵੀ ਉਸ ਸੁਸਾਇਟੀ ਦੇ ਹਿੱਸੇਦਾਰ ਹਾਂ, we are not

any different from that, ਉਸ ਦੇ ਵਿਚ ਆਪਣਾ ਵੀ ਯੋਗਦਾਨ ਹੈ। ਇਹ ਜਿਹੜਾ ਚਲਣ ਚਲਿਆ ਹੈ, ਇਸ ਵਿਚ ਐਨ.ਆਰ.ਆਈ. ਦੀ ਵੀ ਗੱਲ ਆਈ ਹੈ। ਕਈ ਮੇਰੇ ਸਾਥੀਆਂ ਨੇ ਇਸ ਗੱਲ ਤੇ ਇੱਕ ਪਾਰਟੀ ਹੀ ਬਣਾ ਰੱਖੀ ਹੈ ਕਿ ਐਨੇ ਐਨ.ਆਰ.ਆਈਜ਼ ਸਾਡੀਆਂ ਲੜਕੀਆਂ ਦੇ ਨਾਲ ਧੱਕਾ ਕਰੀ ਜਾਂਦੇ ਹਨ। ਪਰ, ਸਪੀਕਰ ਸਾਹਿਬ, ਇਸ ਦਾ ਹੱਲ ਕਿੱਥੋਂ ਕਰੋਗੇ? ਕਾਨੂੰਨੀ ਤੌਰ ਤੇ ਸੁਪਰੀਮ ਕੋਰਟ ਨੇ ਕਿਹਾ ਹੈ ਕਿ ਹੋਮ ਮਨਿਸਟਰੀ ਦਾ ਰੋਲ ਹੈ ਕਿ FIR should be registered, but that does not mean ਕਿ ਪੁਲਿਸ ਨਾਲ ਦੀ ਨਾਲ ਚੁੱਕ ਕੇ, ਫੜ ਕੇ ਲੈ ਆਵੇ। ਪਰ ਅਕਸਰ ਹੁੰਦਾ ਹੈ ਕਿ ਜੇ ਕਿਸੇ ਐਮ.ਐਲ.ਏ. ਸਾਹਿਬ ਨੇ ਕਹਿ ਦਿੱਤਾ ਤਾਂ ਮੁੰਡੇ ਵਾਲਿਆਂ ਦੇ ਪਰਿਵਾਰ ਦੇ ਮੈਂਬਰਾਂ ਨੂੰ ਚੁੱਕ ਕੇ ਲੈ ਕੇ ਆਉਣਾ ਹੀ ਆਉਣਾ ਹੈ। The very fact is ਕਿ ਉਹ ਤੁਹਾਡੇ ਕੋਲ ਚੱਲ ਕੇ ਕਿਉਂ ਆਉਂਦਾ ਹੈ। ਜੇ ਬੈਠ ਕੇ ਰਾਜ਼ੀਨਾਮਾ ਕਰਨਾ ਹੈ ਤਾਂ ਜੇਕਰ ਤੁਸੀਂ ਥੋੜ੍ਹਾ ਜਿਹਾ ਪਰੈਸ਼ਰ ਪਾ ਕੇ ਰਾਜ਼ੀਨਾਮਾ ਕਰਵਾ ਦਿਓ ਤਾਂ ਜ਼ਿਆਦਾ ਠੀਕ ਹੈ। ਐਵੇਂ ਲਿਆ ਕੇ ਹੈਰਾਸ ਕਰੋ, ਉਨ੍ਹਾਂ ਨੂੰ ਚੁੱਕ ਕੇ ਲਿਆਓ, ਇਹ ਠੀਕ ਨਹੀਂ ਹੈ। ਇਨ੍ਹਾਂ ਨੇ, ਮੱਕੜ ਸਾਹਿਬ ਨੇ, ਬਿਲਕੁਲ ਠੀਕ ਕਿਹਾ ਹੈ ਕਿ ਉਨ੍ਹਾਂ ਦੀ ਕੋਈ ਨਣਾਨ ਹੈ, ਕੋਈ ਹੋਰ ਰਿਸ਼ਤੇਦਾਰ ਹੈ, ਸਾਰਿਆਂ ਦੇ ਨਾਂ ਰਿਪੋਰਟ ਵਿਚ ਪਾ ਦਿੱਤੇ ਜਾਂਦੇ ਹਨ ਅਤੇ ਪੁਲਿਸ ਵਾਲੇ ਉਨ੍ਹਾਂ ਸਾਰਿਆਂ ਨੂੰ ਚੁੱਕ ਕੇ ਲੈ ਆਉਂਦੇ ਹਨ। ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੇਰੀ ਬੜੀ ਨਿਮਰਤਾ ਸਹਿਤ ਬੇਨਤੀ ਹੈ, ਹੋਮ ਮਨਿਸਟਰ ਸਾਹਿਬ ਬੈਠੇ ਹਨ, ਕਿ ਇਸ ਗੱਲ ਨੂੰ ਥੋੜ੍ਹਾ ਜਿਹਾ ਸਖਤੀ ਨਾਲ ਲਾਗੂ ਕਰੋ, ਨਾ ਕੇਵਲ ਦਹੇਜ ਦੇ ਕੇਸਾਂ ਵਿਚ ਬਲਕਿ ਸਾਰੇ ਕੇਸਾਂ ਵਿਚ ਹੀ ਕਰੋ। ਹੁਣ ਕੀ ਕਰਦੇ ਹਨ ਕਿ ਐਫ.ਆਈ.ਆਰ. ਦਰਜ ਕਰਦੇ ਸਾਰ ਹੀ ਨਾਲ ਦੀ ਨਾਲ ਚੁੱਕ ਕੇ ਲੈ ਆਉਂਦੇ ਹਨ, ਕੋਈ ਇਨਵੈਸਟੀਗੇਸ਼ਨ ਨਹੀਂ ਕੀਤੀ ਜਾਂਦੀ। ਸੁਪਰੀਮ ਕੋਰਟ ਦਾ ਆਰਡਰ ਹੈ ਕਿ ਇਨਵੈਸਟੀਗੇਸ਼ਨ ਐਫ.ਆਈ.ਆਰ. ਤੋਂ ਪਹਿਲਾਂ ਹੋਣੀ ਚਾਹੀਦੀ ਹੈ। Investigation is must. It is more necessary in these cases ਕਿਉਂਕਿ ਬੇਟੀਆਂ ਸਾਰਿਆਂ ਦੀ ਸਾਂਝੀਆਂ ਹਨ। ਇੱਕ ਇੱਥੇ ਸੀਰੀਅਲ ਬੜਾ ਪਾਪੂਲਰ ਹੋਇਆ ਸੀ, 'ਸਾਸ ਵੀ ਕਭੀ ਬਹੂ ਥੀ', ਪਰ ਸਾਰੇ ਇਸ ਗੱਲ ਨੂੰ ਭੁੱਲ ਜਾਂਦੇ ਹਨ ਅਤੇ ਥਾਣੇ ਵਿਚ ਜਾ ਕੇ ਕਿਹਾ ਜਾਂਦਾ ਹੈ ਕਿ ਉਸ ਨੂੰ ਫੜ ਲਿਆਓ, ਫਲਾਣੇ ਨੂੰ ਫੜ੍ਹ ਲਿਆਓ, ਸਾਰਿਆਂ ਨੂੰ ਚੁੱਕ ਕੇ ਲੈ ਆਓ, ਅਤੇ ਉਨ੍ਹਾਂ ਦੇ ਖਿਲਾਫ ਪਰਚੇ ਦਰਜ ਕਰੋ। ਸਪੀਕਰ ਸਾਹਿਬ, ਟਾਈਮ ਦੀ ਪਾਬੰਦੀ ਜ਼ਰੂਰ ਹੁੰਦੀ ਹੈ ਲੇਕਿਨ ਇਹ ਸਬਜੈਕਟ ਬੜਾ ਇੰਪਾਰਟੈਂਟ ਹੈ, ਇਸ ਤੇ ਭਾਵੇਂ ਇੱਕ ਡਿਬੇਟ ਰੱਖ ਲਓ ਤਾਂ ਕਿ ਇਸਦਾ ਮਿਲਕੇ ਕੋਈ ਹੱਲ ਕਰੀਏ। ਅੱਜ ਜੇ ਕਿਸੇ ਐਮ.ਐਲ.ਏ. ਕੋਲ 10 ਬੰਦੇ ਮਿਲਣ ਆਉਂਦੇ ਹਨ ਤਾਂ ਉਨ੍ਹਾਂ ਵਿਚੋਂ ਘੱਟੋ-ਘੱਟ 5 ਕੇਸ ਇਸ ਤਰ੍ਹਾਂ ਦੇ ਹੁੰਦੇ ਹਨ ਜਿਹੜੇ ਕਿ ਦਹੇਜ ਦੇ ਨਾਲ ਸਬੰਧਤ ਹੁੰਦੇ ਹਨ। Reverse dowry ਦੇ ਵੀ ਕੇਸ ਆਉਂਦੇ ਹਨ ਕਿਉਂਕਿ ਆਪਣੇ ਹਰਿਆਣੇ ਦੇ ਵਿਚ ਹੀ because of this changing proportion in Haryana there are female foeticide

[ ਸ਼੍ਰੀ ਸੁਨੀਲ ਕੁਮਾਰ ਜਾਖੜ ]

cases. ਅਜਿਹੇ ਕੇਸਿਜ ਤੁਹਾਨੂੰ ਹਰੇਕ ਪਿੰਡ ਵਿਚ ਮਿਲ ਜਾਣਗੇ। ਕੋਈ ਉਧਰ ਉੜੀਸਾ ਵਿਚ ਡੋਅਰੀ (Dowry) ਦੇ ਕੇ ਸ਼ਾਦੀ ਕਰਵਾਕੇ ਲਿਆ ਰਿਹਾ ਹੈ। The fact is this that the society has accepted these norms. ਜੇ ਲੋਕਾਂ ਨੇ ਨਾਰਮ ਹੀ ਬਣਾ ਲਿਆ ਕਿ ਡੋਅਰੀ ਦੇਣੀ ਹੀ ਦੇਣੀ ਹੈ ਅਤੇ ਲੈਣੀ ਹੀ ਲੈਣੀ ਹੈ, then they should talk of contractual marriage. ਹਿੰਦੂ ਆਪਣੇ ਰਿਵਾਜ ਨਾਲ ਸ਼ਾਦੀ ਕਰ ਰਿਹਾ ਹੈ ਅਤੇ ਸਿੱਖ ਭਾਈ ਆਪਣੇ ਰਿਵਾਜ ਨਾਲ ਕਰ ਰਿਹਾ ਹੈ, ਮੁਸਲਮਾਨ ਆਪਣੇ ਰੀਤੀ ਰਿਵਾਜਾਂ ਮੁਤਾਬਿਕ ਕਰ ਰਿਹਾ ਹੈ, ਈਸਾਈ ਚਰਚ ਵਿਚ ਜਾ ਕੇ ਕਰਦੇ ਹਨ। There should be a clause. Madam ਅੱਜ ਬੈਠੇ ਨਹੀਂ, there is a very simple clause. ਮਿਹਰ ਦੀ ਰਕਮ ਲਈ ਜਾਂਦੀ ਹੈ। ਜੇ ਕੱਲ੍ਹ ਨੂੰ ਕੋਈ ਪੁਆੜਾ ਪੈ ਜਾਵੇ ਤਾਂ ਕਿਹਾ ਜਾਂਦਾ ਹੈ ਕਿ ਅਸੀਂ ਡੋਅਰੀ ਦਿੱਤੀ ਸੀ, ਵਾਪਸ ਨਹੀਂ ਮੋੜ ਰਿਹਾ। ਅਸੀਂ ਤਾਂ 5 ਲੱਖ ਰੁਪਿਆ ਵਿਆਹ ਵਿਚ ਲਾਇਆ ਸੀ ਅਤੇ ਇਹ ਕਹਿੰਦੇ ਹਨ ਕਿ ਦੋ ਲੱਖ ਰੁਪਿਆ ਲੈ ਲਓ, most of the cases are registered like this. ਮੱਕੜ ਸਾਹਿਬ ਨੇ ਸਹੀ ਕਿਹਾ ਹੈ ਕਿ ਅਜਿਹੇ ਹਾਲਾਤ ਦੇ ਵਿਚ ਲੜਕੀ ਦਾ ਵਿਚਾਰੀ ਦਾ ਘਰ ਨਹੀਂ ਵਸਦਾ but that is a secondary matter for the parents. ਕੋਸ਼ਿਸ਼ ਕੀਤੀ ਜਾਂਦੀ ਹੈ ਕਿ ਜਿਹੜਾ ਪੈਸਾ ਵਿਆਹ ਤੇ ਖਰਚ ਕੀਤਾ ਸੀ, ਉਹ ਤਾਂ ਮੁੜਵਾ ਲਈਏ। So, why can't we establish it as a thought? It is a very serious issue of the society. ਕੀ ਅਸੀਂ ਇਸਦੇ ਵਿਚ ਕਾਨੂੰਨ ਨਹੀਂ ਬਣਾ ਸਕਦੇ? Can't we act as a moral police here ਕਿ ਆਪਾਂ ਸੁਸਾਇਟੀ ਨੂੰ ਦੱਸੀਏ ਕਿ ਸ਼ਾਦੀਆਂ ਕਿਸ ਹਿਸਾਬ ਨਾਲ ਹੋਣੀਆਂ ਚਾਹੀਦੀਆਂ ਹਨ। But we cannot close our eyes also on this subject because these are harsh realities of our life. ਪਰ ਇਹ ਨਾ ਹੋਵੇ ਕਿ ਇਹ particularly ਅਕਾਲੀ ਕਹਿ ਰਿਹਾ ਹੈ ਜਾਂ ਕਾਂਗਰਸੀ ਕਹਿ ਰਿਹਾ ਹੈ, ਜਾਂ ਬੀ.ਜੇ.ਪੀ. ਵਾਲਾ ਕਹਿ ਰਿਹਾ ਹੈ, ਇਸ ਕਰਕੇ ਅਸੀਂ ਤਾਂ ਇਸਦੀ ਮੁਖਾਲਫਤ ਤਾਂ ਕਰਨੀ ਹੀ ਕਰਨੀ ਹੈ। Sir, it is not bad. The issue is that we should confront the situation. We should take pro-compromising efforts. This is what we are here for. ਬਾਦਲ ਸਾਹਿਬ ਨੇ ਕਿਹਾ ਕਿ ਆਪਾਂ ਉਠਕੇ ਇੱਕ ਦੂਜੇ ਨੂੰ ਕੋਸਣ ਲੱਗ ਜਾਂਦੇ ਹਾਂ। Let us have a discussion. ਸਪੀਕਰ ਸਾਹਿਬ, ਮੇਰੀ ਤੁਹਾਡੇ ਰਾਹੀਂ ਹਾਊਸ ਨੂੰ ਬੇਨਤੀ ਹੈ ਕਿ ਇਸ ਮਸਲੇ ਤੇ ਹਾਊਸ ਵਿਚ ਡਿਬੇਟ ਹੋਣੀ ਚਾਹੀਦੀ ਹੈ because every time somebody comes to my office ਕਿ ਮੇਰੀ ਕੁੜੀ ਨਾਲ ਇਹ ਧੱਕਾ ਕਰੀ ਜਾਂਦੇ ਹਨ, ਉਹ ਕਹਿੰਦੇ ਹਨ ਕਿ ਸਾਨੂੰ ਪੁਲਿਸ ਵਾਲਾ ਚੁੱਕ ਕੇ ਲੈ ਗਿਆ। I feel demean for this very thing. ਪਹਿਲੇ ਜ਼ਮਾਨੇ ਵਿਚ ਇਸੇ ਕਰਕੇ ਪਿੰਡ ਦੀ ਪੰਚਾਇਤ ਤੋਂ ਜਿਮੇਂਵਾਰ ਲੋਕ ਪਹਿਲਾਂ ਸੱਥ ਵਿਚ ਬੈਠਕੇ ਫੈਸਲੇ ਕਰਦੇ ਸੀ ਕਿ ਕੁੜੀ ਨੂੰ ਵਸਾਉਣਾ ਹੈ but these are modern times, there are many aspirations from both the sides. ਪਹਿਲਾਂ ਜ਼ਨਾਨੀਆਂ

ਗੱਲ ਨੂੰ ਮੰਨ ਲੈਂਦੀਆਂ ਸੀ ਕਿ ਚਲੋ ਜੋ ਪਰਿਵਾਰ ਵਾਲੇ ਕਹਿ ਰਹੇ ਹਨ, ਉਸ ਨੂੰ ਮੰਨ ਲੈਂਦੇ ਹਾਂ। Today they are well educated, they have their own aspirations. Let us have some healthy discussion. ਮੈਂ ਮੱਕੜ ਸਾਹਿਬ ਦੀ ਗੱਲ ਨਾਲ ਬਿਲਕੁਲ ਸਹਿਮਤ ਹਾਂ and I hope, Speaker Sahib, that Hon'ble Chief Minister Sahib will take a serious notice on this issue. Thank you.

**ਸ਼੍ਰੀ ਜਗਦੀਸ਼ ਸਾਹਨੀ (ਬਟਾਲਾ)** : ਮਾਨਯੋਗ ਸਪੀਕਰ ਸਾਹਿਬ, ਜਿਹੜਾ ਇਹ ਮਸਲਾ ਹੈ, ਇਸਦੇ ਵਿਚ ਕੋਈ ਸ਼ੱਕ ਨਹੀਂ ਕਿ ਇਹ ਇੱਕ ਕਰਾਨਿਕ ਮਸਲਾ ਬਣ ਗਿਆ ਹੈ। ਅੱਜ ਦੇ ਯੁੱਗ ਵਿਚ ਇਹ ਬਿਲਕੁਲ ਠੀਕ ਹੈ, ਜੋ ਮੱਕੜ ਸਾਹਿਬ ਅਤੇ ਜਾਖੜ ਸਾਹਿਬ ਨੇ ਗੱਲ ਕਹੀ ਹੈ, ਕਿ ਕਸੂਰ ਤਾਂ ਕਿਸੇ ਇੱਕ ਵਿਅਕਤੀ ਦਾ ਹੁੰਦਾ ਹੈ ਪਰ ਜੇ ਮੁੰਡੇ ਕੁੜੀ ਦੀ ਕਿਸੇ ਕਾਰਨ ਵਸੋਂ ਨਹੀਂ ਹੋਈ ਤਾਂ ਸਾਰੇ ਪਰਿਵਾਰ ਨੂੰ ਲੈ ਆਉਂਦੇ ਹਨ ਅਤੇ ਜਿਹੜੀ ਇਨਕੁਆਇਰੀ ਵੀ ਅੱਜਕਲ੍ਹ ਦੀ ਹੈ, ਮਿੰਟਾਂ ਵਿਚ ਹੀ ਇਨਕੁਆਇਰੀ ਦੀ ਗੱਲਬਾਤ ਹੋ ਜਾਂਦੀ ਹੈ। ਕੋਰਟ ਆਰਡਰ ਦੇ ਮੁਤਾਬਿਕ ਮੁਕੰਮਲ ਇਨਕੁਆਇਰੀ ਦੇ ਬਾਅਦ ਐਫ.ਆਈ.ਆਰ. ਰਜਿਸਟਰ ਹੋਣੀ ਚਾਹੀਦੀ ਹੈ, ਮਗਰ ਕੁਝ ਐਸੇ ਤਰੀਕੇ ਨਾਲ ਕੰਮ ਵੀ ਹੋ ਰਹੇ ਹਨ, ਸਾਡੇ ਪੁਲੀਟੀਕਲ ਲੋਕ ਵੀ ਬੈਠੇ ਹਨ, ਉਨ੍ਹਾਂ ਕੋਲ 70 ਤੋਂ 80 ਪ੍ਰਤੀਸ਼ਤ ਤੱਕ ਇਹੋ ਹੀ ਕੰਮ ਰਹਿ ਗਿਆ ਹੈ ਕਿ ਫਲਾਣੇ ਪਰਿਵਾਰ ਵਿਚ ਲੜਕੀ ਦਾ ਮਸਲਾ ਹੋ ਗਿਆ ਹੈ। ਇਨ੍ਹਾਂ ਮਸਲਿਆਂ ਨੂੰ ਨਿਪਟਾਉਣ ਵਾਸਤੇ ਹੀ ਅਸੀਂ ਲੱਗੇ ਰਹਿੰਦੇ ਹਾਂ। ਅੱਜ ਸਾਰੇ ਮਾਂ-ਬਾਪ ਨੂੰ ਸਹੀ ਮਾਅਨਿਆਂ ਵਿਚ ਸੋਚਣਾ ਚਾਹੀਦਾ ਹੈ ਕਿ ਅੱਜ ਸਾਡੀ ਪ੍ਰਥਾ ਅਤੇ ਸੰਸਕ੍ਰਿਤੀ ਤੋਂ ਉਲਟ ਦਿਸ਼ਾ ਵਿਚ ਕੰਮ ਹੋ ਰਿਹਾ ਹੈ। ਜਦੋਂ ਤੋਂ ਟੀ.ਵੀ. ਦੇਖਣਾ ਸ਼ੁਰੂ ਹੋਇਆ ਹੈ, ਇਹ ਸਾਨੂੰ ਤਲਾਕਾਂ ਵੱਲ ਲਿਜਾ ਰਿਹਾ ਹੈ। ਜਦੋਂ ਲੜਕੇ-ਲੜਕੀ ਦੇ ਮਨ ਵਿਚ ਥੋੜ੍ਹਾ ਮਨ-ਮੁਟਾਵ ਪੈਦਾ ਹੁੰਦਾ ਹੈ ਤਾਂ ਉਹ ਬਾਅਦ ਵਿਚ ਵਧਦਾ ਹੀ ਜਾਂਦਾ ਹੈ। ਲੜਕੀ ਆ ਕੇ ਆਪਣੇ ਮਾਂ-ਬਾਪ ਨੂੰ ਕਹਿੰਦੀ ਹੈ ਅਤੇ ਉਹ ਕਹਿੰਦੇ ਹਨ ਕਿ ਕਿਸੇ ਤਰ੍ਹਾਂ ਲੜਕੇ ਦੇ ਪਰਿਵਾਰ ਵਾਲਿਆਂ ਨੂੰ ਚੁੱਕ ਕੇ ਲਿਆਂਦਾ ਜਾਵੇ ਭਾਵੇਂ ਕਿ ਉਨ੍ਹਾਂ ਨੂੰ ਪੁਲੀਟੀਕਲ ਪਰੈਸ਼ਰ ਹੀ ਕਿਉਂ ਨਾ ਪਵਾਉਣਾ ਪਵੇ। ਅਸੀਂ ਇੱਕ ਲੜਕੀ ਨੂੰ ਬਚਾਉਣ ਵਾਸਤੇ ਦੂਜੇ ਪਰਿਵਾਰ ਦੀ ਕੁਆਰੀ ਲੜਕੀ ਨੂੰ ਮਾਰਨ ਤੱਕ ਜਾਂਦੇ ਹਾਂ ਕਿਉਂਕਿ ਉਸ ਦਾ ਪਰਚੇ ਵਿਚ ਨਾਂ ਹੁੰਦਾ ਹੈ। ਪੰਜਾਬ ਵਿਚ ਅਜਿਹੇ ਇੱਕ ਨਹੀਂ ਹਜ਼ਾਰਾਂ ਕੇਸ ਤੁਸੀਂ ਵੇਖ ਸਕਦੇ ਹੋ। ਜੇਕਰ ਸਾਰੇ ਪਰਚੇ ਵੇਖੇ ਜਾਣ ਤਾਂ 80-85% ਕੇਸਾਂ ਵਿਚ ਸਾਰੇ ਪਰਿਵਾਰ ਵਾਲਿਆਂ ਦਾ ਹੀ ਨਾਂ ਹੋਵੇਗਾ। ਸਾਰੇ ਪਰਿਵਾਰ ਦਾ ਤਾਂ ਕਸੂਰ ਨਹੀਂ ਹੁੰਦਾ। ਕਸੂਰ ਤਾਂ ਕੇਵਲ ਲੜਕੇ-ਲੜਕੀ ਦੇ ਆਪਣੇ ਵਿਸ਼ਵਾਸ ਦਾ ਹੁੰਦਾ ਹੈ। ਮੈਂ ਇੱਕ ਗੱਲ ਸਣਾਉਂਦਾ ਹਾਂ। ਬਟਾਲੇ ਦੀ ਇੱਕ ਲੜਕੀ ਦਾ ਵਿਆਹ ਚੰਡੀਗੜ੍ਹ ਵਿਚ ਰਹਿੰਦੇ ਲੜਕੇ ਨਾਲ ਹੋ ਗਿਆ। ਉਹ ਬੜਾ ਚੰਗਾ-ਭਲਾ ਪ੍ਰੋਫੈਸਰ ਸੀ। ਲੜਕੇ ਦੇ ਮਾਂ-ਬਾਪ ਨਾਲ ਨਾ ਕੋਈ ਗੱਲ ਨਾ ਕੋਈ ਬਾਤ ਹੋਈ। ਲਓ ਜੀ, ਉਨ੍ਹਾਂ ਵਿਰੁੱਧ ਪਰਚਾ ਦਰਜ ਹੋ ਗਿਆ, ਪੁਲਿਸ ਗਈ ਅਤੇ ਉਸ ਦੇ ਬਜ਼ੁਰਗ

[ ਸ਼੍ਰੀ ਜਗਦੀਸ਼ ਸਾਹਨੀ ]

ਮਾਂ-ਪਿਉ ਨੂੰ ਚੁੱਕ ਲਿਆਈ, ਅੰਦਰ ਕਰ ਦਿੱਤਾ। ਉਹ ਵਿਚਾਰੇ ਬਜ਼ੁਰਗ ਮਾਂ-ਬਾਪ ਤਿੰਨ ਮਹੀਨੇ ਜ਼ੇਲ੍ਹ ਵਿਚ ਰਹੇ। ਮੈਂ ਕੋਸ਼ਿਸ਼ ਕੀਤੀ ਕਿ ਕਿਸੇ ਤਰ੍ਹਾਂ ਉਨ੍ਹਾਂ ਦਾ ਪੈਚ-ਅੱਪ ਹੋ ਜਾਵੇ। ਪਰ ਲੜਕੇ ਦਾ ਬਾਪ ਇੱਕੋ ਗੱਲ ਹੀ ਕਹਿੰਦਾ ਸੀ ਕਿ ਉਹ ਕਿੰਨੇ ਪੈਸੇ ਮੰਗਦੇ ਹਨ, ਮੈਂ ਉਨੇ ਪੈਸੇ ਦਿਆਂ ਤੇ ਆਪਣੀ ਜਾਨ ਛੁਡਾਵਾਂ। ਅੱਜ ਦੀਆਂ ਸ਼ਾਦੀਆਂ ਪੈਸੇ ਦੇ ਜ਼ੋਰ ਤੇ ਹੀ ਟੁੱਟ ਰਹੀਆਂ ਹਨ। ਮਗਰ ਉਸ ਵਿਚ ਸਾਡੇ ਪੁਲੀਟੀਕਲ ਲੋਕਾਂ ਦਾ ਵੀ ਇੱਕ ਵੱਡਾ ਰੋਲ ਹੈ। ਇਸ ਤੋਂ ਵੀ ਵੱਡਾ ਰੋਲ ਪੁਲਿਸ ਡਿਪਾਰਟਮੈਂਟ ਅਤੇ ਹੋਮ ਮਨਿਸਟਰੀ ਦਾ ਹੈ। ਇਸ ਵਿਚ ਸਾਨੂੰ ਕੋਈ ਇਸ ਤਰ੍ਹਾਂ ਦੀ ਅਮੈਂਡਮੈਂਟ ਕਰਨੀ ਹੀ ਪਵੇਗੀ ਜਿਸ ਤਰ੍ਹਾਂ ਕਿ ਮੱਕੜ ਸਾਹਿਬ ਨੇ ਦੱਸਿਆ ਹੈ ਕਿ ਬਾਹਰੋਂ ਲੋਕ ਆ ਕੇ ਸ਼ਾਦੀ ਕਰਕੇ ਚਲੇ ਜਾਂਦੇ ਹਨ। ਮੈਂ ਇੱਕ ਹੋਰ ਗੱਲ ਸੁਣਾਉਂਦਾ ਹਾਂ ਕਿ ਇੱਕ ਜੋੜੇ ਦੀ ਸ਼ਾਦੀ ਲੰਦਨ ਵਿਚ ਟੁੱਟ ਗਈ ਅਤੇ ਲੜਕੀ ਵਾਲਿਆਂ ਨੇ ਇਧਰ ਪਰਚਾ ਕਰਵਾ ਦਿੱਤਾ ਅਤੇ ਇੰਤਜ਼ਾਰ ਕਰਨ ਲੱਗੇ ਕਿ 6-8 ਮਹੀਨਿਆਂ ਵਿਚ ਕਦੀ ਤਾਂ ਲੜਕੇ ਦੇ ਪਰਿਵਾਰ ਵਾਲੇ ਇੱਧਰ ਆਉਣਗੇ। ਬਦਕਿਸਮਤੀ ਲੜਕੇ ਦੇ ਮਾਂ-ਬਾਪ ਦੀ, ਉਹ ਆ ਗਏ ਤਾਂ ਉਨ੍ਹਾਂ ਨੂੰ ਚੁੱਕ ਲਿਆ ਗਿਆ। ਮੈਂ ਉਸ ਵੇਲੇ ਹਿਮਾਚਲ ਵਿਚ ਸੀ। ਮੈਨੂੰ ਰਾਤੀਂ ਟੈਲੀਫੋਨ ਆ ਗਿਆ। ਮੈਂ ਪਤਾ ਕੀਤਾ ਕਿ ਇਹ ਪਰਚਾ ਤਾਂ ਬਣਦਾ ਹੀ ਨਹੀਂ ਸੀ ਕਿਉਂਕਿ ਉਨ੍ਹਾਂ ਦਾ ਤਲਾਕ ਤਾਂ ਲੰਦਨ ਵਿਚ ਪਹਿਲਾਂ ਹੀ ਹੋ ਗਿਆ ਸੀ, ਲੈਣ-ਦੇਣ ਵੀ ਹੋ ਗਿਆ ਸੀ। 68% ਜਾਇਦਾਦ ਦਾ ਹਿੱਸਾ ਲੜਕੀ ਨੂੰ ਮਿਲ ਗਿਆ, ਉਸ ਦੇ ਦੋ ਬੱਚੇ ਸਨ। ਇਸ ਲਈ ਸਾਨੂੰ ਗੰਭੀਰਤਾ ਨਾਲ ਸੋਚਣਾ ਪਵੇਗਾ ਕਿ ਜਦੋਂ ਤੱਕ ਇਨਵੈਸਟੀਗੇਸ਼ਨ ਕੰਪਲੀਟ ਨਾ ਹੋਵੇ, ਉਦੋਂ ਤੱਕ ਪਰਚਾ ਦਰਜ ਨਹੀਂ ਹੋਣਾ ਚਾਹੀਦਾ। ਡਿਪਟੀ ਸੀ.ਐਮ. ਸਾਹਿਬ, ਗੱਲ ਜ਼ਰਾ ਧਿਆਨ ਨਾਲ ਸੁਣਨਾ। ਤੁਸੀਂ ਹੈਰਾਨ ਹੋ ਜਾਵੋਗੇ ਕਿ ਐਸ.ਐਸ.ਪੀ. ਕੋਲ ਇੰਨੀਆਂ ਜ਼ਿਆਦਾ ਪਾਵਰਾਂ ਹਨ ਕਿ ਉਹ 2 ਮਿੰਟ ਵਿਚ ਵੀ ਪਰਚਾ ਦਰਜ ਕਰ ਸਕਦਾ ਹੈ। ਉਸ ਨੂੰ ਕਨਵਿੰਸ ਕਰਵਾ ਦਿਉ, ਉਹ ਇੱਕ ਮਿੰਟ ਵਿਚ ਲੜਕੇ ਦੇ ਪਰਿਵਾਰ ਵਾਲਿਆਂ ਨੂੰ ਚੁੱਕ ਲੈਂਦਾ ਹੈ। ਅਜਿਹੇ ਕੇਸਾਂ ਵਿਚ ਪਹਿਲਾਂ ਇਨਵੈਸਟੀਗੇਸ਼ਨ ਇਨਸ਼ਿਓਰ ਕਰਨੀ ਚਾਹੀਦੀ ਹੈ ਅਤੇ ਇਸ ਇਨਵੈਸਟੀਗੇਸ਼ਨ ਦੀ ਟਾਈਮਿੰਗ ਫਿਕਸ ਹੋਣੀ ਚਾਹੀਦੀ ਹੈ। ਇਸ ਦੇ ਨਾਲ ਹੀ ਸਭ ਤੋਂ ਵੱਡੀ ਗੱਲ ਇਹ ਵੇਖਣੀ ਚਾਹੀਦੀ ਹੈ ਕਿ ਜੇ ਉਸ ਪਰਿਵਾਰ ਦੀ ਕੋਈ ਕੁਆਰੀ ਲੜਕੀ ਹੈ ਅਤੇ ਉਹ ਕਾਲਜ ਵਿਚ ਬਾਹਰ ਪੜ੍ਹਦੀ ਹੈ, ਬਹੁਤ ਸਾਰੀਆਂ ਲੜਕੀਆਂ ਬਾਹਰ ਪੜ੍ਹਦੀਆਂ ਹਨ ਅਤੇ ਉਹ ਸਾਲ-ਛਿਮਾਹੀ ਪਿਛੋਂ ਹੀ ਮਹੀਨੇ-ਡੇਢ ਮਹੀਨੇ ਦੀ ਛੁੱਟੀ ਵਿਚ ਘਰ ਆਉਂਦੀਆਂ ਹਨ ਪਰ ਉਸ ਲੜਕੀ ਦਾ ਨਾਮ ਵੀ ਲਿਖਾ ਦਿੱਤਾ ਜਾਂਦਾ ਹੈ...

**ਮਾਨਯੋਗ ਸਪੀਕਰ :** ਬੈਠੋ ਜੀ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ ਕਿ-

"ਇਹ ਸਦਨ ਰਾਜ ਸਰਕਾਰ ਨੂੰ ਸਿਫਾਰਸ਼ ਕਰਦਾ ਹੈ ਕਿ ਰਾਜ ਵਿਚ ਦਹੇਜ ਦੇ ਨਾਂ ਉਤੇ ਨਵ-ਵਿਆਹੀਆਂ ਲੜਕੀਆਂ ਦੇ ਮਾਪਿਆਂ ਵੱਲੋਂ ਪੁਲਿਸ ਕੋਲ ਉਠਾਏ

ਜਾਣ ਵਾਲੇ ਵੱਧ ਰਹੇ ਮਾਮਲਿਆਂ ਸਬੰਧੀ ਪੁਲਿਸ ਨੂੰ ਸਖਤ ਹਦਾਇਤਾਂ ਜਾਰੀ ਕੀਤੀਆਂ ਜਾਣ ਕਿ ਇਨ੍ਹਾਂ ਮਾਮਲਿਆਂ ਵਿਚ ਸਖ਼ਤ ਕਾਰਵਾਈ ਕਰਨ ਤੋਂ ਪਹਿਲਾਂ ਤਹਿ ਤੱਕ ਘੋਖ ਕਰ ਲਈ ਜਾਇਆ ਕਰੇ ਤਾਂ ਕਿ ਬੇਕਸੂਰ ਲੋਕਾਂ ਨੂੰ ਨਜਾਇਜ਼ ਪਰੇਸ਼ਾਨੀ ਨਾ ਹੋਵੇ।"

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ :** ਅਗਲਾ ਮਤਾ ਸਰਦਾਰ ਇਕਬਾਲ ਸਿੰਘ ਝੂੰਦਾਂ ਜੀ ਦਾ ਹੈ।

(ਅਵਾਜ਼ਾਂ : ਹੁਣ ਤਾਂ ਟਾਈਮ ਹੋ ਗਿਆ ਹੈ ਜੀ।)

**ਮਾਨਯੋਗ ਸਪੀਕਰ :** ਹਾਂ, ਟਾਈਮ ਹੋ ਗਿਆ ਹੈ। ਇਸ ਕਰਕੇ ਇਸ ਦਾ ਕੁਝ ਬਣਨਾ ਨਹੀਂ।

ਹੁਣ ਸਦਨ ਬੁੱਧਵਾਰ, ਮਿਤੀ 16 ਮਾਰਚ, 2011 ਦੇ 10.00 ਵਜੇ ਸਵੇਰ ਤੱਕ ਸਥੱਗਿਤ ਕੀਤਾ ਜਾਂਦਾ ਹੈ।

| *2.30 ਵਜੇ ਬਾਅਦ ਦੁਪਹਿਰ | (*ਇਸ ਉਪਰੰਤ ਸਦਨ ਬੁੱਧਵਾਰ, ਮਿਤੀ 16 ਮਾਰਚ, 2011 ਦੇ 10.00 ਵਜੇ ਸਵੇਰ ਤੱਕ ਸਥੱਗਿਤ ਹੋ ਗਿਆ। |
|---|---|

# APPENDIX

# TO

# PUNJAB VIDHAN SABHA

# DEBATES

*Tuesday, the 15th March, 2011*

*Vol. XI—No. 7*

---

## STARRED QUESTION AND ANSWER

### ਜਲ ਸਪਲਾਈ ਸਕੀਮਾਂ ਦੇ ਬਿਜਲੀ ਬਿਲ ਮੁਆਫ ਕਰਨਾ

***1877. ਸ਼੍ਰੀਮਤੀ ਹਰਚੰਦ ਕੌਰ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪਿੰਡਾਂ ਦੀਆਂ ਜਲ ਸਪਲਾਈ ਸਕੀਮਾਂ ਦੀਆਂ ਮੋਟਰਾਂ ਦੀ ਬਿਜਲੀ ਮੁਆਫ ਕਰਨ ਲਈ ਸਰਕਾਰ ਵਿਚਾਰ ਕਰੇਗੀ?

**ਸਰਦਾਰ ਸੁਖਬੀਰ ਸਿੰਘ ਬਾਦਲ (ਉਪ ਮੁੱਖ ਮੰਤਰੀ)** : ਸ਼੍ਰੀਮਾਨ ਜੀ, ਅਜਿਹੀ ਕੋਈ ਤਜਵੀਜ਼ ਇਸ ਸਮੇਂ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

---

## UNSTARRED QUESTION AND ANSWER

### ਜਲ ਸਪਲਾਈ ਵਿਭਾਗ ਦੁਆਰਾ ਕੀਤੇ ਗਏ ਕੰਮ

**420. ਸਰਦਾਰ ਵਿਰਸਾ ਸਿੰਘ ਵਲਟੋਹਾ** : ਕੀ ਉਪ-ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਨਵੇਂ ਬਣੇ ਵਿਧਾਨ.ਸਭਾ ਹਲਕੇ ਖੇਮਕਰਨ ਅੰਦਰ ਜਲ ਸਪਲਾਈ ਅਤੇ ਸੈਨੀਟੇਸ਼ਨ ਵਿਭਾਗ ਵੱਲੋਂ 1.3.2002 ਤੋਂ ਫਰਵਰੀ, 2007 ਅਤੇ 1.3.2007 ਤੋਂ ਹੁਣ ਤੱਕ ਰਾਜ ਸਰਕਾਰ, ਕੇਂਦਰ ਸਰਕਾਰ ਅਤੇ ਹੋਰ ਵੱਖ-ਵੱਖ ਗ੍ਰਾਂਟਾਂ ਰਾਹੀਂ ਕਰਵਾਏ ਗਏ ਕੰਮਾਂ ਦੇ ਵੇਰਵੇ ਕੀ ਹਨ?

**ਸਰਦਾਰ ਸੁਖਬੀਰ ਸਿੰਘ ਬਾਦਲ** : ਸ਼੍ਰੀਮਾਨ ਜੀ, ਵਿਧਾਨ ਸਭਾ ਹਲਕਾ ਖੇਮਕਰਨ ਅੰਦਰ ਜਲ ਸਪਲਾਈ ਅਤੇ ਸੈਨੀਟੇਸ਼ਨ ਵਿਭਾਗ ਵੱਲੋਂ 1.3.2002 ਤੋਂ ਫਰਵਰੀ, 2007 ਅਤੇ 1.3.2007 ਤੋਂ ਹੁਣ ਤੱਕ ਰਾਜ ਸਰਕਾਰ, ਕੇਂਦਰ ਸਰਕਾਰ ਅਤੇ ਹੋਰ ਵੱਖ-ਵੱਖ ਗ੍ਰਾਂਟਾਂ ਰਾਹੀਂ ਕਰਵਾਏ ਗਏ ਕੰਮਾਂ ਦੇ ਵੇਰਵੇ ਅਨੁਲੱਗ 'ੳ'** ਅਤੇ 'ਅ'** ਕ੍ਰਮਵਾਰ ਅਨੁਸਾਰ ਹਨ।

---

**Placed in the Revisor Branch.

# PUNJAB VIDHAN SABHA

## DEBATES

*Wednesday, the 16th March, 2011*

**Vol. XI – No. 8**

OFFICIAL REPORT



CONTENTS




**Punjab Vidhan Sabha Secretariat, Chandigarh**

Price : Rs.________.

# PUNJAB VIDHAN SABHA

*Wednesday, the 16th March, 2011*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 10.00 A.M. Mr. Speaker (Sardar Nirmal Singh Kahlon) in the Chair.*

---

## STARRED QUESTIONS AND ANSWERS

## ਨਿਸ਼ਾਨ ਵਾਲਾ ਪ੍ਰਸ਼ਨ ਨੰ: 2096

(ਸੰਬੰਧਿਤ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ)

---

## ਮਿਉਂਸਿਪਲ ਕਮੇਟੀ, ਕੋਟਕਪੂਰਾ ਲਈ ਗਰਾਂਟ

***1960. ਸਰਦਾਰ ਰਿਪਜੀਤ ਸਿੰਘ ਬਰਾੜ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਚਾਲੂ ਵਿੱਤੀ ਸਾਲ ਵਿੱਚ ਮਿਉਂਸਿਪਲ ਕਮੇਟੀ, ਕੋਟਕਪੂਰਾ ਨੂੰ ਵਿਕਾਸ ਮੰਤਵਾਂ ਲਈ ਕਿੰਨੇ ਫੰਡ ਦਿੱਤੇ ਗਏ ਅਤੇ ਆਬਕਾਰੀ ਅਤੇ ਕਰ ਵਿਭਾਗ ਵੱਲੋਂ ਕੋਟਕਪੂਰਾ ਸ਼ਹਿਰ ਦੀ ਵੈਟ ਵਿੱਚੋਂ ਬਣਦੇ ਹਿੱਸੇ ਦੀ ਰਕਮ ਕਿੰਨੀ ਹੈ?

**ਸ਼੍ਰੀ ਮਨੋਰੰਜਨ ਕਾਲੀਆ :** ਨਗਰ ਕੌਂਸਲ, ਕੋਟਕਪੂਰਾ ਨੂੰ ਚਾਲੂ ਵਿੱਤੀ ਸਾਲ 2010-11 ਦੌਰਾਨ ਵਿਕਾਸ ਦੇ ਮੰਤਵਾਂ ਲਈ 49.85 ਲੱਖ ਰੁਪਏ ਦਿੱਤੇ ਗਏ ਹਨ। ਆਬਕਾਰੀ ਅਤੇ ਕਰ ਵਿਭਾਗ ਵੱਲੋਂ ਕੁਲੈਕਟ ਕੀਤੇ ਜਾਂਦੇ ਵੈਟ ਵਿੱਚੋਂ ਬਣਦੇ ਪੰਜਾਬ ਮਿਉਂਸਿਪਲ ਫੰਡ (10% ਆਫ ਵੈਟ) ਦੇ ਹਿੱਸੇ ਵਜੋਂ ਨਗਰ ਕੌਂਸਲ, ਕੋਟਕਪੂਰਾ ਨੂੰ 469.26 ਲੱਖ ਰੁਪਏ ਮੌਜੂਦਾ ਵਿੱਤੀ ਸਾਲ ਦੌਰਾਨ ਫਰਵਰੀ, 2011 ਤੱਕ ਜਾਰੀ ਕੀਤੇ ਜਾ ਚੁੱਕੇ ਹਨ।

**ਸਰਦਾਰ ਰਿਪਜੀਤ ਸਿੰਘ ਬਰਾੜ :** ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਜੋ ਪੰਜਾਬ ਮਿਉਂਸਿਪਲ ਫੰਡ ਦੇ ਅਧੀਨ 10% ਪੈਸਾ ਕੋਟਕਪੂਰਾ ਦੀ ਮਿਉਂਸਿਪਲ ਕਮੇਟੀ ਨੂੰ ਅਲਾਟ ਕੀਤਾ ਗਿਆ ਹੈ, ਕੀ ਇਹ ਕੇਵਲ ਸਾਲ 2010-11 ਦਾ ਹੈ ਜਾਂ ਪਿਛਲੇ ਤਿੰਨ-ਚਾਰ ਸਾਲਾਂ ਦਾ ਹੈ?

**ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਨੇ ਚਾਲੂ ਸਾਲ ਦਾ ਪੁੱਛਿਆ ਹੈ, ਉਹ ਹੀ ਪੈਸਾ ਗਿਆ ਹੈ। ਐਤਕੀਂ ਵੈਟ ਕੁਲੈਕਸ਼ਨ ਵਿੱਚੋਂ ਜੋ 10% ਸ਼ੇਅਰ ਬਣਦਾ ਹੈ, ਉਹ ਹੀ ਦਿੱਤਾ ਹੈ।

**ਸਰਦਾਰ ਰਿਪਜੀਤ ਸਿੰਘ ਬਰਾੜ :** ਸਪੀਕਰ ਸਾਹਿਬ, ਮੈਂ ਇੱਕ ਬੇਨਤੀ ਹੋਰ ਕਰਨੀ ਚਾਹੁੰਦਾ ਹਾਂ ਕਿ ਕੀ ਇਹ ਫੰਡ ਡਿਵੈਲਪਮੈਂਟ ਲਈ ਰਾਖਵਾਂ ਰੱਖਿਆ ਗਿਆ ਹੈ ਜਾਂ ਕਿਸੇ ਹੋਰ ਪਰਪਜ਼ ਲਈ ਵੀ ਵਰਤਿਆ ਜਾਵੇਗਾ?

**ਮੰਤਰੀ :** ਸਪੀਕਰ ਸਾਹਿਬ, ਜਿਹੜੇ ਫੰਡਜ਼ ਪੰਜਾਬ ਸਰਕਾਰ ਵੱਲੋਂ ਜਾਂਦੇ ਹਨ, ਉਹ ਉਨ੍ਹਾਂ ਲੋਕਲ ਬਾਡੀਜ਼ ਦੀ ਡਿਸਪੋਜ਼ਲ ਤੇ ਹੁੰਦੇ ਹਨ। ਉਸ ਵਿੱਚੋਂ ਮੁਲਾਜ਼ਮਾਂ ਦੀ ਸੈਲਰੀ ਵੀ ਜਾਂਦੀ ਹੈ, ਡਿਵੈਲਪਮੈਂਟ ਫੰਡ ਵੀ ਜਾਂਦੇ ਹਨ। ਸਾਰਾ ਖਰਚਾ ਉਸ ਵਿਚੋਂ ਹੀ ਕੀਤਾ ਜਾਂਦਾ ਹੈ। ਲੋਕਲ ਬਾਡੀਜ਼ ਦੀ ਆਪਣੀ ਵੀ ਇਨਕਮ ਹੁੰਦੀ ਹੈ।

**ਰਾਣਾ ਗੁਰਮੀਤ ਸਿੰਘ ਸੋਢੀ :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ 1100 ਕਰੋੜ ਰੁਪਏ ਦਾ ਕੋਈ ਲੋਨ ਰੇਜ਼ ਕੀਤਾ ਹੈ ਕਿ ਮਿਉਂਸਿਪਲ ਕਮੇਟੀਆਂ ਨੂੰ ਦੇਵਾਂਗੇ, ਉਸ ਦਾ ਕੀ ਕਰਾਈਟੇਰੀਆ ਹੈ ਕਿ ਕਿਸ-ਕਿਸ ਤਰ੍ਹਾਂ ਦਿੱਤਾ ਜਾਵੇਗਾ ਅਤੇ ਕਦੋਂ-ਕਦੋਂ ਦਿੱਤਾ ਜਾਵੇਗਾ? ਕੀ ਇਹ ਦੱਸ ਸਕਣਗੇ?

**ਮੰਤਰੀ :** ਸਪੀਕਰ ਸਾਹਿਬ, ਵੈਸੇ ਤਾਂ ਇਸ ਸਪਲੀਮੈਂਟਰੀ ਦਾ ਇਸ ਸਵਾਲ ਨਾਲ ਕੋਈ ਲਿੰਕ ਨਹੀਂ ਪਰ ਫਿਰ ਵੀ ਮੈਂ ਦੱਸ ਦਿੰਦਾ ਹਾਂ ਜੀ। 200 ਕਰੋੜ ਰੁਪਏ 50% of 10% surcharge on Vat ਹੈ। ਉਹ ਪੰਜਾਬ ਇਨਫਰਾਸਟਰੱਕਚਰ ਫੰਡ ਦੇ ਵਿੱਚ ਜੋ ਆਰਡੀਨੈਂਸ ਜਾਰੀ ਹੋਇਆ ਹੈ, ਜਿਸ ਨੂੰ ਇਸੇ ਸਦਨ ਵਿੱਚ ਲੈ ਕੇ ਆਵਾਂਗੇ, ਉਸ ਦੇ ਦੁਆਰਾ 200 ਕਰੋੜ ਰੁਪਏ ਮਿਉਂਸਿਪਲ ਕਮੇਟੀਜ਼ ਨੂੰ ਦਿੱਤਾ ਜਾਵੇਗਾ ਅਤੇ ਡਿਫਰੈਂਟ ਮਿਉਂਸਿਪਲ ਕਮੇਟੀਆਂ ਨੂੰ ਦਿੱਤਾ ਜਾਵੇਗਾ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਪੀਕਰ ਸਾਹਿਬ, ਜੋ ਇਨ੍ਹਾਂ ਨੂੰ ਵੈਟ ਕੁਲੈਕਸ਼ਨ ਹੈ, a part of that has been mortgaged to engage this loan. As Hon'ble Chief Minister had promised me yesterday that whatever my suggestion was, part of this grant which is going to be forwarded to all the Municipal Bodies, part of it will be set aside just for infrastructure projects. As the Hon'ble C.M. has taken very kindly to my suggestion - would the Hon'ble Minister implement what the Hon'ble Chief Minister said yesterday?

**ਮੰਤਰੀ :** ਸਪੀਕਰ ਸਾਹਿਬ, ਇਹ ਜਿਹੜਾ ਪੈਸਾ ਅਸੀਂ ਦੇਵਾਂਗੇ, ਇਹ ਸਾਰਾ 100% ਇਨਫਰਾਸਟਰੱਕਚਰ ਤੇ ਖਰਚ ਕੀਤਾ ਜਾਵੇਗਾ। ਇਨਫਰਾਸਟਰੱਕਚਰ ਵਿੱਚ ਸੀਵਰੇਜ਼, ਵਾਟਰ ਸਪਲਾਈ, ਰੋਡਜ਼, ਲਾਈਟਸ ਅਤੇ ਵੇਜ਼ਿਜ਼ ਵਗੈਰਾ ਸਾਰੇ ਆ ਜਾਂਦੇ ਹਨ। ਜਿਸ ਤਰ੍ਹਾਂ ਦੀ requirement ਹੋਵੇਗੀ, ਉਸ ਤੇ ਖਰਚ ਕਰਾਂਗੇ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਪੀਕਰ ਸਾਹਿਬ, ਕੀ ਇਸ ਤਰ੍ਹਾਂ ਤਾਂ ਨਹੀਂ ਕਿ

ਇੱਧਰ-ਉਧਰ ਖੁਰਦ-ਬੁਰਦ ਕਰ ਦੇਵੋਗੇ?

**ਮੰਤਰੀ :** ਤੁਸੀਂ ਚਿੰਤਾ ਨਾ ਕਰੋ, ਇਸ ਤਰ੍ਹਾਂ ਨਹੀਂ ਹੋਵੇਗਾ ਅਤੇ ਪੂਰਾ ਪੈਸਾ ਡਿਵੈਲਪਮੈਂਟ ਤੇ ਖਰਚ ਹੋਵੇਗਾ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 2021

**ਮਾਨਯੋਗ ਸਪੀਕਰ :** ਸਾਹਨੀ ਜੀ। ਉਹ ਹਾਲੇ ਸਦਨ ਵਿੱਚ ਪਹੁੰਚੇ ਨਹੀਂ ਹਨ? ਮੰਤਰੀ ਜੀ, ਤੁਸੀਂ ਜਵਾਬ ਪੜ੍ਹ ਦਿਓ।

## ਸਰਕਾਰੀ ਡਾਕਟਰਾਂ ਵੱਲੋਂ ਅਸਤੀਫ਼ੇ

***2021. ਸ਼੍ਰੀ ਜਗਦੀਸ਼ ਸਾਹਨੀ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਸਾਲ 2007 ਤੋਂ ਹੁਣ ਤੱਕ ਕੁੱਲ ਕਿੰਨੇ ਡਾਕਟਰਾਂ ਨੇ ਨੌਕਰੀ ਤੋਂ ਅਸਤੀਫ਼ਾ ਦਿੱਤਾ ਸੀ ਅਤੇ ਉਨ੍ਹਾਂ ਵੱਲੋਂ ਅਜਿਹਾ ਕਰਨ ਦੇ ਕੀ ਕਾਰਨ ਸਨ ;

(ਅ) ਭਾਗ (ੳ) ਵਿੱਚ ਵਰਣਿਤ ਅਸਤੀਫ਼ਾ ਦੇਣ ਵਾਲੇ ਡਾਕਟਰਾਂ ਵਿੱਚੋਂ ਕਿੰਨੇ ਡਾਕਟਰ ਸਪੈਸ਼ਲਿਸਟ ਸਨ ਅਤੇ ਉਨ੍ਹਾਂ ਦੀ ਕਮੀ ਨੂੰ ਪੂਰਾ ਕਰਨ ਲਈ ਸਰਕਾਰ ਵੱਲੋਂ ਕੀ ਕਾਰਵਾਈ ਕੀਤੀ ਗਈ ਹੈ ?

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** (ੳ) ਸ਼੍ਰੀਮਾਨ ਜੀ, ਲੋੜੀਂਦੀ ਸੂਚਨਾ ਅਨੁਲੱਗ 'ੳ' ਤੇ ਰੱਖੀ ਗਈ ਹੈ।

(ਅ) ਉਕਤ 39 ਡਾਕਟਰਾਂ ਵਿੱਚੋਂ ਜਿਨ੍ਹਾਂ ਨੇ ਅਸਤੀਫ਼ਾ ਦਿੱਤਾ ਹੈ, ਉਨ੍ਹਾਂ ਵਿੱਚ 17 ਮਾਹਿਰ ਡਾਕਟਰ ਸਨ।

ਮਾਹਿਰ ਡਾਕਟਰਾਂ ਦੀ ਘਾਟ ਨੂੰ ਪੂਰਾ ਕਰਨ ਲਈ ਰਾਜ ਸਰਕਾਰ ਵੱਲੋਂ ਸਾਲ 2007 ਤੋਂ ਹੁਣ ਤੱਕ 173 ਮੈਡੀਕਲ ਅਫਸਰ (ਸਪੈਸ਼ਲਿਸਟ) ਨਿਯੁਕਤ ਕੀਤੇ ਗਏ ਹਨ। ਇਸ ਤੋਂ ਇਲਾਵਾ ਸਰਕਾਰ ਵੱਲੋਂ 526 ਮੈਡੀਕਲ ਅਫਸਰ ਜਨਰਲ (ਐਮ.ਬੀ.ਬੀ.ਐਸ.) ਸਾਲ 2007 ਤੋਂ ਹੁਣ ਤੱਕ ਨਿਯੁਕਤ ਕੀਤੇ ਗਏ ਹਨ।

## ਅਨੁਲੱਗ 'ੳ'

(1) 2007 ਤੋਂ ਹੁਣ ਤੱਕ ਜਿਨ੍ਹਾਂ ਡਾਕਟਰਾਂ ਨੇ ਸਰਕਾਰੀ ਸੇਵਾ ਤੋਂ ਅਸਤੀਫ਼ਾ ਦਿੱਤਾ ਹੈ, ਉਨ੍ਹਾਂ ਦੀ ਗਿਣਤੀ 39 ਹੈ।

[ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ]

(2) ਉਕਤ 39 ਡਾਕਟਰਾਂ ਨੇ ਹੇਠ ਦਰਸਾਏ ਕਾਰਨਾਂ ਕਰਕੇ ਸਰਕਾਰੀ ਸੇਵਾ ਤੋਂ ਅਸਤੀਫ਼ਾ ਦਿੱਤਾ ਹੈ :-

ੳ) 34 ਡਾਕਟਰਾਂ ਨੇ ਘਰੇਲੂ ਹਾਲਾਤਾਂ ਕਾਰਨ ਅਸਤੀਫ਼ਾ ਦਿੱਤਾ।

ਅ) ਇੱਕ ਡਾਕਟਰ ਨੇ ਕੰਮ ਦੀ ਥਾਂ ਤੇ ਸਰੀਰਕ ਅਤੇ ਮਾਨਸਿਕ ਬੋਝ ਕਾਰਨ ਅਸਤੀਫ਼ਾ ਦਿੱਤਾ ਹੈ।

ੲ) ਇੱਕ ਡਾਕਟਰ ਨੇ ਡਿਫੈਂਸ ਅਕਾਊਂਟਸ ਸੇਵਾਵਾਂ ਜੁਆਇੰਨ ਕਰਨ ਕਰਕੇ ਅਸਤੀਫ਼ਾ ਦਿੱਤਾ ਹੈ।

ਸ) ਇੱਕ ਡਾਕਟਰ ਨੇ ਸਰਕਾਰੀ ਮੈਡੀਕਲ ਕਾਲਜ, ਸੈਕਟਰ 32, ਚੰਡੀਗੜ੍ਹ ਵਿਖੇ ਬਤੌਰ ਲੈਕਚਰਾਰ ਜੁਆਇੰਨ ਕਰਨ ਕਰਕੇ ਅਸਤੀਫ਼ਾ ਦਿੱਤਾ ਹੈ।

ਹ) ਇੱਕ ਡਾਕਟਰ ਨੇ ਬਤੌਰ ਪੀ.ਸੀ.ਐਸ. ਅਫਸਰ ਨਿਯੁਕਤ ਹੋਣ ਕਾਰਨ ਅਸਤੀਫ਼ਾ ਦਿੱਤਾ ਹੈ।

ਕ) ਇੱਕ ਡਾਕਟਰ ਨੇ ਬਿਮਾਰੀ ਕਾਰਨ ਅਸਤੀਫਾ ਦਿੱਤਾ ਹੈ।

(ਮਾਨਯੋਗ ਮੰਤਰੀ ਜੀ ਦੇ ਉੱਤਰ ਪੜ੍ਹਨ ਉਪਰੰਤ ਸ਼੍ਰੀ ਜਗਦੀਸ਼ ਸਾਹਨੀ, ਐਮ.ਐਲ.ਏ. ਸਦਨ ਵਿੱਚ ਹਾਜ਼ਰ ਹੋਏ।)

**ਸ਼੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਜਿਹੜੀ ਮੈਡੀਸਿਨਲ ਹਰਬਲ ਪਲਾਂਟਸ ਦੀ ਗੱਲ ਹੈ, ਜੋ ਇਨ੍ਹਾਂ ਨੇ ਕਿਹਾ ਹੈ.....

**ਮਾਨਯੋਗ ਸਪੀਕਰ :** ਇਹ ਸਵਾਲ ਨਹੀਂ ਹੈ।

**ਸ਼੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਮੈਂ ਲੇਟ ਆਇਆ ਹਾਂ। ਗੁਸਤਾਖੀ ਮਾਫ਼। ਮੈਂ ਦੇਖ ਲੈਂਦਾ ਹਾਂ। ਮੇਰੇ ਸਵਾਲ ਬੜੇ ਅਹਿਮ ਹਨ। ਜਿੰਨੇ ਵੀ ਅੱਠ-ਨੌਂ ਸਵਾਲ ਹਨ, ਇੱਕ-ਇੱਕ ਸਵਾਲ ਸਰਕਾਰ ਦੀ ਪਰਤ ਖੋਲ੍ਹੇਗਾ।

**ਮਾਨਯੋਗ ਸਪੀਕਰ :** ਗੱਲ ਇਹ ਹੈ ਕਿ ਤੁਹਾਡਾ ਇਹ ਸਵਾਲ ਨੰ: 2021 ਹੈ। ਪਹਿਲਾਂ ਤੁਸੀਂ ਆਪਣੀ ਸੀਟ ਤੇ ਜਾ ਕੇ ਬੈਠੋ। (ਵਿਘਨ) ਤੁਹਾਡਾ ਸਵਾਲ ਨੰ: 2021 ਹੈ।

**ਸ਼੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਇਨ੍ਹਾਂ ਨੇ ਦੱਸਿਆ ਹੈ ਕਿ ਕਿੰਨੇ ਡਾਕਟਰ.....

**ਸ਼੍ਰੀ ਸੁਨੀਲ ਕੁਮਾਰ ਜਾਖੜ :** ਤੁਸੀਂ ਤਾਂ ਸੁਣਿਆ ਹੀ ਨਹੀਂ ਜੋ ਇਨ੍ਹਾਂ ਨੇ ਦੱਸਿਆ ਹੈ।

**ਸ਼੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਇਨ੍ਹਾਂ ਦੀ ਸੁੰਦਰ ਅਗਵਾਈ ਹੈ

ਔਰ ਇਹ ਦੱਸਣ ਦੀ ਖੇਚਲ ਕਰਨ ਕਿ ਇਨ੍ਹਾਂ ਦੀ ਸੁੰਦਰ ਅਗਵਾਈ ਵਿੱਚ ਕਿੰਨੇ ਅਹਿਮ ਅਤੇ ਕਾਬਲ ਡਾਕਟਰ ਡਿਪਾਰਟਮੈਂਟ ਛੱਡ ਕੇ ਚਲੇ ਗਏ ਹਨ? ਇਹ ਦੱਸਣ ਕਿ ਇਨ੍ਹਾਂ ਦੀ ਟੈਨਿਓਰ ਵਿੱਚ ਕਿੰਨੇ ਡਾਕਟਰ ਛੱਡ ਕੇ ਚਲੇ ਗਏ ਹਨ?

**ਮੰਤਰੀ :** ਸਪੀਕਰ ਸਾਹਿਬ, ਜੇ ਤੁਹਾਡੀ ਆਗਿਆ ਹੋਵੇ ਤਾਂ ਹੋਰ ਬਹੁਤ ਕੁਝ ਵੀ ਦੱਸਾਂਗੀ। ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇੱਕ ਦਿਨ ਇਸੇ ਕੰਮ ਲਈ ਹੀ ਰੱਖ ਲਓ। ਸਾਰੇ ਸਵਾਲ ਸਾਹਨੀ ਸਾਹਿਬ ਦੇ ਰੱਖ ਲਓ।

**ਮਾਨਯੋਗ ਸਪੀਕਰ :** ਤੁਸੀਂ ਸਵਾਲ ਦਾ ਜਵਾਬ ਦਿਓ।

**ਮੰਤਰੀ :** ਸਾਰੇ ਇਕੱਠੇ ਕਰ ਲਓ। ਇੰਨੀ ਗੱਲ ਮੇਰੀ ਮੰਨ ਲਓ।

**ਮਾਨਯੋਗ ਸਪੀਕਰ :** ਤੁਸੀਂ ਇਸ ਸਵਾਲ ਦਾ ਜਵਾਬ ਦਿਓ।

**ਮੰਤਰੀ :** ਸਪੀਕਰ ਸਾਹਿਬ, ਪ੍ਰਸ਼ਨ ਦੇ ਉੱਤਰ ਵਿੱਚ ਮੇਰਾ ਇਹ ਨਿਵੇਦਨ ਹੈ ਕਿ ਜੋ ਵਿਵਰਣ ਇਨ੍ਹਾਂ ਨੇ ਮੰਗਿਆ ਹੈ, ਅਤਿ ਸਨਮਾਨਯੋਗ ਸਦਸਯ ਮਹੋਦਯ ਨੇ, ਉਹ ਤਾਂ ਇਹ ਹੈ ਕਿ 39 ਡਾਕਟਰਾਂ ਨੇ ਤਿਆਗ ਪੱਤਰ ਦਿੱਤਾ ਜਿਨ੍ਹਾਂ ਵਿਚੋਂ 17 ਮਾਹਿਰ ਡਾਕਟਰ ਹਨ। ਇਸ ਕਮੀ ਨੂੰ ਪੂਰਾ ਕਰਨ ਲਈ ਰਾਜ ਸਰਕਾਰ ਨੇ 173 ਭਾਵ ਕਿ 17 ਦੀ ਜਗ੍ਹਾ 173 ਮੈਡੀਕਲ ਅਫਸਰ ਨਿਯੁਕਤ ਕੀਤੇ ਹਨ। ਇਸ ਤੋਂ ਇਲਾਵਾ 526 ਮੈਡੀਕਲ ਅਫਸਰ, ਐਮ.ਬੀ.ਬੀ.ਐਸ. ਡਾਕਟਰ ਭਰਤੀ ਕੀਤੇ ਗਏ ਹਨ। ਇਸ ਤਰ੍ਹਾਂ ਟੋਟਲ 699 ਡਾਕਟਰਾਂ ਦੀ ਭਰਤੀ ਕੀਤੀ ਹੈ।

**ਸ਼੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਇਨ੍ਹਾਂ ਨੇ ਦੱਸਿਆ ਹੈ ਕਿ ਇੰਨੇ ਡਾਕਟਰ ਭਰਤੀ ਕੀਤੇ ਗਏ ਹਨ। ਮੈਂ ਇਹ ਪੁੱਛਿਆ ਸੀ ਕਿ ਵਜ੍ਹਾ ਕੀ ਹੈ ਜਿਹੜੇ ਡਾਕਟਰ ਡਿਪਾਰਟਮੈਂਟ ਛੱਡ ਕੇ ਗਏ ਹਨ? ਇਨ੍ਹਾਂ ਦਾ ਤਾਨਾਸ਼ਾਹੀ ਦਾ ਰਵੱਈਆ, ਇਨ੍ਹਾਂ ਦਾ ਨਾਨ-ਐਡਜਸਟਮੈਂਟ ਦਾ ਤਰੀਕਾ, ਉਸ ਕਰਕੇ ਡਾਕਟਰ ਛੱਡ ਕੇ ਚਲੇ ਗਏ ਹਨ। ਇਹ ਵਜ੍ਹਾ ਦੱਸਣ ਕਿ ਕਿਹੜਾ-ਕਿਹੜਾ ਡਾਕਟਰ ਕਿਸ-ਕਿਸ ਵਜ੍ਹਾ ਕਰਕੇ ਛੱਡ ਕੇ ਗਿਆ ਹੈ? ਇੱਕ ਡਾਕਟਰ ਬਣਾਉਣ ਲਈ ਪੰਜਾਬ ਸਰਕਾਰ ਦਾ ਕਿੰਨਾ ਪੈਸਾ ਲੱਗਦਾ ਹੈ। ਨਵੀਂ ਭਰਤੀ ਕਰ ਲਈ ਪਰ ਜਿਹੜੇ ਕਾਬਲ ਦਿਮਾਗ ਸਨ, ਉਹ ਛੱਡ ਕੇ ਚਲੇ ਗਏ। ਉਹ ਕਿਸ ਵਜ੍ਹਾ ਕਰਕੇ ਛੱਡ ਕੇ ਗਏ ਹਨ, ਇੰਨੇ ਬੰਦਿਆਂ ਨੇ ਰਿਜ਼ਾਈਨ ਕੀਤਾ ਹੈ, ਇਹ ਕੀ ਵਜ੍ਹਾ ਸੀ?

**ਮਾਨਯੋਗ ਸਪੀਕਰ :** ਕੀ ਤੁਸੀਂ ਇਨ੍ਹਾਂ ਦਾ ਜਵਾਬ ਪੜ੍ਹਿਆ ਹੈ,

**ਸ਼੍ਰੀ ਜਗਦੀਸ਼ ਸਾਹਨੀ :** ਮੈਂ ਜਵਾਬ ਪੜ੍ਹਿਆ ਹੈ। ਇੱਕ ਗੱਲ ਹੈ, ਸਪੀਕਰ ਸਾਹਿਬ, ਅੱਜ ਦੇ ਟਾਈਮ ਵਿੱਚ ਪੰਜਾਬ ਸਰਕਾਰ ਕੋਲ ਕੋਈ ਮਹਿਕਮਾ, ਜੇ ਡਿਪਟੀ ਮੁੱਖ ਮੰਤਰੀ ਸਾਹਿਬ ਨੂੰ ਪੁੱਛੀਏ, ਕਾਲੀਆ ਸਾਹਿਬ ਨੂੰ ਪੁੱਛੀਏ ਤਾਂ ਉਹ ਕਹਿੰਦੇ ਹਨ ਕਿ ਹੈਲਥ ਡਿਪਾਰਟਮੈਂਟ ਹੈ ਨਹੀਂ .....(ਵਿਘਨ).....

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਪੀਕਰ ਸਾਹਿਬ, ਇਹ ਜਵਾਬ 'ਦੇਣ ਜੀ .....(ਵਿਘਨ).....

**ਸ਼੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਜਿਹੜਾ ਡਾਕਟਰ ਬਟਾਲੇ ਦਾ ਹੈ, ਉਹ ਬਠਿੰਡੇ ਲੱਗਿਆ ਹੈ ਅਤੇ ਬਠਿੰਡੇ ਵਾਲਾ ਬਟਾਲੇ ਲੱਗਿਆ ਹੈ। ਉਹ ਕਿਉਂ ਨਹੀਂ ਨੌਕਰੀ ਛੱਡਣਗੇ? ਇਨ੍ਹਾਂ ਦੇ ਤਾਨਾਸ਼ਾਹੀ ਰਵੱਈਏ ਕਾਰਨ ਡਾਕਟਰਾਂ ਨੇ ਛੱਡਿਆ ਹੈ। ਇੱਕ ਡਾਕਟਰ ਨੂੰ ਬਣਾਉਣ ਵਿੱਚ ਸਰਕਾਰ ਦਾ ਕਿੰਨਾ ਸਮਾਂ ਲੱਗਦਾ ਹੈ, ਪੈਸਾ ਲਗਦਾ ਹੈ, ਉਸ ਨੂੰ ਦਰਕਿਨਾਰ ਕਰਕੇ ਆਪਾਂ ਨਵੀਂ ਭਰਤੀ ਕਰ ਲਈ। ਕੀ ਨਵੀਂ ਭਰਤੀ ਨਾਲ, ਜਿਨ੍ਹਾਂ ਲੋਕਾਂ ਨੂੰ ਇੰਨਾ-ਇੰਨਾ ਐਕਸਪੀਰੀਐਂਸ ਸੀ, ਕੀ ਉਹ ਆ ਸਕਦੇ ਹਨ? ਇਸ ਦਾ ਇਹ ਜਵਾਬ ਦੇਣ।

**ਮੰਤਰੀ :** ਸਪੀਕਰ ਸਾਹਿਬ, ਮੈਂ ਜੋ ਉੱਤਰ ਦਿੱਤਾ ਹੈ, ਉਹ ਅਨੁਲੱਗ-'ੳ' ਵਿੱਚ ਮਾਨਨੀਯ ਵਿਧਾਇਕ ਨੂੰ ਦੇ ਦਿੱਤਾ ਗਿਆ ਹੈ ਕਿ ਕਿਸ ਡਾਕਟਰ ਨੇ ਕਿਸ ਵੇਲੇ ਛੱਡਿਆ ਹੈ। ਬਾਕੀ ਇੱਕ ਗੱਲ ਠੀਕ ਹੈ, ਮੇਰੇ ਡਿਪਾਰਟਮੈਂਟ ਨੇ ਫੈਸਲਾ ਕੀਤਾ ਕਿ ਅਸੀਂ ਪੰਜਾਬ ਵਿੱਚ ਅਜਨਮੀਆਂ ਲੜਕੀਆਂ ਨਹੀਂ ਮਾਰਨ ਦੇਣੀਆਂ। ਅਜਨਮੀਆਂ ਲੜਕੀਆਂ ਮਾਰਨ ਦੇ ਸਕੈਂਡਲ ਸਬੰਧੀ ਬਟਾਲੇ ਵਿੱਚ ਰੇਡ ਹੋਇਆ ਸੀ ਔਰ ਮੈਂਬਰ ਸਾਹਿਬ ਦਾ ਕਹਿਣਾ ਹੈ ਕਿ ਉਹ ਮੇਰੇ ਰਿਸ਼ਤੇਦਾਰ ਹਨ। ....(ਵਿਘਨ)....ਸ਼ੋਰ.... ਸਪੀਕਰ ਸਾਹਿਬ, ਤੁਸੀਂ ਮੈਨੂੰ ਬੋਲਣ ਤਾਂ ਦਿਓ .....(ਵਿਘਨ).....(ਸ਼ੋਰ).....

**Shri Sunil Kumar Jakhar :** Speaker Sahib, it should be taken on record as it is a very serious matter.

**ਮਾਨਯੋਗ ਸਪੀਕਰ :** ਰਿਕਾਰਡ ਤੇ ਆ ਰਿਹਾ ਹੈ।

**ਸ਼੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਇਨ੍ਹਾਂ ਨੇ ਬਿੱਲੀ ਥੈਲੇ ਵਿਚੋਂ ਕੱਢਣੀ ਸੀ, ਕੱਢ ਲਈ .....(ਵਿਘਨ).....(ਸ਼ੋਰ).....

**ਮੰਤਰੀ :** ਸਪੀਕਰ ਸਾਹਿਬ, ਇਹ ਮੇਰਾ ਟਾਈਮ ਹੈ। .....(ਵਿਘਨ).....(ਸ਼ੋਰ)....

**ਸ਼੍ਰੀ ਜਗਦੀਸ਼ ਸਾਹਨੀ :** ਇੱਕ ਮਹੀਨੇ ਤੋਂ ਇਹ ਲਗਾਤਾਰ ਕਹਿ ਰਹੇ ਹਨ ਕਿ ਮੈਂ ਲੜਕੀਆਂ ਮਾਰ ਰਿਹਾ ਹਾਂ, ਮੈਂ ਦੱਸਣਾ ਚਾਹੁੰਦਾ ਹਾਂ .....(ਵਿਘਨ).....(ਸ਼ੋਰ).....

**ਮੰਤਰੀ :** ਸਪੀਕਰ ਸਾਹਿਬ, ਇਹ ਟਾਈਮ ਮੇਰਾ ਹੈ ਕਿ ਇਨ੍ਹਾਂ ਦਾ ਹੈ?

**ਮਾਨਯੋਗ ਸਪੀਕਰ :** ਬੀਬੀ ਜੀ, ਗੱਲ ਸੁਣੋ। .....(ਵਿਘਨ).....(ਸ਼ੋਰ).....

**ਸ਼੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਹਰ ਪੈਰ ਤੇ ਮੇਰੇ ਤੇ ਇਲਜ਼ਾਮ ਲਗਾਇਆ ਕਿ ਮੈਂ ਲੜਕੀਆਂ ਮਾਰਨ ਵਾਲਿਆਂ ਦਾ ਸਾਥ ਦਿੰਦਾ ਹਾਂ। ਇਨ੍ਹਾਂ ਨੇ ਅਖਬਾਰਾਂ

ਵਿੱਚ ਵੀ ਕਿਹਾ। ਮੈਂ ਕਾਲੀਆ ਸਾਹਿਬ ਨੂੰ ਦੱਸ ਦਿੱਤਾ ਸੀ ਅਤੇ ਇਸ ਦੇ ਬਾਵਜੂਦ ਮੈਂ ਅੱਜ ਪੂਰੇ ਪੰਜਾਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਗਦੀਸ਼ ਸਾਹਨੀ, ਜਿਸ ਦੀਆਂ ਆਪਣੀਆਂ ਤਿੰਨ ਲੜਕੀਆਂ ਹਨ, ਮੈਂ ਆਪਣੀਆਂ ਲੜਕੀਆਂ ਕਿਉਂ ਨਾ ਮਾਰ ਦਿੱਤੀਆਂ ਔਰ ਕੀ ਅੱਜ ਮੈਂ ਲੋਕਾਂ ਦੀਆਂ ਲੜਕੀਆਂ ਮਾਰਨ ਲਈ ਸਾਥ ਦੇਣਾ ਚਾਹੁੰਦਾ ਹਾਂ? .....(ਵਿਘਨ).....(ਸ਼ੋਰ).....

**ਮੰਤਰੀ :** ਉਦੋਂ ਮਸ਼ੀਨਾਂ ਹੈ ਨਹੀਂ ਸੀ।

**ਸ਼੍ਰੀ ਜਗਦੀਸ਼ ਸਾਹਨੀ :** ਇਨ੍ਹਾਂ ਨੂੰ ਸ਼ਰਮ ਆਉਣੀ ਚਾਹੀਦੀ ਹੈ ਇਹੋ ਜਿਹੀ ਗੱਲ ਕਰਦਿਆਂ ਨੂੰ .....(ਵਿਘਨ).....

**ਮੰਤਰੀ :** ਸਪੀਕਰ ਸਾਹਿਬ .....(ਵਿਘਨ).....

**ਮਾਨਯੋਗ ਸਪੀਕਰ :** ਜਦੋਂ ਤੁਹਾਨੂੰ ਕਹਾਂਗੇ ਫਿਰ ਬੋਲਿਓ .....(ਵਿਘਨ)..... ਪਲੀਜ਼ ਬੈਠੋ।

**ਮੰਤਰੀ :** ਇਹ ਥੋੜ੍ਹਾ ਜੋ ਜ਼ਿਆਦਾ ਬੋਲਦਾ ਹੈ .....(ਵਿਘਨ).....

**ਮਾਨਯੋਗ ਸਪੀਕਰ :** ਤੁਸੀਂ ਸਾਰੀ ਗੱਲ ਸੁਣ ਲਓ .....(ਵਿਘਨ).....

**ਮੰਤਰੀ :** ਇਹ ਮੈਨ ਪਾਵਰ, ਮਨੀ ਪਾਵਰ, ਮਸਲ ਪਾਵਰ ਯੂਜ਼ ਕਰਦੇ ਹਨ .....(ਵਿਘਨ).....

**ਸ਼੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਮੈਂ ਇਸ ਸਵਾਲ ਦੇ ਵਾਸਤੇ ਤਿਆਰ ਹੋ ਕੇ ਆਇਆ ਸੀ .....(ਵਿਘਨ)..... ਮਗਰ ਇਨ੍ਹਾਂ ਨੇ ਜੋ ਮੇਰੇ ਤੇ ਚਿੱਕੜ ਉਛਾਲ ਕੇ ਮੈਨੂੰ ਬਦਨਾਮ ਕਰਨ ਦੀ ਕੋਸ਼ਿਸ਼ ਕੀਤੀ ਹੈ, ਪੂਰਾ ਪੰਜਾਬ ਜਾਣਦਾ ਹੈ ਕਿ ਕੌਣ ਕਿੰਨਾ ਮਾਲ ਖਾਂਦਾ ਹੈ .....(ਵਿਘਨ).....

**ਮਾਨਯੋਗ ਸਪੀਕਰ :** ਤੁਸੀਂ ਸਵਾਲ ਪੁੱਛੋ, ਜੋ ਪੁੱਛਣਾ ਹੈ।

**ਸ਼੍ਰੀ ਜਗਦੀਸ਼ ਸਾਹਨੀ :** ਦੂਜੀ ਗੱਲ, ਜਿਹੜੀ ਵੱਡੀ ਗੱਲ ਇਨ੍ਹਾਂ ਨੇ ਕਹੀ ਹੈ, ਮੇਰਾ ਦਾਮਾਦ ਅਤੇ ਮੇਰਾ ਕੁੜਮ ਦੋ ਵੱਖਰੇ-ਵੱਖਰੇ ਪ੍ਰਾਈਵੇਟ ਹਸਪਤਾਲਾਂ ਵਿੱਚ ਨੌਕਰੀ ਕਰਦੇ ਹਨ। ਉਥੇ ਇਨ੍ਹਾਂ ਨੇ ਛਾਪਾ ਮਾਰਿਆ। ਕਸੂਰ ਸੁਣ ਲਓ, ਅੱਜ ਪੂਰਾ ਪੰਜਾਬ ਸੁਣ ਲਵੇ, ਜੇ ਕਿਸੇ ਨੇ ਅਖਬਾਰ ਨਹੀਂ ਪੜ੍ਹਿਆ। ਜਿਹੜੇ ਹਸਪਤਾਲ ਤੇ ਛਾਪਾ ਮਾਰਿਆ, ਉਥੇ ਮੇਰਾ ਦਾਮਾਦ ਨੌਕਰੀ ਕਰਦਾ ਸੀ। ਉਸ ਦੀ ਗਲਤੀ ਇੰਨੀ ਸੀ ਕਿ ਉਸ ਨੇ ਫਾਰਮ ਆਪਣੇ ਹੱਥੀਂ ਨਹੀਂ ਸੀ ਭਰਿਆ। ਇਸ ਦੀ ਮਾਈਨਰ ਸਜ਼ਾ ਹੁੰਦੀ ਹੈ, ਉਸ ਨੂੰ ਸਨਸ਼ਿਓਰ ਕਰਕੇ ਛੱਡ ਦਿੰਦੇ ਪਰ ਇਨ੍ਹਾਂ ਨੇ ਤਾਂ ਸੈਂਟਰ ਨੂੰ ਇੱਕ ਮਹੀਨੇ ਲਈ ਲੌਕ ਲਗਾ ਦਿੱਤੀ। ਇਨ੍ਹਾਂ ਨੇ ਮੇਰੇ ਕੁੜਮ ਤੇ ਕੀਤਾ, ਮੈਂ ਤਾਂ ਵੀ ਨਹੀਂ ਬੋਲਿਆ। ਇਨ੍ਹਾਂ ਨੇ ਅਖਬਾਰਾਂ ਵਿੱਚ ਦਿੱਤਾ ਕਿ Jagdish Sahni's kin has been raided and found guilty. ਪਰਸੋਂ ਪੰਜ ਤਰੀਕ ਨੂੰ ਬਟਾਲੇ ਰੇਡ ਕੀਤਾ .....(ਵਿਘਨ).....

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ) :** ਸਪੀਕਰ ਸਾਹਿਬ, ਸਵਾਲ ਜਿਹੜਾ ਪੁੱਛਿਆ ਹੈ, ਉਸ ਦੇ ਮੁਤਾਬਿਕ ਰਿਪਲਾਈ ਦੇਣ ਅਤੇ ਜੇਕਰ ਕੋਈ ਸਪਲੀਮੈਂਟਰੀ ਕਰਦਾ ਹੈ ਤਾਂ ਸਪਲੀਮੈਂਟਰੀ ਕੀਤੀ ਜਾਵੇ। .....(ਵਿਘਨ).....

**ਸ਼੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਮੈਂ ਨਹੀਂ ਬੋਲਿਆ, ਤੁਹਾਡਾ ਹੁਕਮ ਸਿਰ ਮੱਥੇ ਤੇ। ਮਗਰ ਇਨ੍ਹਾਂ ਨੇ ਜਿਹੜੀ ਗੱਲ ਕੀਤੀ ਹੈ, ਇਨ੍ਹਾਂ ਨੇ ਕਿਹਾ ਹੈ ਕਿ ਮੈਂ ਮਸਲ ਪਾਵਰ ਯੂਜ਼ ਕਰਦਾ ਹਾਂ .....(ਵਿਘਨ)..... ਮੇਰੀ ਤੌਹੀਨ ਕਰਨ ਦੀ ਕੋਸ਼ਿਸ਼ ਕੀਤੀ ਹੈ। ਮੈਂ ਕੋਈ ਮਸਲ ਪਾਵਰ ਇਸਤੇਮਾਲ ਨਹੀਂ ਕੀਤੀ ਔਰ ਇਨ੍ਹਾਂ ਦੀ ਮਸਲ ਪਾਵਰ ਹੈ .....(ਵਿਘਨ).....(ਸ਼ੋਰ).... ਮੇਰਾ ਅੱਗੇ ਸਵਾਲ ਆ ਰਿਹਾ ਹੈ 2012 .....(ਵਿਘਨ)..... ਉਸ ਵਿੱਚ ਪਤਾ ਲੱਗੇਗਾ ਕਿ ਪੰਜਾਬ ਦੀ ਕੀ ਹਾਲਤ ਕੀਤੀ ਹੈ ਇਸ ਔਰਤ ਨੇ .....(ਵਿਘਨ).....

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਮੇਰੇ ਹਲਕੇ ਦੇ ਵਿੱਚ ਇੱਕ ਵਿਚਾਰੀ ਵਿਡੋ ਹੈ, ਉਸ ਦੀ ਪੋਸਟਿੰਗ ਕੀਰਤਪੁਰ ਸਾਹਿਬ ਵਿਖੇ ਸੀ। ਉਸ ਨੇ ਬਾਕਾਇਦਾ ਵਾਰ-ਵਾਰ ਜਾ ਕੇ ਮੈਡਮ ਦੇ ਪਾਸ ਰਿਕੂਐਸਟ ਕੀਤੀ ਕਿ ਮੇਰੇ ਘਰ ਵਾਲੇ ਦੀ ਮੌਤ ਹੋ ਗਈ ਹੈ ਅਤੇ ਮੈਨੂੰ, ਮੋਹਾਲੀ ਵਿਖੇ ਖਾਲੀ ਜਗ੍ਹਾ ਹੈ, ਉਥੇ ਮੈਨੂੰ ਲਗਾ ਦਿਉ ਪਰ ਇਹ ਨਹੀਂ ਮੰਨੇ। ਉਹ ਵਾਰ-ਵਾਰ ਜ਼ਲੀਲ ਹੁੰਦੀ ਰਹੀ। ਉਸ ਤੋਂ ਬਾਅਦ ਉਹ ਹਾਈ ਕੋਰਟ ਗਈ ਤੇ ਹਾਈ ਕੋਰਟ ਨੇ ਆਰਡਰ ਵੀ ਕਰ ਦਿੱਤੇ ਤਾਂ ਇੱਕ ਵਾਰੀ ਉਸ ਨੂੰ ਦੁਬਾਰਾ ਮੋਹਾਲੀ ਲਿਆਂਦਾ ਪਰ ਪੰਜ ਦਿਨਾਂ ਬਾਅਦ ਫਿਰ ਉਸ ਦੇ ਕੀਰਤਪੁਰ ਸਾਹਿਬ ਦੇ ਆਰਡਰ ਕਰ ਦਿੱਤੇ ਗਏ। ਸਰ, ਮੈਂ ਇਸ ਦੇ ਬਾਰੇ ਬਕਾਇਦਾ ਲਿਖ ਕੇ ਮੈਡਮ ਨੂੰ ਭੇਜਿਆ ਕਿ ਇਸ ਦੇ ਉਤੇ ਤਰਸ ਕਰੋ। (ਵਿਘਨ) ਕੀ ਉਸ ਨੂੰ ਦੁਬਾਰਾ ਮੋਹਾਲੀ ਵਿਖੇ ਲਗਾਉਣਗੇ?

**ਟਰਾਂਸਪੋਰਟ ਮੰਤਰੀ :** ਸਪੀਕਰ ਸਾਹਿਬ, ਮੈਂ.....

**ਮਾਨਯੋਗ ਸਪੀਕਰ :** ਪੰਡਿਤ ਜੀ (ਮਾਸਟਰ ਮੋਹਨ ਲਾਲ), ਤੁਹਾਡਾ ਕੀ ਮਤਲਬ ਹੈ ਇਸ ਗੱਲ ਦੇ ਨਾਲ, ਤੁਸੀਂ ਬੈਠੋ।

**ਸਰਦਾਰ ਬਲਬੀਰ ਸਿੰਘ ਸਿੱਧੂ :** ਉਸ ਲੜਕੀ ਦੇ ਨਾਲ ਬਕਾਇਦਾ ਇਨਸਾਫ ਕੀਤਾ ਜਾਵੇ ਅਤੇ ਉਸ ਨੂੰ ਦੁਬਾਰਾ ਮੋਹਾਲੀ ਵਿਖੇ ਲਗਾਇਆ ਜਾਵੇ।

**ਮਾਨਯੋਗ ਸਪੀਕਰ :** ਹਾਂ ਜੀ, ਬੀਬੀ ਜੀ।

**ਮੰਤਰੀ :** ਸਪੀਕਰ ਸਾਹਿਬ, ਪ੍ਰਸ਼ਨ ਕੀ ਹੈ ਜਿਸ ਦਾ ਮੈਂ ਉੱਤਰ ਦੇਵਾਂ? (ਵਿਘਨ) ਸਪੀਕਰ ਸਾਹਿਬ, ਮੈਂ ਕਹਿਣਾ ਚਾਹਾਂਗੀ ਕਿ ਇਸ ਗੌਰਮਿੰਟ ਦਾ ਜਦੋਂ ਮੈਨੂੰ ਕਾਰਜ ਕਾਲ ਮਿਲਿਆ ਸੀ ਤਾਂ ਹਾਲਤ ਇਹ ਸੀ ਕਿ ਛੇ ਜ਼ਿਲ੍ਹਿਆਂ ਦੇ ਵਿੱਚ 25 ਪਰਸੈਂਟ ਡਾਕਟਰ ਸਨ ਔਰ ਮੋਹਾਲੀ ਵਰਗੀ ਲਿਹਾਜ਼ੀ ਜਗ੍ਹਾ ਉਤੇ ਗਾਇਨੀ ਦੇ ਛੇ ਡਾਕਟਰ, ਔਰ ਛੇ ਜ਼ਿਲ੍ਹਿਆਂ

ਦੇ ਵਿੱਚ ਇੱਕ ਵੀ ਡਾਕਟਰ ਨਹੀਂ। ਮੈਂ ਅੱਜ ਸਦਨ ਦੇ ਵਿੱਚ ਕਹਿ ਸਕਦੀ ਹਾਂ ਕਿ ਮਾਨਸਾ ਤੋਂ ਲੈ ਕੇ, ਸਰਦੂਲਗੜ੍ਹ ਤੋਂ ਲੈ ਕੇ ਭਿੱਖੀ ਔਰ ਖਿਆਲਾ ਤੱਕ ਡਾਕਟਰ ਭਰੇ ਹਨ, ਉਹ ਇਸ ਲਈ ਕਿ ਜਨਤਾ ਦਾ ਹਿੱਤ ਪਹਿਲਾਂ ਵੇਖਿਆ ਗਿਆ ਹੈ। ਮੈਂ ਅੱਜ ਇਸ ਗੱਲ ਨੂੰ ਚੈਲੰਜ ਕਰਦੀ ਹਾਂ ਕਿ ਸਾਰਾ ਪੰਜਾਬ ਘੁੰਮ ਕੇ ਆਇਆ ਜਾਵੇ, ਸਭ ਜਗ੍ਹਾ ਦੇ ਉਤੇ ਡਾਕਟਰ ਮਿਲਣਗੇ ਕਿਉਂਕਿ ਨਾ ਸਿਫਾਰਸ਼ ਚਲੀ ਹੈ ਔਰ ਨਾ ਰਿਸ਼ਵਤ ਚੱਲੀ। (ਵਿਘਨ) ਸਪੀਕਰ ਸਾਹਿਬ, ਇਹ ਸਿਹਤ ਵਿਭਾਗ ਹੈ, ਇਹ ਕਰਮਪੁਰਾ ਜ਼ਮੀਨ ਦਾ ਮਸਲਾ ਨਹੀਂ ਹੈ ਕਿ ਫਾਈਲ ਉਪਰ ਤੋਂ ਹੇਠਾਂ ਅਤੇ ਹੇਠਾਂ ਤੋਂ ਨੀਚੇ ਹੋ ਜਾਵੇ। (ਵਿਘਨ)

**ਮਾਨਯੋਗ ਸਪੀਕਰ :** ਬੀਬੀ ਜੀ, ਇਨ੍ਹਾਂ ਗੱਲਾਂ ਦਾ ਮਤਲਬ ਕੀ ਹੋਇਆ? (ਵਿਘਨ)

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਉਸ ਦਾ ਹਸਬੈਂਡ ਮਰ ਗਿਆ ਹੈ ਅਤੇ ਤਿੰਨ ਮਹੀਨੇ ਦਾ ਉਸ ਦਾ ਬੱਚਾ ਹੈ, (ਵਿਘਨ) ਉਸ ਦੇ ਨਾਲ ਆਪਾਂ ਨੇ ਇਨਸਾਫ ਨਹੀਂ ਕਰਨਾ?

**ਮਾਨਯੋਗ ਸਪੀਕਰ :** ਹਾਂ ਜੀ, ਬੈਠੋ ਜੀ। ਅਗਲਾ ਸਵਾਲ ਜੀ। (ਵਿਘਨ)

**ਮੰਤਰੀ :** ਸਪੀਕਰ ਸਾਹਿਬ, ਇਹ ਪਤਾ ਹੈ ਕਿ ਬਟਾਲੇ ਦੇ ਵਿੱਚ ਕੌਣ ਪੈਸਾ ਲੈਂਦਾ ਹੈ? (ਵਿਘਨ)

**ਮਾਨਯੋਗ ਸਪੀਕਰ :** ਬੀਬੀ ਜੀ, ਗੱਲ ਜਿਹੜੀ ਹੈ ਡਾਕਟਰਾਂ ਦੀ ਹੈ, ਤੁਸੀਂ ਕਰਮਪੁਰਾ ਦੀ ਜ਼ਮੀਨ ਦੀ ਗੱਲ ਲੈ ਤੁਰੇ ਹੋ। ਗੱਲ ਕੀ ਹੋਈ ਤੁਹਾਡੀ? (ਵਿਘਨ)

**ਮੰਤਰੀ :** ਸਪੀਕਰ ਸਾਹਿਬ, ਉਨ੍ਹਾਂ ਦੀ ਫਾਈਲ ਮੇਰੀ ਫਾਈਲ ਦੇ ਥੱਲੇ ਹੈ। (ਵਿਘਨ)

**ਮਾਨਯੋਗ ਸਪੀਕਰ :** ਪੰਡਤ ਜੀ ਬੈਠੋ, ਪਲੀਜ਼। (ਵਿਘਨ) ਨਹੀਂ ਜੀ, ਜਦੋਂ ਤੁਹਾਡਾ ਸਵਾਲ ਆਵੇਗਾ ਉਸ ਵੇਲੇ ਜਵਾਬ ਦੇ ਲੈਣਾ। ਬੀਬੀ ਜੀ, ਅਗਲਾ ਸਵਾਲ ਤੁਹਾਡਾ ਆਉਣ ਵਾਲਾ ਹੈ। (ਵਿਘਨ) ਅਗਲਾ ਸਵਾਲ, ਸਰਦਾਰ ਮੱਖਣ ਸਿੰਘ ਦਾ *2028।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 2028**

**ਮਾਨਯੋਗ ਸਪੀਕਰ :** ਇਸ ਸਵਾਲ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

---

** For Starred Question No. 2028 and reply thereto, please see P.V.S. Debate dated 26.03.2011.

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਮੇਰਾ ਸਵਾਲ ਹਰ ਵਾਰ ਹੀ ਮੁਲਤਵੀ ਕਰ ਦਿੰਦੇ ਹੋ।

**ਮਾਨਯੋਗ ਸਪੀਕਰ :** ਨਹੀਂ, ਇਹ ਪੰਜ ਦਿਨਾਂ ਦੇ ਲਈ ਕੀਤਾ ਗਿਆ ਹੈ ਔਰ ਉਨ੍ਹਾਂ ਨੂੰ ਮੈਂ ਕਹਿ ਵੀ ਦਿੰਦਾ ਹਾਂ ਕਿ ਤੁਸੀਂ ਤਿਆਰੀ ਕਰ ਲਵੋ ਕਿ ਉਸ ਦਿਨ ਤੁਸੀਂ ਜਵਾਬ ਦੇਣਾ ਹੈ। ਅਗਲਾ ਸਵਾਲ, ਸ਼੍ਰੀ ਸੁਨੀਲ ਕੁਮਾਰ ਜਾਖੜ ਜੀ। (ਵਿਘਨ) ਬੀਬੀ ਜੀ, ਬੈਠੋ, ਮੈਂ ਕਹਿ ਰਿਹਾ ਹਾਂ (ਵਿਘਨ) ਬੀਬੀ ਜੀ, ਬੈਠੋ, ਤੁਹਾਡੀ ਵਾਰੀ ਆ ਜਾਵੇਗੀ ਫਿਰ ਸਵਾਲ ਦੇ ਜਵਾਬ ਦੇਣ ਦੀ, ਤੁਸੀਂ ਬੈਠੋ।

---

## ਰਾਜ ਵਿੱਚ ਕਣਕ ਦੇ ਬੀਜ ਉਤੇ ਸਬਸਿਡੀ

***2061. ਸ਼੍ਰੀ ਸੁਨੀਲ ਕੁਮਾਰ ਜਾਖੜ :** ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਪੰਜਾਬ ਵਿੱਚ ਕਣਕ ਦੀ ਬਿਜਾਈ ਕਿਹੜੀ ਮਿਤੀ ਤੋਂ ਸ਼ੁਰੂ ਕੀਤੀ ਜਾਂਦੀ ਹੈ ;

(ਅ) ਸਾਲ 2010 ਵਿੱਚ ਸਬਸਿਡੀ ਵਾਲੇ ਕਣਕ ਦੇ ਬੀਜ ਦੀ ਵਿਕਰੀ ਖੇਤੀਬਾੜੀ ਮਹਿਕਮੇ ਵੱਲੋਂ ਕਦੋਂ ਸ਼ੁਰੂ ਕੀਤੀ ਗਈ ਅਤੇ ਸਾਰੇ ਸੀਜਨ ਦੌਰਾਨ ਸਬਸਿਡੀ ਵਾਲਾ ਕਿੰਨਾ ਬੀਜ ਵੇਚਿਆ ਗਿਆ ;

(ੲ) ਸਬਸਿਡੀ ਬੀਜ ਦੀ ਵਿਕਰੀ ਕਿਹੜੀ ਮਿਤੀ ਤੱਕ ਕੀਤੀ ਗਈ ਸੀ?

**ਸਰਦਾਰ ਸੁੱਚਾ ਸਿੰਘ ਲੰਗਾਹ :** (ੳ) ਰਾਜ ਵਿੱਚ ਕਣਕ ਦੀ ਬਿਜਾਈ ਅਕਤੂਬਰ ਮਹੀਨੇ ਦੇ ਆਖਰੀ ਹਫਤੇ ਵਿੱਚ ਸ਼ੁਰੂ ਕੀਤੀ ਜਾਂਦੀ ਹੈ।

(ਅ) ਸਬਸਿਡੀ ਵਾਲੇ ਕਣਕ ਦੇ ਬੀਜ ਦੀ ਵਿਕਰੀ ਸਾਲ 2010 ਦੌਰਾਨ ਖੇਤੀਬਾੜੀ ਵਿਭਾਗ ਵੱਲੋਂ 20 ਅਕਤੂਬਰ, 2010 ਤੋਂ ਸ਼ੁਰੂ ਕੀਤੀ ਗਈ ਅਤੇ ਸਾਰੇ ਸੀਜ਼ਨ ਦੌਰਾਨ ਸਬਸਿਡੀ ਵਾਲਾ 5,42,677 ਕੁਇੰਟਲ ਕਣਕ ਦਾ ਬੀਜ ਰਾਜ ਵਿੱਚ ਵੰਡਿਆ ਗਿਆ।

(ੲ) ਸਬਸਿਡੀ ਵਾਲੇ ਕਣਕ ਦੇ ਬੀਜ ਦੀ ਵਿਕਰੀ 31.12.2010 ਤੱਕ ਕੀਤੀ ਗਈ ਸੀ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਦੱਸਿਆ ਹੈ ਕਿ 20 ਅਕਤੂਬਰ ਤੋਂ ਇਨ੍ਹਾਂ ਨੇ ਕਣਕ ਦੇ ਬੀਜ ਦੀ ਸਬਸਿਡੀ ਦੇਣੀ ਸ਼ੁਰੂ ਕੀਤੀ ਸੀ which is not a fact. ਮੇਰੇ ਪਾਸ ਆਰ.ਟੀ.ਆਈ. ਦੇ ਕਾਗਜ਼ ਹਨ, ਮੰਤਰੀ ਜੀ ਇਨ੍ਹਾਂ ਦੇ ਉਤੇ ਕੋਈ ਆਬਜੈਕਸ਼ਨ ਕਰਨ। ਮੈਂ ਇਨ੍ਹਾਂ ਨੂੰ ਬਰੀਫ ਦੱਸ ਦੇਵਾਂ। ਡਿਪਟੀ ਸੀ.ਐਮ. ਸਾਹਿਬ ਬੈਠੇ ਹਨ। ਮਾਨਸਾ ਦੀ ਗੱਲ ਕਰੀ ਜਾਂਦੇ ਹਨ, ਬਠਿੰਡੇ ਦੀ ਗੱਲ ਕਰੀ ਜਾਂਦੇ

ਹਨ। ਰਿਕਾਰਡ ਕਹਿੰਦਾ ਹੈ ਕਿ ਮਾਨਸਾ ਅੰਦਰ 9 ਨਵੰਬਰ ਨੂੰ ਸੇਲ ਚਾਲੂ ਹੋਈ ਹੈ ਅਤੇ ਬਠਿੰਡੇ ਅੰਦਰ 4 ਨਵੰਬਰ ਨੂੰ ਸੇਲ ਚਾਲੂ ਹੋਈ ਹੈ, ਮੁਕਤਸਰ ਵਿੱਚ ਇੱਕ ਤਰੀਕ ਨੂੰ, and if he refutes these things, then I have information under RTI. ਐਗਰੀਕਲਚਰ ਮਹਿਕਮੇ ਦੀ ਇਹ ਰਿਪੋਰਟ ਹੈ, ਇਹ ਦੇਖ ਲੈਣ। ਕੀ ਇਹ ਇਸ ਦਾ ਕੋਈ ਜਵਾਬ ਦੇਣਗੇ?

**ਮੰਤਰੀ :** ਸਪੀਕਰ ਸਾਹਿਬ, ਪਨਸੀਡ, ਕ੍ਰਿਭਕੋ, ਪੰਜਾਬ ਐਗਰੋ, ਨੈਸ਼ਨਲ ਸੀਡ ਕਾਰਪੋਰੇਸ਼ਨ, ਸਟੇਟ ਫਾਰਮਰਜ਼ ਕਾਰਪੋਰੇਸ਼ਨ ਆਫ਼ ਇੰਡੀਆ ਨੇ ਆਪਣੇ ਬੀਜ ਦੀ ਸੇਲ 20 ਤਰੀਕ ਤੋਂ ਸ਼ੁਰੂ ਕਰ ਦਿੱਤੀ ਸੀ ਅਤੇ ਦੂਸਰੇ ਬੀਜ ਦੀ ਸੇਲ 25 ਤਰੀਕ ਤੋਂ ਸ਼ੁਰੂ ਕਰ ਦਿੱਤੀ ਸੀ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਇਨ੍ਹਾਂ ਨੇ ਪੰਜਾਬ ਐਗਰੋ ਦੀ ਗੱਲ ਕੀਤੀ ਹੈ। ਉਸ ਦਾ ਲੈਟਰ ਆਰ.ਟੀ.ਆਈ. ਦੇ ਅੰਡਰ ਜਿਹੜਾ ਲਿਆ ਹੈ, which I have got and they have said that they have put an indent to the supplier on 9th of November. ਇਹ ਕਹਿੰਦੇ ਹਨ ਕਿ 20 ਤਰੀਕ ਤੋਂ ਚਾਲੂ ਕਰ ਦਿੱਤੀ ਸੀ। They are totally wrong, Speaker Sahib. ਸਪੀਕਰ ਸਾਹਿਬ, ਪਿਛਲੀ ਵਾਰੀ ਇਹ ਮਸਲਾ ਬੜੀ ਸੀਰੀਅਸਲੀ ਲਿਆ ਸੀ, he was kind enough, ਆਨਰੇਬਲ ਮਨਿਸਟਰ ਸਾਹਿਬ ਨੇ ਮੈਨੂੰ ਆਪਣੇ ਕਮਰੇ ਵਿੱਚ ਬੁਲਾਇਆ, he had called all the concerned officers, ਉਥੇ ਬੈਠ ਕੇ ਗੱਲ ਹੋਈ। ਮੈਂ ਇਨ੍ਹਾਂ ਨੂੰ ਕਿਹਾ, ਮੰਤਰੀ ਜੀ ਤੁਹਾਡੇ ਮਹਿਕਮੇ ਦੀ ਨਲਾਇਕੀ ਕਰਕੇ ਪਿਛਲੀ ਵਾਰੀ 52 ਕਰੋੜ ਰੁਪਿਆ ਸਬਸਿਡੀ ਦੇ ਤੌਰ ਤੇ ਮਿਲਿਆ ਸੀ out of which we could only avail 46 crore rupees. ਮੈਂ ਕਿਹਾ ਤੁਹਾਡਾ ਘੱਟ ਗਿਆ ਹੈ। I was told in the presence of the Minister, ਮੰਤਰੀ ਜੀ ਉਥੇ ਬੈਠੇ ਸਨ, I was told by the concerned officers, ਕਹਿੰਦੇ ਜਾਖੜ ਸਾਹਿਬ, ਇਹ ਪਹਿਲੀ ਕਿਸ਼ਤ ਆਈ ਹੈ। I would tell about that Kisht (ਕਿਸ਼ਤ) also. ਐਕਚੁਅਲੀ ਪਿਛਲੀ ਵਾਰੀ ਇਨ੍ਹਾਂ ਨੂੰ ਮਿਲਿਆ ਸੀ 46 ਕਰੋੜ ਰੁਪਿਆ, ਜਿਹੜਾ ਰਿਲੀਜ ਹੋਇਆ ਸੀ ਅਤੇ ਐਤਕੀਂ 35 ਕਰੋੜ ਦੀ ਐਲੋਕੇਸ਼ਨ ਹੋਈ ਸੀ। 56 ਕਰੋੜ ਤੋਂ ਘੱਟ ਕੇ ਇਹ 35 ਕਰੋੜ ਰੁਪਿਆ ਰਹਿ ਗਿਆ ਹੈ। ਉਸ ਵਿਚੋਂ ਵੀ 28 ਕਰੋੜ ਇਸਤੇਮਾਲ ਹੋ ਸਕਿਆ ਹੈ। ਕੀ ਇਸ ਵਾਰ ਕਣਕ ਦੀ ਬਿਜਾਈ ਘੱਟ ਹੋਈ ਹੈ? Would the Hon'ble Minister tell what is going on in his department?

**ਮੰਤਰੀ :** ਸਪੀਕਰ ਸਾਹਿਬ, 28 ਕਰੋੜ ਰੁਪਿਆ ਮਿਲਿਆ ਹੈ ਜਿਸ ਵਿਚੋਂ 27.33 ਕਰੋੜ ਦੀ ਅਸੀਂ ਸਬਸਿਡੀ ਦੇ ਦਿੱਤੀ ਹੈ। ਜਿਹੜੇ ਬੀਜ ਦੀ ਇਹ ਗੱਲ ਕਰਦੇ ਹਨ ਇਹ ਦੋ ਤਰ੍ਹਾਂ ਦੇ ਬੀਜ ਹਨ। ਇੱਕ ਸਰਕਾਰੀ ਏਜੰਸੀ ਪੈਦਾ ਕਰਦੀ ਹੈ, ਉਹ ਅਸੀਂ ਪਹਿਲਾਂ ਸ਼ੁਰੂ ਕਰ ਦਿੱਤਾ ਸੀ ਅਤੇ ਜਿਹੜਾ ਪ੍ਰਾਈਵੇਟ ਲੋਕਾਂ ਕੋਲੋਂ, ਐਗਰੋ ਜਾਂ ਪਨਸੀਡ

[ ਖੇਤੀਬਾੜੀ ਮੰਤਰੀ ]

ਨੇ ਲੈ ਕੇ ਸਾਰੀਆਂ ਏਜੰਸੀਆਂ ਰਾਹੀਂ, ਸਰਕਾਰੀ ਅਦਾਰਿਆਂ ਰਾਹੀਂ ਵੇਚਿਆ ਹੈ, ਉਹ 25 ਤਰੀਕ ਤੋਂ ਸ਼ੁਰੂ ਕੀਤਾ ਹੈ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਪੀਕਰ ਸਾਹਿਬ, ਸੈਂਟਰ ਤੋਂ ਘੱਟ ਕਿਉਂ ਗਈ? Then if there is a genuine reason, then we will support that ਕਿ ਸੈਂਟਰ ਸਾਡੇ ਨਾਲ ਵਿਤਕਰਾ ਕਰਦਾ ਹੈ। ਸੈਂਟਰ ਨੈਸ਼ਨਲ ਫੂਡ ਸਕਿਓਰਿਟੀ ਅਧੀਨ ਪੈਸੇ ਦੇ ਰਿਹਾ ਹੈ। It is because of their mishandling of this entire issue. ਮੇਰੇ ਕੋਲ ਇਹ ਇੱਕ ਅਖ਼ਬਾਰ ਹੈ, ਫੇਰ ਸਾਥੀ ਕਹਿ ਦਿੰਦੇ ਹਨ ਕਿ ਜਾਖੜ ਅਖ਼ਬਾਰਾਂ ਵਿੱਚੋਂ ਲੈ ਕੇ ਬੋਲਦਾ ਹੈ। It is not a matter of cheap publicity. This is record and record says that, 'ਚੱਕੀਆਂ ਵਿੱਚ ਪਿਸ ਰਿਹਾ ਹੈ ਗੇਹੂੰ ਦਾ ਬੀਜ'। ਦਸੰਬਰ ਦੀ ਗੱਲ ਹੈ, ਇਹ ਜਿਹੜਾ ਤੁਹਾਡਾ ਬੀਜ ਵਿਕਦਾ ਹੈ, ਇਹ ਬਠਿੰਡੇ ਦੀ ਖ਼ਬਰ ਹੈ।

**ਮਾਨਯੋਗ ਸਪੀਕਰ :** ਮੇਰੀ ਗੱਲ ਸੁਣੋ, ਨਿਰਾ ਅਖ਼ਬਾਰਾਂ ਤੋਂ ਪੜ੍ਹ ਕੇ ਅਸੀਂ ਅਸੈਂਬਲੀ, ਹਾਊਸ ਵਿੱਚ ਗੱਲਾਂ ਕਰਦੇ ਹਾਂ, ਇਹ ਸਾਰੀਆਂ ਠੀਕ ਨਹੀਂ ਹੁੰਦੀਆਂ। ਤੁਸੀਂ ਪਹਿਲਾਂ ਇਹ ਵੈਰੀਫਾਈ ਕਰ ਲਿਆ ਕਰੋ ਅਤੇ ਫੇਰ ਸਵਾਲ ਕਰਿਆ ਕਰੋ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਬਿਲਕੁਲ ਵੈਰੀਫਾਈਡ ਹੈ ਜੀ। ਮੈਂ ਮੰਤਰੀ ਜੀ ਨੂੰ ਰਿਕੁਐਸਟ ਕੀਤੀ ਸੀ ਕਿ ਕਮੇਟੀ ਬਣਾ ਦਿਉ। He was kind enough to ask me, ਮੈਨੂੰ ਕਹਿੰਦੇ ਕਿ ਤੁਹਾਨੂੰ ਪਾਵਰ ਹੈ। ਮੈਂ ਕਿਹਾ ਜੀ ਕਮੇਟੀ ਵਾਸਤੇ ਵਲਟੋਹਾ ਸਾਹਿਬ ਦੀ ਜ਼ਿੰਮੇਵਾਰੀ ਲਗਾ ਦਿਉ, he could pursue thoroughly. ਇਨ੍ਹਾਂ ਦੀ ਡਿਊਟੀ ਲਗਾ ਦਿਉ। ਨਾ ਤਾਂ ਕਿਸੇ ਨੇ ਕਮੇਟੀ ਬਣਾ ਕੇ ਇਨਕੁਆਇਰੀ ਚਲਾਈ ਅਤੇ ਹੁਣ ਤੁਸੀਂ ਕਹਿੰਦੇ ਹੋ ਕਿ ਵੈਰੀਫਾਈ ਕਰਵਾ ਲਓ। ਸਪੀਕਰ ਸਾਹਿਬ, ਵੈਰੀਫਾਈ ਦੀ ਗੱਲ ਸੁਣੋ। ਸਾਰੇ ਦਾ ਸਾਰਾ, ਐਟਲੀਸਟ 50% ਸਬਸਿਡੀ ਇਹ ਵੰਡ ਕੇ ਖਾ ਗਏ। ਮੈਂ ਇਹ ਵਿਧਾਨ ਸਭਾ ਵਿੱਚ ਪਰੂਵ ਕਰ ਦਿੰਦਾ ਹਾਂ at any point of time. ਅੱਜ ਹੀ ਕਰਵਾ ਲਓ, ਚਾਹੇ ਸਾਲ ਬਾਅਦ ਕਾਂਗਰਸ ਵਾਲੇ ਕਰਵਾ ਲੈਣ। ਜਿਹੜਾ ਇਨ੍ਹਾਂ ਦੀਆਂ ਏਜੰਸੀਆਂ ਨੇ ਸੀਡ ਵੇਚਿਆ ਹੈ, ਫਾਰਮਰਜ ਦੇ ਨਾਂ ਉਸ ਵਿੱਚ ਦਰਜ ਹਨ। ਇਹ ਸਭ ਫਿਕਟੀਸ਼ੀਅਸ ਹਨ। ਤੁਸੀਂ ਇਹ ਇੱਕ-ਇੱਕ ਐਮ.ਐਲ.ਏ. ਦੇ ਜ਼ੁੰਮੇ ਲਗਾ ਦਿਉ...

**ਮੰਤਰੀ :** ਸਪੀਕਰ ਸਾਹਿਬ, ਇਹ ਹਰ ਵਾਰ ਇਸ ਤਰ੍ਹਾਂ ਦੀ ਗੱਲ ਕਰਦੇ ਹਨ। ਜਿੰਨੀ ਸਾਡੇ ਕੋਲ ਸਬਸਿਡੀ ਆਈ ਹੈ ਉਹ 28 ਕਰੋੜ ਰੁਪਿਆ ਸੀ ਜਿਸ ਵਿਚੋਂ 27.33 ਕਰੋੜ ਰੁਪਿਆ ਦੇ ਦਿੱਤਾ ਹੈ। ਕਮੇਟੀ ਬਣਾਈ, ਅਸੀਂ ਇਨ੍ਹਾਂ ਨੂੰ 10 ਵਾਰ ਕਿਹਾ ਪਰ ਇਨ੍ਹਾਂ ਨੇ ਕਦੇ ਜਵਾਬ ਨਹੀਂ ਦਿੱਤਾ। ਅਸੀਂ ਇਨ੍ਹਾਂ ਨੂੰ ਵਾਰ-ਵਾਰ ਕਿਹਾ ਕਿ ਕਮੇਟੀ ਬਣਾਈ ਹੈ। ਇਹ ਦੱਸਣ, ਮੁੱਖ ਮੰਤਰੀ ਜੀ ਨੇ ਕਮੇਟੀ ਬਣਾਈ, ਕੀ ਤੁਹਾਨੂੰ ਦੱਸਿਆ ਨਹੀਂ? ਕਮੇਟੀ ਬਣਾ ਕੇ ਮੈਂ ਤੁਹਾਨੂੰ ਨਹੀਂ ਕਿਹਾ ਕਿ ਤੁਸੀਂ ਚੈੱਕ ਕਰੋ। (ਵਿਘਨ)(ਸ਼ੋਰ)

**ਮਾਨਯੋਗ ਸਪੀਕਰ :** ਹੌਲੀ ਗੱਲ ਕਰ ਲਓ।

**ਮੰਤਰੀ :** (ਵਿਘਨ) ਜਦੋਂ ਮੈਂ ਕਿਹਾ ਹੈ, ਐਫ.ਸੀ.ਡੀ. ਨੇ ਕਿਹਾ ਹੈ ਕਿ ਅਸੀਂ ਕਮੇਟੀ ਬਣਾਈ ਹੈ। ਤੁਹਾਨੂੰ ਚਿੱਠੀ ਪਾਈ ਹੈ ਅਤੇ ਜ਼ਬਾਨੀ ਵੀ ਕਿਹਾ ਹੈ। ਟੈਲੀਫੋਨ ਤੇ ਕਿਹਾ ਹੈ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਮੈਨੂੰ ਇਹ ਪੁੱਛਿਆ ਸੀ (ਵਿਘਨ)(ਸ਼ੋਰ) ਕਿ ਇਨਕੁਆਇਰੀ ਕਿਸ ਤੋਂ ਕਰਵਾਈਏ? ਮੈਂ ਕਿਹਾ ਕਿ ਵਲਟੋਹਾ ਸਾਹਿਬ ਤੋਂ ਕਰਵਾ ਦਿਉ।

**ਮੰਤਰੀ :** ਤੁਹਾਨੂੰ ਜ਼ਬਾਨੀ ਮੈਂ ਆਪ ਕਿਹਾ ਹੈ। (ਵਿਘਨ)

**ਸ਼੍ਰੀ ਸੁਨੀਲ ਕੁਮਾਰ ਜਾਖੜ :** ਕੀ ਤੁਸੀਂ ਮੈਨੂੰ ਟੈਲੀਫੋਨ ਕੀਤਾ ਹੈ? (ਵਿਘਨ) (ਸ਼ੋਰ)

(ਇਸ ਸਮੇਂ ਸਦਨ ਵਿੱਚ ਸ਼ੋਰ ਹੋਣ ਕਾਰਨ ਕੁਝ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)

**ਮਾਨਯੋਗ ਸਪੀਕਰ :** ਲੰਗਾਹ ਸਾਹਿਬ। ਤੁਸੀਂ ਉਧਰ ਗੱਲ ਨਾ ਕਰੋ, ਗੱਲ ਇੱਧਰ ਕਰੋ। (ਵਿਘਨ)

**ਮੰਤਰੀ :** ਕੀ ਇਹ ਕੋਈ ਗੱਲ ਬਣਦੀ ਹੈ ਕਿ ਜੋ ਮਰਜ਼ੀ ਉਠ ਕੇ ਕਹਿਣ ਲੱਗ ਜਾਵੇ। (ਵਿਘਨ)

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਪੀਕਰ ਸਾਹਿਬ, ਤੁਸੀਂ ਕੋਈ ਕਮੇਟੀ ਬਣਾ ਦਿਉ। ਸਪੀਕਰ ਸਾਹਿਬ, ਮੈਂ ਚੱਲ ਕੇ ਗਿਆ ਸੀ। I had gone on my own. ਇਥੇ ਹਾਊਸ ਖਤਮ ਹੋਇਆ ਤਾਂ ਮੈਂ ਡਿਪਟੀ ਸੀ.ਐਮ. ਸਾਹਿਬ ਕੋਲ ਗਿਆ। ਮੈਨੂੰ ਮੁੱਖ ਮੰਤਰੀ ਜੀ ਨੇ ਕਿਹਾ ਸੀ ਕਿ ਤੁਸੀਂ ਆ ਕੇ ਮੈਨੂੰ ਦੱਸਿਓ। ਮੈਂ ਕਿਹਾ ਕਿ ਉਹ ਬਜ਼ੁਰਗ ਹਨ। I will come to you. He had told me here, ਕਿ ਇਹ ਬੜਾ ਸੀਰੀਅਸ ਮਾਮਲਾ ਹੈ, I will see to it, I will see to it that C.M. Sahib gets in touch with you. ਉਸ ਤੋਂ ਬਾਅਦ ਮੈਂ ਸੀ.ਐਮ. ਸਾਹਿਬ ਤੋਂ ਨਹੀਂ ਸੁਣਿਆ। When he had called me, Hon'ble Minister, ਮੈਂ ਕਿਹਾ ਕਿ ਮੈਨੂੰ ਪਹਿਲਾਂ ਸੀ.ਐਮ. ਸਾਹਿਬ ਵੱਲੋਂ ਜਵਾਬ ਆ ਜਾਵੇ, ਉਸ ਤੋਂ ਬਾਅਦ ਕੋਈ ਗੱਲ ਕਰਦੇ ਹਾਂ। After that I did not hear from anybody, neither from the Department nor from anybody else. ਵਲਟੋਹਾ ਸਾਹਿਬ ਨੇ ਕਿਹਾ ਕਿ ਕੀ ਤੁਹਾਡੇ ਕੋਲ ਕੋਈ ਚਿੱਠੀ ਆਈ ਹੈ? ਮੈਂ ਕਿਹਾ ਕਿ ਮੇਰੇ ਕੋਲ ਤਾਂ ਕੋਈ ਚਿੱਠੀ ਨਹੀਂ ਆਈ। ਇਹ ਕਹਿੰਦੇ ਕਿ ਮੈਨੂੰ ਉਸ ਕਮੇਟੀ ਵਿੱਚ ਪਾਇਆ ਹੈ and that was the end of the episode. ਸਪੀਕਰ ਸਾਹਿਬ, ਇਹ ਬੜਾ ਸੀਰੀਅਸ ਮਸਲਾ ਹੈ। ਮੈਂ ਕਿਹਾ ਕਿ ਮੈਨੂੰ ਕਮੇਟੀ ਵਿੱਚ ਨਾ ਪਾਓ। ਤੁਸੀਂ ਕਿਸੇ ਹੋਰ ਜ਼ਿੰਮੇਵਾਰ ਵਿਅਕਤੀ ਨੂੰ ਇਸ ਵਿੱਚ ਲੈ ਲਓ। ਤੁਹਾਡੇ ਅਕਾਲੀਆਂ ਦੇ ਭਰਾ ਵੀ ਹਨ, ਉਨ੍ਹਾਂ ਨੂੰ ਕਮੇਟੀ ਵਿੱਚ ਪਾ ਦਿਉ। Let them examine it.

**ਮਾਨਯੋਗ ਸਪੀਕਰ :** ਇੱਕ ਮਿੰਟ ਲਈ ਜੀ। ਜਿਹੜਾ ਉਹ ਕਹਿੰਦੇ ਹਨ ਕਿ ਸਾਨੂੰ 28 ਕਰੋੜ ਮਿਲਿਆ ਅਤੇ ਅਸੀਂ 27 ਪੁਆਇੰਟ ਕੁਝ ਦਿੱਤਾ ਹੈ, ਕੀ ਇਹ ਕਮੇਟੀ ਬਣ ਜਾਵੇ?

**ਸ਼੍ਰੀ ਸੁਨੀਲ ਕੁਮਾਰ ਜਾਖੜ :** ਨਹੀਂ ਜੀ। ਮੈਂ ਕਮੇਟੀ ਦਾ ਪਰਪਜ਼ ਦੱਸ ਰਿਹਾ ਹਾਂ।

**ਮਾਨਯੋਗ ਸਪੀਕਰ :** ਫਿਰ ਗੱਲ ਕੀ ਕੋਈ? ਜਿਹੜੀ ਗੱਲ ਮੈਂ ਪੁੱਛੀ ਹੈ, ਉਸ ਬਾਰੇ ਦੱਸੋ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਇਹ ਕਮੇਟੀ ਬਣ ਜਾਵੇ ਕਿ ਜਿਹੜਾ ਆਹ 27 ਕਰੋੜ ਰੁਪਿਆ ਵੰਡਿਆ ਹੈ, ਜਿਹੜਾ ਫਾਰਮਰਾਂ ਦੇ ਨਾਂ ਜਿਹੜੇ ਸੈਂਟਰਾਂ ਤੋਂ ਬੀਜ ਚੜ੍ਹਾਇਆ ਹੈ, ਉਹ ਫਾਰਮਰਜ਼ ਵੈਰੀਫਾਈ ਕਰ ਲਏ ਜਾਣ ਕਿ ਵਾਕਿਆ ਹੀ ਉਨ੍ਹਾਂ ਨੇ ਉਥੇ ਜਾ ਕੇ ਬੀਜ ਲਿਆ ਹੈ ਜਾਂ ਜਾ ਕੇ ਬੀਜ ਚੱਕੀਆਂ ਤੇ ਵੇਚਿਆ ਹੈ? ਇਹ ਵੈਰੀਫਾਈ ਕਰ ਲਿਆ ਜਾਵੇ ਜੀ।

**ਮਾਨਯੋਗ ਸਪੀਕਰ :** ਲੰਗਾਹ ਸਾਹਿਬ, ਇਹ ਜਿਹੜੀ ਗੱਲ ਕੀਤੀ ਹੈ, ਤੁਸੀਂ ਇਹ ਵੈਰੀਫਾਈ ਕਰ ਦਿਉ ਅਤੇ ਫਿਰ ਗੱਲ ਕਰਨਾ।

**ਸਰਦਾਰ ਅਵਤਾਰ ਸਿੰਘ ਬਰਾੜ :** ਸਪੀਕਰ ਸਾਹਿਬ, ਮੇਰੀ ਬੇਨਤੀ ਇੰਨੀ ਹੈ ਕਿ .....(ਵਿਘਨ)

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਾਰਾ ਹਾਊਸ ਬੈਠਾ ਹੈ। ਮੈਂ ਤਾਂ ਤੁਹਾਡਾ ਨਾਂ ਪਵਾਈ ਜਾਂਦਾ ਹਾਂ। ਸਾਰਾ ਹਾਊਸ ਇਥੇ ਜ਼ਿਮੀਦਾਰਾਂ ਦਾ ਬੈਠਾ ਹੈ। ਸਾਰੇ ਹੀ ਇਥੇ ਜ਼ਿਮੀਦਾਰਾਂ ਦੇ ਬੇਟੇ ਹਨ .....(ਵਿਘਨ).... ਕਿਤੇ ਸੁਨੀਲ ਨੇ ਹੀ ਠੇਕਾ ਲੈ ਰੱਖਿਆ ਹੈ? .....(ਵਿਘਨ)(ਸ਼ੋਰ)

**ਸਰਦਾਰ ਅਵਤਾਰ ਸਿੰਘ ਬਰਾੜ :** ਜਾਖੜ ਸਾਹਿਬ, ਪਲੀਜ਼। ਸਪੀਕਰ ਸਾਹਿਬ, ਜਾਖੜ ਸਾਹਿਬ ਬੜੇ ਸੀਨੀਅਰ ਲੈਜਿਸਲੇਟਰ ਹਨ। ਜਦੋਂ ਵੀ ਕਦੇ ਇਹ ਵਿਧਾਨ ਸਭਾ ਵਿੱਚ ਗੱਲ ਕਰਦੇ ਹਨ ਤਾਂ ਇਨ੍ਹਾਂ ਨੇ ਤੱਥਾਂ ਦੇ ਅਧਾਰ ਤੇ ਹੀ ਗੱਲ ਕੀਤੀ ਹੈ.....

**ਮਾਨਯੋਗ ਸਪੀਕਰ :** ਹਾਂ ਜੀ, ਹਾਂ ਜੀ।

**ਸਰਦਾਰ ਅਵਤਾਰ ਸਿੰਘ ਬਰਾੜ :** ਉਹ ਵਜ਼ੀਰ ਹਨ ਅਤੇ ਜ਼ਿੰਮੇਵਾਰ ਵੀ ਹਨ। ਜੋ ਕੁਝ ਇਨ੍ਹਾਂ ਨੇ ਤੱਥਾਂ ਬਾਰੇ ਕਿਹਾ ਹੈ, ਇੰਨੇ ਗੁੱਸੇ ਵਿੱਚ ਆਪਣੇ ਠਰੰਮੇ ਨੂੰ ਛੱਡ ਕੇ ਵਜ਼ੀਰ ਸਾਹਿਬ ਤੂੰ-ਤੂੰ, ਮੈਂ-ਮੈਂ ਤੇ ਆਉਣ ਤਾਂ ਵਾਜਬ ਨਹੀਂ ਹੈ। ਮੈਂ ਸਮਝਦਾ ਹਾਂ ਕਿ ਇਹ ਗੰਭੀਰ ਦੋਸ਼ ਹਨ, ਇਸ ਵਾਸਤੇ ਤੁਸੀਂ ਹਾਊਸ ਦੀ ਕਮੇਟੀ ਬਣਾਓ। ਇਸ ਨਾਲ ਦੁੱਧ ਦਾ ਦੁੱਧ ਅਤੇ ਪਾਣੀ ਦਾ ਪਾਣੀ ਸਾਹਮਣੇ ਆ ਜਾਵੇਗਾ। ਹਾਊਸ ਦੀ ਕਮੇਟੀ ਵੱਲੋਂ ਪੜਤਾਲ ਹੋ ਜਾਵੇ।

**ਸ਼੍ਰੀ ਹਰਮਿੰਦਰ ਸਿੰਘ ਜੱਸੀ :** ਸਪੀਕਰ ਸਾਹਿਬ, ਇੱਕ ਸਪਲੀਮੈਂਟਰੀ ਮੈਨੂੰ ਕਰ ਲੈਣ ਦਿਉ, ਫਿਰ ਤੁਸੀਂ ਜਵਾਬ ਦੇ ਦੇਣਾ ਜੀ (ਮੰਤਰੀ ਜੀ ਵੱਲ ਇਸ਼ਾਰਾ)। ਜਿਹੜੀ ਬਠਿੰਡੇ ਵਿੱਚ ਕਣਕ ਫੜ੍ਹੀ ਗਈ ਹੈ, ਉਸ ਬਾਰੇ ਮੰਤਰੀ ਜੀ ਦੱਸ ਦੇਣ ਕਿ ਉਹ ਕਣਕ ਕਿਹੜੇ ਮਹਿਕਮੇ ਵਿੱਚੋਂ ਗਈ ਸੀ। ਜਿਹੜੀ ਬਠਿੰਡੇ ਵਿੱਚੋਂ ਕਣਕ ਫੜ੍ਹੀ ਗਈ, ਜਿਸ ਦੀ ਗੱਲ ਕਰਦੇ ਹਨ, ਜਿਹੜੀ ਸੀਡ ਦੀ ਗੱਲ ਕਰਦੇ ਹਨ, ਉਹ ਸਾਰਾ ਸੀਡ ਚੱਕੀਆਂ ਤੇ ਗਿਆ ਹੈ, ਚੱਕੀਆਂ ਵਾਲਿਆਂ ਨੂੰ ਜਾ ਕੇ ਦਿੱਤਾ ਗਿਆ ਹੈ। ਇਸ ਕਰਕੇ ਅਸੀਂ ਅਖਬਾਰਾਂ ਦੀ ਗੱਲ ਨਹੀਂ ਕਰਦੇ, ਅਸੀਂ ਬਠਿੰਡੇ ਦੀ ਗੱਲ ਕਰਦੇ ਹਾਂ। ਜੇ ਉਹ ਕੇਸ ਗਲਤ ਬਣਾਇਆ ਗਿਆ ਹੈ ਤਾਂ ਫਿਰ ਕਿਉਂ ਬਣਾਇਆ ਗਿਆ ਹੈ? ਇਸ ਦਾ ਜਵਾਬ ਦੇ ਦੇਣ।

**ਮੰਤਰੀ :** ਸਪੀਕਰ ਸਾਹਿਬ, ਇਸ ਸਾਲ ਜਿਹੜੀ ਕਣਕ ਦੇ ਬੀਜ ਦੀ ਵਿਕਰੀ ਹੋਈ ਹੈ, ਇਹ ਅਸੀਂ 60% ਕਣਕ ਦਾ ਬੀਜ ਜਿਹੜਾ ਹੈ, ਇਹ 43 ਮਹਿਕਮਿਆਂ ਰਾਹੀਂ ਵੰਡਿਆ ਹੈ, ਜਦੋਂ ਕਿ ਪਿਛਲੀ ਵਾਰੀ 35% ਹੀ ਵੰਡਿਆ ਗਿਆ ਸੀ, ਬਾਕੀ ਪ੍ਰਾਈਵੇਟ ਡੀਲਰਾਂ ਰਾਹੀਂ ਵੰਡਿਆ ਗਿਆ ਸੀ। ਅਸੀਂ ਪੂਰੀ ਕੋਸ਼ਿਸ਼ ਕੀਤੀ ਹੈ ਕਿ ਸਰਕਾਰੀ ਅਦਾਰੇ ਹੀ ਇਹ ਬੀਜ ਵੇਚਣ। ਨੰਬਰ ਦੋ, ਅਸੀਂ ਪੂਰੀ ਤਰ੍ਹਾਂ ਮਗਰ ਲੱਗੇ ਹੋਏ ਸੀ ਕਿ ਕਿਤੇ ਵੀ ਹੇਰਾ-ਫੇਰੀ ਨਾ ਹੋਵੇ ਅਤੇ ਇਸੇ ਕਰਕੇ ਹੀ ਇਨ੍ਹਾਂ ਦੀ ਇਹ ਕਮੇਟੀ ਬਣਾਈ ਸੀ ਕਿ ਇਹ ਆਪੇ ਹੀ ਤਸੱਲੀ ਕਰਕੇ ਸਾਨੂੰ ਦੱਸਣ ਅਤੇ ਜਿਥੇ ਕਿਤੇ ਕੋਈ ਗਲਤੀ ਹੈ, ਉਸ ਗਲਤੀ ਨੂੰ ਦੂਰ ਕੀਤਾ ਜਾਵੇ। ਇਨ੍ਹਾਂ ਦੀ ਬਹਿ ਕੇ ਵੀ ਗੱਲ ਹੋਈ ਅਤੇ ਫਿਰ ਇਨ੍ਹਾਂ ਦੋਵਾਂ ਦੀ ਕਮੇਟੀ ਇਸ ਕਰਕੇ ਬਣਾ ਦਿੱਤੀ ਕਿ ਇਸ ਵਿੱਚ ਕੋਈ ਤਰੁੱਟੀ ਨਾ ਰਹਿ ਜਾਵੇ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਪੀਕਰ ਸਾਹਿਬ, ਜਿਹੜੀ ਤੁਸੀਂ ਹਾਊਸ ਦੀ ਕਮੇਟੀ ਬਣਾਉਣ ਦੀ ਗੱਲ ਕਰ ਰਹੇ ਸੀ ਉਹ ਵਿਚਾਲੇ ਹੀ ਛੱਡ ਦਿੱਤੀ ਹੈ।

**ਮਾਨਯੋਗ ਸਪੀਕਰ :** ਮੈਂ ਤਾਂ ਇਨ੍ਹਾਂ ਨੂੰ ਕਿਹਾ ਹੈ ਕਿ ਵੈਰੀਫਾਈ ਕਰਕੇ ਸਾਰੀ ਰਿਪੋਰਟ ਦੱਸ ਦਿਉ। (ਵਿਘਨ)

**ਸਰਦਾਰ ਅਵਤਾਰ ਸਿੰਘ ਬਰਾੜ :** ਸਪੀਕਰ ਸਾਹਿਬ, ਕਮੇਟੀ ਤਾਂ ਤੁਸੀਂ ਬਣਾਉਣੀ ਹੈ।

**ਉਪ ਮੁੱਖ ਮੰਤਰੀ :** ਮੰਤਰੀ ਜੀ ਨੇ ਕਿਹਾ ਹੈ ਕਿ ਮਾਨਯੋਗ ਜਾਖੜ ਸਾਹਿਬ ਅਤੇ ਵਿਰਸਾ ਸਿੰਘ ਵਲਟੋਹਾ ਜੀ, ਦੋਵਾਂ ਦੀ ਕਮੇਟੀ ਹੈ। ਦੋਵੇਂ ਹੀ ਜਾਂਚ ਕਰ ਲੈਣ ਅਤੇ ਰਿਪੋਰਟ ਦੇ ਦੇਣ। (ਵਿਘਨ)(ਸ਼ੋਰ)

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਾਰੀ ਸਰਕਾਰ ਇਥੇ ਬੈਠੀ ਹੈ, I will not be a part of this Committee now, I would rather like somebody else in this. ਕਿਸੇ ਦਾ ਨਾਂ ਪਾ ਦਿਉ, ਇਹ ਕੋਈ ਗੱਲ ਹੈ?

---

## ANNOUNCEMENT REG. CONSTITUTION OF THE COMMITTEE OF THE HOUSE

**ਸਰਦਾਰ ਅਵਤਾਰ ਸਿੰਘ ਬਰਾੜ :** ਸਪੀਕਰ ਸਾਹਿਬ, ਤੁਸੀਂ ਹਾਊਸ ਦੀ ਕਮੇਟੀ ਬਣਾ ਦਿਉ।

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂਬਰ ਸਾਹਿਬ (ਸ਼੍ਰੀ ਸੁਨੀਲ ਕੁਮਾਰ ਜਾਖੜ ਵੱਲ ਇਸ਼ਾਰਾ) ਨੇ ਇਸ਼ੂ ਰੇਜ਼ ਕੀਤਾ ਹੈ। ਆਪ ਜੀ ਨੂੰ ਜ਼ਿਆਦਾ ਪਤਾ ਹੈ ਕਿ ਤੁਹਾਡੇ ਮਨ ਵਿੱਚ ਕੀ ਹੈ। ਸੋ, ਮੈਂ ਕਿਹਾ ਹੈ ਕਿ ਕਮੇਟੀ ਤੁਹਾਡੀ ਤੇ ਸਰਦਾਰ ਵਿਰਸਾ ਸਿੰਘ ਦੀ ਬਣਾ ਦਿੰਦੇ ਹਾਂ। ਉਹ ਸਭ ਤੋਂ ਵਧੀਆ ਹੈ।

**ਮਾਨਯੋਗ ਸਪੀਕਰ :** ਹਾਂ ਜੀ, ਠੀਕ ਹੈ ਜੀ, ਬੈਠੋ।

**ਸਰਦਾਰ ਅਵਤਾਰ ਸਿੰਘ ਬਰਾੜ :** ਡਿਪਟੀ ਚੀਫ ਮਨਿਸਟਰ ਸਾਹਿਬ ਨੇ ਕਮੇਟੀ ਬਣਾਉਣ ਦੀ ਗੱਲ ਮੰਨੀ ਔਰ ਦੋਹਾਂ ਨੂੰ, ਮਨਿਸਟਰ ਸਾਹਿਬ ਨੂੰ ਤੇ ਜਾਖੜ ਸਾਹਿਬ ਨੂੰ ਪਾਇਆ। ਆਪਾਂ ਸਾਰਿਆਂ ਨੇ ਗੱਲ ਸੁਣ ਲਈ। ਇਸ ਵਿੱਚੋਂ ਕੁਝ ਨਿਕਲਣਾ ਨਹੀਂ। ਮੇਰੀ ਬੇਨਤੀ ਇੰਨੀ ਹੈ.....

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਮਨਿਸਟਰ ਸਾਹਿਬ ਕਮੇਟੀ ਦੇ ਮੈਂਬਰ ਨਹੀਂ ਹਨ। ਸਰਦਾਰ ਵਿਰਸਾ ਸਿੰਘ ਵਲਟੋਹਾ ਹਨ।

**ਸਰਦਾਰ ਅਵਤਾਰ ਸਿੰਘ ਬਰਾੜ :** ਮੇਰੀ ਬੇਨਤੀ ਹੈ ਕਿ ਤੁਸੀਂ ਦੋ ਹੀ ਮੈਂਬਰ ਪਾਏ ਹਨ।.....

**ਮਾਨਯੋਗ ਸਪੀਕਰ :** ਚਲੋ, ਦੋ ਹੀ ਕਾਫੀ ਹਨ। ਗੱਲ ਖਤਮ ਹੈ ਜੀ। ਅਗਲਾ ਸਵਾਲ, ਸਾਹਨੀ ਸਾਹਿਬ।

---

## STARRED QUESTION AND ANSWERS *(RESUMPTION)*

### ਕੇਂਦਰ ਸਰਕਾਰ ਤੋਂ ਪ੍ਰਾਪਤ ਫੰਡਾਂ ਦੀ ਦੁਰਵਰਤੋਂ

***2020. ਸ਼੍ਰੀ ਜਗਦੀਸ਼ ਸਾਹਨੀ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਕੀ ਭਾਰਤ ਸਰਕਾਰ ਵੱਲੋਂ ਰਾਜ ਵਿੱਚ ਮੈਡੀਸਿਨਲ ਹਰਬਜ਼ ਲਗਾਉਣ ਲਈ ਪ੍ਰਾਪਤ ਹੋਏ 4.50 ਕਰੋੜ ਦੀ ਦੁਰਵਰਤੋਂ ਸਬੰਧੀ ਕੋਈ ਇਨਕੁਆਇਰੀ ਕਰਾਈ ਗਈ ਹੈ, ਜੇਕਰ ਅਜਿਹਾ ਹੋਵੇ ਤਾਂ ਇਨਕੁਆਇਰੀ ਰਿਪੋਰਟ ਦੀ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਵੇ ;

(ਅ) ਜੇਕਰ ਇਹ ਇਨਕੁਆਇਰੀ ਅਜੇ ਤੱਕ ਮੁਕੰਮਲ ਨਹੀਂ ਹੋਈ ਤਾਂ ਇਸ ਦੀ ਅਜੋਕੀ ਸਥਿਤੀ ਕੀ ਹੈ?

**श्रीमति लक्ष्मी कांता चावला** : स्पीकर साहिब, जी नहीं। भारत सरकार की और से राज्य में Medical Herbal Plants लगाने के लिये प्राप्त हुये 4 करोड़ 2 लाख रुपये के दुरुपयोग सबंधी भारत सरकार द्वारा कोई भी Enquiry के आदेश नहीं दिये गये परन्तु सी.बी.आई., नई दिल्ली ने अखबारों आदि साधनों से प्राप्त जानकारी के मुताबिक एक प्रारंभिक जांच का काम शुरु किया है। वो जांच अभी चल रही है। 10.3.2011 को CBI Headquarter से चिठ्ठी भी मिल गई है जिसमें उन्होंने लिखा है कि भारत सरकार की और से कोई जांच की आज्ञा नहीं हुई है, लेकिन प्रारंभिक जांच करने के लिये Department अपने लैवल पर तैयार है।

**ਸ਼੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਇੱਕ ਮੈਨੂੰ ਦੱਸ ਦੇਣਾ ਕਿ ਜੇਕਰ ਕੋਈ ਵਿਧਾਨ ਸਭਾ ਵਿੱਚ ਗਲਤ ਬਿਆਨੀ ਕਰੇ ਤਾਂ ਉਸ ਦੀ ਕੀ ਸਜ਼ਾ ਹੈ? ਸਪੀਕਰ ਸਾਹਿਬ, 20.10.2007 ਨੂੰ ਇੰਡੀਅਨ ਐਕਸਪ੍ਰੈਸ ਵਿੱਚ ਖਬਰ ਲਗੀ, ਇਹ ਉਸ ਦੀ ਕਟਿੰਗ ਮੇਰੇ ਕੋਲ ਹੈ, ਜਿਸ ਵਿੱਚ ਇਨ੍ਹਾਂ ਪਲਾਂਟਾਂ ਬਾਰੇ ਦੱਸਿਆ ਗਿਆ ਹੈ। ਇਸ ਤੋਂ ਬਾਅਦ ਇਹ ਕਹਿੰਦੇ ਕਿ ਮੈਨੂੰ ਕੋਈ ਪਤਾ ਨਹੀਂ ਜਾਂ ਐਸੀ ਕੋਈ ਇਨਕੁਆਇਰੀ ਦੀ ਗੱਲ-ਬਾਤ ਨਹੀਂ, ਸੀ.ਬੀ.ਆਈ. ਨੇ ਆਪਣੇ ਤੌਰ ਤੇ ਕੀਤਾ ਹੈ। ਮੈਂ ਸਮਝਦਾ ਹਾਂ ਕਿ ਇਸ ਤੋਂ ਵੱਡਾ ਝੂਠ ਪੰਜਾਬ ਵਿੱਚ ਕੋਈ ਬੋਲਿਆ ਨਹੀਂ ਜਾ ਸਕਦਾ ਕਿਉਂਕਿ 21.09.2009 ਨੂੰ ਇਨ੍ਹਾਂ ਨੇ ਕਿਹਾ ਸੀ ਕਿ ਅਸੀਂ ਇਸ ਦੀ ਜਨਰਲ ਇਨਕੁਆਇਰੀ ਕਰਾਂਗੇ। ਅੱਜ ਇਹ ਗੱਲ ਕਹਿੰਦੇ ਹਨ ਔਰ ਸਭ ਤੋਂ ਵੱਡੀ ਚੀਜ਼ ਹੈ ਸੀ.ਏ.ਜੀ. ਦੀ ਰਿਪੋਰਟ। ਸੀ.ਏ.ਜੀ. ਦੀ ਰਿਪੋਰਟ ਵਿਚ ਸਾਫ ਲਿਖਿਆ ਹੋਇਆ ਹੈ, ਇਸ ਬਾਰੇ ਲਿਖਿਆ ਹੈ ਕਿ ਕਿੰਨੀਆਂ ਹਨ। ਸਿਰਫ 14 ਕਿਸਾਨਾਂ ਦੀ ਸਬਸਿਡੀ ਬਾਰੇ ਲਿਖਿਆ ਹੈ, ਜਿਸ ਦੇ ਵਿੱਚ 48 ਲੱਖ ਰੁਪਿਆ ਹੈ। ਇਹ ਕਹਿੰਦੇ ਹਨ ਕੋਈ ਨਹੀਂ ਜੀ। ਅੱਜ ਇਹ ਗੱਲ ਕਹਿੰਦੇ ਪਏ ਹਨ। ਇਸ ਤੋਂ ਉਪਰ ਝੂਠ ਹੋਰ ਕਿਹੜਾ ਹੋ ਸਕਦਾ ਹੈ? ਸਪੀਕਰ ਸਾਹਿਬ, ਇਸ ਦੀ ਵੱਡੀ ਕਹਾਣੀ ਇਹ ਹੈ ਕਿ ਕਿਸਾਨਾਂ ਨੂੰ ਸਬਸਿਡੀ ਮਿਲਣੀ ਸੀ ਮੈਡੀਸਿਨਲ ਪਲਾਂਟਸ ਲਗਾਉਣ ਤੇ। ਇਹ ਸੈਂਟਰ ਗੌਰਮਿੰਟ ਦਾ ਪੈਸਾ 4 ਕਰੋੜ 72 ਲੱਖ ਦੇ ਕਰੀਬ ਰੁਪਿਆ ਆਇਆ ਸੀ ਜਿਸ ਦੀ ਕੋਈ ਸੁਣਵਾਈ ਨਹੀਂ ਹੋਈ ਔਰ ਇੱਕ ਵਾਰ ਆ ਕੇ ਇਹ ਰੁਪਿਆ ਕਾਗਜ਼ਾਂ ਵਿੱਚ ਵਾਪਸ ਚਲਾ ਗਿਆ, ਉਸ ਤੋਂ ਬਾਅਦ 4 ਮਹੀਨੇ ਬਾਅਦ ਇਹ ਪੈਸਾ ਫਿਰ ਵਾਪਸ ਆ ਗਿਆ, ਉਨ੍ਹਾਂ ਨੂੰ ਡਿਸਟ੍ਰੀਬਿਊਟ ਕਰ ਦਿੱਤਾ ਗਿਆ। 14 ਕਿਸਾਨਾਂ ਦਾ ਪਤਾ ਤੁਸੀਂ ਸੁਣ ਲਓ, ਰੋਪੜ ਦੇ ਕਿਸਾਨ ਹਨ.....

**ਮਾਨਯੋਗ ਸਪੀਕਰ** : ਤੁਹਾਡੇ ਕੋਲ ਐਡਰੈਸ ਹਨ, ਅਗਲੀ ਗੱਲ ਕਰੋ।

**ਸ਼੍ਰੀ ਜਗਦੀਸ਼ ਸਾਹਨੀ** : ਮੇਰੇ ਕੋਲ ਸਾਰੇ ਹਨ ਜੀ। ਉਸ ਤੋਂ ਬਾਅਦ ਇਹ

[ ਸ਼੍ਰੀ ਜਗਦੀਸ਼ ਸਾਹਨੀ ]

ਕਹਿੰਦੇ ਹਨ ਕਿ ਕੋਈ ਇਨਕੁਆਇਰੀ ਨਹੀਂ ਹੋਈ। ਇਹ ਟੋਟਲ ਰਕਮ 8 ਕਰੋੜ 33 ਲੱਖ 49 ਹਜ਼ਾਰ ਰੁਪਏ ਹੈ।

**ਮਾਨਯੋਗ ਸਪੀਕਰ :** ਤੁਹਾਡਾ ਸਵਾਲ ਕੀ ਹੈ?

**ਸ਼੍ਰੀ ਜਗਦੀਸ਼ ਸਾਹਨੀ :** ਮੇਰਾ ਸਵਾਲ ਇਹ ਹੈ ਜੀ ਕਿ ਪਹਿਲੀ ਗੱਲ ਤਾਂ ਇਹ ਹੈ ਕਿ ਇਨ੍ਹਾਂ ਨੇ ਗਲਤ ਜਵਾਬ ਦਿੱਤਾ। ਇਸ ਬਾਰੇ ਮੇਰਾ ਇੱਕ ਅਨਸਟਾਰਡ ਕੁਐਸਚਨ ਵੀ ਪਿਛਲੇ ਸੈਸ਼ਨ ਵਿੱਚ ਲੱਗ ਚੁੱਕਾ ਹੈ। ਉਸ ਦਾ ਵੀ ਜਵਾਬ ਆਇਆ ਹੈ। ਉਸ ਦਾ ਜਵਾਬ ਇਸ ਦੇ ਨਾਲ ਟੈਲੀ ਕਰ ਲਓ। ਮੈਂ ਡਿਮਾਂਡ ਕਰਦਾ ਹਾਂ.....

**ਮਾਨਯੋਗ ਸਪੀਕਰ :** ਬੀਬੀ ਜੀ, ਦੱਸੋ ਜੀ।

**मंत्री :** स्पीकर साहिब, जितना प्रश्न आया था कि क्या भारत सरकार ने कोई जांच का आदेश दिया है, मैने बता दिया कि नहीं दिया। जब जांच ही नही हुई तो रिर्पोट कैसी। लेकिन अब आप एक बात तय कर लें जी। सम्माननीय साहनी जी ने कही है कि जो गलत बोले, मैं समझती हूँ कि हाऊस गलत बोलने के लिये नहीं होता लेकिन यहां धड़ाधड़ गलत बोला जाता है। यह एक कागज़ है, मेरे पास Department की रिर्पोट है। 2004–05 में हमारी Government से पहले के टाईम पर 43,35,000/– रूपया आया। उस समय की सरकार ने वापस भेज दिया, बांटा नहीं। साल 2005–06 में कोई नहीं आया। 2006–07 में 2,26,13,000/– रूपये के करीब आये। इस में से उस समय की सरकार ने 1,89,16,000 रूपये की रकम बांटी थी। साल 2007–08 में आते–आते हमें पता चला कि यहां दाल में कुछ काला है, ठीक नहीं हो रहा। फिर जो पैसा आया। उस में से दूसरी किशत थी, जो लोग पहले ही वेलिड हो चुके थे, उन को दिया। जैसे ही हमें गड़बड़ी का पता चला 59.14 लाख रूपया उस में से हम ने नहीं बांटा। उस के बाद 11.36 लाख रूपया आया, जो हम ने नहीं बांटा। अब स्थिति यह है कि भारत सरकार का 80.50 लाख रूपया हमारे पास सुरक्षित पड़ा है। 86.23 लाख रूपया भारत सरकार को वापस जा चुका है और जो सी.बी.आई. ने अखबारों से पढ़ कर जांच शुरू की है वह 86 लाख की है, 14 लाख की है। अभी–अभी पत्र मिला है कि कोई पंचशील सोसइटी है जो सीधा उपर से ही मंजूर करवा कर आई थी। उन्होंने ने भी 86 लाख रूपया वापस कर दिया है, इस तरह यह 8 करोड़ रूपया कहां से बरसा, किस धरती से निकला कोई खबर नहीं। इसलिए मैं चाहती हूँ कि रोज–रोज की खिच–खिच से अच्छा है कि यह फाइल आप ले लो और जो सी.बी.आई. की चिट्ठी आई है वह भी मैं आप को अभी दे देती हूँ और जो 14 ड्राफट वापस गये हैं, कृपा करके आप किसी

कर्मचारी को कहें कि मेरे से ले जाये। सच व झुठ का निपटारा एक दिन हो जाना चाहिए। गंदगी का ढेर ढका रहे तो ज्यादा बदबू आती है। एक बार इसे साफ कर दिया जाये और किस के हाथ गन्दे हैं इस का फैसला भी करवा दिया जाये।

**ਸ਼੍ਰੀ ਜਗਦੀਸ਼ ਸਾਹਨੀ :** ਮਾਨਯੋਗ ਸਪੀਕਰ ਸਾਹਿਬ, ਗੱਲ ਬੜੀ ਸਿੱਧੀ ਜਿਹੀ ਹੈ। ਜਿਹੜੀ ਚੀਜ਼ ਮੈਂ ਡਿਮਾਂਡ ਕਰਦਾ ਸੀ ਉਹ ਬੀਬੀ ਜੀ ਨੇ ਆਪੇ ਹੀ ਬੋਲ ਦਿੱਤੀ ਹੈ। ਤੁਸੀਂ ਇਸ ਤਰ੍ਹਾਂ ਕਰੋ, ਕਿਉਂਕਿ ਇਹ ਇਨਕੁਆਇਰੀ ਚਲਦੇ-ਚਲਦੇ ਆਈ.ਏ.ਐਸ. ਅਫਸਰਾਂ ਤੋਂ ਹੇਠਾਂ ਡਾਇਰੈਕਟਰਾਂ ਤੱਕ ਚਲੀ ਗਈ, ਬੀਬੀ ਜੀ ਬੜੇ ਇਮਾਨਦਾਰ ਹਨ, ਮੈਂ ਇਨ੍ਹਾਂ ਬਾਰੇ ਕੋਈ ਗੱਲ ਨਹੀਂ ਕਹਿਣਾ ਚਾਹੁੰਦਾ, ਇਹ ਇਨ੍ਹਾਂ ਦਾ ਆਪਣਾ ਨੋਟ ਹੈ, ਮੈਂ ਪੜ੍ਹ ਕੇ ਸੁਣਾਉਂਦਾ ਹਾਂ, ਤੁਸੀਂ ਕ੍ਰਿਪਾ ਕਰਕੇ ਸੁਣ ਲਓ। ਇਨ੍ਹਾਂ ਦੇ ਡਿਪਾਰਟਮੈਂਟ ਦੇ ਸੈਕਟਰੀ ਅਤੇ ਡਿਪਟੀ ਸੈਕਟਰੀ ਲਿਖ ਰਹੇ ਹਨ ਕਿ ਜਿਨ੍ਹਾਂ ਨੇ ਬੇਈਮਾਨੀ ਕੀਤੀ ਹੈ ਉਨ੍ਹਾਂ ਨੂੰ ਸਜ਼ਾ ਮਿਲਣੀ ਚਾਹੀਦੀ ਹੈ.....

**ਮਾਨਯੋਗ ਸਪੀਕਰ :** ਹਾਂ ਜੀ, ਠੀਕ ਹੈ ਜੀ।

**ਸ਼੍ਰੀ ਜਗਦੀਸ਼ ਸਾਹਨੀ :** ਤੁਸੀਂ ਇੱਕ ਮਿੰਟ ਸੁਣ ਤਾਂ ਲਓ ਜੀ, ਮੈਂ ਪੜ੍ਹ ਕੇ ਸੁਣਾਉਂਦਾ ਹਾਂ।

**ਮਾਨਯੋਗ ਸਪੀਕਰ :** ਇਹ ਕਿੱਥੇ ਸੁਣਿਆ ਜਾਏਗਾ, ਆਪਣੇ ਕੋਲ ਕਿੱਥੇ ਟਾਈਮ ਹੈ?

**ਸ਼੍ਰੀ ਜਗਦੀਸ਼ ਸਾਹਨੀ :** ਮੈਂ ਭਾਸ਼ਣ ਨਹੀਂ ਦਿੰਦਾ ਜੀ, ਮੈਂ ਭਾਸ਼ਣ ਕਰਕੇ ਹਾਊਸ ਦਾ ਟਾਈਮ ਖਰਾਬ ਨਹੀਂ ਕਰਾਂਗਾ। ....(ਵਿਘਨ).....

**ਮਾਨਯੋਗ ਸਪੀਕਰ :** ਬੀਬੀ ਜੀ, ਤੁਸੀਂ ਬੈਠੋ। ਇਨ੍ਹਾਂ ਨੂੰ ਗੱਲ ਕਰਨ ਦਿਉ। .....(ਵਿਘਨ).....

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਕਈ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਸਨ ਅਤੇ ਮਾਨਯੋਗ ਸਪੀਕਰ ਸਾਹਿਬ ਦੀ ਆਗਿਆ ਤੋਂ ਬਿਨਾਂ ਬੋਲ ਰਹੇ ਸਨ।)

**ਸ਼੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਇਨ੍ਹਾਂ ਨੇ ਲਿਖ ਕੇ ਦੇ ਦਿੱਤਾ ਕਿ ਇਨ੍ਹਾਂ ਅਧਿਕਾਰੀਆਂ ਨੂੰ ਤਾੜਨਾ ਦੇ ਦਿੱਤੀ ਗਈ ਹੈ, ਮਤਲਬ ਇਨ੍ਹਾਂ ਨੇ ਕੇਸ ਫਾਈਲ ਕਰ ਦਿੱਤਾ। ਇੱਕ ਨਹੀਂ, ਇਹ ਚਾਰ, ਸਾਢੇ ਚਾਰ ਕਰੋੜ ਰੁਪਏ ਦੀ ਬੇਈਮਾਨੀ ਹੈ। ਮੈਂ ਚਾਹੁੰਦਾ ਹਾਂ ਕਿ ਡਿਪਟੀ ਮੁੱਖ ਮੰਤਰੀ ਜੀ ਇਥੇ ਬੈਠੇ ਹਨ, ਲਾਅ ਐਂਡ ਆਰਡਰ ਦਾ ਮਹਿਕਮਾ ਇਨ੍ਹਾਂ ਕੋਲ ਹੈ। ਇਹ ਇੱਕ ਰਿਟਾਇਰਡ ਜੱਜ ਦੀ ਕੋਈ ਇਨਕੁਆਇਰੀ ਕਰਵਾ ਦੇਣ। ਜੋ ਫੈਕਟਸ ਸਾਹਮਣੇ ਆਉਣਗੇ, ਮੈਨੂੰ ਮਨਜ਼ੂਰ ਹੈ। ਮੈਂ ਇਨ੍ਹਾਂ ਕੋਲੋਂ ਇਨਕੁਆਇਰੀ ਨਹੀਂ ਕਰਵਾਉਣਾ ਚਾਹੁੰਦਾ।

**ਮਾਨਯੋਗ ਸਪੀਕਰ** : ਹਾਂ, ਠੀਕ ਹੈ ਜੀ। .....(ਵਿਘਨ).....

**ਮੰਤਰੀ** : ਸਪੀਕਰ ਸਾਹਿਬ, ਮੈਂ ਇਸ ਤੇ ਕਹਿਣਾ ਚਾਹੁੰਦੀ ਹਾਂ ਕਿ ਮਾਨਯੋਗ ਮੈਂਬਰ ਸਾਹਿਬ ਨੂੰ ਤਾਂ ਕੇਸ ਦਾ ਪਤਾ ਹੀ ਨਹੀਂ ਹੈ। ਇਨ੍ਹਾਂ ਨੇ ਅਖਬਾਰਾਂ ਵਿੱਚੋਂ ਪੜ੍ਹ ਕੇ ਹੀ ਕਹਿ ਦਿੱਤਾ। ਜੋ ਡਿਪਾਰਟਮੈਂਟ ਦਾ ਕੰਮ ਸੀ, ਡਿਪਾਰਟਮੈਂਟ ਨੇ ਆਪਣੇ ਪੰਜ ਕਰਮਚਾਰੀਆਂ ਨੂੰ ਚਾਰਜਸ਼ੀਟ ਕੀਤਾ ਹੈ। But he is asking just about any enquiry from the Govt. of India. The Govt. of India has not .....(interruption)..... marked even a single enquiry. He knows nothing. This is a fact. The Member knows nothing. He is Zero .....(ਵਿਘਨ)..... ਔਰ ਸਪੀਕਰ ਸਾਹਿਬ, ਭੈਂਸ ਕੇ ਆਗੇ ਬੀਨ ਬਜਾਨੇ ਕਾ ਕੋਈ ਫਾਇਦਾ ਨਹੀਂ ਹੈ, ਇਹ ਸਮਝਣ ਵਾਲੇ ਨਹੀਂ ਹਨ।

**ਮਾਨਯੋਗ ਸਪੀਕਰ** : ਹਾਂ ਜੀ, ਤੁਸੀਂ ਸਾਰੇ ਬੈਠੋ ਜੀ, ਪਲੀਜ਼। ਸਾਹਨੀ ਸਾਹਿਬ, ਤੁਸੀਂ ਵੀ ਬੈਠੋ। ਟਾਈਮ ਦਾ ਧਿਆਨ ਰੱਖੋ ਜੀ, ਸਵਾਲ ਹੋਰ ਵੀ ਬਹੁਤ ਪੁੱਛਣ ਵਾਲੇ ਰਹਿੰਦੇ ਹਨ। .....(ਵਿਘਨ).....

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਬੜੇ ਅਫਸੋਸ ਦੀ ਗੱਲ ਹੈ ਕਿ ਸਰਕਾਰੀ ਬੈਂਚਾਂ ਦੀ ਹਾਊਸ ਦੇ ਵਿੱਚ ਉਲਝਨ ਪੈਦਾ ਹੋ ਕੇ ਜ਼ਾਤੀ ਦੁਸ਼ਮਣੀ ਵਰਗੀਆਂ ਗੱਲਾਂ ਬਣ ਗਈਆਂ ਹਨ। ਇਸ ਤਰ੍ਹਾਂ ਹਾਊਸ ਦਾ ਟਾਈਮ ਖਰਾਬ ਕੀਤਾ ਜਾ ਰਿਹਾ ਹੈ। ਬਹੁਤ ਸਾਰੇ ਸਾਡੇ ਸਵਾਲ ਰਹਿੰਦੇ ਹਨ। ਅਸੀਂ ਚਾਹੁੰਦੇ ਹਾਂ ਕਿ ਸ਼ਾਮ ਦਾ ਸੈਸ਼ਨ ਰੱਖ ਲਓ। ਇਥੇ ਕੱਲ੍ਹ ਮਤਾ ਪਾਉਂਦੇ ਸੀ ਉਪਰਲਿਆਂ ਦਾ ਜ਼ਿਕਰ ਕਰਕੇ, ਉਨ੍ਹਾਂ ਦਾ ਤਾਂ ਸਾਨੂੰ ਥੈਂਕਸ ਕਰਨਾ ਚਾਹੀਦਾ ਹੈ ਕਿ ਕੋਈ ਕਾਰਵਾਈ ਕੀਤੀ ਹੈ। ਮੈਂ ਮੰਗ ਕਰਦੀ ਹਾਂ ਕਿ ਜਿਹੜੇ ਸਟੇਟ ਗੌਰਮਿੰਟ ਤੇ, ਇਧਰੋਂ ਵੀ ਜਾਂ ਉਧਰੋਂ ਵੀ, ਐਲੀਗੇਸ਼ਨਜ਼ ਲੱਗ ਰਹੇ ਹਨ ਉਨ੍ਹਾਂ ਸਾਰਿਆਂ ਵਾਸਤੇ ਇਕ ਹਾਊਸ ਕਮੇਟੀ ਬਣਾਈ ਜਾਵੇ ਅਤੇ ਉਨ੍ਹਾਂ ਗੱਲਾਂ ਦਾ ਛੇਤੀ ਫੈਸਲਾ ਹੋਵੇ। ਬਾਕੀ ਦੀਆਂ ਗੱਲਾਂ ਇਸ ਥਾਂ ਤੇ ਹੋਣ।

---

## ਪੰਚਾਇਤਾਂ ਨੂੰ ਵਿਕਾਸ ਲਈ ਗ੍ਰਾਂਟਾਂ

***1961. ਸਰਦਾਰ ਰਿਪਜੀਤ ਸਿੰਘ ਬਰਾੜ** : ਕੀ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਵਿੱਤੀ ਸਾਲ 2010-11 ਵਿੱਚ ਕੋਟਕਪੂਰਾ ਵਿਧਾਨ ਸਭਾ ਚੋਣ ਹਲਕੇ ਅਧੀਨ ਪੈਂਦੀਆਂ ਪੰਚਾਇਤਾਂ ਨੂੰ ਕਿੰਨੇ ਫ਼ੰਡ ਜਾਰੀ ਕੀਤੇ ਗਏ ਹਨ ਅਤੇ ਵਿੱਤੀ ਸਾਲ 2010-11 ਵਿੱਚ ਪੰਚਾਇਤਾਂ ਰਾਹੀਂ ਵਿਕਾਸ ਲਈ ਵੱਧ ਤੋਂ ਵੱਧ ਗ੍ਰਾਂਟ ਪ੍ਰਾਪਤ ਕਰਨ ਵਾਲੇ ਪੰਜਾਬ ਦੇ ਵਿਧਾਨ ਸਭਾ ਚੋਣ ਹਲਕੇ ਦਾ ਨਾਂ ਕੀ ਹੈ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : ਸ਼੍ਰੀਮਾਨ ਜੀ, ਕੋਟਕਪੂਰਾ ਵਿਧਾਨ ਸਭਾ ਚੋਣ ਹਲਕੇ ਅਧੀਨ ਪੈਂਦੀਆਂ ਪੰਚਾਇਤਾਂ ਨੂੰ ਵਿੱਤੀ ਸਾਲ 2010-11 ਦੌਰਾਨ ਪਲਾਨ

ਸਕੀਮ 12ਵਾਂ ਵਿੱਤ ਕਮਿਸ਼ਨ ਅਧੀਨ 24.08 ਲੱਖ ਰੁਪਏ, ਮੈਂਬਰ ਪਾਰਲੀਮੈਂਟ ਲੋਕਲ ਏਰੀਆ ਡਿਵੈਲਪਮੈਂਟ ਸਕੀਮ ਅਧੀਨ 10.09 ਲੱਖ ਰੁਪਏ, ਮਨਰੇਗਾ ਸਕੀਮ ਅਧੀਨ 113.71 ਲੱਖ ਰੁਪਏ, ਪਲਾਨ ਸਕੀਮ ਆਰ.ਡੀ.ਓ.(ਡੀ)-1-ਪਿੰਡਾਂ ਵਿੱਚ ਪਖਾਨਿਆਂ ਦੀ ਉਸਾਰੀ ਸਕੀਮ ਅਧੀਨ 95.55 ਲੱਖ ਰੁਪਏ ਅਤੇ ਕੁਲ 243.43 ਲੱਖ ਰੁਪਏ ਦੇ ਫੰਡ ਜਾਰੀ ਕੀਤੇ ਗਏ ਹਨ।

ਵਿੱਤੀ ਸਾਲ 2010-11 ਦੌਰਾਨ ਸਭ ਤੋਂ ਵੱਧ ਗ੍ਰਾਂਟ ਪ੍ਰਾਪਤ ਕਰਨ ਵਾਲਾ ਵਿਧਾਨ ਸਭਾ ਹਲਕਾ ਲੰਬੀ ਹੈ।

**ਸਰਦਾਰ ਰਿਪਜੀਤ ਸਿੰਘ ਬਰਾੜ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਮੈਂਬਰ ਪਾਰਲੀਮੈਂਟ ਦਾ ਲੋਕਲ ਏਰੀਆ ਡਿਵੈਲਪਮੈਂਟ ਫੰਡ ਐਮ.ਪੀ.ਲੈਡ ਇੱਕ ਸੈਂਟਰ ਦਾ ਫੰਡ ਹੈ। ਉਸ ਫੰਡ ਵਿਚੋਂ ਲੋਕਲ ਐਮ.ਪੀ. ਆਪਣੀ ਸਮਰੱਥਾ ਅਨੁਸਾਰ ਗਰਾਂਟ ਰਿਲੀਜ਼ ਕਰਦਾ ਹੈ। ਜੋ ਸਵਾਲ ਪੁੱਛਿਆ ਗਿਆ ਹੈ ਉਹ ਪੰਜਾਬ ਸਰਕਾਰ ਨੂੰ ਪੁੱਛਿਆ ਗਿਆ ਹੈ। ਐਮ.ਪੀ.ਲੈਡ ਤੇ ਮਨਰੇਗਾ ਸਕੀਮ ਦਾ ਫੰਡ ਸੈਂਟਰ ਦਾ ਫੰਡ ਹੈ। 12ਵੇਂ ਵਿੱਤ ਕਮਿਸ਼ਨ ਅਧੀਨ 24 ਲੱਖ ਰੁਪਏ ਦਿੱਤੇ ਅਤੇ ਇਸ ਤਰ੍ਹਾਂ ਕੁੱਲ ਰਕਮ 243.43 ਲੱਖ ਬਣਦੀ ਹੈ। ਮੈਂ ਤੁਹਾਡੇ ਰਾਹੀਂ ਕਹਿਣਾ ਚਾਹੁੰਦਾ ਹਾਂ ਕਿ ਸਾਡੇ ਨਾਲ ਬਹੁਤ ਵੱਡਾ ਵਿਤਕਰਾ ਹੋ ਰਿਹਾ ਹੈ। ਲੰਬੀ ਹਲਕਾ ਮੁੱਖ ਮੰਤਰੀ ਜੀ ਦਾ ਹਲਕਾ ਹੈ ਅਤੇ ਬੇਸ਼ੱਕ ਉਨ੍ਹਾਂ ਨੂੰ ਕਈ ਪਰੀਓਰਟੀਜ਼ ਹੁੰਦੀਆਂ ਹਨ, ਲੇਕਿਨ ਮੇਰੇ ਹਲਕੇ ਵਿਚ ਕੇਵਲ ਦੋ-ਢਾਈ ਕਰੋੜ ਹੀ ਦਿੱਤੇ ਗਏ ਹਨ.....

**ਮਾਨਯੋਗ ਸਪੀਕਰ :** ਤੁਸੀਂ ਸਵਾਲ ਕਰੋ।

**ਸਰਦਾਰ ਰਿਪਜੀਤ ਸਿੰਘ ਬਰਾੜ :** ਸਪੀਕਰ ਸਾਹਿਬ, ਹਲਕਾ ਲੰਬੀ ਵਿਚ 15 ਕਰੋੜ ਰੁਪਏ ਦਿੱਤੇ ਗਏ ਹਨ। ਕੀ ਇਸ ਤਰ੍ਹਾਂ ਸਾਡੇ ਨਾਲ ਬਹੁਤ ਵੱਡਾ ਵਿਤਕਰਾ ਨਹੀਂ ਕੀਤਾ ਜਾ ਰਿਹਾ?.....

(ਕੁਝ ਅਵਾਜ਼ਾਂ : ਬਹੁਤ ਵੱਡਾ ਵਿਤਕਰਾ ਹੈ ਜੀ।)

**ਮਾਨਯੋਗ ਸਪੀਕਰ :** ਤੁਸੀਂ ਸਵਾਲ ਪੁੱਛੋ। ਕੀ ਪੁੱਛਣਾ ਚਾਹੁੰਦੇ ਹੋ? ਤੁਸੀਂ ਤਾਂ ਭਾਸ਼ਣ ਵੱਲ ਤੁਰ ਪਏ ਹੋ।

(ਇਸ ਸਮੇਂ ਸਿਹਤ ਮੰਤਰੀ ਵੱਲੋਂ ਵਿਘਨ.....)

ਬੀਬੀ ਜੀ, ਤੁਸੀਂ ਬੱਸ ਕਰੋ। ਉਹ ਮੇਰੇ ਨਾਲ ਸਵਾਲ ਬਾਰੇ ਗੱਲ ਕਰ ਰਹੇ ਹਨ। ਤੁਸੀਂ ਬੈਠੋ। ਹਾਂ ਜੀ, ਮੰਤਰੀ ਜੀ।

**ਮੰਤਰੀ :** ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਜਿਹੜਾ ਸਵਾਲ ਪੁੱਛਿਆ ਸੀ, ਮੈਂ ਤਾਂ ਉਸ ਦਾ ਜਵਾਬ ਦਿੱਤਾ ਹੈ। ਵਿਤਕਰੇ ਬਾਰੇ ਮੈਂ ਤਾਂ ਕੁਝ ਦੱਸ ਨਹੀਂ ਸਕਦਾ।

[ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ]

ਪਿਛਲੀ ਵਾਰ ਜਦੋਂ ਕੈਪਟਨ ਅਮਰਿੰਦਰ ਸਿੰਘ ਜੀ ਮੁੱਖ ਮੰਤਰੀ ਦੇ ਸਮੇਂ ਐਮ.ਐਲ.ਏ. ਸੀ, ਉਦੋਂ ਮੇਰੇ ਹਲਕੇ ਨੂੰ ਇੱਕ ਦੁਆਨੀ ਵੀ ਨਹੀਂ ਦਿੱਤੀ ਗਈ। ਇਹ ਇਸ ਤਰ੍ਹਾਂ ਦੀਆਂ ਵਿਤਕਰੇ ਵਾਲੀਆਂ ਗੱਲਾਂ ਨਾ ਕਰਨ।

**ਸਰਦਾਰ ਰਿਪਜੀਤ ਸਿੰਘ ਬਰਾੜ :** ਸਪੀਕਰ ਸਾਹਿਬ, ਇਹ ਇੱਕ ਇਨ੍ਹਾਂ ਨੇ ਨਵੀਂ ਪ੍ਰਥਾ ਪਾਈ ਹੈ। (ਸਰਦਾਰ ਚਰਨਜੀਤ ਸਿੰਘ ਚੰਨੀ ਵੱਲੋਂ ਵਿਘਨ) ਚੰਨੀ ਸਾਹਿਬ, ਪਹਿਲਾਂ ਮੈਨੂੰ ਗੱਲ ਕਰ ਲੈਣ ਦਿਉ। ਬ੍ਰਹਮਪੁਰਾ ਸਾਹਿਬ ਕਹਿੰਦੇ ਹਨ ਕਿ ਜਦੋਂ ਉਹ ਐਮ.ਐਲ.ਏ. ਸਨ, ਉਨ੍ਹਾਂ ਨੂੰ ਪਿੱਛੇ ਕੋਈ ਪੈਸਾ ਨਹੀਂ ਮਿਲਿਆ। ਬਿਲਕੁਲ ਉਸੇ ਹਾਲਾਤ ਵਿਚੋਂ ਅੱਜ ਅਸੀਂ ਗੁਜ਼ਰ ਰਹੇ ਹਾਂ। ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਵਿਚ ਥਾਣਿਆਂ ਦਾ ਇੰਚਾਰਜ ਤਾਂ ਸੁਣਿਆ ਹੈ ਕਿ ਫਲਾਣੇ ਥਾਣੇ ਦਾ ਫਲਾਣਾ ਇੰਚਾਰਜ ਹੈ ਪ੍ਰੰਤੂ ਹਲਕਿਆਂ ਦਾ ਇੰਚਾਰਜ, ਰਿਜੈਕਟਿਡ ਬੰਦਿਆਂ ਨੂੰ, ਹਾਰੇ ਹੋਏ ਲੋਕਾਂ ਨੂੰ ਬਣਾਇਆ ਗਿਆ ਹੈ....

**ਮਾਨਯੋਗ ਸਪੀਕਰ :** ਤੁਸੀਂ ਆਪਣੇ ਸਵਾਲ ਬਾਰੇ ਗੱਲ ਕਰੋ।

**ਸਰਦਾਰ ਰਿਪਜੀਤ ਸਿੰਘ ਬਰਾੜ :** ਸਪੀਕਰ ਸਾਹਿਬ, ਇਹ ਸਵਾਲ ਬੜਾ ਮਹੱਤਵਪੂਰਨ ਸਵਾਲ ਹੈ। ਪਹਿਲਾਂ ਵਿਤਕਰਾ ਤਾਂ ਇਹ ਹੈ ਕਿ ਮੁੱਖ ਮੰਤਰੀ ਜੀ ਦਾ ਲੰਬੀ ਹਲਕਾ ਕੋਈ ਪੰਜਾਬ ਦਾ ਵਿਸ਼ੇਸ਼ ਹਲਕਾ ਨਹੀਂ ਹੈ। ਮੇਰਾ ਸਵਾਲ ਹੈ ਕਿ ਮੇਰੇ ਹਲਕੇ ਕੋਟਕਪੂਰੇ ਨੂੰ ਵੀ ਮੁੱਖ ਮੰਤਰੀ ਦੇ ਹਲਕੇ ਦੇ ਬਰਾਬਰ ਦੀ ਗਰਾਂਟ ਰਿਲੀਜ਼ ਕੀਤੀ ਜਾਵੇ ਅਤੇ ਚੁਣੇ ਹੋਏ ਵਿਧਾਇਕ ਦੇ ਰਾਹੀਂ ਹੀ ਵੰਡੀ ਜਾਵੇ। ਸਪੀਕਰ ਸਾਹਿਬ, ਸਰਕਾਰ ਦੀਆਂ ਪਰਜਾਤੰਤਰ ਦੀਆਂ ਕਦਰਾਂ-ਕੀਮਤਾਂ ਨੂੰ ਇਸ ਤਰ੍ਹਾਂ ਹੀ ਬਚਾਇਆ ਜਾ ਸਕਦਾ ਹੈ।

**ਮਾਨਯੋਗ ਸਪੀਕਰ :** ਹਾਂ ਜੀ, ਬੈਠੋ ਜੀ। ਅਗਲਾ ਸਵਾਲ ਸਰਦਾਰ ਦਰਸ਼ਨ ਸਿੰਘ ਬਰਾੜ ਜੀ।

---

## ਘੋਲੀਆਂ ਕਲਾਂ ਦਾ ਵਾਟਰ ਵਰਕਸ ਚਾਲੂ ਕਰਨਾ

***1990. ਸਰਦਾਰ ਦਰਸ਼ਨ ਸਿੰਘ ਬਰਾੜ :** ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਕੀ ਇਹ ਠੀਕ ਹੈ ਕਿ ਘੋਲੀਆਂ ਕਲਾਂ (ਬਾਘਾਪੁਰਾਣਾ) ਵਿਖੇ ਲਗਾਇਆ ਗਿਆ ਵਾਟਰ ਵਰਕਸ ਹਾਲੇ ਤੱਕ ਵੀ ਚਾਲੂ ਨਹੀਂ ਹੋਇਆ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕਾਰਣ ਕੀ ਹਨ ਅਤੇ ਇਸ ਨੂੰ ਕਦੋਂ ਤੱਕ ਚਾਲੂ ਕਰ ਦਿੱਤਾ ਜਾਵੇਗਾ?

(ਅ) ਕੀ ਇਹ ਵੀ ਠੀਕ ਹੈ ਕਿ ਬਾਘਾਪੁਰਾਣਾ ਦੇ ਪਿੰਡਾਂ ਜੈ ਸਿੰਘ ਵਾਲਾ, ਛੋਟਾ

ਘਰ, ਵੱਡਾ ਘਰ ਅਤੇ ਢਿੱਲਵਾਂ ਵਾਲਾ ਵਿੱਚ ਪਾਣੀ ਦੀਆਂ ਪਾਈਪਾਂ ਨਾ ਵਿਛਾਉਣ ਕਾਰਨ ਇਨ੍ਹਾਂ ਪਿੰਡਾਂ ਵਿੱਚ ਪਾਣੀ ਦੀ ਮੁਕੰਮਲ ਸਪਲਾਈ ਨਹੀਂ ਹੈ; ਜੇਕਰ ਅਜਿਹਾ ਹੋਵੇ ਤਾਂ ਇਨ੍ਹਾਂ ਪਿੰਡਾਂ ਵਿਚ ਪੂਰਨ ਤੌਰ ਤੇ ਪਾਣੀ ਦੀਆਂ ਪਾਈਪਾਂ ਵਿਛਾਉਣ ਲਈ ਸਰਕਾਰ ਦੁਆਰਾ ਚੁੱਕੇ ਜਾਣ ਵਾਲੇ ਕਦਮ ਕੀ ਹਨ ਅਤੇ ਅਜਿਹਾ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ?

**ਸਰਦਾਰ ਸੁਖਬੀਰ ਸਿੰਘ ਬਾਦਲ :** ਸ਼੍ਰੀਮਾਨ ਜੀ (ੳ) ਪਿੰਡ ਘੋਲੀਆ ਕਲਾਂ ਨੂੰ ਇਸ ਪਿੰਡ ਵਿੱਚ ਸਥਿਤ ਵਰਤਮਾਨ ਜਲ ਸਪਲਾਈ ਸਕੀਮ ਤੋਂ ਪਾਣੀ ਦੀ ਸਪਲਾਈ ਦਿੱਤੀ ਜਾ ਰਹੀ ਹੈ। ਇਸ ਜਲ ਸਪਲਾਈ ਸਕੀਮ ਦਾ ਵਿਸਥਾਰ ਕੀਤਾ ਜਾ ਰਿਹਾ ਹੈ। ਇੱਕ ਹੋਰ ਨਵੀਂ ਸਕੀਮ ਅਧੀਨ ਵਾਟਰ ਵਰਕਸ ਤੋਂ ਪਾਈਪਾਂ ਵਿਛਾਉਣ ਦਾ ਕੰਮ ਚੱਲ ਰਿਹਾ ਹੈ। ਇਹ ਕੰਮ ਮਿਤੀ 30.04.2011 ਤੱਕ ਪੂਰਾ ਹੋਣ ਦੀ ਸੰਭਾਵਨਾ ਹੈ।

(ਅ) ਪਿੰਡ ਢਿੱਲਵਾਂ ਵਾਲਾ ਵਿਖੇ ਪਾਈਪ ਲਾਈਨ ਵਿਛਾਉਣ ਦਾ ਕੰਮ ਮੁਕੰਮਲ ਹੋ ਗਿਆ ਹੈ ਅਤੇ ਪਿੰਡ ਵਾਸੀਆਂ ਨੂੰ ਪੀਣ ਵਾਲੇ ਪਾਣੀ ਦੀ ਸਪਲਾਈ ਦਿੱਤੀ ਜਾ ਰਹੀ ਹੈ। ਪਿੰਡ ਜੈ ਸਿੰਘ ਵਾਲਾ, ਛੋਟਾ ਘਰ ਅਤੇ ਵੱਡਾ ਘਰ ਵਿਚ ਪਾਈਪਾਂ ਵਿਛਾਉਣ ਦਾ ਕੰਮ ਚੱਲ ਰਿਹਾ ਹੈ ਜੋ ਕਿ 30.04.2011 ਤੱਕ ਮੁਕੰਮਲ ਕਰ ਦਿੱਤਾ ਜਾਵੇਗਾ। ਇਸ ਉਪਰੰਤ ਇਨ੍ਹਾਂ ਪਿੰਡਾਂ ਨੂੰ ਪੀਣ ਵਾਲੇ ਪਾਣੀ ਦੀ ਸਪਲਾਈ ਉਪਲਬਧ ਕਰ ਦਿੱਤੀ ਜਾਵੇਗੀ।

**ਸਰਦਾਰ ਦਰਸ਼ਨ ਸਿੰਘ ਬਰਾੜ :** ਸਪੀਕਰ ਸਾਹਿਬ, ਘੋਲੀਆ ਕਲਾਂ ਪਿੰਡ ਵਿਚ ਪੰਜ ਹਜ਼ਾਰ ਵੋਟਾਂ ਹਨ ਅਤੇ ਇਹ ਅੱਠ ਹਜ਼ਾਰ ਦੀ ਅਬਾਦੀ ਦਾ ਪਿੰਡ ਹੈ। ਉਥੇ ਪਹਿਲਾਂ ਵਾਟਰ ਵਰਕਸ 1981 ਦੇ ਵਿਚ ਬਣਿਆ ਸੀ। ਹੁਣ ਜਿਹੜਾ 16.07.2006 ਨੂੰ ਵਾਟਰ ਵਰਕਸ ਬਣਾਇਆ ਸੀ, ਉਸ ਦਾ ਨੀਂਹ ਪੱਥਰ ਮੈਂ ਰੱਖਿਆ ਸੀ। ਪਾਣੀ ਦੀ ਟੈਂਕੀ 2006 ਵਿੱਚ ਬਣ ਗਈ ਸੀ ਲੇਕਿਨ ਚਾਲੂ ਹੁਣ ਕੀਤੀ, ਤੁਹਾਡੀ ਕਿਰਪਾ ਨਾਲ ਜਦੋਂ ਇੱਥੇ ਸਵਾਲ ਲੱਗਿਆ ਤਾਂ ਪਾਣੀ ਚਾਲੂ ਕੀਤਾ ਗਿਆ ਹੈ। ਪਾਣੀ ਵੀ ਕਿੱਥੇ ਚਾਲੂ ਕੀਤਾ ਗਿਆ ਹੈ? ਸਪੀਕਰ ਸਾਹਿਬ, ਉਹ ਪੁਰਾਣੀਆਂ ਪਾਈਪਾਂ ਜਿਹੜੀਆਂ ਹਨ, ਜਿਹੜੀਆਂ ਪਾਟੀਆਂ ਹੋਈਆਂ ਹਨ, ਉਨ੍ਹਾਂ ਵਿੱਚ ਪਾਣੀ ਛੱਡਿਆ ਗਿਆ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਉਪ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਨਵੀਆਂ ਪਾਈਪਾਂ ਵਿਚ ਪਾਣੀ ਕਦੋਂ ਛੱਡਿਆ ਜਾਵੇਗਾ? ਉਥੇ ਅੱਠ ਬਸਤੀਆਂ ਦਲਿਤਾਂ ਦੀਆਂ ਹਨ। ਕਿਸੇ ਵੀ ਬਸਤੀ ਵਿੱਚ ਪਾਣੀ ਨਹੀਂ ਜਾ ਰਿਹਾ ਹੈ। ਉਥੇ ਪੰਜ-ਛੇ ਹਜ਼ਾਰ ਵੋਟ ਹੈ। ਇੱਕ ਹਿੱਸੇ ਵਿੱਚ ਪਾਣੀ ਜਾਂਦਾ ਹੈ। ਸਪੀਕਰ ਸਾਹਿਬ, ਇਹ ਪਾਈਪਾਂ ਪੂਰੀਆਂ ਪਾ ਕੇ ਦਲਿਤਾਂ ਨੂੰ ਕਦੋਂ ਤੱਕ ਪਾਣੀ ਦੇਣਗੇ? ਇਸ ਬਾਰੇ ਉਪ ਮੁੱਖ ਮੰਤਰੀ ਜੀ ਦੱਸਣ।

**ਮਾਨਯੋਗ ਸਪੀਕਰ :** ਉਨ੍ਹਾਂ ਨੇ ਡੇਟ ਤਾਂ ਤੁਹਾਨੂੰ ਦੇ ਦਿੱਤੀ ਹੈ।

**ਸਰਦਾਰ ਦਰਸ਼ਨ ਸਿੰਘ ਬਰਾੜ :** ਇਹ 30.04.2011 ਤੱਕ ਦੀ ਦਿੱਤੀ ਹੈ ਜੀ।

**ਮਾਨਯੋਗ ਸਪੀਕਰ :** ਫਿਰ 30.04.2011 ਤੱਕ ਉਡੀਕ ਲਵੋ।

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, 30.04.2011 ਨੂੰ ਪਾਈਪਾਂ ਪੈ ਜਾਣਗੀਆਂ ਅਤੇ ਪਾਣੀ ਮਿਲਣ ਲੱਗ ਜਾਵੇਗਾ। ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਮੈਂ ਪਿੰਡ ਦਾ ਐਸਟੀਮੇਟ ਮਨਜ਼ੂਰ ਕਰ ਦਿੱਤਾ ਹੈ।

**ਸਰਦਾਰ ਦਰਸ਼ਨ ਸਿੰਘ ਬਰਾੜ :** ਸਪੀਕਰ ਸਾਹਿਬ, ਆਪਾਂ ਹਰ ਵਕਤ ਪਾਣੀ ਦੀ, ਵਾਟਰ ਵਰਕਸ ਦੀ ਗੱਲ ਕਰਦੇ ਹਾਂ। ਮੇਰੇ ਹਲਕੇ ਵਿੱਚ ਪਿੰਡ ਮਲਕੇ ਬਹੁਤ ਵੱਡਾ ਪਿੰਡ ਹੈ, ਸਮਾਲਸਰ ਹੈ, ਕੋਟਲਾ ਮਿਹਰ ਸਿੰਘ ਹੈ। ਉਥੇ ਵੀ ਵਾਟਰ ਵਰਕਸ ਦੇ ਕੁਨੈਕਸ਼ਨ ਕੱਟੇ ਹੋਏ ਹਨ। ਜ਼ਿਮੀਂਦਾਰਾਂ ਦੇ ਸਬਮਰਸੀਬਲ ਮੋਟਰਾਂ ਲੱਗੀਆਂ ਹੋਈਆਂ ਹਨ ਲੇਕਿਨ ਕਿਸੇ ਗਰੀਬ ਆਦਮੀ ਦੇ ਮੋਟਰ ਨਹੀਂ ਲੱਗੀ ਹੋਈ ਹੈ, ਉਹ ਪਾਣੀ ਤੋਂ ਵਾਂਝੇ ਹਨ, ਕੋਈ ਉਥੇ ਕੁਨੈਕਸ਼ਨ ਦੇਣ ਲਈ ਤਿਆਰ ਨਹੀਂ। ਸਪੀਕਰ ਸਾਹਿਬ, ਕੀ ਇਹ ਕੁਨੈਕਸ਼ਨ ਦੇ ਕੇ ਉਨ੍ਹਾਂ ਪਿੰਡਾਂ ਨੂੰ ਪਾਣੀ ਦੇਣਗੇ? ਇਹ ਮੈਂ ਤੁਹਾਡੇ ਰਾਹੀਂ ਬੇਨਤੀ ਕਰਦਾ ਹਾਂ।

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਜਵਾਬ ਦੇਣਾ ਚਾਹੁੰਦਾ ਹਾਂ। ਸਪੀਕਰ ਸਾਹਿਬ, ਇਹ ਜਿਹੜੀਆਂ ਸਕੀਮਾਂ ਹਨ ਇਹ ਪਿੰਡਾਂ ਦੀਆਂ ਪੰਚਾਇਤਾਂ ਨੂੰ ਚਲਾਉਣ ਵਾਸਤੇ ਦਿੱਤੀਆਂ ਗਈਆਂ ਹਨ as per the Constitution of India ਜਿਹੜੀ ਅਮੈਂਡਮੈਂਟ ਹੋਈ ਸੀ। ਹੁਣ ਪ੍ਰਾਬਲਮ ਕੀ ਹੈ ਕਿ ਨਾ ਪੰਚਾਇਤ ਕੋਈ ਪੈਸਾ ਇਕੱਠਾ ਕਰਦੀ ਹੈ, ਨਾ ਬਿਜਲੀ ਦਾ ਬਿਲ ਪੇਅ ਕਰਦੀ ਹੈ, ਨਾ ਰਿਪੇਅਰ ਕਰਦੀ ਹੈ। ਹੁਣ ਡਿਪਾਰਟਮੈਂਟ ਦੀ ਜ਼ਿੰਮੇਵਾਰੀ ਇੰਸਟਾਲ ਕਰਨ ਦੀ ਹੈ ਅਤੇ ਉਸ ਤੋਂ ਬਾਅਦ ਪਿੰਡ ਵਾਲਿਆਂ ਨੂੰ ਸੌਂਪ ਦਿੱਤਾ ਗਿਆ ਹੈ। ਉਨ੍ਹਾਂ ਨੇ ਪੈਸੇ ਵੀ ਇਕੱਠੇ ਕਰਨੇ ਹਨ, ਓਪਰੇਟਰ ਵੀ ਰੱਖਣਾ ਹੈ ਅਤੇ ਮੇਨਟੇਨ ਵੀ ਕਰਨਾ ਹੈ ਪਰ ਅਫਸੋਸ ਇਸ ਗੱਲ ਦਾ ਹੈ ਕਿ ਬਹੁਤ ਸਾਰੇ ਪਿੰਡਾਂ ਵਿੱਚ ਇਹ ਹੋ ਨਹੀਂ ਰਿਹਾ, ਇਸ ਕਰਕੇ ਪ੍ਰਾਬਲਮ ਆ ਰਹੀ ਹੈ। ਅਸੀਂ ਕਈ ਪਿੰਡਾਂ ਵਿਚ ਮਦਦ ਵੀ ਕੀਤੀ ਹੈ, ਪਰ ਪਾਲਿਸੀ ਦੇ ਅਧੀਨ ਪਿੰਡ ਵਾਲਿਆਂ ਨੇ ਸਾਰਾ ਕੁਝ ਕਰਨਾ ਹੈ।

**ਮਾਨਯੋਗ ਸਪੀਕਰ :** ਅਗਲਾ ਸਵਾਲ ਜੀ।

**ਸਰਦਾਰ ਦਰਸ਼ਨ ਸਿੰਘ ਬਰਾੜ :** ਸਪੀਕਰ ਸਾਹਿਬ, ਮੈਂ ਤੁਹਾਡੇ ਕਹਿਣ ਤੇ ਇਨਕੁਆਇਰੀ ਕਰਾਉਣ ਦੀ ਕੋਸ਼ਿਸ਼ ਕੀਤੀ ਸੀ। ਮੈਂ ਪੰਚਾਇਤ ਮੰਤਰੀ ਸਾਹਿਬ ਨੂੰ ਕੱਲ੍ਹ ਵੀ ਮਿਲਿਆ ਸੀ। ਲਗਾਈਕੇ ਪਿੰਡ ਛੇ ਲੱਖ ਰੁਪਏ ਇਕੱਠੇ ਕਰੀ ਬੈਠਾ ਹੈ, ਉਹ ਨਹੀਂ ਜਮ੍ਹਾਂ ਕਰਾਉਂਦਾ, ਮਲਕੇ ਦੇ ਪੈਸੇ ਇਕੱਠੇ ਹੋਏ ਹੋਏ ਹਨ, ਉਹ ਨਹੀਂ ਜਮ੍ਹਾਂ ਕਰਾਉਂਦਾ, ਸਮਾਲਸਰ ਦੇ ਪੈਸੇ ਇਕੱਠੇ ਹਨ, ਉਹ ਨਹੀਂ ਜਮ੍ਹਾਂ ਕਰਾਉਂਦਾ। ਸਪੀਕਰ ਸਾਹਿਬ, ਦੱਸੋ ਅਸੀਂ ਕੀ ਕਰੀਏ? ਅਸੀਂ ਤਾਂ ਸ਼ਿਕਾਇਤ ਹੀ ਕਰ ਸਕਦੇ ਹਾਂ। ਕੀ ਉਪ ਮੁੱਖ ਮੰਤਰੀ ਸਾਹਿਬ ਸਰਪੰਚਾਂ ਨੂੰ ਕਹਿ ਕੇ ਪੈਸੇ ਜਮ੍ਹਾਂ ਕਰਾਉਣਗੇ ਜੀ?

**ਮਾਨਯੋਗ ਸਪੀਕਰ :** ਇਹ ਤਾਂ ਪਿੰਡ ਵਾਲਿਆਂ ਨੇ ਕਰਨਾ ਹੈ। ਹਾਂ ਜੀ, ਬੈਠੋ।

ਅਗਲਾ ਸਵਾਲ ਸਰਦਾਰ ਵਿਰਸਾ ਸਿੰਘ ਵਲਟੋਹਾ ਜੀ।

(ਇਸ ਸਮੇਂ ਸ੍ਰੀ ਸੁਨੀਲ ਕੁਮਾਰ ਜਾਖੜ, ਸ੍ਰੀ ਹਰਮਿੰਦਰ ਸਿੰਘ ਜੱਸੀ ਅਤੇ ਹੋਰ ਕੁਝ ਮਾਨਯੋਗ ਮੈਂਬਰ ਸਪਲੀਮੈਂਟਰੀ ਦੀ ਮੰਗ ਕਰ ਰਹੇ ਸਨ।)

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਪ੍ਰਾਬਲਮ ਕੀ ਹੈ ਕਿ ਇਹ ਜਿਹੜੇ ਓਪਰੇਟਰ ਹਨ, ਉਹ ਵੀ ਪਿੰਡ ਵਾਲਿਆਂ ਨੇ ਰੱਖਣੇ ਹਨ। ਇਹ ਜਿਹੜੀ ਪਾਲਿਸੀ ਹੈ, ਇਹ ਪੁਰਾਣੀ ਚਲ ਰਹੀ ਹੈ ਅਤੇ ਪੁਰਾਣੀ ਪਾਲਿਸੀ ਦੇ ਤਹਿਤ ਮੈਂ ਆਪ ਕਹਿੰਦਾ ਹਾਂ ਕਿ ਪਿੰਡ ਵਾਲਿਆਂ ਦੀ ਜਿਹੜੀ ਇਲੈਕਟਿਡ ਬਾਡੀ ਹੈ, ਉਨ੍ਹਾਂ ਨੂੰ ਜਿਹੜੀ ਜ਼ਿੰਮੇਵਾਰੀ ਦਿੱਤੀ ਸੀ, ਉਹ ਪੈਸੇ ਕੁਲੈਕਟ ਨਹੀਂ ਕਰਦੀ ਹੈ, ਕਿਉਂਕਿ ਪੈਸੇ ਕੁਲੈਕਟ ਨਾ ਕਰਨ ਕਰਕੇ ਹੀ ਨਾ ਉਹ ਓਪਰੇਟਰ ਰੱਖਦੀ ਹੈ, ਨਾ ਉਨ੍ਹਾਂ ਨੂੰ ਪੇਮੈਂਟ ਕਰਦੀ ਹੈ, ਨਾ ਉਹ ਬਿਲ ਪੇਅ ਕਰਦੀ ਹੈ, ਨਾ ਉਹ ਮੇਨਟੇਨ ਕਰਦੀ ਹੈ। ਇਹ ਇੱਕ ਬਹੁਤ ਵੱਡੀ ਸਮੱਸਿਆ ਹੈ। ਇਸ ਤੇ ਵਿਚਾਰ ਕਰ ਲਵਾਂਗੇ ਤੇ ਕੋਈ ਫੈਸਲਾ ਲੈ ਲਿਆ ਜਾਵੇਗਾ। (ਵਿਘਨ)

**ਮਾਨਯੋਗ ਸਪੀਕਰ :** ਬੈਠੋ ਜੀ। ਅਗਲਾ ਸਵਾਲ। ਸਰਦਾਰ ਵਿਰਸਾ ਸਿੰਘ ਜੀ ਵਲਟੋਹਾ।

---

## ਪਿੰਡ ਕਲਸੀਆਂ ਕਲਾਂ ਵਿਖੇ 66 ਕੇ.ਵੀ. ਗਰਿਡ ਦੀ ਸਥਾਪਨਾ

***1795. ਸਰਦਾਰ ਵਿਰਸਾ ਸਿੰਘ ਵਲਟੋਹਾ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਡਵੀਜ਼ਨ ਭਿੱਖੀਵਿੰਡ ਅੰਦਰ ਪਿੰਡ ਕਲਸੀਆਂ ਕਲਾਂ ਵਿਖੇ ਪਾਵਰਕੌਮ ਵੱਲੋਂ 66 ਕੇ.ਵੀ. ਗਰਿੱਡ ਸਥਾਪਤ ਕਰਨ ਦੀ ਕੋਈ ਯੋਜਨਾ ਹੈ; ਜੇਕਰ ਹੈ ਤਾਂ ਇਹ ਗਰਿੱਡ ਕਦੋਂ ਤੱਕ ਸਥਾਪਤ ਕਰ ਦਿੱਤਾ ਜਾਵੇਗਾ?

**ਸ੍ਰੀ ਤਿਕਸ਼ਨ ਸੂਦ (ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ) :** ਹਾਲ ਦੀ ਘੜੀ, ਪਿੰਡ ਕਲਸੀਆਂ ਕਲਾਂ ਵਿਖੇ ਪਾਵਰਕੌਮ ਵੱਲੋਂ 66 ਕੇ.ਵੀ. ਗਰਿੱਡ ਸਥਾਪਤ ਕਰਨ ਦੀ ਕੋਈ ਯੋਜਨਾ ਨਹੀਂ ਹੈ ਕਿਉਂਕਿ ਇਸ ਦੇ ਨੇੜਲੇ ਗਰਿੱਡਾਂ 66 ਕੇ.ਵੀ. ਅਲਗੋਂ, 132 ਕੇ .ਵੀ. ਭਿੱਖੀਵਿੰਡ, 66 ਕੇ.ਵੀ. ਕੱਚਾ-ਪੱਕਾ ਅਤੇ 66 ਕੇ.ਵੀ. ਘਰਿਆਲਾ ਤੇ ਹਾਲ ਦੀ ਘੜੀ ਚੋਖੀ ਸਮਰੱਥਾ ਹੈ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਸਪੀਕਰ ਸਾਹਿਬ, ਜਿਹੜਾ ਜਵਾਬ ਦਿੱਤਾ ਹੈ ਕਿ ਕਲਸੀਆਂ ਕਲਾਂ ਦੇ ਚਾਰ-ਚੁਫੇਰੇ ਗਰਿੱਡ ਪੈਂਦੇ ਹਨ, ਇਹ ਇਨ੍ਹਾਂ ਨੇ ਲਿਖ ਤਾਂ ਦਿੱਤੇ ਹਨ ਪਰ ਇਨ੍ਹਾਂ ਦੀ ਦੂਰੀ ਨਹੀਂ ਦੱਸੀ ਕਿ ਕਿੰਨੀ-ਕਿੰਨੀ ਦੂਰੀ ਤੇ ਹਨ। ਇਨ੍ਹਾਂ ਗਰਿੱਡਾਂ ਦੀ ਬਹੁਤ ਜ਼ਿਆਦਾ ਦੂਰੀ ਹੈ ਔਰ ਪਾਵਰਕਾਮ ਇਹ ਵੀ ਮੰਨ ਚੁੱਕਾ ਹੈ ਕਿ

[ ਸਰਦਾਰ ਵਿਰਸਾ ਸਿੰਘ ਵਲਟੋਹਾ ]

ਕਲਸੀਆਂ ਕਲਾਂ ਵਿਖੇ ਗਰਿੱਡ ਬਹੁਤ ਜਰੂਰੀ ਹੈ ਔਰ ਬਕਾਇਦਾ ਥੱਲੋਂ ਤੋਂ ਉਪਰ ਤੱਕ ਇਸ ਦੀ ਪਰਪੋਜ਼ਲ ਮਨਜ਼ੂਰ ਹੋ ਚੁੱਕੀ ਹੈ ਪਰ ਅੱਜ ਜਿਹੜਾ ਜਵਾਬ ਦਿੱਤਾ ਗਿਆ ਹੈ, ਇਸ ਦਾ ਮੈਨੂੰ ਸਮਝ ਨਹੀਂ ਆਇਆ। ਮੈਂ ਮੰਤਰੀ ਜੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਗਰਿੱਡਾਂ ਤੋਂ ਇਲਾਵਾ ਕਲਸੀਆਂ ਕਲਾਂ ਦਾ ਜਿਹੜਾ ਗਰਿੱਡ ਮਨਜ਼ੂਰ ਹੋਇਆ ਹੈ, ਉਨ੍ਹਾਂ ਦੀ ਜ਼ਿਆਦਾ ਦੂਰੀ ਨੂੰ ਮੱਦੇ ਨਜ਼ਰ ਰੱਖਦਿਆਂ, ਕੀ ਉਸ ਤੇ ਅਮਲ ਕੀਤਾ ਜਾਵੇਗਾ?

**ਮੰਤਰੀ :** ਸਪੀਕਰ ਸਾਹਿਬ, ਮੌਜੂਦਾ ਲੋਡ ਅਤੇ ਪੁਰਾਣੇ ਲੋਡ ਨੂੰ ਵਿਚਾਰਨ ਉਪਰੰਤ ਕੰਮ 2011-12 ਦੌਰਾਨ ਕਰਵਾਉਣ ਲਈ ਵਿਚਾਰ ਕਰ ਲਿਆ ਜਾਵੇਗਾ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਧੰਨਵਾਦ ਜੀ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 2095

(ਸਬੰਧਿਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 2104

(ਸਬੰਧਿਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ।

---

## ਸਮਾਣਾ ਵਿਖੇ ਸੀਵਰੇਜ ਅਤੇ ਜਲ ਸਪਲਾਈ ਦੇ ਕੰਮ

***1994. ਸ਼੍ਰੀ ਬ੍ਰਹਮ ਮਹਿੰਦਰਾ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਸਮਾਣਾ, ਜ਼ਿਲ੍ਹਾ ਪਟਿਆਲਾ ਵਿੱਚ ਸੀਵਰੇਜ ਅਤੇ ਜਲ ਸਪਲਾਈ ਦੇ ਕੰਮਾਂ ਦੀ ਮੌਜੂਦਾ ਸਥਿਤੀ ਕੀ ਹੈ ਅਤੇ ਇਹ ਕੰਮ ਕਦੋਂ ਤੱਕ ਮੁਕੰਮਲ ਹੋ ਜਾਣਗੇ?

(ਅ) ਸਮਾਣਾ ਸ਼ਹਿਰ ਵਿੱਚ ਪੀਣ ਵਾਲਾ ਪਾਣੀ ਸਪਲਾਈ ਕਰਨ ਲਈ ਚਲਾਏ ਜਾ ਰਹੇ ਟਿਊਬਵੈੱਲਾਂ ਦੀ ਗਿਣਤੀ ਕਿੰਨੀ ਹੈ ਅਤੇ ਕੀ ਇਹ ਟਿਊਬਵੈੱਲ ਸ਼ਹਿਰ ਦੀ ਪਾਣੀ ਦੀ ਮੰਗ ਨੂੰ ਪੂਰਾ ਕਰਨ ਲਈ ਕਾਫੀ ਹਨ, ਜੇਕਰ ਨਹੀਂ ਤਾਂ ਕੀ ਸਰਕਾਰ ਹੋਰ ਨਵੇਂ ਟਿਊਬਵੈੱਲ ਲਗਵਾਏਗੀ?

**ਸ਼੍ਰੀ ਮਨੋਰੰਜਨ ਕਾਲੀਆ :** ਸ਼੍ਰੀਮਾਨ ਜੀ, (ੳ) ਸਮਾਣਾ ਟਾਊਨ ਵਿਚ ਵਾਟਰ ਸਪਲਾਈ ਅਤੇ ਸੀਵਰੇਜ ਵਿਛਾਉਣ ਲਈ 1.00 ਕਰੋੜ ਰੁਪਏ ਦੀ ਰਾਸ਼ੀ ਪੰਜਾਬ ਸਰਕਾਰ

ਵੱਲੋਂ ਪਟਿਆਲਾ ਡਿਵੈਲਪਮੈਂਟ ਅਥਾਰਟੀ (ਪੀ.ਡੀ.ਏ.) ਰਾਹੀਂ ਜੁਲਾਈ, 2010 ਵਿੱਚ ਜਾਰੀ ਕੀਤੀ ਸੀ ਜਿਸ ਨਾਲ ਸ਼ਹਿਰ ਵਿੱਚ 2 ਨੰ: ਨਵੇਂ ਟਿਊਬਵੈੱਲ ਬੋਰ ਕਰਕੇ ਮਸ਼ੀਨਰੀ ਫਿੱਟ ਕਰ ਦਿੱਤੀ ਗਈ ਹੈ ਅਤੇ ਬਿਜਲੀ ਦਾ ਕੁਨੈਕਸ਼ਨ ਅਪਲਾਈ ਕੀਤਾ ਹੋਇਆ ਹੈ। ਬਿਜਲੀ ਦਾ ਕੁਨੈਕਸ਼ਨ ਅਪ੍ਰੈਲ ਵਿੱਚ ਮਿਲ ਜਾਣ ਉਪਰੰਤ ਇਨ੍ਹਾਂ ਟਿਊਬਵੈੱਲਾਂ ਨੂੰ ਚਾਲੂ ਕਰ ਦਿੱਤਾ ਜਾਵੇਗਾ। ਵਾਟਰ ਸਪਲਾਈ ਅਤੇ ਸੀਵਰੇਜ ਦੀਆਂ ਲਾਈਨਾਂ ਵਿਛਾਉਣ ਦਾ ਕੰਮ ਪ੍ਰਗਤੀ ਅਧੀਨ ਹੈ। ਇਸ ਤੋਂ ਇਲਾਵਾ, ਸਮਾਣਾ ਸ਼ਹਿਰ ਨੂੰ ਵਾਟਰ ਸਪਲਾਈ ਅਤੇ ਸੀਵਰੇਜ ਦੀਆਂ ਸਹੂਲਤਾਂ ਪ੍ਰਦਾਨ ਕਰਨ ਲਈ 7.51 ਕਰੋੜ ਰੁਪਏ ਦਾ ਹੋਰ ਪ੍ਰੋਜੈਕਟ ਤਿਆਰ ਕੀਤਾ ਗਿਆ ਹੈ ਜਿਸ ਦੇ ਫੰਡਜ਼ ਵੀ ਪੀ.ਡੀ.ਏ. ਵੱਲੋਂ ਦਿੱਤੇ ਜਾਣਗੇ। ਇਹ ਕੰਮ ਅਗਸਤ, 2011 ਤੱਕ ਮੁਕੰਮਲ ਕਰ ਲਿਆ ਜਾਵੇਗਾ।

(ਅ) ਸਮਾਣਾ ਸ਼ਹਿਰ ਦੇ ਨਿਵਾਸੀਆਂ ਨੂੰ ਪੀਣ ਵਾਲਾ ਪਾਣੀ ਸਪਲਾਈ ਕਰਨ ਲਈ 12 ਨੰ: ਟਿਊਬਵੈੱਲ ਚਲਾਏ ਜਾ ਰਹੇ ਹਨ। ਪਾਣੀ ਦੀ ਮੰਗ ਨੂੰ ਪੂਰਾ ਕਰਨ ਲਈ ਸ਼ਹਿਰ ਵਿਚ 2 ਨੰ: ਹੋਰ ਨਵੇਂ ਟਿਊਬਵੈੱਲ ਬੋਰ ਕਰਕੇ ਮਸ਼ੀਨਰੀ ਫਿਟ ਕਰ ਦਿੱਤੀ ਗਈ ਹੈ ਅਤੇ ਬਿਜਲੀ ਦਾ ਕੁਨੈਕਸ਼ਨ ਅਪਲਾਈ ਕੀਤਾ ਹੋਇਆ ਹੈ। ਬਿਜਲੀ ਦਾ ਕੁਨੈਕਸ਼ਨ ਅਪ੍ਰੈਲ ਵਿੱਚ ਮਿਲ ਜਾਣ ਉਪਰੰਤ ਇਨ੍ਹਾਂ ਟਿਊਬਵੈੱਲਾਂ ਨੂੰ ਚਾਲੂ ਕਰ ਦਿੱਤਾ ਜਾਵੇਗਾ। ਇਹ ਟਿਊਬਵੈੱਲ ਚੱਲਣ ਨਾਲ ਸ਼ਹਿਰ ਵਿਚ ਪੀਣ ਵਾਲੇ ਪਾਣੀ ਦੀ ਕੁੱਲ ਮੰਗ ਪੂਰੀ ਹੋ ਜਾਵੇਗੀ।

**ਸ਼੍ਰੀ ਬ੍ਰਹਮ ਮਹਿੰਦਰਾ :** ਸਪੀਕਰ ਸਾਹਿਬ, ਮੇਰਾ ਕੁਐਸਚਨ ਹੈ ਪ੍ਰੈਜੈਂਟ ਸਟੇਟਸ ਆਫ ਵਾਟਰ ਸਪਲਾਈ ਐਂਡ ਸੀਵਰੇਜ਼ ਵਰਕ। ਜੋ ਇਨ੍ਹਾਂ ਨੇ ਜ਼ਿਕਰ ਕੀਤਾ ਹੈ ਸੀਵਰੇਜ ਬਾਰੇ, ਉਸ ਦੀ ਗੱਲ ਬਹੁਤ ਸਮਝ ਨਹੀਂ ਆਈ। ਇਨ੍ਹਾਂ ਨੇ ਜਵਾਬ ਦਿੱਤਾ ਹੈ ਕਿ ਸੀਵਰੇਜ ਫੈਸਿਲਟੀ ਦਿੱਤੀ ਜਾ ਰਹੀ ਹੈ। ਮੈਂ ਤਾਂ ਇਹ ਜਾਣਨਾ ਚਾਹੁੰਦਾ ਹਾਂ ਕਿ ਸੀਵਰੇਜ ਦੀਆਂ ਕਿੰਨੀਆਂ ਲਾਈਨਾਂ ਪਾਈਆਂ ਜਾਣਗੀਆਂ ਤੇ ਕਿੰਨੀ ਦੇਰ ਤੱਕ ਪਾਈਆਂ ਜਾਣਗੀਆਂ ਤੇ ਇਹ ਕਦੋਂ ਤੱਕ ਤਿਆਰ ਹੋ ਜਾਵੇਗਾ? ਇਹ ਤਾਂ ਪ੍ਰੈਜੈਂਟ ਸਟੇਟਸ ਵੀ ਦੇਣ। ਦੂਸਰੀ ਗੱਲ ਇਹ ਹੈ ਕਿ ਇਹ ਕਹਿੰਦੇ ਹਨ ਕਿ ਅਪ੍ਰੈਲ ਵਿੱਚ ਕੁਨੈਕਸ਼ਨ ਮਿਲ ਜਾਵੇਗਾ। ਇਸ ਦੀ ਕੀ ਗਾਰੰਟੀ ਹੈ ਕਿ ਅਪ੍ਰੈਲ ਵਿੱਚ ਕੁਨੈਕਸ਼ਨ ਮਿਲ ਜਾਵੇਗਾ। ਮੇਰੇ ਮੁਤਾਬਕ ਅਜੇ ਗਰਾਊਂਡ ਰਿਐਲਟੀ ਡਿਫਰੈਂਟ ਹੈ। ਜਿਹੜੇ ਕੰਮਾਂ ਦੀ ਇਹ ਗੱਲ ਕਰ ਰਹੇ ਹਨ, ਉਥੇ ਕੋਈ ਕੰਮ ਨਹੀਂ ਚੱਲ ਰਿਹਾ। ਦੂਸਰੀ ਗੱਲ, ਉਪ ਮੁੱਖ ਮੰਤਰੀ ਜੀ ਉਥੇ ਗਏ ਸੀ ਤੇ ਉਹ 36 ਕਰੋੜ ਰੁਪਿਆ ਅਨਾਊਂਸ ਕਰਕੇ ਆਏ ਸੀ। ਇਨ੍ਹਾਂ ਦਾ ਜਵਾਬ ਅਨਾਊਂਸਮੈਂਟ ਨਾਲ ਟੈਲੀ ਨਹੀਂ ਕਰਦਾ। ਮੈਨੂੰ ਸਮਝ ਨਹੀਂ ਆ ਰਹੀ ਕਿ ਇਹ ਇਰਰਿਸਪਾਂਸੀਬਲ ਜਵਾਬ ਕਿਉਂ ਦਿੱਤਾ ਗਿਆ ਹੈ?

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਜਿਹੜਾ ਸਵਾਲ ਕੀਤਾ ਗਿਆ ਸੀ, ਉਸ ਦਾ ਜਵਾਬ ਮੁਕੰਮਲ ਤੌਰ ਤੇ ਦੇ ਦਿੱਤਾ ਹੈ। ਜਿੱਥੋਂ ਤੱਕ ਸੀਵਰੇਜ ਦੀ ਗੱਲ ਹੈ, ਸੀਵਰੇਜ ਦਾ ਸਕੋਪ 3.7 ਕਿਲੋਮੀਟਰ ਹੈ ਤੇ ਪ੍ਰੋਗ੍ਰੈਸ 1.58 ਕਿਲੋਮੀਟਰ ਹੋ ਗਈ ਹੈ। ਬਰਾਂਚ

[ ਸਥਾਨਕ ਸਰਕਾਰ ਮੰਤਰੀ ]

ਸੀਵਰੇਜ ਲਾਈਨ 29.12 ਕਿਲੋਮੀਟਰ ਦੀ ਹੈ ਔਰ ਮੇਨ ਪੰਪਿੰਗ ਸਟੇਸ਼ਨ 1, ਸੀਵਰੇਜ ਟਰੀਟਮੈਂਟ ਪਲਾਂਟ ਇੱਕ ਲੱਗਣਾ ਹੈ ਔਰ ਇਹ ਸਾਰਾ ਜਿਹੜਾ ਕੰਮ ਹੈ, ਇਹ ਅਗਸਤ, 2011 ਤੱਕ ਮੁਕੰਮਲ ਹੋ ਜਾਵੇਗਾ ਜੀ।

**ਸ਼੍ਰੀ ਬ੍ਰਹਮ ਮਹਿੰਦਰਾ :** ਸਰ, ਗੱਲ ਤਾਂ ਉਥੇ ਹੀ ਆ ਗਈ। ਇਹ ਸੀਵਰੇਜ ਟਰੀਟਮੈਂਟ ਪਲਾਂਟ ਦੀ ਗੱਲ ਕਰਦੇ ਹਨ, ਮੈਂ ਇਹੀ ਕਹਿਣਾ ਚਾਹੁੰਦਾ ਹਾਂ ਕਿ ਸੀਵਰੇਜ ਟਰੀਟਮੈਂਟ ਪਲਾਂਟ ਕਿਸ ਜਗ੍ਹਾ ਤੇ ਲੱਗ ਰਿਹਾ ਹੈ, ਕੋਈ ਜਗ੍ਹਾ, ਕੋਈ ਲੋਕੇਸ਼ਨ, ਕੋਈ ਟੈਰੇਟਰੀ ਦੱਸੀ ਜਾਵੇ। ਇਹ ਅਪ੍ਰੈਲ ਦੀ ਗੱਲ ਕਰਦੇ ਹਨ, ਅਪ੍ਰੈਲ ਦੇ ਵਿੱਚ ਜੇਕਰ ਬਿਜਲੀ ਦਾ ਕੁਨੈਕਸ਼ਨ ਨਾ ਮਿਲਿਆ ਤਾਂ ਇਹ ਕਿਵੇਂ ਐਸ਼ੋਰੈਂਸ ਦੇ ਦੇਣਗੇ?

**ਮਾਨਯੋਗ ਸਪੀਕਰ :** ਕਾਲੀਆ ਜੀ, ਟਰੀਟਮੈਂਟ ਪਲਾਂਟ ਜਿਥੇ ਲੱਗਣਾ ਹੈ, ਉਸ ਲਈ ਕੀ ਜਗ੍ਹਾ ਐਕਵਾਇਰ ਹੋ ਗਈ ਹੈ?

**ਮੰਤਰੀ :** ਇਸ ਸਵਾਲ ਵਿੱਚ ਇਹ ਗੱਲ ਪੂਰੀ ਤਰ੍ਹਾਂ ਪੁੱਛੀ ਨਹੀਂ ਹੈ ਜੀ।

**ਮਾਨਯੋਗ ਸਪੀਕਰ :** ਤੁਸੀਂ ਪਤਾ ਕਰਕੇ ਦੱਸ ਦਿਓ ਜੀ। ਅਗਲਾ ਸਵਾਲ।

**ਮੰਤਰੀ :** ਮੈਂ ਦੱਸ ਦਿੰਦਾ ਹਾਂ ਜੀ। ਇਸ ਦਾ ਟੋਟਲ 7.53 ਕਰੋੜ ਦਾ ਹੋਰ ਐਸਟੀਮੇਟ ਬਣਾਇਆ ਹੈ। ਉਸ ਦੇ ਵਿੱਚ ਸੀਵਰੇਜ 20 ਕਿਲੋਮੀਟਰ ਹੈ। 6.63 ਕਿਲੋਮੀਟਰ ਦੀ ਪਾਈਪ ਲਾਈਨ ਵਿਛਾਈ ਜਾਵੇਗੀ। ਇਸ ਦੇ ਟੈਂਡਰ ਲੱਗ ਚੁੱਕੇ ਹਨ ਅਤੇ ਟੈਂਡਰ ਅੰਡਰ ਪ੍ਰੋਸੈਸ ਹਨ। ਇਹ ਕੰਮ ਅਗਸਤ, 2011 ਤੱਕ ਮੁਕੰਮਲ ਹੋ ਜਾਵੇਗਾ।

**ਮਾਨਯੋਗ ਸਪੀਕਰ :** ਅਗਲਾ ਸਵਾਲ, ਜਾਖੜ ਜੀ।

---

## ਪੰਜਾਬ ਛੋਟੀਆਂ ਸਨਅਤਾਂ ਬੋਰਡ ਅਤੇ ਛੋਟਾ ਵਪਾਰੀ ਬੋਰਡਾਂ ਦੀਆਂ ਮੀਟਿੰਗਾਂ

***2063. ਸ਼੍ਰੀ ਸੁਨੀਲ ਕੁਮਾਰ ਜਾਖੜ :** ਕੀ ਉਦਯੋਗ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਪੰਜਾਬ ਛੋਟੀਆਂ ਸਨਅਤਾਂ ਬੋਰਡ ਅਤੇ ਪੰਜਾਬ ਛੋਟਾ ਵਪਾਰੀ ਬੋਰਡ ਦੇ ਵਰਤਮਾਨ ਗਠਨ ਹੋਣ ਤੋਂ ਬਾਅਦ ਉਕਤ ਬੋਰਡਾਂ ਦੁਆਰਾ ਕੁੱਲ ਕਿੰਨੀਆਂ ਮੀਟਿੰਗਾਂ ਕੀਤੀਆਂ ਗਈਆਂ ਅਤੇ ਉਨ੍ਹਾਂ ਦੁਆਰਾ ਰਾਜ ਸਰਕਾਰ ਨੂੰ ਹੁਣ ਤੱਕ ਦਿੱਤੇ ਗਏ ਸੁਝਾਵਾਂ ਉਤੇ ਸਰਕਾਰ ਦੁਆਰਾ ਕੀਤੀ ਕਾਰਵਾਈ ਦੇ ਵੇਰਵੇ ਕੀ-ਕੀ ਹਨ ;

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਬੋਰਡਾਂ ਦੇ ਗਠਨ ਹੋਣ ਤੋਂ ਬਾਅਦ

ਸਰਕਾਰ ਦੁਆਰਾ ਇਨ੍ਹਾਂ ਉਤੇ ਕਿੰਨਾ-ਕਿੰਨਾ ਖਰਚ ਕੀਤਾ ਗਿਆ?

**ਸ਼੍ਰੀ ਮਨੋਰੰਜਨ ਕਾਲੀਆ :** (ੳ) ਪੰਜਾਬ ਛੋਟੀਆਂ ਸਨਅਤਾਂ ਬੋਰਡ ਦੀਆਂ ਹੁਣ ਤੱਕ 9 (ਨੌ) ਅਤੇ ਛੋਟਾ ਵਪਾਰੀ ਬੋਰਡ ਦੀਆਂ 5 (ਪੰਜ) ਮੀਟਿੰਗਾਂ ਹੋ ਚੁੱਕੀਆਂ ਹਨ। ਇਨ੍ਹਾਂ ਮੀਟਿੰਗਾਂ ਵਿੱਚ ਦਿੱਤੇ ਗਏ ਸੁਝਾਵ ਅਤੇ ਕੀਤੀ ਗਈ ਕਾਰਵਾਈ ਦਾ ਵੇਰਵਾ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ।

(ਅ) ਸਮਾਲ ਇੰਡਸਟਰੀਜ਼ ਡਿਵੈਲਪਮੈਂਟ ਬੋਰਡ ਦੇ ਗਠਨ ਹੋਣ ਤੋਂ ਹੁਣ ਤੱਕ ਸਰਕਾਰ ਦੁਆਰਾ 23,79,131/- ਰੁਪਏ ਅਤੇ ਸਮਾਲ ਟਰੇਡਜ਼ ਬੋਰਡ ਤੇ 27,77,270/- ਰੁਪਏ ਖਰਚ ਹੋਏ ਹਨ।

**ਪੰਜਾਬ ਲਘੂ ਉਦਯੋਗ ਬੋਰਡ ਦੁਆਰਾ ਮੀਟਿੰਗਾਂ ਵਿੱਚ ਵੱਖੋ-ਵੱਖਰੇ ਵਿਭਾਗਾਂ ਨਾਲ ਸਬੰਧਤ ਮੁੱਦਿਆਂ ਬਾਰੇ ਵਿਚਾਰ ਕੀਤਾ ਗਿਆ, ਉਹ ਹੇਠਾਂ ਲਿਖੇ ਅਨੁਸਾਰ ਹਨ :-**

| ਲੜੀ ਨੰ: | ਵਿਭਾਗ/ਨਿਗਮ ਦਾ ਨਾਂ | ਮੁੱਦਿਆਂ ਦੀ ਗਿਣਤੀ |
|---|---|---|
| 1. | ਪੰਜਾਬ ਵਿੱਤ ਨਿਗਮ | 15 |
| 2. | ਪੰਜਾਬ ਰਾਜ ਉਦਯੋਗਿਕ ਵਿਕਾਸ ਨਿਗਮ ਲਿਮਟਿਡ | 9 |
| 3. | ਉਦਯੋਗ ਵਿਭਾਗ | 3 |
| 4. | ਪੰਜਾਬ ਰਾਜ ਪਾਵਰ ਨਿਗਮ ਲਿਮਟਿਡ | 8 |
| 5. | ਪੰਜਾਬ ਰਾਜ ਪ੍ਰਦੂਸ਼ਣ ਕੰਟਰੋਲ ਬੋਰਡ | 11 |
| 6. | ਐਕਸਾਈਜ਼ ਅਤੇ ਟੈਕਸੇਸ਼ਨ ਵਿਭਾਗ | 6 |
| 7. | ਰੁਜ਼ਗਾਰ ਜਨਰੇਸ਼ਨ ਵਿਭਾਗ | 1 |
| 8. | ਸਿਹਤ ਤੇ ਪਰਿਵਾਰ ਭਲਾਈ ਵਿਭਾਗ | 1 |

**ਪੰਜਾਬ ਲਘੂ ਉਦਯੋਗ ਬੋਰਡ ਦੁਆਰਾ ਦਿੱਤੇ ਸੁਝਾਅ ਅਤੇ ਰਾਜ ਸਰਕਾਰ ਦੇ ਵੱਖ-ਵੱਖ ਵਿਭਾਗਾਂ ਵਲੋਂ ਕੀਤੀ ਕਾਰਵਾਈ ਦਾ ਵੇਰਵਾ**

| ਲੜੀ ਨੰ: | ਸੁਝਾਅ | ਕਾਰਵਾਈ ਕੀਤੀ |
|---|---|---|
| ◆ | **ਪੰਜਾਬ ਵਿੱਤ ਨਿਗਮ** | |
| | **ਇੱਕਮੁਸ਼ਤ ਚੁਕਤਾ ਸਕੀਮ** | |
| | ਇੱਕਮੁਸ਼ਤ ਚੁਕਤਾ ਸਕੀਮ ਨੂੰ ਹੋਰ 90 ਦਿਨਾਂ ਤੱਕ ਵਧਾਇਆ ਜਾਵੇ | ਇੱਕਮੁਸ਼ਤ ਚੁਕਤਾ ਸਕੀਮ ਨੂੰ 16.02.2011 ਤੱਕ ਰਾਜ ਸਰਕਾਰ ਦੁਆਰਾ ਵਧਾਇਆ |

[ ਉਦਯੋਗ ਮੰਤਰੀ ]

| | |
|---|---|
| ਅਤੇ ਵੱਧ ਤੋਂ ਵੱਧ ਲੋਕਾਂ ਨੂੰ ਇਸ ਤੋਂ ਜਾਣੂ ਕਰਵਾਇਆ ਜਾਵੇ। | ਗਿਆ ਅਤੇ ਵੱਧ ਤੋਂ ਵੱਧ ਲੋਕਾਂ ਨੂੰ ਇਸ ਤੋਂ ਜਾਣੂ ਕਰਵਾਇਆ ਗਿਆ। |
| ◆ ਜਾਣ-ਬੁਝ ਕੇ ਕੁਤਾਹੀ ਕਰਨ ਵਾਲਿਆਂ ਦੀ ਸ਼ਰਤ ਤੇ ਪੁਨਰ-ਵਿਚਾਰ ਕੀਤਾ ਜਾਣਾ ਚਾਹੀਦਾ ਹੈ। | ਜਾਣ-ਬੁਝ ਕੇ ਕੁਤਾਹੀ ਕਰਨ ਵਾਲਿਆਂ ਦੀ ਸ਼ਰਤ ਸਿਰਫ ਲਾਭ ਕਮਾਉਣ ਵਾਲੀਆਂ ਇਕਾਈਆਂ ਨੂੰ ਛੱਡ ਕੇ ਹਟਾ ਦਿੱਤੀ ਗਈ। |
| ◆ ਇੱਕਮੁਸ਼ਤ ਚੁਕਤਾ ਰਾਸ਼ੀ ਵੰਡੀ ਗਈ ਰਾਸ਼ੀ ਦੇ ਅਧਾਰ ਤੇ ਬਣਾਈ ਜਾਵੇ। | ਇੱਕਮੁਸ਼ਤ ਰਾਸ਼ੀ ਵੰਡੀ ਗਈ ਰਾਸ਼ੀ ਦੇ ਅਧਾਰ ਤੇ ਹੀ ਬਣਾਈ ਜਾ ਰਹੀ ਹੈ। |
| ◆ ਇੱਕਮੁਸ਼ਤ ਰਾਸ਼ੀ ਤੇ ਸਧਾਰਨ ਵਿਆਜ 10% ਦਰ ਤੇ ਲਗਾਇਆ ਜਾਵੇ। | ਪਾਲਿਸੀ/ਨਿਯਮਾਂ ਅਨੁਸਾਰ ਮੰਨਣਯੋਗ ਨਹੀਂ ਪਾਇਆ ਗਿਆ। |
| ◆ ਦੰਗਾ ਪੀੜਤ ਉਧਾਰਕਰਤਾ ਅਤੇ ਟ੍ਰਾਂਸਪੋਰਟਰਜ਼ ਜਿਨ੍ਹਾਂ ਕੋਲ ਦੋ ਤੋਂ ਵੱਧ ਵਹੀਕਲ ਹਨ, ਨੂੰ ਵੀ ਇਸ ਨੀਤੀ ਵਿੱਚ ਸ਼ਾਮਲ ਕੀਤਾ ਜਾਵੇ। | ਪਹਿਲਾਂ ਹੀ ਸ਼ਾਮਲ ਕੀਤੇ ਜਾ ਚੁੱਕੇ ਹਨ। |
| ◆ ਦੰਗਾ ਪੀੜਤਾਂ ਨੂੰ ਵਿਆਜ ਦੀ ਸਬ-ਸਿਡੀ ਦਾ ਲਾਭ 31.03.1992 ਤੋਂ ਦਿੱਤਾ ਜਾਵੇ ਨਾ ਕਿ 24.08.1995 ਤੋਂ (ਅਰਥਾਤ ਆਈ.ਡੀ.ਬੀ.ਆਈ. ਤੋਂ ਮਿਲਣ ਦੀ ਤਾਰੀਖ ਤੋਂ)। | ਪਾਲਿਸੀ/ਨਿਯਮਾਂ ਅਨੁਸਾਰ ਮੰਨਣਯੋਗ ਨਹੀਂ ਪਾਇਆ ਗਿਆ। |
| ◆ ਜੇ ਕੋਈ ਵਾਧੂ ਵਿਆਜ ਵਸੂਲਿਆ ਗਿਆ, ਨੂੰ ਮੂਲ ਦੇ ਬਕਾਏ ਵਿੱਚ ਐਡਜਸਟ ਕੀਤਾ ਜਾਵੇ। | ਪਾਲਿਸੀ/ਨਿਯਮਾਂ ਅਨੁਸਾਰ ਮੰਨਣਯੋਗ ਨਹੀਂ ਪਾਇਆ ਗਿਆ। |
| ◆ ਬਿਆਨੀ ਰਕਮ 10% ਹੀ ਮੰਨੀ ਜਾਵੇ। | ਪਾਲਿਸੀ/ਨਿਯਮਾਂ ਅਨੁਸਾਰ ਮੰਨਣਯੋਗ ਨਹੀਂ ਪਾਇਆ ਗਿਆ। |
| ◆ ਇੱਕਮੁਸ਼ਤ ਰਾਸ਼ੀ ਦਾ ਬਕਾਇਆ ਦਸ ਤਿਮਾਹੀ ਕਿਸ਼ਤਾਂ ਵਿੱਚ ਲਿਆ ਜਾਵੇ। | ਇੱਕਮੁਸ਼ਤ ਰਾਸ਼ੀ ਦਾ ਬਕਾਇਆ ਪਹਿਲਾਂ ਹੀ 12 ਤਿਮਾਹੀ ਕਿਸ਼ਤਾਂ ਵਿੱਚ ਲਿਆ ਜਾ ਰਿਹਾ ਹੈ। |
| ◆ ਇੱਕਮੁਸ਼ਤ ਸਕੀਮ ਦੇ ਭੁਗਤਾਨ ਦਾ ਬਿਨਾਂ ਵਿਆਜ ਦਾ ਸਮਾਂ 90 ਦਿਨਾਂ | ਪਾਲਿਸੀ/ਨਿਯਮਾਂ ਅਨੁਸਾਰ ਮੰਨਣਯੋਗ ਨਹੀਂ ਪਾਇਆ ਗਿਆ, ਕਿਉਂਕਿ ਇਸ ਨਾਲ ਉਨ੍ਹਾਂ |

| | |
|---|---|
| ਤੋਂ 180 ਦਿਨਾਂ ਤੱਕ ਕੀਤਾ ਜਾਵੇ। | ਉਧਾਰ ਕਰਤਿਆਂ ਨਾਲ ਭੇਦ-ਭਾਵ ਹੋਵੇਗਾ ਜਿਨ੍ਹਾਂ ਦੇ ਖਾਤੇ ਪਹਿਲਾਂ ਹੀ ਐਡਜਸਟ ਹੋ ਚੁੱਕੇ ਹਨ। |
| ◆ ਸਹੀ ਖਰਚੇ ਹੀ ਇੱਕਮੁਸ਼ਤ ਰਾਸ਼ੀ ਵਿੱਚ ਸ਼ਾਮਲ ਕੀਤੇ ਜਾਣੇ ਚਾਹੀਦੇ ਹਨ। | ਅਸਲ ਖਰਚੇ ਹੀ ਇੱਕਮੁਸ਼ਤ ਰਾਸ਼ੀ ਵਿੱਚ ਸ਼ਾਮਲ ਕੀਤੇ ਜਾ ਰਹੇ ਹਨ। |
| ◆ ਸਰਕਾਰ ਵੱਖ-ਵੱਖ ਕੋਰਟਾਂ ਵਿੱਚ ਲਟਕ ਰਹੇ ਕੇਸਾਂ ਦਾ ਨਿਪਟਾਰਾ ਤੇਜ਼ੀ ਨਾਲ ਕਰਵਾਏ। | ਕਾਨੂੰਨੀ ਕੇਸਾਂ ਦੀ ਵੱਖ-ਵੱਖ ਕੋਰਟਾਂ ਵਿੱਚ ਨਿਗਮ ਦੇ ਜ਼ਿਲ੍ਹਾ ਦਫਤਰਾਂ ਰਾਹੀਂ ਪੈਰਵੀ ਕਰਵਾਈ ਜਾ ਰਹੀ ਹੈ। |
| ◆ ਜੇਕਰ ਕਰਜ਼ਦਾਰ ਨੇ ਜ਼ਿਆਦਾ ਰਾਸ਼ੀ ਅਦਾ ਕੀਤੀ ਹੈ ਤਾਂ ਵਾਪਸ ਕੀਤੀ ਜਾਵੇ। | ਪਾਲਿਸੀ/ਨਿਯਮਾਂ ਅਨੁਸਾਰ ਮੰਨਣਯੋਗ ਨਹੀਂ ਪਾਇਆ ਗਿਆ ਕਿਉਂਕਿ ਪਹਿਲਾਂ ਹੀ ਇੱਕ-ਮੁਸ਼ਤ ਚੁੱਕਤਾ ਸਕੀਮ ਅਧੀਨ ਕਾਫੀ ਵਿਆਜ ਛੱਡਿਆ ਜਾ ਚੁੱਕਾ ਹੈ। |
| ◆ ਬਰਿੱਜ ਲੋਨ ਵੀ ਇੱਕਮੁਸ਼ਤ ਸਕੀਮ ਵਿੱਚ ਸ਼ਾਮਲ ਕੀਤੇ ਜਾਣ। | ਸੋਧ ਕੀਤੀ ਪਾਲਿਸੀ ਵਿੱਚ ਬਰਿੱਜ ਲੋਨ ਨੂੰ ਵੀ ਸ਼ਾਮਲ ਕਰ ਲਿਆ ਗਿਆ ਹੈ। |
| ◆ ਬੋਰਡ ਨੂੰ ਦਸਿਆ ਗਿਆ ਸੀ ਕਿ ਏ.ਜੀ. ਆਡਿਟ ਦੀ ਟਿੱਪਣੀ ਅਨੁਸਾਰ, ਨਿਗਮ ਨੂੰ ਵੇਚੀਆਂ ਗਈਆਂ ਇਕਾਈਆਂ ਦੀ ਦੇਖਭਾਲ ਤੇ ਖਰਚੇ-ਵੇਚਨਾਮਾ ਨਾ ਹੋਣ ਤੱਕ ਲਗਾਉਣਾ ਪੈਂਦਾ ਹੈ। ਬੋਰਡ ਦੇ ਮੈਂਬਰਾਂ ਨੇ ਕਿਹਾ ਕਿ ਪ੍ਰਤੀ ਦਿਨ 500/- ਰੁਪਏ ਦਾ ਖਰਚਾ ਪਾਉਣਾ ਵਿੱਤ ਨਿਗਮ ਵਲੋਂ ਪੁਨਰ ਵਿਚਾਰਨ ਯੋਗ ਹੈ। | ਨਿਗਮ ਦੇ ਬੋਰਡ ਆਫ ਡਾਇਰੈਕਟਰਜ਼ ਨੇ ਮਿਤੀ 26.07.10 ਦੀ ਮੀਟਿੰਗ ਵਿੱਚ ਇਹ ਫੈਸਲਾ ਲਿਆ ਕਿ ਭਵਿੱਖ ਦੇ ਕੇਸਾਂ ਵਿੱਚ ਦੇਖਭਾਲ ਦੇ ਖਰਚੇ ਨਹੀਂ ਲਏ ਜਾਣਗੇ। |

**ਪੰਜਾਬ ਰਾਜ ਉਦਯੋਗਿਕ ਵਿਕਾਸ ਨਿਗਮ**

| | |
|---|---|
| ◆ ਰਾਜ ਸਰਕਾਰ ਵੱਲੋਂ ਮਿਲੀ ਪੂੰਜੀ ਦੀ ਸਬਸਿਡੀ ਨੂੰ ਮੂਲ ਵਿੱਚ ਲਿਆ ਜਾਵੇ ਜਿਵੇਂ ਕਿ ਪੰਜਾਬ ਵਿੱਤ ਨਿਗਮ ਨੇ ਕੀਤਾ ਹੈ। | ਕਰਜ਼ਦਾਰ ਦੁਆਰਾ ਕੀਤੇ ਗਏ ਸਬਸਿਡੀ ਇਕਰਾਰਨਾਮੇ ਵਿੱਚ ਦਰਜ਼ ਸ਼ਰਤਾਂ ਕਰਕੇ ਇਹ ਸੁਝਾਅ ਕਾਰਵਾਈ ਯੋਗ ਨਹੀਂ ਪਾਇਆ ਗਿਆ। |

[ ਉਦਯੋਗ ਮੰਤਰੀ ]

## ਪੰਜਾਬ ਰਾਜ ਲਘੂ ਉਦਯੋਗ ਤੇ ਨਿਰਯਾਤ ਨਿਗਮ

| | |
|---|---|
| ◆ ਪਲਾਟ ਦੀ ਕੀਮਤ ਨੂੰ ਵਾਜਬ ਵਧਾਇਆ ਜਾਣਾ ਚਾਹੀਦਾ ਹੈ। | ਕੋਰਟ ਨੇ ਮੁਆਵਜ਼ਾ ਵਧਾਉਣ ਦੇ ਹੁਕਮ ਦਿੱਤੇ ਹਨ ਜਿਸ ਕਾਰਨ ਵਾਧੂ ਕੀਮਤ ਮੰਗੀ ਗਈ ਹੈ। |
| ◆ ਨਵੇਂ ਫੋਕਲ ਪੁਆਇੰਟ ਸਥਾਪਿਤ ਕੀਤੇ ਜਾਣ। | ਵਿਕਸਿਤ ਫੋਕਲ ਪੁਆਇੰਟਾਂ ਵਿੱਚ ਕੁਝ ਪਲਾਟ ਪਹਿਲੇ ਹੀ ਖਾਲੀ ਪਏ ਹਨ, ਫਿਰ ਵੀ ਨਵੇਂ ਇੰਨਟੈਗਰੇਟਿਡ ਫੋਕਲ ਪੁਆਇੰਟ ਰਾਜਪੁਰਾ ਅਤੇ ਕਪੂਰਥਲਾ ਵਿਖੇ ਉਸਾਰੇ ਜਾ ਰਹੇ ਹਨ। |
| ◆ ਫੋਕਲ ਪੁਆਇੰਟਾਂ ਵਿੱਚ ਏ.ਟੀ. ਐਮ. ਲਗਾਉਣ ਦੀ ਪ੍ਰਵਾਨਗੀ ਦਿੱਤੀ ਜਾਵੇ। | ਪ੍ਰਵਾਨਿਤ ਜ਼ੋਨਾਂ ਤੇ ਪਹਿਲਾਂ ਹੀ ਇਜਾਜ਼ਤ ਦਿੱਤੀ ਜਾ ਚੁੱਕੀ ਹੈ। |
| ◆ ਰਾਜ ਦੇ ਸਾਰੇ ਫੋਕਲ ਪੁਆਇੰਟਾਂ ਨੂੰ ਪੀ.ਐਸ.ਆਈ.ਈ.ਸੀ. ਵਲੋਂ ਹੀ ਦੇਖਿਆ ਜਾਵੇ। | ਕਿਉਂਕਿ ਕਈ ਫੋਕਲ ਪੁਆਇੰਟਾਂ ਦੀ ਮਲਕੀਅਤ ਹੋਰ ਅਥਾਰਿਟੀਆਂ ਜਿਵੇਂ ਕਿ ਪੁੱਡਾ ਆਦਿ ਹਨ। ਸੁਝਾਅ ਸਹੀ ਨਹੀਂ ਹੈ। |
| ◆ ਪਲਾਟ ਅਲਾਟ ਕਰਨ ਵਾਲੀ ਕਮੇਟੀ ਵਿੱਚ ਬੋਰਡ ਦੇ ਮੈਂਬਰ ਲਏ ਜਾਣ। | ਇਸ ਸਮੇਂ ਕੋਈ ਪਲਾਟ ਅਲਾਟਮੈਂਟ ਲਈ ਨਹੀਂ ਹੈ। |
| ◆ ਪਿਛਲੇ ਕੁਝ ਸਮੇਂ ਵਿੱਚ ਪਲਾਟਾਂ ਦੇ ਰੇਟ ਪਿਛਲੇ ਕੁਝ ਸਾਲਾਂ ਤੋਂ ਕਈ ਗੁਣਾਂ ਵੱਧ ਗਏ ਹਨ ਜੋ ਕਿ ਉਦਯੋਗਿਕ ਭਾਵਨਾ ਦੇ ਉਲਟ ਹੈ। | ਮੁਆਵਜ਼ਾ ਵਧਣ ਕਾਰਨ ਪਲਾਟਾਂ ਦੇ ਰੇਟ ਵਧਾਏ ਗਏ ਹਨ। |
| ◆ ਜੋ ਜ਼ਮੀਨ ਉਦਯੋਗਿਕ ਪਲਾਟਾਂ ਲਈ ਨੋਟੀਫਾਈ ਹੁੰਦੀ ਹੈ, ਉਸ ਦੇ ਰੇਟ ਪਹਿਲਾਂ ਹੀ ਤਹਿ ਕੀਤੇ ਜਾਣ। | ਵਿਭਾਗ ਦਾ ਮੁੱਲ ਨਿਸ਼ਚਿਤ ਕਰਨ ਵਿੱਚ ਕੋਈ ਰੋਕ ਨਹੀਂ ਹੈ। ਸਿਰਫ ਬਾਜ਼ਾਰੀ ਤਾਕਤਾਂ ਨਾਲ ਜ਼ਮੀਨ ਦੀ ਕੀਮਤ ਨਿਸ਼ਚਿਤ ਹੁੰਦੀ ਹੈ। |
| ◆ ਮੋਗਾ ਵਿਖੇ ਉਦਯੋਗਿਕ ਪਲਾਟਾਂ ਲਈ ਬਿਨੈਕਾਰਾਂ ਵੱਲੋਂ ਦਿੱਤੀ ਗਈ ਅਰਨੈਸਟ ਮਨੀ ਵਾਪਸ ਕੀਤੀ ਜਾਵੇ ਕਿਉਂਕਿ ਸਰਵੇ ਉਪਰੰਤ ਫਿਜ਼ੀਬਲ ਨਹੀਂ ਪਾਇਆ ਗਿਆ। | ਬਿਨੈ-ਪੱਤਰਾਂ ਨਾਲ ਦਿੱਤਾ ਧਨ ਛੇਤੀ ਵਾਪਸ ਕੀਤਾ ਜਾਵੇਗਾ। |

## ਉਦਯੋਗ ਵਿਭਾਗ

| | |
|---|---|
| ◆ ਸ਼ਹਿਰ ਦੀ ਹੱਦ ਅੰਦਰ ਉਦਯੋਗਿਕ ਇਕਾਈਆਂ ਤੇ ਹਾਊਸ ਟੈਕਸ ਵਣਜ ਅਤੇ ਰਿਹਾਇਸ਼ੀ ਅਧਾਰ ਤੇ ਲਿਆ ਜਾਂਦਾ ਹੈ ਜੋ ਬਹੁਤ ਜ਼ਿਆਦਾ ਹੈ। | ਇਸ ਸਬੰਧੀ ਸਥਾਨਕ ਸਰਕਾਰਾਂ ਵਿਭਾਗ ਨੂੰ ਬੇਨਤੀ ਵਿਚਾਰਨ ਲਈ ਭੇਜੀ ਜਾਵੇਗੀ। |
| ◆ ਕੁਝ ਉਦਯੋਗਿਕ ਅਸਟੇਟਾਂ ਜੋ ਪੀ.ਐਸ.ਆਈ.ਈ.ਸੀ. ਹੇਠਾਂ ਨਹੀਂ ਹਨ, ਦਾ ਪ੍ਰਬੰਧ ਮਾੜਾ ਹੈ। | ਰੀਅਲ ਅਸਟੇਟ ਐਸ.ਪੀ. ਵਹੀਕਲ ਬਣਾਇਆ ਜਾ ਰਿਹਾ ਹੈ ਜਿਸ ਨੂੰ ਮਿਉਂਸਿਪੈਲਿਟੀ/ਕਾਰਪੋਰੇਸ਼ਨ ਦੇ ਇਕੱਠੇ ਕੀਤੇ ਟੈਕਸਾਂ ਦਾ ਕੁਝ ਭਾਗ ਇਨ੍ਹਾਂ ਉਦਯੋਗਿਕ ਅਸਟੇਟਾਂ ਦੇ ਰੱਖ-ਰਖਾਵ ਲਈ ਦਿੱਤਾ ਜਾਵੇਗਾ। |
| ◆ ਉਦਯੋਗਿਕ ਫੋਕਲ ਪੁਆਇੰਟਾਂ ਦੀਆਂ ਗਰੀਨ ਪੱਟੀਆਂ ਤੇ ਨਜਾਇਜ਼ ਕਬਜ਼ੇ ਹੋ ਰਹੇ ਹਨ, ਇਸ ਲਈ ਇਨ੍ਹਾਂ ਨੂੰ ਐਸ.ਪੀ. ਨੂੰ ਉਦਯੋਗਿਕ ਇਕਾਈਆਂ ਦੇ ਮਜ਼ਦੂਰਾਂ ਦੇ ਹੋਸਟਲ ਬਣਾਉਣ ਲਈ ਦਿੱਤੀਆਂ ਜਾਣ। | ਗਰੀਨ ਪੱਟੀਆਂ ਤੇ ਕਬਜ਼ਾ ਨਹੀਂ ਹੋਣ ਦਿੱਤਾ ਜਾਵੇਗਾ। |

## ਪੰਜਾਬ ਰਾਜ ਪਾਵਰ ਨਿਗਮ ਲਿਮਿਟਿਡ

| | |
|---|---|
| ◆ ਉਦਯੋਗ ਨੂੰ ਪਾਵਰ ਕੱਟਾਂ ਬਾਰੇ ਪਹਿਲਾਂ ਹੀ ਦੱਸਿਆ ਜਾਵੇ ਤਾਂ ਕਿ ਸਹੀ ਵਰਤੋਂ ਹੋ ਸਕੇ। | ਪੰਜਾਬ ਰਾਜ ਪਾਵਰ ਨਿਗਮ ਨੇ ਵਿਸ਼ਵਾਸ ਦਿਵਾਇਆ ਕਿ ਉਹ ਇਸ ਸੁਝਾਅ ਤੇ ਗੌਰ ਕਰਨਗੇ। |
| ◆ ਵੱਡੀ ਸਪਲਾਈ ਦੀ ਤਰ੍ਹਾਂ ਮੀਡੀਅਮ ਸਪਲਾਈ ਤੇ ਇਨਫੋਰਸਮੈਂਟ ਇਨਸਪੈਕਸ਼ਨ ਨਾ ਕੀਤੀ ਜਾਵੇ। | ਪੰਜਾਬ ਰਾਜ ਪਾਵਰ ਨਿਗਮ ਵਲੋਂ ਇਸ ਨੂੰ ਵਿਚਾਰਿਆ ਜਾ ਰਿਹਾ ਹੈ |
| ◆ ਮੀਡੀਅਮ ਸਪਲਾਈ ਦੀ ਘੱਟੋ-ਘੱਟ ਸੀਮਾ 100 ਕਿਲੋਵਾਟ ਤੋਂ 150 ਕਿਲੋਵਾਟ ਕੀਤੀ ਜਾਵੇ। | ਪਾਵਰ ਕਾਰਪੋਰੇਸ਼ਨ ਵਲੋਂ ਵਿਚਾਰਿਆ ਜਾ ਰਿਹਾ ਹੈ। |
| ◆ ਜਨਰੇਟਰ ਸੈਟ ਲਗਾਉਣ ਦੀ ਇਜਾਜ਼ਤ ਜਲਦੀ ਦਿੱਤੀ ਜਾਵੇ। | ਜਨਰੇਟਰ ਸੈਟ ਲਗਾਉਣ ਦੀਆਂ ਸਾਰੀਆਂ ਮਨਜ਼ੂਰੀਆਂ ਪਹਿਲਾਂ ਹੀ ਸਮੇਂ ਸਿਰ ਦਿੱਤੀਆਂ ਜਾ ਚੁੱਕੀਆਂ ਹਨ। |

[ ਉਦਯੋਗ ਮੰਤਰੀ ]

| | |
|---|---|
| ◆ ਰਾਈਸ-ਸ਼ੈਲਰ ਉਦਯੋਗਾਂ ਵਿੱਚ ਘੱਟੋ-ਘੱਟ ਸੀਜ਼ਨਲ ਪ੍ਰਤੀ ਮਹੀਨਾ ਚਾਰਜ਼ਿਜ਼ ਦੀ ਥਾਂ ਤੇ ਘੱਟੋ-ਘੱਟ ਵਰਤੋਂ ਦਾ ਮਹਾਂਵਾਰ ਚਾਰਜ਼ਿਜ਼ ਸੀਜ਼ਨਲ ਆਧਾਰ ਤੇ ਜਾਂ ਅਸਲ ਵਰਤੋਂ ਜੋ ਵੀ ਜ਼ਿਆਦਾ ਹੋਵੇ, ਲਿਆ ਜਾਵੇ। | ਇਸ ਕੇਸ ਵਿਚ ਰੈਗੂਲੇਟਰੀ ਕਮਿਸ਼ਨ ਅਥਾਰਟੀ ਹੈ। ਫਿਰ ਵੀ ਮੈਂਬਰਾਂ ਤੋਂ ਪ੍ਰਾਪਤ ਵਿਸਥਾਰਪੂਰਵਕ ਤਜਵੀਜ਼ ਨੂੰ ਪੜਚੋਲਿਆ ਜਾਵੇਗਾ ਤੇ ਟਿੱਪਣੀਆਂ ਦਿੱਤੀਆਂ ਜਾਣਗੀਆਂ। ਪ੍ਰਾਪਤ ਤਜਵੀਜ਼ ਟਿੱਪਣੀਆਂ ਸਮੇਤ ਰੈਗੂਲੇਟਰੀ ਅਥਾਰਟੀ ਨੂੰ ਭੇਜੀ ਜਾਵੇਗੀ। |
| ◆ ਸੇਲਾ ਇਕਾਈ ਇੱਕ ਲਗਾਤਾਰ ਪ੍ਰੋਸੈਸ ਉਦਯੋਗ ਹੈ। ਇਸ ਲਈ 30 ਮਈ ਤੋਂ ਬਾਅਦ ਇਨ੍ਹਾਂ ਤੇ ਬੰਦਸ਼ਾਂ ਲਾਗੂ ਨਹੀਂ ਹੋਣੀਆਂ ਚਾਹੀਦੀਆਂ ਕਿਉਂਕਿ ਸ਼ੈਲਿੰਗ ਇਸ ਤੋਂ ਬਾਅਦ ਵੀ ਹੁੰਦੀ ਹੈ। | ਰੈਗੂਲੇਟਰੀ ਕਮਿਸ਼ਨ ਨੇ ਇੱਕ ਕਮੇਟੀ ਬਣਾਈ ਹੈ ਜੋ ਉਨ੍ਹਾਂ ਉਦਯੋਗਾਂ ਦੀ ਪੜਚੋਲ ਕਰੇਗੀ ਜਿਨ੍ਹਾਂ ਵਿੱਚ ਲਗਾਤਾਰ ਕੰਮ ਹੁੰਦਾ ਹੈ ਅਤੇ ਪ੍ਰਾਪਤ ਸੁਝਾਵਾਂ ਨੂੰ ਇਸ ਨੂੰ ਭੇਜਿਆ ਜਾਵੇਗਾ। |
| ◆ ਜਿਥੇ ਰਿਹਾਇਸ਼ੀ ਫੀਡਰ ਤੋਂ ਕੁਨੈਕਸ਼ਨ ਦਿੱਤੇ ਹੋਏ ਹਨ, ਉਥੇ ਦੋ ਵਾਰੀ ਕੱਟ ਲਗਦੇ ਹਨ : ਇੱਕ ਆਮ ਕਟ ਤੇ ਦੂਜਾ ਉਦਯੋਗਿਕ ਕੱਟ। | ਨਿਗਮ ਇਸ ਮੁੱਦੇ ਦੀ ਪੜਤਾਲ ਕਰੇਗੀ ਤਾਂ ਕਿ ਅਜਿਹੀਆਂ ਇਕਾਇਆਂ ਦਾ ਕੁੱਲ ਕੱਟ ਲਗਾਤਾਰ ਕੱਟ ਨੂੰ ਵੇਖਦੇ ਹੋਏ ਘਟਾਇਆ ਜਾਵੇ। |

**ਪੰਜਾਬ ਰਾਜ ਪ੍ਰਦੂਸ਼ਣ ਕੰਟਰੋਲ ਬੋਰਡ**

| | |
|---|---|
| ◆ ਹਰਿਆਣਾ ਦੀ ਤਰ੍ਹਾਂ ਉਦਯੋਗਾਂ ਦੇ ਵੱਖ-ਵੱਖ ਵਰਗ ਬਣਾਏ ਜਾਣ। | ਪ੍ਰਦੂਸ਼ਣ ਕੰਟਰੋਲ ਬੋਰਡ ਨੇ ਪ੍ਰਦੂਸ਼ਣ ਦੇ ਅਧਾਰ ਤੇ ਉਦਯੋਗਾਂ ਦਾ ਵਰਗੀਕਰਨ ਕੀਤਾ ਹੈ। |
| ◆ ਜਿਥੇ ਦਿੱਤੇ ਗਏ ਨਿਰਧਾਰਤ ਸਟੈਂਡਰਡ ਮੌਜੂਦ ਹਨ ਉਥੇ ਬੈਂਕ ਗਰੰਟੀ ਜਾਰੀ ਕੀਤੀ ਜਾਵੇ। | ਜਿਥੇ 3 ਨਮੂਨਿਆਂ ਵਿਚੋਂ 2 ਨਿਰਧਾਰਤ ਸਟੈਂਡਰਡ ਅਨੁਸਾਰ ਪਾਏ ਗਏ ਉਥੇ ਬੈਂਕ ਗਰੰਟੀਆਂ ਪਹਿਲਾਂ ਹੀ ਖਤਮ ਕੀਤੀਆਂ ਜਾ ਚੁੱਕੀਆਂ ਹਨ। |
| ◆ ਬੋਰਡ ਨੂੰ ਕਨਸਲਟੈਂਟ ਦਾ ਪੈਨਲ ਬਣਾਉਣਾ ਚਾਹੀਦਾ ਹੈ। | ਅਧਿਕਾਰਤ ਚਾਰਟਡ ਇੰਜੀਨਿਅਰ ਨਿਯੁਕਤ ਕਰਨ ਦੀ ਸਕੀਮ ਲਾਗੂ ਕੀਤੀ ਜਾ ਰਹੀ ਹੈ। |
| ◆ ਉਦਯੋਗ ਨੂੰ ਬੋਰਡ ਦੀਆਂ | ਪ੍ਰਦੂਸ਼ਣ ਬੋਰਡ ਦੇ ਖੇਤਰੀ ਦਫਤਰ ਨੂੰ |

| ਨੀਤੀਆਂ ਤੋਂ ਜਾਣੂ ਕਰਵਾਇਆ ਜਾਵੇ। | ਪਹਿਲਾਂ ਹੀ ਇਸ ਕੰਮ ਲਈ ਹਦਾਇਤਾਂ ਦਿੱਤੀਆਂ ਹੋਈਆਂ ਹਨ। |
|---|---|
| ◆ ਹਾਮੀ ਭਰਨ ਦਾ ਸਮਾਂ 1 ਸਾਲ ਦੀ ਥਾਂ ਤੇ 3 ਸਾਲ ਕੀਤਾ ਜਾਣਾ ਚਾਹੀਦਾ ਹੈ। | ਹਾਮੀ ਭਰਨ ਦਾ ਸਮਾਂ ਵੱਖ-ਵੱਖ ਵਰਗਾਂ ਵਿੱਚ ਪਹਿਲਾਂ ਹੀ 3 ਸਾਲ ਤੋਂ 10 ਸਾਲ ਤੱਕ ਹੈ। |
| ◆ ਫੋਕਲ ਪੁਆਇੰਟਾਂ ਤੇ ਸਾਂਝੇ ਪ੍ਰਦੂਸ਼ਣ ਟਰੀਟਮੈਂਟ ਪਲਾਂਟ (ਸੀ.ਈ.ਟੀ.ਪੀ.) ਲਾਏ ਜਾਣੇ ਚਾਹੀਦੇ ਹਨ। | ਪਹਿਲਾਂ ਹੀ 4 ਸੀ.ਈ.ਟੀ.ਪੀ. ਫਿਲੌਰ, ਸੰਗਰੂਰ, ਲੁਧਿਆਣਾ ਅਤੇ ਜਲੰਧਰ ਵਿੱਚ ਕੰਮ ਕਰ ਰਹੇ ਹਨ। ਇਸ ਤੋਂ ਇਲਾਵਾ ਲੁਧਿਆਣਾ ਵਿੱਚ ਡਾਇੰਗ ਉਦਯੋਗ ਲਈ ਸੀ.ਈ.ਟੀ.ਪੀ. ਲਗਾਏ ਜਾ ਰਹੇ ਹਨ। |
| ◆ ਬੋਰਡ ਦੀਆਂ ਨੀਤੀਆਂ ਨੂੰ ਸਰਲ ਬਣਾਇਆ ਜਾਣਾ ਚਾਹੀਦਾ ਹੈ। | ਬੋਰਡ ਨੇ ਮਿਤੀ 17.02.10 ਦੇ ਫੈਸਲੇ ਅਨੁਸਾਰ ਪਹਿਲਾਂ ਹੀ ਦਿਸ਼ਾ-ਨਿਰਦੇਸ਼ ਜਾਰੀ ਕਰ ਦਿੱਤੇ ਹਨ ਜੋ ਕਿ ਵੈਬ ਸਾਈਟ ਤੇ ਮੌਜੂਦ ਹਨ। |
| ◆ ਅਦਾਲਤਾਂ ਵਿੱਚ ਲਟਕ ਰਹੇ ਮੁਕੱਦਮਿਆਂ ਬਾਰੇ ਅਤੇ ਇਨ੍ਹਾਂ ਦੀ ਪੈਰਵੀ ਲਈ ਜੇ ਜ਼ਰੂਰੀ ਹੋਵੇ ਤਾਂ ਉਦਯੋਗ ਵਿਭਾਗ ਨੂੰ ਸੂਚਿਤ ਕੀਤਾ ਜਾਣਾ ਚਾਹੀਦਾ ਹੈ। | ਉਦਯੋਗ ਵਿਭਾਗ ਅਤੇ ਇਸ ਦੇ ਸਹਿਯੋਗੀਆਂ ਨੂੰ ਲਟਕ ਰਹੇ ਕੇਸਾਂ ਦੀ ਸੂਚੀ ਜਾਰੀ ਕਰਨ ਲਈ ਹਦਾਇਤ ਕਰ ਦਿੱਤੀ ਹੈ। |
| ◆ ਮੁੱਖ ਮੰਤਰੀ ਵੱਲੋਂ ਉਦਯੋਗਿਕ ਇਕਾਈਆਂ ਦੇ ਪ੍ਰਦੂਸ਼ਣ ਸਬੰਧੀ ਮੁੱਦਿਆਂ ਦੇ ਹੱਲ ਲਈ ਬਣਾਈ ਕਮੇਟੀ ਦੀ ਤਿਮਾਹੀ ਮੀਟਿੰਗ ਨਹੀਂ ਹੋਈ। | ਮੁੱਦਿਆਂ ਦੇ ਹੱਲ ਲਈ ਮੀਟਿੰਗ ਇੱਕ ਵਾਰੀ ਹੋਣੀ ਸੀ। ਲਗਾਤਾਰ ਮੀਟਿੰਗਾਂ ਦੇ ਬਾਰੇ ਕੋਈ ਹੁਕਮ ਨਹੀਂ ਸੀ। |
| ◆ ਜਾਣਕਾਰੀ ਦੀ ਘਾਟ ਕਾਰਨ ਪ੍ਰਦੂਸ਼ਣ ਬੋਰਡ ਦੀਆਂ ਹਦਾਇਤਾਂ ਲਾਗੂ ਨਹੀਂ ਹੋਈਆਂ। | ਹਦਾਇਤਾਂ ਦੇ ਵੇਰਵੇ ਵਿਭਾਗ ਦੇ ਵੈਬਸਾਈਟ ਤੇ ਮੌਜੂਦ ਹਨ ਤੇ ਇਨ੍ਹਾਂ ਦੀ ਪਬਲੀਸਿਟੀ ਵੀ ਕੀਤੀ ਗਈ ਹੈ। |
| ◆ ਪ੍ਰਦੂਸ਼ਣ ਕੰਟਰੋਲ ਲਈ ਵਲੰਟੀਅਰ ਡਿਸਕਲੋਜ਼ਰ ਸਕੀਮ ਬਣਾਈ ਜਾਵੇ। | ਕਿਉਂਕਿ ਇਹ ਇਕ ਕਾਨੂੰਨੀ ਲੋੜ ਹੈ, ਇਸ ਲਈ ਵਲੰਟੀਅਰ ਡਿਸਕਲੋਜ਼ਰ ਸਕੀਮ ਨਹੀਂ ਬਣਾਈ ਜਾ ਸਕਦੀ। ਹਰਿਆਣੇ ਵਿੱਚ ਇਹੋ ਜਿਹੀ ਸਕੀਮ ਨੂੰ ਮਾਨਯੋਗ ਉੱਚ ਅਦਾਲਤ |

[ ਉਦਯੋਗ ਮੰਤਰੀ ]

| | |
|---|---|
| | ਨੇ ਰੱਦ ਕਰ ਦਿੱਤਾ ਹੈ। ਫਿਰ ਵੀ ਜੇਕਰ ਉਦਯੋਗਿਕ ਇਕਾਈਆਂ ਰੈਗੂਲਰ ਹੋਣ ਲਈ ਪਹੁੰਚ ਕਰਨਗੀਆਂ, ਉਨ੍ਹਾਂ ਨੂੰ ਜ਼ਰੂਰੀ ਕਦਮ ਲੈ ਕੇ ਮੌਕੇ ਦਿੱਤੇ ਜਾਣਗੇ। |
| **ਐਕਸਾਈਜ਼ ਅਤੇ ਟੈਕਸੇਸ਼ਨ ਵਿਭਾਗ** | |
| ◆ ਵੈਟ ਰਿਫੰਡ ਨੂੰ ਸਮਾਂਬੱਧ ਕੀਤਾ ਜਾਵੇ। | ਉਦਯੋਗ ਨੀਤੀ 2009 ਬਣਾਉਂਦੇ ਸਮੇਂ ਇਸ ਸੁਝਾਅ ਤੇ ਗੌਰ ਕੀਤਾ ਗਿਆ ਸੀ। ਵੈਟ ਰਿਫੰਡ ਜਾਰੀ ਕਰਨ ਦਾ ਸਮਾਂ 90 ਦਿਨਾਂ ਤੋਂ ਘਟਾ ਕੇ 60 ਦਿਨ ਕੀਤਾ ਗਿਆ ਹੈ। ਇਸ ਤੋਂ ਇਲਾਵਾ ਜੋ ਇਕਾਈਆਂ ਮਹੀਨਾਵਾਰ ਰਿਟਰਨ ਫਾਈਲ ਕਰ ਰਹੀਆਂ ਹਨ ਉਨ੍ਹਾਂ ਨੂੰ ਇਨਡੈਮਨਿਟੀ ਬਾਂਡ ਲੈ ਕੇ ਵੈਟ ਰਿਫੰਡ ਦਾ 75% ਵਾਪਸ ਕਰਨ ਦੀ ਪ੍ਰਵਾਨਗੀ ਦਿੱਤੀ ਗਈ ਹੈ। |
| ◆ ਵੈਟ ਰਿਫੰਡ ਵਿੱਚ ਹੋਈ ਦੇਰੀ ਦੇ ਸਮੇਂ ਦਾ ਵਿਆਜ ਦਿੱਤਾ ਜਾਵੇ। | ਉਦਯੋਗ ਨੀਤੀ 2009 ਬਣਾਉਂਦੇ ਸਮੇਂ ਇਸ ਸੁਝਾਅ ਤੇ ਗੌਰ ਕੀਤਾ ਗਿਆ ਸੀ। ਵੈਟ ਰਿਫੰਡ ਦੀ ਦੇਰੀ ਜੇ 60 ਦਿਨਾਂ ਤੋਂ ਵੱਧ ਹੋਈ ਤਾਂ ਵਿਆਜ ਦੇਣ ਦੀ ਪ੍ਰੋਵੀਜ਼ਨ ਮੌਜੂਦ ਹੈ। |
| ◆ ਯਾਰਨ ਤੇ ਐਂਟਰੀ ਟੈਕਸ ਖਤਮ ਕੀਤਾ ਜਾਵੇ। | ਕੁੱਝ ਮਾੜੇ ਤੱਥਾਂ ਵਲੋਂ ਜੋ ਮਾਲ ਪ੍ਰੈਕਟਿਸਾਂ ਕੀਤੀਆਂ ਜਾਂਦੀਆਂ ਹਨ, ਦੇ ਕਾਰਨ ਇਸ ਬੇਨਤੀ ਨੂੰ ਮਨਜ਼ੂਰ ਨਹੀਂ ਕੀਤਾ ਜਾ ਸਕਦਾ। ਫਿਰ ਵੀ ਮੈਂਬਰਾਂ ਦੀ ਮੀਟਿੰਗ ਐਕਸਾਈਜ਼ ਅਤੇ ਟੈਕਸੇਸ਼ਨ ਕਮਿਸ਼ਨਰ ਨਾਲ ਕਰਵਾਈ ਜਾਵੇਗੀ ਤਾਂ ਕਿ ਮੁੱਦੇ ਦਾ ਹੱਲ ਹੋ ਸਕੇ। |
| ◆ 75% ਤੱਕ ਵਾਪਸੀ ਯੋਗ ਰਾਸ਼ੀ ਦੀ ਵੈਟ ਵਾਪਸੀ ਦਾ ਹੁਕਮ ਜਲਦੀ ਜਾਰੀ ਕੀਤਾ ਜਾਵੇ। | 60% ਰਾਸ਼ੀ ਵਾਪਸ ਹੋਣ ਦਾ ਨੋਟੀਫਿਕੇਸ਼ਨ ਪਹਿਲਾਂ ਹੀ 21.01.2010 ਨੂੰ ਜਾਰੀ ਹੋ ਚੁੱਕਾ ਹੈ। ਸਾਰੇ ਬੋਰਡ ਦੇ ਮੈਂਬਰਾਂ ਨੂੰ ਇਸ ਦੀ ਕਾਪੀ ਈ-ਮੇਲ ਰਾਹੀਂ ਭੇਜੀ ਜਾਵੇਗੀ। |
| ◆ ਜੇ ਸਾਰੇ ਦਸਤਾਵੇਜ਼ ਦਿੱਤੇ ਜਾਣ ਤਾਂ ਬੈਰੀਅਰਾਂ ਤੇ ਲਗਣ ਵਾਲੇ ਸਮੇਂ ਨੂੰ ਘਟਾਇਆ ਜਾਵੇ। | ਬੈਰੀਅਰਾਂ ਤੇ ਲਗਣ ਵਾਲੇ ਸਮੇਂ ਨੂੰ ਪਹਿਲਾਂ ਹੀ 6-8 ਘੰਟੇ ਤੋਂ ਘਟਾ ਕੇ 1½ ਘੰਟਾ ਕਰ ਦਿੱਤਾ ਹੈ। ਫਿਰ ਵੀ ਵਿਭਾਗ ਇਸ ਨੂੰ ਘਟਾ |

| | |
|---|---|
| | ਕੇ 15 ਮਿੰਟ ਕਰਨ ਦੀ ਕੋਸ਼ਿਸ਼ ਕਰ ਰਿਹਾ ਹੈ। |
| ◆ ਬਿਲਾਂ ਦੇ ਮਿਲਾਣ ਗਲਤ ਹੋਣ ਤੇ ਵੈਟ ਦਾ ਮੁੱਦਾ ਜਲਦੀ ਸੁਲਝਾਇਆ ਜਾਵੇ। | 23 ਅਤੇ 24 ਫਾਰਮ ਆਨਲਾਈਨ ਦੇਣ ਨਾਲ ਬਿਲਾਂ ਦੇ ਮਿਲਾਣ ਵਿੱਚ ਤੇਜ਼ੀ ਹੋ ਸਕਦੀ ਹੈ। ਫਿਰ ਵੀ ਵਿਭਾਗ ਤਾਰਾ ਅੰਕਿਤ ਉਦਯੋਗਿਕ ਇਕਾਈਆਂ ਦੇ ਸਮੇਂ ਨੂੰ ਘੱਟ ਕਰਨ ਦੀ ਕਾਰਵਾਈ ਕਰੇਗਾ। |
| **ਰੁਜ਼ਗਾਰ ਜੈਨਰੇਸ਼ਨ ਵਿਭਾਗ** | |
| ◆ ਨਿਪੁੰਨਤਾ ਦੇ ਵਿਕਾਸ ਲਈ ਰੁਜ਼ਗਾਰ ਕੇਂਦਰ ਦੇ ਰੋਲ ਨੂੰ ਫਿਰ ਤੋਂ ਪੁਨਰ ਪ੍ਰਭਾਸ਼ਿਤ ਕੀਤਾ ਜਾਵੇ। | ਸਰਕਾਰ ਨੇ ਪਹਿਲਾਂ ਹੀ ਉਦਮ ਕੀਤਾ ਹੈ ਤੇ ਵਿਭਾਗ ਨਿਯੁਕਤੀ ਕੈਂਪ ਸਾਰਿਆਂ ਜ਼ਿਲ੍ਹਿਆਂ ਵਿੱਚ ਲਗਾ ਰਿਹਾ ਹੈ। |
| **ਸਿਹਤ ਵਿਭਾਗ** | |
| ◆ ਅੰਮ੍ਰਿਤਸਰ ਦੇ ਦਵਾ ਉਤਪਾਦਕਾਂ ਨੂੰ ਦਵਾ ਉਤਪਾਦਨ ਦੇ ਲਾਇਸੈਂਸ ਰਿਨਿਊ ਕਰਨ, ਦਵਾ ਬਣਾਉਣ ਦੇ ਪ੍ਰੋਸੈਸ ਦੀ ਮਨਜ਼ੂਰੀ ਅਤੇ ਦੂਜੇ ਰਾਜਾਂ ਦੁਆਰਾ ਘਟੀਆ ਦਵਾਈ ਬਣਾਉਣ ਦੇ ਮੁਕੱਦਮੇ ਸਬੰਧੀ ਔਕੜਾਂ ਆ ਰਹੀਆਂ ਹਨ। | ਇਸ ਸਬੰਧੀ ਬਿਨੈ-ਪੱਤਰ ਵੇਰਵੇ ਸਹਿਤ ਡਾਇਰੈਕਟਰ ਹੈਲਥ ਅਤੇ ਸਟੇਟ ਡਰੱਗ ਕੰਟਰੋਲਰ ਨੂੰ ਦਿੱਤਾ ਗਿਆ ਤਾਂ ਜੋ ਸਾਂਝੇ ਤੌਰ ਤੇ ਵਿਚਾਰ ਕਰਕੇ ਦਵਾ ਉਦਯੋਗਾਂ ਦੀ ਇਸ ਮੁਸ਼ਕਲ ਦਾ ਹੱਲ ਲੱਭਿਆ ਜਾਵੇ। |

**ਪੰਜਾਬ ਲਘੂ ਉਦਯੋਗ ਬੋਰਡ ਦੁਆਰਾ ਦਿੱਤੇ ਸੁਝਾਅ ਅਤੇ ਰਾਜ ਸਰਕਾਰ ਦੇ ਵੱਖ-ਵੱਖ ਵਿਭਾਗਾਂ ਵਲੋਂ ਕੀਤੀ ਕਾਰਵਾਈ ਦਾ ਵੇਰਵਾ :**

ਬੋਰਡ ਵਲੋਂ ਵੈਟ ਰੇਟਸ ਦੀ ਰੇਸ਼ਨਲਾਈਜ਼ੇਸ਼ਨ, ਐਂਟਰੀ ਟੈਕਸ ਲਗਾਉਣ ਬਾਰੇ ਅਤੇ ਵੈਟ ਰਿਫੰਡਜ਼ ਨੂੰ ਸਟਰੀਮਲਾਈਨ ਕਰਨ ਬਾਰੇ ਦਿੱਤੇ ਕੁਝ ਸੁਝਾਅ ਸਰਕਾਰ ਵੱਲੋਂ ਵਿਚਾਰੇ ਜਾ ਚੁੱਕੇ ਹਨ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਪੀਕਰ ਸਾਹਿਬ, ਆਨਰੇਬਲ ਮਨਿਸਟਰ ਨੇ ਜਿਹੜਾ ਜਵਾਬ ਦਿੱਤਾ ਹੈ ਅਤੇ ਲਿਸਟ ਭੇਜੀ ਹੈ - Most of the suggestions made by the Board are not feasible, some may have been considered or they have been worded in such a manner that nobody can understand them. My suggestion to you, through Hon'ble Speaker Sahib is - what happens to the suggestion about the VAT refund to all the traders and how much

[ ਸ਼੍ਰੀ ਸੁਨੀਲ ਕੁਮਾਰ ਜਾਖੜ ]

VAT refund is pending with the Government? ਉਸ ਤੇ ਇਨ੍ਹਾਂ ਨੇ ਕੀ ਕਾਰਵਾਈ ਕੀਤੀ ਹੈ?

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਇਨ੍ਹਾਂ ਨੇ ਬੋਰਡਾਂ ਦੀ ਗੱਲ ਕੀਤੀ ਹੈ। ਜਿਥੋਂ ਤੱਕ ਵੈਟ ਦਾ ਤਾਅਲੁੱਕ ਹੈ ਕਿ ਕਿੰਨਾ ਰਿਫੰਡ ਹੈ, ਇਸ ਬਾਰੇ ਸੈਪਰੇਟ ਸਵਾਲ ਦੇ ਦੇਣ ਕਿਉਂਕਿ ਐਕਸਾਈਜ਼ ਐਂਡ ਟੈਕਸੇਸ਼ਨ ਡਿਪਾਰਟਮੈਂਟ ਨੇ ਰਿਪਲਾਈ ਕਰਨਾ ਹੈ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਪੀਕਰ ਸਾਹਿਬ, ਉਨ੍ਹਾਂ ਬੋਰਡਾਂ ਦੀ ਇੱਕੋ ਮੰਗ ਸੀ ਕਿ 1600 ਕਰੋੜ ਰੁਪਏ ਦਾ ਜੋ ਫਾਲਤੂ ਵੈਟ ਹੈ, ਉਹ ਰੱਖੀ ਬੈਠੇ ਹਨ।

**ਮਾਨਯੋਗ ਸਪੀਕਰ :** ਇਹ ਸਵਾਲ ਮੈਂ ਵੀ ਪੜ੍ਹਿਆ ਹੈ, ਉਸ ਦੇ ਵਿੱਚ ਤੁਸੀਂ ਵੈਟ ਦੀ ਗੱਲ ਨਹੀਂ ਕੀਤੀ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਇਹ ਉਨ੍ਹਾਂ ਦੀ ਸੁਜੈਸ਼ਨ ਹੈ, ਮੇਨ ਸੁਜੈਸ਼ਨ ਹੈ।

**ਮਾਨਯੋਗ ਸਪੀਕਰ :** ਸੁਜੈਸ਼ਨ ਦੀ ਗੱਲ ਨਹੀਂ ਕੀਤੀ, ਉਸ ਜਵਾਬ ਦੇ ਵਿੱਚ....

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਪੀਕਰ ਸਾਹਿਬ, ਮੈਂ ਪੁੱਛਿਆ ਸੀ ਕਿ ਉਹ ਸੁਜੈਸ਼ਨ ਇੰਪਲੀਮੈਂਟ ਹੋਇਆ ਹੈ ਕਿ ਨਹੀਂ। ਉਹ ਪਾਇਆ ਨਹੀਂ। ਇਨ੍ਹਾਂ ਨੇ ਕਹਿ ਦਿੱਤਾ ਹੈ ਕਿ ਕਨਸਰਨਡ ਮੰਤਰੀ ਕਹਿ ਦੇਣਗੇ। He is a businessman himself. My humble suggestion is that ਜਦੋਂ ਇਹ ਬੋਰਡਾਂ ਦੀਆਂ ਮੀਟਿੰਗਾਂ ਕਾਲ ਕਰਦੇ ਹਨ ਤਾਂ ਉਸ ਦੇ ਵਿੱਚ ਸੇਲ ਟੈਕਸ ਵਾਲੇ ਬਰਾਬਰ ਬਿਠਾ ਲੈਂਦੇ ਹਨ। ਇਹ ਥਾਣੇਦਾਰ ਨੂੰ ਵੀ ਬਰਾਬਰ ਬਿਠਾ ਲੈਂਦੇ ਹਨ। ਥਾਣੇਦਾਰਾਂ ਦੇ ਖਿਲਾਫ ਕੋਈ ਕਹਿ ਸਕਦਾ ਹੈ ਕਿ ਇਨ੍ਹਾਂ ਕਰਕੇ ਮਾਰੇ ਪਏ ਹਾਂ? ਉਨ੍ਹਾਂ ਦੇ ਖਿਲਾਫ ਕੋਈ ਬਿਆਨ ਦਿੰਦਾ ਨਹੀਂ, ਐਵੇਂ 50 ਲੱਖ ਰੁਪਿਆ ਖਰਚਾ ਦਿਖਾ ਰੱਖਿਆ ਹੈ। ਜੇਕਰ ਬੋਰਡਾਂ ਨੇ ਮੀਟਿੰਗ ਕਰਨੀ ਹੈ ਤਾਂ ਘੱਟੋ-ਘੱਟ ਅਫਸਰਾਂ ਨੂੰ ਬਾਹਰ ਬਿਠਾ ਕੇ ਉਨ੍ਹਾਂ ਦੀ ਰਾਏ ਲੈ ਲਿਆ ਕਰੋ।

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਮੈਂ ਦੱਸ ਦਿੰਦਾ ਹਾਂ ਕਿ ਇੱਕ ਕਮੇਟੀ ਸ਼੍ਰੀ ਅਦੇਸ਼ ਪ੍ਰਤਾਪ ਸਿੰਘ ਕੈਰੋਂ ਅਤੇ ਇੱਕ ਸ਼੍ਰੀ ਤਿਕਸ਼ਨ ਸੂਦ ਦੀ ਗਠਨ ਕੀਤੀ ਸੀ। ਕੈਬਨਿਟ ਵੱਲੋਂ ਸਾਰਾ ਘੋਖ ਕੇ, ਇਨਡੈਮਨਿਟੀ ਬੌਂਡ ਲੈ ਕੇ 75% ਵੈਟ ਰਿਫੰਡ ਕਰਨ ਦਾ ਫੈਸਲਾ ਇੰਪਲੀਮੈਂਟ ਹੋ ਚੁੱਕਿਆ ਹੈ।

---

**ਮਾਨਯੋਗ ਸਪੀਕਰ :** ਪ੍ਰਸ਼ਨ ਕਾਲ ਖਤਮ ਹੁੰਦਾ ਹੈ। ਬਾਕੀ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਣ ਨਿਯਮਾਂਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ।

---

# WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

## ਰਾਜੀਵ ਗਾਂਧੀ ਜਨ ਸਿਹਤ ਯੋਜਨਾ

***2005. ਸਰਦਾਰ ਸੁਖਪਾਲ ਸਿੰਘ ਖਹਿਰਾ :** ਕੀ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਕੀ ਰਾਜੀਵ ਗਾਂਧੀ ਜਨ ਸਿਹਤ ਯੋਜਨਾ ਅਧੀਨ ਅਨੁਸੂਚਿਤ ਜਾਤੀਆਂ ਨੂੰ ਮੁਹੱਈਆ ਕਰਵਾਏ ਜਾ ਰਹੇ ਟਾਇਲਟਸ ਦੀ ਸਹੂਲਤ ਹੁਣ ਜਨਰਲ ਕੈਟਾਗਰੀ ਨੂੰ ਵੀ ਦਿੱਤੀ ਜਾ ਰਹੀ ਹੈ।

(ਅ) ਜੇਕਰ ਅਜਿਹਾ ਹੋਵੇ, ਤਾਂ ਕਿਹੜੇ ਨਿਯਮਾਂ ਅਤੇ ਉਪਬੰਧਾਂ ਅਧੀਨ ਇਹ ਕੀਤਾ ਗਿਆ ਹੈ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ :** ਸ਼੍ਰੀਮਾਨ ਜੀ, (ੳ) ਹਾਂ ਜੀ। ਇਸ ਸਕੀਮ ਅਧੀਨ ਬੀ.ਪੀ.ਐਲ. ਪਰਿਵਾਰਾਂ ਨੂੰ ਤਰਜੀਹ ਦਿੱਤੀ ਜਾਂਦੀ ਹੈ ਅਤੇ ਇਸ ਤੋਂ ਇਲਾਵਾ ਅਨੁਸੂਚਿਤ ਜਾਤੀ ਅਤੇ ਦੂਸਰੀਆਂ ਗਰੀਬ ਬਸਤੀਆਂ ਵਿੱਚ ਰਹਿਣ ਵਾਲੇ ਲਾਭਪਾਤਰਾਂ ਨੂੰ ਵੀ ਇਹ ਸਹੂਲਤ ਦਿੱਤੀ ਜਾਂਦੀ ਹੈ।

(ਅ) ਅਜਿਹਾ ਵਿਭਾਗ ਵਲੋਂ ਇਸ ਸਕੀਮ ਦੇ ਸਬੰਧ ਵਿੱਚ ਮੀਮੋ ਨੰ: 14/12/2009/ਪੀ-3/9195-9233, ਮਿਤੀ 18.02.2010 ਰਾਹੀਂ ਜਾਰੀ ਕੀਤੀਆਂ ਹਦਾਇਤਾਂ ਦੇ ਤਹਿਤ ਕੀਤਾ ਗਿਆ ਹੈ।

---

## ਸਮਰਾਲਾ ਵਿਖੇ ਸੀਵਰੇਜ ਦੇ ਕੰਮ ਨੂੰ ਮੁਕੰਮਲ ਕਰਨਾ

***2105. ਸਰਦਾਰ ਜਗਜੀਵਨ ਸਿੰਘ ਖੀਰਨੀਆਂ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਮਰਾਲਾ ਸ਼ਹਿਰ ਵਿੱਚ ਸੀਵਰੇਜ ਦੇ ਪ੍ਰੋਜੈਕਟ ਦੀ ਤਾਜ਼ਾ ਸਥਿਤੀ ਕੀ ਹੈ ਅਤੇ ਇਸ ਦੇ ਕੰਮ ਨੂੰ ਕਦੋਂ ਤੱਕ ਮੁਕੰਮਲ ਕਰ ਦਿੱਤਾ ਜਾਵੇਗਾ?

**ਸ਼੍ਰੀ ਮਨੋਰੰਜਨ ਕਾਲੀਆ :** ਸ਼੍ਰੀਮਾਨ ਜੀ, ਸਮਰਾਲਾ ਵਿਖੇ ਸੀਵਰੇਜ ਦੇ ਪ੍ਰੋਜੈਕਟ ਦੀ ਅਨੁਮਾਨਤ ਲਾਗਤ 13.15 ਕਰੋੜ ਰੁਪਏ ਹੈ। ਇਸ ਪ੍ਰੋਜੈਕਟ ਅਧੀਨ ਸੀਵਰੇਜ ਦੇ ਟੈਂਡਰ ਮਿਤੀ 28.03.2011 ਨੂੰ ਖੋਲ੍ਹੇ ਜਾਣੇ ਹਨ ਅਤੇ ਇਹ ਕੰਮ ਮਾਰਚ, 2012 ਤੱਕ ਮੁਕੰਮਲ ਕਰ ਦਿੱਤਾ ਜਾਵੇਗਾ।

---

## ਬਲਾਕ ਪ੍ਰਾਇਮਰੀ ਸਿੱਖਿਆ ਅਫਸਰਾਂ ਦੀਆਂ ਬਦਲੀਆਂ

***2117. ਸਰਦਾਰ ਅਵਤਾਰ ਸਿੰਘ ਬਰਾੜ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਜ਼ਿਲ੍ਹਾ ਮੋਹਾਲੀ ਵਿਚ ਰੈਗੂਲਰ ਅਤੇ ਅਸਥਾਈ ਤੌਰ ਤੇ ਕੰਮ ਕਰ ਰਹੇ ਬਲਾਕ ਪ੍ਰਾਇਮਰੀ ਸਿੱਖਿਆ ਅਫਸਰਾਂ ਦੇ ਨਾਮ ਅਤੇ ਤਾਇਨਾਤੀ ਦੇ ਮੌਜੂਦਾ ਸਥਾਨ ਕਿਹੜੇ-ਕਿਹੜੇ ਹਨ ;

(ਅ) 1 ਜਨਵਰੀ, 2010 ਤੋਂ ਮਿਤੀ-ਅੰਤ ਤੱਕ ਦੇ ਸਮੇਂ ਦੇ ਦੌਰਾਨ ਉਪਰੋਕਤ ਭਾਗ (ੳ) ਵਿਚ ਵਰਣਿਤ ਹਰ ਇਕ ਅਫਸਰਾਂ ਦੀਆਂ ਬਦਲੀਆਂ ਦੇ ਵੇਰਵੇ ਕੀ ਹਨ?

**ਸਰਦਾਰ ਸੇਵਾ ਸਿੰਘ ਸੇਖਵਾਂ :** (ੳ) ਜ਼ਿਲ੍ਹਾ ਮੋਹਾਲੀ ਵਿੱਚ ਰੈਗੂਲਰ ਅਤੇ ਅਸਥਾਈ ਤੌਰ ਤੇ ਕੰਮ ਕਰ ਰਹੇ ਬਲਾਕ ਪ੍ਰਾਇਮਰੀ ਸਿੱਖਿਆ ਅਫਸਰਾਂ ਦੇ ਨਾਮ ਅਤੇ ਤਾਇਨਾਤੀ ਦੇ ਮੌਜੂਦਾ ਸਥਾਨਾਂ ਸਬੰਧੀ ਵੇਰਵੇ ਅਨੁਲੱਗ-'1' ਤੇ ਹਨ।

(ਅ) ਜ਼ਿਲ੍ਹਾ ਮੋਹਾਲੀ ਵਿਚ 1 ਜਨਵਰੀ, 2010 ਤੋਂ ਮਿਤੀ-ਅੰਤ ਤੱਕ ਦੇ ਸਮੇਂ ਦੌਰਾਨ ਉਪਰੋਕਤ ਭਾਗ (ੳ) ਵਿਚ ਵਰਣਿਤ ਹਰ ਇਕ ਅਧਿਕਾਰੀ ਦੀ ਬਦਲੀ ਸਬੰਧੀ ਵੇਰਵੇ ਅਨੁਲੱਗ-'2' ਤੇ ਹਨ।

### ਅਨੁਲੱਗ-'1'

### ਜ਼ਿਲ੍ਹਾ ਮੋਹਾਲੀ ਵਿੱਚ ਬਲਾਕ ਪ੍ਰਾਇਮਰੀ ਸਿੱਖਿਆ ਅਫਸਰਾਂ ਦੇ ਨਾਮ ਅਤੇ ਤਾਇਨਾਤੀ ਸਥਾਨ

| ਲੜੀ ਨੰ: | ਨਾਮ (ਸ਼੍ਰੀ/ਸ਼੍ਰੀਮਤੀ) | ਤਾਇਨਾਤੀ ਸਥਾਨ | ਰੈਗੂਲਰ/ਅਸਥਾਈ |
|---|---|---|---|
| 1. | ਰਾਜਿੰਦਰ ਸਿੰਘ | ਖਰੜ-1 | ਰੈਗੂਲਰ |
| 2. | ਕੁਲਬੀਰ ਸਿੰਘ | ਖਰੜ-2 | ਰੈਗੂਲਰ |
| 3. | ਹਰਭਜਨ ਸਿੰਘ | ਕੁਰਾਲੀ | ਰੈਗੂਲਰ |
| 4. | ਜਗੀਰ ਸਿੰਘ | ਡੇਰਾਬੱਸੀ-1 | ਰੈਗੂਲਰ |
| 5. | ਰਛਪਾਲ ਸਿੰਘ | ਖਰੜ-3 | ਅਸਥਾਈ ਇੰਚਾਰਜ |
| 6. | ਬਲਵਿੰਦਰ ਕੌਰ | ਮਾਜਰੀ | ਅਸਥਾਈ ਇੰਚਾਰਜ |
| 7. | ਪ੍ਰੇਮ ਚੰਦ ਸ਼ਰਮਾ | ਡੇਰਾਬੱਸੀ-2 | ਅਸਥਾਈ ਇੰਚਾਰਜ |

## ਅਨੁਲੱਗ-'2'

## ਮਿਤੀ 01 ਜਨਵਰੀ, 2010 ਤੋਂ ਮਿਤੀ-ਅੰਤ ਤੱਕ ਜ਼ਿਲ੍ਹਾ ਮੋਹਾਲੀ ਵਿੱਚ ਬਲਾਕ ਪ੍ਰਾਇਮਰੀ ਸਿੱਖਿਆ ਅਫਸਰਾਂ ਦੀ ਬਦਲੀ ਦੇ ਵੇਰਵੇ

| ਲੜੀ ਨੰ: | ਨਾਮ (ਸ਼੍ਰੀ/ਸ਼੍ਰੀਮਤੀ) | ਪਹਿਲਾਂ ਤਾਇਨਾਤੀ ਸਥਾਨ | ਜਿਥੇ ਬਦਲੀ ਹੋਈ | ਹੁਕਮ ਨੰ: ਮਿਤੀ ਜਿਸ ਰਾਹੀਂ ਬਦਲੀ ਹੋਈ। |
|---|---|---|---|---|
| 1. | ਜਗੀਰ ਸਿੰਘ, ਰੈਗੂਲਰ ਬੀ.ਪੀ.ਈ.ਓ. | ਬਲਾਕ ਸਮਾਣਾ (ਪਟਿਆਲਾ) | ਬਲਾਕ ਡੇਰਾਬੱਸੀ-1 | ਸਰਕਾਰ ਦੇ ਹੁਕਮ ਨੰ: 1/84/07-1ਸਿ7/3945-48 ਮਿਤੀ 16.7.10 |
| 2. | ਰਛਪਾਲ ਸਿੰਘ, ਅਸਥਾਈ ਬੀ.ਪੀ.ਈ.ਓ. | ਬਲਾਕ ਖਰੜ-3 | ਸ:ਐ:ਸ. ਫੇਜ਼-9 ਖਰੜ-3 (ਬਤੌਰ ਸੈਂਟਰ ਹੈੱਡ ਟੀਚਰ) | ਡੀ.ਪੀ.ਆਈ (ਐ:ਸਿ) ਪੰਜਾਬ ਦੇ ਹੁਕਮ ਨੰ: 18/107-10 ਅਮਲਾ-2 (4) ਮਿਤੀ 5.7.10 |
| 3. | ਕਿਸ਼ਨ ਪੁਰੀ, ਅਸਥਾਈ ਬੀ.ਪੀ.ਈ.ਓ. | ਸ.ਐ.ਸ., ਮਨੌਲੀ ਬਲਾਕ ਖਰੜ-3 (ਬਤੌਰ ਸੈਂਟਰ ਹੈਡ ਟੀਚਰ) | ਬਲਾਕ ਖਰੜ-3 | ਡੀ.ਪੀ.ਆਈ (ਐ:ਸਿ) ਪੰਜਾਬ ਦੇ ਹੁਕਮ ਨੰ: 18/107-10 ਅਮਲਾ-2 (4) ਮਿਤੀ 5.7.10 |
| 4. | ਕਿਸ਼ਨ ਪੁਰੀ, ਅਸਥਾਈ ਬੀ.ਪੀ.ਈ.ਓ. | ਬਲਾਕ ਖਰੜ-3 | ਬਲਾਕ ਡੇਰਾਬੱਸੀ | ਡੀ.ਪੀ.ਆਈ (ਐ:ਸਿ) ਪੰਜਾਬ ਦੇ ਹੁਕਮ ਨੰ: 18/107-10 ਅਮਲਾ-2 (4) ਮਿਤੀ 21.1.11 |
| 5. | ਰਛਪਾਲ ਸਿੰਘ ਅਸਥਾਈ ਬੀ.ਪੀ.ਈ.ਓ. | ਸ.ਐ.ਸ., ਫੇਜ਼-9 ਬਲਾਕ ਖਰੜ-3 (ਬਤੌਰ ਸੈਂਟਰ ਹੈਡ ਟੀਚਰ) | ਬਲਾਕ ਖਰੜ-3 | ਡੀ.ਪੀ.ਆਈ (ਐ:ਸਿ) ਪੰਜਾਬ ਦੇ ਹੁਕਮ ਨੰ: 18/107-10 ਅਮਲਾ-2 (4) ਮਿਤੀ 21.1.11 |

---

## ਜਨ ਸ਼੍ਰੀ ਬੀਮਾ ਯੋਜਨਾ ਅਧੀਨ ਲਿਆਂਦੇ ਗਏ ਬੀ.ਪੀ.ਐਲ. ਪਰਿਵਾਰਾਂ ਦੀ ਗਿਣਤੀ

***1983. ਰਾਣਾ ਗੁਰਮੀਤ ਸਿੰਘ ਸੋਢੀ :** ਕੀ ਸਮਾਜਿਕ ਸੁਰੱਖਿਆ ਮੰਤਰੀ

[ ਰਾਣਾ ਗੁਰਮੀਤ ਸਿੰਘ ਸੋਢੀ ]

ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿੱਚ ਮੌਜੂਦਾ ਸਰਕਾਰ ਦੁਆਰਾ ਜਨ ਸ਼੍ਰੀ ਬੀਮਾ ਯੋਜਨਾ ਅਧੀਨ ਲਿਆਂਦੇ ਗਏ ਬੀ.ਪੀ.ਐਲ. ਪਰਿਵਾਰਾਂ ਦੀ ਜ਼ਿਲ੍ਹਾ-ਵਾਰ ਕੁੱਲ ਗਿਣਤੀ ਕਿੰਨੀ-ਕਿੰਨੀ ਹੈ ਅਤੇ ਇਸ ਯੋਜਨਾ ਦੇ ਲਾਭਪਾਤਰਾਂ ਉਤੇ ਜ਼ਿਲ੍ਹਾ-ਵਾਰ ਅਤੇ ਸਾਲ-ਵਾਰ ਕਿੰਨੀ-ਕਿੰਨੀ ਰਕਮ ਖਰਚ ਕੀਤੀ ਗਈ?

**ਸ਼੍ਰੀ ਸਵਰਨਾ ਰਾਮ :** ਬੀ.ਪੀ.ਐਲ. ਪਰਿਵਾਰਾਂ ਦੀ ਜ਼ਿਲ੍ਹਾਵਾਰ ਕੁੱਲ ਗਿਣਤੀ ਅਨੁਲੱਗ "ੳ" ਤੇ ਹੈ। ਇਸ ਯੋਜਨਾ ਦੇ ਲਾਭਪਾਤਰੀਆਂ ਤੇ ਸਾਲ 2010-11 ਦੌਰਾਨ ਜ਼ਿਲ੍ਹਾਵਾਰ ਖਰਚ ਕੀਤੀ ਗਈ ਰਾਸ਼ੀ ਦਾ ਵੇਰਵਾ ਅਨੁਲੱਗ "ਅ" ਤੇ ਹੈ। ਸਾਲ 2007-08 ਤੋਂ ਇਸ ਸਕੀਮ ਅਧੀਨ ਚਾਲੂ ਵਿੱਤੀ ਸਾਲ ਤੋਂ ਪਹਿਲਾਂ ਕੋਈ ਰਾਸ਼ੀ ਖਰਚ ਨਹੀਂ ਕੀਤੀ ਗਈ।

## ਅਨੁਲੱਗ-"ੳ"

## ਬੀ.ਪੀ.ਐਲ. ਪਰਿਵਾਰਾਂ ਦੀ ਜ਼ਿਲ੍ਹਾਵਾਰ ਲਿਸਟ

| ਲੜੀ ਨੰ: | ਜ਼ਿਲ੍ਹਾ | ਬੀ.ਪੀ.ਐਲ. ਪਰਿਵਾਰਾਂ ਦੀ ਗਿਣਤੀ |
|---|---|---|
| 1. | ਅੰਮ੍ਰਿਤਸਰ | 41467 |
| 2. | ਬਠਿੰਡਾ | 14307 |
| 3. | ਬਰਨਾਲਾ | 20357 |
| 4. | ਫਿਰੋਜ਼ਪੁਰ | 52868 |
| 5. | ਫਤਿਹਗੜ੍ਹ ਸਾਹਿਬ | 10400 |
| 6. | ਫਰੀਦਕੋਟ | 10821 |
| 7. | ਗੁਰਦਾਸਪੁਰ | 33745 |
| 8. | ਹੁਸ਼ਿਆਰਪੁਰ | 21777 |
| 9. | ਜਲੰਧਰ | 19265 |
| 10. | ਕਪੂਰਥਲਾ | 6201 |
| 11. | ਲੁਧਿਆਣਾ | 30221 |
| 12. | ਮਾਨਸਾ | 15874 |

| | | |
|---|---|---|
| 13. | ਮੋਗਾ | 19339 |
| 14. | ਮੁਕਤਸਰ | 19527 |
| 15. | ਰੂਪਨਗਰ | 7691 |
| 16. | ਸਾਹਿਬਜ਼ਾਦਾ ਅਜੀਤ ਸਿੰਘ ਨਗਰ | 7473 |
| 17. | ਸੰਗਰੂਰ | 43869 |
| 18. | ਸ਼ਹੀਦ ਭਗਤ ਸਿੰਘ ਨਗਰ | 5801 |
| 19. | ਤਰਨਤਾਰਨ | 33329 |
| 20. | ਪਟਿਆਲਾ | 39855 |
| | **ਕੁੱਲ ਜੋੜ** | **454187** |

## ਅਨੁਲੱਗ-"ਅ"

## ਜਨ ਸ਼੍ਰੀ ਬੀਮਾ ਯੋਜਨਾ ਸਕੀਮ ਅਧੀਨ ਖਰਚ ਕੀਤੀ ਗਈ ਰਾਸ਼ੀ ਦਾ ਵੇਰਵਾ

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਲਾਭਪਾਤਰੀਆਂ ਦੀ ਗਿਣਤੀ | ਖਰਚ ਕੀਤੀ ਗਈ ਰਾਸ਼ੀ |
|---|---|---|---|
| 1. | ਬਠਿੰਡਾ | 1793 | 1,79,300 |
| 2. | ਫਤਿਹਗੜ੍ਹ ਸਾਹਿਬ | 1730 | 1,73,000 |
| 3. | ਮੁਕਤਸਰ | 3407 | 3,40,700 |
| 4. | ਅੰਮ੍ਰਿਤਸਰ | 1723 | 1,72,300 |
| 5. | ਨਵਾਂ ਸ਼ਹਿਰ | 1210 | 1,21,000 |
| 6. | ਸਾਹਿਬਜ਼ਾਦਾ ਅਜੀਤ ਸਿੰਘ ਨਗਰ (ਮੋਹਾਲੀ) | 1433 | 1,43,300 |
| 7. | ਲੁਧਿਆਣਾ | 2949 | 2,94,900 |
| | ਕੁੱਲ ਜੋੜ | 14245 | 14,24,500 |

## ਪ੍ਰਧਾਨ ਮੰਤਰੀ ਗ੍ਰਾਮੀਣ ਸੜਕ ਯੋਜਨਾ ਅਧੀਨ ਸੜਕਾਂ ਨੂੰ ਚੌੜਾ ਕਰਨਾ

***2072. ਡਾਕਟਰ ਦਲਬੀਰ ਸਿੰਘ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪ੍ਰਧਾਨ ਮੰਤਰੀ ਗ੍ਰਾਮੀਣ ਸੜਕ ਯੋਜਨਾ ਅਧੀਨ ਜ਼ਿਲ੍ਹਾ ਅੰਮ੍ਰਿਤਸਰ ਦੇ ਬਲਾਕ ਜੰਡਿਆਲਾ, ਤਰਸਿੱਕਾ ਅਤੇ ਰਈਆ ਵਿਚ ਜਿਨ੍ਹਾਂ ਸੜਕਾਂ ਨੂੰ 18 ਫੁੱਟ ਚੌੜਾ ਕਰਨ ਲਈ ਸ਼ਾਮਿਲ ਕੀਤਾ ਗਿਆ ਸੀ, ਉਨ੍ਹਾਂ ਵਿਚੋਂ ਕਿੰਨੀਆਂ ਨੂੰ ਮੁਕੰਮਲ ਕਰ ਦਿੱਤਾ ਗਿਆ ਹੈ ਅਤੇ ਕਿੰਨੀਆਂ ਰਹਿ ਗਈਆਂ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** ਬਲਾਕ ਜੰਡਿਆਲਾ : ਇਸ ਬਲਾਕ ਵਿੱਚ ਅਜੇ ਤੱਕ ਕੋਈ ਵੀ ਸੜਕ ਪ੍ਰਧਾਨ ਮੰਤਰੀ ਗ੍ਰਾਮ ਸੜਕ ਯੋਜਨਾ ਅਧੀਨ ਅਪਗ੍ਰੇਡ ਨਹੀਂ ਕੀਤੀ ਗਈ। ਜੰਡਿਆਲਾ ਬਲਾਕ ਦੀਆਂ ਦੋ ਸੜਕਾਂ ਪ੍ਰਧਾਨ ਮੰਤਰੀ ਗ੍ਰਾਮ ਸੜਕ ਯੋਜਨਾ, ਬਾਰਡਰ ਏਰੀਆ ਪੇਕੈਜ ਫੇਜ਼-9 ਤਹਿਤ 18 ਫੁੱਟ ਚੌੜਾ ਕਰਕੇ ਅਪਗ੍ਰੇਡ ਕਰਨ ਦੀ ਤਜਵੀਜ਼ ਸਿਧਾਂਤਕ ਤੌਰ ਤੇ ਪੇਂਡੂ ਵਿਕਾਸ ਮੰਤਰਾਲੇ, ਭਾਰਤ ਸਰਕਾਰ ਵਲੋਂ ਪ੍ਰਵਾਨ ਕੀਤੀ ਜਾ ਚੁੱਕੀ ਹੈ ਪ੍ਰੰਤੂ ਅਸਲ ਪ੍ਰਵਾਨਗੀ ਵਿਸ਼ਵ ਬੈਂਕ ਤੋਂ ਮਨਜ਼ੂਰੀ ਮਿਲਣ ਉਪਰੰਤ ਹੀ ਦਿੱਤੀ ਜਾਵੇਗੀ।

ਬਲਾਕ ਤਰਸਿਕਾ : ਇਸ ਬਲਾਕ ਵਿੱਚ ਇੱਕ ਸੜਕ ਜੀ.ਟੀ. ਰੋਡ (ਖਲਚੀਆਂ) ਐਨ.ਐਚ.-1 ਤੋਂ ਅੰਮ੍ਰਿਤਸਰ ਮਹਿਤਾ ਰੋਡ 18 ਫੁੱਟ ਚੌੜੀ ਕਰਨ ਦੀ ਤਜਵੀਜ਼ ਹੈ। ਇਸ ਸੜਕ ਦੀ ਡੀ.ਪੀ.ਆਰ. 671.09 ਲੱਖ ਰੁਪਏ ਦੀ ਭਾਰਤ ਸਰਕਾਰ ਨੂੰ ਮਨਜ਼ੂਰੀ ਵਾਸਤੇ ਜਾ ਚੁੱਕੀ ਹੈ ਅਤੇ ਵਰਲਡ ਬੈਂਕ ਵਾਲੇ ਇਸ ਦਾ ਈ.ਐਸ.ਐਮ.ਐਫ. (Enviormental and Social Management Framework) ਸਰਵੇ ਕਰ ਰਹੇ ਹਨ। ਮਨਜ਼ੂਰੀ ਮਿਲਣ ਉਪਰੰਤ ਇਹ ਕੰਮ ਸ਼ੁਰੂ ਕਰ ਦਿੱਤਾ ਜਾਵੇਗਾ।

ਬਲਾਕ ਰਈਆ : ਇਸ ਬਲਾਕ ਵਿੱਚ ਇੱਕ ਸੜਕ ਜੀ.ਟੀ. ਰੋਡ ਬਿਆਸ ਤੋਂ ਡੇਰਾ ਬਾਬਾ ਜੈਮਲ ਸਿੰਘ ਤੋਂ ਸਠਿਆਲਾ ਬੁਤਾਲਾ ਕਰਤਾਰਪੁਰ ਤਜਵੀਜ਼ ਕੀਤੀ ਗਈ ਸੀ ਅਤੇ ਇਸ ਸੜਕ ਦੀ ਮਨਜ਼ੂਰੀ ਭਾਰਤ ਸਰਕਾਰ ਤੋਂ 1245.89 ਲੱਖ ਰੁਪਏ ਦੀ ਪ੍ਰਾਪਤ ਹੋਈ ਸੀ ਅਤੇ ਇਸ ਸੜਕ ਦੀ ਅੱਪ-ਗ੍ਰੇਡੇਸ਼ਨ ਦਾ ਕੰਮ 1214.85 ਲੱਖ ਰੁਪਏ ਵਿੱਚ ਮੁਕੰਮਲ ਕਰ ਦਿੱਤਾ ਗਿਆ ਹੈ।

---

## ਪੀ.ਆਰ.ਟੀ.ਸੀ. ਦੇ ਸਾਬਕਾ ਕਰਮਚਾਰੀਆਂ ਦੀਆਂ ਅਦਾਇਗੀਆਂ

***2004. ਸਰਦਾਰ ਸੁਖਪਾਲ ਸਿੰਘ ਖਹਿਰਾ :** ਕੀ ਟਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਪੀ.ਆਰ.ਟੀ.ਸੀ. ਦੇ ਸਾਬਕਾ ਕਰਮਚਾਰੀਆਂ ਨੂੰ ਉਨ੍ਹਾਂ ਦੀਆਂ ਪੈਨਸ਼ਨਾਂ ਅਤੇ ਹੋਰ ਲਾਭ ਸਮੇਂ ਸਿਰ ਕਿਉਂ ਨਹੀਂ ਦਿੱਤੇ ਜਾ ਰਹੇ ?

(ਅ) ਪੀ.ਆਰ.ਟੀ.ਸੀ. ਨੇ ਆਪਣੇ ਸਾਬਕਾ ਕਰਮਚਾਰੀਆਂ ਦੀ ਡਿਪੂ-ਵਾਰ ਕਿੰਨੀ ਰਕਮ ਅਦਾ ਕਰਨੀ ਹੈ ਅਤੇ ਇਹ ਬਕਾਏ ਕਦੋਂ ਤੱਕ ਅਦਾ ਕਰ ਦਿੱਤੇ ਜਾਣਗੇ?

**ਮਾਸਟਰ ਮੋਹਨ ਲਾਲ :** (ੳ) ਪੰਜਾਬ ਵਿੱਚ ਬੱਸ ਕਿਰਾਇਆ ਡੀਜ਼ਲ ਦੀਆਂ ਕੀਮਤਾਂ ਦੇ ਹੋਏ ਵਾਧੇ ਅਨੁਰੂਪ ਨਹੀਂ ਵਧਿਆ ਜਿਸ ਕਰਕੇ ਸਾਬਕਾ ਕਰਮਚਾਰੀਆਂ ਨੂੰ ਉਨ੍ਹਾਂ ਦੇ ਪੈਨਸ਼ਨਰੀ ਲਾਭ ਸਮੇਂ ਸਿਰ ਨਹੀਂ ਅਦਾ ਕੀਤੇ ਜਾ ਸਕੇ। ਸਾਬਕਾ ਕਰਮਚਾਰੀਆਂ ਦੀ ਪੂਰੀ ਪੈਨਸ਼ਨ ਦੀ ਅਦਾਇਗੀ ਹਰ ਮਹੀਨੇ ਕੀਤੀ ਜਾ ਰਹੀ ਹੈ। ਹੁਣ ਮਿਤੀ 30.09.2010 ਤੱਕ ਪੈਨਸ਼ਨਰਾਂ ਨੂੰ ਉਨ੍ਹਾਂ ਦੇ ਸਾਰੇ ਪੈਨਸ਼ਨਰੀ ਲਾਭਾਂ ਦੀ ਅਦਾਇਗੀ ਕੀਤੀ ਜਾ ਚੁੱਕੀ ਹੈ ਅਤੇ ਮਿਤੀ 31.12.2010 ਤੱਕ ਗਰੈਚੂਟੀ ਦੀ ਅਦਾਇਗੀ ਕਰ ਦਿੱਤੀ ਗਈ ਹੈ।

(ਅ) ਪੀ.ਆਰ.ਟੀ.ਸੀ. ਵੱਲੋਂ ਆਪਣੇ ਸਾਬਕਾ ਕਰਮਚਾਰੀਆਂ ਦੀ ਡਿਪੂ-ਵਾਰ ਅਦਾ-ਕਰਨ ਯੋਗ ਰਕਮ (ਗਰੈਚੂਟੀ, ਲੀਵ ਇਨਕੈਸ਼ਮੈਂਟ ਅਤੇ ਡੀ.ਏ.) ਅਨੁਲੱਗ 'ੳ' ਵਿੱਚ ਦਿੱਤੀ ਗਈ ਹੈ। ਇਹ ਅਦਾਇਗੀ ਜਲਦ ਹੀ ਕਰ ਦਿੱਤੀ ਜਾਵੇਗੀ।

**ਅਨੁਲੱਗ-'ੳ'**

| ਲੜੀ ਨੰ: | ਡਿਪੂ | ਕੁੱਲ ਰਕਮ (ਲੱਖਾਂ ਵਿੱਚ) |
|---|---|---|
| 1. | ਪਟਿਆਲਾ | 12.40 |
| 2. | ਸੰਗਰੂਰ | 15.49 |
| 3. | ਕਪੂਰਥਲਾ | 20.20 |
| 4. | ਫਰੀਦਕੋਟ | 7.22 |
| 5. | ਲੁਧਿਆਣਾ | 12.60 |
| 6. | ਚੰਡੀਗੜ੍ਹ | 40.98 |
| 7. | ਬਰਨਾਲਾ | 12.03 |
| 8. | ਬਠਿੰਡਾ | 23.46 |
| 9. | ਬੁਢਲਾਡਾ | 5.45 |
| 10. | ਮੁੱਖ ਦਫ਼ਤਰ | 20.72 |
| | **ਕੁੱਲ ਜੋੜ** | **170.55** |

## ਲੁਧਿਆਣਾ-ਫਿਰੋਜ਼ਪੁਰ, ਫਿਰੋਜ਼ਪੁਰ-ਅਬੋਹਰ ਅਤੇ ਸਾਦਕ-ਗੁਰੂ ਹਰ ਸਹਾਏ ਸੜਕਾਂ ਨੂੰ ਚਹੁੰ-ਮਾਰਗੀ ਬਣਾਉਣਾ

*1981. **ਰਾਣਾ ਗੁਰਮੀਤ ਸਿੰਘ ਸੋਢੀ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਨਿਕਟ ਭਵਿੱਖ ਵਿੱਚ ਲੁਧਿਆਣਾ-ਫਿਰੋਜ਼ਪੁਰ, ਫਿਰੋਜ਼ਪੁਰ-ਫਾਜ਼ਿਲਕਾ-ਅਬੋਹਰ ਅਤੇ ਸਾਦਕ-ਗੁਰੂ ਹਰਸਹਾਏ ਸੜਕਾਂ ਨੂੰ ਚਹੁੰ-ਮਾਰਗੀ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਕੀ ਹਨ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** ਲੁਧਿਆਣਾ-ਫਿਰੋਜ਼ਪੁਰ ਸੜਕ (ਐਨ.ਐਚ.-95) ਲੁਧਿਆਣਾ ਤੋਂ ਤਲਵੰਡੀ ਭਾਈ ਸੜਕ ਨੂੰ ਐਨ.ਐਚ.ਡੀ.ਪੀ., ਫੇਜ਼-3-ਬੀ ਅਧੀਨ ਨੈਸ਼ਨਲ ਹਾਈਵੇ ਅਥਾਰਟੀ ਆਫ ਇੰਡੀਆ ਵਲੋਂ ਚਹੁੰ-ਮਾਰਗੀ ਕੀਤਾ ਜਾ ਰਿਹਾ ਹੈ। ਇਹ ਕੰਮ ਜਨਵਰੀ, 2011 ਵਿੱਚ ਅਲਾਟ ਕੀਤਾ ਜਾ ਚੁੱਕਾ ਹੈ ਅਤੇ ਜੁਲਾਈ, 2013 ਤੱਕ ਮੁਕੰਮਲ ਕਰਨ ਦਾ ਟੀਚਾ ਹੈ। ਤਲਵੰਡੀ ਭਾਈ ਤੋਂ ਫਿਰੋਜ਼ਪੁਰ ਤੱਕ ਹਾਲ ਦੀ ਘੜੀ ਸੜਕ ਨੂੰ ਚਹੁੰ-ਮਾਰਗੀ ਕਰਨ ਦੀ ਕੋਈ ਤਜਵੀਜ਼ ਨਹੀਂ ਹੈ। ਫਿਰੋਜ਼ਪੁਰ-ਅਬੋਹਰ ਅਤੇ ਸਾਦਕ-ਗੁਰੂ ਹਰਸਹਾਏ ਸੜਕ ਨੂੰ ਫਿਲਹਾਲ ਚਹੁੰ-ਮਾਰਗੀ ਕਰਨ ਦੀ ਕੋਈ ਤਜਵੀਜ਼ ਵਿਚਾਰ ਅਧੀਨ ਨਹੀਂ ਹੈ।

---

# UNSTARRED QUESTIONS AND ANSWERS

## ਬੱਸ ਹਾਦਸਿਆਂ ਵਿਚ ਮੌਤਾਂ

414. **ਸਰਦਾਰ ਜਸਬੀਰ ਸਿੰਘ ਖੰਗੂੜਾ :** ਕੀ ਟਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪਿਛਲੇ 4 ਕਲੰਡਰੀ ਸਾਲਾਂ ਦੇ ਦੌਰਾਨ ਪੰਜਾਬ ਰੋਡਵੇਜ਼ ਅਤੇ ਪੰਜਾਬ ਸਟੇਟ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਦੇ ਬੱਸ ਹਾਦਸਿਆਂ ਨਾਲ ਹੋਈਆਂ ਮੌਤਾਂ ਦੀ ਸਾਲ-ਵਾਰ ਗਿਣਤੀ ਕਿੰਨੀ ਹੈ?

**ਮਾਸਟਰ ਮੋਹਨ ਲਾਲ :** ਪਿਛਲੇ ਚਾਰ ਕਲੰਡਰੀ ਸਾਲਾਂ ਦੌਰਾਨ ਪੰਜਾਬ ਰੋਡਵੇਜ਼ ਅਤੇ ਸਟੇਟ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਦੀਆਂ ਬੱਸਾਂ ਨਾਲ ਹੋਏ ਐਕਸੀਡੈਂਟਾਂ ਵਿੱਚ ਹੋਈਆਂ ਮੌਤਾਂ ਦੀ ਸਾਲ-ਵਾਰ ਗਿਣਤੀ ਹੇਠ ਲਿਖੇ ਅਨੁਸਾਰ ਹੈ :-

| ਸਾਲ | ਮੌਤਾਂ ਦੀ ਗਿਣਤੀ |
|---|---|
| 2007 | 120 |
| 2008 | 101 |

| | |
|---|---|
| 2009 | 118 |
| 2010 | 50 |
| ਕੁੱਲ | 389 |

---

## ਬਾਲਗ ਸਿੱਖਿਆ ਲਈ ਬਜਟ

415. **ਸਰਦਾਰ ਜਸਬੀਰ ਸਿੰਘ ਖੰਗੂੜਾ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪਿਛਲੇ ਤਿੰਨ ਵਿੱਤੀ ਸਾਲਾਂ ਲਈ ਬਾਲਗ ਸਾਖਰਤਾ ਪ੍ਰੋਗਰਾਮਾਂ ਲਈ ਕਿੰਨਾ ਬਜਟ ਐਲੋਕੇਟ ਕੀਤਾ ਗਿਆ?

**ਸਰਦਾਰ ਸੇਵਾ ਸਿੰਘ ਸੇਖਵਾਂ** : ਬਾਲਗ ਸਾਖਰਤਾ ਪ੍ਰੋਗਰਾਮਾਂ ਲਈ ਪਿਛਲੇ ਤਿੰਨ ਵਿੱਤੀ ਸਾਲਾਂ ਲਈ 218.62 ਲੱਖ ਰੁਪਏ ਦਾ ਬਜਟ ਅਲਾਟ ਕੀਤਾ ਗਿਆ।

---

## ਸੜਕ ਸੁਰੱਖਿਆ ਬਾਰੇ ਜਾਣਕਾਰੀ ਦੇਣ ਲਈ ਕੀਤਾ ਗਿਆ ਖਰਚ

416. **ਸਰਦਾਰ ਜਸਬੀਰ ਸਿੰਘ ਖੰਗੂੜਾ** : ਕੀ ਟਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪਿਛਲੇ ਚਾਰ ਸਾਲਾਂ ਦੌਰਾਨ ਸੜਕ ਸੁਰੱਖਿਆ ਬਾਰੇ ਜਨ ਸਿੱਖਿਆ ਲਈ ਕਿੰਨਾ ਬਜਟ ਰੱਖਿਆ/ਖਰਚ ਕੀਤਾ ਗਿਆ?

**ਮਾਸਟਰ ਮੋਹਨ ਲਾਲ** : ਨਹੀਂ ਜੀ। ਪੰਜਾਬ ਸਰਕਾਰ ਵੱਲੋਂ ਪਿਛਲੇ ਚਾਰ ਸਾਲਾਂ ਦੌਰਾਨ ਸੜਕ ਸੁਰੱਖਿਆ ਬਾਰੇ ਜਾਣਕਾਰੀ ਦੇਣ ਲਈ ਟਰਾਂਸਪੋਰਟ ਵਿਭਾਗ ਵਾਸਤੇ ਕੋਈ ਬਜਟ ਨਹੀਂ ਰੱਖਿਆ, ਇਸ ਕਰਕੇ ਟਰਾਂਸਪੋਰਟ ਵਿਭਾਗ ਵੱਲੋਂ ਕੋਈ ਖਰਚਾ ਨਹੀਂ ਕੀਤਾ ਗਿਆ ਹੈ।

---

## ਅੱਗ ਬੁਝਾਊ ਗੱਡੀਆਂ ਦੀ ਗਿਣਤੀ

417. **ਸਰਦਾਰ ਜਸਬੀਰ ਸਿੰਘ ਖੰਗੂੜਾ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਹਰ ਇੱਕ ਮਿਉਂਸਿਪਲ ਕਮੇਟੀ ਪਾਸ ਉਪਲਬਧ ਅੱਗ ਬੁਝਾਉ ਗੱਡੀਆਂ ਦੀ ਗਿਣਤੀ ਕਿੰਨੀ ਹੈ, ਬਚਾਉਣ ਲਈ ਉਹ ਕਿਸ ਉਚਾਈ ਤੱਕ ਜਾ ਸਕਦੀਆਂ ਹਨ ਅਤੇ ਕਿਤਨੀ ਉਚਾਈ ਤੱਕ ਪਾਣੀ ਛੱਡ ਸਕਦੀਆਂ ਹਨ?

**ਸ਼੍ਰੀ ਮਨੋਰੰਜਨ ਕਾਲੀਆ** : ਸੂਚਨਾ ਅਨੁਲੱਗ "ੳ" ਅਨੁਸਾਰ ਨਾਲ ਨੱਥੀ ਹੈ ਜੀ।

[ ਸਥਾਨਕ ਸਰਕਾਰ ਮੰਤਰੀ ]

## ਅਨੁਲੱਗ-"ੳ"

| ਲੜੀ ਨੰ: | ਨਗਰ ਕੌਂਸਲ ਦਾ ਨਾਂ | ਫਾਇਰ ਬੁਝਾਊ ਗੱਡੀਆਂ ਦੀ ਗਿਣਤੀ | ਕਿੰਨੀ ਉਚਾਈ ਤੱਕ ਜਾ ਸਕਦੀਆਂ ਹਨ/ਕੰਮ ਕਰ ਸਕਦੀਆਂ ਹਨ | ਕਿੰਨੀ ਉਚਾਈ ਤੱਕ ਪਾਣੀ ਛੱਡ ਸਕਦੀਆਂ ਹਨ |
|---|---|---|---|---|
| 1 | 2 | 3 | 4 | 5 |
| 1. | ਪਠਾਨਕੋਟ | 3 | 35 ਫੁੱਟ | 50 ਫੁੱਟ |
| 2. | ਗੁਰਦਾਸਪੁਰ | 3 | 30 ਫੁੱਟ | 105 ਫੁੱਟ |
| 3. | ਬਟਾਲਾ | 3 | 30 ਫੁੱਟ | 60 ਫੁੱਟ |
| 4. | ਹੁਸ਼ਿਆਰਪੁਰ | 4 | 26 ਫੁੱਟ | 45 ਫੁੱਟ |
| 5. | ਕਪੂਰਥਲਾ | 2 | 45 ਫੁੱਟ | 45 ਫੁੱਟ |
| 6. | ਫਗਵਾੜਾ | 2 | 45 ਫੁੱਟ | 45 ਫੁੱਟ |
| 7. | ਕਰਤਾਰਪੁਰ | 1 | 26 ਫੁੱਟ | 45 ਫੁੱਟ |
| 8. | ਨਵਾਂ ਸ਼ਹਿਰ | 2 | 35 ਫੁੱਟ | 95 ਫੁੱਟ |
| 9. | ਰਾਜਪੁਰਾ | 3 | 35 ਫੁੱਟ | 95 ਫੁੱਟ |
| 10. | ਡੇਰਾਬਸੀ | 2 | 35 ਫੁੱਟ | 100 ਫੁੱਟ |
| 11. | ਸੰਗਰੂਰ | 2 | 35 ਫੁੱਟ | 60 ਫੁੱਟ |
| 12. | ਮਲੇਰਕੋਟਲਾ | 1 | 35 ਫੁੱਟ | 60 ਫੁੱਟ |
| 13. | ਬਰਨਾਲਾ | 2 | 35 ਫੁੱਟ | 100 ਫੁੱਟ |
| 14. | ਸਰਦੂਲਗੜ੍ਹ | 1 | 35 ਫੁੱਟ | 70 ਫੁੱਟ |
| 15. | ਮਾਨਸਾ | 1 | 30 ਫੁੱਟ | 30 ਫੁੱਟ |
| 16. | ਮੁਕਤਸਰ | 1 | 35 ਫੁੱਟ | 100 ਫੁੱਟ |
| 17. | ਗਿੱਦੜਬਾਹਾ | 1 | 35 ਫੁੱਟ | 100 ਫੁੱਟ |
| 18. | ਰਾਮਪੁਰਾ ਫੂਲ | 2 | 35 ਫੁੱਟ | 100 ਫੁੱਟ |

| | | | | |
|---|---|---|---|---|
| 19. | ਮਲੋਟ | 1 | 35 ਫੁੱਟ | 50 ਫੁੱਟ |
| 20. | ਫਿਰੋਜ਼ਪੁਰ | 2 | 35 ਫੁੱਟ | 100 ਫੁੱਟ |
| 21. | ਮੋਗਾ | 2 | 22 ਫੁੱਟ | 65 ਫੁੱਟ |
| 22. | ਫਾਜ਼ਿਲਕਾ | 1 | 35 ਫੁੱਟ | 100 ਫੁੱਟ |
| 23. | ਕੋਟਕਪੂਰਾ | 3 | 35 ਫੁੱਟ | 100 ਫੁੱਟ |
| 24. | ਅਬੋਹਰ | 2 | 35 ਫੁੱਟ | 100 ਫੁੱਟ |
| 25. | ਸਮਰਾਲਾ | 2 | 35 ਫੁੱਟ | 70 ਫੁੱਟ |
| 26. | ਖੰਨਾ | 2 | 30 ਫੁੱਟ | 100 ਫੁੱਟ |
| 27. | ਸਰਹਿੰਦ/ਫਤਿਹਗੜ੍ਹ ਸਾਹਿਬ | 2 | 35 ਫੁੱਟ | 100 ਫੁੱਟ |
| 28. | ਗੋਬਿੰਦਗੜ੍ਹ | 2 | 30 ਫੁੱਟ | 100 ਫੁੱਟ |
| 29. | ਰੂਪ ਨਗਰ | 2 | 35 ਫੁੱਟ | 100 ਫੁੱਟ |

## ਨਵੇਂ ਜ਼ਿਲ੍ਹੇ ਬਣਾਉਣ ਸਬੰਧੀ ਕਮੇਟੀ

421. **ਸ੍ਰੀ ਸੁਨੀਲ ਕੁਮਾਰ ਜਾਖੜ** : ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਰਾਜ ਵਿੱਚ ਨਵੇਂ ਜ਼ਿਲ੍ਹੇ ਬਣਾਉਣ ਅਤੇ ਜ਼ਿਲ੍ਹਿਆਂ ਦੀ ਨਵੀਂ ਹੱਦਬੰਦੀ ਲਈ ਬਣੀ ਦੋ ਮੈਂਬਰੀ ਕਮੇਟੀ ਲਈ ਕੀ ਮਾਪਦੰਡ ਨਿਸ਼ਚਿਤ ਕੀਤੇ ਗਏ ਹਨ ;

(ਅ) ਕੀ ਇਹ ਕਮੇਟੀ ਇਸ ਮੰਤਵ ਲਈ ਲੋਕਾਂ ਦੀਆਂ ਮੁਸ਼ਕਲਾਂ ਨੂੰ ਧਿਆਨ ਵਿੱਚ ਰੱਖਦੇ ਹੋਏ ਉਨ੍ਹਾਂ ਦੇ ਸੁਝਾਓ ਲਵੇਗੀ ;

(ੲ) ਰਾਜ ਵਿੱਚ ਕਿਸ ਸਬ-ਡਵੀਜ਼ਨ ਦੀ ਦੂਰੀ ਜ਼ਿਲ੍ਹਾ ਹੈਡ ਕੁਆਰਟਰ ਤੋਂ ਸਭ ਤੋਂ ਜ਼ਿਆਦਾ ਹੈ?

**ਸਰਦਾਰ ਅਜੀਤ ਸਿੰਘ ਕੋਹਾੜ** : (ੳ) ਨਵੇਂ ਜ਼ਿਲ੍ਹੇ ਬਣਾਉਣ ਅਤੇ ਜ਼ਿਲ੍ਹਿਆਂ ਦੀ ਨਵੀਂ ਹੱਦਬੰਦੀ ਲਈ ਬਣਾਈ ਗਈ ਕੈਬਨਿਟ ਸਬ-ਕਮੇਟੀ ਲਈ ਕੋਈ ਮਾਪਦੰਡ ਹਾਲੇ ਨਿਸ਼ਚਿਤ ਨਹੀਂ ਕੀਤੇ ਗਏ।

(ਅ) ਕੈਬਨਿਟ ਸਬ-ਕਮੇਟੀ ਲਈ ਮਾਪਦੰਡ ਨਿਸ਼ਚਿਤ ਹੋਣ ਤੋਂ ਉਪਰੰਤ ਕਮੇਟੀ

[ ਮਾਲ ਮੰਤਰੀ ]

ਇਸ ਦਾ ਫੈਸਲਾ ਖੁਦ ਲਏਗੀ।

(ੲ) ਰਾਜ ਵਿਚ ਸਬ-ਡਵੀਜ਼ਨ ਅਬੋਹਰ ਦੀ ਜ਼ਿਲ੍ਹਾ ਹੈਡਕੁਆਰਟਰ (ਫਿਰੋਜ਼ਪੁਰ) ਤੋਂ ਸਭ ਤੋਂ ਜ਼ਿਆਦਾ ਦੂਰੀ ਹੈ।

---

## ਸ਼ਾਮਲਾਤ ਜ਼ਮੀਨ ਦੀ ਆਮਦਨ ਵਿਚੋਂ ਵਿਭਾਗ ਦੁਆਰਾ ਕਟੌਤੀ

**422. ਸਰਦਾਰ ਸੁਖਪਾਲ ਸਿੰਘ ਖਹਿਰਾ :** ਕੀ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਵਿਭਾਗ ਦੁਆਰਾ ਪਿੰਡਾਂ ਦੀਆਂ ਗ੍ਰਾਮ ਪੰਚਾਇਤਾਂ ਦੁਆਰਾ ਸ਼ਾਮਲਾਤ ਜ਼ਮੀਨ ਦੇ ਪਟੇ ਤੋਂ ਇਕੱਠੀ ਹੋਣ ਵਾਲੀ ਆਮਦਨ ਦਾ 20% ਹਿੱਸਾ ਬਲਾਕ ਵਿਕਾਸ ਦਫਤਰ ਜਾਂ ਕਿਸੇ ਹੋਰ ਕਰਮਚਾਰੀਆਂ ਨੂੰ ਤਨਖਾਹਾਂ ਦੇਣ ਲਈ ਕੱਟੇ ਜਾਣ ਦੇ ਕੀ ਕਾਰਣ ਹਨ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ :** ਸ੍ਰੀਮਾਨ ਜੀ, ਪੰਚਾਇਤ ਸੰਮਤੀ ਮੁਲਾਜ਼ਮਾਂ ਅਤੇ ਪੰਚਾਇਤ ਸਕੱਤਰਾਂ ਦੀ ਤਨਖਾਹ ਦੀ ਅਦਾਇਗੀ ਕਰਨ ਲਈ ਸ਼ਾਮਲਾਤ ਜ਼ਮੀਨਾਂ ਤੋਂ ਪ੍ਰਾਪਤ ਹੋਈ ਆਮਦਨ ਦਾ 20% ਤੱਕ ਹਿੱਸਾ ਪੰਚਾਇਤ ਸੰਮਤੀ ਫੰਡ ਵਿੱਚ ਜਮ੍ਹਾਂ ਕਰਵਾਇਆ ਜਾਂਦਾ ਹੈ ਕਿਉਂਕਿ ਇਹ ਕਰਮਚਾਰੀ ਗਰਾਮ ਪੰਚਾਇਤਾਂ ਦੇ ਵਿਕਾਸ ਦੇ ਕੰਮਾਂ ਵਿੱਚ ਉਨ੍ਹਾਂ ਦੀ ਸਹਾਇਤਾ ਕਰਦੇ ਹਨ। ਇਸ ਬਾਰੇ ਪੰਜਾਬ ਪੰਚਾਇਤ ਸਕੱਤਰ (ਰਿਕਰੂਟਮੈਂਟ ਐਂਡ ਕੰਡੀਸ਼ਨਜ਼ ਆਫ ਸਰਵਿਸ) ਰੂਲਜ਼, 1979 ਦੇ ਨਿਯਮ 16(2) ਵਿੱਚ ਉਪਬੰਧ ਹੈ।

---

## MATTERS RAISED DURING ZERO HOUR

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, ਪਹਿਲੀ ਗੱਲ ਤਾਂ ਮੈਂ ਇਹ ਕਹਾਂਗਾ ਕਿ ਜਿਹੜਾ ਸਵਾਲ ਜਵਾਬ ਦਾ ਟਾਈਮ ਹੈ ਇਹ ਤੂੰ-ਤੂੰ, ਮੈਂ-ਮੈਂ ਵਿੱਚ ਹੀ ਖਤਮ ਹੋ ਜਾਂਦਾ ਹੈ। ਪਤਾ ਨਹੀਂ ਮੇਰੇ ਨਾਲ ਕੋਈ ਦੁਸ਼ਮਣੀ ਲੱਗਦੀ ਹੈ ਜਾਂ ਕੋਈ ਸੀਰੀਅਸਲੀ ਨਹੀਂ ਲੈ ਰਹੇ। ਸਪੀਕਰ ਸਾਹਿਬ, ਪਿਛਲੀ ਵਾਰੀ ਮੇਰੇ 11 ਸਵਾਲ ਲੱਗੇ ਤੇ ਮੈਨੂੰ ਇਕ ਵੀ ਸਵਾਲ ਦੇ ਉਤੇ ਗੱਲ ਕਰਨ ਦਾ ਮੌਕਾ ਨਹੀਂ ਮਿਲਿਆ। ਅੱਜ ਵੀ ਦੋ ਸਵਾਲ ਲੱਗੇ ਸੀ ਅਤੇ ਅੱਜ ਵੀ ਤੂੰ-ਤੂੰ, ਮੈਂ-ਮੈਂ ਵਿੱਚ, ਇਹੋ ਜਿਹੇ ਝਗੜਿਆਂ ਵਿਚ ਸਵਾਲ ਲੰਘ ਗਏ। ਤੁਸੀਂ ਉਨ੍ਹਾਂ ਨੂੰ ਆਪਣੇ ਚੈਂਬਰ ਵਿੱਚ ਕਿਉਂ ਨਹੀਂ ਬੁਲਾ ਲੈਂਦੇ?....

**ਮਾਨਯੋਗ ਸਪੀਕਰ :** ਇਹ ਮੈਨੂੰ ਕੀ ਪਤਾ ਹੈ ਕਿ ਇਨ੍ਹਾਂ ਵਿੱਚ ਰੌਲਾ ਪੈਣਾ ਹੈ?

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, ਇਹ ਇੰਨੇ ਅਹਿਮ ਸਵਾਲ ਹਨ, (ਵਿਘਨ) ਅਸੀਂ ਹਲਕੇ ਵਿੱਚ ਜਾ ਕੇ ਕੀ ਜਵਾਬ ਦੇਈਏ ਕਿ ਜਿਹੜਾ ਸਾਡਾ ਸਵਾਲ

ਹੈ, ਉਸ ਉਤੇ ਕੀ ਡਿਸਕਸ਼ਨ ਹੋਈ ਹੈ?

**ਮਾਨਯੋਗ ਸਪੀਕਰ :** ਇਸ ਦਾ ਜਵਾਬ ਤਾਂ ਮੇਰੇ ਕੋਲੋਂ ਨਹੀਂ ਦਿੱਤਾ ਜਾ ਸਕਦਾ।

**ਰਾਣਾ ਗੁਰਮੀਤ ਸਿੰਘ ਸੋਢੀ :** ਇਸ ਦਾ ਜਵਾਬ ਤਾਂ ਤੁਹਾਨੂੰ ਹੀ ਦੇਣਾ ਪੈਣਾ ਹੈ। ਤੁਸੀਂ ਹਾਊਸ ਦੇ ਕਸਟੋਡੀਅਨ ਹੋ, ਤੁਸੀਂ ਹਾਊਸ ਦੇ ਮਾਲਕ ਹੋ।

**ਮਾਨਯੋਗ ਸਪੀਕਰ :** ਗੱਲ ਇਹ ਹੈ, ਵੇਖੋ ਮੇਰੀ ਗੱਲ ਸੁਣੋ। ਸਵਾਲ ਕੋਈ ਵੀ ਕਰਦਾ ਹੈ, ਤੁਸੀਂ ਕਰਦੇ ਹੋ, ਹੋਰ ਕੋਈ ਕਰਦਾ ਹੈ, ਉਹ ਲੱਗ ਜਾਂਦਾ ਹੈ। ਸਵਾਲ ਲੱਗ ਜਾਂਦਾ ਹੈ, ਉਸ ਤੋਂ ਬਾਅਦ ਪੁੱਛਣ ਦੀ ਤੁਹਾਡੀ ਗੱਲ ਹੈ। ਤੁਸੀਂ ਸਹੀ ਪੁੱਛੋ ਤੇ ਅਗਲਾ ਸਹੀ ਜਵਾਬ ਦੇ ਦੇਵੇ ਪਰ ਗੱਲ ਜਦੋਂ ਰੇੜਕੇ ਵਿੱਚ ਪੈ ਜਾਂਦੀ ਹੈ, ਫਿਰ ਮੇਰੇ ਪੁੱਛਣ ਤੋਂ ਅਗਾਂਹ ਗੱਲ ਲੰਘ ਜਾਂਦੀ ਹੈ। ਇਸ ਕਰਕੇ ਟਾਈਮ ਦੀ ਖਰਾਬੀ ਹੁੰਦੀ ਹੈ। ਬ੍ਰਹਮ ਮਹਿੰਦਰਾ ਜੀ, ਪਹਿਲਾਂ ਸੋਢੀ ਸਾਹਿਬ ਨੂੰ ਗੱਲ ਕਰ ਲੈਣ ਦਿਉ ਜੀ।

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, ਕੱਲ੍ਹ ਵੀ ਜਿਹੜਾ ਰੈਜ਼ੋਲਿਊਸ਼ਨ ਹੋਇਆ ਸੀ, ਉਹ ਬੜਾ ਇਨਐਡੀਕੁਏਟ ਸੀ। ਉਸ ਬਾਰੇ ਤਾਂ ਮੈਂ ਗੱਲ ਬਾਅਦ ਦੇ ਵਿੱਚ ਕਰਾਂਗਾ ਲੇਕਿਨ ਮੈਂ ਅੱਜ ਤੁਹਾਡੇ ਰਾਹੀਂ ਹਾਊਸ ਨੂੰ ਇਹ ਰਿਕੁਐਸਟ ਕਰਨੀ ਚਾਹੁੰਦਾ ਹਾਂ ਕਿ ਖਾਸ ਤੌਰ ਤੇ ਜਿਹੜੇ ਟਰੈਜ਼ਰੀ ਬੈਂਚਿਜ਼ ਹਨ ਉਨ੍ਹਾਂ ਵਲੋਂ ਇਕ ਰੈਜ਼ੋਲਿਊਸ਼ਨ ਲਿਆਂਦਾ ਜਾਵੇ ਜਿਸ ਵਿੱਚ ਯੂਨੈਨੀਮਿਟੀ ਹੋਵੇ, ਜਿਸ ਵਿੱਚ ਸੈਂਟਰ ਸਰਕਾਰ ਵੱਲੋਂ 16 ਫਲੈਗਸ਼ਿਪ ਪ੍ਰੋਗਰਾਮ ਜੋ ਹਨ ਉਨ੍ਹਾਂ ਦਾ ਕੁੱਲ ਅਮਾਊਂਟ ਚਾਰ ਹਜ਼ਾਰ ਕਰੋੜ ਰੁਪਏ ਤੋਂ ਉਪਰ ਬਣਦਾ ਹੈ ਅਤੇ ਇਹ ਜਿਹੜੀਆਂ ਗ੍ਰਾਂਟਸ ਸਾਨੂੰ ਆਉਂਦੀਆਂ ਹਨ, ਭਾਵੇਂ ਇਹ ਗੱਲ ਵੱਖਰੀ ਹੈ ਕਿ ਉਨ੍ਹਾਂ ਗਰਾਂਟਾਂ ਨੂੰ ਸਟੇਟ ਗੌਰਮਿੰਟ ਪ੍ਰਾਪਰਲੀ ਯੂਟੇਲਾਈਜ਼ ਨਹੀਂ ਕਰ ਸਕੀ, ਲੇਕਿਨ ਉਨ੍ਹਾਂ ਗ੍ਰਾਂਟਸ ਲਈ ਸਾਨੂੰ ਸੈਂਟਰ ਗੌਰਮਿੰਟ ਦਾ ਥੈਂਕਸ ਕਰਨਾ ਚਾਹੀਦਾ ਹੈ ਔਰ ਸੈਂਟਰ ਗੌਰਮਿੰਟ ਦਾ ਰੋਲ ਐਪਰੀਸ਼ੀਏਟ ਕਰਨਾ ਚਾਹੀਦਾ ਹੈ। ਸਾਨੂੰ ਖਾਸ ਤੌਰ ਤੇ, ਪਰਟੀਕੁਲਰਲੀ ਡਾਕਟਰ ਮਨਮੋਹਨ ਸਿੰਘ ਜੀ ਦਾ ਅਤੇ ਯੂ.ਪੀ.ਏ. ਦੀ ਚੇਅਰ ਪਰਸਨ ਸ਼੍ਰੀਮਤੀ ਸੋਨੀਆ ਗਾਂਧੀ ਜੀ ਦਾ ਧੰਨਵਾਦ ਕਰਨਾ ਚਾਹੀਦਾ ਹੈ ਕਿ ਉਨ੍ਹਾਂ ਨੇ ਸਾਡੇ ਸੂਬੇ ਵਾਸਤੇ ਚਾਰ ਹਜ਼ਾਰ ਕਰੋੜ ਰੁਪਏ ਦੀਆਂ ਗਰਾਂਟਸ ਅਲੱਗ-ਅਲੱਗ ਫਲੈਗਸ਼ਿਪ ਪ੍ਰੋਗਰਾਮਾਂ ਦੇ ਅਧੀਨ ਦਿੱਤੀਆਂ ਹਨ। ਉਨ੍ਹਾਂ ਨੇ ਸਾਡੀ ਸਟੇਟ ਨੂੰ ਇਹ ਦਿੱਤਾ ਹੈ ਔਰ ਅਸੀਂ ਉਨ੍ਹਾਂ ਦਾ ਇਹ ਥੈਂਕਸ ਕਰੀਏ। ਇਸ ਤੋਂ ਇਲਾਵਾ ਉਨ੍ਹਾਂ ਨੇ ਸਾਨੂੰ ਇਕ ਸੈਂਟਰਲ ਯੂਨੀਵਰਸਿਟੀ ਦਿੱਤੀ ਹੈ, ਉਸ ਦਾ ਵੀ ਅਸੀਂ ਥੈਂਕਸ ਕਰੀਏ। ਇਸੇ ਤਰ੍ਹਾਂ ਆਈ.ਆਈ.ਟੀ. ਹੈ, ਉਹ ਵੀ ਸਾਡੇ ਸੂਬੇ ਦੇ ਵਿੱਚ ਆਈ ਹੈ। ਸੋ, ਸਾਨੂੰ ਇਨ੍ਹਾਂ ਸਾਰਿਆਂ ਬਾਰੇ, ਇਨ੍ਹਾਂ ਦੇ ਵੱਲੋਂ ਇੱਕ ਰੈਜ਼ੋਲਿਊਸ਼ਨ ਮੂਵ ਕਰਨਾ ਚਾਹੀਦਾ ਹੈ ਜਿਸ ਵਿੱਚ ਅਸੀਂ ਵੀ ਸ਼ਾਮਲ ਹੋਵਾਂਗੇ। ਉਸ ਬਾਰੇ ਮੇਰੀ ਅਪੀਲ ਹੈ, ਡਿਪਟੀ ਸੀ.ਐਮ. ਸਾਹਿਬ ਬੈਠੇ ਹਨ, ਸੀ.ਐਮ. ਸਾਹਿਬ ਬੈਠੇ ਨਹੀਂ ਹਨ, ਇਸ ਬਾਰੇ ਇਹ ਇੱਕ ਐਸ਼ੋਰੈਂਸ ਦਿਵਾ ਦੇਣ ਕਿ ਅਸੀਂ ਰੈਜ਼ੋਲਿਊਸ਼ਨ ਇਨ੍ਹਾਂ ਬਾਰੇ ਲਿਆਉਣਾ ਹੈ ਜਿਹੜਾ ਕਿ ਸਾਨੂੰ ਸਟੇਟ ਦੀ ਤਰੱਕੀ ਵਾਸਤੇ ਚਾਹੀਦਾ ਹੈ, ਕਿਉਂਕਿ ਉਨ੍ਹਾਂ ਕੋਲੋਂ ਏਨੀਆਂ ਗਰਾਂਟਸ

[ ਰਾਣਾ ਗੁਰਮੀਤ ਸਿੰਘ ਸੋਢੀ ]

ਆ ਰਹੀਆਂ ਹਨ, ਇਸ ਲਈ ਫਿਰ ਅਸੀਂ ਕੱਲ੍ਹ ਨੂੰ ਹੋਰ ਵੀ ਮੰਗ ਸਕਦੇ ਹਾਂ। ਸੋ, ਇਹ ਮੇਰੀ ਸਾਰੇ ਹਾਊਸ ਨੂੰ ਇੱਕ ਰਿਕੁਐਸਟ ਹੈ।

**ਮਾਨਯੋਗ ਸਪੀਕਰ :** ਹਾਂ ਜੀ, ਬ੍ਰਹਮ ਮਹਿੰਦਰਾ ਜੀ।

**ਸ਼੍ਰੀ ਬ੍ਰਹਮ ਮਹਿੰਦਰਾ :** ਸਪੀਕਰ ਸਾਹਿਬ, ਇੱਕ ਬੜੀ ਪੈਥੇਟਿਕ ਕੰਡੀਸ਼ਨ ਹੈ ਸਟੇਟ ਵਿਚ। ਸਾਡੀਆਂ 9 ਕੋਆਪਰੇਟਿਵ ਸ਼ੂਗਰ ਮਿੱਲਾਂ ਬੰਦ ਪਈਆਂ ਹਨ। ਇੱਕ ਤਾਂ ਜਿਹੜਾ ਕੇਨ ਗਰੋਅਰ ਦਾ ਪੁਰਾਣਾ ਪੈਸਾ ਰੋਕਿਆ ਹੋਇਆ ਹੈ ਉਹ ਨਹੀਂ ਦਿੱਤਾ ਜਾ ਰਿਹਾ। ਦੂਜਾ, ਕਿਸੇ ਇੰਪਲਾਈ ਨੂੰ ਕੋਈ ਤਨਖਾਹ ਨਹੀਂ ਦਿੱਤੀ ਜਾ ਰਹੀ। ਮੇਰੇ ਹਲਕੇ ਵਿੱਚ ਰੱਖੜਾ ਪਿੰਡ ਵਿੱਚ ਕੋਆਪਰੇਟਿਵ ਸ਼ੂਗਰ ਮਿੱਲ ਹੈ, ਉਥੇ 33 ਮਹੀਨਿਆਂ ਤੋਂ ਇੰਪਲਾਈਜ਼ ਨੂੰ ਤਨਖਾਹ ਨਹੀਂ ਦਿੱਤੀ ਗਈ। ਉਥੇ 225 ਪੱਕੇ ਤੇ 240 ਸੀਜ਼ਨਲ ਵਰਕਰ ਹਨ। ਇਹ ਬੜੀ ਹੈਰਾਨੀ ਵਾਲੀ ਗੱਲ ਹੈ ਕਿ ਅੱਜ ਦੇ ਜ਼ਮਾਨੇ ਵਿੱਚ 33 ਮਹੀਨੇ ਜਿਹੜੇ ਘਰ ਵਿੱਚ ਤਨਖਾਹ ਨਾ ਜਾਂਦੀ ਹੋਵੇ, ਉਥੇ ਕੀ ਕੰਡੀਸ਼ਨ ਹੁੰਦੀ ਹੋਵੇਗੀ? ਇੱਕ ਸੁਸਾਈਡ ਕਰਨ ਉਤੇ ਮਜਬੂਰ ਹੋ ਗਿਆ, ਇਕ ਦੀ ਹਾਰਟ ਅਟੈਕ ਨਾਲ ਡੈਥ ਹੋ ਗਈ ਤੇ ਇੱਕ ਦੀ ਕੈਂਸਰ ਦੇ ਨਾਲ ਡੈਥ ਹੋ ਗਈ। ਜਿਸ ਦੀ ਕੈਂਸਰ ਦੇ ਨਾਲ ਡੈਥ ਹੋ ਗਈ ਹੈ ਉਸ ਪਾਸ ਖਰਚਣ ਵਾਸਤੇ ਪੈਸਾ ਨਹੀਂ ਸੀ, ਉਸ ਪਾਸ ਦਵਾਈਆਂ ਲੈਣ ਲਈ ਪੈਸੇ ਨਹੀਂ ਸਨ। ਮੈਂ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ....

**ਮਾਨਯੋਗ ਸਪੀਕਰ :** ਇਕ ਮਿੰਟ ਤੁਸੀਂ ਗੱਲ ਸੁਣ ਲਵੋ। ਅੱਗੇ ਸਵਾਲ ਆ ਰਿਹਾ ਹੈ, ਉਸ ਉਤੇ ਪੁੱਛ ਲੈਣਾ।

**ਸ਼੍ਰੀ ਬ੍ਰਹਮ ਮਹਿੰਦਰਾ :** ਸਵਾਲ ਦੀ ਅਲੱਗ ਗੱਲ ਹੈ। ਇਹ ਜ਼ੀਰੋ ਆਵਰ ਦੀ ਗੱਲ ਹੈ ਅਤੇ ਇਹ ਇੰਨਾ ਵੱਡਾ ਇਸ਼ੂ ਹੈ।

**ਮਾਨਯੋਗ ਸਪੀਕਰ :** ਫਿਰ ਸਵਾਲ ਮੈਂ ਕੈਂਸਲ ਕਰ ਦੇਵਾਂਗਾ। ਦੇਖ ਲਓ, ਜੇ ਕੈਂਸਲ ਕਰਵਾਉਣਾ ਹੈ ਤਾਂ ਹੁਣ ਪੁੱਛ ਲਓ।

**ਸ਼੍ਰੀ ਬ੍ਰਹਮ ਮਹਿੰਦਰਾ :** ਸਪੀਕਰ ਸਾਹਿਬ, ਸਵਾਲ ਤਾਂ ਗੰਨੇ ਦੇ ਪੈਸਿਆਂ ਦਾ ਹੈ। ਇਹ ਤਨਖਾਹਾਂ ਦੇਣ ਬਾਰੇ ਐਸ਼ੋਰੈਂਸ ਦੇ ਦੇਣ। ਮੈਂ ਦੋ ਸਾਲ ਪਹਿਲਾਂ ਇਸ ਬਾਰੇ ਬੋਲਿਆ ਸੀ। ਉਦੋਂ ਦੇ ਕੋਆਪਰੇਸ਼ਨ ਮਨਿਸਟਰ ਕੈਪਟਨ ਕੰਵਲਜੀਤ ਸਿੰਘ ਜੀ ਨੇ ਇਹ ਰਿਲੀਜ਼ ਕਰ ਦਿੱਤੀ ਸੀ। ਸਪੀਕਰ ਸਾਹਿਬ, ਇਸ ਗੱਲ ਨੂੰ ਹੁਣ 33 ਮਹੀਨੇ ਹੋ ਚੁੱਕੇ ਹਨ। ਤੁਸੀਂ ਦੇਖੋ ਕਿ ਅੱਜ ਦੇ ਮਹਿੰਗਾਈ ਦੇ ਜ਼ਮਾਨੇ ਵਿੱਚ ਜਿਸ ਘਰ ਵਿੱਚ ਕੋਈ ਪੈਸਾ ਨਾ ਜਾਂਦਾ ਹੋਵੇ ਅਤੇ ਜਿਹੜਾ ਉਸ ਘਰ ਦਾ ਮੇਨ ਬ੍ਰੈਡ ਅਰਨਰ ਹੈ, ਉਸ ਨੂੰ ਤਨਖਾਹ ਨਾ ਮਿਲਦੀ ਹੋਵੇ, ਪਰਿਵਾਰ ਵਿੱਚ ਬੱਚੇ ਪਾਲਣੇ ਹਨ, ਉਨ੍ਹਾਂ ਦੀ ਪੜ੍ਹਾਈ ਦਾ ਖਰਚਾ, ਸਕੂਲਾਂ ਦੀਆਂ ਫੀਸਾਂ ਦੇਣੀਆਂ, ਦਵਾਈਆਂ, ਰਾਸ਼ਨ-ਪਾਣੀ ਉਹ ਕਿਥੋਂ ਇਹ ਸਭ ਕੁਝ ਕਰੇਗਾ। ਇਹ ਇੰਨਾ ਵੱਡਾ ਮਸਲਾ ਹੈ, ਇਸ ਵੱਲ ਕੁਝ ਤਾਂ ਧਿਆਨ ਦਿਓ। 33 ਮਹੀਨਿਆਂ ਤੋਂ ਉਨ੍ਹਾਂ ਲੋਕਾਂ ਨੂੰ

ਤਨਖਾਹ ਨਹੀਂ ਮਿਲੀ। ਆਪਾਂ ਸਰਕਾਰ ਚਲਾ ਰਹੇ ਹਾਂ, ਆਪਣੀ ਸਰਕਾਰ ਹੈ, ਇਸ ਪਾਸੇ ਵੱਲ ਕਿਉਂ ਨਹੀਂ ਦੇਖ ਰਹੇ?

**ਸਰਦਾਰ ਈਸ਼ਰ ਸਿੰਘ :** ਸਪੀਕਰ ਸਾਹਿਬ, ਮੈਂ ਆਪ ਰਾਹੀਂ ਇਸ ਸਦਨ ਦਾ ਧਿਆਨ ਪੰਜਾਬ ਦੀ ਅਮਨ ਕਾਨੂੰਨ ਦੀ ਨਿਘਰਦੀ ਹਾਲਤ ਵੱਲ ਦਿਵਾਉਣਾ ਚਾਹੁੰਦਾ ਹਾਂ। ਲੁਧਿਆਣੇ ਜ਼ਿਲ੍ਹੇ ਵਿੱਚ ਥਾਣਾ ਸਾਹਨੇਵਾਲ ਵਿਖੇ ਪਿੰਡ ਕੋਟ ਗੰਗੂ ਰਾਏ, ਉਥੇ ਸਰਦਾਰ ਅਵਤਾਰ ਸਿੰਘ ਪੁੱਤਰ ਮੱਲ ਸਿੰਘ ਨੇ ਸਤਵਿੰਦਰ ਸਿੰਘ ਪੁੱਤਰ ਭਗਤ ਸਿੰਘ ਦੇ ਘਰ ਆ ਕੇ ਉਸ ਨੂੰ ਗਾਲ੍ਹਾਂ ਕੱਢੀਆਂ, ਪਾਈਪਾਂ ਮਾਰੀਆਂ ਅਤੇ ਉਸ ਤੋਂ ਬਾਅਦ ਗੋਲੀ ਚਲਾਈ। ਕੁਦਰਤੀ ਉਹ ਗੋਲੀ ਨਹੀਂ ਲੱਗੀ, ਬੰਦਾ ਬੱਚ ਗਿਆ। ਇਹ ਵਾਕਿਆ 22 ਨਵੰਬਰ, 2010 ਦਾ ਸੀ। ਪੁਲਿਸ ਥਾਣੇ ਦੇ ਰੋਜ਼ਨਾਮਚਾ ਵਿੱਚ ਰਿਪੋਰਟ ਦਰਜ ਕਰਵਾਈ ਗਈ। ਦੋ ਮਹੀਨੇ ਸਰਕਾਰ ਨੇ ਦੋਸ਼ੀ ਖਿਲਾਫ਼ ਕੋਈ ਕਾਰਵਾਈ ਨਹੀਂ ਕੀਤੀ। ਕਹਿੰਦੇ, ਜਿਹੜਾ ਰਿਵਾਲਵਰ ਹੈ ਇਸ ਨੂੰ ਟੈਸਟ ਕਰਵਾਉਣ ਭੇਜ ਰਹੇ ਹਾਂ। ਜਦੋਂ ਰਿਪੋਰਟ ਆਏਗੀ ਉਸ ਤੋਂ ਬਾਅਦ ਕਾਰਵਾਈ ਕਰਾਂਗੇ। ਫੋਰੈਂਸਿਕ ਡਿਪਾਰਟਮੈਂਟ ਵਾਲਿਆਂ ਨੇ ਵੀ ਰਿਪੋਰਟ ਦੇ ਦਿੱਤੀ ਕਿ ਇਹ ਰਿਵਾਲਵਰ ਵਾਕਿਆ ਹੀ ਚੱਲਿਆ ਹੈ। ਫਿਰ 27 ਜਨਵਰੀ, 2011 ਨੂੰ ਜਾ ਕੇ ਦੋ ਮਹੀਨੇ ਬਾਅਦ ਐਫ.ਆਈ.ਆਰ. ਦਰਜ ਹੋਈ ਹੈ ਅਤੇ ਦਫ਼ਾ 336 ਲਗਾਈ ਗਈ ਹੈ। ਹੋਰ ਕੋਈ ਧਾਰਾ ਨਹੀਂ ਲਗਾਈ ਗਈ। ਜਿਹੜਾ ਦੋਸ਼ੀ ਹੈ ਉਹ ਬਾਹਰ ਤੁਰਿਆ-ਫਿਰਦਾ ਹੈ ਅਤੇ ਧਮਕੀਆਂ ਦੇ ਰਿਹਾ ਹੈ। ਜਿਹੜੀ ਪੁਲਿਸ ਹੈ ਉਹ ਕੋਈ ਕਾਰਵਾਈ ਨਹੀਂ ਕਰ ਰਹੀ। ਸਤਿਕਾਰਯੋਗ ਡਿਪਟੀ ਸੀ.ਐਮ. ਸਾਹਿਬ ਬੈਠੇ ਹਨ, ਗ੍ਰਹਿ ਮੰਤਰਾਲਾ ਇਨ੍ਹਾਂ ਕੋਲ ਹੈ। ਸਪੀਕਰ ਸਾਹਿਬ, ਮੈਂ ਆਪ ਰਾਹੀਂ ਇਨ੍ਹਾਂ ਤੋਂ ਐਸ਼ੋਰੈਂਸ ਲੈਣਾ ਚਾਹੁੰਦਾ ਹਾਂ ਕਿ ਕੀ ਜਿਹੜੇ ਦੋਸ਼ੀ ਹਨ ਉਨ੍ਹਾਂ ਖਿਲਾਫ਼ ਜਿਹੜੀ ਧਾਰਾ ਬਣਦੀ ਹੈ ਉਹ ਲਗਾ ਕੇ ਉਨ੍ਹਾਂ ਨੂੰ ਗ੍ਰਿਫਤਾਰ ਕੀਤਾ ਜਾਵੇਗਾ ਅਤੇ ਜਿਹੜੇ ਅਫ਼ਸਰ ਨੇ ਇਸ ਕੇਸ ਵਿੱਚ ਅਣਗਹਿਲੀ ਕੀਤੀ ਹੈ, ਉਸ ਖਿਲਾਫ਼ ਵੀ ਕਾਰਵਾਈ ਕੀਤੀ ਜਾਵੇਗੀ?

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਦਾ ਧਿਆਨ ਇੱਕ ਅਹਿਮ ਮਸਲੇ ਵੱਲ ਦਿਵਾਉਣਾ ਚਾਹੁੰਦਾ ਹਾਂ। ਪਿਛਲੇ ਦਿਨੀਂ ਗਮਾਡਾ ਵੱਲੋਂ ਅਖ਼ਬਾਰ ਵਿੱਚ 43 ਪਰਿਵਾਰਾਂ ਨੂੰ ਫਲੈਟ ਖਾਲੀ ਕਰਨ ਦਾ ਨੋਟਿਸ ਜਾਰੀ ਹੋਇਆ ਹੈ। ਇਹ ਸਾਰੇ ਪਰਿਵਾਰ 1984 ਦੇ ਰਾਇਟਸ ਦੇ ਪੀੜ੍ਹਤ ਹਨ। ਇਹ ਵਿਚਾਰੇ ਲੋਕ ਪਿਛਲੇ 25 ਸਾਲਾਂ ਤੋਂ ਉਨ੍ਹਾਂ ਮਕਾਨਾਂ ਵਿੱਚ ਰਹਿ ਰਹੇ ਹਨ। ਇਨ੍ਹਾਂ ਪਰਿਵਾਰਾਂ ਦੀ ਮੇਰੇ ਕੋਲ ਸਾਰਿਆਂ ਦੀ ਲਿਸਟ ਹੈ ਜਿਨ੍ਹਾਂ ਨੂੰ ਬੇਦਖਲੀ ਦਾ ਨੋਟਿਸ ਜਾਰੀ ਹੋਇਆ ਹੈ। ਮੈਂ ਕਹਿੰਦਾ ਹਾਂ ਕਿ ਇਹ ਜ਼ਰੂਰੀ ਨਹੀਂ ਕਿ 1984 ਵੇਲੇ ਹਰੇਕ ਦਾ ਜਾਨੀ ਜਾਂ ਮਾਲੀ ਨੁਕਸਾਨ ਹੋਇਆ ਹੋਵੇ। ਬਹੁਤ ਸਾਰੇ ਮੁੰਡੇ ਡਰਦੇ -ਸਹਿਮਦੇ ਪੰਜਾਬ ਵਿੱਚ ਆ ਗਏ। ਉਨ੍ਹਾਂ ਲੋਕਾਂ ਨੂੰ ਅਸੀਂ ਅੱਜ ਘਰੋਂ ਬੇਘਰ ਕਰ ਰਹੇ ਹਾਂ। ਇਸ ਸਰਕਾਰ ਦੀ ਨੀਤੀ ਹੈ ਕਿ ਹਰ ਗਰੀਬ ਬੰਦੇ ਨੂੰ 5 ਮਰਲੇ ਦਾ ਪਲਾਟ ਫਰੀ ਦੇਣਾ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਸਰਕਾਰ ਭਾਵੇਂ 5 ਮਰਲੇ ਦਾ ਨਾ ਦੇਵੇ ਪਰ ਇਹ ਫਲੈਟ ਇੱਕ ਮਰਲੇ ਦੇ ਹਨ, ਉਨ੍ਹਾਂ ਸਾਰਿਆਂ ਨੂੰ ਇਹ ਫਲੈਟ ਦਿੱਤੇ ਜਾਣ....

**ਮਾਨਯੋਗ ਸਪੀਕਰ :** ਘਰ ਕਿਨ੍ਹਾਂ ਨੂੰ ਦੇਣਾ ਹੈ?

**ਸਰਦਾਰ ਬਲਬੀਰ ਸਿੰਘ ਸਿੱਧੂ :** ਇਹ ਘਰ 1984 ਦੇ ਦੰਗਾ ਪੀੜਤਾਂ ਨੂੰ ਦੇਣੇ ਹਨ ਜਿਨ੍ਹਾਂ ਦੀ ਇਹ ਰੋਜ਼ ਗੱਲ ਕਰਦੇ ਹਨ, ਵਲਟੋਹਾ ਸਾਹਿਬ ਜਿਨ੍ਹਾਂ ਬਾਰੇ ਰੌਲਾ ਪਾਉਂਦੇ ਹਨ। ਉਹ ਵਿਚਾਰੇ ਲੋਕ ਇਨਸਾਫ਼ ਮੰਗਦੇ ਹਨ। ਉਨ੍ਹਾਂ ਨੂੰ ਇਹ ਘਰਾਂ ਵਿਚੋਂ ਕੱਢ ਰਹੇ ਹਨ। 25 ਸਾਲ ਉਨ੍ਹਾਂ ਨੂੰ ਉਨ੍ਹਾਂ ਘਰਾਂ ਵਿੱਚ ਬੈਠਿਆਂ ਨੂੰ ਹੋ ਗਏ ਹਨ। ਮੈਂ ਮੰਗ ਕਰਦਾ ਹਾਂ ਕਿ ਉਨ੍ਹਾਂ ਨੂੰ ਘਰਾਂ ਦੀ ਮਾਲਕੀ ਦੇ ਹੱਕ ਦਿੱਤੇ ਜਾਣ। ਸਰਕਾਰ ਉਨ੍ਹਾਂ ਪੀੜਤ ਲੋਕਾਂ ਦਾ ਕੋਈ ਪ੍ਰਬੰਧ ਕਰੇ। (ਵਿਘਨ)(ਸ਼ੋਰ)

**ਸਰਦਾਰ ਗੁਰਪ੍ਰੀਤ ਸਿੰਘ ਕਾਂਗੜ :** ਮਾਨਯੋਗ ਸਪੀਕਰ ਸਾਹਿਬ, ਮੈਂ ਇੱਕ ਬਹੁਤ ਹੀ ਮਹੱਤਵਪੂਰਨ ਅਤੇ ਲੋਕ ਮਹੱਤਤਾ ਦਾ ਮਸਲਾ ਮੁੱਖ ਮੰਤਰੀ ਸਾਹਿਬ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ। ਪਿਛਲੇ ਐਤਵਾਰ ਦੀ ਗੱਲ ਹੈ। ਪਿੰਡ ਗੁਰੂਸਰ ਦੇ ਵਿੱਚ ਇੱਕ ਜ਼ਿਮੀਂਦਾਰ ਸੀ, ਉਸ ਨੇ ਆਰਥਿਕ ਤੰਗੀ ਹੋਣ ਕਾਰਨ ਪਿਛਲੇ 7-8 ਮਹੀਨੇ ਪਹਿਲਾਂ ਖੁਦਕੁਸ਼ੀ ਕਰ ਲਈ ਸੀ। ਉਹ ਛੋਟਾ ਜਿਹਾ ਵਪਾਰੀ ਸੀ। ਉਹ ਮੱਝਾਂ ਦਾ ਵਪਾਰ ਵੀ ਕਰਦਾ ਸੀ। ਪਿੰਡ ਵਿੱਚ ਉਸ ਨੇ ਕਿਸੇ ਦੇ ਪੈਸੇ ਵੀ ਦੇਣੇ ਹੋਣੇ ਹਨ। ਐਤਵਾਰ ਨੂੰ ਭਗਤਾ ਪੁਲਿਸ ਦਾ ਥਾਣੇਦਾਰ ਦਲਜੀਤ ਸਿੰਘ ਆਇਆ, ਉਸ ਜ਼ਿਮੀਂਦਾਰ ਦਾ ਬੇਟਾ 11ਵੀਂ ਕਲਾਸ ਵਿੱਚ ਪੜ੍ਹਦਾ ਸੀ, ਸੋਮਵਾਰ ਨੂੰ ਉਸ ਦੇ ਪੇਪਰ ਸੀ। ਪੁਲਿਸ ਆ ਕੇ ਉਸ ਨੂੰ ਸਾਢੇ 4-5 ਵਜੇ ਦੇ ਕਰੀਬ ਚੁੱਕ ਕੇ ਲੈ ਗਈ। ਮੈਂ ਵੀ ਉਸ ਥਾਣੇਦਾਰ ਨਾਲ 11-12 ਵਜੇ ਗੱਲ ਕੀਤੀ ਕਿ ਕੱਲ੍ਹ ਨੂੰ ਬੱਚੇ ਦਾ ਪੇਪਰ ਹੈ ਅਤੇ ਇਸ ਦਾ ਬਾਪ ਇਸ ਦੇ ਸਿਰ ਤੇ ਨਹੀਂ ਹੈ, ਘਰੇ ਖੁਦਕੁਸ਼ੀ ਕੀਤੀ ਹੈ, ਇਸ ਦਾ ਪੇਪਰ ਹੈ, ਇਸ ਕਰਕੇ ਇਸ ਨੂੰ ਛੱਡ ਦਿਓ। ਉਸ ਨੇ ਅੱਗੋਂ ਮੈਨੂੰ ਜਵਾਬ ਦਿੱਤਾ ਕਿ ਮੇਰੇ ਤੇ ਬਹੁਤ ਪ੍ਰੈਸ਼ਰ ਹੈ। ਜਿਹੜੇ ਉਥੇ ਦੇ ਜਥੇਦਾਰ ਹਨ, ਉਹ ਕਹਿੰਦੇ ਹਨ ਕਿ ਪੈਸੇ ਦਿਵਾਓ। ਇੱਕ ਆਈ.ਜੀ., ਬਠਿੰਡੇ ਦਾ ਨਾਂ ਵੀ ਲਿਆ ਕਿ ਮੇਰੇ ਤੇ ਆਈ.ਜੀ. ਬਠਿੰਡੇ ਦਾ ਵੀ ਪ੍ਰੈਸ਼ਰ ਹੈ। ਇਥੇ ਖੁਦਕਸ਼ੀਆਂ ਕਰਨ ਦੀ ਗੱਲ ਆਈ ਹੈ ਕਿ ਕਿਸਾਨ ਖੁਦਕਸ਼ੀਆਂ ਕਰ ਰਹੇ ਹਨ। ਕੱਲ੍ਹ ਵੀ ਇਸ ਸਬੰਧੀ ਗੱਲ ਆਈ ਸੀ। ਉਹ ਬੱਚਾ 11ਵੀਂ ਕਲਾਸ ਵਿੱਚ ਪੜ੍ਹਦਾ ਹੈ, ਉਹ ਇੱਕ ਦਿਨ ਪਹਿਲਾਂ ਸਾਰਾ ਦਿਨ ਥਾਣੇ ਵਿੱਚ ਰਿਹਾ। ਰਾਤ ਨੂੰ 11 ਵਜੇ ਮੋਹਤਬਰ ਬੰਦੇ ਉਸ ਨੂੰ ਲੈ ਕੇ ਆਏ ਅਤੇ ਥਾਣੇਦਾਰ ਨੇ ਉਨ੍ਹਾਂ ਸਾਰਿਆਂ ਤੋਂ ਖਾਲੀ ਕਾਗਜ਼ਾਂ ਤੇ ਸਾਈਨ ਕਰਵਾਏ। ਅੱਗੋਂ ਇਹ ਵੀ ਗੱਲ ਕਹੀ ਗਈ ਕਿ ਪੇਪਰ ਦੇ ਕੇ ਆ ਜਾ ਨਹੀਂ ਤਾਂ ਤੇਰੇ ਸਾਰੇ ਪਰਿਵਾਰ ਨੂੰ ਅੰਦਰ ਕਰਵਾਊਂ। ਪੈਸੇ ਦੇਣੇ ਪੈਣੇ ਹਨ। ਜੇ ਤੇਰਾ ਬਾਪ ਮਰ ਗਿਆ ਹੈ ਤਾਂ ਇਹ ਨਹੀਂ ਕਿ ਤੂੰ ਪੈਸੇ ਨਹੀਂ ਦੇਵੇਂਗਾ। ਦੂਸਰੇ ਦਿਨ ਬੱਚੇ ਦਾ ਪੇਪਰ ਸੀ। ਉਹ ਬੱਚਾ ਡਿਸਟਰਬ ਹੋ ਗਿਆ ਅਤੇ ਪੇਪਰ ਚੰਗਾ ਨਹੀਂ ਦੇ ਸਕਿਆ। ਅੱਜ ਬੱਚਾ ਬੜਾ ਅੱਪਸੈਟ ਹੈ ਅਤੇ ਸਾਰੇ ਅਖਬਾਰਾਂ ਵਿੱਚ ਵੀ ਉਨ੍ਹਾਂ ਦੇ ਪਰਿਵਾਰ ਦੀ, ਉਸ ਦੀ ਮਾਤਾ ਦੀ ਅਤੇ ਦਾਦੀ ਦੀ ਫੋਟੋ ਵੀ ਆਈ ਹੈ। ਉਨ੍ਹਾਂ ਦੀ ਬਹੁਤ ਹੀ ਦੁਖਦਾਈ, ਦਰਦ ਭਰੀ ਕਹਾਣੀ ਹੈ। ਉਨ੍ਹਾਂ ਨੇ ਆਪਣੀ ਕਹਾਣੀ ਪ੍ਰੈਸ ਵਾਲਿਆਂ ਕੋਲ ਵੀ ਜਾ ਕੇ ਦੱਸੀ ਹੈ। ਮੈਂ ਤੁਹਾਡੇ ਰਾਹੀਂ ਡਿਪਟੀ ਸੀ.ਐਮ. ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ

ਅਤੇ ਵਿਸ਼ਵਾਸ ਲੈਣਾ ਚਾਹੁੰਦਾ ਹਾਂ ਕਿ ਇਸ ਸਰਕਾਰ ਦੀ ਕੀ ਮਜਬੂਰੀ ਹੈ ਕਿ ਜਿਹੜਾ ਉਥੇ ਦਲਜੀਤ ਸਿੰਘ ਥਾਣੇਦਾਰ ਲਗਾਇਆ ਗਿਆ ਹੈ, ਉਹ ਆਫੀਸ਼ਅਲੀ ਨਹੀਂ ਲੱਗਿਆ ਹੋਇਆ। ਉਥੇ ਐਸ.ਐਚ.ਓ. ਕੋਈ ਹੋਰ ਹੈ ਪਰ ਐਸ.ਐਚ.ਓ. ਦਾ ਕੰਮ ਉਹ ਕਰਦਾ ਹੈ। ਉਹ ਧਾਰਾ 311 ਲੱਗ ਕੇ ਡਿਸਮਿਸ ਹੋਇਆ ਹੋਇਆ ਹੈ ਅਤੇ ਫਿਰ ਦੁਬਾਰਾ ਸਰਕਾਰ ਨੇ ਉਸ ਨੂੰ ਬਹਾਲ ਕਰਕੇ ਉਥੇ ਥਾਣੇ ਦਾ ਇੰਚਾਰਜ ਲਗਾਇਆ ਹੋਇਆ ਹੈ। ਇਨ੍ਹਾਂ ਦੀ ਕੀ ਮਜਬੂਰੀ ਹੈ? ਡਿਪਟੀ ਸੀ.ਐਮ. ਸਾਹਿਬ ਕੋਲ ਇਹ ਮਹਿਕਮਾ ਹੈ। ਇਹੋ ਜਿਹੇ ਕੁਰੱਪਟ ਤੇ ਮਾੜੇ ਕਰੈਕਟਰ ਵਾਲੇ ਥਾਣੇਦਾਰਾਂ ਨੂੰ ਯੋਗ ਅਹੁਦੇ ਦੇ ਕੇ ਇਹ ਸਨਮਾਨਿਤ ਕਿਉਂ ਕਰਦੇ ਹਨ? ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਡਿਪਟੀ ਸੀ.ਐਮ. ਸਾਹਿਬ ਤੋਂ ਵਿਸ਼ਵਾਸ ਲੈਣਾ ਚਾਹੁੰਦਾ ਹਾਂ ਕਿ ਜਿਹੜੇ ਕਰਮਚਾਰੀਆਂ ਨੇ ਉਸ ਬੱਚੇ ਨੂੰ ਹਿਰਾਸਤ ਵਿੱਚ ਰੱਖਿਆ, ਕੀ ਇਸ ਕੇਸ ਵਿੱਚ ਉਨ੍ਹਾਂ ਖਿਲਾਫ ਕੋਈ ਕਾਰਵਾਈ ਕਰਨਗੇ? (ਵਿਘਨ)(ਸ਼ੋਰ)

**ਮਾਨਯੋਗ ਸਪੀਕਰ :** ਸਰਦਾਰ ਚਰਨਜੀਤ ਸਿੰਘ ਚੰਨੀ ਜੀ। ਬਾਕੀ ਸਾਰੇ ਬੈਠੋ ਜੀ। (ਵਿਘਨ)

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਜ਼ੀਰੋ ਆਵਰ ਦੌਰਾਨ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ। ਸਪੀਕਰ ਸਾਹਿਬ, ਆਪੋਜ਼ੀਸ਼ਨ ਵਾਲੇ ਅਕਸਰ ਸਰਕਾਰ ਤੇ ਇਲਜ਼ਾਮ ਲਗਾਉਂਦੇ ਰਹਿੰਦੇ ਹਨ। ਪਿਛਲੀਆਂ ਸਰਕਾਰਾਂ ਵਿੱਚ ਵੀ ਹੋਇਆ ਅਤੇ ਹੁਣ ਵੀ ਹੋਇਆ ਹੈ। ਲੇਕਿਨ ਅੱਜ ਬੜੀ ਮੰਦਭਾਗੀ ਗੱਲ ਹੈ ਕਿ ਮੌਜੂਦਾ ਪੰਜਾਬ ਸਰਕਾਰ ਦੇ ਮੌਜੂਦਾ ਸ਼੍ਰੋਮਣੀ ਅਕਾਲੀ ਦਲ ਦੇ 10% ਵਿਧਾਇਕ ਅਤੇ ਬੀ.ਜੇ.ਪੀ. ਦੇ ਵੀ 10% ਵਿਧਾਇਕ ਸ਼ਰੇਆਮ ਪਬਲੀਕਲੀ ਸਰਕਾਰ ਤੇ ਕੁਰੱਪਸ਼ਨ ਦੇ ਦੋਸ਼ ਲਗਾ ਰਹੇ ਹਨ। ਅਕਾਲੀ ਦਲ ਦੇ ਮਨਪ੍ਰੀਤ ਸਿੰਘ ਜੀ, ਮਨਜਿੰਦਰ ਸਿੰਘ ਕੰਗ ਅਤੇ ਜਗਬੀਰ ਸਿੰਘ ਬਰਾੜ ਅਤੇ ਇੱਧਰੋਂ ਬੀ.ਜੇ.ਪੀ. ਦੇ ਸਾਹਨੀ ਸਾਹਿਬ.... (ਵਿਘਨ)(ਸ਼ੋਰ)

**ਮਾਨਯੋਗ ਸਪੀਕਰ :** ਤੁਸੀਂ ਗੱਲ ਕਰੋ ਜੀ, ਭਾਸ਼ਣ ਨਾ ਦਿਓ.... (ਵਿਘਨ)।

**ਸਰਦਾਰ ਚਰਨਜੀਤ ਸਿੰਘ ਚੰਨੀ :** ਬੀ.ਜੇ.ਪੀ. ਦੇ ਬੀਬੀ ਮੰਤਰੀ ਜੀ। ਸਾਰੇ ਇਨ੍ਹਾਂ ਦੇ ਆਪਣੇ ਹੀ ਐਮ.ਐਲ.ਏ. ਇਨ੍ਹਾਂ ਨੂੰ ਆਪੇ ਹੀ ਕੁਰੱਪਟ ਕਹਿ ਰਹੇ ਹਨ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਕਿੰਨੀ ਕੁ ਕੁਰੱਪਟ ਇਹ ਸਰਕਾਰ ਹੋ ਚੁੱਕੀ ਹੈ ਅਤੇ ਕਿੰਨਾ ਕੁ ਬੋਝ ਇਸ ਦਾ ਪੰਜਾਬ ਦੇ ਲੋਕਾਂ ਤੇ ਪਵੇਗਾ? (ਵਿਘਨ) ਮੈਂ ਇਸ ਲਈ ਮੰਗ ਕਰਦਾ ਹਾਂ ਕਿ ਪਿਛਲੀ ਸਰਕਾਰ ਵੇਲੇ ਸਿਰਫ ਇਕ ਐਮ.ਐਲ.ਏ. ਬੋਲਿਆ ਸੀ ਅਤੇ ਇਨ੍ਹਾਂ ਨੇ ਸੈਸ਼ਨ ਨਹੀਂ ਚੱਲਣ ਦਿੱਤਾ ਸੀ। ਲੇਕਿਨ ਅੱਜ ਇਨ੍ਹਾਂ ਦੇ 10% ਐਮ.ਐਲ.ਏ. ਇਨ੍ਹਾਂ ਦੇ ਖਿਲਾਫ ਕੁੱਰਪਸ਼ਨ ਦੇ ਚਾਰਜਿਜ਼ ਲਗਾ ਰਹੇ ਹਨ ਪਰ ਇਸ ਬਾਰੇ ਇਹ ਕੋਈ ਗੱਲ ਨਹੀਂ ਕਰਦੇ। ਸਪੀਕਰ ਸਾਹਿਬ, ਮੈਂ ਕਮੇਟੀ ਦੀ ਮੰਗ ਕਰਦਾ ਹਾਂ (ਵਿਘਨ) ਇੱਕ ਮਿੰਟ ਜੀ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਲੁਧਿਆਣੇ ਦੀ 8 ਏਕੜ ਜ਼ਮੀਨ ਇਰੀਗੇਸ਼ਨ ਦੀ ਇਨ੍ਹਾਂ

[ ਸਰਦਾਰ ਚਰਨਜੀਤ ਸਿੰਘ ਚੰਨੀ ]

ਨੇ 80 ਕਰੋੜ.... (ਵਿਘਨ)(ਸ਼ੋਰ) ਮੋਹਾਲੀ ਵਿੱਚ 10 ਕਰੋੜ ਰੁਪਏ ਦੀ ਜ਼ਮੀਨ ਇੱਕ ਰੁਪਏ ਵਿੱਚ ਦਿੱਤੀ ਗਈ ਹੈ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ, ਸਪੀਕਰ ਸਾਹਿਬ, ਮੈਂ ਮੰਗ ਕਰਦਾ ਹਾਂ ਕਿ ਹਾਊਸ ਦੀ ਕਮੇਟੀ ਬਣਾ ਦਿੱਤੀ ਜਾਵੇ, ਇਨ੍ਹਾਂ ਦੇ ਕੁਰੱਪਸ਼ਨ ਦੇ ਚਾਰਜ਼ਿਜ਼.... (ਵਿਘਨ)(ਸ਼ੋਰ)

**ਮਾਨਯੋਗ ਸਪੀਕਰ :** ਬੈਠੋ ਜੀ। ਸਰਦਾਰ ਸੁਰਿੰਦਰ ਪਾਲ ਸਿੰਘ ਸਿਬੀਆ ਜੀ।

**ਸਰਦਾਰ ਸੁਰਿੰਦਰ ਪਾਲ ਸਿੰਘ ਸਿਬੀਆ :** ਸਪੀਕਰ ਸਾਹਿਬ, ਮੈਂ ਆਪ ਦਾ ਬਹੁਤ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਜ਼ੀਰੋ ਆਵਰ ਤੇ ਬੋਲਣ ਦਾ ਮੌਕਾ ਦਿੱਤਾ ਹੈ। (ਵਿਘਨ) ਕੱਲ੍ਹ ਸਦਨ ਵਿੱਚ ਘਪਲਿਆਂ ਤੇ ਭ੍ਰਿਸ਼ਟਾਚਾਰ ਉਪਰ ਬੜੀ ਚਿੰਤਾ ਦਾ ਪ੍ਰਗਟਾਵਾ ਕੀਤਾ ਗਿਆ। ਮੈਂ ਉਸ ਪ੍ਰਗਟਾਵੇ ਵਿੱਚ ਸ਼ਾਮਲ ਹੁੰਦਾ ਹਾਂ ਅਤੇ ਪੰਜਾਬ ਦੇ ਇੱਕ ਬਹੁਤ ਵੱਡੇ ਘਪਲੇ ਵੱਲ ਤੁਹਾਡਾ ਧਿਆਨ ਦਿਵਾਉਣਾ ਚਾਹੁੰਦਾ ਹਾਂ। ਕੇਂਦਰ ਦੇ ਇੱਕ ਮੰਤਰੀ ਤੇ ਇਲਜ਼ਾਮ ਲੱਗਿਆ ਕਿ ਉਸ ਨੇ 2-ਜੀ ਸਪੈਕਟ੍ਰਮ ਵਿੱਚ ਆਪਣੀਆਂ ਚਹੇਤੀਆਂ ਕੰਪਨੀਆਂ ਨੂੰ ਬਿਡਿੰਗ ਤੋਂ ਬਿਨਾਂ ਕੰਮ ਦੇ ਦਿੱਤੇ। ਇਸੇ ਤਰ੍ਹਾਂ ਇੱਕ ਵੱਡਾ ਘਪਲਾ ਸਾਡੇ ਪੰਜਾਬ ਵਿੱਚ ਬਿਜਲੀ ਬੋਰਡ ਵਿੱਚ ਹੋਇਆ ਹੈ। ਜੋ ਤਲਵੰਡੀ ਸਾਬੋ ਦਾ ਥਰਮਲ ਪਲਾਂਟ, ਰਾਜਪੁਰਾ ਥਰਮਲ ਪਲਾਂਟ ਵਿੱਚ ਉਥੇ ਜੋ ਉਨ੍ਹਾਂ ਨੂੰ ਪਾਵਰ ਦੀ ਐਕਸਟੈਨਸ਼ਨ ਦਿੱਤੀ ਗਈ ਹੈ, ਉਹ ਇੱਕ ਬਹੁਤ ਵੱਡਾ ਘਾਟਾ ਹੈ, ਬਹੁਤ ਵੱਡਾ ਘਪਲਾ ਹੈ ਔਰ ਉਸ ਘਪਲੇ ਦੇ ਸਬੰਧ ਵਿੱਚ ਟੈਂਡਰਿੰਗ ਤੋਂ ਬਾਅਦ 660 ਮੈਗਾਵਾਟ ਤਲਵੰਡੀ ਸਾਬੋ ਨੂੰ ਐਕਸਟੈਨਸ਼ਨ ਦਿੱਤੀ ਗਈ ਹੈ ਔਰ ਰਾਜਪੁਰਾ ਨੂੰ 700 ਮੈਗਾਵਾਟ ਦਿੱਤੀ ਗਈ ਹੈ। ਇਸ ਤੋਂ ਵੀ ਵੱਡੀ ਗੱਲ ਇਹ ਹੈ, ਸਪੀਕਰ ਸਾਹਿਬ, ਕਿ ਜਿਹੜਾ ਵਾਧਾ ਕੀਤਾ ਗਿਆ ਹੈ, ਉਸ ਬਿਜਲੀ ਵਿੱਚ ਜਿਹੜੀ ਪੰਜਾਬ ਨੂੰ ਸਿਰਫ 15% ਮਿਲਣੀ ਹੈ ਔਰ ਬਾਕੀ 85% ਜਿਹੜਾ ਵਾਧਾ ਕੀਤਾ ਗਿਆ ਹੈ ਉਸ ਵਿੱਚ ਪ੍ਰਾਈਵੇਟ ਕੰਪਨੀਆਂ ਨੂੰ ਪ੍ਰਾਈਵੇਟ ਤੌਰ ਤੇ ਪ੍ਰਾਈਵੇਟ ਸੈਕਟਰ ਨੂੰ ਵੇਚਣ ਦੀ ਉਨ੍ਹਾਂ ਨੂੰ ਛੋਟ ਦਿੱਤੀ ਗਈ ਹੈ। ਇਸੇ ਤਰ੍ਹਾਂ ਤਿੰਨ ਥਰਮਲ ਪਲਾਂਟ ਕੋਟ ਸ਼ਮੀਰ, ਗੋਇੰਦਵਾਲ ਸਾਹਿਬ ਅਤੇ ਮਾਨਸਾ, ਜਿੱਥੇ ਐਮ.ਓ.ਯੂ. ਰਾਹੀਂ ਥਰਮਲ ਪਲਾਂਟਾਂ ਨੂੰ ਪਾਵਰ ਜੈਨਰੇਸ਼ਨ ਦਿੱਤੀ ਗਈ ਹੈ ਜਿਹੜੀ ਸਰਾਸਰ ਤੇ ਸਰਾਸਰ ਸੀ.ਆਰ.ਸੀ. ਦੀਆਂ ਗਾਈਡਲਾਈਨਜ਼ ਦੀ ਉਲੰਘਣਾ ਹੈ, ਨੈਸ਼ਨਲ ਟੈਰਿਫ ਪਾਲਿਸੀ ਦੀਆਂ ਗਾਈਡਲਾਈਨਜ਼ ਦੀ ਉਲੰਘਣਾ ਹੈ, ਨੈਸ਼ਨਲ ਇਲੈਕਟ੍ਰੀਸਿਟੀ ਪਾਲਿਸੀ ਦੀ ਘੋਰ ਉਲੰਘਣਾ ਹੈ ਔਰ ਇੱਥੇ ਇਹ ਵੀ ਵਰਨਣਯੋਗ ਹੋਵੇਗਾ ਕਿ ਪੰਜਾਬ ਇਲੈਕਟ੍ਰੀਸਿਟੀ ਰੈਗੂਲੇਟਰੀ ਕਮਿਸ਼ਨ ਨੇ ਵੀ ਪੰਜਾਬ ਗੌਰਮਿੰਟ ਨੂੰ ਲਿਖਿਆ ਹੋਇਆ ਹੈ ਕਿ ਕੰਪੀਟੀਟਵ ਬਿਡਿੰਗ ਜਾਂ ਸਟੇਟ ਸੈਕਟਰ ਦੇ ਪ੍ਰੋਵਾਈਡਰਾਂ ਰਾਹੀਂ ਪੰਜਾਬ ਦੇ ਖਪਤਕਾਰਾਂ ਨੂੰ ਸਸਤੀ ਬਿਜਲੀ ਮਿਲ ਸਕਦੀ ਹੈ। ਇਸ ਵਿੱਚ ਜੋ ਤਿੰਨੇ ਥਰਮਲ ਪਲਾਂਟਾਂ ਵਿੱਚੋਂ ਜੋ ਪ੍ਰਾਈਵੇਟ ਸੈਕਟਰ ਨੂੰ ਬਿਜਲੀ ਦਿੱਤੀ ਗਈ ਹੈ, ਉਹ 3079 ਮੈਗਾਵਾਟ ਹੈ। ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਨਾਲ ਕੌਣ ਅਮੀਰ ਹੋਇਆ ਹੈ? ਕੀ ਪੰਜਾਬ ਅਮੀਰ ਹੋਇਆ ਹੈ? ਸਪੀਕਰ ਸਾਹਿਬ, ਇਸ ਨਾਲ ਸਾਰੇ ਦਾ ਸਾਰਾ ਸਿਸਟਮ

ਚੋਕ ਹੋ ਗਿਆ ਹੈ। ਜੇਕਰ ਸਾਡੀ ਸਟੇਟ ਸੈਕਟਰ ਨੇ ਦੁਬਾਰਾ ਬਿਜਲੀ ਪੈਦਾ ਕਰਨੀ ਹੋਵੇ ਤਾਂ ਉਨ੍ਹਾਂ ਦੇ ਰਾਹ ਬੰਦ ਹੋ ਗਏ ਹਨ। ਸਾਡੀ ਰੇਲਵੇ ਲਾਈਨ, ਸਾਡਾ ਕੋਇਲਾ, ਪਰ ਸਾਡੇ ਹਿੱਸੇ ਕੀ ਆਇਆ? ਸਪੀਕਰ ਸਾਹਿਬ, ਮਹਿੰਗੀ ਬਿਜਲੀ, ਥਰਮਲ ਪਲਾਂਟਾਂ ਦੀ ਸੁਆਹ, ਖੁਦਕੁਸ਼ੀਆਂ ਤੇ ਨੌਜਵਾਨਾਂ ਦੀ ਬੇਰੁਜ਼ਗਾਰੀ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਸਟੇਟ ਸੈਕਟਰ ਰਾਹੀਂ ਬਿਜਲੀ ਪੈਦਾ ਕਰਨ ਦਾ ਉਪਰਾਲਾ ਕਿਉਂ ਨਹੀਂ ਕੀਤਾ ਗਿਆ? ਇਹ ਪ੍ਰਾਈਵੇਟ ਸੈਕਟਰ ਨੂੰ ਦਿੱਤੀਆਂ ਰਿਆਇਤਾਂ ਦੇ ਨਾਲ ਪੰਜਾਬ ਦੇ ਲੋਕ ਗਰੀਬ ਹੋਏ ਹਨ ਔਰ ਰਿਆਇਤਾਂ ਦੇਣ ਵਾਲੇ ਲੋਕ ਰਾਤੋਂ-ਰਾਤ ਅਮੀਰ ਹੋਏ ਹਨ।

**ਮਾਨਯੋਗ ਸਪੀਕਰ :** ਬੈਠੋ ਜੀ।

**ਸਰਦਾਰ ਸੁਰਿੰਦਰ ਪਾਲ ਸਿੰਘ ਸਿਬੀਆ :** ਸਪੀਕਰ ਸਾਹਿਬ, ਇਸ ਦੀ ਇਨਕੁਆਇਰੀ ਕਰਵਾਈ ਜਾਵੇ। ਇੱਕ ਮੈਗਾਵਾਟ ਦੇ ਪਿੱਛੇ 30 ਲੱਖ ਦੀ ਰਿਸ਼ਵਤ ਲਈ ਗਈ ਹੈ।

**ਸਰਦਾਰ ਰਿਪਜੀਤ ਸਿੰਘ ਬਰਾੜ :** ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਸਮਾਂ ਦਿੱਤਾ ਹੈ। ਚੰਡੀਗੜ੍ਹ ਦੇ ਸੈਟੇਲਾਈਟ ਟਾਊਨ ਹਨ, ਮੋਹਾਲੀ ਅਤੇ ਪੰਚਕੂਲਾ। ਸਰਕਾਰ ਦੀ ਪ੍ਰਾਇਰਟੀ ਰਹੀ ਹੈ ਕਿ ਆਪਣੇ ਸੈਟੇਲਾਈਟ ਟਾਊਨਜ਼ ਨੂੰ ਖੂਬਸੂਰਤ ਬਣਾਇਆ ਜਾਵੇ ਔਰ ਚੰਡੀਗੜ੍ਹ ਦੇ ਕੰਪੇਰਿਜ਼ਨ ਤੇ ਉਨ੍ਹਾਂ ਨੂੰ ਬਿਹਤਰ ਬਣਾਇਆ ਜਾਵੇ। ਆਰ.ਟੀ.ਆਈ. ਐਕਟ ਅਧੀਨ ਇਨਫਰਮੇਸ਼ਨ ਲਈ ਗਈ ਹੈ। ਮੋਹਾਲੀ ਵਿਖੇ ਵੱਖ-ਵੱਖ ਥਾਵਾਂ ਤੇ ਗਮਾਡਾ ਦੀ ਜ਼ਮੀਨ ਤੇ ਗਰੀਨ ਬੈਲਟਾਂ ਤੇ ਅਲਾਟੀਆਂ ਵਲੋਂ ਪੁਲਿਸ ਟੈਂਟ ਲਗਾਏ ਗਏ ਹਨ। ਜ਼ਮੀਨਾਂ ਦੀ ਦੁਰਵਰਤੋਂ ਹੋਈ ਹੈ ਔਰ ਇਸ ਨੂੰ ਜ਼ਮੀਨਾਂ ਦੀ ਐਨਕਰੋਚਮੈਂਟ ਵੀ ਕਹਿ ਸਕਦੇ ਹਾਂ। ਇਹ ਐਨਕਰੋਚਮੈਂਟ ਹੋਈ ਹੈ, ਔਰ ਇਸ ਵਿੱਚ ਬੜੇ ਆਲਾ ਪੁਲਿਸ ਅਫਸਰ, ਪੰਜਾਬ ਦੀ ਬਿਊਰੋਕ੍ਰੇਸੀ ਔਰ 22 ਵਿਅਕਤੀ ਐਸੇ ਹਨ ਜਿਨ੍ਹਾਂ ਨੇ ਗਰੀਨ ਬੈਲਟ ਦੀ ਐਨਕਰੋਚਮੈਂਟ ਕੀਤੀ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਗਮਾਡਾ ਦੀ ਹੋਈ ਐਨਕਰੋਚਮੈਂਟ, ਜੋ ਬਹੁਤ ਵੱਡੇ ਅਫਸਰਾਂ ਨੇ ਅਤੇ ਬਹੁਤ ਵੱਡੇ ਪੁਲਿਸ ਦੇ ਅਧਿਕਾਰੀਆਂ ਨੇ ਕੀਤੀ ਹੈ, ਉਸ ਨੂੰ ਦਰੁੱਸਤ ਕੀਤਾ ਜਾਵੇ, ਕੀ ਇਹ ਸਦਨ ਵਿੱਚ ਇਸ ਬਾਰੇ ਭਰੋਸਾ ਦੇਣਗੇ?

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਬਹੁਤ ਹੀ ਸੀਰੀਅਸ, ਸੰਜੀਦਾ ਪੁਆਇੰਟਸ ਸਾਡੇ ਮੈਂਬਰਾਂ ਨੇ ਜ਼ੀਰੋ ਆਵਰ ਵਿੱਚ ਉਠਾਏ ਹਨ ਔਰ ਸਰਕਾਰ ਵੀ ਇਹ ਕਹਿੰਦੀ ਹੈ ਕਿ ਸਾਡੀ ਕੋਸ਼ਿਸ਼ ਹੈ ਕਿ ਅਸੀਂ ਕੁਰੱਪਸ਼ਨ ਦੇ ਬੜੇ ਖਿਲਾਫ ਹਾਂ। ਹਾਲੇ ਕੱਲ੍ਹ ਹੀ ਕਹਿ ਕੇ ਹਟੇ ਹਨ, ਕੱਲ੍ਹ ਰੈਜ਼ੋਲਿਊਸ਼ਨ ਲਿਆਂਦਾ ਸੀ। ਜਿਵੇਂ ਸਾਡੇ ਮੈਂਬਰ ਸਾਹਿਬ ਨੇ ਗੱਲ ਕੀਤੀ ਹੈ, ਲੋੜੋਂ ਵੱਧ ਪੈਸਾ ਜੋ ਸੈਂਟਰ ਸਰਕਾਰ ਨੇ ਦਿੱਤਾ, ਜੋ ਖਰਚ ਨਹੀਂ ਹੋ ਸਕਿਆ, ਉਸ ਬਾਰੇ ਥੈਂਕਸ ਕਰਕੇ ਰੈਜ਼ੋਲਿਊਸ਼ਨ ਪਾਉਣ ਔਰ ਦੂਸਰਾ ਜੋ ਇਹ ਕਾਰਵਾਈ

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਚਾਹੁੰਦੇ ਸੀ, ਸਾਡੀ ਭਾਰਤ ਦੀ ਸਰਕਾਰ ਨੇ ਪਹਿਲਾਂ ਹੀ ਉਹ ਕਦਮ ਉਠਾਏ ਹਨ, ਉਸ ਲਈ ਉਨ੍ਹਾਂ ਦਾ ਧੰਨਵਾਦ ਕਰਨ। ਇਹ ਸਾਰੇ ਮਾਮਲੇ ਜਿਹੜੇ ਕੁਰੱਪਸ਼ਨ ਦੇ ਉਠਾਏ ਗਏ ਹਨ, ਇਸ ਦਾ ਇਹ ਜਵਾਬ ਦੇਣ। ਜੇਕਰ ਇਹ ਜਵਾਬ ਨਹੀਂ ਦਿੰਦੇ ਤਾਂ ਇਸ ਦਾ ਮਤਲਬ ਹੈ ਕਿ ਜਾਂ ਤਾਂ ਇਨ੍ਹਾਂ ਨੇ ਉਸ ਨੂੰ ਮੰਨ ਲਿਆ ਹੈ, accept ਕਰ ਲਿਆ ਹੈ ਜਾਂ ਡਿਪਟੀ ਚੀਫ ਮਨਿਸਟਰ ਨੂੰ ਇਸ ਦੇ ਬਾਰੇ ਸਟੇਟਮੈਂਟ ਦੇਣੀ ਚਾਹੀਦੀ ਹੈ। ਇਸ ਬਾਰੇ ਹਾਊਸ ਦੀ ਕਮੇਟੀ ਬਣਾਉਣੀ ਚਾਹੀਦੀ ਹੈ ਅਤੇ ਹਾਊਸ ਨੂੰ ਦੱਸਣਾ ਚਾਹੀਦਾ ਹੈ ਕਿ ਇਹ ਉਸ ਤੇ ਕੀ ਐਕਸ਼ਨ ਲੈ ਰਹੇ ਹਨ।

**ਮਾਨਯੋਗ ਸਪੀਕਰ :** ਹਾਂ ਜੀ, ਜੱਸੀ ਜੀ ਬੈਠੋ। ਅਗਲੀ ਆਈਟਮ ਹੈ, ਸਾਲ 2011-12 ਲਈ ਬਜਟ ਤੇ ਬਹਿਸ।

**ਸ਼੍ਰੀ ਹਰਮਿੰਦਰ ਸਿੰਘ ਜੱਸੀ :** ਸਪੀਕਰ ਸਾਹਿਬ, ਤੁਸੀਂ ਮੈਨੂੰ ਪਹਿਲਾਂ ਬੋਲਣ ਲਈ ਅਲਾਓ ਕੀਤਾ ਸੀ ਜੀ, ਮੈਂ ਕੁਝ ਬੋਲਣਾ ਹੈ।

**ਮਾਨਯੋਗ ਸਪੀਕਰ :** ਅੱਛਾ, ਤੁਸੀਂ ਬੋਲੋ ਜੀ।

**ਸ਼੍ਰੀ ਹਰਮਿੰਦਰ ਸਿੰਘ ਜੱਸੀ :** ਸਪੀਕਰ ਸਾਹਿਬ, ਮੈਂ ਬੇਨਤੀ ਕਰ ਰਿਹਾ ਸੀ.... ਥਰਮਲ ਪਲਾਂਟਾਂ ਦੀ ਗੱਲ ਚੱਲ ਰਹੀ ਹੈ। ਬਠਿੰਡੇ ਸ਼ਹਿਰ ਦੇ ਆਸੇ-ਪਾਸੇ, ਸਾਰੇ ਪਾਸੇ ਹੀ ਥਰਮਲ ਪਲਾਂਟ ਲਗਾ ਦਿੱਤੇ ਹਨ। ਗਿੱਦੜਬਾਹੇ ਲਗਾ ਦਿੱਤਾ, ਲਹਿਰਾ ਮੁਹੱਬਤ ਲਗਾ ਦਿੱਤਾ, ਬਠਿੰਡੇ ਲਗਾ ਦਿੱਤਾ, ਕੋਟ ਸ਼ਮੀਰ ਲਗਾ ਦਿੱਤਾ ਅਤੇ ਤਲਵੰਡੀ ਲਗਾ ਦਿੱਤਾ।

**ਮਾਨਯੋਗ ਸਪੀਕਰ :** ਇਸ ਨਾਲ ਮਾੜਾ ਕੀ ਹੋ ਗਿਆ?

**ਸ਼੍ਰੀ ਹਰਮਿੰਦਰ ਸਿੰਘ ਜੱਸੀ :** ਮੈਂ ਇਸ ਬਾਰੇ ਦੱਸ ਰਿਹਾ ਹਾਂ ਜੀ ਕਿ ਇਸ ਨਾਲ ਮਾੜਾ ਕੀ ਹੋ ਰਿਹਾ ਹੈ। ਹੁਣ ਜਿਹੜੇ ਪਾਸੇ ਤੋਂ ਹਵਾ ਚਲਦੀ ਹੈ ਉਸ ਨਾਲ ਸਾਰੇ ਬਠਿੰਡੇ ਤੇ ਹੀ ਸਵਾਹ ਡਿੱਗੀ ਜਾਂਦੀ ਹੈ। ਬਠਿੰਡੇ ਵਿਚ ਇੱਕ ਘੰਟਾ ਵੀ ਬਿਜਲੀ ਨਹੀਂ ਆਉਂਦੀ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਬਾਦਲ ਸਾਹਿਬ ਜਿਹੜਾ ਕੋਟ ਸ਼ਮੀਰ ਵਿਖੇ ਥਰਮਲ ਪਲਾਂਟ ਲਗਵਾਉਣਾ ਚਾਹੁੰਦੇ ਹਨ, ਇਹ ਉਥੇ ਬਾਦਲ ਪਿੰਡ ਵਿੱਚ ਹੀ ਲਗਵਾ ਲੈਣ। ਬਾਦਲ ਸਾਹਿਬ ਨੇ ਇੱਕ ਗੱਲ ਕੱਲ੍ਹ ਕਹੀ ਕਿ ਅਸੀਂ ਕਿਸਾਨਾਂ ਦੀ ਸਹਿਮਤੀਂ ਨਾਲ ਉਨ੍ਹਾਂ ਦੀ ਜ਼ਮੀਨ ਲਵਾਂਗੇ। ਇਹ ਜਿਹੜਾ ਥਰਮਲ ਪਲਾਂਟ ਬਠਿੰਡੇ ਲੱਗ ਰਿਹਾ ਹੈ, ਇਹ ਕਿਹੜਾ ਕੋਠੇ ਤੇ ਲੱਗਣਾ ਹੈ, ਇਹ ਵੀ ਕਿਸਾਨਾਂ ਦੀ ਜ਼ਮੀਨ ਤੇ ਹੀ ਲੱਗਣਾ ਹੈ। ਇਹ ਜਿਹੜੇ ਥਰਮਲ ਪਲਾਂਟ ਬਠਿੰਡੇ ਸ਼ਹਿਰ ਦੇ ਚਾਰੇ ਪਾਸੇ ਲਗਾਏ ਜਾ ਰਹੇ ਹਨ, ਇਹ ਕਿਸੇ ਪਾਸੇ ਹੋਰ ਕਰ ਲੈਣ। ਜੇਕਰ ਲਾਉਣੇ ਹਨ ਤਾਂ ਬਠਿੰਡੇ ਸ਼ਹਿਰ ਨੂੰ ਤਾਂ ਇਹ ਬਿਜਲੀ ਦੇ ਦੇਣ।

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਮੈਂ ਵੀ ਇਹ ਥਰਮਲ ਪਲਾਂਟ ਵਾਲਾ

ਮਾਮਲਾ ਹੀ ਹਾਊਸ ਵਿੱਚ ਉਠਾਉਣਾ ਚਾਹੁੰਦਾ ਹਾਂ.....।

**ਮਾਨਯੋਗ ਸਪੀਕਰ :** ਉਹ ਤਾਂ ਹੁਣ ਉਠਾਇਆ ਹੀ ਜਾ ਚੁੱਕਾ ਹੈ। ਤੁਸੀਂ ਹੋਰ ਕੀ ਕਹਿਣਾ ਹੈ?

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਗਵਰਨਰ ਸਾਹਿਬ ਦੇ ਭਾਸ਼ਣ ਵਿੱਚ ਵੀ ਆ ਗਿਆ ਕਿ ਉਥੇ ਲੱਗਣਾ ਹੈ। ਉਸ ਪਿੰਡ ਦੇ ਲੋਕ ਬੜੇ ਭੈ-ਭੀਤ ਹਨ ਕਿ ਉਨ੍ਹਾਂ ਦੀਆਂ ਜ਼ਮੀਨਾਂ ਖੋਹ ਲੈਣੀਆਂ ਹਨ। ਉਨ੍ਹਾਂ ਦੀਆਂ ਜ਼ਮੀਨਾਂ ਦਾ ਪੂਰਾ ਮੁੱਲ ਨਹੀਂ ਦੇਣਾ। ਪਹਿਲਾਂ ਵੀ ਬਠਿੰਡੇ ਜ਼ਿਲ੍ਹੇ ਵਿੱਚ ਵਿਰਕ ਕਲਾਂ ਪਿੰਡ ਵਿੱਚ ਅਜਿਹਾ ਹੀ ਹੋਇਆ ਹੈ, ਜਿੱਥੇ ਸ਼ਹਿਰੀ ਹਵਾਬਾਜ਼ੀ ਵਾਲਿਆਂ ਨੇ ਜ਼ਮੀਨ ਲਈ ਹੈ ਅਤੇ ਉਸ ਦਾ ਕੇਵਲ 7 ਲੱਖ ਰੁਪਿਆ ਹੀ ਮੁਆਵਜ਼ਾ ਦਿੱਤਾ ਗਿਆ ਹੈ। ਲੋਕ ਤ੍ਰਾਹ-ਤ੍ਰਾਹ ਕਰ ਰਹੇ ਹਨ ਕਿ ਉਨ੍ਹਾਂ ਦੀ ਜ਼ਮੀਨ ਲੁੱਟ ਲਈ ਗਈ ਹੈ। ਇਹ ਵੀ ਕੋਟ ਸ਼ਮੀਰ ਦੀ ਜ਼ਮੀਨ ਲੁੱਟਣ ਦਾ ਪ੍ਰੋਗਰਾਮ ਬਣ ਰਿਹਾ ਹੈ। ਮੈਂ ਸਮਝਦਾ ਹਾਂ ਕਿ ਇਹ ਬੜੀ ਜ਼ਰਖੇਜ਼ ਜ਼ਮੀਨ ਹੈ ਅਤੇ ਬੜੀ ਮਹਿੰਗੀ ਜ਼ਮੀਨ ਸ਼ਹਿਰ ਦੇ ਨਾਲ ਹੈ। ਉਥੇ ਇਹ ਥਰਮਲ ਪਲਾਂਟ ਨਾ ਲਾਇਆ ਜਾਵੇ ਬਲਕਿ ਕੋਈ ਹੋਰ ਜਗ੍ਹਾ ਅਜਿਹੀ ਸਿਲੈਕਟ ਕਰ ਲਈ ਜਾਵੇ ਜਿਹੜੀ ਜ਼ਰਖੇਜ਼ ਜ਼ਮੀਨ ਨਾ ਹੋਵੇ ਬਲਕਿ ਕੋਈ ਬੰਜਰ ਜ਼ਮੀਨ ਤੇ ਲਾ ਲਿਆ ਜਾਵੇ। ਮੇਰੀ ਬੇਨਤੀ ਹੈ ਕਿ ਕੋਟ ਸ਼ਮੀਰ ਇੱਕ ਬਹੁਤ ਹੀ ਇਤਿਹਾਸਿਕ ਅਤੇ ਮਹੱਤਵਪੂਰਨ ਪਿੰਡ ਹੈ, ਉਸ ਦੀ ਉਪਜਾਊ ਜ਼ਮੀਨ ਨਾ ਖੋਹੀ ਜਾਵੇ। ਪਹਿਲਾਂ ਜਿੱਥੇ ਘੁੱਦੇ ਯੂਨੀਵਰਸਿਟੀ ਦਾ ਪ੍ਰੋਗਰਾਮ ਬਣਾਇਆ ਹੈ, ਲੋਕ ਪੈਸੇ ਹੱਥਾਂ ਵਿੱਚ ਚੁੱਕ ਕੇ ਤੁਰੇ ਫਿਰਦੇਂ ਹਨ, ਕਿਸੇ ਨੂੰ ਕਿਤੇ ਕੋਈ ਜ਼ਮੀਨ ਨਹੀਂ ਮਿਲ ਰਹੀ। ਇਸ ਵਾਸਤੇ ਕੋਟ ਸ਼ਮੀਰ ਦੇ ਪਿੰਡ ਦੇ ਕਿਸਾਨਾਂ ਦਾ ਉਜਾੜਾ ਨਾ ਕੀਤਾ ਜਾਵੇ। ਉਥੇ ਥਰਮਲ ਪਲਾਂਟ ਨਾ ਲਾਇਆ ਜਾਵੇ। ਕੋਈ ਹੋਰ ਬੰਜਰ ਜ਼ਮੀਨ ਭਾਲ ਕੇ ਉਥੇ ਲਾਇਆ ਜਾਵੇ।

**ਮਾਨਯੋਗ ਸਪੀਕਰ :** ਹੁਣ ਸਾਲ 2011-12 ਲਈ ਬਜਟ ਅਨੁਮਾਨ ਤੇ ਬਹਿਸ। Partywise allocation of time for discussion on Budget Estimates. Please note. Total time for 3 days. 3.51 hours for ਸ਼੍ਰੋਮਣੀ ਅਕਾਲੀ ਦਲ, 3 ਘੰਟੇ 18 ਮਿੰਟ ਕਾਂਗਰਸ ਪਾਰਟੀ ਲਈ, 1 ਘੰਟਾ 27 ਮਿੰਟ ਬੀ.ਜੇ.ਪੀ. ਲਈ, 19 ਮਿੰਟ Independents ਲਈ। 5 ਮਿੰਟ ਹੋਰ Independent ਲਈ। ਇਸ ਤਰ੍ਹਾਂ 9 ਘੰਟੇ ਹਨ, ਤਿੰਨ ਦਿਨਾਂ ਲਈ। ਹੁਣ ਕਾਂਗਰਸ ਲਈ ਅੱਜ 1 ਘੰਟਾ 17 ਮਿੰਟ, ਅਕਾਲੀ ਦਲ ਲਈ 1 ਘੰਟਾ 06 ਮਿੰਟ ਅੱਜ ਵਾਸਤੇ। 29 ਮਿੰਟ ਬੀ.ਜੇ.ਪੀ. ਲਈ ਅਤੇ 6 ਮਿੰਟ ਆਜ਼ਾਦ ਲਈ, 2 ਮਿੰਟ ਹੋਰ ਇੰਡੀਪੈਂਡੈਂਟ ਲਈ। (ਵਿਘਨ) ਨਹੀਂ, ਨਹੀਂ, ਅਕਾਲੀ ਦਲ ਵਾਸਤੇ 1 ਘੰਟਾ 17 ਮਿੰਟ ਅਤੇ ਕਾਂਗਰਸ ਪਾਰਟੀ ਲਈ 1 ਘੰਟਾ 06 ਮਿੰਟ ਅੱਜ ਲਈ ਹਨ। ਹੁਣ ਸਾਰਿਆਂ ਤੋਂ ਪਹਿਲਾਂ ਕੈਪਟਨ ਅਮਰਿੰਦਰ ਸਿੰਘ ਬੋਲਣਗੇ।

---

## GENERAL DISCUSSION ON THE BUDGET ESTIMATES FOR THE YEAR 2011-12

**ਕੈਪਟਨ ਅਮਰਿੰਦਰ ਸਿੰਘ (ਪਟਿਆਲਾ ਟਾਊਨ)** : ਸਪੀਕਰ ਸਾਹਿਬ, ਪਹਿਲਾਂ ਤਾਂ ਮੈਂ ਆਪ ਜੀ ਦੀ ਇਜਾਜ਼ਤ ਲਵਾਂਗਾ ਕਿ ਇਹ ਬਜਟ ਸਪੀਚ ਹੈ ਅਤੇ ਬਜਟ ਸਪੀਚ ਵਿਚ ਅੰਕੜੇ ਬੜੇ ਆਉਂਦੇ ਹਨ। ਇਸ ਕਰਕੇ ਮੈਂ ਨਹੀਂ ਚਾਹੁੰਦਾ ਕਿ ਕੋਈ ਗਲਤ ਅੰਕੜਾ ਮੂੰਹੋਂ ਨਿਕਲੇ ਅਤੇ ਕੋਈ ਇਹੋ ਜਿਹੀ ਗੱਲ ਲਿਖੀ ਜਾਵੇ। ਮੈਂ ਆਪ ਜੀ ਦੀ ਇਜਾਜ਼ਤ ਨਾਲ ਬਜਟ ਸਪੀਚ ਪੜ੍ਹਾਂਗਾ ਜਿਸ ਦੇ ਵਿੱਚੋਂ ਇਹ ਸਾਰੇ ਅੰਕੜੇ ਵਗੈਰਾ ਦੇਵਾਂਗਾ।

(ਵਿਰੋਧੀ ਧਿਰ ਵੱਲੋਂ ਅਵਾਜ਼ਾਂ : ਡਿਸਟਰਬ ਨਾ ਕੀਤਾ ਜਾਵੇ।)

ਡਿਸਟਰਬੈਂਸ ਤਾਂ ਇਨ੍ਹਾਂ ਵੱਲੋਂ (ਟਰੈਜ਼ਰੀ ਬੈਂਚਿਜ਼ ਵੱਲ ਇਸ਼ਾਰਾ) ਹੀ ਹੋਣੀ ਹੈ। ਲੇਕਿਨ ਮੈਂ ਇਹ ਜ਼ਰੂਰ ਕਹਾਂਗਾ ਕਿ ਐਫ.ਐਮ. ਸਾਹਿਬਾ ਇਥੇ ਹਾਜ਼ਰ ਹੋਣ ਅਤੇ ਸੀ.ਐਮ. ਸਾਹਿਬ ਵੀ ਇਥੇ ਹਾਜ਼ਰ ਹੋ ਕੇ ਗੱਲਾਂ ਸੁਣਨ ਜੋ ਕਿ ਅਸੀਂ ਇਥੇ ਕਹਿਣੀਆਂ ਚਾਹੁੰਦੇ ਹਾਂ।

(ਵਿਰੋਧੀ ਧਿਰ ਵੱਲੋਂ ਅਵਾਜ਼ਾਂ : ਐਫ.ਐਮ. ਸਾਹਿਬਾ ਤਾਂ ਬੈਠੇ ਨਹੀਂ ਹਨ। ਜਿੰਨੀ ਦੇਰ ਤੱਕ ਨਹੀਂ ਆਉਂਦੇ, ਤੁਸੀਂ ਬੈਠ ਜਾਉ।)

**ਮਾਨਯੋਗ ਸਪੀਕਰ** : ਫਾਈਨਾਂਸ ਮਨਿਸਟਰ ਸਾਹਿਬਾ ਨੂੰ ਸੱਦ ਲਿਆਂਦਾ ਜਾਵੇ ਜੀ।

**ਕੈਪਟਨ ਅਮਰਿੰਦਰ ਸਿੰਘ** : ਮੈਂ ਇਹ ਗੱਲ ਕਹਿਣਾ ਚਾਹਾਂਗਾ ਕਿ ਸਾਰੇ ਪੰਜਾਬ ਦਾ ਬੜਾ ਸੀਰੀਅਸ ਮਸਲਾ ਹੈ ਅਤੇ ਇਹ ਆਉਣ ਵਾਲੀਆਂ ਸਾਡੀਆਂ ਪੀੜ੍ਹੀਆਂ ਦੇ ਭਵਿੱਖ ਨਾਲ ਜੁੜਿਆ ਹੋਇਆ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਫਾਈਨਾਂਸ ਮਨਿਸਟਰ ਸਾਹਿਬਾ ਨੇ, ਜਿਨ੍ਹਾਂ ਨੇ ਇਥੇ ਬਜਟ ਰੱਖਿਆ ਹੈ, ਉਨ੍ਹਾਂ ਨੂੰ ਹਾਜ਼ਰ ਹੋਣਾ ਚਾਹੀਦਾ ਹੈ। ਸੀ.ਐਮ. ਸਾਹਿਬ ਨੂੰ ਵੀ, ਕਿਉਂਜੋ ਉਹ ਸਾਰੀ ਗੌਰਮਿੰਟ ਨੂੰ ਸਾਂਭਦੇ ਹਨ ਅਤੇ ਜਿਹੜੀਆਂ ਗੱਲਾਂ ਅਸੀਂ ਇਥੇ ਕਰਨੀਆਂ ਹਨ, ਉਨ੍ਹਾਂ ਨੂੰ ਸੁਣਨੀਆਂ ਚਾਹੀਦੀਆਂ ਹਨ। ਉਨ੍ਹਾਂ ਨੇ ਕੱਲ੍ਹ ਹੀ ਕਿਹਾ ਹੈ ਕਿ we are out of the dark tunnel. ਮੈਨੂੰ ਤਾਂ ਪਤਾ ਨਹੀਂ ਕਿ ਉਨ੍ਹਾਂ ਨੂੰ ਕਿਹੜਾ ਚਾਨਣ ਨਜ਼ਰ ਆ ਰਿਹਾ ਹੈ ਪਰ ਸਾਨੂੰ ਤਾਂ ਸਭ ਕੁਝ ਗੰਧਲਾ ਹੀ ਨਜ਼ਰ ਆ ਰਿਹਾ ਹੈ। So, he would like to know ਕਿ ਇੱਥੇ ਕੀ ਗੱਲਾਂ ਹੋ ਰਹੀਆਂ ਹਨ। Sir, I rise to speak on the Budget for the year 2011-12. During the past four years, time and again, our party MLAs have been expressing grave concern over the precarious financial position and mounting debt burden of the State, in this august House, in the hope that the Government would take corrective measures to overcome the same. However, the State's

finances have witnessed a precipitous deterioration over the period. Bankruptcy stares the State in the face and the government is hovering on the verge of financial emergency. The State's fiscal indicators are worse than any other State in the country. According to the report of the 13th Finance Commission, Punjab, along with West Bengal and Kerala, were the only three States of the country that were running a huge deficit on Revenue Account. Worried over this, the Commission recommended that, the Union Government, in consultation with these States, may undertake their debt restructuring and introduce other suitable measures to stabilize their fiscal health. Rather than availing of these statutory recommendations, the Government chose to shoot the messenger who broke the bad news, by sacking its Finance Minister. The gravity of the problem can very well be appreciated from the financial indicators. ਪਹਿਲੀ ਗੱਲ ਤਾਂ ਇਹ ਹੈ ਕਿ ਜਦੋਂ ਅਸੀਂ ਸਾਲ 2001-02 ਵਿੱਚ ਸਰਕਾਰ ਵਿੱਚ ਆਏ ਸੀ ਤਾਂ ਉਦੋਂ ਫਿਸਕਲ ਡੈਫੀਸਿਟ ਸਰਪਲੱਸ ਵਿੱਚ ਸੀ। ਸਾਡੀ ਸਰਕਾਰ ਆਉਣ ਤੇ ਫਿਸਕਲ ਡੈਫੀਸਿਟ 4960 ਕਰੋੜ ਰੁਪਏ ਸੀ ਅਤੇ ਜਦੋਂ ਸਾਲ 2006-07 ਵਿੱਚ ਅਕਾਲੀ ਦਲ ਤੇ ਭਾਜਪਾ ਦੀ ਸਰਕਾਰ ਆਈ ਤਾਂ ਉਦੋਂ ਅਸੀਂ ਫਿਸਕਲ ਡੈਫੀਸਿਟ 600 ਕਰੋੜ ਰੁਪਏ ਤੇ ਛੱਡ ਕੇ ਗਏ ਸੀ ਯਾਣੀ 4360 ਕਰੋੜ ਰੁਪਏ ਨੀਚੇ ਲਿਆਂਦਾ ਸੀ। ਹੁਣ ਅੱਜ ਇਹ ਕਹਿੰਦੇ ਹਨ ਕਿ ਬਹੁਤ ਕੁਝ ਪ੍ਰਾਪਤ ਕੀਤਾ ਗਿਆ ਹੈ।.....

(ਕੁਝ ਅਵਾਜ਼ਾਂ : ਬੀਬੀ ਜੀ ਆ ਗਏ ਹਨ।)

....Thank you, Madam Finance Minister. ਇਨ੍ਹਾਂ ਨੇ 6706 ਕਰੋੜ ਰੁਪਏ ਤੇ ਲੈ ਆਂਦਾ ਜਦੋਂ ਕਿ ਅਸੀਂ 600 ਕਰੋੜ ਰੁਪਏ ਤੇ ਛੱਡ ਕੇ ਗਏ ਸੀ। ਇਨ੍ਹਾਂ ਦੇ ਸਮੇਂ 6000 ਕਰੋੜ ਰੁਪਏ ਤੱਕ ਵੱਧ ਗਿਆ। ਫਿਸਕਲ ਡੈਫੀਸਿਟ ਦੀ ਜੀ.ਡੀ.ਐਸ.ਪੀ. ਸਾਡੇ ਆਉਣ ਸਮੇਂ 6.23% ਸੀ, ਜਦੋਂ ਅਸੀਂ ਛੱਡ ਕੇ ਗਏ ਸੀ ਤਾਂ ਇਹ ਘੱਟ ਕੇ ਅੱਧਾ ਪਰਸੈਂਟ ਰਹਿ ਗਈ ਸੀ। ਹੁਣ ਇਹ ਇਸ ਨੂੰ 3.10% ਕਹਿ ਰਹੇ ਹਨ। 3.50% ਤੋਂ ਉਪਰ ਇਨ੍ਹਾਂ ਨੂੰ ਕਿਧਰੋਂ ਵੀ ਲੋਨ ਵਗੈਰਾ ਨਹੀਂ ਮਿਲਣੇ। ਸਾਡੇ ਅਨੁਸਾਰ ਇਹ ਤਕਰੀਬਨ 5% ਤੇ ਚਲ ਰਹੀ ਹੈ। ਸਾਡੇ ਵੇਲੇ ਰੈਵੀਨਿਊ ਡੈਫੀਸਿਟ ਵੀ ਸਰਪਲੱਸ ਸੀ। ਜਦੋਂ ਅਸੀਂ ਟੇਕਓਵਰ ਕੀਤਾ ਸੀ ਤਾਂ ਇਹ (-) 3780 ਕਰੋੜ ਰੁਪਏ ਸੀ ਜਿਸ ਨੂੰ ਅਸੀਂ ਵਧਾ ਕੇ 2023 ਕਰੋੜ ਰੁਪਏ ਕੀਤਾ। ਇਹ ਹੁਣ ਸਾਲ 2010-11 ਵਿਚ 3788 ਕਰੋੜ ਰੁਪਏ ਤੇ ਚਲਾ ਗਿਆ ਹੈ। ਜਿਹੜਾ ਅਸੀਂ ਆਪਣੇ ਦੋ ਸਮਿਆਂ ਵਿੱਚ ਕੀਤਾ ਕਰਾਇਆ ਸੀ, ਉਹ ਇਨ੍ਹਾਂ ਨੇ ਸਾਰਾ ਧੋ ਦਿੱਤਾ ਹੈ। Revenue Deficit as percentage of GDSP ਅਸੀਂ ਜਦੋਂ ਆਏ ਸੀ ਤਾਂ ਉਦੋਂ 4.7% ਡੈਫੀਸਿਟ ਸੀ ਅਤੇ ਇਸ ਨੂੰ ਅਸੀਂ ਸਰਪਲੱਸ ਵਿੱਚ ਲਿਆਏ ਸੀ 1.7%

[ ਕੈਪਟਨ ਅਮਰਿੰਦਰ ਸਿੰਘ ]

ਅਤੇ ਹੁਣ ਇਹ 1.75% ਡੈਫੀਸਿਟ ਵਿੱਚ ਚੱਲ ਰਿਹਾ ਹੈ। Committed expenditure percentage on revenue receipts 118% ਸੀ, ਇਨ੍ਹਾਂ ਨੇ ਬਾਹਰੋਂ-ਬਾਹਰੋਂ ਕਰਕੇ ਆਪਣਾ ਕੰਮ ਚਲਾਇਆ ਸੀ, ਅਸੀਂ ਉਸ ਨੂੰ 64% ਤੇ ਲਿਆਏ ਅਤੇ ਹੁਣ ਉਹ ਇਹ 73% ਦੱਸਦੇ ਹਨ ਪਰ ਉਹ 100% ਤੇ ਜਾਵੇਗਾ। Public Debt ਸਾਡੇ ਸਮੇਂ ਵਿੱਚ ਜਦੋਂ ਅਸੀਂ ਟੇਕ-ਓਵਰ ਕੀਤਾ ਤਾਂ 32496 ਕਰੋੜ ਰੁਪਏ ਸੀ, ਫਿਰ ਅਸੀਂ ਜਦੋਂ ਹੈਂਡ-ਓਵਰ ਕੀਤਾ ਤਾਂ 48344 ਕਰੋੜ ਰੁਪਏ ਸੀ, ਭਾਵ 16000 ਕਰੋੜ ਰੁਪਿਆ ਉਸ ਵਿੱਚ ਵਾਧਾ ਹੋਇਆ ਸੀ। ਲੇਕਿਨ ਹੁਣ 71866 ਕਰੋੜ ਰੁਪਿਆ ਕਿਹਾ, ਤਕਰੀਬਨ 26000 ਕਰੋੜ ਰੁਪਏ ਦਾ ਵਾਧਾ ਹੋਇਆ ਹੈ।

Plan Implementation : ਸਪੀਕਰ ਸਾਹਿਬ, ਪਲਾਨ ਇੰਪਲੀਮੈਂਟੇਸ਼ਨ ਕੀ ਹੁੰਦਾ ਹੈ? ਪਲਾਨ ਇੰਪਲੀਮੈਂਟੇਸ਼ਨ ਹੁੰਦਾ ਹੈ ਕਿ ਤੁਸੀਂ ਆਪਣਾ ਪਲਾਨ ਦਿੰਦੇ ਹੋ, ਜਿਸ ਤਰ੍ਹਾਂ ਇਨ੍ਹਾਂ ਨੇ ਹੁਣ ਮੇਰਾ ਖਿਆਲ ਹੈ ਕਿ 11,500 ਕਰੋੜ ਰੁਪਏ ਦਾ ਪਲਾਨ ਦਿੱਤਾ ਹੈ, ਇਹ ਦਿਖਾਉਣ ਲਈ ਦੁਨੀਆਂ ਨੂੰ ਕਿ ਅਸੀਂ ਇੰਨੀ ਪ੍ਰੋਗਰੈਸ ਕਰ ਰਹੇ ਹਾਂ, ਇੰਨਾ ਕੁਝ ਕਰ ਰਹੇ ਹਾਂ। ਲੇਕਿਨ ਜਿਹੜੀ ਇੰਪਲੀਮੈਂਟੇਸ਼ਨ ਹੁੰਦੀ ਹੈ, ਉਹ ਇਨ੍ਹਾਂ ਦਾ ਰਿਕਾਰਡ ਇਹ ਸੀ ਕਿ it was 64% when we handed over. ਅਸੀਂ ਇਕ ਰੀਅਲਿਸਟਿਕ ਪਲਾਨ ਬਣਾਇਆ, ਜਿੰਨਾਂ ਵੀ ਅਸੀਂ ਪਲਾਨ ਬਣਾਇਆ, ਉਸ ਦੇ ਵਿੱਚ 43% ਵਾਧਾ ਕੀਤਾ ਕਿਉਂਕਿ ਰੈਵੀਨਿਊ ਵੱਧ ਗਿਆ ਸੀ, ਉਸ ਵਿੱਚ ਵਾਧਾ ਕੀਤਾ। ਇਹ ਹੁਣ ਜੋ ਇਨ੍ਹਾਂ ਦੀ ਇੰਪਲੀਮੈਂਟੇਸ਼ਨ ਚਲ ਰਹੀ ਹੈ ਇਹ 70% ਤੱਕ ਚਲ ਰਹੀ ਹੈ। I don't think it will happen. 11500 ਕਰੋੜ ਰੁਪਏ ਦਾ ਇਹ ਜੋ ਪਲਾਨ ਦੇ ਰਹੇ ਹਨ, I think they will end up at about 5000 or 5500 crores ਅਤੇ ਉਮੀਦ ਹੈ ਕਿ ਇਹ ਅੱਧ ਤੱਕ ਪਹੁੰਚਣਗੇ। Sir, from these indicators, it can be concluded that despite inheriting a healthy financial position in 2006-07, the Akali-BJP combine has succeeded in pushing the State into the same morass that it left in 2001-02. The Government is virtually bankrupt. It is unable to pay bills of over 1200 crores pending in the treasury, employees have not been paid their arrears from January, 2006 to July, 2009, the Government revenues barely suffice to meet its committed expenditure. The Government is borrowing recklessly for its day-to-day existence and for the repayment and servicing of the accumulated debt. Punjab reflects very poor public expenditure priorities, which is evident from the fact that while Punjab's per capita expenditure on economic and social services is the lowest in the country, its expenditure on general services is the highest in the country. The Government is defaulting in even meeting its

essential obligations, such as arrears of pay and pensions, and cash compensation to Powercom in lieu of free power. Sir, they are going badly into debt. The Government is unable to even fully avail of the existing Central Schemes due to its inability to provide the State's minor matching share. The fiscal indicators just quoted by me are scary by any reckoning. However, the real picture lurking behind these bland numbers is even scarier. As per budget estimates of 2010-11, the public debt of the State is Rs. 71086 crore and the interest thereon is Rs. 5763.66 crore. However, this is only half the story. If we add to it the borrowing of Public Sector Undertakings, deferred liabilities and unfunded liabilities of the Government, the debt burden would cross Rs. 1,25,000 crore. In other words, this Government, in just four years, has added more to the debt liability of the State than all the governments put together in 41 years since 1966. If looked at in layman's language, it sadly means that every baby born in Punjab carries a debt burden of Rs. 50,000 on its head the day it is born. At the very least, the people of Punjab are entitled to know the names of those responsible for this alarming state of affairs and also the projects on which the borrowed money has been spent. The CAG's report clearly sums up the situtation. ਵੱਡੇ-ਵੱਡੇ ਅਖਬਾਰਾਂ ਨੇ ਲਿਖਿਆ ਹੈ, ਮੈਂ ਹੈਡ-ਲਾਈਨ ਪੜ੍ਹ ਰਿਹਾ ਸੀ। 'Covering up failure with old stats?' 'Saying something and doing something else', ਕੁਝ ਵੀ ਕਹਿ ਲਓ, if you cannot match your actions with what you say, it is meaningless. ਹਰ ਰੋਜ਼ ਆਪਾਂ ਅਖਬਾਰਾਂ ਵਿੱਚ ਪੜ੍ਹਦੇ ਹਾਂ। ਇਹ ਡਿਵੈਲਪਮੈਂਟ ਦੀ ਗੱਲ ਕਰਦੇ ਹਨ ਕਿ ਨੀਂਹ ਪੱਥਰ ਲਗਾ ਦਿੱਤੇ। ਪੱਥਰਾਂ ਤੇ ਵੀ ਮੈਂ ਆ ਰਿਹਾ ਹਾਂ। ਆਰ.ਓ.ਬੀ. ਬਣੇ ਹਨ, ਪੁਲ ਬਣੇ ਹਨ। Where they have come from and where they have not come, we must have some insight into this. ਅਗਰ ਸੂਬੇ ਵਿੱਚ ਕੋਈ ਆਨੈਸਟੀ ਨਹੀਂ ਹੋਵੇਗੀ ਔਰ ਵਾਰ-ਵਾਰ ਗਲਤ ਅੰਕੜੇ ਦੁਨੀਆਂ ਨੂੰ ਦੇਵਾਂਗੇ, ਗਲਤ ਗੱਲਾਂ ਕਰਾਂਗੇ ਤਾਂ ਇੱਕ ਸਮਾਂ ਆ ਜਾਵੇਗਾ ਕਿ ਪੁਲੀਟੀਕਲ ਸਿਸਟਮ ਵਿੱਚ ਲੋਕਾਂ ਦਾ ਵਿਸ਼ਵਾਸ ਉਠ ਜਾਵੇਗਾ। ਇਹ ਆਨਫਾਰਚੂਨੇਟ ਗੱਲ ਹੈ।

**ਟਰਾਂਸਪੋਰਟ ਮੰਤਰੀ (ਮਾਸਟਰ ਮੋਹਨ ਲਾਲ) :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਸਪੀਕਰ ਸਾਹਿਬ, ਕਪਤਾਨ ਸਾਹਿਬ ਬੜੇ ਮੋਹਤਬਰ ਆਦਮੀ ਹਨ। ਇਨ੍ਹਾਂ ਨੇ ਇਸ ਪੰਜਾਬ ਦੀ ਰਹਿਨੁਮਾਈ ਕੀਤੀ ਹੈ। ਮੈਂ ਤੁਹਾਡੇ ਦੁਆਰਾ

[ ਟਰਾਂਸਪੋਰਟ ਮੰਤਰੀ ]

ਇੱਕ ਚੈਲੰਜ ਕਰਨਾ ਚਾਹੁੰਦਾ ਹਾਂ। ਚਾਰ ਸਾਲ ਸਾਡੇ ਅਤੇ ਪੰਜ ਸਾਲ ਇਨ੍ਹਾਂ ਦੇ, ਕੰਪੈਰਿਜ਼ਨ ਕਰ ਲੈਣ। (ਵਿਘਨ) ਇਨ੍ਹਾਂ ਨੂੰ ਕਿਤੇ ਵਿਕਾਸ ਹੀ ਨਜ਼ਰ ਨਹੀਂ ਆਉਂਦਾ। ਤੁਹਾਨੂੰ ਕਿਤੇ ਵਿਕਾਸ ਹੀ ਨਜ਼ਰ ਨਹੀਂ ਆਉਂਦਾ। ਅਸੀਂ ਤੁਹਾਨੂੰ ਪੰਜਾਬ ਰੋਡਵੇਜ਼ ਦੀਆਂ ਬੱਸਾਂ ਦਿੰਦੇ ਹਾਂ। (ਵਿਘਨ) ਕੈਪਟਨ ਸਾਹਿਬ ਨੂੰ, ਉਨ੍ਹਾਂ ਦੀ ਸਾਰੀ ਟੀਮ ਨੂੰ ਪੰਜਾਬ ਰੋਡਵੇਜ਼ ਦੀਆਂ ਏ.ਸੀ. ਬੱਸਾਂ ਦਿੰਦੇ ਹਾਂ ਅਤੇ ਡੀ.ਸੀ. ਸਾਹਿਬਾਨ ਨੂੰ ਨਾਲ ਬਿਠਾਉਂਦੇ ਹਾਂ। ਇਹ ਚੱਲ ਕੇ ਸਾਡਾ ਚਾਰ ਸਾਲ ਦਾ ਰਿਕਾਰਡ ਦੇਖ ਲੈਣ।

**ਮਾਨਯੋਗ ਸਪੀਕਰ :** ਚਲੋ ਠੀਕ ਹੈ, ਬੈਠੋ ਜੀ। (ਵਿਘਨ) ਉਨ੍ਹਾਂ ਦਾ ਟਾਈਮ ਕਿਉਂ ਜ਼ਾਇਆ ਕਰ ਰਹੇ ਹੋ? ਬੈਠੋ ਜੀ, ਪਲੀਜ਼। (ਵਿਘਨ) ਕੋਈ ਨਹੀਂ, ਇਨ੍ਹਾਂ ਦਾ ਟਾਈਮ ਵੇਸਟ ਨਹੀਂ ਹੋਵੇਗਾ। ਬੈਠੋ ਜੀ। ਮੋਹਨ ਲਾਲ ਜੀ, ਬੈਠੋ ਪਲੀਜ਼।

**ਸਰਦਾਰ ਲਾਲ ਸਿੰਘ :** ਸਪੀਕਰ ਸਾਹਿਬ, ਇਨ੍ਹਾਂ ਨੂੰ ਕੰਟਰੋਲ ਕਰੋ। ਇੱਥੇ ਰਾਮ ਲੀਲਾ ਨਹੀਂ ਹੋ ਰਹੀ। ਇਹ ਤਾਂ ਰਾਵਣ ਦਾ ਰੋਲ ਅਦਾ ਕਰ ਰਹੇ ਹਨ।

**ਮਾਨਯੋਗ ਸਪੀਕਰ :** ਬੈਠੋ ਜੀ। ਮੈਂ ਸਾਰੇ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਦਾ ਹਾਂ ਕਿ ਕੋਈ ਵੀ ਬੰਦਾ ਬੋਲਦਾ ਹੋਵੇ, ਉਸ ਨੂੰ ਸੁਣੋ, ਲਿਖ ਲਓ, ਨੋਟ ਕਰ ਲਓ ਤੇ ਫਿਰ ਉਸ ਤੋਂ ਬਾਅਦ ਜਵਾਬ ਦੇ ਦਿਓ।

**ਕੈਪਟਨ ਅਮਰਿੰਦਰ ਸਿੰਘ :** ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੂੰ ਡਰਾਮੇ ਕਰਨ ਦਾ ਬੜਾ ਸ਼ੌਕ ਹੈ। ਮੈਂ ਸੁਣਿਆ ਹੈ ਕਿ ਇਹ ਇਸ ਕੰਮ ਵਿੱਚ ਬੜੇ ਅੱਛੇ ਹਨ। ਮੈਂ ਇਨ੍ਹਾਂ ਨੂੰ ਇੱਕ ਛੋਟੀ ਜਿਹੀ ਕਵਿਤਾ ਪੜ੍ਹ ਕੇ ਸੁਣਾ ਰਿਹਾ ਹਾਂ, ਸ਼ਾਇਦ ਇਨ੍ਹਾਂ ਨੂੰ ਪਸੰਦ ਹੋਵੇ। (ਵਿਘਨ) ਇਹ ਅੰਗਰੇਜ਼ੀ ਵਿੱਚ ਲਿਖੀ ਹੋਈ ਹੈ। ਪੰਜਾਬੀ ਵਿੱਚ ਸੁਣਾ ਨਹੀਂ ਸਕਦਾ। ਮੈਂ ਇਨ੍ਹਾਂ ਨੂੰ ਸਮਝਾਉਣਾ ਚਾਹੁੰਦਾ ਹਾਂ ਕਿ ਅਜ਼ਾਦੀ ਦੀ ਇੱਕ ਲਹਿਰ ਚਲੀ ਸੀ। ਉਸ ਵਿੱਚ ਤਿੰਨ ਕਿਸਮ ਦੇ ਲੋਕ ਸੀ : ਇੱਕ ਸੀ ਜਿਹੜੇ ਆਈਡੀਅਲ ਲੋਕ ਹੁੰਦੇ ਸੀ। ਇਹ ਲੋਕ ਲਿਖਦੇ ਸਨ, ਆਪਣੀ ਪੈਨ ਦੀ ਤਾਕਤ ਨਾਲ ਚਲਾਉਂਦੇ ਸੀ। ਦੂਜੇ ਸੀ, ਮਹਾਤਮਾ ਜੀ ਜਿਹੜੀ ਆਪਣੀ ਸ਼ਕਤੀ ਵਰਤਦੇ ਸੀ : ਸਿਰਫ ਧੋਤੀ ਤੇ ਲਾਠੀ ਨਾਲ ਚਲਦੇ ਸੀ, ਜਿਨ੍ਹਾਂ ਨੇ ਅਗਵਾਈ ਕੀਤੀ। ਫਿਰ ਉਹ ਲੋਕ ਸੀ ਜਿਨ੍ਹਾਂ ਨੇ ਅਜ਼ਾਦੀ ਵਾਸਤੇ ਆਪਣੀਆਂ ਜਾਨਾਂ ਦਿੱਤੀਆਂ ਔਰ ਉਹ ਸਮਝਦੇ ਸੀ ਕਿ ਕੋਈ ਹੋਰ ਰਸਤਾ ਨਹੀਂ। ਉਨ੍ਹਾਂ ਨੇ ਅਜ਼ਾਦੀ ਵਾਸਤੇ ਜਾਨਾਂ ਦਿੱਤੀਆਂ। ਦਸ ਦਿਨਾਂ ਤੱਕ ਸਰਦਾਰ ਭਗਤ ਸਿੰਘ ਜੀ ਦਾ ਸ਼ਹੀਦੀ ਦਿਵਸ ਮਨਾ ਰਹੇ ਹਾਂ। ਸ਼ਹੀਦ ਊਧਮ ਸਿੰਘ ਜੀ, ਰਾਜਗੁਰੂ ਜੀ, ਸੁਖਦੇਵ ਜੀ, ਮੈਂ ਸੈਲੂਲਰ ਜੇਲ੍ਹ ਵਿੱਚ ਗਿਆ ਸੀ। ਸੈਂਕੜੇ ਹੀ ਨਾਂ ਲਿਖੇ ਹੋਏ ਸਨ ਜਿਨ੍ਹਾਂ ਨੇ ਦੇਸ਼ ਦੀ ਅਜ਼ਾਦੀ ਵਾਸਤੇ ਕੁਰਬਾਨੀਆਂ ਦਿੱਤੀਆਂ। ਉਦੋਂ ਦੀ ਇੱਕ ਕਵਿਤਾ ਹੈ ਜੋ ਗੁਰੂ ਦੇਵ ਰਾਬਿੰਦਰ ਨਾਥ ਟੈਗੋਰ ਜੀ ਨੇ ਲਿਖੀ ਹੈ -

"Where the mind is without fear and the head is held high;

Where knowledge is free;

Where the world has not been broken up into fragments by narrow domestic walls;

Where the words come out from the depth of truth;

that is what we are hoping today here,

Where tireless striving stretches its arms towards perfection;

Where the clear stream of reason has not lost its way into the dreary desert sand of dead habit;

Where the mind is led forward by thee into ever widening thought and action -

into that heaven of freedom, my Father, let my country awake.

This was written at that time nearly hundred years ago. 100 ਸਾਲ ਹੋ ਗਏ ਗੁਰੂ ਦੇਵ ਨੇ ਇਹ ਲਿਖਿਆ ਸੀ ਆਪਣੇ ਦੇਸ਼ ਵਾਸਤੇ ਕਿ ਇਹ ਅਜ਼ਾਦ ਹੋਵੇ, ਇਸ ਦੇਸ਼ ਵਿੱਚ ਸਰਕਾਰਾਂ ਬਣਨ ਜੋ ਸਾਡੀਆਂ ਆਉਣ ਵਾਲੀਆਂ ਪੀੜ੍ਹੀਆਂ ਦੀ ਅਗਵਾਈ ਕਰ ਸਕਣ। ਜੋ ਇਹ ਅੰਗਰੇਜ਼ਾਂ ਦੀ ਹਕੂਮਤ ਸੀ, ਜੋ ਬਿਲਕੁਲ ਇਥੇ ਬੇੜਾ ਗਰਕ ਸੀ, what should I say, complete destruction of the society ਜਿਸ ਵਿੱਚ ਉਹ ਲੱਗੇ ਹੋਏ ਸੀ। ਇਹ ਸਾਰਾ ਕੁਝ ਹਟਿਆ। ਅਸੀਂ ਚਾਹੁੰਦੇ ਹਾਂ ਕਿ ਇਸ ਸਦਨ ਵਿੱਚ ਉਨ੍ਹਾਂ ਦੇ ਦੱਸੇ ਹੋਏ ਆਦੇਸ਼ਾਂ ਤੇ ਅਸੀਂ ਚੱਲੀਏ ਔਰ ਸੱਚ ਬੋਲੀਏ। ਅਸੀਂ ਸੱਚਾਈ ਬੋਲ ਰਹੇ ਹਾਂ, (ਆਪੋਜ਼ੀਸ਼ਨ ਵੱਲੋਂ ਥੰਪਿੰਗ) ਅੰਕੜੇ ਦੇ ਰਹੇ ਹਾਂ। ਇਹ ਕਵਿਤਾ ਉਨ੍ਹਾਂ ਨੇ ਗੀਤਾਂਜਲੀ ਵਿੱਚ 1919 ਵਿੱਚ ਲਿਖੀ ਸੀ and Gitanjali, I do not know whether the minister is aware, ਗੁਰੂਦੇਵ ਨੂੰ ਇਸ ਤੇ ਨੋਬਲ ਪ੍ਰਾਈਜ਼ ਮਿਲਿਆ ਸੀ। ਨੋਬਲ ਪ੍ਰਾਈਜ਼ ਮਿਲਣ ਤੋਂ ਬਾਅਦ ਕਿੰਗ ਨੇ ਇਨ੍ਹਾਂ ਨੂੰ Kinghthood ਦਾ ਆਨਰ ਵੀ ਦਿੱਤਾ ਸੀ। ਉਹ Kinghthood ਇਨ੍ਹਾਂ ਨੇ ਵਾਪਸ ਕੀਤੀ ਜਦੋਂ ਜਲ੍ਹਿਆਂ ਵਾਲਾ ਕਾਂਡ ਹੋਇਆ ਸੀ। So these are the great people who have written and we must speak the truth. ਝੂਠ ਬੋਲਣ ਦਾ ਆਪਾਂ ਨੂੰ ਕੀ ਫਾਇਦਾ? ਅੱਜ ਨਹੀਂ, ਕੱਲ੍ਹ ਨਹੀਂ, ਪਰਸੋਂ ਨਹੀਂ, ਪਤਾ ਲੱਗ ਜਾਵੇਗਾ ਅੰਤ ਵਿੱਚ ਕਿ ਝੂਠ ਬੋਲਿਆ ਗਿਆ ਕਿ ਨਹੀਂ ਬੋਲਿਆ ਗਿਆ। ਜੋ ਤੁਹਾਡੇ ਫਾਈਨਾਂਸ ਮਨਿਸਟਰ ਨੇ ਅੰਕੜੇ ਦਿੱਤੇ ਹਨ, ਉਨ੍ਹਾਂ ਨੂੰ ਮੈਂ ਰੀਬੱਟ ਕਰ ਰਿਹਾ ਹਾਂ। ਤੁਹਾਡੇ ਕੋਲ ਇਹ ਡਾਕੂਮੈਂਟ ਮੈਂ ਭੇਜ ਦਿੰਦਾ ਹਾਂ। ਸਪੀਕਰ ਸਾਹਿਬ, ਜੇਕਰ ਤੁਹਾਡੀ ਇਜਾਜ਼ਤ ਹੋਵੇ ਤਾਂ it can be circulated in the House and I have no objection at all as I have already made 200 copies. ਮੈਂ 200 ਕਾਪੀਆਂ ਕੀਤੀਆਂ ਹਨ। ਮੈਂ ਭੇਜ ਦਿੰਦਾ ਹਾਂ। ਤੁਹਾਡੀ ਇਜਾਜ਼ਤ ਦੀ ਲੋੜ ਹੈ। ਤੁਸੀਂ ਅੰਕੜੇ ਮਿਲਾ ਲਓ, ਜੋ ਅਸੀਂ ਕਹਿ ਰਹੇ ਹਾਂ ਕਿ ਇਹ ਸਚਾਈ ਹੈ ਜਾਂ ਝੂਠ ਹੈ? Instead of putting this House in order, the Govt.

[ ਕੈਪਟਨ ਅਮਰਿੰਦਰ ਸਿੰਘ ]

has been bragging about huge increase in its revenue specially from VAT. Let me set the records straight. Tax receipts normally double in 5 years due to growth and inflationary effects.

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ) :** ਸਪੀਕਰ ਸਾਹਿਬ, ਮੇਰਾ ਇੱਕ ਪੁਆਇੰਟ ਆਫ ਆਰਡਰ ਹੈ। ਮਾਨਯੋਗ ਕੈਪਟਨ ਸਾਹਿਬ ਰੀਡ-ਆਊਟ ਕਰਦੇ ਹਨ। ਮੈਂ ਤੁਹਾਡਾ ਧਿਆਨ ਰੂਲ 94 ਵੱਲ ਦਿਵਾਉਣਾ ਚਾਹੁੰਦਾ ਹਾਂ। A Member..... (Interruption)

**ਕੈਪਟਨ ਅਮਰਿੰਦਰ ਸਿੰਘ :** ਮੈਂ ਆਲਰੈਡੀ ਇਨ੍ਹਾਂ ਦੀ ਇਜਾਜ਼ਤ ਲੈ ਲਈ ਹੈ। Speaker Sahib has allowed..... (Interruption)

**Minister for Parliamentary Affairs, Medical Education and Research, Forest and Wild Life Preservation and Labour :** Sir, Rule 94 of the Rules of Procedure and Conduct of Business in the Punjab Vidhan Sabha says -

> "A Member other than a Minister may not read his speech but may refresh his memory by reference to notes".

....(ਵਿਘਨ).... ਇਹ ਸਰਕੂਲੇਟ ਕਰਵਾ ਦੇਣ, ਅਸੀਂ ਪੜ੍ਹ ਲਵਾਂਗੇ। ਸਪੀਚ ਰੀਡ-ਆਊਟ ਨਹੀਂ ਹੋ ਸਕਦੀ .....(ਵਿਘਨ).....

**ਕੈਪਟਨ ਅਮਰਿੰਦਰ ਸਿੰਘ :** ਸਪੀਕਰ ਸਾਹਿਬ, ਸਾਰਾ ਬਜਟ ਫਾਈਨਾਂਸ ਮਨਿਸਟਰ ਨੇ ਪੜ੍ਹਿਆ ਹੈ। We are rebutting it in the same language, in the same way. ਜਿਹੜੇ ਉਨ੍ਹਾਂ ਨੇ ਫਾਈਨਾਂਸ਼ੀਅਲ ਅੰਕੜੇ ਦਿੱਤੇ ਹਨ ....(ਵਿਘਨ).... ਮੈਂ ਪਹਿਲਾਂ ਹੀ ਸ਼ੁਰੂ ਕਰਨ ਤੋਂ ਪਹਿਲਾਂ ਸਪੀਕਰ ਸਾਹਿਬ ਤੋਂ ਇਜਾਜ਼ਤ ਲੈ ਲਈ ਸੀ and I want to rebut the whole thing.

**ਸਰਦਾਰ ਅਵਤਾਰ ਸਿੰਘ ਬਰਾੜ (ਬੈਠੇ-ਬੈਠੇ) :** ਤੁਸੀਂ ਲੇਟ ਆਏ ਹੋ।

**Captain Amarinder Singh :** Let me set the records straight. Tax receipts normally double in 5 years due to growth and inflationary effects. In the year 2006-07 the tax receipts of the Government were over Rs. 9000 crore which are estimated to grow over 19000 crore during 2010-11 which appears to be normal. However, viewed in the back-drop

of high inflation, doubling of MPS, more than doubling of the price of the petroleum products, increase in the rate of VAT, and levy of entry tax, during the last 4 years such growth in tax revenue is sub normal. As the entire tax revenue growth will be more than eaten up by the enhanced interest burden due to the massive public debt, this only offers cold comfort. The claimed increase in tax revenue is not because of the Government but despite it.

As it is very apparent, during the past four years, this Government has relied on bluster and half truths. An orchestrated advertisement blitz, which would have made Hitler's propaganda minister, Mr. Goebles, very proud, a propaganda campaign at a huge cost to the exchequer has been launched, publishing non-existent achievements of the Government.

In keeping with its style, it claims that it has planned and is making an investment of over Rs. 1 lakh crore in infrastructure for making the State power surplus and for creating world class road and transport facilities, on which Rs. 75,000 crore are proposed to be spent. Let me first nail this lie.

(ਇੱਕ ਅਵਾਜ਼ : ਪੰਜਾਬੀ ਵਿੱਚ ਟਰਾਂਸਲੇਟ ਕਰ ਦਿਓ)

ਨਹੀਂ, ਮੈਂ ਕਰ ਨਹੀਂ ਸਕਦਾ। ਅੰਗਰੇਜ਼ੀ ਦੇ ਵਿੱਚ ਕਰ ਰਿਹਾ ਹਾਂ। ਕਿਸੇ ਨੂੰ ** I do not see anything wrong.

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸਪੀਕਰ ਸਾਹਿਬ, ਮੈਂ ਕੈਪਟਨ ਸਾਹਿਬ ਨੂੰ ਟੋਕਣਾ ਨਹੀਂ ਸੀ ਚਾਹੁੰਦਾ। ਇਨ੍ਹਾਂ ਨੇ ਹੁਣੇ ਇਕ ਗੱਲ ਕਹੀ। ਕਿਸੇ ਮੈਂਬਰ ਨੇ ਆਖਿਆ ਕਿ ਤੁਸੀਂ ਅੰਗਰੇਜ਼ੀ ਦੇ ਵਿੱਚ ਬੋਲ ਰਹੇ ਹੋ। ਇਨ੍ਹਾਂ ਨੇ ਕਿਹਾ ਤੁਹਾਨੂੰ ** ਹੈ। ਇੱਕ ਦਿਨ ਪਹਿਲਾਂ ਵੀ ਆਪਣੇ ਮੋਫਰ ਸਾਹਿਬ ਨੇ ਇਥੇ, ਜਿਸ ਦਾ ਇਹ ਬੜਾ ਮਾਣ ਕਰਦੇ ਹਨ ਕਿ ਅਸੀਂ ਰੈਜੋਲਿਊਸ਼ਨ ਮੂਵ ਕੀਤਾ ਹੈ ਕਿ ਪੰਜਾਬੀ ਦੇ ਵਿੱਚ ਗੱਲ ਹੋਵੇ, ਇਨ੍ਹਾਂ ਗੱਲਾਂ ਦਾ ਕੀ ਫਾਇਦਾ ਹੈ, ਇਹ ਆਪ ਦੀਆਂ ਗੱਲਾਂ ਕਰਨ।

**ਮਾਨਯੋਗ ਸਪੀਕਰ** : ** ਵਾਲਾ ਲਫਜ਼ ਵਿਚੋਂ ਕੱਟ ਦਿੱਤਾ ਜਾਵੇ।

**ਕੈਪਟਨ ਅਮਰਿੰਦਰ ਸਿੰਘ** : ਸਪੀਕਰ ਸਾਹਿਬ, ਸੰਵਿਧਾਨ ਦੇ ਅਧੀਨ ਤੁਸੀਂ ਹਿੰਦੀ ਵਿੱਚ ਬੋਲ ਸਕਦੇ ਹੋ, ਅੰਗਰੇਜ਼ੀ ਵਿੱਚ ਬੋਲ ਸਕਦੇ ਹੋ, ਪੰਜਾਬੀ ਵਿੱਚ ਬੋਲ ਸਕਦੇ ਹੋ।

---

** Expunged as ordered by the Chair.

[ ਕੈਪਟਨ ਅਮਰਿੰਦਰ ਸਿੰਘ ]

It is the part of the Constitution and tradition of the House. I think some new-comers do not know about this. You must tell them.

The claim of the State of being power surplus by building 5 Super Thermal Power Projects, and that too in the first three years of their Government, was taken as something of a joke then and continues to be so now.

The Goindwal Sahib Project that was approved by Mr. Badal himself in his government of 1997-2002 was discontinued in his own tenure for reasons best known to him. The project was resurrected by us and the Prime Minister laid the foundation stone during our Government. The two projects at Talwandi Sabo and Rajpura, alongwith the expansion at Bathinda, and a Green field project at Lehra Gaga were approved by our Congress Government. During the past four years, this Government has only signed a PPA with two developers for Talwandi Sabo and Rajpura, both are yet to achieve financial closures. The location of the two projects mentioned above have been changed to Giddarbaha and Mansa, for which only an MoU has been signed and no work on site has been started as yet. None of these projects are likely to come into stream before 2014, well after this Government becomes history. ਮੈਂ ਦੱਸਣਾ ਚਾਹੁੰਦਾ ਹਾਂ ਕਿ ਮੇਰੇ ਕੋਲ ਅੰਕੜੇ ਸਾਰੇ ਹਨ on the progress of power projects ਜਿਹੜੇ ਚਲ ਰਹੇ ਹਨ ਅਤੇ ਇਹ 2014 ਤੋਂ ਪਹਿਲਾਂ ਨਹੀਂ ਸ਼ੁਰੂ ਹੋਣ ਲੱਗੇ and, Speaker Sahib, that is well after this Government becomes history.

Meanwhile, the wrong policies of the Government have not only rendered Powercom powerless but penny-less. Thus, in a crunch year, Powercom will have no money even to buy power from outside the State, and our people will be destined to suffer long power blackouts, as they have had during the past four years.

For the building of roads and bridges, the government has been advertising an investment to the tune of Rs. 15500 crore. The list of these projects includes 80 roads and bridges involving an investment of Rs. 1500 crore, that were initiated, completed or nearly completed by

our Government. An investment of Rs. 750 crore was provided by the World Bank which was also negotiated and got approved by the Congress Government. The remaining investment to the tune of about Rs. 13200 crore is shown against defunct projects such as the Mohali-Phagwara Expressway, Lalru-Baddi Bypass, the Ludhiana Ring Road and the Ropar-Phagwara Road. It is also noted that the PIDB has raised Rs. 1550 crore through Bond issues in the name of some of these abandoned projects, which seem to have then been diverted to fund popular programmes of this Government. Therefore, this Government boasts of development like the old saying ਪੱਲੇ ਨਾ ਧੇਲਾ, ਕਰਦੀ ਮੇਲਾ-ਮੇਲਾ। (Thumping)

**ਪੇਂਡੂ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ (ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ) (ਬੈਠੇ-ਬੈਠੇ) :** ਇਸ ਨੂੰ ਵੀ ਅੰਗਰੇਜ਼ੀ ਵਿੱਚ ਬੋਲ ਦੇਣਾ ਸੀ।

**Captain Amarinder Singh :** We also note that in the name of infrastructure development, the Akali-BJP combine has struck some questionable land deals. Under these deals, prime and valuable Government land at Mohali, Bathinda, Jalandhar and Amritsar has passed on to private parties, for projects to be developed on a revenue sharing basis. These are not even core infrastructure projects, these are for highly profitable ventures like 5 star and other Hotels, shopping malls and super specialty hospitals, which can well attract private investment on their own, without a generous gift from the Government. The lands have been given at a price which is a fraction of the current market price and to further sweeten these lucrative arrangements, revenue streams from these projects are reckoned for a period of 50-90 years, and that too, on a nominal basis and not on a NPV, which is Net Present Value basis. It is well known that revenue streams beyond 30 years become zero due to inflation and should not have been considered. To push through these projects, the laws and rules have either been changed to convenience or circumvent to favour some individuals, and by getting these projects approved by dubious Committees and Governing Bodies, rather than by the Council of Ministers. Bluntly put, these are real estate deals, stuck with an eye for private gain, rather than public good.

[ ਕੈਪਟਨ ਅਮਰਿੰਦਰ ਸਿੰਘ ]

The last straw on the camels back is the incorporation of a company christened as the Punjab Municipal Infrastructure Development Company under Section 25 of the Companies Act, 1956 and the decision of the Government to transfer all urban and nazool land in various Municipalities of the State to this newly formed company. The company has been empowered to sell/mortgage these lands for generating funds for funding city infrastructure. This is nothing but a legal ploy to enable this company to grab provincial/nazool land in the urban areas and dispose it off at the instance of few Government officials in the Department of Local Government for funding the hidden agenda of this Government during the run up to the elections.

We demand that all these deals and decisions be thoroughly probed with a view to ascertaining the various acts of omission and commission committed and then to hold those persons accountable who are responsible.

Now, Mr. Speaker Sir, I would specifically come to the Budget. Mr. Speaker Sir, I have carefully gone through the budget presented by the Finance Minister on the 14th March in this August House. Having done so, I come to an inescapable conclusion that the budget 2011-12 is a biggest fudge and fraud ever attempted in the fiscal history of the State. To know this, you only need to compare the actuals for 2009-10 with the revised estimates for 2010-11 and the budget estimates for 2011-12. Sample the following gems :

The budget estimates for 2009-10 projected a revenue deficit of Rs. 3787.73 crore but it actually turned out to be Rs. 5251.36 crore. Shockingly, the revenue deficit as per revised estimates for 2010-11, is projected at Rs. 3705.18 crore and at a still lower level of Rs. 3378.99 crore in the budget estimates for 2011-12, that too in the face of the very widening gap between revenue receipts and revenue expenditure. This is nothing short of a magic. However, the truth is that it has been done by simply over estimating the revenue receipts in the revised estimates 2010-11

and by under provisioning in the budget estimates 2011-12. (Please refer to page 9 of Finance Minister's budget speech) The mystery unravels if one looks at the projected tax receipts in the revised estimates 2010-11, showing a growth of 44.49% against the growth of just 12.64% in 2008-09 and 7.98% during 2009-10. What is this miracle that happened in just one year? (Please refer to page 4 of the budget at a glance) Now, turn to the projected revenue expenditure in the budget estimates 2011-12 at Rs. 35405.76 crore compared to Rs. 34180.28 crore in the revised estimates of 2010-11, a mere increase of less than 4% against a trend of 15% per annum. This entire increase of about Rs. 1225 crore is more than explained by an increase of Rs. 381 crore in Education, Rs. 338 crore for Medical and Public Health, Rs. 158 crore for Social Security and Welfare and Rs. 471 crore for Police. Enhanced provisions under these heads and some more heads means grossly inadequate provisions under other heads. The cat is out of the bag, when one looks at provisions for Power, which goes down from Rs. 3375.59 crore in revised estimates 2010-11 to Rs. 3020 crore and other heads which shows a decrease of Rs. 613 crore from Rs. 18098.37 crore in revised estimates of 2010-11 to Rs. 17485.39 crore in the budget estimates of 2011-12.

I would like to inform the Honorable Members that the two heads for which outlay in the budget estimates 2011-12 is even less than that of revised estimates 2010-11 relate to provisions for payment of salaries and pensions to employees, interest on loans and subsidy to Powercom for free power to agriculture pump sets. Mr. Speaker Sir, I would like to know from the honorable Finance Minister, if the Government has decided not to pay salaries and pensions to its employees, to default on servicing of its debts or to roll back the free power to the farmers. This is the only thing that can happen and everybody knows what the situation is going to be. As none of this is possible, the actual expenditure under these heads is bound to be far higher than what has been provided in the budget estimates of 2011-12. Thus neither the enhanced outlays for education, health and social security are likely to materialize nor a plan

[ ਕੈਪਟਨ ਅਮਰਿੰਦਰ ਸਿੰਘ ]

of Rs. 11500 crore is going to be implemented. The contrary tall claims of the Government of enhancing outlays of programmes related to the welfare of schedule castes, backward classes and other poorer sections and as well as for education, health and social security would be buried under the weight of the fiscal mismanagement of this Government. Ironically in the so called welfare State, conjured up by this Government, the expenditure on police has increased from 1612.94 crore in 2008-09 to Rs. 2792.17 crore in 2011-12. (Please refer to pages 6 to 8 of the Budget at a Glance)

**ਮਾਨਯੋਗ ਸਪੀਕਰ :** ਕੈਪਟਨ ਸਾਹਿਬ, ਕੀ ਤੁਸੀਂ ਇਹ ਪੰਜਾਬੀ ਵਿੱਚ ਨਹੀਂ ਕਹਿ ਸਕਦੇ?

**ਕੈਪਟਨ ਅਮਰਿੰਦਰ ਸਿੰਘ :** ਸਪੀਕਰ ਸਾਹਿਬ, ਇਹ ਮੈਂ ਕਿਵੇਂ ਕਰਾਂ ਜੀ। ਇਹ ਤਾਂ ਅੰਗ੍ਰੇਜੀ ਵਿੱਚ ਲਿਖਿਆ ਹੋਇਆ ਹੈ।

**ਮਾਨਯੋਗ ਸਪੀਕਰ :** ਵੈਸੇ ਇਹ ਆਪਾਂ ਇੱਥੇ ਪੜ੍ਹ ਨਹੀਂ ਸਕਦੇ।

**ਕੈਪਟਨ ਅਮਰਿੰਦਰ ਸਿੰਘ :** ਮੈਂ ਪੜ੍ਹ ਸਕਦਾ ਹਾਂ ਜੀ। ਕੇਵਲ ਦੋ ਪੇਜ਼ ਹੀ ਰਹਿ ਗਏ ਹਨ।

**ਮਾਨਯੋਗ ਸਪੀਕਰ :** ਚੱਲੋ, ਕਰ ਲਓ ਜੀ। (ਵਿਘਨ)

**ਕੈਪਟਨ ਅਮਰਿੰਦਰ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੇ ਤੋਂ ਇਜ਼ਾਜਤ ਲੈ ਕੇ ਸ਼ੁਰੂ ਕੀਤੀ ਸੀ। (ਵਿਘਨ) ਅਗਲੀ ਵਾਰ ਮੈਂ ਪੰਜਾਬੀ ਵਿੱਚ ਲਿਖ ਕੇ ਪੰਜਾਬੀ ਵਿੱਚ ਪੜ੍ਹ ਲਵਾਂਗਾ। ਐਤਕੀ ਅੰਗਰੇਜ਼ੀ ਵਿੱਚ ਲਿਖਿਆ ਹੈ, ਅੰਗਰੇਜ਼ੀ ਵਿੱਚ ਪੜ੍ਹ ਦਿੰਦਾ ਹਾਂ ਅਤੇ ਜੇ ਹਿੰਦੀ ਵਿੱਚ ਚਾਹੁੰਦੇ ਹੋ, ਉਹ ਮਨਿਸਟਰ ਸਾਹਿਬ ਕਿਧਰੇ ਹੁਣ ਚਲੇ ਗਏ ਹਨ, ਮੈਂ ਹਿੰਦੀ ਵਿੱਚ ਵੀ ਪੜ੍ਹ ਸਕਦਾ ਹਾਂ।

**ਮਾਨਯੋਗ ਸਪੀਕਰ :** ਅੱਗੇ ਚਲੋ ਜੀ।

**Captain Amarinder Singh :** Mr. Speaker Sir, yet another riddle is that while the revenue deficit is projected to come down from Rs. 5251.36 crore during 2009-10 to Rs. 3378.99 crore during 2011-12, the fiscal deficit is projected to sharply go up from Rs. 6170.09 crore during 2009-10 to Rs. 8801.33 crore during 2011-12. This clearly speaks of the mentality of this Government to live on borrowed money even for its day

to day running. As loans at this scale are impossible to materilize and the committed expenditure is unlikely to abate, the Plan of Rs. 11500 crore for 2011-12 would be impossible to implement. (Please refer to Budget at a Glance page 3) This Government implemented a Plan of Rs. 4974 crore during 2009-10, against an approved plan of Rs. 8625 crore. In the face of it, the Government's claims to implement a Plan of Rs. 8931 crore in 2010-11 and Rs. 11500 crore during 2011-12 are totally hollow. (Please refer FMs Budget Speech, page 11)

The Government's claim of the State being one of the fastest growing in the country is equally hollow. While the State's economy grew by 9.25%, 6.55% and 7.84% during 2007-08, 2008-09 and 2009-10 respectively, the national economy grew by 9.34%, 6.76% and 7.96% during the same period. How can Punjab be one of the fastest.... ਸਪੀਕਰ ਸਾਹਿਬ, ਜ਼ਰਾ ਇਨ੍ਹਾਂ ਨੂੰ ਕਹਿ ਦੇਣਾ ਜੀ। ਜੇ ਇਹ ਸੁਣਨਾ ਚਾਹੁੰਦੇ ਹਨ ਤਾਂ ਸੁਣ ਲੈਣ। ਇਹ ਸ਼ਾਇਦ ਹੋਰ ਨਹੀਂ ਸੁਣਨਾ ਚਾਹੁੰਦੇ। ਜਦੋਂ ਮੈਂ ਬੋਲ ਰਿਹਾ ਹਾਂ ਤਾਂ....

**ਮਾਨਯੋਗ ਸਪੀਕਰ :** ਹਾਂ ਜੀ, ਸੁਣੋ ਜੀ।

**Captain Amarinder Singh :** .....growing States of the country if its rate of growth is below the average trend line of all the States put together? Obliviously, many States achieved far higher rate of growth than that of Punjab during this period. (Please refer to Finance Minister's Budget page 4)

Yet another instance of fudging is that the State guaranteed loans that stood at Rs. 49832.16 crore as on 31.3.2011 are slated to come down to Rs. 35643.65 crore as on 31.3.2012. Could the Finance Minister explain to us as to how during 2011-12 State Guaranteed loans to the tune of about Rs. 14000 crore would be paid off and as no new loans will be guaranteed by the State Government? (Please refer to Budget at a Glance on page 9) Speaker Sahib, how are they going to do it? ਸਪੀਕਰ ਸਾਹਿਬ, ਇਨ੍ਹਾਂ ਨੇ 14000 ਕਰੋੜ ਰੁਪਏ ਦੀ ਆਪਣੀ ਡੈੱਟ ਦੀ ਰਿਡਕਸ਼ਨ ਕਰਨੀ ਹੈ। Let us understand this thing. ਜੇਕਰ ਇਹ ਨਵੇਂ ਲੋਨ ਲੈਣਗੇ ਤਾਂ ਫਿਰ ਫਸ ਜਾਣਾ ਹੈ।

[ ਕੈਪਟਨ ਅਮਰਿੰਦਰ ਸਿੰਘ ]

In the face of such fatal flaws in the Budget 2011-12, I would earnestly suggest that the Budget should be reframed and re-presented to this August House. ਝੂਠ ਬੋਲਣਾ ਅਤੇ ਗਲਤ ਗੱਲਾਂ ਕਹਿਣਾ, ਅੰਕੜੇ ਐਵੇਂ ਹੀ ਬਣਾ ਲੈਣਾ, ਇਹ ਹਾਉਸ ਹੈ ਜੀ, ਇਹ ਸਦਨ ਹੈ, ਇਹ ਕੋਈ ਪੁਲੀਟੀਕਲ ਸਪੀਚ ਨਹੀਂ ਹੈ ਕਿ ਆਪਾਂ ਬਾਹਰ ਜਾ ਕੇ ਕਿਸੇ ਸਟੇਜ਼ ਤੇ ਗੱਲ ਕਰ ਰਹੇ ਹਾਂ। ਇਸ ਵਿੱਚ ਅਸਲੀ ਅੰਕੜੇ ਆਉਣੇ ਚਾਹੀਦੇ ਹਨ, ਜੋ ਅਸਲੀਅਤ ਪੰਜਾਬ ਦੀ ਹੈ।

Speaker Sahib, I cannot conclude my speech without touching one of the more important issues affecting the day to day existence of the common man, which is law and order. (Interruption) Punjab needs an impartial..... (interruption).... I think, Speaker Sahib, ਜਾਂ ਤਾਂ ਤੁਸੀਂ ਇਨ੍ਹਾਂ ਨੂੰ ਕਾਬੂ ਕਰੋ or there is no point of any one of us talking. ਉਸ ਦਾ ਫਾਇਦਾ ਨਹੀਂ।

**ਮਾਨਯੋਗ ਸਪੀਕਰ :** ਆਰਾਮ ਨਾਲ ਸੁਣੋ। ਨੋਟ ਕਰ ਲਓ।

**Captain Amarinder Singh :** Punjab needs an impartial, efficient and effective Police force to deal with the deteriorating law and order situation, as is evident from the fact that crime has gone up at least by 26% during the first four years of this Government as compared to the last four years of our Government. 26% ਤੁਹਾਡਾ ਵਾਧਾ ਹੋਇਆ ਹੈ ਕ੍ਰਾਈਮ ਦੇ ਵਿੱਚ। Chain snatching, bag snatching, ਇਹ ਸਭ ਕੁਝ ਚਲ ਰਿਹਾ ਹੈ। ਜਦ ਮੈਂ ਜਾਂਦਾ ਹਾਂ, ਲੋਕ ਮਿਲਦੇ ਹਨ ਔਰ ਪੁੱਛਦੇ ਹਨ ਕਿ ਸਾਡੀ ਸਿਕਿਉਰਟੀ ਦਾ ਕੀ ਹੋਵੇਗਾ, ਔਰ ਇਹ 26% ਵਧਿਆ ਹੈ। ਸਟੇਟ ਪੁਲਿਸ ਫੋਰਸ ਨੂੰ ਇਸ ਦੇ ਵਾਸਤੇ ਯੂਜ਼ ਕਰਨਾ ਚਾਹੀਦਾ ਹੈ। Instead, this government has politicized the police, which is being used for settling political scores. ਸਾਰਿਆਂ ਨੂੰ ਪਤਾ ਹੈ ਕਿ ਸਾਡੇ ਇੱਥੇ ਕੀ ਹੋ ਰਿਹਾ ਹੈ।

I would be failing in my duties, if I don't mention the appointment of an Officer as Chief Vigilance Director who is facing a trial in two murder cases. The honorable Supreme Court, while holding the appointment of Mr. Thomas, as CVC has very aptly observed that Officers of proven integrity should be appointed to such posts. The personal integrity of the Chief Director, Vigilance and the institutional integrity of Vigilance Bureau stands in tatters with the appointment of a person standing trial for murder. What is the Government doing in this case?

As to the budget, with the background discussed above, the passing of the budget 2011-12 by this august House will serve little purpose. We, therefore, demand that pending passage of the Budget, the Government seeks a vote on account for three months.

Secondly, the Government brings out a white paper on the true state of its finances and the measures it proposes to undertake to rectify the fiscal mess we are in, for discussion in this august House.

Thirdly, the Government constitutes a joint Vidhan Sabha Committee, under Rule 180 of the Rules of Procedure and Conduct of Business of the Punjab Vidhan Sabha, to conduct a thorough probe into the transfer of Government land to private entities in the name of infrastructure development.

And now, Mr. Speaker, if the Government wishes to go ahead, disregarding the constructive approach we have suggested, we feel that it will be futile for us to associate ourselves with this ritual of passing the Budget, which is nothing, but a statistical mirage and a bundle of lies and half truths. We will instead, go to the people, who, I am sure, will cast away the offensive stench of nepotism and corruption perpetrated by this Akali-BJP combine and put this Government where it belongs to, into the dustbin of history. ਮੈਨੂੰ ਪਤਾ ਨਹੀਂ ਕਿ ਇਹ ਸਮਝੇ ਕਿ ਨਹੀਂ, ਮੈਂ ਇਨ੍ਹਾਂ ਨੂੰ ਕਿਹਾ ਹੈ ਕਿ ਅਗਰ ਇਹ ਤਿੰਨ ਚੀਜ਼ਾਂ ਇਹ ਸਰਕਾਰ ਕਰੇਗੀ ਤਾਂ ਬਜਟ ਪਾਸ ਕਰਨ ਲਈ ਸਾਨੂੰ ਇੱਥੇ ਰਹਿਣ ਦਾ ਫਾਇਦਾ ਹੈ। ਇੱਕ ਤਾਂ ਬਜਟ ਨੂੰ ਹੁਣ ਜਿੱਥੇ ਪਿਆ ਹੈ ਉਥੇ ਰਹਿਣ ਦਿਉ, ਵੋਟ ਆਨ ਅਕਾਂਊਂਟ ਕਰੋ ਤੇ ਤਿੰਨ ਮਹੀਨੇ ਟਪਾਓ, ਉਸ ਤੋਂ ਬਾਅਦ ਇੱਕ white paper government issue ਕਰੇ ਜਿਸ ਵਿੱਚ ਪੰਜਾਬ ਦੇ ਜੋ ਅਸਲੀ ਅੰਕੜੇ ਹਨ those should come up in the Vidhan Sabha for discussion ਔਰ ਅਸੀਂ ਇੱਥੇ ਡਿਸਕਸ ਕਰੀਏ ਉਨ੍ਹਾਂ ਅੰਕੜਿਆਂ ਨੂੰ and then a joint committee ਤੁਸੀਂ ਬਣਾਓ ਜਿਹੜੀ thorough probe ਕਰੇ into the transfer of government land, ਜਿਹੜੀ ਪ੍ਰਾਈਵੇਟ ਲੋਕਾਂ ਨੂੰ ਦਿੱਤੀ ਹੈ in the name of infrastructure development. ਇਹ ਅਸੀਂ ਮੰਗਦੇ ਹਾਂ। ਜੇਕਰ ਸਰਕਾਰ ਮੰਨੇਗੀ, fine, ਜੇ ਨਹੀਂ, ਤਾਂ ਸਾਨੂੰ ਇਹ ਝੂਠ ਦੇ ਪੁਲੰਦੇ ਵਿੱਚ ਹਿੱਸਾ ਪਾਉਣ ਦੀ ਕੋਈ ਲੋੜ ਨਹੀਂ ਔਰ ਨਾ ਅਸੀਂ ਕਰਾਂਗੇ। ਪਹਿਲਾਂ ਮੈਂ ਸ਼ੁਰੂ ਵਿੱਚ ਇਹ ਗੱਲ ਕਹੀ ਸੀ ਕਿ ਇਹ ਸੱਚਾਈ ਦਾ ਘਰ ਹੈ, ਜੋ ਵੀ ਇੱਥੇ ਪਰੈਜ਼ੈਂਟ ਹੁੰਦਾ ਹੈ,

[ ਕੈਪਟਨ ਅਮਰਿੰਦਰ ਸਿੰਘ ]

ਭਾਵੇਂ ਇਹ ਕਰਨ, ਭਾਵੇਂ ਅਸੀਂ ਕਰੀਏ, ਸਾਨੂੰ ਅਜਿਹੇ ਡਾਕੂਮੈਂਟਸ ਲਿਆਉਣੇ ਚਾਹੀਦੇ ਹਨ ਜਿਹੜੇ ਅਸੀਂ ਸਮਝਦੇ ਹਾਂ ਕਿ, ਚਲੋ ਕਈ ਵਾਰ ਇਨਸਾਨ ਗਲਤ ਵੀ ਹੋ ਸਕਦਾ ਹੈ, ਪਰ ਉਨ੍ਹਾਂ ਵਿੱਚ ਸੋਧ ਵੀ ਹੋ ਸਕਦੀ ਹੈ, ਲੇਕਿਨ ਸਾਰਾ ਹੀ ਬਜਟ ਤੁਸੀਂ ਝੂਠ ਦਾ ਪੁਲੰਦਾ ਬਣਾਉਂਦੇ ਹੋ ਤਾਂ ਅਸੀਂ ਕਿਵੇਂ ਮੰਨ ਸਕਦੇ ਹਾਂ, ਇਸ ਦਾ ਕੋਈ ਫਾਇਦਾ ਨਹੀਂ। ਤੁਸੀਂ ਅਸਲੀਅਤ ਕੱਢੋ, ਤੁਸੀਂ ਅਸਲੀਅਤ ਕੱਢ ਕੇ ਅੰਕੜੇ ਲੋਕਾਂ ਦੇ ਸਾਹਮਣੇ ਇੱਥੇ ਲਿਆਓ, ਪੰਜਾਬ ਦੇ ਸਾਹਮਣੇ ਲਿਆਓ, ਅਸੀਂ ਬਹਿਸ ਕਰੀਏ, ਇਹ ਪੰਜਾਬ ਤੁਹਾਡੇ ਵਾਸਤੇ ਉਨ੍ਹਾਂ ਹੀ ਪਿਆਰਾ ਹੋਣਾ ਚਾਹੀਦਾ ਹੈ ਜਿੰਨਾ ਸਾਡੇ ਵਾਸਤੇ ਹੈ। ਇੱਥੇ ਸਾਡੇ ਬੱਚੇ ਪਲ ਰਹੇ ਹਨ। ਆਉਣ ਵਾਲੀ ਪੀੜ੍ਹੀਆਂ ਨੇ ਇੱਥੇ ਆਉਣਾ ਹੈ, ਉਨ੍ਹਾਂ ਵਾਸਤੇ ਇਹ ਪੰਜਾਬ ਅਸੀਂ ਬਣਾਉਣਾ ਹੈ ਔਰ ਅਗਰ ਕਿਤੇ ਗਲਤੀ ਹੋ ਜਾਂਦੀ ਹੈ, ਅਸੀਂ ਨਾਲ ਬੈਠਣ ਨੂੰ ਤਿਆਰ ਹਾਂ ਔਰ ਅਸੀਂ ਉਨ੍ਹਾਂ ਨੂੰ ਸੋਧੀਏ, ਪਰ ਇਹ ਨਹੀਂ ਕਿ ਤੁਸੀਂ ਇਸ ਨੂੰ ਲਕੋ ਕੇ, ਤੁਸੀਂ ਇਹ ਗੱਲਾਂ ਕਰਦੇ ਹੋ ਔਰ ਤੁਸੀਂ ਲੋਕਾਂ ਨੂੰ ਗੁੰਮਰਾਹ ਕਰਨ ਦੀ ਕੋਸ਼ਿਸ਼ ਕਰਦੇ ਹੋ। ਗੁੰਮਰਾਹ ਕਰਨਾ ਗਲਤ ਹੈ, ਇਹ ਝੂਠ ਹੈ, ਇਹ ਪਾਪ ਹੈ। 100 ਸਾਲ ਪਹਿਲਾਂ ਜਦੋਂ ਲੋਕ ਅਜ਼ਾਦੀ ਵਾਸਤੇ ਲੜ ਰਹੇ ਸੀ, ਉਹ ਚਾਹੁੰਦੇ ਸੀ ਔਰ ਇਹ ਲਿਖਿਆ ਹੈ ਕਿ they wanted total transparency, ਕਿ ਇਹ ਟੋਟਲ ਸਫਾਈ ਹੋਵੇ ਔਰ ਸੱਚੇ ਤਰੀਕੇ ਦੇ ਨਾਲ ਇਹ ਮੁਲਕ ਅੱਗੇ ਚਲੇ। ਜੇਕਰ ਤੁਸੀਂ ਇਸ ਤਰ੍ਹਾਂ ਹੀ ਕਰਦੇ ਰਹਿਣਾ ਹੈ ਅਤੇ ਸਾਡੀ ਕੋਈ ਗੱਲ ਨਹੀਂ ਸੁਣਨੀ ਤਾਂ ਮੈਂ ਆਪਣੇ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਾਂਗਾ ਕਿ ਤੁਸੀਂ ਚੱਲੋ, ਫੇਰ ਸਾਡਾ ਇਥੇ ਬੈਠਣ ਦਾ ਕੋਈ ਮਤਲਬ ਨਹੀਂ ਰਹਿ ਜਾਂਦਾ and let them pass whatever they want. ਤੁਸੀਂ ਇਹ ਝੂਠ ਦਾ ਪੁਲੰਦਾ ਹੀ ਪਾਸ ਕਰਨਾ ਹੈ ਤਾਂ ਕਰੀ ਚੱਲੋ ਪਾਸ, ਜਿਨ੍ਹਾਂ ਪਾਸ ਕਰਨਾ ਹੈ ਕਰੀ ਚੱਲੋ ....(ਵਿਘਨ)....

**ਮਾਨਯੋਗ ਸਪੀਕਰ :** ਤੁਸੀਂ ਬੈਠ ਜਾਓ ਜੀ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਮੂਹ ਹਾਜ਼ਰ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਸਪੀਕਰ ਸਾਹਿਬ ਦੀ ਆਗਿਆ ਤੋਂ ਬਿਨਾਂ ** ** ਨਾਅਰੇ ਮਾਰ ਰਹੇ ਸਨ, ਬੋਲ ਰਹੇ ਸਨ ਅਤੇ ਕੁਝ ਵੀ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)

## WALK-OUT

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਹਾਜ਼ਰ ਮੈਂਬਰ ਅਤੇ ਅਜ਼ਾਦ ਮੈਂਬਰ ਸਰਦਾਰ ਅਜੀਤ ਸਿੰਘ ਸ਼ਾਂਤ, ਸ਼੍ਰੀ ਮਦਨ ਲਾਲ ਠੇਕੇਦਾਰ ਅਤੇ ਸਰਦਾਰ ਚਰਨਜੀਤ ਸਿੰਘ ਚੰਨੀ ਬਜਟ ਦੇ ਵਿਰੋਧ ਵਜੋਂ ** ** ਨਾਅਰੇ ਲਗਾਉਂਦੇ ਹੋਏ ਸਦਨ ਵਿਚੋਂ ਵਾਕ ਆਊਟ ਕਰ ਗਏ।)

---

** Not recorded as ordered by the Chair.

**ਮਾਨਯੋਗ ਸਪੀਕਰ :** ਮੈਂ ਕਿਹਾ ਜੀ, ਤੁਸੀਂ ਬੈਠੋ। ਵਲਟੋਹਾ ਸਾਹਿਬ, ਤੁਸੀਂ ਵੀ ਬੈਠੋ। ....(ਵਿਘਨ).... ਇਹ ਨਾਹਰੇ ** ** ਰਿਕਾਰਡ ਨਾ ਕੀਤੇ ਜਾਣ। .....ਹਾਂ ਜੀ, ਮਜੀਠਾ ਸਾਹਿਬ, ਤੁਸੀਂ ਬੋਲੋ। .....ਇਹ ਜਾ ਰਹੇ ਹਨ। ਤੁਸੀਂ ਰੋਕੀ ਜਾਂਦੇ ਹੋ। ਜਿਸ ਮੈਂਬਰ ਨੇ ਵੀ ਕੋਈ ਗੱਲ ਕਰਨੀ ਹੈ, ਉਠ ਕੇ ਗੱਲ ਕਰਿਆ ਕਰੋ। ....(ਵਿਘਨ).... ਤੁਸੀਂ ਬੈਠੋ ਪਲੀਜ਼ ....(ਵਿਘਨ).....

---

## GENERAL DISCUSSION ON THE BUDGET ESTIMATES FOR THE YEAR 2011-12 *(RESUMPTION)*

**ਸਰਦਾਰ ਬਿਕਰਮ ਸਿੰਘ ਮਜੀਠੀਆ (ਮਜੀਠਾ) :** ਸਪੀਕਰ ਸਾਹਿਬ, ਮੇਰੇ ਲਈ ਇਹ ਬੜੇ ਮਾਣ ਵਾਲੀ ਗੱਲ ਹੈ ਕਿ ਪੰਜਾਬ ਦੇ ਸੁਨਹਿਰੀ ਭਵਿੱਖ ਲਈ ਰੈਵੋਲਿਊਸ਼ਨਰੀ ਸਟੈਪਸ ਚੁੱਕਣ ਵਾਲੀ ਅਕਾਲੀ-ਭਾਜਪਾ ਸਰਕਾਰ ਦੇ ਮੈਂਬਰ ਵਜੋਂ ਮੈਨੂੰ 13ਵੀਂ ਵਿਧਾਨ ਸਭਾ ਦਾ ਇਸ ਪਵਿੱਤਰ ਸਦਨ ਵਿੱਚ ਮੈਂਬਰ ਬਣ ਕੇ ਆਉਣ ਦਾ ਮੌਕਾ ਮਿਲਿਆ ਹੈ। ਇੱਥੇ ਇਹ ਵੀ ਬੜੇ ਮਾਣ ਦੀ ਗੱਲ ਹੈ ਕਿ ਜਦੋਂ ਪਹਿਲੀ ਮਹਿਲਾ ਵਿੱਤ ਮੰਤਰੀ ਵਲੋਂ ਬਜਟ ਪੇਸ਼ ਕੀਤਾ ਗਿਆ ਉਸ ਮੌਕੇ ਤੇ ਮੇਰੀ ਵੀ ਹਾਜ਼ਰੀ ਇਥੇ ਮੰਨੀ ਜਾਵੇਗੀ। ਪਰੋ-ਪੀਪਲ, ਵਿਕਾਸਮੁਖੀ, ਟੈਕਸ ਫਰੀ ਜੋ ਬਜਟ ਸ਼ਰੋਮਣੀ ਅਕਾਲੀ-ਭਾਜਪਾ ਦੇ ਵਿੱਤ ਮੰਤਰੀ ਜੀ ਨੇ ਪੇਸ਼ ਕੀਤਾ ਹੈ, ਮੈਂ ਇਸ ਇਤਿਹਾਸਿਕ ਬਜਟ ਤੇ ਸਰਦਾਰ ਪਰਕਾਸ਼ ਸਿੰਘ ਜੀ ਬਾਦਲ, ਸਰਦਾਰ ਸੁਖਬੀਰ ਸਿੰਘ ਜੀ ਬਾਦਲ ਨੂੰ ਅਤੇ ਸਮੁੱਚੀ ਪਾਰਟੀ ਨੂੰ ਲੱਖ-ਲੱਖ ਵਧਾਈ ਪੇਸ਼ ਕਰਨੀ ਚਾਹੁੰਦਾ ਹਾਂ ਜਿਸ ਵਿੱਚ ਪਾਵਰ ਸੈਕਟਰ, ਐਜੂਕੇਸ਼ਨ, ਇੰਪਲਾਇਮੈਂਟ ਜੈਨਰੇਸ਼ਨ, ਹੈਲਥ, ਸਪੋਰਟਸ ਵਰਗੀਆਂ ਮੁੱਢਲੀਆਂ ਜ਼ਰੂਰਤਾਂ ਤੇ ਬਹੁਤ ਵੱਡਾ ਧਿਆਨ ਦਿੱਤਾ ਗਿਆ ਹੈ ਅਤੇ ਗੁਰੂ ਦੇ ਉਨ੍ਹਾਂ ਬੋਲਾਂ ਨੂੰ ਕਿ 'ਗਰੀਬ ਦਾ ਮੂੰਹ ਗੁਰੂ ਦੀ ਗੋਲਕ' ਉਸ ਤੇ ਵੀ ਜਿੱਥੇ ਗਰੀਬਾਂ, ਦਲਿਤ ਭਾਈਚਾਰੇ ਲਈ, ਪਛੜੇ ਅਤੇ ਕਮਜ਼ੋਰ ਵਰਗਾਂ ਦੀ ਭਲਾਈ ਲਈ ਵੱਖ-ਵੱਖ ਨਵੀਆਂ ਸਕੀਮਾਂ ਚਲਾਈਆਂ ਗਈਆਂ ਹਨ, ਉਥੇ ਹੀ ਯੂਥ ਅਤੇ ਵਿਮੈਨ ਇੰਪਾਵਰਮੈਂਟ ਵਰਗੇ ਵੱਡੇ ਕਦਮ ਵੀ ਚੁੱਕੇ ਗਏ ਹਨ। ਕਿਸੇ ਨੇ ਬੜਾ ਖੂਬ ਆਖਿਆ ਹੈ, ਸਪੀਕਰ ਸਾਹਿਬ, :

*ਐਸੀ ਰੱਖੋ ਸੋਚ ਜੋ ਹਰ ਦਿਲ ਤੇ ਅਸਰ ਕਰੇ।*
*ਐਸੀ ਪਾਈਏ ਪੈੜ ਕਿ ਹਰ ਕੋਈ ਫਖਰ ਕਰੇ।(ਥੰਪਿੰਗ)*

ਇਹ ਬੜੀ ਇਤਿਹਾਸਿਕ ਗੱਲ ਹੈ। ਅੱਜ ਦੇ ਹਾਲਾਤ ਵਿਚ ਕੋਈ ਵੀ ਸੂਬਾ ਆਪਣੇ ਆਪ ਵਿੱਚ ਅੱਗੇ ਨਹੀਂ ਚਲ ਸਕਦਾ ਜੇਕਰ ਸੈਂਟਰ ਗਰਾਂਟ ਐਲੋਕੇਟ ਨਾ ਕਰੇ। ਸਟੇਟਾਂ ਦੀ ਆਮਦਨ ਦਾ 70% ਤਾਂ ਸੈਂਟਰ ਲੈ ਜਾਂਦਾ ਹੈ ਅਤੇ 30% ਹੀ ਸੂਬਿਆਂ ਕੋਲ ਰਹਿ ਜਾਂਦਾ ਹੈ। ਮੈਂ ਸਮਝਦਾ ਹਾਂ ਕਿ ਜਿਥੇ ਸਾਰੀ ਇਨ-ਪੁੱਟਸ ਦੀ ਕਾਸਟ ਵਧਦੀ ਹੈ ਉਥੇ ਜੇਕਰ ਕਿਸੇ

[ ਸਰਦਾਰ ਬਿਕਰਮ ਸਿੰਘ ਮਜੀਠੀਆ ]

ਕਿਸਾਨ ਨੂੰ ਉਸ ਦੀ ਫਸਲ ਦਾ ਭਾਅ ਮਿਲਣਾ ਹੈ ਤਾਂ ਸਟੇਟ ਕੋਲ ਕੋਈ ਅਧਿਕਾਰ ਨਹੀਂ ਹੈ ਕਿ ਉਹ ਉਸ ਦਾ ਭਾਅ ਮੁਕੱਰਰ ਕਰ ਸਕੇ। ਇਨ੍ਹਾਂ ਸਾਰੇ ਹਾਲਾਤਾਂ ਵਿੱਚ ਜੇਕਰ ਅੱਜ ਸਾਡੀ ਸਰਕਾਰ ਨੇ ਲੋੜਵੰਦਾਂ, ਬੈਕਵਰਡ ਕਲਾਸਾਂ ਅਤੇ ਗਰੀਬੀ ਰੇਖਾ ਤੋਂ ਹੇਠਾਂ ਰਹਿ ਰਹੇ ਲੋਕਾਂ, ਜਿਨ੍ਹਾਂ ਦੀ ਸਲਾਨਾ ਆਮਦਨ 30,000 ਰੁਪਏ ਤੋਂ ਘੱਟ ਹੈ, ਉਨ੍ਹਾਂ ਸਾਰਿਆਂ ਨੂੰ ਜਿਸ ਤਰੀਕੇ ਨਾਲ ਸਹੂਲਤਾਂ ਦੇਣ ਦੀ ਕੋਸ਼ਿਸ਼ ਕੀਤੀ ਗਈ ਹੈ ਜਾਂ ਦਿੱਤੀਆਂ ਗਈਆਂ ਹਨ, ਮੈਂ ਆਪਣੀ ਸਮੁੱਚੀ ਸਰਕਾਰ ਨੂੰ ਇਸ ਗੱਲ ਦੀ ਬੜੀ ਵੱਡੀ ਵਧਾਈ ਦਿੰਦਾ ਹਾਂ। ਸਪੀਕਰ ਸਾਹਿਬ, ਸਰਕਾਰਾਂ ਦਾ ਇਹ ਕੰਮ ਨਹੀਂ ਹੁੰਦਾ ਕਿ ਉਹ ਮੁਨਾਫਾ ਕਮਾਉਣ। ਇਹ ਕੰਮ ਤਾਂ ਮਲਟੀਨੈਸ਼ਨਲ ਕੰਪਨੀਆਂ ਜਾਂ ਪ੍ਰਾਈਵੇਟ ਕੰਪਨੀਆਂ ਦਾ ਹੁੰਦਾ ਹੈ, ਜਿਨ੍ਹਾਂ ਦਾ ਮਕਸਦ ਸਿਰਫ ਤੇ ਸਿਰਫ ਮੁਨਾਫਾ ਕਮਾਉਣਾ ਹੀ ਹੁੰਦਾ ਹੈ। ਮਗਰ ਜੋ ਸਾਡਾ ਕਾਂਸਟੀਚਿਊਸ਼ਨ ਕਹਿੰਦਾ ਹੈ ਕਿ ਵੈਲਫੇਅਰ ਸਟੇਟ ਉਹ ਹੈ ਜਿਹੜੀ ਆਪਣੀ ਸਟੇਟ ਦੇ ਲੋੜਵੰਦਾਂ ਦਾ ਧਿਆਨ ਕਰੇ, ਅਮੀਰ ਤੇ ਗਰੀਬ ਦਾ ਫਰਕ ਘਟਾਵੇ। ਮੇਰੇ ਲਈ ਇਹ ਬੜੇ ਮਾਣ ਵਾਲੀ ਗੱਲ ਹੈ ਕਿ ਵਿਧਾਨ ਸਭਾ ਦੇ ਸਦਨ ਨੂੰ ਮੈਂ ਇੱਕ ਪਵਿੱਤਰ ਤੀਰਥ ਅਸਥਾਨ ਸਮਝਦਾ ਹਾਂ। ਇਸ ਤੀਰਥ ਅਸਥਾਨ ਵਿੱਚ ਜੇਕਰ ਫੈਸਲੇ ਚੰਗੇ ਲਏ ਜਾਂਦੇ ਹਨ ਤਾਂ ਉਨ੍ਹਾਂ ਦੇ ਨਾਲ ਪੰਜਾਬ ਦੇ ਭਵਿੱਖ ਦੀ ਦਿਸ਼ਾ, ਦਸ਼ਾ ਆਦਿ ਸਭ ਕੁਝ ਵਿੱਚ ਹੀ ਬੜਾ ਸੁਧਾਰ ਆਉਂਦਾ ਹੈ।

ਸਪੀਕਰ ਸਾਹਿਬ, ਬਜਟ ਬਾਰੇ ਮੈਂ ਅਖਬਾਰ ਵਿੱਚ ਪੜ੍ਹ ਰਿਹਾ ਸੀ। ਹੁਣ ਬੀਬੀ ਜੀ ਤਾਂ ਭੱਜ ਗਏ ਹਨ। ਲੀਡਰ ਆਫ ਦੀ ਆਪੋਜ਼ੀਸ਼ਨ ਨੇ ਜਦੋਂ ਗਵਰਨਰ ਐਡਰੈਸ ਤੇ ਭਾਸ਼ਣ ਕੀਤਾ ਤਾਂ 15 ਮਿੰਟ ਤਾਂ ਕਾਕਰੋਚਾਂ ਅਤੇ ਬੈਡ-ਸ਼ੀਟਾਂ ਤੇ ਹੀ ਖਰਾਬ ਕਰ ਦਿੱਤੇ। ਉਨ੍ਹਾਂ ਨੇ ਕਿਹਾ ਕਿ ਹਰਿਆਣਾ ਦਾ ਪਲਾਨ ਵੇਖੋ ਤੇ ਪੰਜਾਬ ਦਾ ਵੇਖੋ। ਸਪੀਕਰ ਸਾਹਿਬ, ਬੜੇ ਅਫਸੋਸ ਦੀ ਗੱਲ ਹੈ ਕਿ ਜਦੋਂ ਕੋਈ ਜ਼ਿੰਮੇਵਾਰ ਸੱਜਣ ਹਾਊਸ ਨੂੰ ਮਿਸਲੀਡ ਕਰਨ ਦੀ ਕੋਸ਼ਿਸ਼ ਕਰਦਾ ਹੈ ਤਾਂ ਉਸ ਨੂੰ ਕਹਿਣਾ ਚਾਹੀਦਾ ਹੈ ਕਿ ਜਦੋਂ ਤੁਸੀਂ ਆਪਣੇ ਸਮੇਂ ਬਜਟ ਪੇਸ਼ ਕਰਦੇ ਸੀ, ਉਦੋਂ ਵੀ ਹਰਿਆਣੇ ਦਾ ਪਲਾਨ ਪੰਜਾਬ ਨਾਲੋਂ ਬੜਾ ਵੱਡਾ ਸੀ, ਕੋਈ ਛੋਟਾ ਨਹੀਂ ਸੀ। ਮੈਂ ਸਮਝਦਾ ਹਾਂ ਕਿ ਪਲਾਨ ਵੱਡਾ ਹੋਵੇ ਜਾਂ ਛੋਟਾ ਹੋਵੇ ਮਗਰ ਜ਼ਰੂਰੀ ਇਹ ਹੁੰਦਾ ਹੈ ਕਿ ਇਹ ਖਰਚ ਕਿੱਥੇ ਹੋ ਰਿਹਾ ਹੈ, ਆਮ ਇਨਸਾਨਾਂ ਨੂੰ ਫਾਇਦਾ ਪਹੁੰਚ ਰਿਹਾ ਹੈ ਜਾਂ ਨਹੀਂ? ਸਪੀਕਰ ਸਾਹਿਬ, ਇਹ ਸਭ ਤੋਂ ਜ਼ਰੂਰੀ ਗੱਲ ਹੈ। ਸਪੀਕਰ ਸਾਹਿਬ, ਮੈਂ ਤੁਹਾਡੀ ਇਜਾਜ਼ਤ ਨਾਲ ਦੋ-ਚਾਰ ਲਾਈਨਾਂ ਪੜ੍ਹ ਕੇ ਸੁਣਾਉਂਦਾ ਹਾਂ ਜਿਹੜੀਆਂ ਕਿ ਬੜੇ ਸੁਹਣੇ ਤਰੀਕੇ ਨਾਲ ਕਿਸੇ ਸਿਆਣੇ ਅਰਥਸ਼ਾਸਤਰੀ ਨੇ ਲਿਖੀਆਂ ਹਨ :

"The plan size may be bigger and growth rate may be higher but allocation so made may make the rich richer and the poor poorer".

ਜੇਕਰ ਸੁਹਣੇ ਤਰੀਕੇ ਨਾਲ ਬਜਟ ਤਿਆਰ ਨਾ ਕੀਤਾ ਜਾਵੇ ਤੇ ਜੇ ਸੁਹਣੇ ਤਰੀਕੇ ਨਾਲ ਇਹ ਗੱਲ ਨਾ ਵੇਖੀ ਜਾਵੇ ਕਿ ਇਹ ਕਿਥੇ ਖਰਚ ਹੋਣਾ ਹੈ ਤਾਂ ਇਹੋ ਜਿਹੇ ਹਾਲਾਤ ਪੈਦਾ ਹੋ ਜਾਂਦੇ ਹਨ ਜਿਵੇਂ ਕਿ ਸੈਂਟਰ ਸਰਕਾਰ ਵਿੱਚ ਹੋਇਆ ਹੈ। ਤੁਸੀਂ ਹੈਰਾਨ ਹੋ ਜਾਓਗੇ ਕਿ ਜਦੋਂ

ਸੈਂਟਰ ਨੇ ਬਜਟ ਪੇਸ਼ ਕੀਤਾ ਤਾਂ ਉਨ੍ਹਾਂ ਨੇ ਏ.ਸੀ. ਹਸਪਤਾਲਾਂ ਉਤੇ 5% ਸਰਚਾਰਜ ਲਗਾ ਦਿੱਤਾ। ਜਿਥੇ ਵੀ ਮਰੀਜ਼ ਏ.ਸੀ. ਹਸਪਤਾਲ ਵਿੱਚ ਜਾਵੇਗਾ ਉਸ ਨੂੰ 5% ਟੈਕਸ ਦੇਣਾ ਪਵੇਗਾ। ਸਪੀਕਰ ਸਾਹਿਬ, ਆਪਾਂ ਸਾਰੇ ਹੀ ਕਿਸੇ ਨਾ ਕਿਸੇ ਹਸਪਤਾਲ ਵਿੱਚ ਜਾ ਕੇ ਆਏ ਹਾਂ। ਕੀ ਕੋਈ ਓਪਰੇਸ਼ਨ ਥੀਏਟਰ ਐਸਾ ਹੈ ਜਿਥੇ ਏ.ਸੀ. ਨਾ ਹੋਵੇ?

*12.15 ਵਜੇ ਬਾਅਦ ਦੁਪਹਿਰ

(*ਇਸ ਸਮੇਂ ਡਾਕਟਰ ਦਲਬੀਰ ਸਿੰਘ, ਮੈਂਬਰ, ਪੈਨਲ ਆਫ ਚੇਅਰਮੈੱਨ ਨੇ ਸਦਨ ਦੀ ਕੁਰਸੀ ਸੰਭਾਲੀ।)

ਸੈਂਟਰ ਨੇ ਇਹੋ ਜਿਹਾ ਬਜਟ ਪੇਸ਼ ਕੀਤਾ ਹੈ ਕਿ ਗਰੀਬਾਂ ਨੂੰ ਮੁੱਢਲੀ ਸਹੂਲਤ ਤਾਂ ਨਹੀਂ ਦੇਣੀ, ਉਂਜ ਤਾਂ ਭਾਵੇਂ ਉਹ ਨਾ ਮਰੇ ਪਰ ਜਦੋਂ ਉਸ ਦਾ ਬਿੱਲ ਆਵੇ ਤਾਂ ਉਹ ਪੱਕਾ ਗੱਡੀ ਚੜ੍ਹ ਜਾਵੇ। ਸਪੀਕਰ ਸਾਹਿਬ, ਭਗਤ ਰਵਿਦਾਸ ਜੀ ਨੇ ਬੜੇ ਸੋਹਣੇ ਲਫਜ਼ਾਂ ਵਿੱਚ ਕਿਹਾ ਹੈ :

*ਬੇਗਮਪੁਰਾ ਸ਼ਹਿਰ ਕੋ ਨਾਉ ॥ ਦੂਖੁ ਅੰਦੋਹੁ ਨਹੀਂ ਤਿਹਿ ਠਾਉਂ। ॥*
*ਨਾ ਤਸਵੀਸ ਖਿਰਾਜੁ ਨਾ ਮਾਲੁ ॥ ਖਉਫੁ ਨਾ ਖਤਾ ਨਾ ਤਰਸੁ ਜਬਾਲੁ ॥*

ਉਹ ਕਹਿੰਦੇ ਕਿ ਸੂਬਾ ਇਹੋ ਜਿਹਾ ਹੋਵੇ। ਮੈਂ ਵਧਾਈ ਦੇਣੀ ਚਾਹੁੰਦਾ ਹਾਂ ਸਰਦਾਰ ਪਰਕਾਸ਼ ਸਿੰਘ ਬਾਦਲ ਨੂੰ ਕਿ ਉਹੋ ਜਿਹਾ ਸੂਬਾ ਜਿਸ ਤਰ੍ਹਾਂ ਦਾ ਸੂਬਾ ਹੋਣ ਬਾਰੇ ਭਗਤ ਰਵਿਦਾਸ ਜੀ ਨੇ ਲਫਜ਼ ਆਖੇ ਹਨ, ਉਨ੍ਹਾਂ ਲਫਜ਼ਾਂ ਤੋਂ ਪਹਿਲਕਦਮੀ ਕਰਦਿਆਂ ਉਹ ਸੂਬਾ ਤਿਆਰ ਕਰਨ ਦੀ ਕੋਸ਼ਿਸ਼ ਕੀਤੀ ਹੈ। ਭਗਤ ਰਵਿਦਾਸ ਜੀ ਕੀ ਕਹਿੰਦੇ ਹਨ :

ਐਸਾ ਦੇਸ਼ ਕਾਲ, ਜਿੱਥੇ ਕੋਈ ਗਮ ਚਿੰਤਾ ਨਾ ਹੋਵੇ।
ਜਿੱਥੇ ਦੁੱਖ ਤਕਲੀਫ ਅਤੇ ਸ਼ੰਕਾ ਦੀ ਕੋਈ ਥਾਂ ਨਾ ਹੋਵੇ।
ਜਿੱਥੇ ਕਿਸੇ ਨੂੰ ਕੋਈ ਸ਼ਰਮਿੰਦਗੀ, ਕਰ ਮਾਲੀਆ ਨਾ ਦੇਣਾ ਹੋਵੇ।
ਜਿੱਥੇ ਦਰ ਗੁਨਾਹ ਨਾ ਹੋਵੇ ਅਤੇ ਨਾ ਦਰਦ ਤੇ ਪੀੜੇ ਦਾ ਪਾਤਰ ਕੋਈ ਹੋਵੇ।

ਚੇਅਰਮੈਨ ਸਾਹਿਬ, ਅੱਜ ਇਹ ਵੈਲਫੇਅਰ ਸਕੀਮਾਂ ਜਿਹੜੀਆਂ ਕਿ ਬਜਟ ਵਿੱਚ ਪ੍ਰੋਪੋਜ਼ ਕੀਤੀਆਂ ਗਈਆਂ ਹਨ ਉਹ ਇਕਨਾਮੀਕਲੀ ਵੀਕਰ ਸੈਕਸ਼ਨਜ਼, ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ, ਮੈਂ ਸਮਝਦਾ ਹਾਂ ਕਿ ਇਹ ਸਰਕਾਰ ਆਪਣੀ ਜ਼ਿੰਮੇਵਾਰੀ ਉਸ 30% ਦੀ ਆਬਾਦੀ ਵੱਲ ਨਿਭਾ ਰਹੀ ਹੈ ਜਿਹੜੇ ਦੋ ਵਕਤ ਦੀ ਰੋਟੀ ਤੋਂ ਲਾਚਾਰ ਹਨ, ਉਨ੍ਹਾਂ ਨੂੰ ਦੋ ਵਕਤ ਦੀ ਰੋਟੀ ਨਸੀਬ ਨਹੀਂ ਹੁੰਦੀ, ਇਸ ਲਈ ਮੈਂ ਇਨ੍ਹਾਂ measures ਨੂੰ ਕੋਈ ਸੋਰਸ ਨਾ ਸਮਝਾਂ, ਇਸ ਨੂੰ ਸਬਸਿਡੀ ਨਾ ਕਿਹਾ ਜਾਵੇ, ਇਹ ਉਨ੍ਹਾਂ ਦਾ ਹੱਕ ਹੈ ਕਿ ਉਹ ਇਸ ਆਜ਼ਾਦ ਮੁਲਕ ਵਿੱਚ ਬਿਹਤਰ ਜ਼ਿੰਦਗੀ ਜੀਅ ਸਕਣ। ਇਸ ਲਈ ਮੈਂ ਉਨ੍ਹਾਂ ਦੀ ਇਸ ਗੱਲ ਨੂੰ ਉਨ੍ਹਾਂ ਦੀ entitlement ਸਮਝਦਾ ਹਾਂ (ਥੰਪਿੰਗ) ਜੋ ਕਿ ਉਨ੍ਹਾਂ ਨੂੰ ਸਹੂਲਤਾਂ ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਦਿੱਤੀਆਂ ਹਨ। 1997 ਵਿੱਚ ਉਨ੍ਹਾਂ ਨੇ ਸ਼ਗਨ ਸਕੀਮ ਸ਼ੁਰੂ ਕੀਤੀ ਤੇ ਆਟਾ-ਦਾਲ ਦੀ ਸਕੀਮ ਹੁਣ ਸ਼ੁਰੂ ਕੀਤੀ। ਜਿਸ ਤਰ੍ਹਾਂ ਸ਼ਗਨ ਸਕੀਮ ਨੂੰ

[ ਸਰਦਾਰ ਬਿਕਰਮ ਸਿੰਘ ਮਜੀਠੀਆ ]

ਹੁਣ ਕੇਵਲ ਤੇ ਕੇਵਲ ਅਨੁਸੂਚਿਤ ਜਾਤੀਆਂ ਅਤੇ ਕ੍ਰਿਸਚਨ ਭਾਈਚਾਰੇ ਤੋਂ ਵਧਾ ਕੇ ਪਛੜੀਆਂ ਸ਼੍ਰੇਣੀਆਂ ਨੂੰ ਵੀ ਦਿੱਤਾ ਜਾ ਰਿਹਾ ਹੈ ਅਤੇ ਉਥੇ 63 ਲੱਖ ਸਮੇਤ 15 ਲੱਖ ਉਨ੍ਹਾਂ ਪਰਿਵਾਰਾਂ ਨੂੰ ਵੀ ਇਸ ਦਾ ਲਾਭ ਦਿੱਤਾ ਜਾਵੇਗਾ ਜਿੰਨਾਂ ਦੀ ਆਮਦਨ ਬਹੁਤ ਘੱਟ ਮੰਨੀ ਜਾਂਦੀ ਹੈ। ਚੇਅਰਮੈਨ ਸਾਹਿਬ, ਜਿਵੇਂ ਕਿ ਮੈਂ ਪਹਿਲਾਂ ਵੀ ਜ਼ਿਕਰ ਕੀਤਾ ਸੀ ਕਿ ਕੋਈ ਸੂਬਾ ਆਪਣੇ ਆਪ ਤੇ ਕਾਰਗੁਜ਼ਾਰੀ ਨਹੀਂ ਚਲਾ ਸਕਦਾ। ਦੇਸ਼ ਦੇ ਹਾਲਾਤ ਇਸ ਤਰ੍ਹਾਂ ਦੇ ਹਨ ਅਤੇ ਸਿਸਟਮ ਇਸ ਤਰ੍ਹਾਂ ਦਾ ਬਣਿਆ ਹੈ ਕਿ ਸੈਂਟਰ-ਸਟੇਟ ਰਿਲੇਸ਼ਨਜ਼ ਤੇ ਬੜਾ ਧਿਆਨ ਦੇਣਾ ਬਣਦਾ ਹੈ। ਇਹੋ ਜਿਹੀਆਂ ਨੀਤੀਆ ਸੈਂਟਰ ਦੀਆਂ ਸਰਕਾਰਾਂ ਤਿਆਰ ਕਰਦੀਆਂ ਹਨ ਜਿਸ ਨਾਲ ਉਨ੍ਹਾਂ ਦਾ ਮਾੜਾ ਅਸਰ ਸਟੇਟਸ ਵਿੱਚ ਵੀ ਦੇਖਣ ਨੂੰ ਮਿਲਦਾ ਹੈ। ਅੱਜ ਸੈਂਟਰ ਦਾ ਜੋ ਬਜਟ ਪੇਸ਼ ਹੋਇਆ, ਚੇਅਰਮੈਨ ਸਾਹਿਬ, ਉਸ ਵਿੱਚ ਤੁਸੀਂ ਦੇਖੋ ਕਿ ਰੋਜ਼ ਰੌਲਾ ਮਹਿੰਗਾਈ ਦਾ, ਰੋਜ਼ ਰੌਲਾ ਕੁਰੱਪਸ਼ਨ ਦਾ, ਰੋਜ਼ ਰੌਲਾ ਮੁਢਲੀਆਂ ਸੇਵਾਵਾਂ ਜੋ ਲੋਕਾਂ ਨੂੰ ਦਿੱਤੀਆਂ ਜਾਣੀਆਂ ਹਨ, ਉਸ ਤੇ ਟੈਕਸ ਲਗਾਇਆ ਗਿਆ ਹੈ, ਚੇਅਰਮੈਨ ਸਾਹਿਬ, ਜਿਸ ਤਰੀਕੇ ਨਾਲ ਰੌਲਾ ਪੈ ਰਿਹਾ ਹੈ, ਬੜੇ ਅਫਸੋਸ ਦੇ ਨਾਲ ਇਹ ਕਹਿਣਾ ਪੈਂਦਾ ਹੈ ਕਿ :

ਦਿਖਾਨੇ ਕੋ ਔਰ, ਚਬਾਨੇ ਕੋ ਔਰ

ਉਹ ਦੰਦਾਂ ਦੀ ਗੱਲ ਹੋ ਰਹੀ ਹੈ ਕਿ ਸਾਨੂੰ ਨਸੀਹਤਾਂ, ਸਾਨੂੰ ਸਲਾਹਾਂ ਦਿੱਤੀਆਂ ਜਾ ਰਹੀਆਂ ਹਨ ਪਰ ਹੁਣ ਤਾਂ ਸਾਰੇ ਹੀ ਮੈਂਬਰ ਸਾਹਿਬ ਭੱਜ ਗਏ। ਮੈਨੂੰ, ਚੇਅਰਮੈਨ ਸਾਹਿਬ, ਇਸ ਗੱਲ ਦਾ ਬੜਾ ਅਫਸੋਸ ਹੈ ਕਿ ਜਦੋਂ ਲੀਡਰ ਆਫ ਦਿ ਪਾਰਟੀ ਨੂੰ ਇਹ ਪਤਾ ਨਾ ਲੱਗੇ ਕਿ ਬੋਲਣਾਂ ਕੀ ਹੈ, ਜਿਸ ਤਰ੍ਹਾਂ ਤੋਤੇ ਨੂੰ ਤਿਆਰ ਕੀਤਾ ਜਾਂਦਾ ਹੈ ਕਿ ਮੀਆਂ ਮਿੱਠੂ ਤੈਨੂੰ ਚੂਰੀ ਦੇਵਾਂਗੇ, ਇਹ ਤਿਆਰ ਕਰਕੇ ਲਿਆਏ। ਮੈਨੂੰ ਲਗਦਾ ਹੈ ਕਿ ਦੋਵੇਂ ਲੱਤਾਂ ਫੜ੍ਹ ਕੇ ਪਿਛਲੇ 10 ਦਿਨਾਂ ਤੋਂ ਉਸ ਦੀਆਂ ਤਿਆਰੀਆਂ ਕਰਵਾਈਆਂ ਗਈਆਂ ਹਨ। ਉਹ ਤਿਆਰੀ ਕਰਕੇ ਬੋਲੇ, ਫਿਰ ਵੀ ਕੋਈ ਗੱਲ ਨਾ ਬਣੀ ਤਾਂ ਫਿਰ ਕਿਸ ਤਰ੍ਹਾਂ ਦੀ ਬਹਿਸ ਕਰੋਗੇ ਜਦ ਕੋਈ ਸੁਣ ਕੇ ਹੀ ਨਹੀਂ ਰਾਜ਼ੀ। ਉਨ੍ਹਾਂ ਨੂੰ ਪਤਾ ਸੀ ਕਿ ਝੂਠ ਬੋਲ ਰਹੇ ਹਾਂ ਅਤੇ ਇਸ ਦਾ ਜਵਾਬ ਆ ਜਾਣਾ ਹੈ। ਇਸ ਕਰਕੇ ਪਹਿਲਾਂ ਹੀ ਸਾਰਾ ਕੁਝ ਛੱਡ ਕੇ ਭੱਜ ਗਏ। ਚੇਅਰਮੈਨ ਸਾਹਿਬ, ਜੇਕਰ ਇਜਾਜ਼ਤ ਹੋਵੇ ਤਾਂ ਮੈਂ ਇਹ ਸ਼ਬਦ ਪੜ੍ਹ ਕੇ ਸੁਣਾਉਣਾ ਚਾਹੁੰਦਾ ਹਾਂ : "It is heart-breaking to impose more taxes on over burdened people". ਮਤਲਬ ਕਿ ਜਿੰਨ੍ਹਾ ਦਾ ਅੱਗੇ ਕਚੂਮਰ ਨਿਕਲਿਆ, ਅਸੀਂ ਉਨ੍ਹਾਂ ਦਾ ਹੋਰ ਕਚੂਮਰ ਕੱਢ ਦਈਏ, ਇਹ ਸ਼੍ਰੋਮਣੀ ਅਕਾਲੀ ਦੱਲ ਅਤੇ ਭਾਜਪਾ ਦੇ ਹਿੱਸੇ ਨਹੀਂ ਆਉਂਦਾ। "Our Government consciously decided not to impose any new taxes at the expense of being provoked by the Congress Party of charging us with heavy deficit budgeting which of course is future of pro-people economy". ਚੇਅਰਮੈਨ ਸਾਹਿਬ, ਇਹ ਵਰਲਡ ਦਾ ਫਿਨਾਮੀਨਾ ਹੈ ਕਿ ਇਹੋ ਜਿਹਾ ਕੋਈ ਦੇਸ਼ ਨਹੀਂ,

ਇਹੋ ਜਿਹਾ ਕੋਈ ਸੂਬਾ ਨਹੀਂ ਜਿਸ ਦੇ ਉਤੇ ਕਰਜ਼ਾ ਨਾ ਹੋਵੇ। ਜੋ ਤੁਸੀਂ ਸਾਰਿਆਂ ਨੇ ਕਿਹਾ ਤੇ ਮੈਂ ਵੀ ਗੱਲ ਕੀਤੀ ਸੀ, ਜਿਹੜਾ ਵੈਲਫੇਅਰ ਸੂਬਾ ਹੁੰਦਾ ਹੈ, ਸਰਦਾਰ ਬਾਦਲ ਦੇ ਪੰਜਾਬ ਵਰਗਾ, ਇਸ ਤਰ੍ਹਾਂ ਦੇ ਸੂਬੇ ਦਾ ਕੰਮ ਮੁਨਾਫਾ ਕਮਾਉਣਾ ਨਹੀਂ ਬਲਕਿ ਢਾਈ ਕਰੋੜ ਆਬਾਦੀ ਅਰਾਮ ਨਾਲ, ਇੱਜ਼ਤ ਨਾਲ ਆਪਣੀ ਜ਼ਿੰਦਗੀ ਬਾਖੂਬੀ ਨਿਭਾ ਸਕੇ, ਜੀਅ ਸਕੇ ਤੇ ਮੈਨੂੰ ਖੁਸ਼ੀ ਹੁੰਦੀ ਹੈ ਇਹ ਕਹਿੰਦੇ ਹੋਏ ਕਿ ਬੀਬੀ ਉਪਿੰਦਰਜੀਤ ਕੌਰ ਜੀ ਨੇ ਇਹੋ ਜਿਹਾ ਬਜਟ ਪੇਸ਼ ਕਰਕੇ ਸਰਦਾਰ ਬਾਦਲ, ਸਰਦਾਰ ਸੁਖਬੀਰ ਸਿੰਘ ਜੀ ਬਾਦਲ ਦੀ ਸੋਚ ਤੇ ਮੋਹਰ ਲਗਾਉਣ ਦੀ ਗੱਲ ਕੀਤੀ ਹੈ। (ਥੰਪਿੰਗ)

ਚੇਅਰਮੈਨ ਸਾਹਿਬ, ਗਰੋਥ ਰੇਟ ਦੀ ਗੱਲ ਚੱਲੀ ਹੈ। ਗਰੋਥ ਰੇਟ ਦਾ ਧਿਆਨ ਕਰਨਾ ਬੜਾ ਜ਼ਰੂਰੀ ਹੈ। ਚੇਅਰਮੈਨ ਸਾਹਿਬ, ਸਾਡੀ ਗਰੋਥ ਰੇਟ ਦਾ ਉਨ੍ਹਾਂ ਦੀ ਗਰੋਥ ਰੇਟ ਨਾਲੋਂ ਬੜਾ ਫਰਕ ਹੈ ਔਰ ਬਿਹਤਰ ਹੈ **but Growth rate is of no use if it does not provide means, opportunities to provide access to education, health.** ਰੋਟੀ, ਕੱਪੜਾ, ਮਕਾਨ ਜਿਹੜੀਆਂ ਮੁਢਲੀਆਂ ਸਹੂਲਤਾਂ ਹਨ, ਜੇ ਲੋਕਾਂ ਨੂੰ ਇਹ ਸਹੂਲਤਾਂ ਨਾ ਮਿਲਣ, ਤੁਸੀਂ ਭਾਵੇਂ ਜੋ ਮਰਜ਼ੀ ਕਰੀ ਜਾਓ, ਉਸ ਦਾ ਕੋਈ ਫਾਇਦਾ ਨਹੀਂ। ਸੈਂਟਰ ਵਿੱਚ ਕੀ ਹੋ ਰਿਹਾ ਹੈ, ਦਿੱਲੀ ਵਿੱਚ ਰੌਲਾ ਕੀ ਹੈ? ਕਹਿੰਦੇ ਹਨ ਕਿ ਇਕਾਨਮੀ 9% ਤੇ ਗਰੋਅ ਕਰ ਰਹੀ ਹੈ। ਇਸ ਦਾ ਕੀ ਫਾਇਦਾ ਹੈ ਜਦੋਂ ਸਾਡੇ ਮੁਲਕ ਵਿੱਚ 30 ਫੀਸਦੀ ਲੋਕ ਇਹੋ ਜਿਹੇ ਹਨ ਜਿਨ੍ਹਾਂ ਨੂੰ ਦੋ ਵਕਤ ਦੀ ਰੋਟੀ ਨਹੀਂ ਮਿਲਦੀ। ਮੈਂ ਸਮਝਦਾ ਹਾਂ ਕਿ ਅੱਜ ਪੰਜਾਬ ਵਿਧਾਨ ਸਭਾ ਵਿੱਚ ਜੋ ਬਜਟ ਪੇਸ਼ ਹੋਇਆ ਹੈ, ਸੈਂਟਰ ਦੀਆਂ ਗਲਤੀਆਂ ਨੂੰ, ਸੈਂਟਰ ਦੀਆਂ ਕਮਜ਼ੋਰੀਆਂ ਨੂੰ ਧਿਆਨ ਵਿੱਚ ਰੱਖਦੇ ਹੋਏ, ਉਹ ਗਲਤੀ ਕਿਤੇ ਪੰਜਾਬ ਵਿੱਚ ਦੁਹਰਾਈ ਨਾ ਜਾਵੇ, ਉਹ ਧਿਆਨ ਵਿੱਚ ਰੱਖਦੇ ਹੋਏ ਪੇਸ਼ ਕੀਤਾ ਗਿਆ ਹੈ। ਜੇ ਇਜਾਜ਼ਤ ਹੋਵੇ ਤਾਂ, ਚੇਅਰਮੈਨ ਸਾਹਿਬ, ਮੈਂ ਕੁਝ ਅੰਕੜੇ ਦੇਣੇ ਚਾਹੁੰਦਾ ਹਾਂ ਜਿਵੇਂ ਕੈਪਟਨ ਸਾਹਿਬ ਦੇ ਕੇ ਗਏ ਹਨ। ਵੈਸੇ ਕਿਸੇ ਸ਼ਾਇਰ ਨੇ ਬੜਾ ਸੁਹਣਾ ਆਖਿਆ ਹੈ :

ਹੋਣ ਅਮਲਾਂ ਦੇ ਨਿਬੇੜੇ ਕਿਸੇ ਨਾ ਤੇਰੀ ਜ਼ਾਤ ਪੁੱਛਣੀ।

ਚੇਅਰਮੈਨ ਸਾਹਿਬ, ਅਸਲ ਵਿੱਚ ਦੋ ਤਰੀਕੇ ਦੇ ਕੈਪਟਨ ਹੁੰਦੇ ਹਨ। ਇੱਕ ਤਾਂ ਕੈਪਟਨ ਉਹ ਜਿਹੜਾ ਮੌਕੇ ਤੇ ਲੋੜ ਪੈ ਜਾਵੇ ਤੇ ਹਿੱਕ ਤਾਣ ਕੇ ਸਾਹਮਣੇ ਖਲੋਂਦਾ ਹੈ ਤੇ ਟਾਕਰਾ ਕਰਦਾ ਹੈ ਦੁਸ਼ਮਣਾਂ ਦੀਆਂ ਫੌਜਾਂ ਦਾ ਤੇ ਇੱਕ ਕੈਪਟਨ ਉਹ ਹੁੰਦਾ ਹੈ ਜਦ ਬਿਪਤਾ ਆ ਜਾਵੇ ਤੇ ਦੇਖਦਾ ਹੈ ਕਿ ਹੁਣ ਬਿਸਤਰਾ ਗੋਲ ਹੋ ਜਾਣਾ ਹੈ, ਕੰਮ ਮੁੱਕ ਜਾਣਾ ਹੈ ਤੇ ਉਹ ਪਹਿਲਾਂ ਹੀ ਭੱਜ ਜਾਂਦਾ ਹੈ। ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਕਾਂਗਰਸ ਪਾਰਟੀ ਦੇ ਹਿੱਸੇ ਇਹੋ ਜਿਹਾ ਕੈਪਟਨ ਆਇਆ ਹੈ। ਪਹਿਲਾਂ ਵੀ ਮੈਂਬਰਾਂ ਨੇ ਜ਼ਿਕਰ ਕੀਤਾ ਸੀ ਕਿੰਨਾ ਚਿਰ ਤਾਂ ਇਹ ਵਿਧਾਨ ਸਭਾ ਵਿਚੋਂ ਬਾਹਰ ਰਿਹਾ ਹੈ ਤੇ ਹੁਣ ਜੇ ਵਿੱਪ ਨਾ ਜਾਰੀ ਹੁੰਦੀ ਤਾਂ ਨਾ ਆਉਂਦੇ। ਉਸ ਨੇ ਕੀ ਗੋਲ ਕਰਨਾ ਹੈ ਜਿਸ ਦੀ ਕੋਈ ਪ੍ਰੈਕਟਿਸ ਨਹੀਂ। ਅੱਜ ਸਪੀਕਰ ਸਾਹਿਬ ਦੀ ਕਿਰਪਾ ਹੋ ਗਈ ਤੇ ਪੜ੍ਹ ਕੇ ਬੋਲਣ ਦੀ ਇਜਾਜ਼ਤ ਦੇ ਦਿੱਤੀ ਤੇ ਜੇ ਇਜਾਜ਼ਤ

[ ਸਰਦਾਰ ਬਿਕਰਮ ਸਿੰਘ ਮਜੀਠੀਆ ]

ਨਾ ਦਿੱਤੀ ਹੁੰਦੀ ਤਾਂ ਦੋ ਮਿੰਟ ਵਿੱਚ ਹੀ ਸਾਰੀ ਬਜਟ ਤੇ ਕਹਾਣੀ ਮੁੱਕ ਜਾਣੀ ਸੀ। ਚਲੋ, ਇਨ੍ਹਾਂ ਨੇ ਫਿਗਰ ਦਿੱਤੇ ਹਨ। ਚੇਅਰਮੈਨ ਸਾਹਿਬ, ਜਿਹੜੇ ਫਿਗਰ ਮੈਂ ਪੜ੍ਹਨ ਲੱਗਾ ਹਾਂ, ਇਹ ਮਜੀਠੀਏ ਦੇ ਘਰੇ ਮਜੀਠੀਏ ਦੀ ਮਾਂ ਨੇ ਨਹੀਂ ਬਣਾਏ ਜਾਂ ਬੀਬੀ ਉਪਿੰਦਰਜੀਤ ਕੌਰ ਜੀ ਦੀ ਹੋਮ ਪ੍ਰੋਡਕਸ਼ਨ ਨਹੀਂ ਤੇ ਨਾ ਹੀ ਸ਼੍ਰੋਮਣੀ ਅਕਾਲੀ ਦਲ-ਬੀ.ਜੇ.ਪੀ. ਸਰਕਾਰ ਦੇ ਹਨ ਬਲਕਿ ਇਹ ਸੈਂਟਰ ਗੌਰਮਿੰਟ ਦੇ ਸਟੈਟਿਸਟਿਕਸ ਹਨ ਜਿਹੜੇ ਬਜਟ ਵਿੱਚ ਦਿੱਤੇ ਗਏ ਹਨ ਤੇ ਮੈਂ ਹੁਣ ਵੀ ਪੜ੍ਹਨਾ ਚਾਹੁੰਦਾ ਹਾਂ। ਚੇਅਰਮੈਨ ਸਾਹਿਬ, ਪੰਜਾਬ ਵਿੱਚ ਜਦੋਂ 2002-07 ਵਿੱਚ ਕਾਂਗਰਸ ਦੀ ਸਰਕਾਰ ਸੀ, ਉਦੋਂ ਇਸ ਦਾ ਐਵਰੇਜ ਗਰੋਥ ਰੇਟ ਪੰਜ ਸਾਲਾਂ ਵਿੱਚ 5.12% ਸੀ। ਚੇਅਰਮੈਨ ਸਾਹਿਬ, ਤੁਹਾਨੂੰ ਇਹ ਜਾਣ ਕੇ ਖੁਸ਼ੀ ਹੋਵੇਗੀ ਕਿ ਇਹ ਗਰੋਥ ਰੇਟ ਅੱਜ ਵੱਧ ਕੇ 7.86% ਹੋ ਗਿਆ ਹੈ। ਚਾਰ ਸਾਲਾਂ ਵਿੱਚ ਸਰਦਾਰ ਬਾਦਲ ਦੀ ਕਾਬਲੀਅਤ ਕਰਕੇ ਗਰੋਥ ਰੇਟ ਇੱਥੇ ਪਹੁੰਚ ਗਿਆ ਹੈ। ਘੱਟੋ-ਘੱਟ ਢਾਈ ਫੀਸਦੀ ਗਰੋਥ ਰੇਟ ਵਧਿਆ ਹੈ। ਚੇਅਰਮੈਨ ਸਾਹਿਬ, ਇਸੇ ਤਰੀਕੇ ਨਾਲ ਮੇਰੇ ਤੋਂ ਪਹਿਲਾਂ ਕੈਪਟਨ ਸਾਹਿਬ ਨੇ ਗੱਲ ਕੀਤੀ ਕਿ ਕਿਵੇਂ ਜਿਹੜਾ ਪਲਾਨ ਹੈ, ਉਸ ਦਾ ਫਰਕ ਦੱਸ ਕੇ ਗਏ ਸੀ, ਪਲਾਨ ਦਾ ਜ਼ਿਕਰ ਕਰਕੇ ਗਏ ਸੀ। ਚੇਅਰਮੈਨ ਸਾਹਿਬ, ਜਦੋਂ ਇਨ੍ਹਾਂ ਦੀ ਸਰਕਾਰ ਬਣੀ ਸੀ 2002 ਵਿੱਚ, ਇਨ੍ਹਾਂ ਨੇ ਪਲਾਨ ਪੇਸ਼ ਕੀਤਾ ਸੀ, 2793 ਕਰੋੜ ਦਾ ਤੇ ਜਦੋਂ 2006-07 ਵਿੱਚ ਇਨ੍ਹਾਂ ਨੇ ਸਰਕਾਰ ਛੱਡੀ, ਇਹ ਵੱਧ ਕੇ 4000 ਕਰੋੜ ਦਾ ਹੋਇਆ। ਮਤਲਬ ਇਹ 1200 ਕਰੋੜ ਰੁਪਏ ਦਾ ਹੀ ਪਲਾਨ ਵਿੱਚ ਵਾਧਾ ਕਰ ਸਕੇ। ਚੇਅਰਮੈਨ ਸਾਹਿਬ, ਪੰਜਾਬ ਦੇ ਲੋਕਾਂ ਨੂੰ ਇਹ ਗੱਲ ਜਾਣ ਕੇ ਖੁਸ਼ੀ ਹੋਣੀ ਹੈ ਕਿ ਪੰਜਾਬ ਦੀ ਵਾਗਡੋਰ ਉਸ ਸਿਆਣੇ, ਸੂਝਵਾਨ ਲੀਡਰ ਦੇ ਹੱਥ ਵਿੱਚ ਹੈ, ਜਿਸ ਨੇ ਇਸ ਪਲਾਨ ਨੂੰ 5111 ਕਰੋੜ ਰੁਪਏ ਤੋਂ ਵਧਾ ਕੇ 11500 ਕਰੋੜ ਰੁਪਏ ਤੇ ਪਹੁੰਚਾ ਦਿੱਤਾ ਹੈ। ਚੇਅਰਮੈਨ ਸਾਹਿਬ, ਇਹ ਇਨ੍ਹਾਂ ਦੇ ਸਮੇਂ ਤੋਂ ਅੱਜ ਤੱਕ 275% ਦੀ ਇਨਕਰੀਜ਼ ਹੈ। ਇਸੇ ਤਰੀਕੇ ਨਾਲ ਪਲਾਨ ਐਕਸਪੈਂਡੀਚਰ ਦੀ ਇੰਪਲੀਮੈਂਟੇਸ਼ਨ ਦੀ ਗੱਲ ਹੋਈ ਹੈ। ਚੇਅਰਮੈਨ ਸਾਹਿਬ, ਇਹ ਹੁਣ ਉਠ ਕੇ ਚਲੇ ਗਏ ਹਨ। ਇਹ ਗੱਲ ਅਸਲ ਵਿੱਚ ਇਨ੍ਹਾਂ ਦੇ ਸਾਹਮਣੇ ਕਰਨ ਵਾਲੀ ਸੀ। ਪਹਿਲੇ ਸਾਲ ਜਦੋਂ ਇਨ੍ਹਾਂ ਦੀ ਸਰਕਾਰ ਬਣੀ ਹੈ, ਉਹ ਪਲਾਨ ਇੰਪਲੀਮੈਂਟੇਸ਼ਨ ਸਿਰਫ 63% ਸੀ, ਦੂਜੇ ਸਾਲ 56% ਤੀਜੇ ਸਾਲ ਫਿਰ 56%, ਚੌਥੇ ਸਾਲ 106%। ਜੇ ਪੰਜਵੇਂ ਸਾਲ ਇਹ ਵਧੀ ਹੈ ਤਾਂ ਇਹ ਇਸ ਕਰਕੇ ਨਹੀਂ ਵਧੀ ਕਿ ਇਨ੍ਹਾਂ ਨੇ ਕੋਈ ਵਧੀਆ ਕੰਮ ਕਰ ਦਿੱਤਾ ਸੀ। ਇਹ ਹੁਣ ਚਲੇ ਗਏ ਹਨ। ਮੈਂ ਵਧੀਆ ਗੱਲਾਂ ਲੈ ਕੇ ਆਇਆ ਸੀ। ਚੇਅਰਮੈਨ ਸਾਹਿਬ, ਕਿਸਮਤ ਹੀ ਸਾਥ ਨਹੀਂ ਦਿੰਦੀ। ਗਾਲਿਬ ਨੂੰ ਕਿਸੇ ਨੇ ਪੁੱਛਿਆ ਕਿ ਹੋਇਆ ਕੀ ਹੈ, ਗੱਲ ਹੀ ਨਹੀਂ ਕਰਦਾ ਤੂੰ। ਉਹ ਕਹਿੰਦਾ -

ਇਸ਼ਕ ਨੇ ਗਾਲਿਬ ਨਿਕੰਮਾ ਕਰ ਦੀਆ
ਵਰਨਾ ਹਮ ਭੀ ਥੇ ਆਦਮੀ ਕਿਸੀ ਕਾਮ ਕੇ।

ਹਾਲਾਤ ਇਹ ਬਣ ਗਏ ਕਿ ਇੰਪਲੀਮੈਂਟੇਸ਼ਨ ਅਖੀਰਲੇ ਸਾਲ 144% ਸੀ ਮਗਰ,

ਚੇਅਰਮੈਨ ਸਾਹਿਬ, ਇਨ੍ਹਾਂ ਦੀ ਕਾਰਗੁਜ਼ਾਰੀ ਦਾ ਕੋਈ ਹਿੱਸਾ ਨਹੀਂ ਸੀ। ਸਪੈਸ਼ਲ ਟਰਮ ਲੋਨ 3772 ਕਰੋੜ ਦਾ, ਜਿਹੜਾ ਗੁਜਰਾਲ ਸਾਹਿਬ ਕੋਲੋਂ ਸਰਦਾਰ ਬਾਦਲ ਨੇ ਮੁਆਫ ਕਰਵਾਇਆ ਸੀ, ਉਸ ਦੀ ਦੂਜੀ ਕਿਸ਼ਤ 2006-07 ਵਿੱਚ ਆ ਗਈ, ਜਿਸ ਦਾ ਫਾਇਦਾ ਇਨ੍ਹਾਂ ਨੂੰ ਮਿਲ ਗਿਆ। ਦੂਜੇ ਪਾਸੇ, ਜਦੋਂ ਸਾਡੀ ਸਰਕਾਰ ਬਣੀ ਹੈ ਸਾਲ 2007-08 ਵਿੱਚ, ਸਾਡੀ ਇੰਪਲੀਮੈਂਟੇਸ਼ਨ 98% ਅਤੇ ਇਨ੍ਹਾਂ ਦੀ 63%। ਸਾਲ 2008-09 ਵਿੱਚ ਇਨ੍ਹਾਂ ਦੀ 56% ਅਤੇ ਸਾਡੀ 112% ਇੰਪਲੀਮੈਂਟੇਸ਼ਨ। ਜਦੋਂ ਬੜੀ ਵੱਡੀ ਰਿਸੈਸ਼ਨ ਆਈ ਸੀ, ਜਦੋਂ ਪੇਅ ਕਮਿਸ਼ਨ ਦੀ ਇੰਪਲੀਮੈਂਟੇਸ਼ਨ ਆਈ ਸੀ, ਉਦੋਂ ਜ਼ਰੂਰ ਅਸੀਂ ਕੇਵਲ ਤੇ ਕੇਵਲ 58% ਪਲਾਨ ਨੂੰ ਇੰਪਲੀਮੈਂਟ ਕਰ ਸਕੇ। ਚੇਅਰਮੈਨ ਸਾਹਿਬ, ਸਾਡੀ ਉਹ 58% ਵੀ ਇਨ੍ਹਾਂ ਦੀ ਐਵਰੇਜ ਨਾਲੋਂ ਵਧੀਆ ਰਹੀ ਹੈ। ਚੇਅਰਮੈਨ ਸਾਹਿਬ, ਜਿਹੜਾ ਹੁਣ ਦਾ ਪਲਾਨ ਹੈ, ਇਹ ਬੜਾ ਵੱਡਾ ਪਲਾਨ ਸੀ, 8931 ਕਰੋੜ, ਮਤਲਬ ਕਿ 97.6% ਮੌਜੂਦਾ ਪਲਾਨ ਦੀ ਇੰਪਲੀਮੈਂਟੇਸ਼ਨ ਹੋਈ ਹੈ। ਮੈਂ ਸਮਝਦਾ ਹਾਂ ਕਿ ਪਲਾਨ ਦੀ ਇੰਪਲੀਮੈਂਟੇਸ਼ਨ ਕਰਨਾ, ਕਿੱਥੇ ਤਾਂ ਪਲਾਨ ਹੋਵੇ 4000 ਕਰੋੜ ਰੁਪਏ ਦਾ ਅਤੇ ਕਿੱਥੇ 9150 ਕਰੋੜ ਰੁਪਏ ਦਾ, ਬੜਾ ਵੱਡਾ ਫਰਕ ਹੈ ਅਤੇ ਉਸ ਦੀ ਇੰਪਲੀਮੈਂਟੇਸ਼ਨ ਕਰ ਜਾਣੀ ਮੈਂ ਸਮਝਦਾ ਹਾਂ ਕਿ ਵਧੀਆ ਕਾਰਗੁਜ਼ਾਰੀ ਦਾ ਬਹੁਤ ਵੱਡਾ ਹਿੱਸਾ ਹੈ। ਇਹ (ਵਿਰੋਧੀ ਧਿਰ ਵੱਲ ਇਸ਼ਾਰਾ) ਉਠ ਕੇ ਚਲੇ ਗਏ ਹਨ, ਇਹ ਕੋਈ ਗੱਲ ਸੁਣ ਕੇ ਰਾਜ਼ੀ ਨਹੀਂ ਕਿਉਂਕਿ ਸਚਾਈ ਸੁਣਨੀ ਬੜੀ ਔਖੀ ਹੈ। ਚੇਅਰਮੈਨ ਸਾਹਿਬ, ਜੀ.ਐਸ.ਡੀ.ਪੀ. ਆਫ ਕਰੰਟ ਪ੍ਰਾਈਸ। ਜਦੋਂ ਇਨ੍ਹਾਂ ਨੇ ਸਰਕਾਰ ਛੱਡੀ ਤਾਂ ਇਹ 1,26,791 ਕਰੋੜ ਰੁਪਏ ਸੀ। ਤੁਹਾਨੂੰ ਇਸ ਗੱਲ ਦੀ ਵਧਾਈ ਹੈ, ਚੇਅਰਮੈਨ ਸਾਹਿਬ, ਕਿ ਅੱਜ ਇਹ ਵਧ ਕੇ ਡਬਲ ਹੋ ਗਈ ਹੈ, 2,54,931 ਕਰੋੜ ਰੁਪਏ ਤੇ ਅੱਜ ਉਹ ਪਹੁੰਚ ਗਈ ਹੈ। ਇਸੇ ਤਰੀਕੇ ਨਾਲ ਜਿਹੜੀ ਡੈਟ ਪੁਜੀਸ਼ਨ ਆਫ ਸਟੇਟ ਹੈ, ਇਹ ਬਾਖੂਬੀ ਗੱਲ ਕਰਕੇ ਗਏ ਹਨ। ਮੈਂ ਇਸ ਗੱਲ ਨਾਲ ਖੁਸ਼ ਹਾਂ ਕਿ ਮਾੜੀ-ਮੋਟੀ, ਪਤਾ ਨਹੀਂ ਇਹ ਕਿਥੋਂ-ਕਿਥੋਂ ਸਪੀਚ ਲਈ ਹੈ, ਦੋ ਕਿਸਮ ਦੇ ਬੰਦੇ ਹੁੰਦੇ ਹਨ। ਜਦੋਂ ਕੋਈ ਸਪੀਚ ਤਿਆਰ ਕਰਦੇ ਹਨ, ਆਪ ਪਤਾ ਹੀ ਨਾ ਹੋਵੇ ਤਾਂ ਸੁਭਾਵਿਕ ਹੈ। ਕਈ ਤਾਂ ਸੱਚ ਬੋਲਣ ਲੱਗ ਜਾਂਦੇ ਹਨ ਅਤੇ ਕਈ ਝੂਠ ਬੋਲਣ ਲੱਗ ਜਾਂਦੇ ਹਨ, ਉਨ੍ਹਾਂ ਨੂੰ ਪਤਾ ਹੀ ਨਹੀਂ ਹੁੰਦਾ, ਉਹ ਫਿਰ ਝੂਠ ਹੀ ਮਾਰੀ ਤੁਰੇ ਆਉਂਦੇ ਹਨ। ਜਿਸ ਨੂੰ ਸਮਝ ਹੀ ਨਾ ਹੋਵੇ ਤਾਂ ਫਿਰ ਸੁਭਾਵਿਕ ਹੈ ਕਿ ਉਸ ਨੂੰ ਕਾਗਜ਼ ਫੜ੍ਹਾਏ ਹਨ, ਉਸ ਨੇ ਉਹ ਪੜ੍ਹ ਦੇਣੇ ਹੁੰਦੇ ਹਨ। ਕੈਪਟਨ ਸਾਹਿਬ ਵੱਧ-ਘੱਟ ਬੋਲ ਵੀ ਗਏ ਹਨ, ਮੈਂ ਸਮਝਦਾ ਹਾਂ ਕਿ ਪੜ੍ਹਾਈ ਘੱਟ, ਸਮਝ ਘੱਟ, ਧਿਆਨ ਘੱਟ, ਉਸ ਕਰਕੇ ਇਹ ਹੋਇਆ ਹੈ। ਚੇਅਰਮੈਨ ਸਾਹਿਬ, ਇਹ ਗੱਲ ਕਰ ਰਹੇ ਸੀ ਕਿ ਡੈਟ ਪੁਜੀਸ਼ਨ ਆਫ ਸਟੇਟ। ਇਹ ਜਦੋਂ ਛੱਡ ਕੇ ਗਏ ਹਨ ਤਾਂ ਇਹ 48344 ਸੀ ਤਾਂ ਉਸ ਦੀ ਆਊਟ ਸਟੈਂਡਿੰਗ ਜੀ.ਐਸ.ਡੀ.ਪੀ. ਦੀ ਪਰਸੈਂਟੇਜ਼ ਜੇ ਵੇਖੀਏ ਤਾਂ ਉਹ 44.11 ਹੈ। ਚੇਅਰਮੈਨ ਸਾਹਿਬ, ਅੱਜ ਡੈੱਟ ਜ਼ਰੂਰ ਵਧ ਗਿਆ ਹੈ, ਇਹ 71086 ਜਰੂਰ ਹੋ ਗਿਆ ਹੈ ਮਗਰ ਇਸ ਦੀ ਜੋ ਪਰਸੈਂਟੇਜ਼ ਹੈ ਉਹ 44.11 ਪ੍ਰਤੀਸ਼ਤ, ਜਿਹੜੀ ਮਾੜੀ ਕਾਰਗੁਜ਼ਾਰੀ ਇਨ੍ਹਾਂ ਦੀ ਸੀ ਉਸ ਦੇ ਵਿੱਚ ਵਧੀਆ

[ ਸਰਦਾਰ ਬਿਕਰਮ ਸਿੰਘ ਮਜੀਠੀਆ ]

ਕਾਰਗੁਜ਼ਾਰੀ ਕਰਕੇ 32.63 ਤੇ ਆ ਗਈ ਹੈ। ਚੇਅਰਮੈਨ ਸਾਹਿਬ, ਇਸੇ ਤੁਰੀਕੇ ਦੇ ਨਾਲ ਕੈਪੀਟਲ ਐਕਸਪੈਂਡੀਚਰ ਹੈ। ਇਸ ਦਾ ਮਤਲਬ ਹੈ ਕਿ ਤੁਸੀਂ ਸੂਬੇ ਦਾ ਕੈਪੀਟਲ ਵਧਾਉਣ ਉਤੇ ਕਿੰਨਾ ਖਰਚ ਕੀਤਾ ਹੈ। ਚੇਅਰਮੈਨ ਸਾਹਿਬ, ਇਨ੍ਹਾਂ ਨੇ ਪੰਜ ਸਾਲਾਂ ਦੇ ਵਿੱਚ 5949.56 ਕਰੋੜ, ਪਰ ਤੁਹਾਨੂੰ ਇਹ ਜਾਣ ਕੇ ਖੁਸ਼ੀ ਹੋਵੇਗੀ ਕਿ ਸਰਦਾਰ ਬਾਦਲ ਦੀ ਅਗਵਾਈ ਵਾਲੀ ਸਰਕਾਰ ਨੇ ਦੁੱਗਣਾ ਖਰਚ ਕੀਤਾ ਹੈ ਅਤੇ ਇਹ 10278.09 ਕਰੋੜ ਕੀਤਾ ਹੈ। ਕੋਈ ਵੀ ਫਿਗਰ ਇਸ ਤਰ੍ਹਾਂ ਦੀ ਨਹੀਂ ਹੈ ਜਿਸ ਵਿੱਚ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਦੀ ਪਰਫਾਰਮੈਂਸ ਵਧੀਆ ਨਹੀਂ ਰਹੀ ਹੈ। ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਕਰਜ਼ਾ ਵਧ ਗਿਆ ਹੈ। ਜਿਵੇਂ ਮੈਂ ਪਹਿਲਾਂ ਵੀ ਜ਼ਿਕਰ ਕੀਤਾ ਹੈ ਕਿ ਸੂਬਿਆਂ ਦਾ ਕੰਮ ਹੈ ਵੈਲਫੇਅਰ ਕਰਨਾ, ਭਲਾ ਕਰਨਾ, ਲੋੜਵੰਦਾਂ ਦੀ ਮਦਦ ਕਰਨਾ। ਇਹ ਜਿਹੜੇ ਪੈਸੇ ਹਨ ਇਹ ਲੋੜਵੰਦਾਂ ਦੀ ਭਲਾਈ ਲਈ ਖਰਚ ਹੋ ਰਹੇ ਹਨ। ਸੂਬਿਆਂ ਦਾ ਕੰਮ ਮੁਨਾਫਾ ਵਧਾਉਣਾ ਨਹੀਂ। ਚੇਅਰਮੈਨ ਸਾਹਿਬ, ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਵਾਰ-ਵਾਰ ਗੁਜਰਾਤ ਦਾ ਜ਼ਿਕਰ ਕਰਦੇ ਹਨ। ਗੁਜਰਾਤ ਤੇ ਵੀ ਕਰਜ਼ਾ ਪੰਜਾਬ ਦੇ ਨਾਲੋਂ ਵੱਧ ਹੈ। ਇਹ ਇੱਕ ਲੱਖ ਪੰਜ ਹਜ਼ਾਰ ਕਰੋੜ ਹੈ, ਉਤਰ ਪ੍ਰਦੇਸ਼ ਉਤੇ 2 ਲੱਖ 21 ਹਜ਼ਾਰ ਕਰੋੜ, ਮਹਾਂਰਾਸ਼ਟਰ ਦਾ 2 ਲੱਖ ਪੰਜ ਹਜ਼ਾਰ ਕਰੋੜ ਹੈ, ਵੈਸਟ ਬੰਗਾਲ ਦਾ ਇੱਕ ਲੱਖ 92 ਹਜ਼ਾਰ ਕਰੋੜ ਰੁਪਏ ਹੈ ਅਤੇ ਆਂਧਰਾ ਪ੍ਰਦੇਸ਼ ਉਤੇ ਇੱਕ ਲੱਖ 26 ਹਜ਼ਾਰ ਕਰੋੜ ਰੁਪਏ ਹੈ। ਮੇਰੇ ਕਹਿਣ ਦਾ ਭਾਵ ਹੈ ਕਿ ਅੱਜ ਅਜਿਹਾ ਕੋਈ ਸੂਬਾ ਨਹੀਂ ਹੈ, every developing country has taken loans and it is if the loans have been taken for the right cause, I think they have done their duty, they are doing their jobs. ਅਮਰੀਕਾ ਵਰਗੇ ਮੁਲਕਾਂ ਨੇ ਵੀ ਭਲਾਈ ਦੇ ਕੰਮਾਂ ਵਾਸਤੇ ਲੋਨ ਚੁੱਕੇ ਹਨ। ਚੇਅਰਮੈਨ ਸਾਹਿਬ, ਫਿਰ ਗੱਲ ਆ ਗਈ ਕੁਲੈਕਸ਼ਨ ਦੀ। ਤੁਸੀਂ ਕੁਲੈਕਸ਼ਨ ਦਾ ਵੀ ਹਾਲ ਵੇਖ ਲਵੋ। ਫਿਰ ਇਹ ਕਹਿੰਦੇ ਕਿ ਵੈਟ ਤਾਂ ਪੰਜ ਸਾਲਾਂ ਦੇ ਵਿੱਚ ਵੱਧ ਹੀ ਜਾਂਦਾ ਹੁੰਦਾ ਹੈ ਅਤੇ ਐਕਸਾਈਜ਼ ਵੀ ਪੰਜ ਸਾਲਾਂ ਦੇ ਵਿੱਚ ਵੱਧ ਜਾਂਦੀ ਹੁੰਦੀ ਹੈ। ਇਹ ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਸਾਲ 2002-2007 ਦੇ ਵੈਟ ਦੇ ਫਿਗਰ ਵੀ ਕੱਢ ਲਵੋ, ਐਕਸਾਈਜ਼ ਦੇ ਫਿਗਰ ਵੀ ਕੱਢ ਲਵੋ, ਜਿੰਨੇ ਫਿਗਰ ਹਨ ਉਹ ਸਭ ਕੱਢ ਲਵੋ। ਪਤਾ ਨਹੀਂ ਇਹ ਕਹਿੰਦੇ ਹਨ ਕਿ ਉਂਜ ਤਾਂ ਵੱਧ ਜਾਣਾ ਚਾਹੀਦਾ ਹੈ ਲੇਕਿਨ ਇਨ੍ਹਾਂ ਦੇ ਵੇਲੇ ਕੁਝ ਨਹੀਂ ਵਧਿਆ। ਜਾਂ ਤਾਂ ਇਹ ਲੋਕਾਂ ਦੇ ਨਾਲ, ਜਿਹੜੇ ਇਨ੍ਹਾਂ ਦੀ ਜੇਬ ਗਰਮ ਕਰਦੇ ਸੀ, ਉਨ੍ਹਾਂ ਨਾਲ ਰਲ ਗਏ ਸੀ ਜਾਂ ਇਨ੍ਹਾਂ ਦੇ ਕੋਲ ਸਮਾਂ ਨਹੀਂ ਸੀ। ਜਿਹੜੀ ਮੈਂ ਗਾਲਿਬ ਦੀ ਗੱਲ ਸੁਣਾਈ ਹੈ ਉਸ ਦੇ ਵੱਲ ਵੱਧ ਧਿਆਨ ਸੀ। ਮਗਰ, ਚੇਅਰਮੈਨ ਸਾਹਿਬ, ਤੁਹਾਨੂੰ ਇਹ ਜਾਣ ਕੇ ਖੁਸ਼ੀ ਹੋਵੇਗੀ ਕਿ ਜਿਹੜੀ ਕੁਲੈਕਸ਼ਨ ਹੈ ਉਹ ਇਨ੍ਹਾਂ ਦੇ ਪੰਜ ਸਾਲਾਂ ਵਿੱਚ 19972.72 ਕਰੋੜ ਸੀ ਅਤੇ ਅੱਜ ਉਹ ਵੱਧ ਕੇ 31890.33 ਕਰੋੜ ਤੇ ਹੈ। ਮਤਲਬ ਇਹ ਕਿ ਮੇਰੇ ਕੋਲ ਤਾਂ ਇੰਨੇ ਸਫੇ ਹਨ ਕਿ ਸਵਾਦ ਵੀ ਆਵੇ ਜਦੋਂ ਸੁਣਨ ਵਾਲੇ ਹੋਣ। ਹਰ ਇੱਕ ਪੈਰਾਮੀਟਰ ਵਿੱਚ ਸਰਕਾਰ ਦੀ ਕਾਰਗੁਜ਼ਾਰੀ ਬਹੁਤ ਵਧੀਆ ਰਹੀ ਹੈ, ਜਿਸ ਦੀ ਵਧਾਈ,

ਜਿਸ ਦੀ ਸ਼ਲਾਘਾ ਵੱਖ-ਵੱਖ ਅਦਾਰਿਆਂ ਤੇ, ਵੱਖ-ਵੱਖ ਲੈਵਲ ਤੇ, ਵੱਖ-ਵੱਖ ਅਖਬਾਰਾਂ, ਹਿੰਦੁਸਤਾਨ ਟਾਈਮਜ਼ ਵਰਗੀ ਅਖਬਾਰ ਨੇ ਵੀ, ਸਭ ਨੇ ਸਮੇਂ-ਸਮੇਂ ਤੇ ਕੀਤੀ ਹੈ।

ਚੇਅਰਮੈਨ ਸਾਹਿਬ, ਮੈਂ ਆਪ ਜੀ ਦਾ ਧਿਆਨ ਇਸ ਗੱਲ ਵੱਲ ਲਿਆਉਣਾ ਚਾਹੁੰਦਾ ਹਾਂ ਕਿ ਜਿਹੜੀ ਮੌਜੂਦਾ ਸਰਕਾਰ ਹੈ, ਉਸ ਨੇ ਤਿੰਨ ਚੀਜ਼ਾਂ ਵੱਲ ਧਿਆਨ ਦਿੱਤਾ ਹੈ। ਚੇਅਰਮੈਨ ਸਾਹਿਬ, ਵਾਰ-ਵਾਰ ਮੈਂ ਇਸ ਗੱਲ ਤੇ ਸਟਰੈਸ ਤਾਂ ਕਰਦਾ ਹਾਂ ਕਿ ਉਸ ਤੀਹ ਫੀਸਦੀ ਦਾ ਜਿਸ ਨੂੰ ਸਕੀਮਾਂ ਦੇ ਕੇ ਕੋਈ ਰਾਜ਼ੀ ਨਹੀਂ, ਜੇ ਉਨ੍ਹਾਂ ਦੀਆਂ ਸਹੂਲਤਾਂ, ਉਨ੍ਹਾਂ ਦੀਆਂ ਐਨਟਾਇਟਲਮੈਂਟਾਂ ਜੇ ਉਨ੍ਹਾਂ ਨੂੰ ਨਾ ਮਿਲਣ ਤਾਂ ਮੈਂ ਸਮਝਦਾ ਹਾਂ ਕਿ ਦੇਸ਼ ਵਿੱਚ ਉਹ ਦਿਨ ਦੂਰ ਨਹੀਂ ਕਿ haves and have nots ਦੀ ਇੱਕ ਵੱਡੀ ਲੜਾਈ ਛਿੜ ਸਕਦੀ ਹੈ, ਇੱਕ ਵੱਡੀ ਮੁਸੀਬਤ ਲਾਅ ਐਂਡ ਆਰਡਰ ਦੀ ਖੜ੍ਹੀ ਹੋ ਸਕਦੀ ਹੈ। ਇੱਕ ਦੂਰਅੰਦੇਸ਼ ਤੇ ਸਿਆਣਾ ਲੀਡਰ ਉਹ ਹੈ ਜਿਹੜਾ ਇਨ੍ਹਾਂ ਚੀਜ਼ਾਂ ਨੂੰ, ਲੋਕਾਂ ਦੀਆਂ ਮੁਸ਼ਕਲਾਤਾਂ ਨੂੰ, ਲੋਕਾਂ ਦੇ ਹਾਲਾਤਾਂ ਨੂੰ ਸਮਝ ਕੇ ਉਨ੍ਹਾਂ ਨੂੰ ਸਮੇਂ ਨਾਲ ਐਡਰੈਸ ਕਰੇ ਅਤੇ ਸਮੇਂ ਨਾਲ ਉਸ ਵਿੱਚ ਬਦਲਾਵ ਲਿਆਵੇ।

ਚੇਅਰਮੈਨ ਸਾਹਿਬ, ਅੱਜ robust and sustainable economy ਨੂੰ ਬਣਾਉਣ ਲਈ ਪਾਵਰ ਉਤੇ ਬਹੁਤ ਵੱਡਾ ਧਿਆਨ ਦਿੱਤਾ ਗਿਆ ਹੈ। ਅੱਜ ਪਾਵਰ ਬਾਰੇ ਮੈਂ ਅੰਕੜਿਆਂ ਨਾਲ ਕੰਪੈਰੀਜ਼ਨ ਕਰਨਾ ਚਾਹੁੰਦਾ ਹਾਂ। ਇਨ੍ਹਾਂ (ਕਾਂਗਰਸ ਪਾਰਟੀ) ਦੀ ਸਰਕਾਰ ਨਾਲੋਂ ਅੱਜ ਦੁੱਗਣਾ-ਤਿੱਗਣਾ ਪੈਸਾ ਪਾਵਰ ਤੇ ਖਰਚ ਹੋ ਰਿਹਾ ਹੈ। 3300 ਕਰੋੜ ਰੁਪਿਆ ਟ੍ਰਾਂਸਮਿਸ਼ਨ, ਡਿਸਟ੍ਰੀਬਿਊਸ਼ਨ, ਜੈਨਰੇਸ਼ਨ, ਮੇਨਟੀਨੈਂਸ ਅਤੇ ਸਟ੍ਰੈਂਥਨਿੰਗ ਵਾਸਤੇ ਖਰਚ ਹੋ ਰਿਹਾ ਹੈ। ਇਸ ਦੇ ਨਾਲ ਹੀ, ਚੇਅਰਮੈਨ ਸਾਹਿਬ, ਨਵੇਂ ਪਲਾਂਟ ਲਗਾਏ ਜਾ ਰਹੇ ਹਨ। ਇਹ ਕਹਿ ਕੇ ਗਏ ਹਨ ਕਿ ਦੋ ਪਲਾਂਟਾਂ ਦਾ ਕੰਮ ਸ਼ੁਰੂ ਹੋ ਗਿਆ ਹੈ ਅਤੇ ਦੋ ਬਾਰੇ ਹਾਲੇ ਕੁਝ ਵੀ ਪਤਾ ਨਹੀਂ ਹੈ। ਚੇਅਰਮੈਨ ਸਾਹਿਬ, ਇਹ ਧਿਆਨ ਨਹੀਂ ਕਰਦੇ। ਪੰਜਾਬ ਵਿੱਚ ਇਸ ਕਦਰ ਪਾਵਰ ਵਿੱਚ ਵਾਧਾ ਹੋਇਆ ਹੈ ਕਿ ਇੱਕ ਇੰਸਟੀਚਿਊਸ਼ਨ, ਜਿਥੋਂ ਸਾਰੇ ਆਈ.ਏ.ਐਸ. ਅਫ਼ਸਰ ਪਾਸ ਹੁੰਦੇ ਹਨ, ਉਨ੍ਹਾਂ ਨੇ ਇਸ ਗੱਲ ਨੂੰ ਮੰਨਿਆ ਹੈ ਅਤੇ ਵਧਾਈ ਦਿੱਤੀ ਹੈ ਕਿ ਸ਼ਾਰਟ ਟਰਮ ਵਿੱਚ ਜਿਸ ਤਰੀਕੇ ਨਾਲ ਪਾਵਰ ਜੈਨਰੇਸ਼ਨ ਹੋਈ ਹੈ। ਚੇਅਰਮੈਨ ਸਾਹਿਬ, ਸੂਬਾ ਕਿਹੜਾ ਤਰੱਕੀ ਕਰ ਸਕਦਾ ਹੈ, ਕਿਸਾਨੀ ਤੇ ਕਿਵੇਂ ਖਰਚ ਕੀਤਾ ਜਾ ਸਕਦਾ ਹੈ, ਕਿਸਾਨੀ ਕਿਵੇਂ ਪ੍ਰਫੁਲਿਤ ਕਰਨਾ ਹੈ? ਇਸ ਲਈ ਪਾਵਰ ਦਾ ਸਰਪਲੱਸ ਹੋਣਾ ਬਹੁਤ ਜ਼ਰੂਰੀ ਹੈ। ਪਿਛਲੇ 40-45 ਸਾਲ ਅਤੇ ਖਾਸ ਕਰਕੇ ਇਨ੍ਹਾਂ ਦੇ ਪਿਛਲੇ 5 ਸਾਲ ਵਿੱਚ, ਚੇਅਰਮੈਨ ਸਾਹਿਬ, ਇੱਕ ਵੀ ਯੂਨਿਟ ਲਾਉਣ ਦਾ ਕੰਮ ਨਹੀਂ ਹੋਇਆ। ਇੱਕ ਡੱਕਾ ਨਹੀਂ ਤੋੜਿਆ ਗਿਆ, ਇੱਕ ਬਲਬ ਜਿੰਨੀ ਬਿਜਲੀ ਪੈਦਾ ਨਹੀਂ ਕੀਤੀ ਗਈ। ਜਿਸ ਤਰੀਕੇ ਨਾਲ ਇਹ ਇੱਥੇ ਗੱਲ ਕਰਕੇ ਗਏ ਹਨ, ਚੇਅਰਮੈਨ ਸਾਹਿਬ, ਇਨ੍ਹਾਂ ਦੇ ਘਰ ਸਵੇਰੇ ਚਵਨਪ੍ਰਾਸ਼ ਦਾ ਡੱਬਾ ਭੇਜਣਾ ਚਾਹੀਦਾ ਹੈ। ਬਰਨਾਲੇ ਵਿੱਚ ਇੰਡਸਟਰੀ ਵਾਸਤੇ 400 ਕਿੱਲੇ ਜ਼ਮੀਨ ਐਕੁਆਇਰ ਕਰਨੀ ਸੀ, ਇਨ੍ਹਾਂ ਨੇ ਕਿਸਾਨਾਂ ਵਿੱਚ ਰੱਫੜ ਪਾ ਦਿੱਤਾ ਅਤੇ ਕਹਿੰਦੇ ਕਿ ਜ਼ਮੀਨ ਐਕੁਆਇਰ ਨਹੀਂ ਹੋ ਸਕਦੀ। ਸ਼੍ਰੋਮਣੀ

[ ਸਰਦਾਰ ਬਿਕਰਮ ਸਿੰਘ ਮਜੀਠੀਆ ]

ਅਕਾਲੀ ਦਲ-ਭਾਜਪਾ ਦੀ ਸਰਕਾਰ ਇਸ ਵਾਸਤੇ ਵਧਾਈ ਦੀ ਪਾਤਰ ਹੈ ਜਿਸ ਨੇ ਅੱਜ 10,000 ਕਿੱਲੇ ਜ਼ਮੀਨ ਕਿਸਾਨਾਂ ਦੀ ਸਹਿਮਤੀ ਨਾਲ, ਉਨ੍ਹਾਂ ਦੀ ਖੁਸ਼ੀ ਨਾਲ ਵੱਖ-ਵੱਖ ਡਿਵੈਲਪਮੈਂਟ ਦੇ ਪ੍ਰੋਜੈਕਟਾਂ ਵਾਸਤੇ ਐਕੁਆਇਰ ਕੀਤੀ ਹੈ। (ਥੰਪਿੰਗ) ਸਭ ਤੋਂ ਵੱਡੀ ਗੱਲ, ਚੇਅਰਮੈਨ ਸਾਹਿਬ, ਇਹ ਇੱਕ ਇੰਡਸਟਰੀ ਦੱਸ ਦੇਣ ਜਿਹੜੀ ਇਨ੍ਹਾਂ ਨੇ ਲਗਾਈ ਹੋਵੇ। ਅੱਜ ਫਾਰਚੂਨ 500 ਕੰਪਨੀ, ਲਕਸ਼ਮੀ ਨਰਾਇਣ ਮਿੱਤਲ, ਅਜੰਤਾ, ਜੀ.ਵੀ.ਕੇ., ਐਨ.ਏ.ਪੀ.ਸੀ., ਐਲ.ਐਂਡ.ਟੀ. ਜਿਨ੍ਹਾਂ ਨੇ ਹਜ਼ਾਰਾਂ-ਲੱਖਾਂ ਲੋਕਾਂ ਨੂੰ ਰੁਜ਼ਗਾਰ ਦਿੱਤਾ ਹੈ, ਜਿਨ੍ਹਾਂ ਵਾਸਤੇ ਹਰ ਸਟੇਟ ਦੇ ਮੁੱਖ ਮੰਤਰੀ ਚਾਹੁੰਦੇ ਹਨ ਕਿ ਇਹ ਸਾਡੇ ਸੂਬੇ ਵਿੱਚ ਆਉਣ, ਉਨ੍ਹਾਂ ਨੇ ਸਰਦਾਰ ਬਾਦਲ ਦੀਆਂ ਪਾਲਿਸੀਆਂ, ਨੀਤੀਆਂ ਨੂੰ ਮੰਨਦੇ ਹੋਏ, ਧਿਆਨ ਵਿੱਚ ਰੱਖਦੇ ਹੋਏ, ਆਪਣੀ ਸਹਿਮਤੀ ਪ੍ਰਗਟ ਕਰਦੇ ਹੋਏ, ਆਪਣਾ ਪੈਸਾ ਕਿਸੇ ਹੋਰ ਸੂਬੇ ਵਿੱਚ ਨਹੀਂ, ਪੰਜਾਬ ਵਿੱਚ ਲਾਉਣਾ ਬਿਹਤਰ ਸਮਝਿਆ। ਚੇਅਰਮੈਨ ਸਾਹਿਬ, ਇਹ ਠੀਕ ਹੈ ਕਿ ਸ਼ਾਇਦ ਇਹ ਥੋੜ੍ਹਾ ਜਿਹਾ ਡਿਲੇਅ ਹੋ ਗਿਆ ਹੈ ਪਰ, ਚੇਅਰਮੈਨ ਸਾਹਿਬ, ਜ਼ਮੀਨਾਂ ਐਕੁਆਇਰ ਹੋ ਗਈਆਂ ਹਨ, ਕੰਪਨੀਆਂ ਨੇ ਕਿਸਾਨਾਂ ਨੂੰ ਪੈਸੇ ਦੇ ਦਿੱਤੇ ਹਨ। ਚੇਅਰਮੈਨ ਸਾਹਿਬ, ਜਿਹੜੀ ਗਲੋਬਲ ਰੀਸੈਸ਼ਨ ਆਈ ਸੀ, ਜਿਸ ਨੇ ਇੰਨੀ ਵੱਡੀ ਮਾਰ ਸਾਰੇ ਦੇਸ਼ਾਂ ਵਿੱਚ ਪਾਈ ਸੀ, ਉਨ੍ਹਾਂ ਹਾਲਾਤਾਂ ਦੇ ਬਾਵਜੂਦ ਅੱਜ ਲੱਖਾਂ-ਕਰੋੜਾਂ ਲੋਕਾਂ ਨੂੰ ਰੁਜ਼ਗਾਰ ਮਿਲਣਾ ਹੈ। ਪਾਵਰ ਬਾਰੇ ਮੈਂ ਅਖੀਰਲੀ ਗੱਲ ਇਹ ਕਰਨੀ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਆਪਣੇ 5 ਸਾਲਾਂ ਵਿੱਚ 90 ਨਵੇਂ ਗ੍ਰਿਡ ਲਗਾਏ ਅਤੇ 360 ਕਰੋੜ ਰੁਪਿਆ ਖਰਚ ਕੀਤਾ ਪਰ, ਚੇਅਰਮੈਨ ਸਾਹਿਬ, ਅਸੀਂ 104 ਗ੍ਰਿਡ ਲਾ ਕੇ ਜਿੱਥੇ 416 ਕਰੋੜ ਚਾਰ ਸਾਲਾਂ ਵਿੱਚ ਖਰਚ ਕਰ ਚੁੱਕੇ ਹਾਂ, ਇਸੇ ਤਰੀਕੇ ਨਾਲ ਸਾਡੀ ਸਰਕਾਰ ਦੀ ਕਾਰਗੁਜ਼ਾਰੀ ਕਾਂਗਰਸ ਸਰਕਾਰ ਨਾਲੋਂ ਬਿਹਤਰ ਹੈ, ਵਧੀਆ ਹੈ।

ਚੇਅਰਮੈਨ ਸਾਹਿਬ, ਇੱਕ ਗੱਲ ਹੋਰ ਇੱਥੇ ਮੈਂ ਜਰੂਰ ਕਰਾਂਗਾ ਕਿ ਜਿਹੜਾ ਇਨਫ੍ਰਾਸਟ੍ਰਕਚਰ ਹੈ ਇਸ ਨੂੰ ਵਧਾਉਣਾ ਕਿਉਂ ਜ਼ਰੂਰੀ ਹੈ? ਇਸ ਵਿੱਚ ਸੜਕਾਂ ਹਨ, ਬ੍ਰਿਜ ਹਨ, ਹਵਾਈ ਅੱਡੇ ਹਨ, ਕੋਈ ਚੀਜ਼ ਨਹੀਂ ਛੱਡੀ ਜਿਸ ਵੱਲ ਧਿਆਨ ਨਹੀਂ ਦਿੱਤਾ ਜਾ ਰਿਹਾ ਹੋਵੇ। ਸੁਭਾਵਿਕ ਹੈ ਕਿ ਅਸੀਂ ਚਾਹੁੰਦੇ ਹਾਂ ਕਿ ਸੂਬੇ ਵਿੱਚ ਇੰਡਸਟਰੀ ਆਵੇ, ਉਸ ਦੀ ਤਰੱਕੀ ਹੋਵੇ, ਅਸੀਂ ਚਾਹੁੰਦੇ ਹਾਂ ਕਿ ਸਾਡੇ ਨੌਜਵਾਨਾਂ ਨੂੰ ਰੁਜ਼ਗਾਰ ਮਿਲੇ। ਕਿਸੇ ਇਕਾਨਮੀ ਦਾ ਡਿਵੈਲਪ ਹੋਣ ਦਾ ਸਭ ਤੋਂ ਵੱਡਾ ਗੁਣ ਅਤੇ ਪ੍ਰਾਪਤੀ ਇਹ ਹੈ ਕਿ ਉਥੇ ਇਨਫ੍ਰਾਸਟਰਕਚਰ ਤੇ ਪੈਸੇ ਕਿੰਨੇ ਖਰਚ ਹੁੰਦੇ ਹਨ। ਅੱਜ ਭਾਵੇਂ ਰੋਡਜ਼ ਦਾ ਮਹਿਕਮਾ ਹੈ, ਭਾਵੇਂ ਪੀ.ਆਈ.ਡੀ.ਬੀ. ਜਾਂ ਇਰੀਗੇਸ਼ਨ ਹੈ, ਸਮਾਂ ਇਜਾਜ਼ਤ ਨਹੀਂ ਦਿੰਦਾ, ਪਰ ਕਾਂਗਰਸ ਨਾਲੋਂ ਇਨ੍ਹਾਂ ਤਿੰਨੇ ਚੀਜ਼ਾਂ ਵਿੱਚ ਦੁੱਗਣੇ ਹੀ ਨਹੀਂ ਸਗੋਂ ਤਿੰਨ ਗੁਣਾ ਵੱਧ ਪੈਸੇ ਲੋਕਾਂ ਦੀ ਸਹੂਲਤ ਵਾਸਤੇ ਇਨਫ੍ਰਾਸਟ੍ਰਚਰ ਨੂੰ ਡਿਵੈਲਪ ਕਰਨ ਵਾਸਤੇਂ ਖਰਚ ਹੋ ਰਹੇ ਹਨ। ਇਸੇ ਕਰਕੇ ਅੱਜ ਇਹ ਇਥੋਂ ਭੱਜ ਗਏ ਹਨ। ਰੌਲਾ ਤਾਂ ਫਿਰ ਉਹੀ ਹੈ। ਕੈਪਟਨ ਸਾਹਿਬ ਜਦੋਂ ਪਿਛਲੀ ਵਾਰੀ ਆਏ ਸੀ ਤਾਂ ਬੜਾ ਰੌਲਾ ਪਾਇਆ ਸੀ ਕਿ 44 ਲੱਖ ਲੋਕ ਬੇਰੁਜ਼ਗਾਰ ਹਨ। ਬਾਂਕੇ-ਦਿਹਾੜੇ ਕਿਹਾ ਗਿਆ ਅਤੇ ਕਿਹਾ ਗਿਆ ਕਿ ਬੇੜਾ ਗਰਕ ਹੋ ਗਿਆ। ਇਹ

ਹੋ ਗਿਆ, ਉਹ ਹੋ ਗਿਆ ਪਰ ਇਹ ਕਦੇ ਨਾ ਦੱਸਿਆ ਕਿ ਇਸ ਵਾਸਤੇ ਜ਼ਿੰਮੇਵਾਰ ਕੌਣ ਹੈ। ਇਸ ਵਾਸਤੇ ਇਹ ਕਾਂਗਰਸ ਪਾਰਟੀ ਹੀ ਜ਼ਿੰਮੇਵਾਰ ਹੈ, ਜਿਸ ਨੇ ਆਪਣੇ ਰਾਜ ਵੇਲੇ ਨੌਕਰੀਆਂ ਬੰਦ ਕਰ ਦਿੱਤੀਆਂ ਅਤੇ ਨੌਕਰੀ ਉਦੋਂ ਦਿੱਤੀ ਜਦੋਂ ਸਮਾਂ ਲੰਘ ਗਿਆ, ਜਦੋਂ ਸਾਲ 2006 ਚੜ੍ਹ ਗਿਆ। ਉਦੋਂ, ਚੇਅਰਮੈਨ ਸਾਹਿਬ, 17698 ਲੋਕਾਂ ਨੂੰ ਨੌਕਰੀ ਦਿੱਤੀ। ਸਰਦਾਰ ਲਾਲ ਸਿੰਘ ਨੇ ਜੋ ਬਜਟ ਪੇਸ਼ ਕੀਤਾ ਸੀ, ਉਸ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਆਪਣੇ ਆਪ ਵਿੱਚ ਬੜਾ ਮਾਣ ਮਹਿਸੂਸ ਕਰਦੇ ਸੀ ਅਤੇ ਬੜੇ ਖੁਸ਼ ਹੁੰਦੇ ਸੀ ਕਿ ਅਸੀਂ ਖਰਚੇ ਕਿਵੇਂ ਘਟਾਏ ਹਨ। ਇਹ ਕਹਿੰਦੇ ਸਨ ਕਿ ਅਸੀਂ ਨੌਕਰੀ ਨਹੀਂ ਦਿੱਤੀ ਅਤੇ ਖਰਚੇ ਘਟਾਏ ਹਨ। ਜਦੋਂ ਸਰਦਾਰ ਲਾਲ ਸਿੰਘ ਫਾਈਨਾਂਸ ਮਨਿਸਟਰ ਸਨ, ਇਨ੍ਹਾਂ ਦਾ ਜਿਹੜਾ ਫਸਟ ਬਜਟ ਭਾਸ਼ਣ ਸੀ, ਉਸ ਵਿੱਚ ਕਿਹਾ ਗਿਆ ਹੈ : "To structure all major departments of the Government with a view to identify redundant staff, to shift them to surplus schools and to re-deploy them as per requirement". He further added, "as far as possible future employment in the Government would be scheme specific and terminative with completion of the project". ਮਤਲਬ ਕਿ ਕਿਸੇ ਨੂੰ ਨੌਕਰੀ ਨਹੀਂ ਮਿਲੇਗੀ। ਉਨ੍ਹਾਂ ਨੂੰ ਠੇਕੇ ਤੇ ਰੱਖਿਆ ਜਾਵੇਗਾ। ਜਦੋਂ ਉਹ ਕੰਮ ਮੁਕ ਜਾਵੇ, ਉਹ ਭਾਵੇਂ ਦੋ ਦਿਨਾਂ ਵਿੱਚ ਮੁੱਕੇ, ਦੋ ਮਹੀਨਿਆਂ ਵਿੱਚ ਮੁੱਕੇ ਜਾਂ ਛੇ ਮਹੀਨਿਆਂ ਵਿੱਚ ਮੁੱਕੇ, ਉਸ ਨੂੰ ਛੇ ਮਹੀਨੇ ਬਾਅਦ ਕੱਢ ਦਿੱਤਾ ਜਾਵੇਗਾ। ਅੱਗੇ ਇਹ ਟਰੈਵਲ ਅਲਾਉਂਸ ਸਬੰਧੀ ਲਿਖਦੇ ਹਨ : The facility of LTC would be frozen except for the employees who are retiring in the current block, leave encashment, non practicing allowance, commutation etc. to be reviewed with a view to reducing expenditure. Payment of DA due from 1st July, 2002 to 20th June, 2003 may be frozen. Medical reimbursement would be replaced by a medical insurance". ਕਿ ਨੌਕਰੀ ਵੀ ਨਾ ਦਿਓ, ਜੇ ਕਿਸੇ ਦਾ ਐਲ.ਟੀ.ਸੀ. ਬਣਦਾ ਹੈ, ਉਹ ਵੀ ਬੰਦ ਕਰ ਦਿਓ ਅਤੇ ਜੇ ਕਿਸੇ ਦੀ ਪੈਨਸ਼ਨ ਬਣਦੀ ਹੈ, ਉਹ ਵੀ ਰੋਕ ਦਿਓ। ਜੇ ਕਿਸੇ ਦੀ ਮੈਡੀਕਲ ਰੀਇੰਬਰਸਮੈਂਟ ਬਣਦੀ ਹੈ, ਉਹ ਵੀ ਨਾ ਦਿਓ। ਇਹ ਕਹਿੰਦੇ ਕਿ ਇੰਸ਼ੋਰੈਂਸ ਵਿੱਚ ਤੁਹਾਡੇ ਪੈਸੇ ਜਮ੍ਹਾਂ ਕਰਵਾ ਦੇਣੇ ਹਨ ਅਤੇ ਇੰਸ਼ੋਰੈਂਸ ਕੰਪਨੀ ਤੁਹਾਡੇ ਪੈਸੇ ਦੇਵੇਗੀ। ਕਹਿਣ ਦਾ ਭਾਵ ਕਿ ਇਨ੍ਹਾਂ ਦੇ ਇਹ ਤਰੀਕੇ ਸਨ ਕਿ ਕਿਵੇਂ ਐਕਸਪੈਂਡੀਚਰ ਰਿਡਿਊਸ ਕੀਤਾ ਹੈ। ਮੈਂ ਇਨ੍ਹਾਂ ਨੂੰ ਜ਼ਿੰਮੇਵਾਰ ਠਹਿਰਾਉਂਦਾ ਹਾਂ ਕਿ ਜੇ ਨੌਜਵਾਨ ਪੀੜ੍ਹੀ ਦੇ ਹਾਲਾਤ ਵਿਗੜੇ ਹਨ ਅਤੇ ਚਰਚਾ ਚਲ ਰਹੀ ਹੈ ਕਿ ਨੌਜਵਾਨ ਪੀੜ੍ਹੀ ਦਾ ਲੱਚਰਤਾ ਵੱਲ ਧਿਆਨ ਗਿਆ ਹੈ ਤਾਂ ਇਸ ਵਾਸਤੇ ਕਾਂਗਰਸ ਪਾਰਟੀ ਹੀ ਜ਼ਿੰਮੇਵਾਰ ਹੈ, ਇਸ ਵਾਸਤੇ ਕੋਈ ਹੋਰ ਪਾਰਟੀ ਜ਼ਿੰਮੇਵਾਰ ਨਹੀਂ ਹੈ। ਜੇ ਇਨ੍ਹਾਂ ਨੇ ਅੱਜ ਨੌਕਰੀਆਂ ਦਿੱਤੀਆਂ ਹੁੰਦੀਆਂ ਤਾਂ ਅਜਿਹਾ ਨਾ ਹੁੰਦਾ। ਇਨ੍ਹਾਂ ਦੇ ਪੰਜ ਸਾਲਾਂ ਦੇ 17698 ਦੇ ਵਿਰੁੱਧ ਅੱਜ 70,000 ਨੌਕਰੀ ਸਰਦਾਰ ਬਾਦਲ ਨੇ ਵੱਖ-ਵੱਖ ਮਹਿਕਮਿਆਂ

[ ਸਰਦਾਰ ਬਿਕਰਮ ਸਿੰਘ ਮਜੀਠੀਆ ]

ਵਿੱਚ ਦਿੱਤੀ ਹੈ। ਦੱਸੋ, ਇਹ ਕਿਸ ਚੀਜ਼ ਦਾ ਮੁਕਾਬਲਾ ਕਰਨਾ ਚਾਹੁੰਦੇ ਹਨ? (ਥੰਪਿੰਗ) ਕੈਪਟਨ ਸਾਹਿਬ ਤਾਜ਼ਾ ਰੌਲਾ ਬੇਰੁਜ਼ਗਾਰੀ ਸਬੰਧੀ ਪਾਉਂਦੇ ਹਨ। ਮੈਂ ਮੰਨਦਾ ਹਾਂ ਕਿ ਬੇਰੁਜ਼ਗਾਰੀ ਹੈ। ਅਸੀਂ ਨਹੀਂ ਕਹਿੰਦੇ ਕਿ ਅਸੀਂ ਸਭ ਨੂੰ ਰੁਜ਼ਗਾਰ ਦੇ ਦਿੱਤਾ। ਪਰ ਤੁਸੀਂ ਬੇਰੁਜ਼ਗਾਰੀ ਨੂੰ ਦੂਰ ਨਹੀਂ ਕੀਤਾ। ਕਾਂਗਰਸ ਪਾਰਟੀ ਨੇ ਬੇਰੁਜ਼ਗਾਰੀ ਨੂੰ ਹੋਰ ਬੜ੍ਹਾਵਾ ਦਿੱਤਾ ਹੈ, ਕਾਂਗਰਸ ਪਾਰਟੀ ਨੇ ਇੱਥੇ ਨੌਜਵਾਨਾਂ ਦੇ ਹਾਲਾਤ ਵਿਗਾੜੇ ਹਨ। ਮੈਂ ਇਨ੍ਹਾਂ ਨੂੰ ਉਸ ਵਾਸਤੇ ਸ਼ਰੇਆਮ ਜ਼ਿੰਮੇਵਾਰ ਸਮਝਦਾ ਹਾਂ। ਇਸੇ ਤਰੀਕੇ ਨਾਲ ਨੌਜਵਾਨਾਂ ਨੂੰ ਸਹੀ ਪਾਸੇ ਲਾਉਣਾ, ਸਹੀ ਰਸਤੇ ਤੇ ਤੋਰਨਾ, ਇਸ ਲਈ ਜਿਥੇ ਮੌਜੂਦਾ ਸਰਕਾਰ ਨੇ ਨੌਕਰੀਆਂ ਦਿੱਤੀਆਂ ਹਨ, ਉਥੇ ਕਾਂਗਰਸ ਪਾਰਟੀ ਵੇਲੇ ਇਹ ਸਪੋਰਟਸ ਦਾ ਬਜਟ ਉਸ ਵਿਅਕਤੀ ਨੂੰ ਦਿੰਦੇ ਸਨ ਜਿਸ ਨੂੰ ਇਹ ਮੰਤਰੀ ਨਹੀਂ ਸਮਝਦੇ ਸੀ ਕਿ ਉਹੋ ਜਿਹੇ ਨੂੰ ਇਹ ਬਜਟ ਦੇ ਦਿਓ, ਨਾ ਉਸ ਨੇ ਕੋਈ ਕੰਮ ਕਰਵਾਉਣਾ ਹੈ ਅਤੇ ਨਾ ਕੋਈ ਪੈਸੇ ਪਾਉਣੇ ਹਨ। ਪਰ ਮੈਂ ਸਰਦਾਰ ਬਾਦਲ ਨੂੰ ਵਧਾਈ ਦਿੰਦਾ ਹਾਂ ਜਿਨ੍ਹਾਂ ਨੇ ਸਪੋਰਟਸ ਦਾ ਮਹਿਕਮਾ ਸਰਦਾਰ ਸੁਖਬੀਰ ਸਿੰਘ ਬਾਦਲ ਜੀ, ਉਪ ਮੁੱਖ ਮੰਤਰੀ ਅਤੇ ਪ੍ਰਧਾਨ ਸ਼੍ਰੋਮਣੀ ਅਕਾਲੀ ਦਲ ਨੂੰ ਦੇ ਕੇ ਇਹ ਸਾਬਤ ਕਰ ਦਿੱਤਾ ਕਿ ਸਪੋਰਟਸ ਅਤੇ ਨੌਜਵਾਨ ਸਾਡੀ ਪੂਰੀ ਨਿਗਾਹ ਵਿਚ ਹਨ ਅਤੇ ਅਸੀਂ ਇਨ੍ਹਾਂ ਦਾ ਭਲਾ ਚਾਹੁੰਦੇ ਹਾਂ। ਚੇਅਰਮੈਨ ਸਾਹਿਬ, 142 ਕਰੋੜ ਰੁਪਿਆ ਵੱਖ-ਵੱਖ ਸਪੋਰਟਸ ਇੰਸਟੀਚਿਊਸ਼ਨਜ਼ ਲਈ, ਸਪੋਰਟਸ ਕੰਪਲੈਕਸਾਂ ਲਈ ਖਰਚ ਹੋ ਰਿਹਾ ਹੈ। ਇਹ ਸੁਭਾਵਿਕ ਵੀ ਹੈ, ਪਰ ਬੜਾ ਅਫਸੋਸ ਹੁੰਦਾ ਹੈ ਕਿ ਆਪਾਂ ਕਹਿੰਦੇ ਹਾਂ ਕਿ ਚੀਨ ਦੀ ਆਬਾਦੀ ਪਹਿਲੇ ਨੰਬਰ ਤੇ ਹੈ ਔਰ ਸਾਡੇ ਹਿੰਦੁਸਤਾਨ ਦੀ ਆਬਾਦੀ ਦੂਜੇ ਨੰਬਰ ਤੇ ਹੈ, ਪਰ ਜਿੰਨੇ ਵੀ ਮੈਡਲ, ਓਲੰਪਿਕ ਦੀਆਂ ਖੇਡਾਂ ਸਨ ਜਾਂ ਭਾਵੇਂ ਕੋਈ ਹੋਰ ਖੇਡਾਂ ਸਨ, ਚੀਨ ਤਾਂ ਪਹਿਲੇ ਜਾਂ ਦੂਜੇ ਨੰਬਰ ਤੇ ਆ ਜਾਂਦਾ ਹੈ ਪਰ ਇੰਡੀਆ ਕਿਸੇ ਨੰਬਰ ਤੇ ਨਹੀਂ ਆਉਂਦਾ। ਮੈਂ ਸਮਝਦਾ ਹਾਂ ਕਿ ਜੇਕਰ ਤੁਸੀਂ ਕਿਸੇ ਨੂੰ ਰੁਜ਼ਗਾਰ, ਕਿਸੇ ਇੰਡਸਟ੍ਰੀ ਵਿੱਚ ਜਾਂ ਕਿਸੇ ਹੋਰ ਤਰੀਕੇ ਨਾਲ ਨਹੀਂ ਦੇ ਸਕਦੇ ਪਰ ਜੇ ਕੋਈ ਵਧੀਆ ਸਪੋਰਟਸਮੈਨ ਆਪਣੇ ਪੈਰ੍ਹਾਂ ਤੇ ਖੜ੍ਹਾ ਹੋ ਜਾਵੇ ਤਾਂ ਬਹੁਤ ਵਧੀਆ ਹੈ। ਅੱਜ ਦੇਸ਼ ਦੇ ਹਾਲਾਤ ਅਜਿਹੇ ਬਣ ਗਏ ਹਨ ਕਿ ਵਧੀਆ ਪਰਫਾਰਮਿੰਗ ਸਪੋਰਟਸਮੈਨ ਨੂੰ ਜਿੱਥੇ ਨੌਕਰੀ ਵੀ ਮਿਲ ਜਾਂਦੀ ਹੈ ਉਥੇ ਸਪੋਰਟਸ ਖੇਡ-ਖੇਡ ਕੇ ਉਸ ਨੂੰ ਇੰਨਾ ਪੈਸਾ ਮਿਲ ਜਾਂਦਾ ਹੈ ਕਿ ਆਪਣੀ ਜ਼ਿੰਦਗੀ ਵਧੀਆ ਬਤੀਤ ਕਰ ਸਕਦਾ ਹੈ। ਮੈਂ ਸਮਝਦਾ ਹਾਂ ਕਿ ਸਰਦਾਰ ਸੁਖਬੀਰ ਸਿੰਘ ਬਾਦਲ ਜੀ ਵਲੋਂ ਇਸ ਪੱਖ ਵੱਲ ਧਿਆਨ ਦੇ ਕੇ ਨੌਜਵਾਨ ਪੀੜ੍ਹੀ ਨੂੰ ਆਉਣ ਵਾਲੇ ਸਮੇਂ ਵਿੱਚ ਪੰਜਾਬ ਨੂੰ ਮੋਹਰੀ ਬਣਾਉਣ ਲਈ ਇਤਿਹਾਸਿਕ ਉਪਰਾਲੇ ਕੀਤੇ ਗਏ ਹਨ। ਚੇਅਰਮੈਨ ਸਾਹਿਬ, 7.54 ਕਰੋੜ ਰੁਪਿਆ ਜਿਹੜਾ ਹੁਣ ਥੋੜ੍ਹਾ ਸਮਾਂ ਪਹਿਲਾਂ ਸਪੋਰਟਸਮੈਨਾਂ ਨੂੰ ਦਿੱਤਾ ਗਿਆ ਹੈ, ਉਥੇ ਹੀ 42 ਕਰੋੜ ਰੁਪਿਆ ਹੋਰ ਖਰਚ ਹੋਣਾ ਹੈ ਔਰ ਉਸ ਵਿੱਚੋਂ 22 ਕਰੋੜ ਰੁਪਿਆ ਬਜਟਰੀ ਰਿਸੋਰਸਿਸ ਵਿੱਚੋਂ ਹੋਣਾ ਹੈ। ਇਸ ਫੰਡ ਰਾਹੀਂ 6 ਹਾਕੀ ਸਟੇਡੀਅਮ ਅਪਗ੍ਰੇਡ ਕੀਤੇ ਜਾਣਗੇ ਅਤੇ ਸੈਵਨ ਮਲਟੀਪਰਪਜ਼ ਸਟੇਡੀਅਮ ਤੇ ਸੈਂਟਰ ਆਫ ਐਕਸੀਲੈਂਸ ਇਨ ਸਪੋਰਟਸ ਐਟ ਜਲੰਧਰ ਤਿਆਰ ਕੀਤਾ ਜਾਵੇਗਾ। ਚੇਅਰਮੈਨ ਸਾਹਿਬ, 7.50 ਕਰੋੜ

ਰੁਪਏ ਹੋਰ ਸਕੀਮਾਂ ਲਈ ਹਨ। ਪਹਿਲੀ ਸਕੀਮ ਸਾਹਿਬਜ਼ਾਦਾ ਅਜੀਤ ਸਿੰਘ ਜੀ ਦੇ ਨਾਂ ਤੇ ਸ਼ੁਰੂ ਕੀਤੀ ਗਈ ਹੈ ਜਿਸ ਵਿੱਚ ਦਸ ਹਜ਼ਾਰ ਰੁਪਿਆ ਹਰ ਸਾਲ ਪੰਜਾਬ ਦੇ ਟਾਪ 1100 ਸਪੋਰਟਸਮੈਨਾਂ ਨੂੰ ਦਿੱਤਾ ਜਾਵੇਗਾ। ਚੇਅਰਮੈਨ ਸਾਹਿਬ, ਇੱਕ ਗੱਲ ਦੀ ਹੋਰ ਵਧਾਈ ਹੈ ਕਿ ਜਿੱਥੇ ਪਹਿਲੀ ਸਕੀਮ ਇਹ ਹੈ ਉਥੇ ਦੂਜੀ ਇਹ ਹੈ ਕਿ 5000/- ਰੁਪਏ ਦੀ 1100 ਸਕਾਲਰਸ਼ਿਪਸ ਹਰ ਸਾਲ ਉਨ੍ਹਾਂ ਬੱਚਿਆਂ ਨੂੰ ਦਿੱਤੀਆਂ ਜਾਣਗੀਆਂ ਜਿਹੜੇ ਅੰਡਰ 16 ਹਨ, ਜੋ ਸਾਹਿਬਜ਼ਾਦਾ ਫਤਿਹ ਸਿੰਘ ਜੀ ਦੇ ਨਾਂ ਤੇ ਹੋਵੇਗੀ। ਚੇਅਰਮੈਨ ਸਾਹਿਬ, ਪਹਿਲਾਂ ਤਾਂ ਇਸ ਗੱਲ ਦੀ ਵਧਾਈ ਹੈ ਕਿ ਕਿੱਥੇ ਇਨ੍ਹਾਂ ਸਕੀਮਾਂ ਦਾ ਨਾਂ ਰਾਹੁਲ ਗਾਂਧੀ, ਰਾਜੀਵ ਗਾਂਧੀ, ਇੰਦਰਾ ਗਾਂਧੀ ਦੇ ਨਾਂ ਤੇ ਰੱਖਿਆ ਜਾਂਦਾ ਸੀ। ਚੇਅਰਮੈਨ ਸਾਹਿਬ, ਜਦੋਂ ਤੁਸੀਂ ਨਾਂ ਹੀ ਅਜਿਹੇ ਰੱਖ ਦਿਉਗੇ ਜਿਨ੍ਹਾਂ ਨੇ ਦੇਸ਼ ਦਾ ** ** ਕਰਨ ਵਿੱਚ ਬੜਾ ਅਹਿਮ ਰੋਲ ਪਲੇਅ ਕੀਤਾ ਹੈ, ਸੁਭਾਵਿਕ ਹੈ ਕਿ ਸਕੀਮਾਂ ਦਾ ਵੀ ** ** ਹੋਣਾ ਨਿਸ਼ਚਿਤ ਹੁੰਦਾ ਹੈ। ਇਸ ਲਈ ਵਧਾਈ ਦੀ ਗੱਲ ਹੈ ਕਿ ਸਕੀਮਾਂ ਦਾ ਨਾਂ ਉਨ੍ਹਾਂ ਮਹਾਨ ਜੁਝਾਰੂਆਂ ਦੇ ਨਾਂ ਤੇ ਰੱਖਿਆ ਹੈ ਜਿਨ੍ਹਾਂ ਨੇ ਹੱਕ-ਸੱਚ ਦੀ ਲੜਾਈ ਵਾਸਤੇ, ਛੋਟੀਆਂ ਉਮਰਾਂ ਵਿੱਚ, ਜਿਸ ਉਮਰ ਵਿੱਚ ਪਤਾ ਹੀ ਨਹੀਂ ਹੁੰਦਾ ਕਿ ਸੱਚ ਕੀ ਤੇ ਝੂਠ ਕੀ ਹੈ, ਠੀਕ ਕੀ ਹੈ ਤੇ ਗਲਤ ਕੀ ਹੈ, ਮਗਰ ਛੋਟੀਆਂ ਉਮਰਾਂ ਵਿੱਚ ਜਿਨ੍ਹਾਂ ਨੂੰ ਇਹ ਗੱਲ ਸਮਝ ਆ ਜਾਵੇ, ਸੁਭਾਵਿਕ ਹੈ ਕਿ ਅੱਜ ਉਨ੍ਹਾਂ ਦੇ ਨਾਂ ਤੇ ਇਨ੍ਹਾਂ ਸਕੀਮਾਂ ਨੂੰ ਚਲਾ ਕੇ, ਮੈਂ ਸਮਝਦਾ ਹਾਂ ਕਿ ਜਿੱਥੇ ਇਹ ਸਕੀਮਾਂ ਕਾਮਯਾਬ ਹੋਣਗੀਆਂ, ਨੌਜਵਾਨ ਪੀੜ੍ਹੀ ਉਤਸ਼ਾਹਿਤ ਹੋਵੇਗੀ, ਉਥੇ ਸਾਹਿਬਜ਼ਾਦਿਆਂ ਪ੍ਰਤੀ ਵੀ ਬਹੁਤ ਵੱਡਾ ਸਤਿਕਾਰ ਹੋਵੇਗਾ। ਇਸੇ ਤਰੀਕੇ ਨਾਲ 15 ਕਰੋੜ ਰੁਪਿਆ ਹੋਰ ਰੱਖਿਆ ਗਿਆ ਹੈ। ਆਮ ਤੌਰ ਤੇ ਜਿਹੜੀ ਹੈਲਥ ਹੈ, ਕੋਈ ਇਸ ਨੂੰ ਜਿਮ ਕਹਿ ਦੇਵੇ, ਕੋਈ ਹੈਲਥ ਕਹਿ ਦੇਵੇ, ਕਿਉਂਕਿ ਸੁਭਾਵਿਕ ਹੈ ਕਿ ਜੇਕਰ ਸਰੀਰ ਹੋਵੇਗਾ ਤਾਂ ਸਿਹਤ ਵੀ ਠੀਕ ਰਹੇਗੀ। ਸਪੀਕਰ ਸਾਹਿਬ, ਜਿੰਮ ਕੇਵਲ ਤੇ ਕੇਵਲ ਸ਼ਹਿਰਾਂ ਤੱਕ ਹੀ ਸੀਮਤ ਰਹਿ ਗਈ ਸੀ, ਕੋਈ ਪਿੰਡ ਵਾਲਾ ਜਿੰਮ ਨਹੀਂ ਜਾ ਸਕਦਾ ਸੀ। ਜਿੰਮ ਉਸ ਨੇ ਦੂਰੋਂ ਵੇਖਿਆ ਸੀ ਕਿ ਕਿਹੋ ਜਿਹਾ ਲਗਦਾ ਹੈ ਮਗਰ ਸਰਦਾਰ ਸੁਖਬੀਰ ਸਿੰਘ ਜੀ ਬਾਦਲ ਨੂੰ ਇਸ ਗੱਲ ਦੀ ਵਧਾਈ ਹੈ ਕਿ ਆਉਣ ਵਾਲੇ ਸਮੇਂ ਵਿਚ ਪੰਜਾਬ ਦਾ ਕੋਈ ਅਜਿਹਾ ਪਿੰਡ ਨਹੀਂ ਹੋਵੇਗਾ ਜਿੱਥੇ ਜਿੰਮ ਨਹੀਂ ਮਿਲੇਗਾ ਔਰ ਜਿੱਥੇ ਨੌਜਵਾਨ ਆਪਣੀ ਸਿਹਤ ਨਹੀਂ ਬਣਾ ਸਕਣਗੇ। (ਥੰਪਿੰਗ) 15 ਕਰੋੜ ਰੁਪਿਆ ਸਾਹਿਬਜ਼ਾਦਾ ਜੁਝਾਰ ਸਿੰਘ ਜੀ ਦੇ ਨਾਂ ਤੇ ਉਨ੍ਹਾਂ ਦੀ ਯਾਦ ਵਿੱਚ ਸਮਰਪਿਤ ਇਹ ਸਕੀਮ ਚਲਾਈ ਗਈ ਹੈ। ਇਸੇ ਤਰੀਕੇ ਨਾਲ 10 ਕਰੋੜ ਰੁਪਿਆ ਸਾਹਿਬਜ਼ਾਦਾ ਜੋਰਾਵਰ ਸਿੰਘ ਜੀ ਦੇ ਨਾਂ ਤੇ ਵੱਖ-ਵੱਖ ਤਰ੍ਹਾਂ ਦੇ ਸਪੋਰਟਸ ਇਕੁਇਪਮੈਂਟ ਮੈਟੀਰੀਅਲ ਅਤੇ ਕਿਟਸ ਖਰੀਦਣ ਵਾਸਤੇ ਰੱਖਿਆ ਗਿਆ ਹੈ। ਚੇਅਰਮੈਨ ਸਾਹਿਬ, ਗੱਲਾਂ ਤਾਂ ਹੋਰ ਵੀ ਬਹੁਤ ਹਨ ਪਰ ਮੋਟੇ ਤੌਰ ਤੇ ਜਦੋਂ ਸਪੋਰਟਸਮੈਨਾਂ ਨੂੰ ਨੌਕਰੀ ਦਿੱਤੀ ਗਈ ਹੈ ਅਤੇ ਉਨ੍ਹਾਂ ਤੇ ਖਰਚ ਕੀਤਾ ਜਾ ਰਿਹਾ ਹੈ ਤਾਂ ਸੁਭਾਵਿਕ ਹੈ ਕਿ ਇਸ ਦੇ ਸਿੱਟੇ ਅੱਛੇ ਨਿਕਲਣਗੇ। ਅੱਜ ਬੜੀ ਵੱਡੀ ਗਿਣਤੀ ਵਿੱਚ ਆਬਾਦੀ ਸਾਡੇ ਨੌਜਵਾਨਾਂ ਦੀ ਹੈ ਔਰ ਤਕਰੀਬਨ 60 ਫੀਸਦੀ ਹੈ।

**Expunged as ordered by the Chair.

[ ਸਰਦਾਰ ਬਿਕਰਮ ਸਿੰਘ ਮਜੀਠੀਆ ]

ਕਾਂਗਰਸ ਪਾਰਟੀ ਸਿਰਫ ਲਿਪ ਸਰਵਿਸ ਕਰਦੀ ਹੈ, ਕੱਲ੍ਹੀ ਗੱਲੀ-ਬਾਤੀਂ ਢਿੱਡ ਭਰਨ ਦੀ ਕੋਸ਼ਿਸ਼ ਕਰਦੀ ਹੈ, ਉਥੇ ਮੌਜੂਦਾ ਸ਼੍ਰੋਮਣੀ ਅਕਾਲੀ ਦਲ-ਭਾਜਪਾ ਸਰਕਾਰ ਨੇ ਅਮਲੀ ਰੂਪ ਵਿੱਚ ਕਦਮ ਚੁੱਕੇ ਹਨ ਅਤੇ ਜੋ ਫੈਸਲੇ ਲਏ ਹਨ ਇਸ ਦੇ ਆਉਣ ਵਾਲੇ ਸਮੇਂ ਵਿੱਚ ਸਿੱਟੇ ਬਹੁਤ ਵਧੀਆ ਨਿਕਲਣਗੇ। ਚੇਅਰਮੈਨ ਸਾਹਿਬ, ਨੌਜਵਾਨਾਂ ਨੂੰ ਜੋ ਨੌਕਰੀ ਦੇ ਦਿੱਤੀ, ਉਨ੍ਹਾਂ ਨੂੰ ਹੈਲਥ ਮੈਟੀਰੀਅਲ, ਹੈਲਥੀ ਲਾਈਫ ਵਾਸਤੇ ਸਪੋਰਟਸ ਦੀਆਂ ਐਲੋਕੇਸ਼ਨਾਂ ਕਰ ਦਿੱਤੀਆਂ, ਹੈਲਥ ਕਲੱਬ ਬਣਾ ਦਿੱਤੇ ਔਰ ਅਰਬਨ ਅਤੇ ਪਿੰਡਾਂ ਤੱਕ ਇਹ ਹੈਲਥ ਕਲੱਬ ਚਲੇ ਗਏ, ਇਸ ਨਾਲ ਮੈਂ ਸਮਝਦਾ ਹਾਂ ਕਿ ਡਰੱਗ ਅਡਿਕਸ਼ਨ ਵਰਗੀਆਂ ਬਿਮਾਰੀਆਂ ਨਾਲ ਲੜਾਈ ਲੜਨ ਲਈ ਇਸ ਸਰਕਾਰ ਦੀਆਂ ਜਿੱਥੇ ਯੋਜਨਾਵਾਂ ਕਾਮਯਾਬ ਸਾਬਤ ਹੋਣਗੀਆਂ ਉਥੇ ਹੀ, ਚੇਅਰਮੈਨ ਸਾਹਿਬ, ਨੌਜਵਾਨ ਆਪਣੇ ਪੈਰ੍ਹਾਂ ਤੇ ਖੜ੍ਹਾ ਹੋ ਜਾਏਗਾ। ਨੌਜਵਾਨ ਨੂੰ ਨੌਕਰੀ ਮਿਲ ਜਾਵੇਗੀ। ਚੇਅਰਮੈਨ ਸਾਹਿਬ, ਉਹ ਆਪਣੇ ਫੈਸਲੇ ਆਪ ਕਰ ਲਵੇ, ਇਸ ਵਾਸਤੇ skill development centres ਖੋਲ੍ਹੇ ਗਏ ਹਨ ਜਿਸ ਵਿੱਚ, Higher and Technical Education ਲਈ ਸਰਕਾਰ ਨੇ 229 ਕਰੋੜ ਰੁਪਿਆ ਰੱਖਿਆ ਹੈ ਜਿਹੜਾ ਕਿ ਪਹਿਲਾਂ ਨਾਲੋਂ 264% ਇਨਕਰੀਜ਼ ਹੈ। 135 ਕਰੋੜ ਰੁਪਏ ਨਾਲ 17 ਨਵੇਂ ਪੋਸਟ ਗਰੈਜੂਏਟ ਡਿਗਰੀ ਕਾਲਜ ਖੋਲ੍ਹੇ ਜਾਣੇ ਹਨ ਜਿਹੜੇ ਕਿ ਪੇਂਡੂ ਖੇਤਰਾਂ ਵਿੱਚ ਗੁਰੂ ਨਾਨਕ ਦੇਵ ਯੂਨੀਵਰਸਿਟੀ ਅਤੇ ਪੰਜਾਬ ਯੂਨੀਵਰਸਿਟੀ ਵਲੋਂ ਹੀ ਸਥਾਪਿਤ ਕੀਤੇ ਜਾਣੇ ਹਨ। ਚੇਅਰਮੈਨ ਸਾਹਿਬ, ਇਸੇ ਤਰ੍ਹਾਂ 35 ਇੰਡਸਟਰੀਅਲ ਟ੍ਰੇਨਿੰਗ ਇੰਸਟੀਚੂਟਸ ਇਨ ਸੈਂਟਰਜ਼ ਆਫ ਐਕਸੇਲੈਂਸ ਲਈ 48 ਕਰੋੜ ਰੁਪਿਆ ਜਿੱਥੇ ਖਰਚ ਹੋਣਾ ਹੈ ਉਥੇ ਹੀ 7 ਨਵੇਂ ਪਾਲੀਟੈਕਨਿਕਾਂ ਤੇ 12 ਕਰੋੜ ਰੁਪਿਆ ਖਰਚ ਹੋਣਾ ਹੈ। ਇਸ ਦੇ ਨਾਲ ਹੀ ਇਹ ਜਿਹੜੀਆਂ ਸੰਸਥਾਵਾਂ ਚਲਾਵਾਂਗੇ, ਇਨ੍ਹਾਂ ਨਾਲ ਨੌਜਵਾਨਾਂ ਨੂੰ ਆਉਣ ਵਾਲੇ ਸਮੇਂ ਲਈ ਤਿਆਰ ਕਰਾਂਗੇ ਤਾਂ ਕਿ ਉਹ ਆਪਣੇ ਪੈਰ੍ਹਾਂ ਤੇ ਖੜ੍ਹੇ ਹੋ ਸਕਣ ਅਤੇ ਨੌਕਰੀਆਂ ਲੈ ਸਕਣ।

ਇਸੇ ਤਰੀਕੇ ਨਾਲ, ਚੇਅਰਮੈਨ ਸਾਹਿਬ, ਜੇ ਕਿਸੇ ਨੂੰ ਪੜ੍ਹਾਈ-ਲਿਖਾਈ ਨਾ ਮਿਲੇ ਤਾਂ ਸੁਭਾਵਿਕ ਹੈ ਕਿ ਉਸ ਨੇ ਜ਼ਿੰਦਗੀ ਵਿੱਚ ਕੀ ਹਾਸਲ ਕਰਨਾ ਹੈ ਅਤੇ ਆਪਣੇ ਜੀਵਨ ਦੀਆਂ ਸਮੱਸਿਆਵਾਂ ਨਾਲ ਕੀ ਲੜਾਈ ਲੜਨੀ ਹੈ। ਇਹ ਸਭ ਤੋਂ ਵੱਡੀ ਗੱਲ ਹੈ ਕਿ ਇਹ ਕੋਈ ਅਖੀਰਲੇ ਸਾਲ ਵਿੱਚ ਨਹੀਂ, ਸਰਕਾਰ ਨੇ ਆਪਣੀ ਜ਼ਿੰਮੇਵਾਰੀ ਸਰਕਾਰ ਬਣਾਉਣ ਦੇ ਪਹਿਲੇ ਸਾਲ ਵਿੱਚ ਹੀ ਸਮਝੀ ਅਤੇ ਜੋ 50,000 ਤੋਂ ਵੱਧ ਟੀਚਰਾਂ ਦੀ ਘਾਟ ਸੀ, ਕਾਂਗਰਸ ਵਾਂਗ ਨਹੀਂ ਕਿ ਐਵੇਂ ਲੀਪਾ ਪੋਚੀ ਕਰ ਗਏ ਅਤੇ ਕਹਿ ਦਿੱਤਾ ਕਿ 14,000 ਟੀਚਰ ਜ਼ਿਲ੍ਹਾ ਪ੍ਰੀਸ਼ਦਾਂ ਦੇ ਰਾਹੀਂ ਰੱਖ ਲਓ, ਸਰਕਾਰ ਨੇ ਆਪਣੀ ਜ਼ਿੰਮੇਵਾਰੀ ਸਮਝਦੇ ਹੋਏ ਐਜੂਕੇਸ਼ਨ ਡਿਪਾਰਟਮੈਂਟ ਰਾਹੀਂ ਟੀਚਰਾਂ ਦੀ ਭਰਤੀ ਕੀਤੀ। ਜਿਹੜੀ 51,000 ਟੀਚਰਾਂ ਦੀ ਭਰਤੀ ਹੋਈ, ਮੈਂ ਸਮਝਦਾ ਹਾਂ ਕਿ ਇਹ ਸਹੀ ਦਿਸ਼ਾ ਵਿੱਚ ਇੱਕ ਬਹੁਤ ਵੱਡਾ ਕਦਮ ਹੈ। ਚੇਅਰਮੈਨ ਸਾਹਿਬ, ਮੈਂ ਇਸ ਗੱਲ ਦੀ ਵੀ ਵਧਾਈ ਦੇਣੀ ਚਾਹੁੰਦਾ ਹਾਂ ਕਿ ਇਹ ਬੜਾ ਰੌਲਾ ਪਾਉਂਦੇ ਸੀ ਕਿ ਆਹ ਨਹੀਂ ਠੀਕ, ਉਹ ਨਹੀਂ ਠੀਕ। ਚੇਅਰਮੈਨ

ਸਾਹਿਬ, ਐਜੂਕੇਸ਼ਨਲ ਡਿਵੈਲਪਮੈਂਟ ਇੰਡੈਕਸ, ਇਹ ਕੋਈ ਮੇਰੇ ਘਰ ਨਹੀਂ ਬਣਿਆ ਜੀ। ਇਹ ਵੀ ਸੈਂਟਰ ਦੀ ਇੱਕ ਆਰਗੇਨਾਈਜੇਸ਼ਨ ਹੈ, ਉਸ ਨੇ ਇਹ ਇਨਡੈਕਸ ਤਿਆਰ ਕੀਤਾ ਹੈ। ਇੱਥੇ ਪੜ੍ਹਾਈ ਦੇ ਹਾਲਾਤ ਇੰਨੇ ਮਾੜੇ ਸਨ ਕਿ ਸੂਬੇ ਦਾ ਕੋਈ ਵੀ ਨੌਜਵਾਨ ਬੱਚਾ 2002-07 ਤੱਕ ਸਕੂਲ ਵਿੱਚ ਜਾਣ ਨੂੰ ਰਾਜ਼ੀ ਨਹੀਂ ਸੀ ਤੇ ਉਹ ਸੂਬਾ ਜਿਸ ਦਾ ਨੌਜਵਾਨ ਪੜ੍ਹੇ ਨਾ ਤੇ ਫੇਰ ਸੁਭਾਵਿਕ ਹੈ ਕਿ ਉਸ ਸੂਬੇ ਦੀ ਤਰੱਕੀ ਦੀ ਕੀ ਆਸ ਕਰ ਸਕਦੇ ਹਾਂ ਅਤੇ ਕੀ ਕਾਮਨਾ ਕਰ ਸਕਦੇ ਹਾਂ। ਪੰਜਾਬ ਇਨ੍ਹਾਂ ਦੇ ਵੇਲੇ 14ਵੇਂ ਨੰਬਰ ਤੇ ਸੀ ਤੇ ਅੱਜ ਪੰਜਾਬ ਤੀਜੇ ਨੰਬਰ ਤੇ ਪਹੁੰਚ ਗਿਆ ਹੈ। ਇਸ ਗੱਲ ਲਈ ਮੈਂ ਡਾਕਟਰ ਉਪਿੰਦਰਜੀਤ ਕੌਰ, ਵਿੱਤ ਮੰਤਰੀ, ਪੰਜਾਬ ਨੂੰ ਅਤੇ ਸਾਰਿਆਂ ਨੂੰ ਵਧਾਈ ਦੇਣਾ ਚਾਹੁੰਦਾ ਹਾਂ, ਖਾਸ ਤੌਰ ਤੇ ਸਰਦਾਰ ਸੇਵਾ ਸਿੰਘ ਸੇਖਵਾਂ ਸਾਹਿਬ ਨੂੰ ਵਧਾਈ ਦੇਣਾ ਚਾਹੁੰਦਾ ਹਾਂ ਤੇ ਵਿਸ਼ੇਸ਼ ਕਰਕੇ ਸਰਦਾਰ ਪਰਕਾਸ਼ ਸਿੰਘ ਬਾਦਲ ਅਤੇ ਸਰਦਾਰ ਸੁਖਬੀਰ ਸਿੰਘ ਬਾਦਲ ਜੀ ਨੂੰ ਵਧਾਈ ਦੇਣੀ ਚਾਹੁੰਦਾ ਹਾਂ ਜਿਨ੍ਹਾਂ ਨੇ ਇਸ ਪਾਸੇ ਖਾਸ ਧਿਆਨ ਦਿੱਤਾ ਹੈ ਅਤੇ ਪੰਜਾਬ ਨੂੰ ਇੱਕ ਨਵੀਂ ਦਿਸ਼ਾ ਦਿੱਤੀ ਹੈ, ਇੱਕ ਨਵੇਂ ਰਸਤੇ ਤੇ ਤੋਰਿਆ ਹੈ ਔਰ ਸਿੱਖਿਆ ਵਿੱਚ 52% ਇਨਕਰੀਜ਼ ਰੱਖੀ ਹੈ। 1441 ਕਰੋੜ ਰੁਪਿਆ ਵੱਖ-ਵੱਖ ਸਕੀਮਾਂ ਵਾਸਤੇ ਰੱਖਿਆ ਗਿਆ ਹੈ। ਚੇਅਰਮੈਨ ਸਾਹਿਬ, ਇਸ ਵਿੱਚ ਜਿਹੜੀ ਵੱਡੀ ਗੱਲ ਹੈ, ਉਹ ਇਹ ਹੈ ਕਿ ਇਹ ਹੁਣ ਤਾਂ ਮੇਰੇ ਵੀਰ ਰੌਲਾ ਪਾਉਂਦੇ-ਪਾਉਂਦੇ ਚਲੇ ਗਏ, ਮੈਂ ਇਨ੍ਹਾਂ ਦੀ ਕਾਰਗੁਜ਼ਾਰੀ ਦੱਸਣਾ ਚਾਹੁੰਦਾ ਹਾਂ। ਇਨ੍ਹਾਂ ਨੇ ਆਪਣੇ 5 ਸਾਲਾਂ ਵਿੱਚ 240.96 ਕਰੋੜ ਰੁਪਿਆ ਖਰਚ ਕੀਤਾ ਹੈ ਅਤੇ ਆਪਾਂ ਬਜਟ ਵਿੱਚੋਂ ਚਾਰ ਸਾਲਾਂ ਵਿਚ 1441 ਕਰੋੜ ਰੁਪਿਆ ਖਰਚ ਕੀਤਾ ਹੈ। ਚੇਅਰਮੈਨ ਸਾਹਿਬ, 742 ਕਰੋੜ ਰੁਪਏ ਸਰਵ ਸਿੱਖਿਆ ਅਭਿਆਨ ਲਈ, ਰਾਸ਼ਟਰੀ ਮਾਧਿਆਮਿਕ ਸ਼ਿਕਸ਼ਾ ਅਭਿਆਨ (ਆਰ.ਐਮ.ਐਸ.ਏ.) ਲਈ 120 ਕਰੋੜ ਰੁਪਏ, ਮਿਡ-ਡੇ ਮੀਲ ਲਈ 200 ਕਰੋੜ ਰੁਪਏ, 157 ਕਰੋੜ ਰੁਪਏ ਕੰਪਿਊਟਰ ਐਜੂਕੇਸ਼ਨ ਲਈ, 93 ਕਰੋੜ ਰੁਪਏ ਟੀਚਰਾਂ ਦੀ ਰਿਕਰੂਟਮੈਂਟ ਲਈ ਅਤੇ 60 ਕਰੋੜ ਰੁਪਏ ਫਰਨੀਚਰ ਆਦਿ ਲਈ ਰੱਖੇ ਗਏ ਹਨ। ਕਾਂਗਰਸ ਨੇ ਆਪਣੇ ਪਿਛਲੇ ਪੰਜ ਸਾਲਾਂ ਵਿੱਚ ਫਰਨੀਚਰ ਆਦਿ ਲਈ ਇੱਕ ਦੁਆਨੀ ਵੀ ਨਹੀਂ ਦਿੱਤੀ। ਜੇਕਰ ਸਕੂਲਾਂ ਵਿੱਚ ਕੋਈ ਫਰਨੀਚਰ ਹੀ ਨਹੀਂ ਹੋਵੇਗਾ, ਬਲੈਕ-ਬੋਰਡ ਹੀ ਨਹੀਂ ਹੋਵੇਗਾ ਤਾਂ ਨਿਆਣੇ ਵਿਚਾਰੇ ਪੜ੍ਹਨਗੇ ਕਿੱਥੇ? ਇਸ ਕਾਰਨ ਹੀ ਸਰਦਾਰ ਬਾਦਲ ਨੇ ਇਸ ਮੰਤਵ ਲਈ 60 ਕਰੋੜ ਰੁਪਏ ਦਿੱਤੇ ਹਨ। 19 ਕਰੋੜ ਰੁਪਏ ਦੀ ਲਾਗਤ ਨਾਲ 12 ਮਾਡਲ ਸਕੂਲ ਬਣਾਏ ਜਾ ਰਹੇ ਹਨ। ਪਿਛੜੇ ਬਲਾਕਾਂ ਵਿੱਚ 21 ਗਰਲਜ਼ ਹੋਸਟਲਾਂ ਦੀ ਉਸਾਰੀ ਲਈ 19 ਕਰੋੜ ਰੁਪਏ ਦਾ ਪ੍ਰਬੰਧ ਕੀਤਾ ਗਿਆ ਹੈ। ਚੇਅਰਮੈਨ ਸਾਹਿਬ, ਇਹ ਸਰਕਾਰ ਦੀ ਇੱਕ ਵੱਡੀ ਪ੍ਰਾਪਤੀ ਹੈ। ਜਿਹੜੀ ਸਾਡੇ ਸੂਬੇ ਵਿੱਚ ਗਰਲਜ਼-ਬੁਆਏਜ਼ ਦੀ ਰੇਸ਼ੋ ਘਟਦੀ ਜਾ ਰਹੀ ਹੈ, ਇਹ ਇੱਕ ਬੜੀ ਹੀ ਚਿੰਤਾ ਦਾ ਵਿਸ਼ਾ ਹੈ, ਉਸ ਨੂੰ ਧਿਆਨ ਵਿੱਚ ਰੱਖਦੇ ਹੋਏ ਕਿ ਬੱਚੀ ਦੇ ਮਨ ਵਿੱਚ ਇਹ ਨਾ ਆਵੇ ਕਿ ਮੇਰੇ ਪ੍ਰਤੀ ਪਿਆਰ ਨਹੀਂ, ਸਤਿਕਾਰ ਨਹੀਂ, ਸਰਦਾਰ ਬਾਦਲ ਜੀ ਨੇ 15,000/- ਰੁਪਏ ਐਲ.ਆਈ.ਸੀ. ਵਿੱਚ ਹਰੇਕ ਬੱਚੀ

[ ਸਰਦਾਰ ਬਿਕਰਮ ਸਿੰਘ ਮਜੀਠੀਆ ]

ਲਈ ਜਮ੍ਹਾਂ ਕਰਵਾਏ ਹਨ। ਇਸ ਤੋਂ ਵੀ ਵਧੀਆ ਗੱਲ, ਚੇਅਰਮੈਨ ਸਾਹਿਬ, ਇਹ ਹੈ ਕਿ 11ਵੀਂ ਤੇ 12ਵੀਂ ਦੀਆਂ ਲੜਕੀਆਂ ਨੂੰ 75 ਕਰੋੜ ਰੁਪਏ ਦੀ ਲਾਗਤ ਨਾਲ ਸਾਈਕਲ ਖਰੀਦ ਕੇ ਦੇਣ ਦਾ ਬੜਾ ਵੱਡਾ ਅਤੇ ਸ਼ਲਾਘਾਯੋਗ ਫੈਸਲਾ ਕੀਤਾ ਗਿਆ ਹੈ ਜਿਸ ਦੀ ਮੈਂ ਸਰਕਾਰ ਨੂੰ ਵਧਾਈ ਦਿੰਦਾ ਹਾਂ। ਇਸੇ ਤਰੀਕੇ ਨਾਲ ਜੇਕਰ ਕਹਿ ਲਈਏ ਕਿ ਭਾਵੇਂ ਦਸਵੀਂ ਦੀ ਪੜ੍ਹਾਈ ਫਰੀ ਹੈ ਪ੍ਰੰਤੂ ਫਿਰ ਵੀ ਆਨੇ-ਬਹਾਨੇ ਕੁਝ ਛੋਟੇ-ਮੋਟੇ ਖਰਚੇ ਉਨ੍ਹਾਂ ਕੋਲੋਂ ਲੈ ਲਏ ਜਾਂਦੇ ਹਨ। ਹੁਣ ਉਸ ਵਾਸਤੇ ਵੀ 26 ਕਰੋੜ ਰੁਪਏ ਦਿੱਤੇ ਗਏ ਹਨ ਜਿਸ ਦੇ ਨਾਲ ਕਿ ਐਜੂਕੇਸ਼ਨ ਬਿਲਕੁਲ ਹੀ ਫਰੀ ਹੋ ਜਾਵੇਗੀ। ਪਹਿਲਾਂ ਇਹ ਸਿਰਫ ਐਸ.ਸੀ. ਲੜਕੀਆਂ ਨੂੰ ਮਿਲਦੇ ਸਨ ਪ੍ਰੰਤੂ ਹੁਣ ਬੈਕਵਰਡ ਕਲਾਸ ਅਤੇ ਇਕਨਾਮੀਕਲ ਵੀਕਰ ਸੈਕਸ਼ਨ, ਜਿਨ੍ਹਾਂ ਦੇ ਪਰਿਵਾਰਾਂ ਦੀ ਸਲਾਨਾ ਆਮਦਨ 30,000/- ਰੁਪਏ ਤੋਂ ਘੱਟ ਹੈ, ਉਨ੍ਹਾਂ ਨੂੰ ਵੀ ਇਸ ਸਕੀਮ ਅਧੀਨ ਲਿਆਂਦਾ ਜਾਵੇਗਾ। ਇਨ੍ਹਾਂ ਦੇ 63 ਲੱਖ ਜੀਅ ਹੋ ਜਾਣਗੇ ਜਿਨ੍ਹਾਂ ਨੂੰ ਕਿ ਭਾਈ ਜੈਤਾ ਜੀ ਸ਼ਹੀਦ ਦੀ ਯਾਦ ਵਿੱਚ ਸਮਰਪਿਤ ਸਕੀਮ ਬਣਾ ਕੇ 16 ਕਰੋੜ ਰੁਪਏ ਦਿੱਤੇ ਜਾਣਗੇ। ਇਸ ਸਕੀਮ ਅਧੀਨ ਬੱਚਿਆਂ ਨੂੰ ਯੂਨੀਫਾਰਮ ਦਿੱਤੀ ਜਾਵੇਗੀ। ਮੈਂ ਐਜੂਕੇਸ਼ਨ ਮੰਤਰੀ ਜੀ ਨੂੰ ਇਸ ਗੱਲ ਦੀ ਵਧਾਈ ਦੇਣੀ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਇਸ ਸਕੀਮ ਦਾ ਨਾਂ ਕਿਧਰੇ ਇੰਦਰਾ ਗਾਂਧੀ ਜਾਂ ਹੋਰ ਨਹੀਂ ਰੱਖਿਆ, ਜੇਕਰ ਰੱਖਿਆ ਹੁੰਦਾ ਤਾਂ ਇਸ ਸਕੀਮ ਦਾ ਵੀ ** ** ਹੋ ਜਾਣਾ ਸੀ। ਬਾਬਾ ਜੀਵਨ ਸਿੰਘ ਜੀ ਸ਼ਹੀਦ ਦੇ ਨਾਂ ਤੇ ਇਸ ਸਕੀਮ ਦਾ ਨਾਂ ਰੱਖਿਆ ਹੈ ਅਤੇ ਇਹ ਸੁਭਾਵਿਕ ਹੈ ਕਿ ਜਿਸ ਇਨਸਾਨ ਨੇ ਗੁਰੂ ਘਰ ਲਈ ਇੰਨੀ ਵੱਡੀ ਕੁਰਬਾਨੀ ਦਿੱਤੀ ਹੋਵੇ, ਉਸ ਪ੍ਰਤੀ ਪੂਰਾ ਸਤਿਕਾਰ ਤੇ ਪਿਆਰ ਮਿਲਣਾ ਚਾਹੀਦਾ ਹੈ ਅਤੇ ਅੱਜ ਉਸ ਇਨਸਾਨ ਦੇ ਨਾਂ ਤੇ ਸਕੀਮ ਰੱਖ ਕੇ ਸ਼੍ਰੋਮਣੀ ਅਕਾਲੀ ਤੇ ਭਾਜਪਾ ਦੀ ਸਰਕਾਰ ਨੇ ਬਣਦਾ ਮਾਣ-ਸਤਿਕਾਰ ਦਿੱਤਾ ਹੈ। ਮੈਂ ਸਮਝਦਾ ਹਾਂ ਕਿ ਇੱਕ-ਇੱਕ ਮੈਂਬਰ ਲਈ ਇਹ ਬੜੀ ਮਾਣ ਵਾਲੀ ਗੱਲ ਹੈ, ਗੌਰਵ ਦੀ ਗੱਲ ਹੈ।

ਚੇਅਰਮੈਨ ਸਾਹਿਬ, ਤੁਸੀਂ ਹੈਰਾਨ ਹੋ ਜਾਓਗੇ ਕਿ 233 ਪ੍ਰਾਇਮਰੀ ਸਕੂਲਾਂ ਨੂੰ ਮਿਡਲ ਸਕੂਲ ਬਣਾਇਆ ਗਿਆ ਹੈ, 837 ਮਿਡਲ ਸਕੂਲਾਂ ਨੂੰ ਹਾਈ ਸਕੂਲ ਬਣਾਇਆ ਗਿਆ ਹੈ, 77 ਹਾਈ ਸਕੂਲਾਂ ਦਾ ਦਰਜਾ ਵਧਾ ਕੇ ਸੀਨੀਅਰ ਸੈਕੰਡਰੀ ਸਕੂਲਾਂ ਵਿੱਚ ਤਬਦੀਲ ਕੀਤਾ ਗਿਆ ਹੈ। ਮਗਰ ਕਾਂਗਰਸ ਦੇ ਪਿਛਲੇ 5 ਸਾਲਾਂ ਵਿੱਚ ਕੀ ਹੋਇਆ? ਕੇਵਲ ਜ਼ੀਰੋ, ਸਿਫਰ। ਕੋਈ ਇੱਕ ਵੀ ਸਕੂਲ ਪ੍ਰਾਇਮਰੀ ਤੋਂ ਮਿਡਲ, ਮਿਡਲ ਤੋਂ ਹਾਈ ਅਤੇ ਹਾਈ ਤੋਂ ਸੀਨੀਅਰ ਸੈਕੰਡਰੀ ਨਹੀਂ ਸੀ ਕੀਤਾ। ਅੱਜ ਤਾਂ ਇਹ ਰੌਲਾ ਪਾਉਂਦੇ ਚਲੇ ਗਏ ਹਨ। ਜਾਂਦੇ ਹੋਏ ਸੁਣਾਉਂਦੇ ਤਾਂ ਸਾਨੂੰ ਸਨ ਕਿ ਪੱਲੇ ਨਹੀਂ ਧੇਲਾ ਤੇ ਕਰਦੀ ਮੇਲਾ ਮੇਲਾ ਪਰ ਅਸਲ ਵਿੱਚ ਕਿਸੇ ਨੇ ਸਮਝਾਇਆ ਕਿ ਉਹ ਤਾਂ ਇਹ ਆਪਣੇ ਆਪ ਨੂੰ ਹੀ ਕਹਿ ਰਹੇ ਸਨ।

---

**Expunged as ordered by the Chair.

ਇਸੇ ਤਰ੍ਹਾਂ ਮੈਂ ਰਿਕਰੂਟਮੈਂਟ ਦੀ ਗੱਲ ਬਾਰੇ ਜ਼ਿਕਰ ਕਰਨੀ ਚਾਹੁੰਦਾ ਹਾਂ ਕਿ ਇਥੇ ਬੜਾ ਰੌਲਾ ਪਿਆ ਕਿ ਸਕੀਮਾਂ ਸੈਂਟਰ ਤੋਂ ਆਉਂਦੀਆਂ ਹਨ, ਉਸ ਦਾ ਧੰਨਵਾਦ ਕਰੋ। ਚੇਅਰਮੈਨ ਸਾਹਿਬ, ਪ੍ਰੰਤੂ ਇਹ ਪੈਸਾ ਕਿਸ ਦਾ ਹੈ, ਇਹ ਪੰਜਾਬ ਦੇ ਲੋਕਾਂ ਦੇ ਖ਼ੂਨ-ਪਸੀਨੇ ਦੀ ਕਮਾਈ ਦਾ ਹੈ ਅਤੇ ਹੱਕ-ਸੱਚ ਦਾ ਪੈਸਾ ਹੈ। ਸਵਾਲ ਇਹ ਹੈ ਕਿ ਜੇਕਰ ਸਟੇਟਾਂ ਕੋਲ ਉਸ ਦੀ ਆਪਣੀ ਕਮਾਈ ਦਾ 32% ਮਿਲਣਾ ਹੈ ਅਤੇ ਬਾਕੀ ਦਾ 68% ਸੈਂਟਰ ਨੇ ਆਪ ਹੀ ਰੱਖ ਲੈਣਾ ਹੈ ਤਾਂ ਅਸੀਂ ਉਨ੍ਹਾਂ ਦਾ ਕੀ ਧੰਨਵਾਦ ਕਰੀਏ ਜਾਂ ਅਸੀਂ ਰੈਜ਼ੋਲਿਊਸ਼ਨ ਪਾਸ ਕਰਕੇ ਭੇਜੀਏ ਕਿ ਪੰਜਾਬ ਦਾ ਪੈਸਾ ਤੁਸੀਂ ਪੰਜਾਬ ਵਿੱਚ ਹੀ ਰਹਿਣ ਦਿਉ, ਇਹ ਪੈਸਾ ਪੰਜਾਬ ਦੀ ਬਿਹਤਰੀ ਲਈ ਖਰਚ ਹੋਵੇ। ਇੱਕ ਗੱਲ ਇਨ੍ਹਾਂ ਨੇ ਇੱਥੇ ਕਹੀ ਕਿ ਗੌਰਮਿੰਟ ਦੀਆਂ ਸਕੀਮਾਂ ਠੀਕ ਤਰੀਕੇ ਨਾਲ ਇੰਪਲੀਮੈਂਟ ਨਹੀਂ ਹੁੰਦੀਆਂ ਹਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਸਰਵ-ਸਿੱਖਿਆ ਅਭਿਆਨ ਤੇ ਇਨ੍ਹਾਂ ਦੇ ਸਮੇਂ 2005 ਤੋਂ 2007 ਤੱਕ 1000 ਕਰੋੜ ਰੁਪਿਆ ਰੱਖਿਆ ਗਿਆ ਅਤੇ ਫੰਡਜ਼ ਰਿਲੀਜ਼ ਕਿੰਨੇ ਹੋਏ, 618 ਕਰੋੜ ਅਤੇ ਖਰਚ ਕੀਤੇ ਗਏ 475 ਕਰੋੜ, ਭਾਵ 77% ਯੂਟੇਲਾਈਜੇਸ਼ਨ ਹੋਈ ਪਰ ਸਾਡੇ ਚਾਰ ਸਾਲਾਂ ਵਿੱਚ ਸ਼੍ਰੋਮਣੀ ਅਕਾਲੀ ਦਲ ਅਤੇ ਭਾਜਪਾ ਦੀ ਸਰਕਾਰ ਵੇਲੇ 1500 ਕਰੋੜ ਰੁਪਏ ਆਏ ਅਤੇ ਤੁਹਾਨੂੰ ਇਹ ਜਾਣ ਕੇ ਖੁਸ਼ੀ ਹੋਵੇਗੀ ਕਿ ਸਾਡੇ ਵੇਲੇ 102% ਯੂਟੇਲਾਈਜੇਸ਼ਨ ਹੋਈ। ਇਨ੍ਹਾਂ ਦੇ ਵੇਲੇ 77% ਯੂਟੇਲਾਈਜੇਸ਼ਨ ਸੀ ਅਤੇ ਸਾਡੇ ਵੇਲੇ 102% ਯੂਟੇਲਾਈਜੇਸ਼ਨ ਹੋਈ ਹੈ। ਇਸੇ ਤਰ੍ਹਾਂ ਮਿੱਡ-ਡੇ-ਮੀਲ ਵਾਸਤੇ ਇਨ੍ਹਾਂ ਦੇ ਸਮੇਂ ਵਿੱਚ 108 ਕਰੋੜ ਰੁਪਿਆ ਆਇਆ ਅਤੇ ਸਾਡੇ ਚਾਰ ਸਾਲਾਂ ਵਿੱਚ 129 ਕਰੋੜ ਰੁਪਿਆ ਆਇਆ। ਇਸ ਵਿੱਚ ਸਾਡੀ ਯੂਟੇਲਾਈਜੇਸ਼ਨ 96% ਰਹੀ ਹੈ ਅਤੇ ਅਸੀਂ ਚਾਰ ਗੁਣਾਂ ਇਨ੍ਹਾਂ ਤੋਂ ਜ਼ਿਆਦਾ ਫੰਡਜ਼ ਵੀ ਲਿਆਏ ਹਾਂ। ਇਸ ਤੋਂ ਬਾਅਦ ਨੌਜਵਾਨਾਂ ਵਿੱਚ ਸਪੋਰਟਸ ਨੂੰ ਬੜਾਵਾ ਦੇਣ ਲਈ ਅਤੇ ਇੰਪਲਾਇਮੈਂਟ ਵਿੱਚ ਸਕਿਲ ਡਿਵੈਲਪਮੈਂਟ ਵਾਸਤੇ ਕਈ ਅਹਿਮ ਕਦਮ ਚੁੱਕੇ ਗਏ ਹਨ।

ਮੈਂ ਸਮਝਦਾ ਹਾਂ ਕਿ ਸੋਸ਼ਲ ਸਿਕਿਓਰਟੀ ਵੀ ਇੱਕ entitlement ਹੁੰਦੀ ਹੈ, ਉਹ ਇਹ ਮਜ਼ਬੂਰੀ ਨਾ ਸਮਝਣ, ਇਹ ਕੋਈ ਸਬਸਿਡੀ ਨਾ ਸਮਝਣ, ਇਹ ਤੁਹਾਡਾ ਹੱਕ ਹੈ ਅਤੇ ਅੱਜ ਪਛੜੀਆਂ ਸ਼੍ਰੇਣੀਆਂ, ਅਨੁਸੂਚਿਤ ਜਾਤੀਆਂ ਅਤੇ ਇਕਨਾਮੀਕਲੀ ਵੀਕਰ ਸੈਕਸ਼ਨਜ਼ ਨੂੰ ਜੇ ਉਹ ਮਾਣ ਕਿਸੇ ਨੇ ਦਿੱਤਾ ਹੈ ਤਾਂ ਉਹ ਕੇਵਲ ਤੇ ਕੇਵਲ ਪੰਜਾਬ ਦੇ ਇਤਿਹਾਸ ਵਿੱਚ ਇੱਕੋ-ਇੱਕ ਮੁੱਖ ਮੰਤਰੀ ਹੈ ਸਰਦਾਰ ਪਰਕਾਸ਼ ਸਿੰਘ ਬਾਦਲ, ਉਨ੍ਹਾਂ ਨੇ ਦਿੱਤਾ ਹੈ। ਮੈਂ ਉਨ੍ਹਾਂ ਨੂੰ ਲੱਖ-ਲੱਖ ਵਧਾਈ ਦੇਣੀ ਚਾਹੁੰਦਾ ਹਾਂ। ਚੇਅਰਮੈਨ ਸਾਹਿਬ, ਇਸ ਸਬੰਧੀ ਕੀ ਕੁਝ ਕਦਮ ਚੁੱਕੇ ਹਨ, ਮੈਂ ਇਸ ਬਾਰੇ ਦੱਸਣਾ ਚਾਹੁੰਦਾ ਹਾਂ। ਸਭ ਤੋਂ ਪਹਿਲਾਂ ਆਟਾ-ਦਾਲ ਦੀ ਸਕੀਮ ਹੈ। ਸਰਦਾਰ ਪਰਕਾਸ਼ ਸਿੰਘ ਬਾਦਲ ਤਾਂ 15 ਲੱਖ ਪਰਿਵਾਰਾਂ ਦੇ 63 ਲੱਖ ਜੀਆਂ ਨੂੰ ਸਸਤੇ ਭਾਅ ਤੇ ਆਟਾ-ਦਾਲ ਦੇ ਰਿਹਾ ਹੈ ਅਤੇ ਕਾਂਗਰਸ ਸਰਕਾਰ ਕੀ ਕਰਦੀ ਹੈ ਕਿ ਮਹਿੰਗਾਈ ਨੂੰ ਇਸ ਹੱਦ ਤੱਕ ਵਧਾ ਦਿੱਤਾ ਜਾਵੇ ਕਿ ਕਿਸੇ ਨੂੰ ਰੋਟੀ ਤੱਕ ਨਸੀਬ ਨਾ ਹੋਵੇ। ਮੈਂ ਦੇਖ ਰਿਹਾ ਸੀ ਕਿ ਜਦੋਂ ਇੱਥੇ ਸਕੀਮਾਂ ਦੀ ਗੱਲ ਚਲ ਰਹੀ ਸੀ ਤਾਂ ਆਪੋਜ਼ੀਸ਼ਨ ਵਾਲਿਆਂ ਦੀਆਂ ਸ਼ਕਲਾਂ ਵੇਖਣ ਵਾਲੀਆਂ ਸਨ। ਜਦੋਂ ਇਹ ਗੱਲ ਚੱਲੀ

[ ਸਰਦਾਰ ਬਿਕਰਮ ਸਿੰਘ ਮਜੀਠੀਆ ]

ਕਿ ਸ਼ਗਨ ਸਕੀਮ ਹੁਣ ਕੇਵਲ ਅਨੁਸੂਚਿਤ ਜਾਤੀਆਂ ਅਤੇ ਕ੍ਰਿਸਚਨ ਭਾਈਚਾਰੇ ਤੱਕ ਹੀ ਸੀਮਤ ਨਹੀਂ ਰਹੇਗੀ ਬਲਕਿ ਪਛੜੀਆਂ ਸ਼੍ਰੇਣੀਆਂ ਅਤੇ ਹੋਰ ਇਕਨਾਮੀਕਲੀ ਵੀਕਰ ਪਰਿਵਾਰਾਂ ਨੂੰ ਵੀ ਇਸ ਵਿੱਚ ਸ਼ਾਮਿਲ ਕੀਤਾ ਜਾਵੇਗਾ, ਉਦੋਂ ਇਹ ਗੁੰਮ-ਸੁੰਮ ਬੈਠੇ ਸਨ। ਜਦੋਂ ਇਹ ਕਿਹਾ ਗਿਆ ਕਿ ਲੜਕੀਆਂ ਨੂੰ ਸਾਈਕਲ ਦਿੱਤੇ ਜਾਣਗੇ, ਉਦੋਂ ਵੀ ਇਹ ਗੁੰਮ-ਸੁੰਮ ਹੋ ਗਏ। ਚੇਅਰਮੈਨ ਸਾਹਿਬ, ਇੱਕ ਵੀ ਸਕੀਮ ਤੇ ਇੱਕ ਵੇਰ ਵੀ ਇਨ੍ਹਾਂ ਦੇ ਮੇਜ਼ ਤੇ ਕੋਈ ਖੜਕਾ ਨਹੀਂ ਹੋਇਆ। ਇਸ ਗੱਲ ਤੋਂ ਇਹ ਸਪਸ਼ਟ ਹੈ ਕਿ ਇਹ ਇਸ ਗੱਲ ਤੋਂ ਖੁਸ਼ ਨਹੀਂ ਸੀ ਕਿਉਂਕਿ ਇਹ ਨਹੀਂ ਚਾਹੁੰਦੇ ਕਿ ਪੰਜਾਬ ਦੇ ਲੋਕਾਂ ਨੂੰ ਕੁਝ ਮਿਲੇ ਅਤੇ ਪੰਜਾਬ ਤਰੱਕੀ ਕਰੇ।

*1.02 ਵਜੇ ਬਾਅਦ ਦੁਪਹਿਰ

(*ਇਸ ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਸਪੀਕਰ ਸਾਹਿਬ, ਜੇ ਇਨ੍ਹਾਂ ਦੇ ਦਿਲ ਵਿੱਚ ਪੰਜਾਬ ਦੇ ਲੋਕਾਂ ਪ੍ਰਤੀ ਸੇਵਾ ਭਾਵਨਾ ਅਤੇ ਇਮਾਨਦਾਰੀ ਹੁੰਦੀ ਅਤੇ ਇਹ ਪੰਜਾਬ ਦੀ ਖੁਸ਼ਹਾਲੀ ਚਾਹੁੰਦੇ ਹੁੰਦੇ ਤਾਂ ਸੈਂਟਰ ਜਿਸ ਤਰ੍ਹਾਂ ਦਾ ਵਿਤਕਰਾ ਪੰਜਾਬ ਨਾਲ ਕਰ ਰਿਹਾ ਹੈ ਅਤੇ ਗਲਤ ਪਾਲਿਸੀਆਂ ਤਿਆਰ ਕਰਦਾ ਹੈ ਤਾਂ ਉਸ ਦਾ ਵਿਰੋਧ ਇਹ ਵੀ ਕਰਦੇ ਅਤੇ ਉਸ ਦੇ ਖਿਲਾਫ ਅਵਾਜ਼ ਉਠਾਉਂਦੇ, ਅਵਾਜ਼ ਬੁਲੰਦ ਕਰਦੇ। ਅੱਜ ਬਾਦਲ ਸਾਹਿਬ ਦੀ ਸਰਕਾਰ ਵੱਲੋਂ ਸਸਤੇ ਭਾਅ ਤੇ ਆਟਾ-ਦਾਲ ਦਿੱਤਾ ਜਾ ਰਿਹਾ ਹੈ, ਇਹ ਬੜੇ ਮਾਣ ਦੀ ਗੱਲ ਹੈ। ਇਸੇ ਤਰ੍ਹਾਂ ਅਨੁਸੂਚਿਤ ਜਾਤੀਆਂ ਅਤੇ ਕ੍ਰਿਸਚਨ ਭਾਈਚਾਰੇ ਦੇ ਨਾਲ-ਨਾਲ ਪਛੜੀਆਂ ਸ਼੍ਰੇਣੀਆਂ ਅਤੇ ਹੋਰ ਇਕਨਾਮੀਕਲੀ ਵੀਕਰ ਸੈਕਸ਼ਨਜ਼ ਦੇ ਪਰਿਵਾਰਾਂ ਨੂੰ ਸ਼ਗਨ ਸਕੀਮ ਦਾ ਲਾਭ ਦੇਣਾ ਵੀ ਮਾਣ ਵਾਲੀ ਗੱਲ ਹੈ। ਇਸੇ ਤਰ੍ਹਾਂ ਪੈਨਸ਼ਨ ਦੀ ਸਕੀਮ ਦੀ ਗੱਲ ਮੈਂ ਪਹਿਲਾਂ ਹੀ ਕਰ ਚੁੱਕਿਆ ਹਾਂ। ਇਹ ਸਾਰੀਆਂ ਸਕੀਮਾਂ ਲੋੜਵੰਦਾਂ ਨੂੰ ਦੇ ਕੇ ਇੱਕ ਇਤਿਹਾਸਿਕ ਬਜਟ ਸਰਦਾਰ ਪਰਕਾਸ਼ ਸਿੰਘ ਬਾਦਲ ਦੀ ਸਰਕਾਰ ਵਿੱਚ ਪਹਿਲੀ ਮਹਿਲਾ ਵਿੱਤ ਮੰਤਰੀ ਜੀ ਨੇ ਪੇਸ਼ ਕਰਕੇ ਸਾਡਾ ਸਾਰਿਆਂ ਦਾ ਮਾਣ ਵਧਾਇਆ ਹੈ। ਮੈਨੂੰ ਤਾਂ ਖੁੱਲਾ ਹੀ ਛੱਡ ਦਿੰਦੇ, ਪਰ ਚਲੋ ਸਮਾਂ ਇਜਾਜ਼ਤ ਨਹੀਂ ਦਿੰਦਾ। ਹੋਰ ਬੁਲਾਰਿਆਂ ਨੇ ਵੀ ਬੋਲਣਾ ਹੈ।

ਸਪੀਕਰ ਸਾਹਿਬ, ਵਿਮੈਨ ਇੰਪਾਵਰਮੈਂਟ, ਔਰਤਾਂ ਦੀ ਇੱਜ਼ਤ, ਭੈਣਾਂ ਦਾ ਸਤਿਕਾਰ ਵਧਾਉਣ ਵਾਸਤੇ ਜਿੱਥੇ ਕਈ ਸਕੀਮਾਂ ਦਾ ਜ਼ਿਕਰ ਕੀਤਾ ਗਿਆ ਹੈ ਉਥੇ ਬੱਚੀ ਦੇ ਜਨਮ ਤੇ 15,000/- ਰੁਪਏ ਜਮ੍ਹਾਂ ਕਰਵਾਉਣਾ ਜਾਂ ਉਨ੍ਹਾਂ ਦੀਆਂ ਮਾਵਾਂ ਜਿਹੜੀਆਂ ਸਿੰਗਲ ਮਦਰਜ਼ ਹਨ ਜਾਂ ਵਿਡੋਜ਼ ਹਨ, ਉਨ੍ਹਾਂ ਨੂੰ ਪੈਨਸ਼ਨ ਦੇਣ ਦੀ ਏਜ 60 ਤੋਂ 58 ਸਾਲ ਕਰਨਾ ਜਾਂ ਸਾਈਕਲ ਦੇਣੇ ਜਾਂ ਜਿਹੜਾ ਪਲਾਨ ਹੈ, ਉਹ ਇਸ ਖਿੱਤੇ ਵਿੱਚ 1648 ਕਰੋੜ ਦਾ ਬਣਾਉਣਾ ਇਹ ਸਟੈਪਸ ਚੰਗੀ ਡਾਇਰੈਕਸ਼ਨ ਵੱਲ ਹਨ, ਚੰਗੀ ਸੋਚ ਵੱਲ ਹਨ। ਅੱਜ ਬੜੇ ਸਮੇਂ ਨਾਲ ਸਹੀ ਉਪਰਾਲੇ ਇਸ ਸਰਕਾਰ ਨੇ ਕੀਤੇ ਹਨ। ਸਪੀਕਰ ਸਾਹਿਬ, ਜੇ ਤੁਹਾਡੀ ਇਜਾਜ਼ਤ ਹੋਵੇ ਤਾਂ ਖੁੱਲ੍ਹ ਕੇ ਬੋਲਾਂ ਜਾਂ ਕੰਮ ਨੇੜੇ ਲਗਾਵਾਂ?

**ਮਾਨਯੋਗ ਸਪੀਕਰ :** ਅਸੀਂ ਤਾਂ ਮੀਟਿੰਗ ਵਿਚ ਸੀ। ਤੁਹਾਡਾ ਟਾਈਮ ਹੋ ਗਿਆ ਹੈ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਸਪੀਕਰ ਸਾਹਿਬ, ਕੰਮ ਨੇੜੇ ਲਗਾ ਦਿੰਦਾ ਹਾਂ। ਸਪੀਕਰ ਸਾਹਿਬ, ਅਖੀਰ ਵਿੱਚ ਮੈਂ ਜਿੱਥੇ ਸੋਸ਼ਲ ਸਿਕਿਓਰਟੀ ਦੀ ਗੱਲ ਕੀਤੀ ਹੈ, ਵਿਮੈਨ, ਯੂਥ ਇੰਪਾਵਰਮੈਂਟ ਜਿਨ੍ਹਾਂ ਦਾ ਇਸ ਬਜਟ ਵਿੱਚ ਅਹਿਮ ਹਿੱਸਾ ਹੈ, ਉਨ੍ਹਾਂ ਦੀ ਗੱਲ ਕੀਤੀ ਹੈ ਉਥੇ ਹੀ, ਸਪੀਕਰ ਸਾਹਿਬ, ਮੈਂ ਅਖੀਰ ਵਿੱਚ ਇਹ ਸਿਫਾਰਸ਼ ਕਰਦਾ ਹਾਂ ਕਿ ਸਦਨ ਵੱਲੋਂ ਇਹ ਬਜਟ ਸਰਬਸੰਮਤੀ ਨਾਲ ਪਾਸ ਕੀਤਾ ਜਾਵੇ ਕਿਉਂਕਿ ਮੈਂ ਸਮਝਦਾ ਹਾਂ ਕਿ ਇਸ ਵਿੱਚ ਨੌਜਵਾਨਾਂ ਦਾ ਵੀ, ਸ਼ਡਿਊਲਡ ਕਾਸਟ ਭਾਈਚਾਰੇ ਦਾ ਵੀ, ਸਾਡੀਆਂ ਇਕਨਾਮਿਕਲੀ ਵੀਕਰ ਸੈਕਸ਼ਨਜ਼ ਦਾ ਵੀ, ਬੈਕਵਰਡ ਕਲਾਸਿਜ਼ ਦਾ ਵੀ, ਗਰੀਬ ਲੋਕਾਂ ਦਾ ਵੀ ਅਤੇ ਸਾਡੀਆਂ ਭੈਣਾਂ ਦਾ ਵੀ ਖਿਆਲ ਰੱਖਿਆ ਗਿਆ ਹੈ। ਇਸ ਨਾਲ ਪੰਜਾਬ ਦੀ ਇੱਜ਼ਤ ਵਿਚ ਵਾਧਾ ਹੋਵੇਗਾ ਅਤੇ ਇਸ ਗੱਲ ਦਾ ਮੈਸੇਜ ਜਾਵੇਗਾ ਕਿ ਇਨ੍ਹਾਂ ਮੁਸ਼ਕਲ ਹਾਲਾਤਾਂ ਦੇ ਬਾਵਜੂਦ ਵੀ ਇਹੋ ਜਿਹਾ ਬਜਟ ਪੇਸ਼ ਕੀਤਾ ਗਿਆ ਹੈ ਅਤੇ ਇੰਨੀਆਂ ਸਹੂਲਤਾਂ ਦਿੱਤੀਆਂ ਗਈਆਂ ਹਨ, ਇਸ ਦੀ ਪ੍ਰੋੜ੍ਹਤਾ ਇਕੱਲੇ ਟਰੈਜ਼ਰੀ ਬੈਂਚਿਜ਼ ਨਹੀਂ, ਆਜ਼ਾਦ ਵੀ ਕਰਦੇ ਹਨ, ਕਾਂਗਰਸ ਪਾਰਟੀ ਵੀ ਕਰਦੀ ਹੈ।

ਸਪੀਕਰ ਸਾਹਿਬ, ਇੱਕ ਪੁਆਇੰਟ ਰਹਿ ਗਿਆ ਹੈ ਜਿਸ ਤੇ ਮੈਂ ਦੋ ਮਿੰਟ ਲਗਾਉਣੇ ਚਾਹੁੰਦਾ ਹਾਂ। ਵਿਤਕਰੇ ਦੀ ਗੱਲ ਚੱਲੀ। ਸਪੀਕਰ ਸਾਹਿਬ, ਆਪਾਂ ਇਹ ਗੱਲ ਛੱਡ ਦੇਈਏ ਕਿ 1984 ਵਿੱਚ ਕੀ ਹੋਇਆ, ਰਿਪੇਰੀਅਨ ਰਾਈਟਸ ਜਿਹੜਾ ਪਾਣੀ ਦੇ ਮੁੱਦਿਆਂ ਤੇ ਰੌਲਾ ਪੈਂਦਾ ਹੈ, ਉਸ ਦਾ ਕੀ ਹੋਇਆ ਜਾਂ ਸਾਡੇ ਪੰਜਾਬੀ ਬੋਲਦੇ ਇਲਾਕੇ ਜਾਂ ਚੰਡੀਗੜ੍ਹ ਹੈ, ਉਸ ਦਾ ਕੀ ਹੋਇਆ ਹੈ। ਸਪੀਕਰ ਸਾਹਿਬ, ਨਵੀਂ ਸੱਟ ਵੇਖੋ ਕੀ ਮਾਰੀ। 130 ਇਹੋ ਜਿਹੀਆਂ ਆਈਟਮਾਂ ਹਨ ਜਿਨ੍ਹਾਂ ਤੇ ਸੈਂਟਰ ਦੀ ਸਰਕਾਰ ਨੇ 1% ਟੈਕਸ ਲਗਾ ਦਿੱਤਾ, ਜਿਸ ਵਿਚ ਰਬੜ, ਪੈਨਸਿਲ, ਕਾਪੀ, ਸਾਈਕਲ ਇੰਡਸਟਰੀ, ਸਪੋਰਟਸ ਇੰਡਸਟਰੀ, ਸੁਇੰਗ ਮਸ਼ੀਨ ਸ਼ਾਮਿਲ ਹਨ। ਇਸ ਦਾ ਅਸਰ ਕੀ ਪਿਆ ਹੈ? ਸਪੀਕਰ ਸਾਹਿਬ, ਦੋ ਦਿਨ ਇੰਡੀਆ ਤੇ ਪੰਜਾਬ ਬੰਦ ਦੀ ਕਾਲ ਹੋਈ ਹੈ। ਉਹ ਕਿਉਂ ਹੋਈ ਹੈ? ਇਸ ਦਾ ਕਾਰਨ ਇਹ ਹੈ ਕਿ 1% ਟੈਕਸ 130 ਇਹੋ ਜਿਹੀਆਂ ਆਈਟਮਾਂ ਤੇ ਲਗਾ ਦਿੱਤਾ ਜਿਸ ਦੀ ਕੋਈ ਲੋੜ ਨਹੀਂ ਸੀ। 10% ਟੈਕਸ ਬਰਾਂਡਿਡ ਕਲਾਥ ਤੇ ਲਗਾ ਦਿੱਤਾ। ਇਸ ਨਾਲ ਪੰਜਾਬ ਨਾਲ ਵੱਡਾ ਵਿਤਕਰਾ ਕੀਤਾ ਗਿਆ ਹੈ। ਜਿਵੇਂ ਕਿਸਾਨਾਂ ਦਾ 72000 ਕਰੋੜ ਰੁਪਿਆ ਮਾਫ ਹੋਇਆ ਪਰ ਉਸ ਨੂੰ ਪੰਜਾਬ ਵਿੱਚ ਇੱਕ ਫੀਸਦੀ ਮਿਲਿਆ ਜਦ ਕਿ ਉਹ 50% ਅਨਾਜ ਦਿੰਦਾ ਹੈ, ਉਹ ਲੋਨ ਪੇ ਕਰਦਾ ਹੈ ਤੇ ਉਸ ਨੂੰ ਕੋਈ ਮਾਫੀ ਨਹੀਂ ਮਿਲਦੀ। ਗੁਆਂਢੀ ਸੂਬਿਆਂ ਨੂੰ ਇੰਡਸਟਰੀ ਦੇ ਪੈਕੇਜ ਦੇ ਦਿੱਤੇ, ਪੰਜਾਬ ਨੂੰ ਨਹੀਂ ਦਿੱਤੇ। ਮੈਂ ਸਮਝਦਾ ਹਾਂ ਕਿ ਜੋ ਬਜਟ ਦਿੱਲੀ ਵਿੱਚ ਪੇਸ਼ ਹੋਇਆ ਹੈ, ਜਿਸ ਵਿੱਚ ਜੋ ਇਹ ਇੱਕ ਫੀਸਦੀ ਤੇ ਦਸ ਫੀਸਦੀ ਐਕਸਾਈਜ਼ ਲਗਾਈ ਗਈ ਹੈ, ਇਹ ਵਾਪਸ ਲੈਣੀ ਚਾਹੀਦੀ ਹੈ। ਇਹ ਗਲਤ ਫੈਸਲੇ ਹਨ। ਸਪੀਕਰ ਸਾਹਿਬ, ਇਹ ਤਾਂ ਉਹ ਗੱਲਾਂ ਹੋ ਗਈਆਂ ਜਿਵੇਂ ਪਿਛਲੀ ਵਾਰ ਕਹਿੰਦੇ ਸੀ ਕਿ ਉਂਜ ਤਾਂ ਮਾਫੀ ਮੰਗਦੇ ਹਨ ਜੋ ਕਤਲੇਆਮ ਹੋਇਆ ਤੇ

[ ਸਰਦਾਰ ਬਿਕਰਮ ਸਿੰਘ ਮਜੀਠੀਆ ]

ਦੂਸਰੇ ਪਾਸੇ ਜਗਦੀਸ਼ ਟਾਈਟਲਰ ਅਤੇ ਸੱਜਣ ਕੁਮਾਰ ਨੂੰ ਨਿਵਾਜਿਆ ਜਾਂਦਾ ਹੈ। ਇਹ ਤਾਂ ਉਹ ਗੱਲ ਹੋ ਗਈ :

ਬਗਲ ਮੇਂ ਛੁਰੀ ਮੂੰਹ ਮੇਂ ਰਾਮ ਰਾਮ।

ਕਹਾਣੀ ਤਾਂ ਇਹੋ ਜਿਹੀ ਬਣੀ ਹੈ ਕਿ ਪੰਜਾਬ ਦਾ ਭਲਾ ਨਾ ਹੋ ਜਾਵੇ, ਪੰਜਾਬ ਕਿਤੇ ਤਰੱਕੀ ਨਾ ਕਰ ਜਾਵੇ। ਇਸ ਲਈ ਮੈਂ ਸਮਝਦਾ ਹਾਂ ਕਿ ਸੈਂਟਰ ਨੇ ਜੋ ਕਦਮ ਪੰਜਾਬ ਦੀ ਤਬਾਹੀ ਵੱਲ ਚੁੱਕੇ ਹਨ, ਉਨ੍ਹਾਂ ਕਦਮਾਂ ਦੇ ਖਿਲਾਫ ਰੈਜ਼ੋਲਿਊਸ਼ਨ ਪਾਸ ਹੋ ਕੇ ਜਾਵੇ ਤੇ ਮੇਰੀ ਬੇਨਤੀ ਹੈ ਕਿ ਇਹ ਬਜਟ ਸਰਬਸੰਮਤੀ ਨਾਲ ਪਾਸ ਹੋਵੇ, ਇਸ ਨਾਲ ਪੰਜਾਬ ਦਾ ਮਾਣ ਵਧੇਗਾ। ਮੈਂ ਅਖੀਰ ਵਿੱਚ ਇਹ ਗੱਲ ਕਰਦਾ ਹਾਂ :

ਬਣ ਸਹਾਰਾ ਬੇਸਹਾਰੋਂ ਕੇ ਲੀਏ। ਬਨ ਕਿਨਾਰਾ ਬੇਕਿਨਾਰੋਂ ਕੇ ਲੀਏ।
ਕੀਆ ਜੋ ਅਪਨੇ ਲੀਏ ਤੋ ਕਿਆ ਕੀਆ। ਜੀ ਸਕੋ ਤੇ ਜੀਓ ਹਜ਼ਾਰੋਂ ਕੇ ਲੀਏ।

ਬਹੁਤ-ਬਹੁਤ ਧੰਨਵਾਦ। (ਥੰਪਿੰਗ)

**ਸ਼੍ਰੀ ਜਗਦੀਸ਼ ਸਾਹਨੀ (ਬਟਾਲਾ) :** ਸਪੀਕਰ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਬਜਟ ਤੇ ਬੋਲਣ ਦਾ ਮੌਕਾ ਦਿੱਤਾ ਹੈ। ਬਜਟ ਤੇ ਸਪੀਚ ਸ਼ੁਰੂ ਕਰਨ ਤੋਂ ਪਹਿਲਾਂ ਮੈਂ ਇੱਕ ਗੱਲ ਕਹਿਣੀ ਚਾਹੁੰਦਾ ਸੀ ਕਿ ਕਾਂਗਰਸ ਬੈਂਚਾਂ ਵੱਲੋਂ ਸਦਾ ਹੀ, ਜੇਕਰ ਗਵਰਨਰ ਐਡਰੈਸ ਆਇਆ ਹੈ ਤਾਂ ਝੂਠ ਦਾ ਪੁਲੰਦਾ ਕਹਿ ਦਿੱਤਾ ਗਿਆ ਹੈ ਅਤੇ ਜੋ ਬਜਟ ਆਇਆ ਹੈ ਤਾਂ ਅੱਜ ਵੀ ਕੈਪਟਨ ਸਾਹਿਬ ਨੇ ਬੋਲਦਿਆਂ ਝੂਠ ਦਾ ਪੁਲੰਦਾ ਕਿਹਾ ਹੈ ਅਤੇ ਇਸ ਵਿੱਚ ਲਿਖਿਆ ਹੈ ਕਿ ਕੋਈ ਚੀਜ਼ ਨਹੀਂ ਹੈ ਜਦ ਕਿ ਮੇਰੇ ਕਾਬਲ ਦੋਸਤ ਮਜੀਠੀਆ ਜੀ ਨੇ ਹੁਣੇ ਬੋਲਦਿਆਂ ਇੱਕ-ਇੱਕ ਚੀਜ਼ ਦਾ ਬਿਊਰਾ ਦਿੱਤਾ ਹੈ। ਪਹਿਲਾਂ ਤਾਂ ਹੈਰਾਨੀ ਹੋਈ ਕਿ ਕੈਪਟਨ ਸਾਹਿਬ ਕੋਲ ਸਮਾਂ ਹੀ ਹੈ ਨਹੀਂ ਸੀ। ਲਿਖੀ ਸਪੀਚ ਲਿਆਂਦੀ ਅਤੇ ਪੜ੍ਹ ਕੇ ਸੁਣਾ ਦਿੱਤੀ। ਚੰਦ ਮਾਹਿਰਾਂ ਨੇ ਲਿਖ ਕੇ ਦੇ ਦਿੱਤੀ ਕਿ ਆਹ ਬੋਲ ਦਿਉ ਤੇ ਗੱਲ ਠੀਕ ਹੈ। ਉਨ੍ਹਾਂ ਨੂੰ ਇਹ ਨਹੀਂ ਪਤਾ ਕਿ ਇਹ ਜਿਹੜੀਆਂ ਫਿਗਰਾਂ ਹਨ, ਜੋ ਪੰਜਾਬ ਸਰਕਾਰ ਨੇ ਫਿਗਰਾਂ ਲਿਆ ਕੇ ਦਿੱਤੀਆਂ ਹਨ, ਉਸ ਨਾਲ ਮੇਲ ਨਹੀਂ ਖਾਂਦੀਆਂ ਮਗਰ ਉਹ ਆਪਣੀ ਲੋਰ ਵਿੱਚ ਬੋਲ ਗਏ। ਤੁਹਾਡੀ ਉਨ੍ਹਾਂ ਤੇ ਮਿਹਰਬਾਨੀ ਹੋ ਗਈ, ਉਨ੍ਹਾਂ ਨੂੰ ਰਿਟਨ ਸਪੀਚ ਪੜ੍ਹਨ ਦਾ ਮੌਕਾ ਮਿਲਿਆ ਪਰ ਵਿਧਾਨ ਸਭਾ ਵਿੱਚ ਐਸੀ ਪ੍ਰਥਾ ਨਹੀਂ ਸੀ ਹੁੰਦੀ। ਚਲੋ, ਉਸ ਤੇ ਅਸੀਂ ਆਬਜੈਕਸ਼ਨ ਨਹੀਂ ਕਰਦੇ ਮਗਰ ਬੋਲਣ ਤੋਂ ਪਹਿਲਾਂ ਇੱਕ ਵੀ ਚੀਜ਼ ਦੱਸਦੇ ਕਿ ਅਸੀਂ ਕੀਤੀ ਹੈ। ਇਹ ਜਿਹੜੀ ਬਜਟ ਸਪੀਚ ਹੈ, ਇਸ ਵਿੱਚ ਜਿੰਨੇ ਪੈਰ੍ਹੇ ਹਨ, ਮੇਰਾ ਖਿਆਲ ਹੈ ਹਰ ਪੈਰ੍ਹਾ ਆਪਣੀ ਚੀਜ਼ ਨੂੰ ਆਪ ਬੋਲਦਾ ਹੈ। ਇਸ ਵਿੱਚ ਝੂਠ ਕਹਿ ਦੇਣਾ ਠੀਕ ਨਹੀਂ ਹੈ। ਬਿਜਲੀ ਲਈ 30 ਪ੍ਰਤੀਸ਼ਤ ਬਜਟ ਛੱਡਣਾ, 3300 ਕਰੋੜ ਰੁਪਿਆ ਜਿਸ ਤੇ ਖਰਚ ਕਰ ਦੇਣਾ, ਕੀ ਇਹ ਛੋਟੀ ਜਿਹੀ ਗੱਲ ਹੈ? ਮੈਂ ਸਮਝਦਾ ਹਾਂ ਕਿ ਭਾਰਤੀ ਜਨਤਾ ਪਾਰਟੀ ਅਤੇ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਨੇ, ਜੋ ਪੰਜਾਬ

ਦੇ ਵਿੱਚ ਅਹਿਮ ਕਮੀ ਸੀ, ਉਸ ਨੂੰ ਪੂਰਾ ਕਰਨ ਦੀ ਭਰਪੂਰ ਕੋਸ਼ਿਸ਼ ਕੀਤੀ ਹੈ ਜਦ ਕਿ ਇਸ ਤੋਂ ਪਹਿਲਾਂ ਕਦੇ ਵੀ ਕਿਸੇ ਵੀ ਸਰਕਾਰ ਨੇ ਇਹ ਕੋਸ਼ਿਸ਼ ਨਹੀਂ ਕੀਤੀ। ਮੈਂ ਤਾਂ ਕਹਿ ਸਕਦਾ ਹਾਂ ਕਿ ਜਦ-ਜਦ ਸਰਦਾਰ ਪਰਕਾਸ਼ ਸਿੰਘ ਬਾਦਲ ਨੂੰ ਲੋਕਾਂ ਨੇ ਗੱਦੀ ਤੇ ਬਿਠਾਇਆ ਹੈ, ਉਨ੍ਹਾਂ ਨੇ ਬੱਤੀ ਬਾਰੇ ਹਰ ਪੱਖੋਂ ਸੋਚਿਆ ਹੈ। 1997 ਦੀ ਪਹਿਲੀ ਸਰਕਾਰ ਵਿੱਚ ਵੀ ਥੀਨ ਡੈਮ ਬਣਾ ਕੇ ਦਿੱਤਾ। ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਲੋਕਾਂ ਨੂੰ ਦੱਸਿਆ ਸੀ ਕਿ ਮੈਂ ਬੱਤੀ ਵਾਸਤੇ ਕਿੰਨਾ ਸੰਜੀਦਾ ਹਾਂ ਔਰ ਇਸ ਆਪਣੇ ਲਾਸਟ ਬਜਟ ਵਿੱਚ, ਜੋ ਬੀਬੀ ਉਪਿੰਦਰਜੀਤ ਕੌਰ ਨੇ ਪੇਸ਼ ਕੀਤਾ ਹੈ, ਮੈਂ ਇਸ ਦੀ ਜਿੰਨੀ ਵੀ ਤਾਰੀਫ ਕਰਾਂ ਥੋੜ੍ਹੀ ਹੈ। ਮੈਂ ਇਕੱਲਾ ਤਾਰੀਫ ਨਹੀਂ ਕਰਦਾ, ਪੰਜਾਬ ਦਾ ਹਰ ਇੰਡਸਟਰੀਲਿਸਟ ਇਸ ਦੀ ਤਾਰੀਫ ਕਰਦਾ ਹੈ। ਅੱਜ ਲੁਧਿਆਣੇ ਦਾ ਕੋਈ ਵੀ ਐਸਾ ਇੰਡਸਟਰੀਲਿਸਟ ਜਾਂ ਵੱਡਾ ਗਰੁੱਪ ਨਹੀਂ ਹੈ, ਜਿਸ ਨੇ ਤਾਰੀਫ ਨਹੀਂ ਕੀਤੀ। ਇੱਕ ਨਵਾਂ ਰਾਹ ਖੋਲ੍ਹਿਆ ਹੈ ਕਿਉਂਕਿ ਇੰਡਸਟਰੀ ਦੀ ਜਾਨ ਬੱਤੀ ਹੈ। ਜੇ ਲਾਈਟ ਨਹੀਂ ਹੈ ਤਾਂ ਅਸੀਂ ਕੋਈ ਕੰਮ ਨਹੀਂ ਕਰ ਸਕਦੇ। ਸਪੀਕਰ ਸਾਹਿਬ, ਹਾਸੇ ਵਾਲੀ ਗੱਲ ਹੈ, ਤੁਸੀਂ ਸਵੇਰੇ ਨਹਾ ਨਹੀਂ ਸਕਦੇ ਜੇਕਰ ਬੱਤੀ ਨਹੀਂ ਹੈ। ਤੁਸੀਂ ਕੋਈ ਕੰਮ ਨਹੀਂ ਕਰ ਸਕਦੇ। ਅੱਜ ਲਾਈਟ ਜ਼ਿੰਦਗੀ ਦੀ ਐਸੀ ਜ਼ਰੂਰੀਆਤ ਬਣ ਗਈ ਹੈ, ਜਿਸ ਦੇ ਬਿਨਾਂ ਇੱਕ ਪਲ ਵੀ ਨਹੀਂ ਲੰਘ ਸਕਦਾ। ਉਸ ਦੇ ਬਾਰੇ ਸੋਚਣਾ, ਆਪਣੇ ਬਜਟ ਦਾ ਤੀਜਾ ਹਿੱਸਾ ਉਸ ਦੇ ਬਾਰੇ ਰੱਖ ਦੇਣਾ, ਮੈਂ ਸਮਝਦਾ ਹਾਂ ਕਿ ਬੜੀ ਵੱਡੀ ਕਾਬਲੀਅਤ ਹੈ। ਇਹ ਸਰਕਾਰ ਨੇ, ਖਾਸ ਤੌਰ ਤੇ ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਸੋਚ ਰੱਖੀ, ਜਿਨ੍ਹਾਂ ਨੇ ਇਸ ਨੂੰ ਅੱਗੇ ਰੱਖਿਆ। ਜੇਕਰ ਬੱਤੀ ਆਏਗੀ ਤਾਂ ਇੰਡਸਟਰੀ ਵਧੇਗੀ। ਪਿਛਲੀ ਸਰਕਾਰ ਲੈ ਲਓ, ਕਿੰਨੀ ਇੰਡਸਟਰੀ ਪਲੈਨ ਹੋਈ ਹੈ ਬੱਤੀ ਨਾ ਹੋਣ ਕਰਕੇ। ਮੈਂ, ਸਪੀਕਰ ਸਾਹਿਬ, ਉਸ ਸ਼ਹਿਰ 'ਚੋਂ ਹਾਂ ਜਿਥੇ ਇੰਡਸਟਰੀ ਹੈ। ਬੱਤੀ ਨਾ ਹੋਣ ਕਰਕੇ ਬਟਾਲੇ ਸ਼ਹਿਰ ਦੀ ਇੰਡਸਟਰੀ ਤਬਾਹ ਹੋ ਗਈ ਹੈ। ਪਿਛਲੀ ਸਰਕਾਰ ਨੇ, ਕਿਉਂਕਿ ਇਨ੍ਹਾਂ ਦੇ ਕੁਝ ਬੰਦੇ ਸਨ, ਬੜੀ ਕੋਸ਼ਿਸ਼ ਕੀਤੀ ਗਈ ਕਿ ਕਿਸੇ ਤਰੀਕੇ ਨਾਲ ਇੰਡਸਟਰੀ ਦਾ ਧਿਆਨ ਕਰਨ ਦੀ ਕੋਸ਼ਿਸ਼ ਕੀਤੀ ਜਾਵੇ ਮਗਰ ਸਰਕਾਰ ਨੇ ਕੁਝ ਨਹੀਂ ਕੀਤਾ। ਸਾਡੀ ਸਰਕਾਰ ਨੇ ਈਵਨ ਗਵਰਨਰ ਐਡਰੈਸ ਵਿੱਚ ਵੀ ਇੰਡਸਟਰੀ ਬਾਰੇ ਜ਼ੋਰ ਦਿੱਤਾ ਹੈ। ਗਵਰਨਰ ਸਾਹਿਬ ਨੇ ਕਿਹਾ ਸੀ ਕਿ ਸਾਡੀ ਇੰਡਸਟਰੀਅਲ ਪਾਲਿਸੀ ਆਈ ਹੈ, ਜਿਸ ਦੇ ਤਹਿਤ ਲੋਕ ਇੰਡਸਟਰੀ ਪ੍ਰਤੀ ਉਤਸ਼ਾਹਿਤ ਹਨ। ਅੱਜ ਜੇਕਰ ਇੰਡਸਟਰੀਲਿਸਟ ਸਾਡੇ ਵੱਲ ਝੁਕਦਾ ਹੈ ਤਾਂ ਇਸ ਦੀ ਵਜ੍ਹਾ ਇਹੀ ਹੈ ਕਿ ਇਸ ਸਰਕਾਰ ਨੇ ਇੰਡਸਟਰੀਲਿਸਟਾਂ ਵਾਸਤੇ, ਖਾਸ ਤੌਰ ਤੇ ਲਾਈਟ ਵਾਸਤੇ ਸੋਚਿਆ ਹੈ।

ਸਪੀਕਰ ਸਾਹਿਬ, ਲਾਈਟ ਤੇ ਬੜਾ ਵੱਡਾ ਹਿੱਸਾ ਖਰਚ ਕਰਨਾ ਬਹੁਤ ਵੱਡੀ ਗੱਲ ਹੈ ਔਰ ਇਸ ਦੇ ਨਾਲ-ਨਾਲ ਜੋ ਸਭ ਤੋਂ ਤਾਰੀਫ ਦਾ ਕੰਮ ਸਾਡੇ ਕਾਬਲ ਫਾਈਨਾਂਸ ਮਨਿਸਟਰ ਨੇ ਕੀਤਾ ਹੈ, ਉਹ ਹੈ ਸਿੱਖਿਆ ਦਾ। ਇਸ ਦੇ ਲਈ 1441 ਕਰੋੜ ਰੁਪਿਆ ਰੱਖਣਾ ਬੜੀ ਵੱਡੀ ਗੱਲ ਹੈ। ਮੈਂ ਕਿਸੇ ਚੀਜ਼ ਦੀ ਰੈਪੀਟੀਸ਼ਨ ਨਹੀਂ ਕਰਨਾ ਚਾਹੁੰਦਾ। ਮੇਰੇ ਤੋਂ ਪਹਿਲਾਂ ਬੋਲਦਿਆਂ ਮਜੀਠੀਆ ਸਾਹਿਬ ਨੇ ਦੱਸਿਆ ਹੈ ਕਿ ਕੋਈ ਚੀਜ਼ ਛੱਡੀ

[ ਸ਼੍ਰੀ ਜਗਦੀਸ਼ ਸਾਹਨੀ ]

ਨਹੀਂ ਹੈ, ਸਿੱਖਿਆ ਦੇ ਬਾਰੇ। ਆਦਰਸ਼ ਸਕੂਲ ਬਣਾਏ ਹਨ। ਇਨ੍ਹਾਂ ਦੇ ਵੇਲੇ ਕੋਈ ਸਕੂਲ ਅਪਗਰੇਡ ਹੋਣੇ ਤਾਂ ਵੱਖਰੀ ਗੱਲ ਹੈ, ਕੋਈ ਸਕੂਲ ਦੀ ਬਿਲਡਿੰਗ, ਕੋਈ ਪਲੱਸਤਰ, ਕੋਈ ਟਾਟ, ਕੋਈ ਡੈਸਕ ਨਹੀਂ ਸੀ ਲੇਕਿਨ ਅੱਜ ਇਨ੍ਹਾਂ ਨੇ ਫਰਨੀਚਰ ਲਈ ਵੀ ਪੈਸੇ ਰੱਖੇ ਹਨ। ਇਨ੍ਹਾਂ ਨੇ ਇੱਕ-ਇੱਕ ਚੀਜ਼ ਦੇ ਬਾਰੇ ਬਿਲਕੁਲ ਧਿਆਨ ਦੇ ਨਾਲ ਸੋਚਿਆ ਹੈ ਕਿ ਕੋਈ ਛੋਟੀ ਚੀਜ਼ ਵੀ ਰਹਿ ਨਾ ਜਾਵੇ। ਮੈਂ ਸਮਝਦਾ ਹਾਂ ਕਿ ਇਹ ਸਿੱਖਿਆ ਨੂੰ ਜੋ ਵਾਧਾ ਮਿਲਿਆ ਹੈ, ਕਿਉਂਕਿ ਸਾਡੇ ਮੰਤਰੀ ਸਾਹਿਬਾ ਪਹਿਲਾਂ ਸਿੱਖਿਆ ਮੰਤਰੀ ਰਹਿ ਚੁੱਕੇ ਹਨ, ਉਨ੍ਹਾਂ ਦਾ ਜ਼ਿਆਦਾ ਸ਼ੌਂਕ ਸੀ ਸਿੱਖਿਆ ਦੇ ਵੱਲ ਔਰ ਇਹ ਸਿੱਖਿਆ ਸ਼ਾਸਤਰੀ ਵੀ ਹਨ, ਸਾਰੀ ਉਮਰ ਪੜ੍ਹਾਇਆ ਹੈ, ਇਨ੍ਹਾਂ ਨੂੰ ਪਤਾ ਹੈ ਕਿ ਇਸ ਕੰਮ ਵਿੱਚ ਕੀ-ਕੀ ਨੁਕਸ ਪੈਂਦੇ ਹਨ, ਇਸ ਵਿੱਚ ਕੀ-ਕੀ ਕਮੀ ਹੈ। ਇਨ੍ਹਾਂ ਨੇ ਸਾਰੀਆਂ ਕਮੀਆਂ ਨਿਚੋੜ ਕੇ ਰੱਖ ਦਿੱਤੀਆਂ ਹਨ। ਜਿਸ ਤਰ੍ਹਾਂ ਮਾਂ ਨੂੰ ਹੁੰਦਾ ਹੈ ਕਿ ਮੈਂ ਆਪਣੇ ਬੱਚੇ ਨੂੰ ਹਰ ਚੀਜ਼ ਦੇ ਦਿਆਂ ਉਸੇ ਤਰੀਕੇ ਨਾਲ ਇਨ੍ਹਾਂ ਨੇ ਨਿਚੋੜ ਕੇ ਪੰਜਾਬ ਦੇ ਬਜਟ ਵਿੱਚ ਸਿੱਖਿਆ ਲਈ ਦਿੱਤਾ ਹੈ। ਇਹ ਕੋਈ ਛੋਟੀ ਗੱਲ ਨਹੀਂ। ਜੇ ਅੱਜ ਨੌਕਰੀਆਂ ਹਨ, ਸਭ ਕੁਝ ਹੈ ਤਾਂ ਇਹ ਨੌਜਵਾਨਾਂ ਲਈ ਹਾਜ਼ਰ ਹਨ ਜਿਹੜੇ ਨੌਜਵਾਨ ਪੜ੍ਹੇ-ਲਿਖੇ ਹਨ। ਇਸ ਖੇਤਰ ਵਿੱਚ ਉਹ ਹੀ ਅੱਗੇ ਵੱਧੇਗਾ ਜਿਸ ਪਾਸ ਸਿੱਖਿਆ ਹੈ, ਉਹ ਹੀ ਅੱਗੇ ਵੱਧ ਸਕਦਾ ਹੈ। ਜਿਸ ਨੂੰ ਸਿੱਖਿਆ ਨਹੀਂ ਮਿਲੀ ਮੈਂ ਨਹੀਂ ਸਮਝਦਾ ਕਿ ਉਹ ਅੱਗੇ ਵੱਧ ਸਕਦਾ ਹੈ। ਸੋ, ਅੱਜ ਦੇ ਇਸ ਯੁੱਗ ਵਿੱਚ ਸਭ ਤੋਂ ਪਹਿਲਾਂ ਅਸੀਂ ਕਹਾਂਗੇ ਕਿ ਸਿੱਖਿਆ ਖੇਤਰ ਨੂੰ ਉਠਾਉਣ ਲਈ ਜੋ ਭਾਰਤੀ ਜਨਤਾ ਪਾਰਟੀ ਅਤੇ ਸ਼੍ਰੋਮਣੀ ਅਕਾਲੀ ਦਲ ਨੇ ਉਪਰਾਲਾ ਕੀਤਾ ਹੈ ਉਸ ਦੀ ਜਿੰਨੀ ਤਾਰੀਫ ਕੀਤੀ ਜਾਵੇ, ਉਹ ਘੱਟ ਹੈ ਕਿਉਂਕਿ ਟਰੇਜ਼ਰੀ ਬੈਂਚਾਂ ਨੇ ਇਸ ਗੱਲ ਨੂੰ ਸਰਾਹਿਆ ਨਹੀਂ ਹੈ। ਜਿਸ ਤਰ੍ਹਾਂ ਮਜੀਠੀਆ ਸਾਹਿਬ ਬੋਲਦੇ ਹੋਏ ਦੱਸਦੇ ਸਨ ਅਤੇ ਬਜਟ ਸਪੀਚ ਵਿਚ ਹੈ ਕਿ ਬੱਚੀਆਂ ਨੂੰ ਸਾਈਕਲ ਦੇਣਾ ਜਿਹੜੀਆਂ ਦੂਰ ਤੋਂ ਆਉਂਦੀਆਂ ਹਨ ਅਤੇ ਸਕੂਲਾਂ ਤੱਕ ਨਹੀਂ ਪਹੁੰਚ ਸਕਦੀਆਂ, ਇਹ ਸਰਕਾਰ ਉਨ੍ਹਾਂ ਬੱਚੀਆਂ ਦੀ ਸਿੱਖਿਆ ਲਈ ਕਿੰਨੀ ਸਤਰਕ ਹੈ।

ਸਪੀਕਰ ਸਾਹਿਬ, ਵੈਸੇ ਤਾਂ ਇਹ ਸਰਕਾਰ ਹਰ ਉਸ ਸਖਸ਼ ਲਈ ਲਾਮਬੰਦ ਹੈ, ਉਸ ਸਖਸ਼ ਲਈ ਤਤਪਰ ਹੈ ਜਿਹੜਾ ਕੋਈ ਪੰਜਾਬ ਦਾ ਵਾਸੀ ਹੈ। ਇਸ ਸਰਕਾਰ ਨੇ ਆਪਣੇ ਚਾਰ ਸਾਲਾਂ ਵਿੱਚ 70000 ਦੇ ਕਰੀਬ ਨੌਕਰੀਆਂ ਦਿੱਤੀਆਂ ਹਨ। ਪਿਛਲੀ ਸਰਕਾਰ ਨੇ ਠੇਕੇ ਦੀ ਪ੍ਰਥਾ ਸ਼ੁਰੂ ਕੀਤੀ ਸੀ। ਮੈਂ ਧੰਨਵਾਦੀ ਹਾਂ ਅਤੇ ਪੰਜਾਬ ਦੀ ਸਾਰੀ ਦੁਨੀਆਂ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਦੀ ਧੰਨਵਾਦੀ ਹੈ ਕਿ ਜਿਨ੍ਹਾਂ ਨੇ 2006 ਤੋਂ ਜੋ ਮੁਲਾਜ਼ਮ ਲੱਗੇ ਹਨ, ਉਨ੍ਹਾਂ ਨੂੰ ਪੱਕਾ ਕਰਨ ਦਾ ਐਲਾਨ ਵੀ ਕੀਤਾ ਹੈ। ਇੱਥੇ ਵਿਧਾਨ ਸਭਾ ਵਿੱਚ ਐਲਾਨ ਹੋਇਆ ਹੈ ਕਿ ਜੋ ਕੱਚੇ ਇੰਪਲਾਈ ਹਨ ਉਨ੍ਹਾਂ ਨੂੰ ਪੱਕੇ ਕਰਨ ਦੀ ਗੱਲਬਾਤ ਕੀਤੀ ਹੈ। ਇਹ ਕੌਣ ਕਰਦਾ ਹੈ, ਇਹ ਹਰ ਉਹ ਇਨਸਾਨ ਕਰਦਾ ਹੈ ਜਿਹੜਾ ਲੋਕਾਂ ਨਾਲ ਜੁੜਿਆ ਹੋਇਆ ਹੈ। ਮੈਂ ਨਹੀਂ ਸਮਝਦਾ ਕਿ ਕਪਤਾਨ ਸਾਹਿਬ ਲੋਕਾਂ ਨਾਲ ਜੁੜੇ ਹੋਏ ਹਨ। ਉਨ੍ਹਾਂ ਨੂੰ ਪਤਾ ਹੀ ਨਹੀਂ ਹੈ ਕਿ ਪੰਜਾਬ ਦੇ ਲੋਕਾਂ ਦੀ ਕੀ ਤਕਲੀਫ ਹੈ, ਕੀ ਸੋਚ ਹੈ, ਕਿਸ ਬਾਰੇ ਪੰਜਾਬ ਦੇ ਲੋਕ ਸੋਚਦੇ ਹਨ? ਅੱਜ ਇਥੇ ਕ੍ਰਾਈਮ ਰੇਟ ਬਾਰੇ

ਕਹਿ ਰਹੇ ਸਨ। ਇਹ ਕ੍ਰਾਈਮ ਰੇਟ ਕਿਉਂ ਵਧਿਆ ਹੈ? ਉਹ ਕਹਿੰਦੇ ਹਨ ਕਿ ਸਾਡੇ ਟਾਈਮ ਤੇ ਨਹੀਂ ਵਧਿਆ ਲੇਕਿਨ ਕ੍ਰਾਈਮ ਰੇਟ ਤਾਂ ਹੁਣ ਵਧਿਆ ਹੈ। ਉਹ ਵੀ ਇਸ ਲਈ ਕਿ ਸਿੱਖਿਆ ਤੇ ਕੋਈ ਗੱਲ ਨਹੀਂ ਸੀ, ਕੋਈ ਕੰਮ ਨਹੀਂ, ਪੜ੍ਹੇ ਲਿਖੇ ਬੱਚੇ ਸੜਕਾਂ ਦੇ ਉਤੇ ਧੱਕੇ ਖਾਂਦੇ ਫਿਰਦੇ ਹਨ। ਸਪੀਕਰ ਸਾਹਿਬ, ਇਸ ਸਰਕਾਰ ਦੀ ਜਿੰਨੀ ਵੀ ਤਾਰੀਫ ਕੀਤੀ ਜਾਵੇ, ਉਹ ਥੋੜ੍ਹੀ ਹੈ। ਸਰਕਾਰ ਨੇ ਇਹ ਪਰੂਵ ਕਰ ਦਿੱਤਾ ਹੈ ਕਿ ਬਿਲਕੁਲ ਬਿਨਾਂ ਕਿਸੇ ਗੱਲ ਤੋਂ ਸਿਰਫ ਤੇ ਸਿਰਫ ਯੋਗਤਾ ਦੇ ਆਧਾਰ ਤੇ ਬੱਚਿਆਂ ਨੂੰ ਨੌਕਰੀ ਦੇਣ ਦਾ ਇੱਕ ਅਜਿਹਾ ਸੁੰਦਰ ਉਪਰਾਲਾ ਕੀਤਾ ਹੈ। ਅੱਜ ਪੰਜਾਬ ਦੇ ਜਿੰਨੇ ਵੀ ਨੌਜਵਾਨ ਬੱਚੇ ਨੌਕਰੀਆਂ ਵਿੱਚ ਆਏ ਹਨ, ਮੈਨੂੰ ਹੈਰਾਨਗੀ ਹੈ ਕਿ ਉਹ ਬੱਚੇ ਬਿਲਕੁਲ ਕਿਸੇ ਸਿਫਾਰਸ਼ ਤੇ ਨਹੀਂ ਆਏ। ਲੋਕ ਕਹਿੰਦੇ ਸੀ ਕਿ ਜੇਕਰ ਮੇਰੇ ਪਾਸ ਸਿਫਾਰਸ਼ ਹੋਵੇਗੀ ਤਾਂ ਮੈਨੂੰ ਨੌਕਰੀ ਮਿਲੇਗੀ ਲੇਕਿਨ ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਪਰੂਵ ਕਰ ਦਿੱਤਾ ਹੈ ਕਿ ਬਿਨਾਂ ਸਿਫਾਰਸ਼ ਤੋਂ ਪ੍ਰਾਇਰਿਟੀ ਦੇ ਆਧਾਰ ਤੇ ਨੌਕਰੀ ਪੰਜਾਬ ਸਰਕਾਰ ਦਿੰਦੀ ਹੈ ਔਰ ਪੰਜਾਬ ਸਰਕਾਰ ਨੇ ਦਿੱਤੀ ਹੈ। ਮੈਨੂੰ ਯਾਦ ਹੈ ਕਿ ਜਿਵੇਂ ਇੰਸਪੈਕਟਰ ਭਰਤੀ ਕੀਤੇ ਗਏ ਸਨ ਤਾਂ ਬਹੁਤ ਲੋਕ ਕੋਰਟਾਂ ਵਿੱਚ ਗਏ ਤਾਂ ਕੋਰਟਾਂ ਨੇ ਉਨ੍ਹਾਂ ਦੀ ਕੋਈ ਐਪਲੀਕੇਸ਼ਨ ਹੀ ਨਹੀਂ ਪਕੜੀ, ਕੋਈ ਰਿੱਟ ਨਹੀਂ ਹੋ ਪਾਈ। ਸਿਰਫ ਤੇ ਸਿਰਫ ਇੱਕ ਰਿੱਟ ਐਕਸਾਈਜ਼ ਇੰਸਪੈਕਟਰਾਂ ਵਾਸਤੇ ਦਾਇਰ ਹੋਈ ਸੀ, ਉਹ ਸੀ ਜਿਹੜੀ 1997 ਵਿੱਚ ਅਨਾਊਂਸਮੈਂਟ ਕੀਤੀ ਸੀ। ਸਪੀਕਰ ਸਾਹਿਬ, ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਉਹ ਵੀ, 97 ਦੇ ਸੱਤ ਇੰਸਪੈਕਟਰ ਵੀ ਭਰਤੀ ਕੀਤੇ ਅਤੇ ਨਵੇਂ 160 ਵੀ ਭਰਤੀ ਕੀਤੇ। ਅੱਜ ਹਾਲਾਤ ਇਹ ਹੈ ਕਿ ਇਸ ਸਰਕਾਰ ਨੇ ਆਪਣੇ 11500 ਕਰੋੜ ਦਾ ਬਜਟ ਲਿਆਂਦਾ ਹੈ ਜਦ ਕਿ ਕਾਂਗਰਸ ਵਾਲੇ ਇਸ ਨੂੰ 5100 ਕਰੋੜ ਤੇ ਛੱਡ ਗਏ ਸੀ। ਉਹ ਬਜਟ ਅੱਜ 11500 ਕਰੋੜ ਤੇ ਪਹੁੰਚ ਗਿਆ ਹੈ, ਇਹ ਕਿਸ ਤਰ੍ਹਾਂ ਪਹੁੰਚਿਆ ਹੈ? ਇਸ ਲਈ ਮਿਹਨਤ ਕੀਤੀ ਹੈ। ਇੱਕ ਪਾਸੇ ਕਹਿ ਦਿੱਤਾ ਜਾਵੇ ਕਿ ਇਹ ਝੂਠ ਦਾ ਪੁਲੰਦਾ ਹੈ, ਇਹ ਬਿਲਕੁਲ ਖੋਖਲੇ ਵਾਅਦੇ ਹਨ, ਮੈਨੂੰ ਹੈਰਾਨਗੀ ਹੈ ਜੇ ਇਹ ਖੋਖਲੇ ਵਾਅਦੇ ਹੁੰਦੇ ਤਾਂ ਅੱਜ ਇੰਨੇ ਕੰਮ ਨਾ ਹੋਏ ਹੁੰਦੇ। ਬਜਟ ਬਣਾਉਂਦਿਆਂ ਬੀਬੀ ਉਪਿੰਦਰਜੀਤ ਕੌਰ ਨੇ ਉਹ ਬੱਸ ਨਹੀਂ ਛੱਡੀ ਜਿਹੜੀ ਧਾਰਮਿਕ ਯਾਤਰਾ ਵਾਸਤੇ ਪਾਕਿਸਤਾਨ ਜਾਂਦੀ ਹੈ, ਉਸ ਬਾਰੇ ਵੀ ਬਜਟ ਵਿੱਚ ਰੱਖਿਆ ਹੈ। ਧਾਰਮਿਕ ਸਥਾਨ ਕੋਈ ਨਹੀਂ ਛੱਡਿਆ। ਜਿੰਨੀਆਂ ਸਕੀਮਾਂ ਬਣਾਈਆਂ ਹਨ ਉਹ ਮਹਾਂਪੁਰਖਾਂ ਦੇ ਨਾਂਵਾਂ ਤੇ ਰੱਖੀਆਂ ਹਨ ਪਰ ਇਨ੍ਹਾਂ ਦੇ ਤਾਂ ਇਕੋ ਨਾਂ ਤੁਰੀ ਜਾਂਦੇ ਹਨ, ਇੰਦਰਾ ਗਾਂਧੀ ਦੇ ਨਾਂ ਤੇ, ਰਾਜੀਵ ਗਾਂਧੀ ਦੇ ਨਾਂ ਤੇ, ਸੰਜੇ ਗਾਂਧੀ ਦੇ ਨਾਂ ਤੇ ਜਾਂ ਸੋਨੀਆ ਗਾਂਧੀ ਦੇ ਨਾਂ ਤੇ ਸਕੀਮਾਂ ਹਨ। ਇਸ ਸਰਕਾਰ ਨੇ ਸ਼ਹੀਦਾਂ ਦੇ ਨਾਵਾਂ ਤੇ ਸਕੀਮਾਂ ਦੇ ਨਾਂ ਰੱਖੇ ਹਨ ਜਿਨ੍ਹਾਂ ਨੇ ਪੰਜਾਬ ਲਈ ਕੁਝ ਕੀਤਾ ਹੈ। ਇਹ ਇਸ ਵਜ੍ਹਾ ਕਰਕੇ ਕੀਤਾ ਹੈ ਤਾਂ ਕਿ ਸਾਡੀਆਂ ਆਉਣ ਵਾਲੀਆਂ ਨਸਲਾਂ ਇਨ੍ਹਾਂ ਲੋਕਾਂ ਨੂੰ ਯਾਦ ਰੱਖਣ ਕਿ ਇਨ੍ਹਾਂ ਨੇ ਪੰਜਾਬ ਲਈ ਕੀ-ਕੀ ਘਾਲਣਾਵਾਂ ਘਾਲੀਆਂ ਸਨ। ਇਸ ਨਾਲ ਲੋਕਾਂ ਦੀ ਯਾਦਦਾਸ਼ਤ ਤਕੜੀ ਹੁੰਦੀ ਹੈ। ਪਰ ਇਹ ਸਾਡੇ ਮਨ ਤੇ ਇਹ ਪ੍ਰਭਾਵ ਪਾਉਂਦੇ ਹਨ ਕਿ ਜੋ ਕੀਤਾ ਹੈ ਕਾਂਗਰਸ ਨੇ ਕੀਤਾ

[ ਸ਼੍ਰੀ ਜਗਦੀਸ਼ ਸਾਹਨੀ ]

ਹੈ, ਇੰਦਰਾ ਗਾਂਧੀ ਨੇ ਕੀਤਾ ਹੈ, ਰਾਜੀਵ ਗਾਂਧੀ ਨੇ ਕੀਤਾ ਹੈ, ਸੋਨੀਆ ਗਾਂਧੀ ਨੇ ਕੀਤਾ ਹੈ, ਜਵਾਹਰ ਲਾਲ ਨਹਿਰੂ ਨੇ ਕੀਤਾ ਹੈ। ਕੀ ਹਿੰਦੁਸਤਾਨ ਵਿੱਚ ਕੋਈ ਹੋਰ ਸ਼ਖਸ ਪੈਦਾ ਹੀ ਨਹੀਂ ਹੋਇਆ ਜਿਸ ਨੇ ਇਸ ਬਾਰੇ ਸੋਚਿਆ? ਅੱਜ ਇਨ੍ਹਾਂ ਨੇ ਡਾਕਟਰ ਰਬਿੰਦਰ ਨਾਥ ਟੈਗੋਰ ਜੀ ਦੀ ਕਵਿਤਾ ਪੜ੍ਹ ਕੇ ਸੁਣਾਈ। ਇਹ ਉਨ੍ਹਾਂ ਦੇ ਕਦਮਾਂ ਤੇ ਚੱਲਣ। ਕੈਪਟਨ ਸਾਹਿਬ ਟੈਗੋਰ ਜੀ ਦੇ ਰਸਤੇ ਤੇ ਚੱਲ ਕੇ ਦੱਸਣ। ਸਪੀਕਰ ਸਾਹਿਬ, ਕਵਿਤਾਵਾਂ ਪੜ੍ਹਨੀਆਂ, ਸਪੀਚਾਂ ਦੇਣੀਆਂ ਬੜਾ ਸੌਖਾ ਕੰਮ ਹੈ ਪਰ ਕਰਕੇ ਦਿਖਾਉਣਾ ਬੜਾ ਔਖਾ ਕੰਮ ਹੈ। ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਇਹ ਸਭ ਕੁਝ ਕਰਕੇ ਦੱਸਿਆ ਹੈ ਔਰ ਕੀਤਾ ਹੈ। ਅੱਜ ਤੁਸੀਂ ਦੇਖੋ ਕਿੰਨੇ ਇੰਡਸਟ੍ਰੀਲਿਸਟ ਹਨ ਜਿਨ੍ਹਾਂ ਨੇ ਕਿਹਾ ਹੈ ਕਿ ਇਸ ਬਜਟ ਨਾਲ ਸਾਡੀ ਇੰਡਸਟਰੀ ਨੂੰ ਬਹੁਤ ਵੱਡਾ ਫਾਇਦਾ ਮਿਲੇਗਾ। ਜਿਸ ਦਿਨ ਇਸ ਸਰਕਾਰ ਨੇ ਸੱਤਾ ਸੰਭਾਲੀ ਸੀ ਉਸ ਵਕਤ ਸਾਡਾ ਗ੍ਰੋਥ ਰੇਟ 7.75% ਸੀ, ਹੁਣ ਸੈਲਰੀਜ਼ ਵਗੈਰਾ ਦੇਣ ਤੋਂ ਬਾਅਦ 75.3% ਸਾਲ 2010-11 ਵਿੱਚ ਹੋਣ ਦੀ ਆਸ ਹੈ। ਪਿਛਲੀ ਸਰਕਾਰ ਨੇ 2002-07 ਤੱਕ 36,584 ਕਰੋੜ ਤੇ ਛੱਡਿਆ ਸੀ ਪਰ ਸਾਡੀ ਸਰਕਾਰ ਨੇ ਗ੍ਰੋਥ ਰੇਟ ਦੇ ਨਾਲ ਜਿਹੜੀ ਜੀ.ਡੀ.ਪੀ. ਹੈ, ਜਿਹੜੀ ਇਨ੍ਹਾਂ ਦੇ ਸਮੇਂ ਤੇ 45.13% ਸੀ ਉਹ ਅੱਜ 48,838 ਕਰੋੜ ਹੋ ਗਈ ਹੈ, ਜਦੋਂ ਚੁੱਕਿਆ ਸੀ ਉਸ ਵਕਤ 36,584 ਕਰੋੜ ਸੀ। ਇਹ ਕਹਿੰਦੇ ਹਨ ਕਿ ਅਸੀਂ ਘਾਟਾ ਸ਼ੋ ਨਹੀਂ ਕੀਤਾ। ਇਨ੍ਹਾਂ ਨੇ 12,000 ਕਰੋੜ ਦਾ ਘਾਟਾ ਅੱਗੇ ਵਧਾਇਆ। ਸਪੀਕਰ ਸਾਹਿਬ, ਇਹ ਘਾਟਾ ਕਿਉਂ ਪਿਆ? ਅੱਜ ਹੈਰਾਨਗੀ ਹੋਈ ਹੈ, ਕਾਂਗਰਸ ਦੀਆਂ ਬੈਂਚਾਂ ਤੇ ਹਰ ਬੰਦੇ ਨੇ ਸੈਂਟਰ ਗੌਰਮਿੰਟ ਦਾ ਪੱਖ ਲਿਆ। ਸਪੀਕਰ ਸਾਹਿਬ, ਇਸ ਵਾਸਤੇ ਤੁਹਾਨੂੰ ਇਨੀਸ਼ੀਏਟਿਵ ਲੈਣਾ ਚਾਹੀਦਾ ਹੈ, ਇਸ ਵਾਸਤੇ ਬਹਿਸ ਰੱਖ ਲਓ ਜਿਸ ਨਾਲ ਪਤਾ ਲੱਗ ਜਾਵੇ ਕਿ ਅੱਜ ਤੱਕ ਪੰਜਾਬ ਲਈ ਸੈਂਟਰ ਨੇ ਦਿੱਤਾ ਕੀ ਹੈ? ਪੰਜਾਬ ਦਾ ਹਿੱਸਾ ਕਿੰਨਾ ਸੀ, ਕਿੰਨਾ ਉਸ ਨੂੰ ਮਿਲਿਆ ਹੈ? ਪਰਸੋਂ ਕਾਲੀਆ ਸਾਹਿਬ ਬੋਲ ਰਹੇ ਸਨ, ਬਾਦਲ ਸਾਹਿਬ ਨੇ ਵੀ ਆਪਣੀ ਸਪੀਚ ਵਿੱਚ ਦੱਸਿਆ ਹੈ, ਸੈਂਟਰ ਨੇ ਪੰਜਾਬ ਨਾਲ ਇੰਨਾ ਜ਼ਿਆਦਾ ਧੱਕਾ ਕੀਤਾ ਹੈ। ਇਹ ਸਾਡਾ ਕੰਮ, ਸਾਡੀਆਂ ਕੁਰਬਾਨੀਆਂ ਨਹੀਂ ਦੇਖਦੇ। ਜੇਕਰ ਕੰਮ ਕਰਨ ਵਾਲਾ ਬੱਚਾ ਹੋਵੇ ਤਾਂ ਮਾਂ ਵੀ ਉਸ ਦੀ ਥਾਲੀ ਵਿੱਚ ਵੱਧ ਮੱਖਣ ਪਾ ਦਿੰਦੀ ਹੈ ਪਰ ਸਾਨੂੰ ਮੱਖਣ ਨਹੀਂ ਪਾਇਆ ਗਿਆ, ਜਿਹੜਾ ਸੀ ਉਹ ਵੀ ਚੁੱਕਿਆ ਗਿਆ। ਸੈਂਟਰ ਗੌਰਮਿੰਟ ਨੇ ਅੱਜ ਤੱਕ ਪੰਜਾਬ ਨੂੰ ਦੇਣਾ ਤਾਂ ਕੀ ਸੀ, ਉਸ ਨੂੰ ਆਪਣਾ ਹਿੱਸਾ ਵੀ ਨਹੀਂ ਦਿੱਤਾ ਗਿਆ। ਸਾਡੇ ਪਾਣੀ ਨੂੰ ਦੂਜੇ ਸੂਬਿਆਂ ਵਿੱਚ ਵੰਡਿਆ ਗਿਆ, ਸਾਨੂੰ ਨਹੀਂ ਦਿੱਤਾ ਗਿਆ ਜਿਸ ਕਰਕੇ ਪੰਜਾਬ ਦੀ ਹਾਲਤ ਦਿਨ ਪ੍ਰਤੀ ਦਿਨ ਖ਼ਸਤਾ ਹੁੰਦੀ ਗਈ। ਸਾਡੀ ਹਾਲਤ ਖ਼ਸਤਾ ਹੋਣ ਦੀ ਸਭ ਤੋਂ ਵੱਡੀ ਵਜ੍ਹਾ ਅੱਤਵਾਦ ਵੀ ਰਿਹਾ। ਉਸ ਦੌਰ ਵਿੱਚ ਸਾਡੇ ਗਵਰਨਰੀ ਰਾਜ ਹੋਣ ਕਾਰਨ ਸਾਡੇ ਬਜਟ ਵਿੱਚ ਕੋਈ ਲੇਖਾ-ਜੋਖਾ ਨਹੀਂ ਰਿਹਾ। ਉਸ ਸਮੇਂ ਦੌਰਾਨ ਇੱਥੇ ਇੰਡਸਟਰੀ ਨਹੀਂ ਰਹੀ। ਇਹ ਸਾਰੇ ਸਰਕਮਸਟਾਂਸਿਜ਼ ਦੇ ਬਣਦਿਆਂ ਸਾਡੀ ਸਟੇਟ ਕਰਜ਼ੇ ਥੱਲੇ ਆ ਗਈ। ਇਹ ਕਰਜ਼ਾ ਸਾਡਾ ਇਕੱਲਿਆਂ ਦਾ ਨਹੀਂ ਹੈ, ਹਿੰਦੁਸਤਾਨ ਦੀ ਹਰ ਸਟੇਟ ਕਰਜ਼ੇ ਥੱਲੇ ਹੈ। ਮੈਂ ਰੈਪੀਟੀਸ਼ਨ ਨਹੀਂ ਕਰਨੀ, ਮੇਰੇ ਤੋਂ

ਪਹਿਲਾਂ ਮਜੀਠੀਆ ਸਾਹਿਬ ਨੇ ਦੱਸਿਆ ਹੈ ਕਿ ਕੋਈ ਸਟੇਟ ਐਸੀ ਨਹੀਂ ਹੈ ਜੋ ਕਰਜ਼ੇ ਥੱਲੇ ਨਾ ਹੋਵੇ। ਜੋ ਸਟੇਟਾਂ ਕਰਜ਼ਾ ਨਹੀਂ ਲੈਂਦੀਆਂ ਉਹ ਅੱਗੇ ਨਹੀਂ ਚਲ ਸਕਦੀਆਂ। ਅੱਜ ਜੇ ਕਰਜ਼ਾ ਲੈ ਕੇ ਅੱਗੇ ਵਧਣ ਦੀ ਕੋਸ਼ਿਸ਼ ਕੀਤੀ ਹੈ ਤਾਂ ਉਹ ਕਰਜ਼ਾ ਆਪਣੇ ਘਰ ਨਹੀਂ ਲੈ ਕੇ ਚਲੇ ਗਏ, ਪੰਜਾਬ ਦੀ ਜਨਤਾ ਨੇ ਸਾਨੂੰ ਇੱਥੇ ਭੇਜਿਆ ਹੈ, ਸਾਨੂੰ ਪੰਜਾਬ ਦੇ ਲੋਕਾਂ ਨੇ ਇੱਥੇ ਭੇਜਿਆ ਹੈ। ਅਸੀਂ ਇਸ ਪੰਜਾਬ ਵਾਸਤੇ ਹਾਂ, ਪੰਜਾਬ ਦੀ ਜਨਤਾ ਵਾਸਤੇ ਅਸੀਂ ਹਾਂ। ਪੰਜਾਬ ਦੀ ਜਨਤਾ ਵਾਸਤੇ ਅਸੀਂ ਇਹ ਕਰਜ਼ਾ ਚੁੱਕਿਆ ਹੈ ਅਤੇ ਇਹ ਕਰਜ਼ਾ ਚੁੱਕ ਕੇ ਪੰਜਾਬ ਦੀ ਜਨਤਾ ਨੂੰ ਖੁਸ਼ਹਾਲ ਕਰਨ ਦੀ ਕੋਸ਼ਿਸ਼ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੇ ਕੀਤੀ ਹੈ। ਅੱਜ ਕੋਈ ਵੀ ਐਸਾ ਫਿਰਕਾ ਨਹੀਂ ਹੈ ਜਿਸ ਨੂੰ ਸਾਡੀ ਸਰਕਾਰ ਨੇ ਛੱਡਿਆ ਹੋਵੇ। ਇਹ ਕਾਂਗਰਸ ਵਾਲੇ ਸਿਰਫ ਬੀ.ਪੀ.ਐਲ. ਕੈਟਾਗਰੀ ਨੂੰ ਬਜਟ ਵਿੱਚ ਲੈ ਕੇ ਚਲਦੇ ਸਨ। ਅੱਜ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੇ ਕੋਈ ਵੀ ਐਸਾ ਦਲਿਤ ਪਰਿਵਾਰ, ਕੋਈ ਬੈਕਵਰਡ ਕਲਾਸ ਐਸੀ ਨਹੀਂ ਹੈ, ਜਿਸ ਨੂੰ ਛੱਡਿਆ ਹੋਵੇ। ਇਹ ਹਰ ਚੀਜ਼ ਨੂੰ ਲੈ ਕੇ ਅੱਗੇ ਚੱਲੇ ਹਨ, ਇਹ ਕਾਬਲੇ ਗੌਰ ਹੈ।

ਸਪੀਕਰ ਸਾਹਿਬ, ਮੈਨੂੰ ਦਿਖ ਰਿਹਾ ਹੈ ਕਿ ਤੁਸੀਂ ਤੇਜ਼ੀ ਫੜ੍ਹ ਰਹੇ ਹੋ ਪਰ ਮੈਂ ਕੁਝ ਆਪਣੇ ਹਲਕੇ ਸਬੰਧੀ ਗੱਲਾਂ ਕਹਿਣੀਆਂ ਚਾਹੁੰਦਾ ਹਾਂ। ਸਪੀਕਰ ਸਾਹਿਬ, ਬਟਾਲਾ ਇੱਕ ਇੰਡਸਟਰੀਅਲ ਸ਼ਹਿਰ ਰਿਹਾ ਹੈ। ਇਸ ਨਾਲ ਵਿਤਕਰਾ ਹੁੰਦਾ ਰਿਹਾ ਹੈ। ਪਹਿਲੇ ਐਮ.ਐਲ.ਏਜ਼ ਨੇ ਤਾਂ ਇਸ ਪਾਸੇ ਵੱਲ ਕੋਈ ਧਿਆਨ ਨਹੀਂ ਦਿੱਤਾ। ਜਿਹੜਾ ਸਾਡਾ ਪਹਿਲਾ ਐਮ.ਐਲ.ਏ. ਸੀ, ਉਸ ਨੇ ਕੋਈ ਧਿਆਨ ਨਹੀਂ ਦਿੱਤਾ। ਉਸ ਨੇ ਆਪਣੇ ਬਾਰੇ ਹੀ ਸੋਚਿਆ ਅਤੇ ਹੁਣ ਇੰਡਸਟਰੀ ਨੂੰ ਤਬਾਹ ਕਰਕੇ ਉਹ ਸਕੂਲਾਂ ਵੱਲ ਤੁਰ ਪਿਆ ਹੈ। ਅੱਜ ਬਟਾਲੇ ਨੂੰ ਬਹੁਤ ਪੈਕੇਜ਼ ਦੀ ਲੋੜ ਹੈ। ਇਹ ਵੀ ਤਾਰੀਫ ਦੇ ਕਾਬਲ ਹੈ ਕਿ ਸਾਡੀ ਸਰਕਾਰ ਨੇ ਟਾਊਨ ਪਲਾਨਿੰਗ ਕੀਤੀ ਹੈ। ਟਾਊਨ ਪਲਾਨਿੰਗ ਵਿੱਚ ਬਟਾਲਾ ਆਪਣੀ ਹੀ ਅਲੱਗ ਗੱਲ ਰੱਖਦਾ ਹੈ। ਸਪੀਕਰ ਸਾਹਿਬ, ਬਟਾਲੇ ਸ਼ਹਿਰ ਵਿੱਚ ਜੋ ਇੰਡਸਟਰੀਲਿਸਟ ਹੈ, ਜਿਸ ਨੂੰ ਆਪਾਂ ਸਹੀ ਮਾਅਨਿਆਂ ਵਿੱਚ ਇੰਡਸਟਰੀਲਿਸਟ ਕਹਿੰਦੇ ਹਾਂ, ਉਹ ਕਾਰੀਗਰ ਹੁੰਦੇ ਹਨ। ਇਹ ਕਾਰੀਗਰ ਉਥੇ ਆਪਣਾ-ਆਪਣਾ ਕੰਮ ਕਰਦੇ ਹਨ। ਇਹ ਆਪਣੇ ਘਰਾਂ ਵਿੱਚ ਰਹਿੰਦੇ ਹੋਏ ਕੰਮ ਕਰਦੇ ਹਨ, ਇਨ੍ਹਾਂ ਦੇ ਘਰਾਂ ਦੇ ਥੱਲੇ ਵਰਕਸ਼ਾਪਾਂ ਹਨ ਅਤੇ ਉਤੇ ਉਨ੍ਹਾਂ ਦੀ ਰਿਹਾਇਸ਼ ਹੈ। ਮੈਂ ਤਾਂ ਇਹ ਵੀ ਕਹਿੰਦਾ ਹੁੰਦਾ ਹਾਂ ਕਿ ਉਪਰੋਂ ਬਰੱਸ਼ ਕਰਦੇ-ਕਰਦੇ ਸਾਡਾ ਇੰਡਸਟਰੀਲਿਸਟ ਥੱਲੇ ਉਤਰਦਾ ਹੈ, ਮਸ਼ੀਨ ਆਨ ਕਰਦਾ ਹੈ ਅਤੇ ਫਿਰ ਬਰੱਸ਼ ਕਰਨ ਚਲਾ ਜਾਂਦਾ ਹੈ। ਉਹ ਸ਼ੌਕ ਨਾਲ ਕੰਮ ਕਰਦਾ ਹੈ। ਸ਼ਾਪ ਸਹੀ ਤਰ੍ਹਾਂ ਚਲਾਉਂਦਾ ਹੈ। ਸੋ, ਐਸਾ ਮਿਲਿਆ-ਜੁਲਿਆ ਮਿਸ਼ਰਣ ਬਟਾਲੇ ਸ਼ਹਿਰ ਵਿੱਚ ਹੈ। ਕਾਲੀਆ ਸਾਹਿਬ ਇਥੇ ਬੈਠੇ ਹਨ। ਮੈਂ ਕਹਾਂਗਾ ਕਿ ਇਹ ਬਟਾਲੇ ਵਿੱਚ ਟਾਊਨ ਪਲਾਨਿੰਗ ਵਾਸਤੇ ਖਾਸ ਧਿਆਨ ਰੱਖਣ ਕਿਉਂਕਿ ਬਟਾਲੇ ਨੂੰ ਮਿਕਸ ਸਿਟੀ ਅਨਾਊਂਸ ਕਰਨਾ ਚਾਹੀਦਾ ਹੈ। ਇਸ ਕਰਕੇ ਨਹੀਂ ਕਿ ਇੰਡਸਟਰੀਅਲ ਏਰੀਏ ਵਿੱਚ ਹੀ ਕੰਮ ਕੀਤਾ ਜਾਵੇ। ਇੰਡਸਟਰੀ ਉਥੋਂ ਚੁੱਕੀ ਨਹੀਂ ਜਾਣੀ ਚਾਹੀਦੀ। ਮੇਰੇ ਖਿਆਲ ਵਿੱਚ ਬਟਾਲੇ ਵਿੱਚ

[ ਸ਼੍ਰੀ ਜਗਦੀਸ਼ ਸਾਹਨੀ ]

ਮੇਰੇ ਜਨਮ ਤੋਂ ਵੀ ਪਹਿਲਾਂ ਦੀ ਇੰਡਸਟਰੀ ਲੱਗੀ ਹੋਈ ਹੈ। ਇਸ ਦਾ ਖਾਸ ਤੌਰ ਤੇ ਧਿਆਨ ਰੱਖਣਾ ਚਾਹੀਦਾ ਹੈ। ਤੀਸਰੀ ਜੋ ਸਭ ਤੋਂ ਵੱਡੀ ਗੱਲ ਹੈ, ਜਿਹੜੀ ਮੈਂ ਪੰਜਾਬ ਸਰਕਾਰ ਤੋਂ ਡਿਮਾਂਡ ਕਰਨੀ ਚਾਹੁੰਦਾ ਹਾਂ, ਮੇਰੀ ਪ੍ਰਾਪਤੀ, ਮੇਰੇ ਸ਼ਹਿਰ ਦੀ ਪ੍ਰਾਪਤੀ, ਮੇਰੇ ਲੋਕਾਂ ਦੀ ਪ੍ਰਾਪਤੀ ਜਿਨ੍ਹਾਂ ਨੇ ਮੈਨੂੰ ਇਥੇ ਭੇਜਿਆ ਹੈ, ਉਹ ਹੈ ਬਟਾਲੇ ਸ਼ਹਿਰ ਨੂੰ ਡਿਸਟ੍ਰਿਕਟ ਬਣਾਉਣਾ। ਕਿਉਂਕਿ ਕਾਲੀਆ ਸਾਹਿਬ ਅਤੇ ਸੁਖਬੀਰ ਬਾਦਲ ਜੀ ਦੀ ਕਮੇਟੀ ਬੈਠੀ ਸੀ, ਅਸੀਂ ਸਾਰਿਆਂ ਨੇ ਆਪਣੇ ਪੁਆਇੰਟ ਰੱਖੇ ਹਨ, ਅੱਜ ਬਟਾਲਾ ਹਰ ਉਹ ਸ਼ਰਤ ਪੂਰੀ ਕਰਦਾ ਹੈ ਜੋ ਪੰਜਾਬ ਸਰਕਾਰ ਦੇ ਕਰਾਈਟੇਰੀਏ ਵਿੱਚ ਆਉਂਦੀ ਹੈ। ਸੋ, ਮੈਂ ਇਹ ਬੇਨਤੀ ਕਰਾਂਗਾ ਕਿ ਬਟਾਲੇ ਸ਼ਹਿਰ ਨੂੰ ਡਿਸਟ੍ਰਿਕਟ ਬਣਾਉਣ ਲਈ ਬਹੁਤ ਜਲਦੀ ਉਪਰਾਲਾ ਕੀਤਾ ਜਾਵੇ। ਸਪੀਕਰ ਸਾਹਿਬ, ਅੱਜ ਸਾਨੂੰ 41 ਦਿਨ ਲਗਾਤਾਰ ਸਟਰਾਈਕ ਤੇ ਬੈਠਿਆਂ ਹੋ ਗਏ ਹਨ। ਮੈਨੂੰ ਹੈਰਾਨਗੀ ਹੈ ਕਿ ਸਰਕਾਰ ਦਾ ਕੋਈ ਵੀ ਨੁਮਾਇੰਦਾ ਸਾਡੇ ਕੋਲ ਨਹੀਂ ਆਇਆ। ਕਿਸੇ ਨੇ ਸਾਨੂੰ ਕੁਝ ਦੱਸਣ ਦੀ ਕੋਸ਼ਿਸ਼ ਨਹੀਂ ਕੀਤੀ। ਸਰਕਾਰ ਨੂੰ ਚਾਹੀਦਾ ਹੈ ਕਿ ਸਾਨੂੰ ਇਸ ਬਾਰੇ ਕੁਝ ਦੱਸੇ। ਕਿਉਂਕਿ ਥਰੂਆਉਟ ਪੰਜਾਬ ਵਿਚ ਜੇ ਕੋਈ ਸ਼ਹਿਰ ਡਿਸਟ੍ਰਿਕਟ ਬਣਾਉਣ ਦਾ ਇੱਕ-ਇੱਕ ਕਰਾਈਟੇਰੀਆ ਪੂਰਾ ਕਰਦਾ ਹੈ ਤਾਂ ਉਹ ਬਟਾਲਾ ਹੈ। ਜਿਹੜੇ ਅੱਜ ਪਹਿਲਾਂ ਪੰਜ ਸ਼ਹਿਰ ਡਿਸਟ੍ਰਿਕਟ ਬਣੇ ਹਨ, ਉਨ੍ਹਾਂ ਤੋਂ ਵੀ ਵੱਧ ਕਰਾਈਟੇਰੀਏ ਦਾ ਮਾਲਕ ਬਟਾਲਾ ਸਿਟੀ ਹੈ। ਅੱਜ ਬਟਾਲੇ ਦੇ ਨਾਲ ਤਹਿਸੀਲਾਂ ਅਤੇ ਸਬ ਤਹਿਸੀਲਾਂ ਲੱਗਦੀਆਂ ਹਨ। ਜੇ ਅਸੀਂ ਰਿਲੀਜੀਅਸ ਪੁਆਇੰਟ ਤੋਂ ਲੈ ਲਈਏ ਤਾਂ ਮੈਂ ਸਮਝਦਾ ਹਾਂ ਕਿ ਬਟਾਲੇ ਸ਼ਹਿਰ ਵਰਗੀ ਰੀਸ ਕੋਈ ਨਹੀਂ ਹੈ। ਇਸ ਸ਼ਹਿਰ ਨੂੰ ਪਹਿਲੀ ਪਾਤਸ਼ਾਹੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਦੀ ਛੋਹ ਪ੍ਰਾਪਤ ਹੈ। ਉਨ੍ਹਾਂ ਨੇ ਆਪਣੀ ਸ਼ਾਦੀ ਦੀਆਂ ਰਸਮਾਂ ਉਥੇ ਕੀਤੀਆਂ ਸਨ। ਜੇ ਭਗਵਾਨ ਕਾਰਤਿਕੇ ਜੀ ਦੀ ਗੱਲ ਕਰੀਏ, ਭਗਵਾਨ ਸ਼ਿਵ ਜੀ ਦੇ ਇਹ ਬੇਟੇ ਸਨ, ਉਨ੍ਹਾਂ ਦਾ ਸਥਾਨ ਉਥੇ ਹੈ। ਇਹ ਅੱਜ ਦਾ ਨਹੀਂ, ਸਗੋਂ ਸੱਤ ਯੁੱਗਾਂ ਦਾ ਚਲਿਆ ਆ ਰਿਹਾ ਹੈ। ਸਪੀਕਰ ਸਾਹਿਬ, ਜੇ ਚੋਲਾ ਸਾਹਿਬ ਦੀ ਗੱਲ ਕਰੀਏ, ਇਹ ਤੁਹਾਡੀ ਆਪਣੀ ਕਾਂਸਟੀਚੂਐਂਸੀ ਵਿੱਚ ਹੈ, ਇਹ ਆਪਣੀ ਮਹੱਤਤਾ ਰੱਖਦਾ ਹੈ। ਉਥੇ ਹਰ ਤਰ੍ਹਾਂ ਦੀ ਪੂਜਾ ਅਰਚਨਾ ਹੁੰਦੀ ਹੈ। ਸੋ, ਐਸੇ ਅਸਥਾਨਾਂ ਦੇ ਹੋਣ ਦਾ ਮਿਸ਼ਰਣ ਸ਼ਹਿਰ ਬਟਾਲਾ ਹੈ। ਮੈਂ ਚਾਹਵਾਂਗਾ ਕਿ ਬਟਾਲੇ ਨੂੰ ਡਿਸਟ੍ਰਿਕਟ ਜਲਦੀ ਬਣਾਇਆ ਜਾਵੇ ਤਾਂ ਕਿ ਬਟਾਲੇ ਦੇ ਲੋਕਾਂ ਦਾ ਵਿਸ਼ਵਾਸ ਸਾਡੀ ਸਰਕਾਰ ਤੇ ਬੈਠੇ ਕਿ ਸਰਕਾਰ ਉਨ੍ਹਾਂ ਲੋਕਾਂ ਦੇ ਹੱਕਾਂ ਵਾਸਤੇ ਜਾਗਰੂਕ ਹੈ। ਇਨ੍ਹਾਂ ਸ਼ਬਦਾਂ ਨਾਲ ਮੈਂ ਤੁਹਾਡਾ ਬਹੁਤ-ਬਹੁਤ ਧੰਨਵਾਦ ਕਰਦਾ ਹਾਂ। ਮੈਂ ਕਾਲੀਆ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਇਹ ਜਲਦੀ ਹੀ ਆਪਣੀ ਕਮੇਟੀ ਦੀ ਮੀਟਿੰਗ ਕਰਕੇ ਬਟਾਲੇ ਨੂੰ ਡਿਸਟ੍ਰਿਕਟ ਬਣਾਉਣ ਦੀ ਅਨਾਊਂਸਮੈਂਟ ਕਰਨ। ਬਹੁਤ-ਬਹੁਤ ਧੰਨਵਾਦ ਜੀ। ਜੈ ਹਿੰਦ।

**ਮਾਨਯੋਗ ਸਪੀਕਰ :** ਸਾਹਨੀ ਸਾਹਿਬ, ਤੁਸੀਂ ਵਾਹਵਾ ਟਾਈਮ ਲਗਾਇਆ ਹੈ, ਵਧੀਆ ਹੈ। ਹੁਣ ਸਰਦਾਰ ਜਸਜੀਤ ਸਿੰਘ ਬੰਨੀ ਬੋਲਣਗੇ।

**ਸਰਦਾਰ ਜਸਜੀਤ ਸਿੰਘ ਬੰਨੀ (ਬਨੂੜ) :** ਸਪੀਕਰ ਸਾਹਿਬ, ਸਭ ਤੋਂ

ਪਹਿਲਾਂ ਮੈਂ ਆਪ ਦਾ ਬਹੁਤ ਧੰਨਵਾਦੀ ਹਾਂ ਕਿ ਆਪ ਨੇ ਮੈਨੂੰ ਅੱਜ ਇਸ ਬਜਟ ਤੇ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਸਾਡੇ ਫਾਈਨਾਂਸ ਮਨਿਸਟਰ ਬੀਬੀ ਉਪਿੰਦਰਜੀਤ ਕੌਰ ਜੀ ਨੂੰ ਵਧਾਈ ਦੇਣੀ ਚਾਹੁੰਦਾ ਹਾਂ ਕਿ ਜਿਨ੍ਹਾਂ ਨੇ ਇੰਨਾ ਅਗਾਂਹਵਧੂ ਬਜਟ ਇਸ ਸਦਨ ਵਿੱਚ ਪੇਸ਼ ਕੀਤਾ ਹੈ। ਸਪੀਕਰ ਸਾਹਿਬ, ਗੱਲਾਂ ਬਹੁਤ ਸਾਰੀਆਂ ਕਰਨ ਵਾਲੀਆਂ ਹਨ। ਮਜੀਠੀਆ ਸਾਹਿਬ ਨੇ ਬੜੀ ਡਿਟੇਲ ਵਿੱਚ ਕੀਤੀਆਂ ਵੀ ਹਨ, ਮੈਂ ਕੁਝ ਆਸਪੈਕਟਸ ਇਸ ਬਜਟ ਦੇ ਲੈਣਾ ਚਾਹੁੰਦਾ ਹਾਂ। ਇਸ ਦਾ ਮੂਲ ਹੈ ਬਜਟ। ਸਪੀਕਰ ਸਾਹਿਬ, ਮੈਂ ਇਸ ਬਜਟ ਬਾਰੇ ਕੁਝ ਸਵਾਲ ਪੁੱਛਣਾ ਚਾਹੁੰਦਾ ਹਾਂ ਕਿ ਅੱਜ ਮੇਰੀ ਅਵਾਜ਼ ਜਿੱਥੋਂ ਤੱਕ ਜਾ ਰਹੀ ਹੈ, ਜਿੰਨੇ ਵੀ ਮੋਹਤਬਰ, ਜਿੰਨੇ ਵੀ ਸਿਆਣੇ, ਪੜ੍ਹੇ-ਲਿਖੇ, ਜਿੰਨੇ ਵੀ ਸਾਡੇ ਲੀਡਰ ਸਾਹਿਬਾਨ, ਪੰਜਾਬ ਜਾਂ ਹਿੰਦੁਸਤਾਨ ਵਿੱਚ ਹਨ, ਉਹ ਇਨ੍ਹਾਂ ਸਵਾਲਾਂ ਦਾ ਜਵਾਬ 'ਹਾਂ' ਜਾਂ 'ਨਾਂਹ' ਵਿੱਚ ਆਪਣੀ ਸੋਚ ਦੇ ਮੁਤਾਬਿਕ ਦੇਣ ਔਰ ਆਪਣੀ ਸਥਿਤੀ ਜਿਹੜੀ ਹੈ, ਉਹ ਸਪਸ਼ਟ ਕਰਕੇ ਦੱਸਣ। ਮੈਂ ਪਹਿਲਾ ਸਵਾਲ ਪੁੱਛਣਾ ਚਾਹੁੰਦਾ ਹਾਂ ਕਿ ਜੋ ਬੀਬੀ ਜੀ ਨੇ ਸਾਡੀਆਂ ਲੜਕੀਆਂ ਵਾਸਤੇ ਐਜੂਕੇਸ਼ਨ ਜੈਨੂਅਨਲੀ ਫਰੀ ਕੀਤੀ ਹੈ, ਮੁਫ਼ਤ ਕੀਤੀ ਹੈ, ਉਹ ਜਿਹੜਾ ਉਪਰਾਲਾ ਹੈ ਉਹ ਸਹੀ ਹੈ ਜਾਂ ਗਲਤ ਹੈ? ਦੂਸਰੀ ਗੱਲ, ਨੌਜਵਾਨਾਂ ਵਾਸਤੇ ਜੋ ਐਲੋਕੇਸ਼ਨਜ਼ ਹੋਈਆਂ ਹਨ, ਉਨ੍ਹਾਂ ਲਈ ਜਿੰਮ ਦਾ ਸਮਾਨ ਜਾਂ ਉਨ੍ਹਾਂ ਦੇ ਹੱਥਾਂ ਵਿੱਚ ਬੁੱਕਾਂ ਜਾਂ ਕਿੱਟਾਂ ਦੇਣੀਆਂ ਹਨ, ਉਹ ਸਹੀ ਫੈਸਲਾ ਹੈ ਜਾਂ ਗਲਤ? ਕਿਸਾਨਾਂ ਵਾਸਤੇ ਜੋ ਬਿਜਲੀ ਦੀ ਸਬਸਿਡੀ ਜਾਂ ਜਿਹੜੀ ਬਿਜਲੀ ਮੁਫਤ ਦਿੱਤੀ ਹੈ, ਉਹ ਸਹੀ ਗੱਲ ਹੈ ਜਾਂ ਮਾੜੀ ਗੱਲ ਹੈ? ਅਗਲਾ ਸਵਾਲ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਸਾਡੀਆਂ ਮਾਤਾਵਾਂ ਨੂੰ ਜੋ ਪੈਨਸ਼ਨ ਮਿਲਦੀ ਹੈ ਔਰ ਜੋ ਏਜ ਉਨ੍ਹਾਂ ਦੀ 60 ਸਾਲ ਤੋਂ 58 ਸਾਲ ਕੀਤੀ ਹੈ, ਉਹ ਸਹੀ ਹੈ ਜਾਂ ਗਲਤ ਹੈ? ਇਸੇ ਤਰ੍ਹਾਂ ਸਾਡੀਆਂ ਭੈਣਾਂ ਲਈ ਜੋ ਸ਼ਗਨ ਸਕੀਮ ਲਾਗੂ ਕੀਤੀ ਸੀ, ਉਹ ਹੁਣ ਸਾਰੀਆਂ ਗਰੀਬ ਵਰਗ ਦੀਆਂ ਭੈਣਾਂ ਵਾਸਤੇ ਐਕਸਟੈਂਡ ਕੀਤੀ ਗਈ ਉਹ ਸਹੀ ਹੈ ਜਾਂ ਗਲਤ? ਸਪੀਕਰ ਸਾਹਿਬ, ਬਹੁਤ ਸਾਰੀਆਂ ਆਵਾਜ਼ਾਂ ਪੰਜਾਬ ਵਿੱਚ ਉਠੀਆਂ। ਬਾਦਲ ਸਾਹਿਬ ਵੱਲੋਂ ਆਪਣੇ ਤੱਥ ਰੱਖਣ ਤੋਂ ਬਾਅਦ ਜਦੋਂ ਸਰਕਾਰ ਬਣੀ ਤਾਂ ਬਹੁਤ ਸਾਰੀਆਂ ਗੱਲਾਂ ਹੋਈਆਂ ਕਿ ਇਹ ਸਕੀਮਾਂ ਸਹੀ ਹਨ ਜਾਂ ਗਲਤ। ਕੋਈ ਕਹਿੰਦਾ ਹੈ ਹਾਏ ਪੰਜਾਬ ਦਾ ਕਰਜ਼ਾ ਵੱਧ ਗਿਆ, ਕੋਈ ਕਹਿੰਦਾ ਹਾਏ ਸਬਸਿਡੀ ਕਾਹਨੂੰ ਦਿੰਦੇ ਹੋ, ਕੋਈ ਕਹਿੰਦਾ ਕਿ ਇਹ ਜਿਹੜੀਆਂ ਸਕੀਮਾਂ ਹਨ ਇਹ ਵੈਲਫੇਅਰ ਸਕੀਮਾਂ ਹਨ। ਇਹ ਮੰਨਦੇ ਹਾਂ, ਸਪੀਕਰ ਸਾਹਿਬ, ਕਿ ਇਹ ਜਿੰਨੀਆਂ ਸਕੀਮਾਂ ਅੱਜ ਬੀਬੀ ਜੀ ਨੇ ਇੱਥੇ ਪੇਸ਼ ਕੀਤੀਆਂ ਹਨ ਇਹ ਸਾਰੀਆਂ ਵੈਲਫੇਅਰ ਸਕੀਮਾਂ ਹਨ। ਸੋ, ਮੈਂ ਆਪਣੇ ਲੀਡਰ ਸਾਹਿਬਾਨਾਂ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਉਹ ਸਪਸ਼ਟ ਕਰਨ ਕਿ ਬੀਬੀ ਜੀ ਨੇ ਜੋ ਗੱਲਾਂ ਆਪਣੇ ਬਜਟ ਵਿੱਚ ਕੀਤੀਆਂ ਹਨ, ਜੋ ਸਹੂਲਤਾਂ ਦਿੱਤੀਆਂ ਹਨ, ਜੋ ਦਿਸ਼ਾ ਦਿਖਾਈ ਹੈ, ਜੋ ਵਿਜ਼ਨ ਦਿਖਾਈ ਹੈ, ਉਹ ਸਹੀ ਹੈ ਜਾਂ ਗਲਤ ਹੈ? ਇਹ ਸਪਸ਼ਟ ਕੀਤਾ ਜਾਵੇ ਔਰ ਇਹ ਆਪਣਾ ਜਵਾਬ ਦੇਣ। ਬਾਦਲ ਸਾਹਿਬ ਨੇ ਆਪਣੀ ਸਥਿਤੀ ਬੜੀ ਸਪਸ਼ਟ ਰੱਖੀ ਹੈ। 1997 ਵਿੱਚ ਜਦੋਂ ਸਰਕਾਰ ਬਣੀ ਉਦੋਂ ਬਾਦਲ ਸਾਹਿਬ ਨੇ ਇਹ ਸਾਰੀਆਂ ਜਿਹੜੀਆਂ ਵੈਲਫੇਅਰ ਸਕੀਮਾਂ ਸਨ, ਉਹ ਲਾਗੂ ਕੀਤੀਆਂ।

[ ਸਰਦਾਰ ਜਸਜੀਤ ਸਿੰਘ ਬੰਨੀ ]

2002 ਵਿੱਚ ਬਾਦਲ ਸਾਹਿਬ ਨੇ ਇਹ ਆਖਿਆ ਕਿ ਇਹ ਜਿਹੜੀਆਂ ਵੈਲਫੇਅਰ ਸਕੀਮਜ਼ ਹਨ, ਇਹ ਜਾਰੀ ਰਹਿਣੀਆਂ ਚਾਹੀਦੀਆਂ ਹਨ ਔਰ ਗਰੀਬਾਂ ਨੂੰ ਮਿਲਣੀਆਂ ਚਾਹੀਦੀਆਂ ਹਨ। 2007 ਵਿੱਚ ਬਾਦਲ ਸਾਹਿਬ ਨੇ ਇਹ ਵੈਲਫੇਅਰ ਸਕੀਮਾਂ ਲੋਕਾਂ ਨੂੰ, ਗਰੀਬਾਂ ਨੂੰ ਦਿੱਤੀਆਂ ਔਰ 2011 ਵਿੱਚ ਇਹ ਸਕੀਮਾਂ ਬਾਦਲ ਸਾਹਿਬ ਨੇ ਅੱਗੇ ਲੋਕਾਂ ਨੂੰ ਦੇਣੀਆਂ ਹਨ। **Punjab is a welfare State.** ਬਾਦਲ ਸਾਹਿਬ ਨੇ ਇਹ ਆਖਿਆ ਹੈ ਕਿ ਅਸੀਂ ਆਪਣਾ ਪੈਸਾ ਗਰੀਬ ਆਦਮੀ ਦੇ ਹੱਥਾਂ ਵਿੱਚ ਰੱਖਣਾ ਹੈ, ਸਪਸ਼ਟ ਗੱਲ ਹੈ। ਸਪੀਕਰ ਸਾਹਿਬ, ਮੈਂ ਨਾਂ ਨਹੀਂ ਲੈਣਾ ਚਾਹੁੰਦਾ। ਕੁਝ ਐਸੇ ਲੀਡਰ ਵੀ ਪੰਜਾਬ ਵਿੱਚ ਉਭਰੇ ਜਿਨ੍ਹਾਂ ਨੇ ਆਪਣੀ ਕੋਈ ਨਵੀਂ ਪਾਰਟੀ ਚਲਾਉਣੀ ਹੈ। ਉਨ੍ਹਾਂ ਨੇ ਆਖਿਆ ਕਿ ਇਹ ਸਬਸਿਡੀਆਂ ਬੰਦ ਹੋਣੀਆਂ ਚਾਹੀਦੀਆਂ ਹਨ। ਉਨ੍ਹਾਂ ਨੂੰ ਆਪ ਹੀ ਦੇਖ ਲੈਣਾ ਚਾਹੀਦਾ ਹੈ ਕਿ ਕਿਤੇ ਇਹ ਸਬਸਿਡੀਆਂ ਉਨ੍ਹਾਂ ਨੇ ਆਪਣੇ ਖੇਤਾਂ ਵਾਸਤੇ ਤਾਂ ਨਹੀਂ ਲਈਆਂ? ਲਈਆਂ ਕੀ ਨਹੀਂ ਲਈਆਂ? ਇਸ ਚੀਜ਼ ਦਾ ਵੀ ਜਵਾਬ ਉਨ੍ਹਾਂ ਨੂੰ ਦੇਣਾ ਚਾਹੀਦਾ ਹੈ। ਮੈਂ ਕਾਂਗਰਸ ਪਾਰਟੀ ਦੇ ਬਾਰੇ ਵੀ ਕਹਿਣਾ ਚਾਹੁੰਦਾ ਹਾਂ। ਜਦੋਂ ਪੰਜਾਬ ਵਿੱਚ ਕਾਂਗਰਸ ਪਾਰਟੀ ਦੀ 2002 ਵਿੱਚ ਸਰਕਾਰ ਆਈ ਸੀ ਤਾਂ ਸਭ ਤੋਂ ਪਹਿਲਾਂ ਕੰਮ ਜਿਹੜਾ ਇਨ੍ਹਾਂ ਨੇ ਕੀਤਾ, ਉਹ ਇਹ ਕੀਤਾ ਕਿ ਜਿਹੜੀ ਕਿਸਾਨਾਂ ਵਾਸਤੇ ਮੁਫਤ ਬਿਜਲੀ ਸੀ, ਉਹ ਬੰਦ ਕਰ ਦਿੱਤੀ। ਉਸ ਤੋਂ ਬਾਅਦ ਸਾਲ 2003 ਵਿੱਚ ਜੋ ਸ਼ਗਨ ਸਕੀਮ ਸੀ, ਉਸ ਨੂੰ ਵੀ ਇਨ੍ਹਾਂ ਨੇ ਡਿਸਕਾਂਟੀਨਿਊ ਕਰ ਦਿੱਤਾ, ਉਸ ਨੂੰ ਵੀ ਬੰਦ ਕਰ ਦਿੱਤਾ ਔਰ ਸਥਿਤੀ ਸਪਸ਼ਟ ਹੈ। ਇੱਕ ਗੱਲ ਮੈਂ ਕਹਿਣਾ ਚਾਹੁੰਦਾ ਹਾਂ ਕਿ ਬੀਬੀ ਭੱਠਲ ਜੀ ਅੱਜ ਇੱਥੇ ਹੈ ਨਹੀਂ। ਸਾਲ 2004 ਵਿੱਚ ਜਦੋਂ ਲੋਕ ਸਭਾ ਦੀਆਂ ਚੋਣਾਂ ਹੋਈਆਂ ਤਾਂ ਇਨ੍ਹਾਂ ਨੇ ਆਖਿਆ ਕਿ ਇਹ ਸਬਸਿਡੀਆਂ ਗਰੀਬਾਂ ਨੂੰ ਦੇਣੀਆਂ ਚਾਹੀਦੀਆਂ ਸਨ, ਇਹ ਬੰਦ ਕਰ ਦਿੱਤੀਆਂ ਜਿਸ ਕਾਰਨ ਕੈਪਟਨ ਅਮਰਿੰਦਰ ਸਿੰਘ ਦੀਆਂ ਗਲਤ ਨੀਤੀਆਂ ਕਾਰਨ ਸਾਨੂੰ ਇਹ ਹਾਰ ਮਿਲੀ। ਸੋ, ਮੈਂ ਇਹ ਪੁੱਛਣਾ ਚਾਹੁੰਦਾ ਕਿ ਇਨ੍ਹਾਂ ਦਾ ਜੋ ਟੀਚਾ ਹੈ, ਜੋ ਸੋਚ ਹੈ, ਉਹ ਸਪਸ਼ਟ ਹੋਣੀ ਚਾਹੀਦੀ ਹੈ। ਇੱਥੇ ਮਹਾਰਾਜਾ ਸਾਹਿਬ ਨੇ ਸਪੀਚ ਦਿੱਤੀ ਹੈ ਕਿ ਅਸੀਂ 600 ਕਰੋੜ ਰੁਪਿਆ ਫਿਸਕਲ ਡੈਫੀਸਿਟ ਘਟਾਇਆ ਹੈ। ਮੈਂ, ਸਪੀਕਰ ਸਾਹਿਬ, ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜੇ ਸਰਕਾਰ ਕੁਝ ਖਰਚ ਹੀ ਨਹੀਂ ਕਰੇਗੀ, ਜੋ ਸਰਕਾਰ ਆਪਣੇ ਲੋਕਾਂ ਨੂੰ ਕੁਝ ਨਹੀਂ ਦੇਏਗੀ ਅਤੇ ਜੋ ਸਰਕਾਰ ਆਪਣੀ ਆਮਦਨੀ ਨਹੀਂ ਕਮਾਏਗੀ ਤਾਂ ਜਿਹੜੇ ਇਹ ਟੀਚੇ ਹਨ, ਇਹ ਫਿਸਕਲ ਡੈਫੀਸਿਟ ਹੈ, ਕੀ ਇਹ ਆਪਣੇ ਆਪ ਹੀ ਘੱਟ ਹੋ ਜਾਵੇਗਾ? ਜੇ ਇਹ ਟੀਚਾ ਲੈ ਕੇ ਚੱਲਣਾ ਹੈ ਤੇ ਫਿਸਕਲ ਡੈਫੀਸਿਟ ਘਟਾਉਣਾ ਹੈ ਅਤੇ ਰੈਵੀਨਿਊ ਵੀ ਘਟਾਉਣਾ ਹੈ, ਫਿਰ ਤਾਂ ਸਾਰੇ ਪੰਜਾਬ ਵਿੱਚ ਖਰਚੇ ਹੀ ਬੰਦ ਕਰ ਦਿਓ। ਮੈਂ ਇਨ੍ਹਾਂ ਦੇ ਵਿਜ਼ਨ ਬਾਰੇ ਇਹ ਕਹਿਣਾ ਚਾਹੁੰਦਾ ਹਾਂ, ਇਹ ਅੱਜ ਚਲੇ ਗਏ ਹਨ ਪਰ ਇਨ੍ਹਾਂ ਦੀ ਬੜੀ ਹੀ ਆਰਬਿਟਰੇਰੀ ਸੋਚ ਰਹੀ ਹੈ। ਕਦੇ ਕਹਿੰਦੇ ਹਨ ਕਿ ਵੈਲਫੇਅਰ ਸਕੀਮ ਚਲਾ ਦਿਓ, ਕਦੇ ਕਹਿੰਦੇ ਹਨ ਕਿ ਵੈਲਫੇਅਰ ਸਕੀਮ ਬੰਦ ਕਰ ਦਿਓ। ਜਿਸ ਤਰ੍ਹਾਂ ਕਿਸੇ ਦਾ ਮੂਡ ਹੁੰਦਾ ਹੈ ਉਸ ਹਿਸਾਬ ਨਾਲ ਇਹ ਚਲਦੇ ਹਨ। ਮੈਂ ਪਿਛਲੀ ਵਾਰੀ ਗੱਲ ਕੀਤੀ ਸੀ ਕਿ ਆਈ.ਟੀ. ਰੈਵੋਲਿਊਸ਼ਨ

ਅਤੇ ਬੀ.ਟੀ. ਰੈਵੋਲਿਊਸ਼ਨ ਪੰਜਾਬ ਵਿੱਚ ਚੱਲ ਰਿਹਾ ਸੀ ਤਾਂ ਇਨ੍ਹਾਂ ਦੀ ਸਰਕਾਰ ਸੁੱਤੀ ਪਈ ਸੀ। ਇਨ੍ਹਾਂ ਨੇ ਉਹ ਜਿਹੜਾ ਬੀ.ਟੀ. ਔਰ ਆਈ.ਟੀ. ਰੈਵੋਲਿਊਸ਼ਨ ਹੈ, ਉਸ ਨੂੰ ਰੀਅਲ ਐਸਟੇਟ ਨਾਲ ਕਨਫਿਊਜ਼ ਕਰ ਲਿਆ। ਰੀਅਲ ਐਸਟੇਟ, ਜਿਹੜੇ ਮੈਗਾ ਪ੍ਰੋਜੈਕਟ ਸੀ, ਉਹ ਲੈ ਕੇ ਆ ਗਏ ਅਤੇ ਬਾਕੀ ਸਾਰਾ ਕੁਝ ਭੁੱਲ ਗਏ। ਸਰਦਾਰ ਲਾਲ ਸਿੰਘ ਜੀ, ਜਿਹੜੇ ਕਿ ਸਾਡੇ ਬਹੁਤ ਹੀ ਕਾਬਲ ਫਾਇਨਾਂਸ ਮਨਿਸਟਰ ਰਹੇ ਹਨ, ਉਨ੍ਹਾਂ ਨੇ ਇਹ ਆਖਿਆ ਕਿ ਮੈਂ ਇਹ ਕਰਜ਼ਾ ਘਟਾ ਦਿੱਤਾ ਹੈ, ਇਹ ਕਰ ਦਿੱਤਾ, ਉਹ ਕਰ ਦਿੱਤਾ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਅੱਜ ਇਹ ਹੈ ਨਹੀਂ, ਸਭ ਤੋਂ ਵੱਧ ਕੰਜੂਸ ਫਾਇਨਾਂਸ ਮਨਿਸਟਰ ਇਹ ਰਹੇ ਹਨ। ਕਿਸੇ ਵਾਸਤੇ ਕੁਝ ਲੈ ਕੇ ਨਹੀਂ ਆਉਣਾ, ਕਿਸੇ ਦਾ ਕੋਈ ਭਲਾ ਨਹੀਂ ਕਰਨਾ। ਸੋ, ਮੈਂ ਇਹ ਗੱਲਾਂ ਇਨ੍ਹਾਂ ਦੇ ਸਾਹਮਣੇ ਕਹਿਣਾ ਚਾਹੁੰਦਾ ਸੀ। ਅੱਜ ਇਹ ਹੈ ਨਹੀਂ। ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਹੁਣ ਇਨ੍ਹਾਂ ਦਾ ਨਵਾਂ ਚੋਣ ਮੈਨੀਫੈਸਟੋ ਆਉਣਾ ਹੈ, ਉਸ ਵਿੱਚ ਪਤਾ ਨਹੀਂ ਇਹ ਚੀਜ਼ਾਂ ਹੋਣਗੀਆਂ ਕਿ ਨਹੀਂ ਹੋਣਗੀਆਂ। ਮੈਂ ਇਸ ਚੀਜ਼ ਨੂੰ ਬੜੇ ਸ਼ਿਦੱਤ ਦੇ ਨਾਲ ਉਡੀਕ ਰਿਹਾ ਹਾਂ ਅਤੇ ਮੈਂ ਆਪ ਨੂੰ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਇਹ ਚੀਜ਼ਾਂ ਹੋਣਗੀਆਂ। ਇਹ ਸਾਰੀਆਂ ਸਕੀਮਾਂ ਮੈਨੀਫੈਸਟੋ ਤੱਕ ਰੱਖਣਗੇ ਕਿਉਂਕਿ ਜਦੋਂ ਗਰੀਬਾਂ ਨੇ ਇਨ੍ਹਾਂ ਕੋਲੋਂ ਮੂੰਹ ਮੋੜ ਲੈਣਾ ਹੈ ਤਾਂ ਫਿਰ ਇਨ੍ਹਾਂ ਨੂੰ ਬੜਾ ਔਖਾ ਹੋ ਜਾਣਾ ਹੈ। ਸਪੀਕਰ ਸਾਹਿਬ, ਇੱਕ ਹੋਰ ਕਾਰਨ ਜਿਸ ਕਰਕੇ ਇਨ੍ਹਾਂ ਨੂੰ ਰੱਖਣਾ ਪੈਣਾ ਹੈ, ਉਹ ਹੈ ਕਿ ਹੁਣ ਤਾਂ ਜਿਹੜੀ ਯੂਨੀਅਨ ਸਰਕਾਰ ਹੈ, ਹਿੰਦੁਸਤਾਨ ਦੀ ਸਰਕਾਰ ਹੈ, ਉਹ ਵੀ ਇਨ੍ਹਾਂ ਗੱਲਾਂ ਵਾਸਤੇ ਦੇਖਣ ਲੱਗ ਗਈ ਹੈ। 2010 ਦੇ ਵਿੱਚ ਬੜੀ ਹੈਰਾਨੀ ਹੋਈ ਜਦੋਂ ਕੇਂਦਰ ਸਰਕਾਰ ਦਾ ਬਜਟ ਆਇਆ ਤਾਂ 80% ਆਪਣੀ increase was in welfare schemes and 37% total allocation of Budget was towards welfare schemes. ਔਰ ਇਹ ਉਹ ਸਰਕਾਰ ਹੈ ਜਿਸ ਦਾ ਮੁੱਦਾ ਹਮੇਸ਼ਾ ਇਹ ਰਿਹਾ ਹੈ ਕਿ ਕੈਪੀਟਲ ਇਨਵੈਸਟਮੈਂਟ ਹਿੰਦੁਸਤਾਨ ਵਿੱਚ ਲੈ ਕੇ ਆਓ ਔਰ ਲੋਕਾਂ ਵਾਸਤੇ ਕੁਝ ਨਾ ਦਿਓ। ਲੇਕਿਨ ਸੋਚ ਬਦਲ ਗਈ, ਨਜ਼ਰੀਆ ਬਦਲ ਗਿਆ ਕਿ ਇੱਕ ਕੈਪੀਟਲ ਓਰੀਐਂਟਿਡ ਸਰਕਾਰ ਕਿਵੇਂ ਲੋਕਾਂ ਦਾ ਭਲਾ ਕਰ ਸਕਦੀ ਹੈ, ਕਿਵੇਂ ਇੰਡੀਵਿਊਜ਼ੂਅਲ ਦੇ ਹੱਥ ਤੇ ਪੈਸਾ ਰੱਖਣ ਬਾਰੇ ਸੋਚ ਸਕਦੀ ਹੈ। ਸਪੀਕਰ ਸਾਹਿਬ, ਇੱਕ ਬਹੁਤ ਵੱਡੀ ਸੋਚ ਇਸ ਦੁਨੀਆਂ ਵਿੱਚ ਪੈਦਾ ਹੋ ਰਹੀ ਹੈ, ਉਸ ਦਾ ਨਾਂ ਹੈ ਮਾਈਕਰੋ ਇਕਨਾਮਿਕਸ। ਜੇ ਤੁਸੀਂ ਮੈਨੂੰ 15 ਕੁ ਮਿੰਟ ਹੋਰ ਬੋਲਣ ਲਈ ਦੇ ਦਿਓ ਤਾਂ ਮੈਂ ਤੁਹਾਨੂੰ ਪੜ੍ਹ ਕੇ ਦੱਸ ਦਿੰਦਾ ਹਾਂ। ਇੱਕ ਬਹੁਤ ਵੱਡੇ ਇਕਨਾਮਿਸਟ ਪ੍ਰੋਫੈਸਰ ਵੈਗਨਰ ਪ੍ਰਿੰਸ ਆਫ ਓਸਲੋ ਯੂਨੀਵਰਸਿਟੀ ਨੇ 1920 ਵਿੱਚ ਇੱਕ ਮਾਈਕਰੋ ਇਕਨਾਮਿਕਸ ਕਨਸੈਪਟ ਸ਼ੁਰੂ ਕੀਤਾ ਸੀ। ਇਸ ਦਾ ਕੀ ਮਤਲਬ ਹੈ? ਇਸ ਦਾ ਮਤਲਬ ਹੈ ਕਿ ਇੰਡੀਵਿਜ਼ੂਅਲ ਨੂੰ ਤਰਜੀਹ ਦੇਣਾ, ਇੰਡੀਵਿਜ਼ੂਅਲ ਦੀ ਨੀਡ ਨੂੰ ਸਮਝਣਾ ਅਤੇ ਇੰਡੀਵਿਜ਼ੂਅਲ ਦੇ ਹੱਥ ਵਿੱਚ ਸਹਾਇਤਾ ਪਹੁੰਚਾਉਣਾ ਕਿ ਕਿਸੇ ਵੀ ਹਾਲਤ ਵਿੱਚ ਗਰੀਬ ਦੇ ਹੱਥ ਵਿੱਚ ਪੈਸਾ ਪਹੁੰਚੇ। ਸਪੀਕਰ ਸਾਹਿਬ, ਇਸ ਤਰ੍ਹਾਂ ਦਾ ਇੱਕ ਬੜਾ ਵੱਡਾ ਰੈਵੋਲਿਊਸ਼ਨ ਸਾਰੇ ਸੰਸਾਰ ਵਿੱਚ ਆ ਰਿਹਾ ਹੈ।

[ ਸਰਦਾਰ ਜਸਜੀਤ ਸਿੰਘ ਬੰਨੀ ]

ਮਾਈਕਰੋ ਫਾਈਨਾਂਸ, ਮਾਈਕਰੋ ਕਰੈਡਿਟ ਆਦਿ ਕਨਸੈਪਟ ਦਾ ਮਤਲਬ ਹੈ ਕਿ ਗਰੀਬ ਦੇ ਹੱਥ ਵਿੱਚ ਸਿੱਧਾ ਪੈਸਾ ਜਾਵੇ। ਇੱਕ ਮਸ਼ਹੂਰ ਫਾਊਂਡੇਸ਼ਨ, ਬਿੱਲ ਗੇਟਜ਼ ਫਾਊਂਡੇਸ਼ਨ ਹੈ ਜਿਸ ਨੇ 3500 ਮਿਲੀਅਨ ਡਾਲਰਾਂ ਨਾਲ ਫਾਊਂਡੇਸ਼ਨ ਕਰੀਏਟ ਕੀਤੀ ਹੈ ਅਤੇ ਇੱਕ ਬੈਂਕ ਖਾਤੇ ਵਿੱਚ ਇਹ ਪੈਸਾ ਪਾਇਆ ਹੈ ਤਾਂ ਕਿ ਗਰੀਬਾਂ ਵਾਸਤੇ ਬੈਂਕਿੰਗ ਫੈਸਿਲਟੀ ਸ਼ੁਰੂ ਕੀਤੀ ਜਾਵੇ। ਇਹ ਗਰੀਬਾਂ ਵਾਸਤੇ ਕਿਉਂ ਕੀਤੀ ਜਾਵੇ? ਇਸ ਫੈਸਿਲਟੀ ਦੀ ਕੀ ਲੋੜ ਪਈ ਸੀ ਕਿ ਕਿਸੇ ਬਜ਼ੁਰਗ ਨੂੰ ਪੈਸਾ ਮਿਲੇ, ਉਸ ਨੂੰ ਪੈਨਸ਼ਨ ਮਿਲੇ ਅਤੇ ਉਹ ਪੈਸਾ ਬੈਂਕ ਵਿੱਚ ਜਮ੍ਹਾਂ ਹੋ ਜਾਵੇ। ਕਿਸੇ ਭੈਣ ਨੂੰ 15000/- ਰੁਪਿਆ ਮਿਲੇ, ਇਸ ਦਾ ਕੀ ਮਤਲਬ ਹੈ। ਸਪੀਕਰ ਸਾਹਿਬ, ਮਤਲਬ ਹੈ ਕਿ ਇਹ ਰਿਸਰਚ ਹੋਈ ਹੈ ਅਤੇ ਰਿਸਰਚ ਨੇ ਦੱਸਿਆ ਹੈ ਕਿ ਗਰੀਬਾਂ ਵਿੱਚ ਸਮਰੱਥਾ ਹੁੰਦੀ ਹੈ ਕਿ ਉਹ ਆਪਣੇ ਆਪ ਵਾਸਤੇ ਕੁਝ ਕਰਨ ਕਿਉਂ ਜੋ ਉਹ ਆਪਣੇ ਵਾਸਤੇ ਸਕਸੈਸ ਚਾਹੁੰਦੇ ਹਨ। ਇਹ ਵੀ ਸਾਹਮਣੇ ਆਇਆ ਹੈ ਕਿ 90 ਤੋਂ 98% ਗਰੀਬ ਲੋਕ ਜਿਹੜੇ ਕਰਜ਼ਾ ਲੈਂਦੇ ਹਨ, ਉਹ ਕਰਜ਼ਾ ਮੋੜਦੇ ਹਨ ਕਿਉਂਕਿ ਜੋ ਸੋਚ ਉਨ੍ਹਾਂ ਗਰੀਬ ਲੋਕਾਂ ਵਿੱਚ ਹੁੰਦੀ ਹੈ, ਉਸ ਨੂੰ ਅਸੀਂ ਕਦੇ ਭੁਲਾ ਨਹੀਂ ਸਕਦੇ। ਹਰੇਕ ਗਰੀਬ ਚਾਹੁੰਦਾ ਹੈ ਕਿ ਉਸ ਨੂੰ ਮੇਨਸਟਰੀਮ ਵਿੱਚ ਲਿਆਉ। ਫਿਰ ਮੈਂ ਤੁਹਾਨੂੰ ਵਿਖਾਉਂਦਾ ਹਾਂ ਕਿ ਉਹ ਕਿਸ ਤਰ੍ਹਾਂ ਸ਼ਰਾਬ ਅਤੇ ਹੋਰ ਨਸ਼ਿਆਂ ਨੂੰ ਤਿਆਗ ਕੇ ਸਹੀ ਮਾਅਨਿਆਂ ਵਿੱਚ ਆਪਣੇ ਆਪ ਨੂੰ ਬਦਲਦਾ ਹੈ। ਬਾਦਲ ਸਾਹਿਬ ਦੀ ਇਹੋ ਸੋਚ ਸੀ ਕਿ ਗਰੀਬ ਦੇ ਹੱਥ ਵਿਚ ਦਮੜੀ ਪਾਓ, ਉਨ੍ਹਾਂ ਦੇ ਹੱਥ ਵਿੱਚ ਪੈਸਾ ਰੱਖੋ। ਜਦੋਂ ਵੀ ਸਰਕਾਰਾਂ ਆਉਂਦੀਆਂ ਹਨ ਤਾਂ ਉਹ ਮਾਈਕਰੋ ਇਕਨਾਮਿਕਸ ਬਾਰੇ ਸੋਚਦੀਆਂ ਹਨ। ਮਾਈਕਰੋ ਇਕਨਾਮਿਕਸ ਰਾਹੀਂ ਵੱਡੇ ਡਿਸੀਜ਼ਨ ਰਾਹੀਂ ਇਹ ਫੈਸਲਾ ਲਿਆ ਜਾਂਦਾ ਹੈ ਕਿ ਇਕਨਾਮਿਕ ਸਟਰੱਕਚਰ ਕਿਸ ਤਰ੍ਹਾਂ ਦਾ ਹੋਣਾ ਚਾਹੀਦਾ ਹੈ। ਜੇਕਰ ਇੱਕ-ਇੱਕ ਇਨਸਾਨ ਦੇ ਹੱਥ ਵਿੱਚ ਇੱਕ-ਇੱਕ ਰੁਪਿਆ ਵੀ ਜਾਵੇਗਾ ਤਾਂ ਉਸ ਦੀ ਬੁਨਿਆਦੀ ਸੋਚ ਬਦਲੇਗੀ।

*1.42 ਵਜੇ ਬਾਅਦ ਦੁਪਹਿਰ

(*ਇਸ ਸਮੇਂ ਮਾਨਯੋਗ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਡਿਪਟੀ ਸਪੀਕਰ ਸਾਹਿਬ, ਅੱਜ ਸੈਂਟਰ ਵੀ ਗੱਲ ਕਰ ਰਿਹਾ ਹੈ। ਮੈਨੂੰ ਤਾਂ ਇੰਜ ਲਗਦਾ ਹੈ ਕਿ ਜਿਵੇਂ ਸੈਂਟਰ ਦੀ ਸਰਕਾਰ 80% ਤੱਕ ਬਾਦਲ ਸਾਹਿਬ ਦੀਆਂ 1997 ਤੋਂ ਲੈ ਕੇ ਹੁਣ ਤੱਕ ਦੀਆਂ ਵੈਲਫੇਅਰ ਸਕੀਮਾਂ ਨੂੰ ਹੀ ਸਟੱਡੀ ਕਰਦੀ ਆ ਰਹੀ ਹੈ ਕਿ ਇਨ੍ਹਾਂ ਦਾ ਆਧਾਰ ਲੈਵਲ ਕੀ ਹੈ। ਲੇਕਿਨ ਇਨ੍ਹਾਂ ਦਾ ਬਣਨਾ ਕੁਝ ਨਹੀਂ ਕਿਉਂ ਜੋ ਇਨ੍ਹਾਂ ਦੀ ਸੋਚ ਹੀ ਗਲਤ ਹੈ। ਇਨ੍ਹਾਂ ਨੇ ਮਨਰੇਗਾ ਵਰਗੀ ਸਕੀਮ ਲਿਆਂਦੀ ਤਾਂ ਜੋ ਗਰੀਬ ਦੇ ਹੱਥ ਵਿੱਚ ਪੈਸਾ ਜਮ੍ਹਾਂ ਹੋਵੇ। ਇਹ ਸਕੀਮਾਂ ਹੈ ਕੀ ਹਨ? ਇਹ ਬੀ.ਪੀ.ਐਲ. ਦੀ ਸਕੀਮ ਹੈ ਕੀ ਹੈ? ਇਨ੍ਹਾਂ ਸਕੀਮਾਂ ਦਾ ਮਨੋਰਥ ਇਹੋ ਹੈ ਕਿ ਗਰੀਬਾਂ ਦੇ ਹੱਥਾਂ ਵਿੱਚ ਪੈਸਾ ਪਹੁੰਚਣਾ ਚਾਹੀਦਾ ਹੈ। ਲੇਕਿਨ ਮਨਰੇਗਾ ਸਕੀਮ ਇਨ੍ਹਾਂ ਦੀ ਸਭ ਤੋਂ ਵੱਡੀ ਫੇਲ੍ਹ ਸਕੀਮ ਹੈ। ਪੰਜਾਬ ਵਿੱਚ ਇਸ ਦਾ ਰਿਕਾਰਡ ਹੈ ਕਿ 45% ਗਰੀਬ ਆਦਮੀ 15 ਦਿਨਾਂ ਵਿਚ ਹੀ ਇਸ ਸਕੀਮ ਨੂੰ ਛੱਡ

ਕੇ ਚਲੇ ਜਾਂਦੇ ਹਨ। ਫਿਰ ਇਨ੍ਹਾਂ ਨੇ ਸਕੀਮ ਲਿਆਂਦੀ ਕਿ ਕਿਸਾਨਾਂ ਦਾ ਕਰਜ਼ਾ ਮੁਆਫ ਕੀਤਾ ਜਾਵੇ। ਇਨ੍ਹਾਂ ਨੇ 70,000 ਕਰੋੜ ਰੁਪਏ ਕਿਸਾਨਾਂ ਦਾ ਕਰਜ਼ਾ ਮੁਆਫ ਕਰਨ ਦਾ ਟੀਚਾ ਰੱਖਿਆ ਸੀ। ਪ੍ਰੰਤੂ ਪੰਜਾਬ, ਜੋ ਕਿ 50% ਤੋਂ 60% ਕੇਂਦਰ ਦਾ ਅੰਨ ਭੰਡਾਰ ਭਰਦਾ ਹੈ, ਉਸ ਵਾਸਤੇ ਕੇਵਲ 1.7% ਰੱਖਿਆ, ਜਿਹੜਾ ਕਿ ਸਾਰੇ ਹਿੰਦੁਸਤਾਨ ਦੀ ਫੂਡ ਬਾਸਕਿਟ ਭਰਦਾ ਹੈ, ਉਸ ਨੂੰ ਕੇਵਲ 1.7% ਹੀ ਮੁਆਫ ਕੀਤਾ। ਜਦੋਂ ਬਾਦਲ ਸਾਹਿਬ ਇਹ ਗੱਲ ਕਹਿ ਰਹੇ ਸਨ ਕਿ ਆਪਣੇ ਹਿੰਦੁਸਤਾਨ ਵਿੱਚ ਟਰੂ ਫੈਡਰਲਿਜ਼ਮ ਹੋਣਾ ਚਾਹੀਦਾ ਹੈ, ਮੈਂ ਬਾਦਲ ਸਾਹਿਬ ਦੇ ਇਸ ਕਥਨ ਦੀ ਪ੍ਰੋੜ੍ਹਤਾ ਕਰਨਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਇੰਨੀ ਚੰਗੀ ਗੱਲ ਕੀਤੀ ਹੈ। ਜਿਹੜਾ ਟੈਕਸ ਇਥੋਂ ਜਾਂਦਾ ਹੈ ਉਸ ਬਾਰੇ ਸਾਰਿਆਂ ਨੇ ਗੱਲਾਂ ਕੀਤੀਆਂ ਹਨ ਕਿ ਅਸੀਂ ਸੈਂਟਰ ਦੀਆਂ ਸਕੀਮਾਂ ਲੈ ਕੇ ਆਉਂਦੇ ਹਾਂ ਅਤੇ ਜਿਵੇਂ ਮਜੀਠੀਆ ਸਾਹਿਬ ਨੇ ਵੀ ਗੱਲ ਕੀਤੀ ਹੈ ਕਿ ਸੈਂਟਰ ਕੋਲ ਪੈਸਾ ਕਿਸ ਦਾ ਹੈ। ਉਹ ਸਾਡੀ ਸਟੇਟ ਦਾ ਹੀ ਪੈਸਾ ਹੈ। ਜਿਹੜਾ ਪੈਸਾ ਟੈਕਸਾਂ ਦੇ ਰੂਪ ਵਿੱਚ ਸੈਂਟਰ ਕੋਲ ਇਕੱਠਾ ਹੁੰਦਾ ਹੈ, ਉਸ ਵਿੱਚੋਂ ਸਾਨੂੰ ਕੇਵਲ ਵੰਨ-ਫੋਰਥ ਹੀ ਵਾਪਸ ਮਿਲਦਾ ਹੈ। ਕੀ ਇਹ ਸਾਡੇ ਪੈਸੇ ਦੀ ਸੈਂਟਰ ਵੱਲੋਂ ਦੁਰਵਰਤੋਂ ਨਹੀਂ ਕੀਤੀ ਜਾ ਰਹੀ? ਪੈਸੇ ਦੀ ਦੁਰਵਰਤੋਂ ਵੇਖੋ ਕਿ ਜਿਹੜਾ ਪੁੱਤ ਕਮਾ ਕੇ ਦਿੰਦਾ ਹੈ ਅਤੇ 60% ਤੋਂ 70% ਅਨਾਜ ਦੇ ਭੰਡਾਰ ਭਰਦਾ ਹੈ ਔਰ ਸਾਡੀ ਤੁਲਨਾ ਬਿਹਾਰ ਵਰਗੀ ਸਟੇਟ ਦੇ ਨਾਲ ਕਰਦੇ ਹੋ। ਸਾਡਾ ਪੈਸਾ ਲਗਦਾ ਹੈ ਦੂਜੀਆਂ ਸਟੇਟਾਂ ਦੇ ਵਿੱਚ ਅਤੇ ਤੁਸੀਂ ਸੋਚਦੇ ਹੋ ਕਿ ਤੁਹਾਡੀ ਮਾਈਕਰੋ ਇਕਨਾਮਿਕਸ ਜੋ ਹੋ ਰਹੀ ਹੈ, ਇੱਥੇ ਕਾਮਯਾਬ ਹੋ ਜਾਵੇਗੀ। ਇਹ ਬਿਲਕੁਲ ਫੇਲ੍ਹ ਹੋ ਜਾਵੇਗੀ। ਜਦ ਤੱਕ ਸਟੇਟਸ ਨੂੰ ਉਸ ਦਾ ਹੱਕ, ਸਟੇਟਸ ਨੂੰ ਉਸ ਦਾ ਬਣਦਾ ਪੂਰਾ ਸਤਿਕਾਰ ਨਹੀਂ ਦੇਵੋਗੇ ਉਦੋਂ ਤੱਕ true federal system ਇਸ ਕੰਟਰੀ ਦੇ ਵਿੱਚ ਨਹੀਂ ਆਵੇਗੀ, ਕੁਝ ਨਹੀਂ ਹੋ ਸਕਦਾ, ਮੈਂ ਇਹ ਦੱਸਣਾ ਚਾਹੁੰਦਾ ਹਾਂ। ਬਾਦਲ ਸਾਹਿਬ ਨੇ ਸਟੇਟਾਂ ਦੇ ਹੱਕਾਂ ਦੀ ਗੱਲ ਕੀਤੀ ਸੀ। ਅੱਜ 28 ਸੂਬੇ ਹਿੰਦੁਸਤਾਨ ਵਿੱਚ ਹਨ ਜਿਹੜੇ ਕਹਿੰਦੇ ਹਨ ਕਿ ਸਾਡਾ ਪੈਸਾ ਨਾ ਰੋਲੋ। ਸੈਂਟਰ ਜਿਹੜੀ ਸਕੀਮ ਤਿਆਰ ਕਰਦਾ ਹੈ, ਉਹ ਸਾਰੇ ਸੂਬਿਆਂ ਵਿੱਚ ਨਾ ਲਗਾ ਦੇਣਾ, ਹਰੇਕ ਸੂਬੇ ਦਾ ਹਿੱਸਾ ਵੱਖਰਾ ਹੁੰਦਾ ਹੈ, ਹਰੇਕ ਸੂਬੇ ਦਾ ਕਲਚਰ ਵੱਖਰਾ ਹੁੰਦਾ ਹੈ। ਇਸ ਲਈ ਮੈਂ ਇਹ ਗੱਲ ਵੀ ਕਹਿਣੀ ਚਾਹੁੰਦਾ ਹਾਂ ਕਿ ਜਿਹੜਾ ਬਜਟ ਬੀਬੀ ਜੀ ਨੇ ਰੱਖਿਆ ਹੈ, ਉਨ੍ਹਾਂ ਨੇ ਇਸ ਦੁਨੀਆਂ ਨੂੰ ਸਪਸ਼ਟ ਕਰ ਦਿੱਤਾ ਹੈ ਕਿ ਅਸੀਂ ਇੱਕ ਵੈਲਫੇਅਰ ਸਟੇਟ ਹਾਂ। ਗਰੀਬਾਂ ਦਾ ਖਿਆਲ ਰੱਖਣਾ ਸਾਡੀ ਜ਼ਿੰਮੇਵਾਰੀ ਹੈ, ਉਨ੍ਹਾਂ ਦਾ ਢਿੱਡ ਭਰਨਾ ਵੀ ਸਾਡੀ ਜ਼ਿੰਮੇਵਾਰੀ ਹੈ। ਜੇ ਉਨ੍ਹਾਂ ਨੂੰ ਸਬਸਿਡੀ ਦੇਣੀ ਹੈ, ਤਾਂ ਵੀ ਦਿਆਂਗੇ, ਜੇ ਉਨ੍ਹਾਂ ਦੇ ਹੱਥਾਂ ਤੇ ਪੈਸੇ ਰੱਖਣੇ ਹਨ ਤਾਂ ਵੀ ਰੱਖਾਂਗੇ, ਲੇਕਿਨ ਆਪਣਾ ਪੈਸਾ ਅਸੀਂ ਬਰਬਾਦ ਨਹੀਂ ਹੋਣ ਦਿਆਂਗੇ। ਜਿਵੇਂ ਇੱਥੇ ਸੈਂਟਰ ਵਿੱਚ ਕੁਰੱਪਸ਼ਨ ਦੀ ਗੱਲ ਹੋ ਰਹੀ ਸੀ ਕਿ ਪੰਜਾਬ ਦਾ ਪੈਸਾ ਕਿਵੇਂ ਸੈਂਟਰ ਵਿੱਚ ਉਡਾ ਰਹੇ ਹਨ। ਮੈਂ ਤੁਹਾਨੂੰ ਅੱਜ ਦੱਸਦਾ ਹਾਂ। ਜੇ ਆਪਾਂ ਗਿਣਤੀ ਕਰਨ ਲੱਗ ਜਾਈਏ ਤਾਂ ਮੈਂ 11 ਸਕੇਮ ਕੱਢੇ ਹਨ ਜਿਹੜੇ ਕਾਂਗਰਸ ਦੀ ਸਰਕਾਰ ਵੇਲੇ ਹੋਏ ਹਨ। ਇਹ ਕੁਰੱਪਸ਼ਨ ਦੀ ਗੱਲ ਕਰਦੇ ਹਨ। ਡਿਪਟੀ ਸਪੀਕਰ ਸਾਹਿਬ, ਜਿਵੇਂ ਅੱਜ ਕਲ੍ਹ ਕ੍ਰਿਕਟ ਦਾ ਮੌਸਮ ਚਲ

[ ਸਰਦਾਰ ਜਸਜੀਤ ਸਿੰਘ ਬੰਨੀ ]

ਰਿਹਾ ਹੈ ਅਤੇ ਕ੍ਰਿਕਟ ਵਿੱਚ 11 ਪਲੇਅਰ ਹੁੰਦੇ ਹਨ, ਖਿਡਾਰੀ ਹੁੰਦੇ ਹਨ। ਇਨ੍ਹਾਂ ਦੇ 11 ਖਿਡਾਰੀ ਦੇਖ ਲਓ। ਪਹਿਲਾ ਸਕੈਮ Oil for Food scam ** ** Rs. 500 crores, 1000 crores, Khilari No. 10 - Africa Rice Export - ** ** Rs. 2500 crores, Khilari No. 9 - Punjab City Centre - ** ** Rs. 3,000 crores, Khilari No. 8 - Scorpion Submarine Deal - ** ** Rs. 19,000 crores, Khilari No. 7 - Swiss Bank Money Accounts, ਸਾਰੀ ਸਰਕਾਰ ਇਸ ਦੇ ਵਿੱਚ ਹੈ, Rs. 71.00 lac crores, Khilari No. 6 - Sugar Imports Scam - ** ** Rs. 155 crores, Khilari No. 5 - Adarsh Housing Scam - ** ** Rs. 800 crores, Khilari No. 4 IPL scam - ** ** Rs. 5,000 crores, Khilari No. 3 - Common Wealth Scam - ** ** - Rs. 8,000 crores, Khilari No. 2 - 2G Spectrum Scam - ** ** Rs. 1,76,000 crores, Khilari No. 1 - CVC Scam, ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ** ** still batting. Total score : Rs. 73,00,000 crores. ਇਸ ਦੇ ਵਿੱਚ ਪੰਜਾਬ ਦਾ ਪੈਸਾ ਵੀ ਹੈ ਜਿਸ ਦੀਆਂ ਧੱਜੀਆਂ ਉਡਾਈਆਂ ਜਾ ਰਹੀਆਂ ਹਨ। ਗੱਲ ਅਸੀਂ ਫੈਡਰਲਿਜ਼ਮ ਦੀ ਕਰਦੇ ਹਾਂ ਕਿ ਸਾਨੂੰ ਸਾਡਾ ਹੱਕ ਦਿਓ ਅਤੇ ਇਹ ਕਹਿੰਦੇ ਹਨ ਕਿ ਤੁਹਾਡੇ ਤੇ ਕਰਜ਼ਾ ਚੜ੍ਹ ਗਿਆ। ਜਪਾਨ ਵਿੱਚ ਸੁਨਾਮੀ ਆਈ ਹੈ, ਲੋਕ ਮਰ ਗਏ, ਇੱਕ ਸੂਬਾ ਉਸ ਦਾ ਪੈਸਾ ਭਰੇਗਾ? ਪੰਜਾਬ ਨੇ ਤਿੰਨ ਦਹਾਕਿਆ ਤੋਂ ਜਿਹੜੀਆਂ ਸੀਨੇ ਵਿੱਚ ਗੋਲੀਆਂ ਖਾਧੀਆਂ ਹਨ, ਕੀ ਇਕੱਲਾ ਪੰਜਾਬ ਹੀ ਭਰੇਗਾ? ਬੰਬਈ ਵਿੱਚ ਟੈਰੋਰਿਸਟ ਅਟੈਕ ਹੋਇਆ ਤਾਂ ਕੀ ਇਕੱਲਾ ਉਹ ਸੂਬਾ ਹੀ ਭਰੇਗਾ? ਇੱਕ ਇੰਡੀਅਨ ਆਰਮੀ ਜਿਹੜੀ ਹੈ, ਉਸ ਦਾ ਬਜਟ ਜਿਹੜਾ ਹੈ, ਉਹ 1.5 ਲੱਖ ਕਰੋੜ ਰੁਪਏ ਹੈ, ਉਹ ਸੂਬੇ ਨੂੰ ਬਚਾਉਣ ਦੇ ਵਾਸਤੇ ਹੀ ਹੋ ਰਿਹਾ ਹੈ? ਜੇ ਪੰਜਾਬ ਨੇ ਗੋਲੀਆਂ ਖਾਧੀਆਂ ਹਨ ਤਾਂ ਉਹ ਸੂਬੇ ਨੂੰ ਬਚਾਉਣ ਵਾਸਤੇ, ਦੇਸ਼ ਨੂੰ ਬਚਾਉਣ ਵਾਸਤੇ ਖਾਧੀਆਂ ਹਨ। ਇਹ ਜਿਹੜਾ ਕਰਜ਼ਾ ਹੈ, ਇਹ ਮੁਆਫ ਹੋਣਾ ਚਾਹੀਦਾ ਹੈ, ਬਾਦਲ ਸਾਹਿਬ ਨੇ ਵੀ ਇਹ ਗੱਲ ਕਹੀ ਸੀ ਅਤੇ ਬੀਬੀ ਜੀ ਨੇ ਵੀ ਕਹੀ ਸੀ। ਇਹ ਗੱਲ ਕਰਦੇ ਹਨ ਕਿ ਸਾਡੀ tenure ਦੇ ਵਿੱਚ ਅਸੀਂ ਫਿਸਕਲ ਡੈਫੀਸਿਟ ਘਟਾ ਦਿੱਤਾ। ਫਿਸਕਲ ਡੈਫੀਸਿਟ 600 ਕਰੋੜ ਰੁਪਏ ਦੀ ਗੱਲ ਕੀਤੀ, ਠੀਕ ਹੈ, ਘਟਾ ਦਿੱਤਾ। ਡਿਪਟੀ ਸਪੀਕਰ ਸਾਹਿਬ, ਜਦੋਂ ਖਰਚਣਾ ਹੀ ਕੱਖ ਨਹੀਂ, ਜਦੋਂ ਕਮਾਉਣਾ ਹੀ ਕੱਖ ਨਹੀਂ ਅਤੇ ਦੇਣਾ ਹੀ ਕਿਸੇ ਨੂੰ ਕੱਖ ਨਹੀਂ ਤਾਂ ਫਿਸਕਲ ਡੈਫੀਸਿਟ ਤਾਂ ਘਟਣਾ ਹੀ ਹੈ। ਤੁਸੀਂ ਆਪਣੀ ਦੁਕਾਨ ਬੰਦ ਕਰਕੇ ਬਹਿ ਜਾਓ ਤਾਂ ਫਿਸਕਲ ਡੈਫੀਸਿਟ ਤਾਂ ਘਟ ਹੋਵੇਗਾ ਹੀ। ਮੈਂ ਇਨ੍ਹਾਂ ਦੇ ਨਾਲ ਕੁਝ ਗੱਲਾਂ ਕਰਨੀਆਂ ਚਾਹੁੰਦਾ ਸੀ। ਜਿਹੜੇ ਪੈਰਾਮੀਟਰ ਹੁੰਦੇ ਹਨ, ਉਸ ਵਿੱਚ ਬਰਾਡ ਸੋਚ ਹੋਣੀ ਚਾਹੀਦੀ ਹੈ। ਬਾਦਲ ਸਾਹਿਬ ਦਾ ਵਿਜ਼ਨ ਸੀ ਕਿ ਪੰਜਾਬ ਵੈਲਫੇਅਰ ਸਟੇਟ ਬਣੇਗਾ ਤੇ ਬਣੇਗਾ। ਸਬਸਿਡੀਆਂ ਦਿੱਤੀਆਂ। ਲੋਕਾਂ ਦੇ ਹੱਥਾਂ ਵਿੱਚ ਪੈਸਾ ਰੱਖਿਆ ਤੇ ਰੱਖਿਆ ਔਰ ਇਸ ਦੀ ਅੱਜ ਸੰਸਾਰ ਵਿੱਚ ਲੋਕ

**Expunged as ordered by the Chair.

ਸ਼ਾਬਾਸ਼ੀ ਦਿੰਦੇ ਹਨ ਬਾਦਲ ਸਾਹਿਬ ਨੂੰ ਕਿ ਤੁਸੀਂ ਇਹ ਸੋਚ ਰੱਖੀ। ਅੱਜ ਵੱਡੇ-ਵੱਡੇ ਸੂਬੇ, ਆਪਣੀ ਸੈਂਟਰ ਸਰਕਾਰ ਵੀ ਇਹ ਕੋਸ਼ਿਸ਼ ਕਰ ਰਹੀ ਹੈ ਕਿ ਲੋਕਾਂ ਦੇ ਹੱਥਾਂ ਵਿੱਚ ਤਾਕਤ ਪਾਓ, ਲੋਕਾਂ ਨੂੰ ਮੇਨ ਸਟਰੀਮ ਵਿੱਚ ਲੈ ਕੇ ਜਾਓ, ਲੋਕਾਂ ਨੂੰ ਬੈਂਕਿੰਗ ਵਿੱਚ ਲੈ ਕੇ ਜਾਓ ਤਾਂ ਕਿ ਗਰੀਬ ਆਦਮੀ ਆਪਣੀ ਜ਼ਿੰਦਗੀ ਵਧੀਆ ਜੀਅ ਸਕੇ। ਮੈਂ ਅਖੀਰ ਵਿੱਚ ਕਹਿਣਾ ਚਾਹੁੰਦਾ ਹਾਂ ਕਿ ਇਸ ਬਜਟ ਦੀ ਮੈਂ ਪ੍ਰੋੜ੍ਹਤਾ ਕਰਦਾ ਹਾਂ। ਬੀਬੀ ਜੀ ਨੇ ਬਹੁਤ ਵਧੀਆ ਬਜਟ ਇੱਥੇ ਪੇਸ਼ ਕੀਤਾ ਹੈ ਔਰ ਮੈਂ ਇਸ ਦੀ ਸ਼ਲਾਘਾ ਕਰਦਾ ਹਾਂ। ਬਹੁਤ-ਬਹੁਤ ਧੰਨਵਾਦ। (ਥੰਪਿੰਗ)

**ਸਰਦਾਰ ਇਕਬਾਲ ਸਿੰਘ ਝੂੰਦਾਂ (ਧੂਰੀ) :** ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਸਭ ਤੋਂ ਪਹਿਲਾਂ ਆਪ ਜੀ ਦਾ ਕੋਟਨਿ ਕੋਟਿ ਧੰਨਵਾਦ ਕਰਦਾ ਹਾਂ ਕਿ ਤੁਸੀਂ ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਦੀ ਅਗਵਾਈ ਵਾਲੀ ਅਕਾਲੀ-ਭਾਜਪਾ ਸਰਕਾਰ ਦੇ ਬਜਟ ਤੇ, ਜੋ ਬੀਬੀ ਉਪਿੰਦਰਜੀਤ ਕੌਰ ਜੀ ਵੱਲੋਂ ਪੇਸ਼ ਕੀਤਾ ਗਿਆ ਹੈ, ਉਸ ਤੇ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਬਜਟ ਦੇ ਹੱਕ ਵਿੱਚ ਬੋਲਣ ਲਈ ਖੜ੍ਹਾ ਹੋਇਆ ਹਾਂ। ਮਾਨਯੋਗ ਡਿਪਟੀ ਸਪੀਕਰ ਸਾਹਿਬ, 2011-12 ਦਾ ਪੰਜਾਬ ਦਾ ਬਜਟ, ਇਸ ਦੀ ਪਲਾਨ ਜੋ ਹੈ, ਉਹ ਸਾਢੇ ਗਿਆਰਾਂ ਹਜ਼ਾਰ ਕਰੋੜ ਦੀ ਆਈ ਹੈ। ਜਦੋਂ ਪੰਜਾਬ ਦੀ ਅਕਾਲੀ-ਭਾਜਪਾ ਸਰਕਾਰ ਨੇ ਪਹਿਲਾ ਬਜਟ ਪੇਸ਼ ਕੀਤਾ ਸੀ, ਉਦੋਂ ਬਾਦਲ ਸਾਹਿਬ ਦਾ ਤਹੱਈਆ ਸੀ ਕਿ ਸਰਕਾਰ ਦੇ ਸਮੇਂ ਦੌਰਾਨ ਜਦੋਂ ਅਸੀਂ ਲਾਸਟ ਬਜਟ ਪੇਸ਼ ਕਰਾਂਗੇ, ਸਰਕਾਰ ਦੇ ਸਮੇਂ ਦਾ ਤੇ ਉਸ ਦਾ ਪਲਾਨ ਘੱਟੋ-ਘੱਟ ਦੁੱਗਣਾ ਹੋਵੇਗਾ ਔਰ ਇਸ ਪਲਾਨ ਨੂੰ ਦੁੱਗਣਾ ਕਰਨ ਵਿੱਚ ਸਰਕਾਰ ਦੇ ਯਤਨਾਂ ਸਦਕਾ, ਬਾਦਲ ਸਾਹਿਬ ਦੀ ਸਖਤ ਮਿਹਨਤ ਸਦਕਾ ਅਕਾਲੀ ਭਾਜਪਾ ਸਰਕਾਰ ਕਾਮਯਾਬ ਹੋਈ ਹੈ। ਮੈਂ ਇਸ ਗੱਲ ਦੀ ਸਰਕਾਰ ਨੂੰ ਅਤੇ ਸਾਡੇ ਖਜ਼ਾਨਾ ਮੰਤਰੀ ਜੀ ਨੂੰ ਵਧਾਈ ਦਿੰਦਾ ਹਾਂ। ਕਿਨ੍ਹਾਂ ਸੀਮਿਤ ਸਾਧਨਾਂ ਨਾਲ, ਕਿਨ੍ਹਾਂ ਖੇਤਰਾਂ ਨੂੰ ਸਰਕਾਰ ਨੇ ਤਰਜੀਹ ਦਿੱਤੀ ਹੈ, ਉਥੋਂ ਸਰਕਾਰ ਦੀ ਸੁਹਿਰਦਤਾ ਔਰ ਸਰਕਾਰ ਦੀ ਵਚਨਬੱਧਤਾ ਅਤੇ ਵੱਖ-ਵੱਖ ਵਰਗਾਂ ਦਾ ਕਿਸ ਢੰਗ ਨਾਲ ਖਿਆਲ ਰੱਖਿਆ ਗਿਆ ਹੈ, ਉਸ ਤੋਂ ਪਤਾ ਲੱਗਦਾ ਹੈ। ਅਸੀਂ ਮਹਿਸੂਸ ਕਰਦੇ ਹਾਂ ਕਿ ਇਹ ਬਹੁਤ ਹੀ ਮਹੱਤਵਪੂਰਨ ਬਜਟ ਹੈ। ਪਾਵਰ, ਸਿੰਜਾਈ, ਵਿਦਿਆ, ਖੇਡਾਂ ਔਰ ਐਸ.ਸੀ./ਬੀ.ਸੀਜ਼. ਵਰਗ ਦੀ ਭਲਾਈ ਦੇ ਕਾਰਜਾਂ ਨੂੰ ਵਿਸ਼ੇਸ਼ ਤਰਜੀਹ ਦਿੱਤੀ ਗਈ ਹੈ। ਜੇ ਪਿਛਲੀ ਸਰਕਾਰ ਦੀ ਅਤੇ ਇਸ ਸਰਕਾਰ ਦੀ ਇਨ੍ਹਾਂ ਖੇਤਰਾਂ ਵਿੱਚ ਤੁਲਨਾ ਕਰੀਏ ਤਾਂ ਮੇਰਾ ਖਿਆਲ ਹੈ ਕਿ ਬਹੁਤ ਵੱਡਾ ਫਰਕ ਨਜ਼ਰ ਆਵੇਗਾ।

ਡਿਪਟੀ ਸਪੀਕਰ ਸਾਹਿਬ, ਪਾਵਰ ਦੀ ਗੱਲ ਕਰਦੇ ਹਾਂ। ਜਿੱਥੇ ਸਰਕਾਰ ਨੇ ਚਾਰ ਵੱਡੇ ਨਵੇਂ ਥਰਮਲ ਪਲਾਂਟ ਸ਼ੁਰੂ ਕਰਵਾਏ ਹਨ, ਉਨ੍ਹਾਂ ਵਿੱਚੋਂ ਤਲਵੰਡੀ ਸਾਬੋ, ਰਾਜਪੁਰਾ ਅਤੇ ਗਿੱਦੜਬਾਹਾ ਦਾ ਕੰਮ ਚੱਲ ਰਿਹਾ ਹੈ। ਬਜਟ ਦਾ ਤਕਰੀਬਨ 30% ਹਿੱਸਾ ਭਾਵ 3300 ਕਰੋੜ ਰੁਪਿਆ ਪਾਵਰ ਲਈ ਰੱਖਿਆ ਗਿਆ ਹੈ ਔਰ ਇੰਨਾ ਧਿਆਨ ਕਦੇ ਵੀ ਅੱਜ ਤੱਕ ਇਸ ਖੇਤਰ ਵਿੱਚ ਨਹੀਂ ਰੱਖਿਆ ਗਿਆ। ਇਸ ਨਾਲ ਪੰਜਾਬ ਦਾ ਭਵਿਖ ਉਜਵਲ ਹੋਵੇਗਾ।

[ ਸਰਦਾਰ ਇਕਬਾਲ ਸਿੰਘ ਝੂੰਦਾਂ ]

ਮੈਂ ਮਹਿਸੂਸ ਕਰਦਾ ਹਾਂ ਕਿ ਪਾਵਰ ਬਿਨਾਂ ਕਿਸੇ ਖੇਤਰ ਵਿੱਚ, ਚਾਹੇ ਇੰਡਸਟਰੀ ਹੈ, ਚਾਹੇ ਐਗਰੀਕਲਚਰ ਹੈ, ਚਾਹੇ ਘਰੇਲੂ ਖਪਤ ਹੈ, ਚਾਹੇ ਹੋਰ ਲੋੜਾਂ ਹਨ, ਸੂਬੇ ਅਤੇ ਸਮਾਜ ਦਾ ਵਿਕਾਸ ਸੰਭਵ ਨਹੀਂ ਹੈ। ਜਿਸ ਤਰ੍ਹਾਂ ਸਰਦਾਰ ਬਾਦਲ ਜੀ ਦੀ ਸਰਕਾਰ ਨੇ ਇਸ ਖੇਤਰ ਨੂੰ ਤਰਜੀਹ ਦਿੱਤੀ ਹੈ, ਉਥੇ ਹੋਰ ਵੀ ਬਹੁਤ ਹੀ ਸਾਰੇ ਡਿਵੈਲਪਮੈਂਟ ਦੇ ਕਾਰਜ ਕੀਤੇ ਹਨ।

ਡਿਪਟੀ ਸਪੀਕਰ ਸਾਹਿਬ, ਵਿਦਿਆ ਦੀ ਗੱਲ ਕਰੀਏ। ਮਜੀਠੀਆ ਸਾਹਿਬ ਨੇ ਬੜੇ ਵਿਸਥਾਰ ਨਾਲ ਜ਼ਿਕਰ ਕੀਤਾ ਹੈ ਕਿ ਵਿਦਿਆ ਵਿੱਚ ਕਿਵੇਂ 14ਵੇਂ ਤੋਂ ਤੀਜੇ ਸਥਾਨ ਤੇ ਆਏ ਹਾਂ। ਸਕੂਲਾਂ ਦਾ ਬੁਨਿਆਦੀ ਢਾਂਚਾ ਮਜ਼ਬੂਤ ਹੋਇਆ ਹੈ। ਸਰਕਾਰੀ ਸਕੂਲਾਂ ਦੇ ਮਿਆਰ ਬਾਰੇ ਮਹਿਸੂਸ ਹੋਣ ਲੱਗ ਪਿਆ ਸੀ ਕਿ ਜਿਸ ਦਾ ਬੱਚਾ ਸਰਕਾਰੀ ਸਕੂਲ ਵਿੱਚ ਪੜ੍ਹਦਾ ਹੈ, ਉਹ ਹੀਣ ਭਾਵਨਾ ਮਹਿਸੂਸ ਕਰਨ ਲੱਗ ਪਏ ਸੀ। ਇਹ ਹਾਲ ਪਿਛਲੀ ਸਰਕਾਰ ਦੇ ਸਮੇਂ ਦੌਰਾਨ ਸੀ ਪਰ ਹੁਣ ਸਰਕਾਰੀ ਸਕੂਲਾਂ ਦਾ ਮਿਆਰ ਉਚਾ ਹੋਇਆ ਹੈ। ਅੱਜ ਸਰਕਾਰੀ ਸਕੂਲ ਪ੍ਰਾਈਵੇਟ ਸਕੂਲਾਂ ਨਾਲੋਂ ਅੱਗੇ ਜਾ ਰਹੇ ਹਨ ਔਰ ਵਿਦਿਆ ਦਾ ਮਿਆਰ ਬਹੁਤ ਉਚਾ ਹੋਇਆ ਹੈ। ਸਕੂਲਾਂ ਦਾ ਬੁਨਿਆਦੀ ਢਾਂਚਾ ਮਜ਼ਬੂਤ ਹੋਇਆ ਹੈ। ਕੰਪਿਊਟਰ ਰੱਖੇ ਗਏ ਹਨ ਤੇ ਕੰਪਿਊਟਰ ਛੇਵੀਂ ਤੋਂ ਬਾਰਵ੍ਹੀਂ ਕਲਾਸ ਤੱਕ ਦੇਣ ਲਈ 157 ਕਰੋੜ ਰੁਪਏ ਰੱਖੇ ਗਏ ਹਨ। ਇਸੇ ਤਰ੍ਹਾਂ ਬਾਦਲ ਸਾਹਿਬ ਨੇ ਹਾਇਰ ਐਜੂਕੇਸ਼ਨ ਦੇ ਖੇਤਰ ਵਿੱਚ ਵੀ 17 ਨਵੇਂ ਕਾਲਜ ਵੱਖ-ਵੱਖ ਪਛੜੇ ਹੋਏ ਖੇਤਰਾਂ ਵਿੱਚ ਮਨਜ਼ੂਰ ਕੀਤੇ ਹਨ। ਇਸ ਲਈ ਮੈਂ ਮੁੱਖ ਮੰਤਰੀ ਸਾਹਿਬ ਦਾ ਅਤੇ ਡਿਪਟੀ ਮੁੱਖ ਮੰਤਰੀ ਸਾਹਿਬ ਦਾ ਕੋਟਨਿ ਕੋਟਿ ਧੰਨਵਾਦ ਕਰਦਾ ਹਾਂ। ਸਾਡਾ ਵਿਧਾਨ ਸਭਾ ਦਾ ਨਵਾਂ ਹਲਕਾ ਜਿਹੜਾ ਅਮਰਗੜ੍ਹ ਬਣਿਆ ਹੈ, ਅਮਰਗੜ੍ਹ ਵਿਖੇ ਇੱਕ ਸਰਕਾਰੀ ਕਾਲਜ ਮਨਜ਼ੂਰ ਕੀਤਾ ਹੈ ਜਿਸ ਦਾ ਡਿਪਟੀ ਮੁੱਖ ਮੰਤਰੀ ਸਾਹਿਬ ਨੀਂਹ ਪੱਥਰ ਵੀ ਰੱਖ ਕੇ ਆਏ ਹਨ ਔਰ ਇਸ ਦਾ ਕੰਮ ਵੀ ਬੜੇ ਜ਼ੋਰਾਂ ਨਾਲ ਚੱਲ ਰਿਹਾ ਹੈ। ਜਿਸ ਦਿਨ ਦਾ ਦੇਸ਼ ਆਜ਼ਾਦ ਹੋਇਆ ਹੈ, ਸਾਡਾ ਹਲਕਾ ਸਰਕਾਰੀ ਕਾਲਜ ਦੀ ਮੰਗ ਕਰ ਰਿਹਾ ਸੀ। ਸੋ, ਪੰਜਾਬ ਦੇ ਹਰ ਖੇਤਰ ਦਾ ਧਿਆਨ ਰੱਖ ਕੇ ਵਿਦਿਆ ਦਾ ਪਸਾਰ ਹੋਇਆ ਹੈ। ਇਸ ਕਿਸਮ ਦੀ ਡਿਵੈਲਪਮੈਂਟ, ਇਸ ਕਿਸਮ ਦਾ ਧਿਆਨ ਵਿਦਿਆ ਦੇ ਖੇਤਰ ਵਿੱਚ ਪਹਿਲਾਂ ਕਦੇ ਵੀ ਨਹੀਂ ਦਿੱਤਾ ਗਿਆ, ਖਾਸ ਕਰਕੇ ਪਿਛਲੇ ਪੰਜ ਸਾਲਾਂ ਦੇ ਮੁਕਾਬਲੇ ਜੇ ਤੁਲਨਾ ਕਰੀਏ ਤਾਂ ਬਹੁਤ ਵੱਡਾ ਫਰਕ ਆਪਾਂ ਨੂੰ ਦੇਖਣ ਨੂੰ ਮਿਲੇਗਾ।

ਇਸੇ ਢੰਗ ਨਾਲ ਜੇ ਸਿੰਜਾਈ ਦੀ ਗੱਲ ਕਰੀਏ, ਕਿਉਂਕਿ ਪੰਜਾਬ ਖੇਤੀ ਪ੍ਰਧਾਨ ਸੂਬਾ ਹੈ ਔਰ ਖੇਤੀ ਨਾਲ ਪੰਜਾਬ ਦੀ ਆਰਥਿਕਤਾ ਜੁੜੀ ਹੈ। ਚਾਹੇ ਪਿੰਡਾਂ ਦੇ ਲੋਕ ਹਨ, ਚਾਹੇ ਸ਼ਹਿਰਾਂ ਦੇ ਲੋਕ ਹਨ, ਸਾਡੀ ਇੰਡਸਟਰੀ ਵੀ ਖੇਤੀ ਤੇ ਨਿਰਭਰਤਾ ਰੱਖਣ ਵਾਲੀ ਇੰਡਸਟਰੀ ਹੈ। ਸਿੰਚਾਈ ਦੇ ਸਾਧਨ, ਖਾਸ ਕਰਕੇ ਗਰਾਊਂਡ ਵਾਟਰ ਨੀਚੇ ਜਾਣ ਕਾਰਨ ਸਿੰਚਾਈ ਦੇ ਸਾਧਨਾਂ ਨੂੰ ਵਿਕਸਤ ਕਰਨ ਲਈ ਜੋ ਯੋਗਦਾਨ ਬਾਦਲ ਸਾਹਿਬ ਨੇ ਪਾਇਆ ਹੈ, ਸਾਡੇ ਖਜ਼ਾਨਾ ਮੰਤਰੀ ਬੀਬੀ ਉਪਿੰਦਰਜੀਤ ਕੌਰ ਜੀ ਨੇ ਜੋ ਪੈਸਿਆਂ ਦਾ ਬੰਦੋਬਸਤ ਕੀਤਾ ਹੈ, ਉਹ ਵੀ ਮਹੱਤਵਪੂਰਨ ਕਾਰਜ ਹੈ ਜਿਸ ਨਾਲ ਪੰਜਾਬ ਅੰਦਰ ਆਉਣ ਵਾਲੇ ਸਮੇਂ ਵਿੱਚ ਸਿੰਚਾਈ ਸਾਧਨਾਂ ਨੂੰ ਵਿਕਸਤ ਕਰਨ ਨਾਲ ਐਗਰੀਕਲਚਰ ਦੀ ਤਰੱਕੀ

ਹੋਵੇਗੀ। ਜੋ ਕੰਡੀ ਖੇਤਰ ਹੈ, ਉਹ ਪੰਜਾਬ ਦਾ ਉਹ ਖੇਤਰ ਹੈ, ਜਿਥੇ ਪਾਣੀ ਦੇ ਸਾਧਨ ਘੱਟ ਹਨ। ਉਨ੍ਹਾਂ ਨੂੰ ਵਿਕਸਤ ਕਰਨ ਲਈ ਕੰਡੀ ਨਹਿਰ ਵਾਸਤੇ 245 ਕਰੋੜ ਰੁਪਏ ਰੱਖੇ ਗਏ ਹਨ। ਸਰਹਿੰਦ ਫੀਡਰ ਲਈ 150 ਕਰੋੜ ਰੁਪਏ ਅਤੇ ਸ਼ਾਹਪੁਰਕੰਡੀ ਨਹਿਰ ਲਈ 300 ਕਰੋੜ ਰੁਪਏ ਰੱਖੇ ਗਏ ਹਨ। ਇਨ੍ਹਾਂ ਸਾਰੇ ਪ੍ਰੋਜੈਕਟਾਂ ਦੇ ਮੁਕੰਮਲ ਹੋਣ ਨਾਲ ਪੰਜਾਬ ਸਿੰਜਾਈ ਦੇ ਖੇਤਰ ਵਿੱਚ ਪੂਰਨ ਰੂਪ ਵਿੱਚ ਬਹੁਤ ਹੀ ਅੱਗੇ ਵਧੇਗਾ ਅਤੇ ਖੇਤੀ ਦਾ ਉਤਪਾਦਨ ਵੱਡੇ ਰੂਪ ਵਿੱਚ ਪ੍ਰਫੁਲਿਤ ਹੋਵੇਗਾ। ਇਸ ਨਾਲ ਕਿਸਾਨੀ ਖੁਸ਼ਹਾਲ ਹੋਏਗੀ ਔਰ ਕਿਸਾਨੀ ਦੇ ਖੁਸ਼ਹਾਲ ਹੋਣ ਨਾਲ ਪੰਜਾਬ ਹੋਰ ਤਰੱਕੀ ਦੀਆਂ ਬੁਲੰਦੀਆਂ ਨੂੰ ਛੂਹੇਗਾ।

ਇਸੇ ਢੰਗ ਨਾਲ ਮੈਂ ਸ਼ਗਨ ਸਕੀਮ ਦੀ ਗੱਲ ਕਰਦਾ ਹਾਂ। ਜੋ ਆਰਥਿਕ ਤੌਰ ਤੇ ਪਛੜੀਆਂ ਸ਼੍ਰੇਣੀਆਂ ਹਨ, ਬੀ.ਸੀ. ਕਲਾਸ ਨੂੰ ਵੀ ਇਸ ਵਿੱਚ ਸ਼ਾਮਿਲ ਕਰਕੇ ਗਰੀਬ ਲੋਕਾਂ ਤੇ ਕੀਤਾ ਗਿਆ ਇਹ ਬਹੁਤ ਵੱਡਾ ਪਰਉਪਕਾਰ ਹੈ। ਐਸ.ਸੀ. ਵਰਗ ਤਾਂ ਪਹਿਲਾਂ ਹੀ ਇਸ ਵਿੱਚ ਸ਼ਾਮਿਲ ਸੀ। ਮੈਂ ਮਹਿਸੂਸ ਕਰਦਾ ਹਾਂ ਕਿ ਜੋ ਬੀ.ਸੀ. ਵਰਗ ਦੇ ਲੋਕ ਆਪਣੀਆਂ ਧੀਆਂ-ਭੈਣਾਂ ਦੀ ਸ਼ਾਦੀ ਕਰਨ ਤੋਂ ਅਸਮਰਥ ਹਨ, ਇਸ ਲਈ ਜੋ ਸਰਕਾਰ ਨੇ ਫੈਸਲਾ ਕੀਤਾ ਹੈ ਤੇ ਉਨ੍ਹਾਂ ਵਰਗਾਂ ਨੂੰ ਸ਼ਗਨ ਸਕੀਮ ਵਿੱਚ ਸ਼ਾਮਿਲ ਕੀਤਾ ਹੈ, ਇਹ ਬਹੁਤ ਵਧੀਆ ਕਦਮ ਹੈ।

ਗਰੀਬ ਐਸ.ਸੀ. ਪਰਿਵਾਰਾਂ ਲਈ ਲੈਟਰੀਨਾਂ ਬਣਾਉਣ ਲਈ ਪਿਛਲੇ ਸਾਲ 133 ਕਰੋੜ ਰੁਪਏ ਅਤੇ ਇਸ ਸਾਲ 220 ਕਰੋੜ ਰੁਪਏ ਦਾ ਬਜਟ ਰੱਖਿਆ ਗਿਆ ਹੈ। ਜਿਹੜਾ ਇਹ ਵਾਧਾ ਕੀਤਾ ਗਿਆ ਹੈ, ਮੈਂ ਸਮਝਦਾ ਹਾਂ ਕਿ 2011-12 ਵਿੱਚ ਕੋਈ ਵੀ ਐਸ.ਸੀ. ਪਰਿਵਾਰ, ਗਰੀਬ ਪਰਿਵਾਰ ਪੰਜਾਬ ਵਿੱਚ ਇਨ੍ਹਾਂ ਸਹੂਲਤਾਂ ਤੋਂ ਵਾਂਝਾ ਨਹੀਂ ਰਹੇਗਾ। ਮੇਰਾ ਖਿਆਲ ਹੈ ਪੰਜਾਬ ਦਾ ਇਸ ਵਿੱਚ ਬਹੁਤ ਫਾਇਦਾ ਹੋਏਗਾ। ਜੇ ਸਾਰੇ ਗਰੀਬ ਪਰਿਵਾਰਾਂ ਨੂੰ ਇਹ ਸਹੂਲਤਾਂ ਅਸੀਂ ਦੇਣ ਵਿੱਚ ਕਾਮਯਾਬ ਹੋ ਜਾਵਾਂਗੇ ਤਾਂ ਇਹ ਇੱਕ ਬਹੁਤ ਚੰਗਾ ਅਤੇ ਪਰਉਪਕਾਰੀ ਕਾਰਜ ਹੋਏਗਾ। ਇਹ ਫਾਇਨਾਂਸ ਮਨਿਸਟਰ ਜੀ ਨੇ ਬਜਟ ਵਿੱਚ ਪ੍ਰੋਵੀਜ਼ਨ ਰੱਖ ਕੇ ਉਨ੍ਹਾਂ ਗਰੀਬ ਵਰਗਾਂ ਲਈ ਪਰਉਪਕਾਰ ਕੀਤਾ ਹੈ।

ਇਸੇ ਢੰਗ ਨਾਲ ਖੇਡਾਂ ਦੇ ਖੇਤਰ ਵਿੱਚ ਕੀਤਾ ਹੈ। ਖੇਡਾਂ ਸਾਡੀਆਂ ਬਿਲਕੁਲ ਹੀ ਪਛੜ ਚੁੱਕੀਆਂ ਸੀ। ਇਨ੍ਹਾਂ ਸਕੀਮਾਂ ਦਾ ਮਜੀਠੀਆ ਸਾਹਿਬ ਨੇ ਵੀ ਬੜੇ ਵਿਸਥਾਰ ਨਾਲ ਜ਼ਿਕਰ ਕੀਤਾ ਹੈ। ਸਾਹਿਬਜ਼ਾਦਾ ਅਜੀਤ ਸਿੰਘ ਜੀ, ਸਾਹਿਬਜ਼ਾਦਾ ਜੁਝਾਰ ਸਿੰਘ ਜੀ, ਸਾਹਿਬਜ਼ਾਦਾ ਫਤਿਹ ਸਿੰਘ ਜੀ ਦੇ ਨਾਮ ਤੇ ਇਹ ਸਾਰੀਆਂ ਸਕੀਮਾਂ ਨੌਜਵਾਨਾਂ ਨੂੰ ਉਤਸ਼ਾਹਿਤ ਕਰਨ ਲਈ ਰੱਖੀਆਂ ਗਈਆਂ ਹਨ। ਕਬੱਡੀ ਵਰਲਡ ਕੱਪ ਕਰਵਾਉਣ ਲਈ ਪੈਸੇ ਰੱਖੇ ਗਏ ਹਨ, ਕਲੱਬਾਂ ਲਈ ਪੈਸੇ ਰੱਖੇ ਗਏ ਹਨ, ਜਿਮਨੇਜ਼ੀਅਮ ਲਈ ਪੈਸੇ ਰੱਖੇ ਗਏ ਹਨ ਤਾਂ ਜੋ ਜਿਹੜੀ ਸਾਡੀ ਨੌਜਵਾਨ ਪੀੜ੍ਹੀ ਨਸ਼ਿਆਂ ਵੱਲ ਨੂੰ ਮੁੜ ਰਹੀ ਸੀ, ਉਸ ਨੂੰ ਵਾਪਸ ਮੋੜਿਆ ਜਾਵੇ। ਜਿਹੜੀ ਖੇਡਾਂ ਵਿੱਚ ਰੁਚੀ ਪੈਦਾ ਹੋਈ ਹੈ, ਇਹ ਤਾਂ ਹੀ ਹੋਈ ਹੈ ਕਿ ਸਾਡੇ ਡਿਪਟੀ ਮੁੱਖ ਮੰਤਰੀ ਸਾਹਿਬ ਨੇ ਇਹ ਮਹਿਕਮਾ ਸਾਂਭਿਆ ਹੈ, ਇਸ ਨਾਲ ਪੰਜਾਬ ਦੇ ਹਰ ਪਿੰਡ ਵਿੱਚ ਟੂਰਨਾਮੈਂਟ ਹੋਣ ਲੱਗ ਗਏ ਹਨ ਔਰ ਮੈਂ ਇਸ ਗੱਲ ਲਈ ਡਿਪਟੀ ਸੀ.ਐਮ. ਸਾਹਿਬ ਨੂੰ ਮੁਬਾਰਕਬਾਦ ਦਿੰਦਾ ਹਾਂ।

[ ਸਰਦਾਰ ਇਕਬਾਲ ਸਿੰਘ ਝੂੰਦਾਂ ]

ਹੁਣ ਮੈਂ ਆਪਣੇ ਹਲਕੇ ਦੀ ਗੱਲ ਕਰਦਾ ਹਾਂ। ਮੇਰੇ ਹਲਕੇ ਵਿੱਚ ਤਕਰੀਬਨ 107 ਪਿੰਡ ਹਨ ਜਿਨ੍ਹਾਂ ਵਿੱਚੋਂ 15 ਪਿੰਡਾਂ ਵਿੱਚ ਟੂਰਨਾਮੈਂਟ ਦਾ ਪ੍ਰਬੰਧ ਕੀਤਾ ਗਿਆ ਹੈ। ਇਹ ਸਾਰਾ ਕਬੱਡੀ ਦਾ ਜੋ ਉਤਸ਼ਾਹ ਹੈ, ਇਹ ਪੰਜਾਬ ਵਿੱਚ ਜੋ ਪੈਦਾ ਹੋਇਆ ਹੈ, ਇਸ ਦਾ ਸਿਹਰਾ ਸਾਡੀ ਸਰਕਾਰ ਨੂੰ ਔਰ ਖਾਸ ਤੌਰ ਤੇ ਸਾਡੇ ਡਿਪਟੀ ਸੀ.ਐਮ. ਸਰਦਾਰ ਸੁਖਬੀਰ ਸਿੰਘ ਬਾਦਲ ਨੂੰ ਜਾਂਦਾ ਹੈ। ਇਸ ਕਿਸਮ ਦੀਆਂ ਪੰਜਾਬ ਦੇ ਵਿੱਚ ਜੋ ਇਨਕਲਾਬੀ ਤਬਦੀਲੀਆਂ ਆ ਰਹੀਆਂ ਹਨ, ਉਸ ਲਈ ਜਿਹੜੇ ਸਰਕਾਰ ਦੇ ਯਤਨ ਹਨ ਉਹ ਇੰਨੀ ਸੁਹਿਰਦਤਾ ਦੇ ਨਾਲ ਹੋਏ ਹਨ ਤਾਂ ਹੀ ਇਹ ਸਾਨੂੰ ਸਾਰਾ ਕੁਝ ਵੇਖਣ ਨੂੰ ਮਿਲ ਰਿਹਾ ਹੈ।

ਜੇ ਸਿਹਤ ਦੀ ਗੱਲ ਕਰੀਏ ਤਾਂ ਸਿਹਤ ਦੇ ਖੇਤਰ ਵਿਚ ਜੋ ਡਾਕਟਰਾਂ ਦੀ ਘਾਟ ਸੀ ਉਨ੍ਹਾਂ ਦੀ ਵੀ ਭਰਤੀ ਕੀਤੀ ਗਈ ਹੈ, ਆਯੂਰਵੈਦਿਕ ਡਾਕਟਰਾਂ ਦੀ ਭਰਤੀ ਕੀਤੀ ਹੈ। ਸੋ, ਹਰ ਖੇਤਰ ਵਿੱਚ ਪੰਜਾਬ ਨੇ ਉਨ੍ਹਾਂ ਤਰੱਕੀਆਂ ਤੇ ਬੁਲੰਦੀਆਂ ਨੂੰ ਛੋਹਣ ਦਾ ਯਤਨ ਕੀਤਾ ਹੈ। ਜੇਕਰ ਨੌਜਵਾਨਾਂ ਨੂੰ ਰੁਜ਼ਗਾਰ ਦੀ ਗੱਲ ਕਰੀਏ ਤਾਂ ਰੁਜ਼ਗਾਰ ਦੇ ਖੇਤਰ ਵਿੱਚ ਵੀ 51-52 ਹਜ਼ਾਰ ਟੀਚਰਾਂ ਦੀ ਭਰਤੀ ਕੀਤੀ ਗਈ ਹੈ, ਪੁਲਿਸ ਵਿੱਚ ਵੀ ਭਰਤੀ ਕੀਤੀ ਗਈ ਹੈ ਅਤੇ ਹੋਰ ਮਹਿਕਮਿਆਂ ਵਿੱਚ ਵੀ ਭਰਤੀ ਕੀਤੀ ਗਈ ਹੈ। ਪੰਜਾਬ ਸਰਕਾਰ ਤਕਰੀਬਨ 70,000 ਭਰਤੀਆਂ ਕਰਨ ਵਿੱਚ ਕਾਮਯਾਬ ਹੋਈ ਹੈ ਜਿਸ ਨਾਲ ਰੋਜ਼ਗਾਰ ਵੀ ਮਿਲਿਆ ਹੈ ਤੇ ਜਿਹੜਾ ਸਾਡਾ ਸਿਸਟਮ ਹੈ ਉਸ ਵਿੱਚ ਸੁਧਾਰ ਵੀ ਹੋਇਆ ਹੈ ਅਤੇ ਸਕੂਲ ਵੀ ਪ੍ਰਫੁਲਿਤ ਹੋਏ ਹਨ। ਇਸੇ ਤਰ੍ਹਾਂ ਹਸਪਤਾਲਾਂ ਦਾ ਮਿਆਰ ਵੀ ਉੱਚਾ ਹੋਇਆ ਹੈ। ਡਿਪਟੀ ਸਪੀਕਰ ਸਾਹਿਬ, ਸਾਡਾ ਪੁਲਿਸ ਪ੍ਰਸ਼ਾਸਨ ਇਨਸਾਫ ਦੇਣ ਵਿੱਚ ਵੀ ਕਾਮਯਾਬ ਹੋਵੇਗਾ। ਸੋ, ਇਸ ਢੰਗ ਨਾਲ ਸਾਡੀ ਇਸ ਸਰਕਾਰ ਨੇ ਹਰ ਖੇਤਰ ਨੂੰ ਛੋਹਿਆ ਹੈ। ਸਾਡੇ ਖਜ਼ਾਨਾ ਮੰਤਰੀ ਜੀ ਨੇ ਉਨ੍ਹਾਂ ਸਾਰੇ ਲੋੜਵੰਦ ਖੇਤਰਾਂ ਨੂੰ ਜਿਨ੍ਹਾਂ ਦੇ ਬਾਰੇ ਪਿਛਲੀ ਸਰਕਾਰ ਦੇ ਵੱਲੋਂ ਬੇਧਿਆਨੀ ਰਹੀ ਹੈ, ਉਨ੍ਹਾਂ ਨੂੰ ਟੱਚ ਕਰਨ ਦਾ ਯਤਨ ਕੀਤਾ ਹੈ ਔਰ ਉਨ੍ਹਾਂ ਖੇਤਰਾਂ ਲਈ ਪੈਸਾ ਰੱਖਿਆ ਗਿਆ ਹੈ ਜਿਸ ਨਾਲ ਅਤਿ ਜ਼ਰੂਰੀ ਸਮਾਜ ਦੇ ਖੇਤਰਾਂ ਨੂੰ ਲਾਭ ਹੋ ਸਕੇ। ਸੋ, ਮੈਂ ਜ਼ਿਆਦਾ ਸਮਾਂ ਨਾ ਲੈਂਦਾ ਹੋਇਆ ਜਿੱਥੇ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਬੋਲਣ ਦਾ ਸਮਾਂ ਦਿੱਤਾ ਹੈ, ਉਥੇ ਮਾਨਯੋਗ ਖਜ਼ਾਨਾ ਮੰਤਰੀ ਜੀ ਨੂੰ ਇਸ ਗੱਲ ਦੀ ਮੁਬਾਰਕਬਾਦ ਦਿੰਦਾ ਹਾਂ ਕਿ ਜੋ ਉਨ੍ਹਾਂ ਨੇ ਲੋਕ ਹਿਤੈਸ਼ੀ ਬਜਟ ਪੇਸ਼ ਕੀਤਾ ਹੈ ਉਸ ਦੀ ਜਿੰਨੀ ਵੀ ਸਰਾਹਨਾ ਕੀਤੀ ਜਾਵੇ, ਥੋੜ੍ਹੀ ਹੈ। ਇਸ ਨੂੰ ਸਾਨੂੰ ਸਾਰਿਆਂ ਨੂੰ ਜਿਥੇ ਸਰਬਸੰਮਤੀ ਨਾਲ ਪਾਸ ਕਰਨਾ ਚਾਹੀਦਾ ਹੈ ਉਥੇ ਪੰਜਾਬ ਵਿੱਚ ਹਰ ਵਰਗ ਦੇ ਲੋਕਾਂ ਨੇ, ਚਾਹੇ ਉਹ ਕਿਸਾਨ ਹੈ, ਚਾਹੇ ਉਹ ਮਜ਼ਦੂਰ ਹੈ, ਚਾਹੇ ਇੰਡਸਟਰੀਲਿਸਟ ਹੈ, ਚਾਹੇ ਵਪਾਰੀ ਹਨ, ਸਾਰਿਆਂ ਨੇ ਇਸ ਬਜਟ ਦੀ ਬਹੁਤ ਸ਼ਲਾਘਾ ਕੀਤੀ ਹੈ ਔਰ ਆਪਾਂ ਸਾਰੇ ਇਸ ਨੂੰ ਸਰਬਸੰਮਤੀ ਨਾਲ ਪਾਸ ਕਰੀਏ। ਧੰਨਵਾਦ।

**ਮਾਨਯੋਗ ਡਿਪਟੀ ਸਪੀਕਰ :** ਸਰਦਾਰ ਸਰਬਜੀਤ ਸਿੰਘ ਮੱਕੜ ਜੀ।

**ਸਰਦਾਰ ਸਰਬਜੀਤ ਸਿੰਘ ਮੱਕੜ (ਆਦਮਪੁਰ) :** ਸਤਿਕਾਰਯੋਗ

ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਅੱਜ ਮੈਨੂੰ ਬਜਟ ਦੇ ਉਤੇ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਵਧਾਈ ਦਿੰਦਾ ਹਾਂ ਆਪਣੇ ਮੁੱਖ ਮੰਤਰੀ, ਸਰਦਾਰ ਪਰਕਾਸ਼ ਸਿੰਘ ਬਾਦਲ ਨੂੰ, ਵਧਾਈ ਦਿੰਦਾ ਹਾਂ ਡਿਪਟੀ ਮੁੱਖ ਮੰਤਰੀ ਸਾਹਿਬ ਨੂੰ, ਵਧਾਈ ਦਿੰਦਾ ਹਾਂ ਫਾਈਨੈਂਸ ਮਨਿਸਟਰ ਸਾਹਿਬਾ ਨੂੰ ਕਿ ਇਸ ਬਜਟ ਦੀ ਸ਼ਲਾਘਾ ਜਿਥੇ ਪੰਜਾਬ ਵਿੱਚ ਹੋ ਰਹੀ ਹੈ ਉਥੇ ਦੂਜੇ ਰਾਜ ਇਸ ਬਜਟ ਦੀ ਨਕਲ ਕਰਕੇ ਇੱਕ ਵੱਡੇ ਉਪਰਾਲੇ ਕਰਨੇ ਚਾਹੁੰਦੇ ਹਨ। ਲੋਕ ਹਮੇਸ਼ਾ ਉਨ੍ਹਾਂ ਸਟੇਟਾਂ ਦੇ ਮਗਰ ਜਾਂਦੇ ਹਨ ਜਿਹੜੀਆਂ ਸਟੇਟਾਂ ਉਨਤੀ ਕਰਦੀਆਂ ਹਨ ਕਿਉਂਕਿ ਮੁੱਖ ਮੰਤਰੀ, ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੂੰ ਚੌਥੀ ਵਾਰੀ ਲੋਕਾਂ ਨੇ ਚੁਣ ਕੇ ਭੇਜਿਆ ਹੈ ਅਤੇ ਉਨ੍ਹਾਂ ਨੇ ਬੜੇ ਵੱਡੇ ਦਿਸ਼ਾ-ਨਿਰਦੇਸ਼ ਆਪਣੇ ਮੰਤਰੀਆਂ ਨੂੰ ਦੇ ਕੇ ਇਹ ਬਹੁਤ ਵੱਡੀ ਸੇਵਾ ਕੀਤੀ ਹੈ। ਅੱਜ ਉਹ ਸੇਵਾ ਚੌਥੇ ਸਾਲ ਵਿੱਚ ਬਹੁਤ ਵੱਡਾ ਰੰਗ ਲਿਆਈ ਹੈ। ਅੱਜ ਪੰਜਾਬ ਸਰਕਾਰ ਜਿਸ ਦਾ ਪਹਿਲੇ ਦਿਨ ਕਾਂਗਰਸੀਆਂ ਨੇ, ਪਹਿਲੇ ਬਜਟ ਵਿੱਚ, ਪਹਿਲੇ ਸੈਸ਼ਨ ਵਿੱਚ ਭਾਂਡੇ ਖੜਕਾ ਕੇ ਸਵਾਗਤ ਕੀਤਾ ਸੀ, ਕਿ ਤੁਸੀਂ 4/- ਰੁਪਏ ਕਿਲੋ ਆਟਾ ਤੇ 20/- ਰੁਪਏ ਕਿਲੋ ਦਾਲ ਦੇਣ ਲੱਗੇ ਹੋ, ਉਦੋਂ ਇਹ ਸਵਾਲ ਸੀ ਕਿ ਤੁਸੀਂ ਕਿਥੋਂ ਦਿਉਗੇ, ਤੁਸੀਂ ਕਿਵੇਂ ਦਿਉਗੇ ਤੇ ਤੁਸੀਂ ਕਿਸ ਤਰੀਕੇ ਨਾਲ ਇਨ੍ਹਾਂ ਗਰੀਬਾਂ ਦੀਆਂ ਲੋੜਾਂ ਪੂਰੀਆਂ ਕਰੋਗੇ। ਜੇ ਮੈਂ ਇਸ ਗੱਲ ਉਤੇ ਨਜ਼ਰ ਮਾਰਦਾ ਹਾਂ ਕਿ ਵਾਕਿਆ ਹੀ ਜਦੋਂ ਮੁੱਖ ਮੰਤਰੀ, ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੇ ਰਾਜ ਸੰਭਾਲਿਆ ਤਾਂ ਉਸ ਵੇਲੇ ਵਿੱਤੀ ਸਥਿਤੀ ਬਹੁਤ ਮਾੜੀ ਸੀ ਕਿਉਂਕਿ ਤਾਜ਼ਾ-ਤਾਜ਼ਾ, ਆਪੋਜ਼ੀਸ਼ਨ ਵਾਲੇ, ਕਾਂਗਰਸ ਵਾਲੇ ਰਾਜ ਛੱਡ ਕੇ ਗਏ ਸੀ ਅਤੇ ਇਨ੍ਹਾਂ ਨੂੰ ਅਨੁਮਾਨ ਸੀ ਕਿਉਂਕਿ ਇਨ੍ਹਾਂ ਨੇ ਪਹਿਲੇ ਤਿੰਨ ਸਾਲ ਇਸੇ ਤਰੀਕੇ ਨਾਲ ਗੁਜ਼ਾਰੇ ਕਿ ਲੋਕਾਂ ਦੀਆਂ ਪੈਨਸ਼ਨਾਂ ਬੰਦ ਕਰ ਦਿੱਤੀਆਂ, ਸ਼ਗਨ ਸਕੀਮਾਂ ਬੰਦ ਕਰ ਲਈਆਂ, ਚੁੰਗੀਆਂ ਦੀ ਉਗਰਾਹੀ ਕਰ ਲਈ, ਵੈਟ ਦੀ ਵੀ ਉਗਰਾਹੀ ਕਰ ਲਈ ਪਰ ਲੋਕਾਂ ਨੂੰ ਇਨਸਾਫ ਨਹੀਂ ਸੀ ਦਿੱਤਾ। ਪਰ ਮੈਂ ਬੜੀ ਖੁਸ਼ੀ ਮਹਿਸੂਸ ਕਰਦਾ ਹਾਂ ਕਿ ਜਦੋਂ ਇਸ ਬਜਟ ਨੂੰ ਅੰਕੜਿਆਂ ਦੇ ਮੁਤਾਬਿਕ ਪੜ੍ਹਿਆ ਜਾਂਦਾ ਹੈ ਤਾਂ ਉਨ੍ਹਾਂ ਅੰਕੜਿਆਂ ਵਿੱਚ ਬਹੁਤ ਵੱਡੀ ਜਾਨ ਹੈ। ਜੇਕਰ ਕਰਜ਼ੇ ਦੀ ਨਿਰੀ ਮੱਦ ਨੂੰ ਲੈ ਲਈਏ ਕਿ ਕਰਜ਼ਾ ਹੈ ਪੰਜਾਬ ਦੇ ਸਿਰ ਤਾਂ ਉਹ ਕਰਜ਼ਾ ਵੀ ਪਹਿਲੀਆਂ ਸਰਕਾਰਾਂ ਦੀ ਦੇਣ ਹੈ, ਅੱਤਵਾਦ ਦੀ ਦੇਣ ਹੈ, ਕੇਂਦਰ ਦੀ ਦੇਣ ਹੈ। ਇਹ ਕਰਜ਼ਾ ਵਧਾ ਕੇ ਸੈਂਟਰ ਨੇ ਸਾਡੀ ਸਟੇਟ ਨੂੰ ਹਮੇਸ਼ਾ ਥੱਲੇ ਦੱਬੀ ਰੱਖਿਆ ਹੈ। ਅੱਜ ਆਪੋਜ਼ੀਸ਼ਨ ਦੇ ਸਾਮ੍ਹਣੇ ਬੈਂਚ ਖਾਲੀ ਪਏ ਹਨ, ਇਹ ਇਸ ਕਰਕੇ ਖਾਲੀ ਕਰਕੇ ਚਲੇ ਗਏ ਹਨ ਕਿਉਂਕਿ ਇਹ ਅੰਕੜਿਆਂ ਦੇ ਅੱਜ ਜਵਾਬ ਨਹੀਂ ਦੇ ਸਕਦੇ। ਡਿਪਟੀ ਸਪੀਕਰ ਸਾਹਿਬ, ਜਿਹੜਾ ਇੱਥੇ ਖੜ੍ਹ ਕੇ ਜਵਾਬ ਨਾ ਦੇ ਸਕੇ ਉਸ ਨੇ ਫੇਰ ਭੱਜਣਾ ਹੀ ਹੁੰਦਾ ਹੈ। ਮੈਂ ਇਸ ਗੱਲ ਤੇ ਆਪਣੀ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਨੂੰ ਵਧਾਈ ਦਿੰਦਾ ਹਾਂ ਕਿ ਆਪੋਜ਼ੀਸ਼ਨ ਭੱਜ ਗਈ ਹੈ ਪਰ ਆਪੋਜ਼ੀਸ਼ਨ ਨੂੰ ਸਾਮ੍ਹਣੇ ਬੈਠ ਕੇ ਸੁਣਨਾ ਚਾਹੀਦਾ ਸੀ ਕਿਉਂਕਿ ਇਸ ਤਰ੍ਹਾਂ ਮੱਤ ਮਿਲਦੀ ਹੈ। ਮੈਂ ਪਿਛਲੀ ਵਿਧਾਨ ਸਭਾ ਵਿੱਚ ਐਮ.ਐਲ.ਏ. ਨਹੀਂ ਸੀ ਪਰ ਹਮੇਸ਼ਾਂ ਜਦੋਂ ਵੀ ਕੋਈ ਸੈਸ਼ਨ ਹੁੰਦਾ ਸੀ ਜਾਂ ਗਵਰਨਰ ਐਡਰੈਸ ਹੁੰਦਾ ਸੀ ਤਾਂ ਉਸ ਨੂੰ ਬੜੇ ਧਿਆਨ ਨਾਲ ਦੇਖਦਾ ਸੀ। ਕੈਪਟਨ

[ ਸਰਦਾਰ ਸਰਬਜੀਤ ਸਿੰਘ ਮੱਕੜ ]

ਅਮਰਿੰਦਰ ਸਿੰਘ ਜਦੋਂ ਚੀਫ਼ ਮਨਿਸਟਰ ਸਨ, ਉਨ੍ਹਾਂ ਦਾ ਉਸ ਵੇਲੇ ਕੰਮ ਸੀ ਮੰਦਾ ਬੋਲਣਾ ਅਤੇ ਹਮੇਸ਼ਾ ਸਾਮ੍ਹਣੇ ਬੈਠੇ ਆਪੋਜੀਸ਼ਨ ਵਾਲਿਆਂ ਨੂੰ ਗਲਤ ਤਰੀਕੇ ਨਾਲ ਜਵਾਬ ਦੇਣਾ। ਮੈਂ ਇਸ ਗੱਲ ਦੀ ਜ਼ਰੂਰ ਤਾਰੀਫ਼ ਕਰਾਂਗਾ ਕਿ ਸਪੀਕਰ ਸਾਹਿਬ ਦਾ ਵੀ ਇਨ੍ਹਾਂ ਚਾਰ ਸਾਲਾਂ ਵਿੱਚ ਵਤੀਰਾ ਬਹੁਤ ਚੰਗਾ ਰਿਹਾ, ਮੁੱਖ ਮੰਤਰੀ ਸਰਦਾਰ ਪਰਕਾਸ਼ ਸਿੰਘ ਬਾਦਲ ਨੂੰ ਜਦੋਂ ਵੀ ਆਪੋਜ਼ੀਸ਼ਨ ਨੇ ਕੋਈ ਸਵਾਲ ਕੀਤਾ ਤਾਂ ਉਨ੍ਹਾਂ ਨੇ ਉਠ ਕੇ ਬੜੇ ਠਰ੍ਹੰਮੇ ਨਾਲ ਉਸ ਦਾ ਜਵਾਬ ਦਿੱਤਾ ਕਿ ਤੁਸੀਂ ਹੁਕਮ ਲਾਓਗੇ, ਮੈਂ ਇਹ ਕੰਮ ਕਰਾਂਗਾ। ਮੁੱਖ ਮੰਤਰੀ ਦਾ ਇਸ ਤਰ੍ਹਾਂ ਕਰਨਾ, ਇਹ ਬਹੁਤ ਵੱਡਾ ਨੇਤਾ ਦਾ ਸਬੰਧ ਹੈ। ਜਿਹੜੇ ਲੋਕ ਪਬਲਿਕ ਨਾਲ ਜੁੜੇ ਹੁੰਦੇ ਹਨ, ਸੰਗਤ ਦਰਸ਼ਨ ਕਰਦੇ ਹਨ ਉਨ੍ਹਾਂ ਨੂੰ ਅਨੁਭਵ ਹੁੰਦਾ ਹੈ ਕਿ ਕਿਸ.ਤਰ੍ਹਾਂ ਮਿਲਣਾ ਹੈ। ਇਸ ਪਵਿੱਤਰ ਸਦਨ ਵਿੱਚ ਜਿੰਨੀ ਅਸੀਂ ਕਿਸੇ ਦੀ ਇੱਜ਼ਤ ਕਰਾਂਗੇ, ਉੱਨਾ ਮਾਣ ਅਤੇ ਸਤਿਕਾਰ ਸਾਨੂੰ ਮਿਲੇਗਾ। ਗੱਲ ਗਰੀਬਾਂ ਦੀ ਹੋ ਰਹੀ ਹੈ, ਨਵੀਂ ਪ੍ਰੋਡਕਸ਼ਨ ਦੀ ਹੋ ਰਹੀ ਹੈ, ਮੈਂ ਇਸ ਦੀ ਵਧਾਈ ਦੇਵਾਂਗਾ। ਬਹੁਤ ਸਾਰੇ ਅੰਕੜਿਆਂ ਮੁਤਾਬਿਕ ਮੇਰੇ ਸਾਥੀਆਂ ਨੇ, ਸਰਦਾਰ ਮਜੀਠੀਆ ਜੀ ਨੇ ਵਧੀਆ ਤਰੀਕੇ ਨਾਲ ਦਰਸਾਇਆ ਹੈ ਕਿ ਅੱਜ ਪੰਜਾਬ ਦੀ ਕੀ ਪੁਜ਼ੀਸ਼ਨ ਹੈ ਅਤੇ ਇਸ ਵਾਸਤੇ ਕੀ ਉਪਰਾਲੇ ਕੀਤੇ ਗਏ ਹਨ। ਇਸ ਦੇ ਨਾਲ-ਨਾਲ ਬਹੁਤ ਵਧੀਆ ਤਰੀਕੇ ਨਾਲ ਤੁਹਾਡੇ ਸਾਮ੍ਹਣੇ ਅੰਕੜੇ ਰੱਖੇ ਹਨ ਕਿ ਕਿਸ ਤਰੀਕੇ ਦੀ ਕੇਂਦਰ ਵਿੱਚ ਕੁਰੱਪਸ਼ਨ ਹੈ ਅਤੇ ਕਿਸ ਤਰੀਕੇ ਦੀ ਕੁਰੱਪਸ਼ਨ ਪਹਿਲਾਂ ਪੰਜਾਬ ਵਿੱਚ ਚਲਦੀ ਸੀ। ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਅੱਜ ਇੰਨਾ ਵੱਡਾ ਬਜਟ ਤਿਆਰ ਕਰਵਾ ਕੇ ਲਿਆਂਦਾ ਹੈ, ਸਾਡੇ ਬਹੁਤ ਹੀ ਨੇਕ ਅਤੇ ਜਿਨ੍ਹਾਂ ਨੇ ਪਹਿਲਾਂ ਐਜੂਕੇਸ਼ਨ ਲਾਈਨ ਵਿੱਚ ਸੇਵਾ ਕੀਤੀ ਅਤੇ ਹੁਣ ਫਾਈਨੰਾਸ ਮਨਿਸਟਰ ਬਣ ਕੇ ਇੱਕ ਐਸਾ ਬਜਟ ਰੱਖਿਆ ਹੈ ਜਿਸ ਨੇ ਆਪੋਜ਼ੀਸ਼ਨ ਨੂੰ ਭਾਜੜਾਂ ਪੁਆ ਦਿੱਤੀਆਂ ਹਨ। ਮੈਨੂੰ ਤਾਂ ਉਸ ਦਿਨ ਹੀ ਆਈਡੀਆ ਸੀ ਜਦੋਂ ਗਵਰਨਰ ਐਡਰੈਸ ਤੇ ਬੀਬੀ ਭੱਠਲ ਜੀ ਬੋਲੇ, ਉਨ੍ਹਾਂ ਨੇ ਵੀ ਅੰਕੜਿਆਂ ਨੂੰ ਟੱਚ ਨਹੀਂ ਕੀਤਾ। ਉਨ੍ਹਾਂ ਨੇ ਟੱਚ ਕੀਤਾ ਸਿਰਫ਼ ਇੱਕ ਰੈਸਟ ਹਾਊਸ ਨੂੰ। ਇੰਨਾ ਵੱਡਾ ਆਪੋਜ਼ੀਸ਼ਨ ਦਾ ਲੀਡਰ ਹੋਵੇ ਅਤੇ ਉਹ ਇਸ ਪਾਸੇ ਧਿਆਨ ਨਾ ਦੇਵੇ, ਅੰਕੜਿਆਂ ਵੱਲ ਖਿਆਲ ਨਾ ਕਰੇ ਅਤੇ ਕਾਕਰੋਚਾਂ ਦੀ ਗੱਲ ਕਰੇ ਤਾਂ ਇਹ ਆਪੋਜ਼ੀਸ਼ਨ ਲਈ ਕਿੰਨੀ ਵੱਡੀ ਮਾੜੀ ਗੱਲ ਹੋ ਸਕਦੀ ਹੈ। ਜੋ ਕੈਪਟਨ ਅਮਰਿੰਦਰ ਸਿੰਘ ਜੀ ਨੇ ਕੀਤਾ ਮੈਂ ਇਹ ਕਹਿੰਦਾ ਹਾਂ ਕਿ ਇਸ ਵਕਤ ਇੱਥੇ ਆਪੋਜ਼ੀਸ਼ਨ ਦੇ ਦੋ ਜੀਅ ਬੈਠੇ ਹੋਣੇ ਚਾਹੀਦੇ ਸਨ, ਉਨ੍ਹਾਂ ਦਾ ਸੁਣਨਾ ਬਣਦਾ ਸੀ। ਗੱਲ ਸੁਣਨੀ ਅਤੇ ਫੇਰ ਦਲੀਲ ਨਾਲ ਗੱਲ ਕਰਨੀ। ਮਜੀਠੀਆ ਸਾਹਿਬ ਨੇ ਬਹੁਤ ਅੱਛੀ ਤਿਆਰੀ ਕੀਤੀ ਸੀ, ਮੈਂ ਥੋੜ੍ਹਾ ਜਿਹਾ ਲੇਟ ਪਹੁੰਚਿਆ ਹਾਂ ਪਰ ਮੈਂ ਸੁਣਿਆ ਹੈ ਕਿ ਸਾਡੇ ਬੰਦਿਆਂ ਨੇ ਤਰਲਾ ਲਿਆ ਕਿ ਤੁਸੀਂ ਥੋੜ੍ਹੀ ਦੇਰ ਬਹਿ ਕੇ ਸੁਣ ਕੇ ਜਾਓ ਪਰ ਇਹ ਲੋਕ ਸੁਣਨ ਤੋਂ ਵੀ ਜਾਂਦੇ ਰਹੇ। ਮੈਂ ਵਧਾਈ ਦਿੰਦਾ ਹਾਂ ਕਿ ਤੁਸੀਂ ਵਧੀਆ ਬਜਟ ਬਣਾਇਆ ਹੈ ਅਤੇ ਕਾਂਗਰਸ ਦੀਆਂ ਭਾਜੜਾਂ ਪੁਆ ਦਿੱਤੀਆਂ ਹਨ। ਅੱਜ ਇਨ੍ਹਾਂ ਦਾ ਸਭ ਤੋਂ ਅਹਿਮ ਮਸਲਾ ਇਹ ਹੈ ਕਿ ਸਾਡੀ ਸਟੇਟ ਪਿੱਛੇ ਜਾ ਰਹੀ ਹੈ ਤਾਂ ਉਹ ਦੋ ਗੱਲਾਂ ਤੋਂ ਪਿੱਛੇ ਜਾ ਰਹੀ ਹੈ। ਇੰਡਸਟਰੀ ਦੇ ਮਾਮਲੇ ਵਿੱਚ ਕੇਂਦਰ ਨੇ ਜਿੱਥੇ ਹਮੇਸ਼ਾਂ ਸਾਡੇ

ਨਾਲ ਵਿਤਕਰਾ ਕੀਤਾ ਹੈ, ਸਾਡੇ ਨਾਲ ਦੀਆਂ ਸਟੇਟਾਂ ਨੂੰ ਕਈ ਤਰ੍ਹਾਂ ਦੀਆਂ ਛੋਟਾਂ ਦਿੱਤੀਆਂ ਪਰ ਪੰਜਾਬ ਨੂੰ ਕਿਸੇ ਪ੍ਰਕਾਰ ਦੀ ਛੋਟ ਨਹੀਂ ਦਿੱਤੀ, ਭਾਵੇਂ ਇੱਥੇ ਅੱਤਵਾਦ ਰਿਹਾ ਹੈ। ਸਾਡੀ ਸਰਕਾਰ ਨੇ ਆਉਂਦਿਆਂ ਹੀ ਦੇਖਿਆ ਕਿ ਇਸ ਸਟੇਟ ਲਈ ਕੀ ਕਰਨਾ ਚਾਹੀਦਾ ਹੈ ਜੋ ਕਿਸੇ ਸਰਕਾਰ ਨੇ ਨਹੀਂ ਕੀਤਾ। ਇਸ ਵਾਸਤੇ ਮੈਂ ਸਭ ਤੋਂ ਪਹਿਲਾਂ ਬਿਜਲੀ ਦੀ ਗੱਲ ਕਰਾਂਗਾ। ਜੇ ਮੈਂ ਬਿਜਲੀ ਦੀ ਗੱਲ ਕਰਾਂ ਕਿ ਕਿਸ ਤਰੀਕੇ ਨਾਲ ਵੱਡੇ ਉਪਰਾਲੇ ਕਰਕੇ ਸਾਰੇ ਖੇਤਰ ਵਿੱਚ ਵਧੀਆ ਤਰੀਕੇ ਨਾਲ ਬਿਜਲੀ ਵਾਸਤੇ ਬਹੁਤ ਵੱਡੇ ਪ੍ਰੋਜੈਕਟ ਲਗਾਏ ਗਏ ਕਿਉਂਕਿ ਆਉਣ ਵਾਲੇ ਸਮੇਂ ਵਿੱਚ ਜਦੋਂ ਇਸ ਸਟੇਟ ਬਾਰੇ ਬਾਹਰ ਕਿਤੇ ਖਬਰ ਜਾਂਦੀ ਹੈ ਜਾਂ ਸਾਡੇ ਦੇਸ਼ ਵਿੱਚ ਕਿਤੇ ਖਬਰ ਜਾਂਦੀ ਹੈ ਤਾਂ ਕਿਹਾ ਜਾਂਦਾ ਹੈ ਕਿ ਆਉਣ ਵਾਲੇ ਸਮੇਂ ਵਿੱਚ ਇਥੇ ਸਰਪਲੱਸ ਬਿਜਲੀ ਹੋਵੇਗੀ ਅਤੇ ਇੰਡਸਟਰੀਲਿਸਟ ਹਮੇਸ਼ਾ ਸੋਚਦਾ ਹੈ ਕਿ ਮੈਂ ਕਿਉਂ ਨਾ ਉਸ ਏਰੀਏ ਵਿੱਚ ਜਾਵਾਂ। ਬਹੁਤ ਵੱਡੇ-ਵੱਡੇ ਥਰਮਲ ਪਲਾਂਟ ਲਗਾ ਕੇ, ਵੱਡੇ ਉਪਰਾਲੇ ਕਰਕੇ ਪਹਿਲੇ ਦਿਨ ਤੋਂ ਸਾਡੇ ਮੁੱਖ ਮੰਤਰੀ ਸਾਹਿਬ ਅਤੇ ਡਿਪਟੀ ਸੀ.ਐਮ. ਸਾਹਿਬ ਨੇ ਪੂਰੀਆਂ ਮਿਹਨਤਾਂ ਕਰਕੇ ਲੋਕਾਂ ਨਾਲ ਇੱਕ ਵਾਅਦਾ ਕੀਤਾ ਕਿ ਅਸੀਂ ਆਉਣ ਵਾਲੇ ਸਮੇਂ ਵਿੱਚ ਜਿਹੜਾ ਤੁਹਾਡੇ ਨਾਲ ਵਾਅਦਾ ਕੀਤਾ ਸੀ ਕਿ ਬਿਜਲੀ ਸਰਪਲੱਸ ਇਸ ਪੰਜਾਬ ਸਟੇਟ ਨੂੰ ਬਣਾਵਾਂਗੇ, ਉਹ ਅਸੀਂ ਸਾਹਮਣੇ ਕਰਕੇ ਰੱਖ ਦਿੱਤਾ ਹੈ। ਕਿੰਨੀਆਂ ਵੱਡੀਆਂ ਇਨਵੈਸਟਮੈਂਟਸ, ਕਿੰਨੇ ਵੱਡੇ ਉਪਰਾਲੇ ਕਰਕੇ ਬਾਹਰਲੀਆਂ ਕੰਪਨੀਆਂ ਨੂੰ ਸੱਦਣਾ, ਬਹੁਤ ਵੱਡੀ ਗੱਲ ਹੈ। ਪਹਿਲੀ ਵਧਾਈ ਤਾਂ ਮੈਂ ਇਹ ਦੇਵਾਂਗਾ ਕਿ ਥਰਮਲ ਪਲਾਂਟ ਲਗਾਏ ਗਏ ਹਨ। ਕਿਉਂਕਿ ਅੱਜ ਜੇ ਮੈਂ ਬਜਟ ਤੇ ਨਜ਼ਰ ਮਾਰਦਾ ਹਾਂ, ਸਾਲ 2011-12 ਦੌਰਾਨ ਜੋ ਬਜਟ ਰੱਖਿਆ ਗਿਆ ਹੈ, ਉਸ ਦਾ ਅੰਕੜਾ 11500 ਕਰੋੜ ਰੁਪਏ ਦਾ ਹੈ। ਸਾਰਿਆਂ ਨਾਲੋਂ ਵੱਡੀ ਰਕਮ ਦਾ ਬਜਟ, ਇਸ ਹਿਸਾਬ ਨਾਲ 25% ਤੋਂ 68% ਤੱਕ ਵਧ ਜਾਵੇਗਾ। ਜਦੋਂ ਇਨ੍ਹਾਂ ਚੀਜ਼ਾਂ ਨੂੰ ਦੇਖਿਆ ਜਾਂਦਾ ਹੈ ਤਾਂ ਆਉਣ ਵਾਲੇ ਸਮੇਂ ਵਿੱਚ ਅਸੀਂ ਉਨਤੀ ਵੱਲ ਜਾ ਰਹੇ ਹਾਂ। ਭਾਵੇਂ ਸਾਡੀ ਸਟੇਟ ਕਰਜ਼ਾਈ ਸੀ, ਅਸੀਂ ਗਰੀਬਾਂ ਦੀ ਵੀ ਮਦਦ ਕੀਤੀ ਅਤੇ ਉਨ੍ਹਾਂ ਲੋਕਾਂ ਦੀ ਵੀ ਮਦਦ ਕੀਤੀ ਜਿਨ੍ਹਾਂ ਦੀ ਅਵਾਜ਼ ਦੁਬਾਰਾ ਉੱਠੀ ਸੀ ਕਿ ਤੁਸੀਂ ਗਰੀਬਾਂ ਨੂੰ ਪੈਨਸ਼ਨਾਂ ਦੇ ਦਿੱਤੀਆਂ ਹਨ ਪਰ ਪੱਛੜੀਆਂ ਸ਼੍ਰੇਣੀਆਂ ਵੱਲ ਧਿਆਨ ਨਹੀਂ ਦਿੱਤਾ। ਮੁੱਖ ਮੰਤਰੀ ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਇੱਕ ਵਾਰੀ ਫਿਰ ਵੱਡਾ ਜਿਗਰਾ ਦਿਖਾਇਆ ਹੈ ਤੇ ਨਾਲ ਅਨਾਊਂਸ ਕੀਤਾ ਕਿ ਪੱਛੜੀਆਂ ਸ਼੍ਰੇਣੀਆਂ ਨੂੰ ਵੀ ਪੈਨਸ਼ਨਾਂ ਮਿਲਣਗੀਆਂ। ਨਾਲ-ਨਾਲ ਨਵੀਂ ਜੰਮੀ ਬੱਚੀ ਨੂੰ, ਕਿਉਂਕਿ ਅੱਜ ਵੱਡਾ ਸਵਾਲ ਪੰਜਾਬ ਵਿੱਚ ਭਰੂਣ ਹੱਤਿਆ ਬਾਰੇ ਬਣ ਕੇ ਰਹਿ ਗਿਆ ਹੈ, ਇਸ ਨੂੰ ਰੋਕਣ ਲਈ ਵੱਡੇ ਉਪਰਾਲੇ ਕਰਨ ਲਈ ਮੁੱਖ ਮੰਤਰੀ ਸਾਹਿਬ ਨੇ ਇਸ ਗੱਲ ਨੂੰ ਧਿਆਨ ਵਿਚ ਲਿਆਂਦਾ ਕਿ ਬੇਟੀ ਦੀ ਇੱਜ਼ਤ ਵਧਾਉਣ ਖਾਤਰ ਅਸੀਂ ਕੀ ਕੁਝ ਕਰ ਸਕਦੇ ਹਾਂ। ਜਿਵੇਂ ਵਿਆਹਾਂ ਤੇ ਸ਼ਗਨ ਸਕੀਮ ਵੀ ਹੈ ਅਤੇ ਨਾਲ ਹੀ ਬੱਚੀ ਨੂੰ ਜਨਮ ਵੇਲੇ 15,000/- ਰੁਪਿਆ ਅਨਾਊਂਸ ਕਰਕੇ ਇੱਕ ਵੱਡੀ ਵਧਾਈ ਦੇਣ ਵਾਸਤੇ, 15,000/- ਰੁਪਿਆ ਦੇਣ ਦਾ ਉਪਰਾਲਾ ਬਜਟ ਵਿੱਚ ਲਿਆਂਦਾ ਹੈ, ਉਸ ਵਾਸਤੇ ਬਹੁਤ ਸਾਰੇ ਪੈਸੇ ਰੱਖ ਕੇ ਪ੍ਰਬੰਧ ਕੀਤਾ ਗਿਆ ਕਿ ਸਾਡੀ ਬੱਚੀ

[ ਸਰਦਾਰ ਸਰਬਜੀਤ ਸਿੰਘ ਮੱਕੜ ]

ਨੂੰ ਮਾਣ ਮਿਲ ਸਕੇ ਅਤੇ ਭਰੂਣ ਹੱਤਿਆ ਦੀ ਬਿਮਾਰੀ ਖਤਮ ਹੋ ਸਕੇ। ਮੈਂ ਅੱਜ ਦੇਖਦਾ ਹਾਂ ਕਿ ਕਰਮਚਾਰੀਆਂ ਦੀਆਂ ਪੈਨਸ਼ਨਾਂ ਲਈ ਬਜਟ ਵਿੱਚ ਪੈਸੇ ਰੱਖ ਕੇ ਆਪਣੀ ਕਾਬਲੀਅਤ ਦਾ ਸਬੂਤ ਦਿੱਤਾ। ਇਸ ਵਿੱਚ ਜਦੋਂ ਮੈਂ ਰਾਜ ਦੇ ਵਿਕਾਸ ਦੀ ਦਰ ਨੂੰ ਦੇਖਦਾ ਹਾਂ, ਸਾਲ 2006-07 ਵਿੱਚ ਜਿਹੜੀ 0.31% ਸੀ, ਅੱਜ ਸਾਲ 2007-08 ਵਿੱਚ 9.78% ਹੋ ਗਈ ਹੈ। ਸਾਲ 2008-09 ਵਿੱਚ ਇਹ 12.64% ਹੋ ਗਈ ਹੈ। ਸਾਲ 2009-10 ਵਿੱਚ ਪੂਰੇ ਵਿਸ਼ਵ ਵਿੱਚ ਭਾਵੇਂ ਆਰਥਿਕ ਮੰਦੀ ਸੀ, ਕਿਉਂਕਿ ਆਰਥਿਕ ਮੰਦੀ ਵੇਲੇ ਜਿਹੜੇ ਸੂਬਿਆਂ ਦੇ ਮੁੱਖ ਮੰਤਰੀ ਆਪਣੇ ਸੂਬਿਆਂ ਨੂੰ ਸੰਭਾਲ ਜਾਂਦੇ ਹਨ, ਉਹ ਸੂਬੇ ਕਦੇ ਵੀ ਪਿਛਾਂਹ ਨਹੀਂ ਹੋ ਸਕਦੇ। ਇਸ ਗੱਲ ਦਾ ਮਾਣ ਸਰਦਾਰ ਪਰਕਾਸ਼ ਸਿੰਘ ਬਾਦਲ ਦੀ ਸਰਕਾਰ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਨੂੰ ਜਾਂਦਾ ਹੈ, ਜਿਨ੍ਹਾਂ ਨੇ ਮੰਦੀ ਵਿੱਚ ਵੀ ਆਪਣੇ ਪੰਜਾਬ ਨੂੰ ਕਿਸੇ ਤਰ੍ਹਾਂ ਦਾ ਸੇਕ ਨਹੀਂ ਲੱਗਣ ਦਿੱਤਾ ਅਤੇ ਉਸ ਮੰਦੀ ਵੇਲੇ ਦਾ ਜੇ ਮੈਂ ਅੰਕੜਾ ਵੇਖਾਂ, ਸਾਲ 2009-10 ਦੌਰਾਨ ਆਰਥਿਕ ਮੰਦੀ ਵੇਲੇ ਵਿਕਾਸ ਦਰ 7.98% ਰਹਿ ਗਈ, ਲੇਕਿਨ ਮੈਂ ਕਹਿ ਸਕਦਾ ਹਾਂ ਕਿ ਦੂਜੀਆਂ ਸਟੇਟਾਂ ਨਾਲੋਂ ਸਾਡਾ ਬਹੁਤ ਚੰਗਾ ਹਾਲ ਰਿਹਾ। ਦੂਜੀਆਂ ਸਟੇਟਾਂ ਨੂੰ ਇਸ ਵੇਲੇ ਦੌਰਾਨ ਬਹੁਤ ਔਕੜਾਂ ਆਈਆਂ। ਸਾਡੇ ਲੋਕਾਂ ਨੂੰ ਉਸ ਵੇਲੇ ਕਿਸੇ ਤਰ੍ਹਾਂ ਦੀ ਕੋਈ ਪ੍ਰਾਬਲਮ ਨਹੀਂ ਆਈ। ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਜੋ ਗਰੀਬਾਂ ਦੀ ਮਦਦ ਕੀਤੀ ਸੀ, ਕਿਸਾਨਾਂ ਦੀ ਮਦਦ ਕੀਤੀ ਸੀ ਅਤੇ ਵੱਡੀਆਂ ਛੋਟਾਂ ਦੇ ਕੇ ਸ਼ਹਿਰੀਆਂ ਤੋਂ ਟੈਕਸ ਚੁੱਕੇ ਸੀ ਅਤੇ ਕੋਈ ਨਵਾਂ ਟੈਕਸ ਨਹੀਂ ਲਗਾਇਆ ਸੀ, ਉਹ ਇਸ ਤਰ੍ਹਾਂ ਲੱਗਿਆ ਜਿਵੇਂ ਸਾਡੇ ਘਰ ਵਿੱਚ ਜੇ ਦਾਲ ਵੀ ਬਣੀ ਹੋਵੇ ਤਾਂ ਉਹ ਵੀ ਕੁੱਕੜੀ ਦੇ ਬਰਾਬਰ ਹੁੰਦੀ ਹੈ। ਇਸ ਤਰੀਕੇ ਨਾਲ ਵੱਡਾ ਆਨੰਦ ਲੋਕਾਂ ਨੇ ਮਾਣਿਆ। ਸਾਲ 2010-11 ਵਿੱਚ ਕਰ ਮਾਲੀਏ ਦੀ ਵਿਕਾਸ ਦਰ 44.49% ਬਣ ਚੁੱਕੀ ਹੈ, ਇਸ ਵਾਸਤੇ ਮੈਂ ਬੀਬੀ ਜੀ ਨੂੰ ਵਧਾਈ ਦਿੰਦਾ ਹਾਂ ਅਤੇ ਸਾਲ 2011-12 ਵਿੱਚ ਜੋ 17.31% ਹੋਣ ਦੀ ਜੋ ਆਸ ਹੈ, ਉਸ ਵਾਸਤੇ ਵੱਡੀ ਵਧਾਈ ਦਿੰਦਾ ਹਾਂ। ਜਿਹੜੇ ਅਗਲੇ ਸਾਲ ਵਾਸਤੇ ਵੱਡੇ ਉਪਰਾਲੇ ਕੀਤੇ ਗਏ ਹਨ, ਉਨਾ ਸਦਕਾ ਪੰਜਾਬ ਦੀ ਜਨਤਾ ਹਮੇਸ਼ਾ ਤੁਹਾਨੂੰ ਉਚਾਈਆਂ ਤੇ ਲੈ ਕੇ ਜਾਵੇਗੀ। ਜੇ ਮੈਂ ਕਰਮਚਾਰੀਆਂ ਦੀਆਂ ਤਨਖਾਹਾਂ, ਪੈਨਸ਼ਨਾਂ ਤੇ ਵਿਆਜ ਦੀਆਂ ਅਦਾਇਗੀਆਂ ਦੇ ਪ੍ਰਤੀਬੱਧ ਖਰਚੇ ਵੱਲ ਦੇਖਦਾ ਹਾਂ, ਕਿਉਂਕਿ ਰਾਜ ਵਿੱਚ ਜੋ ਕੁੱਲ ਮਾਲੀ ਪ੍ਰਾਪਤੀਆਂ ਹਨ, ਇਹ 2010-11 ਵਿਚ ਉਸ ਦਾ 75.30% ਰਿਹਾ ਅਤੇ ਸਾਲ 2011-12 ਵਿੱਚ 74.14% ਹੋਣ ਦੀ ਆਸ ਹੈ, ਪਿਛਲੀ ਸਰਕਾਰ ਵੇਲੇ ਸਾਲ 2002-03 ਵੇਲੇ ਇਹ 108.2% ਸੀ। ਮੇਰੇ ਕਹਿਣ ਦਾ ਭਾਵ ਹੈ ਕਿ ਅੱਜ ਪ੍ਰੈਸ ਬੈਠੀ ਹੈ ਔਰ ਅੱਜ ਪ੍ਰੈਸ ਜਦੋਂ ਅੰਕੜਿਆਂ ਨੂੰ ਇਸ ਬਜਟ ਵਿਚੋਂ ਪੜ੍ਹੇਗੀ ਤਾਂ ਮੇਰਾ ਖਿਆਲ ਹੈ ਕਿ ਉਹ ਮਹਿਸੂਸ ਕਰੇਗੀ ਕਿ ਕੋਈ ਵੀ ਕਿਸੇ ਮਹਿਕਮੇ ਵਿੱਚ ਵੀ ਐਸਾ ਪ੍ਰੋਗਰਾਮ ਉਲੀਕਿਆ ਗਿਆ ਹੈ ਤਾਂ ਉਸ ਵਿੱਚ ਹਰ ਚੀਜ਼ ਦਾ ਪੂਰਨ ਤੌਰ ਤੇ ਧਿਆਨ ਰੱਖਿਆ ਗਿਆ ਹੈ। ਅੱਜ ਜੇ ਮੈਂ ਅਰਥਚਾਰੇ ਵੱਲ ਧਿਆਨ ਕਰਦਾ ਹਾਂ ਔਰ 2002-03 ਦਾ ਮੈਂ ਅੰਕੜਾ ਦੇਖਦਾ ਹਾਂ ਤਾਂ ਪੰਜਾਬ ਦੀ ਦਰ 7.80% ਸੀ ਔਰ ਜਦ ਮੈਂ ਅੱਜ ਦੇਖਦਾ

ਹਾਂ 2007-08 ਵਿੱਚ ਤਾਂ ਰਾਸ਼ਟਰੀ ਦਰ ਪੰਜਾਬ ਦੀ, ਇਹ 5.9% ਸੀ। ਇਹ ਦਰਾਂ 11ਵੇਂ ਵਿੱਤ ਆਯੋਗ ਵੱਲੋਂ ਨਿਸ਼ਚਿਤ ਕੀਤੀਆਂ ਗਈਆਂ ਹਨ। ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਸਾਡਾ ਖੇਤੀ ਪ੍ਰਧਾਨ ਸੂਬਾ ਹੈ ਜਿਸ ਨੇ ਬਹੁਤ ਵੱਡੇ ਉਪਰਾਲੇ ਕਰਕੇ ਸਾਰੇ ਦੇਸ਼ ਦਾ ਹਮੇਸ਼ਾ ਢਿੱਡ ਭਰਿਆ ਹੈ। ਕਿਉਂਕਿ ਖੇਤੀ ਪ੍ਰਧਾਨ ਸੂਬੇ ਜਿਹੜੇ ਵੀ ਹੁੰਦੇ ਹਨ ਉਹ ਹਮੇਸ਼ਾ ਇੱਕ ਸਟੇਬਲ ਤਰੀਕੇ ਨਾਲ ਚਲਦੇ ਹਨ ਜੇਕਰ ਉਨ੍ਹਾਂ ਦੀਆਂ ਸਰਕਾਰਾਂ ਉਨ੍ਹਾਂ ਦੀ ਪੂਰਨ ਤੌਰ ਤੇ ਮਦਦ ਕਰਨ। ਸਾਡੇ ਮੁੱਖ ਮੰਤਰੀ ਸਰਦਾਰ ਪਰਕਾਸ਼ ਸਿੰਘ ਬਾਦਲ ਜਿਹੜੇ ਪਹਿਲਾਂ ਤਾਂ ਵੱਡੇ ਕਿਸਾਨ ਹਨ ਤੇ ਜਿਨ੍ਹਾਂ ਨੇ ਹਮੇਸ਼ਾ ਕਿਸਾਨੀ ਨੂੰ ਬਹੁਤ ਵੱਡਾ ਮਾਣ ਅਤੇ ਸਤਿਕਾਰ ਦਿੱਤਾ ਹੈ। ਜਿਹੜਾ ਕਿਸਾਨ ਅੱਜ 'ਜੈ ਜਵਾਨ ਜੈ ਕਿਸਾਨ' ਕਹਿੰਦਾ ਹੈ ਤਾਂ ਸਾਨੂੰ ਆਉਣ ਵਾਲੇ ਸਮੇਂ ਵਿੱਚ ਕਿਸੇ ਗੱਲ ਦੀ ਕੋਈ ਦਿੱਕਤ ਨਹੀਂ ਆ ਸਕਦੀ। ਅੱਜ ਜੇਕਰ ਮੈਂ ਖੇਤੀਬਾੜੀ ਦੇ ਭੰਡਾਰ ਵੱਲ ਦੇਖਾਂ ਤੇ ਕਣਕ ਵਿੱਚ 45% ਅਤੇ ਚੌਲਾਂ ਵਿੱਚ 25% ਹਿੱਸਾ ਪਾਉਣਾ, ਉਹ ਇੱਕ ਸਕੀਮਾਂ ਦਾ ਹਿੱਸਾ ਹੈ। ਉਹ ਨਿਰਾ ਇਹ ਨਹੀਂ ਕਿ ਕਿਸੇ ਜਾਦੂ ਨਾਲ ਫਸਲ ਬਣ ਜਾਂਦੀ ਹੈ ਜਾਂ ਕਿਸੇ ਇਸ਼ਾਰੇ ਨਾਲ ਫਸਲ ਬਣ ਜਾਂਦੀ ਹੈ ਜਾਂ ਨਾਹਰੇ ਲਾਇਆਂ ਫਸਲ ਬਣ ਜਾਂਦੀ ਹੈ ਜਾਂ ਪ੍ਰੋਟੈਸਟ ਕੀਤਿਆਂ ਫਸਲ ਬਣ ਜਾਂਦੀ ਹੈ। ਇਸ ਫਸਲ ਵਾਸਤੇ ਬਹੁਤ ਵੱਡੇ ਧਿਆਨ ਕੀਤੇ ਜਾਂਦੇ ਹਨ। ਮੈਂ ਆਪਣੇ ਐਫ.ਐਮ. ਸਾਹਿਬ ਦੀ ਬਹੁਤ ਵੱਡੀ ਤਾਰੀਫ ਕਰਾਂਗਾ ਕਿ ਜਿਨ੍ਹਾਂ ਨੇ ਬਹੁਤ ਸਾਰੇ ਪੈਸੇ ਰੱਖ ਕੇ ਅੱਜ ਕਿਸਾਨਾਂ ਨੂੰ ਬਹੁਤ ਵੱਡਾ ਮਾਣ ਦਿੱਤਾ ਹੈ ਔਰ ਖੇਤੀਬਾੜੀ ਵਾਸਤੇ 453 ਕਰੋੜ ਰੁਪਏ ਰੱਖੇ ਗਏ। ਇਸ ਵਿੱਚ ਖੇਤੀਬਾੜੀ ਲਈ 299 ਕਰੋੜ ਰੱਖੇ ਗਏ ਅਤੇ ਖੋਜ ਤੇ ਸਿੱਖਿਆ ਵਾਸਤੇ 31 ਕਰੋੜ ਰੁਪਏ ਰੱਖੇ ਗਏ ਹਨ। ਇਸ ਵਿੱਚ ਪਸ਼ੂ ਪਾਲਣ ਨੂੰ ਵੀ ਕਿਸੇ ਗੱਲੋਂ ਪਿੱਛੇ ਨਹੀਂ ਰਹਿਣ ਦਿੱਤਾ। ਸਾਡਾ ਗਰੀਬ ਆਦਮੀ ਜਿਹੜਾ ਪਸ਼ੂ ਦੇ ਸਿਰ ਤੇ ਗੁਜ਼ਾਰਾ ਕਰਦਾ ਹੈ, ਜਿਹੜਾ ਸਾਡੀ ਸਭਿਅਤਾ ਨਾਲ ਜੁੜਿਆ ਹੈ, ਜਿਸ ਦੇ ਨਾਲ ਦੁੱਧ ਅਤੇ ਪੁੱਤ ਦੀ ਸੇਵਾ ਹੋਣੀ ਹੈ, ਉਸ ਵਾਸਤੇ 45 ਕਰੋੜ ਰੁਪਿਆ ਰੱਖਿਆ ਹੈ। ਭੂਮੀ ਤੇ ਜਲ ਸੰਭਾਲ ਲਈ 34 ਕਰੋੜ ਰੁਪਏ ਰੱਖੇ ਗਏ ਹਨ। ਡੇਅਰੀ ਵਿਕਾਸ ਅਤੇ ਮੱਛੀ ਪਾਲਣ ਵਾਸਤੇ, ਕਿਉਂਕਿ ਹਰ ਤਰ੍ਹਾਂ ਦੀ ਸਕੀਮ ਜੇਕਰ ਅਸੀਂ ਕਿਸਾਨ ਨੂੰ ਦੇਵਾਂਗੇ ਤਾਂ ਆਉਣ ਵਾਲੇ ਸਮੇਂ ਵਿੱਚ ਸਾਡਾ ਕਿਸਾਨ ਵੱਡੇ ਉਪਰਾਲੇ ਕਰੇਗਾ, ਉਸ ਲਈ 25 ਕਰੋੜ ਰੁਪਿਆ ਰੱਖਿਆ ਹੈ। ਜੰਗਲ ਅਤੇ ਜੰਗਲੀ ਜਾਨਵਰਾਂ ਦੀ ਸੁਰੱਖਿਆ ਲਈ 19 ਕਰੋੜ ਰੁਪਿਆ ਰੱਖਿਆ ਹੈ। ਮੈਂ ਇਸ ਗੱਲ ਦੀ ਵਧਾਈ ਦਿੰਦਾ ਹਾਂ। ਮੈਂ ਇਸ ਕਰਕੇ ਅੰਕੜੇ ਸੁਣਾ ਰਿਹਾ ਹਾਂ ਕਿਉਂਕਿ ਅੰਕੜੇ ਤਾਂ ਆਪਾਂ ਬਜਟ ਵਿੱਚੋਂ ਵੀ ਪੜ੍ਹ ਸਕਦੇ ਹਾਂ, ਪਰ ਸਾਡਾ ਮੇਨ ਮਕਸਦ ਹੁੰਦਾ ਹੈ ਕਿ ਕਿਸੇ ਵਿੰਗ ਨੂੰ ਕਿਸੇ ਗੱਲ ਤੋਂ ਸਾਡੇ ਐਫ.ਐਮ. ਸਾਹਿਬ ਨੇ ਪਿੱਛੇ ਨਹੀਂ ਕੀਤਾ ਤੇ ਮੁੱਖ ਮੰਤਰੀ ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਪੂਰੀ ਨਜ਼ਰ ਰੱਖੀ ਕਿ ਕਿਸੇ ਗੱਲ ਦੀ ਵੀ ਕੋਈ ਕਮੀ ਨਾ ਰਹੇ। ਹਮੇਸ਼ਾ ਹਰ ਤਰ੍ਹਾਂ ਨਾਲ ਖੇਤੀਬਾੜੀ ਮਹਿਕਮੇ ਵੱਲ ਵੱਡਾ ਧਿਆਨ ਕੀਤਾ ਗਿਆ ਹੈ। ਇਸ ਤਰੀਕੇ ਨਾਲ ਇਹ ਸਾਰੀ ਸੰਭਾਲ ਕਰਨੀ ਚਾਹੀਦੀ ਹੈ। ਜ਼ਮੀਨ ਹੇਠਲੇ ਪਾਣੀ ਨੂੰ ਸੰਭਾਲਣ ਵਾਸਤੇ ਐਫ.ਐਮ. ਸਾਹਿਬ ਨੇ ਜੋ ਸਕੀਮਾਂ/ਯੋਜਨਾਵਾਂ ਬਣਾਈਆਂ ਹਨ, ਉਨ੍ਹਾਂ ਦੀ ਬਹੁਤ ਵੱਡੀ ਲੋੜ ਸੀ, ਉਸ ਵਾਸਤੇ

[ ਸਰਦਾਰ ਸਰਬਜੀਤ ਸਿੰਘ ਮੱਕੜ ]

ਵੀ ਮੈਂ ਬਹੁਤ ਵੱਡੀ ਤਾਰੀਫ ਕਰਦਾ ਹਾਂ ਕਿ ਅੱਜ ਪਾਣੀ ਦੀ ਸੰਭਾਲ ਵਾਸਤੇ ਸਾਨੂੰ ਬਹੁਤ ਵੱਡੇ ਉਪਰਾਲੇ ਕਰਨੇ ਚਾਹੀਦੇ ਹਨ। ਅੱਜ ਅੰਡਰ ਗਰਾਊਂਡ ਪਾਈਪਾਂ ਵਾਸਤੇ ਪੈਸੇ ਰੱਖੇ ਗਏ ਹਨ। ਅੱਜ ਫੁਹਾਰਾ ਸਿਸਟਮ ਵਾਸਤੇ ਬੜੀਆਂ ਵੱਡੀਆਂ ਸਬਸਿਡੀਆਂ ਦਿੱਤੀਆਂ ਗਈਆਂ ਹਨ। ਘੱਗਰ ਦੇ ਹੇਠਲੇ ਖੇਤਰਾਂ ਨੂੰ ਖੁਰਨ ਤੋਂ ਬਚਾਉਣ ਵਾਸਤੇ ਉਪਰਾਲੇ ਕੀਤੇ ਗਏ ਹਨ। ਕੰਡੀ ਖੇਤਰ ਵਾਸਤੇ ਉਪਰਾਲੇ ਕੀਤੇ ਗਏ ਹਨ। ਜੇਕਰ ਮੈਂ ਇਹ ਸਾਰਾ ਪੜ੍ਹਾਂ ਤਾਂ ਜਿੰਨਾਂ ਸਮਾਂ ਤੁਸੀਂ ਸਾਨੂੰ ਦਿੱਤਾ ਹੈ, ਡਿਪਟੀ ਸਪੀਕਰ ਸਾਹਿਬ, ਇਹ ਇੱਕ ਮਹਿਕਮੇ ਵਿੱਚ ਹੀ ਪੂਰਾ ਹੋ ਜਾਵੇ ਕਿਉਂਕਿ ਸਾਡਾ ਅੱਜ ਮਨ ਹੈ ਜਾਂ ਸਾਨੂੰ ਅੱਜ ਸਾਡਾ ਖੇਤੀਬਾੜੀ ਕਿੱਤਾ ਕਹਿੰਦਾ ਹੈ ਕਿ ਅਸੀਂ ਕਿਸਾਨਾਂ ਨੂੰ ਉਸ ਪਾਸੇ ਲਾਈਏ ਜਿਸ ਨਾਲ ਕਿਸਾਨ ਕਿਸਾਨੀ ਵੀ ਕਰੇ ਅਤੇ ਨਾਲ ਹੀ ਆਪਣੀ ਫਸਲ ਦੀ ਵੀ ਪੂਰੀ ਰਾਖੀ ਕਰੇ, ਉਸ ਕੋਲ ਫਸਲ ਨੂੰ ਠੀਕ ਰੱਖ ਕੇ ਵੇਚਣ ਲਈ ਪੂਰੇ ਉਪਰਾਲੇ ਹੋਣ। ਅੱਜ ਕੋਲਡ ਸਟੋਰਾਂ ਤੇ ਬਹੁਤ ਵੱਡੀਆਂ ਸਬਸਿਡੀਆਂ ਦਿੱਤੀਆਂ ਗਈਆਂ ਹਨ। ਅੱਜ ਸ਼ਹਿਰੀ ਖੇਤਰਾਂ ਦੇ ਨੇੜੇ ਸਬਜ਼ੀਆਂ ਉਗਾਉਣ ਵਾਸਤੇ ਬਹੁਤ ਵੱਡੀਆਂ ਸਬਸਿਡੀਆਂ ਦਿੱਤੀਆਂ ਗਈਆਂ ਹਨ ਬਲਕਿ ਕਿਸੇ ਖੇਤਰ ਨੂੰ ਵੀ ਛੱਡਿਆ ਨਹੀਂ ਗਿਆ ਔਰ ਮੈਂ ਇਸ ਗੱਲ ਲਈ ਪੂਰਾ ਧੰਨਵਾਦ ਕਰਦਾ ਹਾਂ ਕਿ ਹਮੇਸ਼ਾ ਅਸੀਂ ਇਹ ਕੰਮ ਕਰਦੇ ਸੀ ਕਿ 'ਜੈ ਜਵਾਨ ਜੈ ਕਿਸਾਨ', ਉਹ ਪਹਿਲਾਂ ਨਾਹਰਾ ਅੱਜ ਖਤਮ ਹੋ ਚੁੱਕਾ ਹੈ। ਉਸ ਨੂੰ ਦੁਬਾਰਾ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੇ ਲੋਕਾਂ ਸਾਹਮਣੇ ਲਿਆਂਦਾ ਹੈ ਔਰ ਇਸ ਨੂੰ ਇੱਕ ਵਾਰੀ ਫਿਰ ਕਾਇਮ ਕੀਤਾ ਹੈ ਤਾਂ ਕਿ ਅਸੀਂ ਵਧੀਆ ਤਰੀਕੇ ਨਾਲ ਗਰੀਬ ਲੋਕਾਂ ਦੀ, ਮਿਹਨਤਕਸ਼ ਲੋਕਾਂ ਦੀ ਪੂਰੀ ਸੇਵਾ ਕਰ ਸਕੀਏ ਔਰ ਆਪਣੀ ਸਟੇਟ ਵਿੱਚ, ਪੰਜਾਬ ਵਿੱਚ ਆਪਣੇ ਲੋਕਾਂ ਨੂੰ ਪੂਰਾ ਮਾਣ ਦੇ ਸਕੀਏ। ਅੱਜ ਗਰੀਬਾਂ ਦੀ ਜੇ ਮੈਂ ਗੱਲ ਕਰਦਾ ਹਾਂ ਤਾਂ 2011-12 ਵਿੱਚ ਸਮਾਜਿਕ ਸੁਰੱਖਿਆ ਲਈ ਬਜਟ ਰਾਸ਼ੀ 924 ਕਰੋੜ ਰੁਪਏ ਰੱਖੀ ਗਈ ਹੈ। ਇਸ ਵਿੱਚੋਂ ਲੋਕਾਂ ਦੀਆਂ ਪੈਨਸ਼ਨਾਂ ਦੇਣ ਲਈ 19 ਕਰੋੜ 90 ਲੱਖ ਰੁਪਏ ਰੱਖੇ ਗਏ ਹਨ। ਇਸ ਤੋਂ ਇਲਾਵਾ 591 ਕਰੋੜ ਰੁਪਿਆ ਬੇਬੇ ਨਾਨਕੀ ਲਾਡਲੀ ਬੇਟੀ ਕਲਿਆਣ ਸਕੀਮ ਵਾਸਤੇ ਰੱਖ ਕੇ ਇਹ ਬਜਟ ਲੋਕਾਂ ਦੇ ਸਾਹਮਣੇ ਲਿਆਂਦਾ ਹੈ। ਮੈਂ ਅੱਜ ਆਪਣੀ ਸਰਕਾਰ ਤੇ ਬੜਾ ਮਾਣ ਮਹਿਸੂਸ ਕਰਦਾ ਹਾਂ ਕਿਉਂਕਿ ਸਾਡੇ ਡਿਪਟੀ ਮੁੱਖ ਮੰਤਰੀ, ਸਰਦਾਰ ਸੁਖਬੀਰ ਸਿੰਘ ਬਾਦਲ ਨੇ ਆਉਂਦਿਆਂ ਹੀ ਇਕੋ ਚੀਜ਼ ਸੋਚੀ ਕਿ ਮੈਂ ਸਟੇਟ ਦੇ ਨੌਜਵਾਨਾਂ ਨੂੰ ਕਿਸ ਤਰ੍ਹਾਂ ਸੰਭਾਲਣਾ ਹੈ। ਉਨ੍ਹਾਂ ਨੇ ਖੇਡਾਂ ਵੱਲ ਵਿਸ਼ੇਸ਼ ਧਿਆਨ ਦਿੱਤਾ, ਇਸ ਪਾਸੇ ਬੜੇ ਵੱਡੇ ਉਪਰਾਲੇ ਕਰਕੇ ਵੱਡੇ-ਵੱਡੇ ਮਾਣ ਦਿੱਤੇ। ਅੱਜ ਕਬੱਡੀ ਵਰਗੀ ਖੇਡ ਨੂੰ ਮਾਣ ਦੇ ਕੇ, ਕਰੋੜਾਂ ਰੁਪਏ ਦੇ ਇਨਾਮ ਦੇ ਕੇ, ਸਾਰੀ ਦੁਨੀਆਂ ਨੂੰ ਇਥੇ ਬੁਲਾ ਕੇ, ਸਾਰੀ ਦੁਨੀਆਂ ਦੇ ਸਾਹਮਣੇ ਇਹ ਕਬੱਡੀ ਮੈਚ ਕਰਵਾਉਣਾ, ਉਹ ਵੀ ਬਜਟ ਦਾ ਇੱਕ ਹਿੱਸਾ ਬਣਾਇਆ ਅਤੇ ਉਸ ਵਾਸਤੇ ਵੀ ਬੜੇ ਪੈਸੇ ਰੱਖੇ ਗਏ ਹਨ। ਸਕੂਲ ਖੇਡਾਂ, ਜਿਹੜੀਆਂ ਪਹਿਲਾਂ ਬੜੇ ਛੋਟੇ ਜਿਹੇ ਫੰਡਜ਼ ਰੱਖ ਕੇ ਕਰਵਾਈਆਂ ਜਾਂਦੀਆਂ ਸਨ, ਜਿਨ੍ਹਾਂ ਨੂੰ ਕਦੇ ਮਾਪੇ ਵੀ ਦੇਖਣ ਨਹੀਂ ਜਾਂਦੇ ਸਨ, ਉਨ੍ਹਾਂ ਨੂੰ ਲੱਖਾਂ ਦੀ ਗਿਣਤੀ ਵਿੱਚ ਲੋਕਾਂ ਨੇ ਆ ਕੇ ਦੇਖਿਆ।

*2.20 ਵਜੇ ਬਾਅਦ ਦੁਪਹਿਰ

(*ਇਸ ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਇਹ ਵਿਜ਼ਨ ਹੋਣਾ ਚਾਹੀਦਾ ਹੈ ਕਿ ਸਟੇਟ ਵਿੱਚ ਕਿਸ ਤਰੀਕੇ ਨਾਲ ਲੋਕਾਂ ਨੂੰ ਅੱਗੇ ਲੈ ਕੇ ਜਾਣਾ ਹੈ। ਜੇ ਮੈਂ ਕਾਂਗਰਸ ਸਰਕਾਰ ਦੀ ਗੱਲ ਕਰਾਂ, ਅੱਜ ਪੰਜਾਬ ਵਿੱਚ ਨਸ਼ਿਆਂ ਦਾ ਬੋਲਬਾਲਾ ਹੈ ਕਿਉਂਕਿ ਬਹੁਤ ਸਾਰਾ ਕੰਮ ਇਸ ਪਾਸੇ ਕਰਨਾ ਹਾਲੇ ਬਾਕੀ ਰਹਿੰਦਾ ਹੈ। ਜਦੋਂ ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਸੀ ਉਸ ਵੇਲੇ ਸਾਡੇ ਪੰਜਾਬ ਵਿੱਚ ਨਸ਼ਿਆਂ ਨੇ ਪੂਰਨ ਤੌਰ ਤੇ ਪਰਵੇਸ਼ ਕੀਤਾ ਹੈ। ਬੱਚਿਆਂ ਦੀ ਜਵਾਨੀ ਨੂੰ ਇਸ ਨੇ ਬਹੁਤ ਵੱਡਾ ਖੋਰਾ ਲਾਇਆ, ਇਸ ਨੂੰ ਰੋਕਣ ਵਾਸਤੇ ਬਹੁਤ ਵੱਡੇ ਉਪਰਾਲੇ ਕੀਤੇ ਗਏ ਹਨ, ਉਨ੍ਹਾਂ ਦੀ ਵੀ ਮੈਂ ਸ਼ਲਾਘਾ ਕਰਦਾ ਹਾਂ ਅਤੇ ਡਿਪਟੀ ਮੁੱਖ ਮੰਤਰੀ ਸਾਹਿਬ ਨੂੰ ਮੈਂ ਵਧਾਈ ਦਿੰਦਾ ਹਾਂ। ਦੂਜਾ ਮਹਿਕਮਾ ਜਿਹੜਾ ਇਨ੍ਹਾਂ ਕੋਲ ਹੈ ਸ਼ਹਿਰੀ ਹਵਾਬਾਜ਼ੀ ਦਾ, ਉਸ ਵਾਸਤੇ ਵੀ ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਡੇ ਪੰਜਾਬ ਸੂਬੇ ਦੇ ਨਾਲ ਕੋਈ ਵੀ ਬੰਦਰਗਾਹ ਨਹੀਂ ਲਗਦੀ ਅਤੇ ਜਿੱਥੇ ਕੋਈ ਬੰਦਰਗਾਹ ਨਾ ਲਗਦੀ ਹੋਵੇ ਉਥੇ ਅੰਤਰ ਰਾਸ਼ਟਰੀ ਹਵਾਈ ਅੱਡਿਆਂ ਦਾ ਹੋਣਾ ਬਹੁਤ ਜ਼ਰੂਰੀ ਹੁੰਦਾ ਹੈ, ਜਿਸ ਗੱਲ ਨੂੰ ਕਦੇ ਵੀ ਕਿਸੇ ਨੇ ਪਹਿਲਾਂ ਧਿਆਨ ਵਿੱਚ ਨਹੀਂ ਰੱਖਿਆ। ਜੇਕਰ ਮੈਂ ਕੇਂਦਰ ਵੱਲ ਧਿਆਨ ਮਾਰਦਾ ਹਾਂ ਤਾਂ ਜਿਹੜੇ ਮਾਣ ਅਤੇ ਸਤਿਕਾਰ ਨਾਲ ਸ੍ਰੀ ਅੰਮ੍ਰਿਤਸਰ ਸਾਹਿਬ ਵਿੱਚ ਏਅਰਪੋਰਟ ਬਣਾਇਆ ਗਿਆ ਹੈ, ਉਸ ਵਿੱਚ ਕਈ ਤਰ੍ਹਾਂ ਦੀਆਂ ਉਲਝਣਾਂ ਹਰ ਸਾਲ ਕੇਂਦਰ ਵੱਲੋਂ ਪਾਉਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ। ਜਿਹੜੇ ਸਾਡੇ ਐਨ.ਆਰ.ਆਈ. ਵੀਰ ਸਾਡੀ ਜ਼ਿੰਦ ਜਾਨ ਹਨ, ਜਿਹੜੇ ਪੂਰਨ ਤੌਰ ਤੇ ਬਾਹਰਲੇ ਦੇਸ਼ਾਂ ਵਿੱਚ ਵਸਦੇ ਹਨ ਅਤੇ ਇਥੇ ਪੰਜਾਬ ਨਾਲ ਪਿਆਰ ਕਰਦੇ ਹਨ, ਉਹ ਹਮੇਸ਼ਾ ਇਸ ਗੱਲ ਨੂੰ ਸੋਚਦੇ ਹਨ ਕਿ ਪੰਜਾਬ ਹਮੇਸ਼ਾ ਸਾਡੀ ਜ਼ਿੰਦ ਜਾਨ ਹੈ। ਇਹ ਅੰਤਰ ਰਾਸ਼ਟਰੀ ਏਅਰਪੋਰਟ ਹੈ, ਇਸ ਨੂੰ ਵੱਡਾ ਕਰਨ ਵਾਸਤੇ ਵੱਡੇ ਉਪਰਾਲੇ ਸਾਡੇ ਉਪ ਮੁੱਖ ਮੰਤਰੀ ਸਾਹਿਬ ਨੇ ਕੀਤੇ ਹਨ। ਇੱਥੋਂ ਤੱਕ ਕਿ ਕਈ ਫਲਾਈਟਾਂ ਵੀ ਰੋਕੀਆਂ ਗਈਆਂ ਪਰੰਤੂ ਇਨ੍ਹਾਂ ਨੇ ਉਪਰਾਲੇ ਕਰਕੇ, ਭਾਰਤੀ ਜਨਤਾ ਪਾਰਟੀ ਅਤੇ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਦੇ ਉਪਰਾਲਿਆਂ ਅਤੇ ਐਮ.ਪੀਜ਼ ਦੇ ਉਪਰਾਲਿਆਂ ਕਾਰਨ ਇਹ ਦੁਬਾਰਾ ਬਹਾਲ ਹੋਈਆਂ ਹਨ। ਇਸ ਦੇ ਨਾਲ-ਨਾਲ ਦੋ ਅੰਤਰ ਰਾਸ਼ਟਰੀ ਹਵਾਈ ਅੱਡੇ ਹੋਰ ਬਣਾ ਕੇ ਬੜਾ ਮਾਣ ਦਿੱਤਾ। ਅੱਜ ਮੋਹਾਲੀ ਦੇ ਲਾਗੇ ਅਤੇ ਦੂਸਰਾ ਲੁਧਿਆਣੇ ਦੇ ਨੇੜੇ ਇਹ ਜਿਹੜੇ ਹਵਾਈ ਅੱਡੇ ਹਨ ਇਹ ਆਉਣ ਵਾਲੇ ਸਮੇਂ ਲਈ ਸਾਡੀ ਜ਼ਿੰਦ ਜਾਨ ਬਣਨਗੇ ਅਤੇ ਸਾਡੇ ਵਪਾਰ ਨੂੰ ਬਹੁਤ ਵੱਡਾ ਲਾਭ ਮਿਲੇਗਾ। ਇਸ ਵਾਸਤੇ ਜਿਹੜੇ ਇਨ੍ਹਾਂ ਨੇ ਬਹੁਤ ਵੱਡੇ ਉਪਰਾਲੇ ਕੀਤੇ ਹਨ ਉਸ ਵਾਸਤੇ ਮੈਂ ਇਨ੍ਹਾਂ ਦਾ ਬਹੁਤ ਧੰਨਵਾਦ ਕਰਦਾ ਹਾਂ। ਸਪੀਕਰ ਸਾਹਿਬ, ਮੈਂ ਦੇਖਦਾ ਹਾਂ ਕਿ ਟਰੈਫਿਕ ਬਹੁਤ ਵੱਧ ਗਿਆ ਹੈ। ਉਸ ਟਰੈਫਿਕ ਨੂੰ ਰੋਕਣ ਵਾਸਤੇ, ਟਾਈਮ ਨੂੰ ਬਚਾਉਣ ਵਾਸਤੇ ਅਤੇ ਚੰਗੀ ਸੁਵਿਧਾ ਦੇਣ ਵਾਸਤੇ ਡੋਮੈਸਟਿਕ ਏਅਰ ਪੋਰਟ ਜਿਹੜੇ ਬਣਾਏ ਹਨ, ਉਨ੍ਹਾਂ ਵਾਸਤੇ ਵੀ ਮੈਂ ਧੰਨਵਾਦ ਕਰਦਾ ਹਾਂ ਕਿਉਂਕਿ ਇਹ ਚੀਜ਼ਾਂ ਜਿਹੜੀਆਂ ਹਨ, ਇਹ ਬਹੁਤ ਵੱਡੀਆਂ ਚੀਜ਼ਾਂ ਹੁੰਦੀਆਂ ਹਨ। ਇਨ੍ਹਾਂ ਵਾਸਤੇ ਜਿੰਨਾ ਵੀ

[ ਸਰਦਾਰ ਸਰਬਜੀਤ ਸਿੰਘ ਮੱਕੜ ]

ਉਪਰਾਲਾ ਕੀਤਾ ਜਾਵੇ, ਉਹ ਥੋੜ੍ਹਾ ਹੁੰਦਾ ਹੈ।

ਇਸੇ ਤਰ੍ਹਾਂ ਹੀ, ਸਪੀਕਰ ਸਾਹਿਬ, ਜੇ ਅੱਜ ਸਿੱਖਿਆ ਦੇ ਮਿਆਰ ਨੂੰ ਦੇਖਿਆ ਜਾਵੇ ਤਾਂ ਅੱਜ ਕਿਸੇ ਵੀ ਗੱਲ ਵਿੱਚ ਕੋਈ ਚੀਜ਼ ਐਸੀ ਨਹੀਂ ਜਿਸ ਨੂੰ ਲੋਕੀਂ ਨਹੀਂ ਦੇਖਦੇ। ਜੇਕਰ ਮੈਂ ਅੱਜ ਡਾਕਟਰੀ ਸਿੱਖਿਆ ਦੇਖਦਾ ਹਾਂ, ਸਿਹਤ ਵਿਭਾਗ ਦੇਖਦਾ ਹਾਂ ਤਾਂ ਸਿਹਤ ਵਿਭਾਗ ਵਾਸਤੇ ਜਿਹੜੇ ਵੱਡੇ ਉਪਰਾਲੇ ਕੀਤੇ ਗਏ ਹਨ ਉਨ੍ਹਾਂ ਵਾਸਤੇ ਵਿੱਤ ਮੰਤਰੀ ਜੀ ਨੇ 2011 ਦੇ ਬਜਟ ਵਿੱਚ 720 ਕਰੋੜ ਰੁਪਿਆ ਰੱਖਿਆ ਹੈ। ਜਦੋਂ ਮੈਂ ਉਸ ਦੇ ਮੁਕਾਬਲੇ ਵਿੱਚ ਨਜ਼ਰ ਮਾਰਦਾ ਹਾਂ ਤਾਂ 346 ਕਰੋੜ ਰੁਪਿਆ ਬੁਨਿਆਦੀ ਢਾਂਚੇ ਵਾਸਤੇ ਵੱਖਰਾ ਰੱਖਿਆ ਹੈ ਅਤੇ 30,000 ਰੁਪਏ ਤੋਂ ਘੱਟ ਸਲਾਨਾ ਆਮਦਨ ਵਾਲੇ ਦੇ ਪਰਿਵਾਰਾਂ ਨੂੰ ਮੁਫਤ ਡਾਕਟਰੀ ਸੇਵਾਵਾਂ ਦੇਣ ਲਈ 25 ਕਰੋੜ ਰੁਪਿਆ ਇਸ ਪਾਸੇ ਰੱਖਿਆ ਗਿਆ ਹੈ। ਸਰਕਾਰ ਨੇ ਸਿਰਫ ਇਹੀ ਨਹੀਂ ਕੀਤਾ ਕਿ ਅਸੀਂ ਸਿਰਫ ਬੁਨਿਆਦੀ ਢਾਂਚਾ ਬਣਾ ਦੇਈਏ ਕਿਉਂਕਿ ਜੇ ਮੈਂ ਪਿਛਲੀ ਸਰਕਾਰ ਦੇ ਸਮੇਂ ਵੱਲ ਦੇਖਾਂ ਤਾਂ ਬੁਨਿਆਦੀ ਢਾਂਚੇ ਸਾਰੇ ਢਹਿ-ਢੇਰੀ ਹੋ ਗਏ ਸੀ ਅਤੇ ਡਾਕਟਰ ਕਿਤੇ ਦੇਖਣ ਨੂੰ ਨਜ਼ਰ ਨਹੀਂ ਸੀ ਆਉਂਦਾ ਪਰ ਜਿੱਥੇ ਡਾਕਟਰਾਂ ਦੀ ਪੂਰਤੀ ਕੀਤੀ ਗਈ ਉਥੇ ਹਸਪਤਾਲਾਂ ਵਿੱਚ ਜਿਹੜੀਆਂ ਕਮੀਆਂ ਸਨ, ਉਨ੍ਹਾਂ ਨੂੰ ਵੀ ਪੂਰਾ ਕੀਤਾ ਹੈ।

(ਇਸ ਸਮੇਂ ਮਾਸਟਰ ਮੋਹਨ ਲਾਲ, ਟਰਾਂਸਪੋਰਟ ਮੰਤਰੀ ਮਾਨਯੋਗ ਡਿਪਟੀ ਸਪੀਕਰ ਦੇ ਨਾਲ ਜਾ ਕੇ ਬੈਠ ਗਏ।)

ਪਹਿਲਾਂ ਤਾਂ ਮੈਂ ਮਾਸਟਰ ਮੋਹਨ ਲਾਲ ਜੀ ਦਾ ਧੰਨਵਾਦ ਕਰਦਾ ਹਾਂ ਕਿ ਜਿਹੜੇ ਅੱਜ ਉਥੇ ਆਪੋਜ਼ੀਸ਼ਨ ਦੀ ਪੂਰਤੀ ਕਰ ਰਹੇ ਹਨ ਅਤੇ ਜਿਹੜੇ ਉਥੇ ਜਾ ਕੇ ਬਹਿ ਕੇ ਸੁਣ ਰਹੇ ਹਨ ਕਿਉਂਕਿ ਮੈਂ ਦੇਖ ਰਿਹਾ ਸੀ ਕਿ ਮੈਨੂੰ ਸੁਣਨ ਵਾਲਾ ਆਪੋਜ਼ੀਸ਼ਨ ਵਿੱਚ ਕੋਈ ਨਹੀਂ ਬੈਠਾ। ਮਾਸਟਰ ਜੀ ਨੇ ਪੂਰਾ ਉਪਰਾਲਾ ਕਰਕੇ ਅਤੇ ਪੂਰਾ ਭੇਸ ਬਣਾ ਕੇ ਉਥੇ ਜਾ ਕੇ ਬਹਿ ਕੇ ਸੁਣਨ ਦਾ ਉਪਰਾਲਾ ਕੀਤਾ ਹੈ, ਮੈਂ ਇਸ ਲਈ ਇਨ੍ਹਾਂ ਦਾ ਵੀ ਧੰਨਵਾਦ ਕਰਦਾ ਹਾਂ। (ਹਾਸਾ)

ਸਪੀਕਰ ਸਾਹਿਬ, ਜੇਕਰ ਪੁਲਿਸ ਵਿਭਾਗ ਵੱਲ ਦੇਖੀਏ ਤਾਂ ਅੱਜ ਵੱਡੇ ਜ਼ਿਲ੍ਹਿਆਂ ਵਿੱਚ ਕਮਿਸ਼ਨਰ ਲਗਾਏ ਗਏ ਹਨ, ਨਵੀਆਂ ਗੱਡੀਆਂ ਦਿੱਤੀਆਂ ਗਈਆਂ ਹਨ, ਨਵੇਂ ਹਥਿਆਰ ਦਿੱਤੇ ਗਏ ਹਨ ਤੇ ਲੋਕਾਂ ਨੂੰ ਵਧੀਆ ਸਕਿਓਰਟੀ ਦੇਣ ਦਾ ਪ੍ਰਬੰਧ ਕੀਤਾ ਗਿਆ ਹੈ। ਜੇਕਰ ਕਿਸੇ ਸਟੇਟ ਦੀ ਸਕਿਓਰਟੀ ਹੀ ਵਧੀਆ ਨਹੀਂ ਹੋਵੇਗੀ ਤਾਂ ਉਸ ਦਾ ਕੁਝ ਵੀ ਵਧੀਆ ਨਹੀਂ ਹੋਵੇਗਾ। ਸਰਦਾਰ ਸੁਖਬੀਰ ਸਿੰਘ ਬਾਦਲ ਜੀ ਦਾ ਗ੍ਰਹਿ ਮੰਤਰਾਲਾ ਇਸ ਸਬੰਧੀ ਉਪਰਾਲੇ ਕਰ ਰਿਹਾ ਹੈ ਅਤੇ ਇਸ ਪਾਸੇ ਬੜੇ ਵੱਡੇ ਸਟੈੱਪ ਚੁੱਕੇ ਜਾ ਰਹੇ ਹਨ। ਅੱਜ ਲੋਕਾਂ ਨੂੰ ਉਨ੍ਹਾਂ ਉਤੇ ਬੜਾ ਮਾਣ ਹੈ। ਮੁੱਖ ਮੰਤਰੀ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੇ ਜੋ ਵੀ ਆਖਿਆ ਹੈ, ਉਸ ਨੂੰ ਉਨ੍ਹਾਂ ਨੇ ਪੂਰਾ ਕਰਕੇ ਵਿਖਾਇਆ ਹੈ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਪਹਿਲਾਂ ਜਦ ਕੋਈ ਐਕਸੀਡੈਂਟ ਹੋ ਜਾਂਦਾ ਸੀ ਤਾਂ ਮਰੀਜ਼ ਨੂੰ ਹਸਪਤਾਲ ਲਿਜਾਣ ਲਈ ਐਂਬੂਲੈਂਸ ਲੱਭਣ ਵਿੱਚ ਕਿੰਨਾ-ਕਿੰਨਾ ਸਮਾਂ ਲੱਗ ਜਾਂਦਾ ਸੀ। ਅਜਿਹੇ

ਮੌਕਿਆਂ ਵਾਸਤੇ 240 ਐਂਬੂਲੈਂਸ ਖਰੀਦਣ ਲਈ 70 ਕਰੋੜ ਰੁਪਿਆ ਰੱਖਿਆ ਗਿਆ ਹੈ ਅਤੇ ਇਹ ਸੇਵਾ ਮਿਤੀ 31.03.2011 ਤੱਕ ਪੂਰਨ ਤੌਰ ਤੇ ਸ਼ੁਰੂ ਕਰਨ ਦਾ ਵਾਅਦਾ ਵੀ ਕੀਤਾ ਗਿਆ ਹੈ।

ਇਸ ਸਰਕਾਰ ਨੇ ਅਜਿਹਾ ਇੱਕ ਵੀ ਵਾਅਦਾ ਨਹੀਂ ਕੀਤਾ ਜਿਹੜਾ ਕਿ ਪੂਰਾ ਨਾ ਕੀਤਾ ਗਿਆ ਹੋਵੇ। ਜੇ ਸਰਕਾਰ ਨੇ ਕਿਹਾ ਕਿ ਪੈਨਸ਼ਨਾਂ ਦਿਆਂਗੇ ਤਾਂ ਦਿੱਤੀਆਂ। ਜੇਕਰ ਕਿਹਾ ਸੀ ਕਿ ਸ਼ਗਨ ਸਕੀਮ ਦੇਵਾਂਗੇ, ਉਹ ਵੀ ਦਿੱਤੀ। ਹੁਣ ਜਿਹੜੇ ਹੋਰ ਉਪਰਾਲੇ ਕਰਨ ਦਾ ਵਾਅਦਾ ਕੀਤਾ ਗਿਆ ਹੈ, ਉਨ੍ਹਾਂ ਵਾਸਤੇ ਵੀ ਬੜਾ ਵੱਡਾ ਹਿੱਸਾ ਪਾਇਆ ਜਾ ਰਿਹਾ ਹੈ ਤਾਂ ਕਿ ਸਾਰੇ ਉਪਰਾਲੇ ਪੂਰੇ ਹੋ ਸਕਣ।

ਸਪੀਕਰ ਸਾਹਿਬ, ਸਰਕਾਰ ਦਾ ਕੰਮ ਹੁੰਦਾ ਹੈ ਕਿ ਜਨਮ ਤੇ ਮੌਤ ਦੀ ਰੇਸ਼ੋ ਤੇ ਨਜ਼ਰ ਰੱਖੇ ਕਿ ਇਸ ਦੀ ਕੀ ਪੁਜੀਸ਼ਨ ਹੈ। ਸਾਡੀ ਸਰਕਾਰ ਨੇ ਇਸ ਨੂੰ 41% ਤੋਂ ਘਟਾ ਕੇ 38% ਕੀਤਾ ਹੈ। ਇਸ ਤੋਂ ਸਿੱਧ ਹੁੰਦਾ ਹੈ ਕਿ ਸਾਡੀਆਂ ਸਿਹਤ ਸੇਵਾਵਾਂ ਵਿੱਚ ਸੁਧਾਰ ਹੋਇਆ ਹੈ। ਲੜਕੇ-ਲੜਕੀਆਂ ਦਾ ਅਨੁਪਾਤ ਜਿਹੜਾ ਕਿ 1000 ਪਿੱਛੇ 796 ਹੀ ਰਹਿ ਗਿਆ ਸੀ, ਉਸ ਵਿੱਚ ਵੀ ਸੁਧਾਰ ਹੋਇਆ ਹੈ ਅਤੇ ਹੁਣ ਇਹ ਵੱਧ ਕੇ 841 ਤੱਕ ਪਹੁੰਚ ਗਿਆ ਹੈ। ਇਹ ਵੀ ਬਹੁਤ ਵੱਡਾ ਫਰਕ ਹੈ। ਅੱਜ ਕਲ੍ਹ ਲੋਕਾਂ ਦਾ ਰੁਝਾਨ ਭਰੂਣ ਹੱਤਿਆ ਵੱਲ ਹੋਣ ਕਾਰਨ ਬੇਟੀਆਂ ਦੀ ਬੇਕਦਰੀ ਕੀਤੀ ਜਾ ਰਹੀ ਹੈ ਜਿਸ ਕਾਰਨ ਸਾਡਾ ਅਨੁਪਾਤ ਡਿੱਗਦਾ ਜਾ ਰਿਹਾ ਹੈ। ਇਸ ਬਾਰੇ ਵੱਡੀਆਂ ਸੇਵਾਵਾਂ ਦੇ ਕੇ ਅਤੇ ਵੱਡੀਆਂ ਘੋਸ਼ਣਾਵਾਂ ਕਰਕੇ ਇਸ ਨੂੰ ਹੋਰ ਵੀ ਸੁਧਾਰਨ ਦੇ ਉਪਰਾਲੇ ਕੀਤੇ ਜਾ ਰਹੇ ਹਨ। ਸਾਲ 2011-12 ਵਿੱਚ ਜਿਹੜੇ ਪੰਜਾਬ ਦੇ ਸਾਰੇ ਹਸਪਤਾਲਾਂ ਵਿੱਚ ਨਸ਼ਾ ਮੁਕਤੀ ਕੇਂਦਰ ਬਣਾਉਣੇ ਹਨ, ਇਸ ਵਾਸਤੇ ਮੈਂ ਸਰਕਾਰ ਦੀ ਬਹੁਤ ਤਾਰੀਫ਼ ਕਰਾਂਗਾ। ਅੱਜ ਕਿਸੇ ਵੀ ਪਿੰਡ ਵਿੱਚ ਚਲੇ ਜਾਉ, ਕਿਸੇ ਵੀ ਸ਼ਹਿਰ ਵਿੱਚ ਚਲੇ ਜਾਉ, ਨਸ਼ਾ ਕਰਨ ਵਾਲੇ ਬੱਚੇ ਦੇ ਮਾਂ ਪਿਓ ਇਕੋ ਗੱਲ ਆਖਦੇ ਹਨ ਕਿ ਸਾਨੂੰ ਭਾਵੇਂ ਕੁਝ ਦਿਉ ਜਾਂ ਨਾ ਦਿਉ ਪਰ ਸਾਡੇ ਬੇਟੇ ਦਾ ਨਸ਼ਾ ਛੁਡਵਾ ਦਿਉ। ਇਹ ਨਸ਼ੇ ਪਤਾ ਨਹੀਂ ਕਿੱਧਰੋਂ ਆਏ ਅਤੇ ਕਿਨ੍ਹਾਂ ਤਰੀਕਿਆਂ ਨਾਲ ਬੱਚਿਆਂ ਨੂੰ ਲੱਗੇ? ਇਹ ਸਾਰੀ ਦੇਣ ਪਿਛਲੀ ਕਾਂਗਰਸ ਸਰਕਾਰ ਦੀ ਹੈ, ਇਸ ਦਾ ਸਿਹਰਾ ਮੈਂ ਉਨ੍ਹਾਂ ਦੇ ਸਿਰ ਹੀ ਬੰਨ੍ਹਦਾ ਹਾਂ। ਜਦੋਂ ਅਸੀਂ ਆਪੋਜ਼ੀਸ਼ਨ ਵਿੱਚ ਹੁੰਦੇ ਸੀ ਤਾਂ ਇਕੋ ਗੱਲ ਹੀ ਅਸੀਂ ਕਰਦੇ ਸੀ ਕਿ ਇਨ੍ਹਾਂ ਦੀ ਪੁਲਿਸ ਕੀ ਕਰਦੀ ਹੈ, ਇਨ੍ਹਾਂ ਦੇ ਮੰਤਰੀ ਕੀ ਕਰਦੇ ਹਨ। ਕਿਸੇ ਇੱਕ ਵੀ ਬੱਚੇ ਨੂੰ ਇਨ੍ਹਾਂ ਨੇ ਨੌਕਰੀ ਨਹੀਂ ਦਿੱਤੀ। ਸਾਡੀ ਸਰਕਾਰ ਵੱਲ ਵੇਖ ਲਵੋ, ਐਜੂਕੇਸ਼ਨ ਦੇ ਫੀਲਡ ਵਿੱਚ 51,000 ਟੀਚਰ ਭਰਤੀ ਕੀਤੇ ਜਾਣਾ ਕੋਈ ਛੋਟੀ ਗੱਲ ਹੈ? ਜੇਕਰ ਅੱਜ ਆਪੋਜ਼ੀਸ਼ਨ ਵਾਲੇ ਸਾਹਮਣੇ ਬੈਠੇ ਹੁੰਦੇ ਤਾਂ ਮੈਂ ਇਨ੍ਹਾਂ ਨੂੰ ਕੇਵਲ ਇਕੋ ਗੱਲ ਹੀ ਪੁੱਛਣੀ ਸੀ ਕਿ ਇਨ੍ਹਾਂ 51,000 ਟੀਚਰਾਂ ਦੇ ਬਿਨਾਂ ਇਨ੍ਹਾਂ ਦੇ ਆਪਣੇ ਪੰਜ ਸਾਲਾਂ ਵਿੱਚ ਬੱਚੇ ਕਿਸ ਤਰ੍ਹਾਂ ਪੜ੍ਹਦੇ ਰਹੇ ਹਨ? ਉਨ੍ਹਾਂ ਦੀ ਪੜ੍ਹਾਈ ਨਾ ਹੋਣ ਦਾ ਕੌਣ ਜ਼ਿੰਮੇਵਾਰ ਹੈ? ਉਹ ਬੱਚੇ ਅਤੇ ਉਨ੍ਹਾਂ ਦੇ ਮਾਪੇ ਇਹ ਗੱਲ ਕਦੇ ਵੀ ਨਹੀਂ ਭੁੱਲ ਸਕਦੇ ਕਿ ਕਿਸ ਤਰ੍ਹਾਂ ਉਨ੍ਹਾਂ ਦੇ ਬੱਚੇ ਪਿਛਲੇ ਪੰਜ ਸਾਲਾਂ ਵਿੱਚ ਸਕੂਲਾਂ ਤੋਂ ਬਿਨਾਂ ਪੜ੍ਹੇ ਵਾਪਸ ਆ ਜਾਂਦੇ ਸਨ ਕਿਉਂਜੋ ਸਕੂਲਾਂ ਦੇ ਬੁਨਿਆਦੀ

[ ਸਰਦਾਰ ਸਰਬਜੀਤ ਸਿੰਘ ਮੱਕੜ ]

ਢਾਂਚੇ ਵਿੱਚ ਕਿਸੇ ਤਰ੍ਹਾਂ ਦਾ ਵੀ ਕੋਈ ਪ੍ਰਬੰਧ ਨਹੀਂ ਸੀ ਕੀਤਾ ਗਿਆ। ਜਦੋਂ ਅੱਜ ਇਹ ਗੱਲ ਪੜ੍ਹਨਗੇ ਜਾਂ ਸੁਣਨਗੇ ਤਾਂ ਇਨ੍ਹਾਂ ਨੂੰ ਮਹਿਸੂਸ ਕਰਨਾ ਚਾਹੀਦਾ ਹੈ ਪਰ ਇਹ ਤਾਂ ਅੱਜ ਗਵਰਨਰ ਐਡਰੈਸ ਹਾਊਸ ਵਿੱਚ ਲਹਿਰਾ ਕੇ ਕਹਿੰਦੇ ਹਨ ਕਿ ਗਵਰਨਰ ਸਾਹਿਬ ਦਾ ਐਡਰੈਸ 71 ਪੰਨਿਆਂ ਦਾ ਹੈ, ਇਸ ਵਿੱਚ ਵੀ ਕੁਝ ਨਹੀਂ ਹੈ। ਬਜਟ 67 ਪੰਨਿਆਂ ਦਾ ਹੈ, ਇਸ ਵਿੱਚ ਵੀ ਕੁਝ ਨਹੀਂ ਹੈ, ਖਾਲੀ ਹੈ, ਝੂਠ ਦਾ ਪੁਲੰਦਾ ਹੈ। ਜੇਕਰ ਇਹ ਝੂਠ ਦਾ ਪੁਲੰਦਾ ਹੈ ਤਾਂ ਇਸ ਦੀ ਹਰ ਮੱਦ ਉਤੇ ਬੋਲੋ ਅਤੇ ਦੱਸੋ ਕਿ ਤੁਸੀਂ ਆਪਣੇ ਸਮੇਂ ਵਿੱਚ ਪੜ੍ਹਾਈ ਵਾਸਤੇ ਕੋਈ ਟੀਚਰ ਭਰਤੀ ਕੀਤਾ ਸੀ? ਇੱਕ ਬਲਬ ਜਿੰਨੀ ਬਿਜਲੀ ਪੈਦਾ ਕੀਤੀ ਸੀ? ਸਪੀਕਰ ਸਾਹਿਬ, ਇਨ੍ਹਾਂ ਨੇ ਆਪਣੇ ਸਮੇਂ ਵਿੱਚ ਇੱਕ ਬਲਬ ਜਿੰਨੀ ਬਿਜਲੀ ਵੀ ਤਿਆਰ ਨਹੀਂ ਕੀਤੀ। ਜੇਕਰ ਇਨ੍ਹਾਂ ਕੋਲੋਂ ਕੁਝ ਵੀ ਨਹੀਂ ਕੀਤਾ ਜਾ ਸਕਿਆ ਅਤੇ ਅਸੀਂ ਕੁਝ ਕੀਤਾ ਹੈ ਤਾਂ ਇਹ ਸਾਨੂੰ ਸ਼ਾਬਾਸ਼ ਤਾਂ ਦੇ ਦੇਣ। ਮੈਂ ਬਾਹਰ ਬੈਠਾ ਸੁਣਿਆ ਕਰਦਾ ਸੀ ਕਿ ਰਾਜਾ ਅਮਰਿੰਦਰ ਸਿੰਘ ਮੁੱਖ ਮੰਤਰੀ ਬਣਿਆ ਹੈ ਅਤੇ ਸਰਦਾਰ ਪਰਕਾਸ਼ ਸਿੰਘ ਬਾਦਲ ਆਪੋਜ਼ੀਸ਼ਨ ਵਿੱਚ ਬੈਠੇ ਹਨ। ਜਿਸ ਤਰੀਕੇ ਨਾਲ ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਆਪਣੇ ਸਮੇਂ ਵਿੱਚ ਚੰਗੇ ਕੰਮ ਕੀਤੇ ਹਨ, ਜੇਕਰ ਉਸੇ ਤਰੀਕੇ ਨਾਲ ਰਾਜਾ ਚੱਲ ਪੈਂਦਾ ਤਾਂ ਲੋਕ ਉਸ ਨਾਲ ਜ਼ਰੂਰ ਤੁਰ ਪੈਂਦੇ ਪਰ ਉਸ ਵੇਲੇ ਇਨ੍ਹਾਂ ਨੇ ਮਾਣ ਕਰ ਲਿਆ ਕਿ ਮੈਂ ਰਾਜਾ ਹਾਂ। ਲੋਕ ਰਾਜਿਆਂ ਨੂੰ ਨਹੀਂ ਮੰਨਦੇ ਹੁੰਦੇ। ਜੇਕਰ ਲੋਕ ਰਾਜਿਆਂ ਨੂੰ ਮੰਨਦੇ ਹੁੰਦੇ ਤਾਂ ਅੱਜ ਰਾਜੇ ਦਾ ਰਾਜ ਹੁੰਦਾ ਪਰ ਅੱਜ ਲੋਕਤੰਤਰ ਦਾ ਰਾਜ ਹੈ। ਲੋਕਤੰਤਰੀ ਰਾਜ ਉਹ ਹੁੰਦਾ ਹੈ ਜਿਸ ਵਿੱਚ ਮੁੱਖ ਮੰਤਰੀ ਪਵਿੱਤਰ ਵਿਧਾਨ ਸਭਾ ਵਿੱਚ ਬੈਠ ਕੇ ਜਵਾਬ ਲਵੇ ਅਤੇ ਜਵਾਬ ਦੇਵੇ। ਇਸ ਦੇ ਨਾਲ ਹੀ ਪਬਲਿਕ ਵਿੱਚ ਬੈਠ ਕੇ ਸੰਗਤ ਦਰਸ਼ਨ ਕਰੇ ਜਿਵੇਂ ਕਿ ਮੁੱਖ ਮੰਤਰੀ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਕਰ ਰਹੇ ਹਨ। (ਥੰਪਿੰਗ) ਲੇਕਿਨ ਇਹ ਕਿਹੜਾ ਸੌਖਾ ਹੈ ਕਿ 12 ਘੰਟੇ ਤੋਂ 15 ਘੰਟੇ ਬੈਠ ਕੇ ਸੰਗਤ ਦਰਸ਼ਨ ਕੀਤੇ ਜਾਣ....

**ਮਾਨਯੋਗ ਸਪੀਕਰ :** ਬੈਠੋ ਜੀ।

**ਸਰਦਾਰ ਸਰਬਜੀਤ ਸਿੰਘ ਮੱਕੜ :** ਸਪੀਕਰ ਸਾਹਿਬ, ਮੈਂ ਆਪ ਜੀ ਦਾ ਬਹੁਤ-ਬਹੁਤ ਧੰਨਵਾਦ ਕਰਦਾ ਹਾਂ।

**ਮਾਨਯੋਗ ਸਪੀਕਰ :** ਹੁਣ ਸਦਨ ਵੀਰਵਾਰ, 17 ਮਾਰਚ, 2011 ਦੀ ਸਵੇਰ ਦੇ 10.00 ਵਜੇ ਤੱਕ ਸਥਗਿਤ ਕੀਤਾ ਜਾਂਦਾ ਹੈ।

*2.30 ਵਜੇ ਬਾਅਦ ਦੁਪਹਿਰ

(*ਇਸ ਉਪ੍ਰੰਤ ਸਦਨ ਵੀਰਵਾਰ, 17 ਮਾਰਚ, 2011 ਦੀ ਸਵੇਰ ਦੇ 10.00 ਵਜੇ ਤੱਕ ਸਥਗਿਤ ਹੋ ਗਿਆ।)

---

# PUNJAB VIDHAN SABHA

## DEBATES

*Thursday, the 17th March, 2011*

**Vol. XI – No. 9**

OFFICIAL REPORT



CONTENTS




**Punjab Vidhan Sabha Secretariat, Chandigarh**

Price : Rs.________.


Checked

# PUNJAB VIDHAN SABHA

*Thursday, the 17th March, 2011*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 10.00 A.M. Mr. Speaker (Sardar Nirmal Singh Kahlon) in the Chair.*

---

## STARRED QUESTIONS AND ANSWERS

### ਰੋਡ ਟੈਕਸ ਦੀ ਚੋਰੀ ਰੋਕਣਾ

*1873. **ਸ੍ਰੀ ਬਿਸ਼ੰਬਰ ਦਾਸ** : ਕੀ ਟਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਵਾਹਨਾਂ ਦਾ ਜੰਮੂ ਤੋਂ ਪੰਜਾਬ ਵਿੱਚ ਲੱਖਣਪੁਰ ਬੈਰੀਅਰ ਦੀ ਬਜਾਏ ਨਰੋਟ ਜੈਮਲ ਸਿੰਘ ਰਾਹੀਂ ਦਾਖ਼ਲ ਹੋਣ ਨਾਲ ਹੋ ਰਹੀ ਟੈਕਸ ਚੋਰੀ ਨੂੰ ਰੋਕਣ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ, ਜੇਕਰ ਹੈ ਤਾਂ ਇਸ ਦੇ ਵੇਰਵੇ ਦਿੱਤੇ ਜਾਣ?

**ਮਾਸਟਰ ਮੋਹਨ ਲਾਲ** : ਜੀ ਹਾਂ। ਪੰਜਾਬ ਸਰਕਾਰ ਦੁਆਰਾ ਅੰਤਰਰਾਜ਼ੀ ਰੂਟਾਂ ਤੇ ਚਾਰ ਮਹਿਕਮੇ, ਜਿਨ੍ਹਾਂ ਵਿੱਚ ਕਰ ਤੇ ਆਬਕਾਰੀ, ਟਰਾਂਸਪੋਰਟ, ਪੰਜਾਬ ਮੰਡੀ ਬੋਰਡ ਅਤੇ ਜੰਗਲਾਤ ਵਿਭਾਗ ਸ਼ਾਮਲ ਹਨ, ਲਈ ਸਾਂਝੀਆਂ ਚੈੱਕ ਪੋਸਟਾਂ ਸਥਾਪਿਤ ਕੀਤੀਆਂ ਜਾ ਰਹੀਆਂ ਹਨ ਅਤੇ ਇਹ ਵੀ ਉਪਬੰਧ ਕੀਤਾ ਜਾ ਰਿਹਾ ਹੈ ਕਿ ਬਾਹਰ ਤੋਂ ਆਉਣ ਵਾਲੀਆਂ ਗੱਡੀਆਂ ਇਨ੍ਹਾਂ ਚੈੱਕ ਪੋਸਟਾਂ ਤੋਂ ਹੋ ਕੇ ਹੀ ਗੁਜ਼ਰਨ। ਜੇਕਰ ਕੋਈ ਗੱਡੀ ਕਿਸੇ ਚੋਰ ਰਸਤੇ ਤੋਂ ਹੋ ਕੇ ਗੁਜਰੇਗੀ ਉਸ ਨੂੰ ਵੀ ਰੋਕਣ ਲਈ ਉਪਬੰਧ ਕੀਤਾ ਜਾ ਰਿਹਾ ਹੈ।

**ਸ੍ਰੀ ਬਿਸ਼ੰਬਰ ਦਾਸ** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਤੁਸੀਂ ਵਿਸ਼ਵਾਸ ਦਿਵਾਇਆ ਹੈ ਕਿ ਕਰ ਅਤੇ ਆਬਕਾਰੀ, ਪੰਜਾਬ ਮੰਡੀ ਬੋਰਡ, ਟਰਾਂਸਪੋਰਟ ਅਤੇ ਜੰਗਲਾਤ ਵਿਭਾਗ ਰਾਹੀਂ ਉਪਬੰਧ ਕੀਤਾ ਜਾਵੇਗਾ। ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਦਾ ਧਿਆਨ ਬਾਰਡਰ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਇਸ ਇਲਾਕੇ ਦੇ ਨਾਲ ਜੇ.ਐਂਡ.ਕੇ. ਵੀ ਲਗਦਾ ਹੈ ਅਤੇ ਪਾਕਿਸਤਾਨ ਤੋਂ ਜੇ.ਐਂਡ.ਕੇ. ਦੇ ਜ਼ਰੀਏ ਹੀਰੋਇਨ ਅਤੇ ਬਰਾਊਂਨ ਸ਼ੂਗਰ ਦੀ ਬਹੁਤ ਸਮਗਲਿੰਗ ਹੁੰਦੀ ਹੈ। ਉਸ ਨੂੰ ਪੰਜਾਬ ਪੁਲਿਸ ਦੇ ਰਾਹੀਂ ਰੋਕਿਆ ਜਾਵੇ। ਵੈਸੇ ਤਾਂ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪੰਜਾਬ ਪੁਲਿਸ ਬਹੁਤ ਹੀ ਮੁਸਤੈਦੀ ਨਾਲ ਕੰਮ ਕਰਦੀ ਹੈ, ਪਿਛਲੀ ਵਾਰ ਅਪ੍ਰੈਲ ਮਹੀਨੇ ਵਿੱਚ ਮੇਰੇ ਹਲਕੇ ਵਿੱਚ 2 ਅੱਤਵਾਦੀ ਮਾਰ ਗਿਰਾਏ ਸੀ। ਇਸ ਦੇ ਵੱਲ ਵੀ ਧਿਆਨ ਦਿੱਤਾ ਜਾਵੇ।

**ਮਾਨਯੋਗ ਸਪੀਕਰ :** ਜਿਹੜੀ ਤੁਸੀਂ ਗੱਲ ਕੀਤੀ ਹੈ, ਇਸ ਦੇ ਵਿੱਚ ਟਰਾਂਸਪੋਰਟ ਮੰਤਰੀ ਦਾ ਕੀ ਰੋਲ ਹੈ?

**ਸ਼੍ਰੀ ਬਿਸ਼ੰਬਰ ਦਾਸ :** ਸਰ, ਜਿੱਥੇ ਇਨ੍ਹਾਂ ਨੇ ਹੋਰ ਕਰ ਅਤੇ ਆਬਕਾਰੀ, ਟਰਾਂਸਪੋਰਟ, ਮੰਡੀ ਬੋਰਡ ਅਤੇ ਜੰਗਲਾਤ ਵਿਭਾਗ ਦੇ ਸੁਧਾਰ ਤੇ ਕੰਟਰੋਲ ਦੀ ਗੱਲ ਕੀਤੀ ਹੈ, ਉਥੇ ਇਸ ਦਾ ਵੀ ਪ੍ਰਬੰਧ ਕਰਨ।

**ਮੰਤਰੀ :** ਸਪੀਕਰ ਸਾਹਿਬ, ਇਸ ਤਰ੍ਹਾਂ ਹੈ ਕਿ ਮੈਂ ਮਾਨਯੋਗ ਐਮ.ਐਲ.ਏ. ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਨਰੋਟ ਜੈਮਲ ਸਿੰਘ ਦਾ ਪੁਲ ਨਵਾਂ ਬਣਿਆ ਹੈ। ਉਥੇ ਪੁਲਿਸ ਚੈੱਕ ਪੋਸਟਾਂ ਵੀ ਨਵੀਆਂ ਲਗਾਈਆਂ ਜਾਣਗੀਆਂ। ਐਮ.ਐਲ.ਏ. ਸਾਹਿਬ ਦੀ ਇਹ ਗੱਲ ਠੀਕ ਹੈ ਕਿ ਪਾਕਿਸਤਾਨ ਦਾ ਬਾਰਡਰ ਬਿਲਕੁਲ ਨਾਲ ਲਗਦਾ ਹੈ ਅਤੇ ਬਹੁਤ ਸਾਰੀਆਂ ਸਮਗਲਿੰਗ ਦੀਆਂ ਵਾਰਦਾਤਾਂ ਆਏ ਦਿਨ ਉਥੇ ਹੁੰਦੀਆਂ ਰਹਿੰਦੀਆਂ ਹਨ। ਅਸੀਂ ਇਨ੍ਹਾਂ ਚੀਜ਼ਾਂ ਨੂੰ ਰੋਕਣ ਵਾਸਤੇ ਪੁਲ ਤੇ ਵੀ ਚੈਕ ਪੋਸਟ ਲਗਾਈ ਹੈ ਅਤੇ ਅੱਗੇ ਜਾ ਕੇ ਵੀ ਪੁਲਿਸ ਦੀ ਚੈਕ ਪੋਸਟ ਬਣਾਈ ਹੈ। ਵੈਸੇ ਤਾਂ 4 ਮਹਿਕਮੇ ਲਗਾਤਾਰ ਹੀ ਸੜਕਾਂ ਤੇ ਕੰਮ ਕਰਦੇ ਰਹਿੰਦੇ ਹਨ, ਪਰ ਨਰੋਟ ਜੈਮਲ ਸਿੰਘ ਦੀ ਜਿਹੜੀ ਸੜਕ ਹੈ, ਇਸ ਤੇ ਪੁਲਿਸ ਦਾ ਮਹਿਕਮਾ ਅਤੇ ਡੀ.ਡੀ.ਓ. ਮੁਤਵਾਤਰ ਚੈਕਿੰਗ ਕਰਦੇ ਰਹਿੰਦੇ ਹਨ।

**ਮਾਨਯੋਗ ਸਪੀਕਰ :** ਤੁਸੀਂ ਦੱਸੋ ਤੁਹਾਡਾ ਮਹਿਕਮਾ ਉਥੇ ਕੀ ਕਰਦਾ ਹੈ?

**ਮੰਤਰੀ :** ਸਾਡੇ ਮਹਿਕਮੇ ਨੇ ਇੱਕ ਫਲਾਇੰਗ ਸੁਕੈਡ ਲਗਾਇਆ ਹੈ। ਫਲਾਇੰਗ ਸੁਕੈਡ ਜਿਹੜੀਆਂ ਗੱਡੀਆਂ ਨਜਾਇਜ਼ ਜਾਂਦੀਆਂ ਹਨ, ਚੋਰੀ ਜਾਂਦੀਆਂ ਹਨ, ਉਨ੍ਹਾਂ ਨੂੰ ਫੜਦਾ ਹੈ, ਉਨ੍ਹਾਂ ਤੋਂ ਜੁਰਮਾਨਾ ਲੈਂਦਾ ਹੈ ਅਤੇ ਫੀਸ ਵਸੂਲ ਕਰਦਾ ਹੈ।

**ਸ਼੍ਰੀ ਬਿਸ਼ੰਬਰ ਦਾਸ :** ਸਰ, ਮੈਂ ਮੰਤਰੀ ਜੀ ਦਾ ਧੰਨਵਾਦੀ ਹਾਂ ਜੀ।

**ਸ਼੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਜਿਹੜਾ ਮੰਤਰੀ ਜੀ ਨੇ ਦੱਸਿਆ ਉਹ ਬਿਲਕੁਲ ਠੀਕ ਹੈ। ਇਸ ਵਿੱਚ ਸਭ ਤੋਂ ਵੱਡੀ ਜਿਹੜੀ ਹੇਰਾਫੇਰੀ ਹੈ, ਉਹ ਇਹ ਹੈ ਕਿ ਜਿਹੜੀਆਂ ਬੱਸਾਂ out of State ਤੋਂ ਵੜਦੀਆਂ ਹਨ, ਜੇ.ਐਂਡ.ਕੇ. ਤੋਂ ਇੱਧਰ ਨੂੰ ਆ ਜਾਂਦੀਆਂ ਹਨ, ਜਾਂ ਜਿਹੜੀਆਂ ਬੱਸਾਂ, ਜਿਨ੍ਹਾਂ ਨੇ ਪਰਮਿਟ ਨਹੀਂ ਲਿਆ ਹੁੰਦਾ, ਉਹ ਬੱਸਾਂ ਉਨ੍ਹਾਂ ਬੈਰੀਅਰਜ਼ ਤੋਂ ਜਾਂਦੀਆਂ ਹਨ ਅਤੇ ਮਾਧੋਪੁਰ ਬੈਰੀਅਰ ਰਾਹੀਂ ਜਾਂਦੀਆਂ ਹਨ। ਮੇਨ ਮੁੱਦਾ ਇਹੀ ਹੈ। ਇਸ ਲਈ ਮੰਤਰੀ ਜੀ ਦੱਸਣ ਕਿ ਕੀ ਉਥੇ ਟਰਾਂਸਪੋਰਟ ਵਿਭਾਗ ਵੱਲੋਂ ਚੈਕਿੰਗ ਦੀ ਵਿਵਸਥਾ ਕਰਨਗੇ?

**ਮੰਤਰੀ :** ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਡੀ.ਟੀ.ਓਜ਼. ਅਤੇ ਪੁਲਿਸ ਵਿਭਾਗ ਦੋ ਮਹਿਕਮੇ ਉਥੇ ਕੰਮ ਕਰ ਰਹੇ ਹਨ ਔਰ ਕੋਈ ਗੱਡੀ ਜੋ ਜੰਮੂ ਕਸ਼ਮੀਰ ਤੋਂ ਗੈਰ ਕਾਨੂੰਨੀ ਢੰਗ ਨਾਲ ਦਾਖਲ ਹੁੰਦੀ ਹੈ, ਅਸੀਂ ਫੜ

ਕੇ ਅੰਦਰ ਕਰਦੇ ਹਾਂ ਅਤੇ ਉਸ ਤੇ ਜੁਰਮਾਨਾ ਵੀ ਕਰਦੇ ਹਾਂ ਅਤੇ ਟੈਕਸ ਵੀ ਵਸੂਲ ਕਰਦੇ ਹਾਂ।

## ਮੂੰਹ-ਖੁਰ ਦੀ ਬਿਮਾਰੀ ਦੀ ਰੋਕਥਾਮ

***1927. ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਕੀ ਪਸ਼ੂ ਪਾਲਣ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਸਾਲ 2009-10 ਅਤੇ 2010-11 ਦੌਰਾਨ ਪੰਜਾਬ ਵਿੱਚ ਮੂੰਹ-ਖੁਰ ਦੀ ਬਿਮਾਰੀ ਨਾਲ ਪ੍ਰਭਾਵਿਤ ਪਸ਼ੂਆਂ ਦੀ ਜ਼ਿਲ੍ਹਾ-ਵਾਰ ਗਿਣਤੀ ਕਿੰਨੀ ਹੈ ;

(ਅ) ਪਸ਼ੂਆਂ ਵਿੱਚ ਇਸ ਬਿਮਾਰੀ ਨੂੰ ਰੋਕਣ ਲਈ ਸਰਕਾਰ ਦੁਆਰਾ ਕੀ ਕਦਮ ਚੁੱਕੇ ਗਏ ਅਤੇ ਕੀ ਰਾਜ ਸਰਕਾਰ ਨੇ ਇਸ ਮੰਤਵ ਲਈ ਕੇਂਦਰ ਸਰਕਾਰ ਤੋਂ ਕੋਈ ਸਹਾਇਤਾ ਪ੍ਰਾਪਤ ਕੀਤੀ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ?

**ਸਰਦਾਰ ਗੁਲਜ਼ਾਰ ਸਿੰਘ ਰਣੀਕੇ :** (ੳ) ਸੂਚਨਾ ਅਨੁਲੱਗ-'1' ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ਜੀ।

(ਅ) ਸੂਚਨਾ ਅਨੁਲੱਗ-'2' ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ਜੀ।

### ਅਨੁਲੱਗ-'1'

**(ੳ) ਸਾਲ 2009-10 ਅਤੇ ਸਾਲ 2010-11 ਦੌਰਾਨ ਪੰਜਾਬ ਵਿੱਚ ਮੂੰਹ-ਖੁਰ ਦੀ ਬਿਮਾਰੀ ਨਾਲ ਪ੍ਰਭਾਵਿਤ ਪਸ਼ੂਆਂ ਦੀ ਜ਼ਿਲ੍ਹਾ-ਵਾਰ ਗਿਣਤੀ ਹੇਠ ਲਿਖੇ ਅਨੁਸਾਰ ਹੈ :-**

| ਲੜੀ ਨੰ: | ਜ਼ਿਲ੍ਹੇ ਦਾ ਨਾਮ | ਸਾਲ 2009-10 | ਸਾਲ 2010-11 |
|---|---|---|---|
| 1. | ਲੁਧਿਆਣਾ | 196 | 40 |
| 2. | ਫਤਿਹਗੜ੍ਹ ਸਾਹਿਬ | - | 28 |
| 3. | ਸ਼ਹੀਦ ਭਗਤ ਸਿੰਘ ਨਗਰ | - | 63 |
| 4. | ਜਲੰਧਰ | - | 20 |
| 5. | ਸੰਗਰੂਰ | - | 2 |
| 6. | ਕਪੂਰਥਲਾ | - | 32 |
| 7. | ਸ੍ਰੀ ਮੁਕਤਸਰ ਸਾਹਿਬ | - | 10 |
| 8. | ਐਸ.ਏ.ਐਸ. ਨਗਰ | - | 30 |

[ ਪਸ਼ੂ ਪਾਲਣ ਮੰਤਰੀ ]

| | | | |
|---|---|---|---|
| 9. | ਰੂਪਨਗਰ | – | 125 |
| 10. | ਮੋਗਾ | 150 | 90 |
| | **ਕੁੱਲ ਜੋੜ** | **346** | **440** |

ਅਨੁਲੱਗ-'2'

(ਅ) ਮੂੰਹ-ਖੁਰ ਦੀ ਬਿਮਾਰੀ ਤੋਂ ਬਚਾਅ ਲਈ ਰਾਜ ਵਿੱਚ ਉਲੀਕੇ ਗਏ ਪ੍ਰੋਗਰਾਮ ਅਨੁਸਾਰ ਹਰ ਛੇ ਮਹੀਨੇ ਦੇ ਅੰਤਰ ਤੇ ਇਸ ਬਿਮਾਰੀ ਲਈ ਟੀਕਾਕਰਣ ਕੀਤਾ ਜਾਂਦਾ ਹੈ। ਸਾਲ 2009-10 ਅਤੇ ਸਾਲ 2010-11 ਦੌਰਾਨ ਇਸ ਬਿਮਾਰੀ ਤੋਂ ਬਚਾਅ ਲਈ ਹੇਠ ਲਿਖੇ ਅਨੁਸਾਰ ਟੀਕਾਕਰਣ ਕੀਤਾ ਗਿਆ ਹੈ :-

| ਲੜੀ ਨੰ: | ਜ਼ਿਲ੍ਹੇ ਦਾ ਨਾਮ | ਮੂੰਹ-ਖੁਰ ਵੈਕਸੀਨੇਸ਼ਨ ਦੀਆਂ ਖੁਰਾਕਾਂ ਦੀ ਗਿਣਤੀ | |
|---|---|---|---|
| | | ਸਾਲ 2009-10 | ਸਾਲ 2010-11 |
| 1. | ਅੰਮ੍ਰਿਤਸਰ | 4,09,190 | 7,84,542 |
| 2. | ਬਠਿੰਡਾ | 4,15,000 | 8,02,553 |
| 3. | ਬਰਨਾਲਾ | 2,40,750 | 4,25,200 |
| 4. | ਫਿਰੋਜ਼ਪੁਰ | 6,26,506 | 10,20,994 |
| 5. | ਫਤਿਹਗੜ੍ਹ ਸਾਹਿਬ | 3,10,000 | 3,84,690 |
| 6. | ਗੁਰਦਾਸਪੁਰ | 3,68,430 | 8,32,865 |
| 7. | ਮਾਨਸਾ | 3,12,640 | 5,06,854 |
| 8. | ਪਟਿਆਲਾ | 4,40,000 | 8,50,038 |
| 9. | ਸੰਗਰੂਰ | 5,95,444 | 11,52,483 |
| 10. | ਤਰਨਤਾਰਨ | 3,73,800 | 5,97,337 |
| 11. | ਰੂਪਨਗਰ | 2,72,600 | 2,36,073 |
| 12. | ਹੁਸ਼ਿਆਰਪੁਰ | 4,90,000 | 3,49,600 |
| 13. | ਸ਼ਹੀਦ ਭਗਤ ਸਿੰਘ ਨਗਰ | 2,92,000 | 1,54,000 |
| 14. | ਮੋਗਾ | 1,69,800 | 4,30,703 |
| 15. | ਜਲੰਧਰ | 6,25,545 | 3,73,110 |

| | | | |
|---|---|---|---|
| 16. | ਫਰੀਦਕੋਟ | 1,46,800 | 1,64,450 |
| 17. | ਕਪੂਰਥਲਾ | 54,450 | 1,77,850 |
| 18. | ਸ੍ਰੀ ਮੁਕਤਸਰ ਸਾਹਿਬ | 7,25,000 | 2,24,800 |
| 19. | ਐਸ.ਏ.ਐਸ. ਨਗਰ | 1,59,220 | 1,49,830 |
| 20. | ਲੁਧਿਆਣਾ | 4,35,576 | 4,27,420 |
| | ਕੁੱਲ ਜੋੜ | 74,62,751 | 1,00,45,392 |

ਪਸ਼ੂਆਂ ਵਿੱਚ ਮੂੰਹ-ਖੁਰ ਬਿਮਾਰੀ ਨੂੰ ਰੋਕਣ ਲਈ ਕੇਂਦਰ ਸਰਕਾਰ ਤੋਂ ਹੇਠ ਲਿਖੇ ਅਨੁਸਾਰ ਸਹਾਇਤਾ ਪ੍ਰਾਪਤ ਕੀਤੀ ਗਈ ਹੈ :-

| ਲੜੀ ਨੰ: | ਸਕੀਮ ਦਾ ਨਾਮ | ਸਾਲ | ਕੇਂਦਰ ਸਰਕਾਰ ਤੋਂ ਜਾਰੀ ਰਕਮ (ਲੱਖਾਂ ਵਿੱਚ) |
|---|---|---|---|
| 1. | 100% ਕੇਂਦਰ ਖੇਤਰੀ ਸਕੀਮ ਸੀ.ਐਸ. (ਏ.ਐਚ.)-5 "ਫੁੱਟ ਐਂਡ ਮਾਊਥ ਡਜੀਜ਼ ਕੰਟਰੋਲ ਪ੍ਰੋਗਰਾਮ (ਐਫ.ਐਮ.ਡੀ.-ਸੀ.ਪੀ.)" | 2009-10<br>2010-11 | 26.36<br>120.90 (31.12.2010 ਤੱਕ) |
| 2. | ਕੇਂਦਰੀ ਪ੍ਰਯੋਜਿਤ ਸਕੀਮ ਏ.ਐਚ.2/ਸੀ.ਐਸ.11 "ਅਸਿਸਟੈਂਸ ਟੂ ਸਟੇਟਸ ਫਾਰ ਕੰਟਰੋਲ ਆਫ ਐਨੀਮਲ ਡਜ਼ੀਜ਼ (ਅਸਕੈਡ) (75:25) ਸਾਲ 2009-10 (ਕੁੱਲ 347.36) ਭਾਰਤ ਸਰਕਾਰ ਦਾ ਹਿੱਸਾ 264.07 ਲੱਖ ਰਾਜ ਸਰਕਾਰ ਦਾ ਹਿੱਸਾ 83.29 ਲੱਖ | 2009-10 | 264.07 |
| 3. | ਕੌਮੀ ਕ੍ਰਿਸ਼ੀ ਵਿਕਾਸ ਯੋਜਨਾ | 2009-10 | 53.75 |

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਮੰਤਰੀ ਜੀ ਨੇ ਜਵਾਬ ਦਿੱਤਾ ਹੈ ਕਿ ਮੂੰਹ-ਖੁਰ ਦੀ ਬਿਮਾਰੀ ਨਾਲ ਸਾਰੇ ਪੰਜਾਬ ਵਿੱਚ ਹੀ ਬਹੁਤ ਨੁਕਸਾਨ ਹੋਇਆ ਹੈ। ਇਨ੍ਹਾਂ ਤੋਂ ਇਸ ਬਾਰੇ ਸਾਲ 2009, 2010 ਅਤੇ 2011 ਦੇ ਵੇਰਵੇ ਮੰਗੇ ਗਏ ਸੀ। ਇਨ੍ਹਾਂ ਨੇ ਸਿਰਫ 10 ਜ਼ਿਲ੍ਹਿਆਂ ਦਾ ਜ਼ਿਕਰ ਕੀਤਾ ਹੈ। ਇਸ ਵਿੱਚ ਬਠਿੰਡਾ ਵੀ ਰਹਿ ਗਿਆ ਹੈ, ਮਾਨਸਾ ਵੀ ਰਹਿ ਗਿਆ ਹੈ। ਉਸ ਬਾਰੇ ਨਹੀਂ ਦੱਸਿਆ ਗਿਆ। ਇੱਕ ਤਾਂ

[ ਸਰਦਾਰ ਅਜੀਤ ਇੰਦਰ ਸਿੰਘ ਮੋਫਰ ]

ਇਸ ਬਾਰੇ ਦੱਸਣ ਕਿ ਇਸ ਦੀ ਕੀ ਵਜ੍ਹਾ ਹੈ? ਦੂਜੀ ਗੱਲ ਭਾਗ 'ਅ' ਦੀ ਹੈ। ਖੇਤੀਬਾੜੀ ਤੋਂ ਬਾਅਦ ਪਸ਼ੂ ਧਨ ਆਉਂਦਾ ਹੈ ਜਿਸ ਤੇ ਪੰਜਾਬ ਦੇ 20% ਲੋਕ ਨਿਰਭਰ ਕਰਦੇ ਹਨ, ਦੁੱਧ ਵੇਚਦੇ ਹਨ ਜਾਂ ਹੋਰ ਸਾਧਨ ਵਰਤਦੇ ਹਨ। ਇਸ ਦਾ ਇਨ੍ਹਾਂ ਨੇ ਜ਼ਿਕਰ ਕੀਤਾ ਹੈ। ਜਿਹੜਾ 2009-10 ਦਾ ਜ਼ਿਕਰ ਕੀਤਾ ਹੈ, ਤਕਰੀਬਨ 20 ਜ਼ਿਲ੍ਹੇ ਵੈਕਸੀਨੇਸ਼ਨ ਅਧੀਨ ਕਵਰ ਹੋਏ ਹਨ ਔਰ 74,62,751 ਰੁਪਏ ਲੱਗੇ ਹਨ। ਇਸ ਸਾਲ 1,00,45,392 ਰੁਪਿਆ ਲੱਗਿਆ ਹੈ। ਮੈਂ ਪੁੱਛਿਆ ਸੀ ਕਿ ਇਸ ਵਿੱਚ ਸੈਂਟਰ ਦਾ ਕਿੰਨਾ ਹਿੱਸਾ ਹੈ? ਵੈਸੇ ਤਾਂ ਇਨ੍ਹਾਂ ਨੇ ਕਾਫੀ ਕਲੀਅਰ ਕਰ ਦਿੱਤਾ ਹੈ ਕਿ ਤਕਰੀਬਨ ਇੱਕ ਕਰੋੜ ਵੀਹ ਲੱਖ ਰੁਪਿਆ ਲੱਗਿਆ ਹੈ। ਇੱਕ ਇਹ ਦੱਸਣ ਕਿ ਇਹ ਕ੍ਰਿਸ਼ੀ ਵਿਭਾਗ ਤੋਂ 53 ਲੱਖ ਰੁਪਿਆ ਕਿਸ ਪਾਸੇ ਯੂਜ਼ ਕਰ ਰਹੇ ਹਨ? ਇੱਕ ਇਹ ਦੱਸਣ ਕਿ ਜੇ ਸੈਂਟਰ ਤੋਂ ਗਰਾਂਟ ਨਹੀਂ ਆਉਂਦੀ ਤਾਂ ਕੀ ਅਸੀਂ ਪਸ਼ੂਆਂ ਦੀ ਦੇਖ-ਰੇਖ ਕਰਾਂਗੇ ਜਾਂ ਨਹੀਂ ਕਰਾਂਗੇ? ਇਸ ਲਈ ਪਹਿਲਾਂ ਇਹ ਦੱਸਣ ਕਿ ਜ਼ਿਲ੍ਹੇ ਕਿਉਂ ਛੱਡੇ ਗਏ? ਦੂਜਾ, ਸੈਂਟਰ ਦਾ ਕਿੰਨਾ ਪੈਸਾ ਆਇਆ ਤੇ ਤੀਜਾ ਕ੍ਰਿਸ਼ੀ ਵਿਭਾਗ ਦਾ 53 ਲੱਖ ਰੁਪਿਆ ਕਿਸ ਵਾਸਤੇ ਆਇਆ ਤੇ ਕਿਉਂ ਨਹੀਂ ਵਰਤਿਆ ਗਿਆ?

**ਮੰਤਰੀ :** ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਸਕੀਮ 10 ਜ਼ਿਲ੍ਹਿਆਂ ਵਿੱਚ ਚੱਲ ਰਹੀ ਸੀ। ਹੁਣ ਇਹ ਸਾਰੀ ਸਕੀਮ ਸੈਂਟਰ ਨੇ ਲੈ ਲਈ ਹੈ ਅਤੇ ਹੁਣ ਇਹ ਸਾਰੇ ਪੰਜਾਬ ਵਿੱਚ ਚੱਲ ਰਹੀ ਹੈ। ਸਾਰੇ ਪੰਜਾਬ ਵਿੱਚ 440 ਪਸ਼ੂਆਂ ਨੂੰ ਮੂੰਹ-ਖੁਰ ਦੀ ਬਿਮਾਰੀ ਸਾਡੇ ਧਿਆਨ ਵਿੱਚ ਆਈ ਸੀ। ਸਾਡੇ ਡਿਪਟੀ ਡਾਇਰੈਕਟਰ ਮੌਕੇ ਤੇ ਗਏ ਤੇ ਉਨ੍ਹਾਂ ਨੇ ਉਥੇ ਜਾ ਕੇ ਸਾਰਾ ਕੁਝ ਠੀਕ ਕੀਤਾ। ਫਿਰ ਵੀ ਮੈਂਬਰ ਸਾਹਿਬ ਮਾਨਸਾ ਜ਼ਿਲ੍ਹੇ ਬਾਰੇ ਚਾਹੁੰਦੇ ਹਨ ਤਾਂ ਮੈਨੂੰ ਦੱਸ ਦੇਣ। ਵੈਸੇ ਮੈਂ ਮਾਨਸੇ ਵੀ ਮੀਟਿੰਗ ਕੀਤੀ ਸੀ ਤੇ ਮੈਂ ਡਿਪਟੀ ਡਾਇਰੈਕਟਰ ਨੂੰ ਉਥੇ ਹੀ ਹਦਾਇਤਾਂ ਦੇ ਦਿੱਤੀਆਂ ਸਨ। ਸਪੀਕਰ ਸਾਹਿਬ, ਕਈ ਵਾਰ ਪਰਾਬਲਮ ਇਹ ਆ ਜਾਂਦੀ ਹੈ ਕਿ ਪਸ਼ੂ ਪਾਲਕ ਪਸ਼ੂਆਂ ਨੂੰ ਟੀਕਾ ਨਹੀਂ ਲਗਵਾਉਂਦੇ। ਕਈ ਵਾਰੀ ਨਾਂਹ ਕਰ ਦਿੰਦੇ ਹਨ ਕਿ ਪਤਾ ਨਹੀਂ ਕੀ ਪਰਾਬਲਮ ਹੈ। ਉਥੇ ਥੋੜ੍ਹੀ ਬਹੁਤ ਪਰਾਬਲਮ ਆਉਂਦੀ ਹੈ ਪਰ ਸਾਡੀ ਕੋਸ਼ਿਸ਼ ਇਹੀ ਹੁੰਦੀ ਹੈ ਕਿ ਕਿਤੇ ਪਰਾਬਲਮ ਨਾ ਆਵੇ। ਜਿਹੜੀ ਮੈਂਬਰ ਸਾਹਿਬ ਨੇ ਮਾਨਸਾ ਜ਼ਿਲ੍ਹੇ ਦੀ ਗੱਲ ਧਿਆਨ ਵਿੱਚ ਲਿਆਂਦੀ ਹੈ, ਇਸ ਦਾ ਰਿਵਿਊ ਕਰਵਾ ਲਵਾਂਗੇ। ਦੂਜੀ ਗੱਲ ਇਨ੍ਹਾਂ ਨੇ ਕੀਤੀ ਹੈ ਕਿ ਪੈਸੇ ਸੈਂਟਰ ਦੇ ਹਨ ਜਾਂ ਨਹੀਂ। ਸਪੀਕਰ ਸਾਹਿਬ, ਇਸ ਸੰਬੰਧੀ ਤਿੰਨ ਸਕੀਮਾਂ ਸਨ। ਦੋ ਸਕੀਮਾਂ ਤਾਂ ਸੌ ਪ੍ਰਤੀਸ਼ਤ ਸੈਂਟਰ ਦੀਆਂ ਸਨ ਤੇ ਤੀਜੀ ਸਕੀਮ ਵਿੱਚ 75:25 ਦੀ ਰੇਸ਼ੋ ਸੀ। ਇਸ ਵਿੱਚ ਪੰਜਾਬ ਨੇ 80 ਲੱਖ ਰੁਪਿਆ ਹਿੱਸਾ ਪਾਇਆ ਸੀ ਪਰ ਹੁਣ ਇਹ ਸਾਰੀ ਸਕੀਮ ਵੀ ਸੈਂਟਰ ਨੇ ਅਡਾਪਟ ਕਰ ਲਈ ਹੈ ਕਿਉਂਕਿ ਪੰਜਾਬ ਵਿੱਚ ਇਸ ਸੰਬੰਧੀ ਨੰ: 1 ਤੇ ਵਧੀਆ ਕੰਮ ਕੀਤਾ ਗਿਆ ਹੈ। ਇਸ ਲਈ ਉਨ੍ਹਾਂ ਨੇ ਕਿਹਾ ਹੈ ਕਿ ਜ਼ਿਲ੍ਹੇ ਵੀ ਸਾਰੇ ਲਓ ਤੇ ਪੈਸੇ ਵੀ ਸਾਰੇ ਅਸੀਂ ਦੇਵਾਂਗੇ ਕਿਉਂਕਿ ਸਾਡੇ ਸਤਿਕਾਰਯੋਗ ਸੀ.ਐਮ. ਸਾਹਿਬ ਸੈਂਟਰ ਵਿੱਚ ਮੰਤਰੀ ਸਾਹਿਬ ਨੂੰ ਮਿਲਦੇ ਰਹਿੰਦੇ ਹਨ, ਅਸੀਂ ਵੀ ਮਿਲਦੇ ਰਹਿੰਦੇ

ਹਾਂ। ਹੁਣ ਸੈਂਟਰ ਨੇ ਸਾਰੀ ਦੀ ਸਾਰੀ ਸਕੀਮ ਅਡਾਪਟ ਕਰ ਲਈ ਹੈ। ਇਸ ਲਈ ਸਾਨੂੰ ਹਿੱਸਾ ਪਾਉਣ ਦੀ ਲੋੜ ਨਹੀਂ ਰਹੇਗੀ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਇਨ੍ਹਾਂ ਨੇ ਕ੍ਰਿਸ਼ੀ ਵਿਕਾਸ ਬਾਰੇ ਨਹੀਂ ਦੱਸਿਆ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜੇ ਕਿਸੇ ਗਰੀਬ ਦਾ ਨੁਕਸਾਨ ਹੁੰਦਾ ਹੈ ਤਾਂ ਉਹ ਪੂਰਾ ਨਹੀਂ ਹੁੰਦਾ, ਵੀਹ-ਪੰਜਾਹ ਹਜ਼ਾਰ ਦੀ ਗਊ ਮਰ ਜਾਏ, ਮੱਝ ਮਰ ਜਾਏ, ਇਸ ਲਈ ਕੀ ਸਰਕਾਰ ਕੋਈ ਕੰਪਨਸੇਸ਼ਨ ਦੇਣ ਦਾ ਵਿਚਾਰ ਰੱਖਦੀ ਹੈ? ਜਿਵੇਂ ਬੰਦਿਆਂ ਦਾ ਬੀਮਾ ਹੁੰਦਾ ਹੈ, ਉਸੇ ਤਰ੍ਹਾਂ ਇਨ੍ਹਾਂ ਦਾ ਬੀਮਾ ਹੋ ਜਾਵੇ। ਕੀ ਅਜਿਹੀ ਕੋਈ ਯੋਜਨਾ ਹੈ? ਦੂਜਾ ਇਹ, ਕਿ ਇਹ 53 ਲੱਖ ਰੁਪਿਆ ਕਿਸ ਵਾਸਤੇ ਹੈ?

**ਮੰਤਰੀ** : ਸਪੀਕਰ ਸਾਹਿਬ, ਇੱਕ ਤਾਂ ਸਾਨੂੰ ਟੀਕੇ ਮਿਲਦੇ ਹਨ, ਇੱਕ ਕਰੋੜ ਪੰਜ ਲੱਖ ਦੇ ਤੇ ਇੱਕ ਲੱਖ ਸਾਜ਼ੋ-ਸਮਾਨ, ਜਿਵੇਂ ਸਰਿੰਜਾਂ, ਪੱਟੀਆਂ ਆਦਿ ਖਰੀਦਣ ਵਾਸਤੇ ਦਿੰਦੇ ਹਨ। ਬਾਕੀ ਜਿਹੜੀ ਮੈਂਬਰ ਸਾਹਿਬ ਨੇ ਬੀਮੇ ਦੀ ਗੱਲ ਕੀਤੀ ਹੈ, ਉਹ ਅਜੇ ਸਾਡੇ ਵਿਚਾਰ ਅਧੀਨ ਨਹੀਂ ਹੈ, ਉਸ ਤੇ ਵੀ ਸੀ.ਐਮ. ਸਾਹਿਬ ਨਾਲ ਸਲਾਹ ਕਰਕੇ ਵਿਚਾਰ ਕਰ ਲਵਾਂਗੇ ਕਿ ਕਿਸ ਤਰ੍ਹਾਂ ਕਰ ਸਕਦੇ ਹਾਂ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਕੌਮੀ ਕ੍ਰਿਸ਼ੀ ਵਿਭਾਗ ਕੀ ਹੈ, ਇਸ ਦੇ ਵਿੱਚ 53 ਲੱਖ ਰੁਪਏ ਦਿੱਤੇ ਹਨ?

**ਮੰਤਰੀ** : ਉਹ ਮੈਂ ਦੱਸਿਆ ਹੈ ਜੀ ਜਿਹੜਾ ਸਮਾਨ ਲੈਂਦੇ ਹਾਂ, ਟੀਕਿਆਂ ਦਾ ਜਾਂ ਦੂਸਰਾ.....

**ਮਾਨਯੋਗ ਸਪੀਕਰ** : ਅਗਲਾ ਸਵਾਲ, ਸਰਦਾਰ ਵਿਰਸਾ ਸਿੰਘ ਵਲਟੋਹਾ ਜੀ।

---

## ਏ.ਬੀ.ਕੇ. ਰੋਡ ਤੋਂ ਠੱਠੀ ਜੈਮਲ ਸਿੰਘ ਤੱਕ ਸੜਕ ਨੂੰ ਮਜ਼ਬੂਤ ਕਰਨਾ

*1797. **ਸਰਦਾਰ ਵਿਰਸਾ ਸਿੰਘ ਵਲਟੋਹਾ** : ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਹਲਕਾ ਖੇਮਕਰਨ ਅੰਦਰ ਪੈਂਦੀ ਏ.ਬੀ.ਕੇ. ਰੋਡ ਤੋਂ ਵਾਇਆ ਅਲਗੋ ਕਲਾਂ, ਬਹਿਰਵਾਲ, ਭਡਾਲ, ਲਾਖਣਾ ਹੁੰਦੀ ਹੋਈ ਠੱਠੀ ਜੈਮਲ ਸਿੰਘ ਤੱਕ ਪਹੁੰਚਣ ਵਾਲੀ ਸੜਕ ਨੂੰ ਨਾਬਾਰਡ ਅਧੀਨ ਚੌੜਾ ਅਤੇ ਮਜ਼ਬੂਤ ਕਰਨ ਦਾ ਕੰਮ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਇਹ ਕੰਮ ਕਦੋਂ ਤੱਕ ਕਰ ਦਿੱਤਾ ਜਾਵੇਗਾ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਨਹੀਂ, ਜੀ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਇਹ ਬੜੀ ਅਹਿਮ ਸੜਕ ਹੈ ਜਿਸ ਤੇ ਕਰੀਬ ਸੱਤ ਪਿੰਡ ਪੈਂਦੇ ਹਨ ਅਤੇ 20-25 ਹਜ਼ਾਰ ਦੀ ਆਬਾਦੀ ਹੈ।

[ ਸਰਦਾਰ ਵਿਰਸਾ ਸਿੰਘ ਵਲਟੋਹਾ ]

ਮੈਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਇਹੋ ਜਿਹੀ ਅਹਿਮ ਸੜਕ ਹੈ, ਜਿਸ ਤੇ ਏਡੀ ਵੱਡੀ ਆਬਾਦੀ ਹੈ, ਲੋਕਾਂ ਨੇ ਆਪਣੀਆਂ ਜਿਨਸਾਂ ਲੈ ਕੇ ਮੰਡੀ ਵਿੱਚ ਪਹੁੰਚਣਾ ਹੁੰਦਾ ਹੈ ਜਾਂ ਉਥੇ ਹੋਰ ਵਹੀਕਲਾਂ ਦੀ ਇੰਨੀ ਵੱਡੀ ਗਿਣਤੀ ਹੈ, ਉਥੇ ਇਸ ਸੜਕ ਨੂੰ ਮਜ਼ਬੂਤ ਕਰਨ ਦੀ ਬਹੁਤ ਵੱਡੀ ਜ਼ਰੂਰਤ ਹੈ। ਉਸ ਜ਼ਰੂਰਤ ਨੂੰ ਮੱਦੇਨਜ਼ਰ ਰੱਖਦਿਆਂ ਹੋਇਆਂ ਕੀ ਇਹ ਇਸ ਤੇ ਵਿਚਾਰ ਕਰਨਗੇ, ਕੀ ਇਸ ਨੂੰ ਬਣਾਉਣਗੇ?

**ਮੰਤਰੀ** : ਸਪੀਕਰ ਸਾਹਿਬ, ਜਿਵੇਂ ਮਾਨਯੋਗ ਐਮ.ਐਲ.ਏ. ਸਾਹਿਬ ਨੇ ਕਿਹਾ ਹੈ, ਅਸੀਂ ਇਸ ਤੇ ਵਿਚਾਰ ਜ਼ਰੂਰ ਕਰ ਲਵਾਂਗੇ ਕਿਉਂਕਿ ਨਾਬਾਰਡ ਦੀ ਅਜੇ ਕੋਈ ਅਗਲੀ ਪਰੋਪੋਜ਼ਲ ਤਿਆਰ ਨਹੀਂ ਹੋਈ ਹੈ। ਜਦੋਂ ਅਸੀਂ ਤਿਆਰ ਕਰਾਂਗੇ ਤਾਂ ਉਦੋਂ ਇਸ ਸੜਕ ਤੇ ਜ਼ਰੂਰ ਵਿਚਾਰ ਕਰ ਲਵਾਂਗੇ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਮੰਤਰੀ ਸਾਹਿਬ ਨੇ ਜਿਵੇਂ ਕਿਹਾ ਹੈ ਕਿ ਨਾਬਾਰਡ ਦੀ ਅਗਲੀ ਸਕੀਮ ਅਜੇ ਤਿਆਰ ਨਹੀਂ ਹੋਈ। ਜਿਹੜੀ ਤਿਆਰ ਹੋਣੀ ਹੈ, ਕੀ ਉਸ ਵਿੱਚ ਇਹ ਪਾ ਲੈਣਗੇ ਜੀ?

**ਮੰਤਰੀ** : ਸਪੀਕਰ ਸਾਹਿਬ, ਜਦੋਂ ਤਿਆਰ ਹੋਵੇਗੀ ਤਾਂ ਉਦੋਂ ਪਾ ਲਵਾਂਗੇ। ਉਸ ਤੋਂ ਬਾਅਦ ਇਸ ਵਿੱਚ ਕਈ ਸਟੈਪਸ ਲੈਣੇ ਹੁੰਦੇ ਹਨ, ਕਿੰਨਾ ਪੈਸਾ ਨਾਬਾਰਡ ਦੇ ਤਹਿਤ ਮਨਜ਼ੂਰ ਹੁੰਦਾ ਹੈ, ਫਿਰ ਮਾਨਯੋਗ ਸੀ.ਐਮ. ਸਾਹਿਬ ਨਾਲ ਵਿਚਾਰ ਕਰਕੇ ਜਦੋਂ ਨਾਬਾਰਡ ਦੀ ਪਰੋਪੋਜ਼ਲ ਤਿਆਰ ਹੋਵੇਗੀ ਤਾਂ ਉਸ ਦੇ ਵਿੱਚ ਜ਼ਰੂਰ ਪਾਜ਼ੇਟਿਵਲੀ ਵਿਚਾਰ ਕਰਾਂਗੇ।

**Sardar Virsa Singh Valtoha :** Thank you.

---

## ਜਗਰਾਉਂ-ਚੱਕਰ ਸੜਕ ਦੀ ਉਸਾਰੀ

*1830. **ਸਰਦਾਰ ਗੁਰਦੀਪ ਸਿੰਘ ਭੈਣੀ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਜਗਰਾਉਂ ਹਲਕੇ ਵਿੱਚ ਜਗਰਾਉਂ ਤੋਂ ਚੱਕਰ ਬਰਾਸਤਾ ਮੱਲ੍ਹਾ, ਅਖਾੜਾ ਪੁੱਲ ਤੋਂ ਮਾਣੂਕੇ ਤੱਕ ਪੱਕੀਆਂ ਸੜਕਾਂ ਨਾ ਬਣਾਏ ਜਾਣ ਦੇ ਕੀ ਕਾਰਨ ਹਨ ;

(ਅ) ਕੀ ਸਰਕਾਰ ਇਨ੍ਹਾਂ ਸੜਕਾਂ ਨੂੰ ਪਹਿਲਤਾ ਦੇ ਅਧਾਰ ਤੇ ਬਣਾਏਗੀ ; ਜੇਕਰ ਅਜਿਹਾ ਹੋਵੇ ਤਾਂ ਅਜਿਹਾ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ?

**ਸਰਦਾਰ ਸੁੱਚਾ ਸਿੰਘ ਲੰਗਾਹ** : (ੳ) ਇਹ ਸੜਕਾਂ ਪਹਿਲਾਂ ਹੀ ਬਣੀਆਂ ਹੋਈਆਂ ਹਨ।

(ਅ) ਇਨ੍ਹਾਂ ਵਿੱਚੋਂ ਸਿਰਫ ਜਗਰਾਉਂ ਤੋਂ ਡੱਲਾ ਦਾ 1.81 ਕਿ:ਮੀ: ਦਾ ਹਿੱਸਾ

ਮੁਰੰਮਤ ਅਤੇ ਚੌੜਾ ਕੀਤਾ ਜਾ ਰਿਹਾ ਹੈ। ਬਾਕੀ ਸਾਰੀਆਂ ਸੜਕਾਂ ਦਾ ਅਜੇ ਮੁਰੰਮਤ ਦਾ ਕੋਈ ਪ੍ਰੋਗਰਾਮ ਨਹੀਂ ਹੈ।

**ਸਰਦਾਰ ਗੁਰਦੀਪ ਸਿੰਘ ਭੈਣੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਦਰਅਸਲ ਇਨ੍ਹਾਂ ਦਾ ਜਵਾਬ ਠੀਕ ਨਹੀਂ ਆਇਆ। ਇਹ ਸੜਕਾਂ 2002 ਦੀਆਂ ਬਣੀਆਂ ਹੋਈਆਂ ਹਨ, ਅੱਜ 9 ਸਾਲ ਹੋ ਗਏ ਹਨ। ਇਨ੍ਹਾਂ ਸੜਕਾਂ ਦੀ ਹਾਈ ਕੋਰਟ ਵਿੱਚ ਪੈਟੀਸ਼ਨ ਵੀ ਪਾਈ ਗਈ ਹੈ ਔਰ ਹਾਈ ਕੋਰਟ ਨੇ ਆਰਡਰ ਵੀ ਕੀਤਾ ਹੈ ਕਿ ਸੜਕਾਂ ਬਣਾਓ। ਇਨ੍ਹਾਂ ਸੜਕਾਂ ਦਾ ਕੱਚੀਆਂ ਸੜਕਾਂ ਨਾਲੋਂ ਵੀ ਮਾੜਾ ਹਾਲ ਹੈ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਤੁਸੀਂ ਸਾਰੇ ਲੁਧਿਆਣੇ ਜ਼ਿਲ੍ਹੇ ਵਿੱਚ ਦੇਖ ਲਓ। ਇਹ ਬੜੇ ਦਮਗਜੇ ਮਾਰਦੇ ਹਨ ਬਜਟ ਵਿੱਚ, ਬਜਟ ਸੈਸ਼ਨ ਦੇ ਵਿੱਚ ਔਰ ਜਿਹੜਾ ਖਜ਼ਾਨਾ ਮੰਤਰੀ ਨੇ ਬਜਟ ਪੇਸ਼ ਕੀਤਾ ਹੈ, ਉਸ ਵਿੱਚ ਵੱਡੇ-ਵੱਡੇ ਦਮਗਜੇ ਮਾਰੇ ਹਨ ਕਿ ਸੜਕਾਂ ਤੇ ਪਰੀਮਿਕਸ ਪਾਇਆ ਹੈ। ਤੁਸੀਂ ਜਗਰਾਉਂ ਸਬ-ਡਿਵੀਜ਼ਨ ਵਿੱਚ, ਰਾਏਕੋਟ ਵਿੱਚ ਅਤੇ ਮੁੱਲਾਂਪੁਰ ਵਿੱਚ ਦੇਖ ਲਓ, ਤੁਸੀਂ ਮੈਨੂੰ ਜੋ ਮਰਜ਼ੀ ਜੁਰਮਾਨਾ ਕਰਿਓ। ਇਹ ਸਾਰਾ ਝੂਠ ਦਾ ਪੁਲੰਦਾ ਹੈ। ਸਾਰੀ ਗਲਤ ਬਿਆਨੀ ਕਰ ਰਹੇ ਹਨ।

**ਮਾਨਯੋਗ ਸਪੀਕਰ** : ਦੱਸੋ ਜੀ ਕੀ ਗਲਤ ਬਿਆਨੀ ਹੈ?

**ਮੰਤਰੀ** : ਸਪੀਕਰ ਸਾਹਿਬ, ਸਾਰੇ ਪੰਜਾਬ ਦੇ ਹਰ ਹਲਕੇ ਵਿੱਚ ਦੋ ਕਰੋੜ ਰੁਪਏ ਤੱਕ ਦੀ ਰਿਪੇਅਰ ਦੀਆਂ ਸੜਕਾਂ ਦੁਬਾਰਾ ਰਿਪੇਅਰ ਕਰ ਰਹੇ ਹਾਂ ਔਰ ਇਨ੍ਹਾਂ ਦੇ ਹਲਕੇ ਵਿੱਚ 4 ਕਰੋੜ 93 ਲੱਖ ਰੁਪਏ ਦੀਆਂ ਨਵੀਆਂ ਸੜਕਾਂ ਰਿਪੇਅਰ ਕਰ ਰਹੇ ਹਾਂ ਜਾਂ ਚੌੜੀਆਂ ਬਣਾ ਰਹੇ ਹਾਂ .....(ਵਿਘਨ)..... ਇੱਕ ਮਿੰਟ, ਮੈਂ ਦੱਸਣ ਲੱਗਿਆ ਹਾਂ .....(ਵਿਘਨ)..... ਜਗਰਾਉਂ ਤੋਂ ਡੱਲਾ .....(ਵਿਘਨ).....

**ਸਰਦਾਰ ਗੁਰਦੀਪ ਸਿੰਘ ਭੈਣੀ** : ਜੇਕਰ ਮੈਂ ਗਲਤ ਹੋਵਾਂ ਤਾਂ ਮੈਂ ਅਸਤੀਫਾ ਦੇ ਦੇਵਾਂਗਾ। .....(ਵਿਘਨ).....

**ਮਾਨਯੋਗ ਸਪੀਕਰ** : ਪਹਿਲਾਂ ਗੱਲ ਤਾਂ ਸੁਣ ਲਵੋ .....(ਵਿਘਨ).....(ਸ਼ੋਰ)....

**ਮੰਤਰੀ** : ਇੱਕ ਮਿੰਟ ਮੇਰੀ ਗੱਲ ਸੁਣ ਲਵੋ .....(ਵਿਘਨ)..... ਫਿਰ ਦੱਸਣਾ। ਜਗਰਾਉਂ ਤੋਂ ਡੱਲਾ 1.81 ਕਿਲੋਮੀਟਰ ਸੜਕ 10 ਫੁੱਟ ਤੋਂ 18 ਫੁੱਟ ਕੀਤੀ ਜਾ ਰਹੀ ਹੈ। ਕੀ ਇਹ ਬਣ ਰਹੀ ਹੈ ਕਿ ਨਹੀਂ? .....(ਵਿਘਨ)..... ਬਣ ਰਹੀ ਹੈ ਕਿ ਨਹੀਂ, ਦੱਸੋ? .....(ਵਿਘਨ)..... ਇਸ ਤੇ ਹੀ ਮੁਕਾ ਦੇਈਏ ਗੱਲ। .....(ਵਿਘਨ)..... 10 ਫੁੱਟ ਤੋਂ 18 ਫੁੱਟ, 1.81 ਕਿਲੋਮੀਟਰ, ਜਗਰਾਉਂ ਤੋਂ ਡੱਲਾ .....(ਵਿਘਨ)..... (ਸ਼ੋਰ).... ਤੁਸੀਂ ਕਹਿੰਦੇ ਹੋ ਕਿ ਇੱਕ ਪੈਸਾ ਨਹੀਂ ਲੱਗ ਰਿਹਾ। ਨੰਬਰ 2, ਜਗਰਾਉਂ ਤੋਂ ਡੱਲਾ .....(ਵਿਘਨ)..... (ਸ਼ੋਰ).... ਇੱਕ ਮਿੰਟ ਸੁਣ ਤਾਂ ਲਓ....

**ਮਾਨਯੋਗ ਸਪੀਕਰ** : ਬੈਠੋ ਜੀ, ਟਾਈਮ ਨਾ ਜ਼ਾਇਆ ਕਰੋ, ਸੁਣੋ। .....(ਵਿਘਨ)..... (ਸ਼ੋਰ)....

**ਮੰਤਰੀ** : ਸੁਣ ਲਓ, ਭੈਣੀ ਸਾਹਿਬ, ਸੁਣ ਲਓ .....(ਵਿਘਨ)..... (ਸ਼ੋਰ).... ਜਗਰਾਉਂ ਤੋਂ ਡੱਲਾ ਸੜਕ 10 ਫੁੱਟ ਤੋਂ 18 ਫੁੱਟ ਕੀਤੀ ਜਾ ਰਹੀ ਹੈ 1.90 ਕਿਲੋਮੀਟਰ .....(ਵਿਘਨ)..... (ਸ਼ੋਰ)....

**ਮਾਨਯੋਗ ਸਪੀਕਰ** : ਗੱਲ ਸੁਣੋ ....(ਸ਼ੋਰ).... ਉਨ੍ਹਾਂ ਦੀ ਗੱਲ ਤਾਂ ਸੁਣੋ ....(ਸ਼ੋਰ)....

**ਮੰਤਰੀ** : ਡੀ.ਸੀ. ਵੱਲੋਂ ਯੈੱਸ ਕਰ ਦਿੱਤਾ ਹੈ ....(ਸ਼ੋਰ)....

**ਮਾਨਯੋਗ ਸਪੀਕਰ** : ਬੈਠੋ ਜੀ, ਬੈਠੋ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਇਸ ਹਾਊਸ ਦੇ ਵਿੱਚ ਹਰ ਰੋਜ਼ ਦੋ-ਚਾਰ ਵਾਰੀ ਇਹ ਜ਼ਿਕਰ ਹੁੰਦਾ ਹੈ ਕਿ ਪਵਿੱਤਰ ਸਦਨ ਦੇ ਵਿੱਚ ਝੂਠ ਬੋਲਿਆ ਜਾ ਰਿਹਾ ਹੈ। ਆਪੋਜ਼ੀਸ਼ਨ ਦੇ ਸੀਨੀਅਰ ਲੈਜਿਸਲੇਚਰ ਨੇ ਕਿਹਾ ਹੈ ਕਿ ਮੈਂ ਹਰ ਸਜ਼ਾ ਭੁਗਤਣ ਨੂੰ ਤਿਆਰ ਹਾਂ, (ਵਿਘਨ) ਜੋ ਜੁਰਮਾਨਾ ਲਾਉਗੇ ਉਹ ਭੁਗਤਣ ਨੂੰ ਤਿਆਰ ਹੈ। ਜੋ ਜਵਾਬ ਆਨਰੇਬਲ ਮੰਤਰੀ ਜੀ ਵੱਲੋਂ ਦਿੱਤਾ ਗਿਆ ਹੈ ਉਹ ਸਰਾ ਸਰ ਝੂਠ ਹੈ। ਇੱਕ ਟੈਸਟ ਕੇਸ ਦੇ ਤੌਰ ਤੇ .....(ਵਿਘਨ).....

**ਮੰਤਰੀ** : ਸਪੀਕਰ ਸਾਹਿਬ, ਮੈਂ...

**ਮਾਨਯੋਗ ਸਪੀਕਰ** : ਲੰਗਾਹ ਜੀ, ਥੋੜ੍ਹਾ ਜਿਹਾ ਹੌਸਲਾ ਕਰੋ। ਤੁਸੀਂ ਬੈਠੋ। .....(ਵਿਘਨ).....

**ਸਰਦਾਰ ਅਵਤਾਰ ਸਿੰਘ ਬਰਾੜ** : ਇਹ ਹਾਲ ਵਜ਼ੀਰ ਦਾ ਹੈ .....(ਵਿਘਨ).....

**ਮਾਨਯੋਗ ਸਪੀਕਰ** : ਤੁਸੀਂ ਬੈਠੋ, ਰੌਲਾ ਪਾ ਕੇ ਗੱਲ ਨਹੀਂ ਸਰਨੀ, ਪਲੀਜ਼ ਬੈਠੋ .....(ਵਿਘਨ).....

**ਸਰਦਾਰ ਗੁਰਦੀਪ ਸਿੰਘ ਭੈਣੀ** : ਸਪੀਕਰ ਸਾਹਿਬ, ਮੈਂ ਅਸਤੀਫਾ ਦੇਣ ਲਈ ਤਿਆਰ ਹਾਂ ਜੇਕਰ ਇਨ੍ਹਾਂ ਸੜਕਾਂ ਦਾ ਕੰਮ ਚਲਦਾ ਹੋਵੇ .....(ਵਿਘਨ).....

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਮੇਰੀ ਗੱਲ ਪੂਰੀ ਨਹੀਂ ਹੋਈ .....(ਵਿਘਨ)..... ਸਪੀਕਰ ਸਾਹਿਬ, ਮੇਰੀ ਸਪਲੀਮੈਂਟਰੀ ਪੂਰੀ ਨਹੀਂ ਹੋਈ। ਸਪੀਕਰ ਸਾਹਿਬ, ਮੈਂ ਬੇਨਤੀ ਕਰ ਰਿਹਾ ਸੀ ਕਿ ਹਰ ਰੋਜ਼ ਦੀ ਕਿਚ-ਕਿਚ ਖਤਮ ਕਰਨ ਲਈ ਇੱਕ ਟੈਸਟ ਦੇ ਤੌਰ ਤੇ ਹਾਊਸ ਦੀ ਸਾਂਝੀ ਕਮੇਟੀ ਬਣਾ ਦਿਉ .....(ਵਿਘਨ).....

**ਮਾਨਯੋਗ ਸਪੀਕਰ** : ਇਹ ਤੁਸੀਂ ਸਾਰਾ ਕੁਝ ਹੀ ਝੂਠ ਆਖੀ ਜਾਂਦੇ ਹੋ, ਇਹ ਗੱਲ ਨਹੀਂ ਹੈ, ਇਹ ਬਿਲਕੁਲ ਨਹੀਂ ਹੈ। ਗੱਲ ਜਿਹੜੀ ਪੁੱਛਣ ਵਾਲੀ ਹੈ ਤੁਸੀਂ ਉਹ ਪੁੱਛੋ .....(ਵਿਘਨ).....

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਮੇਰੀ ਬੇਨਤੀ ਸੁਣੋ। ਮੇਰੀ ਗੱਲ ਅਧੂਰੀ ਰਹਿ ਗਈ ਹੈ, ਸਪਲੀਮੈਂਟਰੀ ਅਧੂਰੀ ਰਹਿ ਗਈ ਹੈ। ਮੇਰੀ ਬੇਨਤੀ ਇੰਨੀ ਹੈ ਕਿ ਟੈਸਟ ਕੇਸ ਦੇ ਤੌਰ ਤੇ ਜਿਹੜਾ ਅੱਜ ਦਾ ਇਹ ਸਵਾਲ ਹੈ ਇਸ ਬਾਰੇ ਇਕ ਹਾਊਸ ਦੀ ਕਮੇਟੀ ਬਣਾ ਦਿਉ, ਪੜਤਾਲ ਹੋਵੇ, ਤਾਂ ਕਿ ਜਿਹੜਾ ਨਿੱਤ ਦਾ ਕੰਮ ਹੈ, ਅਸੀਂ ਝੂਠ ਬੋਲਦੇ ਹਾਂ, ਇਹ ਝੂਠ ਬੋਲਦੇ ਹਨ, ਇਹ ਸਾਰਾ ਕੁਝ ਸਾਹਮਣੇ ਆ ਜਾਵੇਗਾ। .....(ਵਿਘਨ)..... ਇੱਕ ਆਨਰੇਬਲ ਮੈਂਬਰ ਕਹਿ ਰਿਹਾ ਹੈ ਕਿ ਮੈਂ ਰਿਜ਼ਾਈਨ ਕਰਨ ਨੂੰ ਤਿਆਰ ਹਾਂ, ਸੀਨੀਅਰ ਲੈਜਿਸਲੇਚਰ ਹੈ ਅਤੇ ਇਸ ਹਾਊਸ ਦੇ ਵਿੱਚ ਦੂਜੀ ਵਾਰੀ ਲੈਜਿਸਲੇਚਰ ਬਣ ਕੇ ਆਇਆ ਹੈ, ਜ਼ਿੰਮੇਵਾਰ ਵਿਅਕਤੀ ਹੈ। .....(ਵਿਘਨ).....

**ਮਾਨਯੋਗ ਸਪੀਕਰ** : ਜਵਾਬ ਲੰਗਾਹ ਸਾਹਿਬ ਨੇ ਦੇਣਾ ਹੈ, ਆਪਾਂ ਸਾਰਿਆਂ ਨੇ ਨਹੀਂ ਦੇਣਾ। ਤੁਸੀਂ ਬੈਠੋ। ਆਪਾਂ ਗੱਲ ਸੁਨਣ ਦੀ ਕੋਸ਼ਿਸ਼ ਨਹੀਂ ਕਰਦੇ, ਆਪਾਂ ਰੌਲਾ ਪਾਉਣ ਲਗ ਜਾਂਦੇ ਹਾਂ। (ਵਿਘਨ) ਗੱਲ ਇੱਕ ਮੈਂਬਰ ਨੇ ਕਰਨੀ ਹੈ ਜਾਂ ਸਾਰਿਆਂ ਨੇ ਕਰਨੀ ਹੈ, ਕਿਸੇ ਦੀ ਕੋਈ ਨਹੀਂ ਸੁਣਦਾ।

**ਸਰਦਾਰ ਅਵਤਾਰ ਸਿੰਘ ਬਰਾੜ** : ਕੀ ਇਹ ਰਿਜ਼ਾਈਨ ਦੇਣ ਨੂੰ ਤਿਆਰ ਹਨ? ਸਾਡਾ ਵਿਧਾਇਕ ਰਿਜ਼ਾਈਨ ਦੇਣ ਨੂੰ ਤਿਆਰ ਹੈ। ....(ਵਿਘਨ).... ਲਵੋ ਰਿਜ਼ਾਈਨ ....(ਵਿਘਨ)....

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸਪੀਕਰ ਸਾਹਿਬ, ਗੱਲੀਂਬਾਤੀਂ ਢਿੱਡ ਨਹੀਂ ਭਰਨਾ। ਇਹ ਰਿਜ਼ਾਈਨ ਦੇਣ। (ਵਿਘਨ) ਪਤਾ ਨਹੀਂ ਇਹ ਕਿਹੜੀ ਲਾਇਸੈਂਸਿੰਗ ਅਥਾਰਿਟੀ ਦੇ ਨਾਲ ਝੂਠ ਬੋਲੀ ਜਾ ਰਹੇ ਹਨ। ....(ਵਿਘਨ)....

**ਮਾਨਯੋਗ ਸਪੀਕਰ** : ਤੁਸੀਂ ਸਾਰੇ ਬੈਠੋ। ਐਵੇਂ ਨਾ ਉਠ-ਉਠ ਕੇ ਗੱਲਾਂ ਕਰਿਆ ਕਰੋ। ਹਾਂ ਜੀ, ਲੰਗਾਹ ਸਾਹਿਬ।

**ਮੰਤਰੀ** : ਸਪੀਕਰ ਸਾਹਿਬ, ਇਹ ਮੇਰੀ ਗੱਲ ਤਾਂ ਸੁਨਣ। ਮੈਂ ਦੱਸਦਾ ਹਾਂ... ਜਗਰਾਉਂ ਤੋਂ ਡੱਲਾ ਸੜਕ 10 ਫੁੱਟ ਤੋਂ 18 ਫੁੱਟ ਚੌੜੀ ਕੀਤੀ ਜਾ ਰਹੀ ਹੈ, 1.81 ਕਿਲੋਮੀਟਰ, ਕੰਮ ਚਾਲੂ ਹੈ। ਨੰ: 2 ਜਗਰਾਉਂ....

**ਮਾਨਯੋਗ ਸਪੀਕਰ** : ਹਾਂ ਜੀ, ਕੀ ਕੰਮ ਚਾਲੂ ਹੈ?

**ਸਰਦਾਰ ਗੁਰਦੀਪ ਸਿੰਘ ਭੈਣੀ** : ਸਪੀਕਰ ਸਾਹਿਬ, ਕੰਮ ਚਾਲੂ ਹੋਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ, (ਵਿਘਨ) ਇਨ੍ਹਾਂ ਸੜਕਾਂ ਨੂੰ ਬਣਾਇਆ ਜਾਵੇ। (ਵਿਘਨ) ਇੱਕ ਪਰਸੈਂਟ ਵੀ ਨਹੀਂ ਹੈ, (ਵਿਘਨ) ਸਾਰੇ ਪੰਜਾਬ ਤੋਂ ਮਾੜੀਆਂ ਸੜਕਾਂ ਹਨ।

**ਮੰਤਰੀ** : ਸੜਕਾਂ ਮਾੜੀਆਂ ਹੋਣਗੀਆਂ, ਪਰ ਜਿਹੜਾ ਕੰਮ ਕਰ ਰਹੇ ਹਾਂ, ਉਹ ਪੜ੍ਹ ਕੇ ਸੁਣਾ ਰਿਹਾ ਹਾਂ, ਉਹ ਤਾਂ ਸੁਣ ਲਵੋ।

**ਸਰਦਾਰ ਗੁਰਦੀਪ ਸਿੰਘ ਭੈਣੀ** : ਸਪੀਕਰ ਸਾਹਿਬ, ਇੱਕ ਪਰਸੈਂਟ ਵੀ ਕੰਮ ਨਹੀਂ ਹੋਇਆ। ਸਪੀਕਰ ਸਾਹਿਬ, ਮੇਰੇ ਕੋਲੋਂ ਇਨ੍ਹਾਂ ਸੜਕਾਂ ਦੇ ਮੁਤੱਲਕ ਪਹਿਲਾਂ ਰਿਜ਼ਾਈਨ ਲੈ ਲਵੋ (ਵਿਘਨ)

**ਪੇਂਡੂ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ... ਪਲੀਜ਼.....

**ਮਾਨਯੋਗ ਸਪੀਕਰ** : ਬ੍ਰਹਮਪੁਰਾ ਜੀ, ਇਨ੍ਹਾਂ ਸਵਾਲਾਂ ਦੇ ਵਿੱਚ ਪੁਆਇੰਟ ਆਫ਼ ਆਰਡਰ ਨਹੀਂ ਹੁੰਦਾ। ਤੁਸੀਂ ਬੈਠੋ।

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਮਾਨਯੋਗ ਮਨਿਸਟਰ ਸਾਹਿਬ ਕਾਗਜ਼ ਪੜ੍ਹ ਕੇ ਦੱਸ ਰਹੇ ਹਨ ਕਿ ਆਹ ਸੜਕ 10 ਫੁੱਟ ਤੋਂ 18 ਫੁੱਟ ਚੌੜੀ ਕਰ ਦਿੱਤੀ ਹੈ, ਸਾਡੇ ਮਾਨਯੋਗ ਮੈਂਬਰ ਸਾਹਿਬ ਕਹਿ ਰਹੇ ਹਨ ਕਿ ਇਹ ਨਹੀਂ ਹੈ...

**ਮਾਨਯੋਗ ਸਪੀਕਰ** : ਨਹੀਂ ਹੋਈ ਤਾਂ ਹੋ ਜਾਵੇਗੀ। ਇਹ ਕਿੱਡੀ ਗੱਲ ਹੈ?

**ਰਾਣਾ ਗੁਰਮੀਤ ਸਿੰਘ ਸੋਢੀ** : ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਕੰਮ ਸ਼ੁਰੂ ਹੈ। ਮਨਿਸਟਰ ਸਾਹਿਬ ਦਾ ਸਦਨ ਦੇ ਵਿੱਚ ਇਹ ਕਹਿਣਾ ਕਿ ਕੰਮ ਸ਼ੁਰੂ ਹੈ ਅਤੇ ਦੂਜੇ ਪਾਸੇ ਜਿਹੜੇ ਬੰਦੇ ਦੀ ਕਾਂਸਟੀਚੂਐਂਸੀ ਹੈ ਉਹ ਕਹਿ ਰਹੇ ਹਨ ਕਿ ਉਥੇ ਕੰਮ ਹੋਇਆ ਹੀ ਨਹੀਂ ਹੈ। ਇਸ ਤੋਂ ਵੱਡਾ ਝੂਠ ਕੀ ਹੋ ਸਕਦਾ ਹੈ?

**ਮਾਨਯੋਗ ਸਪੀਕਰ** : ਨਹੀਂ, ਕੰਮ ਸ਼ੁਰੂ ਹੋਣ ਦੀ ਗੱਲ ਹੈ।

**ਰਾਣਾ ਗੁਰਮੀਤ ਸਿੰਘ ਸੋਢੀ** : ਇੱਕ ਮਿੰਟ ਸਰ, ਦੂਸਰਾ ਮੇਰਾ ਸਵਾਲ ਤੁਹਾਡੇ ਰਾਹੀਂ ਇਹ ਹੈ ਕਿ ਇਹ ਕਹਿ ਰਹੇ ਹਨ ਕਿ ਪੰਜਾਬ ਦੇ ਵਿੱਚ ਦੋ ਕਰੋੜ ਰੁਪਏ ਨਾਲ ਸੜਕਾਂ ਦੀ ਰਿਪੇਅਰ ਕਰ ਰਹੇ ਹਾਂ। ਮੈਂ ਮਨਿਸਟਰ ਸਾਹਿਬ ਨੂੰ ਚੈਲੰਜ ਕਰਦਾ ਹਾਂ ਕਿ ਜੇਕਰ ਇਨ੍ਹਾਂ ਨੇ ਦੋ ਲੱਖ ਰੁਪਏ ਦੀ ਵੀ ਰਿਪੇਅਰ ਕਰਵਾਈ ਹੋਵੇ? ਇਨ੍ਹਾਂ ਨੂੰ ਕਹੋ ਕਿ ਇਹ ਮੇਰੇ ਨਾਲ ਜ਼ਿਲ੍ਹਾ ਫਿਰੋਜ਼ਪੁਰ ਦੇ ਵਿੱਚ ਚਲ ਪੈਣ ਤਾਂ ਮੈਂ ਇਨ੍ਹਾਂ ਨੂੰ ਹਰ ਸੜਕ ਵਿਖਾ ਦਿਆਂਗਾ, ਜੇ ਕੋਈ ਲਿੰਕ ਰੋਡ ਇਨ੍ਹਾਂ ਨੇ ਰਿਪੇਅਰ ਕੀਤੀ ਹੈ ਤਾਂ ਇਹ ਮੈਨੂੰ ਦੱਸ ਦੇਣ। ਸਪੀਕਰ ਸਾਹਿਬ, ਇਸ ਗੱਲ ਦਾ ਤੁਹਾਨੂੰ ਵੀ ਪਤਾ ਹੈ, ਤੁਹਾਡੇ ਹਲਕੇ ਦੀਆਂ ਸੜਕਾਂ ਵੀ ਟੁੱਟੀਆਂ ਹਨ। ਮੈਨੂੰ ਪਤਾ ਹੈ, ਸਪੀਕਰ ਸਾਹਿਬ, ਕਿ ਤੁਹਾਡਾ ਹਾਲ ਵੀ ਸਾਡੇ ਵਰਗਾ ਹੀ ਹੈ। ਤੁਸੀਂ ਚਾਹੇ ਬੋਲੋ ਜਾਂ ਨਾ ਬੋਲੋ ਲੇਕਿਨ ਤੁਹਾਡਾ ਦੁਖ-ਦਰਦ ਮੈਂ ਸਮਝਦਾ ਹਾਂ। ....(ਸ਼ੋਰ).... ....(ਹਾਸਾ)....

**ਮਾਨਯੋਗ ਸਪੀਕਰ** : ਮੇਰੀ ਗੱਲ ਸੁਣੋ। ....(ਵਿਘਨ)....

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਤੁਸੀਂ ਨਹੀਂ ਬੋਲ ਸਕਦੇ, ਤੁਹਾਡੀ ਮਜਬੂਰੀ ਹੈ ਲੇਕਿਨ ਮੈਂ ਤੁਹਾਡੇ ਬਿਹਾਫ਼ ਤੇ ਕਹਿੰਦਾ ਹਾਂ ਕਿ ਤੁਹਾਡੀ ਕਾਂਸਟੀਚੂਐਂਸੀ

ਦੀਆਂ ਸੜਕਾਂ ਟੁੱਟੀਆਂ ਹੋਈਆਂ ਹਨ ਅਤੇ ਮਨਿਸਟਰ ਸਾਹਿਬ ਬਿਲਕੁਲ ਗੌਰ ਨਹੀਂ ਕਰਦੇ। ....(ਵਿਘਨ).... ਇਹ ਇਸ ਗੱਲ ਦਾ ਜਵਾਬ ਤਾਂ ਦੇਣ। ....(ਵਿਘਨ)....

**ਮਾਨਯੋਗ ਸਪੀਕਰ :** ਮੇਰੀ ਗੱਲ ਸੁਣੋ। ....(ਵਿਘਨ).... ਸਾਰੇ ਬੈਠੋ। ....(ਸ਼ੋਰ).... ....(ਵਿਘਨ).... ਮੇਰੀ ਗੱਲ ਸੁਣੋ। ਮੈਂ ਸਾਰੇ ਹਾਊਸ ਨੂੰ ਬੇਨਤੀ ਕਰਦਾ ਹਾਂ ਕਿ ਸਵਾਲ ਪੁੱਛਣ ਵਾਲਾ ਅਤੇ ਜਵਾਬ ਦੇਣ ਵਾਲਾ ਹੀ ਖੜ੍ਹਾ ਹੋਵੇ। ਰੌਲਾ ਪਾਉਣ ਦਾ ਕੋਈ ਮਤਲਬ ਨਹੀਂ। ਜੇਕਰ ਕੋਈ ਝੂਠ ਬੋਲਦਾ ਹੈ ਤਾਂ ਤੁਸੀਂ ਸੱਚ ਬੁਲਾ ਲਓ। ....(ਵਿਘਨ)(ਸ਼ੋਰ).... ਸਾਰੇ ਇਕੱਠੇ ਉਠ ਕੇ ਕਿਉਂ ਗੱਲ ਕਰਦੇ ਹੋ? ....(ਸ਼ੋਰ).... ਇੱਕ ਸਵਾਲ ਦੇ ਜਵਾਬ ਵਿੱਚ ਕਿੰਨਾ ਟਾਈਮ ਜ਼ਾਇਆ ਹੋ ਗਿਆ। ਇਸ ਤਰ੍ਹਾਂ ਬਾਕੀ ਸਵਾਲ ਰਹਿ ਜਾਣੇ ਹਨ ਅਤੇ ਅਸੀਂ ਰੌਲਾ ਪਾ ਰਹੇ ਹਾਂ। ਤੁਸੀਂ ਗੱਲ ਅਰਾਮ ਨਾਲ ਚੱਲਣ ਦਿਉ। ਲੰਗਾਹ ਸਾਹਿਬ, ਮੇਰੀ ਗੱਲ ਸੁਣੋ। ਇਨ੍ਹਾਂ ਦੇ ਹਲਕੇ ਦੀਆਂ ਸੜਕਾਂ ਬਾਰੇ ਜਿਹੜਾ ਤੁਸੀਂ ਜਵਾਬ ਦਿੱਤਾ ਹੈ ਇਹ ਤੁਸੀਂ ਆਪ ਜਾ ਕੇ ਪਤਾ ਕਰੋ ....(ਵਿਘਨ).... ਪਹਿਲਾਂ ਮੇਰੀ ਗੱਲ ਸੁਣੋ। ਪਹਿਲਾਂ ਸੜਕ ਦਾ ਪਤਾ ਕਰਵਾਓ, ਜਿਹੜੀ ਇਨ੍ਹਾਂ ਨੇ ਗੱਲ ਕੀਤੀ ਹੈ ਅਤੇ ਫੇਰ ਉਸ ਦਾ ਤੁਸੀਂ ਕੱਲ੍ਹ ਜਵਾਬ ਦਿਉ।

**ਮੰਤਰੀ :** ਮੈਂ ਸਾਰਾ ਕੁਝ ਦੱਸ ਦਿਆਂਗਾ ਜੀ, ਮੇਰੇ ਕੋਲੋਂ ਇਹ ਹੁਣੇ ਹੀ ਪੁੱਛ ਲੈਣ।

---

## ਸਕੂਲਾਂ ਵਿੱਚ ਅਧਿਆਪਨ ਅਮਲੇ ਦੀ ਘਾਟ

*1789. **ਸਰਦਾਰ ਅਜੀਤ ਸਿੰਘ ਸ਼ਾਂਤ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਬਲਾਕ ਨਿਹਾਲ ਸਿੰਘ ਵਾਲਾ ਅਤੇ ਬਲਾਕ ਮੋਗਾ-1 ਅੰਦਰ ਪੈਂਦੇ ਪ੍ਰਾਇਮਰੀ ਸਕੂਲ, ਹਾਈ ਸਕੂਲ ਅਤੇ ਸੀਨੀਅਰ ਸੈਕੰਡਰੀ ਸਕੂਲਾਂ ਵਿੱਚ ਅਧਿਆਪਨ ਅਮਲਾ ਪੂਰਾ ਹੈ; ਜੇਕਰ ਨਹੀਂ, ਤਾਂ ਇਸ ਦਾ ਸਕੂਲ-ਵਾਰ ਵੇਰਵਾ ਕੀ ਹੈ ਅਤੇ ਇਹ ਘਾਟ ਕਦੋਂ ਤੱਕ ਪੂਰੀ ਕਰ ਦਿੱਤੀ ਜਾਵੇਗੀ?

**ਸਰਦਾਰ ਸੇਵਾ ਸਿੰਘ ਸੇਖਵਾਂ :** ਬਲਾਕ ਨਿਹਾਲ ਸਿੰਘ ਵਾਲਾ ਅਤੇ ਬਲਾਕ ਮੋਗਾ-1 ਅੰਦਰ ਪੈਂਦੇ ਪ੍ਰਾਇਮਰੀ, ਹਾਈ ਅਤੇ ਸੀਨੀਅਰ ਸੈਕੰਡਰੀ ਸਕੂਲਾਂ ਵਿੱਚ ਅਧਿਆਪਨ ਅਮਲੇ ਦੀਆਂ ਮਨਜ਼ੂਰ ਸ਼ੁਦਾ ਅਤੇ ਖਾਲੀ ਅਸਾਮੀਆਂ ਦਾ ਵੇਰਵਾ ਅਨੁਲੱਗ (ੳ)** ਅਤੇ (ਅ)** ਤੇ ਹੈ ਜੀ।

ਅਧਿਆਪਨ ਅਮਲੇ ਦੀਆਂ ਖਾਲੀ ਅਸਾਮੀਆਂ ਭਰਨ ਬਾਰੇ ਭਰਤੀ ਦੀ ਪ੍ਰਕਿਆ ਪਹਿਲਾਂ ਹੀ ਵਿਭਾਗ ਵੱਲੋਂ ਆਰੰਭ ਕੀਤੀ ਹੋਈ ਹੈ ਜੋ ਕਿ ਅੰਤਿਮ ਪੜਾਅ ਤੇ ਹੈ। ਖਾਲੀ ਪਈਆਂ ਅਸਾਮੀਆਂ ਸਿੱਧੀ ਭਰਤੀ ਰਾਹੀਂ ਅਤੇ ਤਰੱਕੀ ਰਾਹੀਂ ਸ਼ੀਘਰ ਭਰ ਦਿੱਤੀਆਂ ਜਾਣਗੀਆਂ।

** Placed in the Revisor Branch.

**ਸਰਦਾਰ ਅਜੀਤ ਸਿੰਘ ਸ਼ਾਂਤ :** ਸਪਲੀਮੈਂਟਰੀ, ਸਪੀਕਰ ਸਾਹਿਬ। ਮੰਤਰੀ ਜੀ ਦਾ ਜਿਹੜਾ ਜਵਾਬ ਆਇਆ ਹੈ ਉਸ ਵਿੱਚ ਲਿਖਿਆ ਹੈ ਕਿ ਪ੍ਰਾਇਮਰੀ, ਹਾਈ ਅਤੇ ਸੀਨੀਅਰ ਸੈਕੰਡਰੀ ਸਕੂਲਾਂ ਦੇ ਅਧਿਆਪਕ ਅਮਲੇ ਦੀਆਂ ਮਨਜ਼ੂਰਸ਼ੁਦਾ ਅਤੇ ਖਾਲੀ ਅਸਾਮੀਆਂ ਦਾ ਵੇਰਵਾ ਅਨੁਲੱਗ ੳ ਅਤੇ ਅ ਤੇ ਹੈ ਲੇਕਿਨ ਮੰਤਰੀ ਜੀ ਦਾ ਇਸ ਤਰ੍ਹਾਂ ਦਾ ਜਵਾਬ ਮੇਰੇ ਕੋਲ ਨਹੀਂ ਆਇਆ। ਜਿਹੜਾ ਇਨ੍ਹਾਂ ਨੇ ਖਾਲੀ ਅਸਾਮੀਆਂ ਦਾ ਵੇਰਵਾ ਕਿਹਾ ਹੈ, ਇਹ ਮੇਰੇ ਕੋਲ ਨਹੀਂ ਆਇਆ। ਦੂਸਰਾ, ਇੱਕ ਸਾਲ ਤੋਂ ਤਰੱਕੀ ਦੇ ਕੇਸ ਮੰਗੇ ਗਏ ਹਨ ਪਰ ਹਾਲੇ ਤੱਕ ਡੀ.ਪੀ.ਸੀ. ਦੀ ਕੋਈ ਮੀਟਿੰਗ ਨਹੀਂ ਹੋਈ।

**ਮੰਤਰੀ :** ਸਪੀਕਰ ਸਾਹਿਬ, ਜੇ ਇਨ੍ਹਾਂ ਕੋਲ ਇਹ ਕਾਗਜ਼ ਨਹੀਂ ਪਹੁੰਚੇ ਤਾਂ ਮੈਂ ਇਨ੍ਹਾਂ ਨੂੰ ਹੁਣ ਦੇ ਦਿੰਦਾ ਹਾਂ, ਇਹ ਮੇਰੇ ਕੋਲ ਹਨ।

**ਸਰਦਾਰ ਅਜੀਤ ਸਿੰਘ ਸ਼ਾਂਤ :** ਇਹ ਤੁਹਾਡੇ ਕੋਲ ਹੀ ਹਨ, ਸਰਕਾਰ ਕੋਲ ਤਾਂ ਸਾਰੇ ਹੀ ਹਨ। ਸਪੀਕਰ ਸਾਹਿਬ, ਮੇਰੀ ਸਪਲੀਮੈਂਟਰੀ ਇਹ ਹੈ, ਮੇਰਾ ਖਿਆਲ ਹੈ ਕਿ ਸਾਰੇ ਐਮ.ਐਲ.ਏਜ਼. ਨੂੰ ਜਵਾਬ ਆਨ ਦਿ ਟੇਬਲ ਹੀ ਮਿਲਦੇ ਹਨ ਜਾਂ ਫੇਰ ਜਦੋਂ ਅਸੀਂ ਹਾਜ਼ਰੀ ਲਾਉਣ ਆਉਂਦੇ ਹਾਂ ਉਸ ਵਕਤ ਸਾਨੂੰ ਫੜ੍ਹਾ ਦਿੱਤੇ ਜਾਂਦੇ ਹਨ। ਅਸੀਂ ਇਸ ਦੀ ਸਪਲੀਮੈਂਟਰੀ ਕੀ ਤਿਆਰ ਕਰਾਂਗੇ? ਜਿਹੜੇ ਸਾਡੇ ਕੁਐਸਚਨ ਲੱਗਦੇ ਹਨ ਉਨ੍ਹਾਂ ਦਾ ਜਵਾਬ ਘੱਟੋ-ਘੱਟ ਇੱਕ ਦਿਨ ਪਹਿਲਾਂ ਤਾਂ ਮਿਲ ਜਾਵੇ ਤਾਂ ਕਿ ਅਸੀਂ ਸਪਲੀਮੈਂਟਰੀ ਤਿਆਰ ਕਰ ਸਕੀਏ।

**ਮਾਨਯੋਗ ਸਪੀਕਰ :** ਮੈਂ ਸਾਰੇ ਮੰਤਰੀ ਸਾਹਿਬਾਨ ਨੂੰ ਬੇਨਤੀ ਕਰਦਾ ਹਾਂ ਕਿ ਵੇਲੇ ਸਿਰ ਜਵਾਬ ਤਿਆਰ ਕਰਕੇ ਸਾਰਿਆਂ ਨੂੰ ਦੇ ਦਿਆ ਕਰੋ ਤਾਂ ਕਿ ਮੈਂਬਰ ਸਾਹਿਬਾਨ ਜੋ ਕੁਝ ਵੇਖਣਾ ਚਾਹੁੰਦੇ ਹਨ, ਪਹਿਲਾਂ ਹੀ ਵੇਖ ਲਿਆ ਕਰਨ। ਹਾਂ ਜੀ, ਸੇਖਵਾਂ ਜੀ।

**ਮੰਤਰੀ :** ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਯਕੀਨ ਦਿਵਾਉਂਦਾ ਹਾਂ ਕਿ ਜੇ ਇਨ੍ਹਾਂ ਨੂੰ ਸਵਾਲ ਦਾ ਜਵਾਬ ਲੇਟ ਮਿਲਿਆ ਹੈ ਤਾਂ ਇਸ ਵਾਸਤੇ ਜਿਹੜੇ ਅਫ਼ਸਰ ਜ਼ਿੰਮੇਵਾਰ ਹਨ, ਮੈਂ ਉਨ੍ਹਾਂ ਖਿਲਾਫ ਕਾਰਵਾਈ ਕਰਾਂਗਾ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਮੋਹਾਲੀ ਜ਼ਿਲ੍ਹੇ ਵਿੱਚ ਘੱਟੋ-ਘੱਟ 150 ਸਕੂਲ ਟੀਚਰਾਂ ਬਿਨਾਂ ਖਾਲੀ ਪਏ ਹਨ ਜੀ।

**ਮਾਨਯੋਗ ਸਪੀਕਰ :** ਇਸ ਵਾਸਤੇ ਵੱਖਰਾ ਸਵਾਲ ਕਰੋ ਜੀ।

---

## ਸਹਿਕਾਰੀ ਸਭਾ ਵਿੱਚ ਹੋਏ ਗਬਨ ਦੀ ਪੜਤਾਲ

*2014. **ਸਰਦਾਰ ਮਨਜੀਤ ਸਿੰਘ ਮੀਆਂਵਿੰਡ :** ਕੀ ਮੁੱਖ ਮੰਤਰੀ

ਕਿਰਪਾ ਕਰਕੇ ਦੱਸਣਗੇ ਕਿ -

(ੳ) ਪਿੰਡ ਸੰਘਰ ਕੋਟ (ਜ਼ਿਲ੍ਹਾ ਤਰਨਤਾਰਨ) ਦੀ ਸਹਿਕਾਰੀ ਸਭਾ ਵਿੱਚ ਹੋਏ ਗਬਨ ਦੀ ਪੜਤਾਲ ਕਦੋਂ ਕਰਵਾਈ ਗਈ ਸੀ ;

(ਅ) ਭਾਗ (ੳ) ਵਿੱਚ ਵਰਣਿਤ ਪੜਤਾਲ ਵਿੱਚ ਕਿਹੜੇ-ਕਿਹੜੇ ਕਰਮਚਾਰੀ/ ਅਧਿਕਾਰੀ ਕਸੂਰਵਾਰ ਪਾਏ ਗਏ ਸਨ ਅਤੇ ਉਨ੍ਹਾਂ ਵਿਰੁੱਧ ਹੁਣ ਤੱਕ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਹਨ?

**ਸ਼੍ਰੀ ਤਿਕਸ਼ਨ ਸੂਦ (ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ)** : ਲੋੜੀਂਦੀ ਸੂਚਨਾ 'ਅਨੁਲੱਗ' ਵਿੱਚ ਦਿੱਤੀ ਗਈ ਹੈ।

**'ਅਨੁਲੱਗ'**

(ੳ) ਸੰਘਰ ਕੋਟ ਕੋਆਪਰੇਟਿਵ ਐਗਰੀਕਲਚਰਲ ਸਰਵਿਸ ਸੋਸਾਇਟੀ ਸੰਘਰ ਕੋਟ ਦੇ ਗਬਨ ਸਬੰਧੀ ਵਿਜੀਲੈਂਸ ਵੱਲੋਂ ਸਾਲ 2005 ਵਿੱਚ ਪੜਤਾਲ ਕੀਤੀ ਗਈ।

(ਅ) ਪੜਤਾਲ ਵਿੱਚ ਸ਼੍ਰੀ ਸੁਖਦੇਵ ਰਾਜ ਸ਼ਰਮਾ, ਸੇਲਜ਼ਮੈਨ ਅਤੇ ਸ਼੍ਰੀ ਅਮੋਲਕ ਚੰਦ, ਸਕੱਤਰ ਦੋਸ਼ੀ ਪਾਏ ਗਏ। ਸ਼੍ਰੀ ਸੁਖਦੇਵ ਰਾਜ, ਸੇਲਜ਼ਮੈਨ ਰੀਟਾਇਰ ਹੋ ਚੁੱਕਾ ਹੈ।

ਸਭਾ ਦੀ ਪ੍ਰਬੰਧਕ ਕਮੇਟੀ ਵੱਲੋਂ ਸ਼੍ਰੀ ਅਮੋਲਕ ਚੰਦ ਨੂੰ ਸਕੱਤਰ ਦੇ ਅਹੁਦੇ ਤੋਂ 13.10.2004 ਨੂੰ ਡਿਸਮਿਸ ਕੀਤਾ ਗਿਆ ਪ੍ਰੰਤੂ ਅਪੀਲ ਵਿੱਚ ਉਪ-ਰਜਿਸਟਰਾਰ, ਸਹਿਕਾਰੀ ਸਭਾਵਾਂ, ਅੰਮ੍ਰਿਤਸਰ ਵੱਲੋਂ ਕਾਨੂੰਨੀ ਕਾਰਵਾਈ ਮੁਕੰਮਲ ਨਾ ਹੋਣ ਕਰਕੇ 06.06.2005 ਨੂੰ ਇਹ ਹੁਕਮ ਰੱਦ ਕੀਤੇ ਗਏ ਅਤੇ ਸੰਯੁਕਤ ਰਜਿਸਟਰਾਰ, ਸਹਿਕਾਰੀ ਸਭਾਵਾਂ, ਜਲੰਧਰ ਵੱਲੋਂ 22.02.2006 ਨੂੰ ਉਪ-ਰਜਿਸਟਰਾਰ, ਸਹਿਕਾਰੀ ਸਭਾਵਾਂ, ਅੰਮ੍ਰਿਤਸਰ ਦਾ ਫੈਸਲਾ ਬਹਾਲ ਰੱਖਿਆ ਗਿਆ।

ਸਭਾ ਦੀ ਪ੍ਰਬੰਧਕ ਕਮੇਟੀ ਵੱਲੋਂ ਦੁਬਾਰਾ ਕਾਨੂੰਨੀ ਕਾਰਵਾਈ ਕਰਦੇ ਹੋਏ ਸ਼੍ਰੀ ਅਮੋਲਕ ਚੰਦ ਨੂੰ 20.11.2008 ਨੂੰ ਫਿਰ ਡਿਸਮਿਸ ਕੀਤਾ ਗਿਆ ਹੈ।

ਇਸ ਤੋਂ ਇਲਾਵਾ, ਸਹਾਇਕ ਰਜਿਸਟਰਾਰ, ਸਹਿਕਾਰੀ ਸਭਾਵਾਂ, ਖਡੂਰ ਸਾਹਿਬ ਵੱਲੋਂ ਪੱਤਰ ਮਿਤੀ 04.03.2011 ਰਾਹੀਂ ਸੀਨੀਅਰ ਸੁਪਰਡੈਂਟ ਆਫ ਪੁਲਿਸ, ਤਰਨ ਤਾਰਨ ਨੂੰ ਆਈ.ਪੀ.ਸੀ. ਅਧੀਨ ਵਿਜੀਲੈਂਸ ਦੀ ਰਿਪੋਰਟ ਦੇ ਅਧਾਰ ਤੇ ਕਾਰਵਾਈ ਕਰਨ ਲਈ ਲਿਖਿਆ ਹੈ।

**ਸਰਦਾਰ ਮਨਜੀਤ ਸਿੰਘ ਮੀਆਂਵਿੰਡ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਸੁਸਾਇਟੀ ਵਿੱਚ ਗਬਨ ਹੋਇਆ ਹੈ, ਕੀ ਇਹ ਦੱਸਣਗੇ ਕਿ ਕਿੰਨਾ ਹੋਇਆ ਹੈ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਇਹ ਚਾਰ ਬੰਦੇ ਸੀ। ਇਕ ਸਰਬਜੀਤ ਸਿੰਘ ਪੁੱਤਰ ਪੂਰਨ ਸਿੰਘ, ਉਸ ਨੂੰ 24.06.1987 ਨੂੰ ਕਰਜ਼ਾ ਜਾਰੀ ਹੋਇਆ ਸੀ ਅਤੇ ਕਰਜ਼ੇ ਦੀ ਰਕਮ 41,303/- ਰੁਪਏ ਸੀ ਅਤੇ ਪਿਆਰਾ ਸਿੰਘ ਪੁੱਤਰ ਜੁਗਿੰਦਰ ਸਿੰਘ ਨੂੰ 24.06.1987 ਨੂੰ ਕਰਜ਼ਾ ਜਾਰੀ ਹੋਇਆ ਸੀ ਅਤੇ ਕਰਜ਼ੇ ਦੀ 38,980/- ਰੁਪਏ ਅਸਲ ਰਕਮ ਸੀ, ਰਾਮ ਸਿੰਘ ਪੁੱਤਰ ਪੂਰਨ ਸਿੰਘ ਨੂੰ 24.06.1987 ਨੂੰ ਕਰਜ਼ਾ ਜਾਰੀ ਹੋਇਆ ਅਤੇ ਰਕਮ 84,280/- ਰੁਪਏ ਸੀ ਅਤੇ ਜਸਬੀਰ ਸਿੰਘ ਪੁੱਤਰ ਜਸਜੀਤ ਸਿੰਘ ਨੂੰ 14.02.1981 ਨੂੰ ਕਰਜ਼ਾ ਜਾਰੀ ਹੋਇਆ ਅਤੇ ਰਕਮ 19,287/- ਰੁਪਏ ਸੀ।

**ਸਰਦਾਰ ਮਨਜੀਤ ਸਿੰਘ ਮੀਆਂਵਿੰਡ** : ਸਪੀਕਰ ਸਾਹਿਬ, ਜਿਹੜਾ ਗਬਨ ਹੋਇਆ ਹੈ, ਕੀ ਇਸ ਦੀ ਰਿਕਵਰੀ ਕੀਤੀ ਗਈ ਹੈ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਰਿਕਵਰੀ ਦੀਆਂ ਪ੍ਰੋਸੀਡਿੰਗਜ਼ ਸ਼ੁਰੂ ਕਰ ਦਿੱਤੀਆਂ ਸਨ ਅਤੇ ਇਨ੍ਹਾਂ ਦੀ ਜਿਹੜੀ ਲਾਇਬਿਲਟੀ ਹੈ, ਮਿਤੀ 01.02.1996 ਨੂੰ ਤਿੰਨ ਕੇਸਾਂ ਦੇ ਸਾਲਸ ਦੇ ਫੈਸਲੇ ਹੋ ਗਏ ਸੀ ਅਤੇ ਇੱਕ ਕੇਸ ਦਾ ਫੈਸਲਾ ਮਿਤੀ 15.12.1995 ਨੂੰ ਹੋਇਆ। ਇਸ ਤੋਂ ਬਾਅਦ ਰਿਕਵਰੀ ਦੀਆਂ ਪ੍ਰੋਸੀਡਿੰਗਜ਼ ਵੀ ਚਲ ਰਹੀਆਂ ਹਨ। ਇਕ ਜਿਹੜਾ ਅਮੋਲਕ ਚੰਦ ਹੈ, ਉਸ ਤੋਂ ਡਾਕੂਮੈਂਟ ਲੈਣ ਲਈ ਵੀ ਵਾਰੰਟ ਜਾਰੀ ਕੀਤੇ ਹਨ।

**ਮਾਨਯੋਗ ਸਪੀਕਰ** : ਸਰਦਾਰ ਮੱਖਣ ਸਿੰਘ ਜੀ, ਆਪਣੀ ਸੀਟ ਤੇ ਚੱਲੋ।

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਪੁੱਛਿਆ ਹੈ ਕਿ ਜੋ ਗਬਨ ਹੋਇਆ ਹੈ, ਕੀ ਉਸ ਦੀ ਰਿਕਵਰੀ ਹੋ ਗਈ ਹੈ, ਜੋ ਲਾਸ ਇਸ ਕੇਸ ਵਿੱਚ ਪਹੁੰਚਿਆ ਹੈ, ਕੀ ਉਸ ਦੀ ਰਿਕਵਰੀ ਹੋ ਗਈ ਹੈ ਕਿ ਨਹੀਂ?

**ਮੰਤਰੀ** : ਮੈਂ ਕਿਹਾ ਹੈ ਕਿ ਪ੍ਰੋਸੀਡਿੰਗਜ਼ ਚਲ ਰਹੀਆਂ ਹਨ। ਵਾਰੰਟ ਦੇ ਨਾਲ ਹੀ ਰਿਕਵਰੀ ਹੋਣੀ ਹੁੰਦੀ ਹੈ, ਉਸ ਵਾਸਤੇ ਪ੍ਰੋਸੀਡਿੰਗਜ਼ ਚਲ ਰਹੀਆਂ ਹਨ। ਇੱਥੋਂ ਤੱਕ ਕਿ ਇਸ ਕੇਸ ਵਿੱਚ ਦੋਸ਼ੀ ਬੰਦਿਆਂ ਤੇ ਪਰਚਾ ਦਰਜ ਕਰਨ ਸਬੰਧੀ ਵੀ ਲਿਖ ਦਿੱਤਾ ਹੈ। ਮਿਤੀ 04.03.2011 ਨੂੰ ਸੁਸਾਇਟੀ ਵੱਲੋਂ ਪਰਚਾ ਦਰਜ ਕਰਨ ਬਾਰੇ ਵੀ ਲਿਖ ਦਿੱਤਾ ਹੈ।

**ਸਰਦਾਰ ਮਨਜੀਤ ਸਿੰਘ ਮੀਆਂਵਿੰਡ** : ਸਰ, ਵਿਜੀਲੈਂਸ ਨੇ ਸਾਲ 2005 ਦੇ ਵਿੱਚ ਇਨਕੁਆਇਰੀ ਕੀਤੀ ਹੈ। ਛੇ ਸਾਲ ਹੋ ਗਏ ਹਨ, ਹੁਣ ਜਦੋਂ ਸਵਾਲ ਲੱਗਿਆ ਹੈ ਤਾਂ ਮਹਿਕਮੇ ਨੇ ਵਿਜੀਲੈਂਸ ਨੂੰ ਕਾਰਵਾਈ ਕਰਨ ਵਾਸਤੇ ਲਿਖਿਆ ਹੈ। ਇੰਨੇ ਚਿਰ ਦਾ ਜਿਹੜਾ ਗੈਪ ਹੈ, ਕੀ ਇਹ ਇਸ ਵਾਸਤੇ ਦੋਸ਼ੀ ਅਫ਼ਸਰਾਂ ਦੇ ਖਿਲਾਫ਼ ਕੋਈ ਕਾਰਵਾਈ ਕਰਨਗੇ ਜਿਨ੍ਹਾਂ

ਨੇ ਹੁਣ ਤੱਕ ਵਿਜੀਲੈਂਸ ਨੂੰ ਕਾਰਵਾਈ ਕਰਨ ਲਈ ਕਿਉਂ ਨਹੀਂ ਸੀ ਲਿਖਿਆ?

---

## ਪਾਤੜਾਂ/ਸਮਾਣਾ ਵਿਖੇ ਟ੍ਰੈਫਿਕ ਪੁਲਿਸ ਦੀ ਤਾਇਨਾਤੀ

*1826. **ਸਰਦਾਰ ਨਿਰਮਲ ਸਿੰਘ (ਸਰਦਾਰ ਮੱਖਣ ਸਿੰਘ ਵੱਲੋਂ ਪੇਸ਼ ਕੀਤਾ ਗਿਆ)** : ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਜ਼ਿਲ੍ਹਾ ਪਟਿਆਲਾ ਵਿੱਚ ਪੈਂਦੇ ਸ਼ਹਿਰ ਪਾਤੜਾਂ ਅਤੇ ਸਮਾਣਾ ਵਿਖੇ ਤਾਇਨਾਤ ਕੀਤੇ ਗਏ ਟ੍ਰੈਫਿਕ ਪੁਲਿਸ ਕਰਮਚਾਰੀਆਂ ਦੀ ਸ਼੍ਰੇਣੀ-ਵਾਰ ਕੁੱਲ ਗਿਣਤੀ ਕਿੰਨੀ ਹੈ ;

(ਅ) ਕੀ ਉਪਰੋਕਤ ਟ੍ਰੈਫਿਕ ਪੁਲਿਸ ਕਰਮਚਾਰੀ ਆਪਣੇ ਸਬੰਧਤ ਖੇਤਰਾਂ ਵਿੱਚ ਨਿਯਮਿਤ ਰੂਪ ਵਿੱਚ ਡਿਊਟੀ ਨਿਭਾ ਰਹੇ ਹਨ, ਜੇਕਰ ਅਜਿਹਾ ਨਹੀਂ ਤਾਂ ਅਜਿਹੇ ਦੋਸ਼ੀ ਕਰਮਚਾਰੀਆਂ ਵਿਰੁੱਧ 1 ਜਨਵਰੀ, 2010 ਤੋਂ ਮਿਤੀ ਅੰਤ ਤੱਕ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਗਈ ਹੈ?

**ਉਪ ਮੁੱਖ ਮੰਤਰੀ** : (ੳ) :

| ਲੜੀ ਨੰ: | ਸ਼ਹਿਰ ਦਾ ਨਾਮ | ਤਾਇਨਾਤਸ਼ੁਦਾ ਨਫਰੀ | |
|---|---|---|---|
| 1.. | ਸਮਾਣਾ | ਸਹਾਇਕ ਸਬ-ਇੰਸਪੈਕਟਰ | = 1 (ਲੋਕਲ ਰੈਂਕ) |
| | | ਹੌਲਦਾਰ | = 4 |
| 2. | ਪਾਤੜਾਂ | ਸਹਾਇਕ ਸਬ-ਇੰਸਪੈਕਟਰ | = 1 |
| | | ਹੌਲਦਾਰ | = 5 |

(ਅ) ਉਪਰੋਕਤ ਸ਼ਹਿਰਾਂ ਵਿੱਚ ਤਾਇਨਾਤ ਟ੍ਰੈਫਿਕ ਪੁਲਿਸ ਕਰਮਚਾਰੀ ਨਿਯਮਿਤ ਰੂਪ ਵਿੱਚ ਡਿਊਟੀ ਨਿਭਾ ਰਹੇ ਹਨ ਜੀ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਮੈਂ ਉਪ ਮੁੱਖ ਮੰਤਰੀ ਸਾਹਿਬ ਤੋਂ ਜਾਣਨਾ ਚਾਹੁੰਦਾ ਹਾਂ ਕਿ ਕੀ ਇਹ ਜਿਹੜੀ ਸਟਰੈਂਥ ਉਥੇ ਤਾਇਨਾਤ ਕੀਤੀ ਹੈ, ਕੀ ਇਹ ਉਨ੍ਹਾਂ ਸ਼ਹਿਰਾਂ ਦੀ ਅਬਾਦੀ ਅਤੇ ਟ੍ਰੈਫਿਕ ਦੇ ਮੁਤਾਬਕ ਸਫੀਸ਼ੈਂਟ ਹੈ?

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਜਿਵੇਂ-ਜਿਵੇਂ ਜਿਸ ਜਗ੍ਹਾ ਦੀ ਰਿਕੁਆਇਰਮੈਂਟ ਹੁੰਦੀ ਹੈ, ਉਸ ਰਿਕੁਆਇਰਮੈਂਟ ਦੇ ਬੇਸ ਤੇ ਹੀ ਉਥੇ ਟ੍ਰੈਫਿਕ ਪੁਲਿਸ ਦੇ ਮੁਲਾਜ਼ਮ ਪੋਸਟ ਕੀਤੇ ਜਾਂਦੇ ਹਨ ਜੀ। ਪਿਛਲੇ ਸਾਲ ਵਿੱਚ ਦੇਖੋਗੇ ਕਿ ਟ੍ਰੈਫਿਕ ਨੂੰ ਮੌਨੀਟਰ ਕਰਨ ਵਾਸਤੇ ਸਮਾਣੇ ਵਿੱਚ ਤਕਰੀਬਨ 1400 ਦੇ ਨੇੜੇ ਚਲਾਨ ਕੀਤੇ ਹਨ ਅਤੇ ਪਾਤੜਾਂ ਵਿੱਚ ਤਕਰੀਬਨ 700 ਦੇ ਚਲਾਨ ਕੀਤੇ ਹਨ।

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਮੈਂ ਉਪ ਮੁੱਖ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਸਟੇਟ ਹਾਈਵੇਜ਼ ਤੇ ਬਹੁਤ ਐਕਸੀਡੈਂਟ ਹੋ ਰਹੇ ਹਨ, ਤੁਹਾਨੂੰ ਵੀ ਪਤਾ ਹੀ ਹੈ। They are over crowded. ਆਪਣੀ ਸਟੇਟ ਦੇ ਜੋ ਸਾਰੇ ਸਟੇਟ ਹਾਈਵੇਜ਼ ਹਨ, ਉਥੇ ਕੋਈ ਪੁਲਿਸ ਮੌਨੀਟਰਿੰਗ, ਮੋਬਾਈਲ ਵੈਨਜ ਜਾਂ ਐਂਬੂਲੈਂਸ ਰੱਖਣ ਦੀ ਕੋਈ ਸਕੀਮ ਇਨ੍ਹਾਂ ਦੀ ਹੈ? ਮੈਂ ਦੱਸਣਾ ਚਾਹਾਂਗਾ ਕਿ ਫਿਰੋਜ਼ਪੁਰ ਵਿੱਚ ਕੁਝ ਦਿਨ ਹੋਏ ਟਰੱਕ ਅਤੇ ਬੱਸ ਦਾ ਇੱਕ ਬਹੁਤ ਵੱਡਾ ਐਕਸੀਡੈਂਟ ਹੋਇਆ ਹੈ। ਉਸ ਵਿੱਚ ਛੇ ਮੌਤਾਂ ਹੋ ਗਈਆਂ ਅਤੇ 23 ਬੰਦੇ ਬਹੁਤ ਬੁਰੀ ਤਰ੍ਹਾਂ ਇੰਜਰਡ ਹੋ ਗਏ ਲੇਕਿਨ ਉਥੇ ਟ੍ਰੈਫਿਕ ਪੁਲਿਸ ਦਾ ਕੋਈ ਕਰਮਚਾਰੀ ਨਹੀਂ ਪਹੁੰਚਿਆ ਅਤੇ ਐਂਬੂਲੈਂਸ ਉਥੇ ਦੋ ਘੰਟੇ ਬਾਅਦ ਪਹੁੰਚੀ। ਮੈਂ ਐਸ਼ੋਰੈਂਸ ਲੈਣੀ ਚਾਹੁੰਦਾ ਹਾਂ ਕਿ ਇਨ੍ਹਾਂ ਦੀ ਕੀ ਕੋਈ ਐਸੀ ਕੋਸ਼ਿਸ਼ ਜਾਂ ਸਕੀਮ ਹੈ ਤਾਂ ਜੋ ਇਨ੍ਹਾਂ ਸੜਕਾਂ ਉਤੇ ਮੋਬਾਈਲ ਪੁਲਿਸ ਵੈਨ ਜਾਂ ਐਂਬੂਲੈਂਸ ਵਗੈਰਾ ਰਾਹੀਂ ਕੰਟਰੋਲ ਕਰ ਸਕਣ?

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਜਦੋਂ ਦੀ ਸਾਡੀ ਸਰਕਾਰ ਆਈ ਹੈ ਅਤੇ ਮੈਂ ਜ਼ਿੰਮੇਵਾਰੀ ਸੰਭਾਲੀ ਹੈ, ਅਸੀਂ ਪੁਲਿਸ ਨੂੰ ਮਾਡਰੇਨਾਈਜੇਸ਼ਨ ਵੱਲ ਲੈ ਕੇ ਗਏ ਹਾਂ। ਤੁਸੀਂ ਦੇਖਿਆ ਹੋਣਾ ਹੈ ਕਿ ਪੰਜਾਬ ਵਿੱਚ ਵਹੀਕਲਜ਼ ਨੂੰ ਵੀ ਅਪਗਰੇਡ ਕੀਤਾ ਗਿਆ ਹੈ ਔਰ ਖਾਸ ਕਰਕੇ ਜਿਹੜੀ ਪੰਜਾਬ ਦੀ ਟਰੈਫਿਕ ਡਿਵੀਜ਼ਨ ਹੈ ਇਸ ਨੂੰ ਵੀ ਸਟਰੈਂਥਨ ਕਰ ਰਹੇ ਹਾਂ। ਐਂਬੂਲੈਂਸਿਜ਼ ਦੇ ਸਬੰਧ ਵਿੱਚ ਮੈਂ ਮੁੱਖ ਮੰਤਰੀ ਜੀ ਨੂੰ ਵਧਾਈ ਦੇਣੀ ਚਾਹੁੰਦਾ ਹਾਂ ਜਿਹੜੇ ਸਕੀਮ ਲੈ ਕੇ ਆ ਰਹੇ ਹਨ ਔਰ ਜਿਹੜੀ ਇਸ ਮਹੀਨੇ ਤੋਂ ਭਾਵ 31 ਮਾਰਚ ਤੱਕ ਸ਼ੁਰੂ ਹੋ ਜਾਣੀ ਹੈ। 240 ਐਂਬੂਲੈਂਸਿਜ਼ ਪੂਰੇ ਪੰਜਾਬ ਵਿੱਚ ਦਿੱਤੀਆਂ ਜਾ ਰਹੀਆਂ ਹਨ (ਥੰਪਿੰਗ) ਜਿਸ ਦਾ ਮਤਲਬ ਹੈ ਕਿ ਐਪਰੋਕਸੀਮੇਟਲੀ ਇੱਕ ਜਾਂ ਦੋ ਐਂਬੂਲੈਂਸਿਜ਼ ਪ੍ਰਤੀ ਅਸੈਂਬਲੀ ਹਲਕਾ ਦਿੱਤੀਆਂ ਜਾਣਗੀਆਂ। ਸਾਰਾ ਸਿਸਟਮ, ਜਿਵੇਂ ਅਮਰੀਕਾ ਅਤੇ ਯੂਰਪ ਵਿੱਚ ਹੈ, ਜਿਵੇਂ ਕੋਈ ਐਮਰਜੰਸੀ ਵਿੱਚ ਇੱਕਦਮ ਪ੍ਰਾਬਲਮ ਆ ਜਾਂਦੀ ਹੈ ਤਾਂ 911 ਡਾਇਲ ਕਰਦੇ ਹਨ, ਉਵੇਂ ਹੀ ਸ਼ਾਇਦ ਪੰਜਾਬ ਵਿੱਚ 108 ਨੰਬਰ ਹੈ, ਉਹ ਡਾਇਲ ਕਰੋਗੇ ਤਾਂ ਵਿਦਇਨ 20 ਮਿੰਟ ਕਿਤੇ ਵੀ ਪੰਜਾਬ ਵਿੱਚ, ਕਿਸੇ ਵੀ ਕੋਨੇ ਵਿੱਚ ਜਾਂ ਕੋਈ ਵੀ ਪਿੰਡ ਹੋਵੇ, 20 ਮਿੰਟ ਵਿੱਚ ਅਸੀਂ ਵੈਨ ਡਲੀਵਰ ਕਰਾਂਗੇ। (ਥੰਪਿੰਗ)

**ਮਾਨਯੋਗ ਸਪੀਕਰ** : ਅਗਲਾ ਸਵਾਲ ਜੀ।

---

## ਦਿੜ੍ਹਬਾ ਵਿਖੇ ਪੀਣ ਯੋਗ ਪਾਣੀ ਦੀ ਸਪਲਾਈ

*1833. **ਸਰਦਾਰ ਸੁਰਜੀਤ ਸਿੰਘ ਧੀਮਾਨ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਨਗਰ ਪੰਚਾਇਤ, ਦਿੜ੍ਹਬਾ ਵਿਖੇ ਵਾਰਡ ਨੰ: 4 ਅਤੇ 8 ਵਿੱਚ ਲਗਾਏ ਗਏ ਟਿਊਬਵੈੱਲ ਨੰ: 2 ਅਤੇ 3 ਦੁਆਰਾ ਸਪਲਾਈ ਕੀਤਾ ਜਾ ਰਿਹਾ ਪਾਣੀ ਦੂਸ਼ਿਤ ਹੈ ਅਤੇ ਪੀਣ ਯੋਗ ਨਹੀਂ ਹੈ; ਜੇਕਰ ਅਜਿਹਾ

ਹੋਵੇ ਤਾਂ ਇਸ ਇਲਾਕੇ ਦੇ ਲੋਕਾਂ ਨੂੰ ਸਾਫ ਪੀਣ ਵਾਲਾ ਪਾਣੀ ਮੁਹੱਈਆ ਕਰਨ ਲਈ ਸਰਕਾਰ ਦੁਆਰਾ ਚੁੱਕੇ ਗਏ/ਚੁੱਕੇ ਜਾਣ ਵਾਲੇ ਕਦਮ ਕੀ ਹਨ?

**ਸ੍ਰੀ ਮਨੋਰੰਜਨ ਕਾਲੀਆ** : ਸ਼੍ਰੀਮਾਨ ਜੀ, ਨਹੀਂ ਜੀ। ਨਗਰ ਪੰਚਾਇਤ ਦਿੜ੍ਹਬਾ ਵਿਖੇ ਸਥਿੱਤ ਵਾਰਡ ਨੰ: 4 ਅਤੇ 8 ਵਿੱਚ ਲਗਾਏ ਗਏ ਟਿਊਬਵੈੱਲ ਨੰ: 2 ਅਤੇ 3 ਦੁਆਰਾ ਮੁਹੱਈਆ ਕੀਤਾ ਜਾ ਰਿਹਾ ਪਾਣੀ ਦੂਸ਼ਿਤ ਨਹੀਂ ਹੈ। ਸਮੇਂ-ਸਮੇਂ ਤੇ ਪਾਣੀ ਦੀ ਕਲੋਰੀਨੇਸ਼ਨ ਕੀਤੀ ਜਾਂਦੀ ਹੈ। ਦੂਸ਼ਿਤ ਪਾਣੀ ਸਬੰਧੀ ਕੋਈ ਵੀ ਸ਼ਿਕਾਇਤ ਪ੍ਰਾਪਤ ਨਹੀਂ ਹੋਈ ਹੈ। ਫਿਰ ਵੀ ਟਿਊਬਵੈੱਲ ਨੰ: 2 ਅਤੇ 3 ਦੇ ਪਾਣੀ ਦੀ ਟੈਸਟਿੰਗ ਕਰਵਾਈ ਜਾ ਰਹੀ ਹੈ। ਜੋ ਰਿਪੋਰਟ ਹੋਵੇਗੀ ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਭੇਜ ਦਿਆਂਗਾ।

**ਸਰਦਾਰ ਸੁਰਜੀਤ ਸਿੰਘ ਧੀਮਾਨ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਦੁਆਰਾ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਅਸੀਂ ਇਨ੍ਹਾਂ ਦੋਨਾਂ ਟਿਊਬਵੈੱਲਾਂ ਦੀ ਰਿਪੋਰਟ ਲਈ ਹੈ ਔਰ ਉਸ ਵਿੱਚ ਇਹ ਪਾਣੀ ਪੀਣ ਯੋਗ ਨਹੀਂ ਪਾਇਆ ਗਿਆ। ਮੰਤਰੀ ਸਾਹਿਬ ਇੱਕ ਪਾਸੇ ਕਹਿ ਰਹੇ ਹਨ ਕਿ ਪਾਣੀ ਪੀਣ ਦੇ ਯੋਗ ਹੈ ਪਰ ਫਿਰ ਵੀ ਦੁਬਾਰਾ ਟੈਸਟ ਕਰਵਾ ਰਹੇ ਹਨ। ਇਹ ਦੱਸਣ ਕਿ ਸਦਨ ਵਿੱਚ ਇਹ ਝੂਠ ਕਿਉਂ ਬੋਲਿਆ ਜਾ ਰਿਹਾ ਹੈ? ਜੇ ਪਾਣੀ ਠੀਕ ਹੈ ਫਿਰ ਚੈੱਕ ਕਿਉਂ ਹੋ ਰਿਹਾ ਹੈ? ਇਸ ਗੱਲ ਦਾ ਜਵਾਬ ਦੇਣ ....(ਵਿਘਨ)....

**ਮੰਤਰੀ** : ਸਪੀਕਰ ਸਾਹਿਬ, ਮੈਂ ਤਾਂ ਖੁਦ ਕਿਹਾ ਹੈ ਕਿ ਅਸੀਂ ਸਰਕਾਰ ਵੱਲੋਂ ਟੈਸਟ ਕਰਵਾ ਲਵਾਂਗੇ। ਬਾਕੀ ਜਿਹੜਾ ਇਨ੍ਹਾਂ ਨੇ ਪ੍ਰਾਈਵੇਟ ਤੌਰ ਤੇ ਟੈਸਟ ਕਰਵਾਇਆ ਹੈ, ਮੈਨੂੰ ਉਹ ਰਿਪੋਰਟ ਦੇ ਦੇਣ, ਅਸੀਂ ਵੈਰੀਫਾਈ ਕਰਵਾ ਲੈਂਦੇ ਹਾਂ ਕਿ ਝੂਠ ਹੈ ਜਾਂ ਸੱਚ ਹੈ।

**ਸਰਦਾਰ ਸੁਰਜੀਤ ਸਿੰਘ ਧੀਮਾਨ** : ਇਹ ਰਿਪੋਰਟ ਮੈਂ ਭੇਜ ਰਿਹਾ ਹਾਂ ਜੀ। ਟੇਬਲ ਤੇ ਰੱਖ ਦਿਉ।

**ਮਾਨਯੋਗ ਸਪੀਕਰ** : ਭੇਜ ਦਿਉ ਜੀ।

(ਇਸ ਸਮੇਂ ਰਿਪੋਰਟ ਮਾਨਯੋਗ ਸਪੀਕਰ ਸਾਹਿਬ ਕੋਲ ਭੇਜੀ ਗਈ।)

---

## ਡੇਹਲੋਂ ਵਿਖੇ ਕਮਿਊਨਿਟੀ ਹੈਲਥ ਸੈਂਟਰ ਦੀ ਉਸਾਰੀ

*1839. **ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਲੁਧਿਆਣਾ ਦੇ ਪਿੰਡ ਡੇਹਲੋਂ ਵਿੱਚ ਕਮਿਊਨਿਟੀ ਹੈਲਥ ਸੈਂਟਰ ਉਸਾਰਨ ਲਈ ਪੁਲਿਸ ਵਿਭਾਗ ਕੋਲੋਂ ਕੁਝ ਜ਼ਮੀਨ ਸਿਹਤ ਵਿਭਾਗ ਨੂੰ ਤਬਦੀਲ ਕਰਨ ਦਾ ਕੋਈ ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਸਬੰਧੀ ਹੁਣ ਤੱਕ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਹਨ?

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਜੀ ਹਾਂ। ਸਿਹਤ ਵਿਭਾਗ ਵੱਲੋਂ ਮੌਜੂਦਾ ਹਸਪਤਾਲ ਦੇ ਨਾਲ ਲਗਦੀ ਪੁਲਿਸ ਵਿਭਾਗ ਦੀ 10 ਕਨਾਲ ਥਾਂ ਨੂੰ ਸਿਹਤ ਵਿਭਾਗ ਦੇ ਨਾਂ ਟਰਾਂਸਫਰ ਕਰਵਾਉਣ ਲਈ ਮਾਮਲਾ ਗ੍ਰਹਿ ਵਿਭਾਗ ਅਤੇ ਡਾਇਰੈਕਟਰ ਜਨਰਲ ਆਫ ਪੁਲਿਸ ਨਾਲ ਉਠਾਇਆ ਹੋਇਆ ਹੈ। ਪੁਲਿਸ ਕਮਿਸ਼ਨਰ, ਲੁਧਿਆਣਾ ਵੱਲੋਂ ਮਿਤੀ 01.03.2011 ਨੂੰ ਇਹ ਜ਼ਮੀਨ ਤਬਦੀਲ ਕਰਨ ਲਈ ਇਤਰਾਜ਼ਹੀਣਤਾ ਸਰਟੀਫਿਕੇਟ ਡਾਇਰੈਕਟਰ ਜਨਰਲ ਆਫ਼ ਪੁਲਿਸ ਨੂੰ ਜਾਰੀ ਕਰ ਦਿੱਤਾ ਗਿਆ ਹੈ। ਇਤਰਾਜ਼ਹੀਣਤਾ ਸਰਟੀਫਿਕੇਟ ਨੂੰ ਵਿੱਤੀ ਕਮਿਸ਼ਨਰ, ਮਾਲ ਦੇ ਦਫਤਰ ਨੂੰ ਭੇਜ ਕੇ ਜ਼ਮੀਨ ਸਿਹਤ ਵਿਭਾਗ ਦੇ ਨਾਂ ਤਬਦੀਲ ਕਰਨ ਲਈ ਨੋਟੀਫਿਕੇਸ਼ਨ ਜਾਰੀ ਕਰਨ ਲਈ ਹੁਣ ਡਾਇਰੈਕਟਰ ਜਨਰਲ ਆਫ਼ ਪੁਲਿਸ ਦੇ ਦਫਤਰ ਨਾਲ ਪੈਰਵੀ ਕੀਤੀ ਜਾ ਰਹੀ ਹੈ ਤਾਂ ਜੋ ਹਸਪਤਾਲ ਦੀ ਉਸਾਰੀ ਦਾ ਕੰਮ ਸ਼ੁਰੂ ਹੋ ਸਕੇ।

**ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ** : ਸਪੀਕਰ ਸਾਹਿਬ, ਪਹਿਲਾਂ ਤਾਂ ਮੈਂ ਮਾਨਯੋਗ ਮੁੱਖ ਮੰਤਰੀ ਜੀ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ 5 ਕਰੋੜ ਰੁਪਏ ਦੀ ਲਾਗਤ ਦੇ ਨਾਲ ਡੇਹਲੋਂ ਕਸਬੇ ਵਿੱਚ ਹਸਪਤਾਲ ਮਨਜ਼ੂਰ ਕੀਤਾ ਹੈ। ਸਪੀਕਰ ਸਾਹਿਬ, ਮੰਤਰੀ ਜੀ ਦੀ ਜਾਣਕਾਰੀ ਲਈ ਮੈਂ ਦੱਸਣਾ ਚਾਹੁੰਦਾ ਹਾਂ ਕਿ ਜਿਹੜੀ ਇਨ੍ਹਾਂ ਨੇ ਜ਼ਮੀਨ ਦੀ ਗੱਲ ਕਹੀ ਹੈ, ਉਹ ਜ਼ਮੀਨ ਪੰਜਾਬ ਪੁਲਿਸ ਦੀ ਨਹੀਂ ਹੈ, ਉਹ ਪੰਜਾਬ ਸਰਕਾਰ ਦੀ ਜ਼ਮੀਨ ਹੈ ਔਰ ਇੱਕ ਮਹੀਨੇ ਤੋਂ ਕਮਿਸ਼ਨਰ ਪੁਲਿਸ ਨੇ ਐਨ.ਓ.ਸੀ. ਚੰਡੀਗੜ੍ਹ ਭੇਜਿਆ ਹੋਇਆ ਹੈ। ਬੀਬੀ ਜੀ, ਇਸ ਦੀ ਪੈਰਵੀ ਦੀ ਗੱਲ ਕਰ ਰਹੇ ਹਨ, ਪਰ ਪੈਰਵੀ ਬਹੁਤ ਢਿੱਲੀ ਹੈ। ਇਸ ਦੇ ਹਿਸਾਬ ਨਾਲ ਤਾਂ ਹਾਲੇ 3-4 ਮਹੀਨੇ ਹੋਰ ਲਗ ਜਾਣਗੇ। ਸੋ ਬੇਨਤੀ ਕੀਤੀ ਜਾਂਦੀ ਹੈ ਕਿ ਪੈਰਵੀ ਤੇਜ਼ ਕਰਵਾ ਦਿਉ ਤਾਂ ਜੋ ਹਸਪਤਾਲ ਦਾ ਕੰਮ ਛੇਤੀ ਸ਼ੁਰੂ ਹੋ ਸਕੇ।

**मंत्री** : स्पीकर साहिब, पैरवाई तो ढ़ीली नहीं है। दोनों स्बंधित मंत्री, एक मेरे दायें और एक पहली लाईन में सीटों पर बैठे हैं। यह मुझे अभी आज्ञा दे दें, मेरे पास 5.25 करोड़ रुपये तैयार पड़े हैं, मैं अभी से ही काम शुरु करवा देती हूँ।

---

## ਕਬਜ਼ੇ ਦੇ ਅਧਾਰ ਤੇ ਕਿਸਾਨਾਂ ਨੂੰ ਜ਼ਮੀਨ ਦੀ ਅਲਾਟਮੈਂਟ

*1836. **ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ** : ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਪਿਛਲੇ 4 ਸਾਲਾਂ ਵਿੱਚ ਜ਼ਿਲ੍ਹਾ ਲੁਧਿਆਣਾ ਵਿੱਚ ਕਿਸਾਨਾਂ ਨੂੰ ਕਬਜ਼ੇ ਦੇ ਅਧਾਰ ਤੇ ਜ਼ਮੀਨਾਂ ਪੱਕੀਆਂ ਅਲਾਟ ਕਰਨ ਲਈ ਕਿਸਾਨਾਂ ਪਾਸੋਂ ਸਰਕਾਰ

ਨੂੰ ਕੁੱਲ ਕਿੰਨੀਆਂ ਦਰਖਾਸਤਾਂ ਪ੍ਰਾਪਤ ਹੋਈਆਂ ਹਨ ਅਤੇ ਉਨ੍ਹਾਂ ਵਿੱਚੋਂ ਕਿੰਨੀਆਂ ਦਰਖਾਸਤਾਂ ਦਾ ਨਿਪਟਾਰਾ ਹੋ ਚੁੱਕਾ ਹੈ ;

(ਅ) ਬਾਕੀ ਪੈਂਡਿੰਗ ਪਈਆਂ ਦਰਖਾਸਤਾਂ ਦੇ ਵੇਰਵੇ ਕੀ ਹਨ ਅਤੇ ਇਨ੍ਹਾਂ ਦਾ ਕਦੋਂ ਤੱਕ ਨਿਪਟਾਰਾ ਕਰ ਦਿੱਤਾ ਜਾਵੇਗਾ?

**ਸਰਦਾਰ ਅਜੀਤ ਸਿੰਘ ਕੋਹਾੜ :** (ੳ) ਲੁਧਿਆਣਾ ਜ਼ਿਲ੍ਹੇ ਵਿੱਚ ਕਿਸਾਨਾਂ ਪਾਸੋਂ ਕਬਜੇ ਦੇ ਅਧਾਰ ਤੇ ਜ਼ਮੀਨਾਂ ਪੱਕੀਆਂ ਅਲਾਟ ਕਰਨ ਲਈ ਸਰਕਾਰ ਨੂੰ ਪਿਛਲੇ 4 ਸਾਲਾਂ ਵਿੱਚ ਕੁੱਲ 1715 ਦਰਖਾਸਤਾਂ ਪ੍ਰਾਪਤ ਹੋਈਆਂ ਹਨ। ਇਨ੍ਹਾਂ ਦਰਖਾਸਤਾਂ ਵਿੱਚੋਂ 858 ਦਰਖਾਸਤਾਂ ਦਾ ਨਿਪਟਾਰਾ ਕੀਤਾ ਜਾ ਚੁੱਕਾ ਹੈ।

(ਅ) 857 ਦਰਖਾਸਤਾਂ ਨਿਪਟਾਰੇ ਹਿੱਤ ਲਬਿੰਤ ਹਨ। ਇਨ੍ਹਾਂ ਦਾ ਨਿਪਟਾਰਾ ਸਰਕਾਰੀ ਹਦਾਇਤਾਂ/ਰੂਲਾਂ ਅਨੁਸਾਰ ਤਿੰਨ ਮਹੀਨੇ ਦੇ ਵਿੱਚ-ਵਿੱਚ ਕਰਨ ਦੀ ਸੰਭਾਵਨਾ ਹੈ।

**ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ :** ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜੀ ਮਹਿਕਮੇ ਨੇ ਇਨ੍ਹਾਂ ਨੂੰ ਇਸ ਸਵਾਲ ਦੀ ਡਿਟੇਲ ਭੇਜੀ ਹੈ, ਉਹ ਗਲਤ ਹੈ। ਮੇਰੇ ਵਿਧਾਨ ਸਭਾ ਹਲਕਾ ਗਿੱਲ ਦੇ ਇਲਾਕੇ ਵਿੱਚ ਅੱਜ ਤੱਕ ਇੱਕ ਵੀ ਫਾਈਲ ਦਾ ਨਿਪਟਾਰਾ ਨਹੀਂ ਕੀਤਾ ਗਿਆ। ਸੋ, ਮੈਂ ਧੰਨਵਾਦ ਕਰਦਾ ਹਾਂ ਮੁੱਖ ਮੰਤਰੀ, ਪੰਜਾਬ ਸਰਕਾਰ, ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਦਾ ਜਿਨ੍ਹਾਂ ਨੇ ਮੇਰੀ ਬੇਨਤੀ ਨੂੰ ਮੰਨ ਕੇ ਜਿਹੜਾ ਸਬੰਧਤ ਅਧਿਕਾਰੀ ਹੈ, ਉਸ ਦੀ ਬਦਲੀ ਤਾਂ ਕਰ ਦਿੱਤੀ ਹੈ ਪਰ ਮੈਂ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ ਕ੍ਰਿਪਾ ਕਰਕੇ ਫਾਈਲਾਂ ਦਾ ਨਿਪਟਾਰਾ ਛੇਤੀ ਕਰਵਾ ਦੇਣ।

**ਮੰਤਰੀ :** ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ, ਇਨ੍ਹਾਂ ਨੇ ਸਮੁੱਚੇ ਲੁਧਿਆਣਾ ਜ਼ਿਲ੍ਹੇ ਦਾ ਸਵਾਲ ਪੁੱਛਿਆ ਸੀ ਅਤੇ ਮੈਂ ਇਨ੍ਹਾਂ ਨੂੰ ਸਮੁੱਚੇ ਜ਼ਿਲ੍ਹੇ ਬਾਰੇ ਹੀ ਦੱਸਿਆ ਹੈ। ਮੁੱਖ ਮੰਤਰੀ ਜੀ ਦੀ ਤਾਂ ਸਦਾ ਹੀ ਸਾਰੇ ਪੰਜਾਬ ਤੇ ਮਿਹਰਬਾਨੀ ਰਹਿੰਦੀ ਹੈ। ਇਹ ਸਾਲ 2000 ਦੀ ਖਰੀਫ ਦੀ ਗਿਰਦਾਵਰੀ, ਜਿਹੜੇ ਕਿਸਾਨ ਜ਼ਮੀਨ ਤੇ ਲਗਾਤਾਰ ਕਾਸ਼ਤ ਕਰ ਰਹੇ ਹਨ, ਉਨ੍ਹਾਂ ਤੋਂ ਮਿਤੀ 31.12.2007 ਤੱਕ ਅਰਜ਼ੀਆਂ ਮੰਗੀਆਂ ਸਨ। ਜਦੋਂ ਕੁਝ ਬੰਦੇ ਰਹਿ ਗਏ ਤਾਂ ਅਸੀਂ ਸਾਲ 2004 ਤੋਂ ਮੁੜ ਇਹ ਪ੍ਰਾਸੈਸ ਸ਼ੁਰੂ ਕਰ ਦਿੱਤਾ। ਇਸ ਮੁਤਾਬਿਕ ਮਿਤੀ 03.05.2010 ਤੱਕ ਬਿਨੈਕਾਰ ਆਪਣੀ ਅਰਜ਼ੀ ਦੇ ਸਕਦੇ ਸਨ। ਲੁਧਿਆਣਾ ਜ਼ਿਲ੍ਹੇ ਵਿੱਚ ਕਿਸਾਨਾਂ ਪਾਸੋਂ ਪੱਕੀਆਂ ਜ਼ਮੀਨਾਂ ਅਲਾਟ ਕਰਨ ਲਈ 1715 ਅਰਜ਼ੀਆਂ ਆਈਆਂ ਸਨ, ਉਨ੍ਹਾਂ ਵਿੱਚੋਂ 537 ਦਾ ਨਿਪਟਾਰਾ ਕਰ ਦਿੱਤਾ ਗਿਆ ਹੈ ਅਤੇ 635 ਕਨਾਲ 17 ਮਰਲੇ ਜ਼ਮੀਨ ਅਲਾਟ ਕਰ ਦਿੱਤੀ ਗਈ ਹੈ। 321 ਅਰਜ਼ੀਆਂ ਰੱਦ ਕਰ ਦਿੱਤੀਆਂ ਹਨ। 857 ਵਿੱਚ ਜਾਂ ਤਾਂ ਕਿਸੇ ਐਪਲੀਕੈਂਟ ਵੱਲੋਂ ਲਗਾਨ ਨਹੀਂ ਉਤਾਰਿਆ ਗਿਆ ਅਤੇ ਜਾਂ ਕੋਈ ਆਪਸੀ ਝਗੜਾ ਹੈ। ਜੇਕਰ ਮੈਂਬਰ ਸਾਹਿਬ ਨੂੰ

[ ਮਾਲ ਮੰਤਰੀ ]

ਫੇਰ ਵੀ ਹਲਕੇ ਦਾ ਕੋਈ ਇਤਰਾਜ਼ ਹੋਵੇ ਤਾਂ ਉਹ ਮੈਨੂੰ ਦੱਸ ਦੇਣ। ਮੈਂ ਫੌਰੀ ਨਿਪਟਾਰਾ ਕਰਵਾ ਦਿਆਂਗਾ।

**ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮੇਰੇ ਸਵਾਲ ਦਾ ਜਿਹੜਾ ਜਵਾਬ ਸੀ, ਉਹ ਨਹੀਂ ਦਿੱਤਾ ਗਿਆ। ਚਾਰ ਸਾਲ ਤੋਂ ਦਫ਼ਤਰ ਦੇ ਵਿੱਚ ਫਾਈਲਾਂ ਪੈਂਡਿੰਗ ਪਈਆਂ ਹਨ। ਚਾਰ ਸਾਲਾਂ ਦੇ ਵਿੱਚ ਹਲਕਾ ਗਿੱਲ ਵਿੱਚ ਨਾ ਤਾਂ ਦੱਸਿਆ ਗਿਆ ਕਿ ਤੁਹਾਡੀ ਫਾਈਲ ਦੇ ਵਿੱਚ ਕੋਈ ਨੁਕਸ ਹੈ ਅਤੇ ਨਾ ਹੀ ਜ਼ਮੀਨ ਦਿੱਤੀ ਗਈ ਹੈ।

**ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਨੇ ਲੁਧਿਆਣੇ ਜ਼ਿਲ੍ਹੇ ਬਾਰੇ ਸਵਾਲ ਪੁਛਿਆ ਹੈ ਅਤੇ ਲੁਧਿਆਣੇ ਜ਼ਿਲ੍ਹੇ ਦੇ ਬਾਰੇ ਮੈਂ ਜਵਾਬ ਦੇ ਦਿੱਤਾ ਹੈ ਕਿ ਏਨੀਆਂ ਐਪਲੀਕੇਸ਼ਨਾਂ ਵਿੱਚੋਂ 537 ਐਪਲੀਕੇਸ਼ਨਾਂ ਦਾ ਨਿਪਟਾਰਾ ਕਰ ਦਿੱਤਾ ਹੈ ਜੋ ਕਿ ਇਕ ਰਿਕਾਰਡ ਹੈ ਕਿ ਇੰਨੇ ਛੇਤੀ ਸਮੇਂ ਵਿੱਚ ਇਹ ਨਿਪਟਾਰਾ ਕਰ ਦਿੱਤਾ ਗਿਆ ਹੈ। 635 ਕਨਾਲ ਜ਼ਮੀਨ ਦੇ ਦਿੱਤੀ ਗਈ ਹੈ। ਜੇ ਇਹ ਆਪਣੇ ਇਕੱਲੇ ਹਲਕੇ ਦਾ ਪੁੱਛਦੇ ਹਨ ਤਾਂ ਮੈਂ ਇਕੱਲੇ ਹਲਕੇ ਦਾ ਵੀ ਕਰਵਾ ਦਿਆਂਗਾ ਅਤੇ ਤਿੰਨਾਂ ਮਹੀਨਿਆਂ ਦੇ ਅੰਦਰ-ਅੰਦਰ ਕਰਵਾ ਦਿਆਂਗਾ।

---

## ਸਰਦੂਲਗੜ੍ਹ ਨੇੜੇ ਘੱਗਰ ਦੇ ਪੁਲ ਦੀ ਮੁਰੰਮਤ

*1923. **ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਜ਼ਿਲ੍ਹਾ ਮਾਨਸਾ ਵਿੱਚ ਸਰਦੂਲਗੜ੍ਹ ਨੇੜੇ ਘੱਗਰ ਦਰਿਆ ਦਾ ਪੁਲ ਖਸਤਾ ਹਾਲਤ ਵਿੱਚ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੀ ਮੁਰੰਮਤ ਕਰਨ ਲਈ ਸਰਕਾਰ ਦੁਆਰਾ ਚੁੱਕੇ ਗਏ/ਚੁੱਕੇ ਜਾਣ ਵਾਲੇ ਕਦਮ ਕੀ ਹਨ ਅਤੇ ਅਜਿਹਾ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** ਹਾਈ ਲੈਵਲ ਬਰਿੱਜ ਜੋ ਕਿ ਘੱਗਰ ਦਰਿਆ ਤੇ ਮਾਨਸਾ-ਸਰਦੂਲਗੜ੍ਹ ਸੜਕ ਤੇ ਜ਼ਿਲ੍ਹਾ ਮਾਨਸਾ ਵਿੱਚ ਹੈ, ਉਸ ਦੀ ਹਾਲਤ ਚੰਗੀ ਨਹੀਂ ਹੈ। ਇਸ ਦੇ ਸੁਧਾਰ ਅਤੇ ਬਚਾਉ ਦੇ ਕੰਮ ਦੀ ਯੋਜਨਾਬੰਦੀ ਕੀਤੀ ਜਾ ਰਹੀ ਹੈ। ਇਸ ਦੇ ਸੁਧਾਰ ਅਤੇ ਬਚਾਓ ਦਾ ਕੰਮ ਸਾਲ 2011 ਦੇ ਬਰਸਾਤੀ ਮੌਸਮ ਤੋਂ ਪਹਿਲਾਂ-ਪਹਿਲਾਂ ਮੁਕੰਮਲ ਕਰ ਦਿੱਤਾ ਜਾਵੇਗਾ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਮਾਨਯੋਗ ਸਪੀਕਰ ਸਾਹਿਬ, ਸਾਡਾ ਏਰੀਆ ਹੜ੍ਹਾਂ ਤੋਂ ਬਹੁਤ ਬੁਰੀ ਤਰ੍ਹਾਂ ਪ੍ਰਭਾਵਿਤ ਹੁੰਦਾ ਹੈ। 1962 ਵਿੱਚ ਜਦੋਂ ਹੜ੍ਹ ਆਏ ਤਾਂ ਅੱਧਾ ਸੰਗਰੂਰ ਰੁੜ ਗਿਆ, 1993 ਵਿੱਚ ਵੀ ਇਹੀ ਹਾਲ ਹੋਇਆ। ਇਸ ਵਾਰ ਹੜ੍ਹਾਂ ਵੇਲੇ ਰਾਜ ਸਭਾ ਦੇ ਮੈਂਬਰ ਸਰਦਾਰ ਬਲਵਿੰਦਰ ਸਿੰਘ ਭੂੰਦੜ ਦਾ ਪਿੰਡ ਵੀ ਕੱਟ ਆਫ ਹੋ

ਗਿਆ ਅਤੇ ਉਥੇ ਅਸੀਂ ਮੌਕੇ ਤੇ ਪਹੁੰਚੇ ਤਾਂ ਮੈਨੂੰ ਬਤੌਰ ਐਮ.ਐਲ.ਏ. ਕਿਸ਼ਤੀ ਵਿੱਚ ਲੈ ਕੇ ਗਏ। ਮਜੀਠੀਆ ਜੀ ਦੀ ਭੈਣ ਜੀ ਵੀ ਉਥੇ ਗਏ। ਭੂੰਦੜ ਸਾਹਿਬ ਵੀ ਉਥੇ ਸਨ। ਉਨ੍ਹਾਂ ਨੇ ਕਿਹਾ ਕਿ ਕਿਸ਼ਤੀ ਵਿੱਚ ਨਾ ਚੜ੍ਹਿਉ ਕਿਧਰੇ ਡੁੱਬ ਹੀ ਨਾ ਜਾਇਉ। ਇਹ ਬਹੁਤ ਵੱਡੀ ਪ੍ਰਾਬਲਮ ਹੈ। ਇਹ ਠੀਕ ਹੈ ਕਿ ਇਨ੍ਹਾਂ ਨੇ ਕਿਹਾ ਹੈ 'ਦੇਰ ਆਇਦ ਦਰੁੱਸਤ ਆਇਦ'। ਤਿੰਨ-ਚਾਰ ਵਾਰ ਪਹਿਲਾਂ ਵੀ ਸਵਾਲ ਲੱਗਿਆ ਹੈ। ਪੁਲ ਦੇ ਆਸੇ-ਪਾਸੇ ਪਾਣੀ ਰੁਕਦਾ ਹੈ ਅਤੇ ਘੱਟੋ-ਘੱਟ ਦਸ ਹਜ਼ਾਰ ਏਕੜ ਵਿੱਚ ਪਾਣੀ ਫੈਲ ਜਾਂਦਾ ਹੈ। ਮੇਰੀ ਬੇਨਤੀ ਹੈ ਕਿ ਪੁਲ ਦੀ ਨਵੀਂ ਡਿਜ਼ਾਇਨਿੰਗ ਕਰਕੇ ਇਸ ਨੂੰ ਲੇਟੈਸਟ ਬਣਾਇਆ ਜਾਵੇ ਤਾਂ ਕਿ ਉਥੇ ਪਾਣੀ ਨਾ ਰੁਕੇ। ਉਸ ਦੇ ਮੁਤਾਬਿਕ ਇਹ ਕਦੋਂ ਤੱਕ ਬਣਾ ਦਿੱਤਾ ਜਾਵੇਗਾ? ਇੰਨੀ ਜਲਦੀ ਤਾਂ ਇਹ ਹੋ ਨਹੀਂ ਸਕਣਾ ਕਿ 2-3 ਮਹੀਨਿਆਂ ਵਿੱਚ ਬਣ ਜਾਵੇ। ਕੀ ਇਸ ਨੂੰ ਇਮੀਜੇਟਲੀ ਸ਼ੁਰੂ ਕੀਤਾ ਜਾਵੇਗਾ?

**ਮੰਤਰੀ :** ਸਪੀਕਰ ਸਾਹਿਬ, ਜਿਹੜਾ ਰਿਪੇਅਰ ਦਾ ਕੰਮ ਹੈ, ਉਸ ਲਈ ਟੈਂਡਰ ਕਾਲ ਕਰ ਰਹੇ ਹਾਂ ਅਤੇ ਡੇਢ ਕਰੋੜ ਰੁਪਿਆ ਇਸ ਵਾਸਤੇ ਸੈਂਕਸ਼ਨ ਕਰ ਦਿੱਤਾ ਹੈ ਅਤੇ ਆਉਣ ਵਾਲੀਆਂ ਬਰਸਾਤਾਂ ਤੋਂ ਪਹਿਲਾਂ-ਪਹਿਲਾਂ ਇਸ ਦੀ ਮੁਰੰਮਤ ਦਾ ਕੰਮ ਪੂਰਾ ਹੋ ਜਾਵੇਗਾ। ਜਿਥੋਂ ਤੱਕ ਉਥੇ ਨਵਾਂ ਪੁਲ ਬਣਾਉਣ ਬਾਰੇ ਮੈਂਬਰ ਸਾਹਿਬ ਨੇ ਕਿਹਾ ਹੈ, ਉਸ ਉਤੇ ਵੀ ਅਸੀਂ ਵਿਚਾਰ ਕਰ ਰਹੇ ਹਾਂ। ਇਸ ਉਤੇ 6 ਕਰੋੜ ਰੁਪਏ ਦਾ ਖਰਚਾ ਆਉਣ ਦਾ ਅਨੁਮਾਨ ਹੈ। ਸਾਨੂੰ ਉਮੀਦ ਹੈ ਕਿ ਨਵਾਂ ਪੁਲ ਬਣਾਉਣ ਲਈ ਘੱਟੋ-ਘੱਟ ਡੇਢ ਤੋਂ ਦੋ ਸਾਲ ਤੱਕ ਦਾ ਸਮਾਂ ਲਗ ਜਾਂਦਾ ਹੈ। ਇਸ ਲਈ ਇਸ ਪੁਲ ਦੀ ਮੁਰੰਮਤ ਦਾ ਕੰਮ ਜਲਦੀ ਕਰਵਾ ਰਹੇ ਹਾਂ ਅਤੇ ਨਵਾਂ ਪੁਲ ਬਣਾਉਣ ਬਾਰੇ ਵੀ ਵਿਚਾਰ ਕਰ ਰਹੇ ਹਾਂ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਉਥੇ ਰਿਪੇਅਰ ਕਰਾਉਣ ਦਾ ਕੋਈ ਫਾਇਦਾ ਨਹੀਂ ਹੋਵੇਗਾ। ਪੁਲ ਨੂੰ ਉਚਾ ਚੁੱਕਣ ਦੀ ਲੋੜ ਹੈ। ਰਿਪੇਅਰ ਦਾ ਸਾਰਾ ਪੈਸਾ ਵੇਸਟ ਜਾਵੇਗਾ।

**ਮਾਨਯੋਗ ਸਪੀਕਰ :** ਚਲੋ, ਇਹ ਰਹਿਣ ਦਿਉ। ਦੂਸਰੀ ਸਕੀਮ ਅਧੀਨ ਲੈ ਲਵੋ।

**ਮੰਤਰੀ :** ਸਪੀਕਰ ਸਾਹਿਬ, ਜਿਵੇਂ ਮੈਂ ਪਹਿਲਾਂ ਦੱਸਿਆ ਹੈ ਕਿ ਜੇਕਰ ਅਸੀਂ ਇਸ ਦੀ ਰਿਪੇਅਰ ਦਾ ਕੰਮ ਨਹੀਂ ਕਰਾਂਗੇ ਤਾਂ ਇਸ ਉਤੇ ਆਵਾਜਾਈ ਬਿਲਕੁਲ ਹੀ ਠੱਪ ਹੋ ਜਾਵੇਗੀ। ਨਵਾਂ ਪੁਲ ਬਣਾਉਣ ਵਾਸਤੇ ਤਾਂ ਘੱਟੋ-ਘੱਟ ਡੇਢ ਤੋਂ ਦੋ ਸਾਲ ਤੱਕ ਦਾ ਸਮਾਂ ਲਗ ਜਾਂਦਾ ਹੈ। ਇਸ ਲਈ ਪਹਿਲਾਂ ਇਸ ਦੀ ਰਿਪੇਅਰ ਕਰਾਉਣੀ ਬਹੁਤ ਜ਼ਰੂਰੀ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਮੈਂ ਦੁਬਾਰਾ ਬੇਨਤੀ ਕਰਦਾ ਹਾਂ ਕਿ ਉਥੇ ਰਿਪੇਅਰ ਕਰਾਉਣ ਦਾ ਕੋਈ ਫਾਇਦਾ ਨਹੀਂ ਹੋਣਾ। ਪੁਲ ਨੂੰ ਉੱਚਾ ਚੁੱਕਣ ਦੀ ਲੋੜ ਹੈ। ਰਿਪੇਅਰ ਦਾ ਪੈਸਾ ਵੇਸਟ ਹੋਵੇਗਾ। ਮੈਨੂੰ ਇਹ ਤਾਂ ਦੱਸ ਦੇਣ ਕਿ ਉਸ ਦੀ ਕੀ ਰਿਪੇਅਰ ਕਰੋਗੇ? What will you repair of that ?

**ਮੰਤਰੀ** : ਸਪੀਕਰ ਸਾਹਿਬ, ਉਸ ਪੁਲ ਦੇ ਪੀਅਰਜ਼ (piers) ਕਮਜ਼ੋਰ ਹਨ ਅਤੇ ਥੱਲਿਉਂ ਪੀਅਰਜ਼ ਦੀ ਰਿਪੇਅਰ ਕਰਨ ਦੀ ਜ਼ਰੂਰਤ ਹੈ। ਸਾਡੇ ਇੰਜੀਨੀਅਰਾਂ ਨੇ ਉਸ ਨੂੰ ਸਾਰੇ ਨੂੰ ਦੇਖ ਕੇ ਹੀ ਇਹ ਪ੍ਰੋਗਰਾਮ ਤਿਆਰ ਕੀਤਾ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਮੇਰਾ ਹਲਕਾ ਹੈ। ਤੁਸੀਂ ਉਥੇ ਇੰਜੀਨੀਅਰ ਭੇਜ ਦਿਉ।.....

**ਮਾਨਯੋਗ ਸਪੀਕਰ** : ਤੁਸੀਂ ਸਵਾਲ ਕਰ ਲਿਆ ਹੈ। ਜਿਸ ਤਰ੍ਹਾਂ ਕਰਨਾ ਹੋਵੇਗਾ, ਉਹ ਕਰ ਲੈਣਗੇ। ਅਗਲਾ ਸਵਾਲ।

---

## ਨੌਮਨੀ ਨਾਲੇ ਦੀ ਸਫਾਈ

*1872. **ਸ਼੍ਰੀ ਬਿਸ਼ੰਬਰ ਦਾਸ** : ਕੀ ਸਿੰਚਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਗੁਰਦਾਸਪੁਰ ਵਿੱਚ ਪੈਂਦੇ ਨੌਮਨੀ ਨਾਲੇ ਦੀ ਸਫਾਈ ਕਰਵਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ, ਜੇਕਰ ਹੈ ਤਾਂ ਕਦੋਂ ਤੱਕ?

**ਸਰਦਾਰ ਜਨਮੇਜਾ ਸਿੰਘ ਸੇਖੋਂ** : ਨੌਮਨੀ ਨਾਲਾ ਇੱਕ ਕੁਦਰਤੀ ਨਾਲਾ ਹੈ। ਇਸ ਦੀ ਸਫਾਈ ਕਰਵਾਉਣ ਦੀ ਤਜਵੀਜ਼ ਇਸ ਸਮੇਂ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ। ਪ੍ਰੰਤੂ ਇਸ ਕੁਦਰਤੀ ਨਾਲੇ ਨੂੰ ਕੈਨੇਲਾਈਜ (ਚੌੜਾ, ਡੂੰਘਾ ਅਤੇ ਪੱਕੇ ਪੁਲਾਂ ਦੀ ਬਣਤਰ) ਕਰਨ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ।

**ਸ਼੍ਰੀ ਬਿਸ਼ੰਬਰ ਦਾਸ** : ਸਪੀਕਰ ਸਾਹਿਬ, ਮੰਤਰੀ ਜੀ ਨੇ ਜਵਾਬ ਦਿੱਤਾ ਹੈ ਕਿ ਇਸ ਨੌਮਨੀ ਨਾਲੇ ਦੀ ਸਫਾਈ ਕਰਨ ਦੀ ਕੋਈ ਤਜਵੀਜ਼ ਨਹੀਂ ਹੈ। ਪਰ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਸ ਦੇ ਨਾਲ 50 ਪਿੰਡਾਂ ਦੀ ਸੈਂਕੜੇ ਏਕੜ ਜ਼ਮੀਨ ਬਰਬਾਦ ਹੋ ਰਹੀ ਹੈ ਅਤੇ ਲੋਕਾਂ ਦਾ ਭਾਰੀ ਨੁਕਸਾਨ ਹੋ ਰਿਹਾ ਹੈ। ਜੇਕਰ ਇਸ ਨਾਲੇ ਦੀ ਸਫਾਈ ਕਰਵਾਈ ਜਾਵੇ ਤਾਂ ਪਿੰਡਾਂ ਦੇ ਲੋਕਾਂ ਨੂੰ ਕਾਫੀ ਲਾਭ ਹੋ ਸਕਦਾ ਹੈ। ਕੀ ਇਹ ਉਸ ਦੀ ਸਫਾਈ ਕਰਵਾਉਣਗੇ?

**ਮਾਨਯੋਗ ਸਪੀਕਰ** : ਹਾਂ ਜੀ, ਸਫਾਈ ਕਰਵਾ ਦਿਉ ਜੀ, ਸੇਖੋਂ ਸਾਹਿਬ।

**ਮੰਤਰੀ** : ਸਪੀਕਰ ਸਾਹਿਬ, ਇਹ ਕੁਦਰਤੀ ਨਾਲਾ ਹੈ ਅਤੇ ਨੇਚੁਰਲ ਫਲੋਅ ਹੈ। ਉਥੇ ਨਾ ਤਾਂ ਅਜੇ ਕੋਈ ਜ਼ਮੀਨ ਐਕਵਾਇਰ ਹੋਈ ਹੈ, ਨਾ ਉਸ ਦੀ ਚੌੜਾਈ ਦਾ ਪਤਾ ਹੈ ਅਤੇ ਨਾ ਡੂੰਘਾਈ ਦਾ ਪਤਾ ਹੈ। ਇਹ ਦੋ ਨਾਲੇ ਮਾਝੇ ਵਿਚ ਬਹੁਤ ਜ਼ਿਆਦਾ ਨੁਕਸਾਨ ਕਰ ਰਹੇ ਹਨ। ਮਾਨਯੋਗ ਮੈਂਬਰ ਜੀ ਦਾ ਸਵਾਲ ਬਹੁਤ ਵਧੀਆ ਹੈ। ਇੱਕ ਸੱਕੀ ਨਾਲੇ ਨੂੰ ਤਾਂ ਅਸੀਂ ਚੈਨੇਲਾਈਜ਼ ਕਰ ਰਹੇ ਹਾਂ। ਇਸ ਦਾ ਵੀ ਐਸਟੀਮੇਟ ਬਣਾ ਕੇ ਸਰਕਾਰ ਨੂੰ ਭੇਜ ਦਿਆਂਗੇ।

**ਮਾਨਯੋਗ ਸਪੀਕਰ** : ਹਾਂ ਜੀ, ਠੀਕ ਹੈ ਜੀ।

**ਸ਼੍ਰੀ ਬਿਸ਼ੰਬਰ ਦਾਸ** : ਸਪੀਕਰ ਸਾਹਿਬ, ਮੰਤਰੀ ਜੀ ਕਹਿੰਦੇ ਹਨ ਕਿ ਚੌੜਾਈ ਦਾ ਪਤਾ ਕਰਕੇ, ਡੂੰਘਾਈ ਦਾ ਪਤਾ ਕਰਕੇ ਇਸ ਨੌਮਨੀ ਨਾਲੇ ਦੀ ਬਣਤਰ ਬਣਾਉਣ ਦੀ ਤਜਵੀਜ਼ ਹੈ। ਮੈਂ ਬੇਨਤੀ ਕਰਦਾ ਹਾਂ ਕਿ ਬਰਸਾਤਾਂ ਦੇ ਦਿਨਾਂ ਵਿੱਚ ਅਤੇ ਹਰੇਕ ਬਾਰਸ਼ ਹੋਣ ਤੇ ਹੀ ਉਥੇ ਲੋਕਾਂ ਦਾ ਨੁਕਸਾਨ ਹੁੰਦਾ ਹੈ.....

**ਮਾਨਯੋਗ ਸਪੀਕਰ** : ਉਨ੍ਹਾਂ ਨੇ ਇਸ ਬਾਰੇ ਦੱਸ ਤਾਂ ਦਿੱਤਾ ਹੈ।

**ਸ਼੍ਰੀ ਬਿਸ਼ੰਬਰ ਦਾਸ** : ਮੈਂ ਸੀ.ਐਮ. ਸਾਹਿਬ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਦਾ ਧੰਨਵਾਦ ਕਰਦਾ ਹਾਂ ਜੋ ਨਾਲਿਆਂ ਨੂੰ ਚੌੜਾ ਤੇ ਡੂੰਘਾ ਕਰਨਾ ਚਾਹੁੰਦੇ ਹਨ। ਕੀ ਇਹ ਦੱਸਣਗੇ ਕਿ ਇਸ ਦੀ ਬਣਤਰ ਨੂੰ ਕਦੋਂ ਤੱਕ ਬਣਾ ਦਿੱਤਾ ਜਾਵੇਗਾ?

**ਮਾਨਯੋਗ ਸਪੀਕਰ** : ਹਾਂ ਜੀ, ਬੈਠੋ ਜੀ। ਅਗਲਾ ਸਵਾਲ।

---

## ਲਿੰਕ ਸੜਕ ਦੀ ਮੁਰੰਮਤ

*2103. **ਸ਼੍ਰੀ ਦਿਨੇਸ਼ ਸਿੰਘ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਗੁਰਦਾਸਪੁਰ ਦੇ ਬਲਾਕ ਸੁਜਾਨਪੁਰ ਵਿੱਚ ਪੈਂਦੇ ਪਿੰਡ ਬੇਹੜੀ ਬਜੁਰਗ ਨੂੰ ਜਾਂਦੀ ਸੜਕ ਦੀ ਮੁਰੰਮਤ ਲਈ ਕੀ ਕਦਮ ਚੁੱਕੇ ਜਾ ਰਹੇ ਹਨ?

**ਸਰਦਾਰ ਸੁੱਚਾ ਸਿੰਘ ਲੰਗਾਹ** : ਇਸ ਸੜਕ ਦੀ ਮੁਰੰਮਤ ਸਬੰਧੀ ਕੋਈ ਤਜਵੀਜ਼ ਵਿਚਾਰ ਅਧੀਨ ਨਹੀਂ ਹੈ।

**ਸ਼੍ਰੀ ਦਿਨੇਸ਼ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਬਹੁਤ ਹੀ ਅਹਿਮ ਸੜਕ ਹੈ ਅਤੇ ਸਾਰੀ ਇੰਡਸਟਰੀ ਜਿਹੜੀ ਹੈ, ਉਸ ਦੀ ਆਵਾਜਾਈ ਇਸ ਸੜਕ ਤੋਂ ਗੁਜ਼ਰਦੀ ਹੈ। ਇਸ ਕਰਕੇ ਮੰਤਰੀ ਸਾਹਿਬ, ਇਸ ਸੜਕ ਨੂੰ ਬਣਾਉਣ ਲਈ ਵਿਚਾਰ ਕਰਨ।

**ਮਾਨਯੋਗ ਸਪੀਕਰ** : ਹਾਂ ਜੀ, ਮੰਤਰੀ ਜੀ ਵਿਚਾਰ ਕਰ ਲਓ ਜੀ।

**ਮੰਤਰੀ** : ਵਿਚਾਰ ਕਰ ਲੈਂਦੇ ਹਾਂ ਜੀ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, 4 ਸਾਲ ਹੋ ਗਏ ਆਪਾਂ ਨੂੰ ਇਸ ਹਾਊਸ ਵਿੱਚ ਇਹ ਗੱਲ ਕਰਦੇ ਕਿ ਜਿਹੜੀ ਲਿੰਕ ਰੋਡਜ਼ ਦੀ ਰਿਪੇਅਰ ਕਰਨ ਦੀ 6 ਸਾਲ ਦੀ ਪਾਲਿਸੀ ਹੈ, ਸਪੀਕਰ ਸਾਹਿਬ, ਟਰੈਫਿਕ ਵੱਧ ਗਿਆ ਹੈ ਅਤੇ ਉਹ ਸੜਕਾਂ ਛੇਤੀ ਟੁੱਟ ਜਾਂਦੀਆਂ ਹਨ, ਇਸੇ ਕਰਕੇ ਇੱਥੇ ਰੌਲਾ ਪਾਉਂਦੇ ਹਨ, ਕੀ ਉਸ

[ ਸਰਦਾਰ ਸੁਖਪਾਲ ਸਿੰਘ ਖਹਿਰਾ ]

ਦਾ ਸਮਾਂ ਘਟਾ ਕੇ 4 ਸਾਲ ਜਾਂ 5 ਸਾਲ ਕਰਨ ਲਈ ਮੰਡੀ ਬੋਰਡ ਤਿਆਰ ਹੈ ਜਾਂ ਨਹੀਂ? ਮੰਤਰੀ ਸਾਹਿਬ, ਇਸ ਪਾਲਿਸੀ ਨੂੰ ਕੁਝ ਆਲਟਰ ਕਰੋ ਜੀ।

**ਮੰਤਰੀ** : ਕਮੇਟੀ ਬਣਾਈ ਹੋਈ ਹੈ ਅਤੇ ਜਦੋਂ ਚੀਫ ਇੰਜੀਨੀਅਰ ਦੀ ਰਿਪੋਰਟ ਆ ਜਾਵੇਗੀ ਤਾਂ ਵਿਚਾਰ ਕਰ ਲੈਂਦੇ ਹਾਂ ਜੀ।

---

## ਪੰਚਾਇਤ ਵਿਭਾਗ ਅਧੀਨ ਕੰਮ ਕਰ ਰਹੇ ਅਧਿਆਪਕਾਂ ਨੂੰ ਸਿੱਖਿਆ ਵਿਭਾਗ ਵਿੱਚ ਮਰਜ ਕਰਨਾ

*1791. **ਸਰਦਾਰ ਅਜੀਤ ਸਿੰਘ ਸ਼ਾਂਤ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਰਕਾਰ ਦੀ ਪੰਚਾਇਤਾਂ ਅਧੀਨ ਚੱਲ ਰਹੇ ਸਕੂਲਾਂ ਵਿੱਚ ਪੜ੍ਹਾ ਰਹੇ ਅਧਿਆਪਕਾਂ ਨੂੰ ਸਿੱਖਿਆ ਵਿਭਾਗ ਵਿੱਚ ਮਰਜ ਕਰਨ ਦੀ ਕੋਈ ਤਜਵੀਜ਼ ਹੈ; ਜੇਕਰ ਹੈ ਤਾਂ ਇਹ ਕਦੋਂ ਤੱਕ ਮਰਜ ਕਰ ਦਿੱਤੇ ਜਾਣਗੇ?

**ਸਰਦਾਰ ਸੇਵਾ ਸਿੰਘ ਸੇਖਵਾਂ** : ਪੰਚਾਇਤਾਂ ਅਧੀਨ ਚੱਲ ਰਹੇ ਸਕੂਲਾਂ ਵਿੱਚ ਪੜ੍ਹਾ ਰਹੇ ਅਧਿਆਪਕਾਂ ਨੂੰ ਸਿੱਖਿਆ ਵਿਭਾਗ ਵਿੱਚ ਮਰਜ ਕਰਨ ਦੀ ਕੋਈ ਤਜਵੀਜ਼ ਨਹੀਂ ਹੈ। ਫਿਰ ਵੀ ਰਾਜ ਸਰਕਾਰ ਵੱਲੋਂ ਇਹ ਫੈਸਲਾ ਲਿਆ ਗਿਆ ਹੈ ਕਿ ਜਿਵੇਂ ਕਿ ਰੂਲਾਂ ਵਿੱਚ ਉਪਬੰਧ ਹੈ, ਸਬੰਧਤ ਅਧਿਆਪਕਾਂ ਦੀ ਸਹਿਮਤੀ ਅਤੇ ਸੀਨੀਆਰਤਾ ਮੁਤਾਬਿਕ ਉਨ੍ਹਾਂ ਨੂੰ ਬਦਲੀ ਰਾਹੀਂ ਸਿੱਖਿਆ ਵਿਭਾਗ ਵਿੱਚ ਲਿਆ ਜਾਵੇਗਾ।

**ਸਰਦਾਰ ਅਜੀਤ ਸਿੰਘ ਸ਼ਾਂਤ** : ਸਪੀਕਰ ਸਾਹਿਬ, ਇਹ ਪੰਜਾਬ ਦੇ ਵਿੱਚ ਬਹੁਤ ਵੱਡੇ ਪੱਧਰ ਤੇ ਰੌਲਾ ਪੈ ਰਿਹਾ ਹੈ ਅਤੇ ਖਾਸ ਕਰਕੇ ਈ.ਟੀ.ਟੀ. ਅਧਿਆਪਕ ਜਿਹੜੇ ਹਨ, ਉਹ ਰੋਜ਼ ਹੀ ਮੁਜ਼ਾਹਰੇ ਅਤੇ ਧਰਨੇ ਦੇ ਰਹੇ ਹਨ। ਇੱਕ ਬੀਬੀ ਕਰਨਜੋਤ ਦੀ ਇਸ ਮਸਲੇ ਵਿੱਚ ਜਾਨ ਵੀ ਚਲੀ ਗਈ ਹੈ। ਮੇਰੀ ਸਰਕਾਰ ਤੋਂ ਇਹ ਮੰਗ ਹੈ ਕਿ ਇਸ ਮਸਲੇ ਨੂੰ ਵਿਚਾਰ ਕੇ ਇਸ ਦਾ ਨਿਪਟਾਰਾ ਕੀਤਾ ਜਾਵੇ ਅਤੇ ਜਿਹੜੇ ਸਾਰੇ ਈ.ਟੀ.ਟੀ. ਅਧਿਆਪਕ ਹਨ, ਇਹ ਸਾਰਾ ਸਿੱਖਿਆ ਵਿਭਾਗ ਹੀ ਇੱਕ ਕਰ ਦਿੱਤਾ ਜਾਵੇ। ਪਹਿਲਾਂ ਤਾਂ ਜਿਹੜੇ ਸਾਡੇ ਅਧਿਆਪਕ ਹਨ, ਉਨ੍ਹਾਂ ਦਾ ਏਡਾ ਵਰਗੀਕਰਨ ਕਰ ਦਿੱਤਾ ਗਿਆ, ਕਿਤੇ ਸਿੱਖਿਆ ਕਰਮੀ ਹੈ ਜੀ, ਕਿਤੇ ਸਿੱਖਿਆ ਫੈਲੋ ਹੈ ਜੀ, ਕਿਤੇ ਸਾਡੇ ਦੂਜੇ ਅਧਿਆਪਕ ਹਨ ਜੀ। ਇਹ ਪੰਚਾਇਤ ਵਿੱਚ ਅੱਡ ਜਾਂਦੇ ਹਨ ਅਤੇ ਸਿੱਖਿਆ ਵਿਭਾਗ ਵਿੱਚ ਅੱਡ ਜਾਂਦੇ ਹਨ। ਇਸ ਦੇ ਨਾਲ ਸਿੱਖਿਆ ਬੋਰਡ ਤੇ ਵੀ ਬਹੁਤ ਵੱਡਾ ਅਸਰ ਪੈ ਰਿਹਾ ਹੈ ਅਤੇ ਸਰਕਾਰੀ ਸਕੂਲਾਂ ਵਿੱਚ ਬੱਚਿਆਂ ਦੀ ਗਿਣਤੀ ਘਟਦੀ ਜਾ ਰਹੀ ਹੈ। ਇਸ ਮਸਲੇ ਨੂੰ ਵਿਚਾਰ ਕੇ ਇਨ੍ਹਾਂ ਧਰਨੇ ਅਤੇ ਮੁਜ਼ਾਹਰਿਆਂ ਨੂੰ ਬੰਦ ਕਰਵਾਇਆ ਜਾਵੇ ਅਤੇ ਇਸ ਦਾ ਕੋਈ ਪੱਕਾ ਹੱਲ ਕੀਤਾ ਜਾਵੇ ਅਤੇ ਇਨ੍ਹਾਂ ਨੂੰ ਸਿੱਖਿਆ ਵਿਭਾਗ ਵਿੱਚ ਲਿਆ ਜਾਵੇ।

**ਮੰਤਰੀ** : ਸਪੀਕਰ ਸਾਹਿਬ, ਪਿਛਲੀ ਸਰਕਾਰ ਵੱਲੋਂ ਜ਼ਿਲ੍ਹਾ ਪ੍ਰੀਸ਼ਦਾਂ ਰਾਹੀਂ ਇਹ ਭਰਤੀ ਕੀਤੇ ਗਏ ਸਨ ਅਤੇ ਕੇਂਦਰ ਸਰਕਾਰ ਦੀਆਂ ਹਦਾਇਤਾਂ ਦੇ ਮੁਤਾਬਿਕ ਕਿ ਜਿਹੜੀਆਂ ਪੰਚਾਇਤੀ ਸੰਸਥਾਵਾਂ ਨੂੰ ਅਧਿਕਾਰ ਦੇਣੇ ਹਨ, ਉਨ੍ਹਾਂ ਦੇ ਤਹਿਤ ਇਹ ਭਰਤੀ ਕੀਤੀ ਗਈ ਸੀ ਅਤੇ ਅਸੀਂ ਫਿਰ ਵੀ ਉਨ੍ਹਾਂ ਦੇ ਨਾਲ ਹਮਦਰਦੀ ਕਰਦਿਆਂ ਹੋਇਆਂ ਇਸ ਗੱਲ ਨੂੰ ਸਵੀਕਾਰ ਕੀਤਾ ਹੈ ਕਿ ਜਿੰਨੀਆਂ ਵੀ ਪੋਸਟਾਂ ਸਾਡੇ ਵਿਭਾਗ ਵਿੱਚ ਖਾਲੀ ਹਨ, ਉੰਨੇ ਟੀਚਰ ਅਸੀਂ ਇਧਰ ਸ਼ਿਫਟ ਕਰਨ ਦੀ ਤਿਆਰੀ ਕੀਤੀ ਹੈ। (ਥੰਪਿੰਗ) ਕਈ ਗੱਲਾਂ ਟੈਕਨੀਕਲ ਤੌਰ ਤੇ ਅਜੇ ਬਕਾਇਆ ਹਨ ਕਿਉਂਕਿ ਜਿਸ ਮਹਿਕਮੇ ਵਿੱਚ ਭਰਤੀ ਹੋਈ ਹੈ, ਉਨ੍ਹਾਂ ਦੀ ਸੀਨੀਆਰਟੀ ਉਹੀ ਦੱਸ ਸਕਦੇ ਹਨ। ਅਸੀਂ ਉਨ੍ਹਾਂ ਨੂੰ ਲਿਖ ਦਿੱਤਾ ਹੈ ਕਿ ਸੀਨੀਆਰਟੀ ਫਿਕਸ ਕਰਕੇ, ਸਾਡੇ ਕੋਲ ਜਿੰਨੀਆਂ ਖਾਲੀ ਪੋਸਟਾਂ ਹਨ, ਉਨ੍ਹਾਂ ਨੂੰ ਦੱਸ ਦਿੱਤੀਆਂ ਹਨ। ਜਦੋਂ ਸਾਡੇ ਕੋਲ ਲਿਸਟ ਬਣਕੇ ਆ ਜਾਵੇਗੀ, ਅਸੀਂ ਉਨ੍ਹਾਂ ਅਧਿਆਪਕਾਂ ਨੂੰ ਸਿੱਖਿਆ ਵਿਭਾਗ ਵਿੱਚ ਲੈ ਲਵਾਂਗੇ।

**ਸਰਦਾਰ ਮੱਖਣ ਸਿੰਘ** : ਮਾਨਯੋਗ ਸਪੀਕਰ ਸਾਹਿਬ, ਇਹ ਬੜਾ ਹੀ ਇੰਪਾਰਟੈਂਟ ਸਵਾਲ ਹੈ। ਅੱਜ ਦੀਆਂ ਸਾਰੀਆਂ ਅਖਬਾਰਾਂ ਵਿੱਚ ਤੁਸੀਂ ਦੇਖਿਆ ਹੋਵੇਗਾ ਕਿ ਕਿਵੇਂ ਏ.ਆਈ.ਈ. ਟੀਚਰਜ਼ ਵੱਲੋਂ ਕੱਲ੍ਹ ਬਠਿੰਡਾ ਵਿਖੇ ਧਰਨਾ ਦਿੱਤਾ ਗਿਆ ਅਤੇ ਕਿਵੇਂ ਪੁਲਿਸ ਉਨ੍ਹਾਂ ਨੂੰ ਚੁੱਕਣ ਲਈ ਪੈ ਗਈ ਅਤੇ ਪੰਜਾਬ ਦੀ ਇੱਕ ਲੇਡੀ ਅਧਿਆਪਕਾ ਦਰਸ਼ਨਾਂ ਨੂੰ ਸਰਹਿੰਦ ਨਹਿਰ ਵਿੱਚ ਛਾਲ ਮਾਰਨੀ ਪਈ, ਉਥੋਂ ਪੁਲਿਸ ਉਨ੍ਹਾਂ ਨੂੰ ਗ੍ਰਿਫਤਾਰ ਕਰਕੇ ਲੈ ਗਈ, 107/51 ਜੋ ਬਣਦੀ ਹੈ। ਪਹਿਲਾਂ ਵੀ ਉਨ੍ਹਾਂ ਦੇ ਕਹਿਣ ਦੇ ਅਨੁਸਾਰ ਉਸ ਨੂੰ 4 ਤਰੀਕ ਨੂੰ ਮਿਲਣ ਦਾ ਸਮਾਂ ਦਿੱਤਾ ਗਿਆ ਸੀ। ਜਦੋਂ ਉਹ 4 ਤਰੀਕ ਨੂੰ ਇੱਥੇ ਮਿਲਣ ਲਈ ਚੰਡੀਗੜ੍ਹ ਪਹੁੰਚੇ ਤਾਂ ਇੱਥੇ ਉਨ੍ਹਾਂ ਨੂੰ ਗ੍ਰਿਫਤਾਰ ਕਰਕੇ ਬੁੜੈਲ ਜੇਲ੍ਹ ਵਿੱਚ ਭੇਜ ਦਿੱਤਾ। ਜਦੋਂ ਐਸ.ਡੀ.ਐਮ. ਸਾਹਿਬ ਦੇ 8 ਤਰੀਕ ਨੂੰ ਪੇਸ਼ ਹੋਏ ਤਾਂ ਉਸ ਨੇ ਆਪਣੀ ਸਾਰੀ ਕਹਾਣੀ ਦੱਸੀ ਅਤੇ ਉਸ ਕਹਾਣੀ ਤੇ ਯਕੀਨ ਕਰਦਿਆਂ ਹੋਇਆਂ ਐਸ.ਡੀ.ਐਮ. ਸਾਹਿਬ ਨੇ 8 ਤਰੀਕ ਨੂੰ ਉਸ ਕੇਸ ਨੂੰ ਖਾਰਜ ਕਰ ਦਿੱਤਾ। ਬਜਾਏ ਇਸ ਦੇ ਕਿ ਉਨ੍ਹਾਂ ਨੂੰ ਰੈਗੂਲਰ ਕੀਤਾ ਜਾਵੇ, ਉਨ੍ਹਾਂ ਨਾਲ ਇੰਜ ਕੀਤਾ ਜਾ ਰਿਹਾ ਹੈ।

**ਮੰਤਰੀ** : ਸਪੀਕਰ ਸਾਹਿਬ, ਪਹਿਲੀ ਗੱਲ ਤਾਂ ਇਹ ਹੈ ਕਿ ਇਹ ਜਿੰਨੀਆਂ ਵੀ ਸਕੀਮਾਂ ਹਨ, ਇਹ ਸਾਰੀਆਂ ਕੇਂਦਰ ਸਰਕਾਰ ਦੁਆਰਾ ਰਾਜ ਸਰਕਾਰਾਂ ਨੂੰ ਭੇਜੀਆਂ ਹੋਈਆਂ ਹਨ ਅਤੇ ਉਨ੍ਹਾਂ ਦੇ ਤਹਿਤ ਹੀ ਭਰਤੀਆਂ ਹੋਈਆਂ ਹਨ। ਖਾਸ ਕਰਕੇ ਇਹ ਜਿਹੜੀ ਘਟਨਾ ਦੀ ਗੱਲ ਕਰ ਰਹੇ ਹਨ, ਇਹ ਬੜੀ ਹੀ ਦੁਖਦਾਈ ਘਟਨਾ ਹੈ। ਮੈਂ ਮਹਿਸੂਸ ਕਰਦਾ ਹਾਂ ਲੇਕਿਨ ਅਸੀਂ ਉਨ੍ਹਾਂ ਦੀ ਯੂਨੀਅਨ ਨਾਲ ਬੈਠ ਕੇ ਫੈਸਲਾ ਕੀਤਾ ਸੀ ਕਿ ਈ.ਟੀ.ਟੀ. ਦੀਆਂ ਜਿੰਨੀਆਂ ਪੋਸਟਾਂ ਸਾਡੇ ਕੋਲ ਹਨ, ਅਸੀਂ ਜਿੰਨੇ ਵਿਦਿਆਰਥੀ ਦਾਖਲ ਕਰ ਸਕਦੇ ਹਾਂ, ਡਾਈਟ ਵਿੱਚ, ਉਸ ਮੁਤਾਬਿਕ 805 ਪੋਸਟਾਂ ਬਣਦੀਆਂ ਹਨ, ਅਸੀਂ ਅਧਿਆਪਕਾਂ ਨੂੰ ਉਧਰ ਲੈ ਰਹੇ ਹਾਂ ਅਤੇ ਨਾਲ ਉਨ੍ਹਾਂ ਨੂੰ ਇਹ ਕਿਹਾ ਸੀ ਕਿ ਜਿਵੇਂ-ਜਿਵੇਂ ਅਗਲੇ ਸੈਸ਼ਨ ਵਿੱਚ ਪੋਸਟਾਂ ਖਾਲੀ ਹੋਣਗੀਆਂ, ਅਸੀਂ ਉਨ੍ਹਾਂ ਰਹਿੰਦਿਆਂ ਨੂੰ

[ ਸਿੱਖਿਆ ਮੰਤਰੀ ]

ਵੀ ਟ੍ਰੇਨਿੰਗ ਦਿਵਾ ਦੇਵਾਂਗੇ। ਹੁਣ ਤਾਂ ਸਾਡੇ ਕੋਲ ਪੋਸਟ ਹੀ ਕੋਈ ਨਹੀਂ ਪਰ ਉਹ ਕਹਿੰਦੇ ਹਨ ਕਿ ਸਾਰਿਆਂ ਨੂੰ ਹੀ ਟੀਚਰ ਟ੍ਰੇਨਿੰਗ ਦਿਵਾ ਦਿੱਤਾ ਜਾਵੇ। ਸਰਕਾਰ ਕੋਲ ਹਾਲੇ ਹੋਰ ਪੋਸਟਾਂ ਨਹੀਂ ਹਨ। ਮੈਂ ਇਨ੍ਹਾਂ ਨੂੰ ਯਕੀਨ ਦਿਵਾਉਂਦਾ ਹਾਂ ਕਿ ਜਦੋਂ ਵੀ ਸਾਡੇ ਕੋਲ ਪੋਸਟਾਂ ਖਾਲੀ ਹੋਣਗੀਆਂ, ਅਸੀਂ ਉਨ੍ਹਾਂ ਨੂੰ ਜ਼ਰੂਰ ਟ੍ਰੇਨਿੰਗ ਦਿਵਾ ਦੇਵਾਂਗੇ।

**ਸ਼੍ਰੀਮਤੀ ਹਰਚੰਦ ਕੌਰ** : ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦੀ ਹਾਂ ਕਿ ਔਰਤਾਂ ਤੇ ਇੰਨਾ ਜ਼ੁਲਮ ਹੋ ਰਿਹਾ ਹੈ ....(ਵਿਘਨ)....

**ਮਾਨਯੋਗ ਸਪੀਕਰ** : ਗੱਲ ਸੁਣੋ।

**ਸ਼੍ਰੀਮਤੀ ਹਰਚੰਦ ਕੌਰ** : ਸਪੀਕਰ ਸਾਹਿਬ, ਔਰਤਾਂ ਤੇ ਕਿੰਨਾ ਅਤਿਆਚਾਰ ਹੋ ਰਿਹਾ ਹੈ। ਸੀ.ਐਮ. ਸਾਹਿਬ ਨੇ ਕਿਹਾ ਸੀ ਕਿ ਅਸੀਂ ਔਰਤਾਂ ਨੂੰ ਸਤਿਕਾਰ ਦਿਵਾਵਾਂਗੇ ਪਰ ਚਾਰ ਸਾਲਾਂ ਤੋਂ ਔਰਤਾਂ ਤੇ ਜ਼ੁਲਮ ਹੋ ਰਿਹਾ ਹੈ। ....(ਵਿਘਨ)....

**ਮਾਨਯੋਗ ਸਪੀਕਰ** : ਇਹ ਗੱਲ ਜ਼ੀਰੋ ਆਵਰ ਵਿੱਚ ਕਰ ਲੈਣਾ। ਬੈਠੋ ਜੀ। ਅਗਲਾ ਸਵਾਲ।

---

## ਰਣਜੀਤ ਸਾਗਰ ਡੈਮ ਦੀ ਉਸਾਰੀ ਲਈ ਉਜਾੜੇ ਗਏ ਲੋਕਾਂ ਲਈ ਨੌਕਰੀਆਂ

*2100. **ਸ਼੍ਰੀ ਦਿਨੇਸ਼ ਸਿੰਘ** : ਕੀ ਸਿੰਚਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਣਜੀਤ ਸਾਗਰ ਡੈਮ ਦੀ ਉਸਾਰੀ ਕਾਰਨ ਉਜਾੜੇ ਗਏ ਪਰਿਵਾਰਾਂ ਵਿਚੋਂ ਕਿੰਨੇ ਪਰਿਵਾਰਾਂ ਨੂੰ ਸਰਕਾਰ ਨੇ ਨੌਕਰੀਆਂ ਦਿੱਤੀਆਂ ਹਨ ਅਤੇ ਕਿੰਨੇ ਪਰਿਵਾਰ ਅਜੇ ਨੌਕਰੀ ਤੋਂ ਵਾਂਝੇ ਹਨ ਅਤੇ ਉਨ੍ਹਾਂ ਨੂੰ ਕਦੋਂ ਤੱਕ ਨੌਕਰੀ ਦੇਣ ਬਾਰੇ ਵਿਚਾਰ ਹੈ?

**ਸਰਦਾਰ ਜਨਮੇਜਾ ਸਿੰਘ ਸੇਖੋਂ** : ਰਣਜੀਤ ਸਾਗਰ ਡੈਮ ਦੀ ਉਸਾਰੀ ਲਈ ਜਿਨ੍ਹਾਂ ਭੂਮੀ ਮਾਲਕਾਂ ਦੀ ਜ਼ਮੀਨ ਅਕਵਾਇਰ ਕੀਤੀ ਗਈ ਹੈ, ਵਾਜਿਬ 2073 ਪਰਿਵਾਰਾਂ ਵਿਚੋਂ 1395 ਪਰਿਵਾਰਾਂ ਦੇ ਮੈਂਬਰਾਂ ਨੂੰ ਨੌਕਰੀਆਂ ਦੇ ਦਿੱਤੀਆਂ ਗਈਆਂ ਹਨ ਜਦ ਕਿ 678 ਪਰਿਵਾਰ ਨੌਕਰੀ ਤੋਂ ਵਾਂਝੇ ਹਨ। ਇਨ੍ਹਾਂ ਵਿੱਚੋਂ ਕੁਝ ਪਰਿਵਾਰਾਂ ਨੇ ਵੱਖ-ਵੱਖ ਅਦਾਲਤਾਂ ਵਿੱਚ ਕੇਸ ਦਾਇਰ ਕੀਤੇ ਹੋਏ ਹਨ। ਮਾਮਲਾ ਅਦਾਲਤ ਦੇ ਵਿਚਾਰ ਅਧੀਨ ਹੋਣ ਕਰਕੇ ਇਨ੍ਹਾਂ ਰਹਿੰਦੇ ਪਰਿਵਾਰਾਂ ਨੂੰ ਨੌਕਰੀਆਂ ਦੇਣ ਵਿੱਚ ਦੇਰੀ ਹੋਈ ਹੈ। ਮਾਨਯੋਗ ਸੁਪਰੀਮ ਕੋਰਟ ਨੇ ਉਸ ਵਿਚਾਰ ਅਧੀਨ ਕੇਸ ਤੇ ਪਿਛਲੇ ਮਹੀਨੇ ਫੈਸਲੇ ਵਿਚ ਕੁਝ ਪਰਿਵਾਰਾਂ ਨੂੰ ਨੌਕਰੀਆਂ ਦੇਣ ਲਈ ਫੈਸਲਾ ਦਿੱਤਾ ਹੈ। ਇਸ ਅਨੁਸਾਰ ਵਾਜਿਬ ਰਹਿੰਦੇ ਪਰਿਵਾਰਾਂ ਨੂੰ ਨੌਕਰੀਆਂ ਦੇਣ ਸਬੰਧੀ ਮਾਮਲੇ ਦਾ ਨਿਪਟਾਰਾ ਪੰਜਾਬ ਮੰਤਰੀ ਮੰਡਲ ਦੀ ਮਨਜ਼ੂਰੀ ਉਪਰੰਤ ਕਰ ਦਿੱਤਾ ਜਾਵੇਗਾ।

**ਸ਼੍ਰੀ ਦਿਨੇਸ਼ ਸਿੰਘ** : ਸਪੀਕਰ ਸਾਹਿਬ, ਇਹ ਬੜਾ ਹੀ ਅਹਿਮ ਮਸਲਾ ਹੈ। ਲਗਾਤਾਰ ਲੋਕ ਉਥੇ ਧਰਨਾ ਮਾਰ ਰਹੇ ਹਨ। ਚਾਰ ਵਾਰੀ ਵਿਧਾਨ ਸਭਾ ਵਿੱਚ ਇਹ ਕੁਐਸਚਨ ਆ ਚੁੱਕਾ ਹੈ। ਮੰਤਰੀ ਸਾਹਿਬ ਕਹਿੰਦੇ ਹਨ ਕਿ ਕੈਬਨਿਟ ਵਿੱਚ ਲਿਆ ਕੇ ਇਸ ਨੂੰ ਪਾਸ ਕਰਕੇ ਨੌਕਰੀ ਦੇਵਾਂਗੇ।

**ਮਾਨਯੋਗ ਸਪੀਕਰ** : ਕੀ ਚਾਰ ਵਾਰੀ ਲੱਗਾ ਹੈ?

**ਸ਼੍ਰੀ ਦਿਨੇਸ਼ ਸਿੰਘ** : ਸਪੀਕਰ ਸਾਹਿਬ, ਚਾਰ ਸਾਲ ਤੋਂ ਲਗਾਤਾਰ ਸਵਾਲ ਲੱਗਾ ਹੈ। ਮੇਰੀ ਬੇਨਤੀ ਹੈ ਕਿ ਇਸ ਮਸਲੇ ਨੂੰ ਪਹਿਲ ਦੇ ਆਧਾਰ ਤੇ ਲਿਆ ਜਾਵੇ ਅਤੇ ਜਿਨ੍ਹਾਂ ਲੋਕਾਂ ਦੀਆਂ ਜ਼ਮੀਨਾਂ ਆਈਆਂ ਹਨ ਜਾਂ ਐਕੁਆਇਰ ਹੋਈਆਂ ਹਨ, ਉਨ੍ਹਾਂ ਬਾਰੇ ਧਿਆਨ ਦਿੱਤਾ ਜਾਵੇ।

**ਮੰਤਰੀ** : ਸਪੀਕਰ ਸਾਹਿਬ, ਸਵਾਲ ਵਿੱਚ ਹੀ ਮੈਂ ਇਸ ਦਾ ਉੱਤਰ ਦੇ ਦਿੱਤਾ ਹੈ ਕਿ ਇਸ ਦੀ ਦੇਰੀ ਦਾ ਕਾਰਨ ਕੋਰਟਾਂ ਵਿੱਚ ਕੇਸ ਪੈਂਡਿੰਗ ਸਨ। ਅਜੇ ਦੋ ਮਹੀਨੇ ਪਹਿਲਾਂ ਹੀ ਸੁਪਰੀਮ ਕੋਰਟ ਨੇ ਫੈਸਲਾ ਕੀਤਾ ਹੈ। ਅਸੀਂ ਉਸ ਫੈਸਲੇ ਦੇ ਅਧੀਨ ਸਾਰਾ ਕੁਝ ਕੈਬਨਿਟ ਵਿੱਚ ਲਿਆ ਰਹੇ ਹਾਂ ਅਤੇ ਇਸ ਨੂੰ ਕਰਾਂਗੇ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਜੀ ਦੇ ਧਿਆਨ ਵਿੱਚ ਲਿਆਉਣਾ ਚਾਹੁੰਦੀ ਹਾ ਕਿ ਮੂਨਕ ਤੋਂ ਟੋਹਾਣਾ ਇੱਕ ਡਰੇਨ ਦਾ ਪੁਲ ਹੈ। ਚਾਰ ਸਾਲ ਤੋਂ ਸਾਰਾ ਕੁਝ ਕੰਪਲੀਟ ਹੋਇਆ ਪਿਆ ਹੈ। ਠੇਕੇ ਵੀ ਦਿੱਤੇ ਗਏ, ਸਭ ਕੁਝ ਕੀਤਾ ਗਿਆ ਪਰ ਬਾਅਦ ਵਿੱਚ ਪੈਸੇ ਨਹੀਂ ਦਿੱਤੇ ਗਏ ਤੇ ਠੇਕੇਦਾਰ ਭੱਜ ਗਿਆ। ....(ਵਿਘਨ).... ਇਸ ਦਾ ਸਬੰਧ ਤੁਹਾਡੇ ਮਹਿਕਮੇ ਨਾਲ, ਡਰੇਨ ਦੇ ਪੁਲ ਨਾਲ ਹੈ। ....(ਵਿਘਨ)....

**ਮਾਨਯੋਗ ਸਪੀਕਰ** : ਪਹਿਲਾਂ ਸੁਣ ਲਓ। ਫਿਰ ਜੇ ਤੁਸੀਂ ਜਵਾਬ ਦੇਣਾ ਹੋਵੇਗਾ ਤਾਂ ਦੇ ਦੇਣਾ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਸਪਲੀਮੈਂਟਰੀ ਮਹਿਕਮੇ ਨਾਲ ਸੰਬੰਧਿਤ ਹੈ। ਮੈਂ ਇਹ ਪੁੱਛਣਾ ਚਾਹੁੰਦੀ ਹਾਂ ਅਤੇ ਐਸ਼ਿਓਰੈਂਸ ਚਾਹੁੰਦੀ ਹਾਂ ਕਿ ਚਾਰ ਸਾਲ ਤੋਂ ਜਿਹੜਾ ਕੰਮ ਅਟਕਿਆ ਪਿਆ ਹੈ, ਲੋਕ ਹਰਾਸ ਹੋ ਰਹੇ ਹਨ। ਬਾਈਪਾਸ ਕਰਕੇ ਉਥੋਂ ਐਕਸਾਈਜ਼ ਟੈਕਸੇਸ਼ਨ ਵਾਲੇ ਪੈਸੇ ਠੱਗੀ ਜਾਂਦੇ ਹਨ, ਲੋਕਾਂ ਨੂੰ ਹਰਾਸਮੈਂਟ ਹੈ, ਕੀ ਉਸ ਨੂੰ ਜਲਦੀ ਪੂਰਾ ਕਰਵਾਉਣ ਦੀ ਕੋਸ਼ਿਸ਼ ਕਰਨਗੇ? ਮੇਰੀ ਇੰਨੀ ਮੰਗ ਹੈ।

**ਮਾਨਯੋਗ ਸਪੀਕਰ** : ਹਾਂ ਜੀ, ਦੱਸ ਦਿਉ ਜੀ।

**ਮੰਤਰੀ** : ਸਪੀਕਰ ਸਾਹਿਬ, ਉਹ ਤਾਂ ਕੰਮ ਸ਼ੁਰੂ ਹੋਇਆ ਹੈ, ਅਸੀਂ ਕਰ ਦੇਵਾਂਗੇ। ਮੈਂ ਸਤਿਕਾਰਯੋਗ ਬੀਬੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਲਹਿਰੇ ਵਿੱਚ ਇਨ੍ਹਾਂ ਦੇ

[ ਸਿੰਚਾਈ ਮੰਤਰੀ ]

ਘਰ ਮੂਹਰੇ ਦੀ ਇੱਕ ਬਹੁਤ ਪੁਰਾਣੀ ਡਰੇਨ ਜਾਂਦੀ ਸੀ, ਉਸ ਦਾ ਨੀਂਹ ਪੱਥਰ ਅਸੀਂ ਕੱਲ੍ਹ-ਪਰਸੋਂ ਰੱਖ ਕੇ ਆਏ ਹਾਂ, ਉਹ ਤਾਂ ਇਨ੍ਹਾਂ ਤੋਂ ਸਾਫ ਨਹੀਂ ਹੋਈ। (ਥੰਪਿੰਗ)

**ਮਾਨਯੋਗ ਸਪੀਕਰ :** ਅਗਲਾ ਸਵਾਲ। ....(ਵਿਘਨ)....

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਇਹ ਨੀਂਹ ਪੱਥਰਾਂ ਦੇ ਆਦੀ ਹਨ ਜੀ। ਇਨ੍ਹਾਂ ਕੋਲ ਪੱਥਰ ਹੀ ਪੱਥਰ ਹੈ। ਜਿਹੜਾ ਨੀਂਹ ਪੱਥਰ ਇਹ ਰੱਖ ਕੇ ਆਏ ਹਨ, ਉਥੇ ਜਾਂ ਇਹ ਸੀ ਜਾਂ ਤਿੰਨ ਹੋਰ ਸੀ। ਇਨ੍ਹਾਂ ਨਾਲ ਅਕਾਲੀ ਦਲ ਦਾ ਜਾਂ ਬੀ.ਜੇ.ਪੀ. ਦਾ ਕੋਈ ਮੈਂਬਰ ਨਹੀਂ ਸੀ। ਇਹ ਇਕੱਲੇ ਹੀ ਜਾ ਕੇ ਪੱਥਰ ਰੱਖ ਆਏ ਹਨ ਜੀ। ....(ਵਿਘਨ)....

**ਮੰਤਰੀ :** ਤੁਹਾਡੇ ਵਾਂਗ ਅਸੀਂ ਇਕੱਠ ਨਹੀਂ ਕਰਦੇ।

**ਮਾਨਯੋਗ ਸਪੀਕਰ :** ਅਗਲਾ ਸਵਾਲ, ਸਰਦਾਰ ਹਰਮਿੰਦਰ ਸਿੰਘ ਜੱਸੀ ਜੀ।

---

## ਬਠਿੰਡਾ ਵਿਖੇ ਗਰੀਬਾਂ ਨੂੰ ਘਰ/ਪਲਾਟ ਅਲਾਟ ਕਰਨਾ

*2079. **ਸ਼੍ਰੀ ਹਰਮਿੰਦਰ ਸਿੰਘ ਜੱਸੀ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਕੀ ਬਠਿੰਡਾ ਇੰਪਰੂਵਮੈਂਟ ਟਰੱਸਟ ਨੇ ਬਠਿੰਡਾ ਵਿੱਚ ਗਰੀਬ ਲੋਕਾਂ ਨੂੰ ਰਿਹਾਇਸ਼ੀ ਪਲਾਟਾਂ/ਮਕਾਨਾਂ ਦੀ ਅਲਾਟਮੈਂਟ ਲਈ ਕੋਈ ਯੋਜਨਾ ਉਲੀਕੀ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਕੀ ਹਨ?

(ਅ) ਬਠਿੰਡਾ ਵਿੱਚ ਮੌਜੂਦਾ ਸਰਕਾਰ ਦੁਆਰਾ ਜਵਾਹਰ ਲਾਲ ਨਹਿਰੂ ਰਾਸ਼ਟਰੀ ਸ਼ਹਿਰੀ ਨਵੀਨੀਕਰਨ ਮਿਸ਼ਨ ਅਧੀਨ ਲਾਭ-ਪਾਤਰਾਂ ਲਈ ਬਣਾਏ ਗਏ/ ਅਲਾਟ ਕੀਤੇ ਗਏ ਮਕਾਨਾਂ ਦੀ ਕੁੱਲ ਗਿਣਤੀ ਕਿੰਨੀ ਹੈ?

**ਸ਼੍ਰੀ ਮਨੋਰੰਜਨ ਕਾਲੀਆ :** (ੳ) ਹਾਂ ਜੀ, ਲੋੜੀਂਦੀ ਸੂਚਨਾ ਅਨੁਲੱਗ-'ੳ' ਨਾਲ ਨੱਥੀ ਹੈ।

(ਅ) ਨਿੱਲ, ਜੀ।

### ਅਨੁਲੱਗ-'ੳ'

ਨਗਰ ਸੁਧਾਰ ਟਰੱਸਟ, ਬਠਿੰਡਾ ਵੱਲੋਂ ਗਰੀਬ ਲੋਕਾਂ ਨੂੰ ਰਿਹਾਇਸ਼ੀ ਪਲਾਟ/ਮਕਾਨਾਂ ਦੀ ਅਲਾਟਮੈਂਟ ਹੇਠ ਲਿਖੀਆਂ ਸਕੀਮਾਂ ਵਿੱਚ ਕੀਤੀ ਗਈ ਹੈ :-

(1) **ਕਮਲਾ ਨਹਿਰੂ ਵਿਕਾਸ ਸਕੀਮ :** ਇਸ ਸਕੀਮ ਵਿੱਚ ਟਰੱਸਟ ਵੱਲੋਂ 91 ਮਕਾਨ ਗਰੀਬ ਵਰਗ ਦੇ ਲੋਕਾਂ ਨੂੰ ਰਿਆਇਤੀ ਕੀਮਤ ਤੇ ਹੇਠ ਲਿਖੇ ਅਨੁਸਾਰ ਅਲਾਟ

ਕੀਤੇ ਗਏ ਹਨ :

| ਮਕਾਨਾਂ ਦੀ ਗਿਣਤੀ | ਰਕਬਾ |
|---|---|
| 60 | 64 ਵਰਗ ਗਜ |
| 31 | 30 ਵਰਗ ਗਜ |

(2) **ਰਾਜੀਵ ਗਾਂਧੀ ਨਗਰ ਵਿਕਾਸ ਸਕੀਮ** : ਇਸ ਸਕੀਮ ਵਿੱਚ ਟਰੱਸਟ ਵੱਲੋਂ 119 ਰਿਹਾਇਸ਼ੀ ਪਲਾਟ ਗਰੀਬ ਵਰਗ ਦੇ ਲੋਕਾਂ ਨੂੰ ਰਾਖਵੀਂ ਕੀਮਤ ਤੇ ਹੇਠ ਲਿਖੇ ਅਨੁਸਾਰ ਅਲਾਟ ਕੀਤੇ ਗਏ ਹਨ :

| ਪਲਾਟਾਂ ਦੀ ਗਿਣਤੀ | ਰਕਬਾ |
|---|---|
| 103 | 60 ਵਰਗ ਗਜ |
| 16 | 100 ਵਰਗ ਗਜ |

**ਸ਼੍ਰੀ ਹਰਮਿੰਦਰ ਸਿੰਘ ਜੱਸੀ** : ਸਪੀਕਰ ਸਾਹਿਬ, ਜਿਹੜਾ (ੳ) ਭਾਗ ਦਾ ਜਵਾਬ ਦਿੱਤਾ ਹੈ, ਉਹ 'ਹਾਂ ਜੀ' ਵਿੱਚ ਦਿੱਤਾ ਹੈ। ਇੱਕ ਤਾਂ ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕਿਹੜੇ ਸਾਲ ਇਹ ਮਕਾਨ ਦਿੱਤੇ ਗਏ ਹਨ ਅਤੇ ਕਿੰਨ੍ਹਾਂ-ਕਿੰਨ੍ਹਾਂ ਨੂੰ ਦਿੱਤੇ ਗਏ ਹਨ? ਇਨ੍ਹਾਂ ਦੇ ਨਾਮ ਵੇਰਵੇ ਮੁਤਾਬਿਕ ਦੇ ਦੇਣ। ਦੂਸਰਾ (ਅ) ਭਾਗ ਦਾ ਉੱਤਰ 'ਨਿੱਲ' ਹੈ ਜੀ। ਇਹ ਜਿਹੜਾ ਜਵਾਹਰ ਲਾਲ ਨਹਿਰੂ ਰਾਸ਼ਟਰੀ ਸ਼ਹਿਰੀ ਨਵੀਨੀਕਰਨ ਮਿਸ਼ਨ ਚੱਲ ਰਿਹਾ ਹੈ, ਉਸ ਵਿੱਚ ਸੈਂਟਰ ਵੱਲੋਂ ਬੜੇ ਪੈਸੇ ਆ ਰਹੇ ਹਨ। ਸਾਡੇ ਬਠਿੰਡੇ ਦੇ ਅੰਦਰ ਝੁੱਗੀਆਂ-ਝੌਂਪੜੀਆਂ ਪੈਂਦੀਆਂ ਹਨ ਔਰ ਉਹ ਸੜਕ ਤੇ ਝੌਂਪੜੀਆਂ ਪਾਈ ਬੈਠੇ ਹਨ। ਜਿਹੜੀ ਬਠਿੰਡੇ ਦੀ ਕੀਮਤੀ ਜ਼ਮੀਨ ਹੈ ਉਹ ਝੌਂਪੜੀਆਂ ਵਿੱਚ ਰੁਕੀ ਪਈ ਹੈ। ਮੈਂ ਮੰਤਰੀ ਸਾਹਿਬ ਤੋਂ ਸਿਰਫ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਕੋਈ ਉਪਰਾਲਾ ਕਰ ਰਹੇ ਹਨ ਕਿ ਜਿਹੜੀ ਇਹ ਜਵਾਹਰ ਲਾਲ ਨਹਿਰੂ ਸਕੀਮ ਦੇ ਅੰਦਰ ਸੈਂਟਰ ਗੌਰਮਿੰਟ ਪੈਸੇ ਦੇ ਰਹੀ ਹੈ, ਉਸ ਦੇ ਵਾਸਤੇ ਬਠਿੰਡੇ ਵਿੱਚ ਮਕਾਨ ਬਣਾਉਣ ਵਾਸਤੇ ਕੋਈ ਉਪਰਾਲਾ ਮੰਤਰੀ ਜੀ ਕਰ ਰਹੇ ਹਨ ਕਿ ਨਹੀਂ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਜਿਹੜਾ ਇਨ੍ਹਾਂ ਦੀ ਸਪਲੀਮੈਂਟਰੀ ਦਾ ਪਹਿਲਾ ਪਾਰਟ ਹੈ, ਉਸ ਦਾ ਉੱਤਰ ਇਹ ਹੈ ਕਿ ਕਮਲਾ ਨਹਿਰੂ ਵਿਕਾਸ ਸਕੀਮ ਸਾਲ 1978 ਵਿੱਚ ਬਣਾਈ ਗਈ ਸੀ। ਇਸ ਦਾ ਕੁੱਲ ਰਕਬਾ 33.50 ਏਕੜ ਹੈ ਅਤੇ ਇਹ ਸਾਲ 1984 ਅਤੇ 1988 ਵਿੱਚ ਅਰਜੀਆਂ ਲੈ ਕੇ ਅਲਾਟ ਕਰ ਦਿੱਤੇ ਗਏ ਸੀ। ਉਸ ਵਿੱਚ ਮਕਾਨਾਂ ਦੀ ਗਿਣਤੀ ਇਨ੍ਹਾਂ ਨੂੰ ਪਹਿਲਾਂ ਹੀ ਦਿੱਤੀ ਹੋਈ ਹੈ। ਜਿਹੜੀ ਦੂਸਰੀ ਸਕੀਮ ਰਾਜੀਵ ਗਾਂਧੀ ਵਿਕਾਸ ਸਕੀਮ ਹੈ (ਆਪੋਜੀਸ਼ਨ ਵੱਲੋਂ ਆਵਾਜ਼ਾਂ : ਨਿੱਲ ਹੈ।) ਨਿੱਲ ਨਹੀਂ ਹੈ। ਤੁਸੀਂ ਰਾਜੀਵ ਗਾਂਧੀ ਵਿਕਾਸ ਸਕੀਮ ਨੂੰ ਨਿੱਲ ਕਹਿ ਰਹੇ ਹੋ। ਰਾਜੀਵ ਗਾਂਧੀ ਵਿਕਾਸ

[ ਸਥਾਨਕ ਸਰਕਾਰ ਮੰਤਰੀ ]

ਸਕੀਮ ਸਾਲ 2002 ਵਿੱਚ ਬਣਾਈ ਗਈ ਸੀ। ਇਹ 17 ਏਕੜ ਉੱਤੇ ਸੀ ਔਰ ਇਸ ਵਿੱਚ ਗਰੀਬ ਵਰਗ ਲਈ 60 ਵਰਗ ਗਜ ਦੇ 103 ਪਲਾਟ ਅਤੇ 100 ਵਰਗ ਗਜ ਦੇ 16 ਪਲਾਟਾਂ ਦੀਆਂ ਅਰਜੀਆਂ, ਜਿਨ੍ਹਾਂ ਦੀ ਸਾਲਾਨਾ ਆਮਦਨ 20,000 ਰੁਪਏ ਸੀ, ਪ੍ਰਾਪਤ ਕਰਕੇ ਅਲਾਟ ਕਰ ਦਿੱਤੇ ਹਨ। ਇਨ੍ਹਾਂ ਪਲਾਟਾਂ ਨੂੰ ਅਲਾਟ ਕਰਨ ਸਮੇਂ 1100 ਅਰਜੀਆਂ ਪ੍ਰਾਪਤ ਹੋਈਆਂ ਸਨ। ਪਲਾਟ ਸਾਲ 2005 ਅਤੇ 2009 ਵਿੱਚ ਅਲਾਟ ਕਰ ਦਿੱਤੇ ਗਏ ਹਨ ਜੀ। ਜਿਥੋਂ ਤੱਕ ਤਾਅਲੁੱਕ ਦੂਸਰੇ ਪਾਰਟ ਦਾ ਹੈ, ਜਵਾਹਰ ਲਾਲ ਨਹਿਰੂ ਅਰਬਨ ਰਿਨਿਊਲ ਮਿਸ਼ਨ, ਇਸ ਵਿੱਚ ਪੰਜ ਸਾਲ ਇਨ੍ਹਾਂ ਦੀ ਸਰਕਾਰ ਰਹੀ ਹੈ। ਇਹ ਸਕੀਮਾਂ ਇਨ੍ਹਾਂ ਵੇਲੇ ਵੀ ਲਾਗੂ ਸੀ। ਉਦੋਂ ਮਾਨਯੋਗ ਵਿਧਾਇਕ ਵੀ ਪਿਛਲੇ ਸਦਨ ਵਿੱਚ ਸਨ। ਜਦੋਂ ਪੰਜ ਸਾਲ ਕਾਂਗਰਸ ਸਰਕਾਰ ਸੀ, ਉਦੋਂ ਤਾਂ ਕੋਈ ਸਕੀਮ ਨਹੀਂ ਬਣਾਈ। ਹੁਣ ਬਠਿੰਡੇ ਲਈ, ਅਕਾਲੀ-ਭਾਜਪਾ ਸਰਕਾਰ ਨੇ ਨਗਰ ਨਿਗਮ, ਬਠਿੰਡੇ ਲਈ ਇੱਕ ਡੀ.ਪੀ.ਆਰ. ਬਣਾਈ ਹੈ, ਜਿਹੜੀ ਕਿ ਮਨਿਸਟਰੀ ਆਫ਼ ਹਾਊਸਿੰਗ ਐਂਡ ਅਰਬਨ ਪਾਵਰਟੀ ਐਲੀਵਿਏਸ਼ਨ ਨੂੰ ਭੇਜੀ ਹੈ ਔਰ ਇਸ ਤੇ ਵੀ ਦੋ ਬਸਤੀਆਂ - ਆਲਮ ਬਸਤੀ ਔਰ ਜਨਤਾ ਬਸਤੀ ਵਿੱਚ ਹਾਊਸਿਜ਼ ਬਣਾਉਣ ਦੀ ਤਜਵੀਜ਼ ਹੈ। ਇਸ ਦੀ ਅਨੁਮਾਨਤ ਲਾਗਤ 26.32 ਕਰੋੜ ਰੁਪਏ ਅਤੇ 59.85 ਕਰੋੜ ਰੁਪਏ ਕ੍ਰਮਵਾਰ ਹੈ। ਭਾਰਤ ਸਰਕਾਰ ਨੇ ਇਹ ਡੀ.ਪੀ.ਆਰ. ਅਪਰੂਵ ਕਰ ਦਿੱਤੀ ਹੈ ਔਰ ਬਹੁਤ ਜਲਦੀ ਅਸੀਂ ਇਸ ਨੂੰ ਅਮਲ ਵਿੱਚ ਲੈ ਕੇ ਆਵਾਂਗੇ ਜੀ।

**ਸ਼੍ਰੀ ਹਰਮਿੰਦਰ ਸਿੰਘ ਜੱਸੀ** : ਸਪੀਕਰ ਸਾਹਿਬ, ਜਿਵੇਂ ਮੰਤਰੀ ਜੀ ਨੇ ਜਵਾਬ ਦਿੱਤਾ ਹੈ ਕਿ 1984 ਵਿੱਚ ਅਤੇ 1988 ਵਿੱਚ ਅਸੀਂ ਇਹ ਮਕਾਨ ਅਲਾਟ ਕੀਤੇ ਹਨ। ਅੱਜ ਇਸ ਨੂੰ ਅਰਸਾ ਹੋ ਗਿਆ ਹੈ ਜੀ, ਇਹ 20-25 ਸਾਲ ਪੁਰਾਣੀ ਗੱਲ ਹੈ। ਉਥੇ ਜਿਹੜੇ ਝੁੱਗੀਆਂ ਵਾਲੇ ਹਨ, ਜਿਹੜੀ ਰੋਡ 100 ਫੁੱਟ ਦੀ ਬਣੀ ਹੋਈ ਹੈ, ਉਸ ਦੇ ਉਪਰ ਬੈਠੇ ਹਨ। ਮੇਰਾ ਇੱਕੋ-ਇੱਕ ਕਹਿਣ ਦਾ ਮਤਲਬ ਇਹ ਹੈ ਕਿ ਉਨ੍ਹਾਂ ਨੂੰ ਮਕਾਨ ਬਣਾ ਕੇ ਦਿੱਤੇ ਜਾਣ.....

**ਮਾਨਯੋਗ ਸਪੀਕਰ** : ਪ੍ਰਸ਼ਨ ਕਾਲ ਖਤਮ ਹੁੰਦਾ ਹੈ। ਬਾਕੀ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ।

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਨਕਲੀ ਦਵਾਈਆਂ ਵਾਲਿਆਂ ਵਿਰੁੱਧ ਕਾਰਵਾਈ

*1954. **ਸਰਦਾਰ ਅਮਰਜੀਤ ਸਿੰਘ ਸਾਹੀ** : ਕੀ ਸਿਹਤ ਅਤੇ ਪਰਿਵਾਰ

ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਹੁਸ਼ਿਆਰਪੁਰ ਵਿੱਚ ਸਾਲ 2009-10 ਅਤੇ 2010-11 (ਮਿਤੀ ਅੰਤ ਤੱਕ) ਦੌਰਾਨ ਸਿਹਤ ਵਿਭਾਗ ਵੱਲੋਂ ਕਿੰਨੇ ਡਰੱਗਜ਼ ਦੇ ਨਮੂਨੇ ਅਤੇ ਕਿੰਨੇ ਖਾਣ-ਪੀਣ ਦੀਆਂ ਚੀਜਾਂ ਦੇ ਨਮੂਨੇ ਭਰੇ ਗਏ ਹਨ ਅਤੇ ਇਨ੍ਹਾਂ ਨਮੂਨਿਆਂ ਵਿੱਚੋਂ ਮਿਲਾਵਟ ਵਾਲੇ ਸਾਬਤ ਹੋਏ ਨਮੂਨਿਆਂ ਵਾਲੇ ਦੁਕਾਨਦਾਰਾਂ/ਵਿਅਕਤੀਆਂ ਵਿਰੁੱਧ ਕੀ ਕਾਰਵਾਈ ਕੀਤੀ ਗਈ ਹੈ?

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ : ਦਵਾਈਆਂ :**

(ੳ) ਜ਼ਿਲ੍ਹਾ ਹੁਸ਼ਿਆਰਪੁਰ ਵਿੱਚ ਸਾਲ 2009-10 ਦੌਰਾਨ ਦਵਾਈਆਂ ਦੇ 99 ਨਮੂਨੇ ਲਏ ਗਏ ਸਨ। ਇਨ੍ਹਾਂ ਵਿੱਚੋਂ ਕੇਵਲ 3 ਨਮੂਨੇ ਮਿਆਰ ਦੇ ਮੁਤਾਬਿਕ ਨਹੀਂ ਪਾਏ ਸਨ।

(ਅ) ਇਸੇ ਤਰ੍ਹਾਂ ਸਾਲ 2010-11 (ਮਿਤੀ 28.02.2011 ਤੱਕ) ਦੌਰਾਨ ਦਵਾਈਆਂ ਦੇ 106 ਨਮੂਨੇ ਲਏ ਗਏ ਸਨ। ਇਨ੍ਹਾਂ ਵਿੱਚੋਂ 4 ਨਮੂਨੇ ਮਿਆਰ ਦੇ ਮੁਤਾਬਿਕ ਨਹੀਂ ਪਾਏ ਸਨ।

(ੲ) ਉਕਤ 7 ਨਮੂਨਿਆਂ ਵਿੱਚੋਂ 5 ਨਮੂਨਿਆਂ ਵਿੱਚ ਕਾਰਵਾਈ ਕਰਨ ਲਈ ਕੇਸ ਸਬੰਧਤ ਰਾਜਾਂ ਦੇ ਡਰੱਗਜ ਕੰਟਰੋਲਰਾਂ ਨੂੰ ਭੇਜ ਦਿੱਤੇ ਗਏ ਹਨ, ਇੱਕ ਨਮੂਨੇ ਦੇ ਕੇਸ ਵਿੱਚ ਨਿਰਮਾਤਾ ਫਰਮ ਦੀ ਦਵਾਈ ਦੇ ਨਿਰਮਾਣ ਦੀ ਮਨਜ਼ੂਰੀ 3 ਮਹੀਨੇ ਲਈ ਮੁਅੱਤਲ ਕਰ ਦਿੱਤੀ ਗਈ ਹੈ ਅਤੇ ਇੱਕ ਨਮੂਨੇ ਦੇ ਕੇਸ ਵਿੱਚ ਨਿਰਮਾਤਾ ਫਰਮ ਨੂੰ ਕਾਰਣ ਦੱਸੋ ਨੋਟਿਸ ਜਾਰੀ ਕਰ ਦਿੱਤਾ ਗਿਆ ਹੈ।

**ਖਾਣ-ਪੀਣ ਦੀਆਂ ਚੀਜਾਂ :**

(ੳ) ਖਾਣ-ਪੀਣ ਦੀਆਂ ਚੀਜਾਂ ਦੇ ਸਾਲ 2009-10 ਦੌਰਾਨ 295 ਨਮੂਨੇ ਲਏ ਗਏ ਸਨ, ਜਿਨ੍ਹਾਂ ਵਿੱਚੋਂ 31 ਨਮੂਨੇ ਮਿਲਾਵਟ ਵਾਲੇ ਪਾਏ ਗਏ ਸਨ। ਇਹ ਸਾਰੇ ਕੇਸ ਅਦਾਲਤਾਂ ਵਿੱਚ ਦਾਇਰ ਕੀਤੇ ਜਾ ਚੁੱਕੇ ਹਨ।

(ਅ) ਸਾਲ 2010-11 (ਮਿਤੀ 01.04.2010 ਤੋਂ 28.02.2011 - 11 ਮਹੀਨੇ) ਦੌਰਾਨ 550 ਨਮੂਨੇ ਲਏ ਗਏ ਸਨ, ਜਿਨ੍ਹਾਂ ਵਿਚੋਂ 42 ਨਮੂਨੇ ਮਿਲਾਵਟ ਵਾਲੇ ਪਾਏ ਗਏ ਸਨ। ਇਨ੍ਹਾਂ ਵਿਚੋਂ 14 ਕੇਸ ਪਹਿਲਾਂ ਹੀ ਮਾਨਯੋਗ ਅਦਾਲਤਾਂ ਵਿੱਚ ਦਾਇਰ ਕੀਤੇ ਜਾ ਚੁੱਕੇ ਹਨ ਅਤੇ 28 ਨਵੇਂ ਕੇਸਾਂ ਵਿੱਚ ਕੇਸ ਦਾਇਰ ਕੀਤੇ ਜਾ ਰਹੇ ਹਨ।

---

## ਜਲੰਧਰ ਵਿਖੇ ਸਰਕਾਰੀ ਕਾਲਜ ਖੋਲ੍ਹਣਾ

***2099. ਸ਼੍ਰੀ ਚੂਨੀ ਲਾਲ ਭਗਤ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜਲੰਧਰ ਸ਼ਹਿਰ ਵਿੱਚ ਗੌਰਮਿੰਟ ਕਾਲਜ ਖੋਲ੍ਹਣ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਹੈ ਤਾਂ ਇਹ ਕਦੋਂ ਤੱਕ ਖੋਲ੍ਹ ਦਿੱਤਾ ਜਾਵੇਗਾ?

**ਸਰਦਾਰ ਸੇਵਾ ਸਿੰਘ ਸੇਖਵਾਂ** : ਨਹੀਂ ਜੀ। ਇਸ ਸਮੇਂ ਜਲੰਧਰ ਸ਼ਹਿਰ ਵਿੱਚ ਸਰਕਾਰੀ ਕਾਲਜ ਖੋਲ੍ਹਣ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

---

## ਵਿਗਿਆਪਨ ਏਜੰਸੀਆਂ ਦੁਆਰਾ ਖੰਭਿਆਂ ਦੀ ਵਰਤੋਂ

*2080. **ਸ਼੍ਰੀ ਹਰਮਿੰਦਰ ਸਿੰਘ ਜੱਸੀ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਕੀ ਇਹ ਠੀਕ ਹੈ ਕਿ ਪ੍ਰਾਈਵੇਟ ਕੰਪਨੀਆਂ/ਏਜੰਸੀਆਂ ਦੁਆਰਾ ਬਠਿੰਡਾ ਸ਼ਹਿਰ ਵਿਖੇ ਵਿਗਿਆਪਨ ਦੇ ਮੰਤਵ ਲਈ ਬੋਰਡ ਅਤੇ ਪੋਸਟਰਾਂ ਨੂੰ ਲਗਾਉਣ ਲਈ ਯੂਨੀਪੋਲਾਂ, ਬਿਜਲੀ ਦੇ ਖੰਭਿਆਂ ਦੀ ਵਰਤੋਂ ਕੀਤੀ ਜਾਂਦੀ ਹੈ; ਜੇਕਰ ਅਜਿਹਾ ਹੋਵੇ ਤਾਂ ਕੀ ਸਰਕਾਰ ਨੇ ਉਨ੍ਹਾਂ ਨੂੰ ਅਜਿਹਾ ਕਰਨ ਲਈ ਅਗੇਤੀ ਆਗਿਆ ਦਿੱਤੀ ਹੈ ;

(ਅ) ਜਨਤਕ ਥਾਵਾਂ ਉਤੇ ਸਾਈਨ ਬੋਰਡਾਂ ਅਤੇ ਪੋਸਟਰਾਂ ਨੂੰ ਲਗਾਉਣ ਲਈ ਆਗਿਆ ਦੇਣ ਲਈ ਸਰਕਾਰ ਦੀ ਪਾਲਿਸੀ ਕੀ ਹੈ ਅਤੇ ਇਸ ਪਾਲਿਸੀ ਦੀ ਉਲੰਘਣਾ ਕਰਨ ਵਾਲਿਆਂ ਵਿਰੁੱਧ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਗਈ?

**ਸ਼੍ਰੀ ਮਨੋਰੰਜਨ ਕਾਲੀਆ** : (ੳ) ਹਾਂ ਜੀ, ਇਸ ਮੰਤਵ ਦੇ ਲਈ ਨਿਗਮ, ਪੰਜਾਬ ਨਗਰ ਨਿਗਮ ਐਕਟ, 1976 ਦੇ ਨਿਯਮ 122-123 ਅਨੁਸਾਰ ਖੁਦ ਸਮਰੱਥ ਹੈ।

(ਅ) ਸਰਕਾਰ ਵੱਲੋਂ ਡਰਾਫਟ ਮਾਡਲ ਐਡਵਰਟਾਈਜ਼ਮੈਂਟ ਬਾਈ ਲਾਅਜ, 2003 ਤਿਆਰ ਕੀਤੇ ਗਏ ਹਨ। ਵਿਗਿਆਪਨ ਦੇ ਮੰਤਵ ਲਈ ਮਨਜ਼ੂਰੀ ਨਗਰ ਨਿਗਮ ਵੱਲੋਂ ਨਗਰ ਨਿਗਮ ਐਕਟ, 1976 ਦੀ ਧਾਰਾ 122-123 ਤਹਿਤ ਦਿੱਤੀ ਜਾਂਦੀ ਹੈ ਅਤੇ ਉਲੰਘਣਾ ਕਰਨ ਵਾਲਿਆਂ ਵਿਰੁੱਧ ਐਕਟ ਦੀ ਧਾਰਾ 126 ਅਧੀਨ ਕਾਰਵਾਈ ਕੀਤੀ ਜਾਂਦੀ ਹੈ।

---

## ਡਾਕਟਰਾਂ ਦੀ ਨਿਯੁਕਤੀ

*2048. **ਸਰਦਾਰ ਨਿਰਮਲ ਸਿੰਘ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਿਵਲ ਹਸਪਤਾਲ ਪਾਤੜਾਂ, ਜ਼ਿਲ੍ਹਾ ਪਟਿਆਲਾ ਵਿਖੇ ਡਾਕਟਰਾਂ ਦੀ ਕਮੀ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਹਸਪਤਾਲ ਵਿੱਚ ਡਾਕਟਰਾਂ ਦੀ ਗਿਣਤੀ ਪੂਰੀ ਕਰਨ ਲਈ ਸਰਕਾਰ ਦੁਆਰਾ ਚੁੱਕੇ ਗਏ/ਚੁੱਕੇ ਜਾਣ ਵਾਲੇ ਕਦਮ ਕੀ ਹਨ ਅਤੇ ਇਸ ਨੂੰ ਕਿੰਨਾਂ ਸਮਾਂ ਲੱਗਣ ਦੀ ਸੰਭਾਵਨਾ ਹੈ?

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਜੀ ਹਾਂ। ਵਿਭਾਗ ਵੱਲੋਂ ਡਾਕਟਰਾਂ ਦੀਆਂ ਖਾਲੀ ਪਈਆਂ ਅਸਾਮੀਆਂ ਨੂੰ ਭਰਨ ਲਈ ਕਦਮ ਚੁੱਕੇ ਹੋਏ ਹਨ ਅਤੇ ਇਨ੍ਹਾਂ ਸੰਸਥਾਵਾਂ ਵਿੱਚ ਖਾਲੀ ਅਸਾਮੀਆਂ ਨੂੰ ਸਤੰਬਰ, 2011 ਤੱਕ ਭਰ ਦਿੱਤਾ ਜਾਵੇਗਾ।

---

## UNSTARRED QUESTIONS AND ANSWERS

### ਸਰਕਾਰੀ ਮਕਾਨਾਂ ਦਾ ਕਿਰਾਇਆ

405. **ਸਰਦਾਰ ਬਲਬੀਰ ਸਿੰਘ ਸਿੱਧੂ** : ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਪੰਜਾਬ ਸਰਕਾਰ ਦੁਆਰਾ ਚੰਡੀਗੜ੍ਹ ਸਥਿਤ ਆਪਣੇ ਕਰਮਚਾਰੀਆਂ ਨੂੰ ਅਲਾਟ ਕੀਤੇ ਗਏ ਮਕਾਨਾਂ ਦੀ ਵਸੂਲੀ ਜਾਂਦੀ ਲਾਇਸੰਸ ਫ਼ੀਸ ਦੇ ਰੇਟ ਕੀ ਹਨ ;

(ਅ) ਕੀ ਇਹ ਸੱਚ ਹੈ ਕਿ ਭਾਗ (ੳ) ਵਿੱਚ ਵਰਣਿਤ ਰੇਟ ਚੰਡੀਗੜ੍ਹ ਪ੍ਰਸ਼ਾਸਨ ਦੁਆਰਾ ਪੰਜਾਬ ਸਰਕਾਰ ਦੇ ਕਰਮਚਾਰੀਆਂ ਤੋਂ ਵਸੂਲੀ ਜਾਂਦੀ ਲਾਇਸੰਸ ਫ਼ੀਸ ਨਾਲੋਂ ਬਹੁਤ ਜ਼ਿਆਦਾ ਹੈ ;

(ੲ) ਕੀ ਇਹ ਵੀ ਸੱਚ ਹੈ ਕਿ ਹਰਿਆਣਾ ਸਰਕਾਰ ਦੁਆਰਾ ਆਪਣੇ ਕਰਮਚਾਰੀਆਂ ਤੋਂ ਵਸੂਲੀ ਜਾਂਦੀ ਲਾਇਸੰਸ ਫ਼ੀਸ ਵੀ ਪੰਜਾਬ ਸਰਕਾਰ ਨਾਲੋਂ ਬਹੁਤ ਘੱਟ ਹੈ;

(ਸ) ਜੇਕਰ ਉਪਰੋਕਤ (ੳ), (ਅ) ਅਤੇ (ੲ) ਦਾ ਉੱਤਰ ਹਾਂ ਵਿੱਚ ਹੋਵੇ ਤਾਂ ਕੀ ਪੰਜਾਬ ਸਰਕਾਰ ਆਪਣੇ ਕਰਮਚਾਰੀਆਂ ਤੋਂ ਵਸੂਲੀ ਜਾਂਦੀ ਲਾਇਸੰਸ ਫ਼ੀਸ ਚੰਡੀਗੜ੍ਹ ਪ੍ਰਸ਼ਾਸਨ ਜਾਂ ਹਰਿਆਣਾ ਸਰਕਾਰ ਦੇ ਬਰਾਬਰ ਕਰੇਗੀ ; ਜੇਕਰ ਕਰੇਗੀ ਤਾਂ ਕਿਸ ਮਿਤੀ ਤੋਂ ?

**ਡਾਕਟਰ ਉਪਿੰਦਰਜੀਤ ਕੌਰ** : (ੳ) ਪੰਜਾਬ ਸਰਕਾਰ ਦੁਆਰਾ ਚੰਡੀਗੜ੍ਹ ਸਥਿਤ ਆਪਣੇ ਕਰਮਚਾਰੀਆਂ ਨੂੰ ਅਲਾਟ ਕੀਤੀ ਗਈ ਸਰਕਾਰੀ ਰਿਹਾਇਸ਼ ਲਈ ਮੁੱਢਲੀ ਤਨਖਾਹ ਅਤੇ ਨਾਨ ਪ੍ਰੈਕਟਿਸ ਭੱਤੇ, ਜਿਥੇ ਲਾਗੂ ਹੋਵੇ, ਦਾ 5 ਪ੍ਰਤੀਸ਼ਤ ਜਾਂ ਸਟੈਂਡਰਡ ਰੈਂਟ, ਜਿਹੜਾ ਵੀ ਘੱਟ ਹੋਵੇ, ਲਾਇਸੰਸ ਫ਼ੀਸ ਵਜੋਂ ਵਸੂਲਿਆ ਜਾ ਰਿਹਾ ਹੈ।

(ਅ) ਹਾਂ ਜੀ।

(ੲ) ਹਾਂ ਜੀ।

(ਸ) ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ।

---

## ਰੇਲਵੇ ਪੁਲਾਂ ਦੀ ਗਿਣਤੀ

418. **ਸਰਦਾਰ ਜਸਬੀਰ ਸਿੰਘ ਖੰਗੂੜਾ** : ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਮੌਜੂਦਾ ਸਰਕਾਰ ਦੇ ਸਮੇਂ ਦੌਰਾਨ ਮੁਕੰਮਲ ਕੀਤੇ ਗਏ ਰੇਲਵੇ ਬ੍ਰਿਜਿਜ਼ ਦੀ ਗਿਣਤੀ ਕਿੰਨੀ ਹੈ ਅਤੇ ਅਜੇ ਕਿੰਨੇ ਮੁਕੰਮਲ ਕੀਤੇ ਜਾਣੇ ਹਨ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਮੌਜੂਦਾ ਸਰਕਾਰ ਦੇ ਸਮੇਂ ਦੌਰਾਨ 23 ਰੇਲਵੇ ਬ੍ਰਿਜਿਜ਼ ਮੁਕੰਮਲ ਕੀਤੇ ਗਏ ਹਨ ਅਤੇ 9 ਰੇਲਵੇ ਬ੍ਰਿਜਿਜ਼ ਮੁਕੰਮਲ ਕੀਤੇ ਜਾਣੇ ਹਨ।

---

## ਹਵਾਈ ਐਂਬੂਲੈਂਸ ਸੇਵਾ

419. **ਸਰਦਾਰ ਜਸਬੀਰ ਸਿੰਘ ਖੰਗੂੜਾ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪੰਜਾਬ ਵਿੱਚ ਹਵਾਈ ਐਂਬੂਲੈਂਸ ਸੇਵਾ ਸ਼ੁਰੂ ਕਰਨ ਦੀ ਕੋਈ ਤਜਵੀਜ਼ ਹੈ ; ਜੇਕਰ ਹੈ ਤਾਂ ਕਦੋਂ ਤੱਕ?

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਜੀ ਨਹੀਂ। ਸਿਹਤ ਵਿਭਾਗ ਵੱਲੋਂ ਪੰਜਾਬ ਵਿੱਚ ਹਵਾਈ ਐਂਬੂਲੈਂਸ ਸੇਵਾ ਸ਼ੁਰੂ ਕਰਨ ਦੀ ਕੋਈ ਤਜਵੀਜ਼ ਨਹੀਂ ਹੈ।

---

## ਅਧਿਆਪਕਾਂ ਦੀ ਸੇਵਾਮੁਕਤੀ

430. **ਸਰਦਾਰ ਬਲਬੀਰ ਸਿੰਘ ਸਿੱਧੂ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਜ਼ਿਲ੍ਹਾ ਐਸ.ਏ.ਐਸ. ਨਗਰ ਦੇ ਸਰਕਾਰੀ ਸਕੂਲਾਂ ਵਿੱਚ ਵਿਸ਼ਾ-ਵਾਰ ਅਤੇ ਸਕੂਲ-ਵਾਰ ਲੈਕਚਰਾਰਾਂ/ਅਧਿਆਪਕਾਂ ਦੀਆਂ ਖਾਲੀ ਅਸਾਮੀਆਂ ਦੇ ਵੇਰਵੇ ਕੀ ਹਨ ;

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਸਕੂਲਾਂ ਦੇ 31 ਦਸੰਬਰ, 2015 ਤੱਕ ਸਕੂਲ-ਵਾਰ ਅਤੇ ਵਿਸ਼ਾ-ਵਾਰ ਸੇਵਾ-ਮੁਕਤ ਹੋ ਰਹੇ ਲੈਕਚਰਾਰਾਂ/ ਅਧਿਆਪਕਾਂ ਦੇ ਵੇਰਵੇ ਕੀ ਹਨ?

**ਸਰਦਾਰ ਸੇਵਾ ਸਿੰਘ ਸੇਖਵਾਂ** : (ੳ) ਜ਼ਿਲ੍ਹਾ ਐਸ.ਏ.ਐਸ. ਨਗਰ ਦੇ ਸਰਕਾਰੀ ਮਿਡਲ, ਹਾਈ ਅਤੇ ਸੀਨੀਅਰ ਸੈਕੰਡਰੀ ਸਕੂਲਾਂ ਵਿੱਚ ਵਿਸ਼ਾ-ਵਾਰ ਲੈਕਚਰਾਰਾਂ ਅਤੇ ਹੋਰ ਅਧਿਆਪਕਾਂ ਦੀਆਂ ਖਾਲੀ ਅਸਾਮੀਆਂ ਅਤੇ ਮਿਤੀ 31.12.2015 ਤੱਕ ਰਿਟਾਇਰ ਹੋਣ ਵਾਲੇ ਅਧਿਆਕਾਂ ਦੇ ਵੇਰਵੇ ਅਨੁਲੱਗ (ੳ)** ਤੇ ਉਪਲੱਬਧ ਹਨ।

---

** Placed in the Revisor Branch.

(ਅ) ਜ਼ਿਲ੍ਹਾ ਐਸ.ਏ.ਐਸ. ਨਗਰ ਦੇ ਐਲੀਮੈਂਟਰੀ (ਪ੍ਰਾਇਮਰੀ ਪੱਧਰ) ਸਕੂਲਾਂ ਵਿੱਚ ਖਾਲੀ ਅਸਾਮੀਆਂ ਦਾ ਵੇਰਵਾ ਅਨੁਲੱਗ (ਅ)** ਤੇ ਉਪਲਬਧ ਹੈ। ਇਨ੍ਹਾਂ ਸਕੂਲਾਂ ਵਿੱਚ ਮਿਤੀ 31.12.2015 ਤੱਕ ਸੇਵਾਮੁਕਤ ਹੋ ਰਹੇ ਅਧਿਆਪਕਾਂ ਦੇ ਸਕੂਲ-ਵਾਰ ਵੇਰਵੇ ਅਨੁਲੱਗ (ੲ)** ਤੇ ਉਪਲਬਧ ਹਨ।

---

## MATTERS RAISED DURING ZERO HOUR

**ਮਾਨਯੋਗ ਸਪੀਕਰ** : ਹਾਂ ਜੀ, ਸਮਰਾ ਜੀ।

**ਸਰਦਾਰ ਅਮਰਜੀਤ ਸਿੰਘ ਸਮਰਾ** : ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਜ਼ੀਰੋ ਆਵਰ ਦੇ ਉਤੇ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਸਦਨ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਸਰਦਾਰ ਪਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ, ਪੰਜਾਬ ਨੇ ਸਾਡੇ ਹਲਕੇ ਦੇ ਵਿੱਚ, ਨਕੋਦਰ ਦੋ ਦਿਨਾਂ ਲਈ ਸੰਗਤ ਦਰਸ਼ਨ ਕੀਤਾ। ਉਥੇ ਜਿਹੜੇ ਹਲਕਾ ਇੰਚਾਰਜ ਹਨ ਉਨ੍ਹਾਂ ਦੇ ਰਾਹੀਂ ਪਿੰਡਾਂ ਨੂੰ ਗਰਾਂਟਾਂ ਦਿੱਤੀਆਂ ਗਈਆਂ। ਉਹ ਗਰਾਂਟਾਂ ਬਿਨਾਂ ਕਿਸੇ ਐਸਟੀਮੇਟ ਤੇ ਬਿਨਾਂ ਕਿਸੇ ਹਿਸਾਬ-ਕਿਤਾਬ ਤੋਂ ਦੇ ਦਿੱਤੀਆਂ ਗਈਆਂ। ਚਲੋ ਉਹ ਤਾਂ ਠੀਕ ਹੈ, ਜੋ ਵੀ ਦਿੱਤਾ ਪਰ ਇਨ੍ਹਾਂ ਨੇ ਨੂਰ ਮਹਿਲ ਦੇ ਲਈ ਇਕ ਟਰੀਟਮੈਂਟ ਪਲਾਂਟ ਦੀ ਸਕੀਮ ਬਣਾਈ। ਜਿਥੇ ਟਰੀਟਮੈਂਟ ਪਲਾਂਟ ਲੱਗਣਾ ਹੈ ਉਸ ਦੇ ਰਾਹ ਵਿੱਚ ਦੋ ਪਿੰਡ ਆਉਂਦੇ ਹਨ। ਇਹ ਦੋਨਾਂ ਪਿੰਡਾਂ ਦੇ ਦਰਮਿਆਨ ਲਗਾਇਆ ਜਾ ਰਿਹਾ ਹੈ। ਮੇਰੀ ਬੇਨਤੀ ਇਹ ਹੈ ਕਿ ਇਨ੍ਹਾਂ ਦੋਨਾਂ ਪਿੰਡਾਂ ਨੂੰ ਇਸ ਸਕੀਮ ਦੇ ਵਿੱਚ ਸ਼ਾਮਲ ਕਰਕੇ ਟਰੀਟਮੈਂਟ ਪਲਾਂਟ, ਇਲਾਕੇ ਤੋਂ, ਪਿੰਡਾਂ ਦੀ ਆਬਾਦੀ ਤੋਂ ਬਾਹਰ ਲਗਾਇਆ ਜਾਵੇ। ਇਸ ਦੇ ਬਾਰੇ ਮੁੱਖ ਮੰਤਰੀ ਜੀ ਜਾਂ ਸਬੰਧਤ ਮੰਤਰੀ ਜੀ ਜਵਾਬ ਦੇਣ ਅਤੇ ਭਰੋਸਾ ਦਿਵਾਉਣ ਕਿ ਪਿੰਡ ਦੀ ਆਬਾਦੀ ਦੇ ਵਿੱਚ ਇਹ ਟਰੀਟਮੈਂਟ ਪਲਾਂਟ ਨਹੀਂ ਲਗਾਇਆ ਜਾਵੇਗਾ।

**ਮਾਨਯੋਗ ਸਪੀਕਰ** : ਹਾਂ ਜੀ, ਈਸ਼ਰ ਸਿੰਘ ਜੀ, ਕੀ ਗੱਲ ਕਰਦੇ ਹੋ? ਮੈਂ ਤੁਹਾਡਾ ਨਾਮ ਲੈਂਦਾ ਹਾਂ ਤੇ ਤੁਸੀਂ ਬੈਠੀ ਜਾਂਦੇ ਹੋ।

**ਸਰਦਾਰ ਈਸ਼ਰ ਸਿੰਘ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਇਕ ਦੰਗਾ ਪੀੜਤ ਪਰਿਵਾਰ ਦੀ ਪੁਕਾਰ ਇਸ ਹਾਊਸ ਦੇ ਵਿੱਚ ਰੱਖਣੀ ਚਾਹੁੰਦਾ ਹਾਂ ....(ਵਿਘਨ)....

**ਮਾਨਯੋਗ ਸਪੀਕਰ** : ਸੁਣ ਲਵੋ ਜੀ ਗੱਲ, ਆਪਸ ਵਿੱਚ ਕਿਉਂ ਗੱਲ ਕਰੀ ਜਾਂਦੇ ਹੋ?

**ਸਰਦਾਰ ਈਸ਼ਰ ਸਿੰਘ** : ਸਪੀਕਰ ਸਾਹਿਬ, ਇੱਕ ਦੰਗਾ ਪੀੜਤ ਪਰਿਵਾਰ,

---

** Placed in the Revisor Branch.

[ ਸਰਦਾਰ ਈਸ਼ਰ ਸਿੰਘ ]

ਜੋ ਕਿ ਸ਼ਾਹ ਜਹਾਨ, ਯੂ.ਪੀ. ਤੋਂ 1984 ਦੇ ਵਿੱਚ ਆਇਆ, ਇਸ ਦੀ ਪੁਕਾਰ ਮੈਂ ਇਸ ਹਾਊਸ ਦੇ ਵਿੱਚ ਰੱਖਣੀ ਚਾਹੁੰਦਾ ਹਾਂ। ਉਨ੍ਹਾਂ ਨੇ ਡੇਰਾਬੱਸੀ ਦੇ ਪਿੰਡ ਧਨੌਣੀ ਵਿਖੇ ਆ ਕੇ ਵਾਸਾ ਕੀਤਾ। ਉਸ ਤੋਂ ਬਾਅਦ ਉਨ੍ਹਾਂ ਨੇ ਇੱਕ ਵੋਕੇਸ਼ਨਲ ਇੰਸਟੀਚਿਊਟ ਆਫ਼ ਕੰਪਿਊਟਰ ਡੇਰਾਬੱਸੀ ਵਿਖੇ ਖੋਲ੍ਹਿਆ। ਉਥੇ ਉਨ੍ਹਾਂ ਨੇ ਸਟਾਫ ਰੱਖਿਆ ਤੇ ਤਕਰੀਬਨ 150 ਬੱਚੇ ਕੰਪਿਊਟਰ ਦੀ ਟਰੇਨਿੰਗ ਕੋਰਸ ਦੇ ਮੁਤਾਬਿਕ ਲੈ ਰਹੇ ਹਨ। ਸਟਾਫ ਦੀ ਇੱਕ ਬੀਬੀ, ਜਿਸ ਦਾ ਸਟਾਫ ਦੇ ਨਾਲ ਬਿਹੇਵ ਕੁਝ ਠੀਕ ਨਹੀਂ ਸੀ, ਉਸ ਨੂੰ ਉਨ੍ਹਾਂ ਨੇ ਕੱਢ ਦਿੱਤਾ। ਕੱਢਣ ਉਪਰੰਤ ਉਸ ਨੇ ਆਪਣੇ ਨਾਲ ਹੋਰ ਮੁੰਡੇ, ਦੋਸਤ ਲੈ ਕੇ ਉਸ ਦੇ ਉਤੇ ਹਮਲਾ ਕੀਤਾ ਅਤੇ ਸਮਾਨ ਦੀ ਬਹੁਤ ਬਰਬਾਦੀ ਕੀਤੀ। ਇਸ ਦੀ 166 ਨੰ: ਐਫ.ਆਈ.ਆਰ. ਮਿਤੀ 22.12.2010 ਨੂੰ ਲਾਜ ਹੋਈ, ਪਰ ਇਸ ਦੇ ਉਤੇ ਅੱਜ ਤੱਕ ਕੋਈ ਕਾਰਵਾਈ ਨਹੀਂ ਹੋਈ। ਉਹ ਉਜੜ ਕੇ ਇਥੇ ਆਏ ਤੇ ਪੰਜਾਬ ਦੇ ਵਿੱਚ ਵਾਸਾ ਕੀਤਾ। ਤੁਸੀਂ ਵੀ ਚਾਹੁੰਦੇ ਹੋ ਅਤੇ ਅਸੀਂ ਵੀ ਚਾਹੁੰਦੇ ਹਾਂ ਕਿ ਉਨ੍ਹਾਂ ਦੀ ਮਦਦ ਹੋਣੀ ਚਾਹੀਦੀ ਹੈ ਲੇਕਿਨ ਸਰਕਾਰ ਵੱਲੋਂ ਉਨ੍ਹਾਂ ਨੂੰ ਇਨਸਾਫ ਨਹੀਂ ਮਿਲਿਆ। ਮੈਂ ਆਪ ਜੀ ਰਾਹੀਂ ਡਿਪਟੀ ਸੀ.ਐਮ. ਸਾਹਿਬ ਨੂੰ ਕਹਿੰਦਾ ਹਾਂ, ਮੈਂ ਕੱਲ੍ਹ ਵੀ ਬੇਨਤੀ ਕੀਤੀ ਸੀ, ਇਹ ਇਨ੍ਹਾਂ ਦੇ ਨਾਲ ਸਬੰਧਤ ਮਹਿਕਮਾ ਹੈ। ਮੈਂ ਕਹਿੰਦਾ ਹਾਂ ਕਿ ਜਿਹੜੀ ਐਫ.ਆਈ.ਆਰ. ਲਾਜ ਹੋਈ ਹੈ, ਉਸ ਦੇ ਸਬੰਧ ਵਿੱਚ ਜੋ ਦੋਸ਼ੀ ਹਨ, ਉਨ੍ਹਾਂ ਦੇ ਖਿਲਾਫ ਕਾਨੂੰਨੀ ਕਾਰਵਾਈ ਕੀਤੀ ਜਾਵੇ ਤੇ ਉਸ ਪਰਿਵਾਰ ਨੂੰ ਕੰਪਨਸੇਸ਼ਨ ਦਿੱਤੀ ਜਾਵੇ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਜ਼ਰੀਏ ਸਦਨ ਦੇ ਧਿਆਨ ਵਿੱਚ ਇੱਕ ਬਹੁਤ ਹੀ ਅਹਿਮ ਮਸਲਾ ਲਿਆਉਣਾ ਚਾਹੁੰਦਾ ਹਾਂ ਜਿਹੜਾ ਕਿ ਖਾਲਸਾ ਕਾਲਜ, ਅੰਮ੍ਰਿਤਸਰ ਦੇ ਨਾਲ ਤਾਅੱਲੁਕ ਰੱਖਦਾ ਹੈ। ਖਾਲਸਾ ਕਾਲਜ, ਅੰਮ੍ਰਿਤਸਰ 120 ਸਾਲ ਪੁਰਾਣਾ ਹੈ। ਇਹ ਸਿੱਖਾਂ ਦਾ ਅਤੇ ਪੰਜਾਬੀਆਂ ਦਾ ਇਕ ਅਜ਼ੀਮ ਇੰਸਟੀਚਿਊਸ਼ਨ ਹੈ ਔਰ ਇਸ ਲਈ ਕੋਟ ਖਾਲਸਾ ਪਿੰਡ, ਅੰਮ੍ਰਿਤਸਰ ਦੇ ਛੇ ਵੱਡੇ ਪਰਿਵਾਰਾਂ ਨੇ ਉਸ ਵਕਤ ਜ਼ਮੀਨ ਡੋਨੇਟ ਕੀਤੀ ਸੀ। ਪਟਿਆਲੇ ਦੀ ਰਿਆਸਤ ਨੇ, ਕਪੂਰਥਲੇ ਦੀ ਰਿਆਸਤ ਨੇ, ਨਾਭੇ ਦੀ ਰਿਆਸਤ ਨੇ ਅਤੇ ਪੰਜਾਬ ਦੇ ਜਿਹੜੇ ਖ਼ੈਰ-ਖਵਾਹ ਸੀ, ਉਨ੍ਹਾਂ ਨੇ ਬਹੁਤ ਵੱਡੀਆਂ ਗਰਾਂਟਾਂ ਇਸ ਇੰਸਟੀਚਿਊਸ਼ਨ ਨੂੰ ਚਲਾਉਣ ਲਈ ਦਿੱਤੀਆਂ। ਇਸ ਦੇ ਵਿੱਚ ਗਰੀਬ ਪੇਂਡੂ ਲੋਕ, ਕਿਉਂਕਿ ਇਹ 95 ਫੀਸਦੀ ਗੌਰਮਿੰਟ ਗ੍ਰਾਂਟ-ਇਨ ਏਡਿਡ ਕਾਲਜ ਹੈ, ਉਥੇ ਗਰੀਬ ਪਿੰਡਾਂ ਦੇ ਮੁੰਡੇ ਆ ਕੇ, ਪੜ੍ਹ ਕੇ ਬਹੁਤ ਵੱਡੀਆਂ ਪੋਸਟਾਂ ਤੇ ਪਹੁੰਚੇ। ਕੋਈ ਹਾਈ ਕੋਰਟ ਦਾ ਜੱਜ ਬਣਿਆ ਹੈ, ਕੋਈ ਆਈ.ਏ.ਐਸ. ਅਫ਼ਸਰ ਬਣਿਆ ਹੈ, ਕੁਝ ਪੁਲੀਟੀਕਲ ਖੇਤਰ ਵਿੱਚ ਆਏ। ਸਾਡੇ ਮਾਨਯੋਗ ਡਿਪਟੀ ਚੀਫ ਮਨਿਸਟਰ ਸਾਹਿਬ ਦੇ ਸਹੁਰਾ ਸਾਹਿਬ ਉਸ ਮੈਨੇਜਮੈਂਟ ਕਮੇਟੀ ਦੇ ਪ੍ਰਧਾਨ ਹਨ। ਸਪੀਕਰ ਸਾਹਿਬ, ਉਥੇ ਸੈਂਕੜੇ ਏਕੜ ਜ਼ਮੀਨ ਹੈ। ਅੱਜ ਬੈਕ ਡੋਰ ਦੇ ਰਾਹੀਂ 1921 ਦੇ ਰੈਜ਼ੋਲਿਊਸ਼ਨ, ਅੰਗਰੇਜ਼ਾਂ ਵੇਲੇ ਦੇ ਰੈਜ਼ੋਲਿਊਸ਼ਨ ਦਾ ਸਹਾਰਾ ਲੈ ਕੇ ਉਸ ਨੂੰ ਇੱਕ ਡੀਮਡ ਯੂਨੀਵਰਸਿਟੀ,

ਪ੍ਰਾਈਵੇਟ ਯੂਨੀਵਰਸਿਟੀ ਵਿੱਚ ਤਬਦੀਲ ਕਰਨ ਜਾ ਰਹੇ ਹਨ ਜਿਥੇ ਕਿ ਕਿਤੇ ਕੋਈ ਗਰੀਬ ਮੁੜ ਕੇ ਪੜ੍ਹ ਨਹੀਂ ਸਕੇਗਾ। ਜਿਵੇਂ ਤੁਹਾਨੂੰ ਪਤਾ ਹੈ ਕਿ ਲਵਲੀ ਯੂਨੀਵਰਸਿਟੀ ਦੇ ਵਿੱਚ ਤਾਂ ਕੇਵਲ ਅਮੀਰ ਸ਼ਹਿਰੀਆਂ ਦੇ ਨਿਆਣੇ ਪੜ੍ਹਨਗੇ। ਇਸ ਨੂੰ ਇੱਕ ਪ੍ਰਾਈਵੇਟ ਯੂਨੀਵਰਸਿਟੀ ਦਾ ਦਰਜਾ ਦੇਣ ਵਾਸਤੇ, ਸਪੀਕਰ ਸਾਹਿਬ, ਔਰ ਮੈਂਬਰ ਸਾਹਿਬ ਪ੍ਰਾਈਵੇਟ ਯੂਨੀਵਰਸਿਟੀ ਦਾ ਦਰਜਾ ਦੇਣ ਵਾਸਤੇ..... (ਸਰਦਾਰ ਬਿਕਰਮ ਸਿੰਘ ਮਜੀਠੀਆ ਵੱਲੋਂ ਵਿਘਨ) ਮੈਂ ਇਨ੍ਹਾਂ ਮੈਂਬਰ ਸਾਹਿਬ ਦੀ ਗੱਲ ਵੀ ਕਰ ਦਿੰਦਾ ਹਾਂ, ਉਹ ਇਨ੍ਹਾਂ ਦੇ ਪਿਤਾ ਜੀ ਹਨ। ....(ਵਿਘਨ)(ਸ਼ੋਰ).... ਸਪੀਕਰ ਸਾਹਿਬ, ਖਾਲਸਾ ਕਾਲਜ ਹੋਵੇ ਅਤੇ 120 ਸਾਲ ਪੁਰਾਣਾ ਹੋਵੇ ਅਤੇ ਉਸ ਨੂੰ ਪ੍ਰਾਈਵੇਟ ਸੰਸਥਾ ਬਣਾਇਆ ਜਾ ਰਿਹਾ ਹੋਵੇ? ਹੋਰ ਵੀ ਇਤਰਾਜ਼ਯੋਗ ਗੱਲ ਇਹ ਹੈ ਕਿ ਜਿਹੜਾ ਉਥੋਂ ਦਾ ਸੈਕਟਰੀ ਬਣਾਇਆ ਹੈ ਉਹ ਹੈ ਰਾਜਿੰਦਰ ਮੋਹਨ ਛੀਨਾ, ਜਿਹੜਾ ਕਿ ਆਰ.ਐਸ.ਐਸ. ਦਾ ਪ੍ਰਚਾਰਕ ਹੈ। (ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ....(ਵਿਘਨ)(ਸ਼ੋਰ)....

**ਮਾਨਯੋਗ ਸਪੀਕਰ** : ਉਨ੍ਹਾਂ ਦੀ ਗੱਲ ਸੁਣੋ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਿੱਖਾਂ ਦਾ ਇੰਸਟੀਚਿਊਸ਼ਨ ਹੋਵੇ ਅਤੇ ਬੀ.ਜੇ.ਪੀ. ਦੇ ਬੰਦੇ ਨੂੰ ਲਿਆ ਕੇ ਉਥੇ ਬਿਠਾ ਦਿਉ, ਸਪੀਕਰ ਸਾਹਿਬ, ਇਸ ਤੋਂ ਸ਼ਰਮਨਾਕ ਗੱਲ ਹੋਰ ਕੀ ਹੋ ਸਕਦੀ ਹੈ? ....(ਵਿਘਨ)(ਸ਼ੋਰ).... ਇਹ ਉਸ ਇੰਸਟੀਚਿਊਸ਼ਨ ਨੂੰ ਪ੍ਰਾਈਵੇਟ ਜਾਇਦਾਦ ਬਣਾਉਣਾ ਚਾਹੁੰਦੇ ਹਨ। ਇੱਕ ਇੰਸਟੀਚਿਊਸ਼ਨ, ਜਿਹੜਾ ਕਿ ਪੰਜਾਬ ਦਾ ਬਿਹਤਰੀਨ ਇੰਸਟੀਚਿਊਸ਼ਨ ਹੈ, ਜਿਹੜਾ ਸਾਡੀ ਪੰਜਾਬ ਦੇ ਲੋਕਾਂ ਦੀ ਹੈਰੀਟੇਜ ਹੈ, ਮੈਂ ਇਸ ਗੱਲ ਦੀ ਮੰਗ ਕਰਦਾ ਹਾਂ ਡਿਪਟੀ ਸੀ.ਐਮ. ਸਾਹਿਬ ਤੋਂ, ਕਿਉਂਕਿ ਲੀਡਰ ਆਫ਼ ਦਿ ਹਾਊਸ ਇੱਥੇ ਨਹੀਂ ਹਨ, will you stop this institution from being misused by your relative? (interruption).....

**ਮਾਨਯੋਗ ਸਪੀਕਰ** : ਬੈਠੋ ਜੀ, ਗੱਲ ਹੋ ਗਈ ਹੈ। ....(ਵਿਘਨ)(ਸ਼ੋਰ)....

(ਇਸ ਸਮੇਂ ਆਪੋਜ਼ੀਸ਼ਨ ਪਾਰਟੀ ਦੇ ਮੈਂਬਰ ਅਤੇ ਟਰੈਜ਼ਰੀ ਬੈਂਚਿਜ ਤੋਂ ਕੁਝ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਉੱਚੀ-ਉੱਚੀ ਆਪਸ ਵਿੱਚ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫ਼ੀ ਸ਼ੋਰ ਸੀ।)

**ਸਰਦਾਰ ਅਮਰਜੀਤ ਸਿੰਘ ਸਾਹੀ** : ਸਪੀਕਰ ਸਾਹਿਬ, ਇਸ ਨੂੰ ਪੁੱਛੋ ਕੀ ਬੀ.ਜੇ.ਪੀ. ਦੇ ਬੰਦੇ ਸਿੱਖ ਨਹੀਂ ਹੁੰਦੇ? ....(ਵਿਘਨ)(ਸ਼ੋਰ)....

**ਮਾਨਯੋਗ ਸਪੀਕਰ** : ਸਾਰੇ ਬੈਠੋ। ....(ਵਿਘਨ)(ਸ਼ੋਰ)....

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਇਹ ਸਿੱਖੀ ਨੂੰ ਖ਼ਤਮ ਕਰਨ ਦੀ ਕੋਸ਼ਿਸ਼ ਕਰ ਰਹੇ ਹਨ। ....(ਵਿਘਨ)(ਸ਼ੋਰ)....

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸਪੀਕਰ ਸਾਹਿਬ, ਇਹ ਸਿੱਖੀ ਦੀਆਂ ਗੱਲਾਂ ਕਰਦਾ ਹੈ। ਇਹ ਉਸ ਵਕਤ ਕਿੱਥੇ ਸੀ ਜਦੋਂ ਸਿੱਖਾਂ ਦੇ ਕਾਤਿਲ ਜਗਦੀਸ਼ ਟਾਈਟਲਰ ਨੂੰ ਸੀ.ਡਬਲਿਊ.ਸੀ. ਦਾ ਮੈਂਬਰ ਬਣਾਇਆ ਗਿਆ? ਕੀ ਇਹ ਇਸ ਚੀਜ਼ ਦੀ ਮਾਫ਼ੀ ਮੰਗਦੇ ਹਨ? ....(ਵਿਘਨ)(ਸ਼ੋਰ)....

**ਮਾਨਯੋਗ ਸਪੀਕਰ** : ਬੈਠ ਜਾਓ। ਤੁਸੀਂ ਕਿਸ ਤਰ੍ਹਾਂ ਰੌਲਾ ਪਾਉਣ ਲੱਗੇ ਹੋਏ ਹੋ? ....(ਵਿਘਨ)....

(ਇਸ ਸਮੇਂ ਆਪੋਜ਼ੀਸ਼ਨ ਪਾਰਟੀ ਦੇ ਮੈਂਬਰ ਅਤੇ ਟਰੈਜ਼ਰੀ ਬੈਂਚਿਜ ਤੋਂ ਕੁਝ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਉੱਚੀ-ਉੱਚੀ ਆਪਸ ਵਿੱਚ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫ਼ੀ ਸ਼ੋਰ ਸੀ।)

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸਿੱਖਾਂ ਨਾਲ ਕਾਂਗਰਸ ਪਾਰਟੀ ਨੇ ਕੀ ਨਹੀਂ ਕੀਤਾ? ....(ਵਿਘਨ)(ਸ਼ੋਰ).... 100 ਸ਼ਹਿਰਾਂ, 18 ਸਟੇਟਾਂ ਵਿੱਚ ਕਾਂਗਰਸ ਪਾਰਟੀ ਨੇ ਸਿੱਖਾਂ ਨੂੰ ਖ਼ਤਮ ਕਰਨ ਦੀ ਕੋਸ਼ਿਸ਼ ਕੀਤੀ। ....(ਵਿਘਨ)(ਸ਼ੋਰ)....

**ਮਾਨਯੋਗ ਸਪੀਕਰ** : ਬੈਠ ਜਾਓ। ....(ਵਿਘਨ)(ਸ਼ੋਰ)....

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਡਿਪਟੀ ਸੀ.ਐਮ. ਸਾਹਿਬ ਉਠ ਕੇ ਕਿਉਂ ਨਹੀਂ ਬੋਲਦੇ? ....(ਵਿਘਨ)(ਸ਼ੋਰ)....

**ਮਾਨਯੋਗ ਸਪੀਕਰ** : ਖਹਿਰਾ ਸਾਹਿਬ, ਬੈਠੋ। ਸੇਖਵਾਂ ਸਾਹਿਬ ਗੱਲ ਕਰਨ ਲੱਗੇ ਹਨ। ....(ਵਿਘਨ)(ਸ਼ੋਰ)....

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸਪੀਕਰ ਸਾਹਿਬ, ਇਨ੍ਹਾਂ ਨੂੰ ਕਹੋ ਕਿ ਇਹ ਭੜਕਾਊ ਗੱਲਾਂ ਕਰਨ ਵਾਸਤੇ ਮਾਫ਼ੀ ਮੰਗਣ। ....(ਵਿਘਨ)(ਸ਼ੋਰ)....

**ਮਾਨਯੋਗ ਸਪੀਕਰ** : ਬੈਠੋ ਜੀ, ਸਾਰੇ ਬੈਠੋ। ....(ਵਿਘਨ)(ਸ਼ੋਰ)....

**ਸਿੱਖਿਆ ਤੇ ਭਾਸ਼ਾ ਮੰਤਰੀ (ਸਰਦਾਰ ਸੇਵਾ ਸਿੰਘ ਸੇਖਵਾਂ)** : ਸਪੀਕਰ ਸਾਹਿਬ, ਮੈਂ ਬਹੁਤ ਹੀ ਅਹਿਮ ਮਸਲੇ ਤੇ ਗੱਲ ਕਰਨੀ ਚਾਹੁੰਦਾ ਹਾਂ। ....(ਵਿਘਨ)(ਸ਼ੋਰ)....

**ਮਾਨਯੋਗ ਸਪੀਕਰ** : ਮਨਿਸਟਰ ਸਾਹਿਬ ਖੜ੍ਹੇ ਹਨ, ਉਨ੍ਹਾਂ ਨੂੰ ਗੱਲ ਕਰਨ ਦਿਉ। ....(ਵਿਘਨ)(ਸ਼ੋਰ)....

**ਸਿੱਖਿਆ ਤੇ ਭਾਸ਼ਾ ਮੰਤਰੀ** : ਸਪੀਕਰ ਸਾਹਿਬ, ਮੈਂ ਅਹਿਮ ਮਸਲੇ ਤੇ ਗੱਲ ਕਰਨ ਲੱਗਿਆ ਹਾਂ ਜੀ ....(ਵਿਘਨ)....

**ਮਾਨਯੋਗ ਸਪੀਕਰ** : (ਵਿਘਨ) ਸਾਰੇ ਬਹਿ ਜਾਵੋ। ਖਾ ਲਈਆਂ ਕਿ ਨਾ ਖਾ ਲਈਆਂ। ਆਪਣੇ ਆਪ ਗੱਲ ਕਰੀ ਜਾਂਦੇ ਹੋ। ਹਾਂ ਜੀ। ਸੇਖਵਾਂ ਜੀ।

**ਸਿੱਖਿਆ ਤੇ ਭਾਸ਼ਾ ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਜ਼ੀਰੋ ਆਵਰ ਤੇ ਬੋਲਣ ਦਾ ਮੌਕਾ ਦਿੱਤਾ ਹੈ। ....(ਵਿਘਨ)....

(ਇਕ ਅਵਾਜ਼ : ਜਵਾਬ ਦੇਣ ਦਾ ਮੌਕਾ ਦਿੱਤਾ ਹੈ ਜੀ?)

**ਮਾਨਯੋਗ ਸਪੀਕਰ** : ਮੈਂ ਨਹੀਂ ਮੌਕਾ ਦਿੱਤਾ, ਤੁਸੀਂ ਖੜ੍ਹੇ ਹੋਏ ਹੋ।

**ਸਿੱਖਿਆ ਤੇ ਭਾਸ਼ਾ ਮੰਤਰੀ** : (ਵਿਘਨ)(ਸ਼ੋਰ) ਸਪੀਕਰ ਸਾਹਿਬ, ਕੋਈ ਵੀ ਭਾਵੇਂ ਬੋਲਦਾ ਹੋਵੇ ਮੈਂ ਵਿੱਚੋਂ ਕਦੀ ਵੀ ਨਹੀਂ ਟੋਕਿਆ ਅਤੇ ਨਾ ਹੀ ਮੈਂ ਟੋਕਣ ਵਿੱਚ ਵਿਸ਼ਵਾਸ ਰੱਖਦਾ ਹਾਂ, ਕਿਉਂਕਿ ਇਸ ਪਵਿੱਤਰ ਸਦਨ ਵਿੱਚ ਜਿਹੜੇ ਵੀ ਲੋਕਾਂ ਦੇ ਚੁਣ ਕੇ ਆਏ ਹੋਏ ਨੁਮਾਇੰਦੇ ਹਨ, ਉਹ ਭਾਵੇਂ ਕਿਸੇ ਵੀ ਪਾਰਟੀ ਨਾਲ ਸਬੰਧਤ ਹੋਣ, ਉਨ੍ਹਾਂ ਨੂੰ ਬੋਲਣ ਦਾ ਹੱਕ ਹੈ ਅਤੇ ਉਨ੍ਹਾਂ ਨੂੰ ਬੋਲਣ ਦੇਣਾ ਚਾਹੀਦਾ ਹੈ। ਮੈਂ ਕੱਲ੍ਹ ਵੀ ਬੋਲਣਾ ਚਾਹੁੰਦਾ ਸੀ ਪਰ ਮੈਂ ਟੋਕਿਆ ਨਹੀਂ। ਕੈਪਟਨ ਸਾਹਿਬ ਨੇ ਕੱਲ੍ਹ ਜੋ ਬਜਟ ਤੇ ਆਪਣੀ ਸਪੀਚ ਕੀਤੀ ਹੈ, ਮੈਂ ਬਤੌਰ ਭਾਸ਼ਾ ਮੰਤਰੀ ਆਪਣੀ ਕੁਰਸੀ ਨਾਲ ਬੇਵਫਾਈ ਕਰਦਾ ਹੋਵਾਂਗਾ ਜੇ ਮੈਂ ਉਸ ਤੇ ਆਪਣੀ ਟਿੱਪਣੀ ਨਾ ਕਰਾਂ। ਪੰਜਾਬੀ ਭਾਸ਼ਾ ਸਾਡੀ ਮਾਂ-ਭਾਸ਼ਾ ਹੈ, ਉਸ ਦਾ ਸਤਿਕਾਰ ਕਰਨਾ ਸਾਡਾ ਸਾਰਿਆਂ ਦਾ ਫਰਜ਼ ਬਣਦਾ ਹੈ। ....(ਵਿਘਨ)(ਸ਼ੋਰ)....

**ਮਾਨਯੋਗ ਸਪੀਕਰ** : ਮੈਂ ਇਨ੍ਹਾਂ ਨੂੰ ਬੋਲਣ ਵਾਸਤੇ ਹਾਂ ਕੀਤੀ ਹੈ, ਮੈਂ ਬੋਲਣ ਵਾਸਤੇ ਕਿਹਾ ਹੈ। ....(ਵਿਘਨ)(ਸ਼ੋਰ)....

**ਸਿੱਖਿਆ ਤੇ ਭਾਸ਼ਾ ਮੰਤਰੀ** : ਮੈਨੂੰ ਗੱਲ ਪੂਰੀ ਕਰਨ ਦਿਉ ਜੀ। ....(ਵਿਘਨ).... ਮੈਂ ਇਹ ਗੱਲ ਕਰਨੀ ਚਾਹੁੰਦਾ ਹਾਂ ਕਿ ....(ਵਿਘਨ)(ਸ਼ੋਰ).... ਗੱਲ ਤਾਂ ਸੁਣ ਲਵੋ ਜੀ। ਆਪਾਂ ਇਸ ਪਵਿੱਤਰ ਸਦਨ ਵਿੱਚ ਵਾਰ-ਵਾਰ ਪ੍ਰਸਤਾਵ ਪਾਸ ਕੀਤਾ ਕਿ ਅਸੀਂ ਪੰਜਾਬੀ ਭਾਸ਼ਾ ਨੂੰ ਜ਼ੋਰ-ਸ਼ੋਰ ਨਾਲ ਲਾਗੂ ਕਰਨਾ ਹੈ। ....(ਵਿਘਨ)....

**ਮਾਨਯੋਗ ਸਪੀਕਰ** : ਮੋਫਰ ਸਾਹਿਬ, ਮਾਸਟਰ ਜੀ, ਸਾਰੇ ਬੈਠੋ ਜੀ। ....(ਵਿਘਨ)...

**ਸਰਦਾਰ ਚਰਨਜੀਤ ਸਿੰਘ ਚੰਨੀ** : ਕੀ ਤੁਹਾਨੂੰ ਰੂਲਜ਼ ਬਾਰੇ ਪਤਾ ਹੈ ਕਿ ਇਸ ਸਬੰਧੀ ਕੀ ਰੂਲ ਹਨ? ....(ਵਿਘਨ)....

**ਸਿੱਖਿਆ ਤੇ ਭਾਸ਼ਾ ਮੰਤਰੀ** : ਤੁਹਾਡੇ ਨਾਲੋਂ ਵੱਧ ਰੂਲਜ਼ ਬਾਰੇ ਸਾਨੂੰ ਪਤਾ ਹੈ। ....(ਵਿਘਨ)....

**ਖੇਤੀਬਾੜੀ ਮੰਤਰੀ (ਸਰਦਾਰ ਚਰਨਜੀਤ ਸਿੰਘ ਚੰਨੀ ਨੂੰ ਸੰਬੋਧਤ ਕਰਦੇ ਹੋਏ)** : ਚਾਰ ਸਾਲ ਤੱਕ ਇਸ ਨੂੰ ਰੂਲਜ਼ ਦਾ ਨਹੀਂ ਪਤਾ ਲੱਗਾ, ਹੁਣ ਇਹ ਰੂਲਜ਼ ਬਾਰੇ ਗੱਲ ਕਰਨ ਲੱਗਿਆ ਹੈ। ....(ਵਿਘਨ)(ਸ਼ੋਰ)....

**ਸਿੱਖਿਆ ਤੇ ਭਾਸ਼ਾ ਮੰਤਰੀ** : ....(ਵਿਘਨ).... ਮੈਨੂੰ ਗੱਲ ਪੂਰੀ ਕਰਨ ਦਿਉ ਜੀ। ਸਪੀਕਰ ਸਾਹਿਬ, ਸਤਿਕਾਰਯੋਗ ਭੈਣ ਜੀ ਨੇ ....(ਵਿਘਨ)....

**ਮਾਨਯੋਗ ਸਪੀਕਰ** : ਸਾਰੇ ਬੈਠ ਜਾਓ ਜੀ ....(ਵਿਘਨ).... ਤੁਸੀਂ ਗੱਲ ਕਿਉਂ ਨਹੀਂ ਸੁਣਦੇ?

**ਸਿੱਖਿਆ ਤੇ ਭਾਸ਼ਾ ਮੰਤਰੀ** : ਸਪੀਕਰ ਸਾਹਿਬ, ਸਤਿਕਾਰਯੋਗ ਭੈਣ ਜੀ ਨੇ ਜਦੋਂ ਇਥੇ ਸਪਲੀਮੈਂਟਰੀ ....(ਵਿਘਨ).... ਤੇ ਗੱਲ ਕੀਤੀ ਸੀ ਤਾਂ ਭੈਣ ਜੀ ਨੇ ਇਕ ਗੱਲ ਕੀਤੀ ਸੀ ਕਿ ਰੂਲਜ਼ ਵੀ ਹੁੰਦੇ ਹਨ ਪਰ ਕੁਝ ਪ੍ਰੈਸੀਡੈਂਟ ਵੀ ਹੁੰਦੇ ਹਨ ਜਿਨ੍ਹਾਂ ਨੂੰ ਓਬੇਅ ਕਰਨਾ ਪੈਂਦਾ ਹੈ ਔਰ ਜਿਹੜਾ ਪ੍ਰੈਸੀਡੈਂਟ ਕੈਪਟਨ ਸਾਹਿਬ ਨੇ ਅੰਗਰੇਜ਼ੀ ਵਿੱਚ ਭਾਸ਼ਣ ਦੇ ਕੇ ਕੀਤਾ ਹੈ, ਉਹ ਸਾਡੇ ਹਾਊਸ ਦਾ ਇਤਿਹਾਸ ਬਣਿਆ ਹੈ ਔਰ ਜਦੋਂ ਮਾੜੇ ਪ੍ਰੈਸੀਡੈਂਟ ਜਿਹੜੇ ਬਣਦੇ ਹਨ, ਆਉਣ ਵਾਲੇ ਸਮੇਂ ਵਿੱਚ ਉਨ੍ਹਾਂ ਦਾ ਨੁਕਸਾਨ ਹੁੰਦਾ ਹੈ ਅਤੇ ਇਹ ਉਹੀ ਸਦਨ ਹੈ ਜਿਸ ਨੇ ਸਾਲ 2008 ਵਿੱਚ ਇਥੇ ਕਾਨੂੰਨ ਬਣਾਇਆ ਸੀ ਕਿ ਜਿਹੜਾ ਵੀ ਮੁਲਾਜ਼ਮ ਸਾਡੀ ਪੰਜਾਬੀ ਭਾਸ਼ਾ ਵਿੱਚ ਕੰਮ ਨਹੀਂ ਕਰੇਗਾ ....(ਵਿਘਨ)... ਸਰਵਿਸ ਰੂਲਜ਼ ਦੇ ਮੁਤਾਬਕ ਉਸ ਨੂੰ ਸਜ਼ਾ ਦਿਆਂਗੇ। ਉਸ ਨੂੰ ਨੌਕਰੀ ਤੋਂ ਕੱਢ ਦਿਆਂਗੇ। ....(ਵਿਘਨ).... ਕੀ ਅਸੀਂ ਉਸ ਕਾਨੂੰਨ ਨੂੰ ਬਣਾਉਣ ਵਾਲੇ ਉਸ ਕਾਨੂੰਨ ਦੀ ਰਾਖੀ ਨਹੀਂ ਕਰ ਸਕਦੇ? ਇਥੇ ਕਿਹੜਾ ਬੰਦਾ ਸੀ, ਜਿਸ ਨੂੰ ਪੰਜਾਬੀ ਭਾਸ਼ਾ ਨਹੀਂ ਆਉਂਦੀ ਸੀ ....(ਵਿਘਨ).... ਅਸੀਂ ਇਥੇ ਸਾਰੇ ਪੰਜਾਬੀ ਬੋਲਣ ਵਾਲੇ ਸੀ। ਅੰਗਰੇਜ਼ੀ ਵਿੱਚ ਬੋਲ ਕੇ ਕੈਪਟਨ ਸਾਹਿਬ ਨੇ ਵਿਧਾਨ ਸਭਾ ਵਿੱਚ ਮਾੜਾ ਪ੍ਰੈਸੀਡੈਂਟ ਪਾਇਆ ਹੈ। ....(ਵਿਘਨ)(ਸ਼ੋਰ)....

**ਮਾਨਯੋਗ ਸਪੀਕਰ** : ਪਲੀਜ਼, ਸਾਰੇ ਬੈਠੋ ਜੀ। ਹਾਂ ਜੀ, ਨਾਭਾ ਸਾਹਿਬ, ਤੁਸੀਂ ਦੱਸੋ।

**ਸਰਦਾਰ ਰਣਦੀਪ ਸਿੰਘ ਨਾਭਾ** : ....(ਵਿਘਨ)(ਸ਼ੋਰ)... ਸਪੀਕਰ ਸਾਹਿਬ, ਮੈਂ ਤਾਂ ਹੈਰਾਨ ਹਾਂ। ਮੈਂ ਸਮਝਦਾ ਹਾਂ ਕਿ ....(ਵਿਘਨ)....

(ਇਸ ਸਮੇਂ ਰਾਣਾ ਗੁਰਮੀਤ ਸਿੰਘ ਸੋਢੀ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸੀ)

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਮੈਂ ਕੁਝ ਕਹਿਣਾ ਚਾਹੁੰਦਾ ਹਾਂ। ....(ਵਿਘਨ)(ਸ਼ੋਰ)....

**ਮਾਨਯੋਗ ਸਪੀਕਰ** : ਬਾਕੀ ਸਾਰੇ ਬੈਠੋ ਜੀ। ਮੈਂ ਜਿਸ ਨੂੰ ਬੋਲਣ ਲਈ ਪਹਿਲਾਂ ਇਜਾਜ਼ਤ ਦਿੱਤੀ ਹੈ, ਉਸ ਨੂੰ ਬੋਲਣ ਦਿਉ।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਤੁਸੀਂ ਮੈਨੂੰ ਸਮਾਂ ਦਿੱਤਾ ਹੈ। ....(ਵਿਘਨ).... ਮੈਂ ਹੈਰਾਨ ਹਾਂ ਕਿ ਆਪ ਤੁਸੀਂ ਕੈਪਟਨ ਸਾਹਿਬ ਨੂੰ ਬੋਲਣ ਲਈ ਇਜਾਜ਼ਤ ਦਿੱਤੀ ਹੈ ....(ਵਿਘਨ)(ਸ਼ੋਰ).... ਸਪੀਕਰ ਸਾਹਿਬ, ਇਨ੍ਹਾਂ ਨੂੰ ਚੁੱਪ ਕਰਵਾਓ ਜੀ। ਤੁਸੀਂ ਇਨ੍ਹਾਂ ਨੂੰ ਰੋਕ ਦਿਉ ਜੀ ....(ਵਿਘਨ)....

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਮੈਂ ਉਨ੍ਹਾਂ ਦੇ (ਸਰਦਾਰ ਰਣਦੀਪ ਸਿੰਘ ਨਾਭਾ) ਬਿਹਾਫ ਤੇ ਬੋਲ ਰਿਹਾ ਹਾਂ ਜੀ। He is our party member.

**ਮਾਨਯੋਗ ਸਪੀਕਰ** : ਹਾਂ ਜੀ। ਦੱਸੋ।

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਹੈ ਕਿ ਮੈਂਬਰ ਸਾਹਿਬ ਨੇ ਸਵਾਲ ਚੁੱਕਿਆ ਹੈ ਕਿ ਖਾਲਸਾ ਕਾਲਜ ਦੀ ਜਿਹੜੀ ਜ਼ਮੀਨ ਹੈ, ਉਹ ਪ੍ਰਾਈਵੇਟ ਯੂਨੀਵਰਸਿਟੀ ਵਿੱਚ ਕਨਵਰਟ ਕਰਨ ਲੱਗੇ ਹਨ। ....(ਵਿਘਨ)(ਸ਼ੋਰ)....

**ਮਾਨਯੋਗ ਸਪੀਕਰ** : ਤੁਸੀਂ ਸਾਰੇ ਬਹਿ ਜਾਵੋ ਜੀ। ਕੀ ਕਰਨ ਲੱਗੇ ਹੋ? ਤੁਸੀਂ ਕਿਉਂ ਉਠ ਰਹੇ ਹੋ?

**ਰਾਣਾ ਗੁਰਮੀਤ ਸਿੰਘ ਸੋਢੀ** : ਉਨ੍ਹਾਂ ਦਾ ਜ਼ੀਰੋ ਆਵਰ ਤੇ ਸਵਾਲ ਹੈ। ਬਜਾਏ ਇਸ ਦੇ ਕਿ ....(ਵਿਘਨ)(ਸ਼ੋਰ)....

**ਮਾਨਯੋਗ ਸਪੀਕਰ** : ਪਲੀਜ਼ ਸਾਰੇ ਬੈਠੋ ਜੀ। ਪਲੀਜ਼, ਸਾਰੇ ਬੈਠੋ ਜੀ। ਗੱਲ ਸੁਣਨ ਦਾ ਯਤਨ ਕਰੋ ਜੀ। ....(ਵਿਘਨ)(ਸ਼ੋਰ).... ਪਹਿਲਾਂ ਮੇਰੀ ਗੱਲ ਸੁਣ ਲਵੋ।

(ਇਸ ਸਮੇਂ ਦੋਨੋਂ ਪਾਸਿਉਂ ਕੁਝ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਗੈਰ ਇਜਾਜ਼ਤ ਬੋਲ ਰਹੇ ਸਨ ਅਤੇ ਕਾਫ਼ੀ ਸ਼ੋਰ ਹੋਣ ਕਾਰਨ ਕੁਝ ਵੀ ਸਾਫ਼ ਸੁਣਾਈ ਨਹੀਂ ਦੇ ਰਿਹਾ ਸੀ)

ਮੈਂ ਸਾਰੇ ਹਾਊਸ ਨੂੰ ਇੱਕ ਬੇਨਤੀ ਕਰਦਾ ਹਾਂ। ਜੇਕਰ ਕੋਈ ਬੋਲ ਰਿਹਾ ਹੈ ਤਾਂ ਪਹਿਲਾਂ ਸਾਰੀ ਗੱਲ ਸੁਣ ਲਓ, ਨੋਟ ਕਰ ਲਓ, ਫਿਰ ਗੱਲ ਦਾ ਜਵਾਬ ਦਿਉ ਜਾਂ ਗੱਲ ਕਰੋ। ਜਿਹੜਾ ਬੇਲੋੜਾ ਰੌਲਾ ਪਾਵੇਗਾ, ਮੈਂ ਬਾਹਰ ਕੱਢ ਦਿਆਂਗਾ, ਸਿੱਧੀ ਗੱਲ ਹੈ। (ਟਰੈਜ਼ਰੀ ਬੈਂਚਿੰਜ਼ ਵੱਲੋਂ ਥੰਪਿੰਗ) ....(ਵਿਘਨ)(ਸ਼ੋਰ).... ਬੈਠੋ ਜੀ ਸਾਰੇ। ਬੀਬੀ ਹੋਰੀਂ ਬੋਲਣ ਲੱਗੇ ਹਨ। ਉਨ੍ਹਾਂ ਦੀ ਗੱਲ ਸੁਣ ਲਓ ਜ਼ਰਾ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਬੜੀ ਦੁਖਦਾਈ ਗੱਲ ਹੈ। ਅਸੀਂ ਸਾਰੇ ਚੁਣੇ ਹੋਏ ਹਾਂ, ਸਾਰੇ ਹੀ ਜ਼ਿੰਮੇਵਾਰ ਹਾਂ ਔਰ ਸਾਰੇ ਆਪਣੀ-ਆਪਣੀ ਪਾਰਟੀਆਂ ਦੇ ਲੋਕਾਂ ਨੂੰ ਜਵਾਬਦੇਹ ਹਾਂ। ਇੰਨਾ ਪੈਸਾ, ਲੱਖਾਂ ਕਰੋੜਾਂ ਰੁਪਏ ਖਰਚ ਕਰਕੇ ਅਸੀਂ ਸੈਸ਼ਨ ਵਿੱਚ ਆਉਂਦੇ ਹਾਂ ਕਿ ਦੁੱਧ ਦਾ ਦੁੱਧ ਤੇ ਪਾਣੀ ਦਾ ਪਾਣੀ ਹੋ ਜਾਵੇ। ਅਸੀਂ ਕਈ ਦਿਨਾਂ ਤੋਂ ਦੇਖ ਰਹੇ ਹਾਂ ਅਤੇ, ਸਪੀਕਰ ਸਾਹਿਬ, ਮੈਨੂੰ ਬੜਾ ਅਫਸੋਸ ਹੈ ਜਾਂ ਤਾਂ ਤੁਸੀਂ ਇਸ ਦਾ ਆਪਣੇ ਚੈਂਬਰ ਵਿੱਚ ਬੁਲਾ ਕੇ ਕੋਈ ਫੈਸਲਾ ਕਰਦੇ ਤਾਂ ਗੱਲ ਸੀ। ਸਵਾਲ ਕੋਈ ਕੀਤਾ ਜਾਂਦਾ ਹੈ ਔਰ ਜਵਾਬ ਕੋਈ ਦਿੱਤਾ ਜਾਂਦਾ ਹੈ। ਗੱਲ ਕਿਸੇ ਥਾਂ ਦੀ ਕੀਤੀ ਜਾਂਦੀ ਹੈ ਔਰ ਆਪਾਂ ਉਸ ਗੱਲ ਨੂੰ ਲੈ ਕੇ ਕਿਸੇ ਹੋਰ ਪਾਸੇ ਨੂੰ ਚਲੇ ਜਾਂਦੇ ਹਾਂ। ਮੈਂ ਦੋ ਗੱਲਾਂ ਹੀ ਕਹਿਣੀਆਂ ਚਾਹੁੰਦੀ ਹਾਂ ਕਿ ਇਸ ਤਰ੍ਹਾਂ ਦੇ ਨਾਲ ਤਾਂ ਨਾ ਲੋਕਾਂ ਨੂੰ ਅਤੇ ਨਾ ਸਾਨੂੰ ਕੁਝ ਪੱਲੇ ਪੈਣਾ ਹੈ। ਅੱਜ ਸਾਡੇ ਮਾਨਯੋਗ ਮੈਂਬਰ ਨੇ ਜੋ ਸਵਾਲ ਉਠਾਇਆ ਹੈ ਖਾਲਸਾ ਕਾਲਜ ਦਾ...

**ਮਾਨਯੋਗ ਸਪੀਕਰ** : ਇਹ ਜ਼ੀਰੋ ਆਵਰ ਵਿੱਚ ਹੈ?

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਮੈਂ ਉਹੀ ਗੱਲ ਕਰ ਰਹੀ ਹਾਂ। ਇੱਕ ਤਾਂ ਇਹ ਸੀ ਕਿ ਉਸ ਤੇ ਜਵਾਬ ਦਿੱਤਾ ਜਾਂਦਾ। (ਇੱਕ ਅਵਾਜ਼ : ਕੋਈ ਜ਼ਰੂਰੀ ਨਹੀਂ।) ਨਾ ਤਾਂ ਉਸ ਤੇ ਕੋਈ ਜਵਾਬ ਦਿੱਤਾ ਗਿਆ ਹੈ। ਦੂਜੀ ਗੱਲ, ਸਾਡੇ ਮਾਨਯੋਗ ਮੈਂਬਰ ਜਿਹੜੇ ਕਾਂਗਰਸ ਪਾਰਟੀ ਦੇ ਪ੍ਰਧਾਨ ਵੀ ਹਨ, ਉਨ੍ਹਾਂ ਨੇ ਕੱਲ੍ਹ on the Floor of the House ਆਪਣੀ ਸਪੀਚ ਦੇ ਵਿੱਚ, ਇਹ ਜਿਹੜਾ ਬਜਟ ਝੂਠ ਦਾ ਪੁਲੰਦਾ ਬਣਾ ਕੇ ਲਿਆਂਦਾ ਗਿਆ ਹੈ, ਇਸ ਤੇ ਮਿਸਾਲਾਂ ਦੇ ਕੇ, ਕੁਐਸਚਨ ਮਾਰਕ ਕਰਕੇ ਸਾਬਤ ਕੀਤਾ ਕਿ ਇਹ ਬਿਲਕੁਲ ਝੂਠ ਹੈ ਔਰ ਤਿੰਨ ਮੰਗਾਂ ਰੱਖੀਆਂ ਕਿ ਇੱਕ ਤਾਂ ਤੁਸੀਂ ਇਸ ਨੂੰ ਡੈਫਰ ਕਰੋ, ਵੋਟ ਆਨ ਅਕਾਊਂਟ ਲਿਆ ਕੇ ਕਰ ਲਓ, ਤਿੰਨ ਮਹੀਨੇ ਬਾਅਦ ਲੈ ਕੇ ਆਇਓ। ਦੂਜੀ ਗੱਲ ਉਨ੍ਹਾਂ ਨੇ ਵ੍ਹਾਈਟ ਪੇਪਰ ਦੀ ਕੀਤੀ। ਤੀਜੀ ਗੱਲ ਜਿਹੜੀ ਹਰ ਰੋਜ਼ ਉਠਦੀ ਹੈ, ਕੱਲ੍ਹ ਵੀ ਮੈਂ ਗੱਲ ਕੀਤੀ ਸੀ....

**ਮਾਨਯੋਗ ਸਪੀਕਰ** : ਇੱਕ ਮਿੰਟ ਜੀ, ਮੇਰੀ ਗੱਲ ਸੁਣ ਲਓ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਬੱਸ ਮੈਂ ਬੈਠਣ ਲੱਗੀ ਹਾਂ। ਇੱਕ ਮਿੰਟ ਬੱਸ ਮੈਨੂੰ ਗੱਲ ਪੂਰੀ ਕਰ ਲੈਣ ਦਿਉ। ਤੀਜੀ ਗੱਲ ਉਨ੍ਹਾਂ ਨੇ ਕਹੀ ਸੀ ਕਿ ਇੰਨੇ ਵੱਡੇ-ਵੱਡੇ ਇਲਜ਼ਾਮ ਲਗਦੇ ਹਨ, ਸਰਕਾਰੀ ਪ੍ਰਾਪਰਟੀਆਂ ਦੇ ਤੇ ਹੋਰ ਵੀ, ਜਿਵੇਂ ਇਹ ਵੀ ਇਲਜ਼ਾਮ ਹੈ, ਇਨ੍ਹਾਂ ਸਾਰੇ ਇਲਜ਼ਾਮਾਂ ਤੇ, ਜਿਵੇਂ ਪਰਸੋਂ ਲੀਡਰ ਆਫ਼ ਦਿ ਹਾਊਸ ਰੈਜ਼ੋਲਿਊਸ਼ਨ ਲੈ ਕੇ ਆਏ ਸਨ, ਉਸ ਉਤੇ (ਸੈਂਟਰ ਵਿਚ) ਤਾਂ ਉਨ੍ਹਾਂ ਨੇ ਐਕਸ਼ਨ ਵੀ ਸ਼ੁਰੂ ਕੀਤਾ, ਜਿਸ ਦਾ ਸਾਨੂੰ ਥੈਂਕਸ ਕਰਨਾ ਚਾਹੀਦਾ ਸੀ। ਜੇ.ਪੀ.ਸੀ. ਉਨ੍ਹਾਂ ਨੇ ਬਣਾਈ। ਪਰ ਇੱਥੇ ਕਿਉਂ ਨਹੀਂ ਸਾਂਝੀ ਪਾਰਲੀਮੈਂਟਰੀ ਕਮੇਟੀ ਬਣਾਉਣ ਲਈ ਅਨਾਊਂਸਮੈਂਟ ਕੀਤੀ ਜਾਂਦੀ? ਇਹ ਤਿੰਨੇ ਗੱਲਾਂ ਲਈ ਮੈਂ ਮੰਗ ਕਰਦੀ ਹਾਂ। ਅੱਜ ਚੀਫ ਮਨਿਸਟਰ ਸਾਹਿਬ ਵੀ ਆ ਗਏ ਹਨ, ਇਹ ਤਿੰਨੇ ਗੱਲਾਂ ਦਾ, ਤਿੰਨੇ ਜਿਹੜੇ ਸਵਾਲ ਸਾਡੇ ਕਾਂਗਰਸ ਪਾਰਟੀ ਦੇ ਮੈਂਬਰ ਨੇ ਕੱਲ੍ਹ ਰੱਖੇ ਹਨ, ਉਨ੍ਹਾਂ ਦਾ ਜਵਾਬ ਦੇਣ ਤਾਂ ਕਿ ਅਸੀਂ ਅੱਗੇ ਦੀ ਕਾਰਵਾਈ ਵਿੱਚ ਫੈਸਲਾ ਕਰੀਏ ਕਿ ਕੀ ਕਰਨਾ ਹੈ। ਜੇ ਇਨ੍ਹਾਂ ਨੇ ਜਵਾਬ ਨਹੀਂ ਦੇਣਾ, ਕੱਲ੍ਹ ਵੀ ਡਿਪਟੀ ਚੀਫ ਮਨਿਸਟਰ ਸਾਹਿਬ ਬੈਠੇ ਰਹੇ ਹਨ, ਕੋਈ ਜਵਾਬ ਨਹੀਂ ਆਇਆ, ਜੇ ਪਬਲਿਕ ਦੇ ਬੰਦਿਆਂ ਨੂੰ ਇੰਪਾਰਟੈਂਸ ਹੀ ਨਹੀਂ ਦੇਣੀ ਤਾਂ ਮੈਂ ਸਮਝਦੀ ਹੈ ਕਿ ਨਾ ਤਾਂ ਸਾਡਾ ਇੱਥੇ ਬੈਠਣ ਦਾ ਕੋਈ ਫਾਇਦਾ ਹੈ ਔਰ ਨਾ ਹੀ ਇਸ ਤਰ੍ਹਾਂ ਦਾ ਰੌਲਾ ਸੁਣਨ ਦਾ ਕੋਈ ਫਾਇਦਾ ਹੈ। ਮੈਂ ਬਿਲਕੁਲ ਮੰਗ ਕਰਦੀ ਹਾਂ ਕਿ ਇਸ ਦਾ ਜਵਾਬ ਦੇਣ ....(ਵਿਘਨ)(ਸ਼ੋਰ)....

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ** : ਸਪੀਕਰ ਸਾਹਿਬ, ਇਸ ਅਜ਼ੀਮ ਸਦਨ ਦਾ ਕੋਈ ਕਾਇਦਾ ਕਾਨੂੰਨ ਹੈ, ਉਸ ਦੇ ਵਿੱਚ ਮਾਨਯੋਗ ਸਪੀਕਰ ਸਾਹਿਬ ਨੂੰ ਅਧਿਕਾਰ ਹੈ....

**ਮਾਨਯੋਗ ਸਪੀਕਰ** : ਕੀ ਕਿਸੇ ਗੱਲ ਦਾ ਜਵਾਬ ਦੇ ਰਹੇ ਹੋ? ਇਹ ਜ਼ੀਰੋ ਆਵਰ ਹੈ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ** : ਸਪੀਕਰ ਸਾਹਿਬ, ਮੈਂ ਗੱਲ ਕਰ ਰਿਹਾ ਹਾਂ ਕਿ ਜੋ ਚੀਜ਼ ਹੋਈ ਹੈ, ਤੁਹਾਡਾ ਅਧਿਕਾਰ ਹੈ ਕਿ ਤੁਸੀਂ ਕਿਸ ਮੈਂਬਰ ਨੂੰ ਬੁਲਾਉਣਾ ਹੈ, ਕਿਸ ਮੈਂਬਰ ਨੂੰ ਸਮਾਂ ਦੇਣਾ ਹੈ, ਇਹ ਤੁਹਾਡਾ ਅਧਿਕਾਰ ਹੈ। ਤੁਸੀਂ ਇਜਾਜ਼ਤ ਦਿੱਤੀ ਨਾਭਾ ਜੀ ਨੂੰ। ਸੋਢੀ ਜੀ ਉਠ ਕੇ ਕਹਿੰਦੇ "ਤੂੰ ਬਹਿ ਜਾ, ਤੂੰ ਬਹਿ ਜਾ"।

(ਇਸ ਸਮੇਂ ਵਿਰੋਧੀ ਧਿਰ ਦੇ ਮੈਂਬਰ ਸਾਹਿਬਾਨ ਆਪਣੀਆਂ-ਆਪਣੀਆ ਸੀਟਾਂ ਤੇ ਖੜ੍ਹੇ ਹੋ ਕੇ ਬਗੈਰ ਇਜਾਜ਼ਤ ਬੋਲ ਰਹੇ ਸਨ, ਜਿਸ ਕਰਕੇ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)

ਇਹ ਅਧਿਕਾਰ ਤਾਂ ਸਪੀਕਰ ਸਾਹਿਬ ਦਾ ਹੈ ....(ਵਿਘਨ)(ਸ਼ੋਰ).... ਔਰ ਇਸ ਦਾ ਇਸਤੇਮਾਲ ਹੋਰ ਕੋਈ ਵਿਅਕਤੀ ਜਾਂ ਮੈਂਬਰ ਨਹੀਂ ਕਰ ਸਕਦਾ। ਇਹ ਜਿਹੜਾ ਇਨ੍ਹਾਂ ਦਾ ਤਰੀਕਾ ਹੈ, ਇਹ ਸਰਾਸਰ ਗਲਤ ਹੈ ਔਰ condemnable ਹੈ। (....ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਵੱਲੋਂ ...ਵਿਘਨ....)

**ਮਾਨਯੋਗ ਸਪੀਕਰ** : ਹੁਣ ਬੈਠੋ ਪਲੀਜ਼। ਸਾਰੇ ਮੈਂਬਰ ਸਾਹਿਬਾਨ ਪਲੀਜ਼ ਬਹਿ ਜਾਓ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ** : ਇਹ ਅਧਿਕਾਰ, ਸਪੀਕਰ ਸਾਹਿਬ, ਤੁਹਾਡਾ ਹੈ। ਤੁਸੀਂ ਕਿਸੇ ਨੂੰ ਵੀ ਅਲਾਓ ਕਰ ਸਕਦੇ ਹੋ। ਜਦੋਂ ਤੁਸੀਂ ਕਿਸੇ ਇੱਕ ਮੈਂਬਰ ਨੂੰ ਅਲਾਓ ਕਰ ਦਿੱਤਾ ਤਾਂ ਕੋਈ ਹੋਰ ਮੈਂਬਰ ਉਠ ਕੇ ਇਹ ਨਹੀਂ ਕਹਿ ਸਕਦਾ ਕਿ 'ਤੂੰ ਬਹਿ ਜਾ'।

**ਮਾਨਯੋਗ ਸਪੀਕਰ** : ਹਾਂ, ਇਨ੍ਹਾਂ ਦੀ ਇਹ ਗੱਲ ਠੀਕ ਹੈ ਜੀ। ਗੱਲ ਇਹ ਹੈ ਕਿ....

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ** : ਸਪੀਕਰ ਸਾਹਿਬ, ਤੁਸੀਂ ਸਰਦਾਰ ਰਣਦੀਪ ਸਿੰਘ ਨਾਭਾ ਨੂੰ ਬੋਲਣ ਲਈ ਖੜ੍ਹਾ ਕੀਤਾ। ਸੋਢੀ ਸਾਹਿਬ ਨਾਭਾ ਜੀ ਨੂੰ ਕਹਿੰਦੇ ਕਿ 'ਤੂੰ ਬਹਿ ਜਾ' ਮੈਂ ਬੋਲਣਾ ਹੈ।

**ਮਾਨਯੋਗ ਸਪੀਕਰ** : ਜੋ ਕਾਲੀਆ ਸ੍ਹਾਹਿਬ ਨੇ ਕਿਹਾ ਹੈ ਇਹ ਬਿਲਕੁਲ ਠੀਕ ਹੈ। ਸੋਢੀ ਸਾਹਿਬ, ਤੁਸੀਂ ਕਿਸ ਤਰ੍ਹਾਂ ਕਿਸੇ ਨੂੰ ਟੋਕ ਸਕਦੇ ਹੋ? ਕੀ ਤੁਹਾਡੇ ਕੋਲ ਅਥਾਰਿਟੀ ਹੈ? ਤੁਸੀਂ ਕਿਸ ਤਰ੍ਹਾਂ ਉਨ੍ਹਾਂ ਨੂੰ ਬੈਠਣ ਵਾਸਤੇ ਕਹਿ ਸਕਦੇ ਹੋ? ਮੈਂ ਉਨ੍ਹਾਂ ਨੂੰ ਬੋਲਣ ਲਈ ਅਲਾਓ ਕੀਤਾ ਸੀ।

**ਰਾਣਾ ਗੁਰਮੀਤ ਸਿੰਘ ਸੋਢੀ (ਬਿਨਾਂ ਆਗਿਆ ਤੋਂ):** ** **....ਵਿਘਨ....

**ਮਾਨਯੋਗ ਸਪੀਕਰ** : ਬਿਲਕੁਲ ਨਹੀਂ, ਤੁਸੀਂ ਆਪਣੀ ਪਾਰਟੀ ਵਾਸਤੇ ਵੀ ਕੁਝ ਨਹੀਂ ਕਰ ਸਕਦੇ। ...ਵਿਘਨ... ਨਹੀਂ ਜੀ। ਮੈਂ ਤੁਹਾਨੂੰ ਦੱਸਦਾ ਹਾਂ ਕਿ ਨਾ ਤੁਸੀਂ ਕਰ ਸਕਦੇ

** Expunged as ordered by the Chair.

[ ਮਾਨਯੋਗ ਸਪੀਕਰ ]

ਹੋ, ਨਾ ਅੱਗੇ ਵਾਸਤੇ ਕਰਿਓ। ਤੁਸੀਂ ਇਨ੍ਹਾਂ ਨੂੰ ਬੋਲ ਲੈਣ ਦਿੰਦੇ। ਉਹ ਆਪਣੀ ਗੱਲ ਕਰ ਲੈਂਦੇ। ਮੈਂ ਉਨ੍ਹਾਂ ਨੂੰ ਬੋਲਣ ਵਾਸਤੇ ਕਿਹਾ ਸੀ। ....ਵਿਘਨ.... ਤੁਸੀਂ ਬੈਠੋ ਜੀ ਪਲੀਜ਼।.... ਜੋ ਕੁਝ ਇਨ੍ਹਾਂ ਵੱਲੋਂ ਕਿਹਾ ਜਾ ਰਿਹਾ ਹੈ ਇਹ ਐਕਸਪੰਜ ਕੀਤਾ ਜਾਂਦਾ ਹੈ। ....ਵਿਘਨ.... ਹੁਣ ਅੱਜ ਦੇ ਏਜੰਡੇ ਦੀ ਅਗਲੀ ਆਈਟਮ, ਸ਼੍ਰੀ ਤਿਕਸ਼ਨ ਸੂਦ ਜੀ।

---

## PAPERS LAID ON THE TABLE OF THE HOUSE

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ) :** ਸ਼੍ਰੀਮਾਨ ਜੀ, ਮੈਂ-

(1) ਸਾਲ 2005-06 ਲਈ ਗੁਲਮੋਹਰ ਟੂਰਿਸਟ ਕੰਪਲੈਕਸ (ਹਾਲੀਡੇਅ ਹੋਮ) ਦੀ ਤੀਜੀ ਸਲਾਨਾ ਰਿਪੋਰਟ ਅਤੇ ਲੇਖੇ ਅਤੇ ਸਾਲ 2006-07 ਲਈ ਨੀਮ ਚਮੇਲੀ ਟੂਰਿਸਟ ਕੰਪਲੈਕਸ ਲਿਮਟਿਡ ਦੀ ਚੌਥੀ ਸਲਾਨਾ ਰਿਪੋਰਟ ਅਤੇ ਲੇਖੇ ਸਦਨ ਦੀ ਮੇਜ਼ ਤੇ ਰੱਖਦਾ ਹਾਂ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ।

(2) ਸਾਲ 2006-07 ਲਈ ਪੰਜਾਬ ਸੈਰ ਸਪਾਟਾ ਵਿਕਾਸ ਕਾਰਪੋਰੇਸ਼ਨ ਲਿਮਟਿਡ ਦੀ 28ਵੀਂ ਸਲਾਨਾ ਰਿਪੋਰਟ ਅਤੇ ਲੇਖੇ ਸਦਨ ਦੀ ਮੇਜ਼ ਤੇ ਰੱਖਦਾ ਹਾਂ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ।

(ਇਸ ਸਮੇਂ ਸਦਨ ਵਿੱਚ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਮੂਹ ਹਾਜ਼ਰ ਮੈਂਬਰਜ਼ ਤੋਂ ਇਲਾਵਾ ਸਰਦਾਰ ਅਜੀਤ ਸਿੰਘ ਸ਼ਾਂਤ, ਸ਼੍ਰੀ ਮਦਨ ਲਾਲ ਠੇਕੇਦਾਰ ਅਤੇ ਸਰਦਾਰ ਸੰਗਤ ਸਿੰਘ ਗਿਲਜੀਆਂ ਵੈਲ ਆਫ਼ ਦਿ ਹਾਊਸ ਵਿੱਚ ਆ ਗਏ ਅਤੇ ** ** ਨਾਹਰੇ ਮਾਰਨ ਲੱਗ ਗਏ।

---

## SHORT ADJOURNMENT OF THE HOUSE

**ਮਾਨਯੋਗ ਸਪੀਕਰ :** ਇਹ ਨਾਹਰੇ ਰਿਕਾਰਡ ਨਾ ਕੀਤੇ ਜਾਣ। ....ਵਿਘਨ... ਹੁਣ ਸਦਨ ਅੱਧੇ ਘੰਟੇ ਲਈ ਐਡਜਰਨ ਕੀਤਾ ਜਾਂਦਾ ਹੈ।

*11.24 ਵਜੇ ਪੂਰਵ ਦੁਪਹਿਰ

(*ਇਸ ਸਮੇਂ ਸਦਨ 11.54 ਵਜੇ ਪੂਰਵ ਦੁਪਹਿਰ ਤੱਕ ਸਥਗਿਤ ਹੋ ਗਿਆ।)

---

** Not recorded as ordered by the Chair.

(ਸਦਨ 11.54 ਵਜੇਂ ਬਾਅਦ ਦੁਪਹਿਰ ਮੁੜ ਇਕੱਤਰ ਹੋਇਆ।)

## STATEMENT BY THE CHIEF MINISTER RE. MATTERS RAISED BY THE OPPOSITION DURING ZERO HOUR

(ਆਪੋਜ਼ੀਸ਼ਨ ਵੱਲੋਂ ਵਿਘਨ....)

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਸਾਡਾ ਮਸਲਾ ਤਾਂ ਉਥੇ ਹੀ ਖੜਾ ਹੈ।

**ਮਾਨਯੋਗ ਸਪੀਕਰ :** ਤੁਸੀਂ ਇੱਕ ਜਣਾ ਗੱਲ ਕਰ ਲਵੋ। ਬਾਕੀ ਸਾਰੇ ਬੈਠੋ। ਬੀਬੀ ਜੀ, ਤੁਸੀਂ ਬੋਲ ਲਵੋ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਅਸੀਂ ਇਥੇ ਜੋ ਗੱਲਾਂ ਕਹੀਆਂ ਹਨ, ਉਨ੍ਹਾਂ ਦਾ ਸਾਨੂੰ ਕੋਈ ਸੈਟੀਸਫਾਈ ਜਵਾਬ ਨਹੀਂ ਮਿਲਿਆ। ਇਥੇ ਜੋ ਕੁਝ ਅਸੀਂ ਬਜਟ ਵਿੱਚ ਪੜ੍ਹਿਆ ਹੈ, ਉਹ ਡਾਕੂਮੈਂਟਰੀ ਪਰੂਫਾਂ ਨਾਲ ਪੜ੍ਹਿਆ ਹੈ ਕਿ ਬਜਟ ਵਿੱਚ ਸਾਰੀਆਂ ਹੀ ਫਿਗਰਾਂ ਰੌਂਗ ਦਰਸਾਈਆਂ ਗਈਆਂ ਹਨ। ਅਸੀਂ ਪੰਜਾਬ ਦੇ ਲੋਕਾਂ ਨਾਲ ਧੋਖਾ ਨਹੀਂ ਕਰਨ ਦਿਆਂਗੇ। ਬਜਟ ਵਿੱਚ ਜਿੰਨੀਆਂ ਵੀ ਸਕੀਮਾਂ ਰੱਖੀਆਂ ਹਨ, ਉਨ੍ਹਾਂ ਵਾਸਤੇ ਪੈਸਾ ਤਾਂ ਕੋਈ ਰੱਖਿਆ ਨਹੀਂ ਗਿਆ। ਨਾ ਗਰੀਬਾਂ ਵਾਸਤੇ ਪੈਸਾ ਹੈ, ਨਾ ਪੈਨਸ਼ਨਾਂ ਵਾਸਤੇ ਪੈਸਾ ਹੈ ਅਤੇ ਨਾ ਹੀ ਸ਼ਗਨ ਸਕੀਮ ਵਾਸਤੇ ਪੈਸਾ ਹੈ। ਅਸੀਂ ਇਸ ਨੂੰ ਮੁੱਢੋਂ ਹੀ ਰੱਦ ਕੀਤਾ ਹੈ। ਇਸੇ ਕਰਕੇ ਅਸੀਂ ਤਿੰਨ ਮੰਗਾਂ ਰੱਖੀਆਂ ਹਨ ਕਿ ਵ੍ਹਾਈਟ-ਪੇਪਰ ਜਾਰੀ ਕੀਤਾ ਜਾਵੇ, ਦੂਸਰਾ ਵੋਟ-ਆਨ-ਅਕਾਊਂਟ ਲਿਆਂਦਾ ਜਾਵੇ ਤਾਂ ਕਿ ਬਾਅਦ ਵਿੱਚ ਬਜਟ ਵਿੱਚ ਸਹੀ ਤੱਥ ਲੈ ਕੇ ਆਉਣ, ਇਸ ਤੋਂ ਇਲਾਵਾ ਜਿਹੜੀਆਂ ਪ੍ਰਾਪਰਟੀਆਂ ਤੇ ਕਬਜ਼ੇ ਦਾ ਮਾਮਲਾ ਹੈ, ਉਸ ਸਾਰੇ ਸਬੰਧੀ ਅਸੈਂਬਲੀ ਦੀ ਇੱਕ ਕਮੇਟੀ ਗਠਿਤ ਕੀਤੀ ਜਾਵੇ। ਇਹ ਸਾਡੀਆਂ ਤਿੰਨ ਮੰਗਾਂ ਹਨ। ਪਹਿਲਾਂ ਇਨ੍ਹਾਂ ਦਾ ਨਿਪਟਾਰਾ ਕੀਤਾ ਜਾਵੇ। ਫਿਰ ਹੀ ਹਾਊਸ ਦੀ ਕਾਰਵਾਈ ਅੱਗੇ ਚੱਲੇਗੀ।

**ਮਾਨਯੋਗ ਸਪੀਕਰ :** ਜਿਹੜੀ ਗੱਲ ਤੁਸੀਂ ਕਹੀ ਹੈ, ਇਹ ਤਾਂ ਬੋਲਦਿਆਂ-ਬਾਲਦਿਆਂ ਹੀ ਹੋਣੀ ਹੈ। ਤੁਸੀਂ ਗੱਲ ਰੱਖੀ ਹੈ, ਉਹ ਇਸ ਦਾ ਜਵਾਬ ਦੇਣਗੇ, ਜਵਾਬ ਤਾਂ ਆਉਣਾ ਹੀ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਨਹੀਂ ਜੀ, ਨਹੀਂ।

**ਸਰਦਾਰ ਅਵਤਾਰ ਸਿੰਘ ਬਰਾੜ :** ਸਪੀਕਰ ਸਾਹਿਬ, ਇਹ ਕੋਈ ਲਾਈਟ ਮਸਲਾ ਨਹੀਂ ਹੈ। ਤੁਸੀਂ ਇਸ ਨੂੰ ਬੜਾ ਲਾਈਟਲੀ ਲੈ ਰਹੇ ਹੋ। ਇਹ ਬੜਾ ਹੀ ਗੰਭੀਰ ਮਸਲਾ ਹੈ। ਇਹ ਮਸਲੇ ਸਾਡੇ ਆਪੋਜ਼ੀਸ਼ਨ ਦੇ ਲੀਡਰ ਨੇ ਹਾਊਸ ਵਿੱਚ ਪੇਸ਼ ਕੀਤੇ ਹਨ।....

**ਮਾਨਯੋਗ ਸਪੀਕਰ** : ਠੀਕ ਹੈ, ਪੇਸ਼ ਕੀਤੇ ਹਨ, ਪਰ ਉਨ੍ਹਾਂ ਦਾ ਜਵਾਬ ਤਾਂ ਆਉਣਾ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਸਾਡੀਆਂ ਤਿੰਨ ਗੱਲਾਂ ਹਨ। ਇਹ ਸਾਨੂੰ ਦੱਸ ਦੇਣ ਕਿ ਇਹ ਸਾਡੀਆਂ ਤਿੰਨੇ ਗੱਲਾਂ ਦਾ ਜਵਾਬ ਦੇ ਰਹੇ ਹਨ ਜਾਂ ਨਹੀਂ ਦੇ ਰਹੇ।

**ਮਾਨਯੋਗ ਸਪੀਕਰ** : ਹਾਂ ਜੀ, ਸੀ.ਐਮ. ਸਾਹਿਬ।

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ)** : ਸਪੀਕਰ ਸਾਹਿਬ, ਮੈਨੂੰ ਬੜਾ ਅਫਸੋਸ ਹੈ ਕਿ ਕੱਲ੍ਹ ਮੈਂ ਕਿਸੇ ਮਜ਼ਬੂਰੀ ਕਾਰਨ ਆ ਨਹੀਂ ਸਕਿਆ। ਅੱਜ ਵੀ ਪ੍ਰੈਜ਼ੀਡੈਂਟ ਸਾਹਿਬ ਨੇ ਆਉਣਾ ਸੀ ਅਤੇ ਮੈਂ ਉਨ੍ਹਾਂ ਨੂੰ ਰਿਸੀਵ ਕਰਨ ਵਾਸਤੇ ਚਲਾ ਗਿਆ ਸੀ। ਕੱਲ੍ਹ ਦੀ ਕਾਰਵਾਈ ਬਾਰੇ ਗੱਲਬਾਤ ਰਾਹੀਂ ਜਾਂ ਪ੍ਰੈਸ ਰਾਹੀਂ ਪਤਾ ਲੱਗਾ ਹੈ ਕਿ ਵ੍ਹਾਈਟ-ਪੇਪਰ ਜਾਰੀ ਕੀਤਾ ਜਾਵੇ। ਵ੍ਹਾਈਟ-ਪੇਪਰ ਕਾਹਦਾ? ਇਹ ਜਿਹੜਾ ਬਜਟ ਪੇਸ਼ ਕੀਤਾ ਗਿਆ ਹੈ, ਇਹ ਆਪ ਹੀ ਵ੍ਹਾਈਟ-ਪੇਪਰ ਹੈ। (ਆਪੋਜ਼ੀਸ਼ਨ ਵੱਲੋਂ ਨੋ-ਨੋ ਦੀਆਂ ਅਵਾਜ਼ਾਂ.... ਸ਼ੋਰ....) ਮੇਰੀ ਗੱਲ ਸਮਝੋ ਤੇ ਮੈਨੂੰ ਗੱਲ ਕਰਨ ਦਿਉ। ਮੈਨੂੰ 5 ਮਿੰਟ ਗੱਲ ਕਰ ਲੈਣ ਦਿਉ ਫਿਰ ਤੁਸੀਂ ਭਾਵੇਂ 15 ਮਿੰਟ ਬੋਲ ਲੈਣਾ। ਅਸਲ ਵਿੱਚ ਇਹ ਬਜਟ ਐਨਾ ਵਧੀਆ ਹੈ ਕਿ ਆਪੋਜ਼ੀਸ਼ਨ ਇਸ ਨੂੰ ਫੇਸ ਹੀ ਨਹੀਂ ਕਰ ਸਕਦੀ। (ਟਰੈਜ਼ਰੀ ਬੈਂਚਿੰਜ਼ ਵੱਲੋਂ ਥੰਪਿੰਗ) ਗੁੱਸਾ ਨਾ ਕਰੋ, ਮੈਂ ਕਿਸੇ ਦੀ ਸ਼ਾਨ ਦੇ ਖਿਲਾਫ ਨਹੀਂ ਕਹਿੰਦਾ। ਇਹ ਹਿੰਦੁਸਤਾਨ ਦੀ ਹਿਸਟਰੀ ਵਿੱਚ ਪਹਿਲੀ ਵਾਰ ਹੋਵੇਗਾ ਕਿ ਆਪੋਜ਼ੀਸ਼ਨ ਭਾਵੇਂ ਕੋਈ ਵੀ ਹੋਵੇ, ਬਜਟ ਤੇ ਬਹਿਸ ਕਰਨ ਤੋਂ ਪਹਿਲਾਂ ਹੀ ਵਾਕ-ਆਊਟ ਕਰ ਜਾਵੇ। (ਟਰੈਜ਼ਰੀ ਬੈਂਚਿੰਜ਼ ਵੱਲੋਂ ਸ਼ੇਮ-ਸ਼ੇਮ ਦੀਆਂ ਅਵਾਜ਼ਾਂ) (ਕੁਝ ਅਵਾਜ਼ਾਂ : ਇਹ ਤਾਂ ਝੂਠਾ ਬਜਟ ਹੈ।) ਚਲੋ, ਝੂਠਾ ਹੀ ਸਮਝੋ ਪਰ ਇਹ ਬਜਟ ਸਾਰੇ ਹਿੰਦੁਸਤਾਨ ਵਿੱਚ ਬਣਦਾ ਹੈ, ਪਾਰਲੀਮੈਂਟ ਵਿੱਚ ਬਣਦਾ ਹੈ, ਅਸੈਂਬਲੀਆਂ ਵਿੱਚ ਬਣਦਾ ਹੈ। ਕਦੇ ਕਿਤੇ ਕੋਈ ਮਿਸਾਲ ਦੇ ਦਿਉ ਕਿ ਬਿਨਾਂ ਬਹਿਸ ਤੋਂ ਹੀ ਆਪੋਜ਼ੀਸ਼ਨ ਵਾਕ-ਆਊਟ ਕਰ ਜਾਵੇ। ਅਸਲ ਵਿੱਚ ਤੁਹਾਡੇ ਆਪਣੇ ਵਿੱਚ ਰੌਲਾ ਪਿਆ ਹੋਇਆ ਹੈ। ਤੁਹਾਨੂੰ ਆਪਣੇ ਆਪ ਹੀ ਚਾਹੀਦਾ ਸੀ ਕਿ ਰੌਲਾ ਪਾ ਕੇ ਟਾਈਮ ਨਾ ਗਵਾਉਂਦੇ। ਜੇਕਰ ਤੁਸੀਂ ਵਾਕ-ਆਊਟ ਕਰਨਾ ਹੀ ਸੀ, ਮੈਂ ਤੁਹਾਨੂੰ ਬੇਨਤੀ ਕਰਦਾ ਹਾਂ ਕਿ ਪਹਿਲਾਂ ਤੁਸੀਂ 3 ਦਿਨ ਬਹਿਸ ਕਰ ਲਵੋ, ਆਪਣੇ ਵਿਊਜ਼ ਦਿਉ, ਪੰਜਾਬ ਦੇ ਲੋਕਾਂ ਨੂੰ ਕਨਵਿੰਸ ਕਰਵਾਉ, ਸਾਨੂੰ ਵੀ ਕਨਵਿੰਸ ਕਰਵਾਉ, ਫਿਰ ਤਾਂ ਕੋਈ ਗੱਲ ਬਣਦੀ ਹੈ। ਤੁਹਾਡੀ ਇੱਕ-ਇੱਕ ਗੱਲ ਦਾ ਐਫ.ਐਮ. ਨੇ ਜਵਾਬ ਦੇਣਾ ਹੈ। ਜੇਕਰ ਸਾਡੇ ਵਿੱਚੋਂ ਸੁਖਬੀਰ ਨੇ ਬੋਲਣਾ ਹੈ, ਕਾਲੀਆ ਸਾਹਿਬ ਨੇ ਬੋਲਣਾ ਹੈ ਤਾਂ ਉਨ੍ਹਾਂ ਨੇ ਤੁਹਾਡੀਆਂ ਗੱਲਾਂ ਦਾ ਜਵਾਬ ਦੇਣਾ ਹੈ। ਜੇਕਰ ਤੁਸੀਂ ਜਵਾਬ ਨਾਲ ਸੈਟਿਸਫਾਈ ਨਹੀਂ ਹੁੰਦੇ ਤਾਂ ਫਿਰ ਭਾਵੇਂ ਵਾਕ-ਆਊਟ ਕਰ ਜਾਉ। ਕੱਲ੍ਹ ਜਿਹੜੀ ਤੁਹਾਡੀ ਹਾਰ ਹੋਈ ਹੈ, ਤੁਸੀਂ ਉਸ ਨੂੰ ਕਵਰ-ਅੱਪ ਕਰਨ ਲਈ ਵਾਕ-ਆਊਟ ਕਰ ਜਾਉ, ਵੈਲ-ਆਫ਼-ਦੀ-ਹਾਊਸ ਵਿੱਚ ਆ ਜਾਉ ਕਿ ਪ੍ਰੈਸ ਲਿਖੇਗੀ

ਅਤੇ ਇਸ ਦੇ ਨਾਲ ਤੁਹਾਡਾ ਕਵਰ-ਅੱਪ ਹੋ ਜਾਵੇਗਾ। ਕਪਤਾਨ ਸਾਹਿਬ, ਇਸ ਤਰ੍ਹਾਂ ਕਵਰ-ਅੱਪ ਨਹੀਂ ਹੋਵੇਗਾ। ਅੱਜ ਤੱਕ ਕਦੇ ਹਿਸਟਰੀ ਵਿੱਚ ਹੋਇਆ ਹੈ ਕਿ ਬਜਟ ਸਪੀਚ ਤੇ ਇੰਗਲਿਸ਼ ਵਿੱਚ ਲਿਖੀ ਹੋਈ ਸਪੀਚ ਪੜ੍ਹੀ ਜਾਵੇ? (ਟਰੈਜ਼ਰੀ ਬੈਂਚਿੰਜ਼ ਵੱਲੋਂ ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਇਸ ਦਾ ਪ੍ਰੈਸ ਨੇ ਵੀ ਅਤੇ ਪੰਜਾਬ ਦੇ ਲੋਕਾਂ ਨੇ ਵੀ ਬੜਾ ਮਾੜਾ ਮੰਨਿਆ ਹੈ। ਤੁਸੀਂ ਜਿਵੇਂ ਮਰਜ਼ੀ ਗੱਲ ਕਹੀ ਜਾਵੋ, ਸਾਨੂੰ ਤਾਂ ਫਾਇਦਾ ਹੀ ਹੋਵੇ ਗਾ। ਬੀਬੀ ਜੀ, ਤੁਸੀਂ ਆਪੋਜ਼ੀਸ਼ਨ ਦੇ ਲੀਡਰ ਹੋ ਅਤੇ ਅਸੀਂ ਸਾਰਿਆਂ ਦਾ ਸਤਿਕਾਰ ਕਰਦੇ ਹਾਂ। ਕੀ ਕਦੀ ਕਿਸੇ ਸਰਕਾਰ ਨੇ ਬਜਟ ਉਤੇ ਵ੍ਹਾਈਟ-ਪੇਪਰ ਜਾਰੀ ਕੀਤਾ ਹੈ? ਬਜਟ ਤਾਂ ਸਰਕਾਰ ਪੇਸ਼ ਕਰਦੀ ਹੈ। ਤੁਸੀਂ ਵੀ ਸਰਕਾਰ ਵਿੱਚ ਬਜਟ ਪੇਸ਼ ਕਰਦੇ ਰਹੇ ਹੋ, ਕੀ ਕਦੀ ਅਸੀਂ ਵ੍ਹਾਈਟ-ਪੇਪਰ ਬਾਰੇ ਆਖਿਆ ਹੈ? ਤੁਹਾਡੀ ਇੱਕ-ਇੱਕ ਫਿਗਰ ਦਾ ਸਾਡੇ ਐਫ.ਐਮ. ਸਾਹਿਬ ਜਵਾਬ ਦੱਸਣਗੇ ਤਾਂ ਫਿਰ ਤੁਹਾਨੂੰ ਕੀ ਇਤਰਾਜ਼ ਹੈ? ਤੁਸੀਂ ਸਵਾਲ ਪੁੱਛੋ, ਇੱਕ ਘੰਟਾ ਪੁੱਛੋ, ਜ਼ਿਆਦਾ ਸਮਾਂ ਪੁੱਛੋ, ਇਹ ਤੁਹਾਡਾ ਹੱਕ ਬਣਦਾ ਹੈ। ਮੇਰੀ ਤੁਹਾਨੂੰ ਬੇਨਤੀ ਹੈ ਕਿ ਵਾਕ-ਆਊਟ ਵਿੱਚ ਜਾਂ ਵੈਲ-ਆਫ-ਦਿ-ਹਾਊਸ ਵਿਚ ਜਾਣ ਦਾ ਕੋਈ ਮਤਲਬ ਨਹੀਂ ਹੈ। ਦੂਸਰਾ, ਇਥੇ ਖਾਲਸਾ ਕਾਲਜ ਦੀ ਗੱਲ ਕੀਤੀ ਗਈ ਹੈ। ਤੁਹਾਨੂੰ ਤਾਂ ਮੁਬਾਰਕਬਾਦ ਦੇਣੀ ਚਾਹੀਦੀ ਹੈ ਕਿ ਖਾਲਸਾ ਕਾਲਜ ਇੱਕ ਇੰਨਾ ਵੱਡਾ ਹਿਸਟਾਰੀਕਲ ਇੰਸਟੀਚਿਊਸ਼ਨ ਹੈ ਜੋ ਕਿ ਯੂਨੀਵਰਸਿਟੀ ਬਣਨ ਜਾ ਰਿਹਾ ਹੈ। ਥਾਪਰ ਵੀ ਤਾਂ ਡੀਮਡ ਯੂਨੀਵਰਸਿਟੀ ਬਣੀ ਹੋਈ ਹੈ। ਉਸ ਦੀ ਜ਼ਮੀਨ ਕੋਈ ਗੌਰਮਿੰਟ ਨੇ ਲੈ ਲਈ ਹੈ? ਉਹ ਸਭ ਕੁਝ ਉਸੇ ਤਰ੍ਹਾਂ ਹੀ ਰਹਿਣਾ ਹੈ। ਤੁਸੀਂ ਲੋਕਾਂ ਨੂੰ ਗੁੰਮਰਾਹ ਨਾ ਕਰੋ। ਜ਼ਮੀਨ ਕਿਸੇ ਨੂੰ ਨਹੀਂ ਦੇਣੀ, ਮੈਨੇਜਮੈਂਟ ਵੀ ਉਹੀ ਰਹੇਗੀ ਅਤੇ ਸਭ ਕੁਝ ਉਹੀ ਰਹੇ ਗਾ। ਇਸ ਲਈ ਯੂਨੀਵਰਸਿਟੀ ਬਣਨ ਤੇ ਤੁਹਾਨੂੰ ਮੁਬਾਰਕਬਾਦ ਦੇਣੀ ਚਾਹੀਦੀ ਹੈ ਕਿ ਖਾਲਸਾ ਕਾਲਜ ਯੂਨੀਵਰਸਿਟੀ ਬਣਨ ਜਾ ਰਹੀ ਹੈ (....ਆਪੋਜ਼ੀਸ਼ਨ ਵੱਲੋਂ ਵਿਘਨ....ਸ਼ੋਰ....) ਜਲੰਧਰ ਵਿਖੇ ਬਣੀ ਹੈ, ਉਹ ਪ੍ਰਾਈਵੇਟ ਨਹੀਂ ਬਣੀ?

(ਇਸ ਸਮੇਂ ਸਰਦਾਰ ਸੁਖਪਾਲ ਸਿੰਘ ਖਹਿਰਾ ਖੜ੍ਹੇ ਹੋ ਕੇ ਕੁਝ ਪੇਪਰ ਹਿਲਾ ਕੇ ਬੋਲ ਰਹੇ ਸਨ ਜੋ ਮਾਈਕ ਬੰਦ ਹੋਣ ਕਾਰਨ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)

ਦੇਖੋ ਇੱਕ ਕਾਗਜ਼ ਹਿਲਾਉਣ ਨਾਲ ਨਹੀਂ ਪੁਆਇੰਟ ਬਣਦਾ, ਲਓ ਮੈਂ ਹਿਲਾ ਦਿੰਦਾ ਹਾਂ, ਕੀ ਫਰਕ ਪੈਂਦਾ ਹੈ? ....(ਵਿਘਨ).... ਜੇ ਤੁਹਾਨੂੰ ਇਸ ਦੇ ਵਿੱਚ ਕੋਈ ਸ਼ੱਕ ਹੈ, ਮੈਂ ਅਤੇ ਸਿੱਖਿਆ ਮਨਿਸਟਰ ਬੈਠ ਜਾਂਦੇ ਹਾਂ, ਤੁਸੀਂ ਆ ਜਾਣਾ, ਆਪਾਂ ਬੈਠ ਕੇ ਗੱਲ ਕਰ ਲੈਂਦੇ ਹਾਂ ਜੇ ਕੋਈ ਸਟੇਟ ਦਾ ਇੰਟਰੈਸਟ ਹੈ। ਜੇ ਏਡਾ ਵੱਡਾ, ਇੰਨਾ ਪੁਰਾਣਾ, ਜਿਹੜਾ ਲੋਕਾਂ ਦਾ ਇੰਸਟੀਚਿਊਸ਼ਨ ਹੈ, ਉਸ ਨੂੰ ਯੂਨੀਵਰਸਿਟੀ ਬਣਾ ਦੇਈਏ ਤਾਂ ਕੀ ਗਲਤ ਹੈ? ਤੁਹਾਡੇ ਵਿੱਚ ਹਿੰਮਤ ਹੈ ਤਾਂ ਤੁਸੀਂ ਹੋਰ 10 ਯੂਨੀਵਰਸਿਟੀਜ਼ ਬਣਾ ਲਓ। ਯੂਨੀਵਰਸਿਟੀ ਬਣਾਉਣ ਲਈ ਕਮੇਟੀ ਬਣੀ ਹੈ, ਕੰਡੀਸ਼ਨਜ਼ ਹਨ ਕਿ ਕਿੱਥੇ ਯੂਨੀਵਰਸਿਟੀ ਬਣ ਸਕਦੀ ਹੈ। ਚੀਫ ਸੈਕਟਰੀ ਸਾਹਿਬ ਉਸ ਦੇ ਹੈਡ ਹਨ। ਜੇ ਕੋਈ ਕੰਡੀਸ਼ਨ ਪੂਰੀ ਕਰਦਾ ਹੈ ਤਾਂ ਭਾਵੇਂ 10 ਹੋਰ ਯੂਨੀਵਰਸਿਟੀਆਂ ਬਣਾ ਲਓ, ਸਾਨੂੰ ਕੀ ਇਤਰਾਜ਼ ਹੈ। ਇਹ ਚੰਗਾ ਹੀ ਹੈ, ਇਸ ਦਾ

[ ਮੁੱਖ ਮੰਤਰੀ ]

ਕੋਈ ਫਾਇਦਾ ਹੀ ਹੈ। ਯੂਨੀਵਰਸਿਟੀ ਨਾ ਬਣਾਓ, ਵ੍ਹਾਈਟ-ਪੇਪਰ ਇਸ਼ੂ ਕਰੋ, ਇਹ ਕਹਿਣ ਦਾ ਕੀ ਫਾਇਦਾ। ਇੱਕ ਕਹਾਵਤ ਹੈ ਕਿ -

ਤੇਰੀ ਖਾਂਦੇ ਦੀ ਦਾਹੜੀ ਹਿੱਲਦੀ ਹੈ

ਦਾਹੜੀ ਨੇ ਤਾਂ ਹਿੱਲਣਾ ਹੀ ਹੈ। ਬਹਾਨਾ ਬਣਾ ਕੇ ਤੁਸੀਂ ਭੱਜਣਾ ਹੈ ਤਾਂ ਭੱਜ ਜਾਓ ਲੇਕਿਨ ਜੇ ਤੁਸੀਂ ਬਹਿਸ ਵਿੱਚ ਹਿੱਸਾ ਨਾ ਲਿਆ ਤਾਂ ਤੁਹਾਨੂੰ ਪੰਜਾਬ ਦੀ ਜਨਤਾ ਨੇ ਬਖਸ਼ਣਾ ਨਹੀਂ, (ਥੰਪਿੰਗ)। ਮੈਂ ਤੁਹਾਨੂੰ ਅੱਜ ਹੀ ਦੱਸ ਦਿੰਦਾ ਹਾਂ। ਬੀਬੀ ਜੀ, ਇਹੀ ਚੀਜ਼ ਤੁਹਾਨੂੰ ਲੈ ਕੇ ਬੈਠ ਜਾਵੇਗੀ। ਤੁਸੀਂ ਸਰਦਾਰ ਅਮਰਿੰਦਰ ਸਿੰਘ ਦੇ ਰੋਹਬ ਵਿੱਚ ਆ ਕੇ ਉਸ ਦੇ ਮਗਰ ਲੱਗ ਗਏ, ਸਾਨੂੰ ਤਾਂ ਇਸ ਦਾ ਬਹੁਤ ਫਾਇਦਾ ਹੋਵੇਗਾ। ਭੱਜ ਜਾਓ, ਤੁਸੀਂ ਬਾਹਰ ਬੈਠੇ ਰਹੋ, ਅਸੀਂ ਇੱਥੇ ਬੈਠੇ ਰਹਿੰਦੇ ਹਾਂ, ਇਹ ਤੁਹਾਡੀ ਮਰਜ਼ੀ। ਲੇਕਿਨ ਸਾਰੇ ਇਹ ਮਹਿਸੂਸ ਕਰਦੇ ਹਨ ਕਿ ਇਹ ਗਲਤ ਕਦਮ ਹੋਵੇਗਾ। ਉਤੋਂ-ਉਤੋਂ ਤੁਹਾਡਾ ਹੁਕਮ ਮੰਨਦੇ ਹਨ। ਆਹ ਜੱਸੀ ਸਾਹਿਬ ਦਾ ਵੀ ਮੈਂ ਅਖਬਾਰ ਵਿੱਚ ਬਿਆਨ ਪੜ੍ਹਿਆ ਹੈ ਜਿਹੜਾ ਇਨ੍ਹਾਂ ਨੇ ਦਿੱਤਾ ਹੈ, ਇਨ੍ਹਾਂ ਨੇ ਆਪਣੇ ਵਿਊਜ਼ ਦਿੱਤੇ ਹਨ। ਹੋਰ ਦੇ ਵੀ ਵਿਊਜ਼ ਆਏ ਹੋਣਗੇ ਕਿ ਬਹਿਸ ਵਿੱਚ ਹਿੱਸਾ ਲੈਣਾ ਚਾਹੀਦਾ ਹੈ। ਬਹਿਸ ਵਿੱਚ ਹਿੱਸਾ ਲਓ। ਕੋਈ ਗੱਲ ਨਹੀਂ ਜੇ ਇੱਕ ਵੇਰ ਗਲਤ ਕਦਮ ਚੁੱਕਿਆ ਤਾਂ ਉਸ ਨੂੰ ਠੀਕ ਕਰ ਲਵੋ, ਕੀ ਫਰਕ ਪੈਂਦਾ ਹੈ? ਆਪਾਂ ਬਹਿਸ ਦਾ ਇੱਕ ਦਿਨ ਵਧਾ ਲੈਂਦੇ ਹਾਂ, ਦੋ ਦਿਨ ਵਧਾ ਲੈਂਦੇ ਹਾਂ। ਬਹਿਸ ਕਰੋ, ਹਰ ਇੱਕ ਪੁਆਇੰਟ ਤੇ ਤੁਹਾਡੀ ਤਸੱਲੀ ਕਰਵਾ ਦਿਆਂਗੇ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਸਾਡੀ ਪਾਰਟੀ ਡਸਿਪਲਨਡ ਪਾਰਟੀ ਹੈ। ਪਰਸੋਂ ਜਦੋਂ ਮੁੱਖ ਮੰਤਰੀ ਜੀ ਨੇ ਕਿਹਾ ਸੀ ਕਿ ਮੈਂ ਆਪਣੀ ਪਾਰਟੀ ਦੇ ਹਰ ਪ੍ਰਧਾਨ ਦਾ ਹਰ ਹੁਕਮ ਮੰਨਦਾ ਹਾਂ ਅਤੇ ਔਰ ਉਸ ਨੂੰ ਇਨ੍ਹਾਂ ਦੇ ਕਈ ਸਾਥੀਆਂ ਨੇ ਬਾਅਦ ਵਿੱਚ contradict ਕਰਕੇ ਦੱਸਿਆ ਕਿ ਕਿੱਥੇ-ਕਿੱਥੇ ਨਹੀਂ ਮੰਨਿਆ। ਜੇ ਸਾਡੀ ਪਾਰਟੀ ਦੇ ਪ੍ਰਧਾਨ ਨੇ ਸਹੀ ਤੱਥਾਂ ਦੇ ਨਾਲ ਸਾਰਾ ਕੁਝ ਲਿਆ ਕੇ ਇਸ ਫਲੋਰ ਤੇ ਇਹ ਗੱਲ ਕੀਤੀ ਹੈ ਤਾਂ ਜੱਸੀ ਜੀ ਤਾਂ ਕੀ ਅਸੀਂ ਸਾਰੇ ਹੀ ਉਨ੍ਹਾਂ ਦੇ ਨਾਲ ਹਾਂ। ਇਕੱਲਾ ਜੱਸੀ ਹੀ ਨਹੀਂ ਅਸੀਂ ਸਾਰੀ ਪਾਰਟੀ ਉਨ੍ਹਾਂ ਦੇ ਨਾਲ ਖੜ੍ਹੇ ਹਾਂ।

**ਕੈਪਟਨ ਅਮਰਿੰਦਰ ਸਿੰਘ** : ਸਪੀਕਰ ਸਾਹਿਬ, ਮੁੱਖ ਮੰਤਰੀ ਜੀ ਨੇ ਆਪਣੇ ਤਰੀਕੇ ਨਾਲ ਸਾਰਾ ਕੁਝ ਕਿਹਾ। ਅਸੀਂ ਤਿੰਨ ਗੱਲਾਂ ਕਹੀਆਂ ਹਨ। ਪਹਿਲੀ ਗੱਲ ਹੈ ਕਿ ਜਿਹੜੇ ਇਸ ਦੇ ਵਿੱਚ ਅੰਕੜੇ ਹਨ, ਅਸੀਂ ਬਹਿਸ ਕਰਨ ਤੋਂ ਗੁਰੇਜ਼ ਨਹੀਂ ਕਰਦੇ, ਲੇਕਿਨ ਬਜਟ ਵਿੱਚ ਜਿਹੜੇ ਅੰਕੜੇ ਹਨ, ਉਹ ਗਲਤ ਹਨ ਅਤੇ ਉਨ੍ਹਾਂ ਵਿੱਚ ਸੋਧ ਕਰਨ ਦੀ ਲੋੜ ਹੈ। ਅਸੀਂ ਕਿਹਾ ਕਿ ਸੋਧ ਕਰਕੇ ਲਿਆਓ, ਅਸੀਂ ਬਹਿਸ ਕਰਨ ਲਈ ਤਿਆਰ ਹਾਂ। ਅਸੀਂ ਕਿਹਾ ਕਿ ਇਸ ਵਿੱਚ ਇਕ ਮਹੀਨਾ ਲੱਗੇ, ਦੋ ਮਹੀਨੇ ਲੱਗਣ, ਤਿੰਨ ਮਹੀਨੇ ਲੱਗਣ, ਕੰਮ ਚਲਾਉਣ ਲਈ ਵੋਟ-ਆਨ-ਅਕਾਊਂਟ ਲੈ ਆਓ, ਆਪਣਾ ਕੰਮ ਚਲਾ ਲਓ। ਦੂਜੀ ਗੱਲ ਅਸੀਂ ਇਹ ਕਹੀ ਹੈ ਕਿ ਬਹੁਤ ਸਾਰੀਆਂ ਪ੍ਰਾਪਰਟੀਜ਼ ਵੇਚੀਆਂ ਜਾ ਰਹੀਆਂ ਹਨ

ਅਤੇ ਕੌਡੀਆਂ ਦੇ ਭਾਅ ਵੇਚੀਆਂ ਜਾ ਰਹੀਆਂ ਹਨ ਔਰ ਇਨ੍ਹਾਂ ਲਈ ਅਸੀਂ ਇੱਕ ਵਿਧਾਨ ਸਭਾ ਦੀ ਕਮੇਟੀ ਚਾਹੁੰਦੇ ਹਾਂ ਜੋ ਕਿ ਇਨ੍ਹਾਂ ਸਾਰੀਆਂ ਗੱਲਾਂ ਨੂੰ ਦੇਖੇ। ਦੱਸੋ ਇਸ ਦੇ ਵਿੱਚ ਕੀ ਗਲਤ ਹੈ? ਅਸੀਂ ਸੋਧ ਕਰਾਉਣੀ ਚਾਹੁੰਦੇ ਹਾਂ, ਉਸ ਦੇ ਵਾਸਤੇ ਅਸੀਂ ਅੰਕੜੇ ਦਿੱਤੇ ਹੋਏ ਹਨ ਕਿ ਕਿੱਥੇ-ਕਿੱਥੇ ਗੜਬੜ ਹੋਈ ਹੈ, ਕੀ-ਕੀ ਹੋਇਆ ਹੈ, ਇੱਕ ਵੇਰ ਤੁਸੀਂ ਇਹ ਤਿੰਨੇ ਗੱਲਾਂ ਕਰ ਦਿਉ, ਅਸੀਂ ਬਹਿਸ ਕਰਾਂਗੇ। ਸਾਡੀ ਡੈਮੋਕਰੇਟਿਕ ਪਾਰਟੀ ਹੈ ਅਤੇ ਇਹ ਸਦਨ ਇਸੇ ਲਈ ਹੈ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਪਹਿਲਾਂ ਜਿਹੜਾ ਪ੍ਰਾਪਰਟੀਜ਼ ਵਾਲਾ ਐਕਟ ਬਣਿਆ ਹੈ ਕਿ ਜਿਹੜੀ ਕਿਤੇ ਗੌਰਮਿੰਟ ਲੈਂਡ ਹੈ, ਜਿਹੜੀ ਕਿਤੇ ਯੂਜ਼ ਵਿੱਚ ਨਹੀਂ ਆਉਂਦੀ, ਉਸ ਦੇ ਪ੍ਰੌਪਰ ਯੂਜ਼ ਵਾਸਤੇ ਐਕਟ ਇਨ੍ਹਾਂ ਨੇ ਬਣਾਇਆ ਸੀ, ਸਰਦਾਰ ਅਮਰਿੰਦਰ ਸਿੰਘ ਹੋਰਾਂ ਨੇ ਬਣਾਇਆ ਸੀ। (ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਸ਼ੁਰੂ ਵਿੱਚ ਐਕਟ ਕਿਸ ਨੇ ਬਣਾਇਆ? ਤੁਸੀਂ ਫੈਸਲਾ ਕੀਤਾ ਕਿ ਸਰਪਲੱਸ ਲੈਂਡ ਜਿਹੜੀਆਂ ਕਿਸੇ ਯੂਜ਼ ਵਿੱਚ ਨਹੀਂ, ਉਨ੍ਹਾਂ ਨੂੰ ਯੂਜ਼ ਵਿੱਚ ਲਿਆਉਣ ਲਈ ਇਹ ਐਕਟ ਕਾਂਗਰਸ ਸਰਕਾਰ ਨੇ ਬਣਾਇਆ। ਇਹ ਜਾਂ ਤਾਂ ਤੁਸੀਂ ਕਹਿ ਦਿਓ ਕਿ ਅਸੀਂ ਬਣਾਇਆ, ਜੇ ਇਹ ਤੁਸੀਂ ਬਣਾਇਆ ਹੈ ਅਤੇ ਚੰਗਾ ਐਕਟ ਬਣਾਇਆ ਹੈ ਤੇ ਜੇ ਇਸ ਨੂੰ ਅਸੀਂ ਫਾਲੋ ਕਰ ਰਹੇ ਹਾਂ ਤਾਂ ਇਹ ਵੀ ਚੰਗਾ ਹੈ। ਉਹੀ ਐਕਟ ਜੋ ਕਾਂਗਰਸ ਦੇ ਜ਼ਮਾਨੇ ਵਿੱਚ ਬਣਿਆ ਹੈ, ਜੇਕਰ ਅਸੀਂ ਉਸ ਦੇ ਉਲਟ ਕਰ ਰਹੇ ਹਾਂ ਤਾਂ ਦੱਸੋ? ਐਕਟ ਤੁਸੀਂ ਬਣਾਇਆ। ....(ਵਿਘਨ).... ਜੋ ਕੁਝ ਕੀਤਾ, ਮੈਂ ਬੜੀ ਜ਼ਿੰਮੇਵਾਰੀ ਨਾਲ ਪੇਸ਼ ਕਰ ਸਕਦਾ ਹਾਂ, ਤੁਸੀਂ ਸਾਡੇ ਤੇ ਦਾਅਵੇ ਕਰ ਲਓ, ਹਾਈ ਕੋਰਟ ਪਈ ਹੈ, ਹੋਰ ਪਈ ਹੈ, ਜੋ ਕੁਝ ਅਸੀਂ ਕੀਤਾ ਹੈ ਸਹੀ ਕੀਤਾ ਹੈ ਅਤੇ ਸਟੇਟ ਦੇ ਇੰਟਰੈਸਟ ਵਿੱਚ ਕੀਤਾ ਹੈ। (ਥੰਪਿੰਗ) ਐਵੇਂ ਜੇ ਕਹੀ ਜਾਵੋ ਤਾਂ ਉਸ ਦਾ ਕੀ ਫਾਇਦਾ। ....(ਵਿਘਨ).... ਕੋਈ ਇੱਕ ਦੱਸੋ। ਮੈਂ ਦੱਸਦਾ ਹਾਂ ਕਿ ਸਾਰੇ ਪੰਜਾਬ ਦੀਆਂ ਪੰਚਾਇਤਾਂ ਦੀਆਂ ਜ਼ਮੀਨਾਂ ਕੈਪਟਨ ਸਾਹਿਬ ਨੇ ਰਿਲਾਇੰਸ ਨੂੰ ਦੇ ਦਿੱਤੀਆਂ ਸਨ (ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਜੇ ਨਹੀਂ ਦਿੱਤੀਆਂ ਤਾਂ ਇਹ ਦੱਸਣ? ਇਹ ਤਾਂ ਸਾਰਾ ਰਿਕਾਰਡ ਤੇ ਹੈ। ਰਿਲਾਇੰਸ ਨੂੰ ਪੰਚਾਇਤਾਂ ਦੀਆਂ ਜ਼ਮੀਨਾਂ ਦਿੱਤੀਆਂ, ਉਹ ਕੋਈ ਡਿਵੈਲਪਮੈਂਟ ਸੀ? ਅਸੀਂ ਤਾਂ ਜਿਹੜੀਆਂ ਦਿੱਤੀਆਂ ਹਨ....।

**ਕੈਪਟਨ ਅਮਰਿੰਦਰ ਸਿੰਘ :** ਰਿਲਾਇੰਸ ਨੂੰ ਵਿੱਚ ਪਾ ਕੇ ਜਾਂਚ ਕਰਵਾ ਲਓ। (ਆਪੋਜ਼ੀਸ਼ਨ ਵੱਲੋਂ ਥੰਪਿੰਗ)

**ਮੁੱਖ ਮੰਤਰੀ :** ਜਾਂਚ ਵਿੱਚ ਕੀ ਪਿਆ ਹੈ? ਮੈਂ ਬੇਨਤੀ ਕਰਦਾ ਹਾਂ ਕਿ ਸਮਾਂ ਆ ਗਿਆ ਹੈ ਕਿ ਇਹ ਗੱਲਾਂ ਪਬਲਿਕ ਵਿੱਚ ਲੈ ਜਾਓ। ਜੇ ਸਾਡੀ ਗੱਲ ਸੱਚੀ ਹੋਵੇਗੀ ਤਾਂ ਸਾਨੂੰ ਮਦਦ ਕਰ ਦੇਣਾ ਤੇ ਜੇ ਤੁਹਾਡੀ ਸੱਚੀ ਹੋਵੇਗੀ ਤਾਂ ਅਸੀਂ ਤੁਹਾਡੀ ਮਦਦ ਕਰ ਦਿਆਂਗੇ। ਹੁਣ ਕਿੱਥੇ ਕਮੇਟੀਆਂ ਬਣਨੀਆਂ ਹਨ? ਹੁਣ ਤਾਂ ਇਲੈਕਸ਼ਨ ਆ ਗਿਆ। ਮੈਦਾਨ ਵਿੱਚ ਚਲਦੇ ਹਾਂ, ਉਥੇ ਲੜਦੇ ਹਾਂ, ਵੇਖੀ ਜਾਊ ਜੋ ਹੋਊ। ....(ਵਿਘਨ)....

**ਮਾਨਯੋਗ ਸਪੀਕਰ :** ਸਰਦਾਰ ਲਾਲ ਸਿੰਘ ਜੀ, ....(ਵਿਘਨ).... ਬੈਠੋ ਜੀ। ਇਨ੍ਹਾਂ ਨੂੰ ਬੋਲ ਲੈਣ ਦਿਉ।

(ਇਸ ਸਮੇਂ ਮਾਨਯੋਗ ਮੈਂਬਰ ਸ਼੍ਰੀ ਅਨਿਲ ਜੋਸ਼ੀ, ਸਰਦਾਰ ਅਮਰਜੀਤ ਸਿੰਘ ਸਾਹੀ ਅਤੇ ਸ਼੍ਰੀ ਹਰੀਸ਼ ਬੇਦੀ ਸਦਨ ਵਿੱਚ ਬਿਨਾਂ ਇਜਾਜ਼ਤ ਬੋਲ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

ਤੁਸੀਂ ਬੈਠੋ ਜੀ। ਸਰਦਾਰ ਲਾਲ ਸਿੰਘ ਜੀ ਬੋਲੋ। ....(ਵਿਘਨ)(ਸ਼ੋਰ).... ਸਰਦਾਰ ਲਾਲ ਸਿੰਘ ਜੀ, ਤੁਸੀਂ ਬੋਲੋਗੇ ਤੇ ਤਾਂ ਹੀ ਗੱਲ ਬਣੇਗੀ। ....(ਵਿਘਨ)....

**ਸਰਦਾਰ ਲਾਲ ਸਿੰਘ :** ਸਪੀਕਰ ਸਾਹਿਬ, ਪਹਿਲਾਂ ਮੈਨੂੰ ਟਾਈਮ ਤਾਂ ਦਿਵਾਓ। ....(ਵਿਘਨ)(ਸ਼ੋਰ)....

(ਇਸ ਸਮੇਂ ਮਾਨਯੋਗ ਮੈਂਬਰ ਅਨਿਲ ਜੋਸ਼ੀ ਜੀ ਬਿਨਾਂ ਆਗਿਆ ਤੋਂ ਬੋਲ ਰਹੇ ਸਨ।)

**ਮਾਨਯੋਗ ਸਪੀਕਰ :** ਅਜੀਬ ਗੱਲ ਕਰੀ ਜਾਂਦੇ ਹੋ। ਮੈਂ ਕਹਿੰਦਾ ਹਾਂ ਕਿ ਤੁਸੀਂ ਬੈਠ ਜਾਓ ਤੇ ਤੁਸੀਂ ਹੋਰ ਖੜ੍ਹੇ ਹੋਈ ਜਾਂਦੇ ਹੋ। ਬੈਠੋ ਜੀ। ....(ਵਿਘਨ)(ਸ਼ੋਰ).... ਬੈਠੋ ਤਾਂ ਸਹੀ। ਗੱਲ ਸੁਣੋ। (ਵਿਘਨ) ਬੈਠੋ ਜੀ, ਪਲੀਜ਼। ਕਾਹਦੀ ਮਾਫੀ ਮੰਗੇਗਾ? ਐਵੇਂ ਗੱਲਾਂ ਕਰੀ ਜਾਂਦੇ ਹੋ। ਬੈਠੋ ਜੀ, ਪਲੀਜ਼, ਜੋਸ਼ੀ ਜੀ, ਪਲੀਜ਼ ਬੈਠੋ, ਨਹੀਂ ਤਾਂ ਮੈਂ ਬਾਹਰ ਕੱਢ ਦੇਵਾਂਗਾ। ....(ਵਿਘਨ).... ਹਾਂ ਜੀ, ਸਰਦਾਰ ਲਾਲ ਸਿੰਘ ਜੀ।

**ਸਰਦਾਰ ਲਾਲ ਸਿੰਘ :** ਸਪੀਕਰ ਸਾਹਿਬ, ਕੱਲ੍ਹ ਜਿਹੜੀ ਕੈਪਟਨ ਅਮਰਿੰਦਰ ਸਿੰਘ ਜੀ ਨੇ ਇੱਥੇ ਆਪਣੀ ਸਪੀਚ ਕੀਤੀ ਹੈ, ਉਸ ਵਿੱਚ ਸਾਫ ਤੌਰ ਤੇ ਕਿਹਾ ਗਿਆ ਹੈ ਅਤੇ ਪਹਿਲੀ ਗੱਲ ਮੈਂ ਦੱਸਣਾ ਚਾਹੁੰਦਾ ਹਾਂ ਕਿ ਗਰੋਥ ਰੇਟ ਦੀ ਗੱਲ ਕੀਤੀ ਤੇ ਬੜੇ ਦਾਅਵੇ ਕੀਤੇ ਗਏ। ਗਵਰਨਰ ਐਡਰੈਸ ਦੀ ਸ਼ੁਰੂਆਤ ਹੀ ਇੱਥੋਂ ਹੋਈ। ਸ਼ੁਰੂਆਤ ਹੀ ਇੰਨੀ ਮਾੜੀ ਹੋਈ। ਗਵਰਨਰ ਸਾਹਿਬ ਤੋਂ ਗਲਤ ਬਿਆਨੀ ਕਰਵਾਈ ਗਈ ਕਿ ਗਰੋਥ ਰੇਟ ਜਿਹੜੀ ਹੈ ਇਹ 8% ਤੋਂ ਵੱਧ ਹੋ ਗਈ ਹੈ। ਐਫ.ਐਮ. ਸਾਹਿਬ ਦੀ ਸਪੀਚ ਵਿਚ ਫਿਗਰ ਹੋਰ ਹੈ। ਗਵਰਨਰ ਐਡਰੈਸ ਦੀ ਫਿਗਰ ਹੋਰ ਹੈ, ਜਿਹੜਾ ਇਕਨਾਮਿਕ ਸਰਵੇ ਹੈ, ਜਿਹੜੀ ਇਹ ਕਿਤਾਬ ਪੇਸ਼ ਕੀਤੀ ਗਈ ਹੈ, ਇਸ ਵਿੱਚ ਫਿਗਰ ਹੋਰ ਹੈ। (ਆਪੋਜ਼ੀਸ਼ਨ ਵੱਲੋਂ ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਇਹ ਤਿੰਨੋਂ ਗੱਲਾਂ ਵੱਖਰੀਆਂ-ਵੱਖਰੀਆਂ ਹਨ। ਇਕਾਨਮੀ ਦੇ ਮਾਮਲੇ ਵਿੱਚ ਗਰੋਥ ਰੇਟ ਵਿੱਚ ਅਸੀਂ 21ਵੇਂ ਨੰਬਰ ਤੇ ਹਾਂ। ਇਕਨਾਮਿਕ ਸਰਵੇ ਜੋ ਪੰਜਾਬ ਦਾ ਹੈ, ਇਸ ਦੀ ਰਿਪੋਰਟ ਅਨੁਸਾਰ ਅਸੀਂ 21ਵੇਂ ਨੰਬਰ ਤੇ ਹਾਂ। ਕਿੰਨੀ ਸ਼ਰਮਨਾਕ ਗੱਲ ਹੈ। ਕੀ ਇਸ ਤੇ ਬਹਿਸ ਕਰਵਾਉਣੀ ਹੈ? ਇਸ ਤੇ ਤਾਂ ਸਰਕਾਰ ਦੇ ਖਿਲਾਫ ਪ੍ਰਿਵੇਲਿਜ ਮੋਸ਼ਨ ਲਿਆਂਦਾ ਜਾ ਸਕਦਾ ਹੈ। ਗਲਤ ਬਿਆਨੀ ਕਰਕੇ ਗਵਰਨਰ ਐਡਰੈਸ ਰਾਹੀਂ ਅਤੇ ਬਜਟ ਰਾਹੀਂ ਹਾਊਸ ਨੂੰ ਗੁੰਮਰਾਹ ਕੀਤਾ ਗਿਆ ਹੈ ਔਰ ਸਾਡੇ

ਸ਼ਰੀਫ ਗਵਰਨਰ ਜੀ ਨੂੰ ਇਥੇ ਖੜ੍ਹਾ ਕੇ ਜੋ ਗਲਤ ਬਿਆਨੀ ਕਰਵਾਈ ਗਈ ਹੈ, ਉਸ ਤੇ ਸਰਕਾਰ ਨੂੰ ਮੁਆਫੀ ਮੰਗਣੀ ਚਾਹੀਦੀ ਹੈ। ਸਪੀਕਰ ਸਾਹਿਬ, ਇਹ ਡਾਕੂਮੈਂਟਰੀ ਪਰੂਫ ਹਨ। ਇਹ ਤੁਹਾਡੀਆਂ ਕਿਤਾਬਾਂ ਵਿੱਚ ਹੈ। ਇਹ ਸਾਰਾ ਕੁਝ ਤੁਸੀਂ ਦੱਸਿਆ ਹੈ। ਸਬਜ਼ਬਾਗ ਦਿਖਾਏ ਕਿ ਸਾਈਕਲ ਦੇਵਾਂਗੇ, ਫਲਾਨੀਆਂ ਰਿਆਇਤਾਂ ਦੇਵਾਂਗੇ। ਸਪੀਕਰ ਸਾਹਿਬ, ਜ਼ਰਾ ਧਿਆਨ ਨਾਲ ਸੁਣੋ। 11,478 ਕਰੋੜ ਰੁਪਏ ਲੋਨ ਦੀ ਪ੍ਰੋਵੀਜ਼ਨ ਰੱਖੀ ਗਈ ਹੈ, ਪੀ.ਐਸ.ਯੂ. ਅਤੇ ਸਰਕਾਰ ਨੂੰ ਜੇ ਮਿਲਾ ਲਈਏ ਤਾਂ 11,478 ਕਰੋੜ ਰੁਪਏ ਲੋਨ ਲੈਣ ਵਾਸਤੇ ਪ੍ਰੋਵੀਜ਼ਨ ਰੱਖੀ ਗਈ ਹੈ ਅਤੇ ਆਊਟ ਲੇਅ ਪਲਾਨ 11,500 ਕਰੋੜ ਰੁਪਏ ਦਾ ਹੈ। ....(ਵਿਘਨ).... ਇਹ ਜ਼ਿਆਦਾ ਮੰਗਿਆ ਗਿਆ ਹੈ ....(ਵਿਘਨ).... ਸਰਕਾਰ ਦਾ ਭੱਠਾ ਬੈਠਣ ਵਾਲਾ ਹੈ। ਤੁਸੀਂ ਬਹਿਸ ਕਰਵਾਉਣ ਲੱਗੇ ਹੋ ....(ਵਿਘਨ).... ਤੁਸੀਂ ਪੰਜਾਬ ਲੁੱਟ ਲਿਆ ਸਾਰਾ ....(ਵਿਘਨ).... (ਆਪੋਜ਼ੀਸ਼ਨ ਵੱਲੋਂ ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਪਰਾਪਰਟੀਆਂ ਤੁਸੀਂ ਸਾਰੀਆਂ ਵੇਚੀ ਜਾਂਦੇ ਹੋ ....(ਵਿਘਨ).... ਕਰਜ਼ਾ ਤੁਸੀਂ ਚੜ੍ਹਾ ਦਿੱਤਾ ....(ਵਿਘਨ)(ਸ਼ੋਰ)....

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਜੇਕਰ ਇਨ੍ਹਾਂ ਕੋਲ ਹਿੰਮਤ ਹੈ ਤਾਂ ਮੈਦਾਨ-ਏ-ਜੰਗ ਵਿੱਚ ਡਿਬੇਟ ਲਈ ਆਉਣ ....(ਸ਼ੋਰ).... ਜੇਕਰ ਹਿੰਮਤ ਹੈ ....(ਸ਼ੋਰ).... ਸਪੀਕਰ ਸਾਹਿਬ, ਇਨ੍ਹਾਂ ਕੋਲ ਹਿੰਮਤ ਨਹੀਂ ਕਿ ਸਾਡੇ ਕੋਲ ਆ ਕੇ ਡਿਬੇਟ ਕਰ ਸਕਣ ....(ਸ਼ੋਰ).... ਲਾਲ ਸਿੰਘ ਜੀ ਆਪ ਝੂਠ ਬੋਲ ਰਹੇ ਹਨ। ....(ਸ਼ੋਰ)....

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਹਾਜ਼ਰ ਮੈਂਬਰ, ਅਜ਼ਾਦ ਮੈਂਬਰ ਸਰਦਾਰ ਅਜੀਤ ਸਿੰਘ ਸ਼ਾਂਤ ਅਤੇ ਸਰਦਾਰ ਚਰਨਜੀਤ ਸਿੰਘ ਚੰਨੀ ਹਾਊਸ ਦੇ ਵੈੱਲ ਵਿੱਚ ਆ ਕੇ ** ** ਨਾਅਰੇ ਲਗਾ ਰਹੇ ਸਨ।)

**ਮਾਨਯੋਗ ਸਪੀਕਰ :** ਬੈਠੋ ਜੀ। ਨਾਅਰੇ ਰਿਕਾਰਡ ਨਹੀਂ ਕਰਨੇ। ....(ਸ਼ੋਰ).... ਤੁਸੀਂ ਸਾਰੇ ਬੈਠੋ ਜੀ। ....(ਸ਼ੋਰ)....

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਹਾਜ਼ਰ ਮੈਂਬਰ, ਅਜ਼ਾਦ ਮੈਂਬਰ ਸਰਦਾਰ ਅਜੀਤ ਸਿੰਘ ਸ਼ਾਂਤ ਅਤੇ ਸਰਦਾਰ ਚਰਨਜੀਤ ਸਿੰਘ ਚੰਨੀ ਹਾਊਸ ਦੇ ਵੈੱਲ ਵਿੱਚ ਆ ਕੇ ** ** ਨਾਅਰੇ ਲਗਾ ਰਹੇ ਸਨ ਅਤੇ ਮਾਨਯੋਗ ਸਪੀਕਰ ਦੀ ਕੁਰਸੀ ਵੱਲ ਜਾਣ ਲਈ ਵਾਚ ਐਂਡ ਵਾਰਡ ਸਟਾਫ ਨਾਲ ਧੱਕਾ-ਮੁੱਕੀ ਕਰ ਰਹੇ ਸਨ।)

## SHORT ADJOURNMENT OF THE HOUSE

**Mr. Speaker :** The House is adjourned for one hour.

---

** Not recorded as ordered by the Chair.

*12.13 ਵਜੇ ਬਾਅਦ ਦੁਪਹਿਰ

(*ਇਸ ਉਪਰੰਤ ਸਦਨ 1.13 ਵਜੇ ਬਾਅਦ ਦੁਪਹਿਰ ਤੱਕ ਸਥਗਿਤ ਹੋ ਗਿਆ।)

(ਸਦਨ 1.13 ਵਜੇ ਬਾਅਦ ਦੁਪਹਿਰ ਮੁੜ ਇਕੱਤਰ ਹੋਇਆ।)

**ਮਾਨਯੋਗ ਸਪੀਕਰ :** ਹੁਣ ਪਹਿਲਾਂ ਆਮ ਮੰਤਵਾਂ ਸਬੰਧੀ ਕਮੇਟੀ ਦੀ ਰਿਪੋਰਟ ਗੋਸਾਈਂ ਸਾਹਿਬ ਪੇਸ਼ ਕਰਨਗੇ।

---

## PRESENTATION OF THE REPORTS OF THE COMMITTEES

**ਮਾਨਯੋਗ ਡਿਪਟੀ ਸਪੀਕਰ :** ਮਾਨਯੋਗ ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬਾਨ ਦੇ ਭੱਤੇ ਅਤੇ ਹੋਰ ਦੂਜੀਆਂ ਸਹੂਲਤਾਂ ਵਿੱਚ ਵਾਧੇ ਸਬੰਧੀ ਸਾਲ 2010-11 ਲਈ ਆਮ ਮੰਤਵਾਂ ਸਬੰਧੀ ਕਮੇਟੀ ਦੀ ਰਿਪੋਰਟ ਇਸ ਸਦਨ ਵਿੱਚ ਪੇਸ਼ ਕਰਦਾ ਹਾਂ।

**ਮਾਨਯੋਗ ਸਪੀਕਰ :** ਹਾਂ ਜੀ, ਇਹ ਰਿਪੋਰਟ ਤਾਂ ਪਾਸ ਕਰਨ ਵਾਲੀ ਗੱਲ ਹੈ। ਜਨਰਲ ਪਰਪਜ਼ੀਜ਼ ਕਮੇਟੀ ਦੀ ਰਿਪੋਰਟ ਆਈ ਹੈ, ਇਸ ਦੇ ਵਿੱਚ ਮੈਂਬਰਜ਼ ਲਈ 12 ਰੁਪਏ ਪ੍ਰਤੀ ਕਿਲੋਮੀਟਰ ਤੋਂ ਵਧਾ ਕੇ 15 ਰੁਪਏ ਪ੍ਰਤੀ ਕਿਲੋਮੀਟਰ ਕੀਤਾ ਗਿਆ ਹੈ। ਟਰੈਵਲ ਫੈਸਿਲਿਟੀ ਹੈ, ਉਹ ਸਾਰਿਆਂ ਲਈ ਦੋ ਲੱਖ ਰੁਪਏ ਕੀਤੀ ਗਈ ਹੈ। ਇਸ ਨੂੰ ਕਿਸ ਤਰ੍ਹਾਂ ਇਸਤੇਮਾਲ ਕਰਨਾ ਹੈ, ਇਹ ਹਰਿਆਣੇ ਵਾਂਗ ਹੀ ਸਾਨੂੰ ਇਸਤੇਮਾਲ ਕਰ ਲੈਣਾ ਚਾਹੀਦਾ ਹੈ, ਇਸ ਤਰ੍ਹਾਂ ਹੀ ਪਾਸ ਕੀਤਾ ਗਿਆ ਹੈ ਕਿ ਹਰ ਐਮ.ਐਲ.ਏ. ਸਰਟੀਫਿਕੇਟ ਦੇਵੇਗਾ ਕਿ ਮੈਂ ਇੰਨੇ ਹਜ਼ਾਰ ਰੁਪਏ ਦਾ ਇਸਤੇਮਾਲ ਕਰ ਲਿਆ ਹੈ, ਉਹ ਇਸ ਤਰ੍ਹਾਂ ਗੱਲ ਕਰਨੀ ਹੈ। ਜਿਹੜੇ ਮੈਂਬਰ ਕੱਲ੍ਹ ਜ਼ਨਰਲ ਪਰਪਜ਼ੀਜ਼ ਕਮੇਟੀ ਦੇ ਵਿੱਚ ਹਾਜ਼ਰ ਸਨ ਉਨ੍ਹਾਂ ਨੂੰ ਤਾਂ ਪਤਾ ਹੀ ਹੋਣਾ ਹੈ, ਬਾਕੀ ਜਿਹੜੇ ਹਨ, ਉਨ੍ਹਾਂ ਨੂੰ ਮੈਂ ਸਮਝਦਾ ਹਾਂ ਕਿ ਉਹ ਇੱਕ ਸਰਟੀਫਿਕੇਟ ਦੇ ਦੇਣਗੇ ਕਿ ਇੰਨੇ ਪੈਸੇ ਖਰਚ ਕੀਤੇ ਹਨ - ਕਿਸੇ ਮਹੀਨੇ ਦੇ ਵਿੱਚ 25,000 ਰੁਪਿਆ ਖਰਚਾ ਹੋ ਜਾਂਦਾ ਹੈ, ਕਿਸੇ ਮਹੀਨੇ ਦੇ ਵਿੱਚ 40,000 ਰੁਪਏ ਖਰਚਾ ਹੋ ਜਾਂਦਾ ਹੈ, ਕਿਸੇ ਦੇ ਵਿੱਚ 10,000 ਹੋ ਸਕਦਾ ਹੈ, ਇਸ ਤਰ੍ਹਾਂ ਇਹ ਦੋ ਲੱਖ ਰੁਪਿਆ ਹੋਵੇਗਾ। One laptop to every Member. Rs. 40.00 lacs advance for construction of a house or for purchasing a built up house.

**ਸ੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਇਸ ਨੂੰ ਪਾਸ ਕਰਨ ਤੋਂ ਪਹਿਲਾਂ ਜਿਹੜੀ ਅਸੀਂ ਆਪਣੀ ਗੱਲ ਰੱਖੀ ਹੋਈ ਹੈ ਉਸ ਤੇ ਕੋਈ ਫੈਸਲਾ ਕਰ ਲਈਏ। ਜਿਹੜਾ ਮੁੱਦਾ ਅਸੀਂ ਰੱਖਿਆ ਹੈ....

**ਮਾਨਯੋਗ ਸਪੀਕਰ :** ਜਿਹੜਾ ਮੁੱਦਾ ਚੱਲ ਰਿਹਾ ਹੈ ਉਸ ਉੱਪਰ ਤਾਂ ਗੱਲ ਕਰ ਲੈਣ ਦਿਉ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਇਹ ਵੀ ਤਾਂ ਉਸੇ ਬਜਟ ਵਿਚੋਂ ਹੋਣਾ ਹੈ ਜੀ। ਹਾਊਸ ਐਡਜਰਨ ਹੋਇਆ, ਇਸੇ ਕਾਰਨ ਹੋਇਆ ਸੀ ਕਿਉਂਕਿ ਇੰਨੇ ਪੈਸੇ ਨਹੀਂ ਹਨ। ....(ਵਿਘਨ)....

**ਮਾਨਯੋਗ ਸਪੀਕਰ** : 10 ਲੱਖ ਰੁਪਿਆ ਗੱਡੀ ਦਾ ਰੱਖਿਆ ਗਿਆ ਹੈ।

**ਸਰਦਾਰ ਲਾਲ ਸਿੰਘ** : ਸਪੀਕਰ ਸਾਹਿਬ, ਅਸੀਂ ਇਸ ਨਾਲ ਸਹਿਮਤ ਨਹੀਂ ਹਾਂ।

**ਮਾਨਯੋਗ ਸਪੀਕਰ** : ਤੁਸੀਂ ਸਹਿਮਤ ਨਾ ਹੋਵੇ, ਮੈਂ ਤਾਂ ਪੇਸ਼ ਕਰਨਾ ਹੈ। ਮੈਨੂੰ ਪੇਸ਼ ਕਰ ਲੈਣ ਦਿਉ। ....(ਵਿਘਨ).....

**ਸਰਦਾਰ ਲਾਲ ਸਿੰਘ** : ਸਪੀਕਰ ਸਾਹਿਬ, ਅਸੀਂ ਅਸਲੀ ਮੁੱਦੇ ਤੇ ਆਈਏ।

**ਮਾਨਯੋਗ ਸਪੀਕਰ** : ਪਹਿਲਾਂ ਮੇਰੀ ਗੱਲ ਸੁਣੋ ਪਲੀਜ਼। 10 ਲੱਖ ਰੁਪਿਆ ਗੱਡੀ ਵਾਸਤੇ ਹੈ। ਜੇਕਰ ਕਿਸੇ ਨੇ ਖਰੀਦਣੀ ਹੈ ਤਾਂ ਖਰੀਦ ਲਵੇਗਾ, ਜੇ ਨਹੀਂ ਖਰੀਦਣੀ ਤਾਂ ਨਾ ਖਰੀਦੇ। ਹੋਰ ਹੈ, to merge Dearness Allowance as Dearness Pay in the basic pension of the Ex-MLAs and family pension on the pattern of Punjab Government pensioners from time to time. ਹੁਣ ਮੈਂ ਤੁਹਾਨੂੰ ਸਾਰਿਆਂ ਨੂੰ ਬੇਨਤੀ ਕਰਦਾ ਹਾਂ ਕਿ ਇਸ ਨੂੰ ਆਪਾਂ ਸਾਰੇ ਸਰਬਸੰਮਤੀ ਨਾਲ ਪਾਸ ਕਰੀਏ।

(ਅਵਾਜ਼ਾਂ : ਹਾਂ ਜੀ, ਹਾਂ ਜੀ।)

ਹੁਣ ਡਾਕਟਰ ਦਲਬੀਰ ਸਿੰਘ, ਚੇਅਰਮੈਨ, ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਕਮੇਟੀ, ਰਿਪੋਰਟ ਰੱਖਣਗੇ।

**ਸਰਦਾਰ ਲਾਲ ਸਿੰਘ** : ਸਪੀਕਰ ਸਾਹਿਬ, ਗੱਲ ਮੁੱਕੀ ਨਹੀਂ। ਪਹਿਲਾਂ ਸਾਡੀ ਗੱਲ ਦਾ ਜਵਾਬ ਦਿਵਾਓ। ਇਹ ਹਾਊਸ ਨਹੀਂ ਚੱਲਣਾ, ਅਜਿਹੀ ਗੱਲ ਦਾ ਕੋਈ ਫਾਇਦਾ ਨਹੀਂ। ....(ਵਿਘਨ)....

**ਮਾਨਯੋਗ ਸਪੀਕਰ** : ਪਹਿਲਾਂ ਰਿਪੋਰਟ ਪੇਸ਼ ਕਰ ਲੈਣ ਦਿਉ।

**ਸਭਾਪਤੀ, ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਕਮੇਟੀ (ਡਾਕਟਰ ਦਲਬੀਰ ਸਿੰਘ)** :

(i) ਸ਼੍ਰੀਮਾਨ ਜੀ, ਮੈਂ ਸਾਲ 2010-11 ਲਈ ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਕਮੇਟੀ ਦੀ 37ਵੀਂ ਰਿਪੋਰਟ ਪੇਸ਼ ਕਰਦਾ ਹਾਂ।

(ii) ਸ਼੍ਰੀਮਾਨ ਜੀ, ਮੈਂ ਸਾਲ 2010-11 ਲਈ ਅਨੁਸੂਚਿਤ ਜਾਤੀਆਂ, ਅਨੁਸੂਚਿਤ

[ ਸਭਾਪਤੀ, ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਕਮੇਟੀ ]

ਕਬੀਲਿਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਕਮੇਟੀ ਦੀ 38ਵੀਂ ਰਿਪੋਰਟ ਪੇਸ਼ ਕਰਦਾ ਹਾਂ।

(ਇਸ ਸਮੇਂ ਸਦਨ ਵਿੱਚ ਹਾਜ਼ਰ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਮੂਹ ਮੈਂਬਰ ਅਤੇ ਅਜਾਦ ਮੈਂਬਰ ਸ਼੍ਰੀ ਮਦਨ ਲਾਲ ਠੇਕੇਦਾਰ ਅਤੇ ਸਰਦਾਰ ਅਜੀਤ.ਸਿੰਘ ਸ਼ਾਂਤ ਵੈੱਲ ਆਫ਼ ਦਿ ਹਾਊਸ ਵਿੱਚ ਆ ਕੇ ** ** ਨਾਅਰੇ ਮਾਰ ਰਹੇ ਸਨ। ਸਦਨ ਵਿੱਚ ਬਹੁਤ ਜ਼ਿਆਦਾ ਸ਼ੋਰ ਸੀ।)

**ਮਾਨਯੋਗ ਸਪੀਕਰ** : ਇਸ ਬਾਰੇ ਤੁਸੀਂ ਆਪਣੇ ਮੈਂਬਰਾਂ ਨੂੰ ਵਿਖਾ ਲਓ ਜਿਨ੍ਹਾਂ ਨੇ ਕੱਲ੍ਹ ਇਸ ਨੂੰ ਪਾਸ ਕੀਤਾ ਹੈ।

(ਇਸ ਸਮੇਂ ਵੀ ਸਦਨ ਵਿੱਚ ਹਾਜ਼ਰ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਮੂਹ ਹਾਜ਼ਰ ਮੈਂਬਰ, ਅਜ਼ਾਦ ਮੈਂਬਰ ਸਰਦਾਰ ਅਜੀਤ ਸਿੰਘ ਸ਼ਾਂਤ ਅਤੇ ਸ਼੍ਰੀ ਮਦਨ ਲਾਲ ਠੇਕੇਦਾਰ ਵੈੱਲ ਆਫ਼ ਦਿ ਹਾਊਸ ਵਿੱਚ ਖੜ੍ਹੇ ਹੋ ਕੇ ** ** ਨਾਅਰੇ ਮਾਰ ਰਹੇ ਸਨ। ਇਹ ਸਾਰੇ ਮਾਨਯੋਗ ਸਪੀਕਰ ਦੀ ਕੁਰਸੀ ਵੱਲ ਜਾਣ ਲਈ ਵਾਚ ਐਂਡ ਵਾਰਡ ਦੇ ਸਟਾਫ ਨਾਲ ਧੱਕਾ-ਮੁੱਕੀ ਕਰ ਰਹੇ ਸਨ।)

**ਮਾਨਯੋਗ ਸਪੀਕਰ** : ਨਾਅਰੇ ਰਿਕਾਰਡ ਨਾ ਕੀਤੇ ਜਾਣ। ....(ਵਿਘਨ)(ਸ਼ੋਰ).... ਬਹਿ ਜਾਓ। ਟਾਈਮ ਕਾਫ਼ੀ ਹੋ ਗਿਆ ਹੈ। ....(ਵਿਘਨ)(ਸ਼ੋਰ)....

(ਇਸ ਸਮੇਂ ਵੀ ਸਦਨ ਵਿੱਚ ਹਾਜ਼ਰ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਮੂਹ ਹਾਜ਼ਰ ਮੈਂਬਰ, ਅਜ਼ਾਦ ਮੈਂਬਰ ਸਰਦਾਰ ਅਜੀਤ ਸਿੰਘ ਸ਼ਾਂਤ ਅਤੇ ਸ਼੍ਰੀ ਮਦਨ ਲਾਲ ਠੇਕੇਦਾਰ ਵੈੱਲ ਆਫ਼ ਦਿ ਹਾਊਸ ਵਿੱਚ ਖੜ੍ਹੇ ਹੋ ਕੇ ** ** ਨਾਅਰੇ ਮਾਰ ਰਹੇ ਸਨ। ਇਹ ਸਾਰੇ ਮਾਨਯੋਗ ਸਪੀਕਰ ਦੀ ਕੁਰਸੀ ਵੱਲ ਜਾਣ ਲਈ ਵਾਚ ਐਂਡ ਵਾਰਡ ਦੇ ਸਟਾਫ ਨਾਲ ਧੱਕਾ-ਮੁੱਕੀ ਕਰ ਰਹੇ ਸਨ)

**ਮਾਨਯੋਗ ਸਪੀਕਰ** : ਚੱਲੋ, ਕਾਫ਼ੀ ਕੁਝ ਹੋ ਗਿਆ ਹੈ। ਬੈਠ ਜਾਓ। ....(ਵਿਘਨ) (ਸ਼ੋਰ)....

(ਇਸ ਸਮੇਂ ਟਰੈਜ਼ਰੀ ਬੈਂਚਿਜ਼ ਦੇ ਸਮੂਹ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਸਰਕਾਰ ਦੇ ਹੱਕ ਵਿੱਚ ਨਾਅਰੇਬਾਜ਼ੀ ** ** ਕਰਨ ਲੱਗੇ।) ....(ਵਿਘਨ)(ਸ਼ੋਰ)....

(ਇਸ ਸਮੇਂ ਵੀ ਸਦਨ ਵਿੱਚ ਹਾਜ਼ਰ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਮੂਹ

** Not recorded as ordered by the Chair.

ਹਾਜ਼ਰ ਮੈਂਬਰ, ਅਜ਼ਾਦ ਮੈਂਬਰ ਸਰਦਾਰ ਅਜੀਤ ਸਿੰਘ ਸ਼ਾਂਤ ਅਤੇ ਸ਼੍ਰੀ ਮਦਨ ਲਾਲ ਠੇਕੇਦਾਰ ਵੈੱਲ ਆਫ਼ ਦਿ ਹਾਊਸ ਵਿੱਚ ਖੜ੍ਹੇ ਹੋ ਕੇ ** ** ਨਾਅਰੇ ਮਾਰ ਰਹੇ ਸਨ। ਇਹ ਸਾਰੇ ਮਾਨਯੋਗ ਸਪੀਕਰ ਦੀ ਕੁਰਸੀ ਵੱਲ ਜਾਣ ਲਈ ਵਾਚ ਐਂਡ ਵਾਰਡ ਸਟਾਫ ਨਾਲ ਧੱਕਾ-ਮੁੱਕੀ ਕਰ ਰਹੇ ਸਨ ਅਤੇ ਵ੍ਹਾਈਟ ਪੇਪਰ ਜਾਰੀ ਕਰਨ ਲਈ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ** : ਚੱਲੋ, ਕਾਫ਼ੀ ਹੋ ਗਿਆ ਹੈ। ਹੁਣ ਬੈਠ ਜਾਓ। ....(ਵਿਘਨ)(ਸ਼ੋਰ)....

(ਇਸ ਸਮੇਂ ਵੀ ਸਦਨ ਵਿੱਚ ਹਾਜ਼ਰ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਮੂਹ ਮੈਂਬਰ, ਅਜ਼ਾਦ ਮੈਂਬਰ ਸਰਦਾਰ ਅਜੀਤ ਸਿੰਘ ਸ਼ਾਂਤ ਅਤੇ ਸ਼੍ਰੀ ਮਦਨ ਲਾਲ ਠੇਕੇਦਾਰ ਵੈੱਲ ਆਫ਼ ਦਿ ਹਾਊਸ ਵਿੱਚ ਖੜ੍ਹੇ ਹੋ ਕੇ ** ** ਨਾਅਰੇ ਮਾਰ ਰਹੇ ਸਨ ਅਤੇ ਉਹ ਮਾਨਯੋਗ ਸਪੀਕਰ ਦੀ ਕੁਰਸੀ ਵੱਲ ਵਧਣ ਲਈ ਯਤਨਸ਼ੀਲ ਸਨ.... ਸਦਨ ਵਿੱਚ ਕਾਫ਼ੀ ਸ਼ੋਰ ਸੀ ਅਤੇ ਕੁਝ ਵੀ ਸਾਫ਼ ਸੁਣਾਈ ਨਹੀਂ ਦੇ ਰਿਹਾ ਸੀ।)

**ਮਾਨਯੋਗ ਸਪੀਕਰ** : ਇਹ ਨਾਅਰੇ ਰਿਕਾਰਡ ਨਾ ਕੀਤੇ ਜਾਣ। ....ਵਿਘਨ.... ਹੁਣ ਕਾਫੀ ਹੋ ਗਿਆ। ਬਹੁਤ ਹੋ ਗਿਆ ਜੀ, ਬਹਿ ਜਾਓ ਹੁਣ। ....ਵਿਘਨ.... ਚਲੋ ਠੀਕ ਹੈ, ਹੁਣ ਬਹਿ ਜਾਓ। ਥੱਕ ਗਏ ਹੋਵੋਗੇ ਤੁਸੀਂ। ਹੁਣ ਬੈਠੋ ਪਲੀਜ਼। ....ਵਿਘਨ.... ਬਹਿ ਜਾਓ, ਪਲੀਜ਼। ਹੁਣ ਬਹੁਤ ਹੋ ਗਿਆ ਹੈ। ....ਵਿਘਨ....

(ਇਸ ਸਮੇਂ ਵੀ ਸਦਨ ਵਿੱਚ ਹਾਜ਼ਰ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਮੂਹ ਮੈਂਬਰ, ਅਜ਼ਾਦ ਮੈਂਬਰ ਸਰਦਾਰ ਅਜੀਤ ਸਿੰਘ ਸ਼ਾਂਤ ਅਤੇ ਸ਼੍ਰੀ ਮਦਨ ਲਾਲ ਠੇਕੇਦਾਰ ਵੈੱਲ ਆਫ਼ ਦਿ ਹਾਊਸ ਵਿੱਚ ਖੜ੍ਹੇ ਹੋ ਕੇ ** ** ਨਾਅਰੇ ਮਾਰ ਰਹੇ ਸਨ ਅਤੇ ਉਹ ਮਾਨਯੋਗ ਸਪੀਕਰ ਦੀ ਕੁਰਸੀ ਵੱਲ ਵਧਣ ਲਈ ਯਤਨਸ਼ੀਲ ਸਨ।)....

**ਮਾਨਯੋਗ ਸਪੀਕਰ** : ਇਹ ਨਾਅਰੇ ਰਿਕਾਰਡ ਨਾ ਕੀਤੇ ਜਾਣ।

(ਇਸ ਸਮੇਂ ਵੀ ਸਦਨ ਵਿੱਚ ਹਾਜ਼ਰ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਮੂਹ ਮੈਂਬਰ, ਅਜ਼ਾਦ ਮੈਂਬਰ ਸਰਦਾਰ ਅਜੀਤ ਸਿੰਘ ਸ਼ਾਂਤ ਅਤੇ ਸ਼੍ਰੀ ਮਦਨ ਲਾਲ ਠੇਕੇਦਾਰ ਵੈੱਲ ਆਫ਼ ਦਿ ਹਾਊਸ ਵਿੱਚ ਖੜ੍ਹੇ ਹੋ ਕੇ ** ** ਨਾਅਰੇ ਮਾਰ ਰਹੇ ਸਨ ਅਤੇ ਉਹ ਮਾਨਯੋਗ ਸਪੀਕਰ ਦੀ ਕੁਰਸੀ ਵੱਲ ਵਧਣ ਲਈ ਯਤਨਸ਼ੀਲ ਸਨ। ....ਸਦਨ ਵਿੱਚ ਕਾਫੀ ਸ਼ੋਰ ਸੀ ਅਤੇ ਕੁਝ ਵੀ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)....

**ਮਾਨਯੋਗ ਸਪੀਕਰ** : ਇਹ ਨਾਅਰੇ ਰਿਕਾਰਡ ਨਾ ਕੀਤੇ ਜਾਣ। ....(ਵਿਘਨ)....

---

** Not recorded as ordered by the Chair.

[ ਮਾਨਯੋਗ ਸਪੀਕਰ ]

ਹੁਣ ਕਾਫੀ ਹੋ ਗਿਆ। ਕਿਰਪਾ ਕਰਕੇ ਹੁਣ ਤੁਸੀਂ ਆਪਣੀਆਂ ਸੀਟਾਂ ਤੇ ਬਹਿ ਜਾਓ। ....(ਵਿਘਨ).... ਹੁਣ ਬਹੁਤ ਹੋ ਗਿਆ ਹੈ। ....ਵਿਘਨ....

(ਇਸ ਸਮੇਂ ਵੀ ਸਦਨ ਵਿੱਚ ਹਾਜ਼ਰ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਮੂਹ ਮੈਂਬਰ, ਅਜ਼ਾਦ ਮੈਂਬਰ ਸਰਦਾਰ ਅਜੀਤ ਸਿੰਘ ਸ਼ਾਂਤ ਅਤੇ ਸ੍ਰੀ ਮਦਨ ਲਾਲ ਠੇਕੇਦਾਰ ਵੈੱਲ ਆਫ਼ ਦਿ ਹਾਊਸ ਵਿੱਚ ਖੜ੍ਹੇ ਹੋ ਕੇ ** ** ਨਾਅਰੇ ਮਾਰ ਰਹੇ ਸਨ ਅਤੇ ਉਹ ਮਾਨਯੋਗ ਸਪੀਕਰ ਦੀ ਕੁਰਸੀ ਵੱਲ ਵਧਣ ਦੀ ਕੋਸ਼ਿਸ਼ ਕਰ ਰਹੇ ਸਨ।)....

**ਮਾਨਯੋਗ ਸਪੀਕਰ** : ਇਹ ਨਾਅਰੇ ਰਿਕਾਰਡ ਨਾ ਕੀਤੇ ਜਾਣ।

(ਇਸ ਸਮੇਂ ਟਰੈਜ਼ਰੀ ਬੈਂਚਿਜ਼ ਵੱਲੋਂ ਵੀ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਪੰਜਾਬ ਸਰਕਾਰ ਦੇ ਹੱਕ ਵਿੱਚ ਨਾਅਰੇਬਾਜ਼ੀ ** ** ਕਰ ਰਹੇ ਸਨ।)

**ਮਾਨਯੋਗ ਸਪੀਕਰ** : (ਟਰੈਜ਼ਰੀ ਬੈਂਚਾਂ ਵੱਲ ਇਸ਼ਾਰਾ ਕਰਦੇ ਹੋਏ) ਤੁਸੀਂ ਬੈਠੋ। ਸਾਰੇ ਬੈਠੋ। ਤੁਸੀਂ ਐਵੇਂ ਹੀ ਕੀ ਗੱਲ ਕਰੀ ਜਾਂਦੇ ਹੋ? (ਆਪੋਜ਼ੀਸ਼ਨ ਨੂੰ) ਹੁਣ ਕਾਫੀ ਹੋ ਗਿਆ ਹੈ। ਤੁਸੀਂ ਵੀ ਸਾਰੇ ਆਪਣੀਆਂ-ਆਪਣੀਆਂ ਸੀਟਾਂ ਤੇ ਬੈਠੋ। (....ਸ਼ੋਰ...ਵਿਘਨ...)

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਹਾਊਸ ਨੂੰ ਇੱਕ ਮਿੰਟ ਅਰਜ਼ ਕਰਨੀ ਚਾਹੁੰਦਾ ਹਾਂ, ਜ਼ਰੂਰ ਸੁਣ ਲਵੋ। ....ਵਿਘਨ.... ਮਹਾਰਾਜ ਜੀ, ਇੱਕ ਮਿੰਟ ਅਰਜ਼ ਸੁਣ ਲਵੋ। ਆਪਾਂ ਕਿਉਂ ਸਾਰੇ ਪੰਜਾਬ ਦੇ ਲੋਕਾਂ ਨੂੰ ਤਮਾਸ਼ਾ ਵਿਖਾਉਂਦੇ ਹਾਂ? ....(ਸ਼ੋਰ....ਵਿਘਨ... ਨਾਅਰੇਬਾਜ਼ੀ)

**ਮਾਨਯੋਗ ਸਪੀਕਰ** : ਬੈਠੋ ਜੀ, ਇਕ ਮਿੰਟ ਮੁੱਖ ਮੰਤਰੀ ਜੀ ਦੀ ਗੱਲ ਸੁਣੋ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਕੋਈ ਫੈਸਲਾ ਕਰੋ। ਪਿਛਲੇ ਦੋ ਘੰਟਿਆਂ ਤੋਂ ਆਪਾਂ ਸਾਰੇ ਪੰਜਾਬ ਦੇ ਲੋਕਾਂ ਨੂੰ ਤਮਾਸ਼ਾ ਵਿਖਾ ਰਹੇ ਹਾਂ। ਇਨ੍ਹਾਂ ਨੂੰ ਤਾਂ ਨਹੀਂ ਪਰ ਸਾਨੂੰ ਤਾਂ ਸ਼ਰਮ ਆ ਰਹੀ ਹੈ। ਤੁਸੀਂ ਕੋਈ ਫੈਸਲਾ ਕਰੋ ਤਾਂ ਜੋ ਅਗਾਂਹ ਤੁਰੀਏ।

(ਇਸ ਸਮੇਂ ਵੀ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਹਾਜ਼ਰ ਮੈਂਬਰ, ਅਜ਼ਾਦ ਮੈਂਬਰ ਸਰਦਾਰ ਅਜੀਤ ਸਿੰਘ ਸ਼ਾਂਤ ਅਤੇ ਸ੍ਰੀ ਮਦਨ ਲਾਲ ਠੇਕੇਦਾਰ ਸਦਨ ਦੇ ਵੈੱਲ ਵਿੱਚ ਖੜ੍ਹੇ ਹੋ ਕੇ ** ** ਨਾਅਰੇ ਲਗਾ ਰਹੇ ਸਨ।)

**ਮਾਨਯੋਗ ਸਪੀਕਰ** : ਹੁਣ ਕਾਫੀ ਹੋ ਗਿਆ ਹੈ, ਬੈਠ ਜਾਓ। ਤੁਹਾਡਾ ਬਹੁਤ ਜ਼ੋਰ ਲੱਗ ਗਿਆ ਹੈ। ....(ਸ਼ੋਰ).... ਗੱਲ ਸੁਣੋ ਜੀ, ਬੈਠ ਜਾਓ ਹੁਣ ....(ਸ਼ੋਰ).... ਬਹੁਤ ਜ਼ੋਰ ਲੱਗ ਗਿਆ ਹੈ ....(ਸ਼ੋਰ).... ਆਪਣੀਆਂ-ਆਪਣੀਆਂ ਸੀਟਾਂ ਤੇ ਬੈਠ ਜਾਓ ....(ਸ਼ੋਰ)....

---

** Not recorded as ordered by the Chair.

(ਇਸ ਸਮੇਂ ਵੀ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਹਾਜ਼ਰ ਮੈਂਬਰ, ਅਜ਼ਾਦ ਮੈਂਬਰ ਸਰਦਾਰ ਅਜੀਤ ਸਿੰਘ ਸ਼ਾਂਤ ਅਤੇ ਸ਼੍ਰੀ ਮਦਨ ਲਾਲ ਠੇਕੇਦਾਰ ਹਾਊਸ ਦੇ ਵੈੱਲ ਵਿੱਚ ** ** ਨਾਅਰੇ ਲਗਾ ਰਹੇ ਸਨ ਅਤੇ ਮਾਨਯੋਗ ਸਪੀਕਰ ਦੀ ਕੁਰਸੀ ਵੱਲ ਜਾਣ ਲਈ ਵਾਚ ਐਂਡ ਵਾਰਡ ਸਟਾਫ ਨਾਲ ਧੱਕਾ-ਮੁੱਕੀ ਕਰ ਰਹੇ ਸਨ)

**ਮਾਨਯੋਗ ਸਪੀਕਰ** : ਚਲੋ, ਕਾਫੀ ਹੋ ਗਿਆ ਹੁਣ। ਬੈਠੋ। ....(ਸ਼ੋਰ)....

(ਇਸ ਸਮੇਂ ਵੀ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਹਾਜ਼ਰ ਮੈਂਬਰ, ਅਜ਼ਾਦ ਮੈਂਬਰ ਸਰਦਾਰ ਅਜੀਤ ਸਿੰਘ ਸ਼ਾਂਤ ਅਤੇ ਸ਼੍ਰੀ ਮਦਨ ਲਾਲ ਠੇਕੇਦਾਰ ਸਦਨ ਦੇ ਵੈੱਲ ਵਿੱਚ ਖੜ੍ਹੇ ਹੋ ਕੇ ** ** ਨਾਅਰੇ ਲਗਾ ਰਹੇ ਸਨ।)

(ਇਸ ਸਮੇਂ ਟਰੈਜ਼ਰੀ ਬੈਂਚਿਜ਼ ਦੇ ਐਮ.ਐਲ.ਏਜ਼. ਵੀ ਸਰਕਾਰ ਦੇ ਹੱਕ ਵਿੱਚ ** ** ਨਾਅਰੇ ਲਗਾ ਰਹੇ ਸਨ।)

(ਇਸ ਸਮੇਂ ਸਰਦਾਰ ਮੱਖਣ ਸਿੰਘ ਮਾਨਯੋਗ ਡਿਪਟੀ ਸਪੀਕਰ ਅਤੇ ਲੀਡਰ ਆਫ ਦਿ ਆਪੋਜ਼ੀਸ਼ਨ ਦੇ ਬੈਂਚ ਉੱਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਤੋਂ ਬੋਲਣ ਲੱਗ ਪਏ ਅਤੇ ਵਿਰੋਧੀ ਧਿਰ ਦੇ ਬਾਕੀ ਸਮੂਹ ਹਾਜ਼ਰ ਮੈਂਬਰ, ਅਜ਼ਾਦ ਮੈਂਬਰ ਸਰਦਾਰ ਅਜੀਤ ਸਿੰਘ ਸ਼ਾਂਤ ਅਤੇ ਸ਼੍ਰੀ ਮਦਨ ਲਾਲ ਠੇਕੇਦਾਰ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ** ** ਨਾਅਰੇ ਮਾਰ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।) ....(ਸ਼ੋਰ)....

**ਮਾਨਯੋਗ ਸਪੀਕਰ** : ਮੱਖਣ ਸਿੰਘ, ਥੱਲੇ ਉਤਰੋ। ....(ਸ਼ੋਰ).... ਮੱਖਣ ਸਿੰਘ, ਇਹ ਜਿਹੜਾ ਤੁਸੀਂ ਕਰ ਰਹੇ ਹੋ, ਇਹ ਕਾਂਸਟੀਚਿਊਸ਼ਨਲ ਰਾਈਟ ਦੀ ਤੌਹੀਨ ਹੈ ....(ਸ਼ੋਰ).... ਤੁਸੀਂ ਥੱਲੇ ਉਤਰੋ ....(ਸ਼ੋਰ).... ਇਥੋਂ ਉਤਰ ਕੇ ਗੱਲ ਕਰ ਲਵੋ। ....(ਸ਼ੋਰ).... ਮੱਖਣ ਸਿੰਘ, ਤੁਹਾਡੀ ਮੈਂਬਰਸ਼ਿਪ ਜਾ ਸਕਦੀ ਹੈ ....(ਸ਼ੋਰ).... ਥੱਲੇ ਹੋ ਕੇ ਗੱਲ ਕਰ ਲਵੋ ਜਿਹੜੀ ਕਰਨੀ ਹੈ ....(ਸ਼ੋਰ).... ਮੱਖਣ ਸਿੰਘ, ਉਤਰ ਜਾਓ। ਮੈਂ ਤੁਹਾਨੂੰ ਵਾਰ-ਵਾਰ ਕਹਿੰਦਾ ਹਾਂ। ....(ਸ਼ੋਰ)....

(ਇਸ ਸਮੇਂ ਸਰਦਾਰ ਮੱਖਣ ਸਿੰਘ ਮਾਨਯੋਗ ਡਿਪਟੀ ਸਪੀਕਰ ਅਤੇ ਲੀਡਰ ਆਫ ਦਿ ਆਪੋਜ਼ੀਸ਼ਨ ਦੇ ਬੈਂਚ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਤੋਂ ਬੋਲ ਰਹੇ ਸਨ ਅਤੇ ਵਿਰੋਧੀ ਧਿਰ ਦੇ ਬਾਕੀ ਸਮੂਹ ਹਾਜ਼ਰ ਮੈਂਬਰ, ਅਜ਼ਾਦ ਮੈਂਬਰ ਸਰਦਾਰ ਅਜੀਤ ਸਿੰਘ ਸ਼ਾਂਤ ਅਤੇ ਸ਼੍ਰੀ ਮਦਨ ਲਾਲ ਠੇਕੇਦਾਰ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।) ....(ਸ਼ੋਰ)....

(ਇਸ ਸਮੇਂ ਸਰਦਾਰ ਬਿਕਰਮ ਸਿੰਘ ਮਜੀਠੀਆ ਆਪਣੀ ਸੀਟ ਤੇ ਖੜ੍ਹੇ ਹੋ ਕੇ ਇੱਕ

** Not recorded as ordered by the Chair.

ਅਖਬਾਰ ਲਹਿਰਾ ਰਹੇ ਸਨ ਅਤੇ ਟਰੈਜ਼ਰੀ ਬੈਂਚਿਜ਼ ਦੇ ਐਮ.ਐਲ.ਏਜ਼. ਸਰਕਾਰ ਦੇ ਪੱਖ ਵਿੱਚ ** ** ਨਾਅਰੇ ਲਗਾ ਰਹੇ ਸਨ।)

(**ਟਰੈਜ਼ਰੀ ਬੈਂਚਿਜ਼ ਵੱਲੋਂ ਕੁਝ ਅਵਾਜ਼ਾਂ** : ਸਾਹਮਣੇ ਆ ਕੇ ਬਹਿਸ ਕਰੋ ਜਿਹੜੀ ਕਰਨੀ ਹੈ।

(ਇਸ ਸਮੇਂ ਸਰਦਾਰ ਮੱਖਣ ਸਿੰਘ ਮਾਨਯੋਗ ਡਿਪਟੀ ਸਪੀਕਰ ਅਤੇ ਲੀਡਰ ਆਫ ਦਿ ਆਪੋਜ਼ੀਸ਼ਨ ਦੇ ਬੈਂਚ ਤੋਂ ਥੱਲੇ ਉੱਤਰ ਗਏ ਅਤੇ ਸਰਦਾਰ ਰਿਪਜੀਤ ਸਿੰਘ ਬਰਾੜ ਉਸ ਉਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਤੋਂ ਬੋਲ ਰਹੇ ਸਨ ਅਤੇ ਵਿਰੋਧੀ ਧਿਰ ਦੇ ਬਾਕੀ ਸਮੂਹ ਹਾਜ਼ਰ ਮੈਂਬਰ, ਆਜ਼ਾਦ ਮੈਂਬਰ ਸਰਦਾਰ ਅਜੀਤ ਸਿੰਘ ਸ਼ਾਂਤ ਅਤੇ ਸ਼੍ਰੀ ਮਦਨ ਲਾਲ ਠੇਕੇਦਾਰ ਵੈੱਲ ਆਫ ਦਿ ਹਾਊਸ ਵਿੱਚ ਹੀ ਖੜ੍ਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।) ....(ਸ਼ੋਰ)....

(ਇਸ ਸਮੇਂ ਟਰੈਜ਼ਰੀ ਬੈਂਚਿਜ਼ ਦੇ ਐਮ.ਐਲ.ਏਜ਼. ਵੀ ਸਰਕਾਰ ਦੇ ਪੱਖ ਵਿੱਚ ** ** ਨਾਅਰੇ ਲਗਾ ਰਹੇ ਸਨ।)

**ਮਾਨਯੋਗ ਸਪੀਕਰ** : ਪਲੀਜ਼ ਗੱਲ ਸੁਣੋ ....(ਸ਼ੋਰ).... ਮੈਂ ਕੋਈ ਗੱਲ ਕਰਨੀ ਹੈ ....(ਸ਼ੋਰ).... ਇਨ੍ਹਾਂ ਨੂੰ ਥੱਲੇ ਉਤਾਰੋ ....(ਸ਼ੋਰ).....

(ਇਸ ਸਮੇਂ ਸਰਦਾਰ ਰਿਪਜੀਤ ਸਿੰਘ ਬਰਾੜ ਮਾਨਯੋਗ ਡਿਪਟੀ ਸਪੀਕਰ ਅਤੇ ਲੀਡਰ ਆਫ ਦਿ ਆਪੋਜ਼ੀਸ਼ਨ ਦੇ ਬੈਂਚ ਤੋਂ ਥੱਲੇ ਉੱਤਰ ਗਏ ਅਤੇ ਸਰਦਾਰ ਸੁਖਪਾਲ ਸਿੰਘ ਖਹਿਰਾ ਉਸ ਉੱਤੇ ਖੜ੍ਹੇ ਹੋ ਕੇ ** ** ਨਾਅਰੇ ਲਗਾ ਰਹੇ ਸਨ ਅਤੇ ਵਿਰੋਧੀ ਧਿਰ ਦੇ ਬਾਕੀ ਸਮੂਹ ਹਾਜ਼ਰ ਮੈਂਬਰ, ਅਜ਼ਾਦ ਮੈਂਬਰ ਸਰਦਾਰ ਅਜੀਤ ਸਿੰਘ ਸ਼ਾਂਤ ਅਤੇ ਸ਼੍ਰੀ ਮਦਨ ਲਾਲ ਠੇਕੇਦਾਰ ਵੈੱਲ ਆਫ ਦਿ ਹਾਊਸ ਵਿੱਚ ਹੀ ਖੜ੍ਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।) ....(ਸ਼ੋਰ).....

**ਮਾਨਯੋਗ ਸਪੀਕਰ** : ਉਤਰ ਕੇ ਗੱਲ ਸੁਣੋ ਮੇਰੀ ....(ਸ਼ੋਰ).... ਉਤਰ ਕੇ ਗੱਲ ਸੁਣੋ ਮੇਰੀ ....(ਸ਼ੋਰ).... ਚਲੋ ਫਿਰ, ਪਾਉਂਦੇ ਰਹੋ ਰੌਲਾ ....(ਸ਼ੋਰ).... ਉਤਰ ਕੇ ਸੁਣ ਲਓ ਗੱਲ ਮੇਰੀ ....(ਸ਼ੋਰ).... ਉਤਰ ਕੇ ਗੱਲ ਸੁਣੋ ਮੇਰੀ ....(ਸ਼ੋਰ)....

(ਇਸ ਸਮੇਂ ਸਰਦਾਰ ਸੁਖਪਾਲ ਸਿੰਘ ਖਹਿਰਾ ਮਾਨਯੋਗ ਡਿਪਟੀ ਸਪੀਕਰ ਅਤੇ ਲੀਡਰ ਆਫ ਦਿ ਆਪੋਜ਼ੀਸ਼ਨ ਦੇ ਬੈਂਚ ਤੋਂ ਥੱਲੇ ਉੱਤਰ ਗਏ ਅਤੇ ਸਰਦਾਰ ਸੁਰਿੰਦਰ ਪਾਲ ਸਿੰਘ ਸਿਬੀਆ ਉਸ ਉੱਤੇ ਖੜ੍ਹੇ ਹੋ ਕੇ ** ** ਨਾਅਰੇ ਲਗਾ ਰਹੇ ਸਨ ਅਤੇ ਵਿਰੋਧੀ ਧਿਰ ਦੇ ਬਾਕੀ ਸਮੂਹ ਹਾਜ਼ਰ ਮੈਂਬਰ, ਅਜ਼ਾਦ ਮੈਂਬਰ ਸਰਦਾਰ ਅਜੀਤ ਸਿੰਘ ਸ਼ਾਂਤ ਅਤੇ ਸ਼੍ਰੀ ਮਦਨ ਲਾਲ ਠੇਕੇਦਾਰ ਵੈੱਲ ਆਫ ਦਿ ਹਾਊਸ ਵਿੱਚ ਹੀ ਖੜ੍ਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।) ....(ਸ਼ੋਰ).....

** Not recorded as ordered by the Chair.

(ਇਸ ਸਮੇਂ ਸਰਦਾਰ ਸੁਰਿੰਦਰ ਪਾਲ ਸਿੰਘ ਸਿਬੀਆ ਮਾਨਯੋਗ ਡਿਪਟੀ ਸਪੀਕਰ ਅਤੇ ਲੀਡਰ ਆਫ ਦਿ ਆਪੋਜ਼ੀਸ਼ਨ ਦੇ ਬੈਂਚ ਤੋਂ ਥੱਲੇ ਉੱਤਰ ਗਏ ਅਤੇ ਸਰਦਾਰ ਸਾਧੂ ਸਿੰਘ ਉਸ ਉੱਤੇ ਖੜ੍ਹੇ ਹੋ ਕੇ ** ** ਨਾਅਰੇ ਲਗਾ ਰਹੇ ਸਨ ਅਤੇ ਵਿਰੋਧੀ ਧਿਰ ਦੇ ਬਾਕੀ ਸਮੂਹ ਹਾਜ਼ਰ ਮੈਂਬਰ, ਅਜ਼ਾਦ ਮੈਂਬਰ ਸਰਦਾਰ ਅਜੀਤ ਸਿੰਘ ਸ਼ਾਂਤ ਅਤੇ ਸ਼੍ਰੀ ਮਦਨ ਲਾਲ ਠੇਕੇਦਾਰ ਵੈੱਲ ਆਫ ਦਿ ਹਾਊਸ ਵਿੱਚ ਹੀ ਖੜ੍ਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।) ....(ਸ਼ੋਰ).....

(ਇਸ ਸਮੇਂ ਸਰਦਾਰ ਬਿਕਰਮ ਸਿੰਘ ਮਜੀਠੀਆ ਆਪਣੀ ਸੀਟ ਤੇ ਖੜ੍ਹੇ ਹੋ ਕੇ ਇੱਕ ਅਖਬਾਰ ਲਹਿਰਾ ਰਹੇ ਸਨ ਅਤੇ ਟਰੈਜ਼ਰੀ ਬੈਂਚਿੰਜ਼ ਦੇ ਐਮ.ਐਲ.ਏਜ਼. ਵਿਰੋਧੀ ਧਿਰ ਨੂੰ ਸ਼ੇਮ-ਸ਼ੇਮ ਦੀਆਂ ਅਵਾਜ਼ਾਂ ਲਗਾ ਰਹੇ ਸਨ।)

(ਇਸ ਸਮੇਂ ਸਰਦਾਰ ਸਾਧੂ ਸਿੰਘ ਮਾਨਯੋਗ ਡਿਪਟੀ ਸਪੀਕਰ ਅਤੇ ਲੀਡਰ ਆਫ ਦਿ ਆਪੋਜ਼ੀਸ਼ਨ ਦੇ ਬੈਂਚ ਤੋਂ ਥੱਲੇ ਉਤਰ ਗਏ ਅਤੇ ਸਰਦਾਰ ਬਲਬੀਰ ਸਿੰਘ ਸਿੱਧੂ ਉਸ ਉੱਤੇ ਖੜ੍ਹੇ ਹੋ ਕੇ ** ** ਨਾਅਰੇ ਲਗਾ ਰਹੇ ਸਨ ਅਤੇ ਵਿਰੋਧੀ ਧਿਰ ਦੇ ਬਾਕੀ ਸਮੂਹ ਹਾਜ਼ਰ ਮੈਂਬਰ, ਅਜ਼ਾਦ ਮੈਂਬਰ ਸਰਦਾਰ ਅਜੀਤ ਸਿੰਘ ਸ਼ਾਂਤ ਅਤੇ ਸ਼੍ਰੀ ਮਦਨ ਲਾਲ ਠੇਕੇਦਾਰ ਵੈੱਲ ਆਫ ਦਿ ਹਾਊਸ ਵਿੱਚ ਹੀ ਖੜ੍ਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ** : ਹੁਣ ਸਦਨ ਸ਼ੁੱਕਰਵਾਰ, ਮਿਤੀ 18 ਮਾਰਚ, 2011 ਦੇ 10.00 ਵਜੇ ਸਵੇਰ ਤੱਕ ਸਥੱਗਿਤ ਹੁੰਦਾ ਹੈ।

*2.17 ਵਜੇ ਬਾਅਦ ਦੁਪਹਿਰ

(*ਇਸ ਉਪਰੰਤ ਸਦਨ ਸ਼ੁੱਕਰਵਾਰ, ਮਿਤੀ 18 ਮਾਰਚ, 2011 ਦੇ 10.00 ਵਜੇ ਸਵੇਰ ਤੱਕ ਸੱਥਗਿਤ ਹੋ ਗਿਆ।)

---

** Not recorded as ordered by the Chair.

# PUNJAB VIDHAN SABHA

## DEBATES

*Friday, the 18th March, 2011*

**Vol. XI – No. 10**

OFFICIAL REPORT



CONTENTS



**Punjab Vidhan Sabha Secretariat, Chandigarh**

Price : Rs.________.

Checked

# PUNJAB VIDHAN SABHA

*Friday, the 18th March, 2011*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 10.00 A.M. Mr. Speaker (Sardar Nirmal Singh Kahlon) in the Chair.*

---

## STARRED QUESTIONS AND ANSWERS

**ਮਾਨਯੋਗ ਸਪੀਕਰ** : ਸਭ ਤੋਂ ਪਹਿਲਾਂ ਪ੍ਰਸ਼ਨ ਕਾਲ। ਸਰਦਾਰ ਗੁਰਦੀਪ ਸਿੰਘ ਭੈਣੀ ਜੀ।

**ਸਰਦਾਰ ਗੁਰਦੀਪ ਸਿੰਘ ਭੈਣੀ** : ਸਪੀਕਰ ਸਾਹਿਬ, ਮੇਰੇ ਸਵਾਲ ਦਾ ਜਵਾਬ ਤਾਂ ਆਇਆ ਨਹੀਂ।

**ਮਾਨਯੋਗ ਸਪੀਕਰ** : ਤੁਹਾਡਾ ਕੱਲ੍ਹ ਦਾ ਸਵਾਲ ਨੰ: 1830 ਹੈ, ਤੁਹਾਨੂੰ ਇੰਨਾ ਵੀ ਨਹੀਂ ਪਤਾ? ਹਾਂ ਜੀ, ਮੰਤਰੀ ਜੀ।

**ਖੇਤੀਬਾੜੀ ਮੰਤਰੀ (ਸਰਦਾਰ ਸੁੱਚਾ ਸਿੰਘ ਲੰਗਾਹ)** : ਸਪੀਕਰ ਸਾਹਿਬ, ਜਦੋਂ ਮੈਂ ਕੱਲ੍ਹ ਹਾਊਸ ਵਿੱਚ ਜਵਾਬ ਦਿੱਤਾ ਸੀ ਕਿ ਜਗਰਾਉਂ ਤੋਂ ਡੱਲਾ ਦਾ 1.81 ਕਿਲੋਮੀਟਰ ਦਾ ਹਿੱਸਾ ਮੁਰੰਮਤ ਅਤੇ ਚੌੜਾ ਕੀਤਾ ਗਿਆ ਹੈ ਤਾਂ ਰੌਲਾ-ਰੱਪਾ ਪੈ ਗਿਆ ਸੀ। ਮੈਂ ਸਟੈਂਡ ਲਿਆ ਸੀ ਕਿ ਜੇ ਸੜਕ ਦਾ ਕੰਮ ਸ਼ੁਰੂ ਨਾ ਹੋਇਆ ਹੋਵੇ ਤਾਂ ਮੈਂ ਅਸਤੀਫਾ ਦੇ ਦਿਆਂਗਾ। ਮੈਂ ਉਥੇ ਮੌਕੇ ਤੇ ਜਾ ਕੇ ਵੇਖਿਆ ਹੈ, ਵੀਡਿਉ ਵੀ ਬਣਾਈ ਹੈ, ਫੋਟੋਆਂ ਵੀ ਖਿਚਵਾਈਆਂ ਹਨ ਅਤੇ ਪੰਚਾਇਤਾਂ ਨੂੰ ਇਕੱਠਾ ਕੀਤਾ ਹੈ। ਇਹ ਸੜਕ 10 ਫੁੱਟ ਤੋਂ 18 ਫੁੱਟ ਤੱਕ ਚੌੜੀ ਹੋ ਰਹੀ ਹੈ। ਇੱਕ ਕਿਲੋਮੀਟਰ ਦੇ ਦੋਵੇਂ ਪਾਸੇ ਪੱਥਰ ਪੈ ਚੁੱਕਾ ਹੈ। ਅਸੀਂ ਇਸ ਕੰਮ ਦੀ ਮਿਤੀ 15.02.10 ਨੂੰ ਅਲਾਟਮੈਂਟ ਕਰ ਦਿੱਤੀ ਸੀ। ਮੈਂ ਤਾਂ ਖੁਦ ਵੇਖ ਕੇ ਆਇਆ ਹਾਂ ਪਰ ਇਨ੍ਹਾਂ ਨੇ ਮੇਰੀ ਗੱਲ ਨਹੀਂ ਸੀ ਸੁਣੀ। ਬਾਕੀ ਡੱਲਾ ਤੋਂ ਮੱਲਾ ਤੱਕ 5.40 ਕਿਲੋਮੀਟਰ ਸੜਕ ਵਾਸਤੇ ਡੀ.ਸੀ. ਵੱਲੋਂ ਯੈਸ ਹੋ ਗਈ ਹੈ। ਅਸੀਂ ਉਸ ਨੂੰ ਵੀ ਬਣਾਉਣ ਦਾ ਮਨ ਬਣਾਇਆ ਹੈ। ਮੱਲਾ ਤੋਂ ਚੱਕਰ ਤੱਕ ਦੀ 5.6 ਕਿਲੋਮੀਟਰ ਸੜਕ ਬਣਾਉਣ ਲਈ ਡੀ.ਸੀ. ਤੋਂ ਮਨਜ਼ੂਰੀ ਨਹੀਂ ਆਈ। ਅਖਾੜਾ ਪੁਲ ਤੋਂ ਮਾਣੂਕੇ ਅਤੇ ਅਖਾੜਾ ਪੁਲ ਤੋਂ ਭੰਮੀਪੁਰ ਦੀ ਸੜਕ ਵੀ 10 ਫੁੱਟ ਤੋਂ 18 ਫੁੱਟ ਤੱਕ ਚੌੜੀ ਕਰਨ ਲਈ ਡੀ.ਸੀ. ਨੇ ਸਿਫਾਰਸ਼ ਕੀਤੀ ਹੈ। ਭੰਮੀਪੁਰ ਤੋਂ ਮਾਣੂਕੇ ਤੱਕ 3.45 ਕਿਲੋਮੀਟਰ ਸੜਕ ਬਣਾਉਣ ਦੀ ਡੀ.ਸੀ. ਨੇ ਸਿਫਾਰਸ਼ ਨਹੀਂ ਕੀਤੀ। ਮੈਂ ਹੁਣ ਇਨ੍ਹਾਂ ਨੂੰ ਇਹ ਗੱਲ ਵੀ ਨਾਲ ਹੀ ਕਹਿੰਦਾ ਹਾਂ ਕਿ ਮੈਂ ਆਪਣੀ ਕੱਲ੍ਹ ਵਾਲੀ ਗੱਲ ਤੇ ਕਾਇਮ ਹਾਂ। ਜੇਕਰ ਸੜਕ ਬਣਨੀ ਸ਼ੁਰੂ ਨਾ ਹੋਈ ਹੁੰਦੀ ਤਾਂ ਮੈਂ ਅਸਤੀਫ਼ਾ ਦੇ ਦਿੰਦਾ ਪਰ ਹੁਣ ਇਨ੍ਹਾਂ ਦੀ ਮਰਜ਼ੀ ਪਤਾ ਨਹੀਂ ਕੀ ਹੈ?

**ਸਰਦਾਰ ਗੁਰਦੀਪ ਸਿੰਘ ਭੈਣੀ** : ਸਪੀਕਰ ਸਾਹਿਬ, ਕੱਲ੍ਹ ਦੇ ਜਵਾਬ ਵਿੱਚ ਅਤੇ ਅੱਜ ਦੇ ਜਵਾਬ ਵਿੱਚ ਬੜਾ ਫਰਕ ਹੈ। ਪਹਿਲਾਂ ਇਨ੍ਹਾਂ ਨੇ ਕਿਹਾ ਸੀ ਕਿ ਸਾਰੀਆਂ ਸੜਕਾਂ ਬਣੀਆਂ ਹੋਈਆਂ ਹਨ।

**ਮਾਨਯੋਗ ਸਪੀਕਰ** : ਭੈਣੀ ਜੀ, ਮੇਰੀ ਗੱਲ ਸੁਣੋ। ਪਲੀਜ਼ ਸੁਣੋ। ਤੁਸੀਂ ਸੜਕਾਂ ਦੀ ਗੱਲ ਕੀਤੀ ਹੈ ਕਿ ਬਣਨੀਆਂ ਸ਼ੁਰੂ ਹੋਈਆਂ ਹਨ ਜਾਂ ਨਹੀਂ। ਉਨ੍ਹਾਂ ਨੇ ਸਾਰਾ ਰਿਕਾਰਡ ਲਿਆਂਦਾ ਹੈ ਅਤੇ ਮੈਨੂੰ ਵੀ ਵਿਖਾਇਆ ਹੈ। ਸੜਕਾਂ ਬਣਾਉਣ ਦੀ ਸ਼ੁਰੂਆਤ ਹੋ ਗਈ ਹੈ। ਪੱਥਰ ਪਿਆ ਹੋਇਆ ਹੈ। ਵੀਡੀਉ ਉਨ੍ਹਾਂ ਦੇ ਕੋਲ ਹੈ। ਤੁਸੀਂ ਵੀ ਵੇਖ ਲਵੋ। ਤੁਸੀਂ ਇਸ ਦੇ ਮੁਤੱਲਕ ਹੀ ਗੱਲ ਕਰੋ।

**ਸਰਦਾਰ ਗੁਰਦੀਪ ਸਿੰਘ ਭੈਣੀ** : ਸਪੀਕਰ ਸਾਹਿਬ, ਮੈਂ ਜ਼ਬਾਨੀ ਕੁਝ ਨਹੀਂ ਕਹਿੰਦਾ। ਜੋ ਕੱਲ੍ਹ ਉਥੇ ਡਰਾਮਾ ਹੋਇਆ ਹੈ, ਮੈਂ ਉਸ ਸਬੰਧੀ ਇੱਕ ਖ਼ਬਰ ਅਖ਼ਬਾਰ ਵਿੱਚੋਂ ਪੜ੍ਹ ਕੇ ਸੁਣਾ ਦਿੰਦਾ ਹਾਂ। ਖ਼ਬਰ ਦੀ ਇੱਕ ਕਟਿੰਗ ਸੀ.ਐਮ. ਸਾਹਿਬ ਨੂੰ ਭੇਜ ਦਿੰਦਾ ਹਾਂ। ਇਸ ਦੀ ਸੀ.ਡੀ. ਵੀ ਮੇਰੇ ਕੋਲ ਹੈ।

**ਮੰਤਰੀ** : ਸਪੀਕਰ ਸਾਹਿਬ, ਮੈਂ ਆਪਣੀ ਕੱਲ੍ਹ ਵਾਲੀ ਗੱਲ ਤੇ ਕਾਇਮ ਹਾਂ। ਤੁਸੀਂ ਹਾਊਸ ਦੀ ਇਕ ਕਮੇਟੀ ਬਣਾ ਦਿਉ। ਜੇਕਰ ਕੰਮ ਸ਼ੁਰੂ ਨਾ ਹੋਇਆ ਹੋਵੇ ਤਾਂ ਮੈਂ ਅਸਤੀਫ਼ਾ ਦਿੰਦਾ ਹਾਂ ਅਤੇ ਜੇਕਰ ਸ਼ੁਰੂ ਹੋਇਆ ਹੈ ਤਾਂ ਇਹ ਅਸਤੀਫ਼ਾ ਦੇਣ।

**ਸਰਦਾਰ ਗੁਰਦੀਪ ਸਿੰਘ ਭੈਣੀ** : ਸਪੀਕਰ ਸਾਹਿਬ, ਕੱਲ੍ਹ ਹੀ ਕੰਮ ਸ਼ੁਰੂ ਹੋਇਆ ਹੈ। ਅਸਤੀਫ਼ਾ ਤਾਂ ਜਿੰਨੀ ਮਰਜ਼ੀ ਵਾਰੀ ਲੈ ਲਵੋ। ਇਨ੍ਹਾਂ ਨੇ ਕੱਲ੍ਹ ਹੀ ਕੈਮਰਿਆਂ ਨਾਲ ਫੋਟੋਆਂ ਖਿੱਚੀਆਂ ਹਨ।

**ਮਾਨਯੋਗ ਸਪੀਕਰ** : ਤੁਸੀਂ ਰਿਕਾਰਡ ਵੇਖ ਲਵੋ ਕਿ ਕੰਮ ਸ਼ੁਰੂ ਹੋਇਆ ਹੈ ਜਾਂ ਨਹੀਂ ਹੋਇਆ। ਤੁਸੀਂ ਇਸ ਦੀ ਗੱਲ ਕਰੋ, ਬਾਕੀ ਕੋਈ ਗੱਲ ਨਾ ਕਰੋ।

**ਸਰਦਾਰ ਗੁਰਦੀਪ ਸਿੰਘ ਭੈਣੀ** : ਸਪੀਕਰ ਸਾਹਿਬ, ਮੈਂ ਬੜੀ ਇਮਾਨਦਾਰੀ ਨਾਲ ਕਹਿ ਰਿਹਾ ਹਾਂ ਕਿ ਕੱਲ੍ਹ ਹੀ ਕੰਮ ਸ਼ੁਰੂ ਹੋਇਆ ਹੈ। ਉਥੇ ਮਜ਼ਦੂਰਾਂ ਨੂੰ ਬੁਲਾ ਕੇ ਕੱਲ੍ਹ ਹੀ ਰੋਲਰ ਚੱਲਣਾ ਸ਼ੁਰੂ ਹੋਇਆ ਹੈ.....

**ਮੰਤਰੀ** : ਸਪੀਕਰ ਸਾਹਿਬ, ਮੈਂ ਵੀ ਸਿੱਖ ਹਾਂ ਅਤੇ ਇਹ ਵੀ ਸਿੱਖ ਹਨ। ਇਹ ਅਕਾਲ ਤਖ਼ਤ ਸਾਹਿਬ ਤੇ ਜਾ ਕੇ ਅਰਦਾਸ ਕਰਕੇ ਕਹਿ ਦੇਣ ਕਿ ਕੱਲ੍ਹ ਕੰਮ ਸ਼ੁਰੂ ਹੋਇਆ ਹੈ। ਜੇਕਰ ਕੰਮ ਕੱਲ੍ਹ ਸ਼ੁਰੂ ਹੋਇਆ ਹੋਵੇ ਤਾਂ ਮੈਂ ਅਸਤੀਫ਼ਾ ਦੇ ਦੇਵਾਂਗਾ। ਜੇਕਰ ਪਹਿਲਾਂ ਦਾ ਸ਼ੁਰੂ ਹੋਇਆ ਹੋਵੇ ਤਾਂ ਇਹ ਅਸਤੀਫਾ ਦੇ ਦੇਣ। (ਸ਼ੋਰ)(ਵਿਘਨ)

(ਇਸ ਸਮੇਂ ਸਰਦਾਰ ਅਵਤਾਰ ਸਿੰਘ ਬਰਾੜ ਸਪਲੀਮੈਂਟਰੀ ਕਰਨ ਲਈ ਖੜ੍ਹੇ ਸਨ।)

**ਮਾਨਯੋਗ ਸਪੀਕਰ** : ਤੁਸੀਂ ਮੇਰੀ ਗੱਲ ਸੁਣੋ। (ਵਿਘਨ) ਬਰਾੜ ਸਾਹਿਬ, ਬੈਠ ਜਾਓ। ਮੈਨੂੰ ਗੱਲ ਕਰਨ ਦਿਓ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਜਿਹੜਾ ਕੱਲ੍ਹ ਦਾ ਝਮੇਲਾ ਪਿਆ ਹੋਇਆ ਹੈ, ਮੈਂ ਤੁਹਾਡੀ ਆਗਿਆ ਨਾਲ ਉਸ ਨੂੰ ਖ਼ਤਮ ਕਰਨਾ ਚਾਹੁੰਦਾ ਹਾਂ।

**ਮਾਨਯੋਗ ਸਪੀਕਰ** : ਗੱਲ ਕਿਹੜੀ ਹੈ, ਇਹ ਝੂਠ ਕਿਉਂ ਬੋਲਦੇ ਹਨ?

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਕੱਲ੍ਹ ਵੀ ਦੋਵੇਂ ਧਿਰਾਂ ਦੀ, ਮੰਤਰੀ ਜੀ ਦੀ ਵੀ ਅਤੇ ਐਮ.ਐਲ.ਏ. ਸਾਹਿਬ ਦੀ ਵੀ, ਆਪਸ ਵਿੱਚ ਕਾਫ਼ੀ ਤਕਰਾਰ ਹੋਈ ਹੈ।

**ਮਾਨਯੋਗ ਸਪੀਕਰ** : ਤੁਸੀਂ ਬੈਠੋ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਇਕ ਮਿੰਟ ਜੀ, ਮੈਂ ਤਾਂ ਹੱਲ ਕਰਨ ਦੀ ਗੱਲ ਕਰ ਰਿਹਾ ਹਾਂ। ਉਹ ਵੀ ਕਹਿੰਦੇ ਹਨ ਕਿ ਕਮੇਟੀ ਬਣਾ ਦਿਓ, ਅਸੀਂ ਵੀ ਕਹਿੰਦੇ ਹਾਂ ਕਿ ਸਦਨ ਦੀ ਇੱਕ ਕਮੇਟੀ ਬਣਾ ਦਿਓ ਜਿਹੜੀ ਇਸ ਸਬੰਧੀ ਰਿਪੋਰਟ ਦੇਵੇ।

**ਮਾਨਯੋਗ ਸਪੀਕਰ** : ਮੰਤਰੀ ਜੀ ਫੋਟੋ ਲੈ ਕੇ ਆਏ ਹਨ, ਇਹ ਐਵੇਂ ਗੱਲ ਕਰੀ ਜਾਂਦੇ ਹਨ? (ਵਿਘਨ)

**ਮੰਤਰੀ** : ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ..... (ਵਿਘਨ)

**ਮਾਨਯੋਗ ਸਪੀਕਰ** : ਜਵਾਬ ਮੰਤਰੀ ਜੀ ਨੇ ਦੇਣਾ ਹੈ।

**ਮੰਤਰੀ** : ਸਪੀਕਰ ਸਾਹਿਬ, ਇਹ ਬੜੇ ਸਾਊ ਬੰਦੇ ਹਨ ਅਤੇ 2-3 ਵੇਰ ਜਿੱਤ ਕੇ ਆਏ ਹਨ। ਇਹ ਅਕਾਲ ਤਖ਼ਤ ਸਾਹਿਬ ਤੇ ਜਾ ਕੇ ਕਹਿ ਦੇਣ ਕਿ ਸੜਕ ਕੱਲ੍ਹ ਬਣਨੀ ਸ਼ੁਰੂ ਹੋਈ ਹੈ, ਮੈਂ ਤਾਂ ਵੀ ਅਸਤੀਫ਼ਾ ਦੇ ਦੇਵਾਂਗਾ। ਇਹ ਨਿਰਾ ਝੂਠ ਬੋਲ ਰਹੇ ਹਨ। ਇਹ ਜ਼ਿੰਮੇਵਾਰੀ ਲੈ ਲੈਣ। (ਵਿਘਨ)

**ਸਰਦਾਰ ਗੁਰਦੀਪ ਸਿੰਘ ਭੈਣੀ** : ਸਪੀਕਰ ਸਾਹਿਬ, ਮੈਨੂੰ ਇੱਕ ਖ਼ਬਰ ਪੜ੍ਹ ਲੈਣ ਦਿਓ, ਮੈਂ ਸਵਾਲ ਕੀਤਾ ਸੀ.....

**ਮਾਨਯੋਗ ਸਪੀਕਰ** : ਨਹੀਂ ਜੀ, ਬਹੁਤ ਹੋ ਗਿਆ। ਅਗਲਾ ਸਵਾਲ, ਝੂੰਦਾ ਜੀ।

---

## ਨਵੇਂ ਪਸ਼ੂ ਪਾਲਣ ਹਸਪਤਾਲ ਖੋਲ੍ਹਣਾ

***1949. ਸਰਦਾਰ ਇਕਬਾਲ ਸਿੰਘ ਝੂੰਦਾਂ :** ਕੀ ਪਸ਼ੂ ਪਾਲਣ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪੰਜਾਬ ਸਰਕਾਰ ਵੱਲੋਂ ਨਵੇਂ ਪਸ਼ੂ ਪਾਲਣ ਹਸਪਤਾਲ ਖੋਲ੍ਹੇ ਜਾਣ ਦਾ ਕਰਾਈਟੇਰੀਆ ਕੀ ਹੈ ?

**ਸਰਦਾਰ ਗੁਲਜ਼ਾਰ ਸਿੰਘ ਰਣੀਕੇ :** ਸਰਕਾਰ ਵੱਲੋਂ ਨਵੇਂ ਪਸ਼ੂ ਹਸਪਤਾਲ ਖੋਲ੍ਹਣ ਲਈ ਕੋਈ ਵੀ ਤਜਵੀਜ਼ ਹਾਲ ਦੀ ਘੜੀ ਨਹੀਂ ਹੈ ਪਰ ਪਸ਼ੂ ਹਸਪਤਾਲ ਖੋਲ੍ਹਣ ਸਬੰਧੀ ਸਰਕਾਰ ਵੱਲੋਂ ਜੋ ਕਰਾਈਟੇਰੀਆ ਨਿਰਧਾਰਤ ਹੈ, ਉਸ ਸਬੰਧੀ ਵੇਰਵੇ ਸਹਿਤ ਸੂਚਨਾ ਅਨੁਲੱਗ-'ੳ' ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ਜੀ।

### ਅਨੁਲੱਗ-'ੳ'

ਸਰਕਾਰ ਵੱਲੋਂ ਨਵੇਂ ਪਸ਼ੂ ਹਸਪਤਾਲ ਖੋਲ੍ਹਣ ਸਬੰਧੀ ਕਰਾਈਟੇਰੀਆ ਨਿਮਨ-ਲਿਖਤ ਅਨੁਸਾਰ ਹੈ :-

1) ਪਸ਼ੂ ਹਸਪਤਾਲ ਖੋਲ੍ਹਣ ਲਈ ਚੁਣੇ ਗਏ ਪਿੰਡ ਅਤੇ ਉਸ ਦੇ ਨਾਲ ਲਗਦੇ ਪਿੰਡਾਂ ਦੇ ਪਸ਼ੂਆਂ ਦੀ ਅਬਾਦੀ 4,000 ਤੋਂ ਘੱਟ ਨਾ ਹੋਵੇ ਅਤੇ ਚੁਣਿਆ ਗਿਆ ਪਿੰਡ ਉਸ ਨਾਲ ਲਗਦੇ ਦੂਜੇ ਪਿੰਡਾਂ ਦੇ ਕੇਂਦਰ ਵਿੱਚ ਪੈਂਦਾ ਹੋਵੇ। ਤਜਵੀਜ਼ ਕੀਤੇ ਗਏ ਪਸ਼ੂ ਹਸਪਤਾਲ ਦੀ ਦੂਰੀ ਨਾਲ ਲਗਦੇ ਪਸ਼ੂ ਹਸਪਤਾਲ ਤੋਂ 3 ਕਿਲੋਮੀਟਰ ਤੋਂ ਘੱਟ ਨਾ ਹੋਵੇ।

2) ਤਜਵੀਜ਼ ਕੀਤਾ ਗਿਆ ਪਸ਼ੂ ਹਸਪਤਾਲ ਘੱਟੋ-ਘੱਟ 4 ਕਿਲੋਮੀਟਰ ਦੇ ਏਰੀਏ ਨੂੰ ਵੈਟਰਨਰੀ ਸੇਵਾਵਾਂ ਉਪਲਬਧ ਕਰੇ।

3) ਪਸ਼ੂ ਹਸਪਤਾਲ ਦੀ ਬਿਲਡਿੰਗ ਅਤੇ ਪਸ਼ੂ ਹਸਪਤਾਲ ਵਿੱਚ ਨਿਯੁਕਤ ਕੀਤੇ ਜਾਣ ਵਾਲੇ ਸਟਾਫ਼ ਲਈ ਰਿਹਾਇਸ਼ੀ ਕਵਾਟਰਾਂ ਲਈ ਪਿੰਡ ਦੀ ਪੰਚਾਇਤ ਘੱਟੋ-ਘੱਟ ਅੱਧਾ ਏਕੜ ਜ਼ਮੀਨ ਪਿੰਡ ਦੀ ਅਬਾਦੀ ਦੇ ਨਾਲ ਲਗਦੀ ਜ਼ਮੀਨ ਇਸ ਵਿਭਾਗ ਨੂੰ ਮੁਫ਼ਤ ਦੇਵੇਗੀ।

**ਸਰਦਾਰ ਇਕਬਾਲ ਸਿੰਘ ਝੂੰਦਾਂ :** ਮਾਨਯੋਗ ਸਪੀਕਰ ਸਾਹਿਬ, ਮੰਤਰੀ ਜੀ ਨੇ ਦੱਸਿਆ ਹੈ ਕਿ ਨਵਾਂ ਹਸਪਤਾਲ ਖੋਲ੍ਹਣ ਦੀ ਕੋਈ ਤਜਵੀਜ਼ ਨਹੀਂ ਹੈ ਔਰ ਨਾਲ ਹੀ ਵੇਰਵਾ ਵੀ ਦੱਸਿਆ ਹੈ ਜਿਸ ਦੇ ਅਧਾਰ ਤੇ ਨਵੇਂ ਪਸ਼ੂ ਹਸਪਤਾਲ ਖੋਲ੍ਹੇ ਜਾ ਸਕਦੇ ਹਨ। ਮੈਂ ਮੰਤਰੀ ਜੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਪਿੰਡ ਇਹ ਸ਼ਰਤਾਂ ਪੂਰੀਆਂ ਕਰਦੇ ਹਨ ਕੀ ਇਹ ਉਥੇ ਨਵੇਂ ਹਸਪਤਾਲ ਖੋਲ੍ਹਣਗੇ? ਇਸ ਦੇ ਨਾਲ ਹੀ ਮੈਂ ਇਹ ਵੀ ਪੁੱਛਣਾ ਚਾਹੁੰਦਾ ਹਾਂ ਕਿ ਲੋਕ ਪਸ਼ੂਆਂ ਨੂੰ ਦੂਰ-ਦਰਾਡੇ ਲੈ ਕੇ ਜਾਣ ਵਿੱਚ ਕਈ ਵੇਰ ਬਹੁਤ ਦਿੱਕਤ/ਮੁਸ਼ਕਲ ਮਹਿਸੂਸ ਕਰਦੇ ਹਨ। ਉਹ ਇਲਾਜ ਉਨ੍ਹਾਂ ਡਾਕਟਰਾਂ ਤੋਂ ਹੀ ਕਰਾਉਂਦੇ

ਹਨ ਜਿਹੜੇ ਪਸ਼ੂ ਹਸਪਤਾਲ਼ਾਂ ਵਿੱਚ ਕੰਮ ਕਰਦੇ ਹਨ, ਜੋ ਕਿ ਉਨ੍ਹਾਂ ਨੂੰ ਘਰ ਬੁਲਾ ਕੇ ਵਾਧੂ ਪੈਸੇ ਦੇ ਕੇ ਕਰਾਉਣੇ ਪੈਂਦੇ ਹਨ। ਜਿਹੜੇ ਪਿੰਡ ਕਰਾਈਟੇਰੀਆ ਪੂਰਾ ਕਰਦੇ ਹਨ, ਕੀ ਮੰਤਰੀ ਜੀ ਇਸ ਗੱਲ ਤੇ ਵਿਚਾਰ ਕਰਦੇ ਹੋਏ ਉਥੇ ਨਵੇਂ ਹਸਪਤਾਲ ਖੋਲ੍ਹਣਗੇ?

**ਮੰਤਰੀ :** ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ ਨੂੰ ਮੈਂ ਪਹਿਲਾਂ ਵੀ ਦੱਸਿਆ ਹੈ ਕਿ ਹਾਲ ਦੀ ਘੜੀ ਨਵੇਂ ਪਸ਼ੂ ਹਸਪਤਾਲ ਖੋਲ੍ਹਣ ਦੀ ਕੋਈ ਤਜਵੀਜ਼ ਨਹੀਂ ਹੈ। ਇਹ ਲਿਖ ਕੇ ਦੇ ਦੇਣ ਜਿਹੜੇ ਏਰੀਏ ਵਿੱਚ ਬਹੁਤ ਜ਼ਰੂਰੀ ਹੈ ਅਤੇ ਕਰਾਈਟੇਰੀਏ ਦੀਆਂ ਸਾਰੀਆਂ ਸ਼ਰਤਾਂ ਉਹ ਪੂਰੀਆਂ ਕਰਦਾ ਹੈ, ਉਸ ਤੇ ਵਿਚਾਰ ਕਰ ਲਵਾਂਗੇ ਜੀ।

**ਸਰਦਾਰ ਇਕਬਾਲ ਸਿੰਘ ਝੂੰਦਾਂ :** ਧੰਨਵਾਦ ਜੀ।

---

## ਵੱਲਾ ਬਾਈਪਾਸ-ਮਹਿਤਾ ਚੌਂਕ ਸੜਕ ਦੀ ਮੁਰੰਮਤ

***2130. ਡਾਕਟਰ ਦਲਬੀਰ ਸਿੰਘ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਵੱਲਾ ਬਾਈਪਾਸ ਤੋਂ ਮਹਿਤਾ ਚੌਂਕ ਤੱਕ ਦੀ ਸੜਕ ਵਿੱਚ ਉਠੀਆਂ ਪਿੰਡ ਤੋਂ ਅੱਗੇ ਮਹਿਤਾ ਚੌਂਕ ਤੱਕ ਬੁਰੀ ਤਰ੍ਹਾਂ ਨਾਲ ਟੁੱਟ ਚੁੱਕੀ ਸੜਕ ਦੀ ਮੁਰੰਮਤ ਲਈ ਚੁੱਕੇ ਗਏ ਕਦਮਾਂ ਦੇ ਵੇਰਵੇ ਕੀ ਹਨ ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** ਇਸ ਸੜਕ ਦੇ ਆਰ.ਡੀ. 12.00 ਤੋਂ 13.00, 18.00 ਤੋਂ 21.00, 23.00 ਤੋਂ 26.30 ਅਤੇ 33.00 ਤੋਂ 43.47 ਕਿ:ਮੀ:=17.77 ਕਿ:ਮੀ: ਦੀ ਮੁਰੰਮਤ ਸਾਲ 2006-07 ਵਿੱਚ ਕੀਤੀ ਗਈ ਸੀ ਅਤੇ ਇਹ ਸੜਕ ਮੁਰੰਮਤ ਲਈ ਅਗਲੇ ਵਿੱਤੀ ਸਾਲ 2011-12 ਵਿੱਚ ਡਿਊ ਹੋਵੇਗੀ। ਇਸ ਸੜਕ ਦੀ ਮੁਰੰਮਤ ਦਾ ਕੰਮ ਸਾਲ 2011-12 ਦੇ ਵਰਕ ਪ੍ਰੋਗਰਾਮ ਵਿੱਚ ਸ਼ਾਮਲ ਕਰਕੇ ਕਰਵਾ ਦਿੱਤਾ ਜਾਵੇਗਾ। ਇਸ ਸੜਕ ਦੇ ਬਾਕੀ ਹਿੱਸੇ ਦੀ ਹਾਲਤ ਠੀਕ ਹੈ।

**ਡਾਕਟਰ ਦਲਬੀਰ ਸਿੰਘ :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਮੰਤਰੀ ਜੀ ਨੇ ਜਵਾਬ ਦਿੱਤਾ ਹੈ ਕਿ ਕੁਝ ਪਾਰਟ, ਆਰ.ਡੀਜ਼ ਜੋ ਕਿ ਇਨ੍ਹਾਂ ਨੇ ਆਪਣੇ ਉੱਤਰ ਵਿੱਚ ਮੈਨਸ਼ਨ ਕੀਤੀਆਂ ਹਨ, ਉਨ੍ਹਾਂ ਦੀ ਸਾਲ 2006-07 ਵਿੱਚ ਰੀਪੇਅਰ ਹੋਈ ਸੀ, ਹੋ ਸਕਦਾ ਹੈ ਉਸ ਦੇ ਵਿਚੋਂ ਕੁਝ ਪਾਰਟ ਠੀਕ ਹੋਣ, ਉਹ ਛੱਡੇ ਗਏ ਸਨ। ਮੁੱਖ ਮੰਤਰੀ ਜੀ ਨੂੰ ਪਿੰਡਾਂ ਵਾਲਿਆਂ ਨੇ ਮਿਲ ਕੇ ਕਿਹਾ ਕਿ ਮੇਨ ਰੋਡ ਜਿਹੜੀ ਸ੍ਰੀ ਹਰਗੋਬਿੰਦਪੁਰ ਨੂੰ ਜਾਂਦੀ ਹੈ, ਉਤਨੀ ਚਾਰ ਕਿਲੋਮੀਟਰ ਦੀ ਸੜਕ ਜਿੱਥੇ-ਜਿੱਥੇ ਖੱਡੇ ਹਨ ਉਹ ਬਣ ਜਾਵੇ ਤਾਂ ਇਹ ਸੜਕ ਫਿਰ ਲੰਘਣਯੋਗ ਹੋ ਜਾਵੇਗੀ, ਇਸ ਦੀ ਮੁਰੰਮਤ ਦਾ ਫਾਇਦਾ ਹੋਵੇਗਾ। ਮੁੱਖ ਮੰਤਰੀ ਜੀ ਨੇ ਵੀ ਨੋਟ ਭੇਜਿਆ ਹੈ। ਇਸ ਲਈ ਕੀ ਮੰਤਰੀ ਜੀ ਕਿਰਪਾ ਕਰਕੇ ਵਿਸ਼ਵਾਸ ਦਿਵਾਉਣਗੇ ਕਿ ਚਾਰ ਕਿਲੋਮੀਟਰ ਦੀ ਸੜਕ ਦੀ ਸਪੈਸ਼ਲ ਰਿਪੇਅਰ ਕਰਵਾਈ ਜਾਵੇਗੀ?

**ਮੰਤਰੀ :** ਸਪੀਕਰ ਸਾਹਿਬ, ਅਸੀਂ ਚਾਰ ਕਿਲੋਮੀਟਰ ਨਹੀਂ ਬਲਕਿ ਅਠ੍ਹਾਰਾਂ ਕਿਲੋਮੀਟਰ ਦਾ ਹਿੱਸਾ ਰਿਪੇਅਰ ਕਰਵਾ ਰਹੇ ਹਾਂ। ਮੈਂ ਵਿਸ਼ਵਾਸ ਦਿਵਾਉਂਦਾ ਹਾਂ ਕਿ ਅਪ੍ਰੈਲ ਮਹੀਨੇ ਵਿੱਚ ਨਵਾਂ ਵਿੱਤੀ ਸਾਲ ਸ਼ੁਰੂ ਹੋਣ ਤੇ ਪ੍ਰਾਇਰਟੀ ਦੇ ਅਧਾਰ ਤੇ ਇਹ ਸਾਰੀ ਦੀ ਸਾਰੀ ਸੜਕ ਜਲਦੀ ਤੋਂ ਜਲਦੀ ਰਿਪੇਅਰ ਕਰਵਾ ਦੇਵਾਂਗੇ।

**ਡਾਕਟਰ ਦਲਬੀਰ ਸਿੰਘ :** ਸਪੀਕਰ ਸਾਹਿਬ ਮੰਤਰੀ ਜੀ ਦਾ ਬਹੁਤ-ਬਹੁਤ ਧੰਨਵਾਦ।

---

## ਸਮਾਜਿਕ ਸੁਰੱਖਿਆ ਵਿਭਾਗ ਵਿਚ ਖਾਲੀ ਅਸਾਮੀਆਂ ਭਰਨਾ

*2118. **ਸ਼੍ਰੀ ਸੁਨੀਲ ਕੁਮਾਰ ਜਾਖੜ :** ਕੀ ਸਮਾਜਿਕ ਸੁਰੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਰਾਜ ਵਿਚ ਸਮਾਜਿਕ ਸੁਰੱਖਿਆ, ਔਰਤਾਂ ਦੀ ਭਲਾਈ ਤੇ ਬੱਚਿਆਂ ਦੇ ਵਿਕਾਸ ਵਿਭਾਗ ਦੇ ਕਿੰਨੇ ਦਫ਼ਤਰ ਹਨ ;

(ਅ) ਇਨ੍ਹਾਂ ਦਫ਼ਤਰਾਂ ਵਿੱਚ ਪ੍ਰੋਗਰਾਮ ਅਧਿਕਾਰੀ, ਜ਼ਿਲ੍ਹਾ ਸਮਾਜਿਕ ਸੁਰੱਖਿਆ ਅਧਿਕਾਰੀ, ਸੀ.ਡੀ.ਪੀ.ਓ., ਲੇਖਾਕਾਰ ਸੁਪਰਵਾਈਜ਼ਰਾਂ, ਕਲਰਕਾਂ, ਸੇਵਾਦਾਰਾਂ ਅਤੇ ਡਰਾਈਵਰਾਂ ਦੀਆਂ ਮਨਜ਼ੂਰ ਸ਼ੁਦਾ ਅਸਾਮੀਆਂ ਦੀ ਗਿਣਤੀ ਕਿੰਨੀ ਹੈ ਅਤੇ ਕਿੰਨੀਆਂ ਅਸਾਮੀਆਂ ਖਾਲੀ ਹਨ ;

(ੲ) ਇਨ੍ਹਾਂ ਖਾਲੀ ਅਸਾਮੀਆਂ ਨੂੰ ਭਰਨ ਲਈ ਸਰਕਾਰ ਦੀ ਕੀ ਯੋਜਨਾ ਹੈ?

**ਸ਼੍ਰੀ ਸਵਰਨਾ ਰਾਮ :** (ੳ) ਰਾਜ ਵਿਚ ਸਮਾਜਿਕ ਸੁਰੱਖਿਆ ਅਤੇ ਇਸਤਰੀ ਤੇ ਬਾਲ ਵਿਕਾਸ ਵਿਭਾਗ ਅਧੀਨ 215 ਦਫ਼ਤਰ ਹਨ ਜੀ।

(ਅ) ਇਨ੍ਹਾਂ ਦਫ਼ਤਰਾਂ ਵਿੱਚ ਮਨਜ਼ੂਰ-ਸ਼ੁਦਾ ਅਤੇ ਖਾਲੀ ਅਸਾਮੀਆਂ ਦੀ ਗਿਣਤੀ ਅਨੁਲੱਗ-'ੳ' ਤੇ ਹੈ ਜੀ।

(ੲ) ਖਾਲੀ ਅਸਾਮੀਆਂ ਨੂੰ ਭਰਨ ਲਈ ਸਰਕਾਰ ਦੀ ਯੋਜਨਾ ਦਾ ਵੇਰਵਾ ਅਨੁਲੱਗ-'ਅ' ਤੇ ਹੈ ਜੀ।

### ਅਨੁਲੱਗ-'ੳ'

| ਲੜੀ ਨੰ: | ਅਸਾਮੀ ਦਾ ਨਾਂ | ਪ੍ਰਵਾਨਿਤ ਅਸਾਮੀਆਂ ਦੀ ਗਿਣਤੀ | ਖਾਲੀ ਅਸਾਮੀਆਂ ਦੀ ਗਿਣਤੀ |
|---|---|---|---|
| 1. | ਜ਼ਿਲ੍ਹਾ ਸਮਾਜਿਕ ਸੁਰੱਖਿਆ ਅਫ਼ਸਰ | 19 | 04 |
| 2. | ਜ਼ਿਲ੍ਹਾ ਪ੍ਰੋਗਰਾਮ ਅਫ਼ਸਰ | 17 | 04 |

| | | | |
|---|---|---|---|
| 3. | ਬਾਲ ਵਿਕਾਸ ਪ੍ਰੋਜੈਕਟ ਅਫ਼ਸਰ | 154 | 52 |
| 4. | ਲੇਖਾਕਾਰ/ਸੀਨੀਅਰ ਸਹਾਇਕ/ ਅੰਕੜਾ ਸਹਾਇਕ | 249 | 47 |
| 5. | ਸੁਪਰਵਾਈਜ਼ਰ | 1019 | 286 |
| 6. | ਕਲਰਕ | 281 | - |
| 7. | ਸੇਵਾਦਾਰ | 206 | 13 |
| 8. | ਡਰਾਈਵਰ | 71 | - |

## ਅਨੁਲੱਗ-'ਅ'

| ਲੜੀ ਨੰ: | ਅਸਾਮੀ ਦਾ ਨਾਂ | ਖਾਲੀ ਅਸਾਮੀਆਂ ਨੂੰ ਭਰਨ ਦੀ ਯੋਜਨਾ |
|---|---|---|
| 1. | ਜ਼ਿਲ੍ਹਾ ਸਮਾਜਿਕ ਸੁਰੱਖਿਆ ਅਫ਼ਸਰ | 04 ਖਾਲੀ ਅਸਾਮੀਆਂ ਵਿੱਚੋਂ 03 ਅਸਾਮੀਆਂ ਸਿੱਧੀ ਭਰਤੀ ਦੇ ਕੋਟੇ ਦੀਆਂ ਭਰਨ ਲਈ ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ ਅਤੇ ਤਰੱਕੀ ਕੋਟੇ ਦੀ 01 ਅਸਾਮੀ ਨਿਕਟ ਭਵਿੱਖ ਵਿੱਚ ਡੀ.ਪੀ.ਸੀ. ਰਾਹੀਂ ਪੁਰ ਕਰ ਲਈ ਜਾਵੇਗੀ। |
| 2. | ਜ਼ਿਲ੍ਹਾ ਪ੍ਰੋਗਰਾਮ ਅਫ਼ਸਰ | ਸਿੱਧੀ ਭਰਤੀ ਦੇ ਕੋਟੇ ਦੀਆਂ 04 ਖਾਲੀ ਅਸਾਮੀਆਂ ਨੂੰ ਭਰਨ ਲਈ ਸਰਕਾਰ ਵੱਲੋਂ ਮੀਮੋ ਨੰ: 3/11/09-1ਇਬ/3703 ਮਿਤੀ 21.12.2010 ਰਾਹੀਂ ਪੰਜਾਬ ਲੋਕ ਸੇਵਾ ਕਮਿਸ਼ਨ, ਪਟਿਆਲਾ ਨੂੰ ਮੰਗ ਪੱਤਰ ਭੇਜਿਆ ਗਿਆ ਸੀ ਅਤੇ ਕਮਿਸ਼ਨ ਵੱਲੋਂ ਇਨ੍ਹਾਂ ਅਸਾਮੀਆਂ ਨੂੰ ਭਰਨ ਲਈ ਇਸ਼ਤਿਹਾਰ ਪ੍ਰਕਾਸ਼ਿਤ ਕੀਤਾ ਜਾ ਚੁੱਕਾ ਹੈ ਅਤੇ ਇਹ ਅਸਾਮੀਆਂ ਨਿਕਟ ਭਵਿੱਖ ਵਿੱਚ ਪੁਰ ਹੋਣ ਦੀ ਸੰਭਾਵਨਾ ਹੈ। |
| 3. | ਬਾਲ ਵਿਕਾਸ ਪ੍ਰੋਜੈਕਟ ਅਫ਼ਸਰ | ਸਿੱਧੀ ਭਰਤੀ ਦੇ ਕੋਟੇ ਦੀਆਂ 41 ਖਾਲੀ ਅਸਾਮੀਆਂ ਨੂੰ ਭਰਨ ਲਈ ਸਰਕਾਰ ਵੱਲੋਂ ਮੀਮੋ ਨੰ: 3/11/09-1ਇਬ/3703 ਮਿਤੀ 21.12.2010 ਰਾਹੀਂ ਪੰਜਾਬ ਲੋਕ ਸੇਵਾ ਕਮਿਸ਼ਨ, ਪਟਿਆਲਾ ਨੂੰ ਮੰਗ ਪੱਤਰ ਭੇਜਿਆ ਗਿਆ ਸੀ ਅਤੇ ਕਮਿਸ਼ਨ |

[ ਸਮਾਜਿਕ ਸੁਰੱਖਿਆ ਮੰਤਰੀ ]

| | | |
|---|---|---|
| | | ਵੱਲੋਂ ਇਨ੍ਹਾਂ ਅਸਾਮੀਆਂ ਨੂੰ ਭਰਨ ਲਈ ਇਸ਼ਤਿਹਾਰ ਪ੍ਰਕਾਸ਼ਿਤ ਕੀਤਾ ਜਾ ਚੁੱਕਾ ਹੈ ਅਤੇ ਇਹ ਅਸਾਮੀਆਂ ਨਿਕਟ ਭਵਿੱਖ ਵਿੱਚ ਪੁਰ ਹੋਣ ਦੀ ਸੰਭਾਵਨਾ ਹੈ। ਬਾਕੀ ਦੀਆਂ 11 ਅਸਾਮੀਆਂ ਨੂੰ ਭਰਨ ਲਈ ਕਾਰਵਾਈ ਕੀਤੀ ਜਾ ਰਹੀ ਹੈ। |
| 4. | ਲੇਖਾਕਾਰ/ਸੀਨੀਅਰ ਸਹਾਇਕ/ ਅੰਕੜਾ ਸਹਾਇਕ | ਸਿੱਧੀ ਭਰਤੀ ਦੇ ਕੋਟੇ ਦੀਆਂ ਖਾਲੀ ਅਸਾਮੀਆਂ ਨੂੰ ਭਰਨ ਸਬੰਧੀ ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ। |
| 5. | ਸੁਪਰਵਾਈਜ਼ਰ | ਖਾਲੀ ਅਸਾਮੀਆਂ ਨੂੰ ਆਂਗਨਵਾੜੀ ਵਰਕਰਾਂ ਵਿੱਚੋਂ ਭਰਨ ਲਈ ਇਸ਼ਤਿਹਾਰ ਪ੍ਰਕਾਸ਼ਿਤ ਕੀਤਾ ਜਾ ਚੁੱਕਾ ਹੈ ਅਤੇ ਨਿਕਟ ਭਵਿੱਖ ਵਿੱਚ ਭਰਤੀ ਪ੍ਰਕਿਰਿਆ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ। |
| 6. | ਸੇਵਾਦਾਰ | ਇਹ ਅਸਾਮੀਆਂ ਤਰਸ ਦੇ ਅਧਾਰ ਤੇ ਭਰਨ ਲਈ ਮਾਮਲਾ ਵਿਭਾਗ ਦੇ ਵਿਚਾਰ ਅਧੀਨ ਹੈ। |
| 7. | ਡਰਾਈਵਰ | ਕੇਂਦਰ ਸਰਕਾਰ ਦੀਆਂ ਗਾਈਡ ਲਾਈਨਜ਼ ਅਨੁਸਾਰ ਇਹ ਅਸਾਮੀਆਂ ਠੇਕੇ ਤੇ ਭਰਨ ਲਈ ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ। |

**ਸ਼੍ਰੀ ਸੁਨੀਲ ਕੁਮਾਰ ਜਾਖੜ :** ਮਾਨਯੋਗ ਸਪੀਕਰ ਸਾਹਿਬ, ਮੰਤਰੀ ਜੀ ਨੇ ਜੋ ਜਵਾਬ ਦਿੱਤਾ ਹੈ, ਉਸ ਵਿੱਚ ਉਨ੍ਹਾਂ ਨੇ ਕਿਹਾ ਹੈ ਕਿ ਚਾਈਲਡ ਡਿਵੈਲਪਮੈਂਟ ਅਫ਼ਸਰ ਦੀਆਂ 154 ਪੋਸਟਾਂ ਵਿੱਚੋਂ 52 ਖਾਲੀ ਪਈਆਂ ਹਨ। ਇਸੇ ਤਰ੍ਹਾਂ ਸੁਪਰਵਾਈਜ਼ਰ ਦੀਆਂ 286 ਪੋਸਟਾਂ ਖਾਲੀ ਪਈਆਂ ਹਨ, ਪੀਅਨਜ਼ ਦੀਆਂ 13 ਪੋਸਟਾਂ ਖਾਲੀ ਪਈਆਂ ਹਨ। ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਸਿਰਫ਼ ਡਿਸਟ੍ਰਿਕਟ ਸੋਸ਼ਲ ਸਿਕਿਓਰਟੀ ਅਫ਼ਸਰ ਦੀ ਤਨਖ਼ਾਹ ਹੀ ਸਟੇਟ ਗੌਰਮਿੰਟ ਦਿੰਦੀ ਹੈ। ਬਾਕੀ ਸੀ.ਡੀ.ਪੀ.ਓਜ਼. ਜਾਂ ਸੁਪਰਵਾਈਜ਼ਰ ਜਾਂ ਹੋਰ ਕਰਮਚਾਰੀਆਂ ਦੀ ਤਨਖ਼ਾਹ ਸੈਂਟਰ ਗੌਰਮਿੰਟ ਦਿੰਦੀ ਹੈ। ਫਿਰ ਕੀ ਵਜ੍ਹਾ ਹੈ ਕਿ ਇਹ ਭਰਤੀ ਨਹੀਂ ਕੀਤੀ ਗਈ? ਕਿਉਂ ਸਰਕਾਰ ਨੂੰ ਵਾਰ-ਵਾਰ ਜਗਾਉਣਾ ਪੈਂਦਾ ਹੈ? ਕੀ ਮੰਤਰੀ ਜੀ ਕੋਲ ਇਸ ਦਾ ਜਵਾਬ ਹੈ?

**ਮੰਤਰੀ :** ਸਪੀਕਰ ਸਾਹਿਬ, ਜੋ ਸਾਡੇ ਅਧੀਨ ਭਰਤੀ ਦੀਆਂ ਪੋਸਟਾਂ ਹਨ, ਉਹ ਅਸੀਂ ਕਰਦੇ ਹਾਂ ਅਤੇ ਉਨ੍ਹਾਂ ਵਿੱਚ ਕੋਈ ਕਮੀ ਨਹੀਂ ਹੈ। ਸਿਰਫ਼ ਇੱਕ ਸੀਟ ਦੀ ਕਮੀ ਹੈ ਜਿਸ ਦੀ ਸੀਨੀਆਰਤਾ ਨਹੀਂ ਬਣੀ ਹੈ। ਉਹ ਕੇਸ ਵੀ ਦੋ ਮਹੀਨੇ ਤੱਕ ਡੀ.ਪੀ.ਸੀ. ਵਿੱਚ

ਹੋ ਜਾਵੇਗਾ ਲੇਕਿਨ ਪੀ.ਓ. ਵਗੈਰਾ ਦੀ ਭਰਤੀ ਕਰਨ ਦਾ ਕੰਮ ਪਬਲਿਕ ਸਰਵਿਸ ਕਮਿਸ਼ਨ ਦਾ ਹੈ। ਅਸੀਂ ਸਰਕਾਰ ਵੱਲੋਂ ਉਨ੍ਹਾਂ ਨੂੰ ਆਪਣੀ ਰਿਕੁਆਇਰਮੈਂਟ ਭੇਜ ਦਿੱਤੀ ਹੈ ਜਿਸ ਸਬੰਧੀ ਉਨ੍ਹਾਂ ਨੇ ਬਕਾਇਦਾ ਇਸ਼ਤਿਹਾਰ ਦਿੱਤਾ ਹੈ। ਜਿਹੜੀ ਤੁਸੀਂ ਬਾਲ ਵਿਕਾਸ ਪ੍ਰਾਜੈਕਟ ਅਫ਼ਸਰਾਂ ਦੀ ਗੱਲ ਕੀਤੀ ਹੈ, ਇਹ 41 ਅਸਾਮੀਆਂ ਖ਼ਾਲੀ ਹਨ ਜਿਨ੍ਹਾਂ ਦੀ ਭਰਤੀ ਕਰਨੀ ਪੰਜਾਬ ਸਰਕਾਰ ਦੇ ਵੱਸ ਵਿੱਚ ਹੈ ਅਤੇ ਉਹ ਪੰਜਾਬ ਸਰਕਾਰ ਕਰ ਚੁੱਕੀ ਹੈ, ਡੀ.ਪੀ.ਸੀ. ਵੀ ਹੋ ਚੁੱਕੀ ਹੈ। ਇਸ ਦਾ ਪ੍ਰਾਸੈਸ ਵੀ ਪਬਲਿਕ ਸਰਵਿਸ ਕਮਿਸ਼ਨ ਦੁਆਰਾ ਹੋਣਾ ਹੈ। ਇਸ ਦਾ ਵੀ ਬਕਾਇਦਾ ਇਸ਼ਤਿਹਾਰ ਦਿੱਤਾ ਹੋਇਆ ਹੈ, ਐਡਵਰਟਾਈਜ਼ਮੈਂਟ ਕੀਤੀ ਹੋਈ ਹੈ। ਇਹ ਭਰਤੀ ਵੀ ਤੁਰੰਤ ਕਰ ਰਹੇ ਹਾਂ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਮੈਂ ਇਨ੍ਹਾਂ ਨਾਲ ਬਿਲਕੁਲ ਸਹਿਮਤ ਹਾਂ। ਜਦੋਂ ਸਵਾਲ ਲੱਗਿਆ, ਉਸ ਵਕਤ ਚਿੱਠੀ ਵੀ ਲਿਖ ਦਿੱਤੀ ਅਤੇ ਪਬਲਿਕ ਸਰਵਿਸ ਕਮਿਸ਼ਨ ਨੂੰ ਵੀ ਕਹਿ ਦਿੱਤਾ। ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਇਹ ਸੀ ਕਿ ਇਹ ਅਹਿਮ ਮਸਲਾ ਹੈ। ਅਸੀਂ ਗਰੀਬਾਂ ਨੂੰ ਪੈਨਸ਼ਨਾਂ ਦੇਣ ਦੀ ਗੱਲ ਕਰਦੇ ਹਾਂ, ਪੈਨਸ਼ਨਾਂ ਲਗਾਉਣ ਦਾ ਅਡੀਸ਼ਨਲ ਚਾਰਜ ਵੀ ਸੀ.ਡੀ.ਪੀ.ਓਜ਼ ਨੂੰ ਦਿੱਤਾ ਹੋਇਆ ਹੈ। ਇਨ੍ਹਾਂ ਨੂੰ ਤਨਖ਼ਾਹਾਂ ਦੇਣ ਲਈ ਪੈਸਾ ਕੇਂਦਰ ਸਰਕਾਰ ਤੋਂ ਆਉਣਾ ਹੈ। ਸਪੀਕਰ ਸਾਹਿਬ, ਤੁਸੀਂ ਵੀ ਜਾਣਦੇ ਹੋ ਕਿ ਸੀ.ਡੀ.ਪੀ.ਓ. ਮੇਨ ਆਂਗਨਵਾੜੀ ਸੰਭਾਲਦਾ ਹੈ। ਕੈਗ ਦੀ ਰਿਪੋਰਟ ਵਿੱਚ ਵੀ ਆਇਆ ਹੈ ਕਿ ਪੰਜਾਬ ਦੇ ਆਂਗਨਵਾੜੀ ਸੈਂਟਰ ਬਹੁਤ ਖਸਤਾ ਹਾਲਤ ਵਿੱਚ ਹਨ ਕਿਉਂਕਿ ਇਨ੍ਹਾਂ ਨੂੰ ਸੰਭਾਲਣ ਵਾਲਾ ਕੋਈ ਨਹੀਂ ਹੈ। ਮੇਰੇ ਆਪਣੇ ਹਲਕੇ ਅਬੋਹਰ ਵਿੱਚ 125 ਦੇ ਕਰੀਬ ਆਂਗਨਵਾੜੀ ਹਨ। ਸੀ.ਡੀ.ਪੀ.ਓ. ਕੋਲ ਅਬੋਹਰ ਦਾ ਐਡੀਸ਼ਨਲ ਚਾਰਜ ਹੈ। ਉਹ ਕਿੱਥੇ-ਕਿੱਥੇ ਜਾ ਕੇ ਸੰਭਾਲੇਗਾ? ਇਸ ਤੋਂ ਬਾਅਦ ਉਸ ਨੂੰ ਪੈਨਸ਼ਨਾਂ ਲਗਾਉਣ ਦਾ ਵੀ ਐਡੀਸ਼ਨਲ ਚਾਰਜ ਦਿੱਤਾ ਹੋਇਆ ਹੈ। ਹੁਣ ਪੈਨਸ਼ਨਾਂ ਦੀ ਗੱਲ ਸੁਣ ਲਓ। ਸਾਲ 2006 ਵਿੱਚ ਜਦੋਂ ਸਾਡੀ ਸਰਕਾਰ ਸੀ, ਉਦੋਂ ਪੰਚਾਇਤਾਂ ਦੇ ਥਰੂ ਪੈਨਸ਼ਨ ਜਾਂਦੀ ਸੀ। ਸਾਲ 2007 ਵਿੱਚ ਇਹ ਸਿਸਟਮ ਚੇਂਜ ਕਰਕੇ ਪੈਨਸ਼ਨ ਬੈਂਕਾਂ ਰਾਹੀਂ ਦੇਣੀ ਅਰੰਭ ਕਰ ਦਿੱਤੀ। ਸਾਲ 2008 ਵਿੱਚ ਫਿਰ ਪੰਚਾਇਤਾਂ ਰਾਹੀਂ ਕਰ ਦਿੱਤੀ। ਸਾਲ 2010 ਵਿੱਚ ਆਰਡਰ ਕਰ ਦਿੱਤਾ ਕਿ ਬੈਂਕਾਂ ਵਿੱਚ ਖਾਤੇ ਖੁਲ੍ਹਵਾਓ। ਹੁਣ ਪਤਾ ਲੱਗਾ ਹੈ ਕਿ ਸਾਲ 2011 ਵਿੱਚ ਇਸ ਸਿਸਟਮ ਨੂੰ ਫੇਰ ਚੇਂਜ ਕਰ ਦਿੱਤਾ ਹੈ। ਇਹ ਤਾਂ ਗਰੀਬਾਂ ਨੂੰ ਘੁਮਾ-ਘੁਮਾ ਕੇ ਮਾਰ ਦੇਣਗੇ। ਸਿਰਫ਼ 250/- ਰੁਪਏ ਪੈਨਸ਼ਨ ਹੈ ਤੇ ਉਹ ਵੀ ਵਧਾ ਕੇ 400/- ਰੁਪਏ ਨਹੀਂ ਕੀਤੀ ਅਤੇ ਛੇ ਵਾਰੀ ਇਸ ਦਾ ਸਿਸਟਮ ਬਦਲ ਦਿੱਤਾ ਹੈ। ਕਦੀ ਗਰੀਬ ਬੈਂਕਾਂ ਵਿੱਚ ਖਾਤੇ ਖੁਲ੍ਹਵਾਏ, ਕਦੀ ਉਹ ਪੰਚਾਇਤਾਂ ਵਿੱਚ ਜਾਵੇ।

**ਮਾਨਯੋਗ ਸਪੀਕਰ** : ਹਾਊਸ ਵਿੱਚ ਜਿਵੇਂ ਗੱਲ ਹੋਈ ਸੀ, ਉਸ ਦੇ ਮੁਤਾਬਕ ਫੈਸਲਾ ਹੋ ਗਿਆ ਹੈ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਸਿਸਟਮ ਛੇ ਵਾਰੀ ਬਦਲ

[ ਸ਼੍ਰੀ ਸੁਨੀਲ ਕੁਮਾਰ ਜਾਖੜ ]

ਦਿੱਤਾ ਗਿਆ ਹੈ। ਗਰੀਬ ਵਿਚਾਰੇ ਨੂੰ ਕਿਉਂ ਪ੍ਰੇਸ਼ਾਨ ਕਰ ਰਹੇ ਹੋ? ਰੁਪਏ ਸਿਰਫ 250/- ਦੇਣੇ ਹਨ ਤੇ ਉਸ ਵਿੱਚ ਕਿਉਂ ਉਸ ਨੂੰ ਰਗੜਾਈ ਜਾਂਦੇ ਹੋ? ਭਰਤੀਆਂ ਕਰਵਾ ਦਿਓ ਤਾਂ ਕਿ ਆਂਗਨਵਾੜੀਆਂ ਵੀ ਸੁਧਰ ਜਾਣ। ਸਪੀਕਰ ਸਾਹਿਬ, ਮੇਰੀ ਗੁਜਾਰਿਸ਼ ਹੈ ਕਿ ਡਿਸਟ੍ਰਿਕਟ ਸੋਸ਼ਲ ਸਕਿਉਰਿਟੀ ਅਫ਼ਸਰ ਅਤੇ ਸੀ.ਡੀ.ਪੀ.ਓ. ਦਾ ਰੈਂਕ ਬਰਾਬਰ ਹੈ, ਪਰ ਜਦੋਂ ਕੋਈ ਸ਼ਿਕਾਇਤ ਜਾਂਦੀ ਹੈ, ਜਿਵੇਂ ਤੁਹਾਡੇ ਆਪਣੇ ਸਾਥੀ, ਜਿਹੜੇ ਪਬਲਿਕ ਰੀਪ੍ਰੇਜੈਂਟੇਟਿਵ ਹਨ, ਉਹ ਕਹਿੰਦੇ ਹਨ ਕਿ ਫਲਾਣੀ ਥਾਂ ਪੈਨਸ਼ਨ ਦਾ ਪੈਸਾ ਸਰਪੰਚ ਖਾ ਗਿਆ। ਕੋਈ ਹੋਰ ਸ਼ਿਕਾਇਤ ਕਰਨ ਗਿਆ ਤਾਂ ਡੀ.ਸੀ. ਐਪਲੀਕੇਸ਼ਨ ਡੀ.ਐਸ.ਐਸ.ਓ. ਨੂੰ ਮਾਰਕ ਕਰ ਦਿੰਦਾ ਹੈ ਅਤੇ ਜੇ ਡੀ.ਐਸ.ਐਸ.ਓ. ਬੀ.ਡੀ.ਓ. ਨੂੰ ਜਾਂ ਚਾਈਲਡ ਡਿਵੈਲਪਮੈਂਟ ਅਫ਼ਸਰ ਨੂੰ ਪੁੱਛਣ ਜਾਂਦਾ ਹੈ ਤਾਂ ਉਹ ਕਹਿੰਦਾ ਹੈ ਕਿ ਤੂੰ ਸਾਡੇ ਤੇ ਕਿਹੜਾ ਫੰਨੇ ਖਾਂ ਲੱਗਿਆ ਹੈਂ? My submission to you, Hon'ble Minister, is look into it from administrative angle, this is what we call, is a deficit of governance. ਉਨ੍ਹਾਂ ਦਾ ਕੋਈ ਐਡਮਨਿਸਟ੍ਰੇਟਿਵ ਹਿਸਾਬ ਰੱਖੋ, ਇਸ ਸਿਸਟਮ ਨੂੰ ਸੰਭਾਲੋ, ਇਹ ਆਪਣੇ ਆਪ ਨਹੀਂ ਸੁਧਰ ਜਾਵੇਗਾ। ਤੁਹਾਡੀ ਜੇਬ ਵਿਚੋਂ ਇੱਕ ਧੇਲਾ ਪੈਸਾ ਨਹੀਂ ਲਗਦਾ। ਸੈਂਟਰ ਤੋਂ ਪੈਸਾ ਆਉਂਦਾ ਹੈ, ਤੁਸੀਂ ਉਹ ਲਗਾਉਣ ਤੋਂ ਹੀ ਗੁਰੇਜ਼ ਕਰੀ ਜਾਂਦੇ ਹੋ। ਗਰੀਬ ਦੀ ਕਿਸੇ ਨੂੰ ਸੁੱਧ ਹੈ ਨਹੀਂ। ਵਾਅਦੇ ਕਰਦੇ ਹੋ ਕਿ ਪੈਨਸ਼ਨ 400/- ਰੁਪਏ ਕਰ ਦੇਵਾਂਗੇ, ਤੁਸੀਂ 250/- ਰੁਪਏ ਹੀ ਤਰੀਕੇ ਨਾਲ ਦੇ ਦਿਓ। ਸਪੀਕਰ ਸਾਹਿਬ, ਮੈਂ ਇਸ ਸਬੰਧੀ ਇਨ੍ਹਾਂ ਦਾ ਜਵਾਬ ਚਾਹੁੰਦਾ ਹਾਂ।

**ਮੰਤਰੀ** : ਸਪੀਕਰ ਸਾਹਿਬ, ਮੈਨੂੰ ਬੜੀ ਹੈਰਾਨੀ ਹੋਈ ਕਿ ਇਹ ਬੜੇ ਸੁਲਝੇ ਹੋਏ ਸਾਡੇ ਸਦਨ ਦੇ ਮੈਂਬਰ ਹਨ। ਗੱਲ ਤਾਂ ਇਨ੍ਹਾਂ ਨੇ ਭਰਤੀ ਦੀ ਪੁੱਛੀ ਸੀ ਅਤੇ ਚਲੇ ਕਿੱਥੇ ਗਏ ਹਨ। (ਵਿਘਨ) ਜਿਹੜੀ ਇਨ੍ਹਾਂ ਨੇ ਗੱਲ ਕੀਤੀ ਹੈ, ਮੈਂ ਉਸ ਦਾ ਜਵਾਬ ਦਿੱਤਾ ਹੈ ਕਿ ਭਰਤੀ ਕਿਉਂ ਲੇਟ ਹੋਈ ਅਤੇ ਸਾਡੀ ਸਰਕਾਰ ਵਿੱਚ ਭਰਤੀ ਕਰਨ ਦਾ ਅਖਤਿਆਰ ਕਿਨ੍ਹਾਂ ਕੋਲ ਹੈ ਅਤੇ ਉਸ ਵਿੱਚ ਕੋਈ ਦੇਰੀ ਨਹੀਂ ਹੈ, ਉਹ ਸਭ ਠੀਕ ਹੈ। ਇਨ੍ਹਾਂ ਨੇ ਹੁਣ ਗੱਲ ਕੀਤੀ ਹੈ ਕਿ ਪੈਨਸ਼ਨਾਂ ਦੀ ਦੇਰੀ ਹੋ ਰਹੀ ਹੈ, ਬੰਦੇ ਦੌੜੇ ਫਿਰਦੇ ਹਨ ਅਤੇ ਡੀਂ.ਐਸ.ਐਸ.ਓ. ਨੂੰ ਕਹਿ ਦਿੱਤਾ ਕਿ ਤੂੰ ਕਿਹੜਾ ਫੰਨੇ ਖਾਂ ਆ ਗਿਆ ਹੈਂ। ਜੇਕਰ ਉਹ ਫੰਨੇ ਖਾਂ ਹੈ ਤਾਂ ਹੀ ਉਸ ਨੂੰ ਉਥੇ ਲਗਾਇਆ ਹੈ, ਉਹ ਜ਼ਿਲ੍ਹੇ ਦਾ ਅਫ਼ਸਰ ਹੈ, ਉਹ ਕੋਈ ਥੱਲੇ ਦਾ ਅਫ਼ਸਰ ਨਹੀਂ ਹੈ। ਮੈਨੂੰ ਇੱਕ ਗੱਲ ਦੀ ਸਮਝ ਨਹੀਂ ਆਉਂਦੀ ਕਿ ਗੱਲ ਕੋਈ ਹੈ ਅਤੇ ਇਹ ਘੁਮਾ ਕੇ ਗੱਲ ਵਾਇਆ ਦਿੱਲੀ ਕਰਦੇ ਹਨ। (ਹਾਸਾ) ਇਹ ਇਸੇ ਤਰ੍ਹਾਂ ਦੀ ਹੀ ਗੱਲ ਕਰਦੇ ਹਨ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਮੈਂ ਵਾਇਆ ਦਿੱਲੀ ਆ ਗਿਆ ਜਾਂ ਵਾਇਆ ਅਬੋਹਰ ਆ ਗਿਆ ਪਰ ਜੇਕਰ ਮੇਰੀ ਗੱਲ ਝੂਠੀ ਹੈ ਤਾਂ ਮੈਨੂੰ ਜੋ ਮਰਜ਼ੀ ਜੁਰਮਾਨਾ ਲਗਾ ਦਿਓ।

**ਮਾਨਯੋਗ ਸਪੀਕਰ** : ਅਗਲਾ ਸਵਾਲ, ਸ਼੍ਰੀ ਭੰਡਾਰੀ ਜੀ।

---

## ਜਲੰਧਰ ਵਿਖੇ ਆਦਰਸ਼ ਸਕੂਲ ਦੀ ਸਥਾਪਨਾ

***1860. ਸ਼੍ਰੀ ਕੇ.ਡੀ. ਭੰਡਾਰੀ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜਲੰਧਰ ਵਿਖੇ ਇੰਪਰੂਵਮੈਂਟ ਟਰਸੱਟ ਵੱਲੋਂ 1977 ਵਿੱਚ 26.08 ਏਕੜ ਸਕੀਮ ਦੇ ਅਧੀਨ ਸਕੂਲ ਦੇ ਲਈ ਖਾਲੀ ਛੱਡੀ ਗਈ ਇੱਕ ਏਕੜ ਜ਼ਮੀਨ ਵਿੱਚ ਆਦਰਸ਼ ਸਕੂਲ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਇਹ ਸਕੂਲ ਕਦੋਂ ਸ਼ੁਰੂ ਕੀਤਾ ਜਾਵੇਗਾ ?

**ਸਰਦਾਰ ਸੇਵਾ ਸਿੰਘ ਸੇਖਵਾਂ** : ਨਹੀਂ ਜੀ।

**ਸ਼੍ਰੀ ਕੇ.ਡੀ. ਭੰਡਾਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਕੋਲੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਨਵੇਂ ਮਾਡਲ ਸਕੂਲ ਜਾਂ ਦੂਸਰੇ ਸਕੂਲ ਖੋਲ੍ਹੇ ਗਏ ਹਨ, ਉਨ੍ਹਾਂ ਨੂੰ ਖੋਲ੍ਹਣ ਵਾਸਤੇ ਪੰਜਾਬ ਸਰਕਾਰ ਦਾ ਕੀ ਕਰਾਈਟੇਰੀਆ ਹੈ? ਦੂਜਾ, ਕੀ ਇਹ ਸਕੂਲ ਸਿਰਫ਼ ਪਿੰਡਾਂ ਵਾਸਤੇ ਹਨ? ਤੀਸਰਾ, ਜਲੰਧਰ ਜ਼ਿਲ੍ਹੇ ਵਿੱਚ ਕਿੰਨੇ ਸਕੂਲ ਖੋਲ੍ਹੇ ਗਏ ਹਨ? ਮੰਤਰੀ ਜੀ ਕਿਰਪਾ ਕਰਕੇ ਇਹ ਦੱਸਣ।

**ਮਾਨਯੋਗ ਸਪੀਕਰ** : ਉਨ੍ਹਾਂ ਨੇ ਤਾਂ 'ਨਾਂਹ' ਦੇ ਵਿੱਚ ਜਵਾਬ ਦਿੱਤਾ ਹੈ।

**ਸ਼੍ਰੀ ਕੇ.ਡੀ. ਭੰਡਾਰੀ** : ਸਪੀਕਰ ਸਾਹਿਬ, ਮੈਂ ਪੁੱਛਿਆ ਹੈ ਕਿ ਸਕੂਲ ਖੋਲ੍ਹਣ ਦਾ ਕੀ ਕਰਾਈਟੇਰੀਆ ਹੈ?

**ਮੰਤਰੀ** : ਸਪੀਕਰ ਸਾਹਿਬ, ਪੰਜਾਬ ਨੂੰ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਦਾ ਧੰਨਵਾਦੀ ਹੋਣਾ ਚਾਹੀਦਾ ਹੈ ਜਿਨ੍ਹਾਂ ਨੇ ਪਹਿਲਾਂ 1998 ਵਿੱਚ ਅਤੇ ਹੁਣ 2007-08 ਵਿੱਚ ਪੇਂਡੂ ਇਲਾਕਿਆਂ ਵਾਸਤੇ ਜਿੱਥੇ ਗਰੀਬ ਲੋਕ ਵਸਦੇ ਹਨ, ਜਿਹੜੇ ਪ੍ਰਾਈਵੇਟ ਸਕੂਲਾਂ ਦੀਆਂ ਵੱਡੀਆਂ ਫੀਸਾਂ ਅਦਾ ਨਹੀਂ ਕਰ ਸਕਦੇ, ਉਨ੍ਹਾਂ ਲੋਕਾਂ ਦੇ ਬੱਚਿਆਂ ਨੂੰ ਮਿਆਰੀ ਸਿੱਖਿਆ ਦੇਣ ਵਾਸਤੇ ਆਦਰਸ਼ ਸਕੂਲਾਂ ਦੀ ਸਕੀਮ ਲਿਆਂਦੀ ਹੈ। ਗਰੀਬਾਂ ਦੇ ਬੱਚੇ ਜਿਹੜੇ ਹੁਸ਼ਿਆਰ ਹਨ, ਪਰ ਉਹ ਕਾਨਵੈਂਟ ਸਕੂਲਾਂ ਵਿੱਚ ਨਹੀਂ ਪੜ੍ਹ ਸਕਦੇ ਅਜਿਹੇ ਬੱਚਿਆਂ ਲਈ ਰਿਮੋਟ ਏਰੀਏ ਵਿੱਚ, ਪੇਂਡੂ ਇਲਾਕੇ ਵਿੱਚ ਇਹ ਸਕੂਲ ਖੋਲ੍ਹੇ ਜਾ ਰਹੇ ਹਨ। ਮੈਨੂੰ ਇਹ ਦੱਸਣ ਵਿੱਚ ਖੁਸ਼ੀ ਹੈ ਕਿ ਹੁਣ ਤੱਕ 52 ਸਾਈਟਾਂ ਵਾਸਤੇ ਪ੍ਰਾਈਵੇਟ ਪਾਰਟਨਰਾਂ ਨਾਲ ਐਮ.ਓ.ਯੂ. ਸਾਈਨ ਹੋ ਚੁੱਕਿਆ ਹੈ ਅਤੇ ਜਿਹੜੀ ਗੱਲ ਮਾਨਯੋਗ ਮੈਂਬਰ ਸਾਹਿਬ ਨੇ ਕਹੀ ਹੈ, ਇਨ੍ਹਾਂ ਦੇ ਜ਼ਿਲ੍ਹੇ ਵਿੱਚ ਵੀ ਅਜਿਹੇ 6 ਸਕੂਲਾਂ ਲਈ ਜਗ੍ਹਾ ਲੋਕੇਟ ਕਰ ਲਈਆਂ ਹਨ, ਇਨ੍ਹਾਂ ਦਾ ਐਮ.ਓ.ਯੂ. ਸਾਈਨ ਹੋ ਗਿਆ ਹੈ ਲੇਕਿਨ ਸ਼ਹਿਰ ਵਿੱਚ ਅਜਿਹੇ ਸਕੂਲ ਖੋਲ੍ਹਣ ਦਾ ਸਰਕਾਰ ਦਾ ਅਜੇ ਕੋਈ ਪ੍ਰੋਗਰਾਮ ਨਹੀਂ ਹੈ।

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਸਾਹਿਬ ਕੋਲੋਂ ਪੁੱਛਣਾ ਚਾਹੁੰਦਾ ਹਾਂ, ਇਹ ਕਹਿ ਰਹੇ ਹਨ ਕਿ 52 ਆਦਰਸ਼ ਸਕੂਲਾਂ ਦੀਆਂ ਸਾਈਟਸ ਇਨ੍ਹਾਂ ਨੇ ਨੋਟੀਫਾਈ ਕੀਤੀਆਂ ਹਨ ਔਰ ਉਨ੍ਹਾਂ ਵਾਸਤੇ ਪ੍ਰਾਈਵੇਟ

[ ਰਾਣਾ ਗੁਰਮੀਤ ਸਿੰਘ ਸੋਢੀ ]

ਪਾਰਟਨਰ ਦੇ ਨਾਲ ਗੱਲਬਾਤ ਚੱਲ ਰਹੀ ਹੈ। ਕੀ ਇਹ ਦੱਸ ਸਕਦੇ ਹਨ ਕਿ ਇੰਨੇ ਵੱਡੇ ਪੰਜਾਬ ਦੇ ਜਿਹੜੇ ਲੋਕ ਹਨ ਜਾਂ ਇਸ ਸੂਬੇ ਦੇ ਲੋਕ, ਜਿਹੜੇ ਰੂਰਲ ਇਲਾਕੇ ਦੇ ਵਿੱਚ ਰਹਿੰਦੇ ਹਨ ਜਾਂ ਪੱਛੜੇ ਇਲਾਕੇ ਦੇ ਵਿੱਚ ਰਹਿੰਦੇ ਹਨ, ਉਹ ਸਿਰਫ਼ ਇਨ੍ਹਾਂ 52 ਸਕੂਲਾਂ ਦੇ ਵਿੱਚ ਹੀ ਸਿੱਖਿਆ ਪ੍ਰਾਪਤ ਕਰ ਸਕਣਗੇ? ਕਿਉਂ ਨਹੀਂ ਇਹ ਬਾਕੀ ਦੇ ਗੌਰਮਿੰਟ ਸਕੂਲਾਂ ਨੂੰ ਆਦਰਸ਼ ਸਕੂਲਾਂ ਵਿੱਚ ਕਨਵਰਟ ਕਰਦੇ? ਕੀ ਇਨ੍ਹਾਂ ਦੀ ਅਜਿਹਾ ਕਰਨ ਦੀ ਕੋਈ ਸਕੀਮ ਹੈ, ਇਹ ਦੱਸਣ।

**ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਆਦਰਯੋਗ ਮੈਂਬਰ ਸਾਹਿਬ ਨੂੰ ਇਹ ਦੱਸਣਾ ਚਾਹੁੰਦਾ ਹਾਂ ਕਿ ਪਿਛਲੇ ਚਾਰ ਸਾਲਾਂ ਵਿੱਚ ਤੁਸੀਂ ਸਰਕਾਰੀ ਸਕੂਲਾਂ ਦੀਆਂ ਬਿਲਡਿੰਗਾਂ ਵਿੱਚ ਵੱਡੀ ਚੇਂਜ ਦੇਖੀ ਹੋਏਗੀ। ਅਸੀਂ ਇਨ੍ਹਾਂ ਚਾਰ ਸਾਲਾਂ ਵਿੱਚ ਤਕਰੀਬਨ 52,000 ਟੀਚਰ ਭਰਤੀ ਕੀਤੇ ਹਨ (ਥੰਪਿੰਗ) ਅਤੇ ਇਹ ਸਾਰੇ ਦੇ ਸਾਰੇ ਸਰਕਾਰੀ ਸਕੂਲਾਂ ਦੇ ਵਿੱਚ ਭਰਤੀ ਕੀਤੇ ਹਨ। ਅਸੀਂ ਜਿਥੇ ਇਹ ਆਦਰਸ਼ ਸਕੂਲ ਖੋਲ੍ਹ ਕੇ ਪੇਂਡੂ ਤੇ ਗਰੀਬ ਲੋਕਾਂ ਦੇ ਬੱਚਿਆਂ ਨੂੰ ਸੀ.ਬੀ.ਐਸ.ਈ. ਪੈਟਰਨ ਤੇ ਵਿੱਦਿਆ ਦੇਣੀ ਚਾਹੁੰਦੇ ਹਾਂ, ਉਸ ਦੇ ਨਾਲ-ਨਾਲ ਸਰਕਾਰੀ ਸਕੂਲਾਂ ਨੂੰ ਵੀ ਅਪਗਰੇਡ ਕਰਨ ਵਾਸਤੇ ਅਸੀਂ ਪੂਰੇ ਯਤਨ ਕਰ ਰਹੇ ਹਾਂ ਜਿਹੜੇ ਕਿ ਪਿਛਲੇ ਚਹੁੰ ਸਾਲਾਂ ਵਿੱਚ ਬਹੁਤ ਵੱਡੀ ਪੱਧਰ ਤੇ ਹੋਏ ਹਨ।

**ਮਾਨਯੋਗ ਸਪੀਕਰ** : ਤੁਹਾਡੀ ਗੱਲ ਠੀਕ ਹੈ, ਅਗਲਾ ਸਵਾਲ। ਸ਼੍ਰੀ ਬ੍ਰਹਮ ਮਹਿੰਦਰਾ ਜੀ।

---

## ਪਟਿਆਲਾ ਵਿਕਾਸ ਅਥਾਰਟੀ ਦੁਆਰਾ ਪਿੰਡਾਂ ਦਾ ਵਿਕਾਸ

*1993. **ਸ਼੍ਰੀ ਬ੍ਰਹਮ ਮਹਿੰਦਰਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪਟਿਆਲਾ ਜ਼ਿਲ੍ਹੇ ਵਿੱਚ ਪੈਂਦੇ ਪਿੰਡਾਂ ਖੇੜੀ ਗੁੱਜਰਾਂ, ਸੂਲੱਰ ਅਤੇ ਬੀਰ ਖੇੜੀ ਨੂੰ ਆਧੁਨਿਕ ਪਿੰਡਾਂ ਵਜੋਂ ਵਿਕਸਤ ਕਰਨ ਦੀ ਪਟਿਆਲਾ ਵਿਕਾਸ ਅਥਾਰਟੀ ਦੀ ਕੋਈ ਤਜਵੀਜ਼ ਹੈ; ਜੇਕਰ ਅਜਿਹਾ ਹੋਵੇ ਤਾਂ ਉਪਰੋਕਤ ਹਰ ਇੱਕ ਪਿੰਡ ਤੇ ਕੁੱਲ ਕਿੰਨੀ ਅਨੁਮਾਨਤ ਲਾਗਤ ਖਰਚ ਆਵੇਗੀ ਅਤੇ ਇਨ੍ਹਾਂ ਪਿੰਡਾਂ ਵਿੱਚ ਸ਼ੁਰੂ ਕੀਤੀਆਂ ਜਾਣ ਵਾਲੀਆਂ ਵੱਖ-ਵੱਖ ਸਕੀਮਾਂ ਦਾ ਵੇਰਵਾ ਕੀ ਹੈ?

**ਸਰਦਾਰ ਪਰਕਾਸ਼ ਸਿੰਘ ਬਾਦਲ** : ਸ਼੍ਰੀਮਾਨ ਜੀ, ਪਟਿਆਲਾ ਵਿਕਾਸ ਅਥਾਰਿਟੀ/ ਸਰਕਾਰ ਵੱਲੋਂ ਪਿੰਡ ਸੂਲੱਰ ਅਤੇ ਖੇੜੀ ਗੁੱਜਰਾਂ ਵਿੱਚ ਸੀਵਰੇਜ ਪਾਉਣ ਦੀ ਤਜਵੀਜ਼ ਪ੍ਰਵਾਨ ਕੀਤੀ ਗਈ ਹੈ ਜਿਸ ਤੇ ਅੰਦਾਜ਼ਨ 236.72 ਲੱਖ ਰੁਪਏ ਅਤੇ 355.18 ਲੱਖ ਰੁਪਏ ਕ੍ਰਮਵਾਰ (ਕੁੱਲ 591.90 ਲੱਖ ਰੁਪਏ) ਦਾ ਖਰਚਾ ਆਉਣ ਦੀ ਸੰਭਾਵਨਾ ਹੈ। ਪਿੰਡ ਬੀਰ ਖੇੜੀ ਵਿੱਚ ਸੀਵਰੇਜ ਪਾਉਣ ਦੀ ਹਾਲ ਦੀ ਘੜੀ ਕੋਈ ਤਜਵੀਜ਼ ਵਿਭਾਗ ਦੇ ਵਿਚਾਰ ਅਧੀਨ ਨਹੀਂ ਹੈ।

**ਸ਼੍ਰੀ ਬ੍ਰਹਮ ਮਹਿੰਦਰਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਸੰਗਤ ਦਰਸ਼ਨ ਦੌਰਾਨ ਇਹ ਅਨਾਊਂਸਮੈਂਟ ਕੀਤੀ ਸੀ ਕਿ ਇਨ੍ਹਾਂ ਤਿੰਨ ਪਿੰਡਾਂ ਨੂੰ ਸੀਵਰੇਜ ਪੁਆਇੰਟ ਆਫ ਵਿਊ ਦੇ ਮੁਤਾਬਿਕ ਮਾਡਰੇਨਾਈਜ਼ ਕੀਤਾ ਜਾਵੇਗਾ। ਮੈਂ ਜਾਨਣਾ ਚਾਹੁੰਦਾ ਹਾਂ ਕਿ ਜਦੋਂ ਸਰਕਾਰ ਦਾ ਪਿੰਡਾਂ ਦੀ ਡਿਵੈਲਪਮੈਂਟ ਲਈ ਰੂਰਲ ਡਿਵੈਲਪਮੈਂਟ ਡਿਪਾਰਟਮੈਂਟ ਹੈ ਤਾਂ ਫਿਰ ਅਜਿਹੀ ਕੀ ਜ਼ਰੂਰਤ ਪਈ ਕਿ ਉਸ ਨੂੰ ਛੱਡ ਕੇ ਪਟਿਆਲਾ ਅਰਬਨ ਡਿਵੈਲਪਮੈਂਟ ਡਿਪਾਰਟਮੈਂਟ, ਜਿਹੜਾ ਕਿ ਟੋਟਲੀ ਅਰਬਨ ਏਰੀਆਜ਼ ਨੂੰ ਹੀ ਵੇਖਦਾ ਹੈ, ਨੂੰ ਇਹ ਕੰਮ ਦੇਣਾ ਪਿਆ? ਦੂਜਾ, ਮੈਂ ਜਾਨਣਾ ਚਾਹਾਂਗਾ ਕਿ ਇਨ੍ਹਾਂ ਨੇ ਸੰਗਤ ਦਰਸ਼ਨ ਦੇ ਦੌਰਾਨ ਤਿੰਨਾਂ ਪਿੰਡਾਂ ਦਾ ਨਾਮ ਲਿਆ ਸੀ ਪਰ ਹੁਣ ਬੀਰ ਖੇੜੀ ਨੂੰ ਕਿਉਂ ਛੱਡਿਆ ਗਿਆ ਹੈ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੂੰ ਧੰਨਵਾਦ ਕਰਨਾ ਚਾਹੀਦਾ ਹੈ ਕਿ ਇਹ ਦੋ ਪਿੰਡ ਜਿਹੜੇ ਬਿਲਕੁਲ ਹੀ ਸ਼ਹਿਰ ਦੇ ਨਾਲ ਹਨ, ਪਟਿਆਲਾ ਸ਼ਹਿਰ ਦਾ ਤੇ ਇਨ੍ਹਾਂ ਦਾ ਕੋਈ ਫਰਕ ਨਹੀਂ ਹੈ, ਉਥੇ ਲੋਕਾਂ ਦੀ ਤਕਲੀਫ਼ ਨੂੰ ਸਾਹਮਣੇ ਰੱਖ ਕੇ ਅਸੀਂ ਬਹੁਤ ਵੱਡਾ ਮਸਲਾ ਹੱਲ ਕੀਤਾ ਹੈ। ਦੂਜਾ, ਇਹ ਫੁਰਮਾਉਂਦੇ ਹਨ ਕਿ ਬੀਰ ਖੇੜੀ ਪਿੰਡ ਕਿਉਂ ਛੱਡਿਆ ਗਿਆ? ਉਹ ਇਸ ਕਰਕੇ ਨਹੀਂ ਛੱਡਿਆ ਗਿਆ ਕਿ ਉਸ ਪਿੰਡ ਦੇ ਖਿਲਾਫ਼ ਕੋਈ ਵਿਤਕਰਾ ਹੈ। ਜਦੋਂ ਕਿਤੇ ਸੀਵਰੇਜ ਲੱਗਣਾ ਹੁੰਦਾ ਹੈ ਤਾਂ ਉਥੇ ਵਾਟਰ ਸਪਲਾਈ ਬਹੁਤ ਜ਼ਰੂਰੀ ਹੁੰਦੀ ਹੈ। ਇਨ੍ਹਾਂ ਦੋ ਪਿੰਡਾਂ ਦੇ ਵਿਚ ਵਾਟਰ ਸਪਲਾਈ ਚੱਲ ਰਹੀ ਸੀ ਪਰ ਜਿਹੜਾ ਤੀਸਰਾ ਪਿੰਡ ਹੈ ਉਸ ਵਿਚ ਕੋਈ ਅਜਿਹੀ ਜਗ੍ਹਾ ਹੀ ਨਹੀਂ ਹੈ ਜਿਥੇ ਵਾਟਰ ਸਪਲਾਈ ਲਗਾ ਦਿੱਤੀ ਜਾਵੇ। ਜੇਕਰ ਜਗ੍ਹਾ ਹੁੰਦੀ ਤਾਂ ਵਾਟਰ ਸਪਲਾਈ ਵੀ ਲਗਾ ਦਿੰਦੇ ਅਤੇ ਸੀਵਰੇਜ ਦਾ ਕੰਮ ਵੀ ਹੋ ਜਾਂਦਾ। ਇਸ ਲਈ ਮੈਂ ਕਿਹਾ ਹੈ ਕਿ ਤੁਸੀਂ ਧੰਨਵਾਦ ਕਰੋਗੇ ਕਿ ਇੰਨਾ ਵੱਡਾ ਕੰਮ ਕੀਤਾ ਹੈ ਅਤੇ ਕਰੋੜਾਂ ਰੁਪਏ ਖਰਚ ਕਰ ਦਿੱਤੇ ਹਨ ਪਰ ਤੁਸੀਂ ਕਹਿੰਦੇ ਹੋ ਕਿ ਮਾੜਾ ਕੰਮ ਕਰ ਦਿੱਤਾ ਹੈ।

**ਸ਼੍ਰੀ ਬ੍ਰਹਮ ਮਹਿੰਦਰਾ** : ਸਪੀਕਰ ਸਾਹਿਬ, ਕੰਮ ਤਾਂ ਮਾੜਾ ਨਹੀਂ ਕੀਤਾ ਪਰ ਮੈਂ ਇਹ ਜਾਨਣਾ ਚਾਹੁੰਦਾ ਹਾਂ ਕਿ ਇਹ ਸਪੈਸੇਫਿਕ ਪੀਰੀਅਡ ਦੱਸਣਗੇ ਕਿ ਇਹ ਕੰਮ ਕਦੋਂ ਤੱਕ ਸ਼ੁਰੂ ਹੋ ਜਾਵੇਗਾ?

**ਮੁੱਖ ਮੰਤਰੀ** : ਇਸ ਦੀ ਐਡਮਨਿਸਟ੍ਰੇਟਿਵ ਅਪਰੂਵਲ ਦੇ ਦਿੱਤੀ ਹੈ ਅਤੇ ਫੰਡਜ਼ ਪ੍ਰੋਵਾਈਡ ਕਰ ਦਿੱਤੇ ਹਨ। ਇਹ ਕੰਮ ਜਲਦੀ ਤੋਂ ਜਲਦੀ ਸ਼ੁਰੂ ਹੋ ਜਾਵੇਗਾ।

**ਮਾਨਯੋਗ ਸਪੀਕਰ** : ਅਗਲਾ ਸਵਾਲ, ਸਰਦਾਰ ਵਿਰਸਾ ਸਿੰਘ ਵਲਟੋਹਾ ਜੀ। ਉਹ ਬੈਠੇ ਨਹੀਂ ਹਨ। ਡਿਪਟੀ ਸੀ.ਐਮ. ਸਾਹਿਬ, ਤੁਸੀਂ ਜਵਾਬ ਪੜ੍ਹ ਦਿਉ।

---

## ਅਸਲਾ ਲਾਇਸੰਸ ਲਈ ਫ਼ੀਸ ਵਿੱਚ ਵਾਧਾ

*2038. **ਸਰਦਾਰ ਵਿਰਸਾ ਸਿੰਘ ਵਲਟੋਹਾ** : ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਅਸਲਾ ਲਾਇਸੰਸ ਬਣਾਉਣ ਦੀ ਫ਼ੀਸ ਵਧਾਉਣ ਦੀ ਕੋਈ ਤਜਵੀਜ਼ ਰੱਖਦੀ ਹੈ; ਜੇਕਰ ਵਿਚਾਰ ਰੱਖਦੀ ਹੈ ਤਾਂ ਇਹ ਫ਼ੀਸ ਕਿੰਨੀ ਵਧਾਈ ਜਾ ਰਹੀ ਹੈ?

**ਸਰਦਾਰ ਸੁਖਬੀਰ ਸਿੰਘ ਬਾਦਲ** : ਜੀ ਨਹੀਂ।

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਮੈਂ ਇਸ ਪ੍ਰਸ਼ਨ ਦੇ ਉਤੇ ਸਪਲੀਮੈਂਟਰੀ ਪੁੱਛਣਾ ਚਾਹੁੰਦਾ ਹਾਂ.....

**ਮਾਨਯੋਗ ਸਪੀਕਰ** : ਤੁਹਾਨੂੰ ਮਗਰੋਂ ਕਿਉਂ ਚੇਤਾ ਆਉਂਦਾ ਹੈ?

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਇਹ ਸਪੋਰਟਸ ਦੇ ਨਾਲ ਸਬੰਧਤ ਹੈ ਅਤੇ ਇਹ ਮਹਿਕਮਾ ਵੀ ਡਿਪਟੀ ਸੀ.ਐਮ. ਦੇ ਪਾਸ ਹੀ ਹੈ ਅਤੇ ਮੈਂ ਆਰਮਜ਼ ਦੇ ਲਾਇਸੰਸ ਦੇ ਬਾਰੇ ਗੱਲ ਕਰਨੀ ਚਾਹੁੰਦਾ ਹਾਂ।

(ਅਵਾਜ਼ਾਂ : ਸਬੰਧਤ ਮੈਂਬਰ ਤਾਂ ਹਾਜ਼ਰ ਨਹੀਂ ਹੈ।)

ਸਰ, ਮੈਨੂੰ ਸਪਲੀਮੈਂਟਰੀ ਕਰ ਲੈਣ ਦਿਉ। ਸਪੀਕਰ ਸਾਹਿਬ, ਇਨ੍ਹਾਂ ਨੇ ਆਰਮਜ਼ ਲਾਇਸੰਸ ਦੀ ਫੀਸ ਵਧਾਉਣ ਦੇ ਬਾਰੇ ਗੱਲ ਕੀਤੀ ਹੈ। ਮੈਂ ਇਸ ਬਾਰੇ ਗੱਲ ਕਰਨੀ ਚਾਹੁੰਦਾ ਹਾਂ ਕਿਉਂਕਿ ਡਿਪਟੀ ਸੀ.ਐਮ. ਸਾਹਿਬ ਦੇ ਪਾਸ ਸਪੋਰਟਸ ਦਾ ਮਹਿਕਮਾ ਹੈ (ਵਿਘਨ) ਇਕ ਮਿੰਟ ਗੱਲ ਤਾਂ ਸੁਣ ਲਵੋ। ਲਾਇਸੰਸ ਦੀ ਗੱਲ ਕਰਨ ਲੱਗਾ ਹਾਂ। ਪੰਜਾਬ ਦੇ ਵਿੱਚ ਜਿੰਨੇ ਵੀ ਅਸਲਾ ਲਾਇਸੰਸ ਰਿਨਿਊ ਹੁੰਦੇ ਹਨ ਉਹ ਤਿੰਨ ਸਾਲਾਂ ਵਾਸਤੇ ਰਿਨਿਊ ਹੁੰਦੇ ਹਨ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਡਿਪਟੀ ਸੀ.ਐਮ. ਸਾਹਿਬ ਨੂੰ ਰਿਕੁਐਸਟ ਕਰਨੀ ਚਾਹਾਂਗਾ ਕਿ ਜਿਹੜੇ ਨੈਸ਼ਨਲ, ਇੰਟਰਨੈਸ਼ਨਲ ਸਪੋਰਟਸ ਪਰਸਨਜ਼ ਹਨ ਜਾਂ ਜਿਹੜੇ ਰਿਨੋਨਡ ਸਖਸ਼ ਹਨ, ਜੇ ਉਨ੍ਹਾਂ ਦੇ ਲਾਇਸੰਸ ਰਿਨਿਊ ਕਰਨ ਦਾ ਸਮਾਂ 10 ਸਾਲ ਕਰ ਦਿੱਤਾ ਜਾਵੇ ਅਤੇ ਨਾਲ ਹੀ ਆਲ ਇੰਡੀਆ ਕਰ ਦੇਣ ਤਾਂ ਉਸ ਦੇ ਵਿਚ ਕੋਈ ਹਰਜ਼ ਵਾਲੀ ਗੱਲ ਨਹੀਂ ਹੈ.....

**ਮਾਨਯੋਗ ਸਪੀਕਰ** : ਨਹੀਂ, ਨਹੀਂ। ਇਸ ਵਿੱਚ ਅਸਲਾ ਲਾਇਸੰਸ ਦੀ ਗੱਲ ਕੀਤੀ ਹੈ, ਸਪੋਰਟਸ ਲਾਇਸੰਸ ਦੀ ਤਾਂ ਗੱਲ ਹੀ ਨਹੀਂ ਕੀਤੀ।

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਸਪੋਰਟਸ ਪਰਸਨਜ਼ ਨੇ ਪੰਜਾਬ ਵਾਸਤੇ ਵੱਧ ਤੋਂ ਵੱਧ ਮੈਡਲ ਜਿੱਤੇ ਹਨ, ਡਿਪਟੀ ਸੀ.ਐਮ. ਸਾਹਿਬ ਇਸ ਦੇ ਬਾਰੇ ਕੁਝ ਕਹਿਣ।

**ਮਾਨਯੋਗ ਸਪੀਕਰ** : ਹਾਂ ਜੀ, ਕਰੋ ਗੱਲ।

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਜਿਹੜੀ ਲਾਇਸੰਸਿੰਗ ਦੀ ਪਾਵਰ ਹੈ ਜਾਂ ਐਕਟ ਹੈ ਇਹ ਗੌਰਮਿੰਟ ਆਫ਼ ਇੰਡੀਆ ਦਾ ਹੈ। ਸਾਡੇ ਹੱਥ ਕੁਝ ਨਹੀਂ ਹੈ। ਇਸ ਵਿੱਚ ਗੌਰਮਿੰਟ ਆਫ਼ ਇੰਡੀਆ ਫੈਸਲਾ ਕਰ ਸਕਦੀ ਹੈ ਕਿ ਰਿਨਿਊਅਲ ਦਾ ਪੀਰੀਅਡ ਵਧਾਉਣਾ ਹੈ ਜਾਂ ਘਟਾਉਣਾ ਹੈ। We don't have any power.

**ਰਾਣਾ ਗੁਰਮੀਤ ਸਿੰਘ ਸੋਢੀ** : ਤੁਸੀਂ ਕੇਸ ਗੌਰਮਿੰਟ ਆਫ਼ ਇੰਡੀਆ ਨੂੰ ਰਿਕੁਮੈਂਡ ਕਰਕੇ ਭੇਜ ਦਿਓ।

**ਉਪ ਮੁੱਖ ਮੰਤਰੀ** : ਇਹ ਭੇਜ ਦੇਵਾਂਗੇ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਡਿਪਟੀ ਸੀ.ਐਮ. ਸਾਹਿਬ ਨੂੰ ਪੁੱਛਣਾ ਚਾਹਾਂਗਾ ਕਿ ਅਜਿਹੇ ਕਿੰਨੇ ਲਾਇਸੰਸ ਹਨ ਜਿਹੜੇ ਰਿਨਿਊ ਨਹੀਂ ਹੋਏ, ਇਨ੍ਹਾਂ ਦੀ ਤਾਦਾਦ ਕਿੰਨੀ ਹੈ?

**ਮਾਨਯੋਗ ਸਪੀਕਰ** : ਤੁਸੀਂ ਇਸ ਬਾਰੇ ਵੱਖਰਾ ਸਵਾਲ ਕਰ ਲੈਣਾ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਰ, ਇਹ ਬਹੁਤ ਜ਼ਰੂਰੀ ਹੈ। ਪੰਜਾਬ ਵਿੱਚ ਅਜਿਹਾ ਅਸਲਾ ਹਜ਼ਾਰਾਂ ਦੀ ਤਾਦਾਦ ਵਿੱਚ ਹੈ ਜਿਨ੍ਹਾਂ ਦਾ ਲਾਇਸੰਸ ਬਣਿਆ ਹੋਇਆ ਹੈ ਪਰ ਇਹ ਰਿਨਿਊ ਨਹੀਂ ਹੋਏ। ਇਹ ਦੱਸ ਸਕਦੇ ਹਨ ਕਿ ਇਨ੍ਹਾਂ ਦਾ ਸਟੇਟੱਸ ਕੀ ਹੈ।

**ਮਾਨਯੋਗ ਸਪੀਕਰ** : ਇਹ ਤੁਹਾਨੂੰ ਹੁਣੇ ਕਿਸ ਤਰ੍ਹਾਂ ਦੱਸ ਦੇਣਗੇ? ਅਗਲਾ ਸਵਾਲ।

---

## ਨਗਰ ਨਿਗਮ ਜਲੰਧਰ ਦੁਆਰਾ ਫੌਗਿੰਗ ਮਸ਼ੀਨਾਂ ਦੀ ਖਰੀਦ

*1829. **ਸ਼੍ਰੀ ਕੇ.ਡੀ. ਭੰਡਾਰੀ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜਲੰਧਰ ਨਗਰ ਨਿਗਮ ਵਿੱਚ ਹੱਥ ਨਾਲ ਚਲਾਉਣ ਵਾਲੀਆਂ ਅਤੇ ਵੱਡੀਆਂ ਫੌਗਿੰਗ ਮਸ਼ੀਨਾਂ ਦੀ ਵੱਖ-ਵੱਖ ਕੁੱਲ ਗਿਣਤੀ ਕਿੰਨੀ ਹੈ ਅਤੇ ਕੀ ਸਰਕਾਰ ਦੀ ਕੋਈ ਹੋਰ ਵੱਡੀਆਂ ਮਸ਼ੀਨਾਂ ਖਰੀਦਣ ਦੀ ਤਜਵੀਜ਼ ਹੈ; ਜੇਕਰ ਹੈ ਤਾਂ ਇਹ ਮਸ਼ੀਨਾਂ ਕਦੋਂ ਤੱਕ ਖਰੀਦ ਲਈਆਂ ਜਾਣਗੀਆਂ ?

**ਸ਼੍ਰੀ ਮਨੋਰੰਜਨ ਕਾਲੀਆ** : ਸ਼੍ਰੀਮਾਨ ਜੀ,

1) ਹੱਥ ਨਾਲ ਚਲਾਉਣ ਵਾਲੀਆਂ ਫੌਗਿੰਗ ਮਸ਼ੀਨਾਂ = ਨਿਲ

2) ਵੱਡੀਆਂ ਫੌਗਿੰਗ ਮਸ਼ੀਨਾਂ = 8

3) 10 (ਦਸ) ਵੱਡੀਆਂ ਅਤੇ 5 (ਪੰਜ) ਹੱਥ ਨਾਲ ਚਲਾਉਣ ਵਾਲੀਆਂ ਫੌਗਿੰਗ ਮਸ਼ੀਨਾਂ ਦੀ ਖਰੀਦ ਕਰਨ ਬਾਰੇ ਤਜਵੀਜ਼ ਵਿਚਾਰ ਅਧੀਨ ਹੈ।

**ਸ਼੍ਰੀ ਕੇ.ਡੀ. ਭੰਡਾਰੀ** : ਸਪੀਕਰ ਸਾਹਿਬ, ਇਹ ਕਾਲੀਆ ਸਾਹਿਬ ਦਾ ਆਪਣਾ ਸ਼ਹਿਰ ਹੈ ਲੇਕਿਨ ਜਿਹੜੀ ਇਨ੍ਹਾਂ ਨੇ ਫੌਗਿੰਗ ਮਸ਼ੀਨਾਂ ਦੀ ਗਿਣਤੀ ਦੱਸੀ ਹੈ ਇਹ ਬਹੁਤ ਘੱਟ ਹੈ। ਸ਼ਹਿਰ ਦੀ ਅਬਾਦੀ ਬਹੁਤ ਜ਼ਿਆਦਾ ਵੱਧ ਚੁੱਕੀ ਹੈ। ਮਿਉਂਸਿਪਲ ਕਾਰਪੋਰੇਸ਼ਨ ਦੀਆਂ 60 ਵਾਰਡਾਂ ਹਨ ਅਤੇ ਕੇਵਲ 8 ਮਸ਼ੀਨਾਂ ਕੰਮ ਕਰ ਰਹੀਆਂ ਹਨ ਜੋ ਕਿ ਬਹੁਤ ਘੱਟ ਹਨ। ਪਿਛਲੇ ਸਾਲ ਜਿਹੜਾ ਡੇਂਗੂ ਦਾ ਪ੍ਰਕੋਪ ਆਇਆ ਸੀ ਇਸ ਨਾਲ ਸਾਡੀ ਸਰਕਾਰ ਦੀ ਬਹੁਤ ਬਦਨਾਮੀ ਹੋਈ ਸੀ। ਸਪੀਕਰ ਸਾਹਿਬ, ਸ਼ਹਿਰ ਦਾ ਇੰਟੀਰੀਅਰ ਇਸ ਤਰ੍ਹਾਂ ਦਾ ਹੈ ਕਿ ਬਹੁਤ ਤੰਗ ਗਲੀਆਂ ਹਨ। ਇਸ ਲਈ ਮੈਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਹੱਥ ਵਾਲੀਆਂ ਮਸ਼ੀਨਾਂ ਹਨ, ਕੀ ਇਨ੍ਹਾਂ ਦੀ ਗਿਣਤੀ ਘੱਟੋ-ਘੱਟ 60 ਕਰਨ ਦੀ ਇਹ ਪ੍ਰਵਾਨਗੀ ਦੇਣਗੇ? ਇਸ ਦੇ ਨਾਲ ਹੀ ਵੱਡੀਆਂ ਮਸ਼ੀਨਾਂ ਦੀ ਗਿਣਤੀ ਵੀ ਲਗਭਗ 20 ਕੀਤੀ ਜਾਵੇ ਜਿਸ ਨਾਲ ਸ਼ਹਿਰ ਦੀ ਸਫਾਈ ਵਧੀਆ ਹੋਵੇਗੀ ਅਤੇ ਇਸ ਦਾ ਵੱਕਾਰ ਵਧੇਗਾ।

**ਮੰਤਰੀ** : ਸਪੀਕਰ ਸਾਹਿਬ, ਜਿਹੜੀਆਂ ਅਸੀਂ 15 ਮਸ਼ੀਨਾਂ ਹੋਰ ਲੈ ਰਹੇ ਹਾਂ ਇਹ ਅਸੀਂ ਦੋ ਮਹੀਨਿਆਂ ਵਿੱਚ ਖਰੀਦ ਲੈਣੀਆਂ ਹਨ ਅਤੇ ਪੂਰੇ ਸ਼ਹਿਰ ਨੂੰ ਕਵਰ ਕਰਨ ਲਈ ਟੋਟਲ 23 ਮਸ਼ੀਨਾਂ ਸਫੀਸ਼ੀਐਂਟ ਹਨ।

**ਸ਼੍ਰੀ ਕੇ.ਡੀ. ਭੰਡਾਰੀ** : ਸਪਲੀਮੈਂਟਰੀ, ਸਪੀਕਰ ਸਾਹਿਬ। ਜਿਹੜੀ ਇਨ੍ਹਾਂ ਨੇ ਪੰਜ ਹੱਥ ਵਾਲੀਆਂ ਮਸ਼ੀਨਾਂ ਖਰੀਦਣ ਦੀ ਗੱਲ ਕੀਤੀ ਹੈ, ਜਿਹੜਾ ਮੇਰਾ ਹਲਕਾ ਹੈ ਉਸ ਵਿੱਚ ਬਹੁਤ ਤੰਗ ਮੁਹੱਲੇ ਹਨ, ਉਥੇ ਵੱਡੀਆਂ ਮਸ਼ੀਨਾਂ ਨਹੀਂ ਜਾ ਸਕਦੀਆਂ। ਪੂਰੇ ਸ਼ਹਿਰ ਦਾ ਹੀ ਇੰਟੀਰੀਅਰ ਇਸ ਤਰ੍ਹਾਂ ਦਾ ਹੈ। ਕੀ ਕਾਲੀਆ ਸਾਹਿਬ ਐਸ਼ੋਰ ਕਰਨਗੇ ਕਿ ਛੋਟੀਆਂ ਹੱਥ ਵਾਲੀਆਂ ਮਸ਼ੀਨਾਂ ਵੱਧ ਮੰਗਵਾਈਆਂ ਜਾਣਗੀਆਂ?

**ਮੰਤਰੀ** : ਸਪੀਕਰ ਸਾਹਿਬ, ਮੈਂ ਤਾਂ ਪਹਿਲਾਂ ਹੀ ਮੈਂਬਰ ਸਾਹਿਬ ਨੂੰ ਐਸ਼ੋਰ ਕੀਤਾ ਹੈ ਕਿ ਅਸੀਂ 5 ਹੱਥ ਵਾਲੀਆਂ ਮਸ਼ੀਨਾਂ ਲੈ ਰਹੇ ਹਾਂ ਅਤੇ 10 ਵੱਡੀਆਂ ਮਸ਼ੀਨਾਂ ਲੈ ਰਹੇ ਹਾਂ, ਜਿਸ ਨਾਲ ਟੋਟਲ 23 ਮਸ਼ੀਨਾਂ ਹੋ ਜਾਣਗੀਆਂ। ਇਹ ਸਾਰੇ ਸ਼ਹਿਰ ਦਾ ਕੰਮ ਕਰਨ ਲਈ ਸਫੀਸ਼ੀਐਂਟ ਹਨ।

**ਸ਼੍ਰੀ ਕੇ.ਡੀ. ਭੰਡਾਰੀ** : ਸਪੀਕਰ ਸਾਹਿਬ, ਇਹ ਕੁਆਂਟਿਟੀ ਬਹੁਤ ਘੱਟ ਹੈ।

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਤੋਂ ਇਹ ਜਾਣਨਾ ਚਾਹੁੰਦਾ ਹਾਂ ਕਿ ਇਹ ਜਿਹੜੀਆਂ ਫੌਗਿੰਗ ਮਸ਼ੀਨਾਂ ਮੰਗਵਾਈਆਂ ਜਾ ਰਹੀਆਂ ਹਨ ਕੀ ਇਹ ਸਿਰਫ਼ ਜਿੱਥੇ ਵੱਡੀਆਂ ਕਾਰਪੋਰੇਸ਼ਨਾਂ ਹਨ ਜਾਂ ਮਿਉਂਸਿਪਲ ਕਮੇਟੀਆਂ ਹਨ ਜਾਂ ਵੱਡੇ ਸ਼ਹਿਰ ਹਨ ਉਨ੍ਹਾਂ ਵਾਸਤੇ ਹੀ ਇਹ ਮੁਹੱਈਆ ਕਰਵਾ ਰਹੇ ਹਨ ਜਾਂ ਫੇਰ ਜਿਹੜੀਆਂ ਛੋਟੀਆਂ 'ਬੀ' ਜਾਂ 'ਸੀ' ਕਲਾਸ ਮਿਉਂਸਿਪਲ ਕਮੇਟੀਆਂ ਹਨ, ਜਿੱਥੇ ਸੀਵਰੇਜ ਪ੍ਰਾਪਰ ਨਹੀਂ ਹੈ, ਪਾਣੀ ਦਾ ਸਹੀ ਨਿਕਾਸ ਨਹੀਂ ਹੈ, ਗੰਦਗੀ ਕਾਰਨ ਮੱਛਰ ਜ਼ਿਆਦਾ ਪੈਦਾ ਹੁੰਦਾ

ਹੈ, ਇਹ ਉਨ੍ਹਾਂ ਵਾਸਤੇ ਵੀ ਕੁਝ ਸੋਚ ਰਹੇ ਹਨ? ਕਿਤੇ ਇਨ੍ਹਾਂ ਦਾ ਧਿਆਨ ਸਿਰਫ਼ ਜਲੰਧਰ ਜਾਂ ਅੰਮ੍ਰਿਤਸਰ ਵੱਲ ਹੀ ਤਾਂ ਨਹੀਂ ਹੈ? ਕੀ ਹੋਰ ਸ਼ਹਿਰਾਂ ਵਾਸਤੇ ਵੀ ਫੌਗਿੰਗ ਮਸ਼ੀਨਾਂ ਮੁਹੱਈਆ ਕਰਵਾਉਣ ਦੀ ਇਨ੍ਹਾਂ ਦੀ ਕੋਈ ਸਕੀਮ ਹੈ? ਇਹ ਤਾਂ ਸਿਰਫ਼ 23 ਮਸ਼ੀਨਾਂ ਦੀ ਹੀ ਗੱਲ ਕਰੀ ਜਾਂਦੇ ਹਨ।

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਅਰਬਨ ਲੋਕਲ ਬਾਡੀਜ਼ ਖੁਦਮੁਖਤਿਆਰ ਹੁੰਦੀਆਂ ਹਨ ਅਤੇ ਇਨ੍ਹਾਂ ਮਸ਼ੀਨਾਂ ਨੂੰ ਉਹ ਆਪ ਪਰਚੇਜ ਕਰਦੀਆਂ ਹਨ। ਸਰਕਾਰ ਵੱਲੋਂ ਇਨ੍ਹਾਂ ਮਸ਼ੀਨਾਂ ਦੀ ਪਰਚੇਜ਼ ਨਹੀਂ ਕੀਤੀ ਜਾਂਦੀ। ਉਹ ਆਪਣੇ ਵਸੀਲਿਆਂ ਤੋਂ ਜਾਂ ਸਰਕਾਰ ਦੇ ਵਸੀਲਿਆਂ ਤੋਂ ਫੰਡਜ਼ ਮੁਹੱਈਆ ਕਰਕੇ ਜਿਸ ਤਰ੍ਹਾਂ ਦੀ ਰਿਕੁਆਇਰਮੈਂਟ ਹੁੰਦੀ ਹੈ, ਉਹ ਪਰਚੇਜ਼ ਕਰਦੀਆਂ ਹਨ। ਜੇਕਰ ਇਨ੍ਹਾਂ ਦੇ ਧਿਆਨ ਵਿੱਚ ਕੋਈ ਅਜਿਹੀ ਸਪੈਸਿਫਿਕ ਮਿਉਂਸਿਪੈਲਿਟੀ ਹੈ ਜਿਸ ਕੋਲ ਅਜਿਹੀਆਂ ਮਸ਼ੀਨਾਂ ਨਹੀਂ ਹਨ ਤਾਂ ਇਹ ਧਿਆਨ ਵਿੱਚ ਲਿਆ ਦੇਣ, ਅਸੀਂ ਉਨ੍ਹਾਂ ਨੂੰ ਡਾਇਰੈਕਟ ਕਰ ਦਿਆਂਗੇ ਕਿ ਉਹ ਇਨ੍ਹਾਂ ਮਸ਼ੀਨਾਂ ਦੀ ਪਰਚੇਜ਼ ਜ਼ਰੂਰ ਕਰਨ।

**ਮਾਨਯੋਗ ਸਪੀਕਰ** : ਮੰਤਰੀ ਜੀ, ਮਿਉਂਸਿਪੈਲਿਟੀਆਂ ਕੋਲ ਮਸ਼ੀਨਾਂ ਖਰੀਦਣ ਲਈ ਇੰਨੇ ਪੈਸੇ ਕਿੱਥੇ ਹਨ?

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਮਿਉਂਸਿਪੈਲਿਟੀਆਂ ਲੋਕਲ ਬਾਡੀਜ਼ ਵਿਭਾਗ ਦੇ ਅੰਡਰ ਹਨ, ਇਹ ਮਸ਼ੀਨਾਂ ਦੇਣਾ ਗੌਰਮਿੰਟ ਦਾ ਕੰਮ ਹੈ। ਇਹ ਖੁਦ ਲੋਕਲ ਬਾਡੀਜ਼ ਦੇ ਮਨਿਸਟਰ ਹਨ। ਇਨ੍ਹਾਂ ਨੇ ਹੁਣੇ-ਹੁਣੇ 1100 ਕਰੋੜ ਰੁਪਏ ਦਾ ਕਰਜ਼ਾ ਲਿਆ ਹੈ। ਕੀ ਇਹ ਮਸ਼ੀਨਾਂ ਵੀ ਸਪਲਾਈ ਨਹੀਂ ਕਰ ਸਕਦੇ?

**ਮਾਨਯੋਗ ਸਪੀਕਰ** : ਅਗਲਾ ਸਵਾਲ।

---

## ਪਿੰਡ ਚੀਡਾ ਵਿਖੇ ਨਜਾਇਜ਼ ਕਬਜ਼ੇ

*2110. **ਸਰਦਾਰ ਦਰਸ਼ਨ ਸਿੰਘ ਬਰਾੜ** : ਕੀ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਇਹ ਠੀਕ ਹੈ ਕਿ ਕੀ ਪਿੰਡ ਚੀਡਾ, ਬਲਾਕ ਬਾਘਾਪੁਰਾਣਾ ਵਿੱਚ ਗਲੀ ਨੰ: 28/29 ਉਤੇ ਕੁਝ ਲੋਕਾਂ ਦੁਆਰਾ ਨਜਾਇਜ਼ ਕਬਜ਼ਾ ਕੀਤਾ ਹੋਇਆ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਕਬਜ਼ੇ ਨੂੰ ਖਾਲੀ ਕਰਵਾਉਣ ਲਈ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਗਈ/ਕੀਤੀ ਜਾਵੇਗੀ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : ਸ਼੍ਰੀਮਾਨ ਜੀ, ਸ਼੍ਰੀ ਸੁਰਿੰਦਰ ਸਿੰਘ ਅਤੇ ਸ਼੍ਰੀ ਬਲਵਿੰਦਰ ਸਿੰਘ, ਪਿੰਡ ਚੀਡਾ ਨੇ ਗਲੀ ਨੰਬਰ 28/29, ਜੋ ਕਿ ਲਾਲ ਲਕੀਰ ਦੇ ਅੰਦਰ ਹੈ, ਉੱਤੇ ਨਜਾਇਜ਼ ਕਬਜ਼ਾ ਕੀਤਾ ਹੋਇਆ ਹੈ। ਸ਼੍ਰੀ ਸੁਰਿੰਦਰ ਸਿੰਘ ਨੇ ਨਜਾਇਜ਼ ਕਬਜਾ

[ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ]

ਛੱਡ ਦਿੱਤਾ ਹੈ ਪਰ ਸ਼੍ਰੀ ਬਲਵਿੰਦਰ ਸਿੰਘ ਨੇ ਗਲੀ ਦੇ ਕੁਝ ਹਿੱਸੇ ਤੇ ਮਕਾਨ ਬਣਾਇਆ ਹੋਇਆ ਹੈ ਜਿਸ ਨੂੰ ਢੁਹਾਉਣ ਲਈ ਡਿਪਟੀ ਕਮਿਸ਼ਨਰ, ਮੋਗਾ ਵੱਲੋਂ ਪੁਲਿਸ ਸਹਾਇਤਾ ਲਈ ਸੀਨੀਅਰ ਕਪਤਾਨ ਪੁਲਿਸ, ਮੋਗਾ ਨੂੰ ਲਿਖ ਦਿੱਤਾ ਗਿਆ ਹੈ। ਪੁਲਿਸ ਸਹਾਇਤਾ ਮਿਲਣ ਤੇ ਕਮਰੇ ਦਾ ਹਿੱਸਾ ਢਾਹ ਕੇ ਗਲੀ ਚਾਲੂ ਕਰਵਾ ਦਿੱਤੀ ਜਾਵੇਗੀ।

**ਸਰਦਾਰ ਦਰਸ਼ਨ ਸਿੰਘ ਬਰਾੜ :** ਸਪੀਕਰ ਸਾਹਿਬ, ਉਸ ਬਲਵਿੰਦਰ ਸਿੰਘ ਨੇ ਅੱਜ ਤੋਂ ਤਿੰਨ ਮਹੀਨੇ ਪਹਿਲਾਂ ਆਪਣੀ ਕੰਧ ਢਾਹ ਕੇ ਆਪਣੇ ਮਕਾਨ ਵਿੱਚ ਗਲੀ ਰਲਾ ਲਈ ਅਤੇ ਗਲੀ ਤੇ ਕਬਜ਼ਾ ਕਰ ਲਿਆ। ਗਲੀ ਪੱਕੀ ਸੀ, ਉਸ ਦੀਆਂ ਇੱਟਾਂ ਕੱਢ ਕੇ ਆਪਣੇ ਘਰ ਵਿੱਚ ਚਿਣ ਲਈਆਂ। ਅਸੀਂ ਇਸ ਸਬੰਧ ਵਿੱਚ ਡੀ.ਸੀ. ਸਾਹਿਬ ਨੂੰ ਮਿਲੇ। ਉਥੋਂ ਦੀ ਪੰਚਾਇਤ ਦੇ ਚਾਰ ਮੈਂਬਰ ਇੱਕ ਪਾਸੇ ਹਨ ਅਤੇ ਤਿੰਨ ਮੈਂਬਰ ਸਰਪੰਚ ਦੇ ਨਾਲ ਹਨ। ਡੀ.ਸੀ. ਨੇ ਦਰਖਾਸਤ ਮਾਰਕ ਕਰ ਦਿੱਤੀ। ਸਪੀਕਰ ਸਾਹਿਬ, ਮੈਂ ਕਾਰਵਾਈ ਕਰਨ ਤੋਂ ਤਿੰਨ ਮਹੀਨੇ ਪਹਿਲਾਂ ਦੀ ਗੱਲ ਦੱਸ ਰਿਹਾ ਹਾਂ ਜੀ। ਤਿੰਨ ਮਹੀਨੇ ਇਸ ਗੱਲ ਨੂੰ ਹੋ ਗਏ ਹਨ। ਗਲੀ ਵਿੱਚ ਉਸ ਨੇ ਕੰਧ ਕੱਢ ਲਈ ਹੈ ਅਤੇ ਗਲੀ ਬਹੁਤ ਤੰਗ ਛੱਡੀ ਗਈ ਹੈ। ਜਿਹੜਾ ਬਲਵਿੰਦਰ ਸਿੰਘ ਹੈ ਉਸ ਨੇ ਸ਼ੈੱਡ ਪਾ ਕੇ ਗਲੀ ਤੇ ਕਬਜ਼ਾ ਕਰ ਲਿਆ ਹੈ। ਉਹ ਗਲੀ ਦੋ ਗਲੀਆਂ ਨੂੰ ਮਿਲਾਉਂਦੀ ਹੈ। ਉਸ ਨੇ 10 ਫੁੱਟ ਦੀ ਗਲੀ ਵਿਚੋਂ ਸਿਰਫ ਸਾਢੇ ਪੰਜ ਫੁੱਟ ਦੀ ਗਲੀ ਹੀ ਛੱਡੀ ਹੈ। ਅੱਜ ਤੱਕ ਉਸ ਨੇ ਨਾ ਤਾਂ ਪਿੰਡ ਨੂੰ ਗਲੀ ਦੀਆਂ ਇੱਟਾਂ ਵਾਪਸ ਕੀਤੀਆਂ ਹਨ ਅਤੇ ਨਾ ਹੀ ਉਸ ਸ਼ੈੱਡ ਨੂੰ ਢਾਹਿਆ ਹੈ। ਸੁਰਿੰਦਰ ਸਿੰਘ ਨੇ ਵੀ ਸ਼ੈੱਡ ਪਵਾਇਆ ਹੈ, ਜੋ ਕਿ ਅਜੇ ਤੱਕ ਢਾਹਿਆ ਨਹੀਂ ਗਿਆ। ਡੀ.ਸੀ. ਸਾਹਿਬ ਨੇ ਇਸ ਬਾਰੇ ਐਸ.ਐਸ.ਪੀ. ਸਾਹਿਬ ਨੂੰ ਕਈ ਮਹੀਨੇ ਪਹਿਲਾਂ ਦਾ ਲਿਖਿਆ ਹੋਇਆ ਹੈ ਪਰ ਅਜੇ ਤੱਕ ਕੋਈ ਕਾਰਵਾਈ ਨਹੀਂ ਕੀਤੀ ਗਈ। ਕੇਸ ਜਿੱਥੇ ਸੀ, ਉੱਥੇ ਦਾ ਉੱਥੇ ਹੀ ਪਿਆ ਹੈ। ਸਪੀਕਰ ਸਾਹਿਬ, ਮੈਂ ਤਾਂ ਅਣ-ਸਰਦੇ ਨੂੰ ਹੀ ਤੁਹਾਡੇ ਕੋਲ ਇਹ ਮਸਲਾ ਲੈ ਕੇ ਆਇਆ ਹਾਂ। ਮੇਰੀ ਬੇਨਤੀ ਤੁਹਾਡੇ ਰਾਹੀਂ ਮੰਤਰੀ ਸਾਹਿਬ ਨੂੰ ਇਹ ਹੈ ਕਿ ਕਦੋਂ ਇਸ ਗਲੀ ਦਾ ਨਜਾਇਜ਼ ਕਬਜ਼ਾ ਛੁੱਟੇਗਾ ਅਤੇ ਕਦੋਂ ਇਸ ਗਲੀ ਦਾ ਕਬਜ਼ਾ ਪਿੰਡ ਨੂੰ ਦਿੱਤਾ ਜਾਵੇਗਾ? ਮੰਤਰੀ ਸਾਹਿਬ ਇਸ ਸਬੰਧੀ ਐਸ਼ੋਰੈਂਸ ਦੇ ਦੇਣ।

**ਮੰਤਰੀ :** ਸਪੀਕਰ ਸਾਹਿਬ, ਪੁਲਿਸ ਦੀ ਮਦਦ ਮਿਲ ਗਈ ਹੈ। ਇਹ ਸਾਰੀ ਢਾਈ ਕੁ ਫੁੱਟ ਹੀ ਥਾਂ ਹੈ। ਬਰਾੜ ਸਾਹਿਬ, ਬਹੁਤ ਹੀ ਛੇਤੀ ਇਹ ਕਬਜ਼ਾ ਛੁਡਵਾ ਕੇ ਮੈਂ ਤੁਹਾਨੂੰ ਆਪ ਦੱਸ ਦੇਵਾਂਗਾ।

**ਸਰਦਾਰ ਦਰਸ਼ਨ ਸਿੰਘ ਬਰਾੜ :** ਸਪੀਕਰ ਸਾਹਿਬ, ਜੇ ਮੰਤਰੀ ਜੀ ਦਾ ਮਨ ਹੋਵੇ ਤਾਂ ਇਹ ਕਬਜ਼ਾ ਮੇਰੇ ਜਾਣ ਤੋਂ ਪਹਿਲਾਂ ਛੁੱਟਿਆ ਹੋਣਾ ਚਾਹੀਦਾ ਹੈ। ਲੇਕਿਨ ਮੰਤਰੀ ਜੀ ਗੋਲ-ਮੋਲ ਗੱਲ ਕਰ ਗਏ ਹਨ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬੇਨਤੀ ਕਰਦਾ ਹਾਂ ਕਿ ਪਿੰਡ ਦੀ ਗਲੀ ਹੈ, ਇਹ ਆਪਣਾ ਮਨ ਬਣਾ ਕੇ ਅੱਜ ਹੀ ਟੈਲੀਫੋਨ ਕਰਨ, ਅੱਜ

ਹੀ ਉਹ ਸ਼ੈੱਡ ਢੁਹਾਇਆ ਜਾਵੇ। ਇਹ ਇੱਕ ਛੋਟਾ ਜਿਹਾ ਸ਼ੈੱਡ ਹੈ ਜਿਸ ਉੱਪਰ ਛਿਟੀਆਂ ਰੱਖ ਕੇ ਕਬਜ਼ਾ ਕੀਤਾ ਹੋਇਆ ਹੈ।

**ਮਾਨਯੋਗ ਸਪੀਕਰ** : ਠੀਕ ਹੈ ਜੀ। ਅਗਲਾ ਸਵਾਲ।

---

## ਤਨਖਾਹ ਕਮਿਸ਼ਨ ਦੀਆਂ ਸਿਫਾਰਸ਼ਾਂ ਲਾਗੂ ਕਰਨਾ

*1903. **ਸਰਦਾਰ ਬਲਬੀਰ ਸਿੰਘ ਸਿੱਧੂ** : ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪੰਜਵੇਂ ਪੇ-ਕਮਿਸ਼ਨ ਦੀਆਂ ਸਿਫਾਰਸ਼ਾਂ ਮੁਤਾਬਿਕ ਰਾਜ ਸਰਕਾਰ ਦੇ ਮੁਲਾਜ਼ਮਾਂ ਨੂੰ 20 ਸਾਲ ਦੀ ਸੇਵਾ ਉਪਰੰਤ ਸੇਵਾ-ਮੁਕਤ ਹੋਣ ਤੇ 50 ਫੀਸਦੀ ਪੈਨਸ਼ਨ ਦੇਣ ਅਤੇ 15-20 ਸਾਲ ਦੀ ਸੇਵਾ ਦੌਰਾਨ ਲਿਬਰਲ ਸੀਵਰੈਂਸ ਪੈਕੇਜ (Liberal Severance Package) ਦੀ ਸਕੀਮ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਇਹ ਕਿਸ ਮਿਤੀ ਤੋਂ ਲਾਗੂ ਕੀਤੀ ਜਾਵੇਗੀ?

**ਡਾਕਟਰ ਉਪਿੰਦਰਜੀਤ ਕੌਰ** : 20 ਸਾਲ ਦੀ ਸੇਵਾ ਉਪਰੰਤ ਸੇਵਾ-ਨਵਿਰਤ ਹੋਣ ਵਾਲੇ ਕਰਮਚਾਰੀਆਂ ਨੂੰ ਤਨਖਾਹ ਦੇ 50% ਦੇ ਬਰਾਬਰ ਪੂਰੀ ਪੈਨਸ਼ਨ ਦੇਣ ਬਾਰੇ ਪੰਜਵੇਂ ਪੰਜਾਬ ਤਨਖਾਹ ਕਮਿਸ਼ਨ ਦੀ ਸਿਫਾਰਸ਼ ਲਾਗੂਕਰਣ ਕਮੇਟੀ ਦੇ ਵਿਚਾਰ ਅਧੀਨ ਹੈ। ਇਸ ਸਬੰਧੀ ਲਾਗੂਕਰਣ ਕਮੇਟੀ ਦੀਆਂ ਸਿਫਾਰਸ਼ਾਂ ਅਤੇ ਰਾਜ ਦੇ ਵਿੱਤੀ ਸਰੋਤਾਂ ਦੇ ਸਨਮੁੱਖ ਉੱਚਿਤ ਸਮੇਂ ਤੇ ਯੋਗ ਫੈਸਲਾ ਲੈ ਲਿਆ ਜਾਵੇਗਾ। ਜਿਥੋਂ ਤੱਕ 15 ਸਾਲ ਜਾਂ ਇਸ ਤੋਂ ਵੱਧ ਪਰ 20 ਸਾਲ ਤੋਂ ਘੱਟ ਸੇਵਾ ਕਰਨ ਉਪਰੰਤ ਸਵੈ-ਇੱਛਾ ਨਾਲ ਸੇਵਾ-ਨਵਿਰਤੀ ਪ੍ਰਾਪਤ ਕਰਨ ਵਾਲੇ ਕਰਮਚਾਰੀਆਂ ਨੂੰ ਇੱਕ ਉਦਾਰ ਵਿਦਾਇਗੀ ਪੈਕੇਜ (Liberal Severance Package) ਦੇਣ ਦੀ ਸਿਫਾਰਸ਼ ਦਾ ਸਬੰਧ ਹੈ, ਹਾਲ ਦੀ ਘੜੀ ਇਸ ਬਾਰੇ ਕੋਈ ਤਜਵੀਜ਼ ਵਿਚਾਰ ਅਧੀਨ ਨਹੀਂ ਹੈ।

**ਸਰਦਾਰ ਬਲਬੀਰ ਸਿੰਘ ਸਿੱਧੂ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਿੱਤ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੇ ਸਾਲਾਂ ਵਿੱਚ ਅੱਤਵਾਦ ਦੌਰਾਨ ਸਰਕਾਰੀ ਨੌਕਰੀ ਵਿੱਚ ਭਰਤੀ ਦੀ ਸੀਮਾ 35 ਸਾਲ ਕੀਤੀ ਗਈ ਸੀ। ਉਸ ਵੇਲੇ ਇਨ੍ਹਾਂ ਮੁਲਾਜ਼ਮਾਂ ਉਤੇ ਪੁਰਾਣੇ ਪੈਨਸ਼ਨ ਰੂਲ ਲਾਗੂ ਹੁੰਦੇ ਸੀ ਭਾਵ ਕਿ 33 ਸਾਲ ਦੀ ਨੌਕਰੀ ਤੋਂ ਬਾਅਦ ਹੀ ਉਨ੍ਹਾਂ ਨੂੰ ਪੈਨਸ਼ਨ ਦਾ ਪੂਰਾ ਬੈਨੀਫਿਟ ਮਿਲਦਾ ਸੀ। ਜਿਹੜੇ ਮੁਲਾਜ਼ਮ 30 ਜਾਂ 35 ਸਾਲ ਦੀ ਉਮਰ ਵਿੱਚ ਭਰਤੀ ਹੋਏ ਹਨ, ਰਿਟਾਇਰਮੈਂਟ ਦੇ ਪੂਰੇ ਲਾਭ ਲੈਣ ਲਈ ਉਨ੍ਹਾਂ ਦੀ ਨੌਕਰੀ ਪੂਰੀ ਨਹੀਂ ਹੁੰਦੀ। ਇਸੇ ਕਾਰਨ ਪੇ-ਕਮਿਸ਼ਨ ਨੇ ਮੁਲਾਜ਼ਮਾਂ ਨੂੰ ਰਾਹਤ ਦੇਣ ਲਈ 20 ਸਾਲ ਦੀ ਨੌਕਰੀ ਤੋਂ ਬਾਅਦ ਪੈਨਸ਼ਨ ਲੈਣ ਦਾ ਪੂਰਾ ਅਧਿਕਾਰ ਭਾਵ ਆਖਰੀ ਤਨਖਾਹ ਦਾ 50% ਦੇਣ ਦੀ ਸਿਫਾਰਸ਼ ਕੀਤੀ ਹੈ ਪਰ ਸਰਕਾਰ ਕਹਿ ਰਹੀ ਹੈ ਕਿ ਇਹ ਅਜੇ ਵਿਚਾਰ ਅਧੀਨ ਹੈ ਜਦੋਂ ਕਿ ਬਹੁਤ ਸਾਰੇ ਸੈਂਟਰ ਗੌਰਮਿੰਟ ਦੇ ਅਦਾਰਿਆਂ ਨੇ, ਬੈਂਕਾਂ

[ ਸਰਦਾਰ ਬਲਬੀਰ ਸਿੰਘ ਸਿੱਧੂ ]

ਨੇ ਇਹ ਲਾਗੂ ਵੀ ਕਰ ਦਿੱਤੀ ਹੈ। ਇਹ ਮਾਮਲਾ ਕਦੋਂ ਤੱਕ ਵਿਚਾਰ ਅਧੀਨ ਹੀ ਚੱਲੀ ਜਾਵੇਗਾ ਕਿਉਂਕਿ ਇਸ ਸਰਕਾਰ ਦੇ ਚਾਰ ਸਾਲ ਤਾਂ ਲੰਘ ਗਏ ਹਨ। ਕੀ ਮੰਤਰੀ ਜੀ ਇਸ ਸਬੰਧੀ ਵਿਸ਼ਵਾਸ ਦਿਵਾਉਣਗੇ? ਮੇਰੀ ਬੇਨਤੀ ਹੈ ਕਿ ਇਸ ਗੱਲ ਦਾ ਫੈਸਲਾ ਜਲਦੀ ਤੋਂ ਜਲਦੀ ਲੈਣ ਤਾਂ ਕਿ ਵਿਚਾਰੇ ਮੁਲਾਜ਼ਮਾਂ ਨੂੰ ਇਸ ਦਾ ਜਲਦੀ ਫਾਇਦਾ ਹੋ ਸਕੇ।

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਜੋ ਮੈਂਬਰ ਸਾਹਿਬ ਨੇ ਦੱਸਿਆ ਹੈ, ਦਰੁਸਤ ਫੁਰਮਾਇਆ ਹੈ। ਆਮ ਤੌਰ ਤੇ 33 ਸਾਲ ਦੀ ਸੇਵਾ ਕਰਨ ਉਪਰੰਤ ਰਿਟਾਇਰਮੈਂਟ ਬੈਨੀਫਿਟ ਮਿਲਦੇ ਹਨ ਅਤੇ ਪੈਨਸ਼ਨ ਲਾਗੂ ਹੁੰਦੀ ਹੈ। ਪੰਜਵੇਂ ਤਨਖਾਹ ਕਮਿਸ਼ਨ ਨੇ ਇਹ ਸਿਫਾਰਸ਼ ਜ਼ਰੂਰ ਕੀਤੀ ਹੈ ਕਿ ਸਰਵਿਸ ਕੰਡੀਸ਼ਨ ਨਾਲੋਂ ਇਸ ਨੂੰ ਡੀ-ਲਿੰਕ ਕੀਤਾ ਜਾਵੇ ਤਾਂ ਜੋ ਜਿਹੜੇ ਵਿਅਕਤੀ ਵੱਡੀ ਉਮਰ ਵਿੱਚ ਸਰਵਿਸ ਜੁਆਇੰਨ ਕਰਦੇ ਹਨ ਪਰੰਤੂ ਉਨ੍ਹਾਂ ਦੀ 33 ਸਾਲ ਦੀ ਸੇਵਾ ਦੀ ਸ਼ਰਤ ਪੂਰੀ ਨਹੀਂ ਹੁੰਦੀ, ਉਹ ਵੀ ਪੈਨਸ਼ਨ ਲੈਣ ਦੇ ਸਮਰੱਥ ਹੋ ਸਕਣ। ਇਹ ਇੱਕ ਸਿਫਾਰਸ਼ ਹੈ, ਇੰਪਲੀਮੈਂਟੇਸ਼ਨ ਕਮੇਟੀ ਇਸ ਤੇ ਗੌਰ ਕਰ ਰਹੀ ਹੈ ਔਰ ਜਦੋਂ ਸਰਕਾਰ ਨੇ ਇਸ ਨੂੰ ਯੋਗ ਸਮਝਿਆ ਇਸ ਨੂੰ ਲਾਗੂ ਕੀਤਾ ਜਾਵੇਗਾ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਇਸ ਦੀ ਕੋਈ ਸਮਾਂ ਸੀਮਾ ਤਾਂ ਨਿਸ਼ਚਿਤ ਕੀਤੀ ਜਾਵੇ।

**ਮਾਨਯੋਗ ਸਪੀਕਰ :** ਅਗਲਾ ਸਵਾਲ ਜੀ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਮੈਂ ਸਪਲੀਮੈਂਟਰੀ ਕਰਨੀ ਹੈ। ਮੈਂ ਚਾਰ ਸਪਲੀਮੈਂਟਰੀਜ਼ ਕਰ ਸਕਦਾ ਹਾਂ, ਇਹ ਮੇਰਾ ਅਧਿਕਾਰ ਹੈ।

**ਮਾਨਯੋਗ ਸਪੀਕਰ :** ਬੈਠੋ ਜੀ। ਅਗਲਾ ਸਵਾਲ, ਸਾਹਨੀ ਜੀ।

---

## ਬਟਾਲਾ ਨੂੰ ਜ਼ਿਲ੍ਹੇ ਦਾ ਦਰਜਾ ਦੇਣਾ

***2092. ਸ਼੍ਰੀ ਜਗਦੀਸ਼ ਸਾਹਨੀ :** ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਉਪ ਮੰਡਲ, ਬਟਾਲਾ ਨੂੰ ਜ਼ਿਲ੍ਹਾ ਬਣਾਏ ਜਾਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਕਦੋਂ ਤੱਕ?

**ਸਰਦਾਰ ਅਜੀਤ ਸਿੰਘ ਕੋਹਾੜ :** ਨਹੀਂ ਜੀ।

**ਸ਼੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜ਼ਿਲ੍ਹਾ ਬਣਾਉਣ ਦੇ ਸਰਕਾਰ ਦੇ ਕੀ ਕ੍ਰਾਈਟੇਰੀਆ/ਨਾਰਮਜ਼ ਹਨ ਅਤੇ ਬਟਾਲਾ ਨੂੰ ਜ਼ਿਲ੍ਹਾ ਨਾ ਬਣਾਉਣ ਦੀ ਕੀ ਵਜ੍ਹਾ ਹੈ?

**ਮੰਤਰੀ :** ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੈਂਬਰ ਸਾਹਿਬ

ਨੂੰ ਦੱਸਣਾ ਚਾਹੁੰਦਾ ਹਾਂ ਕਿ ਉਪ ਮੰਡਲ, ਬਟਾਲਾ ਨੂੰ ਜ਼ਿਲ੍ਹਾ ਬਣਾਉਣ ਸਬੰਧੀ ਕਮਿਸ਼ਨਰ, ਜਲੰਧਰ ਅਤੇ ਡਿਪਟੀ ਕਮਿਸ਼ਨਰ, ਗੁਰਦਾਸਪੁਰ ਪਾਸੋਂ ਤਜਵੀਜ਼ ਮੰਗੀ ਗਈ ਸੀ। ਕਮਿਸ਼ਨਰ, ਜਲੰਧਰ ਅਤੇ ਡਿਪਟੀ ਕਮਿਸ਼ਨਰ, ਗੁਰਦਾਸਪੁਰ ਨੇ ਆਪਣੀ ਤਜਵੀਜ਼ ਭੇਜਦੇ ਹੋਏ ਦੱਸਿਆ ਹੈ ਕਿ ਬਟਾਲਾ ਵਿਖੇ ਵਧੀਕ ਡਿਪਟੀ ਕਮਿਸ਼ਨਰ ਅਤੇ ਸੀਨੀਅਰ ਸੁਪਰਡੰਟ ਆਫ਼ ਪੁਲਿਸ ਦੀਆਂ ਅਸਾਮੀਆਂ ਪਹਿਲਾਂ ਹੀ ਮੌਜੂਦ ਹਨ। ਡਿਪਟੀ ਕਮਿਸ਼ਨਰ, ਗੁਰਦਾਸਪੁਰ ਦੀ ਰਿਪੋਰਟ ਮੁਤਾਬਿਕ ਬਟਾਲਾ ਗੁਰਦਾਸਪੁਰ ਤੋਂ ਕਰੀਬ 35 ਕਿਲੋਮੀਟਰ ਦੂਰ ਪੈਂਦਾ ਹੈ। ਸਾਲ 1994 ਵਿੱਚ ਪੁਨਰਗਠਨ ਕਮੇਟੀ ਦੀ ਰਿਪੋਰਟ ਅਨੁਸਾਰ ਜ਼ਿਲ੍ਹਾ ਹੈਡਕੁਆਰਟਰ ਤੋਂ ਤਜਵੀਜ਼ਤ ਜ਼ਿਲ੍ਹਾ ਬਣਾਉਣ ਲਈ 50 ਤੋਂ 70 ਕਿਲੋਮੀਟਰ ਦੀ ਦੂਰੀ ਚਾਹੀਦੀ ਹੈ। ਇਸ ਲਈ ਉਪ ਮੰਡਲ, ਬਟਾਲਾ ਨੂੰ ਜ਼ਿਲ੍ਹਾ ਬਣਾਉਣ ਦੀ ਸਿਫਾਰਸ਼ ਨਹੀਂ ਕੀਤੀ ਗਈ।

**ਸ੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਬਟਾਲਾ ਤੋਂ ਗੁਰਦਾਸਪੁਰ 40 ਕਿਲੋਮੀਟਰ ਦੂਰ ਹੈ, ਫਤਿਹਗੜ੍ਹ ਚੂੜੀਆਂ ਤੋਂ ਗੁਰਦਾਸਪੁਰ 60 ਕਿਲੋਮੀਟਰ ਦੂਰ ਹੈ, ਡੇਰਾ ਬਾਬਾ ਨਾਨਕ ਤੋਂ ਗੁਰਦਾਸਪੁਰ 60 ਕਿਲੋਮੀਟਰ ਦੂਰ ਹੈ, ਘੁੰਮਾਣ ਤੋਂ 60 ਕਿਲੋਮੀਟਰ ਦੂਰ ਹੈ। ਜਿੰਨੇ ਕ੍ਰਾਈਟੇਰੀਆਜ਼ ਰੱਖੇ ਗਏ ਹਨ ਉਹ ਸਭ ਕ੍ਰਾਈਟੇਰੀਆ ਬਟਾਲਾ ਪੂਰਾ ਕਰਦਾ ਹੈ। ਡਿਪਟੀ ਕਮਿਸ਼ਨਰ ਦੀ ਰਿਪੋਰਟ ਜਾਂ ਦੂਸਰੀਆਂ ਰਿਪੋਰਟਾਂ ਨੂੰ ਝੁਠਲਾਇਆ ਨਹੀਂ ਜਾ ਸਕਦਾ ਪਰ ਹਾਲ ਦੀ ਘੜੀ ਉਥੇ ਕੋਈ ਪੋਸਟਿੰਗ ਹੀ ਨਹੀਂ ਹੈ। ਅੱਜ ਜੇ ਕਿਸੇ ਹੋਰ ਜ਼ਿਲ੍ਹੇ ਨਾਲ ਕੰਪੈਰੀਜ਼ਨ ਕਰਕੇ ਦੇਖਿਆ ਜਾਵੇ ਤਾਂ ਕੋਰਟਾਂ ਦੇ ਸਭ ਤੋਂ ਵੱਧ ਕੇਸ ਬਟਾਲੇ ਦੇ ਹਨ, ਰੈਵੇਨਿਊ ਵਿੱਚ ਬਟਾਲਾ ਅੱਗੇ ਹੈ। ਜਿੰਨੀਆਂ ਡਿਸਟ੍ਰਿਕਟਸ ਸਰਕਾਰ ਨੇ ਅੱਜ ਤੱਕ ਬਣਾਈਆਂ ਹਨ, ਉਨ੍ਹਾਂ ਵਿੱਚ ਸਭ ਤੋਂ ਵੱਧ ਕ੍ਰਾਈਟੇਰੀਆ ਬਟਾਲਾ ਪੂਰਾ ਕਰਦਾ ਹੈ ਪਰੰਤੂ ਵਾਰ-ਵਾਰ ਰਾਜਨੀਤਿਕ ਕਾਰਨਾਂ ਕਰਕੇ ਬਟਾਲੇ ਨੂੰ ਪਿੱਛੇ ਪਾਇਆ ਜਾ ਰਿਹਾ ਹੈ, ਕਿਉਂ? ਅਜਿਹਾ ਕਿਉਂ ਕੀਤਾ ਜਾ ਰਿਹਾ ਹੈ? ਇਹ ਇਸ ਦਾ ਜਵਾਬ ਦੇਣ। ਜੇਕਰ ਅਸੀਂ ਰਿਲੀਜੀਅਸ ਕ੍ਰਾਈਟੇਰੀਆ ਲੈਂਦੇ ਹਾਂ, ਉਸ ਵਿੱਚ ਵੀ ਅਸੀਂ ਪੂਰਨ ਉਤਰਦੇ ਹਾਂ। ਇਸ ਨੂੰ ਪਹਿਲੀ ਪਾਤਸ਼ਾਹੀ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਦੀ ਛੋਹ ਪ੍ਰਾਪਤ ਹੈ। ਉਨ੍ਹਾਂ ਦੀ ਸ਼ਾਦੀ ਦੀਆਂ ਰਸਮਾਂ ਉਥੇ ਅਦਾ ਹੋਈਆਂ ਸਨ। ਹਿੰਦੂ ਧਰਮ ਮੁਤਾਬਿਕ ਇਸ ਜਗ੍ਹਾ ਦੀ ਇੰਪਾਰਟੈਂਸ ਹੈ। ਪਿੰਡਾਂ ਦੇ ਹਿਸਾਬ ਨਾਲ ਅਤੇ ਰੈਵੇਨਿਊ ਦੇ ਹਿਸਾਬ ਨਾਲ ਬਟਾਲਾ ਅੱਗੇ ਹੈ। ਕੋਰਟਾਂ ਦੇ ਕੇਸਾਂ ਵਿੱਚ ਬਟਾਲਾ ਅੱਗੇ ਹੈ। (ਹਾਸਾ) ਜੇ ਹਰ ਗੱਲ ਵਿੱਚ ਬਟਾਲਾ ਅੱਗੇ ਹੈ ਤਾਂ ਇਸ ਗੱਲ ਵਿੱਚ ਪਿੱਛੇ ਕਿਉਂ ਹੈ ਕਿ ਇਹ ਹਾਲੇ ਤੱਕ ਜ਼ਿਲ੍ਹਾ ਨਹੀਂ ਬਣਾਇਆ ਗਿਆ? ਇਸ ਗੱਲ ਦਾ ਜਵਾਬ ਮੈਨੂੰ ਦੇ ਦੇਣ। (ਵਿਘਨ)(ਸ਼ੋਰ)

**ਮਾਨਯੋਗ ਸਪੀਕਰ** : ਹਾਂ ਪਲੀਜ਼, ਇੱਕ ਮਿੰਟ ਕੋਹਾੜ ਸਾਹਿਬ ਨੂੰ ਸੁਣੋ।

**ਮੰਤਰੀ** : ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਆਪ ਜੀ ਦੇ ਰਾਹੀਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਵਧੀਕ ਡਿਪਟੀ ਕਮਿਸ਼ਨਰ ਤੇ ਸੀਨੀਅਰ ਸੁਪਰਡੰਟ ਪੁਲਿਸ ਦੀਆਂ ਅਸਾਮੀਆਂ ਇਥੇ ਪਹਿਲਾਂ ਹੀ ਮੌਜੂਦ ਹਨ।

**ਮਾਨਯੋਗ ਸਪੀਕਰ** : ਬਟਾਲੇ ਵਿੱਚ ਕਿੱਥੇ ਹਨ ਜੀ? ਬਟਾਲੇ ਕਦੇ ਏ.ਡੀ.ਸੀ. ਨਹੀਂ ਲੱਗਿਆ।

**ਮੰਤਰੀ** : ਪੋਸਟਾਂ ਖਾਲੀ ਤਾਂ ਹੋ ਸਕਦੀਆਂ ਹਨ ਪਰ ਇਹ ਉਥੇ ਮੌਜੂਦ ਹਨ।

**ਸ਼੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, 8-9 ਸਾਲ ਤੋਂ ਐਡੀਸ਼ਨਲ ਡਿਪਟੀ ਕਮਿਸ਼ਨਰ ਉਥੇ ਨਹੀਂ ਆਇਆ। ਕੇਵਲ ਨਾਮ ਦੀਆਂ ਅਸਾਮੀਆਂ ਬਣਾਈਆਂ ਹੋਈਆਂ ਹਨ ਪਰ ਪੋਸਟਿੰਗ ਕਦੇ ਨਹੀਂ ਹੋਈ। (ਹਾਸਾ) ਇੱਕ ਪਾਸੇ ਬਾਦਲ ਸਾਹਿਬ ਨੇ ਹੁਕਮ ਕੀਤਾ ਹੈ, ਅੱਜ ਸਾਨੂੰ ਇਸ ਵਾਸਤੇ ਹੜਤਾਲ ਤੇ ਬੈਠਿਆਂ ਨੂੰ 58 ਦਿਨ ਹੋ ਗਏ ਹਨ। (ਵਿਘਨ)(ਸ਼ੋਰ)

(ਵਿਰੋਧੀ ਧਿਰ ਵੱਲੋਂ ਇੱਕ ਅਵਾਜ਼ : ਸਾਡੇ ਵੱਲ ਆ ਜਾਓ।) (ਹਾਸਾ)

**ਮੰਤਰੀ** : ਚੰਗੀ ਦੁਸ਼ਮਣੀ ਕਰਾਉਂਦੇ ਹੋ ਤੁਸੀਂ?

**ਸ਼੍ਰੀ ਜਗਦੀਸ਼ ਸਾਹਨੀ** : ਮੇਰੀ ਗੱਲ ਜਾਇਜ਼ ਹੈ ਅਤੇ ਮੈਂ ਜਾਇਜ਼ ਗੱਲ ਕਹਿੰਦਾ ਹਾਂ। (ਵਿਘਨ)(ਸ਼ੋਰ)

**ਮਾਨਯੋਗ ਸਪੀਕਰ** : ਹਾਂ ਜੀ, ਮੰਤਰੀ ਜੀ, ਕੀ ਇਸ ਸਬੰਧੀ ਕੋਈ ਗੱਲ ਵਿਚਾਰ ਅਧੀਨ ਹੈ ਜੀ?

**ਮੰਤਰੀ** : ਸਪੀਕਰ ਸਾਹਿਬ, ਮੈਂ ਅੱਗੇ ਵੀ ਬੇਨਤੀ ਕੀਤੀ ਹੈ ਕਿ ਬਟਾਲਾ ਗੁਰਦਾਸਪੁਰ ਤੋਂ ਤਕਰੀਬਨ 35 ਕਿਲੋਮੀਟਰ ਦੂਰ ਪੈਂਦਾ ਹੈ। 1994 ਵਿੱਚ ਜਿਹੜੀ ਕਮੇਟੀ ਗਠਿਤ ਕੀਤੀ ਹੈ ਉਸ ਦੀ ਤਜਵੀਜ਼ ਅਨੁਸਾਰ ਜ਼ਿਲ੍ਹਾ ਹੈਡਕੁਆਰਟਰ ਤੋਂ 50 ਤੋਂ 70 ਕਿਲੋਮੀਟਰ ਦੂਰ ਹੋਣਾ ਚਾਹੀਦਾ ਹੈ। ਜੇਕਰ ਕੋਈ ਹੋਰ ਢੁਕਵੀਂ ਗੱਲ ਹੋਏਗੀ ਤਾਂ ਉਸ ਨੂੰ ਵੀ ਵਿਚਾਰ ਲਿਆ ਜਾਵੇਗਾ।

**ਸ਼੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਵਿਚਾਰ ਲਿਆ ਜਾਵੇਗਾ। ਇਹ ਬੇਸ਼ੱਕ ਵਿਚਾਰ ਵੀ ਲੈਣ। ਜੇਕਰ ਸਹੀ ਮਾਅਨਿਆਂ ਵਿੱਚ ਗੱਲ ਕਰਨੀ ਹੈ ਤਾਂ ਉਪ ਮੁੱਖ ਮੰਤਰੀ ਸਾਹਿਬ ਬੈਠੇ ਹਨ, ਵੱਡੇ ਬਾਦਲ ਸਾਹਿਬ ਅੱਜ ਆਏ ਨਹੀਂ ਹਨ, ਇਹ ਮੁੱਦਾ ਇਨ੍ਹਾਂ ਦੇ ਧਿਆਨ ਵਿੱਚ ਹੈ। ਇਹ ਮੈਨੂੰ ਦੱਸ ਦੇਣ ਕਿ ਕਿੰਨੀ ਦੇਰ ਤੱਕ ਇਹ ਬਟਾਲੇ ਨੂੰ ਜ਼ਿਲ੍ਹਾ ਬਣਾ ਦੇਣਗੇ? ਸਪੀਕਰ ਸਾਹਿਬ, ਅੱਜ ਪੰਜਾਬ ਸਰਕਾਰ ਹਰ ਪੱਖ ਤੋਂ ਬਿਲਕੁਲ ਜਾਗਰੂਕ ਹੈ ਲੇਕਿਨ ਮੇਰੇ ਮਸਲੇ ਤੇ ਇਹ ਕਿਉਂ ਸੁੱਤੀ ਹੋਈ ਹੈ, ਮੈਨੂੰ ਹੜਤਾਲ ਤੇ ਬੈਠੇ ਹੋਏ ਨੂੰ 58 ਦਿਨ ਹੋ ਗਏ ਹਨ। ਮੈਨੂੰ ਸਮਝ ਨਹੀਂ ਆਉਂਦੀ ਕਿ ਪੰਜਾਬ ਸਰਕਾਰ ਮੇਰੇ ਮਸਲੇ ਬਾਰੇ ਕਿਉਂ ਨਾਂਹ ਵਿੱਚ ਉਤਰ ਦੇ ਰਹੀ ਹੈ? ਇਸ ਬਾਰੇ ਕ੍ਰਿਪਾ ਕਰਕੇ ਇਹ ਦੱਸਣ ਦੀ ਖੇਚਲ ਕਰਨ। ਕੀ ਕਾਰਨ ਹਨ ਜਿਸ ਕਾਰਨ ਬਟਾਲਾ ਜ਼ਿਲ੍ਹਾ ਨਹੀਂ ਬਣਾਇਆ ਜਾ ਸਕਦਾ?

**ਸ਼੍ਰੀ ਸੁਨੀਲ ਕੁਮਾਰ ਜਾਖੜ** : ਮਾਨਯੋਗ ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਨੇ ਕਿਹਾ ਹੈ ਕਿ ਜ਼ਿਲ੍ਹਾ ਬਣਾਉਣ ਲਈ ਘੱਟੋ-ਘੱਟ 50 ਕਿਲੋਮੀਟਰ ਦੀ ਦੂਰੀ ਹੈਡਕੁਆਟਰ ਤੋਂ ਹੋਣੀ ਚਾਹੀਦੀ ਹੈ ਅਤੇ ਸਾਹਨੀ ਸਾਹਿਬ ਕਹਿ ਰਹੇ ਹਨ ਕਿ ਬਟਾਲੇ ਦੀ ਦੂਰੀ 40 ਕਿਲੋਮੀਟਰ ਹੈ, ਉਨ੍ਹਾਂ ਦੀ ਗੱਲ ਸਹੀ ਹੈ। ਉਨ੍ਹਾਂ ਦੀ ਗੱਲ ਵੀ ਸਹੀ ਹੈ ਅਤੇ ਸਾਡੀ ਅਬੋਹਰ ਵਾਲਿਆਂ ਦੀ ਵੀ ਗੱਲ ਤਿੰਨ ਗੁਣਾਂ ਵੱਧ ਸਹੀ ਹੈ, ਅਸੀਂ ਅਬੋਹਰ ਵਾਲੇ ਜ਼ਿਲ੍ਹਾ ਹੈਡ ਕੁਆਰਟਰ ਤੋਂ 120 ਕਿਲੋਮੀਟਰ ਦੂਰ ਬੈਠੇ ਹਾਂ। (ਵਿਘਨ) ਸਾਹਨੀ ਸਾਹਿਬ, ਅਸੀਂ ਤੁਹਾਡੇ ਨਾਲ ਵੀ ਖੜ੍ਹੇ ਹਾਂ। ਸਪੀਕਰ ਸਾਹਿਬ, 120 ਕਿਲੋਮੀਟਰ ਦੀ ਦੂਰੀ ਸਾਨੂੰ ਪੈਂਦੀ ਹੈ। ਸਾਡਾ ਆਖਰੀ ਪਿੰਡ ਹੈ। ਜਿਆਣੀ ਸਾਹਿਬ ਨੇ ਉਦੋਂ ਵਰਤ ਰੱਖ ਲਿਆ ਸੀ, ...ਇੱਕ ਮਿੰਟ ਸੁਣੋ... ਸ਼੍ਰੀ ਤਿਕਸ਼ਨ ਸੂਦ ਤੇ ਅਬੈਟਮੈਂਟ ਟੂ ਸੁਸਾਈਡ ਦਾ ਕੇਸ ਬਣਨਾ ਹੈ। ਮੈਂ ਮੁੱਖ ਮੰਤਰੀ ਜੀ ਨੂੰ ਕਹਿ ਰਿਹਾ ਹਾਂ ਕਿ ਇਹ ਇਨ੍ਹਾਂ ਨੂੰ ਉਥੋਂ ਉਠਾ ਕੇ ਲੈ ਆਏ ਸਨ.....

(ਇਸ ਸਮੇਂ ਸਰਦਾਰ ਅਵਤਾਰ ਸਿੰਘ ਬਰਾੜ, ਸ਼੍ਰੀ ਸੁਨੀਲ ਕੁਮਾਰ ਜਾਖੜ, ਸ਼੍ਰੀ ਜਗਦੀਸ਼ ਸਾਹਨੀ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ ਇਕੱਠੇ ਹੀ ਬੋਲ ਰਹੇ ਸਨ। ਸਦਨ ਵਿੱਚ ਕਾਫ਼ੀ ਸ਼ੋਰ ਸੀ ਅਤੇ ਕੁਝ ਵੀ ਸਾਫ਼ ਸੁਣਾਈ ਨਹੀਂ ਦੇ ਰਿਹਾ ਸੀ।)

**ਮਾਨਯੋਗ ਸਪੀਕਰ** : ਅਗਲਾ ਸਵਾਲ। ਸਰਦਾਰ ਬਲਬੀਰ ਸਿੰਘ ਸਿੱਧੂ। (ਵਿਘਨ)

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਜਾਖੜ ਸਾਹਿਬ, ਤੁਸੀਂ ਅਬੋਹਰ ਦੀ ਮੰਗ ਛੱਡ ਦਿਓ। ਜਦੋਂ ਇਹ ਬਣਨਾ ਹੈ ਤਾਂ ਸਭ ਤੋਂ ਵੱਡੀ ਅੜਚਨ ਉਸ ਦੇ ਰਾਹ ਵਿੱਚ ਤੁਸੀਂ ਬਣਨਾ ਹੈ।

**ਮਾਨਯੋਗ ਸਪੀਕਰ** : ਹਾਂ ਜੀ, ਤੁਸੀਂ ਸਾਰੇ ਬੈਠੋ ਜੀ, ਪਲੀਜ਼। (ਵਿਘਨ)

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਵਿਧਾਨ ਸਭਾ ਵਿੱਚ ਸਾਡੇ ਦੋ ਜ਼ਿੰਦਾ ਸ਼ਹੀਦ ਬੈਠੇ ਹਨ ਅਤੇ ਦੋਵੇਂ ਹੀ ਰੂਲਿੰਗ ਪਾਰਟੀ ਦੇ ਮੈਂਬਰ ਹਨ। ਇਹ ਦੋਵੇਂ ਹੀ ਮੇਰੇ ਜ਼ਾਤੀ ਤੌਰ ਤੇ ਦੋਸਤ ਹਨ। ਜਦੋਂ ਇਨ੍ਹਾਂ ਨੇ ਭੁੱਖ ਹੜਤਾਲ ਰੱਖੀ ਤਾਂ ਮੈਨੂੰ ਇਸ ਦੀ ਬੜੀ ਚਿੰਤਾ ਹੋਈ ਕਿ ਦੋਵੇਂ ਹੀ ਅੱਛੇ ਬੰਦੇ ਹਨ, ਬੜੇ ਦ੍ਰਿੜ ਇਰਾਦੇ ਦੇ ਆਦਮੀ ਹਨ ਅਤੇ ਜਦੋਂ ਦਿਲ ਆ ਜਾਵੇ ਤਾਂ ਇਹ ਦ੍ਰਿੜਤਾ ਦੇ ਨਾਲ ਕਾਰਵਾਈ ਕਰਦੇ ਹਨ, ਇਹ ਪਿੱਛੇ ਹਟਣ ਵਾਲੇ ਨਹੀਂ ਹਨ। (ਵਿਘਨ)

**ਮਾਨਯੋਗ ਸਪੀਕਰ** : ਮਾਸਟਰ ਮੋਹਨ ਲਾਲ ਜੀ, ਤੁਸੀਂ ਬੋਲੋ ਜੀ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਮੇਰੀ ਗੱਲ ਤਾਂ ਵਿਚ ਹੀ ਰਹਿ ਗਈ ਜੀ। ਮੈਂ ਤਾਂ ਹਾਲੇ ਸ਼ੁਰੂ ਹੀ ਕੀਤਾ ਹੈ। ਮੈਂ ਤਾਂ ਕੱਲ੍ਹ ਵੀ ਕੁਝ ਨਹੀਂ ਬੋਲਿਆ, ਮੈਂ ਤਾਂ ਕੱਲ੍ਹ ਪਿੱਛੇ ਹੀ ਖੜ੍ਹਾ ਸੀ। ਤੁਸੀਂ ਮੈਨੂੰ ਵੀ ਬੋਲਣ ਨਹੀਂ ਦੇ ਰਹੇ ਜੀ। (ਹਾਸਾ)

[ ਸਰਦਾਰ ਅਵਤਾਰ ਸਿੰਘ ਬਰਾੜ ]

ਮੇਰੀ ਗੱਲ ਅਧੂਰੀ ਰਹਿ ਗਈ ਹੈ। ਮੈਨੂੰ ਗੱਲ ਪੂਰੀ ਕਰ ਲੈਣ ਦਿਓ। ਮੈਂ ਇਕ ਸਕਿੰਟ ਵਿੱਚ ਹੀ ਮੁਕਾ ਦਿੰਦਾ ਹਾਂ ਜੀ। ਮੇਰੀ ਜਾਨ ਵਿੱਚ ਜਾਨ ਪਈ ਕਿ ਇਨ੍ਹਾਂ ਨੇ ਅੰਦਰ ਖਾਤੇ ਗੱਲ ਕਰਕੇ ਫੈਸਲਾ ਕੀਤਾ ਹੋਏਗਾ ਕਿਉਂਕਿ ਰੂਲਿੰਗ ਪਾਰਟੀ ਦੇ ਨਾਲ ਇਹ ਸਬੰਧ ਰੱਖਦੇ ਹਨ। ਇੰਨਾ ਵੱਡਾ ਖ਼ਤਰਾ ਮੁੱਲ ਲੈਣਾ ਅਤੇ ਪਬਲੀਕਲੀ ਕਹਿਣਾ ਕਿ ਜੇਕਰ ਨਾ ਕੀਤਾ ਤਾਂ ਅਸੀਂ ਮਰ ਜਾਵਾਂਗੇ, ਸੁਸਾਈਡ ਕਰ ਲਵਾਂਗੇ, ਇਹ ਤਾਂ ਬਹੁਤ ਮਾੜੀ ਗੱਲ ਹੋਵੇਗੀ। ਜੇਕਰ ਨਾ ਮੰਨੇ ਤਾਂ ਇਹ ਤਾਂ ਫਿਰ ਮਰ ਜਾਣਗੇ। ਇਹ ਬਹੁਤ ਮਾੜਾ ਹੋਵੇਗਾ। (ਵਿਘਨ) ਮੈਂ ਤਾਂ ਸਾਹਨੀ ਸਾਹਿਬ, ਤੁਹਾਡੀ ਹੀ ਗੱਲ ਕਰਦਾ ਹਾਂ। ਇਨ੍ਹਾਂ ਨੂੰ ਇਹ ਵੀ ਨਹੀਂ ਪਤਾ ਲਗਦਾ ਕਿ ਕਿਹੜਾ ਆਦਮੀ ਇਨ੍ਹਾਂ ਦੇ ਪੱਖ ਦੀ ਗੱਲ ਕਰਦਾ ਹੈ। ਇਹ ਉਸ ਦੀ ਗੱਲ ਵੀ ਨਹੀਂ ਸੁਣਦੇ ਜਿਹੜਾ ਇਨ੍ਹਾਂ ਦੇ ਹੱਕ ਦੀ ਗੱਲ ਕਰਦਾ ਹੈ। (ਵਿਘਨ) ਅੱਜ ਇਹ ਦੋਨੋਂ ਹੀ ਤੁਹਾਡੇ ਕੋਲੋਂ ਪੁੱਛਦੇ ਹਨ ਕਿ ਸਾਡੇ ਜ਼ਿਲ੍ਹੇ ਕਦੋਂ ਬਣਾ ਦਿਓਗੇ? ਉਦੋਂ ਤਾਂ ਇਨ੍ਹਾਂ ਦੇ ਮੂੰਹ ਨੂੰ ਜੂਸ ਦੇ ਗਿਲਾਸ ਲਾ ਦਿੱਤੇ ਸੀ, ਹੁਣ ਇਨ੍ਹਾਂ ਨੂੰ ਦੱਸੋ?

---

## ਲਗਜ਼ਰੀ ਬੱਸਾਂ ਦੇ ਰੋਡ ਟੈਕਸ ਵਿੱਚ ਕਟੌਤੀ

***1904. ਸਰਦਾਰ ਬਲਬੀਰ ਸਿੰਘ ਸਿੱਧੂ :** ਕੀ ਟਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਨੇ 2007 ਵਿੱਚ ਲਗਜ਼ਰੀ ਬੱਸਾਂ ਤੋਂ ਵਸੂਲੇ ਜਾਣ ਵਾਲੇ ਰੋਡ ਟੈਕਸਾਂ ਵਿਚ ਕੋਈ ਕਮੀ ਕੀਤੀ ਸੀ; ਜੇਕਰ ਕੀਤੀ ਸੀ ਤਾਂ ਇਸ ਦੇ ਕੀ ਕਾਰਨ ਸਨ ਅਤੇ ਇਸ ਦੇ ਨਾਲ ਰਾਜ ਦੇ ਖਜ਼ਾਨੇ ਨੂੰ ਕਿੰਨਾ ਮਾਲੀ ਨੁਕਸਾਨ ਹੋਇਆ ਹੈ?

**ਮਾਸਟਰ ਮੋਹਨ ਲਾਲ :** ਆਮ ਲੋਕਾਂ ਨੂੰ ਵਧੀਆ ਸਹੂਲਤ ਅਤੇ ਏ.ਸੀ. ਸਹੂਲਤ ਪ੍ਰਦਾਨ ਕਰਨ ਲਈ ਟਰਾਂਸਪੋਰਟ ਵਿਭਾਗ ਵੱਲੋਂ ਸੁਧਾਰ ਲਿਆਉਣ ਲਈ ਐਚ.ਵੀ.ਏ.ਸੀ. ਅਤੇ ਇੰਟੈਗਰਲ ਕੋਚ ਬੱਸਾਂ ਦਾ ਕਿਰਾਇਆ 350% ਤੋਂ 110% ਅਤੇ 350% ਤੋਂ 175% ਕ੍ਰਮਵਾਰ ਆਮ ਬੱਸ ਕਿਰਾਏ ਦਾ ਘਟਾਇਆ ਹੈ। ਟੈਕਸੇਸ਼ਨ ਵਿੱਚ ਸੁਧਾਰ ਲਿਆਉਣ ਲਈ ਅਤੇ ਟੈਕਸ ਢਾਂਚੇ ਵਿੱਚ ਇਕਸਾਰਤਾ ਲਿਆਉਣ ਲਈ ਏ.ਸੀ. ਅਤੇ ਇੰਟੈਗਰਲ ਕੋਚ ਬੱਸਾਂ ਦਾ ਕਿਰਾਇਆ ਘਟਾਇਆ ਗਿਆ ਹੈ। ਪੰਜਾਬ ਸਰਕਾਰ ਵੱਲੋਂ ਸਪੈਸ਼ਲ ਰੋਡ ਟੈਕਸ ਅਤੇ ਰੋਡ ਟੈਕਸ ਦੀ ਥਾਂ ਸਿੰਗਲ ਟੈਕਸ ਭਾਵ ਮੋਟਰ ਵਹੀਕਲ ਟੈਕਸ ਲਗਾਇਆ ਗਿਆ ਹੈ। ਇਸ ਤਰ੍ਹਾਂ ਕਰਨ ਨਾਲ ਰਾਜ ਦੇ ਖ਼ਜ਼ਾਨੇ ਨੂੰ ਕੋਈ ਵਿੱਤੀ ਘਾਟਾ ਨਹੀਂ ਪਿਆ ਹੈ ਜਿਵੇਂ ਕਿ ਹੇਠ ਦਰਸਾਏ ਟੇਬਲ ਤੋਂ ਸਪੱਸ਼ਟ ਹੈ :-

| ਲੜੀ ਨੰ: | ਸਾਲ | ਇਕੱਤਰ ਕੀਤਾ ਮਾਲੀਆ (ਕਰੋੜਾਂ ਵਿੱਚ) | ਮਾਲੀਏ ਵਿੱਚ ਪਿਛਲੇ ਸਾਲਾਂ ਵਿੱਚ ਹੋਇਆ ਵਾਧਾ |
|---|---|---|---|
| 1. | 2005-06 | 431.09 | - |
| 2. | 2006-07 | 468.04 | +8.57 |

| | | | |
|---|---|---|---|
| 3. | 2007-08 | 499.48 | +6.71 |
| 4. | 2008-09 | 500.00 | +0.10 |
| 5. | 2009-10 | 554.56 | +10.91 |
| 6. | 2010-11 | 542.31 (ਜਨਵਰੀ, 2011 ਤੱਕ) | |
| | | ਮਿਤੀ 31.03.2011 ਤੱਕ 600.00 ਕਰੋੜ ਰੁ: ਹੋਣ ਦੀ ਉਮੀਦ ਹੈ। | |

**ਸਰਦਾਰ ਬਲਬੀਰ ਸਿੰਘ ਸਿੱਧੂ** : ਸਪੀਕਰ ਸਾਹਿਬ, ਪਹਿਲੀ ਗੱਲ ਤਾਂ ਇਹ ਹੈ ਕਿ ਮਾਸਟਰ ਜੀ ਨੇ ਦੱਸਿਆ ਹੈ ਕਿ ਅਸੀਂ ਪਰਸੈਂਟੇਜ ਘਟਾ ਦਿੱਤੀ ਹੈ। ਇਹ 6.50 ਰੁਪਏ ਪ੍ਰਤੀ ਕਿਲੋਮੀਟਰ ਤੋਂ ਘਟਾਇਆ ਹੈ ਪਰ ਇਹ ਕਿੰਨੇ ਪੈਸੇ ਘਟਾਇਆ ਹੈ, ਇਹ 50 ਪੈਸੇ ਕਰ ਦਿੱਤਾ ਹੈ। ਪੰਜਾਬ ਰੋਡਵੇਜ਼ ਅਤੇ ਪੀ.ਆਰ.ਟੀ.ਸੀ. ਦੀਆਂ ਕਿੰਨੀਆਂ ਏ.ਸੀ. ਬੱਸਾਂ ਜਾਂ ਪ੍ਰਾਈਵੇਟ ਕੰਪਨੀਆਂ ਦੀਆਂ ਕਿੰਨੀਆਂ ਏ.ਸੀ. ਬੱਸਾਂ ਹੁਣ ਚਲ ਰਹੀਆਂ ਹਨ, ਉਨ੍ਹਾਂ ਦਾ ਕੋਈ ਹਵਾਲਾ ਨਹੀਂ ਦਿੱਤਾ ਗਿਆ। ਕਿਤੇ ਇਹ ਸਾਰਾ ਕੁਝ ਕਿਸੇ ਵਿਸ਼ੇਸ਼ ਪਰਿਵਾਰ ਨੂੰ ਲਾਭ ਪਹੁੰਚਾਉਣ ਲਈ ਤਾਂ ਨਹੀਂ ਕੀਤਾ ਗਿਆ? ਦੂਸਰੀ ਗੱਲ ਇਹ ਹੈ ਕਿ ਜਿਹੜਾ ਗਰੀਬ ਆਦਮੀ ਆਮ ਤੌਰ ਤੇ ਬੱਸ ਤੇ ਚੜ੍ਹਦਾ ਹੈ, ਉਸ ਬੱਸ ਦਾ ਟੈਕਸ ਹੈ 2.25 ਰੁਪਏ ਪਰ ਏ.ਸੀ. ਦਾ ਟੈਕਸ ਸਿਰਫ਼ 50 ਪੈਸੇ ਹੈ। 1.75 ਰੁਪਏ ਦਾ ਕਿੰਨਾ ਵੱਡਾ ਫਰਕ ਹੈ? ਆਮ ਮਜ਼ਦੂਰ ਵਿਅਕਤੀ ਤਾਂ ਵਿਚਾਰਾ ਆਮ ਬੱਸ ਤੇ ਹੀ ਚੜ੍ਹੇਗਾ ਉਹ ਤਾਂ ਏ.ਸੀ. ਬੱਸ ਤੇ ਜਾ ਹੀ ਨਹੀਂ ਸਕਦਾ। ਇਸ ਕਰਕੇ ਜਿਹੜੀ ਰੋਡਵੇਜ਼ ਦੀ ਫਲੀਟ ਹੈ ਉਹ ਘੱਟ ਕੇ 10% ਹੀ ਰਹਿ ਗਈ ਹੈ। ਮੁਲਾਜ਼ਮ ਰੋਜ ਸੜਕਾਂ ਤੇ ਧਰਨੇ ਲਗਾ ਰਹੇ ਹਨ, ਮੁਜ਼ਾਹਰੇ ਕਰ ਰਹੇ ਹਨ। ਮੰਤਰੀ ਜੀ ਇਸ ਦਾ ਜਵਾਬ ਦੇਣ।

**ਮੰਤਰੀ** : ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਉਹ ਪਹਿਲਾਂ ਆਪਣਾ ਪ੍ਰਸ਼ਨ ਪੜ੍ਹਨ। ਇਸ ਵਿਚ ਲਿਖਿਆ ਹੈ ਕਿ, 'ਕੀ ਟਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਨੇ 2007 ਵਿੱਚ ਲਗਜ਼ਰੀ ਬੱਸਾਂ ਤੋਂ ਵਸੂਲੇ ਜਾਣ ਵਾਲੇ ਰੋਡ ਟੈਕਸਾਂ ਵਿੱਚ ਕੋਈ ਕਮੀ ਕੀਤੀ ਸੀ।' ਮੈਂ ਦੱਸਿਆ ਹੈ ਕਿ ਕੀਤੀ ਹੈ ਅਤੇ ਜਿੰਨੀ ਆਮਦਨ ਹੋਈ ਹੈ ਉਸ ਦਾ ਸਾਰਾ ਵੇਰਵਾ ਦਿੱਤਾ ਹੈ। ਇਸ ਵਿੱਚ ਕੋਈ ਹੋਰ ਸਪਲੀਮੈਂਟਰੀ ਕਰਨਾ ਚਾਹੁੰਦੇ ਹਨ ਤਾਂ ਕਰ ਲੈਣ।

**ਸਰਦਾਰ ਬਲਬੀਰ ਸਿੰਘ ਸਿੱਧੂ** : ਸਪੀਕਰ ਸਾਹਿਬ, ਇਨ੍ਹਾਂ ਨੇ ਤਾਂ ਪਰਸੈਂਟੇਜ ਦੱਸ ਕੇ ਗੋਲ-ਮੋਲ ਜਵਾਬ ਦੇ ਦਿੱਤਾ ਹੈ ਜਿਸ ਦੀ ਆਮ ਲੋਕਾਂ ਨੂੰ ਤਾਂ ਸਮਝ ਨਹੀਂ ਆਉਣੀ। ਇਹ ਦੱਸਣ ਕਿ ਕਿੰਨੇ ਪੈਸੇ ਟੈਕਸ ਘਟਾਇਆ ਗਿਆ ਹੈ?

**ਮੰਤਰੀ** : ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਸਿੱਧੂ ਸਾਹਿਬ ਵਿਧਾਨ ਸਭਾ ਦੇ ਬੜੇ ਸਿਆਣੇ ਮੈਂਬਰ ਹਨ। ਅਸੀਂ ਏ.ਸੀ. ਬੱਸ ਦਾ ਟੈਕਸ 350% ਤੋਂ

[ ਟਰਾਂਸਪੋਰਟ ਮੰਤਰੀ ]

ਘਟਾ ਕੇ 110% ਕੀਤਾ ਹੈ ਅਤੇ ਇੰਟੈਗਰਲ ਕੋਚ ਦਾ 350% ਤੋਂ ਘਟਾ ਕੇ 175% ਕੀਤਾ ਹੈ। ਇਹ ਕਿਉਂ ਕੀਤਾ ਹੈ? ਇਸ ਬਾਰੇ ਦੱਸਦਾ ਹਾਂ ਕਿ ਦੇਸ਼ ਵਿੱਚ ਇੱਕ ਨੀਤੀ ਬਣੀ ਹੈ ਕਿ ਸੜਕਾਂ ਪਲਿਊਸ਼ਨ ਫਰੀ ਹੋਣੀਆਂ ਚਾਹੀਦੀਆਂ ਹਨ, ਪਬਲਿਕ ਵਹੀਕਲਜ਼ ਸੜਕਾਂ ਉਤੇ ਘੱਟ ਹੋਣੇ ਚਾਹੀਦੇ ਹਨ, ਐਕਸੀਡੈਂਟ ਘੱਟ ਹੋਣ ਅਤੇ ਦੁਰਘਟਨਾਵਾਂ ਵਿੱਚ ਕਮੀ ਆਵੇ। ਇਸੇ ਤਰੀਕੇ ਦੇ ਨਾਲ ਹੀ ਸਾਰਾ ਕੰਮ ਕੀਤਾ ਗਿਆ ਹੈ। ਇਸ ਦੇ ਨਾਲ ਹੀ ਇੱਕ ਆਮ ਪੈਸੇਂਜਰ ਨੂੰ ਲਗਜ਼ਰੀ ਸਫਰ ਕਰਨ ਲਈ ਆਮ ਕਿਰਾਏ ਉਤੇ ਆਮ ਬੱਸ ਵਿੱਚ ਸਹੂਲਤ ਦਿੱਤੀ ਗਈ ਹੈ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਇਹ ਦੱਸਣ ਕਿ ਪੰਜਾਬ ਰੋਡਵੇਜ਼ ਅਤੇ ਪੀ.ਆਰ.ਟੀ.ਸੀ. ਦੀਆਂ ਕਿੰਨੀਆਂ ਏ.ਸੀ. ਬੱਸਾਂ ਚਲਦੀਆਂ ਹਨ? ਉਹ ਸਗੋਂ ਡਬਲ ਪਲਿਊਸ਼ਨ ਪੈਦਾ ਕਰਦੀਆਂ ਹਨ ਨਾ ਕਿ ਸਿੰਗਲ ਪਲਿਊਸ਼ਨ.....

**ਮਾਨਯੋਗ ਸਪੀਕਰ :** ਬੈਠੋ ਜੀ। ਅਗਲਾ ਸਵਾਲ।

---

## ਬਰਨਾਲਾ-ਬਾਜਾਖ਼ਾਨਾ ਸੜਕ ਨੂੰ ਚੌੜਾ ਕਰਨਾ

*1999. **ਸਰਦਾਰ ਗੁਰਪ੍ਰੀਤ ਸਿੰਘ ਕਾਂਗੜ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਬਰਨਾਲਾ-ਬਾਜਾਖ਼ਾਨਾ ਸੜਕ ਨੂੰ 33 ਫੁੱਟ ਚੌੜੀ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਹ ਕਦੋਂ ਤੱਕ ਕਰ ਦਿੱਤੀ ਜਾਵੇਗੀ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** ਨਹੀਂ ਜੀ।

**ਸਰਦਾਰ ਗੁਰਪ੍ਰੀਤ ਸਿੰਘ ਕਾਂਗੜ :** ਮਾਨਯੋਗ ਸਪੀਕਰ ਸਾਹਿਬ, ਇਹ ਸੜਕ ਗੁਰੂ ਗੋਬਿੰਦ ਸਿੰਘ ਮਾਰਗ ਦਾ ਇੱਕ ਹਿੱਸਾ ਹੈ ਅਤੇ ਇਸ ਉਪਰ ਟ੍ਰੈਫਿਕ ਵੀ ਬਹੁਤ ਜ਼ਿਆਦਾ ਹੈ। ਇਹ ਸੜਕ ਰਾਜਧਾਨੀ ਚੰਡੀਗੜ੍ਹ ਨੂੰ ਫਰੀਦਕੋਟ ਨਾਲ ਮਿਲਾਉਂਦੀ ਹੈ। ਮੰਤਰੀ ਜੀ ਨੇ 'ਨਹੀਂ ਜੀ' ਵਿੱਚ ਜਵਾਬ ਦਿੱਤਾ ਹੈ। ਕੀ ਮੰਤਰੀ ਜੀ ਇਸ ਤੇ ਦੁਬਾਰਾ ਵਿਚਾਰ ਕਰਨਗੇ?

**ਮੰਤਰੀ :** ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਸ ਰਫਤਾਰ ਨਾਲ ਟ੍ਰੈਫਿਕ ਵੱਧ ਰਿਹਾ ਹੈ ਉਸ ਮੁਤਾਬਿਕ ਅੱਜ ਸੂਬੇ ਵਿੱਚ ਤਕਰੀਬਨ 60-70% ਸੜਕਾਂ ਨੂੰ ਅਪ-ਗਰੇਡ ਕਰਨ ਦੀ ਲੋੜ ਹੈ। ਜਿੰਨੇ ਸਾਡੇ ਵਿੱਤੀ ਵਸੀਲੇ ਹੁੰਦੇ ਹਨ, ਉਸ ਮੁਤਾਬਿਕ ਅਸੀਂ ਕੋਸ਼ਿਸ਼ ਕਰਦੇ ਹਾਂ ਕਿ ਸੜਕਾਂ ਨੂੰ ਪ੍ਰਾਇਰਟੀ ਦੇ ਅਧਾਰ ਤੇ ਅਪ-ਗਰੇਡ ਕੀਤਾ ਜਾਵੇ। ਜਿਹੜੀ ਇਨ੍ਹਾਂ ਨੇ ਇਹ ਗੱਲ ਆਖੀ ਹੈ ਉਸ ਅਨੁਸਾਰ ਅਸੀਂ ਸੜਕ ਦੀ ਮਹੱਤਤਾ ਨੂੰ ਮੁੱਖ ਰੱਖਦੇ ਹੋਏ ਇਸ ਤੇ ਮੁੜ ਵਿਚਾਰ ਕਰ ਲਵਾਂਗੇ ਜੀ।

**ਸਰਦਾਰ ਗੁਰਪ੍ਰੀਤ ਸਿੰਘ ਕਾਂਗੜ** : ਸਪੀਕਰ ਸਾਹਿਬ, ਰਾਮਪੁਰਾ ਤੋਂ ਸਲਾਬਤਪੁਰਾ ਤੱਕ ਦਾ ਹਿੱਸਾ ਵੀ ਇਸ ਸੜਕ ਦਾ ਹੀ ਇੱਕ ਪਾਰਟ ਹੈ, ਉਸ ਦੀ ਹਾਲਤ ਵੀ ਬਹੁਤ ਖਸਤਾ ਹੈ ਜਿਸ ਕਾਰਨ ਉਸ ਉਤੋਂ ਸਾਈਕਲ ਵੀ ਨਹੀਂ ਲੰਘ ਸਕਦੀ। ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਉਸ ਦੀ ਤੁਰੰਤ ਰਿਪੇਅਰ ਕਰਾਉਣ ਦਾ ਵੀ ਵਿਸ਼ਵਾਸ ਦਿਵਾਉਣਗੇ?

**ਮਾਨਯੋਗ ਸਪੀਕਰ** : ਹਾਂ ਜੀ, ਮੰਤਰੀ ਜੀ ਇਸ ਦੀ ਰਿਪੇਅਰ ਕਰਾ ਦਿਓ ਜੀ।

**ਮੰਤਰੀ** : ਸਪੀਕਰ ਸਾਹਿਬ, ਆਰ.ਡੀ. ਨੰਬਰ 29.29 ਤੋਂ ਲੈ ਕੇ 58.26 ਜਿਹੜੀ ਹੈ, ਉਸ ਦੀ ਮੁਰੰਮਤ ਅਸੀਂ ਇਸੇ ਸਾਲ ਕਰਵਾ ਰਹੇ ਹਾਂ ਜੀ, ਉਹ ਹੋ ਜਾਵੇਗੀ ਜੀ।

---

## ਪੰਜਾਬ ਰੋਡਵੇਜ਼/ਪੀ.ਆਰ.ਟੀ.ਸੀ. ਦੀ ਆਮਦਨ

*1974. **ਸਰਦਾਰ ਜਸਬੀਰ ਸਿੰਘ ਖੰਗੂੜਾ** : ਕੀ ਟਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜਨਵਰੀ, 2007 ਤੋਂ ਦਸੰਬਰ, 2010 ਤੱਕ ਪੰਜਾਬ ਰੋਡਵੇਜ਼ ਅਤੇ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਨੂੰ ਸਾਲ-ਵਾਰ ਕਿੰਨੀ ਆਮਦਨ ਹੋਈ?

**ਮਾਸਟਰ ਮੋਹਨ ਲਾਲ** : ਜਨਵਰੀ 2007 ਤੋਂ ਦਸੰਬਰ, 2010 ਤੱਕ ਪੰਜਾਬ ਰੋਡਵੇਜ਼ ਅਤੇ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਨੂੰ ਸਾਲ-ਵਾਰ ਹੇਠ ਲਿਖੇ ਅਨੁਸਾਰ ਆਮਦਨ ਹੋਈ :-

| ਲੜੀ ਨੰ: | ਵਿੱਤੀ ਸਾਲ | ਆਮਦਨ ਰਕਮ (ਕਰੋੜਾਂ ਵਿੱਚ) |
|---|---|---|
| 1. | 01.01.2007 ਤੋ 31.03.2007 | 99.12 |
| 2. | 01.04.2007 ਤੋ 31.03.2008 | 385.87 |
| 3. | 01.04.2008 ਤੋ 31.03.2009 | 351.54 |
| 4. | 01.04.2009 ਤੋ 31.03.2010 | 358.43 |
| 5. | 01.04.2010 ਤੋ 31.12.2010 | 317.23 |
| | ਕੁੱਲ ਜੋੜ | 1512.19 |

**ਸਰਦਾਰ ਜਸਬੀਰ ਸਿੰਘ ਖੰਗੂੜਾ** : ਸਪੀਕਰ ਸਾਹਿਬ, ਮੰਤਰੀ ਜੀ ਨੇ ਜੋ ਜਵਾਬ ਦਿੱਤਾ ਹੈ ਉਸ ਤੋਂ ਇਹ ਪਤਾ ਲਗਦਾ ਹੈ ਕਿ ਪੀ.ਆਰ.ਟੀ.ਸੀ. ਅਤੇ ਪੰਜਾਬ ਰੋਡਵੇਜ਼ ਦੀ ਜਿਹੜੀ ਆਮਦਨ ਸਾਲ 2007-08 ਵਿੱਚ 385 ਕਰੋੜ ਰੁਪਏ ਸੀ ਉਹ ਸਾਲ 2008-09 ਵਿੱਚ ਭਾਵ ਸਿਰਫ਼ 2 ਸਾਲ ਦੇ ਅੰਦਰ-ਅੰਦਰ ਇਹ 358 ਕਰੋੜ ਰੁਪਏ ਰਹਿ ਗਈ। ਸਪੀਕਰ ਸਾਹਿਬ, ਟਰਾਂਸਪੋਰਟ ਮੰਤਰੀ ਦੀ ਡਿਊਟੀ ਬਣਦੀ ਹੈ ਕਿ ਉਹ ਪਬਲਿਕ

[ ਸਰਦਾਰ ਜਸਬੀਰ ਸਿੰਘ ਖੰਗੂੜਾ ]

ਇੰਟਰੈਸਟ ਨੂੰ ਪ੍ਰੋਟੈਕਟ ਕਰੇ। ਪਬਲਿਕ ਇੰਟਰੈਸਟ ਪ੍ਰੋਟੈਕਟ ਕਰਦੇ-ਕਰਦੇ ਆਮਦਨ ਇਨਕਰੀਜ਼ ਹੋਣੀ ਚਾਹੀਦੀ ਹੈ। ਕੰਪਟਰੋਲਰ ਐਂਡ ਆਡੀਟਰ ਜਨਰਲ ਦੀ ਰਿਪੋਰਟ ਵਿੱਚ, ਜਿਨ੍ਹਾਂ ਨੇ ਪੀਰੀਅਡ 31.03.2009 ਤੱਕ ਰਿਪੋਰਟ ਕੀਤਾ ਹੈ, ਉਨ੍ਹਾਂ ਨੇ ਐਸਟੀਮੇਟ ਕੀਤਾ ਹੈ ਕਿ ਪੰਜਾਬ ਸਰਕਾਰ ਨੇ ਪ੍ਰਾਈਵੇਟ ਓਪਰੇਟਰਜ਼ ਦੀ ਫੇਵਰ ਕਰਦੇ ਹੋਏ ਉਨ੍ਹਾਂ ਨੂੰ 463 ਕਰੋੜ ਰੁਪਏ ਦਾ ਬੈਨੀਫਿਟ ਦਿੱਤਾ ਹੈ ਅਤੇ ਨਾਲ ਦੀ ਨਾਲ ਉਨ੍ਹਾਂ ਨੇ ਐਸਟੀਮੇਟ ਕੀਤਾ ਹੈ ਕਿ ਪ੍ਰਾਈਵੇਟ ਸੈਕਟਰ ਦਾ ਜਿਹੜਾ ਸ਼ੇਅਰ ਹੈ, ਉਹ ਪੰਜਾਬ ਵਿੱਚ 8.5% ਵੱਧ ਗਿਆ ਹੈ। ਅੱਜ ਦੀ ਤਰੀਕ ਵਿੱਚ ਆਰਬਿਟ ਟਰਾਂਸਪੋਰਟ, ਡੱਬਵਾਲੀ ਟਰਾਂਸਪੋਰਟ, ਜੁਝਾਰ ਟਰਾਂਸਪੋਰਟ ਅਤੇ ਨਿਊ ਦੀਪ ਟਰੈਵਲਜ਼ ਨੂੰ ਬਾਕੀ ਟਰਾਂਸਪੋਰਟ ਓਪਰੇਟਰਜ਼ ਨਾਲੋਂ ਸਪੈਸ਼ਲ ਕਨਸੈਸ਼ਨਜ਼ ਦਿੱਤੇ ਗਏ ਹਨ। ਟਰਾਂਸਪੋਰਟ ਮੰਤਰੀ ਜੀ ਇਹ ਦੱਸਣ ਕਿ ਅਜਿਹਾ ਕਿਉਂ ਹੈ ਕਿ ਸਟੇਟ ਅੰਡਰਟੇਕਿੰਗਜ਼ ਜਿਹੜਾ ਰੋਡ ਟੈਕਸ ਦਾ ਰੇਟ ਦਿੰਦੀਆਂ ਹਨ, ਉਹ ਜ਼ਿਆਦਾ ਦਿੰਦੀਆਂ ਹਨ। ਉਹ 1.50 ਰੁਪਿਆ ਦਿੰਦੀਆਂ ਹਨ, ਐਗਜ਼ੰਪਸ਼ਨ ਮਿਲਣ ਤੋਂ ਬਾਅਦ ਉਹ 75 ਪੈਸੇ ਦਿੰਦੀਆਂ ਹਨ, ਇਫੈਕਟਿਵ ਰੇਟ 1.19 ਪੈਸੇ ਉਨ੍ਹਾਂ ਨੂੰ ਰਹਿ ਗਿਆ ਹੈ ਜਦ ਕਿ ਪ੍ਰਾਈਵੇਟ ਓਪਰੇਟਰਜ਼ ਦਾ ਜਿਹੜਾ ਰੇਟ ਹੈ ਉਹ ਇੱਕ ਰੁਪਿਆ ਆਮ ਬੱਸਾਂ ਦਾ ਦਿੰਦੇ ਹਨ ਅਤੇ 180 ਦਿਨ ਦੀ ਉਨ੍ਹਾਂ ਨੂੰ ਐਗਜ਼ੰਪਸ਼ਨ ਹੈ। ਇਫੈਕਟਿਵ ਰੇਟ ਉਨ੍ਹਾਂ ਲਈ 51 ਪੈਸੈ ਰਹਿ ਗਿਆ। ਟਰਾਂਸਪੋਰਟ ਮੰਤਰੀ ਜੀ ਇਹ ਜਵਾਬ ਦੇਣ ਕਿ ਕੀ ਉਨ੍ਹਾਂ ਨੇ ਇਨ੍ਹਾਂ ਦੋ ਸਟੇਟ ਟਰਾਂਸਪੋਰਟ ਅੰਡਰਟੇਕਿੰਗਜ਼ ਦੇ ਪਿਛਲੇ ਚਾਰ ਸਾਲਾਂ ਵਿੱਚ ਰਾਈਟਸ ਪ੍ਰੋਟੈਕਟ ਕੀਤੇ ਹਨ? ਜੇ ਕੀਤੇ ਹਨ ਤਾਂ ਕਿੰਨੇ ਕੀਤੇ ਹਨ, ਕਿਉਂਕਿ ਆਮਦਨ ਤਾਂ ਘੱਟ ਰਹੀ ਹੈ।

**ਮੰਤਰੀ** : ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਪੰਜਾਬ ਰੋਡਵੇਜ਼ ਦੀਆਂ 600 ਬੱਸਾਂ ਜਿਹੜੀਆਂ ਹਨ, ਕਿਉਂਕਿ ਉਹ ਬਹੁਤ ਪੁਰਾਣੀਆਂ ਸਨ, ਇਸ ਕਰਕੇ ਉਨ੍ਹਾਂ ਦੀ ਆਮਦਨ ਬਹੁਤ ਘੱਟ ਸੀ। ਇਸੇ ਕਰਕੇ ਇੱਕ ਇੰਟਰਨਲ ਅਰੇਂਜਮੈਂਟ 'ਪਨਬਸ' ਬਣਾ ਕੇ ਕੀਤਾ ਗਿਆ ਜਿਸ ਨਾਲ ਪੰਜਾਬ ਰੋਡਵੇਜ਼ ਦਾ ਘਾਟਾ ਪੂਰਾ ਕੀਤਾ ਜਾ ਰਿਹਾ ਹੈ। ਅਜਿਹੀ ਗੱਲ ਬਿਲਕੁਲ ਨਹੀਂ ਹੈ ਕਿ ਕਿਸੇ ਇੱਕ ਪਰਟੀਕੁਲਰ ਪ੍ਰਾਈਵੇਟ ਬੱਸ ਓਪਰੇਟਰ ਨੂੰ ਫਾਇਦਾ ਪਹੁੰਚਾਉਣ ਵਾਸਤੇ ਇਹ ਕੀਤਾ ਗਿਆ ਹੋਵੇ। ਜੋ ਕੀਤਾ ਗਿਆ ਹੈ, ਬੱਸ ਓਪਰੇਟਰਜ਼ ਨੂੰ ਅਤੇ ਪੈਸੰਜਰਜ਼ ਨੂੰ ਵੱਧ ਤੋਂ ਵੱਧ ਅਤੇ ਵਧੀਆ ਸਹੂਲਤਾਂ ਦੇਣ ਵਾਸਤੇ ਕੀਤਾ ਗਿਆ ਹੈ ਅਤੇ ਇਹ ਘਾਟਾ ਅਸੀਂ 'ਪਨਬਸ' ਤੋਂ ਪੂਰਾ ਕਰ ਰਹੇ ਹਾਂ। ਮੈਂ ਸਾਰੀਆਂ ਫਿਗਰਜ਼ ਮਾਨਯੋਗ ਐਮ.ਐਲ.ਏ. ਸਾਹਿਬ ਨੂੰ ਦੇ ਦਿੰਦਾ ਹਾਂ। ਉਹ ਕੰਪੈਰੀਜ਼ਨ ਕਰ ਲੈਣ ਕਿ ਅਸੀਂ ਪੰਜਾਬ ਰੋਡਵੇਜ਼ ਦਾ ਘਾਟਾ 'ਪਨਬਸ' ਰਾਹੀਂ ਪੂਰਾ ਕਰ ਰਹੇ ਹਾਂ, ਜਾਂ ਨਹੀਂ।

**ਸਰਦਾਰ ਜਸਬੀਰ ਸਿੰਘ ਖੰਗੂੜਾ** : ਸਪੀਕਰ ਸਾਹਿਬ, ਮੰਤਰੀ ਜੀ ਦਾ ਜਵਾਬ ਐਡੀਕੁਏਟ ਨਹੀਂ ਹੈ। ਆਮਦਨ ਘੱਟ ਰਹੀ ਹੈ ਅਤੇ ਪ੍ਰਾਈਵੇਟ ਓਪਰੇਟਰਜ਼ ਨੂੰ

ਬੈਨੀਫਿਟ ਦਿੱਤੇ ਗਏ ਹਨ, ਪਰਮਿਟਸ ਸਟੇਟ ਅੰਡਰਟੇਕਿੰਗਜ਼ ਨੂੰ ਡਿਨਾਈ ਕੀਤੇ ਗਏ ਹਨ। ਪਰਮਿਟਸ ਕਿਨ੍ਹਾਂ ਨੂੰ ਦਿੱਤੇ ਜਾਂਦੇ ਹਨ, ਪ੍ਰਾਈਵੇਟ ਓਪਰੇਟਰਾਂ ਨੂੰ। ਮੰਤਰੀ ਜੀ ਕਹਿੰਦੇ ਹਨ ਕਿ ਅਸੀਂ ਸਟੇਟ ਅੰਡਰਟੇਕਿੰਗਜ਼ ਪ੍ਰੋਟੈਕਟ ਕੀਤੀਆਂ ਹਨ, ਇਹ ਕਿਧਰੋਂ ਪ੍ਰੋਟੈਕਟ ਕੀਤੀਆਂ ਹਨ? ਆਮਦਨ ਘੱਟ ਰਹੀ ਹੈ। ਪ੍ਰਾਈਵੇਟ ਓਪਰੇਟਰ ਪੰਜਾਬ ਵਿਚ ਫਲਰਿਸ਼ ਹੋ ਰਹੇ ਹਨ ਕਿਉਂਕਿ ਉਨ੍ਹਾਂ ਨੂੰ ਲਿਬਰਲੀ ਪਰਮਿਟ ਦਿੱਤੇ ਜਾਂਦੇ ਹਨ। ਮੰਤਰੀ ਜੀ ਦੇ ਚਾਰ ਸਾਲ ਦੇ ਸਮੇਂ ਵਿਚ ਲਿਬਰਲੀ ਸਟੇਟ ਅੰਡਰਟੇਕਿੰਗਜ਼ ਅੰਡਰਮਾਈਨ ਕੀਤੀਆਂ ਗਈਆਂ ਹਨ। ਰਿਜ਼ਨਲ ਟਰਾਂਸਪੋਰਟ ਅਥਾਰਟੀ ਨੂੰ ਟਾਈਮ ਟੇਬਲ ਸੈਟ ਕਰਨ ਦਾ ਕੋਈ ਹੱਕ ਨਹੀਂ ਹੈ ਲੇਕਿਨ ਟਾਈਮ ਟੇਬਲ ਉਹ ਸੈਟ ਕਰਦੇ ਹਨ। ਦੇਖੋ, ਕਿਸ ਤਰੀਕੇ ਨਾਲ ਪ੍ਰਾਈਵੇਟ ਓਪਰੇਟਰਜ਼ ਨੂੰ ਬੈਨੀਫਿਟ ਦਿੱਤੇ ਜਾਂਦੇ ਹਨ। ਮੰਤਰੀ ਜੀ ਇਸ ਗੱਲ ਦਾ ਜਵਾਬ ਦੇਣ ਕਿ ਕੀ ਰਿਜ਼ਨਲ ਟਰਾਂਸਪੋਰਟ ਅਥਾਰਟੀ ਨੂੰ ਟਾਈਮ ਟੇਬਲ ਸੈਟ ਕਰਨ ਦਾ ਕੋਈ ਹੱਕ ਹੈ? ਉਹ ਅਜਿਹਾ ਕਿਉਂ ਕਰਦੇ ਹਨ ਅਤੇ ਕਿਨ੍ਹਾਂ ਨੂੰ ਬੈਨੀਫਿਟ ਦਿੱਤੇ ਜਾਂਦੇ ਹਨ?

**ਮੰਤਰੀ** : ਸਪੀਕਰ ਸਾਹਿਬ, ਸਾਡਾ ਸਟੇਟ ਟਰਾਂਸਪੋਰਟ ਕਮਿਸ਼ਨਰ ਜਿਹੜਾ ਹੈ, ਉਹ ਟਾਈਮ ਟੇਬਲ ਸੈਟ ਕਰਦਾ ਹੈ ਅਤੇ ਜੀ.ਐਮ. ਅਤੇ ਆਰ.ਟੀ.ਓ. ਕੋਲ ਟਾਈਮ ਟੇਬਲ ਸੈਟ ਹੋ ਕੇ ਆਉਂਦੇ ਹਨ। ਉਹ ਕਿਸੇ ਇੰਡੀਵਿਜ਼ੂਅਲ ਬੱਸ ਓਪਰੇਟਰ ਦੇ ਟਾਈਮ ਟੇਬਲ ਸੈਟ ਨਹੀਂ ਕਰਦਾ।

**ਸ੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਨੇ ਪੀ.ਆਰ.ਟੀ.ਸੀ. ਦੇ ਘਾਟੇ ਨੂੰ ਮੱਦੇਨਜ਼ਰ ਰੱਖਦੇ ਹੋਏ ਉਸ ਨੂੰ ਕੋਈ ਵਿੱਤੀ ਸਹਾਇਤਾ ਦਿੱਤੀ ਹੈ?

**ਮੰਤਰੀ** : ਸਪੀਕਰ ਸਾਹਿਬ, ਪੰਜਾਬ ਸਰਕਾਰ ਵੱਲੋਂ ਪੀ.ਆਰ.ਟੀ.ਸੀ. ਨੂੰ 10 ਕਰੋੜ ਰੁਪਿਆ ਲੋਨ ਦੇ ਤੌਰ ਤੇ ਦਿੱਤਾ ਗਿਆ ਹੈ।

---

## ਅਹਿਮਦਗੜ੍ਹ ਵਿਖੇ ਸਰਕਾਰੀ ਸੈਕੰਡਰੀ ਸਕੂਲ ਦੀ ਸਥਾਪਨਾ

*1948. **ਸਰਦਾਰ ਇਕਬਾਲ ਸਿੰਘ ਝੂੰਦਾਂ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਕੀ ਇਹ ਸੱਚ ਹੈ ਕਿ ਅਹਿਮਦਗੜ੍ਹ ਸ਼ਹਿਰ ਵਿੱਚ ਕੋਈ ਵੀ ਸਰਕਾਰੀ ਹਾਈ ਜਾਂ ਸੀਨੀਅਰ ਸੈਕੰਡਰੀ ਸਕੂਲ ਨਹੀਂ ਹੈ; ਜੇਕਰ ਅਜਿਹਾ ਹੋਵੇ ਤਾਂ ਉਥੇ ਕਦੋਂ ਤੱਕ ਸੀਨੀਅਰ ਸੈਕੰਡਰੀ ਸਕੂਲ ਖੋਲ੍ਹ ਦਿੱਤਾ ਜਾਵੇਗਾ ;

(ਅ) ਸਕੂਲਾਂ ਨੂੰ ਅਪਗ੍ਰੇਡ ਕਰਨ ਲਈ ਕੀ-ਕੀ ਸ਼ਰਤਾਂ ਹਨ?

**ਸਰਦਾਰ ਸੇਵਾ ਸਿੰਘ ਸੇਖਵਾਂ** : (ੳ) ਹਾਂ, ਇਹ ਸੱਚ ਹੈ ਕਿ ਅਹਿਮਦਗੜ੍ਹ ਸ਼ਹਿਰ ਵਿੱਚ ਕੋਈ ਵੀ ਸਰਕਾਰੀ ਹਾਈ ਜਾਂ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਨਹੀਂ ਹੈ। ਇਸ ਸ਼ਹਿਰ ਵਿੱਚ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਖੋਲ੍ਹਣ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਅਜੇ ਤੱਕ ਨਹੀਂ ਹੈ।

(ਅ) ਸਕੂਲਾਂ ਨੂੰ ਅਪਗਰੇਡ ਕਰਨ ਲਈ ਨਿਰਧਾਰਤ ਪਾਲਿਸੀ ਅਨੁਸਾਰ ਸ਼ਰਤਾਂ ਦਾ ਵੇਰਵਾ ਅਨੁਲੱਗ 'ੳ' ਤੇ ਹੈ ਜੀ।

## ਅਨੁਲੱਗ 'ੳ'

ਸਕੂਲਾਂ ਨੂੰ ਅਪਗਰੇਡ ਕਰਨ ਲਈ ਸਰਕਾਰ ਦੀ ਨੀਤੀ ਅਨੁਸਾਰ ਸ਼ਰਤਾਂ ਦਾ ਵਰਣਨ ਹੇਠ ਅਨੁਸਾਰ ਹੈ :-

### ਮਿਡਲ ਤੋਂ ਹਾਈ

1. ਵਿਦਿਆਰਥੀਆਂ ਦੀ ਗਿਣਤੀ ਘੱਟੋ-ਘੱਟ 200 (ਪਹਿਲੀ ਤੋਂ ਅੱਠਵੀਂ ਤੱਕ) ਅੱਧ ਪਹਾੜੀ/ਬਾਰਡਰ/ਬੇਟ/ਪੱਛੜੇ ਇਲਾਕੇ ਦੇ ਸਕੂਲ ਲਈ 160 ਭਾਵ 20% ਘੱਟ।
2. ਅਪਗਰੇਡੇਸ਼ਨ ਸਮੇਂ ਹਾਈ ਸਕੂਲ ਦੀਆਂ 9ਵੀਂ ਅਤੇ 10ਵੀਂ ਜਮਾਤਾਂ ਵਿੱਚ ਵਿਦਿਆਰਥੀਆਂ ਦੀ ਗਿਣਤੀ ਘੱਟੋ-ਘੱਟ 20 ਹੋਣੀ ਚਾਹੀਦੀ ਹੈ।
3. ਦਿਹਾਤੀ ਇਲਾਕੇ ਵਿੱਚ ਮਿਡਲ ਤੋਂ ਹਾਈ ਸਕੂਲ ਲਈ 4 ਏਕੜ ਜ਼ਮੀਨ, ਸ਼ਹਿਰੀ ਇਲਾਕੇ ਵਿੱਚ ਮਿਡਲ ਤੋਂ ਹਾਈ ਸਕੂਲ ਲਈ 2 ਏਕੜ ਜ਼ਮੀਨ। ਦਿਹਾਤੀ/ਸ਼ਹਿਰੀ ਇਲਾਕੇ ਵਿੱਚ ਕੰਮ ਕਰਦੀਆਂ ਪੰਚਾਇਤਾਂ/ਨਗਰ ਪਾਲਿਕਾਵਾਂ ਜਾਂ ਹੋਰ ਜਥੇਬੰਦੀਆਂ ਆਦਿ ਇਹ ਰੈਜ਼ੋਲਿਊਸ਼ਨ ਪਾਸ ਕਰਕੇ ਯਕੀਨੀ ਬਣਾਉਣ ਕਿ ਲੋੜੀਂਦੀ ਜਗ੍ਹਾ ਉਪਲਬਧ ਕਰਵਾਈ ਜਾਵੇਗੀ।
4. ਹੋਰ ਕਮਰਿਆਂ ਤੋਂ ਇਲਾਵਾ ਘੱਟੋ-ਘੱਟ 10 ਕਲਾਸ ਰੂਮ ਹੋਰ ਬਣਾਉਣ ਲਈ ਸਬੰਧਤ ਪਿੰਡ ਦੀ ਪੰਚਾਇਤ/ਸ਼ਹਿਰ ਦੀ ਨਗਰ ਪਾਲਿਕਾ ਜਾਂ ਹੋਰ ਜਥੇਬੰਦੀਆਂ ਲਿਖਤੀ ਵਚਨ ਦੇਣ ਕਿ ਬੱਚਿਆਂ ਦੀ ਗਿਣਤੀ ਨੂੰ ਮੁੱਖ ਰੱਖ ਕੇ ਹੋਰ ਕਮਰਿਆਂ ਦੀ ਉਸਾਰੀ ਯਕੀਨੀ ਬਣਾਈ ਜਾਵੇਗੀ।

### ਹਾਈ ਤੋਂ ਸੀਨੀਅਰ ਸੈਕੰਡਰੀ

1. ਅਪਗਰੇਡੇਸ਼ਨ ਸਮੇਂ ਹਾਈ ਸੂਕਲ ਦੀਆਂ 9ਵੀਂ, 10ਵੀਂ, 11ਵੀਂ ਅਤੇ 12ਵੀਂ ਜਮਾਤਾਂ ਵਿੱਚ ਵਿਦਿਆਰਥੀਆਂ ਦੀ ਗਿਣਤੀ ਕ੍ਰਮਵਾਰ ਘੱਟੋ-ਘੱਟ 20 ਹੋਣੀ ਚਾਹੀਦੀ ਹੈ।
2. 14 ਕਲਾਸ ਰੂਮ ਉਸਾਰਨ ਲਈ ਕਾਫ਼ੀ ਜਗ੍ਹਾ ਹੋਵੇ ਅਤੇ ਇਸ ਤੋਂ ਇਲਾਵਾ

ਖੇਡਾਂ ਦੇ ਮੈਦਾਨ ਅਤੇ ਲਾਇਬਰੇਰੀ ਲਈ ਵੱਖਰੀ ਜਗ੍ਹਾ ਹੋਵੇ।

3. ਪੇਂਡੂ ਖੇਤਰਾਂ ਵਿੱਚ ਘੱਟੋ-ਘੱਟ 4 ਤੋਂ 5 ਏਕੜ ਜ਼ਮੀਨ ਅਤੇ ਸ਼ਹਿਰੀ ਖੇਤਰਾਂ ਵਿੱਚ 2 ਤੋਂ 3 ਏਕੜ ਜਮੀਨ ਖੇਡ ਦੇ ਮੈਦਾਨ ਲਈ ਉਪਲਬਧ ਹੋਣੀ ਚਾਹੀਦੀ ਹੈ।

4. ਦਿਹਾਤੀ/ਸ਼ਹਿਰੀ ਇਲਾਕੇ ਵਿੱਚ ਕੰਮ ਕਰਦੀਆਂ ਜਥੇਬੰਦੀਆਂ/ਪੰਚਾਇਤਾਂ/ ਨਗਰ ਪਾਲਿਕਾਵਾਂ ਇਹ ਯਕੀਨੀ ਬਣਾਉਣ ਕਿ ਲੋੜੀਂਦੀ ਜਗ੍ਹਾ ਉਪਲਬਧ ਕਰਾਈ ਜਾਵੇਗੀ।

**ਸਾਂਝੀਆਂ ਸ਼ਰਤਾਂ**

1. ਜਿਹੜੀਆਂ ਪੰਚਾਇਤਾਂ/ਨਗਰ ਪਾਲਿਕਾਵਾਂ ਜਾਂ ਹੋਰ ਜੱਥੇਬੰਦੀਆਂ ਹਰ ਤਰ੍ਹਾਂ ਦੇ ਸਕੂਲਾਂ ਲਈ ਜ਼ਮੀਨ/ਬਿਲਡਿੰਗ/ਫਰਨੀਚਰ ਅਤੇ ਕਮਰੇ ਆਦਿ ਦੇਣਗੀਆਂ ਉਨ੍ਹਾਂ ਸਕੂਲਾਂ ਨੂੰ ਪਹਿਲ ਦੇ ਅਧਾਰ ਤੇ ਅਪਗਰੇਡ ਕੀਤਾ ਜਾਵੇਗਾ।

2. ਜਿਨ੍ਹਾਂ ਸਕੂਲਾਂ ਵਿੱਚ ਦੋ ਸਾਇੰਸ ਪ੍ਰਯੋਗਸ਼ਾਲਾਵਾਂ ਉਪਲਬਧ ਹੋਣਗੀਆਂ ਉਨ੍ਹਾਂ ਸਕੂਲਾਂ ਨੂੰ ਸਾਇੰਸ ਗਰੁੱਪ ਅਲਾਟ ਕਰਨ ਲਈ ਪਹਿਲ ਦਿੱਤੀ ਜਾਵੇਗੀ।

3. ਜਿਨ੍ਹਾਂ ਸਕੂਲਾਂ ਨੂੰ 4-5 ਪਿੰਡ ਫੀਡ ਕਰਨਗੇ ਉਨ੍ਹਾਂ ਨੂੰ ਵੀ ਪਹਿਲ ਦੇ ਅਧਾਰ ਤੇ ਅਪਗਰੇਡ ਕੀਤਾ ਜਾਵੇਗਾ।

**ਸਰਦਾਰ ਇਕਬਾਲ ਸਿੰਘ ਝੂੰਦਾਂ :** ਮਾਨਯੋਗ ਸਪੀਕਰ ਸਾਹਿਬ, ਅਹਿਮਦਗੜ੍ਹ ਸ਼ਹਿਰ ਚਾਲੀ ਹਜ਼ਾਰ ਦੀ ਅਬਾਦੀ ਵਾਲਾ ਸ਼ਹਿਰ ਹੈ। ਬੜੇ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ 60 ਸਾਲ ਦੀ ਅਜ਼ਾਦੀ ਤੋਂ ਬਾਅਦ ਵੀ ਉਥੇ ਕੋਈ ਹਾਈ ਜਾਂ ਸੀਨੀਅਰ ਸੈਕੰਡਰੀ ਸਕੂਲ ਨਹੀਂ ਹੈ। ਉਥੋਂ ਦੇ ਗਰੀਬ ਬੱਚੇ ਪ੍ਰਾਈਵੇਟ ਸਕੂਲਾਂ ਵਿੱਚ ਪੜ੍ਹਨ ਤੋਂ ਅਸਮਰਥ ਹਨ ਜਿਸ ਕਾਰਨ ਮਾਪਿਆਂ ਵੱਲੋਂ ਉਹ ਪੜਾਈ ਤੋਂ ਹਟਾ ਲਏ ਜਾਂਦੇ ਹਨ। ਜਿਹੜੇ ਬੱਚੇ ਪੜ੍ਹਨਾ ਚਾਹੁੰਦੇ ਹਨ, ਉਹ ਦੂਰ-ਦੁਰਾਡੇ ਪਿੰਡਾਂ ਵਿਚ ਜਾ ਕੇ ਪੜ੍ਹਦੇ ਹਨ। ਮਿਉਂਸਿਪਲ ਕਮੇਟੀ ਸਕੂਲ ਵਾਸਤੇ ਜਗ੍ਹਾ ਦੇਣ ਲਈ ਵੀ ਤਿਆਰ ਹੈ। ਮੈਂ ਮੰਤਰੀ ਜੀ ਨੂੰ ਮਿਲਿਆ ਵੀ ਸੀ। ਇਨ੍ਹਾਂ ਨੂੰ ਬੇਨਤੀ ਕੀਤੀ ਅਤੇ ਇਨ੍ਹਾਂ ਨੇ ਭਰੋਸਾ ਵੀ ਦਿੱਤਾ ਸੀ। ਮੇਰੀ ਗੁਜਾਰਿਸ਼ ਹੈ ਕਿ ਇਸੇ ਸੈਸ਼ਨ ਤੋਂ ਪਹਿਲ ਦੇ ਅਧਾਰ ਤੇ ਉਥੇ ਸਕੂਲ ਚਾਲੂ ਕਰਵਾਇਆ ਜਾਵੇ। ਮੈਂ ਮਾਨਯੋਗ ਮੁੱਖ ਮੰਤਰੀ ਸਾਹਿਬ ਨੂੰ ਵੀ ਬੇਨਤੀ ਕਰਦਾ ਹਾਂ ਕਿ ਉਥੇ ਸਕੂਲ ਬਣਾਉਣ ਲਈ ਫੰਡਜ਼ ਉਪਲਬਧ ਕਰਵਾਏ ਜਾਣ ਤਾਂ ਕਿ ਉਸ ਵੱਡੇ ਸ਼ਹਿਰ ਵਿੱਚ ਵੀ ਗਰੀਬ ਲੋਕਾਂ ਨੂੰ ਮੁਫ਼ਤ ਵਿੱਦਿਆ ਦੀ ਸਹੂਲਤ ਮੁਹੱਈਆ ਕਰਵਾ ਸਕੀਏ। ਕੀ ਮੰਤਰੀ ਜੀ ਅਜਿਹਾ ਕਰਨ ਦਾ ਵਿਸ਼ਵਾਸ ਦਿਵਾਉਣਗੇ?

**ਮੰਤਰੀ :** ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ ਦੀ ਗੱਲ ਬਿਲਕੁਲ ਠੀਕ ਹੈ। ਅਹਿਮਦਗੜ੍ਹ ਵੱਡਾ ਸ਼ਹਿਰ ਹੈ ਔਰ ਉਥੇ ਲੋਕਾਂ ਦੀ ਅਬਾਦੀ ਕਾਫ਼ੀ ਹੈ। ਉਥੇ ਸਕੂਲ

[ ਸਿੱਖਿਆ ਮੰਤਰੀ ]

ਹੁਣ ਤੱਕ ਖੁੱਲ੍ਹ ਜਾਣਾ ਚਾਹੀਦਾ ਸੀ ਪਰ ਮੇਰੀ ਜਾਣਕਾਰੀ ਅਨੁਸਾਰ ਉਥੇ ਜਗ੍ਹਾ ਉਪਲਬਧ ਨਾ ਹੋਣ ਕਰਕੇ ਸਕੂਲ ਨਹੀਂ ਖੁੱਲ੍ਹ ਸਕਿਆ। ਇਨ੍ਹਾਂ ਨੇ ਮੇਰੇ ਨਾਲ ਜ਼ਬਾਨੀ ਗੱਲ ਕੀਤੀ ਸੀ ਕਿ ਕਮੇਟੀ ਵਾਲੇ ਜਗ੍ਹਾ ਦੇਣ ਨੂੰ ਤਿਆਰ ਹਨ। ਜੇ ਉਹ ਜਗ੍ਹਾ ਦੇਣ ਨੂੰ ਤਿਆਰ ਹਨ ਤਾਂ ਫਿਰ ਅਸੀਂ ਕੋਸ਼ਿਸ਼ ਕਰਾਂਗੇ ਕਿ ਉਥੇ ਹਾਈ ਜਾਂ ਸੀਨੀਅਰ ਸੈਕੰਡਰੀ ਸਕੂਲ ਖੋਲ੍ਹ ਦਿੱਤਾ ਜਾਵੇ।

---

## ਬਟਾਲਾ-ਮਹਿਤਾ-ਰਈਆ ਸੜਕ ਦੀ ਮੁਰੰਮਤ

*2094. **ਸ਼੍ਰੀ ਜਗਦੀਸ਼ ਸਾਹਨੀ** : ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਬਟਾਲਾ-ਮਹਿਤਾ-ਰਈਆ ਰੋਡ ਦੀ ਖਸਤਾ ਹਾਲਤ ਦੇ ਮੱਦੇਨਜ਼ਰ ਨੇੜ ਭਵਿੱਖ ਵਿੱਚ ਇਸ ਦੀ ਮੁਰੰਮਤ ਕਰਵਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਇਸ ਸੜਕ ਦੀ ਮੁਰੰਮਤ ਕਦੋਂ ਤੱਕ ਕਰ ਦਿੱਤੀ ਜਾਵੇਗੀ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਹਾਂ ਜੀ।

**ਸ਼੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਬਟਾਲੇ ਤੋਂ ਮਹਿਤਾ ਚੌਂਕ ਵਾਇਆ ਰਈਆ ਜਾਣ ਵਾਲੀ ਸੜਕ ਅੱਜ ਤੋਂ ਛੇ ਸਾਲ ਪਹਿਲਾਂ ਬਣੀ ਸੀ। ਇਸ ਵੇਲੇ ਉਸ ਵਿੱਚ ਵੱਡੇ-ਵੱਡੇ ਖੱਡੇ ਪੈ ਗਏ ਹਨ। ਇਹ ਬਟਾਲੇ ਦੇ ਲੋਕਾਂ ਨੂੰ ਜੀ.ਟੀ. ਰੋਡ ਨਾਲ ਜੋੜਨ ਲਈ ਮੇਨ ਰੂਟ ਹੈ। ਮੰਤਰੀ ਜੀ ਸਮਾਂ ਬੱਧ ਕਰਕੇ ਦੱਸਣ ਕਿ ਕਦੋਂ ਤੱਕ ਇਹ ਸੜਕ ਬਣਾ ਦਿੱਤੀ ਜਾਵੇਗੀ। ਸੜਕ ਖਰਾਬ ਹੋਣ ਕਾਰਨ ਹੁਣ ਤਾਂ ਬੱਸਾਂ ਵੀ ਦੂਜੇ ਰੂਟ ਰਾਹੀਂ ਜਾ ਰਹੀਆਂ ਹਨ।

**ਮੰਤਰੀ** : ਸਪੀਕਰ ਸਾਹਿਬ, ਅਗਲੇ ਸਾਲ ਦਾ ਜਿਹੜਾ ਐਨੂਅਲ ਪਲਾਨ ਹੈ, ਉਸ ਵਿਚ ਇਸ ਸੜਕ ਨੂੰ ਇਮੀਜੀਏਟਲੀ ਇਨਕਲੂਡ ਕਰਾਂਗੇ। ਅਪ੍ਰੈਲ ਤੋਂ ਬਾਅਦ ਜਲਦੀ ਹੀ ਇਸ ਕੰਮ ਨੂੰ ਹੱਥ ਵਿੱਚ ਲਿਆ ਜਾਵੇਗਾ ਕਿਉਂਕਿ ਦੋ ਮਹੀਨੇ ਤਾਂ ਟੈਂਡਰ ਲਗਾਉਣ ਅਤੇ ਰਿਸੀਵ ਕਰਨ ਨੂੰ ਹੀ ਲੱਗ ਜਾਂਦੇ ਹਨ। ਅਸੀਂ ਕੋਸ਼ਿਸ਼ ਕਰਾਂਗੇ ਕਿ ਇਸ ਸੜਕ ਤੇ ਜਲਦੀ ਕੰਮ ਸ਼ੁਰੂ ਹੋ ਜਾਵੇ।

**ਮਾਨਯੋਗ ਸਪੀਕਰ** : ਟਾਈਮ ਹੋ ਗਿਆ ਜੀ। ਪ੍ਰਸ਼ਨ ਕਾਲ ਖ਼ਤਮ ਹੁੰਦਾ ਹੈ। ਬਾਕੀ ਦੇ ਰਹਿੰਦੇ ਪ੍ਰਸ਼ਨ..... (ਵਿਘਨ)(ਸ਼ੋਰ)

(ਇਸ ਸਮੇਂ ਆਪੋਜ਼ੀਸ਼ਨ ਪਾਰਟੀ ਦੇ ਸਾਰੇ ਮੈਂਬਰ ਅਤੇ ਟਰੈਜ਼ਰੀ ਬੈਂਚਿਜ਼ ਦੇ ਬਹੁਤ ਸਾਰੇ ਮੈਂਬਰ ਸਾਹਿਬਾਨ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ :** ਪਹਿਲਾਂ ਮੈਨੂੰ ਪੜ੍ਹ ਲੈਣ ਦਿਓ। ਪ੍ਰਸ਼ਨ ਕਾਲ ਖ਼ਤਮ ਹੁੰਦਾ ਹੈ। ਬਾਕੀ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ।

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਸਰਪੰਚ ਦੁਆਰਾ ਪੰਚਾਇਤੀ ਦਰੱਖਤਾਂ ਦੀ ਨਜਾਇਜ਼ ਵਿਕਰੀ

*2109. **ਸਰਦਾਰ ਦਰਸ਼ਨ ਸਿੰਘ ਬਰਾੜ :** ਕੀ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਰਕਾਰ ਨੂੰ ਗ੍ਰਾਮ ਪੰਚਾਇਤ ਚੀਡਾ, ਬਲਾਕ ਬਾਘਾ ਪੁਰਾਣਾ ਦੇ ਸਰਪੰਚ ਦੇ ਵਿਰੁੱਧ ਗੈਰ-ਕਾਨੂੰਨੀ ਢੰਗ ਨਾਲ ਪਿੰਡ ਦੀ ਪੰਚਾਇਤ ਦੀਆਂ ਟਾਹਲੀਆ (ਦਰੱਖਤ) ਵੇਚਣ ਦੀ ਕੋਈ ਸ਼ਿਕਾਇਤ ਪ੍ਰਾਪਤ ਹੋਈ ਹੈ; ਜੇਕਰ ਅਜਿਹਾ ਹੋਵੇ ਤਾਂ ਸਰਕਾਰ ਦੁਆਰਾ ਇਸ ਸਬੰਧ ਵਿੱਚ ਕੀ ਕਾਰਵਾਈ ਕੀਤੀ ਗਈ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ :** ਹਾਂ ਜੀ, ਡਿਪਟੀ ਕਮਿਸ਼ਨਰ, ਮੋਗਾ ਪਾਸ ਗਰਾਮ ਪੰਚਾਇਤ ਚੀਡਾ, ਬਲਾਕ ਬਾਘਾ ਪੁਰਾਣਾ ਦੇ ਸਰਪੰਚ ਖਿਲਾਫ਼ ਕੁਝ ਮੈਂਬਰ ਪੰਚਾਇਤ ਅਤੇ ਪਿੰਡ ਵਾਸੀਆਂ ਨੇ ਸ਼ਿਕਾਇਤ ਕੀਤੀ ਸੀ ਜਿਸ ਵਿਚ ਸਰਪੰਚ ਵਿਰੁੱਧ ਪੰਚਾਇਤ ਦੀਆਂ ਟਾਹਲੀਆਂ ਵੇਚਣ ਦਾ ਦੋਸ਼ ਲਗਾਇਆ ਗਿਆ ਸੀ। ਡਿਪਟੀ ਕਮਿਸ਼ਨਰ, ਮੋਗਾ ਵੱਲੋਂ ਇਹ ਪੜਤਾਲ ਜ਼ਿਲ੍ਹਾ ਵਿਕਾਸ ਅਤੇ ਪੰਚਾਇਤ ਅਫ਼ਸਰ, ਮੋਗਾ ਨੂੰ ਸੌਂਪੀ ਗਈ ਸੀ ਜਿਨ੍ਹਾਂ ਨੇ ਪੜਤਾਲ ਦੇ ਦੌਰਾਨ ਦਰੱਖਤ ਵੇਚਣ ਤੇ ਰੋਕ ਲਗਾ ਦਿੱਤੀ ਸੀ। ਇਨ੍ਹਾਂ ਦਰੱਖਤਾਂ ਦੀ ਅਜੇ ਤੱਕ ਕਟਾਈ ਨਹੀਂ ਹੋਈ ਹੈ ਅਤੇ ਨਾ ਹੀ ਬੋਲੀ ਪ੍ਰਵਾਨ ਕੀਤੀ ਗਈ ਹੈ।

---

### ਵੱਲਾ (ਅੰਮ੍ਰਿਤਸਰ) ਵਿਖੇ ਗੰਦੇ ਪਾਣੀ ਦਾ ਨਿਕਾਸ

*2131. **ਡਾਕਟਰ ਦਲਬੀਰ ਸਿੰਘ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਮਿਉਂਸਿਪਲ ਕਾਰਪੋਰੇਸ਼ਨ ਵਿੱਚ ਪੈਂਦੇ ਪਿੰਡ ਵੱਲਾ ਦੇ ਗੰਦੇ ਪਾਣੀ ਦੇ ਨਿਕਾਸ ਲਈ ਪਿਛਲੇ 2 ਸਾਲਾਂ ਵਿੱਚ ਚੁੱਕੇ ਗਏ ਕਦਮਾਂ ਦੇ ਵੇਰਵੇ ਕੀ ਹਨ ?

**ਸ਼੍ਰੀ ਮਨੋਰੰਜਨ ਕਾਲੀਆ :** ਪਿੰਡ ਵੱਲਾ ਵਿਖੇ ਸੀਵਰੇਜ ਦੀ ਸਹੂਲਤ ਨਹੀਂ ਹੈ। ਪਿੰਡ ਦੇ ਗੰਦੇ ਪਾਣੀ ਦੇ ਨਿਕਾਸ ਲਈ ਸੀਵਰ ਲਾਈਨਾਂ ਅਤੇ ਸੀਵਰੇਜ ਟਰੀਟਮੈਂਟ ਪਲਾਂਟ ਦਾ ਕੰਮ ਅੰਮ੍ਰਿਤਸਰ ਸੀਵਰੇਜ ਪ੍ਰੋਜੈਕਟ ਅਧੀਨ ਕੀਤਾ ਜਾਣਾ ਹੈ। ਇਹ ਪ੍ਰੋਜੈਕਟ ਜੇ.ਆਈ.ਸੀ.ਏ. (ਜਪਾਨ ਇੰਟਰਨੈਸ਼ਨਲ ਕੋਆਪਰੇਸ਼ਨ ਏਜੰਸੀ) ਦੇ ਸਹਿਯੋਗ ਨਾਲ ਕੀਤਾ

[ ਸਥਾਨਕ ਸਰਕਾਰ ਮੰਤਰੀ ]

ਜਾਣਾ ਹੈ। ਸੀਵਰ ਲਾਈਨਾਂ ਵਿਛਾਉਣ ਲਈ ਟੈਂਡਰ ਪ੍ਰਾਪਤ ਕੀਤੇ ਜਾ ਚੁੱਕੇ ਹਨ ਅਤੇ ਕੰਮ ਛੇਤੀ ਹੀ ਸ਼ੁਰੂ ਕਰ ਦਿੱਤਾ ਜਾਵੇਗਾ। ਇਲਾਕਾ ਨਿਵਾਸੀਆਂ ਨੂੰ ਸੀਵਰੇਜ ਪ੍ਰਣਾਲੀ ਦੀ ਸੁਵਿਧਾ ਮੁਹੱਈਆ ਹੋਣ ਤੱਕ ਆਰਜ਼ੀ ਤੌਰ ਤੇ ਸਹੂਲਤ ਦੇਣ ਲਈ ਨਗਰ ਨਿਗਮ ਵੱਲੋਂ ਪਿੰਡ ਦੇ ਗੰਦੇ ਪਾਣੀ ਦੀ ਨਿਕਾਸੀ ਲਈ ਪੰਪਿੰਗ ਦਾ ਇੰਤਜ਼ਾਮ ਕੀਤਾ ਗਿਆ ਹੈ।

---

## ਵੈਟਰਨਰੀ ਡਾਕਟਰਾਂ ਦੀਆਂ ਸੇਵਾਵਾਂ ਰੈਗੂਲਰ ਕਰਨਾ

*2119. **ਸਰਦਾਰ ਮੱਖਣ ਸਿੰਘ** : ਕੀ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਪ੍ਰੀਸ਼ਦਾਂ ਅਧੀਨ ਕੰਮ ਕਰਦੇ ਵੈਟਰਨਰੀ ਡਾਕਟਰਾਂ ਦੀਆਂ ਸੇਵਾਵਾਂ ਰੈਗੂਲਰ ਕੀਤੀਆਂ ਜਾ ਰਹੀਆਂ ਹਨ; ਜੇਕਰ ਅਜਿਹਾ ਹੋਵੇ ਤਾਂ ਕਿਸ ਮਿਤੀ ਤੋਂ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : ਸ਼੍ਰੀਮਾਨ ਜੀ, ਜ਼ਿਲ੍ਹਾ ਪ੍ਰੀਸ਼ਦ ਅਧੀਨ ਕੰਮ ਕਰਦੇ ਵੈਟਰਨਰੀ ਡਾਕਟਰਾਂ ਦੀਆਂ ਸੇਵਾਵਾਂ ਰੈਗੂਲਰ ਕਰਨ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ।

---

## ਮਿਉਂਸਿਪੈਲਿਟੀਆਂ ਦੇ ਕਰਮਚਾਰੀਆਂ ਨੂੰ ਪੈਨਸ਼ਨ ਦੀ ਅਦਾਇਗੀ

*1955. **ਸਰਦਾਰ ਅਮਰਜੀਤ ਸਿੰਘ ਸਾਹੀ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਦੀਆਂ ਮਿਉਂਸਿਪੈਲਿਟੀਆਂ ਵਿੱਚ ਕੰਮ ਕਰਦੇ ਮੁਲਾਜ਼ਮਾਂ ਨੂੰ, ਜੋ ਲਗਾਤਾਰ ਜੀ.ਪੀ. ਫੰਡ ਕਟਵਾਉਂਦੇ ਰਹੇ ਹਨ, ਉਨ੍ਹਾਂ ਨੂੰ ਹੁਣ ਪੈਨਸ਼ਨਾਂ ਦੀ ਬਕਾਇਦਾ ਅਦਾਇਗੀ ਕੀਤੀ ਜਾ ਰਹੀ ਹੈ ?

**ਸ੍ਰੀ ਮਨੋਰੰਜਨ ਕਾਲੀਆ** : ਸਥਾਨਕ ਸਰਕਾਰ ਵਿਭਾਗ, ਪੰਜਾਬ, ਚੰਡੀਗੜ੍ਹ ਦੀ ਨੋਟੀਫਿਕੇਸ਼ਨ ਮਿਤੀ 28.07.1994 ਅਨੁਸਾਰ ਜਿਨ੍ਹਾਂ ਕਰਮਚਾਰੀਆਂ ਨੇ ਪੈਨਸ਼ਨ ਰੂਲ ਲਈ ਆਪਸ਼ਨ ਦਿੱਤੀ ਸੀ ਅਤੇ ਜਿਹੜੇ ਕਰਮਚਾਰੀ ਲਗਾਤਾਰ ਜੀ.ਪੀ. ਫੰਡ ਕਟਵਾਉਂਦੇ ਰਹੇ ਹਨ, ਉਨ੍ਹਾਂ ਨੂੰ ਰਿਟਾਇਰਮੈਂਟ ਉਪਰੰਤ ਪੈਨਸ਼ਨ ਦੀ ਅਦਾਇਗੀ ਕੀਤੀ ਜਾ ਰਹੀ ਹੈ।

---

## ਬਾਘਾਪੁਰਾਣਾ-ਭੁਚੋ ਸੜਕ ਦੀ ਮੁਰੰਮਤ

*2000. **ਸਰਦਾਰ ਗੁਰਪ੍ਰੀਤ ਸਿੰਘ ਕਾਂਗੜ** : ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਬਾਘਾ ਪੁਰਾਣਾ-ਭਗਤਾ-ਭੁਚੋ ਸੜਕ ਦੀ ਮੁਰੰਮਤ

ਪਹਿਲਾਂ ਕਦੋਂ ਕੀਤੀ ਗਈ ਸੀ ਅਤੇ ਹੁਣ ਇਸ ਸੜਕ ਦੀ ਮੁਰੰਮਤ ਕਦੋਂ ਕਰਵਾਈ ਜਾਵੇਗੀ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਇਸ ਸੜਕ ਦੀ ਪਿਛਲੀ ਮੁਰੰਮਤ ਅਤੇ ਡਿਊ ਮੁਰੰਮਤ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :-

| ਲੜੀ ਨੰ: | ਸੜਕ ਦੀ ਡਿਟੇਲ ਆਰ.ਡੀ.ਵਾਈਜ. | ਲੰਬਾਈ (ਕਿ:ਮੀ:) | ਪਿਛਲੀ ਮੁਰੰਮਤ ਦਾ ਸਾਲ | ਮੁਰੰਮਤ ਲਈ ਡਿਊ |
|---|---|---|---|---|
| 1 | 2 | 3 | 4 | 5 |
| 1. | 0 ਤੋਂ 18.60 | 18.60 | 2007-08 | 2012-13 |
| 2. | 18.60 ਤੋਂ 23.50, 39.70 ਤੋਂ 40.00, 44.00 ਤੋਂ 56.15 | 17.35 | 2005-06 | 2011-12 |
| 3. | 24.00 ਤੋਂ 39.70, 40.00 ਤੋਂ 44.00, 56.15 ਤੋਂ 57.42 | 20.97 | 2007-08 | 2012-13 |
| 4. | 23.50 ਤੋਂ 24.00 (ਐਮ.ਡੀ.ਆਰ-43 ਦਾ ਹਿੱਸਾ) | 0.50 | 2005-06 | 2011-12 |
| | ਕੁੱਲ | 57.42 | | |

ਉਪਰੋਕਤ ਲੜੀ ਨੰ: 2 ਅਤੇ 4 ਦੇ ਹਿੱਸੇ ਦੀ ਮੁਰੰਮਤ ਸਾਲ 2011-12 ਦੇ ਵਰਕ ਪ੍ਰੋਗਰਾਮ ਵਿੱਚ ਸ਼ਾਮਿਲ ਕਰਕੇ ਕਰਵਾ ਦਿੱਤੀ ਜਾਵੇਗੀ।

---

## MATTERS RAISED DURING ZERO HOUR AND STATEMENT BY THE MINISTER THEREON

(ਇਸ ਸਮੇਂ ਆਪੋਜ਼ੀਸ਼ਨ ਪਾਰਟੀ ਦੇ ਸਾਰੇ ਮੈਂਬਰ ਅਤੇ ਟਰੈਜ਼ਰੀ ਬੈਂਚਿਜ਼ ਦੇ ਬਹੁਤ ਸਾਰੇ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ ਅਤੇ ਸਦਨ ਵਿੱਚ ਬਹੁਤ ਜ਼ਿਆਦਾ ਸ਼ੋਰ ਸੀ।)

**ਮਾਨਯੋਗ ਸਪੀਕਰ** : ਗੱਲ ਤਾਂ ਸੁਣ ਲਓ..... (ਵਿਘਨ)(ਸ਼ੋਰ)... ਹੱਦ ਹੋ ਗਈ ਹੈ।

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸਪੀਕਰ ਸਾਹਿਬ, ਮੈਂ ਅੱਜ ਬੜੇ ਗੰਭੀਰ ਮੁੱਦੇ ਤੇ ਤੁਹਾਡਾ ਤੇ ਸਮੁੱਚੇ ਸਦਨ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ.... (ਸ਼ੋਰ)

(ਵਿਰੋਧੀ ਧਿਰ ਵੱਲੋਂ ਅਵਾਜ਼ਾਂ : ਜ਼ੀਰੋ ਆਵਰ ਤਾਂ ਆਪੋਜ਼ੀਸ਼ਨ ਦਾ ਹੁੰਦਾ ਹੈ) (ਸ਼ੋਰ)

**ਮਾਨਯੋਗ ਸਪੀਕਰ :** ਜ਼ੀਰੋ ਆਵਰ ਕਿਸੇ ਇੱਕ ਪਾਰਟੀ ਦਾ ਨਹੀਂ ਹੁੰਦਾ। ਸਾਰੇ ਮੈਂਬਰ ਬੋਲ ਸਕਦੇ ਹਨ। (ਸ਼ੋਰ)

**ਸਰਦਾਰ ਬਿਕਰਮ ਸਿੰਘ ਮਜੀਠੀਆ :** ਇਹ ਜਿੰਨਾ ਮਰਜ਼ੀ ਰੌਲਾ ਪਾ ਲੈਣ, ਸਪੀਕਰ ਸਾਹਿਬ, ਗੱਲ ਇਹ ਹੈ ਕਿ ਅੱਜ ਦੇਸ਼ ਨੂੰ ਲੁਟੇਰਿਆਂ ਨੇ ਘੇਰਾ ਪਾ ਲਿਆ ਹੈ। (ਸ਼ੋਰ) ਸਪੀਕਰ ਸਾਹਿਬ, ਸਾਰੀਆਂ ਅਖ਼ਬਾਰਾਂ ਨੇ ਲਿਖਿਆ ਹੈ ਕਿ ਕਿਵੇਂ ਕਾਂਗਰਸ ਦੇ ਸੀਨੀਅਰ ਲੀਡਰਾਂ ਨੇ .....(ਸ਼ੋਰ)(ਵਿਘਨ) ** ** ਅਕਾਲੀ ਦਲ ਦੇ ਐਮ.ਪੀਜ਼ ਨੂੰ ਖਰੀਦਣ ਦੀ ਕੋਸ਼ਿਸ਼ ਕੀਤੀ ਪਰ ਸਾਡੇ ਐਮ.ਪੀ. ਵਿਕੇ ਨਹੀਂ .....(ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਇੱਕ ਮਿੰਟ ਰੁਕੋ, ਪਲੀਜ਼। (ਸ਼ੋਰ)

**ਕੈਪਟਨ ਅਮਰਿੰਦਰ ਸਿੰਘ :** ਸਪੀਕਰ ਸਾਹਿਬ, ਜ਼ੀਰੋ ਆਵਰ ਟਰੈਜ਼ਰੀ ਬੈਂਚਿਜ਼ ਦਾ ਪ੍ਰਿਵਿਲੇਜ ਨਹੀਂ ਹੈ, ਇਹ ਆਪੋਜ਼ੀਸ਼ਨ ਦਾ ਪ੍ਰਿਵਿਲੇਜ ਹੈ। (ਸ਼ੋਰ)

**ਸਰਦਾਰ ਵਿਰਸਾ ਸਿੰਘ ਵਲਟੋਹਾ :** ਜ਼ੀਰੋ ਆਵਰ ਦਾ ਕੀ ਮਤਲਬ ਹੈ? ....(ਸ਼ੋਰ).... ਕੈਪਟਨ ਅਮਰਿੰਦਰ ਸਿੰਘ ਨੇ ਲਿਬੜੇ ਨੂੰ ਕਿੰਨੇ ਪੈਸੇ ਦਿੱਤੇ? .....(ਸ਼ੋਰ).....

**ਸਰਦਾਰ ਲਾਲ ਸਿੰਘ :** ਇਸ ਤਰ੍ਹਾਂ ਰੌਲਾ ਪਾ ਕੇ ਨੰਬਰ ਨਹੀਂ ਬਣਦੇ। (ਸ਼ੋਰ) ਇਸ ਤਰ੍ਹਾਂ ਕੋਈ ਵਜ਼ੀਰ ਨਹੀਂ ਬਣਦਾ ਅਤੇ ਨਾ ਹੀ ਇਸ ਤਰ੍ਹਾਂ ਕਿਸੇ ਨੇ ਸਹੁੰ ਚੁਕਾਉਣੀ ਹੈ। (ਸ਼ੋਰ) ਹਾਜ਼ਰੀ ਪਾ ਕੇ ਸਹੁੰ ਨਹੀਂ ਕਿਸੇ ਨੇ ਚੁਕਾਉਣੀ। .....(ਸ਼ੋਰ)..... ਬਹੁਤੇ ਨੰਬਰ ਬਣਾ ਲਓ .....(ਸ਼ੋਰ)..... ਇਹ ਸਾਡਾ ਰਾਈਟ ਹੈ।

**ਉਪ ਮੁੱਖ ਮੰਤਰੀ (ਬੈਠੇ-ਬੈਠੇ) :** ਅਸੀਂ ਵਜ਼ੀਰ ਬਣਾਵਾਂਗੇ। (ਸ਼ੋਰ)

**ਮਾਨਯੋਗ ਸਪੀਕਰ :** ਜ਼ੀਰੋ ਆਵਰ ਦਾ ਮਤਲਬ ਹੈ ਕਿ ਹਰ ਮੈਂਬਰ ਗੱਲ ਕਰ ਸਕਦਾ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਬੇਨਤੀ ਹੈ .....(ਸ਼ੋਰ) (ਵਿਘਨ)

(ਇਸ ਸਮੇਂ ਆਪੋਜ਼ੀਸ਼ਨ ਪਾਰਟੀ ਦੇ ਸਾਰੇ ਮੈਂਬਰ ਅਤੇ ਟਰੈਜ਼ਰੀ ਬੈਂਚਿਜ਼ ਦੇ ਬਹੁਤ ਸਾਰੇ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ ਅਤੇ ਸਦਨ ਵਿੱਚ ਬਹੁਤ ਜ਼ਿਆਦਾ ਸ਼ੋਰ ਸੀ।)

**ਮਾਨਯੋਗ ਸਪੀਕਰ (ਖੜ੍ਹੇ ਹੋ ਕੇ) :** ਮੈਂ ਕਹਿ ਰਿਹਾ ਹਾਂ, ਬਹਿ ਜਾਓ ਸਾਰੇ ....(ਸ਼ੋਰ).... ਤੁਸੀਂ ਬੈਠੋ। ਜ਼ੀਰੋ ਆਵਰ ਵਿੱਚ ਹਰ ਮੈਂਬਰ ਨੂੰ ਹੱਕ ਹੈ .....(ਸ਼ੋਰ) ਹਰ

** Expunged as ordered by the Chair.

ਮੈਂਬਰ ਨੂੰ ਜ਼ੀਰੋ ਆਵਰ ਵਿੱਚ ਬੋਲਣ ਦਾ ਹੱਕ ਹੈ, ਤੁਸੀਂ ਚੰਗੀ ਗੱਲ ਕਰੀ ਜਾਂਦੇ ਹੋ? (ਵਿਘਨ) ਬੈਠੋ ਪਲੀਜ਼।

**ਕੈਪਟਨ ਅਮਰਿੰਦਰ ਸਿੰਘ** : ਜ਼ੀਰੋ ਆਵਰ ਟਰੈਜ਼ਰੀ ਬੈਂਚਿਜ਼ ਦਾ ਪ੍ਰਿਵਿਲੇਜ ਨਹੀਂ ਹੈ, ਇਹ ਸਾਡੀ ਆਪੋਜੀਸ਼ਨ ਵਾਲਿਆਂ ਦਾ ਪ੍ਰਿਵਿਲੇਜ ਹੈ। (ਸ਼ੋਰ)

**ਮਾਨਯੋਗ ਸਪੀਕਰ** : ਦੱਸੋ ਕਿਹੜਾ ਸੈਕਸ਼ਨ ਹੈ, ਹੱਦ ਹੋ ਗਈ? (ਸ਼ੋਰ)

**ਸਰਦਾਰ ਲਾਲ ਸਿੰਘ** : ਸਪੀਕਰ ਸਾਹਿਬ, ਹਾਊਸ ਦੀ ਮਰਿਆਦਾ ਦਾ ਧਿਆਨ ਰੱਖੋ। (ਸ਼ੋਰ)

**ਮਾਨਯੋਗ ਸਪੀਕਰ** : ਜ਼ੀਰੋ ਆਵਰ ਹਰ ਐਮ.ਐਲ.ਏ. ਦਾ ਰਾਈਟ ਹੈ। (ਸ਼ੋਰ)

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਤੁਸੀਂ ਸਾਡੇ ਬੰਦਿਆਂ ਨੂੰ ਟਾਈਮ ਦਿੱਤਾ ਹੈ? (ਸ਼ੋਰ) ਕੀ ਇਨ੍ਹਾਂ ਦਾ ਕੋਈ ਰਾਈਟ ਨਹੀਂ ਹੈ? ਸਪੀਕਰ ਸਾਹਿਬ, ਇਹ ਸਾਡਾ ਆਪੋਜ਼ੀਸ਼ਨ ਦਾ ਰਾਈਟ ਹੈ, ਟਰੈਜ਼ਰੀ ਬੈਂਚਿਜ਼ ਦਾ ਇਸ ਵਿੱਚ ਬੋਲਣ ਦਾ ਕੋਈ ਰਾਈਟ ਨਹੀਂ ਹੈ (ਸ਼ੋਰ)

**ਮਾਨਯੋਗ ਸਪੀਕਰ** : ਤੁਸੀਂ ਬੈਠੋ ਸਾਰੇ (ਸ਼ੋਰ) ਉਨ੍ਹਾਂ ਨੂੰ ਸੁਣੋ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਕਿਸ ਲਈ ਸੁਣੀਏ? (ਸ਼ੋਰ) ਟਰੈਜ਼ਰੀ ਬੈਂਚਿਜ਼ ਦਾ ਕੋਈ ਰਾਈਟ ਨਹੀਂ ਹੈ, ਜ਼ੀਰੋ ਆਵਰ ਵਿੱਚ ਬੋਲਣ ਦਾ ਰਾਈਟ ਤਾਂ ਹਮੇਸ਼ਾਂ ਆਪੋਜੀਸ਼ਨ ਦਾ ਹੁੰਦਾ ਹੈ। ਤੁਸੀਂ according to Rules ਚਲਾਓ, ਪਲੀਜ਼। (ਸ਼ੋਰ) ਸਪੀਕਰ ਸਾਹਿਬ, ਜ਼ੀਰੋ ਆਵਰ ਹਮੇਸ਼ਾ ਆਪੋਜ਼ੀਸ਼ਨ ਦਾ ਹੱਕ ਹੈ ਤੇ ਉਸ ਦਾ ਰਾਈਟ ਹੁੰਦਾ ਹੈ।

(ਇਸ ਸਮੇਂ ਆਪੋਜ਼ੀਸ਼ਨ ਪਾਰਟੀ ਦੇ ਸਾਰੇ ਮੈਂਬਰ ਅਤੇ ਟਰੈਜ਼ਰੀ ਬੈਂਚਿਜ਼ ਦੇ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ ਤੇ ਹਾਊਸ ਦੇ ਵਿੱਚ ਬਹੁਤ ਸ਼ੋਰ ਸੀ ਜਿਸ ਕਾਰਨ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)

**ਮਾਨਯੋਗ ਸਪੀਕਰ** : ਨਹੀਂ ਜੀ, ਤੁਹਾਡਾ ਵੀ ਹੱਕ ਹੈ, ਉਨ੍ਹਾਂ ਦਾ ਵੀ ਹੱਕ ਹੈ, ਸਾਰਿਆਂ ਦਾ ਹੱਕ ਹੈ। ਤੁਸੀਂ ਬੈਠੋ ਪਲੀਜ਼, ਸਾਰੇ ਬੈਠੋ। (ਵਿਘਨ)

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਜ਼ੀਰੋ ਆਵਰ ਹਮੇਸ਼ਾਂ ਆਪੋਜ਼ੀਸ਼ਨ ਦਾ ਰਾਈਟ ਹੁੰਦਾ ਹੈ। (ਵਿਘਨ) ਤੁਸੀਂ ਕਾਰਵਾਈ ਅਕਾਰਡਿੰਗ ਟੂ ਰੂਲਜ਼ ਚਲਾਓ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਾਨੂੰ ਸਾਰਾ ਪਤਾ ਹੈ (ਵਿਘਨ) ਤੁਸੀਂ ਕਿਥੇ-ਕਿਥੇ ਭੱਜੋਗੇ? (ਵਿਘਨ)

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਜੇਕਰ ਪਤਾ ਹੈ ਤਾਂ ਬਹਿ ਜਾਓ ਥੱਲੇ, ਸੁਣ ਲਵੋ ਫਿਰ। (ਵਿਘਨ)

**ਸਰਦਾਰ ਲਾਲ ਸਿੰਘ** : ਸਪੀਕਰ ਸਾਹਿਬ, ਇੱਕ ਸਾਬਕਾ ਵਿਧਾਇਕ ਨੇ ਡਾਂਗਾਂ ਮਾਰੀਆਂ ਹਨ। (ਵਿਘਨ)

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਜ਼ੀਰੋ ਆਵਰ ਹਮੇਸ਼ਾ ਆਪੋਜ਼ੀਸ਼ਨ ਦਾ ਰਾਈਟ ਹੁੰਦਾ ਹੈ, ਸਾਨੂੰ ਪਹਿਲਾਂ ਬੋਲਣ ਦੇ ਲਈ ਸਮਾਂ ਦਿੱਤਾ ਜਾਵੇ। (ਵਿਘਨ)

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸਪੀਕਰ ਸਾਹਿਬ, ਜਿਹੜੇ ਦੇਸ਼ ਦੇ ਖਿਲਾਫ਼ ਸੌਦਾ ਕਰਨ ਵਿਚ ਲੱਗੇ ਹੋਏ ਹਨ, ਅਸੀਂ ਉਸ ਦੇ ਖਿਲਾਫ ਹਾਂ। (ਵਿਘਨ) ਪਰ ਅਸੀਂ ਅੱਜ ਉਸ ਦੇ ਖਿਲਾਫ ਅਵਾਜ਼ ਨਹੀਂ ਚੁੱਕ ਸਕਦੇ (ਵਿਘਨ)

(ਇਸ ਸਮੇਂ ਆਪੋਜ਼ੀਸ਼ਨ ਪਾਰਟੀ ਦੇ ਸਮੂਹ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ ਤੇ ਹਾਊਸ ਦੇ ਵਿੱਚ ਬਹੁਤ ਸ਼ੋਰ ਸੀ ਜਿਸ ਕਾਰਨ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਆਪੋਜ਼ੀਸ਼ਨ ਦਾ ਰਾਈਟ ਹੈ ਤੇ ਪਹਿਲਾਂ ਸਾਡੀ ਗੱਲ ਸੁਣੀ ਜਾਵੇ।

**ਮਾਨਯੋਗ ਸਪੀਕਰ** : ਜ਼ੀਰੋ ਆਵਰ ਦੇ ਵਿੱਚ ਹਰ ਐਮ.ਐਲ.ਏ. ਗੱਲ ਕਰਦਾ ਹੈ। ਪਹਿਲਾਂ ਵੀ ਕਰਦੇ ਆਏ ਹਨ ਤੇ ਹੁਣ ਵੀ ਕਰਦੇ ਹਨ। (ਵਿਘਨ)

(ਇਸ ਸਮੇਂ ਆਪੋਜ਼ੀਸ਼ਨ ਪਾਰਟੀ ਦੇ ਸਮੂਹ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ ਤੇ ਹਾਊਸ ਦੇ ਵਿੱਚ ਬਹੁਤ ਸ਼ੋਰ ਸੀ ਜਿਸ ਕਾਰਨ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਜ਼ੀਰੋ ਆਵਰ ਤਾਂ ਸਾਡਾ ਹੈ ਜੀ, ਪਹਿਲਾਂ ਸਾਡੀ ਗੱਲ ਸੁਣੀ ਜਾਵੇ। ਸਾਡਾ ਮੈਂਬਰ ਖੜ੍ਹਾ ਹੈ ਤੇ ਉਸ ਨੂੰ ਕਿਉਂ ਨਹੀਂ ਬੋਲਣ ਦਿੰਦੇ? (ਵਿਘਨ) ਸਾਡੇ ਮੈਂਬਰ ਨੂੰ ਬੋਲਣ ਦਿਉ, ਸਾਡਾ ਆਪੋਜ਼ੀਸ਼ਨ ਦਾ ਹੱਕ ਹੈ।

---

## ANNOUNCEMENT BY THE SPEAKER

**ਮਾਨਯੋਗ ਸਪੀਕਰ** : ਮੈਂ ਸਾਰਿਆਂ ਨੂੰ ਬੇਨਤੀ ਕਰਦਾ ਹਾਂ ਕਿ ਪਲੀਜ਼, ਬੈਠ ਜਾਓ। ਮੇਰੀ ਗੱਲ ਸੁਣੋ। ਜ਼ੀਰੋ ਆਵਰ ਦਾ ਮਤਲਬ ਕੀ ਹੈ? ਜਿਹੜੀ ਕਿਸੇ ਨੂੰ ਕੋਈ ਤਕਲੀਫ਼ ਹੈ ਉਸ ਦੀ ਉਹ ਗੱਲ ਕਰ ਲਵੇ, ਕਿਸੇ ਇਮੀਜੀਏਟ ਇਸ਼ੂ ਬਾਰੇ ਗੱਲ ਕੋਈ ਇਧਰੋਂ (ਟਰੈਜ਼ਰੀ ਬੈਂਚਿਜ਼) ਵੀ ਕਰ ਸਕਦਾ ਹੈ ਅਤੇ ਉਧਰੋਂ (ਆਪੋਜ਼ੀਸ਼ਨ ਪਾਰਟੀ) ਵੀ ਕਰ ਸਕਦਾ ਹੈ, ਦੋਹਾਂ ਪਾਸਿਆਂ ਤੋਂ ਕਰ ਸਕਦਾ ਹੈ। (ਵਿਘਨ) ਸਰਦਾਰ ਲਾਲ ਸਿੰਘ ਜੀ ਗੱਲ ਸੁਣੋ, ਤੁਸੀਂ ਗੱਲ ਕਿਉਂ ਨਹੀਂ ਸੁਣਦੇ, ਕਿਉਂ ਨਹੀਂ ਤੁਸੀਂ ਗੱਲ ਸੁਣਨ ਦਾ ਯਤਨ

ਕਰਦੇ? ਜ਼ੀਰੋ ਆਵਰ ਦਾ ਮਤਲਬ ਜਿਹੜਾ ਮੈਂ ਤੁਹਾਨੂੰ ਦੱਸਿਆ ਹੈ, ਉਹ ਹੈ ਕਿ ਕਿਸੇ ਨੂੰ ਕੋਈ ਤਕਲੀਫ ਹੈ, ਕੋਈ ਇਮੀਜੀਏਟ ਗੱਲ ਸਾਹਮਣੇ ਆਉਂਦੀ ਹੈ, ਪਬਲਿਕ ਦੀ ਕੋਈ ਗੱਲ ਭਾਵੇਂ ਇੱਧਰੋਂ (ਟਰੈਜ਼ਰੀ ਬੈਂਚਿਜ਼ ਵੱਲ ਇਸ਼ਾਰਾ) ਆਉਂਦੀ ਹੈ ਤਾਂ ਉਹ ਵੀ ਗੱਲ ਕਰ ਸਕਦਾ ਹੈ ਭਾਵੇਂ ਉਧਰੋਂ (ਆਪੋਜ਼ੀਸ਼ਨ ਪਾਰਟੀ ਵੱਲ ਇਸ਼ਾਰਾ) ਆਉਂਦੀ ਹੈ, ਉਹ ਵੀ ਗੱਲ ਕਰ ਸਕਦਾ ਹੈ। (ਵਿਘਨ) ਤੁਸੀਂ ਗੱਲ ਸੁਣੋ। ਪਲੀਜ਼, ਬੈਠੋ, ਗੱਲ ਸੁਣੋ। ਗੱਲ ਸੁਣਨ ਦੀ ਕੋਸ਼ਿਸ਼ ਨਹੀਂ ਕਰਦੇ? (ਵਿਘਨ) ਗੱਲ ਤਾਂ ਸੁਣੋ, ਹੱਦ ਹੋ ਗਈ। (ਵਿਘਨ) ਇਸ ਦਾ ਅਧਿਕਾਰ ਸਾਰੇ ਹਾਊਸ ਨੂੰ ਹੈ। ਮਨਿਸਟਰਾਂ ਤੋਂ ਬਿਨਾਂ, ਸਾਰੇ ਹਾਊਸ ਨੂੰ ਹੈ। (ਵਿਘਨ) ਪਹਿਲੇ ਦਾ ਤੇ ਮਗਰੋਂ ਦਾ ਕੀ ਸਵਾਲ ਹੋਇਆ? (ਥੰਪਿੰਗ) ਉਹ ਕਦੇ ਗੱਲ ਕਰ ਲਵੇ ...(ਵਿਘਨ) ਇਸ ਦਾ ਕੋਈ ਮਤਲਬ ਨਹੀਂ ਹੈ। ਗੱਲ ਤੁਸੀਂ ਵੀ ਕਰ ਲਓ।....

---

## MATTERS RAISED DURING ZERO HOUR AND STATEMENT BY THE MINISTER THEREON *(RESUMPTION)*

**ਸ਼੍ਰੀ ਹਰਮਿੰਦਰ ਸਿੰਘ ਜੱਸੀ** : ਸਪੀਕਰ ਸਾਹਿਬ, ਇਸ ਦੇ ਕੋਲ (ਸਰਦਾਰ ਬਿਕਰਮ ਸਿੰਘ ਮਜੀਠੀਆ ਵੱਲ ਇਸ਼ਾਰਾ) ਅਧਿਕਾਰ ਵੱਧ ਹਨ?

**ਸਰਦਾਰ ਲਾਲ ਸਿੰਘ** : ਸਪੀਕਰ ਸਾਹਿਬ, ਪਹਿਲਾਂ ਅਧਿਕਾਰ ਆਪੋਜ਼ੀਸ਼ਨ ਦਾ ਹੈ....

**ਮਾਨਯੋਗ ਸਪੀਕਰ** : ਹੌਂਸਲੇ ਨਾਲ ਗੱਲਾਂ ਸੁਣੋ ਤੇ ਹੌਂਸਲੇ ਨਾਲ ਸੁਣਾਓ। (ਵਿਘਨ)

**ਸ਼੍ਰੀ ਬ੍ਰਹਮ ਮਹਿੰਦਰਾ** : ਪਹਿਲਾਂ ਅਧਿਕਾਰ ਆਪੋਜ਼ੀਸ਼ਨ ਦਾ ਹੈ ਜੀ। (ਵਿਘਨ)

**ਮਾਨਯੋਗ ਸਪੀਕਰ** : ਤੁਸੀਂ ਬੈਠ ਜਾਓ। ਜਿਸ ਨੇ ਬੋਲਣਾ ਹੈ ਉਹ ਬੋਲ ਲਵੇ, ਤਿਆਰ ਹੋ ਜਾਵੇ। ਹਾਂ ਜੀ, ਬੋਲੋ ਜੀ, ਥੋੜ੍ਹੀ ਗੱਲ ਕਰੋ, ਥੋੜ੍ਹੇ ਲਫਜ਼ਾਂ ਦੇ ਵਿੱਚ ਗੱਲ ਕਰੋ।

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸਪੀਕਰ ਸਾਹਿਬ, ਜਿਹੜਾ ਇਸ਼ੂ ਮੈਂ ਲੈ ਕੇ ਆਇਆ ਹਾਂ ਇਹ ਮਜੀਠੇ ਦੀ ਰੋਹੀ ਤੇ ਨਹੀਂ ਪੱਕਿਆ। (ਵਿਘਨ) ਇਹ ਇਸ਼ੂ ਅੱਜ ਹਰ ਅਖ਼ਬਾਰ ਨੇ ਇਸ ਤਰੀਕੇ ਨਾਲ ਲਿਖਿਆ ਹੈ। (ਵਿਘਨ) ਟੂ ਜੀ ਸਪੈਕਟ੍ਰਮ ਦੇ ਮਾਮਲੇ ਵਿੱਚ ਜੇ ਦੇਸ਼ ਹਵਾ, ਬੇ-ਹਵਾ ਨੂੰ ਵੇਚਣ ਦੀ ਕੋਸ਼ਿਸ਼ ਕੀਤੀ ਹੈ ....(ਵਿਘਨ) ਕਾਮਨ-ਵੈਲਥ ਖੇਡਾਂ ਵਿਚ 72000 ਕਰੋੜ ਰੁਪਏ ਦੀ ਠੱਗੀ ਮਾਰੀ ਹੈ, ਸ਼੍ਰੋਮਣੀ ਅਕਾਲੀ ਦਲ ਦੇ ਐਮ.ਪੀ. ਨੂੰ ਲਲਚਾਉਣ ਦੀ ਕੋਸ਼ਿਸ਼ ਕੀਤੀ ਮਗਰ ਸ਼੍ਰੋਮਣੀ ਅਕਾਲੀ ਦਾ ਐਮ.ਪੀ. ਇਨ੍ਹਾਂ ਦੇ ਅੱਗੇ ਝੁਕਿਆ ਨਹੀਂ, ਵਿਕਿਆ ਨਹੀਂ। .....(ਵਿਘਨ)

(ਇਸ ਸਮੇਂ ਆਪੋਜ਼ੀਸ਼ਨ ਪਾਰਟੀ ਦੇ ਸਮੂਹ ਮੈਂਬਰ ਆਪਣੀਆਂ-ਆਪਣੀਆਂ ਸੀਟਾਂ

[ ਸਰਦਾਰ ਬਿਕਰਮ ਸਿੰਘ ਮਜੀਠੀਆ ]

ਤੇ ਖੜ੍ਹੇ ਹੋ ਕੇ ਬੋਲ ਰਹੇ ਸਨ ਤੇ ਹਾਊਸ ਦੇ ਵਿੱਚ ਬਹੁਤ ਸ਼ੋਰ ਸੀ ਜਿਸ ਕਾਰਨ ਸਾਫ਼ ਸੁਣਾਈ ਨਹੀਂ ਦੇ ਰਿਹਾ ਸੀ।)

ਦੇਸ਼ ਦੀ ਤਰੱਕੀ ਦੀ ਗੱਲ, ਦੇਸ਼ ਦੀ ਸੁਰੱਖਿਆ ਦੀ ਗੱਲ, ਦੇਸ਼ ਦੇ ਭਲੇ ਦੀ ਗੱਲ ਸ਼੍ਰੋਮਣੀ ਅਕਾਲੀ ਦਲ ਅਤੇ ਬੀ.ਜੇ.ਪੀ. ਨੇ ਕੀਤੀ ਹੈ। ਸ਼੍ਰੋਮਣੀ ਅਕਾਲੀ ਦਲ ਦੇ ਇੱਕ ਐਮ.ਪੀ. ਨੇ ਵੋਟ ਨਹੀਂ ਪਾਈ ਅਤੇ ਸਾਡੀ ਪਾਰਟੀ ਨੇ ਉਸ ਨੂੰ ਟਿਕਟ ਨਹੀਂ ਦਿੱਤੀ। ਕੈਪਟਨ ਅਮਰਿੰਦਰ ਸਿੰਘ ਦੇ ਨੇੜੇ ਉਸ ਨੂੰ ਮੰਨਿਆ ਜਾਂਦਾ ਹੈ। ਇਨ੍ਹਾਂ ਨੇ ਉਸ ਨੂੰ ਨਿਵਾਜਿਆ, ਮਤਲੱਬ ਕਿ ਦੇਸ਼ ਦੇ ਭਲੇ ਨੂੰ ਇਨ੍ਹਾਂ ਨੇ ਵੇਚਿਆ। ਸਪੀਕਰ ਸਾਹਿਬ, ਇਹ ਬੜਾ ਜ਼ਰੂਰੀ ਮੁੱਦਾ ਹੈ, ਬੜਾ ਸੀਰੀਅਸ ਮੁੱਦਾ ਹੈ। (ਵਿਘਨ)(ਸ਼ੋਰ)

(ਇਸ ਸਮੇਂ ਆਪੋਜ਼ੀਸ਼ਨ ਪਾਰਟੀ ਦੇ ਮੈਂਬਰ ਅਤੇ ਟਰੈਜ਼ਰੀ ਬੈਂਚਿਜ਼ ਦੇ ਕੁਝ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ ਅਤੇ ਸਦਨ ਵਿੱਚ ਕਾਫ਼ੀ ਸ਼ੋਰ ਸੀ।)

**ਮਾਨਯੋਗ ਸਪੀਕਰ :** ਸਾਰਿਆਂ ਨੂੰ ਟਾਈਮ ਦਿੱਤਾ ਜਾਵੇਗਾ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਜਿਹੜਾ ਕਾਂਗਰਸ ਸਰਕਾਰ ਨੇ ਚੀਫ਼ ਵਿਜੀਲੈਂਸ ਕਮਿਸ਼ਨਰ ਥਾਮਸ ਨੂੰ ਲਗਾਇਆ ਹੈ, ਦੇਸ਼ ਦੀ ਸੁਪਰੀਮ ਕੋਰਟ ਨੇ ਉਸ ਦੇ ਖਿਲਾਫ਼ ਆਰਡਰ ਕੀਤੇ ਹਨ। ਉਸ ਸਬੰਧੀ ਕੁਰੱਪਸ਼ਨ ਦੇ ਕੇਸ ਸਾਰਿਆਂ ਦੇ ਸਾਮ੍ਹਣੇ ਹਨ। ਸੁਪਰੀਮ ਕੋਰਟ ਨੂੰ ਦਖਲ ਦੇਣਾ ਪਿਆ ਕਿਉਂਕਿ ਦੇਸ਼ ਨੂੰ ਲੁੱਟਿਆ ਜਾ ਰਿਹਾ ਹੈ....

(ਇਸ ਸਮੇਂ ਆਪੋਜ਼ੀਸ਼ਨ ਪਾਰਟੀ ਦੇ ਮੈਂਬਰ ਅਤੇ ਟਰੈਜ਼ਰੀ ਬੈਂਚਿਜ਼ ਦੇ ਕੁਝ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਉੱਚੀ-ਉੱਚੀ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫ਼ੀ ਸ਼ੋਰ ਸੀ।)

**ਮਾਨਯੋਗ ਸਪੀਕਰ :** ਪਹਿਲਾਂ ਇਨ੍ਹਾਂ ਨੂੰ ਬੋਲ ਲੈਣ ਦਿਓ। (ਸ਼ੋਰ)....

**ਸਰਦਾਰ ਬਿਕਰਮ ਸਿੰਘ ਮਜੀਠੀਆ :** ** **

**ਮਾਨਯੋਗ ਸਪੀਕਰ :** ਤੁਸੀਂ ਇੱਕੋ ਗੱਲ ਕਰੀ ਜਾਂਦੇ ਹੋ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਸਾਹਿਬਾਨ, ਅਜ਼ਾਦ ਮੈਂਬਰ ਸਰਦਾਰ ਚਰਨਜੀਤ ਸਿੰਘ ਚੰਨੀ ਅਤੇ ਸਰਦਾਰ ਅਜੀਤ ਸਿੰਘ ਸ਼ਾਂਤ ** ** ਨਾਅਰੇ ਲਗਾਉਂਦੇ ਹੋਏ ਵੈਲ ਆਫ਼ ਦਿ ਹਾਊਸ ਵਿੱਚ ਆ ਗਏ। ਉਹ ਬੋਲਣ ਵਾਸਤੇ ਸਮੇਂ ਦੀ ਮੰਗ ਕਰ ਰਹੇ ਸਨ ਅਤੇ ਸਦਨ ਵਿੱਚ ਕਾਫ਼ੀ ਸ਼ੋਰ ਸੀ।)

---

** Expunged/Not Recorded as ordered by the Chair.

**ਮਾਨਯੋਗ ਸਪੀਕਰ (ਖੜ੍ਹੇ ਹੋ ਕੇ)** : ਇਹ ਰੌਲਾ ਪਾਉਣ ਦੀ ਗੱਲ ਨਹੀਂ ਹੈ। ਰੂਲ ਮੈਂ ਪੜ੍ਹ ਲਿਆ ਹੈ, ਰੂਲ ਵਿੱਚ ਸਭ ਕੁਝ ਹੈ। ਹੁਣ ਜਾਓ ਅਤੇ ਆਪਣੀਆਂ ਸੀਟਾਂ ਤੇ ਬੈਠੋ। (ਸ਼ੋਰ) ਰਵਾਇਤ ਇਹ ਹੈ ਕਿ ਆਪੋਜ਼ੀਸ਼ਨ ਵੀ ਬੋਲਦੀ ਹੈ ਅਤੇ ਆਪਣੇ (ਟਰੈਜ਼ਰੀ ਬੈਂਚਿਜ਼ ਵਾਲੇ) ਵੀ ਬੋਲਦੇ ਹਨ। ਕੋਈ ਵੀ ਐਮ.ਐਲ.ਏ. ਗੱਲ ਕਰ ਸਕਦਾ ਹੈ, ਕਿਸੇ ਇਮੀਜੀਏਟ ਟਾਪਿਕ ਤੇ ਗੱਲ ਕਰ ਸਕਦਾ ਹੈ। ਤੁਸੀਂ ਆਪਣੀ ਸੀਟ ਤੇ ਜਾ ਕੇ ਗੱਲ ਕਰੋ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ, ਅਜ਼ਾਦ ਮੈਂਬਰ ਸਰਦਾਰ ਚਰਨਜੀਤ ਸਿੰਘ ਚੰਨੀ ਅਤੇ ਸਰਦਾਰ ਅਜੀਤ ਸਿੰਘ ਸ਼ਾਂਤ ਆਪਣੀਆਂ-ਆਪਣੀਆਂ ਸੀਟਾਂ ਤੇ ਚਲੇ ਗਏ ਪਰ ਸਦਨ ਵਿੱਚ ਕਾਫ਼ੀ ਸ਼ੋਰ ਸੀ।)

**ਮਾਨਯੋਗ ਸਪੀਕਰ** : ਤੁਹਾਨੂੰ ਸਾਰਿਆਂ ਨੂੰ ਟਾਈਮ ਦਿਆਂਗਾ। ਹੁਣ ਆਪਣੀਆਂ ਸੀਟਾਂ ਤੇ ਬੈਠੋ। (ਸ਼ੋਰ)(ਵਿਘਨ) ਤੁਸੀਂ ਸਾਰੇ ਕੀ ਗੱਲ ਕਰੀ ਜਾਂਦੇ ਹੋ? ਮੈਂ ਕਹਿੰਦਾ ਹਾਂ, ਸਾਰੇ ਬੈਠ ਜਾਓ। ਮੈਂ ਬੈਠਣ ਲਈ ਕਹੀ ਜਾ ਰਿਹਾ ਹਾਂ ਪਰ ਤੁਸੀਂ ਫਿਰ ਵੀ ਨਹੀਂ ਬਹਿੰਦੇ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਇਹ ਨੈਸ਼ਨਲ ਲੈਵਲ ਦੀ, ਹਿੰਦੁਸਤਾਨ ਲੈਵਲ ਦੀ ਗੱਲ ਕਰਦੇ ਹਨ ਪਰ ਉਥੋਂ ਦੇ ਮੁੱਦੇ ਤੇ ਇਥੇ ਗੱਲ ਨਹੀਂ ਕੀਤੀ ਜਾ ਸਕਦੀ? (ਵਿਘਨ)(ਸ਼ੋਰ)

(ਇਸ ਸਮੇਂ ਆਪੋਜ਼ੀਸ਼ਨ ਪਾਰਟੀ ਦੇ ਸਾਰੇ ਹਾਜ਼ਰ ਮੈਂਬਰ ਅਤੇ ਟਰੈਜ਼ਰੀ ਬੈਂਚਿਜ਼ ਦੇ ਕੁਝ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਉੱਚੀ-ਉੱਚੀ ਬਿਨਾਂ ਆਗਿਆ ਤੋਂ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫ਼ੀ ਸ਼ੋਰ ਸੀ ਜਿਸ ਕਾਰਨ ਸਾਫ਼ ਸੁਣਾਈ ਨਹੀਂ ਦੇ ਰਿਹਾ ਸੀ।)

**ਮਾਨਯੋਗ ਸਪੀਕਰ** : ਤੁਸੀਂ ਸਾਰੇ ਬਹਿ ਜਾਓ। (ਵਿਘਨ)

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਜੋ ਇਨ੍ਹਾਂ ਨੇ ਕਿਹਾ ਹੈ, ਉਹ ਸਾਰਾ ਕੁਝ ਐਕਸਪੰਜ ਕੀਤਾ ਜਾਵੇ। (ਵਿਘਨ) ਜੋ ਵੀ ਕਿਹਾ ਗਿਆ ਹੈ, ਐਕਸਪੰਜ ਕੀਤਾ ਜਾਵੇ। (ਵਿਘਨ)

(ਇਸ ਸਮੇਂ ਰਾਣਾ ਗੁਰਮੀਤ ਸਿੰਘ ਸੋਢੀ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸੀ।)

**ਮਾਨਯੋਗ ਸਪੀਕਰ** : ਹਾਂ ਜੀ, ਹੁਣ ਦੱਸੋ ਕਿਸ ਨੇ ਬੋਲਣਾ ਹੈ? (ਵਿਘਨ)

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਜਿਹੜਾ ਉਨ੍ਹਾਂ ਨੇ ਬੋਲਿਆ ਹੈ, ਉਹ ਪਹਿਲਾਂ ਐਕਸਪੰਜ ਕੀਤਾ ਜਾਵੇ। (ਵਿਘਨ)(ਸ਼ੋਰ)

**ਮਾਨਯੋਗ ਸਪੀਕਰ** : ਹਾਂ ਜੀ, ਕਿਸ ਨੇ ਬੋਲਣਾ ਹੈ? (ਵਿਘਨ)(ਸ਼ੋਰ)

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਪਹਿਲਾਂ ਐਕਸਪੰਜ ਕਰਨ ਦੀ ਗੱਲ ਤਾਂ ਦੱਸ ਦਿਓ ਜੀ। (ਵਿਘਨ)

(ਟਰੈਜ਼ਰੀ ਬੈਂਚਿਜ਼ ਵਲੋਂ ਅਵਾਜ਼ਾਂ : ਇਹ ਐਕਸਪੰਜ ਕਿਵੇਂ ਹੋ ਸਕਦਾ ਹੈ?) (ਵਿਘਨ)(ਸ਼ੋਰ)

(ਇਸ ਸਮੇਂ ਆਪੋਜ਼ੀਸ਼ਨ ਪਾਰਟੀ ਦੇ ਸਾਰੇ ਹਾਜ਼ਰ ਮੈਂਬਰ ਅਤੇ ਟਰੈਜ਼ਰੀ ਬੈਂਚਿਜ਼ ਦੇ ਕੁਝ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਉੱਚੀ-ਉੱਚੀ ਬਿਨਾਂ ਆਗਿਆ ਤੋਂ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫ਼ੀ ਸ਼ੋਰ ਸੀ ਜਿਸ ਕਾਰਨ ਸਾਫ਼ ਸੁਣਾਈ ਨਹੀਂ ਦੇ ਰਿਹਾ ਸੀ।)

**ਮਾਨਯੋਗ ਸਪੀਕਰ** : ਐਵੇਂ ਹੀ ਰੌਲਾ ਪਾਈ ਜਾਂਦੇ ਹੋ? ਐਵੇਂ ਖੱਪ ਪਾਈ ਜਾਂਦੇ ਹੋ। (ਵਿਘਨ) ਸਾਰੇ ਬਹਿ ਜਾਓ। (ਵਿਘਨ) ਤੁਸੀਂ ਕਿਸੇ ਦੀ ਗੱਲ ਸੁਣਨ ਨੂੰ ਤਿਆਰ ਨਹੀਂ ਹੋ। ਪਲੀਜ਼, ਬੈਠੋ। (ਟਰੈਜ਼ਰੀ ਬੈਂਚਿਜ਼ ਵੱਲ ਇਸ਼ਾਰਾ) ਤੁਸੀਂ ਵੀ ਬੈਠ ਜਾਓ। (ਵਿਘਨ) ਕੀ ਗੱਲ ਹੈ? ਤੁਸੀਂ ਬੈਠਦੇ ਕਿਉਂ ਨਹੀਂ ਹੋ?

(ਇਸ ਸਮੇਂ ਆਪੋਜ਼ੀਸ਼ਨ ਪਾਰਟੀ ਦੇ ਸਾਰੇ ਹਾਜ਼ਰ ਮੈਂਬਰ ਅਤੇ ਟਰੈਜ਼ਰੀ ਬੈਂਚਿਜ਼ ਦੇ ਕੁਝ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ** ** ਨਾਅਰੇ ਲਗਾ ਰਹੇ ਸਨ ਜੋ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

**ਮਾਨਯੋਗ ਸਪੀਕਰ** : ਨਾਅਰੇ ਰਿਕਾਰਡ ਨਾ ਕੀਤੇ ਜਾਣ। (ਵਿਘਨ)(ਸ਼ੋਰ)

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਪਹਿਲਾਂ ਇਹ ਸਾਡੀ ਗੱਲ ਸੁਣ ਲੈਣ। (ਵਿਘਨ)

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਮੈਂ ਗੱਲ ਕਰਨੀ ਹੈ ਜੀ। (ਵਿਘਨ)

**ਮਾਨਯੋਗ ਸਪੀਕਰ** : ਹਾਂ ਜੀ, ਕਰੋ ਜੀ। (ਵਿਘਨ) ਬਾਕੀ ਬੈਠ ਜਾਓ।

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੀ ਇਹ ਗੱਲਬਾਤ ਕਰ ਰਹੇ ਹਨ, ਪਾਰਲੀਮੈਂਟ ਦਾ ਕੋਈ ਵੀ ਇਸ਼ੂ ਇਥੇ ਵਿਧਾਨ ਸਭਾ ਵਿੱਚ ਡਿਸਕਸ ਨਹੀਂ ਹੋ ਸਕਦਾ। (ਵਿਘਨ) ਦੂਸਰੀ ਗੱਲ ਇਹ ਹੈ ਕਿ ਜਿਨ੍ਹਾਂ ਦੇ ਇਹ ਨਾਮ ਲੈ ਰਹੇ ਹਨ, they are not the Members of the Assembly. (ਵਿਘਨ)(ਸ਼ੋਰ)

(ਇਸ ਸਮੇਂ ਆਪੋਜ਼ੀਸ਼ਨ ਪਾਰਟੀ ਦੇ ਸਾਰੇ ਮੈਂਬਰ ਅਤੇ ਟਰੈਜ਼ਰੀ ਬੈਂਚਿਜ਼ ਦੇ ਕੁਝ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਸਨ ਅਤੇ ਬੋਲਣ ਲਈ ਸਮਾਂ ਮੰਗ ਰਹੇ ਸਨ।)

---

** Expunged/Not Recorded as ordered by the Chair.

**ਮਾਨਯੋਗ ਸਪੀਕਰ** : ਬਾਕੀ ਸਾਰੇ ਬੈਠ ਜਾਓ।

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਤੁਸੀਂ ਮੈਨੂੰ ਗੱਲ ਕਰਨ ਦਾ ਮੌਕਾ ਦਿੱਤਾ ਹੈ। ਇਨ੍ਹਾਂ ਨੂੰ ਤੁਸੀਂ ਬਿਠਾ ਦਿਓ। (ਵਿਘਨ) ਇਹ ਬੈਠਦੇ ਨਹੀਂ। (ਵਿਘਨ)(ਸ਼ੋਰ) ਮੈਨੂੰ ਬੜੇ ਹੀ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ .....(ਵਿਘਨ)(ਸ਼ੋਰ)

**ਮਾਨਯੋਗ ਸਪੀਕਰ** : ਮੈਂ ਕਹਿ ਰਿਹਾ ਹਾਂ ਕਿ ਬੈਠ ਜਾਓ। ਫਿਰ ਵੀ ਨਹੀਂ ਬਹਿੰਦੇ। (ਵਿਘਨ)(ਸ਼ੋਰ)

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਕਿੰਨੇ ਵੱਡੇ ਅਫਸੋਸ ਦੀ ਗੱਲ ਹੈ ਕਿ ਟਰੈਜ਼ਰੀ ਬੈਂਚਿਜ਼ ਵਾਲੇ ਵੀ ਤੁਹਾਡਾ ਕਹਿਣਾ ਨਹੀਂ ਮੰਨਦੇ। (ਵਿਘਨ)

(ਇਸ ਸਮੇਂ ਆਪੋਜ਼ੀਸ਼ਨ ਪਾਰਟੀ ਦੇ ਸਾਰੇ ਹਾਜ਼ਰ ਮੈਂਬਰ ਅਤੇ ਟਰੈਜ਼ਰੀ ਬੈਂਚਿਜ਼ ਦੇ ਕੁਝ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਉੱਚੀ-ਉੱਚੀ ਬਿਨਾਂ ਆਗਿਆ ਤੋਂ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫ਼ੀ ਸ਼ੋਰ ਸੀ ਜਿਸ ਕਾਰਨ ਸਾਫ਼ ਸੁਣਾਈ ਨਹੀਂ ਦੇ ਰਿਹਾ ਸੀ।)

**ਮਾਨਯੋਗ ਸਪੀਕਰ** : ਤੁਹਾਡਾ ਰੋਜ਼ ਦਾ ਹੀ ਇਹ ਕੰਮ ਹੈ। ਜੇ ਇਸ ਤਰ੍ਹਾਂ ਹੀ ਕਰਨਾ ਹੈ ਤਾਂ ਮੈਂ ਗੱਲ ਨਹੀਂ ਸੁਣਾਂਗਾ। (ਵਿਘਨ) (ਸ਼ੋਰ)

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਮੈਨੂੰ ਤਾਂ ਤੁਸੀਂ ਟਾਈਮ ਦਿੱਤਾ ਹੈ। (ਵਿਘਨ) ਮੇਰੀ ਗੱਲ ਤਾਂ ਸੁਣ ਲਓ ਜੀ। (ਵਿਘਨ)

**ਮਾਨਯੋਗ ਸਪੀਕਰ** : ਹਾਂ ਜੀ, ਫਿਰ ਬਾਕੀ ਸਭ ਬੈਠੋ ਜੀ। ਇਨ੍ਹਾਂ ਨੂੰ ਗੱਲ ਕਰਨ ਦਿਓ।

**ਰਾਣਾ ਗੁਰਮੀਤ ਸਿੰਘ ਸੋਢੀ** : (ਵਿਰੋਧੀ ਧਿਰ ਦੇ ਮੈਂਬਰਾਂ ਨੂੰ ਇਸ਼ਾਰਾ) ਤੁਸੀਂ ਸਾਰੇ ਬੈਠ ਜਾਓ ਜੀ। ਸਪੀਕਰ ਸਾਹਿਬ, ਤੁਹਾਡੇ ਵਾਰ-ਵਾਰ ਰਿਕੁਐਸਟ ਕਰਨ ਤੇ ਵੀ ਟਰੈਜ਼ਰੀ ਬੈਂਚਿਜ਼ ਦੇ ਮੈਂਬਰਜ਼ ਅਤੇ ਮਨਿਸਟਰ ਸਾਹਿਬਾਨ ਤੁਹਾਡੀ ਗੱਲ ਤੇ ਗੌਰ ਕਰਨ ਨੂੰ ਤਿਆਰ ਨਹੀਂ ਹਨ। (ਵਿਘਨ) ਮੈਂ ਇੱਕ ਗੱਲ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਪਾਰਲੀਮੈਂਟ ਦਾ ਮਸਲਾ ਹੈ, ਉਹ ਇਥੇ ਅਸੰਬਲੀ ਵਿੱਚ ਡਿਸਕਸ ਨਹੀਂ ਹੋ ਸਕਦਾ। (ਵਿਘਨ)

(ਟਰੈਜ਼ਰੀ ਬੈਂਚਿਜ਼ ਵਲੋਂ ਅਵਾਜ਼ਾਂ : ਇਹ ਸਟੇਟ ਦਾ ਮਸਲਾ ਹੈ, ਪਾਰਲੀਮੈਂਟ ਦਾ ਨਹੀਂ।)

**ਮਾਨਯੋਗ ਸਪੀਕਰ** : ਗੱਲ ਤਾਂ ਸੁਣ ਲੈਣ ਦਿਓ ਕਿ ਅਗਲਾ ਕੀ ਕਹਿੰਦਾ ਹੈ। (ਵਿਘਨ)

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਦੂਸਰੀ ਗੱਲ, ਜਿਨ੍ਹਾਂ ਸੱਜਣਾਂ ਦੇ, ਜਿਨ੍ਹਾਂ ਲੀਡਰ ਸਾਹਿਬਾਨਾਂ ਦੇ ਇਥੇ ਨਾਂ ਲਏ ਜਾ ਰਹੇ ਹਨ, they are not Members of the Punjab Assembly. ਜਿਹੜੇ ਨਾਮ ਲਏ ਗਏ ਹਨ, ਜਿਹੜੀ ਸਟੇਟਮੈਂਟ ਦਿੱਤੀ ਗਈ ਹੈ, ਇਹ ਸਾਰੀਆਂ ਗੱਲਾਂ ਇਸ ਸਪੀਚ ਵਿਚੋਂ ਐਕਸਪੰਜ ਕੀਤੀਆਂ ਜਾਣ। (ਵਿਘਨ)(ਸ਼ੋਰ)

(ਇਸ ਸਮੇਂ ਆਪੋਜ਼ੀਸ਼ਨ ਪਾਰਟੀ ਦੇ ਮੈਂਬਰ ਅਤੇ ਟਰੈਜ਼ਰੀ ਬੈਂਚਿਜ਼ ਦੇ ਕੁਝ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਉੱਚੀ-ਉੱਚੀ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫ਼ੀ ਸ਼ੋਰ ਸੀ।)

**ਮਾਨਯੋਗ ਸਪੀਕਰ** : ਕੀ ਗੱਲ ਕਰੀ ਜਾਂਦੇ ਹੋ ਤੁਸੀਂ? (ਵਿਘਨ)(ਸ਼ੋਰ)

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਅਫ਼ਸੋਸ ਹੈ ਕਿ ਤੁਹਾਡੇ ਤੇ ਹਾਲੇ ਤੱਕ ਇਨ੍ਹਾਂ ਲੋਕਾਂ ਨੂੰ ਵਿਸ਼ਵਾਸ ਨਹੀਂ ਹੈ। (ਵਿਘਨ) ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਜੋ ਸਟੇਟਮੈਂਟ ਦਿੱਤੀ ਹੈ, ਇਹ ਐਕਸਪੰਜ ਕੀਤੀ ਜਾਵੇ ਕਿਉਂਕਿ ਇਸ ਦਾ ਪੰਜਾਬ ਦੀ ਸਟੇਟ ਦੇ ਨਾਲ ਕੋਈ ਤਾਅਲੁੱਕ ਨਹੀਂ ਹੈ। (ਵਿਘਨ) ਜੇ ਤੁਸੀਂ ਜ਼ੀਰੋ ਆਵਰ ਦੇਣਾ ਚਾਹੁੰਦੇ ਹੋ ਤਾਂ ਜ਼ੀਰੋ ਆਵਰ ਇਨ੍ਹਾਂ ਨੂੰ ਦਿਓ। ਲੇਕਿਨ ਇਹ ਪੰਜਾਬ ਦੇ ਬਰਨਿੰਗ ਇਸ਼ੂਜ਼ ਤੇ ਗੱਲ ਕਰਨ ਨਾ ਕਿ ਪਾਰਲੀਮੈਂਟ ਦੇ ਲੀਡਰਾਂ ਤੇ ਹੋਰ ਲੀਡਰਾਂ ਦੀ ਗੱਲ ਕਰਨ ਜੋ ਇਥੋਂ ਦੇ ਮੈਂਬਰ ਨਹੀਂ ਹਨ, ਉਨ੍ਹਾਂ ਬਾਰੇ ਗੱਲ ਨਾ ਕੀਤੀ ਜਾਵੇ। (ਵਿਘਨ)(ਸ਼ੋਰ)

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸਪੀਕਰ ਸਾਹਿਬ, ਇਹ ਸਾਰੇ ਦੇਸ਼ ਦਾ ਮਸਲਾ ਹੈ। (ਵਿਘਨ) (ਸ਼ੋਰ)

(ਇਸ ਸਮੇਂ ਆਪੋਜ਼ੀਸ਼ਨ ਪਾਰਟੀ ਦੇ ਸਮੂਹ ਮੈਂਬਰ ਅਤੇ ਟਰੈਜ਼ਰੀ ਬੈਂਚਿਜ਼ ਦੇ ਕੁਝ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਗੈਰ ਇਜ਼ਾਜਤ ਤੋਂ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫ਼ੀ ਸ਼ੋਰ ਸੀ।)

**ਮਾਨਯੋਗ ਸਪੀਕਰ** : ਜਿਹੜੀ ਗੱਲ ਕੋਈ ਪਾਰਲੀਮੈਂਟ ਵਿੱਚ ਆਈ ਹੋਵੇਗੀ, ਉਹ ਇੱਥੇ ਨਹੀਂ ਕਰਨੀ।

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਤੁਸੀਂ ਇਹ ਐਕਸਪੰਜ ਕਰਾਓ, ਮੇਰੀ ਬੇਨਤੀ ਹੈ। (ਵਿਘਨ) (ਸ਼ੋਰ)

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ** : ਸਪੀਕਰ ਸਾਹਿਬ, ਜਦੋਂ ਤੁਸੀਂ ਜ਼ੀਰੋ ਆਵਰ ਵਿੱਚ ਕਿਸੇ ਮੈਂਬਰ ਨੂੰ ਟਾਈਮ ਦਿੱਤਾ ਹੈ.... (ਵਿਘਨ) (ਸ਼ੋਰ)

(ਇਸ ਸਮੇਂ ਆਪੋਜ਼ੀਸ਼ਨ ਪਾਰਟੀ ਦੇ ਸਮੂਹ ਮੈਂਬਰ ਅਤੇ ਟਰੈਜ਼ਰੀ ਬੈਂਚਿਜ਼ ਦੇ ਕੁਝ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਗੈਰ ਇਜਾਜ਼ਤ ਤੋਂ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫ਼ੀ ਸ਼ੋਰ ਸੀ।)

**ਮਾਨਯੋਗ ਸਪੀਕਰ** : ਇੰਨਾ ਰੌਲਾ ਪਾ ਕੇ ਤੁਸੀਂ ਗੱਲ ਕਿਉਂ ਕਰਦੇ ਹੋ? ਸਦਨ ਦਾ ਸਮਾਂ ਖਰਾਬ ਕਰਦੇ ਹੋ ਤੁਸੀਂ। ਜਿਹੜੀ ਗੱਲ ਕਰਨੀ ਹੈ ਅਰਾਮ ਨਾਲ ਕਰੋ। (ਵਿਘਨ)(ਸ਼ੋਰ)

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ** : ਸਪੀਕਰ ਸਾਹਿਬ, ਤੁਸੀਂ ਮਾਨਯੋਗ ਮੈਂਬਰ ਨੂੰ ਟਾਈਮ ਦਿੱਤਾ ਹੈ, ਉਨ੍ਹਾਂ ਨੇ ਦੇਸ਼ ਹਿੱਤ ਵਿੱਚ ਗੱਲ ਕੀਤੀ ਕਿ ਦੇਸ਼ ਬੜਾ ਚਿੰਤਤ ਹੈ। ਸਪੀਕਰ ਸਾਹਿਬ, ਇਸ ਨੂੰ ਐਕਸਪੰਜ ਕਰਨ ਦਾ ਕੋਈ ਮਤਲਬ ਹੀ ਨਹੀਂ ਬਣਦਾ। (ਵਿਘਨ) (ਸ਼ੋਰ)

**ਸਰਦਾਰ ਲਾਲ ਸਿੰਘ** : ਸਪੀਕਰ ਸਾਹਿਬ, ਤੁਸੀਂ ਬਿਲਕੁਲ ਦਰੁੱਸਤ ਕਿਹਾ ਹੈ, ਜਿਸ ਨੂੰ ਕੋਈ ਤਕਲੀਫ ਹੈ, ਉਹ ਗੱਲ ਕਰੇ। ਸਾਨੂੰ ਜ਼ਾਤੀ ਤੌਰ ਤੇ ਕੋਈ ਤਕਲੀਫ ਨਹੀਂ, ਅਸੀਂ ਤਾਂ ਲੋਕਾਂ ਦੀ ਤਕਲੀਫ ਦੀ ਗੱਲ ਕਰ ਰਹੇ ਹਾਂ। (ਵਿਘਨ) (ਸ਼ੋਰ)

(ਇਸ ਸਮੇਂ ਆਪੋਜ਼ੀਸ਼ਨ ਪਾਰਟੀ ਦੇ ਸਮੂਹ ਮੈਂਬਰ ਅਤੇ ਟਰੈਜ਼ਰੀ ਬੈਂਚਿਜ਼ ਦੇ ਕੁਝ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਗੈਰ ਇਜਾਜ਼ਤ ਤੋਂ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫ਼ੀ ਸ਼ੋਰ ਸੀ।)

(ਇਸ ਸਮੇਂ ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ ਬੋਲਣ ਲਈ ਖੜ੍ਹੇ ਸਨ।)

ਸਪੀਕਰ ਸਾਹਿਬ, ਕੀ ਵਜ਼ੀਰਾਂ ਨੂੰ ਵੀ ਜ਼ੀਰੋ ਆਵਰ ਵਿੱਚ ਬੋਲਣ ਦਾ ਅਧਿਕਾਰ ਹੈ, ਕੀ ਜ਼ੀਰੋ ਆਵਰ ਵਜ਼ੀਰਾਂ ਵਾਸਤੇ ਹੈ? ਜ਼ੀਰੋ ਆਵਰ ਤੇ ਵਜ਼ੀਰਾਂ ਦਾ ਕੋਈ ਰਾਈਟ ਨਹੀਂ ਹੈ। (ਵਿਘਨ) (ਸ਼ੋਰ)

**ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ (ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ)** : ਮੈਂ ਜ਼ੀਰੋ ਆਵਰ ਵਿੱਚ ਬੋਲਣ ਲਈ ਖੜ੍ਹਾ ਨਹੀਂ ਹੋਇਆ। ਮੈਂ ਤਾਂ ਸਿਰਫ਼ ਇੱਕ ਗੱਲ ਹੀ ਕਰਨੀ ਹੈ।

**ਸਰਦਾਰ ਲਾਲ ਸਿੰਘ** : ਸਪੀਕਰ ਸਾਹਿਬ, ਤੁਸੀਂ ਕਹੋ ਕਿ ਵਜ਼ੀਰਾਂ ਨੂੰ ਜ਼ੀਰੋ ਆਵਰ ਵਿੱਚ ਬੋਲਣ ਲਈ ਟਾਈਮ ਨਹੀਂ ਮਿਲਣਾ। (ਵਿਘਨ) (ਸ਼ੋਰ) ਸਪੀਕਰ ਸਾਹਿਬ...

**ਮਾਨਯੋਗ ਸਪੀਕਰ** : ਬ੍ਰਹਮਪੁਰਾ ਜੀ, ਬੈਠੋ।

**ਸਰਦਾਰ ਲਾਲ ਸਿੰਘ** : ਸਪੀਕਰ ਸਾਹਿਬ, ਤੁਸੀਂ ਬਿਲਕੁਲ ਠੀਕ ਕਿਹਾ ਹੈ ਕਿ

[ ਸਰਦਾਰ ਲਾਲ ਸਿੰਘ ]

ਜਿਸ ਨੂੰ ਕੋਈ ਤਕਲੀਫ਼ ਹੈ, ਉਹ ਜ਼ੀਰੋ ਆਵਰ ਵਿੱਚ ਗੱਲ ਕਰੇ। ਅਸੀਂ ਆਪਣੀ ਗੱਲ ਨਹੀਂ ਕਰਦੇ ਲੋਕਾਂ ਦੀ ਤਕਲੀਫ਼ ਦੀ ਗੱਲ ਕਰਦੇ ਹਾਂ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ** : ਇੱਕ ਮਿੰਟ ਗੱਲ ਸੁਣ ਲਓ ਜ਼ਰਾ। ਉਪ ਮੁੱਖ ਮੰਤਰੀ ਖੜ੍ਹੇ ਹਨ।

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਬੜੇ ਅਫ਼ਸੋਸ ਦੀ ਗੱਲ ਹੈ ਕਿ ਜਿੱਥੇ ਨੈਸ਼ਨਲ ਇੰਟਰੈਸਟ ਦਾ ਮੈਟਰ ਹੈ, ਪੂਰੇ ਦੇਸ਼ ਦੀ ਗੱਲ ਹੈ ਉਸ ਬਾਰੇ ਇਹ ਗੱਲ ਨਹੀਂ ਕਰਦੇ। (ਵਿਘਨ) (ਸ਼ੋਰ)

**ਸਰਦਾਰ ਲਾਲ ਸਿੰਘ** : ਸਪੀਕਰ ਸਾਹਿਬ, ਵਜ਼ੀਰਾਂ ਦਾ ਜ਼ੀਰੋ ਆਵਰ ਵਿੱਚ ਬੋਲਣ ਦਾ ਕੋਈ ਹੱਕ ਨਹੀਂ। (ਵਿਘਨ) (ਸ਼ੋਰ) ਜ਼ੀਰੋ ਆਵਰ ਸਾਡਾ ਹੈ। ਜ਼ੀਰੋ ਆਵਰ ਤੇ ਇਨ੍ਹਾਂ ਦਾ ਕੋਈ ਹੱਕ ਨਹੀਂ। (ਵਿਘਨ) (ਸ਼ੋਰ)

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ ਬੜੇ ਅਫਸੋਸ ਦੀ ਗੱਲ ਹੈ। ਸਾਰੇ ਦੇਸ਼ ਵਿੱਚ ਚਿੰਤਾ ਵਾਲੀ ਗੱਲ ਹੈ। ਜਦੋਂ ਕਿਸੇ ਇਸ਼ੂ ਤੇ ਡਿਬੇਟ ਕਰਨੀ ਹੁੰਦੀ ਹੈ ਤਾਂ ਕਾਂਗਰਸ ਭੱਜ ਜਾਂਦੀ ਹੈ... (ਵਿਘਨ) (ਸ਼ੋਰ) ਇਨ੍ਹਾਂ ਦੇ ਪਰਸਨਲ ਇੰਟਰੈਸਟ ਹਨ। ਸਪੀਕਰ ਸਾਹਿਬ, ਬੜੇ ਅਫਸੋਸ ਦੀ ਗੱਲ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਨੈਸ਼ਨਲ ਇੰਟਰੈਸਟ ਦੀ ਗੱਲ ਉਥੇ ਹੋ ਰਹੀ ਹੈ ਜਿੱਥੇ ਪਾਰਲੀਮੈਂਟ ਚੱਲ ਰਹੀ ਹੈ, ਪਰ ਇੱਥੇ ਸਟੇਟ ਦੀ ਅਸੈਂਬਲੀ ਚੱਲ ਰਹੀ ਹੈ, ਇੱਥੇ ਸਟੇਟ ਦੇ ਮਾਮਲੇ ਉਠਾਉਣੇ ਚਾਹੀਦੇ ਹਨ। ਪਾਰਲੀਮੈਂਟ ਦੇ ਮਾਮਲੇ ਜਿੱਥੇ ਪਾਰਲੀਮੈਂਟ ਚਲਦੀ ਹੈ ਇਹ ਉਥੇ ਉਠਾਉਣ। (ਵਿਘਨ) (ਸ਼ੋਰ)

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਹੈਰਾਨ ਹਾਂ ਕਿ ਲੀਡਰ ਆਫ਼ ਦਿ ਆਪੋਜ਼ੀਸ਼ਨ ਨੈਸ਼ਨਲ ਇੰਟਰੈਸਟ ਤੇ ਡਿਬੇਟ ਕਰਨ ਤੋਂ ਘਬਰਾਉਂਦੇ ਹਨ, ਇਹ ਬੜੇ ਅਫ਼ਸੋਸ ਦੀ ਗੱਲ ਹੈ। ਇਸ ਗੱਲ ਵਿਚ ਨੈਸ਼ਨਲ ਇੰਟਰੈਸਟ ਇਨਵਾਲਵਡ ਹੈ। (ਵਿਘਨ) (ਸ਼ੋਰ)

(ਇਸ ਸਮੇਂ ਆਪੋਜ਼ੀਸ਼ਨ ਪਾਰਟੀ ਦੇ ਸਾਰੇ ਮੈਂਬਰ ਅਤੇ ਟਰੈਜ਼ਰੀ ਬੈਂਚਿਜ਼ ਦੇ ਕਈ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ ਅਤੇ ਕੁਝ ਵੀ ਸਾਫ਼ ਸੁਣਾਈ ਨਹੀਂ ਦੇ ਰਿਹਾ ਸੀ।)

**ਸਰਦਾਰ ਲਾਲ ਸਿੰਘ** : ਜੋ ਗੁੰਡਾਗਰਦੀ ਪੰਜਾਬ ਵਿੱਚ ਹੋ ਰਹੀ ਹੈ, ਜੋ ਬੀਬੀਆਂ ਦੇ ਨਾਲ ਧੱਕੇ ਹੋ ਰਹੇ ਹਨ, ਉਨ੍ਹਾਂ ਨਾਲ ਮਾਰ-ਕੁਟਾਈ ਹੋ ਰਹੀ ਹੈ, ਇਸ ਨੂੰ ਪੰਜਾਬ ਦੇ ਲੋਕ ਕਦੇ ਮੁਆਫ਼ ਨਹੀਂ ਕਰਨਗੇ। ਫੋਟੋ ਦੇ ਵਿੱਚ ਤੁਹਾਡਾ ਐਕਸ ਐਮ.ਐਲ.ਏ. ਆਪ ਲੜਕੀਆਂ ਨੂੰ ਕੁੱਟ ਰਿਹਾ ਹੈ ਪਰ ਸਰਕਾਰ ਨੇ ਇਸ ਦਾ ਕੋਈ ਨੋਟਿਸ ਨਹੀਂ ਲਿਆ। ਉਸ

ਦੇ ਖਿਲਾਫ ਕੀ ਕਾਰਵਾਈ ਹੋਈ ਹੈ? ਸ਼ਰੇਆਮ ਤੁਸੀਂ ਬੀਬੀਆਂ ਨੂੰ ਕੁਟਵਾਇਆ। ਇਸ ਤੋਂ ਵੱਡਾ ਹੋਰ ਕੀ ਗੁਨਾਹ ਹੋ ਸਕਦਾ ਹੈ? (ਵਿਘਨ)

(ਇਸ ਸਮੇਂ ਆਪੋਜ਼ੀਸ਼ਨ ਪਾਰਟੀ ਦੇ ਸਾਰੇ ਮੈਂਬਰ ਅਤੇ ਟਰੈਜ਼ਰੀ ਬੈਂਚਿਜ਼ ਦੇ ਕਈ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ ਅਤੇ ਕੁਝ ਵੀ ਸਾਫ਼ ਸੁਣਾਈ ਨਹੀਂ ਦੇ ਰਿਹਾ ਸੀ।)

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸਪੀਕਰ ਸਾਹਿਬ, ਜਦੋਂ ਅਸੀਂ ਬੋਲਦੇ ਹਾਂ ਤਾਂ ਇਹ ਬਹੁਤ ਰੌਲਾ ਪਾਉਂਦੇ ਹਨ। ਅਸੀਂ ਦੇਸ਼ ਦੇ ਇੰਟਰੈਸਟ ਦੀ ਗੱਲ ਕਰ ਰਹੇ ਸੀ..... (ਵਿਘਨ)

(ਇਸ ਸਮੇਂ ਆਪੋਜ਼ੀਸ਼ਨ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਸਨ ਅਤੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ। ਸਦਨ ਵਿੱਚ ਕਾਫ਼ੀ ਸ਼ੋਰ ਸੀ ਜਿਸ ਕਾਰਨ ਕੁਝ ਵੀ ਸਾਫ਼ ਸੁਣਾਈ ਨਹੀਂ ਦੇ ਰਿਹਾ ਸੀ।)

**ਮਾਨਯੋਗ ਸਪੀਕਰ** : ਪਲੀਜ਼ ਬੈਠੋ, ਤੁਸੀਂ ਸਾਰੇ ਹੀ ਬੈਠ ਜਾਓ। (ਵਿਘਨ) ਸੀ.ਐਮ. ਸਾਹਿਬ ਖੜ੍ਹੇ ਹਨ, ਪਹਿਲਾਂ ਇਨ੍ਹਾਂ ਨੂੰ ਬੋਲ ਲੈਣ ਦਿਓ।

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ)** : ਦੇਖੋ, ਮੇਰੀ ਤੁਹਾਡੀ ਸਾਰਿਆਂ ਨੂੰ ਹੱਥ ਬੰਨ੍ਹ ਕੇ ਬੇਨਤੀ ਹੈ ਕਿ ਬਿਨਾਂ ਗੱਲ ਤੋਂ ...(ਵਿਘਨ)... ਆਪਾਂ ਇਸ ਤਰ੍ਹਾਂ ਨਾ ਕਰੀਏ, ਪੰਜਾਬ ਦੇ ਸਾਰੇ ਲੋਕ ਆਪਾਂ ਨੂੰ ਦੇਖ ਰਹੇ ਹਨ। ਸਵਾਲ ਜ਼ੀਰੋ ਆਵਰ ਦਾ ਹੈ। ਤਿੰਨ ਸਵਾਲ ਇਨ੍ਹਾਂ ਤੋਂ ਪੁੱਛ ਲਓ, ਤਿੰਨ ਸਵਾਲ ਸਾਡੇ ਵਾਲਿਆਂ ਤੋਂ ਪੁੱਛ ਲਓ। ਅਰਾਮ ਨਾਲ ਬੈਠੇ ਰਹੋ। ਜਦੋਂ ਇਕ ਪਾਰਟੀ ਤੋਂ ਇਕ ਆਦਮੀ ਬੋਲੇ ਤਾਂ ਦੂਜੇ ਵਾਲੇ ਰੌਲਾ ਨਾ ਪਾਉਣ। ਮੈਂ ਬੇਨਤੀ ਕਰਦਾ ਹਾਂ ਕਿ world is a global village. ਅੱਜ ਅਸੀਂ ਇਹ ਨਹੀਂ ਕਹਿ ਸਕਦੇ ਕਿ ਇੱਕ ਸਟੇਟ isolated way ਨਾਲ ਗੁਜ਼ਾਰਾ ਕਰ ਸਕਦੀ ਹੈ। ਸਾਰਾ ਕੁਝ ਸੈਂਟਰ ਨਾਲ ਜੁੜਿਆ ਹੋਇਆ ਹੈ। ਛੋਟੀਆਂ-ਛੋਟੀਆਂ ਗੱਲਾਂ ਨਾਲ ਸੈਂਟਰ ਨਾਲ ਜੁੜਿਆ ਹੋਇਆ ਹੈ। (ਵਿਘਨ) ਮੈਨੂੰ ਇੱਕ ਮਿੰਟ ਆਪਣੀ ਗੱਲ ਕਹਿ ਲੈਣ ਦਿਓ, ਉਸ ਤੋਂ ਬਾਅਦ ਭਾਵੇਂ ਬੀਬੀ ਜੀ ਕਹਿ ਲੈਣ, ਭਾਵੇਂ ਸਰਦਾਰ ਅਮਰਿੰਦਰ ਸਿੰਘ ਕਹਿ ਲੈਣ। ਮੇਰੀ ਤਾਂ ਬੇਨਤੀ ਇਹੀ ਹੈ ਕਿ ਤਿੰਨ ਸਵਾਲ ਇਨ੍ਹਾਂ ਨੂੰ ਅਲਾਓ ਕਰ ਦਿਓ ਅਤੇ ਤਿੰਨ ਸਵਾਲ ਸਾਡੇ ਵਾਲਿਆਂ ਨੂੰ ਅਲਾਓ ਕਰ ਦਿਓ। ਇਸ ਦੇ ਨਾਲ ਗੱਲ ਵੀ ਮੁੱਕ ਜਾਵੇਗੀ ਔਰ ਸਾਰੇ ਹੀ ਸ਼ਾਂਤੀ ਨਾਲ ਉਸ ਗੱਲ ਨੂੰ ਸੁਣਨ। ਅੱਜ ਬਜਟ ਵੀ ਪਾਸ ਹੋਣਾ ਹੈ। ਸਾਰੇ ਹਾਊਸ ਨੂੰ ਇਸ ਗੱਲ ਦੀ ਜ਼ਿੰਮੇਵਾਰੀ ਸਮਝਣੀ ਚਾਹੀਦੀ ਹੈ। ਤੁਸੀਂ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਤਿੰਨ ਸਵਾਲ ਪੁੱਛ ਲਓ। ਤਿੰਨ ਸਵਾਲ ਇਨ੍ਹਾਂ ਨੂੰ (ਸਰਕਾਰੀ ਬੈਂਚਾਂ ਵੱਲ ਇਸ਼ਾਰਾ) ਪੁੱਛ ਲੈਣ ਦਿਓ। (ਵਿਘਨ)

**ਸ਼੍ਰੀ ਹਰਮਿੰਦਰ ਸਿੰਘ ਜੱਸੀ** : ਸਪੀਕਰ ਸਾਹਿਬ, ਸਾਡੇ ਮੁੱਖ ਮੰਤਰੀ ਸਾਹਿਬ ਨੇ ਕਿਹਾ ਹੈ ਕਿ.....

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਕੀ ਇਹ ਤੁਹਾਡਾ ਸਵਾਲ ਹੈ? (ਵਿਘਨ)

**ਸ਼੍ਰੀ ਹਰਮਿੰਦਰ ਸਿੰਘ ਜੱਸੀ** : ਅਜੇ ਤਾਂ ਮੈਂ ਮੁੱਖ ਮੰਤਰੀ ਸ਼ਬਦ ਹੀ ਕਿਹਾ ਹੈ, ਮੈਨੂੰ ਕੁਝ ਬੋਲ ਤਾਂ ਲੈਣ ਦਿਓ.... (ਵਿਘਨ)

**ਮਾਨਯੋਗ ਸਪੀਕਰ** : ਤੁਹਾਨੂੰ ਕੀ ਹੋ ਜਾਂਦਾ ਹੈ? ਉਨ੍ਹਾਂ ਦੀ ਗੱਲ ਅਰਾਮ ਨਾਲ ਤਾਂ ਸੁਣ ਲਓ, ਫੇਰ ਉਸ ਦਾ ਜਵਾਬ ਦੇ ਦਿਓ। ਤੁਸੀਂ ਤਾਂ ਐਵੇਂ ਹੀ ਭੁੜਕ-ਭੁੜਕ ਕੇ ਪੈਂਦੇ ਹੋ।

**ਸ਼੍ਰੀ ਹਰਮਿੰਦਰ ਸਿੰਘ ਜੱਸੀ** : ਸਰ, ਮੁੱਖ ਮੰਤਰੀ ਸਾਹਿਬ ਨੇ ਕਿਹਾ ਹੈ ਕਿ ਹਰੇਕ ਗੱਲ ਇੱਥੇ ਆ ਸਕਦੀ ਹੈ। ਮੈਂ ਇਸ ਚੀਜ਼ ਦੀ ਵਿਰੋਧਤਾ ਕਰਦਾ ਹਾਂ। ਜਦੋਂ ਲੀਡਰ ਆਫ ਦਿ ਹਾਊਸ ਬੈਠਾ ਹੋਵੇ, ਜਿਹੜੀ ਗੱਲ ਦਾ ਜਵਾਬ ਦੇ ਸਕਦਾ ਹੋਵੇ, ਉਹ ਗੱਲ ਜ਼ੀਰੋ ਆਵਰ ਵਿੱਚ ਹੋ ਸਕਦੀ ਹੈ। ਨੰਬਰ ਦੋ, ਜਿਹੜਾ ਪਾਰਲੀਮੈਂਟ ਦਾ ਮੈਂਬਰ ਹੋਵੇ ਅਤੇ ਵਿਧਾਨ ਸਭਾ ਦਾ ਮੈਂਬਰ ਨਾ ਹੋਵੇ, ਉਸ ਦੀ ਗੱਲ ਨਹੀਂ ਕੀਤੀ ਜਾ ਸਕਦੀ, ਉਸ ਦਾ ਨਾਂ ਨਹੀਂ ਲਿਆ ਜਾ ਸਕਦਾ। (ਵਿਘਨ) (ਸ਼ੋਰ)

(ਇਸ ਸਮੇਂ ਸਰਦਾਰ ਅਮਰਜੀਤ ਸਿੰਘ ਸਾਹੀ ਬਿਨਾਂ ਆਗਿਆ ਤੋਂ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ।)

**ਮਾਨਯੋਗ ਸਪੀਕਰ** : ਸਾਹੀ ਸਾਹਿਬ, ਮੈਂ ਤੁਹਾਨੂੰ ਬਾਹਰ ਕੱਢ ਦਿਆਂਗਾ। (ਵਿਘਨ) ਤੁਸੀਂ ਮੈਨੂੰ ਰੂਲਿੰਗ ਦੱਸਣ ਲੱਗੇ ਹੋ? ਤੁਸੀਂ ਬੈਠੋ।

**ਸ਼੍ਰੀ ਹਰਮਿੰਦਰ ਸਿੰਘ ਜੱਸੀ** : ਜਿਹੜੀ ਗੱਲ ਦਾ ਜਵਾਬ ਕੋਈ ਇੱਥੇ ਨਾ ਦੇ ਸਕਦਾ ਹੋਵੇ ਉਹ ਮਸਲਾ ਇੱਥੇ ਨਹੀਂ ਲਿਆ ਸਕਦੇ। ਪੰਜਾਬ ਦੇ ਜਿਹੜੇ ਬਰਨਿੰਗ ਇਸ਼ੂ ਹਨ, ਜਿਨ੍ਹਾਂ ਦਾ ਜਵਾਬ ਮੁੱਖ ਮੰਤਰੀ ਸਾਹਿਬ ਦੇ ਸਕਦੇ ਹਨ, ਉਹ ਜ਼ੀਰੋ ਆਵਰ ਰਾਹੀਂ ਮੈਂ ਉਠਾਉਣਾ ਚਾਹੁੰਦਾ ਹਾਂ।

(ਇਸ ਸਮੇਂ ਸਰਦਾਰ ਬਿਕਰਮ ਸਿੰਘ ਮਜੀਠੀਆ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ।)

**ਮਾਨਯੋਗ ਸਪੀਕਰ** : ਤੁਸੀਂ ਬੈਠ ਜਾਉ।

**ਸਰਦਾਰ ਲਾਲ ਸਿੰਘ** : ਤੁਸੀਂ ਆਪਣੇ ਲੀਡਰ ਬਾਦਲ ਸਾਹਿਬ ਦੀ ਤਾਂ ਸ਼ਰਮ ਕਰੋ।

**ਮਾਨਯੋਗ ਸਪੀਕਰ** : ਸਰਦਾਰ ਲਾਲ ਸਿੰਘ ਜੀ, ਤੁਸੀਂ ਬੈਠੋ। ਉਨ੍ਹਾਂ ਨੂੰ ਗੱਲ ਕਰਨ ਦਿਉ। ਹਾਂ ਜੀ, ਜੱਸੀ ਜੀ।

**ਸ਼੍ਰੀ ਹਰਮਿੰਦਰ ਸਿੰਘ ਜੱਸੀ** : ਸਪੀਕਰ ਸਾਹਿਬ, ਮੈਂ ਸਦਨ ਦਾ ਧਿਆਨ ਪੰਜਾਬ ਦੇ ਇੱਕ ਅਹਿਮ ਮੁੱਦੇ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਸਾਡੀ ਬਠਿੰਡੇ ਦੀ ਧਰਤੀ ਉਤੇ ਕੱਲ੍ਹ ਪੰਜਾਬ ਦੀਆਂ ਧੀਆਂ ਨੂੰ ਕੁੱਟਿਆ ਗਿਆ, ਉਨ੍ਹਾਂ ਦੀਆਂ ਚੁੰਨੀਆਂ ਲਾਹੀਆਂ ਗਈਆਂ। ਇਹ ਉਹ ਕੁੜੀਆਂ ਸਨ ਜਿਨ੍ਹਾਂ ਨੇ ਖੇਡਾਂ ਵਿਚ ਗੋਲਡ ਮੈਡਲ ਲਏ ਸਨ। ਉਹ ਆਪਣਾ ਇੱਕ ਡੈਪੂਟੇਸ਼ਨ ਲੈ ਕੇ ਆਪਣੇ ਹਲਕੇ ਦੇ ਐਮ.ਪੀ. ਨੂੰ ਮਿਲਣ ਗਈਆਂ ਸਨ। ਜਦੋਂ ਡੈਪੂਟੇਸ਼ਨ ਉਥੇ ਪਹੁੰਚਿਆ ਤਾਂ ਪਹਿਲਾਂ ਤਾਂ ਉਨ੍ਹਾਂ ਨੂੰ ਪੁਲਿਸ ਨੇ ਕੁੱਟਿਆ। ਚਲੋ, ਪੁਲਿਸ ਤਾਂ ਸਰਕਾਰ ਦੀ ਸੀ। ਪਰ ਫਿਰ ਕਿਨ੍ਹਾਂ ਨੇ ਕੁੱਟਿਆ? ਐਮ.ਪੀ. ਨੇ ਇਸ਼ਾਰਾ ਕੀਤਾ ਤੇ ਉਥੇ ਜਿਹੜਾ ਜਥੇਦਾਰ ਮਲੂਕਾ ਸੀ, ਉਸ ਦੇ ਬੰਦਿਆਂ ਨੇ ਬੱਚੀਆਂ ਨੂੰ ਕੁੱਟਿਆ। (ਵਿਰੋਧੀ ਧਿਰ ਵੱਲੋਂ ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਅਖ਼ਬਾਰਾਂ ਵਿਚ ਫੋਟੋਆਂ ਲੱਗੀਆਂ ਹਨ। ਲੜਕੀਆਂ ਨੂੰ ਕੁੱਟਿਆ ਗਿਆ ਅਤੇ ਉਨ੍ਹਾਂ ਦੀਆਂ ਚੁੰਨੀਆਂ ਲਾਹ ਕੇ ਵਾਲ ਪੁੱਟੇ ਗਏ। ਇਹ 'ਨੰਨ੍ਹੀ ਛਾਂ' ਦਾ ਡਰਾਮਾ ਕਰਨ ਵਾਲੇ ਲੋਕਾਂ ਨੇ ਕੋਲ ਖੜ੍ਹੇ ਹੋ ਕੇ ਉਨ੍ਹਾਂ ਲੜਕੀਆਂ ਨੂੰ ਕੁਟਵਾਇਆ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਬਾਦਲ ਸਾਹਿਬ ਸਾਡੇ ਜ਼ਿਲ੍ਹੇ ਨਾਲ ਸਬੰਧਤ ਹਨ, ਉਹ ਜਾਂ ਤਾਂ ਇਸ ਦੀ ਕੋਈ ਇਨਕੁਆਇਰੀ ਕਰਾਉਣ ਜਾਂ ਆਪਣੇ ਅਹੁਦੇ ਤੋਂ ਰਿਜ਼ਾਈਨ ਦੇਣ ਕਿਉਂਜੋ ਪੰਜਾਬ ਵਿੱਚ ਧੀਆਂ ਦੀ ਇੱਜ਼ਤ ਲੁੱਟੀ ਜਾ ਰਹੀ ਹੈ।

**ਮਾਨਯੋਗ ਸਪੀਕਰ** : ਹਾਂ ਜੀ, ਹੁਣ ਨਾਭਾ ਜੀ ਗੱਲ ਕਰਨਗੇ। (ਸ਼ੋਰ) (ਵਿਘਨ) ਮੈਂ ਰਣਦੀਪ ਸਿੰਘ ਨਾਭਾ ਨੂੰ ਬੋਲਣ ਲਈ ਕਿਹਾ ਹੈ। ਤੁਸੀਂ ਉਸ ਨੂੰ ਬੋਲਣ ਕਿਉਂ ਨਹੀਂ ਦਿੰਦੇ?

**ਸਰਦਾਰ ਬਿਕਰਮ ਸਿੰਘ ਮਜੀਠੀਆ (ਬੈਠੇ-ਬੈਠੇ)** : ਸਪੀਕਰ ਸਾਹਿਬ, ਇੱਕ ਇਨ੍ਹਾਂ ਦਾ ਸਵਾਲ ਆ ਗਿਆ ਹੈ। ਹੁਣ ਦੂਜਾ ਸਵਾਲ ਸਾਡੇ ਵੱਲੋਂ ਪੁੱਛਣ ਦਿਉ। ਜੇਕਰ ਇਹ ਅਖ਼ਬਾਰਾਂ ਵਿਚੋਂ ਜ਼ਿਕਰ ਕਰਨ ਤਾਂ ਸੱਚ ਹੋ ਜਾਂਦਾ ਹੈ ਅਤੇ ਜੇਕਰ ਅਸੀਂ ਅਖ਼ਬਾਰਾਂ ਦਾ ਜ਼ਿਕਰ ਕਰੀਏ ਤਾਂ ਸਾਡੇ ਗਲ ਨੂੰ ਹੱਥ ਪਾਉਣ ਤੱਕ ਜਾਂਦੇ ਹਨ।

**ਮਾਨਯੋਗ ਸਪੀਕਰ** : ਕੋਈ ਗੱਲ ਨਹੀਂ, ਤੁਸੀਂ ਬੈਠੋ। ਹਾਂ ਜੀ, ਨਾਭਾ ਜੀ, ਤੁਸੀਂ ਬੋਲੋ। ਮੈਂ ਤੁਹਾਨੂੰ ਟਾਈਮ ਦਿੱਤਾ ਹੈ।

(ਇਸ ਸਮੇਂ ਸਰਦਾਰ ਚਰਨਜੀਤ ਸਿੰਘ ਚੰਨੀ ਬਿਨਾਂ ਇਜਾਜ਼ਤ ਆਪਣੀ ਸੀਟ ਤੇ ਖੜ੍ਹੇ ਹੋ ਕੇ ਕੁਝ ਬੋਲ ਰਹੇ ਸਨ ਜੋ ਕਿ ਸੁਣਾਈ ਨਹੀਂ ਦੇ ਰਿਹਾ ਸੀ।) (ਸ਼ੋਰ) (ਵਿਘਨ)

ਤੁਸੀਂ ਬੈਠੋ ਅਤੇ ਉਨ੍ਹਾਂ ਨੂੰ ਸੁਣੋ।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਸਦਨ ਦਾ ਧਿਆਨ ਇੱਕ ਅਹਿਮ ਮੁੱਦੇ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ.....

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਤੁਸੀਂ ਸਾਨੂੰ ਜ਼ੀਰੋ ਆਵਰ ਵਿੱਚ ਤਿੰਨ ਪੁਆਇੰਟ ਰੇਜ਼ ਕਰਨ ਲਈ ਦਿੱਤੇ ਹਨ।

**ਸਰਦਾਰ ਅਮਰਜੀਤ ਸਿੰਘ ਸਾਹੀ (ਬੈਠੇ-ਬੈਠੇ)** : ਸਪੀਕਰ ਸਾਹਿਬ, ਇਨ੍ਹਾਂ ਦੇ ਆਪਣੇ ਲੀਡਰ ਹੀ ਵਿਚਾਰੇ ਨਾਭੇ ਨੂੰ ਬੋਲਣ ਨਹੀਂ ਦੇ ਰਹੇ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਸਾਡੇ ਇੱਕ ਬੁਲਾਰੇ ਸ਼੍ਰੀ ਹਰਮਿੰਦਰ ਸਿੰਘ ਜੱਸੀ ਨੇ ਬੋਲ ਲਿਆ ਹੈ। ਦੂਸਰੇ ਨੰਬਰ ਤੇ ਸ਼੍ਰੀ ਸੁਨੀਲ ਕੁਮਾਰ ਜਾਖੜ ਜੀ ਬੋਲਣਗੇ ਤੇ ਤੀਸਰੇ ਨੰਬਰ ਤੇ ਸਰਦਾਰ ਅਮਰਿੰਦਰ ਸਿੰਘ ਜੀ ਬੋਲਣਗੇ।

**ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ (ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ)** : ਸਪੀਕਰ ਸਾਹਿਬ, ਇਨ੍ਹਾਂ ਨੇ ਪਹਿਲਾਂ ਇੱਕ ਪੁਆਇੰਟ ਬੋਲ ਲਿਆ ਹੈ। ਹੁਣ ਸਾਡੇ ਵੱਲੋਂ ਬੋਲਣ ਦਿਉ। ਜੇਕਰ ਅਸੀਂ ਬਾਅਦ ਵਿਚ ਬੋਲੇ ਤਾਂ ਉਦੋਂ ਤੱਕ ਤਾਂ ਇਨ੍ਹਾਂ ਨੇ ਭੱਜ ਜਾਣਾ ਹੈ। (ਹਾਸਾ)

**ਮਾਨਯੋਗ ਸਪੀਕਰ** : ਕੋਈ ਗੱਲ ਨਹੀਂ। ਹਾਂ ਜੀ, ਜਾਖੜ ਜੀ, ਤੁਸੀਂ ਬੋਲੋ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਮਾਨਯੋਗ ਸਪੀਕਰ ਸਾਹਿਬ, ਮੈਂ ਚਾਰ ਦਿਨ ਪਹਿਲਾਂ ਇੱਕ ਮੁੱਦਾ ਆਪਣੀ ਵਿਧਾਨ ਸਭਾ ਦੇ ਅੰਦਰ ਮਾਨਯੋਗ ਮੁੱਖ ਮੰਤਰੀ ਜੀ ਦੀ ਪ੍ਰੈਜੈਂਸ ਦੇ ਵਿੱਚ, ਮਾਨਯੋਗ ਡਿਪਟੀ ਸੀ.ਐਮ. ਸਾਹਿਬ ਦੀ ਪ੍ਰੈਜੈਂਸ ਦੇ ਵਿੱਚ, ਮਾਨਯੋਗ ਸਥਾਨਕ ਸਰਕਾਰਾਂ ਦੇ ਮੰਤਰੀ ਕਾਲੀਆ ਜੀ ਦੀ ਪ੍ਰੈਜੈਂਸ ਵਿੱਚ ਦਿੱਤਾ ਸੀ ਕਿ ਪੰਜਾਬ ਦੇ ਜਿਹੜੇ ਮਿਉਂਸਿਪਲ ਕਰਮਚਾਰੀ, ਸਫ਼ਾਈ ਕਰਮਚਾਰੀ ਕੰਮ ਬੰਦ ਕਰਕੇ ਬੈਠੇ ਹਨ ਉਸ ਕਾਰਨ that stink has now become a stench. ਮਾਨਯੋਗ ਮੰਤਰੀ ਜੀ ਨੇ ਆਸ਼ਵਾਸਨ ਦਿੱਤਾ ਸੀ ਕਿ, ਜਾਖੜ ਸਾਹਿਬ, ਇਸ ਦਾ ਛੇਤੀ ਅਤੇ ਹੁਣੇ ਹੀ ਗੱਲਬਾਤ ਕਰਕੇ ਨਿਬੇੜਾ ਕਰ ਦਿੰਦੇ ਹਾਂ। ਸਪੀਕਰ ਸਾਹਿਬ, ਚਾਰ ਦਿਨ ਹੋ ਗਏ ਹਨ, ਉਹ ਸਫ਼ਾਈ ਕਰਮਚਾਰੀ ਉੱਥੇ ਹੀ ਬੈਠੇ ਹਨ ਅਤੇ ਉਸੇ ਤਰ੍ਹਾਂ ਹੀ ਗਲੀਆਂ ਵਿੱਚ ਗੰਦ ਤੁਰਿਆ ਫਿਰਦਾ ਹੈ। ਸਪੀਕਰ ਸਾਹਿਬ, ਮੈਨੂੰ ਇੱਕ ਗੱਲ ਸਮਝ ਨਹੀਂ ਆ ਰਹੀ ਕਿ ਬੀ.ਜੇ.ਪੀ. ਸਾਰੀਆਂ ਸ਼ਹਿਰੀ ਵੋਟਾਂ ਦਾ ਠੇਕਾ ਲੈ ਲੈਂਦੀ ਹੈ ਪਰ ਅਫ਼ਸੋਸ ਹੈ ਕਿ ਇਸ ਮੁੱਦੇ ਤੇ ਬੀ.ਜੇ.ਪੀ. ਦੇ ਕਿਸੇ ਬੰਦੇ ਦੀ ਅਵਾਜ਼ ਨਹੀਂ ਨਿਕਲੀ। ਸਾਰੀਆਂ ਮਿਉਂਸਿਪਲ ਕਮੇਟੀਆਂ ਅਤੇ ਸਾਰੇ ਸਫਾਈ ਕਰਮਚਾਰੀ ਹੜਤਾਲ ਤੇ ਬੈਠੇ ਹਨ, ਪਤਾ ਨਹੀਂ ਕਿੰਨੇ ਦਿਨ ਤੱਕ ਉਨ੍ਹਾਂ ਦੀ ਇਹ ਹੜਤਾਲ ਰਹੇਗੀ? ਮਾਨਯੋਗ ਮੁੱਖ ਮੰਤਰੀ ਜੀ, ਮੰਤਰੀ ਜੀ ਨੇ ਕਿਹਾ ਸੀ ਕਿ ਮੈਂ ਇਸ ਦੇ ਹੱਲ ਲਈ ਵਿਚਾਰ ਕਰਾਂਗਾ ਪਰ ਚਾਰ ਦਿਨ ਹੋ ਗਏ। ਕੀ ਇਹ ਉਸ ਦਾ ਕੋਈ ਹੱਲ ਦੱਸਣਗੇ ਜਾਂ ਫੇਰ ਪੰਜਾਬ ਨੂੰ ਸੀਵਰੇਜ ਦੇ ਪਾਣੀ ਵਿੱਚ ਰੋੜਨਗੇ? ਮੇਰੇ ਮਸਲੇ ਵੱਡੇ ਨਹੀਂ ਜਿਹੜੇ ਮਾਨਯੋਗ ਸਾਥੀ ਦੱਸ

ਰਹੇ ਹਨ। ਮੈਂ ਤਾਂ ਇਕ ਛੋਟੇ ਬੰਦੇ ਦੀ ਛੋਟੀ ਸਮੱਸਿਆ ਦੱਸਦਾ ਹਾਂ ਜਿਸ ਨਾਲ ਹਰ ਦਿਨ ਹਰ ਆਮ ਬੰਦਾ ਸਾਰੇ ਸ਼ਹਿਰਾਂ ਵਿੱਚ ਰੂ-ਬ-ਰੂ ਹੁੰਦਾ ਹੈ। ਮੈਨੂੰ ਸਫ਼ਾਈ ਕਰਮਚਾਰੀ ਫੋਨ ਕਰਦੇ ਹਨ। ਮੈਂ ਉਨ੍ਹਾਂ ਨੂੰ ਪੁੱਛਿਆ ਕਿ ਕੀ ਇਹ ਇਕੱਲਾ ਅਬੋਹਰ ਦਾ ਮਸਲਾ ਹੈ ਜਾਂ ਸਾਰੇ ਪੰਜਾਬ ਦਾ ਹੈ, ਉਨ੍ਹਾਂ ਨੇ ਕਿਹਾ ਕਿ ਸਾਰੇ ਪੰਜਾਬ ਦਾ ਹੈ। ਮੈਂ ਸੋਚਦਾ ਹਾਂ ਕਿ ਸਾਡੇ 19 ਬੀ.ਜੇ.ਪੀ. ਦੇ ਮੈਂਬਰ ਸਾਰੇ ਪੰਜਾਬ ਵਿਚੋਂ ਬੈਠੇ ਹਨ ਅਤੇ ਸ਼ਹਿਰਾਂ ਨਾਲ ਲਿੰਕ ਰੱਖਦੇ ਹਨ, ਉਹ ਕਿਉਂ ਨਹੀਂ ਬੋਲਦੇ? ਕੀ ਉਨ੍ਹਾਂ ਕਰਮਚਾਰੀਆਂ ਨਾਲ ਜਾਂ ਸ਼ਹਿਰਾਂ ਨਾਲ ਇਨ੍ਹਾਂ ਦਾ ਕੋਈ ਸਬੰਧ ਨਹੀਂ ਜਾਂ ਸਿਰਫ ਦੇਸ਼ ਹੀ ਬਚਾਵਾਂਗੇ ਪਰ ਪੰਜਾਬ ਨੂੰ ਬਚਾਉਣ ਦਾ ਉਨ੍ਹਾਂ ਦਾ ਕੋਈ ਇਰਾਦਾ ਨਹੀਂ। ਮੁੱਖ ਮੰਤਰੀ ਸਾਹਿਬ ਇਸ ਤੇ ਬਿਆਨ ਦੇਣ ਕਿ ਕਦੋਂ ਤੱਕ ਇਸ ਗੱਲ ਨੂੰ ਨਿਬੇੜਣਗੇ?

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ)** : ਮਾਨਯੋਗ ਸਪੀਕਰ ਸਾਹਿਬ, ਜਿਹੜਾ ਮੈਂਬਰ ਸਾਹਿਬ ਨੇ ਮੁੱਦਾ ਉਠਾਇਆ ਹੈ, ਇਹ ਗੱਲ ਸਰਕਾਰ ਦੇ ਧਿਆਨ ਵਿੱਚ ਹੈ। ਕੱਲ੍ਹ ਮੁੱਖ ਮੰਤਰੀ ਸਾਹਿਬ ਨਾਲ ਸਾਡੀ ਬੈਠਕ ਹੋਈ ਹੈ। ਉਸ ਵਿੱਚ ਮੈਂ ਆਪਣੇ ਤੌਰ ਤੇ ਯੂਨੀਅਨ ਦੇ ਮੈਂਬਰ ਬੁਲਾਏ ਸੀ, ਅੱਜ ਵੀ ਬੁਲਾ ਰਹੇ ਹਾਂ। ਬਠਿੰਡੇ ਦੀ ਹੜਤਾਲ ਖੁਲ੍ਹ ਗਈ ਹੈ ਅਤੇ ਅੱਜ ਸਵੇਰੇ ਪਟਿਆਲੇ ਦੇ ਮੇਅਰ ਅਤੇ ਕਮਿਸ਼ਨਰ ਨੂੰ ਸੀ.ਐਮ. ਸਾਹਿਬ ਨੇ ਬੁਲਾਇਆ ਸੀ, ਗੱਲਬਾਤ ਚਲ ਰਹੀ ਹੈ। ਇਹ ਹੜਤਾਲ ਬਹੁਤ ਜਲਦੀ ਖੁਲ੍ਹ ਜਾਵੇਗੀ ਅਤੇ ਇਸ ਦਾ ਨਿਬੇੜਾ ਹੋ ਜਾਵੇਗਾ ਜੀ। (ਥੰਪਿੰਗ)

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਇਹ ਕੋਈ ਟਾਈਮ ਬਾਊਂਡ ਕਰ ਦੇਣ ਜੀ।

**ਸ਼੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਗੱਲ ਬੜੀ ਵੱਡੀ ਹੈ। ਕਾਲੀਆ ਸਾਹਿਬ ਨੇ ਕਾਰਪੋਰੇਸ਼ਨ ਦੀ ਗੱਲ ਤਾਂ ਕੀਤੀ ਹੈ ਪਰ ਇਹ ਮਿਉਂਸਿਪਲ ਕਮੇਟੀ ਬਾਰੇ ਕੋਈ ਗੱਲਬਾਤ ਨਹੀਂ ਕਰਦੇ। ਇਹ ਉਨ੍ਹਾਂ ਛੋਟੀਆਂ ਕਮੇਟੀਆਂ ਬਾਰੇ ਦੱਸਣ ਜਿਹੜੀਆਂ ਮਰ ਰਹੀਆਂ ਹਨ?

**ਮੰਤਰੀ** : ਸਪੀਕਰ ਸਾਹਿਬ, ਗੱਲ ਮਿਉਂਸਿਪਲ ਕਮੇਟੀਆਂ ਦੀ ਵੀ ਹੈ ਅਤੇ ਕਾਰਪੋਰੇਸ਼ਨ ਦੀ ਵੀ ਹੈ। ਸਪੀਕਰ ਸਾਹਿਬ, ਮਿਉਂਸਿਪਲ ਕਮੇਟੀਆਂ ਦੀ ਜਿਹੜੀ ਹੜਤਾਲ ਹੈ ਉਸ ਬਾਰੇ ਮੇਰੀ ਯੂਨੀਅਨ ਦੇ ਮੈਂਬਰਜ਼ ਨਾਲ ਕੱਲ੍ਹ ਵੀ ਗੱਲ ਹੋਈ ਹੈ। ਉਸ ਦਾ ਬਹੁਤ ਛੇਤੀ ਨਿਪਟਾਰਾ ਹੋ ਜਾਵੇਗਾ।

**ਮਾਨਯੋਗ ਸਪੀਕਰ** : ਹਾਂ, ਸਾਹੀ ਜੀ, ਗੱਲ ਕਰੋ। (ਵਿਘਨ) ਮੈਂ ਸਾਹੀ ਜੀ ਨੂੰ ਅਲਾਓ ਕੀਤਾ ਹੈ, ਉਨ੍ਹਾਂ ਨੂੰ ਗੱਲ ਕਰਨ ਦਿਓ।

(ਇਸ ਸਮੇਂ ਸਰਦਾਰ ਬਿਕਰਮ ਸਿੰਘ ਮਜੀਠੀਆ ਬੋਲਣ ਲਈ ਖੜ੍ਹੇ ਸਨ।)

ਮਜੀਠੀਆ ਸਾਹਿਬ, ਤੁਸੀਂ ਬੈਠ ਜਾਓ।

[ ਮਾਨਯੋਗ ਸਪੀਕਰ ]

(ਇਸ ਸਮੇਂ ਕੈਪਟਨ ਅਮਰਿੰਦਰ ਸਿੰਘ ਬੋਲਣ ਲਈ ਖੜ੍ਹੇ ਸਨ।)

ਕੈਪਟਨ ਸਾਹਿਬ, ਤੁਹਾਨੂੰ ਬਾਅਦ ਵਿੱਚ ਟਾਈਮ ਦਿੰਦੇ ਹਾਂ। ਸਾਹੀ ਸਾਹਿਬ ਨੂੰ ਬੋਲਣ ਦਿਓ।

**ਸਰਦਾਰ ਅਮਰਜੀਤ ਸਿੰਘ ਸਾਹੀ** : ਸਪੀਕਰ ਸਾਹਿਬ, ਮੇਰੇ ਮੁਅੱਜਜ਼ ਦੋਸਤ ਜਾਖੜ ਸਾਹਿਬ ਨੇ ਹੁਣੇ ਹਾਊਸ ਦੀ ਗੱਲ ਕੀਤੀ ਹੈ, ਹਾਊਸ ਦੇ ਬੜੇ ਸਤਿਕਾਰ ਦੀ ਗੱਲ ਕੀਤੀ ਹੈ। ਸਪੀਕਰ ਸਾਹਿਬ, ਪਹਿਲਾਂ ਤਾਂ ਮੈਂ ਤੁਹਾਡੇ ਅੱਗੇ ਬੇਨਤੀ ਕਰਦਾ ਹਾਂ ਕਿ ਖਹਿਰਾ ਸਾਹਿਬ ਕੱਲ੍ਹ ਵਾਲੀ ਗੱਲ ਵਾਸਤੇ ਮੁਆਫ਼ੀ ਮੰਗਣ। ਦੂਜਾ, ਖਹਿਰਾ ਸਾਹਿਬ ਨੇ ਅੱਜ ਅਖ਼ਬਾਰ ਵਿੱਚ ਬਿਆਨ ਲਗਵਾਇਆ ਹੈ ਜਿਸ ਵਿੱਚ ਇਨ੍ਹਾਂ ਨੇ ਇਲਜ਼ਾਮ ਲਗਾਇਆ ਹੈ ਕਿ ਹਾਊਸ ਦੇ ਕਸਟੋਡੀਅਨ ਦਾ ਇਕ ਸਾਹਿਬਜ਼ਾਦਾ... (ਵਿਘਨ)(ਸ਼ੋਰ) ਸਪੀਕਰ ਸਾਹਿਬ, ਇਹ ਹਾਊਸ ਦੀ ਤੌਹੀਨ ਹੈ। ਜੇ ਕਮੇਟੀ ਬਣਾਉਣੀ ਹੈ ਤਾਂ ਇਸ ਤੇ ਕਮੇਟੀ ਬਣਾਓ ਔਰ ਇਸ ਤੇ ਐਕਸ਼ਨ ਹੋਣਾ ਚਾਹੀਦਾ ਹੈ। (ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਕਿਹੜੇ ਸਬੂਤ ਤੇ ਖਹਿਰਾ ਸਾਹਿਬ ਨੇ ਇਹ ਇਲਜ਼ਾਮ ਲਗਾਇਆ ਹੈ? ਜਾਂ ਤਾਂ ਇਹ ਇਸ ਨੂੰ ਸਾਬਤ ਕਰਨ....

**ਮਾਨਯੋਗ ਸਪੀਕਰ** : ਕਿਹੜਾ ਇਲਜਾਮ? ਗੱਲ ਕੀ ਹੈ?

**ਸਰਦਾਰ ਅਮਰਜੀਤ ਸਿੰਘ ਸਾਹੀ** : ਸਪੀਕਰ ਸਾਹਿਬ, ਅੱਜ ਹਿੰਦੁਸਤਾਨ ਟਾਈਮਜ਼ ਅਖ਼ਬਾਰ ਵਿੱਚ ਲਿਖਿਆ ਹੈ : "Speaker's son accessing House documents, alleges Khaira". ਸਪੀਕਰ ਸਾਹਿਬ, ਆਫਟਰਆਲ ਇਹ ਹਾਊਸ ਹੈ। ਕੱਲ੍ਹ ਇਨ੍ਹਾਂ ਨੇ ਹਿੰਦੂ-ਸਿੱਖ ਮਸਲਾ ਉਠਾਇਆ ਸੀ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ** : ਪਹਿਲਾਂ ਮੇਰੀ ਗੱਲ ਸੁਣ ਲਓ। ਬੈਠ ਜਾਓ। (ਵਿਘਨ) (ਸ਼ੋਰ)

**ਸਰਦਾਰ ਅਮਰਜੀਤ ਸਿੰਘ ਸਾਹੀ** : ਸਪੀਕਰ ਸਾਹਿਬ, ਇਨ੍ਹਾਂ ਨੇ ਬੀ.ਜੇ.ਪੀ. ਦੀ ਗੱਲ ਕੀਤੀ। ਮੈਂਬਰਾਂ ਨੂੰ ਪਿੱਠੂ ਕਿਹਾ। ਇਸ ਦਾ ਕੋਈ ਨਾ ਕੋਈ ਨਿਤਾਰਾ ਹੋਣਾ ਚਾਹੀਦਾ ਹੈ। ਇਹ ਕੋਈ ਗੱਲ ਥੋੜ੍ਹੀ ਹੈ।

**ਮਾਨਯੋਗ ਸਪੀਕਰ** : ਪਹਿਲਾਂ ਮੇਰੀ ਗੱਲ ਸੁਣ ਲਓ। (ਵਿਘਨ) ਗੱਲ ਤਾਂ ਸੁਣ ਲਓ ਮੇਰੀ। (ਵਿਘਨ) ਮੈਂ ਗੱਲ ਕਹਿਣਾ ਚਾਹੁੰਦਾ ਹਾਂ। ਕੀ ਤੁਸੀਂ ਸੁਣਨਾ ਨਹੀਂ ਚਾਹੁੰਦੇ? ਮੈਂ ਕੋਈ ਜਵਾਬ ਦੇਣਾ ਹੋਵੇਗਾ। (ਵਿਘਨ) ਮੇਰੀ ਗੱਲ ਤਾਂ ਸੁਣ ਲਓ। (ਵਿਘਨ) ਤੁਸੀਂ ਬੈਠ ਜਾਓ। ਮੇਰੀ ਗੱਲ ਸੁਣੋ। (ਵਿਘਨ) ਇਹ ਜਿਹੜੀ ਸਾਹੀ ਸਾਹਿਬ ਨੇ ਗੱਲ ਕੀਤੀ ਹੈ, ਇਸ ਸਬੰਧੀ ਮੇਰਾ ਜਵਾਬ ਸੁਣ ਲਓ। ਇਹ ਖਹਿਰਾ ਸਾਹਿਬ ਨੇ ਬੜੀ ਮਾੜੀ ਗੱਲ ਕੀਤੀ ਹੈ। ਇਨ੍ਹਾਂ ਦੇ ਖਿਲਾਫ਼ ਮੈਂ ਪ੍ਰਿਵਿਲੇਜ ਨੋਟਿਸ ਦੇਣ ਲੱਗਾ ਹਾਂ। (ਵਿਘਨ) ਬੈਠੋ ਜੀ,

ਨੋਟਿਸ ਦਾ ਜਵਾਬ ਦੇ ਦੇਣਾ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਮੈਂ ਪ੍ਰਿਵਿਲੇਜ ਮੋਸ਼ਨ ਲਈ ਤਿਆਰ ਹਾਂ। (ਵਿਘਨ) ਮੈਂ 20 ਕਾਲ ਅਟੈਨਸ਼ਨ ਦਿੱਤੇ ਸਨ....

**ਮਾਨਯੋਗ ਸਪੀਕਰ** : ਕਿੰਨੇ ਕੁ ਉਠਾਏ? ਇਸ ਵਿੱਚ ਰਵੀਕਰਨ ਕਿੱਥੋਂ ਆ ਗਿਆ? (ਵਿਘਨ)

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸਪੀਕਰ ਸਾਹਿਬ, ਅਖ਼ਬਾਰਾਂ ਦੀ ਗੱਲ ਜੇ ਕਾਂਗਰਸ ਪਾਰਟੀ ਕਰੇ ਤੇ ਫਿਰ ਕਹਿੰਦੇ ਹਨ ਕਿ ਚੁੱਪ ਕਰਕੇ ਸੁਣ ਲਓ। ਜੇ ਅਸੀਂ ਅਖ਼ਬਾਰਾਂ ਦੀ ਗੱਲ ਕਰ ਦੇਈਏ....

**ਮਾਨਯੋਗ ਸਪੀਕਰ** : ਤੁਸੀਂ ਗੱਲ ਕਰੋ ਜਿਹੜੀ ਕਰਨੀ ਹੈ।

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸਪੀਕਰ ਸਾਹਿਬ, ਬੜਾ ਸੀਰੀਅਸ ਅਤੇ ਗੰਭੀਰ ਮੁੱਦਾ ਹੈ। ਦੇਸ਼ ਦੀ ਸੁਪਰੀਮ ਕੋਰਟ ਦੇ ਆਰਡਰ ਆਏ ਹਨ ਕਿ ਜਿਹੜਾ ਚੀਫ਼ ਵਿਜੀਲੈਂਸ ਕਮਿਸ਼ਨਰ ਹੈ, ਜਿਸ ਨੇ ਕੁਰੱਪਸ਼ਨ ਬਾਰੇ ਚੈੱਕ ਕਰਨਾ ਹੈ ਕਿ ਅਜਿਹਾ ਨਾ ਹੋਵੇ, ਉਹੀ ਬੰਦਾ ਇਨ੍ਹਾਂ ਨੇ ਗਲਤ ਲਗਾਇਆ। ਸੁਪਰੀਮ ਕੋਰਟ ਨੂੰ ਉਨ੍ਹਾਂ ਦੇ ਖਿਲਾਫ਼ ਆਰਡਰ ਕੱਢਣੇ ਪਏ। ਟੂ ਜੀ ਸਪੈਕਟਰਮ ਬਾਰੇ ਦੇਸ਼ ਦੀ ਪਾਰਲੀਮੈਂਟ ਵਿਚ ਮੁੱਦਾ ਉਠਿਆ... (ਵਿਘਨ) (ਸ਼ੋਰ)

**ਮਾਨਯੋਗ ਸਪੀਕਰ** : ਅਰਾਮ ਨਾਲ ਸੁਣੋ। ਸੁਣ ਕੇ ਫਿਰ ਜਵਾਬ ਦੇ ਦੇਣਾ।

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸਪੀਕਰ ਸਾਹਿਬ, ਇਨ੍ਹਾਂ ਦੀ ਪਾਰਟੀ ਤੇ ਸੀਰੀਅਸ ਇਲਜ਼ਾਮ ਆਇਆ ਹੈ। ਅਕਾਲੀ ਦਲ ਦੇ ਐਮ.ਪੀਜ਼ ਦੀ ਵੀ ਗੱਲ ਚੱਲੀ ਹੈ। ** ** ਅੱਜ ਅਕਾਲੀ ਦਲ ਦਾ ਕੋਈ ਐਮ.ਪੀ. ਦੇਸ਼ ਦੇ ਹਿਤਾਂ ਦੇ ਖਿਲਾਫ਼ ਨਹੀਂ ਵਿਕਿਆ। ਇੱਕ ਐਮ.ਪੀ. ** ** ਦੇਸ਼ ਦੇ ਹੱਕਾਂ ਦੇ ਖਿਲਾਫ਼.... (ਵਿਘਨ)

(ਇਸ ਸਮੇਂ ਆਪੋਜ਼ੀਸ਼ਨ ਪਾਰਟੀ ਦੇ ਕਈ ਮੈਂਬਰ ਸਾਹਿਬਾਨ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾ ਇਜਾਜ਼ਤ ਬੋਲ ਰਹੇ ਸਨ।)

**ਮਾਨਯੋਗ ਸਪੀਕਰ** : ਤੁਸੀਂ ਫਿਰ ਖੜ੍ਹੇ ਹੋ ਗਏ। ਬੈਠ ਜਾਓ। (ਵਿਘਨ)

**ਸਰਦਾਰ ਬਿਕਰਮ ਸਿੰਘ ਮਜੀਠੀਆ** : ਉਸ ਸੁਪਰੀਮ ਕੋਰਟ ਦੇ ਫੈਸਲੇ ਨੂੰ ਧਿਆਨ ਵਿੱਚ ਨਹੀਂ ਰੱਖਿਆ ਗਿਆ। ਪੰਜਾਬ ਪ੍ਰਦੇਸ਼ ਕਾਂਗਰਸ ਕਮੇਟੀ ਦੇ ਪ੍ਰਧਾਨ.... (ਵਿਘਨ) ਉਸ ਨੂੰ ਟਿਕਟ ਮਿਲੀ ਹੈ। ਇਸ ਦਾ ਕਰੈਡਿਟ ਪੰਜਾਬ ਪ੍ਰਦੇਸ਼ ਕਾਂਗਰਸ

---

** Expunged as ordered by the Chair.

[ ਸਰਦਾਰ ਬਿਕਰਮ ਸਿੰਘ ਮਜੀਠੀਆ ]

ਕਮੇਟੀ ਦੇ ਪ੍ਰਧਾਨ ਨੇ ਲਿਆ। ਜਦੋਂ ਲਿਬੜਾ ਸਾਹਿਬ ਇਲੈਕਸ਼ਨ ਜਿੱਤਦੇ ਹਨ ਤਾਂ ਉਸ ਦਾ ਕਰੈਡਿਟ ਪੰਜਾਬ ਪ੍ਰਦੇਸ਼ ਕਾਂਗਰਸ ਪਾਰਟੀ ਲੈਂਦੀ ਹੈ। ਇਸ ਗੱਲ ਦਾ ਵੀ ਇਲਜ਼ਾਮ ਮੰਨਣ ਕਿ ਉਸ ਨੂੰ ਜੋ ਪੈਸੇ ਦਿੱਤੇ ਗਏ ਸੀ, ਉਹ ਉਸ ਦੀ ਖਰੀਦੋ-ਫਰੋਖਤ ਕੀਤੀ ਗਈ ਸੀ। ਅੱਜ ਨਿਊਕਲੀਅਰ ਪਲਾਂਟ ਕਾਰਨ ਜਪਾਨ ਵਿੱਚ ਜੋ ਹਾਲਾਤ ਪੈਦਾ ਹੋਏ ਹਨ ਉਸ ਕਾਰਨ ਲੋਕ ਜਪਾਨ ਛੱਡ ਕੇ ਭੱਜ ਰਹੇ ਹਨ.... (ਸ਼ੋਰ).... ਜੈਅੰਤੀਪੁਰ ਵਿੱਚ ਸਰਕਾਰ ਨਿਊਕਲੀਅਰ ਪਲਾਂਟ ਲਗਾ ਰਹੀ ਹੈ। ਉਥੋਂ ਦੇ ਲੋਕ ਰੌਲਾ ਪਾ ਰਹੇ ਹਨ ਕਿ ਅਸੀਂ ਪਲਾਂਟ ਲੱਗਣ ਨਹੀਂ ਦੇਣਾ। ...(ਸ਼ੋਰ)... ਜਿਵੇਂ ਮੰਡੀ ਵਿੱਚ ਕੋਈ ਚੀਜ਼ ਵੇਚਦੇ ਹਨ, ਉਸ ਤਰੀਕੇ ਨਾਲ, ਸਪੀਕਰ ਸਾਹਿਬ, ਇਨ੍ਹਾਂ ਨੇ ਦੇਸ਼ ਦੇ ਐਮ.ਪੀਜ਼. ਨੂੰ, ਦੇਸ਼ ਦੀ ਪਾਰਲੀਮੈਂਟ ਨੂੰ ਵੇਚਿਆ ਹੈ। (ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਇਨ੍ਹਾਂ ਨੇ ਕਾਮਨ ਵੈਲਥ ਖੇਡਾਂ ਵਿੱਚ ਖਿਡਾਰੀਆਂ ਨੂੰ ਵੇਚਿਆ। ....(ਸ਼ੋਰ).... ਸਪੀਕਰ ਸਾਹਿਬ, ਅਖ਼ਬਾਰਾਂ ਵਿਚ ਇਹ ਮਾਮਲਾ ਉਠਿਆ ਹੈ। ਮੈਂ ਸਮਝਦਾ ਹਾਂ ਕਿ ਕੁਰੱਪਸ਼ਨ ਦੀ ਸਖ਼ਤ ਨਿੰਦਾ ਕੀਤੀ ਜਾਣੀ ਚਾਹੀਦੀ ਹੈ ਅਤੇ ਇਸ ਵਾਸਤੇ ਇੱਕ ਮਤਾ ਲਿਆਉਣਾ ਚਾਹੀਦਾ ਹੈ। (ਵਿਘਨ)

**ਮਾਨਯੋਗ ਸਪੀਕਰ** : ਸੁਣੋ ਬਈ, ਸੁਣੋ।

**ਕੈਪਟਨ ਅਮਰਿੰਦਰ ਸਿੰਘ** : ਸਪੀਕਰ ਸਾਹਿਬ, ਮੈਂ ਬੋਲਾਂ, ਕਿ ਕਿਸੇ ਹੋਰ ਨੂੰ ਬੁਲਾਉਣਾ ਹੈ? (ਵਿਘਨ) ਸਪੀਕਰ ਸਾਹਿਬ, ਜਦ ਤੋਂ ਇਸ ਹਾਊਸ ਵਿੱਚ ਬਜਟ ਪੇਸ਼ ਹੋਇਆ ਹੈ, ਤਿੰਨ ਦਿਨ ਹੋ ਗਏ ਹਨ, ਇੱਕ ਬੜੀ ਚਰਚਾ ਚੱਲੀ ਹੋਈ ਸੀ। ਉਸ ਦੇ ਵਿੱਚ ਅਸੀਂ ਕਿਹਾ ਸੀ ਕਿ ਜਿਹੜੇ ਫਿੱਗਰ ਹਨ, ਇਹ ਠੀਕ ਨਹੀਂ ਹਨ, ਇਹ ਸੋਧ ਕਰਕੇ ਲਿਆਓ। ਉਸ ਤੋਂ ਬਾਅਦ ਅਸੀਂ ਇਥੇ ਡਿਸਕਸ ਕਰਨ ਨੂੰ ਤਿਆਰ ਹਾਂ ਪਰ ਜਿਹੜਾ ਬਜਟ ਹੀ ਠੀਕ ਨਹੀਂ ਹੈ ਉਸ ਤੇ ਬਹਿਸ ਕਰਨ ਦਾ ਕੋਈ ਫਾਇਦਾ ਨਹੀਂ ਹੈ। ਅੱਜ ਇੱਕ ਨੈਸ਼ਨਲ ਡੇਅਲੀ ਅਖਬਾਰ ਨੇ ਸੈਕੰਡ ਲੀਡ ਸਟੋਰੀ ਕੱਢੀ ਹੈ, ਜਿਸ ਵਿੱਚ ਉਨ੍ਹਾਂ ਨੇ ਕਿਹਾ ਹੈ - "Punjab Budget figures fudged? CAG report has some answers. Pointing out huge variations in the budget estimates and actuals in State....". ਫਿਰ ਉਸ ਦੇ ਵਿੱਚ ਅੱਗੇ ਇਨ੍ਹਾਂ ਨੇ ਕਿਹਾ ਹੈ - Pointing out huge variations in the budget estimates and actuals in the year 2009-10, the report says, "the estimates are not prepared with due care and there is necessity to review and streamline the system".

(ਅਵਾਜ਼ਾਂ : ਇਹ ਫਿਰ ਇੰਗਲਿਸ਼ ਬੋਲ ਰਹੇ ਹਨ।)

ਕੀ ਮੈਂ ਅੰਗਰੇਜ਼ੀ ਅਖ਼ਬਾਰ ਨੂੰ ਪੰਜਾਬੀ ਵਿੱਚ ਪੜ੍ਹਾਂ?

**ਮਾਨਯੋਗ ਸਪੀਕਰ** : ਸੁਣੋ, ਸੁਣ ਕੇ ਜਵਾਬ ਦੇਣਾ ਹੋਇਆ ਤਾਂ ਦੇ ਦੇਣਾ।

**ਕੈਪਟਨ ਅਮਰਿੰਦਰ ਸਿੰਘ** : ਫਿਰ ਉਨ੍ਹਾਂ ਨੇ ਕਿਹਾ ਹੈ - Noted Economist

Sucha Singh Gill also points out this anomaly in the budget presented this week. And to debate the budget figures, he says, "you need more transparency in details. 'The budget at a Glance' document is also not clear on several things. If I as an economist am finding it difficult to understand it, how do you expect MLAs to?" Now ਜਿਹੜਾ ਕੁਝ ਅਸੀਂ ਕਹਿ ਰਹੇ ਹਾਂ, ਇੱਕ ਪੇਪਰ ਨੇ ਪੂਰੇ ਵਿਸਥਾਰ ਦੇ ਕੇ....

**ਮਾਨਯੋਗ ਸਪੀਕਰ** : ਪੇਪਰਜ਼ ਦੀ ਆਪੋ ਆਪਣੀ ਰਾਇ ਹੁੰਦੀ ਹੈ।

**ਕੈਪਟਨ ਅਮਰਿੰਦਰ ਸਿੰਘ** : ਸੁੱਚਾ ਸਿੰਘ ਗਿੱਲ ਇਕਾਨਮਿਸਟ ਹਨ, ਉਨ੍ਹਾਂ ਨੇ ਕਿਹਾ ਹੈ। ਹੁਣ ਤਾਂ ਚੀਫ਼ ਮਨਿਸਟਰ ਸਾਹਿਬ ਨੂੰ ਮੰਨ ਲੈਣਾ ਚਾਹੀਦਾ ਹੈ ਕਿ ਇਸ ਵਿੱਚ ਸੋਧ ਹੋਣੀ ਚਾਹੀਦੀ ਹੈ। ਸੋਧ ਕਰਕੇ ਤੁਸੀਂ ਇਸ ਨੂੰ ਮਹੀਨੇ ਵਿੱਚ ਲਿਆਓ, ਡੇਢ ਮਹੀਨੇ ਵਿੱਚ ਲਿਆਓ, ਉਸ ਤੋਂ ਬਾਅਦ we will discuss it.

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ... (ਵਿਘਨ)

**ਸਰਦਾਰ ਲਾਲ ਸਿੰਘ** : ਜ਼ੀਰੋ ਆਵਰ ਵਿੱਚ ਇਹ ਪ੍ਰਸ਼ਨ ਨਹੀਂ ਕਰ ਸਕਦੇ।

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਇਨ੍ਹਾਂ ਦੀ ਸਰਕਾਰ ਦੀ ਕੈਗ ਦੀ ਰਿਪੋਰਟ ਹੈ, ਜਿਥੇ ਕਿਹਾ ਹੈ - "Tax revenue of 9000 in 2006 remains significantly lower that the projections of their budget".

**Captain Amarinder Singh :** We are talking about this Budget.

**ਉਪ ਮੁੱਖ ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮਾਨਯੋਗ ਮੈਂਬਰ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਬਜਟ ਅਤੇ ਐਕਚੂਅਲ ਵਿੱਚ ਫਰਕ ਕੀ ਹੈ?.... (ਵਿਘਨ) ਇਹ ਮੈਦਾਨ-ਏ-ਜੰਗ ਵਿੱਚ ਬਹਿਸ ਕਰਨ ਨੂੰ ਤਿਆਰ ਨਹੀਂ ਹਨ ਕਿਉਂਕਿ ਇਨ੍ਹਾਂ ਕੋਲ ਕੋਈ ਡਾਟਾ ਨਹੀਂ, ਕੋਈ ਇਸ਼ੂ ਨਹੀਂ ਹੈ। ਇਸ ਕਰਕੇ, ਸਪੀਕਰ ਸਾਹਿਬ, ਬੜੇ ਅਫ਼ਸੋਸ ਦੀ ਗੱਲ ਹੈ ਕਿ ਇਨ੍ਹਾਂ ਕੋਲ ਕੋਈ ਇਸ਼ੂ ਨਾ ਹੋਣ ਕਰਕੇ ਇਹ ਬਹਿਸ ਤੋਂ ਡਰ ਕੇ ਭੱਜ ਗਏ ਸਨ। (ਸ਼ੋਰ) (ਵਿਘਨ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਹਾਜ਼ਰ ਸਮੂਹ ਮੈਂਬਰ, ਅਜ਼ਾਦ ਮੈਂਬਰ ਸਰਦਾਰ ਅਜੀਤ ਸਿੰਘ ਸ਼ਾਂਤ, ਸਰਦਾਰ ਚਰਨਜੀਤ ਸਿੰਘ ਚੰਨੀ ਅਤੇ ਸ਼੍ਰੀ ਮਦਨ ਲਾਲ ਠੇਕੇਦਾਰ ਸਦਨ ਦੇ ਵੈੱਲ ਵਿੱਚ ਆ ਕੇ ** ** ਨਾਅਰੇ ਲਗਾ ਰਹੇ ਸਨ ਅਤੇ ਟਰੈਜ਼ਰੀ ਬੈਂਚਿਜ਼ ਤੋਂ ਵੀ ਕੁਝ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

** Not recorded as ordered by the Chair.

ਮਾਨਯੋਗ ਸਪੀਕਰ : **ਨਾਅਰੇ ਰਿਕਾਰਡ ਨਹੀਂ ਕਰਨੇ। ਅਗਲੀ ਆਈਟਮ ਕਾਲ ਅਟੈਂਸ਼ਨ ਨੋਟਿਸ ਹੈ। ਸਰਦਾਰ ਅਮਰਜੀਤ ਸਿੰਘ ਸਾਹੀ ਜੀ, ਤੁਸੀਂ ਅਪਣੀ ਕਾਲ ਅਟੈਂਸ਼ਨ ਪੜ੍ਹੋ।

---

## CALL ATTENTION NOTICE UNDER RULE 66

## (SERIAL NO. 58)

**1. SARDAR AMARJIT SINGH SAHI**
**2. SHRI ANIL JOSHI** } : Sir, I beg

to draw the attention of the Government towards a matter of urgent public importance, namely, the damage being caused by flow of water by way of erosion and changing course towards Villages Kutabdin and Kale ke Hithar, District Ferozepur. There is great fear and unrest amongst the people of the area. It requires immediate attention of the Government for taking precautionary measures to avoid complete washing away of whole fertile land.

Keeping in view the obvious and urgent importance of the matter, the Minister concerned may please be asked to make a statement on the Floor of the House.

ਸਿੰਚਾਈ ਮੰਤਰੀ (ਸਰਦਾਰ ਜਨਮੇਜਾ ਸਿੰਘ ਸੇਖੋਂ) : ਸਪੀਕਰ ਸਾਹਿਬ, ਪਿੰਡ ਕੁਤਬਦੀਨ ਵਾਲਾ ਅਤੇ ਪਿੰਡ ਕਾਲੇਕੇ ਹਿਠਾੜ, ਜ਼ਿਲ੍ਹਾ ਫਿਰੋਜ਼ਪੁਰ ਦਾ ਏਰੀਆ ਹਰੀਕੇ ਹੈਡ ਵਰਕਸ ਦੇ ਹੇਠਲੇ ਪਾਸੇ ਦਰਿਆ ਸਤਲੁਜ ਦੇ ਖੱਬੇ ਪਾਸੇ ਆਰ.ਡੀ. 40000-45000 ਬਣੇ ਫਲੱਡ ਪ੍ਰੋਟੈਕਸ਼ਨ ਬੰਧ ਦੇ ਅੰਦਰਲੇ ਪਾਸੇ ਪੈਂਦਾ ਹੈ। ਬੰਧ ਤੋਂ ਤਕਰੀਬਨ 2.00 ਕਿਲੋਮੀਟਰ ਦੀ ਦੂਰੀ ਤੋਂ ਦਰਿਆ ਦੀ ਬਰਮ ਹੈ। ਦਰਿਆ ਵੱਲੋਂ ਆਪਣਾ ਰੁੱਖ ਬਦਲਣਾ ਇੱਕ ਕੁਦਰਤੀ ਪ੍ਰਕਿਰਿਆ ਹੈ, ਇਸ ਕਰਕੇ ਕੰਮਾਂ ਦੀ ਪਹਿਲ ਅਬਾਦੀ ਅਤੇ ਅੰਤਰ-ਰਾਸ਼ਟਰੀ ਸੀਮਾ ਨੂੰ ਧਿਆਨ ਵਿਚ ਰੱਖ ਕੇ ਬਣਾਈ ਜਾਂਦੀ ਹੈ। ਫਿਰ ਵੀ ਇਸ ਜਗ੍ਹਾ ਦਾ ਉਸ ਦੀ ਪਹਿਲ ਮੁਤਾਬਿਕ ਧਿਆਨ ਰੱਖਿਆ ਜਾਵੇਗਾ ਜਿਸ ਨਾਲ ਬੰਧ ਦੇ ਅੰਦਰ ਇਨ੍ਹਾਂ ਪਿੰਡਾਂ ਦੀ ਜ਼ਮੀਨ ਦੀ ਹੋ ਰਹੀ ਕਟਾਈ ਨੂੰ ਰੋਕਿਆ ਜਾ ਸਕੇ। ਇਸ ਤੋਂ ਇਲਾਵਾ ਸਤਲੁਜ ਦੇ ਖੱਬੇ ਪਾਸੇ ਬਣੇ ਫਲੱਡ ਪ੍ਰੋਟੈਕਸ਼ਨ ਬੰਧ ਦੀ ਮਜ਼ਬੂਤੀ ਦਾ ਕੰਮ ਸਮੇਂ-ਸਮੇਂ ਸਿਰ ਕਰਵਾਇਆ ਜਾਂਦਾ ਹੈ, ਜਿਸ ਨਾਲ ਬੰਧ ਦੇ ਬਾਹਰਲੇ ਪਾਸੇ ਵਸੇ ਹੋਏ ਪਿੰਡਾਂ ਦਾ ਫਲੱਡ ਸੀਜ਼ਨ ਸਮੇਂ ਜਾਨੀ ਅਤੇ ਮਾਲੀ ਨੁਕਸਾਨ ਹੋਣ ਤੋਂ ਬਚਾਅ ਰਹਿੰਦਾ ਹੈ

ਅਤੇ ਇਸ ਬੰਧ ਨੂੰ ਮਜ਼ਬੂਤ ਕਰਨ ਲਈ ਹੜ੍ਹ ਰੋਕੂ ਕੰਮਾਂ ਦੀ ਲਿਸਟ ਵਿਚ ਸ਼ਾਮਲ ਕੀਤਾ ਗਿਆ ਹੈ, ਜਿਸ ਦਾ ਕੰਮ 2011 ਵਿਚ ਮੁਕੰਮਲ ਕਰ ਦਿੱਤਾ ਜਾਵੇਗਾ।

---

## WALK-OUT

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ, ਅਜ਼ਾਦ ਮੈਂਬਰ ਸਰਦਾਰ ਅਜੀਤ ਸਿੰਘ ਸ਼ਾਂਤ, ਸਰਦਾਰ ਚਰਨਜੀਤ ਸਿੰਘ ਚੰਨੀ ਅਤੇ ਸ਼੍ਰੀ ਮਦਨ ਲਾਲ ਠੇਕੇਦਾਰ, ਮਾਨਯੋਗ ਮੈਂਬਰ ਕੈਪਟਨ ਅਮਰਿੰਦਰ ਸਿੰਘ ਵੱਲੋਂ ਜ਼ੀਰੋ ਆਵਰ ਦੌਰਾਨ ਬਜਟ ਵਿੱਚ ਸੋਧ ਕਰਨ ਦੇ ਮੁੱਦੇ ਉੱਤੇ ਉਪ ਮੁੱਖ ਮੰਤਰੀ ਵੱਲੋਂ ਦਿੱਤੇ ਜਵਾਬ ਨੂੰ ਨਾ-ਤਸੱਲੀਬਖ਼ਸ਼ ਕਰਾਰ ਦਿੰਦੇ ਹੋਏ ** ** ਨਾਅਰੇ ਮਾਰਦੇ ਹੋਏ ਸਦਨ ਵਿਚੋਂ ਵਾਕ-ਆਊਟ ਕਰ ਗਏ।)

---

## CALL ATTENTION NOTICE UNDER RULE 66 *(RESUMPTION)*

**ਸਰਦਾਰ ਅਮਰਜੀਤ ਸਿੰਘ ਸਾਹੀ :** ਸਪੀਕਰ ਸਾਹਿਬ, ਜਿਹੜਾ ਦਰਿਆ ਸਤਲੁਜ ਹੈ ਉਹ ਉਥੇ ਢਾਹ ਲਗਾ ਰਿਹਾ ਹੈ, ਉਨ੍ਹਾਂ ਪਿੰਡਾਂ ਨੂੰ ਇਸ ਚੀਜ਼ ਦਾ ਖ਼ਤਰਾ ਹੈ। ਇਸੇ ਤਰ੍ਹਾਂ ਹੀ ਦਰਿਆ ਬਿਆਸ ਕਿਤੇ-ਕਿਤੇ ਪਿੰਡਾਂ ਨੂੰ ਢਾਹ ਲਗਾ ਰਿਹਾ ਹੈ। ਬਿਆਸ ਦੇ ਕੰਢੇ ਤੇ ਕੇਰਕੀਆਂ ਵਾਲਾ ਪਿੰਡ ਹੈ, ਉਥੇ ਠੋਕਰਾਂ ਦੀ ਲੋੜ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਵਿਸ਼ਵਾਸ ਚਾਹੁੰਦਾ ਹਾਂ ਕਿ ਕੇਰਕੀਆਂ ਵਾਲਾ ਪਿੰਡ ਬਿਆਸ ਦੇ ਕੋਲ ਅਤੇ ਸਤਲੁਜ ਦੇ ਕੰਢੇ ਜਿਹੜੀਆਂ ਠੋਕਰਾਂ ਆਉਂਦੀਆਂ ਹਨ, ਕੀ ਉਨ੍ਹਾਂ ਨੂੰ ਇਹ ਬਣਵਾਉਣਗੇ? ਸਪੀਕਰ ਸਾਹਿਬ, ਦੋ ਜਗ੍ਹਾ ਦੇ ਉੱਤੇ ਠੋਕਰਾਂ ਬਣਾਉਣੀਆਂ ਹਨ, ਉਨ੍ਹਾਂ ਦੇ ਬਾਰੇ ਮੰਤਰੀ ਜੀ ਦੇ ਪਾਸੋਂ ਵਿਸ਼ਵਾਸ ਤਾਂ ਦਿਵਾ ਦਿਉ। ਉਥੇ ਪਿੰਡਾਂ ਨੂੰ ਬਹੁਤ ਖਤਰਾ ਹੈ ਜੀ। ਜਿਹੜਾ ਕੇਰਕੀਆਂ ਵਾਲਾ ਪਿੰਡ ਬਿਆਸ ਦੇ ਕੋਲ ਹੈ ਇਹ ਦਸੂਹੇ ਦੇ ਵਿੱਚ ਪੈਂਦਾ ਹੈ।

**ਮੰਤਰੀ :** ਸਪੀਕਰ ਸਾਹਿਬ, ਮੈਂ ਤਾਂ ਜਵਾਬ ਦੇ ਵਿੱਚ ਹੀ ਕਿਹਾ ਹੈ ਕਿ ਇਸ ਨੂੰ ਟਾਪ ਪ੍ਰਾਇਰਿਟੀ ਤੇ ਰੱਖਿਆ ਜਾਵੇਗਾ।

**ਸ਼੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਕੈਪਟਨ ਸਾਹਿਬ ਨੇ ਰਿਪੋਰਟਾਂ ਦੇ ਬਾਰੇ ਦੱਸਿਆ ਹੈ ਅਤੇ ਆਪਣੀਆਂ ਰਿਪੋਰਟਾਂ ਦੇ ਵਿੱਚ ਜ਼ਿਲ੍ਹਾ ਪੁਲਿਸ ਮੁਖੀ ਅਤੇ ਡਾਇਰੈਕਟਰ, ਵਿਜੀਲੈਂਸ ਬਾਰੇ ਜ਼ਿਕਰ ਕੀਤਾ ਹੈ, ਮਗਰ ਦੂਜੇ ਪਾਸੇ ਮੈਨੂੰ ਪਤਾ ਲੱਗਿਆ ਹੈ ਕਿ ਇਨ੍ਹਾਂ ਨੇ ਆਪਣੇ ਸਮੇਂ ਵਿੱਚ ਸੈਣੀ ਦੇ ਹੱਕ ਵਿੱਚ ਅੱਛੀਆਂ ਰਿਪੋਰਟਾਂ ਦਿੱਤੀਆਂ ਸਨ

---

** Not recorded as ordered by the Chair.

[ ਸ਼੍ਰੀ ਜਗਦੀਸ਼ ਸਾਹਨੀ ]

ਅਤੇ ਹੁਣ ਇਹ ਉਸੇ ਨੂੰ ਕ੍ਰਿਟੀਸਾਈਜ਼ ਕਰਕੇ ਗਏ ਹਨ। ਤੁਸੀਂ ਇਨ੍ਹਾਂ ਦੀ ਕਿਹੜੀ ਰਿਪੋਰਟ ਮੰਨੋਗੇ ਤੇ ਕਿਹੜੀ ਡਿਨਾਈ ਕਰੋਗੇ?

**ਮਾਨਯੋਗ ਸਪੀਕਰ** : ਤੁਸੀਂ ਬੈਠੋ।

**ਚੌਧਰੀ ਮੋਹਨ ਲਾਲ** : ਸਪੀਕਰ ਸਾਹਿਬ... (ਵਿਘਨ)

**ਮਾਨਯੋਗ ਸਪੀਕਰ** : ਤੁਸੀਂ ਬੈਠੋ। ਇਹ ਜ਼ੀਰੋ ਆਵਰ ਨਹੀਂ ਹੈ ਕਿ ਜਿਹੜਾ ਮਰਜ਼ੀ ਉੱਠ ਕੇ ਬੋਲ ਲਵੇ। ਅਗਲੀ ਆਈਟਮ, ਰਿਪੋਰਟਾਂ ਪੇਸ਼ ਕਰਨਾ। ਹਾਂ ਜੀ, ਵਲਟੋਹਾ ਜੀ।

---

## PRESENTATION OF THE REPORTS OF THE COMMITTEES

1. **ਸਰਦਾਰ ਵਿਰਸਾ ਸਿੰਘ ਵਲਟੋਹਾ (ਸਭਾਪਤੀ, ਸਰਕਾਰੀ ਕਾਰੋਬਾਰ ਕਮੇਟੀ)** : ਸਪੀਕਰ ਸਾਹਿਬ, ਮੈਂ :-

   (i) ਪੰਜਾਬ ਰਾਜ ਬਿਜਲੀ ਬੋਰਡ ਨਾਲ ਸਬੰਧਤ ਸਾਲਾਂ 2002-03, 2003-04 ਅਤੇ 2005-06 ਲਈ ਭਾਰਤ ਦੇ ਕੰਪਟ੍ਰੋਲਰ ਅਤੇ ਆਡੀਟਰ ਜਨਰਲ ਦੀਆਂ ਰਿਪੋਰਟਾਂ (ਵਪਾਰਕ) ਵਿੱਚ ਆਉਂਦੇ ਆਡਿਟ ਪੈਰਿਆਂ ਤੇ ਸਰਕਾਰੀ ਕਾਰੋਬਾਰ ਕਮੇਟੀ ਦੀ 95ਵੀਂ ਰਿਪੋਰਟ; ਅਤੇ

   (ii) ਪੰਜਾਬ ਅਨੁਸੂਚਿਤ ਜਾਤੀਆਂ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਨਾਲ ਸਬੰਧਤ ਸਾਲਾਂ 2002-03 ਅਤੇ 2007-08 ਲਈ ਭਾਰਤ ਦੇ ਕੰਪਟ੍ਰੋਲਰ ਅਤੇ ਆਡੀਟਰ ਜਨਰਲ ਦੀਆਂ ਰਿਪੋਰਟਾਂ (ਵਪਾਰਕ) ਵਿੱਚ ਆਉਂਦੇ ਆਡਿਟ ਪੈਰ੍ਹਿਆਂ ਤੇ ਸਰਕਾਰੀ ਕਾਰੋਬਾਰ ਕਮੇਟੀ ਦੀ 96ਵੀਂ ਰਿਪੋਰਟ

   ਪੇਸ਼ ਕਰਦਾ ਹਾਂ।

2. **ਸਭਾਪਤੀ, ਅਧੀਨ ਵਿਧਾਨ ਕਮੇਟੀ (ਸ਼੍ਰੀ ਅਨਿਲ ਜੋਸ਼ੀ)** : ਸ਼੍ਰੀਮਾਨ ਜੀ, ਮੈਂ ਸਾਲ 2010-11 ਲਈ ਅਧੀਨ ਵਿਧਾਨ ਕਮੇਟੀ ਦੀ 37ਵੀਂ ਰਿਪੋਰਟ ਪੇਸ਼ ਕਰਦਾ ਹਾਂ।

---

## RESUMPTION OF GENERAL DISCUSSION ON THE BUDGET ESTIMATES FOR THE YEAR 2011-12

**ਮਾਨਯੋਗ ਸਪੀਕਰ** : ਬਜਟ ਤੇ ਬਹਿਸ। ਸ਼੍ਰੀ ਹਰੀਸ਼ ਰਾਏ ਢਾਂਡਾ।

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ (ਸ਼੍ਰੀ ਹਰੀਸ਼ ਰਾਏ ਢਾਂਡਾ) (ਲੁਧਿਆਣਾ ਪੱਛਮੀ)** : ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬਜਟ ਅਨੁਮਾਨਾਂ ਤੇ ਬੋਲਣ ਦਾ ਮੌਕਾ ਦਿੱਤਾ ਹੈ। ਸਪੀਕਰ ਸਾਹਿਬ, ਜਦੋਂ ਵੀ ਬਜਟ ਪੇਸ਼ ਹੋਣਾ ਹੁੰਦਾ ਹੈ, ਚਾਹੇ ਉਹ ਸੂਬੇ ਦਾ ਹੋਵੇ, ਚਾਹੇ ਭਾਰਤ ਸਰਕਾਰ ਦਾ ਹੋਵੇ, ਆਮ ਆਦਮੀ ਦੀਆਂ ਨਜ਼ਰਾਂ ਸਦਾ ਇਸ ਤੇ ਟਿਕੀਆਂ ਹੁੰਦੀਆਂ ਹਨ। ਗਰੀਬ ਵਰਗ ਦਾ ਖਿਆਲ ਹੁੰਦਾ ਹੈ ਕਿ ਸਾਡੇ ਲਈ ਪ੍ਰਬੰਧ ਕੀਤਾ ਜਾਵੇਗਾ, ਵਪਾਰੀਆਂ ਨੂੰ ਟੈਕਸ ਦਾ ਹੁੰਦਾ ਹੈ, ਕਿਸਾਨੀ ਨੂੰ ਸੁਧਾਰਾਂ ਬਾਰੇ ਹੁੰਦਾ ਹੈ। ਮਤਲਬ ਕਿ ਹਰ ਵਰਗ ਬੜੇ ਧਿਆਨ ਨਾਲ ਇਸ ਵਾਸਤੇ ਉਤਸੁਕ ਹੁੰਦਾ ਹੈ ਪਰ ਬੜੇ ਦੁੱਖ ਦੀ ਗੱਲ ਹੈ ਕਿ ਵਿਰੋਧੀ ਧਿਰ ਵੱਲੋਂ ਕਿਸੇ ਕਿਸਮ ਦੀ ਬਹਿਸ ਤੋਂ ਮੁਨਕਰ ਹੋ ਕੇ ਭੱਜ ਜਾਣਾ ਅਤੇ ਸ਼ੋਰ-ਸ਼ਰਾਬੇ ਵਿੱਚ ਮਾਹੌਲ ਬਦਲ ਦੇਣਾ, ਇਸ ਨਾਲ ਆਮ ਜਨਤਾ ਬਜਟ ਬਾਰੇ ਸਹੀ ਡਿਬੇਟ ਤੋਂ ਵਾਂਝੇ ਰਹਿ ਜਾਂਦੀ ਹੈ। ਹਿੰਦੁਸਤਾਨ ਵਿੱਚ ਜਦੋਂ ਦੂਰਦਰਸ਼ਨ ਦੀ ਸ਼ੁਰੂਆਤ ਹੋਈ ਤਾਂ ਉਸ ਵਕਤ 'ਚਿੱਤਰਹਾਰ' ਨਾਂ ਦਾ ਪ੍ਰੋਗਰਾਮ ਚਲਦਾ ਸੀ। ਇਹ ਬਹੁਤ ਜ਼ਿਆਦਾ ਪ੍ਰਚਲਿਤ ਹੋਇਆ। ਇਸ ਵਿੱਚ ਗਾਣਾ ਕੋਈ ਹੋਰ ਗਾਉਂਦਾ ਹੈ ਅਤੇ ਸਟੇਜ ਤੇ ਨੱਚਦਾ ਕੋਈ ਹੁੰਦਾ ਹੈ। ਅਜਿਹਾ ਹੀ ਪੇਪਰਹਾਰ ਕੈਪਟਨ ਸਾਹਿਬ ਨੇ ਪੇਸ਼ ਕੀਤਾ ਹੈ। ਆਪ ਤਾਂ ਇਨ੍ਹਾਂ ਨੇ ਨਾ ਕਦੇ ਵਿਚਾਰ ਕੀਤੀ ਅਤੇ ਨਾ ਕਦੇ ਸੂਬੇ ਦੇ ਹਾਲਾਤਾਂ ਵੱਲ ਧਿਆਨ ਦਿੱਤਾ ਬਸ, ਕਿਸੇ ਹੋਰ ਦਾ ਲਿਖਿਆ-ਲਿਖਾਇਆ ਅੰਗਰੇਜ਼ੀ ਵਿੱਚ ਪੜ੍ਹ ਕੇ ਪੰਜ ਮਿੰਟ ਬਾਅਦ ਬੋਲਣ ਲਈ ਇਨ੍ਹਾਂ ਕੋਲ ਕੁਝ ਨਹੀਂ ਸੀ। ਉਹ ਅੰਗਰੇਜ਼ੀ ਵੀ ਇਵੇਂ ਲਗਦੀ ਸੀ ਜਿਵੇਂ ਜੁਆਕਾਂ ਦੀ ਖੇਡਣ ਵਾਲੀ ਕਾਰ ਨੂੰ ਚਾਬੀ ਚੜ੍ਹਾ ਕੇ ਛੱਡਿਆ ਹੁੰਦਾ ਹੈ। ਜਿੰਨਾ ਚਿਰ ਚਾਬੀ ਚੜ੍ਹੀ ਰਹੀ ਇਹ ਉੱਨੀ ਦੇਰ ਬੋਲੇ ਅਤੇ ਉਸ ਤੋਂ ਬਾਅਦ ਵਿਚਾਰ ਵੀ ਨਾ ਕਰ ਸਕੇ।

ਸਪੀਕਰ ਸਾਹਿਬ, ਪੂਰੇ ਵਿਸਥਾਰ ਨਾਲ ਪੰਜਾਬ ਦੀ ਆਰਥਿਕ ਸਥਿਤੀ ਨੂੰ ਦੇਖਣਾ ਹੋਵੇ ਤਾਂ ਰੈਵੇਨਿਊ ਡੈਫੇਸਿਟ ਇਕ ਬਹੁਤ ਵੱਡੀ ਇੰਡੀਕੇਟਰ ਹੈ ਜਿਸ ਲਈ ਪੂਰਨ ਰੂਪ ਵਿੱਚ ਫਾਈਨਾਂਸ ਕਮਿਸ਼ਨ ਵੱਲੋਂ ਨਿਯਮਾਂ ਅਨੁਸਾਰ ਉਨ੍ਹਾਂ ਦੀ ਮਰਿਯਾਦਾ ਦੱਸੀ ਜਾਂਦੀ ਹੈ ਕਿ ਕਿਸ ਹੱਦ ਤੱਕ ਰਹਿਣਾ ਚਾਹੀਦਾ ਹੈ। ਇਸ ਪੱਧਰ ਤੇ ਪੰਜਾਬ ਦੀ ਲਿਮਟ 1.8% ਫਿਕਸ ਕੀਤੀ ਹੋਈ ਹੈ ਪਰ ਪੰਜਾਬ ਸਰਕਾਰ ਦੇ ਬਜਟ ਦੀ ਲਿਮਟ 1.33% ਹੈ, ਜੋ ਕਿ ਬਹੁਤ ਥੱਲੇ ਹੈ। ਇਕੱਲਾ ਇਹੀ ਨਹੀਂ, ਜਿਹੜਾ ਫਿਸਕਲ ਡੈਫੀਸਿਟ ਹੈ ਉਸ ਦੀ ਲਿਮਟ 3.5% ਫਿਕਸ ਹੈ ਪਰ ਅਸੀਂ 3.45% ਤੇ ਕੇਂਦਰਿਤ ਹਾਂ। ਜੇਕਰ ਜੀ.ਡੀ.ਪੀ. ਦੀ ਰੇਸ਼ੋ ਦੇਖੀ ਜਾਵੇ ਤਾਂ ਡੈੱਟ ਦੀ ਲਿਮਟ 42.5% ਹੈ ਪਰ ਸਾਡੀ ਰੇਸ਼ੋ ਉਸ ਤੋਂ ਵੀ ਥੱਲੇ 30.40% ਹੈ। ਸਪੀਕਰ ਸਾਹਿਬ, ਵਾਰ-ਵਾਰ ਪੰਜਾਬ ਦੇ ਕਰਜ਼ਿਆਂ ਨੂੰ ਲੈ ਕੇ ਆਪੋਜ਼ੀਸ਼ਨ ਵੱਲੋਂ ਉੱਚੀ-ਉੱਚੀ ਅਵਾਜ਼ਾਂ ਸਦਨ ਵਿੱਚ ਅਤੇ ਸਦਨ ਤੋਂ ਬਾਹਰ ਉਠਾਈਆਂ ਜਾਂਦੀਆਂ ਹਨ ਜਦ ਕਿ ਵਰਨਣਯੋਗ ਗੱਲ ਇਹ ਹੈ ਕਿ ਜਿਹੜਾ ਇੰਟਰਨਲ ਡੈੱਟ ਹੈ ਇਹ ਡਿਵੈਲਪਮੈਂਟ ਦਾ ਹੈ। ਜਿਹੜਾ ਸਾਰਾ ਸਿਸਟਮ ਹੈ ਇਹ ਟੋਟਲੀ ਕੇਂਦਰ ਸਰਕਾਰ ਅਤੇ ਆਰ.ਬੀ.ਆਈ. ਦੀ ਰਹਿਨੁਮਾਈ ਅਤੇ ਇਜ਼ਾਜਤ ਨਾਲ ਚਲਦਾ ਹੈ।

[ ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ ]

*11.59 ਵਜੇ ਪੂਰਵ ਦੁਪਹਿਰ

(*ਇਸ ਸਮੇਂ ਮਾਨਯੋਗ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਜੇਕਰ ਸਮਾਲ ਸਕੇਲ ਇੰਡਸਟਰੀ ਦੀ ਗੱਲ ਲਈਏ ਤਾਂ ਇਸ ਬਾਰੇ ਫੈਸਲਾ ਵੀ ਸੈਂਟਰ ਸਰਕਾਰ ਨੇ ਲੈਣਾ ਹੈ। ਇਕੱਲੇ ਸੂਬੇ ਇਸ ਵਾਸਤੇ ਫੈਸਲਾ ਨਹੀਂ ਕਰਦੇ। ਹਿੰਦੁਸਤਾਨ ਦੇ ਪੂਰੇ ਸੂਬਿਆਂ ਦੇ ਸਿਰ ਕਰਜ਼ਾ ਹੈ। ਡਿਪਟੀ ਸਪੀਕਰ ਸਾਹਿਬ, ਜੇਕਰ ਕੇਂਦਰ ਸਰਕਾਰ ਨਾਲ ਇਸ ਦੀ ਤੁਲਨਾ ਕੀਤੀ ਜਾਵੇ ਤਾਂ ਜਿਹੜਾ ਉਨ੍ਹਾਂ ਦਾ ਰੈਵੇਨਿਊ ਡੈਫੇਸਿਟ ਹੈ, ਉਨ੍ਹਾਂ ਦੀ ਜੀ.ਐਸ.ਡੀ.ਪੀ. ਦੀ ਪਰਸੈਂਟੇਜ਼ 4.83% ਹੈ ਅਤੇ ਪੰਜਾਬ ਦੀ 1.33% ਹੈ। ਇਹੀ ਨਹੀਂ, ਜੇਕਰ ਕੇਂਦਰ ਸਰਕਾਰ ਦਾ ਫਿਸਕਲ ਡੈਫੇਸਿਟ ਦੇਖਿਆ ਜਾਵੇ ਤਾਂ ਇਹ ਟੋਟਲ 6.85% ਹੈ ਅਤੇ ਪੰਜਾਬ ਦਾ 3.14% ਹੈ। ਜੇ ਜੀ.ਡੀ.ਪੀ. ਦੇ ਅਨੁਮਾਨ ਦੀ ਤੁਲਨਾ ਕੀਤੀ ਜਾਵੇ ਤਾਂ ਪੰਜਾਬ ਦਾ 30.43% ਹੈ ਅਤੇ ਕੇਂਦਰ ਸਰਕਾਰ ਦਾ 59.68% ਹੈ। ਕੇਂਦਰ ਸਰਕਾਰ ਦਾ ਕੁੱਲ ਡੈੱਟ ਲੇਟੈਸਟ ਬਜਟ ਵਿੱਚ 39 ਲੱਖ 69 ਹਜ਼ਾਰ 540 ਕਰੋੜ ਰੁਪਏ ਦਾ ਹੈ। ਅੱਜ ਤੱਕ ਵਿਰੋਧੀ ਧਿਰ ਵਲੋਂ ਇਸ ਬਾਰੇ ਇੱਕ ਵੀ ਅਵਾਜ਼ ਨਹੀਂ ਉਠਾਈ ਗਈ। ਜੇ ਪੰਜਾਬ ਦੀ ਪਾਪੂਲੇਸ਼ਨ ਦੀ ਤੁਲਨਾ ਵਿੱਚ ਕੱਢੀਏ ਤਾਂ ਇਹ 99,238 ਰੁਪਏ ਬਣਦਾ ਹੈ, ਜੇ ਇੱਕ ਪੰਜਾਬੀ ਇਨਸਾਨ ਤੇ ਕੱਢਿਆ ਜਾਵੇ ਤਾਂ 39,695 ਰੁਪਏ ਦਾ ਕਰਜ਼ਾ ਹੈ। ਜੇ ਕੈਪਟਨ ਸਾਹਿਬ ਇੱਥੇ ਬੈਠੇ ਹੁੰਦੇ ਤਾਂ ਮੈਂ ਉਨ੍ਹਾਂ ਦੇ ਕੰਨ ਖੋਲ੍ਹ ਕੇ ਦੱਸਦਾ ਕਿ ਜਿਹੜੀ ਉਸ ਦਿਨ ਸੱਚਾਈ ਦੀ ਗੱਲ ਕਰਦੇ ਸੀ ਕਿ ਸੱਚ ਬੋਲਣਾ ਹੈ ਪਰ ਉਹ ਨਿਰੰਤਰ ਝੂਠ ਬੋਲ ਕੇ ਗਏ ਹਨ। ਪੰਜਾਬ ਦਾ ਨੈੱਟ ਡੈੱਟ ਜਿਹੜਾ 69 ਹਜਾਰ ਰੁਪਏ ਤੇ ਹੈ, ਉਸ ਨੂੰ 50,000 ਰੁਪਏ ਪ੍ਰਤੀ ਇਨਸਾਨ ਦੱਸਿਆ ਹੈ, ਮੇਰਾ ਖਿਆਲ ਹੈ ਕਿ ਕੈਪਟਨ ਸਾਹਿਬ ਨੇ ਹਿਸਾਬ-ਕਿਤਾਬ ਨਾ ਕਦੇ ਪੜ੍ਹਿਆ ਹੋਣਾ ਹੈ ਅਤੇ ਨਾ ਉਨ੍ਹਾਂ ਨੂੰ ਹਿਸਾਬ ਜੋੜਨਾ ਆਉਂਦਾ ਹੈ। ਜਿਹੜਾ ਲਿਖਿਆ-ਲਿਖਾਇਆ ਪਿਛੋਂ ਕਿਸੇ ਨੇ ਦਿੱਤਾ, ਪਤਾ ਨਹੀਂ ਕਿਥੋਂ ਲੈ ਕੇ ਉਹ ਪੜ੍ਹ ਗਏ। ਡਿਪਟੀ ਸਪੀਕਰ ਸਾਹਿਬ, ਇਕੱਲਾ ਇਹੀ ਨਹੀਂ, ਜੇ ਪੰਜਾਬ ਦਾ ਟੋਟਲ ਰੋਡ ਮੈਪ ਦੇਖਿਆ ਜਾਵੇ ਤਾਂ ਪਬਲਿਕ ਵਰਕਸ ਡਿਪਾਰਟਮੈਂਟ ਦੇ ਐਕਸੀਪੈਂਡੀਚਰ ਵਾਸਤੇ ਸਾਲ 2011-12 ਵਿਚ 624 ਕਰੋੜ ਰੁਪਏ ਦੀ ਵਿਉਂਤ ਬਣਾਈ ਗਈ ਹੈ ਜਦ ਕਿ ਕੈਪਟਨ ਸਾਹਿਬ ਦੇ ਸਮੇਂ ਕਿਸੇ ਸਾਲ 72 ਕਰੋੜ ਰੁਪਏ, ਫੇਰ 235 ਕਰੋੜ ਅਤੇ 349 ਕਰੋੜ ਰੁਪਏ ਦੀ ਸੀ। ਜੇ ਐਜੂਕੇਸ਼ਨ ਅਤੇ ਖੇਡਾਂ ਵਾਲੇ ਪਾਸੇ ਦੇਖੀਏ ਤਾਂ ਜਿਥੇ ਇਸ ਸਰਕਾਰ ਨੇ 5818 ਕਰੋੜ ਰੁਪਏ ਰੱਖੇ ਹਨ ਉਥੇ ਕੈਪਟਨ ਸਾਹਿਬ ਦੇ ਸਮੇਂ ਅਖਰੀਲੇ ਸਾਲ ਵਿੱਚ ਵੀ 2883 ਕਰੋੜ ਰੁਪਏ ਤੱਕ ਹੀ ਸੀ। ਪਹਿਲੇ ਸਾਲਾਂ ਵਿੱਚ ਇਸ ਤੋਂ ਵੀ ਘੱਟ ਸੀ। ਜੇ ਮੈਡੀਕਲ ਤੇ ਪਬਲਿਕ ਹੈਲਥ ਸੈਕਟਰ ਵੱਲ ਵੇਖੀਏ ਤਾਂ ਜਿਥੇ ਇਹ 1719 ਕਰੋੜ ਰੁਪਏ ਹੈ ਉਥੇ ਇਨ੍ਹਾਂ ਦੇ ਸਮੇਂ ਵਿੱਚ ਕਿਤੇ 609 ਕਰੋੜ, ਕਿਤੇ 652 ਕਰੋੜ ਅਤੇ ਆਖਰੀ ਸਾਲ ਵਿੱਚ 943 ਕਰੋੜ ਰੁਪਏ ਸੀ। ਇਨ੍ਹਾਂ ਨੇ ਵਾਰ-ਵਾਰ ਸ਼ਡਿਊਲਡ ਕਾਸਟ, ਦਲਿਤ ਭਾਈਚਾਰੇ ਵਾਸਤੇ ਪ੍ਰਸ਼ਨ ਕਾਲ ਦੌਰਾਨ ਵੀ ਅਤੇ ਦੂਜੇ ਸਮੇਂ ਦੌਰਾਨ ਵੀ ਚਿੰਤਤ ਹੋ ਕੇ ਪ੍ਰਸ਼ਨ ਉਠਾਏ, ਪਰ ਜੇ ਕੈਪਟਨ ਸਾਹਿਬ ਦੇ ਆਪਦੇ ਸਮੇਂ ਵਿੱਚ ਦੇਖੀਏ ਤਾਂ ਇਹ ਰਾਸ਼ੀ ਕਿਤੇ 94 ਕਰੋੜ, 98 ਕਰੋੜ ਅਤੇ ਅਖੀਰਲੇ

ਸਾਲ ਵਿੱਚ 119 ਕਰੋੜ ਰੁਪਏ ਸੀ ਜਦ ਕਿ ਸਾਡੀ ਸਰਕਾਰ ਦੇ ਸਮੇਂ ਦੌਰਾਨ ਸਾਲ 2010-11 ਦੇ ਬਜਟ ਵਿੱਚ 536 ਕਰੋੜ ਰੁਪਏ ਦੀ ਪ੍ਰੋਵੀਜ਼ਨ ਕੀਤੀ ਗਈ ਸੀ। ਸੋਸ਼ਲ ਸਕਿਓਰਟੀ, ਜਿਸ ਵਿੱਚ ਸ਼ਗਨ ਸਕੀਮ ਤੇ ਪੈਨਸ਼ਨ ਸਕੀਮਾਂ ਸ਼ਾਮਲ ਹਨ, ਵਾਸਤੇ ਇਨ੍ਹਾਂ ਵੇਲੇ ਕੇਵਲ 185 ਕਰੋੜ ਰੁਪਏ, 163 ਕਰੋੜ ਰੁਪਏ ਅਤੇ ਆਖੀਰਲੇ ਸਾਲ ਵਿੱਚ ਜਦੋਂ ਇਨ੍ਹਾਂ ਨੇ ਆਪਣੇ ਮੈਨੀਫੈਸਟੋ ਦੇ ਵਾਅਦੇ ਦਾ ਮੂੰਹ ਪਲੋਸਣ ਦੀ ਕੋਸ਼ਿਸ਼ ਕੀਤੀ ਅਤੇ ਸ਼ਗਨ ਸਕੀਮ ਮੁੜ ਕੇ ਸ਼ੁਰੂ ਕੀਤੀ ਤਾਂ ਉਸ ਸਾਲ ਵਿੱਚ ਇਨ੍ਹਾਂ ਦੀ ਪ੍ਰੋਵੀਜ਼ਨ 660 ਕਰੋੜ ਰੁਪਏ ਦੀ ਸੀ ਪਰ ਸਾਡੀ ਸਰਕਾਰ ਨੇ ਸਾਲ 2011-12 ਵਿੱਚ ਇਸ ਵਾਸਤੇ 1199 ਕਰੋੜ ਰੁਪਏ ਦੀ ਰਾਸ਼ੀ ਰੱਖੀ ਹੈ।

ਖੇਤੀ ਸੈਕਟਰ ਦੀ ਗੱਲ ਕਰੀਏ। ਜਿਥੇ ਇਨ੍ਹਾਂ ਦੇ ਰਾਜ ਸਮੇਂ ਅਖੀਰਲੇ ਤਿੰਨ ਸਾਲਾਂ ਦੌਰਾਨ 112 ਕਰੋੜ ਰੁਪਏ, 218 ਕਰੋੜ ਰੁਪਏ ਅਤੇ 131 ਕਰੋੜ ਰੁਪਏ ਦੀ ਰਕਮ ਰੱਖੀ ਗਈ ਸੀ, ਸਾਡੀ ਸਰਕਾਰ ਨੇ ਆਪਣੇ ਇਨ੍ਹਾਂ ਤਿੰਨ ਸਾਲਾਂ ਵਿੱਚ 740 ਕਰੋੜ ਰੁਪਏ, 516 ਕਰੋੜ ਰੁਪਏ ਅਤੇ 474 ਕਰੋੜ ਰੁਪਏ ਦੀ ਪ੍ਰੋਵੀਜ਼ਨ ਕੀਤੀ ਹੈ। ਇਸੇ ਤਰ੍ਹਾਂ ਐਨੀਮਲ ਹਸਬੈਂਡਰੀ ਵਿੱਚ ਲਗਾਤਾਰ ਇਕੱਲਾ ਇਹੀ ਨਹੀਂ ਕਿ ਵਾਧਾ ਕੀਤਾ ਹੈ, ਸਗੋਂ ਦੁੱਗਣਾ, ਢਾਈ ਗੁਣਾ ਅਤੇ ਤਿੰਨ ਗੁਣਾ, ਸਗੋਂ ਕਿਤੇ-ਕਿਤੇ ਤਾਂ ਹਰ ਇਕ ਪ੍ਰੋਵੀਜ਼ਨ ਵਿੱਚ ਚਾਰ-ਚਾਰ ਗੁਣਾ ਵਾਧਾ ਕੀਤਾ ਹੈ। ਜੇਕਰ ਪ੍ਰਾਇਮਰੀ ਸੈਕਟਰ ਦੀ ਗ੍ਰੋਥ ਰੇਟ ਦੇਖੀਏ ਤਾਂ ਇਨ੍ਹਾਂ ਦੇ ਵੇਲੇ ਦੀ ਸਰਕਾਰ ਦੀ ਤੁਲਨਾ ਵਿਚ ਅਸੀਂ ਤਕਰੀਬਨ ਤਿੰਨ ਗੁਣਾਂ ਦੇ ਲਗਭਗ ਗ੍ਰੋਥ ਕੀਤੀ ਹੈ। ਜੇ ਸੈਕੰਡਰੀ ਸੈਕਟਰ ਦੀ ਗ੍ਰੋਥ ਦੇਖੀਏ ਤਾਂ ਉਥੇ ਵੀ ਰਾਸ਼ਟਰੀ ਗ੍ਰੋਥ ਜੋ ਕਿ 8.06% ਹੈ, ਦੇ ਮੁਕਾਬਲੇ ਵਿੱਚ 11.99% ਗ੍ਰੋਥ ਕੀਤੀ ਹੈ। ਟਰਸ਼ਰੀ ਸੈਕਟਰ ਦੀ ਗ੍ਰੋਥ ਵੀ ਰਾਸ਼ਟਰੀ ਅਨੁਮਾਨਾਂ ਨਾਲੋਂ ਕਿਤੇ ਅੱਗੇ 9.41% ਹੋਣ ਦਾ ਅਨੁਮਾਨ ਹੈ। ਪਿਛਲੇ ਸਾਲ ਇਹ ਗ੍ਰੋਥ 9.10% ਸੀ। ਇਸ ਦੀ ਵਜ੍ਹਾ ਕੀ ਹੈ? ਇਸ ਦੇ ਬਾਵਜੂਦ ਵੀ ਸੈਂਟਰ ਵਲੋਂ ਜਿਹੜੀ ਡੈਵੋਲਿਊਸ਼ਨ ਸਟੇਟਸ ਨੂੰ ਆਉਂਦੀ ਹੈ, ਉਹ ਪੰਜਾਬ ਦੇ ਮਾਮਲੇ ਵਿੱਚ ਨਿਰੰਤਰ ਘਟਦੀ ਚਲੀ ਜਾ ਰਹੀ ਹੈ। ਪੰਜਵੀਂ ਪਲਾਨ ਵਿੱਚ ਪੰਜਾਬ ਦਾ ਹਿੱਸਾ 2.450% ਸੀ ਜੋ ਕਿ ਘੱਟਦੀ-ਘੱਟਦੀ 12ਵੀਂ ਪਲਾਨ ਵਿੱਚ 1.299% ਤੇ ਹੋ ਗਿਆ। ਹੁਣ ਉਸ ਵਿੱਚ ਥੋੜ੍ਹਾ ਜਿਹਾ ਵਾਧਾ ਹੋ ਕੇ ਇਹ 1.389% ਤੇ ਆਇਆ ਹੈ। ਇਕੱਲਾ ਇਹੀ ਨਹੀਂ, ਜੇ ਪੰਚਾਇਤੀ ਰਾਜ ਤੇ ਅਰਬਨ ਬਾਡੀਜ਼ ਦੀ ਡੈਵੋਲਿਊਸ਼ਨ ਦੇਖੀਏ, ਜਿਹੜੀਆਂ ਅਟਾਨਮਸ ਬਾਡੀਜ਼ ਹਨ, ਕੁੱਲ ਪੰਜ ਸਾਲਾਂ ਦੌਰਾਨ ਜਦੋਂ ਪਿਛਲੇ ਵੇਲੇ ਕਾਂਗਰਸ ਸਰਕਾਰ ਦਾ ਰਾਜ ਰਿਹਾ, 1877 ਕਰੋੜ ਰੁਪਏ ਦੀ ਡੈਵੋਲਿਊਸ਼ਨ ਸੀ ਜਦੋਂ ਕਿ ਸਾਡੀ ਸਰਕਾਰ ਦੇ ਪਹਿਲੇ ਤਿੰਨ-ਚਾਰ ਸਾਲਾਂ ਵਿੱਚ ਜੇ ਲਈਏ ਤਾਂ ਇਹ 6980 ਕਰੋੜ ਰੁਪਏ ਹੈ ਜਿਹੜੀ ਇਨ੍ਹਾਂ ਦੇ ਪੰਜ ਸਾਲਾਂ ਦੇ ਸਮੇਂ ਨਾਲੋਂ ਤਿੰਨ ਗੁਣਾਂ ਤੋਂ ਵੀ ਕਿਤੇ ਵੱਧ ਹੈ। ਜੇ ਖੇਤੀ ਵੱਲ ਧਿਆਨ ਦੇਈਏ, ਜਿੱਥੇ ਰਿਸਰਚ ਲਈ ਵੀ ਪੈਸੇ ਦਿੱਤੇ ਹਨ, ਐਨੀਮਲ ਹਸਬੈਂਡਰੀ ਅਤੇ ਫਿਸ਼ਰੀਜ਼ ਲਈ ਵੀ ਪੈਸੇ ਦਿੱਤੇ ਹਨ ਉਥੇ ਸਭ ਤੋਂ ਵੱਧ ਤਰਜੀਹ ਪੰਜਾਬ ਐਗਰੀਕਲਚਰ ਯੂਨੀਵਰਸਿਟੀ ਨੂੰ ਦਿੱਤੀ ਹੈ। ਜਿੱਥੇ ਪੰਜਾਬ ਐਗਰੀਕਲਚਰਲ ਯੂਨੀਵਰਸਿਟੀ ਨੂੰ ਪਿਛਲੀ ਸਰਕਾਰ ਦੌਰਾਨ ਲਗਾਤਾਰ

[ ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ ]

ਪੰਜ ਸਾਲ 80 ਕਰੋੜ ਰੁਪਏ ਨਿਰੰਤਰ ਦਿੱਤੇ ਗਏ ਹਨ ਜਦਕਿ 100 ਕਰੋੜ ਰੁਪਏ ਸੈਂਟਰ ਗੌਰਮਿੰਟ ਵੱਲੋਂ ਦੇਣ ਦੀ ਗੱਲ ਵਾਰ-ਵਾਰ ਹਰ ਬਜਟ ਸਪੀਚ ਦੇ ਵਿੱਚ ਪਿਛਲੀ ਸਰਕਾਰ ਦੇ ਦੌਰਾਨ ਆਈ ਹੈ। ਮੈਂ ਬੜੀ ਖੁਸ਼ੀ ਅਤੇ ਮਾਣ ਨਾਲ ਕਹਿ ਸਕਦਾ ਹਾਂ ਕਿ ਇਸ ਨੂੰ ਪਿਛਲੇ ਸਾਲ ਤੋਂ ਵਧਾ ਕੇ ਸਾਡੀ ਸਰਕਾਰ ਨੇ 110 ਕਰੋੜ ਹੀ ਨਹੀਂ ਕੀਤਾ ਬਲਕਿ ਮੁੱਖ ਮੰਤਰੀ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਦਾ ਵੀ ਮੈਂ ਧੰਨਵਾਦ ਕਰਨਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਆਰ.ਡੀ.ਐਫ. ਵਿੱਚੋਂ ਸਪੈਸ਼ਲ 80 ਕਰੋੜ ਰੁਪਏ ਹਰ ਸਾਲ ਵਾਸਤੇ ਪਿਛਲੇ ਸਾਲ ਤੋਂ ਪੰਜਾਬ ਐਗਰੀਕਲਚਰ ਯੂਨੀਵਰਸਿਟੀ ਨੂੰ ਫੰਡਜ਼ ਮੁਹੱਈਆ ਕਰਵਾਏ ਹਨ ਜਿਸ ਨਾਲ ਯੂਨੀਵਰਸਿਟੀ ਦੀ ਆਰਥਿਕਤਾ ਅਤੇ ਰਿਸਰਚ ਦੇ ਖੇਤਰ ਵਿਚ ਬਹੁਤ ਹੀ ਜ਼ਿਆਦਾ ਸੁਧਾਰ ਆਵੇਗਾ।

ਡਿਪਟੀ ਸਪੀਕਰ ਸਾਹਿਬ, ਮੈਨੂੰ ਆਪ ਜੀ ਦਾ ਇਸ਼ਾਰਾ ਲਗਦਾ ਹੈ ਕਿ ਆਪ ਜੀ ਨੇ ਜਲਦੀ ਕਨਕਲੂਡ ਕਰਨ ਲਈ ਕਿਹਾ ਹੈ, ਮੈਂ ਕਹਿਣਾ ਚਾਹੁੰਦਾ ਹਾਂ ਕਿ ਪਿਛਲੀ ਸਰਕਾਰ ਦੇ ਪੰਜ ਸਾਲਾਂ ਵਿੱਚ ਕੋਈ ਸਰਕਾਰੀ ਨਿਯੁਕਤੀ ਨਹੀਂ ਹੋਈ। ਇਹ ਕੈਪਟਨ ਸਾਹਿਬ ਲਗਾਤਾਰ ਵਾਰ-ਵਾਰ ਬੋਲਦੇ ਹੋਏ ਪੰਜਾਬ ਵਿੱਚ ਬੇਰੁਜ਼ਗਾਰੀ ਦੀ ਗੱਲ ਕਰਦੇ ਹਨ ਕਿ ਬੇਰੁਜ਼ਗਾਰੀ ਬਹੁਤ ਹੈ ਪਰ ਸਭ ਤੋਂ ਵੱਡੀ ਗੱਲ ਤਾਂ ਇਹ ਹੈ ਕਿ ਇਸ ਸਰਕਾਰ ਨੇ 78,466 ਲੋਕ ਅਪੁਆਇੰਟ ਕੀਤੇ ਹਨ ਔਰ ਬਾਕੀ in the process of appointment ਹਨ। ਇਨ੍ਹਾਂ ਵਿੱਚ 4,000 ਅਜਿਹੇ ਵਰਕਰਜ਼ ਹਨ ਜਿਨ੍ਹਾਂ ਦੀ ਕੋਈ ਗੱਲ ਹੀ ਨਹੀਂ ਸੀ ਸੁਣਦਾ, ਉਹ ਆਂਗਣਵਾੜੀ ਵਰਕਰ ਨਹੀਂ ਸਗੋਂ ਉਹ ਵਰਕਰ ਹਨ ਜਿਹੜੇ ਪ੍ਰਾਇਮਰੀ ਸਕੂਲਾਂ ਵਿਚ ਮਿਡ-ਡੇਅ ਮੀਲ ਸਕੀਮ ਅਧੀਨ ਖਾਣਾ ਬਣਾਉਂਦੇ ਹਨ। ਡਿਪਟੀ ਸਪੀਕਰ ਸਾਹਿਬ, ਪਤਾ ਨਹੀਂ ਵਿਰੋਧੀ ਧਿਰ ਵਾਲਿਆਂ ਨੂੰ ਬਜਟ ਵਿੱਚ ਕਿਹੜੀ ਚੀਜ਼ ਬੁਰੀ ਲੱਗੀ ਜਾਂ ਮਾੜੀ ਲੱਗੀ ਪਰ ਜੇਕਰ ਬਜਟ ਵੱਲ ਨਜ਼ਰ ਮਾਰਨੀ ਸ਼ੁਰੂ ਕਰੀਏ ਤਾਂ ਫਿਰ ਬੀ.ਪੀ.ਐਲ. ਪਰਿਵਾਰ ਹੀ ਨਹੀਂ, ਸਗੋਂ 30 ਹਜ਼ਾਰ ਤੋਂ ਘੱਟ ਆਮਦਨ ਵਾਲੇ ਹਰ ਪਰਿਵਾਰ ਨੂੰ ਹਸਪਤਾਲਾਂ ਵਿੱਚ ਫਰੀ ਟ੍ਰੀਟਮੈਂਟ ਦੇਣਾ, ਪੁਲਿਸ ਕਰਮੀਆਂ ਦੀ ਕੈਸ਼ਲੈਸ ਮੈਡੀਕਲ ਇੰਸ਼ੋਰੈਂਸ 2 ਲੱਖ ਤੱਕ ਕਰਨਾ, 240 ਐਂਬੂਲੈਂਸਾਂ ਦਾ ਇੰਤਜ਼ਾਮ ਕਰਨਾ, 1000/- ਰੁਪਿਆ ਉਸ ਮਾਂ ਨੂੰ ਦੇਣਾ ਜਿਹੜੀ ਇੰਸਟੀਚਿਊਸ਼ਨਲ ਡਿਲੀਵਰੀ ਵਾਸਤੇ ਜਾਵੇਗੀ, 20 ਕਰੋੜ ਕੈਂਸਰ ਰਿਲੀਫ ਫੰਡ ਵਾਸਤੇ, ਤਿੰਨ ਮੈਡੀਕਲ ਕਾਲਜਾਂ ਨੂੰ ਅਪਗ੍ਰੇਡ ਕਰਨਾ ਜਿਸ ਵਾਸਤੇ 284 ਕਰੋੜ ਰੁਪਏ ਦੀ ਲਾਗਤ ਆਵੇਗੀ। ਇਸ ਤੋਂ ਇਲਾਵਾ ਸਿੱਖਿਆ ਦੇ ਖੇਤਰ ਵਿੱਚ ਕੁੱਲ 123 ਆਦਰਸ਼ ਸਕੂਲਾਂ ਵਿੱਚੋਂ 15 ਆਦਰਸ਼ ਸਕੂਲਾਂ ਦਾ ਖੁੱਲ੍ਹ ਜਾਣਾ ਅਤੇ ਸਰਵ ਸਿੱਖਿਆ ਅਭਿਆਨ ਤਹਿਤ 319 ਨਵੇਂ ਸਕੂਲ ਅਤੇ 18384 ਨਵੇਂ ਕਮਰੇ ਬਣਾਉਣੇ, ਸਰਕਾਰੀ ਪ੍ਰਾਇਮਰੀ ਸਕੂਲ ਦੇ ਬੱਚਿਆਂ ਲਈ ਫਰਨੀਚਰ ਦਾ ਪ੍ਰਬੰਧ ਕਰਨਾ, ਮਿਡ-ਡੇਅ ਮੀਲ ਸਕੀਮ ਅਧੀਨ ਸਕੂਲਾਂ ਨੂੰ ਫਰੀ ਭਾਂਡੇ ਦੇਣਾ, ਦਸਵੀਂ ਜਮਾਤ ਤੱਕ ਕੁੜੀਆਂ ਨੂੰ ਟੋਟਲੀ ਮੁਫਤ ਸਿੱਖਿਆ ਦੇਣੀ, ਉਨ੍ਹਾਂ ਲਈ ਸਕੂਲ ਜਾਣ ਵਾਸਤੇ ਸਾਈਕਲਾਂ ਦਾ ਪ੍ਰਬੰਧ ਕਰਨਾ, ਆਰਥਿਕ ਪੱਖੋਂ ਕਮਜ਼ੋਰ ਪਰਿਵਾਰ ਦੇ ਬੱਚਿਆਂ ਨੂੰ ਮੁਫ਼ਤ ਯੂਨੀਫਾਰਮ

ਦੇਣੀ, 17 ਨਵੇਂ ਕਾਲਜ 135 ਕਰੋੜ ਦੀ ਲਾਗਤ ਨਾਲ ਖੋਲ੍ਹਣਾ, ਪੰਜਾਬੀ ਯੂਨੀਵਰਸਿਟੀ, ਗੁਰੂ ਨਾਨਕ ਦੇਵ ਯੂਨੀਵਰਸਿਟੀ ਅਤੇ ਗੁਰੂ ਅੰਗਦ ਦੇਵ ਯੂਨੀਵਰਸਿਟੀ ਨੂੰ ਪਹਿਲਾਂ ਦਿੱਤੀ ਜਾ ਰਹੀ 50% ਗ੍ਰਾਂਟ ਇਨ ਏਡ ਤੋਂ ਇਲਾਵਾ 1.5 ਕਰੋੜ ਰੁਪਏ ਹਰ ਸਾਲ ਦੇਣਾ, 6 ਹਾਕੀ ਸਟੇਡੀਅਮ ਅਤੇ 7 ਮਲਟੀਪਰਪਜ਼ ਸਪੋਰਟਸ ਕੰਪਲੈਕਸ ਬਣਾਉਣਾ, 1100 ਉੱਤਮ ਖਿਡਾਰੀਆਂ ਨੂੰ 10000/- ਰੁਪਏ ਦਾ ਸਕਾਲਰਸ਼ਿਪ ਅਤੇ ਜੂਨੀਅਰ ਵਰਗ ਵਿੱਚ 1100 ਖਿਡਾਰੀਆਂ ਨੂੰ 5000/- ਰੁਪਏ ਦਾ ਸਕਾਲਰਸ਼ਿਪ, ਪੈਨਸ਼ਨ ਸਕੀਮ ਵਿੱਚ ਔਰਤਾਂ ਦੀ ਉਮਰ 60 ਤੋਂ 58 ਸਾਲ ਕਰਨਾ, ਇਸ ਦੇ ਨਾਲ ਹੀ ਫਰੀਡਮ ਫਾਈਟਰਜ਼ ਦਾ ਵੀ ਆਰਥਿਕ ਪੱਖੋਂ ਧਿਆਨ ਰੱਖਣਾ, ਸ਼ਗਨ ਸਕੀਮ ਦਾ ਐਂਬਿਟ ਵਧਾਉਣਾ, ਗੁਰੂ ਰਵੀਦਾਸ ਭਵਨ ਬਣਾਉਣਾ ਅਤੇ ਰਾਮ ਤੀਰਥ ਵਿਖੇ ਬਾਲਮੀਕਿ ਸਥਲ ਦਾ ਸਮੂਹਿਕ ਵਿਕਾਸ ਕਰਨਾ ਆਦਿ, ਇਨ੍ਹਾਂ ਚੀਜ਼ਾਂ ਨੂੰ ਦੇਖਦੇ ਹੋਏ ਅਸੀਂ ਕਹਿ ਸਕਦੇ ਹਾਂ ਕਿ ਇਹ ਚਹੁੰ ਪੱਖੀ ਕਿਸਮ ਦਾ ਬਜਟ ਆਇਆ ਹੈ। ਇਹ ਲੋਕ ਪੱਖੀ ਬਜਟ ਹੈ ਔਰ ਮੈਂ ਸਮਝਦਾ ਹਾਂ ਕਿ ਇਹ ਇਕ ਇਤਿਹਾਸਕ ਬਜਟ ਹੈ। ਡਿਪਟੀ ਸਪੀਕਰ ਸਾਹਿਬ, ਐਸਾ ਬਜਟ ਅੱਜ ਤੱਕ ਪੰਜਾਬ ਦੇ ਸਦਨ ਵਿੱਚ ਕਦੇ ਪੇਸ਼ ਨਹੀਂ ਹੋਇਆ। (ਥੰਪਿੰਗ) ਮੈਂ ਮਾਨਯੋਗ ਵਿੱਤ ਮੰਤਰੀ ਸਾਹਿਬਾ ਨੂੰ ਇਸ ਦੀ ਬਹੁਤ-ਬਹੁਤ ਮੁਬਾਰਕਬਾਦ ਦਿੰਦਾ ਹੋਇਆ ਧੰਨਵਾਦ ਕਰਦਾ ਹਾਂ।

**ਸ਼੍ਰੀ ਅਨਿਲ ਜੋਸ਼ੀ (ਅੰਮ੍ਰਿਤਸਰ ਉੱਤਰੀ)** : ਡਿਪਟੀ ਸਪੀਕਰ ਸਾਹਿਬ, ਮੈਂ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬਜਟ ਅਨੁਮਾਨਾਂ ਤੇ ਬੋਲਣ ਦਾ ਟਾਈਮ ਦਿੱਤਾ ਹੈ। ਇਸ ਵਾਸਤੇ ਬਹੁਤ ਵੱਡੀ ਸਪੀਚ ਤਿਆਰ ਕੀਤੀ ਸੀ ਪਰ ਕੁਰੱਪਟ ਲੋਕ ਸਾਡਾ ਟਾਈਮ ਖਾ ਗਏ। ਇਸ ਹਿੰਦੁਸਤਾਨ ਦੇਸ਼ ਵਿਚ ਕਾਂਗਰਸ ਪਾਰਟੀ ਵਾਲੇ ਸਭ ਤੋਂ ਕੁਰੱਪਟ ਲੋਕ ਹਨ। ਮਾਨਯੋਗ ਮੁੱਖ ਮੰਤਰੀ ਸਾਹਿਬ, ਇਹ ਬਹੁਤ ਹੀ ਵਧੀਆ ਬਜਟ ਹੈ ਅਤੇ ਇਹ ਸਰਬਸੰਮਤੀ ਨਾਲ ਪਾਸ ਹੋਣਾ ਚਾਹੀਦਾ ਹੈ ਪਰ ਮੈਂ ਸਦਨ ਵਿੱਚ ਅੰਮ੍ਰਿਤਸਰ ਸ਼ਹਿਰ ਦੇ ਬਾਰੇ ਕੁਝ ਸ਼ਬਦ ਕਹਿਣਾ ਚਾਹੁੰਦਾ ਹਾਂ ਕਿ ਦੁਨੀਆਂ ਭਰ ਤੋਂ ਲੋਕ ਇੱਥੇ ਆਉਂਦੇ ਹਨ। ਅੱਜ ਇੰਡਸਟਰੀ ਉਥੇ ਬਿਲਕੁਲ ਖ਼ਤਮ ਹੋ ਗਈ ਹੈ। ਹੇਰ ਵਾਰੀ ਮੈਂ ਇਹ ਗੱਲ ਕਹਿੰਦਾ ਹਾਂ ਕਿ ਉਥੇ ਇਸ ਵੇਲੇ ਕੇਵਲ ਟੂਰਿਜ਼ਮ ਇੰਡਸਟਰੀ ਦਾ ਹੀ ਸਕੋਪ ਰਹਿ ਗਿਆ ਹੈ। ਸਰਕਾਰ ਨੇ ਸਵਰਨ ਮੰਦਿਰ ਦਾ ਗਲਿਆਰਾ ਬਣਾ ਦਿੱਤਾ ਹੈ ਅਤੇ ਆਲਾ ਦੁਆਲਾ ਵੀ ਹੁਣ ਉਥੇ ਬਹੁਤ ਵਧੀਆ ਹੋ ਗਿਆ ਹੈ।

*12.09 ਵਜੇ ਬਾਅਦ ਦੁਪਹਿਰ

(*ਇਸ ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੁੱਖ ਮੰਤਰੀ ਸਾਹਿਬ ਨੂੰ ਬਜਟ ਤੇ ਵਿਚਾਰ ਕਰਦੇ ਹੋਏ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਅੰਮ੍ਰਿਤਸਰ ਵਿੱਚ ਇੱਕ ਟਰਾਮ ਚੱਲ ਰਹੀ ਹੈ। ਇਹ ਸਟੇਸ਼ਨ ਤੋਂ ਲੈ ਕੇ ਦਰਬਾਰ ਸਾਹਿਬ ਤੱਕ ਚਲਦੀ ਹੈ ਜੋ ਕਿ ਪੂਰੇ ਹਿੰਦੁਸਤਾਨ ਵਿੱਚ ਇੱਕ ਨਵੀਂ ਕਿਸਮ ਦੀ ਚੀਜ਼ ਹੈ। ਇਸੇ ਤਰ੍ਹਾਂ ਹੀ ਰਾਮ ਤੀਰਥ ਵਾਸਤੇ

[ ਸ਼੍ਰੀ ਅਨਿਲ ਜੋਸ਼ੀ ]

ਵੀ 2 ਕਰੋੜ ਰੁਪਿਆ ਰੱਖਿਆ ਗਿਆ ਹੈ। ਮੈਂ ਮਾਨਯੋਗ ਮੁੱਖ ਮੰਤਰੀ ਸਾਹਿਬ ਨੂੰ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਬਜਟ ਵਿੱਚ ਇਹ ਪ੍ਰੋਵੀਜ਼ਨ ਵੀ ਜ਼ਰੂਰ ਕਰਨ ਕਿ ਜਿਹੜਾ ਦੁਰਗਿਆਣਾ ਮੰਦਿਰ ਹੈ ਉਸ ਦੇ ਪਾਣੀ ਦੇ ਟਰੀਟਮੈਂਟ ਪਲਾਂਟ ਵਾਸਤੇ ਪੈਸੇ ਜ਼ਰੂਰ ਰੱਖੇ ਜਾਣ। ਸਕੱਤਰੀ ਬਾਗ ਅਤੇ ਅੰਮ੍ਰਿਤ ਆਨੰਦ ਬਾਗ ਵਾਸਤੇ 5-5 ਕਰੋੜ ਰੁਪਿਆ ਦਿੱਤਾ ਗਿਆ ਹੈ, ਇਸ ਵਾਸਤੇ ਮੈਂ ਇਸ ਸਰਕਾਰ ਦਾ ਪੂਰਾ ਧੰਨਵਾਦੀ ਹਾਂ। ਇਸੇ ਤਰ੍ਹਾਂ ਹੀ ਇਤਿਹਾਸਕ ਰਾਮ ਬਾਗ, ਜਿਸ ਵਿੱਚ ਮਹਾਰਾਜਾ ਰਣਜੀਤ ਸਿੰਘ ਦੀਆਂ ਯਾਦਾਂ ਸਮੋਈਆਂ ਹੋਈਆਂ ਹਨ, ਉਸ ਦਾ ਆਪਣਾ ਇਤਿਹਾਸ ਹੈ। ਇਸ ਦਾ ਜਿੰਨਾ ਹਿੱਸਾ ਕਾਰਪੋਰੇਸ਼ਨ ਕੋਲ ਹੈ, ਉਸ ਵਾਸਤੇ ਵੀ ਇਸੇ ਤਰ੍ਹਾਂ ਰਾਸ਼ੀ ਜਾਰੀ ਕੀਤੀ ਜਾਵੇ। ਇਹ ਬਹੁਤ ਵਧੀਆ ਟੂਰਿਸਟ ਪਲੇਸ ਹੈ। ਪੂਰੀ ਦੁਨੀਆਂ ਤੋਂ ਲੋਕ ਇੱਥੇ ਮਹਾਰਾਜਾ ਰਣਜੀਤ ਸਿੰਘ ਦੀਆਂ ਯਾਦਾਂ ਦੇਖਣ ਵਾਸਤੇ ਆਉਂਦੇ ਹਨ। ਉਥੇ ਸਫ਼ਾਈ ਆਦਿ ਦਾ ਪ੍ਰਬੰਧ ਨਾ ਹੋਣ ਕਾਰਨ ਬਾਗ ਜੰਗਲ ਬਣ ਗਿਆ ਸੀ। ਉਸ ਨੂੰ ਅਸੀਂ ਸਾਫ਼ ਕਰਵਾ ਵੀ ਦਿੱਤਾ ਹੈ ਪਰੰਤੂ ਹੋਰ ਪੈਸੇ ਦੀ ਲੋੜ ਹੈ ਤਾਂ ਕਿ ਕੰਪਨੀ ਬਾਗ ਦੀ ਲੁੱਕ ਹੋਰ ਬਿਹਤਰ ਹੋ ਸਕੇ। ਇਹ ਹੀ ਮੇਰੀਆਂ ਕੁਝ ਇਕ-ਦੋ ਬੇਨਤੀਆਂ ਸਨ। ਧੰਨਵਾਦ ਜੀ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ)** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਅਭਾਰੀ ਹਾਂ ਕਿ ਜਿਹੜਾ ਬਜਟ ਵਿੱਤ ਮੰਤਰੀ ਸਾਹਿਬਾ ਨੇ 14 ਮਾਰਚ, 2011 ਨੂੰ ਪੇਸ਼ ਕੀਤਾ ਸੀ, ਉਸ ਤੇ ਬੋਲਣ ਦਾ ਤੁਸੀਂ ਮੈਨੂੰ ਮੌਕਾ ਦਿੱਤਾ ਹੈ। ਬਜਟ ਆਮ ਲੋਕਾਂ ਦੀ ਭਾਸ਼ਾ ਵਿੱਚ, ਇੱਕ layman ਦੀ ਭਾਸ਼ਾ ਵਿੱਚ, ਆਮਦਨ ਔਰ ਖ਼ਰਚ ਦਾ ਜੋੜ-ਘਟਾਅ ਹੁੰਦਾ ਹੈ ਕਿ ਕਿੰਨੀ ਆਮਦਨ ਵਿੱਚੋਂ ਕਿੰਨਾ ਖ਼ਰਚ ਕਰਨਾ ਹੈ। ਜੇ ਇਸ ਨੂੰ ਥੋੜ੍ਹਾ ਜਿਹਾ ਬਰੀਕੀ ਨਾਲ ਦੇਖੀਏ ਤਾਂ ਬਜਟ ਦੇਸ਼ ਔਰ ਪ੍ਰਦੇਸ਼ ਦੀ ਆਰਥਿਕ ਦਿਸ਼ਾ ਤੈਅ ਕਰਦਾ ਹੈ ਕਿ ਅਸੀਂ ਦੇਸ਼ ਜਾਂ ਪ੍ਰਦੇਸ਼ ਨੂੰ ਕਿਸ ਪਾਸੇ ਲੈ ਕੇ ਜਾਣਾ ਹੈ। ਜਿਸ ਤਰ੍ਹਾਂ ਅੱਜ ਆਉਣ ਵਾਲੇ ਕੱਲ੍ਹ ਦੀ ਨੀਂਹ ਹੁੰਦਾ ਹੈ, ਜੋ ਕੁਝ ਅਸੀਂ ਅੱਜ ਕਰਦੇ ਹਾਂ, ਉਸ ਦਾ ਪ੍ਰਤੀਬਿੰਬ ਸਾਡੇ ਆਉਣ ਵਾਲੇ ਕੱਲ੍ਹ ਤੇ ਪੈਂਦਾ ਹੈ, ਉਸੇ ਤਰ੍ਹਾਂ ਵਿੱਤ ਮੰਤਰੀ ਸਾਹਿਬਾ ਨੇ ਜਿਹੜਾ ਬਜਟ ਇਸ ਸਾਲ ਪੇਸ਼ ਕੀਤਾ ਹੈ, ਉਹ ਪੰਜਾਬ ਦੇ ਉਜਵੱਲ ਭਵਿੱਖ ਦੀ ਨੀਂਹ ਹੈ। ਬਜਟ ਤੇ ਜਿਹੜੀਆਂ ਪੁਰਾਣੀਆਂ legacies ਹੁੰਦੀਆਂ ਹਨ, say debt ਹੈ, ਉਸ ਨੂੰ ਕਿਵੇਂ ਐਡਰੈਸ ਕੀਤਾ, ਉਸ ਤੇ ਵੀ ਬਜਟ ਵਿੱਚ ਵਿਚਾਰ ਆਉਣੀ ਚਾਹੀਦੀ ਹੈ ਔਰ ਜਿਹੜੇ ਸੈਂਟਰਲ ਆਰਗੇਨਾਈਜ਼ੇਸ਼ਨਜ਼ ਦੇ ਬਣਾਏ ਹੋਏ ਪੈਰਾਮੀਟਰਜ਼ ਹਨ, ਜਦੋਂ ਅਸੀਂ ਬਜਟ ਨੂੰ ਦੇਖਦੇ ਹਾਂ ਤਾਂ ਨਾਲ ਹੀ ਇਹ ਵੀ ਦੇਖਿਆ ਜਾਂਦਾ ਹੈ ਕਿ ਕੀ ਬਜਟ ਉਨ੍ਹਾਂ ਪੈਰਾਮੀਟਰਜ਼ ਨੂੰ ਮੀਟ ਕਰਦਾ ਹੈ, ਉਹ ਸਾਰੀਆਂ ਚੀਜ਼ਾਂ ਬਜਟ ਵਿੱਚ ਰਿਫਲੈਕਟ ਹੋਣੀਆਂ ਚਾਹੀਦੀਆਂ ਹਨ। The Budget is the most extensive account of the Government's finances in which revenues from all sources and expenses of all activities are undertaken or aggregated. It comprises the revenue budget and capital budget. It also contains estimates for the next financial

year called budgeted estimates. ਸਪੀਕਰ ਸਾਹਿਬ, ਇਹ ਜੋ ਪੈਰਾ-ਮੀਟਰ ਦੱਸੇ ਹਨ, ਜੇਕਰ ਅਸੀਂ ਬਜਟ ਨੂੰ ਇਨ੍ਹਾਂ ਪੈਰਾ-ਮੀਟਰਜ਼ ਰਾਹੀਂ ਵੇਖੀਏ, ਇਸ ਪ੍ਰਿਜ਼ਮ ਰਾਹੀਂ ਵੇਖੀਏ ਤਾਂ ਉਹ ਸਾਰੇ ਹੀ ਇਸ ਬਜਟ ਵਿੱਚ ਰਿਫਲੈਕਟ ਹੁੰਦੇ ਹਨ। ਜੇਕਰ ਅੰਕੜਿਆਂ ਦੇ ਹਿਸਾਬ ਨਾਲ ਵੇਖੀਏ ਤਾਂ ਜਦੋਂ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਨੇ ਵਾਗਡੋਰ ਸੰਭਾਲੀ ਸੀ ਤਾਂ ਉਸ ਵੇਲੇ ਪਲਾਨ ਆਉਟ-ਲੇਅ 5111 ਕਰੋੜ ਰੁਪਏ ਦੀ ਸੀ ਜਿਹੜੀ ਕਿ ਹੁਣ ਆਲਮੋਸਟ ਡਬਲ ਹੋ ਕੇ 11500 ਕਰੋੜ ਰੁਪਏ ਹੋ ਗਈ ਹੈ। (ਥੰਪਿੰਗ) ਜੇਕਰ ਇਸ ਨੂੰ ਮੈਂ ਦੂਜੇ ਸ਼ਬਦਾਂ ਵਿੱਚ ਕਹਿ ਲਵਾਂ ਕਿ ਜਦੋਂ ਅਸੀਂ ਆਪਣੀ ਸੋਚ ਵੱਡੀ ਬਣਾਉਂਦੇ ਹਾਂ ਕਿ ਅਸੀਂ ਜ਼ਿਆਦਾ ਖਰਚ ਕਰਨਾ ਹੈ, ਇਸ ਲਈ ਅਸੀਂ ਜ਼ਿਆਦਾ ਵਸੀਲੇ ਜੁਟਾਉਣੇ ਹਨ, ਇਸ ਤਰ੍ਹਾਂ ਜ਼ਿਆਦਾ ਤਰੱਕੀ ਹੋਵੇਗੀ। ਉਸ ਨੀਤੀ ਅਨੁਸਾਰ ਅਸੀਂ ਸਾਲ 2007 ਵਿਚ ਜਿਹੜਾ ਬਜਟ ਲੈ ਕੇ ਆਏ ਸੀ, ਉਸ ਤੋਂ ਬਾਅਦ ਵਾਲੇ ਬਜਟ ਵਿੱਚ ਅਸੀਂ ਜ਼ਿਆਦਾ ਵਸੀਲੇ ਜੁਟਾਏ ਸਨ ਅਤੇ ਆਪਣੇ ਪੰਜਵੇਂ ਸਾਲ ਵਿੱਚ ਉਨ੍ਹਾਂ ਵਸੀਲਿਆਂ ਨੂੰ ਡਬਲ ਕੀਤਾ ਹੈ। ਸਪੀਕਰ ਸਾਹਿਬ, ਉਸ ਨਾਤੇ ਅੰਕੜਿਆਂ ਵਜੋਂ ਅਸੀਂ ਜ਼ਿਆਦਾ ਵਸੀਲੇ ਜੁਟਾ ਕੇ ਜ਼ਿਆਦਾ ਖਰਚ ਕਰਾਂਗੇ ਜਿਸ ਨਾਲ ਪੰਜਾਬ ਦੀ ਤਰੱਕੀ ਹੋਵੇਗੀ। ਜੇਕਰ ਡਾਇਰੈਕਸ਼ਨ ਦੀ ਗੱਲ ਕਰੀਏ ਕਿ ਅਸੀਂ ਪੰਜਾਬ ਨੂੰ ਕਿਸ ਤਰਫ਼ ਲੈ ਕੇ ਜਾਣਾ ਹੈ, ਉਸ ਦਾ ਪ੍ਰਤੀਬਿੰਬ ਵੀ ਬਜਟ ਵਿੱਚ ਦਰਸਾਇਆ ਗਿਆ ਹੈ। ਅਸੀਂ ਸਿੱਖਿਆ ਤੇ ਜ਼ੋਰ ਦਿੱਤਾ ਹੈ। ਯੂਥ, ਜਿਹੜਾ ਕਿ ਪੰਜਾਬ ਦਾ ਭਵਿੱਖ ਹੈ, ਉਸ ਨੂੰ ਬਿਲਡ-ਅੱਪ ਕਰਨਾ ਹੈ। ਗਰੀਬ, ਜਿਹੜਾ ਕਿ ਅੱਤ ਦਾ ਪੱਛੜਿਆ ਹੋਇਆ ਅਤੇ ਦੁਖੀ ਹੈ, ਉਸ ਦੀ ਚਿੰਤਾ ਕਰਨੀ ਹੈ।

ਸਪੀਕਰ ਸਾਹਿਬ, ਕੋਈ ਵੀ ਦੇਸ਼ ਜਾਂ ਪ੍ਰਦੇਸ਼ ਉਦੋਂ ਤੱਕ ਤਰੱਕੀ ਨਹੀਂ ਕਰ ਸਕਦਾ ਜਦੋਂ ਤੱਕ ਕਿ ਉਹ ਬਿਜਲੀ ਦੇ ਖੇਤਰ ਵਿੱਚ ਨਿਰੰਤਰ ਵਾਧਾ ਨਾ ਕਰੇ। ਇਸ ਦਾ ਰਿਫਲੈਕਸ਼ਨ ਵੀ ਇਸ ਬਜਟ ਵਿੱਚ ਹੈ, ਜਿਸ ਵਾਸਤੇ ਅਸੀਂ ਬਜਟ ਦਾ 30% ਰੱਖਿਆ ਹੈ। ਮੈਂ 13ਵੇਂ ਫਾਈਨਾਂਸ ਕਮਿਸ਼ਨ ਦੇ ਅੰਕੜਿਆਂ ਵਿੱਚ ਨਹੀਂ ਜਾਵਾਂਗਾ ਕਿਉਂਕਿ ਵਿੱਤ ਮੰਤਰੀ ਜੀ ਨੇ ਬਜਟ ਵਿੱਚ ਉਹ ਅੰਕੜੇ ਬੜੇ ਹੀ ਵਿਸਥਾਰ ਨਾਲ ਦੱਸੇ ਹਨ। ਜਿਹੜੇ ਸੈਂਟਰਲ ਸਰਕਾਰ ਦੇ ਪੈਰਾ-ਮੀਟਰ ਹਨ, ਉਨ੍ਹਾਂ ਮੁਤਾਬਿਕ ਰੈਵਨਿਊ ਡੈਫੀਸਿਟ is to ਜੀ.ਐਸ.ਡੀ.ਪੀ., ਫਿਸਕਲ ਡੈਫੀਸਿਟ ਪੈਰਾ-ਮੀਟਰ is to ਜੀ.ਐਸ.ਡੀ.ਪੀ. ਦਿੱਤੇ ਹਨ ਕਿ ਉਨ੍ਹਾਂ ਨੂੰ ਮੀਟ ਕਰੋ। ਸਪੀਕਰ ਸਾਹਿਬ, ਮੈਨੂੰ ਦੱਸਦੇ ਹੋਏ ਜਾਂ ਇਹ ਪੜ੍ਹ ਕੇ ਖੁਸ਼ੀ ਮਹਿਸੂਸ ਹੁੰਦੀ ਹੈ ਕਿ ਜਿਹੜੇ ਪੈਰਾ-ਮੀਟਰ ਸੈਂਟਰਲ ਸਰਕਾਰ ਨੇ ਦਿੱਤੇ ਹਨ, ਉਹ ਸਾਰੇ ਦੇ ਸਾਰੇ ਹੀ ਇਸ ਬਜਟ ਵਿੱਚ ਰਿਫਲੈਕਟ ਹੁੰਦੇ ਹਨ ਜਿਹੜਾ ਬਜਟ ਵਿੱਤ ਮੰਤਰੀ ਜੀ ਨੇ 14 ਮਾਰਚ ਨੂੰ ਪੇਸ਼ ਕੀਤਾ ਹੈ। ਇਹ ਵੀ ਗੱਲ ਛੁਪਾਈ ਨਹੀਂ ਜਾ ਸਕਦੀ ਕਿ ਸਾਡੀ ਸਟੇਟ ਤੇ ਕਰਜ਼ੇ ਦਾ ਭਾਰ ਹੈ । ਆਪੋਜ਼ੀਸ਼ਨ ਵਾਲਿਆਂ ਨੇ ਕਰਜ਼ੇ ਦਾ ਇਤਿਹਾਸ ਦੱਸਿਆ ਕਿ ਸਟੇਟ ਕਦੋਂ ਸਰਪਲੱਸ ਸੀ ਅਤੇ ਕੀ ਕਾਰਨ ਹੈ ਕਿ ਸਾਡਾ ਬਜਟ ਡੈਫੀਸਿਟ ਵਿੱਚ ਚਲਾ ਗਿਆ, ਘਾਟੇ ਵਿੱਚ ਹੋ ਗਿਆ। ਹੁਣ ਇਸ ਬਾਰੇ ਮੈਂ ਵੀ ਦੱਸਦਾ ਹਾਂ। ਭਾਵੇਂ ਰਾਹ ਔਖਾ ਹੈ ਪਰ ਅਸੀਂ

[ ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ ]

ਸਹੀ ਦਿਸ਼ਾ ਵਿੱਚ ਚੱਲ ਰਹੇ ਹਾਂ। Although the road is tough but we are moving in the right direction. ਸਹੀ ਦਿਸ਼ਾ ਇਸ ਬਜਟ ਵਿਚ ਦਰਸਾਈ ਗਈ ਹੈ। ਮਾਨਯੋਗ ਸਪੀਕਰ ਸਾਹਿਬ, ਇਹ ਬਜਟ ਸਰਕਾਰ ਦਾ ਪੰਜਵੇਂ ਸਾਲ ਲਈ ਹੈ ਕਿਉਂਜੋ ਸਰਕਾਰ ਦਾ ਕਾਰਜਕਾਲ ਹੀ ਪੰਜ ਸਾਲ ਦਾ ਹੁੰਦਾ ਹੈ। ਸ਼੍ਰੋਮਣੀ ਅਕਾਲੀ ਦਲ ਅਤੇ ਭਾਜਪਾ ਸਰਕਾਰ ਦਾ 5ਵਾਂ ਸਾਲ ਹੋਣ ਦੇ ਨਾਤੇ, ਪਿਛਲੇ ਚਾਰ ਸਾਲਾਂ ਵਿੱਚ ਅਸੀਂ ਕੀ ਕੁਝ ਕੀਤਾ, ਇਸ ਦੀ ਵੀ ਇਸ ਵਿੱਚ ਰਿਫਲੈਕਸ਼ਨ ਹੈ ਅਤੇ ਉਹ ਰਿਫਲੈਕਸ਼ਨ ਹੈ good governance, ਜਿਸ ਦੀ ਝਲਕ ਵੀ ਇਸ ਬਜਟ ਵਿਚੋਂ ਮਿਲਦੀ ਹੈ ਕਿ ਅੱਛਾ ਸ਼ਾਸਨ ਦਿੱਤਾ ਹੈ, ਅੱਛਾ ਪ੍ਰਸ਼ਾਸਨ ਦਿੱਤਾ ਹੈ। ਇਸ ਦਾ ਕੀ ਪੈਰਾ-ਮੀਟਰ ਹੈ? ਸਪੀਕਰ ਸਾਹਿਬ, ਇਸ ਦਾ ਪੈਰਾ-ਮੀਟਰ ਇਹ ਹੈ ਕਿ ਜਿਹੜੀ ਵੈਟ ਕੁਲੈਕਸ਼ਨ ਹੈ, ਉਹ ਡਬਲ ਹੋ ਗਈ ਹੈ। ਜਦੋਂ ਅਕਾਲੀ-ਭਾਜਪਾ ਸਰਕਾਰ ਸਾਲ 2007 ਵਿੱਚ ਆਈ ਉਦੋਂ ਗਰੌਸ ਕੁਲੈਕਸ਼ਨ 5871.29 ਕਰੋੜ ਰੁਪਏ ਸੀ ਅਤੇ ਹੁਣ 2010-11 ਵਿੱਚ ਇਹ 11112 ਕਰੋੜ ਰੁਪਏ ਹੋਈ ਹੈ। ਮਾਨਯੋਗ ਸਪੀਕਰ ਸਾਹਿਬ, ਜੇ ਡਬਲ ਹੋਈ ਹੈ ਤਾਂ ਇਸ ਦਾ ਮਤਲਬ ਇਹ ਨਹੀਂ ਕਿ ਅਸੀਂ ਕੋਈ ਟੈਕਸ ਲਗਾਏ ਹਨ? ਨਹੀਂ ਜੀ, ਅਸੀਂ ਟੈਕਸ ਨਹੀਂ ਲਗਾਏ। ਅਸੀਂ ਸਿਰਫ਼ ਸਿਸਟਮ ਨੂੰ ਮਜ਼ਬੂਤ ਕੀਤਾ ਹੈ, ਕੰਪਿਊਟਰਾਈਜੇਸ਼ਨ ਅਤੇ ਰੈਸ਼ਨੇਲਾਈਜੇਸ਼ਨ ਕੀਤੀ ਹੈ। ਸ਼੍ਰੋਮਣੀ ਅਕਾਲੀ ਦਲ-ਭਾਜਪਾ ਦੀ ਸਰਕਾਰ ਨੇ 4 ਸਾਲਾਂ ਵਿੱਚ ਪੰਜਾਬ ਦੀ ਜਨਤਾ ਤੋਂ ਬੋਝ ਨੂੰ ਘਟਾਇਆ ਹੈ। ਸਪੀਕਰ ਸਾਹਿਬ, ਕਈ ਚੀਜ਼ਾਂ ਐਸੀਆਂ ਹਨ ਜਿਨ੍ਹਾਂ ਤੋਂ ਵੈਟ ਨੂੰ ਰਿਡਿਊਸ ਕੀਤਾ ਗਿਆ ਹੈ। ਸਪੀਕਰ ਸਾਹਿਬ, ਤੁਸੀਂ ਦੇਖੋ ਕਿ ਨਾਨ-ਬਰੈਂਡਿਡ ਮਹਿੰਦੀ ਨੂੰ ਅਸੀਂ ਵੈਟ ਫਰੀ ਕੀਤਾ ਹੈ, ਧੂਪ, ਸਪੈਕਟੇਕਲਜ਼ ਤੋਂ ਵੈਟ ਘਟਾ ਕੇ ਇਹ 12.5 ਤੋਂ 5% ਕੀਤਾ ਹੈ, ਆਰ.ਸੀ.ਸੀ. ਪਾਈਪ ਦਾ ਵੈਟ ਵੀ 12.5% ਤੋਂ 5% ਕੀਤਾ ਹੈ, ਪੰਜਾਬੀ ਜੁੱਤੀ ਨੂੰ ਵੈਟ ਫਰੀ ਕੀਤਾ ਹੈ। ਹਰ ਇੱਕ ਵਿਅਕਤੀ, ਗਰੀਬ ਤੋਂ ਗਰੀਬ ਵੀ ਦਾਲ ਖਾਂਦਾ ਹੈ : ਦਾਲ ਰੋਟੀ ਖਾਓ, ਪ੍ਰਭੂ ਦੇ ਗੁਣ ਗਾਓ। ਸੋ, ਦਾਲਾਂ ਤੇ 4% ਵੈਟ ਸੀ, ਉਸ ਨੂੰ ਘਟਾ ਕੇ 1% ਕੀਤਾ ਹੈ। ਰਾਈਸ ਬਰਾਨ, ਨਿੱਕੂ, ਛਿੱਲਕਾ, ਫੱਕ, ਡੀ-ਆਇਲਡ ਕੇਕ, ਵੈਟ ਫਰੀ ਕੀਤੇ ਹਨ। ਫਿਰ ਇਸੇ ਤਰ੍ਹਾਂ, ਇਥੇ ਬੱਸਾਂ ਅਤੇ ਟਰੱਕ ਪੰਜਾਬ ਵਿੱਚ ਬਣਦੇ ਹਨ ਅਤੇ ਖਾਸ ਕਰਕੇ ਜਲੰਧਰ ਵਿੱਚ ਬਣਦੇ ਹਨ, ਸੋ ਉਸ ਦੇ ਉਤੇ ਵੀ ਵੈਟ ਨੂੰ 12.5% ਤੋਂ 5.5% ਰੈਸ਼ਨੇਲਾਈਜ਼ ਕੀਤਾ ਹੈ। ਫਰਨੇਸ ਆਇਲ ਉੱਤੇ 12.5% ਤੋਂ 4% ਕੀਤਾ ਹੈ, ਮੋਲੈਸਿਸ ਤੇ 22% ਸੀ, ਉਸ ਨੂੰ ਘਟਾ ਕੇ 4% ਕੀਤਾ ਹੈ ਅਤੇ ਇਸੇ ਤਰ੍ਹਾਂ ਸ਼ੋਡੀ, ਵਰਸਟਰਡ ਯਾਨ, ਡਾਈਜ਼, ਕੈਮੀਕਲਜ਼, ਕਾਟਨ ਉੱਤੇ ਐਂਟਰੀ ਟੈਕਸ ਮੁਆਫ ਕੀਤਾ ਹੈ, ਵਿਦਡਰਾਅ ਕੀਤਾ ਹੈ। ਸਪੀਕਰ ਸਾਹਿਬ, ਇੰਨਾ ਹੀ ਨਹੀਂ, ਮੈਂ ਦੱਸਣਾ ਚਾਹੁੰਦਾ ਹਾਂ ਕਿ ਅਸੀ ਸਾਲ 2005-06 ਵਿੱਚ ਵਿਉਪਾਰੀਆਂ ਨੂੰ 85.87 ਕਰੋੜ ਰੁਪਿਆ ਵੈਟ ਰੀਫੰਡ ਕੀਤਾ, 2006-07 ਦੇ ਵਿੱਚ 243.53 ਕਰੋੜ ਰੁਪਿਆ, 2007-08 ਵਿੱਚ 241.46 ਕਰੋੜ ਰੁਪਿਆ, 2008-09 ਵਿੱਚ 361.57 ਕਰੋੜ ਰੁਪਿਆ, 2009-10 ਵਿੱਚ 364.79 ਕਰੋੜ ਰੁਪਿਆ ਅਤੇ ਨਵੰਬਰ, 2010 ਤੱਕ 279.84 ਕਰੋੜ ਰੁਪਿਆ ਅਸੀਂ ਵੈਟ ਰੀਫੰਡ ਕੀਤਾ। ਸਪੀਕਰ

ਸਾਹਿਬ, ਜਿਹੜਾ ਪੈਂਡਿੰਗ ਹੈ ਉਹ ਸਿਰਫ਼ 210 ਕਰੋੜ ਰੁਪਏ ਦਾ ਹੈ। ਕਹਿਣ ਦਾ ਭਾਵ ਕਿ ਇਹ ਸਭ ਗੁੱਡ ਗਵਰਨੈਂਸ ਦੀ ਰਿਫਲੈਕਸ਼ਨ ਹੈ।

ਸਪੀਕਰ ਸਾਹਿਬ, ਅਕਾਲੀ-ਭਾਜਪਾ ਸਰਕਾਰ ਨੇ ਪਾਰਦਰਸ਼ਤਾ ਲਿਆਉਣ ਲਈ ਬਹੁਤ ਸਾਰੇ ਮਹਿਕਮਿਆਂ ਵਿੱਚ ਈ.ਟੈਂਡਰਿੰਗ ਸ਼ੁਰੂ ਕੀਤੀ ਹੈ ਤਾਂ ਕਿ ਜਿਹੜੇ ਠੇਕੇ ਸਰਕਾਰ ਵੱਲੋਂ ਦਿੱਤੇ ਜਾਂਦੇ ਹਨ, ਉਸ ਦੇ ਵਿੱਚ ਫੇਅਰ ਕੰਪੀਟੀਸ਼ਨ ਹੋਵੇ, ਵਧੀਆ ਠੇਕੇਦਾਰ ਆਉਣ, ਵਧੀਆ ਕੰਮ ਹੋਵੇ ਅਤੇ ਸਾਰਾ ਕੁਝ ਪਾਰਦਰਸ਼ੀ ਹੋਵੇ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸੋਲਿਡ ਵੇਸਟ ਮੈਨੇਜਮੈਂਟ ਦੁਆਰਾ ਸ਼ਹਿਰਾਂ ਵਿੱਚ ਕੂੜੇ-ਕਰਕਟ ਦੇ ਨਿਪਟਾਰੇ ਦਾ ਕੰਮ ਵੀ ਇਸ ਸਾਲ ਵਿੱਚ ਸ਼ੁਰੂ ਹੋ ਜਾਵੇਗਾ।

ਅੱਗੇ ਮੈਂ ਬਿਜਲੀ ਬਾਰੇ ਕਹਿਣਾ ਚਾਹਾਂਗਾ। ਕਿਹਾ ਜਾਂਦਾ ਹੈ ਕਿ **"Energy saved - energy generated"**, ਕਿਉਂਕਿ ਬਿਜਲੀ ਦੀ ਹਮੇਸ਼ਾ ਸ਼ਾਰਟੇਜ਼ ਰਹਿੰਦੀ ਹੈ। ਸੋ, ਅਸੀਂ ਸ਼ਹਿਰਾਂ ਵਿੱਚ **energy saver** ਲਗਾ ਕੇ, ਬਿਜਲੀ ਬਚਾ ਕੇ, ਉਸ ਨੂੰ ਹੋਰ ਥਾਂ ਤੇ ਇਸਤੇਮਾਲ ਕਰਾਂਗੇ। ਮਾਨਯੋਗ ਸਪੀਕਰ ਸਾਹਿਬ, ਅੱਜ ਲੋਕ ਗੁੱਡ ਗਵਰਨੈਂਸ ਅਤੇ ਅੱਛਾ ਸ਼ਾਸਨ ਚਾਹੁੰਦੇ ਸਨ। ਸਪੀਕਰ ਸਾਹਿਬ, ਬਿਹਾਰ ਦੇ ਵਿੱਚ ਜੋ ਅੱਜ ਦੁਬਾਰਾ ਸਰਕਾਰ ਆਈ ਹੈ ਤਾਂ ਉਹ ਅੱਛੇ ਸ਼ਾਸਨ ਕਰਕੇ ਆਈ ਹੈ ਅਤੇ ਅਕਾਲੀ ਦਲ-ਭਾਰਤੀ ਜਨਤਾ ਪਾਰਟੀ ਦੀ ਸਰਕਾਰ ਅੱਛੇ ਸ਼ਾਸਨ ਦਾ ਪ੍ਰਤੀਕ ਹੈ।

ਮਾਨਯੋਗ ਸਪੀਕਰ ਸਾਹਿਬ, ਵਿਪਕਸ਼ ਵੱਲੋਂ ਇਕ ਦੋਸ਼ ਲਗਾਇਆ ਜਾਂਦਾ ਹੈ ਅਤੇ ਅਕਸਰ ਹੀ ਕਿਹਾ ਜਾਂਦਾ ਹੈ ਕਿ ਕੇਂਦਰ ਦੀਆ ਸਕੀਮਾਂ, ਸੈਂਟਰਲੀ ਸਪਾਂਸਰਡ ਸਕੀਮਾਂ ਦਾ ਪੈਸਾ ਵਰਤਿਆ ਜਾਂਦਾ ਹੈ। ਉਸੇ ਪੈਸੇ ਨੂੰ ਬਜਟ ਵਿੱਚ ਲਿਆ ਗਿਆ ਹੈ। ਠੀਕ ਹੈ ਜੀ, ਅਜਿਹਾ ਕਰਨਾ ਕੋਈ ਦੋਸ਼ ਨਹੀਂ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਇਹ ਸਕੀਮਾਂ ਹਨ, ਚਾਹੇ ਉਹ ਜਵਾਹਰ ਲਾਲ ਨਹਿਰੂ ਅਬਰਨ ਰਿਨਿਊਲ ਮਿਸ਼ਨ ਲੈ ਲਓ, ਚਾਹੇ ਨੈਸ਼ਨਲ ਰਿਵਰ ਕਨਜ਼ਰਵੇਸ਼ਨ ਮਿਸ਼ਨ ਲੈ ਲਓ, ਚਾਹੇ ਯੂ.ਆਈ.ਡੀ. ਐਸ.ਐਸ. 77 ਸਕੀਮ ਹੈ ਅਤੇ ਚਾਹੇ ਹੋਰ ਸਕੀਮਾਂ ਹਨ, ਇਹ ਕੇਂਦਰ ਵੱਲੋਂ ਸਾਰੇ ਹੀ ਪ੍ਰਦੇਸ਼ਾਂ ਨੂੰ ਮਿਲਦੀਆਂ ਹਨ। ਇਸ ਦੇ ਨਾਲ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਇੱਕ ਪਾਰਟੀ ਦੀ ਸਰਕਾਰ ਪ੍ਰਦੇਸ਼ ਵਿੱਚ ਵੀ ਅਤੇ ਕੇਂਦਰ ਵਿੱਚ ਵੀ ਹੋਵੇ ਤਾਂ ਕੰਮ ਕਰਨਾ ਅਸਾਨ ਹੁੰਦਾ ਹੈ। ਜਦੋਂ ਕੇਂਦਰ ਵਿੱਚ ਸ਼੍ਰੀ ਅਟੱਲ ਬਿਹਾਰੀ ਵਾਜਪਾਈ ਜੀ ਦੀ ਸਰਕਾਰ ਸੀ, ਤਾਂ 1997-2002 ਵਿੱਚ ਇੱਥੇ ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਦੀ ਸਰਕਾਰ ਸੀ। ਅਜ਼ਾਦੀ ਤੋਂ ਬਾਅਦ ਪੰਜਾਬ ਨੂੰ ਕੋਈ ਵੀ ਵੱਡਾ ਪ੍ਰੋਜੈਕਟ ਨਹੀਂ ਮਿਲਿਆ। ਪੰਜਾਬ ਨਾਲ ਵਿਤਕਰਾ ਕੀਤਾ ਗਿਆ ਕਿਉਂਕਿ ਇੱਕੋ ਸੋਚ ਦੀ ਸਰਕਾਰ ਕੇਂਦਰ ਅਤੇ ਪੰਜਾਬ ਵਿੱਚ ਨਹੀਂ ਸੀ। ਪਰ ਜਦੋਂ ਸਾਡੇ ਵੇਲੇ ਇੱਕ ਸੋਚ ਦੀ ਸਰਕਾਰ ਕੇਂਦਰ ਅਤੇ ਪ੍ਰਦੇਸ਼ ਵਿੱਚ ਆਈ ਤਾਂ ਬਠਿੰਡਾ ਰਿਫ਼ਾਈਨਰੀ 18,000 ਕਰੋੜ ਰੁਪਏ ਦੀ ਵਾਜਪਾਈ ਜੀ ਨੇ ਪੰਜਾਬ ਨੂੰ ਦਿੱਤੀ, ਸਰਦਾਰ ਬਾਦਲ ਜੀ ਨੂੰ ਪੰਜਾਬ ਲਈ ਦਿੱਤੀ। ਮਾਨਯੋਗ ਸਪੀਕਰ ਸਾਹਿਬ, ਬਿਲਕੁਲ ਠੀਕ ਹੈ ਕਿ ਜਿੰਨੀਆਂ ਸਕੀਮਾਂ ਹਨ, ਇਹ ਕੋਈ ਨਵੀਆਂ ਨਹੀਂ ਹਨ। ਪੰਜ

[ ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ ]

ਸਾਲ ਕਾਂਗਰਸ ਪਾਰਟੀ ਦੀ ਸਰਕਾਰ ਪੰਜਾਬ ਵਿੱਚ ਵੀ ਰਹੀ ਅਤੇ ਕੇਂਦਰ ਵਿੱਚ ਵੀ ਰਹੀ ਪਰ ਇਹ ਸਕੀਮਾਂ ਉਦੋਂ ਕਿਉਂ ਨਾ ਆਈਆਂ? ਇਹ ਕਹਿੰਦੇ ਹਨ ਕਿ ਇਹ ਯੂ.ਪੀ.ਏ. ਸਰਕਾਰ ਦੀ ਦਰਿਆਦਿਲੀ ਹੈ। ਬਿਲਕੁਲ ਨਹੀਂ। ਸਵਾਲ ਇਸ ਗੱਲ ਦਾ ਹੈ ਕਿ ਇਹ ਸਕੀਮਾਂ ਇਨ੍ਹਾਂ ਵੇਲੇ ਕਿਉਂ ਨਾ ਆਈਆਂ? ਜੇ ਇੱਕ ਪਾਰਟੀ ਦੀ ਸਰਕਾਰ ਸੀ ਤਾਂ ਇਨ੍ਹਾਂ ਵੇਲੇ ਪੰਜਾਬ ਨੂੰ ਸਕੀਮਾਂ ਵਿੱਚ ਪੈਸਾ ਕਿਉਂ ਨਾ ਮਿਲਿਆ? ਇਸ ਦਾ ਕਾਰਨ ਹੈ। ਕਹਿੰਦੇ ਹਨ ਕਿ ਜਿਸ ਤਰ੍ਹਾਂ ਦੀ ਨੀਅਤ ਹੋਵੇ, ਉਸੇ ਤਰ੍ਹਾਂ ਦੀ ਨੀਤੀ ਬਣ ਜਾਂਦੀ ਹੈ। ਜੇ ਨੀਅਤ ਕੰਮ ਕਰਨ ਦੀ ਹੋਵੇ ਤਾਂ ਬੰਦਾ ਜਾ ਕੇ ਕੇਂਦਰ ਸਰਕਾਰ ਦੇ ਥੜ੍ਹੇ ਪੁੱਟਦਾ ਹੈ ਕਿ ਤੁਸੀਂ ਸਾਨੂੰ ਇਹ ਸਕੀਮ ਦਿਉ, ਇਹ ਤੁਹਾਡੀ ਸਕੀਮ ਹੈ, ਇਸ ਵਿੱਚੋਂ ਸਾਨੂੰ ਪੈਸਾ ਦਿਉ ਪਰ ਇਨ੍ਹਾਂ ਨੇ ਕੋਈ ਉਪਰਾਲਾ ਹੀ ਨਹੀਂ ਕੀਤਾ। ਜੇ ਉਪਰਾਲਾ ਕੀਤਾ ਤਾਂ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਨੇ ਕੀਤਾ। (ਥੰਪਿੰਗ) ਜੇ ਉਪਰਾਲਾ ਕੀਤਾ ਤਾਂ ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਨੇ ਕੀਤਾ। ਮੈਂ ਉਦਾਹਰਣ ਦੇਣੀ ਚਾਹੁੰਦਾ ਹਾਂ। ਅੱਜ ਐਨ.ਸੀ.ਪੀ. ਵਿੱਚ ਤਕਰੀਬਨ 800 ਕਰੋੜ ਰੁਪਿਆ ਪੰਜਾਬ ਨੂੰ ਮਿਲਿਆ ਹੈ। ਇਹ ਵੀ (ਆਪੋਜ਼ੀਸ਼ਨ ਬੈਂਚਿਜ਼ ਵੱਲ ਇਸ਼ਾਰਾ) ਲਿਆ ਸਕਦੇ ਸੀ ਲੇਕਿਨ ਨੀਅਤ ਨਹੀਂ ਸੀ। 2005 ਵਿੱਚ ਜਵਾਹਰ ਲਾਲ ਅਰਬਨ ਰਿਨਿਊਲ ਮਿਸ਼ਨ ਸ਼ੁਰੂ ਹੋਇਆ। ਸਾਲ 2005-06, 2006-07 ਕਹਿਣ ਦਾ ਭਾਵ ਹਰ ਸਾਲ 10,000 ਕਰੋੜ ਰੁਪਿਆ ਕੇਂਦਰ ਸਰਕਾਰ ਨੇ, ਯੂ.ਪੀ.ਏ. ਸਰਕਾਰ ਨੇ ਆਪਣੇ ਬਜਟ ਵਿੱਚ ਪੰਜਾਬ ਦੀ ਡਿਵੈਲਪਮੈਂਟ ਲਈ ਰੱਖਿਆ ਅਤੇ ਸ਼ਰਤ ਸਿਰਫ਼ ਇੰਨੀ ਸੀ ਕਿ ਤੁਸੀਂ ਡੀ.ਪੀ.ਆਰ. ਲਿਆਓ ਭਾਵ ਡਿਟੇਲਡ ਪ੍ਰੋਜੈਕਟ ਰਿਪੋਰਟ ਬਣਾਓ, ਤੁਹਾਨੂੰ ਪੈਸਾ ਦੇਵਾਂਗੇ। ਲੇਕਿਨ ਦੋ ਸਾਲ ਵਿਚ 20,000 ਕਰੋੜ ਵਿਚੋਂ, ਸਾਲ 2005-06 ਅਤੇ 2006-07 ਦੌਰਾਨ ਇਨ੍ਹਾਂ ਨੇ ਇੱਕ ਵੀ ਸਕੀਮ ਸਬਮਿਟ ਨਹੀਂ ਕੀਤੀ ਕਿਉਂਕਿ ਨੀਅਤ ਨਹੀਂ ਸੀ ਔਰ ਵੀਹ ਹਜ਼ਾਰ ਕਰੋੜ ਰੁਪਏ ਵਿਚੋਂ ਪੰਜਾਬ ਨੂੰ ਕੋਈ ਪੈਸਾ ਨਹੀਂ ਮਿਲਿਆ। ਪੈਸਾ ਉਦੋਂ ਆਇਆ ਜਦੋਂ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਪੰਜਾਬ ਵਿੱਚ ਆਈ। ਫਿਰ ਅਸੀਂ ਡੀ.ਪੀ.ਆਰਜ਼ ਸਬਮਿਟ ਕੀਤੀਆਂ ਅਤੇ ਫਿਰ ਪੈਸਾ ਕੇਂਦਰ ਸਰਕਾਰ ਤੋਂ ਅਰਬਨ ਡਿਵੈਲਪਮੈਂਟ ਲਈ ਆਇਆ। ਮਾਨਯੋਗ ਸਪੀਕਰ ਸਾਹਿਬ, ਸਵਾਲ ਸਿਰਫ਼ ਨੀਅਤ ਅਤੇ ਨੀਤੀ ਦਾ ਹੈ। ਜੇ ਪੈਸਾ ਮਿਲਿਆ ਹੈ ਤਾਂ ਇਹ ਕੇਂਦਰ ਸਰਕਾਰ ਕਰਕੇ ਨਹੀਂ ਮਿਲਿਆ। ਜੇ ਮਿਲਿਆ ਹੈ ਤਾਂ ਇਹ ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਦੇ ਉਪਰਾਲਿਆਂ ਨਾਲ ਮਿਲਿਆ ਹੈ, ਜੇ ਮਿਲਿਆ ਹੈ ਤਾਂ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਦੇ ਉਪਰਾਲਿਆਂ ਨਾਲ ਮਿਲਿਆ ਹੈ। (ਥੰਪਿੰਗ) ਮਾਨਯੋਗ ਸਪੀਕਰ ਸਾਹਿਬ, ਅੱਜ ਪ੍ਰਦੇਸ਼ ਕੇਂਦਰ ਸਰਕਾਰ ਤੇ ਡਿਪੈਂਡਡ ਹਨ, ਆਸ਼ਰਿਤ ਹੋ ਗਏ ਹਨ। ਇਸ ਦਾ ਕਾਰਨ ਇਹ ਹੈ ਕਿ ਜਿਹੜਾ ਡੈਵੋਲਿਊਸ਼ਨ ਆਫ਼ ਸ਼ੇਅਰ ਹੈ, ਉਸ ਵਿੱਚ ਪੰਜਾਬ ਦਾ ਸ਼ੇਅਰ ਨਿਰੰਤਰ ਘੱਟ ਰਿਹਾ ਹੈ। 5ਵੇਂ ਫਾਇਨਾਂਸ ਕਮਿਸ਼ਨ ਵਿੱਚ ਪੰਜਾਬ ਦਾ ਸ਼ੇਅਰ 2.450% ਸੀ ਔਰ 13ਵੇਂ ਫਾਇਨਾਂਸ ਕਮਿਸ਼ਨ ਵਿੱਚ ਇਹ ਘੱਟ ਕੇ

1.3889% ਰਹਿ ਗਿਆ ਹੈ। ਸੋ, ਜੇ ਸਾਡਾ ਡੈਵੋਲਿਊਸ਼ਨ ਆਫ਼ ਸ਼ੇਅਰ ਘਟੇਗਾ ਤਾਂ ਸਾਨੂੰ ਕੇਂਦਰ ਤੇ ਆਸ਼ਰਿਤ ਹੋਣਾ ਪਵੇਗਾ। ਲੇਕਿਨ ਇਸ ਵਾਸਤੇ ਅਕਾਲੀ-ਭਾਜਪਾ ਸਰਕਾਰ ਨੇ ਉਪਰਾਲਾ ਕੀਤਾ ਹੈ ਅਤੇ ਅਸੀਂ ਵੱਧ ਪੈਸਾ ਲੈ ਕੇ ਆਏ ਹਾਂ। ਪਰ ਕਾਂਗਰਸ ਦੀ ਜਿਹੜੀ ਇੱਕ ਪਾਰਟੀ ਦੀ ਸਰਕਾਰ ਕੇਂਦਰ ਅਤੇ ਪੰਜਾਬ ਵਿੱਚ ਸੀ ਇਹ ਆਪਣੇ ਵੇਲੇ ਕੋਈ ਪੈਸਾ ਨਹੀਂ ਲਿਆ ਸਕੇ।

ਮਾਨਯੋਗ ਸਪੀਕਰ ਸਾਹਿਬ, ਕਿਉਂਕਿ ਜਿਹੜੀਆਂ ਸਕੀਮਾਂ ਹਨ, ਉਹ ਸਟੇਟ ਜੈਕਟਿਡ (Jacketed) ਹਨ ਕਿ ਉਹ ਜੇ ਤੁਹਾਨੂੰ ਫਿੱਟ ਹੁੰਦੀ ਹੈ ਤਾਂ ਠੀਕ ਹੈ, ਨਹੀਂ ਹੁੰਦੀ ਤਾਂ ਨਾ ਸਹੀ। ਗੱਲ ਤਾਂ ਇੰਨੀ ਹੈ। ਹੁਣ ਵੀਟ੍ਰ ਇਨਹਾਂਸਮੈਂਟ ਦੇ ਲਈ ਜਿਹੜੀ ਸਕੀਮ ਬਣਾਈ ਹੈ, ਉਸ ਦੇ ਵਿੱਚ ਲਗਭਗ ਜਿਹੜੀ ਅਨਇਰੀਗੇਟਿਡ ਲੈਂਡ ਹੈ, ਉਸ ਦੇ ਲਈ 25000 ਕਰੋੜ ਰੁਪਿਆ ਰੱਖਿਆ ਹੈ ਪਰ ਇਥੇ ਪੰਜਾਬ ਵਿੱਚ ਸਾਰੀ ਹੀ ਖੇਤੀ ਯੋਗ ਲੈਂਡ ਹੈ। ਇਸ ਦਾ ਬੈਨੀਫਿਟ ਸਾਨੂੰ ਨਹੀਂ ਮਿਲ ਸਕਦਾ। ਸੜਕਾਂ ਦੀ ਕੁਨੈਕਟਿਵਿਟੀ ਵੀ ਜ਼ਿਆਦਾ ਹੈ, ਉਸ ਵਿੱਚ ਵੀ ਬੈਨੀਫਿਟ ਨਹੀਂ ਮਿਲ ਸਕਦਾ। ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਕੇਂਦਰ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ there should be basket of schemes, ਉਸ ਵਿੱਚ ਤੁਸੀਂ ਡਿਫਰੈਂਟ ਤਰ੍ਹਾਂ ਦੀਆਂ ਸਕੀਮਾਂ ਬਣਾਓ। ਜਿਹੜੇ ਵਿਕਸਤ ਪ੍ਰਦੇਸ਼ ਹਨ, ਉਨ੍ਹਾਂ ਲਈ ਅਲੱਗ ਤਰ੍ਹਾਂ ਦੀਆਂ ਅਤੇ ਜਿਹੜੇ ਡਿਵੈਲਪਿੰਗ ਪ੍ਰਦੇਸ਼ ਹਨ, ਉਨ੍ਹਾਂ ਲਈ ਅਲੱਗ ਤਰ੍ਹਾਂ ਦੀਆਂ ਸਕੀਮਾਂ ਬਣਾਓ। ਜਿਹੜੇ ਪ੍ਰਦੇਸ਼ ਬਿਲਕੁਲ ਹੀ ਬੈਕਵਰਡ ਹਨ, ਉਨ੍ਹਾਂ ਲਈ ਅਲੱਗ ਤਰ੍ਹਾਂ ਦੀਆਂ ਸਕੀਮਾਂ ਬਣਾਓ ਤਾਂ ਕਿ ਜਦੋਂ ਸਾਡੇ ਵਰਗੀ ਸਟੇਟ ਕੇਂਦਰ ਕੋਲ ਪੈਸਾ ਲੈਣ ਜਾਵੇ ਤਾਂ ਸਾਡੇ ਕੋਲ ਡਿਸਕ੍ਰੀਸ਼ਨ ਹੋਵੇ ਕਿ ਫਲਾਣੀ ਸਕੀਮ ਸਾਨੂੰ ਸੂਟ ਕਰਦੀ ਹੈ, ਉਹ ਲਵੋ। ਜਿਹੜੀ ਸਾਨੂੰ ਸੂਟ ਨਹੀਂ ਕਰਦੀ, ਉਸ ਵਿੱਚ ਨੈਚੁਰਲ ਹੈ ਪੈਸਾ ਘੱਟ ਆਉਂਦਾ ਹੈ। ਜਿਸ ਤਰ੍ਹਾਂ ਨਰੇਗਾ ਹੈ, ਉਹ ਸਾਨੂੰ ਸੂਟ ਨਹੀਂ ਕਰਦੀ ਕਿਉਂਕਿ ਇੱਥੇ ਪ੍ਰਤੀ ਵਿਅਕਤੀ ਆਮਦਨ ਜ਼ਿਆਦਾ ਹੈ ਅਤੇ ਅਸੀਂ ਇਸ ਸਕੀਮ ਤਹਿਤ ਉਤਨੀ ਦਿਹਾੜੀ ਪੇਅ ਨਹੀਂ ਕਰ ਸਕਦੇ।

ਮਾਨਯੋਗ ਸਪੀਕਰ ਸਾਹਿਬ, ਇੱਕ ਗੱਲ ਮੈਂ ਹੋਰ ਕਹਿਣੀ ਚਾਹੁੰਦਾ ਹਾਂ ਕਿ ਹੁਣ ਪੇਅ ਕਮਿਸ਼ਨ ਆਇਆ ਹੈ। ਠੀਕ ਹੈ, ਇੱਕ ਤਾਂ ਸ਼ੇਅਰ ਘੱਟ ਰਿਹਾ ਹੈ, ਦੂਜਾ, 7200 ਕਰੋੜ ਰੁਪਏ ਦਾ ਸਟੇਟ ਤੇ ਪੇਅ ਕਮਿਸ਼ਨ ਕਾਰਨ ਬੋਝ ਪਿਆ ਹੈ। ਉਸ ਵਾਸਤੇ ਵਸੀਲੇ ਕਿਸ ਨੇ ਜੁਟਾਏ, ਉਹ ਜੁਟਾਏ ਪ੍ਰਦੇਸ਼ ਸਰਕਾਰ ਨੇ, ਪੰਜਾਬ ਸਰਕਾਰ ਨੇ ਲੇਕਿਨ ਉਸ 7200 ਕਰੋੜ ਰੁਪਏ ਵਿਚੋਂ ਵੀ ਜਿਹੜਾ 20 ਅਤੇ 30 ਪ੍ਰਤੀਸ਼ਤ ਇਨਕਮ ਟੈਕਸ ਜਿਹੜਾ ਕਿ 1500 ਤੋਂ 2100 ਕਰੋੜ ਰੁਪਏ ਬਣਦਾ ਹੈ, ਉਹ ਸੈਂਟਰ ਨੇ ਲੈ ਜਾਣਾ ਹੈ। ਮਾਨਯੋਗ ਸਪੀਕਰ ਸਾਹਿਬ, ਸੈਂਟਰ-ਸਟੇਟ ਰਿਲੇਸ਼ਨਜ਼ ਵਿੱਚ ਜਿਹੜੀਆਂ ਇਕਨਾਮਿਕ ਪਾਵਰਜ਼ ਹਨ, ਉਸ ਵਿੱਚ ਪ੍ਰਦੇਸ਼ਾਂ ਨੂੰ ਵੱਧ ਆਰਥਿਕ ਅਧਿਕਾਰ ਦਿੱਤੇ ਜਾਣੇ ਚਾਹੀਦੇ ਹਨ ਔਰ ਉਨ੍ਹਾਂ ਵਾਸਤੇ ਚੁਆਇਸ ਹੋਣੀ ਚਾਹੀਦੀ ਹੈ। ਮਾਨਯੋਗ ਸਪੀਕਰ ਸਾਹਿਬ, ਇਸ ਸੈਂਟਰ-ਸਟੇਟ ਰਿਲੇਸ਼ਨ ਦੀ ਗੱਲ ਦਾ ਜ਼ਿਕਰ ਬਜਟ ਵਿੱਚ ਵੀ ਆਇਆ ਹੈ।

[ ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ ]

ਮਾਨਯੋਗ ਸਪੀਕਰ ਸਾਹਿਬ, ਮੈਂ ਇੱਕ ਗੱਲ ਸੋਸ਼ਲ ਸਿਕਿਓਰਟੀ ਬਾਰੇ ਕਹਿਣੀ ਚਾਹਾਂਗਾ ਕਿ ਅਸੀਂ ਗਰੀਬ-ਗੁਰਬੇ ਦਾ ਧਿਆਨ ਰੱਖਿਆ ਹੈ। ਜਿਹੜਾ ਗਰੀਬ ਤੋਂ ਗਰੀਬ ਹੈ, ਚਾਹੇ ਉਹ ਸ਼ਡਿਊਲਡ ਕਾਸਟ ਹੈ, ਬੈਕਵਰਡ ਕਲਾਸ ਹੈ ਜਾਂ ਇਕਨਾਮੀਕਲੀ ਵੀਕਰ ਸੈਕਸ਼ਨ, ਜਿਹੜਾ ਐਸ.ਸੀ., ਬੀ.ਸੀ. ਤੋਂ ਇਲਾਵਾ ਗਰੀਬ ਹੈ, ਜਿਸ ਕੋਲ ਪੈਸੇ ਨਹੀਂ ਹਨ, ਜਿਸ ਦੀ 3000/- ਰੁਪਏ ਮਹੀਨਾ ਇਨਕਮ ਹੈ, ਉਸ ਨੂੰ ਵੀ ਪੈਨਸ਼ਨ ਅਤੇ ਸ਼ਗਨ ਸਕੀਮ ਦਿੱਤੀ ਜਾਵੇਗੀ। (ਥੰਪਿੰਗ)

ਫੂਡ ਸਿਕਿਓਰਟੀ ਦਾ ਖਿਆਲ ਰੱਖਦੇ ਹੋਏ ਅਕਾਲੀ-ਭਾਜਪਾ ਸਰਕਾਰ ਨੇ ਪਹਿਲਾਂ ਹੀ 4.00 ਰੁਪਏ ਕਿੱਲੋ ਆਟਾ ਅਤੇ 20 ਰੁਪਏ ਕਿੱਲੋ ਦਾਲ ਦੇਣ ਦਾ ਪ੍ਰਬੰਧ ਕੀਤਾ ਹੈ। ਅੱਜ ਬਾਕੀ ਸੂਬਿਆਂ ਦੀਆਂ ਸਰਕਾਰਾਂ ਅਤੇ ਕੇਂਦਰ ਸਰਕਾਰ ਵੀ ਅਜਿਹਾ ਕਰ ਰਹੀ ਹੈ ਕਿਉਂਕਿ ਮਹਿੰਗਾਈ ਨੂੰ ਠੱਲ੍ਹ ਪਾਉਣ ਦੇ ਲਈ ਇਹ ਜ਼ਰੂਰੀ ਹੈ ਕਿ ਗਰੀਬ ਨੂੰ ਫੂਡ ਸਿਕਿਓਰਟੀ ਦੇਈਏ, ਗਰੀਬ ਨੂੰ ਅੰਨ ਮਿਲੇ, ਉਹ ਪੇਟ ਭਰ ਕੇ ਖਾਵੇ, ਇਸ ਗੱਲ ਦਾ ਖਿਆਲ ਵੀ ਅਕਾਲੀ-ਭਾਜਪਾ ਸਰਕਾਰ ਰੱਖ ਰਹੀ ਹੈ।

ਮਾਨਯੋਗ ਸਪੀਕਰ ਸਾਹਿਬ, ਸਿੱਖਿਆ ਵਾਸਤੇ ਬਜਟ ਵਿੱਚ ਖਾਸ ਸਟਰੈਸ ਦਿੱਤਾ ਗਿਆ ਹੈ ਕਿਉਂਕਿ ਜਦੋਂ ਇੱਕ ਲੜਕਾ ਸਿੱਖਿਅਤ ਹੁੰਦਾ ਹੈ ਤਾਂ ਇੱਕ ਵਿਅਕਤੀ ਸਿੱਖਿਅਤ ਹੁੰਦਾ ਹੈ ਪਰ ਜਦੋਂ ਇੱਕ ਲੜਕੀ ਸਿੱਖਿਅਤ ਹੁੰਦੀ ਹੈ ਤਾਂ ਇੱਕ ਪੂਰਾ ਪਰਿਵਾਰ ਸਿੱਖਿਅਤ ਹੁੰਦਾ ਹੈ। ਅਸੀਂ ਇਸ ਵਾਸਤੇ ਇਸ ਬਜਟ ਵਿੱਚ ਖਾਸ ਖਿਆਲ ਰੱਖਿਆ ਹੈ, ਜਿਸ ਦੇ ਅੰਤਰਗਤ ਲੜਕੀਆਂ ਨੂੰ ਅਸੀਂ ਫਰੀ ਸਾਈਕਲ ਦੇਣੀ ਹੈ ਅਤੇ ਸਰਕਾਰੀ ਸਕੂਲਾਂ ਵਿੱਚ 12ਵੀਂ ਤੱਕ ਪੂਰੀ ਤਰ੍ਹਾਂ ਉਨ੍ਹਾਂ ਵਾਸਤੇ ਸਿੱਖਿਆ ਫਰੀ ਕਰ ਦਿੱਤੀ ਹੈ। (ਥੰਪਿੰਗ) ਇਹ ਆਪਣੇ ਆਪ ਵਿੱਚ ਇੱਕ ਮੀਲ ਪੱਥਰ ਹੈ। ਇਸ ਤੋਂ ਇਲਾਵਾ ਸਕੂਲਾਂ ਵਿੱਚ ਫਰਨੀਚਰ ਦੇਣ ਦਾ ਉਪਰਾਲਾ, ਮਿੱਡ-ਡੇਅ ਮੀਲ ਸਕੀਮ ਵਿੱਚ ਸਕੂਲਾਂ ਨੂੰ ਭਾਂਡੇ ਦੇਣ ਦਾ ਉਪਰਾਲਾ ਕੀਤਾ ਹੈ। ਸਪੀਕਰ ਸਾਹਿਬ, ਇਥੇ ਹੀ ਬੱਸ ਨਹੀਂ ਹੈ, ਯੂਨੀਵਰਸਿਟੀਆਂ ਨੂੰ ਗਰਾਂਟ ਦੇਣ ਲਈ ਵੀ ਪ੍ਰੋਵੀਜ਼ਨ ਕੀਤੀ ਹੈ।

ਫਰੀਡਮ ਫਾਈਟਰਜ਼ ਦੀ ਪੈਨਸ਼ਨ ਵਿੱਚ ਵਾਧਾ ਕੀਤਾ ਹੈ ਕਿਉਂਕਿ ਅਸੀਂ ਉਨ੍ਹਾਂ ਦੇ ਪ੍ਰਤੀ ਰਿਣੀ ਹਾਂ, ਨਤਮਸਤਕ ਹਾਂ, ਜਿਹੜੇ ਦੇਸ਼ ਨੂੰ ਅਜ਼ਾਦ ਕਰਵਾਉਣ ਲਈ ਜੰਗੇ-ਅਜ਼ਾਦੀ ਵਿੱਚ ਕੁੱਦੇ। ਸਪੀਕਰ ਸਾਹਿਬ, ਜਿਹੜਾ ਯੂਥ ਹੈ ਇਹ ਸਾਡਾ ਭਵਿੱਖ ਹੈ। ਉਸ ਜਵਾਨੀ ਨੂੰ ਉਤਸ਼ਾਹਿਤ ਕਰਨ ਲਈ ਖੇਡ ਸਟੇਡੀਅਮ ਅਤੇ ਸ਼ਹਿਰਾਂ ਤੇ ਪਿੰਡਾਂ ਵਿੱਚ ਜਿੰਮ ਖੋਲ੍ਹਣ ਦੀ ਪ੍ਰਕ੍ਰਿਆ ਸ਼ੁਰੂ ਕੀਤੀ ਗਈ ਹੈ ਅਤੇ ਉਨ੍ਹਾਂ ਦੇ ਲਈ ਖੇਡਾਂ ਦੇ ਵਿੱਚ ਇਨਾਮ ਰੱਖੇ ਗਏ ਹਨ ਤਾਂ ਕਿ ਨੌਜਵਾਨ ਖੇਡਾਂ ਪ੍ਰਤੀ ਉਤਸ਼ਾਹਿਤ ਹੋਣ। ਮਾਨਯੋਗ ਸਪੀਕਰ ਸਾਹਿਬ, ਇੰਨਾ ਕੁਝ ਕਰਨ ਦੇ ਬਾਵਜੂਦ ਵੀ, ਇੰਨੀਆਂ ਰਾਹਤਾਂ ਦੇਣ ਦੇ ਬਾਵਜੂਦ ਵੀ ਕਿਸੇ ਤੇ ਬੋਝ ਨਹੀਂ ਪਾਇਆ ਗਿਆ, ਕੋਈ ਟੈਕਸ ਨਹੀਂ ਲਗਾਇਆ ਗਿਆ। ਵਿੱਤ ਮੰਤਰੀ ਸਾਹਿਬਾ ਵਧਾਈ ਦੇ ਪਾਤਰ ਹਨ, ਮੈਂ ਉਨ੍ਹਾਂ ਨੂੰ ਵਧਾਈ ਦਿੰਦਾ ਹਾਂ ਜਿਨ੍ਹਾਂ ਨੇ ਇੰਪਾਸੀਬਲ ਨੂੰ ਪਾਸੀਬਲ ਕੀਤਾ

ਹੈ। ਜਿਹੜੀ ਚੀਜ਼ ਨਹੀਂ ਹੋ ਸਕਦੀ ਸੀ ਉਸ ਨੂੰ ਇਨ੍ਹਾਂ ਨੇ ਇਸ ਬਜਟ ਵਿੱਚ ਕਰਕੇ ਵਿਖਾਇਆ ਹੈ ਕਿਉਂਕਿ ਇੱਕ ਪਾਸੇ ਗਰੀਬ ਦਾ ਧਿਆਨ ਰੱਖਣਾ, ਯੁਵਾਵਾਂ ਦਾ ਧਿਆਨ ਰੱਖਣਾ, ਸਿੱਖਿਆ ਦਾ ਧਿਆਨ ਰੱਖਣਾ, ਕਿਸਾਨੀ ਦਾ ਧਿਆਨ ਰੱਖਣਾ, ਬਿਜਲੀ ਦਾ ਧਿਆਨ ਰੱਖਣਾ, ਸ਼ਹਿਰਾਂ ਦਾ ਧਿਆਨ ਰੱਖਣਾ ਅਤੇ ਫਿਰ ਵੀ ਟੈਕਸ ਨਾ ਲਗਾਉਣਾ, ਇਸ ਤੇ, ਮਾਨਯੋਗ ਸਪੀਕਰ ਸਾਹਿਬ, ਮੈਨੂੰ ਇੱਕ ਸ਼ੇਅਰ ਯਾਦ ਆ ਰਿਹਾ ਹੈ, ਉਹ ਮੈਂ ਤੁਹਾਨੂੰ ਅਰਜ਼ ਕਰਨਾ ਚਾਹਾਂਗਾ :

ਉਨ ਕੋ ਰੁਸਵਾ ਨਾ ਕੀਆ ਖੁਦ ਭੀ ਪਸ਼ੇਮਾਨ ਨਾ ਹੁਏ,
ਜ਼ਿੰਦਗੀ ਕੀ ਰਸਮ ਕੋ ਕੁਝ ਇਸ ਤਰ੍ਹਾਂ ਨਿਭਾਇਆ ਹਮ ਨੇ

ਇੰਨੀਆਂ ਚੰਗੀਆਂ ਗੱਲਾਂ ਇਸ ਬਜਟ ਵਿੱਚ ਹਨ। ਵਿਪਕਸ਼ ਅੱਜ ਇਥੇ ਨਹੀਂ ਹੈ ਜੇਕਰ ਸਾਹਮਣੇ ਹੁੰਦੇ ਤਾਂ ਮੈਂ ਇੱਕ ਗੱਲ ਜ਼ਰੂਰ ਪੁੱਛਦਾ ਕਿ ਇਸ ਬਜਟ ਵਿੱਚ ਇੰਨੀਆਂ ਚੰਗੀਆਂ ਗੱਲਾਂ ਹਨ, ਕੀ ਇਨ੍ਹਾਂ ਵਿੱਚੋਂ ਤੁਹਾਨੂੰ ਕੋਈ ਵੀ ਚੀਜ਼ ਚੰਗੀ ਨਹੀਂ ਲੱਗੀ? ਸਪੀਕਰ ਸਾਹਿਬ, ਜਮਹੂਰੀਅਤ ਦੋ ਪਹੀਆਂ ਉੱਤੇ ਚਲਦੀ ਹੈ, ਸੱਤਾ ਪਕਸ਼ ਅਤੇ ਵਿਪਕਸ਼। ਮਾਨਯੋਗ ਸਪੀਕਰ ਸਾਹਿਬ, ਜਿੱਥੇ ਕਿਸੇ ਨੂੰ ਲੱਗੇ ਕਿ ਸੱਤਾ ਪਕਸ਼ ਨੇ ਫਲਾਣਾ ਕੰਮ ਗਲਤ ਕੀਤਾ ਹੈ, ਸਰਕਾਰ ਨੇ ਗਲਤ ਕੀਤਾ ਹੈ ਤਾਂ ਵਿਪਕਸ਼ ਉਸ ਨੂੰ ਚਿਤਾਵੇ, ਉਸ ਉੱਤੇ ਪਹਿਰੇਦਾਰੀ ਕਰੇ। ਇਹ ਜਨਤਾ ਦੇ ਹਿਤਾਂ ਦੀ ਰਾਖੀ ਕਰਨ ਦਾ ਸਵਾਲ ਹੈ ਔਰ ਜਿੱਥੇ ਚੰਗੀ ਗੱਲ ਹੁੰਦੀ ਹੈ ਉਥੇ ਵਿਪਕਸ਼ ਦੀ ਜ਼ਿੰਮੇਵਾਰੀ ਹੁੰਦੀ ਹੈ ਕਿ ਉਹ ਉਸ ਚੀਜ਼ ਨੂੰ ਸਰਾਹੇ। ਲੇਕਿਨ, ਮਾਨਯੋਗ ਸਪੀਕਰ ਸਾਹਿਬ, ਇਨ੍ਹਾਂ ਨੂੰ ਕੋਈ ਗੱਲ ਚੰਗੀ ਨਹੀਂ ਲੱਗੀ। ਵਿੱਤ ਮੰਤਰੀ ਸਾਹਿਬਾ ਨੇ ਜਦੋਂ ਆਪਣੀ ਬਜਟ ਸਪੀਚ ਦਿੱਤੀ ਤਾਂ ਤੁਸੀਂ ਵਿਪਕਸ਼ ਪਾਰਟੀ ਨੂੰ ਬਹਿਸ ਦਾ ਮੌਕਾ ਦਿੱਤਾ। ਉਸ ਵਕਤ ਪੂਰਵ ਮੁੱਖ ਮੰਤਰੀ, ਕੈਪਟਨ ਅਮਰਿੰਦਰ ਸਿੰਘ ਖੜ੍ਹੇ ਹੋਏ ਤਾਂ ਮੈਨੂੰ ਲੱਗਾ ਕਿ ਉਹ ਇੱਕ ਪਾਜ਼ੇਟਿਵ ਅਪਰੋਚ ਰੱਖ ਕੇ ਬੋਲਣਗੇ, ਅੱਛੀਆਂ ਗੱਲਾਂ ਨੂੰ ਅੱਛਾ ਕਹਿਣਗੇ, ਮਾੜੀਆਂ ਗੱਲਾਂ ਨੂੰ ਮਾੜਾ ਕਹਿਣਗੇ। ਅਸੀਂ ਵੀ ਕਲਮ ਲੈ ਕੇ ਬੈਠੇ ਸੀ ਕਿ ਜਿਹੜੀ ਗੱਲ ਜਵਾਬ ਦੇਣ ਵਾਲੀ ਹੋਵੇਗੀ ਉਹ ਲਿਖਾਂਗੇ ਅਤੇ ਉਸ ਦੀ ਰਿਪਲਾਈ ਦਿਆਂਗੇ। ਲੇਕਿਨ ਉਨ੍ਹਾਂ ਨੂੰ ਕੋਈ ਗੱਲ ਚੰਗੀ ਨਹੀਂ ਲੱਗੀ। ਉਨ੍ਹਾਂ ਨੇ ਅਖ਼ਬਾਰਾਂ ਵਿਚ ਵੀ ਕਿਹਾ ਹੈ ਕਿ ਇਹ Non Budget ਹੈ। ਇਹ ਮੈਨੂੰ ਸਮਝ ਨਹੀਂ ਲੱਗੀ ਕਿ ਇਹ ਕੀ ਕਹਿ ਰਹੇ ਹਨ - 'Non Budget.' What is non budget? ਇਸ ਦੀ ਕੀ ਡੈਫੀਨੇਸ਼ਨ ਹੈ, ਇਸ ਦਾ ਕੀ ਮਤਲਬ ਹੈ, ਇਹ ਕੀ ਕਹਿਣਾ ਚਾਹੁੰਦੇ ਹਨ? I fail to understand what is non budget. ਕੀ ਤੁਹਾਨੂੰ ਇਸ ਵਿੱਚ ਸਿਰਫ਼ ਮਾੜਾ ਹੀ ਨਜ਼ਰ ਆਇਆ? ਕੀ ਇਸ ਵਿੱਚ ਕੋਈ ਚੀਜ਼ ਚੰਗੀ ਹੈ ਹੀ ਨਹੀਂ? ਇਹ ਕਹਿੰਦੇ ਹਨ ਕਿ ਤੁਸੀਂ ਸਾਰਾ ਬਜਟ ਦੁਬਾਰਾ ਬਣਾਓ। ਮੈਨੂੰ ਲੱਗਦਾ ਹੈ ਤੇ ਜਿਸ ਤਰ੍ਹਾਂ ਆਮ ਕਹਿੰਦੇ ਹਨ : All is yellow through jaundice, ਜਿਹੜਾ ਪੀਲੀਏ ਦਾ ਬਿਮਾਰ ਹੁੰਦਾ ਹੈ, ਮਾਨਯੋਗ ਸਪੀਕਰ ਸਾਹਿਬ, ਉਸ ਨੂੰ ਪੀਲਾ ਹੀ ਪੀਲਾ ਨਜ਼ਰ ਆਉਂਦਾ ਹੈ। ਸੋ, ਮੈਨੂੰ ਲੱਗਦਾ ਹੈਂ ਕਿ ਇਹ ਪੀਲੀਏ ਦੇ ਬਿਮਾਰ ਹਨ ਤੇ ਇਨ੍ਹਾਂ ਨੂੰ ਪੀਲਾ ਹੀ ਪੀਲਾ ਨਜ਼ਰ ਆਉਂਦਾ ਹੈ। ਲੱਗਦਾ ਸੀ ਕਿ ਇਹ ਬਜਟ ਵਿੱਚੋਂ

[ ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ ]

ਬਹੁਤ ਗੱਲਾਂ ਕੱਢਣਗੇ ਕਿਉਂਕਿ ਪੂਰਵ ਮੁੱਖ ਮੰਤਰੀ ਹਨ ਲੇਕਿਨ ਉਹ ਇਸ ਬਜਟ ਵਿੱਚ ਕੋਈ ਵੀ ਗੱਲ ਕ੍ਰਿਟੀਸਾਈਜ਼ ਨਹੀਂ ਕਰ ਸਕੇ।

ਬਹੁਤ ਸ਼ੋਰ ਸੁਣਤੇ ਥੇ ਪਹਿਲੂ ਏ ਦਿਲ ਕਾ
ਜਬ ਚਾਕ ਕੀਆ ਤੋ ਕਤਰਾ ਏ ਖ਼ੂਨ ਨਾ ਨਿਕਲਾ।

ਮਾਨਯੋਗ ਸਪੀਕਰ ਸਾਹਿਬ, ਇਹ ਕੁਝ ਨਹੀਂ ਕਹਿ ਸਕੇ। ਹਾਂ, ਇੱਕ ਗੱਲ ਜ਼ਰੂਰ ਕਹੀ ਕਿ ਡੈੱਟ ਬਹੁਤ ਹੋ ਗਿਆ, ਕਰਜ਼ਾ ਬਹੁਤ ਹੋ ਗਿਆ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜੇ ਇਹ ਸਾਹਮਣੇ ਬੈਠੇ ਹੁੰਦੇ ਤਾਂ ਪੁੱਛਦੇ ਕਿ ਕੀ ਕਰਜ਼ਾ ਲੈਣਾ ਮਾੜੀ ਚੀਜ਼ ਹੈ? ਜੇ ਮਾੜੀ ਚੀਜ਼ ਹੈ ਤਾਂ ਕੀ ਤੁਹਾਡੇ ਵੇਲੇ ਲਿਆ ਗਿਆ ਹੈ ਜਾਂ ਨਹੀਂ ਲਿਆ ਗਿਆ? ਤੁਸੀਂ ਹੁਣ ਕਹਿ ਰਹੇ ਹੋ ਕਿ ਰੈਵੇਨਿਊ ਡੈਫੀਸਿਟ ਹੈ, ਫਾਈਨ, ਤਾਂ ਫਿਰ ਕੀ ਤੁਸੀਂ ਰੈਵੇਨਿਊ ਸਰਪਲੱਸ ਛੱਡ ਕੇ ਗਏ ਸੀ? ਜੇਕਰ ਤੁਹਾਡੇ ਵੇਲੇ ਵੀ ਰੈਵੇਨਿਊ ਡੈਫੀਸਿਟ ਸੀ ਅਤੇ ਇਸ ਵੇਲੇ ਵੀ ਰੈਵੇਨਿਊ ਡੈਫੀਸਿਟ ਹੈ ਤਾਂ ਸਵਾਲ ਇਹ ਉੱਠਦਾ ਹੈ ਕਿ ਜੇ ਤੁਸੀਂ ਕਰਜ਼ਾ ਲਵੋ ਤਾਂ ਠੀਕ ਹੈ ਅਤੇ ਜੇ ਅਸੀਂ ਲਈਏ ਤਾਂ ਗਲਤ ਹੈ?

ਆਪ ਪੀਏ ਤੋ ਹਲਾਲ ਹੈ ਹਮ ਪੀਏ ਤੋ ਹਰਾਮ

ਵੈਸੇ ਮੈਂ ਸ਼ਰਾਬ ਪੀਂਦਾ ਨਹੀਂ ਹਾਂ, ਸ਼ੇਅਰ ਹੀ ਸੁਣਾ ਰਿਹਾ ਹਾਂ। ਮਾਨਯੋਗ ਸਪੀਕਰ ਸਾਹਿਬ, ਘਰ ਵਿੱਚ ਜਦੋਂ ਬੰਦੇ ਦੀ ਤਨਖਾਹ ਆਉਂਦੀ ਹੈ ਤਾਂ ਉਸ ਦਾ ਆਪਣਾ ਬਜਟ ਬਣਿਆ ਹੁੰਦਾ ਹੈ। ਕਦੀ ਉਹ ਕੋਈ ਚੀਜ਼ ਉਧਾਰ ਲੈ ਕੇ ਵੀ ਆਉਂਦਾ ਹੈ।

ਮਾਨਯੋਗ ਸਪੀਕਰ ਸਾਹਿਬ, ਸੈਂਟਰ ਗੌਰਮਿੰਟ ਨੇ ਕਰਜ਼ਾ ਲੈਣ ਦੇ ਪੈਰਾਮੀਟਰਜ਼ ਰੱਖੇ ਹੋਏ ਹਨ ਜਿਸ ਤਹਿਤ ਤੁਸੀਂ ਕਰਜਾ ਲੈ ਸਕਦੇ ਹੋ। ਦੁਨੀਆਂ ਵਿੱਚ ਕੋਈ ਅਜਿਹਾ ਦੇਸ਼ ਨਹੀਂ ਜਿਸ ਨੇ ਕਰਜਾ ਨਾ ਲਿਆ ਹੋਵੇ। ਸਾਰੇ ਦੇਸ਼ ਕਰਜਾ ਲੈਂਦੇ ਹਨ ਪਰ ਕਰਜਾ ਇੰਨਾ ਨਾ ਹੋਵੇ ਕਿ ਉਹ ਬੋਝ ਬਣ ਜਾਵੇ।

**ਮਾਨਯੋਗ ਸਪੀਕਰ** : ਵਾਈਂਡ-ਅੱਪ ਕਰੋ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਜਿਸ ਵਕਤ ਕਾਂਗਰਸ ਦੀ ਸਰਕਾਰ ਸੀ ਉਸ ਵਕਤ ਜਿਹੜਾ ਇਨ੍ਹਾਂ ਨੇ ਕਰਜਾ ਲਿਆ ਉਸ ਦੀ ਰੇਸ਼ੋ ਜੀ.ਐਸ.ਡੀ.ਪੀ. ਮੁਤਾਬਿਕ 40.11% ਸੀ ਅਤੇ ਸਾਡੇ ਕਰਜ਼ੇ ਦੀ ਰੇਸ਼ੋ 30.06% ਹੈ। ਸਪੀਕਰ ਸਾਹਿਬ, ਵੈਸਟ ਬੰਗਾਲ ਅਤੇ ਕੇਰਲਾ ਵੀ ਰੈਵੇਨਿਊ ਡੈਫੇਸਿਟ ਸਟੇਟਸ ਹਨ। ਹੁਣ ਸਵਾਲ ਇਹ ਉੱਠਦਾ ਹੈ ਕਿ ਜੇ ਇਨ੍ਹਾਂ ਦੇ ਰਾਜ ਵਾਲੀਆਂ ਸਟੇਟਾਂ ਵਿੱਚ ਵੀ ਅਜਿਹੀ ਸਥਿਤੀ ਹੈ ਜੋ ਸਾਡੇ ਇੱਥੇ ਹੈ ਫੇਰ ਤਾਂ ਕੋਈ ਗੱਲ ਨਹੀਂ ਬਣੀ। ਜਿਸ ਵੇਲੇ ਪੰਜਾਬ ਵਿੱਚ ਕਾਂਗਰਸ ਦੀ ਸਰਕਾਰ ਸੀ ਉਸ ਵੇਲੇ ਰੈਵੇਨਿਊ ਡੈਫੇਸਿਟ -2.91% ਆਫ਼ ਦਿ ਜੀ.ਐਸ.ਡੀ.ਪੀ. ਸੀ ਅਤੇ ਹੁਣ ਸਾਡੇ ਵੇਲੇ -2.06% ਆਫ਼ ਦਿ ਜੀ.ਐਸ.ਡੀ.ਪੀ. ਹੈ।

ਜੇ ਇਹ ਹੁਣ ਸਲੋ ਪ੍ਰੋਗ੍ਰੈਸਿੰਗ ਸਟੇਟ ਹੈ ਤਾਂ ਇਹ ਉਦੋਂ ਵੀ ਸੀ। ਸੋ, ਇਨ੍ਹਾਂ ਦੀ ਕੋਈ ਗੱਲ ਨਹੀਂ ਬਣੀ। ਪਰ ਜੇਕਰ ਅਸੀਂ ਕਾਂਗਰਸ ਦੇ ਪੰਜ ਸਾਲਾਂ ਨਾਲ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਚਾਰ ਸਾਲਾਂ ਦੇ ਗ੍ਰੋਥ ਰੇਟ ਦੀ ਗੱਲ ਕਰੀਏ ਤਾਂ ਇਨ੍ਹਾਂ ਵੇਲੇ ਇਹ ਰੇਟ 5.12% ਸੀ ਅਤੇ ਸਾਡਾ 7.86% ਹੈ। (ਥੰਪਿੰਗ) ਸਾਡੀ ਪਰਫਾਰਮੈਂਸ ਕਾਂਗਰਸ ਦੇ ਪੰਜ ਸਾਲਾਂ ਨਾਲੋਂ ਬਿਹਤਰ ਹੈ।

**ਮਾਨਯੋਗ ਸਪੀਕਰ :** ਟਾਈਮ ਦਾ ਧਿਆਨ ਰੱਖੋ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ :** ਇਨ੍ਹਾਂ ਨੇ ਸਿਰਫ਼ ਕ੍ਰਿਟੀਸਾਈਜ਼ ਕੀਤਾ, ਤਾਰੀਫ਼ ਨਹੀਂ ਕੀਤੀ ਪਰ ਜਿਹੜੇ ਸਾਡੀ ਸਰਕਾਰ ਨੇ ਚੰਗੇ ਕੰਮ ਕੀਤੇ ਹਨ ਉਨ੍ਹਾਂ ਦਾ ਕ੍ਰੈਡਿਟ ਕੈਪਟਨ ਸਾਹਿਬ ਨੇ ਲੈਣ ਦੀ ਕੋਸ਼ਿਸ਼ ਕੀਤੀ ਹੈ। ਇਹ ਬੜੀ ਇੰਟਰਸਟਿੰਗ ਗੱਲ ਹੈ। ਉਨ੍ਹਾਂ ਨੇ ਕਿਹਾ ਹੈ ਕਿ Goindwal Project was restructured by our Government. ਬਾਦਲ ਸਾਹਿਬ ਨੇ ਆਪਣੀ ਸਰਕਾਰ ਵੇਲੇ ਸਾਲ 1997 ਤੋਂ 2002 ਵਿੱਚ ਇਸ ਪ੍ਰੋਜੈਕਟ ਦੀ ਸ਼ੁਰੂਆਤ ਕੀਤੀ ਸੀ। ਇਹ ਕਹਿੰਦੇ ਹਨ ਕਿ ਅਸੀਂ ਇਸ ਨੂੰ ਰੀਸਟ੍ਰਕਚਰ ਕੀਤਾ ਹੈ। ਕੀ ਤੁਸੀਂ ਉਥੇ ਗਰਾਉਂਡ ਤੇ ਕੋਈ ਕੰਮ ਕੀਤਾ? ਜੇਕਰ ਕਿਸੇ ਨੇ ਇਸ ਪ੍ਰੋਜੈਕਟ ਦੀ ਸ਼ੁਰੂਆਤ ਕੀਤੀ ਹੈ ਤਾਂ ਅਸੀਂ ਕੀਤੀ ਹੈ। ਇਸੇ ਤਰ੍ਹਾਂ ਤਲਵੰਡੀ ਸਾਬੋ ਬਾਰੇ ਜੋ ਉਨ੍ਹਾਂ ਨੇ ਲੈਂਗੁਏਜ਼ ਯੂਜ਼ ਕੀਤੀ ਹੈ, ਉਹ ਹੈ Talwandi Sabo, Rajpura, Green Field Projects at Lehra Gaga were approved by Congress Government. ਤੁਸੀਂ ਇਸ ਦਾ ਸ਼੍ਰੇ ਖੁਲ੍ਹ ਕੇ ਅਕਾਲੀ-ਭਾਜਪਾ ਸਰਕਾਰ ਨੂੰ ਦਿਉ ਕਿ ਤੁਸੀਂ ਚੰਗਾ ਕੰਮ ਕੀਤਾ ਹੈ, ਬਹੁਤ ਵਧੀਆ ਗੱਲ ਹੈ ਲੇਕਿਨ ਚੋਰੀ-ਛਿਪੇ ਸ਼੍ਰੇ ਆਪ ਲਿਆ ਹੈ। ਆਪਣੇ ਭਾਸ਼ਣ ਵਿੱਚ ਆਪਣੀ ਪਿੱਠ ਆਪ ਥਪਥਪਾਈ ਹੈ। ਜਿਵੇਂ ਕਹਿੰਦੇ ਹਨ -

ਆਈਨੇ ਮੇਂ ਵੋ ਅਪਨੇ ਅੰਦਾਜ ਦੇਖ ਰਹੇ ਹੈਂ
ਔਰ ਯੇ ਭੀ ਦੇਖਤੇ ਹੈਂ ਕਿ ਕੋਈ ਦੇਖਤਾ ਨਾ ਹੋ।

ਕੈਪਟਨ ਸਾਹਿਬ ਨੇ ਇੱਕ ਗੱਲ ਹੋਰ ਕਹੀ ਹੈ। ਉਹ ਕਹਿੰਦੇ ਹਨ, power will be destined to suffer long black outs. ਜੇ ਉਹ ਇੱਥੇ ਹੁੰਦੇ ਤਾਂ ਮੈਂ ਉਨ੍ਹਾਂ ਨੂੰ ਕਹਿੰਦਾ ਕਿ ਤੁਸੀਂ ਭਾਸ਼ਣ ਵਿੱਚ ਕਿਹਾ ਸੀ ਕਿ ਬਲੈਕ-ਆਊਟ ਹੋਣਗੇ। ਮੈਨੂੰ ਇਸ ਸਬੰਧ ਵਿੱਚ ਇੱਕ ਗੱਲ ਯਾਦ ਆ ਰਹੀ ਹੈ। ਇੱਕ ਵਾਰੀ ਇੱਕ ਬੱਚੇ ਨੂੰ ਰਿਪੋਰਟ ਕਾਰਡ ਮਿਲਿਆ। ਇਹ ਕਾਰਡ ਦੇਖ ਕੇ ਉਸ ਦਾ ਪਿਤਾ ਡਾਂਟਣਾਂ ਸ਼ੁਰੂ ਹੋ ਗਿਆ ਕਿ ਸਾਰੇ ਵਿਸ਼ਿਆਂ ਵਿੱਚ ਜ਼ੀਰੋ ਲੈ ਕੇ ਆਇਆ ਹੈ। ਉਸ ਬੱਚੇ ਦੇ ਚਾਰ-ਪੰਜ ਥੱਪੜ ਵੀ ਉਸ ਨੇ ਜੜ੍ਹ ਦਿੱਤੇ। ਫਿਰ ਬੱਚੇ ਨੇ ਕਿਹਾ ਕਿ ਪਿਤਾ ਜੀ ਇਹ ਤਾਂ ਤੁਹਾਡਾ ਰਿਪੋਰਟ ਕਾਰਡ ਹੈ। ਸੋ, ਕੈਪਟਨ ਸਾਹਿਬ, ਇਹ ਬਲੈਕ-ਆਊਟ ਤਾਂ ਤੁਹਾਡੇ ਵੇਲੇ ਵੀ ਹੁੰਦੇ ਰਹੇ ਹਨ। ਕਾਂਗਰਸ ਪਾਰਟੀ ਦੇ ਰਾਜ ਵੇਲੇ ਇਹ ਆਰਡਰ ਕੱਢੇ ਗਏ ਸਨ ਕਿ ਸ਼ਾਮ ਛੇ ਵਜੇ ਦੁਕਾਨਾਂ ਬੰਦ ਹੋ ਜਾਣਗੀਆਂ ਕਿਉਂਕਿ ਬਿਜਲੀ ਨਹੀਂ ਹੈ। ਇਹ ਵੀ ਆਰਡਰ ਕੱਢੇ ਗਏ ਕਿ ਏਅਰ ਕੰਡੀਸ਼ਨਰ ਗਰਮੀਆਂ ਵਿੱਚ

[ ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ ]

ਚਲਾਉਣੇ ਬੰਦ ਹਨ। ਸਾਡੀ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਨੇ ਸ਼ਹਿਰਾਂ ਅਤੇ ਪਿੰਡਾਂ ਨੂੰ ਵਿਦਾਊਟ ਕੱਟ ਬਿਜਲੀ ਦਿੱਤੀ ਹੈ। ਇਸ ਸਾਲ ਵੀ ਦਿੱਤੀ ਹੈ ਅਤੇ ਅਗਲੇ ਸਾਲ ਵੀ ਦੇਵਾਂਗੇ। ਮਾਨਯੋਗ ਸਪੀਕਰ ਸਾਹਿਬ, ਕੈਪਟਨ ਸਾਹਿਬ ਨੇ ਬੜੀ ਅਜੀਬ ਗੱਲ ਕੀਤੀ ਹੈ ਕਿ ਲਿਖਿਆ ਹੋਇਆ ਭਾਸ਼ਣ ਇੱਥੇ ਪੜ੍ਹਿਆ ਹੈ। ਕੋਈ ਵੀ ਬੰਦਾ ਲਿਖਿਆ ਹੋਇਆ ਮੈਟਰ ਉਦੋਂ ਹੀ ਪੜ੍ਹਦਾ ਹੈ ਜਦੋਂ ਉਸ ਨੇ ਆਪ ਲਿਖਿਆ ਹੋਵੇ। ਜੇ ਉਹ ਹੁਣ ਇੱਥੇ ਹੁੰਦੇ ਤਾਂ ਮੈਂ ਪੁੱਛਦਾ ਕਿ, "ਕੈਪਟਨ ਸਾਹਿਬ ਕੀ ਤੁਸੀਂ ਇਹ ਭਾਸ਼ਣ ਆਪ ਲਿਖਿਆ ਹੈ? ਜੇ ਆਪ ਲਿਖਿਆ ਹੈ ਤਾਂ ਇਮਾਨਦਾਰੀ ਨਾਲ 10 ਲਾਈਨਾਂ ਦੁਬਾਰਾ ਪੜ੍ਹ ਦਿਉ, ਅਸੀਂ ਤੁਹਾਡੀ ਸਾਰੀ ਗੱਲ ਮੰਨ ਲਵਾਂਗੇ।" ਜੇ ਕਿਸੇ ਦਾ ਲਿਖਿਆ ਹੋਇਆ ਭਾਸ਼ਣ ਪੜ੍ਹ ਰਹੇ ਸੀ ਤਾਂ ਦੱਸ ਦੇਣ ਕਿ ਕਿਸ ਦਾ ਲਿਖਿਆ ਹੋਇਆ ਸੀ। ਇਹ ਦੱਸ ਦੇਣ ਕਿ ਕਿਸ ਨੇ ਭਾਸ਼ਣ ਲਿਖਿਆ ਸੀ, ਕੌਣ ਕਾਰ ਵਿੱਚ ਬੈਠਾ ਸੀ ਅਤੇ ਕਿਸ ਦੀ ਲੈਂਗੂਏਜ਼ ਇਹ ਲਿਖੀ ਗਈ ਹੈ? ਮਾਨਯੋਗ ਸਪੀਕਰ ਸਾਹਿਬ, ਇੱਕ ਹੋਰ ਬੜੀ ਸੀਰੀਅਸ ਗੱਲ ਇਸ ਭਾਸ਼ਣ ਬਾਰੇ ਹੈ ਜਿਹੜਾ ਪੜ੍ਹਿਆ ਗਿਆ ਹੈ। ਇਸ ਅਜ਼ੀਮ ਸਦਨ ਵਿੱਚ ਸਿਰਫ਼ ਚੁਣਿਆ ਹੋਇਆ ਨੁਮਾਇੰਦਾ ਹੀ ਆਪਣੇ ਵਿਚਾਰ ਰੱਖ ਸਕਦਾ ਹੈ। ਜਿਹੜਾ ਵਿਅਕਤੀ ਇਲੈਕਟਿਡ ਨਹੀਂ ਹੈ, ਉਸ ਦੇ ਵਿਚਾਰਾਂ ਨੂੰ ਇਸ ਸਦਨ ਵਿੱਚ ਥਾਂ ਨਹੀਂ ਦਿੱਤੀ ਜਾ ਸਕਦੀ। ਲੇਕਿਨ ਇਹ ਗੱਲ, ਮਾਨਯੋਗ ਸਪੀਕਰ ਸਾਹਿਬ, ਬੜੀ ਗੌਰ ਕਰਨ ਵਾਲੀ ਹੈ ਕਿ ਜੇ ਕੈਪਟਨ ਸਾਹਿਬ ਨੇ ਆਪਣਾ ਲਿਖਿਆ ਭਾਸ਼ਣ ਨਹੀਂ ਪੜ੍ਹਿਆ, ਕਿਸੇ ਹੋਰ ਦਾ ਪੜ੍ਹਿਆ ਹੈ, ਇਸ ਦਾ ਮਤਲਬ ਹੈ ਕਿ ਨਾਨ-ਇਲੈਕਟਿਡ ਮੈਂਬਰ ਦੇ ਵਿਚਾਰਾਂ ਨੂੰ ਅੱਜ ਇਥੇ ਅਜ਼ੀਮ ਸਦਨ ਵਿੱਚ ਇਸ ਮੁਕੱਦਸ ਫਲੋਰ ਤੇ ਪੜ੍ਹਿਆ ਗਿਆ ਹੈ, ਜਿਸ ਦੀ ਕਾਨੂੰਨ ਇਜ਼ਾਜਤ ਨਹੀਂ ਦਿੰਦਾ। ਮਾਨਯੋਗ ਸਪੀਕਰ ਸਾਹਿਬ, ਇਹ ਕੰਟੈਂਪਟ ਆਫ਼ ਦਿ ਹਾਊਸ ਹੈ ਕਿ ਇੱਕ ਨਾਨ-ਇਲਕੈਟਡ ਵਿਅਕਤੀ ਦੇ ਵਿਚਾਰ ਇੱਥੇ ਦਰਸਾਏ ਜਾਣ, it is a contempt of the House, ਇਹ ਹਾਊਸ ਦੀ ਤੌਹੀਨ ਹੈ। ਮਾਨਯੋਗ ਸਪੀਕਰ ਸਾਹਿਬ, ਲਿਖਿਆ ਹੋਇਆ ਭਾਸ਼ਣ ਪੜ੍ਹਨਾ ਕਾਂਗਰਸ ਵਿੱਚ ਫੈਸ਼ਨ ਹੋ ਗਿਆ ਹੈ। ਫੈਸ਼ਨ ਬਾਰੇ ਮੈਂ ਮਿਸਾਲ ਦਿੰਦਾ ਹਾਂ। ਲਾਰਡ ਬਾਰੇਨ ਇੰਗਲੈਂਡ ਵਿੱਚ ਰਹਿੰਦਾ ਸੀ। ਉਹ ਬਹੁਤ ਹੀ ਖ਼ੂਬਸੂਰਤ ਤੇ ਹੈਂਡਸਮ ਸੀ ਪਰ ਉਹ ਲੰਗੜਾ ਕੇ ਚਲਦਾ ਹੁੰਦਾ ਸੀ। ਉਸ ਵਕਤ ਇੰਗਲੈਂਡ ਵਿੱਚ ਲੰਗੜਾ ਕੇ ਚੱਲਣਾ ਫੈਸ਼ਨ ਬਣ ਗਿਆ ਸੀ। ਹੁਣ ਕਿਉਂਕਿ ਸੋਨੀਆ ਗਾਂਧੀ ਲਿਖਿਆ ਹੋਇਆ ਭਾਸ਼ਣ ਪੜ੍ਹਦੀ ਹੈ, ਮੈਨੂੰ ਲਗਦਾ ਹੈ ਕਿ ਕੈਪਟਨ ਸਾਹਿਬ ਵੀ ਉਸੇ ਫੈਸ਼ਨ ਦੀ ਰੌਅ ਵਿੱਚ ਬਹਿ ਰਹੇ ਹਨ। ਮਾਨਯੋਗ ਸਪੀਕਰ ਸਾਹਿਬ, ਭਾਸ਼ਣ ਪੜ੍ਹਣ ਉਪਰੰਤ ਇਹ ਤੁਰੰਤ ਵਾਕਆਊਟ ਕਰ ਗਏ। ਮੈਨੂੰ ਸਮਝ ਨਹੀਂ ਲੱਗੀ ਕਿ ਵਾਕਆਊਟ ਕਿਸ ਦੇ ਖਿਲਾਫ ਕੀਤਾ ਹੈ? ਆਪੋਜੀਸ਼ਨ ਨੇ ਆਪਣੀ ਗੱਲ ਕਹੀ, ਜਮਹੂਰੀਅਤ ਦਾ ਤਕਾਜ਼ਾ ਹੈ ਕਿ ਜਮਹੂਰੀਅਤ ਵਿੱਚ ਵਿਪਕਸ਼ ਸੱਤਾ ਪਕਸ਼ ਦੀ ਗੱਲ ਸੁਣਦਾ ਹੈ। ਕੀ ਇਹ ਜਿਹੜਾ ਵਾਕਆਊਟ ਕੀਤਾ ਕੀ ਇਹ ਜਮਹੂਰੀਅਤ ਦਾ ਤਕਾਜ਼ਾ ਸੀ? ਵਿਪਕਸ਼ ਵਿੱਚ ਬੈਠੇ ਹੋ, ਤੁਸੀਂ ਆਪਣੀ ਗੱਲ ਕਹੀ, ਤੁਸੀਂ ਇਕ ਵਾਰੀ ਸੱਤਾ ਪਕਸ਼ ਦੀ ਗੱਲ ਵੀ ਸੁਣਦੇ? ਲੇਕਿਨ ਗੱਲ ਸੁਣੇ ਬਿਨਾਂ ਹੀ ਵਾਕਆਊਟ

ਕਰ ਗਏ। ਇਹ ਵਾਕਆਊਟ ਕਿਸ ਦੇ ਖਿਲਾਫ਼ ਹੋਇਆ? ਕੀ ਆਪਣੇ ਹੀ ਖਿਲਾਫ਼ ਨਹੀਂ ਹੋਇਆ? ਇਹ ਟਰੈਜ਼ਰੀ ਬੈਂਚਿਜ਼ ਦਾ ਰਿਪਲਾਈ ਤਾਂ ਸੁਣਦੇ। ਮਾਨਯੋਗ ਸਪੀਕਰ ਸਾਹਿਬ, ਇੱਕ ਗੱਲ ਦੀ ਉਨ੍ਹਾਂ ਨੇ ਮੰਗ ਕੀਤੀ ਕਿ ਵੋਟ-ਆਨ-ਅਕਾਊਂਟ ਪੇਸ਼ ਕੀਤਾ ਜਾਵੇ। It is a non-Budget. ਜਿਹੜਾ ਵੋਟ-ਆਨ-ਅਕਾਊਂਟ ਹੈ ਇਸ ਬਾਰੇ ਸੰਵਿਧਾਨ ਵਿੱਚ ਪ੍ਰਾਵਧਾਨ ਹੈ। Vote-on-Account is a stop gap arrangement due to extraneous circumstances. ਕਿਸੇ ਟਾਈਮ ਸੱਤਾ ਪਕਸ਼ ਕਿਸੇ ਕਾਰਨ ਵਜੋਂ ਬਜਟ ਨਾ ਲਿਆ ਸਕੇ ਤਾਂ ਉਸ ਗੈਪ ਨੂੰ ਫਿੱਲ ਕਰਨ ਲਈ ਵੋਟ ਆਨ ਅਕਾਊਂਟ ਹੁੰਦਾ ਹੈ। ਜਦ ਰੈਗੂਲਰ ਬਜਟ ਆ ਰਿਹਾ ਹੈ ਤਾਂ ਫ਼ਿਰ ਵੋਟ-ਆਨ-ਅਕਾਉਂਟ ਲਿਆਉਣ ਦੀ ਕੋਈ ਜ਼ਰੂਰਤ ਨਹੀਂ ਹੈ। ਇਹ ਕਹਿੰਦੇ ਹਨ ਕਿ ਫਿਗਰਜ਼ ਗਲਤ ਹਨ। ਇਸ ਦਾ ਫੈਸਲਾ ਪੰਜਾਬ ਦੀ ਜਨਤਾ ਨੇ ਕਰਨਾ ਹੈ, ਇਨ੍ਹਾਂ ਨੇ ਨਹੀਂ ਕਰਨਾ। ਫਿਰ ਇੱਕ ਨਵੀਂ ਗੱਲ ਕੀਤੀ ਕਿ ਵ੍ਹਾਈਟ ਪੇਪਰ ਜਾਰੀ ਕਰੋ। ਸਪੀਕਰ ਸਾਹਿਬ, ਮੈਂ ਸੰਵਿਧਾਨ ਵਿੱਚ ਵੀ ਦੇਖਿਆ ਹੈ ਕਿ ਵ੍ਹਾਈਟ ਪੇਪਰ ਦੀ ਕੋਈ ਪ੍ਰੋਵੀਜ਼ਨ ਨਹੀਂ ਹੈ, ਕਾਨੂੰਨ ਵਿੱਚ ਇਸ ਦੀ ਪ੍ਰੋਵੀਜ਼ਨ ਨਹੀਂ ਹੈ। ਫਿਰ ਮੈਂ, ਸਪੀਕਰ ਸਾਹਿਬ, ਇਹ ਸੋਚਿਆ ਕਿ ਇਹ ਵ੍ਹਾਈਟ ਪੇਪਰ ਹੈ ਕੀ? ਇਹ ਅੱਖਰ ਨਿਕਲਿਆ ਕਿੱਥੋਂ? ਇਸ ਦਾ ਪਿਛੋਕੜ ਇਸ ਤਰ੍ਹਾਂ ਹੈ ਕਿ ਬ੍ਰਿਟਿਸ਼ ਪਾਰਲੀਮੈਂਟ ਵਿੱਚ ਜਿਹੜੇ ਵੀ ਕੋਈ ਲੈਜਿਸਲੇਟਿਵ ਡਾਕੂਮੈਂਟਸ ਹਨ ਉਹ ਨੀਲੀ ਜਿਲਦ ਦੇ ਵਿੱਚ ਬੰਨੇ ਹੁੰਦੇ ਹਨ। ਇਸ ਕਾਰਨ ਉਨ੍ਹਾਂ ਨੂੰ 'ਬਲੂ ਪੇਪਰ' ਕਹਿੰਦੇ ਹਨ। ਜਿਹੜੀਆਂ ਉਥੇ ਕੋਈ ਪ੍ਰੀਸਾਈਜ਼ ਕੰਸੀਡਰੇਸ਼ਨਜ਼ ਹਨ ਜਾਂ ਕੋਈ ਰਿਪੋਰਟ ਹੈ ਜੋ ਬਿਲਕੁਲ ਪ੍ਰੀਸਾਈਜ਼ ਹੈ, ਉਸ ਉੱਤੇ ਵ੍ਹਾਈਟ ਜਿਲਦ ਬੰਨ ਦਿੰਦੇ ਹਨ ਔਰ ਉਸ ਨੂੰ ਕਹਿੰਦੇ ਹਨ 'ਵ੍ਹਾਈਟ ਪੇਪਰ'। ਇਹ ਸ਼ਬਦਾਵਲੀ ਉਥੋਂ ਆਈ ਹੈ। ਇਸੇ ਤਰ੍ਹਾਂ ਅਮਰੀਕਾ ਨੇ ਇਹ ਟਰਮ ਅਡਾਪਟ ਕੀਤੀ। ਸੈਕਿੰਡ ਵਰਲਡ ਵਾਰ ਤੋਂ ਬਾਅਦ ਕਿਸੇ ਬੈਕਗਰਾਉਂਡ ਰਿਪੋਰਟ ਵਾਸਤੇ....

**ਮਾਨਯੋਗ ਸਪੀਕਰ** : ਟਾਈਮ ਦਾ ਧਿਆਨ ਰੱਖੋ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ** : ਮੈਂ 2-4 ਮਿੰਟ ਲੈਣੇ ਹਨ ਜੀ ਕਿਉਂਕਿ ਵ੍ਹਾਈਟ ਪੇਪਰ ਬਾਰੇ ਕਾਂਗਰਸ ਪਾਰਟੀ ਨੇ ਇਸ਼ੂ ਉਠਾਇਆ ਹੈ। ਬੈਕਗਰਾਊਂਡ ਰਿਪੋਰਟ ਵਾਸਤੇ ਸੈਕਿੰਡ ਵਰਲਡ ਵਾਰ ਵਿੱਚ ਇਹ ਲਫ਼ਜ਼ ਯੂਜ਼ ਹੋਇਆ, ਵ੍ਹਾਈਟ ਪੇਪਰ ਔਰ ਇਸੇ ਤਰ੍ਹਾਂ ਕਾਮਨਵੈਲਥ ਨੇਸ਼ਨਜ਼ ਦੇ ਵਿੱਚ White Paper is an informal name for a Parliamentary Document enunciating the Government Policy in U.K. ਕਾਮਨ ਵੈਲਥ ਕੰਟਰੀਜ਼ ਨੂੰ ਜਦੋਂ ਕੋਈ ਡਾਇਰੈਕਸ਼ਨ ਇਸ਼ੂ ਹੁੰਦੀ ਸੀ ਤਾਂ ਉਸ ਨੂੰ ਵ੍ਹਾਈਟ ਪੇਪਰ ਕਿਹਾ ਜਾਂਦਾ ਸੀ। ਇਸੇ ਤਰ੍ਹਾਂ, ਮਾਨਯੋਗ ਸਪੀਕਰ ਸਾਹਿਬ, ਇੱਕ ਗਰੀਨ ਪੇਪਰ ਵੀ ਹੁੰਦਾ ਹੈ। ਉਸ ਵਿੱਚ ਇਸ ਤਰ੍ਹਾਂ ਹੁੰਦਾ ਹੈ ਕਿ ਕੁਝ ਕੰਟਰੀਜ਼ ਵਿੱਚ ਡਿਸੀਜ਼ਨ ਲੈਣ ਤੋਂ ਪਹਿਲਾਂ ਜੇਕਰ ਕੋਈ ਰਫ ਪਾਲਿਸੀ ਡਰਾਫਟ ਹੁੰਦੀ ਹੈ ਤਾਂ ਉਹ ਗਰੀਨ ਪੇਪਰ ਤੇ ਹੁੰਦੀ ਹੈ ਔਰ ਫਿਰ ਜਦੋਂ ਫਾਈਨਲ ਹੁੰਦੀ ਹੈ ਤਾਂ ਫਿਰ ਉਹ ਵ੍ਹਾਈਟ ਪੇਪਰ ਤੇ ਹੁੰਦੀ ਹੈ।

**ਸਰਦਾਰ ਬਿਕਰਮ ਸਿੰਘ ਮਜੀਠੀਆ (ਬੈਠੇ-ਬੈਠੇ)** : ਉਨ੍ਹਾਂ ਨੂੰ ਨਾ ਦੱਸ ਦਿਉ, ਉਨ੍ਹਾਂ ਨੇ ਇਹ ਵੀ ਮੰਗ ਲੈਣਾ ਹੈ। (ਹਾਸਾ)

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ** : ਮੈਂ ਕਿਹਾ ਜੀ ਕੋਈ ਗੱਲ ਨਹੀਂ ਪਰ ਸਵਾਲ ਇਹ ਹੈ ਕਿ ਵ੍ਹਾਈਟ ਪੇਪਰ ਦਾ ਪਰਪਜ਼ ਕੀ ਹੁੰਦਾ ਹੈ : The typical purpose of a White Paper is to advocate that a certain position is the best way to go or that a certain solution is best for a particular problem. When it is used for commercial language, it can influence the decision making process of current and prospective customers. ਸੋ, ਜੇਕਰ ਅਸੀਂ ਇਸ ਦਾ ਪਰਪਜ਼ ਦੇਖੀਏ ਤਾਂ ਉਹ ਇਹ ਹੈ ਕਿ ਕੀ ਅਸੀਂ ਸਹੀ ਦਿਸ਼ਾ ਵਿੱਚ ਜਾ ਰਹੇ ਹਾਂ? ਜਿਹੜਾ ਇਸ ਦਾ ਸੋਲਿਊਸ਼ਨ ਹੈ, ਇਹ ਵੀ ਸਹੀ ਹੈ। ਵਿੱਤ ਮੰਤਰੀ ਸਾਹਿਬਾ ਨੇ ਜਿਹੜਾ ਬਜਟ ਪੇਸ਼ ਕੀਤਾ ਹੈ ਉਹ ਬਿਲਕੁਲ ਸਹੀ ਦਿਸ਼ਾ ਦੇਣ ਵਾਲਾ ਹੈ। ਇਸ ਵਿੱਚ ਹਿਸਟਰੀ ਵੀ ਪੂਰੀ ਦਿੱਤੀ ਹੈ, ਡੈਟ ਦੀ ਹਿਸਟਰੀ ਵੀ ਪੂਰੀ ਦਿੱਤੀ ਹੈ, ਡਿਟੇਲ ਦਿੱਤੀ ਹੈ, ਕੋਈ ਗੱਲ ਵੀ ਜਿਹੜੀ ਹੈ....

**ਮਾਨਯੋਗ ਸਪੀਕਰ** : ਸਮਾਪਤ ਕਰੋ ਜੀ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਬਸ ਥੋੜ੍ਹੀ ਜਿਹੀ ਗੱਲ ਹੋਰ ਕਰਾਂਗਾ। ਇਹ ਬਜਟ ਜਿਹੜਾ ਹੈ ਇਹ ਬਿਲਕੁਲ ਸਹੀ ਡਾਕੂਮੈਂਟ ਹੈ ਜੋ ਕਿ ਮਾਨਯੋਗ ਵਿੱਤ ਮੰਤਰੀ ਸਾਹਿਬਾ ਨੇ ਪੇਸ਼ ਕੀਤਾ ਹੈ। ਸਪੀਕਰ ਸਾਹਿਬ, ਚਾਹੀਦਾ ਤਾਂ ਇਹ ਸੀ ਕਿ ਇਹ ਸਾਰੀ ਗੱਲ ਸੁਣਦੇ, ਬਹਿਸ ਦਾ ਇੱਕ-ਇੱਕ ਅੱਖਰ ਦਾ ਜਵਾਬ ਲੈਂਦੇ। ਇਸ ਨਾਲ ਢੁਕਦੀ ਇੱਕ ਹੋਰ ਗੱਲ ਮੈਨੂੰ ਯਾਦ ਆ ਗਈ। ਇੱਕ ਕਚਿਹਰੀ ਵਿੱਚ ਤਲਾਕ ਦਾ ਮੁੱਕਦਮਾ ਹੋ ਗਿਆ। ਪਤੀ ਕਹਿੰਦਾ ਹੈ ਕਿ ਮੈਂ ਆਪਣੀ ਪਤਨੀ ਤੋਂ ਤਲਾਕ ਲੈਣਾ ਹੈ। ਜੱਜ ਪੁੱਛਦਾ ਹੈ ਕਿ 'ਵਿਆਹ ਨੂੰ ਕਿੰਨੇ ਸਾਲ ਹੋ ਗਏ'। ਬੰਦਾ ਕਹਿੰਦਾ ਹੈ ਕਿ 'ਜੀ, 32-33 ਸਾਲ'। ਜੱਜ ਪੁੱਛਣ ਲੱਗਿਆ ਕਿ 'ਗੱਲ ਕੀ ਹੈ? ਕੀ ਉਹ ਤੇਰੀ ਸੇਵਾ ਨਹੀਂ ਕਰਦੀ। ਬੰਦਾ ਕਹਿੰਦਾ, 'ਸੇਵਾ ਕਰਦੀ ਹੈ, ਰਾਤੀਂ ਲੱਤਾਂ ਵੀ ਘੁੱਟਦੀ ਹੈ'। ਫਿਰ ਜੱਜ ਪੁੱਛਦਾ ਹੈ, 'ਰੋਟੀ ਨਹੀਂ ਦਿੰਦੀ'। ਬੰਦਾ ਕਹਿੰਦਾ, 'ਬਿਲਕੁਲ ਦਿੰਦੀ ਹੈ ਜੀ, ਦੇਸੀ ਘਿਉ ਵਿੱਚ ਚੋਪੜ-ਚੋਪੜ ਕੇ ਦਿੰਦੀ ਹੈ'। ਜੱਜ ਪੁੱਛਦਾ ਹੈ, 'ਫਿਰ ਕੀ ਗੱਲ ਹੈ? ਕੀ ਘਰ ਦੀ ਅਤੇ ਬੱਚਿਆਂ ਦੀ ਸੰਭਾਲ ਨਹੀਂ ਕਰਦੀ'? ਬੰਦਾ ਕਹਿੰਦਾ, 'ਬਿਲਕੁਲ ਸੰਭਾਲ ਕਰਦੀ ਹੈ'। ਫਿਰ ਜੱਜ ਪੁੱਛਦਾ ਹੈ ਕਿ 'ਗੱਲ ਕੀ ਹੈ, ਫਿਰ ਤੂੰ ਇੰਵੇਂ ਦੀ ਔਰਤ ਕੋਲੋਂ ਤਲਾਕ ਕਿਉਂ ਲੈਣਾ ਚਾਹੁੰਦਾ ਹੈ'। ਬੰਦਾ ਕਹਿੰਦਾ ਹੈ, 'ਜੀ, ਇਹ ਘੰਟਾ-ਘੰਟਾ ਬੋਲਦੀ ਰਹਿੰਦੀ ਹੈ, ਦੋ-ਦੋ ਘੰਟੇ ਬੋਲਦੀ ਰਹਿੰਦੀ ਹੈ"। ਜੱਜ ਪੁੱਛਦਾ ਹੈ, 'ਕੀ ਤੂੰ ਇਸ ਦੇ ਬੋਲਣ ਦੀ ਵਜ੍ਹਾ ਨਾਲ ਤਲਾਕ ਲੈਣਾ ਚਾਹੁੰਦਾ ਹੈ'। ਬੰਦਾ ਕਹਿੰਦਾ, 'ਜੀ, ਮੈਂ ਬੋਲਣ ਕਾਰਨ ਤਲਾਕ ਬਿਲਕੁਲ ਨਹੀਂ ਲੈਣਾ ਚਾਹੁੰਦਾ। ਮੈਂ 3-3, 4-4 ਘੰਟੇ ਇਸ ਨੂੰ ਸੁਣਦਾ ਹਾਂ ਪਰ ਜਦੋਂ ਮੈਂ

ਬੋਲਣ ਲੱਗਦਾ ਹਾਂ ਤਾਂ ਕੰਨਾਂ ਵਿੱਚ ਉਂਗਲਾਂ ਦੇ ਕੇ ਭੱਜ ਜਾਂਦੀ ਹੈ। (ਹਾਸਾ) ਸੋ, ਇਹ ਹਾਲ ਕਾਂਗਰਸ ਦਾ ਔਰ ਕੈਪਟਨ ਸਾਹਿਬ ਦਾ ਹੈ।

**ਮਾਨਯੋਗ ਸਪੀਕਰ** : ਚਲੋ, ਹੁਣ ਸਮਾਪਤ ਕਰੋ ਜੀ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ** : ਸਪੀਕਰ ਸਾਹਿਬ, ਜੋ ਵਿੱਤ ਮੰਤਰੀ ਸਾਹਿਬਾ ਨੇ ਬਜਟ ਪੇਸ਼ ਕੀਤਾ ਹੈ, ਅੰਤ ਵਿੱਚ ਮੈਂ ਇਸ ਦੀ ਤਾਈਦ ਕਰਦਾ ਹਾਂ ਅਤੇ ਬੇਨਤੀ ਕਰਦਾ ਹਾਂ ਕਿ ਇਸ ਨੂੰ ਪਾਸ ਕੀਤਾ ਜਾਵੇ। ਬਹੁਤ-ਬਹੁਤ ਧੰਨਵਾਦ।

**ਉਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ)** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦਾ ਧੰਨਵਾਦ ਕਰਨਾ ਚਾਹੁੰਦਾ ਹਾਂ ਕਿ ਆਪ ਜੀ ਨੇ ਮੈਨੂੰ ਬਜਟ ਡਿਬੇਟ ਵਿੱਚ ਹਿੱਸਾ ਲੈਣ ਦਾ ਮੌਕਾ ਦਿੱਤਾ ਹੈ। ਸਭ ਤੋਂ ਪਹਿਲਾਂ ਮੈਂ ਪੰਜਾਬ ਦੀ ਪਹਿਲੀ ਵੂਮੈਨ ਫਾਇਨਾਂਸ ਮਨਿਸਟਰ ਡਾਕਟਰ ਉਪਿੰਦਰਜੀਤ ਕੌਰ ਜੀ ਨੂੰ ਵਧਾਈ ਦੇਣੀ ਚਾਹੁੰਦਾ ਹਾਂ। (ਥੰਪਿੰਗ) ਬੀਬੀ ਜੀ ਨੇ ਜਿਹੜਾ ਬਜਟ ਪੇਸ਼ ਕੀਤਾ ਹੈ, ਇਹੋ ਜਿਹਾ ਬਜਟ ਅੱਜ ਤੋਂ ਪਹਿਲਾਂ ਪੰਜਾਬ ਦੇ ਇਤਿਹਾਸ ਵਿੱਚ ਕਦੇ ਪੇਸ਼ ਨਹੀਂ ਹੋਇਆ। ਸੰਨ 1947 ਤੋਂ ਬਾਅਦ ਹਰ ਸਾਲ ਸਰਕਾਰਾਂ ਬਜਟ ਪੇਸ਼ ਕਰਦੀਆਂ ਰਹੀਆਂ ਪਰ ਹਰ ਸਾਲ ਅਖ਼ਬਾਰਾਂ ਜਾਂ ਲੋਕ ਜਾਂ ਐਨਾਲਿਸਟ ਉਸ ਬਜਟ ਨੂੰ ਕ੍ਰਿਟੀਸਾਈਜ਼ ਕਰਦੇ ਸਨ, ਕੋਈ ਨਾ ਕੋਈ ਕਮੀ ਲੱਭਦੇ ਸਨ। ਪਰ ਮੈਨੂੰ ਖੁਸ਼ੀ ਹੈ ਕਿ ਬੀਬੀ ਜੀ ਨੇ ਜੋ ਬਜਟ ਪੇਸ਼ ਕੀਤਾ ਹੈ, ਉਹ ਇਹੋ ਜਿਹੇ ਵਧੀਆ ਤਰੀਕੇ ਦੇ ਨਾਲ ਪੇਸ਼ ਕੀਤਾ ਹੈ ਕਿ ਜੇਕਰ ਤੁਸੀਂ ਸਾਰੇ ਐਡੀਟਰਜ਼ ਦੀ ਰਿਪੋਰਟਿੰਗ ਦੇਖੋ ਤਾਂ ਉਨ੍ਹਾਂ ਸਾਰਿਆਂ ਨੇ ਕਿਹਾ ਹੈ ਕਿ ਬੜਾ holistic, futuristic and practical Budget ਹੈ, ਇਹੋ ਜਿਹਾ ਬਜਟ ਅੱਜ ਤੱਕ ਪੰਜਾਬ ਦੀ ਹਿਸਟਰੀ ਵਿੱਚ ਕਦੇ ਪੇਸ਼ ਨਹੀਂ ਹੋਇਆ। ਸਪੀਕਰ ਸਾਹਿਬ, ਆਪਾਂ ਇਸ ਸਦਨ ਵਿੱਚ ਆਉਂਦੇ ਹਾਂ ਤਾਂ ਇੱਕ ਜ਼ਿੰਮੇਵਾਰੀ ਨਾਲ ਆਉਂਦੇ ਹਾਂ, ਜਿੱਥੇ ਆ ਕੇ ਆਪਾਂ ਆਪਣੇ ਹਲਕੇ ਦੀਆਂ ਕਮੀਆਂ ਬਾਰੇ ਸਰਕਾਰ ਨੂੰ ਦੱਸਦੇ ਹਾਂ, ਆਪਣੇ ਸੂਬੇ ਬਾਰੇ ਵਿਚਾਰ ਰੱਖਦੇ ਹਾਂ, ਫ਼ਿਰ ਉਨ੍ਹਾਂ ਕਮੀਆਂ ਨੂੰ ਦੂਰ ਕਰਨ ਵਾਸਤੇ ਫੈਸਲੇ ਕਰਦੇ ਹਾਂ। ਸਪੀਕਰ ਸਾਹਿਬ, ਬਾਈਕਾਟ ਉਦੋਂ ਹੁੰਦਾ ਹੈ ਜਦੋਂ ਕਿਸੇ ਨੂੰ ਸਦਨ ਦੇ ਅੰਦਰ ਆਪਣੇ ਵਿਚਾਰ ਰੱਖਣ ਦਾ ਕੋਈ ਮੌਕਾ ਨਾ ਦਿੱਤਾ ਜਾਵੇ। ਮੈਂ ਪਾਰਲੀਮੈਂਟ ਦੇ ਵਿੱਚ ਵੀ ਬਾਈਕਾਟ ਦੇਖਿਆ ਹੈ ਅਤੇ ਇੱਥੇ ਅਸੈਂਬਲੀ ਵਿੱਚ ਵੀ। ਜੇਕਰ ਕਿਸੇ ਨੂੰ ਜ਼ੀਰੋ ਆਵਰ ਵਿੱਚ ਜਾਂ ਹੋਰ ਕੋਈ ਸਮੇਂ ਇਸ਼ੂ ਉਠਾਉਣ ਵਿੱਚ ਰੁਕਾਵਟ ਆਵੇ ਤਾਂ ਅਜਿਹਾ ਕੀਤਾ ਜਾਂਦਾ ਹੈ। ਪਰ ਜੋ ਅੱਜ ਹੋਇਆ ਹੈ, ਅਜਿਹਾ ਪਹਿਲੀ ਵਾਰੀ ਪੰਜਾਬ ਦੀ ਹੀ ਨਹੀਂ, ਸਗੋਂ ਇੰਡੀਆ ਦੀ ਹਿਸਟਰੀ ਵਿੱਚ ਵੀ ਪਹਿਲੀ ਵਾਰ ਹੋਇਆ ਹੈ ਕਿ ਰੂਲਿੰਗ ਪਾਰਟੀ ਵੀ ਅਤੇ ਆਨਰੇਬਲ ਸਪੀਕਰ ਸਾਹਿਬ ਵੀ ਬੇਨਤੀ ਕਰ ਰਹੇ ਹਨ ਅਤੇ ਮੌਕਾ ਦੇ ਰਹੇ ਹਨ, ਇਨ੍ਹਾਂ ਨੂੰ ਆਪਣੇ ਵਿਚਾਰ ਰੱਖਣ ਵਾਸਤੇ ਤਿੰਨ ਘੰਟੇ ਤੋਂ ਵੱਧ ਦਾ ਸਮਾਂ ਦੇ ਰਹੇ ਹਨ, ਲੇਕਿਨ ਵਿਰੋਧੀ ਧਿਰ ਆਪਣੇ ਵਿਚਾਰ ਸਦਨ ਵਿੱਚ ਰੱਖਣ ਤੋਂ ਭੱਜ ਰਹੀ ਹੈ। ਉਹ ਕਿਉਂ ਭੱਜ ਰਹੀ ਹੈ, ਕਿਉਂਕਿ ਉਨ੍ਹਾਂ ਨੇ ਆਪ ਦੇਖ ਲਿਆ ਹੈ ਕਿ ਉਨ੍ਹਾਂ ਦੇ ਪੱਲੇ ਕੁਝ

[ ਉਪ ਮੁੱਖ ਮੰਤਰੀ ]

ਵੀ ਨਹੀਂ ਹੈ। ਉਨ੍ਹਾਂ ਕੋਲ ਡਿਬੇਟ ਕਰਨ ਲਈ ਵੀ ਕੁਝ ਨਹੀਂ ਹੈ। ਜਦੋਂ ਬਜਟ ਪੇਸ਼ ਹੋਇਆ ਤਾਂ ਵਿਰੋਧੀ ਧਿਰ ਦੇ ਸਾਰੇ ਲੋਕ ਬੜੀ ਉਮੀਦ ਲੈ ਕੇ ਬੈਠੇ ਸਨ। ਉਨ੍ਹਾਂ ਨੂੰ ਉਮੀਦ ਸੀ ਕਿ ਸਾਡਾ ਇਕ ਸ਼ੇਰ ਆਏਗਾ, ਸ਼ੇਰ ਆਏਗਾ, ਸ਼ੇਰ ਆਏਗਾ ਪਰ ਉਨ੍ਹਾਂ ਨੂੰ ਪਤਾ ਨਹੀਂ ਸੀ ਕਿ ਉਨ੍ਹਾਂ ਦਾ ਸ਼ੇਰ ਤਾਂ ਬੁੱਢਾ ਹੋ ਗਿਆ ਹੈ। ਪਿਛਲੇ ਪੰਜ ਸਾਲ ਉਹ ਸ਼ੇਰ ਮੈਦਾਨ ਵਿੱਚ ਆਇਆ ਹੀ ਨਹੀਂ ਜਿਸ ਕਾਰਨ ਉਸ ਨੂੰ ਸ਼ਿਕਾਰ ਕਰਨ ਦੀ ਆਦਤ ਹੀ ਭੁੱਲ ਗਈ। ਸ਼ੇਰ ਨੂੰ ਪਤਾ ਹੀ ਨਹੀਂ ਸੀ ਕਿ ਪੰਜਾਬ ਵਿੱਚ ਕੀ ਹੋ ਰਿਹਾ ਹੈ। ਜਦੋਂ ਉਹ ਸ਼ੇਰ ਇੱਥੇ ਆਇਆ ਤਾਂ ਉਸ ਨੂੰ ਜਿਹੜਾ ਇੱਥੇ ਮੀਟ ਫੜ੍ਹਾਇਆ ਸੀ, ਉਹ ਇਕੱਲਾ ਉਸ ਨੂੰ ਖਾਣਾ ਹੀ ਗਿੱਝਿਆ ਹੋਇਆ ਸੀ। ਸ਼ਿਕਾਰ ਕਰਨ ਦਾ ਜਿਹੜਾ ਸਾਰਾ ਸਿਸਟਮ ਹੁੰਦਾ ਹੈ, ਉਹ ਸਾਰਾ ਉਸ ਨੂੰ ਭੁੱਲ ਗਿਆ ਸੀ। ਸਪੀਕਰ ਸਾਹਿਬ, ਅਜਿਹਾ ਪਹਿਲੀ ਵਾਰੀ ਹੋਇਆ ਹੈ ਜਦੋਂ ਵਿਰੋਧੀ ਧਿਰ ਦੇ ਲੀਡਰ, ਉਹ ਵੀ ਜਦੋਂ ਪਾਰਟੀ ਦੇ ਪ੍ਰਧਾਨ ਹੋਣ, ਉਹ ਆਪਣੀ ਡਿਬੇਟ ਸ਼ੁਰੂ ਕਰਨ, ਲੋਕਾਂ ਨੂੰ, ਉਨ੍ਹਾਂ ਦੀ ਪਾਰਟੀ ਨੂੰ ਉਨ੍ਹਾਂ ਤੋਂ ਬੜੀ ਉਮੀਦ ਸੀ, ਉਹ ਸਾਰੇ ਬੜੇ ਜੋਸ਼ ਨਾਲ ਬੈਠੇ ਸਨ ਪਰੰਤੂ ਉਨ੍ਹਾਂ ਨੇ ਕੀ ਦੇਖਿਆ ਕਿ ਉਨ੍ਹਾਂ ਦੇ ਲੀਡਰ ਨੇ ਇੱਕ ਕਾਗਜ਼ ਚੁੱਕਿਆ, ਮੈਨੂੰ ਲਗਦਾ ਹੈ ਕਿ ਉਹ ਕਾਗਜ਼ ਵੀ ਉਹ ਪਹਿਲੀ ਵਾਰੀ ਆਪਣੀ ਸੀਟ ਤੇ ਬੈਠ ਕੇ ਹੀ ਪੜ੍ਹ ਰਹੇ ਸੀ ਜਿਹੜਾ ਉਨ੍ਹਾਂ ਕੋਲ ਲਿਖ ਕੇ ਆਇਆ ਸੀ, ਉਸ ਨੂੰ ਹੀ ਉਹ ਪੜ੍ਹਨ ਲੱਗ ਗਏ। ਉਸ ਵਿੱਚ ਕੀ ਹੈ, ਉਨ੍ਹਾਂ ਨੂੰ ਕੁਝ ਵੀ ਪਤਾ ਨਹੀਂ ਸੀ। ਸਪੀਕਰ ਸਾਹਿਬ, ਮੈਂ ਹੈਰਾਨ ਹਾਂ ਕਿ ਜਦੋਂ ਇਹ ਮਾਨਯੋਗ ਮੈਂਬਰ ਸਾਹਿਬ ਇਥੇ ਬੋਲਣ ਤੋਂ ਬਾਅਦ ਪ੍ਰੈਸ ਗੈਲਰੀ ਵਿੱਚ ਗਏ ਤਾਂ ਪ੍ਰੈਸ ਵਾਲਿਆਂ ਨੇ ਉਨ੍ਹਾਂ ਨੂੰ, ਉਨ੍ਹਾਂ ਦੀ ਸਪੀਚ ਬਾਰੇ ਸਵਾਲ ਪੁੱਛਿਆ ਤਾਂ ਉਨ੍ਹਾਂ ਕੋਲ ਦੇਣ ਵਾਸਤੇ ਕੋਈ ਜਵਾਬ ਹੀ ਨਹੀਂ ਸੀ। ਉਨ੍ਹਾਂ ਕੋਲ ਕੋਈ ਡੈਟਾ ਹੀ ਨਹੀਂ ਸੀ, ਉਨ੍ਹਾਂ ਨੂੰ ਕੁਝ ਵੀ ਪਤਾ ਹੀ ਨਹੀਂ ਸੀ। ਸਪੀਕਰ ਸਾਹਿਬ, ਇਹ ਸਾਨੂੰ ਕਹਿ ਰਹੇ ਹਨ ਕਿ ਸਾਡਾ ਡਾਟਾ ਝੂਠਾ ਹੈ। ਸਪੀਕਰ ਸਾਹਿਬ, ਜਿਹੜਾ ਬਜਟ ਹੁੰਦਾ ਹੈ, ਇਹ ਸਰਕਾਰੀ ਡਾਟਾ ਹੁੰਦਾ ਹੈ। ਜਿਹੜੀ ਆਡਿਟਰ ਜਨਰਲ ਦੀ ਰਿਪੋਰਟ ਹੁੰਦੀ ਹੈ ਉਹ ਝੂਠੀ ਨਹੀਂ ਹੁੰਦੀ। ਜੋ ਫੈਕਟਸ ਦਿੱਤੇ ਹੁੰਦੇ ਹਨ, ਉਹ ਫੈਕਟਸ ਹੁੰਦੇ ਹਨ। ਇਸ਼ੂ ਕੀ ਹੈ? ਉਨ੍ਹਾਂ ਨੇ ਜੋ ਸਪੀਚ ਕੀਤੀ, ਮੇਰੇ ਕੋਲ ਉਨ੍ਹਾਂ ਦੀ ਸਪੀਚ ਪਈ ਹੈ। ਉਨ੍ਹਾਂ ਨੇ ਆਪ ਤਾਂ ਇਸ ਨੂੰ ਪਹਿਲਾਂ ਪੜ੍ਹਿਆ ਹੋਇਆ ਹੀ ਨਹੀਂ ਸੀ। ਪਹਿਲੇ ਸਫ਼ੇ ਤੋਂ ਉਨ੍ਹਾਂ ਨੇ ਆਪਣੀ ਸਪੀਚ ਸ਼ੁਰੂ ਕੀਤੀ ਹੈ। ਜਿਹੜੀ ਉਨ੍ਹਾਂ ਨੇ ਰਿਟਨ ਸਪੀਚ ਪੜ੍ਹੀ ਹੈ ਉਸ ਦੇ ਪਹਿਲੇ ਸਫੇ ਤੋਂ ਜਦੋਂ ਉਨ੍ਹਾਂ ਨੇ ਆਪਣੀ ਸਪੀਚ ਪੜ੍ਹਨੀ ਸ਼ੁਰੂ ਕੀਤੀ ਤਾਂ ਪਹਿਲੇ ਸਫ਼ੇ ਤੋਂ ਹੀ ਉਹ ਝੂਠ ਬੋਲਣ ਲੱਗ ਪਏ। ਉਹ ਸਪੀਚ ਮੀਡੀਏ ਕੋਲ ਵੀ ਹੈ। ਉਸ ਸਪੀਚ ਵਿੱਚ ਉਨ੍ਹਾਂ ਨੇ ਆਪ ਕਿਹਾ ਹੈ ਕਿ ਜਦੋਂ ਉਨ੍ਹਾਂ ਦੀ ਸਰਕਾਰ ਸਾਲ 2006-07 ਵਿੱਚ ਸੱਤਾ ਵਿਚੋਂ ਹਟੀ ਸੀ, ਉਸ ਵੇਲੇ ਫਿਸਕਲ ਡੈਫੀਸਿਟ 600 ਕਰੋੜ ਰੁਪਏ ਸੀ। ਕਿੰਨਾ ਵੱਡਾ ਝੂਠ ਬੋਲਿਆ ਗਿਆ। ਸੈਂਟਰ ਸਰਕਾਰ ਦੀਆਂ ਆਡਿਟਡ ਫਿਗਰਾਂ ਅਨੁਸਾਰ ਅਸਲ ਵਿੱਚ ਫਿਸਕਲ ਡੈਫੀਸਿਟ 4380 ਕਰੋੜ ਰੁਪਏ ਸੀ ਜਿਹੜਾ ਕਿ ਉਨ੍ਹਾਂ ਨੇ 600 ਕਰੋੜ ਰੁਪਏ ਦੱਸਿਆ ਹੈ। ਇਸ ਦੇ ਨਾਲ ਹੀ percentage of fiscal deficit ਨੂੰ ਵੀ ਝੂਠ ਬੋਲ ਕੇ 5% ਦੱਸਿਆ ਜਦੋਂ ਕਿ ਅਸਲ ਵਿੱਚ ਉਹ 3.46%

ਸੀ। ਸਪੀਕਰ ਸਾਹਿਬ, ਮੈਂ ਜ਼ਿਆਦਾ ਸਮਾਂ ਨਹੀਂ ਲੈਣਾ ਚਾਹੁੰਦਾ। ਉਨ੍ਹਾਂ ਦੇ ਹਰ ਇੱਕ ਪੇਜ਼ ਦਾ ਮੈਂ ਅਨੈਲਸਿਜ਼ ਕੀਤਾ ਹੈ ਅਤੇ ਹਰ ਪੇਜ਼ ਬਾਰੇ ਮੀਡੀਆ ਨੇ ਵੀ ਕਿਹਾ ਹੈ ਕਿ ਝੂਠ ਲਿਖਿਆ ਹੈ ਅਤੇ ਗਲਤ ਫੈਕਟਸ ਇਸ ਸਦਨ ਵਿੱਚ ਰੱਖੇ ਹਨ। ਕਾਲੀਆ ਸਾਹਿਬ ਨੇ ਵੀ ਕਿਹਾ ਹੈ।

ਮੈਂ ਇਕ-ਦੋ ਗੱਲਾਂ ਬਾਰੇ ਜ਼ਰੂਰ ਅਰਜ਼ ਕਰਨਾ ਚਾਹੁੰਦਾ ਹਾਂ ਕਿ ਪਿਛਲੇ ਪੰਜ ਸਾਲ ਉਨ੍ਹਾਂ ਦੀ ਸਰਕਾਰ ਰਹੀ ਹੈ ਪਰ ਉਨ੍ਹਾਂ ਨੇ ਡੱਕਾ ਨਹੀਂ ਤੋੜਿਆ, ਕੋਈ ਕੰਮ ਨਹੀਂ ਕੀਤਾ, ਕੋਈ ਵੀ ਨਵਾਂ ਪ੍ਰੋਜੈਕਟ ਉਹ ਪੰਜਾਬ ਵਿੱਚ ਨਹੀਂ ਲਿਆ ਸਕੇ, ਕੋਈ ਇੱਕ ਐਸਾ ਇਸ਼ੂ ਨਹੀਂ ਕਰ ਸਕੇ ਜਿਹੜਾ ਪੰਜਾਬ ਦੇ ਹੱਕ ਵਿਚ ਹੋਵੇ। ਉਹ ਨਿਰੇ ਝੂਠੇ ਬਿਆਨ ਦਿੰਦੇ ਰਹਿੰਦੇ ਹਨ ਅਤੇ ਇੱਥੇ ਵੀ ਸਦਨ ਵਿੱਚ ਉਨ੍ਹਾਂ ਨੇ ਨਿਰਾ ਝੂਠ ਹੀ ਬੋਲਿਆ ਹੈ। ਸਪੀਕਰ ਸਾਹਿਬ, ਤੁਸੀਂ ਹੈਰਾਨ ਹੋਵੋਗੇ, ਉਨ੍ਹਾਂ ਨੇ ਹਾਊਸ ਵਿੱਚ ਕਿਹਾ ਕਿ ਤਲਵੰਡੀ ਸਾਬੋ ਪਾਵਰ ਪਲਾਂਟ ਕਾਂਗਰਸ ਸਰਕਾਰ ਨੇ ਸ਼ੁਰੂ ਕੀਤਾ ਹੈ, ਫਿਰ ਕਿਹਾ ਕਿ ਰਾਜਪੁਰਾ ਪਾਵਰ ਪਲਾਂਟ ਵੀ ਉਨ੍ਹਾਂ ਨੇ ਸ਼ੁਰੂ ਕਰਵਾਇਆ, ਸ੍ਰੀ ਗੋਇੰਦਵਾਲ ਸਾਹਿਬ ਪਾਵਰ ਪਲਾਂਟ ਵੀ ਉਨ੍ਹਾਂ ਨੇ ਸ਼ੁਰੂ ਕਰਵਾਇਆ ਹੈ। ਕਿੰਨਾ ਵੱਡਾ ਝੂਠ ਬੋਲ ਕੇ ਗਏ ਹਨ। ਸਾਰਾ ਮੀਡੀਆ ਬੈਠਾ ਹੈ, ਸਾਰਾ ਸਦਨ ਬੈਠਾ ਹੈ, ਸਾਰੇ ਇਲੈਕਟਿਡ ਮੈਂਬਰ ਬੈਠੇ ਹਨ ਅਤੇ ਇਨ੍ਹਾਂ ਸਾਰਿਆਂ ਦੇ ਸਾਹਮਣੇ ਉਨ੍ਹਾਂ ਨੇ ਝੂਠ ਬੋਲਿਆ ਹੈ। ਅਜਿਹੇ ਲੀਡਰ ਸਾਹਿਬਾਨ, ਜਿਨ੍ਹਾਂ ਦੀ ਸਾਰੀ ਸਿਆਸਤ ਝੂਠ ਤੇ ਨਿਰਭਰ ਹੋਵੇ, ਉਹ ਕਿਥੋਂ ਤੱਕ ਕਾਮਯਾਬ ਹੋ ਸਕਦੇ ਹਨ? ਇਸ ਲਈ ਉਨ੍ਹਾਂ ਦੀ ਸਾਰੀ ਲੀਡਰਸ਼ਿਪ ਨੇ ਵੇਖਿਆ ਕਿ ਇਨ੍ਹਾਂ ਕੋਲ ਕੋਈ ਮੁੱਦਾ ਨਹੀਂ ਹੈ, ਇਸ ਲਈ ਅਸੀਂ ਆਪਣੀ ਇੱਜ਼ਤ ਬਚਾਈਏ ਅਤੇ ਇਥੋਂ ਖਿਸਕੀਏ। ਇਸ ਤਰ੍ਹਾਂ ਉਹ ਇਥੋਂ ਖਿਸਕ ਕੇ ਭੱਜ ਗਏ ਹਨ। (ਥੰਪਿੰਗ) ਉਹ ਮੈਦਾਨ-ਏ-ਜੰਗ ਵਿੱਚ ਲੜਨ ਨੂੰ ਤਿਆਰ ਨਹੀਂ ਹਨ। ਇਸ ਪਵਿੱਤਰ ਸਦਨ ਵਿੱਚ ਦੋਹਾਂ ਪਾਰਟੀਆਂ ਨੇ ਆਪੋ-ਆਪਣੇ ਵਿਚਾਰ ਰੱਖਣੇ ਹੁੰਦੇ ਹਨ। ਉਨ੍ਹਾਂ ਨੇ ਸਾਡੇ ਬਜਟ ਵਿੱਚੋਂ ਆਪਣੇ ਨੁਕਤੇ ਕੱਢਣੇ ਸੀ ਪਰ ਉਨ੍ਹਾਂ ਕੋਲ ਕੱਢਣ ਨੂੰ ਕੁਝ ਵੀ ਨਹੀਂ ਸੀ ਜਿਸ ਕਰਕੇ ਉਹ ਭੱਜ ਗਏ। ਅਸੀਂ ਤਾਂ ਵਾਰ-ਵਾਰ ਅਪੀਲ ਕੀਤੀ ਸੀ, ਮੈਂ ਕੱਲ੍ਹ ਕਿਹਾ ਸੀ ਕਿ ਜੇਕਰ ਤੁਸੀਂ ਸਦਨ ਵਿੱਚ ਡਿਬੇਟ ਨਹੀਂ ਕਰੋਗੇ ਤਾਂ ਇਸ ਦਾ ਮਤਲਬ ਹੈ ਕਿ ਤੁਸੀਂ ਆਪਣੀ ਹਾਰ ਮੰਨੋਗੇ ਅਤੇ ਅੱਜ ਸੱਚਮੁੱਚ ਹੀ ਵਿਰੋਧੀ ਧਿਰ ਨੇ ਇਸ ਸਭ ਤੋਂ ਸੋਹਣੇ ਬਜਟ ਅੱਗੇ, ਜਿਹੜਾ ਕਿ ਬੀਬੀ ਜੀ ਨੇ ਇਥੇ ਪੇਸ਼ ਕੀਤਾ ਹੈ, ਆਪਣੀ ਹਾਰ ਮੰਨ ਲਈ ਹੈ। (ਥੰਪਿੰਗ)

ਸਪੀਕਰ ਸਾਹਿਬ, ਇਕ ਆਮ ਇੰਪਰੈਸ਼ਨ ਦਿੱਤਾ ਗਿਆ ਕਿ ਪੰਜਾਬ ਕੰਗਾਲ ਹੋ ਗਿਆ ਹੈ, ਪੰਜਾਬ ਉਪਰ ਬੜਾ ਕਰਜ਼ਾ ਚੜ੍ਹ ਗਿਆ ਹੈ, ਪੰਜਾਬ ਬਿਮਾਰ ਹੋ ਗਿਆ ਹੈ। ਸਪੀਕਰ ਸਾਹਿਬ, ਜਿਹੜੇ ਲੋਕ ਸੰਸਾਰ ਨੂੰ ਕਹਿ ਰਹੇ ਹਨ ਕਿ ਪੰਜਾਬ ਕਰਜੇ ਵਿਚ ਹੋ ਗਿਆ, ਫਾਈਨੈਂਸ਼ੀਅਲ ਕਰਾਈਸਿਜ਼ ਵਿੱਚ ਚਲਾ ਗਿਆ ਹੈ, ਸਹੀ ਮਾਅਨਿਆਂ ਵਿੱਚ ਉਹ ਪੰਜਾਬ ਦੇ ਸਭ ਤੋਂ ਵੱਡੇ ਦੁਸ਼ਮਣ ਹਨ। ਉਹ ਆਪ ਆਪਣੇ ਪੰਜਾਬ ਸੂਬੇ ਦੀ ਬੇਇੱਜ਼ਤੀ ਕਰਵਾ ਰਹੇ ਹਨ। ਬਾਹਰਲੇ ਇਨਵੈਸਟਰਾਂ, ਜਿਨ੍ਹਾਂ ਨੇ ਇੱਥੇ ਇਨਵੈਸਟਮੈਂਟ ਕਰਨੀ ਹੈ, ਉਨ੍ਹਾਂ ਨੂੰ ਉਹ ਭਜਾ ਰਹੇ ਹਨ। ਉਹ ਪੰਜਾਬ ਦੀ ਹੋਣ ਵਾਲੀ ਤਰੱਕੀ ਨੂੰ ਰੋਕਣ ਤੇ ਲੱਗੇ ਹੋਏ

[ ਉਪ ਮੁੱਖ ਮੰਤਰੀ ]

ਹਨ। ਉਨ੍ਹਾਂ ਦੇ ਮਨ ਵਿੱਚ ਪੰਜਾਬ ਪ੍ਰਤੀ ਕੋਈ ਦਰਦ ਨਹੀਂ ਹੈ। ਉਹ ਝੂਠ ਬੋਲ ਰਹੇ ਹਨ। ਸਪੀਕਰ ਸਾਹਿਬ, ਅਸਲ ਵਿੱਚ ਪੰਜਾਬ ਨੂੰ ਬਚਾਇਆ ਹੀ ਸ਼੍ਰੋਮਣੀ ਅਕਾਲੀ ਦਲ-ਭਾਜਪਾ ਦੀ ਸਰਕਾਰ ਨੇ ਅਤੇ ਸਰਦਾਰ ਬਾਦਲ ਜੀ ਦੀ ਸਰਕਾਰ ਨੇ ਹੈ। (ਥੰਪਿੰਗ)

ਸਪੀਕਰ ਸਾਹਿਬ, ਜੇਕਰ ਕਿਸੇ ਸੂਬੇ ਦੀ ਸਰਕਾਰ ਜਾਂ ਸੈਂਟਰ ਸਰਕਾਰ ਬਾਰੇ ਪਤਾ ਕਰਨਾ ਹੋਵੇ ਕਿ ਉਸ ਦੀ ਫਾਈਨੈਂਸ਼ੀਅਲ ਹੈਲਥ ਕੀ ਹੈ ਤਾਂ ਉਸ ਦੇ ਤਿੰਨ ਪੈਰਾਮੀਟਰ ਹੁੰਦੇ ਹਨ। ਪਹਿਲਾ ਪੈਰਾਮੀਟਰ ਹੈ ਫਿਸਕਲ ਡੈਫੀਸਿਟ ਆਫ਼ ਜੀ.ਡੀ.ਪੀ.। ਜੇਕਰ ਫਿਸਕਲ ਡੈਫੀਸਿਟ ਜ਼ਿਆਦਾ ਹੈ ਤਾਂ ਸਮਝੋ ਕਿ ਫਾਈਨੈਂਸ਼ੀਅਲ ਹੈਲਥ ਖ਼ਰਾਬ ਹੈ। ਜੇਕਰ ਫਿਸਕਲ ਡੈਫੀਸਿਟ ਘੱਟ ਹੈ ਤਾਂ ਇਸ ਦਾ ਮਤਲਬ ਹੈ ਕਿ ਫਾਈਨੈਂਸ਼ੀਅਲ ਹੈਲਥ ਵਧੀਆ ਚੱਲ ਰਹੀ ਹੈ। ਕੈਪਟਨ ਅਮਰਿੰਦਰ ਸਿੰਘ ਜਦੋਂ ਕਾਂਗਰਸ ਸਰਕਾਰ ਦੇ ਮੁੱਖ ਮੰਤਰੀ ਸਨ ਅਤੇ ਪਾਰਟੀ ਪ੍ਰਧਾਨ ਸਨ ਉਦੋਂ ਪੰਜਾਬ ਦੀ ਫਿਸਕਲ ਡੈਫੀਸਿਟ ਪਰਸੈਂਟੇਜ ਆਫ ਜੀ.ਡੀ.ਪੀ. 5% ਤੋਂ ਉੱਪਰ ਸੀ। ਸਾਡੀ ਸਰਕਾਰ ਚਾਰ ਸਾਲ ਮਿਹਨਤ ਕਰਕੇ, ਆਪਣੀ ਕਾਬਲੀਅਤ ਕਰਕੇ, ਮੁੱਖ ਮੰਤਰੀ ਜੀ ਦੇ ਯਤਨਾਂ ਸਦਕਾ ਇਸ ਨੂੰ ਪੰਜਵੇਂ ਸਾਲ ਵਿੱਚ 5% ਤੋਂ ਘਟਾ ਕੇ 3% ਤੇ ਲੈ ਕੇ ਆਈ ਹੈ।

ਸਪੀਕਰ ਸਾਹਿਬ, ਸਾਨੂੰ ਇਹ ਕਹਿੰਦੇ ਹਨ ਕਿ ਪੰਜਾਬ ਕੰਗਾਲ ਹੋ ਗਿਆ ਹੈ, ਸੈਂਟਰ ਦਾ ਪੈਸਾ ਆਉਂਦਾ ਹੈ ਤਾਂ ਸਾਰਾ ਕੁਝ ਚਲਦਾ ਹੈ। ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਸਭ ਤੋਂ ਜ਼ਿਆਦਾ ਜੇ ਕਿਸੇ ਨੇ ਸੂਬੇ ਨੂੰ ਕੰਗਾਲ ਕੀਤਾ ਹੈ ਤਾਂ ਉਹ ਕਾਂਗਰਸ ਦੀ ਸਰਕਾਰ ਨੇ, ਸੈਂਟਰ ਸਰਕਾਰ ਨੇ ਕੀਤਾ ਹੈ। ਸਪੀਕਰ ਸਾਹਿਬ, ਤੁਸੀਂ ਹੈਰਾਨ ਰਹਿ ਜਾਓਗੇ ਕਿ ਸੈਂਟਰ ਦੀ ਸਰਕਾਰ ਦਾ ਫਿਜੀਕਲ ਡੈਫੀਸਿਟ ਆਫ਼ ਜੀ.ਐਸ.ਡੀ.ਪੀ. ਅਤੇ ਜੀ.ਡੀ.ਪੀ. 5% ਹੈ ਅਤੇ ਪੰਜਾਬ ਦਾ ਤਾਂ ਅਸੀਂ 3% ਤੇ ਲੈ ਆਏ ਹਾਂ। ਸਾਡੇ ਤੋਂ ਜ਼ਿਆਦਾ ਫਿਜੀਕਲ ਡੈਫੀਸਿਟ ਸੈਂਟਰ ਦਾ ਹੈ। (ਥੰਪਿੰਗ) ਜਿਹੜਾ ਇਹ ਕਹਿੰਦੇ ਹਨ ਪ੍ਰਾਈਮ ਮਨਿਸਟਰ ਮਨਮੋਹਨ ਸਿੰਘ ਦੀ ਲੀਡਰਸ਼ਿਪ ਵਿੱਚ ਸੈਂਟਰ ਬਹੁਤ ਤਰੱਕੀ ਤੇ ਹੈ ਪਰ ਅਸਲ ਵਿੱਚ ਫਿਸਕਲ ਡੈਫੀਸਿਟ ਵਧਾ ਕੇ ਕਾਂਗਰਸ ਸਰਕਾਰ ਨੇ ਸੈਂਟਰ ਦਾ ਭੱਠਾ ਬਿਠਾਇਆ ਹੈ।

ਦੂਸਰਾ ਪੈਰਾਮੀਟਰ ਹੈ, ਰੈਵਨਿਊ ਡੈਫੀਸਿਟ। ਜਿੱਥੇ ਰੈਵਨਿਊ ਡੈਫੀਸਿਟ ਜ਼ਿਆਦਾ ਹੋਵੇ, ਇਸ ਦਾ ਮਤਲਬ ਉਥੇ ਫਾਈਨਾਂਸ਼ੀਅਲ ਪੁਜ਼ੀਸ਼ਨ ਮਾੜੀ ਹੈ ਅਤੇ ਜੇ ਘੱਟ ਜਾਵੇ ਤਾਂ ਇਸ ਦਾ ਮਤਲਬ ਉਥੇ ਫਾਈਨਾਂਸ਼ੀਅਲ ਪੁਜ਼ੀਸ਼ਨ ਬਿਹਤਰ ਹੋ ਰਹੀ ਹੈ। ਸਪੀਕਰ ਸਾਹਿਬ, ਤੁਸੀਂ ਹੈਰਾਨ ਰਹਿ ਜਾਵੋਗੇ ਕਿ ਕਾਂਗਰਸ ਦੀ ਸਰਕਾਰ ਦੇ ਸਮੇਂ ਰੈਵਨਿਊ ਡੈਫੀਸਿਟ 4.5% ਦੇ ਨੇੜੇ ਸੀ ਅਤੇ ਅਸੀਂ ਉਸ ਨੂੰ ਘਟਾ ਕੇ 1.3% ਤੇ ਲੈ ਆਏ ਹਾਂ। (ਥੰਪਿੰਗ) ਇਹ ਜਿਹੜੇ ਕਹਿੰਦੇ ਹਨ ਕਿ ਸਾਡੀ ਕਾਂਗਰਸ ਦੀ ਸੈਂਟਰ ਵਿੱਚ ਸਰਕਾਰ ਹੈ ਅਤੇ ਪ੍ਰਾਈਮ ਮਨਿਸਟਰ ਮਨਮੋਹਨ ਸਿੰਘ ਵੱਡੇ ਇਕਨਾਮਿਸਟ ਹਨ, ਤੁਸੀਂ ਹੈਰਾਨ ਰਹਿ ਜਾਵੋਗੇ ਕਿ ਸੈਂਟਰ ਦੀ ਕਾਂਗਰਸ ਸਰਕਾਰ ਦੀ ਰੈਵਨਿਊ ਡੈਫੀਸਿਟ 2.3% ਹੈ ਜੋ ਕਿ ਸਾਡੀ ਪੰਜਾਬ ਦੀ ਸਰਕਾਰ ਤੋਂ ਦੁੱਗਣਾ ਰੈਵਨਿਊ ਡੈਫੀਸਿਟ ਹੈ।

ਤੀਜੀ ਗੱਲ ਹੁੰਦੀ ਹੈ, ਕਰਜ਼ਾ। ਇਹ ਕਹਿੰਦੇ ਹਨ ਕਿ ਪੰਜਾਬ ਕਰਜ਼ਾਈ ਕਰ ਦਿੱਤਾ। ਮੈਂ ਵਿਰੋਧੀ ਧਿਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਕੰਗਾਲ ਤਾਂ ਪੰਜਾਬ ਨੂੰ ਤੁਸੀਂ ਕੀਤਾ ਹੈ। ਜੇ ਇਨ੍ਹਾਂ ਦੀ ਜੇਬ ਵਿੱਚ ਉਸ ਵੇਲੇ 100/- ਰੁਪਿਆ ਸੀ ਤਾਂ ਕਰਜ਼ਾ 44/- ਰੁਪਏ ਸਿਰ ਤੇ ਸੀ। ਅਸੀਂ ਆਮਦਨ ਦੁੱਗਣੀ ਕਰ ਦਿੱਤੀ ਹੈ, 200/- ਰੁਪਏ ਕਰ ਦਿੱਤੀ ਹੈ, ਨਾ ਕੋਈ ਟੈਕਸ ਲਗਾਇਆ ਹੈ ਅਤੇ ਕਰਜ਼ਾ ਸਾਡਾ 44/- ਰੁਪਏ ਤੋਂ 55/- ਰੁਪਏ ਹੋਇਆ ਹੈ। ਇਸ ਦਾ ਮਤਲਬ ਹੈ ਕਿ ਅਸੀਂ ਆਮਦਨ ਵਧਾਈ ਹੈ। ਸਪੀਕਰ ਸਾਹਿਬ, ਤੁਸੀਂ ਹੈਰਾਨ ਰਹਿ ਜਾਵੋਗੇ ਕਿ ਇਨ੍ਹਾਂ ਦਾ ਰੈਵਨਿਊ ਡੈੱਟ ਪਰਸੈਂਟੇਜ਼ ਆਫ਼ ਜੀ.ਐਸ.ਡੀ.ਪੀ., ਜਿਹੜਾ ਕਿ ਇਕ ਪੈਰਾਮੀਟਰ ਹੈ ਜਿਸ ਤੋਂ ਪਤਾ ਲਗਦਾ ਹੈ ਕਿ ਸਰਕਾਰ ਦੇ ਸਿਰ ਤੇ ਕਰਜ਼ਾ ਕਿੰਨਾ ਹੈ, ਸਰਕਾਰ ਡੁੱਬੀ ਹੋਈ ਹੈ ਜਾਂ ਸਾਹ ਲੈ ਰਹੀ ਹੈ, ਉਹ ਕਾਂਗਰਸ ਦੀ ਸਰਕਾਰ ਵੇਲੇ 44% ਸੀ ਅਤੇ ਅਸੀਂ ਇਸ ਨੂੰ ਘਟਾ ਕੇ 30% ਤੇ ਲੈ ਕੇ ਆਏ ਹਾਂ। ਇਹ ਜਿਹੜਾ ਕਹਿੰਦੇ ਹਨ ਕਿ ਪੰਜਾਬ ਡੁੱਬਿਆ ਪਿਆ ਹੈ, ਅਸਲ ਵਿੱਚ ਇਨ੍ਹਾਂ ਨੇ ਸੈਂਟਰ ਦੀ ਸਰਕਾਰ ਨੂੰ ਡੋਬ ਦਿੱਤਾ ਹੈ। ਸਪੀਕਰ ਸਾਹਿਬ, ਸੈਂਟਰ ਦੀ ਸਰਕਾਰ ਤੇ ਜਿਹੜਾ ਕਰਜ਼ਾ ਚੜ੍ਹਿਆ ਹੈ, ਉਸ ਦੀ ਪਰਸੈਂਟੇਜ਼ 50% ਹੈ, ਉਨ੍ਹਾਂ ਨੇ ਜੀ.ਐਸ.ਡੀ.ਪੀ. ਦਾ ਕਰਜ਼ਾ ਲਿਆ। ਅਸਲੀ ਤਾਂ ਉਨ੍ਹਾਂ ਨੇ ਸੈਂਟਰ ਨੂੰ ਡੋਬ ਦਿੱਤਾ। ਇਹ ਉਸ ਨੂੰ ਬਚਾਉਣ, ਪੰਜਾਬ ਦਾ ਭੁੱਲ ਜਾਣ। ਅਸੀਂ ਤਾਂ ਪੰਜਾਬ ਨੂੰ ਤਰੱਕੀ ਤੇ ਲੈ ਗਏ ਹਾਂ ਅਤੇ ਜਿਸ ਤਰੀਕੇ ਨਾਲ ਅਸੀਂ ਪੰਜਾਬ ਨੂੰ ਤਰੱਕੀ ਵਾਲੇ ਪਾਸੇ ਲੈ ਕੇ ਚੱਲੇ ਹਾਂ, ਮੈਂ ਕਹਿੰਦਾ ਹਾਂ ਕਿ ਅਜਿਹੀ ਮਿਸਾਲ ਕਿਤੇ ਨਹੀਂ ਹੈ। ਸਪੀਕਰ ਸਾਹਿਬ, ਜਦੋਂ ਸਾਡੀ ਸਰਕਾਰ ਆਈ, ਸਾਡੀ ਸੋਚ ਕੀ ਸੀ? ਸਪੀਕਰ ਸਾਹਿਬ, ਇੱਕ ਕਹਾਵਤ ਹੈ ਕਿ **think big you will achieve big.** ਜੇ ਵੱਡਾ ਸੋਚੋਗੇ ਤਾਂ ਵੱਡੀਆਂ ਪ੍ਰਾਪਤੀਆਂ ਕਰੋਗੇ। ਇਹੀ ਸੋਚ ਕੇ ਅਸੀਂ ਆਏ ਸੀ। ਸਪੀਕਰ ਸਾਹਿਬ, ਜਦੋਂ ਅਸੀਂ ਸਰਕਾਰ ਸੰਭਾਲੀ ਤਾਂ ਪੰਜਾਬ ਸਿਰ ਕਰਜ਼ਾ ਬਹੁਤ ਜ਼ਿਆਦਾ ਸੀ, ਰੈਵਨਿਊ ਡੈਫੀਸਿਟ ਇਨ੍ਹਾਂ ਨੇ ਬਹੁਤ ਕੀਤਾ ਹੋਇਆ ਸੀ, ਫਿਸਕਲ ਡੈਫੀਸਿਟ ਬਹੁਤ ਵੱਡਾ ਸੀ। ਅਸੀਂ ਕਿਹਾ ਕਿ ਅਸੀਂ ਪੰਜਾਬ ਨੂੰ ਬਚਾਉਣਾ ਹੈ ਅਤੇ ਇਸ ਦੇ ਦੋ ਤਰੀਕੇ ਹਨ ਜਿਸ ਨਾਲ ਅਸੀਂ ਇਸ ਨੂੰ ਬਚਾ ਸਕਦੇ ਹਾਂ। ਸਪੀਕਰ ਸਾਹਿਬ, ਜਿਵੇਂ ਕਿਸੇ ਨੇ ਭਾਰ ਘਟਾਉਣਾ ਹੈ ਤਾਂ ਉਸ ਦੇ ਦੋ ਤਰੀਕੇ ਹਨ। ਜਾਂ ਤਾਂ ਉਹ ਭੁੱਖ ਹੜਤਾਲ ਤੇ ਬਹਿ ਜਾਵੇ, ਨਾ ਰੋਟੀ ਖਾਵੇ ਨਾ ਸਬਜ਼ੀ ਖਾਵੇ, ਆਪਣੇ ਆਪ ਹੀ ਭਾਰ ਘੱਟ ਜਾਣਾ ਹੈ। ਪਰ ਜਦੋਂ ਭਾਰ ਘਟੇਗਾ ਤਾਂ ਉਸ ਦਾ ਲੀਵਰ ਵੀ ਫੇਲ੍ਹ ਹੋ ਜਾਵੇਗਾ, ਕਿਡਨੀਆਂ ਵੀ ਫੇਲ੍ਹ ਹੋ ਜਾਣਗੀਆਂ, ਸਾਰਾ ਸਿਸਟਮ ਹੀ ਫੇਲ੍ਹ ਹੋ ਜਾਵੇਗਾ। ਦੂਜਾ ਤਰੀਕਾ ਹੈ, ਦੱਬ ਕੇ ਖਾਓ, ਘਿਓ ਵੀ ਖਾਓ, ਮੱਖਣ ਵੀ ਖਾਓ ਪਰ 10 ਕਿਲੋਮੀਟਰ ਰੋਜ਼ ਦੌੜ ਲਗਾਓ ਅਤੇ ਸਿਹਤ ਬਣਾਓ। ਅਸੀਂ ਦੂਜਾ ਤਰੀਕਾ ਅਪਣਾਇਆ ਕਿ ਦੱਬ ਕੇ ਡਿਵੈਲਪਮੈਂਟ ਕਰਨੀ ਹੈ ਅਤੇ ਇਸ ਵਾਸਤੇ ਆਮਦਨ ਵਧਾਓ। ਅਸੀਂ ਜਿਸ ਤਰੀਕੇ ਨਾਲ ਆਮਦਨ ਵਧਾਈ ਹੈ, ਇਹ ਆਪਣੇ ਆਪ ਵਿੱਚ ਹਿਸਟਰੀ ਹੈ। ਸਪੀਕਰ ਸਾਹਿਬ, ਜਿਹੜੇ ਵਿਰੋਧੀ ਧਿਰ ਦੇ ਪ੍ਰਧਾਨ ਹਨ, ਜਦੋਂ ਉਨ੍ਹਾਂ ਦੀ ਸਰਕਾਰ ਸੀ, ਤਾਂ ਉਸ ਵਕਤ ਦੂਜੇ ਸੂਬਿਆਂ ਦੀ ਆਮਦਨ ਦੇ ਮੁਕਾਬਲਤਨ ਪੂਰੇ ਦੇਸ਼ ਵਿੱਚ ਆਪਣਾ ਸੂਬਾ ਉਸ ਸਮੇਂ 19ਵੇਂ ਨੰਬਰ ਤੇ ਸੀ। ਹੁਣ, ਸਪੀਕਰ ਸਾਹਿਬ, ਤੁਸੀਂ ਬਜਟ

[ ਉਪ ਮੁੱਖ ਮੰਤਰੀ ]

ਦੇਖਿਆ ਹੈ। ਆਮਦਨ ਵਿੱਚ ਹੁਣ ਅਸੀਂ 44% ਇਨਕਰੀਜ਼ ਦਿੱਤੀ ਹੈ ਅਤੇ ਸੂਬਾ ਪੰਜਾਬ ਪੂਰੇ ਦੇਸ਼ ਵਿਚ ਦੂਜੇ ਨੰਬਰ ਤੇ ਆ ਗਿਆ ਹੈ। (ਥੰਪਿੰਗ) ਇੰਨੀ ਆਮਦਨ ਵਧੀ ਹੈ। ਸਪੀਕਰ ਸਾਹਿਬ, ਇਹ ਤੁਹਾਡੇ ਸਾਹਮਣੇ ਹੈ।

ਸਪੀਕਰ ਸਾਹਿਬ, ਪੰਜ ਸਾਲਾਂ ਦਾ ਟੋਟਲ ਰੈਵੀਨਿਊ ਲੈ ਲਓ। ਵਿਰੋਧੀ ਧਿਰ ਦੀ ਪਿਛਲੇ ਪੰਜ ਸਾਲ ਸਰਕਾਰ ਰਹੀ ਹੈ ਅਤੇ ਇਨ੍ਹਾਂ ਦੇ ਪੰਜ ਸਾਲਾਂ ਵਿੱਚ ਟੋਟਲ ਆਮਦਨ 36,000 ਕਰੋੜ ਦੇ ਨੇੜੇ ਸੀ ਜਦ ਕਿ ਸਾਡੇ ਪੰਜ ਸਾਲਾਂ ਵਿੱਚ, ਪੰਜ ਸਾਲ ਬਜਟ ਪੇਸ਼ ਕਰਦੇ ਨੂੰ ਹੋ ਗਏ ਹਨ ਅਤੇ ਸਾਡੀ ਆਮਦਨ 70,000 ਕਰੋੜ ਹੈ। (ਥੰਪਿੰਗ) ਅਸੀਂ ਇਨ੍ਹਾਂ ਨਾਲੋਂ 34,000 ਕਰੋੜ ਰੁਪਏ ਵੱਧ ਆਮਦਨ ਪੰਜ ਸਾਲਾਂ ਵਿੱਚ ਕੀਤੀ ਹੈ ਤਦ ਹੀ ਚਾਰੇ ਪਾਸੇ ਡਿਵੈਲਪਮੈਂਟ ਹੋ ਰਹੀ ਹੈ। ਪਲਾਨਡ ਐਕਸਪੈਂਡੀਚਰ ਜਿਹੜਾ ਜਨਤਾ ਤੇ ਖਰਚਣਾ ਹੈ, ਉਹ ਇਨ੍ਹਾਂ ਨੇ ਪੰਜ ਸਾਲਾਂ ਵਿੱਚ 14,000 ਕਰੋੜ ਦੇ ਨੇੜੇ ਖਰਚਿਆ ਸੀ ਅਤੇ ਅਸੀਂ ਆਪਣੇਂ ਪੰਜ ਸਾਲਾਂ ਵਿੱਚ 36,000 ਕਰੋੜ ਖਰਚ ਚੁੱਕੇ ਹਾਂ। (ਥੰਪਿੰਗ) ਜਿਹੜੇ ਸੂਕਲ ਬਣ ਰਹੇ ਹਨ, ਹਸਪਤਾਲ ਬਣ ਰਹੇ ਹਨ, ਕੱਸੀਆਂ ਨਿਕਲ ਰਹੀਆਂ ਹਨ, ਇੰਨੀ ਡਿਵੈਲਪਮੈਂਟ ਹੋ ਰਹੀ ਹੈ, ਉਸ ਵਾਸਤੇ 22000 ਕਰੋੜ ਰੁਪਿਆ ਇਨ੍ਹਾਂ ਤੋਂ ਵੱਧ ਖਰਚਿਆ ਹੈ। ਗਰੋਥ ਰੇਟ ਦਾ ਜ਼ਿਕਰ ਕੀਤਾ ਗਿਆ ਹੈ, ਅਸੀਂ ਇਸ ਗਰੋਥ ਰੇਟ ਨੂੰ ਡਬਲ ਕਰ ਦਿੱਤਾ ਹੈ, ਇਸੇ ਕਰਕੇ ਇਹ ਘਬਰਾਏ ਬੈਠੇ ਹਨ, ਸਾਡਾ ਸਾਹਮਣਾ ਨਹੀਂ ਕਰ ਸਕਦੇ ਅਤੇ ਸਾਡੀ ਕਾਬਲੀਅਤ ਦੇਖ ਕੇ ਡਰਦੇ ਮੈਦਾਨੇ ਜੰਗ ਵਿਚੋਂ ਭੱਜ ਗਏ।

ਸਪੀਕਰ ਸਾਹਿਬ, ਅਸੀਂ ਸਦਾ ਕਿਹਾ ਹੈ ਕਿ ਸਾਡੇ ਨਾਲ ਵਿਤਕਰਾ ਹੁੰਦਾ ਰਿਹਾ ਹੈ ਅਤੇ ਇਹ ਹਰ ਵਾਰੀ ਜਿਕਰ ਕਰਦੇ ਹਨ ਕਿ ਸੈਂਟਰ ਦਾ ਪੈਸਾ, ਸੈਂਟਰ ਨੇ ਪੈਸਾ ਦਿੱਤਾ। ਅਸਲੀ ਵਿਤਕਰਾ ਜੋ ਕੀਤਾ ਹੈ ਤਾਂ ਕਾਂਗਰਸ ਦੀ ਸੈਂਟਰ ਸਰਕਾਰ ਨੇ ਪੰਜਾਬ ਨਾਲ ਕੀਤਾ ਹੈ। ਜਿੰਨਾ ਪੈਸਾ ਉਹ ਸਾਡੇ ਤੋਂ ਇਕੱਠਾ ਕਰਦੇ ਹਨ, ਸਾਨੂੰ ਉਸ ਦੇ ਬਦਲੇ ਕੁਝ ਦਿੰਦੇ ਹੀ ਨਹੀਂ। ਜੇ ਸਾਡੇ ਤੋਂ 100/- ਰੁਪਏ ਇਕੱਠਾ ਕਰਦੇ ਹਨ ਤਾਂ ਉਸ ਵਿਚੋਂ ਸਾਨੂੰ ਸਿਰਫ ਇੱਕ ਰੁਪਿਆ ਅੱਠਤੀ ਪੈਸੇ ਹੀ ਵਾਪਸ ਕਰਦੇ ਹਨ। ਕਿੰਨਾ ਵੱਡਾ ਵਿਤਕਰਾ ਹੈ। ਮੈਂ ਇਸ ਦੀ ਦੂਜਿਆਂ ਸੂਬਿਆਂ ਨਾਲ ਤੁਲਨਾ ਕਰਕੇ ਦੱਸਣਾ ਚਾਹੁੰਦਾ ਹਾਂ। ਸਪੀਕਰ ਸਾਹਿਬ, ਮੈਂ ਇੱਕ ਸਾਲ ਦਾ ਦੱਸਦਾ ਹਾਂ, ਬਾਕੀ ਤੁਸੀਂ ਆਪਣੇ ਆਪ ਸਮਝ ਲੈਣਾ। ਸਪੀਕਰ ਸਾਹਿਬ, ਇਕੱਲੇ ਪੰਜਾਬ ਨੂੰ ਸੈਂਟਰ ਦੀ ਸਰਕਾਰ ਨੇ ਸਿਰਫ਼ 2400 ਕਰੋੜ ਰੁਪਏ ਦੇ ਨੇੜੇ ਪਿਛਲੇ ਸਾਲ ਪੈਸਾ ਦਿੱਤਾ ਹੈ ਜਦ ਕਿ ਉੱਤਰ ਪ੍ਰਦੇਸ਼ ਨੂੰ 40,000 ਕਰੋੜ ਰੁਪਿਆ ਅਤੇ ਬਿਹਾਰ ਨੂੰ 23,000 ਕਰੋੜ ਰੁਪਿਆ ਦਿੱਤਾ ਹੈ, ਵੈਸਟ ਬੰਗਾਲ ਨੂੰ 15,000 ਕਰੋੜ ਰੁਪਏ ਦੇ ਨੇੜੇ ਅਤੇ ਇੰਨਾ ਹੀ ਮੱਧ ਪ੍ਰਦੇਸ਼ ਨੂੰ ਦਿੱਤਾ ਹੈ। ਰਾਜਸਥਾਨ ਨੂੰ 10,000 ਕਰੋੜ ਦੇ ਨੇੜੇ, ਆਂਧਰਾ ਪ੍ਰਦੇਸ਼ ਨੂੰ 14,000 ਕਰੋੜ ਰੁਪਏ ਦੇ ਨੇੜੇ ਅਤੇ ਉੜੀਸਾ ਨੂੰ 10,000 ਕਰੋੜ ਰੁਪਏ ਦੇ ਨੇੜੇ ਪੈਸਾ ਦਿੱਤਾ ਹੈ। ਸਾਰਾ ਪੈਸਾ ਇੱਥੋਂ ਇਕੱਠਾ ਕਰਦੇ ਹਨ ਪਰ ਸਾਨੂੰ ਕੁਝ ਨਹੀਂ ਦਿੰਦੇ। ਸੈਂਟਰ ਦੀ ਸਰਕਾਰ ਸਾਡੇ ਪੈਸੇ ਤੇ ਚੱਲ ਰਹੀ ਹੈ, ਅਸੀਂ ਉਨ੍ਹਾਂ ਦੇ ਪੈਸੇ ਤੇ ਨਹੀਂ ਚੱਲ ਰਹੇ। ਇੰਨਾ ਵੱਡਾ ਵਿਤਕਰਾ ਸਾਡੇ ਨਾਲ ਕਰ ਰਹੇ ਹਨ।

ਸਪੀਕਰ ਸਾਹਿਬ, ਜਿਹੜਾ ਸਾਡਾ ਬਜਟ ਹੈ, ਇਹ ਅੱਛਾ ਹੈ। ਜਦੋਂ ਸਾਡੀ ਸਰਕਾਰ ਨੇ ਸੱਤਾ ਸੰਭਾਲੀ, ਤੁਸੀਂ ਦੇਖਿਆ ਹੋਵੇਗਾ ਕਿ ਪਲਾਨਡ ਤਰੀਕੇ ਨਾਲ ਅਸੀਂ ਪੰਜਾਬ ਦੀ ਤਰੱਕੀ ਕਰਵਾਉਣ ਦਾ ਫੈਸਲਾ ਕੀਤਾ ਅਤੇ ਪਲਾਨਡ ਤਰੀਕੇ ਨਾਲ ਤਰੱਕੀ ਕਰਵਾਈ। ਪਹਿਲਾ ਕਮੀਆਂ ਦੇਖੀਆਂ। ਅਸੀਂ ਦੇਖਿਆ ਕਿ ਪੰਜਾਬ ਦੀਆਂ ਕਮੀਆਂ ਕੀ ਹਨ? ਪਹਿਲੇ ਦਿਨ ਹੀ ਮੁੱਖ ਮੰਤਰੀ ਜੀ ਨੇ ਕਾਗਜ਼ ਤੇ ਕਮੀਆਂ ਲਿਖੀਆਂ। ਫਿਰ ਅਸੀਂ ਫੈਸਲਾ ਕੀਤਾ ਕਿ ਅਸੀਂ ਇਹ ਕਮੀਆਂ ਦੂਰ ਕਰਨੀਆਂ ਹਨ। ਜਿਹੜੀਆਂ ਪਿਛਲੇ 65-70 ਸਾਲ ਦੀਆਂ ਕਮੀਆਂ ਸੀ, ਅਸੀਂ ਤਿੰਨ-ਚਾਰ ਸਾਲਾਂ ਵਿੱਚ ਪੂਰੀਆਂ ਕਰਨ ਦੀ ਕੋਸ਼ਿਸ਼ ਕੀਤੀ। ਸਭ ਤੋਂ ਵੱਡੀ ਕਮੀ ਬਿਜਲੀ ਦੀ ਸੀ। ਦਸ ਘੰਟੇ, ਚਾਰ ਘੰਟੇ ਦੇ ਕੱਟ ਲੱਗਦੇ ਸੀ। ਬਿਜਲੀ ਆਉਂਦੀ ਨਹੀਂ ਸੀ। ਅਸੀਂ ਹਿੰਮਤ ਕੀਤੀ। ਇੰਨੇ ਛੋਟੇ ਜਿਹੇ ਸਮੇਂ ਵਿੱਚ 11,000 ਮੈਗਾਵਾਟ ਦੇ 4-5 ਪ੍ਰੋਜੈਕਟ ਇਕਦਮ ਸ਼ੁਰੂ ਕੀਤੇ। ਮੈਂ ਕਹਿਣਾ ਚਾਹੁੰਦਾ ਹਾਂ, ਸਪੀਕਰ ਸਾਹਿਬ, ਸਾਲ ਡੇਢ ਸਾਲ ਦੀ ਗੱਲ ਰਹਿ ਗਈ ਹੈ, ਪੰਜਾਬ ਹਿੰਦੁਸਤਾਨ ਦਾ ਪਹਿਲਾ ਸੂਬਾ ਹੋਵੇਗਾ ਜਿਹੜਾ ਪਾਵਰ ਸਰਪਲੱਸ ਸੂਬਾ ਹੋਵੇਗਾ। (ਥੰਪਿੰਗ) ਜਿਵੇਂ ਪੰਜਾਬ ਪੂਰੇ ਦੇਸ਼ ਨੂੰ ਕਣਕ ਤੇ ਝੋਨਾ ਦਿੰਦਾ ਹੈ, ਉਵੇਂ ਪੂਰੇ ਦੇਸ਼ ਨੂੰ ਅਗਲੇ ਦੋ ਸਾਲਾਂ ਵਿੱਚ ਬਿਜਲੀ ਦੇਵੇਗਾ। (ਥੰਪਿੰਗ) ਸਪੀਕਰ ਸਾਹਿਬ, ਅਸੀਂ ਏਅਰਪੋਰਟ ਬਣਾਏ, ਅਸੀਂ ਇਰੀਗੇਸ਼ਨ ਸੈਕਟਰ ਵਿੱਚ ਪੈਸਾ ਲਗਾਇਆ।

ਸਪੀਕਰ ਸਾਹਿਬ, ਮੈਂ ਅੰਕੜੇ ਦੇਣੇ ਚਾਹੁੰਦਾ ਹਾਂ ਕਿ ਕਿਵੇਂ ਇਨ੍ਹਾਂ ਨੇ ਡੱਕਾ ਨਹੀਂ ਤੋੜਿਆ। ਪੰਜਾਬ ਖੇਤੀ ਪ੍ਰਧਾਨ ਸੂਬਾ ਹੈ ਤੇ ਇੱਥੇ ਸਭ ਤੋਂ ਵੱਡੀ ਲੋੜ ਇਰੀਗੇਸ਼ਨ ਦੀ ਹੈ। ਇਰੀਗੇਸ਼ਨ ਕੈਨਾਲ ਸਿਸਟਮ ਕਾਂਗਰਸ ਦੀ ਸਰਕਾਰ ਨੇ ਤਬਾਹ ਕਰ ਦਿੱਤਾ। ਮੇਰੇ ਕੋਲ ਇਸ ਸਬੰਧੀ ਅੰਕੜੇ ਹਨ। ਇਰੀਗੇਸ਼ਨ ਵਿੱਚ ਇਨ੍ਹਾਂ ਨੇ ਪੰਜ ਸਾਲਾਂ ਵਿੱਚ ਸਿਰਫ਼ 950 ਕਰੋੜ ਰੁਪਿਆ ਲਗਾਇਆ ਅਤੇ ਅਸੀਂ ਪੰਜ ਸਾਲਾਂ ਵਿੱਚ 2300 ਕਰੋੜ ਰੁਪਿਆ ਲਗਾਇਆ। ਇਸ ਤਰ੍ਹਾਂ ਅਸੀਂ ਇਨ੍ਹਾਂ ਤੋਂ ਢਾਈ ਗੁਣਾਂ ਵੱਧ ਪੈਸਾ ਲਗਾਇਆ। (ਥੰਪਿੰਗ) ਸੜਕਾਂ ਉੱਤੇ ਇਨ੍ਹਾਂ ਨੇ 1000 ਕਰੋੜ ਦੇ ਨੇੜੇ ਪੈਸਾ ਲਗਾਇਆ। ਜਿਹੜੇ ਫਿਗਰ ਮੈਂ ਦੇ ਰਿਹਾ ਹਾਂ ਇਹ ਅਪਰੋਕਸੀਮੇਟ ਹਨ, 1000 ਕਰੋੜ ਰੁਪਏ ਦੇ ਨੇੜੇ ਇਨ੍ਹਾਂ ਨੇ ਪੰਜ ਸਾਲਾਂ ਵਿੱਚ ਲਗਾਏ ਅਤੇ ਅਸੀਂ 2500 ਕਰੋੜ ਰੁਪਏ ਸੜਕਾਂ ਤੇ ਲਗਾਏ। (ਥੰਪਿੰਗ) ਪੜ੍ਹਾਈ ਦਾ ਖੇਤਰ ਜਿਹੜਾ ਕਿ ਸਭ ਤੋਂ ਜ਼ਰੂਰੀ ਹੈ, ਪੜ੍ਹਾਈ ਤੋਂ ਬਗੈਰ ਕੋਈ ਸੂਬਾ ਤਰੱਕੀ ਨਹੀਂ ਕਰ ਸਕਦਾ। ਤੁਸੀਂ ਆਪ ਦੇਖਿਆ ਪਿਛਲੇ ਪੰਜ ਸਾਲਾਂ ਵਿੱਚ ਸਕੂਲਾਂ ਵਿੱਚ ਕੋਈ ਟੀਚਰ ਨਹੀਂ ਹੁੰਦੇ ਸੀ, ਸਕੂਲ ਟੁੱਟੇ ਪਏ ਸੀ, ਨਾ ਦਰਵਾਜ਼ੇ ਸੀ, ਨਾ ਫਰਨੀਚਰ ਸੀ, ਨਾ ਕੋਈ ਪੜ੍ਹਾਉਂਦਾ ਸੀ ਅਤੇ ਪੰਜਾਬ ਦਾ ਸਿੱਖਿਆ ਦੇ ਖੇਤਰ ਵਿੱਚ ਪੂਰੇ ਹਿੰਦੁਸਤਾਨ ਦੇ ਵਿੱਚ 13ਵਾਂ ਨੰਬਰ ਸੀ ਅਤੇ ਹੁਣ ਅਸੀਂ ਇਸ ਨੂੰ ਤੀਜੇ ਨੰਬਰ ਤੇ ਲੈ ਆਏ ਹਾਂ। ਸਪੀਕਰ ਸਾਹਿਬ, ਤੁਸੀਂ ਹੈਰਾਨ ਰਹਿ ਜਾਵੋਗੇ, ਅੱਜ ਇਹ ਪੜ੍ਹਾਈ ਦੇ ਬਾਰੇ ਸਵਾਲ ਕਰਦੇ ਸੀ, ਇਨ੍ਹਾਂ ਨੇ ਆਪਣੇ ਪਿਛਲੇ ਪੰਜ ਸਾਲਾਂ ਵਿੱਚ ਐਜੂਕੇਸ਼ਨ ਡਿਪਾਰਟਮੈਂਟ ਵਿੱਚ, ਸਕੂਲਾਂ ਵਿੱਚ ਇਨਫਰਾਸਟਰਕਚਰ ਲਗਾਉਣ ਤੇ 540 ਕਰੋੜ ਰੁਪਿਆ ਲਗਾਇਆ ਅਤੇ ਅਸੀਂ ਪੰਜ ਸਾਲਾਂ ਵਿੱਚ 2500 ਕਰੋੜ ਰੁਪਿਆ ਲਗਾਇਆ। ਕਿੱਥੇ 500

[ ਉਪ ਮੁੱਖ ਮੰਤਰੀ ]

ਕਰੋੜ ਰੁਪਿਆ ਅਤੇ ਕਿੱਥੇ 2500 ਕਰੋੜ ਰੁਪਿਆ। (ਥੰਪਿੰਗ) ਇਵੇਂ ਹੀ ਪਬਲਿਕ ਹੈਲਥ ਵਿੱਚ ਇਨ੍ਹਾਂ ਨੇ ਕੇਵਲ 183 ਕਰੋੜ ਰੁਪਿਆ ਲਗਾਇਆ ਅਤੇ ਅਸੀਂ 414 ਕਰੋੜ ਰੁਪਏ ਲਗਾਏ। ਸਪੀਕਰ ਸਾਹਿਬ, ਕੀ ਇਹ ਮੁਕਾਬਲਾ ਕਰ ਸਕਦੇ ਹਨ? ਇਕੱਲੇ ਭਾਸ਼ਣ ਦੇਣ ਨਾਲ ਗੱਲ ਨਹੀਂ ਬਣਦੀ। ਇਨ੍ਹਾਂ ਦੀ ਸਪੀਚ ਸੁਣ ਲਓ, ਮੈਂ ਰੋਜ਼ ਅਖ਼ਬਾਰਾਂ ਵਿੱਚ ਪੜ੍ਹਦਾ ਹਾਂ। ਇਹ ਜਿਹੜੇ ਆਪਣੇ ਆਪ ਨੂੰ ਬੱਬਰ ਸ਼ੇਰ ਅਖਵਾਉਂਦੇ ਹਨ, ਮੈਂ ਰੋਜ਼ ਅਖ਼ਬਾਰਾਂ ਵਿੱਚ ਪੜ੍ਹਦਾ ਹਾਂ। (ਅਵਾਜ਼ਾਂ : ਬੁੱਢਾ ਸ਼ੇਰ ਹੈ।) ਇਹ ਆਪਣੇ ਭਾਸ਼ਣ ਵਿੱਚ ਕਿਤੇ ਨਹੀਂ ਕਹਿੰਦੇ ਕਿ ਮੈਂ ਪੰਜ ਸਾਲਾਂ ਵਿੱਚ ਫਲਾਣਾ ਕੰਮ ਕੀਤਾ ਜਿਹੜਾ ਅਕਾਲੀ-ਬੀ.ਜੇ.ਪੀ. ਸਰਕਾਰ ਨਾਲੋਂ ਦੁੱਗਣਾ ਸੀ। ਇੱਕ ਪ੍ਰੋਜੈਕਟ ਦਾ, ਇੱਕ ਚੀਜ਼ ਦਾ ਵੀ ਜ਼ਿਕਰ ਨਹੀਂ ਕਰਦੇ। ਇਕੱਲੇ ਝੂਠੇ ਬਿਆਨ ਦਿੰਦੇ ਰਹਿਣਗੇ ਕਿ 30,000 ਕਾਂਗਰਸੀਆਂ ਤੇ ਪਰਚੇ ਦਰਜ ਕੀਤੇ। ਐਵੇਂ ਝੂਠ ਬੋਲੀ ਜਾਣਗੇ। ਮੈਂ ਤਾਂ ਸਦਨ ਵਿੱਚ ਵੀ ਬੇਨਤੀ ਕਰਦਾ ਹਾਂ ਕਿ ਕੋਈ ਇੱਕ ਲਿਸਟ ਦੇ ਦਿਓ ਜਿਨ੍ਹਾਂ ਤੇ ਝੂਠੇ ਕੇਸ ਦਰਜ ਕੀਤੇ ਹਨ। ਐਵੇਂ ਝੂਠ ਬੋਲੀ ਜਾਣਗੇ। ਆਪ ਝੂਠ ਬੋਲੀ ਜਾਂਦੇ ਹਨ ਅਤੇ ਸਾਨੂੰ ਕਹਿੰਦੇ ਹਨ ਕਿ ਝੂਠੇ ਕੇਸ ਕਰਦੇ ਹਨ।

ਸਪੀਕਰ ਸਾਹਿਬ, ਆਮ ਆਦਮੀ ਬਾਰੇ ਜੇ ਕਿਸੇ ਨੇ ਸੋਚਿਆ ਹੈ ਤਾਂ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਦੇ ਮੁੱਖ ਮੰਤਰੀ ਸਰਦਾਰ ਬਾਦਲ ਨੇ ਸੋਚਿਆ ਹੈ। ਅੱਜ ਦੇਸ਼ ਵਿੱਚ ਇੰਨੀ ਮਹਿੰਗਾਈ ਹੈ ਕਿ ਆਮ ਆਦਮੀ ਵਿਚਾਰਾ ਰੋਟੀ ਨਹੀਂ ਖਾ ਸਕਦਾ। ਗਰੀਬ ਹੋਰ ਗਰੀਬ ਹੋ ਗਿਆ ਹੈ। ਬੁਰਾ ਹਾਲ ਹੋ ਗਿਆ ਹੈ। ਜਿਹੜੀ ਸੈਂਟਰ ਦੀ ਸਰਕਾਰ ਹੈ, ਸਾਰਾ ਪੈਸਾ ਉਸ ਕੋਲ ਹੈ। ਸਾਰਾ ਕੁਝ ਸੈਂਟਰ ਕੋਲ ਹੈ, ਸਾਡੇ ਕੋਲ ਤਾਂ ਕੁਝ ਵੀ ਨਹੀਂ ਹੈ। ਅਸੀਂ ਤਾਂ ਹੀ ਲੜਦੇ ਹਾਂ ਕਿ ਸਾਨੂੰ ਕੁਝ ਦਿਓ, ਪਰ ਉਹ ਸਾਨੂੰ ਕੁਝ ਦਿੰਦੇ ਹੀ ਨਹੀਂ। ਟੈਕਸ ਲਾ ਦਿੰਦੇ ਹਨ, ਸਰਵਿਸ ਟੈਕਸ ਲਗਾ ਲੈਂਦੇ ਹਨ, ਇਨਕਮ ਟੈਕਸ ਲਗਾ ਲੈਂਦੇ ਹਨ, ਸਾਰਾ ਖਜ਼ਾਨਾ ਲੈ ਲੈਂਦੇ ਹਨ, ਪਰ ਬਦਲੇ ਵਿੱਚ ਇੱਕ ਰੁਪਿਆ ਨਹੀਂ ਭੇਜਦੇ। ਸਾਡੇ ਕੋਲ ਕੁਝ ਨਹੀਂ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਉਸ ਵਕਤ ਆਮ ਆਦਮੀ ਦੀ ਬਾਂਹ ਕਿਸ ਨੇ ਫੜੀ, ਜਦੋਂ ਆਮ ਆਦਮੀ ਕੁਚਲਿਆ ਜਾ ਰਿਹਾ ਸੀ, ਇਹ ਮੁੱਖ ਮੰਤਰੀ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੇ ਫੜੀ। ਜਿੰਨੀਆਂ ਵੀ ਪੰਜਾਬ ਵਿੱਚ ਗਰੀਬਾਂ ਵਾਸਤੇ ਸਹੂਲਤਾਂ ਦਿੱਤੀਆਂ, ਪੰਜ ਜਾਂ ਛੇ ਸਹੂਲਤਾਂ ਮਿਲ ਰਹੀਆ ਹਨ, ਉਹ ਸਾਰੀਆਂ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੇ ਦਿੱਤੀਆਂ ਹਨ। ਜੇ ਗਰੀਬਾਂ ਨੂੰ ਪੈਨਸ਼ਨ ਦੇਣੀ ਸ਼ੁਰੂ ਕੀਤੀ ਤਾਂ ਉਦੋਂ ਵੀ ਸਰਦਾਰ ਪਰਕਾਸ਼ ਸਿੰਘ ਬਾਦਲ ਮੁੱਖ ਮੰਤਰੀ ਸੀ। ਸ਼ਗਨ ਸਕੀਮ ਵੀ ਸਰਦਾਰ ਬਾਦਲ ਨੇ ਸ਼ੁਰੂ ਕੀਤੀ। ਆਟਾ-ਦਾਲ ਸਕੀਮ ਵੀ ਸਰਦਾਰ ਬਾਦਲ ਨੇ ਸ਼ੁਰੂ ਕੀਤੀ। ਜਿਹੜੀ ਐਸ.ਸੀ. ਵਰਗ ਨੂੰ ਮੁਫ਼ਤ ਬਿਜਲੀ ਦਿੰਦੇ ਹਾਂ, ਉਹ ਵੀ ਸਰਦਾਰ ਬਾਦਲ ਨੇ ਸ਼ੁਰੂ ਕੀਤੀ। ਕਿਸਾਨਾਂ ਨੂੰ ਟਿਊਬਵੈਲਾਂ ਦੀ ਬਿਜਲੀ ਮੁਆਫ ਕੀਤੀ ਤਾਂ ਉਹ ਵੀ ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਕੀਤੀ। (ਥੰਪਿੰਗ) ਸਪੀਕਰ ਸਾਹਿਬ, ਇਹ ਆਪਣੀ ਕੀਤੀ ਹੋਈ ਇੱਕ ਚੀਜ਼ ਵੀ ਨਹੀਂ ਦੱਸ ਸਕਦੇ। ਅਸੀਂ ਸਭ ਮੁਆਫ਼ ਕੀਤਾ, ਅਸੀਂ ਹੀ ਸਹੂਲਤਾਂ ਦਿੱਤੀਆਂ ਹਨ। ਜਦੋਂ ਸਾਡੇ ਵਿਰੋਧੀ ਧਿਰ ਵਾਲੇ ਮੁੱਖ ਮੰਤਰੀ ਰਾਜ ਕਰ ਰਹੇ ਸੀ,

ਇਨ੍ਹਾਂ ਨੇ ਟਿਊਬਵੈਲਾਂ ਤੇ ਬਿੱਲ ਵੀ ਲਗਾਏ, ਪੈਨਸ਼ਨਾਂ ਵੀ ਨਹੀਂ ਦਿੱਤੀਆਂ, ਸ਼ਗਨ ਵੀ ਨਹੀਂ ਦਿੱਤੇ ਅਤੇ ਹੁਣ ਆਮ ਆਦਮੀ ਦੀ ਗੱਲ ਕਰਦੇ ਹਨ। ਸਪੀਕਰ ਸਾਹਿਬ, ਮੈਂ ਬੀਬੀ ਜੀ ਨੂੰ ਵਧਾਈ ਦੇਣੀ ਚਾਹੁੰਦਾ ਹਾਂ। ਇਨ੍ਹਾਂ ਨੇ ਹਰ ਵਰਗ ਨੂੰ ਦੇਖਿਆ ਕਿ ਕਿੱਥੇ ਕਮੀਆਂ ਹਨ। ਹਰ ਵਰਗ ਦੀਆਂ ਕਮੀਆਂ ਦੇਖੀਆਂ ਅਤੇ ਉਨ੍ਹਾਂ ਕਮੀਆਂ ਨੂੰ ਦੂਰ ਕਿਵੇਂ ਕਰਨਾ ਹੈ, ਇਹ ਦੇਖਿਆ। ਪੰਜਾਬ ਨੂੰ ਲੋੜ ਕੀ ਹੈ, ਇਹ ਦੇਖਿਆ ਅਤੇ ਉਸ ਦੇ ਵਾਸਤੇ ਕਿੰਨੇ ਪੈਸੇ ਦੀ ਲੋੜ ਹੈ, ਉਹ ਦੇਖਿਆ। ਪਾਵਰ ਵਾਸਤੇ ਪੈਸਾ ਦਿੱਤਾ, ਐਜੂਕੇਸ਼ਨ ਵਾਸਤੇ ਪੈਸਾ ਦਿੱਤਾ, ਯੂਥ ਵਾਸਤੇ ਦਿੱਤਾ, ਵੂਮੈਨ ਵਾਸਤੇ ਦਿੱਤਾ। ਹਰ ਵਰਗ ਵਿੱਚ ਜਿਥੇ-ਜਿਥੇ ਕਮੀ ਦੇਖੀ, ਇਨ੍ਹਾਂ ਨੇ ਪੈਸਾ ਦਿੱਤਾ। ਅਰਬਨ ਏਰੀਏ ਵਿੱਚ ਸੀਵਰੇਜ, ਵਾਟਰ ਸਪਲਾਈ ਵਾਸਤੇ ਪੈਸਾ ਦਿੱਤਾ। ਰੂਰਲ ਏਰੀਏ ਵਾਸਤੇ ਇਨ੍ਹਾਂ ਨੇ ਦੇਖਿਆ ਕਿ ਕੀ ਕਰਨ ਵਾਲਾ ਹੈ, ਉੱਥੇ ਪੈਸਾ ਦਿੱਤਾ। ਜੇ ਆਮ ਆਦਮੀ ਨੂੰ ਦੇਖਿਆ ਕਿ ਵਿਚਾਰੇ ਗਰੀਬ ਹਨ, ਇੰਨਾ ਬੁਰਾ ਹਾਲ ਕਾਂਗਰਸ ਨੇ ਕੀਤਾ ਸੀ ਕਿ ਉਨ੍ਹਾਂ ਲਈ ਜਿਉਣਾ ਮੁਸ਼ਕਲ ਹੋ ਗਿਆ ਸੀ, ਤਾਂ ਬੀਬੀ ਜੀ ਨੇ ਉਨ੍ਹਾਂ ਦੀ ਬਾਂਹ ਫੜੀ। ਸਪੀਕਰ ਸਾਹਿਬ, ਕਾਂਗਰਸ ਨੇ 40 ਸਾਲ ਰਾਜ ਕੀਤਾ ਪਰ ਅੱਜ ਤੱਕ ਪ੍ਰਾਇਮਰੀ ਸਕੂਲਾਂ ਵਿੱਚ ਫਰਨੀਚਰ ਨਹੀਂ ਸੀ। ਦੁਨੀਆਂ ਕਿੱਥੇ ਤੋਂ ਕਿੱਥੇ ਵੱਧ ਗਈ ਹੈ। ਸਪੀਕਰ ਸਾਹਿਬ, 60 ਕਰੋੜ ਰੁਪਏ ਬੀਬੀ ਜੀ ਨੇ ਦੇ ਕੇ ਕਿਹਾ ਕਿ ਸਾਰਾ ਫਰਨੀਚਰ ਨਵਾਂ ਬਣਾ ਦੇਵੋ। (ਥੰਪਿੰਗ) ਜਿਨ੍ਹਾਂ ਵਿਚਾਰਿਆਂ ਨੂੰ ਰੋਟੀ ਮਿਲਦੀ ਸੀ, ਭਾਂਡੇ ਹੈ ਨਹੀਂ ਸੀ, ਬੀਬੀ ਜੀ ਨੇ ਕਿਹਾ ਕਿ ਸਾਰੇ ਭਾਂਡੇ ਅਸੀਂ ਦੇਵਾਂਗੇ। ਗਰੀਬਾਂ ਦੀਆਂ ਲੜਕੀਆਂ ਨੂੰ ਪੜ੍ਹਾਉਣਾ ਬੜਾ ਜ਼ਰੂਰੀ ਹੈ। ਸਿਆਣੇ ਕਹਿੰਦੇ ਹਨ ਕਿ ਜੇਕਰ ਲੜਕੀ ਪੜ੍ਹ ਜਾਵੇ ਤਾਂ ਸਾਰਾ ਪਰਿਵਾਰ ਪੜ੍ਹ ਜਾਂਦਾ ਹੈ। ਬੀਬੀ ਜੀ ਨੇ ਵੇਖਿਆ ਕਿ ਪੰਜਾਬ ਵਿੱਚ ਫੀਮੇਲ ਚਾਈਲਡ ਪ੍ਰਤੀ ਕ੍ਰਿਟੀਸਿਜ਼ਮ ਹੈ, ਉਸ ਦੀ ਭਰੂਣ ਹੱਤਿਆ ਦੀ ਸਮੱਸਿਆ ਪੰਜਾਬ ਦੇ ਵਿੱਚ ਹੈ, ਇਸ ਨੂੰ ਕਿਵੇਂ ਖਤਮ ਕਰੀਏ? ਫੈਸਲਾ ਕੀਤਾ ਕਿ ਬੀਬੀਆਂ ਨੂੰ ਪੜ੍ਹਾਈਏ ਅਤੇ ਉਨ੍ਹਾਂ ਨੂੰ ਸੁਪੋਰਟ ਕਰੀਏ, ਉਨ੍ਹਾਂ ਨੂੰ ਜੋ ਮੁਸ਼ਕਲਾਂ ਆਉਣ, ਉਨ੍ਹਾਂ ਨੂੰ ਹੱਲ ਕਰੀਏ। ਬੀਬੀ ਜੀ ਨੇ ਜਿਹੜਾ ਇਹ ਫੈਸਲਾ ਕੀਤਾ ਕਿ ਲੜਕੀਆਂ ਦੀ ਪੜ੍ਹਾਈ ਸਹੀ ਮਾਅਨਿਆਂ ਦੇ ਵਿੱਚ ਫਰੀ ਹੋਵੇਗੀ, ਇਸ ਵਾਸਤੇ ਮੈਂ ਬੀਬੀ ਜੀ ਨੂੰ ਵਧਾਈ ਦੇਣੀ ਚਾਹੁੰਦਾ ਹਾਂ। ਪਹਿਲਾਂ ਕੋਈ ਨਾ ਕੋਈ ਫੀਸ ਲੈ ਲੈਂਦਾ ਸੀ, ਉਹ ਸਾਰਾ ਕੁਝ ਬੰਦ ਕਰ ਦਿੱਤਾ। ਇਸ ਦੇ ਲਈ 26 ਕਰੋੜ ਰੁਪਿਆ ਰੱਖਿਆ ਗਿਆ ਹੈ ਅਤੇ ਲੜਕੀਆਂ ਦੀ ਪੜ੍ਹਾਈ 12ਵੀਂ ਤੱਕ ਬਿਲਕੁਲ ਮੁਫ਼ਤ ਕਰ ਦਿੱਤੀ ਹੈ। (ਥੰਪਿੰਗ) ਬੀਬੀ ਜੀ ਨੇ ਇੱਕ ਹੋਰ ਗੱਲ ਨੂੰ ਸੋਚਿਆ ਅਤੇ ਪਿੰਡਾਂ ਦੇ ਵਿਚ ਅਸੀਂ ਆਮ ਵੇਖਿਆ ਹੈ ਕਿ ਗਰੀਬਾਂ ਦੀਆਂ ਲੜਕੀਆਂ ਨੂੰ ਪੜ੍ਹਨ ਵਾਸਤੇ ਕਿਸੇ ਨਾਲ ਦੇ ਪਿੰਡ ਜਾਣਾ ਹੋਵੇ ਤਾਂ ਮੁਸ਼ਕਲ ਆ ਜਾਂਦੀ ਹੈ ਤੇ ਘਰ ਦੇ ਲੜਕੀਆਂ ਨੂੰ ਭੇਜਦੇ ਨਹੀਂ ਹਨ। ਬੀਬੀ ਜੀ ਨੇ ਇਸ ਸਾਰੀ ਸਮੱਸਿਆ ਨੂੰ ਇੰਨੀ ਬਰੀਕੀ ਦੇ ਨਾਲ ਸਮਝਿਆ ਅਤੇ ਫੈਸਲਾ ਕੀਤਾ ਕਿ ਉਨ੍ਹਾਂ ਨੂੰ ਸਾਈਕਲ ਦੇਈਏ ਅਤੇ ਦਸਵੀਂ ਤੋਂ ਬਾਰਵੀਂ ਤੱਕ ਦੀਆ ਲੜਕੀਆਂ ਨੂੰ ਸਾਈਕਲ ਦੇਣ ਦਾ ਫੈਸਲਾ ਕੀਤਾ ਹੈ। ਇਕੱਲਾ ਇਹੀ ਨਹੀਂ, ਬੀਬੀ ਜੀ ਨੇ ਵੇਖਿਆ ਕਿ ਹੋਰ ਵੀ ਬੜੇ ਗਰੀਬ ਲੋਕ ਹਨ, ਉਹ ਭਾਵੇਂ ਕਿਸੇ ਵੀ ਜਾਤ ਨਾਲ ਸਬੰਧਤ ਹਨ, ਅਸੀਂ ਕਿਸੇ ਜਾਤ-ਪਾਤ ਦੇ ਵਿੱਚ ਨਹੀਂ ਪੈਂਦੇ

[ ਉਪ ਮੁੱਖ ਮੰਤਰੀ ]

ਪਰ ਅਸੀਂ ਵੇਖਿਆ ਹੈ ਕਿ ਭਾਵੇਂ ਹਿੰਦੂ ਹੈ, ਭਾਵੇਂ ਮੁਸਲਮਾਨ ਹੈ, ਭਾਵੇਂ ਸਿੱਖ ਹੈ, ਭਾਵੇਂ ਕਿਸੇ ਵੀ ਬਰਾਦਰੀ ਦਾ ਹੈ ਪਰ ਗਰੀਬ ਹੈ ਤਾਂ ਬੀਬੀ ਜੀ ਨੇ ਸਾਰਿਆਂ ਵਰਗਾਂ ਦੇ ਗਰੀਬ ਬੱਚਿਆਂ ਨੂੰ ਉਨ੍ਹਾਂ ਦੀ ਯੂਨੀਫਾਰਮ, ਉਨ੍ਹਾਂ ਦਾ ਸਾਰਾ ਪੜ੍ਹਾਈ ਦਾ ਖਰਚਾ ਮੁਫ਼ਤ ਕਰ ਦਿੱਤਾ। ਮੈਂ ਕਹਿੰਦਾ ਹਾਂ ਕਿ ਬੀਬੀ ਜੀ ਨੂੰ ਵਧਾਈ ਦੇਣ ਵਾਲੀ ਇਹ ਸਭ ਤੋਂ ਵੱਡੀ ਗੱਲ ਹੈ। ਗਰੀਬਾਂ ਦੀ ਅਸਲੀ ਬਾਂਹ ਬੀਬੀ ਜੀ ਨੇ ਫੜੀ ਹੈ। (ਥੰਪਿੰਗ) ਸਪੀਕਰ ਸਾਹਿਬ, ਇਕੱਲਾ ਇਹੀ ਨਹੀਂ, ਖੇਡਾਂ ਅੱਜ ਕਲ੍ਹ ਸਭ ਤੋਂ ਅਹਿਮ ਹਨ। ਅੱਜ ਨੌਜਵਾਨੀ ਨੂੰ ਬਚਾਉਣਾ ਬੜਾ ਜ਼ਰੂਰੀ ਹੈ, ਅੱਜ ਆਪਣੀ ਜਵਾਨੀ ਨਸ਼ਿਆਂ ਦੀ ਤਰਫ਼ ਜਾ ਰਹੀ ਹੈ ਅਤੇ ਇਸ ਜਵਾਨੀ ਨੂੰ ਬਚਾਉਣ ਵਾਸਤੇ ਜੇ ਆਪਾਂ ਖੇਡਾਂ ਦੇ ਵੱਲ ਨੌਜਵਾਨਾਂ ਨੂੰ ਲਗਾ ਦਿਆਂਗੇ ਤਾਂ ਨੌਜਵਾਨ ਬੱਚੇ ਆਪਣੇ ਆਪ ਹੀ ਨਸ਼ਿਆਂ ਤੋਂ ਦੂਰ ਹੋ ਜਾਣਗੇ। ਇਸ ਬਜਟ ਦੇ ਵਿੱਚ ਪੰਜਾਬ ਦੀ ਜਵਾਨੀ ਨੂੰ ਬਚਾਉਣ ਵਾਸਤੇ ਜੋ ਪਹਿਲ ਕਦਮੀ ਕੀਤੀ ਗਈ ਹੈ, ਉਸ ਦੇ ਲਈ ਮੈਂ ਬੀਬੀ ਜੀ ਨੂੰ ਵਧਾਈ ਦੇਣੀ ਚਾਹੁੰਦਾ ਹਾਂ। (ਥੰਪਿੰਗ)

ਜਿੰਨੇ ਸਟੇਡੀਅਮ ਅੱਜ ਪੰਜਾਬ ਵਿੱਚ ਬਣੇ ਹੋਏ ਹਨ, ਉਨ੍ਹਾਂ ਦਾ ਬੁਰਾ ਹਾਲ ਹੈ। ਜਦ ਕਿ ਜਿਹੜੇ ਖਿਡਾਰੀ ਹਨ, ਮੈਂ ਕਹਿੰਦਾ ਹਾਂ ਕਿ ਆਪਣੇ ਉਨ੍ਹਾਂ ਖਿਡਾਰੀਆਂ ਵਿੱਚ, ਆਪਣੇ ਨੌਜਵਾਨਾਂ ਵਿੱਚ ਇੰਨਾ ਜਜ਼ਬਾ ਹੈ, ਇੰਨੀ ਹਿੰਮਤ ਹੈ ਕਿ ਦੁਨੀਆ ਵਿਚ ਆਪਣੇ ਨੌਜਵਾਨ ਜਾ ਕੇ ਮੁਕਾਬਲਾ ਕਰ ਸਕਦੇ ਹਨ। ਪਰ ਕਮੀ ਇਹ ਹੈ ਕਿ ਆਪਣੇ ਪਾਸ ਸਹੂਲਤਾਂ ਨਹੀਂ ਹਨ। ਇਹ ਪਹਿਲੀ ਵਾਰ ਹੋਇਆ ਹੈ ਕਿ 140 ਕਰੋੜ ਰੁਪਏ ਅਸੀਂ ਇਸ ਸਾਲ ਸਟੇਡੀਅਮ ਬਣਾਉਣ ਵਾਸਤੇ, ਇੱਕ ਐਕਸੀਲੈਂਟ ਸੈਂਟਰ ਬਣਾਉਣ ਵਾਸਤੇ ਖ਼ਰਚ ਰਹੇ ਹਾਂ ਜਿਸ ਦੇ ਨਾਲ ਆਪਣੇ ਨੌਜਵਾਨਾਂ ਨੂੰ ਬਹੁਤ ਵਧੀਆ ਸਹੂਲਤ ਮਿਲੇਗੀ। ਇਕੱਲਾ ਇਹੀ ਨਹੀਂ, ਅਸੀਂ ਇੱਕ ਹੋਰ ਵੱਡਾ ਫੈਸਲਾ ਕੀਤਾ ਹੈ ਕਿ ਜਿਹੜੀਆ ਅਸੀਂ 11 ਗੇਮਾਂ ਚੁਣੀਆਂ ਹਨ ਉਸ ਵਾਸਤੇ 100-100 ਨੌਜਵਾਨ ਸਿਲੈਕਟ ਕੀਤੇ ਜਾਣਗੇ, ਫਿਰ ਉਨ੍ਹਾਂ ਦੀ ਪੂਰੇ ਪੰਜਾਬ ਦੇ ਵਿੱਚ ਰੇਟਿੰਗ ਹੋਵੇਗੀ ਅਤੇ ਜਿਹੜੇ ਟਾਪ ਦੇ 10 ਪਲੇਅਰ ਇੱਕ-ਇੱਕ ਖੇਡ ਵਿੱਚ ਹੋਣਗੇ ਉਨ੍ਹਾਂ ਨੂੰ ਅਸੀਂ ਲਿਸਟ ਕਰਾਂਗੇ। ਉਨ੍ਹਾਂ ਨੂੰ ਅਸੀਂ ਸਕਾਲਰਸ਼ਿਪ ਦੇ ਤੌਰ ਤੇ ਸਾਹਿਬਜ਼ਾਦਾ ਅਜੀਤ ਸਿੰਘ ਜੀ ਦੇ ਨਾਮ ਤੇ 10,000/- ਰੁਪਿਆ ਸਾਲ ਦਾ ਦਿਆਂਗੇ। ਜਿਹੜੇ ਛੋਟੇ ਬੱਚੇ ਹਨ, 18 ਸਾਲ ਦੀ ਛੋਟੀ ਉਮਰ ਵਿੱਚ ਹਨ, ਉਨ੍ਹਾਂ ਵਾਸਤੇ ਬੀਬੀ ਜੀ ਨੇ ਫੈਸਲਾ ਕੀਤਾ ਹੈ ਕਿ ਉਨ੍ਹਾਂ ਨੂੰ ਪੰਜ ਹਜ਼ਾਰ ਰੁਪਿਆ ਸਾਲ ਦੀ ਸ਼ਕਾਲਰਸ਼ਿਪ ਦਿੱਤੀ ਜਾਵੇਗੀ ਕਿਉਂਕਿ ਬੱਚੇ ਉਮਰ ਵਿੱਚ ਭਾਵੇਂ ਸੱਤ ਸਾਲ ਦੇ ਹੋਣ, ਅੱਠ ਸਾਲ ਦੇ ਹੋਣ, ਜਿਨ੍ਹਾਂ ਵਿੱਚ ਟੈਲੈਂਟ ਹੋਵੇਗਾ ਅਸੀਂ ਉਨ੍ਹਾਂ ਨੂੰ ਛੋਟੀ ਜਿਹੀ ਉਮਰ ਵਿੱਚ ਟ੍ਰੇਨਿੰਗ ਦੇਣ ਵਾਸਤੇ ਸਿਲੈਕਟ ਕਰਾਂਗੇ, ਉਨ੍ਹਾਂ ਨੂੰ ਸਕਾਲਰਸ਼ਿਪ ਦਿਆਂਗੇ, ਸਹੂਲਤਾਂ ਦਿਆਂਗੇ। ਮੈਨੂੰ ਪੂਰੀ ਉਮੀਦ ਹੈ ਕਿ ਜਦੋਂ ਉਹ ਵੱਡੇ ਹੋਣਗੇ ਤਾਂ ਉਹ ਦੁਨੀਆਂ ਵਿੱਚ ਆਪਣੇ ਦੇਸ਼ ਦਾ ਨਾਮ ਰੌਸ਼ਨ ਕਰਨਗੇ। ਇਕੱਲਾ ਇਹੀ ਨਹੀਂ, ਪਿੰਡਾ ਵਿੱਚ ਜਿੰਮ ਦੇਣ ਦਾ, ਖੇਡਾਂ ਦਾ ਸਮਾਨ ਦੇਣ ਦਾ ਫੈਸਲਾ ਕੀਤਾ ਗਿਆ ਹੈ। ਜਿਹੜਾ ਕਬੱਡੀ ਦਾ ਵਰਲਡ ਕੱਪ ਕਰਵਾਇਆ ਗਿਆ ਹੈ, ਇਹ ਅਗਲੇ ਸਾਲ ਵੀ ਕਰਵਾਉਣਾ ਹੈ। ਹੁਣੇ ਅਸੀਂ ਸ਼ਹੀਦ ਭਗਤ ਸਿੰਘ ਜੀ ਦੇ ਨਾਮ ਤੇ

ਖੇਡਾਂ ਕਰਵਾਈਆਂ ਹਨ, ਤੁਸੀਂ ਨੌਜਵਾਨਾਂ ਵਿੱਚ ਉਤਸ਼ਾਹ ਵੇਖਿਆ ਹੋਵੇਗਾ? ਸਪੀਕਰ ਸਾਹਿਬ, ਅੱਜ ਤੋਂ ਪੰਜ, ਸੱਤ, ਦਸ ਸਾਲ ਜਾਂ ਵੀਹ ਸਾਲ ਪਹਿਲਾਂ ਪੁਲੀਟੀਕਲ ਲੀਡਰ ਨੂੰ ਜਾਂ ਤਾਂ ਸੜਕਾਂ ਦੇ ਉਦਘਾਟਨ ਵਾਸਤੇ ਜਾਂ ਸਕੂਲ ਦੇ ਉਦਘਾਟਨ ਵਾਸਤੇ ਬੁਲਾਉਂਦੇ ਹੁੰਦੇ ਸੀ ਪਰ ਅੱਜ ਸਮੇਂ ਦੀ ਸਭ ਤੋਂ ਵੱਡੀ ਮੰਗ ਬਣ ਗਈ ਹੈ ਟੂਰਨਾਮੈਂਟ ਦੇ ਵਿੱਚ ਉਦਘਾਟਨ ਕਰਨ ਦੀ ਕਿਉਂਕਿ ਅਸੀਂ ਨੌਜਵਾਨਾਂ ਨੂੰ ਖੇਡਾਂ ਦੀ ਤਰਫ਼ ਲਗਾ ਦਿੱਤਾ ਹੈ, ਉਨ੍ਹਾਂ ਦੇ ਮਨ ਵਿੱਚ ਜਜ਼ਬਾ ਭਰ ਦਿੱਤਾ ਹੈ ਜਿਸ ਦੇ ਨਾਲ ਨੌਜਵਾਨਾਂ ਦੇ ਵਿੱਚ ਹਿੰਮਤ ਆ ਗਈ। ਉਨ੍ਹਾਂ ਨੂੰ ਖੁਸ਼ੀ ਹੈ ਕਿ ਹੁਣ ਸਰਕਾਰ ਸਾਡੀ ਤਰਫ਼ ਵੇਖਣ ਲੱਗ ਪਈ ਹੈ, ਸਾਨੂੰ ਸੰਭਾਲਣ ਲੱਗ ਗਈ ਹੈ। ਜਿਹੜੇ ਕਦਮ ਸਪੋਰਟਸ ਵਾਸਤੇ ਚੁੱਕਣੇ ਹਨ ਇਸ ਤਹਿਤ ਬੀਬੀ ਜੀ ਨੇ ਜਿਹੜੀ ਪਾਲਿਸੀ ਬਣਾਈ ਹੈ, ਉਸ ਵਿੱਚ ਸਕਾਲਰਸ਼ਿਪ ਰੱਖੀ ਹੈ। ਇਸ ਦੀ ਮੈਂ ਇਨ੍ਹਾਂ ਨੂੰ ਵਧਾਈ ਦੇਣੀ ਚਾਹੁੰਦਾ ਹਾਂ। ਆਮ ਆਦਮੀ ਵਾਸਤੇ ਸਕੀਮਾਂ ਸਨ। ਆਮ ਗਰੀਬ ਲੋਕਾਂ ਨੂੰ, ਅਸੀਂ ਵੇਖਿਆ ਸੀ ਕਿ ਲੋਕ ਬਹੁਤ ਗਰੀਬ ਹਨ ਅਤੇ ਉਨ੍ਹਾਂ ਕੋਲ ਲੜਕੀ ਦੇ ਵਿਆਹ ਵਾਸਤੇ ਪੈਸਾ ਨਹੀਂ ਹੁੰਦਾ ਸੀ। ਜਿਸ ਦੀ 30,000/- ਰੁਪਏ ਆਮਦਨ ਹੈ, ਚਾਹੇ ਉਹ ਕਿਸੇ ਵੀ ਵਰਗ ਨਾਲ ਸਬੰਧ ਰੱਖਦਾ ਹੋਵੇ, ਉਸ ਦੇ ਬਾਰੇ ਬੀਬੀ ਜੀ ਨੇ ਕਹਿ ਦਿੱਤਾ ਹੈ ਕਿ ਸਾਰਿਆਂ ਨੂੰ ਸ਼ਗਨ ਦਿਆਂਗੇ। ਇਹ ਵੀ ਇੱਕ ਬਹੁਤ ਵਧੀਆ ਸਕੀਮ ਬਣਾਈ ਹੈ। (ਥੰਪਿੰਗ)

ਇਸ ਤੋਂ ਇਲਾਵਾ ਇਨ੍ਹਾਂ ਨੇ ਮੈਡੀਕਲ ਫੈਸਿਲਟੀ ਦਿੱਤੀ ਹੈ। ਪਹਿਲਾਂ ਕੇਵਲ ਇੱਕ ਵਰਗ ਦੇ ਗਰੀਬਾਂ ਨੂੰ ਹੀ ਮੈਡੀਕਲ ਟਰੀਟਮੈਂਟ ਫਰੀ ਸੀ ਪਰ ਬੀਬੀ ਜੀ ਨੇ ਹੁਣ ਫੈਸਲਾ ਕੀਤਾ ਹੈ ਕਿ ਸਾਰੇ ਗਰੀਬ ਜੋ ਸਰਕਾਰੀ ਹਸਪਤਾਲ ਜਾਣਗੇ, ਉਨ੍ਹਾਂ ਦਾ ਇਲਾਜ ਮੁਫ਼ਤ ਹੋਵੇਗਾ। (ਥੰਪਿੰਗ) ਇਹ ਅਸੀਂ ਇੱਕ ਬਹੁਤ ਵਧੀਆ ਅਤੇ ਵੱਡਾ ਕਦਮ ਚੁੱਕਿਆ ਹੈ।

ਸਪੀਕਰ ਸਾਹਿਬ, ਅਸੀਂ 70,000 ਤੋਂ ਵੱਧ ਨੌਕਰੀਆਂ ਦਿੱਤੀਆਂ ਹਨ, ਇਨਵੈਸਟਮੈਂਟ ਲਿਆਂਦੀ ਹੈ। ਮੈਂ ਇੰਨੀਆਂ ਚੀਜ਼ਾਂ ਦੱਸਣਾ ਚਾਹੁੰਦਾ ਸੀ ਪਰ ਇਹ ਵਿਰੋਧੀ ਧਿਰ ਵਾਲੇ ਭੱਜ ਗਏ ਹਨ, ਇਹ ਮੁਕਾਬਲਾ ਕਰਨ ਨੂੰ ਤਿਆਰ ਨਹੀਂ। ਸਮੇਂ ਦੀ ਘਾਟ ਹੈ, ਮੈਂ ਅਖੀਰ ਵਿੱਚ ਇਹੀ ਕਹਾਂਗਾ, ਮੇਰੇ ਕੋਲ ਇੱਕ ਅਖ਼ਬਾਰ 'ਹਿੰਦੁਸਤਾਨ ਟਾਈਮਜ਼' ਹੈ ਜਿਹੜਾ ਕਿ one of the most popular ਅਖ਼ਬਾਰ ਹੈ। ਸਪੀਕਰ ਸਾਹਿਬ, ਕੋਈ ਵੀ ਬਜਟ ਹੁੰਦਾ ਹੈ ਉਸ ਬਾਰੇ ਅਗਲੇ ਦਿਨ ਅਖ਼ਬਾਰ ਆਰਟੀਕਲ ਲਿਖਦੇ ਹਨ। ਭਾਵੇਂ ਸੈਂਟਰ ਦਾ ਬਜਟ ਆਇਆ, ਸੂਬਿਆਂ ਦਾ ਬਜਟ ਆਇਆ, ਇਨ੍ਹਾਂ ਬਜਟਾਂ ਬਾਰੇ ਅਖ਼ਬਾਰ ਕੋਈ ਨਾ ਕੋਈ ਕਮੀ ਲੱਭਦੇ ਹਨ ਅਤੇ ਲੋਕਾਂ ਨੂੰ ਦੱਸਦੇ ਹਨ। 'ਹਿੰਦੁਸਤਾਨ ਟਾਈਮਜ਼' ਦੇ ਐਡੀਟਰ ਨੇ ਆਰਟੀਕਲ ਲਿਖਿਆ ਹੈ, ਮੈਂ ਇਹ ਤੁਹਾਨੂੰ ਪੜ੍ਹ ਕੇ ਦੱਸਣਾ ਚਾਹੁੰਦਾ ਹਾਂ ਜੋ ਕਿ ਮੇਰੀ ਸਪੀਚ ਨੂੰ ਸਮ-ਅੱਪ ਕਰ ਦਿੰਦਾ ਹੈ। ਇਨ੍ਹਾਂ ਵਿਰੋਧੀਆਂ (ਆਪੋਜੀਸ਼ਨ ਪਾਰਟੀ ਵੱਲ ਇਸ਼ਾਰਾ) ਨੂੰ ਇਹ ਪੜ੍ਹਨਾ ਚਾਹੀਦਾ ਹੈ। ਸ਼ਾਇਦ ਇਨ੍ਹਾਂ ਨੇ ਪੜ੍ਹ ਲਿਆ ਸੀ ਕਿ ਮੀਡੀਆ, ਇੰਟਲੈਕਚੁਅਲਜ਼, ਪੰਜਾਬ ਦੇ ਲੋਕਾਂ ਅਤੇ ਦੇਸ਼ ਦੇ ਲੋਕਾਂ ਨੇ, ਸਾਰਿਆਂ ਨੇ ਬੀਬੀ ਜੀ ਨੂੰ ਸ਼ਾਬਾਸ਼ ਦਿੱਤੀ ਹੈ। ਇਨ੍ਹਾਂ ਵਿਰੋਧੀਆਂ ਨੂੰ ਪਤਾ ਸੀ ਕਿ ਮੈਦਾਨੇ-ਜੰਗ ਵਿੱਚ ਸਾਡਾ ਕੁਝ ਬਣਨਾ ਨਹੀਂ ਇਸ ਲਈ ਇਹ ਭੱਜ ਗਏ ਹਨ। (ਥੰਪਿੰਗ) ਇਸ 'ਹਿੰਦੁਸਤਾਨ ਟਾਈਮਜ਼'

[ ਉਪ ਮੁੱਖ ਮੰਤਰੀ ]

ਅਖ਼ਬਾਰ ਵਿੱਚ ਰਮੇਸ਼ ਵਿਨਾਇਕ ਜੀ ਨੇ ਲਿਖਿਆ ਹੈ - "Yet, if Upinderjit Kaur, Punjab's first woman Finance Minister has got an overall thumbs up from most quarters for her maiden presentation, it is not merely because of its populist pitch. To her credit, Kaur, a former Professor of Economics, has come up with what is unarguably the most pragmatic budget Punjab has seen in the past many years". ਸਪੀਕਰ ਸਾਹਿਬ, ਉਨ੍ਹਾਂ ਨੇ ਅੱਗੇ ਕਿਹਾ ਹੈ - "Not only did she broaden the ambit of targeted subsidies to make them more socially inclusive, she has put money where the government's mouth is, by focusing on infrastructure, human resource and women's empowerment. While doing so, she has not allowed the State's burgeoning debt or gaping fiscal deficit come in the way of her skillful play with innovative economic and social ideas – something her predecessor Manpreet Singh Badal could not accomplish in his four budgets". ਸਪੀਕਰ ਸਾਹਿਬ, ਅੱਗੇ ਲਿਖਦੇ ਹਨ - "In other words, the SAD-BJP Government has pitched itself for inclusive growth". ਇਸ ਤੋਂ ਵਧੀਆ ਕੰਪਲੀਮੈਂਟ 'ਹਿੰਦੁਸਤਾਨ ਟਾਈਮਜ਼' ਦੇ ਐਡੀਟਰ ਹੋਰ ਦੇ ਰਹੇ ਹਨ, ਉਹ ਅੱਗੇ ਲਿਖਦੇ ਹਨ - "A healthy rebound in revenue collections by as much as 44% over the last year has only lent weight to Sukhbir's claims on the State's economic resurgence". ਸਪੀਕਰ ਸਾਹਿਬ, ਇਹ ਅਖ਼ਬਾਰ ਦੱਸਦਾ ਹੈ ਕਿ ਇਹ ਭੱਜੇ ਕਿਉਂ ਹਨ - "The SAD-BJP coalition's pre-poll 'welfarism' has clearly unnerved the Congress which lacks the artillery, as is evident from its staid criticism of the budget". ਸਪੀਕਰ ਸਾਹਿਬ, ਇਹ ਅਖ਼ਬਾਰ ਹੀ ਦੱਸ ਰਿਹਾ ਹੈ ਕਿ ਇਨ੍ਹਾਂ ਕੋਲ ਕੋਈ ਮੁੱਦਾ ਨਹੀਂ ਹੈ, ਕੋਈ ਇਸ਼ੂ ਨਹੀਂ ਹੈ। Even Manpreet Badal's reaction was more cynicism than conviction. ਭਾਵੇਂ ਸਾਡਾ ਕੋਈ ਵਿਰੋਧੀ ਹੋਵੇ, ਕਿਸੇ ਕੋਲ ਕੁਝ ਕਹਿਣ ਨੂੰ ਨਹੀਂ ਹੈ। ਅਖ਼ੀਰ ਵਿੱਚ ਅਖ਼ਬਾਰ ਲਿਖਦਾ ਹੈ - "Afterall, budget-making, like any enterprise, is a game of ideas and getting priorities right. On both counts, Kaur has shown her mettle". (ਥੰਪਿੰਗ) ਸਪੀਕਰ ਸਾਹਿਬ, ਸਾਰੀ ਸਪੀਚ ਦਾ ਸਮ ਅੱਪ, ਕਨਕਲੂਜਨ ਇਹ ਹੈ ਕਿ ਇਹੋ ਜਿਹਾ ਵਧੀਆ ਬਜਟ ਪੰਜਾਬ ਦੀ ਹਿਸਟਰੀ ਵਿੱਚ, ਦੇਸ਼ ਦੀ ਹਿਸਟਰੀ ਵਿੱਚ ਕਿਸੇ ਨੇ ਪੇਸ਼ ਨਹੀਂ ਕੀਤਾ ਜਿੰਨਾ ਪੰਜਾਬ ਦੀ ਪਹਿਲੀ ਵੂਮੈਨ ਫਾਈਨਾਂਸ ਮਨਿਸਟਰ ਬੀਬੀ ਉਪਿੰਦਰਜੀਤ ਕੌਰ ਨੇ ਪੇਸ਼ ਕੀਤਾ ਹੈ। ਆਓ, ਸਾਰੇ ਇਕੱਠੇ ਹੋ ਕੇ ਬੀਬੀ ਜੀ ਨੂੰ ਵਧਾਈ ਦੇਈਏ ਅਤੇ ਇਹ ਬਜਟ ਪਾਸ ਕਰੀਏ। ਧੰਨਵਾਦ। (ਥੰਪਿੰਗ)

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ, ਚੌਕਸੀ ਤੇ ਨਿਆਂ ਮਾਮਲੇ ਮੰਤਰੀ (ਡਾਕਟਰ ਉਪਿੰਦਰਜੀਤ ਕੌਰ)** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਪ੍ਰਤੀ ਬਹੁਤ ਮਸ਼ਕੂਰ ਹਾਂ ਕਿ ਆਪ ਜੀ ਨੇ ਬਜਟ ਤੇ ਹੋ ਰਹੀ ਵਿਚਾਰ ਚਰਚਾ ਤੇ ਮੈਨੂੰ ਕੁਝ ਆਪਣੇ ਵਲੋਂ ਬੋਲ ਸਾਂਝੇ ਕਰਨ ਦੀ ਇਜਾਜ਼ਤ ਦਿੱਤੀ ਹੈ, ਕਨਕਲੂਡ ਕਰਨ ਦੀ ਇਜਾਜ਼ਤ ਦਿੱਤੀ ਹੈ। ਮੈਂ ਬਹੁਤ ਰਿਣੀ ਹਾਂ। ਪੰਜਾਬ ਦੇ ਲੋਕ ਨਾਇਕ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਅਤੇ ਪੰਜਾਬ ਦੇ ਉਪ ਮੁੱਖ ਮੰਤਰੀ ਸਰਦਾਰ ਸੁਖਬੀਰ ਸਿੰਘ ਬਾਦਲ ਜੀ, ਜਿਨ੍ਹਾਂ ਨੇ ਹਮੇਸ਼ਾ ਮਾਰਗ ਦਰਸ਼ਨ ਕਰਕੇ ਹੌਂਸਲਾ ਅਫਜ਼ਾਈ ਕੀਤੀ ਹੈ, ਹੁਣ ਵੀ ਇਨ੍ਹਾਂ ਨੇ ਬਹੁਤ ਹੀ ਖੂਬਸੂਰਤ ਸ਼ਬਦਾਂ ਵਿੱਚ ਆਪਣੇ ਨਿਵੇਕਲੇ ਅੰਦਾਜ਼ ਵਿੱਚ ਬਜਟ ਤਜਵੀਜ਼ਾਂ ਬਾਰੇ ਆਪਣੇ ਵਿਚਾਰ ਰੱਖੇ ਹਨ। ਮੈਂ ਆਪਣੇ ਭਰਾ ਦੇ ਵਿਚਾਰਾਂ ਦੀ ਕਦਰ ਕਰਦੀ ਹਾਂ। ਮੈਂ ਆਪਣੀਆਂ ਦੋਵਾਂ ਪਾਰਟੀਆਂ ਦੇ ਸਮੂਹ ਮੈਂਬਰ ਸਾਹਿਬਾਨ ਦਾ ਵੀ ਤਹਿ ਦਿਲੋਂ ਧੰਨਵਾਦ ਕਰਦੀ ਹਾਂ ਜਿਨ੍ਹਾਂ ਤੋਂ ਮੈਨੂੰ ਮੁਕੰਮਲ ਸਹਿਯੋਗ ਮਿਲਿਆ ਹੈ। ਇਹ ਜੋ ਬਜਟ ਪੇਸ਼ ਕੀਤਾ ਗਿਆ ਹੈ, ਜੇ ਅੱਜ ਵਿਰੋਧੀ ਧਿਰ ਦੇ ਸਾਰੇ ਮੈਂਬਰ ਇੱਥੇ ਹਾਜ਼ਰ ਹੁੰਦੇ ਤਾਂ ਬਹੁਤ ਅੱਛਾ ਹੁੰਦਾ ਕਿਉਂਕਿ ਫੇਰ ਇੱਥੇ ਉਸਾਰੂ ਵਿਚਾਰ-ਵਟਾਂਦਰਾ ਹੁੰਦਾ। ਅਸੀਂ ਸਾਰੇ ਪੰਜਾਬ ਦੀ ਬਿਹਤਰੀ ਲਈ, ਪੰਜਾਬ ਦੇ ਉੱਜਲ ਭਵਿੱਖ ਲਈ ਕਾਰਜ ਕਰ ਰਹੇ ਹਾਂ, ਇਸ ਵਿੱਚ ਅਸੀਂ ਸਾਰਿਆਂ ਨੇ ਸਹਿਯੋਗ ਦੇਣਾ ਹੈ। ਪਰ ਉਹ ਸਹਿਯੋਗ ਦੇਣ ਤੋਂ ਮੁਨਕਰ ਹੋ ਗਏ, ਦੁੱਖ ਦੀ ਗੱਲ ਇਹ ਹੈ। 14 ਮਾਰਚ, 2011 ਨੂੰ ਇਹ ਬਜਟ ਪੇਸ਼ ਕੀਤਾ ਗਿਆ ਅਤੇ ਮਿਤੀ 16 ਮਾਰਚ, 2011 ਨੂੰ ਇਸ ਬਜਟ ਤੇ ਵਿਚਾਰ-ਚਰਚਾ ਦਾ ਆਰੰਭ ਹੋਣਾ ਸੀ। ਸਪੀਕਰ ਸਾਹਿਬ, ਆਪ ਜੀ ਨੇ ਆਗਿਆ ਦਿੱਤੀ ਅਤੇ ਪੰਜਾਬ ਦੇ ਸਾਬਕਾ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਜੀ ਨੇ ਆਪ ਜੀ ਤੋਂ ਇਜਾਜ਼ਤ ਲੈ ਕੇ ਆਪਣੀ ਸਪੀਚ ਪੜ੍ਹਨੀ ਸ਼ੁਰੂ ਕਰ ਦਿੱਤੀ। ਇਹ 8 ਪੰਨਿਆਂ ਦੀ ਸਪੀਚ ਸੀ ਜੋ ਕਿ ਅੰਗਰੇਜ਼ੀ ਵਿੱਚ ਸੀ। ਚਾਹੀਦਾ ਤਾਂ ਇਹ ਸੀ ਕਿ ਇਸ ਮੁੱਦੇ ਤੇ ਵਿਚਾਰ-ਚਰਚਾ ਹੋ ਜਾਂਦੀ ਅਤੇ ਫਿਰ ਉਹ ਆਪਣੇ ਮਤ ਦਾ ਪ੍ਰਗਟਾਵਾ ਜਾਂ ਇਜ਼ਹਾਰ ਕਰਦੇ, ਪਰ ਉਨ੍ਹਾਂ ਨੇ ਸ਼ੁਰੂਆਤ ਹੀ ਇਥੋਂ ਕੀਤੀ ਕਿ ਇਹ ਝੂਠ ਦਾ ਪੁਲੰਦਾ ਹੈ, ਇਸ ਵਿੱਚ ਜੋ ਕੁਝ ਵੀ ਪੇਸ਼ ਕੀਤਾ ਗਿਆ ਹੈ, ਉਹ ਤੱਥਾਂ ਨੂੰ ਤੋੜ-ਮਰੋੜ ਕੇ ਪੇਸ਼ ਕੀਤਾ ਗਿਆ ਹੈ, ਇਸ ਕਰਕੇ ਇਹ ਉਨ੍ਹਾਂ ਨੂੰ ਪ੍ਰਵਾਨ ਨਹੀਂ। ਦੂਜਾ ਹੁਕਮ ਲਾਇਆ ਕਿ ਇਸ ਨੂੰ ਰੀ-ਕਾਸਟ ਕੀਤਾ ਜਾਵੇ ਤਾਂ ਹੀ ਅਸੀਂ ਇਸ ਤੇ ਗੱਲ ਕਰਾਂਗੇ, ਇੰਨ੍ਹੇ ਚਿਰ ਵਿੱਚ ਤੁਸੀਂ ਵੋਟ-ਆਨ-ਅਕਾਊਂਟ ਪਾਸ ਕਰ ਲਵੋ। ਤੀਜੀ ਉਨ੍ਹਾਂ ਦੀ ਮੰਗ ਸੀ ਕਿ ਜਿਹੜੀਆਂ ਜ਼ਮੀਨਾਂ ਇਨਫ੍ਰਾਸਟਰਕਚਰ ਵਾਸਤੇ ਵਰਤੀਆਂ ਜਾਂਦੀਆਂ ਹਨ, ਉਨ੍ਹਾਂ ਬਾਰੇ ਵਿਧਾਨ ਸਭਾ ਦੀ ਇੱਕ ਕਮੇਟੀ ਬਣਾ ਦਿਓ। ਉਹ ਕਿਸੇ ਦੀ ਗੱਲ ਸੁਣਨ ਨੂੰ ਤਿਆਰ ਨਹੀਂ ਹਨ, ਸਗੋਂ ਆਪਣੀ ਗੱਲ ਸੁਣਾਉਣੀ ਚਾਹੁੰਦੇ ਹਨ। ਅਸੀਂ ਆਦਰ ਕਰਦੇ ਹਾਂ ਕਿ ਸਾਡਾ ਮੁਲਕ ਸਭ ਤੋਂ ਵੱਡਾ ਲੋਕਰਾਜੀ ਮੁਲਕ ਹੈ। ਲੋਕਰਾਜੀ ਪ੍ਰੰਪਰਾ ਨੂੰ ਅਸੀਂ ਬਲ ਪ੍ਰਦਾਨ ਕਰਨਾ ਹੈ। ਜਿਹੜਾ ਉਨ੍ਹਾਂ ਨੇ ਨੈਗੇਟਿਵ ਰਵੱਈਆ ਅਪਣਾਇਆ, ਉਹ ਲੋਕ ਰਾਜੀ ਸ਼ਕਤੀਆਂ ਨੂੰ ਬਲ ਪ੍ਰਦਾਨ ਨਹੀਂ ਕਰਦਾ ਬਲਕਿ ਉਸ ਸਪਿਰਟ ਦੇ ਉਲਟ ਜਾਂਦਾ ਹੈ। ਕੇਵਲ 16 ਮਾਰਚ ਨੂੰ ਹੀ ਨਹੀਂ,

[ ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ, ਚੌਕਸੀ ਤੇ ਨਿਆਂ ਮਾਮਲੇ ਮੰਤਰੀ ]

17 ਮਾਰਚ ਨੂੰ ਵੀ ਮੈਂ ਆਪਣੇ ਸਾਹਮਣੇ ਬੈਠਦੇ ਭੈਣਾਂ-ਭਰਾਵਾਂ ਦਾ ਵਤੀਰਾ ਦੇਖਿਆ। ਉਨ੍ਹਾਂ ਵੱਲੋਂ ਇਸ ਮੁੱਦੇ ਤੇ ਕੋਈ ਸਹਿਯੋਗ ਨਹੀਂ ਸੀ, ਉਹ ਵਿਚਾਰ-ਚਰਚਾ ਵਿੱਚ ਕੋਈ ਭਾਗ ਨਹੀਂ ਲੈ ਰਹੇ ਸੀ ਤੇ ਇਹ ਮੇਰੇ ਲਈ ਤਾਂ ਬਹੁਤ ਦੁੱਖ ਦੀ ਗੱਲ ਹੈ ਔਰ ਮੈਨੂੰ ਲਗਦਾ ਹੈ ਕਿ ਸਾਨੂੰ ਸਾਰਿਆਂ ਨੂੰ ਹੀ ਇਹ ਗੱਲ ਚੰਗੀ ਨਹੀਂ ਲੱਗ ਰਹੀ, ਖੁਸ਼ਗਵਾਰ ਨਹੀਂ ਲੱਗ ਰਹੀ ਅਤੇ ਉਨ੍ਹਾਂ ਨੇ ਉਸਾਰੂ ਸੁਝਾਅ ਦੇਣ ਤੋਂ ਗੁਰੇਜ਼ ਕੀਤਾ ਹੈ। ਕਿਉਂਕਿ ਉਹ ਸਾਡੀ ਗੱਲ ਹੀ ਨਹੀਂ ਸੁਣਦੇ, ਸੋ, ਸਹੀ ਤਸਵੀਰ ਪੇਸ਼ ਕਰਨ ਦੇ ਲਈ ਮੈਂ ਮੀਡੀਆ ਦਾ ਵੀ ਧੰਨਵਾਦ ਕਰਦੀ ਹਾਂ ਜਿਨ੍ਹਾਂ ਨੇ ਸਾਰੀਆਂ ਬਜਟ ਪਰਪੋਜ਼ਲਜ਼ ਨੂੰ ਧਿਆਨ ਦੇ ਨਾਲ ਪੜ੍ਹਿਆ ਤੇ ਆਪਣੇ ਕੁਮੈਂਟਸ ਦਿੱਤੇ। (ਥੰਪਿੰਗ) ਮੈਂ ਅੱਜ ਸਾਰੀਆਂ ਅਖ਼ਬਾਰਾਂ ਵੀ ਲੈ ਕੇ ਆਈ ਸੀ। ਸਭ ਦਾ ਬਹੁਤ ਧੰਨਵਾਦ ਜਿਨ੍ਹਾਂ ਨੇ ਇੱਕ-ਇੱਕ ਪਰਪੋਜ਼ਲ ਦੇਖ ਕੇ ਆਪਣਾ ਵਿਚਾਰ ਰੱਖਿਆ ਕਿ ਕਿੱਥੋਂ ਤੱਕ ਇਹ ਬਜਟ ਲੋਕ-ਪੱਖੀ ਹੈ, ਲੋਕ-ਹਿਤਕਾਰੀ ਹੈ ਔਰ ਕਿਸ ਤਰ੍ਹਾਂ ਪੰਜਾਬ ਦੀ ਤਰੱਕੀ ਦੇ ਵਿੱਚ ਸਮਾਜਿਕ ਤੇ ਆਰਥਿਕ ਅਸਮਾਨਤਾ ਨੂੰ ਦੂਰ ਕਰਨ ਵਿੱਚ ਹਿੱਸਾ ਪਾ ਸਕਦੀ ਹੈ। ਅਸੀਂ ਲੋਕ ਜਿਹੜੇ ਲੋਕਾਂ ਦੀ ਮਿਹਰ ਦੇ ਪਾਤਰ ਬਣ ਕੇ, ਚੁਣ ਕੇ, ਲੋਕ ਸੇਵਾ ਨੂੰ ਸਮਰਪਿਤ ਹੋ ਕੇ ਇਸ ਸਦਨ ਵਿੱਚ ਹਾਜ਼ਰੀਆਂ ਲਵਾ ਰਹੇ ਹਾਂ, ਉਨ੍ਹਾਂ ਵਿੱਚੋਂ ਜਦੋਂ ਇੱਕ ਵਰਗ ਆਪਣਾ ਰੋਲ ਅਦਾ ਕਰਨ ਤੋਂ ਇਨਕਾਰੀ ਹੁੰਦਾ ਹੈ ਤਾਂ ਯਕੀਨਨ ਦੁੱਖ ਹੁੰਦਾ ਹੈ ਪਰ ਉਹ ਲੋਕਾਂ ਦੇ ਵਿੱਚ ਭਰਮ ਵੀ ਪਾ ਰਹੇ ਹਨ ਔਰ ਕਿਹਾ ਸਾਨੂੰ ਜਾ ਰਿਹਾ ਹੈ ਕਿ ਅਸੀਂ ਇਸ ਬਜਟ ਡਾਕੂਮੈਂਟ ਦੇ ਰਾਹੀਂ ਗੁਮਰਾਹਕੁੰਨ ਪ੍ਰਚਾਰ ਕਰਦੇ ਹਾਂ। ਉਹ ਕਹਿੰਦੇ ਸਨ ਕਿ ਅਸੀਂ ਤੱਥਾਂ ਨੂੰ ਤੋੜ-ਮਰੋੜ ਕੇ ਪੇਸ਼ ਕੀਤਾ ਹੈ ਪਰ ਅਸਲ ਵਿੱਚ ਤਾਂ ਤੱਥ ਉਨ੍ਹਾਂ ਨੇ ਤੋੜ-ਮਰੋੜ ਕੇ ਪੇਸ਼ ਕੀਤੇ ਹਨ। ਸਭ ਤੋਂ ਪਹਿਲਾਂ ਮੈਂ ਪੰਜਾਬ ਦੀ ਜਨਤਾ ਔਰ ਮੀਡੀਆ ਦੇ ਮੁਅੱਜ਼ਜ਼ ਮੈਂਬਰ ਸਾਹਿਬਾਨ ਦਾ ਧੰਨਵਾਦ ਕਰਦੀ ਹਾਂ ਕਿ ਹਰੇਕ ਪਾਸੇ ਸਹੀ ਸੂਚਨਾ ਪਹੁੰਚ ਸਕੇ ਉਸ ਲਈ ਉਨ੍ਹਾਂ ਨੇ ਪ੍ਰਯਾਸ ਕੀਤਾ ਹੈ। ਜਿਹੜਾ 8 ਪੇਜ ਦਾ ਜੋ ਉਨ੍ਹਾਂ ਨੇ ਪਰਚਾ ਲਿਖਿਆ ਜਾਂ ਲਿਖਵਾ ਕੇ ਪੜ੍ਹਿਆ ਹੈ, ਉਸ ਦੀ ਇੱਕ-ਇੱਕ ਗੱਲ ਦਾ ਮੈਂ ਜਵਾਬ ਤਿਆਰ ਕੀਤਾ ਹੈ ਔਰ ਅੱਜ ਹਾਊਸ ਦੇ ਸਾਰੇ ਸਤਿਕਾਰਯੋਗ ਮੈਂਬਰ ਸਾਹਿਬਾਨ ਨੂੰ, ਭਾਵੇਂ ਟਰੈਜ਼ਰੀ ਬੈਂਚਿਜ਼ ਦੇ ਨਾਲ ਸਬੰਧ ਰੱਖਦੇ ਹਨ ਜਾਂ ਆਪੋਜ਼ੀਸ਼ਨ ਨਾਲ ਰੱਖਦੇ ਹਨ, ਉਨ੍ਹਾਂ ਸਾਰਿਆਂ ਨੂੰ ਇਹ ਡਾਕੂਮੈਂਟ ਮੁਹੱਈਆ ਕੀਤਾ ਹੈ ਔਰ ਇਸੇ ਤਰ੍ਹਾਂ ਮੀਡੀਆ ਦੇ ਮੁਅੱਜ਼ਜ਼ ਮੈਂਬਰ ਸਾਹਿਬਾਨ ਨੂੰ ਵੀ ਪ੍ਰੋਵਾਈਡ ਕੀਤਾ ਹੈ ਤਾਂ ਜੋ ਅਸਲ ਤਸਵੀਰ ਦੇ ਉਹ ਦਰਸ਼ਨ ਕਰ ਸਕਣ। ਜਿਹੜੇ ਮੁੱਦੇ ਵਿਚਾਰੇ ਜਾ ਚੁੱਕੇ ਹਨ ਜਾਂ ਜਿਨ੍ਹਾਂ ਤੇ ਗੱਲ ਹੋ ਚੁੱਕੀ ਹੈ, ਮੈਂ ਉਨ੍ਹਾਂ ਨੂੰ ਦੁਹਰਾਉਣਾ ਨਹੀਂ ਚਾਹਾਂਗੀ। ਮੈਨੂੰ ਪ੍ਰਥਮ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਉਹ ਬੋਲ ਯਾਦ ਆ ਰਹੇ ਹਨ ਜਿੱਥੇ ਉਨ੍ਹਾਂ ਨੇ ਫੁਰਮਾਇਆ ਸੀ ਕਿ :

ਨੀਚਾ ਅੰਦਰਿ ਨੀਚ ਜਾਤਿ, ਨੀਚੀ ਹੂ ਅਤਿ ਨੀਚੁ॥
ਨਾਨਕ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥
ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ॥

ਗਰੀਬ ਦਾ ਮੂੰਹ ਗੁਰੂ ਦੀ ਗੋਲਕ। ਅਸੀਂ ਆਪਣੇ ਇਸ ਅਮੀਰ ਵਿਰਸੇ ਦੀ ਪ੍ਰੇਰਣਾ ਦੇ ਨਾਲ ਓਤ-ਪ੍ਰੋਤ ਹਾਂ। ਸਮਾਜ ਵਿੱਚੋਂ ਆਰਥਿਕ ਅਸਮਾਨਤਾਵਾਂ ਅਤੇ ਸਮਾਜਿਕ ਨਾ-ਬਰਾਬਰੀਆਂ ਦੂਰ ਹੋਣ, ਸੂਬੇ ਦਾ ਤੇਜ਼ੀ ਦੇ ਨਾਲ ਆਰਥਿਕ ਵਿਕਾਸ ਹੋਵੇ ਔਰ ਸਾਰੇ ਪੰਜਾਬੀ ਅਣਖੀ, ਸਵਾਭਿਮਾਨੀ ਅਤੇ ਬਹਾਦਰ ਪੰਜਾਬੀ ਸੁਖੀ ਜੀਵਨ ਦਾ ਅਨੰਦ ਮਾਣ ਸਕਣ। (ਥੰਪਿੰਗ) ਇਸ ਮੰਤਵ ਨੂੰ ਮੁੱਖ ਰੱਖ ਕੇ ਕਾਰਜ ਅਰੰਭਿਆ ਗਿਆ ਔਰ ਯਤਨ ਕੀਤਾ। ਇਸ ਯਤਨ ਵਿੱਚ ਬਹੁਤ ਕਮੀਆਂ ਵੀ ਹੋ ਸਕਦੀਆਂ ਹਨ। ਵਿਚਾਰ-ਚਰਚਾ ਦਾ ਮਕਸਦ ਵੀ ਇਹੋ ਹੁੰਦਾ ਹੈ ਕਿ ਉਨ੍ਹਾਂ ਕਮੀਆਂ ਬਾਰੇ ਜਾਣ ਕੇ ਉਨ੍ਹਾਂ ਕਮੀਆਂ ਨੂੰ ਦੂਰ ਕੀਤਾ ਜਾ ਸਕੇ ਪਰ ਜਦੋਂ ਰਵੱਈਆ ਹੀ ਇਹ ਹੋ ਜਾਵੇ ਕਿ 'ਮੈਂ ਨਾ ਮਾਨੂੰ' ਤਾਂ ਤੁਸੀਂ ਬਹੁਤਾ ਕੁਝ ਕਰ ਨਹੀਂ ਸਕਦੇ। ਸਿਰਫ਼ ਉਨ੍ਹਾਂ ਦੇ ਕੰਨਾਂ ਤੱਕ ਗੱਲ ਪਹੁੰਚਾਉਣੀ ਹੁੰਦੀ ਹੈ। ਮੇਰੀ ਇਹ ਵੀ ਬੇਨਤੀ ਹੈ ਕਿ ਬਜਟ ਦੇ ਵਿੱਚ ਕਿੰਨਾ ਕੁਝ ਪੰਜਾਬੀਆਂ ਦੇ ਭਲੇ ਲਈ, ਪੰਜਾਬ ਦੀ ਤਰੱਕੀ ਦੇ ਲਈ ਤਜਵੀਜ਼ਤ ਕੀਤਾ ਗਿਆ ਹੈ, ਇਨ੍ਹਾਂ ਦੀਆਂ ਕਿੰਨੀਆਂ far reaching implications ਹੋਣੀਆਂ ਹਨ, ਇਹ ਸਮੇਂ ਨੇ ਸਪੱਸ਼ਟ ਕਰਨਾ ਹੈ। ਪੰਜਾਬ ਦੀ ਬਹਾਦਰ ਜਨਤਾ, ਮਿਹਨਤਕਸ਼ ਜਨਤਾ ਇਸ ਗੱਲ ਦਾ ਨਿਪਟਾਰਾ ਕਰੇਗੀ ਕਿ ਸਰਦਾਰ ਬਾਦਲ ਜੀ ਅਤੇ ਉਨ੍ਹਾਂ ਦੀ ਸਰਕਾਰ ਨੇ ਲੋਕ ਹਿਤਕਾਰੀ ਨੀਤੀਆਂ ਨੂੰ ਲਾਗੂ ਕਰਕੇ, ਪੰਜਾਬ ਦੇ ਭਵਿੱਖ ਨੂੰ ਉਜਵਲ ਬਣਾਉਣ ਵਿੱਚ ਕਿੰਨੀ ਅਹਿਮ ਭੂਮਿਕਾ ਨਿਭਾਈ ਹੈ। (ਥੰਪਿੰਗ)

ਸਪੀਕਰ ਸਾਹਿਬ, ਇਨ੍ਹਾਂ ਨੂੰ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਇੱਕ ਵੱਡਾ ਇਤਰਾਜ਼ ਸੀ ਕਿ ਤੁਸੀਂ ਜਿਹੜੀ ਬਜਟ ਸਪੀਚ ਦੇ ਵਿੱਚ ਗ੍ਰੋਥ ਰੇਟ ਦਰਸਾਈ ਹੈ, ਉਹ ਗਵਰਨਰ ਸਾਹਿਬ ਦੇ ਐਡਰੈਸ ਵਿੱਚ ਜੋ ਗ੍ਰੋਥ ਰੇਟ ਦਰਸਾਈ ਹੈ, ਉਸ ਨਾਲੋਂ ਭਿੰਨ ਹੈ, ਡਿਫਰੈਂਟ ਹੈ। ਜਿੱਥੋਂ ਤੱਕ statistical data ਨੂੰ ਕੰਪਾਈਲ ਕਰਨ ਦਾ ਤਾਅਲੁੱਕ ਹੈ, ਮੈਂ ਇੱਕ ਬੇਨਤੀ ਸ਼ੁਰੂ ਵਿੱਚ ਹੀ ਸਮੂਹ ਮੈਂਬਰ ਸਾਹਿਬਾਨ ਦੇ ਸਨਮਾਨ ਵਿੱਚ ਕਰਨੀ ਚਾਹਾਂਗੀ ਅਤੇ ਇਨ੍ਹਾਂ ਦੀ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਜਾਣਕਾਰੀ ਲਈ ਦੱਸਣਾ ਚਾਹਾਂਗੀ ਕਿ ਬਜਟ ਦੇ ਵਿੱਚ ਜਿੰਨਾ ਵੀ ਡਾਟਾ ਦਿੱਤਾ ਗਿਆ ਹੈ ਉਸ ਨੂੰ authenticate ਕੀਤਾ ਗਿਆ ਹੈ। ਉਹ ਕਿਸ ਸੋਰਸ ਤੋਂ ਉਪਲਬਧ ਹੈ? ਜਦੋਂ ਪਹਿਲਾਂ ਡਾਟਾ ਇਕੱਠਾ ਕੀਤਾ ਜਾਂਦਾ ਸੀ ਉਹ ਸਾਲ 1999-2000 ਨੂੰ base year ਬਣਾ ਕੇ ਕੀਤਾ ਜਾਂਦਾ ਸੀ। ਫਿਰ Central Statistical Organisation ਨੇ ਬਾਅਦ ਵਿੱਚ ਇੱਕ ਫੈਸਲਾ ਲਿਆ, ਉਸ ਦੇ ਅਨੁਸਾਰ ਸਾਲ 2004-05 ਨੂੰ base year ਮੰਨ ਕੇ ਡਾਟਾ ਤਿਆਰ ਕੀਤਾ ਔਰ ਤੀਸਰਾ ਜਿਹੜਾ ਡਾਟਾ ਹੈ, ਉਹ current prices ਤੇ available ਹੈ ਜਿਹੜਾ ਕਿ ਇਨ੍ਹਾਂ ਸਾਰਿਆਂ ਨਾਲੋਂ ਵੱਧ ਆਉਂਦਾ ਹੈ ਕਿਉਂਕਿ ਹੁਣ inflationary situation ਹੈ। ਸੋ, ਜਿਸ ਸੋਰਸ ਤੋਂ ਵੀ ਜਿਹੜਾ ਡਾਟਾ ਆਏਗਾ, ਉਹ ਪਹਿਲੇ ਨਾਲੋਂ ਭਿੰਨ ਹੋ ਸਕਦਾ ਹੈ। All that we know is that it should be comparable and it should be authenticated by the source from which it has been taken. ਸੋ, ਉਨ੍ਹਾਂ ਦਾ ਜਿਹੜਾ ਇਤਰਾਜ਼ ਹੈ ਕਿ different growth rate ਦੱਸੇ ਹਨ ਉਸ ਦੇ ਵਿੱਚ ਕੋਈ ਗਲਤ ਗੱਲ ਨਹੀਂ ਹੋਈ ਕਿਉਂਕਿ

[ ਵਿੱਤ 'ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ, ਚੌਕਸੀ ਤੇ ਨਿਆਂ ਮਾਮਲੇ ਮੰਤਰੀ ]

ਕੁਝ ਡਾਟਾ quick estimates ਦੇ ਬੇਸ ਤੇ ਹੁੰਦਾ ਹੈ ਅਤੇ ਕੁਝ ਐਡਵਾਂਸ ਤੇ ਹੁੰਦਾ ਹੈ। ਪਰ ਮੈਂ ਇਹ ਗੱਲ ਪੂਰੇ ਵਿਸ਼ਵਾਸ ਦੇ ਨਾਲ ਇਸ ਪਵਿੱਤਰ ਸਦਨ ਵਿੱਚ ਤਸਲੀਮ ਕਰਨਾ ਚਾਹਾਂਗੀ ਕਿ ਜੋ ਵੀ ਡਾਟਾ ਹੈ ਇਹ authenticated ਹੈ ਅਤੇ ਇਸ ਵਿੱਚ ਕੁਝ ਵੀ ਗਲਤ ਨਹੀਂ ਹੈ। ਕੋਈ ਵੀ ਤੱਥ ਇਸ ਵਿੱਚ ਤੋੜ-ਮਰੋੜ ਕੇ ਪੇਸ਼ ਨਹੀਂ ਕੀਤਾ ਗਿਆ।

**ਟਰਾਂਸਪੋਰਟ ਮੰਤਰੀ (ਮਾਸਟਰ ਮੋਹਨ ਲਾਲ) :** ਮੈਂ ਕਿਹਾ ਜੀ, ਜੋ ਇਨ੍ਹਾਂ ਨੇ ਬਜਟ ਨੂੰ ਝੂਠ ਦਾ ਪੁਲੰਦਾ ਕਿਹਾ ਹੈ, ਉਸ ਬਾਰੇ ਵੀ ਕਹਿ ਦਿਓ।

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ, ਚੌਕਸੀ ਤੇ ਨਿਆਂ ਮਾਮਲੇ ਮੰਤਰੀ :** ਗੁਰੂ ਨਾਨਕ ਦੇਵ ਜੀ ਨੇ ਜੋ ਇੱਕ ਵੱਡਾ ਕਥਨ ਕੀਤਾ ਹੈ, ਮੈਂ ਆਪਣੇ ਮੁਅੱਜ਼ਜ਼ ਮੈਂਬਰਾਂ ਦੇ ਨਾਲ ਸ਼ੇਅਰ ਕਰਦੀ ਹਾਂ :

ਸਚ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚੁ ਕੀ ਬੇਲਾ॥

ਸੋ, ਜੋ ਕੁਝ ਇਸ ਬਜਟ ਵਿੱਚ ਪੇਸ਼ ਕੀਤਾ ਗਿਆ ਹੈ, ਉਹ ਸੱਚ ਤੇ ਅਧਾਰਤ ਹੈ। (ਥੰਪਿੰਗ) ਮਾਸਟਰ ਜੀ, ਅਸਲ ਵਿੱਚ ਤਕਲੀਫ਼ ਉਨ੍ਹਾਂ ਨੂੰ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਇਹ ਹੈ, ਆਪਣੇ ਮੂੰਹੋਂ ਕਹਿਣਾ ਨਹੀਂ ਚਾਹੀਦਾ, ਪਰ ਇਹ ਬਜਟ ਜੋ ਹੈ, ਇਹ ਲੋਕ ਹਿਤਕਾਰੀ ਹੈ। (ਥੰਪਿੰਗ) ਇਸ ਬਜਟ ਦੀ ਪਹੁੰਚ ਆਮ ਆਦਮੀ ਤੱਕ ਹੋਈ ਹੈ। (ਥੰਪਿੰਗ) ਕਦੇ ਉਨ੍ਹਾਂ ਨੇ ਸ਼ਾਇਦ ਸੁਪਨੇ ਵਿੱਚ ਵੀ ਨਹੀਂ ਸੀ ਸੋਚਿਆ ਕਿ ਅਕਾਲੀ ਦਲ-ਭਾਜਪਾ ਸਰਕਾਰ ਆਮ ਜਨਤਾ ਤੱਕ ਇਸ ਤਰ੍ਹਾਂ ਪਹੁੰਚ ਸਕਦੀ ਹੈ। ਉਨ੍ਹਾਂ ਨੂੰ ਸਨਮਾਨ ਦੇ ਸਕਦੀ ਹੈ। (ਥੰਪਿੰਗ) ਪਰ ਗੁਰੂ ਦੀ ਮਿਹਰ ਨਾਲ ਵਰੋਸਾਏ ਹੱਕ ਤੇ ਸੱਚ ਉੱਤੇ ਪਹਿਰਾ ਦੇਣ ਵਾਲੇ ਬਹਾਦਰ ਪੰਜਾਬੀ, ਸੁੱਚੀ ਕਿਰਤ ਕਰਕੇ ਜੀਵਨ ਦਾ ਨਿਰਬਾਹ ਕਰਨ ਵਾਲੇ ਪੰਜਾਬੀ ਕਿਰਤ ਦਾ ਮੁੱਲ ਵੀ ਜਾਣਦੇ ਹਨ ਅਤੇ ਹੱਕ ਤੇ ਨਿਆਂ ਕੀ ਹੁੰਦਾ ਹੈ, ਉਸ ਦੇ ਫਰਕ ਨੂੰ ਵੀ ਜਾਣਦੇ ਹਨ। ਅਸੀਂ ਆਮ ਆਦਮੀ ਨੂੰ ਮੁੱਖ ਰੱਖਦੇ ਹੋਏ ਨਵੀਆਂ ਸਕੀਮਾਂ ਵੀ ਲਾਂਚ ਕੀਤੀਆਂ ਹਨ ਅਤੇ ਪਹਿਲੀਆਂ ਸਕੀਮਾਂ ਦਾ ਸਕੋਪ ਵੀ ਵਧਾਇਆ ਗਿਆ ਹੈ। ਇਹ ਸਕੀਮਾਂ ਕਲਿਆਣਕਾਰੀ ਸਕੀਮਾਂ ਹਨ। ਆਪਾਂ ਦੇਖਿਆ ਹੈ ਕਿ ਵਿੱਦਿਆ ਦੇ ਖੇਤਰ ਵਿੱਚ ਬੜਾ ਨਿਘਾਰ ਸੀ, ਸਕੂਲਾਂ ਦੀਆਂ ਇਮਾਰਤਾਂ ਖ਼ਸਤਾ ਸਨ ਅਤੇ ਸਕੂਲ ਅਧਿਆਪਕਾਂ ਤੋਂ ਸੱਖਣੇ ਸਨ। ਸਰਦਾਰ ਪਰਕਾਸ਼ ਸਿੰਘ ਬਾਦਲ ਜੀ, ਮੁੱਖ ਮੰਤਰੀ ਦੀ ਰਹਿਨੁਮਾਈ ਥੱਲੇ 50-52 ਹਜ਼ਾਰ ਟੀਚਰ ਭਰਤੀ ਕੀਤੇ ਹਨ। ਹੋਰ ਮਹਿਕਮਿਆਂ ਵਿੱਚ ਵੀ ਭਰਤੀ ਕੀਤੀ ਗਈ ਹੈ। ਲਗਭਗ 70,000 ਦੇ ਕਰੀਬ ਇਸ ਸਮੇਂ ਦੌਰਾਨ ਭਰਤੀ ਹੋਈ ਹੈ। ਮੈਨੂੰ ਇਹ ਗੱਲ ਦੱਸਣ ਵਿੱਚ ਬੜਾ ਮਾਣ ਮਹਿਸੂਸ ਹੁੰਦਾ ਹੈ ਕਿ ਜਿੰਨੀ ਵੀ ਭਰਤੀ ਹੋਈ ਹੈ, ਉਹ ਸਾਰੀ ਦੀ ਸਾਰੀ ਮੈਰਿਟ ਦੇ ਅਧਾਰ ਤੇ ਅਤੇ ਟਰਾਂਸਪੇਰੈਂਟ ਅਰਥਾਤ ਪੂਰੀ ਪਾਰਦਰਸ਼ਤਾ ਦੇ ਅਧਾਰ ਤੇ ਕੀਤੀ ਗਈ ਹੈ। ਇਸ ਬਾਰੇ ਕਿਸੇ ਵੀ ਕਿਸਮ ਦੀ ਕੋਈ ਸ਼ਿਕਾਇਤ ਕਿਸੇ ਵੀ ਕਾਰਨਰ ਤੋਂ ਨਹੀਂ ਆਈ। ਅੱਜ

ਜੇਕਰ ਸੂਬੇ ਦੀ ਨੈਸ਼ਨਲ ਡਿਵੈਲਪਮੈਂਟ ਇੰਡੈਕਸ ਪੱਖੋਂ ਗੱਲ ਕਰੀਏ ਤਾਂ ਸਾਲ 2006 ਵਿੱਚ ਅਸੀਂ 14ਵੀਂ ਪੁਜੀਸ਼ਨ ਤੇ ਸੀ, ਉਸ ਨੂੰ ਇੰਪਰੂਵ ਕਰਕੇ ਤੀਜੇ ਨੰਬਰ ਤੇ ਆ ਗਏ ਹਾਂ। (ਥੰਪਿੰਗ) ਇਹ ਡਾਟਾ ਨੈਸ਼ਨਲ ਯੂਨੀਵਰਸਿਟੀ ਆਫ਼ ਐਜੂਕੇਸ਼ਨਲ ਐਡਮਨਿਸਟਰੇਸ਼ਨ ਅਤੇ ਪਲਾਨਿੰਗ ਦੁਆਰਾ ਤਿਆਰ ਕੀਤਾ ਗਿਆ ਹੈ ਜੋ ਹਰ ਸਾਲ ਮੁਲਕ ਦੇ ਵੱਖ-ਵੱਖ ਸੂਬਿਆਂ ਦਾ ਸਰਵੇ ਕਰਦੇ ਹਨ। ਸਿਹਤ ਸੇਵਾਵਾਂ ਵਿੱਚ ਵੀ ਬਹੁਤ ਸੁਧਾਰ ਹੋਇਆ ਹੈ। ਸਾਡੇ ਸੂਬੇ ਨੇ ਨੈਸ਼ਨਲ ਰੂਰਲ ਹੈਲਥ ਮਿਸ਼ਨ ਪੱਖੋਂ ਵੀ ਨੰਬਰ ਇੱਕ ਅਖ਼ਤਿਆਰ ਕੀਤਾ ਹੈ ਜੋ ਸਾਡੇ ਸਾਰਿਆਂ ਲਈ ਮਾਣ ਵਾਲੀ ਗੱਲ ਹੈ। (ਥੰਪਿੰਗ)

ਜੇਕਰ ਇਨਫਰਾਸਟਰੱਕਚਰ ਦੀ ਗੱਲ ਕਰੀਏ ਤਾਂ ਇਸ ਸਮੇਂ ਦੇ ਦੌਰਾਨ ਜੋ ਬੁਨਿਆਦੀ ਢਾਂਚੇ ਵਿੱਚ ਵਾਧਾ ਹੋਇਆ ਉਸ ਨੇ ਵੀ ਇਨਫਰਾਸਟਰੱਕਚਰ ਪੱਖੋਂ ਪੰਜਾਬ ਨੂੰ ਭਾਰਤ ਵਿੱਚ ਪਹਿਲੇ ਦਰਜੇ ਦਾ ਸੂਬਾ ਬਣਾਇਆ ਹੈ। ਇਹ ਵੀ ਮਾਣ ਵਾਲੀ ਗੱਲ ਹੈ। (ਥੰਪਿੰਗ) ਇਨ੍ਹਾਂ ਚੀਜ਼ਾਂ ਨੂੰ ਹੋਰ ਬਲ ਪ੍ਰਦਾਨ ਕੀਤਾ ਜਾ ਸਕੇ.....

**ਟਰਾਂਸਪੋਰਟ ਮੰਤਰੀ (ਮਾਸਟਰ ਮੋਹਨ ਲਾਲ) :** ਬੀਬੀ ਜੀ, ਤੁਸੀਂ ਜ਼ਰਾ ਸਾਹ ਲੈ ਲਵੋ। ਸਪੀਕਰ ਸਾਹਿਬ, ਮੈਂ ਪੁਆਇੰਟ ਆਫ਼ ਆਰਡਰ ਤੇ ਮੰਤਰੀ ਜੀ ਦਾ ਨਿਜੀ ਧੰਨਵਾਦ ਕਰਨ ਲਈ ਬੋਲਣਾ ਹੈ।

**ਮਾਨਯੋਗ ਸਪੀਕਰ :** ਤੁਸੀਂ ਨਿਜੀ ਤੌਰ ਤੇ ਧੰਨਵਾਦ ਕਿਉਂ ਕਰਦੇ ਹੋ? ਉਨ੍ਹਾਂ ਨੂੰ ਬੋਲ ਲੈਣ ਦਿਉ। ਫਿਰ ਗੱਲ ਕਰ ਲੈਣਾ।

**ਟਰਾਂਸਪੋਰਟ ਮੰਤਰੀ :** ** **

**ਮਾਨਯੋਗ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ, ਚੌਕਸੀ ਤੇ ਨਿਆਂ ਮਾਮਲੇ ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਦੀ (ਆਪੋਜ਼ੀਸ਼ਨ ਪਾਰਟੀ ਵੱਲ ਇਸ਼ਾਰਾ) ਬੁਖਲਾਹਟ ਦਾ ਪਤਾ ਨਹੀਂ ਸੀ ਲੱਗ ਰਿਹਾ। ਪ੍ਰੋਫੈਸਰ ਕੁਲਵੰਤ ਗਰੇਵਾਲ ਇੱਕ ਸ਼ਾਇਰ ਵੀ ਹਨ। ਉਨ੍ਹਾਂ ਨੇ ਕਿਹਾ ਹੈ ਕਿ :

ਝੂਠ ਆਖਿਆਂ ਕੁਝ ਨਹੀਂ ਬਚਦਾ ਹੈ, ਸੱਚ ਆਖਿਆਂ ਭਾਂਬੜ ਮੱਚਦਾ ਹੈ।

ਇਹ ਸੱਚ ਜੋ ਚਿੱਟੇ ਚਾਨਣ ਵਾਂਗ ਸਾਰੇ ਆਲਮ ਵਿੱਚ ਪ੍ਰਕਾਸ਼ਿਤ ਹੈ, ਉਸ ਨੂੰ ਇਹ ਬਰਦਾਸ਼ਤ ਨਹੀਂ ਕਰ ਸਕੇ। ਜਦੋਂ ਇਨ੍ਹਾਂ ਕੋਲ ਕੋਈ ਵੀ ਗੱਲ ਕਹਿਣ ਵਾਸਤੇ ਨਹੀਂ ਰਹੀ ਤਾਂ ਫਿਰ ਇਹ ਵਾਕ-ਆਊਟ ਕਰ ਗਏ। ਕਦੀ ਆਪਾਂ ਨੇ ਵੇਖਿਆ ਹੈ ਕਿ ਸੂਬੇ ਦਾ ਸਾਬਕਾ ਮੁੱਖ ਮੰਤਰੀ ਹੋਵੇ ਅਤੇ ਪਤਾ ਹੋਵੇ ਕਿ ਜ਼ੀਰੋ ਆਵਰ ਨੂੰ ਇਸ ਮੰਤਵ ਲਈ ਵਰਤਣਾ ਹੈ ਜਦੋਂ ਅਸੀਂ ਕੋਈ ਵਖ਼ਤ ਜਾਂ ਮੁਸੀਬਤ ਦੀ ਗੱਲ ਕਰਨੀ ਹੈ ਪਰ ਅੱਜ ਉਨ੍ਹਾਂ ਨੇ ਜ਼ੀਰੋ

** Expunged as ordered by the Chair.

[ ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ, ਚੌਕਸੀ ਤੇ ਨਿਆਂ ਮਾਮਲੇ ਮੰਤਰੀ ]

ਆਵਰ ਦੀ ਫੈਸਿਲਟੀ ਨੂੰ ਇਸ ਗੱਲ ਲਈ ਵਰਤਿਆ ਤਾਂ ਕਿ ਇਸ ਨੂੰ ਮੁੜ ਕੇ ਹਾਈਲਾਈਟ ਕਰ ਸਕਣ ਕਿ ਇਸ ਬਜਟ ਦੇ ਵਿੱਚ ਕੁਝ ਨਹੀਂ ਹੈ, ਇਸ ਲਈ ਵ੍ਹਾਈਟ ਪੇਪਰ ਜਾਰੀ ਕਰੋ, ਮੁੜ ਕੇ ਬਜਟ ਪੇਸ਼ ਕਰੋ ਤਾਂ ਅਸੀਂ ਇਸ ਬਹਿਸ ਦੇ ਵਿੱਚ ਸ਼ਾਮਿਲ ਹੋਵਾਂਗੇ। ਇਹ ਕੋਈ ਰਾਜਾਸ਼ਾਹੀ ਫੁਰਮਾਨ ਨਹੀਂ? ਬਾਕੀ ਅਸੀਂ ਜੋ ਪਲਾਨ ਬਣਾਇਆ ਹੈ, ਦੋ-ਤਿੰਨ ਮੁੱਖ ਉਨ੍ਹਾਂ ਦੇ ਇਸ ਤੇ ਇਤਰਾਜ਼ ਹਨ। ਪਹਿਲਾ ਇਹ ਕਿ ਕਰਮਚਾਰੀਆਂ ਅਤੇ ਪੈਨਸ਼ਨਰਜ਼ ਦੇ ਜੋ ਅਦਾਇਗੀਯੋਗ ਬਕਾਏ ਹਨ, ਉਹ ਅਦਾ ਨਹੀਂ ਕਰ ਰਹੇ। ਦੂਜਾ ਕਹਿੰਦੇ ਕਿ 1200 ਕਰੋੜ ਰੁਪਏ ਦੇ ਬਿਲ ਖ਼ਜ਼ਾਨੇ ਵਿੱਚ ਪੈਂਡਿੰਗ ਪਏ ਹਨ ਅਤੇ ਤੀਜਾ ਕਹਿੰਦੇ ਹਨ ਕਿ ਇਹ ਡੈਟ ਨੂੰ ਮੈਨੇਜ਼ ਨਹੀਂ ਕਰ ਰਹੇ ਅਤੇ ਕਰਜ਼ੇ ਦੀ ਪੰਡ ਸਿਰ ਤੇ ਵਧੀ ਜਾ ਰਹੀ ਹੈ ਅਤੇ ਇਹ ਸੂਬੇ ਨੂੰ ਤਬਾਹ ਕਰ ਰਹੇ ਹਨ। ਇਨ੍ਹਾਂ ਤਿੰਨੇ ਗੱਲਾਂ ਦਾ ਮੈਂ ਜਵਾਬ ਦੇਣਾ ਹੈ। ਪੰਜਾਬ ਨੇ ਬੜਾ ਭਿਆਨਕ ਸਮਾਂ ਦੇਖਿਆ ਹੈ, uncertain conditions ਅਤੇ ਖਾੜਕੂਵਾਦ ਦਾ ਸਮਾਂ ਜਿਹੜਾ 15-20 ਸਾਲ ਚੱਲਿਆ, ਜਿਸ ਦੇ ਕਾਰਨ ਸਾਡੇ ਸੂਬੇ ਦੀ ਆਰਥਿਕ ਤਰੱਕੀ ਨੂੰ ਬੜੀ ਵੱਡੀ ਢਾਹ ਲੱਗੀ। ਜੋ ਖ਼ਰਚਾ ਉਸ ਸਮੇਂ ਦੇ ਦੌਰਾਨ ਹੋਇਆ, ਪੰਜਾਬ ਨੂੰ ਉਸ ਦਾ ਹਰਜਾਨਾ ਭਰਨਾ ਪਿਆ ਅਤੇ ਵੱਡੇ ਰੇਟ ਆਫ਼ ਇੰਟਰੈਸਟ ਤੇ ਭਰਨਾ ਪਿਆ। ਉਸ ਸਮੇਂ ਐਡੀਸ਼ਨਲ ਰਿਸੋਰਸਿਜ਼ ਮੋਬੇਲਾਈਜੇਸ਼ਨ ਦੀ ਕੋਈ ਐਕਸਰਸਾਈਜ਼ ਨਾ ਹੋਈ ਅਤੇ ਪੰਜਾਬ ਦੇ ਸਿਰ ਕਰਜ਼ਾ ਚੜਦਾ ਗਿਆ। ਜਿਹੜੇ ਸੂਬੇ ਦੇ ਵਿੱਚ 1984-85 ਤੱਕ ਕੋਈ ਰੈਵੇਨਿਊ ਡੈਫੀਸਿਟ ਨਹੀਂ ਸੀ ਉਸ ਸਿਰ ਕਰਜ਼ਾ ਵਧਣ ਲੱਗ ਗਿਆ ਅਤੇ ਬਕਾਇਦਾ ਵਧਦਾ ਗਿਆ। ਵੱਖ-ਵੱਖ ਫਾਈਨਾਂਸ ਕਮਿਸ਼ਨ ਬਣੇ ਜਿਨ੍ਹਾਂ ਨੇ ਸੂਬਿਆਂ ਦੀ ਸਹਾਇਤਾ ਕਰਨੀ ਸੀ ਪਰ ਪੰਜਾਬ ਦੇ ਨਾਲ ਉਨ੍ਹਾਂ ਦਾ ਵਰਤਾਰਾ ਸਦਾ ਅਜਿਹਾ ਰਿਹਾ ਜਿਹੜਾ ਕਦੇ ਵੀ ਪੰਜਾਬ ਲਈ ਸਹਾਈ ਨਹੀਂ ਹੋਇਆ। ਪੰਜਵੇਂ ਫਾਈਨਾਂਸ ਕਮਿਸ਼ਨ ਵਿੱਚ ਜਿਹੜਾ 2.45% devolution of resources from tax revenue from the State Government ਆਇਆ ਸੀ, ਉਹ ਘਟਦਾ-ਘਟਦਾ 12ਵੇਂ ਫਾਈਨਾਂਸ ਕਮਿਸ਼ਨ ਤੱਕ 1.29% ਹੋ ਗਿਆ ਅਤੇ 13ਵੇਂ ਫਾਈਨਾਂਸ ਕਮਿਸ਼ਨ ਵਿੱਚ ਜਦੋਂ ਅਸੀਂ ਬੜੀ ਨੁਮਾਇੰਦਗੀ ਕੀਤੀ ਕਿ ਇਹ ਵਧਣਾ ਚਾਹੀਦਾ ਹੈ ਔਰ ਇੱਥੋਂ ਤੱਕ ਕਿ ਸਾਰੀਆਂ ਸਟੇਟਾਂ ਨੂੰ ਇੱਕ ਜੁਆਇੰਟ ਮੈਮੋਰੰਡਮ ਭੇਜ ਕੇ ਇਹ ਬੇਨਤੀ ਕੀਤੀ ਕਿ ਸਟੇਟਸ ਦਾ ਸ਼ੇਅਰ ਇਨ੍ਹਾਂ ਫੰਡਜ਼ ਦੇ ਵਿੱਚ 50% ਹੋਣਾ ਚਾਹੀਦਾ ਹੈ, ਪੰਜਾਬ ਦਾ ਹਿੱਸਾ ਵਧਣਾ ਚਾਹੀਦਾ ਹੈ, ਉਹ ਸ਼ੇਅਰ 28.5% ਤੋਂ ਵਧਾ ਕੇ 32% ਕਰ ਦਿੱਤਾ ਗਿਆ ਅਤੇ ਪੰਜਾਬ ਦਾ ਹਿੱਸਾ ਜਿਹੜਾ 1.29% ਸੀ, ਉਸ ਨੂੰ ਵਧਾ ਕੇ 1.38% ਕੀਤਾ ਗਿਆ ਅਤੇ ਅੱਜ ਵੀ ਉਹ 1.50% ਤੋਂ ਘੱਟ ਹੈ। 6th Pay Commission ਆਇਆ ਅਤੇ ਅਸੀਂ ਵੀ 5th Pay Commission ਬਿਠਾਇਆ ਅਤੇ ਉਸ ਦੀਆਂ ਸਿਫਾਰਸ਼ਾਂ ਨੂੰ ਅਸੀਂ ਪ੍ਰਵਾਨ ਕੀਤਾ। ਪੈਨਸ਼ਨਰਜ਼ ਦੇ ਬਕਾਏ ਦੇਣ ਲਈ, ਉਨ੍ਹਾਂ ਸਿਫਾਰਸ਼ਾਂ ਨੂੰ ਲਾਗੂ ਕਰਨ ਦੇ ਲਈ, ਕਰਮਚਾਰੀਆਂ ਨੂੰ ਵਧੀਆਂ ਤਨਖਾਹਾਂ ਦੇਣ ਦੇ ਲਈ ਸਾਰਾ ਹਿਸਾਬ ਲਗਾਇਆ ਗਿਆ ਜਿਹੜਾ ਕਿ 7200 ਕਰੋੜ ਰੁਪਏ ਬਣਿਆ। ਇਹ ਕਹਿੰਦੇ ਹਨ ਕਿ ਉਹ ਤਾਂ ਤੁਸੀਂ ਦੇ ਨਹੀਂ ਰਹੇ, ਪਰ ਮੈਂ ਦੱਸਣਾ ਚਾਹੁੰਦੀ ਹਾਂ ਕਿ ਉਹ ਬਕਾਇਦਾ ਅਸੀਂ ਦੇ ਰਹੇ ਹਾਂ। ਜਿੱਥੋਂ ਤੱਕ ਪੈਨਸ਼ਨਰਜ਼ ਦੇ ਬਕਾਏ ਦਾ

ਤਾਅਲੁੱਕ ਹੈ, ਨਵੰਬਰ, 2010 ਵਿੱਚ ਉਨ੍ਹਾਂ ਦੀ ਪਹਿਲੀ ਕਿਸ਼ਤ ਅਦਾ ਕਰ ਦਿੱਤੀ ਗਈ ਹੈ। ਉਨ੍ਹਾਂ ਦੇ ਨਾਲ ਬੈਠ ਕੇ ਗੱਲਬਾਤ ਹੋਈ ਅਤੇ ਗੱਲਬਾਤ ਦੇ ਨਤੀਜੇ ਮੁਤਾਬਿਕ ਤਿੰਨ ਕਿਸ਼ਤਾਂ ਵਿੱਚ ਇਹ ਅਦਾਇਗੀ ਯੋਗ ਰਕਮਾਂ ਅਦਾ ਕਰਨ ਦਾ ਫੈਸਲਾ ਕੀਤਾ ਗਿਆ ਅਤੇ ਅਗਲੀ ਕਿਸ਼ਤ ਜਿਹੜੀ ਹੈ, ਉਹ ਨਵੰਬਰ, 2011 ਵਿੱਚ ਅਤੇ ਤੀਜੀ ਕਿਸ਼ਤ ਨਵੰਬਰ, 2012 ਵਿੱਚ ਅਦਾ ਕੀਤੀ ਜਾਵੇਗੀ। ਜਿੱਥੋਂ ਤੱਕ ਮੁਲਾਜ਼ਮਾਂ ਦੇ ਬਕਾਇਆਂ ਦਾ ਤਾਅਲੁੱਕ ਹੈ, ਮਈ, 2011 ਦੇ ਵਿੱਚ ਉਨ੍ਹਾਂ ਦੇ ਬਕਾਇਆਂ ਦਾ 40% ਉਨ੍ਹਾਂ ਨੂੰ ਅਦਾ ਕਰ ਦਿੱਤਾ ਜਾਵੇਗਾ ਅਤੇ ਬਾਕੀ ਰਹਿੰਦੇ 30-30% ਮਈ, 2012 ਅਤੇ ਮਈ, 2013 ਦੇ ਵਿੱਚ ਅਦਾ ਕਰ ਦਿੱਤੇ ਜਾਣਗੇ। ਇਹ ਸਭ ਕੁਝ ਮੁਲਾਜ਼ਮਾਂ ਨਾਲ ਹੋਈ ਗੱਲਬਾਤ ਰਾਹੀਂ ਸਮਝੌਤੇ ਤਹਿਤ ਲਾਗੂ ਕੀਤਾ ਜਾ ਰਿਹਾ ਹੈ। (ਥੰਪਿੰਗ)

13ਵੇਂ ਫਾਇਨਾਂਸ ਕਮਿਸ਼ਨ ਨੇ ਕੁਝ ਸਟੈਪਸ ਲਏ ਹਨ ਤਾਂ ਕਿ ਫਿਸਕਲ ਮੈਨੇਜਮੈਂਟ ਠੀਕ ਕੀਤੀ ਜਾ ਸਕੇ। ਦੂਜੀ ਗੱਲ ਇਹ ਕਿ ਉਹ ਕਰਜ਼ੇ ਦੇ ਜਾਲ ਵਿੱਚ ਨਾ ਫਸਣ ਇਸ ਲਈ ਉਨ੍ਹਾਂ ਨੇ 11-12 ਤੋਂ ਲੈ ਕੇ 14-15 ਤੱਕ ਗਾਈਡ ਲਾਈਨਜ਼ ਇਸ਼ੂ ਕੀਤੀਆਂ ਹਨ। ਸਾਡੇ ਲਈ ਮਾਣ ਵਾਲੀ ਗੱਲ ਹੈ ਕਿ ਪੰਜਾਬ ਇਸ ਸੰਬੰਧੀ ਫਾਲੋ ਅੱਪ ਐਕਸ਼ਨ ਲੈ ਰਿਹਾ ਹੈ। ਜੋ 13ਵੇਂ ਫਾਇਨਾਂਸ ਕਮਿਸ਼ਨ ਦੁਆਰਾ ਸਾਡੇ ਲਈ ਰੇਸ਼ੋ ਨਿਰਧਾਰਿਤ ਕੀਤੀ ਗਈ ਹੈ, ਉਸ ਰੇਸ਼ੋ ਦੇ ਅੰਦਰ-ਅੰਦਰ, in conformity to that ਅਸੀਂ ਆਪਣਾ ਰੈਵੀਨਿਊ ਡੇਫੀਸਿਟ ਟੂ ਜੀ.ਐਸ.ਡੀ.ਪੀ. ਅਤੇ ਫਿਸਕਲ ਡੈਫੀਸਿਟ ਟੂ ਜੀ.ਐਸ.ਡੀ.ਪੀ. ਕਾਇਮ ਰੱਖੇ ਹੋਏ ਹਾਂ। ਇੱਕ ਜਿਹੜਾ ਹੋਰ ਇਨ੍ਹਾਂ ਨੇ ਇਤਰਾਜ਼ ਕੀਤਾ ਹੈ, ਮੇਰੀ ਬੇਨਤੀ ਹੈ ਕਿ ਕਿਰਪਾ ਕਰਕੇ ਸਾਰੇ ਇਸ ਗੱਲ ਵੱਲ ਧਿਆਨ ਦੇਣ ਅਤੇ ਪੰਜਾਬ ਦੀ ਜਨਤਾ ਤੱਕ ਸੁਨੇਹਾ ਪਹੁੰਚਾਇਆ ਜਾਵੇ ਕਿ ਇਹ ਕਿੰਨਾ ਕੁ ਕੂੜ-ਪ੍ਰਚਾਰ ਕਰ ਰਹੇ ਹਨ ਅਤੇ ਅਸਲੀਅਤ ਕੀ ਹੈ। ਮਾਨਯੋਗ ਸਪੀਕਰ ਸਾਹਿਬ, ਅਸਲੀਅਤ ਬਿਲਕੁੱਲ ਵੱਖਰੀ ਹੈ। ਸੋ, ਪੰਜਾਬ ਦੀ ਜਨਤਾ ਨੂੰ ਸੱਚ ਉਜਾਗਰ ਹੋਣਾ ਚਾਹੀਦਾ ਹੈ। ਇਹ ਕਹਿੰਦੇ ਹਨ ਕਿ ਤੁਸੀਂ ਬਹੁਤ ਕਰਜ਼ਾ ਵਧਾ ਲਿਆ ਪਰ ਇਨ੍ਹਾਂ ਦੀ ਆਪਣੀ ਸਰਕਾਰ ਵੇਲੇ ਜੋ ਸਾਲ 2002-03 ਵਿੱਚ ਬਣੀ ਸੀ, ਉਥੋਂ ਲੈ ਕੇ ਅਖ਼ੀਰਲੇ ਸਾਲ ਤੱਕ ਇਹ ਫਿਸਕਲ ਡੈਫੀਸਿਟ ਘਟਾ ਕੇ 0.50% ਤੇ ਲੈ ਕੇ ਆਏ ਅਤੇ ਰੈਵੀਨਿਊ ਡੈਫੀਸਿਟ 1.67% ਤੱਕ ਲੈ ਕੇ ਆਏ। ਪਲਾਨ ਇੰਪਲੀਮੈਨਟੇਸ਼ਨ 143.80% ਕਰ ਲਿਆ ਪਰ ਅਸਲੀਅਤ ਇਹ ਹੈ ਕਿ ਜਿਹੜਾ ਖਾੜਕੂਵਾਦ ਦੇ ਸਮੇਂ ਦੌਰਾਨ ਕਰਜ਼ਾ ਲਿਆ ਸੀ, ਉਸ ਕਰਜ਼ੇ ਨੂੰ ਵੱਖ-ਵੱਖ ਸਰਕਾਰਾਂ ਵੱਲੋਂ ਮਾਫ ਹੋਇਆ ਕਿਹਾ ਗਿਆ ਜਦ ਕਿ ਉਸ ਸਮੇਂ ਦੌਰਾਨ ਲਿਆ ਇਹ ਕਰਜ਼ਾ, ਜਿਹੜਾ ਕਿ 3900 ਕਰੋੜ ਦੇ ਕਰੀਬ ਸੀ, ਉਸ ਨੂੰ ਨਾਨ ਟੈਕਸ ਰੈਵੀਨਿਊ ਕਾਊਂਟ ਕਰਕੇ ਸ਼ਾਮਲ ਕੀਤਾ ਗਿਆ ਜਿਸ ਕਰਕੇ ਤਸਵੀਰ ਦਾ ਅਸਲੀ ਰੂਪ ਸਾਹਮਣੇ ਨਹੀਂ ਆਇਆ। ਜੇ ਇਸ ਨੂੰ ਸਹੀ ਦਿਸ਼ਾ ਵਿੱਚ ਪੇਸ਼ ਕਰੀਏ ਤਾਂ ਫਿਰ ਪੇਜ-3 ਤੇ ਇਸ ਦੀ ਸਹੀ ਅਤੇ ਸਾਰੀ ਤਸਵੀਰ ਪੇਸ਼ ਕੀਤੀ ਗਈ ਹੈ। ਫਿਰ ਫਿਸਕਲ ਡੈਫੀਸਿਟ 0.50% ਨਾ ਹੋ ਕੇ 3.46% ਬਣਦਾ ਹੈ, ਰੈਵੀਨਿਊ ਡੈਫੀਸਿਟ ਟੂ ਜੀ.ਐਸ.ਡੀ.ਪੀ. ਫਿਰ ਇਹ 1.67% ਨਾ ਹੋ ਕੇ, 1.38% ਬਣਦਾ ਹੈ। ਇਸ

[ ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ, ਚੌਕਸੀ ਤੇ ਨਿਆਂ ਮਾਮਲੇ ਮੰਤਰੀ ]

ਤਰ੍ਹਾਂ ਫਿਗਰਜ਼ ਵਿੱਚ ਅੰਤਰ ਹੈ ਔਰ ਮੈਨੀਪੁਲੇਟ ਕੀਤਾ ਗਿਆ ਹੈ। ਫਿਰ ਕਹਿੰਦੇ ਹਨ ਕਿ ਸਰਕਾਰ ਦਾ ਰੈਵੀਨਿਊ ਖਰਚਿਆਂ ਨੂੰ ਪੂਰਾ ਕਰ ਸਕੇ, ਇਸ ਗੱਲ ਤੇ ਇਨ੍ਹਾਂ ਨੇ ਬਹੁਤ ਜ਼ੋਰ ਦਿੱਤਾ ਹੈ। ਇਹ ਗੱਲ ਕਹਿੰਦਿਆਂ ਮੈਨੂੰ ਖੁਸ਼ੀ ਦਾ ਅਨੁਭਵ ਹੁੰਦਾ ਹੈ ਕਿ ਜਿਹੜਾ ਸਾਡੇ ਸੂਬੇ ਵਿੱਚ ਗਰੋਥ ਰੇਟ ਆਫ ਟੈਕਸ ਰੈਵੀਨਿਊ ਹੈ, ਜਿਹੜਾ ਸਾਲ 2006-07 ਵਿੱਚ ਇਨ੍ਹਾਂ ਦੀ ਸਰਕਾਰ ਸਮੇਂ 0.31% ਸੀ, ਉਹ ਵੱਧ ਕੇ ਸਾਲ 2010-11 ਵਿੱਚ 44.49% ਹੋ ਗਿਆ ਹੈ ਜੋ ਕਿ ਸਾਲ 2011-12 ਵਿੱਚ 17.31% ਦੀ ਵਿਕਾਸ ਦਰ ਦਰਸਾਉਂਦੇ ਹਨ, (ਥੰਪਿੰਗ) ਜਿਸ ਕਰਕੇ ਅਸੀਂ ਆਪਣੀ ਆਮਦਨ ਨੂੰ ਵਧਾਇਆ ਹੈ ਅਤੇ ਵਧੀ ਆਮਦਨ ਵਿੱਚੋਂ ਡਿਵੈਲਪਮੈਂਟ ਤੇ ਖ਼ਰਚ ਕੀਤਾ ਹੈ, ਜਿਸ ਕਰਕੇ ਇਸੇ ਸਾਲ ਕੈਪੀਟਲ ਐਕਸਪੈਂਡੀਚਰ 5418 ਕਰੋੜ ਹੋਇਆ ਹੈ। (ਥੰਪਿੰਗ) ਇਸ ਬਜਟ ਵਿੱਚ ਸਾਡੀ ਰੇਸ਼ੋ ਆਫ਼ ਰੈਵੀਨਿਊ ਡੈਫੀਸਿਟ ਟੂ ਜੀ.ਐਸ.ਡੀ.ਪੀ. 1.33% ਹੈ ਜਦ ਕਿ 13ਵੇਂ ਫਾਇਨਾਂਸ ਕਮਿਸ਼ਨ ਦੁਆਰਾ ਜਿਹੜੀ ਲਿਮਿਟ ਰੱਖੀ ਗਈ ਸੀ, ਉਹ 1.80% ਸੀ। ਇਸ ਦਾ ਮਤਲਬ ਇਹ ਹੈ ਕਿ 1.80% ਤੋਂ ਘੱਟ, 1.33% ਹੈ। (ਥੰਪਿੰਗ) ਅਸੀਂ ਟਾਰਗੇਟ ਅੰਦਰ ਹੀ ਹਾਂ ਅਤੇ ਇਸ ਨੂੰ ਅਚੀਵ ਕਰ ਰਹੇ ਹਾਂ। ਇਸੇ ਤਰ੍ਹਾਂ ਫਿਸਕਲ ਡੈਫੀਸਿਟ 8801 ਕਰੋੜ ਰੁਪਏ ਦਾ ਹੈ ਜਿਸ ਦਾ ਰੇਸ਼ੋ ਆਫ਼ ਫਿਸਕਲ ਡੈਫੀਸਿਟ ਟੂ ਜੀ.ਐਸ.ਡੀ.ਪੀ. 3.45% ਹੈ ਜਦ ਕਿ 13ਵੇਂ ਫਾਇਨਾਂਸ ਕਮਿਸ਼ਨ ਵੱਲੋਂ ਜਿਹੜਾ ਸਾਡੇ ਲਈ ਗੋਲ ਰੱਖਿਆ ਗਿਆ, ਜਿਹੜੀ ਸਾਡੇ ਲਈ ਲਿਮਿਟ ਰੱਖੀ ਗਈ, ਉਹ 3.50% ਹੈ। ਜੋ ਸਾਡੀ ਸਾਲਾਨਾ ਯੋਜਨਾ ਹੈ, ਉਹ 11,500 ਕਰੋੜ ਰੁਪਏ ਦੀ ਹੈ ਜੋ ਕਿ ਪਿਛਲੇ ਸਾਲ ਦੀ ਯੋਜਨਾ ਦੇ ਮੁਕਾਬਲੇ ਲਗਭਗ 26% ਵੱਡਾ ਸਾਈਜ਼ ਹੈ। (ਥੰਪਿੰਗ) ਅੱਜ ਤੱਕ ਜਿੰਨੀਆਂ ਸਾਲਾਨਾ ਯੋਜਨਾਵਾਂ ਬਣਾਈਆਂ ਗਈਆਂ ਹਨ, ਉਨ੍ਹਾਂ ਵਿੱਚੋਂ ਸਭ ਤੋਂ ਵੱਡਾ ਅਕਾਰ ਇਸ ਯੋਜਨਾ ਦਾ ਹੈ।

**ਮਾਨਯੋਗ ਸਪੀਕਰ** : ਹੋਰ ਕੁਝ ਹੈ ਜੀ?

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ, ਚੌਕਸੀ ਤੇ ਨਿਆਂ ਮਾਮਲੇ ਮੰਤਰੀ** : ਸਪੀਕਰ ਸਾਹਿਬ, ਇਹ ਦੋ ਤਰ੍ਹਾਂ ਦੀਆਂ ਗੱਲਾਂ ਕਰਦੇ ਹਨ। ਜਾਂ ਤਾਂ ਕਹਿਣਗੇ ਤੁਹਾਡੇ ਪੱਲੇ ਕੁਝ ਨਹੀਂ, ਜੋ ਕੁਝ ਮਿਲਦਾ ਹੈ, ਸੈਂਟਰ ਤੋਂ ਮਿਲਦਾ ਹੈ ਅਤੇ ਸੈਂਟਰ ਵੱਲੋਂ ਸੂਬੇ ਦੀ ਸਰਕਾਰ ਨੂੰ ਜੋ ਫੰਡਜ਼ ਮਿਲਦੇ ਹਨ, ਉਸ ਨਾਲ ਅਸੀਂ ਸਰਕਾਰ ਚਲਾ ਰਹੇ ਹਾਂ। ਦੂਜੇ ਪਾਸੇ ਇਹ ਕਹਿੰਦੇ ਹਨ ਕਿ ਜਿਹੜੇ ਸੈਂਟਰ ਵਲੋਂ ਫੰਡਜ਼ ਆਉਂਦੇ ਹਨ, ਉਨ੍ਹਾਂ ਫੰਡਜ਼ ਨੂੰ ਫੁਲੀ ਯੂਟੇਲਾਈਜ਼ ਕਰਨ ਦੇ ਇਹ ਸਮਰੱਥ ਹੀ ਨਹੀਂ। ਇਹ ਗੱਲ ਠੀਕ ਨਹੀਂ ਹੈ। ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਮੂਹ ਮੈਂਬਰ ਸਾਹਿਬਾਨ ਨਾਲ ਇਹ ਇਨਫਰਮੇਸ਼ਨ ਸ਼ੇਅਰ ਕਰਨਾ ਚਾਹਾਂਗੀ। ਪਿਛਲੀ ਸਰਕਾਰ ਦੇ ਸਮੇਂ ਜਿਹੜੇ ਸੈਂਟਰਲ ਫਲੈਗਸ਼ਿਪ ਸਕੀਮਜ਼ ਦੇ ਫੰਡਜ਼ ਹਨ, ਉਨ੍ਹਾਂ ਦੀ ਯੂਟੇਲਾਈਜ਼ੇਸ਼ਨ 45% ਤੋਂ 57% ਤੱਕ ਸੀ ਜਦ ਕਿ ਸਾਡੀ ਸਰਕਾਰ ਸਮੇਂ ਸਾਲ 2007-08 ਵਿੱਚ 87%, (ਥੰਪਿੰਗ) ਸਾਲ 2008-09 ਵਿੱਚ 91%, (ਥੰਪਿੰਗ) ਸਾਲ 2009-10 ਵਿੱਚ 99%,

(ਥੰਪਿੰਗ) ਅਤੇ ਸਾਲ 2010-11 ਜਿਹੜਾ ਕਿ ਇਹ ਵਿੱਤੀ ਸਾਲ ਮਾਰਚ ਵਿੱਚ ਸਮਾਪਤ ਹੋਣਾ ਹੈ, ਇਸ ਵਿੱਚ 105% ਹੈ, (ਥੰਪਿੰਗ) that means we are making full use of the funds made available by the Centre and as a result of this getting increased allocation in the coming years.

ਮਾਨਯੋਗ ਸਪੀਕਰ ਸਾਹਿਬ, ਮੈਨੂੰ ਇਹ ਗੱਲ ਕਹਿੰਦਿਆਂ ਗੌਰਵ ਮਹਿਸੂਸ ਹੁੰਦਾ ਹੈ ਕਿ ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਦੀ ਰਹਿਨੁਮਾਈ ਅਤੇ ਉਪ ਮੁੱਖ ਮੰਤਰੀ ਸਰਦਾਰ ਸੁਖਬੀਰ ਸਿੰਘ ਜੀ ਬਾਦਲ ਦੀ ਪ੍ਰੇਰਨਾ ਸਦਕਾ ਇਸ ਬਜਟ ਵਿੱਚ ਕੁਝ ਨਵੇਂ ਅੰਸ਼ ਸ਼ਾਮਲ ਕੀਤੇ ਗਏ ਹਨ ਜਿਹੜੇ ਕਿ ਪੰਜਾਬ ਦੇ ਬਹੁਤ ਉੱਜਵਲ ਭਵਿੱਖ ਦੇ ਸੂਚਕ ਹਨ। ਨਾ ਤਾਂ ਪਹਿਲਾਂ ਕਦੇ ਸਪੋਰਟਸ ਪਾਲਿਸੀ ਇਸ ਸੂਬੇ ਵਿੱਚ ਬਣੀ ਸੀ ਅਤੇ ਨਾ ਹੀ ਕਦੇ ਇਸ ਪਾਸੇ ਐਲੋਕੇਸ਼ਨ ਹੋਈ ਸੀ। ਇਸ ਵਾਸਤੇ 142 ਕਰੋੜ ਰੁਪਏ ਰੱਖੇ ਗਏ ਹਨ। ਇੱਕ ਹੋਰ ਖੁਸ਼ੀ ਮੈਂ ਸਾਂਝੀ ਕਰਨਾ ਚਾਹੁੰਦੀ ਹਾਂ। ਪੰਜਾਬ ਉਹ ਸੂਬਾ ਹੈ ਜਿਸ ਦਾ ਅਮੀਰ ਵਿਰਸਾ ਹੈ। ਇਸ ਵਿਰਸੇ ਨੂੰ ਹੋਰ ਸਮਰਿੱਧ ਕਰਨ ਲਈ ਅਸੀਂ ਯਤਨਸ਼ੀਲ ਹੋਣਾ ਹੈ। ਪਿਛਲੀ ਸਰਕਾਰ ਨੇ ਕਦੇ ਉਨ੍ਹਾਂ ਸੰਸਥਾਵਾਂ ਵੱਲ ਬਹੁਤੀ ਤਵੱਜੋਂ ਨਹੀਂ ਦਿੱਤੀ ਜੋ ਭਾਸ਼ਾਵਾਂ ਨਾਲ, ਸਭਿਆਚਾਰ ਨਾਲ, ਕਲਾਵਾਂ ਨਾਲ ਤਾਅਲੁੱਕ ਰੱਖਦੀਆਂ ਹਨ। ਮੈਨੂੰ ਇਹ ਕਹਿੰਦਿਆਂ ਬਹੁਤ ਖੁਸ਼ੀ ਦਾ ਅਨੁਭਵ ਹੁੰਦਾ ਹੈ ਕਿ ਵੱਡੀਆਂ ਰਕਮਾਂ ਜੋ ਵੀ ਇਸ ਬਜਟ ਦੇ ਵਿਚੋਂ ਰਾਖਵੀਆਂ ਰੱਖੀਆਂ ਜਾ ਸਕਦੀਆਂ ਸਨ, ਉਹ ਕਲਾਕਾਰਾਂ, ਲਿਖਾਰੀਆਂ, ਭਾਸ਼ਾ ਵਿਗਿਆਨੀਆਂ ਔਰ ਸਭਿਆਚਾਰਕ ਗਤੀਵਿਧੀਆਂ ਦੇ ਨਾਲ ਜੁੜੀਆਂ ਸੰਸਥਾਵਾਂ ਦੇ ਸਤਿਕਾਰ ਦੇ ਲਈ ਮੁਹੱਈਆ ਕੀਤੀਆਂ ਹਨ। (ਥੰਪਿੰਗ) ਇੱਕ ਹੋਰ ਨਵੀਂ ਰੀਤ ਸ਼ੁਰੂ ਕੀਤੀ ਗਈ ਹੈ ਜਿਸ ਰਾਹੀਂ ਮੁਨੀਆਂ, ਪੀਰਾਂ, ਪੈਗੰਬਰਾਂ ਦਾ ਵੀ ਸਤਿਕਾਰ ਕੀਤਾ ਗਿਆ ਹੈ, ਵੱਖ-ਵੱਖ ਭਾਈਚਾਰਿਆਂ ਦਾ ਸਤਿਕਾਰ ਕੀਤਾ ਗਿਆ ਹੈ। ਪ੍ਰੇਮ ਦੀ ਭਾਵਨਾ ਨੂੰ ਹੋਰ ਸੁਦ੍ਰਿੜ ਕਰਨ ਲਈ ਬਕਾਇਦਾ ਯਤਨ ਕੀਤਾ ਗਿਆ ਹੈ ਔਰ ਵੱਖ-ਵੱਖ ਗੁਰੂਆਂ, ਪੀਰਾਂ, ਪੈਗੰਬਰਾਂ ਦੇ ਨਾਮ ਤੇ ਪੰਜਾਬ ਤੇ ਵਿੱਚ ਭਵਨ ਬਣਾਏ ਜਾ ਰਹੇ ਹਨ। (ਥੰਪਿੰਗ) ਇੱਥੋਂ ਤੱਕ ਕਿ ਰਾਮ ਤੀਰਥ, ਜੋ ਕਿ ਬਹੁਤ ਮਕਬੂਲ, ਪਵਿੱਤਰ ਤੇ ਮੁਕੱਦਸ ਸਥਾਨ ਹੈ, ਉਸ ਲਈ ਅੱਗੇ ਵੀ ਰਕਮ ਪ੍ਰੋਵਾਈਡ ਕੀਤੀ ਗਈ ਸੀ ਅਤੇ ਇਸ ਬਜਟ ਦੇ ਵਿੱਚ ਵੀ ਦੋ ਕਰੋੜ ਰੁਪਏ ਦੀ ਰਕਮ ਪ੍ਰੋਵਾਈਡ ਕੀਤੀ ਗਈ ਹੈ। (ਥੰਪਿੰਗ) ਗੁਰੂ ਰਵਿਦਾਸ ਭਵਨ, ਮਸੀਹ ਭਵਨ, ਸ਼੍ਰੀ ਬਾਲਮੀਕੀ ਭਵਨ - ਇਹ ਸਾਰੇ ਭਵਨ ਪੰਜਾਬ ਸੂਬੇ ਵਿੱਚ ਬਣਾਏ ਜਾ ਰਹੇ ਹਨ ਤਾਂ ਜੋ ਸਾਰਿਆਂ ਦੀਆਂ ਧਾਰਮਿਕ ਭਾਵਨਾਵਾਂ ਦਾ ਸਤਿਕਾਰ ਹੋ ਸਕੇ ਕਿਉਂਕਿ ਸਾਨੂੰ ਗੁਰੂ ਮਹਾਰਾਜ ਦਾ ਹੁਕਮ ਹੈ :-

ਮਾਨਸੁ ਕੀ ਜਾਤੁ ਸਭੈ ਏਕੈ ਪਹਿਚਾਨਬੋ।

ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥
ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥

[ ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ, ਚੌਕਸੀ ਤੇ ਨਿਆਂ ਮਾਮਲੇ ਮੰਤਰੀ ]

ਸਵੇਰੇ-ਸ਼ਾਮ ਸਮੂਹ ਪੰਜਾਬੀ ਭਾਈਚਾਰਾ ਜਦੋਂ ਅਰਦਾਸ ਕਰਦਾ ਹੈ ਤਾਂ ਇੱਕ ਮਨ ਇੱਕ ਚਿੱਤ ਹੋ ਕੇ ਜੋ ਅਰਜੋਈ ਕਰਦਾ ਹੈ, ਉਹ ਇਹ ਹੈ ਕਿ -

ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬੱਤ ਦਾ ਭਲਾ।

ਸੋ, ਸਰਬੱਤ ਦਾ ਭਲਾ ਚਿਤਵਿਆ ਗਿਆ ਹੈ। ਲੋੜਵੰਦ ਦੀ ਸਹਾਇਤਾ ਕਰਨ ਦੇ ਲਈ ਯਤਨ ਕੀਤਾ ਗਿਆ ਹੈ ਔਰ ਜੋ ਸ਼ੋਸ਼ਿਤ ਵਰਗ ਹੈ, ਉਸ ਦਾ ਵਿਸ਼ੇਸ਼ ਧਿਆਨ ਰੱਖਿਆ ਗਿਆ ਹੈ। ਸਪੀਕਰ ਸਾਹਿਬ, ਜਿੰਨਾ ਵੀ ਕਿਸੇ ਸੂਬੇ ਦਾ ਪੁਟੈਂਸ਼ੀਅਲ ਹੁੰਦਾ ਹੈ, ਉਹ ਹਿਊਮਨ ਕੈਪੀਟਲ ਦੇ ਅਧਾਰ ਤੇ ਬਣਦਾ ਹੈ। ਸੋ, ਹਿਊਮਨ ਕੈਪੀਟਲ ਵਿੱਚ ਵੱਡੀ ਪੱਧਰ ਤੇ ਨਿਵੇਸ਼ ਕੀਤਾ ਗਿਆ ਹੈ। ਸਕੂਲ ਐਜੂਕੇਸ਼ਨ ਵਿੱਚ, ਹਾਇਰ ਐਜੂਕੇਸ਼ਨ ਵਿੱਚ, ਭਾਸ਼ਾਵਾਂ ਵਿੱਚ ਅਤੇ ਕੇਵਲ ਇੰਨਾ ਹੀ ਨਹੀਂ, ਜੋ ਸਾਡੀ ਮੈਨ ਪਾਵਰ ਹੈ, ਉਹ ਨਰੋਈ ਸਿਹਤ ਵਾਲੀ ਹੋਵੇ, ਉਸ ਦੇ ਲਈ ਵੀ ਵੱਡੀ ਪ੍ਰੋਵੀਜ਼ਨ ਕੀਤੀ ਗਈ ਹੈ। ਜਿਸ ਚੀਜ਼ ਨੇ ਇਨਵੈਸਟਮੈਂਟ ਨੂੰ ਇਨਕਰੇਜ ਕਰਨਾ ਹੈ, ਉਹ ਹੈ ਇਨਫਰਾਸਟਰਕਚਰ, ਪ੍ਰੋਡਕਟਿਵ ਐਸੈਟਸ ਦਾ ਨਿਰਮਾਣ। ਉਨ੍ਹਾਂ ਸਾਰੀਆਂ ਚੀਜ਼ਾਂ ਦਾ ਨਿਰਮਾਣ, ਜਿਹੜੇ ਕਿ ਇੰਡਸਟਰੀਲਾਈਜੇਸ਼ਨ ਨੂੰ ਸੰਭਵ ਬਣਾਉਂਦੇ ਹਨ, ਉਸ ਨੂੰ ਵੀ ਸਟਰੈਂਥਨ ਕਰਨ ਦਾ ਪੂਰਾ ਪ੍ਰਬੰਧ ਕੀਤਾ ਗਿਆ ਹੈ। ਕੁਝ ਸੀਮਾਵਾਂ ਹਨ, ਉਨ੍ਹਾਂ ਸੀਮਾਵਾਂ ਦੇ ਵਿੱਚ ਰਹਿੰਦਿਆਂ ਹੋਇਆਂ ਲੋਕ ਪੱਖੀ, ਲੋਕ ਹਿਤਕਾਰੀ, ਪੰਜਾਬ ਦੇ ਭਵਿੱਖ ਨੂੰ ਹੋਰ ਉੱਜਵਲ ਬਣਾਉਣ ਅਤੇ ਸਮੁੱਚਿਤ ਵਿਕਾਸ ਦੇ ਲਈ ਇਹ ਬਜਟ ਪੇਸ਼ ਕੀਤਾ ਗਿਆ ਹੈ। ਸੋ, ਆਪ ਸਾਰਿਆਂ ਨੇ ਜੋ ਸਹਿਯੋਗ ਦਿੱਤਾ ਹੈ, ਉਸ ਲਈ ਵੀ ਧੰਨਵਾਦ ਅਤੇ ਮੈਂ ਉਮੀਦ ਕਰਦੀ ਹਾਂ ਕਿ ਅੱਗੇ ਇਨ੍ਹਾਂ ਸਾਰੀਆਂ ਚੀਜ਼ਾਂ ਨੂੰ ਆਪਾਂ ਸਹੀ ਰੂਪ ਵਿੱਚ ਲਾਗੂ ਕਰ ਸਕੀਏ। ਜਦੋਂ ਇਹ ਪਾਸ ਹੋ ਗਿਆ, ਆਪ ਸਾਰਿਆਂ ਨੇ ਪਾਸ ਵੀ ਕਰਨਾ ਹੈ ਔਰ ਫਿਰ ਉਸ ਨੂੰ ਸਹੀ ਰੂਪ ਵਿੱਚ ਲਾਗੂ ਕਰੀਏ, ਉਸ ਦੇ ਲਈ ਆਪ ਜੀ ਤੋਂ ਮੈਂ ਮੁਕੰਮਲ ਸਹਿਯੋਗ ਦੀ ਵੀ ਉਮੀਦ ਕਰਦੀ ਹਾਂ। ਪੰਜਾਬ ਦੇ ਸਮੂਹ ਵੀਰਾਂ-ਭੈਣਾਂ ਨੂੰ, ਪੰਜਾਬ ਦੀ ਸਮੂਹ ਜਨਤਾ ਨੂੰ ਵੀ ਇਸ ਕਾਰਜ ਦੇ ਵਿੱਚ ਨਿੱਗਰ ਤੇ ਠੋਸ ਹਿੱਸਾ ਪਾਉਣ ਦੇ ਲਈ ਵੀ ਮੇਰੀ ਸਨਿਮਰ ਬੇਨਤੀ ਹੈ। ਆਪ ਜੀ ਦਾ ਬਹੁਤ ਧੰਨਵਾਦ। (ਥੰਪਿੰਗ) ਸੋ, ਇਹ ਬਜਟ ਪ੍ਰਸਤਾਵ, ਬਜਟ ਤਜਵੀਜ਼ਾਂ ਮੈਂ ਪਾਸ ਕਰਨ ਲਈ ਬੇਨਤੀ ਕਰਦੀ ਹਾਂ। ਬਹੁਤ ਧੰਨਵਾਦ ਜੀ।

**ਮਾਨਯੋਗ ਸਪੀਕਰ :** ਧੰਨਵਾਦ, ਬੀਬੀ ਜੀ। ਸਾਰਿਆਂ ਨੇ ਹਿੱਸਾ ਲਿਆ। ਇਹ ਵੀ (ਵਿਰੋਧੀ ਧਿਰ ਵੱਲ ਇਸ਼ਾਰਾ) ਇੱਥੇ ਹੁੰਦੇ, ਹਿੱਸਾ ਲੈ ਲੈਂਦੇ ਤਾਂ ਚੰਗਾ ਸੀ।

**ਸਰਦਾਰ ਬਿਕਰਮ ਸਿੰਘ ਮਜੀਠੀਆ (ਬੈਠੇ-ਬੈਠੇ) :** ਇਹ ਭਗੌੜੇ ਹਨ, ਇਨ੍ਹਾਂ ਤੇ ਪਰਚੇ ਦਰਜ ਕਰਵਾਓ। (ਹਾਸਾ)

**ਮਾਨਯੋਗ ਸਪੀਕਰ :** ਪਰਚੇ ਥੋੜ੍ਹਾ ਦਰਜ ਕਰਵਾਉਣੇ ਹਨ। ਵੈਸੇ ਜਿਹੜੀ ਗੱਲ ਕੱਲ੍ਹ ਹੋਈ ਹੈ, ਉਸ ਵਾਸਤੇ ਪ੍ਰਿਵਲੇਜ ਦਾ ਇਸ਼ੂ ਮੈਂ ਟੇਕ-ਅੱਪ ਕਰਾਂਗਾ। ਸਾਰੇ ਬੁਲਾਰਿਆਂ

ਦਾ ਧੰਨਵਾਦ। ਚੰਗੇ ਢੰਗ ਨਾਲ ਡਿਸਕਸ਼ਨ ਹੋ ਗਈ। ਬੀਬੀ ਜੀ ਦਾ ਧੰਨਵਾਦ, ਜਿਨ੍ਹਾਂ ਨੇ ਬਹੁਤ ਵਧੀਆ ਢੰਗ ਨਾਲ ਗੱਲ ਕੀਤੀ ਹੈ। ਮੈਂ ਸਮਝਦਾ ਹਾਂ ਕਿ ਹਰ ਇੱਕ ਨੇ ਗੱਲ ਬਹੁਤ ਵਧੀਆ ਕੀਤੀ ਹੈ। ਕੋਈ ਕਿਸੇ ਦੇ ਖਿਲਾਫ਼ ਗੱਲ ਨਹੀਂ ਕੀਤੀ ਹੈ। ਜਿਹੜਾ ਬਜਟ ਪੇਸ਼ ਹੋਇਆ ਹੈ ਉਸ ਦੀ ਹਰ ਆਇਟਮ ਪਬਲਿਕ ਨੇ ਐਕਸੈਪਟ ਕੀਤੀ ਹੈ। ਤੁਹਾਡਾ ਸਾਰਿਆਂ ਦਾ ਧੰਨਵਾਦ।

**ਟਰਾਂਸਪੋਰਟ ਮੰਤਰੀ (ਬੈਠੇ-ਬੈਠੇ) :** ਬਜਟ ਪਾਸ ਕਰ ਦਿਉ ਜੀ।

**ਮਾਨਯੋਗ ਸਪੀਕਰ :** ਅੱਜ ਬਜਟ ਪਾਸ ਨਹੀਂ ਕਰਨਾ। (ਹਾਸਾ) ਇਹ ਪਾਸ ਕਰਨ ਵਾਲੀ ਸਟੇਜ ਅੱਗੇ ਆਉਣੀ ਹੈ। ਇਹ ਇੰਨਾ ਕੁ ਹੀ ਸੀ ਤੇ ਉਹ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਚਾਹੁੰਦੇ ਸੀ ਕਿ ਅਸੀਂ ਹਿੱਸਾ ਨਹੀਂ ਲੈਣਾ। ਕੱਲ੍ਹ ਉਨ੍ਹਾਂ ਨੇ ਬੜੀ ਗਲਤ ਗੱਲ ਕੀਤੀ ਹੈ ਜਿਹੜੀ ਮੈਨੂੰ ਚੰਗੀ ਨਹੀਂ ਲੱਗੀ।

(ਇਕ ਅਵਾਜ਼ : ਉਹ ਫਿਰ ਭੱਜ ਜਾਣਗੇ।)

**ਮਾਨਯੋਗ ਸਪੀਕਰ :** ਹੁਣ ਉਨ੍ਹਾਂ ਨੇ ਆ ਕੇ ਕੀ ਕਰਨਾ ਹੈ? ਭੱਜਣਗੇ ਜਾਂ ਨਹੀਂ ਭੱਜਣਗੇ, ਇਹ ਗੱਲ ਤਾਂ ਹੋ ਗਈ ਹੁਣ।

**ਸਰਦਾਰ ਬਿਕਰਮ ਸਿੰਘ ਮਜੀਠੀਆ (ਬੈਠੇ-ਬੈਠੇ) :** ਫਿਰ ਗੁੰਮਸ਼ੁਦਗੀ ਦੀ ਰਿਪੋਰਟ ਲਿਖਵਾ ਦਿਓ ਜੀ।

**ਮਾਨਯੋਗ ਸਪੀਕਰ :** ਹੈ ਤਾਂ ਇੱਥੇ ਹੀ ਹਨ, ਗੁੰਮਸ਼ੁਦਗੀ ਦੀ ਰਿਪੋਰਟ ਆਪਾਂ ਕਿਉਂ ਲਿਖਵਾਉਣੀ ਹੈ। ਇਹ ਉਨ੍ਹਾਂ ਦੀ ਮਰਜ਼ੀ ਸੀ, ਚੰਗਾ ਹੁੰਦਾ ਜੇ ਇੱਥੇ ਬਹਿੰਦੇ, ਹਾਜ਼ਰ ਹੁੰਦੇ ਤਾਂ ਗੱਲਾਂ ਵਿੱਚ ਹਿੱਸਾ ਲੈਂਦੇ। ਕਿਸੇ ਗੱਲ ਦਾ ਕੋਈ ਜਵਾਬ ਦਿੰਦੇ। ਗੱਲਾਂ ਸੁਣਦੇ ਜਾਂ ਆਪ ਸੁਣਾਉਂਦੇ ਤਾਂ ਬੜਾ ਵਧੀਆ ਵਾਤਾਵਰਣ ਬਣਨਾ ਸੀ। ਮੈਂ ਸਾਰੇ ਸਦਨ ਦਾ, ਜਿਹੜੇ ਇੱਥੋਂ ਉੱਠ ਕੇ ਚਲੇ ਗਏ ਹਨ ਉਨ੍ਹਾਂ ਦਾ ਵੀ ਤੇ ਤੁਹਾਡਾ ਸਾਰਿਆਂ ਦਾ ਵੀ ਧੰਨਵਾਦ ਕਰਦਾ ਹਾਂ।

ਹੁਣ ਸਦਨ ਵੀਰਵਾਰ, ਮਿਤੀ 24 ਮਾਰਚ, 2011 ਦੇ 2.00 ਵਜੇ ਬਾਅਦ ਦੁਪਹਿਰ ਤੱਕ ਸਥੱਗਿਤ ਕੀਤਾ ਜਾਂਦਾ ਹੈ।

*2.11 ਵਜੇ ਬਾਅਦ ਦੁਪਹਿਰ

(ਇਸ *ਉਪ੍ਰੰਤ ਸਦਨ ਵੀਰਵਾਰ, ਮਿਤੀ 24 ਮਾਰਚ, 2011 ਦੇ 2.00 ਵਜੇ ਬਾਅਦ ਦੁਪਹਿਰ ਤੱਕ ਸਥੱਗਿਤ ਹੋ ਗਿਆ।)

---

# PUNJAB VIDHAN SABHA

## DEBATES

*Thursday, the 24th March, 2011*

**Vol. XI – No. 11**

OFFICIAL REPORT




CONTENTS



**Punjab Vidhan Sabha Secretariat, Chandigarh**

Price : Rs.________.

## PUNJAB VIDHAN SABHA

*Thursday, the 24th March, 2011*

*The Vidhan Sabha met in the Punjab Vidhan Sabha Hall, Vidhan Bhawan, Sector-1, Chandigarh at 10.00 A.M. Mr. Speaker (Sardar Nirmal Singh Kahlon) in the Chair.*

---

## POSTPONED STARRED QUESTIONS AND ANSWERS

**ਮਾਨਯੋਗ ਸਪੀਕਰ :** ਧੰਨਵਾਦ ਜੀ ਸਾਰਿਆਂ ਦਾ। ਪ੍ਰਸ਼ਨ ਕਾਲ ਦੌਰਾਨ ਪਹਿਲਾਂ ਮੁਲਤਵੀ ਕੀਤੇ ਪ੍ਰਸ਼ਨ ਲਏ ਜਾਣਗੇ। ਰਾਣਾ ਗੁਰਮੀਤ ਸਿੰਘ ਸੋਢੀ ਜੀ।

### ਲਿੰਕ ਸੜਕਾਂ ਦੀ ਉਸਾਰੀ

***1980. ਰਾਣਾ ਗੁਰਮੀਤ ਸਿੰਘ ਸੋਢੀ :** ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਸਾਲ 2007-08, 2008-09 ਅਤੇ 2009-10 ਦੇ ਦੌਰਾਨ ਲਿੰਕ ਸੜਕਾਂ ਬਣਾਉਣ ਲਈ ਕੁੱਲ ਕਿੰਨਾ ਬਜਟ ਰੱਖਿਆ ਗਿਆ ਸੀ ਅਤੇ ਰਾਜ ਵਿਚ ਇਸ ਸਮੇਂ ਦੇ ਦੌਰਾਨ ਕੁੱਲ ਕਿੰਨੇ ਕਿਲੋਮੀਟਰ ਨਵੀਆਂ ਲਿੰਕ ਸੜਕਾਂ ਬਣਾਈਆਂ ਗਈਆਂ ਹਨ।

(ਅ) ਸਾਲ 2007-08, 2008-09 ਅਤੇ 2009-10 ਦੇ ਦੌਰਾਨ ਫਿਰੋਜ਼ਪੁਰ ਜ਼ਿਲ੍ਹੇ ਦੇ ਬਲਾਕਾਂ ਮਮਦੋਟ ਅਤੇ ਗੁਰੂ ਹਰ ਸਹਾਏ ਵਿਚ ਕੁੱਲ ਕਿੰਨੇ ਕਿਲੋਮੀਟਰ ਲਿੰਕ ਸੜਕਾਂ ਬਣਾਈਆਂ ਗਈਆਂ ਅਤੇ ਇਸ ਸਮੇਂ ਦੇ ਦੌਰਾਨ ਉਕਤ ਬਲਾਕਾਂ ਵਿਚ ਕਿੰਨੇ ਕਿਲੋਮੀਟਰ ਸੜਕਾਂ ਉਸਾਰੇ ਜਾਣ ਦੀ ਤਜਵੀਜ਼ ਸੀ ਅਤੇ ਕਿੰਨੀਆਂ ਸੜਕਾਂ ਦੀ ਰਿਪੇਅਰ ਕੀਤੀ ਗਈ ਹੈ।

**ਸਰਦਾਰ ਸੁੱਚਾ ਸਿੰਘ ਲੰਗਾਹ :** (ੳ) ਸਾਲ 2007-08, 2008-09 ਅਤੇ 2009-10 ਦੇ ਦੌਰਾਨ ਪੰਜਾਬ ਮੰਡੀ ਬੋਰਡ/ਮਾਰਕਿਟ ਕਮੇਟੀਆਂ ਵੱਲੋਂ ਲਿੰਕ ਸੜਕਾਂ ਬਣਾਉਣ/ਰਿਪੇਅਰ ਲਈ ਕੁੱਲ 827.97 ਕਰੋੜ ਰੁਪਏ ਦਾ ਬਜਟ ਰੱਖਿਆ। ਇਸ ਸਮੇਂ ਦੌਰਾਨ ਰਾਜ ਵਿਚ ਕੁੱਲ 5300 ਕਿਲੋਮੀਟਰ ਲੰਬਾਈ ਦੀਆਂ ਨਵੀਆਂ ਸੜਕਾਂ ਦੀ ਉਸਾਰੀ ਕੀਤੀ ਗਈ।

(ਅ) ਸਾਲ 2007-08, 2008-09 ਅਤੇ 2009-10 ਦੇ ਦੌਰਾਨ ਫਿਰੋਜ਼ਪੁਰ ਜ਼ਿਲ੍ਹੇ ਦੇ ਬਲਾਕਾਂ ਮਮਦੋਟ ਅਤੇ ਗੁਰੂ ਹਰ ਸਹਾਏ ਵਿਚ 25.98 ਕਿ:ਮੀ: ਨਵੀਆਂ ਲਿੰਕ ਸੜਕਾਂ ਬਣਾਉਣ ਦੀ ਤਜਵੀਜ਼ ਸੀ ਅਤੇ ਇਹ ਸਾਰੀਆਂ ਸੜਕਾਂ ਬਣਾ ਦਿੱਤੀਆਂ ਗਈਆਂ

[ ਖੇਤੀਬਾੜੀ ਮੰਤਰੀ ]

ਹਨ। ਇਨ੍ਹਾਂ ਬਲਾਕਾਂ ਵਿਚ 98.83 ਕਿ:ਮੀ: ਲੰਬਾਈ ਦੀਆਂ ਲਿੰਕ ਸੜਕਾਂ ਦੀ ਰਿਪੇਅਰ ਵੀ ਇਨ੍ਹਾਂ ਸਾਲਾਂ ਦੌਰਾਨ ਕੀਤੀ ਗਈ ਹੈ।

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, ਸਪਲੀਮੈਂਟਰੀ ਜੀ। ਮੰਤਰੀ ਸਾਹਿਬ ਨੇ ਜਿਹੜੇ ਫਿਗਰਜ਼ ਦਿੱਤੇ ਹਨ, ਉਨ੍ਹਾਂ ਵਿਚ ਮੈਨੂੰ ਕੋਈ ਸਚਾਈ ਨਜ਼ਰ ਨਹੀਂ ਆਉਂਦੀ। ਮੇਰੇ ਖਿਆਲ ਵਿਚ ਇਨ੍ਹਾਂ ਨੂੰ ਇੱਕ ਵਾਰ ਫਿਰੋਜ਼ਪੁਰ ਦਾ ਵੀ ਗੇੜਾ ਕੱਢਣਾ ਪੈਣਾ ਹੈ ਜਿਵੇਂ ਕਿ ਅੱਗੇ ਵੀ ਗਏ ਸੀ। ਮੇਰੀ ਬੇਨਤੀ ਹੈ ਕਿ ਇਨ੍ਹਾਂ ਨੇ ਕਿਹਾ ਹੈ ਕਿ ਅਸੀਂ ਸਾਰੇ ਪੰਜਾਬ ਵਿਚ 5300 ਕਿਲੋਮੀਟਰ ਸੜਕਾਂ ਬਣਵਾਈਆਂ ਹਨ ਜਾਂ ਤਜਵੀਜ਼ ਰੱਖੀ ਹੈ। ਫਿਰੋਜ਼ਪੁਰ ਜ਼ਿਲ੍ਹਾ ਇੰਨਾ ਵੱਡਾ ਜ਼ਿਲ੍ਹਾ ਹੈ। ਇਸ ਦੇ ਦੋ ਬਲਾਕਾਂ ਵਿਚ ਸਾਲ 2007-08, 2008-09 ਅਤੇ 2009-10 ਵਿਚ ਸਿਰਫ 25.98 ਕਿਲੋਮੀਟਰ ਸੜਕਾਂ ਚਾਰ ਸਾਲਾਂ ਵਿਚ ਇਨ੍ਹਾਂ ਨੇ ਬਣਵਾਈਆਂ ਹਨ। ਕੀ ਇਨ੍ਹਾਂ ਦੀ ਕੋਈ ਐਸੀ ਸਕੀਮ ਹੈ ਕਿ ਜਿਹੜੀਆਂ ਲਿੰਕ ਰੋਡਜ਼ ਰਹਿੰਦੀਆਂ ਹਨ, ਉਨ੍ਹਾਂ ਨੂੰ ਕੰਪਲੀਟ ਕੀਤਾ ਜਾਵੇਗਾ ਜਾਂ ਸਿਰਫ ਇਹ ਕਾਰਵਾਈ ਕਾਗਜ਼ਾਂ ਵਿਚ ਹੀ ਹੈ ਕਿ ਚਾਰ ਸਾਲਾਂ ਵਿਚ ਇੰਨੇ ਕਿਲੋਮੀਟਰ ਸੜਕਾਂ ਬਣਵਾਈਆਂ ਹਨ। ਜੇ ਐਵਰੇਜ ਲਗਾਈ ਜਾਵੇ ਤਾਂ ਪਤਾ ਚੱਲ ਜਾਵੇਗਾ ਕਿ ਇੱਕ ਸਾਲ ਵਿਚ ਇੱਕ ਬਲਾਕ ਵਿਚ ਕਿੰਨੀ ਸੜਕ ਬਣੀ ਹੈ। ਉਹ ਵੀ ਬਾਰਡਰ ਏਰੀਏ ਵਿਚ ਹਨ। ਇਨ੍ਹਾਂ ਤੇ ਵੀ ਇਨ੍ਹਾਂ ਨੇ ਆਪਣੇ ਕੋਲੋਂ ਪੈਸੇ ਨਹੀਂ ਲਗਾਏ, ਮੇਰਾ ਖਿਆਲ ਹੈ ਜੋ ਦੋ-ਚਾਰ ਨਵੀਆਂ ਸੜਕਾਂ ਇਨ੍ਹਾਂ ਨੇ ਬਣਵਾਈਆਂ ਹਨ, ਉਹ ਵੀ ਬਾਰਡਰ ਡਿਵੈਲਪਮੈਂਟ ਫੰਡ ਵਿਚੋਂ ਬਣਵਾਈਆਂ ਹਨ। ਜਿਥੋਂ ਤੱਕ ਰਿਪੇਅਰ ਦੀ ਗੱਲ ਹੈ, ਸਾਰੀਆਂ ਸੜਕਾਂ ਉਥੇ ਟੁੱਟੀਆਂ ਪਈਆਂ ਹਨ। ਜੇ ਕਹੋ ਤਾਂ ਮੈਂ ਇਨ੍ਹਾਂ ਨੂੰ ਨਾਲ ਲੈ ਕੇ ਉਥੇ ਇੱਕ-ਇੱਕ ਸੜਕ ਦਿਖਾ ਦੇਵਾਂਗਾ। ਇਹ ਰਿਪੇਅਰ ਹੋਈਆਂ ਸੜਕਾਂ ਵਿਚੋਂ ਦੱਸਣ ਕਿ ਕਿਹੜੀ-ਕਿਹੜੀ ਸੜਕ ਕਦੋਂ-ਕਦੋਂ ਰਿਪੇਅਰ ਹੋਈ ਹੈ?

**ਮੰਤਰੀ :** ਸਪੀਕਰ ਸਾਹਿਬ, ਗੱਲ ਇਹ ਹੈ, ਜਿਵੇਂ ਇਨ੍ਹਾਂ ਨੇ ਕਿਹਾ ਹੈ ਕਿ ਅਸੀਂ 100% ਅਬਾਦੀ ਵਾਲੇ ਨੂੰ 20 ਕਿਲੋਮੀਟਰ ਸੜਕ ਰਿਪੇਅਰ ਕੀਤੀ ਹੈ। ਇਹ ਡੀ.ਸੀ. ਦੀ ਸਿਫਾਰਸ਼ ਨਾਲ ਬਣਾਉਂਦੇ ਹਾਂ ਪਰ ਇਨ੍ਹਾਂ ਦੇ ਹਲਕੇ ਵਿਚ ਤਕਰੀਬਨ 18 ਕਿਲੋਮੀਟਰ ਸੜਕ ਬਣਦੀ ਸੀ, ਅਸੀਂ 36 ਕਿਲੋਮੀਟਰ ਸੜਕ, ਜੋ ਕਿ ਡਬਲ ਬਣਦੀ ਹੈ, ਇਨ੍ਹਾਂ ਦੇ ਹਲਕੇ ਵਿਚ ਸਾਰੇ ਪੰਜਾਬ ਨਾਲੋਂ ਵੱਧ ਸੜਕ ਬਣਾ ਰਹੇ ਹਾਂ। ਇਹ ਤਾਂ ਇਨ੍ਹਾਂ ਦੀ ਪਹਿਲੀ ਗੱਲ ਜੋ ਹੈ, ਉਸ ਦਾ ਜਵਾਬ ਹੈ। ਬਾਕੀ, ਅਸੀਂ 5300 ਕਿਲੋਮੀਟਰ ਸੜਕਾਂ ਸਾਰੇ ਪੰਜਾਬ ਵਿਚ ਬਣਾ ਰਹੇ ਹਾਂ। ਜਿਉਂ-ਜਿਉਂ ਫੰਡ ਆਉਂਦੇ ਜਾਂਦੇ ਹਨ, ਸਮੇਂ ਤੋਂ ਪਹਿਲਾਂ ਵੀ ਕਈ ਸੜਕਾਂ ਰਿਪੇਅਰ ਕਰ ਦਿੰਦੇ ਹਾਂ ਅਤੇ ਜਿਨ੍ਹਾਂ ਸੜਕਾਂ ਦਾ ਰਿਪੇਅਰ ਦਾ ਸਮਾਂ ਹੋ ਗਿਆ ਹੈ, ਉਹ ਵੀ ਕਰ ਰਹੇ ਹਾਂ।

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, ਮੈਂ ਇਨ੍ਹਾਂ ਦੇ ਜਵਾਬ ਤੋਂ ਸੈਟਿਸਫਾਈ ਨਹੀਂ ਹਾਂ। ਮੈਂ ਪੁੱਛਦਾ ਹਾਂ ਕਿ ਜਿਹੜਾ ਇਹ ਕਹਿੰਦੇ ਹਨ ਕਿ 98

ਕਿਲੋਮੀਟਰ ਸੜਕਾਂ ਰਿਪੇਅਰ ਕੀਤੀਆਂ ਹਨ, ਪਹਿਲਾਂ ਉਨ੍ਹਾਂ ਸੜਕਾਂ ਦੇ ਨਾਂ ਦੱਸਣ ਕਿ ਉਹ ਕਿਹੜੀਆਂ-ਕਿਹੜੀਆਂ ਸੜਕਾਂ ਹਨ, ਕਿਉਂਕਿ ਮੇਰੇ ਹਲਕੇ ਵਿਚ ਸਾਰੀਆਂ ਸੜਕਾਂ ਤਾਂ ਟੁੱਟੀਆਂ ਪਈਆਂ ਹਨ ਜੀ। ਨਾ ਉਥੇ ਕੋਈ ਗੱਡਾ ਚੱਲਦਾ ਹੈ, ਨਾ ਕਾਰ ਚਲਦੀ ਹੈ ਨਾ ਕੋਈ ਹੋਰ ਵਹੀਕਲ।

**ਮੰਤਰੀ :** ਸਪੀਕਰ ਸਾਹਿਬ, ਇਹ ਤਾਂ ਇਨ੍ਹਾਂ ਨੇ ਪ੍ਰਸ਼ਨ ਵਿਚ ਪੁੱਛਿਆ ਨਹੀਂ ਸੀ ਕਿ ਫਲਾਣਾ ਕਿਲੋਮੀਟਰ ਕਿਹੜੇ ਪਿੰਡ ਵਿਚ ਪੈਂਦਾ ਹੈ ਅਤੇ ਫਲਾਣਾ ਕਿਹੜੇ ਪਿੰਡ ਵਿਚ ਪੈਂਦਾ ਹੈ। ਇਹ ਮੇਰੇ ਕੋਲ ਆ ਜਾਣ, ਮੈਂ ਇਨ੍ਹਾਂ ਨੂੰ ਇੱਕ-ਇੱਕ ਕਿਲੋਮੀਟਰ ਤੇ ਫਰਲਾਂਗ-ਫਰਲਾਂਗ ਲੰਬਾਈ ਦੀ ਸੜਕ ਬਾਰੇ ਦੱਸ ਦਿਆਂਗਾ ਕਿ ਇਹ ਇਥੋਂ ਬਣਾਈ ਹੈ, ਇਹ ਇਥੋਂ ਬਣਾਈ ਹੈ।

**ਰਾਣਾ ਗੁਰਮੀਤ ਸਿੰਘ ਸੋਢੀ :** ਸਰ, ਹੁਣ ਕਿਹੜੇ ਵੇਲੇ ਜਾਵਾਂਗੇ? ਹੁਣ ਇਹ ਅਸੈਂਬਲੀ ਵਿਚ ਤਾਂ ਦੱਸ ਨਹੀਂ ਰਹੇ। ਦਫ਼ਤਰ ਵਿਚ ਇਨ੍ਹਾਂ ਨੇ ਲੱਭਣਾ ਨਹੀਂ ਅਤੇ ਕੱਲ੍ਹ ਨੂੰ ਇਹ ਪਿੰਡ ਚਲੇ ਜਾਣਗੇ।

**ਮਾਨਯੋਗ ਸਪੀਕਰ :** ਕੀ ਪਿੰਡ ਜਾਣ ਤੋਂ ਵੀ ਹਟਾਉਣਾ ਹੈ?

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, ਮੇਰਾ ਮਤਲਬ ਹੈ ਕਿ ਜਿਹੜੀਆਂ ਸੜਕਾਂ ਟੁੱਟੀਆਂ ਪਈਆਂ ਹਨ, ਉਨ੍ਹਾਂ ਬਾਰੇ ਐਸ਼ਿਓਰੈਂਸ ਦੇ ਦੇਣ ਕਿ ਉਹ ਕਦੋਂ ਤੱਕ ਬਣਾ ਦੇਣਗੇ। ਇਨ੍ਹਾਂ ਬਾਰੇ ਕੋਈ ਟਾਈਮ ਲਿਮਟ ਦੇ ਦੇਣ।

**ਮਾਨਯੋਗ ਸਪੀਕਰ :** ਮੰਤਰੀ ਜੀ, ਟੁੱਟੀਆਂ ਹੋਈਆਂ ਸੜਕਾਂ ਬਾਰੇ ਤਾਂ ਟਾਈਮ ਲਿਮਟ ਹੁੰਦੀ ਹੈ, ਉਸ ਸਮੇਂ ਦੌਰਾਨ ਬਣ ਜਾਂਦੀਆਂ ਹਨ।

**ਰਾਣਾ ਗੁਰਮੀਤ ਸਿੰਘ ਸੋਢੀ :** ਮੈਂ ਸਪੈਸੇਫਿਕ ਗੱਲ ਕਰ ਲੈਂਦਾ ਹਾਂ ਜੀ। ਇੱਕ ਸੜਕ ਦੀਨਾ ਰਾਏ ਤੋਂ ਪੰਜੇ ਕੇ ਮੰਡੀ ਜਾਂਦੀ ਹੈ ਜੀ, ਇੱਕ ਸੜਕ ਲੱਖੋਕੇ ਬਹਿਰਾਮ ਤੋਂ ਮਮਦੋਟ ਜਾਂਦੀ ਹੈ, ਇਹ ਦੋ ਲਿੰਕ ਰੋਡਜ਼ ਬਾਰੇ ਦੱਸਣ ਕਿ ਇਨ੍ਹਾਂ ਨੂੰ ਕਿੰਨੀ ਦੇਰ ਵਿਚ ਰਿਪੇਅਰ ਕਰ ਦੇਣਗੇ?

**ਮੰਤਰੀ :** ਸਪੀਕਰ ਸਾਹਿਬ, ਮੈਨੂੰ ਉਨ੍ਹਾਂ ਦੀ ਪੁਜੀਸ਼ਨ ਦਾ ਹੁਣ ਨਹੀਂ ਪਤਾ ਕਿ ਸਮੇਂ ਤੋਂ ਪਹਿਲਾਂ ਬਣਨ ਵਾਲੀਆਂ ਹਨ ਜਾਂ ਫਿਰ ਇਨ੍ਹਾਂ ਦਾ ਰਿਪੇਅਰ ਵਾਸਤੇ ਸਮਾਂ ਹੋ ਗਿਆ ਹੈ। ਮੈਂ ਇਹ ਵੇਖ ਲਵਾਂਗਾ। ਜੇ ਇਹ ਬਣਨ ਵਾਲੀਆਂ ਹਨ ਤਾਂ ਇਨ੍ਹਾਂ ਨੂੰ ਪ੍ਰੀਆਰਟੀ ਦੇ ਦੇਵਾਂਗੇ।

**ਰਾਣਾ ਗੁਰਮੀਤ ਸਿੰਘ ਸੋਢੀ :** ਸੜਕ ਤਾਂ ਬਣੀ ਹੋਈ ਹੈ ਜੀ, ਰਿਪੇਅਰ ਦੀ ਗੱਲ ਹੈ। ਇਹ ਚਾਹੁਣ ਤਾਂ ਇੱਕ ਹਫਤੇ ਵਿਚ ਬਣ ਸਕਦੀ ਹੈ।

**ਮਾਨਯੋਗ ਸਪੀਕਰ :** ਪਤਾ ਕਰ ਲੈਣਾ ਅਤੇ ਤੁਸੀਂ ਇਨ੍ਹਾਂ ਨੂੰ ਮਿਲ ਲੈਣਾ।

**ਰਾਣਾ ਗੁਰਮੀਤ ਸਿੰਘ ਸੋਢੀ** : ਸਰ, ਇਹ ਟਾਈਮ ਤਾਂ ਦੱਸ ਦੇਣ ਕਿ 15 ਦਿਨਾਂ ਵਿਚ ਬਣਾ ਦੇਣਗੇ ਜਾਂ ਮਹੀਨੇ ਵਿਚ ਬਣਾ ਦੇਣਗੇ।

**ਮਾਨਯੋਗ ਸਪੀਕਰ** : ਇਹ ਗੱਲ ਨਹੀਂ ਹੈ। ਇਹ ਤੁਸੀਂ ਆਪਸ ਵਿਚ ਸੰਪਰਕ ਕਰ ਲੈਣਾ।

**ਰਾਣਾ ਗੁਰਮੀਤ ਸਿੰਘ ਸੋਢੀ** : ਇਹ ਐਸ਼ਿਓਰੈਂਸ ਦੇ ਦੇਣ ਕਿ ਮੇਰੇ ਸੰਪਰਕ ਕਰਨ ਤੋਂ ਬਾਅਦ ਇਹ ਇਮੀਜੀਏਟਲੀ ਬਣਾ ਦੇਣਗੇ।

**ਮਾਨਯੋਗ ਸਪੀਕਰ** : ਅਗਲਾ ਸਵਾਲ ਜੀ।

---

## ਨਿਸ਼ਾਨ ਵਾਲਾ ਪੋਸਟਪੋਨ ਪ੍ਰਸ਼ਨ ਨੰਬਰ 2025**

**ਮਾਨਯੋਗ ਸਪੀਕਰ** : ਇਸ ਪ੍ਰਸ਼ਨ ਦੀ ਐਕਸਟੈਂਸ਼ਨ ਦਿੱਤੀ ਗਈ ਹੈ। ਹੁਣ ਰੈਗੂਲਰ ਲਿਸਟ ਸਵਾਲ, ਅਗਲਾ ਸਵਾਲ ਜੀ।

---

## STARRED QUESTIONS AND ANSWERS

## ਸਰਹਿੰਦ ਦੇ ਉਜਾੜੇ ਜਾ ਰਹੇ ਦੁਕਾਨਦਾਰਾਂ ਨੂੰ ਮੁਆਵਜ਼ਾ

***2133. ਸਰਦਾਰ ਦੀਦਾਰ ਸਿੰਘ ਭੱਟੀ** : ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸੋਮਾਂ ਕੰਪਨੀ ਦੁਆਰਾ ਬਣਾਏ ਜਾ ਰਹੇ ਦਿੱਲੀ-ਜਲੰਧਰ ਛੇ ਮਾਰਗੀ ਸੜਕ ਵਿਚ ਸਰਹਿੰਦ ਦੇ ਪੀੜਤ ਦੁਕਾਨਦਾਰਾਂ ਨੂੰ ਮੁਆਵਜ਼ਾ ਕਿਸ ਦਰ ਤੇ ਦਿੱਤਾ ਜਾ ਰਿਹਾ ਹੈ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਸ਼ੰਭੂ ਬਾਰਡਰ ਤੋਂ ਜਲੰਧਰ ਤੱਕ ਨੈਸ਼ਨਲ ਹਾਈਵੇ ਨੰ: 1 ਨੂੰ ਛੇ ਮਾਰਗੀ ਕਰਨ ਦਾ ਕੰਮ ਨੈਸ਼ਨਲ ਹਾਈਵੇ ਅਥਾਰਟੀ ਆਫ ਇੰਡੀਆ ਵਲੋਂ ਕਰਵਾਇਆ ਜਾ ਰਿਹਾ ਹੈ। ਪ੍ਰੋਜੈਕਟ ਡਾਇਰੈਕਟਰ, ਨੈਸ਼ਨਲ ਹਾਈਵੇ ਅਥਾਰਟੀ ਆਫ ਇੰਡੀਆ, ਅੰਬਾਲਾ ਨੇ ਦੱਸਿਆ ਹੈ ਕਿ ਇਸ ਪ੍ਰੋਜੈਕਟ ਅਧੀਨ ਸਰਹਿੰਦ ਸ਼ਹਿਰ ਵਿਚ 7634 ਸਕੇਅਰ ਮੀਟਰ ਭੌਂ ਪ੍ਰਾਪਤ ਕੀਤੀ ਜਾ ਰਹੀ ਹੈ। ਭੌਂ ਪ੍ਰਾਪਤੀ ਕੁਲੈਕਟਰ-ਕਮ-ਐਸ.ਡੀ.ਐਮ., ਫਤਿਹਗੜ੍ਹ ਸਾਹਿਬ ਵੱਲੋਂ ਸਰਹਿੰਦ ਵਿਚ ਜ਼ਮੀਨ ਦਾ ਮੁੱਲ 2,99,20,000/- ਰੁਪਏ ਪ੍ਰਤੀ ਏਕੜ ਤਹਿ ਕੀਤਾ ਹੈ। ਦੁਕਾਨ ਦਾ ਕੁੱਲ ਮੁਆਵਜ਼ਾ ਉਸ ਦੀ ਇਮਾਰਤ ਦੀ ਕੀਮਤ ਅਤੇ ਜ਼ਮੀਨ ਦੀ ਕੀਮਤ ਮਿਲਾ ਕੇ ਭੌਂ ਪ੍ਰਾਪਤੀ ਅਫਸਰ ਵੱਲੋਂ ਦਿੱਤਾ ਜਾਵੇਗਾ।

---

**Reply to Postponed Starred Question No. 2025 was not received till 11.7.2012 i.e. the date on which this Debates was sent to the Press for final printing.

**ਸਰਦਾਰ ਦੀਦਾਰ ਸਿੰਘ ਭੱਟੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਜਾਨਣਾ ਚਾਹੁੰਦਾ ਹਾਂ ਕਿ ਕਿਉਂਜੋ ਇਹ ਛੋਟੀਆਂ-ਛੋਟੀਆਂ ਦੁਕਾਨਾਂ ਹਨ, ਇੱਕ ਬਿਸਵਾ ਜਾਂ ਦੋ ਬਿਸਵੇ ਰਕਬੇ ਦੇ ਵਿਚ ਹਨ, ਔਰ ਜਿਹੜਾ ਮੁਆਵਜ਼ਾ ਮਿਲਦਾ ਹੈ ਉਹ ਲਗਭਗ ਤਿੰਨ ਲੱਖ ਦੇ ਹਿਸਾਬ ਨਾਲ ਮਿਲਦਾ ਹੈ ਤੇ ਦੁਕਾਨ ਦੀ ਕੀਮਤ ਤਕਰੀਬਨ 25-30 ਲੱਖ ਹੈ। ਇਸ ਤਰ੍ਹਾਂ ਦੁਕਾਨਦਾਰਾਂ ਨੂੰ ਨੁਕਸਾਨ ਬਹੁਤ ਹੋ ਰਿਹਾ ਹੈ ਔਰ ਉਹ ਬਹੁਤ ਗਰੀਬ ਆਦਮੀ ਹਨ। ਕੀ ਸਟੇਟ ਗੌਰਮਿੰਟ ਉਨ੍ਹਾਂ ਦੀ ਮਦਦ ਲਈ ਉਪਰਾਲਾ ਕਰੇਗੀ ਕਿ ਉਸ ਮੁਆਵਜ਼ੇ ਵਿਚ ਕੋਈ ਵਾਧਾ ਹੋ ਸਕੇ।

**ਮੰਤਰੀ :** ਸਪੀਕਰ ਸਾਹਿਬ, ਇਹ ਜਿਹੜਾ ਰੇਟ ਹੈ, ਇਸ ਲਈ ਰੇਟ ਫਿਕਸੇਸ਼ਨ ਕਮੇਟੀ ਬਣੀ ਹੋਈ ਹੈ। ਜੋ ਉਨ੍ਹਾਂ ਨੇ ਬਣਾ ਕੇ ਭੇਜਿਆ, ਉਹ ਉਨ੍ਹਾਂ ਨੇ ਐਕਸੈਪਟ ਕਰ ਲਿਆ ਹੈ। ਇਸ ਦੇ ਨਾਲ ਹੀ ਜੋ ਵੀ ਇਮਾਰਤ ਦੀ ਕੀਮਤ ਬਣੇਗੀ ਉਹ ਜਿਹੜੇ ਸਾਡੇ ਪੀ.ਡਬਲਿਊ.ਡੀ. ਦੇ ਉਥੇ ਮੁਲਾਜ਼ਮ ਹਨ, ਉਹ ਉਸ ਦੀ ਵੈਲਿਊ ਅਸੈਸ ਕਰਦੇ ਹਨ। ਜ਼ਮੀਨ ਦਾ ਰੇਟ ਜੋ ਤਹਿ ਹੋਇਆ ਹੈ ਪਲੱਸ ਕੰਸਟਰਕਸ਼ਨ ਦੀ ਵੈਲਿਊ ਦੁਕਾਨਦਾਰ ਨੂੰ ਅਸੀਂ ਦੇਵਾਂਗੇ। ਅਸੀਂ ਕਮੇਟੀ ਵੱਲੋਂ ਜੋ ਸਿਫਾਰਸ਼ ਹੈ ਉਸਦੇ ਮੁਤਾਬਿਕ ਹੀ ਦੇ ਸਕਦੇ ਹਾਂ ਜੀ।

**ਸਰਦਾਰ ਦੀਦਾਰ ਸਿੰਘ ਭੱਟੀ :** ਸਪੀਕਰ ਸਾਹਿਬ, ਇਹ ਬਹੁਤ ਘੱਟ ਹੈ। ਜੇਕਰ ਇਸ ਦਾ ਕੋਈ ਹੋਰ ਤਰੀਕਾ ਬਣ ਸਕਦਾ ਹੈ ਤਾਂ ਮੈਂ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਜੀ।

**ਮਾਨਯੋਗ ਸਪੀਕਰ :** ਉਹ ਉਨ੍ਹਾਂ ਥੋੜ੍ਹਾ ਤੁਹਾਨੂੰ ਦੱਸਣਾ ਹੈ। ਉਹ ਤਾਂ ਤੁਸੀਂ ਲੱਭੋ। ਕੋਰਟ ਵਿਚ ਜਾਓ, ਕਿਤੇ ਜਾਓ, ਜੋ ਮਰਜ਼ੀ ਕਰੋ। ਹਾਂ ਜੀ, ਅਗਲਾ ਸਵਾਲ ਜੀ।

---

## ਅਜਰੌਰ ਮੰਡੀ ਦੇ ਫੜ੍ਹਾਂ ਦੀ ਮੁੜ ਉਸਾਰੀ

***1883. ਸ਼੍ਰੀ ਮਦਨ ਲਾਲ ਠੇਕੇਦਾਰ :** ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਘਨੌਰ ਬਲਾਕ ਦੀ ਅਜਰੌਰ ਮੰਡੀ ਵਿਖੇ ਟੁੱਟ ਚੁੱਕੇ ਫੜ੍ਹਾਂ ਦੀ ਮੁੜ ਉਸਾਰੀ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇ ਅਜਿਹਾ ਹੋਵੇ ਤਾਂ ਇਹ ਕਦੋਂ ਤੱਕ ਕਰ ਦਿੱਤੀ ਜਾਵੇਗੀ?

**ਸਰਦਾਰ ਸੁੱਚਾ ਸਿੰਘ ਲੰਗਾਹ :** ਨਹੀਂ ਜੀ।

**ਸ਼੍ਰੀ ਮਦਨ ਲਾਲ ਠੇਕੇਦਾਰ :** ਸਪੀਕਰ ਸਾਹਿਬ, ਮੇਰੇ ਘਨੌਰ ਹਲਕੇ ਦੇ ਵਿਚ ਅਜਰੌਰ, ਸੀਲ, ਕਪੂਰੀ ਜੰਡ ਮੰਘੋਲੀ, ਮਰਦਾਂਪੁਰ, ਮੰਡੌਲੀ ਵਿਖੇ ਮੰਡੀਆਂ ਵਿਚ ਫੜ੍ਹ ਲੱਗੇ ਹੋਏ ਹਨ ਔਰ ਇਨ੍ਹਾਂ ਦਾ ਇੰਨਾ ਮਾੜਾ ਹਾਲ ਹੈ ਕਿ ਜਦੋਂ ਫਸਲ ਵੇਚਦੇ ਹਾਂ ਔਰ ਬਰਸਾਤ

[ ਸ਼੍ਰੀ ਮਦਨ ਲਾਲ ਠੇਕੇਦਾਰ ]

ਪੈਂਦੀ ਹੈ ਤਾਂ ਫਸਲ ਚੁੱਕਣੀ ਬਹੁਤ ਔਖੀ ਹੋ ਜਾਂਦੀ ਹੈ। ਕਈ ਮੰਡੀਆਂ ਵਿਚ ਇੰਨੀ ਸਿਊਂਕ ਅਤੇ ਜਾਲਾ ਹੈ ਕਿ ਜਦੋਂ ਬੋਰੀਆਂ ਬੰਦ ਕਰਕੇ ਢਾਂਗਾਂ ਲਗਾਉਂਦੇ ਹਾਂ ਤਾਂ ਉਸ ਵਿਚ ਹਰ ਸਾਲ ਲੱਖਾਂ ਰੁਪਏ ਦਾ ਨੁਕਸਾਨ ਹੁੰਦਾ ਹੈ। ਮੈਂ ਇਸ ਲਈ ਮੰਤਰੀ ਜੀ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਨ੍ਹਾਂ ਮੰਡੀਆਂ ਵਿਚੋਂ ਇੰਨੀ ਮਾਰਕਿਟ ਕਮੇਟੀ ਦੀ ਫੀਸ ਇਕੱਠੀ ਹੁੰਦੀ ਹੈ, ਇਨ੍ਹਾਂ ਵਿਚ ਪੱਕੇ ਫੜ੍ਹ ਬਣਾਏ ਜਾਣ ਔਰ ਜਿਹੜੀ ਕਿਸਾਨਾਂ ਦੀ ਫਸਲ ਖਰਾਬ ਹੁੰਦੀ ਹੈ, ਇਸ ਨੂੰ ਖਰਾਬ ਹੋਣ ਤੋਂ ਰੋਕਿਆ ਜਾਵੇ। ਮੰਤਰੀ ਜੀ ਇਹ ਵਿਸ਼ਵਾਸ ਦਿਵਾਉਣ ਕਿ ਪੱਕੇ ਫੜ੍ਹ ਬਣਾ ਕੇ ਮੰਡੀਆਂ ਦਾ ਸੁਧਾਰ ਕੀਤਾ ਜਾਵੇਗਾ।

**ਮੰਤਰੀ** : ਸਪੀਕਰ ਸਾਹਿਬ, ਇਹ ਪੌਣੇ ਏਕੜ ਦਾ ਫੜ੍ਹ ਹੈ ਔਰ ਇਹ ਪਹਿਲਾਂ ਹੀ ਇੱਟਾਂ ਨਾਲ ਪੱਕਾ ਕੀਤਾ ਹੋਇਆ ਹੈ। ਫਿਰ ਵੀ ਅਸੀਂ ਵੇਖ ਲਵਾਂਗੇ, ਜੇ ਰਿਪੇਅਰ ਦੀ ਲੋੜ ਪਈ ਤਾਂ ਇਸ ਨੂੰ ਫੌਰੀ ਤੌਰ ਤੇ ਕਰਵਾ ਦਿਆਂਗੇ।

**ਮਾਨਯੋਗ ਸਪੀਕਰ** : ਅਗਲਾ ਸਵਾਲ ਜੀ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 2101

(ਇਹ ਸਵਾਲ ਸਬੰਧਤ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਪੇਸ਼ ਨਹੀਂ ਹੋਇਆ।)

---

## ਸਰਕਾਰੀ ਹਾਈ ਸਕੂਲ, ਧੁੰਨ ਨੂੰ ਅਪਗਰੇਡ ਕਰਨਾ

***2039. ਸਰਦਾਰ ਵਿਰਸਾ ਸਿੰਘ ਵਲਟੋਹਾ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਨਵੇਂ ਬਣੇ ਵਿਧਾਨ ਸਭਾ ਹਲਕੇ ਖੇਮਕਰਨ ਅੰਦਰ ਪਿੰਡ ਧੁੰਨ ਵਿਖੇ ਸਰਕਾਰੀ ਹਾਈ ਸਕੂਲ ਦਾ ਅਤੇ ਪਿੰਡ ਸੁਰ ਸਿੰਘ ਵਿਖੇ ਸਰਕਾਰੀ ਹਾਈ ਸਕੂਲ (ਲੜਕੇ) ਦਾ ਦਰਜਾ ਵਧਾ ਕੇ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਇਹ ਕਦੋਂ ਤੱਕ ਬਣਾ ਦਿੱਤਾ ਜਾਵੇਗਾ?

**ਸਰਦਾਰ ਸੇਵਾ ਸਿੰਘ ਸੇਖਵਾਂ** : ਨਵੇਂ ਬਣੇ ਵਿਧਾਨ ਸਭਾ ਹਲਕੇ ਖੇਮਕਰਨ ਅੰਦਰ ਪਿੰਡ ਧੁੰਨ ਵਿਖੇ ਸਰਕਾਰੀ ਹਾਈ ਸਕੂਲ ਦਾ ਅਤੇ ਪਿੰਡ ਸੁਰ ਸਿੰਘ ਵਿਖੇ ਸਰਕਾਰੀ ਹਾਈ ਸਕੂਲ (ਲੜਕੇ) ਦਾ ਦਰਜਾ ਵਧਾਉਣ ਬਾਰੇ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਸਪੀਕਰ ਸਾਹਿਬ, ਮੰਤਰੀ ਜੀ ਨੇ ਜਵਾਬ ਦਿੱਤਾ ਹੈ ਕਿ ਕੋਈ ਤਜਵੀਜ਼ ਵਿਚਾਰ ਅਧੀਨ ਨਹੀਂ ਹੈ। ਸਪੀਕਰ ਸਾਹਿਬ, ਮੇਰਾ ਖਿਆਲ ਹੈ ਪੰਜਾਬ ਵਿਚ ਜਿਹੜੇ ਸਭ ਤੋਂ ਵੱਡੇ ਪਿੰਡ ਹਨ, ਉਨ੍ਹਾਂ ਵਿਚੋਂ ਸੁਰ ਸਿੰਘ ਇੱਕ ਵੱਡਾ ਪਿੰਡ ਹੈ ਜਿਸ ਦੀ ਆਬਾਦੀ 16-17,000 ਹੈ। ਉਥੇ ਵੈਸੇ ਤਾਂ ਸਰਕਾਰ ਨੂੰ ਖੁਦ ਹੀ ਸੋਚਣਾ ਚਾਹੀਦਾ ਹੈ ਕਿ ਇੰਨੇ ਵੱਡੇ ਪਿੰਡ ਵਿਚ ਪਲੱਸ ਟੂ ਲੈਵਲ ਦਾ ਸਕੂਲ ਹੋਣਾ ਚਾਹੀਦਾ ਹੈ। ਜਿਹੜਾ ਧੁੰਨ ਪਿੰਡ ਹੈ, ਉਥੇ ਹਾਈ ਸਕੂਲ ਹੈ। ਜਿਹੜੇ ਉਥੋਂ ਸੀਨੀਅਰ ਸੈਕੰਡਰੀ ਸਕੂਲ ਪੈਂਦੇ ਹਨ, ਉਹ ਕਾਫੀ ਦੂਰ ਪੈਂਦੇ ਹਨ। ਮੰਤਰੀ ਸਾਹਿਬ ਨੂੰ ਮੇਰੀ ਤੁਹਾਡੇ ਰਾਹੀਂ ਬੇਨਤੀ ਹੈ ਕਿ ਇਸ ਨੂੰ ਦੁਬਾਰਾ ਵਿਚਾਰ ਲਿਆ ਜਾਵੇ। ਹੇਠਾਂ ਤੋਂ ਪਰਪੋਜ਼ਲ ਜੋ ਆਈ ਹੈ, ਉਸ ਨੂੰ ਚੈੱਕ ਕਰ ਲਿਆ ਜਾਵੇ ਕਿ ਇਸ ਦੀ ਜ਼ਰੂਰਤ ਹੈ ਕਿ ਨਹੀਂ ਅਤੇ ਜੇਕਰ ਉਥੇ ਜ਼ਰੂਰਤ ਹੈ ਤਾਂ ਜ਼ਰੂਰ ਬਣਾਉਣਾ ਚਾਹੀਦਾ ਹੈ। ਜੇ ਜ਼ਰੂਰਤ ਹੈ ਤਾਂ ਕੀ ਮੰਤਰੀ ਸਾਹਿਬ ਬਣਾਉਣਗੇ?

**ਮੰਤਰੀ :** ਸਪੀਕਰ ਸਾਹਿਬ, ਜਿਹੜਾ ਇਨ੍ਹਾਂ ਨੇ ਸੁਰ ਸਿੰਘ ਪਿੰਡ ਬਾਰੇ ਗੱਲ ਕੀਤੀ ਹੈ, ਉਸਦੇ 5 ਕਿਲੋਮੀਟਰ ਦੇ ਏਰੀਏ ਵਿਚ ਖਾਲੜਾ ਪਿੰਡ ਹੈ, ਉਥੇ ਸੀਨੀਅਰ ਸੈਕੰਡਰੀ ਸਕੂਲ ਲੜਕੀਆਂ ਦਾ ਅਤੇ ਲੜਕਿਆਂ ਦਾ ਪਹਿਲਾਂ ਹੀ ਹੈ। ਸਾਡੇ ਪੈਮਾਨੇ ਮੁਤਾਬਿਕ ਸੀਨੀਅਰ ਸੈਕੰਡਰੀ ਸਕੂਲ ਬਣਾਉਣ ਵਾਸਤੇ 7 ਕਿਲੋਮੀਟਰ ਦਾ ਫਾਸਲਾ ਚਾਹੀਦਾ ਹੈ ਅਤੇ ਜਿਹੜਾ ਧੁੰਨ ਪਿੰਡ ਹੈ, ਉਸਦੇ ਨੇੜੇ ਵੀ ਪੰਜ ਕਿਲੋਮੀਟਰ ਤੇ ਨਾਰਲੀ ਅਤੇ ਮਾੜੀਮੇਗਾ ਵਿਖੇ ਦੋ ਸੀਨੀਅਰ ਸੈਕੰਡਰੀ ਸਕੂਲ ਹਨ। ਲੇਕਿਨ ਮੈਂ ਵੀ ਮਹਿਸੂਸ ਕਰਦਾ ਹਾਂ ਕਿ ਸੁਰ ਸਿੰਘ ਪਿੰਡ ਇੱਕ ਵੱਡਾ ਪਿੰਡ ਹੈ। ਇਹ ਐਮ.ਐਲ.ਏ. ਸਾਹਿਬ ਦੀ ਤਜਵੀਜ਼ ਮੈਨੂੰ ਠੀਕ ਲਗਦੀ ਹੈ, ਵਾਜਬ ਲਗਦੀ ਹੈ। ਮੈਂ ਪੂਰੀ ਕੋਸ਼ਿਸ਼ ਕਰਾਂਗਾ ਕਿ ਉਥੇ ਸੀਨੀਅਰ ਸੈਕੰਡਰੀ ਸਕੂਲ ਖੋਲ੍ਹਿਆ ਜਾਵੇ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਸਪੀਕਰ ਸਾਹਿਬ, ਇਨ੍ਹਾਂ ਨੇ ਸੁਰ ਸਿੰਘ ਪਿੰਡ ਦੀ ਅਬਾਦੀ ਨੂੰ ਮੁੱਖ ਰਖਦੇ ਹੋਏ ਜਾਂ ਵੱਡੇ ਪਿੰਡ ਨੂੰ ਮੁੱਖ ਰੱਖਦੇ ਹੋਏ ਹਾਮੀ ਭਰੀ ਹੈ ਕਿ ਉਥੇ ਸੀਨੀਅਰ ਸੈਕੰਡਰੀ ਸਕੂਲ ਬਣਾਉਣਗੇ। ਜਿਹੜਾ ਧੁੰਨ ਪਿੰਡ ਹੈ, ਉਸ ਬਾਰੇ ਵੀ ਜੇਕਰ ਇਹ ਗਰਾਊਂਡ ਲੈਵਲ ਤੇ ਚੈੱਕ ਕਰਵਾਉਣਗੇ ਤਾਂ ਉਥੇ ਵੀ ਜ਼ਰੂਰਤ ਹੈ। ਜਿਹੜਾ ਇਹ ਦੱਸ ਰਹੇ ਹਨ ਕਿ ਪੰਜ ਕਿਲੋਮੀਟਰ ਤੇ ਸਕੂਲ ਪੈਂਦੇ ਹਨ, ਪਰ ਅਸਲ ਵਿਚ ਉਹ ਪਿੰਡ ਸੀਨੀਅਰ ਸੈਕੰਡਰੀ ਸਕੂਲ ਤੋਂ ਦੂਰ ਪੈਂਦੇ ਹਨ। ਉਥੇ ਵੀ ਸੀਨੀਅਰ ਸੈਕੰਡਰੀ ਸਕੂਲ ਬਣਾਉਣ ਦੀ ਜ਼ਰੂਰਤ ਹੈ। ਇਸ ਦੇ ਬਾਰੇ ਵੀ ਇਹ ਹੇਠਾਂ ਤੋਂ ਰਿਕਾਰਡ ਮੰਗਵਾ ਕੇ ਚੈੱਕ ਕਰ ਲੈਣ ਅਤੇ ਕੀ ਉਸ ਨੂੰ ਵੀ ਸੀਨੀਅਰ ਸੈਕੰਡਰੀ ਸਕੂਲ ਬਣਾਉਣ ਬਾਰੇ ਇਹ ਵਿਚਾਰ ਕਰਨਗੇ? ਇਸ ਨੂੰ ਵੀ ਇਹ ਦੁਬਾਰਾ ਵਿਚਾਰ ਲੈਣ ਤਾਂ ਬੜੀ ਮਿਹਰਬਾਨੀ ਹੋਵੇਗੀ।

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ।)

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਜਿਹੜਾ ਕ੍ਰਾਈਟੇਰੀਆ ਫਿਕਸ ਕੀਤਾ ਹੋਇਆ ਹੈ 5 ਕਿਲੋਮੀਟਰ ਜਾਂ 7 ਕਿਲੋਮੀਟਰ ਦਾ, ਕੀ ਉਸ ਵਿਚ ਇਸ ਸਾਲ ਰਿਲੈਕਸੇਸ਼ਨ ਕਰਨ ਦੀ ਕੋਈ ਸੰਭਾਵਨਾ ਹੈ? ਦੂਸਰੀ ਗੱਲ ਇਹ ਹੈ ਕਿ ਪੰਜਾਬ ਦੇ ਵਿਚ ਕਿੰਨੇ ਸਕੂਲ ਮਿਡਲ ਤੋਂ ਹਾਈ ਅਤੇ ਹਾਈ ਤੋਂ ਸੀਨੀਅਰ ਸੈਕੰਡਰੀ ਅੱਪਗ੍ਰੇਡ ਕਰਨ ਦੀ ਸਰਕਾਰ ਦੀ ਕੋਈ ਤਜਵੀਜ਼ ਹੈ? ਇਸ ਬਾਰੇ ਇਹ ਕਿਰਪਾ ਕਰਕੇ ਦੱਸ ਦੇਣ।

**ਮੰਤਰੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਇਹ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਰਮਸਾ ਦੇ ਤਹਿਤ ਇਹ ਸਕੂਲ ਅਪਗ੍ਰੇਡ ਕਰਨੇ ਹਨ। ਮੈਂ ਸਾਰੇ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਾਂਗਾ ਕਿ ਉਹ ਆਪਣੇ-ਆਪਣੇ ਹਲਕੇ ਵਿਚ ਜਿੱਥੇ-ਜਿੱਥੇ ਵੀ ਕੋਈ ਮਿਡਲ ਤੋਂ ਹਾਈ ਜਾਂ ਹਾਈ ਤੋਂ ਸੀਨੀਅਰ ਸੈਕੰਡਰੀ ਸਕੂਲ ਬਣਾਉਣ ਦੀ ਲੋੜ ਹੈ, ਇਸ ਬਾਰੇ ਉਹ ਮੈਨੂੰ ਆਪਣੀਆਂ ਸਿਫਾਰਸ਼ਾਂ ਭੇਜ ਦੇਣ। ਮੈਂ ਆਪਣੇ ਤੌਰ ਤੇ ਵੀ ਜ਼ਿਲ੍ਹਾ ਸਿੱਖਿਆ ਅਫਸਰਾਂ ਰਾਹੀਂ ਸਰਵੇ ਵੀ ਕਰਵਾ ਰਿਹਾ ਹਾਂ। ਲੇਕਿਨ ਇਹ ਮੇਰੀ ਹੋਰ ਮਦਦ ਹੋਏਗੀ ਜੇਕਰ ਉਹ ਆਪਣੀ ਸਿਫਾਰਸ਼ ਵੀ ਭੇਜ ਦੇਣ ਕਿ ਜਿੱਥੇ-ਜਿੱਥੇ ਲੋੜ ਹੈ ਅਤੇ ਸਾਡੇ ਪੈਮਾਨੇ ਮੁਤਾਬਿਕ ਜਿੱਥੇ ਥਾਂ ਢੁਕਵੀਂ ਹੋਏਗੀ, ਉਥੇ ਉਹ ਸਕੂਲ ਅਪਗ੍ਰੇਡ ਕਰ ਦਿੱਤੇ ਜਾਣਗੇ। (ਥੰਪਿੰਗ)

---

## ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1978

(ਇਹ ਸਵਾਲ ਸਬੰਧਤ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਪੇਸ਼ ਨਹੀਂ ਹੋਇਆ।)

---

## ਨਾਭਾ ਵਿਖੇ ਫਾਇਰ ਸਟੇਸ਼ਨ ਸਥਾਪਤ ਕਰਨਾ

*1940. **ਸਰਦਾਰ ਰਣਦੀਪ ਸਿੰਘ ਨਾਭਾ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਨਾਭਾ ਵਿਖੇ ਫਾਇਰ ਸਟੇਸ਼ਨ ਸਥਾਪਿਤ ਕਰਨਾ ਅਤਿ ਜ਼ਰੂਰੀ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਸਬੰਧ ਵਿਚੰ ਸਰਕਾਰ ਦੁਆਰਾ ਚੁੱਕੇ ਗਏ/ਚੁੱਕੇ ਜਾਣ ਵਾਲੇ ਕਦਮ ਕੀ ਹਨ?

**ਸ੍ਰੀ ਮਨੋਰੰਜਨ ਕਾਲੀਆ :** ਇਹ ਮਾਮਲਾ ਨਗਰ ਕੌਂਸਲ, ਨਾਭਾ ਦੇ ਵਿਚਾਰ ਅਧੀਨ ਹੈ। ਜਦੋਂ ਨਗਰ ਕੌਂਸਲ ਕੋਲੋਂ ਤਜਵੀਜ਼ ਆਵੇਗੀ ਤਾਂ ਉਸ ਤੇ ਵਿਚਾਰ ਕੀਤਾ ਜਾਵੇਗਾ।

**ਸਰਦਾਰ ਰਣਦੀਪ ਸਿੰਘ ਨਾਭਾ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ

ਹਾਲੇ ਸਾਲ ਵੀ ਨਹੀਂ ਹੋਇਆ, ਸਾਡੇ ਨਾਭੇ ਇੱਕ ਐਲ.ਪੀ.ਜੀ. ਫੈਕਟਰੀ ਹੈ, ਉਥੇ ਇੱਕ ਬੰਬ ਪਾਇਆ ਗਿਆ ਔਰ ਪੁਲਿਸ ਨੇ ਉਸ ਨੂੰ ਡਿਫੂਜ਼ ਕੀਤਾ। ਇਸ ਬਾਰੇ ਅਖਬਾਰਾਂ ਦੇ ਵਿਚ ਵੀ ਆਇਆ। ਜੇ ਮੈਨੂੰ ਪਤਾ ਹੁੰਦਾ ਕਿ ਮੇਰਾ ਇਹ ਸਵਾਲ ਅੱਜ ਲੱਗਿਆ ਹੋਇਆ ਹੈ ਤਾਂ ਮੈਂ ਉਹ ਅਖਬਾਰ ਵੀ ਜ਼ਰੂਰ ਨਾਲ ਲੈ ਕੇ ਆਉਂਦਾ। ਇਸ ਬਾਰੇ ਉਪ ਮੁੱਖ ਮੰਤਰੀ ਸਾਹਿਬ ਨੇ ਸਟੇਟਮੈਂਟ ਵੀ ਦਿੱਤੀ ਅਤੇ ਪੰਜਾਬ ਪੁਲਿਸ ਨੂੰ ਇਨ੍ਹਾਂ ਨੇ ਮੁਬਾਰਿਕਬਾਦ ਵੀ ਦਿੱਤੀ ਕਿ ਉਨ੍ਹਾਂ ਨੇ ਸਮੇਂ ਸਿਰ ਐਕਸ਼ਨ ਲਿਆ। ਇਸ ਵੇਲੇ ਉਥੇ ਸਰਦਾਰ ਰਣਬੀਰ ਸਿੰਘ ਖਟੜਾ ਐਸ.ਐਸ.ਪੀ. ਹਨ। ਲੇਕਿਨ ਨਾਭੇ ਦੀ ਬਦਕਿਸਮਤੀ ਹੈ ਕਿ ਸਾਡੇ ਕੋਲ ਹਾਲੇ ਤੱਕ ਫਾਇਰ ਇੰਜਨ ਨਹੀਂ ਹੈ। ਜੇਕਰ ਉਹ ਬੰਬ ਫਟ ਜਾਂਦਾ ਤਾਂ ਬਹੁਤ ਵੱਡੀ ਤਦਾਦ ਵਿਚ ਲੋਕਾਂ ਦਾ ਨੁਕਸਾਨ ਹੋ ਸਕਦਾ ਸੀ। ਨਾਭੇ ਦੀ ਅਬਾਦੀ 80 ਹਜ਼ਾਰ ਹੈ ਅਤੇ 60 ਹਜ਼ਾਰ ਵੋਟ ਹੈ। ਜੇਕਰ ਐਮ.ਸੀ. ਕੋਲ ਆਪਣੇ ਕੋਈ ਸਾਧਨ ਹੁੰਦੇ ਤਾਂ ਸ਼ਾਇਦ ਇਹ ਸਮੱਸਿਆ ਨਾ ਆਉਂਦੀ ਅਤੇ ਸਾਡਾ ਸਵਾਲ ਵੀ ਨਾ ਲਗਦਾ ਪਰ ਕਮੇਟੀ ਕੋਲ ਇਤਨੇ ਸਾਧਨ ਨਹੀਂ ਹਨ ਕਿ ਉਹ ਆਪਣੇ ਤੌਰ ਤੇ ਤਾਇਰ ਸਟੇਸ਼ਨ ਤੇ ਫਾਇਰ ਇੰਜਨ ਲੈ ਸਕੇ। ਇਹ ਬੜਾ ਅਹਿਮ ਮਸਲਾ ਹੈ ਅਤੇ ਮੇਰੇ ਸ਼ਹਿਰ ਨਾਲ ਸਬੰਧਤ ਹੈ। ਮੈਂ ਬੇਨਤੀ ਕਰਦਾ ਹਾਂ ਕਿ ਫਾਇਰ ਇੰਜਨ ਜ਼ਰੂਰ ਸਰਕਾਰ ਵੱਲੋਂ ਸਮੇਂ ਦੀ ਲੋੜ ਮੁਤਾਬਿਕ ਭੇਜ ਦਿੱਤਾ ਜਾਵੇ ਤਾਂ ਕਿ ਕੋਈ ਐਸੀ ਇੰਵੈਂਚੂਐਲਿਟੀ ਨਾ ਵਾਪਰੇ ਜਿਸ ਨਾਲ ਸ਼ਹਿਰ ਦਾ ਨੁਕਸਾਨ ਹੋਵੇ।

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਕਿਹਾ ਹੈ ਕਿ ਮਾਮਲਾ ਵਿਚਾਰ ਅਧੀਨ ਹੈ। ਨਗਰ ਕੌਂਸਲ ਨੇ ਮਤਾ ਨੰ: 65 ਮਿਤੀ 25.9.10 ਇੱਕ ਫਾਇਰ ਗੱਡੀ ਖਰੀਦਣ ਦਾ ਪਾਸ ਕੀਤਾ ਹੈ ਅਤੇ ਰੂਲਾਂ ਅਨੁਸਾਰ ਕਾਰਵਾਈ ਕਰਨ ਦਾ ਅਧਿਕਾਰ ਕਾਰਜ ਸਾਧਕ ਅਫਸਰ ਅਤੇ ਜੇ.ਈ. ਨੂੰ ਦਿੱਤਾ ਹੈ। ਮਤੇ ਅਨੁਸਾਰ ਨਾਭਾ ਵਿਖੇ ਫਾਇਰ ਸਟੇਸ਼ਨ ਸਥਾਪਤ ਕਰਨ ਦੀ ਤਜਵੀਜ਼ ਅਜੇ ਨਹੀਂ ਆਈ, ਜਦੋਂ ਆ ਜਾਵੇਗੀ ਤਾਂ ਇਸ ਤੇ ਵਿਚਾਰ ਕਰ ਲਵਾਂਗੇ।

**ਮਾਨਯੋਗ ਸਪੀਕਰ :** ਮੰਤਰੀ ਜੀ, ਮੇਰੀ ਗੱਲ ਸੁਣੋ। ਇਹ ਕੋਈ ਬਹੁਤ ਮਹਿੰਗੀ ਚੀਜ਼ ਤਾਂ ਨਹੀਂ ਹੈ ਅਤੇ ਇਸ ਉਤੇ ਬਹੁਤ ਪੈਸੇ ਵੀ ਨਹੀਂ ਲੱਗਣੇ।

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਇਸ ਤਰ੍ਹਾਂ ਦੀ ਸਮੱਸਿਆ ਨੂੰ ਕਵਰ ਕਰਨ ਲਈ ਨਾਭੇ ਤੋਂ ਪਟਿਆਲਾ 25 ਕਿਲੋਮੀਟਰ ਹੈ, ਮਲੇਰਕੋਟਲਾ 35 ਕਿਲੋਮੀਟਰ ਹੈ ਅਤੇ ਗੋਬਿੰਦਗੜ੍ਹ 40 ਕਿਲੋਮੀਟਰ ਹੈ। ਐਮਰਜੈਂਸੀ ਵਿਚ ਕਵਰ ਕਰਨ ਲਈ ਇੰਤਜ਼ਾਮ ਹਨ। ਇਹ ਜ਼ਰੂਰੀ ਨਹੀਂ ਕਿ ਹਰੇਕ ਮਿਉਂਸਿਪਲ ਕਮੇਟੀ ਕੋਲ ਫਾਇਰ ਸਟੇਸ਼ਨ ਹੋਵੇ। ਨੇੜਲੇ ਏਰੀਏ ਰਾਹੀਂ ਵੀ ਕਵਰ ਕੀਤਾ ਜਾਂਦਾ ਹੈ। ਐਸਾ ਵੀ ਜ਼ਰੂਰੀ ਨਹੀਂ ਹੈ ਕਿ 100% ਕਮੇਟੀਆਂ ਭਾਵ 140 ਕਮੇਟੀਆਂ ਕੋਲ ਇਹ ਇੰਤਜ਼ਾਮ ਜ਼ਰੂਰੀ ਹੋਵੇ।

**ਸਰਦਾਰ ਰਣਦੀਪ ਸਿੰਘ ਨਾਭਾ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਮੁੱਖ ਮੰਤਰੀ ਜੀ ਨੇ ਬੜੀਆਂ ਗ੍ਰਾਂਟਾਂ ਵੰਡੀਆਂ ਹਨ ਅਤੇ ਬਜਟ ਵਿਚ ਵੀ ਜ਼ਿਕਰ ਕੀਤਾ ਗਿਆ ਹੈ। ਮੰਤਰੀ ਜੀ ਨੇ ਕਿਹਾ ਹੈ ਕਿ ਨਾਭਾ ਵਿਖੇ ਫਾਇਰ ਸਟੇਸ਼ਨ ਦੀ ਲੋੜ ਨਹੀਂ ਹੈ। ਜੇਕਰ ਕੋਈ ਅੱਗ ਲਗ ਜਾਵੇ ਤਾਂ ਤੁਸੀਂ ਜਿੰਨੀ ਦੇਰ ਤੱਕ ਪਟਿਆਲੇ ਤੋਂ ਫਾਇਰ ਇੰਜਨ ਮੰਗਵਾਓਗੇ ਉਦੋਂ ਤੱਕ ਤਾਂ ਨਾਭਾ ਤਬਾਹ ਹੋ ਸਕਦਾ ਹੈ। ਸਪੀਕਰ ਸਾਹਿਬ, ਵੈਸੇ ਵੀ ਨਾਰਮਜ਼ ਮੁਤਾਬਿਕ ਜਿਥੇ ਐਲ.ਪੀ.ਜੀ. ਪਲਾਂਟ ਹੋਵੇ ਉਥੇ ਫਾਇਰ ਸਟੇਸ਼ਨ ਦੀ ਪ੍ਰੀ-ਕੰਡੀਸ਼ਨ ਹੁੰਦੀ ਹੈ। ਇਹ ਪਲਾਂਟ ਬਰਾੜ ਸਾਹਿਬ ਮੁੱਖ ਮੰਤਰੀ ਵੇਲੇ ਲੱਗਾ ਸੀ। ਮੁੱਖ ਮੰਤਰੀ ਜੀ ਬੈਠੇ ਹਨ। ਸਾਨੂੰ ਘੱਟੋ-ਘੱਟ ਫਾਇਰ ਇੰਜਨ ਹੀ ਦੇ ਦਿੱਤਾ ਜਾਵੇ। ਉਸ ਦੀ ਰਖਵਾਲੀ ਭਾਵੇਂ ਐਲ.ਪੀ.ਜੀ. ਫੈਕਟਰੀ ਵਾਲੇ ਕਰ ਲੈਣਗੇ।...

**ਮਾਨਯੋਗ ਸਪੀਕਰ :** ਅਗਲਾ ਸਵਾਲ ਜੀ।

**ਸਰਦਾਰ ਰਣਦੀਪ ਸਿੰਘ ਨਾਭਾ :** ਸਪੀਕਰ ਸਾਹਿਬ, ਮੇਰੀ ਤਾਂ ਰਿਕੁਐਸਟ ਹੈ ਕਿ ਇਹ ਸ਼ਹਿਰ ਦਾ ਮਾਮਲਾ ਹੈ। ਸੀ.ਐਮ. ਸਾਹਿਬ, ਇੱਕ ਫਾਇਰ ਇੰਜਨ ਹੀ ਦੇ ਦਿੱਤਾ ਜਾਵੇ, ਸਾਡੇ ਇੰਜਨ ਨਾਲ ਹੀ ਸਰ ਜਾਵੇਗਾ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਨੂੰ ਤਾਂ ਪਤਾ ਨਹੀਂ ਕਿ ਫਾਇਰ ਇੰਜਨ ਤੇ ਫਾਇਰ ਸਟੇਸ਼ਨ ਵਿਚ ਕਿਸ ਤਰ੍ਹਾਂ ਦਾ ਫਰਕ ਹੁੰਦਾ ਹੈ। ਚਲੋ, ਨਾਭਾ ਸਾਹਿਬ ਰਿਕੁਐਸਟ ਕਰ ਰਹੇ ਹਨ, ਮੈਂ ਆਪਣੇ ਡਿਸਕਰੀਸ਼ਨਰੀ ਫੰਡ ਵਿਚੋਂ ਫਾਇਰ ਇੰਜਨ ਪ੍ਰੋਵਾਈਡ ਕਰਵਾ ਦੇਵਾਂਗਾ। (ਥੰਪਿੰਗ)

**ਸਰਦਾਰ ਰਣਦੀਪ ਸਿੰਘ ਨਾਭਾ :** ਧੰਨਵਾਦ ਜੀ।

**ਮਾਨਯੋਗ ਸਪੀਕਰ :** ਸੀ.ਐਮ. ਸਾਹਿਬ, ਤੁਹਾਡਾ ਬਹੁਤ ਧੰਨਵਾਦ। ਅਗਲਾ ਸਵਾਲ।

---

## ਕ੍ਰਿਸ਼ੀ ਵਿਗਿਆਨ ਕੇਂਦਰ, ਨਾਗ ਕਲਾਂ ਦੀ ਉਸਾਰੀ

***2097. ਸਰਦਾਰ ਬਿਕਰਮ ਸਿੰਘ ਮਜੀਠੀਆ :** ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕ੍ਰਿਸ਼ੀ ਵਿਗਿਆਨ ਕੇਂਦਰ, ਨਾਗ ਕਲਾਂ, ਜ਼ਿਲ੍ਹਾ ਅੰਮ੍ਰਿਤਸਰ ਦੀ ਪੂਰਨ ਉਸਾਰੀ ਕਦੋਂ ਤੱਕ ਮੁਕੰਮਲ ਹੋ ਜਾਵੇਗੀ?

**ਸਰਦਾਰ ਸੁੱਚਾ ਸਿੰਘ ਲੰਗਾਹ :** ਭਾਰਤੀ ਖੇਤੀ ਖੋਜ ਸੰਸਥਾ ਵੱਲੋਂ ਇਸ ਕ੍ਰਿਸ਼ੀ ਵਿਗਿਆਨ ਕੇਂਦਰ ਦੇ ਨਿਰਮਾਣ ਲਈ 25.63 ਲੱਖ ਰੁਪਏ ਪੰਜਾਬ ਖੇਤੀਬਾੜੀ ਯੂਨੀਵਰਸਿਟੀ, ਲੁਧਿਆਣਾ ਨੂੰ ਮੁਹੱਈਆ ਕਰਵਾਏ ਹੋਏ ਹਨ। ਇਸ ਕੇਂਦਰ ਦੀ ਬਿਲਡਿੰਗ ਦੀ ਡਰਾਇੰਗ ਭਾਰਤੀ ਖੇਤੀ ਖੋਜ ਸੰਸਥਾ ਨੂੰ ਮਨਜ਼ੂਰੀ ਲਈ ਭੇਜੀ ਜਾ ਚੁੱਕੀ ਹੈ ਅਤੇ

ਬਿਲਡਿੰਗ ਬਣਾਉਣ ਲਈ 83.78 ਲੱਖ ਹੋਰ ਫੰਡਾਂ ਦੀ ਮੰਗ ਕੀਤੀ ਗਈ ਹੈ। ਭਾਰਤੀ ਖੋਜ ਸੰਸਥਾ ਵੱਲੋਂ ਬਿਲਡਿੰਗ ਦੀ ਡਰਾਇੰਗ ਦੀ ਮਨਜ਼ੂਰੀ ਅਤੇ ਫੰਡ ਮੁਹਈਆ ਕਰਵਾਉਣ ਉਪਰੰਤ ਉਸਾਰੀ ਦਾ ਕੰਮ ਪੂਰਾ ਕਰ ਲਿਆ ਜਾਵੇਂਗਾ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਮੈਂ ਵਜ਼ੀਰ ਸਾਹਿਬ ਦਾ ਧੰਨਵਾਦ ਕਰਦਾ ਹਾਂ ਅਤੇ ਬੇਨਤੀ ਕਰਦਾ ਹੈ ਕਿ ਤੁਸੀਂ ਖੁਦ 6 ਮਹੀਨੇ ਦੇ ਅੰਦਰ-ਅੰਦਰ ਉਸ ਦਾ ਉਦਘਾਟਨ ਕਰਨ ਆਓਗੇ। (ਹਾਸਾ)

**ਮਾਨਯੋਗ ਸਪੀਕਰ :** ਅਗਲਾ ਸਵਾਲ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1963

(ਇਹ ਸਵਾਲ ਸਬੰਧਤ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਪੇਸ਼ ਨਹੀਂ ਹੋਇਆ।)

---

## ਸਿਹਤ ਕੇਂਦਰਾਂ ਵਿਚ ਸਟਾਫ ਦੀ ਘਾਟ

***2098. ਸਰਦਾਰ ਬਿਕਰਮ ਸਿੰਘ ਮਜੀਠੀਆ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਕੀ ਬਲਾਕ ਮਜੀਠਾ ਅਤੇ ਤਰਸਿੱਕਾ, ਜ਼ਿਲ੍ਹਾ ਅੰਮ੍ਰਿਤਸਰ ਵਿਚ ਕਿੰਨੇ ਮਿੰਨੀ ਪੀ.ਐਚ.ਸੀ., ਪੀ.ਐਚ.ਸੀ. ਅਤੇ ਸੀ.ਐਚ.ਸੀ. ਹਨ ਅਤੇ ਕੀ ਇਨ੍ਹਾਂ ਵਿਚ ਮਨਜ਼ੂਰ ਸ਼ੁਦਾ ਅਸਾਮੀਆਂ ਅਨੁਸਾਰ ਸਟਾਫ ਪੂਰਾ ਹੈ; ਜੇਕਰ ਨਹੀਂ ਤਾਂ ਲੋੜੀਂਦਾ ਸਟਾਫ ਕਦੋਂ ਤੱਕ ਪੂਰਾ ਕੀਤਾ ਜਾਵੇਗਾ;

(ਅ) ਉਪਰੋਕਤ ਸਿਹਤ ਸੈਂਟਰਾਂ ਵਿਚ ਮਰੀਜ਼ਾਂ ਦੇ ਚੈੱਕ ਅੱਪ ਵਾਸਤੇ ਲੋੜੀਂਦੇ ਸਾਜ਼ੋ-ਸਾਮਾਨ ਦੇ ਵੇਰਵੇ ਕੀ ਹਨ?

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** (ੳ) ਸ਼੍ਰੀਮਾਨ ਜੀ, ਬਲਾਕ ਮਜੀਠਾ ਵਿਚ ਇੱਕ ਸੀ.ਐਚ.ਸੀ., ਮਜੀਠਾ, ਇੱਕ ਪੀ.ਐਚ.ਸੀ., ਥਰੀਏਵਾਲ, ਦੋ ਮਿੰਨੀ ਪੀ.ਐਚ.ਸੀ., ਕੱਥੂਨੰਗਲ ਅਤੇ ਵਡਾਲਾ ਵਿਰਮ ਅਤੇ ਇੱਕ ਰੂਰਲ ਹਸਪਤਾਲ, ਚਵਿੰਡਾ ਦੇਵੀ ਹੈ। ਇਸੇ ਤਰ੍ਹਾਂ ਬਲਾਕ ਤਰਸਿੱਕਾ ਵਿਚ ਇੱਕ ਸੀ.ਐਚ.ਸੀ., ਤਰਸਿੱਕਾ, ਦੋ ਮਿੰਨੀ ਪੀ.ਐਚ.ਸੀ., ਸਿਧਵਾਂ (ਟਾਹਲੀ ਸਾਹਿਬ) ਅਤੇ ਮੱਤੇਵਾਲ ਹਨ।

ਖਾਲੀ ਪਈਆਂ ਅਸਾਮੀਆਂ ਦਾ ਵਿਸਥਾਰਪੂਰਵਕ ਵੇਰਵਾ ਅਨੁਲੱਗ "ੳ" ਤੇ ਰੱਖਿਆ ਜਾਂਦਾ ਹੈ। ਵਿਭਾਗ ਸਾਰੀਆਂ ਸੰਸਥਾਵਾਂ ਵਿਚ ਖਾਲੀ ਪਈਆਂ ਅਸਾਮੀਆਂ ਭਰਨ

[ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ]

ਸਬੰਧੀ ਤਜਵੀਜ਼ ਭੇਜ ਰਿਹਾ ਹੈ। ਸਰਕਾਰ ਦੀ ਪ੍ਰਵਾਨਗੀ ਉਪਰੰਤ ਅਸਾਮੀਆਂ ਤੇ ਨਿਯੁਕਤੀਆਂ ਕੀਤੀਆਂ ਜਾਣਗੀਆਂ ਅਤੇ ਅਸਾਮੀਆਂ ਸਤੰਬਰ, 2011 ਤੱਕ ਭਰਨ ਦੀ ਕੋਸ਼ਿਸ਼ ਕੀਤੀ ਜਾਵੇਗੀ।

(ਅ) ਸਿਹਤ ਸੈਂਟਰਾਂ ਵਿਚ ਮਰੀਜਾਂ ਦੇ ਚੈੱਕ ਅੱਪ ਵਾਸਤੇ ਲੋੜੀਂਦੇ ਸਾਜ਼ੋ-ਸਾਮਾਨ ਦਾ ਵੇਰਵਾ ਅਨੁਲੱਗ-"ਅ" ਤੇ ਰੱਖਿਆ ਜਾਂਦਾ ਹੈ ਜੀ।

**ਅਨੁਲੱਗ-"ੳ"**

(1) **ਸੀ.ਐਚ.ਸੀ., ਮਜੀਠਾ :-** ਮੈਡੀਕਲ ਅਤੇ ਪੈਰਾ ਮੈਡੀਕਲ ਸਟਾਫ ਦੀਆਂ ਸਾਰੀਆਂ ਮਨਜੂਰਸ਼ੁਦਾ ਅਸਾਮੀਆਂ ਭਰੀਆਂ ਹੋਈਆਂ ਹਨ।

(2) **ਪੀ.ਐਚ.ਸੀ., ਥਰੀਏਵਾਲ :-** ਮੈਡੀਕਲ ਅਫਸਰ (ਡੈਂਟਲ) ਦੀ ਇੱਕ, ਡਰਾਈਵਰਾਂ ਦੀਆਂ ਦੋ ਅਤੇ ਸਟੈਨੋ ਟਾਈਪਿਸਟ ਦੀ ਇੱਕ ਅਸਾਮੀ ਖਾਲੀ ਹੈ।

(3) **ਮਿੰਨੀ ਪੀ.ਐਚ.ਸੀ., ਕੱਥੂਨੰਗਲ :-** ਮੈਡੀਕਲ ਅਤੇ ਪੈਰਾ ਮੈਡੀਕਲ ਸਟਾਫ ਦੀਆਂ ਸਾਰੀਆਂ ਮਨਜੂਰਸ਼ੁਦਾ ਅਸਾਮੀਆਂ ਭਰੀਆਂ ਹੋਈਆਂ ਹਨ।

(4) **ਮਿੰਨੀ ਪੀ.ਐਚ.ਸੀ., ਬਡਾਲਾ ਬੀਰਮ :-** ਮੈਡੀਕਲ ਅਤੇ ਪੈਰਾ ਮੈਡੀਕਲ ਸਟਾਫ ਦੀਆਂ ਸਾਰੀਆਂ ਮਨਜੂਰਸ਼ੁਦਾ ਅਸਾਮੀਆਂ ਭਰੀਆਂ ਹੋਈਆਂ ਹਨ।

(5) **ਰੂਰਲ ਹਸਪਤਾਲ, ਚਵਿੰਡਾ ਦੇਵੀ :-** ਸਟਾਫ ਨਰਸ ਦੀ ਇੱਕ ਅਸਾਮੀ ਖਾਲੀ ਹੈ ਅਤੇ ਬਾਕੀ ਮਨਜੂਰਸ਼ੁਦਾ ਸਾਰੀਆਂ ਅਸਾਮੀਆਂ ਭਰੀਆਂ ਹੋਈਆਂ ਹਨ।

(6) **ਸੀ.ਐਚ.ਸੀ., ਤਰਸਿੱਕਾ :-** ਬਲਾਕ ਐਕਟੈਂਨਸ਼ਨ ਐਜੂਕੇਟਰ ਦੀ ਇੱਕ, ਡਰਾਈਵਰ ਦੀ ਇੱਕ ਅਤੇ ਕੰਪਿਊਟਰ ਉਪਰੇਟਰ ਦੀ ਇੱਕ ਅਸਾਮੀ ਖਾਲੀ ਹੈ ਅਤੇ ਬਾਕੀ ਮਨਜੂਰਸ਼ੁਦਾ ਸਾਰੀਆਂ ਅਸਾਮੀਆਂ ਭਰੀਆਂ ਹੋਈਆਂ ਹਨ।

(7) **ਮਿੰਨੀ ਪੀ.ਐਚ.ਸੀ., ਮੱਤੇਵਾਲ :-** ਮੈਡੀਕਲ ਅਤੇ ਪੈਰਾ ਮੈਡੀਕਲ ਸਟਾਫ ਦੀਆਂ ਸਾਰੀਆਂ ਮਨਜੂਰਸ਼ੁਦਾ ਅਸਾਮੀਆਂ ਭਰੀਆਂ ਹੋਈਆਂ ਹਨ।

(8) **ਮਿੰਨੀ ਪੀ.ਐਚ.ਸੀ., ਸਿਧਵਾਂ (ਟਾਹਲੀ ਸਾਹਿਬ) :-** ਮੈਡੀਕਲ ਅਤੇ ਪੈਰਾ ਮੈਡੀਕਲ ਸਟਾਫ ਦੀਆਂ ਸਾਰੀਆਂ ਮਨਜੂਰਸ਼ੁਦਾ ਅਸਾਮੀਆਂ ਭਰੀਆਂ ਹੋਈਆਂ ਹਨ।

## ਅਨੁਲੱਗ-"ੳ"

### (1) ਸੀ.ਐਚ.ਸੀ., ਮਜੀਠਾ (ਬਲਾਕ ਮਜੀਠਾ) ਵਿਖੇ ਉਪਲਬਧ ਔਜ਼ਾਰ/ ਸਮਾਨ ਦੀ ਸੂਚੀ :-

100 ਐਮ.ਏ. ਐਕਸਰੇਅ ਮਸ਼ੀਨ, ਡੈਂਟਲ ਐਕਸਰੇਅ ਮਸ਼ੀਨ, ਈ.ਸੀ.ਜੀ. (ਕੰਪਿਊਟਰਾਈਜਡ), ਫੇਏਟਲ ਮੋਨੀਟਰ/ਡੋਪਲਰ, ਬੋਏਲਜ਼, ਅਪਰੇਟਸ ਵਿਦ ਫਲੂਟੇਕ, ਐਮਰਜੈਂਸੀ ਰੈਸੂਸਟਿਕੇਸ਼ਨ ਕਿਟ, ਡੈਂਟਲ ਚੇਅਰ, ਆਪਰੇਸ਼ਨ ਟੇਬਲ (ਹਾਈਡਰੋਲਿਕ), ਆਟੋਕਲੇਵ ਐਚਪੀ (ਵਰਟੀਕਲ), ਸ਼ੇਡੋਲੈਸ ਓ.ਟੀ. ਲਾਈਟ (ਮੋਬਾਈਲ), ਓ.ਟੀ. ਲਾਈਟਸ, ਸੱਕਸ਼ਨ ਅਪਰੇਟਸ (ਇਲੈਕਟ੍ਰੀਕਲ), ਫੁੱਟ ਸੱਕਸ਼ਨ ਅਪਰੇਟਸ, ਇੰਸਟਰੂਮੈਂਟ ਸਟਰਲਾਈਜ਼ਰ, ਆਟੋਮਿਸਟ, ਬਾਈਨੋਕੁਲਰ ਮਾਈਕਰੋਸਕੋਪਸ, ਫੋਟੋ ਇਲੈਕਟ੍ਰਿਕ ਕਲੋਰੀਮੀਟ੍ਰ, ਸੈਟਰੀਫਿਊਜਸ (ਇਲੈਕਟ੍ਰ), ਹੇਮੋਗਲੋਬੀਨੋ ਮੀਟਰ, ਰੈਫਰਿਜਰੇਟਰ, ਏ.ਸੀ. ਮਸ਼ੀਨ ਵਿਦ ਸਟੈਬਲਾਈਜ਼ਰ, ਵ੍ਾਟਰ ਕੂਲਰ, ਜੈਨਰੇਟਰ 15 ਕੇ.ਵੀ.ਏ, ਐਕਸ ਰੇਅ ਵੀਊਇੰਗ ਬਾਕਸ, ਡਿਵੈਲਪਿੰਗ ਟੈਂਕਸ, ਕੈਸੇਟਸ, ਇਨਟੈਂਸੀਫਾਈਂਗ ਸਕਰੀਨ, ਲੀਡ ਐਪਰਨਸ, ਲੀਡ ਪ੍ਰੋਟੈਕਸ਼ਨ ਸਕਰੀਨ, ਚੈਸਟ ਸਟੈਂਡਸ (ਐਕਸਰੇਅ), ਬੀ.ਪੀ. ਅਪਰੇਟਸ, ਵੇਇੰਗ ਮਸ਼ੀਨ (ਅਡੱਲਟ), ਵੇਇੰਗ ਮਸ਼ੀਨ (ਇਨਫੈਂਟ), ਇਨਫਰਾ ਰੈਂਡ ਲੈਂਪ, ਆਕਸੀਜਨ ਸਿਲੰਡਰਸ, ਨਾਈਟ੍ਰੋਜਨ ਸਿਲੰਡਰਸ, ਰੈਗੂਲੇਟਰ ਐਂਡ ਫਲੋਅ ਮੀਟਰ, ਐਗਜ਼ਾਮੀਨੇਸ਼ਨ ਟੇਬਲ, ਲੇਬਰ ਟੇਬਲ, ਬੈੱਡ ਸਾਈਡ ਸਕਰੀਨ, ਰੀਵੋਲਵਿੰਗ ਸਟੂਲਸ, ਵ੍ਹੀਲ ਚੇਅਰ, ਐਮਰਜੈਂਸੀ/ਰਿਕਵਰੀ ਟਰੋਲੀ, ਸਟਰੈਚਰ ਆਨ ਟਰੋਲੀ, ਆਕਸੀਜਨ ਸਿਲੰਡਰ ਟਰੋਲੀ, ਆਇਰਨ ਕਾਟ, ਬੇਬੀ ਕਾਟ, ਬੈੱਡ ਸਾਈਡ ਲਾਕਰ, ਮੇਓਜ਼ ਟਰੋਲੀ, ਇੰਸਟਰੂਮੈਂਟ ਕੈਬੀਨੇਟ, ਇੰਸਟਰੂਮੈਂਟ ਟਰੋਲੀ।

### (2) ਸੀ.ਐਚ.ਸੀ., ਤਰਸਿੱਕਾ (ਬਲਾਕ ਤਰਸਿੱਕਾ) ਵਿਖੇ ਉਪਲਬਧ ਔਜ਼ਾਰ/ਸਮਾਨ ਦੀ ਸੂਚੀ :-

100 ਐਮ.ਏ. ਐਕਸਰੇਅ ਮਸ਼ੀਨ, ਡੈਂਟਲ ਐਕਸਰੇਅ ਮਸ਼ੀਨ, ਈ.ਸੀ.ਜੀ. (ਕੰਪਿਊਟਰਾਈਜ਼ਡ), ਫੇਏਟਲ ਮੋਨੀਟਰ/ਡੋਪਲਰ, ਬੋਏਲਜ਼, ਅਪਰੇਟਸ ਵਿਦ ਫਲੂਟੇਕ, ਐਮਰਜੈਂਸੀ ਰੈਸੂਸਟਿਕੇਸ਼ਨ ਕਿਟ, ਡੈਂਟਲ ਚੇਅਰ, ਆਪਰੇਸ਼ਨ ਟੇਬਲ (ਹਾਈਡਰੋਲਿਕ), ਆਟੋਕਲੇਵ ਐਚਪੀ (ਵਰਟੀਕਲ), ਸ਼ੇਡੋਲੈਸ ਓ.ਟੀ. ਲਾਈਟ (ਮੋਬਾਈਲ), ਓ.ਟੀ. ਲਾਈਟਸ, ਸੱਕਸ਼ਨ ਅਪਰੇਟਸ (ਇਲੈਕਟ੍ਰੀਕਲ), ਫੁੱਟ ਸੱਕਸ਼ਨ ਅਪਰੇਟਸ, ਇਨਸਟਰੂਮੈਂਟ ਸਟਰਲਾਈਜ਼ਰ, ਬਾਈਨੋਕੁਲਰ ਮਾਈਕਰੋਸਕੋਪਸ, ਫੋਟੋ ਇਲੈਕਟ੍ਰਿਕ ਕਲੋਰੀਮੀਟਰ, ਹੌਟ ਏਅਰ ਓਵਨ, ਸੈਟਰੀਫਿਊਜਸ (ਇਲੈਕਟ.), ਕਾਊਂਟਿੰਗ ਚੈਂਬਰ, ਗਲੂਕੋਮੀਟਰ, ਹੇਮੋਗਲੋਬੀਨੋ ਮੀਟਰ, ਰੈਫਰਿਜਰੇਟਰ, ਏ.ਸੀ. ਮਸ਼ੀਨ ਵਿਦ ਸਟੈਬਲਾਈਜ਼ਰ, ਵਾਟਰ ਕੂਲਰ, ਜੈਨਰੇਟਰ 15 ਕੇ.ਵੀ. ਏ, ਐਕਸ ਰੇਅ ਵੀਊਇੰਗ ਬਾਕਸ, ਡਿਵੈਲਪਿੰਗ ਟੈਂਕਸ, ਕੈਸੇਟਸ, ਇਨਟੈਂਸੀਫਾਈਂਗ ਸਕਰੀਨ, ਲੀਡ ਐਪਰਨਸ, ਲੀਡ ਪ੍ਰੋਟੈਕਸ਼ਨ ਸਕਰੀਨ, ਚੈਸਟ ਸਟੈਂਡਸ (ਐਕਸਰੇਅ),

[ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ]

ਬੀ.ਪੀ. ਅਪਰੇਟਸ, ਵੇਇੰਗ ਮਸ਼ੀਨ (ਅਡੱਲਟ), ਵੇਇੰਗ ਮਸ਼ੀਨ (ਇਨਫੈਂਟ), ਆਕਸੀਜਨ ਸਿਲੰਡਰਸ, ਨਾਈਟ੍ਰੋਜਨ ਸਿਲੰਡਰਸ, ਰੈਗੂਲੇਟਰ ਐਂਡ ਫਲੋਅ ਮੀਟਰ, ਐਗਜ਼ਾਮੀਨੇਸ਼ਨ ਟੇਬਲ, ਲੇਬਰ ਟੇਬਲ, ਫੁੱਟ ਸਟੈਪਸ, ਬੈੱਡ ਸਾਈਡ ਸਕਰੀਨ, ਰੀਵੋਲਵਿੰਗ ਸਟੂਲਸ, ਵ੍ਹੀਲ ਚੇਅਰ, ਸਟਰੈਚਰ ਆਨ ਟਰੋਲੀ, ਆਕਸੀਜਨ ਸਿਲਡੰਰ ਟਰੋਲੀ, ਆਇਰਨ ਕਾਟ, ਬੇਬੀ ਕਾਟ, ਬੈੱਡ ਸਾਈਡ ਲਾਕਰ, ਮੇਓਜ਼ ਟਰੋਲੀ, ਇੰਸਟਰੂਮੈਂਟ ਕੈਬੀਨੇਟ, ਇੰਸਟਰੂਮੈਂਟ ਟਰੋਲੀ।

(3) **ਪੀ.ਐਚ.ਸੀ., ਥਰੀਏਵਾਲ ਵਿਖੇ ਉਪਲੱਬਧ ਔਜ਼ਾਰ/ਸਮਾਨ ਦੀ ਸੂਚੀ :-**

ਲੇਬਰ ਟੇਬਲ, ਮੈਟ੍ਰਿਸ, ਫੁੱਟਰੈਸਟ, ਸਟੈਥੋਸਕੋਪ, ਬੀ.ਪੀ. ਅਪਰੇਟਸ, ਆਕਸੀਜਨ ਸਿਲੰਡਰ, ਓ.ਟੀ. ਲਾਈਟ, ਸੱਕਸ਼ਨ ਮਸ਼ੀਨ (ਇਲੈਕਟਰੋਨਿਕ), ਬੱਚਿਆਂ ਲਈ ਭਾਰ ਤੋਲਣ ਵਾਲੀ ਮਸ਼ੀਨ, ਆਇਰਨ ਬੈਡਜ, ਬੈਡ ਸ਼ੀਟਸ, ਪਿੱਲੋ ਵਿਦ ਕਵਰ, ਟੇਬਲ, ਆਈ.ਵੀ. ਸਟੈਂਡ, ਵ੍ਹੀਲ ਚੇਅਰ, ਫੋਟੋਸਕੋਪ, ਡਰੈਸਿੰਗ ਡਰੰਮ, ਸਰਜੀਕਲ ਟਰੇਅ, ਬੈਡ ਸਾਈਡ ਟਰੋਲੀ, ਇਨਵਰਟਰ, ਜਨਰੇਟਰ, ਕੰਬਲ, ਆਟੋਕਲੇਵ, ਰੈਫਰਿਜਰੇਟਰ (165 ਲੀਟਰ), ਆਈ.ਐਲ.ਆਰ ਅਤੇ ਡੀਪ ਫਰਿਜਰ, ਬਾਈਨੋਕੁਲਰ ਮਾਈਕਰੋਸਕੋਪ।

(4) **ਰੂਰਲ ਹਸਪਤਾਲ, ਚਵਿੰਡਾ ਦੇਵੀ ਵਿਖੇ ਉਪਲੱਬਧ ਔਜ਼ਾਰ/ਸਮਾਨ ਦੀ ਸੂਚੀ :-**

ਲੇਬਰ ਟੇਬਲ, ਮੈਟ੍ਰਿਸ, ਫੁੱਟਰੈਸਟ, ਟੋਰਚ, ਸਟੈਥੋਸਕੋਪ, ਬੀ.ਪੀ. ਅਪਰੇਟਸ, ਆਕਸੀਜਨ ਸਿਲੰਡਰ, ਓ.ਟੀ. ਲਾਈਟ, ਸੱਕਸ਼ਨ ਮਸ਼ੀਨ (ਇਲੈਕਟਰੋਨਿਕ), ਬੱਚਿਆਂ ਲਈ ਭਾਰ ਤੋਲਣ ਵਾਲੀ ਮਸ਼ੀਨ, ਆਇਰਨ ਬੈਡਜ, ਬੈਡ ਸ਼ੀਟਸ, ਪਿੱਲੋਜ਼ ਵਿੱਦ ਕਵਰ, ਟੇਬਲ, ਬੇਬੀ ਟੇਬਲ, ਆਈ.ਵੀ. ਸਟੈਂਡ, ਬਲੋਅਰ, ਫਿਟੋਸਕੋਪ, ਫਿਊਟਲ ਡੋਪਲਰ, ਡਰੈਸਿੰਗ ਡਰੰਮ, ਸਰਜੀਕਲ ਟਰੇਅ, ਇਨਵਰਟਰ, ਆਟੋਕਲੇਵ, ਆਈ.ਐਲ.ਆਰ ਅਤੇ ਡੀਪ ਫਰਿਜਰ, ਬਾਈਨੋਕੁਲਰ ਮਾਈਕਰੋਸਕੋਪ।

(5) **ਮਿੰਨੀ ਪੀ.ਐਚ.ਸੀ., ਕੱਥੂ ਨੰਗਲ ਵਿਖੇ ਉਪਲਬਧ ਔਜ਼ਾਰ/ਸਮਾਨ ਦੀ ਸੂਚੀ :-**

ਲੇਬਰ ਟੇਬਲ, ਮੈਟ੍ਰਿਸ, ਫੁੱਟਰੈਸਟ, ਟੋਰਚ, ਸਟੈਥੋਸਕੋਪ, ਬੀ.ਪੀ. ਅਪਰੇਟਸ, ਆਕਸੀਜਨ ਸਿਲੰਡਰ, ਓ.ਟੀ. ਲਾਈਟ, ਸੱਕਸ਼ਨ ਮਸ਼ੀਨ (ਇਲੈਕਟਰੋਨਿਕ), ਬੱਚਿਆਂ ਲਈ ਭਾਰ ਤੋਲਣ ਵਾਲੀ ਮਸ਼ੀਨ, ਆਇਰਨ ਬੈਡਜ, ਬੈਡ ਸ਼ੀਟਸ, ਪਿੱਲੋ ਵਿੱਦ ਕਵਰ, ਟੇਬਲ, ਬੇਬੀ ਟੇਬਲ, ਐਂਬੂ ਬੈਗ, ਆਈ.ਵੀ. ਸਟੈਂਡ, ਵ੍ਹੀਲ ਚੇਅਰ, ਬਲੋਅਰ, ਫਿਊਟਲ ਡੋਪਲਰ, ਫੋਟੋਸਕੋਪ, ਡਰੈਸਿੰਗ ਡਰੰਮ, ਸਰਜੀਕਲ ਟਰੇਅ, ਬੈਡ ਸਾਈਡ ਟਰੋਲੀ, ਇਨਵਰਟਰ, ਜਨਰੇਟਰ, ਕੰਬਲ, ਆਟੋਕਲੇਵ, ਆਈ.ਐਲ.ਆਰ ਅਤੇ ਡੀਪ ਫਰਿਜਰ, ਬਾਈਨੋਕੁਲਰ ਮਾਈਕਰੋਸਕੋਪ, ਫੋਟੋਥਰੈਪੀ ਯੂਨਿਟ।

(6) **ਮਿੰਨੀ ਪੀ.ਐਚ.ਸੀ., ਵਡਾਲਾ ਵੀਰਮ ਵਿਖੇ ਉਪਲਬਧ ਔਜ਼ਾਰ/ਸਮਾਨ ਦੀ ਸੂਚੀ :-**

ਲੇਬਰ ਟੇਬਲ, ਮੈਟ੍ਰੈਸ, ਫੁੱਟਰੈਸਟ, ਟੋਰਚ, ਸਟੈਥੋਸਕੋਪ, ਬੀ.ਪੀ. ਅਪਰੇਟਸ, ਬੱਚਿਆਂ ਲਈ ਭਾਰ ਤੋਲਣ ਵਾਲੀ ਮਸ਼ੀਨ, ਆਇਰਨ ਬੈਡਜ਼, ਬੈਡ ਸ਼ੀਟਸ, ਟੇਬਲ, ਆਈ.ਵੀ. ਸਟੈਂਡ, ਡਰੈਸਿੰਗ ਡਰੰਮ, ਸਰਜੀਕਲ ਟਰੇਅ, ਇਨਵਰਟਰ, ਕੰਬਲ, ਆਈ.ਐਲ.ਆਰ ਅਤੇ ਡੀਪ ਫਰਿਜਰ, ਬਾਈਨੋਕੁਲਰ ਮਾਈਕਰੋਸਕੋਪ।

(7) **ਮਿੰਨੀ ਪੀ.ਐਚ.ਸੀ., ਮੱਤੇਵਾਲ ਵਿਖੇ ਉਪਲਬਧ ਔਜ਼ਾਰ/ਸਮਾਨ ਦੀ ਸੂਚੀ :-**

ਲੇਬਰ ਟੇਬਲ, ਮੈਟ੍ਰੈਸ, ਫੁੱਟਰੈਸਟ, ਟੋਰਚ, ਸਟੈਥੋਸਕੋਪ, ਬੀ.ਪੀ. ਅਪਰੇਟਸ, ਆਕਸੀਜਨ ਸਿਲੰਡਰ, ਓ.ਟੀ. ਲਾਈਟ, ਸੱਕਸ਼ਨ ਮਸ਼ੀਨ (ਇਲੈਕਟਰੋਨਿਕ), ਬੱਚਿਆਂ ਲਈ ਭਾਰ ਤੋਲਣ ਵਾਲੀ ਮਸ਼ੀਨ, ਆਇਰਨ ਬੈਡਜ, ਬੈਡ ਸ਼ੀਟਸ, ਪਿੱਲੋਜ਼ ਵਿੱਦ ਕਵਰ, ਟੇਬਲ, ਆਈ.ਵੀ. ਸਟੈਂਡ, ਡਰੈਸਿੰਗ ਡਰੰਮ, ਸਰਜੀਕਲ ਟਰੇਅ, ਇਨਵਰਟਰ, ਆਟੋਕਲੇਵ, ਰੈਫਰਿਜਰੇਟਰ (165 ਲੀਟਰ), ਆਈ.ਐਲ.ਆਰ ਅਤੇ ਡੀਪ ਫਰਿਜਰ, ਬਾਈਨੋਕੁਲਰ ਮਾਈਕਰੋਸਕੋਪ।

(8) **ਮਿੰਨੀ ਪੀ.ਐਚ.ਸੀ., ਸਿੱਧਵਾਂ (ਟਾਹਲੀ ਸਾਹਿਬ) ਵਿਖੇ ਉਪਲਬਧ ਔਜ਼ਾਰ/ਸਮਾਨ ਦੀ ਸੂਚੀ :-**

ਲੇਬਰ ਟੇਬਲ, ਮੈਟ੍ਰੈਸ, ਫੁੱਟਰੈਸਟ, ਟੋਰਚ, ਸਟੈਥੋਸਕੋਪ, ਬੀ.ਪੀ. ਅਪਰੇਟਸ, ਆਕਸੀਜਨ ਸਿਲੰਡਰ, ਓ.ਟੀ. ਲਾਈਟ, ਸੱਕਸ਼ਨ ਮਸ਼ੀਨ (ਇਲੈਕਟਰੋਨਿਕ), ਆਇਰਨ ਬੈਡਜ, ਬੈਡ ਸ਼ੀਟਸ, ਪਿੱਲੋਜ਼ ਵਿਦ ਕਵਰ, ਟੇਬਲ, ਆਈ.ਵੀ. ਸਟੈਂਡ, ਡਰੈਸਿੰਗ ਡਰੰਮ, ਸਰਜੀਕਲ ਟਰੇਅ, ਬੈਡ ਸਾਈਡ ਟਰੋਲੀ, ਇਨਵਰਟਰ, ਆਟੋਕਲੇਵ, ਰੈਫਰਿਜਰੇਟਰ (165 ਲੀਟਰ), ਆਈ.ਐਲ.ਆਰ ਅਤੇ ਡੀਪ ਫਰਿਜਰ, ਬਾਈਨੋਕੁਲਰ ਮਾਈਕਰੋਸਕੋਪ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਸਪੀਕਰ ਸਾਹਿਬ, ਇਸ ਦੇ ਵਿਚ ਚਵਿੰਡਾ ਦੇਵੀ ਰੂਰਲ ਹਸਪਤਾਲ ਹੈ, ਉਥੇ 2 ਡਾਕਟਰਾਂ ਦੀਆਂ ਅਸਾਮੀਆਂ ਦੱਸੀਆਂ ਗਈਆਂ ਹਨ। ਇੱਕ ਡਾਕਟਰ ਤਾਂ ਤਕਰੀਬਨ ਇੱਕ ਸਾਲ ਤੋਂ ਡੈਪੂਟੇਸ਼ਨ ਤੇ ਗਿਆ ਹੋਇਆ ਹੈ ਅਤੇ ਦੂਸਰਾ ਜਿਹੜਾ ਡਾਕਟਰ ਹੈ, ਉਹ ਪਿਛਲੇ ਮਹੀਨੇ ਤੋਂ ਛੁੱਟੀ ਲੈ ਗਿਆ ਹੈ। ਇਸ ਕਰਕੇ ਉਥੇ ਪੋਸਟਾਂ ਤਾਂ ਜ਼ਰੂਰ ਸੈਂਕਸ਼ਨਡ ਹਨ, ਬੰਦੇ ਜ਼ਰੂਰ ਉਥੇ ਤਨਖਾਹਾਂ ਲੈ ਰਹੇ ਸੀ ਪਰੰਤੂ ਇੱਕ ਡੈਪੂਟੇਸ਼ਨ ਕਾਰਨ ਅਤੇ ਇੱਕ ਛੁੱਟੀ ਤੇ ਹੋਣ ਕਾਰਨ, ਅੱਜ ਦੇ ਦਿਨ ਉਥੇ ਕੋਈ ਡਾਕਟਰ ਨਹੀਂ ਹੈ। ਇਸ ਲਈ ਮੰਤਰੀ ਜੀ ਨੂੰ ਮੇਰੀ ਬੇਨਤੀ ਹੈ ਕਿ ਦਿਹਾਤੀ ਖੇਤਰ ਵਿਚ ਸਿਹਤ ਫੈਸਿਲਟੀਜ਼ ਦੀ ਬੜੀ ਵੱਡੀ ਲੋੜ ਹੈ। ਇਸ ਲਈ ਜਲਦੀ ਤੋਂ ਜਲਦੀ ਉਥੇ ਡਾਕਟਰ ਭੇਜਣ ਦੀ ਖੇਚਲ ਕੀਤੀ ਜਾਵੇ।

**ਮਾਨਯੋਗ ਸਪੀਕਰ :** ਕਿਹੜਾ ਪਿੰਡ ਤੁਸੀਂ ਦੱਸਿਆ ਹੈ?

**ਸਰਦਾਰ ਬਿਕਰਮ ਸਿੰਘ ਮਜੀਠੀਆ :** ਸਪੀਕਰ ਸਾਹਿਬ, ਚਵਿੰਡਾ ਦੇਵੀ ਬਾਰੇ ਜ਼ਿਕਰ ਕੀਤਾ ਹੈ ਜੀ। ਉਥੇ ਜਲਦੀ ਤੋਂ ਜਲਦੀ ਡਾਕਟਰ ਪੂਰੇ ਕਰ ਦੇਣ ਜੀ। ਦੂਸਰੀ ਮੇਰੀ ਬੇਨਤੀ ਹੈ ਕਿ ਟਾਹਲੀ ਸਾਹਿਬ ਵਿਚ ਈਵਨਿੰਗ ਅਰਥਾਤ ਸ਼ਾਮ ਦੇ ਸਮੇਂ ਹਸਪਤਾਲ ਦੀ ਬੜੀ ਵੱਡੀ ਮੰਗ ਹੈ ਕਿ ਸ਼ਾਮ ਦੀ ਸਰਵਿਸ ਵੀ ਚਲਾਈ ਜਾਵੇ।

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਅਸੀਂ 214 ਨਵੇਂ ਡਾਕਟਰਾਂ ਦੀ ਭਰਤੀ ਕੀਤੀ ਹੈ, ਉਸਦੇ ਵਿਚੋਂ ਇਕ ਦੀ ਨਿਯੁਕਤੀ ਚਵਿੰਡਾ ਦੇਵੀ ਲਈ ਕਰ ਦਿੱਤੀ ਹੈ। ਜੋ ਸ਼ਾਮ ਦੀ ਤਜਵੀਜ਼ ਹੈ, ਉਹ ਸਿਹਤ ਵਿਭਾਗ ਨੇ ਤਿਆਰ ਕਰਕੇ, ਜਿਸ ਤਰ੍ਹਾਂ ਆਸਾਮ ਵਿਚ ਈਵਨਿੰਗ ਵਿਚ ਸਿਹਤ ਸਹੂਲਤ ਮਿਲਦੀ ਹੈ ਅਤੇ ਛੁੱਟੀ ਵਾਲੇ ਦਿਨ ਵੀ ਲੋਕਾਂ ਨੂੰ ਓ.ਪੀ.ਡੀ. ਮਿਲੇ, ਇਹ ਸਾਰੀ ਸਕੀਮ ਬਣਾ ਕੇ ਮੁੱਖ ਮੰਤਰੀ ਜੀ ਦੇ ਅੱਗੇ ਲੈ ਕੇ ਜਾ ਰਹੇ ਹਾਂ। ਅਸੀਂ ਤਾਂ ਚਾਹੁੰਦੇ ਹਾਂ ਕਿ ਸਾਰੇ ਪੰਜਾਬ ਵਿਚ ਹੀ ਜੋ ਆਊਟ-ਡੋਰ ਫੈਸਿਲਿਟੀਜ ਹੈ, ਉਹ ਛੁੱਟੀ ਵਾਲੇ ਦਿਨ ਵੀ ਮਿਲਣ ਅਤੇ ਸ਼ਾਮ ਨੂੰ ਵੀ ਮਿਲਣ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਸਪੀਕਰ ਸਾਹਿਬ, ਮੈਨੂੰ ਤਾਂ ਮੰਤਰੀ ਜੀ ਕੇਵਲ ਇਹੀ ਦੱਸ ਦੇਣ ਕਿ ਇਸ ਲਿਸਟ ਵਿਚ ਟਾਹਲੀ ਸਾਹਿਬ ਹੋਵੇਗਾ ਜਾਂ ਨਹੀਂ?

**ਮੰਤਰੀ :** ਸਪੀਕਰ ਸਾਹਿਬ, ਜਦੋਂ ਯੋਜਨਾ ਬਣਕੇ ਆਵੇਗੀ ਅਤੇ ਸਵੀਕਾਰ ਹੋਵੇਗੀ ਤਾਂ ਦਸਿਆ ਜਾ ਸਕਦਾ ਹੈ।

---

## ਅੰਮ੍ਰਿਤ ਪੇਪਰ ਮਿੱਲ, ਸੈਲਾ ਦੇ ਗੰਦੇ ਪਾਣੀ ਦਾ ਨਿਕਾਸ

***2157. ਚੌਧਰੀ ਮੋਹਨ ਲਾਲ :** ਕੀ ਸਿੰਚਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਅੰਮ੍ਰਿਤ ਪੇਪਰ ਮਿੱਲ, ਸੈਲਾ ਦੇ ਗੰਦੇ ਪਾਣੀ ਨੂੰ ਬੰਗਾ ਡਰੇਨ ਵਿਚ ਪੈਣ ਤੋਂ ਰੋਕਣ ਲਈ ਕੀ ਕਦਮ ਚੁੱਕੇ ਗਏ ਹਨ?

**ਸਰਦਾਰ ਜਨਮੇਜਾ ਸਿੰਘ ਸੇਖੋਂ :** ਅੰਮ੍ਰਿਤ ਪੇਪਰ ਮਿੱਲ, ਸੈਲਾ ਖੁਰਦ ਦਾ ਗੰਦਾ ਪਾਣੀ ਬੰਗਾ-ਗੋਪਾਲਪੁਰਾ ਡਰੇਨ ਵਿਚ ਨਹੀਂ ਪੈਂਦਾ। ਅੰਮ੍ਰਿਤ ਪੇਪਰ ਮਿੱਲ ਦਾ ਗੰਦਾ ਪਾਣੀ ਪਠਲਾਵਾ ਡਰੇਨ ਵਿਚੋਂ ਹੁੰਦਾ ਹੋਇਆ ਈਸਟ ਬੇਈਂ ਵਿਚ ਪੈਂਦਾ ਹੈ। ਬੰਗਾ-ਗੋਪਾਲਪੁਰ ਡਰੇਨ ਵਿਚ ਗੰਦਾ ਪਾਣੀ ਬੰਗਾ ਸ਼ਹਿਰ ਦਾ ਪੈਂਦਾ ਹੈ। ਇਸ ਪੈ ਰਹੇ ਗੰਦੇ ਪਾਣੀ ਨੂੰ ਰੁਕਵਾਉਣ ਲਈ ਉਪ ਮੰਡਲ ਅਫਸਰ, ਨਵਾਂਸ਼ਹਿਰ ਜਲ ਨਿਕਾਸ ਉਪ ਮੰਡਲ, ਨਵਾਂਸ਼ਹਿਰ ਵੱਲੋਂ ਮਿਉਂਸਿਪਲ ਕਮੇਟੀ, ਬੰਗਾ ਨੂੰ ਮਿਤੀ 06.07.2010 ਨੂੰ ਨੋਟਿਸ ਜਾਰੀ ਕੀਤਾ ਹੋਇਆ ਹੈ।

**ਚੌਧਰੀ ਮੋਹਨ ਲਾਲ :** ਸਪੀਕਰ ਸਾਹਿਬ, ਮੈਂ ਤਾਂ ਪੁੱਛਿਆ ਹੀ ਅੰਮ੍ਰਿਤ ਪੇਪਰ ਮਿੱਲ ਦੇ ਗੰਦੇ ਪਾਣੀ ਬਾਰੇ ਹੈ, ਬੰਗਾ-ਗੋਪਾਲਪੁਰ ਡਰੇਨ ਦੇ ਬਾਰੇ ਤਾਂ ਮੈਂ ਪੁੱਛਿਆ ਹੀ ਨਹੀਂ। ਇਸ ਲਈ ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਬਾਵਾ, ਗੋਬਿੰਦਪੁਰ, ਕਟਾਰੀਆ, ਚੀਕਾ ਆਦਿ ਪਿੰਡਾਂ ਦਾ ਜਿਹੜਾ ਪਾਣੀ ਹੈ, ਉਹ ਖਰਾਬ ਹੋ ਚੁੱਕਿਆ ਹੈ ਅਤੇ ਉਨ੍ਹਾਂ ਲੋਕਾਂ ਦੇ ਬਰਤਨ ਵੀ ਖਰਾਬ ਹੋ ਜਾਂਦੇ ਹਨ ਅਤੇ ਜਿਹੜੇ ਪਸ਼ੂ ਪਾਣੀ ਪੀਂਦੇ ਹਨ, ਉਨ੍ਹਾਂ ਨੂੰ ਵੀ ਬਿਮਾਰੀ ਲਗ ਜਾਂਦੀ ਹੈ ਅਤੇ ਉਸਦੀ ਗੰਦਗੀ ਤੇ ਬਦਬੂ ਬਹੁਤ ਹੈ। ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਬਾਲਾ ਪਿੰਡ ਵਿਚ ਜਿਹੜੀ ਪਾਣੀ ਦੀ ਟੈਂਕੀ ਪੰਜਾਬ ਸਰਕਾਰ ਵੱਲੋਂ ਬਣਾਈ ਹੈ, ਉਸਦਾ ਪਾਣੀ ਵੀ ਪੀਣ ਵਾਲਾ ਨਹੀਂ ਹੈ। ਲੋਕ ਕਹਿੰਦੇ ਹਨ ਕਿ ਉਸਦੇ ਵਿਚੋਂ ਵੀ ਬਦਬੂ ਆਉਂਦੀ ਹੈ। ਮੈਂ ਬੇਨਤੀ ਕਰਦਾ ਹਾਂ ਕਿ ਪਿਛਲੀ 1997-2002 ਦੀ ਵਿਧਾਨ ਸਭਾ ਵਿਚ ਇਸ ਅੰਮ੍ਰਿਤ ਪੇਪਰ ਮਿੱਲ, ਸੈਲਾ ਖੁਰਦ ਦਾ ਪਾਣੀ ਪਾਉਣ ਤੋਂ ਰੋਕਣ ਬਾਰੇ ਇੱਕ ਕਮੇਟੀ ਬਣਾਈ ਗਈ ਸੀ। ਉਸ ਸਮੇਂ ਉਨ੍ਹਾਂ ਨੇ ਵਿਸ਼ਵਾਸ ਦਿਵਾਇਆ ਸੀ ਕਿ ਉਹ ਪਾਣੀ ਪਾਉਣਾ ਬੰਦ ਕਰ ਦੇਣਗੇ ਅਤੇ ਆਪਣਾ ਪਾਣੀ ਸਾਫ ਕਰਨ ਵਾਲਾ ਪਲਾਂਟ ਲਗਾ ਲੈਣਗੇ। ਮੈਂ ਬੇਨਤੀ ਕਰਦਾ ਹਾਂ ਕਿ ਅੱਜ ਤੱਕ ਵੀ ਉਨ੍ਹਾਂ ਨੇ ਪਲਾਂਟ ਚਾਲੂ ਨਹੀਂ ਕੀਤਾ ਅਤੇ ਜਦੋਂ ਉਨ੍ਹਾਂ ਦਾ ਮੌਕਾ ਲਗਦਾ ਹੈ ਤਾਂ ਉਹ ਗੰਦਾ ਪਾਣੀ ਵੇਈਂ ਦੇ ਵਿਚ ਪਾ ਦਿੰਦੇ ਹਨ। ਕੀ ਮੰਤਰੀ ਜੀ ਵਿਸ਼ਵਾਸ ਦਿਵਾਉਣਗੇ ਕਿ ਟਾਈਮ-ਬਾਊਂਡ ਕਰਕੇ ਇਹ ਗੰਦਾ ਪਾਣੀ ਬੰਦ ਕਰਵਾਇਆ ਜਾਵੇਗਾ ਤਾਂ ਕਿ ਲੋਕਾਂ ਦੀ ਸਿਹਤ ਨਾਲ ਜੋ ਖਿਲਵਾੜ ਕੀਤਾ ਜਾ ਰਿਹਾ ਹੈ, ਇਹ ਬੰਦ ਹੋ ਜਾਵੇ।

**ਮੰਤਰੀ :** ਸਪੀਕਰ ਸਾਹਿਬ, ਪੋਲਿਊਸ਼ਨ ਬੋਰਡ ਨੇ ਮਿਤੀ 31.3.2011 ਤੱਕ ਦਾ ਉਨ੍ਹਾਂ ਨੂੰ ਟਾਈਮ ਦਿੱਤਾ ਹੈ ਔਰ ਦਸ ਲੱਖ ਰੁਪਏ ਦੀ ਗਰੰਟੀ ਵੀ ਪੇਪਰ ਮਿੱਲ ਵਾਲਿਆਂ ਤੋਂ ਲਈ ਹੈ। ਸਪੀਕਰ ਸਾਹਿਬ, ਪੰਜ-ਸੱਤ ਦਿਨ ਹੀ ਰਹਿ ਗਏ ਹਨ, ਵੇਖ ਲੈਂਦੇ ਹਾਂ। ਨਾਲੇ ਗਰੰਟੀ ਵੀ ਅਸੀਂ ਲੈ ਲਈ ਹੈ। ਫਿਰ ਵੇਖ ਲਵਾਂਗੇ।

**ਚੌਧਰੀ ਮੋਹਨ ਲਾਲ :** ਸਪੀਕਰ ਸਾਹਿਬ, ਇਹ ਗੰਦਾ ਪਾਣੀ ਕਦੋਂ ਤੱਕ ਬੰਦ ਕਰਵਾਉਣਗੇ? ਇਹ ਭਰੋਸਾ ਦਿੱਤਾ ਜਾਵੇ।

**ਮੰਤਰੀ :** ਸਪੀਕਰ ਸਾਹਿਬ, ਮੈਂ ਤਾਂ ਕਹਿ ਦਿੱਤਾ ਹੈ।

**ਮਾਨਯੋਗ ਸਪੀਕਰ :** ਇਨ੍ਹਾਂ ਨੇ ਗੱਲ ਨਹੀਂ ਸੁਣੀ, ਫਿਰ ਦੱਸ ਦਿਉ।

**ਮੰਤਰੀ :** ਸਪੀਕਰ ਸਾਹਿਬ, ਮੈਂ ਤਾਂ ਪਹਿਲਾਂ ਕਹਿ ਦਿੱਤਾ ਹੈ ਕਿ ਕਰਾਂਗੇ।

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਲਸਾੜਾ ਡਰੇਨ ਹੈ। ਇਸ ਬਾਰੇ ਹਾਊਸ ਵਿਚ ਬੜੀ ਵਾਰ ਸਵਾਲ ਆਇਆ ਹੈ ਔਰ ਕੰਪਲੇਂਟਾਂ ਵੀ ਆਈਆਂ ਹਨ। ਉਸ ਵਿਚ ਦੋ-ਤਿੰਨ ਮਿੱਲਾਂ ਦਾ ਗੰਦਾ ਪਾਣੀ ਪੈਂਦਾ ਹੈ। ਪਹਿਲਾਂ ਤਾਂ ਉਨ੍ਹਾਂ ਨੇ ਜੰਗਲਾਤ ਮਹਿਕਮੇ ਦੀਆਂ ਹਜ਼ਾਰਾਂ ਹੀ ਕਿੱਕਰਾਂ ਸੁੱਟ ਦਿੱਤੀਆਂ ਔਰ ਉਹ ਗੰਦੇ ਪਾਣੀ ਨਾਲ ਸੜ ਗਈਆਂ ਔਰ

[ ਸਰਦਾਰ ਮੱਖਣ ਸਿੰਘ ]

ਸੈਂਕੜੇ ਏਕੜ ਵਿਚ ਉਹ ਆਪਣੀ ਗੰਦੀ ਬਦਬੂ ਫੈਲਾਉਂਦਾ ਹੈ। ਹਾਊਸ ਵਿਚ ਇਸ ਬਾਰੇ ਪਹਿਲਾਂ ਵੀ ਸਵਾਲ ਆਇਆ ਹੈ, ਪਰ ਇਸ ਨੂੰ ਕੰਟਰੋਲ ਕਰਨ ਦੀ ਕੋਈ ਕੋਸ਼ਿਸ਼ ਨਹੀਂ ਕੀਤੀ ਜਾ ਰਹੀ ਹੈ। ਕਿਰਪਾ ਕਰਕੇ ਮੰਤਰੀ ਜੀ ਯਕੀਨ ਦਿਵਾਉਣ ਕਿ ਲਸਾੜਾ ਡਰੇਨ ਵਿਚ ਪੈਂਦਾ ਗੰਦਾ ਪਾਣੀ ਵੀ ਤੁਰੰਤ ਬੰਦ ਕਰਵਾ ਦਿੱਤਾ ਜਾਵੇਗਾ।

**ਮਾਨਯੋਗ ਸਪੀਕਰ :** ਇਹ ਵੱਖਰਾ ਸਵਾਲ ਕਰ ਲਓ। ਸੇਖੋਂ ਸਾਹਿਬ।

**ਮੰਤਰੀ :** ਸਪੀਕਰ ਸਾਹਿਬ, ਮੇਰੇ ਧਿਆਨ ਵਿਚ ਨਹੀਂ ਹੈ ਪਰ ਮੈਂ ਦੇਖ ਲਵਾਂਗਾ।

---

## ਚਹੁੰ-ਮਾਰਗੀ ਸੜਕਾਂ ਦੀ ਲੰਬਾਈ

***2113. ਸਰਦਾਰ ਈਸ਼ਰ ਸਿੰਘ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਰਾਜ ਵਿਚ ਚਹੁੰ-ਮਾਰਗੀ ਅਤੇ ਇਸ ਤੋਂ ਉਪਰ ਦੀਆਂ ਸੜਕਾਂ ਦੀ ਕੁੱਲ ਲੰਬਾਈ ਕਿੰਨੀ ਹੈ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਸੜਕਾਂ ਨੂੰ ਨਿਰਵਿਘਨ ਆਵਾਜਾਈ ਦੇ ਮੰਤਵ ਲਈ ਵੰਨ-ਵੇਅ ਬਣਾਇਆ ਗਿਆ ਹੈ; ਜੇਕਰ ਨਹੀਂ, ਤਾਂ ਇਸ ਦੇ ਕੀ ਕਾਰਨ ਹਨ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** (ੳ) (i) **ਨੈਸ਼ਨਲ ਹਾਈਵੇਜ਼ :-** ਰਾਜ ਵਿਚ ਲਗਭਗ 415 ਕਿ:ਮੀ: ਨੈਸ਼ਨਲ ਹਾਈਵੇ ਨੂੰ ਚਹੁੰ-ਮਾਰਗੀ ਕੀਤਾ ਜਾ ਚੁੱਕਾ ਹੈ, ਜਿਸ ਦੀ ਡਿਟੇਲ ਹੇਠ ਅਨੁਸਾਰ ਹੈ :-

| ਲੜੀ ਨੰ: | ਐਨ.ਐਚ. ਨੰ: | ਚਹੁੰ/ਛੇ ਮਾਰਗੀ ਸੜਕ ਦਾ ਨਾਮ | ਲੰਬਾਈ (ਕਿ.ਮੀ. ਵਿਚ) |
|---|---|---|---|
| 1. | 1 | ਸ਼ੰਭੂ ਬਾਰਡਰ ਤੋਂ ਲੁਧਿਆਣਾ-ਜਲੰਧਰ-ਅੰਮ੍ਰਿਤਸਰ-ਵਾਘਾ ਬਾਰਡਰ (ਬਿਧੀਪੁਰ ਰੇਲਵੇ ਕਰਾਸਿੰਗ, ਜਲੰਧਰ ਤੋਂ ਢਿਲਵਾਂ ਨੂੰ ਛੱਡ ਕੇ) | 259.420 |
| 2. | 1 ਏ | ਜਲੰਧਰ-ਭੋਗਪੁਰ ਸੈਕਸ਼ਨ ਆਫ ਜਲੰਧਰ-ਪਠਾਨਕੋਟ ਸੜਕ | 26.000 |
| 3. | 22 | ਜ਼ੀਰਕਪੁਰ-ਅੰਬਾਲਾ ਸੜਕ | 30,990 |

| | | | |
|---|---|---|---|
| 4. | 10 | ਡੱਬਵਾਲੀ-ਮਲੋਟ-ਅਬੋਹਰ-ਫਾਜ਼ਿਲਕਾ ਸੜਕ ਇੰਨ ਡੱਬਵਾਲੀ ਟਾਊਨ ਅਤੇ ਮਲੋਟ ਟਾਊਨ | 5.56 |
| 5. | 15 | ਵੇਰਕਾ ਚੌਂਕ, ਅੰਮ੍ਰਿਤਸਰ-ਤਰਨ ਤਾਰਨ ਸੜਕ ਇੰਨ ਅੰਮ੍ਰਿਤਸਰ ਸ਼ਹਿਰ। | 2.11 |
| 6. | 15 | ਫਰੀਦਕੋਟ-ਕੋਟਕਪੂਰਾ ਸੜਕ ਇੰਨ ਫਰੀਦਕੋਟ ਸਿਟੀ ਅਤੇ ਕੋਟਕਪੂਰਾ ਸਿਟੀ ਪੋਰਸ਼ਨ | 2.21 |
| 7. | 15 | ਬਾਜਾਖਾਨਾ-ਬਠਿੰਡਾ ਸੜਕ ਇੰਨ ਬਠਿੰਡਾ ਸਿਟੀ | 5.800 |
| 8. | 15 | ਬਠਿੰਡਾ-ਗਿੱਦੜਬਾਹਾ ਸੜਕ ਇੰਨ-ਗਿੱਦੜਬਾਹਾ ਸਿਟੀ | 5.09 |
| 9. | 21 | ਜ਼ੀਰਕਪਰ ਟਾਊਨ ਅਤੇ ਦੇਸੂ ਮਾਜਰਾ ਤੋਂ ਖਰੜ | 10.42 |
| 10. | 64 | ਜ਼ੀਰਕਪੁਰ-ਰਾਜਪੁਰਾ ਸੜਕ ਇੰਨ ਰਾਜਪੁਰਾ ਟਾਊਨ ਅਤੇ ਬਨੂੜ ਟਾਊਨ | 1.202 |
| 11. | 64 | ਬਹਾਦਰਗੜ੍ਹ-ਪਟਿਆਲਾ ਅਪਟੂ ਬੀ.ਐਮ.ਆਈ ਕੈਨਾਲ ਆਨ ਪਟਿਆਲਾ-ਸੰਗਰੂਰ ਸੜਕ | 16.250 |
| 12. | 64 | ਪਟਿਆਲਾ-ਸੰਗਰੂਰ ਸੜਕ ਇੰਨ ਭਵਾਨੀਗੜ੍ਹ ਟਾਊਨ | 4.675 |
| 13. | 64 | ਸੰਗਰੂਰ-ਬਰਨਾਲਾ ਸੜਕ ਨੇੜੇ ਗੁਰਦੁਆਰਾ ਮਸਤੂਆਨਾ ਸਾਹਿਬ | 1.000 |
| 14. | 64 | ਇੰਨ ਬਠਿੰਡਾ ਟਾਊਨ | 4.000 |
| 15. | 64 ਏ | ਬਠਿੰਡਾ-ਡੱਬਵਾਲੀ ਸੜਕ ਇੰਨ ਬਠਿੰਡਾ ਟਾਊਨ | 8.72 |
| 16. | 70 | ਜਲੰਧਰ-ਹੁਸ਼ਿਆਰਪੁਰ ਸੜਕ ਇੰਨ ਜਲੰਧਰ ਕੈਂਟ ਅਤੇ ਹੁਸ਼ਿਆਰਪੁਰ ਟਾਊਨ | 5.875 |
| 17. | 71 | ਇੰਨ ਖਨੌਰੀ ਟਾਊਨ | 2.400 |
| 18. | 95 | ਖਰੜ-ਲੁਧਿਆਣਾ-ਮੋਗਾ-ਫਿਰੋਜਪੁਰ ਸੜਕ ਇੰਨ ਪਿੰਡ ਘੜੂੰਆਂ-ਮੋਰਿੰਡਾ-ਖਮਾਣੋਂ-ਸਮਰਾਲਾ-ਮੁਲਾਂਪੁਰ-ਜਗਰਾਉਂ-ਮੋਗਾ | 22.931 |
| | | ਕੁੱਲ | 414.653 |

[ ਲੋਕ ਨਿਰਮਾਣ (ਭ ਤੇ ਮ) ਮੰਤਰੀ ]

(ii) **ਸਟੇਟ ਹਾਈਵੇਜ਼ :-** ਰਾਜ ਵਿਚ ਲਗਭਗ 62.255 ਕਿ:ਮੀ: ਰਾਜ ਮਾਰਗਾਂ ਨੂੰ ਚਹੁੰ-ਮਾਰਗੀ ਕੀਤਾ ਜਾ ਚੁੱਕਾ ਹੈ, ਜਿਸ ਦੀ ਡਿਟੇਲ ਹੇਠ ਅਨੁਸਾਰ ਹੈ :-

| ਲੜੀ ਨੰ: | ਰਾਜ ਮਾਰਗ ਨੰ: | ਚਹੁੰ/ਛੇ ਮਾਰਗੀ ਸੜਕ ਦਾ ਨਾਮ | ਲੰਬਾਈ (ਕਿ.ਮੀ. ਵਿਚ) |
|---|---|---|---|
| 1. | 17 | ਬਠਿੰਡਾ-ਤਲਵੰਡੀ ਸਾਬੋ | 12.000 |
| 2. | ਓ.ਡੀ.ਆਰ | ਬਨੂੜ-ਤੇਪਲਾ ਸੜਕ | 9,185 |
| 3. | 11 | ਲੁਧਿਆਣਾ-ਮਲੇਰਕੋਟਲਾ ਸੜਕ | 39,670 |
| 4. | 13 | ਬਰਨਾਲਾ-ਮਾਨਸਾ-ਸਰਦੂਲਗੜ-ਸਰਸਾ (ਸਰਦੂਲਗੜ੍ਹ ਅਤੇ ਮਾਨਸਾ ਸ਼ਹਿਰਾਂ ਵਿਚ) | 1,4000 |
| | | ਕੁੱਲ ਜੋੜ | 62.255 |

ਇਸ ਤੋਂ ਇਲਾਵਾ 312 ਕਿ.ਮੀ. ਨੈਸ਼ਨਲ ਹਾਈਵੇ ਉਪਰ ਚਹੁੰ-ਮਾਰਗੀ ਕਰਨ ਦਾ ਕੰਮ ਪ੍ਰਗਤੀ ਅਧੀਨ ਹੈ ਅਤੇ 51.65 ਕਿਲੋਮੀਟਰ ਰਾਜ ਮਾਰਗਾਂ ਨੂੰ ਚਹੁੰ-ਮਾਰਗੀ ਕਰਨ ਦੀ ਤਜਵੀਜ਼ ਹੈ।

(ਅ) ਚਹੁੰ-ਮਾਰਗੀ ਸੜਕ ਉਪਰ ਦੋਨੋਂ ਪਾਸੇ ਦੀ ਆਵਾਜਾਈ ਲਈ ਵੱਖ-ਵੱਖ ਸੜਕ (ਲੇਨ) ਹੁੰਦੀ ਹੈ ਜਿਸ ਨੂੰ ਇੱਕ ਡਿਵਾਈਡਰ (ਸੈਂਟਰਲ ਵਰਜ) ਨਾਲ ਵੱਖ ਕੀਤਾ ਹੁੰਦਾ ਹੈ। ਹਰ ਇੱਕ ਲੇਨ ਉਪਰ ਨਿਰਵਿਘਨ ਵੰਨ-ਵੇਅ ਟਰੈਫਿਕ ਹੀ ਚਲਦੀ ਹੈ।

**ਸਰਦਾਰ ਈਸ਼ਰ ਸਿੰਘ :** ਸਪੀਕਰ ਸਾਹਿਬ, ਨੈਸ਼ਨਲ ਹਾਈਵੇ-95 ਖਰੜ ਤੋਂ ਲੁਧਿਆਣਾ ਤੇ ਫਿਰ ਮੋਗੇ ਤੋਂ ਫਿਰੋਜ਼ਪੁਰ ਤੱਕ ਹੈ। ਇਸਦਾ ਜੋ ਬਾਕੀ ਰਹਿੰਦਾ ਪੋਰਸ਼ਨ ਫੋਰ-ਲੇਨ ਨਹੀਂ ਬਣਿਆ, ਕੀ ਉਸ ਸਬੰਧ ਵਿਚ ਭਾਰਤ ਸਰਕਾਰ ਨੇ ਪੈਸਾ ਦੇ ਦਿੱਤਾ ਹੈ? ਅਗਰ ਪੈਸਾ ਆ ਗਿਆ ਹੈ ਤਾਂ ਇਹ ਕੰਮ ਕਦੋਂ ਤੋਂ ਸ਼ੁਰੂ ਕੀਤਾ ਜਾਵੇਗਾ?

**ਮੰਤਰੀ :** ਸਪੀਕਰ ਸਾਹਿਬ, ਇਹ ਜਿਹੜੀ ਸੜਕ ਦੀ ਗੱਲ ਕੀਤੀ ਹੈ, ਇਸ ਦਾ ਭਾਰਤ ਸਰਕਾਰ ਨੇ ਕੋਈ ਪੈਸਾ ਨਹੀਂ ਦੇਣਾ। ਇਹ ਬੀ.ਓ.ਟੀ. ਅਧਾਰ ਤੇ ਬਣ ਰਹੀ ਹੈ। ਦੂਸਰਾ, ਇਸ ਦਾ ਫਿਰੋਜ਼ਪੁਰ ਤੋਂ ਤਲਵੰਡੀ ਭਾਈ ਤੱਕ ਚਹੁੰ-ਮਾਰਗੀ ਬਣਾਉਣ ਦਾ ਕੰਮ ਅਲਾਟ ਕਰ ਦਿੱਤਾ ਗਿਆ ਹੈ ਤੇ ਜਲਦੀ ਹੀ ਸ਼ੁਰੂ ਹੋਣ ਦੀ ਉਮੀਦ ਹੈ। ਖਰੜ ਤੋਂ ਲੁਧਿਆਣਾ ਤੱਕ ਡੀ.ਪੀ.ਆਰ. ਤਿਆਰ ਕੀਤੀ ਜਾ ਰਹੀ ਹੈ।

**ਸਰਦਾਰ ਈਸ਼ਰ ਸਿੰਘ :** ਸਪੀਕਰ ਸਾਹਿਬ, ਦੂਸਰਾ ਇਨ੍ਹਾਂ ਨੇ ਸਟੇਟ ਹਾਈਵੇ-11 ਬਾਰੇ ਕਿਹਾ ਹੈ ਕਿ ਇਹ ਲੁਧਿਆਣਾ ਤੋਂ ਮਲੇਰਕੋਟਲਾ 39.67 ਕਿਲੋਮੀਟਰ

ਚਹੁੰ-ਮਾਰਗੀ ਸੜਕ ਬਣ ਰਹੀ ਹੈ। ਸਪੀਕਰ ਸਾਹਿਬ, ਟ੍ਰੈਫਿਕ ਨੂੰ ਨਿਰਵਿਘਨ ਚੱਲਣ ਵਾਸਤੇ ਉਥੇ ਡਿਵਾਈਡਰ ਦੀ ਕੋਈ ਪ੍ਰੋਵੀਜ਼ਨ ਨਹੀਂ ਕੀਤੀ ਗਈ। ਉਥੇ ਡਿਵਾਈਡਰ ਨਹੀਂ ਬਣਾਇਆ ਗਿਆ। ਪਰ ਇਨ੍ਹਾਂ ਨੇ ਕਿਹਾ ਹੈ ਕਿ ਇਹ ਕੰਪਲੀਟ ਹੋ ਚੁੱਕਾ ਹੈ। ਇਸ ਲਈ ਮੰਤਰੀ ਜੀ ਕਲੀਅਰ ਕਰਨ ਕਿ ਇਹ ਡਿਵਾਈਡਰ ਕਦੋਂ ਤੱਕ ਬਣ ਜਾਵੇਗਾ।

**ਮੰਤਰੀ** : ਸਪੀਕਰ ਸਾਹਿਬ, ਉਹ ਸਾਰੇ ਸੈਂਟਰਲ ਵਰਜ ਅਜੇ ਬਣਾਉਣੇ ਹਨ। ਜਿਹੜੇ ਬਾਈਪਾਸ ਹਨ, ਉਨ੍ਹਾਂ ਦਾ ਕੰਮ ਅਧੂਰਾ ਹੈ, ਉਹ ਕੰਮ ਅਜੇ ਚੱਲ ਰਿਹਾ ਹੈ। ਜਦ ਬਾਈਪਾਸ ਦਾ ਕੰਮ ਕੰਪਲੀਟ ਹੋ ਗਿਆ ਤਾਂ ਲੁਧਿਆਣਾ ਤੋਂ ਮਲੇਰਕੋਟਲਾ ਸਾਰੀ ਸੜਕ ਫੋਰ-ਲੇਨ ਹੋ ਜਾਵੇਗੀ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਮੇਰੀ ਸਪਲੀਮੈਂਟਰੀ ਇਹ ਹੈ ਕਿ ਮੈਂ ਇੱਕ ਵਾਰੀ ਜ਼ਬਾਨੀ ਵੀ ਵਜ਼ੀਰ ਸਾਹਿਬ ਨੂੰ ਬੇਨਤੀ ਕੀਤੀ ਸੀ ਕਿ ਲੁਧਿਆਣਾ ਤੋਂ ਫਿਰੋਜ਼ਪੁਰ ਤੱਕ ਜਿਹੜੀ ਸੜਕ ਨੂੰ ਚਹੁੰ-ਮਾਰਗੀ ਬਣਾਉਣ ਦਾ ਜ਼ਿਕਰ ਹੋ ਰਿਹਾ ਹੈ, ਜੋ ਉਥੇ ਸੇਮ ਨਾਲਿਆਂ ਦੇ ਜਾਂ ਡਿਸਟਰੀਬਿਊਟਰੀਆਂ ਦੇ ਪੁਲ ਹਨ, ਉਹ ਬਹੁਤ ਪੁਰਾਣੇ ਤੇ ਤੰਗ ਹਨ। ਚੌਕੀਮਾਨ ਕੋਲ ਤਾਂ ਇੱਕ ਪੁਲ ਐਸਾ ਹੈ ਕਿ ਉਥੇ ਬੜੀ ਮੁੱਦਤ ਤੋਂ ਲਿਖਿਆ ਹੋਇਆ ਹੈ ਕਿ ਇਹ ਖਤਰੇ ਵਾਲਾ ਪੁਲ ਹੈ, ਇਥੋਂ ਹੌਲੀ ਚੱਲਿਆ ਜਾਵੇ। ਕੀ ਉਨ੍ਹਾਂ ਨੂੰ ਚੌੜਿਆਂ ਕਹਨ ਦੀ ਇਨ੍ਹਾਂ ਦੀ ਕੋਈ ਪ੍ਰੋਵੀਜ਼ਨ ਹੈ? ਉਥੇ ਸੜਕ ਪਹਿਲਾਂ ਨਾਲੋਂ ਦੁੱਗਣੀ ਚੌੜੀ ਹੋ ਚੁੱਕੀ ਹੈ ਮਗਰ ਪੁਲਾਂ ਦੀ ਚੌੜਾਈ ਪਹਿਲਾਂ ਜਿੰਨੀ ਹੀ ਹੈ। ਉਥੇ ਆ ਕੇ ਸੜਕ ਬਿਲਕੁੱਲ ਤੰਗ ਹੋ ਜਾਂਦੀ ਹੈ, ਇਸੇ ਕਰਕੇ ਇਹ ਕਢਵਾ ਕੇ ਦੇਖ ਲੈਣ, ਜਿੰਨੇ ਹਾਦਸੇ ਫਿਰੋਜ਼ਪੁਰ ਤੋਂ ਲੁਧਿਆਣੇ ਦੇ ਦਰਮਿਆਨ ਹੁੰਦੇ ਹਨ, ਹੋਰ ਕਿਤੇ ਵੀ ਇੰਨੇ ਹਾਦਸੇ ਨਹੀਂ ਹੁੰਦੇ ਹੋਣਗੇ। ਕੀ ਵਜ਼ੀਰ ਸਾਹਿਬ ਵਿਸ਼ਵਾਸ ਦਿਵਾਉਣਗੇ ਕਿ ਉਨ੍ਹਾਂ ਪੁਲਾਂ ਨੂੰ ਛੇਤੀ ਤੋਂ ਛੇਤੀ ਚੌੜਾ ਕਰਵਾ ਕੇ ਸੜਕ ਦੇ ਬਰਾਬਰ ਕੀਤਾ ਜਾਵੇਗਾ?

**ਮੰਤਰੀ** : ਸਪੀਕਰ ਸਾਹਿਬ, ਜਦੋਂ ਚਹੁੰ-ਮਾਰਗੀ ਕਰਨ ਦਾ ਕੰਮ ਸ਼ੁਰੂ ਹੋਏਗਾ ਤਾਂ ਉਸ ਦੇ ਨਾਲ ਇਹ ਸਾਰੇ ਜਿਹੜੇ ਪੁਲ ਹਨ, ਇਨ੍ਹਾਂ ਨੂੰ ਵੀ ਫੋਰ-ਲੇਨ ਕੀਤਾ ਜਾਵੇਗਾ। ਪੁਲਾਂ ਦਾ ਸਾਰਾ ਨਵਾਂ ਇਨਫਰਾਸਟਰਕਚਰ ਚਹੁੰ-ਮਾਰਗੀ ਕਰਨ ਸਮੇਂ ਤਿਆਰ ਕੀਤਾ ਜਾਵੇਗਾ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਇਹ ਕਦੋਂ ਤੱਕ ਹੋਏਗਾ ਜੀ?

**ਮੰਤਰੀ** : ਸਪੀਕਰ ਸਾਹਿਬ, ਮੈਂ ਦੱਸਿਆ ਹੈ ਕਿ ਉਸ ਦਾ ਕੰਮ ਐਨ.ਐਚ.ਏ.ਆਈ. ਨੇ ਅਲਾਟ ਕਰ ਦਿੱਤਾ ਹੈ। ਉਹ ਕੰਟਰੈਕਟਰ ਨੂੰ ਕੁਝ ਸਮਾਂ ਮੋਬੇਲਾਈਜ਼ ਕਰਨ ਲਈ ਦਿੰਦੇ ਹਨ। ਮੈਨੂੰ ਉਮੀਦ ਹੈ ਕਿ ਆਉਂਦੇ ਇੱਕ-ਦੋ ਮਹੀਨਿਆਂ ਵਿਚ ਇਹ ਸ਼ੁਰੂ ਹੋ ਜਾਣਾ ਚਾਹੀਦਾ ਹੈ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਜਿਕਰ ਕੀਤਾ ਹੈ ਕਿ ਇਨ੍ਹਾਂ ਪੁਲਾਂ ਦੀ ਚੌੜਾਈ ਇੱਕ ਮਾਰਗੀ ਸੜਕ ਵਾਲੀ ਹੈ। ਦੋ-ਮਾਰਗੀ ਤਾਂ ਉਥੇ ਹੋ ਚੁੱਕੀ ਹੈ, ਉਹ ਸੜਕ ਦੁੱਗਣੀ ਚੌੜੀ ਹੋ ਚੁੱਕੀ ਹੈ, ਇਹ ਦੇਖ ਲਓ ਕਿ ਉੰਨੀ ਚੌੜਾਈ ਦੌਰਾਨ ਕਿੰਨੇ ਹਾਦਸੇ ਹੁੰਦੇ ਹੋਣਗੇ।

**ਮਾਨਯੋਗ ਸਪੀਕਰ** : ਉਨ੍ਹਾਂ ਨੇ ਜਵਾਬ ਦੇ ਦਿੱਤਾ ਹੈ।

**ਸਰਦਾਰ ਅਵਤਾਰ ਸਿੰਘ ਬਰਾੜ** : ਮੇਰੀ ਬੇਨਤੀ ਇੰਨੀ ਹੈ ਕਿ ਕੀ ਇਹ ਉਸ ਕੰਮ ਨੂੰ ਪਹਿਲ ਦੇਣਗੇ?

**ਮਾਨਯੋਗ ਸਪੀਕਰ** : ਉਨ੍ਹਾਂ ਨੇ ਕਿਹਾ ਹੈ ਕਿ ਜਦੋਂ ਇਹ ਸ਼ੁਰੂ ਹੋਣੀ ਹੈ, ਉਸ ਦੇ ਨਾਲ ਹੀ ਇਹ ਬਣ ਜਾਣੇ ਹਨ।

**ਸਰਦਾਰ ਈਸ਼ਰ ਸਿੰਘ** : ਸਪੀਕਰ ਸਾਹਿਬ, ਜਿਹੜਾ ਮਲੇਰਕੋਟਲਾ-ਲੁਧਿਆਣੇ ਦੇ ਬਾਰੇ ਮੰਤਰੀ ਜੀ ਨੇ ਕਿਹਾ ਹੈ ਕਿ ਬਾਈਪਾਸ ਦਾ ਕੰਮ ਚਾਲੂ ਹੈ, ਉਸ ਬਾਰੇ ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਉਹ ਕਦੋਂ ਤੱਕ ਕੰਪਲੀਟ ਹੋ ਜਾਵੇਗਾ? ਕੋਈ ਸਮਾਂ ਨਿਸ਼ਚਿਤ ਕਰ ਦੇਣ ਕਿ ਕਿੰਨੀ ਦੇਰ ਤੱਕ ਉਹ ਬਣ ਜਾਵੇਗਾ?

**ਮੰਤਰੀ** : ਸਪੀਕਰ ਸਾਹਿਬ, ਉਹ ਆਉਂਦੇ 6 ਮਹੀਨਿਆਂ ਦੇ ਵਿਚ-ਵਿਚ ਕੰਪਲੀਟ ਹੋ ਜਾਵੇਗਾ।

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਤੋਂ ਇਹ ਆਸ਼ਵਾਸਨ ਲੈਣਾ ਚਾਹੁੰਦਾ ਹਾਂ ਅਤੇ ਇਨ੍ਹਾਂ ਕੋਲੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਲੁਧਿਆਣਾ ਤੋਂ ਫਿਰੋਜ਼ਪੁਰ ਫੋਰ-ਲੇਨਿੰਗ ਹੋ ਰਹੀ ਹੈ, ਕੀ ਇਹ ਆਪਣੀ ਟਰਮ ਦੇ ਵਿਚ ਖਤਮ ਕਰ ਲੈਣਗੇ ਕਿ ਉਸ ਤੋਂ ਬਾਅਦ... (ਹਾਸਾ)...

**ਮਾਨਯੋਗ ਸਪੀਕਰ** : ਹਾਂ ਜੀ, ਢਿੱਲੋਂ ਸਾਹਿਬ।

**ਸਰਦਾਰ ਕੇਵਲ ਸਿੰਘ ਢਿੱਲੋਂ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ, ਇਥੇ ਚਹੁੰ-ਮਾਰਗੀ ਦੀ ਗੱਲ ਚੱਲ ਰਹੀ ਹੈ, ਪਟਿਆਲਾ ਤੋਂ ਲੈ ਕੇ ...(ਵਿਘਨ)...

**ਮਾਨਯੋਗ ਸਪੀਕਰ** : ਬਈ, ਗੱਲ ਸੁਣੋ।

**ਸਰਦਾਰ ਕੇਵਲ ਸਿੰਘ ਢਿੱਲੋਂ** : ਇਹ ਬਹੁਤ ਜ਼ਰੂਰੀ ਹੈ ਜੀ। ਪਟਿਆਲੇ ਤੋਂ ਲੈ ਕੇ ਬਠਿੰਡੇ ਤੱਕ ਸਾਰਾ ਮਾਲਵਾ ਇਸ ਰੋਡ ਤੇ ਚੱਲਦਾ ਹੈ ਜੀ। ਇਹ ਦੱਸਿਆ ਜਾਵੇ ਕਿ ਇਹ ਚਹੁੰ-ਮਾਰਗੀ ਕਦੋਂ ਹੋਵੇਗੀ। ਇਸ ਉਪਰ ਜਿਹੜਾ ਹਰੀਗੜ੍ਹ ਦਾ ਪੁਲ ਹੈ, ਇਹ ਸੌ ਸਾਲ ਪੁਰਾਣਾ ਹੈ। ਇਹ ਸੜਕ ਜਿਹੜੀ ਹੈ, ਇਸ ਤੇ ਸਭ ਤੋਂ ਜਿਆਦਾ ਹਾਦਸੇ ਪਟਿਆਲੇ ਤੋਂ ਲੈ ਕੇ ਬਠਿੰਡੇ ਤੱਕ ਹੁੰਦੇ ਹਨ। ਕੀ ਮੰਤਰੀ ਸਾਹਿਬ ਦੱਸਣਗੇ ਕਿ ਕੀ ਇਸ ਸੜਕ ਨੂੰ

ਚਾਹੁੰ-ਮਾਰਗੀ ਕਰਨ ਦੀ ਕੋਈ ਤਜਵੀਜ਼ ਹੈ?

**ਮੰਤਰੀ :** ਸਪੀਕਰ ਸਾਹਿਬ, ਜਿੰਨੇ ਵੀ ਸਵਾਲ ਪੁੱਛੇ ਹਨ, ਇਸ ਦਾ ਉਨ੍ਹਾਂ ਵਿਚੋਂ ਕਿਸੇ ਨਾਲ ਵੀ ਸਬੰਧ ਨਹੀਂ ਹੈ, ਫਿਰ ਵੀ ਮੈਂ ਦੱਸਣਾ ਚਾਹੁੰਦਾ ਹਾਂ ਕਿ ਜਿਹੜੀ ਇਹ ਰੋਡ ਹੈ, ਇਸ ਦੀ ਡੀ.ਪੀ.ਆਰ. ਤਿਆਰ ਕਰਕੇ ਗੌਰਮਿੰਟ ਆਫ ਇੰਡੀਆ, ਮਨਿਸਟਰੀ ਆਫ ਰੋਡ ਟਰਾਂਸਪੋਰਟ ਨੂੰ ਭੇਜੀ ਹੋਈ ਨੂੰ ਤਕਰੀਬਨ ਚਾਰ ਮਹੀਨੇ ਹੋ ਗਏ ਹਨ। ਉਸ ਦੇ ਵਿਚ ਜਿਹੜੀ ਕੈਬਨਿਟ ਕਮੇਟੀ ਆਫ ਇਨਫਰਾਸਟਰਕਚਰ ਹੈ, ਉਸ ਦੀ ਮੀਟਿੰਗ ਨਹੀਂ ਹੋਈ, ਜਿਸ ਕਰਕੇ ਇਹ ਡਿਲੇਅ ਹੋ ਰਹੀ ਹੈ। ਵਾਰ-ਵਾਰ ਮਾਨਯੋਗ ਮੁੱਖ ਮੰਤਰੀ ਸਾਹਿਬ ਨੇ ਵੀ ਪ੍ਰਧਾਨ ਮੰਤਰੀ ਜੀ ਨੂੰ ਚਿੱਠੀ ਲਿਖੀ ਹੈ। ਅਸੀਂ ਵੀ ਮਾਨਯੋਗ ਮੰਤਰੀ ਸਾਹਿਬ ਨੂੰ ਬੇਨਤੀ ਕੀਤੀ ਹੈ ਕਿ ਮੀਟਿੰਗ ਜਲਦੀ ਕਰਵਾਈ ਜਾਵੇ। ਇੱਕ ਵਾਰੀ ਕੈਬਨਿਟ ਕਮੇਟੀ ਆਫ ਇਨਫਰਾਸਟਰੱਕਚਰ ਤੋਂ ਪਾਸ ਹੋ ਕੇ, ਜਿਹੜੀ ਟਰਿਪਲ ਪੀ.ਏ.ਸੀ. ਕਮੇਟੀ ਬਣੀ ਹੈ, ਉਸ ਦੇ ਵਿਚ ਅਪਰੂਵ ਹੋ ਕੇ ਫਿਰ ਇਹ ਕੰਮ ਸ਼ੁਰੂ ਹੋਏਗਾ। ਮੈਂ ਦੱਸਣਾ ਚਾਹੁੰਦਾ ਹਾਂ ਕਿ ਜਿਹੜੀ ਡੀ.ਪੀ.ਆਰ. ਨੌਂ ਮਹੀਨਿਆਂ ਦੇ ਵਿਚ ਤਿਆਰ ਕਰਨੀ ਸੀ, ਪੰਜਾਬ ਸਰਕਾਰ ਨੇ ਉਹ ਡੀ.ਪੀ.ਆਰ. ਸਵਾ ਚਾਰ ਮਹੀਨਿਆਂ ਵਿਚ ਤਿਆਰ ਕਰਕੇ ਕੇਂਦਰ ਨੂੰ ਭੇਜੀ ਹੈ। (ਥੰਪਿੰਗ)

---

## ਬੰਗਾ ਵਿਖੇ ਸਬਜ਼ੀ ਮੰਡੀ ਨੂੰ ਨਵੀਂ ਸਬਜ਼ੀ ਮੰਡੀ ਵਿਚ ਸ਼ਿਫਟ ਕਰਨਾ

***2156. ਚੌਧਰੀ ਮੋਹਨ ਲਾਲ :** ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਬੰਗਾ ਸ਼ਹਿਰ ਦੀ ਸਬਜ਼ੀ ਮੰਡੀ ਕਦੋਂ ਤੱਕ ਨਵੀਂ ਸਬਜ਼ੀ ਮੰਡੀ ਵਿਖੇ ਤਬਦੀਲ ਕਰ ਦਿੱਤੀ ਜਾਵੇਗੀ?

**ਸਰਦਾਰ ਸੁੱਚਾ ਸਿੰਘ ਲੰਗਾਹ :** ਸਬਜ਼ੀ ਮੰਡੀ ਬੰਗਾ ਨੂੰ ਨਵੀਂ ਸਬਜ਼ੀ ਮੰਡੀ ਵਿਖੇ ਮਿਤੀ 30.04.2011 ਤੱਕ ਸ਼ਿਫਟ ਕਰ ਦਿੱਤਾ ਜਾਵੇਗਾ।

**ਮਾਨਯੋਗ ਸਪੀਕਰ :** ਹੁਣ ਤੁਹਾਨੂੰ ਹੋਰ ਕੀ ਚਾਹੀਦਾ ਹੈ?

**ਚੌਧਰੀ ਮੋਹਨ ਲਾਲ :** ਸਪੀਕਰ ਸਾਹਿਬ, ਮੈਂ ਮੰਤਰੀ ਜੀ ਦਾ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਨਵੀਂ ਸਬਜ਼ੀ ਮੰਡੀ, ਜਿਹੜੀ ਕਿ ਮਾਨਯੋਗ ਮੁੱਖ ਮੰਤਰੀ, ਪੰਜਾਬ, ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਦੀ ਕਿਰਪਾ ਨਾਲ ਬੰਗਾ ਦੇ ਵਿਚ ਬਣੀ ਹੈ, ਉਸਨੂੰ ਸ਼ਿਫਟ ਕਰਨ ਬਾਰੇ ਦੱਸਿਆ ਹੈ। ਉਥੇ ਇੱਕ ਫੜ੍ਹ ਤਾਂ ਪਹਿਲਾਂ ਬਣਿਆ ਹੋਇਆ ਹੈ ਅਤੇ ਇੱਕ ਫੜ੍ਹ ਬਣ ਰਿਹਾ ਹੈ। ਉਸ ਦੇ ਬਾਰੇ ਮੈਂ ਮਾਨਯੋਗ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ ਉਸ ਫੜ੍ਹ ਦੇ ਵਾਸਤੇ ਪੈਸੇ ਇਨ੍ਹਾਂ ਦੇ ਮਹਿਕਮੇ ਨੇ, ਮੰਡੀ ਬੋਰਡ ਨੇ ਮੁਹੱਈਆ ਨਹੀਂ ਕਰਵਾਏ, ਉਹ ਫੰਡ ਵੀ ਦੇ ਦੇਣ। ਮੈਂ ਬਾਦਲ ਸਾਹਿਬ ਦਾ ਇਸ ਗੱਲ ਦੇ ਲਈ ਵੀ ਧੰਨਵਾਦ ਕਰਦਾ ਹਾਂ ਕਿ ਜਿਹੜੇ ਉਥੇ ਆੜ੍ਹਤੀਏ ਸਨ, ਉਨ੍ਹਾਂ ਦੀ ਮੰਗ ਸੀ ਕਿ ਸਾਨੂੰ ਸਰਕਾਰੀ ਰੇਟ ਦੇ ਉਤੇ ਦੁਕਾਨਾਂ

[ ਚੌਧਰੀ ਮੋਹਨ ਲਾਲ ]

ਮਿਲਣ, ਉਹ ਵੀ ਬਾਦਲ ਸਾਹਿਬ ਦੀ ਕਿਰਪਾ ਦੇ ਨਾਲ ਸਰਕਾਰੀ ਰੇਟ ਤੇ ਮਿਲ ਗਈਆਂ ਹਨ। ਕੀ ਮੰਤਰੀ ਜੀ ਦੱਸਣਗੇ ਕਿ ਉਹ ਫੜ੍ਹ ਦੇ ਲਈ ਪੈਸੇ ਕਦੋਂ ਤੱਕ ਦੇ ਦਿੱਤੇ ਜਾਣਗੇ?

**ਮਾਨਯੋਗ ਸਪੀਕਰ :** ਹੁਣ ਇਹ ਤਾਂ ਤੁਹਾਡਾ ਸਵਾਲ ਹੀ ਨਹੀਂ ਹੈ। ਅਗਲਾ ਸਵਾਲ, ਸਰਦਾਰ ਹਰਪ੍ਰੀਤ ਸਿੰਘ ਜੀ।

---

## ਰਜਬਾਹਿਆਂ ਦਾ ਨਵੀਨੀਕਰਨ ਕਰਨਾ

***2155. ਸਰਦਾਰ ਹਰਪ੍ਰੀਤ ਸਿੰਘ :** ਕੀ ਸਿੰਚਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਕੋਟ ਭਾਈ ਰਜਬਾਹੇ ਦੇ ਨਵੀਨੀਕਰਣ ਦੇ ਕੰਮ ਦੀ ਮੌਜੂਦਾ ਸਥਿਤੀ ਕੀ ਹੈ ;

(ਅ) ਜ਼ਿਲ੍ਹਾ ਫਰੀਦਕੋਟ ਅਤੇ ਮੁਕਤਸਰ ਵਿਚ ਰਜਬਾਹਿਆਂ ਦੇ ਨਵੀਨੀਕਰਨ ਦੇ ਕੰਮਾਂ ਦੇ ਵੇਰਵੇ ਕੀ ਹਨ?

**ਸਰਦਾਰ ਜਨਮੇਜਾ ਸਿੰਘ ਸੇਖੋਂ :** (ੳ) ਕੋਟਭਾਈ ਰਜਬਾਹੇ ਦੇ ਨਵੀਨੀਕਰਨ ਦਾ ਕੰਮ ਮੌਕੇ ਤੇ ਸ਼ੁਰੂ ਕਰ ਦਿੱਤਾ ਗਿਆ ਹੈ ਜੋ ਕਿ 30 ਅਪ੍ਰੈਲ, 2011 ਤੱਕ ਮੁਕੰਮਲ ਕਰ ਦਿੱਤਾ ਜਾਵੇਗਾ।

(ਅ) ਜ਼ਿਲ੍ਹਾ ਫਰੀਦਕੋਟ ਵਿਚ ਗੋਲੇਵਾਲਾ ਰਜਬਾਹਾ, ਮੁੱਦਕੀ ਰਜਬਾਹਾ, ਡੋਹਕ ਮਾਈਨਰ, ਬੀਹਲੇਵਾਲਾ ਮਾਈਨਰ, 3-ਆਰ ਮੁੱਦਕੀ ਮਾਈਨਰ, 3-ਆਰ ਮਾਈਨਰ ਗੋਲੇਵਾਲਾ ਅਤੇ 4-ਆਰ ਮਾਈਨਰ ਗੋਲੇਵਾਲਾ ਰਜਬਾਹਾ ਅਤੇ ਜ਼ਿਲ੍ਹਾ ਮੁਕਤਸਰ ਵਿਚ ਮੁੱਦਕੀ ਰਜਬਾਹਾ ਸਿਸਟਮ, ਨਿਊ ਚੌਤਰਾ ਮਾਈਨਰ, ਲੁਬਾਣਿਆਂਵਾਲੀ ਮਾਈਨਰ ਅਤੇ 3-ਆਰ ਮਾਈਨਰ ਮੁੱਦਕੀ ਰਜਬਾਹਾ ਸਿਸਟਮਾਂ ਦਾ ਨਵੀਨੀਕਰਨ ਕੀਤਾ ਜਾ ਚੁੱਕਾ ਹੈ।

ਇਸ ਤੋਂ ਇਲਾਵਾ ਜ਼ਿਲ੍ਹਾ ਫਰੀਦਕੋਟ ਵਿਚ ਧੂਲਕੋਟ ਰਜਬਾਹਾ ਅਤੇ ਜ਼ਿਲ੍ਹਾ ਮੁਕਤਸਰ ਵਿਚ ਈਨਾਖੇੜਾ ਮਾਈਨਰ, ਮੁਕਤਸਰ ਰਜਬਾਹਾ, ਅਰਨੀਵਾਲਾ ਰਜਬਾਹਾ, ਬੋਦੀਵਾਲਾ ਰਜਬਾਹਾ, ਕਰਮਪੱਟੀ ਮਾਈਨਰ, ਸੁਖਚੈਨ ਰਜਬਾਹਾ, ਅਬੁਲਖੁਰਨਾ ਰਜਬਾਹਾ, ਰਾਏਕਾ ਫੀਡਰ ਅਤੇ ਤਿਉਣਾ ਰਜਬਾਹਿਆਂ ਦੇ ਪ੍ਰੋਜੈਕਟ ਸਰਕਾਰ ਤੋਂ ਮਨਜ਼ੂਰ ਹੋ ਚੁੱਕੇ ਹਨ ਅਤੇ ਇਨ੍ਹਾਂ ਰਜਬਾਹਿਆਂ ਦੇ ਨਵੀਨੀਕਰਨ ਦਾ ਕੰਮ 30.6.11 ਤੱਕ ਮੁਕੰਮਲ ਕਰ ਲਿਆ ਜਾਵੇਗਾ ਅਤੇ ਜ਼ਿਲ੍ਹਾ ਫਰੀਦਕੋਟ ਵਿਚ ਕੰਮੇਆਣਾ ਮਾਈਨਰ, ਜੰਡਵਾਲਾ ਮਾਈਨਰ ਅਤੇ ਜ਼ਿਲ੍ਹਾ ਮੁਕਤਸਰ ਵਿਚ ਕੁੰਡਲ ਮਾਈਨਰ, ਅਸਪਾਲ ਰਜਬਾਹਾ, ਕੱਖਾਂਵਾਲੀ ਮਾਈਨਰ, ਦੋਦਾ ਰਜਬਾਹਾ ਅਤੇ ਜੈਤੋਂ ਰਜਬਾਹਾ ਸਿਸਟਮਾਂ ਦੇ ਨਵੀਨੀਕਰਨ ਦੇ ਪ੍ਰੋਜੈਕਟ ਮਨਜ਼ੂਰੀ ਅਧੀਨ ਹਨ। ਇਨ੍ਹਾਂ ਰਜਬਾਹਿਆਂ ਦੇ ਨਵੀਨੀਕਰਨ ਦੇ ਕੰਮ ਵੀ ਪ੍ਰੋਜੈਕਟ ਮਨਜ਼ੂਰ ਹੋਣ ਉਪਰੰਤ 30.6.11 ਤੱਕ ਮੁਕੰਮਲ ਕਰ ਲਏ ਜਾਣਗੇ।

**ਸਰਦਾਰ ਹਰਪ੍ਰੀਤ ਸਿੰਘ :** ਸਪੀਕਰ ਸਾਹਿਬ, ਮੈਂ ਸਤਿਕਾਰਯੋਗ ਮੰਤਰੀ ਸਾਹਿਬ ਦਾ ਧੰਨਵਾਦ ਕਰਨਾ ਚਾਹੁੰਦਾ ਹਾਂ ਕਿ ਜਿਹੜਾ ਇਨ੍ਹਾਂ ਨੇ ਦੱਸਿਆ ਹੈ ਕਿ ਕੋਟ ਭਾਈ ਰਜਬਾਹੇ ਦਾ ਕੰਮ ਸ਼ੁਰੂ ਹੋ ਚੁੱਕਿਆ ਹੈ ਤੇ ਇਹ 30 ਅਪ੍ਰੈਲ ਤੱਕ ਪੂਰਾ ਹੋ ਜਾਣਾ ਹੈ। ਇਸ ਤੋਂ ਇਲਾਵਾ ਜ਼ਿਲ੍ਹਾ ਫਰੀਦਕੋਟ ਤੇ ਜ਼ਿਲ੍ਹਾ ਮੁਕਤਸਰ ਦੇ ਰਜਬਾਹਿਆਂ ਦਾ ਕੰਮ ਵੀ ਮੁਕੰਮਲ ਹੋ ਚੁੱਕਿਆ ਹੈ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮੇਰੇ ਆਪਣੇ ਹਲਕੇ ਦੇ ਵਿਚ ਦਬੜਾ ਮਾਈਨਰ ਤੇ ਖੁਨਣ ਮਾਈਨਰ ਹੈ ਤੇ ਉਹ ਅਰਨੀਵਾਲਾ ਰਜਬਾਹਾ ਸਿਸਟਮ ਦੇ ਵਿਚ ਪੈਂਦਾ ਹੈ। ਵੈਸੇ ਤਾਂ ਮੰਤਰੀ ਸਾਹਿਬ ਨੇ ਆਪਣੇ ਜਵਾਬ ਵਿਚ ਵਿਸ਼ਵਾਸ ਦਿਵਾ ਦਿੱਤਾ ਹੈ ਕਿ ਇਹ 30.6.11 ਤੱਕ ਪੂਰਾ ਹੋ ਜਾਵੇਗਾ ਪਰ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਕਦੋਂ ਤੱਕ ਸ਼ੁਰੂ ਹੋ ਜਾਣਗੇ?

**ਮੰਤਰੀ :** ਸਪੀਕਰ ਸਾਹਿਬ, ਇਹ ਮੈਂ ਜੋ ਦੋ ਜ਼ਿਲ੍ਹਿਆਂ ਦੇ ਕੰਮ ਗਿਣੇ ਹਨ, ਇਹ ਕੋਈ ਤਕਰੀਬਨ 154 ਕਰੋੜ ਰੁਪਏ ਦੇ ਹਨ। ਸਰਦਾਰ ਪਰਕਾਸ਼ ਸਿੰਘ ਬਾਦਲ ਸਾਹਿਬ ਨੇ ਹੁਕਮ ਕੀਤੇ ਹਨ ਕਿ ਇਹ ਸਾਰੇ ਮਿਤੀ 30 ਜੂਨ ਤੱਕ ਮੁਕੰਮਲ ਕਰ ਲਏ ਜਾਣ। (ਥੰਪਿੰਗ)

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਪੀਕਰ ਸਾਹਿਬ, ਮੈਂ ਵੀ ਇਨ੍ਹਾਂ ਦੇ ਨਾਲ ਸ਼ਾਮਲ ਹੋਣਾ ਚਾਹੁੰਦਾ ਹਾਂ। ਜਿਵੇਂ ਇਨ੍ਹਾਂ ਨੇ ਕਿਹਾ ਹੈ ਕਿ ਬਾਦਲ ਸਾਹਿਬ ਨੇ ਹੁਕਮ ਕੀਤਾ ਹੈ ਕਿ ਸਾਰੇ ਬਣਵਾ ਦਿਉ, ਪਰ ਮਨ ਮੰਨਦਾ ਨਹੀਂ ਹੈ ਕਿਉਂਕਿ ਜਿਹੜੇ ਬੇਸਿਕ ਏਮਜ਼ ਡਿਸਟ੍ਰੀਬਿਊਟਰੀ ਨੂੰ ਬਣਾਉਣ ਦੇ ਹਨ... (ਵਿਘਨ)... ਸੇਖੋਂ ਸਾਹਿਬ, ਜਿਹੜੀ ਧੰਨਵਾਦ ਕਰਨ ਵਾਲੀ ਗੱਲ ਹੋਵੇਗੀ, ਉਸ ਦੇ ਬਾਰੇ ਧੰਨਵਾਦ ਕਰਾਂਗੇ। ਇਨ੍ਹਾਂ ਨੇ ਡਿਸਟ੍ਰੀਬਿਊਟਰੀ ਨੂੰ ਨਵੀਨੀਕਰਨ ਕਰਨ ਦੀ ਗੱਲ ਕਹੀ ਹੈ, ਇਹ ਪਾਣੀ ਵਧਾਉਣ ਦੀ ਗੱਲ ਹੈ। ਇਨ੍ਹਾਂ ਨੇ ਪਾਣੀ ਵਧਾਉਣ ਬਾਰੇ ਸਾਡੇ ਉਥੇ 22 ਕਰੋੜ ਰੁਪਿਆ ਰੱਖਿਆ ਸੀ ਤੇ ਮੈਂ ਪਿਛਲੇ ਸੈਸ਼ਨ ਦੇ ਵਿਚ ਬਾਦਲ ਸਾਹਿਬ ਨੂੰ ਮਿਲਿਆ ਸੀ and he was very gracious. ਇਨ੍ਹਾਂ ਨੇ ਨਵੀਨੀਕਰਨ ਦੇ ਲਈ 22 ਕਰੋੜ ਰੁਪਿਆ ਦੇ ਦਿੱਤਾ ਹੈ। ਇਸ ਦਾ ਅਸਰ ਕੀ ਹੋਇਆ? ਮੈਂ ਉਹ ਵੀ ਤੁਹਾਨੂੰ ਦੱਸ ਦਿਆਂ, ਕਿਤੇ ਮੇਰੇ ਭਰਾ ਇਸ ਵਹਿਮ ਦੇ ਵਿਚ ਨਾ ਆ ਜਾਣ ਕਿ ਨਵੀਨੀਕਰਨ ਹੋ ਜਾਵੇਗਾ, ਪਾਣੀ ਆ ਜਾਵੇਗਾ। ਇਨ੍ਹਾਂ ਦੇ ਹਲਕੇ ਦੇ ਵਿਚ ਲੰਮੀ ਚੋਅ, ਗੁਰੂ ਸਰ ਮਾਈਨਰ ਪੈਂਦਾ ਹੈ, ਇਸ ਦੇ ਵਿਚ 38 ਦਿਨਾਂ ਦੇ ਲਈ ਸਾਰੀ ਬੰਦੀ ਆਈ ਹੈ ਪਰ ਸਾਡੇ ਵਾਲਾ ਜਿਹੜਾ ਮਲੂਕਪੁਰ ਡਿਸਟ੍ਰੀਬਿਊਟਰੀ ਦਾ ਦੌਲਤ ਪੁਰਾ ਤੇ ਰਾਮ ਸਰਾ ਹੈ, ਇਨ੍ਹਾਂ ਦੇ ਬਾਰੇ ਮੈਂ ਤੁਹਾਨੂੰ ਦੱਸ ਦਿਆਂ ਕਿ ਕੋਈ ਵੀ 90 ਦਿਨਾਂ ਤੋਂ ਘੱਟ ਨਹੀਂ, ਮਲੂਕਪੁਰਾ 90 ਦਿਨ ਬੰਦ ਰੱਖੀ ਹੈ, ਰਾਮ ਸਰਾ 96 ਦਿਨ ਬੰਦ ਰੱਖੀ ਹੈ, ਦੌਲਤ ਪੁਰਾ 80 ਦਿਨ ਬੰਦ ਰੱਖੀ ਹੈ। ਕੀ ਫਾਇਦਾ ਹੈ 22 ਕਰੋੜ ਰੁਪਏ ਦਾ ਅਤੇ ਇਨ੍ਹਾਂ ਨੇ 154 ਕਰੋੜ ਰੁਪਏ ਦਾ ਪ੍ਰੋਗਰਾਮ ਬਣਾ ਦਿੱਤਾ। ਸੇਖੋਂ ਸਾਹਿਬ, the basic aim is to increase the water, ਕਿਸੇ ਤਰ੍ਹਾਂ ਪਾਣੀ ਟੇਲਾਂ ਤੇ ਪਹੁੰਚਾਉ।

**ਮੰਤਰੀ :** ਸਪੀਕਰ ਸਾਹਿਬ, ਇੱਕ ਐਸਕੇਪ ਭੁੱਲਰਵਾਲਾ ਕੋਲ ਸਰਹਿੰਦ ਫੀਡਰ ਥੱਲਿਓਂ ਬਣ ਰਿਹਾ ਹੈ। ਇਨ੍ਹਾਂ ਸਾਰੀਆਂ ਨਹਿਰਾਂ ਨੂੰ ਉਸ ਦਾ ਪਾਣੀ ਆਉਂਦਾ ਹੈ। ਇਸ ਵਾਰ ਚੌਧਰੀ ਸਾਹਿਬ ਵਾਲਾ, ਉਲਾਂਭਾ ਲਾਹ ਦੇਣਾ ਹੈ, ਬਾਦਲ ਸਾਹਿਬ ਦੀ ਮਿਹਰਬਾਨੀ ਨਾਲ ਉਥੇ ਐਸਕੇਪ ਬਣਾ ਦਿੱਤਾ ਹੈ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਪੀਕਰ ਸਾਹਿਬ, ਧੰਨਵਾਦ ਮੈਂ ਉਸ ਦਿਨ ਕਰ ਦੇਵਾਂਗਾ ਜਿਸ ਦਿਨ ਪਾਣੀ ਦੇ ਦੇਣਗੇ, ਉਸ ਦਿਨ ਮੈਂ ਸਭ ਤੋਂ ਪਹਿਲਾਂ ਧੰਨਵਾਦ ਕਰ ਦੇਵਾਂਗਾ। 22 ਕਰੋੜ ਦਾ ਧੰਨਵਾਦ ਵੀ ਕਰ ਦਿੰਦਾ ਪਰ ਉਸ ਦਾ ਰਿਜਲਟ ਕੋਈ ਨਹੀਂ ਆਇਆ। ...(ਵਿਘਨ)...

**ਮਾਨਯੋਗ ਸਪੀਕਰ :** ਪਾਣੀ ਪਿਛੋਂ ਆਵੇਗਾ ਤਾਂ ਹੀ ਤੁਹਾਡੇ ਤੱਕ ਆਵੇਗਾ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਪੀਕਰ ਸਾਹਿਬ, ਬੁੜ੍ਹੀ ਮਰੀ ਤਾਂ ਜੇ ਸਾਹ ਨਹੀਂ ਆਇਆ। ਇੱਥੇ ਰੌਲਾ ਪੈਸੇ ਦਾ ਨਹੀਂ, ਪਾਣੀ ਦਾ ਹੈ। (ਵਿਘਨ) ਇਹ ਡ੍ਰਿਪ ਸਿਸਟਮ ਲਗਾ ਦੇਣ, ਇਸ ਨਾਲ 70% ਪਾਣੀ ਦੀ ਬੱਚਤ ਹੋਵੇਗੀ।

**ਮਾਨਯੋਗ ਸਪੀਕਰ :** ਅਗਲਾ ਸਵਾਲ। ਸ਼੍ਰੀ ਮਦਨ ਲਾਲ ਠੇਕੇਦਾਰ ਜੀ।

---

## ਨਾਬਾਰਡ ਅਧੀਨ ਸਕੂਲ ਇਮਾਰਤਾਂ ਦੀ ਉਸਾਰੀ

*1884. **ਸ਼੍ਰੀ ਮਦਨ ਲਾਲ ਠੇਕੇਦਾਰ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪਟਿਆਲਾ ਜ਼ਿਲ੍ਹੇ ਦੇ ਤੇਪਲਾ, ਘਨੌਰ ਅਤੇ ਬਹਾਦਰਗੜ੍ਹ ਵਿਖੇ ਨਾਬਾਰਡ ਸਕੀਮ ਅਧੀਨ ਸਿਲੈਕਟ ਕੀਤੇ ਸਕੂਲਾਂ ਦੀ ਬਿਲਡਿੰਗ ਪੱਕੀ ਕਰ ਦਿੱਤੀ ਗਈ ਹੈ ਅਤੇ ਲੋੜੀਂਦੀਆਂ ਅਸਾਮੀਆਂ ਪੁਰ ਕਰ ਦਿੱਤੀਆਂ ਗਈਆਂ ਹਨ; ਜੇ ਨਹੀਂ ਤਾਂ ਇਸ ਦੇ ਕੀ ਕਾਰਨ ਹਨ ਅਤੇ ਕਦੋਂ ਤੱਕ ਸਮਾਂ ਬੱਧ ਕਰਕੇ ਕਾਰਜ ਕਰ ਦਿੱਤਾ ਜਾਵੇਗਾ?

**ਸਰਦਾਰ ਸੇਵਾ ਸਿੰਘ ਸੇਖਵਾਂ :** ਹਾਂ ਜੀ। ਨਾਬਾਰਡ ਪ੍ਰੋਜੈਕਟ ਅਧੀਨ ਉਪਰੋਕਤ ਤਿੰਨਾਂ ਸਕੂਲਾਂ ਦੀ ਬਿਲਡਿੰਗ ਦਾ ਪ੍ਰਵਾਨਿਤ ਮੁੱਖ ਹਿੱਸਾ (ਵਾਧੂ ਕਲਾਸ ਰੂਮ ਅਤੇ ਪ੍ਰਯੋਗਸ਼ਾਲਾਵਾਂ) ਮੁਕੰਮਲ ਹੈ ਅਤੇ ਬਿਲਡਿੰਗ ਪੱਕੀ ਹੋ ਚੁੱਕੀ ਹੈ। ਉਸਾਰੀ ਅਧੀਨ ਰਹਿੰਦੇ ਕੰਮ ਲਈ ਸਕੂਲ-ਵਾਰ ਵੇਰਵੇ ਹੇਠ ਦਿੱਤੇ ਜਾਂਦੇ ਹਨ :-

| ਲੜੀ ਨੰ: | ਸਕੂਲ ਦਾ ਨਾਂ | ਉਸਾਰੀ ਲਈ ਰਹਿੰਦਾ ਕੰਮ |
|---|---|---|
| 1. | ਸਸਸਸ ਤੇਪਲਾ, (ਪਟਿਆਲਾ) | 03 ਪਖਾਨੇ ਅਤੇ 100 ਰਨਿੰਗ ਫੁੱਟ ਚਾਰਦੀਵਾਰੀ ਅਜੇ ਉਸਾਰੀ ਜਾਣੀ ਹੈ। |
| 2. | ਸਸਸਸ ਘਨੌਰ, (ਪਟਿਆਲਾ) | 09 ਪਖਾਨੇ ਅਜੇ ਉਸਾਰੇ ਜਾਣੇ ਹਨ। |

| 3. | ਸਸਸਸ ਬਹਾਦਰਗੜ੍ਹ, (ਪਟਿਆਲਾ) | 04 ਪਖਾਨੇ, 07 ਹੋਰ ਕਮਰੇ ਅਤੇ 1200 ਰਨਿੰਗ ਫੁੱਟ ਚਾਰਦੀਵਾਰੀ ਅਜੇ ਉਸਾਰੀ ਜਾਣੀ ਹੈ। |
|---|---|---|

ਇਮਾਰਤਾਂ ਦੀ ਉਸਾਰੀ ਲੋਕ ਨਿਰਮਾਣ ਵਿਭਾਗ (ਭ ਅਤੇ ਮ) ਪੰਜਾਬ ਵੱਲੋਂ ਕੀਤੀ ਗਈ ਹੈ। ਫੰਡ ਘੱਟ ਜਾਣ ਕਾਰਨ ਉਪਰੋਕਤ ਅਨੁਸਾਰ ਉਸਾਰੀ ਹਿੱਤ ਕੁਝ ਕੰਮ ਬਾਕੀ ਰਹਿੰਦਾ ਹੈ। ਸਬੰਧਤ ਵਿਭਾਗ ਨੂੰ ਲੋੜੀਂਦੇ ਫੰਡ ਉਪਲੱਬਧ ਹੋਣ ਤੇ ਕੰਮ ਮੁਕੰਮਲ ਕਰਵਾ ਲਿਆ ਜਾਵੇਗਾ।

ਇਨ੍ਹਾਂ ਸਕੂਲਾਂ ਵਿਚ ਪ੍ਰਿੰਸੀਪਲਾਂ ਦੀਆਂ ਅਸਾਮੀਆਂ ਭਰੀਆਂ ਜਾ ਚੁੱਕੀਆਂ ਹਨ ਅਤੇ ਬਾਕੀ ਰਹਿੰਦੀਆਂ ਖਾਲੀ ਅਸਾਮੀਆਂ ਨੂੰ ਭਰਨ ਹਿੱਤ ਭਰਤੀ ਦੀ ਪ੍ਰਕਿਰਿਆ ਅੰਤਿਮ ਪੜਾਅ ਤੇ ਹੈ।

**ਸ਼੍ਰੀ ਮਦਨ ਲਾਲ ਠੇਕੇਦਾਰ :** ਸਪੀਕਰ ਸਾਹਿਬ, ਮੰਤਰੀ ਜੀ ਨੇ ਜਿਹੜਾ ਜਵਾਬ ਦਿੱਤਾ ਹੈ, ਇਸ ਬਿਲਡਿੰਗ ਦਾ ਕੰਮ ਅਧੂਰਾ ਪਿਆ ਹੈ। ਮੇਰੇ ਹਲਕੇ ਦੇ ਤਿੰਨ ਅਹਿਮ ਸਕੂਲ ਹਨ, ਬਹਾਦਰਗੜ੍ਹ, ਤੇਪਲਾ ਅਤੇ ਘਨੌਰ। ਜਿਹੜਾ ਤੇਪਲਾ ਵਿਖੇ ਸਕੂਲ ਹੈ ਇਥੇ ਪਿਛਲੇ ਸਾਲ ਵੀ +1 ਅਤੇ +2 ਦੀਆਂ ਕਲਾਸਾਂ ਨਹੀਂ ਲੱਗੀਆਂ। ਪ੍ਰਿੰਸੀਪਲ ਡੇਢ ਸਾਲ ਤੋਂ ਲਗਾਤਾਰ ਮੈਡੀਕਲ ਛੁੱਟੀ ਤੇ ਹੈ। ਘਨੌਰ ਸਕੂਲ ਵਿਚ ਕਮਰਸ ਅਤੇ ਫਿਜ਼ੀਕਲ ਐਜੂਕੇਸ਼ਨ ਦਾ ਕੋਈ ਟੀਚਰ ਨਹੀਂ ਹੈ। ਇਨ੍ਹਾਂ ਸਕੂਲਾਂ ਵਿਚ ਪਖਾਨਿਆਂ ਦਾ ਕੋਈ ਪ੍ਰਬੰਧ ਨਹੀਂ ਹੈ ਜਿਸ ਕਾਰਨ ਲੜਕੀਆਂ ਨੂੰ ਬਹੁਤ ਮੁਸ਼ਕਿਲ ਆਉਂਦੀ ਹੈ। ਇਨ੍ਹਾਂ ਸਕੂਲਾਂ ਵਿਚ ਟੀਚਰਾਂ ਵਾਸਤੇ ਬਾਥਰੂਮ ਅਤੇ ਚਾਰਦੀਵਾਰੀ ਦੀ ਘਾਟ ਹੈ। ਇਨ੍ਹਾਂ ਸਕੂਲਾਂ ਵਿਚ ਚੌਕੀਦਾਰ ਅਤੇ ਮਾਲੀ ਦਾ ਕੋਈ ਪ੍ਰਬੰਧ ਨਹੀਂ ਹੈ। ਮੰਤਰੀ ਜੀ ਇਨ੍ਹਾਂ ਸਕੂਲਾਂ ਦਾ ਸਟਾਫ਼ ਕਦੋਂ ਤੱਕ ਪੂਰਾ ਕਰ ਦੇਣਗੇ ਅਤੇ ਤੇਪਲਾ ਸਕੂਲ ਵਿਚ +1 ਅਤੇ +2 ਦੀਆਂ ਕਲਾਸਾਂ ਕਦੋਂ ਤੋਂ ਚਾਲੂ ਕਰਵਾ ਦੇਣਗੇ, ਇਸ ਬਾਰੇ ਜਵਾਬ ਦੇਣ।

**ਮੰਤਰੀ :** ਸਪੀਕਰ ਸਾਹਿਬ, ਇਸ ਸਵਾਲ ਦੇ ਦੋ ਹਿੱਸੇ ਹਨ। ਇੱਕ ਬਿਲਡਿੰਗ ਕੰਪਲੀਟ ਕਰਨ ਦਾ ਅਤੇ ਦੂਸਰਾ ਸਟਾਫ਼ ਪੂਰਾ ਕਰਨ ਦਾ। ਜਿੱਥੋਂ ਤੱਕ ਬਿਲਡਿੰਗ ਦੇ ਅਧੂਰੇਪਨ ਦਾ ਸਵਾਲ ਹੈ, ਪੈਸੇ ਪੂਰੇ ਨਾ ਹੋਣ ਕਰਕੇ ਇਨ੍ਹਾਂ ਬਿਲਡਿੰਗਾਂ ਦਾ ਕੰਮ ਅਧੂਰਾ ਰਹਿ ਗਿਆ ਹੈ। ਜਿਸ ਵੇਲੇ ਪੈਸੇ ਆ ਜਾਣਗੇ, ਇਨ੍ਹਾਂ ਬਿਲਡਿੰਗਾਂ ਦਾ ਕੰਮ ਪੂਰਾ ਕਰ ਦਿੱਤਾ ਜਾਵੇਗਾ। ਜਿਥੋਂ ਤੱਕ ਅਸਾਮੀਆਂ ਭਰਨ ਦੀ ਗੱਲ ਹੈ, ਇਨ੍ਹਾਂ ਤਿੰਨਾਂ ਸਕੂਲਾਂ ਵਿਚ ਪ੍ਰਿੰਸੀਪਲ ਦੀਆਂ ਅਸਾਮੀਆਂ ਭਰੀਆਂ ਜਾ ਚੁੱਕੀਆਂ ਹਨ, ਲੇਕਿਨ ਲੈਕਚਰਾਰਾਂ ਦੀਆਂ ਅਸਾਮੀਆਂ ਭਰਨ ਵਾਲੀਆਂ ਹਨ। ਅਸੀਂ ਹੁਣ ਕੱਲ੍ਹ ਤੋਂ ਹੀ ਲੈਕਚਰਾਰਾਂ ਦੇ ਆਰਡਰ ਦੇਣੇ ਸ਼ੁਰੂ ਕਰ ਦਿੱਤੇ ਹਨ। (ਥੰਪਿੰਗ) ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੇ ਸਕੂਲਾਂ ਵਿਚ ਜਿਹੜੀਆਂ ਪੋਸਟਾਂ ਖਾਲੀ ਹਨ, ਉਹ ਦੋ ਮਹੀਨਿਆਂ ਵਿਚ ਭਰ ਦਿੱਤੀਆਂ ਜਾਣਗੀਆਂ।

**ਮਾਨਯੋਗ ਸਪੀਕਰ :** ਗੱਲ ਤੁਹਾਡੀ ਸਾਰੀ ਹੋ ਗਈ ਹੈ।

**ਸ਼੍ਰੀ ਮਦਨ ਲਾਲ ਠੇਕੇਦਾਰ :** ਸਪੀਕਰ ਸਾਹਿਬ, ਮੈਂ ਜਿਹੜੀ ਗੱਲ ਕਰਨੀ ਚਾਹੁੰਦਾ ਹਾਂ ਉਹ ਇਹ ਹੈ ਕਿ ਤੇਪਲਾ ਸਕੂਲ ਦਾ ਪ੍ਰਿੰਸੀਪਲ ਡੇਢ ਸਾਲ ਤੋਂ ਵਿਦਾਊਟ ਪੇਅ ਛੁੱਟੀ ਤੇ ਹੈ ਜਿਸ ਕਾਰਨ ਕੋਈ ਟੀਚਰ ਉਥੇ ਰੁਕਦਾ ਨਹੀਂ ਹੈ ਕਿਉਂਕਿ ਜਦੋਂ ਟੀਚਰਾਂ ਨੂੰ ਤਨਖਾਹਾਂ ਦੇਣੀਆਂ ਹੁੰਦੀਆਂ ਹਨ ਉਸ ਉਤੇ ਪ੍ਰਿੰਸੀਪਲ ਦੇ ਸਾਈਨ ਜ਼ਰੂਰੀ ਹਨ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇੱਕ ਬੰਦਾ ਡੇਢ ਸਾਲ ਤੋਂ ਛੁੱਟੀ ਤੇ ਬੈਠਾ ਹੈ ਅਤੇ ਸਾਰਾ ਸਕੂਲ ਇੱਕ ਪ੍ਰਿੰਸੀਪਲ ਕਰਕੇ ਬੰਦ ਪਿਆ ਹੈ। ਮੈਂ ਜਾਣਨਾ ਚਾਹੁੰਦਾ ਹਾਂ ਕਿ ਕਿਸੇ ਹੋਰ ਪ੍ਰਿੰਸੀਪਲ ਦੀ ਉਥੇ ਕਦੋਂ ਤੱਕ ਨਿਯੁਕਤੀ ਕਰ ਦਿੱਤੀ ਜਾਵੇਗੀ। ਜਦ ਤੱਕ ਪ੍ਰਿੰਸੀਪਲ ਨਹੀਂ ਹੋਵੇਗਾ, ਸਕੂਲ ਨਹੀਂ ਚੱਲੇਗਾ। ਮੰਤਰੀ ਜੀ ਇਸ ਬਾਰੇ ਵਿਸ਼ਵਾਸ ਦੇਣ ਕਿ ਉਥੇ ਜਲਦੀ ਤੋਂ ਜਲਦੀ ਪ੍ਰਿੰਸੀਪਲ ਲਗਾਇਆ ਜਾਵੇਗਾ।

**ਮੰਤਰੀ :** ਸਪੀਕਰ ਸਾਹਿਬ, ਕੱਲ੍ਹ ਨੂੰ ਸਾਡੀ ਡੀ.ਪੀ.ਸੀ. ਹੋ ਰਹੀ ਹੈ ਅਤੇ ਅਸੀਂ ਲੈਕਚਰਾਰਾਂ ਨੂੰ ਬਤੌਰ ਪ੍ਰਿੰਸੀਪਲ ਪਰਮੋਟ ਕਰ ਰਹੇ ਹਾਂ। ਮੈਂ ਮੈਂਬਰ ਸਾਹਿਬ ਨੂੰ ਯਕੀਨ ਦਿਵਾਉਂਦਾ ਹਾਂ ਕਿ ਕੱਲ ਨੂੰ ਡੀ.ਪੀ.ਸੀ. ਹੋਣ ਤੋਂ ਬਾਅਦ ਇਨ੍ਹਾਂ ਨੂੰ ਇੱਕ ਮਹੀਨੇ ਦੇ ਵਿਚ-ਵਿਚ ਬਤੌਰ ਪ੍ਰਿੰਸੀਪਲ ਪੋਸਟਾਂ ਦੇ ਦੇਵਾਂਗੇ।

**ਸ਼੍ਰੀ ਮਦਨ ਲਾਲ ਠੇਕੇਦਾਰ :** ਬਹੁਤ-ਬਹੁਤ ਧੰਨਵਾਦ ਜੀ।

**ਮਾਨਯੋਗ ਸਪੀਕਰ :** ਸੇਖਵਾਂ ਸਾਹਿਬ, ਮੈਂ ਗੱਲ ਕਰਦਾ ਹਾਂ ਕਿ ਜਿਹੜੇ ਮੁਲਾਜ਼ਮ ਬਹੁਤ ਲੰਬੀ ਛੁੱਟੀ ਤੇ ਜਾਂਦੇ ਹਨ, ਉਨ੍ਹਾਂ ਦਾ ਪ੍ਰੋਵੀਜ਼ਨ ਉਥੋਂ ਬਦਲ ਦਿਉ ਅਤੇ ਉਥੇ ਉਨ੍ਹਾਂ ਦੀ ਜਗ੍ਹਾ ਕੋਈ ਹੋਰ ਬੰਦਾ ਲਗਾ ਦਿਉ। ਉਥੇ ਉਹ ਬੰਦਾ ਲਗਾ ਦਿੱਤਾ ਜਾਵੇ ਜਿਹੜਾ ਉਥੇ ਰਹਿ ਕੇ ਡਿਊਟੀ ਕਰ ਸਕੇ ਅਤੇ ਬੱਚਿਆਂ ਨੂੰ ਲੌਸ ਨਾ ਹੋਵੇ, ਨਹੀਂ ਤਾਂ ਲੰਮੀ ਛੁੱਟੀ ਬੇਹਿਸਾਬੀ ਬਣ ਜਾਂਦੀ ਹੈ। ਹੁਣ ਅਗਲਾ ਸਵਾਲ।

---

## ਪੰਜਾਬ ਲਈ ਸਪੈਸ਼ਲ ਪੈਕੇਜ਼ ਦੀ ਤਜਵੀਜ਼

*1941. **ਸਰਦਾਰ ਰਣਦੀਪ ਸਿੰਘ ਨਾਭਾ :** ਕੀ ਉਦਯੋਗ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਵਿਚ ਉਦਯੋਗਾਂ ਦੀ ਰੱਖਿਆ ਕਰਨ ਅਤੇ ਇਨ੍ਹਾਂ ਨੂੰ ਸ਼ਕਤੀਸ਼ਾਲੀ ਬਣਾਉਣ ਲਈ ਸਪੈਸ਼ਲ ਆਰਥਿਕ ਜ਼ੋਨ ਜਾਂ ਸਪੈਸ਼ਲ ਪੈਕੇਜ਼ ਮੁਹੱਈਆ ਕਰਵਾਉਣ ਲਈ ਮੌਜੂਦਾ ਸਰਕਾਰ ਦੁਆਰਾ ਕੇਂਦਰੀ ਸਰਕਾਰ ਨੂੰ ਕੋਈ ਤਜਵੀਜ਼ ਭੇਜੀ ਗਈ ਹੈ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਵੇਰਵੇ ਕੀ ਹਨ?

**ਸ਼੍ਰੀ ਮਨੋਰੰਜਨ ਕਾਲੀਆ :** ਭਾਰਤ ਸਰਕਾਰ ਦੇ ਸਪੈਸ਼ਲ ਇਕਨਾਮਿਕ ਜ਼ੋਨ ਐਕਟ ਵਿਚ ਕੋਈ ਅਜਿਹੀ ਵਿਵਸਥਾ ਨਹੀਂ ਹੈ ਜਿਸ ਅਧੀਨ ਕਿਸੇ ਵੀ ਸਮੁੱਚੇ ਰਾਜ ਨੂੰ

ਸਪੈਸ਼ਲ ਇਕਨਾਮਿਕ ਜ਼ੋਨ ਦਾ ਦਰਜਾ ਦਿਤਾ ਜਾਵੇ। ਇਸ ਲਈ ਅਜਿਹੀ ਕੋਈ ਤਜਵੀਜ਼ ਭਾਰਤ ਸਰਕਾਰ ਨੂੰ ਭੇਜਣ ਦਾ ਸਵਾਲ ਪੈਦਾ ਨਹੀਂ ਹੁੰਦਾ।

ਫਿਰ ਵੀ ਰਾਜ ਸਰਕਾਰ ਵਿਸ਼ੇਸ਼ ਆਰਥਿਕ ਪੈਕੇਜ ਲਈ ਭਾਰਤ ਸਰਕਾਰ ਨਾਲ ਪੰਜਾਬ ਦੀ ਉਦਯੋਗਿਕ ਇਕਾਈਆਂ ਨੂੰ ਉਹੀ ਸਹੂਲਤਾਂ, ਜੋ ਕਿ ਗੁਆਂਢੀ ਰਾਜਾਂ ਹਿਮਾਚਲ ਪ੍ਰਦੇਸ਼, ਜੰਮੂ ਅਤੇ ਕਸ਼ਮੀਰ ਅਤੇ ਉਤਰਾਖੰਡ ਦੀਆਂ ਉਦਯੋਗਿਕ ਇਕਾਈਆਂ ਨੂੰ ਦਿੱਤੀਆਂ ਗਈਆਂ ਹਨ, ਦੇ ਆਧਾਰ ਤੇ ਦੇਣ ਲਈ ਮਾਮਲੇ ਦੀ ਪੈਰਵੀ ਭਾਰਤ ਸਰਕਾਰ ਨਾਲ ਕਰ ਰਹੀ ਹੈ।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਸਪਲੀਮੈਂਟਰੀ ਹੈ ਜੀ। ਮੈਨੂੰ ਲਗਦਾ ਹੈ ਕਿ ਵਜ਼ੀਰ ਸਾਹਿਬ ਦੀ ਮੇਰੇ ਨਾਲ ਕੋਈ ਨਰਾਜ਼ਗੀ ਹੈ। ਜੇ ਕੋਈ ਸਵਾਲ ਪੁੱਛਿਆ ਜਾਂਦਾ ਹੈ ਤਾਂ ਇਨ੍ਹਾਂ ਦਾ ਜਵਾਬ 'ਨਹੀਂ ਜੀ' ਵਿਚ ਹੁੰਦਾ ਹੈ। ਸਪੀਕਰ ਸਾਹਿਬ, ਮੇਰੇ ਸਵਾਲ ਹੀ ਬਾਦਲ ਸਾਹਿਬ ਨੂੰ ਲਗਵਾ ਦਿਆ ਕਰੋ ਤਾਂ ਸੁਖਾਲੇ ਰਹਾਂਗੇ। (ਹਾਸਾ) ਮੇਰੀ ਬੇਨਤੀ ਹੈ ਕਿ ਇੱਕ ਪਾਸੇ ਤਾਂ ਇਨ੍ਹਾਂ ਨੇ ਸਦਨ ਵਿਚ ਜਵਾਬ ਵਿਚ ਕਿਹਾ ਹੈ ਕਿ ਸਵਾਲ ਹੀ ਪੈਦਾ ਨਹੀਂ ਹੁੰਦਾ ਕਿ ਸੈਂਟਰਲ ਗੌਰਮਿੰਟ ਨੂੰ ਕੋਈ ਪਰਪੋਜ਼ਲ ਸਪੈਸ਼ਲ ਇਕਨੌਮਿਕ ਪੈਕੇਜ਼ ਇੰਡਸਟਰੀ ਲਈ ਭੇਜੀਏ ਪਰ ਦੂਜੇ ਪਾਸੇ ਆਪਾਂ ਮੰਨਦੇ ਹਾਂ ਕਿ ਸਾਡੇ ਪੰਜਾਬ ਸੂਬੇ ਦੀ ਇੰਡਸਟਰੀ ਦੂਜੇ ਸੂਬਿਆਂ ਵਿਚ ਜਾ ਰਹੀ ਹੈ। ਮੇਰਾ ਖਿਆਲ ਹੈ ਕਿ ਅੱਜ ਲਗਤਗ 70% ਬੱਦੀ ਤੋਂ ਇੰਡਸਟਰੀ ਬਿਲਿੰਗ ਕਰ ਰਹੀ ਹੈ ਜਿਹੜਾ ਕਿ ਆਪਣੇ ਸੂਬੇ ਨੂੰ ਰੈਵੇਨਿਊ ਦਾ ਲੌਸ ਹੈ। ਦੂਜੀ ਗੱਲ, ਤੁਸੀਂ ਜਵਾਬ ਦੇ ਵਿਚ ਜ਼ਿਕਰ ਕਰ ਰਹੇ ਹੋ ਕਿ ਅਸੀਂ ਗੌਰਮਿੰਟ ਆਫ ਇੰਡੀਆ ਨਾਲ ਪਰਸਿਊ ਕਰ ਰਹੇ ਹਾਂ ਕਿ ਜਿਵੇਂ ਹਿਮਾਚਲ, ਜੰਮੂ ਕਸ਼ਮੀਰ ਤੇ ਉਤਰਾਖੰਡ ਵਿਚ ਇੰਡਸਟਰੀ ਲਈ ਪੈਕੇਜ਼ ਹੈ, ਉਸੇ ਤਰ੍ਹਾਂ ਪੰਜਾਬ ਨੂੰ ਵੀ ਦਿੱਤਾ ਜਾਵੇ। ਮੈਨੂੰ ਇਹ ਸਮਝ ਨਹੀਂ ਆਇਆ ਕਿ ਇਹ ਜੋ ਜਵਾਬ ਦਿੱਤਾ ਹੈ ਇਹ ਸੈਲਫ ਕੰਟਰਾਡਿਕਟਰੀ ਹੈ। ਇੱਕ ਪਾਸੇ ਤੁਸੀਂ ਕਹਿੰਦੇ ਹੋ ਕਿ ਪਰਪੋਜ਼ਲ ਭੇਜਣ ਦੀ ਕੋਈ ਸੰਭਾਵਨਾ ਹੀ ਨਹੀਂ ਹੈ ਕਿਉਂਕਿ ਸੈਂਟਰਲ ਗੌਰਮਿੰਟ ਵੱਲੋਂ ਅਜਿਹੀ ਕੋਈ ਵਿਵਸਥਾ ਐਕਟ ਵਿਚ ਨਹੀਂ ਹੈ। ਦੂਜੇ ਪਾਸੇ ਮੇਰਾ ਸਵਾਲ ਹੈ ਕਿ ਇਹ ਜ਼ਿਕਰ ਕਰ ਰਹੇ ਹਨ ਕਿ ਅਸੀਂ ਗੌਰਮਿੰਟ ਨਾਲ ਪਰਸਿਊ ਕਰ ਰਹੇ ਹਾਂ। Is the Punjab Government sincere towards the industry? If it is so, ਪੰਜਾਬ ਗੌਰਮਿੰਟ ਨੇ ਹਾਲੇ ਤੱਕ ਸੈਂਟਰਲ ਗੌਰਮਿੰਟ ਨੂੰ ਪ੍ਰੋਪੋਜ਼ਲ ਭੇਜਣ ਸਬੰਧੀ ਕੀ ਕੀਤਾ ਹੈ? ਇਸ ਦਾ ਜਵਾਬ ਦਿਵਾ ਦਿਉ ਜੀ।

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਜਿਥੋਂ ਤੱਕ ਇਨ੍ਹਾਂ ਦੀ ਚਿੰਤਾ ਦਾ ਤਾਅਲੁੱਕ ਹੈ, ਉਹ ਤਾਂ ਠੀਕ ਹੈ। ਜਿਥੋਂ ਤੱਕ ਇਨ੍ਹਾਂ ਨੇ ਸਵਾਲ ਕੀਤਾ ਸੀ, ਉਹ ਹੈ ਕਿ ਕੀ ਪੂਰੀ ਸਟੇਟ ਨੂੰ ਸਪੈਸ਼ਲ ਇਕਨਾਮਿਕ ਜ਼ੋਨ ਡਿਕਲੇਅਰ ਕਰਨ ਦੀ ਕੋਈ ਤਜਵੀਜ਼ ਹੈ? ਬੇਸੀਕਲੀ ਸਪੈਸ਼ਲ ਇਕਨਾਮਿਕ ਜ਼ੋਨ ਐਕਟ ਗੌਰਮਿੰਟ ਆਫ ਇੰਡੀਆ ਨੇ ਬਣਾਇਆ ਹੈ। ਉਸ ਦੇ ਤਹਿਤ ਪਹਿਲਾਂ ਪੰਜਾਬ ਵਿਚ ਸਪੈਸ਼ਲ ਇਕਨਾਮਿਕ ਜ਼ੋਨ ਪਾਲਿਸੀ ਸੀ। ਸੋ, ਪੰਜਾਬ ਵਿਚ ਉਸ ਨੂੰ ਅਸੀਂ ਸਪੈਸ਼ਲ ਇਕਨਾਮਿਕ ਜ਼ੋਨ ਐਕਟ ਅਧੀਨ ਬਣਾਇਆ ਹੈ।

[ ਉਦਯੋਗ ਮੰਤਰੀ ]

ਪੰਜਾਬ ਪੂਰੇ ਭਾਰਤ ਵਿਚੋਂ ਛੇਵਾਂ ਸਟੇਟ ਬਣਿਆ ਹੈ ਜਿਸ ਨੇ ਐਕਟ ਪਾਸ ਕੀਤਾ ਹੈ। ਸੋ, ਇਸ ਦੀ ਤਹਿ ਤੇ ਇਹ ਐਸ.ਈ.ਜੈੱਡ ਨੂੰ ਇਕਨਾਮਿਕ ਪੈਕੇਜ਼ ਨਾਲ ਕੰਨਫਿਊਜ਼ ਕਰ ਰਹੇ ਹਨ। ਮਾਨਯੋਗ ਸਪੀਕਰ ਸਾਹਿਬ, ਮੈਂਬਰ ਸਾਹਿਬ ਕੰਨਫਿਊਜ਼ ਕਰ ਰਹੇ ਹਨ। ਸਪੈਸ਼ਲ ਇਕਨਾਮਿਕ ਜ਼ੋਨ ਜੋ ਹੈ, ਇਹ ਇੱਕ ਤਰ੍ਹਾਂ ਦੀ ਫਾਰੇਨ ਟੈਰੇਟਰੀ ਹੁੰਦੀ ਹੈ, ਇਸ ਐਕਟ ਥੱਲੇ ਜਿਹੜਾ ਪ੍ਰਾਈਵੇਟ ਪਲੇਅਰ, ਡਿਵੈਲਪਰ ਹੈ, ਉਸ ਨੇ ਜਿਹੜਾ ਉਦਯੋਗ ਲਗਾਉਣਾ ਹੈ, ਉਹ ਉਸ ਨੂੰ ਆਪਣੇ ਤੌਰ ਤੇ ਖਰੀਦਦਾ ਹੈ ਔਰ ਉਸ ਨੂੰ ਫੈਸੀਲਿਟੀਜ਼ ਮਿਲਦੀਆਂ ਹਨ ਜੋ ਕਿ ਇਸ ਤਰ੍ਹਾਂ ਹਨ : 100% income tax exemption for five years, 50% income tax exemption for the next five years and 30% income tax exemption for the next five years. ਇਸ ਤਰ੍ਹਾਂ ਲਗਭਗ 15 ਸਾਲ ਤੱਕ ਟੈਕਸ ਤੋਂ ਐਗਜ਼ੰਪਸ਼ਨ ਮਿਲਦੀ ਹੈ। ਉਸ ਦਾ ਮੀਨੀਮਮ ਰਿਕੁਆਇਰਡ ਏਰੀਆ 100 ਏਕੜ ਮਲਟੀਪ੍ਰੋਡਕਟੀਵਿਟੀ ਲਈ ਹੈ, 250 ਏਕੜ ਪ੍ਰੋਡਕਟ ਸਪੈਸੇਫਿਕ ਲਈ ਹੈ, 40 ਏਕੜ ਵੇਅਰ ਹਾਊਸ ਲਈ ਹੈ ਅਤੇ 25 ਏਕੜ ਆਈ.ਟੀ. ਲਈ ਹੈ। ਸੋ, ਇਹ ਜਿਥੋਂ ਤੱਕ ਸਪੈਸ਼ਲ ਇਕਨਾਮਿਕ ਜ਼ੋਨ ਦਾ ਸਵਾਲ ਹੈ, ਉਸ ਦੇ ਤਹਿਤ ਕੋਈ ਵੀ ਪ੍ਰਾਈਵੇਟ ਪਲੇਅਰ, ਕੋਈ ਇੰਡਸਟਰੀਲਿਸਟ ਇੰਡਸਟਰੀ ਲਗਾ ਸਕਦਾ ਹੈ। ਅਸੀਂ ਉਸ ਦਾ ਵੈਲਕਮ ਕਰਦੇ ਹਾਂ। ਇੱਥੇ ਕੁਆਰਕ ਔਰ ਰੈਨਬੈਕਸੀ ਨੇ ਪ੍ਰੋਜੈਕਟ ਲਗਾਇਆ ਹੈ ਔਰ 16 ਹੋਰ ਪ੍ਰੋਪੋਜ਼ਲਜ਼ ਅਜੇ ਪਾਈਪਲਾਈਨ ਵਿਚ ਹਨ। ਜਿੱਥੋਂ ਤੱਕ ਇਕਨਾਮਿਕ ਪੈਕੇਜ ਦਾ ਤਾਅਲੁੱਕ ਹੈ ਉਸ ਸਬੰਧੀ, ਮਾਨਯੋਗ ਸਪੀਕਰ ਸਾਹਿਬ, ਜਿਹੜੇ ਸ਼੍ਰੋਮਣੀ ਅਕਾਲੀ ਦਲ-ਭਾਰਤੀ ਜਨਤਾ ਪਾਰਟੀ ਦੀ ਸਰਕਾਰ ਨੇ ਉਪਰਾਲੇ ਕੀਤੇ ਹਨ, ਉਹ ਇਹ ਹਨ ਕਿ ਭਾਰਤ ਸਰਕਾਰ ਵਲੋਂ ਗੁਆਂਢੀ ਰਾਜਾਂ ਹਿਮਾਚਲ ਪ੍ਰਦੇਸ਼, ਜੰਮੂ ਕਸ਼ਮੀਰ ਵਿਚ ਸਥਾਪਿਤ ਉਦਯੋਗਿਕ ਇਕਾਈਆਂ ਲਈ ਰਿਆਇਤਾਂ ਦਾ ਵਿਸ਼ੇਸ਼ ਪੈਕੇਜ਼ ਮੁਹੱਈਆ ਕਰਵਾਇਆ ਗਿਆ ਸੀ। ਉਸੇ ਪੈਕੇਜ ਦੀ ਅਸੀਂ ਕੇਂਦਰ ਤੋਂ ਮੰਗ ਕੀਤੀ ਹੈ ਕਿ ਉਹ ਪੈਕੇਜ ਪੰਜਾਬ ਨੂੰ ਵੀ ਦਿੱਤਾ ਜਾਵੇ। ਇਹ ਪੈਕੇਜ ਉਨ੍ਹਾਂ ਉਦਯੋਗਿਕ ਇਕਾਈਆਂ ਤੇ ਲਾਗੂ ਸੀ ਜਿਹੜੀਆਂ ਮਿਤੀ 31.3.2010 ਤੱਕ ਉਤਪਾਦਨ ਵਿਚ ਆਈਆਂ ਸਨ। ਇਸ ਸਬੰਧ ਵਿਚ ਮਾਨਯੋਗ ਮੁੱਖ ਮੰਤਰੀ ਜੀ ਨੇ ਪ੍ਰਧਾਨ ਮੰਤਰੀ ਜੀ ਨੂੰ 2 ਚਿੱਠੀਆਂ ਮਿਤੀ 16.3.2007 ਅਤੇ ਮਿਤੀ 22.9.2008 ਨੂੰ ਲਿਖੀਆਂ ਸਨ। ਇਹ ਡੈਮੀ-ਆਫੀਸ਼ਲ ਲੈਟਰਜ਼ ਲਿਖੀਆਂ ਸਨ ਪਰ ਭਾਰਤ ਸਰਕਾਰ ਵਲੋਂ ਕੋਈ ਵੀ ਹਾਂ ਪੱਖੀ ਹੁੰਗਾਰਾ ਨਹੀਂ ਮਿਲਿਆ। ਇਸ ਦੇ ਵਿਪਰੀਤ ਭਾਰਤ ਸਰਕਾਰ ਨੇ ਜੰਮੂ ਤੇ ਕਸ਼ਮੀਰ ਅਤੇ ਉਤਰਾਖੰਡ ਰਾਜਾਂ ਨੂੰ ਹੀ ਹੋਰ ਸਪੈਸ਼ਲ ਇਕਨਾਮਿਕ ਪੈਕੇਜ ਦੇ ਦਿੱਤੇ। ਸੋ, ਇਸ ਉਪ੍ਰੰਤ ਪੰਜਾਬ ਦੇ ਨਾਲ ਲਗਦੇ ਸੂਬਿਆਂ ਵਿਚ ਦਿੱਤੀਆਂ ਗਈਆਂ ਟੈਕਸ ਛੋਟਾਂ ਨੇ ਪੰਜਾਬ ਦੇ ਉਦਯੋਗੀਕਰਨ ਉੱਤੇ ਮਾੜਾ ਅਸਰ ਪਾਉਣਾ ਸ਼ੁਰੂ ਕੀਤਾ। ਇਸ ਬਾਰੇ ਅਸੀਂ ਮਿਤੀ 20.1.2010 ਨੂੰ ਕੈਬਿਨਟ ਮੀਟਿੰਗ ਵਿਚ ਵੀ ਇੱਕ ਰੈਜ਼ੋਲਿਊਸ਼ਨ ਪਾਸ ਕੀਤਾ ਸੀ। ਮੰਤਰੀ ਮੰਡਲ ਦੇ ਇਸ ਫੈਸਲੇ ਬਾਰੇ ਮਾਨਯੋਗ ਮੁੱਖ ਮੰਤਰੀ ਪੰਜਾਬ ਨੇ ... (ਵਿਘਨ, ਸ਼ੋਰ)

(ਵਿਰੋਧੀ ਧਿਰ ਵਲੋਂ ਕੁਝ ਅਵਾਜ਼ਾਂ : ਇੱਦਾਂ ਹੀ ਲੰਘਾ ਦਿਉ ਟਾਈਮ।)

ਕੈਬਿਨਟ ਦੀ ਮੀਟਿੰਗ ਵਿਚ ਵੀ ਚਿੰਤਾ ਜਤਾਈ ਸੀ। ਉਸ ਤੋਂ ਬਾਅਦ ਇੱਕ ਡੈਮੀ-ਆਫੀਸ਼ਲ ਲੈਟਰ ਪ੍ਰਧਾਨ ਮੰਤਰੀ ਜੀ ਨੂੰ ਮਿਤੀ 20.9.2010 ਨੂੰ ਲਿਖਿਆ ਗਿਆ ਸੀ।...

**ਮਾਨਯੋਗ ਸਪੀਕਰ** : ਗੱਲ ਛੋਟੀ ਕਰੋ।

**ਮੰਤਰੀ** : ਸਪੀਕਰ ਸਾਹਿਬ, ਗੱਲ ਪੂਰੀ ਕਰ ਲੈਣ ਦਿਉ ਜੀ। (ਵਿਘਨ, ਸ਼ੋਰ) ਉਸ ਵਿਚ ਲਿਖਿਆ ਸੀ ਕਿ ਮਿਤੀ 31.3.2010 ਦੀ ਤਰੀਕ ਵਿਚ ਐਕਸਟੈਂਸ਼ਨ ਨਾ ਦਿੱਤੀ ਜਾਵੇ। ਸੋ, ਉਸ ਦਾ ਵੀ ਉਨ੍ਹਾਂ ਵਲੋਂ ਕੋਈ ਜਵਾਬ ਨਹੀਂ ਆਇਆ। ਫਿਰ ਅਸੀਂ ਸੁਪਰੀਮ ਕੋਰਟ ਵਿਚ ਸਿਵਲ ਸੂਟ ਦਾਇਰ ਕੀਤਾ। (ਵਿਘਨ, ਸ਼ੋਰ) ਉਥੇ ਜਿਹੜਾ ਗੌਰਮਿੰਟ ਆਫ ਇੰਡੀਆ ਵਲੋਂ ਜਵਾਬ... (ਵਿਘਨ, ਸ਼ੋਰ)

**ਮਾਨਯੋਗ ਸਪੀਕਰ** : ਤੁਹਾਡੀ ਗੱਲ ਛੋਟੀ ਹੋ ਸਕਦੀ ਸੀ।

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਪੁੱਛਿਆ ਹੈ ਕਿ ਕੀ ਉਪਰਾਲੇ ਕੀਤੇ ਹਨ, ਉਸ ਬਾਰੇ ਹੀ ਮੈਂ ਗੱਲ ਕਰ ਰਿਹਾ ਹਾਂ। (ਵਿਘਨ, ਸ਼ੋਰ) ਉਪਰਾਲੇ ਦੱਸ ਰਹੇ ਹਾਂ ਕਿ ਅਸੀਂ ਕਿੰਨੇ ਚਿੰਤਤ ਹਾਂ। ਉਸ ਲਈ ਅਸੀਂ ਸੁਪਰੀਮ ਕੋਰਟ ਵਿਚ ਸਿਵਲ ਸੂਟ ਫਾਈਲ ਕੀਤਾ। (ਵਿਘਨ, ਸ਼ੋਰ) ਉਥੇ ਗੌਰਮਿੰਟ ਆਫ ਇੰਡੀਆ ਨੇ ਰਿਪਲਾਈ ਦਿੱਤਾ ਕਿ ਅਸੀਂ ਮਿਤੀ 31.3.2010 ਤੱਕ ਦੀ ਤਰੀਕ ਨੂੰ ਅੱਗੇ ਐਕਸਟੈਂਡ ਨਹੀਂ ਕਰ ਰਹੇ। ਲੇਕਿਨ ਉਸ ਦੇ ਬਾਵਜੂਦ ਉਨ੍ਹਾਂ ਨੇ 22.12.2010 ਨੂੰ ਇੱਕ ਸਰਕੂਲਰ ਜਾਰੀ ਕੀਤਾ ਔਰ ਉਸ ਵਿਚ ਉਨ੍ਹਾਂ ਨੇ ਕਿਹਾ (ਵਿਘਨ, ਸ਼ੋਰ)...

**ਮਾਨਯੋਗ ਸਪੀਕਰ** : ਮੇਰੀ ਗੱਲ ਸੁਣੋ ਜਰਾ। ਇਨ੍ਹਾਂ ਲੰਮਾ ਸਮਾਂ ਜੇਕਰ ਤੁਸੀਂ ਸਵਾਲਾਂ ਦੇ ਜਵਾਬ ਵਿਚ ਲਗਾ ਦਿਉਗੇ, ਫਿਰ ਤਾਂ ਦੋ ਸਵਾਲ ਹੀ ਨਿਕਲਣਗੇ।

**ਮੰਤਰੀ** : ਸਪੀਕਰ ਸਾਹਿਬ, ਜਿਹੜਾ ਉਹ ਕਹਿ ਰਹੇ ਹਨ ਰਿਪਲਾਈ ਤਾਂ ਪੂਰਾ ਦੇਣਾ ਹੈ ਜੀ। (ਵਿਘਨ, ਸ਼ੋਰ) ਉਸ ਵਿਚ ਉਨ੍ਹਾਂ ਨੇ ਕੀਤਾ ਕੀ ਹੈ ਕਿ ਲੈਟਰ ਦੁਆਰਾ ਸਰਕੂਲਰ ਕੱਢਿਆ ਕਿ ਜਿਹੜੇ ਐਗਜ਼ਿਸਟਿੰਗ ਯੂਨਿਟਸ ਹਨ, ਜੇ ਉਨ੍ਹਾਂ ਨੇ ਐਕਸੈਪਸ਼ਨ ਕਰ ਲਈ ਹੈ... (ਵਿਘਨ, ਸ਼ੋਰ)

**ਮਾਨਯੋਗ ਸਪੀਕਰ** : ਨਾਭਾ ਸਾਹਿਬ, ਤੁਸੀਂ ਗੱਲ ਕਰੋ। (ਵਿਘਨ, ਸ਼ੋਰ) ਜਿਨ੍ਹਾਂ ਨੇ ਜਵਾਬ ਲੈਣਾ ਹੈ, ਤੁਸੀਂ ਉਨ੍ਹਾਂ ਨੂੰ ਤਾਂ ਗੱਲ ਕਰ ਲੈਣ ਦਿਉ।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਅਸੀਂ ਸਪੈਸੀਫਿਕਲੀ ਸਵਾਲ ਵਿਚ ਪੁੱਛਿਆ ਹੈ ਅਤੇ ਸਪੈਸ਼ਲ ਪੈਕੇਜ ਤੇ ਐਸ.ਈ.ਜੈਡ ਬਾਰੇ ਇਨ੍ਹਾਂ ਨੇ ਵਿਸਥਾਰਪੂਰਵਕ ਰੂਪ ਵਿਚ ਦੱਸ ਦਿੱਤਾ ਹੈ ਕਿ ਅਸੀਂ ਗੌਰਮਿੰਟ ਨੂੰ ਲਿਖਿਆ ਹੈ। ਪਰ ਪੰਜਾਬ ਵੱਲੋਂ ਕੀ ਤਜਵੀਜ਼ ਹੈ ਕਿ ਅਸੀਂ ਇੰਡਸਟਰੀ ਬਚਾਈਏ ਅਤੇ ਸਾਡੀ ਇੰਡਸਟਰੀ ਬੰਦ ਨਾ ਹੋਵੇ... (ਵਿਘਨ, ਸ਼ੋਰ)...

**ਮੰਤਰੀ :** ਸਪੀਕਰ ਸਾਹਿਬ, ਅਸੀਂ ਸੁਪਰੀਮ ਕੋਰਟ ਵਿਚ ਕੇਸ ਪਾਇਆ ਹੈ, ਅਸੀਂ ਦੱਸਿਆ ਹੈ ਕਿ ਇਨ੍ਹਾਂ ਨੇ ਬੈਕ-ਡੋਰ ਐਂਟਰੀ ਕੀਤੀ, ਜਿਹੜੇ ਐਗਜ਼ਿਸਟਿੰਗ ਯੂਨਿਟਸ ਹਨ... (ਵਿਘਨ, ਸ਼ੋਰ)...

**ਮਾਨਯੋਗ ਸਪੀਕਰ :** ਠੀਕ ਹੈ ਜੀ, ਬੈਠੋ ਜੀ। ਅਗਲਾ ਸਵਾਲ ਜੀ।

---

## ਪਸ਼ੂ ਪਾਲਣ ਵਿਭਾਗ ਦੇ ਅਮਲੇ ਦੀ ਗਿਣਤੀ

***2124. ਸਰਦਾਰ ਈਸ਼ਰ ਸਿੰਘ :** ਕੀ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਰਾਜ ਵਿਚ ਠੇਕੇ ਦੇ ਅਧਾਰ ਤੇ ਜ਼ਿਲ੍ਹਾ ਪ੍ਰੀਸ਼ਦਾਂ ਪਾਸ ਕੰਮ ਕਰ ਰਹੇ ਪਸ਼ੂ ਚਿਕਿਤਸਕ ਅਮਲੇ ਦੀ ਸ਼੍ਰੇਣੀ-ਵਾਰ ਕੁੱਲ ਗਿਣਤੀ ਕਿੰਨੀ-ਕਿੰਨੀ ਹੈ;

(ਅ) ਇਨ੍ਹਾਂ ਦੀਆਂ ਸੇਵਾਵਾਂ ਨੂੰ ਨਿਯਮਿਤ ਕਰਨ ਅਤੇ ਇਨ੍ਹਾਂ ਨੂੰ ਪਸ਼ੂ ਪਾਲਣ ਵਿਭਾਗ, ਪੰਜਾਬ ਵਿਚ ਤਬਦੀਲ ਕਰਨ ਦੀ ਸਰਕਾਰ ਦੀ ਕੋਈ ਨੀਤੀ ਹੈ; ਜੇਕਰ ਅਜਿਹੀ ਕੋਈ ਨੀਤੀ ਮੌਜੂਦ ਨਹੀਂ ਹੈ ਤਾਂ ਕੀ ਸਰਕਾਰ ਅਜਿਹੀ ਨੀਤੀ ਬਣਾਵੇਗੀ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ :** ਸ਼੍ਰੀਮਾਨ ਜੀ, (ੳ) ਰਾਜ ਵਿਚ ਠੇਕੇ ਦੇ ਅਧਾਰ ਤੇ ਜ਼ਿਲ੍ਹਾ ਪ੍ਰੀਸ਼ਦਾਂ ਪਾਸ ਕੁੱਲ 581 ਰੂਰਲ ਵੈਟਰਨਰੀ ਅਫਸਰ, 581 ਫਾਰਮਾਸਿਸਟ ਅਤੇ 581 ਦਰਜਾ ਚਾਰ ਕਰਮਚਾਰੀ ਕੰਮ ਕਰ ਰਹੇ ਹਨ।

(ਅ) ਇਨ੍ਹਾਂ ਦੀਆਂ ਸੇਵਾਵਾਂ ਨੂੰ ਨਿਯਮਿਤ ਕਰਨ ਸਬੰਧੀ ਸਰਕਾਰ ਵੱਲੋਂ ਫੈਸਲਾ ਲਿਆ ਜਾ ਚੁੱਕਾ ਹੈ ਅਤੇ ਫੈਸਲੇ ਨੂੰ ਲਾਗੂ ਕਰਨ ਲਈ ਵਿਭਾਗੀ ਕਾਰਵਾਈ ਕੀਤੀ ਜਾ ਰਹੀ ਹੈ। ਇਨ੍ਹਾਂ ਨੂੰ ਪਸ਼ੂ ਪਾਲਣ ਵਿਭਾਗ ਵਿਚ ਤਬਦੀਲ ਕਰਨ ਦੀ ਸਰਕਾਰ ਦੀ ਕੋਈ ਨੀਤੀ ਨਹੀਂ ਹੈ।

**ਸਰਦਾਰ ਈਸ਼ਰ ਸਿੰਘ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੀਆਂ ਸੇਵਾਵਾਂ ਨਿਯਮਤ ਕਰਨ ਲਈ ਸਰਕਾਰ ਨੇ ਫੈਸਲਾ ਕਰ ਲਿਆ ਹੈ ਲੇਕਿਨ ਇਹ ਪੰਜ ਸਾਲ ਤੋਂ ਲਗਾਤਾਰ ਠੇਕੇ ਤੇ ਚੱਲ ਰਹੇ ਹਨ। ਜਿਹੜੀ ਇਨ੍ਹਾਂ ਨੇ ਵਿਭਾਗੀ ਕਾਰਵਾਈ ਕਰਨੀ ਹੈ, ਕੀ ਇਹ ਉਸਨੂੰ ਸਮਾਂਬੱਧ ਕਰਨਗੇ? ਉਨ੍ਹਾਂ ਨੇ ਇਹ ਆਸ ਰੱਖੀ ਹੋਈ ਹੈ। ਜੇਕਰ ਸਰਕਾਰ ਨੇ ਫੈਸਲਾ ਕਰ ਲਿਆ ਹੈ ਤਾਂ ਕੀ ਇਹ ਕੋਈ ਸਮਾਂ ਨਿਸ਼ਚਿਤ ਕਰਨਗੇ ਕਿ ਕਦੋਂ ਤੱਕ ਇਹ ਵਿਭਾਗੀ ਕਾਰਵਾਈ ਪੂਰੀ ਹੋ ਜਾਵੇਗੀ?

**ਮੰਤਰੀ :** ਸਪੀਕਰ ਸਾਹਿਬ, ਜਿਹੜੀ 4-5 ਦਿਨ ਪਹਿਲਾਂ ਕੈਬਨਿਟ ਦੀ ਮੀਟਿੰਗ ਹੋਈ ਹੈ, ਉਸ ਮੀਟਿੰਗ ਵਿਚ ਫੈਸਲਾ ਹੋਇਆ ਹੈ, ਛੇਤੀ ਹੀ ਕਰ ਦਿਆਂਗੇ ਜੀ।

**ਸਰਦਾਰ ਈਸ਼ਰ ਸਿੰਘ :** ਇਸ ਨੂੰ ਸਮਾਂਬੱਧ ਕਰ ਦੇਣ। ਸਪੀਕਰ ਸਾਹਿਬ, ਛੇਤੀ ਵਾਲੀ ਗੱਲ ਤਾਂ ਲੰਮਾ ਸਮਾਂ ਚਲਦੀ ਰਹਿੰਦੀ ਹੈ, ਇਹ ਇਸ ਨੂੰ ਕਿਰਪਾ ਕਰਕੇ ਸਮਾਂਬੱਧ ਕਰ ਦੇਣ।

**ਮਾਨਯੋਗ ਸਪੀਕਰ :** ਤੁਸੀਂ ਗੱਲ ਕਰੋ।

**ਸਰਦਾਰ ਈਸ਼ਰ ਸਿੰਘ :** ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਬੇਨਤੀ ਕੀਤੀ ਹੈ ਕਿ ਜਿਹੜਾ ਫੈਸਲਾ ਹੋਇਆ ਹੈ, ਉਸ ਬਾਰੇ ਇਹ ਸਮਾਂ ਦੱਸਣ ਕਿ ਕਦੋਂ ਤੱਕ ਵਿਭਾਗੀ ਕਾਰਵਾਈ ਹੋ ਜਾਵੇਗੀ? ਫੈਸਲਾ ਤਾਂ ਕਰ ਲਿਆ ਹੈ ਪਰ ਰੈਗੂਲਰ ਕਰਨ ਦੀ ਕਾਰਵਾਈ ਕਦੋਂ ਤੱਕ ਹੋ ਜਾਵੇਗੀ?

**ਮੰਤਰੀ :** ਸਪੀਕਰ ਸਾਹਿਬ, ਮੈਂ ਤਾਂ ਦੱਸਿਆ ਹੈ ਕਿ ਕੈਬਨਿਟ ਦੇ ਵਿਚ ਫੈਸਲਾ ਹੋ ਗਿਆ ਹੈ। ਇਹ ਮੈਂਬਰ ਸਾਹਿਬ ਪੁਰਾਣੇ ਤਜਰਬੇਕਾਰ ਮੈਂਬਰ ਹਨ। ਇਨ੍ਹਾਂ ਨੂੰ ਪਤਾ ਹੈ ਕਿ ਜਦੋਂ ਕੈਬਨਿਟ ਦੇ ਵਿਚ ਫੈਸਲਾ ਹੋ ਗਿਆ ਤਾਂ ਉਹ ਲਾਗੂ ਹੀ ਹੋ ਜਾਂਦਾ ਹੈ, ਸਾਰਾ ਕੰਮ ਛੇਤੀ ਹੀ ਹੋ ਜਾਣਾ ਹੈ।

**ਸਰਦਾਰ ਈਸ਼ਰ ਸਿੰਘ :** ਸਪੀਕਰ ਸਾਹਿਬ, ਸਰਕਾਰ ਇਨ੍ਹਾਂ ਦੀਆਂ ਸੇਵਾਵਾਂ ਰੈਗੂਲਰ ਕਰਨ ਜਾ ਰਹੀ ਹੈ। ਕੀ ਇਨ੍ਹਾਂ ਦਾ ਪੇ-ਗਰੇਡ ਉਹੀ ਹੋਏਗਾ ਜਿਹੜਾ ਪਸ਼ੂ ਪਾਲਣ ਵਿਭਾਗ ਵਿਚ ਲਾਗੂ ਹੈ, ਜਿਹੜਾ ਉਸ ਵਿਭਾਗ ਦੇ ਕਰਮਚਾਰੀਆਂ ਨੂੰ ਦਿੱਤਾ ਜਾਂਦਾ ਹੈ? ਇਸ ਬਾਰੇ ਮੰਤਰੀ ਜੀ ਦੱਸਣ ਦੀ ਖੇਚਲ ਕਰਨ।

**ਮੰਤਰੀ :** ਸਪੀਕਰ ਸਾਹਿਬ, ਉਹ ਤਾਂ ਇਸ ਬਾਰੇ ਰੂਲਜ਼ ਹਨ। ਜਦੋਂ ਉਹ ਰੈਗੂਲਰ ਹੋ ਜਾਣਗੇ ਤਾਂ ਉਹੀ ਮਿਲੇਗਾ ਜੋ ਦੂਸਰਿਆਂ ਨੂੰ ਮਿਲਦਾ ਹੈ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਦਨ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਅੱਜ ਮੋਹਾਲੀ ਵਿਚ ਵੈਟਰਨਰੀ ਫਾਰਮਾਸਿਸਟ ਬਿਲਡਿੰਗਾਂ ਦੇ ਉਪਰ ਚੜ੍ਹੇ ਹੋਏ ਹਨ। ਉਨ੍ਹਾਂ ਨੇ ਕੱਪੜੇ ਲਾਹੇ ਹੋਏ ਹਨ ਅਤੇ ਮਿੱਟੀ ਦੇ ਤੇਲ ਦੀਆਂ ਬੋਤਲਾਂ ਹੱਥਾਂ ਵਿਚ ਫੜੀਆਂ ਹੋਈਆਂ ਹਨ। ਉਹ ਸੜਣ ਵਾਸਤੇ ਤਿਆਰ ਬੈਠੇ ਹਨ। ਕੀ ਉਨ੍ਹਾਂ ਦੀਆਂ ਤਨਖਾਹਾਂ ਦੇਣ ਦਾ ਸਰਕਾਰ ਦਾ ਕੋਈ ਇਰਾਦਾ ਹੈ? (...ਵਿਘਨ...) ਮੰਤਰੀ ਸਾਹਿਬ ਨਾਲ ਸਬੰਧ ਰੱਖਣ ਵਾਲਾ ਮੇਰਾ ਇਹ ਸਵਾਲ ਹੈ।

**ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਨੇ ਡਾਕਟਰਾਂ ਦਾ ਸਵਾਲ ਪੁੱਛਿਆ ਹੈ। ਜਿਹੜਾ ਇਨ੍ਹਾਂ ਨੇ ਇਹ ਪੁੱਛਿਆ ਹੈ, ਇਸ ਬਾਰੇ ਵੀ ਦੱਸ ਦਿੰਦਾ ਹਾਂ ਕਿ ਇਹ ਜਿਹੜੇ ਡਾਕਟਰ ਹਨ ਜਿਨ੍ਹਾਂ ਨੂੰ ਅਸੀਂ ਕੰਟ੍ਰੈਕਟ ਤੇ ਰੱਖਦੇ ਹਾਂ, ਇਹ ਫਾਰਮਾਸਿਸਟ ਅਤੇ ਕਲਾਸ ਫੋਰ ਕਰਮਚਾਰੀਆਂ ਨੂੰ ਆਪ ਰਖਦੇ ਹਨ। ਇਸ ਕਰਕੇ ਜਿਨ੍ਹਾਂ ਨੂੰ ਜ਼ਿਲ੍ਹਾ ਪ੍ਰੀਸ਼ਦ ਨੇ ਰੱਖਿਆ ਹੈ ਉਨ੍ਹਾਂ ਨੂੰ ਅਸੀਂ ਰੈਗੂਲਰ ਕਰ ਦਿੱਤਾ ਹੈ। ਲੇਕਿਨ ਜਿਨ੍ਹਾਂ ਨੂੰ ਉਨ੍ਹਾਂ ਨੇ ਆਪ ਰੱਖਿਆ ਹੈ, ਉਹ ਨਿਯਮਾਂ ਅਨੁਸਾਰ ਨਹੀਂ ਹੈ। ਲੇਕਿਨ ਜਦੋਂ ਅਸੀਂ ਰੈਗੂਲਰ ਭਰਤੀ ਕਰਾਂਗੇ ਤਾਂ ਉਨ੍ਹਾਂ ਦਾ ਜੋ ਤਜਰਬਾ ਹੋਏਗਾ ਉਸ ਬਾਰੇ ਵੀ ਪਹਿਲ ਦੇ ਆਧਾਰ ਤੇ ਉਨ੍ਹਾਂ ਨੂੰ ਦੇਖਿਆ ਜਾਵੇਗਾ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਅੱਜ ਉਹ ਹੜਤਾਲਾਂ ਕਰ ਰਹੇ ਹਨ, ਉਹ ਕਹਿੰਦੇ ਹਨ ਕਿ ਅਸੀਂ ਭੁੱਖੇ ਮਰਦੇ ਹਾਂ, ਉਹ ਆਪਣੇ ਪਰਿਵਾਰ ਵੀ ਨਾਲ ਲੈ ਕੇ ਆਏ ਹਨ। ਮੰਤਰੀ ਸਾਹਿਬ ਨੂੰ ਬੇਨਤੀ ਹੈ ਕਿ ਉਨ੍ਹਾਂ ਨੂੰ ਘੱਟੋ-ਘੱਟ ਤਨਖਾਹ ਤਾਂ ਦਿੱਤੀ ਜਾਵੇ ਜੀ।

**ਮੰਤਰੀ :** ਸਪੀਕਰ ਸਾਹਿਬ, ਮੇਰਾ ਖਿਆਲ ਹੈ ਕਿ ਇਹ ਗਲਤ ਗੱਲ ਕਰ ਰਹੇ ਹਨ। ਉਨ੍ਹਾਂ ਦੀਆਂ ਤਨਖਾਹਾਂ ਕੋਈ ਪੈਂਡਿੰਗ ਨਹੀਂ ਹਨ। ਉਹ ਤਾਂ ਕਹਿੰਦੇ ਹਨ ਕਿ ਸਾਨੂੰ ਰੈਗੂਲਰ ਕੀਤਾ ਜਾਵੇ। ਤੁਸੀਂ ਭਾਵੇਂ ਜਾ ਕੇ ਉਨ੍ਹਾਂ ਨੂੰ ਪੁੱਛ ਲਓ।

**ਸਰਦਾਰ ਬਲਬੀਰ ਸਿੰਘ ਸਿੱਧੂ :** ਰੈਗੂਲਰ ਵੀ ਤਾਂ ਹੀ ਕਰੋਗੇ ਜੇ ਤਨਖਾਹਾਂ ਦਿਉਗੇ। ਜੇ ਤੁਸੀਂ ਤਨਖਾਹਾਂ ਹੀ ਨਹੀਂ ਦੇਣੀਆਂ ਤਾਂ ਰੈਗੂਲਰ ਕਿਵੇਂ ਕਰੋਗੇ?

(ਇਸ ਸਪਲੀਮੈਂਟਰੀ ਦਾ ਕੋਈ ਉੱਤਰ ਨਹੀਂ ਆਇਆ।)

**ਮਾਨਯੋਗ ਸਪੀਕਰ :** ਅਗਲਾ ਸਵਾਲ ਜੀ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1964

(ਇਹ ਪ੍ਰਸ਼ਨ ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਪੇਸ਼ ਨਹੀਂ ਹੋਇਆ।)

---

## ਬੇਰੁਜ਼ਗਾਰ ਨੌਜਵਾਨਾਂ ਦੀ ਗਿਣਤੀ

***1853. ਸਰਦਾਰ ਚਰਨਜੀਤ ਸਿੰਘ ਚੰਨੀ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਕੀ ਰਾਜ ਵਿਚ ਬੇਰੁਜ਼ਗਾਰ ਨੌਜਵਾਨਾਂ ਦੀ ਗਿਣਤੀ ਜਾਣਨ (ਪਤਾ ਕਰਨ) ਲਈ ਕੋਈ ਸਰਵੇਖਣ ਕਰਵਾਇਆ ਗਿਆ ਹੈ;

(ਅ) ਅਜਿਹੇ ਯੁਵਕਾਂ ਨੂੰ ਰੁਜ਼ਗਾਰ ਮੁਹੱਈਆ ਕਰਵਾਉਣ ਲਈ ਸਰਕਾਰ ਕੀ ਕਦਮ ਚੁੱਕਣ ਦੀ ਤਜਵੀਜ਼ ਰੱਖਦੀ ਹੈ?

**ਸਰਦਾਰ ਪਰਕਾਸ਼ ਸਿੰਘ ਬਾਦਲ :** (ੳ) ਸਰਕਾਰ ਵੱਲੋਂ ਬੇਰੁਜ਼ਗਾਰ ਨੌਜਵਾਨਾਂ ਨੂੰ ਰੁਜ਼ਗਾਰ ਮੁਹੱਈਆ ਕਰਵਾਉਣ ਸਬੰਧੀ ਰੁਜ਼ਗਾਰ ਵਿਭਾਗ ਪੰਜਾਬ ਦਾ ਨਾਮ ਬਦਲ ਕੇ ਰੁਜ਼ਗਾਰ ਜੈਨਰੇਸ਼ਨ ਅਤੇ ਟ੍ਰੇਨਿੰਗ ਵਿਭਾਗ, ਪੰਜਾਬ ਰੱਖਿਆ ਗਿਆ। ਵਿਭਾਗ ਵੱਲੋਂ ਸਾਲ 2009 ਵਿਚ ਰਾਜ ਦੇ ਸਾਰੇ ਜ਼ਿਲ੍ਹਿਆਂ ਵਿਚ ਬੇਰੁਜ਼ਗਾਰੀ ਸਬੰਧੀ ਸਰਵੇਖਣ ਕਰਵਾਇਆ ਗਿਆ, ਜਿਸ ਅਨੁਸਾਰ 16 ਸਾਲ ਤੋਂ 25 ਸਾਲ ਦੀ ਉਮਰ ਦੇ ਬੇਰੁਜ਼ਗਾਰਾਂ

ਦੀ ਗਿਣਤੀ 5,89,137 ਹੈ ਅਤੇ 26 ਸਾਲ ਤੋਂ 40 ਸਾਲ ਦੀ ਉਮਰ ਦੇ ਬੇਰੁਜ਼ਗਾਰਾਂ ਦੀ ਗਿਣਤੀ 3,68,674 ਹੈ ਅਤੇ ਕੁੱਲ ਬੇਰੁਜ਼ਗਾਰਾਂ ਦੀ ਗਿਣਤੀ 9,57,811 ਹੈ।

(ਅ) ਪੰਜਾਬ ਸਰਕਾਰ ਬੇਰੁਜ਼ਗਾਰੀ ਦੀ ਸਮੱਸਿਆ ਨੂੰ ਬਹੁਤ ਗੰਭੀਰਤਾ ਨਾਲ ਲੈ ਰਹੀ ਹੈ। ਇਸ ਸਬੰਧ ਵਿਚ ਰਾਜ ਵਿਚ ਅਲੱਗ ਤੌਰ ਤੇ ਰੁਜ਼ਗਾਰ ਉਤਪਤੀ ਅਤੇ ਸਿਖਲਾਈ ਵਿਭਾਗ ਦੀ ਸਥਾਪਨਾ ਕੀਤੀ ਗਈ ਹੈ। ਇਸ ਸਮੱਸਿਆ ਨੂੰ ਹੱਲ ਕਰਨ ਲਈ ਬੇਰੁਜ਼ਗਾਰਾਂ ਨੂੰ ਮੰਗ ਅਨੁਸਾਰ ਰੁਜ਼ਗਾਰ ਦੇ ਕਾਬਲ ਬਣਾਉਣ ਲਈ ਕਿੱਤਾ ਟ੍ਰੇਨਿੰਗ, ਕਿੱਤਾ ਕੌਂਸਲਿੰਗ, ਕਿੱਤਾ ਅਗਵਾਈ ਰਾਹੀਂ ਯਤਨ ਕਰ ਰਹੀ ਹੈ। ਰਾਜ ਵਿਚ ਰੁਜ਼ਗਾਰ ਦੇ ਮੌਕਿਆਂ ਵਿਚ ਸੁਧਾਰ ਕਰਨ ਲਈ ਢੁਕਵੀਆਂ ਨੀਤੀਆਂ ਨਿਰਧਾਰਤ ਕਰ ਰਹੀ ਹੈ।

ਰਾਜ ਦੇ ਬੇਰੁਜ਼ਗਾਰਾਂ ਨੂੰ ਰੁਜ਼ਗਾਰ ਦੇ ਕਾਬਲ ਬਣਾਉਣ ਵਾਸਤੇ ਹੇਠ ਲਿਖੇ ਖਾਸ ਉਪਰਾਲੇ ਕੀਤੇ ਜਾ ਰਹੇ ਹਨ :-

1. ਸਕਿੱਲ ਡਿਵੈਲਪਮੈਂਟ ਲਈ ਅਲੱਗ-ਅਲੱਗ ਕਿੱਤਿਆਂ ਵਿਚ ਕਿੱਤਾ ਸਿਖਲਾਈ ਸੰਸਥਾ ਰਾਹੀਂ ਸਿਖਲਾਈ ਦਿੱਤੀ ਜਾ ਰਹੀ ਹੈ।
2. ਸੀ-ਪਾਈਟ ਰਾਹੀਂ ਰਾਜ ਦੇ ਨੌਜਵਾਨਾਂ ਨੂੰ ਫੌਜ, ਪੈਰਾ ਮਿਲਟਰੀ ਅਤੇ ਇੰਡਸਟਰੀ ਵਗੈਰਾ ਲਈ ਸਿਖਲਾਈ ਦਿੱਤੀ ਜਾ ਰਹੀ ਹੈ।
3. ਰਾਜ ਦੇ ਨੌਜਵਾਨਾਂ ਨੂੰ ਫੌਜ ਵਿਚ ਅਫਸਰ ਬਣਾਉਣ ਲਈ ਮਹਾਰਾਜਾ ਰਣਜੀਤ ਸਿੰਘ ਅਕੈਡਮੀ, ਮੋਹਾਲੀ ਵਿਖੇ ਸਥਾਪਤ ਕੀਤੀ ਗਈ ਹੈ।
4. ਰਾਜ ਦੇ ਨੌਜਵਾਨਾਂ ਨੂੰ ਡਰਾਈਵਿੰਗ ਸਕਿੱਲ ਵਾਸਤੇ ਪਿੰਡ ਮਹੁਆਣਾ, ਜ਼ਿਲ੍ਹਾ ਮੁਕਤਸਰ ਵਿਖੇ ਡਰਾਇਵਿੰਗ ਸਿਖਲਾਈ ਸੰਸਥਾ ਸ਼ੁਰੂ ਕੀਤੀ ਗਈ ਹੈ।
5. ਕੰਸਟਰਕਸ਼ਨ ਕਾਮਿਆਂ ਦੀ ਟ੍ਰੇਨਿੰਗ ਲਈ ਪਿੰਡ ਅਬੁਲ ਖੁਰਾਨਾ (ਮੁਕਤਸਰ) ਵਿਖੇ ਸਿਖਲਾਈ ਸੰਸਥਾ ਸ਼ੁਰੂ ਕੀਤੀ ਗਈ ਹੈ।
6. ਸਕਿਉਰਿਟੀ ਟ੍ਰੇਨਿੰਗ ਲਈ ਪੰਜਾਬ ਪੁਲਿਸ ਸਕਿਉਰਿਟੀ ਕਾਰਪੋਰੇਸ਼ਨ ਲਿਮ: ਰਾਹੀਂ ਸਿਖਲਾਈ ਦਿੱਤੀ ਜਾ ਰਹੀ ਹੈ।
7. ਵਿਦੇਸ਼ਾਂ ਵਿਚ ਜਾਣ ਦੇ ਇੱਛਕ ਪ੍ਰਾਰਥੀਆਂ ਨੂੰ ਪ੍ਰੀ-ਡਿਪਾਰਚਰ ਓਰੀਐਂਟੇਸ਼ਨ ਸਕੀਮ ਅਧੀਨ ਟ੍ਰੇਨਿੰਗ ਦਿੱਤੀ ਜਾਂਦੀ ਹੈ।

**(I) ਪ੍ਰਾਈਵੇਟ ਏਜੰਸੀਆਂ ਰਾਹੀਂ ਵੋਕੇਸ਼ਨਲ ਟ੍ਰੇਨਿੰਗ :**

ਵਿਭਾਗ ਵੱਲੋਂ ਪਹਿਲਾਂ ਹੀ ਇਸ ਸਕੀਮ ਤੇ ਕੰਮ ਕੀਤਾ ਜਾ ਰਿਹਾ ਹੈ।

* ਪ੍ਰਾਈਵੇਟ ਖੇਤਰ ਵਿਚ ਮੁਫਤ ਸ਼ਾਰਟ ਟਰਮ ਕੋਰਸਿਜ਼ ਟ੍ਰੇਨਿੰਗ ਪ੍ਰੋਵਾਈਡਰਜ਼ ਰਾਹੀਂ ਚਲਾਏ ਜਾ ਰਹੇ ਹਨ।
* 9 ਜ਼ਿਲ੍ਹਿਆਂ ਵਿਚ ਟ੍ਰੇਨਿੰਗ ਦੇਣ ਲਈ 7 ਟ੍ਰੇਨਿੰਗ ਪ੍ਰੋਵਾਈਡਰਜ਼ ਦੇ ਨਾਂ ਹੇਠ ਲਿਖੇ

[ ਮੁੱਖ ਮੰਤਰੀ ]

ਕੋਰਸਾਂ ਲਈ ਚੁਣੇ ਗਏ ਹਨ:-

1) ਅਕਾਊਂਟਿੰਗ

2) ਕੰਪਿਊਟਰ ਹਾਰਡਵੇਅਰ

3) ਡੈਸਕ ਟਾਪ ਪਬਲਿਸ਼ਿੰਗ

4) ਇਲੈਕਟ੍ਰੀਸ਼ੀਅਨ

5) ਪਲੰਬਰ

6) ਰੈਫਰਿਜਰੇਸ਼ਨ ਅਤੇ ਏਅਰ ਕੰਡੀਸ਼ਨਿੰਗ

7) ਰਿਟੇਲ ਸੇਲਜ਼

8) ਵੈਲਡਰ

* ਸਾਲ 2008-09 ਦੌਰਾਨ ਟ੍ਰੇਨਿੰਗ ਪ੍ਰੋਗਰਾਮਾਂ ਦਾ ਇੱਕ ਬੈਚ ਮੁਕੰਮਲ ਹੋ ਗਿਆ ਹੈ। ਇਹ ਟ੍ਰੇਨਿੰਗ 6 ਜ਼ਿਲ੍ਹਿਆਂ (ਬਰਨਾਲਾ, ਬਠਿੰਡਾ, ਫਤਿਹਗੜ੍ਹ ਸਾਹਿਬ, ਲੁਧਿਆਣਾ, ਪਟਿਆਲਾ ਅਤੇ ਮੋਹਾਲੀ) ਵਿਚ ਦਿੱਤੀ ਗਈ ਸੀ, ਜਿਸ ਵਿਚ 802 ਪ੍ਰਾਰਥੀਆਂ ਨੂੰ ਟ੍ਰੇਨਿੰਗ ਦਿੱਤੀ ਗਈ ਸੀ।

* ਸਾਲ 2009-10 ਦੌਰਾਨ ਟ੍ਰੇਨਿੰਗ ਦਾ ਇੱਕ ਬੈਚ 9 ਜ਼ਿਲ੍ਹਿਆਂ (ਬਰਨਾਲਾ, ਬਠਿੰਡਾ, ਫਤਿਹਗੜ੍ਹ ਸਾਹਿਬ, ਲੁਧਿਆਣਾ, ਪਟਿਆਲਾ, ਮੋਹਾਲੀ, ਰੋਪੜ, ਮੁਕਤਸਰ ਅਤੇ ਹੁਸ਼ਿਆਰਪੁਰ) ਜਿਸ ਵਿਚ 1299 ਪ੍ਰਾਰਥੀਆਂ ਨੂੰ ਟ੍ਰੇਨਿੰਗ ਦਿਤੀ ਜਾ ਰਹੀ ਹੈ।

* ਉਪਰੋਕਤ ਟਰੇਡ ਜਿਨ੍ਹਾਂ ਵਿਚ ਟ੍ਰੇਨਿੰਗ ਦਿੱਤੀ ਜਾਣੀ ਹੈ ਉਨ੍ਹਾਂ ਦਾ ਕੋਰਸ ਕੈਰੀਕੁਲਾ ਮੌਡਿਊਲਰ ਇੰਪਲਾਏਬਲ ਸਕਿਲ ਤੇ ਅਧਾਰਿਤ ਹੈ ਅਤੇ ਡੀ.ਜੀ.ਈ.ਟੀ. ਵੱਲੋਂ ਪ੍ਰਵਾਨਿਤ ਕੀਤਾ ਗਿਆ ਹੈ।

* ਪੰਜਾਬ ਰਾਜ ਤਕਨੀਕੀ ਸਿਖਿਆ ਬੋਰਡ ਵੱਲੋਂ ਇਨ੍ਹਾਂ ਟ੍ਰੇਨਿੰਗ ਕੋਰਸਾਂ ਦੇ ਇਮਤਿਹਾਨ ਲਏ ਜਾਂਦੇ ਹਨ ਅਤੇ ਸਰਟੀਫਿਕੇਟ ਜਾਰੀ ਕੀਤੇ ਜਾਂਦੇ ਹਨ।

* ਇਨ੍ਹਾਂ ਸਕੀਮਾਂ ਲਈ ਫੰਡ ਏ.ਸੀ.ਏ. ਪਲਾਨ ਸਕੀਮ ਅਧੀਨ ਦਿੱਤੇ ਜਾਣਗੇ।

**(II) ਭਾਰਤ ਸਰਕਾਰ ਦੀ ਸਕਿਲ ਡਿਵੈਲਪਮੈਂਟ ਇਨੀਸ਼ੀਏਟਿਵ ਸਕੀਮ (ਐਸ.ਡੀ.ਆਈ.ਐਸ.)**

ਭਾਰਤ ਸਰਕਾਰ ਦੀ ਐਸ.ਡੀ.ਆਈ. ਸਕੀਮ ਅਧੀਨ ਪ੍ਰਾਈਵੇਟ ਟ੍ਰੇਨਿੰਗ ਪ੍ਰੋਵਾਈਡਰਜ਼ ਰਾਹੀਂ ਟ੍ਰੇਨਿੰਗ ਦੇਣ ਲਈ ਵਿਭਾਗ ਵੱਲੋਂ ਕਾਰਵਾਈ ਅਰੰਭੀ ਜਾ ਚੁੱਕੀ ਹੈ। ਸਰਕਾਰੀ ਆਈ.ਟੀ.ਆਈਜ਼ ਲਈ ਇਹ ਸਕੀਮ ਡਾਇਰੈਕਟਰ, ਟੈਕਨੀਕਲ ਐਜੂਕੇਸ਼ਨ ਅਤੇ ਇੰਡਸਟਰੀਅਲ ਟ੍ਰੇਨਿੰਗ ਵੱਲੋਂ ਲਾਗੂ ਕੀਤੀ ਜਾ ਰਹੀ ਹੈ :

* ਹੋਰ ਵੀ.ਟੀ. ਪੀਜ਼ ਨੂੰ ਆਈਡੈਂਟੀਫਾਈ ਕਰਨ ਦਾ ਕੰਮ ਜਾਰੀ ਹੈ।

* ਸਾਲ 2009-10 ਵਿਚ ਕੁਝ ਸੈਂਟਰਾਂ (ਅੰਮ੍ਰਿਤਸਰ, ਲੁਧਿਆਣਾ, ਪਟਿਆਲਾ ਅਤੇ ਮੋਹਾਲੀ) ਵਿਚ ਟ੍ਰੇਨਿੰਗ ਦਾ ਕੰਮ ਸ਼ੁਰੂ ਹੋ ਗਿਆ ਹੈ।

## (III) ਸਿਕਿਉਰਿਟੀ ਸਰਵਿਸਿਜ਼ ਨਾਲ ਸਬੰਧਤ ਟ੍ਰੇਨਿੰਗ ਕੋਰਸ

ਪੰਜਾਬ ਪੁਲਿਸ ਸਿਕਿਉਰਿਟੀ ਕਾਰਪੋਰੇਸ਼ਨ ਲਿਮਟਿਡ ਨਾਲ ਤਾਲਮੇਲ ਕਰਕੇ ਪ੍ਰਾਈਵੇਟ ਸਿਕਿਉਰਿਟੀ ਟ੍ਰੇਡਾਂ ਨਾਲ ਸਬੰਧਤ ਟ੍ਰੇਨਿੰਗ ਜਹਾਨਖੇਲਾਂ (ਹੁਸ਼ਿਆਰਪੁਰ) ਅਤੇ ਲੱਡਾ ਕੋਠੀ, ਸੰਗਰੂਰ ਵਿਖੇ ਕਰਵਾਈ ਜਾ ਰਹੀ ਹੈ।

31.12.2010 ਤੱਕ 3573 ਪ੍ਰਾਰਥੀਆਂ ਨੂੰ ਟ੍ਰੇਨਿੰਗ ਦਿੱਤੀ ਜਾ ਚੁੱਕੀ ਹੈ ਜਿਨ੍ਹਾਂ ਵਿਚੋਂ ਜ਼ਿਆਦਾਤਰ ਨੌਕਰੀ ਤੇ ਲੱਗ ਚੁੱਕੇ ਹਨ।

## (IV) ਕੰਸਟਰਕਸ਼ਨ ਸਕਿਲ ਡਿਵੈਲਪਮੈਂਟ ਸੈਂਟਰ

ਕੰਸਟਰਕਸ਼ਨ ਸੈਕਟਰ ਵਿਚ ਟ੍ਰੇਨਿੰਗ ਦਿਵਾਉਣ ਲਈ 'ਐਲ ਐਂਡ ਟੀ' ਦੀ ਸਹਾਇਤਾ ਨਾਲ ਮੁਕਤਸਰ ਜ਼ਿਲ੍ਹੇ ਵਿਚ ਲੰਬੀ ਬਲਾਕ ਦੇ ਪਿੰਡ ਅਬੁਲਖੁਰਾਨਾ ਵਿਖੇ ਕੰਸਟਰਕਸ਼ਨ ਸਕਿਲ ਡਿਵੈਲਪਮੈਂਟ ਸੈਂਟਰ ਤਿਆਰ ਕੀਤਾ ਜਾ ਚੁਕਿਆ ਹੈ।

## (V) ਆਟੋਮੋਟਿਵ ਸਕਿਲ ਸੈਂਟਰ

ਡਰਾਈਵਿੰਗ ਅਤੇ ਆਟੋਮੋਟਿਵ ਸਕਿੱਲ ਵਿਚ ਟ੍ਰੇਨਿੰਗ ਦਿਵਾਉਣ ਲਈ ਮੁਕਤਸਰ ਜ਼ਿਲ੍ਹੇ ਦੇ ਲੰਬੀ ਬਲਾਕ ਦੇ ਮਹੂਆਨਾ ਪਿੰਡ ਵਿਚ 'ਟਾਟਾ ਮੋਟਰਜ਼' ਦੀ ਸਹਾਇਤਾ ਨਾਲ ਟ੍ਰੇਨਿੰਗ ਸੈਂਟਰ ਖੋਲ੍ਹਿਆ ਜਾ ਰਿਹਾ ਹੈ।

## (VI) ਭਾਰਤੀ ਵਾਲ-ਮਾਰਟ ਸਕਿਲ ਸੈਂਟਰ

ਅੰਮ੍ਰਿਤਸਰ ਵਿਖੇ ਰਿਟੇਲ ਸੈਕਟਰ ਵਿਚ ਇੱਕ ਸਕਿਲ ਸੈਂਟਰ 'ਭਾਰਤੀ ਵਾਲ-ਮਾਰਟ' ਦੀ ਸਹਾਇਤਾ ਨਾਲ ਖੋਲ੍ਹਿਆ ਜਾ ਚੁੱਕਾ ਹੈ, ਜਿਸ ਵਿਚ 31.12.09 ਤੱਕ 1531 ਪ੍ਰਾਰਥੀ ਟ੍ਰੇਨਿੰਗ ਲੈ ਚੁੱਕੇ ਹਨ ਅਤੇ 509 ਨੂੰ ਰੁਜ਼ਗਾਰ ਦਿਵਾਇਆ ਜਾ ਚੁੱਕਾ ਹੈ।

## (VII) ਵਿਭਾਗ ਦੀਆਂ ਹੋਰ ਸਕੀਮਾਂ

ਏ.ਸੀ.ਏ. ਪਲਾਨ ਸਕੀਮ ਅਧੀਨ ਵਿਭਾਗ ਵੱਲੋਂ ਹੇਠ ਲਿਖੀਆਂ ਸਕੀਮਾਂ ਸਬੰਧੀ ਕਾਰਵਾਈ ਕੀਤੀ ਜਾਣੀ ਹੈ :-

### (ੳ) ਐਪਰਲ ਅਤੇ ਕੰਸਟਰਕਸ਼ਨ ਇੰਡਸਟਰੀ ਲਈ ਕੋਰਸਿਜ਼

ਟੈਕਸਟਾਈਲ ਸੈਕਟਰ ਵਿਚ ਨੌਕਰੀ ਮੁਹੱਈਆ ਕਰਵਾਉਣ ਵਾਲੇ ਕੋਰਸ ਇਸ ਵਿਭਾਗ ਵੱਲੋਂ ਸ਼ੁਰੂ ਕਰਵਾਉਣ ਦੀ ਤਜਵੀਜ਼ ਹੈ। ਇਸ ਮੰਤਵ ਲਈ ਜਿਨ੍ਹਾਂ ਜ਼ਿਲ੍ਹਿਆਂ ਵਿਚ, ਜਿੱਥੇ ਟੈਕਸਟਾਈਲ ਇੰਡਸਟਰੀ ਸਥਿਤ ਹੈ, ਉਥੇ ਐਪਰਲ ਡਿਜ਼ਾਇਨ ਟ੍ਰੇਨਿੰਗ ਸੈਂਟਰ ਸਥਾਪਿਤ ਕੀਤੇ ਜਾਣਗੇ। ਇਸ ਸੈਕਟਰ ਵਿਚ ਟ੍ਰੇਨਿੰਗ ਕੋਰਸ ਸਰਕਾਰੀ ਪਾਲਿਟੈਕਨਿਕ,

[ ਮੁੱਖ ਮੰਤਰੀ ]

ਘੁਨੀਮਾਜਰਾ (ਜ਼ਿਲ੍ਹਾ ਮੋਹਾਲੀ) ਵਿਖੇ ਨੇੜੇ ਭਵਿੱਖ ਵਿਚ ਸ਼ੁਰੂ ਕੀਤੇ ਜਾਣਗੇ।

ਇਸੇ ਤਰ੍ਹਾਂ ਕੰਸਟਰਕਸ਼ਨ ਟਰੇਡ ਨਾਲ ਸਬੰਧਤ ਇਲੈਕਟ੍ਰੀਸ਼ੀਅਨ, ਪਲੰਬਰ, ਮੈਸਨ, ਜਨਰਲ ਵਰਕ ਸੁਪਰਵਾਈਜ਼ਰ, ਸਰਵੇਅਰ, ਕਾਰਪੈਂਟਰ ਕੋਰਸ, ਕੰਸਟਰਕਸ਼ਨ ਇੰਡਸਟਰੀ ਡਿਵੈਲਪਮੈਂਟ ਸੈਂਟਰ ਰਾਹੀਂ ਸ਼ੁਰੂ ਕੀਤੇ ਜਾਣਗੇ।

(ਅ) ਪੰਜਾਬ ਖੇਤੀਬਾੜੀ ਯੂਨੀਵਰਸਿਟੀ ਦੁਆਰਾ ਚਲਾਏ ਜਾਣ ਵਾਲੇ ਕੋਰਸ

ਸਾਲ 2008-09 ਦੌਰਾਨ ਪੰਜਾਬ ਖੇਤੀਬਾੜੀ ਯੂਨੀਵਰਸਿਟੀ ਰਾਹੀਂ ਹੇਠ ਲਿਖੇ ਕੋਰਸਾਂ ਵਿਚ 140 ਪ੍ਰਾਰਥੀਆਂ ਨੂੰ ਟ੍ਰੇਨਿੰਗ ਦਿਵਾਈ ਗਈ।

ਸਾਲ 2009-10 ਦੌਰਾਨ 115 ਪ੍ਰਾਰਥੀਆਂ ਨੂੰ ਟ੍ਰੇਨਿੰਗ ਦਿਵਾਈ ਜਾ ਰਹੀ ਹੈ।

1. ਕੈਟਰਿੰਗ ਮੈਨੇਜਮੈਂਟ
2. ਪੈਕਡ ਫੂਡ ਸਰਵਿਸਿਜ਼
3. ਸਰਟੀਫਿਕੇਟ ਕੋਰਸ ਆਨ ਚਾਇਲਡ ਕੇਅਰ
4. ਸੋਵੇਨਿਅਰਜ ਐਂਡ ਹੈਂਡੀਕਰਾਫਟ
5. ਕੋਰਸਿਜ਼ ਆਨ ਫੂਡ ਪ੍ਰੋਸੈਸਿੰਗ ਅਤੇ ਪ੍ਰੀਜਰਵੇਸ਼ਨ

**ਮਾਨਯੋਗ ਸਪੀਕਰ** : ਬਾਦਲ ਸਾਹਿਬ, ਸਮਾਂ ਹੋ ਗਿਆ ਹੈ। ਪ੍ਰਸ਼ਨ ਕਾਲ ਖਤਮ ਹੁੰਦਾ ਹੈ। ਬਾਕੀ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਨ ਨਿਯਮਾਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ।

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਸਰਹਿੰਦ ਅਤੇ ਬੱਸੀ ਪਠਾਣਾ ਵਿਚ ਸੀਵਰੇਜ ਸਿਸਟਮ ਵਿਛਾਉਣਾ

***2132. ਸਰਦਾਰ ਦੀਦਾਰ ਸਿੰਘ ਭੱਟੀ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਰਹਿੰਦ ਅਤੇ ਬੱਸੀ ਪਠਾਣਾ ਸ਼ਹਿਰਾਂ ਵਿਚ ਸੀਵਰੇਜ਼ ਪਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਇਸ ਦਾ ਕੰਮ ਕਦੋਂ ਸ਼ੁਰੂ ਹੋਵੇਗਾ?

**ਸ਼੍ਰੀ ਮਨੋਰੰਜਨ ਕਾਲੀਆ** : ਸ਼੍ਰੀਮਾਨ ਜੀ, ਹਾਂ ਜੀ। ਸਰਹਿੰਦ ਅਤੇ ਬੱਸੀ ਪਠਾਣਾ ਸ਼ਹਿਰਾਂ ਵਿਚ ਸੀਵਰੇਜ ਪਾਉਣ ਲਈ ਕਰਮਵਾਰ 30.83 ਕਰੋੜ ਅਤੇ 12.83 ਕਰੋੜ ਰੁਪਏ ਦੀਆਂ ਡੀਟੇਲਡ ਪ੍ਰੋਜੈਕਟ ਰਿਪੋਰਟਾਂ (ਡੀ.ਪੀ.ਆਰਾਂ.) ਐਨ.ਆਰ.ਸੀ.ਡੀ. (ਭਾਰਤ ਸਰਕਾਰ) ਨੂੰ ਪ੍ਰਵਾਨਗੀ ਲਈ ਭੇਜੀਆਂ ਹੋਈਆਂ ਹਨ। ਡੀ.ਪੀ.ਆਰਾਂ ਮਨਜ਼ੂਰ

ਹੋਣ ਉਪਰੰਤ ਕੰਮ ਸ਼ੁਰੂ ਹੋ ਜਾਵੇਗਾ।

---

## ਸਰਬਸੰਮਤੀ ਨਾਲ ਚੁਣੀਆਂ ਗਈਆਂ ਪੰਚਾਇਤਾਂ ਨੂੰ ਸਪੈਸ਼ਲ ਗ੍ਰਾਂਟ

*1852. **ਸਰਦਾਰ ਚਰਨਜੀਤ ਸਿੰਘ ਚੰਨੀ** : ਕੀ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਸਰਕਾਰ ਨੇ ਪਿਛਲੀਆਂ ਪੰਚਾਇਤੀ ਚੋਣਾਂ ਦੌਰਾਨ ਸਰਬ-ਸੰਮਤੀ ਨਾਲ ਚੁਣੀ ਗਈ ਹਰ ਇੱਕ ਗਰਾਮ ਪੰਚਾਇਤ ਨੂੰ 3 ਲੱਖ ਰੁਪਏ ਦੀ ਸਪੈਸ਼ਲ ਗ੍ਰਾਂਟ ਦੇਣ ਦੀ ਘੋਸ਼ਣਾ ਕੀਤੀ ਸੀ; ਜੇਕਰ ਅਜਿਹਾ ਹੋਵੇ ਤਾਂ ਉਨ੍ਹਾਂ ਗਰਾਮ ਪੰਚਾਇਤਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਨੂੰ ਅਜੇ ਤੱਕ ਉਕਤ ਸਪੈਸ਼ਲ ਗ੍ਰਾਂਟ ਦੀ ਅਦਾਇਗੀ ਨਹੀਂ ਕੀਤੀ ਗਈ ਹੈ ਅਤੇ ਇਹ ਸਪੈਸ਼ਲ ਗ੍ਰਾਂਟ ਕਦੋਂ ਤੱਕ ਅਦਾ ਕੀਤੇ ਜਾਣ ਦੀ ਸੰਭਾਵਨਾ ਹੈ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : ਸ਼੍ਰੀਮਾਨ ਜੀ, ਹਾਂ ਜੀ, ਇਹ ਠੀਕ ਹੈ। ਸਰਬ-ਸੰਮਤੀ ਨਾਲ ਚੁਣੀਆਂ ਗਰਾਮ ਪੰਚਾਇਤਾਂ ਦੀ ਗਿਣਤੀ 2806 ਹੈ ਜਿਨ੍ਹਾਂ ਵਿਚੋਂ ਕਿਸੇ ਵੀ ਗਰਾਮ ਪੰਚਾਇਤ ਨੂੰ 3.00 ਲੱਖ ਰੁਪਏ ਦੀ ਸਪੈਸ਼ਲ ਗਰਾਂਟ ਨਹੀਂ ਦਿੱਤੀ ਗਈ। ਗਰਾਂਟ ਜਾਰੀ ਕਰਵਾਉਣ ਲਈ ਉਪਰਾਲੇ ਕੀਤੇ ਜਾ ਰਹੇ ਹਨ।

---

## UNSTARRED QUESTIONS AND ANSWERS

## ਪਿੰਡ ਭੁਟਾਲ ਕਲਾਂ ਦੀ ਪੰਚਾਇਤ ਦੁਆਰਾ ਫੰਡਾਂ ਦੀ ਕੁਵਰਤੋਂ

423. **ਸਰਦਾਰ ਸੁਰਿੰਦਰ ਪਾਲ ਸਿੰਘ ਸੀਬੀਆ** : ਕੀ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਗ੍ਰਾਮ ਪੰਚਾਇਤ, ਭੁਟਾਲ ਕਲਾਂ, ਬਲਾਕ ਲਹਿਰਾਗਾਗਾ (ਸੰਗਰੂਰ) ਦੇ ਮੌਜੂਦਾ ਸਰਪੰਚ ਅਤੇ ਮੈਂਬਰਾਂ ਦੇ ਵਿਰੁੱਧ ਸਰਕਾਰੀ ਸੰਪਤੀ/ਜ਼ਮੀਨ ਤੇ ਨਜਾਇਜ਼ ਕਬਜਾ ਕਰਨ ਅਤੇ ਪੰਚਾਇਤ ਫੰਡਾਂ ਦੀ ਦੁਰਵਰਤੋਂ ਕਰਨ ਸਬੰਧੀ ਕੋਈ ਸ਼ਿਕਾਇਤ/ਸ਼ਿਕਾਇਤਾਂ ਸਰਕਾਰ ਨੂੰ ਪ੍ਰਾਪਤ ਹੋਈਆਂ ਹਨ; ਜੇਕਰ ਅਜਿਹਾ ਹੋਵੇ ਤਾਂ ਸਰਕਾਰ ਦੁਆਰਾ ਇਨ੍ਹਾਂ ਤੇ ਕੀ ਕਾਰਵਾਈ ਕੀਤੀ ਗਈ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : ਹਾਂ ਜੀ, ਸਰਪੰਚ ਵਿਰੁੱਧ ਪੜਤਾਲ ਜ਼ਿਲ੍ਹਾ ਵਿਕਾਸ ਅਤੇ ਪੰਚਾਇਤ ਅਫਸਰ, ਬਰਨਾਲਾ ਕੋਲ ਲੰਬਿਤ ਹੈ ਜੋ ਕਿ ਕਾਰਜਕਾਰੀ ਇੰਜੀਨੀਅਰ, ਸੰਗਰੂਰ ਪਾਸੋਂ ਸਰਪੰਚ ਦੇ ਸਮੇਂ ਹੋਏ ਕੰਮਾਂ ਦੀ ਅਸੈਸਮੈਂਟ ਕਰਵਾ ਰਿਹਾ ਹੈ। ਇਸੇ ਤਰ੍ਹਾਂ ਸ਼੍ਰੀ ਰਘਵੀਰ ਸਿੰਘ, ਪੰਚ, ਗਰਾਮ ਪੰਚਾਇਤ, ਭੁਟਾਲ ਕਲਾਂ ਵਿਰੁੱਧ ਪੜਤਾਲ ਉਪ ਮੁੱਖ ਕਾਰਜਕਾਰੀ ਅਫਸਰ, ਜ਼ਿਲ੍ਹਾ ਪ੍ਰੀਸ਼ਦ ਸੰਗਰੂਰ ਕਰ ਰਹੇ ਹਨ।

---

## ਹਸਪਤਾਲ ਦੀ ਇਮਾਰਤ ਦੀ ਉਸਾਰੀ

424. **ਸਰਦਾਰ ਦੀਦਾਰ ਸਿੰਘ ਭੱਟੀ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਬਾਬਾ ਜ਼ੋਰਾਵਰ ਸਿੰਘ ਅਤੇ ਬਾਬਾ ਫਤਿਹ ਸਿੰਘ ਜੱਚਾ-ਬੱਚਾ ਹਸਪਤਾਲ, ਪੀਰ ਜੈਨ (ਜ਼ਿਲ੍ਹਾ ਫਤਿਹਗੜ੍ਹ ਸਾਹਿਬ) ਦੀ ਇਮਾਰਤ ਦੀ ਉਸਾਰੀ ਦੀ ਅਜੋਕੀ ਸਥਿਤੀ ਕੀ ਹੈ ਅਤੇ ਇਹ ਕਦੋਂ ਮੁਕੰਮਲ ਕਰ ਦਿੱਤੀ ਜਾਵੇਗੀ?

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸ਼੍ਰੀਮਾਨ ਜੀ, ਮੌਜੂਦਾ ਜੱਚਾ-ਬੱਚਾ ਹਸਪਤਾਲ, ਪਿੰਡ ਪੀਰ ਜੈਨ, ਜ਼ਿਲ੍ਹਾ ਫਤਿਹਗੜ੍ਹ ਸਾਹਿਬ ਵਿਖੇ ਹਸਪਤਾਲ ਦੀ ਉਸਾਰੀ ਦਾ ਕੰਮ ਮਿਤੀ 30.10.2006 ਨੂੰ ਆਰੰਭ ਕੀਤਾ ਗਿਆ ਸੀ, ਜਿਸ ਉੱਤੇ 2.43 ਕਰੋੜ ਰੁਪਏ ਖਰਚ ਕੀਤੇ ਜਾ ਚੁੱਕੇ ਹਨ। ਰਾਜ ਸਰਕਾਰ ਵੱਲੋਂ ਇਹ ਫੈਸਲਾ ਲਿਆ ਗਿਆ ਹੈ ਕਿ ਇਸ ਹਸਪਤਾਲ ਨੂੰ "ਜਿਥੇ ਹੈ ਜਿਹੋ ਜਿਹਾ ਹੈ" ਪਬਲਿਕ ਪ੍ਰਾਈਵੇਟ ਸਾਂਝੇਦਾਰੀ ਦੇ ਮੋਡ ਤੇ ਮੁਕੰਮਲ ਕੀਤਾ ਜਾਵੇ ਜਿਸ ਲਈ ਇਹ ਮਾਮਲਾ ਸਿਹਤ ਵਿਭਾਗ ਵੱਲੋਂ ਪੰਜਾਬ ਬੁਨਿਆਦੀ ਢਾਂਚਾ ਵਿਕਾਸ ਬੋਰਡ (ਪੀ.ਆਈ.ਡੀ.ਬੀ.) ਨੂੰ ਭੇਜ ਦਿੱਤਾ ਗਿਆ ਹੈ। ਪੀ.ਆਈ.ਡੀ.ਬੀ. ਵੱਲੋਂ ਇਸ ਕੰਮ ਦੇ ਟੈਂਡਰ ਮੰਗ ਲਏ ਗਏ ਹਨ ਜੋ ਕਿ ਮਿਤੀ 15.04.2011 ਤੱਕ ਪ੍ਰਾਪਤ ਹੋਣੇ ਹਨ। ਇਸ ਲਈ ਇਸ ਸਟੇਜ ਤੇ ਇਸ ਬਿਲਡਿੰਗ ਦੀ ਉਸਾਰੀ ਮੁਕੰਮਲ ਹੋਣ ਦੀ ਕੋਈ ਨਿਸ਼ਚਿਤ ਮਿਤੀ ਨਹੀਂ ਦੱਸੀ ਜਾ ਸਕਦੀ।

---

## ਮੋਹਾਲੀ-ਫਤਿਹਗੜ੍ਹ ਸਾਹਿਬ ਸੜਕ ਨੂੰ ਚਹੁੰ-ਮਾਰਗੀ ਕਰਨਾ

425. **ਸਰਦਾਰ ਦੀਦਾਰ ਸਿੰਘ ਭੱਟੀ** : ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਮੋਹਾਲੀ ਤੋਂ ਫਤਿਹਗੜ੍ਹ ਸਾਹਿਬ ਅਤੇ ਸਰਹਿੰਦ ਤੋਂ ਪਟਿਆਲਾ ਸੜਕਾਂ ਨੂੰ ਚਹੁੰ-ਮਾਰਗੀ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਕਦੋਂ ਤੱਕ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਨਹੀਂ ਜੀ।

---

## ਭੈਰੋਂਪੁਰ-ਸਰਹਿੰਦ ਬਾਈਪਾਸ ਦੀ ਉਸਾਰੀ

426. **ਸਰਦਾਰ ਦੀਦਾਰ ਸਿੰਘ ਭੱਟੀ** : ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਫਤਿਹਗੜ੍ਹ ਸਾਹਿਬ ਵਿਚ ਪੈਂਦੇ ਭੈਰੋਂਪੁਰ ਤੋਂ ਸਰਹਿੰਦ ਬਾਈਪਾਸ ਓਵਰ ਬ੍ਰਿਜ ਤੱਕ ਰਜਵਾਹੇ ਦੇ ਨਾਲ-ਨਾਲ ਬਾਈਪਾਸ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਇਸ ਦਾ ਕੰਮ ਕਦੋਂ ਤੱਕ ਸ਼ੁਰੂ ਕੀਤਾ ਜਾਵੇਗਾ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਨਹੀਂ ਜੀ।

---

## ਟਿਊਬਵੈੱਲ ਕੁਨੈਕਸ਼ਨ, ਜ਼ਮੀਨ ਖ੍ਰੀਦਣ ਵਾਲੇ ਦੇ ਨਾਂ ਕਰਨਾ

432. **ਸਰਦਾਰ ਲਖਬੀਰ ਸਿੰਘ ਲੋਧੀਨੰਗਲ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕਿਸੇ ਕਿਸਾਨ ਦੁਆਰਾ ਵੇਚੀ ਗਈ ਜ਼ਮੀਨ ਵਿਦਲਾ ਟਿਊਬਵੈੱਲ ਕੁਨੈਕਸ਼ਨ ਜ਼ਮੀਨ ਖ੍ਰੀਦਣ ਵਾਲੇ ਕਿਸਾਨ ਦੇ ਨਾਂ ਟਰਾਂਸਫਰ ਕਰਨ ਦੀ ਕੋਈ ਪਾਲਿਸੀ ਹੈ; ਜੇਕਰ ਹੈ ਤਾਂ ਵੇਰਵਾ ਦਿੱਤਾ ਜਾਵੇ।

**ਸਰਦਾਰ ਪਰਕਾਸ਼ ਸਿੰਘ ਬਾਦਲ** : ਕਿਸਾਨਾਂ ਦੁਆਰਾ ਵੇਚੀ ਗਈ ਜ਼ਮੀਨ ਵਿਚਲੇ ਟਿਊਬਵੈੱਲ ਕੁਨੈਕਸ਼ਨ ਜ਼ਮੀਨ ਖਰੀਦਣ ਵਾਲੇ ਕਿਸਾਨ ਦੇ ਨਾਮ ਟਰਾਂਸਫਰ ਕਰਨ ਲਈ ਦਸਤਾਵੇਜ਼ ਪੇਸ਼ ਕਰਨ ਸਬੰਧੀ ਪੰਜਾਬ ਸਟੇਟ ਪਾਵਰ ਕਾਰਪੋਰੇਸ਼ਨ ਲਿਮਟਿਡ ਦੀਆਂ ਮੌਜੂਦਾ ਹਦਾਇਤਾਂ ਹੇਠ ਲਿਖੇ ਅਨੁਸਾਰ ਹਨ :-

ਉਨ੍ਹਾਂ ਟਿਊਬਵੈੱਲ ਖਪਤਕਾਰਾਂ ਦੇ ਕੇਸਾਂ ਵਿਚ ਜਿਨ੍ਹਾਂ ਵੱਲੋਂ ਜ਼ਮੀਨ ਦੇ ਖਰੀਦਦਾਰ/ ਨਵੇਂ ਮਾਲਕ ਦੁਆਰਾ ਪੇਸ਼ ਕੀਤੀ ਜ਼ਮੀਨ ਦੀ ਰਜਿਸਟਰੀ ਵਿਚ ਜ਼ਮੀਨ ਅਤੇ ਟਿਊਬਵੈੱਲ ਕੁਨੈਕਸ਼ਨ ਪੁਰਾਣੇ ਮਾਲਕ ਪਾਸੋਂ ਖਰੀਦਣ ਸਬੰਧੀ ਲਿਖਿਆ ਹੋਵੇਗਾ ਤਾਂ ਅਜਿਹੇ ਕੇਸਾਂ ਵਿਚ ਨਾਮ ਦੀ ਤਬਦੀਲੀ ਉਸ ਦੀ ਬੇਨਤੀ ਨਾਲ ਏ. ਐਂਡ ਏ. (ਐਪਲੀਕੇਸ਼ਨ ਐਂਡ ਐਗਰੀਮੈਂਟ) ਫਾਰਮ ਜਮ੍ਹਾਂ ਕਰਵਾਉਣ ਤੇ ਹੀ ਨਾਮ ਤਬਦੀਲ ਕਰ ਦਿਤਾ ਜਾਵੇਗਾ। ਪਰੰਤੂ, ਜੇਕਰ ਜ਼ਮੀਨ ਦੀ ਰਜਿਸਟਰੀ ਵਿਚ ਟਿਊਬਵੈੱਲ ਕੁਨੈਕਸ਼ਨ ਵੇਚਣ ਸਬੰਧੀ ਨਹੀਂ ਲਿਖਿਆ ਹੋਵੇਗਾ ਤਾਂ ਅਸਲ ਖਪਤਕਾਰ ਦੀ ਸਹਿਮਤੀ ਜਾਂ ਇਸ ਸਬੰਧੀ ਖਰੀਦਦਾਰ ਵੱਲੋਂ ਲੋੜੀਂਦੀ ਅੰਡਰ ਟੇਕਿੰਗ ਵੀ ਜਮ੍ਹਾਂ ਕਰਵਾਉਣੀ ਪਵੇਗੀ।

---

## ਕੋਟ ਮਜਲਸ ਵਿਖੇ 66 ਕੇ.ਵੀ. ਗ੍ਰਿਡ ਸਟੇਸ਼ਨ ਦੀ ਸਥਾਪਨਾ

433. **ਸਰਦਾਰ ਲਖਬੀਰ ਸਿੰਘ ਲੋਧੀਨੰਗਲ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪਿੰਡ ਕੋਟ ਮਜਲਸ, ਤਹਿਸੀਲ ਬਟਾਲਾ ਵਿਖੇ 66 ਕੇ.ਵੀ. ਸਬ-ਸਟੇਸ਼ਨ ਸਥਾਪਿਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਇਹ ਕਦੋਂ ਤੱਕ ਬਣਾ ਦਿੱਤਾ ਜਾਵੇਗਾ?

**ਸਰਦਾਰ ਪਰਕਾਸ਼ ਸਿੰਘ ਬਾਦਲ** : ਹਾਂ ਜੀ, ਪਿੰਡ ਕੋਟ ਮਜਲਸ, ਤਹਿਸੀਲ ਬਟਾਲਾ ਵਿਖੇ 66 ਕੇ.ਵੀ. ਸਬ-ਸਟੇਸ਼ਨ ਸਥਾਪਿਤ ਕਰਨ ਦੀ ਤਜਵੀਜ਼ ਪੰਜਾਬ ਰਾਜ ਪਾਵਰ ਕਾਰਪੋਰੇਸ਼ਨ ਲਿਮਟਿਡ ਦੇ ਵਿਚਾਰ ਅਧੀਨ ਹੈ ਅਤੇ ਇਸ ਸਬ-ਸਟੇਸ਼ਨ ਦਾ ਕੰਮ ਦਸੰਬਰ, 2011 ਤੱਕ ਪੂਰਾ ਹੋਣ ਦੀ ਸੰਭਾਵਨਾ ਹੈ।

---

## ਕਿਰਨ ਨਾਲੇ ਦੀਆਂ ਸਾਈਡਾਂ ਮਜ਼ਬੂਤ ਕਰਨਾ

434. **ਸਰਦਾਰ ਲਖਬੀਰ ਸਿੰਘ ਲੋਧੀਨੰਗਲ** : ਕੀ ਸਿੰਚਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪਿੰਡ ਅਲੀਵਾਲ, ਤਹਿਸੀਲ ਬਟਾਲਾ ਵਿਖੇ ਕਿਰਨ ਨਾਲੇ ਦੀਆਂ ਸਾਈਡਾਂ ਨੂੰ ਮਜ਼ਬੂਤ ਬਣਾਉਣ ਦਾ ਕੰਮ ਕਦੋਂ ਤੱਕ ਸ਼ੁਰੂ ਕੀਤਾ ਜਾਵੇਗਾ?

**ਸਰਦਾਰ ਜਨਮੇਜਾ ਸਿੰਘ ਸੇਖੋਂ** : ਪਿੰਡ ਅਲੀਵਾਲ, ਤਹਿਸੀਲ ਬਟਾਲਾ ਵਿਖੇ ਕਿਰਨ ਨਾਲੇ ਦੀਆਂ ਸਾਈਡਾਂ ਨੂੰ ਮਜ਼ਬੂਤ ਬਣਾਉਣ ਦੀ ਸਰਕਾਰ ਦੀ ਕੋਈ ਤਜਵੀਜ਼ ਨਹੀਂ ਹੈ।

---

## ਸਕੂਲ ਇਮਾਰਤ ਦੀ ਉਸਾਰੀ

435. **ਸਰਦਾਰ ਲਖਬੀਰ ਸਿੰਘ ਲੋਧੀਨੰਗਲ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਤਹਿਸੀਲ ਬਟਾਲਾ ਦੇ ਪਿੰਡ ਭਾਲੋਵਾਲੀ ਵਿਖੇ ਪ੍ਰਾਇਮਰੀ ਤੋਂ ਮਿਡਲ ਅਪਗ੍ਰੇਡ ਕੀਤੇ ਗਏ ਸਕੂਲ ਦੀ ਇਮਾਰਤ ਦੀ ਉਸਾਰੀ ਦਾ ਕੰਮ ਕਦੋਂ ਤੱਕ ਸ਼ੁਰੂ ਕਰ ਦਿੱਤਾ ਜਾਵੇਗਾ?

**ਸਰਦਾਰ ਸੇਵਾ ਸਿੰਘ ਸੇਖਵਾਂ** : ਜ਼ਿਲ੍ਹਾ ਗੁਰਦਾਸਪੁਰ ਦੇ ਤਹਿਸੀਲ ਬਟਾਲਾ ਦੇ ਪਿੰਡ ਭਾਲੋਵਾਲੀ ਵਿਖੇ ਪ੍ਰਾਇਮਰੀ ਤੋਂ ਮਿਡਲ ਅਪਗ੍ਰੇਡ ਕੀਤੇ ਗਏ ਸਕੂਲ ਦੀ ਇਮਾਰਤ ਦੀ ਉਸਾਰੀ ਦਾ ਕੰਮ ਇੱਕ ਹਫਤੇ ਦੇ ਅੰਦਰ-ਅੰਦਰ ਹਰ ਹਾਲਤ ਵਿਚ ਸ਼ੁਰੂ ਕਰ ਦਿੱਤਾ ਜਾਵੇਗਾ ਜੋ ਕਿ ਪਹਿਲਾਂ ਜ਼ਮੀਨ ਦੀ ਘਾਟ ਕਾਰਨ ਨਹੀਂ ਹੋ ਸਕਿਆ ਸੀ।

---

## ਔੜ ਵਿਖੇ ਆਈ.ਟੀ.ਆਈ. ਖੋਲ੍ਹਣਾ

436. **ਚੌਧਰੀ ਮੋਹਨ ਲਾਲ** : ਕੀ ਤਕਨੀਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਬਲਾਕ ਔੜ, ਜ਼ਿਲ੍ਹਾ ਸ਼ਹੀਦ ਭਗਤ ਸਿੰਘ ਨਗਰ ਵਿਖੇ ਆਈ. ਟੀ.ਆਈ. ਖੋਲ੍ਹੀ ਜਾ ਰਹੀ ਹੈ?

**ਸ਼੍ਰੀ ਸਵਰਨਾ ਰਾਮ** : ਬਲਾਕ ਔੜ, ਜ਼ਿਲ੍ਹਾ ਸ਼ਹੀਦ ਭਗਤ ਸਿੰਘ ਨਗਰ ਵਿਖੇ ਨੈਸ਼ਨਲ ਸਕਿਲ ਡਿਵੈਲਪਮੈਂਟ ਮਿਸ਼ਨ ਤਹਿਤ ਪੀ.ਪੀ.ਪੀ. ਮੋਡ ਵਿਚ ਆਈ.ਟੀ.ਆਈ. ਖੋਲ੍ਹਣ ਦੀ ਤਜਵੀਜ਼ ਉਦਯੋਗਿਕ ਸਿਖਲਾਈ ਵਿਭਾਗ ਦੇ ਵਿਚਾਰ ਅਧੀਨ ਹੈ।

---

## ਗੰਨੇ ਉਤੇ ਬੋਨਸ ਲਈ ਮਨਜ਼ੂਰੀ

437. **ਸਰਦਾਰ ਜਤਿੰਦਰ ਸਿੰਘ ਕਰੀਹਾ** : ਕੀ ਮੁੱਖ ਮੰਤਰੀ ਕਿਰਪਾ

ਕਰਕੇ ਦੱਸਣਗੇ ਕਿ-

(ੳ) ਕੀ ਇਹ ਠੀਕ ਹੈ ਕਿ ਸਹਿਕਾਰੀ ਖੰਡ ਮਿੱਲ, ਨਵਾਂਸ਼ਹਿਰ ਦੇ ਬੋਰਡ ਆਫ ਡਾਇਰੈਕਟਰਜ਼ ਨੇ ਕਿਸਾਨਾਂ ਨੂੰ ਉਤਸ਼ਾਹਿਤ ਕਰਨ ਲਈ ਉਨ੍ਹਾਂ ਨੂੰ ਗੰਨੇ ਦੀ ਛਿਲਾਈ ਲਈ 20/- ਰੁਪਏ ਕੁਇੰਟਲ ਬੋਨਸ ਦੇਣ ਦਾ ਮਤਾ ਪਾਸ ਕੀਤਾ ਸੀ ਅਤੇ ਇਹ ਫੰਡਜ਼ ਆਪਣੇ ਨਿੱਜੀ ਮੁਨਾਫੇ ਵਿਚੋਂ ਦੇਣਾ ਮੰਨਿਆ ਸੀ;

(ਅ) ਜੇਕਰ ਅਜਿਹਾ ਹੋਵੇ ਤਾਂ ਇਸ ਦੀ ਮਨਜ਼ੂਰੀ ਕਦੋਂ ਤਕ ਜਾਰੀ ਕਰ ਦਿੱਤੀ ਜਾਵੇਗੀ?

**ਸਰਦਾਰ ਪਰਕਾਸ਼ ਸਿੰਘ ਬਾਦਲ :** (ੳ) ਅਤੇ (ਅ) ਸਹਿਕਾਰੀ ਖੰਡ ਮਿੱਲ, ਨਵਾਂਸ਼ਹਿਰ ਦੇ ਬੋਰਡ ਆਫ ਡਾਇਰੈਕਟਰਜ਼ ਨੇ ਗੰਨੇ ਦੀ ਛਿਲਾਈ ਲਈ 20/- ਰੁਪਏ ਪ੍ਰਤੀ ਕੁਇੰਟਲ਼ ਬੋਨਸ ਦੇਣ ਦਾ ਮਤਾ ਪਾਸ ਨਹੀਂ ਕੀਤਾ ਸੀ। ਅਸਲ ਵਿਚ ਇਸ ਮਿੱਲ ਦੇ ਬੋਰਡ ਆਫ ਡਾਇਰੈਕਟਰਜ਼ ਨੇ ਸਾਲ 2009-10 ਦੌਰਾਨ ਆਪਣੇ ਮੁਨਾਫੇ ਵਿਚੋਂ 20/- ਰੁਪਏ ਪ੍ਰਤੀ ਕੁਇੰਟਲ ਗੰਨੇ ਦੀ ਵਾਧੂ ਕੀਮਤ ਦੇਣ ਦਾ ਮਤਾ ਪਾਸ ਕੀਤਾ ਸੀ। ਇਸ ਵਾਧੂ ਕੀਮਤ ਦੀ ਅਦਾਇਗੀ ਖੰਡ ਮਿੱਲ ਵੱਲੋਂ ਜ਼ਿਮੀਦਾਰਾਂ ਨੂੰ ਪਹਿਲਾਂ ਹੀ ਕੀਤੀ ਜਾ ਚੁੱਕੀ ਹੈ। ਇਸ ਲਈ ਇਸ ਸਬੰਧੀ ਮਨਜ਼ੂਰੀ ਦਾ ਕੋਈ ਕੇਸ ਪੈਂਡਿੰਗ ਨਹੀਂ ਹੈ।

---

## ਬਰਨਾਲਾ ਸ਼ਹਿਰ ਵਿਖੇ ਰੇਲਵੇ ਓਵਰ ਬਰਿਜਾਂ ਦੀ ਉਸਾਰੀ

**440. ਸਰਦਾਰ ਬਲਬੀਰ ਸਿੰਘ ਘੁੰਨਸ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਬਰਨਾਲਾ ਸ਼ਹਿਰ ਵਿਚ ਕਚਹਿਰੀ ਚੌਂਕ ਨੇੜੇ ਓਵਰ ਬਰਿਜ ਅਤੇ ਸ਼ਹਿਰ ਵਿਚ ਉਸਾਰੇ ਜਾ ਰਹੇ ਰੇਲਵੇ ਓਵਰ ਬਰਿਜਾਂ ਦਾ ਕੰਮ ਕਦੋਂ ਤੱਕ ਆਰੰਭ/ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** ਬਰਨਾਲਾ ਸ਼ਹਿਰ ਵਿਚ ਕਚਿਹਰੀ ਚੌਂਕ ਨੇੜੇ ਓਵਰ ਬਰਿਜ ਅਤੇ ਸ਼ਹਿਰ ਵਿਚ ਉਸਾਰੇ ਜਾ ਰਹੇ ਰੇਲਵੇ ਓਵਰ ਬਰਿਜਾਂ ਵਿਚੋਂ ਬਰਨਾਲਾ ਸ਼ਹਿਰ ਵਿਚ ਉਸਾਰੇ ਜਾ ਰਹੇ ਰੇਲਵੇ ਓਵਰ ਬਰਿਜ ਦਾ ਕੰਮ ਮੈਸ: ਐਮ.ਜੀ. ਕੰਟਰੈਕਟਰਜ਼ ਪ੍ਰਾਈਵੇਟ ਲਿਮਿਟਿਡ, ਪਟਿਆਲਾ ਨੂੰ 16.67 ਕਰੋੜ ਰੁਪਏ ਲਾਗਤ ਨਾਲ ਮਿਤੀ 3.12.10 ਨੂੰ ਅਲਾਟ ਕੀਤਾ ਗਿਆ ਹੈ। ਇਹ ਕੰਮ ਪ੍ਰਗਤੀ ਅਧੀਨ ਹੈ ਅਤੇ ਇਸ ਕੰਮ ਦੇ ਦਸੰਬਰ, 2011 ਵਿਚ ਮੁਕੰਮਲ ਹੋ ਜਾਣ ਦੀ ਸੰਭਾਵਨਾ ਹੈ।

ਕਚਿਹਰੀ ਚੌਂਕ ਨੇੜੇ ਨੈਸ਼ਨਲ ਹਾਈਵੇ ਨੰ: 71 ਉਪਰ ਪੈਂਦੇ ਰੇਲਵੇ ਲੈਵਲ ਕਰਾਸਿੰਗ ਨੰ: ਬੀ-92/ਏ-2 ਉਪਰ ਰੇਲਵੇ ਓਵਰ ਬਰਿਜ ਦੀ ਉਸਾਰੀ ਕਰਨ ਦੀ ਤਜਵੀਜ਼ ਹੈ। ਪੰਜਾਬ ਸਰਕਾਰ ਵੱਲੋਂ ਭਾਰਤ ਸਰਕਾਰ ਨੂੰ ਇਸ ਆਰ.ਓ.ਬੀ. ਦੀ ਉਸਾਰੀ ਦਾ ਕੰਮ ਰੇਲਵੇ ਐਨੂਅਲ ਪਲਾਨ ਵਿਚ ਸ਼ਾਮਿਲ ਕਰਨ ਦੀ ਪਹਿਲਾਂ ਹੀ ਬੇਨਤੀ ਕੀਤੀ ਗਈ

[ ਲੋਕ ਨਿਰਮਾਣ (ਭ ਤੇ ਮ) ਮੰਤਰੀ ]

ਸੀ ਪਰ ਇਸ ਕੰਮ ਨੂੰ ਰੇਲਵੇ ਦੇ ਐਨੂਅਲ ਪਲਾਨ ਸਾਲ 2010-11 ਵਿਚ ਸ਼ਾਮਿਲ ਨਹੀਂ ਕੀਤਾ ਗਿਆ। ਇਸ ਆਰ.ਓ.ਬੀ ਦੀ ਉਸਾਰੀ ਦਾ ਕੰਮ ਭਾਰਤ ਸਰਕਾਰ ਵੱਲੋਂ ਰੇਲਵੇ ਐਨੂਅਲ ਪਲਾਨ 2011-12 ਵਿਚ ਸ਼ਾਮਿਲ ਕਰਨ ਉਪਰੰਤ ਹੀ ਸ਼ੁਰੂ ਕੀਤਾ ਜਾ ਸਕਦਾ ਹੈ।

---

## ਪੱਖੋ ਕੈਂਚੀਆਂ-ਤਪਾ ਸੜਕ ਦੀ ਮੁਰੰਮਤ

450. **ਸਰਦਾਰ ਬਲਬੀਰ ਸਿੰਘ ਘੁੰਨਸ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਬਰਨਾਲਾ ਵਿਚ ਪੱਖੋ ਕੈਂਚੀਆਂ ਤੋਂ ਤਪਾ ਕਰਾਸਿੰਗ ਰੋਡ ਤੱਕ ਸੜਕ ਦੀ ਖਸਤਾ ਹਾਲਤ ਦੇ ਮੱਦੇਨਜ਼ਰ ਇਸ ਨੂੰ ਮੁਰੰਮਤ ਕਰਨ/ਮਜ਼ਬੂਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਉਤੇ ਕੰਮ ਕਦੋਂ ਤੱਕ ਆਰੰਭ ਕੀਤੇ ਜਾਣ ਦੀ ਸੰਭਾਵਨਾ ਹੈ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** ਪੱਖੋ ਕੈਂਚੀਆਂ ਤੋਂ ਤਪਾ ਕਰਾਸਿੰਗ ਰੋਡ ਓ.ਡੀ.ਆਰ. 15, ਲੰਬਾਈ 12.80 ਕਿ.ਮੀ. ਟੀ-04 ਬਲਾਕ ਸਹਿਣਾ ਕੋਰ ਨੈਟ ਵਰਕ (ਪੀ.ਐਮ.ਜੀ.ਐਸ.ਵਾਈ) ਵਿਚ ਪਹਿਲਾਂ ਹੀ ਅਪਰੂਵਡ ਹੈ। ਇਸ ਕੰਮ ਦੀ ਡਿਟੇਲਡ ਪ੍ਰੋਜੈਕਟ ਰਿਪੋਰਟ, ਪੀ.ਐਮ.ਜੀ.ਐਸ.ਵਾਈ ਫੇਜ-10 ਅਧੀਨ, ਜਿਸ ਦੀ ਅਨੁਮਾਨਤ ਲਾਗਤ 710.78 ਲੱਖ ਰੁਪਏ ਹੈ ਦਾ ਭਾਰਤ ਸਰਕਾਰ ਐਮ.ਓ.ਆਰ.ਡੀ., ਨਵੀਂ ਦਿੱਲੀ ਨੂੰ ਸਕੱਤਰ, ਲੋਕ ਨਿਰਮਾਣ ਵਿਭਾਗ, ਪੰਜਾਬ ਸਰਕਾਰ ਦੇ ਮੀਮੋ ਨੰ: 9802, ਮਿਤੀ 28.2.2011 ਰਾਹੀਂ ਮਨਜ਼ੂਰੀ ਲੈਣ ਹਿੱਤ ਭੇਜੀ ਜਾ ਚੁੱਕੀ ਹੈ। ਇਸ ਕੰਮ ਦੀ ਪ੍ਰਸ਼ਾਸਕੀ ਪ੍ਰਵਾਨਗੀ ਪ੍ਰਾਪਤ ਹੋਣ ਉਪਰੰਤ ਇਹ ਕੰਮ ਤੁਰੰਤ ਸ਼ੁਰੂ ਕੀਤਾ ਜਾਵੇਗਾ।

---

## ਫੈਕਟਰੀ ਦੇ ਪ੍ਰਦੂਸ਼ਣ ਨੂੰ ਰੋਕਣਾ

451. **ਸਰਦਾਰ ਬਲਬੀਰ ਸਿੰਘ ਘੁੰਨਸ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਬਰਨਾਲਾ ਦੇ ਪਿੰਡ ਧੌਲਾ ਵਿਚ ਟਰਾਈਡੈਂਟ ਗਰੁੱਪ ਵੱਲੋਂ ਲਗਾਈ ਗਈ ਫੈਕਟਰੀ ਵਿਚੋਂ ਨਿਕਲਦੇ ਤੇਜ਼ਾਬੀ, ਬਦਬੂਦਾਰ ਗੰਦੇ ਪਾਣੀ ਨਾਲ ਆਲੇ-ਦੁਆਲੇ ਦੇ ਖੇਤਰ ਵਿਚ ਫੈਲ ਰਹੇ ਪ੍ਰਦੂਸ਼ਣ ਨੂੰ ਰੋਕਣ ਲਈ ਚੁੱਕੇ ਜਾ ਰਹੇ ਕਦਮਾਂ ਦੇ ਵੇਰਵੇ ਕੀ ਹਨ?

**ਸਰਦਾਰ ਪਰਕਾਸ਼ ਸਿੰਘ ਬਾਦਲ :** ਸ਼੍ਰੀਮਾਨ ਜੀ, ਮੰਗੇ ਗਏ ਵੇਰਵੇ 'ਅਨੁਲੱਗ' ਅਨੁਸਾਰ ਸਦਨ ਦੀ ਮੇਜ਼ ਤੇ ਰੱਖੇ ਜਾਂਦੇ ਹਨ।

## 'ਅਨੁਲੱਗ'

ਪਿੰਡ ਧੌਲਾ, ਜ਼ਿਲ੍ਹਾ ਬਰਨਾਲਾ ਵਿਖੇ ਮੈਸ: ਟਰਾਈਡੈਂਟ ਗਰੁਪ ਆਫ ਇੰਡਸਟਰੀ ਵੱਲੋਂ ਹੇਠ ਅਨੁਸਾਰ ਉਦਯੋਗ ਲਗਾਏ ਹੋਏ ਹਨ :

1) ਮੈਸ: ਅਭਿਸ਼ੇਕ ਇੰਡਸਟਰੀਜ਼ ਲਿਮ: (ਪੇਪਰ ਐਂਡ ਕੈਮੀਕਲ ਡਵੀਜ਼ਨ)

2) ਮੈਸ: ਅਭਿਸ਼ੇਕ ਇੰਡਸਟਰੀਜ਼ ਲਿਮ: (ਟੈਰੀ ਟਾਵਲ ਡਵੀਜ਼ਨ)

3) ਮੈਸ: ਅਭਿਸ਼ੇਕ ਇੰਡਸਟਰੀਜ਼ ਲਿਮ: (ਸਲਫਿਊਰਿਕ ਐਸਿਡ ਡਵੀਜ਼ਨ)

4) ਮੈਸ: ਲੋਟਸ ਇੰਨਟੈਗਰੇਟਿਡ ਟੈਕਸ ਪਾਰਕ ਲਿਮ.

- ਮੈਸ: ਅਭਿਸ਼ੇਕ ਇੰਡਸਟਰੀਜ਼ ਲਿਮ: (ਪੇਪਰ ਐਂਡ ਕੈਮੀਕਲ ਡਵੀਜ਼ਨ) ਸੰਨ 1993 ਤੋਂ ਚੱਲ ਰਹੀ ਹੈ ਅਤੇ ਇਸ ਵਿਚ ਕੱਚਾ ਮਾਲ ਤੂੜੀ ਤੇ ਲੱਕੜ ਨੂੰ ਵਰਤ ਕੇ ਰੋਜ਼ਾਨਾ 375 ਟਨ ਲਿਖਣ ਅਤੇ ਛਪਾਈ ਕਾਗਜ਼ ਤਿਆਰ ਕੀਤਾ ਜਾ ਰਿਹਾ ਹੈ। ਉਕਤ ਉਦਯੋਗ ਦੇ ਪ੍ਰੋਸੈਸ ਤੋਂ 21,500 ਕਿਲੋ ਲੀਟਰ ਪ੍ਰਤੀ ਦਿਨ ਗੰਦਾ ਪਾਣੀ ਨਿਕਲਦਾ ਹੈ। ਉਚੇਰੀ ਬੀ.ਓ.ਡੀ. ਅਤੇ ਸੀ.ਓ.ਡੀ ਦੀ ਸਟਰੀਮ ਵਾਲੇ ਪਾਣੀ ਜਿਸ ਨੂੰ ਬਲੈਕ ਲੀਕਰ ਕਿਹਾ ਜਾਂਦਾ ਹੈ, ਨੂੰ ਕੈਮੀਕਲ ਰਿਕਵਰੀ ਪਲਾਂਟ ਵਿਚ ਰਸਾਇਣ ਕੱਢਣ ਲਈ ਭੇਜਿਆ ਜਾਂਦਾ ਹੈ। ਇਥੇ ਇਵੇਪੋਰੇਟਰ ਵਿਚ ਠੋਸ ਪਦਾਰਥਾਂ ਦੀ ਮਾਤਰਾ 10 ਪ੍ਰਤੀਸ਼ਤ ਤੋਂ 65 ਪ੍ਰਤੀਸ਼ਤ ਵੱਧ ਹੋ ਜਾਂਦੀ ਹੈ। ਇਹ ਗਾੜਾ ਗੰਦਾ ਪਾਣੀ ਜਿਸ ਵਿਚ 65 ਪ੍ਰਤੀਸ਼ਤ ਸੋਲਿਡ ਪਦਾਰਥ ਹੁੰਦਾ ਹੈ ਉਹ ਬੁਆਇਲਰ ਵਿਚ ਬਾਲਣ ਦੇ ਤੌਰ ਤੇ ਵਰਤਿਆ ਜਾਂਦਾ ਹੈ ਅਤੇ ਬਾਕੀ ਬਚਦੇ ਮੈਟੀਰੀਅਲ ਵਿਚੋਂ ਸੋਡੀਅਮ ਰਿਕਵਰ ਕੀਤਾ ਜਾਂਦਾ ਹੈ। ਇੰਡਸਟਰੀ ਦੇ ਦੂਜੇ ਸੈਕਸ਼ਨ ਵਿਚੋਂ ਨਿਕਲ ਰਹੇ ਗੰਦੇ ਪਾਣੀ ਨੂੰ ਜਲ ਸੋਧਕ ਯੰਤਰ ਰਾਹੀਂ ਸੋਧਿਆ ਜਾਂਦਾ ਹੈ ਜਿਸ ਦੇ ਪਾਰਟ ਬਾਇਓਮੀਥੈਨੇਸ਼ਨ ਪਲਾਂਟ, ਇਕੋਲਾਇਜੇਸ਼ਨ ਟੈਂਕ, ਪ੍ਰਾਇਮਰੀ ਕਲੈਰੀਫਾਇਰ, ਲੈਗੂਨ-2 ਏਰੀਏਸ਼ਨ ਟੈਂਕ-1 ਅਤੇ ਸੈਕੰਡਰੀ ਕਲੈਰੀਫਾਇਰ ਲੱਗੇ ਹੋਏ ਹਨ। ਕੁੱਲ 21,500 ਕਿਲੋ ਲੀਟਰ ਪ੍ਰਤੀ ਦਿਨ ਗੰਦੇ ਪਾਣੀ ਵਿਚ 8400 ਕਿਲੋ ਲੀਟਰ ਪ੍ਰਤੀ ਦਿਨ ਸੋਧਿਆ ਪਾਣੀ ਸਨਅਤ ਵੱਲੋਂ ਪਲਾਂਟੇਸ਼ਨ ਲਈ ਵਰਤਿਆ ਜਾਂਦਾ ਹੈ। ਇਸ ਮਕਸਦ ਲਈ ਉਦਯੋਗ ਵੱਲੋਂ ਆਪਣੇ ਫੈਕਟਰੀ ਦੀ ਸੀਮਾ ਦੇ ਅੰਦਰ 150 ਏਕੜ ਜ਼ਮੀਨ ਬੂਟੇ ਲਾਉਣ ਲਈ ਤਿਆਰ ਕੀਤੀ ਹੈ। ਬਾਕੀ ਬਚਦਾ 13,100 ਕਿਲੋ ਲੀਟਰ ਪ੍ਰਤੀ ਦਿਨ ਸੋਧਿਆ ਹੋਇਆ ਪਾਣੀ ਧਨੌਲਾ ਡਰੇਨ ਵਿਚ ਪਾਇਆ ਜਾ ਰਿਹਾ ਹੈ। ਉਦਯੋਗ ਨੇ ਪੰਜਾਬ ਸਰਕਾਰ ਦੇ ਸਿੰਚਾਈ ਵਿਭਾਗ ਤੋਂ ਪੱਤਰ ਨੰਬਰ 2/7/02-1(5)2154 ਮਿਤੀ 03.02.2003 ਰਾਹੀਂ ਸੋਧੇ ਹੋਏ ਪਾਣੀ ਨੂੰ ਧਨੌਲਾ ਡਰੇਨ ਵਿਚ ਪਾਉਣ ਦੀ ਮਨਜ਼ੂਰੀ ਲਈ ਹੋਈ

[ ਮੁੱਖ ਮੰਤਰੀ ]

ਹੈ। ਉਦਯੋਗ ਬੋਰਡ ਵੱਲੋਂ ਨਿਰਧਾਰਿਤ ਸੋਧੇ ਹੋਏ ਪਾਣੀ ਨੂੰ ਡਰੇਨ ਵਿਚ ਪਾਉਣ ਵਾਲੇ ਮਾਪ ਦੰਡਾਂ ਨੂੰ ਪੂਰਾ ਕਰਦਾ ਹੈ ਅਤੇ ਬੋਰਡ ਵੱਲੋਂ ਉਕਤ ਉਦਯੋਗ ਨੂੰ ਪਾਣੀ ਐਕਟ, 1974 ਦੇ ਤਹਿਤ ਮਿਤੀ 7.2.2011 ਰਾਹੀਂ ਕਨਸੈਂਟ ਜਾਰੀ ਕੀਤੀ ਗਈ ਹੈ, ਜਿਸ ਦੀ ਮਿਆਦ 22.10.2012 ਤੱਕ ਹੈ।

- ਮੈਸ: ਅਭਿਸ਼ੇਕ ਇੰਡਸਟਰੀਜ਼ ਲਿਮ: (ਟੈਰੀ ਟਾਵਲ ਡਵੀਜ਼ਨ) ਸੰਨ 1997 ਤੋਂ ਚੱਲ ਰਿਹਾ ਹੈ ਅਤੇ ਰੋਜ਼ਾਨਾ 100 ਟਨ ਟੈਰੀ ਟਾਵਲ ਤਿਆਰ ਕਰਦੀ ਹੈ ਅਤੇ 20 ਟਨ ਯਾਰਨ ਦੀ ਰੰਗਾਈ ਕਰਦੀ ਹੈ। ਉਦਯੋਗ ਦੇ ਪ੍ਰੋਸੈਸ ਤੋਂ 9240 ਕਿਲੋ ਲੀਟਰ ਪ੍ਰਤੀ ਦਿਨ ਗੰਦਾ ਪਾਣੀ ਨਿਕਲਦਾ ਹੈ। ਇਸ ਤੋਂ ਇਲਾਵਾ ਮੈਸ: ਲੋਟਸ ਇੰਨਟੈਗਰੇਟਿਡ ਟੈਕਸ ਪਾਰਕ ਲਿਮ. ਵਿਚੋਂ ਨਿਕਲਦੇ 462 ਕਿਲੋ ਲੀਟਰ ਪ੍ਰਤੀ ਦਿਨ ਗੰਦੇ ਪਾਣੀ ਨੂੰ ਵੀ ਟੈਰੀ ਟਾਵਲ ਡਵੀਜ਼ਨ ਵਿਚ ਲੱਗੇ ਜਲ ਸੋਧਕ ਯੰਤਰ ਵਿਚ ਟਰੀਟ ਕੀਤਾ ਜਾਂਦਾ ਹੈ। ਸਨਅਤ ਨੇ ਜਲ ਸੋਧਕ ਯੰਤਰ ਲਗਾਇਆ ਹੋਇਆ ਹੈ ਜਿਸ ਵਿਚ ਸਕਰੀਨਰ, ਇਕੋਲਾਇਜੇਸ਼ਨ ਟੈਂਕ, ਨਿਊਟਰੀਲਾਈਜੇਸ਼ਨ, ਏਰੀਏਸ਼ਨ ਟੈਂਕ-1 ਅਤੇ 2, ਕਲੈਰੀਫਾਇਰ, ਸਲਜ ਥਿਕਨਰ, ਸੋਧੇ ਹੋਏ ਪਾਣੀ ਲਈ ਸਟੋਰੇਜ ਟੈਂਕ ਅਤੇ ਐਕਟੀਵੇਟਿਡ ਕਾਰਬਨ ਫਿਲਟਰ ਲੱਗੇ ਹੋਏ ਹਨ। ਸੋਧਿਆ ਹੋਇਆ 3,000 ਕਿਲੋ ਲੀਟਰ ਪ੍ਰਤੀ ਦਿਨ ਪਾਣੀ ਸਨਅਤ ਵੱਲੋਂ 43 ਏਕੜ ਜ਼ਮੀਨ ਤੇ ਉਦਯੋਗ ਦੇ ਅੰਦਰ ਹੀ ਪਲਾਂਟੇਸ਼ਨ ਲਈ ਵਰਤਿਆ ਜਾਂਦਾ ਹੈ। ਬਾਕੀ ਬਚਦਾ 6,702 ਕਿਲੋ ਲੀਟਰ ਪ੍ਰਤੀ ਦਿਨ ਸੋਧਿਆ ਹੋਇਆ ਪਾਣੀ ਧਨੌਲਾ ਡਰੇਨ ਵਿਚ ਪਾਇਆ ਜਾ ਰਿਹਾ ਹੈ। ਉਦਯੋਗ ਨੇ ਪੰਜਾਬ ਸਰਕਾਰ ਦੇ ਸਿੰਚਾਈ ਵਿਭਾਗ ਤੋਂ ਪੱਤਰ ਨੰਬਰ 2/7/02-1(5)2154 ਮਿਤੀ 03.02.2003 ਰਾਹੀਂ ਸੋਧੇ ਹੋਏ ਪਾਣੀ ਨੂੰ ਧਨੌਲਾ ਡਰੇਨ ਵਿਚ ਪਾਉਣ ਦੀ ਮਨਜ਼ੂਰੀ ਲਈ ਹੋਈ ਹੈ। ਉਦਯੋਗ ਬੋਰਡ ਵੱਲੋਂ ਨਿਰਧਾਰਿਤ ਸੋਧੇ ਹੋਏ ਪਾਣੀ ਨੂੰ ਡਰੇਨ ਵਿਚ ਪਾਉਣ ਵਾਲੇ ਮਾਪ ਦੰਡਾਂ ਨੂੰ ਪੂਰਾ ਕਰਦਾ ਹੈ ਅਤੇ ਬੋਰਡ ਵੱਲੋਂ ਉਕਤ ਉਦਯੋਗ ਨੂੰ ਪਾਣੀ ਐਕਟ, 1974 ਦੇ ਤਹਿਤ ਮਿਤੀ 24.1.2011 ਰਾਹੀਂ ਕਨਸੈਂਟ ਜਾਰੀ ਕੀਤੀ ਗਈ ਹੈ, ਜਿਸ ਦੀ ਮਿਆਦ 23.7.2011 ਤੱਕ ਹੈ।

- ਮੈਸ: ਅਭਿਸ਼ੇਕ ਇੰਡਸਟਰੀਜ਼ ਲਿਮ: (ਸਲਫਿਊਰਿਕ ਐਸਿਡ ਪਲਾਂਟ ਡਵੀਜ਼ਨ) ਦਾ ਕੋਈ ਪਾਣੀ ਦਾ ਪ੍ਰਦੂਸ਼ਣ ਨਹੀਂ ਹੈ।

- ਮੈਸ: ਲੋਟਸ ਇੰਨਟੈਗਰੇਟਿਡ ਟੈਕਸ ਪਾਰਕ ਲਿਮਿਟਡ ਵਿਚੋਂ ਲਗਭਗ 462 ਕਿਲੋ ਲੀਟਰ ਟਰੇਡ ਐਫੂਲੈਂਟ ਨਿਕਲਦਾ ਹੈ, ਜਿਸ ਨੂੰ ਮੈਸ: ਅਭਿਸ਼ੇਕ ਇੰਡਸਟਰੀਜ਼ ਲਿਮ: (ਟੈਰੀ ਟਾਵਲ ਡਵੀਜ਼ਨ) ਵੱਲੋਂ ਲਗਾਏ ਗਏ ਜਲ

ਸੋਧਕ ਯੰਤਰ ਰਾਹੀਂ ਸੋਧਿਆ ਜਾਂਦਾ ਹੈ।

---

## ਜ਼ਿਲ੍ਹਾ ਬਰਨਾਲਾ ਵਿਚ ਹੋਰ ਇਲਾਕੇ ਸ਼ਾਮਿਲ ਕਰਨਾ

452. **ਸਰਦਾਰ ਬਲਬੀਰ ਸਿੰਘ ਘੁੰਨਸ** : ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਬਰਨਾਲਾ ਵਿਚ ਇਸ ਦੇ ਨਾਲ ਲੱਗਦੇ ਜ਼ਿਲ੍ਹਿਆਂ ਦੇ ਪਿੰਡਾਂ ਨੂੰ ਜੋੜ ਕੇ ਜ਼ਿਲ੍ਹਾ ਬਰਨਾਲਾ ਦਾ ਵਿਸਥਾਰ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਵੇਰਵਾ ਦਿੱਤਾ ਜਾਵੇ?

**ਸਰਦਾਰ ਅਜੀਤ ਸਿੰਘ ਕੋਹਾੜ** : ਨਹੀਂ ਜੀ।

---

## MATTERS RAISED DURING ZERO HOUR AND STATEMENTS BY THE CHIEF MINISTER THEREON

**ਮਾਨਯੋਗ ਸਪੀਕਰ** : ਸ਼੍ਰੀ ਹਰਮਿੰਦਰ ਸਿੰਘ ਜੱਸੀ ਜੀ।

**ਸ਼੍ਰੀ ਹਰਮਿੰਦਰ ਸਿੰਘ ਜੱਸੀ** : ਸਪੀਕਰ ਸਾਹਿਬ, ਤੁਹਾਡਾ ਧੰਨਵਾਦ...

**ਸਰਦਾਰ ਚਰਨਜੀਤ ਸਿੰਘ ਚੰਨੀ** : ਸਪੀਕਰ ਸਾਹਿਬ, ** **

**ਮਾਨਯੋਗ ਸਪੀਕਰ** : ਚੰਨੀ ਜੀ, ਜਿਹੜਾ ਤੁਸੀਂ ਨੋਟਿਸ ਦਿੱਤਾ ਸੀ, ਉਹ ਐਕਸੈਪਟ ਨਹੀਂ ਕੀਤਾ ਗਿਆ। ਤੁਹਾਡੀ ਗੱਲ ਪ੍ਰਵਾਨ ਨਹੀਂ ਕੀਤੀ ਗਈ। ਗੱਲ ਖਤਮ ਹੋ ਗਈ ਹੈ। ਬੈਠ ਜਾਉ।

**ਸਰਦਾਰ ਚਰਨਜੀਤ ਸਿੰਘ ਚੰਨੀ** : ਸਪੀਕਰ ਸਾਹਿਬ, ** **

**ਮਾਨਯੋਗ ਸਪੀਕਰ** : ਜੋ ਵੀ ਬਿਨਾਂ ਇਜਾਜ਼ਤ ਬੋਲਿਆ ਜਾ ਰਿਹਾ ਹੈ ਉਹ ਰਿਕਾਰਡ ਨਹੀਂ ਕਰਨਾ। ਜੱਸੀ ਜੀ, ਤੁਸੀਂ ਆਪਣੀ ਗੱਲ ਕਰੋ।

**ਸ਼੍ਰੀ ਹਰਮਿੰਦਰ ਸਿੰਘ ਜੱਸੀ** : ਸਪੀਕਰ ਸਾਹਿਬ, ਮਾੜਾ ਜਿਹਾ ਇਹ ਸਾਹ ਲਵੇ ਤਾਂ ਹੀ ਮੈਂ ਬੋਲ ਸਕਾਂਗਾ।

**ਸਰਦਾਰ ਲਾਲ ਸਿੰਘ** : ਸਪੀਕਰ ਸਾਹਿਬ, ** ** (...ਸ਼ੋਰ...ਵਿਘਨ...)

**ਮਾਨਯੋਗ ਸਪੀਕਰ** : ਬਿਨਾਂ ਇਜਾਜ਼ਤ ਬੋਲਿਆ ਜਾ ਰਿਹਾ ਰਿਕਾਰਡ ਨਾ ਕੀਤਾ ਜਾਵੇ। ਜੱਸੀ ਜੀ, ਤੁਸੀਂ ਬੋਲੋ।

---

**Not recorded as ordered by the Chair.

**ਸ਼੍ਰੀ ਹਰਮਿੰਦਰ ਸਿੰਘ ਜੱਸੀ :** ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਕਿ ਤੁਸੀਂ ਮੈਨੂੰ ਜ਼ੀਰੋ ਆਵਰ ਵਿਚ ਬੋਲਣ ਦਾ ਸਮਾਂ ਦਿੱਤਾ ਹੈ। ਸਾਡੇ ਸ਼ਹਿਰ ਬਠਿੰਡੇ ਦਾ ਇੱਕ ਬੜਾ ਅਹਿਮ ਮਸਲਾ ਹੈ। ਸਾਡੇ ਪੁਰਖਾਂ ਦੀ ਜ਼ਮੀਨ, ਜਿਹੜੀ ਕਿ ਬੁਨਿਆਦੀ ਸਹੂਲਤਾਂ ਵਾਸਤੇ ਛੱਡੀ ਹੋਈ ਸੀ, ਪੰਜਾਬ ਸਰਕਾਰ ਨੇ ਉਹ ਸਾਰੀ ਜ਼ਮੀਨ ਵੇਚ ਦਿੱਤੀ ਹੈ। ਪਰਸੋਂ-ਚੌਥੇ ਫਿਰ ਬੋਲੀ ਹੋਈ ਹੈ ਅਤੇ ਇਨ੍ਹਾਂ ਨੇ 700-800 ਕਰੋੜ ਰੁਪਿਆ ਵੱਟ ਲਿਆ ਹੈ ਪਰ ਉਥੇ ਪੰਜ ਪੈਸੇ ਵੀ ਨਹੀਂ ਲਗਾਏ। ਬਾਦਲ ਸਾਹਿਬ ਪੈਸੇ ਤਾਂ ਉਥੋਂ ਵੱਟ ਲੈਂਦੇ ਹਨ ਅਤੇ ਪੰਜਾਬ ਦੇ ਦੂਜੇ ਹਿੱਸਿਆਂ ਵਿਚ ਲਗਾਈ ਜਾਂਦੇ ਹਨ। ਮੈਂ ਬਾਦਲ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ (...ਸ਼ੋਰ...ਵਿਘਨ...) ਜਿਹੜਾ ਬਠਿੰਡੇ ਦਾ ਕਿਲਾ ਰਹਿੰਦਾ ਹੈ ਕਿ ਉਹ ਬਚੇਗਾ ਜਾਂ ਨਹੀਂ? ਬਾਕੀ ਦਾ ਸਾਰਾ ਕੁਝ ਤਾਂ ਇਨ੍ਹਾਂ ਨੇ ਵੇਚ ਦਿੱਤਾ ਹੈ। ਬਠਿੰਡੇ ਦੀ ਕਿਉਂਜੋ ਬੜੀ ਕੀਮਤੀ ਜ਼ਮੀਨ ਵੇਚੀ ਹੈ, ਉਥੇ ਕੁਝ ਨਾ ਕੁਝ ਪੈਸਾ ਤਾਂ ਇਨ੍ਹਾਂ ਨੂੰ ਲਗਾਉਣਾ ਚਾਹੀਦਾ ਹੈ। 10 ਕਰੋੜ ਜਾਂ 50 ਕਰੋੜ ਰੁਪਿਆ ਬਠਿੰਡੇ ਨੂੰ ਦੇ ਦਿੱਤਾ। 700-800 ਕਰੋੜ ਰੁਪਿਆ ਇਨ੍ਹਾਂ ਨੇ ਉਥੋਂ ਵੱਟਿਆ ਹੈ। (...ਸ਼ੋਰ...ਵਿਘਨ...) ਸਪੀਕਰ ਸਾਹਿਬ, ਬਾਦਲ ਸਾਹਿਬ ਜਵਾਬ ਦੇਣ ਲੱਗੇ ਹਨ।

**ਮਾਨਯੋਗ ਸਪੀਕਰ :** ਬਾਦਲ ਸਾਹਿਬ, ਜਵਾਬ ਦੇਣਾ ਚਾਹੁੰਦੇ ਹੋ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਜੱਸੀ ਸਾਹਿਬ ਦੀ ਜ਼ਬਾਨੀ ਗੱਲ ਸੁਣ ਕੇ ਮੈਨੂੰ ਅਫਸੋਸ ਵੀ ਹੋਇਆ ਹੈ ਅਤੇ ਦੁੱਖ ਵੀ ਹੋਇਆ ਹੈ। ਦੂਜੇ ਤਾਂ ਸਾਰੇ ਇਹ ਕਹਿ ਰਹੇ ਹਨ ਕਿ ਸਾਰਾ ਪੈਸਾ ਬਠਿੰਡੇ ਲਗਾ ਦਿੱਤਾ ਹੈ ਪਰ ਇਹ ਕਹਿੰਦੇ ਹਨ ਕਿ ਬਠਿੰਡੇ ਲਾਇਆ ਹੀ ਕੁਝ ਨਹੀਂ। ਮੇਰਾ ਮਤਲਬ ਹੈ ਕਿ ਤੁਸੀਂ ਕਈ ਦਫਾ ਦਰਸ਼ਨ ਹੀ ਨਹੀਂ ਦਿੰਦੇ। ਦਰਸ਼ਨ ਦੇ ਦਿਆ ਕਰੋ, ਮੈਂ ਤੁਹਾਨੂੰ ਲਿਸਟ ਦਿਖਾ ਦੇਵਾਂਗਾ ਕਿ ਬਠਿੰਡੇ ਵਿਚ ਕਿੰਨਾ ਪੈਸਾ ਲੱਗਾ ਹੈ। ਮੇਰਾ ਖਿਆਲ ਹੈ ਕਿ ਜਿੰਨਾ ਪੈਸਾ ਬਠਿੰਡੇ ਸ਼ਹਿਰ ਵਿਚ ਲੱਗਾ ਹੈ ਇੰਨਾ ਪੈਸਾ ਸ਼ਾਇਦ ਪਿਛਲੇ 100 ਸਾਲ ਵਿਚ ਵੀ ਨਹੀਂ ਲੱਗਾ ਹੋਣਾ। ਜੇਕਰ ਤੁਹਾਡੀ ਅਜੇ ਵੀ ਨਰਾਜ਼ਗੀ ਹੈ ਤਾਂ ਫਿਰ ਮੇਰੇ ਕੋਲ ਕੋਈ ਜਵਾਬ ਨਹੀਂ ਹੈ।

**ਸ਼੍ਰੀ ਹਰਮਿੰਦਰ ਸਿੰਘ ਜੱਸੀ :** ਸਪੀਕਰ ਸਾਹਿਬ, ਇੱਥੇ ਹਾਊਸ ਦੀ ਕਮੇਟੀ ਬਣਾ ਲਈ ਜਾਵੇ। ਜੇ ਉਥੇ 10 ਕਰੋੜ ਰੁਪਿਆ ਵੀ ਲੱਗਿਆ ਹੋਵੇ ਤਾਂ ਮੈਂ ਦੇਣਦਾਰ ਹਾਂ। ਸਪੀਕਰ ਸਾਹਿਬ, ਜਿਹੜਾ ਇਹ ਕਹਿੰਦੇ ਹਨ ਕਿ ਪੈਸਾ ਲੱਗਿਆ ਹੈ, ਤੁਸੀਂ ਕਮੇਟੀ ਬਣਾ ਦਿਉ। ਪੈਸਾ ਕਾਗਜ਼ਾਂ ਵਿਚ ਜ਼ਰੂਰ ਲੱਗਿਆ ਹੋਵੇਗਾ। ਉਹ ਪੈਸਾ, ਜਿਹੜਾ ਇਨ੍ਹਾਂ ਦਾ ਉਥੇ ਹਲਕਾ ਇੰਚਾਰਜ ਬਣਾਇਆ ਹੈ, ਉਹ ਸਾਰਾ ਪੈਸਾ ਖਾ ਗਿਆ ਹੈ। ਇਹ ਬਾਦਲ ਸਾਹਿਬ ਜਿਹੜਾ ਕਹਿੰਦੇ ਹਨ ਕਿ ਉਥੇ ਪੈਸਾ ਭੇਜਿਆ ਹੈ, ਉਥੇ ਪੈਸਾ ਗਿਆ ਨਹੀਂ ਅਤੇ ਲੋਕਾਂ ਦੀਆਂ ਸਹੂਲਤਾਂ ਵਾਸਤੇ ਲੱਗਿਆ ਨਹੀਂ। ਉਥੇ ਨਾ ਕੋਈ ਸੜਕ ਬਣੀ ਹੈ, ਜਿਹੜੀ ਥੋੜ੍ਹੀ-ਬਹੁਤ ਸੜਕ ਬਣੀ ਸੀ, ਉਹ ਵੀ ਟੁੱਟ ਗਈ ਹੈ। ਇਸ ਕਰਕੇ ਬਾਦਲ ਸਾਹਿਬ ਨੂੰ ਭੁਲੇਖਾ ਹੈ। ਬਾਦਲ ਸਾਹਿਬ ਤਾਂ ਜਹਾਜ਼ ਰਾਹੀਂ ਬਾਦਲ ਪਿੰਡ ਉਤਰ ਜਾਂਦੇ ਹਨ, ਇਹ

ਬਠਿੰਡੇ ਦੇ ਵਿਚੋਂ ਦੀ ਲੰਘਣ ਤਾਂ ਇਨ੍ਹਾਂ ਨੂੰ ਪਤਾ ਲੱਗੇ।

**ਸਰਦਾਰ ਲਾਲ ਸਿੰਘ :** ਸਪੀਕਰ ਸਾਹਿਬ, ਬੜਾ ਹੀ ਅਹਿਮ ਮਸਲਾ ਹੈ ਜੀ। ਕੱਲ੍ਹ ਖਟਕੜ ਕਲਾਂ ਵਿਖੇ ਸਰਦਾਰ ਭਗਤ ਸਿੰਘ ਜੀ ਦਾ ਸ਼ਹੀਦੀ ਦਿਹਾੜਾ ਮਨਾਇਆ ਗਿਆ। ਲੱਖਾਂ ਲੋਕ ਉਥੇ ਪਹੁੰਚੇ, ਉਨ੍ਹਾਂ ਦਾ ਅਸੀਂ ਧੰਨਵਾਦ ਕਰਦੇ ਹਾਂ। ਪਰੰਤੂ ਅਫਸੋਸ ਇਸ ਗੱਲ ਦਾ ਹੈ ਕਿ ਜਿਹੜਾ ਟਰੈਫਿਕ ਦਾ ਇੰਤਜ਼ਾਮ ਹੈ, ਉਸਦੀ ਜ਼ਿੰਮੇਵਾਰੀ ਸਰਕਾਰ ਦੀ ਹੈ। ਸਰਕਾਰ ਦੀ ਜ਼ਿੰਮੇਵਾਰੀ ਟਰੈਫਿਕ ਨੂੰ ਕੰਟਰੋਲ ਕਰਨਾ ਹੈ। ਟਰੈਫਿਕ ਨੂੰ ਕੰਟਰੋਲ ਕਰਨ ਲਈ ਸਰਕਾਰ ਨਾ-ਕਾਮਯਾਬ ਰਹੀ ਹੈ। ਇਸ ਕਰਕੇ ਹਜ਼ਾਰਾਂ ਬੰਦੇ ਜਿਹੜੇ ਆਪਣੇ ਸ਼ਰਧਾ ਦੇ ਫੁੱਲ ਭੇਂਟ ਕਰਨਾ ਚਾਹੁੰਦੇ ਸਨ, ਉਹ ਨਹੀਂ ਕਰ ਸਕੇ। ਸਰਕਾਰ ਨੂੰ ਇਸ ਲਈ ਮੁਆਫੀ ਮੰਗਣੀ ਚਾਹੀਦੀ ਹੈ।

ਦੂਜੀ ਗੱਲ ਜੀ, ਜਿਹੜਾ ਮਸਲਾ ਚੰਨੀ ਸਾਹਿਬ ਨੇ ਉਠਾਇਆ ਹੈ, ਸ਼ਹੀਦ ਭਗਤ ਸਿੰਘ ਦੇ ਨਾਲ ਸਬੰਧਤ ਹੈ। ਸ਼ਹੀਦ ਭਗਤ ਸਿੰਘ ਦੇ ਨਾਮ ਤੇ 2008 ਵਿਚ ਪੰਜਾਬ ਵਿਜੀਲੈਂਸ ਦੀ ਰਿਪੋਰਟ ਛਪੀ ਹੈ, ਸਰਕਾਰ ਦੀ ਰਿਪੋਰਟ ਛਪੀ ਹੈ ਜਿਸ ਦੇ ਵਿਚ ਕਰੋੜਾਂ ਰੁਪਏ ਦਾ ਘਪਲਾ ਪਾਇਆ ਗਿਆ ਹੈ। ਵਜ਼ੀਰ ਸਾਹਿਬ ਦਾ ਵੀ ਨਾਮ ਵਿਚ ਸ਼ਾਮਲ ਹੈ। ਕੀ ਵਿਜੀਲੈਂਸ ਇਸ ਵਿਚ ਸਹੀ ਇਨਕੁਆਇਰੀ ਕਰ ਸਕੇਗੀ ਜਦੋਂ ਤੱਕ ਇਹ ਅਸਤੀਫਾ ਨਹੀਂ ਦੇਣਗੇ? ਉਨ੍ਹਾਂ ਨੂੰ ਅਸਤੀਫਾ ਦੇਣਾ ਚਾਹੀਦਾ ਹੈ ਤਾਂ ਕਿ ਵਿਜੀਲੈਂਸ ਵਿਭਾਗ ਸਹੀ ਇਨਕੁਆਇਰੀ ਕਰ ਸਕੇ। ਜੇਕਰ ਇਹ ਆਪ ਨਹੀਂ ਕੀਤੀ ਜਾ ਸਕਦੀ ਤਾਂ ਫਿਰ ਸੀ.ਬੀ.ਆਈ. ਤੋਂ ਜਾਂ ਕਿਸੇ ਹੋਰ ਏਜੰਸੀ ਤੋਂ ਇਹ ਇਨਕੁਆਇਰੀ ਕਰਾਈ ਜਾਣੀ ਚਾਹੀਦੀ ਹੈ। ਸ਼ਹੀਦ ਦੇ ਨਾਮ ਤੇ ਕੁਰੱਪਸ਼ਨ ਹੋਵੇ, ਸ਼ਹੀਦ ਦੇ ਨਾਮ ਤੇ ਆਇਆ ਪੈਸਾ ਲੁੱਟਿਆ ਜਾਵੇ, ਇਹ ਬੜੀ ਮਾੜੀ ਅਤੇ ਮੰਦਭਾਗੀ ਗੱਲ ਹੈ।

(ਇਸ ਸਮੇਂ ਸਰਦਾਰ ਬਿਕਰਮ ਸਿੰਘ ਮਜੀਠੀਆ ਖੜ੍ਹੇ ਸਨ ਅਤੇ ਅਖਬਾਰਾਂ ਦਿਖਾ ਦਿਖਾ ਕੇ ਕੁਝ ਬੋਲ ਰਹੇ ਸਨ, ਜੋ ਮਾਈਕ ਬੰਦ ਹੋਣ ਕਾਰਨ ਸੁਣਾਈ ਨਹੀਂ ਦੇ ਰਿਹਾ ਸੀ।)

**ਮਾਨਯੋਗ ਸਪੀਕਰ :** ਚਲੋ ਬੈਠੋ, ਪਲੀਜ਼। ਹਾਂ ਜੀ, ਗੋਲਡੀ ਜੀ।

(ਇਸ ਸਮੇਂ ਬਹੁਤ ਸਾਰੇ ਮੈਂਬਰ ਹਾਊਸ ਵਿਚ ਖੜ੍ਹੇ ਸਨ ਅਤੇ ਬਿਨਾਂ ਇਜਾਜ਼ਤ ਤੋਂ ਬੋਲ ਰਹੇ ਸਨ, ਜੋ ਮਾਈਕ ਬੰਦ ਹੋਣ ਕਾਰਨ ਸੁਣਾਈ ਨਹੀਂ ਦੇ ਰਿਹਾ ਸੀ।) ...(ਵਿਘਨ)...

ਫ਼ੋਟੋ ਦੀ ਗੱਲ ਹੋ ਗਈ ਹੈ। ਹੁਣ ਬੈਠੋ ਜੀ। (ਵਿਘਨ) (ਸ਼ੋਰ) ਬੈਠੋ ਜੀ। (ਸ਼ੋਰ)

**ਸ਼੍ਰੀ ਲਵ ਕੁਮਾਰ ਗੋਲਡੀ :** ਸਪੀਕਰ ਸਾਹਿਬ, ਪਹਿਲਾਂ ਇਨ੍ਹਾਂ ਨੂੰ ਬੰਦ ਤਾਂ ਕਰਵਾਓ ਜੀ।

**ਮਾਨਯੋਗ ਸਪੀਕਰ :** ਬੈਠੋ ਜੀ। (ਸ਼ੋਰ) ਮੈਂ ਗੋਲਡੀ ਜੀ ਨੂੰ ਟਾਈਮ ਦਿੱਤਾ ਹੈ।

**ਸ਼੍ਰੀ ਲਵ ਕੁਮਾਰ ਗੋਲਡੀ :** ਸਪੀਕਰ ਸਾਹਿਬ, ਮੈਂ ਤੁਹਾਡੇ ਧਿਆਨ ਵਿਚ ਇੱਕ ਬਹੁਤ ਹੀ ਅਹਿਮ ਮਸਲਾ ਲਿਆਉਣਾ ਚਾਹੁੰਦਾ ਹਾਂ। ਸਪੀਕਰ ਸਾਹਿਬ, ਕੱਲ ਖਟਕੜ ਕਲਾਂ ਵਿਖੇ ਦੋਨਾਂ ਪਾਸਿਆਂ ਤੋਂ ਸ਼ਹੀਦਾਂ ਨੂੰ ਸ਼ਰਧਾਂਜਲੀਆਂ ਅਰਪਿਤ ਕੀਤੀਆਂ ਗਈਆਂ। ਸਾਰਿਆਂ ਦਾ ਮਨ ਇਸ ਗੱਲ ਪ੍ਰਤੀ ਹੈ ਕਿ 2.76 ਕਰੋੜ ਰੁਪਿਆ ਅੰਮ੍ਰਿਤਸਰ ਆਇਆ ਸੀ ਤੇ 3.15 ਕਰੋੜ ਰੁਪਿਆ ਖਟਕੜ ਕਲਾਂ ਵਿਖੇ ਸ਼ਹੀਦੇ-ਆਜ਼ਮ ਸਰਦਾਰ ਭਗਤ ਸਿੰਘ ਜੀ ਦਾ ਜਨਮ ਦਿਨ ਮਨਾਉਣ ਵਾਸਤੇ ਆਇਆ ਸੀ। ਇਸ ਦੇ ਜਾਅਲੀ ਬਿੱਲ ਤੇ ਸਾਰਾ ਰਿਕਾਰਡ ਮੈਂ ਟੇਬਲ ਤੇ ਰੱਖ ਸਕਦਾ ਹਾਂ। ਜਿਹੜੇ ਗਾਇਕਾਂ ਨੂੰ ਪੈਸੇ ਦਿੱਤੇ ਗਏ ਹਨ, ਬਿੱਲ ਬਣਾਇਆ ਹੈ 90 ਲੱਖ ਦਾ, ਪਰ ਗਾਇਕਾਂ ਨੇ ਆਪਣੇ ਹੱਥੀਂ ਲਿਖ ਕੇ ਦਿੱਤਾ ਹੈ ਕਿ ਇੱਕ-ਇੱਕ ਲੱਖ ਰੁਪਿਆ ਦਿੱਤਾ ਹੈ। (ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਇਸ ਤੋਂ ਇਲਾਵਾ, ਜਿਸ ਕੰਪਨੀ ਨੂੰ ਸਟੇਜ ਲਗਾਉਣ ਵਾਸਤੇ ਜਾਂ ਹੋਰ ਕੁਝ ਲਗਾਉਣ ਵਾਸਤੇ ਪੈਸੇ ਦਿੱਤੇ ਗਏ ਹਨ, ਉਨ੍ਹਾਂ ਦੇ ਜਿਹੜੇ ਪਤੇ ਦਿੱਤੇ ਗਏ ਹਨ, ਉਹ ਬਿਲਕੁਲ ਜਾਅਲੀ ਹਨ। ਉਥੇ ਕੋਈ ਇਹੋ ਜਿਹਾ ਬੰਦਾ ਜਾਂ ਕੰਪਨੀ ਨਹੀਂ ਹੈ। ਕੀ ਇਸ ਬਾਰੇ ਹਾਊਸ ਦੀ ਕਮੇਟੀ ਬਣਾਈ ਜਾਵੇਗੀ ਜੋ ਕਿ ਦੋਹਾਂ ਪਾਸਿਆਂ ਤੋਂ ਇਨਕੁਆਇਰੀ ਕਰੇ ਤੇ ਅਸਲੀਅਤ ਸਾਹਮਣੇ ਆ ਸਕੇ।

**ਮਾਨਯੋਗ ਸਪੀਕਰ :** ਕਮੇਟੀ ਦਾ ਚੇਅਰਮੈਨ ਕੌਣ ਸੀ? (ਸ਼ੋਰ)

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਹ ਬੜਾ ਹੀ ਗੰਭੀਰ ਮਸਲਾ ਦੋ-ਤਿੰਨ ਆਨਰੇਬਲ ਮੈਂਬਰ ਸਾਹਿਬ ਨੇ ਉਠਾਇਆ ਹੈ। ਮੈਂ ਇਸ ਦਾ ਜਵਾਬ ਦੇਣਾ ਚਾਹੁੰਦਾ ਹਾਂ। ਸਪੀਕਰ ਸਾਹਿਬ, ਪੰਜਾਬ ਕਲਾ ਪ੍ਰੀਸ਼ਦ ਨੂੰ ਪੈਸਾ ਆਇਆ ਸੀ, ਜਿਨ੍ਹਾਂ ਦੇ ਚੇਅਰਮੈਨ ਸਵਰਨ ਸਿੰਘ, ਰਿਟਾਇਰਡ ਆਈ.ਏ.ਐਸ. ਹਨ। ਉਹ ਚਲੇ ਗਏ ਹਨ। ਉਨ੍ਹਾਂ ਦਾ ਕਸੂਰ ਨਹੀਂ ਸੀ। ਜਿਹੜੇ ਲੈਂਦੇ ਹਨ, ਉਨ੍ਹਾਂ ਦਾ ਕਸੂਰ ਹੈ। ਇਸ ਦੀ ਵਿਜੀਲੈਂਸ ਇਨਕੁਆਇਰੀ ਹੋ ਗਈ ਹੈ। ਵਿਜੀਲੈਂਸ ਨੇ ਆਪਣੀ ਰਿਪੋਰਟ ਦਿੱਤੀ ਹੈ ਔਰ ਵਿਜੀਲੈਂਸ ਦਾ ਜੋ ਲੀਗਲ ਸੈਲ ਹੈ, ਉਹ ਪੜਤਾਲ ਕਰ ਰਿਹਾ ਹੈ। ਮੈਂ ਹਾਊਸ ਨੂੰ ਐਸ਼ਿਓਰੈਂਸ ਦਿੰਦਾ ਹਾਂ ਕਿ ਕਿਸੇ ਨੇ ਵੀ ਜੇ ਥੋੜ੍ਹੀ ਜਿਹੀ ਵੀ ਗੜਬੜ ਕੀਤੀ ਹੈ, ਮੈਨੂੰ ਵੀ ਲਗਦਾ ਹੈ, ਉਸ ਤੇ ਸਖਤ ਤੋਂ ਸਖਤ ਕਾਨੂੰਨੀ ਤੌਰ ਤੇ ਜ਼ਰੂਰ ਐਕਸ਼ਨ ਲਿਆ ਜਾਵੇਗਾ।... (ਵਿਘਨ) (ਸ਼ੋਰ)...

**ਮਾਨਯੋਗ ਸਪੀਕਰ :** ਗੱਲ ਤਾਂ ਸਾਰੀ ਹੋ ਗਈ ਹੈ। ਹੁਣ ਬੈਠ ਜਾਓ। ...(ਵਿਘਨ)... ਮੋਫਰ ਸਾਹਿਬ, ਤੁਸੀਂ ਬੋਲੋ। (ਸ਼ੋਰ) ਤੁਸੀਂ ਗੱਲ ਕਿਉਂ ਨਹੀਂ ਸੁਣਦੇ? ਮੋਫਰ ਸਾਹਿਬ, ਬੋਲੋ ਜੀ। (ਵਿਘਨ)... (ਸ਼ੋਰ)... ਬੈਠੋ। ਜਦੋਂ ਵਿਜੀਲੈਂਸ ਦੀ ਇਨਕੁਆਇਰੀ ਹੋ ਗਈ ਹੈ, ਉਸ ਵਿਚ ਕੀ ਆਉਂਦਾ ਹੈ ਤੇ ਕੀ ਨਹੀਂ ਆਉਂਦਾ, ਉਹ ਪਤਾ ਕਰ ਲੈਣਾ। ਮੋਫਰ ਸਾਹਿਬ, ਤੁਸੀਂ ਬੋਲੋ ਜੀ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਇੱਕ ਬੜਾ

ਅਹਿਮ ਮਸਲਾ ਹੈ। ਹਾਊਸ ਵਿਚ ਪਹਿਲਾਂ ਵੀ ਸਵਾਲ ਆਇਆ ਸੀ। ਮੈਡਮ ਲਕਸ਼ਮੀ ਕਾਂਤਾ ਚਾਵਲਾ ਜੀ ਬੈਠੇ ਨਹੀਂ ਹਨ। ਸਪੀਕਰ ਸਾਹਿਬ, ਅਵਾਰਾ ਕੁੱਤਿਆਂ ਦੀ ਗੱਲ ਆਈ ਸੀ। ਵਾਰ-ਵਾਰ ...(ਵਿਘਨ)... ਇਸ ਵਿਚ ਕੋਈ ਹੱਸਣ ਵਾਲੀ ਗੱਲ ਨਹੀਂ। ਕੱਲ ਬਾਘਾ ਪੁਰਾਣੇ ਇੱਕ ਬੰਦੇ ਨੂੰ ਕੁੱਤੇ ਖਾ ਗਏ। ਉਸ ਵਿਅਕਤੀ ਦੀ ਉਮਰ 40 ਸਾਲ ਸੀ। ਸਪੀਕਰ ਸਾਹਿਬ, ਲਾਅ ਐਂਡ ਆਰਡਰ ਅਤੇ ਅਵਾਰਾ ਕੁੱਤਿਆਂ ਤੇ ਸਰਕਾਰ ਕਿਵੇਂ ਤੇ ਕਦੋਂ ਕੰਟਰੋਲ ਕਰੇਗੀ? ਆਮ ਆਦਮੀ ਦੀ ਜ਼ਿੰਦਗੀ ਕਿਵੇਂ ਠੀਕ ਬਸਰ ਹੋਵੇਗੀ? ਇਨ੍ਹਾਂ ਅਵਾਰਾ ਕੁੱਤਿਆਂ ਨੂੰ ਕੰਟਰੋਲ ਕਰਨ ਲਈ ਪਸ਼ੂ ਮਹਿਕਮਾ ਕੁਝ ਕਰੇ ਜਾਂ ਸੀ.ਐਮ. ਸਾਹਿਬ ਕੁਝ ਕਰਨ। ਇੱਥੇ ਮੈਡਮ ਕਹਿ ਰਹੇ ਸਨ ਕਿ ਕੁੱਕੜਾਂ ਨੂੰ ਵੱਢਿਆ ਜਾਂਦਾ ਹੈ, ਬੱਕਰਿਆਂ ਨੂੰ ਵੱਢਿਆ ਜਾਂਦਾ ਹੈ, ਉਦੋਂ ਤਾਂ ਕੋਈ ਕਨੂੰਨ ਆਉਂਦਾ ਨਹੀਂ ਪਰ ਜਦੋਂ ਕੁੱਤਿਆਂ ਦੀ ਗੱਲ ਆਉਂਦੀ ਹੈ ਤਾਂ ਇਸ ਬਾਰੇ ਅਸੈਂਬਲੀ ਵਿਚ ਕੋਈ ਨਵਾਂ ਬਿੱਲ ਲੈ ਕੇ ਆਓ, ਇਸ ਨੂੰ ਕੰਟਰੋਲ ਕਰੋ। ਇੱਕੋ ਗੱਲ ਕਹਿ ਕੇ ਸਾਰ ਦਿੰਦੇ ਹਾਂ ਕਿ ਸੈਂਟਰ ਸਰਕਾਰ ਦਾ ਕਰੂਐਲਿਟੀ ਐਕਟ ਆ ਗਿਆ ਹੈ। ਇਸ ਕਰੂਐਲਿਟੀ ਐਕਟ ਕਾਰਨ ਬੰਦੇ ਨੂੰ ਅਵਾਰਾ ਕੁੱਤਿਆਂ ਨੇ ਸਾਬਤ ਖਾ ਲਿਆ ਬਾਘਾਪੁਰਾਣਾ ਵਿਚ। ਇਸ ਬਾਰੇ ਸਰਕਾਰ ਕਿਉਂ ਚਿੰਤਤ ਨਹੀਂ ਹੈ, ਇਸ ਦੇ ਬਾਰੇ ਜ਼ਰੂਰ ਦੱਸਣਾ ਚਾਹੀਦਾ ਹੈ ਜੀ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਸਪੀਕਰ ਸਾਹਿਬ, ਟਰੈਜ਼ਰੀ ਬੈਂਚਿਜ਼ ਅਤੇ ਆਪੋਜੀਸ਼ਨ ਬੈਂਚਿਜ਼ ਦੀ ਆਪਸ ਵਿਚ ਸਹਿਮਤੀ ਹੈ, ਇਸ ਲਈ ਜ਼ਰੂਰ ਇਸ ਦੇ ਬਾਰੇ ਕਾਨੂੰਨ ਬਣ ਜਾਣਾ ਚਾਹੀਦਾ ਹੈ। ਸਾਡੇ ਹਲਕੇ ਵਿਚ ਵੀ ਇਸ ਤਰ੍ਹਾਂ ਦੀ ਪਰਾਬਲਮ ਆਈ ਹੈ ...(ਵਿਘਨ)... ਉਥੇ ਤਿੰਨ ਸਾਲ ਦਾ ਨਿਆਣਾ ਕੁੱਤਿਆਂ ਨੇ ਖਾ ਲਿਆ। ਇਹ ਬੜੀ ਸੀਰੀਅਸ ਪਰਾਬਲਮ ਹੈ।

**ਮਾਨਯੋਗ ਸਪੀਕਰ :** ਸਰਦਾਰ ਮੱਖਣ ਸਿੰਘ ਜੀ ...(ਵਿਘਨ)... ਮੋਫਰ ਸਾਹਿਬ, ਤੁਹਾਡੀ ਗੱਲ ਠੀਕ ਹੈ, ਤੁਸੀਂ ਹਾਊਸ ਵਿਚ ਬਕਾਇਦਾ ਕੋਈ ਮੋਸ਼ਨ ਲੈ ਕੇ ਆਓ। ਤੁਸੀਂ ਮੋਸ਼ਨ ਲਿਆਓ, ਫਿਰ ਇਹ ਵੀ ਗੱਲ ਕਰ ਲੈਣਗੇ, ਤੁਸੀਂ ਵੀ ਕਰ ਲੈਣਾ।

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਸਮਾਂ ਦਿੱਤਾ ਹੈ। ਮੈਂ ਇੱਕ ਬਹੁਤ ਹੀ ਮਹੱਤਵਪੂਰਨ ਵਿਸ਼ੇ ਦੇ ਉਤੇ ਸੀ.ਐਮ. ਸਾਹਿਬ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ। ਮੈਂ ਕੁਝ ਦਿਨ ਪਹਿਲਾਂ ਵੀ ਇਹ ਗੱਲ ਹਾਊਸ ਦੇ ਵਿਚ ਰੱਖੀ ਸੀ ਅਤੇ ਸੀ.ਐਮ. ਸਾਹਿਬ ਨੇ ਹੱਸ ਕੇ ਟਾਲ ਦਿੱਤੀ ਸੀ ਕਿ ਸਾਡੀ ਜ਼ਮੀਨ ਐਕੋਜੀਸ਼ਨ ਦੀ ਨੀਤੀ ਇੰਨੀ ਵਧੀਆ ਹੈ, ਕਿਸਾਨ ਪੱਖੀ ਹੈ ਕਿ ਕਿਸਾਨ ਬੜੇ ਆਰਾਮ ਦੇ ਨਾਲ ਆਪਣੀਆਂ ਜ਼ਮੀਨਾਂ ਵਲੰਟੈਰੀਲੀ ਦੇਣ ਨੂੰ ਤਿਆਰ ਹਨ। ਇਨ੍ਹਾਂ ਦੇ ਦੋ ਥਰਮਲ ਪੰਲਾਂਟ ਲੱਗ ਰਹੇ ਹਨ, ਇੱਕ ਕੋਟ ਸ਼ਮੀਰ ਵਿਚ ਲੱਗ ਰਿਹਾ ਹੈ ਅਤੇ ਇੱਕ ਗਿੱਦੜਬਾਹੇ ਲੱਗ ਰਿਹਾ ਹੈ। ਦੋਹਾਂ ਥਰਮਲ ਪਲਾਂਟਾਂ ਦੇ ਬਾਰੇ ਆਹ ਹਿੰਦੁਸਤਾਨ ਟਾਈਮਜ਼ ਅਖਬਾਰ ਦੀ ਖਬਰ ਹੈ, ਇਹ ਫਸਟ ਪੇਜ ਤੇ ਬਹੁਤ ਵੱਡੀ ਖਬਰ ਹੈ। ਇਹ ਜਿਹੜਾ ਥਰਮਲ

[ ਸਰਦਾਰ ਮੱਖਣ ਸਿੰਘ ]

ਪਲਾਂਟ ਕੋਟ ਸ਼ਮੀਰ ਵਿਚ ਲੱਗ ਰਿਹਾ ਹੈ, ਉਸ ਦੇ ਵਾਸਤੇ ਸੈਂਕੜਿਆਂ ਦੀ ਗਿਣਤੀ ਵਿਚ ਲੋਕ ਇਕੱਠੇ ਹੋ ਕੇ ਇਨ੍ਹਾਂ ਦਾ ਜਿਹੜਾ ਹਲਕਾ ਇੰਚਾਰਜ ਹੈ, ਉਸ ਦੇ ਬਾਰ ਮੂਹਰੇ (ਘਰ ਅੱਗੇ) ਧਰਨਾ ਦੇਈ ਬੈਠੇ ਹਨ। ਇਸੇ ਤਰ੍ਹਾਂ ਜਿਹੜੀ ਜ਼ਮੀਨ ਗਿੱਦੜਬਾਹੇ ਲਈ ਅਕਵਾਇਰ ਹੋ ਰਹੀ ਹੈ, ਉਸ ਦੇ ਵਾਸਤੇ ਪਰਮਾਨੈਂਟਲੀ ਥੇੜ੍ਹੀ ਪਿੰਡ ਗੁਰਦੁਆਰਾ ਸਾਹਿਬ ਵਿਚ ਜੀ.ਟੀ. ਰੋਡ ਤੇ ਧਰਨਾ ਦਿੱਤਾ ਹੋਇਆ ਹੈ। ਜੇਕਰ ਵਾਕਿਆ ਹੀ ਸੀ.ਐਮ. ਸਾਹਿਬ ਦੇ ਕਹਿਣ ਦੇ ਮੁਤਾਬਿਕ ਇਨ੍ਹਾਂ ਦੀ ਐਕੋਜੀਸ਼ਨ ਨੀਤੀ ਕਿਸਾਨ ਪੱਖੀ ਹੈ, ਕਿਸਾਨ ਹੱਸ ਕੇ ਜ਼ਮੀਨਾਂ ਦੇ ਰਹੇ ਹਨ ਤਾਂ ਫਿਰ ਇਹ ਬਿਆਨ ਦੇਣ ਕਿ ਲੋਕ ਧਰਨੇ ਕਿਉਂ ਦੇ ਰਹੇ ਹਨ, ਮੁਜ਼ਾਹਰੇ ਕਿਉਂ ਕੱਢ ਰਹੇ ਹਨ, ਜਲੂਸ ਕਿਉਂ ਕੱਢ ਰਹੇ ਹਨ? ਸੀ.ਐਮ. ਸਾਹਿਬ ਇਸ ਸਬੰਧ ਵਿਚ ਸਪੱਸ਼ਟ ਤੌਰ ਤੇ ਜਵਾਬ ਦੇਣ। ਉਸ ਦਿਨ ਇਨ੍ਹਾਂ ਨੇ ਬਿਆਨ ਦਿੱਤਾ ਸੀ, ਉਸ ਦੇ ਬਾਵਜੂਦ ਲਗਾਤਾਰ ਧਰਨੇ ਵੱਜ ਰਹੇ ਹਨ, ਮੁਜ਼ਾਹਰੇ ਹੋ ਰਹੇ ਹਨ, ਜਲਸੇ ਹੋ ਰਹੇ ਹਨ। ਲੋਕ ਜ਼ਮੀਨਾਂ ਦੇਣ ਨੂੰ ਤਿਆਰ ਨਹੀਂ। ਲੋਕਾਂ ਤੋਂ ਧੱਕੇ ਨਾਲ ਜ਼ਮੀਨਾਂ ਖੋਹੀਆਂ ਜਾ ਰਹੀਆਂ ਹਨ। ਕੀ ਸੀ.ਐਮ. ਸਾਹਿਬ ਐਸ਼ੋਰੈਂਸ ਦੇਣਗੇ ਕਿ ਇਨ੍ਹਾਂ ਜਗ੍ਹਾ ਤੇ ਜ਼ਮੀਨ ਅਕਵਾਇਰ ਨਹੀਂ ਕਰਾਂਗੇ?

**ਮਾਨਯੋਗ ਸਪੀਕਰ :** ਗੱਲ ਇਹ ਹੈ, ਮੱਖਣ ਸਿੰਘ ਜੀ, ਮੇਰੀ ਗੱਲ ਸੁਣੋ, ਇਨ੍ਹਾਂ ਨੇ ਸਾਰੀ ਗੱਲ ਕਰ ਦਿੱਤੀ ਸੀ।

**ਸਰਦਾਰ ਮੱਖਣ ਸਿੰਘ :** ਪਰ ਇਨ੍ਹਾਂ ਦੇ ਗੱਲ ਕਰਨ ਤੋਂ ਬਾਅਦ ਵੀ ਇਹ ਧਰਨੇ-ਮੁਜ਼ਾਹਰੇ ਕਿਉਂ ਹੋ ਰਹੇ ਹਨ? ਇਨ੍ਹਾਂ ਦੀ ਐਕੋਜੀਸ਼ਨ ਨੀਤੀ ਕਿਸਾਨ ਪੱਖੀ ਨਹੀਂ ਹੈ। ਇਨ੍ਹਾਂ ਨੇ ਹਾਊਸ ਨੂੰ ਮਿਸਲੀਡ ਕੀਤਾ ਹੈ। ਆਹ ਦੇਖੋ! (ਅਖਬਾਰ ਲਹਿਰਾਉਂਦੇ ਹੋਏ) ਸੈਂਕੜੇ ਬੰਦੇ ਹਨ, ਹਿੰਦੁਸਤਾਨ ਟਾਈਮਜ਼ ਦੇ ਵਿਚ ਬਕਾਇਦਾ 5-6 ਕਾਲਮੀ ਖਬਰ ਆਈ ਹੈ, ਨਾਲ ਫੋਟੋ ਛਪੀ ਹੈ। ਜੇਕਰ ਇਨ੍ਹਾਂ ਦੀ ਨੀਤੀ ਕਿਸਾਨ ਪੱਖੀ ਹੈ ਤਾਂ ਇਨ੍ਹਾਂ ਦੇ ਇਲਾਕੇ ਵਿਚ ਪਿੰਡ ਥੇੜ੍ਹੀ ਵਿਚ ਪਰਮਾਨੈਂਟ ਧਰਨਾ ਕਿਉਂ ਲੱਗਿਆ ਹੈ? ਕਿਉਂ ਇਨ੍ਹਾਂ ਦੇ ਹਲਕਾ ਇੰਚਾਰਜ ਦੇ ਬਾਰ ਮੂਹਰੇ (ਘਰ ਅੱਗੇ) ਧਰਨਾ ਮਾਰਿਆ ਗਿਆ ਹੈ? ਇਹ ਸਪੱਸ਼ਟ ਕਰ ਦੇਣ, ਇਹ ਹਾਊਸ ਨੂੰ ਮਿਸਲੀਡ ਨਾ ਕਰਨ।

**ਸਰਦਾਰ ਸ਼ੇਰ ਸਿੰਘ ਗਾਗੋਵਾਲ :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਜ਼ੀਰੋ ਆਵਰ ਵਿਚ ਬੋਲਣ ਦਾ ਮੌਕਾ ਦਿੱਤਾ ਹੈ। ਸਾਹਮਣੇ ਮੇਰੇ ਭਰਾਵਾਂ ਨੇ, ਜਿਨ੍ਹਾਂ ਨੇ ਭਾਸ਼ਣ ਦਿੱਤੇ, ਉਨ੍ਹਾਂ ਸਾਰਿਆਂ ਨੇ ਆਟਾ-ਦਾਲ ਦਾ ਜ਼ਿਕਰ ਕੀਤਾ ਹੈ ਕਿ ਇੱਕ ਅਕਾਲੀ-ਭਾਜਪਾ ਸਰਕਾਰ ਹੀ ਹੈ ਜਿਸ ਨੇ ਪੂਰੇ ਭਾਰਤ ਵਿਚ ਗਰੀਬਾਂ ਨੂੰ ਆਟਾ-ਦਾਲ ਸਸਤੇ ਭਾਅ ਤੇ ਦਿੱਤਾ ਹੈ। ਸਪੀਕਰ ਸਾਹਿਬ, ਸਾਰਿਆਂ ਨੂੰ ਨਹੀਂ। ਆਹ ਮੇਰੇ ਕੋਲ ਇੱਕ ਪਿੰਡ ਦੀ ਰਿਪੋਰਟ ਹੈ, 453 ਹਰੀਜਨ ਬੰਦੇ ਆਟੇ-ਦਾਲ ਤੋਂ ਵਾਂਝੇ ਹਨ। (ਆਪੋਜੀਸ਼ਨ ਵੱਲੋਂ ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਕੀ ਇਹ ਵਿਤਕਰਾ ਨਹੀਂ? ਇਹ ਤਾਂ ਇੱਕ ਪਿੰਡ ਦੀ ਰਿਪੋਰਟ ਹੈ, ਜੇਕਰ ਸਾਰੇ ਦੇਖੇ ਜਾਣ ਤਾਂ ਇਹ ਹਜ਼ਾਰਾਂ ਹਨ। ਕੀ ਇਹ ਵਿਤਕਰਾ ਨਹੀਂ? ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਸੈਂਟਰ ਸਰਕਾਰ ਵਿਤਕਰਾ

ਕਰਦੀ ਹੈ। ਬੀਬਾ ਹਰਸਿਮਰਤ ਕੌਰ, ਸਰਦਾਰ ਬਲਵਿੰਦਰ ਸਿੰਘ ਭੂੰਦੜ ਨੂੰ 5-5 ਕਰੋੜ ਰੁਪਏ ਸੈਂਟਰ ਦੀ ਸਰਕਾਰ ਹਲਕਿਆਂ ਦੇ ਵਿਕਾਸ ਵਾਸਤੇ ਦੇ ਰਹੀ ਹੈ। ਕੀ ਸਾਨੂੰ ਪੰਜ ਰੁਪਏ ਵੀ ਦਿੱਤੇ ਹਨ? ਕੀ ਇਹ ਵਿਤਕਰਾ ਨਹੀਂ?

**ਮਾਨਯੋਗ ਸਪੀਕਰ** : ਇਹ ਤਾਂ ਅਜੇ ਮਿਲਣਾ ਹੈ।

**ਸਰਦਾਰ ਸ਼ੇਰ ਸਿੰਘ ਗਾਗੋਵਾਲ** : ਕਹਿੰਦੇ ਸੈਂਟਰ ਦੀ ਸਰਕਾਰ ਵਿਤਕਰਾ ਕਰਦੀ ਹੈ...

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ,...

**ਸਰਦਾਰ ਸ਼ੇਰ ਸਿੰਘ ਗਾਗੋਵਾਲ** : ਵਿਰਸਾ ਸਾਹਿਬ, ਤੁਸੀਂ ਪ੍ਰੋਫੈਸਰ ਹੋ, ਕਿਸੇ ਹੋਰ ਨੂੰ ਵੀ ਬੋਲਣ ਦਿਆ ਕਰੋ। (ਵਿਘਨ)

**ਮਾਨਯੋਗ ਸਪੀਕਰ** : ਉਨ੍ਹਾਂ ਨੂੰ ਤਾਂ ਬੋਲ ਲੈਣ ਦਿਉ ਦੋ ਲਫਜ਼।

**ਸਰਦਾਰ ਸ਼ੇਰ ਸਿੰਘ ਗਾਗੋਵਾਲ** : ਸਪੀਕਰ ਸਾਹਿਬ, ਇਹ ਰੋਜ਼ ਬੋਲੀ ਜਾਂਦੇ ਹਨ (ਵਿਘਨ) ਸਪੀਕਰ ਸਾਹਿਬ, 84 ਦੇ ਦੰਗੇ...

(ਇਕ ਅਵਾਜ਼ : ਕਤਲੇਆਮ ਕਹੋ।)

**ਸਰਦਾਰ ਸ਼ੇਰ ਸਿੰਘ ਗਾਗੋਵਾਲ** : ਉਹ ਮੈਂ ਵੀ ਕਤਲੇਆਮ ਕਹਿੰਦਾ ਹਾਂ, ਅਫਸੋਸ ਹੈ, ਮਾੜੀ ਗੱਲ ਹੈ। ਕੀ ਜਿਹੜਾ ਇਸ ਸਰਕਾਰ ਦੇ ਵਿਚ ਕਤਲੇਆਮ ਹੈ ਉਹ ਜਾਇਜ਼ ਹੈ? (ਵਿਘਨ) ਬੋਲਣ ਤਾਂ ਦਿਉ ਸਹੀ, ਮੈਨੂੰ ਬੋਲ ਤਾਂ ਲੈਣ ਦਿਉ...

**ਮਾਨਯੋਗ ਸਪੀਕਰ** : ਬਈ, ਸੁਣਨ ਦੀ ਥੋੜ੍ਹੀ ਜਿਹੀ ਹਿੰਮਤ ਰੱਖੋ। ਤੁਸੀਂ ਆਪਣੀ ਗੱਲ ਛੋਟੀ ਕਰੋ।

**ਸਰਦਾਰ ਸ਼ੇਰ ਸਿੰਘ ਗਾਗੋਵਾਲ** : ਸਪੀਕਰ ਸਾਹਿਬ, ਮੇਰੇ ਹਲਕੇ ਦੇ 29 ਪਿੰਡ ਹਨ। ਪਿਛੇ ਜਦੋਂ ਪਾਰਲੀਮੈਂਟ ਦਾ ਚੁਣਾਵ ਹੋਇਆ ਹੈ। ਉਦੋਂ ਹੰਕਾਰੇ ਬੰਦਿਆਂ ਨੇ ਜਾ ਕੇ ਬੂਥ ਕੈਪਚਰ ਕਰਨ ਦੀ ਕੋਸ਼ਿਸ਼ ਕੀਤੀ ਤਾਂ ਸਾਡੇ ਵਰਕਰ ਮੂਹਰੇ ਖੜ੍ਹੇ ਹੋ ਗਏ। ਉਨ੍ਹਾਂ ਵਿਚੋਂ ਇੱਕ ਬੰਦੇ ਦਾ ਸਿਰ ਪਾੜ ਦਿੱਤਾ। ਉਸ ਨੂੰ ਰਾਤ ਨੂੰ ਜਾ ਕੇ ਮੈਂ ਚੁੱਕਿਆ। ਦੂਜੇ ਦਿਨ ਸਾਡੇ ਵਰਕਰ ਟਰੱਕ ਭਰ ਕੇ ਐਸ.ਐਸ.ਪੀ. ਦੇ ਪਾਸ ਫਰਿਆਦ ਕਰਨ ਗਏ ਕਿ ਸਾਡੇ ਨਾਲ ਬਾਹਰਲੇ ਬੰਦਿਆਂ ਨੇ ਧੱਕਾ ਕੀਤਾ ਹੈ, ਉਹ ਕਿਉਂ ਕੀਤਾ? ਉਸ ਦੇ ਵਿਚ ਇੱਕ ਬੰਦਾ ਸੀ ਅਲਬੇਲ ਸਿੰਘ ਪੁੱਤਰ ਸਰਦਾਰ ਕਾਕਾ ਸਿੰਘ, ਬੀਰੋ ਕਲਾਂ ਦਾ, ਉਸ ਦੀ ਬੰਦੂਕ ਡਿੱਗ ਗਈ...

**ਮਾਨਯੋਗ ਸਪੀਕਰ** : ਹਾਂ ਜੀ, ਗੱਲ ਛੋਟੀ ਤੇ ਥੋੜ੍ਹੀ ਕਰੋ।

**ਸਰਦਾਰ ਸ਼ੇਰ ਸਿੰਘ ਗਾਗੋਵਾਲ** : ਦੂਜੇ ਦਿਨ ਮੈਂ ਐਸ.ਐਸ.ਪੀ. ਨੂੰ ਕਿਹਾ ਕਿ

[ ਸਰਦਾਰ ਸ਼ੇਰ ਸਿੰਘ ਗਾਗੋਵਾਲ ]

ਇਨ੍ਹਾਂ ਦੀ ਬੰਦੂਕ ਡਿੱਗੀ ਹੈ ਤਾਂ ਉਹ ਕਹਿੰਦਾ ਕਿ ਥਾਣੇ ਵਿਚ ਆ ਜਾਓ। ਦੋ ਮਹੀਨੇ ਤੋਂ ਸਾਡੇ ਬੰਦੇ ਦੇ ਉਤੇ 25/54 ਦਾ ਕੇਸ ਬਣਾ ਦਿੱਤਾ, ਟਰੱਕ ਦੇ ਉਤੇ ਬੰਦੇ ਫਰਿਆਦ ਕਰਨ ਗਏ ਸੀ, ਉਹ ਇਸ ਤਰ੍ਹਾਂ ਵੱਢ ਦਿੱਤੇ ਜਿਵੇਂ ਸਬਜ਼ੀ ਵਾਲੀਆਂ ਗਾਜਰਾਂ ਵੱਢਦੇ ਹਨ। ਸਪੀਕਰ ਸਾਹਿਬ, ਉਹ ਮੈਂ ਬਾਦਲ ਸਾਹਿਬ ਦੇ ਪਾਸ ਪੇਸ਼ ਕਰਨ ਨੂੰ ਤਿਆਰ ਹਾਂ। ਇੱਕ ਤਾਂ ਕਮਲਾ ਹੋਇਆ ਬੈਠਾ ਹੈ। ਇੱਕ ਸ਼ੇਰ ਵਰਗਾ ਜਵਾਨ ਮੇਰੇ ਕੋਲ ਆ ਗਿਆ ਤੇ ਕਹਿੰਦਾ ਇੰਨੀਆਂ ਡਾਂਗਾਂ ਵੱਜ ਗਈਆਂ ਹਨ ਕਿ ਮੇਰੇ ਪਾਸੋਂ ਪਾਸਾ ਨਹੀਂ ਲਿਆ ਜਾਂਦਾ, ਹਿੱਲਿਆ ਨਹੀਂ ਜਾਂਦਾ! ਕੀ ਇਹ ਜਾਇਜ਼ ਹੈ? 84 ਦੇ ਦੰਗੇ ਮਾੜੇ ਸਨ, ਉਨ੍ਹਾਂ ਨੂੰ ਮੈਂ ਵੀ ਕਹਿੰਦਾ ਹਾਂ ਕਿ ਸਜ਼ਾ ਹੋਵੇ ਪਰ ਇਸ ਕੇਸ ਦੇ ਵਿਚ ਜਿਹੜੇ...

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸ਼੍ਰੀ ਸੁਨੀਲ ਕੁਮਾਰ ਜਾਖੜ ਅਤੇ ਕਈ ਹੋਰ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਸਮੇਂ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ :** ਬੈਠੋ ਜੀ, ਹੁਣ ਅਗਲੀ ਆਈਟਮ ਜੀ। ਇੱਕ ਮਿੰਟ ਲਈ, ਇਨ੍ਹਾਂ ਨੂੰ ਗੱਲ ਕਰ ਲੈਣ ਦਿਉ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਸਪੀਕਰ ਸਾਹਿਬ, ਮੈਂ ਇੱਕ ਮਸਲਾ ਹਾਊਸ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਜਦੋਂ ਪੰਜਾਬ ਤੋਂ ਹਰਿਆਣਾ ਤੇ ਚੰਡੀਗੜ੍ਹ ਵੱਖ ਹੋਏ ਉਸ ਵੇਲੇ ਇੱਕ ਰੀਆਰਗੇਨਾਈਜੇਸ਼ਨ ਐਕਟ ਬਣਿਆ ਸੀ। ਜਿਹੜੀ ਚੰਡੀਗੜ੍ਹ ਰਾਜਧਾਨੀ ਸੀ ਉਸ ਨੂੰ ਯੂ.ਟੀ. ਰੱਖਿਆ ਗਿਆ। ਉਸ ਵਕਤ 60:40 ਦਾ ਅਨੁਪਾਤ ਰੱਖਿਆ ਗਿਆ ਸੀ। ਇਹ ਗੱਲ ਵਾਰ-ਵਾਰ ਇਸ ਹਾਊਸ ਦੇ ਵਿਚ ਵੀ ਉਠਦੀ ਰਹੀ ਹੈ, ਪਰ ਵਾਰ-ਵਾਰ ਹੀ ਪੰਜਾਬ ਦੇ ਲੋਕਾਂ ਦੇ ਨਾਲ, ਜਿਹੜੇ ਉਥੇ ਬੈਠੇ ਅਧਿਕਾਰੀ ਹਨ, ਉਹ ਵਿਤਕਰਾ ਕਰ ਰਹੇ ਹਨ। ਸਪੀਕਰ ਸਾਹਿਬ, ਕੱਲ੍ਹ ਦੀ 'ਅਜੀਤ' ਅਖਬਾਰ ਦੇ ਵਿਚ ਆਇਆ ਹੈ ਕਿ ਯੂ.ਟੀ. ਦੇ ਵਿਚ ਜਿਹੜੇ 144 ਕੰਡਕਟਰ ਭਰਤੀ ਕੀਤੇ ਗਏ ਹਨ, ਉਨ੍ਹਾਂ ਦੇ ਵਿਚੋਂ 139 ਹਰਿਆਣੇ ਦੇ ਹਨ। ਉਹ ਹੈ ਵੀ ਕਿਥੋਂ ਦੇ ਹਨ, ਉਹ ਸੋਨੀਪਤ ਤੇ ਰੋਹਤਕ ਦੇ ਇਲਾਕੇ ਦੇ ਹਨ ਜਿਥੋਂ ਦੇ ਸ਼੍ਰੀ ਰਾਮ ਨਿਵਾਸ, ਆਈ.ਏ.ਐਸ., ਹੋਮ ਸੈਕਟਰੀ, ਯੂ.ਟੀ. ਹਨ। ਉਹ ਰੋਹਤਕ ਨੂੰ ਬਿਲੌਂਗ ਕਰਦੇ ਹਨ। ਸਾਰੇ ਦੇ ਸਾਰੇ ਜਿਹੜੇ ਕੈਂਡੀਡੇਟ ਸਿਲੈਕਟ ਹੋਏ ਹਨ ਉਹ ਉਸ ਏਰੀਏ ਦੇ ਹੋਏ ਹਨ, ਹਰਿਆਣੇ ਦੇ ਸਿਲੈਕਟ ਹੋਏ ਹਨ। (ਵਿਘਨ)

**ਮਾਨਯੋਗ ਸਪੀਕਰ :** ਗੱਲ ਕੋਈ ਮਾੜੀ ਨਹੀਂ ਹੈ, ਕੰਮ ਦੀ ਗੱਲ ਹੈ, ਸੁਣਦੇ ਕਿਉਂ ਨਹੀਂ ਹੋ? ਸੁਣਦੇ ਕਿਉਂ ਨਹੀਂ, ਵਾਹ ਬਈ ਵਾਹ!

**ਸਰਦਾਰ ਵਿਰਸਾ ਸਿੰਘ ਵਲਟੋਹਾ :** ਸਪੀਕਰ ਸਾਹਿਬ, ਮੈਂ ਇਹ ਮਾਮਲਾ ਹਾਊਸ ਦੇ ਸਾਹਮਣੇ ਰੱਖਣਾ ਚਾਹੁੰਦਾ ਹਾਂ ਕਿਉਂਕਿ ਇਹ ਪੰਜਾਬ ਦਾ ਮਸਲਾ ਨਹੀਂ, ਪਰ ਜਿਹੜੇ ਪੰਜਾਬ ਦੇ ਗਵਰਨਰ ਹਨ ਜਿਹੜੇ ਚੰਡੀਗੜ੍ਹ ਦੇ ਪ੍ਰਸ਼ਾਸਕ ਵੀ ਹਨ, ਉਨ੍ਹਾਂ ਨੂੰ ਹੋਮ ਸੈਕਟਰੀ ਵੱਲੋਂ ਕੀਤੀ ਹੋਈ ਗਲਤੀ ਲਈ ਜਾਂ ਜੋ ਪੰਜਾਬ ਦੇ ਨਾਲ ਅਨਿਆਇ ਹੋਇਆ ਹੈ,

ਉਸ ਦੀ ਇਨਕੁਆਇਰੀ ਵਾਸਤੇ ਮੰਗ ਕੀਤੀ ਜਾਵੇ। ਇਹ ਇਸ ਹਾਊਸ ਦੇ ਵੱਲੋਂ ਮਸਲਾ ਉਠਣਾ ਚਾਹੀਦਾ ਹੈ ਕਿ ਜਿਹੜਾ ਪੰਜਾਬ ਦਾ 60:40 ਦਾ ਅਨੁਪਾਤ ਹੈ, ਜੇਕਰ ਉਸ ਨੂੰ ਅਸੀਂ ਬਰਕਰਾਰ ਨਹੀਂ ਰੱਖਾਂਗੇ ਤਾਂ ਕੌਣ ਰੱਖੇਗਾ?

**ਸਰਦਾਰ ਲਾਲ ਸਿੰਘ :** ਸਪੀਕਰ ਸਾਹਿਬ, ਅਸੀਂ ਇਸ ਦੇ ਨਾਲ ਸਹਿਮਤ ਹਾਂ।

**ਮਾਨਯੋਗ ਸਪੀਕਰ :** ਜੇ ਤੁਸੀਂ ਸਹਿਮਤ ਹੋ ਤਾਂ ਗੱਲ ਹੋ ਜਾਵੇਗੀ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਸਪੀਕਰ ਸਾਹਿਬ, ਜੇਕਰ ਦੋਵੇਂ ਧਿਰਾਂ ਸਹਿਮਤ ਹੋਣ ਤਾਂ ਇਹ ਮੰਗ ਕੀਤੀ ਜਾਵੇ ਕਿ ਜਿਹੜੀ ਸਿਲੈਕਸ਼ਨ ਹੋਈ ਹੈ, ਇਹ ਰੱਦ ਹੋਣੀ ਚਾਹੀਦੀ ਹੈ। ਇਸ ਦੀ ਇਨਕੁਆਇਰੀ ਕੀਤੀ ਜਾਵੇ ਅਤੇ ਅਜਿਹੀ ਭਰਤੀ ਕਰਨ ਵਾਲੇ ਦੋਸ਼ੀਆਂ ਨੂੰ ਸਜ਼ਾ ਦਿੱਤੀ ਜਾਵੇ ਅਤੇ ਪੰਜਾਬ ਦਾ 60% ਦਾ ਅਧਿਕਾਰ ਹੈ, ਇਹ ਬਹਾਲ ਕੀਤਾ ਜਾਵੇ। (ਥੰਪਿੰਗ)

**ਸਰਦਾਰ ਅਵਤਾਰ ਸਿੰਘ ਬਰਾੜ :** ਸਪੀਕਰ ਸਾਹਿਬ, ਇਸ ਵਾਸਤੇ ਵਲਟੋਹਾ ਸਾਹਿਬ ਨੇ ਜਿਹੜੀਆਂ ਫੈਕਟਸ ਐਂਡ ਫਿਗਰਜ ਹਾਊਸ ਸਾਹਮਣੇ ਲਿਆਂਦੀਆਂ ਹਨ, ਅਸੀਂ ਸਾਰਿਆਂ ਨੇ ਵੀ ਇਸ ਨੂੰ ਅਖ਼ਬਾਰਾਂ ਵਿਚ ਪੜ੍ਹਿਆ ਹੈ। ਵਾਕਿਆ ਹੀ ਜੇ ਇਸ ਤਰ੍ਹਾਂ ਦੀ ਗੱਲ ਹੋਈ ਹੈ ਤਾਂ ਇਹ ਨਿੰਦਣਯੋਗ ਹੈ। ਸਰਵਿਸ ਦਾ ਅਧਿਕਾਰ ਸਾਡਾ 60% ਦਾ ਹੈ ਅਤੇ ਹਰਿਆਣੇ ਦਾ 40% ਦਾ ਹੈ। ਸਾਡਾ ਰਾਈਟ ਵੀ ਉਂਨਾ ਹੀ ਬਣਦਾ ਹੈ। ਅਸੀਂ ਇਸ ਗੱਲ ਵਿਚ ਨਹੀਂ ਹਾਂ ਕਿ ਚੰਡੀਗੜ੍ਹ ਨਹੀਂ ਲੈਣਾ ਜਾਂ ਇਸ ਵਾਸਤੇ ਕਾਂਗਰਸ ਪਾਰਟੀ ਦਾ ਪੂਰਾ ਸਟੈਂਡ ਨਹੀਂ ਹੈ। ਅਸੀਂ ਹਮੇਸ਼ਾ ਕਿਹਾ ਹੈ ਕਿ ਚੰਡੀਗੜ੍ਹ ਪੰਜਾਬ ਦਾ ਹਿੱਸਾ ਹੈ, ਅਸੀਂ ਕਦੀ ਪਿਛਾਂਹ ਨਹੀਂ ਹਟੇ। ਬਾਦਲ ਸਾਹਿਬ ਨੂੰ ਚਾਹੀਦਾ ਹੈ ਕਿ ਉਹ ਗੱਲ ਕਰਨ ਅਤੇ ਜੇਕਰ ਲੋੜ ਹੈ ਤਾਂ ਲੀਡਰ ਆਫ਼ ਦਿ ਆਪੋਜੀਸ਼ਨ ਵੀ ਨਾਲ ਜਾਣ ਨੂੰ ਤਿਆਰ ਹਨ। ਸਾਨੂੰ ਇਸ ਵਿਚ ਕੋਈ ਇਤਰਾਜ਼ ਨਹੀਂ, ਅਸੀਂ ਤਾਂ ਸਗੋਂ ਖੁਸ਼ੀ-ਖੁਸ਼ੀ ਇਹ ਗੱਲ ਕਰਨ ਨੂੰ ਤਿਆਰ ਹਾਂ। ** **

**ਮਾਨਯੋਗ ਸਪੀਕਰ :** ਨਹੀਂ ਜੀ, ਨਹੀਂ। ਇਹ ਐਕਸਪੰਜ ਕੀਤਾ ਜਾਂਦਾ ਹੈ।

**ਸਰਦਾਰ ਅਵਤਾਰ ਸਿੰਘ ਬਰਾੜ :** ਅਸੀਂ ਵੀ ਤਾਂ ਚੁਣ ਕੇ ਆਏ ਹਾਂ। ਕੀ ਅਸੀਂ ਲੋਕਾਂ ਦੇ ਨੁਮਾਇੰਦੇ ਨਹੀਂ? ਕੀ ਅਸੀਂ ਪੰਜਾਬੀ ਨਹੀਂ, ਜਦੋਂ ਕਿ ਇਨ੍ਹਾਂ ਦੇ ਹੀ ਪੁੱਤ-ਭਤੀਜੇ ਸਾਰੇ ਰੱਖ ਲਏ ਜਾਂਦੇ ਹਨ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਪੀਕਰ ਸਾਹਿਬ,...

**ਮੁੱਖ ਮੰਤਰੀ :** ਮੈਂ ਜਵਾਬ ਦੇ ਦੇਵਾਂ, ਫੇਰ ਇਹ ਗੱਲ ਕਰ ਲੈਣ।

---

**Expunged as ordered by the Chair.

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਪੀਕਰ ਸਾਹਿਬ, ਇਨ੍ਹਾਂ ਦੀ ਗੱਲ ਦੇ ਨਾਲ ਹੀ ਰਿਲੇਟਿਡ ਗੱਲ ਹੈ। ਇਹ ਮਸਲਾ ਪੰਜਾਬ ਦਾ ਹੈ। ਇਸੇ ਸਦਨ ਵਿਚ ਘੱਟੋ-ਘੱਟ ਪੰਜ ਵਾਰੀ ਮੈਂ ਇਹ ਗੱਲ ਰੱਖੀ ਹੈ ਕਿ ਜਦੋਂ ਅਸੀਂ 60:40 ਦੀ ਗੱਲ ਕਰਦੇ ਹਾਂ ਤਾਂ ਚੰਡੀਗੜ੍ਹ ਦਾ ਜਿਹੜਾ ਰੈਵੇਨਿਊ ਹੈ, ਉਸ ਵਿਚੋਂ ਆਪਾਂ ਕਿਉਂ ਨਹੀਂ 60% ਮੰਗਦੇ। ਸਾਡਾ 60 ਫੀਸਦੀ ਹਿੱਸਾ ਬਣਦਾ ਹੈ। ਉਨ੍ਹਾਂ ਨੇ ਪਿਛਲੇ ਸਾਲ ਆਪਣੇ ਰੈਵੇਨਿਊ ਵਿਚੋਂ 10,000 ਕਰੋੜ ਰੁਪਏ ਫਾਲਤੂ ਇਕੱਠੇ ਕੀਤੇ ਸਨ। ਚੰਡੀਗੜ੍ਹ ਵਿਚ ਤਾਂ ਇਨ੍ਹਾਂ ਦਾ ਖਰਚੇ ਦਾ 200 ਕਰੋੜ ਰੁਪਿਆ ਨਹੀਂ ਲਗਦਾ। ਜਦੋਂ ਅਸੀਂ ਆਪਣਾ ਰੈਜ਼ੋਲਿਊਸ਼ਨ ਪਾਈਏ ਤਾਂ ਉਸ ਵਿਚ ਇਹ ਗੱਲ ਪਾਈਏ ਕਿ ਜਿਹੜਾ ਪੰਜਾਬ ਦਾ 60% ਹਿੱਸਾ ਹੈ, **till pending decision** about Chandigarh, the revenue should be shared in this percentage of 60:40.

**ਮਾਨਯੋਗ ਸਪੀਕਰ :** ਠੀਕ ਹੈ ਜੀ। ਬਾਦਲ ਸਾਹਿਬ, ਤੁਸੀਂ ਬੋਲੋ। (ਵਿਘਨ) ਬਾਦਲ ਸਾਹਿਬ ਬੋਲਣ ਲੱਗੇ ਹਨ, ਬੈਠ ਜਾਓ।

**ਮੁੱਖ ਮੰਤਰੀ :** ਆਨਰੇਬਲ ਮੈਂਬਰ ਸਾਹਿਬਾਨ ਨੇ ਦੋ ਮਸਲੇ ਉਠਾਏ ਹਨ। ਇੱਕ ਤਾਂ ਸਰਦਾਰ ਵਿਰਸਾ ਸਿੰਘ ਵਲਟੋਹਾ ਨੇ ਉਠਾਇਆ ਹੈ ਕਿ ਜਿਹੜੇ ਕੰਡਕਟਰ ਭਰਤੀ ਹੋਏ ਹਨ, ਉਸ ਵਿਚ ਸਿਰਫ਼ ਦੋ ਹੀ ਪੰਜਾਬ ਦੇ ਹਨ ਅਤੇ ਬਾਕੀ ਸਾਰੇ ਹਰਿਆਣੇ ਦੇ ਹਨ। ਹਰਿਆਣੇ ਵਿਚੋਂ ਵੀ ਕੁਝ ਹਿੱਸੇ ਦੇ ਹਨ, ਜਿਥੋਂ ਦੇ ਹੋਮ ਸੈਕਟਰੀ ਸਾਹਿਬ ਹਨ। ਆਪਾਂ ਇਕੱਠੇ ਕੰਡਕਟਰਾਂ ਲਈ ਹੀ ਨਹੀਂ, ਵੱਡੇ ਮਕਸਦ ਲਈ ਜਨਰਲ ਮਕਸਦ ਲਈ, ਜੇ ਤੁਸੀਂ ਹੁਕਮ ਕਰੋ ਤਾਂ ਟਾਈਮ ਲੈ ਕੇ ਅਤੇ ਜੁਆਇੰਟਲੀ ਇਕੱਠੇ ਹੋ ਕੇ ਚੱਲੀਏ ਅਤੇ ਉਨ੍ਹਾਂ ਨੂੰ ਦੱਸੀਏ ਕਿ ਇਸ ਗੱਲ ਤੇ ਸਾਡੇ ਨਾਲ ਵਿਤਕਰਾ ਹੋ ਰਿਹਾ ਹੈ। ਜੇਕਰ ਤੁਸੀਂ ਚਾਹੋ ਤਾਂ ਮੈਂ ਗਵਰਨਰ ਸਾਹਿਬ ਨੂੰ ਇਹ ਲਿਖ ਦਿਆਂ ਕਿ ਹਾਊਸ ਵਿਚ ਇਹ ਗੱਲ ਚੱਲੀ ਸੀ ਅਤੇ ਸਾਡਾ ਸਾਰਾ ਹਾਊਸ ਇਸ ਗੱਲ ਨਾਲ ਸਹਿਮਤ ਹੈ ਕਿ ਜਿਹੜੀ ਬੇਨਿਯਮੀ ਹੋਈ ਹੈ ਇਸ ਦੀ ਇਨਕੁਆਇਰੀ ਕਰਵਾਈ ਜਾਵੇ। ਇਹ ਚਿੱਠੀ ਮੈਂ ਕੱਲ੍ਹ ਹੀ ਲਿਖ ਦਿਆਂਗਾ।

**ਸਰਦਾਰ ਲਾਲ ਸਿੰਘ :** ਇਹ ਭਰਤੀ ਕੈਂਸਲ ਕੀਤੀ ਜਾਵੇ।

**ਮੁੱਖ ਮੰਤਰੀ :** ਇਸ ਦੀ ਇਨਕੁਆਇਰੀ ਕਰਵਾਈ ਜਾਵੇ ਅਤੇ ਦੂਸਰੀ ਬੇਨਤੀ ਮੈਂ ਇਹ ਕਰਦਾ ਹਾਂ ਕਿ ਇੱਥੇ ਪੰਜਾਬ ਸਰਕਾਰ ਨੇ ਜਿਹੜੇ ਮੁਲਾਜ਼ਮ ਰੱਖੇ ਹਨ, ਕੋਈ ਵੀ ਇੱਕ ਸ਼ਿਕਾਇਤ ਫੇਵਰੇਟਿਜਮ ਦੀ ਜਾਂ ਸਿਫਾਰਸ਼ ਦੀ ਨਹੀਂ ਹੋਈ, (ਥੰਪਿੰਗ) ਚਾਹੇ ਉਹ ਐਕਸਾਈਜ਼ ਵਿਚ ਰੱਖੇ ਹਨ, ਚਾਹੇ ਫੂਡ ਸਪਲਾਈ ਵਿਚ ਰੱਖੇ ਹਨ, ਚਾਹੇ ਟੀਚਰ ਰੱਖੇ ਹਨ, ਮੇਰਾ ਖਿਆਲ ਹੈ ਕਿ ਸਾਰੀ ਪ੍ਰੈਸ ਬੈਠੀ ਹੈ, ਨਾ ਪ੍ਰੈਸ ਵਿਚੋਂ, ਨਾ ਕਿਸੇ ਹੋਰ ਵਿਚੋਂ। ਹਿਸਟਰੀ ਵਿਚ ਮੈਰਿਟ ਤੇ ਜਿਹੜੀ ਸਿਲੈਕਸ਼ਨ ਹੋਈ ਹੈ, ਉਹ ਇਸ ਗੌਰਮਿੰਟ ਵਿਚ ਹੋਈ ਹੈ। (ਥੰਪਿੰਗ) ਕੋਈ ਵੀ ਮੈਨੂੰ ਦੱਸ ਦੇਵੇ, ਕੋਈ ਤੁਹਾਨੂੰ ਸ਼ਿਕਾਇਤ ਹੈ, ਜਿੰਨੀਆਂ ਪੋਸਟਾਂ ਹਨ, ਮੈਂ ਬੀਬੀ ਜੀ ਨੂੰ ਪੁੱਛ ਲਵਾਂਗਾ, ਅੱਜ ਤੱਕ ਤਾਂ ਤੁਸੀਂ ਕਿਹਾ ਨਹੀਂ ਅਤੇ ਅੱਜ ਜੀਰੋ

ਆਵਰ ਵਿਚ ਇਹ ਸਵਾਲ ਚੁੱਕ ਲਿਆ। ਇਸ ਲਈ ਜਿਹੜੀ ਵੀ ਕੋਈ ਗਲਤ ਗੱਲ ਹੋਵੇ ਉਸ ਨੂੰ ਹਾਊਸ ਵਿਚ ਨਹੀਂ ਉਠਾਉਣਾ ਚਾਹੀਦਾ। ਜੇ ਤੁਹਾਡੇ ਕੋਲ ਇਨਫਰਮੇਸ਼ਨ ਹੈ ਕਿ ਕਿਤੇ 2-3 ਥਾਵਾਂ ਤੇ ਨੌਕਰੀਆਂ ਵਿਚ ਅਜਿਹੀ ਭਰਤੀ ਹੋਈ ਹੈ, ਰੱਤੀ ਭਰ-ਵੀ ਅਜਿਹਾ ਹੋਵੇ ਤਾਂ ਮੈਂ ਜਵਾਬ ਦੇਵਾਂਗਾ।

**ਮਾਨਯੋਗ ਸਪੀਕਰ :** ਹੁਣ ਅਗਲੀ ਆਈਟਮ। ਧਿਆਨ ਦਿਵਾਊ ਨੋਟਿਸ। ਸਰਦਾਰ ਸੁਖਪਾਲ ਸਿੰਘ ਖਹਿਰਾ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਮਾਨਯੋਗ ਸਪੀਕਰ ਸਾਹਿਬ, ਮੇਰੀ ਇੱਕ ਗੱਲ ਵਿਚੇ ਰਹਿ ਗਈ ਹੈ। ਤੁਸੀਂ ਸਾਰਿਆਂ ਨੂੰ ਮੌਕਾ ਦਿੱਤਾ ਹੈ। ਮੈਂ ਸਿਰਫ ਇੱਕ ਹੀ ਮਿੰਟ ਲਵਾਂਗਾ। ਆਪਣੀ ਗੱਲ ਇੱਕ ਮਿੰਟ ਵਿਚ ਹੀ ਸਮਾਪਤ ਕਰ ਦੇਵਾਂਗਾ। ਸਪੀਕਰ ਸਾਹਿਬ, ਪਿਛਲੇ ਚਾਰ ਸਾਲਾਂ ਤੋਂ ਪੰਜਾਬ ਵਿਚ ਕੇਬਲ ਨੈੱਟਵਰਕ ਟਰੇਡ ਸਬੰਧੀ ਬਹੁਤ ਰੌਲਾ ਪਿਆ ਹੈ ਕਿ ਜਿਹੜਾ ਕੇਬਲ ਨੈਟਵਰਕ ਟਰੇਡ ਪੰਜਾਬ ਵਿਚ ਹੈ, ਉਹ ਇੱਕ ਕੰਪਨੀ ਨੇ ਮੋਨੋਪਲਾਈਜ਼ ਕਰ ਲਿਆ ਹੈ। ਸਪੀਕਰ ਸਾਹਿਬ ਦੋ ਅਹਿਮ ਚੈਨਲ ਹਨ। ਇੱਕ ਤਾਂ ਇੰਟਰਨੈਸ਼ਨਲ ਬਰਾਡ ਕਾਸਟਰ ਹੈ, ਇੱਕ ਈ.ਐਸ.ਪੀ.ਐਨ.ਟੀ.ਵੀ., ਜਿਨ੍ਹਾਂ ਕੋਲ ਵਰਲਡ ਕੱਪ ਨੂੰ ਸਾਰੇ ਹਿੰਦੁਸਤਾਨ ਵਿਚ ਰਿਲੇਅ ਕਰਨ ਦਾ ਅਖਤਿਆਰ ਹੈ ਜੀ। ਉਨ੍ਹਾਂ ਨੇ ਪੰਜਾਬ ਸਰਕਾਰ ਤੇ, ਪੰਜਾਬ ਪੁਲਿਸ ਤੇ ਇਲਜ਼ਾਮ ਲਗਾਏ ਹਨ। ਮੈਂ ਪੜ੍ਹ ਦਿੰਦਾ ਹਾਂ। "International broadcaster has procured a High Court injunction against the operator M/s. Fastway Transmission to prevent illegal telecast during Cricket World Cup but the Punjab police has allegedly refused to file an FIR. The local operator has huge political backing which he is using to stop our efforts at curbing this menace." ਦੂਸਰਾ ਸਪੀਕਰ ਸਾਹਿਬ, ਜਰਨਲਿਸਟ ਸਰਕਲ ਵਿਚ ਇੱਕ ਕੰਵਲ ਸੰਧੂ ਹੈ ਜੀ। He is a former Editor of 'Hindustan Times' newspaper and presently Managing Director, Day and Night Channel. ਸਪੀਕਰ ਸਾਹਿਬ, ਚੀਫ ਮਨਿਸਟਰ ਸਾਹਿਬ ਉਨ੍ਹਾਂ ਦੇ ਫੰਕਸ਼ਨ ਤੇ ਡੇਅ ਨਾਈਟ ਦੀ ਓਪਨਿੰਗ (ਇਨਔਗਰਲ) ਤੇ ਗਏ ਅਤੇ ਉਨ੍ਹਾਂ ਨੂੰ ਭਰੋਸਾ ਦਿਵਾਇਆ ਕਿ ਤੁਹਾਡਾ ਚੈਨਲ ਸਾਰੇ ਪੰਜਾਬ ਵਿਚ ਕੇਬਲ ਰਾਹੀਂ ਦਿਖਾਇਆ ਜਾਵੇਗਾ। ਉਨ੍ਹਾਂ ਨੇ ਹੁਣ ਥੋੜ੍ਹੇ ਦਿਨ ਪਹਿਲਾਂ ਚੀਫ ਮਨਿਸਟਰ ਸਾਹਿਬ ਨੂੰ ਚਿੱਠੀ ਲਿਖੀ। ਉਸ ਵਿਚ ਉਨ੍ਹਾਂ ਨੇ ਕਿਹਾ ਕਿ "During the past four years of SAD-BJP Government, the entire cable network in Punjab has come to be controlled by the cable operator in Ludhiana, M/s. Fastway Transmission" ਮੈਂ ਇਸ ਤੋਂ ਅੱਗੇ ਬਹੁਤ ਲੰਮਾ ਨਹੀਂ ਪੜ੍ਹਨਾ ਚਾਹੁੰਦਾ। ਚੀਫ਼ ਮਨਿਸਟਰ ਸਾਹਿਬ, ਉਨ੍ਹਾਂ ਨੂੰ ਹਾਈ ਕੋਰਟ ਵਿਚ ਜਾਣਾ ਪਿਆ।

**ਮਾਨਯੋਗ ਸਪੀਕਰ :** ਖਹਿਰਾ ਸਾਹਿਬ, ਤੁਸੀਂ ਆਪਣੀ ਅਗਲੀ ਆਈਟਮ ਪੜ੍ਹੋ। ਧਿਆਨ ਦਿਵਾਉ ਨੋਟਿਸ ਪੜ੍ਹੋ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਸਿਰਫ ਪੰਜ ਸਕਿੰਟ ਵਿਚ ਖਤਮ ਕਰ ਦਿੰਦਾ ਹਾਂ ਜੀ। ਉਨ੍ਹਾਂ ਨੇ ਹਾਈ ਕੋਰਟ ਵਿਚ ਰਿੱਟ ਕੀਤੀ ਅਤੇ ਹਾਈ ਕੋਰਟ ਤੋਂ ਇਲਾਵਾ ਉਨ੍ਹਾਂ ਨੇ ਟੀ.ਡੀ.ਐਸ.ਏ.ਟੀ. ਨੂੰ ਅਪਰੋਚ ਕੀਤਾ ਔਰ, ਸਪੀਕਰ ਸਾਹਿਬ, ਵਿਧਾਨ ਸਭਾ ਵਿਚ ਵੀ ਇਕੋ ਹੀ ਟੀ.ਵੀ. ਨੈੱਟਵਰਕ ਚੀਫ਼ ਮਨਿਸਟਰ ਸਾਹਿਬ ਦੀ ਸਪੀਚ ਨੂੰ ਦਿਖਾਉਂਦਾ ਹੈ। ਕੱਲ੍ਹ ਜਿਹੜਾ ਤੁਹਾਡਾ ਪੀ.ਟੀ.ਸੀ. ਚੈਨਲ ਹੈ, ਉਸ ਵਲੋਂ ਦਿਖਾਇਆ ਜਾ ਰਿਹਾ ਸੀ ਕਿ ਅਕਾਲੀਆਂ ਦਾ ਇਕੱਠ ਤਿੰਨ ਲੱਖ ਬੰਦਿਆਂ ਦਾ ਸੀ ਅਤੇ ਕਾਂਗਰਸ ਪਾਰਟੀ ਦੇ ਪੰਡਾਲ ਵਿਚ 27000 ਬੰਦਿਆਂ ਦਾ ਇਕੱਠ ਸੀ, ਜੋ ਕਿ ਟੋਟਲੀ ਝੂਠ ਦਰਸਾਇਆ ਜਾ ਰਿਹਾ ਸੀ। ਇਹ ਟੋਟਲੀ ਝੂਠ ਸੀ। (ਵਿਘਨ) (ਸ਼ੋਰ)...

**ਮਾਨਯੋਗ ਸਪੀਕਰ :** ਹੁਣ ਤੁਸੀਂ ਆਪਣੀ ਕਾਲ ਅਟੈਨਸ਼ਨ ਪੜ੍ਹੋ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਕਿਰਪਾ ਕਰਕੇ ਇਸ ਮਾਮਲੇ ਤੇ ਹਾਊਸ ਦੀ ਕਮੇਟੀ ਬਣਨੀ ਚਾਹੀਦੀ ਹੈ ਜੀ। (ਵਿਘਨ)...

**ਮਾਨਯੋਗ ਸਪੀਕਰ :** ਕਾਲ ਅਟੈਨਸ਼ਨ ਪੜ੍ਹੋ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਗੱਲ ਤਾਂ ਪੂਰੀ ਕਰ ਲੈਣ ਦਿਓ ਜੀ। ਸਪੀਕਰ ਸਾਹਿਬ, ਕੇਬਲ ਨੈਟਵਰਕ ਤੇ ਮਾਫੀਆ ਦਾ ਪੂਰੀ ਤਰ੍ਹਾਂ ਕੰਟਰੋਲ ਹੋ ਗਿਆ ਹੈ ਜੀ...

**ਮਾਨਯੋਗ ਸਪੀਕਰ :** ਤੁਸੀਂ ਆਪਣੀ ਗੱਲ ਕਰ ਲਈ ਹੈ, ਗੱਲ ਮੁੱਕੀ। ਹੁਣ ਕਾਲ ਅਟੈਨਸ਼ਨ ਪੜ੍ਹੋ।

---

## CALL ATTENTION NOTICE UNDER RULE 66

## (SERIAL NO. 14)

**Sardar Sukhpal Singh Khaira :** Sir, I beg to draw the attention of the Government towards a matter of urgent public importance, namely, that the Gram Panchayat of V. Jaid, Block Nadala, Distt. Kapurthala has constructed an outfall drain to carry sullage water of the village without appropriate disposal point, as a result the sullage water of the entire village is now stagnant on a common passage leading to the fields of the farmers for more than 2 kms creating unhygienic conditions and leaving no scope for farmers and commuters to go to their fields.

There is great resentment amongst the people of the area.

Keeping in view the obvious and urgent importance of the matter, the Minister concerned may please be asked to make a statement on the Floor of the House.

**ਪੇਂਡੂ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ (ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ)** : ਸਪੀਕਰ ਸਾਹਿਬ, ਮੈਂ ਸਦਨ ਨੂੰ ਇਹ ਦੱਸਣਾ ਚਾਹੁੰਦਾ ਹਾਂ ਕਿ ਜੋ ਰਸਤਾ ਪਿੰਡ ਜੈਦ ਤੋਂ ਪਿੰਡ ਅਵਾਨ ਉਚੇ ਸ਼ਾਹ ਨੂੰ ਜਾਂਦਾ ਹੈ, ਉਸ ਵਿਚ ਪਿੰਡ ਜੈਦ ਦੇ ਛੱਪੜ ਦਾ ਪਾਣੀ ਉਛਲ ਕੇ ਧੁੱਸੀ ਬੰਨ ਨੂੰ ਜਾ ਰਿਹਾ ਹੈ, ਕੱਚੇ ਰਸਤੇ ਤੇ ਚਲਾ ਜਾਂਦਾ ਹੈ। ਫਿਲਹਾਲ ਪੰਚਾਇਤ ਵੱਲੋਂ ਛੱਪੜ ਦੇ ਉਛਲੇ ਹੋਏ ਪਾਣੀ ਨੂੰ ਛੱਪੜ ਤੇ ਬੋਰੇ ਲਗਾ ਕੇ ਬੰਦ ਕਰ ਦਿੱਤਾ ਗਿਆ ਹੈ। ਇਸ ਦੇ ਸਥਾਈ ਹੱਲ ਲਈ ਕਾਰਜਕਾਰੀ ਇੰਜੀਨੀਅਰ, ਪੰਚਾਇਤੀ ਰਾਜ, ਕਪੂਰਥਲਾ ਵੱਲੋਂ ਪਿੰਡ ਦੇ ਛੱਪੜ ਦੇ ਪਾਣੀ ਦੇ ਨਿਕਾਸ ਲਈ ਤਜਵੀਜ਼ ਤਿਆਰ ਕੀਤੀ ਜਾ ਰਹੀ ਹੈ ਤਾਂ ਜੋ ਪਾਣੀ ਦੇ ਨਿਕਾਸ ਦਾ ਸਥਾਈ ਹੱਲ ਹੋ ਸਕੇ।

**ਮਾਨਯੋਗ ਸਪੀਕਰ** : ਹਾਂ ਜੀ। ਖਹਿਰਾ ਜੀ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਪਹਿਲੀ ਗੱਲ ਹੈ ਕਿ ਮੇਰੇ ਕੋਲ ਮਨਿਸਟਰ ਸਾਹਿਬ ਦਾ ਇਹ ਲਿਖਤੀ ਜਵਾਬ ਹੀ ਮੇਰੀ ਟੇਬਲ ਤੇ ਨਹੀਂ ਆਇਆ। ਜੇ ਇਹ ਜਵਾਬ ਪਹਿਲਾਂ ਮੇਰੀ ਟੇਬਲ ਤੇ ਹੁੰਦਾ ਤਾਂ ਮੈਂ ਇਸ ਨੂੰ ਪੜ੍ਹ ਕੇ ਹੋਰ ਦੋ-ਚਾਰ ਵਾਜਬ ਗੱਲਾਂ ਕਰ ਸਕਦਾ। ਬਿਲਕੁਲ ਮੇਰੀ ਟੇਬਲ ਤੇ ਜਵਾਬ ਨਹੀਂ ਆਇਆ। ਸਪੀਕਰ ਸਾਹਿਬ, ਦੂਸਰੀ ਮੇਰੀ ਬੇਨਤੀ ਹੈ ਕਿ ਜਿਹੜਾ ਵਜ਼ੀਰ ਸਾਹਿਬ ਨੇ ਹੁਣ ਜਵਾਬ ਦਿੱਤਾ ਹੈ, ਇਹ ਜੋ ਮਸਲਾ ਹੈ ਇਸ ਵਿਚ ਪਿੰਡ ਦੀ ਪੰਚਾਇਤ ਨੇ ਪੰਜ ਲੱਖ ਰੁਪਏ ਤੋਂ ਜ਼ਿਆਦਾ ਪਿੰਡ ਦੇ 10 ਕੈਨਾਲ ਦੇ ਛੱਪੜ ਉਤੇ ਲਗਾਇਆ ਹੈ। ਮੈਂ ਉਸ ਪਿੰਡ ਵਿਚ ਇੱਕ ਕਤਲ ਕੇਸ ਕਾਰਨ ਸੈਸ਼ਨ ਤੋਂ ਇੱਕ ਦਿਨ ਪਹਿਲਾਂ ਅਫਸੋਸ ਕਰਨ ਗਿਆ ਸੀ। ਮੈਨੂੰ ਧੱਕੇ ਨਾਲ ਸਾਰਾ ਪਿੰਡ ਉਥੇ ਲੈ ਕੇ ਗਿਆ ਕਿ ਆਉ ਤੁਹਾਨੂੰ ਦਿਖਾਈਏ ਕਿ ਉਥੇ ਹਾਲ ਕੀ ਹੈ। ਉਥੇ ਉਨ੍ਹਾਂ ਨੇ ਪੰਜ ਲੱਖ ਤੋਂ ਵੱਧ ਰੁਪਿਆ ਖਰਚ ਕਰ ਦਿੱਤਾ ਹੈ। ਪਿੰਡ ਦੇ ਵਿਚ 10 ਕੈਨਾਲ ਦਾ ਛੱਪੜ ਹੈ। ਇਸ ਦੀ ਅਗਰ ਥੋੜ੍ਹੀ-ਬਹੁਤੀ ਸਫਾਈ ਕਰਵਾ ਦਿੱਤੀ ਜਾਵੇ ਤਾਂ ਇਹ ਛੱਪੜ ਬਹੁਤ ਕੰਪੀਟੈਂਟ ਹੈ, ਫਿਰ ਪਿੰਡ ਦੇ ਪਾਣੀ ਦਾ ਜਿੰਨਾ ਮਰਜ਼ੀ ਨਿਕਾਸ ਉਥੇ ਪਾਇਆ ਜਾ ਸਕਦਾ ਹੈ। ਪੰਜਾਬ ਸਰਕਾਰ ਦੀ ਪੇਂਡੂ ਵਿਕਾਸ ਪ੍ਰਣਾਲੀ ਦੀ ਇਹ improper planning ਦੀ important example ਹੈ ਜਿੱਥੇ ਆਪਾਂ ਬਗੈਰ ਸੋਚੇ ਸਮਝੇ, ਬਗੈਰ ਕੋਈ ਐਸਟੀਮੇਟ ਲਏ, ਬਗੈਰ ਕਿਸੇ ਪੰਚਾਇਤੀ ਰਾਜ ਦੇ ਇੰਜੀਨੀਅਰ ਨੂੰ ਪੁਛਿਆਂ, ਪੰਚਾਇਤ ਨੇ ਆਪੇ ਹੀ ਰੈਜ਼ੋਲਿਊਸ਼ਨ ਪਾਸ ਕਰਕੇ ਇੱਕ ਡਰੇਨ ਬਣਾਉਣ ਦਾ ਫੈਸਲਾ ਕਰ ਲਿਆ। ਪਿੰਡ ਦੇ ਬਾਹਰ ਤੱਕ ਉਹ ਡਰੇਨ ਬਣਾਈ ਪਰ ਉਸਦਾ ਡਿਸਪੋਜ਼ਲ ਪੁਆਇੰਟ ਕੋਈ ਨਹੀਂ ਰੱਖਿਆ। ਉਹ ਡਰੇਨ ਨਹੀਂ ਬਣਨੀ ਚਾਹੀਦੀ ਸੀ ਜਦੋਂ ਤੱਕ ਕਿ ਉਹ ਕਿਸੇ ਵੇਈਂ ਦੇ ਵਿਚ ਜਾਂ ਕਿਸੇ ਛੱਪੜ ਵਿਚ ਜਾ ਕੇ ਨਾ ਪਵੇ। ਉਸ ਦਾ ਨਤੀਜਾ ਇਹ ਹੋਇਆ ਕਿ ਲਗਭਗ 2 ਕਿਲੋਮੀਟਰ ਦਾ ਰਸਤਾ ਜਿਹੜਾ ਜ਼ਿੰਮੀਦਾਰਾਂ ਦੇ ਖੇਤਾਂ ਨੂੰ ਜਾਂਦਾ ਹੈ, ਉਥੇ ਗੰਦਾ ਪਾਣੀ ਖੜਾ

[ ਸਰਦਾਰ ਸੁਖਪਾਲ ਸਿੰਘ ਖਹਿਰਾ ]

ਹੋ ਗਿਆ। ਉਸ ਦੇ ਨੇੜੇ ਖੜੇ ਵੀ ਨਹੀਂ ਹੋਇਆ ਜਾ ਸਕਦਾ। ਬਿਮਾਰੀ ਵੀ ਫੈਲਣ ਦਾ ਡਰ ਹੈ। ਜੇਕਰ ਤੁਸੀਂ ਥੋੜ੍ਹਾ ਧਿਆਨ ਕਰੋਗੇ, ਇਸ ਤਰ੍ਹਾਂ ਹਰ ਪਿੰਡ ਵਿਚ ਹਰ ਪੰਚਾਇਤ ਵਿਚ ਹੋ ਰਿਹਾ ਹੈ। ਕੱਲ੍ਹ ਇੱਕ ਹੋਰ ਕਾਲ ਅਟੈਂਸ਼ਨ ਮੋਸ਼ਨ ਲਗਿਆ ਹੈ। ਉਥੇ ਉਨ੍ਹਾਂ ਨੇ ਫਿਰੋਜ਼ ਸਿੰਘੋਵਾਲ ਦਾ 1.5 ਕਿਲੋਮੀਟਰ ਨਾਲਾ ਤਾਂ ਬਣਾ ਦਿੱਤਾ ਪਰ ਡਿਸਪੋਜ਼ਲ ਪੁਆਇੰਟ ਕੋਈ ਨਹੀਂ ਰੱਖਿਆ। ਇਸ ਤਰ੍ਹਾਂ ਲੱਖਾਂ ਹੀ ਨਹੀਂ ਇਨ ਫੈਕਟ ਕਰੋੜਾਂ ਰੁਪਏ ਪੰਜਾਬ ਸਰਕਾਰ ਦੇ ਖਰਚ ਹੋ ਰਹੇ ਹਨ। ਇਹ ਅਨ-ਪਲਾਨਡ ਐਕਸਪੈਂਡੀਚਰ ਦੀ ਪਰਫੈਕਟ ਇਗਜ਼ਾਂਪਲ ਹੈ। ਸਪੀਕਰ ਸਾਹਿਬ, ਇਸੇ ਕਰਕੇ ਪਿਛਲੇ 63 ਸਾਲਾਂ ਤੋਂ ਪੰਜਾਬ ਦੀਆਂ ਗਲੀਆਂ ਤੇ ਨਾਲੀਆਂ ਹੀ ਕੰਪਲੀਟ ਨਹੀਂ ਹੋਈਆਂ ਕਿਉਂਕਿ ਆਪਣੀ ਪਲਾਨਿੰਗ ਹੀ ਕੋਈ ਨਹੀਂ। ਜਿਹੜੀ ਪੰਚਾਇਤ ਦਾ ਦਿਲ ਕਰਦਾ ਹੈ ਜਿੱਥੋਂ ਮਰਜੀ ਚੁੱਕ ਕੇ ਪਾਣੀ ਕੱਢ ਦਿੰਦੀ ਹੈ, ਜੇ ਕੋਈ ਗਲੀ ਬਣਦੀ ਹੈ ਤਾਂ ਲੋਕ 2-2/3-3 ਫੁੱਟ ਆਪਣਾ ਮਕਾਨ ਉੱਚਾ ਕਰ ਲੈਂਦੇ ਹਨ। ਨਾ ਕੋਈ ਪੁੱਛਣ ਵਾਲਾ ਹੈ, ਨਾ ਗਿੱਛਣ ਵਾਲਾ ਹੈ। ਜਿਧਰ ਜਿਸਦਾ ਜੀਅ ਕਰਦਾ ਹੈ ਉਹ ਪਾਣੀ ਦਾ ਨਿਕਾਸ ਕਰਦਾ ਹੈ। ਹੁਣ ਵੀ ਤੁਸੀਂ ਜਵਾਬ ਵਿਚ ਕਿਹਾ ਹੈ ਕਿ ਹੁਣ ਅਸੀਂ ਸਕੀਮ ਬਣਾ ਰਹੇ ਹਾਂ। ਡਿਸਪੋਜ਼ਲ ਪੁਆਇੰਟ ਕੋਈ ਅਲੱਗ ਦੇ ਦਿਉ ਕਿ ਪਾਣੀ ਉਥੇ ਸਹੀ ਜਗ੍ਹਾ ਤੇ ਪਾਇਆ ਜਾਵੇ। ਕੀ ਇਹ ਪੰਚਾਇਤ ਦਾ ਇੱਕਤਰਫਾ, ਆਪਹੁਦਰਾ ਔਰ ਲੋਕਾਂ ਨੂੰ ਤਕਲੀਫ ਦੇਣ ਵਾਲਾ ਫੈਸਲਾ ਨਹੀਂ ਹੈ? ਕੀ ਤੁਹਾਡੇ ਮਹਿਕਮੇ ਵੱਲੋਂ ਪੰਚਾਇਤ ਦੇ ਖਿਲਾਫ ਕੋਈ ਕਾਰਵਾਈ ਨਹੀਂ ਹੋਣੀ ਚਾਹੀਦੀ? ਇਨਕੁਆਇਰੀ ਕਰਨ ਤੋਂ ਉਪ੍ਰੰਤ, ਜਿਹੜਾ 5-6 ਲੱਖ ਰੁਪਿਆ ਖਰਚ ਕੀਤਾ ਗਿਆ ਹੈ, ਕੀ ਉਸ ਦੀ ਜ਼ਿੰਮੇਵਾਰੀ ਕੋਈ ਵੀ ਫਿਕਸ ਨਹੀਂ ਕਰੇਗਾ? ਇਹ ਪਬਲਿਕ ਐਕਸਚੈਕਰ ਦਾ ਪੈਸਾ ਲਗਾਇਆ ਜਾ ਰਿਹਾ ਹੈ। ਇਹ ਮੇਰੀ ਬੇਨਤੀ ਹੈ। ਇਸ ਵਿਚ ਨਾ ਤਾਂ ਕੋਈ ਅਕਾਲੀਆਂ ਦਾ, ਨਾ ਕਾਂਗਰਸੀਆਂ ਦਾ ਸਵਾਲ ਹੈ। ਇਹ ਤਾਂ ਮੈਨੂੰ ਪਿੰਡ ਵਾਲੇ ਲੈ ਗਏ ਤਾਂ ਮੈਂ ਇਹ ਧਿਆਨ ਦਿਵਾਊ ਮਤਾ ਦਿੱਤਾ ਹੈ।

**ਮੰਤਰੀ :** ਸਪੀਕਰ ਸਾਹਿਬ, ਪਹਿਲੀ ਗੱਲ ਤਾਂ ਇਹ ਹੈ ਕਿ ਇਹ 10 ਕਨਾਲ ਨਹੀਂ 3-4 ਏਕੜ ਦੇ ਲਗਭਗ ਇਹ ਛੱਪੜ ਹੈ। ਇਹ ਮੇਰੇ ਕੋਲ ਇੱਕ ਨਕਸ਼ਾ ਹੈ। (ਨਕਸ਼ਾ ਦਿਖਾਉਂਦੇ ਹੋਏ) ਅੱਜਕੱਲ੍ਹ ਘਰਾਂ ਵਿਚ ਬੰਬੀਆਂ ਲੱਗ ਗਈਆਂ ਹਨ, ਪਾਣੀ ਛੱਪੜਾਂ ਦੇ ਵਿਚ ਘਰੜ-ਘਰੜ ਕਰਕੇ ਤੁਰਿਆ ਜਾਂਦਾ ਹੈ, ਹੁਣ ਉਸਦਾ ਪ੍ਰਬੰਧ ਕੋਈ ਨਹੀਂ ਹੈ, ਇੱਥੋਂ ਤੱਕ ਤਾਂ ਗੱਲ ਠੀਕ ਹੈ। ਪਰ ਜਦੋਂ ਬਾਰਸ਼ਾਂ ਦਾ ਪਾਣੀ ਆਉਂਦਾ ਹੈ ਤਾਂ ਉਸ ਵੇਲੇ ਆਰਜ਼ੀ ਤੌਰ ਤੇ ਕਈ ਵਾਰ ਪਾਣੀ ਨੂੰ ਬਾਹਰ ਕੱਢਣਾ ਹੁੰਦਾ ਹੈ, ਉਸ ਲਈ ਪੰਚਾਇਤ ਨੇ ਡਰੇਨ ਬਣਾਈ ਹੈ। ਇਹ ਠੀਕ ਹੈ ਕਿ ਲੰਮਾ ਰਸਤਾ ਹੈ, ਸਤਿਕਾਰਯੋਗ ਮੈਂਬਰ ਸਾਹਿਬ ਨੇ ਕਿਹਾ ਹੈ, ਹੁਣ ਅਸੀਂ ਨਵੇਂ ਸਿਰੇ ਤੋਂ ਸਰਵੇ ਕਰਵਾ ਕੇ, ਪੰਚਾਇਤ ਦੀ ਇੱਕ ਹੋਰ ਜ਼ਮੀਨ ਹੈ, ਉਹ ਇੱਕ ਕਿੱਲਾ ਜ਼ਮੀਨ ਹੈ, ਉਥੇ ਸਰਵੇ ਕਰਵਾ ਕੇ ਚਾਹੁੰਦੇ ਹਾਂ ਕਿ ਹੋਰ ਛੱਪੜ ਬਣਵਾ ਕੇ ਉਸ ਵਿਚ ਪਾਣੀ ਪੁਵਾ ਦਿੱਤਾ ਜਾਵੇ ਤਾਂ ਕਿ ਇਹ ਜਿਹੜੀ ਰੋਜ਼ ਦੀ ਪ੍ਰਾਬਲਮ ਤੁਸੀਂ ਕਹਿੰਦੇ ਹੋ, ਇਹ ਖਤਮ ਹੋ ਜਾਵੇ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਪਤਾ ਨਹੀਂ ਕਿਹੜਾ ਛੱਪੜ ਹੈ ਜਿਹੜਾ ਇਹ ਕਹਿੰਦੇ ਹਨ ਕਿ 3-4 ਕਿੱਲੇ ਦਾ ਹੈ। ਮੈਂ ਤਾਂ ਉਥੇ ਰੋਜ਼ ਪਿੰਡ ਜਾਂਦਾ ਹਾਂ। ਚਲੋ.ਮੰਨ ਲਿਆ ਕਿ 3-4 ਕਿੱਲੇ ਦਾ ਹੈ, ਇਹ ਤਾਂ ਫਿਰ ਹੋਰ ਸੌਖਾ ਹੋ ਗਿਆ। ਇਹ ਜਿਹੜਾ ਨਾਲਾ ਪੁਟਿਆ ਗਿਆ ਹੈ, ਤਕਰੀਬਨ-ਤਕਰੀਬਨ ਇੱਕ ਕਿਲੋਮੀਟਰ ਦੇ ਨੇੜੇ ਜੋ ਇਸ ਦੀ ਖੁਦਾਈ ਦੀ ਜਿਹੜੀ ਮਿੱਟੀ ਹੈ, ਉਹ ਛੱਪੜ ਵਿਚ ਪਾਈ ਜਾ ਰਹੀ ਹੈ ਅਤੇ ਕੋਸ਼ਿਸ਼ ਕੀਤੀ ਜਾ ਰਹੀ ਹੈ ਕਿ ਉਸ ਛੱਪੜ ਨੂੰ ਪੂਰ ਦੇਈਏ। ਉਸ ਛੱਪੜ ਨੂੰ ਪੂਰਨ ਦਾ ਪ੍ਰੋਗਰਾਮ ਤਾਂ ਹੈ ਪਰ ਜਿਹੜਾ ਪਾਣੀ ਹੈ, ਉਸ ਦਾ ਕੋਈ ਡਿਸਪੋਜ਼ਲ ਪੁਆਇੰਟ ਨਹੀਂ ਹੈ। ਸੋ, ਪਲੀਜ਼ ਆਪਣੇ ਮਹਿਕਮੇ ਨੂੰ ਕਹਿ ਕੇ ਇਸ ਦੀ ਕੋਈ ਟਾਈਮ-ਬਾਊਂਡ ਰਿਪੋਰਟ ਮੰਗਵਾ ਲਓ, ਤਸਦੀਕ ਕਰਵਾ ਲਓ ਕਿ ਕੀ ਉਸ ਡਰੇਨ ਦੀ ਜਿਹੜੀ ਮਿੱਟੀ ਹੈ ਉਹ ਪੁੱਟ ਕੇ ਛੱਪੜ ਵਿਚ ਪਾਈ ਗਈ ਹੈ? ਜੇਕਰ ਪਾਈ ਗਈ ਹੈ ਤਾਂ ਜਿਹੜੀ ਆਪਣੇ ਕੋਲ ਅਵੇਲੇਬਲ ਜਗ੍ਹਾ ਹੈ, ਉਹ ਤਾਂ ਅਸੀਂ ਬੰਦ ਕਰ ਰਹੇ ਹਾਂ। ਦੂਸਰਾ ਇਹ ਕਿ ਪੰਚਾਇਤ ਨੂੰ ਕੀ ਅਧਿਕਾਰ ਹੈ ਕਿ ਬਗੈਰ ਕਿਸੇ ਡਿਸਪੋਜ਼ਲ ਪੁਆਇੰਟ ਤੋਂ 5 ਲੱਖ ਰੁਪਿਆ ਪੰਜਾਬ ਸਰਕਾਰ ਦੇ ਖਜ਼ਾਨੇ ਦਾ ਵੇਸਟ ਕਰ ਦੇਵੇ। ਇਸ ਨੂੰ ਪਲੀਜ਼ ਚੰਡੀਗੜ੍ਹੋਂ ਕਿਸੇ ਅਫਸਰ ਨੂੰ ਭਿਜਵਾ ਕੇ ਠੀਕ ਕਰਵਾਓ ਜੀ।

**ਮਾਨਯੋਗ ਸਪੀਕਰ :** ਅਗਲੀ ਆਈਟਮ, ਮੇਜ਼ ਤੇ ਰੱਖੇ ਜਾਣ ਵਾਲੇ ਕਾਗਜ਼ ਪੱਤਰ।

---

## PAPERS LAID ON THE TABLE OF THE HOUSE

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ) :** ਸ਼੍ਰੀਮਾਨ ਜੀ, ਮੈਂ ਹੇਠ ਲਿਖੇ ਕਾਗਜ਼-ਪੱਤਰ ਸਦਨ ਦੀ ਮੇਜ਼ ਤੇ ਰੱਖਦਾ ਹਾਂ :

1. ਤਿੰਨ ਤਿਮਾਹੀਆਂ ਅਰਥਾਤ 1.4.2010 ਤੋਂ 31.12.2010 ਤੱਕ ਬਜਟ ਦੇ ਸਬੰਧ ਵਿਚ ਪ੍ਰਾਪਤੀਆਂ ਅਤੇ ਖਰਚਿਆਂ ਦੇ ਵਿਵਰਣ, ਜਿਵੇਂ ਕਿ ਪੰਜਾਬ ਵਿੱਤੀ ਜ਼ਿੰਮੇਵਾਰੀਆਂ ਅਤੇ ਬਜਟ ਪ੍ਰਬੰਧ ਐਕਟ 2003 ਦੀ ਧਾਰਾ 6(1) ਅਧੀਨ ਲੋੜੀਂਦਾ ਹੈ।
2. ਸਾਲ 2007-2008 ਅਤੇ 2008-09 ਲਈ ਪੰਜਾਬ ਵਿਚ ਮਹਾਤਮਾ ਗਾਂਧੀ ਰਾਸ਼ਟਰੀ ਦਿਹਾਤੀ ਰੋਜ਼ਗਾਰ ਗਰੰਟੀ ਸਕੀਮ (ਐਮ.ਜੀ. ਨਰੇਗਾ) ਨੂੰ ਲਾਗੂ ਕਰਨ ਸਬੰਧੀ ਸਾਲਾਨਾ ਰਿਪੋਰਟਾਂ, ਜਿਵੇਂ ਕਿ ਐਮ.ਜੀ.-ਰਾਸ਼ਟਰੀ ਦਿਹਾਤੀ ਗਰੰਟੀ ਐਕਟ, 2005 ਦੀ ਧਾਰਾ 11.2(3) ਅਧੀਨ ਲੋੜੀਂਦਾ ਹੈ।

**ਮਾਨਯੋਗ ਸਪੀਕਰ :** ਅਗਲੀ ਆਈਟਮ, ਰਿਪੋਰਟਾਂ ਪੇਸ਼ ਕਰਨਾ।

---

## PRESENTATION OF THE REPORTS OF THE COMMITTEES

**ਮਾਨਯੋਗ ਸਪੀਕਰ :** ਸਰਦਾਰ ਅਵਤਾਰ ਸਿੰਘ ਬਰਾੜ, ਚੇਅਰਮੈਨ, ਲੋਕ ਲੇਖਾ ਕਮੇਟੀ, ਤਿੰਨ ਰਿਪੋਰਟਾਂ ਪੇਸ਼ ਕਰਨਗੇ।

**ਸਭਾਪਤੀ, ਲੋਕ ਲੇਖਾ ਕਮੇਟੀ (ਸਰਦਾਰ ਅਵਤਾਰ ਸਿੰਘ ਬਰਾੜ) :** ਸ਼੍ਰੀਮਾਨ ਜੀ, ਮੈਂ-

i) ਭਾਰਤ ਦੇ ਕੰਪਟ੍ਰੋਲਰ ਅਤੇ ਆਡੀਟਰ ਜਨਰਲ ਦੀਆਂ ਰਿਪੋਰਟਾਂ (ਸਿਵਲ ਅਤੇ ਮਾਲੀਆਂ ਪ੍ਰਾਪਤੀਆਂ) ਵਿਚ ਦਰਜ ਪੰਜਾਬ ਸਰਕਾਰ ਦੇ ਨਮਿੱਤਣ ਲੇਖਿਆਂ ਤੇ ਸਾਲ 2010-11 ਲਈ ਵੱਖ-ਵੱਖ ਵਿਭਾਗਾਂ ਦੇ ਆਡਿਟ ਪੈਰਿਆਂ ਤੇ ਲੋਕ ਲੇਖਾ ਕਮੇਟੀ ਦੀ 180ਵੀਂ ਰਿਪੋਰਟ;

ii) ਆਬਕਾਰੀ ਅਤੇ ਕਰ ਵਿਭਾਗ ਨਾਲ ਸਬੰਧਤ ਸਾਲ 2008-09 ਲਈ ਪੰਜਾਬ ਸਰਕਾਰ ਦੇ ਨਮਿੱਤਣ ਲੇਖਿਆਂ ਅਤੇ ਸਾਲ 2008-09 ਲਈ ਭਾਰਤ ਦੇ ਕੰਪਟ੍ਰੋਲ ਅਤੇ ਆਡੀਟਰ ਜਨਰਲ ਦੀ ਰਿਪੋਰਟ (ਮਾਲੀਆ ਪ੍ਰਾਪਤੀਆਂ) ਤੇ ਲੋਕ ਲੇਖਾ ਕਮੇਟੀ ਦੀ 181ਵੀਂ ਰਿਪੋਰਟ; ਅਤੇ

iii) ਲੋਕ ਲੇਖਾ ਕਮੇਟੀ ਦੀ 127, 128, 130, 137, 139, 143, 153, 158 ਅਤੇ 168ਵੀਆਂ ਰਿਪੋਰਟਾਂ ਵਿਚ ਦਰਜ ਸਿਫਾਰਸ਼ਾਂ ਤੇ ਵੱਖ-ਵੱਖ ਸਰਕਾਰੀ ਵਿਭਾਗਾਂ ਦੁਆਰਾ ਕੀਤੀ ਗਈ ਕਾਰਵਾਈ ਤੇ ਲੋਕ ਲੇਖਾ ਕਮੇਟੀ ਦੀ 182ਵੀਂ ਰਿਪੋਰਟ

ਪੇਸ਼ ਕਰਦਾ ਹਾਂ।

**ਮਾਨਯੋਗ ਸਪੀਕਰ :** ਹਾਂ ਜੀ। ਇਹ ਤੁਹਾਡੀਆਂ ਤਿੰਨ ਰਿਪੋਰਟਾਂ ਸਨ । ਅਗਲੀ ਰਿਪੋਰਟ ਪੇਸ਼ ਕਰੋ।

**ਸਰਦਾਰ ਅਵਤਾਰ ਸਿੰਘ ਬਰਾੜ :** ਸਰ, ਇਹ ਤਿੰਨੇ ਇਕੱਠੀਆਂ ਹੀ ਹੋ ਗਈਆਂ ਹਨ ਜੀ।

**ਮਾਨਯੋਗ ਸਪੀਕਰ :** ਚਲੋ ਠੀਕ ਹੈ। ਅਗਲੀ ਰਿਪੋਰਟ ਸਰਦਾਰ ਜਤਿੰਦਰ ਸਿੰਘ ਕਰੀਹਾ ਜੀ।

**ਸਭਾਪਤੀ, ਸਰਕਾਰੀ ਆਸ਼ਵਾਸਨਾਂ ਸਬੰਧੀ ਕਮੇਟੀ (ਸਰਦਾਰ ਜਤਿੰਦਰ ਸਿੰਘ ਕਰੀਹਾ) :** ਸ਼੍ਰੀਮਾਨ ਜੀ, ਮੈਂ ਸਦਨ ਵਿਚ ਮੰਤਰੀਆਂ ਦੁਆਰਾ ਸਮੇਂ-ਸਮੇਂ ਤੇ ਦਿੱਤੇ ਗਏ ਆਸ਼ਵਾਸਨਾਂ, ਵਚਨਾਂ ਅਤੇ ਵਿਸ਼ਵਾਸ ਆਦਿ ਦੀ ਪੜਤਾਲ ਕਰਨ ਲਈ ਸਾਲ 2010-11 ਲਈ ਗਠਿਤ ਕੀਤੀ ਗਈ ਸਰਕਾਰੀ ਆਸ਼ਵਾਸਨਾਂ ਸਬੰਧੀ ਕਮੇਟੀ ਦੀ 42ਵੀਂ ਰਿਪੋਰਟ ਸਦਨ ਵਿਚ ਪੇਸ਼ ਕਰਦਾ ਹਾਂ।

**ਸਭਾਪਤੀ, ਕੁਐਸਚਨਜ਼ ਐਂਡ ਰੈਫਰੈਂਸਿਜ਼ ਕਮੇਟੀ (ਚੌਧਰੀ ਮੋਹਨ ਲਾਲ)** : ਸ਼੍ਰੀਮਾਨ ਜੀ, ਮੈਂ ਕੁਐਸਚਨਜ਼ ਐਂਡ ਰੈਫਰੈਂਸਿਜ਼ ਕਮੇਟੀ ਦੀ ਸਾਲ 2010-11 ਲਈ ਗਠਿਤ ਕੀਤੀ ਗਈ ਕਮੇਟੀ ਵੱਲੋਂ ਤਿਆਰ ਕੀਤੀ ਰਿਪੋਰਟ ਪੇਸ਼ ਕਰਨ ਦਾ ਅਧਿਕਾਰ ਦਿੱਤੇ ਜਾਣ ਤੇ ਕਮੇਟੀ ਦੀ 6ਵੀਂ ਰਿਪੋਰਟ ਸਦਨ ਵਿਚ ਪੇਸ਼ ਕਰਦਾ ਹਾਂ।

---

## RESOLUTION REG. RECOMMENDING TO THE STATE GOVERNMENT TO TAKE UP THE MATTER WITH THE CENTRAL GOVERNMENT FOR AWARDING RIGOROUS PUNISHMENT TO THE ACCUSED OF 2-G SPECTRUM AND OTHER SCAMS

**ਮਾਨਯੋਗ ਸਪੀਕਰ** : ਰਿਪੋਰਟਾਂ ਦਾ ਕੰਮ ਪੂਰਾ ਹੋ ਗਿਆ ਹੈ। ਹੁਣ ਅਗਲੀ ਆਈਟਮ। ਮਤੇ। ਸਰਦਾਰ ਜਸਜੀਤ ਸਿੰਘ ਬੰਨੀ।

(ਇਸ ਸਮੇਂ ਰਾਣਾ ਗੁਰਮੀਤ ਸਿੰਘ ਸੋਢੀ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ** : ਹਾਂ ਜੀ, ਦੱਸੋ।

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਮੈਂ ਇਸ ਮਤੇ ਤੇ ਬੋਲਣ ਤੋਂ ਪਹਿਲਾਂ ਤੁਹਾਡੇ ਧਿਆਨ ਵਿਚ ਇੱਕ ਬਹੁਤ ਹੀ ਜ਼ਰੂਰੀ ਗੱਲ ਲਿਆਉਣਾ ਚਾਹੁੰਦਾ ਹਾਂ ਕਿ Rules of Procedure and Conduct of Business in the Punjab Vidhan Sabha ਦੇ ਚੈਪਟਰ 18 ਦੇ ਰੂਲ ਨੰਬਰ 150 ਦਾ ਜੇਕਰ ਏ. ਐਂਡ ਸੀ. ਪਾਰਟ ਤੁਸੀਂ ਦੇਖ ਲਓ ਤਾਂ ਮੇਰਾ ਖਿਆਲ ਹੈ ਕਿ ਅੱਜ ਜਿਹੜਾ ਇਹ ਮਤਾ ਹੈ, ਆਪਾਂ ਨੂੰ ਅੱਜ ਦੀ ਕਾਰਵਾਈ ਵਿਚੋਂ ਡਰਾਪ ਕਰਨਾ ਪਵੇਗਾ।

**ਮਾਨਯੋਗ ਸਪੀਕਰ** : ਕਿਉਂ?

**ਰਾਣਾ ਗੁਰਮੀਤ ਸਿੰਘ ਸੋਢੀ** : ਤੁਸੀਂ ਆਪ ਪੜ੍ਹ ਕੇ ਦੇਖ ਲਓ ਜੀ। ਜੇ ਕਹੋ ਤਾਂ ਮੈਂ ਪੜ੍ਹ ਦਿੰਦਾ ਹਾਂ ਜੀ।

**ਮਾਨਯੋਗ ਸਪੀਕਰ** : ਹਾਂ ਜੀ, ਬੋਲੋ।

**Rana Gurmeet Singh Sodhi :** Part (a) Rule No. 150 of Chapter XVIII states that it shall be clearly and precisely expressed, and shall raise substantially one definite issue; ਜਿਹੜੇ ਪੰਜਾਬ ਦੇ ਘਪਲੇ ਹਨ ਉਨ੍ਹਾਂ ਬਾਰੇ ਅਸੀਂ ਗੱਲ ਕਰੀਏ ...ਵਿਘਨ... whereas the wording of this resolution is: "This House recommends to the State Government to

[ Rana Gurmeet Singh Sodhi ]

take up the matter with the Central Government to award rigorous punishments to the accused of the 2G Spectrum" ...(Interruption...) Sir, I am coming to the point. You have allowed me to speak. Please give me one minute... "and other scams which have come to light recently." Sir, part (c) of Rule 150 states that it shall not relate to any matter which is not primarily the concern of the State Government. So, Sir, we cannot discuss it and we cannot bring this Resolution in the House. (Interruption)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਅਤੇ ਟਰੇਜ਼ਰੀ ਬੈਂਚਾਂ ਤੋਂ ਸਦਨ ਵਿਚ ਹਾਜ਼ਰ ਮੈਂਬਰ ਸਾਹਿਬਾਨ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਇਕੱਠੇ ਹੀ ਬੋਲ ਰਹੇ ਸਨ ਅਤੇ ਕੁਝ ਵੀ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)

**ਮਾਨਯੋਗ ਸਪੀਕਰ :** ਤੁਸੀਂ ਕਿਉਂ ਐਵੇਂ ਰੌਲਾ ਪਾ ਰਹੇ ਹੋ?

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, It is not me, these are the Rules that it shall not relate to any matter which is not primarily the concern of the State Government. These are the Rules of Procedure and Conduct of Business in the Punjab Vidhan Sabha. We are not talking about any issue relating to the State. Sir, there are so many scams going on here. There is PIMS scam, there is, ਇਥੇ ਸ਼ਹੀਦੇ ਆਜ਼ਮ ਸਰਦਾਰ ਭਗਤ ਸਿੰਘ ਹੋਰਾਂ ਦੇ ਬਾਰੇ ਘਪਲੇ ਹੋ ਰਹੇ ਹਨ। ਅਸੀਂ ਆਪਣਾ ਪਿੱਛਾ ਛੁਡਾਉਣ ਵਾਸਤੇ ਦੂਜੇ ਪਾਸੇ ਜਾ ਰਹੇ ਹਾਂ। Secondly, I must bring it to your kind notice and also to the notice of the rest of the House that in the 2-G Spectrum Scam, the Government of India, the Hon'ble Prime Minister has already taken action against the concerned Minister, he has been dropped, ਉਸ ਦੇ ਉਤੇ ਕੇਸ ਚੱਲ ਰਿਹਾ ਹੈ ਅਤੇ ਪਹਿਲਾਂ ਹੀ ਇਸ ਦੀ ਇਨਕੁਆਇਰੀ ਚੱਲ ਰਹੀ ਹੈ। There is no issue to discuss about this matter in this House... (ਵਿਘਨ)...

**ਮਾਨਯੋਗ ਸਪੀਕਰ :** ਤੁਸੀਂ ਮੇਰੀ ਗੱਲ ਸੁਣੋ। ਤੁਸੀਂ ਸਾਰੇ ਬੈਠੋ। ਪਲੀਜ਼ ਬੈਠੋ ਜੀ।

(ਇਸ ਸਮੇਂ ਸਰਦਾਰ ਬਿਕਰਮ ਸਿੰਘ ਮਜੀਠੀਆ ਤੇ ਸਰਦਾਰ ਵਿਰਸਾ ਸਿੰਘ ਵਲਟੋਹਾ ਆਪਣੀ-ਆਪਣੀ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ

ਜੋ ਕਿ ਸਾਫ ਸੁਣਾਈ ਨਹੀਂ ਸੀ ਦੇ ਰਿਹਾ।) (...ਸ਼ੋਰ...ਵਿਘਨ...)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਾਰੇ ਹਾਜ਼ਰ ਮੈਂਬਰ ਆਪਣੀਆਂ- ਆਪਣੀਆਂ ਸੀਟਾਂ ਤੇ ਖੜ੍ਹੇ ਸਨ।) (...ਸ਼ੋਰ...ਵਿਘਨ...)

**ਮਾਨਯੋਗ ਸਪੀਕਰ :** ਸਾਰੇ ਬੈਠੋ। (ਦੋਵਾਂ ਪਾਸਿਆਂ ਵੱਲ ਇਸ਼ਾਰਾ) ਮੇਰੀ ਗੱਲ ਸੁਣੋ। ਜੋ ਮੈਂ ਕਹਿ ਦਿੱਤਾ ਹੈ, ਉਹ ਚੁਣੌਤੀ ਦੇ ਅਧਿਕਾਰ ਤੋਂ ਉਤਾਂਹ ਹੈ। ਹਾਂ ਜੀ, ਬੰਨੀ ਜੀ, ਤੁਸੀਂ ਬੋਲੋ।

**ਸਰਦਾਰ ਜਸਜੀਤ ਸਿੰਘ ਬੰਨੀ :** ਸਪੀਕਰ ਸਾਹਿਬ, ਇਨ੍ਹਾਂ ਨੂੰ ਪੁੱਛੋ (ਰਾਣਾ ਗੁਰਮੀਤ ਸਿੰਘ ਸੋਢੀ ਵੱਲ ਇਸ਼ਾਰਾ) ਕਿ ਇਨ੍ਹਾਂ ਦੀ ਜੇਬ ਵਿਚ ਮੋਬਾਈਲ ਹੈ ਕਿ ਨਹੀਂ... (ਵਿਘਨ)

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, ਤੁਸੀਂ 'ਸੀ' ਪਾਰਟ ਪੜ੍ਹ ਕੇ ਵੇਖੋ।

**ਮਾਨਯੋਗ ਸਪੀਕਰ :** ਮੈਂ ਉਹ ਪੜ੍ਹ ਕੇ ਵੇਖ ਲਵਾਂਗਾ। ਤੁਸੀਂ ਸਾਰੇ ਬੈਠੋ। ਬੰਨੀ ਜੀ, ਤੁਸੀਂ ਵੀ ਬੈਠੋ। ਹਾਂ ਜੀ, ਬੀਬੀ ਭੱਠਲ ਜੀ, ਤੁਸੀਂ ਦੱਸੋ ਕੀ ਕਹਿਣਾ ਚਾਹੁੰਦੇ ਹੋ?

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਅਸੀਂ ਬਿਲਕੁਲ ਕੁਰੱਪਸ਼ਨ ਦੇ ਖਿਲਾਫ ਹਾਂ ਅਤੇ ਇਸ ਉਤੇ ਡਟ ਕੇ ਪਹਿਰਾ ਦੇਣਾ ਚਾਹੁੰਦੇ ਹਾਂ। ਲੇਕਿਨ ਵਿਧਾਨ ਸਭਾ ਵਿਚ ਇੱਕ ਪ੍ਰੋਸੀਜਰ ਜਾਂ ਰੂਲਜ਼ ਦੀ ਗੱਲ ਹੈ ਕਿ ਪ੍ਰੰਪਰਾਵਾਂ ਕੀ ਹਨ? ਤੁਸੀਂ ਉਸ ਦੇ ਕਸਟੋਡੀਅਨ ਹੋ ਅਤੇ ਤੁਸੀਂ ਸਾਨੂੰ ਰੂਲਜ਼ ਪੜ੍ਹਾਉਣੇ ਹੁੰਦੇ ਹਨ ਕਿ ਹਾਊਸ according to the rules ਚੱਲੇ। ਕਿਸੇ ਵੇਲੇ ਬਹੁਤ ਸਾਰੇ ਇਸ਼ੂ ਹੁੰਦੇ ਹਨ ਅਤੇ ਮਾਨਯੋਗ ਸਪੀਕਰ ਜੀ ਦੀ ਡਿਸਕਰੀਸ਼ਨ ਹੁੰਦੀ ਹੈ ਕਿ ਕੀ ਕਰਨਾ ਹੈ ਅਤੇ ਇਹ ਬੜਾ ਕਲੀਅਰ-ਕੱਟ ਹੈ ਕਿ ਸਾਰੇ ਸਿਸਟਮ ਨੂੰ ਚਲਾਉਣ ਵਾਸਤੇ ਸਾਨੂੰ ਰੂਲਜ਼ ਨੂੰ ਮੰਨਣਾ ਪੈਣਾ ਹੈ...(ਵਿਘਨ)

**ਮਾਨਯੋਗ ਸਪੀਕਰ :** ਨਹੀਂ ਜੀ, ਨਹੀਂ ਜੀ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਾਡੀ ਭਾਰਤ ਸਰਕਾਰ ਨੇ ਐਕਸ਼ਨ ਲਿਆ ਹੈ ਪ੍ਰੰਤੂ ਬਹੁਤ ਸਾਰੀਆਂ ਸਟੇਟਾਂ ਵਿਚ, ਜਿਥੇ ਵਿਰੋਧੀ ਧਿਰ ਦੀਆਂ ਸਰਕਾਰਾਂ ਹਨ, ਉਥੇ ਐਕਸ਼ਨ ਨਹੀਂ ਹੋਇਆ। ਪਹਿਲਾਂ ਸਾਨੂੰ ਆਪ ਵੇਖਣਾ ਚਾਹੀਦਾ ਹੈ ਕਿ ਅਸੀਂ ਕੀ ਕਰ ਰਹੇ ਹਾਂ? ਇਥੇ ਬੜੇ ਧੱਕੇ ਹੋ ਰਹੇ ਹਨ, ਅਸੀਂ ਇਥੇ ਤਾਂ ਵੇਖਦੇ ਕੁਝ ਨਹੀਂ... (ਵਿਘਨ...)

**ਮਾਨਯੋਗ ਸਪੀਕਰ :** ਤੁਸੀਂ ਐਵੇਂ ਹੀ ਗੱਲ ਕਰੀ ਜਾਂਦੇ ਹੋ। ਇਹ ਉਨ੍ਹਾਂ ਨੇ ਆਪਣੀ ਰਿਕੁਮੈਂਡੇਸ਼ਨ ਦੇਣੀ ਹੈ। ਇਸ ਨੂੰ ਪਾਸ ਕਰਨਾ ਹੈ ਜਾਂ ਨਹੀਂ ਕਰਨਾ, ਇਹ ਹਾਊਸ

[ ਮਾਨਯੋਗ ਸਪੀਕਰ ]

ਦੀ ਮਰਜ਼ੀ ਹੈ। ਉਨ੍ਹਾਂ ਨੇ ਤਾਂ ਸਰਕਾਰ ਨੂੰ ਰਿਕੁਮੈਂਡੇਸ਼ਨ ਦੇਣੀ ਹੈ, ਅਸੀਂ ਐਕਸੈਪਟ ਕਰੀਏ ਜਾਂ ਨਾ ਕਰੀਏ, ਇਹ ਸਾਡੀ ਮਰਜ਼ੀ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਜੇਕਰ ਆਪਾਂ ਇਸ ਨੂੰ ਐਕਸੈਪਟ ਹੀ ਨਹੀਂ ਕਰਨਾ ਤਾਂ ਫਿਰ ਟਾਈਮ ਕਿਉਂ ਵੇਸਟ ਕਰਦੇ ਹਾਂ, ਕੋਈ ਹੋਰ ਬਿਜ਼ਨੈਸ ਕਰ ਲਵੋ।

**ਮਾਨਯੋਗ ਸਪੀਕਰ :** ਮੈਂ ਰਿਕਾਰਡ ਮੰਗਵਾ ਕੇ ਵੇਖ ਲੈਂਦਾ ਹਾਂ। ਗੱਲ ਹੋ ਗਈ ਹੈ। ਮੈਂ ਪੜ੍ਹ ਕੇ ਵੇਖ ਲਵਾਂਗਾ। ਅਜੇ ਗੱਲ ਮੇਰੇ ਕੋਲ ਨਹੀਂ ਆਈ। ਹਾਂ ਜੀ, ਬੰਨੀ ਜੀ।

(ਵਿਰੋਧੀ ਧਿਰ ਵੱਲੋਂ ਅਵਾਜ਼ਾਂ : ਪਰਨਾਲਾ ਤਾਂ ਉਥੇ ਦਾ ਉਥੇ ਹੀ ਰਿਹਾ।)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿਚ ਸਾਰੇ ਹਾਜ਼ਰ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਸਨ।)

(ਅਵਾਜ਼ਾਂ : ਅਸੀਂ ਫਿਰ ਵਾਕ-ਆਊਟ ਕਰਦੇ ਹਾਂ।)

**ਮਾਨਯੋਗ ਸਪੀਕਰ :** ਤੁਸੀਂ ਜਾਣਾ ਚਾਹੁੰਦੇ ਹੋ ਤਾਂ ਚਲੇ ਜਾਉ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿਚ ਸਾਰੇ ਹਾਜ਼ਰ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਸਨ।) ...ਸ਼ੋਰ...ਵਿਘਨ...

**ਸਰਦਾਰ ਜਸਜੀਤ ਸਿੰਘ ਬੰਨੀ :** ਸਪੀਕਰ ਸਾਹਿਬ, ਇਨ੍ਹਾਂ ਨੂੰ ਕਹੋ ਇਹ ਜਿਗਰਾ ਤਾਂ ਰੱਖਣ। ਇਹ 2-ਜੀ ਸਪੈਕਟਰਮ ਇੰਟਰਨੈਸ਼ਨਲ ਕਨਸਰਨ ਦਾ ਮਸਲਾ ਹੈ ਜਿਹੜਾ ਕਿ ਸੈਂਟਰ ਦੀ ਸਰਕਾਰ ਨੇ ਕੀਤਾ ਹੈ। ...(ਸ਼ੋਰ...ਵਿਘਨ...) ਇਹ ਲੋਕਾਂ ਦਾ ਪੈਸਾ ਲੁੱਟ- ਲੁੱਟ ਕੇ ਖਾਈ ਜਾਣ ਵਾਲੀ ਘੁਟਾਲਿਆਂ ਦੀ ਸਰਕਾਰ... (ਸ਼ੋਰ...ਵਿਘਨ...)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿਚ ਸਾਰੇ ਹਾਜ਼ਰ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਸਨ। ...ਸਦਨ ਵਿਚ ...ਸ਼ੋਰ ਤੇ ਵਿਘਨ... ਸੀ।)

**ਮਾਨਯੋਗ ਸਪੀਕਰ :** ਤੁਸੀਂ ਸਾਰੇ ਬੈਠੋ। ਬੰਨੀ ਜੀ ਬੈਠੋ। ਗੱਲ ਸੁਣੋ ਜ਼ਰਾ। ਹਾਂ ਜੀ, ਬਰਾੜ ਜੀ।

**ਸਰਦਾਰ ਅਵਤਾਰ ਸਿੰਘ ਬਰਾੜ :** ਸਪੀਕਰ ਸਾਹਿਬ, ਅਸੀਂ ਵੀ ਤੁਹਾਨੂੰ ਸਹਿਯੋਗ ਦਿੱਤਾ ਅਤੇ ਤੁਸੀਂ ਵੀ ਕੋਸ਼ਿਸ਼ ਕੀਤੀ ਹੈ ਕਿ ਇਸ ਹਾਊਸ ਨੂੰ ਨਿਯਮਾਂ ਮੁਤਾਬਿਕ ਚਲਾਇਆ ਜਾਵੇ ਪਰ ਅੱਜ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਅਸੀਂ ਅੱਜ ਤੁਹਾਨੂੰ ਸਹਿਯੋਗ ਨਹੀਂ ਦੇ ਸਕਾਂਗੇ। ਹਾਊਸ ਨੂੰ ਨਿਯਮਾਂ ਨਾਲ ਚਲਾਓ। ਤੁਹਾਡੀ ਚੇਅਰ ਦਾ ਸਾਨੂੰ ਬੇਸ਼ੁਮਾਰ ਆਦਰ ਹੈ, ਸਤਿਕਾਰ ਹੈ, ਉਸਦੀ ਮਹੱਤਤਾ ਤੇ ਪੁਜ਼ੀਸ਼ਨ ਨੂੰ ਅਸੀਂ ਸਮਝਦੇ ਹਾਂ। ਮਗਰ ਜੇ ਹਾਊਸ ਨੂੰ ਰੂਲਜ਼ ਤੋੜ ਕੇ ਚਲਾਉਣ ਦੀ ਕੋਸ਼ਿਸ਼ ਕੀਤੀ ਜਾਵੇਗੀ ਤਾਂ ਅਸੀਂ ਉਸਦੇ

ਭਾਗੀਦਾਰ ਹੋਣ ਲਈ ਬਿਲਕੁਲ ਤਿਆਰ ਨਹੀਂ। ਇਹ ਸਾਡੀ ਪਾਰਟੀ ਦਾ ਫੈਸਲਾ ਹੈ, ਨਿਰਣਾ ਹੈ। ਤੁਹਾਡੇ ਸਾਹਮਣੇ ਸਾਡੀ ਪਾਰਟੀ ਦੇ 30 ਮੈਂਬਰ ਬੈਠੇ ਹਨ, ਤੁਹਾਡੇ ਸਾਹਮਣੇ ਰੂਲਜ਼ ਪੜ੍ਹ ਕੇ ਸੁਣਾ ਦਿੱਤੇ ਹਨ ਅਤੇ ਤੁਸੀਂ ਇਹ ਗੱਲ ਕਹੋ ਕਿ ਮੁਆਫ ਕਰਨਾ ਜੀ ਕਿ ਮੇਰੇ ਕੋਲ ਰੂਲ ਨਹੀਂ ਆਏ ਹਨ। ਤੁਹਾਡਾ ਸੈਕਟਰੀ ਤੁਹਾਡੇ ਥੱਲੇ ਬੈਠਾ ਹੈ, ਨਿੱਕੀ- ਨਿੱਕੀ ਗੱਲ ਤੁਹਾਡੇ ਕੋਲ ਪਹੁੰਚਾ ਦਿੰਦਾ ਹੈ ਅਤੇ ਐਡਾ ਅਹਿਮ ਮਸਲਾ ਹੈ, ਤੇ ਇਹ ਰੂਲ ਹੁਣ ਤੱਕ ਤੁਹਾਡੇ ਕੋਲ ਆ ਨਹੀਂ ਸਕੇ। ਮੈਨੂੰ ਇਸ ਗੱਲ ਦਾ ਅਫਸੋਸ ਹੈ।

**ਮਾਨਯੋਗ ਸਪੀਕਰ :** ਬੈਠੋ ਜੀ। ਮੇਰੀ ਗੱਲ ਸੁਣੋ, ਮੈਂ ਗੱਲ ਕਰਦਾ ਹਾਂ। ਇਹ ਰੂਲਜ਼ ਦੇ ਮੁਤਾਬਿਕ ਗਲਤ ਨਹੀਂ, ਤੁਸੀਂ ਸਾਰੇ ਮੇਰੀ ਗੱਲ ਸੁਣ ਲਓ। ਇਹ ਰਿਕੁਮੈਂਡੇਸ਼ਨ ਹੈ। ਇਸ ਨੂੰ ਐਕਸੈਪਟ ਕਰਨਾ, ਨਾ ਕਰਨਾ ਇਹ ਹਾਊਸ ਦਾ ਕੰਮ ਹੈ। ਜੇ ਤੁਸੀਂ ਸਾਰੇ ਇਹ ਚਾਹੁੰਦੇ ਹੋ ਕਿ ਨਾ ਪੇਸ਼ ਹੋਵੇ ਤਾਂ ਸਾਰੇ ਸਹਿਮਤੀ ਦੇ ਦਿਉ, ਪੇਸ਼ ਨਹੀਂ ਹੋਵੇਗਾ।

(ਕੁਝ ਅਵਾਜ਼ਾਂ : ਕਿਉਂ ਪੇਸ਼ ਨਾ ਹੋਵੇ, ਇਹ ਬੜਾ ਵੱਡਾ ਮੁੱਦਾ ਹੈ, ਇਸ ਤੇ ਬਹਿਸ ਹੋਣੀ ਚਾਹੀਦੀ ਹੈ।) (ਵਿਘਨ)

ਗੱਲ ਇਹ ਹੈ ਕਿ ਇਹ ਪੇਸ਼ ਹੋ ਚੁੱਕਿਆ ਹੈ। (ਵਿਘਨ) ਕਿਸ ਤਰ੍ਹਾਂ ਪੇਸ਼ ਹੋਇਆ?... ਤੁਸੀਂ ਮੇਰੀ ਗੱਲ ਸੁਣੋ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਤੁਸੀਂ ਵੋਟਿੰਗ ਕਰਵਾ ਲਓ ਜੀ।

**ਮਾਨਯੋਗ ਸਪੀਕਰ :** ਐਵੇਂ ਗੱਲਾਂ ਕਰੀ ਜਾਂਦੇ ਹੋ? ਵੋਟਿੰਗ ਕਰਾਉਣ ਦਾ ਕੀ ਫਾਇਦਾ? ਵੋਟਿੰਗ ਕਰਾਉਣੀ ਹੈ ਤਾਂ ਕਰਵਾ ਦਿਉ, ਇਸਦੇ ਵਿਚ ਕੀ ਗੱਲ ਹੈ? (ਵਿਘਨ) ਸਾਰੇ ਬੈਠ ਜਾਓ। ਕੀ ਮੇਰੀ ਗੱਲ ਨਹੀਂ ਸੁਣਨੀ ਤੁਸੀਂ? ਹਾਂ ਜੀ, ਇੱਧਰੋਂ ਵੀ ਬੈਠੋ। ਚਲੋ, ਹਾਂ ਜੀ, ਸਾਹਨੀ ਸਾਹਿਬ।

**ਸ਼੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਕਈ ਸਟੇਟ ਗੌਰਮਿੰਟਾਂ ਨੇ ਸੈਂਟਰਲ ਗੌਰਮਿੰਟ ਦੇ ਅਫੇਅਰਜ਼ ਵਿਚ ਐਂਟਰ ਕੀਤਾ ਹੈ, ਅਸੀਂ ਇਕੱਲਿਆਂ ਨੇ ਨਹੀਂ ਕੀਤਾ। ਹਰੇਕ ਸਟੇਟ ਨੇ ਕੀਤਾ ਹੈ। ਸਪੀਕਰ ਸਾਹਿਬ, ਅੱਜ ਕਿਉਂ ਰੂਲਾਂ ਮੁਤਾਬਿਕ ਰੋਕਿਆ ਜਾ ਰਿਹਾ ਹੈ? ਕਿਉਂਕਿ ਇਸਦੇ ਵਿਚ ਸਹੀ ਮਾਅਨਿਆਂ ਵਿਚ ਕਾਂਗਰਸ ਪਾਰਟੀ ਹਰ ਪੱਖ ਤੋਂ ਜ਼ਿੰਮੇਵਾਰ ਹੈ। ਇਸ ਲਈ ਇਹ ਸਾਨੂੰ ਰੂਲ ਸੁਣਾ ਕੇ ਇਸ ਮਸਲੇ ਨੂੰ ਬੰਦ ਕਰਾਉਣਾ ਚਾਹੁੰਦੇ ਹਨ। ਇਹ ਵੋਟਿੰਗ ਕਰਾਉਣਾ ਚਾਹੁੰਦੇ ਹਨ, ਕਰਵਾ ਲੈਣ, ਅਸੀਂ ਤਿਆਰ ਹਾਂ।

(ਇਸ ਸਮੇਂ ਸਰਦਾਰ ਜਸਜੀਤ ਸਿੰਘ ਬੰਨੀ ਆਪਣੀ ਸੀਟ ਤੇ ਖੜ੍ਹੇ ਸਨ।)

**ਮਾਨਯੋਗ ਸਪੀਕਰ :** ਹਾਂ ਜੀ ਬੈਠ ਜਾਓ, (ਵਿਘਨ) ਮੇਰੀ ਗੱਲ ਤਾਂ ਸੁਣੋ।

[ ਮਾਨਯੋਗ ਸਪੀਕਰ ]

ਬੰਨੀ ਜੀ, ਤੁਸੀਂ ਵੀ ਬੈਠ ਜਾਓ। (ਵਿਘਨ)

(ਇਸ ਸਮੇਂ ਸਰਦਾਰ ਚਰਨਜੀਤ ਸਿੰਘ ਚੰਨੀ ਖੜ੍ਹੇ ਹੋ ਕੇ ਬਿਨਾਂ ਪਰਮਿਸ਼ਨ ਤੋਂ ਕੁਝ ਬੋਲ ਰਹੇ ਸਨ, ਜੋ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)

ਹਾਂ ਜੀ, ਬੈਠੋ, ਤੁਸੀਂ ਵੀ ਉਹੀ ਗੱਲ ਕਰੀ ਜਾਂਦੇ ਹੋ ਜੋ ਦੂਜਿਆਂ ਨੇ ਕਹੀ ਹੈ, ਅਜੀਬ ਮਾਮਲਾ ਹੈ! ਮੈਂ ਸਾਰੇ ਹਾਊਸ ਦਾ ਸਤਿਕਾਰ ਕਰਦਾ ਹਾਂ। ਜੇ ਇਹ ਗੱਲ ਨਹੀਂ ਰੱਖਣੀ ਤਾਂ ਫਿਰ ਆਪਾਂ ਰਹਿਣ ਦਿੰਦੇ ਹਾਂ। (ਵਿਘਨ), ਤੁਸੀਂ ਗੱਲ ਕਿਉਂ ਨਹੀਂ ਸੁਣਦੇ?

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ) :** ਸਪੀਕਰ ਸਾਹਿਬ, ਅੱਜ ਨਾਨ-ਆਫੀਸ਼ੀਅਲ ਡੇਅ ਹੈ। ਇਸਦੇ ਵਿਚ ਕੋਈ ਵੀ ਮੈਂਬਰ ਆਪਣਾ ਪ੍ਰਾਈਵੇਟ ਰੈਜ਼ੋਲਿਊਸ਼ਨ ਲਿਆ ਸਕਦਾ ਹੈ। ਇਸ ਨਾਤੇ, ਮਾਨਯੋਗ ਸਪੀਕਰ ਸਾਹਿਬ, ਕੋਈ ਵੀ ਮੈਂਬਰ ਨਾਨ-ਆਫੀਸ਼ੀਅਲ ਰੈਜ਼ੋਲਿਊਸ਼ਨ ਲਿਆ ਸਕਦਾ ਹੈ ਅਤੇ ਸਾਰੇ ਰੈਜ਼ੋਲਿਊਸ਼ਨ by way of draw ਨਿਕਲੇ ਹਨ ਅਤੇ ਕੋਈ ਵੀ ਰੈਜ਼ੋਲਿਊਸ਼ਨ ਇਹ ਲੈ ਕੇ ਆਉਂਦੇ, ਕੋਈ ਇਨਕਾਰ ਨਹੀਂ ਸੀ। ਇਸ ਨਾਤੇ ਤੁਸੀਂ ਡਿਸਕਸ਼ਨ ਕਰੋ। ਅਡਾਪਟ ਕਰਨਾ ਹੈ ਤਾਂ ਠੀਕ ਹੈ, ਨਹੀਂ ਤਾਂ ਟਾਕ-ਆਊਟ ਹੋਣਾ ਹੈ। ਇਸ ਨਾਤੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਜਿਹੜੀ ਗੱਲ ਨੂੰ ਕਹਿਣਾ ਚਾਹੁੰਦੇ ਹੋ, ਇਸ ਵਿਚ ਕੋਈ ਦਿੱਕਤ ਨਹੀਂ ਹੈ। ਵਿਧਾਇਕ ਦਾ ਹੱਕ ਹੈ। ਨਾਨ-ਆਫੀਸ਼ੀਅਲ ਡੇਅ ਵਿਚ ਕੋਈ ਵੀ ਮੈਂਬਰ ਰੈਜ਼ੋਲਿਊਸ਼ਨ ਲਿਆ ਸਕਦਾ ਹੈ। ਰੈਜ਼ੋਲਿਊਸ਼ਨ ਲਿਆਉਣ ਦਾ ਮੈਂਬਰ ਦਾ ਅਧਿਕਾਰ ਹੈ। ਮਾਨਯੋਗ ਸਪੀਕਰ ਸਾਹਿਬ, ਤੁਸੀਂ ਰੂਲ ਦੇਖੋ। ਨਾਨ-ਆਫੀਸ਼ੀਅਲ ਡੇਅ ਹੈ। ਇਸ ਵਿਚ ਹਰ ਕਿਸੇ ਨੂੰ ਅਧਿਕਾਰ ਹੈ। ਸੋ, ਇਸ ਨੂੰ ਇਸ ਤਰ੍ਹਾਂ ਵਿਦਡਰਾਅ ਨਹੀਂ ਕਰ ਸਕਦੇ। ਇਸ ਨਾਤੇ ਇਸ ਤੇ ਡਿਸਕਸ਼ਨ ਹੋਣੀ ਚਾਹੀਦੀ ਹੈ। ਇਹ ਪੂਰੇ ਵਿਚਾਰ ਰੱਖਣ। ਸਾਨੂੰ ਕੋਈ ਇਤਰਾਜ਼ ਨਹੀਂ। ਵਿਪਕਸ਼ ਆਪਣੇ ਵਿਚਾਰ ਦੇਵੇ। ਡਿਸਕਸ਼ਨ ਹੋਵੇ। ਇਸ ਤੇ ਵਿਚਾਰ ਦੇਵੋ। ਵਿਚਾਰ ਵਿਚ ਸਾਰੀ ਗੱਲ ਆਵੇਗੀ। ਕੋਈ ਹਰਜ ਨਹੀਂ ਹੈ। ਜਿਸ ਤਰ੍ਹਾਂ ਕਿਹਾ ਕਿ ਬੰਦਾ ਅੰਦਰ ਹੈ, ਠੀਕ ਹੈ, ਐਕਸ਼ਨ ਲਿਆ ਹੈ, ਪਰ ਗੱਲ ਕਰੋ, ਕੋਈ ਹਰਜ ਨਹੀਂ ਹੈ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਬੈਠੋ ਜੀ ਸਾਰੇ। (ਵਿਘਨ) ਗੱਲ ਜਿਹੜੀ ਹੈ, ਵੋਟਿੰਗ ਦਾ ਕੋਈ ਮਤਲਬ ਨਹੀਂ ਹੈ। ਜਿਹੜਾ ਇਸ਼ੂ ਇਨ੍ਹਾਂ ਨੇ ਲਿਆਂਦਾ ਹੈ, ਉਹ ਠੀਕ ਨਹੀਂ ਹੈ। ਆਪਾਂ ਇਸ ਨੂੰ ਕੈਂਸਲ ਕਰਦੇ ਹਾਂ। (ਆਪੋਜ਼ੀਸ਼ਨ ਬੈਂਚਾਂ ਵੱਲੋਂ ਥੰਪਿੰਗ) (ਵਿਘਨ) (ਸ਼ੋਰ) ਬੰਨੀ ਜੀ। (ਸ਼ੋਰ) ਬੰਨੀ ਜੀ। ਮੈਂ ਤਾਂ ਆਖਿਆ ਹੈ, ਖਤਮ ਕਰ ਦਿੱਤਾ ਹੈ। ਐਕਸਪੰਜ ਕਰ ਦਿਉ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ :** ਸਪੀਕਰ ਸਾਹਿਬ, ਜੋ ਤੁਸੀਂ ਕੀਤਾ ਹੈ, ਉਹ ਸਾਨੂੰ ਤਸਲੀਮ ਹੈ ਪਰ ਮੈਨੂੰ ਵਿਪਕਸ਼ ਤੇ ਹੈਰਾਨੀ ਆਉਂਦੀ ਹੈ ਕਿ

ਇਹ ਬਹਿਸ ਕਰਨ ਤੋਂ ਭੱਜਦੇ ਕਿਉਂ ਹਨ? ਟੂ ਜੀ ਸਪੈਕਟਰਮ ਕੋਈ ਲੁੱਕੀ ਹੋਈ ਗੱਲ ਨਹੀਂ ਹੈ, ਛੁੱਪੀ ਹੋਈ ਗੱਲ ਨਹੀਂ ਹੈ। ਪੂਰੇ ਵਿਸ਼ਵ ਨੂੰ ਪਤਾ ਹੈ ਜੋ ਕੁਝ ਹੋਇਆ ਹੈ। ਜੇ ਵਿਧਾਨ ਸਭਾ ਵਿਚ ਡਿਸਕਸ ਹੋ ਜਾਂਦਾ ਤਾਂ ਕੋਈ ਐਸੀ ਗੱਲ ਨਹੀਂ ਸੀ। ਬਾਕੀ ਤੁਸੀਂ ਜੋ ਨਿਰਨਾ ਲਿਆ ਹੈ, ਸਾਨੂੰ ਮਨਜ਼ੂਰ ਹੈ। (ਵਿਘਨ)

**ਮਾਨਯੋਗ ਸਪੀਕਰ :** ਬੈਠ ਜਾਓ ਜੀ। ਬਰਾੜ ਸਾਹਿਬ, ਬੈਠੋ। (ਵਿਘਨ) ਬੋਲੋ ਜੀ। ਉਨ੍ਹਾਂ ਨੂੰ ਕਿਉਂ ਨਹੀਂ ਬੋਲਣ ਦਿੰਦੇ। ਬੋਲੋ ਜੀ, ਬੰਨੀ ਜੀ।

**ਸਰਦਾਰ ਜਸਜੀਤ ਸਿੰਘ ਬੰਨੀ :** ਸਪੀਕਰ ਸਾਹਿਬ, ਮੈਂ ...(ਵਿਘਨ)

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, ਇਹ ਤਾਂ ਨਿਬੜ ਗਿਆ ਹੈ।

**ਮਾਨਯੋਗ ਸਪੀਕਰ :** ਨਿਬੜ ਕਿਸ ਤਰ੍ਹਾਂ ਗਿਆ ਹੈ? ਬੋਲੋ ਜੀ।

**ਸਰਦਾਰ ਜਸਜੀਤ ਸਿੰਘ ਬੰਨੀ :** ਸਪੀਕਰ ਸਾਹਿਬ, ਜੋ ਮਤਾ ਪੇਸ਼ ਕੀਤਾ ਗਿਆ ਹੈ, (ਵਿਘਨ) ਟੂ ਜੀ ਸਪੈਕਟਰਮ ਦਾ ਘੁਟਾਲਾ, ਸੈਂਟਰ ਸਰਕਾਰ ਦੇ ਜੋ ਟਾਪ ਆਫੀਸ਼ੀਅਲ... (ਸ਼ੋਰ) (ਵਿਘਨ)

**ਮਾਨਯੋਗ ਸਪੀਕਰ :** ਕੀ ਤੁਸੀਂ ਇਸ ਮਤੇ ਦੀ ਗੱਲ ਕੀਤੀ ਹੈ?

**ਸਰਦਾਰ ਜਸਜੀਤ ਸਿੰਘ ਬੰਨੀ :** ਇਨਟਾਇਰ ਸਕੈਮ। ਸਾਰੇ ਸਕੈਮ ਵਿਚ ਸਾਰੀ ਮਨਿਸਟਰੀ ਉਪਰੋਂ ਤੋਂ ਥੱਲੇ ਤੱਕ ...(ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਨਹੀਂ, ਨਹੀਂ। ਇਹ ਤਾਂ ਚਲੇਗਾ।

**ਸਰਦਾਰ ਜਸਜੀਤ ਸਿੰਘ ਬੰਨੀ :** ਸਰਕਾਰ ਨੇ ਲੋਕਾਂ ਦਾ ਪੈਸਾ ਲੁੱਟ-ਲੁੱਟ ਕੇ, ਖਾ ਕੇ, ਲੁਟੇਰਿਆਂ ਦਾ ਟੋਲਾ, ਸਰਕਾਰ ਨੇ ਲੋਕਾਂ ਨਾਲ ਜੋ ਧੋਖਾ ਕੀਤਾ ... (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਪਹਿਲਾਂ ਮਤਾ ਪੇਸ਼ ਕਰੋ। (ਸ਼ੋਰ)

**ਸਰਦਾਰ ਜਸਜੀਤ ਸਿੰਘ ਬੰਨੀ :** ਸਪੀਕਰ ਸਾਹਿਬ, ਬੀਬੀ ਜੀ ਨੇ ਕਿਹਾ ਸੀ ਕਿ ਵ੍ਹਾਈਟ ਪੇਪਰ ਜਾਰੀ ਕਰੋ। ਮੈਂ ਦੱਸਣਾ ਚਾਹੁੰਦਾ ਹਾਂ ਕਿ ...(ਸ਼ੋਰ)

**ਮਾਨਯੋਗ ਸਪੀਕਰ :** ਨਹੀਂ, ਨਹੀਂ। ਇਹ ਮਤਾ ਤਾਂ ਚਲੇਗਾ।

**ਸਰਦਾਰ ਜਸਜੀਤ ਸਿੰਘ ਬੰਨੀ :** ਅੱਜ ਪ੍ਰਧਾਨ ਮੰਤਰੀ ਵਾਰ-ਵਾਰ ਖੜ੍ਹਾ ਹੋ ਕੇ ਹਿੰਦੁਸਤਾਨ ਦੇ ਲੋਕਾਂ ਨੂੰ ਸਪਸ਼ਟੀਕਰਨ ਦੇ ਰਿਹਾ ਹੈ।

**ਮਾਨਯੋਗ ਸਪੀਕਰ :** ਬੰਨੀ ਜੀ, ਪਹਿਲਾਂ ਮਤਾ ਪੇਸ਼ ਕਰੋ।

**ਸਰਦਾਰ ਜਸਜੀਤ ਸਿੰਘ ਬੰਨੀ :** ਸ਼੍ਰੀਮਾਨ ਜੀ, ਮੈਂ ਪ੍ਰਸੰਤਾਵ ਕਰਦਾ ਹਾਂ ਕਿ-

"ਇਹ ਸਦਨ ਰਾਜ ਸਰਕਾਰ ਨੂੰ ਸਿਫਾਰਸ਼ ਕਰਦਾ ਹੈ ਕਿ ਹਾਲ ਹੀ ਵਿਚ ਸਾਹਮਣੇ ਆਏ 2 ਜੀ ਸਪੈਕਟਰਮ ਅਤੇ ਹੋਰ ਘੁਟਾਲਿਆਂ ਦੇ ਦੋਸ਼ੀਆਂ ਨੂੰ ਸਖਤ ਸਜ਼ਾਵਾਂ ਦੇਣ ਦਾ ਮਾਮਲਾ ਕੇਂਦਰ ਸਰਕਾਰ ਨਾਲ ਉਠਾਇਆ ਜਾਵੇ।"

**ਮਾਨਯੋਗ ਸਪੀਕਰ :** ਇਸ ਵਿਚ ਕੀ ਗਲਤ ਹੈ?

**ਸਰਦਾਰ ਜਸਜੀਤ ਸਿੰਘ ਬੰਨੀ :** ਮੈਨੂੰ ਸਮਝ ਨਹੀਂ ਆ ਰਹੀ। ਮੈਂ ਕਹਿ ਰਿਹਾ ਹਾਂ ਕਿ ਇਹ ਕੌਣ ਹੁੰਦੇ ਹਨ ਤੁਹਾਨੂੰ ਰੋਕਣ ਵਾਲੇ, ਜਿਨ੍ਹਾਂ ਨੇ ਸਾਰੇ ਦੇਸ਼ ਨੂੰ ਲੁੱਟ ਕੇ ਖਾ ਲਿਆ। 1 ਲੱਖ 76 ਹਜ਼ਾਰ ਕਰੋੜ ਰੁਪਏ ਦਾ ਘੁਟਾਲਾ...

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ ਕਿ -

"ਇਹ ਸਦਨ ਰਾਜ ਸਰਕਾਰ ਨੂੰ ਸਿਫਾਰਸ਼ ਕਰਦਾ ਹੈ ਕਿ ਹਾਲ ਹੀ ਵਿਚ ਸਾਹਮਣੇ ਆਏ 2 ਜੀ ਸਪੈਕਟਰਮ ਅਤੇ ਹੋਰ ਘੁਟਾਲਿਆਂ ਦੇ ਦੋਸ਼ੀਆਂ ਨੂੰ ਸਖਤ ਸਜ਼ਾਵਾਂ ਦੇਣ ਦਾ ਮਾਮਲਾ ਕੇਂਦਰ ਸਰਕਾਰ ਨਾਲ ਉਠਾਇਆ ਜਾਵੇ।"

ਹਾਂ ਜੀ, ਬਹਿਸ। ...(ਵਿਘਨ) ...(ਸ਼ੋਰ)...

**ਸਰਦਾਰ ਜਸਜੀਤ ਸਿੰਘ ਬੰਨੀ (ਬਨੂੜ) :** ਸਪੀਕਰ ਸਾਹਿਬ, ਅੱਜ ਦਹਾਕੇ ਹੋ ਗਏ ਹਨ ਬਾਦਲ ਸਾਹਿਬ ਨੂੰ ਇਹ ਗੱਲ ਕਹਿੰਦੇ ਹੋਏ ...(ਵਿਘਨ) ...(ਸ਼ੋਰ)...

**ਮਾਨਯੋਗ ਸਪੀਕਰ :** ਮੈਂ ਗਲਤ ਸੀ। (ਆਪੋਜ਼ੀਸ਼ਨ ਵੱਲ ਇਸ਼ਾਰਾ) ਮੈਂ ਨਹੀਂ ਸੁਣਿਆ ਕਿ ਤੁਸੀਂ ਕਿਹੜੀ ਗੱਲ ਕਰ ਰਹੇ ਹੋ?

**ਸਰਦਾਰ ਜਸਜੀਤ ਸਿੰਘ ਬੰਨੀ :** ਇੰਨੇ ਸਾਲਾਂ ਦਾ ਉਹ ਕਰਜ਼ਾ ਸੈਂਟਰ ਨੂੰ ਮੁਆਫ ਕਰਨਾ ਚਾਹੀਦਾ ਹੈ। ਸਾਡਾ ਆਪਣਾ ਪੈਸਾ ਹੈ, ਸੈਂਟਰ ਸਰਕਾਰ ਉਸ ਪੈਸੇ ਦੀ ਦੁਰਵਰਤੋਂ ਕਰਕੇ, ** ** ਘੁਟਾਲੇ ਕਰਦੀ ਰਹੀ ਹੈ ** ** ...(ਸ਼ੋਰ)... ਉਨ੍ਹਾਂ ਦੀ ਵੀ ਇਹ ਹਾਲਤ ਹੈ ਕਿ ਅੱਜ ਕੋਈ ਐਸਾ ਕਟਹਿਰਾ ਨਹੀਂ, ਕੋਈ ਐਸੀ ਥਾਂ ਨਹੀਂ, ਕਿੰਨੀ ਸ਼ਰਮ ਦੀ ਗੱਲ ਹੈ ਕਿ ** ** ਕਰਕੇ ਲੋਕ ਸਵਾਲ ਪੁੱਛਦੇ ਹਨ ਕਿ ਕਿੱਥੇ ਤੁਸੀਂ ਪੈਸਾ ਰੱਖਿਆ ਹੈ? ਕਿੱਥੇ ਲੁੱਟ ਮਚਾਈ ਹੈ? ਮੈਂ, ਸਪੀਕਰ ਸਾਹਿਬ, ...(ਸ਼ੋਰ)... ਸੁਣੋ, ਇਹ ਪੰਜਾਬ ਦੀ ਗੱਲ ਹੋ ਰਹੀ ਹੈ। ਇਹ ਸਾਡਾ ਪੈਸਾ ਹੈ। ਬਾਦਲ ਸਾਹਿਬ ਨੇ ਮੰਗ ਕੀਤੀ ਹੈ ਕਿ ਫੈਡਰਲਿਜ਼ਮ ਹੋਣਾ ਚਾਹੀਦਾ ਹੈ। ਸਾਡਾ ਪੈਸਾ ਸਾਨੂੰ ਮੋੜ ਦਿਉ। ਇਨ੍ਹਾਂ ਨੇ ਸਾਡੇ ਪੈਸੇ ਦੀਆਂ ਧੱਜੀਆਂ ਉਡਾ ਦਿੱਤੀਆਂ। ...(ਸ਼ੋਰ)... ਸਪੀਕਰ ਸਾਹਿਬ, ** ** ...(ਸ਼ੋਰ)...

**Expunged as ordered by the Chair.

**WALK OUT**

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਹਾਜ਼ਰ ਮੈਂਬਰ, ਅਜ਼ਾਦ ਮੈਂਬਰ ਸਰਦਾਰ ਚਰਨਜੀਤ ਸਿੰਘ ਚੰਨੀ, ਸਰਦਾਰ ਸੰਗਤ ਸਿੰਘ ਗਿਲਜੀਆਂ ਅਤੇ ਸਰਦਾਰ ਅਜੀਤ ਸਿੰਘ ਸ਼ਾਂਤ ** ** ਨਾਅਰੇ ਲਗਾਉਂਦੇ ਹੋਏ ਸਦਨ ਵਿਚੋਂ ਵਾਕ-ਆਊਟ ਕਰ ਗਏ।)

---

**RESOLUTION REG. RECOMMENDING TO THE STATE GOVERNMENT TO TAKE UP THE MATTER WITH THE CENTRAL GOVERNMENT FOR AWARDING RIGOROUS PUNISHMENT TO THE ACCUSED OF 2-G SPECTRUM AND OTHER SCAMS *(RESUMPTION)***

**ਸਰਦਾਰ ਜਸਜੀਤ ਸਿੰਘ ਬੰਨੀ** : ਪਹਿਲਾ ਖਿਡਾਰੀ ਨੰਬਰ 11 **, 5000 ਕਰੋੜ ਰੁਪਏ ਦਾ ਘੁਟਾਲਾ ਕੀਤਾ, ਖਿਡਾਰੀ ਨੰਬਰ 10, ** ਢਾਈ ਹਜ਼ਾਰ ਕਰੋੜ ਰੁਪਏ ਦਾ ਘੁਟਾਲਾ, ਅਫਰੀਕਾ ਰਾਈਸ ਐਕਸਪੋਰਟ ਖਿਡਾਰੀ ਨੰਬਰ 9, ਇਨ੍ਹਾਂ ਦੇ ਆਪਣੇ **, ਪੰਜਾਬ ਸਿਟੀ ਸੈਂਟਰ ਪ੍ਰੋਜੈਕਟ ਸਕੈਮ worth rupees 3000 ਕਰੋੜ, ਇਨ੍ਹਾਂ ਦੇ ਖਿਡਾਰੀ ਨੰਬਰ 8 **, 19,000 ਕਰੋੜ ਸਬਮੈਰਿਨ ਡੀਲ। ਸਪੀਕਰ ਸਾਹਿਬ, ਖਿਡਾਰੀ ਨੰਬਰ 7, ਸਵਿਸ ਬੈਂਕਾਂ ਵਿਚ ਪੈਸਾ ਜਮ੍ਹਾਂ ਕਰਨ ਵਾਲੇ ਚੋਰ-ਲੁਟੇਰੇ। ਅੱਜ ਇਹ ਦੇਖੋ ਆਉਣ ਵਾਲੇ ਸਮੇਂ ਵਿਚ ਇਹ ਕਿਥੇ ਜਾਣਗੇ, ਜੋ ਲੋਕ ਇਨ੍ਹਾਂ ਦਾ ਹਾਲ ਕਰਨਗੇ, ਜਿਹੜੇ ਹਾਰ ਪੈਣਗੇ, ਲੋਕ ਕਿਵੇਂ ਬਰਦਾਸ਼ਤ ਕਰਨਗੇ? 71 ਲੱਖ ਕਰੋੜ ਰੁਪਿਆ ਸਵਿਸ ਬੈਂਕਾਂ ਵਿਚ ਜਮ੍ਹਾਂ ਕੀਤਾ ਹੈ। ਸਪੀਕਰ ਸਾਹਿਬ, ਇਹ ਗੱਲ...

**ਮਾਨਯੋਗ ਸਪੀਕਰ** : ਬੰਨੀ ਜੀ, ਇੱਕ ਮਿੰਟ। ਮੈਂ ਮੀਡੀਏ ਵਾਲਿਆਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਹੜੀ ਮੈਂ ਗੱਲ ਕੀਤੀ ਸੀ, ਉਹ ਇਸ ਮਸਲੇ ਤੇ ਨਹੀਂ ਕੀਤੀ ਸੀ। ਮੈਂ ਸਮਝਦਾ ਸੀ ਕਿ ਜਿਹੜੀ ਮੋਹਨ ਲਾਲ ਹੋਰਾਂ ਨੇ ਗੱਲ ਕੀਤੀ ਹੈ ਸ਼ਾਇਦ ਉਸ ਦਾ ਰੌਲਾ ਪਾ ਰਹੇ ਹਨ। ਇਸ ਕਰਕੇ ਬੰਨੀ ਜੀ, ਤੁਸੀਂ ਪੜ੍ਹੋ।

*4.05 ਵਜੇ ਬਾਅਦ ਦੁਪਹਿਰ

(ਇਸ *ਸਮੇਂ ਸ਼੍ਰੀ ਸੁਰਜੀਤ ਕੁਮਾਰ ਜਿਆਨੀ, ਮੈਂਬਰ, ਪੈਨਲ ਆਫ ਚੇਅਰਮੈੱਨ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।)

**ਸਰਦਾਰ ਜਸਜੀਤ ਸਿੰਘ ਬੰਨੀ** : ਖਿਡਾਰੀ ਨੰਬਰ 6 **, 155 ਕਰੋੜ ਰੁਪਿਆ, ਸ਼ੂਗਰ ਇੰਪੋਰਟ ਸਕੈਮ, ਖਿਡਾਰੀ ਨੰਬਰ 5 **, ਆਦਰਸ਼ ਹਾਊਸਿੰਗ ਸਕੈਮ, 800 ਕਰੋੜ ਰੁਪਿਆ, ਖਿਡਾਰੀ ਨੰਬਰ 4 **, ਆਈ.ਪੀ.ਐਲ. ਸਕੈਮ, ਖਿਡਾਰੀ ਨੰਬਰ

---

**Expunged as ordered by the Chair.

[ ਸਰਦਾਰ ਜਸਜੀਤ ਸਿੰਘ ਬੰਨੀ ]

3, **, ਕਾਮਨ ਵੈਲਥ ਗੇਮਜ਼ ਸਕੈਮ। (ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਖਿਡਾਰੀ ਨੰਬਰ ਦੋ, 2ਜੀ ਸਪੈਕਟ੍ਰਮ ਸਕੈਮ, ** 1 ਲੱਖ 76 ਹਜ਼ਾਰ ਕਰੋੜ ਰੁਪਏ। (ਵਿਘਨ) ਮੈਂ ਇਥੇ ਵੀ ਆਉਂਦਾ ਹਾਂ। ਖਿਡਾਰੀ ਨੰ: 1 ਸੀ.ਵੀ.ਸੀ. ਸਕੈਮ। ਸਾਡੇ ਲਈ ਇਹ ਬੜੇ ਸ਼ਰਮ ਦੀ ਗੱਲ ਹੈ ਕਿ ** ਜੋ ਅੱਜ ਵੀ ਇਸ ਟੀਮ ਦੇ ਮੈਂਬਰ ਹਨ, still batting, ਟੋਟਲ ਸਕੋਰ ਇਸ ਟੀਮ ਦਾ ਕੀ ਹੋਇਆ? ਚੇਅਰਮੈਨ ਸਾਹਿਬ, 73 ਲੱਖ ਕਰੋੜ ਰੁਪਿਆ। ਇਹ ਗੱਲਾਂ ਸੈਂਟਰ ਦੇ ਪੈਸੇ ਦੀਆਂ ਕਰਦੇ ਹਨ। ਧੋਖਾ ਸੈਂਟਰ ਨੇ ਸਾਡੇ ਨਾਲ ਕੀਤਾ ਹੈ। ਇਹ ਕਹਿੰਦੇ ਕਿ 2 ਜੀ ਸਪੈਕਟ੍ਰਮ ਇਥੇ ਰੈਲੇਵੈਂਟ ਨਹੀਂ ਹੈ। ਮੈਂ ਇੱਕ ਗੱਲ ਪੁੱਛਣਾ ਚਾਹੁੰਦਾ ਹਾਂ ਕਿ ਕੀ ਤੁਹਾਡੀਆਂ ਜੇਬਾਂ ਦੇ ਵਿਚ ਫੋਨ ਨਹੀਂ, ਮੋਬਾਈਲ ਨਹੀਂ ਹਨ। ਜਿਹੜੇ ਬਿੱਲ ਤੁਹਾਨੂੰ ਆਉਂਦੇ ਹਨ, ਉਸ ਵਾਸਤੇ ਕੰਪਨੀ ਨੂੰ ਤੁਸੀਂ ਸਸਤੇ ਦੇ ਵਿਚ ਲਾਇਸੰਸ ਵੇਚਿਆ। ਫਿਰ ਉਸ ਨੇ ਜਿਹੜੇ ਰੇਟ ਲਗਾਉਣੇ ਹਨ ਉਹ ਦਸ ਗੁਣਾਂ ਵਧਾ ਕੇ ਆਪਣਾ ਪੈਸਾ ਕਮਾਵੇਗੀ। ਕੀ ਤੁਸੀਂ ਪੈਸੇ ਨਹੀਂ ਦਿੰਦੇ? ਅੱਜ ਸਾਰਿਆਂ ਦੇ ਕੋਲ ਮੋਬਾਇਲ ਹਨ, ਅੱਜ ਪਿੰਡਾਂ ਦੇ ਵਿਚ ਸਾਰਿਆਂ ਦੇ ਪਾਸ ਮੋਬਾਇਲ ਹਨ। ਉਸ ਨੇ ਜੇਕਰ 10 ਪੈਸੇ ਦੇਣੇ ਹਨ ਤਾਂ ਉਸ ਨੂੰ ਇੱਕ ਰੁਪਿਆ ਦੇਣਾ ਪਵੇਗਾ। ਫਿਰ ਤੁਸੀਂ ਵੇਖੋ ਕਿ ਸਾਲ ਦੇ ਵਿਚ ਕਿੰਨਾ ਪੈਸਾ ਉਸ ਕੰਪਨੀ ਕੋਲ ਆਵੇਗਾ। ਉਹ ਪੈਸਾ ਕਿਸੇ ਗਿਣਤੀ ਦੇ ਵਿਚ ਨਹੀਂ ਹੈ। ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਗੱਲ ਕੀ ਕਰਦੇ ਹਨ, ਬੀਬੀ ਜੀ ਇਥੇ ਬੈਠੇ ਨਹੀਂ ਹਨ, ਮੈਂ ਤਾਂ ਬਹੁਤ ਵਧੀਆ ਗੱਲ ਕਹਿਣੀ ਚਾਹੁੰਦਾ ਸੀ ਕਿ ਇਸ ਕ੍ਰਿਕਟ ਮੈਚ ਦੇ 11 ਖਿਡਾਰੀ ਇਨ੍ਹਾਂ ਨੂੰ ਯਾਦ ਕਰਵਾ ਦਿੱਤੇ ਹਨ। ਬੀਬੀ ਜੀ ਨੇ ਗਵਰਨਰ ਸਾਹਿਬ ਦੇ ਐਡਰੈਸ ਨੂੰ ਬੋਰਿੰਗ ਐਡਰੈਸ ਕਿਹਾ ਸੀ, ਕਹਿੰਦੇ very boring. ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਸੈਂਟਰ ਦੀ ਸਰਕਾਰ ਨੇ ਕਿਵੇਂ ਇੰਟਰੈਸਟਿੰਗ ਕ੍ਰਿਕਟ ਮੈਚ ਬਣਾਇਆ ਹੈ। 11 ਖਿਡਾਰੀਆਂ ਦੇ ਨਾਮ ਦੱਸ ਦਿੱਤੇ ਹਨ। ਕਹਾਣੀ ਸ਼ੁਰੂ ਹੁੰਦੀ ਹੈ ** ਤੋਂ, ਜਿਹੜਾ ਆਇਲ ਫਾਰ ਫੂਡ ਸਕੈਮ ਹੋਇਆ ਸੀ। ਇਨ੍ਹਾਂ ਨੇ ਆਪਣੇ ** ਜਿਸ ਨੇ ਹਮਦਾਨ ਐਕਸਪੋਰਟ ਕੰਪਨੀ ਬਣਾਈ ਔਰ ਇੱਕ ਮੇਸਫੀਲ ਕੰਪਨੀ ਕਰਕੇ ਸਵਿੱਟਜਰਲੈਂਡ ਦੇ ਵਿਚ ਉਨ੍ਹਾਂ ਦੇ ਨਾਲ ਟਾਈ-ਅੱਪ ਕੀਤਾ ਕਿ ਉਹ ਸਦਾਮ ਹੁਸੈਨ ਦੇ ਕੋਲੋਂ ਆਇਲ ਖਰੀਦਣਗੇ ਅਤੇ ਇਨ੍ਹਾਂ ਦੇ ਕੋਲੋਂ ਸਦਾਮ ਹੁਸੈਨ ਖਾਣਾ ਖਰੀਦੇਗਾ। ਫੂਡ, ਰਾਈਸ, ਚਾਵਲ, ਸਭ ਕੁਝ ਖਰੀਦੇਗਾ ਤੇ ਉਸ ਦੇ ਬਦਲੇ ਵਾਊਚਰ ਮਿਲਣਗੇ। ਇੰਡੀਆ ਦਾ ਮਨਿਸਟਰ ਸਦਾਮ ਹੁਸੈਨ ਦੇ ਪਾਸ ਜਾਵੇ ਅਤੇ ਉਸ ਦੇ ਪਾਸ ਜਾ ਕੇ ਉਸ ਦੇ ਕੋਲੋਂ ਵਾਊਚਰ ਲਿਆ ਕੇ ਉਹ ਆਪਣੇ ਪੁੱਤਰ ਦੀ ਜਿਹੜੀ ਕੰਪਨੀ ਹੈ, ਉਸ ਦੇ ਵਿਚ ਪੈਸਾ ਪਾਵੇ, ਉਹ ਹੈ ਪੰਜ ਹਜ਼ਾਰ ਕਰੋੜ ਰੁਪਿਆ, ਇਹ ਕਲੀਅਰਲੀ ਐਸਟੈਬਲਿਸ਼ ਹੁੰਦਾ ਹੈ ਅਤੇ ਇਹ ਕਹਿੰਦੇ ਹਨ ਕਿ ਸਾਨੂੰ ਪਤਾ ਨਹੀਂ ਹੈ। The Indian Enforcement Directorate investigating this case has finally detected a sum of Rs. 8 crore transferred from London based NRI businessman's ** Bank Account to his own Account in Delhi. ਇਹ ਕਲੀਅਰ ਹੁੰਦਾ ਹੈ।

**Expunged as ordered by the Chair.

ਦੂਜਾ ਖਿਡਾਰੀ ਹੈ ਜਿਹੜਾ ** 2500 ਕਰੋੜ ਰੁਪਿਆ। ਦਸੰਬਰ, 2007 ਤੋਂ ਲੈ ਕੇ ਮਾਰਚ, 2009 ਦੇ ਵਿਚ ਜਿਹੜੀਆਂ ਪੀ.ਐਸ.ਯੂਜ਼ ਐਕਸਪੋਰਟ ਕਰਦੀਆਂ ਹਨ, ਉਨ੍ਹਾਂ ਨੂੰ ਪਿੱਛੇ ਧੱਕ ਕੇ ਪ੍ਰਾਈਵੇਟ ਕੰਪਨੀਆਂ ਦੇ ਰਾਹੀਂ ਨਾਨ-ਬਾਸਮਤੀ ਰਾਈਸ ਅਫਰੀਕਨ ਕੰਟਰੀਜ਼ ਨੂੰ ਐਕਸਪੋਰਟ ਕਰਦੇ ਰਹੇ। ਜਦੋਂ ਇਹ ਘੁਟਾਲਾ ਸਾਹਮਣੇ ਆਇਆ, ਉਹ ਸਾਰਿਆਂ ਨੇ ਵੇਖਿਆ ਹੈ। ** ** ਪੰਜਾਬ ਸਿਟੀ ਸੈਂਟਰ ਪ੍ਰਾਜੈਕਟ ਸਕੈਮ ਤਿੰਨ ਹਜ਼ਾਰ ਕਰੋੜ ਰੁਪਏ ਕਿਵੇਂ ਹੋਇਆ? ਇਹ ਐਲ.ਆਈ.ਟੀ. ਨਾਲ ਮਿਲ ਕੇ ਔਰ ਟੂ-ਡੇਅ-ਹੋਮ ਨਾਲ ਮਿਲ ਕੇ ਜੋ ਕੰਟਰੈਕਟ ਦਿਵਾਇਆ ਗਿਆ, ਉਸ ਦੇ ਬਾਰੇ ਸਾਰਿਆਂ ਨੂੰ ਪਤਾ ਹੈ ਅਤੇ ਅਖਬਾਰਾਂ ਦੇ ਵਿਚ ਵੇਖਿਆ ਗਿਆ ਹੈ। ਇੱਕ Scorpion submarine deal ਆਈ ਸੀ, ਜਿਥੇ ਡਿਫੈਂਸ ਮਨਿਸਟਰੀ ਨੇ ਕੰਟਰੈਕਟ ਦੇ ਵਿਚ ਹੀ ਗੜਬੜ ਕਰ ਦਿੱਤੀ। ਇੱਕ ਕੰਟਰੈਕਟ ਜਿਹੜਾ ਸੀ ਕਿ ਉਹ 5 ਹਜ਼ਾਰ 40 ਮਿਲੀਅਨ ਦਾ ਸ਼ੁਰੂ ਕੀਤਾ। ਅੱਜ ਹਿੰਦੁਸਤਾਨ 9 ਹਜ਼ਾਰ 40 ਮਿਲੀਅਨ ਡਾਲਰਜ਼ ਉਸ ਦੇ ਵਾਸਤੇ ਦੇ ਰਿਹਾ ਹੈ। It is a serious critical contract mistake signed in October, 2005. ਚੇਅਰਮੈਨ ਸਾਹਿਬ, ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਇਹ ਗੱਲ ਕਰਦੇ ਹਨ ਕਿ ਇਹ ਪੈਸਾ ਸਾਡਾ ਨਹੀਂ ਹੈ? ਆਹ ਵੇਖੋ ਪੰਜਾਬ ਦਾ ਪੈਸਾ ਸੈਂਟਰ ਦੇ ਕੋਲ ਜਾਂਦਾ ਹੈ ਔਰ ਮੁੜ ਕੇ ਸਾਡੇ ਪਾਸ 1.4 ਪ੍ਰਤੀਸ਼ਤ ਹੀ ਆਉਂਦਾ ਹੈ। ਜਿੰਨਾ ਪੈਸਾ ਕਿਸੇ ਤਰੀਕੇ ਦੇ ਨਾਲ ਵੀ ਜਾਂਦਾ ਹੈ, ਉਸ ਦਾ 1.4 ਪ੍ਰਤੀਸ਼ਤ ਪੈਸਾ ਹੀ ਵਾਪਸ ਆਉਂਦਾ ਹੈ। ਬਾਦਲ ਸਾਹਿਬ ਕਹਿੰਦੇ ਹਨ ਕਿ ਸਾਡੇ ਤਾਂ ਗਲ, ਸਾਡੇ ਤਾਂ ਸੰਘ ਹੀ ਸੁੱਕ ਗਏ ਇਹ ਕਹਿੰਦੇ ਹੋਏ ਕਿ ਸਾਡਾ ਪੈਸਾ ਸਾਨੂੰ ਮੋੜ ਦਿਉ, ਸਾਡਾ ਕਰਜ਼ਾ ਹੀ ਮੁਆਫ ਕਰ ਦਿਉ। ਉਹ ਇੰਨਾ ਵੱਡਾ ਇਸ਼ੂ ਬਣਾ ਦਿੱਤਾ, ਤੇ ਜਦੋਂ ਕਰਜ਼ਾ ਮੋੜਨ ਦਾ ਟਾਈਮ ਆਇਆ ਤਾਂ ਕਹਿੰਦੇ ਕਿ 60,000 ਕਰੋੜ ਰੁਪਿਆ ਕਿਸਾਨਾਂ ਦਾ ਕਰਜ਼ਾ ਮੋੜਾਂਗੇ ਪਰ ਪੰਜਾਬ ਵਿਚ ਸਿਰਫ 1.7 ਪ੍ਰਤੀਸ਼ਤ ਕਿਸਾਨਾਂ ਦਾ ਕਰਜ਼ਾ ਹੀ ਮੋੜਿਆ ਗਿਆ ਹੈ। ਦੂਸਰੀ ਗੱਲ ਸਵਿੱਸ ਬੈਂਕ ਦੀ ਕਰੀਏ। ਇਹ ਇੱਕ ਬਹੁਤ ਵੱਡੀ ਗੱਲ ਹੁੰਦੀ ਹੈ ਕਿ ਇੱਕ ਦੇਸ਼ ਪੂਰੀ ਦੁਨੀਆਂ ਵਿਚ ਕਹਿ ਰਿਹਾ ਹੈ ਕਿ ਤੁਸੀਂ ਸਾਡੇ ਦੇਸ਼ ਵਿਚੋਂ, ਜੋ ਤੁਹਾਡੇ ਦੇਸ਼ ਦਾ ਕਾਲਾ ਧਨ ਜਮ੍ਹਾਂ ਹੈ, ਉਹ ਇਥੋਂ ਚੁੱਕ ਲਓ। ਪਰ ਇਨ੍ਹਾਂ ਨੇ ਇੰਨੀ ਢਿੱਲ ਕੀਤੀ ਕਿ ਇੱਕ ਵੀ ਪੈਸਾ ਨਹੀਂ ਚੁੱਕਿਆ, ਇੱਕ ਵੀ ਚਿੱਠੀ ਨਹੀਂ ਭੇਜੀ। ਉਨ੍ਹਾਂ ਨੇ ਵਾਰ-ਵਾਰ ਚਿੱਠੀਆਂ ਭੇਜੀਆਂ ਕਿ ਆਪਣਾ ਧਨ ਲੈ ਲਓ, ਸਾਨੂੰ ਲੀਡਰਾਂ ਦੇ ਅਕਾਊਂਟ ਨੰਬਰ ਵੀ ਪਤਾ ਹਨ ਅਤੇ ਇਹ ਵੀ ਪਤਾ ਹੈ ਕਿ ਕਿੰਨਾ ਪੈਸਾ ਕਿਸ ਕੋਲ ਹੈ। ਬੋਫੋਰਜ ਸਕੈਮ ਦੀ ਸਾਰੀ ਗੱਲ ਦਾ ਵੀ ਚੇਅਰਮੈਨ ਸਾਹਿਬ ਤੁਹਾਨੂੰ ਪਤਾ ਹੈ, ਇਹ ਸਾਰੇ ਨਾਮ ਬਾਹਰ ਆ ਜਾਣਗੇ। ਪ੍ਰਾਈਸ ਰਾਈਜ਼, ਜਿਹੜਾ ਸਾਡੇ ਦੇਸ਼ ਵਿਚ ਇੱਕ ਵੱਡਾ ਇਸ਼ੂ ਬਣਿਆ ਹੈ, ਉਹ ਇਸੇ ਸਕੈਮ ਕਰਕੇ ਬਣਿਆ ਹੈ। ਕੀਮਤਾਂ ਵਧੀਆਂ, ਕਿਉਂ ਵਧੀਆਂ ਇੱਕ ਸਮਾਂ ਆ ਗਿਆ ਸੀ ਜਦੋਂ... (ਸਰਦਾਰ ਬਲਬੀਰ ਸਿੰਘ ਸਿੱਧੂ ਵੱਲੋਂ ਵਿਘਨ) ਚੀਨੀ ਇੰਪੋਰਟ

**Expunged as ordered by the Chair.

[ ਸਰਦਾਰ ਜਸਜੀਤ ਸਿੰਘ ਬੰਨੀ ]

ਕਰਨ ਦੀ ਇੱਕ ਵਾਰ ਲੋੜ ਸੀ, ਪਰ ਇਨ੍ਹਾਂ ਨੇ ਨਹੀਂ ਕੀਤੀ ਅਤੇ ਜਦੋਂ ਇਸ ਦੀ ਲੋੜ ਨਹੀਂ ਸੀ ਉਸ ਵਕਤ ਮੰਗਵਾ ਲਈ। ਇਸ ਦੀ ਆਊਟ-ਪੁਟ ਕੀ ਸੀ? ਇਸ ਦੀਆਂ ਕੀਮਤਾਂ ਗਿਰ ਗਈਆਂ। ਉਸ ਤੋਂ ਬਾਅਦ ਬਾਕੀ ਚੀਜ਼ਾਂ ਦੀਆਂ ਕੀਮਤਾਂ ਐਸੀਆਂ ਵਧੀਆਂ ਕਿ ਸਾਰੇ ਦੇਸ਼ ਦੇ ਲੋਕ ਭੁੱਖੇ ਬੈਠੇ ਹਨ ਅਤੇ ਇਨ੍ਹਾਂ ਨੂੰ ਹੋਰ ਗੱਲਾਂ ਦਾ ਫਿਕਰ ਪਿਆ ਹੋਇਆ ਹੈ। ਇਨ੍ਹਾਂ ਨੂੰ ਇਹ ਨਹੀਂ ਪਤਾ ਕਿ ਇਹ ਜਿਹੜੇ ਸਕੈਮ ਹੋਏ ਹਨ, ਇਨ੍ਹਾਂ ਦੇ ਕਾਰਨ ਅੱਜ ਕੀਮਤਾਂ ਵਧੀਆਂ ਹਨ ਅਤੇ ਗਰੀਬ ਲੋਕਾਂ ਨੂੰ ਦੋ ਵਕਤ ਦੀ ਰੋਟੀ ਨਸੀਬ ਨਹੀਂ ਹੁੰਦੀ। ਇਹ ਲੋਕਾਂ ਨੂੰ ਭੁੱਖੇ ਮਾਰ ਰਹੇ ਹਨ। ਅੱਜ ਬਾਦਲ ਸਾਹਿਬ ਨੇ ਚਾਰ ਰੁਪਏ ਕਿਲੋ ਆਟਾ ਅਤੇ ਵੀਹ ਰੁਪਏ ਕਿਲੋ ਦਾਲ ਗਰੀਬਾਂ ਨੂੰ ਦਿੱਤੀ ਹੈ। ਜੇਕਰ ਇਹ ਨਾ ਦਿੱਤੀ ਹੁੰਦੀ ਤਾਂ ਅੱਜ ਵਿਚਾਰੇ ਗਰੀਬ ਰੁਲ ਜਾਣੇ ਸਨ। ਜੋ ਹਾਲ ਤੁਸੀਂ ਕੀਤਾ, ਤੁਸੀਂ ਕਾਰਗਿਲ ਦੀਆਂ ਵਿਧਵਾਵਾਂ ਨੂੰ ਵੀ ਨਹੀਂ ਛੱਡਿਆ। (ਸ਼ੇਮ-ਸ਼ੇਮ ਦੀਆਂ ਅਵਾਜਾਂ) *84 ਦੇ ਦੰਗਿਆਂ ਦੀਆਂ ਗੱਲ ਤਾਂ ਤੁਹਾਡੇ ਸੁਪਨਿਆਂ ਵਿਚ ਵੀ ਨਹੀਂ ਆਉਣੀ। ** ਨੇ ਜੋ ਲੁੱਟ ਮਚਾਈ ਹੈ, ਆਦਰਸ਼ ਹਾਊਸਿੰਗ ਸੁਸਾਇਟੀ, ਜਿਹੜੀ ਕਿ ਕਾਰਗਿਲ ਵਿਡੋਜ਼ ਵਾਸਤੇ ਬਣਾਈ ਗਈ ਸੀ, ਇਹ ਕਿਸ-ਕਿਸ ਨੂੰ ਮਿਲੀ, ** ਦੇ ਰਿਸ਼ਤੇਦਾਰਾਂ ਨੂੰ ਮਿਲੀ। The list also includes the names of Cabinet Minister ** the Congress Party ** ਮੈਂ ਕਿਸ-ਕਿਸ ਦਾ ਨਾਂ ਲਵਾਂ। ਸਾਰਾ ਚਿੱਠਾ ਤੁਹਾਡੇ ਸਾਹਮਣੇ ਹੈ...

**ਸ਼੍ਰੀ ਸਭਾਪਤੀ :** ਬੰਨੀ ਜੀ, ਇੱਕ ਮਿੰਟ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਚੇਅਰਮੈਨ ਸਾਹਿਬ, ਕੋਈ ਹਾਊਸ ਦਾ ਡੈਕੋਰਮ ਨਹੀਂ ਹੈ। ਜਿਹੜੇ ਬੰਦੇ ਗੈਰ ਹਾਜ਼ਰ ਹਨ, ਜਿਹੜੇ ਬੰਦੇ ਅਹਿਮ ਅਹੁਦਿਆਂ ਤੇ ਬਿਰਾਜਮਾਨ ਹਨ... (ਵਿਘਨ)

**ਸਰਦਾਰ ਬਿਕਰਮ ਸਿੰਘ ਮਜੀਠੀਆ (ਬੈਠੇ-ਬੈਠੇ) :** ਨੋ ਪੁਆਇੰਟ ਆਫ਼ ਆਰਡਰ ਦਿਉ ਜੀ।

**ਸ਼੍ਰੀ ਸਭਾਪਤੀ :** ਖਹਿਰਾ ਸਾਹਿਬ ਨੂੰ ਗੱਲ ਕਰ ਲੈਣ ਦਿਉ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ** **

**Mr. Chairman :** No Point of Order.. (ਵਿਘਨ)(ਸ਼ੋਰ)

**ਸਰਦਾਰ ਜਸਜੀਤ ਸਿੰਘ ਬੰਨੀ :** ਖਿਲਾੜੀਆਂ ਬਾਰੇ ਵੀ ਮੈਂ ਦੱਸ ਦਿੰਦਾ ਹਾਂ, I am talking about the society.

**ਸਰਦਾਰ ਅਵਤਾਰ ਸਿੰਘ ਬਰਾੜ :** ਚੇਅਰਮੈਨ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ** **

**Expunged as ordered by the Chair.

**Mr. Chairman :** No Point of Order..

**ਸਰਦਾਰ ਜਸਜੀਤ ਸਿੰਘ ਬੰਨੀ :** ਚੇਅਰਮੈਨ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਖਹਿਰਾ ਸਾਹਿਬ ਨੇ ਗੱਲ ਕਿਉਂ ਕੀਤੀ ਹੈ। ਗਵਰਨਰ ਸਾਹਿਬ ਦਾ ਐਡਰੈਸ ਹੋਇਆ ਹੈ। ਗਵਰਨਰ ਸਾਹਿਬ ਦੇ ਐਡਰੈਸ ਤੇ ਜੋ ਇਨ੍ਹਾਂ ਦੀ ਲੈਂਗੁਏਜ਼ ਆਈ ਸੀ, ਮੈਂ ਅਖਬਾਰਾਂ ਵਿਚ ਪੜ੍ਹਿਆ ਸੀ, ਇਹ ਕਹਿੰਦੇ ਕਿ Governor's Address is boring, ਤਾਂ ਹੀ ਖਹਿਰਾ ਸਾਹਿਬ, ਮੈਂ ਕਹਿੰਦਾ ਹਾਂ ਕਿ ਤੁਹਾਨੂੰ ਥੋੜ੍ਹਾ ਜਿਹਾ ਟਵਿਸਟ ਦਿਖਾ ਦੇਈਏ। 11 ਖਿਲਾੜੀ ਹਨ, 11 ਖਿਲਾੜੀ ਕ੍ਰਿਕਟ ਦੀ ਟੀਮ ਵਿਚ ਹੀ ਹੁੰਦੇ ਹਨ। ਅਸੀਂ ਪਹਿਲਾਂ ਕ੍ਰਿਕਟ ਦੇ ਮੈਚ ਦੇਖਦੇ ਹੁੰਦੇ ਸੀ। This is a matter of shame. (ਵਿਘਨ) (ਸ਼ੋਰ)

**ਸਰਦਾਰ ਸੁਖਪਾਲ ਸਿੰਘ ਖਹਿਰਾ :** ਚੇਅਰਮੈਨ ਸਾਹਿਬ, ਨਾਮ ਨਾ ਲਏ ਜਾਣ ਜੀ।

**ਸਰਦਾਰ ਜਸਜੀਤ ਸਿੰਘ ਬੰਨੀ :** (ਵਿਘਨ) ਕੀ ਮੈਂ ** ਦਾ ਨਾਂ ਨਾ ਲਵਾਂ? ਉਸ ਨੂੰ ਤੁਹਾਡੀ ਆਪਣੀ ਸਰਕਾਰ ਨੇ ਬਾਹਰ ਕੱਢ ਦਿੱਤਾ।

**ਸ੍ਰੀ ਸਭਾਪਤੀ :** ਚੇਅਰ ਨਾਲ ਗੱਲ ਕਰੋ ਜੀ।

**ਸਰਦਾਰ ਜਸਜੀਤ ਸਿੰਘ ਬੰਨੀ :** ਕੀ ਮੈਂ ** ਦਾ ਨਾਂ ਨਾ ਲਵਾਂ? ** ਦੀ ਜਿਹੜੀ ਸਾਰੀ ਰੂਪ ਰੇਖਾ ਹੈ... (ਵਿਘਨ) (ਸ਼ੋਰ) ਚੇਅਰਮੈਨ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਆਈ.ਪੀ.ਐਲ. ਸਕੈਮ ਹੋਇਆ। ** ਨੇ ਇੱਕ ਕਨਸੌਰਟੀਅਮ ਬਣਾਈ, ਜਿਥੇ ਆਪਣੀ ਹੀ ਸਟੇਟ ਨੂੰ, ਆਪਣੇ ਹੀ ਸੂਬੇ ਦੀ ਟੀਮ, ਕੇਰਲਾ ਦੀ ਟੀਮ ਨੂੰ ਉਨ੍ਹਾਂ ਨੇ, and he has paid 15 million dollars for consideration of his services. (Interruption)

**ਸ੍ਰੀ ਸਭਾਪਤੀ :** ਬੰਨੀ ਜੀ, ਇੱਕ ਮਿੰਟ। ਰਾਣਾ ਸਾਹਿਬ, ਦੱਸੋ। (ਵਿਘਨ) ਬੰਨੀ ਜੀ, ਬੈਠੋ।

**ਰਾਣਾ ਗੁਰਮੀਤ ਸਿੰਘ ਸੋਢੀ :** ਚੇਅਰਮੈਨ ਸਾਹਿਬ, ਮੈਂ ਕਹਿੰਦਾ ਹਾਂ ਕਿ ਇਨ੍ਹਾਂ ਕੋਲ ਕੋਈ ਇਸ਼ੂ ਨਹੀਂ ਹੈ ਜਾਂ ਇਹ ਆਪਣੇ ਕੰਮਾਂ ਤੇ ਪਰਦਾ ਪਾਉਣਾ ਚਾਹੁੰਦੇ ਹਨ। ਇਹ ਗੱਲਾਂ ਡਿਸਕਸ਼ਨ ਵਿਚ ਕਰਨ ਵਾਲੀਆਂ ਨਹੀਂ ਹਨ। ਇਹ ਹਾਊਸ ਦਾ ਸਮਾਂ ਖਰਾਬ ਕਰ ਰਹੇ ਹਨ। ਆਪਾਂ ਕਿਹੜੇ ਚੱਕਰ ਵਿਚ ਪਏ ਹਾਂ? ਮੈਨੂੰ ਦੱਸੋ ਕਿ what is the end result of discussing these issues? This issue does not belong to the State Government.

---

**Expunged as ordered by the Chair.

**Sardar Jasjit Singh Bunny :** This does relate to the State Government. I have raised the issue of rising prices, mobile bills ...(interruption)... This concerns the poor persons. ...(interruption)... it concerns with my pocket.

**ਸ਼੍ਰੀ ਸਭਾਪਤੀ :** ਬਹਿਸ ਅਲਾਉ ਹੋਈ ਹੈ। ਵੋਟਿੰਗ ਵਿਚ ਪਾਸ ਹੋਵੇ ਜਾਂ ਨਾ ਹੋਵੇ, ਇਹ ਅਲੱਗ ਗੱਲ ਹੈ (ਵਿਘਨ) ਪਰ ਇਸ ਤੇ ਬਹਿਸ ਤਾਂ ਹੋਣੀ ਹੈ। (ਵਿਘਨ)(ਸ਼ੋਰ)

**ਸਰਦਾਰ ਜਸਜੀਤ ਸਿੰਘ ਬੰਨੀ :** ਚੇਅਰਮੈਨ ਸਾਹਿਬ, ਮੈਂ ਕਹਿੰਦਾ ਹਾਂ ਕਿ ਹਿੰਦੁਸਤਾਨ ਦੇ ਅਧਾਰ ਨੂੰ, ਹਿੰਦੁਸਤਾਨ ਦੀ ਇੱਜ਼ਤ ਨੂੰ ਇਨ੍ਹਾਂ ਨੇ ਰੌਂਦ ਕੇ ਰੱਖ ਦਿੱਤਾ ਹੈ। ਕਾਮਨਵੈੱਲਥ ਗੇਮਾਂ ਹੋਈਆਂ (ਵਿਘਨ)(ਸ਼ੋਰ)... Am I not a citizen of this country? ਕੀ ਮੇਰੀ ਇੱਜ਼ਤ ਨਹੀਂ ਹੈ? ਕੀ ਮੇਰੇ ਕੋਲ ਇੱਜ਼ਤ ਨਹੀਂ ਹੈ? ਕੀ ਮੈਂ ਸਿਰ ਚੁੱਕ ਕੇ ਨਹੀਂ ਦੇਖ ਸਕਦਾ? (ਵਿਘਨ) ਕਾਮਨਵੈਲਥ ਗੇਮਜ਼ ਬਾਰੇ ਕਹਿਣਾ ਚਾਹੁੰਦਾ ਹਾਂ। ** ** 8000 ਕਰੋੜ ਰੁਪਏ ਦਾ ਕੌਣ ਹਿਸਾਬ ਦੇਵੇਗਾ? (ਵਿਘਨ) complaint regarding embezzlement of Rs. 1.5 crore for the purchase of badminton ...(interruption)...

**ਸ਼੍ਰੀ ਸਭਾਪਤੀ :** ਬੰਨੀ ਜੀ, ਬੈਠੋ। ਹੁਣ ਜੱਸੀ ਜੀ ਬੋਲਣਗੇ।

**ਸ਼੍ਰੀ ਹਰਮਿੰਦਰ ਸਿੰਘ ਜੱਸੀ :** ਚੇਅਰਮੈਨ ਸਾਹਿਬ, ** **

**ਸ਼੍ਰੀ ਸਭਾਪਤੀ :** ਇਹ ਨੋ ਪੁਆਇੰਟ ਆਫ ਆਰਡਰ ਹੈ। ਬੰਨੀ ਜੀ, ਬੋਲੋ।

**ਸਰਦਾਰ ਜਸਜੀਤ ਸਿੰਘ ਬੰਨੀ :** ਚੇਅਰਮੈਨ ਸਾਹਿਬ, ਦੇਸ਼ ਦਿਨ-ਪ੍ਰਤੀ-ਦਿਨ ਲੁੱਟਿਆ ਜਾ ਰਿਹਾ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ 2ਜੀ ਸਪੈਕਟ੍ਰਮ ਦੀ ਗੱਲ ਹੋਈ। ਇਹ ਕਹਿੰਦੇ ਕਿ ਰੈਲੇਵੈਂਟ ਇਸ਼ੂ ਨਹੀਂ ਹੈ। ਇਹ ਰੈਲੇਵੈਂਟ ਇਸ਼ੂ ਕਿਉਂ ਨਹੀਂ ਹੈ? ਕੀ ਅਸੀਂ ਮੋਬਾਈਲ ਦੇ ਬਿਲਾਂ ਦਾ ਭੁਗਤਾਨ ਨਹੀਂ ਕੀਤਾ ਜੀ? ਕੀ ਅਸੀਂ ਹਿੰਦੁਸਤਾਨ ਦੇ ਸਿਟੀਜ਼ਨ ਨਹੀਂ ਹਾਂ ਜੀ? ਕੀ ਅਸੀਂ ਕੇਂਦਰ ਸਰਕਾਰ ਨੂੰ ਕਰਜ਼ਾ ਮੁਆਫ ਕਰਨ ਲਈ ਹੱਥ ਨਹੀਂ ਜੋੜੇ ਜੀ? ਕੀ ਅਸੀਂ ਇਹ ਨਹੀਂ ਕਿਹਾ ਕਿ ਸਾਡਾ ਪੈਸਾ ਬਰਬਾਦ ਨਾ ਕਰੋ? Do not give it to irresponsible people. Give back our money to us. Get federal system into this state system. The federal system is the need of the hour. It is a case of federalism. ਜਦੋਂ ਪੈਸਿਆਂ ਦੀਆਂ ਧੱਜੀਆਂ ਉਡਾਈਆਂ ਜਾ ਰਹੀਆਂ ਹਨ, ਜਦੋਂ ਸਾਡੀ ਆਪਣੀ ਕਮਾਈ ਦੀਆਂ ਧੱਜੀਆਂ ਉਡਾਈਆਂ ਜਾਂਦੀਆਂ ਹਨ ਤਾਂ ਅਸੀਂ ਕਹਿੰਦੇ ਹਾਂ ਕਿ ਇਹ ਤਾਂ ਸਾਨੂੰ ਮੋੜ ਦਿਉ। ਇੱਕ ਇੰਪਾਰਟੈਂਟ ਕੇਸ ਬਾਰੇ ਦੱਸਣਾ ਚਾਹੁੰਦਾ ਹਾਂ। ਅਖਬਾਰ ਵਿਚ ਆਇਆ ਸੀ। (ਵਿਘਨ)(ਸ਼ੋਰ)

---

**Expunged as ordered by the Chair.

**ਸ਼੍ਰੀ ਸਭਾਪਤੀ :** ਗੱਲ ਸੁਣ ਲਵੋ। ਇੱਕ ਵਾਰੀ ਗੱਲ ਤਾਂ ਸੁਣ ਲਵੋ।

**ਸਰਦਾਰ ਜਸਜੀਤ ਸਿੰਘ ਬੰਨੀ :** ਨਰੇਗਾ ਸਕੀਮ ਜੋ ਬਣੀ ਹੈ, ਉਹ ਪੰਜਾਬ ਵਿਚ ਟੋਟਲੀ ਫੇਲ੍ਹ ਹੋ ਚੁੱਕੀ ਹੈ। (ਵਿਘਨ) ਗੱਲ ਕਰਨੀ ਪੈਂਦੀ ਹੈ ਜਦੋਂ ਸੈਂਟਰ ਦੀ ਸਰਕਾਰ ਉਥੇ ਬੈਠ ਕੇ ਇਹੋ ਜਿਹੀਆਂ ਗੱਲਾਂ ਕਰਦੀ ਹੈ। ਨਰੇਗਾ ਸਕੀਮ ਟੋਟਲੀ ਫੇਲ੍ਹ ਹੋ ਚੁੱਕੀ ਹੈ। 45% of the people leave this scheme in the first 50 days. ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਸਾਰਾ ਕੁਝ ਇੰਟਰਕੁਨੈਕਟਿਡ ਹੁੰਦਾ ਹੈ। ਇਹ ਪੈਸੇ ਜੋ ਉਡ ਰਹੇ ਹਨ, ਇਹ ਹਵਾ ਜੋ ਉਡਦੀ ਹੈ, ਇਹ ਸਾਰਿਆਂ ਲਈ ਕਾਮਨ ਹੁੰਦੀ ਹੈ। ਜੋ ਹਵਾ ਦਿੱਲੀ ਵਿਚ ਹੈ, ਉਹੀ ਹਵਾ ਪੰਜਾਬ ਵਿਚ ਹੈ। (ਵਿਘਨ) ਜਦੋਂ ਅਸੀਂ ਲੁੱਟ ਮਚਾਈ ਹੈ ਤਾਂ ਫਿਰ ਕਿਵੇਂ ਚੱਲੇਗਾ? You are not dealing with 500 crore or 5000 crores of rupees scam but you are dealing with 73 lakhs crores which has been frozen. (interruption). ਚੇਅਰਮੈਨ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੇ ਆਪਣੇ ਕੰਪਟਰੋਲਰ ਐਂਡ ਆਡੀਟਰ ਜਨਰਲ ਨੇ ਕਿਹਾ ਹੈ ਕਿ large sums collected from 2-G spectrum, ਕੰਪਟਰੋਲਰ ਜਨਰਲ ਨੇ ਆਪ ਇਹ ਗੱਲ ਕਹੀ ਹੈ, ਇਹ ਗੱਲ ਦੱਸੀ ਹੈ ਕਿ it is a loss to the exchequer... ਇਹ ਬਹੁਤ ਵੱਡਾ ਧੋਖਾ ਹੋ ਰਿਹਾ ਹੈ। ਇਹ ਪੈਸੇ ਜਾ ਰਹੇ ਹਨ। ਇਹ ਗੱਲ ਕਰਦੇ ਹਨ ਕਿ ਸੈਂਟਰ ਦਾ ਪੈਸਾ, ਸੈਂਟਰ ਦਾ ਪੈਸਾ। ਤੁਸੀਂ ਸਟੇਟ ਦਾ ਪੈਸਾ, ਸਟੇਟ ਦਾ ਪੈਸਾ ਕਹੋ। ਇਹ ਨਾ ਕਹੋ ਕਿ ਸੈਂਟਰ ਦਾ ਪੈਸਾ ਹੈ, (ਵਿਘਨ, ਸ਼ੋਰ) ਇਹ ਜਿਹੜਾ ਪੈਸਾ ਗਿਆ ਹੈ ਇਹ ਸਾਡਾ ਪੈਸਾ ਹੈ, ਕਿਸਾਨਾਂ ਦਾ ਪੈਸਾ ਹੈ, ਜਿਹੜਾ ਕਿਸਾਨ ਦਿਨ ਰਾਤ ਮਿਹਨਤ ਕਰਦਾ ਹੈ ...(ਵਿਘਨ, ਸ਼ੋਰ)...

(ਇਸ ਸਮੇਂ ਵਿਰੋਧੀ ਧਿਰ ਦੇ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਗੈਰ ਇਜਾਜ਼ਤ ਬੋਲ ਰਹੇ ਸਨ।)

ਜਿਹੜਾ ਕਿਸਾਨ ਲੋਕਾਂ ਦਾ ਢਿੱਡ ਭਰਦਾ ਹੈ ਔਰ ਉਸ ਕਿਸਾਨ ਨਾਲ ਇੰਨਾ ਧੋਖਾ ਕਿ 6000 ਕਰੋੜ ਦੇ ਵਿਚੋਂ you are getting back only 1.75%. ਤੁਸੀਂ ਗੱਲ ਕਰਦੇ ਹੋ ਕਿ ਅਸੀਂ ਆਪਣੇ ਹੱਕ ਮੰਗਦੇ ਹਾਂ, ਤੁਸੀਂ ਕਿਹੜੇ ਹੱਕ ਮੰਗਦੇ ਹੋ? (ਵਿਘਨ, ਸ਼ੋਰ)...

**ਰਾਣਾ ਗੁਰਮੀਤ ਸਿੰਘ ਸੋਢੀ :** ਚੇਅਰਮੈਨ ਸਾਹਿਬ, ** **

**ਸ਼੍ਰੀ ਸਭਾਪਤੀ :** ਇਹ ਨੋ ਪੁਆਇੰਟ ਆਫ ਆਰਡਰ ਹੈ।

**ਸਰਦਾਰ ਜਸਜੀਤ ਸਿੰਘ ਬੰਨੀ :** ਜੇ ਤੁਸੀਂ ਸਿਆਣੀ ਗੱਲ ਕਰ ਰਹੇ ਹੋ ਤਾਂ ਦੱਸ ਦਿਉ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ** ** ਅਜਿਹੀਆਂ ਗੱਲਾਂ ਕਰ ਰਿਹਾ ਹੈ, ਤੁਸੀਂ ਟੀ.ਵੀ. ਦੇਖਦੇ ਹੋ, ਸਭ ਕੁਝ ਦੇਖਦੇ ਹੋ your entire party is on the

**Expunged as ordered by the Chair.

[ ਸਰਦਾਰ ਜਸਜੀਤ ਸਿੰਘ ਬੰਨੀ ]

backfoot on all these things. These things matter. ਇਹ ਸਭ ਗੱਲਾਂ ਮੈਟਰ ਕਰਦੀਆਂ ਹਨ। ਇਹ ਗੱਲਾਂ ਪੰਜਾਬ ਦੇ ਲੋਕਾਂ ਤੱਕ ਪਹੁੰਚਣੀਆਂ ਚਾਹੀਦੀਆਂ ਹਨ ਕਿ ਪੰਜਾਬ ਦੇ ਇਕੱਲੇ-ਇਕੱਲੇ ਨੌਜਵਾਨ ਵਾਸਤੇ, ਜਿਸ ਨੇ ਹਿੰਦੁਸਤਾਨ ਦੇ ਵਿਚ ਅੱਗੇ ਆ ਕੇ ਆਪਣੀ ਪੂਰੀ ਸੈਕਰੀਫਾਈਸ ਦੇਣੀ ਹੈ, ਕੁਰਬਾਨੀਆਂ ਦੇਣੀਆਂ ਹਨ, ਉਨ੍ਹਾਂ ਦਾ ਤੁਸੀਂ ਇਹ ਹਾਲ ਕੀਤਾ? (ਵਿਘਨ, ਸ਼ੋਰ)... ਸੋ, ਮੈਂ ਆਪ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਮਜ਼ਾਕ ਉਡਾਇਆ ਹੈ। ਬਜਟ ਤੇ ਡਿਬੇਟ ਵੀ ਕਰ ਲਈ ਪਰ they won't let us talk on this burning issue, this issue which should be talked about, we are talking. ਇਹ ਸਾਰੇ ਇੱਕ-ਇੱਕ ਕਰਕੇ ਤੁਹਾਡੇ ਗਿਆਰ੍ਹਾਂ ਸਕੈਮ ਗਿਣਾ ਦਿੱਤੇ ਹਨ। ਹੋਰ ਦੱਸੋ ਕਿੰਨਾ ਕੁ ਰਹਿ ਗਿਆ ਹੈ? (ਵਿਘਨ, ਸ਼ੋਰ) How many more rupees will be squandered?

**ਸ਼੍ਰੀ ਸਭਾਪਤੀ :** ਬੈਠੋ ਪਲੀਜ਼, ਸਾਰੇ ਬੈਠੋ।

**ਸਰਦਾਰ ਜਸਜੀਤ ਸਿੰਘ ਬੰਨੀ :** ਬੜੇ ਅਫਸੋਸ ਦੀ ਗੱਲ ਹੈ ਕਿ ਇਹ ਦੇਖੋ ** ਬਾਰੇ (ਕੁਝ ਕਾਗਜ਼ ਦਿਖਾਉਂਦੇ ਹੋਏ) ਹੁਣ ਮੈਂ ਤੁਹਾਨੂੰ ਕੀ-ਕੀ ਦੱਸਾਂ? All this is in front of your eyes. ਅੱਜ ਵੀ ਤੁਸੀਂ ਬਾਹਰ ਜਾਵੋਗੇ, ਟੀ.ਵੀ. ਆਨ ਕਰੋਗੇ ਤਾਂ ਤੁਹਾਡੇ ਸਾਰੇ ਆਗੂ, ਸਾਰੇ ਲੀਡਰ ਸਾਹਿਬਾਨ, ਕਟਹਿਰੇ ਵਿਚ ਖੜ੍ਹੇ ਹੋਣਗੇ ਔਰ ਇਹ ਗੱਲ ਕਰ ਰਹੇ ਹੋਣਗੇ ਕਿ ਇਹ ਕਿਸ ਤਰ੍ਹਾਂ ਹੋਇਆ? ...(ਵਿਘਨ, ਸ਼ੋਰ)

(ਇਸ ਸਮੇਂ ਸਰਦਾਰ ਸੁਖਪਾਲ ਸਿੰਘ ਖਹਿਰਾ ਆਪਣੀ ਸੀਟ ਤੇ ਖੜੇ ਹੋ ਕੇ ਬਗੈਰ ਇਜਾਜ਼ਤ ਬੋਲ ਰਹੇ ਸਨ।)

ਚੇਅਰਮੈਨ ਸਾਹਿਬ, ਇੱਕ ਹੱਦ ਹੁੰਦੀ ਹੈ, ਸਬਰ ਦੀ ਇੱਕ ਹੱਦ ਹੁੰਦੀ ਹੈ। ਹਿੰਦੁਸਤਾਨ ਦੀ ਹਿਸਟਰੀ ਵਿਚ ਇੱਕ ਤੋਂ ਬਾਅਦ ਇੱਕ ਸਕੈਮ ਹੋ ਰਿਹਾ ਹੈ ਅਤੇ (ਵਿਘਨ, ਸ਼ੋਰ) ਇਹ ਬੜਾ ਗੰਭੀਰ ਮਸਲਾ ਹੈ। ਚੇਅਰਮੈਨ ਸਾਹਿਬ, ਜਿਹੜਾ ਮਤਾ ਮੈਂ ਲੈ ਕੇ ਆਇਆ ਹਾਂ ਇਹ ਇਸ ਕਰਕੇ ਲੈ ਕੇ ਆਇਆ ਹਾਂ ਕਿ ਪੰਜਾਬ ਸਰਕਾਰ ਨੂੰ ਵੀ ਸੈਂਟਰ ਦੀ ਸਰਕਾਰ ਦੇ ਕੋਲ ਇਸ ਗੱਲ ਦੀ ਅਪੀਲ ਕਰਨੀ ਚਾਹੀਦੀ ਹੈ ਕਿ ਜਿਹੜੇ ਜ਼ਿੰਮੇਵਾਰ ਹਨ, ਉਨ੍ਹਾਂ ਨੂੰ ਪਿੱਛੇ ਪਾਓ ਔਰ ਸਲਾਖਾਂ ਦੇ ਪਿੱਛੇ ਸੁੱਟੋ। ਸੋ, ਮੈਂ ਆਪ ਸਾਰਿਆਂ ਦਾ, ਅੱਜ ਜਿੰਨੀ ਵੀ ਬਹਿਸ ਹੋਈ ਹੈ, ਧੰਨਵਾਦ ਕਰਨਾ ਚਾਹੁੰਦਾ ਹਾਂ ਕਿ ਤੁਸੀਂ ਮੈਨੂੰ ਇਸ ਮਤੇ ਤੇ ਬੋਲਣ ਦਾ ਸਮਾਂ ਦਿੱਤਾ ਹੈ। ਮੈਂ ਬੇਨਤੀ ਕਰਦਾ ਹਾਂ ਕਿ ਇਸ ਮਤੇ ਨੂੰ ਸਰਬਸੰਮਤੀ ਨਾਲ ਪਾਸ ਕਰਨਾ ਚਾਹੀਦਾ ਹੈ। ਬਹੁਤ-ਬਹੁਤ ਧੰਨਵਾਦ। ...ਵਿਘਨ...

(ਇਸ ਸਮੇਂ ਸਦਨ ਵਿਚ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਹਾਜ਼ਰ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਤੋਂ ਬੋਲ ਰਹੇ ਸਨ

**Expunged as ordered by the Chair.

ਅਤੇ ਕੁਝ ਵੀ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)

**ਸ਼੍ਰੀ ਸਭਾਪਤੀ :** ਤੁਸੀਂ ਮਜੀਠੀਆ ਸਾਹਿਬ ਨੂੰ ਇੱਕ ਵਾਰੀ ਸ਼ੁਰੂ ਤਾਂ ਕਰਨ ਦਿਉ। ਫਿਰ ਤੁਹਾਨੂੰ ਵੀ ਬੋਲਣ ਲਈ ਟਾਈਮ ਮਿਲੇਗਾ। ਪਲੀਜ਼ ਬੈਠੋ। ਮੈਂ ਕਿਹਾ ਬੈਠੋ।

**ਸਰਦਾਰ ਬਿਕਰਮ ਸਿੰਘ ਮਜੀਠੀਆ (ਮਜੀਠਾ) :** ਚੇਅਰਮੈਨ ਸਾਹਿਬ, ਮੈਂ ਆਪ ਜੀ ਦਾ ਬਹੁਤ-ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਟੂ ਜੀ ਸਪੈਕਟਰਮ ਅਤੇ ਹੋਰ ਕੈਸ਼ ਫਾਰ ਵੋਟ ਸਕੈਮ ਬਾਰੇ ਜੋ ਮਤਾ ਬੰਨੀ ਜੀ ਲਿਆਏ ਹਨ, ਉਸ ਤੇ ਬੋਲਣ ਲਈ ਮੌਕਾ ਦਿੱਤਾ ਹੈ। ਚੇਅਰਮੈਨ ਸਾਹਿਬ,...

(ਇਸ ਸਮੇਂ ਸਦਨ ਵਿਚ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਹਾਜ਼ਰ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜੇ ਹੋ ਕੇ ਬਿਨਾਂ ਆਗਿਆ ਤੋਂ ਬੋਲ ਰਹੇ ਸਨ ਅਤੇ ਕੁਝ ਵੀ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)

...ਅਸਲ ਵਿਚ, ਕੇਂਦਰ ਸਰਕਾਰ ਕੋਲੋਂ ਇਹ ਮੰਗ ਕਰਨੀ ਕਿ ਤੁਸੀਂ ਇਨ੍ਹਾਂ ਨੂੰ ਸਜ਼ਾ ਦੇ ਦਿਉ ਜਿਨ੍ਹਾਂ ਨੇ ਘਪਲੇ ਕੀਤੇ, ਇਹ ਤਾਂ ਮੱਝ ਅੱਗੇ ਬੀਨ ਵਜਾਉਣ ਵਾਲੀ ਗੱਲ ਹੈ। ...ਵਿਘਨ ...ਜਿਵੇਂ ਮੱਝ ਅੱਗੇ ਬੀਨ ਵਜਾਉਣ ਦਾ ਕੋਈ ਅਸਰ ਨਹੀਂ, ਬਿਲਕੁਲ ਉਸੇ ਤਰ੍ਹਾਂ ਹੀ ਇਨ੍ਹਾਂ ਉਤੇ ਵੀ ਕੋਈ ਅਸਰ ਨਹੀਂ ਹੈ। ਚੇਅਰਮੈਨ ਸਾਹਿਬ, ਬੜੇ ਅਫਸੋਸ ਨਾਲ ਇਹ ਗੱਲ ਕਹਿਣੀ ਪੈਂਦੀ ਹੈ ਕਿ ਇੰਨਾ ਸੰਜੀਦਗੀ ਵਾਲਾ ਮੁੱਦਾ ਹੋਵੇ... (ਵਿਘਨ)... ਚੇਅਰਮੈਨ ਸਾਹਿਬ, ਇੱਕ ਰੁਪਏ ਦੀ ਠੱਗੀ ਹੋਵੇ (ਵਿਘਨ)

**ਸ਼੍ਰੀ ਸਭਾਪਤੀ :** ਇੱਕ ਵਾਰੀ ਤੁਸੀਂ ਇਨ੍ਹਾਂ ਨੂੰ ਬੋਲਣ ਤਾਂ ਦਿਉ, ਤੁਹਾਨੂੰ ਵੀ ਸਾਰਿਆਂ ਨੂੰ ਟਾਈਮ ਮਿਲੇਗਾ। ਜਿਨ੍ਹਾਂ ਦਾ ਇੱਕ ਵਾਰੀ ਨਾਂ ਲੈ ਦਿੱਤਾ ਉਨ੍ਹਾਂ ਨੂੰ ਬੋਲ ਲੈਣ ਦਿਉ। ਫਿਰ ਤੁਹਾਡੀ ਵਾਰੀ ਆ ਜਾਵੇਗੀ। ਬਰਾੜ ਸਾਹਿਬ, ਤੁਸੀਂ ਬੈਠੋ, ਮੈਂ ਬਿਕਰਮ ਜੀ ਨੂੰ ਬੋਲਣ ਲਈ ਟਾਈਮ ਦਿੱਤਾ ਹੋਇਆ ਹੈ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਚੇਅਰਮੈਨ ਸਾਹਿਬ, ਬੜੇ ਅਫਸੋਸ ਦੇ ਨਾਲ ਕਹਿਣਾ ਪੈਂਦਾ ਹੈ ਕਿ ਸਾਨੂੰ ਸਾਰਿਆਂ ਨੂੰ, ਦੇਸ਼ ਭਰ ਵਿਚ ਚੁਣੇ ਹੋਏ ਨੁਮਾਇੰਦਿਆਂ ਨੂੰ, ਲੋਕਾਂ ਰਾਹੀਂ ਇਸ ਲਈ ਵਿਧਾਨ ਸਭਾ ਵਿਚ ਭੇਜਿਆ ਜਾਂਦਾ ਹੈ ਤਾਂ ਕਿ ਅਸੀਂ ਉਨ੍ਹਾਂ ਦੀਆਂ ਦੁੱਖ ਤਕਲੀਫਾਂ ਬਾਰੇ ਵਿਧਾਨ ਸਭਾ ਵਿਚ ਜ਼ਿਕਰ ਕਰੀਏ, ਫਿਕਰ ਕਰੀਏ। ਮਗਰ, ਚੇਅਰਮੈਨ ਸਾਹਿਬ, ਇਹ ਕਾਂਗਰਸ ਪਾਰਟੀ ਵਾਲੇ, ਇਹ ਇਨੇ ਮੌਕਾ ਪ੍ਰਸਤ ਅਤੇ ਮਤਲਬ ਪ੍ਰਸਤ ਲੋਕ ਹਨ...

**ਸ਼੍ਰੀ ਬ੍ਰਹਮ ਮਹਿੰਦਰਾ :** ਪੁਆਇੰਟ ਆਫ ਆਰਡਰ, ਚੇਅਰਮੈਨ ਸਾਹਿਬ। ਚੇਅਰਮੈਨ ਸਾਹਿਬ, ਬਹੁਤ-ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਪੁਆਇੰਟ ਆਫ ਆਰਡਰ ਤੇ ਬੋਲਣਾ ਅਲਾਓ ਕਰ ਦਿੱਤਾ ਹੈ। ਗੱਲ ਇਹ ਹੈ ਕਿ ਇਹ ਬੜੀ ਸੀਰੀਅਸ ਗੱਲ ਚੱਲ

[ ਸ਼੍ਰੀ ਬ੍ਰਹਮ ਮਹਿੰਦਰਾ ]

ਰਹੀ ਹੈ। ਅਸੀਂ ਜਿਸ ਵੇਲੇ ਵਾਕ ਆਊਟ ਕਰ ਗਏ ਅਤੇ ਸਾਡੇ ਦੁਬਾਰਾ ਆਉਣ ਤੋਂ ਬਾਅਦ ਵੀ ਕੁਝ ਨਾਂ, ਜਿਹੜੇ ਬੰਨੀ ਜੀ ਨੇ ਲਏ ਹਨ, ਮੈਂ ਇਹ ਚਾਹੁੰਦਾ ਹਾਂ,. ਮੈਂ ਬਿਕਰਮ ਜੀ ਦੇ ਬੋਲਣ ਤੋਂ ਪਹਿਲਾਂ ਵੀ ਤੁਹਾਨੂੰ ਪੁਆਇੰਟ ਆਫ ਆਰਡਰ ਤੇ ਰਿਕੁਐਸਟ ਕਰ ਰਿਹਾ ਸੀ ਕਿ ਜਿਹੜੇ ਇਸ ਹਾਊਸ ਵਿਚ ਮੌਜੂਦ ਨਹੀਂ ਹਨ, ਜਿਸ ਤਰ੍ਹਾਂ ** ਜੀ ਦਾ ਨਾਂ ਲਿਆ, ** ਦਾ ਲਿਆ, ** ਦਾ ਨਾਂ ਲਿਆ ਜਾਂ ਹੋਰ ਵੀ ਇਨ੍ਹਾਂ ਨੇ ਕਿਸੇ ਦਾ ਨਾਂ ਲਿਆ ਹੈ, ਜਿੰਨੇ ਵੀ ਨਾਂ ਇਨ੍ਹਾਂ ਦੁਆਰਾ ਲਏ ਗਏ ਹਨ ਉਹ ਨਾਂ ਕਿਰਪਾ ਕਰਕੇ ਕਾਰਵਾਈ ਵਿਚੋਂ ਕੱਟ ਦਿੱਤੇ ਜਾਣ।

**ਸ਼੍ਰੀ ਸਭਾਪਤੀ :** ਉਹ ਨਾਂ ਐਕਸਪੰਜ ਕਰ ਦਿਉ। ਉਹ ਨਾਂ ਕੱਟ ਦਿੱਤੇ ਜਾਣ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਚੇਅਰਮੈਨ ਸਾਹਿਬ, ਇਹ ਬੜੇ ਅਫਸੋਸ ਦੀ ਗੱਲ ਹੈ ਕਿ ਇਹ ਮੇਰੇ ਅੰਕਲ ਸਰਦਾਰ ਅਵਤਾਰ ਸਿੰਘ ਬਰਾੜ, ਇਹ ਜਿੰਨੇ ਵੀ ਮੈਂਬਰ ਸਾਹਿਬਾਨ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਮੂਹਰਲੀ ਕਤਾਰ ਵਿਚ ਬੈਠੇ ਹਨ, ਇਹ ਸਾਰੇ ਹੀ ਮੇਰੇ ਬਜ਼ੁਰਗਾਂ ਦੇ ਸਮਾਨ ਹਨ। ਮਗਰ ...(ਵਿਘਨ)... ਇਹ ਇਕੱਲੇ ਜੱਸੀ ਜੀ ਨਹੀਂ, ਸਾਰੇ ਹੀ ਮੇਰੇ ਸਤਿਕਾਰਯੋਗ ਹਨ। ਮਗਰ ਜੇ ਇੰਨੇ ਸੰਜੀਦਗੀ ਭਰੇ ਅਤੇ ਗੰਭੀਰ ਮੁੱਦੇ ਤੇ ਵਿਧਾਨ ਸਭਾ ਵਿਚ ਵਿਚਾਰ ਹੋ ਰਿਹਾ ਹੈ ਅਤੇ ਵਿਧਾਨ ਸਭਾ ਨੇ ਇਸ ਮਤੇ ਨੂੰ ਪਾਸ ਕਰਕੇ ਕੇਂਦਰ ਸਰਕਾਰ ਨੂੰ ਭੇਜਣਾ ਹੈ ਤਾਂ ਉਸ ਤੇ ਜਿਸ ਤਰੀਕੇ ਦਾ ਰਵੱਈਆ ਅਪਣਾਇਆ ...(ਵਿਘਨ)... ਜਾ ਰਿਹਾ ਹੈ, ਉਸ ਤੋਂ, ਚੇਅਰਮੈਨ ਸਾਹਿਬ, ਇਹ ਗੱਲ ਬੜੀ ਸਪੱਸ਼ਟ ਹੈ ਕਿ ਘਪਲਿਆਂ ਵਿਚ ਇਹ ਵਿਸ਼ਵਾਸ ਰੱਖਦੇ ਹਨ ਅਤੇ ਦੋਸ਼ੀਆਂ ਨੂੰ ਸਜ਼ਾ ਦਿਵਾਉਣ ਵਿਚ ਇਹ ਕੋਈ ਵਿਸ਼ਵਾਸ ਨਹੀਂ ਰਖਦੇ। ਚੇਅਰਮੈਨ ਸਾਹਿਬ, ਇਨ੍ਹਾਂ ਨੇ ਗੱਲ ਕੀਤੀ ਕਿ ...ਵਿਘਨ...

**ਸ਼੍ਰੀ ਸਭਾਪਤੀ :** ਤੁਸੀਂ ਉਨ੍ਹਾਂ ਨੂੰ ਇੱਕ ਵਾਰੀ ਆਪਣੀ ਗੱਲ ਤਾਂ ਮੁਕਾ ਲੈਣ ਦਿਉ, ਫਿਰ ਤੁਹਾਨੂੰ ਵੀ ਬੋਲਣ ਲਈ ਟਾਈਮ ਦਿਆਂਗਾ। ਤੁਸੀਂ ਬੈਠੋ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਇਸ ਮਤੇ ਦਾ ਪੰਜਾਬ ਦੇ ਲੋਕਾਂ ਨਾਲ ਮਤਲਬ ਨਹੀਂ। ਚੇਅਰਮੈਨ ਸਾਹਿਬ, ਪੰਜਾਬ ਦੇ ਖਜ਼ਾਨੇ ਵਿਚ ਜੋ ਪੈਸਾ ਜਮ੍ਹਾਂ ਹੁੰਦਾ ਹੈ, ਦਿੱਲੀ ਦੇ ਖਜ਼ਾਨੇ ਵਿਚ ਜਿਹੜੇ ਪੈਸੇ ਜਮ੍ਹਾਂ ਹੁੰਦੇ ਹਨ, ਚੇਅਰਮੈਨ ਸਾਹਿਬ, ਉਹ ਪੰਜਾਬ ਦੇ, ਤੁਹਾਡੀ ਅਤੇ ਮੇਰੀ ਕਮਾਈ ਦੇ ਪੈਸੇ ਜਮ੍ਹਾਂ ਹੁੰਦੇ ਹਨ। ਅੱਜ ਇਹ ਕਹਿ ਦੇਣਾ ਬਿਲਕੁਲ ਵਾਜ਼ਬ ਹੈ ਕਿ ਲੋਕਾਂ ਦੀ ਕਮਾਈ ਦੀ ਲੁੱਟ ਹੋ ਰਹੀ ਹੈ। ਦਿੱਲੀ ਵਿਚ ਬੈਠੇ ਹੁਕਮਰਾਨ ਜਿਹੜੀ ਖਜ਼ਾਨੇ ਦੀ ਲੁੱਟ ਖਸੁੱਟ ਕਰ ਰਹੇ ਹਨ, ਜੇਕਰ ਆਪਾਂ ਉਸ ਦਾ ਜ਼ਿਕਰ ਨਾ ਕਰੀਏ, ਉਸ ਦਾ ਫਿਕਰ ਨਾ ਕਰੀਏ ਤਾਂ ਇਹ ਬਿਲਕੁਲ ਗਲਤ ਗੱਲ ਹੈ। ਬੜੇ ਅਫਸੋਸ ਨਾਲ ਇਹ ਗੱਲ ਕਹਿਣੀ ਪੈਂਦੀ ਹੈ ਕਿ ਅੱਜ ਦੁਨੀਆਂ ਭਰ ਵਿਚ ਇਨ੍ਹਾਂ ਦੀਆਂ ਕਾਰਵਾਈਆਂ ਕਰਕੇ ਸਾਡਾ ਸਿਰ ਸ਼ਰਮਸਾਰ ਹੋਇਆ ਹੈ। ਜਿਵੇਂ ਮੈਂ ਪਹਿਲਾਂ ਵੀ ਜ਼ਿਕਰ ਕੀਤਾ ਸੀ, ਉਦੋਂ ਵੀ ਇਨ੍ਹਾਂ ਨੇ ਰੌਲਾ ਪਾ ਦਿੱਤਾ ਸੀ, ਮਗਰ ਮੈਂ ਅਸਲੀਅਤ ਬਿਆਨ ਕਰਨ ਤੋਂ ਫਿਰ ਵੀ ਨਹੀਂ ਹੱਟ ਸਕਦਾ। ਲਸ਼ਕਰੇ

---

**Expunged as ordered by the Chair.

ਤੋਇਬਾ ਦਾ ਜ਼ਿਕਰ ਆਉਂਦਾ ਹੈ ਜਦੋਂ 26/11 ਮੁੰਬਈ ਦੇ ਅਟੈਕ ਹੋਏ ਹਨ... ਜਦੋਂ ਅਲਕਾਇਦਾ ਦਾ ਨਾਂ ਆਉਂਦਾ ਹੈ ਤਾਂ ਅਮਰੀਕਾ ਦਾ ਨਾਂ ਲਿਆ ਜਾਂਦਾ ਹੈ। ਇਸੇ ਤਰ੍ਹਾਂ ਜਿੰਨੀ ਲੁੱਟ-ਖਸੁੱਟ ਇੰਡੀਆ ਵਿਚ ਹੋਈ ਹੈ, ਉਸ ਵਿਚ ਸਭ ਤੋਂ ਪਹਿਲਾਂ ਜੇਕਰ ਕਿਸੇ ਦਾ ਨਾਂ ਆਉਂਦਾ ਹੈ ਤਾਂ, ਉਹ ** ** ਦਾ ਆਉਂਦਾ ਹੈ। (ਟਰੈਜ਼ਰੀ ਬੈਂਚਾਂ ਵੱਲੋਂ ਥੰਪਿੰਗ) ਅੱਜ ਬੱਚਾ-ਬੱਚਾ ਇਸ ਗੱਲ ਤੋਂ ਵਾਕਫ ਹੈ ਕਿ 2-ਜੀ ਸਪੈਕਟਰਮ ਘੁਟਾਲਾ ਕਰਨ ਪਿੱਛੇ ਜੇਕਰ ਕਿਸੇ ਦਾ ਹੱਥ ਹੈ ਤਾਂ ਉਹ ** ** ਦਾ ਹੈ। ਅੱਜ ਬੱਚੇ-ਬੱਚੇ ਨੂੰ ਇਸ ਗੱਲ ਦੀ ਸਮਝ ਹੈ ਕਿ ਜਦੋਂ ਆਪਣੀ ਸਰਕਾਰ ਬਚਾਉਣ ਲਈ ਵਿਦੇਸ਼ੀ ਤਾਕਤਾਂ ਅੱਗੇ ਗੋਡੇ ਟੇਕਣ ਲਈ ਜਾਂ ਵਿਦੇਸ਼ੀ ਤਾਕਤਾਂ ਅੱਗੇ ਵਿਕ ਜਾਣ ਦੀ ਕੋਈ ਪ੍ਰਥਾ ਕਿਸੇ ਨੇ ਸ਼ੁਰੂ ਕੀਤੀ ਹੈ ਜਾਂ ਪਾਰਲੀਮੈਂਟ ਵਿਚ ਪੈਸੇ ਲੈਣ ਦੀ ਕੋਈ ਪਿਰਤ ਪਾਈ ਹੈ ਤਾਂ ਉਹ ਵੀ ** ** ਦੇ ਲੋਕ ਹਨ।...

**ਸ਼੍ਰੀ ਸਭਾਪਤੀ :** ਇਹ ** ** ਲਫ਼ਜ਼ ਐਕਸਪੰਜ ਕਰ ਦਿਉ।

**ਸਰਦਾਰ ਸ਼ੇਰ ਸਿੰਘ ਗਾਗੋਵਾਲ :** ਚੇਅਰਮੈਨ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ਕਿ...

**ਸ਼੍ਰੀ ਸਭਾਪਤੀ :** ਗਾਗੋਵਾਲ ਜੀ, ਬੈਠੋ। ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਮਜੀਠੀਆ ਜੀ ਤੁਸੀਂ ਜਾਰੀ ਰੱਖੋ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਘੁਟਾਲਿਆਂ ਦੇ ਖਿਲਾੜੀਆਂ ਦਾ ਜ਼ਿਕਰ ਬੰਨੀ ਜੀ ਨੇ ਕੀਤਾ ਹੈ। ਸਾਰੇ ਦੇਸ਼ ਦੇ ਖਜ਼ਾਨੇ ਨੂੰ ਲੁੱਟ ਕੇ ਇਨ੍ਹਾਂ ਦੇ ਕੁਝ ਚੁਨਿੰਦੇ ਲੋਕਾਂ ਨੇ ਸਵਿੱਸ ਬੈਂਕਾਂ ਵਿਚ ਪੈਸਾ ਜਮ੍ਹਾਂ ਕਰਵਾਇਆ। ਅਮਰੀਕਾ ਦੇ ਕੁਝ ਵਿਅਕਤੀਆਂ ਨੇ ਵੀ ਕਰਵਾਇਆ ਸੀ। ਮਗਰ ਅਮਰੀਕਾ ਨੇ ਆਪਣੇ ਦੇਸ਼ ਦੇ ਲੋਕਾਂ ਦੇ ਨਾਵਾਂ ਦਾ ਪਤਾ ਕਰਕੇ ਉਨ੍ਹਾਂ ਦੇ ਖਿਲਾਫ ਐਕਸ਼ਨ ਸ਼ੁਰੂ ਕਰ ਦਿੱਤਾ। ਮਗਰ ਬੜੇ ਅਫਸੋਸ ਦੀ ਗੱਲ ਹੈ ਕਿ ਜਦੋਂ ਸੁਪਰੀਮ ਕੋਰਟ ਵੀ ਅਜਿਹੇ ਲੋਕਾਂ ਦੇ ਨਾਂ ਮੰਗ ਰਹੀ ਹੈ ਤਾਂ ਦਿੱਲੀ ਦੀ ਕਾਂਗਰਸ ਸਰਕਾਰ ਅਤੇ ਕੇਂਦਰ ਦੀ ਯੂ.ਪੀ.ਏ. ਸਰਕਾਰ ਕਹਿ ਰਹੀ ਹੈ ਕਿ ਅਸੀਂ ਤੁਹਾਨੂੰ ਉਨ੍ਹਾਂ ਦੇ ਨਾਂ ਨਹੀਂ ਦੱਸ ਸਕਦੇ, ਸਾਡੀ ਮਜ਼ਬੂਰੀ ਹੈ। ਇਨ੍ਹਾਂ ਦੀ ਕੀ ਮਜ਼ਬੂਰੀ ਹੈ? ਇਹ ਤਾਂ ਉਹ ਗੱਲ ਹੋਈ, 'ਵਾਰਸ ਸ਼ਾਹ ਨਾ ਆਦਤਾਂ ਜਾਂਦੀਆਂ ਨੇ, ਭਾਵੇਂ ਕੱਟੀਏ ਪੋਰੀਆਂ ਪੋਰੀਆਂ ਜੀ।' ਬਰਾੜ ਸਾਹਿਬ, ਜਦੋਂ ਅਜ਼ਾਦੀ ਮਿਲੀ ਸੀ, ਉਸ ਵੇਲੇ ਦੀ ਗੱਲ ਸੁਣ ਲਵੋ : 'ਬਾਤ ਨਿਕਲੇਗੀ ਤੋ ਬੜੀ ਦੂਰ ਤੱਕ ਜਾਏਗੀ।' 1947 ਦੀ ਗੱਲ ਸੁਣ ਲਵੋ। ਉਸ ਸਮੇਂ ਕਾਂਗਰਸ ਪਾਰਟੀ ਦੇ ਪਹਿਲੇ ਪ੍ਰਧਾਨ ਮੰਤਰੀ, ਜੇਕਰ ਮੈਂ ਨਾਂ ਲਿਆ ਤਾਂ ਫਿਰ ਇਹ ਰੌਲਾ ਪਾਉਣਗੇ ਕਿ ਨਾਂ ਲੈਂਦਾ ਹੈ, ਇਸ ਕਰਕੇ ਜਨਾਬ ਮੈਂ ਨਾਂ ਨਹੀਂ ਲੈਂਦਾ, ਇਹ ਨਾਂ ਅਖਬਾਰਾਂ ਨੇ ਲਿਆ ਹੈ। ਮੈਂ ਅਖਬਾਰ ਦੀ ਕਟਿੰਗ ਵੀ ਲਿਆਇਆ ਹਾਂ। ਕਿਉਂਕਿ ਖਹਿਰਾ ਸਾਹਿਬ ਨੂੰ ਤਾਂ ਕੇਵਲ ਅਖਬਾਰਾਂ ਪੜ੍ਹ ਕੇ ਹੀ ਪਤਾ ਲੱਗਦਾ ਹੈ, ਨਹੀਂ ਤਾਂ ਇਨ੍ਹਾਂ ਨੂੰ ਪਤਾ ਹੀ ਨਹੀਂ ਰਹਿੰਦਾ

---

**Expunged as ordered by the Chair.

[ ਸਰਦਾਰ ਬਿਕਰਮ ਸਿੰਘ ਮਜੀਠੀਆ ]

ਕਿ ਕੋਈ ਨਾਂ ਕਿਵੇਂ ਲਈ ਜਾਂਦਾ ਹੈ। ਜਿਹੜੀ ਗੱਲ ਦਾ ਮੈਂ ਜ਼ਿਕਰ ਕਰ ਰਿਹਾ ਹਾਂ, ਬਰਾੜ ਸਾਹਿਬ, (ਸਰਦਾਰ ਅਵਤਾਰ ਸਿੰਘ ਬਰਾੜ ਵੱਲ ਇਸ਼ਾਰਾ) ਉਸ ਵੱਲ ਵੀ ਮਾੜਾ-ਮੋਟਾ ਫਿਕਰ ਕਰੋ...

**ਸਰਦਾਰ ਅਵਤਾਰ ਸਿੰਘ ਬਰਾੜ :** ਚੇਅਰਮੈਨ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ।

**ਸ਼੍ਰੀ ਸਭਾਪਤੀ :** ਮਜੀਠੀਆ ਜੀ, ਜ਼ਰਾ ਬੈਠੋ, ਬਰਾੜ ਸਾਹਿਬ ਦਾ ਪੁਆਇੰਟ ਆਫ ਆਰਡਰ ਹੈ।

**ਸਰਦਾਰ ਅਵਤਾਰ ਸਿੰਘ ਬਰਾੜ :** ਚੇਅਰਮੈਨ ਸਾਹਿਬ, ਪਹਿਲੀ ਗੱਲ ਤਾਂ ਇਹ ਹੈ ਕਿ ਮੇਰਾ ਅਜ਼ੀਜ਼ ਬਿਕਰਮ ਸਿੰਘ ਜੀ ਨਾਲ ਜ਼ਾਤੀ ਤੌਰ ਤੇ ਪਿਆਰ ਹੈ, ਮੈਂ ਇਸ ਤੋਂ ਝਿਜਕਦਾ ਨਹੀਂ। ਤੁਹਾਡੇ ਸਾਹਮਣੇ ਉਨ੍ਹਾਂ ਨੇ ਕਿਹਾ ਅਗਲੀ ਕਤਾਰ ਵਿਚ ਬੈਠੇ ਹੋਏ ਸਾਰੇ ਮੇਰੇ ਬਜ਼ੁਰਗ ਹਨ। ਮੈਂ ਇਸ ਗੱਲ ਨੂੰ ਵੀ ਸਵੀਕਾਰ ਕਰਦਾ ਹਾਂ। ਪਰ ਉਧਰ (ਟਰੈਜ਼ਰੀ ਬੈਂਚਾਂ ਵੱਲ ਇਸ਼ਾਰਾ) ਜਿਹੜੇ ਸਿਆਣੇ ਬੈਠੇ ਸਨ, ਉਹ ਤਾਂ ਚਲੇ ਗਏ ਹਨ ਅਤੇ ** ** ਨੂੰ ਸਾਡੇ ਤੇ ਤੁਹਾਡੇ ਪੇਸ਼ ਪਾ ਗਏ ਹਨ।

(ਸਰਦਾਰ ਬਿਕਰਮ ਸਿੰਘ ਮਜੀਠੀਆ ਵੱਲੋਂ ਵਿਘਨ...)

**ਸ਼੍ਰੀ ਸਭਾਪਤੀ :** ਬਰਾੜ ਸਾਹਿਬ, ਤੁਸੀਂ ਆਪਣੀ ਗੱਲ ਪੂਰੀ ਕਰੋ। ਮਜੀਠੀਆ ਜੀ, ਪਹਿਲਾਂ ਉਨ੍ਹਾਂ ਦੀ ਗੱਲ ਸੁਣ ਲਵੋ। ** ਸ਼ਬਦ ਕੱਟ ਦਿਉ।

**ਸਰਦਾਰ ਅਵਤਾਰ ਸਿੰਘ ਬਰਾੜ :** ਚੇਅਰਮੈਨ ਸਾਹਿਬ, ਪਹਿਲਾਂ ਇਨ੍ਹਾਂ ਨੂੰ ਚੁੱਪ ਕਰਾਉ ਜੀ। ਮੇਰੀ ਅਗਲੀ ਬੇਨਤੀ ਹੈ ਕਿ ਜੇ ਬਜ਼ੁਰਗ ਨੇ ਕਿਹਾ ਹੈ ਤਾਂ ਕਾਕਾ ਮੰਨਦਾ ਨਹੀਂ ਹੈ। ਉਸ ਨੇ ਕਿਹਾ ਹੈ ਕਿ ਕਾਂਗਰਸ ਪਾਰਟੀ ਨੇ ਆਹ ਕੀਤਾ, ਔਹ ਕੀਤਾ। ਕਾਂਗਰਸ ਪਾਰਟੀ ਉਹ ਪਾਰਟੀ ਹੈ, ਜਦੋਂ ਸਾਡੀ ਲੜਾਈ ਗੁਆਂਢੀ ਮੁਲਕ ਨਾਲ ਚੱਲ ਰਹੀ ਸੀ ਤਾਂ ਇੱਕ ਪਾਸੇ ਅਮਰੀਕਾ ਨੇ ਕਿਹਾ ਸੀ ਕਿ ਸਾਡਾ ਬੇੜਾ ਆ ਰਿਹਾ ਹੈ, ਦੂਜੇ ਪਾਸੇ ਚੀਨ ਨੇ ਕਿਹਾ ਸੀ ਕਿ ਸਾਡਾ ਵੀ ਬੇੜਾ ਆਉਂਦਾ ਹੈ, ਉਸ ਵਕਤ ਸਾਡੇ ਦੇਸ਼ ਦੇ ਪ੍ਰਧਾਨ ਮੰਤਰੀ ਨੇ ਕਿਹਾ ਸੀ...

(ਇਸ ਸਮੇਂ ਸ਼੍ਰੀ ਜਗਦੀਸ਼ ਸਾਹਨੀ ਬਿਨਾਂ ਆਗਿਆ ਤੋਂ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲ ਰਹੇ ਸੀ ਜੋ ਕਿ ਸਾਫ ਸੁਣਾਈ ਨਹੀਂ ਸੀ ਦੇ ਰਿਹਾ।)

ਚੇਅਰਮੈਨ ਸਾਹਿਬ, ਇਨ੍ਹਾਂ ਨੂੰ ਚੁੱਪ ਕਰਾਓ ਜੀ। (ਸ਼੍ਰੀ ਜਗਦੀਸ਼ ਸਾਹਨੀ ਵੱਲ ਇਸ਼ਾਰਾ) ਇਨ੍ਹਾਂ ਨੂੰ ਪਾਰਟੀ ਵਿਚੋਂ ਕੱਢ ਦਿੱਤਾ ਸੀ, ਫਿਰ ਲੈ ਲਿਆ, ਗਲਤੀ ਕਰ ਲਈ। ਪਰ ਚਲੋ, ਇਹ ਤਾਂ ਤੁਹਾਡੀ ਪਾਰਟੀ ਦੀ ਮਰਜ਼ੀ ਹੈ, ਇਹ ਤੁਹਾਡੀ ਪਾਰਟੀ ਦਾ ਫੈਸਲਾ

**Expunged as ordered by the Chair.

ਹੈ। ਚੇਅਰਮੈਨ ਸਾਹਿਬ, ਇਹ ਉਹੀ ਪਾਰਟੀ ਹੈ, ਜਿਸਦੇ ਪ੍ਰਧਾਨ ਮੰਤਰੀ ਨੇ ਕਿਹਾ ਸੀ ਕਿ ਚਾਹੇ ਅਮਰੀਕਾ ਆ ਜਾਵੇ, ਚਾਹੇ ਚੀਨ ਆ ਜਾਵੇ, ਦੇਸ਼ ਦੀਆਂ ਕਦਰਾਂ-ਕੀਮਤਾਂ ਤੇ ਕਿਸੇ ਮੁਲਕ ਅੱਗੇ ਝੁਕਿਆ ਨਹੀਂ ਜਾ ਸਕਦਾ। ਇਹ ਸਾਡੀ ਪਾਰਟੀ ਦਾ ਸ਼ਾਨਾਮੱਤੀ ਇਤਿਹਾਸ ਹੈ। ** **

**ਸ਼੍ਰੀ ਸਭਾਪਤੀ :** ਹਾਂ ਜੀ, ਵਜ਼ੀਰ ਸਾਹਿਬ, ਕਾਲੀਆ ਸਾਹਿਬ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ) :** ਬੜੇ ਸੂਝਵਾਨ ਮੈਂਬਰ ਹਨ, ਬਰਾੜ ਸਾਹਿਬ। ਚੇਅਰਮੈਨ ਸਾਹਿਬ, ** **

**ਸ਼੍ਰੀ ਸਭਾਪਤੀ :** ਹਾਂ ਜੀ, ਮਜੀਠੀਆ ਜੀ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਚੇਅਰਮੈਨ ਸਾਹਿਬ, ਪਿਛਲੀ ਵੇਰ ਜਦੋਂ ਵਿਧਾਨ ਸਭਾ ਦੇ ਬਜਟ ਵਿਚ ਬਾਈਕਾਟ ਹੋਇਆ ਤਾਂ ਕੈਪਟਨ ਸਾਹਿਬ ਦੀ ਬੜੀ ਨਿਖੇਧੀ ਹੋਈ ਅਤੇ ਆਹ ਮੇਰੇ ਅੰਕਲ ਨੂੰ ਵੀ ਬੜਾ ਦੁੱਖ ਹੋਇਆ, ਕਿਉਂਕਿ, ਚੇਅਰਮੈਨ ਸਾਹਿਬ, ਅੱਜ ਤੱਕ ਦਾ ਇਹ ਰਿਕਾਰਡ ਰਿਹਾ ਹੈ ਕਿ ਕਦੇ ਵੀ ਕਿਸੇ ਬਜਟ ਦਾ ਬਾਈਕਾਟ ਨਹੀਂ ਹੋਇਆ ਅਤੇ ਕਦੇ ਬਹਿਸ ਤੋਂ ਭੱਜੇ ਨਹੀਂ, ਦਲੀਲ ਨਾਲ ਗੱਲ ਕੀਤੀ ਹੈ। ਸ਼ੁਕਰ ਹੈ, ਅੱਜ ਉਹ ਨਹੀਂ ਆਏ, ਨਹੀਂ ਤਾਂ ਕਈਆਂ ਨੂੰ ਅੱਜ ਫਿਰ ਮਜਬੂਰਨ ਭੱਜਣਾ ਪੈਣਾ ਸੀ। ਇਹ ਤਾਂ ਬੀਬੀ ਜੀ ਦਾ ਮੈਂ ਧੰਨਵਾਦ ਕਰਦਾ ਹਾਂ ਕਿ ਜਿਨ੍ਹਾਂ ਨੇ ਆਪਣੀ ਲੀਡਰਸ਼ਿਪ ਡਿਵੈਲਪ ਕੀਤੀ ਹੈ ਅਤੇ ਅੱਜ ਅਸਲੀਅਤ ਅਤੇ ਸੱਚਾਈ ਸੁਣਨ ਲਈ ਇੱਥੇ ਬੈਠੇ ਹਨ। ਜੇ, ਚੇਅਰਮੈਨ ਸਾਹਿਬ, ਤੁਸੀਂ ਇਜਾਜ਼ਤ ਦੇਵੋ ਤਾਂ ਮੈਂ ਕਹਿਣਾ ਚਾਹੁੰਦਾ ਹਾਂ ਪਰ ਇਨ੍ਹਾਂ ਨੇ ** । ਮੈਂ ਨਹੀਂ ਚਾਹੁੰਦਾ ਕਿ ਇਹ ਰੌਲਾ ਪਾਉਣ ਮਗਰ ਮਜ਼ਬੂਰਨ ਇਨ੍ਹਾਂ ਨੇ ਰੌਲਾ ਪਾ ਲੈਣਾ ਹੈ। ਇੱਕ ਵਾਰੀ ਮੈਨੂੰ ਯਾਦ ਹੈ ਕਿ ਦੋ-ਢਾਈ ਸਾਲ ਪਹਿਲਾਂ ਖਹਿਰਾ ਸਾਹਿਬ ਨੇ ਮੋਬਾਇਲ ਕੱਢਿਆ ਅਤੇ ਕਹਿੰਦੇ ਕਿ ਘਰ-ਘਰ ਮੈਸਿਜ ਜਾ ਰਿਹਾ ਹੈ। ਇਨ੍ਹਾਂ ਨੇ ਸਾਡੀ ਪਾਰਟੀ ਦੇ ਬਾਰੇ ਕੋਈ ਗੱਲ ਬਣਾਈ ਸੀ। ਲੇਕਿਨ, ਖਹਿਰਾ ਸਾਹਿਬ, ਅੱਜਕੱਲ ਤਾਂ ਤੁਸੀਂ ਮੋਬਾਇਲ ਰੱਖਣੇ ਬੰਦ ਕਰ ਦਿੱਤੇ ਹੋਣੇ ਹਨ। ਅੱਜ ਕੱਲ ਇੱਕ ਖਬਰ ਆ ਰਹੀ ਹੈ ਵਾਰ-ਵਾਰ, ਤੁਹਾਡੇ ਫੋਨ ਤੇ ਵੀ ਮੈਸਿਜ ਆਇਆ ਹੋਣਾ ਹੈ। ** ** ਉਸਦੇ ਵਿਚ ਇਹ ਗੱਲ ਕਹੀ ਗਈ ਹੈ। ਇਹ ਮੇਰੀ ਗੱਲ ਨਹੀਂ ਹੈ, ਜੋ ਮੈਸਿਜ਼ ਮੈਂ ਪੜ੍ਹਿਆ ਉਹ ਦੱਸਿਆ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਚੇਅਰਮੈਨ ਸਾਹਿਬ, ਬੜੇ ਅਫਸੋਸ ਦੀ ਗੱਲ ਹੈ ਕਿ ਅਸੀਂ ਬੜੇ ਤਰੀਕੇ ਦੇ ਨਾਲ, ਰੂਲਾਂ ਦੇ ਨਾਲ, ਅਸੂਲਾਂ ਨਾਲ ਭਾਈਚਾਰਕ ਤੌਰ ਤੇ ਸੈਸ਼ਨ ਚਲਾਉਣਾ ਚਾਹੁੰਦੇ ਹਾਂ ਲੇਕਿਨ ਮੈਨੂੰ ਆਪ ਨੂੰ ਲਗਦਾ ਹੈ ਕਿ ਅੱਜ ਸਾਡੇ ਜੋ ਵਾਤਾਵਰਣ ਹੋਇਆ ਹੈ, ਰੂਲਾਂ ਦੀਆਂ ਧੱਜੀਆਂ ਉਡਾ ਦਿਤੀਆਂ, ਕੰਟੈਂਪਟ ਦਾ ਕੇਸ ਚਲਦਾ ਸਾਡਾ

---

**Expunged as ordered by the Chair.

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਸੁਪਰੀਮ ਕੋਰਟ ਦਾ, ਉਸ ਦੀਆਂ ਵੀ ਧੱਜੀਆਂ ਉਡਾ ਦਿੱਤੀਆਂ, ਕੋਈ ਮੈਂਬਰ ਇੱਥੇ ਹੈ ਜਾਂ ਨਹੀਂ ਹੈ, ਉਸ ਦੀਆਂ ਵੀ ਧੱਜੀਆਂ ਉਡਾ ਦਿੱਤੀਆਂ। ਮੈਂ ਹੈਰਾਨੀ ਮੰਨਦੀ ਹਾਂ ਕਿ ਪਿੰਡ ਦੀ ਸੱਥ ਵਿਚ ਵੀ ਸ਼ਾਇਦ ਹੀ ਕੋਈ ਇਸ ਤਰ੍ਹਾਂ ਕਰਦਾ ਹੋਵੇ। ਕਰੋੜਾਂ ਰੁਪਿਆ ਸਾਡੇ ਸੈਸ਼ਨ ਤੇ ਖਰਚ ਹੁੰਦਾ ਹੈ। ਕੀ ਕਰੋੜਾਂ ਰੁਪਏ ਖਰਚ ਕਰਕੇ ਅਸੀਂ ਆਹ ਕੁਝ ਕਰਨ ਆਉਂਦੇ ਹਾਂ? ਮੈਨੂੰ ਬੜੇ ਦੁੱਖ ਦੀ ਗੱਲ ਹੈ ਕਿ ਸਾਡਾ ਨੌਜਵਾਨ ਮੈਂਬਰ ਬੋਲ ਰਿਹਾ ਹੈ, ਮੈਂ ਇਹ ਗੱਲ ਕਹਿਣੀ ਚਾਹੁੰਦੀ ਹਾਂ ਕਿ ਚੰਨ ਤੇ ਥੁੱਕਿਆ ਮੂੰਹ ਤੇ ਪੈਂਦਾ ਹੁੰਦਾ ਹੈ। ਇਹ ਕਹਾਵਤ ਬਣੀ ਹੋਈ ਹੈ। ਤੁਸੀਂ ਸਾਡੇ ਲੀਡਰਾਂ ਦਾ ਨਾਮ ਲੈਂਦੇ ਹੋ, ਤੁਸੀਂ ਪਹਿਲਾਂ ਇੱਧਰ ਦੇ ਲੀਡਰਾਂ ਦਾ ਨਾਂ ਲੈ ਲਓ, ਇਨ੍ਹਾਂ ਨਾਲ 19 ਪੌੜੀਆਂ ਵਾਲੀ ਸਰਕਾਰ ਵਿਚ ਤੁਸੀਂ ਬੈਠੇ ਹੋ। ਕਰਨਾਟਕਾ ਦਾ ਮੁੱਖ ਮੰਤਰੀ ...(ਵਿਘਨ) ਇਹ ਸਾਰੀਆਂ ਗੱਲਾਂ ਤੁਹਾਡੇ ਸਾਹਮਣੇ ਹਨ। ਸਾਨੂੰ ਬੜਾ ਅਫਸੋਸ ਹੈ ਇਸ ਗੱਲ ਦਾ ਕਿ ਤੁਸੀਂ ਦੂਰ ਬਾਅਦ ਵਿਚ ਜਾਇਓ, ਪਹਿਲਾਂ ਤੁਹਾਡੇ ਸਾਹਮਣੇ ਜਿਹੜੇ ਬੈਠੇ ਹਨ, ਉਨ੍ਹਾਂ ਨੂੰ ਦੇਖ ਲਓ। ਪਾਰਟੀਆਂ ਦੇ ਪ੍ਰਧਾਨ ਕਿਸ-ਕਿਸ ਤਰੀਕੇ ਨਾਲ ਕਿਥੇ-ਕਿਥੇ ਸਕੈਮਾਂ ਵਿਚ ਫਸੇ ਰਹੇ। ਸ਼ਰਮਿੰਦਗੀ ਦੀ ਗੱਲ ਹੈ ਕਿ ਕਿਸੇ ਨੇ ਰਿਜ਼ਾਇਨ ਨਹੀਂ ਕੀਤਾ। ਸਾਡੀ ਪਾਰਟੀ ਦੇ ਮੈਂਬਰਾਂ ਨੇ ਰੀਜ਼ਾਇਨ ਵੀ ਦਿਤਾ, ਇਨਕੁਆਇਰੀਆਂ ਵੀ ਹੋਈਆਂ, ਸਜ਼ਾ ਵੀ ਹੋਈ। ਚੇਅਰਮੈਨ ਸਾਹਿਬ, ਤੁਸੀਂ ਕੰਟਰੋਲ ਕਰੋ, ਮੈਂ ਤੁਹਾਨੂੰ ਬੇਨਤੀ ਕਰਦੀ ਹਾਂ ਕਿ ਇੱਕ ਬੰਦਾ ਇੱਧਰੋਂ ਬੋਲੇ ਤੇ ਇੱਕ ਉਧਰੋਂ ਬੋਲੇ। ਇਸ ਨੂੰ ਬੰਦ ਕਰਵਾਓ।

**ਸ਼੍ਰੀ ਸਭਾਪਤੀ :** ਜਿਹੜੇ ਬੋਲ ਰਹੇ ਹਨ, ਉਨ੍ਹਾਂ ਨੂੰ ਬੋਲ ਲੈਣ ਦਿਉ, ਫਿਰ ਤੁਹਾਨੂੰ ਮੌਕਾ ਦਿੱਤਾ ਜਾਵੇਗਾ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਚੇਅਰਮੈਨ ਸਾਹਿਬ, ਇਹ ਬਾਹਰੋਂ ਸਕੀਮ ਫਿੱਟ ਕਰਕੇ ਆਏ ਹਨ ਕਿ ਬੋਲਣ ਨਹੀਂ ਦੇਣਾ। ਪਰ ਚਲੋ, ਇਹ ਜਿੰਨਾ ਮਰਜ਼ੀ ਰੌਲਾ ਪਾ ਲੈਣ, ਅਸਲੀਅਤ ਤਾਂ ਮੈਂ ਦੱਸਣੀ ਹੀ ਦੱਸਣੀ ਹੈ। ਵੈਸੇ ਜਿਹੜਾ ਮੇਰੀ ਗੱਲ ਦਾ ਇਨ੍ਹਾਂ ਨੇ ਗੁੱਸਾ ਕੀਤਾ ਹੈ, ਜਿਹੜਾ ਮੈਨੂੰ ਐਸ.ਐਮ.ਐਸ. ਆਇਆ ਸੀ, ਕਿਸੇ ਕਾਂਗਰਸੀ ਦਾ ਭੇਜਿਆ ਹੋਇਆ ਕਿ ** ** ਮੈਂ ਇਹ ਲਫ਼ਜ਼ ਵਾਪਸ ਲੈਂਦਾ ਹਾਂ ਜੇ ਇਨ੍ਹਾਂ ਦੇ ਦਿਲ ਨੂੰ ਲੱਗਦਾ ਹੈ। ਚੇਅਰਮੈਨ ਸਾਹਿਬ, ਮੈਂ ਦੋ ਅੰਕੜੇ ਲੈ ਕੇ ਆਇਆ ਹਾਂ। ਇੱਕ ਟਰਾਂਸਪੇਰੈਂਸੀ ਇੰਟਰਨੈਸ਼ਨਲ ਨਾਂ ਦੀ ਸੰਸਥਾ ਹੈ, ਉਸ ਨੇ ਇਹ ਦੱਸਿਆ ਹੈ ਕਿ 91 ਕੰਟਰੀਆਂ ਵਿਚੋਂ ਇੰਡੀਆ ੮੭ਵੇਂ ਨੰਬਰ ਤੇ ਹੈ। ਸਾਡੇ ਦੇਸ਼ ਦੇ ਇਸ ਤਰ੍ਹਾਂ ਦੇ ਹਾਲਾਤ ਕਿਸ ਨੇ ਪੈਦਾ ਕੀਤੇ ਹਨ? ਸੁਭਾਵਿਕ ਹੈ ਕਿ ਕਾਂਗਰਸ ਪਾਰਟੀ ** ** ਦੀ ਅਗਵਾਈ ਵਾਲੀ ਦਿੱਲੀ ਦੀ ਸਰਕਾਰ ਜ਼ਿੰਮੇਵਾਰ ਹੈ। ਚੇਅਰਮੈਨ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ...

**ਸ਼੍ਰੀ ਸਭਾਪਤੀ :** ** **ਨਾਂ ਐਕਸਪੰਜ ਕਰ ਦਿਉ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਚੇਅਰਮੈਨ ਸਾਹਿਬ, ਆਜ਼ਾਦੀ ਤੋਂ ਬਾਅਦ ਜਦੋਂ ਕਾਂਗਰਸ ਦੀ ਅਗਵਾਈ ਵਾਲੀ ਸਰਕਾਰ ਬਣੀ ਸੀ, ਉਦੋਂ ਵੀ ਇੱਕ ਜੀਪ

---

**Expunged as ordered by the Chair.

ਸਕੈਂਡਲ ਹੋਇਆ ਸੀ, 80 ਲੱਖ ਦੀ ਠੱਗੀ ਉਦੋਂ ਵੱਜੀ ਸੀ। ਫਿਰ ** ਇੱਕ ਹਰੀ ਦਾਸ ਮੁੰਦਰਾ ਸਕੈਂਡਲ ਹੋਇਆ ਸੀ, ਸਵਾ ਕਰੋੜ ਦਾ। ਉਸ ਤੋਂ ਬਾਅਦ ਆਇਲ ਐਂਡ ਵ੍ਹੀਟ ਸਕੈਂਡਲ ਹੋਇਆ। ਸਤਿਅਮ ਸਕੈਂਡਲ, 1400 ਕਰੋੜ ਰੁਪਿਆ, ਕਾਮਨਵੈਲਥ ਗੇਮਜ਼ ਦਾ 72000 ਕਰੋੜ ਰੁਪਿਆ, ,ਕੈਸ਼ ਫਾਰ ਵੋਟ ਸਕੈਂਡਲ ਦਾ ਜ਼ਿਕਰ ਹੋਇਆ ਜਿਸ ਵਿਚ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰਾਂ ਨੂੰ, ਅਖਬਾਰਾਂ ਦੀਆਂ ਕਟਿੰਗਾਂ ਹਨ, 40-50 ਕਰੋੜ ਰੁਪਿਆ ਦੇ ਕੇ ਲੁਭਾਉਣ ਦੀ ਕੋਸ਼ਿਸ਼ ਕੀਤੀ ਪਰ ਕੋਈ ਨਾ ਵਿਕਿਆ। ਸਿਰਫ ਇੱਕ ਵਿਕ ਗਿਆ ਜਿਸਨੂੰ ਮੁੜ ਕੇ ਕਾਂਗਰਸ ਪਾਰਟੀ ਨੇ ਟਿਕਟ ਦੇ ਕੇ ਨਿਵਾਜਿਆ। (ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਇਹੋ ਜਿਹੇ ਹਾਲਾਤ ਇਨ੍ਹਾਂ ਨੇ ਪੈਦਾ ਕੀਤੇ। ਚੇਅਰਮੈਨ ਸਾਹਿਬ, ਕੱਲ੍ਹ ਹੀ ਅਸੀਂ ਸ਼ਹੀਦ ਭਗਤ ਸਿੰਘ ਦਾ ਸ਼ਰਧਾਂਜਲੀ ਦਿਵਸ ਮਨਾ ਕੇ ਆਏ ਹਾਂ। ਸ਼ਹੀਦ ਭਗਤ ਸਿੰਘ ਨੇ ਇੱਕ ਲਫਜ਼ ਵਰਤੇ ਸੀ ਕਿ "ਕਭੀ ਵੋਹ ਦਿਨ ਭੀ ਆਏਗਾ ਜਬ ਹਮ ਆਜ਼ਾਦ ਹੋਂਗੇ।..."

**ਰਾਣਾ ਗੁਰਮੀਤ ਸਿੰਘ ਸੋਢੀ :** ਚੇਅਰਮੈਨ ਸਾਹਿਬ, ਪੁਆਇੰਟ ਆਫ ਆਰਡਰ। (ਵਿਘਨ) (ਸ਼ੋਰ)

**ਸ਼੍ਰੀ ਸਭਾਪਤੀ :** ਉਨ੍ਹਾਂ ਦੀ ਗੱਲ ਤਾਂ ਸੁਣੋ। ਤੁਸੀਂ ਨਹੀਂ ਸੁਣੋਗੇ ਤੇ ਹੋਰ ਕੌਣ ਸੁਣੇਗਾ?

**ਰਾਣਾ ਗੁਰਮੀਤ ਸਿੰਘ ਸੋਢੀ :** ਚੇਅਰਮੈਨ ਸਾਹਿਬ, ** **

**ਸ਼੍ਰੀ ਸਭਾਪਤੀ :** ਇਸ ਵਿਚ ** ਕਿਹੜੀ ਗੱਲ ਹੈ। ਬਹਿਸ ਹੋ ਰਹੀ ਹੈ। ਬਹਿਸ ਦਾ ਜੋ ਮੁੱਦਾ ਹੈ, ਤੁਸੀਂ ਉਸ ਨੂੰ ਸੁਣੋ। ਫਿਰ ਤੁਹਾਨੂੰ ਟਾਈਮ ਮਿਲੇਗਾ, ਤੁਸੀਂ ਜੋ ਕਹਿਣਾ ਹੈ, ਕਹਿ ਲੈਣਾ। ** ਵਾਲੀ ਗੱਲ ਕਿਹੜੀ ਹੈ। ** ਲਫਜ਼ ਐਕਸਪੰਜ ਕਰ ਦਿਉ। (ਵਿਘਨ) (ਸ਼ੋਰ) ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਹਾਂ ਜੀ, ਮਜੀਠੀਆ ਸਾਹਿਬ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਚੇਅਰਮੈਨ ਸਾਹਿਬ, ਰੋਮ ਸੜ ਰਿਹਾ ਸੀ ਤੇ ਨੀਰੋ ਬੰਸਰੀ ਵਜਾ ਰਿਹਾ ਸੀ। ਅੱਜ ਇਸ ਤਰ੍ਹਾਂ ਦੇ ਹਾਲਾਤ ਬਣੇ ਹੋਏ ਹਨ। ਸਾਰਾ ਦੇਸ਼ ਸੜ ਰਿਹਾ ਹੈ ਤੇ ਇਹ ਠੱਗੀ ਠੋਰੀ ਨਾਲ ਹਾਲੇ ਵੀ ਹੋਰ ਹੀ ਡੱਫਲੀ ਵਜਾਈ ਜਾਂਦੇ ਹਨ। ਇਨ੍ਹਾਂ ਦੀ ਸਮਝ ਵਿਚ ਨਹੀਂ ਆਉਂਦੀ। ਸ਼ਹੀਦ ਭਗਤ ਸਿੰਘ ਦਾ ਕੱਲ੍ਹ ਦਿਨ ਮਨਾ ਕੇ ਆਏ ਹਨ। ਸ਼ਹੀਦ ਭਗਤ ਸਿੰਘ ਨੇ ਇੱਕ ਗੱਲ ਕੀਤੀ ਸੀ ਕਿ ਗੋਰੇ ਅੰਗਰੇਜ਼ਾਂ ਕੋਲੋਂ ਤਾਂ ਆਜ਼ਾਦੀ ਮਿਲ ਜਾਣੀ ਹੈ ਮਗਰ ਜਿਹੜੇ ਕਾਲੇ ਅੰਗਰੇਜ਼ ਹਨ, ਉਨ੍ਹਾਂ ਤੋਂ ਆਜ਼ਾਦੀ ਕਿਵੇਂ ਦਿਵਾਉਣੀ ਹੈ? ਚੇਅਰਮੈਨ ਸਾਹਿਬ, ਮੈਂ ਸਮਝਦਾ ਹਾਂ ਕਿ ਉਨ੍ਹਾਂ ਦਾ ਇਸ਼ਾਰਾ ਇਨ੍ਹਾਂ ਕਾਲੇ ਅੰਗਰੇਜ਼ਾਂ, ਮਤਲਬ ਇਨ੍ਹਾਂ ਕਾਂਗਰਸੀਆਂ ਵੱਲ ਸੀ ਜਿਨ੍ਹਾਂ ਨੇ ਦੇਸ਼ ਨੂੰ 1947 ਤੋਂ ਲੁੱਟ

---

**Expunged as ordered by the Chair.

[ ਸਰਦਾਰ ਬਿਕਰਮ ਸਿੰਘ ਮਜੀਠੀਆ ]

ਕੇ ਅੱਜ ਚਾਰ-ਪੰਜ ਲੱਖ ਕਰੋੜ ਰੁਪਿਆ ਬਾਹਰਲੇ ਖਜ਼ਾਨਿਆਂ ਵਿਚ ਜਮ੍ਹਾਂ ਕਰਵਾਇਆ। (ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਦੇਸ਼ ਦੇ ਲੋਕਾਂ ਦੀ ਮਿਹਨਤ ਦੀ ਕਮਾਈ ਦੇ ਪੈਸੇ ਜਮ੍ਹਾਂ ਕਰਵਾਏ ਹਨ। ਪਗੜੀ ਸੰਭਾਲ ਜੱਟਾ, ਪਗੜੀ ਸੰਭਾਲ ਓਏ... (ਸ਼ੋਰ)...

**ਸ਼੍ਰੀ ਸਭਾਪਤੀ :** ਖਹਿਰਾ ਸਾਹਿਬ ਖੜ੍ਹੇ ਹਨ। ਹਾਂ ਜੀ, ਖਹਿਰਾ ਸਾਹਿਬ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਾਨੂੰ ਤਾਂ ਕਾਹਲੋਂ ਸਾਹਿਬ ਨਾਲ ਹੀ ਗੁੱਸਾ ਸੀ, ਤੁਸੀਂ ਤਾਂ ਸਿਰੇ ਹੀ ਲਗਾ ਦਿੱਤਾ। ਘੱਟੋ-ਘੱਟ ਪੁਆਇੰਟ ਆਫ ਆਰਡਰ ਤਾਂ ਸੁਣ ਲਿਆ ਕਰੋ।

**ਸ਼੍ਰੀ ਸਭਾਪਤੀ :** ਤੁਸੀਂ ਵੀ ਤਾਂ ਪੰਜ ਮਿੰਟ ਬਾਅਦ ਖੜ੍ਹੇ ਹੋ ਜਾਂਦੇ ਹੋ। ਵਾਰ-ਵਾਰ ਥੋੜ੍ਹਾ ਪੁਆਇੰਟ ਆਫ ਆਰਡਰ ਹੁੰਦਾ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਇਨ੍ਹਾਂ ਨੇ ਐਸ.ਐਮ.ਐਸ. ਦਾ ਜ਼ਿਕਰ ਕੀਤਾ ਹੈ... ** **

**ਸ਼੍ਰੀ ਸਭਾਪਤੀ :** ਤੁਸੀਂ ਹਾਊਸ ਵਿਚ ਮੋਬਾਇਲ ਨਹੀਂ ਲਿਆ ਸਕਦੇ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ** **

**Mr. Chairman :** No Point of Order. ਹਾਂ ਜੀ, ਮਜੀਠੀਆ ਸਾਹਿਬ।

**ਸਰਦਾਰ ਬਿਕਰਮ ਸਿੰਘ ਮਜੀਠੀਆ :**

ਪਗੜੀ ਸੰਭਾਲ ਜੱਟਾ, ਪਗੜੀ ਸੰਭਾਲ ਓਏ।
ਫਰੰਗੀਆਂ ਨੇ ਲੁੱਟਿਆ ਤੇਰਾ ਘਰ ਬਾਰ ਓਏ।

ਇਹ ਹਾਲ ਇਨ੍ਹਾਂ ਨੇ ਕੀਤਾ ਹੈ। ਉਹ ਗੋਰੇ ਅੰਗਰੇਜ਼ ਸੀ, ਇਹ ਕਾਲੇ ਅੰਗਰੇਜ਼ ਹਨ। ਕਾਂਗਰਸ ਪਾਰਟੀ ਇਸ ਦੇਸ਼ ਨੂੰ ਚਿੰਬੜੀ ਹੋਈ ਹੈ। ਅੱਜ ਗਰੀਬ ਦਾ ਕਚੂੰਮਰ ਕੱਢ ਕੇ ਰੱਖ ਦਿੱਤਾ ਹੈ। ਉਸ ਨੂੰ ਦੋ ਵਕਤ ਦੀ ਰੋਟੀ ਨਹੀਂ ਜੁੜਦੀ। ਅੱਜ ਅਰਬਾਂ ਕਰੋੜਾਂ ਰੁਪਿਆ, ਚੇਅਰਮੈਨ ਸਾਹਿਬ, ਵਿਦੇਸ਼ਾਂ ਵਿਚ ਜਮ੍ਹਾਂ ਕਰਵਾਇਆ ਹੈ। ...(ਸ਼ੋਰ)... ਚੇਅਰਮੈਨ ਸਾਹਿਬ, ਮੈਂ ਕਹਿੰਦਾ ਹਾਂ, ਕੁਰੱਪਸ਼ਨ ਦੇ ਮੁੱਦੇ ਦੀ ਗੱਲ ਸੁਣ ਲਵੋ। ਸਾਲ 2003 ਵਿਚ U.N. Convention against Corruption ਹੋਈ ਸੀ। ਉਸ ਦੇ ਵਿਚ 140 ਕੰਟਰੀਜ਼ ਵਿਚੋਂ 120 ਕੰਟਰੀਜ਼ ਨੇ ਉਸ ਰੈਜ਼ੋਲਿਊਸ਼ਨ ਨੂੰ ਲਾਗੂ ਕਰ ਦਿੱਤਾ ਹੈ। ਦਿੱਲੀ ਦੀ ਕਾਂਗਰਸ ਸਰਕਾਰ ਨੇ ਉਸ ਉਤੇ ਸਾਈਨ ਜ਼ਰੂਰ ਕਰ ਦਿੱਤੇ, ਮਗਰ ਉਸ ਨੂੰ ਅੱਜ ਤੱਕ ਲਾਗੂ ਨਹੀਂ ਕੀਤਾ। ਉਸ ਨੂੰ ਲਾਗੂ ਨਾ ਕਰਨ ਦਾ ਕਾਰਨ ਇਹ ਹੈ ਕਿ ਇਨ੍ਹਾਂ ਦਾ ਚਿਹਰਾ ਬੇਨਕਾਬ ਹੋ ਜਾਵੇਗਾ। ਇਹ ਦੇਸ਼ ਅਤੇ ਦੁਨੀਆਂ ਦੇ ਸਾਹਮਣੇ ਨੰਗੇ ਹੋ ਜਾਣਗੇ। ਚੇਅਰਮੈਨ ਸਾਹਿਬ, ਮੈਂ ਤੁਹਾਨੂੰ ਇਨ੍ਹਾਂ ਦੀ ਹੋਰ ਗਾਥਾ ਦੱਸਣਾ ਚਾਹੁੰਦਾ ਹਾਂ। ਚੇਅਰਮੈਨ ਸਾਹਿਬ, ਮੈਂ

**Expunged as ordered by the Chair.

ਕਿਥੇ-ਕਿਥੇ ਨਾਮ ਲਵਾਂ। ਮੈਂ ਨਾਮ ਲੈਣੇ ਸ਼ੁਰੂ ਕਰ ਦਿੱਤੇ ਤਾਂ ਫਿਰ ਇਨ੍ਹਾਂ ਨੂੰ ** ** ਹੈ। ਪਹਿਲਾਂ ਗਿਆਰਾਂ ਖਿਡਾਰੀਆਂ ਦਾ ਮੇਰੇ ਵੀਰ ਨੇ ਨਾਮ ਲਿਆ ਹੈ। ** ** ਇਨ੍ਹਾਂ ਨੇ ਕਾਂਗਰਸ ਪਾਰਟੀ ਵਿਚ ਭਰਤੀ ਨਹੀਂ ਕੀਤਾ। ਇਨ੍ਹਾਂ ਨੇ ਗਰੀਬ ਲੋਕਾਂ ਦੀ ਜੇਬ ਵਿਚ ਹੱਥ ਪਾਇਆ। ਗਰੀਬਾਂ ਦਾ ਕਚੂੰਮਰ ਕੱਢ ਦਿੱਤਾ ਜਾਂ ਫਿਰਕੂ ਦੰਗੇ ਕਰਵਾਏ ਹਨ ਜਾਂ ਲੋਕਾਂ ਦਾ ਕਤਲੇਆਮ ਕਰਨ ਤੋਂ ਸਿਵਾਏ ਕੁਝ ਨਹੀਂ ਕੀਤਾ। ਇਸ ਪਾਰਟੀ ਵਿਚ ਪਿਛਲੇ 63 ਸਾਲਾਂ ਦੀ ਅਜ਼ਾਦੀ ਦੇ ਸਮੇਂ ਵਿਚ 50 ਸਾਲ ਇੱਕੋ ਪਰਿਵਾਰ ਦਾ ਰਾਜ ਰਿਹਾ ਹੈ। ਉਸ ਪਰਿਵਾਰ ਨੂੰ ...(ਸ਼ੋਰ)...

**ਸ਼੍ਰੀ ਸਭਾਪਤੀ :** ਮਜੀਠੀਆ ਸਾਹਿਬ, ਇੱਕ ਮਿੰਟ ਬੈਠੋ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਇਹ ਕਿਹੜੀ ਡਿਸਕਸ਼ਨ ਕਰ ਰਹੇ ਹਨ, ਇਹ ਕਿਹੜਾ ਭਾਸ਼ਣ ਹੈ? ...(ਵਿਘਨ)... This is wrong. ਜਿਹੜੇ ਸਾਡੇ ਮੈਂਬਰ ਹੀ ਨਹੀਂ ਹਨ, ਉਨ੍ਹਾਂ ਦਾ ਨਾਮ ਲੈਂਦੇ ਹਨ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਨਾਮ ਤਾਂ ਮੈਂ ਲਿਆ ਹੀ ਨਹੀਂ।

**ਸ਼੍ਰੀ ਸਭਾਪਤੀ :** ਨਾਮ ਸਾਰੇ ਐਕਸਪੰਜ ਕਰ ਦਿਉ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਾਨੂੰ ਵੀ ਟਾਈਮ ਦਿਉ, ਪੰਜ ਵੱਜਣ ਵਾਲੇ ਹਨ।

**ਸ਼੍ਰੀ ਸਭਾਪਤੀ :** ਮਜੀਠੀਆ ਸਾਹਿਬ ਦਾ ਟਾਈਮ ਸਮਾਪਤ ਹੋ ਗਿਆ ਤਾਂ ਉਸ ਤੋਂ ਬਾਅਦ ਤੁਸੀਂ ਬੋਲਣਾ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਇਨ੍ਹਾਂ ਦਾ ਟਾਈਮ ਤਾਂ ਖਤਮ ਹੋਣਾ ਹੀ ਨਹੀਂ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਬੀਬੀ ਜੀ ਮੇਰੇ ਮਾਤਾ ਸਮਾਨ ਹਨ। ...(ਹਾਸਾ)... ਇਹ ਕਹਿ ਦੇਣ ਕਿ ਫਲਾਣੇ ਦਾ ਨਾਮ ਨਹੀਂ ਲੈਣਾ, ਮੈਂ ਨਹੀਂ ਲੈਂਦਾ ...(ਵਿਘਨ)... ਮੇਰੀ ਗੱਲ ਸੁਣੋ। ** ਤਾਂ ਤੁਹਾਡੀ ਪਾਰਟੀ ਦਾ ਮੈਂਬਰ ਹੈ। ** ਤੁਹਾਡੀ ਪਾਰਟੀ ਦਾ ਮੈਂਬਰ ਹੈ (ਅਵਾਜਾਂ : ਉਹ ਹਾਊਸ ਦਾ ਮੈਂਬਰ ਨਹੀਂ ਹੈ।) ਕੀ ਕਾਂਗਰਸੀ ਨਹੀਂ ਹੈ? ਜਾਂ ਤਾਂ ਕਹਿ ਦਿਉ ਕਿ ਕਾਂਗਰਸੀ ਨਹੀਂ ਹੈ। ...(ਸ਼ੋਰ)...

**ਸ਼੍ਰੀ ਸਭਾਪਤੀ :** ਇਹ ** ** ਨਾਂ ਕੱਟ ਦਿਉ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਇਹ ਅਖਬਾਰਾਂ ਦੀ ਕਟਿੰਗ ਹੈ

---

**Expunged as ordered by the Chair.

[ ਸਰਦਾਰ ਬਿਕਰਮ ਸਿੰਘ ਮਜੀਠੀਆ ]

ਕਿ ਪਿਛਲੀ ਵਜ਼ਾਰਤ ਦੇ ਵਿਚ ਸਰਦਾਰ ਬੀਰ ਦਵਿੰਦਰ ਸਿੰਘ ਜਿਹੜੇ ਡਿਪਟੀ ਸਪੀਕਰ ਸਨ, ਜੋ ਕਿ ਕਾਂਗਰਸ ਦੇ ਵੱਲੋਂ ਬਣੇ ਸੀ, ਉਨ੍ਹਾਂ ਦਾ ਬਿਆਨ ਮੈਂ ਅਖਬਾਰਾਂ ਦੇ ਵਿਚੋਂ ਲਿਆ ਹੈ ਜਿਸ ਦੇ ਵਿਚ ** ਨੂੰ mother of all corruption ਦੱਸਿਆ ਹੈ। (ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਉਹ ਅੱਗੇ ਕਹਿੰਦੇ ਹਨ ਕਿ ** ** ਦੇ ਰਾਜ ਵਿਚ ਸਭ ਤੋਂ ਵੱਧ ਭ੍ਰਿਸ਼ਟਾਚਾਰ ਹੋਇਆ ਹੈ। ਚੇਅਰਮੈਨ ਸਾਹਿਬ, ਇਹ ਮੇਰੇ ਬਿਆਨ ਨਹੀਂ ਹਨ। ਇਹ ਅਖਬਾਰਾਂ ਦੇ ਵਿਚ ਆਏ ਹੋਏ ਬਿਆਨ ਹਨ। ਜੇ ਤੁਸੀਂ ਕਹੋ ਤਾਂ ਮੈਂ ਇਹ ਹਾਊਸ ਵਿਚ ਟੇਬਲ ਦੇ ਉਤੇ ਰਖਵਾ ਦਿਆਂਗਾ। ਇਹ ਇਨ੍ਹਾਂ ਦੇ ਕਾਂਗਰਸ ਦੇ ਆਗੂ, ਸੀ.ਡਬਲਯੂ.ਸੀ. ਮੈਂਬਰ, ਸੀਨੀਅਰ ਮੈਂਬਰਾਂ ਦੇ ਬਿਆਨ ਮੈਂ ਪੜ੍ਹ ਰਿਹਾ ਹਾਂ। ਚੇਅਰਮੈਨ ਸਾਹਿਬ, ਅੱਗੇ ਸੁਣ ਲਵੋ। ਮੈਂ ਸਰਦਾਰ ਜਗਮੀਤ ਸਿੰਘ ਬਰਾੜ ਦੀ ਬੜੀ ਇੱਜ਼ਤ ਕਰਦਾ ਹਾਂ ਕਿ ਇਨ੍ਹਾਂ ਦੇ ਵਿਚ ਇੱਕ ਬੰਦਾ ਤਾਂ ਸੱਚ ਬੋਲਣ ਵਾਲਾ ਜੰਮਿਆ ਹੈ। ਉਹ ਕਹਿੰਦੇ ਕਿ ** ** ਖੁਦ ਭ੍ਰਿਸ਼ਟ ਹੈ। ਇਹ ਉਸ ਦੇ ਬਿਆਨ ਹਨ? ਆਹ ਮੈਂ ਸਾਰੇ ਇਸ ਦੇ ਵਿਚ, (ਅਖਬਾਰ) ਇੱਕ-ਇੱਕ ਕਰਕੇ ਤੁਹਾਨੂੰ ਦੱਸ ਦਿਆਂਗਾ। ਚੇਅਰਮੈਨ ਸਾਹਿਬ, ਅੱਗੇ ਸੁਣ ਲਵੋ, ਫਿਰ ਹੋਰ ਕੋਈ ਆਖੇ ਤਾਂ ਇਨ੍ਹਾਂ ਨੂੰ ਦੁੱਖ ਹੋ ਸਕਦਾ ਹੈ, ਸਰਦਾਰ ਸ਼ਮਸ਼ੇਰ ਸਿੰਘ ਦੂਲੋ, ਜਿਹੜੇ ਉਦੋਂ ਦੇ ਵੇਲੇ ਕਾਂਗਰਸ ਪਾਰਟੀ ਦੇ ਪ੍ਰਧਾਨ ਸਨ ਉਨ੍ਹਾਂ ਨੇ ਕਿਹਾ ਹੈ...

**ਸਰਦਾਰ ਅਵਤਾਰ ਸਿੰਘ ਬਰਾੜ :** ਚੇਅਰਮੈਨ ਸਾਹਿਬ, ਤੁਹਾਡੇ ਸਾਹਮਣੇ ਕਾਂਗਰਸ ਦੇ ਦੋ ਨੇਤਾਵਾਂ ਦਾ ਜ਼ਿਕਰ ਹੋਇਆ ਹੈ ਕਿ ਉਨ੍ਹਾਂ ਨੇ ਆਹ ਕੁਝ ਕਿਹਾ ਹੈ ਅਤੇ ਆਹ-ਆਹ ਬਿਆਨ ਦਿੱਤੇ ਹਨ।

**ਸ਼੍ਰੀ ਸਭਾਪਤੀ :** ਅਖਬਾਰ ਦੀ ਗੱਲ ਕਰਦੇ ਹਨ।

**ਸਰਦਾਰ ਅਵਤਾਰ ਸਿੰਘ ਬਰਾੜ :** ** **

**ਸ਼੍ਰੀ ਸਭਾਪਤੀ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਤੁਸੀਂ ਬੈਠੋ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਇਹ ਬੜੇ ਅਫਸੋਸ ਦੀ ਗੱਲ ਹੈ ਕਿ ਇਹ ਇਸ ਤਰ੍ਹਾਂ ਆਪਣੇ ਇਸ਼ਟ ਨੂੰ ਵੀ ਹਾਜ਼ਰ-ਨਾਜ਼ਰ ਮੰਨ ਲੈਂਦੇ ਹਨ। ਤੁਹਾਡਾ ਤਾਂ ਇਸ਼ਟ ਹੋ ਗਿਆ ਲੇਕਿਨ ਜੇਕਰ ਅਸੀਂ ਆਪਣੇ ਇਸ਼ਟ ਨੂੰ ਹਾਜ਼ਰ-ਨਾਜ਼ਰ ਸਮਝ ਕੇ ਇਥੇ ਬਿਆਨ ਰੱਖਦੇ ਹਾਂ ਜਗਮੀਤ ਸਿੰਘ ਬਰਾੜ ਦਾ, (ਵਿਘਨ) ਇਨ੍ਹਾਂ ਦਾ ਰੌਲਾ ਪਾਉਣਾ ਇਨ੍ਹਾਂ ਦੀ ਮਜਬੂਰੀ ਹੈ, ਮੈਂ ਇਨ੍ਹਾਂ ਦੀ ਮਜਬੂਰੀ ਨੂੰ ਬਾਖੂਬੀ ਸਮਝਦਾ ਹਾਂ। ਮੈਂ ਇਨ੍ਹਾਂ ਦੀ ਸ਼ਲਾਘਾ ਵੀ ਕਰਦਾ ਹਾਂ ਕਿ ਅੱਜ ਇਨ੍ਹਾਂ ਦੀ ਪਾਰਟੀ ਦੇ ਪ੍ਰਧਾਨ ਸਾਹਿਬ ਨੇ ਅੰਕਲ ਨੂੰ ਨੰਬਰ ਪੂਰੇ ਦਿੱਤੇ ਹੋਏ ਹਨ। ਮਗਰ ਜਿਸ ਦਿਨ ਕੈਪਟਨ ਅਮਰਿੰਦਰ ਸਿੰਘ ਦੇ ਹੱਥ ਵਿਚ ਕਲਮ ਆ ਗਈ ਤਾਂ ਮੇਰੇ ਅੰਕਲ ਦੇ ਉਸ ਨੇ ਨੰਬਰ ਪਹਿਲਾਂ ਹੀ ਕੱਟ ਦੇਣੇ ਹਨ। ਚਲੋ, ਇਹ ਮੇਰਾ ਨਵਾਂ ਵੀਰ ਰੌਲਾ ਪਾਉਣਾ ਸ਼ੁਰੂ ਕਰ ਰਿਹਾ ਹੈ (ਸਰਦਾਰ ਚਰਨਜੀਤ ਸਿੰਘ ਚੰਨੀ

---

**Expunged as ordered by the Chair.

ਵੱਲ ਇਸ਼ਾਰਾ) ਇਹ ਟਿਕਟ ਦੀ ਹਾਂ ਕਰਵਾ ਲਵੇ, ਫਿਰ ਰੌਲਾ ਕਿਉਂ ਪਾਵੇ। ਚਲੋ, ਮੈਂ ਗੱਲ ਕਰ ਰਿਹਾ ਸੀ ਕਿ ਜਿਨ੍ਹਾਂ ਬੰਦਿਆਂ ਨੇ ਬਿਆਨ ਦਿੱਤੇ ਹਨ, ਇਹ ਉਦੋਂ ਕਾਂਗਰਸ ਪਾਰਟੀ ਦੇ ਮੈਂਬਰ ਸੀ। ਇਨ੍ਹਾਂ ਨੇ ਉਨ੍ਹਾਂ ਨੂੰ ਟਿਕਟਾਂ ਦਿੱਤੀਆਂ ਸਨ ਅਤੇ ਉਨ੍ਹਾਂ ਨੂੰ ਵਿਧਾਇਕ ਬਣਾਇਆ ਸੀ। ਉਹ ਵਿਧਾਇਕ ਬਣ ਕੇ ਕਾਂਗਰਸ ਦੀ ਪਿਛਲੀ ਸਰਕਾਰ ਨੂੰ ਭ੍ਰਿਸ਼ਟ ਦੱਸਦੇ ਸੀ। ** ਨੂੰ ਲੋਕਲ ਬਾਡੀ ਮਹਿਕਮੇ ਵਿਚ mother of all corruption ਦੱਸਣ ਵਾਲੇ ਹੋਰ ਕੋਈ ਨਹੀਂ, ਉਹ ਇਸ ਸਦਨ ਦੇ ਡਿਪਟੀ ਸਪੀਕਰ ਰਹੇ ਹਨ ਅਤੇ ਬੀਰ ਦਵਿੰਦਰ ਸਿੰਘ ਇਨ੍ਹਾਂ ਦੀ ਪਾਰਟੀ ਦੇ ਐਮ.ਐਲ.ਏ. ਸਨ। ਵੈਸੇ, ਬੀਬੀ ਜੀ ਨੇ ਬੜਾ ਕੁਝ ਆਖਿਆ ਹੈ, ਮਗਰ ਫਿਰ ਮੇਰੇ ਮਾਤਾ ਸਮਾਨ ਹਨ। ਮੈਂ ਉਹ ਗੱਲ ਕਹਿਣਾ ਨਹੀਂ ਚਾਹੁੰਦਾ ਕਿਉਂਕਿ 30-30, 32-32 ਐਮ.ਐਲ.ਏ., ਤੁਸੀਂ ਤਾਂ ਉਸ ਵੇਲੇ ਹੈ ਨਹੀਂ ਸੀ (ਸ਼੍ਰੀ ਹਰਮਿੰਦਰ ਸਿੰਘ ਜੱਸੀ ਵੱਲ ਇਸ਼ਾਰਾ) ਆਹ ਸੀ, ਅੰਕਲ, (ਸਰਦਾਰ ਸ਼ੇਰ ਸਿੰਘ ਗਾਗੋਵਾਲ ਵੱਲ ਇਸ਼ਾਰਾ) ਇਨ੍ਹਾਂ ਨੂੰ ਵਿਚਾਰਿਆਂ ਨੂੰ ਤੇ ਹੋਰ ਕਈਆਂ ਨੂੰ ਪਤਾ ਹੀ ਨਹੀਂ ਸੀ ਲਗਦਾ, ਰਾਤ ਕਿਥੇ ਤੇ ਸਵੇਰੇ ਕਿਥੇ। ਕਈ ਵਾਰੀ ਤਾਂ ਰਾਤ ਗਈ, ਬਾਤ ਗਈ ਵਾਲੀ ਗੱਲ ਵੀ ਹੋ ਗਈ। ਚੇਅਰਮੈਨ ਸਾਹਿਬ, ਪਤਾ ਹੀ ਨਹੀਂ ਲਗਦਾ। ਸਵੇਰੇ ਮੁੱਖ ਮੰਤਰੀ ਬਣਾ ਕੇ ਆਉਂਦੇ ਸੀ। ਇਹ ਸਿੱਧੂ ਸਾਹਿਬ (ਸਰਦਾਰ ਬਲਬੀਰ ਸਿੰਘ ਸਿੱਧੂ ਵੱਲ ਇਸ਼ਾਰਾ) ਰੌਲਾ ਪਾਈ ਜਾਂਦੇ ਹਨ, ਇਹ ਤਾਂ ਉਸ ਸਮੇਂ ਵਿਧਾਨ ਸਭਾ ਵਿਚ ਹੈ ਹੀ ਨਹੀਂ ਸੀ। ਜਿਹੜੇ ਸੀ, ਉਨ੍ਹਾਂ ਨੂੰ ਪੁੱਛੋ ਕਿ ਹਾਲਾਤ ਕੀ ਬਣੇ ਸਨ? ਇਨ੍ਹਾਂ ਨੂੰ ਪਤਾ ਹੀ ਨਹੀਂ ਲਗਦਾ ਸੀ। (ਵਿਘਨ)(ਸ਼ੋਰ) ਮੇਰੇ ਚਾਚਾ ਜੀ (ਸਰਦਾਰ ਰਣਦੀਪ ਸਿੰਘ ਨਾਭਾ) ਨਾਲ ਕੀ ਬਣੀ ਸੀ? ਇਹ ਤਾਂ ਮਸਾਂ ਬਚਿਆ ਹੈ। ...(ਵਿਘਨ)(ਸ਼ੋਰ)

**ਸ਼੍ਰੀ ਸਭਾਪਤੀ** : ਕੁਰੱਪਸ਼ਨ ਦੇ ਮਤੇ ਬਾਰੇ ਗੱਲ ਕਰੋ।

**ਸਰਦਾਰ ਬਿਕਰਮ ਸਿੰਘ ਮਜੀਠੀਆ** : ਚੇਅਰਮੈਨ ਸਾਹਿਬ, ਮੇਰੇ ਕਹਿਣ ਦਾ ਭਾਵ ਹੈ ਕਿ corruption is a serious issue. It should not be taken lightly. ਅਖ਼ਬਾਰਾਂ ਵਿਚ ਦੇਖੋ, ਸਾਡੇ ਦੇਸ਼ ਦਾ ਸਿਰ ਸ਼ਰਮਸਾਰ ਹੁੰਦਾ ਹੈ। ਅੱਜ ਦੁਨੀਆਂ ਭਰ ਵਿਚ ਚਰਚਾ ਚੱਲ ਰਹੀ ਹੈ ਕਿ ਕਿਵੇਂ ਦਿੱਲੀ ਵਿਚ ਬੈਠੀ ਯੂ.ਪੀ.ਏ. ਦੀ ਸਰਕਾਰ ਘੁਟਾਲੇ ਅਤੇ ਘਪਲੇ ਕਰ ਰਹੀ ਹੈ। ਚੇਅਰਮੈਨ ਸਾਹਿਬ, ਗੁੱਸਾ ਨਾ ਕਰਿਓ ਜੇ ਇਨ੍ਹਾਂ ਨੂੰ ਕਹੋ ਕਿ 76 ਲੱਖ ਕਰੋੜ ਦੀ ਗਿਣਤੀ ਕਰੋ ਤਾਂ ਇਨ੍ਹਾਂ ਦੀ ਉਮਰ ਲੰਘ ਜਾਣੀ ਹੈ ਪਰ ਉਸ ਦੀ ਗਿਣਤੀ ਨਹੀਂ ਹੋਣੀ। ਉਹ ਪੈਸੇ ਹੁਣ ਤੱਕ ਇਨ੍ਹਾਂ ਦੇ ਲੀਡਰਾਂ ਦੇ ਖ਼ਜਾਨੇ ਵਿਚ ਪਏ ਹਨ ਅਤੇ ਜੇ ਨਹੀਂ ਪਏ ਤਾਂ ਇਹ ਸੁਪਰੀਮ ਕੋਰਟ ਨੂੰ ਉਨ੍ਹਾਂ ਦੇ ਨਾਂ ਦੱਸ ਦੇਣ ਅਤੇ ਲੋਕਾਂ ਵਿਚ ਉਨ੍ਹਾਂ ਦੇ ਚਿਹਰੇ ਬੇਨਕਾਬ ਕਰਾਉਣ, ਉਨ੍ਹਾਂ ਨੂੰ ਬਣਦੀ ਸਜ਼ਾ ਦਿਵਾਉਣ, ਫੇਰ ਮੈਂ ਮੰਨਾਂਗਾ ਕਿ ਕਾਂਗਰਸ ਦੇਸ਼ ਦੇ ਲੋਕਾਂ ਪ੍ਰਤੀ, ਜਿਨ੍ਹਾਂ ਨੇ ਇਨ੍ਹਾਂ ਨੂੰ ਵੋਟਾਂ

**Expunged as ordered by the Chair.

[ ਸਰਦਾਰ ਬਿਕਰਮ ਸਿੰਘ ਮਜੀਠੀਆ ]
ਪਾ ਕੇ ਸਦਨ ਵਿਚ ਲਿਆਂਦਾ ...(ਵਿਘਨ)

**ਸਰਦਾਰ ਰਣਦੀਪ ਸਿੰਘ ਨਾਭਾ :** ਚੇਅਰਮੈਨ ਸਾਹਿਬ, ਪੁਆਇੰਟ ਆਫ਼ ਆਰਡਰ। ਮੈਂ ਬੇਨਤੀ ਕਰਦਾ ਹਾਂ ਅਤੇ ਮਜੀਠੀਆ ਸਾਹਿਬ ਤੁਹਾਡੇ ਤੇ ਮਾਣ ਰੱਖਦਾ ਹਾਂ...

**ਸ਼੍ਰੀ ਸਭਾਪਤੀ :** ਆਪਸ ਵਿਚ ਗੱਲ ਨਾ ਕਰੋ। ਮਜੀਠੀਆ ਸਾਹਿਬ, ਤੁਸੀਂ ਬੈਠੋ।

**ਸਰਦਾਰ ਰਣਦੀਪ ਸਿੰਘ ਨਾਭਾ :** ਵੈਸੇ ਤਾਂ ਪ੍ਰਾਈਮ ਮਨਿਸਟਰ ਦਾ ਬਿਆਨ ਵੀ ਆ ਚੁੱਕਿਆ ਹੈ ਅਤੇ ਮਿਸਿਜ਼ ਗਾਂਧੀ ਦਾ ਵੀ ਬਿਆਨ ਆ ਚੁੱਕਿਆ ਹੈ that the corrupt will be dealt with firmly. ਦੂਜੀ ਗੱਲ, ਜੇ ਇਨ੍ਹਾਂ ਦੀ ਇਸੇ ਤਰ੍ਹਾਂ ਦੀ ਹੀ ਇੱਛਾ ਹੈ ਤਾਂ ਇਨ੍ਹਾਂ ਦੇ ਬ੍ਰਦਰ-ਇਨ-ਲਾਅ ਉਸ ਵਕਤ ਮੰਤਰੀ ਮੰਡਲ ਵਿਚ ਹਾਜ਼ਰ ਸਨ, ** ** ਦਾ ਬੜਾ ਵੱਡਾ ਘਪਲਾ ਹੋਇਆ ਸੀ, ਉਸ ਵਕਤ ਤਾਂ ਕੋਈ ਅਵਾਜ਼ ਨਹੀਂ ਉਠਾਈ। ਤੀਜੀ ਗੱਲ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਨ੍ਹਾਂ ਦੇ ਪੜਨਾਨਿਆਂ ਅਤੇ ਪੜਦਾਦਿਆਂ ਨੇ ਸੇਵਾ ਤਾਂ ਕਾਂਗਰਸ ਦੀ ਕੀਤੀ, ਰਿਸ਼ਤੇ-ਨਾਤੇ ਵੱਖਰੇ ਜੁੜੇ ਹਨ...

**ਸ਼੍ਰੀ ਸਭਾਪਤੀ :** ਰਿਸ਼ਤੇਦਾਰੀਆਂ ਦੀ ਗੱਲ ਨਾ ਕਰੋ।

**ਸਰਦਾਰ ਰਣਦੀਪ ਸਿੰਘ ਨਾਭਾ :** ਆਪਣੇ ਬਜ਼ੁਰਗਾਂ ਨੂੰ ਨਜ਼ਰਅੰਦਾਜ ਨਾ ਕਰੋ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਚੇਅਰਮੈਨ ਸਾਹਿਬ, ਅੱਜ ਹੀ ਮਾਨਯੋਗ ਮੁੱਖ ਮੰਤਰੀ ਜੀ ਨੇ ਮੇਰੀ ਅਤੇ ਇਨ੍ਹਾਂ ਦੀ ਰਿਸ਼ਤੇਦਾਰੀ ਦਾ ਲਿਹਾਜ ਕਰਦੇ ਹੋਏ ਫਾਇਰ ਬ੍ਰਿਗੇਡ ਇਨ੍ਹਾਂ ਨੂੰ ਦਿੱਤੀ ਹੈ। ਜਿਹੜੀ ਅੱਗ ਤੁਸੀਂ ਦੇਸ਼ ਵਿਚ ਲਾਈ ਹੈ ਉਸ ਨੂੰ ਬੁਝਾ ਦਿਉ। ਨਾਭੇ ਵਿਚ ਅੱਗ ਨਹੀਂ ਲੱਗਣੀ, ਐਵੇਂ ਤੁਹਾਨੂੰ ਫਿਕਰ ਪਿਆ ਹੈ। ਦੂਜੀ ਗੱਲ, ਮੇਰੇ ਵੱਡ-ਵਡੇਰਿਆਂ ਨੇ ਕਾਂਗਰਸ ਕਿਉਂ ਛੱਡੀ? ਇਨ੍ਹਾਂ ਕਾਰਨਾਮਿਆਂ ਕਰਕੇ; 84 ਦੇ ਦੰਗੇ, ਪਟੌਦੀ ਦੇ ਦੰਗੇ, ਹੋਂਦ-ਚਿੱਲੜ ਦੇ ਦੰਗੇ ਆਦਿ ਕਰਕੇ ਹੀ ਛੱਡੀ। ਚੇਅਰਮੈਨ ਸਾਹਿਬ, ਜੇ ਅੱਜ ਕਿਸੇ ਦੀ ਦਿਨ ਦੁੱਗਣੀ ਅਤੇ ਰਾਤ ਚੌਗਣੀ ਤਰੱਕੀ ਹੋਈ ਹੈ ਤਾਂ ਇਹ ਕੁਰੱਪਸ਼ਨ ਦੀ ਹੋਈ ਹੈ ਅਤੇ ਇਹ ਕਿਸ ਨੇ ਕਰਵਾਈ ਹੈ, ਇਹ ਕਾਂਗਰਸ ਨੇ ਕਰਵਾਈ ਹੈ, ** ਨੇ ਕਰਵਾਈ ਹੈ। 1947 ਤੋਂ ਲੈ ਕੇ ਅੱਜ ਤੱਕ ਤੁਸੀਂ ਰਿਕਾਰਡ ਕਢਾ ਕੇ ਦੇਖ ਲਓ, ਜਿਹੜੀ ਕੁਰੱਪਸ਼ਨ ਪਹਿਲਾਂ ਹਜ਼ਾਰਾਂ ਵਿਚ ਹੁੰਦੀ ਸੀ ਉਹ ਅੱਜ ਲੱਖਾਂ-ਕਰੋੜਾਂ-ਅਰਬਾਂ ਤੱਕ ਦੀ ਹੁੰਦੀ ਹੈ। ਚੇਅਰਮੈਨ ਸਾਹਿਬ, ਜੇ ਇਹ ਇਸ ਵਾਸਤੇ ਜਿੰਮੇਵਾਰ ਨਹੀਂ ਤਾਂ ਇਸ ਵਾਸਤੇ ਜਿੰਮੇਵਾਰ ਕੌਣ ਹੈ?

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਚੇਅਰਮੈਨ ਸਾਹਿਬ, ਕੋਈ ਡੈਕੋਰਮ ਹੁੰਦਾ ਹੈ, ਕਿਸੇ ਤਰ੍ਹਾਂ ਦੀ ਗੱਲ ਹੁੰਦੀ ਹੈ। ਇਹ ਕਦੇ ਕਿਸੇ ਦਾ ਨਾਂ ਲੈਂਦੇ ਹਨ, ਕਦੇ ** ** ਦਾ

---

**Expunged as ordered by the Chair.

ਨਾਂ, ਕਦੇ ** ** ਦਾ ਨਾਂ, ਇਹ ਤਾਂ ਜੰਮਿਆ ਵੀ ਨਹੀਂ ਹੋਣਾ, ਜਦੋਂ ਉਨ੍ਹਾਂ ਨੇ ਕੁਰਬਾਨੀਆਂ ਕੀਤੀਆਂ ਹਨ। ਉਨ੍ਹਾਂ ਦਾ ਨਾਂ ਐਕਸਪੰਜ ਕਰੋ।

**ਸ਼੍ਰੀ ਸਭਾਪਤੀ :** ਨਾਂ ਐਕਸਪੰਜ ਹੋ ਜਾਣਗੇ। ਮਜੀਠੀਆ ਸਾਹਿਬ, ਤੁਸੀਂ ਬੋਲੋ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਚੇਅਰਮੈਨ ਸਾਹਿਬ, ਇਹ ਵਾਰ-ਵਾਰ ਇਕੋ ਗੱਲ ਕਰੀ ਜਾਂਦਾ ਹੈ। ਇਸ ਨੂੰ ਅਸੀਂ ਬਿਲਕੁਲ ਨਹੀਂ ਸੁਣਨਾ। ਘੰਟਾ ਹੋ ਗਿਆ ਹੈ, ਇਹ ਬੋਲ ਚੁੱਕਿਆ ਹੈ। (ਵਿਘਨ) (ਸ਼ੋਰ)

**ਸ਼੍ਰੀ ਸਭਾਪਤੀ :** ਤੁਹਾਨੂੰ ਬਾਅਦ ਵਿਚ ਟਾਈਮ ਮਿਲੇਗਾ। (ਵਿਘਨ)(ਸ਼ੋਰ) ਉਨ੍ਹਾਂ ਨੂੰ ਸਮਾਪਤ ਕਰ ਲੈਣ ਦਿਉ।

**ਰਾਣਾ ਗੁਰਮੀਤ ਸਿੰਘ ਸੋਢੀ :** ਚੇਅਰਮੈਨ ਸਾਹਿਬ, ਕੀ ਤੁਸੀਂ ਚਾਹੁੰਦੇ ਹੋ ਕਿ ਅਸੀਂ ਡਿਬੇਟ ਵਿਚ ਹਿੱਸਾ ਲਈਏ ਕਿ ਨਹੀਂ? ਮੈਂ ਤੁਹਾਨੂੰ ਇਹ ਸਵਾਲ ਪੁੱਛਦਾ ਹਾਂ।

**ਸ਼੍ਰੀ ਸਭਾਪਤੀ :** ਇਹ ਤੁਹਾਡਾ ਰਾਈਟ ਹੈ ਪਰ ਪਹਿਲਾਂ ਮਜੀਠੀਆ ਸਾਹਿਬ ਗੱਲ ਕਰ ਲੈਣ, ਉਸ ਤੋਂ ਬਾਅਦ ਤੁਹਾਡੀ ਵਾਰੀ ਹੈ। (ਵਿਘਨ) (ਸ਼ੋਰ) ਮਜੀਠੀਆ ਸਾਹਿਬ ਨੂੰ ਸਮਾਪਤ ਕਰ ਲੈਣ ਦਿਉ। (ਵਿਘਨ) (ਸ਼ੋਰ)

**Rana Gurmeet Singh Sodhi :** If you are unable to control him, if you are unable to maintain the decorum and if this is to keep on going like this then we are not going to participate. (Interruption) He does not know the rules and regulations.

**ਸ਼੍ਰੀ ਸਭਾਪਤੀ :** ਪਹਿਲਾਂ ਮਜੀਠੀਆ ਸਾਹਿਬ ਨੂੰ ਆਪਣੀ ਗੱਲ ਸਮਾਪਤ ਤਾਂ ਕਰਨ ਦਿਉ। ਫਿਰ ਤੁਹਾਡੀ ਵਾਰੀ ਆ ਜਾਵੇਗੀ। ਮਜੀਠੀਆ ਸਾਹਿਬ, ਦੋ ਮਿੰਟ ਵਿਚ ਸਮਾਪਤ ਕਰੋ ...(ਵਿਘਨ)

**Rana Gurmeet Singh Sodhi :** I am sorry, if you are not able to control the decorum of the House, (Interruption) we are not going to participate.

**ਸ਼੍ਰੀ ਸਭਾਪਤੀ :** ਮਜੀਠੀਆ ਸਾਹਿਬ ਨੂੰ ਆਪਣੀ ਗੱਲ ਕਰ ਲੈਣ ਦਿਉ, ਫਿਰ ਤੁਸੀਂ ਬੋਲ ਲੈਣਾ।

**ਸਰਦਾਰ ਬਿਕਰਮ ਸਿੰਘ ਮਜੀਠੀਆ :** (ਵਿਘਨ)(ਸ਼ੋਰ) ਚੇਅਰਮੈਨ ਸਾਹਿਬ, ਮੈਂ ਅਸਲੀਅਤ ਦਾ ਜ਼ਿਕਰ ਕਰ ਰਿਹਾ ਹਾਂ। (ਵਿਘਨ)

---

**Expunged as ordered by the Chair.

**ਸ਼੍ਰੀ ਸਭਾਪਤੀ** : ਇਨ੍ਹਾਂ ਨੂੰ ਸਮਾਪਤ ਕਰ ਲੈਣ ਦਿਓ, ਤੁਹਾਡੀ ਵਾਰੀ ਆ ਜਾਵੇਗੀ।

(ਇਸ ਸਮੇਂ ਵਿਰੋਧੀ ਧਿਰ ਦੇ ਸਾਰੇ ਹਾਜ਼ਰ ਮੈਂਬਰ ਆਪਣੀਆਂ- ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਤੋਂ ਬੋਲ ਰਹੇ ਸਨ ਅਤੇ ਸਦਨ ਵਿਚ ਕਾਫ਼ੀ ਸ਼ੋਰ ਸੀ।)

**ਸਰਦਾਰ ਬਿਕਰਮ ਸਿੰਘ ਮਜੀਠੀਆ** : ਚੇਅਰਮੈਨ ਸਾਹਿਬ, ਮੈਨੂੰ ਬੜਾ ਅਫਸੋਸ ਹੈ। ਵੈਸੇ ਤਾਂ ਜੇ ਮੈਂ ਕਿਸੇ ਦਾ ਨਾਂ ਲੈ ਲਵਾਂ ਤਾਂ ਉਹ ਬੰਦਾ ਫੜ੍ਹਿਆ ਜਾਣਾ ਹੈ। ਮੈਨੂੰ ਕਾਂਗਰਸ ਦੇ ਵਿਰੋਧੀ ਧਿਰ ਤੋਂ ਵੀ ਜਵਾਬ ਚਾਹੀਦਾ ਹੈ ਕਿ ਸਾਡੇ ਫਲਾਣੇ ਮੈਂਬਰ ਨੇ ਘਪਲਾ ਕੀਤਾ ਸੀ, (ਵਿਘਨ) ਮੈਨੂੰ ਇਧਰੋਂ ਵੀ ਸਿਫਾਰਸ਼ ਆਈ ਸੀ। (ਵਿਘਨ)

(ਇਸ ਸਮੇਂ ਵਿਰੋਧੀ ਧਿਰ ਦੇ ਸਾਰੇ ਹਾਜ਼ਰ ਮੈਂਬਰ, ਅਜ਼ਾਦ ਮੈਂਬਰ ਸਰਦਾਰ ਅਜੀਤ ਸਿੰਘ ਸ਼ਾਂਤ ਅਤੇ ਸਰਦਾਰ ਸੰਗਤ ਸਿੰਘ ਗਿਲਜ਼ੀਆਂ ਵੈੱਲ ਆਫ ਦਿ ਹਾਊਸ ਵਿਚ ਆ ਗਏ ਅਤੇ ** ** ਦੇ ਨਾਅਰੇ ਲਗਾ ਰਹੇ ਸਨ।)

**ਸ਼੍ਰੀ ਸਭਾਪਤੀ** : ਮਜੀਠੀਆ ਸਾਹਿਬ ਨੂੰ ਬੋਲ ਲੈਣ ਦਿਉ। ਦੋ ਮਿੰਟ ਦਾ ਟਾਈਮ ਹੈ। ਤੁਸੀਂ ਬੈਠੋ। ਇਨ੍ਹਾਂ ਤੋਂ ਬਾਅਦ ਜਿਸ ਨੇ ਬੋਲਣਾ ਹੈ, ਨੰਬਰ ਲੈ ਲੈਣਾ। (ਵਿਘਨ) (ਸ਼ੋਰ) ਇਸ ਤੋਂ ਬਾਅਦ ਖਹਿਰਾ ਸਾਹਿਬ ਬੋਲਣਗੇ। ** ** ਨਾਅਰੇ ਰਿਕਾਰਡ ਨਾ ਕੀਤੇ ਜਾਣ। (ਵਿਘਨ)(ਸ਼ੋਰ)... ਸਿਰਫ ਦੋ ਮਿੰਟ ਬਾਅਦ ਤੁਹਾਡੀ ਵਾਰੀ ਆ ਜਾਵੇਗੀ। ਤੁਸੀਂ ਸੀਟਾਂ ਤੇ ਬੈਠੋ। (ਵਿਘਨ) (ਸ਼ੋਰ)

(ਇਸ ਸਮੇਂ ਵਿਰੋਧੀ ਧਿਰ ਦੇ ਸਾਰੇ ਹਾਜ਼ਰ ਮੈਂਬਰ, ਅਜ਼ਾਦ ਮੈਂਬਰ ਸਰਦਾਰ ਅਜੀਤ ਸਿੰਘ ਸ਼ਾਂਤ ਅਤੇ ਸਰਦਾਰ ਸੰਗਤ ਸਿੰਘ ਗਿਲਜ਼ੀਆਂ ਜੋ ਕਿ ਵੈੱਲ ਆਫ ਦਿ ਹਾਊਸ ਵਿਚ ਆ ਗਏ ਸਨ, ਆਪਣੀਆਂ-ਆਪਣੀਆਂ ਸੀਟਾਂ ਤੇ ਵਾਪਸ ਜਾਣ ਲੱਗੇ।)

ਮਜੀਠੀਆ ਸਾਹਿਬ, ਦੋ ਮਿੰਟ ਵਿਚ ਸਮਾਪਤ ਕਰੋ।

**ਸਰਦਾਰ ਬਿਕਰਮ ਸਿੰਘ ਮਜੀਠੀਆ** : ਇਹ ਕਹਿੰਦੇ ਹਨ ਕਿ ਇਹ ਸਾਡੀਆਂ ਕਮੀਆਂ ਪੇਸ਼ੀਆਂ ਦੱਸਣਗੇ (ਵਿਘਨ) ਪਰ ਮੈਂ ਇੰਨਾ ਕਹਿਣਾ ਚਾਹੁੰਦਾ ਹਾਂ ਕਿ

ਕਾਅਬਾ ਕਿਸ ਮੂੰਹ ਸੇ ਜਾਓਗੇ ਗਾਲਿਬ,
ਸ਼ਰਮ ਤੁਮਕੋ ਮਗਰ ਨਹੀਂ ਆਨੀ।

ਇੰਨਾ ਕੁਝ ਲੁੱਟ-ਖਸੁੱਟ ਕੇ ਵੀ ਅੱਜ ਇਹ ਫਿਰ ਰੌਲਾ ਪਾ ਰਹੇ ਹਨ। ਵੈਸੇ ਮੈਂ ਗੱਲ ਨਹੀਂ ਕਰਨੀ ਚਾਹੁੰਦਾ ਸੀ। ਸਤਿਕਾਰਯੋਗ ਬੀਬੀ ਜੀ, ਲੀਡਰ ਆਫ ਆਪੋਜੀਸ਼ਨ ਮੇਰੇ ਬੜੇ ਸਤਿਕਾਰਯੋਗ ਹਨ। ਇਨ੍ਹਾਂ ਤੇ ਕਾਹਦਾ ਕੇਸ ਕਰਵਾਇਆ ਸੀ? ਸਭਾਪਤੀ ਜੀ, ਤੁਹਾਡੀ

---

**Not recorded as ordered by the Chair.

ਤਾਂ ਯਾਦਾਸ਼ਤ ਬੜੀ ਤਕੜੀ ਹੈ। ਤੁਸੀਂ ਤਾਂ ਚਵਨਪ੍ਰਾਸ਼ ਖਾਂਦੇ ਹੋ। (ਹਾਸਾ) ਇਨ੍ਹਾਂ ਤੇ ਕਾਹਦਾ ਕੇਸ ਉਦੋਂ 2000 ਦੌਰਾਨ ਕਰਵਾਇਆ ਸੀ। ਅੱਜ ਜੇ ਮੈਂ ਅਸਲੀਅਤ ਦਾ ਜ਼ਿਕਰ ਕਰਦਾ ਹਾਂ ਤਾਂ ਇਹ ਜ਼ਿਕਰ ਨਹੀਂ ਕਰਨ ਦਿੰਦੇ। ਇਹ ਕਹਿੰਦੇ ਹਨ ਕਿ ਮੈਂ ਨਾਂ ਲੈਂਦਾ ਹਾਂ। ਆਹ ਅਖਬਾਰਾਂ ਵਿਚ ਹੈ। (ਅਖਬਾਰਾਂ ਦੀਆਂ ਕਟਿੰਗਜ਼ ਦਿਖਾਉਂਦੇ ਹੋਏ।) ਇਹ ਅਖਬਾਰ ਦੀ ਕਟਿੰਗ ਹੈ। ਇਹ ਇੱਕ ਖਬਰ ਲੱਗੀ ਹੈ, ਮੈਂ ਸਾਰਾ ਕੁਝ (ਵਿਘਨ)...

**ਸ਼੍ਰੀ ਸਭਾਪਤੀ :** ਤੁਹਾਡਾ ਇੱਕ ਮਿੰਟ ਦਾ ਸਮਾਂ ਰਹਿ ਗਿਆ ਹੈ ਜੀ। ਇੱਕ ਮਿੰਟ ਵਿਚ ਸਮਾਪਤ ਕਰੋ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਮੈਂ ਜ਼ਿਕਰ ਕਰ ਰਿਹਾ ਹਾਂ ਅਤੇ ਜਿਹੜੀ ਗੱਲ ਮੈਂ ਕੀਤੀ ਹੈ, ਇਹ ਤੱਥਾਂ ਦੇ ਅਧਾਰ ਤੇ ਕੀਤੀ ਹੈ। ਜਦੋਂ ਜ਼ੀਰੋ ਆਵਰ ਹੁੰਦਾ ਹੈ ਤਾਂ ਇਹ ਜ਼ੀਰੋ ਆਵਰ ਵਿਚ ਅਖਬਾਰਾਂ ਇਸ ਤਰ੍ਹਾਂ ਲਹਿਰਾਉਂਦੇ ਹਨ ਕਿ ਪਤਾ ਨਹੀਂ ਕੀ ਹੋ ਗਿਆ? ਜੇ ਮੈਂ ਅਖਬਾਰਾਂ ਦਾ ਜ਼ਿਕਰ ਕਰ ਦਿਆਂ ਤਾਂ ਕਹਿੰਦੇ ਹਨ ਕਿ ਗੱਲ ਸਪੱਸ਼ਟ ਕਰਵਾ ਦਿਉ। ਮੈਂ ਜਿਸ-ਜਿਸ ਦਾ ਵੀ ਨਾਂ ਲਿਆ ਹੈ, ਉਨ੍ਹਾਂ ਸਾਰੇ ਲੋਕਾਂ ਦਾ ਨਾਮ ਇਨ੍ਹਾਂ ਅਖਬਾਰਾਂ ਵਿਚ ਛਪਿਆ ਹੈ। ਅੱਜ ਠੀਕ ਹੈ ਕਿ ਇਹ ਕਬੂਤਰ ਵਾਂਗੂ ਅੱਖਾਂ ਮੀਚ ਕੇ ਬੈਠੇ ਹਨ ਤਾਂ ਬੈਠੇ ਰਹਿਣ।...

*5.02 ਵਜੇ ਸ਼ਾਮ

(*ਇਸ ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਮਗਰ ਅੱਜ ਅਸਲੀਅਤ ਇਹ ਹੈ ਕਿ ਅੱਜ ਦੁਨੀਆਂ ਵਿਚ ਹਰੇਕ ਕੋਈ ਜੋ ਸਾਡੇ ਦੇਸ਼ ਬਾਰੇ ਗੱਲ ਕਰਦਾ ਹੈ ਤਾਂ ਉਹ ਇਹੀ ਕਹਿੰਦਾ ਹੈ ਕਿ ਇਹ ਸਭ ਤੋਂ ਕੁਰੱਪਟ ਦੇਸ਼ ਹੈ। ਇਸ ਦੀ ਜ਼ਿੰਮੇਵਾਰ ਹੁਕਮਰਾਨ ਪਾਰਟੀ ਦਿੱਲੀ ਵਿਚ ਬੈਠੀ ਹੈ, ਜਿਸ ਯੂ.ਪੀ.ਏ. ਦੀ ਸਰਕਾਰ ਨੇ ਸਾਨੂੰ ਅੱਜ ਦੁਨੀਆਂ ਭਰ ਵਿਚ ਸ਼ਰਮਸ਼ਾਰ ਕੀਤਾ ਹੈ। (ਵਿਘਨ)...

**ਸਰਦਾਰ ਸੁਰਿੰਦਰ ਪਾਲ ਸਿੰਘ ਸੀਬੀਆ :** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ।

**ਮਾਨਯੋਗ ਸਪੀਕਰ :** ਬੈਠੋ ਜੀ, ਪਲੀਜ਼। ਤੁਸੀਂ ਕੋਈ ਬਹੁਤੇ ਜ਼ਿੰਮੇਵਾਰ ਨਹੀਂ ਹੋ। (ਵਿਘਨ)(ਸ਼ੋਰ)...

(ਆਪੋਜੀਸ਼ਨ ਵੱਲੋਂ ਅਵਾਜ਼ਾਂ : ਫਿਰ ਅਸੀਂ ਨਹੀਂ ਬੈਠਣਾ।)

ਜੇ ਨਹੀਂ ਬੈਠਦੇ ਤਾਂ ਫਿਰ ਜਾਓ। ਕੋਈ ਅਜਿਹੀ ਗੱਲ ਹੈ? ਇਹ ਵੀ ਕੋਈ ਗੱਲ ਹੈ? (ਵਿਘਨ)(ਸ਼ੋਰ) ਕੀ ਤੁਹਾਡੇ ਕੋਲ ਜਵਾਬ ਹੈ ਕੋਈ? (ਵਿਘਨ) ਜੇ ਕਹਿੰਦੇ ਹੋ ਕਿ ਨਹੀਂ ਬੈਠਦੇ ਤਾਂ ਫਿਰ ਮੈਂ ਹੋਰ ਕੀ ਆਖਣਾ ਹੈ?

(ਆਪੋਜ਼ੀਸ਼ਨ ਵੱਲੋਂ ਅਵਾਜ਼ਾਂ : ਇਸ ਵਿਚ ਸਾਡੀ ਬੇਇੱਜ਼ਤੀ ਹੈ।)

[ ਮਾਨਯੋਗ ਸਪੀਕਰ ]

ਕੀ ਮੈਂਬਰ ਦੀ ਕੋਈ ਬੇਇਜ਼ਤੀ ਨਹੀਂ ਹੁੰਦੀ? (ਵਿਘਨ) ਕੀ ਉਹ ਚੇਅਰ ਦੀ ਬੇਇੱਜ਼ਤੀ ਨਹੀਂ ਕਰ ਰਿਹਾ? ਇਹ ਗੱਲ ਨਹੀਂ ਹੋਣੀ। ਸੋਢੀ ਸਾਹਿਬ, ਇਸ ਤਰ੍ਹਾਂ ਦੀਆਂ ਗੱਲਾਂ ਮੈਂ ਨਹੀਂ ਸੁਣਨੀਆਂ। (ਵਿਘਨ) ਜੇ ਉਹ ਕਹਿੰਦਾ ਹੈ ਕਿ ਮੈਂ ਨਹੀਂ ਜਾਂਦਾ ਤਾਂ ਫਿਰ ਕੀ ਉਸ ਨੂੰ ਬਾਹਰ ਨਹੀਂ ਕੱਢਾਂਗੇ? (ਵਿਘਨ)(ਸ਼ੋਰ) ਜਾਂ ਤਾਂ ਇਸ ਨੂੰ ਕੱਢੋ ਜਾਂ ਫਿਰ ਸੁਣਨ ਦਿਉ। (ਵਿਘਨ) ਮੈਂ ਤਾਂ ਨਰਮੀ ਨਾਲ ਗੱਲ ਕਰਦਾ ਹਾਂ। ਇਹ ਬੰਦੇ ਜਿਹੜੇ ਹਨ, ਇਨ੍ਹਾਂ ਨੂੰ ਅਕਲ ਹੀ ਨਹੀਂ। ਇਸ ਤਰ੍ਹਾਂ ਦੀ ਗੱਲ ਕਿਸੇ ਨੇ ਬਰਦਾਸ਼ਤ ਨਹੀਂ ਕਰਨੀ। (ਵਿਘਨ) ਜਾਂ ਤਾਂ ਜਿਹੜੀ ਗੱਲ ਕਹਿੰਦੇ ਹਾਂ, ਮੰਨ ਲਿਆ ਕਰੋ। ਜਦੋਂ ਬੈਠਣ ਵਾਸਤੇ ਕਿਹਾ ਹੈ ਤਾਂ ਬੈਠ ਜਾਓ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਸਪੀਕਰ ਸਾਹਿਬ, ਇਹ ਲੁੱਟ ਦੇਸ਼ ਵਾਸੀਆਂ ਦੀ ਹੋ ਰਹੀ ਹੈ, ਕਿਸੇ ਹੋਰ ਦੀ ਨਹੀਂ ਹੋ ਰਹੀ...

**ਮਾਨਯੋਗ ਸਪੀਕਰ :** ਬੀਬੀ ਜੀ (ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ਨੂੰ ਸੰਬੋਧਨ ਕਰਦੇ ਹੋਏ) ਬੈਠੋ ਜੀ। ਮੈਂ ਤੁਹਾਨੂੰ ਟਾਈਮ ਦੇਵਾਂਗਾ। ਪਲੀਜ਼ ਬੈਠੋ। (ਵਿਘਨ, ਸ਼ੋਰ)

(ਇਸ ਸਮੇਂ ਸਦਨ ਵਿਚ ਹਾਜ਼ਰ ਸਾਰੇ ਵਿਰੋਧੀ ਧਿਰ ਦੇ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਗੈਰ ਇਜਾਜ਼ਤ ਬੋਲ ਰਹੇ ਸਨ।)

ਜਿਸ ਤਰ੍ਹਾਂ ਤੁਸੀਂ ਕਰਦੇ ਹੋ, ਇਸ ਤਰ੍ਹਾਂ ਨਹੀਂ ਗੱਲ ਬਣਨੀ। (ਵਿਘਨ, ਸ਼ੋਰ) ਇਸ ਤਰ੍ਹਾਂ ਬਿਲਕੁਲ ਵੀ ਨਹੀਂ ਬਣਨੀ ਗੱਲ। (ਵਿਘਨ, ਸ਼ੋਰ) ਇਹ ਕੋਈ ਗੱਲ ਹੈ ਤੁਹਾਡੀ? ਬੀਬੀ ਜੀ, ਬੈਠੋ, ਮੈਂ ਕਿਹਾ ਹੈ ਕਿ ਗੱਲ ਕਰਦੇ ਹਾਂ ਹੁਣੇ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਤੁਸੀਂ ਉਸ ਪਾਸੇ ਦੇ ਦੋਨੋਂ ਬੰਦਿਆਂ ਨੂੰ ਟਾਈਮ ਦੇ ਦਿੱਤਾ ਹੈ।

**ਮਾਨਯੋਗ ਸਪੀਕਰ :** ਹੁਣੇ ਮੈਂ ਤੁਹਾਨੂੰ ਵੀ ਟਾਈਮ ਦਿੰਦਾ ਹਾਂ। ਤੁਸੀਂ ਬਹਿ ਜਾਓ। ਤੁਸੀਂ ਵੀ ਬੋਲ ਲਿਓ। (ਵਿਘਨ, ਸ਼ੋਰ) ਬੈਠੋ ਜੀ, ਪਲੀਜ਼। ਹਾਂ ਜੀ, ਮਜੀਠੀਆ ਜੀ, ਬੋਲੋ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਸਪੀਕਰ ਸਾਹਿਬ, ਮੇਰੇ ਬੜੇ ਕਾਬਲ ਸਾਥੀ ਇੱਥੋਂ ਉੱਠੇ (ਵਿਘਨ, ਸ਼ੋਰ) ਔਰ ਕਹਿੰਦੇ ਕਿ ਪ੍ਰਧਾਨ ਮੰਤਰੀ ਜੀ ਨੇ ਵਿਸ਼ਵਾਸ ਦਿਵਾਇਆ ਹੈ ਕਿ ਕੁਰੱਪਸ਼ਨ ਨਹੀਂ ਹੋਵੇਗੀ। ਇਨ੍ਹਾਂ ਨੂੰ ਤਾਂ 63 ਸਾਲ ਹੋ ਗਏ ਵਿਸ਼ਵਾਸ ਦਿਵਾਉਂਦੇ ਨੂੰ। ਸਪੀਕਰ ਸਾਹਿਬ, ਜਿਹੜੇ ਕਾਲੇ ਅੰਗ੍ਰੇਜ਼ਾਂ ਦਾ ਸ਼ਹੀਦ ਭਗਤ ਸਿੰਘ ਹੋਰਾਂ ਨੇ ਜ਼ਿਕਰ ਕੀਤਾ ਸੀ, ਅੱਜ ਉਸੇ ਕਾਲੇ ਅੰਗ੍ਰੇਜ ਭਾਵ ਕਾਂਗਰਸ ਪਾਰਟੀ ਨੇ ਦੇਸ਼ ਦਾ ** ** ਦਿੱਤਾ ਹੈ। ਸਪੀਕਰ ਸਾਹਿਬ, ਮੇਰੀ ਇਹ ਬੇਨਤੀ ਹੈ ਕਿ ਅੱਜ ਦੇਸ਼ ਦੇ ਹਰ ਇੱਕ ਅਖਬਾਰ ਵਿਚ ਘੋਟਾਲੇ ਅਤੇ ਘਪਲਿਆਂ ਦਾ ਜ਼ਿਕਰ ਹੈ। ਉਨ੍ਹਾਂ ਵਿੱਚੋਂ ਸਭ ਤੋਂ ਮੋਹਰੀ ਹਨ ਕਾਂਗਰਸ ਪਾਰਟੀ ਦੇ ਅਤੇ ਉਨ੍ਹਾਂ ਦੀਆਂ ਸਹਿਯੋਗੀ ਪਾਰਟੀਆਂ ਦੇ ਮੰਤਰੀ,

**Expunged as ordered by the Chair.

ਕਾਂਗਰਸ ਵਰਕਿੰਗ ਕਮੇਟੀ ਦੇ ਮੈਂਬਰ ਅਤੇ ਲੀਡਰ। ਇਸ ਗੱਲ ਕਰਕੇ ਅੱਜ ਦੇਸ਼ ਦੇ ਲੋਕ ਬੜੇ ਚਿੰਤਤ ਹਨ। ਸਾਡੀ ਮਿਹਨਤ ਦੀ ਕਮਾਈ ਨੂੰ ਜਿਸ ਤਰੀਕੇ ਨਾਲ... (ਵਿਘਨ, ਸ਼ੋਰ)

**ਮਾਨਯੋਗ ਸਪੀਕਰ** : ਬਹਿ ਜਾਓ, ਗੱਲ ਸੁਣੋ। ਮੈਂ ਗੱਲ ਕਰਦਾ ਹਾਂ। ਬੈਠੋ (ਵਿਘਨ, ਸ਼ੋਰ)

**ਸਰਦਾਰ ਸੁਰਿੰਦਰ ਪਾਲ ਸਿੰਘ ਸੀਬੀਆ** : ਉਨ੍ਹਾਂ ਦਾ ਬੋਲਣ ਦਾ ਸਮਾਂ ਤਾਂ ਖਤਮ ਹੋ ਗਿਆ ਹੈ।

**ਮਾਨਯੋਗ ਸਪੀਕਰ** : ਭਾਈ ਸਾਹਿਬ, ਜਿਸ ਤਰ੍ਹਾਂ ਦੀ ਗੱਲ ਤੁਸੀਂ ਕਰਦੇ ਹੋ, ਇਸ ਤਰ੍ਹਾਂ ਦੀ ਗੱਲ ਕਿਸੇ ਨੇ ਬਰਦਾਸ਼ਤ ਨਹੀਂ ਕਰਨੀ।

(ਇਸ ਸਮੇਂ ਵਿਰੋਧੀ ਧਿਰ ਦੇ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ)

ਸਮਾਂ ਮੈਂ ਆਪੇ ਨਿਯਤ ਕਰਦਾ ਹਾਂ। (ਵਿਘਨ, ਸ਼ੋਰ)

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸਪੀਕਰ ਸਾਹਿਬ, ਇਹ ਘਪਲਿਆਂ ਅਤੇ ਘੋਟਾਲਿਆਂ...

**ਮਾਨਯੋਗ ਸਪੀਕਰ** : ਦੇਖੋ, ਸਮਾਂ ਕਾਫੀ ਹੋ ਗਿਆ ਹੈ, ਮਜੀਠੀਆ ਜੀ। ਦੋ-ਤਿੰਨ ਜਾਂ ਚਾਰ ਮਿੰਟ ਹੋਰ ਬੋਲੋ ਬੱਸ। (ਵਿਘਨ, ਸ਼ੋਰ)

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸਪੀਕਰ ਸਾਹਿਬ, ਮੈਂ ਵਿਰੋਧੀ ਧਿਰ ਦਾ ਸਤਿਕਾਰ ਕਰਦਾ ਹਾਂ। ਮੈਂ ਇੱਕ ਮਿੰਟ ਵਿਚ ਹੀ ਖਤਮ ਕਰ ਦੇਵਾਂਗਾ ਜੇਕਰ ਇਹ ਚੁੱਪੀ ਬਖਸ਼ਣਗੇ, ਪਿਨ ਡਰਾਪ ਸਾਇਲੈਂਸ ਰਖਣਗੇ। ਸਪੀਕਰ ਸਾਹਿਬ, ਇੰਨੇ ਸਾਲ ਹੋ ਗਏ, 1984 ਦੇ ਦੰਗਿਆਂ ਵਾਲਿਆਂ ਨੂੰ ਹਾਲੇ ਤੱਕ ਸਜ਼ਾ ਨਹੀਂ ਮਿਲੀ। ਨਿਊਯਾਰਕ ਕੋਰਟ ਦੀ ਰੂਲਿੰਗ ਆ ਗਈ ਹੈ ਕਿ ਆਰਡੀਨਰੀ ਮੈਨਰ ਵਿਚ 100 ਸਿਟੀਜ਼ ਵਿਚ ਔਰ 18 ਸੂਬਿਆਂ ਵਿਚ ਇਹ ਦੰਗੇ ਕਾਂਗਰਸ ਪਾਰਟੀ ਦੇ ਹੁਕਮਰਾਨਾਂ ਵਲੋਂ ਕਰਵਾਏ ਗਏ। ਇਹ ਇਸ ਤਰ੍ਹਾਂ ਕਰ ਰਹੇ ਹਨ ਕਿ ਜੇਕਰ ਸੁਪਰੀਮ ਕੋਰਟ ਤੁਹਾਨੂੰ ਪੁਛੇਗੀ ਕਿ ਕਿਸ ਨੇ ਕੀਤਾ ਤੇ ਇਹ ਕਹਿੰਦੇ ਹਨ ਕਿ ਸਾਡੀ ਮਜਬੂਰੀ ਹੈ ਅਸੀਂ ਦੱਸ ਨਹੀਂ ਸਕਦੇ। ਇਹ ਇਨ੍ਹਾਂ ਦੀ ਚੰਗੀ ਮਜ਼ਬੂਰੀ ਹੈ। ਮੈਂ ਸਮਅੱਪ ਕਰ ਰਿਹਾ ਹਾਂ ਜੀ। ਮੈਂ ਤੁਹਾਡਾ ਸਤਿਕਾਰ ਕੀਤਾ ਹੈ। ਮੈਂ ਕਾਂਗਰਸ ਅਤੇ ਇਸ ਦੀ ਅਗਵਾਈ ਕਰ ਰਹੇ ** ** ਨੂੰ ਇਸ ਪੁਲੀਟੀਕਲ ਕਨਵੈਸ ਤੋਂ ਜਦੋਂ ਤੱਕ ਲਾਂਭੇ ਨਹੀਂ ਕੀਤਾ ਜਾਂਦਾ, ਉਦੋਂ ਤੱਕ ਇਸ ਭ੍ਰਿਸ਼ਟਾਚਾਰ ਦੇ ਕੋਹੜ ਨੂੰ ਖਤਮ ਨਹੀਂ ਕੀਤਾ ਜਾ ਸਕਦਾ। ਸਪੀਕਰ ਸਾਹਿਬ, ਮੇਰਾ ਇਹ ਮੰਨਣਾ ਹੈ। ਮੈਂ ਤਾਂ ਅਖੀਰਲੀ ਗੱਲ ਕਹਿਣ ਲੱਗਾ ਹਾਂ ਜੇਕਰ ਇਹ ਸ਼ਾਂਤੀ ਨਾਲ ਸੁਣਨਗੇ ਤਾਂ ...ਵਿਘਨ...

**Expunged as ordered by the Chair.

[ ਸਰਦਾਰ ਬਿਕਰਮ ਸਿੰਘ ਮਜੀਠੀਆ ]

"ਤੇਰੇ ਬਰਬਾਦੀਉਂ ਕੇ ਮਸ਼ਵਰੇ ਹੈਂ ਆਸਮਾਨੋਂ ਮੇਂ।

ਨਾ ਸਮਝੋਗੇ ਤੋ ਬਾਪੂ ਜੀ (ਸਰਦਾਰ ਸ਼ੇਰ ਸਿੰਘ ਗਾਗੋਵਾਲ ਵੱਲ ਇਸ਼ਾਰਾ) ਮਿੱਟ ਜਾਓਗੇ।

ਐ ਹਿੰਦੁਸਤਾਂ ਵਾਲੋ ਤੁਮਹਾਰੀ ਦਾਸਤਾਂ ਤੱਕ ਭੀ ਨਾ ਹੋਗੀ ਦਾਸਤਾਨੋਂ ਮੇਂ।"

ਮੈਂ ਇਹ ਕਹਿੰਦਾ ਹਾਂ ਕਿ ਇਹ ਹਾਲਾਤ ਇਨ੍ਹਾਂ ਨੇ ਬਣਾ ਦਿੱਤੇ ਹਨ। ਇੰਨਾ ਕਹਿ ਕੇ ਮੈਂ ਇਸ ਮਤੇ ਦੀ ਪ੍ਰੋੜਤਾ ਕਰਦਾ ਹਾਂ। ਧੰਨਵਾਦ ਜੀ।

**ਸਰਦਾਰ ਸ਼ੇਰ ਸਿੰਘ ਗਾਗੋਵਾਲ :** ਸਪੀਕਰ ਸਾਹਿਬ, ਆਨ ਏ ਪੁਆਇੰਟ ਆਫ ਆਰਡਰ। ਸਪੀਕਰ ਸਾਹਿਬ, ਮਜੀਠੀਆ ਸਾਹਿਬ ਨੇ ਬੜੇ ਵਿਸਥਾਰ ਨਾਲ ਡੇਢ ਘੰਟਾ ਲਗਾ ਦਿੱਤਾ। ਦੋ ਗੱਲਾਂ ਇਨ੍ਹਾਂ ਨੇ ਕਹੀਆਂ ਹਨ। ਇੱਕ ਤਾਂ ਸਤਿਕਾਰਯੋਗ ** ਨੂੰ ਇਹ ਹਰ ਰੋਜ਼ ਲੈਂਦਾ ਹੈ ਅਤੇ ਕਹਿੰਦਾ ਹੈ ਕਿ ਇਹ ਵਿੱਕ ਗਿਆ, ਵਿੱਕ ਗਿਆ। ਉਹ ਤਾਂ ਅੱਜ ਵੀ ਪਾਰਲੀਮੈਂਟ ਵਿਚ ਗੂੰਜਦਾ ਹੈ। ਜੇਕਰ ਉਹ ਕੁਰੱਪਟ ਹੁੰਦਾ ਤਾਂ ਲੋਕ ਉਸ ਨੂੰ ਕਿਉਂ ਵੋਟਾਂ ਪਾਉਂਦੇ? ਆਸਟ੍ਰੇਲੀਆ ਵਿਚ ਪਗੜੀ ਲਹਿ ਗਈ, ਅਮਰੀਕਾ ਵਿਚ ਪਗੜੀ ਲਹਿ ਗਈ, ਉਹਨੇ ਤਾਂ ਪਗੜੀ ਰੱਖੀ ਹੈ। ਹਿੰਦੁਸਤਾਨ ਦੇ ਵਿਚ ਉਹਨੇ ਪਗੜੀ ਰੱਖੀ ਹੈ ਸਰਦਾਰ ਮਨਮੋਹਨ ਸਿੰਘ ਨੂੰ ਪ੍ਰਾਈਮ ਮਨਿਸਟਰ ਬਣਾ ਕੇ। ਦੂਸਰੀ ਗੱਲ, ...ਵਿਘਨ... ਦੂਜੀ ਗੱਲ, ਸਪੀਕਰ ਸਾਹਿਬ, ਇਸ ਨੂੰ ਬਿਠਾ ਦਿਉ, ਦੋ ਘੰਟੇ ਹੋ ਗਏ ਇਸ ਨੂੰ ਬੋਲਦੇ ਨੂੰ...

**ਮਾਨਯੋਗ ਸਪੀਕਰ :** ਇੰਨਾ ਲੰਮਾ ਤੁਹਾਡੀ ਗੱਲ ਕਰਨ ਦਾ ਟਾਈਮ ਨਹੀਂ ਹੈ, ਤੁਸੀਂ ਛੋਟੀ ਗੱਲ ਕਰੋ। ਹੁਣ ਸਰਦਾਰ ਸੁਖਪਾਲ ਸਿੰਘ ਖਹਿਰਾ ਬੋਲਣਗੇ। ਹਰੇਕ ਮੈਂਬਰ ਨੂੰ ਬੋਲਣ ਲਈ 15-15 ਮਿੰਟ ਮਿਲਣਗੇ। ਕੋਸ਼ਿਸ਼ ਕੀਤੀ ਜਾਵੇ ਕਿ ਇਸ ਸਮੇਂ ਦੌਰਾਨ ਹੀ ਆਪਣੀ ਗੱਲ ਕਰ ਲੈਣਾ। 15 ਮਿੰਟਾਂ ਵਿਚ ਬਹੁਤ ਕੁਝ ਬੋਲਿਆ ਜਾ ਸਕਦਾ ਹੈ ਜੇਕਰ ਬੋਲਣ ਵਾਲਾ ਠੀਕ ਬੋਲੇ ਅਤੇ ਸੁਣਨ ਵਾਲੇ ਵੀ ਠੀਕ ਢੰਗ ਨਾਲ ਸੁਣਨ। ...ਵਿਘਨ... ਤੁਸੀਂ ਆਰਾਮ ਨਾਲ ਬੈਠੋ, ਤੁਸੀਂ ਉਠ ਕੇ ਹਰ ਇੱਕ ਦੀ ਬੈਕਿੰਗ ਕਰਦੇ ਹੋ। ਮੈਨੂੰ ਸਾਰਾ ਪਤਾ ਹੈ ਕਿ ਕਿਹੜਾ ਮੈਂਬਰ ਕਿੰਨਾ ਸਮਾਂ ਬੋਲਿਆ ਹੈ। ਤੁਸੀਂ ਆਰਾਮ ਨਾਲ ਬੈਠੋ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਇਥੇ ਹਾਊਸ ਵਿਚ ਪਾਰਟੀਆਂ ਦੀ ਮੈਂਬਰਸ਼ਿਪ ਦੇ ਮੁਤਾਬਿਕ ਬੋਲਣ ਲਈ ਟਾਈਮ ਦਿੱਤਾ ਜਾਂਦਾ ਹੈ ਅਤੇ ਤੁਸੀਂ ਸਾਰੇ ਰੂਲਜ਼ ਨੂੰ ਚੰਗੀ ਤਰ੍ਹਾਂ ਜਾਣਦੇ ਹੋ। ਤੁਸੀਂ ਰੋਜ਼ ਟਾਈਮ ਦਿੰਦੇ ਹੋ। ਅੱਜ ਅਕਾਲੀ ਦਲ ਦੇ ਇਹ ਮੈਂਬਰ ਪੂਰੇ ਦੋ ਘੰਟੇ ਤੋਂ ਵੱਧ ਸਮੇਂ ਲਈ ਬੋਲੇ ਹਨ। ਸਾਡੇ ਹਿੱਸੇ ਵੀ ਉਂਨਾ ਹੀ ਟਾਈਮ ਆਉਂਦਾ ਹੈ। ਸਾਨੂੰ ਵੀ ਉਸ ਹਿਸਾਬ ਨਾਲ ਹੀ ਟਾਈਮ ਮਿਲਣਾ ਚਾਹੀਦਾ ਹੈ। 10-15 ਮਿੰਟ ਘੱਟ ਆਉਂਦੇ ਹੋਣਗੇ। ਤੁਹਾਨੂੰ ਉਹ ਟਾਈਮ ਸਾਡੀ ਪਾਰਟੀ ਨੂੰ ਬੋਲਣ ਲਈ ਦੇਣਾ ਚਾਹੀਦਾ ਹੈ।

---

**Expunged as ordered by the Chair.

**ਮਾਨਯੋਗ ਸਪੀਕਰ :** ਚਲੋ ਠੀਕ ਹੈ, ਹੁਣ ਤੁਹਾਡੀ ਪਾਰਟੀ ਵਾਲੇ ਬੋਲਣ। (ਵਿਘਨ) ਕੋਈ ਗੱਲ ਨਹੀਂ। ਟਾਈਮ ਵੇਸਟ ਨਾ ਕਰੋ। ਚਲੋ, ਟਾਈਮ ਜਿੰਨਾ ਮਰਜ਼ੀ ਲੈ ਲਓ।

**ਸਰਦਾਰ ਸੁਖਪਾਲ ਸਿੰਘ ਖਹਿਰਾ (ਭੁਲੱਥ) :** ਸਪੀਕਰ ਸਾਹਿਬ, ਮੈਂ ਰਿਣੀ ਹਾਂ ਕਿ ਤੁਸੀਂ ਇਹ ਟੂ ਜੀ ਸਪੈਕਟਰਮ ਅਤੇ ਕੁਰੱਪਸ਼ਨ ਤੇ ਜਿਹੜਾ ਅੱਜ ਦਾ ਨਾਨ ਆਫੀਸ਼ੀਅਲ ਰੈਜ਼ੋਲਿਊਸ਼ਨ ਆਇਆ ਹੈ, ਉਸ ਤੇ ਬੋਲਣ ਦਾ ਸਮਾਂ ਦਿੱਤਾ ਹੈ। ਸਪੀਕਰ ਸਾਹਿਬ, ਤੁਹਾਡੀ ਗੈਰ ਹਾਜ਼ਰੀ ਵਿਚ ਇਥੇ ਬਹੁਤ ਹੀ ਬੇਲੋੜੀਆਂ ਅਤੇ ਜਿਨ੍ਹਾਂ ਗੱਲਾਂ ਦਾ ਰੂਲਜ਼ ਆਫ ਪਰੋਸੀਜ਼ਰ ਐਂਡ ਕੰਡਕਟ ਆਫ ਬਿਜ਼ਨੈਸ ਨਾਲ ਕੋਈ ਤਾਲੁੱਕ ਨਹੀਂ ਹੈ ...ਵਿਘਨ...

**ਮਾਨਯੋਗ ਸਪੀਕਰ :** ਬੰਨੀ ਜੀ (ਸਰਦਾਰ ਜਸਜੀਤ ਸਿੰਘ ਬੰਨੀ ਵੱਲ ਇਸ਼ਾਰਾ), ਇਨ੍ਹਾਂ ਦੀ ਗੱਲ ਸੁਣੋ, ਫਿਰ ਜਵਾਬ ਦੇ ਲੈਣਾ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਉਹ ਗੱਲਾਂ ਇਥੇ ਹੋਈਆਂ। ਖਾਸ ਤੌਰ ਤੇ ਦੋ ਪੁਆਇੰਟ ਇਥੇ ਉਠਾਏ ਗਏ ਔਰ ਉਹ ਸੁਣਨ ਵੀ ਨਹੀਂ ਦਿੱਤੇ ਗਏ। ਸਾਡੇ ਮਾਨਯੋਗ ਚੇਅਰਮੈਨ ਸਾਹਿਬ ਚਲੇ ਗਏ ਹਨ। ਸਪੀਕਰ ਸਾਹਿਬ, ਅਸੀਂ ਤਾਂ ** **

**ਮਾਨਯੋਗ ਸਪੀਕਰ :** ਤੁਸੀਂ ਆਪਣੀ ਗੱਲ ਕਰੋ। ਤੁਸੀਂ ਤਾਂ ਹੋਰ ਪਾਸੇ ਹੀ ਗੱਲਾਂ ਕਰੀ ਜਾਂਦੇ ਹੋ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਮੈਂ ਉਸੇ ਗੱਲ ਤੇ ਆਉਣ ਲੱਗਾ ਹਾਂ ਕਿ ਦੋ ਅਹਿਮ ਗੱਲਾਂ ਹੋਈਆਂ। ਇੱਕ ਤਾਂ ਇਹ ਕਿ ਪ੍ਰਾਈਮ ਮਨਿਸਟਰ ਸਾਹਿਬ, ਬਾਇ ਨੇਮ ...ਵਿਘਨ...

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ) :** ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ। ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਅਸੀਂ ** ** ਇਹ ਸ਼ਬਦ ਕਾਰਵਾਈ ਵਿਚੋਂ ਐਕਸਪੰਜ ਹੋਣੇ ਚਾਹੀਦੇ ਹਨ।

**ਮਾਨਯੋਗ ਸਪੀਕਰ :** ਠੀਕ ਹੈ। ਇਹ ਲਫਜ਼ ਐਕਸਪੰਜ ਕਰ ਦਿੱਤੇ ਜਾਣ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇਸੇ ਸਦਨ ਵਿਚ ਕਈ ਗੱਲਾਂ ਬਾਇ ਨੇਮ ਕੀਤੀਆਂ ਗਈਆਂ। ਤੁਸੀਂ ਸਤਿਕਾਰਯੋਗ ਸਪੀਕਰ ਹੋ। ਤੁਸੀਂ ਪਾਰਲੀਮੈਂਟ ਦਾ ਕੰਡਕਟ ਦੇਖਿਆ ਹੈ, ਜਿੰਨੀਆਂ ਵੀ ਸਟੇਟਾਂ ਦੀਆਂ ਵਿਧਾਨ ਸਭਾ ਹਨ, ਉਨ੍ਹਾਂ ਦਾ ਕੰਡਕਟ ਵੀ ਦੇਖਿਆ ਹੈ। ਜਿਹੜੇ ਲੋਕ ਆਪਣੇ ਆਪ ਨੂੰ

**Expunged as ordered by the Chair.

[ ਸਰਦਾਰ ਸੁਖਪਾਲ ਸਿੰਘ ਖਹਿਰਾ ]

ਡਿਫੈਂਡ ਨਹੀਂ ਕਰ ਸਕਦੇ, ਉਸ ਦਿਨ ਜਦੋਂ ਸ਼ਰਦ ਪਵਾਰ ਦਾ ਨਾਂ ਆਇਆ ਤਾਂ ਇਧਰੋਂ (ਟਰੈਜ਼ਰੀ ਬੈਂਚਾਂ ਵੱਲੋਂ) ਕਿਸੇ ਨੇ ** ਕਿਹਾ ਤਾਂ ਸੀ.ਐਮ. ਸਾਹਿਬ ਨੇ ਖੜ੍ਹੇ ਹੋ ਕੇ ਕਿਹਾ ਸੀ ਕਿ ਜਿਹੜਾ ਮੈਂਬਰ ਹਾਜ਼ਰ ਨਹੀਂ, ਉਸ ਦਾ ਨਾਂ ਨਹੀਂ ਲੈਣਾ ਚਾਹੀਦਾ।

(ਇਸ ਸਮੇਂ ਸਰਦਾਰ ਬਿਕਰਮ ਸਿੰਘ ਮਜੀਠੀਆ ਬਿਨਾਂ ਇਜਾਜ਼ਤ ਖੜ੍ਹੇ ਹੋ ਕੇ ਬੋਲ ਰਹੇ ਸਨ, ਜੋ ਕਿ ਸਾਫ ਸੁਣਾਈ ਨਹੀਂ ਸੀ ਦੇ ਰਿਹਾ।)

**ਮਾਨਯੋਗ ਸਪੀਕਰ :** ਬੈਠੋ ਜੀ, ਉਨ੍ਹਾਂ ਦੀ ਗੱਲ ਸੁਣ ਲੈਣ ਦਿਉ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਵਿਸ਼ੇਸ਼ ਤੌਰ ਤੇ ਜਦੋਂ ਗੌਰਮਿੰਟ ਆਫ ਇੰਡੀਆ ਦੇ ਮਨਿਸਟਰ, ਜਿਸ ਤੇ ਕੋਈ ਇਲਜ਼ਾਮ ਸਾਬਤ ਨਾ ਹੋਇਆ ਹੋਵੇ, ਮਹਿਜ਼ ਐਲੀਗੇਸ਼ਨ ਲੱਗੇ ਹੋਣ, ਐਲੀਗੇਸ਼ਨ ਤਾਂ ਸੀ.ਐਮ. ਸਾਹਿਬ ਤੇ ਵੀ ਲੱਗੇ ਸਨ ਤੇ ਕੁਰੱਪਸ਼ਨ ਦੇ ਚਾਰਜ ਫਰੇਮ ਵੀ ਹੋ ਗਏ ਸਨ, ਜਿਹੜੇ ਮਨਿਸਟਰ ਦਾ ਨਾਂ ਇਥੇ ਲਿਆ ਗਿਆ ਹੈ, ਇਹ most unfortunate ਹੈ। ਕੁਝ ਵਿਚ ਇਨਕੁਆਇਰੀਜ਼ ਚਲ ਰਹੀਆਂ ਹਨ, ਕੁਝ ਕੇਸ ਸੁਪਰੀਮ ਕੋਰਟ ਵਿਚ ਪੈਂਡਿੰਗ ਹਨ, ਉਨ੍ਹਾਂ ਦਾ ਜ਼ਿਕਰ ਵੀ ਇਥੇ ਕੀਤਾ ਗਿਆ। ਆਹ ਵਿਧਾਨ ਸਭਾ ਦੇ Rules of Procedure and Conduct of Business ਦੇ ਰੂਲ 93 ਅਨੁਸਾਰ ਇਸ ਤਰ੍ਹਾਂ ਹੈ ਕਿ ਕੋਈ ਵੀ ਮੈਂਬਰ cannot use offensive expression about the conduct of proceedings of Parliament or any State Legislature. ਕੁਝ ਇਸ ਤਰ੍ਹਾਂ ਦਾ ਅਨਫਾਰਚੂਨੇਟਲੀ ਅਸੀਂ ਬਹੁਤ ਰੌਲਾ ਪਾਇਆ ਪਰ ਇਨ੍ਹਾਂ ਨੇ ਕੋਈ ਗੌਰ ਨਹੀਂ ਕੀਤਾ ਜਦੋਂ ਤੁਸੀਂ ਗੈਰਹਾਜ਼ਰ ਸੀ, ਉਦੋਂ ** ** ਨਾਲੋਂ ਵੀ ਇਥੇ ਭੈੜਾ ਹਾਲ ਸੀ ...(ਸ਼ੋਰ...ਵਿਘਨ...)

**ਮਾਨਯੋਗ ਸਪੀਕਰ :** ਬੋਲਣ ਦਿਉ, ਕਿਉਂ ਟਾਈਮ ਵੇਸਟ ਕਰਦੇ ਹੋ? ** ** ਸ਼ਬਦ ਕੱਟ ਦਿੱਤੇ ਜਾਣ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਕੋਈ ਇੱਥੇ ** ** ਰਿਹਾ ਸੀ, ਜਿਹੜੀਆਂ ਗੱਲਾਂ ਇਥੇ ਨਹੀਂ ਹੋਣੀਆਂ ਚਾਹੀਦੀਆਂ ਸਨ, ਉਹ ਵੀ ਹੋਈਆਂ। ...(ਸ਼ੋਰ...ਵਿਘਨ...) ਸਪੀਕਰ ਸਾਹਿਬ, ਜਿਹੜਾ ਇਹ ਨਾਨ-ਆਫੀਸ਼ੀਅਲ ਰੈਜ਼ੋਲਿਊਸ਼ਨ ਆਇਆ ਹੈ, ਇਹ 2-ਜੀ ਸਪੈਕਟਰਮ ਦੇ ਮਾਮਲੇ ਨਾਲ ਸਬੰਧਤ ਕੁਰੱਪਸ਼ਨ ਦੇ ਮੁੱਦੇ ਤੇ ਆਇਆ ਹੈ। ਸਪੀਕਰ ਸਾਹਿਬ, ਜਿਹੜਾ ਤੁਹਾਨੂੰ ਰਾਣਾ ਸੋਢੀ ਜੀ ਨੇ ਰੂਲ ਪੜ੍ਹ ਕੇ ਸੁਣਾਇਆ ਹੈ ਕਿ ਜਿਹੜਾ ਮੈਟਰ ਗੌਰਮਿੰਟ ਆਫ ਇੰਡੀਆ ਜਾਂ ਪਾਰਲੀਮੈਂਟ ਨਾਲ ਸਬੰਧਤ ਹੈ, ਉਸ ਬਾਰੇ ਅਸੀਂ ਇਥੇ ਡਿਬੇਟ ਜਾਂ ਡਿਸਕਸ਼ਨ ਨਹੀਂ ਕਰ ਸਕਦੇ, ਪਰ ਤੁਸੀਂ ਮੈਜਾਰਟੀ ਦਾ ਵਿਊ ਲੈਂਦੇ ਹੋਏ ਅਲਾਓ ਕਰ ਦਿੱਤਾ। ਉਸ ਦੇ ਦੌਰਾਨ ਇੰਨਾ ਕੁਝ ਇਥੇ ਕਿਹਾ ਗਿਆ ਜਿਸ ਦਾ ਕੁਰੱਪਸ਼ਨ ਨਾਲ ਕੋਈ ਤਾਅਲੁੱਕ ਨਹੀਂ ਸੀ। ਪਰਸਨਲ ਐਲੀਗੇਸ਼ਨ, ਡੈਰੋਗੇਟਰੀ ਰਿਮਾਰਕਸ ਅਤੇ ਪਤਾ ਨਹੀਂ ਕਿੱਥੋਂ-ਕਿੱਥੋਂ ਦੀਆਂ ਗੱਲ੍ਹਾਂ ਕੀਤੀਆਂ

**Expunged as ordered by the Chair.

ਗਈਆਂ... ਸਪੀਕਰ ਸਾਹਿਬ, ਉਹ ਸਾਰੀਆਂ ਐਕਸਪੰਜ ਹੋਣੀਆਂ ਚਾਹੀਦੀਆਂ ਹਨ...

**ਮਾਨਯੋਗ ਸਪੀਕਰ :** ਮੈਂ ਵੇਖ ਲਵਾਂਗਾ, ਜਿਹੜੀ ਗੱਲ ਗਲਤ ਹੋਵੇਗੀ, ਉਹ ਕਾਰਵਾਈ ਵਿਚੋਂ ਕੱਢ ਦਿੱਤੀ ਜਾਵੇਗੀ।

(ਇਸ ਸਮੇਂ ਸਰਦਾਰ ਬਿਕਰਮ ਸਿੰਘ ਮਜੀਠੀਆ ਵੱਲੋਂ ਵਿਘਨ।)

**ਸਰਦਾਰ ਅਵਤਾਰ ਸਿੰਘ ਬਰਾੜ :** ਸਪੀਕਰ ਸਾਹਿਬ, ਮੈਂ ਇੱਕ ਮਿੰਟ ਲਈ ਪੁਆਇੰਟ ਆਫ ਆਰਡਰ ਲੈਣਾ ਹੈ। ਤੁਹਾਡੀ ਗੈਰ-ਹਾਜ਼ਰੀ ਵਿਚ ਚੇਅਰਮੈਨ ਸਾਹਿਬ (ਸ਼੍ਰੀ ਸੁਰਜੀਤ ਕੁਮਾਰ ਜਿਆਨੀ) ਨੇ ਚੇਅਰ ਦੀ ਜ਼ਿੰਮੇਵਾਰੀ ਨਿਭਾਈ। ਤੁਸੀਂ ਵੀ ਸ਼ਾਇਦ ਇਹ ਸਾਰਾ ਕੁਝ ਆਪਣੇ ਦਫਤਰ ਵਿਚ ਸੁਣ ਤੇ ਵੇਖ ਰਹੇ ਹੋਵੋਗੇ। ਜੋ ਕੁਝ ਵੀ ਇਥੇ ਹੋਇਆ ਹੈ, ਮੇਰੀ ਸਬਮਿਸ਼ਨ ਹੈ ਕਿ ਜਿਸ ਹਾਊਸ ਦੀ ਪਵਿੱਤਰਤਾ ਦਾ ਨਿੱਤ ਅਸੀਂ ਇਥੇ ਜ਼ਿਕਰ ਕਰਦੇ ਹਾਂ, ਉਸ ਨੂੰ ਕਾਇਮ ਰੱਖਣ ਲਈ ਜੋ ਕੁਝ ਵੀ ਤੁਹਾਡੀ ਗੈਰ-ਹਾਜ਼ਰੀ ਵਿਚ ਕਾਰਵਾਈ ਰਿਕਾਰਡ ਹੋਈ ਹੈ, ਉਸ ਉਤੇ ਜ਼ਰੂਰ ਨਜ਼ਰਸਾਨੀ ਕਰਨਾ ਤੇ ਪੜ੍ਹ ਕੇ ਜਿਹੜੀ ਗੱਲ ਤੁਸੀਂ ਵਾਜਬ ਸਮਝੋ ਉਹ ਰੱਖ ਲੈਣਾ ਅਤੇ ਜਿਹੜੀ ਗੈਰ-ਵਾਜਬ ਸਮਝੋ, ਉਸ ਨੂੰ ਕਾਰਵਾਈ ਵਿਚੋਂ ਕਢਵਾ ਦੇਣਾ ਤਾਂ ਜੋ ਚੰਗੀ ਪ੍ਰਥਾ ਕਾਇਮ ਰਹਿ ਸਕੇ।

**ਮਾਨਯੋਗ ਸਪੀਕਰ :** ਜਿਹੜੀ ਗੱਲ ਸਹੀ ਹੋਵੇਗੀ, ਉਹੋ ਹੀ ਹੋਵੇਗੀ, ਤੁਸੀਂ ਚਿੰਤਾ ਨਾ ਕਰੋ। ਹਾਂ ਜੀ, ਖਹਿਰਾ ਜੀ, ਤੁਸੀਂ ਬੋਲੋ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਤੁਹਾਡਾ ਕੀ ਖਿਆਲ ਹੈ ਕਿ ਜਿਹੜਾ ਇਲੈਕਟਡ ਮੈਂਬਰ ਲੋਕਾਂ ਦਾ ਕਾਨਫੀਡੈਂਸ ਜਿੱਤ ਕੇ ਆਉਂਦਾ ਹੈ, ਉਹ ਕਦੋਂ ਚਾਹੁੰਦਾ ਹੈ ਕਿ ਭ੍ਰਿਸ਼ਟਾਚਾਰ ਹੋਵੇ। ਅਸੀਂ ਸਾਰੇ ਮੈਂਬਰ ਸਾਹਿਬਾਨ ਕੁਰੱਪਸ਼ਨ ਨੂੰ ਸਟਰੌਂਗਲੀ ਕਨਡੈਮਨ ਕਰਦੇ ਹਾਂ ਅਤੇ ਇਸ ਦੇ ਸਖਤ ਖਿਲਾਫ ਹਾਂ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਸਪੀਕਰ ਸਾਹਿਬ, ਇਹ ਸਾਰਾ ਕੁਝ ਹੀ ਇਥੇ ਝੂਠ ਬੋਲੀ ਜਾਂਦੇ ਹਨ।

**ਮਾਨਯੋਗ ਸਪੀਕਰ :** ਤੁਸੀਂ ਬੈਠੋ, ਉਨ੍ਹਾਂ ਨੂੰ ਗੱਲ ਕਰਨ ਦਿਉ। ਕੀ ਤੁਸੀਂ ਐਵੇਂ ਹੀ ਗੱਲ ਕਰੀ ਜਾਂਦੇ ਹੋ? ਉਨ੍ਹਾਂ ਨੂੰ ਬੋਲਣ ਦਿਉ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਇਥੇ ਕੁਝ ਨੈਸ਼ਨਲ ਸੀਨ ਉਤੇ ਕੁਰੱਪਸ਼ਨ ਨਾਲ ਰਿਲੇਟਿਡ ਕੁਝ ਇਸ਼ੂ ਉਠੇ ਹਨ, ਉਹ ਡਿਸਕਸ਼ਨ ਤੇ ਡਿਬੇਟ ਦਾ ਇਸ਼ੂ ਵੀ ਬਣੇ। ਬਹੁਤ ਸਾਰੀਆਂ ਗੱਲਾਂ ਉਤੇ ਪਾਰਲੀਮੈਂਟ ਵਿਚ ਡਿਬੇਟ ਹੋਈ ਅਤੇ ਉਨ੍ਹਾਂ ਗੱਲਾਂ ਦੇ ਮਨਿਸਟਰ ਸਾਹਿਬਾਨ ਅਤੇ ਪ੍ਰਾਈਮ ਮਨਿਸਟਰ ਸਾਹਿਬ ਨੇ ਜਵਾਬ ਦਿੱਤੇ। ਆਹ ਜਿਹੜੇ ਇੰਪਾਰਟੈਂਟ ਇਸ਼ੂ ਉਠੇ ਹਨ, ਮੈਂ ਦੱਸਦਾ ਹਾਂ ਕਿ ਇਹ ਸ਼ਾਇਦ ਪਹਿਲੀ ਵਾਰ

[ ਸਰਦਾਰ ਸੁਖਪਾਲ ਸਿੰਘ ਖਹਿਰਾ ]

ਹੋਇਆ ਹੋਵੇਗਾ ਕਿ ਗੌਰਮਿੰਟ ਨੇ ਐਕਟਿਵਿਜ਼ਮ ਦਿਖਾਉਂਦਿਆਂ ਹੋਇਆਂ ਜਿਹੜੇ ਇੰਪਾਰਟੈਂਟ ਲੋਕਾਂ ਨੇ ਕੁਰੱਪਸ਼ਨ ਦੇ ਇਸ਼ੂ ਦਿਖਾਏ ਜਾਂ ਲਿਖੇ, ਉਨ੍ਹਾਂ ਤੇ ਰੀਜ਼ਨੇਬਲ ਕੰਕਰੀਟ ਐਕਸ਼ਨ ਸ਼ੁਰੂ ਕੀਤੇ। ਸਭ ਤੋਂ ਪਹਿਲਾਂ ਇਨ੍ਹਾਂ ਨੇ ਗੱਲ ਕੀਤੀ 2-ਜੀ ਸਪੈਕਟਰਮ ਦੀ। ਸਪੀਕਰ ਸਾਹਿਬ, ਜਿਹੜਾ ਵਜ਼ੀਰ 2-ਜੀ ਸਪੈਕਟਰਮ ਵਿਚ ਇਨਵਾਲਵ ਸੀ ਅਤੇ ਜਿਸ ਤੇ ਉਂਗਲਾਂ ਉਠ ਰਹੀਆਂ ਸਨ, ਹਾਲਾਂ ਕਿ nothing has been concluded, ਲੇਕਿਨ ਉਸਨੂੰ, ਸਪੀਕਰ ਸਾਹਿਬ, ਹਿੰਦੁਸਤਾਨ ਦੀ ਜਿਹੜੀ ਪ੍ਰੀਮੀਅਰ ਏਜੰਸੀ ਹੈ, ਸੀ.ਬੀ.ਆਈ., ਉਸਨੇ ਉਸਦੀ ਕਸਟੋਡੀਅਲ ਇੰਟੈਰੋਗੇਸ਼ਨ ਕੀਤੀ ਅਤੇ ਉਹ ਇਸ ਵੇਲੇ ਜੁਡੀਸ਼ੀਅਲ ਕਸਟੱਡੀ ਵਿਚ ਹੈ and CBI enquiry is on in the matter ਅਤੇ ਵਿਪਕਸ਼ ਨੇ ਇੱਕ ਗੱਲ ਉਠਾਈ।

**ਸ਼੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ** **

**Mr. Speaker :** This is no Point of Order.

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਮੈਂ ਗੱਲ ਕਰ ਰਿਹਾ ਸੀ ਕਿ ਗੌਰਮਿੰਟ ਆਫ ਇੰਡੀਆ ਅਤੇ ਡਾ: ਮਨਮੋਹਨ ਸਿੰਘ ਜੀ ਨੇ ਕੰਕਰੀਟ ਸਟੈਪ ਚੁੱਕੇ ਅਤੇ 2-ਜੀ ਸਪੈਕਟਰਮ ਦੇ ਵਿਚ ਜਿਹੜਾ ਮਨਿਸਟਰ ਸੀ, ਉਸਨੂੰ ਅਰੈਸਟ ਕੀਤਾ ਅਤੇ 2-ਜੀ ਸਪੈਕਟਰਮ ਦੇ ਵਿਚ ਇੱਕ ਤਾਂ ਸੀ.ਬੀ.ਆਈ. ਇਨਕੁਆਇਰੀ ਕਰ ਰਹੀ ਹੈ ਅਤੇ ਦੂਸਰਾ ਕੀ ਹੋਇਆ ਕਿ ਪ੍ਰਾਈਮ ਮਨਿਸਟਰ ਸਾਹਿਬ ਅਤੇ ਗੌਰਮਿੰਟ ਆਫ ਇੰਡੀਆ ਨੇ ਜੁਆਇੰਟ ਪਾਰਲੀਮੈਂਟ ਪ੍ਰੋਬ ਆਰਡਰ ਕੀਤਾ। Joint Parliamentary Committee has been ordered and now JPC is looking into the matter of scam. ਸੈਕਿੰਡ ਸਕੈਮ, ਸਪੀਕਰ ਸਾਹਿਬ, ਇੱਕ ਆਦਰਸ਼ ਸੁਸਾਇਟੀ ਸਕੈਮ ਮਹਾਂਰਾਸਟਰ ਵਿਚ ਹੋਇਆ। ਇੱਕ ਆਦਰਸ਼ ਸੁਸਾਇਟੀ ਦਾ ਰੌਲਾ ਉਠਿਆ। ਸਪੀਕਰ ਸਾਹਿਬ, ਜਿਹੜੇ ਕੁਰੈਕਟਿਵ ਮਈਅਰਜ਼ ਹਨ, ਉਨ੍ਹਾਂ ਲਈ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜਾ ਮਹਾਂਰਾਸ਼ਟਰ ਦਾ ਚੀਫ ਮਨਿਸਟਰ ਸੀ, ਉਸਨੂੰ ਸਟੈਪ-ਡਾਊਨ ਕਰਨ ਦਾ ਹੁਕਮ ਦਿੱਤਾ। ਸਾਡੀ ਕਾਂਗਰਸ ਪਾਰਟੀ ਦੇ ਮੁੱਖੀ ਸ਼੍ਰੀਮਤੀ ਸੋਨੀਆ ਗਾਂਧੀ ਜੀ ਨੇ ਮਹਾਂਰਾਸ਼ਟਰ ਦੇ ਚੀਫ ਮਨਿਸਟਰ ਅਸ਼ੋਕ ਚਵਾਨ ਜੀ ਤੋਂ ਅਸਤੀਫਾ ਲਿਆ ਅਤੇ ਉਥੇ ਚੀਫ ਮਨਿਸਟਰ ਦਾ ਕੈਂਡੀਡੇਟ ਬਦਲਿਆ।...(ਵਿਘਨ)...

**ਮਾਨਯੋਗ ਸਪੀਕਰ :** ਤੁਸੀਂ ਨੋਟ ਕਰੀ ਜਾਓ ਅਤੇ ਫਿਰ ਬਾਅਦ ਵਿਚ ਗੱਲ ਕਰ ਲੈਣਾ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਦੇਖੋ ਚੀਫ ਮਨਿਸਟਰ ਤਬਦੀਲ ਕੀਤਾ ਤਾਂ ਕਿ ਉਥੇ ਕੋਈ ਪਾਰਸ਼ਲ ਇਨਕੁਆਇਰੀ ਨਾ ਹੋਵੇ ਅਤੇ ਇੰਪਾਰਸ਼ਲ

---

**Expunged as ordered by the Chair.

ਇਨਕੁਆਇਰੀ ਹੋਵੇ ਅਤੇ ਆਦਰਸ਼ ਸੁਸਾਇਟੀ ਦਾ ਮਾਮਲਾ ਵੀ ਸੀ.ਬੀ.ਆਈ. ਨੂੰ ਦਿੱਤਾ ਗਿਆ ਅਤੇ ਆਰਮੀ ਦੀ ਇੱਕ ਇਨਵੈਸਟੀਗੇਟਿੰਗ ਟੀਮ ਬਣਾ ਕੇ ਗੌਰਮਿੰਟ ਆਫ ਇੰਡੀਆ ਨੇ ਨਾ ਸਿਰਫ ਚੀਫ ਮਨਿਸਟਰ ਬਦਲਿਆ ਸਗੋਂ ਸਾਡੀ ਜਿਹੜੀ ਸਭ ਤੋਂ ਵੱਡੀ ਸੁਪਰੀਮ ਫੌਜ ਹੈ, ਆਰਮੀ ਦੀ ਇੱਕ ਹਾਈਪਾਵਰਡ ਕਮੇਟੀ ਬਣਾ ਕੇ ਉਸਦੀ ਇਨਕੁਆਇਰੀ ਆਰਡਰ ਕੀਤੀ ਅਤੇ ਸੀ.ਬੀ.ਆਈ. ਦੇ ਪੈਰਲਲ ਇਨਕੁਆਇਰੀ ਆਰਡਰ ਕੀਤੀ। ਤੀਸਰਾ, ਸਪੀਕਰ ਸਾਹਿਬ, ਕਾਮਨ ਵੈਲਥ ਗੇਮਜ਼ ਦੇ ਮੁਤੱਲਕ ਇਸ਼ੂ ਉਠਿਆ। ਜਿਹੜੇ ਕਾਮਨ ਵੈਲਥ ਗੇਮਜ਼ ਦੇ ਇੰਚਾਰਜ ਸਨ ਉਨ੍ਹਾਂ ਦੇ ਖਿਲਾਫ people were removed from posts and proper enquiries have been going on. ਸਪੀਕਰ ਸਾਹਿਬ, ਇਹ ਜਿਹੜੇ ਇਸ਼ੂ ਨੈਸ਼ਨਲ ਲੈਵਲ ਤੇ ਉਠੇ ਉਥੋਂ ਦੀ ਯੂ.ਪੀ.ਏ. ਸਰਕਾਰ ਨੇ ਅਤੇ ਡਾਕਟਰ ਮਨਮੋਹਨ ਸਿੰਘ ਨੇ ਕੁਰੈਕਟਿਵ ਮਈਅਰਜ਼ ਲਏ, ਇਨਕੁਆਇਰੀਆਂ ਆਰਡਰ ਕੀਤੀਆਂ, ਬੰਦੇ ਫੜੇ, ਜੁਆਇੰਟ ਪਾਰਲੀਮੈਂਟਰੀ ਕਮੇਟੀ ਆਰਡਰ ਕੀਤੀ, ਸੀ.ਬੀ.ਆਈ. ਦੀਆਂ ਇਨਕੁਆਇਰੀਆਂ ਲਾਈਆਂ। ਸਪੀਕਰ ਸਾਹਿਬ, ਹੁਣ ਮੈਂ ਤੁਹਾਡੇ ਰਾਹੀਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਵਿਚ, ਮਜੀਠੀਆ ਸਾਹਿਬ, ਤੁਸੀਂ ਘੱਟੋ-ਘੱਟ 2500 ਕਰੋੜ ਰੁਪਏ ਵਾਲਾ ਹਸਪਤਾਲ, ਜਿਹੜਾ ਤੁਸੀਂ ਆਪਣੇ ਜਥੇਦਾਰਾਂ ਨੂੰ 125 ਕਰੋੜ ਰੁਪਏ ਵਿਚ ਦਿੱਤਾ ਅਤੇ ਸਾਰੇ ਮੀਡੀਆ ਨੇ, ਸਾਰੇ ਲੋਕਾਂ ਨੇ ਅਤੇ ਸਾਰੇ ਅਖਬਾਰਾਂ ਨੇ ਇਹ ਲਿਖਿਆ ਕਿ ਇਸਦੀ ਇਨਕੁਆਇਰੀ ਹੋਣੀ ਚਾਹੀਦੀ ਹੈ, ਲੇਕਿਨ ਚੀਫ ਮਨਿਸਟਰ ਸਾਹਿਬ ਨੇ ਅਤੇ ਡਿਪਟੀ ਚੀਫ ਮਨਿਸਟਰ ਸਾਹਿਬ ਨੇ ਅੱਖਾਂ ਬੰਦ ਕਰ ਲਈਆਂ। ਕੀ ਉਹ 66 ਏਕੜ ਜ਼ਮੀਨ ਜਿਹੜੀ ਪੰਜਾਬ ਇੰਸਟੀਚਿਊਟ ਆਫ ਮੈਡੀਕਲ ਸਾਇੰਸਿਜ਼ ਦੀ ਹੈ, ਤੁਸੀਂ ਉਸਦੀ ਇਨਕੁਆਇਰੀ ਕਰਾਉਣ ਲਈ ਤਿਆਰ ਹੋ? ਅਗਰ ਇਹ ਯੂ.ਪੀ.ਏ. ਸਰਕਾਰ, ਜਿਸ ਨੇ ਇਨਕੁਆਇਰੀ ਆਰਡਰ ਕੀਤੀ ਹੈ, ਉਸ ਵਿਚ ਨੁਕਸ ਕੱਢਦੇ ਹਨ ਤਾਂ ਕੀ ਤੁਸੀਂ ਸਰਕਾਰੀ ਹਸਪਤਾਲ, ਜੋ ਕਿ 2500 ਕਰੋੜ ਦਾ ਸੀ, ਉਹ 131 ਕਰੋੜ ਵਿਚ ਜਥੇਦਾਰਾਂ ਨੂੰ ਦੇ ਦਿੱਤਾ, ਕੀ ਇਹ ਇਸ ਦੀ ਇਨਕੁਆਇਰੀ ਕਰਵਾਉਣ ਨੂੰ ਤਿਆਰ ਹਨ? ਇਸ ਦਾ ਜਵਾਬ ਦਿੱਤਾ ਜਾਣਾ ਚਾਹੀਦਾ ਹੈ। (ਆਪੋਜੀਸ਼ਨ ਵੱਲੋਂ ਸ਼ੇਮ-ਸ਼ੇਮ ਦੀਆਂ ਅਵਾਜ਼ਾਂ) (ਵਿਘਨ)

**ਮਾਨਯੋਗ ਸਪੀਕਰ** : ਤੁਸੀਂ ਬੋਲੋ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਸਾਹਨੀ ਸਾਹਿਬ ਕਹਿ ਰਹੇ ਹਨ ਕਿ ਲੀਜ਼ ਤੇ ਦਿੱਤਾ ਹੈ। ਸਾਹਨੀ ਸਾਹਿਬ, ਤੁਹਾਡੇ ਕੋਲ ਮੈਨਡੇਟ ਹੈ 5 ਸਾਲ ਦਾ, ਕੀ ਤੁਸੀਂ ਸਰਕਾਰ ਦੀ ਜਾਇਦਾਦ 99 ਸਾਲ ਲਈ ਲੀਜ਼ ਤੇ ਦੇ ਸਕਦੇ ਹੋ? ਸਪੀਕਰ ਸਾਹਿਬ, ਮੈਂ ਪਿਮਜ਼ (PIMS) ਦਾ ਮਸਲਾ ਰਿਲੇਟ ਕਰ ਰਿਹਾ ਹਾਂ ਕਿਉਂਕਿ ਭ੍ਰਿਸ਼ਟਾਚਾਰ ਦੀ ਗੱਲ ਹੋ ਰਹੀ ਹੈ।

**ਮਾਨਯੋਗ ਸਪੀਕਰ** : ਅੱਗੇ ਤੁਰੋ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਅਗਲੀ ਗੱਲ ਮੈਂ ਪੁੱਛਣੀ ਚਾਹੁੰਦਾ ਹਾਂ ਕਿ ਪਿਛਲੇ ਚਾਰ ਸਾਲਾਂ ਤੋਂ ਇੱਥੇ ਪੁਲੀਟੀਕਲ ਮਾਫੀਆ ਰਲ ਕੇ ਪੰਜਾਬ ਵਿਚ ਰੇਤੇ ਦੇ ਵਪਾਰ ਵਿਚ ਸੈਂਕੜੇ ਕਰੋੜ ਰੁਪਏ ਛੱਕ ਗਿਆ ਹੈ। (ਵਿਰੋਧੀ ਧਿਰ ਵੱਲੋਂ ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਸਪੀਕਰ ਸਾਹਿਬ, ਇਨ੍ਹਾਂ ਨੇ ਕੇਬਲ ਨੈਟਵਰਕ ਹਥਿਆ ਲਿਆ। ਕੇਬਲ ਨੈਟਵਰਕ ਵਿਚ ਜਿਹੜੇ ਇੰਟਰਨੈਸ਼ਨਲ ਬਰਾਡਕਾਸਟਰ ਹਨ, ਈ.ਐਸ.ਪੀ.ਐਨ ਵਰਗੇ, ਉਹ ਤੁਹਾਡੀ ਸਰਕਾਰ ਤੇ ਇਲਜ਼ਾਮ ਲਗਾ ਰਹੇ ਹਨ ਕਿ ਕੇਬਲ ਨੈਟਵਰਕ ਹਾਈਜੈਕ ਕਰ ਲਿਆ।

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ ** **

**ਮਾਨਯੋਗ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਮੈਂ ਸ਼ਰਾਬ ਤੇ ਆਉਣ ਲੱਗਾ ਹਾਂ। ਘਬਰਾਉ ਨਾ। ਸਪੀਕਰ ਸਾਹਿਬ, ਰੇਤੇ ਦੇ ਵਪਾਰ ਵਿਚ ਪਬਲਿਕ ਐਕਸਚੈਕਰ ਨੂੰ ਸੈਂਕੜੇ ਕਰੋੜਾਂ ਰੁਪਏ ਦਾ ਨੁਕਸਾਨ ਕੀਤਾ ਹੈ ਤੇ ਸਾਰੇ ਪੰਜਾਬ ਵਿਚ ਹੱਲਾ ਮਚਿਆ ਪਿਆ ਹੈ। ਵਿਧਾਨ ਸਭਾ ਵਿਚ ਮਸਲਾ ਉਠਿਆ, ਇਲਜ਼ਾਮ ਲੱਗੇ, ਤੁਹਾਡੇ ਵਿਚ ਕੋਈ ਹਿੰਮਤ ਨਹੀਂ ਸੀ ਕਿ ਕੋਈ ਇਨਕੁਆਇਰੀ ਆਰਡਰ ਕਰਵਾ ਸਕੋ। ਚਾਹੇ ਆਈ-ਵਾਸ਼ ਹੀ ਕਰਦੇ। ਆਪਣੀ ਵਿਜੀਲੈਂਸ ਨੂੰ ਦੇ ਕੇ ਘੱਟੋ-ਘੱਟ ਇਨਫਾਰਮਲ ਇਨਕੁਆਇਰੀ ਕਰਵਾਉਂਦੇ ਪਰ ਤੁਸੀਂ ਆਪਣੀ ਵਿਜੀਲੈਂਸ ਤੇ ਯਕੀਨ ਨਹੀਂ ਕੀਤਾ, ਤੁਸੀਂ ਇਨਕੁਆਇਰੀ ਅਫਸਰ ਜਾਂ ਟੀਮ ਜਾਂ ਸੀ.ਬੀ.ਆਈ. ਜਾਂ ਹਾਊਸ ਕਮੇਟੀ ਬਣਾਉਣ ਦੀ ਗੱਲ ਨਹੀਂ ਮੰਨੀ। ਤੁਸੀਂ ਦੂਜਿਆਂ ਤੇ ਉਂਗਲਾਂ ਚੁੱਕਦੇ ਹੋ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜੋ ਪੰਜਾਬ ਦੇ ਆਵਾਮ ਨੇ ਤੁਹਾਡੇ ਉਤੇ ਇਲਜ਼ਾਮ ਲਗਾਏ, ਉਸ ਦਾ ਹਿਸਾਬ ਕੌਣ ਦੇਵੇਗਾ? ਟਰਾਂਸਪੋਰਟ ਬਿਜ਼ਨਸ ਹੈ, ਸਾਡੇ ਫਾਰਮਰ ਚੀਫ ਮਨਿਸਟਰ ਸਾਹਿਬ ਉਥੇ ਨਵਾਂਸ਼ਹਿਰ ਬੋਲ ਕੇ ਗਏ ਹਨ ਔਰ ਇਹ ਗੱਲ ਤੱਥ ਨਾਲ ਹੈ ਕਿ ** **

**ਮਾਨਯੋਗ ਸਪੀਕਰ** : ਅੱਗੇ ਵੀ ਤੁਰੋ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਸਰਕਾਰੀ ਬੱਸਾਂ ਨੂੰ ਤਾਂ ਘਾਟਾ ਪਵੇ, ਪੀ.ਆਰ.ਟੀ.ਸੀ. ਨੂੰ ਘਾਟਾ ਪਵੇ, ਪੰਜਾਬ ਰੋਡਵੇਜ਼ ਨੂੰ ਘਾਟਾ ਪਵੇ ਪਰ ** ** ਇਹ ਸਾਰੀਆਂ ਮੁਨਾਫੇ ਵਿਚ ਜਾਣ। ਕੋਈ ਇਹ ਇਨਕੁਆਇਰੀ ਕਰਵਾਉਣ ਨੂੰ ਤਿਆਰ ਹਨ?

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਸਪੀਕਰ ਸਾਹਿਬ, ਜੇ ਕਿਸੇ ਲੀਡਰ ਦਾ ਨਾਂ ਲਿਆ ਹੈ, ਉਸ ਨੂੰ ਐਕਸਪੰਜ ਕਰ

---

**Expunged as ordered by the Chair.

ਦਿੱਤਾ ਜਾਂਦਾ ਹੈ। ਬਗੈਰ ਕਿਸੇ ਗੱਲ ਦੇ, ਬਗੈਰ ਕਿਸੇ ਸਬੂਤ ਦੇ, ਬਗੈਰ ਕਿਸੇ ਵਜ਼ਨਦਾਰ ਗੱਲ ਦੇ, ਇਹ ਕਦੇ ** ** ਨਾਂ ਲੈ ਰਹੇ ਹਨ। ਇਹ ਐਕਸਪੰਜ ਹੋਣੇ ਚਾਹੀਦੇ ਹਨ।

**ਮਾਨਯੋਗ ਸਪੀਕਰ** : ਐਕਸਪੰਜ ਕਰ ਦਿਉ।

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸਪੀਕਰ ਸਾਹਿਬ, ਅੱਜ ਸਰਕਾਰ ਦਾ ਰੈਵੀਨਿਊ ਵਧਿਆ ਹੈ। ਜੇ ਸਰਕਾਰ ਦਾ ਰੈਵੀਨਿਊ ਵਧਿਆ ਹੈ ਤਾਂ ਇਸ ਦਾ ਮਤਲਬ ਹੈ ਕਿ ਸਰਕਾਰੀ ਖਜ਼ਾਨੇ ਵਿਚ ਪੈਸਾ ਜਾ ਰਿਹਾ ਹੈ। ਪਹਿਲਾਂ ਪੈਸਾ ਇਨ੍ਹਾਂ ਦੀ ਜੇਬ ਵਿਚ ਜਾਂਦਾ ਸੀ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਇਨ੍ਹਾਂ ਨੇ ਆਪਣੇ ਵੇਲੇ ਸਾਰਾ ਕੁਝ ਬੋਲਿਆ ਹੈ। ਸਾਰਿਆਂ ਨੇ ਸੁਣਿਆ ਹੈ। ਸਪੀਕਰ ਸਾਹਿਬ, ਮੇਰੀ ਇੱਕੋ ਮੰਗ ਹੈ...।

**ਮਾਨਯੋਗ ਸਪੀਕਰ** : ਤੁਸੀਂ ਬੋਲੋ। ਟਾਈਮ ਜਿਹੜਾ ਹੈ, ਉਹ ਖਤਮ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਜਿਹੜੇ ਇਸ਼ੂ ਮੈਂ ਉਠਾਏ ਹਨ, ਜਿੰਨੇ ਟਰੈਜ਼ਰੀ ਬੈਂਚਿਜ਼ ਤੇ ਬੈਠੇ ਹਨ, ਕੀ ਇਹ ਸਾਡੀਆਂ ਮੰਗਾਂ ਨੂੰ ਪ੍ਰਵਾਨ ਕਰਕੇ ਘੱਟੋ-ਘੱਟ ਇਨਕੁਆਇਰੀ ਕਰਵਾਉਣਗੇ? ਬਾਕੀ ਸਭ ਕੁਝ ਛੱਡ ਦਿਉ। ਸਪੀਕਰ ਸਾਹਿਬ, ਇਨ੍ਹਾਂ ਨੇ ਸ਼ਰਾਬ ਦੀ ਗੱਲ ਕੀਤੀ ਅਤੇ ਕਿਹਾ ਕਿ ਪੰਜਾਬ ਦੀ ਐਕਸਾਈਜ਼ ਵਧਾਈ ਹੈ। ਪਹਿਲੀ ਗੱਲ ਤਾਂ, ਸਪੀਕਰ ਸਾਹਿਬ, ਸਾਨੂੰ ਸ਼ਰਮ ਨਾਲ ਮੂੰਹ ਨੀਵੇਂ ਕਰਨੇ ਚਾਹੀਦੇ ਹਨ। ਅੱਜ ਹਿੰਦੁਸਤਾਨ ਟਾਈਮਜ਼ ਅਖਬਾਰ ਨੇ, ਜੋ ਐਕਸਾਈਜ਼ ਦੀ ਸੇਲ ਹੋਈ, ਉਸ ਦੀ ਤਰਜਮਾਨੀ ਕੀਤੀ, ਪਤਾ ਲੱਗਾ ਹੈ ਕਿ ਇਸ ਮਾਲੀ ਸਾਲ ਵਿਚ 32 ਕਰੋੜ ਸ਼ਰਾਬ ਦੀਆਂ ਬੋਤਲਾਂ ਪੀਤੀਆਂ ਗਈਆਂ। ਫਿਰ ਅਗਲੇ ਸਾਲ ਐਕਸਾਈਜ਼ ਡਿਪਾਰਟਮੈਂਟ ਨੂੰ ਟੀਚਾ ਦਿੱਤਾ, ਜਿਹੜੀ ਇਹ ਕਹਿੰਦੇ ਹਨ ਕਿ ਸਾਡੀ ਰੈਵੇਨਿਊ ਵਧ ਰਹੀ ਹੈ, ਸਪੀਕਰ ਸਾਹਿਬ, ਅਗਲੇ ਸਾਲ ਐਕਸਾਈਜ਼ ਡਿਪਾਰਟਮੈਂਟ ਨੂੰ ਟੀਚਾ ਦਿੱਤਾ ਕਿ 38 ਕਰੋੜ ਬੋਤਲ ਵਿਕਣੀ ਚਾਹੀਦੀ ਹੈ (ਵਿਘਨ)...

**ਮਾਨਯੋਗ ਸਪੀਕਰ** : ਖਹਿਰਾ ਜੀ, ਮਾਸਟਰ ਜੀ ਦਾ ਪੁਆਇੰਟ ਆਫ ਆਰਡਰ ਹੈ।

**ਟਰਾਂਸਪੋਰਟ ਮੰਤਰੀ (ਮਾਸਟਰ ਮੋਹਨ ਲਾਲ)** : ਸਪੀਕਰ ਸਾਹਿਬ, ਮੈਂ ਮੁਹਤਰਮ ਮੈਂਬਰ ਸਾਹਿਬ ਨੂੰ ਕੁਰੈਕਟ ਕਰਨਾ ਚਾਹੁੰਦਾ ਹਾਂ। 3 ਮਾਰਚ, 2008 ਨੂੰ ਜਦੋਂ ਅਸੀਂ ਟਰਾਂਸਪੋਰਟ ਮਹਿਕਮੇ ਦਾ ਚਾਰਜ ਲਿਆ, ਮੈਂ ਸਾਰੇ ਹਾਊਸ ਨੂੰ ਦੱਸਣਾ ਚਾਹੁੰਦਾ ਹਾਂ, ਉਸ ਵੇਲੇ ਪੰਜਾਬ ਰੋਡਵੇਜ਼ ਵਿਚ 162 ਕਰੋੜ ਰੁਪਏ ਦਾ ਘਾਟਾ ਸੀ ...(ਸ਼ੇਮ-ਸ਼ੇਮ ਦੀਆਂ ਅਵਾਜਾਂ)...

---

**Expunged as ordered by the Chair.

**ਮਾਨਯੋਗ ਸਪੀਕਰ :** ਗੱਲ ਸੁਣ ਲਓ, ਸ਼ੇਮ ਕਾਹਦੀ ...(ਹਾਸਾ)... ਜਦੋਂ ਸਾਰੀ ਗੱਲ ਸੁਣ ਲਵੋਗੇ, ਫਿਰ ਕੁਝ ਆਖਣਾ।

**ਟਰਾਂਸਪੋਰਟ ਮੰਤਰੀ :** ਅੱਜ ਚਾਰ ਸਾਲ ਸਾਡੀ ਹਕੂਮਤ ਨੂੰ ਹੋ ਗਏ ਹਨ ...(ਵਿਘਨ)... ਬਰਾੜ ਸਾਹਿਬ, ਸੁਣੋ। ਚਾਰ ਸਾਲ ਸ਼੍ਰੋਮਣੀ ਅਕਾਲੀ ਦਲ ਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਨੇ ਪੂਰੇ ਕੀਤੇ ਤਾਂ ਇਹ ਘਾਟਾ 162 ਕਰੋੜ ਰੁਪਏ ਤੋਂ 50 ਕਰੋੜ ਰੁਪਏ ਤੇ ਆ ਗਿਆ। ਤੁਸੀਂ ਅੰਦਾਜ਼ਾ ਲਗਾਓ ...(ਵਿਘਨ)...

**ਸਰਦਾਰ ਸੁਖਪਾਲ ਸਿੰਘ ਖਹਿਰਾ :** ਹੈ ਤਾਂ ਘਾਟੇ ਵਿਚ ਹੀ, ਖੁਸ਼ੀ ਦੀ ਗੱਲ ਨਹੀਂ ਹੈ।

**ਟਰਾਂਸਪੋਰਟ ਮੰਤਰੀ :** ਮੈਂ ਦੂਸਰੀ ਬੇਨਤੀ ਕਰਨੀ ਚਾਹੁੰਦਾ ਹਾਂ ...(ਵਿਘਨ)... ਸਪੀਕਰ ਸਾਹਿਬ, ਮੇਰੀ ਗੱਲ ਪੂਰੀ ਨਹੀਂ ਹੋਈ ...(ਵਿਘਨ)...

**ਮਾਨਯੋਗ ਸਪੀਕਰ :** ਬੈਠੋ ਜੀ, ਪਲੀਜ਼। ਬੋਲਣ ਦਿਉ। ...(ਵਿਘਨ)...

**ਸਰਦਾਰ ਸੁਖਪਾਲ ਸਿੰਘ ਖਹਿਰਾ :** ਜੇ ਠੇਕਿਆਂ ਦੇ ਵਪਾਰ ਲਈ ਟਰਾਂਸਪੇਰੈਂਟ ਤਰੀਕੇ ਨਾਲ ਕੁਝ ਕੀਤਾ ਹੁੰਦਾ, ਟੈਕਸ ਦੀ ਚੋਰੀ ਦਾ ਕੋਈ ਆਂਸਰ ਦਿੰਦੇ, ਇੰਡਸਟਰੀ ਦਾ ਕੁਝ ਕਰਦੇ, ਸਾਡੀ ਆਮਦਨ ਵਧਦੀ ਤਾਂ ਅਸੀਂ ਖੁਸ਼ ਹੁੰਦੇ। ਸਪੀਕਰ ਸਾਹਿਬ, ਇਨ੍ਹਾਂ ਮੈਂਬਰ ਸਾਹਿਬ ਨੂੰ ਸ਼੍ਰੋਮਣੀ ਅਕਾਲੀ ਦਲ ਦੇ ਮੁੱਢਲੇ ਆਈਡੀਅਲਜ਼ ਬਾਰੇ ਅਹਿਸਾਸ ਨਹੀਂ ਹੈ। ਆਨੰਦਪੁਰ ਸਾਹਿਬ ਰੈਜ਼ੋਲਿਊਸ਼ਨ ਵਿਚ ਇਹ ਲਿਸਟ ਵਿਚ ਹੈ। One of the main ideals, ideologies of the State, ਜੋ ਸ਼੍ਰੋਮਣੀ ਅਕਾਲੀ ਦਲ ਦੀ ਮੇਨ ਆਈਡੀਆਲੋਜੀ ਹੈ ਕਿ ਅਸੀਂ ਪੰਜਾਬ ਵਿਚ ਪਰੋਹਿਬਿਸ਼ਨ ਕਰਾਂਗੇ, ਮਤਲਬ ਪੰਜਾਬ ਵਿਚ ਸ਼ਰਾਬਬੰਦੀ ਕਰਾਂਗੇ। ਸ਼ਰਾਬਬੰਦੀ ਤਾਂ ਨਹੀਂ ਕਰ ਸਕਦੇ। ਸ਼ਰਾਬਬੰਦੀ ਨਾ ਕਰਦੇ ਪਰ ਤੁਸੀਂ 32 ਕਰੋੜ ਤੋਂ 38 ਕਰੋੜ ਬੋਤਲਾਂ ਵੇਚ ਕੇ ਮਾਣ ਹਾਸਲ ਕਰ ਰਹੇ ਹੋ ਅਤੇ ਪੰਜਾਬ ਦਾ ਸਾਰਾ ਨੌਜਵਾਨ ਹੁਣ ਡਰੱਗ ਅਡਿਕਟ ਹੈ। ਸਪੀਕਰ ਸਾਹਿਬ, ...(ਵਿਘਨ)... ਮੈਂ ਦੋ ਰਿਪੋਰਟਾਂ ਕੋਟ ਕਰਨੀਆਂ ਚਾਹੁੰਦਾ ਹਾਂ। ਇੱਕ ਰਿਪੋਰਟ ਹੈ ਵਰਲਡ ਹੈਲਥ ਆਰਗੇਨਾਈਜੇਸ਼ਨ ਦੀ ਕਿ ਪੰਜਾਬ ਦੇ ਨੌਜਵਾਨਾਂ ਵਿਚ 50 ਪ੍ਰਤੀਸ਼ਤ ਸਪਰਮ ਕਿਉਂ ਘਟ ਗਿਆ? What is the reason for that? ਇਸ ਦਾ ਇੱਕ ਰੀਜ਼ਨ ਅਲਕੋਹਲ ਹੈ। ਦੂਸਰੀ ਰਿਪੋਰਟ ਗੁਰਦਾਸਪੁਰ ਜ਼ਿਲ੍ਹੇ ਦੀ ਆਈ। ਉਸ ਵਿਚ ਕਿਹਾ ਹੈ ਕਿ ਗੁਰਦਾਸਪੁਰ ਜ਼ਿਲ੍ਹੇ ਦੇ 64 ਪ੍ਰਤੀਸ਼ਤ ਨਿਆਣੇ ਡਰੱਗ ਅਡਿਕਟ ਹਨ ਔਰ ਆਪਾਂ ਸ਼ਰਾਬ ਦੀ ਵਿਕਰੀ ਕਰਕੇ ਮਾਣ ਹਾਸਲ ਕਰ ਰਹੇ ਹਾਂ! That is a shameful thing.

**Sardar Bikram Singh Majithia :** Speaker Sahib, I want to ask one simple question. Are they for prohibition? I want to know, does the Congress Party stands for prohibition. ਨਵੀਂ ਗੱਲ ਕੀਤੀ ਹੈ ਇਨ੍ਹਾਂ

ਨੇ। ...(ਸ਼ੋਰ)...

**ਮਾਨਯੋਗ ਸਪੀਕਰ :** ਬੈਠੋ ਜੀ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਇਹ ਆਪੋਜੀਸ਼ਨ ਵਿਚ ਬੈਠ ਕੇ ਕਹਿੰਦੇ ਹਨ। ਕਾਂਗਰਸ ਹਰਿਆਣੇ ਵਿਚ ਕੀ ਕਰਦੀ ਹੈ? ...(ਸ਼ੋਰ)... ਹਾਥੀ ਦੇ ਦੰਦ ਖਾਣ ਨੂੰ ਹੋਰ ਅਤੇ ਦਿਖਾਣ ਨੂੰ ਹੋਰ ...(ਸ਼ੋਰ)...

**Sardar Sukhpal Singh Khaira :** I am criticizing you for your Anandpur Sahib Resolution. I am not demanding prohibition, I am criticizing you ...(ਸ਼ੋਰ)... ਮੈਂ ਇਨ੍ਹਾਂ ਦੇ ਆਪਣੇ ਵਿਊ ਦੀ ਗੱਲ ਕੀਤੀ ਹੈ, ਇਹ ਨਹੀਂ ਮੰਨਣਾ ਚਾਹੁੰਦੇ ਤਾਂ ਵੱਖਰੀ ਗੱਲ ਹੈ।

**ਮਾਨਯੋਗ ਸਪੀਕਰ :** ਤੁਸੀਂ ਇਧਰ ਨੂੰ ਮੂੰਹ ਕਰੋ, ਉਧਰ ਨੂੰ ਮੂੰਹ ਨਾ ਕਰੋ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਜਿਹੜੀ ਇਹ ਭ੍ਰਿਸ਼ਟਾਚਾਰ ਦੀ ਗੱਲ ਕਰਦੇ ਹਨ। ਇਥੇ ਬੀ.ਜੇ.ਪੀ. ਦੇ ਮੈਂਬਰ ਬੈਠੇ ਹਨ ...(ਸ਼ੋਰ)... ਸਪੀਕਰ ਸਾਹਿਬ, ਇਹ ਕਿੰਨਾ ਉਠ-ਉਠ ਕੇ ਗੱਲ ਕਰਦੇ ਹਨ। ਕੀ ਇਹ ਆਪਣੇ ਗਿਰੇਬਾਨ ਵਿਚ ਝਾਕ ਸਕਦੇ ਹਨ? ਤੁਹਾਡੇ ਕਰਨਾਟਕ ਦੇ ਚੀਫ ਮਨਿਸਟਰ ਉਤੇ ** ** ਭ੍ਰਿਸ਼ਟਾਚਾਰ ਕਰਨ ਦੇ ਜੋ ਇਲਜ਼ਾਮ ਲੱਗੇ, they have no answer for that. (ਵਿਰੋਧੀ ਧਿਰ ਵੱਲੋਂ ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਇਨ੍ਹਾਂ ਦੀ ਪਾਰਟੀ ਦੇ ਵਿਚ ਹਿੰਮਤ ਨਹੀਂ ਸੀ ਕਿ ਉਸ ਚੀਫ ਮਨਿਸਟਰ ਨੂੰ ਬਦਲ ਸਕੇ ਜਾਂ ਕੋਈ ਇਨਕੁਆਇਰੀ ਕਰਵਾ ਸਕੇ। ਇਹ ਆਲਮ ਬੀ.ਜੇ.ਪੀ. ਦਾ ਹੈ। ਸਪੀਕਰ ਸਾਹਿਬ, ਮੈਂ ਇੱਕ ਗੱਲ ਹੋਰ ਕਹਿਣੀ ਚਾਹੁੰਦਾ ਹਾਂ ਕਿ ਜਿਹੜਾ ਗੌਰਮਿੰਟ ਆਫ ਇੰਡੀਆ ਨੇ ਸੈਂਟਰਲ ਵਿਜੀਲੈਂਸ ਕਮਿਸ਼ਨਰ ਮਿਸਟਰ ਥਾਮਸ ਨੂੰ ਅਪੁਆਇੰਟ ਕੀਤਾ, ਉਸ ਦੇ ਵਿਚ ਵੀ ਖਾਮੀਆਂ ਪਾਈਆਂ ਗਈਆਂ। ਮਿਸਟਰ ਥਾਮਸ ਦੇ ਖਿਲਾਫ ਇੱਕ ਪਾਮ ਆਇਲ ਸਕੈਮ ਦੇ ਵਿਚ ਚਾਰਜਸ਼ੀਟ ਹੋਈ ਹੈ।

**ਸ਼੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਇਨ੍ਹਾਂ ਨੇ ਥਾਮਸ ਬਾਰੇ ਕਿਹਾ ਹੈ, ਬਿਲਕੁਲ ਠੀਕ ਕਿਹਾ ਹੈ। ਇਨ੍ਹਾਂ ਨੂੰ ਉਸ ਵੇਲੇ ਸੁਰਤ ਨਹੀਂ ਆਈ ਜਿਸ ਵੇਲੇ ਸ਼ੁਸ਼ਮਾ ਸਵਰਾਜ ਨੇ ਕਿਹਾ ਸੀ ਕਿ ਥਾਮਸ ਟੇਂਟਡ ਹੈ, ਇਸ ਨੂੰ ਅੱਗੇ ਨਾ ਵਧਾਇਆ ਜਾਵੇ। ਇਨ੍ਹਾਂ ਨੇ ਦੋ ਵੋਟਾਂ ਦੇ ਨਾਲ ਜਿੱਤ ਕੇ ਉਸ ਨੂੰ ਅੱਗੇ ਲਗਾਇਆ। ਸੁਪਰੀਮ ਕੋਰਟ ਨੇ ਥਾਮਸ ਨੂੰ ਲਾਹਿਆ ਹੈ, ਇਨ੍ਹਾਂ ਨੇ ਨਹੀਂ ਲਾਹਿਆ। (ਵਿਘਨ)

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਇਨ੍ਹਾਂ ਦੀ ਗੱਲ ਹੀ ਮੰਨ ਲਈਏ। ਸੁਪਰੀਮ ਕੋਰਟ ਨੇ ਕਿਹਾ ਸੀ ਕਿ ਸੀ.ਵੀ.ਸੀ. ਜਿਸ ਦੇ ਖਿਲਾਫ ਇਕ ਪਾਮ

**Expunged as ordered by the Chair.

[ ਸਰਦਾਰ ਸੁਖਪਾਲ ਸਿੰਘ ਖਹਿਰਾ ]

ਆਇਲ ਸਕੈਮ ਦੇ ਵਿਚ ਚਾਰਜਸ਼ੀਟ ਦਾਇਰ ਸੀ, ਉਨ੍ਹਾਂ ਨੇ ਕਿਹਾ ਕਿ ਇਸ ਨੂੰ ਹਟਾਇਆ ਜਾਵੇ ਤਾਂ ਗੌਰਮਿੰਟ ਨੇ ਇਮੀਜੀਏਟਲੀ, immediately P.M. came on record in the Parliament and took the responsibility. ਪ੍ਰਾਇਮ ਮਨਿਸਟਰ ਰਿਕਾਰਡ ਸਮੇਤ ਪਾਰਲੀਮੈਂਟ ਦੇ ਵਿਚ ਆਏ ਤੇ ਉਨ੍ਹਾਂ ਨੇ ਆਪਣੀ ਰਿਸਪਾਂਸੀਬਿਲਟੀ ਲਈ (ਵਿਘਨ)...

**ਮਾਨਯੋਗ ਸਪੀਕਰ :** ਤੁਸੀਂ ਐਵੇਂ ਗੱਲਾਂ ਕਰੀ ਜਾਂਦੇ ਹੋ, ਕਿਸੇ ਨੂੰ ਗੱਲ ਮੁਕਾ ਲੈਣ ਦਿਉ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਉਨ੍ਹਾਂ ਨੇ ਰਿਸਪਾਂਸੀਬਿਲਟੀ ਕਬੂਲੀ। (ਸ਼੍ਰੀ ਜਗਦੀਸ਼ ਸਾਹਨੀ ਵੱਲੋਂ ਵਿਘਨ) ਸਪੀਕਰ ਸਾਹਿਬ, ਜਿਹੜੀ ਸੀ.ਵੀ.ਸੀ. ਦੀ ਐਪੁਆਇੰਟਮੈਂਟ ਸੁਪਰੀਮ ਕੋਰਟ ਨੇ ਕੁਐਸ਼ ਕੀਤੀ ਤਾਂ ਪਾਰਲੀਮੈਂਟ ਦੇ ਵਿਚ ਪ੍ਰਾਈਮ ਮਨਿਸਟਰ ਸਾਹਿਬ ਨੇ ਖੜ੍ਹੇ ਹੋ ਕੇ ਕਿਹਾ ਕਿ ਮੈਂ ਉਸ ਦੀ ਜ਼ਿੰਮੇਵਾਰੀ ਲੈਂਦਾ ਹਾਂ। ਮੈਂ ਹੁਣ ਤੁਹਾਨੂੰ ਪੁੱਛਣਾ ਚਾਹੁੰਦਾ ਹਾਂ...

**ਮਾਨਯੋਗ ਸਪੀਕਰ :** ਸਰਦਾਰ ਮੱਖਣ ਸਿੰਘ ਜੀ, ਤਿਆਰ ਰਹੋ ਜੀ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਜ਼ਰਾ ਇਧਰ ਧਿਆਨ ਕਰੋ, ਪਲੀਜ਼। ਥੋੜ੍ਹਾ ਇੰਪਾਰਟੈਂਟ ਸਵਾਲ ਹੈ। ਅੱਜ ਹੁਣ ਚੀਫ ਮਨਿਸਟਰ ਸਾਹਿਬ ਨਹੀਂ ਹਨ। ਮੈਂ ਉਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਆਪਣਾ ਚੀਫ ਡਾਇਰੈਕਟਰ, ਵਿਜੀਲੈਂਸ ਹੈ ਉਸ ਦੇ ਉਤੇ ਦੋ ਕਤਲ ਦੇ ਮੁਕਦਮੇ ਹੋਣ, ਉਹ ਚਾਰਜਸ਼ੀਟ ਹੋਇਆ ਹੋਵੇ ਤੇ ਉਸ ਦਾ ਕੇਸ ਸੁਪਰੀਮ ਕੋਰਟ ਤੱਕ ਗਿਆ ਹੋਵੇ ਤਾਂ ਕੀ ਉਸ ਨੂੰ ਲਾਹੁਣ ਦੀ ਸਮੱਰਥਾ ਤੁਹਾਡੇ ਵਿਚ ਹੈ, ਤੁਹਾਡੇ ਚੀਫ ਮਨਿਸਟਰ ਦੇ ਵਿਚ ਹੈ? ਕੀ ਚੀਫ ਮਨਿਸਟਰ ਸਾਹਿਬ ਮੰਨ ਸਕਦੇ ਹਨ ਕਿ ਜਿਹੜਾ ਸਾਡਾ ਚੀਫ ਵਿਜੀਲੈਂਸ ਡਾਇਰੈਕਟਰ ਹੈ, ਕੀ ਸੁਪਰੀਮ ਕੋਰਟ ਦੀ ਰੂਲਿੰਗ ਤੁਹਾਡੇ ਤੇ ਨਹੀਂ ਢੁੱਕਦੀ? ਕੀ ਸੁਪਰੀਮ ਕੋਰਟ ਦੀ ਰੂਲਿੰਗ ਚੀਫ ਡਾਇਰੈਕਟਰ, ਵਿਜੀਲੈਂਸ ਦੇ ਉਤੇ ਨਹੀਂ ਢੁੱਕਦੀ? ਸਪੀਕਰ ਸਾਹਿਬ, ਹਾਲਾਤ ਇਹ ਹਨ, ਇਹ ਦੋਹਰੇ ਮਾਪ ਦੰਡ ਅਪਣਾਉਂਦੇ ਹਨ। (ਸ਼੍ਰੀ ਜਗਦੀਸ਼ ਸਾਹਨੀ ਵੱਲੋਂ ਵਿਘਨ)

**ਮਾਨਯੋਗ ਸਪੀਕਰ :** ਸਾਹਨੀ ਸਾਹਿਬ, ਬੈਠੋ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਜਦ ਆਪਣੇ ਗਿਰੇਬਾਨ ਦੀ ਗੱਲ ਹੈ ਤਾਂ ਇਨ੍ਹਾਂ ਦੇ ਪਾਸ ਇਸ ਦਾ ਕੋਈ ਜਵਾਬ ਨਹੀਂ ਹੈ। ਕੀ ਚੀਫ ਮਨਿਸਟਰ ਚੀਫ ਡਾਇਰੈਕਟਰ, ਵਿਜੀਲੈਂਸ ਨੂੰ ਹਟਾਉਣਗੇ? ਜਿਹੜਾ ਲੋਕਾਂ ਦਾ ਕਾਤਲ ਹੈ, ਜਿਹੜਾ ਫੇਕ ਇਨਕਾਊਂਟਰਾਂ ਦਾ ਜ਼ਿੰਮੇਵਾਰ ਹੈ, ਕੀ ਉਸ ਨੂੰ ਚੀਫ ਮਨਿਸਟਰ ਸਾਹਿਬ ਹਟਾਉਣਗੇ? ਸਪੀਕਰ ਸਾਹਿਬ, ਇਹ ਸੁਪਰੀਮ ਕੋਰਟ ਕਹਿ ਰਹੀ ਹੈ, ਮੈਂ ਨਹੀਂ ਕਹਿ ਰਿਹਾ। (ਵਿਘਨ) ਸਪੀਕਰ ਸਾਹਿਬ, ਅੰਤ ਵਿਚ ਮੈਂ ਵਾਈਂਡ ਅੱਪ ਕਰਨ ਲੱਗਾ ਹਾਂ। (ਵਿਘਨ) ਸਪੀਕਰ ਸਾਹਿਬ, ਇਥੇ ਤਾਂ ਹਾਲਾਤ ਇਹ ਹਨ ਕਿ ਇਸ ਭ੍ਰਿਸ਼ਟਾਚਾਰ ਦੇ ਉਤੇ, ਕੁਰੱਪਸ਼ਨ ਦੇ ਉਤੇ ਛੱਜ ਤਾਂ

ਬੋਲੇ ਛਾਨਣੀ ਵੀ ਬੋਲੇ। (ਵਿਘਨ) ਸਪੀਕਰ ਸਾਹਿਬ, ਇਹ ਜਿਹੜੇ ਭ੍ਰਿਸ਼ਟਾਚਾਰ ਦੇ ਮੁਜੱਸਮੇ ਹਨ, ਇਹ fountain head of corruption ਹਨ।

**ਮਾਨਯੋਗ ਸਪੀਕਰ :** ਚਲੋ, ਤੁਹਾਡੀ ਗੱਲ ਆ ਗਈ ਹੈ। ਸਰਦਾਰ ਮੱਖਣ ਸਿੰਘ ਜੀ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਕਲਯੁੱਗ ਦਾ ਰਾਜ ਹੈ, ਇਹ ਸਾਰੇ ਭ੍ਰਿਸ਼ਟਾਚਾਰ ਦੇ ਵਿਚ ਦਾਗੀ ਹਨ, ਜਿਨ੍ਹਾਂ ਦੇ ਉਪਰ ਕਰੋੜਾਂ-ਅਰਬਾਂ ਰੁਪਏ ਦੇ ਇਲਜ਼ਾਮ ਹਨ, ਜਿਨ੍ਹਾਂ ਨੇ ਵੱਡੇ-ਵੱਡੇ ਫਾਈਵ ਸਟਾਰ, ਸੈਵਨ ਸਟਾਰ ਹੋਟਲ ਬਣਾ ਲਏ ਹਨ। ਸਪੀਕਰ ਸਾਹਿਬ, ਉਨ੍ਹਾਂ ਲੋਕਾਂ ਦੇ ਉਤੇ ਇਹ ਇਲਜ਼ਾਮ ਢੁੱਕਦੇ ਹਨ ...(ਵਿਘਨ) ਸਪੀਕਰ ਸਾਹਿਬ, ਪਲੀਜ਼ ਲਾਸਟ ਦੇ ਵਿਚ ਗੁਰੂ ਨਾਨਕ ਸਾਹਿਬ ਦੀ ਇੱਕ ਤੁੱਕ ਸੁਣ ਲਵੋ ਜੀ।

**ਮਾਨਯੋਗ ਸਪੀਕਰ :** ਤੁਸੀਂ ਬੈਠੋ ਜੀ, ਪਲੀਜ਼। ਸਰਦਾਰ ਮੱਖਣ ਸਿੰਘ ਜੀ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਜਦ ਏਮਨਾਬਾਦ ਦੇ ਵਿਚ ਬਾਬਰ ਨੇ ਹਮਲਾ ਕੀਤਾ ਸੀ ਤੇ ਬੇਕਸੂਰ ਲੋਕਾਂ ਨੂੰ...

**ਸਰਦਾਰ ਬਿਕਰਮ ਸਿੰਘ ਮਜੀਠੀਆ :** ਸਪੀਕਰ ਸਾਹਿਬ, ਮੇਰੇ ਕਾਬਲ ਸਾਥੀ ਆਪ ਦੀ ਹਰ ਗੱਲ ਨੂੰ ਕੰਟਰਾਡਿਕਟ ਕਰਦੇ ਆ ਰਹੇ ਹਨ। ਇਨ੍ਹਾਂ ਨੇ ਥੋੜ੍ਹਾ ਚਿਰ ਪਹਿਲਾਂ ਬੋਲਦੇ ਹੋਏ ਕਿਹਾ ਸੀ ਕਿ ਵਿਜੀਲੈਂਸ ਕਮਿਸ਼ਨਰ ਥਾਮਸ ਨੂੰ ਕੱਢ ਦਿੱਤਾ। ਤੁਸੀਂ ਕੱਢ ਦਿੱਤਾ, ਤੁਸੀਂ ਤਾਂ ਲਗਾ ਦਿੱਤਾ ਸੀ। ਸੁਪਰੀਮ ਕੋਰਟ ਨਾ ਬੈਠੀ ਹੁੰਦੀ ਤੁਸੀਂ ਤਾਂ ਫਿਰ ਬੇੜਾ ਗਰਕ ਕਰਵਾ ਦਿੱਤਾ ਸੀ (ਵਿਘਨ) ਮੈਂ ਇੱਕ ਗੱਲ ਕਰਨੀ ਚਾਹੁੰਦਾ ਹਾਂ ਜੀ ਕਿ ਉਸ ਕੁਰੱਪਟ ਆਦਮੀ ਨੂੰ ਕਿਸ ਨੇ ਐਪੁਆਇੰਟ ਕੀਤਾ ਸੀ, ਇਨ੍ਹਾਂ ਦੀ ਪਾਰਟੀ ਨੇ ਕੀਤਾ। ਸੈਣੀ ਸਾਹਿਬ ਦੀ ਗੱਲ ਕੀਤੀ ਹੈ, ਚੀਫ ਵਿਜੀਲੈਂਸ ਡਾਇਰੈਕਟਰ ਦੀ ਗੱਲ ਕੀਤੀ ਹੈ। Let me tell you, Speaker Sahib, that Captain Amarinder Singh had given him two recommendations praising him for the work when he has been in the last government.

**ਮਾਨਯੋਗ ਸਪੀਕਰ :** ਤੁਸੀਂ ਬੈਠੋ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਇਹ ਤਾਂ ਇਨ੍ਹਾਂ ਦੀ ਮਰਜ਼ੀ ਹੈ, ਤੁਹਾਡੀ ਕਾਂਸ਼ੀਅਸ ਹੈ। ਕੀ ਤੁਸੀਂ ਸੁਪਰੀਮ ਕੋਰਟ ਦੀ ਰੂਲਿੰਗ ਆਪਣੇ ਚੀਫ ਵਿਜੀਲੈਂਸ ਡਾਇਰੈਕਟਰ ਦੇ ਉਤੇ ਲਾਗੂ ਕਰਦੇ ਹੋ ਜਾਂ ਨਹੀਂ ਕਰਦੇ that is your conscience. ਸਪੀਕਰ ਸਾਹਿਬ, ਇਸ ਵੇਲੇ ਪੰਜਾਬ ਦੇ ਵਿਚ ਕੂੜ ਦਾ ਰਾਜ ਹੈ। ਇਸ ਦੀ ਤੁਲਨਾ ਗੁਰੂ ਨਾਨਕ ਸਾਹਿਬ ਨੇ ਜਦੋਂ ਏਮਨਾਬਾਦ ਦੇ ਵਿਚ ਬਾਬਰ ਨੇ ਹਮਲਾ ਕੀਤਾ ਸੀ, ਉਸ ਦੇ ਨਾਲ ਮੁਕੰਮਲ ਤੌਰ ਤੇ ਹੁੰਦੀ ਹੈ। ਗੁਰੂ ਨਾਨਕ ਸਾਹਿਬ ਫੁਰਮਾਉਂਦੇ ਹਨ :

ਏਤੀ ਮਾਰ ਪਈ ਕੁਰਲਾਣੇ ਤੈਂ ਕੀ ਦਰਦੁ ਨ ਆਇਆ॥

ਅਤੇ

ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨ ਵੇ ਲਾਲੋ॥

They are themselves corrupt and they have no authority at all to discuss this issue.

**ਮਾਨਯੋਗ ਸਪੀਕਰ :** ਠੀਕ ਹੈ ਜੀ। ਬੈਠੋ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ੍ਰੀ ਤਿਕਸ਼ਨ ਸੂਦ) :** ਪੁਆਇੰਟ ਆਫ਼ ਆਰਡਰ, ਸਪੀਕਰ ਸਾਹਿਬ। ਗੁਰੂ ਨਾਨਕ ਦੇਵ ਸਾਹਿਬ ਜੀ ਬਾਰੇ ਜੋ ਇਨ੍ਹਾਂ ਨੇ ਕਿਹਾ ਹੈ, ਉਨ੍ਹਾਂ ਨੇ ਬਾਬਰ ਬਾਰੇ ਕਿਹਾ ਸੀ ਜਿਹੜਾ ਰਾਮ ਮੰਦਿਰ ਢਾਹ ਕੇ ਮਸਜਿਦਾਂ ਬਣਾ ਰਿਹਾ ਸੀ। ਇਸ ਕਰਕੇ ਨਹੀਂ ਕਿਹਾ ਕਿ ਉਥੇ ਰਾਜ ਮਾੜਾ ਸੀ। ਬਾਬਰ ਦੇ ਰਾਜ ਨੂੰ ਨਹੀਂ ਕਿਹਾ ਸੀ, ਜਿਸ ਨੇ ਰਾਮ ਮੰਦਿਰ ਢਾਹਿਆ, ਉਸ ਬਾਰੇ ਕਿਹਾ ਸੀ।

**ਸਰਦਾਰ ਮੱਖਣ ਸਿੰਘ (ਪੱਕਾ ਕਲਾਂ, ਐਸ.ਸੀ.) :** ਸਪੀਕਰ ਸਾਹਿਬ, ਮੈਂ ਆਪ ਜੀ ਦਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ 2ਜੀ ਸਪੈਕਟ੍ਰਮ ਘੁਟਾਲੇ ਤੇ ਬੋਲਣ ਦਾ ਮੌਕਾ ਦਿੱਤਾ ਹੈ ਤਾਂ ਜੋ ਲੋਕਾਂ ਦੇ ਸਾਹਮਣੇ ਇਸ ਸਬੰਧੀ ਹਾਊਸ ਵਿਚ ਡਿਬੇਟ ਕਰਕੇ ਗੱਲ ਲਿਆਂਦੀ ਜਾਵੇ। (ਵਿਘਨ) ਬਜਾਏ ਇਸ ਦੇ ਕਿ ਮੈਂ ਉਸ ਤੇ ਬੋਲਣਾ ਸ਼ੁਰੂ ਕਰਾਂ, ਮੈਂ ਸਾਹਮਣੇ ਬੈਠੇ (ਟਰੈਜ਼ਰੀ ਬੈਂਚਾਂ ਵੱਲ ਇਸ਼ਾਰਾ) ਸੱਜਣਾਂ ਦੀ ਜਿਹੜੀ ਵਿਆਖਿਆ ਹੈ, ਉਹ ਦੋ ਰੁਬਾਈਆਂ ਨਾਲ ਕਰਨਾ ਚਾਹਾਂਗਾ :

ਚੋਰਾਂ ਦੀ ਸਕੀਰੀ ਅਤੇ ਡਾਕੂ ਦੀ ਨਸਲ
ਹਿਟਲਰ ਦੇ ਜੰਗਬਾਜ਼ ਲੜਾਕੂ ਦੀ ਨਸਲ
ਹੁਸ਼ਿਆਰ ਰਹਿ ਬਿਸਮਲ ਕਿ
ਅਜੇ ਬਾਕੀ ਹੈ ਚੰਗੇਜ਼ ਦੀ ਔਲਾਦ ਅਤੇ ਹਲਾਕੂ ਦੀ ਨਸਲ। (ਸ਼ੋਰ)

ਇੱਕ ਰੁਬਾਈ ਹੋਰ ਢੁਕਦੀ ਹੈ :

ਅੰਨੀ ਦਿਆਂ ਨੈਣਾਂ ਨੂੰ ਖੁਮਾਰ ਆਇਆ ਹੈ,
ਗੰਜੀ ਨੂੰ ਵੀ ਕੰਘੀ ਤੇ ਪਿਆਰ ਆਇਆ ਹੈ। (ਸ਼ੋਰ)
ਵੇਚੇ ਸੀ ਜਿਨ੍ਹਾਂ ਨੇ ਆਪਣੇ ਸ਼ਹੀਦਾਂ ਦੇ ਕਫ਼ਨ
ਉਨ੍ਹਾਂ ਦਾ ਵਜ਼ੀਰਾਂ ਵਿਚ ਸ਼ੁਮਾਰ ਆਇਆ ਹੈ।

(ਵਿਰੋਧੀ ਧਿਰ ਵੱਲੋਂ ਸ਼ੇਮ-ਸ਼ੇਮ ਦੀਆਂ ਅਵਾਜ਼ਾਂ)

ਸਪੀਕਰ ਸਾਹਿਬ, ਮੈਂ ਅਰਜ ਕਰਾਂਗਾ ਕਿ ਸਾਡੇ ਦੇਸ਼ ਨੂੰ ਅਜਾਦੀ ਮਿਲਿਆਂ ਅੱਜ

63 ਸਾਲ ਹੋ ਗਏ ਹਨ। 63 ਸਾਲਾਂ ਤੋਂ ਇਸ ਦੇਸ਼ ਵਿਚ ਜਮਹੂਰੀ ਢਾਂਚਾ ਹੈ। ਇਹ ਹੁੰਦਾ ਹੈ ਕਿ ਇੱਕ ਸਰਕਾਰ ਵਿਚ ਕੁਝ ਲੋਕ ਕੁਰੱਪਸ਼ਨਾਂ ਕਰਦੇ ਹਨ ਅਤੇ ਫੇਰ ਜਿਹੜੀ ਅਗਲੀ ਸਰਕਾਰ ਆਉਂਦੀ ਹੈ ਉਹ ਉਨ੍ਹਾਂ ਤੇ ਕੋਈ ਕਮੇਟੀ ਕਾਇਮ ਕਰਦੀ ਹੈ ਜਾਂ ਕਮਿੰਸ਼ਨ ਕਾਇਮ ਕਰਦੀ ਹੈ। ਉਨ੍ਹਾਂ ਦੀ ਇਨਕੁਆਇਰੀ ਕਰਕੇ ਦੂਜੀ ਸਰਕਾਰ ਉਨ੍ਹਾਂ ਦੇ ਪੋਤੜੇ ਨੰਗੇ ਕਰਦੀ ਹੈ। 63 ਸਾਲਾਂ ਦੇ ਜਮਹੂਰੀਅਤ ਦੇ ਇਤਿਹਾਸ ਵਿਚ ਇਹ ਗੱਲ ਪਹਿਲੀ ਵਾਰ ਹੋ ਰਹੀ ਹੈ ਕਿ ਸਰਕਾਰ ਆਪ ਆਪਣੇ ਕੁਰੱਪਟ ਅਫ਼ਸਰਾਂ, ਕੁਰੱਪਟ ਵਜ਼ੀਰਾਂ ਦੇ ਖਿਲਾਫ਼ ਆਪ ਐਕਸ਼ਨ ਕਰ ਰਹੀ ਹੈ। (ਸ਼ੋਰ) 63 ਸਾਲਾਂ ਦਾ ਇਤਿਹਾਸ ਕੱਢ ਲਓ, ਕਦੇ ਵੀ ਕਿਸੇ ਸਰਕਾਰ ਨੇ ਆਪਣੇ ਅਫ਼ਸਰਾਂ ਦੇ ਖਿਲਾਫ਼, ਆਪਣੇ ਵਜ਼ੀਰਾਂ ਦੇ ਖਿਲਾਫ਼ ਇਨਕੁਆਇਰੀਆਂ ਕਰਵਾਈਆਂ ਹੋਣ, ਸੀ.ਬੀ.ਆਈ. ਵਿਚ ਕੇਸ ਦਿੱਤੇ ਹੋਣ? ਇਹ ਹਿੰਦੁਸਤਾਨ ਦੇ ਇਤਿਹਾਸ ਵਿਚ ਪਹਿਲੀ ਵਾਰ ਹੋਇਆ ਹੈ। (ਸ਼ੋਰ) ਸਾਨੂੰ ਸਭ ਨੂੰ ਇਸ ਗੱਲ ਦੀ ਤਾਰੀਫ਼ ਕਰਨੀ ਚਾਹੀਦੀ ਹੈ ਕਿ ਇਹ ਪਹਿਲੀ ਸਰਕਾਰ ਹੈ ਜਿਹੜੀ ਨਾਲ ਦੀ ਨਾਲ ਜਿਵੇਂ ਹੀ ਕੁਰੱਪਸ਼ਨ ਦਾ ਪਤਾ ਲਗਦਾ ਹੈ, ਖਹਿਰਾ ਸਾਹਿਬ ਸਾਰਾ ਕੁਝ ਗਿਣਾ ਕੇ ਗਏ ਹਨ, ਅੱਜ ਤੱਕ ਕਦੇ ਵੀ ਕਿਸੇ ਸਰਕਾਰ ਨੇ ਆਪਣੀ ਸਰਕਾਰ ਦੇ ਕੁਰੱਪਟ ਬੰਦਿਆਂ ਦੇ ਖਿਲਾਫ਼ ਆਪ ਐਕਸ਼ਨ ਨਹੀਂ ਕੀਤੇ, ਆਪ ਸੀ.ਬੀ.ਆਈ. ਦੇ ਹਵਾਲੇ ਨਹੀਂ ਕੀਤਾ, ਇਹ ਪਹਿਲੀ ਵਾਰ ਹੋਇਆ ਹੈ ਕਿ ...(ਵਿਘਨ)(ਸ਼ੋਰ)

**ਮਾਨਯੋਗ ਸਪੀਕਰ :** ਬੰਨੀ ਜੀ ਪੁਆਇੰਟ ਆਫ਼ ਆਰਡਰ ਤੇ ਖੜ੍ਹੇ ਹਨ।

**ਸਰਦਾਰ ਜਸਜੀਤ ਸਿੰਘ ਬੰਨੀ :** ** **

**ਮਾਨਯੋਗ ਸਪੀਕਰ :** ਤੁਸੀਂ ਬੋਲੋ ਜੀ। ਨੋ ਪੁਆਇੰਟ ਆਫ ਆਰਡਰ।

**ਸਰਦਾਰ ਮੱਖਣ ਸਿੰਘ :** ਮੈਂ ਤਾਂ ਸਮਝਦਾ ਹਾਂ ਕਿ ਹਿੰਦੁਸਤਾਨ ਦੇ ਰਾਜਨੀਤਕ ਇਤਿਹਾਸ ਵਿਚ ਇਹ ਇੱਕ ਬਹੁਤ ਵੱਡੀ ਗੱਲ ਹੋਈ ਹੈ। ਨਹੀਂ ਤਾਂ 63 ਸਾਲਾਂ ਦੇ ਇਤਿਹਾਸ ਵਿਚ ਦੱਸ ਦੇਣ ਕਿ ਕਿਸੇ ਵੀ ਸਰਕਾਰ ਦੇ ਸਕੈਂਡਲ ਸਰਕਾਰ ਨੇ ਆਪ ਹੀ ਨੰਗੇ ਕੀਤੇ ਹੋਣ। ਅਗਲੀਆਂ ਸਰਕਾਰਾਂ ਉਨ੍ਹਾਂ ਤੇ ਕਮਿਸ਼ਨ ਬਿਠਾਉਂਦੀਆਂ ਹਨ। ਅਗਲੀਆਂ ਸਰਕਾਰਾਂ ਉਨ੍ਹਾਂ ਦੀਆਂ ਇਨਕੁਆਇਰੀਆਂ ਕਰਕੇ ਉਨ੍ਹਾਂ ਤੇ ਕੇਸ ਚਲਾਉਂਦੀਆਂ ਹਨ। ਪਰ ਇਹ ਪਹਿਲੀ ਸਰਕਾਰ ਹੈ, ਜਿਹੜੀ ਇਹ ਗੱਲ ਕਰ ਰਹੀ ਹੈ ਕਿ 2-ਜੀ ਸਪੈਕਟ੍ਰਮ ਸਬੰਧੀ ਰੈਗੂਲੇਸ਼ਨ ਲੈ ਕੇ ਆਂਦਾ ਹੈ। ਇਸ ਦੀ ਪੜਤਾਲੀਆ ਰਿਪੋਰਟ ਆ ਗਈ ਹੈ ਜੀ। ਇਸ ਵਿਚ ਕੀ ਲਿਖਿਆ ਹੈ, ਇਹ ਪੜ੍ਹ ਲੈਣ। ਇਹ ਕਦੋਂ ਸ਼ੁਰੂ ਹੋਇਆ ਸੀ? ਜਦੋਂ ** ਇਸ ਦੇ ਮੰਤਰੀ ਸੀ, ਇਹ ਉਦੋਂ ਤੋਂ ਸ਼ੁਰੂ ਹੋਇਆ ਹੈ, ਜਦੋਂ ਤੁਹਾਡੀ ਸਰਕਾਰ ਸੀ। ਹੁਣ ਤਾਂ ਪਾਰਲੀਮੈਂਟ ਦੀ ਕਮੇਟੀ ਨੇ ਇਨਕੁਆਇਰੀ ਕਰਕੇ ਕਹਿ ਦਿੱਤਾ ਹੈ, ਉਸ ਕਮੇਟੀ ਦੀ ਰਿਪੋਰਟ ਨੇ ਕਿਹਾ ਹੈ ਕਿ ਇਹ ਸਿਲਸਿਲਾ ** ਦੇ ਵੇਲੇ ਨਹੀਂ ਸ਼ੁਰੂ ਹੋਇਆ।

---

**Expunged as ordered by the Chair.

**ਮਾਨਯੋਗ ਸਪੀਕਰ :** ਇਹ ** ਦਾ ਨਾਂ ਕੱਟ ਦਿਉ ਜੀ।

**ਸਰਦਾਰ ਮੱਖਣ ਸਿੰਘ :** ਇਹ ** ਵੇਲੇ ਸ਼ੁਰੂ ਨਹੀਂ ਹੋਇਆ। ਇਹ ** ਵੇਲੇ ਸ਼ੁਰੂ ਹੋਇਆ। ** ਨੂੰ ਤਾਂ ਟੰਗ ਦਿੱਤਾ ਜੀ। ਉਹ ਤਾਂ ਜੇਲ੍ਹ ਵਿਚ ਬੈਠਾ ਹੈ। ਉਹ ਤਾਂ ਆਪਣੇ ਸੀ.ਬੀ.ਆਈ. ਕੋਰਟ ਦੇ ਮੁਕੱਦਮਿਆਂ ਦਾ ਸਾਹਮਣਾ ਕਰ ਰਿਹਾ ਹੈ। ਇਨ੍ਹਾਂ ਨੇ ** ਵੱਲ ਉਂਗਲ ਨਹੀਂ ਕੀਤੀ। ਕੀ ਇਨ੍ਹਾਂ ਨੇ ਆਖਿਆ ਕਿ ** ਵੀ ਨੈਤਿਕਤਾ ਦੇ ਅਧਾਰ ਤੇ ਅਸਤੀਫਾ ਦੇਵੇ?

**ਸ਼੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ ਹੈ ਜੀ। ਸਪੀਕਰ ਸਾਹਿਬ, ਵਾਸਤਵ ਵਿਚ ਜਿਹੜਾ ਸਾਰਾ ਝਗੜਾ ਚੱਲਿਆ ਹੈ, ਇਹ ਕੋਈ ਝਗੜੇ ਵਾਲੀ ਗੱਲ ਨਹੀਂ। ਜਿਸ ਪਾਸੇ ਆਪਾਂ ਤੁਰ ਪਏ ਹਾਂ ਕਿ ਕਿਸ ਨੂੰ ਚੁੰਗਲ ਵਿਚ ਫੜਨਾ ਹੈ ਅਤੇ ਕਿਸ ਨੂੰ ਨਹੀਂ ਫੜਨਾ। ਇਹ ਦੇਖਣ ਜਦੋਂ ** ਸਨ ਤਾਂ ਸਭ ਕੁਝ ਕਾਨੂੰਨ ਦੇ ਦਾਇਰੇ ਵਿਚ ਸੀ। ਹਰ ਚੀਜ਼ ਕਾਨੂੰਨ ਦੇ ਦਾਇਰੇ ਵਿਚ ਸੀ, ਜੇ ਹਰ ਚੀਜ਼ ਨੂੰ ਕਾਨੂੰਨ ਦੇ ਦਾਇਰੇ ਵਿਚੋਂ ਬਾਹਰ ਕੱਢ ਕੇ ਸੁੱਟਿਆ ਤਾਂ ਇਨ੍ਹਾਂ ਦੀ ਸਰਕਾਰ ਨੇ ਸੁੱਟਿਆ। ਸਾਲ 2007 ਤੋਂ ਸੁੱਟਣਾ ਸ਼ੁਰੂ ਕੀਤਾ। ਯੂ.ਪੀ.ਏ. ਦੀ ਪਹਿਲੀ ਟੈਨਿਓਰ ਵਿਚ ਇਸ ਦਾ ਜਨਮ ਹੋਇਆ ਅਤੇ ਦੂਜੀ ਟੈਨਿਓਰ ਵਿਚ ਰੱਜ ਕੇ ਲੁਟਿਆ ਗਿਆ। ਅੱਜ ਜਿਹੜਾ ਕੇਸ ਖੁੱਲ੍ਹਿਆ ਹੈ, ਇਹ ਤੁਸੀਂ ਨਹੀਂ ਖੋਲ੍ਹਿਆ। ਇਹ ਲੇਖਾ ਕਮੇਟੀ ਦੀ ਰਿਪੋਰਟ ਨੇ ਖੋਲ੍ਹਿਆ ਹੈ। ਜੇ ਇਹ ਇੰਨੇ ਸੁੱਚੇ ਹੁੰਦੇ ਤਾਂ ਉਸ ਦਿਨ ਜਵਾਬ ਦਿੰਦੇ। ਉਸੇ ਵੇਲੇ ਜੇ.ਪੀ.ਸੀ. ਬਣਾਉਣੀ ਮੰਨਦੇ। ਇੱਕ ਸੈਸ਼ਨ ਵਿਚ ਕਰੋੜਾਂ ਰੁਪਿਆ ਲੋਕਾਂ ਦਾ ਖਰਾਬ ਕਰਕੇ ਕਾਂਗਰਸ ਸਰਕਾਰ ਜਾਗੀ ਔਰ ਸੈਸ਼ਨ ਦੇ ਬਾਅਦ ਉਨ੍ਹਾਂ ਨੇ ਕੀਤਾ।

**ਮਾਨਯੋਗ ਸਪੀਕਰ :** ਹਾਂ ਜੀ ਕਾਫੀ ਹੈ। ਤੁਸੀਂ ਬੋਲੋ ਜੀ।

**ਸਰਦਾਰ ਮੱਖਣ ਸਿੰਘ :** ਮੈਂ ਅਰਜ਼ ਕਰ ਰਿਹਾ ਸੀ ਕਿ ਗੌਰਮਿੰਟ ਨੇ, ਜਿਹੜਾ ਕੋਈ ਜ਼ਿੰਮੇਵਾਰ ਬੰਦਾ ਸੀ, ਉਸ ਦੇ ਖਿਲਾਫ ਮੁਕੱਦਮੇ ਦਰਜ ਕਰ ਦਿੱਤੇ। ਸੀ.ਬੀ.ਆਈ. ਨੂੰ ਇਨਕੁਆਇਰੀ ਵੀ ਦੇ ਦਿੱਤੀ ਹੈ। ਉਸ ਨੂੰ ਅੰਦਰ ਵੀ ਕਰ ਦਿੱਤਾ ਹੈ। ਕਮੇਟੀ ਨੇ ਕਿਹਾ ਹੈ ਕਿ ਇਹ ਕੰਮ ** ਤੋਂ ਸ਼ੁਰੂ ਹੋਇਆ ਸੀ। ਇਨ੍ਹਾਂ ਦੀ ਪਾਰਟੀ ਨੇ ਕੀ ** ਦੇ ਖਿਲਾਫ ਕੋਈ ਕਾਰਵਾਈ ਕੀਤੀ ਜਾਂ ਕਿਹਾ ਕਿ ਉਹ ਅਸਤੀਫਾ ਦੇਵੇ ਜਾਂ ਕੋਈ ਹੋਰ ਗੱਲ ਕੀਤੀ, ਨਹੀਂ ਕੀਤੀ।

**ਮਾਨਯੋਗ ਸਪੀਕਰ :** ** ਦਾ ਨਾਮ ਕੱਟ ਦਿਉ ਜੀ।

**ਸਰਦਾਰ ਮੱਖਣ ਸਿੰਘ :** ਇਵੇਂ ਜਿਵੇਂ ਪਾਰਲੀਮੈਂਟ ਵਿਚ ਇੱਕ ਬੜਾ ਵੱਡਾ ਮੁੱਦਾ ਆਇਆ ਕਿ ਕੁਝ ਮੈਂਬਰ ਪਾਰਲੀਮੈਂਟ ਹਨ ਜਿਹੜੇ ਪੈਸੇ ਲੈ ਕੇ ਸਵਾਲ ਕਰਦੇ ਹਨ ਜਾਂ ਪੈਸੇ ਦੇ ਕੇ ਸਵਾਲ ਕਰਦੇ ਹਨ। ਉਸ ਵਿਚ ਬੀ.ਜੇ.ਪੀ. ਦੇ ਪ੍ਰੈਜ਼ੀਡੈਂਟ ** ਦਾ ਵੀ ਨਾਮ

---

**Expunged as ordered by the Chair.

ਆਇਆ। ਬੀ.ਜੇ.ਪੀ. ਦੇ ਛੇ ਪਾਰਲੀਮੈਂਟ ਮੈਂਬਰਾਂ ਦਾ ਨਾਮ ਆਇਆ। ਉਨ੍ਹਾਂ ਨੇ ...(ਵਿਘਨ) (ਸ਼ੋਰ)...

**ਮਾਨਯੋਗ ਸਪੀਕਰ :** ਗੱਲ ਸੁਣੋ ਜੀ। ਪਲੀਜ਼ ਗੱਲ ਸੁਣੋ।

**ਸਰਦਾਰ ਮੱਖਣ ਸਿੰਘ :** ** ਨੂੰ ਜਿਸ ਵੇਲੇ ਨੋਟ ਦੇਣ ਗਏ। ** ਨੂੰ ਰਿਸ਼ਵਤ ਲੈਂਦਿਆਂ ਉਨ੍ਹਾਂ ਦੀਆਂ ਤਸਵੀਰਾਂ ਵੀ ਖਿੱਚ ਲਈਆਂ ਅਤੇ ਟੇਪਾਂ ਵੀ ਬਣਾ ਲਈਆਂ ਪਰ ਇਸ ਦੇ ਬਾਵਜੂਦ ਅੱਜ ਤੱਕ ਕਦੇ ਇਹ ਗੱਲ ਆਈ? ਸਾਡਾ ਜੇ ਨਾਮ ਕੁਰੱਪਸ਼ਨ ਵਿਚ ਆਇਆ ਹੈ, ਹੁਣੇ ਖਹਿਰਾ ਸਾਹਿਬ ਦੱਸ ਕੇ ਗਏ ਹਨ, ਸਾਡੇ ਵਾਲਿਆਂ ਨੇ ਮੁੱਖ ਮੰਤਰੀਆਂ ਤੱਕ ਨੂੰ ਬਦਲ ਦਿੱਤਾ। ਮਹਾਂਰਾਸ਼ਟਰ ਦੇ ਮੁੱਖ ਮੰਤਰੀ ਨੂੰ ਬਦਲ ਦਿੱਤਾ। ਕਾਮਨਵੈਲਥ ਗੇਮਜ਼ ਦਾ ਨਾਮ ਆਇਆ। ਉਸ ਵਿਚ ਸਰਕਾਰ ਨੇ ਨਾਲ ਦੀ ਨਾਲ ਸਾਰੇ ਜ਼ਿੰਮੇਵਾਰ ਵਿਅਕਤੀਆਂ ਨੂੰ ਇਸ ਮਾਮਲੇ ਵਿਚ...

**ਸਰਦਾਰ ਜਸਜੀਤ ਸਿੰਘ ਬੰਨੀ :** ਸਪੀਕਰ ਸਾਹਿਬ, ** **

**ਮਾਨਯੋਗ ਸਪੀਕਰ :** ਇਹ ਨੋ ਪੁਆਇੰਟ ਆਫ ਆਰਡਰ ਹੈ। ਮੱਖਣ ਸਿੰਘ ਜੀ ਬੋਲੋ।

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਜਿਹੜੇ ਵੀ ਮਾਮਲੇ ਇਸ ਤਰ੍ਹਾਂ ਦੇ ਸਾਹਮਣੇ ਆਏ, ਜਦੋਂ ਪਹਿਲਾਂ ਸਾਲ 1997 ਤੋਂ 2002 ਤੱਕ ਦੀ ਅਕਾਲੀ-ਭਾਜਪਾ ਸਰਕਾਰ ਸੀ, ਉਸ ਸਮੇਂ ਸਰਕਾਰ ਜਾਣ ਤੋਂ ਮਗਰੋਂ ਖੁਦ ਚੀਫ ਮਨਿਸਟਰ ਸਾਹਿਬ ਤੇ ਡਿਪਟੀ ਚੀਫ ਮਨਿਸਟਰ ਸਾਹਿਬ ਤੇ ਕੇਸ ਬਣੇ ਔਰ ਉਹ ਜੇਲ੍ਹਾਂ ਵਿਚ ਵੀ ਗਏ। ਮੈਂ ਪੁੱਛਦਾ ਹਾਂ ਕਿ ਅਸੀਂ ਤਾਂ ਜਿੰਨੇ ਵੀ ਇਸ ਕਿਸਮ ਦੇ ਬੰਦੇ ਹਨ, ਜਿਨ੍ਹਾਂ ਦੇ ਵੀ ਮਾਮਲੇ ਸਾਹਮਣੇ ਆਏ, ਉਨ੍ਹਾਂ ਸਾਰਿਆਂ ਦੇ ਖਿਲਾਫ ਅਸੀਂ ਕਾਰਵਾਈ ਕੀਤੀ। ਮੈਂ ਖਹਿਰਾ ਸਾਹਿਬ ਦੀ ਗੱਲ ਦੁਹਰਾਈ ਜਾਂਦਾ ਹਾਂ ** ਦੇ ਸਾਰੇ ਅਲਾਟਮੈਂਟ ਦੇ ਸਕੈਂਡਲ ਫੜੇ ਗਏ। ਉਹ ਘਰ ਦਿਆਂ ਨੂੰ ਹੀ ਦੇਈ ਗਏ ਔਰ ਉਨ੍ਹਾਂ ਦਾ ਸਾਰਾ ਸਾਬਤ ਹੋ ਗਿਆ ਹੈ ਪਰ ਬੀ.ਜੇ.ਪੀ. ਵਾਲੇ ਭਰਾਵਾਂ ਦੀ ਪਤਾ ਨਹੀਂ ਕੀ ਮਜਬੂਰੀ ਹੈ ਕਿ ਉਸ ਨੂੰ ਲਾਹ ਹੀ ਨਹੀਂ ਸਕਦੇ (ਵਿਘਨ, ਸ਼ੋਰ)

**ਸ਼੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ** **

**ਮਾਨਯੋਗ ਸਪੀਕਰ :** ਇਹ ਨੋ ਪੁਆਇੰਟ ਆਫ ਆਰਡਰ ਹੈ।

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਮੈਂ ਬੇਨਤੀ ਕਰ ਰਿਹਾ ਸੀ ਕਿ ਸਾਡੀ ਸਰਕਾਰ ਵਿਚ ਜਿਸ ਨੇ ਵੀ ਕੋਈ ਗਲਤ ਕੰਮ ਕੀਤਾ, ਉਸ ਦੇ ਖਿਲਾਫ ਪੂਰੀ ਕਾਰਵਾਈ ਕੀਤੀ ਗਈ। ਪਰ ** ਦਾ ਤਾਂ ਸਾਰੀ ਦੁਨੀਆਂ ਨੂੰ ਹੀ ਪਤਾ ਚਲ ਗਿਆ ਹੈ ਜੀ।

**Expunged as ordered by the Chair.

[ ਸਰਦਾਰ ਮੱਖਣ ਸਿੰਘ ]

ਕੀ ਉਸ ਦਾ ਇਨ੍ਹਾਂ ਕੋਲ ਕੋਈ ਜਵਾਬ ਹੈ? ਇਨ੍ਹਾਂ ਦੀ ਕਿਹੜੀ ਮਜਬੂਰੀ ਹੈ ਕਿ ਉਸ ਦੇ ਖਿਲਾਫ ਇਹ ਕੋਈ ਐਕਸ਼ਨ ਨਹੀਂ ਲੈ ਰਹੇ? ਕੀ ਅਜਿਹਾ ਕਰਕੇ ਇਹ ਕੁਰੱਪਸ਼ਨ ਨੂੰ ਬੜਾਵਾ ਨਹੀਂ ਦੇ ਰਹੇ। ਕੀ ਇਹ ਕੁਰੱਪਟ ਬੰਦਿਆਂ ਨੂੰ ਆਪਣੀਆਂ ਗੱਦੀਆਂ ਤੇ ਬਿਰਾਜਮਾਨ ਹੋਣ ਦਾ ਮੌਕਾ ਨਹੀਂ ਦੇ ਰਹੇ? ਇਸ ਗੱਲ ਦਾ ਜਵਾਬ ਦੇਣ। ਚਲੋ, ਬਹੁਤਾ ਦੂਰ ਨਾ ਜਾਈਏ ਅਸੀਂ। ਇਸੇ ਹਾਊਸ ਵਿਚ ਸਾਡੇ ਮਾਨਯੋਗ ਮੈਂਬਰ ਜਾਖੜ ਸਾਹਿਬ ਨੇ ਸੀਡ ਸਬਿਸਡੀ ਦੇ ਸਕੈਂਡਲ ਦਾ ਮਾਮਲਾ ਉਠਾਇਆ ਸੀ। ਇੱਥੇ ਡਿਪਟੀ ਮੁੱਖ ਮੰਤਰੀ ਸਾਹਿਬ ਨੇ ਵੀ ਤੇ ਮੁੱਖ ਮੰਤਰੀ ਸਾਹਿਬ ਨੇ ਵੀ ਇਨਕੁਆਇਰੀ ਕਰਾਉਣ ਦਾ ਹੁਕਮ ਦਿੱਤਾ ਸੀ। ਕਿੰਨੀ ਦੇਰ ਹੋ ਗਈ ਹੈ ਉਸ ਸਵਾਲ ਨੂੰ ਉਠਾਏ ਨੂੰ। ਮੈਂ ਕਹਿੰਦਾ ਹਾਂ ਕਿ, ਸਪੀਕਰ ਸਾਹਿਬ, ਤੁਸੀਂ ਹਾਊਸ ਦੀ ਕਮੇਟੀ ਬਣਾ ਦਿਉ ਔਰ ਜਿਹੜਾ ਵੀ ਕਲਪਰਿਟ ਸਾਬਤ ਹੋ ਜਾਵੇ, ਉਸ ਦੇ ਖਿਲਾਫ ਇਹ ਕਾਰਵਾਈ ਕਰਨ। ਕੀ ਇਹ ਉਹ ਕਮੇਟੀ ਬਣਾਉਣਗੇ ਜਿਸ ਦੀ ਐਸ਼ਿਓਰੈਂਸ ਮੁੱਖ ਮੰਤਰੀ ਜੀ ਨੇ ਖੁਦ ਦਿੱਤੀ ਸੀ? ਚਲੋ, ਮੈਂ ਇਸ ਤੋਂ ਵੀ ਨੇੜੇ ਆ ਜਾਂਦਾ ਹਾਂ। ਇਸ ਹਾਊਸ ਵਿਚ ** ** ਨੇ ਇਲਜ਼ਾਮ ਲਗਾਏ ਕਿ ** ** ਨੇ ਸਮਾਨ ਖਰੀਦਣ ਵਿਚ ਤਿੰਨ ਕਰੋੜ ਦਾ ਜਾਂ ਇੰਨੇ ਦਾ ਘਪਲਾ ਕੀਤਾ ਹੈ। (ਵਿਘਨ, ਸ਼ੋਰ)

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ :** ਸਪੀਕਰ ਸਾਹਿਬ, ਬੜੇ ਸੂਝਵਾਨ ਮੈਂਬਰ ਹਨ ਮੱਖਣ ਸਿੰਘ ਜੀ। 1997 ਵਿਚ ਇੱਧਰ ਸੀ, ਹੁਣ ਤੁਰ ਕੇ ਉਧਰ ਚਲੇ ਗਏ ਹਨ। ਉਦੋਂ ਇਹ ਕਾਂਗਰਸ ਨੂੰ ਕਹਿੰਦੇ ਸੀ ਕਿ ਕੁਰੱਪਟ ਹੈ, ਚੋਰ ਹੈ। 1997 ਦੀਆਂ ਸਪੀਚਾਂ ਕਢਵਾ ਲਓ। ਇਨ੍ਹਾਂ ਨੇ ਉਦੋਂ ਕਾਂਗਰਸ ਨੂੰ ਕੁਰੱਪਟ ਕਿਹਾ ਹੈ ਔਰ ਅੱਜ ਇਹ ਉਲਟਾ ਕਹਿੰਦੇ ਪਏ ਹਨ।...

**ਸ਼੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਗੱਲ ਇਹ ਹੈ ਕਿ ਇਨ੍ਹਾਂ ਨੇ ਕਿਹਾ ਕਿ ** ਨੇ ** ਤੇ ਇਲਜ਼ਾਮ ਲਾਇਆ ਹੈ। ਇਸ ਬਾਰੇ ਮੈਂ ਇਨ੍ਹਾਂ ਨੂੰ ਕਹਿੰਦਾ ਹਾਂ ਕਿ ਮੈਂ ਹਿੰਮਤ ਤਾਂ ਕੀਤੀ, ਤੁਸੀਂ ਹਿੰਮਤ ਕਰਕੇ ਹੀ ਦਿਖਾਓ। ਅੱਗੇ ਵੱਧ ਕੇ ਇਹ ਹਿੰਮਤ ਤਾਂ ਦਿਖਾਉਣ ...(ਵਿਘਨ)... ਆਪਾਂ ਹਿੰਮਤ ਕੀਤੀ ਕਿ ਜੇ ਕਿਸੇ ਸਾਥੀ ਨੇ ਗਲਤ ਕੀਤਾ ਹੈ ਤਾਂ ਉਸ ਨੂੰ ਗਲਤ ਕਿਹਾ ਹੈ।

**ਮਾਨਯੋਗ ਸਪੀਕਰ :** ਠੀਕ ਹੈ ਜੀ, ਤੁਸੀਂ ਬੋਲੋ ਜੀ। ...ਵਿਘਨ... ਮੱਖਣ ਸਿੰਘ ਜੀ ਤੁਸੀਂ ਬੋਲੋ। ਬਾਕੀ ਬੈਠੋ ਪਲੀਜ਼।

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਮੈਂ ** ** ਦੀ ਹਿੰਮਤ ਦੀ ਦਾਦ ਦਿੰਦਾ ਹਾਂ ਜਿੰਨ੍ਹਾਂ ਨੇ ਮੰਨਿਆ ਕਿ ਮੈਂ ਕੀਤਾ ਹੈ। ਮੈਂ ਤਾਂ ਕੇਵਲ ਇਹ ਹੀ ਕਹਿੰਦਾ ਹਾਂ ਕਿ ਉਹ ਸੱਚ ਕਹਿੰਦੇ ਹੋਣਗੇ ਅਤੇ ਝੂਠ ** ** ਵੀ ਨਹੀਂ ਕਹਿੰਦੇ ਹੋਣਗੇ। ਇਨ੍ਹਾਂ ਦੋਨਾਂ ਦੀ ਇਨਕੁਆਇਰੀ ਕਰਵਾ ਲਓ ਜੀ। ਇਸ ਹਾਊਸ ਵਿਚ ਇਲਜ਼ਾਮ ਲੱਗੇ ਹਨ...

---

**Expunged as ordered by the Chair.

**ਮਾਨਯੋਗ ਸਪੀਕਰ :** ਇਹ ਜਿਹੜੇ ਨਾਂ ਲਏ ਹਨ ਇਹ ਐਕਸਪੰਜ ਕਰ ਦਿੱਤੇ ਜਾਣ।

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਬੇਨਤੀ ਇਹ ਹੈ ਕਿ ਕੱਲ੍ਹ ਸ਼ਹੀਦਾਂ ਨੂੰ ਸ਼ਰਧਾਂਜਲੀ ਭੇਂਟ ਕਰਨ ਲਈ...

**ਸਰਦਾਰ ਅਵਤਾਰ ਸਿੰਘ ਬਰਾੜ :** ਸਪੀਕਰ ਸਾਹਿਬ, ਮੈਂ ਕਿਹਾ ਸੀ ਕਿ ਇਸ ਗੱਲ ਦੀ ਇਨਕੁਆਇਰੀ ਕਰਾਓ ਔਰ ਚੀਫ ਮਨਿਸਟਰ ਸਾਹਿਬ ਨੇ ਇਨਕੁਆਇਰੀ ਕਰਨ ਲਈ ਮੰਨਿਆ ਸੀ। ਇਹ ਜੋ ਕੁਝ ਸਰਦਾਰ ਮੱਖਣ ਸਿੰਘ ਹੋਰਾਂ ਨੇ ਕਿਹਾ ਹੈ ਇਸ ਵਿਚ unparliamentary ਸ਼ਬਦ ਕਿਹੜਾ ਹੈ? ਨਾ ਤਾਂ ਇਹ unparliamentary ਹੈ ਅਤੇ ਨਾ ਹੀ ਇਹ ਅਸੱਭਿਆ ਸ਼ਬਦ ਹੈ। ਇਹ ਤਾਂ ਜ਼ਿਆਦਤੀ ਵਾਲੀ ਗੱਲ ਹੈ। ਇਹ ਨਾ ਕੋਈ ਰੈਫਰੈਂਸ ਤੋਂ ਬਾਹਰ ਦੀ ਗੱਲ ਹੈ।

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਕੱਲ੍ਹ 23 ਮਾਰਚ ਸੀ ਅਤੇ ਸਾਡੇ ਮਹਾਨ ਸ਼ਹੀਦਾਂ ਰਾਜਗੁਰੂ ਅਤੇ ਸੁਖਦੇਵ...

**ਮਾਨਯੋਗ ਸਪੀਕਰ :** ਤੁਹਾਡੇ ਤਿੰਨ ਮਿੰਟ ਰਹਿ ਗਏ ਹਨ।

**ਸਰਦਾਰ ਮੱਖਣ ਸਿੰਘ :** ਕੱਲ੍ਹ ਲੱਖਾਂ ਲੋਕ ਸ਼ਹੀਦ ਦੀ ਧਰਤੀ ਤੇ ਇਧਰੋਂ ਵੀ ਅਤੇ ਉਧਰੋਂ ਵੀ ਸ਼ਰਧਾ ਦੇ ਫੁੱਲ ਭੇਂਟ ਕਰਨ ਵਾਸਤੇ ਉਥੇ ਇਕੱਤਰ ਹੋਏ ਸੀ। ਸਾਡੀ ਪਾਰਟੀ ਦੇ ਪ੍ਰਧਾਨ ਸਾਹਿਬ ਨੇ ਆਪਣੀ ਤਕਰੀਰ ਦਾ ਅੱਧਾ ਹਿੱਸਾ ਕੇਵਲ ਸ਼ਹੀਦਾਂ ਨੂੰ ਸਮਰਪਿਤ ਗੱਲਾਂ ਤੇ ਕੀਤਾ ...ਵਿਘਨ...

**ਮਾਨਯੋਗ ਸਪੀਕਰ :** ਤੁਸੀਂ ਰੌਲਾ ਕਿਉਂ ਪਾਈ ਜਾਂਦੇ ਹੋ? ਤੁਸੀਂ ਆਰਾਮ ਨਾਲ ਕਿਉਂ ਨਹੀਂ ਬੈਠਦੇ?

**ਸਰਦਾਰ ਮੱਖਣ ਸਿੰਘ :** ਫਿਰ ਇੱਕ ਹੋਰ ਗੱਲ ਕਰਦਿਆਂ ਦੱਸਿਆ ਕਿ ਜਦੋਂ ** ਨੂੰ ਉਨ੍ਹਾਂ ਦੇ ਪਿਤਾ ਨੇ ਅੱਡ ਕੀਤਾ ਸੀ ਤਾਂ ** ਇਨ੍ਹਾਂ ਦੇ ਹਿੱਸੇ ਦੀ 80 ਕਿੱਲੇ ਜ਼ਮੀਨ ਆਉਂਦੀ ਸੀ ਅਤੇ 12 ਮੱਝਾਂ ਇਨ੍ਹਾਂ ਦੇ ਹਿੱਸੇ ਆਈਆਂ ਸਨ। ਸਪੀਕਰ ਸਾਹਿਬ, ਜੇਕਰ ਅੱਜ ਆਪਾਂ ਝਾਤੀ ਮਾਰ ਲਈਏ ਤਾਂ ਅੱਜ ਰਾਜਸਥਾਨ ਵਿਚ ਵੀ ਫਾਰਮ, ਅੱਜ ਯੂ.ਪੀ. ਵਿਚ ਵੀ ਫਾਰਮ, ਅੱਜ ਇੱਕ ਹਜ਼ਾਰ ਕਰੋੜ ਰੁਪਿਆ ਲਾ ਕੇ ਜਿਹੜਾ ਪਹਿਲਾਂ ਹੋਟਲ ਬਣਿਆ ਹੋਇਆ ਸੀ, ਉਸ ਤੋਂ ਇਲਾਵਾ ਇੱਕ ਹੋਰ ਨਵਾਂ ਹੋਟਲ ਬਣਾਇਆ ਹੈ ਅਤੇ ਉਸ ਉਤੇ 1500 ਕਰੋੜ ਰੁਪਿਆ ਖਰਚ ਆਇਆ ਹੈ। ਕੀ ਇਹ ਉਸ ਦੀ ਵਿਆਖਿਆ ਕਰਨਗੇ ਕਿ ਇਹ ਪੈਸਾ ਕਿੱਥੋਂ ਆਇਆ?...

---

**Expunged as ordered by the Chair.

**ਮਾਨਯੋਗ ਸਪੀਕਰ** : ਇਹ ** ਨਾਂ ਐਕਸਪੰਜ ਕਰ ਦਿੱਤਾ ਜਾਵੇ।

**ਸਰਦਾਰ ਮੱਖਣ ਸਿੰਘ** : ਇਸੇ ਤਰ੍ਹਾਂ ਹੀ ਮੈਂ ਕਹਿੰਦਾ ਹਾਂ ਕਿ ਅੱਜ ਅਸੀਂ ਸ਼ਰੇਆਮ ਇਲਜ਼ਾਮ ਲਾਉਂਦੇ ਹਾਂ, ਤੁਸੀਂ ਇਸ ਗੱਲ ਦੀ ਇਨਕੁਆਇਰੀ ਕਰਾਓ। ਤੁਸੀਂ ਹਾਊਸ ਦੀ ਇੱਕ ਕਮੇਟੀ ਬਣਾ ਕੇ ਇਸ ਗੱਲ ਦੀ ਇਨਕੁਆਇਰੀ ਕਰਾਓ ਕਿ ਅੱਜ ਸ਼ਰਾਬ ਦੇ ਉਤੇ ਇਨ੍ਹਾਂ ਦਾ ਕਬਜ਼ਾ ਹੈ, ਅੱਜ ਕੇਬਲ ਤੇ ਇਨ੍ਹਾਂ ਦਾ ਕਬਜ਼ਾ ਹੈ, ਅੱਜ ਟਰਾਂਸਪੋਰਟ ਤੇ ਇਨ੍ਹਾਂ ਦਾ ਕਬਜ਼ਾ ਹੈ। ਹਾਊਸ ਦੀ ਕਮੇਟੀ ਬਣਾ ਲਓ। ਇਨ੍ਹਾਂ ਦੇ ਵੱਧ ਮੈਂਬਰ ਪਾ ਲਓ। ਉਸ ਕਮੇਟੀ ਵਿਚ ਸਾਡੇ ਘੱਟ ਮੈਂਬਰ ਪਾ ਲਓ। ਜੇਕਰ ਉਸ ਇਨਕੁਆਇਰੀ ਵਿਚ ਇਹ ਦੋਸ਼ ਸਾਬਤ ਹੋ ਜਾਣ ਤਾਂ ਉਨ੍ਹਾਂ ਦੋਸ਼ੀਆਂ ਨੂੰ ਸਜ਼ਾ ਦਿਉ। ਮੇਰੇ ਬੀ.ਜੇ.ਪੀ. ਵਾਲੇ ਭਰਾ ਬੜਾ ਪੁਆਇੰਟ ਆਫ ਆਰਡਰ ਮੰਗਦੇ ਹਨ ਜਦੋਂ ਕੋਈ ਮੈਂਬਰ ਸਾਡੀ ਪਾਰਟੀ ਵੱਲੋਂ ਬੋਲਦਾ ਹੈ, ਪਰ ਮੈਨੂੰ ਸ਼ਰਮ ਆਉਂਦੀ ਹੈ ਜਦੋਂ ਮੈਂ ਇਨ੍ਹਾਂ ਨੂੰ ਕਹਿੰਦਾ ਹਾਂ ਕਿ ਤੁਸੀਂ ਹੋਰ ਗੱਲਾਂ ਤਾਂ ਛੱਡੋ, ਜਦੋਂ ਕਾਰਗਿੱਲ ਦੀ ਲੜਾਈ ਲੱਗੀ ਹੋਈ ਸੀ, ਸਾਡੇ ਫੌਜੀ ਉਸ ਲੜਾਈ ਵਿਚ ਸ਼ਹੀਦ ਹੋ ਰਹੇ ਸੀ ਅਤੇ ਉਨ੍ਹਾਂ ਦੀ ਲਾਸ਼ਾਂ ਉਨ੍ਹਾਂ ਦੇ ਮਾਪਿਆਂ ਨੂੰ ਭੇਜਣ ਵਾਸਤੇ ਕਫਨ ਖਰੀਦਣੇ ਸਨ, ਕਫਨ ਦੀ ਖਰੀਦ ਵਿਚ ਵੀ ਕੁਰੱਪਸ਼ਨ ਕੀਤੀ, ਇਸ ਤੋਂ ਵੱਧ ਸ਼ਰਮ ਵਾਲੀ ਗੱਲ ਹੋਰ ਕੀ ਹੋ ਸਕਦੀ ਹੈ? ਫੌਜੀਆਂ ਦੀਆਂ ਲਾਸ਼ਾਂ, ਸ਼ਹੀਦਾਂ ਦੀਆਂ ਲਾਸ਼ਾਂ ਉਨ੍ਹਾਂ ਦੇ ਘਰ, ਉਨ੍ਹਾਂ ਦੇ ਮਾਪਿਆਂ ਨੂੰ ਭੇਜਣ ਵਾਸਤੇ ਕਫਨ ਖਰੀਦਣ ਵਿਚ ਹੋਈ ਕੁਰੱਪਸ਼ਨ ਵਿਰੁੱਧ ਵੀ ਕੋਈ ਕਾਰਵਾਈ ਹੋਈ? ...ਵਿਘਨ...

**ਮਾਨਯੋਗ ਸਪੀਕਰ** : ਵੈਸੇ ਮੈਂ ਦੱਸਦਾ ਹਾਂ ਕਿ ਜਿਹੜੀ ਤੁਸੀਂ ਗੱਲ ਕਰਦੇ ਹੋ, ਉਦੋਂ ਤਾਂ ਸ਼ਹੀਦਾਂ ਦੀ ਲਾਸ਼ਾਂ ਲਿਆਉਣ ਵਾਸਤੇ ਬਕਾਇਦਾ ਤੌਰ ਤੇ ਉਹ ਤਾਬੂਤ ਬਣਵਾਏ ਗਏ ...ਵਿਘਨ...

**ਸਰਦਾਰ ਮੱਖਣ ਸਿੰਘ** : ਮੈਂ ਉਹੀ ਦੱਸ ਰਿਹਾ ਹਾਂ ਜੀ। ਉਹ ਅਮਰੀਕਾ ਤੋਂ ਬਣ ਕੇ ਆਏ ਸਨ ਜੀ।

**ਮਾਨਯੋਗ ਸਪੀਕਰ** : ਉਹ ਅਮਰੀਕਾ ਤੋਂ ਬਣ ਕੇ ਨਹੀਂ ਆਏ ਸਨ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ਕਿ ਇਹ ਰੈਜੋਲਿਊਸ਼ਨ 2-ਜੀ ਸਪੈਕਟਰਮ ਦਾ ਹੈ। ਅਜ਼ਾਦੀ ਤੋਂ ਬਾਅਦ ਕਾਂਗਰਸ ਦੀ ਸਰਕਾਰ ਦੇ ਸੈਂਟਰ ਵਿਚ ਆਉਣ ਤੋਂ ਬਾਅਦ ਜਿਹੜੇ ਫੌਜੀ ਜੰਗ ਵਿਚ ਮਰ ਜਾਂਦੇ ਸਨ, ਉਨ੍ਹਾਂ ਦੇ ਸਰੀਰ ਉਨ੍ਹਾਂ ਦੇ ਘਰਾਂ ਵਿਚ ਨਹੀਂ ਸਨ ਪਹੁੰਚਦੇ। ਇਹ ਵਾਜਪਾਈ ਜੀ ਦੀ ਸਰਕਾਰ ਹੀ ਸੀ ਜਿਸ ਨੇ ਕਿ ਪੂਰੇ ਸਨਮਾਨ ਦੇਣ ਲਈ, ਉਨ੍ਹਾਂ ਦੇ ਸਰੀਰ ਘਰਾਂ ਵਿਚ ਪਹੁੰਚਾਏ। ਇਹ ਗੱਲ ਕਰਦੇ ਹਨ ਕਿ ਕਫ਼ਨ ਵੇਚਦੇ ਹਨ। ਹੁਣ ਇਨ੍ਹਾਂ ਦੀ ਸਰਕਾਰ ਆਈ ਨੂੰ 9 ਸਾਲ ਹੋ ਗਏ ਹਨ, ਜੇਕਰ ਕਫ਼ਨ ਵੇਚੇ ਸਨ ਤਾਂ ਇਹ ਕਾਰਵਾਈ ਕਰ ਲੈਣ। ਐਵੇਂ ਹੀ ਝੂਠ ਕਿਉਂ ਬੋਲੀ ਜਾਂਦੇ ਹਨ?

---

**Expunged as ordered by the Chair.

**ਮਾਨਯੋਗ ਸਪੀਕਰ** : ਤੁਹਾਡੀ ਗੱਲ ਠੀਕ ਹੈ। ਸੂਦ ਜੀ ਬੈਠੋ। ਮੱਖਣ ਸਿੰਘ ਜੀ, ਤੁਸੀਂ ਜਾਰੀ ਰੱਖੋ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਮੈਂ ਇਸ ਗੱਲ ਤੋਂ ਮੁਨਕਰ ਨਹੀਂ ਹਾਂ, ਸਗੋਂ ਮੁਤਫਿਕ ਹਾਂ ਕਿ ਕਾਰਗਿਲ ਦੀ ਜੰਗ ਵਿਚ ਜਿਹੜੇ ਫੌਜੀ ਸ਼ਹੀਦ ਹੋ ਜਾਂਦੇ ਸਨ, ਉਨ੍ਹਾਂ ਦੇ ਸਰੀਰਾਂ ਨੂੰ ਉਨ੍ਹਾਂ ਦੇ ਮਾਪਿਆਂ ਕੋਲ ਤਾਬੂਤਾਂ ਵਿਚ ਭੇਜਿਆ ਜਾਂਦਾ ਸੀ ਤਾਂ ਜੋ ਪੂਰੇ ਸਰਕਾਰੀ ਸਨਮਾਨਾਂ ਨਾਲ ਉਨ੍ਹਾਂ ਦਾ ਸਸਕਾਰ ਹੋ ਸਕੇ। ਮੈਂ ਇਸ ਗੱਲ ਤੋਂ ਮੁਨਕਰ ਨਹੀਂ ਹਾਂ ਸਗੋਂ ਮੁਤਫਿਕ ਹਾਂ। ਪਰ ਮੈਂ ਇਸ ਗੱਲ ਨਾਲ ਮੁਤਫਿਕ ਨਹੀਂ ਹਾਂ ਕਿ ਜਿਹੜੇ ਤਾਬੂਤ ਖਰੀਦੇ ਗਏ, ਉਹ ਅਮਰੀਕਾ ਤੋਂ ਕਿਉਂ ਮੰਗਵਾਏ ਗਏ ਅਤੇ ਉਨ੍ਹਾਂ ਵਿਚ ਕਮਿਸ਼ਨ ਲਿਆ ਗਿਆ। ਮੈਂ ਤਾਂ ਇਹ ਗੱਲ ਕਹਿੰਦਾ ਹਾਂ ਕਿ :

'ਜ਼ਮੀਂ ਬੇਚ ਦੇਂਗੇ, ਆਸਮਾਨ ਬੇਚ ਦੇਂਗੇ,
ਅਗਰ ਹਮ ਚੁੱਪ ਰਹੇ ਤੋ ਕਫ਼ਨ ਕੇ ਵਪਾਰੀ ਵਤਨ ਬੇਚ ਦੇਂਗੇ।'

**ਮਾਨਯੋਗ ਸਪੀਕਰ** : ਹਾਂ ਜੀ, ਕਾਲੀਆ ਸਾਹਿਬ, ਤੁਸੀਂ ਬੋਲੋ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ)** : ਸਪੀਕਰ ਸਾਹਿਬ, ਜਿਹੜਾ 2-ਜੀ ਸਪੈਕਟਰਮ ਦਾ ਮਤਾ ਅੱਜ ਹਾਊਸ ਵਿਚ ਮਾਨਯੋਗ ਮੈਂਬਰ ਸਰਦਾਰ ਜਸਜੀਤ ਸਿੰਘ ਬੰਨੀ ਜੀ ਨੇ ਲਿਆਂਦਾ ਹੈ ...(ਸ਼ੋਰ...ਵਿਘਨ...)

(ਵਿਰੋਧੀ ਧਿਰ ਵੱਲੋਂ ਕੁਝ ਅਵਾਜ਼ਾਂ : ਤੁਸੀਂ ਇਨ੍ਹਾਂ ਨੂੰ ਤਾਂ ਦੋ ਘੰਟੇ ਦਾ ਸਮਾਂ ਦਿੱਤਾ ਹੈ ਪਰ ਸਾਨੂੰ ਕੇਵਲ ਅੱਧਾ ਘੰਟਾ ਹੀ ਦਿੱਤਾ ਹੈ।)

**ਮਾਨਯੋਗ ਸਪੀਕਰ** : ਬੈਠ ਜਾਉ। ਉਨ੍ਹਾਂ ਨੂੰ ਗੱਲ ਕਰਨ ਦਿਉ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ** : ਇਹ ਬੜਾ ਅਹਿਮ ਮਤਾ ਹੈ। ਜਿਹੜਾ 2-ਜੀ ਸਪੈਕਟਰਮ ਘੁਟਾਲਾ ਅਤੇ ਹੋਰ ਘੁਟਾਲੇ ਹੋਏ ਹਨ, ਉਨ੍ਹਾਂ ਦੇ ਦੋਸ਼ੀਆਂ ਨੂੰ ਸਖਤ ਤੋਂ ਸਖਤ ਸਜ਼ਾ ਕੇਂਦਰ ਸਰਕਾਰ ਦਿਵਾਵੇ ਅਤੇ ਇਹ ਮਾਮਲਾ ਕੇਂਦਰ ਸਰਕਾਰ ਨਾਲ ਉਠਾਇਆ ਜਾਵੇ। ਸਪੀਕਰ ਸਾਹਿਬ, ਇਹ ਬੜਾ ਅਹਿਮ ਮਸਲਾ ਹੈ। ਅੱਜ ਨਿੱਤ ਦਿਹਾੜੀ ਰੋਜ਼ ਨਵੇਂ ਘੁਟਾਲੇ ਦਾ ਜ਼ਿਕਰ ਹੁੰਦਾ ਹੈ। 15 ਅਗਸਤ, 1947 ਨੂੰ ਦੇਸ਼ ਅਜ਼ਾਦ ਹੋਇਆ ਅਤੇ ਲੱਖਾਂ ਹੀ ਲੋਕਾਂ ਨੇ ਆਪਣੀ ਸ਼ਹਾਦਤ ਦਿੱਤੀ। ਸੁਤੰਤਰਤਾ ਸੰਗਰਾਮੀ ਸੁਤੰਤਰਤਾ ਸੰਗਰਾਮ ਵਿਚ ਕੁੱਦੇ। ਅੱਜ ਜੇਕਰ ਉਹ ਸ਼ਹੀਦ ਭਾਰਤ ਦੀ ਧਰਤੀ ਤੇ ਆ ਜਾਣ ਤੇ ਇਹ ਵੇਖਣ ਕਿ ਇਹ ਉਹੀ ਕਾਂਗਰਸ ਪਾਰਟੀ ਹੈ ਜਿਸ ਨੂੰ ਅਸੀਂ ਛੱਡ ਕੇ ਗਏ ਸੀ, ਕੀ ਇਹ ਉਹੀ ਕਾਂਗਰਸ ਹੈ ਜਿਸ ਵਿਚ ਅੱਜ ਘੁਟਾਲਾ-ਦਰ-ਘੁਟਾਲਾ ਹੋ ਰਿਹਾ ਹੈ? ਸਪੀਕਰ ਸਾਹਿਬ, ਜੇਕਰ ਸ਼ਹੀਦ ਅੱਜ ਇਸ ਧਰਤੀ ਉਤੇ ਆ ਕੇ ਵੇਖਣ ਤਾਂ

[ ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ ]

ਆਪਣਾ ਸਿਰ ਸ਼ਰਮ ਨਾਲ ਝੁਕਾ ਲੈਣ। ਅੱਜ 1947 ਤੋਂ ਲੈ ਕੇ ਹੁਣ ਤੱਕ ਕਾਂਗਰਸ ਪਾਰਟੀ ਨੇ ਜ਼ਿਆਦਾ ਸਮਾਂ ਰਾਜ ਕੀਤਾ ਹੈ ਪਰ ਫਿਰ ਵੀ 37% ਲੋਕ ਪਾਵਰਟੀ ਲਾਈਨ ਤੋਂ ਨੀਚੇ ਰਹਿ ਰਹੇ ਹਨ। ਅੱਜ ਵੀ ਆਮ ਲੋਕ ਮੁੱਢਲੀਆਂ ਸਹੂਲਤਾਂ ਲਈ ਜੂਝ ਰਹੇ ਹਨ। ਅੱਜ ਵੀ ਗਰੀਬ ਨੂੰ ਦੋ ਵਕਤ ਦੀ ਰੱਜਵੀਂ ਰੋਟੀ ਨਹੀਂ ਮਿਲਦੀ। ਅੱਜ ਸਮਝ ਲਗਦੀ ਹੈ ਕਿ ਇਹ ਕਿਉਂ ਹੋਇਆ? ਅੱਜ ਇਸ ਦੇਸ਼ ਨੂੰ ਜਿਸ ਢੰਗ ਦੇ ਨਾਲ ਕਾਂਗਰਸ ਨੇ ਲੁੱਟਿਆ, ਹਰ ਪ੍ਰਧਾਨ ਮੰਤਰੀ ਕਾਂਗਰਸ ਦਾ...

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ** **

**ਮਾਨਯੋਗ ਸਪੀਕਰ :** ਇਹ ਨੋ ਪੁਆਇੰਟ ਆਫ ਆਰਡਰ ਹੈ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ :** ਸਪੀਕਰ ਸਾਹਿਬ, ਪਹਿਲੇ ਪ੍ਰਧਾਨ ਮੰਤਰੀ ਦੇ ਸਮੇਂ 15 ਹਜ਼ਾਰ ਜੀਪਾਂ ਦਾ ਸਕੈਂਡਲ ਹੋਇਆ। ਕੀ ਉਸ ਵਕਤ ਉਨ੍ਹਾਂ ਨੂੰ ਸਜ਼ਾ ਮਿਲੀ? ਨਹੀਂ ਮਿਲੀ। ਸ਼੍ਰੀਮਤੀ ਇੰਦਰਾ ਗਾਂਧੀ ਜਦੋਂ ਪ੍ਰਧਾਨ ਮੰਤਰੀ ਸੀ, ਉਸ ਵਕਤ ਇੱਕ ਨਾਗਰਵਾਲਾ ਕਾਂਡ ਹੋਇਆ, 60 ਲੱਖ ਰੁਪਿਆ ਕਢਵਾ ਕੇ ਕੋਈ ਵਿਅਕਤੀ ਲੈ ਗਿਆ, ਲੇਕਿਨ, ਮਾਨਯੋਗ ਸਪੀਕਰ ਸਾਹਿਬ, ਅੱਜ ਤੱਕ ਨਹੀਂ ਪਤਾ, ਕੋਈ ਸਜ਼ਾ ਨਹੀਂ ਹੋਈ। ਸ੍ਰੀ ਪੀ.ਵੀ. ਨਰਸਿੰਮਾ ਰਾਓ ਦੇ ਸਮੇਂ ਸ਼ੇਅਰ ਸਕੈਮ ਹਰਸ਼ਦ ਮਹਿਤਾ ਕਾਂਡ; ਸਵਰਗੀ ਰਾਜੀਵ ਗਾਂਧੀ ਦੇ ਸਮੇਂ 60 ਕਰੋੜ ਰੁਪਏ ਦੀ ਦਲਾਲੀ ਖਾਧੀ ਗਈ ਅਤੇ ਪਰੂਵ ਹੋ ਗਿਆ ਕਿ ਤੋਪਾਂ ਦੇ ਵਿਚ 60 ਕਰੋੜ ਰੁਪਏ ਦੀ ਦਲਾਲੀ ਖਾਧੀ ਗਈ...

**ਸਰਦਾਰ ਸੁਰਿੰਦਰ ਪਾਲ ਸਿੰਘ ਸੀਬੀਆ :** ਸਪੀਕਰ ਸਾਹਿਬ, **

**Mr. Speaker :** This is No Point of Order.

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਇਸੇ ਹਾਊਸ ਵਿਚ 10 ਦਿਨ ਪਹਿਲਾਂ ਰੈਜ਼ੋਲਿਊਸ਼ਨ ਲੈ ਕੇ ਆਏ ਸੀ। ਕਾਲੇ ਧਨ ਤੇ ਬੋਲਦਿਆਂ ਹੋਇਆ ਕਿਹਾ ਸੀ ਕਿ ਇਨਕਮ ਟੈਕਸ ਐਪੀਲੇਟ ਟ੍ਰਿਬਿਊਨਲ ਦੇ ਵਿਚ ਉਸ ਵਕਤ ਵਿੰਨ ਚੱਢਾ ਅਤੇ ਜਿਹੜਾ ਕੁਆਤਰੋਚੀ ਹੈ, ਉਸਨੂੰ ਛੱਡਿਆ ਗਿਆ ਅੱਜ ਉਸਦੇ ਖਿਲਾਫ ਕੇਸ ਵਾਪਸ ਲਏ ਗਏ ਅਤੇ ਉਸਦਾ ** ** ਸਿੱਧਾ ਆਉਣਾ ਜਾਣਾ ਸੀ। ਖੁੱਲ੍ਹਾ ਪਰਮਿਟ ਦਿੱਤਾ ਹੋਇਆ ਸੀ। ਸਪੀਕਰ ਸਾਹਿਬ, ਇਹ ਰਿਕਾਰਡ ਦੀ ਗੱਲ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ** **

**ਮਾਨਯੋਗ ਸਪੀਕਰ :** ਇਹ No Point of Order ਹੈ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਇਹ ਗੱਲ ਆਨ ਰਿਕਾਰਡ ਹੈ ਕਿ ਕੁਆਤਰੋਚੀ ਦਾ ਘਰ ਆਉਣਾ ਜਾਣਾ ਸੀ।

---

**Expunged as ordered by the Chair.

ਇਹ ਗੱਲ ਆਨ ਰਿਕਾਰਡ ਹੈ। ਜਿਸ ਗੱਲ ਤੇ ਮੁਆਫੀ ਮੰਗੀ ਹੈ, ਉਹ ਹੋਰ ਹੈ। ਸਵਾਲ ਇਹ ਹੈ ਕਿ ਇਹ ਉਸ ਕੁਆਤਰੋਚੀ ਦਾ ਮਾਮਲਾ ਹੈ, ਉਸ ਵਕਤ ਦੇ ਪ੍ਰਧਾਨ ਮੰਤਰੀ ਨੇ ਪਾਰਲੀਮੈਂਟ ਵਿਚ ਕਿਹਾ ਸੀ ਕਿ ਕੋਈ ਕਮਿਸ਼ਨ ਨਹੀਂ ਲਈ ਗਈ ਲੇਕਿਨ ਵਿਨ ਚੱਢਾ ਔਰ ਕੁਆਤਰੋਚੀ ਇਹ ਦੋ ਬੰਦੇ ਸੀ, ਸਵਿਟਜ਼ਰਲੈਂਡ ਦੇ ਰੇਡੀਓ ਨੇ ਬਰਾਡ ਕਾਸਟ ਕੀਤਾ ਕਿ ਤੋਪਾਂ ਦੀ ਦਲਾਲੀ ਦੇ ਵਿਚ ਕੰਪਨੀ ਨੇ 2 ਪੁਲੀਟੀਕਲ ਪਰਸਨਜ਼ ਨੂੰ ਕਮਿਸ਼ਨ ਦਿਤੀ ਹੈ। ਇਹ ਆਨ ਰਿਕਾਰਡ ਹੈ। ਉਸ ਦਿਨ ਤੁਸੀਂ ਕਹਿ ਰਹੇ ਸੀ ਕਿ ਇਹ ਤਾਂ ਸਭ ਕੁਝ ਛਪਿਆ ਹੋਇਆ ਹੈ। ਮੈਂ ਗਲਤ ਨਹੀਂ ਕਹਿ ਰਿਹਾ। ਤੁਸੀਂ ਪਰੂਵ ਕਰਨ ਵਾਲੀ ਗੱਲ ਕਹਿੰਦੇ ਹੋ। ਇਨਕਮ ਟੈਕਸ ਐਪੀਲੇਟ ਟ੍ਰਿਬਿਊਨਲ ਵਿਚ ਜਿਹੜੀ ਵਿੰਨ ਚੱਢਾ ਦੀ ਇਨਕਮ ਆਈ, ਉਸ ਦੇ ਉਤੇ ਟੈਕਸ ਲਗ ਗਿਆ। ਇਨਕਮ ਟੈਕਸ ਲਗ ਗਿਆ ਅਤੇ ਵਿੰਨ ਚੱਢਾ ਦੀ ਡੈਥ ਹੋ ਗਈ ਅਤੇ ਉਸਦੇ ਪੁੱਤਰ ਨੇ ਅਪੀਲ ਕੀਤੀ ਕਿ ਇਹ ਪੈਸਾ ਸਾਨੂੰ ਇੰਗਲੈਂਡ ਵਿਚ ਬਤੌਰ ਕਮਿਸ਼ਨ ਮਿਲਿਆ ਸੀ ਅਤੇ ਇਸ ਲਈ ਇਸ ਤੇ ਇਨਕਮ ਟੈਕਸ ਲਾਗੂ ਨਹੀਂ ਹੈ। ਉਸ ਸਮੇਂ ਇਹ ਸਾਬਤ ਹੋਇਆ ਕਿ ਬੋਫੋਰਜ਼ ਤੋਪਾਂ ਵਿਚ 60 ਕਰੋੜ ਰੁਪਏ ਦੀ ਕਮਿਸ਼ਨ ਖਾਧੀ ਗਈ। ਹਰ ਇੱਕ ਪ੍ਰਧਾਨ ਮੰਤਰੀ ਨਾਲ ਸਕੈਮ ਜੁੜਿਆ ਹੋਇਆ ਹੈ।

**ਸਰਦਾਰ ਸੁਰਿੰਦਰ ਪਾਲ ਸਿੰਘ ਸੀਬੀਆ :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ** **

**ਮਾਨਯੋਗ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ :** ਸਪੀਕਰ ਸਾਹਿਬ, ਮੈਂ ਕਿਹਾ ਸੀ ਕਿ ਹਰ ਇੱਕ ਪ੍ਰਧਾਨ ਮੰਤਰੀ ਨਾਲ ਇੱਕ ਸਕੈਮ ਜੁੜਿਆ ਹੋਇਆ ਹੈ। ਹੁਣ ਤਾਂ ਹੱਦ ਹੀ ਹੋ ਗਈ ਹੈ। ਹੁਣ ਤਾਂ ਕੇਵਲ ਪ੍ਰਧਾਨ ਮੰਤਰੀ ਨਾਲ ਹੀ ਨਹੀਂ ਬਲਕਿ ਇੱਕ-ਇੱਕ ਮੰਤਰੀ ਨਾਲ ਸਕੈਮ ਜੁੜਿਆ ਹੋਇਆ ਹੈ। (ਟਰੈਜ਼ਰੀ ਬੈਂਚਿਜ਼ ਵੱਲੋਂ ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਯੂ.ਪੀ.ਏ. ਸਰਕਾਰ ਲੋਟੂਆਂ ਦੀ ਸਰਕਾਰ ਹੈ। ਇੱਕ-ਇੱਕ ਮੰਤਰੀ ਨਾਲ ਇੱਕ-ਇੱਕ ਸਕੈਮ ਜੁੜਿਆ ਹੋਇਆ ਹੈ। ਮਾਨਯੋਗ ਸਪੀਕਰ ਸਾਹਿਬ, ਜਿਹੜਾ ਟੂ-ਜੀ ਸਪੈਕਟਰਮ ਹੈ, ਕਿਉਂਕਿ ਅਗਨੀ, ਮਿੱਟੀ, ਪਾਣੀ, ਧਰਤੀ, ਅਕਾਸ਼ ਦੇ ਉਪਰ ਇਸ ਸਰਕਾਰ ਦੀ ਜਿਹੜੀ ਹੈ, ਉਹ ਉਨਰਸ਼ਿਪ ਹੁੰਦੀ ਹੈ। ਇਸ ਨਾਤੇ ਜਿਹੜਾ ਟੂ-ਜੀ ਸਪੈਕਟਰਮ ਹੈ, ਇਸ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਹੈ ਕੀ? ਕਿਉਂਕਿ ਟੂ-ਜੀ ਸਪੈਕਟਰਮ ਦਾ ਮਤਲਬ ਹੈ ਸੈਕਿੰਡ ਜਨਰੇਸ਼ਨ ਸਪੈਕਟਰਮ। ਇਸ ਤੋਂ ਪਹਿਲਾਂ ਫਸਟ ਜਨਰੇਸ਼ਨ ਭਾਵ ਫਸਟ-ਜੀ ਸਪੈਕਟਰਮ ਸੀ। ਇਹ ਫਾਈਵ-ਜੀ ਤੱਕ ਜਾਂਦਾ ਹੈ। ਵਨ-ਜੀ ਸਪੈਕਟਰਮ ਜਿਹੜਾ ਹੈ, ਇਹ ਇਲੈਕਟਰੋ ਮੈਗਨੈਟਿਕ ਫੀਲਡ ਜੋ ਹੈ, ਇਹ ਹਵਾ ਵਿਚ ਹੈ। ਇਹ ਵੇਚ ਦਿੱਤਾ। ਹਵਾ ਵੇਚ ਦਿੱਤੀ। ਤਰੰਗਾਂ ਵੇਚ ਦਿੱਤੀਆਂ। ਜਿਸ ਤਰ੍ਹਾਂ ਖਣਿਜ ਪਦਾਰਥ ਹਨ, ਸੋਨਾ, ਲੋਹਾ, ਖਾਣਾਂ, ਇਸ ਤੇ ਮਲਕੀਅਤੀ...

---

**Expunged as ordered by the Chair.

**ਸਰਦਾਰ ਬਲਬੀਰ ਸਿੰਘ ਸਿੱਧੂ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ** **

**ਮਾਨਯੋਗ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਬੈਠੋ ਜੀ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ** : ਸਪੀਕਰ ਸਾਹਿਬ, ਸਪੈਕਟਰਮ ਜੋ ਹੈ, ਇਹ ਸਰਕਾਰ ਦੀ ਪ੍ਰਾਪਰਟੀ ਹੈ। ਸਪੈਕਟਰਮ ਨੂੰ ਇਲੈਕਟਰੋ ਮੈਗਨੈਟਿਕ ਫੀਲਡ ਕਿਹਾ ਜਾਂਦਾ ਹੈ। ਜਿਸ ਤਰ੍ਹਾਂ ਖਣਿਜ ਪਦਾਰਥ ਧਰਤੀ ਦੇ ਹੇਠਾਂ ਸਰਕਾਰ ਦੀ ਮਲਕੀਅਤੀ ਹਨ, ਸਰਕਾਰ ਦੀ ਪ੍ਰਾਪਰਟੀ ਹਨ, ਇਸੇ ਤਰ੍ਹਾਂ ਇਲੈਕਟਰੋ ਮੈਗਨਿਟ ਵੀ ਸਰਕਾਰ ਦੀ ਪ੍ਰਾਪਰਟੀ ਹੈ। ਇਹ ਵਰਲਡ ਰੇਡੀਓ ਕਮਿਊਨੀਕੇਸ਼ਨਜ਼ ਜੋ ਹਨ, ਇਹ ਸਮੇਂ-ਸਮੇਂ ਤੇ ਹੁੰਦੀਆਂ ਹਨ ਐਂਰ ਇਸ ਵਿਚ ਇੰਟਰਨੈਸ਼ਨਲ ਟੈਲੀ ਕਮਿਊਨੀਕੇਸ਼ਨ ਯੂਨੀਅਨ ਇਨ੍ਹਾਂ ਨੇ ਬਣਾਈ ਐਂਰ ਇਸ ਦੇ ਤਹਿਤ ਵੱਖ-ਵੱਖ ਸਰਕਾਰਾਂ ਨੂੰ ਇਹ ਫੀਲਡ ਵੰਡਿਆ ਜਾਂਦਾ ਹੈ। ਫੀਲਡ ਵੰਡਣ ਤੋਂ ਬਾਅਦ ਇਹ ਸਰਕਾਰ ਦੀ ਪ੍ਰਾਪਰਟੀ ਹੈ, ਮਲਕੀਅਤੀ ਹੈ ਐਂਰ ਇਸ ਨੂੰ ਫੇਅਰ ਆਕਸ਼ਨ ਨਾਲ ਵੇਚਿਆ ਜਾਣਾ ਚਾਹੀਦਾ ਹੈ। ਅੱਜ ਇਹ ਜ਼ਿਕਰ ਕਰਦੇ ਹਨ ਐਕਸ਼ਨ ਲੈਣ ਦਾ। ਕੇਂਦਰ ਦੀ ਯੂ.ਪੀ.ਏ. ਸਰਕਾਰ ਦੀ ਕੋਈ ਮਨਸ਼ਾ ਨਹੀਂ ਹੈ। ਸਪੀਕਰ ਸਾਹਿਬ...

**ਸਰਦਾਰ ਚਰਨਜੀਤ ਸਿੰਘ ਚੰਨੀ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਸਪੀਕਰ ਸਾਹਿਬ, ਮੰਤਰੀ ਜੀ ਕੁਰੱਪਸ਼ਨ ਦੀਆਂ ਗੱਲਾਂ ਕਰ ਰਹੇ ਹਨ। ਮੈਂ ਇਨ੍ਹਾਂ ਦਾ ਧਿਆਨ ਇਨ੍ਹਾਂ ਦੇ ਮਹਿਕਮੇ ਵੱਲ ਦਿਵਾਉਣਾ ਚਾਹੁੰਦਾ ਹਾਂ। ਧਿਆਨ ਦਿਉ ਮੰਤਰੀ ਜੀ। (ਵਿਘਨ)...

**ਮਾਨਯੋਗ ਸਪੀਕਰ** : ਤੁਸੀਂ ਗੱਲ ਕਰੋ।

**ਸਰਦਾਰ ਚਰਨਜੀਤ ਸਿੰਘ ਚੰਨੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਨ੍ਹਾਂ ਦੇ ਮਹਿਕਮੇ ਦੀ ਗੱਲ ਦੱਸਣੀ ਚਾਹੁੰਦਾ ਹਾਂ ਕਿ 18 ਤਰੀਕ ਦਾ ਮੇਰੇ ਕੋਲ ਇੰਗਲਿਸ਼ ਟ੍ਰਿਬਿਊਨ ਹੈ। ਹੁਸ਼ਿਆਰਪੁਰ ਕਮੇਟੀ ਦੇ ਈ.ਓ. ਨੂੰ 20,000 ਰੁਪਏ ਐਮਰਜੰਸੀ ਵਿਚ ਖਰਚਣ ਦੀ ਪਾਵਰ ਹੈ। ਉਸ ਨੂੰ ਰੋਜ਼ ਹੀ ਐਮਰਜੰਸੀ ਪਈ ਰਹਿੰਦੀ ਹੈ, ਉਹ ਸਵਾ ਕਰੋੜ ਰੁਪਿਆ ਇਸ ਤਰੀਕੇ ਨਾਲ ਵਰਤ ਚੁੱਕਿਆ ਹੈ ਐਂਰ ਮੰਤਰੀ ਜੀ ਇਸ ਦੇ ਬਾਰੇ ਦੱਸਣ। ...(ਵਿਘਨ)...

**ਸ਼੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ** **

**ਮਾਨਯੋਗ ਸਪੀਕਰ** : ਸਾਹਨੀ ਜੀ, ਟਾਈਮ ਦੀ ਕਿੱਲਤ ਹੈ। ਇਨ੍ਹਾਂ ਨੂੰ ਬੋਲਣ ਦਿਉ। No Point of Order....(ਵਿਘਨ)... ਚੰਨੀ ਜੀ, ਤੁਹਾਡੀ ਗੱਲ ਆ ਗਈ ਹੈ

---

**Expunged as ordered by the Chair.

...(ਵਿਘਨ)... ਬਹਿ ਜਾਓ, ਹੁਣ ਫੋਟੋ ਖਿਚਣੀ ਹੈ ਤੁਹਾਡੀ?

**ਸਰਦਾਰ ਚਰਨਜੀਤ ਸਿੰਘ ਚੰਨੀ :** ਫੋਟੋ ਖਿੱਚ ਕੇ ਰੱਖ ਲਓ, ਵੈਸੇ ਤਾਂ ਤੁਸੀਂ ਟਾਈਮ ਦਿੰਦੇ ਨਹੀਂ। ...(ਹਾਸਾ)...

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ :** ਸਪੀਕਰ ਸਾਹਿਬ, ਨੈਸ਼ਨਲ ਟੈਲੀਕਾਮ ਪਾਲਿਸੀ 1994 ਦੀ ਹੈ। ਫਿਰ ਰਿਵਾਈਜ਼ਡ ਪਾਲਿਸੀ 1999 ਵਿਚ ਆਈ। ਉਸ ਦੇ ਤਹਿਤ ਅਸੀਂ ਡੈਨਸਿਟੀ ਇਨਕਰੀਜ਼ ਕੀਤੀ। ਤੁਹਾਨੂੰ ਯਾਦ ਹੋਵੇਗਾ ਜਦੋਂ ਮੋਬਾਈਲ ਫੋਨ ਚੱਲੇ ਤਾਂ ਕਾਲ 20 ਰੁਪਏ ਦੀ ਪੈਂਦੀ ਸੀ। ਜਦੋਂ 1947 ਦੇ ਵਿਚ ਦੇਸ਼ ਆਜ਼ਾਦ ਹੋਇਆ, ਉਦੋਂ ਉਦਯੋਗ ਲਗਾਉਣ ਦੇ ਲਈ ਟਾਟਾ, ਬਿਰਲਾ ਨੂੰ ਇਨੀਸ਼ੀਅਲੀ ਬਹੁਤ ਬੈਨੀਫਿਟ ਦਿੱਤੇ। ਬਿਲਕੁੱਲ ਠੀਕ ਸੀ। ਕਿਉਂਕਿ ਇਨੀਸ਼ੀਅਲੀ ਜਰੂਰਤ ਹੁੰਦੀ ਹੈ ਕਿ ਅਸੀਂ ਉਦਯੋਗ ਲਗਾਈਏ ਅਤੇ ਲੋਕਾਂ ਨੂੰ ਇਸ ਵੱਲ ਉਤਸ਼ਾਹਿਤ ਕੀਤਾ ਜਾਵੇ। ਉਦੋਂ ਕੇਂਦਰ ਸਰਕਾਰ ਨੇ ਬੜੇ ਡਿਫਰੈਂਟ ਹਾਊਸਿਜ਼ ਨੂੰ ਬੈਨੀਫਿਟ ਦਿੱਤੇ। ਇਹ ਉਚਿਤ ਸੀ। ਲੇਕਿਨ ਜਦੋਂ ਕੰਪੀਟੀਸ਼ਨ ਹੋ ਜਾਂਦਾ ਹੈ, ਜਦੋਂ ਉਹ ਸਟਰੌਂਗ ਹੋ ਜਾਂਦੇ ਹਨ ਤਾਂ ਉਦੋਂ ਉਸ ਮੁਤਾਬਿਕ ਨੀਤੀ ਬਦਲਣੀ ਪੈਂਦੀ ਹੈ। ਸਾਲ 2001 ਦੇ ਵਿਚ ਪਾਲਿਸੀ ਸੀ ਕਿ ਪਹਿਲਾਂ ਲਾਇਸੰਸ ਦਿੱਤਾ ਜਾਵੇ, ਕਾਸਟ ਬਹੁਤ ਜਿਆਦਾ ਸੀ। ਮਿਲ ਬੈਠ ਕੇ ਫੈਸਲਾ ਹੋਇਆ ਕਿ ਰੈਵੇਨਿਊ ਸ਼ੇਅਰਿੰਗ ਕਰ ਲਓ, ਉਸ ਨਾਤੇ ਇਹ ਸਸਤੇ ਹੋ ਗਏ। ਹੁਣ ਸਾਲ 2008 ਦੇ ਵਿਚ ਅਸੀਂ ਕੀਮਤਾਂ ਲਗਾ ਰਹੇ ਹਾਂ ਸਾਲ 2001 ਦੀਆਂ। ਇਹ ਜ਼ਰੂਰੀ ਸੀ ਕਿ ਸਾਲ 2008 ਦੇ ਵਿਚ ਕੀਮਤਾਂ ਲਗਦੀਆਂ ਸਾਲ 2008 ਦੀਆਂ ਨਾ ਕਿ ਸਾਲ 2001 ਦੀਆਂ। (ਸੀ.ਏ.ਜੀ.) ਕੰਪਟਰੋਲਰ ਐਂਡ ਆਡੀਟਰ ਜਨਰਲ ਨੇ ਇਹ ਸਾਰੀ ਘੋਖ ਕੀਤੀ ਕਿ ਇਸ ਦੇ ਵਿਚ 1 ਲੱਖ 74 ਹਜ਼ਾਰ ਕਰੋੜ ਰੁਪਿਆ ਖਾਧਾ ਗਿਆ। ਮਾਨਯੋਗ ਸਪੀਕਰ ਸਾਹਿਬ, 122 ਲਾਇਸੰਸ ਫਸਟ-ਕਮ-ਫਸਟ ਸਰਵ ਦੀ ਨੀਤੀ ਦੇ ਤਹਿਤ ਦਿੱਤੇ ਔਰ ਉਸ ਦੇ ਵਿਚ 85 ਕੰਪਨੀਆਂ ਇਲੀਜੀਬਲ ਸੀ। ਜ਼ਰੂਰਤ ਨਹੀਂ ਸਮਝੀ ਕਿ ਕੰਪਨੀ ਲਾਅ ਬੋਰਡ ਨੂੰ ਭੇਜੀਏ।...

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ** **

**Mr. Speaker :** This is No Point of Order.

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਫਸਟ-ਕਮ-ਫਸਟ ਸਰਵ ਦੀ ਪਾਲਿਸੀ ਬਣਾਈ। 10 ਜਨਵਰੀ ਨੂੰ ਇਹ ਕਿਹਾ ਗਿਆ ਕਿ ਤੁਸੀਂ ਆਪਣੇ ਡਰਾਫਟ ਜਮ੍ਹਾਂ ਕਰਵਾਓ। 15 ਦਿਨ ਦਿੱਤੇ ਗਏ ਲੇਕਿਨ ਕੀਤਾ

**Expunged as ordered by the Chair.

[ ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ ]

ਕੀ ਕਿ ਜਿਹੜੇ 10 ਜਨਵਰੀ ਨੂੰ ਆਏ, ਉਨ੍ਹਾਂ ਦੇ ਵਿਚ ਹੀ ਲਾਇਸੰਸ ਵੰਡ ਦਿੱਤੇ ਗਏ। ਮਾਨਯੋਗ ਸਪੀਕਰ ਸਾਹਿਬ, ਇੱਕ ਕੰਪਨੀ ਸਵੈਨ ਟੈਲੀਕਾਮ ਹੈ, ਉਸ ਨੂੰ ਅਲਾਟ ਕੀਤਾ ਗਿਆ। 1651 ਕਰੋੜ ਰੁਪਏ ਦੇ ਉਸ ਨੂੰ ਲਾਇਸੰਸ ਦਿੱਤੇ ਔਰ ਉਸ ਕੰਪਨੀ ਨੇ ਅਗਲੇ ਦਿਨ, ਜਿਸ ਦਿਨ ਐਲੋਕੇਟ ਕੀਤਾ, ਜੇ ਤਾਂ ਉਹ ਜੈਨੂਅਨ ਕੰਪਨੀ ਹੁੰਦੀ ਫਿਰ ਉਹ ਆਪਣਾ ਸਾਰਾ ਪ੍ਰੋਸੈਸ ਰੋਲ ਆਊਟ ਕਰਦੀ, ਸਾਰਾ ਕਾਰੋਬਾਰ ਕਰਦੀ, ਉਸ ਨੇ 45 ਪ੍ਰਤੀਸ਼ਤ ਸ਼ੇਅਰ ਅਗਲੇ ਦਿਨ ਹੀ 4000 ਕਰੋੜ ਰੁਪਏ ਵਿਚ ਵੇਚ ਦਿੱਤੇ। ਮਾਨਯੋਗ ਸਪੀਕਰ ਸਾਹਿਬ, ਇਹ ਏਡਾ ਵੱਡਾ ਘਪਲਾ ਹੈ। ਇਹ 1 ਲੱਖ 74 ਹਜ਼ਾਰ ਕਰੋੜ ਰੁਪਏ ਦਾ ਘਪਲਾ ਹੈ। ਮਾਨਯੋਗ ਸਪੀਕਰ ਸਾਹਿਬ, ਜਿਹੜੇ ਹੁਣ ਦੇ ਟੈਲੀਕਾਮ ਮਨਿਸਟਰ ਹਨ, ਉਹ ਬਿਆਨ ਦਿੰਦੇ ਹਨ ਕਿ ਇਸ ਦੇ ਵਿਚ ਕੋਈ ਘਪਲਾ ਨਹੀਂ ਹੋਇਆ, ਇਹ ਜੈਨੂਅਨਲੀ ਗਏ ਹਨ, as per policy ਗਏ ਹਨ। ਸਪੀਕਰ ਸਾਹਿਬ, ਆਪੋਜ਼ੀਸ਼ਨ ਨੇ ਪੂਰਾ ਇੱਕ ਸੈਸ਼ਨ ਬਾਈਕਾਟ ਕੀਤਾ ਫਿਰ ਉਸ ਦੇ ਉਤੇ ਜੁਆਇੰਟ ਪਾਰਲੀਮੈਂਟਰੀ ਕਮੇਟੀ ਬਣੀ। (ਵਿਘਨ) ਮਾਨਯੋਗ ਸਪੀਕਰ ਸਾਹਿਬ, ...

**ਮਾਨਯੋਗ ਸਪੀਕਰ :** ਤੁਸੀਂ ਸੁਣੋ। ਸਾਹਨੀ ਸਾਹਿਬ, ਟਾਈਮ ਨਹੀਂ ਹੈ। ਗੱਲ ਮੁਕਣ ਦਿਉ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਅੱਜ ਘਪਲੇ ਤੇ ਘਪਲਾ, (ਵਿਘਨ) ਜਿਹੜਾ ਇਸਰੋ ਦਾ ਸਕੈਮ ਹੈ, 5-ਜੀ ਸਪੈਕਟ੍ਰਮ, ਸਪੀਕਰ ਸਾਹਿਬ, ਉਸ ਦੇ ਵਿਚ ਦੇਵਾਸ ਕੰਪਨੀ ਨੂੰ 70 ਮੈਗਾ ਹਰਟਜ਼, ਐਸ ਬੈਂਡ ਸਪੈਕਟ੍ਰਮ ਵੀਹ ਸਾਲ ਲਈ ਦੇ ਦਿੱਤਾ। ਉਹ ਕਿੰਨੇ ਦੇ ਵਿਚ ਦਿੱਤਾ ਗਿਆ, ਸਿਰਫ ਇਕ ਹਜ਼ਾਰ ਕਰੋੜ ਰੁਪਏ ਦੇ ਵਿਚ, ਜਦ ਕਿ ਬੀ.ਐਸ.ਐਨ.ਐਲ. ਔਰ ਐਮ.ਟੀ.ਐਨ.ਐਲ. ਨੂੰ 20 ਮੈਗਾ ਹਰਟਜ਼ ਦਾ 12,487 ਕਰੋੜ ਰੁਪਏ ਦੇ ਵਿਚ ਦਿੱਤਾ ਗਿਆ। ਮੇਰਾ ਕਹਿਣ ਦਾ ਮਤਲਬ ਹੈ ਕਿ ਇੱਕ ਹਜ਼ਾਰ ਕਰੋੜ ਰੁਪਿਆ 70 ਮੈਗਾ ਹਰਟਜ਼ ਦਾ ਅਤੇ 20 ਮੈਗਾ ਹਰਟਜ਼ ਦਾ 12,487 ਕਰੋੜ ਦੇ ਵਿਚ ਦਿੱਤਾ ਗਿਆ। ਜਦੋਂ ਇਹ ਗੱਲ ਆਈ ਕਿ ਇਹ ਸਿੱਧੇ ਤੌਰ ਤੇ ਪ੍ਰਧਾਨ ਮੰਤਰੀ ਦੇ ਅਖਤਿਆਰ ਵਿਚ ਹੈ, ਕੰਟਰੋਲ ਵਿਚ ਹੈ, ਜਦੋਂ ਅਖਬਾਰਾਂ ਨੇ ਇਹ ਲਿਖਿਆ ਫਿਰ, ਸਪੀਕਰ ਸਾਹਿਬ, ...

**ਮਾਨਯੋਗ ਸਪੀਕਰ :** ਪੰਜ ਛੇ ਮਿੰਟ ਰਹਿ ਗਏ ਹਨ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ :** ਫਿਰ ਕੈਂਸਲ ਕੀਤਾ। ਸੋ, ਸਪੀਕਰ ਸਾਹਿਬ, ਇੱਕ ਨਹੀਂ ਹੈ, ਕਈ ਸਕੈਮ ਹਨ ਜਿਹੜੇ ਇਸ ਦੇ ਨਾਲ ਜੁੜੇ ਹੋਏ ਹਨ। ਪੀ.ਡੀ.ਐਸ. ਸਕੈਮ, ਪਿਆਜ ਖਾ ਗਏ, ਚੀਨੀ ਖਾ ਗਏ, ਚਾਵਲ ਖਾ ਗਏ...

(ਇਕ ਅਵਾਜ਼ : ਰੇਤਾ ਵੀ ਖਾ ਗਏ।)

ਆਈ.ਪੀ.ਐਲ. ਸਕੈਮ। ਮਾਨਯੋਗ ਸਪੀਕਰ ਸਾਹਿਬ, ਇਸ ਦੇ ਲਈ ਜਿਹੜਾ ਮਾਨਯੋਗ ਮੈਂਬਰ ਸਾਹਿਬ ਨੇ ਕਿਹਾ ਹੈ ਕਿ ਸਖਤ ਸਜ਼ਾ ਹੋਣੀ ਚਾਹੀਦੀ ਹੈ, ਇਹ ਬਿਲਕੁਲ

ਦਰੁਸਤ ਫੁਰਮਾਇਆ ਹੈ। ਇਸ ਵਿਚ ਜ਼ਰੂਰਤ ਹੈ ਕਿ ਜੇਕਰ ਕੋਈ ਸਕੈਮ ਕਰੇ ਜਾਂ ਵਿਦੇਸ਼ਾਂ ਦੇ ਵਿਚ ਪੈਸਾ ਜਮ੍ਹਾਂ ਕਰਵਾਏ ਤਾਂ ਇਸ ਦੇ ਲਈ ਕ੍ਰੀਮੀਨਲ ਓਫੈਂਸ ਹੋਣਾ ਚਾਹੀਦਾ ਹੈ। ਵਿਦੇਸ਼ਾਂ ਦੇ ਵਿਚ ਜਿਹੜਾ ਕਾਲਾ ਧਨ ਹੈ, ਉਸ ਨੂੰ ਇਹ ਅੱਜ ਦੇਸ਼ ਦੇ ਵਿਚ ਵਾਪਸ ਲਿਆਉਣ ਲਈ ਕਿਉਂ ਗਵਾਰਾ ਨਹੀਂ ਹਨ, ਕਿਉਂਕਿ ਸਵਿਸ ਬੈਂਕਾਂ ਦੇ ਵਿਚ ਸਾਰਾ ਧਨ ਕਾਂਗਰਸੀਆਂ ਦਾ ਪਿਆ ਹੋਇਆ ਹੈ। ਇਸ ਲਈ ਅੱਜ ਯੂ.ਐਨ.ਓ. ਨੇ ਸਵਿਸ ਬੈਂਕਾਂ ਦੇ ਵਿਚ ਧਨ ਦੇ ਬਾਰੇ, ਉਸ ਕਾਨਫਰੰਸ ਦੇ ਵਿਚ ਰੈਜ਼ੋਲਿਊਸ਼ਨ against corruption ਪਾਸ ਕੀਤਾ ਹੈ ਲੇਕਿਨ ਉਸ ਦੀ ਰੈਟੀਫਿਕੇਸ਼ਨ ਭਾਰਤ ਨਹੀਂ ਕਰ ਰਿਹਾ ਹੈ। ਉਹ ਇਸ ਲਈ ਨਹੀਂ ਕਰ ਰਿਹਾ ਕਿ ਇਨ੍ਹਾਂ ਦੇ ਸਾਰੇ ਕੀਤੇ ਹੋਏ ਸਕੈਮਾਂ ਦੇ ਪੈਸੇ ਉਥੇ ਹੀ ਜਮ੍ਹਾਂ ਹੋਏ ਹੋਏ ਹਨ। ਮਾਨਯੋਗ ਸਪੀਕਰ ਸਾਹਿਬ, ਜੇ ਉਹ ਪੈਸਾ ਆ ਜਾਵੇ ਤਾਂ ਟੈਕਸ ਲਗਾਉਣ ਦੀ ਕੋਈ ਲੋੜ ਨਹੀਂ ਹੈ, ਕੋਈ ਕੁਝ ਕਰਨ ਦੀ ਲੋੜ ਨਹੀਂ ਹੈ। ਇਸ ਦੇ ਲਈ ਜੇ ਹਸਨ ਅਲੀ ਦੀ ਗੱਲ ਆਈ ਸੀ ਤਾਂ 1 ਲੱਖ 34 ਹਜ਼ਾਰ ਕਰੋੜ ਰੁਪਿਆ ਬੈਂਕ ਦੇ ਵਿਚ ਜਮ੍ਹਾਂ ਹੈ। ਬਜਾਏ ਇਸ ਦੇ ਕਿ ਸਰਕਾਰ ਉਸ ਨੂੰ ਪੁੱਛਦੀ ਕਿ ਇਹ ਪੈਸਾ ਕਿਥੋਂ ਆਇਆ ਹੈ, ਕਹਿੰਦੇ ਤੂੰ 50,000 ਕਰੋੜ ਰੁਪਿਆ ਇਨਕਮ ਟੈਕਸ ਦਾ ਜਮ੍ਹਾਂ ਕਰਵਾ ਦੇ, ਬੱਸ। ਇਹ ਤਾਂ ਸੁਪਰੀਮ ਕੋਰਟ ਨੇ, ਹਾਈ ਕੋਰਟ ਨੇ ਜਦੋਂ ਇੰਟਰਫੀਅਰ ਕੀਤਾ ਫਿਰ ਅਰੈਸਟ ਕੀਤਾ, ਮਗਰ ਯੂ.ਪੀ.ਏ. ਸਰਕਾਰ ਅਰੈਸਟ ਨਹੀਂ ਸੀ ਕਰਨਾ ਚਾਹੁੰਦੀ। ਸੋ, ਇਸ ਲਈ ਜਿਹੜਾ ਮਾਨਯੋਗ ਮੈਂਬਰ ਬੰਨੀ ਜੀ ਨੇ ਰੈਜ਼ੋਲਿਊਸ਼ਨ ਲਿਆਂਦਾ ਹੈ ਕਿ ਜਿਹੜੇ ਸਕੈਮ ਕਰਨ ਵਾਲੇ ਹਨ, ਉਨ੍ਹਾਂ ਨੂੰ ਸਖਤ ਤੋਂ ਸਖਤ ਸਜ਼ਾ, ਡੈਟਰਰੈਂਟ ਪੁਨਿਸ਼ਮੈਂਟ ਹੋਵੇ ਕਿ ਅਗਾਂਹ ਤੋਂ ਕੋਈ ਵਿਅਕਤੀ ਜ਼ੁਰਅਤ ਨਾ ਕਰੇ, ਇਸ ਨੂੰ ਪਾਸ ਕਰਨਾ ਚਾਹੀਦਾ ਹੈ ਔਰ ਇਹ ਮਾਮਲਾ ਉਠਾਉਣਾ ਚਾਹੀਦਾ ਹੈ। ਬਹੁਤ-ਬਹੁਤ ਧੰਨਵਾਦ।

**ਮਾਨਯੋਗ ਸਪੀਕਰ** : ਹਾਂ ਜੀ, ਮੈਂ ਰੈਜ਼ੋਲਿਊਸ਼ਨ ਪਾਸ ਕਰਨ ਦੀ ਗੱਲ ਕਰਨ ਲੱਗਾ ਹਾਂ।

ਪ੍ਰਸ਼ਨ ਹੈ ਕਿ -

"ਇਹ ਸਦਨ ਰਾਜ ਸਰਕਾਰ ਨੂੰ ਸਿਫਾਰਸ਼ ਕਰਦਾ ਹੈ ਕਿ ਹਾਲ ਹੀ ਵਿਚ ਸਾਹਮਣੇ ਆਏ 2-ਜੀ ਸਪੈਕਟਰਮ ਅਤੇ ਹੋਰ ਘੁਟਾਲਿਆਂ ਦੇ ਦੋਸ਼ੀਆਂ ਨੂੰ ਸਖਤ ਸਜ਼ਾਵਾਂ ਦੇਣ ਦਾ ਮਾਮਲਾ ਕੇਂਦਰ ਸਰਕਾਰ ਨਾਲ ਉਠਾਇਆ ਜਾਵੇ।"

*ਪ੍ਰਸਤਾਵ ਪ੍ਰਵਾਨ ਹੋਇਆ।*

---

## RESOLUTION REG. RECOMMENDING TO THE STATE GOVERNMENT TO TAKE APPROPRIATE STEPS TO IMPOSE EFFECTIVE BAN ON CIGARETTE SMOKING AT PUBLIC PLACES

**ਮਾਨਯੋਗ ਸਪੀਕਰ** : ਅਗਲਾ ਪ੍ਰਸਤਾਵ ਬੇਦੀ ਜੀ ਪੇਸ਼ ਕਰਨਗੇ।

**ਸ਼੍ਰੀ ਹਰੀਸ਼ ਬੇਦੀ** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ ਕਿ -

"ਇਹ ਸਦਨ ਰਾਜ ਸਰਕਾਰ ਨੂੰ ਸਿਫਾਰਸ਼ ਕਰਦਾ ਹੈ ਕਿ ਰਾਜ ਵਿਚ ਸਿਗਰਟ ਨੋਸ਼ੀ ਨਾਲ ਵਾਤਾਵਰਣ ਦੂਸ਼ਿਤ ਹੋਣ ਤੋਂ ਇਲਾਵਾ ਇਸ ਨਾਲ ਸਿਹਤ ਤੇ ਪੈਣ ਵਾਲੇ ਮਾੜੇ ਅਸਰ ਦੇ ਮੱਦੇਨਜ਼ਰ ਜਨਤਕ ਥਾਵਾਂ ਉਤੇ ਸਿਗਰਟ ਨੋਸ਼ੀ ਨੂੰ ਅਸਰਦਾਰ ਢੰਗ ਨਾਲ ਰੋਕਣ ਲਈ ਢੁਕਵੇਂ ਕਦਮ ਚੁੱਕੇ ਜਾਣ।"

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ ਕਿ-

"ਇਹ ਸਦਨ ਰਾਜ ਸਰਕਾਰ ਨੂੰ ਸਿਫਾਰਸ਼ ਕਰਦਾ ਹੈ ਕਿ ਰਾਜ ਵਿਚ ਸਿਗਰਟ ਨੋਸ਼ੀ ਨਾਲ ਵਾਤਾਵਰਣ ਦੂਸ਼ਿਤ ਹੋਣ ਤੋਂ ਇਲਾਵਾ ਇਸ ਨਾਲ ਸਿਹਤ ਤੇ ਪੈਣ ਵਾਲੇ ਮਾੜੇ ਅਸਰ ਦੇ ਮੱਦੇਨਜ਼ਰ ਜਨਤਕ ਥਾਵਾਂ ਉਤੇ ਸਿਗਰਟ ਨੋਸ਼ੀ ਨੂੰ ਅਸਰਦਾਰ ਢੰਗ ਨਾਲ ਰੋਕਣ ਲਈ ਢੁਕਵੇਂ ਕਦਮ ਚੁੱਕੇ ਜਾਣ।"

ਬਹਿਸ।

**ਸ਼੍ਰੀ ਹਰੀਸ਼ ਬੇਦੀ (ਲੁਧਿਆਣਾ ਉੱਤਰੀ)** : ਸਪੀਕਰ ਸਾਹਿਬ, ਅੱਜ ਚਾਰੋਂ ਤਰਫ਼ ਇੱਕ ਐਸਾ ਮਾਹੌਲ ਬਣ ਰਿਹਾ ਹੈ ਜਿਸ ਨੂੰ ਕੈਂਸਰ ਕਿਹਾ ਜਾਂਦਾ ਹੈ। ਕੈਂਸਰ ਇੱਕ ਐਸਾ ਸ਼ਬਦ ਹੈ ਜਿਸ ਵਾਸਤੇ ਇਸ ਸਦਨ ਵਿਚ ਵਾਰ-ਵਾਰ ਗੱਲ ਆਈ ਹੈ ਕਿ ਸਿਗਰਟ ਨੋਸ਼ੀ ਇੱਕ ਐਸਾ ਨਸ਼ਾ ਹੈ ਜਿਹੜਾ ਸਿਹਤ ਨਾਲ ਖਿਲਵਾੜ ਕਰਦਾ ਹੈ। ਮੈਂ ਚਾਹੁੰਦਾ ਹਾਂ ਕਿ ਇਹ ਆਉਣ ਵਾਲੀ ਨਸਲ ਤੇ ਅਸਰ ਨਾ ਪਾਵੇ, ਅਜਿਹੇ ਨਸ਼ੇ ਦੇ ਵਿਰੋਧ ਵਿਚ ਮੈਂ ਇਹ ਮਤਾ ਲੈ ਕੇ ਆਇਆ ਹਾਂ। ਸਪੀਕਰ ਸਾਹਿਬ, ਇਸ ਵਿਚ ਬਹਿਸ ਕਰਨ ਵਾਲੀ ਕੋਈ ਗੱਲ ਨਹੀਂ ਹੈ ਤੇ ਸਾਡੇ ਨੌਜਵਾਨ ਜਿਹੜੇ ਨਸ਼ਿਆਂ ਵੱਲ ਧੱਕੇ ਜਾ ਰਹੇ ਹਨ, ਉਨ੍ਹਾਂ ਨੂੰ ਇਸ ਤੋਂ ਬਚਾਉਣ ਲਈ ਇਸ ਮਤੇ ਨੂੰ ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਹੋਰ ਕੌਣ ਬੋਲੇਗਾ? ਸਾਹਨੀ ਸਾਹਿਬ।

**ਸ਼੍ਰੀ ਜਗਦੀਸ਼ ਸਾਹਨੀ (ਬਟਾਲਾ)** : ਸਪੀਕਰ ਸਾਹਿਬ, ਵੈਸੇ ਤਾਂ ਸਿਗਰਟ ਵਰਗੀ ਬੁਰੀ ਲਤ ਕੋਈ ਨਹੀਂ ਹੈ...

**ਮਾਨਯੋਗ ਸਪੀਕਰ** : ਹਾਂ ਜੀ, ਸਮਾਂ ਹੋ ਗਿਆ ਹੈ। ਹੁਣ ਕਿਰਪਾ ਕਰੋ।

ਹੁਣ ਸਦਨ ਸ਼ੁੱਕਰਵਾਰ, ਮਿਤੀ 25 ਮਾਰਚ, 2011 ਦੇ 10.00 ਵਜੇ ਸਵੇਰ ਤੱਕ ਸਥਗਿਤ ਹੁੰਦਾ ਹੈ।

*6.30 ਵਜੇ ਸ਼ਾਮ

(*ਇਸ ਉਪਰੰਤ ਸਦਨ ਸ਼ੁੱਕਰਵਾਰ, ਮਿਤੀ 25 ਮਾਰਚ, 2011 ਦੇ 10.00 ਵਜੇ ਸਵੇਰ ਤੱਕ ਸਥਗਿਤ ਹੋ ਗਿਆ।)

———

# APPENDIX

# TO

# PUNJAB VIDHAN SABHA

# DEBATES

*Thursday, the 24th March, 2011*

*Vol. XI—No. 11*

---

## POSTPONED STARRED QUESTION AND ANSWER

### ਸੂਚਨਾ ਪ੍ਰਾਪਤ ਕਰਨ ਦਾ ਅਧਿਕਾਰ

***2025. ਸਰਦਾਰ ਮੱਖਣ ਸਿੰਘ** : ਕੀ ਸੂਚਨਾ ਤਕਨਾਲੋਜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਕੀ ਸਰਕਾਰ ਨੇ ਸੂਚਨਾ ਅਧਿਕਾਰ (ਆਰ.ਟੀ.ਆਈ.) ਐਕਟ, 2005 ਅਧੀਨ ਨਾਗਰਿਕਾਂ ਦੁਆਰਾ ਮੰਗੀ ਸੂਚਨਾ ਦੀ ਪਹੁੰਚ ਯੋਗਤਾ ਅਤੇ ਪ੍ਰਾਪਤੀ ਦਾ ਨਿਰਧਾਰਣ ਅਤੇ ਮੁੜ ਸਮੀਖਿਆ ਕੀਤੀ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਕੀ ਹਨ;

(ਅ) ਕੀ ਭ੍ਰਿਸ਼ਟਾਚਾਰ ਤੇ ਕਾਬੂ ਪਾਉਣ ਲਈ ਸੂਚਨਾ ਪ੍ਰਾਪਤ ਕਰਨਾ ਮਦਦਗਾਰ ਸਹਾਈ ਹੋ ਰਹੀ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਤੇ ਸਰਕਾਰ ਦੀ ਪ੍ਰਤੀਕਿਰਿਆ ਕੀ ਹੈ;

(ੲ) ਵੱਖ-ਵੱਖ ਸਰਕਾਰੀ ਵਿਭਾਗਾਂ ਦੇ ਸੂਚਨਾ ਪ੍ਰਦਾਨ ਕਰਨ ਵਿਚ ਅਸਫਲ ਰਹਿਣ ਅਤੇ ਤੋੜ ਮਰੋੜ ਵਿਧੀ ਰਾਹੀਂ ਤੱਥ ਪੇਸ਼ ਕਰਨ ਵਿਰੁੱਧ ਰਾਜ ਸੂਚਨਾ ਕਮਿਸ਼ਨ ਨੂੰ ਕਿੰਨੀਆਂ ਸ਼ਿਕਾਇਤਾਂ ਪ੍ਰਾਪਤ ਹੋਈਆਂ ਹਨ ਅਤੇ ਉਨ੍ਹਾਂ ਉਪਰ ਕੀ ਕਾਰਵਾਈ ਕੀਤੀ ਗਈ?

**ਸਰਦਾਰ ਸੁਖਬੀਰ ਸਿੰਘ ਬਾਦਲ (ਉਪ ਮੁੱਖ ਮੰਤਰੀ)** : (ੳ) ਹਾਂ, ਸ਼੍ਰੀਮਾਨ ਜੀ। ਅਨੁਲੱਗਾਂ ਅਨੁਸਾਰ ਹੇਠ ਲਿਖੇ ਵੇਰਵੇ ਸਦਨ ਦੀ ਮੇਜ਼ ਤੇ ਰੱਖੇ ਜਾਂਦੇ ਹਨ।

ਸਰਕਾਰ ਵੱਲੋਂ ਇਸ ਐਕਟ ਦੇ ਅਧੀਨ ਨਾਗਰਿਕਾਂ ਵੱਲੋਂ ਮੰਗੀ ਗਈ ਸੂਚਨਾ ਦੀ ਪਹੁੰਚ-ਯੋਗਤਾ ਅਤੇ ਪ੍ਰਾਪਤੀ ਦੇ ਨਿਰਧਾਰਨ ਲਈ ਇਸ ਦੀ ਸਮੀਖਿਆ ਕਰਦਿਆਂ ਹੋਇਆਂ ਰਾਜ ਦੇ ਸਾਰੇ ਵਿਭਾਗਾਂ ਦੀਆਂ ਪਬਲਿਕ ਅਥਾਰਟੀਜ ਨੂੰ ਆਰ.ਟੀ.ਆਈ. ਐਕਟ ਦੇ ਸੈਕਸ਼ਨ 4 ਅਤੇ 5 ਦੀ ਪਾਲਣਾ ਕਰਨ ਲਈ ਇਸ ਦੇ ਅਧੀਨ ਆਉਂਦੇ 17 ਮੈਨੂਅਲਜ ਛਾਪਣ ਅਤੇ ਸਹਾਇਕ ਲੋਕ ਸੂਚਨਾ ਅਫਸਰ, ਲੋਕ ਸੂਚਨਾ ਅਫਸਰ ਅਤੇ ਐਪੀਲੈਟ ਅਥਾਰਿਟੀ ਡੈਜੀਗਨੇਟ ਕਰਨ ਲਈ ਲਿਖਿਆ ਗਿਆ ਹੈ (**ਅਨੁਲੱਗ-'ਏ')। ਇਸ ਸਬੰਧ ਵਿਚ ਹੀ ਮਾਨਯੋਗ ਮੁੱਖ ਸਕੱਤਰ, ਪੰਜਾਬ ਜੀ ਦੀ ਪ੍ਰਧਾਨਗੀ ਹੇਠ ਮਿਤੀ 15.3.2010 ਨੂੰ ਇਕ ਮੀਟਿੰਗ ਕੀਤੀ ਗਈ ਸੀ। ਸਰਕਾਰ ਦੇ ਪੱਤਰ ਨੰ: 2/40/2006-4ਏ. ਆਰ/829, ਮਿਤੀ 1.9.2010 (**ਅਨੁਲੱਗ-'ਬੀ') ਰਾਹੀਂ ਸਾਰੇ ਸਬੰਧਤਾਂ ਨੂੰ ਬੇਨਤੀ ਕੀਤੀ ਗਈ ਸੀ ਕਿ ਕਿਸੇ ਸੀਨੀਅਰ ਅਫਸਰ ਨੂੰ ਸੂਚਨਾ ਅਫਸਰ ਡੈਜੀਗਨੇਟਡ ਕੀਤਾ ਜਾਵੇ ਤਾਂ ਜੋ ਉਹ ਜ਼ਿੰਮੇਵਾਰੀ ਨਾਲ ਪ੍ਰਾਰਥੀਆਂ ਨੂੰ ਸੂਚਨਾ ਮੁਹੱਈਆ ਕਰਵਾਉਣ, ਆਰ.ਟੀ.ਆਈ. ਐਕਟ ਨਾਲ ਡੀਲ ਕਰਨ ਵਾਲੇ ਸਟਾਫ ਨੂੰ ਲੋੜੀਂਦੇ ਸਾਜੋ-ਸਮਾਨ ਮੁਹੱਈਆ ਕਰਵਾਉਣ, ਮਹੀਨਾਵਾਰ ਪੈਂਡਿੰਗ ਆਰ.ਟੀ.ਆਈ. ਕੇਸਾਂ ਦੀ ਸਮੀਖਿਆ ਕਰਨ, ਪਹਿਲੀ ਐਪੀਲੈਟ ਅਥਾਰਿਟੀ ਵੱਲੋਂ ਉਸ ਦੇ ਕੋਲ ਕੀਤੀ ਗਈ ਅਪੀਲ ਤੇ ਠੀਕ ਤਰ੍ਹਾਂ ਵਿਚਾਰ ਕਰਕੇ ਫੈਸਲਾ ਕਰਨ ਅਤੇ ਵਿਭਾਗ ਦੇ ਰਿਕਾਰਡ ਨੂੰ ਸਹੀ ਤਰੀਕੇ ਨਾਲ ਇੰਟਰਨੈੱਟ ਤੇ ਅਪਲੋਡ ਕਰਵਾਉਣ ਲਈ, ਜੋ ਕਿ ਸਰਕਾਰ ਦੇ ਸੁਧਾਰਾ ਦਾ ਇੱਕ ਹਿੱਸਾ ਹੈ, ਤੇ ਕਾਰਵਾਈ ਕਰਨ। ਸੂਚਨਾ ਤਕਨਾਲੋਜੀ ਵਿਭਾਗ ਨੇ ਆਪਣੇ ਪੱਤਰ ਨੰ: 2/23/2007-1ਏ.ਆਰ./511-512, ਮਿਤੀ 25.5.2010 (**ਅਨੁਲੱਗ -'ਸੀ') ਰਾਹੀਂ ਸਮੂਹ ਵਿਭਾਗਾਂ ਨੂੰ ਬੇਨਤੀ ਕੀਤੀ ਸੀ ਕਿ ਸਹਾਇਕ ਲੋਕ ਸੂਚਨਾ ਅਫਸਰ, ਲੋਕ ਸੂਚਨਾ ਅਫਸਰ ਅਤੇ ਐਪੀਲੈਟ ਅਥਾਰਿਟੀ ਦੇ ਨਾਮ ਅਤੇ ਅਹੁਦੇ ਸਬੰਧਤ ਬੋਰਡਾਂ ਦੇ ਉਪਰ ਲਿਖ ਕੇ ਲਾਏ ਜਾਣ ਜਿਵੇਂ ਕਿ ਆਮ ਬੋਰਡਾਂ ਤੇ ਅਧਿਕਾਰੀਆਂ ਦੇ ਨਾਮ ਲਿਖੇ ਜਾਂਦੇ ਹਨ ਤਾਂ ਜੋ ਆਮ ਜਨਤਾ ਨੂੰ ਸਹੀ ਲੋਕ ਸੂਚਨਾ ਅਫਸਰ ਲੱਭਣ ਦੇ ਵਿਚ ਕੋਈ ਮੁਸ਼ਕਿਲ ਪੇਸ਼ ਨਾ ਆਵੇ। ਇਸ ਵਿਭਾਗ ਨੇ ਆਪਣੇ ਪੱਤਰ ਨੰ: 1/85/2005-4 ਏ.ਆਰ/957, ਮਿਤੀ 25.10.2010 (**ਅਨੁਲੱਗ-'ਡੀ') ਰਾਹੀਂ ਸਮੂਹ ਵਿਭਾਗਾਂ ਨੂੰ ਬੇਨਤੀ ਕੀਤੀ ਹੈ ਕਿ ਉਹ ਸੂਚਨਾ ਪ੍ਰਤੀ ਅਧਿਕਾਰ ਐਕਟ, 2005 ਦੇ ਤਹਿਤ ਟ੍ਰੇਨਿੰਗ ਲੈਣ ਲਈ ਆਪਣੇ ਦਫਤਰਾਂ ਦੇ ਅਧਿਕਾਰੀਆਂ/ਕਰਮਚਾਰੀਆਂ ਦੇ ਨਾਮ ਡਾਇਰੈਕਟਰ ਜਨਰਲ, ਪੰਜਾਬ ਸਟੇਟ ਮਹਾਤਮਾ ਗਾਂਧੀ ਸਟੇਟ ਇੰਸਟੀਚਿਊਟ ਆਫ ਪਬਲਿਕ ਐਡਮਨਿਸਟਰੇਸ਼ਨ ਨੂੰ ਭੇਜਣ ਤਾਂ ਜੋ ਸਬੰਧਤ ਅਧਿਕਾਰੀ, ਸੂਚਨਾ ਦੇਣ ਦੇ ਮਾਮਲੇ ਵਿਚ ਪੂਰੀ ਤਰ੍ਹਾਂ ਜਾਣੂੰ ਹੋ ਸਕਣ। ਇਸ ਸਬੰਧ ਵਿਚ ਇਹ ਵਿਭਾਗ ਸਮੇਂ-ਸਮੇਂ ਤੇ ਆਰ.ਟੀ.ਆਈ. ਐਕਟ ਦੀ ਪਾਲਣਾ ਕਰਨ ਲਈ ਹਦਾਇਤਾਂ ਜਾਰੀ ਕਰਦਾ ਰਹਿੰਦਾ ਹੈ ਅਤੇ ਭਾਰਤ ਸਰਕਾਰ ਵੱਲੋਂ ਪ੍ਰਾਪਤ ਹੋਏ ਪੱਤਰ/ਹਦਾਇਤਾਂ ਸਬੰਧਤ ਵਿਭਾਗਾਂ ਨੂੰ ਅਗਲੇਰੀ ਕਾਰਵਾਈ ਲਈ ਭੇਜਦਾ

**Placed in the Revisor Branch.

ਰਹਿੰਦਾ ਹੈ, ਜਿਵੇਂ ਕਿ ਸਰਕਾਰ ਦੇ ਪੱਤਰ ਨੰ: 2/155/2010-4ਏ.ਆਰ/1110, ਮਿਤੀ 6.12.2010 (**ਅਨੁਲੱਗ-'ਈ') ਰਾਹੀਂ ਪੱਤਰ ਪਿੱਠ ਅੰਕਿਤ ਕੀਤਾ ਗਿਆ ਸੀ। ਸੂਚਨਾ ਪ੍ਰਤੀ ਅਧਿਕਾਰ ਐਕਟ, 2005 ਦੇ ਸੈਕਸ਼ਨ 26(1) (ਏ) ਦੀ ਪਾਲਣਾ ਕਰਨ ਲਈ ਇਸ ਵਿਭਾਗ ਵੱਲੋਂ ਪ੍ਰਬੰਧਕੀ ਵਿਭਾਗਾਂ ਦੇ ਏ.ਪੀ.ਆਈ.ਓਜ ਅਤੇ ਪੀ.ਆਈ.ਓਜ ਨੂੰ ਪੰਜਾਬ ਸਿਵਲ ਸਕੱਤਰੇਤ ਵਿਖੇ ਟ੍ਰੇਨਿੰਗ ਦੇਣ ਲਈ ਮਿਤੀ 17.1.2011 ਅਤੇ 16.2.2011 ਨੂੰ ਦੋ ਵਰਕਸ਼ਾਪਾਂ/ਸੈਮੀਨਾਰ ਵੀ ਲਗਵਾਏ ਗਏ ਹਨ।

(ਅ) ਹਾਂ, ਸ਼੍ਰੀਮਾਨ ਜੀ। ਸਰਕਾਰ ਨੇ ਮਹਿਸੂਸ ਕੀਤਾ ਹੈ ਕਿ ਸੂਚਨਾ ਪ੍ਰਤੀ ਅਧਿਕਾਰ ਐਕਟ ਲੋਕਾਂ ਵਾਸਤੇ ਇੱਕ ਵਰਦਾਨ ਸਾਬਤ ਹੋਇਆ ਹੈ। ਇਸ ਦੇ ਲਾਗੂ ਹੋਣ ਨਾਲ ਸਰਕਾਰੀ ਵਿਭਾਗਾਂ ਦੇ ਕੰਮ-ਕਾਜ ਵਿਚ ਪਾਰਦਰਸ਼ਤਾ ਆਈ ਹੈ।

(ੲ) ਪੰਜਾਬ ਰਾਜ ਸੂਚਨਾ ਕਮਿਸ਼ਨ ਕੋਲ ਅਕਤੂਬਰ, 2005 ਤੋਂ ਦਸੰਬਰ, 2010 ਤੱਕ ਸੂਚਨਾ ਪ੍ਰਤੀ ਅਧਿਕਾਰ ਐਕਟ, 2005 ਦੇ ਸੈਕਸ਼ਨ 18/19 ਅਧੀਨ ਵੱਖ-ਵੱਖ ਪਬਲਿਕ ਅਥਾਰਿਟੀਜ਼ ਦੇ ਖਿਲਾਫ 18056 ਸ਼ਿਕਾਇਤਾਂ/ਅਪੀਲਾਂ ਪ੍ਰਾਪਤ ਹੋਈਆਂ ਸਨ, ਜਿਨ੍ਹਾਂ ਵਿਚੋਂ ਰਾਜ ਸੂਚਨਾ ਕਮਿਸ਼ਨ ਵੱਲੋਂ ਸਾਲ 31.12.2010 ਤੱਕ 17176 ਸ਼ਿਕਾਇਤਾਂ/ਅਪੀਲਾਂ ਦਾ ਨਿਪਟਾਰਾ ਕਰ ਦਿੱਤਾ ਹੈ। ਇਹ ਵੀ ਦੱਸਿਆ ਜਾਂਦਾ ਹੈ ਕਿ ਪੰਜਾਬ ਰਾਜ ਸੂਚਨਾ ਕਮਿਸ਼ਨ ਵੱਲੋਂ ਸੂਚਨਾ ਪ੍ਰਤੀ ਅਧਿਕਾਰ ਐਕਟ ਦੇ ਉਪਬੰਧਾਂ ਅਨੁਸਾਰ ਇਨ੍ਹਾਂ ਕੇਸਾਂ ਵਿਚ ਜੁਰਮਾਨੇ ਅਤੇ ਮੁਆਵਜੇ ਵੀ ਲਗਾਏ ਗਏ ਹਨ।

---

**Placed in the Revisor Branch.

# PUNJAB VIDHAN SABHA

## DEBATES

*Friday, the 25th March, 2011*

**Vol. XI – No. 12**

OFFICIAL REPORT



CONTENTS



**Punjab Vidhan Sabha Secretariat, Chandigarh**

Price : Rs.________.

Checked

## PUNJAB VIDHAN SABHA

*Friday, the 25th March, 2011*

*The Vidhan Sabha met in the Punjab Vidhan Sabha Hall, Vidhan Bhawan, Sector-1, Chandigarh at 10.00 A.M. Mr. Speaker (Sardar Nirmal Singh Kahlon) in the Chair.*

---

### STARRED QUESTIONS AND ANSWERS

**ਮਾਨਯੋਗ ਸਪੀਕਰ :** ਸਾਰਿਆਂ ਦਾ ਧੰਨਵਾਦ। ਪਹਿਲਾਂ ਪ੍ਰਸ਼ਨ ਕਾਲ।

---

### ਨਿਸ਼ਾਨ ਵਾਲਾ ਪ੍ਰਸ਼ਨ ਨੰ: 2129

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

### ਹੁਸ਼ਿਆਰਪੁਰ ਵਿਖੇ ਅੰਬੇਦਕਰ ਭਵਨ ਦੀ ਉਸਾਰੀ

*2148. **ਸਰਦਾਰ ਅਮਰਜੀਤ ਸਿੰਘ ਸਾਹੀ :** ਕੀ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਹੁਸ਼ਿਆਰਪੁਰ ਵਿਖੇ ਅੰਬੇਦਕਰ ਭਵਨ ਦੀ ਉਸਾਰੀ ਵਾਸਤੇ ਕਿੰਨੇ ਰੁਪਏ ਦਾ ਐਸਟੀਮੇਟ ਬਣਾਇਆ ਗਿਆ ਸੀ ਅਤੇ ਉਸ ਤੇ ਹੁਣ ਤੱਕ ਕਿੰਨਾ ਖਰਚਾ ਆ ਚੁੱਕਾ ਹੈ;

(ਅ) ਬਾਕੀ ਰਹਿੰਦਾ ਕੰਮ ਕਦੋਂ ਤੱਕ ਪੂਰਾ ਹੋ ਜਾਵੇਗਾ ਅਤੇ ਉਸ ਤੇ ਕਿੰਨਾ ਖਰਚਾ ਆਵੇਗਾ?

**ਸਰਦਾਰ ਗੁਲਜ਼ਾਰ ਸਿੰਘ ਰਣੀਕੇ :** (ੳ) ਡਾ: ਬੀ.ਆਰ. ਅੰਬੇਦਕਰ ਭਵਨ, ਹੁਸ਼ਿਆਰਪੁਰ ਦੀ ਉਸਾਰੀ ਲਈ 115.52 ਲੱਖ ਰੁਪਏ ਦਾ ਐਸਟੀਮੇਟ ਪ੍ਰਵਾਨ ਹੋਇਆ ਸੀ ਜਿਸ ਦੇ ਸਨਮੁੱਖ ਸਾਲ 2006-07 ਤੱਕ 55.66 ਲੱਖ ਰੁਪਏ ਦੀ ਰਾਸ਼ੀ ਰਲੀਜ਼ ਕਰਨ ਉਪਰੰਤ ਉਸਾਰੀ ਏਜੰਸੀ ਵਲੋਂ ਖਰਚ ਕੀਤੀ ਜਾ ਚੁੱਕੀ ਹੈ।

(ਅ) ਭਵਨ ਦੇ ਐਸਟੀਮੇਟ ਅਨੁਸਾਰ ਬਕਾਇਆ ਰਹਿੰਦੀ 59.86 ਲੱਖ ਰੁਪਏ ਦੀ ਰਾਸ਼ੀ ਵਿੱਤੀ ਸਾਲ 2010-11 ਵਿਚ ਰਲੀਜ਼ ਕਰਨ ਦੀ ਤਜਵੀਜ਼ ਹੈ।

**ਸਰਦਾਰ ਅਮਰਜੀਤ ਸਿੰਘ ਸਾਹੀ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਜਿਹੜਾ 1.15 ਕਰੋੜ ਰੁਪਏ ਦੇ ਐਸਟੀਮੇਟ ਦਾ ਜ਼ਿਕਰ ਕੀਤਾ ਹੈ, ਇਹ ਐਸਟੀਮੇਟ ਕਿਹੜੇ ਸੰਨ ਦਾ ਹੈ ਜੀ? ਮੇਰੇ ਖਿਆਲ ਵਿਚ ਇਹ ਐਸਟੀਮੇਟ ਸਾਲ 2005-06 ਦਾ ਹੈ। ਇਹ ਜ਼ਰੂਰ ਦੱਸਿਆ ਜਾਵੇ ਕਿ ਇਹ ਐਸਟੀਮੇਟ ਕਿਹੜੇ ਸਾਲ ਦਾ ਹੈ?

**ਮੰਤਰੀ** : ਸਪੀਕਰ ਸਾਹਿਬ, ਇਹ ਐਸਟੀਮੇਟ ਸਾਲ 2006-07 ਦਾ ਹੈ।

**ਸਰਦਾਰ ਅਮਰਜੀਤ ਸਿੰਘ ਸਾਹੀ** : ਸਪੀਕਰ ਸਾਹਿਬ, ਮੈਨੂੰ ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਸਾਲ 2005-06 ਵਿਚ ਜਦੋਂ ਇਹ ਬਣਾਉਣੇ ਸ਼ੁਰੂ ਕੀਤੇ ਗਏ ਤਾਂ ਪਿਛਲੀ ਸਰਕਾਰ ਪੰਜਾਬ ਨਿਰਮਾਣ ਸਕੀਮ ਦਾ ਰੌਲਾ ਪਾ ਕੇ ਥੋੜ੍ਹੇ ਜਿਹੇ ਪੈਸੇ ਛੱਡ ਕੇ ਗਈ। ਇਹ ਸਾਲ 2006-07 ਦਾ ਐਸਟੀਮੇਟ ਹੈ ਪਰ ਹੁਣ ਸਾਲ 2011-12 ਚੱਲ ਰਿਹਾ ਹੈ। ਚੀਜ਼ਾਂ ਦੀ ਮਹਿੰਗਾਈ ਵੀ ਬਹੁਤ ਵੱਧ ਗਈ ਹੈ। ਅੱਜ ਸੀਮਿੰਟ ਬਹੁਤ ਮਹਿੰਗਾ ਹੋ ਗਿਆ ਹੈ। ਪਹਿਲੀ ਗੱਲ ਤਾਂ ਇਹ ਹੈ ਕਿ ਇਹ ਐਸਟੀਮੇਟ ਰਿਵਾਈਜ਼ ਹੋਣਾ ਬੜਾ ਜ਼ਰੂਰੀ ਹੈ। ਇਹ ਪਹਿਲੀ ਵਾਰ ਹੋਇਆ ਹੈ ਕਿ ਸਾਡੇ ਸੰਤਾਂ, ਮਹਾਂਪੁਰਸ਼ਾਂ ਅਤੇ ਗੁਰੂਆਂ...

**ਮਾਨਯੋਗ ਸਪੀਕਰ** : ਤੁਸੀਂ ਸਵਾਲ ਪੁੱਛੋ ਜੀ।

**ਸਰਦਾਰ ਅਮਰਜੀਤ ਸਿੰਘ ਸਾਹੀ** : ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਪੂਰਾ ਕਰਨਾ ਬੜਾ ਹੀ ਜ਼ਰੂਰੀ ਹੈ। ਸਾਡੇ ਮੁੱਖ ਮੰਤਰੀ ਸਾਹਿਬ ਬੈਠੇ ਹਨ। ਮੈਂ ਤਾਂ ਕਹਿੰਦਾ ਹਾਂ ਕਿ ਇਨ੍ਹਾਂ ਨੇ ਬੜੀ ਕ੍ਰਿਪਾ ਕੀਤੀ, ਗੁਰੂ ਰਵਿਦਾਸ ਮਹਾਰਾਜ ਜੀ ਦਾ ਸਥਾਨ ਬਣਾਇਆ ਹੈ, ਬਾਲਮੀਕ ਜੀ ਦਾ ਵੀ ਬਣਾਇਆ...

**ਮਾਨਯੋਗ ਸਪੀਕਰ** : ਤੁਸੀਂ ਆਪਣੀ ਗੱਲ ਕਰੋ।

**ਸਰਦਾਰ ਅਮਰਜੀਤ ਸਿੰਘ ਸਾਹੀ** : ਸਪੀਕਰ ਸਾਹਿਬ, ਇਹ ਪੂਰੇ ਕਦੋਂ ਤੱਕ ਹੋ ਜਾਣਗੇ ਜੀ? ਇਨ੍ਹਾਂ ਦੇ ਬਕਾਇਆ ਪੈਸੇ ਜੋ ਹਨ ਉਹ ਕਦੋਂ ਤੱਕ ਮਿਲ ਜਾਣਗੇ?

**ਮੰਤਰੀ** : ਸਾਡੇ ਬਿਲ ਖਜ਼ਾਨੇ ਵਿਚ ਚਲੇ ਗਏ ਹਨ। ਸਾਡੇ ਫਾਈਨਾਂਸ ਮਹਿਕਮੇ ਦਾ ਭਾਰਤ ਸਰਕਾਰ ਨਾਲ ਤਾਲਮੇਲ ਹੈ। ਮੇਰਾ ਖਿਆਲ ਹੈ ਕਿ ਇਹ ਜਲਦੀ ਹੀ ਹੋ ਜਾਣਗੇ। ਇਹ ਕੰਮ ਤਕਰੀਬਨ ਮਹੀਨੇ ਜਾਂ ਡੇਢ ਮਹੀਨੇ ਤੱਕ ਹੋ ਜਾਵੇਗਾ। ਮੈਂ ਫਾਈਨਾਂਸ ਸੈਕਟਰੀ ਨਾਲ ਅੱਜ ਵੀ ਗੱਲਬਾਤ ਕੀਤੀ ਸੀ ਅਤੇ ਉਨ੍ਹਾਂ ਨੇ ਵਿਸ਼ਵਾਸ ਵੀ ਦਿਵਾਇਆ ਸੀ। ਉਧਰੋਂ ਜਿੰਨੀ ਵੀ ਜਲਦੀ ਕੰਮ ਹੋ ਗਿਆ, ਸਾਡੇ ਚਾਰ ਭਵਨ ਅਧੂਰੇ ਹਨ, ਉਨ੍ਹਾਂ ਵਾਸਤੇ ਡੇਢ ਕਰੋੜ ਰੁਪਏ ਦੇ ਬਿਲ ਖਜ਼ਾਨੇ ਵਿਚ ਪਏ ਹਨ, ਉਹ ਜਦੋਂ ਵੀ ਪੈਸਾ ਮਿਲ ਗਿਆ ਤਾਂ ਪਹਿਲ ਦੇ ਅਧਾਰ ਤੇ ਇਹ ਪਹਿਲਾਂ ਸ਼ੁਰੂ ਕਰਾਂਗੇ।

**ਮਾਨਯੋਗ ਸਪੀਕਰ** : ਇਹ ਤਾਂ ਕੋਸ਼ਿਸ਼ ਕਰਨੀ ਚਾਹੀਦੀ ਹੈ।

**ਸਰਦਾਰ ਅਮਰਜੀਤ ਸਿੰਘ ਸਾਹੀ** : ਸਪੀਕਰ ਸਾਹਿਬ, ਮੇਰੀ ਸਪਲੀਮੈਂਟਰੀ ਅਜੇ ਪਈ ਹੈ। ਜਿਹੜੀ ਬਕਾਇਆ ਰਾਸ਼ੀ ਹੈ, ਇਹ ਭਵਨ ਉਸ ਨਾਲ ਪੂਰਾ ਨਹੀਂ ਹੁੰਦਾ ਜੀ। ਮੈਂ ਤਾਂ ਇਹ ਆਸ਼ਵਾਸਨ ਹਾਊਸ ਵਿਚ ਚਾਹੁੰਦਾ ਹਾਂ, ਬਾਦਲ ਸਾਹਿਬ ਆਸ਼ਵਾਸਨ ਦੇ ਦੇਣ ਕਿ ਜੋ ਵੀ ਖਰਚਾ ਆਵੇ ਉਹ ਇਥੇ ਪੂਰੀ ਰਕਮ ਲੱਗੇ ਅਤੇ ਜਿਹੜਾ ਇਸ ਦਾ ਡਿਜ਼ਾਈਨ ਸੀ, ਉਸ ਦਾ ਜੇਕਰ ਐਸਟੀਮੇਟ ਵਧ ਗਿਆ ਹੋਵੇ ਤਾਂ ਵੀ ਉਸ ਨੂੰ ਪੂਰਾ ਕਰਨਾ ਬੜਾ ਜ਼ਰੂਰੀ ਹੈ।

**ਮੰਤਰੀ** : ਸਪੀਕਰ ਸਾਹਿਬ, ਉਹ ਪੂਰਾ ਕਰਾਂਗੇ ਜੀ। ਜੇ ਪੈਸੇ ਹੋਰ ਵੀ ਬਣਦੇ ਹੋਏ ਤਾਂ ਇਸ ਨੂੰ ਸਾਡਾ ਪੀ.ਡਬਲਿਊ.ਡੀ. ਬਣਾ ਰਿਹਾ ਹੈ, ਅਸੀਂ ਉਨ੍ਹਾਂ ਕੋਲੋਂ ਐਸਟੀਮੇਟ ਮੰਗਵਾ ਕੇ ਹੋਰ ਪੈਸੇ ਦੀ ਮੰਗ ਫਾਈਨਾਂਸ ਵਾਲਿਆਂ ਕੋਲੋਂ ਕਰ ਲਵਾਂਗੇ। ਇਸ ਨੂੰ ਪੂਰੇ ਪੈਸੇ ਦੇ ਕੇ ਪੂਰਾ ਕੰਪਲੀਟ ਕਰਾਂਗੇ ਜੀ।

**ਸਰਦਾਰ ਚਰਨਜੀਤ ਸਿੰਘ ਚੰਨੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਜਿਹੜੇ ਅੰਬੇਦਕਰ ਭਵਨ ਜ਼ਿਲ੍ਹਿਆਂ ਵਿਚ ਬਣੇ ਹੋਏ ਹਨ, ਉਨ੍ਹਾਂ ਵਿਚੋਂ ਰੋਪੜ ਵਿਚ ਵੀ ਅੰਬੇਦਕਰ ਭਵਨ ਬਣਿਆ ਹੋਇਆ ਹੈ ਪਰ ਉਸ ਦੀ ਇੰਨੀ ਖਸਤਾ ਹਾਲਤ ਹੋ ਗਈ ਹੈ ਕਿ ਉਹ ਭਵਨ ਉਥੇ ਕੋਈ ਪ੍ਰੋਗਰਾਮ ਕਰਨ ਦੇ ਕਾਬਲ ਨਹੀਂ ਹੈ। ਮੈਂ ਜਾਣਨਾ ਚਾਹੁੰਦਾ ਹਾਂ ਕਿ ਜਿਹੜੇ ਅੰਬੇਦਕਰ ਭਵਨ ਜ਼ਿਲ੍ਹਿਆਂ ਵਿਚ ਆਲਰੇਡੀ ਬਣੇ ਹੋਏ ਹਨ, ਉਨ੍ਹਾਂ ਦਾ ਰੱਖ-ਰਖਾਓ ਅਤੇ ਰੈਨੋਵੇਸ਼ਨ ਲਈ ਕੀ ਸਰਕਾਰ ਦੀ ਕੋਈ ਪ੍ਰੋਵੀਜ਼ਨ ਹੈ?

**ਮਾਨਯੋਗ ਸਪੀਕਰ** : ਅਗਲਾ ਸਵਾਲ ਜੀ।

---

## ਸਰਕਾਰੀ ਮੁਲਾਜ਼ਮਾਂ ਨੂੰ ਪਲਾਟਾਂ ਦੀ ਅਲਾਟਮੈਂਟ

*2134. **ਸਰਦਾਰ ਅਜੀਤ ਸਿੰਘ ਸ਼ਾਂਤ** : ਕੀ ਮੁੱਖ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਪੁੱਡਾ/ਗਮਾਡਾ ਦੇ ਮੁਲਾਜ਼ਮਾਂ ਨੂੰ ਪੁੱਡਾ/ਗਮਾਡਾ ਵੱਲੋਂ ਮੋਹਾਲੀ ਵਿਖੇ ਅਲਾਟ ਕੀਤੇ ਗਏ ਪਲਾਟਾਂ ਦੀ ਤਰਜ ਤੇ ਪੰਜਾਬ ਸਰਕਾਰ ਦੇ ਮੁਲਾਜ਼ਮਾਂ ਨੂੰ ਮੋਹਾਲੀ ਵਿਖੇ ਪਲਾਟ ਅਲਾਟ ਕਰਨ ਬਾਰੇ ਸਰਕਾਰ ਕੋਈ ਸਪੈਸ਼ਲ ਸਕੀਮ ਲਿਆਉਣ ਦਾ ਵਿਚਾਰ ਰੱਖਦੀ ਹੈ; ਜੇਕਰ ਰੱਖਦੀ ਹੈ ਤਾਂ ਇਹ ਸਕੀਮ ਕਦੋਂ ਤੱਕ ਲਿਆਂਦੀ ਜਾਵੇਗੀ?

**ਸਰਦਾਰ ਪਰਕਾਸ਼ ਸਿੰਘ ਬਾਦਲ** : ਜੀ ਹਾਂ। ਸਰਕਾਰ ਦੀ, ਪੰਜਾਬ ਸਰਕਾਰ ਦੇ ਮੁਲਾਜ਼ਮਾਂ ਨੂੰ ਮੋਹਾਲੀ ਵਿਖੇ ਪਲਾਟ ਅਲਾਟ ਕਰਨ ਲਈ ਸਪੈਸ਼ਲ ਸਕੀਮ ਲਿਆਉਣ ਸਬੰਧੀ ਕੇਸ ਨੂੰ ਕਾਨੂੰਨੀ ਪੱਖੋਂ ਘੋਖਿਆ ਜਾ ਰਿਹਾ ਹੈ ਅਤੇ ਕਾਨੂੰਨੀ ਪੱਖੋਂ ਠੀਕ ਪਾਏ ਜਾਣ ਤੇ ਹੀ ਇਹ ਸਕੀਮ ਲਾਂਚ ਕਰਨ ਲਈ ਕਾਰਵਾਈ ਕੀਤੀ ਜਾਵੇਗੀ।

**ਸਰਦਾਰ ਅਜੀਤ ਸਿੰਘ ਸ਼ਾਂਤ** : ਮਾਨਯੋਗ ਸਪੀਕਰ ਸਾਹਿਬ, ਇਸ ਤੋਂ ਪਹਿਲਾਂ ਵੀ ਗਮਾਡਾ ਨੇ ਆਪਣੇ ਕਰਮਚਾਰੀਆਂ ਨੂੰ ਪਲਾਟ ਅਲਾਟ ਕੀਤੇ ਹਨ, ਇਸੇ ਤਰ੍ਹਾਂ ਚੰਡੀਗੜ੍ਹ ਪ੍ਰਸ਼ਾਸਨ ਨੇ ਵੀ ਅਲਾਟ ਕੀਤੇ ਹਨ। ਮੇਰੀ ਗੁਜ਼ਾਰਿਸ਼ ਹੈ ਕਿ ਕਰਮਚਾਰੀਆਂ ਦੀ ਇਹ ਬੜੀ ਵਾਜਿਬ ਮੰਗ ਹੈ, ਸੋ ਉਨ੍ਹਾਂ ਨੂੰ ਗਮਾਡਾ ਦੇ ਅਧੀਨ ਪਲਾਟ ਅਲਾਟ ਕੀਤੇ ਜਾਣ ਔਰ ਪੰਜਾਬ ਸਰਕਾਰ ਦੇ ਮੁਲਾਜ਼ਮਾਂ ਨੂੰ ਵਾਜਬ ਰੇਟ ਉਤੇ ਪਲਾਟ ਦਿੱਤੇ ਜਾਣ। ਮੈਂ ਸਮਝਦਾ ਹਾਂ ਕਿ ਇਸ ਵਿਚ ਕੋਈ ਬਹੁਤ ਕਾਨੂੰਨੀ ਰਾਇ ਦੀ ਵੀ ਲੋੜ ਨਹੀਂ ਹੈ ਜਿਵੇਂ ਗਮਾਡਾ ਨੇ ਆਪਣੇ ਕਰਮਚਾਰੀਆਂ ਨੂੰ ਅਲਾਟ ਕੀਤੇ ਹਨ ਉਸ ਦੀ ਰੋਸ਼ਨੀ ਵਿਚ ਪੰਜਾਬ ਦੇ ਮੁਲਾਜ਼ਮਾਂ ਨੂੰ ਵੀ ਅਲਾਟ ਕਰ ਦਿੱਤੇ ਜਾਣ। ਇਸ ਦੇ ਨਾਲ ਦੂਸਰਾ ਮੇਰਾ ਸਵਾਲ ਹੈ ਕਿ ਇਸ ਨੂੰ ਸਮਾਂ ਬੱਧ ਕੀਤਾ ਜਾਵੇ ਕਿ ਕਿੰਨੇ ਚਿਰ ਵਿਚ ਕੀਤੇ ਜਾਣਗੇ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਸਰਕਾਰ ਇਸ ਤੇ ਇਹ ਸਾਰਾ ਵਿਚਾਰ ਕਰ ਰਹੀ ਹੈ। ਇਨ੍ਹਾਂ ਦੀ ਗੱਲ ਤਾਂ ਠੀਕ ਹੈ ਲੇਕਿਨ ਇਸ ਤੇ ਵਿਚਾਰ ਕਰਕੇ ਛੇਤੀ ਤੋਂ ਛੇਤੀ ਫੈਸਲਾ ਲਿਆ ਜਾਵੇਗਾ।

**ਸਰਦਾਰ ਅਮਰਜੀਤ ਸਿੰਘ ਸਾਹੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਠੀਕ ਹੈ ਕਿ ਮੁਲਾਜ਼ਮਾਂ ਦਾ ਕੋਟਾ ਦਿੱਤਾ ਹੈ ਲੇਕਿਨ ਜਿਹੜੇ ਐਮ.ਐਲ.ਏਜ਼ ਹਨ ਜਿਨ੍ਹਾਂ ਦਾ ਚੰਡੀਗੜ੍ਹ ਆਉਣਾ ਜਾਣਾ ਹੈ, ਕੀ ਉਨ੍ਹਾਂ ਦੇ ਲਈ ਵੀ ਕੋਈ ਐਸਾ ਪ੍ਰਾਵਧਾਨ ਰੱਖਣਗੇ? ਇਹ ਬੜਾ ਜ਼ਰੂਰੀ ਹੈ ਜੀ। ਐਮ.ਐਲ.ਏਜ਼ ਦਾ ਚੰਡੀਗੜ੍ਹ ਆਉਣਾ ਜਾਣਾ ਰਹਿੰਦਾ ਹੈ, ਜੇਕਰ ਇਸ ਤੇ ਵਿਚਾਰ ਕਰ ਲਿਆ ਜਾਵੇ ਤਾਂ ਕੋਈ ਮਾੜੀ ਗੱਲ ਨਹੀਂ।

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ।)

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਮੇਰੀ ਜਾਣਕਾਰੀ ਮੁਤਾਬਿਕ ਇਸ ਵਿਚ ਕੋਈ ਟੈਕਨੀਕਲ ਰਿਪੋਰਟ ਮੰਗਣ ਦੀ ਜ਼ਰੂਰਤ ਨਹੀਂ ਹੈ, ਉਨ੍ਹਾਂ ਨੂੰ ਰਿਆਇਤੀ ਦਰਾਂ ਤੇ ਤਾਂ ਦੇਣਾ ਨਹੀਂ, ਉਨ੍ਹਾਂ ਨੂੰ ਪੂਰੇ ਰੇਟ ਤੇ ਪਲਾਟ ਦੇਣੇ ਹਨ, ਉਨ੍ਹਾਂ ਦੀ ਤਨਖਾਹਾਂ ਵਿਚੋਂ ਕਿਸ਼ਤਾਂ ਰਾਹੀਂ ਪੈਸੇ ਕੱਟੇ ਜਾਣਗੇ। ਅਦਰਵਾਈਜ਼ ਮੁਲਾਜ਼ਮ ਤਨਖਾਹ ਨਾਲ ਪਲਾਟ ਨਹੀਂ ਲੈ ਸਕਦਾ। ਇਸ ਲਈ ਅੱਜ ਹੀ ਬਾਦਲ ਸਾਹਿਬ ਨੂੰ ਸਮਾਂਬੱਧ ਕਰਕੇ ਇਸ ਦਾ ਕੋਈ ਜਵਾਬ ਦੇਣਾ ਚਾਹੀਦਾ ਹੈ।

**ਮਾਨਯੋਗ ਸਪੀਕਰ** : ਅਗਲਾ ਸਵਾਲ।

---

## ਪਿੰਡਾਂ ਦੇ ਛੱਪੜਾਂ ਦੀ ਸਫਾਈ

*1935. **ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ** : ਕੀ ਪੇਂਡੂ ਵਿਕਾਸ ਤੇ

ਪੰਚਾਇਤ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਸਾਲ 2009-10 ਅਤੇ 2010-11 (ਮਿਤੀ ਅੰਤ ਤੱਕ) ਜ਼ਿਲ੍ਹਾ ਲੁਧਿਆਣਾ ਵਿਚ ਪਿੰਡਾਂ ਦੇ ਛੱਪੜਾਂ ਦੀ ਕਰਵਾਈ ਗਈ ਸਫਾਈ ਦੇ ਬਲਾਕਵਾਰ ਵੇਰਵੇ ਕੀ ਹਨ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : ਸ਼੍ਰੀਮਾਨ ਜੀ, ਮਗਨਰੇਗਾ ਤਹਿਤ ਜ਼ਿਲ੍ਹਾ ਲੁਧਿਆਣਾ ਵਿਚ ਸਾਲ 2009-10 ਦੌਰਾਨ 160 ਛੱਪੜਾਂ ਦੀ ਸਫਾਈ ਕੀਤੀ ਗਈ ਅਤੇ 2010-11 ਵਿਚ ਹੁਣ ਤੱਕ 133 ਛੱਪੜਾਂ ਦੀ ਸਫਾਈ ਕਰਵਾਈ ਗਈ। ਜਿਸ ਦਾ ਬਲਾਕਵਾਰ ਵੇਰਵਾ ਅਨੁਲੱਗ "ੳ" ਤੇ ਹੈ।

**ਅਨੁਲੱਗ "ੳ"**

| ਲੜੀ ਨੰ: | ਬਲਾਕ | 2009-10 | 2010-11 (ਹੁਣ ਤੱਕ) |
|---|---|---|---|
| 1. | ਡੇਹਲੋਂ | 17 | 10 |
| 2. | ਦੋਰਾਹਾ | 19 | 5 |
| 3. | ਜਗਰਾਉਂ | 5 | 5 |
| 4. | ਖੰਨਾ | 8 | 6 |
| 5. | ਲੁਧਿਆਣਾ-1 | 15 | 12 |
| 6. | ਲੁਧਿਆਣਾ-2 | 19 | 26 |
| 7. | ਮਾਛੀਵਾੜਾ | 16 | 16 |
| 8. | ਪੱਖੋਵਾਲ | 8 | 11 |
| 9. | ਰਾਏਕੋਟ | 20 | 13 |
| 10. | ਸਮਰਾਲਾ | 5 | 6 |
| 11. | ਸਿੱਧਵਾਂ ਬੇਟ | 22 | 14 |
| 12. | ਸੁਧਾਰ | 5 | 9 |
| | ਕੁੱਲ ਜੋੜ | 160 | 133 |

**ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜਾ ਇਨ੍ਹਾਂ ਨੇ ਬਲਾਕ ਪੱਧਰ ਤੇ ਜਵਾਬ ਦਿੱਤਾ ਹੈ, ਮੇਰੇ ਕੋਲ ਇਕੋ ਬਲਾਕ ਦੀ ਡਿਟੇਲ ਹੈ। ਕੀ ਇਸ ਵਿਚ ਛੱਪੜਾਂ ਦਾ ਵੀ ਫਰਕ ਹੈ ਜੀ ਕਿ ਕਿਹੜੇ ਪਿੰਡ ਦੇ ਛੱਪੜ ਸਾਫ ਕਰਾਉਣੇ ਹਨ ਤੇ ਕਿਹੜੇ ਪਿੰਡ ਦੇ ਨਹੀਂ ਕਰਾਉਣੇ। ਇੱਕ ਹਲਕੇ ਦੇ ਹੀ ਸਾਰੇ ਛੱਪੜ ਸਾਫ ਕਰਨ ਵਾਲੇ ਪਏ ਹਨ। ਜਿਹੜਾ ਮੇਰਾ ਹਲਕਾ ਹੈ ਇਸ ਵਿਚ ਇੱਕ ਪਾਸੇ ਦੋ ਛੱਪੜ ਪਾਏ ਹਨ, ਦੂਸਰੇ ਪਾਸੇ 20 ਛੱਪੜ ਪਾਏ ਹਨ। ਕੀ ਇਹ ਕੋਈ ਸਿਸਟਮ ਠੀਕ ਕਰਨਗੇ?

**ਮਾਨਯੋਗ ਸਪੀਕਰ** : ਤੁਸੀਂ ਪੈਸੇ ਜਮ੍ਹਾਂ ਕਰਵਾਏ ਹਨ?

**ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ** : ਇਹ ਤਾਂ ਨਰੇਗਾ ਦੇ ਅੰਡਰ ਹੋਣੇ ਹਨ ਜੀ।

**ਮੰਤਰੀ** : ਸਪੀਕਰ ਸਾਹਿਬ, ਅਨੁਲੱਗ "ੳ" ਦੇ ਵਿਚ ਦੋਨੋਂ ਬਲਾਕਾਂ ਦੇ ਬਾਰੇ ਸਾਲ 2009-10 ਦੇ ਵਿਚ 17 ਅਤੇ 2010-11 ਵਿਚ 10 ਦੀ ਫਿਗਰ ਦਿੱਤੀ ਹੋਈ ਹੈ। ਇਹ ਸਾਰੇ 12 ਬਲਾਕ ਹਨ ਔਰ ਸਾਰਿਆਂ ਵਿਚ ਹੀ ਅਸੀਂ ਪਾਏ ਹਨ। ਮੈਨੂੰ ਤਾਂ ਸਮਝ ਨਹੀਂ ਲੱਗਦੀ ਹੈ, ਇੱਕ ਜਗਰਾਉਂ ਜ਼ਰੂਰ ਹੈ ਜਿੱਥੇ 2010 ਵਿਚ ਵੀ 5 ਹਨ ਔਰ 2011 ਵਿਚ ਵੀ 5 ਹਨ, ਅਦਰਵਾਈਜ਼ ਸਾਰੇ ਇੱਕੋ ਜਿਹੇ ਹੀ ਹਨ।

**ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਬਲਾਕ ਇੱਕੋ ਹੀ ਹੈ ਪਰ ਉਸ ਵਿਚ ਹਲਕੇ ਦੋ ਹਨ, ਇਕੋ ਜਿਹੇ ਪਿੰਡ ਹਨ। ਇੱਕ ਹਲਕੇ ਨੂੰ 20 ਛੱਪੜ ਦੇ ਦਿੱਤੇ, ਦੂਜੇ ਨੂੰ 2 ਹੀ ਦਿੱਤੇ। ਇਸ ਤਰ੍ਹਾਂ ਇਹ ਤਾਂ ਕੋਈ ਇਨਸਾਫ ਵਾਲੀ ਗੱਲ ਨਹੀਂ ਹੈ ਜੀ।

**ਮੰਤਰੀ** : ਇਹ ਕੋਈ ਦਿੰਦਾ ਨਹੀਂ ਹੈ ਜੀ, ਇਸ ਤਰ੍ਹਾਂ ਦੀ ਕੋਈ ਖਾਸ ਗੱਲ ਨਹੀਂ ਹੈ। ਜਿਹੜੀ ਵੀ ਕੋਈ ਪੰਚਾਇਤ ਅਪਰੋਚ ਕਰਦੀ ਹੈ, ਕੋਈ ਰੈਜ਼ੋਲਿਊਸ਼ਨ ਪਾ ਕੇ ਦਿੰਦੀ ਹੈ ਉਸ ਨੂੰ ਬੀ.ਡੀ.ਪੀ.ੳ ਫਾਰਵਰਡ ਕਰਦਾ ਹੈ ਔਰ ਫਿਰ ਪੈਸੇ ਜਿਹੜੇ ਹਨ ਜਿਹੜਾ ਸਾਡਾ ਡਿਸਟ੍ਰਿਕਟ ਕੋਆਰਡੀਨੇਟਰ ਡੀ.ਸੀ. ਹੁੰਦਾ ਹੈ ਉਸ ਦੀ ਪ੍ਰਵਾਨਗੀ ਨਾਲ ਇਹ ਸਾਰੇ ਪੈਸੇ ਜਾਰੀ ਹੁੰਦੇ ਹਨ। ਜੇਕਰ ਕੋਈ ਕਾਰਵਾਈ ਹੀ ਨਾ ਕਰੇ, ਕੋਈ ਜਾ ਕੇ ਅਪਰੋਚ ਹੀ ਨਾ ਕਰੇ, ਇਸ ਤਰ੍ਹਾਂ ਕਿਸੇ ਨੂੰ ਤਾਂ ਕਿਵੇਂ ਦਿੱਤਾ ਜਾ ਸਕਦਾ ਹੈ।

**ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇੱਕ ਵਾਰੀ ਨਹੀਂ, ਅਸੀਂ ਵਾਰ-ਵਾਰ ਗਏ ਹਾਂ, ਅਫਸਰ ਸਾਹਿਬਾਨਾਂ ਨੂੰ ਲਿੱਖ ਕੇ ਵੀ ਦਿੱਤਾ ਹੈ ਅਤੇ ਅਪਰੋਚ ਵੀ ਕਰਦੇ ਹਾਂ ਔਰ ਪੰਚਾਇਤਾਂ ਵੀ ਜਾਂਦੀਆਂ ਹਨ ਪਰ ਪਤਾ ਨਹੀਂ ਕੀ ਫਾਰਮੂਲਾ ਹੈ, ਕਿਹੜੇ ਹਿਸਾਬ ਨਾਲ...

**ਮਾਨਯੋਗ ਸਪੀਕਰ** : ਤੁਸੀਂ ਮਿਲ ਕੇ ਗੱਲ ਕਰ ਲੈਣਾ।

**ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ** : ਕੀ ਮੰਤਰੀ ਜੀ ਵਿਸ਼ਵਾਸ ਦਿਵਾਉਣਗੇ ਕਿ ਜਿਹੜੇ ਛੱਪੜ ਸਾਫ ਹੋਣ ਤੋਂ ਰਹਿ ਗਏ ਹਨ ਉਨ੍ਹਾਂ ਨੂੰ ਇਹ ਸਾਫ ਕਰਵਾ ਦੇਣਗੇ?

**ਮਾਨਯੋਗ ਸਪੀਕਰ** : ਐਮ.ਐਲ.ਏ. ਸਾਹਿਬ, ਮੰਤਰੀ ਸਾਹਿਬ ਨਾਲ ਮਿਲ ਕੇ ਗੱਲ ਕਰ ਲੈਣਾ।

**ਮੰਤਰੀ** : ਸਪੀਕਰ ਸਾਹਿਬ, ਇਹ ਲਿਖ ਕੇ ਦੇ ਦੇਣ ਮੈਂ ਪਤਾ ਕਰਵਾ ਲਵਾਂਗਾ

ਜੀ ਅਤੇ ਜੇਕਰ ਕੋਈ ਰਹਿ ਗਿਆ ਹੋਵੇਗਾ ਤਾਂ ਉਸ ਨੂੰ ਕਰਵਾ ਦਿਆਂਗੇ।

**ਮਾਨਯੋਗ ਸਪੀਕਰ** : ਅਗਲਾ ਸਵਾਲ।

---

## ਰਜਬਾਹਿਆਂ ਦਾ ਨਵੀਨੀਕਰਨ

*2180. **ਸਰਦਾਰ ਗੁਰਤੇਜ ਸਿੰਘ ਘੁੜਿਆਣਾ** : ਕੀ ਸਿੰਚਾਈ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਅਰਨੀਵਾਲਾ ਰਜਬਾਹਾ, ਟਿਉਣਾ ਰਜਬਾਹਾ ਅਤੇ ਰਾਏਕਾ ਫੀਡਰ ਦੇ ਨਵੀਨੀਕਰਨ ਦੇ ਕੰਮ ਦੀ ਮੌਜੂਦਾ ਸਥਿਤੀ ਕੀ ਹੈ ਅਤੇ ਇਹ ਕਦੋਂ ਤੱਕ ਮੁਕੰਮਲ ਹੋ ਜਾਵੇਗਾ?

**ਸਰਦਾਰ ਜਨਮੇਜਾ ਸਿੰਘ ਸੇਖੋਂ** : ਅਰਨੀਵਾਲਾ ਰਜਬਾਹਾ, ਟਿਉਣਾ ਰਜਬਾਹਾ ਅਤੇ ਰਾਏਕਾ ਫੀਡਰ ਸਿਸਟਮ ਦੇ ਪ੍ਰੋਜੈਕਟ ਅਨੁਮਾਨ ਕ੍ਰਮਵਾਰ 1185.73 ਲੱਖ ਰੁਪਏ, 735.24 ਲੱਖ ਰੁਪਏ ਅਤੇ 347.97 ਲੱਖ ਰੁਪਏ ਪੰਜਾਬ ਸਰਕਾਰ ਵੱਲੋਂ ਮਨਜ਼ੂਰ ਕੀਤੇ ਜਾ ਚੁੱਕੇ ਹਨ। ਇਨ੍ਹਾਂ ਦੇ ਟੈਂਡਰ ਵੀ ਕਾਲ ਕੀਤੇ ਜਾ ਚੁੱਕੇ ਹਨ। ਇਨ੍ਹਾਂ ਰਜਬਾਹਿਆਂ ਦੇ ਨਵੀਨੀਕਰਨ ਦੇ ਕੰਮ ਵਿੱਤੀ ਸਾਲ 2011-12 ਦੌਰਾਨ ਕਰਵਾਉਣ ਦੀ ਤਜਵੀਜ਼ ਹੈ।

**ਸਰਦਾਰ ਗੁਰਤੇਜ ਸਿੰਘ ਘੁੜਿਆਣਾ** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਰਜਬਾਹਿਆਂ ਤੇ ਕਦੋਂ ਕੰਮ ਸ਼ੁਰੂ ਹੋ ਜਾਵੇਗਾ?

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਬਾਰੇ ਟੈਂਡਰ ਕਾਲ ਕਰ ਲਏ ਗਏ ਹਨ ਅਤੇ ਇਨ੍ਹਾਂ ਤੇ ਟੈਂਡਰ ਖੁੱਲ੍ਹਣ ਤੋਂ ਬਾਅਦ ਕੰਮ ਸ਼ੁਰੂ ਕਰ ਦਿਆਂਗੇ।

**ਸਰਦਾਰ ਗੁਰਤੇਜ ਸਿੰਘ ਘੁੜਿਆਣਾ** : ਸਪੀਕਰ ਸਾਹਿਬ, ਟਾਈਮ ਬਾਰੇ ਦੱਸ ਦੇਣ ਕਿ ਕਦੋਂ ਤੱਕ ਸ਼ੁਰੂ ਕਰਵਾ ਕੇ ਕੰਪਲੀਟ ਹੋ ਜਾਣਗੇ।

**ਮਾਨਯੋਗ ਸਪੀਕਰ** : ਟਾਈਮ ਬਾਰੇ ਇਨ੍ਹਾਂ ਨਾਲ ਮਿਲ ਕੇ ਗੱਲ ਕਰ ਲਓ ਜੀ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 2197

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ।)

---

## ਜ਼ਿਲ੍ਹਾ ਯੋਜਨਾ ਕਮੇਟੀ, ਫਿਰੋਜ਼ਪੁਰ ਦੀਆਂ ਮੀਟਿੰਗਾਂ

***1987. ਰਾਣਾ ਗੁਰਮੀਤ ਸਿੰਘ ਸੋਢੀ :** ਕੀ ਵਿੱਤ ਤੇ ਯੋਜਨਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਸਾਲ 2007-10 ਦੇ ਸਮੇਂ ਦੌਰਾਨ ਜ਼ਿਲ੍ਹਾ ਯੋਜਨਾ ਕਮੇਟੀ, ਫਿਰੋਜ਼ਪੁਰ ਦੁਆਰਾ ਕੀਤੀਆਂ ਗਈਆਂ ਮੀਟਿੰਗਾਂ ਦੀ ਕੁੱਲ ਗਿਣਤੀ ਕਿੰਨੀ ਹੈ?

(ਅ) ਉਪਰੋਕਤ ਮੀਟਿੰਗਾਂ ਵਿਚ ਲਏ ਗਏ ਫੈਸਲਿਆਂ ਅਤੇ ਉਕਤ ਫੈਸਲਿਆਂ ਦੇ ਸਿੱਟਿਆਂ ਦੇ ਵੇਰਵੇ ਕੀ ਹਨ?

**ਡਾਕਟਰ ਉਪਿੰਦਰਜੀਤ ਕੌਰ :** (ੳ) ਸ਼੍ਰੀਮਾਨ ਜੀ, ਜ਼ਿਲ੍ਹਾ ਯੋਜਨਾ ਕਮੇਟੀ, ਫਿਰੋਜ਼ਪੁਰ ਦਾ ਗਠਨ ਮਿਤੀ 24.12.2009 ਨੂੰ ਕੀਤਾ ਗਿਆ ਸੀ। ਸਾਲ 2007-10 ਦੇ ਸਮੇਂ ਦੌਰਾਨ ਇਸ ਕਮੇਟੀ ਦੀਆਂ ਤਿੰਨ ਮੀਟਿੰਗਾਂ ਹੋਈਆਂ ਸਨ।

(ਅ) ਇਹ ਮੀਟਿੰਗਾਂ 12.1.2010, 16.2.2010 ਅਤੇ 29.9.2010 ਨੂੰ ਕੀਤੀਆਂ ਗਈਆਂ ਸਨ। 12.1.2010 ਅਤੇ 29.9.2010 ਦੀਆਂ ਮੀਟਿੰਗਾਂ ਵਿਚ ਵਿਭਾਗਾਂ ਨੂੰ ਜਾਰੀ ਕੀਤੇ ਫੰਡਾਂ ਦੀ ਵਰਤੋਂ, ਪੈਂਡਿੰਗ ਵਰਤੋਂ-ਸਰਟੀਫਿਕੇਟਾਂ ਅਤੇ ਆਡਿਟ ਪੈਰ੍ਹਿਆਂ ਦੀ ਸਮੀਖਿਆ ਕੀਤੀ ਗਈ ਸੀ। ਕੀਤੇ ਵਿਚਾਰ-ਵਟਾਂਦਰੇ ਦੇ ਫਲਸਰੂਪ, ਵੱਖ-ਵੱਖ ਸਕੀਮਾਂ ਤਹਿਤ ਬਕਾਇਆ ਰਹਿੰਦੇ ਵਰਤੋਂ ਸਰਟੀਫਿਕੇਟ ਜਲਦੀ ਪ੍ਰਾਪਤ ਹੋਏ ਅਤੇ ਉਪ ਕੰਟਰੋਲਰ (ਵਿੱਤ ਅਤੇ ਲੇਖਾ) ਦੁਆਰਾ ਵੱਡੀ ਗਿਣਤੀ ਵਿਚ ਆਡਿਟ ਪੈਰ੍ਹਿਆਂ ਦਾ ਨਿਪਟਾਰਾ ਕੀਤਾ ਗਿਆ। ਮਿਤੀ 16.2.2010 ਨੂੰ ਹੋਈ ਤੀਜੀ ਮੀਟਿੰਗ ਵਿਚ ਕਮੇਟੀ ਮੈਂਬਰਾਂ ਨੂੰ ਜ਼ਿਲ੍ਹਾ ਯੋਜਨਾ ਤਿਆਰ ਕਰਨ ਸਬੰਧੀ ਨਵੀਆਂ ਅਗਵਾਈ-ਲੀਹਾਂ ਬਾਰੇ ਜਾਣੂੰ ਕਰਵਾਇਆ ਗਿਆ। ਇਨ੍ਹਾਂ ਸਾਰੀਆਂ ਮੀਟਿੰਗਾਂ ਦੇ ਏਜੰਡੇ ਅਤੇ ਕਾਰਵਾਈ ਰਿਪੋਰਟਾਂ ਦੀਆਂ ਕਾਪੀਆਂ ਨਾਲ **ਨੱਥੀ ਹਨ।

**ਰਾਣਾ ਗੁਰਮੀਤ ਸਿੰਘ ਸੋਢੀ :** ਮਾਨਯੋਗ ਸਪੀਕਰ ਸਾਹਿਬ, ਮੰਤਰੀ ਜੀ ਨੇ ਦੱਸਿਆ ਹੈ ਕਿ ਸਾਲ 2009 ਵਿਚ ਇਨ੍ਹਾਂ ਨੇ ਇਸ ਕਮੇਟੀ ਨੂੰ ਕਾਂਸਟੀਚਿਊਟ ਕੀਤਾ ਹੈ। ਮੈਂ ਇਨ੍ਹਾਂ ਤੋਂ ਇਹ ਜਾਣਨਾ ਚਾਹੁੰਦਾ ਹਾਂ ਕਿ ਸਾਲ 2007, 2008 ਅਤੇ ਸਾਲ 2009, ਇਨ੍ਹਾਂ ਤਿੰਨ ਸਾਲਾਂ ਵਿਚ ਪਲਾਨਿੰਗ ਕਮੇਟੀ ਨੂੰ ਕਾਂਸਟੀਚਿਊਟ ਹੀ ਕਿਉਂ ਨਹੀਂ ਕੀਤਾ ਗਿਆ, ਇਸ ਦੇ ਕੀ ਕਾਰਨ ਸਨ and who Chairs these meetings and who is the Incharge of Planning Board of District Ferozepur? ਕੀ ਇਸ ਬਾਰੇ ਇਹ ਮੈਨੂੰ ਦੱਸਣਗੇ?

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਮੈਂ ਸਤਿਕਾਰਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦੀ ਹਾਂ ਕਿ ਮੇਰੇ ਕੋਲ ਜਿੰਨੀ ਸੂਚਨਾ ਉਪਲਬਧ ਹੈ ਉਸ ਅਨੁਸਾਰ ਇਸ

---

**Placed in the Revisor Branch.

ਕਮੇਟੀ ਦਾ ਗਠਨ ਮਿਤੀ 24.12.2009 ਨੂੰ ਕੀਤਾ ਗਿਆ ਅਤੇ 2010 ਵਿਚ ਇਸ ਦੀਆਂ ਤਿੰਨ ਮੀਟਿੰਗਾਂ ਹੋਈਆਂ ਹਨ।

**ਮਾਨਯੋਗ ਸਪੀਕਰ** : ਇਨ੍ਹਾਂ ਨੇ ਪੁੱਛਿਆ ਸੀ ਕਿ ਇਸ ਸਮੇਂ ਤੋਂ ਪਹਿਲਾਂ ਕਿੰਨੀਆਂ ਮੀਟਿੰਗਾਂ ਹੋਈਆਂ ਹਨ। ਜੇਕਰ ਹੋਈਆਂ ਹਨ ਤਾਂ ਕਿਸ ਦੀ ਪ੍ਰਧਾਨਗੀ ਹੇਠ ਹੋਈਆਂ?

**ਮੰਤਰੀ** : ਸਪੀਕਰ ਸਾਹਿਬ, ਇਸ ਦਾ ਮੇਰੇ ਕੋਲ ਕੋਈ ਵਿਵਰਣ ਨਹੀਂ ਹੈ।

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਵਿਵਰਣ ਇਨ੍ਹਾਂ ਕੋਲ ਕਿਉਂ ਨਹੀਂ ਹੈ ਜੀ? ਇਹ ਦੱਸੋ ਕਿ ਜ਼ਿਲ੍ਹਾ ਫਿਰੋਜ਼ਪੁਰ ਪੰਜਾਬ ਸਟੇਟ ਵਿਚ ਕਿਤੇ ਐਗਜਿਸਟ ਕਰਦਾ ਹੈ ਜਾਂ ਨਹੀਂ? ਮੈਂ ਮੰਤਰੀ ਜੀ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ who is the Chairman of the Planning Board of District Ferozepur? ਇਸ ਬਾਰੇ ਇਹ ਮੈਨੂੰ ਦੱਸ ਦੇਣ।

**ਮਾਨਯੋਗ ਸਪੀਕਰ** : ਹਾਂ ਜੀ, ਮੰਤਰੀ ਜੀ ਦੱਸੋ। ਮੇਰਾ ਖਿਆਲ ਹੈ ਕਿ ਤੁਹਾਨੂੰ ਇਸ ਬਾਰੇ ਪਤਾ ਨਹੀਂ ਹੋਣਾ।

**ਮੰਤਰੀ** : ਸਪੀਕਰ ਸਾਹਿਬ, ਮੇਰੇ ਕੋਲ ਜੋ ਜਾਣਕਾਰੀ ਹੈ ਉਸ ਦੇ ਮੁਤਾਬਿਕ ਸਰਦਾਰ ਮਨਪ੍ਰੀਤ ਸਿੰਘ ਬਾਦਲ ਸਨ।

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਇਨ੍ਹਾਂ ਕੋਲ ਇਸ ਬਾਰੇ ਕੋਈ ਜਾਣਕਾਰੀ ਨਹੀਂ ਹੈ ਔਰ ਨਾ ਹੀ ਇਨ੍ਹਾਂ ਨੂੰ ਇਸ ਬਾਰੇ ਪਤਾ ਹੈ। ਸਾਲ 2010 ਅੰਦਰ ਨਾ ਕੋਈ ਫੰਡਜ਼ ਹੀ ਮੁਹੱਈਆ ਹੋਏ ਹਨ। ਇਹ ਡਾਕੂਮੈਂਟ ਟੋਟਲੀ ਫਰਾਡੂਲੈਂਟ ਹੈ ਜਿਸ ਵਿਚ ਇਨ੍ਹਾਂ ਨੇ ਕਹਿ ਦਿੱਤਾ ਕਿ ਤਿੰਨ ਮੀਟਿੰਗਾਂ ਹੋਈਆਂ ਹਨ। The Government was formed in March, 2007. Am I right, Sir? ਸਾਲ 2009 ਵਿਚ ਕੋਈ ਮੀਟਿੰਗ ਨਹੀਂ ਹੋਈ। ਉਥੇ ਇਨ੍ਹਾਂ ਦਾ ਕੋਈ ਚੇਅਰਮੈਨ ਨਹੀਂ ਪਹੁੰਚਿਆ। ਕੀ ਇਹ ਜ਼ਰੂਰੀ ਨਹੀਂ ਹੈ ਕਿ ਉਥੋਂ ਦੇ ਲੋਕਲ ਐਮ.ਐਲ.ਏ. ਨੂੰ ਉਨ੍ਹਾਂ ਮੀਟਿੰਗਾਂ ਬਾਰੇ ਦੱਸਿਆ ਜਾਵੇ ਅਤੇ ਸੱਦਿਆ ਜਾਵੇ ਅਤੇ ਉਸ ਤੋਂ ਸਲਾਹ-ਮਸ਼ਵਰਾ ਜਾਂ ਰਾਏ ਲਈ ਜਾਵੇ? ਮੈਂ ਕਹਿਣਾ ਚਾਹੁੰਦਾ ਹਾਂ ਕਿ ਅੱਜ ਤੱਕ ਮੈਨੂੰ ਇਕ ਵੀ ਮੀਟਿੰਗ ਦਾ ਨੋਟਿਸ ਨਹੀਂ ਪਹੁੰਚਿਆ ਕਿ ਤੁਸੀਂ ਜ਼ਿਲ੍ਹਾ ਪਲਾਨਿੰਗ ਬੋਰਡ ਦੀ ਮੀਟਿੰਗ ਵਿਚ ਆ ਕੇ ਆਪਣੀ ਸਲਾਹ ਜਾਂ ਰਾਏ ਦਿਉ।

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਜ਼ਿਲ੍ਹਾ ਯੋਜਨਾ ਤੇ ਸ਼ਿਕਾਇਤ ਨਿਵਾਰਣ ਕਮੇਟੀਆਂ ਦੇ ਚੇਅਰਮੈਨ ਵੱਖ-ਵੱਖ ਮੰਤਰੀ ਲਗਾਏ ਗਏ ਹਨ। ਜੇ ਮੰਤਰੀ ਜੀ ਉਸ ਮੀਟਿੰਗ ਵਿਚ ਹਾਜ਼ਰ ਨਹੀਂ ਹੁੰਦੇ ਤਾਂ ਜ਼ਿਲ੍ਹੇ ਦਾ ਡਿਪਟੀ ਕਮਿਸ਼ਨਰ ਸਕੱਤਰ ਵਜੋਂ ਉਹ ਮੀਟਿੰਗ ਕਰ ਸਕਦਾ ਹੈ। ਜੋ ਮੈਂਬਰ ਸਾਹਿਬ ਦੇ ਸਵਾਲ ਦਾ major thrust ਹੈ, ਉਹ ਇਹ ਹੈ ਕਿ ...(ਵਿਘਨ)

**ਮਾਨਯੋਗ ਸਪੀਕਰ** : ਤੁਸੀਂ ਪਹਿਲਾਂ ਉਨ੍ਹਾਂ ਦੀ ਗੱਲ ਤਾਂ ਸੁਣ ਲਵੋ।

**ਮੰਤਰੀ** : ਉਥੇ ਕਿੰਨੇ ਪੈਸੇ ਗਏ ਅਤੇ ਕਿੰਨੇ ਲੱਗੇ, ਮੈਂ ਉਨ੍ਹਾਂ ਦੀ ਇੱਕ-ਇੱਕ ਦੀ ਡਿਟੇਲ ਦਾ ਵੇਰਵਾ ਇਸ ਪਵਿੱਤਰ ਸਦਨ ਵਿਚ ਦਿੱਤਾ ਹੈ।

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਮੇਰਾ ਬੜਾ ਸਿੱਧਾ ਸਵਾਲ ਹੈ ਕਿ ਪਹਿਲੇ 3 ਸਾਲ ਜਿਹੜੀਆਂ ਉਥੇ ਮੀਟਿੰਗਾਂ ਨਹੀਂ ਹੋਈਆਂ, ਉਹ ਕਿਉਂ ਨਹੀਂ ਹੋਈਆਂ? ਸਰਕਾਰ ਐਗਜ਼ਿਸਟ ਕਰਦੀ ਰਹੀ ਹੈ, ਇਹ ਉਨ੍ਹਾਂ ਤਿੰਨ ਸਾਲਾਂ ਦੀ ਡਿਵੈਲਪਮੈਂਟ ਦੱਸਣ ਕਿ ਉਥੇ ਕੀ ਹੋਈ ਹੈ? ਸੀ.ਐਮ. ਸਾਹਿਬ ਵੀ ਬੈਠੇ ਹਨ। ਇਹ ਦੱਸਿਆ ਜਾਵੇ ਕਿ ਮੀਟਿੰਗਾਂ ਕਿਉਂ ਨਹੀਂ ਹੋਈਆਂ ਅਤੇ ਉਸ ਜ਼ਿਲ੍ਹੇ ਦਾ ਇੰਚਾਰਜ ਕੌਣ ਹੈ? ਇਨ੍ਹਾਂ ਨੇ ਕਿਹਾ ਹੈ ਕਿ ਸਰਦਾਰ ਮਨਪ੍ਰੀਤ ਸਿੰਘ ਬਾਦਲ ਇੰਚਾਰਜ ਹਨ। But he had never visited over there as Incharge of District Ferozepur. ਉਹ ਤਾਂ ਐਫ.ਐਮ. ਹੋਣ ਦੇ ਨਾਤੇ ਕਦੀ ਉਥੇ ਪਹੁੰਚੇ ਹੀ ਨਹੀਂ ਹਨ। ਸਰਦਾਰ ਮਨਪ੍ਰੀਤ ਦਾ ਨਾਂ ਤਾਂ ਐਵੇਂ ਹੀ ਲੈ ਦਿੱਤਾ ਹੈ।

**ਮਾਨਯੋਗ ਸਪੀਕਰ** : ਹੁਣ ਫਿਰ ਇਸ ਦਾ ਕੀ ਹੋਵੇ?

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਮੰਤਰੀ ਜੀ ਗੋਲ-ਮੋਲ ਜਵਾਬ ਨਾ ਦੇਣ। ਇਹ ਨਵੀਆਂ ਗਾਈਡ-ਲਾਈਨਜ਼ ਬਾਰੇ ਦੱਸ ਦੇਣ ਕਿ ਕੀ ਹਨ।

**ਮਾਨਯੋਗ ਸਪੀਕਰ** : ਹਾਂ ਜੀ, ਬੀਬੀ ਜੀ ਤੁਸੀਂ ਨਵੀਆਂ ਗਾਈਡ-ਲਾਈਨਜ਼ ਬਾਰੇ ਦੱਸੋ।

**ਮੰਤਰੀ** : ਸਪੀਕਰ ਸਾਹਿਬ, ਜਦੋਂ ਕੋਈ ਮੰਤਰੀ ਮੀਟਿੰਗ ਵਿਚ ਹਾਜ਼ਰ ਨਹੀਂ ਹੁੰਦਾ ਤਾਂ ਜ਼ਿਲ੍ਹੇ ਦਾ ਡਿਪਟੀ ਕਮਿਸ਼ਨਰ ਸਕੱਤਰ ਦੀ ਹੈਸੀਅਤ ਵਿਚ ਮੀਟਿੰਗ ਕਰ ਸਕਦਾ ਹੈ। ਇਨ੍ਹਾਂ ਦੇ ਸਵਾਲ ਦਾ ਮੇਜਰ ਕਨਟੈਂਟ ਇਹ ਹੈ ਕਿ ਕਿੰਨੀ ਰਕਮ ਉਥੇ ਪ੍ਰਵਾਨ ਕੀਤੀ ਗਈ, ਕਿੰਨੀ ਰਿਲੀਜ਼ ਕੀਤੀ ਗਈ ਅਤੇ ਉਹ ਰਕਮ ਜਿਸ ਮੰਤਵ ਵਾਸਤੇ ਨਿਸ਼ਚਿਤ ਕੀਤੀ ਗਈ ਸੀ, ਕੀ ਉਸ ਦੇ ਮੁਤਾਬਿਕ ਹੀ ਰਿਲੀਜ਼ ਕੀਤੀ ਗਈ ਤੇ ਵਰਤੀ ਗਈ ਜਾਂ ਭਿੰਨ ਤੌਰ ਤੇ ਵਰਤੋਂ ਕੀਤੀ ਗਈ।

**ਸ਼੍ਰੀ ਹਰਮਿੰਦਰ ਸਿੰਘ ਜੱਸੀ** : ਜੋ ਮੈਡਮ ਸਾਹਿਬਾ ਜਵਾਬ ਦੇ ਰਹੇ ਹਨ, ਜਿੰਨੇ ਵੀ ਪੰਜਾਬ ਵਿਚ ਚੇਅਰਮੈਨ ਲਗਾਏ ਗਏ ਹਨ, ਉਹ ਸਾਰੇ ਦੇ ਸਾਰੇ ਹਾਰੇ ਹੋਏ ਮੰਤਰੀ, ਲੋਕਾਂ ਦੇ ਰਿਜੈਕਟ ਕੀਤੇ ਹੋਏ ਲਗਾਏ ਗਏ ਹਨ। ਉਨ੍ਹਾਂ ਨੂੰ ਜ਼ਿਲ੍ਹਾ ਯੋਜਨਾ ਬੋਰਡ ਦਾ ਚੇਅਰਮੈਨ ਲਗਾਇਆ ਗਿਆ ਹੈ। ਉਹ ਕੋਈ ਮੀਟਿੰਗਾਂ ਨਹੀਂ ਕਰ ਰਹੇ। ਇਨ੍ਹਾਂ ਮੀਟਿੰਗਾਂ ਵਿਚ ਲੋਕਲ ਐਮ.ਐਲ.ਏਜ਼ ਨੂੰ ਬੁਲਾਇਆ ਨਹੀਂ ਜਾਂਦਾ। ਇਸ ਕਰਕੇ ਮੈਡਮ ਹਾਊਸ ਨੂੰ ਗਲਤ ਜਾਣਕਾਰੀ ਦੇ ਰਹੇ ਹਨ। ਇਹ ਪਲਾਨਿੰਗ ਬੋਰਡ ਦੇ ਚੇਅਰਮੈਨਾਂ ਦੀ ਲਿਸਟ ਮੈਨੂੰ ਦੇ ਦੇਣ, ਜੇਕਰ ਕੋਈ ਵੀ ਮੰਤਰੀ ਲਗਾਇਆ ਹੋਵੇ ਤਾਂ ਇਹ ਦੱਸ ਦੇਣ।

**ਮਾਨਯੋਗ ਸਪੀਕਰ** : ਅਗਲਾ ਸਵਾਲ ਸਰਦਾਰ ਗੁਰਪ੍ਰੀਤ ਸਿੰਘ ਕਾਂਗੜ ਜੀ... (ਵਿਘਨ...) ਕੀ ਮੈਂ ਅੱਗੇ ਨਾ ਤੁਰਾਂ? ਤੁਸੀਂ ਕਾਫੀ ਸਵਾਲ ਪੁੱਛ ਲਏ ਹਨ...

**ਰਾਣਾ ਗੁਰਮੀਤ ਸਿੰਘ ਸੋਢੀ** : ਇਨ੍ਹਾਂ ਨੇ ਮਨਪ੍ਰੀਤ ਸਿੰਘ ਬਾਦਲ ਦਾ ਨਾਂ ਚੇਅਰਮੈਨ ਵਜੋਂ ਲਿਆ ਹੈ ਪਰ ਹੁਣ ਜ਼ਿਲ੍ਹੇ ਦਾ ਇੰਚਾਰਜ ਕੌਣ ਹੈ?

**ਮਾਨਯੋਗ ਸਪੀਕਰ** : ਹੁਣ ਤਾਂ ਬੀਬੀ ਜੀ ਹੀ ਹੋਣਗੇ।

**ਮੰਤਰੀ** : ਜਿਥੋਂ ਤੱਕ ਜ਼ਿਲ੍ਹਾ ਯੋਜਨਾ ਕਮੇਟੀਆਂ ਦਾ ਤਾਅਲੁੱਕ ਹੈ, ਉਹ ਭੰਗ ਕਰ ਦਿੱਤੀਆਂ ਗਈਆਂ ਸਨ। ਜ਼ਿਲ੍ਹਾ ਯੋਜਨਾ ਕਮੇਟੀਆਂ ਪਿਛਲੀ ਸਰਕਾਰ ਦੇ ਸਮੇਂ ਕਾਨੂੰਨ ਪਾਸ ਕਰਕੇ ਬਣਾਈਆਂ ਗਈਆਂ ਸਨ। ਕਿਧਰੇ ਐਮ.ਐਲ.ਏ. ਤੇ ਕਿਧਰੇ ਮੋਹਤਬਰ ਸਖਸ਼ੀਅਤਾਂ ਨੂੰ ਇਨ੍ਹਾਂ ਦਾ ਚੇਅਰਮੈਨ ਲਗਾਇਆ ਗਿਆ ਹੈ।

**ਮਾਨਯੋਗ ਸਪੀਕਰ** : ਬਹੁਤ ਸਵਾਲ ਹੋ ਗਏ ਹਨ। ਅਗਲਾ ਸਵਾਲ।

---

## ਸਿਵਲ ਹਸਪਤਾਲ, ਮਹਿਰਾਜ ਵਿਚ ਸਹੂਲਤਾਂ

*1998. **ਸਰਦਾਰ ਗੁਰਪ੍ਰੀਤ ਸਿੰਘ ਕਾਂਗੜ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਮਹਿਰਾਜ ਪਿੰਡ ਵਿਚ ਸਥਾਪਿਤ 30 ਬੈੱਡ ਦੇ ਹਸਪਤਾਲ ਵਿਚ ਬਣਦੀਆਂ ਸਾਰੀਆਂ ਸੇਵਾਵਾਂ ਮੁਹੱਈਆ ਕੀਤੀਆਂ ਜਾ ਰਹੀਆਂ ਹਨ; ਜੇਕਰ ਨਹੀਂ ਤਾਂ ਇਸ ਦੇ ਕੀ ਕਾਰਨ ਹਨ?

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਨਹੀਂ, ਸ਼੍ਰੀਮਾਨ ਜੀ। ਸਿਵਲ ਹਸਪਤਾਲ ਮਹਿਰਾਜ ਵਿਖੇ 4 ਡਾਕਟਰਾਂ ਦੀ ਘਾਟ ਹੈ। ਹੁਣੇ ਜਿਹੇ ਤਿੰਨ ਡਾਕਟਰ ਇਸ ਹਸਪਤਾਲ ਵਿਖੇ ਪੋਸਟ ਕਰ ਦਿੱਤੇ ਗਏ ਹਨ। ਇਸ ਤੋਂ ਇਲਾਵਾ 5 ਪੈਰਾ-ਮੈਡੀਕਸ ਦੀ ਘਾਟ ਹੈ। ਖਾਲੀ ਪਈਆਂ ਡਾਕਟਰਾਂ ਅਤੇ ਪੈਰਾ-ਮੈਡੀਕਸ ਦੀਆਂ ਅਸਾਮੀਆਂ ਸਤੰਬਰ, 2011 ਤੱਕ ਭਰ ਦਿੱਤੀਆਂ ਜਾਣਗੀਆਂ।

**ਸਰਦਾਰ ਗੁਰਪ੍ਰੀਤ ਸਿੰਘ ਕਾਂਗੜ** : ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਤਾਂ ਮੈਂ ਮੰਤਰੀ ਜੀ ਦਾ ਧੰਨਵਾਦੀ ਹਾਂ ਕਿ ਇਨ੍ਹਾਂ ਨੇ ਕਿਹਾ ਹੈ ਕਿ ਜਿਹੜੀਆਂ ਵੀ ਖਾਲੀ ਪੋਸਟਾਂ ਹਨ, ਉਹ ਸਤੰਬਰ ਤੱਕ ਭਰ ਦਿੱਤੀਆਂ ਜਾਣਗੀਆਂ। ਸਪੀਕਰ ਸਾਹਿਬ, ਇਸ ਹਸਪਤਾਲ ਨੂੰ ਦਸੰਬਰ, 2005 ਤੋਂ ਸੀ.ਐਸ.ਸੀ. ਦਾ ਦਰਜਾ ਮਿਲਿਆ ਸੀ। ਮਹਿਰਾਜ ਪਿੰਡ ਪੰਜਾਬ ਦਾ ਸਭ ਤੋਂ ਵੱਡਾ ਪਿੰਡ ਹੈ। ਇਕ ਤਾਂ ਤੁਹਾਡੇ ਰਾਹੀਂ ਮੈਂ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਜਿੰਨੀਆਂ ਵੀ ਪੋਸਟਾਂ ਹਨ ਉਹ ਸੈਂਕਸ਼ਨ ਕੀਤੀਆਂ ਜਾਣ, ਪੱਕੀਆਂ ਕੀਤੀਆਂ ਜਾਣ ਕਿਉਂਕਿ ਉਨ੍ਹਾਂ ਨੂੰ ਤਨਖਾਹ ਬਾਹਰੋਂ ਮਿਲਦੀ ਹੈ। ਇਸ ਕਰਕੇ ਇਹ ਸਾਡੀ ਬੇਨਤੀ ਹੈ। ਦੂਜਾ, ਸਪੀਕਰ ਸਾਹਿਬ, ਇੱਕ ਰੇਡੀਓਗਰਾਫਰ ਦੀ ਪੋਸਟ ਅਤੇ ਲੈਬ ਟੈਕਨੀਸ਼ੀਅਨ ਦੀ

[ ਸਰਦਾਰ ਗੁਰਪ੍ਰੀਤ ਸਿੰਘ ਕਾਂਗੜ ]

ਪੋਸਟ ਵੀ ਖਾਲੀ ਪਈ ਹੈ। ਥੀਏਟਰ ਅਸਿਸਟੈਂਟ ਦੀ ਪੋਸਟ ਵੀ ਖਾਲੀ ਹੈ। ਮੈਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿਉਂਕਿ ਉਥੇ ਐਕਸਰੇ ਮਸ਼ੀਨ ਹੈ ਪਰ ਉਥੇ ਰੇਡੀਓਗਰਾਫਰ ਨਹੀਂ ਹੈ, ਇਸ ਲਈ ਇਹ ਪੋਸਟਾਂ ਜਲਦੀ ਤੋਂ ਜਲਦੀ ਕਦੋਂ ਤੱਕ ਭਰ ਦਿਤੀਆਂ ਜਾਣਗੀਆਂ ਕਿਉਂਕਿ ਜਦੋਂ ਵੀ ਕਿਸੇ ਬਿਮਾਰੀ ਦਾ ਇਲਾਜ ਕਰਾਉਣਾ ਹੁੰਦਾ ਹੈ ਤਾਂ ਪਹਿਲਾਂ ਟੈਸਟ ਕੀਤੇ ਜਾਂਦੇ ਹਨ ਅਤੇ ਉਸਦੇ ਬਾਅਦ ਫਿਰ ਡਾਇਗਨੋਜ ਕੀਤਾ ਜਾਂਦਾ ਹੈ।

**ਮੰਤਰੀ** : ਮਾਨਯੋਗ ਸਪੀਕਰ, ਮੈਂਬਰ ਸਾਹਿਬ ਦਾ ਕਹਿਣਾ ਬਿਲਕੁਲ ਠੀਕ ਹੈ ਕਿ ਉਥੇ ਰੇਡੀਓਗਰਾਫਰ ਨਹੀਂ ਹੈ। ਪਹਿਲਾਂ ਰੇਡੀਓਗਰਾਫਰ ਰਾਮਪੁਰਾ ਫੂਲ ਤੋਂ 2 ਦਿਨ ਲਈ ਜਾਂਦਾ ਸੀ ਅਤੇ ਉਥੇ ਤਕਰੀਬਨ 635 ਐਕਸਰੇ ਪਿਛਲੇ ਸਾਲ ਹੋਏ ਸੀ। ਉਥੇ ਰੇਡੀਓਗਰਾਫਰ ਹੋਣਾ ਚਾਹੀਦਾ ਹੈ। ਪਹਿਲਾ ਜੋ ਰੇਡੀਓਗਰਾਫਰ ਰਾਮਪੁਰਾ ਫੂਲ ਵਿਖੇ ਸੀ, ਉਹ ਰਿਟਾਇਰ ਹੋ ਗਿਆ ਹੈ। ਹੁਣ ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦੀ ਹਾਂ ਕਿ ਜਿਹੜੀ ਹਫਤੇ ਵਿਚ 2-3 ਦਿਨ ਲਈ ਭੇਜਣ ਵਾਲੀ ਗੱਲ ਹੈ, ਉਸ ਦੇ ਕਿਸੇ ਨਾਲ ਲਗਦੇ ਹਸਪਤਾਲ ਤੋਂ ਤਾਂ ਅੱਜ ਹੀ ਆਰਡਰ ਹੋ ਜਾਣਗੇ ਅਤੇ ਅਸੀਂ ਲੈਬ ਟੈਕਨੀਸ਼ੀਅਨ ਵੀ 2 ਦਿਨ ਲਈ ਭੇਜ ਦਿਆਂਗੇ, ਭਾਵੇਂ ਉਹ ਕਿਸੇ ਵੀ ਹਸਪਤਾਲ ਤੋਂ ਭੇਜੀਏ। ਲੇਕਿਨ ਸਾਨੂੰ ਮੁੱਖ ਮੰਤਰੀ ਜੀ ਵਲੋਂ 481 ਪੈਰਾ-ਮੈਡੀਕਲ ਸਟਾਫ ਦੀਆਂ ਅਸਾਮੀਆਂ ਭਰਨ ਦੀ ਆਗਿਆ ਮਿਲ ਗਈ ਹੈ। ਅਸੀਂ ਤਾਂ ਬਹੁਤ ਦੇਰ ਤੋਂ ਕੋਸ਼ਿਸ਼ ਕਰ ਰਹੇ ਹਾਂ ਅਤੇ ਸਤੰਬਰ ਤੱਕ ਸਾਡਾ ਪੋਸਟਾਂ ਭਰਨ ਦਾ ਪ੍ਰਾਸੈਸ ਪੂਰਾ ਹੋ ਜਾਵੇਗਾ। ਸਾਡੀ ਕੋਸ਼ਿਸ਼ ਹੋਵੇਗੀ ਕਿ ਉਸ ਤੋਂ ਪਹਿਲਾਂ-ਪਹਿਲਾਂ ਰੈਗੂਲਰ ਕਰਮਚਾਰੀ ਉਥੇ ਪੁੱਜ ਜਾਣ।

**ਸਰਦਾਰ ਗੁਰਪ੍ਰੀਤ ਸਿੰਘ ਕਾਂਗੜ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਉਥੇ ਸਾਡੀਆਂ ਪੋਸਟਾਂ ਸੈਂਕਸ਼ਨ ਕੀਤੀਆਂ ਜਾਣ ਜੀ, ਉਨ੍ਹਾਂ ਨੂੰ ਤਨਖਾਹ ਬਾਹਰੋਂ ਮਿਲਦੀ ਹੈ ਅਤੇ ਕੰਮ ਉਹ ਉਥੇ ਕਰਦੇ ਹਨ।

**ਮੰਤਰੀ** : ਸਪੀਕਰ ਸਾਹਿਬ, ਪੋਸਟਾਂ ਉਥੇ ਸੈਂਕਸ਼ਨ ਹਨ, ਕਰਮਚਾਰੀ ਨਹੀਂ ਸੀ, ਇਸ ਕਰਕੇ ਅਸੀਂ ਬਾਹਰੋਂ ਡੈਪੂਟੇਸ਼ਨ ਉਤੇ ਭੇਜਦੇ ਸੀ। ਜੋ ਅਸੀਂ ਲਿਖਿਆ-ਸੈਂਕਸ਼ਨਡ ਪੋਸਟ-1, ਤੁਹਾਡੇ ਕੋਲ ਜਵਾਬ ਆਇਆ ਹੋਵੇਗਾ, ਵੈਕੈਂਟ-1, ਜੋ ਅਸੀਂ ਬਾਹਰੋਂ ਭੇਜਦੇ ਹਾਂ। ਇਹ ਸਾਰੀਆਂ ਹੀ ਰੈਗੁਲਰ ਪੋਸਟਾਂ ਹਨ ਅਤੇ ਜੋ ਕਮੀ ਹੈ ਉਹ ਵੀ ਪੂਰੀ ਹੋ ਜਾਵੇ ਗੀ। ਉਥੇ ਰੈਗੁਲਰ ਸਟਾਫ ਹੋਣਾ ਚਾਹੀਦਾ ਹੈ।

**ਸਰਦਾਰ ਗੁਰਪ੍ਰੀਤ ਸਿੰਘ ਕਾਂਗੜ** : ਸਪੀਕਰ ਸਾਹਿਬ, ਉਥੇ ਸੈਂਕਸ਼ਨਡ ਪੋਸਟਾਂ ਹੋਣੀਆਂ ਚਾਹੀਦੀਆਂ ਹਨ ਜੀ ਕਿਉਂਕਿ ਉਨ੍ਹਾਂ ਨੂੰ ਤਨਖਾਹ ਬਾਹਰੋਂ ਮਿਲਦੀ ਹੈ ਜੀ।

**ਮਾਨਯੋਗ ਸਪੀਕਰ** : ਬੀਬੀ ਜੀ, ਗੱਲ ਇਹ ਹੈ ਕਿ ਉਥੇ ਡਾਕਟਰ ਬਾਹਰੋਂ ਚਲੇ ਗਏ ਜਾਂ ਨਾ ਚਲੇ ਗਏ, ਆ ਗਏ ਜਾਂ ਨਾ ਆ ਗਏ, ਇਹ ਵੱਖਰਾ ਵਿਸ਼ਾ ਹੈ। ਕੀ ਉਥੇ 5 ਪੋਸਟਾਂ ਸੈਕਸ਼ਨਡ ਹਨ?

**ਮੰਤਰੀ** : ਸਪੀਕਰ ਸਾਹਿਬ, ਸੀ.ਐਸ.ਸੀ. ਦੇ ਨਾਰਮਜ਼ ਦੇ ਮੁਤਾਬਿਕ ਜੋ ਪੋਸਟਾਂ ਹੋਣੀਆਂ ਚਾਹੀਦੀਆਂ ਹਨ, ਉਹ ਸੈਂਕਸ਼ਨਡ ਪੋਸਟਾਂ ਹਨ।

**ਸਰਦਾਰ ਗੁਰਪ੍ਰੀਤ ਸਿੰਘ ਕਾਂਗੜ** : ਸਪੀਕਰ ਸਾਹਿਬ, ਉਥੇ ਪੋਸਟਾਂ ਸੈਂਕਸ਼ਨਡ ਨਹੀਂ ਹਨ ਜੀ।

**ਮਾਨਯੋਗ ਸਪੀਕਰ** : ਉਨ੍ਹਾਂ ਨੇ ਦੱਸਿਆ ਹੈ ਕਿ ਸੈਂਕਸ਼ਨਡ ਪੋਸਟਾਂ ਹਨ।

**ਮੰਤਰੀ** : ਜੇ ਤੁਹਾਡੇ ਕੋਲ ਨਹੀਂ ਹੈ ਤਾਂ ਤੁਸੀਂ ਮੇਰੇ ਤੋਂ ਲਿਸਟ ਲੈ ਲਓ।

**ਚੌਧਰੀ ਮੋਹਨ ਲਾਲ** : ਸਪੀਕਰ ਸਾਹਿਬ ਸਵਾਲ ਨੰ: 2197 ਡਾਕਟਰ ਦਲਬੀਰ ਸਿੰਘ ਵੇਰਕਾ ਜੀ ਦਾ ਰਹਿ ਗਿਆ ਹੈ ਜੀ, ਉਸ ਦਾ ਜਵਾਬ ਵੀ ਦਿਵਾ ਦਿਉ ਜੀ।

**ਮਾਨਯੋਗ ਸਪੀਕਰ** : ਅਗਲਾ ਸਵਾਲ।

---

## ਬਾਰਸ਼ਾਂ ਨਾਲ ਨੁਕਸਾਨੇ ਗਏ ਬੁਨਿਆਦੀ ਢਾਂਚੇ ਦੀ ਮੁਰੰਮਤ

***2042. ਸਰਦਾਰ ਵਿਰਸਾ ਸਿੰਘ ਵਲਟੋਹਾ** : ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਨਵੇਂ ਬਣੇ ਵਿਧਾਨ ਸਭਾ ਹਲਕੇ ਖੇਮਕਰਨ ਅੰਦਰ ਸੰਨ 2010 ਵਿਚ ਹੋਈਆਂ ਭਾਰੀ ਬਾਰਸ਼ਾਂ ਦੌਰਾਨ ਸਰਕਾਰੀ ਇਨਫਰਾਸਟਰਕਚਰ ਦੇ ਹੋਏ ਨੁਕਸਾਨ ਦੀ ਮੁਰੰਮਤ ਵਾਸਤੇ ਲੋੜੀਂਦੀ ਰਾਸ਼ੀ ਜਾਰੀ ਕਰ ਦਿੱਤੀ ਗਈ ਹੈ; ਜੇਕਰ ਨਹੀਂ ਹੈ ਤਾਂ ਇਸ ਦੇ ਕੀ ਕਾਰਨ ਹਨ, ਇਹ ਕਦੋਂ ਤੱਕ ਜਾਰੀ ਕਰ ਦਿੱਤੀ ਜਾਵੇਗੀ?

**ਸਰਦਾਰ ਅਜੀਤ ਸਿੰਘ ਕੋਹਾੜ** : ਨਹੀਂ ਜੀ। ਖੇਮਕਰਨ ਮਾਰਕੀਟ ਕਮੇਟੀ ਦੀਆਂ 70 ਕਿਲੋਮੀਟਰ ਲੰਬਾਈ ਦੀਆਂ ਨੁਕਸਾਨੀਆਂ ਸੜਕਾਂ ਦੀ ਮੁਰੰਮਤ ਸਬੰਧੀ 270.80 ਲੱਖ ਰੁਪਏ ਦੀ ਰਾਸ਼ੀ ਦੀ ਮੰਗ ਸਬੰਧੀ ਤਜਵੀਜ਼ ਭਾਰਤ ਸਰਕਾਰ ਦੀਆਂ ਕੁਦਰਤੀ ਆਫਤਾਂ ਰਾਹਤ ਫੰਡ ਦੀਆਂ ਪ੍ਰਚੱਲਤ ਹਦਾਇਤਾਂ ਅਧੀਨ ਕਵਰ ਨਾ ਹੋਣ ਕਾਰਨ ਇਹ ਰਕਮ ਜਾਰੀ ਨਹੀਂ ਕੀਤੀ ਗਈ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਪਿਛਲੇ ਸਾਲ ਬਾਰਸ਼ਾਂ ਜ਼ਿਆਦਾ ਹੋਣ ਕਾਰਨ ਕਈ ਥਾਈਂ ਇਨਫਰਾਸਟਰਕਚਰ ਦਾ ਕਾਫੀ ਨੁਕਸਾਨ ਹੋਇਆ ਹੈ। ਸਪੀਕਰ ਸਾਹਿਬ, ਭਾਰਤ ਸਰਕਾਰ ਦੀਆਂ ਜੋ ਕਲੈਮਿਟੀ ਰਿਲੀਫ ਫੰਡਜ਼ ਵਾਸਤੇ ਗਾਈਡਲਾਈਨਜ਼ ਹਨ, ਉਸ ਵਿਚ ਰਹਿੰਦੇ ਹੋਏ ਡਿਪਟੀ ਕਮਿਸ਼ਨਰ, ਤਰਨਤਾਰਨ ਨੇ ਇੱਕ ਕੇਸ ਤਿਆਰ ਕਰਕੇ ਭੇਜਿਆ ਸੀ। ਜਿੱਥੋਂ ਤੱਕ ਮੈਨੂੰ ਪਤਾ ਹੈ, ਉਸ ਵਿਚ ਕਿਸੇ ਵੀ ਤਰ੍ਹਾਂ ਦਾ ਕੋਈ ਆਬਜੈਕਸ਼ਨ ਨਹੀਂ ਲੱਗਾ। ਕੋਈ ਆਬਜੈਕਸ਼ਨ ਨਹੀਂ ਲੱਗਾ ਔਰ ਸਮੇਂ ਤੇ ਹੀ ਰੈਵੀਨਿਊ ਡਿਪਾਰਟਮੈਂਟ ਨੇ ਇਹ ਰਿਪੋਰਟ ਕਰ ਦਿੱਤੀ ਸੀ ਕਿ ਇੱਥੇ ਭਾਰੀ

[ਸਰਦਾਰ ਵਿਰਸਾ ਸਿੰਘ ਵਲਟੋਹਾ ]

ਬਾਰਸ਼ ਹੋਈ ਹੈ। ਫਿਰ ਉਸ ਤੋਂ ਬਾਅਦ ਮਹਿਕਮੇ ਨੇ ਉਨ੍ਹਾਂ ਨੂੰ ਇਹ ਵੀ ਕਹਿ ਦਿੱਤਾ ਕਿ ਭਾਰੀ ਨੁਕਸਾਨ ਹੋਇਆ ਹੈ ਤੇ ਮਹਿਕਮੇ ਦੇ ਅਧਿਕਾਰੀਆਂ ਨੇ ਉਥੇ ਜਾ ਕੇ ਤਸਦੀਕ ਵੀ ਕਰ ਲਿਆ ਕਿ ਭਾਰੀ ਬਾਰਸ਼ਾਂ ਕਾਰਨ ਨੁਕਸਾਨ ਹੋਇਆ ਹੈ। ਫਿਰ ਜਿਹੜਾ ਕਲੈਮਿਟੀ ਰਿਲੀਫ ਫੰਡ ਹੈ, ਉਸ ਦੇ ਤਹਿਤ, ਉਨ੍ਹਾਂ ਦੀ ਮੁੜ ਤੋਂ ਉਸਾਰੀ ਹੋਣੀ ਹੈ। ਉਹ ਨਾ ਮਿਲਣ ਕਰਕੇ ਫਸਲਾਂ ਦਾ ਨੁਕਸਾਨ ਵੀ ਪੂਰਾ ਨਹੀਂ ਹੋ ਸਕਿਆ। ਮੈਂ ਇਹ ਜਾਣਨਾ ਚਾਹੁੰਦਾ ਹਾਂ ਕਿ ਜਦੋਂ ਕਲੈਮਿਟੀ ਰਿਲੀਫ ਫੰਡਜ਼ ਦੇ ਤਹਿਤ ਕੇਸ ਤਿਆਰ ਹੈ ਤੇ ਫਿਰ ਹੁਣ ਇਹ ਕਹਿ ਦੇਣਾ ਕਿ ਭਾਰਤ ਸਰਕਾਰ ਦੀਆਂ ਕਲੈਮਿਟੀ ਰਿਲੀਫ ਫੰਡਜ਼ ਦੀਆਂ ਹਦਾਇਤਾਂ ਮੁਤਾਬਕ ਇਹ ਕੇਸ ਕਵਰ ਨਹੀਂ ਹੁੰਦਾ, ਇਹ ਠੀਕ ਨਹੀਂ ਹੈ ਜਦ ਕਿ ਇਹ ਸਾਰਾ ਕੁਝ ਕਵਰ ਹੈ। ਜੇ ਕਵਰ ਹੈ ਤਾਂ ਕੀ ਇਹ ਮੁਆਵਜ਼ਾ ਜਾਰੀ ਕਰਨਗੇ?

**ਮੰਤਰੀ** : ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਮਿਤੀ 22, 23, 24 ਨੂੰ ਹੋਈਆਂ ਬਾਰਸ਼ਾਂ ਕਾਰਨ ਘਰਾਂ ਦਾ, ਫਸਲਾਂ ਦਾ, ਪਬਲਿਕ ਪ੍ਰਾਪਰਟੀ ਦਾ ਨੁਕਸਾਨ ਹੋਣ ਸਬੰਧੀ ਡਿਪਟੀ ਕਮਿਸ਼ਨਰ, ਤਰਨਤਾਰਨ ਵੱਲੋਂ ਮਿਤੀ 12.8.2010 ਨੂੰ ਇੱਕ ਤਜਵੀਜ਼ ਪ੍ਰਾਪਤ ਹੋਈ ਸੀ ਜਿਸ ਵਿਚ 967.98 ਲੱਖ ਰੁਪਏ ਦੀ ਮੰਗ ਕੀਤੀ ਗਈ ਸੀ। ਫੰਡਜ਼ ਪ੍ਰਾਪਤ ਕਰਨ ਲਈ ਉਕਤ ਅਨੁਸਾਰ ਕੇਸ ਵਿੱਤ ਵਿਭਾਗ ਨੂੰ ਭੇਜਿਆ ਗਿਆ ਸੀ। ਜਾਨੀ ਨੁਕਸਾਨ, ਫਸਲਾਂ ਦੇ ਨੁਕਸਾਨ, ਪਸ਼ੂਆਂ ਦੇ ਨੁਕਸਾਨ ਲਈ 1.1 ਕਰੋੜ ਰੁਪਏ ਦੀ ਰਕਮ ਮਨਜ਼ੂਰ ਕੀਤੀ ਗਈ ਸੀ। ਇਨਫਰਾਸਟਰਕਚਰ ਸਬੰਧੀ ਇਹ ਪ੍ਰੇਖਣ ਕੀਤਾ ਗਿਆ ਕਿ ਕੁਦਰਤੀ ਆਫਤਾਂ ਰਾਹਤ ਫੰਡਜ਼ ਦੇ ਨਾਰਮਜ਼ ਅਧੀਨ ਆਈਟਮ ਨੰ: 18 ਦੀ ਕਿਹੜੀ ਕਲਾਜ਼ ਵਿਚ ਇਹ ਕੰਮ ਕਵਰ ਹੁੰਦਾ ਹੈ। ਕੇਸ ਸਪੱਸ਼ਟੀਕਰਨ ਲਈ ਦੁਬਾਰਾ ਵਿੱਤ ਵਿਭਾਗ ਨੂੰ ਭੇਜਿਆ ਗਿਆ ਸੀ। ਉਨ੍ਹਾਂ ਨੇ ਫਿਰ ਆਬਜੈਕਸ਼ਨ ਲਗਾ ਕੇ ਕੇਸ ਵਾਪਸ ਕਰ ਦਿੱਤਾ ਕਿ ਮਹਿਕਮੇ ਵੱਲੋਂ ਮੁਕੰਮਲ ਐਸਟੀਮੇਟ ਭੇਜੇ ਜਾਣ। ਤੀਜੀ ਵਾਰ ਫਿਰ ਕੇਸ ਵਿੱਤ ਵਿਭਾਗ ਨੂੰ ਮੰਗੇ ਹੋਏ ਦਸਤਾਵੇਜ਼ਾਂ ਅਨੁਸਾਰ ਮੁਕੰਮਲ ਕਰਕੇ ਭੇਜਿਆ ਗਿਆ ਸੀ। ਇਸ ਉਤੇ ਵਿੱਤ ਵਿਭਾਗ ਵੱਲੋਂ ਇਹ ਪ੍ਰੇਖਣ ਕੀਤਾ ਗਿਆ ਕਿ ਵਿੱਤ ਵਿਭਾਗ ਪ੍ਰਬੰਧਕੀ ਵਿਭਾਗ ਦੀ ਤਜਵੀਜ਼ ਮੰਨਣ ਤੋਂ ਅਸਮਰਥਤਾ ਪ੍ਰਗਟ ਕਰਦਾ ਹੈ ਕਿਉਂ ਜੋ ਇਹ ਭਾਰਤ ਸਰਕਾਰ ਵੱਲੋਂ ਜਾਰੀ ਗਾਈਡਲਾਈਨਜ਼ ਦੀ ਆਈਟਮ ਨੰ: 18 ਅਧੀਨ ਕਵਰ ਨਹੀਂ ਸੀ ਹੁੰਦੀ। ਇਸ ਲਈ ਜ਼ਿਲ੍ਹਾ ਤਰਨਤਾਰਨ ਨੂੰ 866.93 ਲੱਖ ਰੁਪਏ ਦੇ ਫੰਡਜ਼ ਮਨਜ਼ੂਰ ਨਹੀਂ ਕੀਤੇ ਗਏ। ਫਿਰ ਵੀ ਮਾਮਲੇ ਦੀ ਗੰਭੀਰਤਾ ਨੂੰ ਦੇਖਦਿਆਂ, ਨੁਕਸਾਨ ਨੂੰ ਦੇਖਦਿਆਂ ਡਿਪਟੀ ਕਮਿਸ਼ਨਰ, ਤਰਨਤਾਰਨ ਨੂੰ ਇਸ ਬਾਰੇ ਪੀ.ਡਬਲਿਊ.ਡੀ. ਰਾਹੀਂ ਲਿਖ ਦਿੱਤਾ ਗਿਆ ਸੀ ਕਿ ਕੁਦਰਤੀ ਆਫਤਾਂ ਰਾਹਤ ਫੰਡਜ਼ ਦੀ ਆਈਟਮ ਨੰ: 18 ਰਾਹੀਂ ਫੰਡਜ਼ ਰਿਲੀਜ਼ ਕੀਤੇ ਜਾਣ। ਇਹ ਅਸੀਂ ਫਿਰ ਵੀ ਲਿਖਿਆ ਹੈ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਮੰਤਰੀ ਸਾਹਿਬ ਨੇ

ਬੜੇ ਵਿਸਥਾਰ ਨਾਲ ਜਵਾਬ ਦਿੱਤਾ ਹੈ ਕਿ ਵਿੱਤ ਵਿਭਾਗ ਵੱਲੋਂ ਵਾਰ-ਵਾਰ ਆਬਜੈਕਸ਼ਨ ਲੱਗਦਾ ਰਿਹਾ ਹੈ। ਵਿੱਤ ਵਿਭਾਗ ਵੱਲੋਂ ਆਬਜੈਕਸ਼ਨ ਲੱਗਣਾ ਵੱਖਰੀ ਗੱਲ ਹੈ, ਕਲੈਮਿਟੀ ਰਿਲੀਫ ਫੰਡਜ਼ ਦੇ ਦਾਇਰੇ ਵਿਚ ਕੇਸ ਆਉਣਾ ਵੱਖਰੀ ਗੱਲ ਹੈ।

**ਮਾਨਯੋਗ ਸਪੀਕਰ :** ਉਨ੍ਹਾਂ ਨੇ ਡਿਟੇਲ ਵਿਚ ਦੱਸ ਦਿੱਤਾ ਹੈ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਜਿਵੇਂ ਕੇਸ ਥੱਲਿਉਂ ਬਣ ਕੇ ਆਇਆ ਹੈ ਤੇ ਸ਼ਰਤਾਂ ਪੂਰੀਆਂ ਕਰਦਾ ਹੈ, ਤਾਂ ਇਹ ਦੁਬਾਰਾ ਚੈੱਕ ਕਰ ਲੈਣ।

**ਮਾਨਯੋਗ ਸਪੀਕਰ :** ਮੰਤਰੀ ਜੀ, ਤੁਸੀਂ ਕੇਸ ਦੁਬਾਰਾ ਵੇਖ ਲੈਣਾ। ਅਗਲਾ ਸਵਾਲ।

---

## ਸੜਕਾਂ ਦੀ ਸੰਭਾਲ/ਅਪਗ੍ਰੇਡੇਸ਼ਨ ਉਤੇ ਖਰਚ

*1986. **ਰਾਣਾ ਗੁਰਮੀਤ ਸਿੰਘ ਸੋਢੀ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਸਾਲ 2008-09 ਅਤੇ 2009-10 ਦੇ ਸਮੇਂ ਦੌਰਾਨ ਸਾਲ-ਵਾਰ ਰਾਜ ਵਿਚ ਜ਼ਿਲ੍ਹਾ-ਵਾਰ ਸੜਕਾਂ ਦੀ ਸਾਂਭ-ਸੰਭਾਲ ਅਤੇ ਅਪਗ੍ਰੇਡੇਸ਼ਨ ਉੱਪਰ ਸਰਕਾਰ ਦੁਆਰਾ ਕੁੱਲ ਕਿੰਨੀ ਰਾਸ਼ੀ ਖਰਚ ਕੀਤੀ ਗਈ;

(ਅ) ਮੌਜੂਦਾ ਸਰਕਾਰ ਦੁਆਰਾ ਫਿਰੋਜ਼ਪੁਰ ਜ਼ਿਲ੍ਹੇ ਵਿਚ ਪ੍ਰਧਾਨ ਮੰਤਰੀ ਗਰਾਮ ਯੋਜਨਾ ਵਿਚ ਸੜਕਾਂ ਦੀ ਕਿੰਨੀ ਲੰਬਾਈ ਸ਼ਾਮਿਲ ਕੀਤੀ ਗਈ ਹੈ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** (ੳ) ਸਾਲ 2008-09 ਅਤੇ 2009-10 ਦੇ ਸਮੇਂ ਦੌਰਾਨ ਸਾਲ-ਵਾਰ ਰਾਜ ਵਿਚ ਜ਼ਿਲ੍ਹਾ-ਵਾਰ ਸੜਕਾਂ ਦੀ ਸਾਂਭ-ਸੰਭਾਲ ਅਤੇ ਅਪਗ੍ਰੇਡੇਸ਼ਨ ਉੱਪਰ ਸਰਕਾਰ ਦੁਆਰਾ ਹੇਠ ਅਨੁਸਾਰ ਰਾਸ਼ੀ ਖਰਚ ਕੀਤੀ ਗਈ ਹੈ:-

(ਰਾਸ਼ੀ ਲੱਖਾਂ ਵਿਚ)

| ਜ਼ਿਲ੍ਹਾ | ਸਾਲ 2008-09 | ਸਾਲ 2009-10 |
|---|---|---|
| ਅੰਮ੍ਰਿਤਸਰ | 5231.64 | 10489.95 |
| ਗੁਰਦਾਸਪੁਰ | 4996.05 | 9258.35 |
| ਤਰਨਤਾਰਨ | 8737.76 | 9876.97 |
| ਬਠਿੰਡਾ | 6714.04 | 8427.71 |

[ ਲੋਕ ਨਿਰਮਾਣ (ਭ ਤੇ ਮ) ਮੰਤਰੀ ]

| | | |
|---|---|---|
| ਫਰੀਦਕੋਟ | 1335.72 | 3691.00 |
| ਫਿਰੋਜ਼ਪੁਰ | 7969.39 | 9501.93 |
| ਹੁਸ਼ਿਆਰਪੁਰ | 10463.02 | 10229.34 |
| ਕਪੂਰਥਲਾ | 3012.00 | 4551.94 |
| ਲੁਧਿਆਣਾ | 15356.85 | 10379.19 |
| ਸੰਗਰੂਰ | 12391.68 | 18722.89 |
| ਮੋਗਾ | 3725.28 | 5181.42 |
| ਮਾਨਸਾ | 1754.16 | 5549.54 |
| ਐਸ.ਏ.ਐਸ. ਨਗਰ | 4465.39 | 8332.52 |
| ਪਟਿਆਲਾ | 5736.24 | 8837.10 |
| ਜਲੰਧਰ | 4626.82 | 7387.93 |
| ਬਰਨਾਲਾ | 4558.24 | 7875.72 |
| ਫਤਿਹਗੜ੍ਹ ਸਾਹਿਬ | 3922.71 | 4981.88 |
| ਮੁਕਤਸਰ | 3404.24 | 8412.41 |
| ਰੂਪਨਗਰ | 6456.08 | 7183.99 |
| ਸ਼ਹੀਦ ਭਗਤ ਸਿੰਘ ਨਗਰ | 2868.55 | 4065.78 |
| ਕੁੱਲ | 117726.22 | 162937.56 |

(ਅ) ਮੌਜੂਦਾ ਸਰਕਾਰ ਦੁਆਰਾ ਫਿਰੋਜ਼ਪੁਰ ਜ਼ਿਲ੍ਹੇ ਵਿਚ ਪ੍ਰਧਾਨ ਮੰਤਰੀ ਗ੍ਰਾਮ ਸੜਕ ਯੋਜਨਾ ਵਿਚ ਫੇਜ਼-9 ਅਧੀਨ ਸਾਂਭ-ਸੰਭਾਲ ਅਤੇ ਅਪਗ੍ਰੇਡੇਸ਼ਨ ਲਈ 175.66 ਕਿ.ਮੀ. ਸੜਕਾਂ ਤਜਵੀਜ਼ਤ ਹਨ। ਫੇਜ਼ 5 ਅਤੇ 6 ਅਧੀਨ 249.95 ਕਿ.ਮੀ. ਸੜਕਾਂ ਦੀ ਅਪਗ੍ਰੇਡੇਸ਼ਨ ਪ੍ਰਧਾਨ ਮੰਤਰੀ ਗ੍ਰਾਮ ਸੜਕ ਯੋਜਨਾ ਅਧੀਨ ਪਹਿਲਾਂ ਫਿਰੋਜ਼ਪੁਰ ਜ਼ਿਲ੍ਹੇ ਵਿਚ ਕੀਤੀ ਜਾ ਚੁੱਕੀ ਹੈ।

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, ਮੰਤਰੀ ਸਾਹਿਬ ਨੇ ਸਾਰੇ ਪੰਜਾਬ ਦੀਆਂ ਫਿਗਰਜ਼ ਦਿੱਤੀਆਂ ਹਨ। ਮੈਂ ਇਨ੍ਹਾਂ ਕੋਲੋਂ ਇੱਕ ਹੀ ਫਿੱਗਰ ਲੈ ਲੈਂਦਾ ਹਾਂ ਕਿਉਂਕਿ ਤੁਹਾਡੇ ਕੋਲ ਵੀ ਜ਼ਿਆਦਾ ਸਮਾਂ ਨਹੀਂ ਹੋਣਾ। ਇਹ ਮੈਨੂੰ ਦੱਸਣ ਕਿ ਫਿਰੋਜ਼ਪੁਰ ਵਿਚ ਇਨ੍ਹਾਂ ਨੇ ਕਿਹਾ ਹੈ ਕਿ ਅਸੀਂ ਫੇਜ਼ 5 ਔਰ 6 ਦੇ ਦਰਮਿਆਨ 249.95 ਕਿਲੋਮੀਟਰ ਰੋਡਜ਼ ਅਪਗ੍ਰੇਡ ਤੇ ਰਿਪੇਅਰ ਕੀਤੀਆਂ ਹਨ। ਪਹਿਲਾਂ ਤਾਂ ਮੈਨੂੰ ਅਪਗ੍ਰੇਡ ਕਰਨ ਦੀ ਡੈਫੀਨੇਸ਼ਨ ਦੱਸਣ ਔਰ ਦੂਸਰਾ ਇਹ ਦੱਸਣ ਕਿ ਇਹ ਸੜਕਾਂ ਕਿਹੜੀਆਂ ਹਨ ਜਿਹੜੀਆਂ ਇਨ੍ਹਾਂ ਨੇ ਅਪਗ੍ਰੇਡ ਤੇ ਰਿਪੇਅਰ ਕੀਤੀਆਂ ਹਨ?

**ਮੰਤਰੀ** : ਸਪੀਕਰ ਸਾਹਿਬ, ਅਪਗ੍ਰੇਡੇਸ਼ਨ ਦਾ ਮਤਲਬ ਹੈ ਕਿ ਜਿਹੜੀਆਂ ਸੜਕਾਂ ਨੂੰ ਫੇਜ਼ 5 ਅਤੇ 6 ਅਧੀਨ ਅਸੀਂ 10 ਫੁੱਟ ਤੋਂ 18 ਫੁੱਟ ਚੌੜਾ ਕੀਤਾ ਹੈ ਅਤੇ ਉਨ੍ਹਾਂ ਦੀ ਸਟਰੈਂਥਨਿੰਗ ਮਨਿਸਟਰੀ ਆਫ ਰੋਡ ਟਰਾਂਸਪੋਰਟ, ਰੂਰਲ ਡਿਵੈਲਪਮੈਂਟ ਦੀਆਂ ਗਾਈਡਲਾਈਨਜ਼ ਦੇ ਅਨੁਸਾਰ ਕੀਤੀ ਹੈ। ਪ੍ਰਧਾਨ ਮੰਤਰੀ ਗ੍ਰਾਮ ਸੜਕ ਯੋਜਨਾ ਦੇ ਅਧੀਨ ਜਿਹੜੀਆਂ ਸੜਕਾਂ ਆਉਂਦੀਆਂ ਹਨ, ਇਨ੍ਹਾਂ ਨੂੰ ਅਸੀਂ ਉਸ ਦੇ ਮੁਤਾਬਿਕ ਅਪਗ੍ਰੇਡ ਕੀਤਾ ਹੈ।

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਮੈਂ ਸੜਕਾਂ ਦਾ ਵੇਰਵਾ ਪੁੱਛ ਰਿਹਾ ਸੀ। ਇਨ੍ਹਾਂ ਨੇ ਫਿਗਰਜ਼ ਦੇ ਦਿੱਤੀਆਂ ਹਨ। ਮੈਨੂੰ ਇਸ ਦੇ ਵਿਚ ਕੋਈ ਅਸਲੀਅਤ ਨਜ਼ਰ ਨਹੀਂ ਆ ਰਹੀ। 249 ਕਿਲੋਮੀਟਰ ਜਿਹੜੀਆਂ ਸੜਕਾਂ ਦੇ ਅਪਗਰੇਡ ਕਰਨ ਬਾਰੇ ਕਿਹਾ ਹੈ ਉਹ ਹੋਈਆਂ ਨਹੀਂ। ਇਹ 4-6 ਸੜਕਾਂ ਦੇ ਨਾਮ ਤਾਂ ਦੱਸ ਦੇਣ ਕਿ ਇਹ-ਇਹ ਸੜਕਾਂ ਅਪਗਰੇਡ ਹੋਈਆਂ ਹਨ ਤਾਂ ਕਿ ਮੈਂ ਕੈਲਕੂਲੇਟ ਕਰ ਲਵਾਂ। ਇਨ੍ਹਾਂ ਨੇ 249 ਕਿਲੋਮੀਟਰ ਕਿਹਾ ਹੈ ਕਿ ਫੇਜ਼ 5 ਔਰ 6 ਦੇ ਵਿਚ ਆਲਰੇਡੀ ਅਪਗ੍ਰੇਡ ਕਰ ਦਿੱਤੀਆਂ ਹਨ, ਰਿਪੇਅਰ ਵੀ ਕਰ ਚੁੱਕੇ ਹਨ। ਮੈਨੂੰ ਦੱਸਣ ਤਾਂ ਸਹੀ ਕਿ ਇਹ ਕਿਹੜੀਆਂ ਸੜਕਾਂ ਹਨ, ਸਿਰਫ ਫਿੱਗਰ ਦੱਸਣ ਨਾਲ ਤਾਂ ਗੱਲ ਨਹੀਂ ਬਣਦੀ। ਦੂਸਰਾ ਜਿਹੜਾ ਇਹ 75 ਕਿਲੋਮੀਟਰ ਕਹਿ ਰਹੇ ਹਨ ਕਿ ਫੇਜ਼-9 ਦੇ ਅਧੀਨ ਪਰੋਪੋਜ਼ਡ ਹਨ, which are those roads?

**ਮਾਨਯੋਗ ਸਪੀਕਰ** : ਕੋਈ ਹੈ ਤੁਹਾਡੇ ਕੋਲ?

**ਮੰਤਰੀ** : ਸਪੀਕਰ ਸਾਹਿਬ, ਮੈਂ ਜਿਹੜਾ ਫੇਜ਼ 5 ਅਤੇ 6 ਦਾ ਦੱਸਿਆ ਹੈ, ਕਿਉਂਕਿ ਇਨ੍ਹਾਂ ਨੇ ਕਿਹਾ ਹੈ ਕਿ ਮੌਜੂਦਾ ਸਰਕਾਰ, ਇਹ ਜਿਹੜੀਆਂ ਹਨ, ਇਹ ਪਿਛਲੇ ਸਮੇਂ ਦੇ ਵਿਚ ਮਨਜ਼ੂਰ ਹੋਈਆਂ ਸੀ।

**ਰਾਣਾ ਗੁਰਮੀਤ ਸਿੰਘ ਸੋਢੀ (ਬੈਠੇ-ਬੈਠੇ)** : ਪਿਛਲਾ ਤਾਂ ਇਨ੍ਹਾਂ ਦਾ ਸਮਾਂ ਹੀ ਸੀ।

**ਮਾਨਯੋਗ ਸਪੀਕਰ** : ਗੱਲ ਸੁਣੋ ਜੀ, ਜੇਕਰ ਗੱਲ ਕਰਨੀ ਹੈ ਤਾਂ ਉਠ ਕੇ ਕਰੋ।

**ਮੰਤਰੀ** : ਦੂਸਰਾ ਇਨ੍ਹਾਂ ਨੇ ਜਿਹੜਾ ਪੁੱਛਿਆ ਹੈ, ਜਿਹੜੀਆਂ ਸ਼ਾਮਿਲ ਕੀਤੀਆਂ ਗਈਆਂ ਹਨ, ਮੈਂ ਉਨ੍ਹਾਂ ਦਾ ਵੇਰਵਾ ਇਨ੍ਹਾਂ ਨੂੰ ਭੇਜ ਦੇਵਾਂਗਾ। ਉਹ ਮੈਂ ਇਨ੍ਹਾਂ ਨੂੰ ਦੱਸ ਦਿੰਦਾ ਹਾਂ ਕਿ ਉਹ ਤਕਰੀਬਨ 11 ਸੜਕਾਂ ਹਨ ਜਿਨ੍ਹਾਂ ਤੇ 86 ਕਰੋੜ 80 ਲੱਖ ਰੁਪਿਆ ਖਰਚਿਆ ਜਾਣਾ ਹੈ। ਉਨ੍ਹਾਂ 11 ਸੜਕਾਂ ਦਾ ਵੇਰਵਾ ਅਤੇ ਜਿਹੜੀਆਂ ਫੇਜ਼ 5 ਅਤੇ 6 ਵਿਚ ਆਉਣੀਆਂ ਹਨ, ਉਹ ਵੀ ਸਾਰਾ ਵੇਰਵਾ ਅੱਜ ਸ਼ਾਮ ਤੱਕ ਇਨ੍ਹਾਂ ਕੋਲ ਪਹੁੰਚ ਜਾਵੇਗਾ।

**ਮਾਨਯੋਗ ਸਪੀਕਰ** : ਅਗਲਾ ਸਵਾਲ, ਸਰਦਾਰ ਦਰਸ਼ਨ ਸਿੰਘ ਬਰਾੜ।

---

## ਦਾਣਾ ਮੰਡੀ, ਮਾੜੀ-ਮੁਸਤਫਾ ਵਿਖੇ ਨਜਾਇਜ਼ ਕਬਜ਼ੇ

*2107. **ਸਰਦਾਰ ਦਰਸ਼ਨ ਸਿੰਘ ਬਰਾੜ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਮਾਰਕੀਟ ਕਮੇਟੀ, ਬਾਘਾ ਪੁਰਾਣਾ ਅਧੀਨ ਆਉਂਦੀ ਦਾਣਾ ਮੰਡੀ, ਮਾੜੀ-ਮੁਸਤਫਾ ਵਿਖੇ ਕੁਝ ਲੋਕਾਂ ਦੁਆਰਾ ਨਜਾਇਜ਼ ਕਬਜ਼ੇ ਕੀਤੇ ਹੋਏ ਹਨ; ਜੇਕਰ ਅਜਿਹਾ ਹੋਵੇ ਤਾਂ ਕਸੂਰਵਾਰ ਵਿਅਕਤੀਆਂ ਵਿਰੁੱਧ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਗਈ ਹੈ?

**ਸਰਦਾਰ ਸੁੱਚਾ ਸਿੰਘ ਲੰਗਾਹ** : ਜੀ ਹਾਂ, ਮਾਰਕੀਟ ਕਮੇਟੀ, ਬਾਘਾ ਪੁਰਾਣਾ ਅਧੀਨ ਆਉਂਦੀ ਦਾਣਾ ਮੰਡੀ, ਮਾੜੀ-ਮੁਸਤਫਾ ਵਿਖੇ 9 ਆੜ੍ਹਤੀਆਂ ਵੱਲੋਂ ਪਿਛਲੇ 10 ਸਾਲਾਂ ਤੋਂ ਨਜਾਇਜ਼ ਕਬਜ਼ੇ ਕੀਤੇ ਗਏ ਹਨ। ਇਹ ਜਗ੍ਹਾ ਮਾਰਕੀਟ ਕਮੇਟੀ ਵੱਲੋਂ ਗ੍ਰਾਮ ਪੰਚਾਇਤ ਪਾਸੋਂ ਮਿਤੀ 18.8.1983 ਤੋਂ 99 ਸਾਲਾਂ ਲਈ ਲੀਜ਼ ਤੇ ਲਈ ਗਈ ਹੈ। ਸਕੱਤਰ ਮਾਰਕੀਟ ਕਮੇਟੀ ਵੱਲੋਂ ਇਹ ਜਗ੍ਹਾ ਖਾਲੀ ਕਰਨ ਲਈ ਨਜਾਇਜ਼ ਕਾਬਜ਼ਕਾਰਾਂ ਨੂੰ ਨੋਟਿਸ ਜਾਰੀ ਕੀਤੇ ਹੋਏ ਹਨ। ਇਸ ਉਪਰੰਤ ਜੇ ਲੋੜ ਪਈ ਤਾਂ ਸਬੰਧਤ ਕਾਬਜ਼ਕਾਰਾਂ ਵਿਰੁੱਧ ਪੀ.ਪੀ. ਐਕਟ ਅਧੀਨ ਕਾਰਵਾਈ ਅਮਲ ਵਿਚ ਲਿਆਂਦੀ ਜਾਵੇਗੀ।

**ਸਰਦਾਰ ਦਰਸ਼ਨ ਸਿੰਘ ਬਰਾੜ** : ਸਪੀਕਰ ਸਾਹਿਬ, ਤੁਹਾਡਾ ਵੀ ਧੰਨਵਾਦ ਕਿ ਤੁਸੀਂ ਸਵਾਲ ਲਗਾਇਆ ਹੈ ਤੇ ਮੰਤਰੀ ਜੀ ਦਾ ਵੀ ਧੰਨਵਾਦ। ਮੈਂ ਜਵਾਬ ਤੋਂ ਸੰਤੁਸ਼ਟ ਹਾਂ ਜੀ। ...(ਹਾਸਾ)...

**ਮਾਨਯੋਗ ਸਪੀਕਰ** : ਅਗਲਾ ਸਵਾਲ।

---

## ਰਈਆ ਡਰੇਨ ਉੱਤੇ ਪੁਲ ਦੀ ਉਸਾਰੀ

*2193. **ਸਰਦਾਰ ਮਨਜੀਤ ਸਿੰਘ ਮੀਆਂਵਿੰਡ** : ਕੀ ਸਿੰਚਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਅੰਮ੍ਰਿਤਸਰ ਵਿਚ ਪੈਂਦੀ ਡੁਬਗੜ੍ਹ ਕਲੋਨੀ ਕੋਲ ਰਈਆ ਡਰੇਨ ਉੱਤੇ ਪੁਲ ਉਸਾਰਨ ਵਾਸਤੇ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਕਦੋਂ ਤੱਕ?

**ਸਰਦਾਰ ਜਨਮੇਜਾ ਸਿੰਘ ਸੇਖੋਂ** : ਨਹੀਂ ਜੀ। ਉਪਰੋਕਤ ਕਲੋਨੀ ਵਾਸਤੇ ਇਸ ਡਰੇਨ ਤੇ ਪੁਲ ਉਸਾਰਨ ਲਈ ਕੋਈ ਤਜਵੀਜ਼ ਨਹੀਂ ਹੈ ਜੀ।

**ਸਰਦਾਰ ਮਨਜੀਤ ਸਿੰਘ ਮੀਆਂਵਿੰਡ** : ਸਰ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਉਥੇ 300-400 ਘਰਾਂ ਵਿਚ ਗਰੀਬ ਆਦਮੀ ਰਹਿੰਦੇ ਹਨ। ਕੋਈ ਖਾਸ ਗੱਲ ਨਹੀਂ ਹੈ, ਤਿੰਨ-ਚਾਰ ਲੱਖ ਰੁਪਿਆ ਉਥੇ ਲੱਗਣਾ ਹੈ। ਮੈਂ ਤੁਹਾਡੇ ਰਾਹੀਂ ਬੇਨਤੀ ਕਰਦਾ ਹਾਂ ਕਿ ਕੀ ਇਹ ਦੁਬਾਰਾ ਇਸ ਤੇ ਵਿਚਾਰ ਕਰਨਗੇ?

**ਮੰਤਰੀ** : ਸਪੀਕਰ ਸਾਹਿਬ, ਪੰਜਾਬ ਸਰਕਾਰ ਦੀ ਪਾਲਿਸੀ ਹੈ ਕਿ ਜਿਸ ਪੁਲ ਤੇ 2 ਲੱਖ ਰੁਪਏ ਤੋਂ ਵੱਧ ਪੈਸੇ ਲਗਦੇ ਹੋਣ, ਉਸ ਦੀ ਘੱਟੋ-ਘੱਟ ਦੂਰੀ 1500 ਮੀਟਰ, ਯਾਨੀ 4920 ਫੁੱਟ ਚਾਹੀਦੀ ਹੈ। ਇਥੇ 4200 ਬੁਰਜੀ ਤੇ ਪਹਿਲਾਂ ਇੱਕ ਪੁਲ ਹੈ। ਇਹ ਸਿਰਫ 2200 ਫੁੱਟ ਦਾ ਡਿਸਟੈਂਸ ਹੈ, ਇਸ ਕਰਕੇ ਇਹ ਬਣਾ ਨਹੀਂ ਸਕਦੇ।

**ਸਰਦਾਰ ਮਨਜੀਤ ਸਿੰਘ ਮੀਆਂਵਿੰਡ** : ਸਰ, ਉਥੇ 300-400 ਘਰ ਗਰੀਬ ਹਨ, ਇਸ ਵਿਚ ਕੋਈ ਚੇਂਜ ਕਰਨਗੇ ਕਿਉਂਕਿ ਉਹ ਵਿਚਾਰੇ ਨਰਕ ਵਿਚ ਬੈਠੇ ਹੋਏ ਹਨ।

**ਮਾਨਯੋਗ ਸਪੀਕਰ** : ਉਨ੍ਹਾਂ ਨੇ ਦੱਸ ਦਿੱਤਾ ਹੈ।

**ਸਰਦਾਰ ਮਨਜੀਤ ਸਿੰਘ ਮੀਆਂਵਿੰਡ** : ਸਰ, ਮੈਂ ਬੇਨਤੀ ਕਰਦਾ ਹਾਂ ਕਿ ਇਹ ਸਾਨੂੰ ਮਨਜ਼ੂਰੀ ਦੇ ਦੇਣ, ਅਸੀਂ ਪੈਸੇ ਇਕੱਠੇ ਕਰਕੇ ਪੁਲ ਬਣਾ ਦੇਈਏ ਜੀ।

**ਮਾਨਯੋਗ ਸਪੀਕਰ** : ਤੁਸੀਂ ਇਨ੍ਹਾਂ ਨੂੰ ਮਨਜ਼ੂਰੀ ਦੇ ਦਿਉ ਜੀ, ਇਹ ਕਿਹੜਾ ਔਖਾ ਕੰਮ ਹੈ।

**ਮੰਤਰੀ** : ਸਪੀਕਰ ਸਾਹਿਬ, ਇਹ ਪ੍ਰਾਈਵੇਟ ਤੌਰ ਤੇ ਆਪ ਦੇ ਪੈਸਿਆਂ ਦੇ ਨਾਲ ਤਾਂ ਬਣਾ ਸਕਦੇ ਹਨ।

**ਸਰਦਾਰ ਮਨਜੀਤ ਸਿੰਘ ਮੀਆਂਵਿੰਡ** : ਸਰ, ਮੇਰੀ ਬੇਨਤੀ ਹੈ ਕਿ ਅਸੀਂ ਮਨਜ਼ੂਰੀ ਵਾਸਤੇ ਐਪਲੀਕੇਸ਼ਨ ਦਿੱਤੀ ਹੈ, ਸਾਨੂੰ ਮਨਜ਼ੂਰੀ ਦੇ ਦੇਣ ਅਤੇ ਬਣਾ ਦਿਆਂਗੇ ਜੀ।

**ਮਾਨਯੋਗ ਸਪੀਕਰ** : ਤੁਸੀਂ ਹੁਣ ਦੇ ਦਿਉ, ਉਹ ਕਹਿੰਦੇ ਹਨ ਕਿ ਦੇ ਦਿੰਦੇ ਹਨ।

**ਮੰਤਰੀ** : ਮੈਂ ਤਾਂ ਕਹਿੰਦਾ ਹਾਂ ਕਿ ਮਨਜ਼ੂਰੀ ਦੇ ਦਿਆਂਗੇ।

**ਸਰਦਾਰ ਮਨਜੀਤ ਸਿੰਘ ਮੀਆਂਵਿੰਡ** : ਸਰ, ਇਹ ਦੋ ਲੱਖ ਰੁਪਏ ਸਾਨੂੰ ਦੇ ਦੇਣ, ਬਾਕੀ ਪੈਸੇ ਅਸੀਂ ਪਾ ਕੇ ਬਣਾ ਦਿਆਂਗੇ। (ਹਾਸਾ) ਸਰ, ਕੀ ਇਹ ਦੋ ਲੱਖ ਰੁਪਿਆ ਸਾਨੂੰ ਦੇ ਦੇਣਗੇ ਜੀ?

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ।)

**ਮਾਨਯੋਗ ਸਪੀਕਰ** : ਅਗਲਾ ਸਵਾਲ, ਸਰਦਾਰ ਗੁਰਤੇਜ ਸਿੰਘ ਘੁੜਿਆਣਾ।

---

## ਸੜਕਾਂ ਦੀ ਮੁਰੰਮਤ

*2201. **ਸਰਦਾਰ ਗੁਰਤੇਜ ਸਿੰਘ ਘੁੜਿਆਣਾ** : ਕੀ ਖੇਤੀਬਾੜੀ ਮੰਤਰੀ

[ ਸਰਦਾਰ ਗੁਰਤੇਜ ਸਿੰਘ ਘੁੜਿਆਣਾ ]

ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਫਿਰੋਜ਼ਪੁਰ ਦੇ ਕਸਬੇ ਬੱਲੂਆਣਾ ਦੇ ਨੇੜੇ-ਨੇੜੇ ਹੀ ਕੁਝ ਜ਼ਰੂਰੀ ਸੜਕਾਂ ਦੀ ਮੁਰੰਮਤ ਦੀ ਪ੍ਰੋਪੋਜ਼ਲ ਡਿਪਟੀ ਕਮਿਸ਼ਨਰ, ਫਿਰੋਜ਼ਪੁਰ ਵੱਲੋਂ ਸਰਕਾਰ ਨੂੰ ਭੇਜੀ ਗਈ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਕੀ ਹਨ?

**ਸਰਦਾਰ ਸੁੱਚਾ ਸਿੰਘ ਲੰਗਾਹ :** ਜੀ ਹਾਂ, ਡਿਪਟੀ ਕਮਿਸ਼ਨਰ, ਫਿਰੋਜ਼ਪੁਰ ਵੱਲੋਂ ਸਰਕਾਰ ਨੂੰ ਭੇਜੀ ਗਈ ਪ੍ਰੋਪੋਜ਼ਲ ਦੇ ਵੇਰਵੇ ਅਨੁਲੱਗ "ੳ" ਤੇ ਪੇਸ਼ ਹਨ।

## ਅਨੁਲੱਗ "ੳ"

**ਵਿਧਾਨ ਸਭਾ ਹਲਕਾ ਬੱਲੂਆਣਾ**

| ਲੜੀ ਨੰ: | ਸੜਕ ਦਾ ਨਾਂ | ਡੀ.ਸੀ. ਮੁਤਾਬਿਕ ਲੰਬਾਈ (ਕਿ:ਮੀ:) | ਲਾਗਤ (ਲੱਖਾਂ ਵਿਚ) |
|---|---|---|---|
| 1. | ਖੰਟਵਾਂ ਮੰਦਰ ਤੋਂ ਮੋਤੀ ਮਹਾਰਾਜ ਮੰਦਰ | 0.99 | 7.90 |
| 2. | ਅਬੋਹਰ ਹਨੂੰਮਾਨ ਗੜ੍ਹ ਰੋਡ ਤੋਂ ਗੁਰਦੁਆਰਾ ਬਹਾਵਲ ਵਾਲਾ ਅਤੇ ਫਿਰਨੀ ਸਮੇਤ ਸਾਈਡ ਡਰੇਨ | 1.34 | 17.15 |
| 3. | ਡੀ.ਐਚ.ਐਸ. ਰੋਡ ਤੋਂ ਝੁਮਿਆਂ ਵਾਲੀ (ਫਿਰਨੀ ਡੰਗਰ ਖੇੜਾ) ਸਮੇਤ ਸਾਈਡ ਡਰੇਨ ਸੱਜੇ ਪਾਸੇ | 1.20 | 20.75 |
| 4. | ਖੂੰਬਣ ਤੋਂ ਗੁਰ: ਸਾਹਿਬ ਅਤੇ ਸਮਸ਼ਾਨ ਭੂਮੀ | 0.90 | 16.18 |
| 5. | ਡੀ.ਐਚ.ਐਸ. ਰੋਡ ਤੋਂ ਪਾਵਰ ਹਾਊਸ ਤੋਂ ਗੋਬਿੰਦਗੜ੍ਹ ਸੈਕ: ਡੀ.ਐਚ.ਐਸ. ਗੋਬਿੰਦਗੜ੍ਹ ਰੋਡ ਤੋਂ ਢਾਣੀ ਕਰਤਾਰ ਸਿੰਘ | 0.70 | 6.10 |
| 6. | ਸੀਤੋ ਗੁੰਨੋ ਤੋਂ ਬਜੀਦਪੁਰ ਭੋਮਾ | 8.64 | 30.75 |
| 7. | ਕੁੰਡਲ ਤੋਂ ਭੰਗਾਲਾ ਫਿਰਨੀ ਭੰਗਾਲਾ ਸਮੇਤ ਡਰੇਨ | 4.47 | 24.90 |
| 8. | ਏ.ਐਸ.ਡੀ. ਰੋਡ (ਸੀਤੋ ਗੁੰਨੋ) ਤੋਂ ਅਬੋਹਰ ਹਨੂੰਮਾਨਗੜ੍ਹ ਰੋਡ | 0.60 | 6.76 |
| 9. | ਅਪਰੋਚ ਰੋਡ ਫੋਕਲ ਪੁਆਇੰਟ ਬਹਾਵਲ ਵਾਲਾ ਦੀ ਉਸਾਰੀ (12 ਫੁੱਟ ਵਾਈਡ) | 0.48 | 6.10 |

| | | | |
|---|---|---|---|
| 10. | ਭਾਗੂ ਤੋਂ ਸਕੂਲ ਅਤੇ ਗੁਰਦੁਆਰਾ ਸਮੇਤ ਸਾਈਡ ਡਰੇਨ | 0.46 | 7.04 |
| 11. | ਏ.ਐਸ.ਡੀ. ਰੋਡ ਤੋਂ ਮਾਹਣੀ ਖੇੜਾ ਮ.ਕ. ਦੀ ਹੱਦ ਤੱਕ (ਫਿਰਨੀ ਸਰਦਾਰ ਪੁਰਾ) | 6.90 | 11.15 |
| 12. | ਰਾਜਨਵਾਲੀ ਤੋਂ ਭਾਗੂ | 9.24 | 9.15 |
| 13. | ਦੋਤਰੀਆਂ ਵਾਲੀ ਤੋਂ ਰਾਜਨ ਵਾਲੀ | 3.09 | 2.15 |
| 14. | ਬਹਾਵਲ ਬੱਸੀ ਤੋਂ ਅਬੋਹਰ (ਹੈਵੀ ਪੈਚ ਵਰਕ, ਬੀ.ਐਮ. ਅਤੇ ਪੀ.ਸੀ.) | 3.87 | 7.20 |
| 15. | ਏ.ਐਸ.ਡੀ. ਰੋਡ ਤੋਂ ਰਾਜਨ ਵਾਲੀ (ਹੈਵੀ ਪੈਚ ਵਰਕ, ਬੀ.ਐਮ. ਅਤੇ ਪੀ.ਸੀ.) | 5.16 | 13.50 |
| 16. | ਡੀ.ਐਚ.ਐਸ. ਰੋਡ ਤੋਂ ਜੋਧਪੁਰਾ (ਹੈਵੀ ਪੈਚ ਵਰਕ, ਬੀ.ਐਮ. ਅਤੇ ਪੀ.ਸੀ.) | 13.43 | 14.50 |
| | ਜੋੜ | 61.47 | 201.28 |

**ਸਰਦਾਰ ਗੁਰਤੇਜ ਸਿੰਘ ਘੁੜਿਆਣਾ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਇਨ੍ਹਾਂ ਸੜਕਾਂ ਦੀ ਰਿਪੇਅਰ ਦਾ ਕੰਮ ਕਦੋਂ ਤੱਕ ਸ਼ੁਰੂ ਹੋ ਜਾਵੇਗਾ?

**ਮੰਤਰੀ** : ਸਰ, ਇਸ ਨੂੰ ਫੌਰੀ ਤੌਰ ਤੇ ਸ਼ੁਰੂ ਕਰ ਦਿਆਂਗੇ, ਸਾਡੇ ਕੋਲ ਪੈਸੇ ਹਨ, ਇਸ ਨੂੰ ਸ਼ੁਰੂ ਕਰ ਦਿੰਦੇ ਹਾਂ, ਇਹ ਛੇਤੀ ਬਣ ਜਾਣੀ ਹੈ। ਇਹ ਦੋ ਤਿੰਨ ਮਹੀਨਿਆਂ ਦੇ ਵਿਚ ਤਿਆਰ ਹੋ ਜਾਵੇਗੀ।

---

## ਡਰੱਗ ਇੰਸਪੈਕਟਰਾਂ ਦੀ ਭਰਤੀ

***2022. ਸ਼੍ਰੀ ਜਗਦੀਸ਼ ਸਾਹਨੀ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲ 2008, 2009 ਅਤੇ ਸਾਲ 2010 ਵਿਚ ਭਰਤੀ ਕੀਤੇ ਡਰੱਗ ਇੰਸਪੈਕਟਰਾਂ ਦੇ ਨਾਂ ਕੀ ਹਨ ਅਤੇ ਇਨ੍ਹਾਂ ਇੰਸਪੈਕਟਰਾਂ ਦੀ ਭਰਤੀ ਲਈ ਕੀ ਕਸੌਟੀ ਅਪਣਾਈ ਗਈ ਸੀ?

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਾਲ 2008 ਵਿਚ ਇੱਕ ਡਰੱਗ ਇੰਸਪੈਕਟਰ ਪੰਜਾਬ ਲੋਕ ਸੇਵਾ ਕਮਿਸ਼ਨ ਰਾਹੀਂ, ਸ਼੍ਰੀ ਅਮਨਦੀਪ ਵਰਮਾ, ਦੀ ਭਰਤੀ ਕੀਤੀ ਗਈ। ਸਾਲ 2009 ਅਤੇ 2010 ਵਿਚ ਡਰੱਗ ਇੰਸਪੈਕਟਰਾਂ ਦੀ ਕੋਈ ਭਰਤੀ ਨਹੀਂ ਕੀਤੀ ਗਈ।

**ਸ਼੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਇਨ੍ਹਾਂ ਨੇ ਅਨਾਊਂਸ ਕੀਤਾ ਕਿ ਅਸੀਂ 35 ਡਰੱਗ ਇੰਸਪੈਕਟਰ ਹੋਰ ਭਰਤੀ ਕਰ ਲਏ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਉਹ ਕਿਹੜੇ ਸਾਲ ਦੇ ਵਿਚ ਭਰਤੀ ਕੀਤੇ ਗਏ ਜਾਂ ਉਨ੍ਹਾਂ ਦੀ ਭਰਤੀ ਪ੍ਰਕਿਰਿਆ ਵਿਚੇ ਹੀ ਫਸੀ ਪਈ ਹੈ। ਉਹ ਭਰਤੀ ਕਿਸ ਦੇ ਥਰੂ ਕੀਤੀ ਜਾ ਰਹੀ ਹੈ? ਇਹ ਭਰਤੀ ਮਹਿਕਮੇ ਵਲੋਂ ਕੀਤੀ ਜਾ ਰਹੀ ਹੈ ਜਾਂ ਪੰਜਾਬ ਪਬਲਿਕ ਸਰਵਿਸ ਕਮਿਸ਼ਨ ਦੇ ਰਾਹੀਂ ਕੀਤੀ ਜਾ ਰਹੀ ਹੈ?

**ਮੰਤਰੀ :** ਸਪੀਕਰ ਸਾਹਿਬ, ਵੈਸੇ ਇਹ ਪ੍ਰਸ਼ਨ ਦਾ ਹਿੱਸਾ ਨਹੀਂ ਹੈ। ਸਰ, 2010-11 ਦੇ ਵਿਚ ਭਰਤੀ ਪ੍ਰਕਿਰਿਆ ਸ਼ੁਰੂ ਹੋਈ ਹੈ, ਹਾਲੇ ਇਹ ਭਰਤੀ ਨਹੀਂ ਹੋਈ ਹੈ। ਕੁਝ ਕੈਂਡੀਡੇਟਸ ਦੀ ਸੁਪਰੀਮ ਕੋਰਟ ਵਿਚ ਅਪੀਲ ਦੇ ਕਾਰਨ ਉਹ ਪ੍ਰਕਿਰਿਆ ਪੂਰੀ ਨਹੀਂ ਹੋਈ ਹੈ। ਉਹ ਜੋ ਭਰਤੀ ਹੋਈ ਸੀ ਉਹ ਪੀ.ਜੀ.ਆਈ. ਦੇ ਡਾ. ਚੋਪੜਾ ਜੀ ਦੀ ਦੇਖ-ਰੇਖ ਦੇ ਵਿਚ ਕਮੇਟੀ ਬਣੀ ਸੀ, ਉਸ ਦੇ ਵਿਚ ਕੀਤਾ ਗਿਆ ਹੈ, ਕਿਉਂਕਿ ਪਿਛੇ ਪਬਲਿਕ ਸਰਵਿਸ ਕਮਿਸ਼ਨ ਨੇ ਜੋ ਡਾਕਟਰਾਂ ਦੀ ਭਰਤੀ ਕੀਤੀ ਸੀ ਉਸ ਦੇ ਬਾਰੇ ਕਈ ਪ੍ਰਸ਼ਨ ਚਿੰਨ੍ਹ ਲੱਗੇ ਸੀ ਅਤੇ ਉਸ ਭਰਤੀ ਦੀ ਹਾਈ ਕੋਰਟ ਦੇ ਵਿਚ ਜਾਂਚ ਚਲ ਰਹੀ ਹੈ। ਇਸ ਲਈ ਕੈਬਨਿਟ ਦੀ ਮਨਜ਼ੂਰੀ ਦੇ ਨਾਲ ਇਹ ਤੈਅ ਕੀਤਾ ਗਿਆ ਸੀ ਕਿ ਹੁਣ ਭਰਤੀ ਪੀ.ਜੀ.ਆਈ. ਦੀ ਇਕ ਵਰਿਸ਼ਟ ਕਮੇਟੀ ਦੇ ਸਹਿਯੋਗ ਨਾਲ ਕੀਤੀ ਜਾਵੇ।

**ਸ਼੍ਰੀ ਜਗਦੀਸ਼ ਸਾਹਨੀ :** ਸਰ, ਇਕ ਪਾਸੇ ਤਾਂ ਕਿਹਾ ਜਾਂਦਾ ਹੈ ਕਿ ਭਰਤੀ ਪਬਲਿਕ ਸਰਵਿਸ ਕਮਿਸ਼ਨ ਦੇ ਰਾਹੀਂ ਹੋਵੇਗੀ, ਦੂਜੇ ਪਾਸੇ ਇਨ੍ਹਾਂ ਨੇ ਕਿਹਾ ਹੈ ਕਿ ਕੇਸ ਹਾਈ ਕੋਰਟ ਵਿਚ ਪੈਂਡਿੰਗ ਹੈ। ਇਹ ਅਸੀਂ ਮੰਨਦੇ ਹਾਂ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਪ੍ਰਕਿਰਿਆ ਦੇ ਵਿਚ ਹੋਰ ਕਿੰਨੀ ਦੇਰ ਲੱਗ ਜਾਵੇਗੀ, ਕੀ ਇਹ ਭਰਤੀ ਇਸ ਟਰਮ ਦੇ ਵਿਚ ਨਹੀਂ ਹੋਵੇਗੀ, ਕੀ ਅਗਲੀ ਟਰਮ ਦੇ ਵਿਚ ਭਰਤੀ ਕਰਾਂਗੇ? ਸਪੀਕਰ ਸਾਹਿਬ, ਅੱਜ ਪੰਜਾਬ ਵਿਚ ਡਰੱਗ ਇੰਸਪੈਕਟਰ ਨਹੀਂ ਹਨ। ਪੁਜ਼ੀਸ਼ਨ ਇਹ ਹੈ ਕਿ ਦਵਾਈਆਂ ਦੇ ਬਾਰੇ ਕੋਈ ਗੱਲਬਾਤ, ਸਿਹਤ ਬਾਰੇ ਜਾਗਰੂਕਤਾ ਦੀ ਕੋਈ ਨਿਸ਼ਾਨੀ ਨਹੀਂ ਹੈ। ਇੱਕ-ਇੱਕ ਇੰਸਪੈਕਟਰ ਦੇ ਪਾਸ ਤਿੰਨ-ਤਿੰਨ, ਚਾਰ-ਚਾਰ ਜ਼ਿਲ੍ਹੇ ਹਨ, ਉਹ ਕਿਹੜੇ ਜ਼ਿਲ੍ਹੇ ਦੇ ਵਿਚ ਅਵੇਲੇਬਲ ਹੁੰਦਾ ਹੈ ਕਿਹੜੇ ਵਿਚ ਨਹੀਂ ਹੁੰਦਾ, ਕੀ ਇਸ ਦੇ ਬਾਰੇ ਸਰਕਾਰ ਕੋਈ ਇਸ ਤਰ੍ਹਾਂ ਦਾ ਇੰਤਜ਼ਾਮ ਕਰੇਗੀ ਜਿਸ ਦੇ ਕਰਕੇ ਲੋਕਾਂ ਨੂੰ ਪ੍ਰੇਸ਼ਾਨੀ ਨਾ ਆਵੇ?

**ਮੰਤਰੀ :** ਸਪੀਕਰ ਸਾਹਿਬ, ਮੇਰਾ ਇਹ ਨਿਵੇਦਨ ਹੈ ਕਿ ਸਦਨ ਵਿਚ ਜੋ ਗੱਲ ਹੈ ਉਹ ਸਹੀ ਕਹੀ ਜਾਵੇ। ਪੰਜਾਬ ਦੇ 20 ਜ਼ਿਲ੍ਹੇ ਹਨ, 19 ਡਰੱਗ ਇੰਸਪੈਕਟਰ ਹਨ। 19 ਡਰੱਗ ਇੰਸਪੈਕਟਰ ਆਪਣਾ ਕੰਮ 19 ਜ਼ਿਲ੍ਹਿਆਂ ਦੇ ਵਿਚ ਕਰ ਰਹੇ ਹਨ। ਬਾਕੀ ਡਿਪਾਰਟਮੈਂਟ ਨੂੰ ਪੂਰੀ ਚਿੰਤਾ ਹੈ। ਹਾਈ ਕੋਰਟ ਦੇ ਫੈਸਲੇ ਦੇ ਇਕ ਦਮ ਬਾਅਦ ਨਿਯੁਕਤੀ ਮਿਲ ਜਾਵੇਗੀ। ਇਸ ਦੀ ਹਾਈ ਕੋਰਟ ਦੇ ਵਿਚ ਅਗਲੀ ਤਰੀਕ 1/4 ਹੈ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 2023**

**ਮਾਨਯੋਗ ਸਪੀਕਰ :** ਇਹ ਸਵਾਲ ਮੁਲਤਵੀ ਕੀਤਾ ਗਿਆ ਹੈ।

**ਸ਼੍ਰੀ ਜਗਦੀਸ਼ ਸਾਹਨੀ :** ਸਰ, ਇਹ ਸਵਾਲ ਮੁਲਤਵੀ ਕਿਉਂ ਹੋਇਆ ਹੈ, ਇਹ ਮੈਨੂੰ ਦੱਸਿਆ ਜਾਵੇ।

**ਮਾਨਯੋਗ ਸਪੀਕਰ :** ਇਹ ਮੈਂ ਤੁਹਾਨੂੰ ਦੱਸ ਦਿਆਂਗਾ।

**ਸ਼੍ਰੀ ਜਗਦੀਸ਼ ਸਾਹਨੀ :** ਸਰ, ਗੱਲ ਇਹ ਹੈ ਕਿ ਜੋ ਮੈਨੂੰ ਇਨ੍ਹਾਂ ਦੇ ਮਹਿਕਮੇ ਦੇ ਥਰੂ ਪਤਾ ਲੱਗਿਆ ਹੈ ਕਿ ਇਹ ਸਮਝਦੇ ਹਨ ਕਿ ਇਸ ਬਾਰੇ ਕੋਰਟ ਵਿਚ ਕੋਈ ਕੇਸ ਹੈ। ਸਪੀਕਰ ਸਾਹਿਬ, ਇਹ ਕੋਈ ਛੋਟੀ ਜਿਹੀ ਗੱਲ ਨਹੀਂ ਹੈ। ਇਹ ਕੇਸ ਇੰਨਾ ਕੁ ਵੱਡਾ ਹੈ ਕਿ ਪੰਜਾਬ ਵਿਚ ਸਾਰੇ ਇਸ ਮਹਿਕਮੇ ਵਿਚ...

**ਮਾਨਯੋਗ ਸਪੀਕਰ :** ਜਿਹੜਾ ਸਵਾਲ ਮੁਲਤਵੀ ਹੋ ਗਿਆ ਉਸ ਤੇ ਕੋਈ ਸਪਲੀਮੈਂਟਰੀ ਨਹੀਂ ਹੋ ਸਕਦੀ।

**ਸ਼੍ਰੀ ਜਗਦੀਸ਼ ਸਾਹਨੀ :** ਫਿਰ ਇਹ ਕਦੋਂ ਲੱਗੇਗਾ ਜੀ?

**ਮਾਨਯੋਗ ਸਪੀਕਰ :** ਕੱਲ੍ਹ ਲਗਾ ਦਿਆਂਗੇ ਜੀ। ਮੈਨੂੰ ਪਤਾ ਲੱਗਾ ਹੈ ਕਿ ਇਹ ਕੇਸ ਸਬ-ਜੁਡਿਸ ਹੈ, ਇਹ ਕੇਸ ਕੋਰਟ ਦੇ ਵਿਚ ਪੈਰਵਾਈ ਅਧੀਨ ਹੈ।

**ਸ਼੍ਰੀ ਜਗਦੀਸ਼ ਸਾਹਨੀ :** ਇਹ ਸਬ-ਜੁਡਿਸ ਕਿਹਾ ਜਾ ਰਿਹਾ ਹੈ ਜਦ ਕਿ ਹੈ ਨਹੀਂ ਹੈ। ਉਹ ਖੁਦ ਕਰੇ ਤਾਂ ਕੇਸ ਕੋਰਟ ਵਿਚ ਲੱਗ ਸਕਦਾ ਹੈ, ਫੇਰ ਇਹ ਸਬ-ਜੁਡਿਸ ਕਿਵੇਂ ਹੋ ਗਿਆ ਹੈ?

**ਮਾਨਯੋਗ ਸਪੀਕਰ :** ਸਬ-ਜੁਡਿਸ ਦਾ ਮਤਲਬ ਕੇਸ ਕੋਰਟ ਵਿਚ ਪੈਂਡਿੰਗ ਹੈ।

**ਸ਼੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਇਹ ਕੇਸ ਕੋਰਟ ਵਿਚ ਨਹੀਂ ਹੈ। ਮੇਰੇ ਕੋਲ ਪੂਰਾ ਰਿਕਾਰਡ ਹੈ। ਜਿਸ ਡਾਇਰੈਕਟਰ ਬਾਰੇ ਮੈਂ ਗੱਲ ਕਰਨੀ ਚਾਹੁੰਦਾ ਹਾਂ, ਜਦ ਉਸ ਬੰਦੇ ਨੂੰ ਡਾਇਰੈਕਟਰ ਬਣਾਉਣ ਲੱਗੇ ਸਨ ਤਦ ਉਹ ਦੇ ਕੋਰਟ ਵਿਚ ਤਿੰਨ ਕੇਸ ਸਨ, ਉਦੋਂ ਤਾਂ ਇਹ ਕੇਸ ਸਬ-ਜੁਡਿਸ ਨਹੀਂ ਸੀ। ਸਪੀਕਰ ਸਾਹਿਬ, ਇਹ ਕੋਈ ਛੋਟੀ ਗੱਲ ਨਹੀਂ ਹੈ, ਇਹ ਬਹੁਤ ਵੱਡੀ ਗੱਲ ਹੈ।

**ਮਾਨਯੋਗ ਸਪੀਕਰ :** ਬੈਠ ਜਾਓ। ਮੈਂ ਇਸ ਨੂੰ ਦੇਖ ਲਵਾਂਗਾ। ਅਗਲਾ ਸਵਾਲ।

---

**For Starred Question No. 2023 and reply thereto, please see P.V.S. Debates dated 26th March, 2011.

## ਸ਼ਹਿਰਾਂ/ਕਸਬਿਆਂ ਵਿਚ ਬੇਘਰੇ ਲੋਕਾਂ ਲਈ ਘਰ

*2013. **ਸਰਦਾਰ ਸੁਖਪਾਲ ਸਿੰਘ ਖਹਿਰਾ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਦਿਹਾਤੀ ਇਲਾਕਿਆਂ ਦੀ ਤਰਜ ਤੇ ਸ਼ਹਿਰਾਂ/ਕਸਬਿਆਂ ਵਿਚ ਬੇਘਰੇ ਲੋਕਾਂ ਨੂੰ ਮੁਫਤ ਰਿਹਾਇਸ਼ੀ ਪਲਾਟ/ਘਰਾਂ ਦੀ ਅਲਾਟਮੈਂਟ ਕਰਨ ਲਈ ਰਾਜ ਸਰਕਾਰ ਦੀ ਕੋਈ ਮੌਜੂਦਾ ਪਾਲਿਸੀ ਹੈ; ਜੇਕਰ ਨਹੀਂ ਤਾਂ ਸਰਕਾਰ ਇਨ੍ਹਾਂ ਇਲਾਕਿਆਂ ਦੇ ਸਾਰੇ ਬਿਨਾਂ ਮਕਾਨ ਗਰੀਬ ਲੋਕਾਂ ਨੂੰ ਬਿਨਾਂ ਜਾਤੀ, ਦੀਨ ਅਤੇ ਧਰਮ ਦੇ ਮੁਫਤ ਰਿਹਾਇਸ਼ੀ ਪਲਾਟ/ਮਕਾਨ ਅਲਾਟ ਕਰਨ ਲਈ ਪਾਲਿਸੀ ਬਣਾਉਣ ਤੇ ਵਿਚਾਰ ਕਰੇਗੀ?

**ਸ਼੍ਰੀ ਮਨੋਰੰਜਨ ਕਾਲੀਆ** : ਜੀ ਨਹੀਂ। ਮਿਉਂਸਿਪਲ ਸ਼ਹਿਰਾਂ/ਨਗਰ ਪੰਚਾਇਤਾਂ ਵਿਚ ਬੇਘਰੇ ਨਿਵਾਸੀਆਂ ਨੂੰ ਮੁਫਤ ਰਿਹਾਇਸ਼ੀ ਪਲਾਟਾਂ/ਘਰਾਂ ਦੀ ਅਲਾਟਮੈਂਟ ਕਰਨ ਲਈ ਪੰਜਾਬ ਸਰਕਾਰ ਦੇ ਸਥਾਨਕ ਸਰਕਾਰ ਵਿਭਾਗ ਵੱਲੋਂ ਅਜੇ ਤੱਕ ਅਜਿਹੀ ਕੋਈ ਤਜਵੀਜ਼/ਨੀਤੀ ਨਹੀਂ ਬਣਾਈ ਗਈ ਹੈ। ਸ਼ਹਿਰੀ ਬੇਘਰੇ ਗਰੀਬਾਂ ਨੂੰ ਮੁਫਤ ਪਲਾਟ/ਮਕਾਨ ਦੇਣ ਤੇ ਸਰਕਾਰ ਵਿਚਾਰ ਕਰ ਸਕਦੀ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਇਹ ਜਿਹੜੀ ਪਿੰਡਾਂ ਵਿਚ ਰੂਰਲ ਡਿਵੈਲਪਮੈਂਟ ਅਤੇ ਪੰਚਾਇਤ ਵਿਭਾਗ ਵੱਲੋਂ ਫੈਸਿਲਿਟੀ ਦਿੱਤੀ ਜਾ ਰਹੀ ਹੈ ਕਿ ਜਿਹੜੇ ਗਰੀਬ ਹਨ, ਪਰਟੀਕੁਲਰਲੀ ਸ਼ਡਿਊਲਡ ਕਾਸਟ ਦਲਿਤਾਂ ਦੀ ਅਬਾਦੀ ਵਧਦੀ ਹੈ, ਉਨ੍ਹਾਂ ਦੇ ਘਰਾਂ ਦੀ ਥਾਂ ਘਟਦੀ ਹੈ ਤਾਂ ਪੰਚਾਇਤਾਂ ਵਲੋਂ ਮਤੇ ਪਾਸ ਕਰਕੇ 5-5 ਮਰਲੇ ਦੇ ਪਲਾਟ ਦਿੱਤੇ ਜਾ ਸਕਦੇ ਹਨ। ਸਪੀਕਰ ਸਾਹਿਬ, ਜਿਹੋ-ਜਿਹੇ ਗਰੀਬ ਪਿੰਡਾਂ ਵਿਚ ਬੈਠੇ ਹਨ, ਉਹੋ-ਜਿਹੇ ਗਰੀਬ ਨਗਰ ਪੰਚਾਇਤਾਂ ਅਤੇ ਸ਼ਹਿਰਾਂ ਵਿਚ ਵੀ ਬੈਠੇ ਹਨ। ਮੈਂ, ਚੀਫ ਮਨਿਸਟਰ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਤੁਹਾਡੇ ਆਪਣੇ ਬੀ.ਪੀ.ਐਲ. ਦੇ ਸਰਵੇ ਮੁਤਾਬਿਕ ਜਿਹੜਾ ਹੁਣੇ ਸਰਕਾਰ ਨੇ ਆਟਾ-ਦਾਲ ਦਾ ਕਰਵਾਇਆ ਸੀ, ਉਸ ਮੁਤਾਬਿਕ 15 ਲੱਖ ਲੋਕ ਤੁਸੀਂ ਆਪ ਆਈਡੈਂਟੀਫਾਈ ਕੀਤੇ ਹਨ ਜਿਹੜੇ ਕਿ ਪੰਜਾਬ ਵਿਚ ਬਿਲੋਅ ਪਾਵਰਟੀ ਲਾਈਨ ਲੋਕ ਹਨ, almost one-third population of Punjab ਤੁਹਾਡੇ ਅਨੁਸਾਰ ਬਿਲੋਅ ਪਾਵਰਟੀ ਲਾਈਨ ਜਿਉਂ ਰਹੀ ਹੈ। ਇਹ ਤਾਂ ਸਰਕਾਰ ਦੀ ਮੇਜਰ ਕੰਟਰਾਡਿਕਸ਼ਨ ਹੈ, ਤੁਸੀਂ ਤਾਂ ਕਹਿੰਦੇ ਹੋ ਕਿ ਇਹ ਸਾਡੇ ਬਜਟ ਦੇ ਸੁਨਿਹਰੇ ਸਾਲ ਹਨ...

**ਮਾਨਯੋਗ ਸਪੀਕਰ** : ਤੁਸੀਂ ਕੰਮ ਦੀ ਗੱਲ ਕਰੋ, ਤੁਸੀਂ ਭਾਸ਼ਣ ਲੈ ਕੇ ਤੁਰ ਪੈਂਦੇ ਹੋ। ਜਿਹੜਾ ਸਵਾਲ ਪੁੱਛਣਾ ਹੈ ਉਹ ਪੁੱਛੋ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇਹ ਮਾਮੂਲੀ ਜਿਹੀ ਪਾਲਿਸੀ ਅਡਾਪਟ ਕਰਨੀ ਹੈ ਕਿ ਜਿਹੜੀ 5-5 ਮਰਲੇ ਦੀ ਫੈਸਿਲਟੀ ਪਿੰਡਾਂ ਵਿਚ ਅਗਰ ਗਰੀਬਾਂ, ਸ਼ਡਿਊਲਡ ਕਾਸਟਾਂ ਨੂੰ ਹੈ, ਕੀ ਇਹ ਫੈਸਿਲਟੀ ਨਗਰ

ਪੰਚਾਇਤਾਂ ਅਤੇ ਸ਼ਹਿਰਾਂ ਵਿਚ ਐਕਸਟੈਂਡ ਕੀਤੀ ਜਾਵੇਗੀ?

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ) :** ਸਪੀਕਰ ਸਾਹਿਬ, ਪੰਜਾਬ ਕੈਬਨਿਟ ਨੇ ਫੈਸਲਾ ਕੀਤਾ ਹੈ ਕਿ ਭਾਵੇਂ ਕੋਈ ਬੇਘਰਾ ਗਰੀਬ ਪਿੰਡ ਵਿਚ ਹੈ ਜਾਂ ਸ਼ਹਿਰ ਵਿਚ ਹੈ, ਉਸ ਨੂੰ ਪਲਾਟ ਦਿੱਤੇ ਜਾ ਸਕਦੇ ਹਨ। (ਥੰਪਿੰਗ) ਇਸ ਦੇ ਨਾਲ ਇਹ ਵੀ ਕੀਤਾ ਹੈ ਕਿ ਇਹ ਨਹੀਂ ਕਿ ਜੇਕਰ ਕੋਈ ਅਜਿਹਾ ਕੇਸ ਆਵੇ ਤਾਂ ਪੰਜਾਬ ਗੌਰਮਿੰਟ ਦੇ ਅਪਰ ਲੈਵਲ ਤੇ ਬਲਕਿ ਹੇਠਲੇ ਲੈਵਲ ਤੇ ਡੀ.ਸੀ. ਸਾਹਿਬ ਕਰ ਸਕਦੇ ਹਨ। ਲੇਕਿਨ ਇਸ ਦੀ ਮਾਲਕ ਲੋਕਲ ਬਾਡੀਜ ਜਾਂ ਪੰਚਾਇਤਾਂ ਹਨ। ਜੇ ਪੰਚਾਇਤਾਂ ਜਾਂ ਲੋਕਲ ਬਾਡੀਜ ਰੈਜੋਲਿਊਸ਼ਨ ਕਰਕੇ ਭੇਜ ਦੇਣਗੀਆਂ ਕਿ ਇੰਨੇ ਪਲਾਟ ਜਾਂ ਇੰਨੀ ਸਾਡੀ ਜ਼ਮੀਨ ਹੈ, ਕਿਉਂਕਿ ਅਸੀਂ ਨਾ ਤਾਂ ਜਬਰਦਸਤੀ ਜ਼ਮੀਨ ਪੰਚਾਇਤ ਤੋਂ ਲੈ ਸਕਦੇ ਹਾਂ ਅਤੇ ਨਾ ਹੀ ਲੋਕਲ ਬਾਡੀਜ ਤੋਂ ਲੈ ਸਕਦੇ ਹਾਂ, ਤਾਂ ਇਹ ਪਲਾਟ ਗਰੀਬ ਬੇਘਰਿਆਂ ਨੂੰ ਦਿੱਤੇ ਜਾ ਸਕਦੇ ਹਨ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਇਹ ਇੱਕ ਤਾਜ਼ੀ ਮਿਸਾਲ ਇੱਕ ਜਿੰਮੇਵਾਰ ਵਜ਼ੀਰ ਦੇ ਸਵਾਲ ਦੇ ਜਵਾਬ ਦੇਣ ਵਿਚ ਆਈ ਹੈ। ਇਹ ਸੀ.ਐਮ. ਸਾਹਿਬ ਤੋਂ ਇਕ-ਦੋ ਸੀਟਾਂ ਪਰ੍ਹੇ ਬੈਠੇ ਹਨ। ਕਾਲੀਆ ਸਾਹਿਬ, ਕੀ ਤੁਸੀਂ ਉਸ ਕੈਬਨਿਟ ਮੀਟਿੰਗ ਵਿਚ ਨਹੀਂ ਸੀ?

**ਮਾਨਯੋਗ ਸਪੀਕਰ :** ਇਸ ਦਾ ਕੀ ਮਤਲਬ ਹੋਇਆ, ਤੁਸੀਂ ਇਵੇਂ ਗੱਲ ਕਰੀ ਜਾਂਦੇ ਹੋ? ਤੁਹਾਨੂੰ ਸੀ.ਐਮ. ਸਾਹਿਬ ਜਵਾਬ ਦੇ ਰਹੇ ਹਨ, ਦੂਜੀ ਗੱਲ ਕਰਨ ਦਾ ਕੀ ਮਤਲਬ ਹੋਇਆ? (ਵਿਘਨ) (ਸ਼ੋਰ) ਬੈਠੋ ਜੀ, ਅਗਲਾ ਸਵਾਲ।

---

## ਪਿੰਡ ਕਪੂਰ ਸਿੰਘ ਵਾਲਾ ਵਿਖੇ ਵਿਕਾਸ ਦੇ ਕੰਮ

***2108. ਸਰਦਾਰ ਦਰਸ਼ਨ ਸਿੰਘ ਬਰਾੜ :** ਕੀ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਪਿੰਡ ਕਪੂਰ ਸਿੰਘ ਵਾਲਾ, ਬਲਾਕ ਬਾਘਾ ਪੁਰਾਣਾ ਵਿਚ ਵਿਕਾਸ ਕਾਰਜ ਅਤੇ ਹੋਰ ਪੰਚਾਇਤੀ ਗਤੀਵਿਧੀਆਂ ਪਿਛਲੇ ਕਾਫੀ ਸਮੇਂ ਤੋਂ ਬੰਦ ਹਨ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕਾਰਣ ਕੀ ਹਨ ਅਤੇ ਇਸ ਸਬੰਧੀ ਸਰਕਾਰ ਦੁਆਰਾ ਕੀ ਸੁਧਾਰਕ ਕਦਮ ਚੁੱਕੇ ਗਏ ਹਨ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ :** ਸ਼੍ਰੀਮਾਨ ਜੀ, ਹਾਂ ਜੀ। ਪਿੰਡ ਕਪੂਰ ਸਿੰਘ ਵਾਲਾ, ਬਲਾਕ ਬਾਘਾ ਪੁਰਾਣਾ ਦੇ ਸਰਪੰਚ ਜਗਸੀਰ ਸਿੰਘ ਦੇ ਮਿਤੀ 24.11.2010 ਨੂੰ ਸਵਰਗਵਾਸ ਹੋ ਜਾਣ ਕਾਰਨ ਪਿੰਡ ਦੇ ਵਿਕਾਸ ਕੰਮ ਅਤੇ ਹੋਰ ਪੰਚਾਇਤੀ ਗਤੀਵਿਧੀਆਂ ਬੰਦ ਸਨ। ਮਿਤੀ 24.1.2011 ਨੂੰ ਅਧਿਕਾਰਤ ਪੰਚ ਦੀ ਚੋਣ ਕਰਵਾ ਦਿੱਤੀ ਗਈ ਹੈ ਅਤੇ ਹੁਣ ਵਿਕਾਸ ਦੇ ਕੰਮ ਲਗਾਤਾਰ ਜਾਰੀ ਹਨ।

**ਸਰਦਾਰ ਦਰਸ਼ਨ ਸਿੰਘ ਬਰਾੜ** : ਸਪੀਕਰ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ। ਮੰਤਰੀ ਜੀ ਦਾ ਵੀ ਬਹੁਤ-ਬਹੁਤ ਧੰਨਵਾਦ। 12 ਲੱਖ ਰੁਪਏ ਨਾਲ ਤੁਹਾਡੀ ਕਿਰਪਾ ਨਾਲ ਉਥੇ ਕੰਮ ਚੱਲ ਰਿਹਾ ਹੈ। 6 ਲੱਖ ਰੁਪਿਆ ਆ ਗਿਆ ਹੈ ਅਤੇ 6 ਲੱਖ ਰੁਪਿਆ ਰਹਿ ਗਿਆ ਹੈ। ਤੁਹਾਡੀ ਮਿਹਰਬਾਨੀ।

**ਮਾਨਯੋਗ ਸਪੀਕਰ** : ਠੀਕ ਹੈ ਜੀ। ਅਗਲਾ ਸਵਾਲ।

---

## ਸਕੂਲ ਲੈਕਚਰਾਰਾਂ ਦੀ ਸੀਨੀਆਰਤਾ ਨਿਰਧਾਰਤ ਕਰਨਾ

***2007. ਸਰਦਾਰ ਸੁਖਪਾਲ ਸਿੰਘ ਖਹਿਰਾ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਸਕੂਲ ਲੈਕਚਰਾਰਾਂ ਦੀ ਸੀਨੀਆਰਤਾ ਨਿਸ਼ਚਿਤ ਕਰਨ ਲਈ ਵਿਭਾਗ ਦੁਆਰਾ ਚੁੱਕੇ ਕਦਮ ਕੀ ਹਨ;

(ਅ) ਕੀ ਇਸ ਮੰਤਵ ਲਈ ਸਰਕਾਰ ਦੁਆਰਾ ਕੋਈ ਕਮੇਟੀ ਗਠਿਤ ਕੀਤੀ ਗਈ ਸੀ; ਜੇਕਰ ਅਜਿਹਾ ਹੋਵੇ ਤਾਂ ਕਮੇਟੀ ਦੀਆਂ ਸਿਫਾਰਸ਼ਾਂ ਕੀ ਹਨ ਅਤੇ ਕੀ ਇਨ੍ਹਾਂ ਨੂੰ ਲਾਗੂ ਕੀਤਾ ਗਿਆ ਹੈ?

**ਸਰਦਾਰ ਸੇਵਾ ਸਿੰਘ ਸੇਖਵਾਂ** : (ੳ) ਸਰਕਾਰ ਨੇ ਸਕੂਲ ਲੈਕਚਰਾਰਾਂ ਦੀ ਸੀਨੀਆਰਤਾ ਵਿਚ ਸੋਧ ਕਰਨ ਲਈ ਸਿਫਾਰਸ਼ ਦੇਣ ਲਈ ਡਾਇਰੈਕਟਰ ਜਨਰਲ ਸਕੂਲ ਸਿੱਖਿਆ ਦੀ ਪ੍ਰਧਾਨਗੀ ਹੇਠ ਕਮੇਟੀ ਬਣਾਈ ਸੀ।

(ਅ) ਹਾਂ ਜੀ। ਕਮੇਟੀ ਦੀਆਂ ਸਿਫਾਰਸ਼ਾਂ ਪ੍ਰਾਪਤ ਹੋ ਗਈਆਂ ਹਨ, ਜੋ ਕਿ ਸਰਕਾਰ ਨੇ ਪ੍ਰਵਾਨ ਕਰ ਲਈਆਂ ਹਨ ਅਤੇ ਅੰਤਿਮ ਸੀਨੀਆਰਤਾ ਲਿਸਟ ਮਿਤੀ 7.3.2011 ਨੂੰ ਜਾਰੀ ਕਰ ਦਿੱਤੀ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਦੋ ਗੱਲਾਂ ਦੀ ਕਲੈਰੀਫਿਕੇਸ਼ਨ ਲੈਣੀ ਚਾਹੁੰਦਾ ਹਾਂ। ਇੱਕ ਤਾਂ ਇਹ ਹੈ ਕਿ ਕੱਲ੍ਹ ਇਨ੍ਹਾਂ ਨੇ ਹਾਊਸ ਵਿਚ ਬੋਲਦੇ ਹੋਏ ਕਿਹਾ ਸੀ ਕਿ ਅਸੀਂ ਡੀ.ਪੀ.ਸੀ. ਬਣਾ ਰਹੇ ਹਾਂ। ਉਹ ਡੀ.ਪੀ.ਸੀ. ਸ਼ਾਰਟਲੀ ਫੈਸਲਾ ਕਰੇਗੀ ਅਤੇ ਉਸ ਮੁਤਾਬਿਕ ਪੰਜਾਬ ਵਿਚ ਪ੍ਰਿੰਸੀਪਲ ਪਰਮੋਟ ਹੋਣਗੇ। ਕੀ ਇਹ ਜਿਹੜੀ ਕਮੇਟੀ ਨੇ 2011 ਵਿਚ ਰਿਪੋਰਟ ਰਿਕੁਮੈਂਡ ਕਰਕੇ ਜਿਹੜੀ ਸੀਨੀਆਰਟੀ ਫਿਕਸ ਕੀਤੀ ਹੈ, ਕਿਤੇ ਇਹ ਤਾਂ ਨਹੀਂ ਹੋਵੇਗਾ ਕਿ ਤੁਸੀਂ ਡੀ.ਪੀ.ਸੀ. ਰਾਹੀਂ ਜਿਹੜੇ ਪ੍ਰਿੰਸੀਪਲ ਪ੍ਰਮੋਟ ਕਰੋਗੇ ਅਤੇ ਜਿਹੜੇ ਪ੍ਰਿੰਸੀਪਲ ਪਹਿਲਾਂ ਪ੍ਰਮੋਟ ਹੋਏ ਹਨ, ਕੀ ਉਨ੍ਹਾਂ ਨੂੰ ਡੀਮੋਟ ਕਰਕੇ ਥੱਲੇ ਕਰ ਦੇਵੋਗੇ? ਕੀ ਕੋਈ ਇਸ ਤਰ੍ਹਾਂ ਦੀ ਕੰਟਰਾਡਿਕਸ਼ਨ ਤਾਂ ਨਹੀਂ ਹੈ because that is another Committee and now

you are going ahead with the main D.P.C. to promote Principals. ਇਹ ਨੰਬਰ ਇੱਕ ਗੱਲ ਹੈ ਜੀ। ਨੰਬਰ ਦੋ ਗੱਲ ਹੈ ਕਿ ਕੁਝ ਪ੍ਰਿੰਸੀਪਲ ਰਿਟਾਇਰ ਹੋ ਗਏ ਸਨ, ਇਨ੍ਹਾਂ ਵਿਚੋਂ 10 ਮੇਰੇ ਜ਼ਿਲ੍ਹੇ ਵਿਚੋਂ ਹਨ ਅਤੇ ਇਸ ਤਰ੍ਹਾਂ ਦੇ ਚੰਦ ਕੁ ਪ੍ਰਿੰਸੀਪਲ ਹੋਰ ਹੋਣਗੇ, ਇਨ੍ਹਾਂ ਦੀ ਗਿਣਤੀ ਜ਼ਿਆਦਾ ਨਹੀਂ ਹੈ। ਇਹ ਵਿਚਾਰੇ ਹਾਈ ਕੋਰਟ ਗਏ ਹੋਏ ਹਨ। ਇਨ੍ਹਾਂ ਨੂੰ ਪਹਿਲਾਂ ਤਿੰਨ ਇੰਕਰੀਮੈਂਟਸ ਲਗਾ ਦਿੱਤੀਆਂ ਅਤੇ ਜਦੋਂ ਇਹ ਰਿਟਾਇਰ ਹੋ ਗਏ ਤਾਂ ਇਨ੍ਹਾਂ ਦੀਆਂ ਤਿੰਨ ਇੰਕਰੀਮੈਂਟਸ some how, due to some policy ਜਾਂ ਤੁਸੀਂ ਕੋਈ ਫੈਸਲਾ ਲਿਆ ਹੋਵੇਗਾ, ਉਹ ਤਿੰਨ ਦਿੱਤੀਆਂ ਹੋਈਆਂ ਇੰਕਰੀਮੈਂਟ ਉਨ੍ਹਾਂ ਦੀਆਂ ਪੈਨਸ਼ਨਾਂ ਵਿਚੋਂ ਕੱਟ ਲਈਆਂ ਹਨ। ਹੁਣ ਉਹ ਵਿਚਾਰੇ ਹਾਈ ਕੋਰਟ ਵਿਚ ਤੁਰੇ ਫਿਰਦੇ ਹਨ। ਕੀ ਤੁਸੀਂ ਵਿਸ਼ਵਾਸ ਦਿਵਾਉਗੇ ਕਿ ਉਨ੍ਹਾਂ ਦਾ ਕੇਸ ਕੰਪੈਸ਼ਨੇਟ ਤੌਰ 'ਤੇ ਕੰਸਿਡਰ ਕਰ ਲਿਆ ਜਾਵੇਗਾ। ਉਹ ਕਾਹਦੇ ਲਈ 50,000/- -50,000/- ਰੁਪਿਆ ਖਰਚ ਕੇ ਆਪਣੇ ਹਕੂਕ ਲੈਣ। ਉਨ੍ਹਾਂ ਨੇ ਸਰਕਾਰ ਦੀ ਸੇਵਾ ਕੀਤੀ ਹੈ, ਉਨ੍ਹਾਂ ਦੀਆਂ ਇਹ ਤਿੰਨ ਇੰਕਰੀਮੈਂਟਾਂ ਬਹਾਲ ਕੀਤੀਆਂ ਜਾਣ ਜੀ ਅਤੇ ਨਾਲ ਹੀ ਉਸ ਡੀ.ਪੀ.ਸੀ. ਦੀ ਗੱਲ ਵੀ ਦੱਸ ਦਿਉ ਜੀ।

**ਮੰਤਰੀ** : ਸਪੀਕਰ ਸਾਹਿਬ, ਜਿਹੜੀ ਡੀ.ਪੀ.ਸੀ. ਬਾਰੇ ਮਾਨਯੋਗ ਮੈਂਬਰ ਸਾਹਿਬ ਗੱਲ ਕਰ ਰਹੇ ਹਨ, ਉਹ ਅੱਜ ਹੀ ਰੱਖੀ ਹੋਈ ਸੀ ਲੇਕਿਨ ਕੁਝ ਰਿਕਾਰਡ ਉਪਲਬਧ ਨਾ ਹੋਣ ਕਰਕੇ ਹੁਣ ਉਹ ਦੁਬਾਰਾ 4 ਤਰੀਕ ਨੂੰ ਰੱਖੀ ਹੈ ਜੀ। ਮੇਰੀ ਇਹ ਕੋਸ਼ਿਸ਼ ਹੋਵੇਗੀ ਕਿ ਜਿਹੜੇ ਪ੍ਰਿੰਸੀਪਲ ਪਹਿਲਾਂ ਪ੍ਰਮੋਟ ਹੋ ਚੁੱਕੇ ਹਨ, ਉਨ੍ਹਾਂ ਨੂੰ ਡੀਮੋਟ ਨਾ ਕੀਤਾ ਜਾਵੇ। ਜਿਨ੍ਹਾਂ ਦਾ ਪ੍ਰਮੋਸ਼ਨ ਦਾ ਹੱਕ ਬਣਦਾ ਹੈ, ਉਨ੍ਹਾਂ ਨੂੰ ਵੀ ਪ੍ਰਮੋਸ਼ਨ ਦਿੱਤੀ ਜਾਵੇ। ਦੂਸਰੀ ਜਿਹੜੀ ਇਨ੍ਹਾਂ ਨੇ ਤਿੰਨ ਇੰਕਰੀਮੈਂਟਾਂ ਬਾਰੇ ਗੱਲ ਕੀਤੀ ਹੈ, ਉਹ ਮਾਮਲਾ ਅਜੇ ਕੋਰਟ ਵਿਚ ਹੈ, ਮੈਂ ਉਸ ਮਾਮਲੇ ਨੂੰ ਪੂਰੀ ਸਿੰਪਥੀ ਨਾਲ ਨਿਪਟਾਉਣ ਦੀ ਕੋਸ਼ਿਸ਼ ਕਰਾਂਗਾ ਜੀ।

---

## ਤਬਾਹ ਹੋਈ ਫਸਲ ਦਾ ਮੁਆਵਜ਼ਾ

*2194. **ਸਰਦਾਰ ਮਨਜੀਤ ਸਿੰਘ ਮੀਆਂਵਿੰਡ** : ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਅੰਮ੍ਰਿਤਸਰ ਦੇ ਬਲਾਕ ਰਈਆ ਵਿਚ ਪੈਂਦੇ ਪਿੰਡ ਸੇਰੋਂ ਬਾਘਾ ਦੇ ਕਿਸਾਨ ਮਹਿੰਦਰ ਸਿੰਘ, ਕਸ਼ਮੀਰ ਸਿੰਘ, ਗੁਰਮੇਜ ਸਿੰਘ, ਗੁਰਦੀਪ ਸਿੰਘ ਤੇ ਭਜਨ ਸਿੰਘ ਦੀ ਅਪ੍ਰੈਲ, 2010 ਵਿਚ ਅੱਗ ਨਾਲ ਤਬਾਹ ਹੋਈ 70-੪0 ਏਕੜ ਕਣਕ ਦੀ ਫਸਲ ਲਈ ਦਿੱਤੇ ਗਏ ਮੁਆਵਜ਼ੇ ਦੇ ਵੇਰਵੇ ਕੀ ਹਨ?

**ਸਰਦਾਰ ਅਜੀਤ ਸਿੰਘ ਕੋਹਾੜ** : ਡਿਪਟੀ ਕਮਿਸ਼ਨਰ, ਅੰਮ੍ਰਿਤਸਰ ਤੋਂ ਪ੍ਰਾਪਤ ਰਿਪੋਰਟ ਅਨੁਸਾਰ ਜ਼ਿਲ੍ਹਾ ਅੰਮ੍ਰਿਤਸਰ ਦੇ ਬਲਾਕ ਰਈਆ ਦੇ ਪਿੰਡ ਸੇਰੋਂ ਬਾਘਾ

[ ਮਾਲ ਮੰਤਰੀ ]

ਦੇ ਸਰਵ ਸ਼੍ਰੀ ਕਸ਼ਮੀਰ ਸਿੰਘ, ਗੁਰਮੇਜ ਸਿੰਘ, ਗੁਰਦੀਪ ਸਿੰਘ ਅਤੇ ਭਜਨ ਸਿੰਘ ਦੀ ਅਪ੍ਰੈਲ, 2010 ਵਿਚ ਅੱਗ ਲੱਗਣ ਨਾਲ ਲਗਭਗ 4 ਏਕੜ ਰਕਬੇ ਵਿਚ ਫਸਲ ਦਾ ਨੁਕਸਾਨ ਹੋਇਆ ਸੀ। ਪਰੰਤੂ ਇਸ ਰਿਪੋਰਟ ਅਨੁਸਾਰ ਸ਼੍ਰੀ ਮਹਿੰਦਰ ਸਿੰਘ ਦਾ ਕੋਈ ਨੁਕਸਾਨ ਨਹੀਂ ਹੋਇਆ। ਇਸ ਸਬੰਧੀ ਰਾਹਤ ਦੀ ਰਕਮ ਡਿਪਟੀ ਕਮਿਸ਼ਨਰ ਵਲੋਂ 20,000/- ਰੁਪਏ ਆਂਕੀ ਗਈ ਹੈ। ਇਸ ਦੀ ਪ੍ਰਵਾਨਗੀ ਸਰਕਾਰ ਦੇ ਵਿਚਾਰ ਅਧੀਨ ਹੈ।

**ਸਰਦਾਰ ਮਨਜੀਤ ਸਿੰਘ ਮੀਆਂਵਿੰਡ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਜਦੋਂ ਉਥੇ ਅੱਗ ਲੱਗੀ ਤਾਂ ਜਿਹੜੀ ਉਥੇ 70-੮0 ਏਕੜ ਕਣਕ ਦੀ ਫਸਲ ਸੀ, ਉਹ ਸੜ ਗਈ ਸੀ। ਇਹ ਤਾਂ ਰਿਪੋਰਟ ਹੀ ਗਲਤ ਹੈ ਜੀ। ਕੀ ਇਹ ਦੁਬਾਰਾ ਇਸ ਦੀ ਰਿਪੋਰਟ ਮੰਗਵਾਉਣਗੇ? ਇਹ ਤਾਂ ਸਿਰਫ ਚਾਰ ਏਕੜ ਦਾ ਹੀ ਦੱਸਿਆ ਹੈ ਕਿ ਚਾਰ ਏਕੜ ਫਸਲ ਸੜੀ ਹੈ।

**ਮੰਤਰੀ** : ਸਪੀਕਰ ਸਾਹਿਬ, ਮੈਂ ਆਪ ਜੀ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਬਲਾਕ ਰਈਆ ਦੇ ਪਿੰਡ ਸੇਰੋਂ ਬਾਘਾ ਵਿਚ ਕੁੱਲ ਮਿਲਾ ਕੇ 65 ਏਕੜ 4 ਕਨਾਲ ਅਤੇ 16 ਮਰਲੇ ਰਕਬੇ ਵਿਚ ਅਪ੍ਰੈਲ, 2010 ਦੌਰਾਨ ਫਸਲ ਦਾ ਨੁਕਸਾਨ ਅੱਗ ਲੱਗਣ ਕਾਰਨ ਹੋਇਆ ਸੀ ਅਤੇ ਇਸ ਵਿਚ ਉਨ੍ਹਾਂ ਵਿਅਕਤੀਆਂ ਦਾ ਰਕਬਾ ਵੀ ਸ਼ਾਮਲ ਹੈ ਜਿਨ੍ਹਾਂ ਦਾ ਨਾਂ ਇਸ ਸਵਾਲ ਵਿਚ ਹੈ। ਸਿਰਫ ਇਕ ਮਹਿੰਦਰ ਸਿੰਘ ਦੀ ਫਸਲ ਦਾ ਅੱਗ ਨਾਲ ਕੋਈ ਨੁਕਸਾਨ ਨਹੀਂ ਹੋਇਆ। ਡਿਪਟੀ ਕਮਿਸ਼ਨਰ, ਅੰਮ੍ਰਿਤਸਰ ਵੱਲੋਂ ਸੂਚਿਤ ਕੀਤਾ ਗਿਆ ਕਿ ਪ੍ਰਭਾਵਿਤ ਵਿਅਕਤੀਆਂ ਨੂੰ ਰਾਹਤ ਦੇਣ ਲਈ 5000/- ਰੁਪਏ ਪ੍ਰਤੀ ਏਕੜ ਦੇ ਹਿਸਾਬ ਨਾਲ 3.2੮ ਲੱਖ ਰੁਪਿਆ ਆਂਕੀ ਕਰ ਲਿਆ ਹੈ। ਡਿਪਟੀ ਕਮਿਸ਼ਨਰ ਨੂੰ ਲੋੜੀਂਦੀ ਕਾਰਵਾਈ ਮਿਤੀ 22.3.2011 ਨੂੰ ਪ੍ਰਾਪਤ ਹੋਈ ਹੈ। ਵਿਭਾਗ ਵੱਲੋਂ ਰਕਮ ਰਲੀਜ਼ ਕਰਨ ਲਈ ਉਕਤ ਵਿੱਤ ਵਿਭਾਗ ਨੂੰ ਭੇਜ ਦਿੱਤਾ ਹੈ। ਜਿਵੇਂ ਵਿੱਤ ਵਿਭਾਗ ਵੱਲੋਂ ਰਕਮ ਰਲੀਜ਼ ਕੀਤੀ ਜਾਵੇਗੀ, ਇਹ ਰਕਮ ਤੁਰੰਤ ਪ੍ਰਭਾਵਿਤ ਵਿਅਕਤੀਆਂ ਨੂੰ ਦਿੱਤੀ ਜਾਵੇਗੀ।

**ਸਰਦਾਰ ਮਨਜੀਤ ਸਿੰਘ ਮੀਆਂਵਿੰਡ** : ਸਰ, ਬੇਨਤੀ ਹੈ ਕਿ ਇਸ ਦੇ ਨਾਲ ਹੀ ਕਪੂਰਥਲਾ ਜ਼ਿਲ੍ਹੇ ਵਿਚ ਰਕਬਾ ਪੈਂਦਾ ਹੈ, ਜਿਹੜਾ ਉਧਰ ਨੁਕਸਾਨ ਹੋਇਆ ਸੀ, ਉਨ੍ਹਾਂ ਕਿਸਾਨਾਂ ਨੂੰ ਸਾਰੇ ਪੈਸੇ ਮਿਲ ਗਏ ਹਨ। ਇਧਰਲੇ ਅੰਮ੍ਰਿਤਸਰ ਜ਼ਿਲ੍ਹੇ ਵਿਚ ਜੋ ਰਕਬਾ ਪੈਂਦਾ ਹੈ, ਇਸ ਬਾਰੇ ਦੇਰੀ ਕਿਉਂ ਹੈ ਜੀ?

**ਮੰਤਰੀ** : ਇਕ ਬੰਦੇ ਮਹਿੰਦਰ ਸਿੰਘ ਨੂੰ ਛੱਡ ਕੇ ਬਾਕੀਆਂ ਨੂੰ ਰਕਮ ਦੇ ਦਿੱਤੀ ਹੈ ਜੀ।

**ਸਰਦਾਰ ਮਨਜੀਤ ਸਿੰਘ ਮੀਆਂਵਿੰਡ** : ਸਰ, ਇਸ ਦਾ ਕੋਈ ਟਾਈਮ

ਬਾਊਂਡ ਕਰ ਦਿਓ?

**ਮੰਤਰੀ** : ਇਸ ਦੀ ਰਕਮ ਤਿਆਰ ਹੈ ਜੀ।

---

## ਰਾਮਪੁਰਾ-ਸਲਾਬਤਪੁਰਾ ਸੜਕ ਦੀ ਮੁਰੰਮਤ

*2001. **ਸਰਦਾਰ ਗੁਰਪ੍ਰੀਤ ਸਿੰਘ ਕਾਂਗੜ** : ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਸੱਚ ਹੈ ਕਿ ਰਾਮਪੁਰਾ ਤੋਂ ਸਲਾਬਤਪੁਰਾ ਸੜਕ ਬਹੁਤ ਹੀ ਮਾੜੀ ਦਸ਼ਾ ਵਿਚ ਪਹੁੰਚ ਚੁੱਕੀ ਹੈ; ਜੇਕਰ ਅਜਿਹਾ ਹੋਵੇ ਤਾਂ ਕ੍ਰਿਪਾ ਕਰਕੇ ਦੱਸਿਆ ਜਾਵੇ ਕਿ ਇਸ ਨੂੰ ਕਦੋਂ ਤੱਕ ਦੁਬਾਰਾ ਬਣਾਇਆ ਜਾ ਰਿਹਾ ਹੈ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਇਸ ਸੜਕ ਦੀ ਆਰ.ਡੀ. 0.00 ਤੋਂ 9.80 ਤੱਕ ਹਾਲਤ ਠੀਕ ਹੈ। ਆਰ.ਡੀ. 9.80 ਤੋਂ 26.20 ਤੱਕ ਸੜਕ ਮੁਰੰਮਤ ਲਈ ਡਿਊ ਹੈ, ਜੋ ਅਗਲੇ ਸਾਲ ਦੇ ਸਾਲਾਨਾ ਵਰਕ ਪ੍ਰੋਗਰਾਮ ਵਿਚ ਸ਼ਾਮਿਲ ਕਰਵਾਉਣ ਉਪਰੰਤ ਕਰਵਾ ਦਿੱਤੀ ਜਾਵੇਗੀ।

**ਸਰਦਾਰ ਗੁਰਪ੍ਰੀਤ ਸਿੰਘ ਕਾਂਗੜ** : ਮਾਨਯੋਗ ਸਪੀਕਰ ਸਾਹਿਬ, ਜਿਹੜੀ ਰਾਮਪੁਰਾ ਤੋਂ ਸਲਾਬਤਪੁਰਾ ਸੜਕ ਹੈ, ਉਸ ਬਾਰੇ ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਇਸ ਦੀ ਹਾਲਤ ਠੀਕ ਹੈ ਪਰ ਇਸ ਦੀ ਹਾਲਤ ਇੰਨੀ ਖਸਤਾ ਹੈ ਕਿ ਇੱਥੇ ਪੈਦਲ ਚਲਣਾ ਵੀ ਮੁਸ਼ਕਲ ਹੈ ਜੀ। ਉਸ ਸੜਕ ਦੀ ਬਹੁਤ ਮਾੜੀ ਹਾਲਤ ਹੈ ਔਰ ਇਨ੍ਹਾਂ ਨੇ ਕਿਹਾ ਹੈ ਕਿ ਮੁਰੰਮਤ ਅਗਲੇ ਸਾਲ ਹੋਵੇਗੀ ਪਰ ਇਸ ਵੇਲੇ ਜੇਕਰ ਉਥੇ ਦੇਖਿਆ ਜਾਵੇ ਤਾਂ ਬੱਸਾਂ ਦੇ ਤਕਰੀਬਨ 150 ਟਾਈਮ ਚਲਦੇ ਹਨ। ਇਸ ਦੀ ਹਾਲਤ ਖਸਤਾ ਹੈ ਪਰ ਇਸ ਉਤੇ ਆਵਾਜਾਈ ਬਹੁਤ ਹੈ। ਇਸ ਕਰਕੇ ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਆਸ਼ਵਾਸਨ ਲੈਣਾ ਚਾਹੁੰਦਾ ਹਾਂ ਕਿ ਅਗਲੇ ਸਾਲ ਕਦੋਂ ਤੱਕ ਇਹ ਤਿਆਰ ਕੀਤੀ ਜਾਵੇਗੀ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਇਹ ਕਿਹਾ ਹੈ ਕਿ ਪਹਿਲੇ 0 ਤੋਂ 9.80 ਕਿਲੋਮੀਟਰ ਤੱਕ ਹਾਲਤ ਠੀਕ ਹੈ ਅਤੇ ਬਾਕੀ ਹਿੱਸਾ ਰਿਪੇਅਰ ਲਈ ਡਿਊ ਹੈ। ਜਿਹੜਾ ਹਿੱਸਾ ਰਿਪੇਅਰ ਲਈ ਡਿਊ ਹੈ ਉਹ ਅਸੀਂ ਕੋਸ਼ਿਸ਼ ਕਰਾਂਗੇ ਕਿ ਬਾਰਸ਼ਾਂ ਤੋਂ ਪਹਿਲਾਂ- ਪਹਿਲਾਂ ਜਿਹੜਾ ਕੰਮ ਹੈ ਅਸੀਂ ਕਰਵਾ ਦੇਈਏ।

**ਸਰਦਾਰ ਗੁਰਪ੍ਰੀਤ ਸਿੰਘ ਕਾਂਗੜ** : ਸਪੀਕਰ ਸਾਹਿਬ, ਸੜਕ ਬਹੁਤ ਜਿਆਦਾ ਮਾੜੀ ਹੈ...

**ਮਾਨਯੋਗ ਸਪੀਕਰ** : ਬਾਰਸ਼ਾਂ ਤੋਂ ਪਹਿਲਾਂ-ਪਹਿਲਾਂ ਹੋ ਜਾਵੇਗੀ। ਸਾਰਿਆਂ ਦਾ ਧੰਨਵਾਦ ਜੀ। ਪ੍ਰਸ਼ਨ ਖਤਮ ਹੁੰਦੇ ਹਨ।

---

## UNSTARRED QUESTIONS AND ANSWERS

### ਏਅਰੋਸਿਟੀ ਮੋਹਾਲੀ ਨਜ਼ਦੀਕ ਅਰਬਨ ਅਸਟੇਟਸ ਬਨਾਉਣਾ

427. **ਸਰਦਾਰ ਅਜੀਤ ਸਿੰਘ ਸਾਂਤ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਨੇੜ ਭਵਿੱਖ ਵਿਚ ਏਅਰੋਸਿਟੀ, ਮੋਹਾਲੀ ਦੇ ਨਜ਼ਦੀਕ ਅਰਬਨ ਅਸਟੇਟਸ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਹਰ ਇੱਕ ਤਜਵੀਜ਼ਤ ਅਸਟੇਟ ਦਾ ਵੇਰਵਾ ਦਿੱਤਾ ਜਾਵੇ?

**ਸਰਦਾਰ ਪਰਕਾਸ਼ ਸਿੰਘ ਬਾਦਲ** : ਜੀ ਨਹੀਂ, ਹਾਲ ਦੀ ਘੜੀ ਏਅਰੋਸਿਟੀ ਐਸ.ਏ.ਐਸ. ਨਗਰ (ਮੋਹਾਲੀ) ਦੇ ਨਜ਼ਦੀਕ ਅਰਬਨ ਅਸਟੇਟ ਬਣਾਉਣ ਦੀ ਕੋਈ ਤਜਵੀਜ਼ ਨਹੀਂ ਹੈ, ਪਰੰਤੂ ਆਈ.ਟੀ. ਸਿਟੀ ਬਣਾਉਣ ਦੀ ਤਜਵੀਜ਼ ਹੈ ਜਿਸ ਅਧੀਨ 1908.6605 ਏਕੜ ਰਕਬੇ ਦਾ ਭੌਂ ਪ੍ਰਾਪਤੀ ਐਕਟ, 1894 ਦੀ ਧਾਰਾ 4 ਅਧੀਨ ਨੋਟੀਫਿਕੇਸ਼ਨ ਜਾਰੀ ਕੀਤਾ ਜਾ ਚੁੱਕਾ ਹੈ। ਇਹ ਐਸ.ਏ.ਐਸ. ਨਗਰ ਮਾਸਟਰ ਪਲਾਨ ਦੇ ਸੈਕਟਰ 66 ਬੀਟਾ, 82 ਅਲਫਾ, 83 ਅਲਫਾ ਅਤੇ 101 ਅਲਫਾ ਵਿਚ ਸਥਿਤ ਹੈ।

---

### ਏਅਰੋਸਿਟੀ-ਮੁੱਲਾਂਪੁਰ ਗਰੀਬਦਾਸ ਸੜਕ ਦੀ ਉਸਾਰੀ

428. **ਸਰਦਾਰ ਅਜੀਤ ਸਿੰਘ ਸਾਂਤ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਮੋਹਾਲੀ ਲਾਗਲੇ ਏਰੋਸਿਟੀ ਤੋਂ ਮੁੱਲਾਂਪੁਰ ਗਰੀਬਦਾਸ ਤੱਕ ਤਜਵੀਜ਼ਤ ਰੋਡ ਦੀ ਉਸਾਰੀ ਦਾ ਕੰਮ ਮੌਜੂਦਾ ਦੌਰ ਵਿਚ ਕਿਸ ਪੜਾਅ ਤੇ ਹੈ ਅਤੇ ਕੀ ਇਸ ਵਾਸਤੇ ਲੋੜੀਂਦੀ ਸਾਰੀ ਜ਼ਮੀਨ ਐਕੁਆਇਰ ਕਰ ਲਈ ਗਈ ਹੈ; ਜੇਕਰ ਨਹੀਂ ਤਾਂ ਜ਼ਮੀਨ ਐਕੁਆਇਰ ਕਰਨ ਲਈ ਕੀ ਕਾਰਵਾਈ ਕੀਤੀ ਜਾ ਰਹੀ ਹੈ;

(ਅ) ਇਸ ਸੜਕ ਦੀ ਉਸਾਰੀ ਦਾ ਕੰਮ ਕਦੋਂ ਤੱਕ ਮੁਕੰਮਲ ਹੋਣ ਦੀ ਉਮੀਦ ਹੈ?

**ਸਰਦਾਰ ਪਰਕਾਸ਼ ਸਿੰਘ ਬਾਦਲ** : ਮਾਸਟਰ ਪਲੈਨ ਵਿਚ ਪੀ.ਆਰ.-6 ਰੋਡ ਰਾਹੀਂ ਏਰੋਸਿਟੀ ਨੂੰ ਐਸ.ਏ.ਐਸ. ਨਗਰ ਰਾਹੀਂ ਮੁੱਲਾਂਪੁਰ ਨੂੰ ਮਿਲਾਉਣ ਦੀ ਪਲੈਨਿੰਗ ਹੈ, ਪਰੰਤੂ ਹਾਲ ਦੀ ਘੜੀ ਇਸ ਰੋਡ ਲਈ ਜਗ੍ਹਾ ਐਕੁਆਇਰ ਕਰਨ ਸਬੰਧੀ ਕੋਈ ਕਾਰਵਾਈ ਨਹੀਂ ਆਰੰਭੀ ਗਈ ਹੈ।

---

## ਮੋਹਾਲੀ ਖਰੜ ਬਾਈਪਾਸ ਦੀ ਉਸਾਰੀ

429. **ਸਰਦਾਰ ਅਜੀਤ ਸਿੰਘ ਸਾਂਤ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਕੀ ਸਰਕਾਰ ਮੋਹਾਲੀ ਫੇਜ਼-6 ਦੇ ਨਾਲ ਲਗਦੇ ਦਾਰਾ ਸਟੂਡੀਓ ਤੋਂ ਖਾਨਪੁਰ ਟੀ ਪੁਆਇੰਟ ਤੱਕ ਖਰੜ ਬਾਈਪਾਸ ਉਸਾਰਨ ਦੀ ਕੋਈ ਤਜਵੀਜ਼ ਰੱਖਦੀ ਹੈ; ਜੇਕਰ ਅਜਿਹਾ ਹੋਵੇ ਤਾਂ ਉਸ ਵਾਸਤੇ ਜ਼ਮੀਨ ਪ੍ਰਾਪਤ ਕਰਨ ਲਈ ਜਾਰੀ ਨੋਟੀਫਿਕੇਸ਼ਨ ਦੀ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਵੇ;

(ਅ) ਬਾਈਪਾਸ ਦੀ ਉਸਾਰੀ ਦਾ ਕੰਮ ਕਦੋਂ ਸ਼ੁਰੂ ਕਰ ਦਿੱਤਾ ਜਾਵੇਗਾ ਅਤੇ ਇਸ ਦੇ ਕਦੋਂ ਤੱਕ ਮੁਕੰਮਲ ਹੋਣ ਦੀ ਆਸ ਹੈ?

**ਸਰਦਾਰ ਪਰਕਾਸ਼ ਸਿੰਘ ਬਾਦਲ** : ਮੋਹਾਲੀ ਫੇਜ਼-6 ਦੇ ਨਾਲ ਲੱਗਦੇ ਦਾਰਾ ਸਟੂਡੀਓ ਤੋਂ ਖਾਨਪੁਰ ਟੀ ਪੁਆਇੰਟ ਤੱਕ ਖਰੜ ਬਾਈਪਾਸ ਉਸਾਰਨ ਦੀ ਤਜਵੀਜ਼ ਗਰੇਟਰ ਮੋਹਾਲੀ ਏਰੀਆ ਵਿਕਾਸ ਅਥਾਰਿਟੀ (ਗਮਾਡਾ) ਦੀ ਮਿਤੀ 3.1.2011 ਨੂੰ ਹੋਈ ਨੌਵੀਂ ਮੀਟਿੰਗ ਵਿਚ ਮੱਦ ਨੰ: 9.13 ਅਨੁਸਾਰ ਪ੍ਰਵਾਨ ਕੀਤੀ ਗਈ ਅਤੇ ਇਸ ਤਜਵੀਜ਼ ਲਈ ਭੌਂ ਪ੍ਰਾਪਤੀ ਸਬੰਧੀ ਭੌਂ ਪ੍ਰਾਪਤੀ ਐਕਟ 1894 ਦੀ ਧਾਰਾ-4 ਅਧੀਨ ਨੋਟੀਫਿਕੇਸ਼ਨ ਦਾ ਖਰੜਾ ਭੌਂ ਪ੍ਰਾਪਤੀ ਕੁਲੈਕਟਰ, ਸ਼ਹਿਰੀ ਵਿਕਾਸ ਵਿਭਾਗ, ਪੰਜਾਬ, ਐਸ.ਏ.ਐਸ. ਨਗਰ ਵੱਲੋਂ ਪੱਤਰ ਨੰ: ਐਮ.ਏ.-1/ਐਲ.ਏ.ਸੀ./2011/1226 ਮਿਤੀ 9.3.2011 ਰਾਹੀਂ ਮੁੱਖ ਨਗਰ ਯੋਜਨਾਕਾਰ, ਪੰਜਾਬ, ਚੰਡੀਗੜ੍ਹ ਨੂੰ ਵੈੱਟ ਕਰਨ ਹਿੱਤ ਭੇਜਿਆ ਜਾ ਚੁੱਕਾ ਹੈ। ਵੈੱਟ ਹੋਣ ਉਪਰੰਤ ਸਰਕਾਰ ਨੂੰ ਪੰਜਾਬ ਸਰਕਾਰ ਦੇ ਗਜਟ ਵਿਚ ਪ੍ਰਕਾਸ਼ਿਤ ਕਰਵਾਉਣ ਲਈ ਭੇਜ ਦਿੱਤਾ ਜਾਵੇਗਾ।

(ਅ) ਭੌਂ ਪ੍ਰਾਪਤੀ ਸਬੰਧੀ ਕਾਰਵਾਈ ਮੁਕੰਮਲ ਹੋਣ ਉਪਰੰਤ ਹੀ ਬਾਈਪਾਸ ਸੜਕ ਦੀ ਉਸਾਰੀ ਦਾ ਕੰਮ ਸ਼ੁਰੂ ਕੀਤਾ ਜਾਵੇਗਾ।

---

## ਬੰਦ ਪਈਆਂ ਸਹਿਕਾਰੀ ਖੰਡ ਮਿੱਲਾਂ ਦੀ ਮੁੜ-ਸੁਰਜੀਤੀ

431. **ਸਰਦਾਰ ਸੁਖਪਾਲ ਸਿੰਘ ਖਹਿਰਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਵਿਚ ਬੰਦ ਪਈਆਂ ਸਹਿਕਾਰੀ ਖੰਡ ਮਿੱਲਾਂ ਨੂੰ ਮੁੜ ਚਾਲੂ ਕਰਨ ਅਤੇ ਇਨ੍ਹਾਂ ਦੇ ਕਰਮਚਾਰੀਆਂ ਦੀਆਂ ਤਨਖਾਹਾਂ ਆਦਿ ਦੀ ਅਦਾਇਗੀ ਕਰਨ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦਾ ਵੇਰਵਾ ਦਿੱਤਾ ਜਾਵੇ?

**ਸਰਦਾਰ ਪਰਕਾਸ਼ ਸਿੰਘ ਬਾਦਲ** : ਜੀ ਹਾਂ, ਬੰਦ ਪਈਆਂ ਸਹਿਕਾਰੀ ਖੰਡ

[ ਮੁੱਖ ਮੰਤਰੀ ]

ਮਿੱਲਾਂ ਨੂੰ ਬਣਾਓ, ਅਪਣਾਓ, ਚਲਾਓ ਅਤੇ ਸੌਂਪੋ (BOOT) ਦੇ ਅਧਾਰ ਤੇ ਮੁੜ ਚਾਲੂ ਕਰਨ ਦੀ ਤਜਵੀਜ਼ ਅਤੇ ਇਨ੍ਹਾਂ ਮਿੱਲਾਂ ਦੇ ਕਰਮਚਾਰੀਆਂ ਨੂੰ ਸਵੈ-ਇੱਛਕ ਸੇਵਾ ਨਵਿਰਤੀ (ਵੀ.ਆਰ.ਐਸ) ਅਧੀਨ ਲਾਭ ਦੇਣ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ। ਤਜਵੀਜ਼ ਦੇ ਵੇਰਵਿਆਂ ਨੂੰ ਅੰਤਮ ਰੂਪ ਦਿੱਤਾ ਜਾ ਰਿਹਾ ਹੈ।

---

## ਸ਼ਾਮਲਾਟ ਜ਼ਮੀਨ ਦੀ ਗਿਰਦਾਵਰੀ ਬਦਲਣਾ

**438. ਸਰਦਾਰ ਬਲਬੀਰ ਸਿੰਘ ਸਿੱਧੂ :** ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਕੀ ਸਾਲ 2010 ਵਿਚ ਤਹਿਸੀਲ ਖਰੜ ਦੇ ਪਿੰਡ ਜੈਂਤੀ ਮਾਜਰੀ, ਗੁੜਾ, ਕਸੋਲੀ ਅਤੇ ਬਗਿੰਡੀ ਦੀ ਸਾਂਝੀ ਪਹਾੜੀ ਸ਼ਾਮਲਾਤ ਜ਼ਮੀਨ ਦੀ ਗਿਰਦਾਵਰੀ ਬਦਲੀ ਗਈ ਸੀ; ਜੇਕਰ ਅਜਿਹਾ ਹੋਵੇ ਤਾਂ ਇਹ ਕਿਸ ਆਧਾਰ ਤੇ ਅਤੇ ਕਿਨ੍ਹਾਂ ਰੂਲਾਂ ਦੇ ਤਹਿਤ ਬਦਲੀ ਗਈ?

(ਅ) ਕੀ ਉਕਤ ਗਿਰਦਾਵਰੀ ਬਦਲਣ ਸਬੰਧੀ ਸਰਕਾਰ ਨੂੰ ਕੁਝ ਸ਼ਿਕਾਇਤਾਂ ਪ੍ਰਾਪਤ ਹੋਈਆਂ ਸਨ; ਜੇਕਰ ਅਜਿਹਾ ਹੋਵੇ ਤਾਂ ਪ੍ਰਾਪਤ ਸ਼ਿਕਾਇਤਾਂ ਅਤੇ ਇਨ੍ਹਾਂ ਦੇ ਉਤੇ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਹਨ?

**ਸਰਦਾਰ ਅਜੀਤ ਸਿੰਘ ਕੋਹਾੜ :** (ੳ) ਨਹੀਂ ਜੀ।

(ਅ) ਨਹੀਂ ਜੀ।

---

## ਖੈਰ ਦੇ ਰੁੱਖਾਂ ਦੀ ਨਜਾਇਜ਼ ਕਟਾਈ

**439. ਸਰਦਾਰ ਬਲਬੀਰ ਸਿੰਘ ਸਿੱਧੂ :** ਕੀ ਜੰਗਲਾਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਮੌਜੂਦਾ ਸਰਕਾਰ ਦੇ ਸਮੇਂ ਦੌਰਾਨ ਪਿੰਡ ਬਰਦਾਰ, ਜ਼ਿਲ੍ਹਾ ਰੋਪੜ ਦੇ ਜੰਗਲ ਵਿਚੋਂ ਖੈਰ ਦੇ ਰੁੱਖਾਂ ਦੀ ਨਜਾਇਜ਼ ਕਟਾਈ ਸਬੰਧੀ ਕੋਈ ਸ਼ਿਕਾਇਤਾਂ ਪ੍ਰਾਪਤ ਹੋਈਆਂ ਹਨ; ਜੇਕਰ ਅਜਿਹਾ ਹੋਵੇ ਤਾਂ ਇਸ ਸਬੰਧ ਵਿਚ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਹਨ?

**ਸ਼੍ਰੀ ਤਿਕਸ਼ਨ ਸੂਦ :** ਸ਼੍ਰੀਮਾਨ ਜੀ, ਸਾਲ 2009-10 ਦੌਰਾਨ ਪਿੰਡ ਬਰਦਾਰ, ਜ਼ਿਲ੍ਹਾ ਐਸ.ਏ.ਐਸ. ਨਗਰ ਵਿਚ ਖੈਰ ਦੇ ਦਰਖੱਤਾਂ ਦੀ ਨਜਾਇਜ਼ ਕਟਾਈ ਸਬੰਧੀ ਸ਼ਿਕਾਇਤ ਪ੍ਰਾਪਤ ਹੋਈ ਸੀ। ਵਿਭਾਗ ਵੱਲੋਂ ਇਸ ਸ਼ਿਕਾਇਤ ਦੀ ਪੜਤਾਲ ਕੀਤੀ ਗਈ ਅਤੇ ਇਸ ਪੜਤਾਲ ਰਿਪੋਰਟ ਦੇ ਅਧਾਰ ਤੇ ਪਿੰਡ ਬਰਦਾਰ ਦੇ ਪੰਜਾਬ ਭੂਮੀ ਸੁਰੱਖਿਆ ਐਕਟ, 1900 ਦੀ ਦਫਾ 4 ਅਤੇ 5 ਅਧੀਨ ਬੰਦ ਰਕਬਿਆਂ ਵਿਚੋਂ 689 ਨਜਾਇਜ਼ ਕੱਟੇ

ਗਏ ਰੁੱਖਾਂ ਸਬੰਧੀ ਕਾਰਵਾਈ ਕਰਦੇ ਹੋਏ ਦੋਸ਼ੀਆਂ ਵਿਰੁੱਧ ਐਫ.ਆਈ.ਆਰ. ਨੰਬਰ 145 ਮਿਤੀ 3.11.2010, ਮੁੱਖ ਪੁਲਿਸ ਸਟੇਸ਼ਨ ਸਦਰ, ਰੂਪਨਗਰ ਵਿਚ ਦਰਜ ਕਰਵਾਈ ਗਈ। ਇਸ ਤੋਂ ਇਲਾਵਾ ਵਿਭਾਗ ਦੇ ਸਬੰਧਤ ਦੋਸ਼ੀ ਕਰਮਚਾਰੀਆਂ, ਰੇਂਜ ਅਫਸਰ, ਸੀਸਵਾਂ, ਬਲਾਕ ਅਫਸਰ, ਮਿਰਜਾਪੁਰ ਅਤੇ ਬੀਟ ਇੰਚਾਰਜ, ਬਰਦਾਰ ਵਿਰੁੱਧ ਵਿਭਾਗੀ ਕਾਰਵਾਈ ਸ਼ੁਰੂ ਕਰਦੇ ਹੋਏ ਮੁੱਖ ਵਣ ਪਾਲ (ਹਿਲਜ) ਦੇ ਦਫਤਰੀ ਹੁੱਕਮ ਨੰ: 45 ਮਿਤੀ 3.11.2010 ਰਾਹੀਂ ਅਤੇ ਵਣ ਪਾਲ, ਸ਼ਿਵਾਲਿਕ ਦੇ ਦਫਤਰੀ ਹੁਕਮ ਨੰ: 67 ਮਿਤੀ 3.11.2010 ਰਾਹੀਂ ਉਨ੍ਹਾਂ ਨੂੰ ਸੇਵਾ ਤੋਂ ਮੁਅੱਤਲ ਕੀਤਾ ਗਿਆ।

---

## ਧੁੱਸੀ ਬੰਧ ਨੂੰ ਮਜ਼ਬੂਤ ਕਰਨਾ

441. **ਸਰਦਾਰ ਜਤਿੰਦਰ ਸਿੰਘ ਕਰੀਹਾ** : ਕੀ ਸਿੰਚਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਸ਼ਹੀਦ ਭਗਤ ਸਿੰਘ ਨਗਰ ਵਿਚ ਪਿੰਡ ਤਾਜੋਵਾਲ ਵਿਖੇ ਸਤਲੁਜ ਦੇ ਧੁੱਸੀ ਬੰਧ ਨੂੰ ਮਜ਼ਬੂਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਕਦੋਂ ਤੱਕ?

**ਸਰਦਾਰ ਜਨਮੇਜਾ ਸਿੰਘ ਸੇਖੋਂ** : ਹਾਂ ਜੀ। ਪਿੰਡ ਤਾਜੋਵਾਲ ਵਿਖੇ ਸਤਲੁਜ ਦੇ ਧੁੱਸੀ ਬੰਧ ਨੂੰ ਮਜ਼ਬੂਤ ਕਰਨ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ਜਿਸ ਤੇ ਤਕਰੀਬਨ 99.00 ਲੱਖ ਰੁਪਏ ਖਰਚ ਆਉਣ ਦਾ ਅਨੁਮਾਨ ਹੈ। ਫੰਡ ਪ੍ਰਾਪਤ ਹੋਣ ਉਪਰੰਤ ਇਹ ਕੰਮ 3 ਮਹੀਨੇ ਦੇ ਅੰਦਰ-ਅੰਦਰ ਮੁਕੰਮਲ ਕਰਵਾ ਦਿੱਤੇ ਜਾਣਗੇ।

---

## ਮਿੰਨੀ ਪੀ.ਐਚ.ਸੀ., ਖਟਕੜ ਕਲਾਂ ਨੂੰ ਅਪਗ੍ਰੇਡ ਕਰਨਾ

442. **ਸਰਦਾਰ ਜਤਿੰਦਰ ਸਿੰਘ ਕਰੀਹਾ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਸ਼ਹੀਦ ਭਗਤ ਸਿੰਘ ਨਗਰ ਵਿਚ ਮਿੰਨੀ ਪੀ.ਐਚ.ਸੀ., ਖਟਕੜ ਕਲਾਂ ਨੂੰ ਅਪਗ੍ਰੇਡ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਕਦੋਂ ਤੱਕ?

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਹਾਂ, ਸ੍ਰੀਮਾਨ ਜੀ, ਇਸ ਮਿੰਨੀ ਪੀ.ਐਚ.ਸੀ. ਨੂੰ 24×7 ਪੀ.ਐਚ.ਸੀ. ਅਪਗ੍ਰੇਡ ਕਰਨ ਅਤੇ ਉਥੇ 24 ਘੰਟੇ ਡਲਿਵਰੀ ਸੇਵਾਵਾਂ ਮੁਹੱਈਆ ਕਰਵਾਉਣ ਦੀ ਤਜਵੀਜ਼ ਹੈ।

ਇਸ ਮਕਸਦ ਲਈ ਇੱਕ ਲੇਡੀ ਡਾਕਟਰ ਅਤੇ ਤਿੰਨ ਸਟਾਫ ਨਰਸਾਂ ਮੁਹੱਈਆ ਕਰਵਾਈਆਂ ਜਾਣਗੀਆਂ। ਬਿਲਡਿੰਗ 13.08 ਲੱਖ ਰੁਪਏ ਦੀ ਰਕਮ ਨਾਲ ਮਿਤੀ 31.10.2011 ਤਕ ਰੈਨੋਵੇਟ ਅਤੇ ਅਪਗ੍ਰੇਡ ਕੀਤੀ ਜਾਵੇਗੀ ਜੀ।

---

## ਨਵਾਂ ਸ਼ਹਿਰ ਵਿਖੇ 100 ਬਿਸਤਰਿਆਂ ਵਾਲੇ ਹਸਪਤਾਲ ਦੀ ਉਸਾਰੀ

443. **ਸਰਦਾਰ ਜਤਿੰਦਰ ਸਿੰਘ ਕਰੀਹਾ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਸ਼ਹੀਦ ਭਗਤ ਸਿੰਘ ਨਗਰ ਦੀ ਸਬ-ਡਵੀਜ਼ਨ ਨਵਾਂ ਸ਼ਹਿਰ ਵਿਖੇ 100 ਬੈੱਡਾਂ ਦੇ ਹਸਪਤਾਲ ਦੀ ਉਸਾਰੀ ਕਰਨ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਵੇਰਵਾ ਦਿੱਤਾ ਜਾਵੇ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਜੀ ਹਾਂ, ਜ਼ਿਲ੍ਹਾ ਹਸਪਤਾਲ ਨਵਾਂ ਸ਼ਹਿਰ ਵਿਖੇ 100 ਬੈੱਡਾਂ ਦੇ ਹਸਪਤਾਲ ਦੀ ਉਸਾਰੀ ਦਾ ਕੰਮ ਮਿਤੀ 5.3.2011 ਨੂੰ 14.37 ਕਰੋੜ ਰੁਪਏ ਦੀ ਲਾਗਤ ਨਾਲ ਸ਼ੁਰੂ ਕਰ ਦਿੱਤਾ ਗਿਆ ਹੈ ਅਤੇ ਇਹ ਕੰਮ ਮਿਤੀ 31.12.2011 ਤੱਕ ਮੁਕੰਮਲ ਹੋ ਜਾਵੇਗਾ।

---

## ਆਦਰਸ਼ ਸਕੂਲ ਖੋਲ੍ਹਣਾ

444. **ਸਰਦਾਰ ਗੁਰਤੇਜ ਸਿੰਘ ਘੁੜਿਆਣਾ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਫਿਰੋਜ਼ਪੁਰ ਦੇ ਪਿੰਡ ਬਹਾਵ ਵਾਲਾ ਅਤੇ ਸੁਖਚੈਨ ਵਿਚ ਆਦਰਸ਼ ਸਕੂਲ ਖੋਲ੍ਹਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੋਵੇ ਤਾਂ ਕਦੋਂ ਤੱਕ?

**ਸਰਦਾਰ ਸੇਵਾ ਸਿੰਘ ਸੇਖਵਾਂ** : ਹਾਂ ਜੀ, ਪਿੰਡ ਬਹਾਵ ਵਾਲਾ, ਜ਼ਿਲ੍ਹਾ ਫਿਰੋਜ਼ਪੁਰ ਵਿਖੇ ਆਦਰਸ਼ ਸਕੂਲ ਖੋਲ੍ਹਣ ਲਈ ਸਾਈਟ ਦੀ ਸ਼ਨਾਖਤ ਕੀਤੀ ਹੋਈ ਹੈ। ਪੰਜਾਬ ਸਕੂਲ ਵਿਕਾਸ ਬੋਰਡ ਵੱਲੋਂ ਆਦਰਸ਼ ਸਕੂਲ ਦੀ ਸਾਈਟ ਅਲਾਟ ਕਰਨ ਲਈ ਪਬਲਿਕ ਨੋਟਿਸ ਮਿਤੀ 6.2.2010 ਨੂੰ ਵਿਭਾਗ ਦੀ ਵੈਬ-ਸਾਈਟ ਤੇ ਪਾਇਆ ਹੋਇਆ ਹੈ ਜਿਸ ਅਨੁਸਾਰ ਆਦਰਸ਼ ਸਕੂਲ ਦੀ ਅਲਾਟਮੈਂਟ ਪ੍ਰਾਈਵੇਟ ਅਦਾਰਿਆਂ ਨੂੰ "ਪਹਿਲਾਂ ਆਓ ਪਹਿਲਾਂ ਪਾਓ" ਦੇ ਅਧਾਰ ਤੇ ਕੀਤੀ ਜਾਂਦੀ ਹੈ, ਪ੍ਰੰਤੂ ਇਸ ਸਾਈਟ ਵਾਸਤੇ ਕਿਸੇ ਵੀ ਪ੍ਰਾਈਵੇਟ ਅਦਾਰੇ ਵੱਲੋਂ ਮੰਗ ਪ੍ਰਾਪਤ ਨਹੀਂ ਹੋਈ ਹੈ। ਜਦੋਂ ਵੀ ਕਿਸੇ ਅਦਾਰੇ ਵੱਲੋਂ ਮੰਗ ਪ੍ਰਾਪਤ ਹੋਈ, ਇਹ ਸਾਈਟ ਉਨ੍ਹਾਂ ਨੂੰ ਪਬਲਿਕ ਪ੍ਰਾਈਵੇਟ ਪਾਰਟਨਰਸ਼ਿਪ ਮੋਡ ਤਹਿਤ ਅਲਾਟ ਕਰਕੇ ਆਦਰਸ਼ ਸਕੂਲ ਖੋਲ੍ਹਣ ਦੀ ਕਾਰਵਾਈ ਆਰੰਭ ਕਰ ਦਿੱਤੀ ਜਾਵੇਗੀ।

ਜਿੱਥੋਂ ਤੱਕ ਪਿੰਡ ਸੁਖਚੈਨ ਵਿਚ ਆਦਰਸ਼ ਸਕੂਲ ਖੋਲ੍ਹਣ ਦਾ ਸਵਾਲ ਹੈ, ਇਸ ਬਾਰੇ ਦੱਸਿਆ ਜਾਂਦਾ ਹੈ ਕਿ ਇੱਥੇ ਆਦਰਸ਼ ਸਕੂਲ ਦੀ ਸਾਈਟ ਵਾਸਤੇ ਮੈਸ. ਚੰਡੀਗੜ੍ਹ ਓਵਰਸੀਜ਼ ਲਿਮਟਿਡ ਕੰਪਨੀ ਵੱਲੋਂ ਸਾਈਟ ਦੀ ਮੰਗ ਕੀਤੀ ਗਈ ਹੈ ਜਿਸ ਲਈ ਜ਼ਮੀਨ ਦੀ ਸ਼ਨਾਖਤ ਵਾਸਤੇ ਡਿਪਟੀ ਕਮਿਸ਼ਨਰ, ਫਿਰੋਜ਼ਪੁਰ ਨੂੰ ਲਿਖਿਆ ਹੋਇਆ ਹੈ। ਜੇਕਰ ਜ਼ਮੀਨ ਉਪਲਬਧ ਹੋਈ ਤਾਂ ਇਥੇ ਆਦਰਸ਼ ਸਕੂਲ ਖੋਲ੍ਹਣ ਲਈ ਜਲਦ ਹੀ ਵਿਚਾਰ ਕੀਤਾ ਜਾਵੇਗਾ।

---

## ਬਿਨਾਂ ਨਿਸ਼ਾਨ ਵਾਲਾ ਪ੍ਰਸ਼ਨ ਨੰ: 445*

(ਇਸ ਸਵਾਲ ਦੀ ਐਕਸਟੈਨਸ਼ਨ ਮੰਗੀ ਗਈ ਹੈ।)

---

## ਰਈਆ-ਬਾਬਾ ਬਕਾਲਾ ਸੜਕ ਉਤੇ ਲਾਈਟਾਂ ਲਗਾਉਣਾ

**446. ਸਰਦਾਰ ਮਨਜੀਤ ਸਿੰਘ ਮੀਆਂਵਿੰਡ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਈਆ ਤੋਂ ਬਾਬਾ ਬਕਾਲਾ ਸੜਕ ਉਤੇ ਲਾਈਟਾਂ ਲਗਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਕਦੋਂ ਤੱਕ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** ਹਾਂ ਜੀ। ਅਕਤੂਬਰ, 2011 ਤੱਕ

---

## ਬਾਬਾ ਬਕਾਲਾ ਵਿਖੇ ਬੱਸ ਅੱਡੇ ਦੀ ਉਸਾਰੀ

**447. ਸਰਦਾਰ ਮਨਜੀਤ ਸਿੰਘ ਮੀਆਂਵਿੰਡ :** ਕੀ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਅੰਮ੍ਰਿਤਸਰ ਦੇ ਕਸਬਾ ਬਾਬਾ ਬਕਾਲਾ ਵਿਖੇ ਬੱਸ ਸਟੈਂਡ ਉਸਾਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਕਦੋਂ ਤੱਕ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ :** ਸ਼੍ਰੀਮਾਨ ਜੀ, ਜ਼ਿਲ੍ਹਾ ਅੰਮ੍ਰਿਤਸਰ ਦੇ ਕਸਬਾ ਬਾਬਾ ਬਕਾਲਾ ਵਿਖੇ ਪਹਿਲਾਂ ਹੀ ਗਰਾਮ ਪੰਚਾਇਤ ਵੱਲੋਂ ਬੱਸ ਸਟੈਂਡ ਦੀ ਉਸਾਰੀ ਕੀਤੀ ਹੋਈ ਹੈ। ਫਿਲਹਾਲ ਨਵਾਂ ਬੱਸ ਸਟੈਂਡ ਉਸਾਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

---

## ਬਿਨਾਂ ਨਿਸ਼ਾਨ ਵਾਲਾ ਪ੍ਰਸ਼ਨ ਨੰ: 448*

(ਇਸ ਸਵਾਲ ਦੀ ਐਕਸਟੈਨਸ਼ਨ ਮੰਗੀ ਗਈ ਹੈ।)

---

## ਜ਼ਿਲ੍ਹਾ ਬਰਨਾਲਾ ਵਿਚ ਸਰਕਾਰੀ ਕਾਲਜ ਖੋਲ੍ਹਣ ਸਬੰਧੀ

**453. ਸਰਦਾਰ ਬਲਬੀਰ ਸਿੰਘ ਘੁੰਨਸ :** ਕੀ ਸਿੱਖਿਆ ਮੰਤਰੀ ਕਿਰਪਾ

*Replies to Unstarred Question Nos. 445 and 448 were not received till 10.4.2012 i.e. the date on which this Debate was sent to the Press for final printing.

Please See Appendix.

[ ਸਰਦਾਰ ਬਲਬੀਰ ਸਿੰਘ ਘੁੰਨਸ ]

ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਬਰਨਾਲਾ ਵਿਚ ਸਰਕਾਰੀ ਕਾਲਜ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਹ ਕਿਸ ਥਾਂ ਉੱਤੇ ਅਤੇ ਕਦੋਂ ਤੱਕ ਬਣਾਉਣ ਦੀ ਸੰਭਾਵਨਾ ਹੈ?

**ਸਰਦਾਰ ਸੇਵਾ ਸਿੰਘ ਸੇਖਵਾਂ :** ਹਾਂ ਜੀ। ਜ਼ਿਲ੍ਹਾ ਬਰਨਾਲਾ ਵਿਚ ਲੜਕੀਆਂ ਲਈ ਡਿਗਰੀ ਕਾਲਜ, ਪਿੰਡ ਠੀਕਰੀਵਾਲ, ਜ਼ਿਲ੍ਹਾ ਬਰਨਾਲਾ ਵਿਖੇ ਖੋਲ੍ਹਣ ਦੀ ਤਜਵੀਜ਼ ਰਾਜ ਸਰਕਾਰ ਦੇ ਵਿਚਾਰ ਅਧੀਨ ਹੈ। ਜਿਉਂ ਹੀ ਕਾਲਜ ਦੀ ਸਥਾਪਨਾ ਕਰਨ ਦੀ ਪ੍ਰਵਾਨਗੀ ਪ੍ਰਾਪਤ ਹੋ ਜਾਂਦੀ ਹੈ ਅਤੇ ਉਸਾਰੀ ਲਈ ਫੰਡ ਉਪਲਬਧ ਹੋ ਜਾਂਦੇ ਹਨ, ਤਿਉਂ ਹੀ ਕਾਲਜ ਦੀ ਇਮਾਰਤ ਦੀ ਉਸਾਰੀ ਕਰ ਲਈ ਜਾਵੇਗੀ।

---

## ਬਿਨਾਂ ਨਿਸ਼ਾਨ ਵਾਲਾ ਪ੍ਰਸ਼ਨ ਨੰ: 454*

(ਇਸ ਸਵਾਲ ਦੀ ਐਕਸਟੈਨਸ਼ਨ ਮੰਗੀ ਗਈ ਹੈ।)

---

## ਜ਼ਿਲ੍ਹਾ ਬਰਨਾਲਾ ਵਿਚ ਸਰਕਾਰੀ ਮੈਡੀਕਲ ਕਾਲਜ ਖੋਲ੍ਹਣਾ

**455. ਸਰਦਾਰ ਬਲਬੀਰ ਸਿੰਘ ਘੁੰਨਸ :** ਕੀ ਡਾਕਟਰੀ ਸਿੱਖਿਆ ਅਤੇ ਖੋਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਬਰਨਾਲਾ ਵਿਚ ਸਰਕਾਰੀ ਮੈਡੀਕਲ ਕਾਲਜ ਬਣਾਉਣ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਹ ਕਦੋਂ ਤੱਕ ਬਣਾਉਣ ਦੀ ਸੰਭਾਵਨਾ ਹੈ?

**ਸ਼੍ਰੀ ਤਿਕਸ਼ਨ ਸੂਦ :** ਨਹੀਂ ਜੀ। ਜ਼ਿਲ੍ਹਾ ਬਰਨਾਲਾ ਵਿਚ ਸਰਕਾਰੀ ਮੈਡੀਕਲ ਕਾਲਜ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

---

## "ਦੀ ਬਰਨਾਲਾ ਸੈਂਟਰਲ ਕੋ-ਆਪਰੇਟਿਵ ਬੈਂਕ" ਦੀ ਸਥਾਪਨਾ

**456. ਸਰਦਾਰ ਬਲਬੀਰ ਸਿੰਘ ਘੁੰਨਸ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪੰਜਾਬ ਦੇ ਦੂਸਰੇ ਜ਼ਿਲ੍ਹਿਆਂ ਵਾਂਗ ਜ਼ਿਲ੍ਹਾ ਬਰਨਾਲਾ ਵਿਚ ਵੀ "ਦੀ ਬਰਨਾਲਾ ਸੈਂਟਰਲ ਕੋ-ਆਪਰੇਟਿਵ ਬੈਂਕ ਲਿਮਟਿਡ" ਹੈੱਡ ਆਫਿਸ ਬਰਨਾਲਾ ਬਣਾਉਣ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਨੂੰ ਕਦੋਂ ਤਕ ਸ਼ੁਰੂ ਕੀਤੇ ਜਾਣ ਦੀ ਸੰਭਾਵਨਾ ਹੈ?

---

*For Unstarred Question No. 454 and reply thereto, please see Appendix to this Debates.

**ਸਰਦਾਰ ਪਰਕਾਸ਼ ਸਿੰਘ ਬਾਦਲ** : ਹਾਂ ਜੀ। "ਦੀ ਬਰਨਾਲਾ ਸੈਂਟਰਲ ਕੋ-ਆਪਰੇਟਿਵ ਬੈਂਕ" ਦੀ ਸਥਾਪਨਾ ਰਿਜ਼ਰਵ ਬੈਂਕ ਆਫ ਇੰਡੀਆ ਦੀ ਪ੍ਰਵਾਨਗੀ ਪ੍ਰਾਪਤ ਹੋਣ ਉਪਰੰਤ ਕੀਤੀ ਜਾਵੇਗੀ।

---

## ਧਰਾਂਗਵਾਲਾ ਮਾਈਨਰ ਦੀ ਉਸਾਰੀ

465. **ਸਰਦਾਰ ਗੁਰਤੇਜ ਸਿੰਘ ਘੁੜਿਆਣਾ** : ਕੀ ਸਿੰਚਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਨਵੀਂ ਧਰਾਂਗਵਾਲਾ ਮਾਈਨਰ 2011-12 ਵਿਚ ਮੁਕੰਮਲ ਹੋ ਜਾਵੇਗੀ ਅਤੇ ਇਸ ਉਤੇ ਕਿੰਨਾ ਖਰਚਾ ਆਵੇਗਾ?

**ਸਰਦਾਰ ਜਨਮੇਜਾ ਸਿੰਘ ਸੇਖੋਂ** : ਜੀ ਹਾਂ, ਨਵੀਂ ਧਰਾਂਗਵਾਲਾ ਮਾਈਨਰ ਦਾ ਕੰਮ ਮੌਕੇ ਤੇ 40% ਮੁਕੰਮਲ ਹੋ ਚੁੱਕਾ ਹੈ ਅਤੇ ਇਹ ਕੰਮ 2011-12 ਵਿਚ ਮੁਕੰਮਲ ਕਰ ਲਿਆ ਜਾਵੇਗਾ। ਇਸ ਕੰਮ ਉਪਰ 402.83 ਲੱਖ ਰੁਪਏ ਖਰਚ ਆਉਣ ਦਾ ਅਨੁਮਾਨ ਹੈ।

---

## ਸਕੂਲ ਅੱਪਗ੍ਰੇਡ ਕਰਨਾ

471. **ਸਰਦਾਰ ਗੁਰਤੇਜ ਸਿੰਘ ਘੁੜਿਆਣਾ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਫਿਰੋਜ਼ਪੁਰ ਦੇ ਹਲਕੇ ਬੱਲੂਆਣਾ ਵਿਚ 9 ਪ੍ਰਾਇਮਰੀ ਸਕੂਲਾਂ ਨੂੰ ਅੱਪਗ੍ਰੇਡ ਕਰਨ ਦੀ ਪ੍ਰੋਪੋਜ਼ਲ ਜ਼ਿਲ੍ਹਾ ਸਿੱਖਿਆ ਅਫਸਰ (ਪ੍ਰਾਇਮਰੀ), ਫਿਰੋਜ਼ਪੁਰ ਵੱਲੋਂ ਸਰਕਾਰ ਨੂੰ ਭੇਜੀ ਗਈ ਹੈ; ਜੇਕਰ ਹੈ ਤਾਂ ਇਹ ਸਕੂਲ ਕਦੋਂ ਅੱਪਗ੍ਰੇਡ ਹੋ ਜਾਣਗੇ?

**ਸਰਦਾਰ ਸੇਵਾ ਸਿੰਘ ਸੇਖਵਾਂ** : ਜ਼ਿਲ੍ਹਾ ਫਿਰੋਜ਼ਪੁਰ ਦੇ ਹਲਕਾ ਬੱਲੂਆਣਾ ਵਿਚ ਪ੍ਰਾਇਮਰੀ ਸਕੂਲਾਂ ਨੂੰ ਅਪਗ੍ਰੇਡ ਕਰਨ ਸਬੰਧੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

ਹਾਂ, ਸਾਲ 2011-12 ਦੇ ਸਲਾਨਾ ਪਲਾਨ ਵਿਚ ਸਰਵ ਸਿੱਖਿਆ ਅਭਿਆਨ ਸਕੀਮ ਤਹਿਤ ਜ਼ਿਲ੍ਹਾ ਫਿਰੋਜ਼ਪੁਰ ਦੇ ਹਲਕਾ ਬੱਲੂਆਣਾ ਵਿਚ ਜ਼ਿਲ੍ਹਾ ਸਿੱਖਿਆ ਅਫਸਰ (ਪ੍ਰਾਇਮਰੀ), ਫਿਰੋਜ਼ਪੁਰ ਵੱਲੋਂ ਭੇਜੀ ਇੱਕ ਪ੍ਰਾਇਮਰੀ ਸਕੂਲ ਨੂੰ ਅੱਪਗ੍ਰੇਡ ਕਰਕੇ ਮਿਡਲ ਸਕੂਲ ਬਣਾਉਣ ਦੀ ਤਜਵੀਜ਼ ਭਾਰਤ ਸਰਕਾਰ ਨੂੰ ਭੇਜੀ ਗਈ ਸੀ, ਜੋ ਕਿ ਭਾਰਤ ਸਰਕਾਰ ਦੇ ਪੱਧਰ ਤੇ ਪੈਂਡਿੰਗ ਹੈ।

---

## MATTERS RAISED DURING ZERO HOUR AND STATEMENTS BY THE MINISTERS THEREON

**ਮਾਨਯੋਗ ਸਪੀਕਰ :** ਜਾਖੜ ਸਾਹਿਬ, ਤੁਸੀਂ ਬੋਲੋ। ਬਰਾੜ ਸਾਹਿਬ, ਇਨ੍ਹਾਂ ਤੋਂ ਬਾਅਦ ਤੁਸੀਂ ਬੋਲ ਲੈਣਾ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਪੀਕਰ ਸਾਹਿਬ, ਮੈਂ ਅੱਜ ਤੁਹਾਡੀ ਫਰਾਖਦਿਲੀ ਨੂੰ ਦੇਖਦੇ ਹੋਏ ਤੁਹਾਡੇ ਤੋਂ ਪੰਜ ਮਿੰਟ ਦਾ ਟਾਈਮ ਮੰਗਾਂਗਾ। ਇੱਕ ਤਾਂ ਪਹਿਲਾਂ ਮਾਨਯੋਗ ਮੁੱਖ ਮੰਤਰੀ ਸਾਹਿਬ ਦਾ ਧੰਨਵਾਦ ਕਿਉਂਕਿ ਕੱਲ੍ਹ ਮਜੀਠੀਆ ਸਾਹਿਬ ਬਹੁਤ ਮਹਿਸੂਸ ਕਰ ਰਹੇ ਸਨ ਕਿ ਇਸ ਸੋਚ ਬਾਰੇ ਤਾਂ ਧੰਨਵਾਦ ਕਰਿਆ ਕਰੋ। ਇਹ ਪਤਾ ਲਗਿਆ ਹੈ ਅਤੇ ਸ਼ੂਗਰਫੈਡ ਦੇ ਚੇਅਰਮੈਨ ਕੌਂਡਲ ਸਾਹਿਬ ਦੀ ਅਖਬਾਰ ਵਿਚ ਵੀ ਦਸ ਦਿਨ ਪਹਿਲਾਂ ਖਬਰ ਲੱਗੀ ਸੀ ਕਿ 30 ਕਰੋੜ ਰੁਪਏ ਸ਼ੂਗਰ ਮਿੱਲਾਂ ਨੂੰ ਰਲੀਜ਼ ਕਰ ਦਿੱਤੇ। ਸਾਡੀ ਫਾਜ਼ਿਲਕਾ ਮਿੱਲ ਦੇ 6 ਕਰੋੜ ਰੁਪਿਆ ਬਕਾਏ ਪਏ ਹਨ। ਉਹ ਅਜੇ ਪਹੁੰਚੇ ਤਾਂ ਨਹੀਂ ਪਰ ਮੈਂ ਸ਼ੂਗਰਫੈਡ ਵਿਚ ਚੈੱਕ ਕੀਤਾ ਕਿ ਜਿਹੜੇ ਪੈਸੇ ਟਰੈਜ਼ਰੀ ਵਿਚ ਇਨ੍ਹਾਂ ਨੇ 30 ਕਰੋੜ ਰੁਪਏ ਦੇਣ ਦੀ ਗੱਲ ਕੀਤੀ ਹੈ ਉਹ ਸ਼ੂਗਰਫੈਡ ਵਿਚ ਤਾਂ ਪਹੁੰਚ ਗਏ। ਇਨ੍ਹਾਂ ਦਾ ਧੰਨਵਾਦ ਪਰ ਨਾਲ ਹੀ ਇੰਨਾ ਜ਼ਰੂਰ ਕਰ ਦੇਣ ਕਿ ਇਸ ਨੂੰ ਟਾਈਮ ਬਾਊਂਡ ਕਰ ਦੇਣ ਕਿ ਕਦੋਂ ਤੱਕ ਕਿਸਾਨਾਂ ਨੂੰ ਜਿਹੜੇ ਉਨ੍ਹਾਂ ਦੇ 6 ਕਰੋੜ ਰੁਪਏ ਬਕਾਇਆ ਖੜ੍ਹੇ ਹਨ ਉਹ ਪੈਸੇ ਵਾਪਸ ਮਿਲ ਜਾਣਗੇ।

ਸਪੀਕਰ ਸਾਹਿਬ, ਇਸ ਦੇ ਨਾਲ-ਨਾਲ ਜਿੱਥੇ ਰਿਫੰਡ ਕਰਨ ਦੀ ਗੱਲ ਕਰ ਰਹੇ ਹਨ, ਲੋਕਾਂ ਦਾ ਬਣਦਾ ਹੱਕ ਵਾਪਸ ਮੋੜਨ ਦੀ ਗੱਲ ਕਰ ਰਹੇ ਹਨ, ਉਥੇ ਪੰਜਾਬ ਦਾ ਇੱਕ ਬਹੁਤ ਅਹਿਮ ਮਸਲਾ ਹੈ ਜਿਹੜਾ ਮੈਂ ਸਦਨ ਦੇ ਵਿਚ ਤੀਜੀ ਵਾਰ ਉਠਾਉਣ ਲੱਗਿਆ ਹਾਂ ਕਿ ਸਤੰਬਰ-ਅਕਤੂਬਰ, 2009 ਦੇ ਵਿਚ ਇਨ੍ਹਾਂ ਨੇ ਬਿਜਲੀ ਦੀਆਂ ਰਿਟਰੋਸਪੈਕਟਿਵ ਅਫੈਕਟ ਮੁਤਾਬਿਕ ਦਰਾਂ ਵਧਾ ਕੇ ਜਿਹੜੇ ਅਰਬਨ ਕੰਜਿਊਮਰ ਸਨ, ਉਨ੍ਹਾਂ ਦੇ ਉੱਤੇ ਭਾਰ ਪਾ ਦਿੱਤਾ ਸੀ ਕਿ 1 ਅਪ੍ਰੈਲ, 2009 ਤੋਂ ਤੁਹਾਡੇ ਤੇ ਵਧੀਆਂ ਦਰਾਂ ਲਗਣਗੀਆਂ। 6 ਜਨਵਰੀ, 2010 ਨੂੰ ਬਾਦਲ ਸਾਹਿਬ, ਕਾਲੀਆ ਸਾਹਿਬ ਔਰ ਪੁੰਜ ਸਾਹਿਬ, ਜਿਹੜੇ ਕਿ ਇਨ੍ਹਾਂ ਦੇ ਇੱਥੋਂ ਦੇ ਬੀ.ਜੇ.ਪੀ. ਦੇ ਇੰਚਾਰਜ ਸਨ, ਇਨ੍ਹਾਂ ਨੇ ਦਿੱਲੀ ਮੀਟਿੰਗ ਕਰਕੇ ਬਾਦਲ ਸਾਹਿਬ ਤੋਂ ਦਿੱਲੀ ਤੋਂ ਬਿਆਨ ਲਵਾਇਆ ਸੀ ਕਿ ਅਸੀਂ ਇਨ੍ਹਾਂ ਦੇ ਜਿਹੜੇ ਪੈਸੇ ਹਨ ਉਹ ਵਾਪਸ ਮੋੜ ਦਿਆਂਗੇ। ਇਨ੍ਹਾਂ ਨੇ ਪੈਸੇ ਵਾਪਸ ਤਾਂ ਕੀ ਮੋੜਨੇ ਸਨ ਪਰ ਜਦੋਂ ਬਜਟ ਸੈਸ਼ਨ, 2010 ਆਇਆ ਉਦੋਂ ਮੈਂ ਇਹ ਗੱਲ ਫਿਰ ਰੱਖੀ ਪਰ ਉਸ ਤੇ ਕੋਈ ਜਵਾਬ ਨਹੀਂ ਦਿੱਤਾ। ਕਾਲੀਆ ਸਾਹਿਬ ਮੁਕਰ ਗਏ ਕਿ ਅਸੀਂ ਵਾਪਸ ਮੋੜਨ ਲਈ ਅਜਿਹਾ ਕੋਈ ਜਵਾਬ ਨਹੀਂ ਦਿੱਤਾ। 26 ਮਾਰਚ ਨੂੰ ਸੈਸ਼ਨ ਖਤਮ ਹੋਇਆ ਅਤੇ ਉਨ੍ਹਾਂ ਦੀ 27 ਮਾਰਚ ਨੂੰ ਮੀਟਿੰਗ ਹੋਈ। ਉਸ ਵਿਚ ਬਾਦਲ ਸਾਹਿਬ ਦਾ ਔਰ ਕਾਲੀਆ ਸਾਹਿਬ ਦਾ ਬਿਆਨ ਆਇਆ ਕਿ ਅਸੀਂ ਅਗਲੇ 6 ਬਿਲਾਂ ਦੇ ਵਿਚ ਪਾ ਕੇ ਉਹ ਪੈਸੇ ਰਿਫੰਡ ਕਰ ਦਿਆਂਗੇ। ਦੇਖੋ, ਸਪੀਕਰ ਸਾਹਿਬ, ਇਹ ਕਰਦੇ ਕੀ ਹਨ। ਇਨ੍ਹਾਂ ਨੇ ਰਿਫੰਡ ਤਾਂ ਕੀ ਕਰਨਾ ਸੀ, ਉਸ ਤੋਂ ਬਾਅਦ

ਇੱਕ ਅਪ੍ਰੈਲ ਨੂੰ ਬਿਜਲੀ ਡਿਊਟੀ ਫਿਰ ਵਧਾ ਦਿੱਤੀ। ਇਹ 27 ਮਾਰਚ ਨੂੰ ਕਹਿ ਰਹੇ ਹਨ ਕਿ ਪੈਸੇ ਰਿਫੰਡ ਕਰਾਂਗੇ ਔਰ ਇੱਕ ਅਪ੍ਰੈਲ, 2010 ਨੂੰ ਇਲੈਕਟ੍ਰੀਸਿਟੀ ਡਿਊਟੀ 10% ਤੋਂ ਵਧਾ ਕੇ 13% ਕਰ ਦਿੱਤੀ। ਜਿਹੜੇ ਰੇਟ ਵਧਾਏ ਹਨ ਜੇ ਉਸ ਦਾ ਹਿਸਾਬ ਲਾਈਏ ਇਹ ਕਹਿੰਦੇ ਹਨ ਕਿ ਤਕਰੀਬਨ 30 ਪੈਸੇ ਦਾ ਰੇਟ ਤਾਂ ਇਲੈਕਟ੍ਰੀਸਿਟੀ ਰੈਗੂਲੇਟਰੀ ਕਮਿਸ਼ਨ ਨੇ ਵਧਾ ਦਿੱਤਾ ਅਤੇ ਇਲੈਕਟ੍ਰੀਸਿਟੀ ਡਿਊਟੀ ਜਿਹੜੀ ਲਗਾਉਂਦੇ ਹਨ Punjab is paying the highest electricity duty. ਇਸ ਦਾ ਜੇ ਰਿਕਾਰਡ ਮੰਗੋ ਤਾਂ ਮੈਂ ਦੇ ਦਿਆਂਗਾ ਕਿ ਰਾਜਸਥਾਨ, ਹਰਿਆਣੇ ਵਿਚ ਇਹ ਡਿਊਟੀ ਕਿੰਨੇ ਪ੍ਰਤੀਸ਼ਤ ਹੈ। ਜਦ ਇਥੇ 13% ਇਲੈਕਟ੍ਰੀਸਿਟੀ ਡਿਊਟੀ in lieu of double taxation ਦੀ ਗੱਲ ਆਉਂਦੀ ਹੈ ਕਿ ਢੀਂਡਸਾ ਸਾਹਿਬ ਨੇ ਡਬਲ ਟੈਕਸੇਸ਼ਨ ਰੋਡ ਬਿਲ ਤੇ ਗੱਲ ਕਰਦੇ ਕਿਹਾ ਸੀ ਕਿ ਅਸੀਂ ਕੁਝ ਕਰ ਨਹੀਂ ਸਕਦੇ, ਰੋਡ ਟੈਕਸ ਵੀ ਲੈਂਦੇ ਹਾਂ ਔਰ ਟੋਲ ਟੈਕਸ ਵੀ ਲੈਂਦੇ ਹਾਂ ਪਰ ਇੱਕ ਪਾਸੇ ਸੈਂਟਰ ਤੋਂ ਕਲੇਮ ਕਰਦੇ ਹਨ ਕਿ ਸਾਡਾ ਪੈਸਾ ਜ਼ਿਆਦਾ ਲੱਗ ਗਿਆ ਕਿਉਂਕਿ ਕਿਸਾਨਾਂ ਨੂੰ ਅਸੀਂ ਫਰੀ ਬਿਜਲੀ ਦੇ ਰਹੇ ਹਾਂ ਅਤੇ 3% ਇਲੈਕਟ੍ਰੀਸਿਟੀ ਡਿਊਟੀ in lieu of that subsidy ਵਧਾ ਦਿੱਤੀ। ਇਹ ਬਿਜਲੀ ਬੋਰਡ ਵਾਲਿਆਂ ਨੂੰ ਪੈਸੇ ਨਹੀਂ ਦਿੰਦੇ ਹਨ ਜਦ ਕਿ ਇਹ ਆਪਣੀਆਂ ਜੇਬਾਂ ਵਿਚ ਪਾਈ ਜਾਂਦੇ ਹਨ। ਕੁੱਲ ਮਿਲਾ ਕੇ ਅਗਰ ਜਿਹੜੀ ਬਿਜਲੀ ਪੰਜਾਬ ਪ੍ਰੋਡਿਊਸ ਕਰਦਾ ਹੈ, not which they are buying commercially from outside, ਜੇਕਰ ਇਹ 2500-2600 ਮੈਗਾਵਾਟ ਲਗਾ ਲਈਏ ਤਾਂ ਤਕਰੀਬਨ 1600 ਕਰੋੜ ਰੁਪਿਆ ਕੰਜ਼ਿਊਮਰ ਦਾ ਬਾਕੀ ਪਿਆ ਹੈ ਜਿਹੜਾ ਸਰਕਾਰ ਨੇ ਹਾਲੇ ਦੇਣਾ ਹੈ। ਕੀ ਇਸ ਗੱਲ ਦਾ ਮਾਨਯੋਗ ਮੁੱਖ ਮੰਤਰੀ ਸਾਹਿਬ ਸਦਨ ਦੇ ਅੰਦਰ ਕੋਈ ਜਵਾਬ ਦੇਣਗੇ? ਜਿਹੜਾ 30 ਕਰੋੜ ਰੁਪਿਆ ਕਿਸਾਨਾਂ ਦਾ ਵਾਪਸ ਕਰ ਦਿੱਤਾ ਹੈ ਉਸ ਲਈ ਇਨ੍ਹਾਂ ਦਾ ਬਹੁਤ-ਬਹੁਤ ਧੰਨਵਾਦ। ਸਪੀਕਰ ਸਾਹਿਬ, ਦੋ ਸਾਲਾਂ ਦਾ 1600 ਕਰੋੜ ਰੁਪਿਆ ਬਿਜਲੀ ਦੇ ਬਿਲਾਂ ਦਾ ਬਣਦਾ ਹੈ। ਇਨ੍ਹਾਂ ਨੇ ਵਾਰ-ਵਾਰ ਲੋਕਾਂ ਨਾਲ ਵਾਅਦਾ ਕੀਤਾ ਲੇਕਿਨ ਉਸਦੇ ਬਾਵਜੂਦ ਵੀ ਇਹ ਲੋਕਾਂ ਨੂੰ ਨਹੀਂ ਮਿਲਿਆ। ਇਹ ਮੁੱਦੇ ਤੇ ਮੈਂ ਆਪ ਜੀ ਦਾ ਦਖਲ ਚਾਹਾਂਗਾ ਕਿ ਮਾਨਯੋਗ ਮੁੱਖ ਮੰਤਰੀ, ਬਾਦਲ ਸਾਹਿਬ, ਇਸ ਉਤੇ ਬਿਆਨ ਦੇਣ ਜਾਂ ਫਿਰ ਇਹ ਕਹਿ ਦੇਣ ਕਿ ਮੈਂ ਬੀ.ਜੇ.ਪੀ. ਦੀ ਗੱਲ ਨਹੀਂ ਮੰਨਦਾ। ਜਿਹੜੇ ਅਰਬਨ ਕੰਜਿਊਮਰ ਹਨ ਉਨ੍ਹਾਂ ਦੀ ਇਨ੍ਹਾਂ ਨੂੰ ਕੋਈ ਪਰਵਾਹ ਨਹੀਂ ਹੈ।

ਦੂਸਰਾ, ਸਪੀਕਰ ਸਾਹਿਬ, ਇੱਕ ਐਕਸਪਾਲ ਡ੍ਰੇਨ ਵਾਸਤੇ ਜ਼ਮੀਨ ਐਕੁਆਇਰ ਹੋਈ ਸੀ, ਉਸ ਲਈ ਫਾਜ਼ਿਲਕਾ ਦੀਆਂ 170 ਫੈਮਿਲੀਜ਼ ਦਾ ਮੁਆਵਜ਼ਾ ਵੀ ਦੇਣਾ ਬਾਕੀ ਰਹਿੰਦਾ ਹੈ। ਚਾਰ ਸਾਲ ਹੋ ਗਏ ਹਨ, ਹਾਈ ਕੋਰਟ ਦਾ ਫੈਸਲਾ ਵੀ ਆ ਗਿਆ ਹੈ ਅਤੇ 5 ਲੱਖ ਰੁਪਏ ਤੋਂ 7 ਲੱਖ ਰੁਪਿਆ ਦੇਣ ਦਾ ਫੈਸਲਾ ਹੋਇਆ ਹੈ। ਮੈਂ ਇਸ ਬਾਰੇ ਵੀ ਮੁੱਖ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਅੱਜ ਦੀ ਤਰੀਕ ਵਿਚ ਕਿਤੇ ਇਸ ਭਾਅ ਤੇ ਕਿਸੇ ਨੂੰ ਪੈਲੀ ਮਿਲਦੀ ਹੈ? ਮਾਨਯੋਗ ਸੀ.ਐਮ. ਸਾਹਿਬ ਇਸ ਬਾਰੇ ਮੈਨੂੰ ਦੱਸ ਦੇਣ। ਤੁਸੀਂ ਜੇਕਰ ਇਹ ਮੁਆਵਜ਼ਾ ਦੇ ਵੀ ਦਿੱਤਾ ਤਾਂ ਉਹ ਵਿਚਾਰਾ ਕਿਸਾਨ ਕਿੱਥੇ ਜਾ ਕੇ ਪੈਲੀ

[ ਸ਼੍ਰੀ ਸੁਨੀਲ ਕੁਮਾਰ ਜਾਖੜ ]

ਲਵੇਗਾ। ਇਸ ਲਈ ਇਹ ਕ੍ਰਿਪਾ ਕਰਕੇ ਦੱਸਣ ਕਿ ਕੀ ਇਹ ਇਨ੍ਹਾਂ ਚਾਰ ਸਾਲਾਂ ਦਾ ਕੋਈ ਮੁਆਵਜ਼ਾ ਉਨ੍ਹਾਂ ਲੋਕਾਂ ਨੂੰ ਦੇਣਗੇ ਜਾਂ ਘੱਟੋ-ਘੱਟ ਉਸ ਦੇ ਬਰਾਬਰ ਉਨ੍ਹਾਂ ਨੂੰ ਕੋਈ ਪੈਲੀ ਲੈ ਕੇ ਦੇਣਗੇ? ...(ਵਿਘਨ)... ਇਹ ਕਹਿੰਦੇ ਹਨ ਕਿ ਬਿਨਾਂ ਕਿਸੇ ਦੀ ਮਰਜ਼ੀ ਤੋਂ ਕਿਸੇ ਦੀ ਜ਼ਮੀਨ ਐਕੁਆਇਰ ਨਹੀਂ ਕੀਤੀ ਜਾਵੇਗੀ, ਫਿਰ ਘੱਟੋ-ਘੱਟ ਬਣਦਾ ਮੁਆਵਜ਼ਾ ਤਾਂ ਠੀਕ ਦੇਣ। ...(ਵਿਘਨ)...

**ਮਾਨਯੋਗ ਸਪੀਕਰ** : ਸ਼ਾਹੀ ਸਾਹਿਬ, ਤੁਸੀਂ ਬੈਠੋ ਪਲੀਜ਼, ਸਾਰੇ ਬੈਠੋ। ...(ਵਿਘਨ)...ਤੁਸੀਂ ਬੈਠੋ, ਮੈਂ ਕੋਈ ਗੱਲ ਕਰਨੀ ਹੈ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, 1600 ਕਰੋੜ ਰੁਪਿਆ ਬਿਜਲੀ ਦੇ ਬਿਲਾਂ ਦਾ ਅਰਬਨ ਕੰਜਿਊਮਰ ਦਾ ਸਰਕਾਰ ਵੱਲ ਬਕਾਇਆ ਬਣਦਾ ਹੈ। ਕਾਲੀਆ ਸਾਹਿਬ ਉਠ ਕੇ ਕਹਿ ਦੇਣ ਕਿ ਅਸੀਂ ਲੋਕਾਂ ਦੇ ਇਹ ਪੈਸੇ ਨਹੀਂ ਮੋੜਦੇ। ...(ਵਿਘਨ)... ਸਪੀਕਰ ਸਾਹਿਬ, ਕੋਈ ਜਵਾਬ ਤਾਂ ਦਿਵਾ ਦਿਉ।

**ਸਰਦਾਰ ਅਵਤਾਰ ਸਿੰਘ ਬਰਾੜ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੁੱਖ ਮੰਤਰੀ ਜੀ ਦਾ ਧਿਆਨ ਉਨ੍ਹਾਂ ਵੱਲੋਂ ਵਾਰ-ਵਾਰ ਇਸ ਸਦਨ ਵਿਚ ਦਿਵਾਏ ਗਏ ਵਿਸ਼ਵਾਸ ਵੱਲ ਦਿਵਾਉਣਾ ਚਾਹੁੰਦਾ ਹਾਂ ਜਿਸ ਰਾਹੀਂ ਇਨ੍ਹਾਂ ਨੇ ਕਿਹਾ ਕਿ ਕਿਸੇ ਦੀ ਵੀ ਜ਼ਮੀਨ ਮਾਲਕ ਦੀ ਮਰਜ਼ੀ ਤੋਂ ਬਗੈਰ ਐਕੁਆਇਰ ਨਹੀਂ ਕੀਤੀ ਜਾਵੇਗੀ ਅਤੇ ਜੇਕਰ ਕਿਤੇ ਕੀਤੀ ਜਾਵੇਗੀ ਤਾਂ ਉਸਦਾ ਬਣਦਾ ਮੁਆਵਜ਼ਾ ਦਿੱਤਾ ਜਾਵੇਗਾ। ਸਪੀਕਰ ਸਾਹਿਬ, ਸਾਡੇ ਇਲਾਕੇ ਵਿਚ ਇੰਪਰੂਵਮੈਂਟ ਟਰੱਸਟ, ਫਰੀਦਕੋਟ ਦੀ ਬਾਬਾ ਜੀਵਨ ਸਿੰਘ ਨਗਰ, ਫਿਰੋਜ਼ਪੁਰ ਰੋਡ, ਫਰੀਦਕੋਟ ਵਿਖੇ ਰਿਹਾਇਸ਼ੀ ਅਤੇ ਵਪਾਰਕ ਬਣਾਉਣ ਵਾਸਤੇ ਇੱਕ ਤਜਵੀਜ਼ ਹੈ। ਉਨ੍ਹਾਂ ਦੀ ਇੱਕ ਸਕੀਮ ਹੈ। ਇਸ ਸਕੀਮ ਵਿਚ 277 ਕਨਾਲ ਅਤੇ 12 ਮਰਲੇ ਜ਼ਮੀਨ ਐਕੁਆਇਰ ਹੋਈ ਸੀ ਔਰ ਕੋਈ 37 ਦੇ ਕਰੀਬ ਛੋਟੇ-ਛੋਟੇ ਪਰਿਵਾਰ ਆਏ ਹਨ ਔਰ ਇਸ ਬਾਰੇ ਨਕਸ਼ਾ ਵੀ ਰਿਕਾਰਡ ਵਿਚ ਬਣਿਆ ਹੈ ਜਿੱਥੇ ਕੋਠੀਆਂ ਅਤੇ ਮਕਾਨ ਆਲਰੈਡੀ ਬਣੇ ਹੋਏ ਹਨ। ਉਨ੍ਹਾਂ ਕੋਠੀਆਂ ਦਾ ਮੁਆਵਜ਼ੇ ਵਿਚ 27 ਲੱਖ ਰੁਪਿਆ ਵੀ ਪਾਇਆ ਗਿਆ ਹੈ। ਉਸ ਦੇ ਵਿਚ ਹੁਣ ਜਦੋਂ ਅਪੀਲ ਕਰਨ ਤੋਂ ਬਾਅਦ, ਜਿਵੇਂ ਇਨ੍ਹਾਂ ਦਾ ਟੀਕਾ ਲਗਾਉਣ ਦਾ ਸੁਭਾਅ ਹੈ, ਕੁਝ ਮਾਲਕਾਂ ਦੀਆਂ ਕੋਠੀਆਂ, 6 ਦੀਆਂ ਕੱਢ ਦਿੱਤੀਆਂ ਗਈਆਂ। ਹੁਣ ਮੈਂ ਜ਼ਿਕਰ ਕਰਨਾ ਚਾਹੁੰਦਾ ਹਾਂ ਕਿ ਮੁਆਵਜ਼ਾ ਕਿੰਨਾ ਹੈ? ਮੇਰੇ ਸਾਥੀ ਜਾਖੜ ਸਾਹਿਬ ਹੁਣੇ ਹੀ ਕਹਿ ਰਹੇ ਸਨ ਕਿ 7 ਲੱਖ ਰੁਪਿਆ ਕੋਰਟ ਨੇ ਕਿਸਾਨਾਂ ਨੂੰ ਦੇਣ ਬਾਰੇ ਫੈਸਲਾ ਕੀਤਾ ਹੈ। ਜਿਹੜੀ ਜ਼ਮੀਨ ਰੋਡ ਦੇ ਨਾਲ ਲਗਦੀ ਹੈ ਉਸ ਦੀ ਕੀਮਤ 10 ਲੱਖ ਰੁਪਏ, ਜੋ ਕਿ ਮਿਉਂਸਿਪਲ ਕਮੇਟੀ ਦੀ ਲਿਮਟ ਵਿਚ ਹੈ ਅਤੇ ਜਿਹੜੀ ਉਸ ਦੇ ਪਿੱਛੇ ਹੈ ਉਸ ਦੀ ਇੱਕ ਏਕੜ ਦੀ ਕੀਮਤ 8 ਲੱਖ ਰੁਪਏ ਹੈ। ਇਹ ਕੀਮਤ ਇੰਪਰੂਵਮੈਂਟ ਟਰੱਸਟ ਦੇ ਅਧਿਕਾਰੀ ਜੋ ਕਿ ਐਸ.ਡੀ.ਐਮ. ਹਨ ਉਨ੍ਹਾਂ ਨੇ ਪਾਈ ਹੈ। ਇਸ ਤੋਂ ਇਲਾਵਾ ਇੱਕ ਹੋਰ ਸਿਤਮ ਸਰੀਫੀ ਦੇਖ ਲਓ ਕਿ ਇਹ ਜ਼ਮੀਨ ਜਿਹੜੀ ਵਿਚ ਆਈ

ਹੋਈ ਹੈ, ਇਹ ਪਹਿਲਾਂ ਕਿਸਾਨ ਨੇ ਖਰੀਦੀ ਸੀ। ਉਸ ਉਤੇ ਆਡਿਟ ਵਾਲਿਆਂ ਨੇ 3% ਸਕਿਉਰਿਟੀ ਫੰਡ ਘੱਟ ਲਗਾਉਣ ਦਾ ਆਡਿਟ ਇਤਰਾਜ਼ ਲਗਾਇਆ ਸੀ। ਉਨ੍ਹਾਂ ਨੇ ਇਸ ਦੇ ਖਿਲਾਫ ਡਿਪਟੀ ਕਮਿਸ਼ਨਰ ਕੋਲ ਅਪੀਲ ਪਾਈ। 60,000 ਰੁਪਿਆ ਆਡਿਟ ਨੇ ਕੱਢਿਆ ਸੀ ਅਤੇ ਡਿਪਟੀ ਕਮਿਸ਼ਨਰ ਦਾ ਫੈਸਲਾ ਵੇਖੋ ਕਿ ਉਨ੍ਹਾਂ ਨੂੰ 8-10 ਲੱਖ ਰੁਪਏ ਮੁਆਵਜ਼ਾ ਦਿੱਤਾ ਜਾਂਦਾ ਹੈ। ਉਥੇ ਆਮ ਲੋਕ ਮੌਕੇ ਤੇ ਇਕੱਠੇ ਹੋਏ। ਉਸ ਸਮੇਂ ਉਸ ਜਗ੍ਹਾ ਦੀ ਬਜ਼ਾਰੀ ਕੀਮਤ 3500 ਰੁਪਏ ਪ੍ਰਤੀ ਵਰਗ ਗਜ਼ ਦੱਸੀ ਗਈ। ਸਰਕਾਰੀ ਹਦਾਇਤਾਂ ਮੁਤਾਬਿਕ ਵਸੀਕਾ ਬਜ਼ਾਰੀ ਕੀਮਤ ਦੀ ਵੇਚ ਤੇ ਲੱਗਣਾ ਹੁੰਦਾ ਹੈ। ਲਿਹਾਜ਼ਾ ਸਾਰੇ ਹਾਲਾਤ ਨੂੰ ਵਿਚਾਰਨ ਉਪਰੰਤ ਵਸੀਕਾ ਰਾਹੀਂ ਬੈ ਹੋਈ ਜਗ੍ਹਾ ਦੀ ਕੀਮਤ 3500 ਰੁਪਏ ਪ੍ਰਤੀ ਵਰਗ ਗਜ਼ ਨਿਰਧਾਰਤ ਕੀਤੀ ਜਾਂਦੀ ਹੈ। ਇਸ ਤਰ੍ਹਾਂ ਬੈ ਹੋਈ ਜਗ੍ਹਾ 3 ਕਨਾਲ 14 ਮਰਲੇ ਦੀ ਕੁੱਲ ਕੀਮਤ 78,22,500 ਰੁਪਏ ਡੀ.ਸੀ. ਵੱਲੋਂ ਮਿਥੀ ਗਈ। ਦੂਸਰੇ ਪਾਸੇ ਉਸੇ ਦੀ ਕੀਮਤ ਉਸ ਤੋਂ ਬਾਅਦ ਉਨ੍ਹਾਂ ਦਾ ਹੀ ਐਸ.ਡੀ.ਐਮ. ਉਥੇ ਪ੍ਰਤੀ ਏਕੜ ਕੀਮਤ 10 ਲੱਖ ਰੁਪਏ ਤੇ 8 ਲੱਖ ਰੁਪਏ ਮਿਥਦਾ ਹੈ। ਸਿਤਮਸ਼ਰੀਫੀ ਵੇਖੋ, ਕਿੱਥੇ 3 ਕਨਾਲ 14 ਮਰਲੇ ਜਗ੍ਹਾ ਦੀ ਕੀਮਤ 78,22,500 ਰੁਪਏ ਅਤੇ ਕਿਧਰੇ ਇੱਕ ਏਕੜ ਦੀ ਕੀਮਤ ਕੇਵਲ 8 ਜਾਂ 10 ਲੱਖ ਰੁਪਏ ਦਿੱਤੀ ਜਾ ਰਹੀ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਮੈਂ ਸਾਰਾ ਰਿਕਾਰਡ ਉਨ੍ਹਾਂ ਨੂੰ ਦੇ ਦੇਵਾਂਗਾ, ਉਹ ਇਸ ਮਾਮਲੇ ਦੀ ਉਚ ਪੱਧਰੀ ਜਾਂਚ ਕਰਵਾਉਣ। ਇਨ੍ਹਾਂ ਦੇ ਪਹਿਲੇ ਚੀਫ ਸਕੱਤਰ, ਸਰਦਾਰ ਰਮੇਸ਼ ਇੰਦਰ ਸਿੰਘ ਜੀ ਨੂੰ ਵੀ ਮੈਂ ਉਨ੍ਹਾਂ ਪੀੜਤ ਕਿਸਾਨਾਂ ਨੂੰ ਨਾਲ ਲੈ ਕੇ ਅਤੇ ਸਾਰਾ ਕੇਸ ਲੈ ਕੇ ਮਿਲਿਆ ਸੀ ਪਰ ਸਾਰਾ ਕੁਝ ਹੀ ਖੂਹ-ਖਾਤੇ ਪਾ ਦਿੱਤਾ ਗਿਆ ਅਤੇ ਉਨ੍ਹਾਂ ਦੀ ਕੋਈ ਵੀ ਸੁਣਵਾਈ ਨਹੀਂ ਹੋਈ। ਮੇਰੀ ਬੇਨਤੀ ਹੈ ਕਿ ਕੀ ਮੁੱਖ ਮੰਤਰੀ ਜੀ ਉਨ੍ਹਾਂ ਪੀੜਤ ਪਰਿਵਾਰਾਂ ਨੂੰ ਇਨਸਾਫ ਦਿਵਾਉਣਗੇ?

**ਸਰਦਾਰ ਅਮਰਜੀਤ ਸਿੰਘ ਸਮਰਾ :** ਸਪੀਕਰ ਸਾਹਿਬ, ਬਿਨਾਂ ਲਿੰਕ ਸੜਕਾਂ ਤੋਂ ਪਿੰਡਾਂ ਬਾਰੇ ਮੇਰਾ ਸਵਾਲ ਨੰਬਰ 627 ਮਿਤੀ 5.9.2008 ਨੂੰ ਲੱਗਾ ਸੀ ਕਿ ਪਿੰਡ ਤਲਵੰਡੀ ਭਰੋ ਤੋਂ ਨਿੱਕੀ ਤਲਵੰਡੀ ਤੱਕ ਦੀ ਪੌਣੇ ਦੋ ਕਿਲੋਮੀਟਰ ਸੜਕ ਸੀ। ਸਾਡੇ ਮੰਤਰੀ, ਸਰਦਾਰ ਸੁੱਚਾ ਸਿੰਘ ਲੰਗਾਹ, ਖੇਤੀਬਾੜੀ ਮੰਤਰੀ ਨੇ ਬੜੀ ਸਿਆਣਪ ਨਾਲ ਯਕੀਨ ਦਿਵਾਇਆ ਸੀ ਕਿ ਅਸੀਂ ਪਿੰਡਾਂ ਨੂੰ ਤਾਂ ਕੀ, ਅਸੀਂ ਤਾਂ 2-4 ਘਰਾਂ ਅਤੇ ਮੜ੍ਹੀਆਂ-ਮਸਾਣੀਆਂ ਨੂੰ ਵੀ ਸੜਕਾਂ ਬਣਾਉਣੀਆਂ ਹਨ। ਇਸ ਤੋਂ ਬਾਅਦ ਸਰਕਾਰੀ ਆਸ਼ਵਾਸਨ ਕਮੇਟੀ ਨੇ ਇਸ ਸਵਾਲ ਨੂੰ ਲੈ ਕੇ ਸਬੰਧਤ ਵਿਭਾਗ ਨੂੰ ਲਿਖਿਆ। ਮੰਡੀ ਬੋਰਡ ਨੇ ਪਿੰਡ ਜਾ ਕੇ ਪਤਾ ਕੀਤਾ ਅਤੇ ਕਿਹਾ ਕਿ ਇਸ ਦੇ ਲਈ ਜਗ੍ਹਾ 3 ਕਰਮ ਹੈ ਪਰ ਸ਼ਰਤ 4 ਕਰਮ ਦੀ ਹੈ। ਇਸ ਕਰਕੇ ਪਿੰਡ ਵਾਲਿਆਂ ਨੇ 4 ਕਰਮ ਜਗ੍ਹਾ ਛੱਡ ਦਿੱਤੀ ਅਤੇ ਮਿੱਟੀ ਵੀ ਪਾ ਕੇ ਦਿੱਤੀ। ਉਸ ਸੜਕ ਦਾ 25,33,600 ਰੁਪਏ ਦਾ ਐਸਟੀਮੇਟ ਵੀ ਬਣਿਆ, ਟੈਂਡਰ ਹੋ ਗਏ ਅਤੇ ਕੰਮ ਵੀ ਸ਼ੁਰੂ ਹੋ ਗਿਆ। ਇਹ ਪਤਾ ਨਹੀਂ ਕਿ ਬਾਅਦ ਵਿਚ ਸਰਕਾਰੀ ਆਸ਼ਵਾਸਨ ਕਮੇਟੀ ਨੇ ਮਿਤੀ 4.11.10 ਨੂੰ ਲਿਖ ਦਿੱਤਾ ਕਿ ਹਾਲ ਦੀ ਘੜੀ

[ ਸਰਦਾਰ ਅਮਰਜੀਤ ਸਿੰਘ ਸਮਰਾ ]

ਕੰਮ ਰੋਕ ਦਿੱਤਾ ਜਾਵੇ। ਸਪੀਕਰ ਸਾਹਿਬ, ਆਸ਼ਵਾਸਨ ਕਮੇਟੀ ਦਾ ਕੰਮ ਤਾਂ ਆਸ਼ਵਾਸਨ ਲਾਗੂ ਕਰਵਾਉਣਾ ਹੁੰਦਾ ਹੈ ਨਾ ਕਿ ਕੰਮ ਵਿਚ ਰੁਕਾਵਟ ਪਾਉਣਾ। ਸਪੀਕਰ ਸਾਹਿਬ, ਮੈਂ ਤੁਹਾਨੂੰ ਸਰਦਾਰ ਅਵਤਾਰ ਸਿੰਘ ਬਰਾੜ ਜੀ ਦੇ ਨਾਲ ਮਿਤੀ 6.12.10 ਨੂੰ ਮਿਲਿਆ ਸੀ। ਤੁਸੀਂ ਆਪਣੀ ਰਿਪੋਰਟ ਵੀ ਮੰਗਵਾਈ ਸੀ। ਮੇਰਾ ਮਤਲਬ ਹੈ ਕਿ ਸਭ ਕੁਝ ਹੋਇਆ ਹੈ। ਇਸ ਗੱਲ ਦੀ ਇਲਾਕੇ ਵਿਚ ਬੜੀ ਚਰਚਾ ਹੈ ਕਿ ਪਵਿੱਤਰ ਸਦਨ ਦੀ ਮਾਣਤਾ ਭੰਗ ਕੀਤੀ ਜਾਂਦੀ ਹੈ। ਇਸ ਕਰਕੇ ਮੇਰੀ ਬੇਨਤੀ ਹੈ ਕਿ ਮੁੱਖ ਮੰਤਰੀ ਸਾਹਿਬ ਬੈਠੇ ਹਨ। ਕੀ ਉਹ ਇਸ ਪਾਸੇ ਵੱਲ ਧਿਆਨ ਦਿਵਾ ਕੇ ਇਸ ਕੰਮ ਨੂੰ ਪੂਰਾ ਕਰਵਾਉਣਗੇ?

**ਮਾਨਯੋਗ ਸਪੀਕਰ :** ਮੇਰੀ ਗੱਲ ਸੁਣੋ। ਜਿਹੜੀ ਡੀ.ਸੀ. ਨੇ ਰਿਪੋਰਟ ਦਿੱਤੀ ਹੈ ਕਿ ਜਿਹੜੀਆਂ ਸ਼ਰਤਾਂ ਚਾਹੀਦੀਆਂ ਹਨ, ਉਹ ਪੂਰੀਆਂ ਨਹੀਂ ਹੁੰਦੀਆਂ, ਤੁਸੀਂ ਉਨ੍ਹਾਂ ਕੋਲੋਂ ਮੁੜ ਕੇ ਪਤਾ ਕਰ ਲੈਣਾ। ਥੋੜ੍ਹਾ-ਥੋੜ੍ਹਾ ਟਾਈਮ ਲਓ, ਮੈਂ ਸਾਰਿਆਂ ਨੂੰ ਟਾਈਮ ਦੇ ਰਿਹਾ ਹਾਂ।

**ਸਰਦਾਰ ਰਣਦੀਪ ਸਿੰਘ ਨਾਭਾ :** ਸਪੀਕਰ ਸਾਹਿਬ, ਮੈਂ ਸਰਕਾਰ ਦਾ ਧਿਆਨ ਇੱਕ ਬੜੇ ਹੀ ਅਹਿਮ ਮੁੱਦੇ ਤੇ ਦਿਵਾਉਣਾ ਚਾਹੁੰਦਾ ਹਾਂ। ਕੱਲ੍ਹ ਵੀ ਇਸ ਸਦਨ ਵਿਚ ਕੁਰੱਪਸ਼ਨ ਦੇ ਤਹਿਤ ਬੜੀ ਚਰਚਾ ਹੋਈ ਸੀ। ਮੈਂ ਤੁਹਾਡੇ ਸਾਹਮਣੇ ਵਿਸ਼ੇਸ਼ ਤੌਰ ਤੇ ਇੱਕ ਐਸੀ ਚੀਜ਼ ਲਿਆਉਣਾ ਚਾਹੁੰਦਾ ਹਾਂ ਕਿ ਛੋਟੇ ਪੱਧਰ ਤੇ ਜਿਨ੍ਹਾਂ ਲੋਕਾਂ ਨੇ ਕੁਰੱਪਸ਼ਨ ਦਾ ਪਰਦਾ ਫਾਸ਼ ਕੀਤਾ। ਇਹ ਸਾਡੇ ਨਾਭੇ ਹਲਕੇ ਵਿਚ ਇੱਕ ਪਿੰਡ ਹੈ ਕਕਰਾਲਾ ਅਤੇ ਉਥੋਂ ਦੀ ਸਰਪੰਚ ਹੈ ਸਰਬਜੀਤ ਕੌਰ। ਸਪੀਕਰ ਸਾਹਿਬ, ਉਸ ਦੇ 5 ਕੰਪਲੇਂਨੈਂਟ ਪੰਚਾਇਤ ਦੇ ਮੈਂਬਰ ਹਨ। ਇਨ੍ਹਾਂ ਮੈਂਬਰਾਂ ਦਾ ਨਾਮ ਹੈ ਜਰਨੈਲ ਕੌਰ, ਹਰਦਿਆਲ ਸਿੰਘ, ਸਰਬਜੀਤ ਸਿੰਘ, ਸੁਖਵਿੰਦਰ ਸਿੰਘ ਅਤੇ ਦੇਸ ਰਾਜ। ਉਨ੍ਹਾਂ ਨੇ ਇਸ ਪੰਚਾਇਤ ਦੇ ਗਬਨ ਬਾਰੇ ਜ਼ਿਕਰ ਕੀਤਾ ਅਤੇ ਮਹਿਕਮੇ ਵਲੋਂ ਕਾਰਵਾਈ ਹੋਈ ਹੈ। ਪੰਚਾਇਤੀ ਰਾਜ, ਲੋਕ ਨਿਰਮਾਣ ਮੰਡਲ ਮਹਿਕਮੇ ਦੇ ਕਾਰਜਕਾਰੀ ਇੰਜੀਨੀਅਰ ਹਨ, ਉਨ੍ਹਾਂ ਨੇ 27.12.2010 ਨੂੰ ਕੀਤੀ ਇਨਕੁਆਇਰੀ ਵਿਚ ਸਰਪੰਚਨੀ ਸਰਬਜੀਤ ਕੌਰ ਨੂੰ ਦੋਸ਼ੀ ਠਹਿਰਾਇਆ। ਉਨ੍ਹਾਂ ਨੇ 26 ਲੱਖ ਰੁਪਏ ਦਾ ਗਬਨ ਮੰਨਿਆ ਜਿਸ ਦੀ ਕਾਪੀ ਮੇਰੇ ਕੋਲ ਹੈ। ਜਿਹੜੇ ਮੈਂਬਰਾਂ ਨੇ ਸਾਡੀ ਸਰਕਾਰ ਦੇ ਤਹਿਤ ਤੁਹਾਨੂੰ ਜਾਗਰੂਕ ਕੀਤਾ, ਉਨ੍ਹਾਂ ਨੇ ਇਹ ਵੀ ਜ਼ਿਕਰ ਕੀਤਾ ਕਿ ਜਿਹੜੀਆਂ ਤਕਰੀਬਨ 200 ਟਿਊਬਾਂ ਖਰੀਦੀਆਂ ਗਈਆਂ, ਵੈਸੇ ਤਾਂ ਮਾਰਕੀਟ ਵਿਚ ਇੱਕ ਟਿਊਬ ਦੀ ਕੀਮਤ 2000/- ਰੁਪਏ ਹੈ ਪਰ ਉਹ ਟਿਊਬਾਂ ਜਿਹੜੀਆਂ ਪਰਚੇਜ ਕੀਤੀਆਂ ਗਈਆਂ ਉਹ 5720/- ਰੁਪਏ ਦੇ ਰੇਟ ਨਾਲ ਗੋਹਾਨੇ ਤੋਂ ਖਰੀਦੀਆਂ ਗਈਆਂ, ਇਸ ਦੇ ਬਿਲ ਵੀ ਨਾਲ ਹਨ। ਇਸ ਪਿੰਡ ਦੀ ਆਮਦਨ ਦਾ ਜ਼ਰੀਆ ਸ਼ਾਮਲਾਤ ਜ਼ਮੀਨ ਤੋਂ ਹੈ। ਲੇਕਿਨ ਜਿਹੜੀ ਸਰਪੰਚਨੀ ਹੈ, ਉਸ ਦੀ ਹੈਰਾਨਗੀ ਦੀ ਗੱਲ ਇਹ ਹੈ ਕਿ ਜਿਹੜਾ ਪੰਚਾਇਤੀ ਫੰਡ ਹੈ, ਉਸ ਨੂੰ ਉਸ ਨੇ ਆਪਣੇ ਖਾਤੇ ਵਿਚ ਟਰਾਂਸਫਰ ਕਰ ਦਿੱਤਾ। ਉਹ ਵੀ ਕਾਗਜ਼ ਮੇਰੇ ਕੋਲ ਹੈ। ਸਪੀਕਰ ਸਾਹਿਬ, ਇਕੱਲੀ ਨੇ ਪ੍ਰੋਸੀਡਿੰਗ ਬੁੱਕ ਵਿਚ ਸਾਇਨ

ਕਰਕੇ, ਪੰਚਾਇਤ ਦੇ ਪੈਸੇ ਆਪਣੇ ਖਾਤੇ ਵਿਚ ਟਰਾਂਸਫਰ ਕਰ ਦਿੱਤੇ ਹਨ ਅਤੇ ਜਿਹੜੀਆਂ ਟਿਊਬਾਂ ਗੋਹਾਨੇ ਤੋਂ ਖਰੀਦੀਆਂ ਗਈਆਂ ਉਸ ਦੀ ਬਿਨਾਂ ਕਿਸੇ ਮਤੇ ਤੋਂ ਅਤੇ ਬਿਨਾਂ ਕਿਸੇ ਐਸਟੀਮੇਟ ਤੋਂ ਅਦਾਇਗੀ ਕੀਤੀ ਗਈ ਪਰ ਬੜੇ ਅਫਸੋਸ ਦੀ ਗੱਲ ਹੈ ਕਿ ਕੱਲ੍ਹ ਇੱਥੇ ਵੱਡੇ-ਵੱਡੇ ਲੀਡਰਾਂ ਅਤੇ ਵੱਡੇ-ਵੱਡੇ ਸਕੈਮਾਂ ਬਾਰੇ ਜ਼ਿਕਰ ਕਰ ਰਹੇ ਸੀ। ਇਹ ਸਕੈਮ ਛੋਟੇ ਪੱਧਰ ਦਾ ਹੈ।

**ਮਾਨਯੋਗ ਸਪੀਕਰ :** ਛੋਟੇ ਪੱਧਰ ਦਾ ਸਕੈਮ ਹੈ ਤਾਂ ਛੋਟੀ ਗੱਲ ਕਰੋ। ਵਧੀਆ ਗੱਲ ਕਰੋ।

**ਸਰਦਾਰ ਰਣਦੀਪ ਸਿੰਘ ਨਾਭਾ :** ਸਪੀਕਰ ਸਾਹਿਬ, ਛੋਟੀ ਗੱਲ ਹੀ ਕਰਦਾ ਹਾਂ ਜੀ। ਸਪੀਕਰ ਸਾਹਿਬ, ਮੇਰੀ ਬੇਨਤੀ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਇਹ ਹੈ ਕਿ ਉਹ ਘੱਟੋ-ਘੱਟ ਇੰਨਾ ਵਿਸ਼ਵਾਸ ਦੇ ਦੇਣ ਕਿ ਉਹ ਜਿਹੜੇ ਪੰਜ ਮੈਂਬਰ ਸਸਪੈਂਡ ਕੀਤੇ ਗਏ ਹਨ, ਉਨ੍ਹਾਂ ਨੂੰ ਤੁਰੰਤ ਬਹਾਲ ਕੀਤਾ ਜਾਵੇਗਾ ਜਿਨ੍ਹਾਂ ਨੇ ਇਹ ਪਰਦਾ ਫਾਸ਼ ਕੀਤਾ ਅਤੇ ਜਿਹੜੇ ਮਹਿਕਮੇ ਦੇ ਅਧਿਕਾਰੀ ਹਨ, ਉਨ੍ਹਾਂ ਦੇ ਖਿਲਾਫ ਸਖਤ ਤੋਂ ਸਖਤ ਕਾਰਵਾਈ ਕੀਤੀ ਜਾਵੇਗੀ।

**ਮਾਨਯੋਗ ਸਪੀਕਰ :** ਹਾਂ ਜੀ, ਗੋਲਡੀ ਜੀ।

(ਇਸ ਸਮੇਂ ਬਹੁਤ ਸਾਰੇ ਮੈਂਬਰ ਸਾਹਿਬਾਨ ਖੜ੍ਹੇ ਹੋ ਕੇ ਸਮੇਂ ਦੀ ਮੰਗ ਕਰ ਰਹੇ ਸਨ।)

ਸਾਰੇ ਤੁਸੀਂ ਐਵੇਂ ਕਿਉਂ ਕਾਹਲੇ ਪੈ ਜਾਂਦੇ ਹੋ, ਉਨ੍ਹਾਂ ਨੂੰ ਬੋਲਣ ਦਿਉ, ਐਵੇਂ ਤਮਾਸ਼ਾ ਜਿਹਾ ਬਣ ਜਾਂਦੇ ਹੋ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ) :** ਸਪੀਕਰ ਸਾਹਿਬ, ਮੈਂ ਇਕ ਬੇਨਤੀ ਕਰਨੀ ਹੈ ਕਿ 4 ਮੈਂਬਰ ਕਾਂਗਰਸ ਪਾਰਟੀ ਦੇ ਬੋਲ ਚੁੱਕੇ ਹਨ ਅਤੇ ਸਾਡੇ ਮੈਂਬਰ ਵੀ ਜ਼ੀਰੋ ਆਵਰ ਵਿਚ ਆਪਣੇ-ਆਪਣੇ ਇਲਾਕੇ ਦੀ ਗੱਲ ਕਰਨੀ ਚਾਹੁੰਦੇ ਹਨ, ਉਨ੍ਹਾਂ ਨੂੰ ਵੀ ਮੌਕਾ ਦਿਤਾ ਜਾਵੇ ਜੀ।

**ਮਾਨਯੋਗ ਸਪੀਕਰ :** ਤੁਸੀਂ ਬਹਿ ਜਾਉ, ਉਨ੍ਹਾਂ ਨੂੰ ਵੀ ਟਾਈਮ ਦਿੰਦੇ ਹਾਂ।

**ਪੇਂਡੂ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ (ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ) :** ਸਪੀਕਰ ਸਾਹਿਬ, ਮੈਂ ਜਵਾਬ ਦੇਣਾ ਚਾਹੁੰਦਾ ਹਾਂ। ਜੋ ਨਾਭਾ ਸਾਹਿਬ ਨੇ ਕਿਹਾ ਹੈ, ਇਨ੍ਹਾਂ ਦੀ ਗੱਲ ਠੀਕ ਹੈ। ਅਸੀਂ ਉਨ੍ਹਾਂ ਦੇ ਖਿਲਾਫ ਐਕਸ਼ਨ ਕਰ ਰਹੇ ਹਾਂ ਅਤੇ ਇਨਕੁਆਇਰੀ ਹੋ ਗਈ ਹੈ ਅਤੇ ਕਾਨੂੰਨ ਦੇ ਮੁਤਾਬਿਕ ਜੋ ਵੀ ਐਕਸ਼ਨ ਹੋਵੇਗਾ, ਉਹ ਕਰਾਂਗੇ ਜੀ। (ਥੰਪਿੰਗ)

**ਸ਼੍ਰੀ ਲਵ ਕੁਮਾਰ ਗੋਲਡੀ** : ਸਪੀਕਰ ਸਾਹਿਬ, ਮੈਂ ਇਕ ਅਹਿਮ ਮਸਲੇ ਤੇ ਸਾਰੇ ਸਦਨ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ। ਕਿਸੇ ਵੀ ਮਿਉਂਸਿਪਲ ਕਮੇਟੀ ਲਈ ਉਸ ਦੀ ਐਮਰਜੈਂਸੀ ਵਾਸਤੇ ਕੁਝ ਨਾ ਕੁਝ ਰਕਮ ਰੱਖੀ ਹੋਈ ਹੁੰਦੀ ਹੈ ਪਰ ਭ੍ਰਿਸ਼ਟਾਚਾਰ ਦੀਆਂ ਸਾਰੀਆਂ ਹੱਦਾਂ ਨੂੰ ਪਾਰ ਕਰਕੇ ਹੁਸ਼ਿਆਰਪੁਰ ਮਿਉਂਸਿਪਲ ਕਮੇਟੀ ਨੇ ਪਿਛਲੇ ਦੋ ਸਾਲਾਂ ਦੌਰਾਨ 365 ਦਿਨਾਂ ਵਿਚ 344 ਦਿਨ ਐਮਰਜੈਂਸੀ ਕੰਮ ਕਰਕੇ ਇਹ ਸਾਰਾ ਘਪਲਾ ਕੀਤਾ ਤੇ ਰੋਜ਼ ਦਾ 20,000/- ਰੁਪਿਆ ਖਜ਼ਾਨੇ ਵਿਚੋਂ ਕਢਵਾਇਆ। ਇਹ ਸਾਰਾ ਭ੍ਰਿਸ਼ਟਾਚਾਰ ਦਾ ਕੰਮ ਕੀਤਾ ਔਰ ਨਾਲ ਹੀ 19,992/- ਰੁਪਏ ਤੇ 19,300/- ਰੁਪਏ ਦੇ ਸਾਰੇ ਦੇ ਸਾਰੇ ਬਿਲ ਮਿਉਂਸਿਪਲ ਕਮੇਟੀ ਦੇ ਖਾਤੇ ਵਿਚ ਪਾਏ। ਇਹ ਮੁੱਦਾ ਪਿਛਲੇ ਦਿਨਾਂ ਵਿਚ, ਕਾਫੀ ਦਿਨਾਂ ਤੋਂ ਅਖਬਾਰਾਂ ਵਿਚ ਚਲਦਾ ਰਿਹਾ। ਕੀ ਮਾਨਯੋਗ ਮੰਤਰੀ ਜੀ ਇਸ ਬਾਰੇ ਸਦਨ ਵਿਚ ਕੋਈ ਬਿਆਨ ਦੇਣਗੇ ਜਾਂ ਇਸ ਗੱਲ ਪ੍ਰਤੀ ਆਪਣੀ ਨੈਤਿਕ ਜ਼ਿੰਮੇਵਾਰੀ ਲੈ ਕੇ ਆਪਣੇ ਪਦ ਤੋਂ ਅਸਤੀਫਾ ਦੇਣਗੇ?

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ)** : ਮਾਨਯੋਗ ਸਪੀਕਰ ਸਾਹਿਬ, ਜਿਹੜੀ ਮੈਂਬਰ ਸਾਹਿਬ ਨੇ ਗੱਲ ਕੀਤੀ ਹੈ, ਇਸ ਦੀ ਇਨਕੁਆਇਰੀ ਚੀਫ ਵਿਜੀਲੈਂਸ ਅਫਸਰ ਕੋਲੋਂ ਕਰਵਾਈ ਗਈ ਹੈ ਔਰ ਜਿਹੜਾ ਵੀ ਦੋਸ਼ੀ ਹੋਵੇਗਾ, ਕੋਈ ਅਫਸਰ ਬਖਸ਼ਿਆ ਨਹੀਂ ਜਾਵੇਗਾ ਔਰ ਸਾਰਿਆਂ ਨੂੰ ਕਾਨੂੰਨ ਅਨੁਸਾਰ ਸਜ਼ਾ ਦਿੱਤੀ ਜਾਵੇਗੀ।

**ਸ਼੍ਰੀ ਹਰੀਸ਼ ਬੇਦੀ** : ਮਾਨਯੋਗ ਸਪੀਕਰ ਸਾਹਿਬ, ਮੈਂ ਇੱਕ ਬਹੁਤ ਹੀ ਅਹਿਮ ਮਸਲਾ ਸਦਨ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ। ਗੌਰਮਿੰਟ ਆਫ ਇੰਡੀਆ, ਮਨਿਸਟਰੀ ਆਫ ਐਜੂਕੇਸ਼ਨ ਨੇ ਇੱਕ ਕਾਲਾ ਫੁਰਮਾਨ ਕੱਢਿਆ ਹੈ ਜਿਸ ਵਿਚ ਪੰਜਾਬ ਦੇ ਜਿਹੜੇ ਗੈਰ ਮਾਨਤਾ ਪ੍ਰਾਪਤ ਸਕੂਲ ਹਨ ਜਿਨ੍ਹਾਂ ਵਿਚ 15 ਲੱਖ ਬੱਚੇ ਪੜ੍ਹ ਰਹੇ ਹਨ, ਉਹ ਸਕੂਲ ਪਹਿਲੀ ਅਪ੍ਰੈਲ ਤੋਂ ਬੰਦ ਕਰਨ ਦਾ ਫੁਰਮਾਨ ਦਿੱਤਾ ਗਿਆ ਹੈ। ਉਹ ਸਕੂਲ ਐਸੇ ਸਕੂਲ ਹਨ ਜੋ ਗਲੀ-ਕੂਚਿਆਂ ਵਿਚ ਹਨ ਜਿੱਥੇ 50/- ਰੁਪਏ ਤੋਂ 150/- ਰੁਪਏ ਤੱਕ ਫੀਸ ਹੈ। ਇਸ ਵਿਚ ਸਿਰਫ ਪੰਜ ਦਿਨ ਬਾਕੀ ਰਹਿੰਦੇ ਹਨ ਤੇ 15 ਲੱਖ ਬੱਚਿਆਂ ਦਾ ਭਵਿੱਖ ਖਤਰੇ ਵਿਚ ਪੈ ਜਾਵੇਗਾ ਅਤੇ ਇੱਕ ਲੱਖ ਟੀਚਰ, ਪੀਅਨ ਤੇ ਹੋਰ ਸਹਿਯੋਗੀ, ਸਾਰਿਆਂ ਦਾ ਭਵਿੱਖ ਖਤਰੇ ਵਿਚ ਪੈ ਜਾਵੇਗਾ। ਇਸ ਨਾਲ ਲੱਖਾਂ ਲੋਕ ਜੁੜੇ ਹੋਏ ਹਨ। ਕੀ ਭਾਰਤ ਸਰਕਾਰ, ਕਾਂਗਰਸ ਪਾਰਟੀ ਇਹੋ ਜਿਹੇ ਫੁਰਮਾਨ ਦੇ ਰਹੀ ਹੈ? ਇੱਕ ਪਾਸੇ ਤਾਂ ਪੰਜਾਬ ਦੇ ਲੋਕਪ੍ਰਿਯ ਮੁੱਖ ਮੰਤਰੀ ਸਾਹਿਬ ਐਜੂਕੇਸ਼ਨ ਫਰੀ ਆਫ ਕਾਸਟ ਕਰ ਰਹੇ ਹਨ ਤੇ ਦੂਸਰੇ ਪਾਸੇ 15 ਲੱਖ ਬੱਚਿਆਂ ਦਾ ਭਵਿੱਖ ਖਤਰੇ ਵਿਚ ਪੈ ਗਿਆ ਹੈ। ਇਹ ਸਕੂਲ ਪਹਿਲੀ ਤਾਰੀਕ ਤੋਂ ਬੰਦ ਹੋ ਰਹੇ ਹਨ। ਇਸ ਪਾਸੇ ਪੰਜਾਬ ਸਰਕਾਰ, ਵਿਸ਼ੇਸ਼ ਕਰਕੇ ਇਹ ਸਦਨ ਧਿਆਨ ਦੇਵੇ ਤਾਂ ਕਿ ਬੱਚਿਆਂ ਦੇ ਭਵਿੱਖ ਨਾਲ ਖਿਲਵਾੜ ਨਾ ਹੋ ਸਕੇ।

**ਸਰਦਾਰ ਅਮਰਜੀਤ ਸਿੰਘ ਸਾਹੀ** : ਸਪੀਕਰ ਸਾਹਿਬ, ਮੈਂ ਸਦਨ ਦਾ

ਧਿਆਨ ਇੱਕ ਬਹੁਤ ਹੀ ਅਹਿਮ ਮਸਲੇ ਵੱਲ ਦਿਵਾਉਣਾ ਚਾਹੁੰਦਾ ਹਾਂ। ਮੇਰੇ ਤੋਂ ਪਹਿਲਾਂ ਮੇਰੇ ਕਾਬਲ ਦੋਸਤ ਨਾਭਾ ਸਾਹਿਬ ਤੇ ਗੋਲਡੀ ਜੀ ਨੇ ਘਪਲਿਆਂ ਦਾ ਜ਼ਿਕਰ ਕੀਤਾ ਹੈ।

**ਮਾਨਯੋਗ ਸਪੀਕਰ :** ਤੁਸੀਂ ਮਤਲਬ ਦੀ ਗੱਲ ਕਰੋ।

**ਸਰਦਾਰ ਅਮਰਜੀਤ ਸਿੰਘ ਸਾਹੀ :** ਸਪੀਕਰ ਸਾਹਿਬ, ਰਾਸ਼ਟਰ ਮੰਡਲ ਖੇਡਾਂ ਦੀ ਰਿਪੋਰਟ ਆਈ ਹੈ। ਇਸ ਵਿਚ ਦੇਖੋ, ਸਪੀਕਰ ਸਾਹਿਬ, ਇਨ੍ਹਾਂ ਦਾ ਸੁਣਨ ਦਾ ਮਾਦਾ ਹੋਣਾ ਚਾਹੀਦਾ ਹੈ। ਮੈਂ ਪੜ੍ਹ ਕੇ ਸੁਣਾਉਣਾ ਚਾਹੁੰਦਾ ਹਾਂ ਜਿਹੜੀ ਕਿ ਵੀ.ਕੇ. ਸ਼ੁੰਗਲੂ ਕਮੇਟੀ ਬਣਾਈ, ਉਸ ਵਿਚ ** ** ਸਪੀਕਰ ਸਾਹਿਬ, ਇਹ ਤਾਂ ਗੱਲਾਂ ਕਰਦੇ ਹਨ, ਜਿਵੇਂ ਨਾਭਾ ਸਾਹਿਬ ਨੇ ਜ਼ਿਕਰ ਕੀਤਾ, ਇਹ ਹਜ਼ਾਰਾਂ ਦੀ ਗੱਲ ਕਰਦੇ ਹਨ, 220 ਕਰੋੜ ਦਾ ਚੂਨਾ ਲਗਾਇਆ। (ਰੂਲਿੰਗ ਪਾਰਟੀ ਵੱਲੋਂ ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਉਸ ਵਿਚ ਦੇਖੋ, ਇੱਕ ਗੱਲ ਹੋਰ, ਮੋਫਰ ਸਾਹਿਬ ਸੁਣ ਤਾਂ ਲਓ, (ਵਿਘਨ) ਉਸ ਵਿਚ ਬੜੀ ਸ਼ਰਮ ਆਉਂਦੀ ਹੈ। (ਸ਼ੋਰ)

**ਮਾਨਯੋਗ ਸਪੀਕਰ :** ਜਦੋਂ ਤੁਸੀਂ ਗੱਲ ਕਰਦੇ ਹੋ ਤਾਂ ਇਧਰੋਂ ਕੋਈ ਗੱਲ ਆਉਂਦੀ ਹੈ? ਉਨ੍ਹਾਂ ਨੂੰ ਗੱਲ ਕਰਨ ਦਿਉ। ਇਹ ** ** ਨਾਂ ਐਕਸਪੰਜ ਕਰ ਦਿਉ।

**ਸਰਦਾਰ ਅਮਰਜੀਤ ਸਿੰਘ ਸਾਹੀ :** 333 ਫਲੈਟ ਜਿਹੜੇ ਤਕਰੀਬਨ 134 ਕਰੋੜ ਦੇ ਵੇਚਣੇ ਸੀ, ਉਹ 222 ਕਰੋੜ ਦੇ ਵੇਚੇ। ਸਪੀਕਰ ਸਾਹਿਬ, ਇਸ ਦੇ ਨਾਲ ਹੋਰ ਸ਼ਰਮ ਵਾਲੀ ਗੱਲ ਹੈ। ਅੰਦਰਖਾਤੇ 64 ਕਰੋੜ ਰੁਪਏ ਉਸੇ ਤਰ੍ਹਾਂ ਹੀ ਦੇ ਦਿੱਤੇ। ਫਿਰ ਦੇਖੋ, ਬੜੀ ਅਫਸੋਸ ਵਾਲੀ ਗੱਲ। ਨੌਜਵਾਨਾਂ ਦਾ ਸਵਾਲ ਹੈ। ਉਥੇ ਤੁਹਾਡੇ ਮੁੰਡੇ ਵੀ ਖੇਡਦੇ ਹਨ। ਇਹ ਤਾਂ ਖਿਡਾਰੀਆਂ ਨੂੰ ਵੇਚ-ਵੇਚ ਕੇ ਖਾ ਰਹੇ ਹਨ। ਸਾਡੀ ਸਰਕਾਰ ਨੇ ਪੈਸੇ ਦਿੱਤੇ। (ਵਿਘਨ) ਘੱਟ ਤੋਂ ਘੱਟ ਸੁਣ ਤਾਂ ਲਓ।

**ਮਾਨਯੋਗ ਸਪੀਕਰ :** ਜੇ ਤੁਸੀਂ ਸੁਣਾਓਗੇ ਤੇ ਕੋਈ ਸੁਣੇਗਾ। ਤੁਸੀਂ ਤਾਂ ਹੋਰ ਪਾਸੇ ਹੀ ਤੁਰ ਪਏ। ਬੋਲੋ।

**ਸਰਦਾਰ ਅਮਰਜੀਤ ਸਿੰਘ ਸਾਹੀ :** ਸਪੀਕਰ ਸਾਹਿਬ, ਜਿਹੜੀ ਮੈਂ ਗੱਲ ਕਰਨੀ ਚਾਹੁੰਦਾ ਹਾਂ, ਉਸ ਵਿਚ ਇਸ ਦੇ ਨਾਲ-ਨਾਲ ਰਿਪੋਰਟ ਵਿਚ ਜਿਹੜਾ ਜ਼ਿਕਰ ਕੀਤਾ, ਉਨ੍ਹਾਂ ਨੇ ਦਿੱਲੀ ਦੀ ਅਸੈਂਬਲੀ ਵਿਚ ਉਸ ਦਾ ਅਸਤੀਫਾ ਮੰਗਿਆ ...(ਸ਼ੋਰ)...

(**ਆਪੋਜ਼ੀਸ਼ਨ ਵੱਲੋਂ ਅਵਾਜ਼ਾਂ :** ਇਹ ਟਾਈਮ ਵੇਸਟ ਕਰ ਰਹੇ ਹਨ ਜੀ।) ...(ਵਿਘਨ)...

**ਮਾਨਯੋਗ ਸਪੀਕਰ :** ਤੁਸੀਂ ਚਿੰਤਾ ਨਾ ਕਰੋ, ਵੇਸਟੇਜ ਦਾ ਮੈਨੂੰ ਪਤਾ ਹੈ। ਮੈਂ ਬਹੁਤ ਚੰਗੀ ਤਰ੍ਹਾਂ ਵਾਕਿਫ ਹਾਂ।

---

**Expunged as ordered by the Chair.

**ਸਰਦਾਰ ਅਮਰਜੀਤ ਸਿੰਘ ਸਾਹੀ** : ਇਨ੍ਹਾਂ ਨੇ ਨੌਜਵਾਨਾਂ ਦੇ ਨਾਲ ...(ਸ਼ੋਰ)...

**ਮਾਨਯੋਗ ਸਪੀਕਰ** : ਤੁਸੀਂ ਭਾਸ਼ਣ ਨਾ ਦਿਉ।

**ਸਰਦਾਰ ਅਮਰਜੀਤ ਸਿੰਘ ਸਾਹੀ** : ਇਨ੍ਹਾਂ ਨੂੰ ਹਾਊਸ ਦੀ ਸਹਿਮਤੀ ਨਾਲ ਇੱਕ ਮਤਾ ਪਾ ਕੇ ਭੇਜਣਾ ਚਾਹੀਦਾ ਹੈ ਕਿ ਜਿਨ੍ਹਾਂ ਨੇ ਨੌਜਵਾਨਾਂ ਦੇ ਪੈਸੇ ਖਾਧੇ ਅਤੇ ਸਾਡੇ ਰਾਸ਼ਟਰ ਦਾ ਅਪਮਾਨ ਕੀਤਾ ਹੈ, ਉਨ੍ਹਾਂ ਦੇ ਖਿਲਾਫ ਅੱਜ ਮਤਾ ਪਾਉਣਾ ਚਾਹੀਦਾ ਹੈ। ਇਨ੍ਹਾਂ ਤੋਂ ਮਤਾ ਪਾ ਕੇ ਇਹ ਮੰਗ ਕਰਨੀ ਚਾਹੀਦੀ ਹੈ ਕਿ ** ** (ਸ਼ੇਮ-ਸ਼ੇਮ ਦੀਆਂ ਆਵਾਜ਼ਾਂ), ਸਪੀਕਰ ਸਾਹਿਬ...

**ਮਾਨਯੋਗ ਸਪੀਕਰ** : ਤੁਸੀਂ ਬਹਿ ਜਾਓ। (ਵਿਘਨ) ਚੰਨੀ ਜੀ, ਤੁਸੀਂ ਬੈਠੋ। ਇਹ ** ** ਲਫ਼ਜ਼ ਐਕਸਪੰਜ ਕਰ ਦਿਉ।

**ਸਰਦਾਰ ਅਮਰਜੀਤ ਸਿੰਘ ਸਾਹੀ** : ਕੀ ਇਹ ਸੋਨੀਆ ਗਾਂਧੀ ਕੋਲ ਚੱਲਣਗੇ ਕਿ ਜਿਨ੍ਹਾਂ ਨੇ ਰਾਸ਼ਟਰ ਮੰਡਲ ਖੇਡਾਂ ਦੇ ਪੈਸੇ ਖਾਧੇ ਹਨ, ਇਸ ਦਾ ਕੁਝ ਹੋਵੇਗਾ? (ਸ਼ੋਰ)

**ਮਾਨਯੋਗ ਸਪੀਕਰ** : ਤੁਸੀਂ ਬੈਠੋ ਜੀ, ਪਲੀਜ਼। ਹਾਂ ਜੀ, ਮੋਫਰ ਜੀ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਤੁਹਾਡਾ ਬਹੁਤ ਧੰਨਵਾਦ ਜੀ। ਇਹ ਦਿੱਲੀ ਦੀ ਗੱਲ ਕਰ ਰਹੇ ਸੀ। ਸਪੀਕਰ ਸਾਹਿਬ, ਤੁਹਾਡੇ ਸਾਹਮਣੇ ਇਸ ਹਾਊਸ ਦੇ ਵਿਚ ਤੁਹਾਡੇ ਮੰਤਰੀ ਸੂਦ ਸਾਹਿਬ, ਜਿਹੜੇ ਸੂਦ ਦੇ ਨਾਲ ਸਾਰੇ ਪੈਸੇ ਖਾ ਗਏ। ਇਹ ਹਾਈ ਕੋਰਟ ਦੀ ਇੱਕ ਬਹੁਤ ਵੱਡੀ ਅਹਿਸਾਸ ਹਿਊਮਨ ਰਾਈਟ ਪ੍ਰੋਟੈਕਸ਼ਨ ਗਰੁੱਪ ਨੇ ਪੀ.ਆਈ.ਐਲ. ਪਾਈ, ਜਿਹੜੇ ਏ.ਐਨ.ਐਮ. ਕਾਲਜ ਹਨ, ਉਨ੍ਹਾਂ ਨੂੰ ਇਨ੍ਹਾਂ ਨੇ 30 ਸੀਟਾਂ ਦਿੱਤੀਆਂ, ਮਾਲਵਾ ਸਕੂਲ ਆਫ ਨਰਸਿੰਗ, ਸਰਦੂਲਗੜ੍ਹ ...(ਵਿਘਨ)...

**ਸਰਦਾਰ ਬਿਕਰਮ ਸਿੰਘ ਮਜੀਠੀਆ** : ਇਹ ਇਲਜ਼ਾਮ ਨਹੀਂ ਲਗਾ ਰਹੇ, ਇਹ ਗਿਲਟੀ ਫਾਈਂਡ ਕਹਿ ਰਹੇ ਹਨ, ਕੀ ਕੋਰਟ ਨੇ ਸੂਦ ਸਾਹਿਬ ਨੂੰ ਗਿਲਟੀ ਫਾਈਂਡ ਕੀਤਾ ਹੈ? ...(ਵਿਘਨ)...

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ੍ਰੀ ਤਿਕਸ਼ਨ ਸੂਦ)** : ਸਪੀਕਰ ਸਾਹਿਬ...

**ਮਾਨਯੋਗ ਸਪੀਕਰ** : ਕੀ ਤੁਸੀਂ ਜਵਾਬ ਦੇਣਾ ਹੈ?

---

**Expunged as ordered by the Chair.

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ :** ਸਪੀਕਰ ਸਾਹਿਬ, ਇਹ ਮਾਮਲਾ ਸਬ-ਜੁਡਿਸ ਹੈ, ਇਹ ਆਪ ਕਹਿ ਰਹੇ ਹਨ। ਪਹਿਲਾਂ ਇਨ੍ਹਾਂ ਨੇ ਕਾਲ ਅਟੈਂਸ਼ਨ ਲਗਾਈ, ਤੁਸੀਂ ਉਹ ਡਿਸ-ਅਲਾਓ ਕਰ ਦਿੱਤੀ। ਹੁਣ ਇਹ ਜ਼ੀਰੋ ਆਵਰ ਵਿਚ ਬੈਕ ਡੋਰ ਤੋਂ ਨਹੀਂ ਬੋਲ ਸਕਦੇ। ਇਹ ਮਾਮਲਾ ਕੋਰਟ ਦੇ ਵਿਚ ਹੈ। ...(ਸ਼ੋਰ)...

**ਮਾਨਯੋਗ ਸਪੀਕਰ :** ਹੁਣ ਉਨ੍ਹਾਂ ਨੂੰ ਬੋਲਣ ਕਿਉਂ ਨਹੀਂ ਦਿੰਦੇ?

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਇਹ ਇੱਕ ਗੱਲ ਦਾ ਜਵਾਬ ਦੇ ਦੇਣ ...(ਵਿਘਨ)... ਰੋਲ ਨੰਬਰ ਕਿਵੇਂ 35 ਸੀਟਾਂ ਦੇ ਦਿੱਤੇ? ...(ਵਿਘਨ)... ਕਿੰਨੇ ਪੈਸੇ ਲਏ? ...(ਵਿਘਨ)...

**ਮਾਨਯੋਗ ਸਪੀਕਰ :** ਸਰਦਾਰ ਮੱਖਣ ਸਿੰਘ ਜੀ। ...(ਵਿਘਨ)...

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਤੁਸੀਂ ਸੂਦ ਵੀ ਖਾ ਗਏ। ...(ਵਿਘਨ)...

**ਮਾਨਯੋਗ ਸਪੀਕਰ :** ਤੁਸੀਂ ਬਹਿ ਜਾਓ। ਹਾਂ ਜੀ, ਸਰਦਾਰ ਮੱਖਣ ਸਿੰਘ ਜੀ। ...(ਸ਼ੋਰ)...

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਇੱਕ ਪਿੰਡ ਦਫਰਪੁਰ ਹੈ, ਉਥੇ ਗੌਰਮਿੰਟ ਹਾਈ ਸਕੂਲ ਹੈ, ਉਸ ਦੇ ਉਪਰੋਂ ਹਾਈ ਟੈਨਸ਼ਨ ਵਾਇਰਜ਼ ਜਾਂਦੀਆਂ ਹਨ ...(ਸ਼ੋਰ)...

**ਮਾਨਯੋਗ ਸਪੀਕਰ :** ਕਿੱਥੇ ਹਾਈ ਸਕੂਲ ਹੈ? ...(ਸ਼ੋਰ)... ਬੈਠੋ ਪਲੀਜ਼।

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਐਸ.ਏ.ਐਸ. ਨਗਰ ਦੇ ਪਿੰਡ ਦਫਰਪੁਰ ਵਿਚ ਗੌਰਮਿੰਟ ਹਾਈ ਸਕੂਲ ਹੈ, ਉਸ ਦੇ ਉਪਰੋਂ ਹਾਈ ਟੈਨਸ਼ਨ ਵਾਇਰਜ਼ ਜਾਂਦੀਆਂ ਹਨ। ਇਥੋਂ ਤੱਕ ਕਿ ਉਥੇ ਬੱਚੇ ਉਸ ਦਾ ਕਰੰਟ ਮਹਿਸੂਸ ਕਰਦੇ ਹਨ। ਮੈਂ ਬੇਨਤੀ ਕਰਾਂਗਾ ਕਿ ਕਿਰਪਾ ਕਰਕੇ ਉਨ੍ਹਾਂ ਖਤਰਨਾਕ ਤਾਰਾਂ ਨੂੰ ਉਸ ਸਕੂਲ ਤੋਂ ਪਾਸੇ ਕਰਵਾਇਆ ਜਾਵੇ।

**ਮਾਨਯੋਗ ਸਪੀਕਰ :** ਸਾਹਨੀ ਸਾਹਿਬ। ਹਾਂ ਜੀ ...(ਵਿਘਨ)...

**ਸ਼੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਮੈਂ ਤੁਹਾਡਾ ਧਿਆਨ ਇੱਕ ਬਹੁਤ ਜ਼ਰੂਰੀ ਚੀਜ਼ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਸਾਡੇ ਬੈਂਚਾਂ ਵੱਲੋਂ ਵੀ, ਆਪੋਜ਼ੀਸ਼ਨ ਵੱਲੋਂ ਵੀ ਹਰ ਵਾਰ ਖੱਪ ਪੈਂਦੀ ਰਹੀ ਹੈ ਕਿ ਪੁਲੀਟੀਕਲ ਪਾਰਟੀਆਂ ਕੇਸਿਜ਼ ਬਣਾਉਂਦੀਆਂ ਹਨ। ਮੇਰੇ ਲਈ ਬੜੀ ਹੈਰਾਨਗੀ ਅਤੇ ਨਮੋਸ਼ੀ ਦੀ ਗੱਲ ਹੋਈ ਕਿ ਮੈਂ ਪਰਸੋਂ ਬਟਾਲੇ ਵਿਚ ਸੀ, ਮੇਰੇ ਪਾਸ ਦੁਪਹਿਰ ਨੂੰ ਬੰਦੇ ਆ ਗਏ ਕਿ ਸਾਡਾ ਇੱਕ ਬੰਦਾ ਫੜ੍ਹਿਆ ਹੈ। ਮੈਂ ਪਤਾ

[ ਸ਼੍ਰੀ ਜਗਦੀਸ਼ ਸਾਹਨੀ ]

ਕੀਤਾ ਤਾਂ ਕਹਿੰਦੇ ਕਿ ਇਸ ਨੇ ਕਿਸੇ ਲੜਕੀ ਨੂੰ ਛੇੜਿਆ ਹੈ। ਮੈਂ ਕਿਹਾ ਚਲੋ ਇਨ੍ਹਾਂ ਨੂੰ ਬਿਠਾ ਕੇ ਰਾਜ਼ੀਨਾਮਾ ਕਰਵਾ ਦਿਓ। ਉਹ ਰਾਜ਼ੀਨਾਮਾ ਹੋ ਗਿਆ ਅਤੇ ਦੁਪਹਿਰ ਨੂੰ ਉਸ ਨੂੰ ਛੱਡ ਦਿੱਤਾ। ਰਾਤੀਂ ਉਸ ਬੰਦੇ ਦੇ ਘਰ ਰੇਡ ਕਰਕੇ ਪੁਲਿਸ ਨੇ ਸ਼ਰਾਬ ਦਾ ਕੇਸ ਪਾ ਦਿੱਤਾ। ਮੈਂ ਕਿਹਾ ਚਲੋ ਜੇਕਰ ਸ਼ਰਾਬ ਕੱਢਦਾ ਹੋਵੇਗਾ ਤਾਂ ਸ਼ਰਾਬ ਦਾ ਕੇਸ ਪਾ ਦਿੱਤਾ ਪਰ ਉਸ ਤੋਂ ਵੱਡੀ ਜਿਹੜੀ ਸ਼ਰਮਨਾਕ ਗੱਲ ਹੋਈ ਹੈ ਕਿ ਪੁਲਿਸ ਨੇ ਉਸ ਬੰਦੇ ਕੋਲੋਂ ਬਿਆਨ ਲਿਖਵਾ ਲਿਆ ਕਿ ਮੈਂ ਫਲਾਣੀ ਥਾਂ ਤੇ ਜਦੋਂ ਡਾਕਾ ਵੱਜਿਆ ਸੀ ਤਾਂ ਉਸ ਵਿਚ ਸ਼ਾਮਿਲ ਸੀ। ਜਿਸ ਵੇਲੇ ਕੋਰਟ ਨੇ ਆਰਡਰ ਕਰ ਦਿੱਤਾ ਤਾਂ ਉਸ ਨੂੰ ਬਿਠਾ ਕੇ ਜੇਲ੍ਹ ਵਿਚ ਲੈ ਗਏ। ਇਸ ਤੋਂ ਉਤੇ ਹਾਲਤ ਕੀ ਹੋ ਸਕਦੀ ਹੈ? ...(ਆਪੋਜ਼ੀਸ਼ਨ ਵੱਲੋਂ ਸ਼ੇਮ-ਸ਼ੇਮ ਦੀਆਂ ਆਵਾਜ਼ਾਂ)... ਬਾਦਲ ਸਾਹਿਬ ਇਸ ਤੇ ਜਵਾਬ ਦੇਣ। ਇਸ ਤੋਂ ਵੱਡੀ ਕੋਈ ਗੱਲ ਨਹੀਂ ਹੈ। ਸਾਡੇ ਕਹਿਣ ਦੇ ਬਾਵਜੂਦ, ਜੇ ਅਸੀਂ ਕਿਸੇ ਗਰੀਬ ਨੂੰ ਛੁਡਵਾਇਆ ਹੈ ਤਾਂ ਫਿਰ ਅਸੀਂ ਕੀ ਗੁਨਾਹ ਕਰ ਦਿੱਤਾ ਹੈ, ਸਾਡਾ ਕੀ ਗੁਨਾਹ ਹੈ? ਉਸ ਨੂੰ ਸਜ਼ਾ ਇਹ ਦਿੱਤੀ ਗਈ ਕਿ ਉਸ ਦੇ ਉਤੇ ਡਾਕੇ ਦਾ ਕੇਸ ਪਾ ਦਿੱਤਾ ਜਾਵੇ।

**ਮਾਨਯੋਗ ਸਪੀਕਰ** : ਹਾਂ ਜੀ, ਠੰਡਲ ਸਾਹਿਬ।

**ਮੁੱਖ ਸੰਸਦੀ ਸਕੱਤਰ, ਖੇਤੀਬਾੜੀ (ਸਰਦਾਰ ਸੋਹਣ ਸਿੰਘ ਠੰਡਲ)** : ਸਪੀਕਰ ਸਾਹਿਬ, ਮੈਂ ਇਸ ਸਾਰੇ ਹਾਊਸ ਦਾ ਧਿਆਨ ਇੱਕ ਬਹੁਤ ਹੀ ਜ਼ਰੂਰੀ ਮਸਲੇ ਦੇ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਸਾਡੇ ਇਸ ਹਾਊਸ ਦੇ ਵਿਚ ਪਿਛਲੇ ਕਈ ਦਿਨਾਂ ਤੋਂ ਬਹੁਤ ਸਾਰੇ ਜ਼ੀਰੋ ਆਵਰ ਵੀ ਹੋਏ, ਬਹੁਤ ਸਾਰੀਆਂ ਗੱਲਾਂ ਦੇ ਉਤੇ ਚਰਚਾ ਵੀ ਹੋਈ ਹੈ। ਅੱਜ ਵੀ ਮੇਰੇ ਵੀਰ ਵੱਖ-ਵੱਖ ਮੁੱਦਿਆਂ ਦੇ ਉਤੇ ਗੱਲ ਕਰ ਰਹੇ ਹਨ ਪਰ ਮੈਂ ਇੱਕ ਅਜਿਹਾ ਮਸਲਾ ਸਾਰੇ ਹਾਊਸ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਹਿੰਦੁਸਤਾਨ ਦੀ ਰਾਜਨੀਤੀ ਦੇ ਅੰਦਰ ਅੱਜ ਏਡੀ ਵੱਡੀ ਗਿਰਾਵਟ ਆ ਗਈ ਹੈ ਅਤੇ ਅਮਰੀਕਾ ਦੇ ਹਰ ਰੋਜ਼ ਆਉਣ ਵਾਲੇ ਬਿਆਨ ਇਹ ਸਾਬਤ ਕਰਦੇ ਹਨ ਕਿ ਜੇਕਰ ਕਿਸੇ ਨੇ ਹਿੰਦੁਸਤਾਨ ਦੇ ਅੰਦਰ ਫਾਈਨਾਂਸ ਮਨਿਸਟਰ ਬਣਨਾ ਹੋਵੇ ਤਾਂ ਉਸ ਬਾਰੇ ਅਮਰੀਕਾ ਡਿਸਾਈਡ ਕਰਦਾ ਹੈ, ਜੇਕਰ ਹਿੰਦੁਸਤਾਨ ਦੇ ਵਿਚ ਪ੍ਰਾਈਮ ਮਨਿਸਟਰ ਬਣਨਾ ਹੋਵੇ ਤਾਂ ਅਮਰੀਕਾ ਡਿਸਾਈਡ ਕਰਦਾ ਹੈ। (ਵਿਘਨ) ਇਹ ਬੜੇ ਅਫਸੋਸ ਦੀ ਗੱਲ ਹੈ ਕਿ ਜਿਹੜਾ ਜਹਾਜ਼ਾਂ ਦਾ ਸੌਦਾ ਅਮਰੀਕਾ ਦੇ ਨਾਲ ਹੋਇਆ ਸੀ ਤਾਂ ਉਸ ਦੇ ਬਾਰੇ ਪਿਛਲੀ ਸਰਕਾਰ ਨੇ ਕਿਹਾ ਸੀ ਕਿ ਅਮਰੀਕਾ ਨੂੰ ਕੋਈ ਅਧਿਕਾਰ ਨਹੀਂ ਹੋਣਾ ਚਾਹੀਦਾ ਕਿ ਸਾਡੀ ਆਰਮੀ ਦੀ ਕੋਈ ਚੈਕਿੰਗ ਕਰੇ, ਸਾਡੇ ਜਹਾਜ਼ਾਂ ਨੂੰ ਕੋਈ ਚੈੱਕ ਕਰੇ। ਪਰ ਮੌਜੂਦਾ ਸਰਕਾਰ ਨੇ, ਮੌਜੂਦਾ ਪ੍ਰਧਾਨ ਮੰਤਰੀ ਨੇ ਹਾਊਸ ਨੂੰ ਨਹੀਂ ਦੱਸਿਆ, ਚੁੱਪ ਚੁਪੀਤੇ ਅਮਰੀਕਾ ਦੇ ਨਾਲ ਸੰਧੀ ਕਰ ਲਈ ਅਤੇ ਅਮਰੀਕਾ ਨੂੰ ਅਧਿਕਾਰ ਦੇ ਦਿੱਤਾ ਕਿ ਸਾਡੇ ਜੋ ਡਿਫੈਂਸ ਹੈ ਉਸ ਨੂੰ ਚੈੱਕ ਕਰ ਸਕੇ, (ਵਿਘਨ) ਉਹ ਜਹਾਜ਼ ਚੈੱਕ ਕਰ ਸਕੇ। ਅੱਜ ਅਮਰੀਕਾ ਇਹ ਗੱਲ ਕਹਿ ਰਿਹਾ ਹੈ ਕਿ ਅਸੀਂ ਚਾਹੁੰਦੇ ਸੀ ਕਿ ਮੌਨਟੇਕ ਸਿੰਘ, ਫਾਈਨਾਂਸ ਮਨਿਸਟਰ ਬਣਦਾ, ਪਰ ਸਾਨੂੰ ਪਤਾ ਲੱਗਾ ਹੈ ਕਿ ਉਸ ਨੂੰ ਮਨਮੋਹਨ ਸਿੰਘ ਕਿਉਂ ਨਹੀਂ ਬਣਾ ਸਕਿਆ। ਇਸ ਗੱਲ ਦਾ ਮੈਨੂੰ

ਬੜਾ ਅਫਸੋਸ ਹੈ। ਸਾਰੇ ਇਥੇ ਬੈਠ ਕੇ ਵੱਡੀਆਂ-ਵੱਡੀਆਂ ਗੱਲਾਂ ਕਰੀ ਜਾਂਦੇ ਹਾਂ। (ਵਿਘਨ) ਅੱਜ ਹਿੰਦੁਸਤਾਨ ਇੱਕ ਬਾਹਰਲੀ ਕੰਟਰੀ ਦੇ ਥੱਲੇ ਗੁਲਾਮ ਹੋਣ ਜਾ ਰਿਹਾ ਹੈ ਅਤੇ ਉਹ ਸਰਕਾਰ ਭ੍ਰਿਸ਼ਟਾਚਾਰ ਦੀ ਦਲ-ਦਲ ਵਿਚ ਫਸੀ ਬੈਠੀ ਹੈ। ਅੱਜ ਇਹ ਵਿਚਾਰਨ ਦੀ ਗੱਲ ਹੈ, ਅੱਜ ਸਾਰਾ ਦੇਸ਼ ਵੇਖ ਰਿਹਾ ਹੈ ਕਿ ਇਹ ਕੀ ਗੱਲ ਹੋ ਰਹੀ ਹੈ।

**ਮਾਨਯੋਗ ਸਪੀਕਰ** : ਹਾਂ ਜੀ, ਗਿਲਜੀਆਂ ਜੀ।

(ਇਸ ਸਮੇਂ ਕਾਂਗਰਸ ਪਾਰਟੀ ਦੇ ਕਈ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਸਮੇਂ ਦੀ ਮੰਗ ਕਰ ਰਹੇ ਸਨ।)

ਤੁਹਾਡੀ ਵਾਰੀ ਵੀ ਆ ਜਾਂਦੀ ਹੈ, ਤੁਸੀਂ ਤਾਂ ਬਹੁਤ ਕਾਹਲੇ ਪੈ ਗਏ ਹੋ। ਹਾਂ ਜੀ ਗਿਲਜੀਆਂ ਜੀ।

**ਸਰਦਾਰ ਸੰਗਤ ਸਿੰਘ ਗਿਲਜੀਆਂ** : ਸਪੀਕਰ ਸਾਹਿਬ, ਮੈਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਾਡੇ ਇਸ ਸਦਨ ਦੇ ਰਹੇ ਮੈਂਬਰ ਗਿਆਨੀ ਕਰਤਾਰ ਸਿੰਘ ਜੋ ਕਿ ਟਾਂਡੇ ਦੇ ਵਿਚ ਇੱਕ ਬਹੁਤ ਵੱਡਾ ਗੌਰਮਿੰਟ ਕਾਲਜ ਦੇ ਕੇ ਗਏ ਸੀ ਅਤੇ ਉਸ ਦੇ ਲਈ ਆਪਣੀ ਜ਼ਮੀਨ ਦੇ ਕੇ ਗਏ ਸਨ, ਜਿਹੜੀ ਉਹ ਜ਼ਮੀਨ ਹੈ ਉਸ ਦੇ ਵਿਚੋਂ ਨੈਸ਼ਨਲ ਹਾਈਵੇ ਨਿਕਲਦਾ ਹੈ। ਉਥੇ ਢਾਈ ਏਕੜ ਜ਼ਮੀਨ ਦੀ ਕੀਮਤ ਤਕਰੀਬਨ 10 ਕਰੋੜ ਰੁਪਏ ਬਣਦੀ ਹੈ। ਉਥੇ ਉਸ ਕਾਲਜ ਦੀ ਏਡੀ ਵੱਡੀ ਖਸਤਾ ਹਾਲਤ ਹੈ ਕਿ ਉਥੇ ਬਾਰੀਆਂ ਵੀ ਨਹੀਂ ਹਨ, ਸ਼ੀਸ਼ੇ ਵੀ ਨਹੀਂ ਹਨ, ਰੰਗ ਰੋਗਨ ਵੀ ਨਹੀਂ ਹੋਇਆ ਹੈ, ਚਾਰ ਦੀਵਾਰੀ ਵੀ ਨਹੀਂ ਹੈ। ਸਪੀਕਰ ਸਾਹਿਬ, 10 ਕਰੋੜ ਰੁਪਿਆ ਜੋ ਨੈਸ਼ਨਲ ਹਾਈਵੇ ਵੱਲੋਂ ਸਰਕਾਰ ਨੂੰ ਮਿਲਿਆ ਹੈ ਉਸ ਲਈ ਮੈਂ ਚਾਹੁੰਦਾ ਹਾਂ ਕਿ ਉਸ ਕਾਲਜ ਦੀ ਬਿਲਡਿੰਗ ਦੀ ਰਿਪੇਅਰ, ਉਸ ਦੀ ਚਾਰ ਦੀਵਾਰੀ, ਉਸ ਦੇ ਵਿਚ ਇੱਕ ਸਟੇਡੀਅਮ ਲਈ ਪੈਸਾ ਉਸ 10 ਕਰੋੜ ਰੁਪਏ ਦੇ ਵਿਚੋਂ ਦਿੱਤਾ ਜਾਵੇ। ਗਿਆਨੀ ਕਰਤਾਰ ਸਿੰਘ ਜੀ ਜੋ ਬਹੁਤ ਹੀ ਯੋਗਦਾਨ ਪਾ ਕੇ ਗਏ ਸੀ, ਉਹ 160 ਏਕੜ ਜ਼ਮੀਨ ਦਾਨ ਕਰਕੇ ਗਏ ਸਨ ਅਤੇ ਉਸ ਦੀ ਜਗ੍ਹਾ ਅੱਜ ਜੋ 10 ਕਰੋੜ ਰੁਪਿਆ ਸਰਕਾਰ ਨੂੰ ਮਿਲਿਆ ਹੈ ਉਸ ਦੇ ਵਿਚੋਂ ਘੱਟ ਤੋਂ ਘੱਟ ਪੰਜ ਕਰੋੜ ਰੁਪਿਆ ਹੀ ਸਾਨੂੰ ਦੇ ਦਿਉ ਜਿਸ ਦੇ ਨਾਲ ਉਥੇ ਇੱਕ ਸਟੇਡੀਅਮ ਬਣਾਇਆ ਜਾ ਸਕੇ ਤਾਂ ਕਿ ਜਿਹੜੇ ਬੱਚੇ ਹਨ ਉਹ ਨਸ਼ਿਆਂ ਤੋਂ ਦੂਰ ਰਹਿ ਸਕਣ। (ਵਿਘਨ) ਸਪੀਕਰ ਸਾਹਿਬ, ਇਸ ਦੇ ਬਾਰੇ ਮੁੱਖ ਮੰਤਰੀ ਜੀ ਜ਼ਰੂਰ ਬਿਆਨ ਦੇਣ। ਮੁੱਖ ਮੰਤਰੀ ਸਾਹਿਬ ਜੀ ਦੋ ਮਿੰਟ ਜ਼ਰੂਰ ਦਿਉ।

**ਮਾਨਯੋਗ ਸਪੀਕਰ** : ਸਰਦਾਰ ਇਕਬਾਲ ਸਿੰਘ ਝੂੰਦਾਂ।

**ਸਰਦਾਰ ਸੰਗਤ ਸਿੰਘ ਗਿਲਜੀਆਂ** : ਮੁੱਖ ਮੰਤਰੀ ਸਾਹਿਬ ਜੀ ਇਸ ਦੇ ਬਾਰੇ ਬਿਆਨ ਦੇਣ। ਮੁੱਖ ਮੰਤਰੀ ਸਾਹਿਬ ਜੀ ਉਠ ਕੇ ਦੱਸਣਗੇ ਕਿ ਇਨ੍ਹਾਂ ਨੂੰ ਗਿਆਨੀ ਕਰਤਾਰ ਸਿੰਘ ਰਾਜਨੀਤੀ ਦੇ ਵਿਚ ਲੈ ਕੇ ਆਏ ਸੀ ਜਾਂ ਨਹੀਂ? (ਵਿਘਨ) ਸਰਕਾਰ ਨੂੰ 10 ਕਰੋੜ ਰੁਪਿਆ ਮਿਲਿਆ ਹੈ ਉਸ ਦੇ ਵਿਚੋਂ ਕੁਝ ਨਾ ਕੁਝ ਜ਼ਰੂਰ ਦਿੱਤਾ ਜਾਵੇ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅੱਜ 10 ਕਰੋੜ ਰੁਪਏ ਦੇ ਵਿਚੋਂ ਕੁਝ ਨਾ ਕੁਝ ਜ਼ਰੂਰ

[ ਸਰਦਾਰ ਸੰਗਤ ਸਿੰਘ ਗਿਲਜੀਆਂ ]

ਦਿਉ।

(ਇਸ ਸਮੇਂ ਸਰਦਾਰ ਇਕਬਾਲ ਸਿੰਘ ਝੂੰਦਾਂ, ਸਰਦਾਰ ਸੰਗਤ ਸਿੰਘ ਗਿਲਜੀਆਂ, ਸਰਦਾਰ ਚਰਨਜੀਤ ਸਿੰਘ ਚੰਨੀ ਅਤੇ ਸਰਦਾਰ ਅਮਰਜੀਤ ਸਿੰਘ ਸਾਹੀ ਆਪਣੀਆਂ- ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਸਮੇਂ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ** : ਗਿਲਜੀਆਂ ਜੀ, ਤੁਸੀਂ ਪਲੀਜ਼ ਬੈਠੋ। ਸਾਹੀ ਸਾਹਿਬ, ਤੁਸੀਂ ਵੀ ਬੈਠੋ। ਪਹਿਲਾਂ ਝੂੰਦਾਂ ਸਾਹਿਬ ਨੂੰ ਸੁਣੋ, ਤੁਸੀਂ ਫਿਰ ਗੱਲ ਕਰਿਓ। ਮੈਂ ਉਨ੍ਹਾਂ ਦਾ ਨਾਮ ਲਿਆ ਹੈ, ਸਾਹੀ ਸਾਹਿਬ, ਪਲੀਜ਼ ਬੈਠੋ।

**ਸਰਦਾਰ ਇਕਬਾਲ ਸਿੰਘ ਝੂੰਦਾਂ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਧਿਆਨ ਇੱਕ ਬਹੁਤ ਅਹਿਮ ਮਸਲੇ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ...

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸਪੀਕਰ ਸਾਹਿਬ,...

**ਮਾਨਯੋਗ ਸਪੀਕਰ** : ਤੁਸੀਂ ਕੋਈ ਜਵਾਬ ਦੇਣਾ ਹੈ?

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸਪੀਕਰ ਸਾਹਿਬ, ਮੈਂ ਇੱਕ ਬੇਨਤੀ ਕਰਨੀ ਹੈ। ਤੁਸੀਂ ਫੈਸਲਾ ਕੀਤਾ ਸੀ ਕਿ ਤਿੰਨ ਕੁਐਸਚਨ ਇਧਰੋਂ ਅਤੇ ਤਿੰਨ ਉਧਰੋਂ ਹੋ ਜਾਣ ਤਾਂ ਕਿ ਦੋਵਾਂ ਧਿਰਾਂ ਨੂੰ ਬਰਾਬਰ ਦਾ ਚਾਂਸ ਮਿਲ ਸਕੇ। ਮੇਰਾ ਖਿਆਲ ਹੈ ਕਿ ਇੰਨਾ ਲੰਮਾ ਜ਼ੀਰੋ ਆਵਰ ਕਰਨ ਦਾ ਕੋਈ ਮਤਲਬ ਨਹੀਂ ਹੈ।

**ਸਰਦਾਰ ਇਕਬਾਲ ਸਿੰਘ ਝੂੰਦਾਂ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਧਿਆਨ ਇੱਕ ਅਹਿਮ ਮੁੱਦੇ ਵੱਲ ਲਿਆਉਣਾ ਚਾਹੁੰਦਾ ਹਾਂ ਕਿ ਕੱਲ੍ਹ ਅਖ਼ਬਾਰ ਵਿਚ ਪੀ.ਜੀ.ਆਈ. ਦੇ ਬਹੁਤ ਮਸ਼ਹੂਰ ਡਾਕਟਰ ਵਾਈ.ਕੇ. ਚਾਵਲਾ ਦੇ ਹਵਾਲੇ ਨਾਲ ਇਹ ਖ਼ਬਰ ਛਪੀ ਹੈ ਕਿ ਮਲੇਰਕੋਟਲਾ, ਸੰਗਰੂਰ ਅਤੇ ਬਠਿੰਡਾ ਦਾ ਇਲਾਕਾ ਜਿਗਰ ਗਲਣ ਦੀ ਬਿਮਾਰੀ ਨਾਲ ਪੀੜਤ ਹੋ ਰਿਹਾ ਹੈ ਜਿਸ ਦਾ ਮੁੱਖ ਕਾਰਨ ਉਥੇ ਜਿਹੜੀਆਂ ਖੂਨ ਚੜਾਉਣ ਵਾਲੀ ਸਰਿੰਜਾਂ ਲਗਾਈਆਂ ਜਾਂਦੀਆਂ ਹਨ ਉਨ੍ਹਾਂ ਦੀ ਵਰਤੋਂ ਵਾਰ-ਵਾਰ ਕੀਤੀ ਜਾਂਦੀ ਹੈ ਜਿਸ ਕਰਕੇ ਇਨ੍ਹਾਂ ਤਿੰਨਾਂ ਖੇਤਰਾਂ ਵਿਚ ਪੀ.ਜੀ.ਆਈ. ਦੀਆਂ ਟੀਮਾਂ ਨੇ ਸਰਵੇ ਕੀਤਾ ਹੈ। ਉਨ੍ਹਾਂ ਮੁਤਾਬਿਕ ਮਲੇਰਕੋਟਲਾ ਤੇ ਸੰਗਰੂਰ ਜ਼ਿਲ੍ਹਿਆਂ ਵਿਚ ਜਿਗਰ ਗਲਣ ਦੀ ਬਿਮਾਰੀ ਬਹੁਤ ਪ੍ਰਭਾਵਿਤ ਕਰ ਰਹੀ ਹੈ। ਮੈਂ ਮੁੱਖ ਮੰਤਰੀ ਸਾਹਿਬ ਦਾ ਅਤੇ ਸਰਕਾਰ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਜੋ ਇਸ ਕਿਸਮ ਦੀਆਂ ਅਣਗਹਿਲੀਆਂ ਵਰਤੀਆਂ ਜਾ ਰਹੀਆਂ ਹਨ ਤਾਂ ਇਸ ਪਾਸੇ ਵੱਲ ਧਿਆਨ ਦਿੱਤਾ ਜਾਵੇ ਅਤੇ ਇਨ੍ਹਾਂ ਬਿਮਾਰੀਆਂ ਤੋਂ

ਗਰੀਬ ਲੋਕਾਂ ਨੂੰ ਬਚਾਇਆ ਜਾਵੇ।

**ਸ਼੍ਰੀ ਹਰਮਿੰਦਰ ਸਿੰਘ ਜੱਸੀ :** ਸਪੀਕਰ ਸਾਹਿਬ, ਇਹ ਬੜਾ ਅਹਿਮ ਮਸਲਾ ਹੈ, ਇਸ ਦਾ ਜਵਾਬ ਦਿਵਾਓ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਂ ਸਦਨ ਦਾ ਧਿਆਨ...

**ਮਾਨਯੋਗ ਸਪੀਕਰ :** ਜ਼ੀਰੋ ਆਵਰ ਦੀ ਗੱਲ ਕਰਨਾ।

**ਸਰਦਾਰ ਚਰਨਜੀਤ ਸਿੰਘ ਚੰਨੀ :** ...ਇੱਕ ਅਹਿਮ ਮਾਮਲੇ ਵੱਲ ਦਿਵਾਉਣਾ ਚਾਹੁੰਦਾ ਹਾਂ। ਸਪੀਕਰ ਸਾਹਿਬ, ਵਿਧਾਨ ਸਭਾ ਦੇ ਦੋ ਮੁਲਾਜ਼ਮਾਂ ਨੇ ਕੋਰਟ ਵਿਚ ਕੇਸ ਕੀਤਾ ਹੋਇਆ ਹੈ, ਉਨ੍ਹਾਂ ਦੀ ਪੈਨਸ਼ਨ ਪਿਛਲੇ ਕਾਫੀ ਸਮੇਂ ਤੋਂ ਬੰਦ ਹੈ। ਵਿਧਾਨ ਸਭਾ ਦੇ ਸਕੱਤਰ ਦੇ...

**ਮਾਨਯੋਗ ਸਪੀਕਰ :** ਜਿਹੜਾ ਕੋਰਟ ਵਿਚ ਕੇਸ ਚੱਲ ਰਿਹਾ ਹੈ ਤੁਸੀਂ ਉਸ ਦੀ ਗੱਲ ਨਾ ਕਰੋ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਨੂੰ ਇਸ ਪਾਸੇ ਬੋਲਣ ਦਿਓ। ਵਿਧਾਨ ਸਭਾ ਦੇ ਦੋ ਮੁਲਾਜ਼ਮਾਂ ਨੇ ਕੇਸ ਕੀਤਾ ਹੋਇਆ ਹੈ ਅਤੇ ਤੁਹਾਡੇ ਸਕੱਤਰ ਨੂੰ ਹਾਈ ਕੋਰਟ ਨੇ ਕੰਟੈਂਪਟ ਨੋਟਿਸ ਜਾਰੀ ਕੀਤਾ...

**ਮਾਨਯੋਗ ਸਪੀਕਰ :** ਉਨ੍ਹਾਂ ਨੇ ਜਵਾਬ ਦੇਣਾ ਹੈ। ਤੁਸੀਂ ਕਿਉਂ ਫਿਕਰ ਕਰਦੇ ਹੋ?

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਇਹ ਗੱਲ ਬੜੀ ਅਹਿਮ ਹੈ। ਦੂਸਰੀ ਮੇਰੀ ਗੱਲ ਸੁਣੋ। ਵਿਧਾਨ ਸਭਾ ਦੇ...

**ਮਾਨਯੋਗ ਸਪੀਕਰ :** ਅਗਲੀ ਆਈਟਮ। (ਸ਼ੋਰ) ਸਾਰਿਆਂ ਨੇ ਨਹੀਂ ਬੋਲਣਾ ਹੁੰਦਾ। ਇੱਕ ਜਣਾ ਬੋਲਿਆ ਕਰੋ। (ਸ਼ੋਰ) ਜ਼ੀਰੋ ਆਵਰ ਵਿਚ ਦੋ-ਤਿੰਨ ਜਣੇ ਬੋਲਦੇ ਹਨ, ਤੁਸੀਂ ਸਾਰੇ ਬੋਲਣ ਲੱਗ ਜਾਂਦੇ ਹੋ। (ਸ਼ੋਰ) ਪਲੀਜ਼, ਬੈਠੋ।

---

## CALL ATTENTION NOTICES UNDER RULE 66

### (ਕ੍ਰਮ ਨੰ: 4)

(ਮਾਨਯੋਗ ਸਬੰਧਤ ਮੈਂਬਰ ਦੇ ਹਾਜ਼ਰ ਨਾ ਹੋਣ ਕਾਰਨ ਇਹ ਧਿਆਨ ਦਿਵਾਊ ਮਤਾ ਪੇਸ਼ ਨਹੀਂ ਹੋਇਆ।)

---

**ਮਾਨਯੋਗ ਸਪੀਕਰ :** ਵਲਟੋਹਾ ਜੀ ਹਾਜ਼ਰ ਨਹੀਂ ਹਨ ਤਾਂ ਖਹਿਰਾ ਜੀ ਅਗਲੀ ਕਾਲ ਅਟੈਂਸ਼ਨ ਪੇਸ਼ ਕਰਨਗੇ। (ਵਿਘਨ) (ਸ਼ੋਰ) ਤੁਸੀਂ ਟਾਈਮ ਜ਼ਾਇਆ ਕਰ ਰਹੇ ਹੋ। ਮੈਂ ਕਾਲ ਅਟੈਂਸ਼ਨ ਲਈ ਸੁਖਪਾਲ ਸਿੰਘ ਖਹਿਰਾ ਨੂੰ ਟਾਈਮ ਦਿੱਤਾ ਹੈ, ਉਨ੍ਹਾਂ ਨੂੰ ਬੋਲਣ ਦਿਓ। (ਸ਼ੋਰ) (ਵਿਘਨ) ਹਾਂ ਜੀ ਖਹਿਰਾ ਜੀ, ਤੁਸੀਂ ਕਾਲ ਅਟੈਂਨਸ਼ਨ ਪੜ੍ਹੋ।

**(SERIAL NO. 66)**

**Sardar Sukhpal Singh Khaira :** Sir, I beg to draw the attention of the Government towards a matter of urgent public importance, namely, what action has been taken against Sarpanch Smt. Dalip Kaur, Village Feroz Sangowal, Block Nadala, District Kapurthala on an inquiry report of S.E. Panchayati Raj dated 1.4.2010 Memo No. 1/10/2434 wherein he severely indicted the Sarpanch and Officials of the Block Development Office, Nadala for misusing Government funds to construct an outfall drain in the Village against rules and regulations.

There is great resentment amongst the people of the area against this act of the Sarpanch and Officials.

Keeping in view the obvious and urgent importance of the matter, the Minister concerned may please be asked to make a statement on the Floor of the House.

**ਪੇਂਡੂ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ (ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ) :** ਸਪੀਕਰ ਸਾਹਿਬ, ਮੈਂ ਸਦਨ ਨੂੰ ਇਹ ਦੱਸਣਾ ਚਾਹੁੰਦਾ ਹਾਂ ਕਿ ਸ਼੍ਰੀਮਤੀ ਦਲੀਪ ਕੌਰ, ਸਰਪੰਚ, ਗ੍ਰਾਮ ਪੰਚਾਇਤ, ਫਿਰੋਜ਼ ਸੰਘੋਵਾਲ, ਬਲਾਕ ਨਡਾਲਾ, ਜ਼ਿਲ੍ਹਾ ਕਪੂਰਥਲਾ ਵੱਲੋਂ ਪੰਚਾਇਤ ਦੀ ਜ਼ਮੀਨ ਤੇ ਨਜਾਇਜ਼ ਕਬਜ਼ਾ ਕਰਾਉਣ ਅਤੇ ਸਰਕਾਰੀ ਫੰਡਾਂ ਦੀ ਨਜਾਇਜ਼ ਕੁਵਰਤੋਂ ਕਰਨ ਸਬੰਧੀ ਨਿਗਰਾਨ ਇੰਜੀਨੀਅਰ (ਪਰਸ) ਪੰਜਾਬ ਵੱਲੋਂ ਆਪਣੇ ਮੀਮੋ ਨੰ: ਪਰਸ/ਅਮਲਾ-110/2434, ਮਿਤੀ 1.4.2010 ਰਾਹੀਂ ਪੜਤਾਲ ਉਪਰੰਤ ਰਿਪੋਰਟ ਇਸ ਦਫ਼ਤਰ ਨੂੰ ਭੇਜੀ ਗਈ। ਰਿਪੋਰਟ ਦੀ ਕਾਪੀ ਸਬੰਧਤ ਸਰਪੰਚ ਨੂੰ ਭੇਜ ਕੇ ਸਪੱਸ਼ਟੀਕਰਨ ਮੰਗਿਆ ਗਿਆ, ਜਿਸ ਵਿਚ ਇਹ ਦੋਸ਼ ਸੀ ਕਿ ਪਿੰਡ ਦੀ ਸ਼ਾਮਲਾਟ ਜ਼ਮੀਨ ਤੇ ਉਸਾਰੀ ਲਈ ਡਿਸਪੋਜ਼ਲ ਡਰੇਨ ਦੀ ਅਸੈਸਮੈਂਟ ਕਾਰਜਕਾਰੀ ਇੰਜੀਨੀਅਰ (ਪਰਸ) ਕਪੂਰਥਲਾ ਵੱਲੋਂ ਕੀਤੀ ਗਈ, ਜਿਸ ਅਨੁਸਾਰ 1,01,542/- ਰੁਪਏ ਦਾ ਵਾਧੂ ਖਰਚਾ ਬੁੱਕ ਕਰਕੇ ਇਹ ਰਾਸ਼ੀ ਖੁਰਦ-ਬੁਰਦ ਕੀਤੀ ਗਈ ਹੈ, ਜਿਸ ਦੀ ਜ਼ਿੰਮੇਵਾਰੀ ਅਮਰੀਕ ਸਿੰਘ, ਬੀ.ਡੀ.ਪੀ.ਓ., ਨਡਾਲਾ, ਪਰਵਿੰਦਰ ਸਿੰਘ, ਪੰਚਾਇਤ ਸਕੱਤਰ ਅਤੇ ਅਜੀਤ ਸਿੰਘ, ਜੇ.ਈ. ਦੀ ਨਿਸ਼ਚਿਤ ਕੀਤੀ ਗਈ ਹੈ। ਇਹ ਰਾਸ਼ੀ ਇਨ੍ਹਾਂ ਵਲੋਂ ਵਸੂਲਣਯੋਗ ਹੈ ਅਤੇ ਪੰਚਾਇਤ ਵੱਲੋਂ ਅਸਲ ਰਿਕਾਰਡ ਦੇਣ ਤੋਂ ਗੁਰੇਜ਼ ਕੀਤਾ ਗਿਆ

ਹੈ। ਅਖੀਰ ਵਿਚ ਸਰਪੰਚ ਵਲੋਂ ਰਿਕਾਰਡ ਦੀਆਂ ਫੋਟੋ ਕਾਪੀਆਂ ਦਿੱਤੀਆਂ ਗਈਆਂ ਹਨ, ਜਿਸ ਦਾ ਜਵਾਬ ਸਰਪੰਚ ਵਲੋਂ ਪੇਸ਼ ਕੀਤਾ ਗਿਆ ਜੋ ਕਿ ਡਾਇਰੈਕਟਰ, ਪੇਂਡੂ ਵਿਕਾਸ ਅਤੇ ਪੰਚਾਇਤ ਵਿਭਾਗ ਵੱਲੋਂ ਘੋਖਿਆ ਗਿਆ। ਇਸ ਦਾ ਜਵਾਬ ਤਸੱਲੀਬਖ਼ਸ਼ ਨਾ ਹੋਣ ਕਰਕੇ ਸਰਪੰਚ ਨੂੰ ਮੁਅੱਤਲ ਕਰਕੇ ਰੈਗੂਲਰ ਪੜਤਾਲ ਕਰਵਾਈ ਜਾ ਰਹੀ ਹੈ।

ਇਸ ਹੁਕਮ ਦੇ ਵਿਰੁੱਧ ਸਰਪੰਚ ਨੇ ਵਿੱਤੀ ਕਮਿਸ਼ਨਰ, ਪੇਂਡੂ ਵਿਕਾਸ ਅਤੇ ਪੰਚਾਇਤ ਵਿਭਾਗ, ਪੰਜਾਬ ਪਾਸ ਆਪਣੇ ਵਕੀਲ ਰਾਹੀਂ ਅਪੀਲ ਦਾਇਰ ਕੀਤੀ ਸੀ, ਜਿਸ ਵਿਚ ਸਰਪੰਚ ਨੇ ਆਪਣਾ ਪੱਖ ਸਪੱਸ਼ਟ ਕਰਦੇ ਹੋਏ ਦੱਸਿਆ ਹੈ ਕਿ ਨਿਗਰਾਨ ਇੰਜੀਨੀਅਰ (ਪੰਚਾਇਤੀ ਰਾਜ) ਨੇ ਆਪਣੀ ਪੜਤਾਲ ਰਿਪੋਰਟ ਵਿਚ ਇਸ ਸਾਰੇ ਮਾਮਲੇ ਵਿਚ ਹੋਈ ਹੇਰਾਫੇਰੀ ਲਈ ਸਬੰਧਤ ਬਲਾਕ ਵਿਕਾਸ ਅਤੇ ਪੰਚਾਇਤ ਅਫ਼ਸਰ, ਜੂਨੀਅਰ ਇੰਜੀਨੀਅਰ ਅਤੇ ਪੰਚਾਇਤ ਸਕੱਤਰ ਨੂੰ ਜ਼ਿੰਮੇਵਾਰ ਬਣਾਇਆ ਸੀ ਅਤੇ ਪੰਚਾਇਤੀ ਫੰਡ ਨੂੰ ਹੋਏ ਨੁਕਸਾਨ ਦੀ ਭਰਪਾਈ ਉਨ੍ਹਾਂ ਪਾਸੋਂ ਕਰਨ ਲਈ ਕਿਹਾ ਗਿਆ ਸੀ ਪਰ ਡਾਇਰੈਕਟਰ ਵੱਲੋਂ ਇਸ ਰਿਪੋਰਟ ਦੇ ਅਧਾਰ ਤੇ ਸਰਪੰਚ ਨੂੰ ਹੀ ਮੁਅੱਤਲ ਕਰ ਦਿੱਤਾ ਜਦੋਂ ਕਿ ਪੜਤਾਲੀਆ ਅਫ਼ਸਰ ਨੇ ਅਧਿਕਾਰੀਆਂ/ਕਰਮਚਾਰੀਆਂ ਦੇ ਖਿਲਾਫ ਕਾਰਵਾਈ ਕਰਨ ਨੂੰ ਲਿਖਿਆ ਸੀ। ਜਦੋਂ ਪੜਤਾਲੀਆ ਅਫ਼ਸਰ ਨੇ ਸਰਪੰਚ ਨੂੰ ਜ਼ਿੰਮੇਵਾਰ ਨਹੀਂ ਬਣਾਇਆ ਤਾਂ ਡਾਇਰੈਕਟਰ ਵੱਲੋਂ ਉਸ ਦੀ ਸਰਪੰਚ ਦੇ ਅਹੁਦੇ ਤੋਂ ਕੀਤੀ ਮੁਅੱਤਲੀ ਠੀਕ ਨਹੀਂ ਸੀ। ਵਿੱਤੀ ਕਮਿਸ਼ਨਰ, ਪੇਂਡੂ ਵਿਕਾਸ ਅਤੇ ਪੰਚਾਇਤ ਵਿਭਾਗ, ਵੱਲੋਂ ਕੇਸ ਨੂੰ ਵਿਚਾਰਦੇ ਹੋਏ, ਅਪੀਲ ਪ੍ਰਵਾਨ ਕਰਦੇ ਹੋਏ, ਉਸ ਨੂੰ ਸਰਪੰਚ ਦੇ ਅਹੁਦੇ ਤੇ ਬਹਾਲ ਕਰ ਦਿੱਤਾ ਗਿਆ ਅਤੇ ਇਹ ਵੀ ਲਿਖਿਆ ਕਿ ਇਹ ਫੈਸਲਾ ਅਪੀਲ ਕਰਤਾ ਦੇ ਵਿਰੁੱਧ ਚਲ ਰਹੀ ਰੈਗੂਲਰ ਪੜਤਾਲ ਨੂੰ ਕਿਸੇ ਤਰ੍ਹਾਂ ਵੀ ਪ੍ਰਭਾਵਿਤ ਨਹੀਂ ਕਰੇਗਾ। ਇਸ ਸਬੰਧੀ ਰੈਗੂਲਰ ਪੜਤਾਲ ਵਧੀਕ ਡਿਪਟੀ ਕਮਿਸ਼ਨਰ (ਵਿਕਾਸ), ਕਪੂਰਥਲਾ ਪਾਸ ਲੰਬਿਤ ਸੀ। ਉਸ ਦੀ ਰਿਪੋਰਟ ਮਿਤੀ 24.3.2011 ਨੂੰ ਪ੍ਰਾਪਤ ਹੋ ਗਈ ਹੈ। ਅਗਲੀ ਕਾਰਵਾਈ ਅਮਲ ਵਿਚ ਲਿਆਂਦੀ ਜਾ ਰਹੀ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਕੱਲ੍ਹ ਵੀ ਮੈਂ ਬਿਲਕੁਲ ਇਸੇ ਤਰ੍ਹਾਂ ਦਾ ਮਾਮਲਾ ਇਥੇ ਲਿਆਂਦਾ ਸੀ ਜਿਸ ਵਿਚ ਪੰਚਾਇਤ ਲੱਖਾਂ ਰੁਪਏ ਖਜ਼ਾਨੇ ਦੇ ਖਰਚ ਕੇ ਡਰੇਨ ਬਣਾ ਰਹੀ ਹੈ ਜਿਸ ਵਿਚ ਅਜੇ ਡਿਸਪੋਜ਼ਲ ਪੁਆਇੰਟ ਕੋਈ ਵੀ ਨਹੀਂ ਹੈ। ਇਸ ਪਿੰਡ ਵਿਚ ਵੀ ਲਗਭਗ ਇਸੇ ਤਰ੍ਹਾਂ ਹੀ ਦੋ ਸਾਲ ਪਹਿਲਾਂ ਕੋਈ ਦੋ-ਢਾਈ ਕਿਲੋਮੀਟਰ ਸੜਕ ਦਾ ਬਰਮ ਪੁੱਟ ਕੇ, ਆਪਾਂ ਨੇ ਸੜਕ ਦੇ ਬਰਮ ਵਾਸਤੇ ਚਾਰ ਫੁੱਟ ਜਗ੍ਹਾ ਛੱਡਣੀ ਹੁੰਦੀ ਹੈ ਤਾਂ ਕਿ ਸਕੂਟਰਾਂ ਵਾਲੇ, ਮੋਟਰਸਾਈਕਲਾਂ ਵਾਲੇ ਆਦਿ ਨੂੰ ਕੋਈ ਖਤਰਾ ਪੈਦਾ ਨਾ ਹੋਵੇ, ਉਸ ਸਾਰੇ ਬਰਮ ਨੂੰ ਪੁੱਟ ਕੇ ਇੱਕ ਡਰੇਨ ਬਣਾ ਦਿੱਤੀ। ਇਸ ਤੇ 7.93 ਲੱਖ ਰੁਪਿਆ ਖਰਚ ਕਰ ਦਿੱਤਾ। ਜਿਹੜੀ ਇਨ੍ਹਾਂ ਨੇ ਰਿਪੋਰਟ ਪੜ੍ਹੀ ਹੈ, ਐਸ.ਈ. ਪੰਚਾਇਤੀ ਰਾਜ ਦੀ ਪੜ੍ਹੀ ਹੈ। ਜਿਹੜੀ ਉਸ ਨੇ ਰਿਪੋਰਟ ਦਿੱਤੀ ਉਸ ਦੇ ਅਧਾਰ ਤੇ ਡਾਇਰੈਕਟਰ ਨੇ ਸਰਪੰਚ ਨੂੰ ਸਸਪੈਂਡ ਕੀਤਾ। ਦੁਬਾਰਾ ਪੁਲੀਟੀਕਲ ਪ੍ਰੈਸ਼ਰ ਪਵਾ ਕੇ ਅਤੇ

[ ਸਰਦਾਰ ਸੁਖਪਾਲ ਸਿੰਘ ਖਹਿਰਾ ]

ਇੱਕ ਅਪੀਲ ਪਵਾ ਕੇ ਉਹ ਤਾਂ ਬਹਾਲ ਹੋ ਗਈ ਪਰ ਅਫ਼ਸਰਾਂ ਦਾ ਕਸੂਰ ਕੱਢਿਆ ਜਾ ਰਿਹਾ ਹੈ ਕਿ ਸੈਕਟਰੀ, ਜੇ.ਈ. ਤੇ ਇੱਕ ਬੀ.ਡੀ.ਪੀ.ਓ. ਨੂੰ ਇੱਕ ਲੱਖ ਕੁਝ ਹਜ਼ਾਰ ਰੁਪਏ ਦੀ ਰਿਕਵਰੀ ਪਾ ਦਿੱਤੀ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਮਤਾ ਪਾਸ ਕਰਨ ਦੀ ਸੋਲ ਅਥਾਰਿਟੀ ਗ੍ਰਾਮ ਪੰਚਾਇਤ ਨੂੰ ਦੇ ਦਿੱਤੀ। ਉਹ ਇਲੈਕਟਿਡ ਬਾਡੀ ਹੈ। ਉਥੇ 7.93 ਲੱਖ ਰੁਪਿਆ ਖਰਚ ਕੀਤਾ ਗਿਆ ਅਤੇ ਇੱਕ ਲੱਖ ਸਮਥਿੰਗ ਦੀ ਰਿਕਵਰੀ ਅਫ਼ਸਰਾਂ ਤੇ ਪਾ ਦਿੱਤੀ ਪਰ ਕੀ ਸਰਪੰਚ ਦੀ ਕੋਈ ਜ਼ਿੰਮੇਵਾਰੀ ਨਹੀਂ ਬਣਦੀ ਕਿ ਮੈਂ ਅਕਾਊਂਟ ਵਿਚੋਂ ਪੈਸੇ ਵਿਦਡਰਾਅ ਕਰ ਰਹੀ ਹਾਂ, ਕੀ ਮੈਂ ਪੈਸੇ ਠੀਕ ਜਗ੍ਹਾ ਤੇ ਲਗਾ ਰਹੀ ਹਾਂ ਜਾਂ ਨਹੀਂ? ਇਸ ਦਾ ਡਿਸਪੋਜ਼ਲ ਪੁਆਇੰਟ ਹੈ ਜਾਂ ਨਹੀਂ ਹੈ, ਕਿਤੇ ਸੜਕ ਦੇ ਬਰਮ ਤੇ ਤਾਂ ਨਹੀਂ ਬਣਾਈ ਗਈ? ਅੱਜ ਤੱਕ ਸਪੀਕਰ ਸਾਹਿਬ, ਦੋ ਸਾਲਾਂ ਬਾਅਦ ਵੀ ਉਥੇ ਕਦੇ ਪਿੰਡ ਦਾ ਪਾਣੀ ਨਹੀਂ ਗਿਆ ਕਿਉਂਕਿ ਰਾਹ ਵਿਚ ਤਿੰਨ-ਚਾਰ ਛੱਪੜ ਆਲਰੈਡੀ ਹਨ। ਉਹ ਤਾਂ ਐਵੇਂ ਹੀ 7-8 ਲੱਖ ਰੁਪਿਆ ਵੇਸਟ ਕਰਨਾ ਸੀ, ਉਹ ਵੇਸਟ ਕਰ ਦਿੱਤਾ ਹੈ। ਇਸ ਤੋਂ ਇਲਾਵਾ ਤੁਸੀਂ ਓਵਰ-ਲੁੱਕ ਗਲਤ ਕਰ ਗਏ ਹੋ। ਜਿਹੜੀ ਐਸ.ਈ., ਪੰਚਾਇਤੀ ਰਾਜ ਨੇ ਇਨਕੁਆਇਰੀ ਰਿਪੋਰਟ ਦਿੱਤੀ, ਉਹ 1.4.2010 ਨੂੰ...

**ਮਾਨਯੋਗ ਸਪੀਕਰ :** ਤੁਸੀਂ ਸਵਾਲ ਕਰੋ ਜੀ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਮੈਂ ਉਥੇ ਹੀ ਆਉਣ ਲੱਗਿਆ ਹਾਂ। ਮੈਂ ਇਸ ਗੱਲ ਵੱਲ ਤੁਹਾਡਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਤੁਸੀਂ ਕਹਿੰਦੇ ਹੋ ਕਿ ਸਰਪੰਚ ਦਾ ਕੋਈ ਕਸੂਰ ਨਹੀਂ ਹੈ। ਲਓ ਜੀ, ਆਹ ਸੁਣ ਲਓ। ਉਸੇ ਐਸ.ਈ. ਪੰਚਾਇਤ ਦੀ ਰਿਪੋਰਟ ਹੈ, ਉਹ ਕਹਿੰਦਾ ਕਿ ਵਾਊਚਰ ਨੰਬਰ 27, 28, 31, 32, 39, 40, 49, 59, 69, 78 ਦੀ ਇਹ 73,400/- ਰੁਪਏ ਬਣਦੀ ਰਕਮ ਵਾਊਚਰਾਂ ਵਿਰੁੱਧ ਰਸੀਦਾਂ ਬਣਾ ਕੇ ਅਦਾਇਗੀ ਨਕਦ ਕੀਤੀ ਦਿਖਾਈ ਗਈ ਹੈ ਪ੍ਰੰਤੂ ਇਹ ਜਿਨ੍ਹਾਂ ਵਿਅਕਤੀਆਂ ਨੂੰ ਦਿੱਤੀ ਗਈ ਹੈ, ਉਨ੍ਹਾਂ ਦਾ ਕੋਈ ਵਾਊਚਰਾਂ ਵਿਚ ਅਤਾ-ਪਤਾ ਦਰਜ ਨਹੀਂ ਔਰ ਉਹ ਆਪਣੇ ਹਸਬੈਂਡ ਨੂੰ ਅਕਾਊਂਟ ਵਿਚੋਂ ਪੈਸੇ ਕਢਵਾ ਕੇ ਦੇ ਰਹੀ ਹੈ। ਇਸ ਤੋਂ ਇਲਾਵਾ ਮਸਟਰ ਰੋਲ ਵੀ ਉਸ ਨੇ ਮੈਨਟੇਨ ਨਹੀਂ ਕੀਤਾ, ਵਾਊਚਰ ਜਾਅਲੀ ਪਾਏ ਗਏ। ਲਗਭਗ ਦੋ ਐਂਟਰੀਆਂ ਪਾ ਕੇ, ਇੱਕ 48000/- ਰੁਪਏ ਦੀ ਅਤੇ ਇੱਕ ਹੋਰ ਪਾ ਕੇ ਆਪਣੇ ਪਤੀ ਬਲਕਾਰ ਸਿੰਘ ਨੂੰ ਪੰਚਾਇਤ ਦੇ ਫੰਡ ਵਿਚੋਂ ਹੈਂਡ ਓਵਰ ਕਰ ਦਿੱਤਾ ਹੈ ਜੀ। Is that not an offence enough? ਔਰ ਉਸ ਤੋਂ ਬਾਅਦ 1.4.2010 ਤੋਂ ਬਾਅਦ ਹੁਣ ਤਕਰੀਬਨ ਇੱਕ ਸਾਲ ਹੋ ਗਿਆ ਹੈ, ਏ.ਡੀ.ਸੀ., ਵਿਕਾਸ ਨੇ ਇਨਕੁਆਇਰੀ ਭੇਜ ਦਿੱਤੀ ਹੈ ਔਰ ਜੇਕਰ ਮੈਂ ਇਹ ਧਿਆਨ ਦਿਵਾਉ ਮਤਾ ਨਾ ਲਿਆਂਦਾ ਤਾਂ 6 ਮਹੀਨੇ ਹੋਰ ਇਹ ਉਸ ਕੋਲ ਪਈ ਰਹਿਣੀ ਸੀ, it is a clear cut case of embezzlement of Panchayat funds. ਇਸ ਤਰ੍ਹਾਂ ਗੈਰ ਕਾਨੂੰਨੀ ਢੰਗ ਨਾਲ ਕੀਤਾ ਹੈ। ਇਸ ਦੇ ਨਾਲ ਹੀ ਤੁਹਾਡਾ ਐਸ.ਈ., ਪੰਚਾਇਤੀ ਰਾਜ ਇਹ ਵੀ ਕਹਿੰਦਾ ਹੈ ਕਿ ਬਣਾਉਣ ਤੋਂ ਪਹਿਲਾਂ ਇਸ ਦੀ ਤਕਨੀਕੀ ਸਲਾਹ ਨਹੀਂ ਲਈ ਗਈ ਅਤੇ ਨਾ ਹੀ ਕੋਈ ਐਨ.ਓ.ਸੀ. ਪ੍ਰਾਪਤ

ਕੀਤਾ ਗਿਆ। ਸਪੀਕਰ ਸਾਹਿਬ, ਕਿਸੇ ਨੂੰ ਤਾਂ ਆਪਾਂ ਮਾੜਾ ਮੋਟਾ ਕੋਈ ਕਾਨੂੰਨ ਅਨੁਸਾਰ ਚਲਾਈਏ ਔਰ ਉਨ੍ਹਾਂ ਨੂੰ ਇਹ ਦੱਸੀਏ ਕਿ ਖਜ਼ਾਨੇ ਦੇ ਪੈਸੇ ਉਡਾਉਣ ਲਈ ਨਹੀਂ ਹਨ। ਇਹ ਠੀਕ ਹੈ ਕਿ ਉਹ ਅਕਾਲੀ ਸਰਪੰਚ ਹੈ whereas, Speaker Sahib, Akalis are not above rule of law and they are not immune. ਰੂਲ ਇਹ ਨਹੀਂ ਹੈ ਕਿ ਉਸ ਤੇ ਕੋਈ ਮੁਕਦਮਾ ਦਰਜ ਨਹੀਂ ਹੋ ਸਕਦਾ। ਕੀ ਵਜ਼ੀਰ ਸਾਹਿਬ ਜਿਹੜੀ ਏ.ਡੀ.ਸੀ. ਦੀ ਰਿਪੋਰਟ ਆਈ ਹੈ ਉਸ ਨੂੰ ਪੜ੍ਹ ਕੇ ਦੱਸੋਗੇ ਕਿ ਏ.ਡੀ.ਸੀ. ਨੇ ਸਾਲ ਬਾਅਦ ਹੁਣ ਕੀ ਰਿਪੋਰਟ ਦਿੱਤੀ ਹੈ?

**ਮਾਨਯੋਗ ਸਪੀਕਰ :** ਨਹੀਂ ਜੀ। ਮੇਰੀ ਗੱਲ ਸੁਣੋ। ਉਨ੍ਹਾਂ ਕਿਹਾ ਹੈ ਕਿ ਇਸ ਸਬੰਧੀ ਰੈਗੂਲਰ ਪੜਤਾਲ ਵਧੀਕ ਡਿਪਟੀ ਕਮਿਸ਼ਨਰ, ਕਪੂਰਥਲਾ ਪਾਸ ਲੰਬਿਤ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਉਨ੍ਹਾਂ ਇਹ ਕਿਹਾ ਹੈ ਕਿ ਇਸ ਦੀ ਰਿਪੋਰਟ 24.3.11 ਨੂੰ ਆ ਗਈ ਹੈ।

**ਮਾਨਯੋਗ ਸਪੀਕਰ :** ਮੇਰੀ ਗੱਲ ਸੁਣੋ। ਇਹ ਉਹ ਜਵਾਬ ਦੇ ਰਹੇ ਹਨ ਕਿ ਉਸ ਦੀ ਰਿਪੋਰਟ ਪ੍ਰਾਪਤ ਹੋਣ ਉਪ੍ਰੰਤ ਅਗਲੀ ਕਾਰਵਾਈ ਅਮਲ ਵਿਚ ਲਿਆਂਦੀ ਜਾਵੇਗੀ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਉਨ੍ਹਾਂ ਨੇ ਨੋਟ ਕੀਤਾ ਕਿ 24.3.2011 ਨੂੰ ਰਿਪੋਰਟ ਇਨ੍ਹਾਂ ਕੋਲ ਪਹੁੰਚ ਚੁੱਕੀ ਹੈ। ਕੀ ਉਸ ਰਿਪੋਰਟ ਵਿਚ ਜੇਕਰ ਉਸ ਨੇ ਸਰਪੰਚ ਨੂੰ ਦੁਬਾਰਾ ਇੰਡਿਕਟ ਕੀਤਾ ਤਾਂ ਫਿਰ ਹੁਣ ਸਸਪੈਂਸ਼ਨ ਦਾ ਤਾਂ ਸਵਾਲ ਨਹੀਂ ਹੈ, ਹੁਣ ਤਾਂ ਡਿਸਮਿਸਲ ਹੋਣੀ ਚਾਹੀਦੀ ਹੈ। ਚੀਫ ਮਨਿਸਟਰ ਸਾਹਿਬ, ਤੁਸੀਂ ਕੱਲ੍ਹ ਵੀ ਨਹੀਂ ਸੀ, ਕੱਲ੍ਹ ਵੀ ਗੱਲ ਆਈ ਸੀ ਕਿ 8 ਲੱਖ ਰੁਪਿਆ ਖਰਚ ਕੇ ਇੱਕ ਡਰੇਨ ਪੁੱਟ ਦਿੱਤੀ ਜਿਸ ਦਾ ਕੋਈ ਡਿਸਪੋਜ਼ਲ ਪੁਆਇੰਟ ਨਹੀਂ, ਉਥੇ 6-7 ਲੱਖ ਰੁਪਿਆ ਬਰਬਾਦ ਹੋ ਗਿਆ। ਜੇ ਦੋ ਪਿੰਡਾਂ ਵਿਚ ਇਸ ਤਰ੍ਹਾਂ 15-16 ਲੱਖ ਰੁਪਿਆ ਬਰਬਾਦ ਹੋ ਸਕਦਾ ਹੈ ਤਾਂ ਤੁਸੀਂ ਅੰਦਾਜ਼ਾ ਲਗਾ ਲਓ ਕਿ ਕੀ ਹੁੰਦਾ ਹੋਵੇਗਾ?

**ਮਾਨਯੋਗ ਸਪੀਕਰ :** ਹਾਂ ਜੀ, ਨੈਕਸਟ ਕਾਲ ਅਟੈਨਸ਼ਨ, ਮੋਵਰ ਜੀ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਤੁਸੀਂ ਜਵਾਬ ਦਿਵਾ ਦਿਓ।

**ਮੰਤਰੀ :** ਸਪੀਕਰ ਸਾਹਿਬ, ਜਵਾਬ ਦੇ ਦਿੰਦੇ ਹਾਂ ਜੀ। ਮੈਂ ਤਾਂ ਕੱਲ੍ਹ ਕੋਈ ਗੱਲ ਨਹੀਂ ਕਹੀ ਹੈ ਕਿ ਪੈਸੇ ਖਰਾਬ ਹੋਏ। ਇਹ ਮੈਂ ਕੱਲ੍ਹ ਹੀ ਜਵਾਬ ਦੇ ਦਿੱਤਾ ਸੀ ਔਰ ਜਿਹੜਾ ਸਾਡਾ ਐਸ.ਈ., ਜੈਲ ਸਿੰਘ ਜਿਹੜਾ ਉਥੇ ਇਨਕੁਆਇਰੀ ਕਰਨ ਗਿਆ, ਉਨ੍ਹਾਂ ਨੇ ਜਿਹੜੇ ਦੋਸ਼ੀ ਪਾਏ ਉਨ੍ਹਾਂ ਨੂੰ ਚਾਰਜਸ਼ੀਟ ਕਰ ਦਿੱਤਾ। ਇਸ ਦੀ ਰੈਗੂਲਰ ਇਨਕੁਆਇਰੀ ਚਲ ਰਹੀ ਹੈ, ਉਸ ਦੀ ਰਿਪੋਰਟ ਸਾਡੇ ਕੋਲ ਆ ਗਈ ਹੈ। ਜਿਹੜੇ ਦੋਸ਼ੀ ਹੋਣਗੇ ਉਨ੍ਹਾਂ ਤੇ ਕਾਰਵਾਈ ਕਰਾਂਗੇ, ਬਿਲਕੁਲ ਨਹੀਂ ਛੱਡੇ ਜਾਣਗੇ। ਅਸੀਂ ਸਖਤ ਸਜ਼ਾ ਦਿਆਂਗੇ ਤੇ ਅਗਾਂਹ ਨੂੰ ਬੰਦੋਬਸਤ ਵੀ ਕਰਾਂਗੇ ਕਿ ਅਜਿਹਾ ਕੰਮ ਨਾ ਹੋਵੇ।

[ ਮੰਤਰੀ ]

(ਇਸ ਸਮੇਂ ਸਰਦਾਰ ਸੁਖਪਾਲ ਸਿੰਘ ਖਹਿਰਾ ਅਤੇ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ਆਪਣੀ ਸੀਟਾਂ ਤੇ ਖੜ੍ਹੇ ਹੋ ਕੇ ਬਗੈਰ ਇਜਾਜ਼ਤ ਬੋਲ ਰਹੇ ਸਨ।)

**ਮਾਨਯੋਗ ਸਪੀਕਰ :** ਤੁਸੀਂ ਬੈਠੋ ਜੀ। ਬ੍ਰਹਮਪੁਰਾ ਸਾਹਿਬ, ਬੈਠੋ। ਨੈਕਸਟ ਕਾਲ ਅਟੈਂਸ਼ਨ ਜੀ। ਹਾਂ ਜੀ, ਮੋਫਰ ਜੀ।

**(SERIAL NO. 67)**

**Sardar Ajit Inder Singh Mofar :** Sir, I beg to draw the attention of the Government towards a matter of urgent public importance, namely, the negative attitude of the Government towards regularization of the services of 244 P.T.I.'s appointed as Service Providers in the Government Schools. They were appointed alongwith B.Ed. teachers as Service Providers. The services of about 14,000 B.Ed. teachers, who were also appointed as Service Providers, have been regularized by the Government. But, these PTIs have been deprived of this benefit. There is a great anguish and resentment amongst them and their familes over this issue.

Keeping in view the obvious and urgent importance of the matter, the Minister concerned may please be asked to make a statement on the Floor of the House.

**ਸਿੱਖਿਆ ਮੰਤਰੀ (ਸਰਦਾਰ ਸੇਵਾ ਸਿੰਘ ਸੇਖਵਾਂ) :** ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਇਹ ਦੱਸਣਾ ਚਾਹੁੰਦਾ ਹਾਂ ਕਿ ਕਲੈਰੀਕਲ ਮਿਸਟੇਕ ਕਰਕੇ 244 ਪੀ.ਟੀ.ਆਈ ਨੋਟੀਫਿਕੇਸ਼ਨ ਵਿਚ ਨਹੀਂ ਆਏ ਸਨ। ਅਸੀਂ ਇਸ ਗਲਤੀ ਵਿਚ ਸੁਧਾਰ ਕਰ ਰਹੇ ਹਾਂ ਔਰ 1.4.2011 ਨੂੰ ਜਿੱਥੇ ਅਸੀਂ ਬਾਕੀ ਦੀਆਂ ਕੈਟੇਗਰੀਜ਼ ਨੂੰ ਪਰਮਾਨੈਂਟ ਕਰ ਰਹੇ ਹਾਂ ਇਹ ਨਾਲ ਹੀ ਪਰਮਾਨੈਂਟ ਕਰਾਂਗੇ। (ਥੰਪਿੰਗ)

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਇਹ ਠੀਕ ਹੈ। ਇਨ੍ਹਾਂ ਦਾ ਬਹੁਤ ਧੰਨਵਾਦ ਕਿਉਂਕਿ ਇਨ੍ਹਾਂ ਨੇ ਗੱਲ ਕਲੀਅਰ ਕੀਤੀ ਹੈ ਕਿ ਕਲੈਰੀਕਲ ਮਿਸਟੇਕ ਕਰਕੇ ਇਹ ਹੋਇਆ ਹੈ। ਕੀ ਇਹ ਏਨਾ ਵਿਸ਼ਵਾਸ ਦਿਵਾਉਣਗੇ ਕਿ ਮਿਤੀ 1.4.2011 ਤੋਂ, ਚਾਹੇ ਮਹੀਨਾ ਲੇਟ ਹੋ ਜਾਵੇ, ਇਹ ਕੰਮ ਕਰ ਦੇਣ ਜਿਵੇਂ ਤੁਸੀਂ ਪਹਿਲਾਂ ਟੀਚਰਜ਼ ਦਾ ਕੀਤਾ ਹੈ?

**ਮੰਤਰੀ :** ਸਪੀਕਰ ਸਾਹਿਬ, ਮੈਂ ਤਾਂ ਪਹਿਲਾਂ ਹੀ ਕਹਿ ਦਿੱਤਾ ਹੈ ਅਤੇ ਮੈਂ ਮੈਂਬਰ ਸਾਹਿਬ ਨੂੰ ਯਕੀਨ ਦਿਵਾਉਂਦਾ ਹਾਂ ਕਿ ਮੇਰੀ ਉਨ੍ਹਾਂ ਨਾਲ ਪੂਰੀ ਹਮਦਰਦੀ ਹੈ, ਉਹ ਮੇਰਾ ਪਰਿਵਾਰ ਹੈ। ਉਨ੍ਹਾਂ ਨੂੰ ਹਰ ਹਾਲਤ ਵਿਚ ਉਨ੍ਹਾਂ ਦੇ ਨਾਲ ਹੀ ਪੱਕਾ ਕਰ ਦਿੱਤਾ ਜਾਵੇਗਾ। (ਥੰਪਿੰਗ)

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਧੰਨਵਾਦ ਜੀ।

**ਮਾਨਯੋਗ ਸਪੀਕਰ** : ਹੁਣ ਏਜੰਡੇ ਦੀ ਅਗਲੀ ਆਈਟਮ। ਹਾਂ ਜੀ, ਸ਼੍ਰੀ ਤਿਕਸ਼ਨ ਸੂਦ ਜੀ।

---

## PAPERS LAID ON THE TABLE OF THE HOUSE

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸ਼੍ਰੀਮਾਨ ਜੀ, ਮੈਂ-

1. ਪੰਜਾਬ ਮਿਉਂਸਿਪਲ ਬੁਨਿਆਦੀ ਢਾਂਚਾ ਵਿਕਾਸ ਫੰਡ ਆਰਡੀਨੈਂਸ, 2010 (2010 ਦਾ ਪੰਜਾਬ ਆਰਡੀਨੈਂਸ ਨੰ: 10), ਜਿਵੇਂ ਕਿ ਭਾਰਤ ਦੇ ਸੰਵਿਧਾਨ ਦੇ ਅਨੁਛੇਦ 213(2) (ੳ) ਅਧੀਨ ਲੋੜੀਂਦਾ ਹੈ; ਅਤੇ

2. ਸਾਲ 2004-05 ਲਈ ਪੰਜਾਬ ਰਾਜ ਅਨਾਜ ਖਰੀਦ ਕਾਰਪੋਰੇਸ਼ਨ ਲਿਮਟਿਡ ਦੀ ਦੂਜੀ ਸਾਲਾਨਾ ਰਿਪੋਰਟ ਅਤੇ ਲੇਖੇ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619 (ੳ) ਅਧੀਨ ਲੋੜੀਂਦਾ ਹੈ;

ਸਦਨ ਦੀ ਮੇਜ਼ ਤੇ ਰੱਖਦਾ ਹਾਂ।

---

## PRESENTATION OF THE REPORTS OF THE COMMITTEES

**ਸਭਾਪਤੀ, ਸਰਕਾਰੀ ਕਾਰੋਬਾਰ ਕਮੇਟੀ (ਸਰਦਾਰ ਵਿਰਸਾ ਸਿੰਘ ਵਲਟੋਹਾ)** : ਸ਼੍ਰੀਮਾਨ ਜੀ, ਮੈਂ -

(i) ਪੰਜਾਬ ਐਗਰੋ ਇੰਡਸਟਰੀਜ਼ ਕਾਰਪੋਰੇਸ਼ਨ ਲਿਮਟਿਡ ਦੇ ਸਹਾਇਕ ਅਦਾਰੇ ਕੌਂਸਿਲ ਫਾਰ ਸਿਟਰਸ ਐਂਡ ਐਗਰੀ ਜੂਸਿੰਗ, ਵੈਲਿਊ ਏਡਿਡ ਹਾਰਟੀਕਲਚਰ ਕੌਂਸਿਲ, ਆਰਗੈਨਿਕ ਫਾਰਮਿੰਗ ਐਂਡ ਵਿਟੀਕਲਚਰ ਕੌਂਸਿਲ ਦੇ ਸਾਲ 2010-11 ਲਈ ਆਮ ਕੰਮ-ਕਾਰ ਸਬੰਧੀ ਸਰਕਾਰੀ ਕਾਰੋਬਾਰ ਕਮੇਟੀ ਦੀ 97ਵੀਂ ਰਿਪੋਰਟ; ਅਤੇ

(ii) ਸਾਲ 2003-04 ਲਈ ਪੰਜਾਬ ਰਾਜ ਉਦਯੋਗਿਕ ਵਿਕਾਸ ਕਾਰਪੋਰੇਸ਼ਨ ਲਿਮਟਿਡ ਅਤੇ ਸਾਲ 2005-06 ਅਤੇ 2006-07 ਲਈ ਪੰਜਾਬ ਰਾਜ ਸਿਵਲ ਸਪਲਾਈਜ਼ ਕਾਰਪੋਰੇਸ਼ਨ ਲਿਮਟਿਡ ਅਤੇ ਸਾਲ 2007-08 ਲਈ ਪੰਜਾਬ ਭੌਂ ਵਿਕਾਸ ਅਤੇ ਸੁਧਾਰ ਕਾਰਪੋਰੇਸ਼ਨ ਲਿਮਟਿਡ ਨਾਲ ਸਬੰਧਤ ਭਾਰਤ ਦੇ ਕੰਪਟ੍ਰੋਲਰ ਐਂਡ ਆਡਿਟਰ ਜਨਰਲ ਦੀ ਰਿਪੋਰਟ ਵਿਚ ਆਉਂਦੇ ਆਡਿਟ ਪੈਰ੍ਹਿਆਂ ਦੀ ਸਰਕਾਰੀ ਕਾਰੋਬਾਰ

[ ਸਰਦਾਰ ਵਿਰਸਾ ਸਿੰਘ ਵਲਟੋਹਾ ]

ਕਮੇਟੀ ਦੀ ੧੪ਵੀਂ ਰਿਪੋਰਟ

ਪੇਸ਼ ਕਰਦਾ ਹਾਂ।

**ਸਭਾਪਤੀ, ਸਥਾਨਕ ਸੰਸਥਾਵਾਂ ਅਤੇ ਪੰਚਾਇਤੀ ਰਾਜ ਇਕਾਈਆਂ ਸਬੰਧੀ ਕਮੇਟੀ (ਸ਼੍ਰੀ ਸੁਰਜੀਤ ਕੁਮਾਰ ਜਿਆਣੀ)** : ਸ਼੍ਰੀਮਾਨ ਜੀ, ਮੈਂ -

(i) ਸਥਾਨਕ ਸੰਸਥਾਵਾਂ ਅਤੇ ਪੰਚਾਇਤੀ ਰਾਜ ਇਕਾਈਆਂ ਸਬੰਧੀ ਕਮੇਟੀ ਦੀ ਨਗਰ ਨਿਗਮ, ਲੁਧਿਆਣੇ ਦੇ ਆਮ ਕੰਮ ਕਾਰ ਦੇ ਸਬੰਧ ਵਿਚ ਸਾਲ 2010-11 ਲਈ ੪ਵੀਂ ਰਿਪੋਰਟ; ਅਤੇ

(ii) ਸਥਾਨਕ ਸੰਸਥਾਵਾਂ ਅਤੇ ਪੰਚਾਇਤੀ ਰਾਜ ਇਕਾਈਆਂ ਸਬੰਧੀ ਕਮੇਟੀ ਦੀ ਨਗਰ ਨਿਗਮ, ਪਟਿਆਲਾ ਦੇ ਆਮ ਕੰਮ ਕਾਰ ਦੇ ਸਬੰਧ ਵਿਚ ਸਾਲ 2010-11 ਲਈ ੭ਵੀਂ ਰਿਪੋਰਟ

ਪੇਸ਼ ਕਰਦਾ ਹਾਂ।

---

## MOTION REGARDING CONSTITUTION OF ELECTED COMMITTEES FOR THE YEAR 2011-12

**ਮਾਨਯੋਗ ਸਪੀਕਰ** : ਅਗਲੀ ਆਈਟਮ, ਸਾਲ 2011-12 ਲਈ ਚੁਣੀਆਂ ਜਾਣ ਵਾਲੀਆਂ ਕਮੇਟੀਆਂ ਦੇ ਗਠਨ ਸਬੰਧੀ ਪ੍ਰਸਤਾਵ। ਸ਼੍ਰੀ ਤਿਕਸ਼ਨ ਸੂਦ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿਉਂਜੋ ਸਾਲ 2011-12 ਲਈ :-

1. ਲੋਕ ਲੇਖਾ ਕਮੇਟੀ;
2. ਅਨੁਮਾਨ ਕਮੇਟੀ;
3. ਸਰਕਾਰੀ ਕਾਰੋਬਾਰ ਕਮੇਟੀ; ਅਤੇ
4. ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ ਲਈ ਕਮੇਟੀ;

ਲਈ ਚੋਣਾਂ 31 ਮਾਰਚ, 2011 ਤੋਂ ਪਹਿਲਾਂ ਕੀਤੀਆਂ ਜਾਣੀਆਂ ਬਣਦੀਆਂ ਹਨ;

ਅਤੇ

ਕਿਉਂਜੋ ਸਦਨ ਕੋਲ ਬਾਕੀ ਰਹਿੰਦਾ ਸਮਾਂ ਬਹੁਤ ਘੱਟ ਹੈ ਅਤੇ ਸਾਧਾਰਨ ਰੂਪ ਵਿਚ ਇਨ੍ਹਾਂ ਕਮੇਟੀਆਂ ਲਈ ਚੋਣਾਂ ਕਰਵਾਉਣਾ ਸੰਭਵ ਨਹੀਂ ਹੈ;

ਇਸ ਲਈ, ਹੁਣ ਇਹ ਸਦਨ, ਸਪੀਕਰ, ਪੰਜਾਬ ਵਿਧਾਨ ਸਭਾ ਨੂੰ ਸਦਨ ਵਿਚ ਵੱਖ-ਵੱਖ ਪਾਰਟੀਆਂ/ਗਰੁੱਪਾਂ ਦੀ ਅਨੁਪਾਤੀ ਸੰਖਿਆ ਨੂੰ ਧਿਆਨ ਵਿਚ ਰਖਦੇ ਹੋਏ ਉਕਤ ਵਰਣਿਤ ਸਾਲ ਲਈ ਉਪਰੋਕਤ ਕਮੇਟੀਆਂ ਦੇ ਮੈਂਬਰ ਨਾਮਜ਼ਦ ਕਰਨ ਦਾ ਅਧਿਕਾਰ ਦਿੰਦਾ ਹੈ;

ਇਹ ਸਦਨ, ਹੋਰ ਇਹ ਵੀ ਮਤਾ ਪਕਾਉਂਦਾ ਹੈ ਕਿ ਉਪਰੋਕਤ ਮੰਤਵ ਲਈ ਸਾਲ 2011-12 ਲਈ ਉਕਤ ਕਮੇਟੀਆਂ ਦੀਆਂ ਚੋਣਾਂ ਸਬੰਧੀ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ ਜੋ ਉਕਤ ਮਤੇ ਨਾਲ ਮੇਲ ਨਾ ਖਾਂਦੇ ਹੋਣ ਜਾਂ ਉਸਦੇ ਉਲਟ ਹੋਣ, ਮੁਅੱਤਲ ਰਹਿਣਗੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿਉਂਜੋ ਸਾਲ 2011-12 ਲਈ -

1. ਲੋਕ ਲੇਖਾ ਕਮੇਟੀ;
2. ਅਨੁਮਾਨ ਕਮੇਟੀ;
3. ਸਰਕਾਰੀ ਕਾਰੋਬਾਰ ਕਮੇਟੀ; ਅਤੇ
4. ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ ਲਈ ਕਮੇਟੀ;

ਲਈ ਚੋਣਾਂ 31 ਮਾਰਚ, 2011 ਤੋਂ ਪਹਿਲਾਂ ਕੀਤੀਆਂ ਜਾਣੀਆਂ ਬਣਦੀਆਂ ਹਨ; ਅਤੇ

ਕਿਉਂਜੋ ਸਦਨ ਕੋਲ ਬਾਕੀ ਰਹਿੰਦਾ ਸਮਾਂ ਬਹੁਤ ਘੱਟ ਹੈ ਅਤੇ ਸਾਧਾਰਨ ਰੂਪ ਵਿਚ ਇਨ੍ਹਾਂ ਕਮੇਟੀਆਂ ਲਈ ਚੋਣਾਂ ਕਰਵਾਉਣਾ ਸੰਭਵ ਨਹੀਂ ਹੈ;

ਇਸ ਲਈ, ਹੁਣ ਇਹ ਸਦਨ, ਸਪੀਕਰ, ਪੰਜਾਬ ਵਿਧਾਨ ਸਭਾ ਨੂੰ ਸਦਨ ਵਿਚ ਵੱਖ-ਵੱਖ ਪਾਰਟੀਆਂ/ਗਰੁੱਪਾਂ ਦੀ ਅਨੁਪਾਤੀ ਸੰਖਿਆ ਨੂੰ ਧਿਆਨ ਵਿਚ ਰਖਦੇ ਹੋਏ ਉਕਤ ਵਰਣਿਤ ਸਾਲ ਲਈ ਉਪਰੋਕਤ ਕਮੇਟੀਆਂ ਦੇ ਮੈਂਬਰ ਨਾਮਜ਼ਦ ਕਰਨ ਦਾ ਅਧਿਕਾਰ ਦਿੰਦਾ ਹੈ;

ਇਹ ਸਦਨ, ਹੋਰ ਇਹ ਵੀ ਮਤਾ ਪਕਾਉਂਦਾ ਹੈ ਕਿ ਉਪਰੋਕਤ ਮੰਤਵ ਲਈ ਸਾਲ 2011-12 ਲਈ ਉਕਤ ਕਮੇਟੀਆਂ ਦੀਆਂ ਚੋਣਾਂ ਸਬੰਧੀ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ ਜੋ ਉਕਤ ਮਤੇ ਨਾਲ ਮੇਲ ਨਾ ਖਾਂਦੇ ਹੋਣ ਜਾਂ ਉਸਦੇ ਉਲਟ ਹੋਣ, ਮੁਅੱਤਲ ਰਹਿਣਗੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿਉਂਜੋ ਸਾਲ 2011-12 ਲਈ -

1. ਲੋਕ ਲੇਖਾ ਕਮੇਟੀ;
2. ਅਨੁਮਾਨ ਕਮੇਟੀ;

[ ਮਾਨਯੋਗ ਸਪੀਕਰ ]

3. ਸਰਕਾਰੀ ਕਾਰੋਬਾਰ ਕਮੇਟੀ; ਅਤੇ

4. ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ ਲਈ ਕਮੇਟੀ;

ਲਈ ਚੋਣਾਂ 31 ਮਾਰਚ, 2011 ਤੋਂ ਪਹਿਲਾਂ ਕੀਤੀਆਂ ਜਾਣੀਆਂ ਬਣਦੀਆਂ ਹਨ; ਅਤੇ

ਕਿਉਂਜੋ ਸਦਨ ਕੋਲ ਬਾਕੀ ਰਹਿੰਦਾ ਸਮਾਂ ਬਹੁਤ ਘੱਟ ਹੈ ਅਤੇ ਸਾਧਾਰਨ ਰੂਪ ਵਿਚ ਇਨ੍ਹਾਂ ਕਮੇਟੀਆਂ ਲਈ ਚੋਣਾਂ ਕਰਵਾਉਣਾ ਸੰਭਵ ਨਹੀਂ ਹੈ;'

ਇਸ ਲਈ, ਹੁਣ ਇਹ ਸਦਨ, ਸਪੀਕਰ, ਪੰਜਾਬ ਵਿਧਾਨ ਸਭਾ ਨੂੰ ਸਦਨ ਵਿਚ ਵੱਖ-ਵੱਖ ਪਾਰਟੀਆਂ/ਗਰੁੱਪਾਂ ਦੀ ਅਨੁਪਾਤੀ ਸੰਖਿਆ ਨੂੰ ਧਿਆਨ ਵਿਚ ਰਖਦੇ ਹੋਏ ਉਕਤ ਵਰਣਿਤ ਸਾਲ ਲਈ ਉਪਰੋਕਤ ਕਮੇਟੀਆਂ ਦੇ ਮੈਂਬਰ ਨਾਮਜ਼ਦ ਕਰਨ ਦਾ ਅਧਿਕਾਰ ਦਿੰਦਾ ਹੈ;

ਇਹ ਸਦਨ, ਹੋਰ ਇਹ ਵੀ ਮਤਾ ਪਕਾਉਂਦਾ ਹੈ ਕਿ ਉਪਰੋਕਤ ਮੰਤਵ ਲਈ ਸਾਲ 2011-12 ਲਈ ਉਕਤ ਕਮੇਟੀਆਂ ਦੀਆਂ ਚੋਣਾਂ ਸਬੰਧੀ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ ਜੋ ਉਕਤ ਮਤੇ ਨਾਲ ਮੇਲ ਨਾ ਖਾਂਦੇ ਹੋਣ ਜਾਂ ਉਸਦੇ ਉਲਟ ਹੋਣ, ਮੁਅੱਤਲ ਰਹਿਣਗੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

---

## FINANCIAL BUSINESS

### 1. (i) DISCUSSION AND VOTING ON DEMANDS FOR GRANTS RELATING TO THE BUDGET ESTIMATES FOR THE YEAR 2011-12

**ਮਾਨਯੋਗ ਸਪੀਕਰ :** ਅੱਜ ਦੇ ਏਜੰਡੇ ਤੇ ਸਾਲ 2011-12 ਲਈ ਬਜਟ ਅਨੁਮਾਨਾਂ ਨਾਲ ਸਬੰਧਤ ਗਰਾਂਟਾਂ ਲਈ 30 ਮੰਗਾਂ ਹਨ, ਜਿਨ੍ਹਾਂ ਤੇ ਅੱਜ ਬਹਿਸ ਅਤੇ ਵੋਟਿੰਗ ਹੋਣੀ ਹੈ। ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਪਿਛਲੀ ਪ੍ਰਥਾ ਅਨੁਸਾਰ ਇਹ ਸਾਰੀਆਂ ਮੰਗਾਂ ਪੜ੍ਹੀਆਂ ਅਤੇ ਪ੍ਰਸਤਾਵ ਕੀਤੀਆਂ ਗਈਆਂ ਸਮਝੀਆਂ ਜਾਣ ਅਤੇ ਇਕੱਠੀਆਂ ਹੀ ਬਹਿਸ ਲਈ ਲੈ ਲਈਆਂ ਜਾਣ?

(ਅਵਾਜ਼ਾਂ : ਹਾਂ ਜੀ, ਹਾਂ ਜੀ)

**ਮੰਗ ਨੰ: 1**

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 7,62,08,97,000 ਰੁਪਏ ਅਤੇ ਪੂੰਜੀਗਤ ਲੇਖੇ ਤੇ 18,74,54,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2011-12 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਖੇਤੀਬਾੜੀ ਅਤੇ ਜੰਗਲਾਤ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰ: 2

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 3,94,86,87,000 ਰੁਪਏ ਅਤੇ ਪੂੰਜੀਗਤ ਲੇਖੇ ਤੇ 10,86,95,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2011-12 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਪਸ਼ੂ ਪਾਲਣ ਅਤੇ ਮੱਛੀ ਪਾਲਣ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰ: 3

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 98,39,54,000 ਰੁਪਏ ਅਤੇ ਪੂੰਜੀਗਤ ਲੇਖੇ ਤੇ 46,00,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2011-12 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਹਿਕਾਰਤਾ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰ: 4

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 29,36,66,000 ਰੁਪਏ ਅਤੇ ਪੂੰਜੀਗਤ ਲੇਖੇ ਤੇ 7,00,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2011-12 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਰੱਖਿਆ ਸੇਵਾਵਾਂ ਦੀ ਭਲਾਈ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰ: 5

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 50,87,57,68,000 ਰੁਪਏ ਅਤੇ ਪੂੰਜੀਗਤ ਲੇਖੇ ਤੇ 4,99,50,38,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2011-12 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਿੱਖਿਆ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰ: 6

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 82,42,10,000 ਰੁਪਏ ਤੋਂ ਵੱਧ ਨਾ ਹੋਵੇ ਅਤੇ ਪੂੰਜੀਗਤ ਲੇਖੇ ਤੇ 0 ਰੁਪਏ ਤੋਂ ਵੱਧ ਨਾ ਹੋਵੇ, ਸਾਲ 2011-12 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਚੋਣਾਂ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰ: 7

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 1,56,05,24,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2011-12 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਆਬਕਾਰੀ ਅਤੇ ਕਰ ਦੇ ਸਬੰਧ ਵਿਚ ਕੀਤੀ ਜਾਵੇਗੀ।

[ ਮਾਨਯੋਗ ਸਪੀਕਰ ]

ਮੰਗ ਨੰ: 8

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 1,20,69,40,32,000 ਰੁਪਏ ਅਤੇ ਪੂੰਜੀਗਤ ਲੇਖੇ ਤੇ 77,23,75,69,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2011-12 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਵਿੱਤ ਦੇ ਸਬੰਧ ਵਿਚ ਕੀਤੀ ਜਾਵੇਗੀ।

ਮੰਗ ਨੰ: 9

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 4,84,24,04,000 ਰੁਪਏ ਅਤੇ ਪੂੰਜੀਗਤ ਲੇਖੇ ਤੇ 43,34,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2011-12 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਖ਼ੁਰਾਕ ਅਤੇ ਸਪਲਾਈਜ਼ ਦੇ ਸਬੰਧ ਵਿਚ ਕੀਤੀ ਜਾਵੇਗੀ।

ਮੰਗ ਨੰ: 10

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 1,71,15,06,000 ਰੁਪਏ ਅਤੇ ਪੂੰਜੀਗਤ ਲੇਖੇ ਤੇ 22,44,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2011-12 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਆਮ ਪ੍ਰਸ਼ਾਸਨ ਦੇ ਸਬੰਧ ਵਿਚ ਕੀਤੀ ਜਾਵੇਗੀ।

ਮੰਗ ਨੰ: 11

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 17,42,55,18,000 ਰੁਪਏ ਅਤੇ ਪੂੰਜੀਗਤ ਲੇਖੇ ਤੇ 2,02,76,05,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2011-12 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਿਹਤ ਅਤੇ ਪਰਿਵਾਰ ਭਲਾਈ ਦੇ ਸਬੰਧ ਵਿਚ ਕੀਤੀ ਜਾਵੇਗੀ।

ਮੰਗ ਨੰ: 12

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 34,24,09,71,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,01,35,05,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2011-12 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਗ੍ਰਹਿ ਮਾਮਲੇ ਅਤੇ ਨਿਆਂ ਦੇ ਸਬੰਧ ਵਿਚ ਕੀਤੀ ਜਾਵੇਗੀ।

ਮੰਗ ਨੰ: 13

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 1,74,27,73,000 ਰੁਪਏ ਅਤੇ ਪੂੰਜੀਗਤ ਲੇਖੇ ਤੇ 71,03,45,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2011-12 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਉਦਯੋਗ ਦੇ ਸਬੰਧ ਵਿਚ ਕੀਤੀ ਜਾਵੇਗੀ।

### ਮੰਗ ਨੰ: 14

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 38,13,15,000 ਰੁਪਏ ਅਤੇ ਪੂੰਜੀਗਤ ਲੇਖੇ ਤੇ 40,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2011-12 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸੂਚਨਾ ਅਤੇ ਲੋਕ ਸੰਪਰਕ ਦੇ ਸਬੰਧ ਵਿਚ ਕੀਤੀ ਜਾਵੇਗੀ।

### ਮੰਗ ਨੰ: 15

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 42,03,33,43,000 ਰੁਪਏ ਅਤੇ ਪੂੰਜੀਗਤ ਲੇਖੇ ਤੇ 11,41,93,75,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2011-12 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਿੰਜਾਈ ਅਤੇ ਬਿਜਲੀ ਦੇ ਸਬੰਧ ਵਿਚ ਕੀਤੀ ਜਾਵੇਗੀ।

### ਮੰਗ ਨੰ: 16

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 68,32,98,000 ਰੁਪਏ ਤੋਂ ਵੱਧ ਨਾ ਹੋਵੇ, ਅਤੇ ਪੂੰਜੀਗਤ ਲੇਖੇ ਤੇ 0 ਰੁਪਏ ਤੋਂ ਵੱਧ ਨਾ ਹੋਵੇ, ਸਾਲ 2011-12 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਕਿਰਤ ਅਤੇ ਰੋਜ਼ਗਾਰ ਦੇ ਸਬੰਧ ਵਿਚ ਕੀਤੀ ਜਾਵੇਗੀ।

### ਮੰਗ ਨੰ: 17

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 4,17,34,01,000 ਰੁਪਏ ਅਤੇ ਪੂੰਜੀਗਤ ਲੇਖੇ ਤੇ 12,15,30,76,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2011-12 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀਂ ਸਥਾਨਕ ਸਰਕਾਰ, ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਦੇ ਸਬੰਧ ਵਿਚ ਕੀਤੀ ਜਾਵੇਗੀ।

### ਮੰਗ ਨੰ: 18

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 19,08,74,000 ਰੁਪਏ ਅਤੇ ਪੂੰਜੀਗਤ ਲੇਖੇ ਤੇ 2,31,90,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2011-12 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਪ੍ਰਸੋਨਲ ਅਤੇ ਪ੍ਰਬੰਧਕੀ ਸੁਧਾਰ ਦੇ ਸਬੰਧ ਵਿਚ ਕੀਤੀ ਜਾਵੇਗੀ।

### ਮੰਗ ਨੰ: 19

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 1,08,69,08,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,63,75,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2011-12 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਯੋਜਨਾਬੰਦੀ ਦੇ ਸਬੰਧ ਵਿਚ ਕੀਤੀ ਜਾਵੇਗੀ।

[ ਮਾਨਯੋਗ ਸਪੀਕਰ ]

## ਮੰਗ ਨੰ: 20

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 0 ਰੁਪਏ ਤੋਂ ਵੱਧ ਨਾ ਹੋਵੇ ਅਤੇ ਪੂੰਜੀਗਤ ਲੇਖੇ ਤੇ 0 ਰੁਪਏ ਤੋਂ ਵੱਧ ਨਾ ਹੋਵੇ, ਸਾਲ 2011-12 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਪ੍ਰੋਗਰਾਮ ਲਾਗੂ ਕਰਨ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰ: 21

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 11,99,97,56,000 ਰੁਪਏ ਅਤੇ ਪੂੰਜੀਗਤ ਲੇਖੇ ਤੇ 10,86,37,10,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2011-12 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਲੋਕ ਨਿਰਮਾਣ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰ: 22

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 10,17,20,58,000 ਰੁਪਏ ਅਤੇ ਪੂੰਜੀਗਤ ਲੇਖੇ ਤੇ 8,01,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2011-12 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਮਾਲ ਅਤੇ ਪੁਨਰਵਾਸ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰ: 23

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 12,92,96,17,000 ਰੁਪਏ ਅਤੇ ਪੂੰਜੀਗਤ ਲੇਖੇ ਤੇ 5,35,65,70,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2011-12 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਦਿਹਾਤੀ ਵਿਕਾਸ ਅਤੇ ਪੰਚਾਇਤ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰ: 24

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 17,99,80,000 ਰੁਪਏ ਅਤੇ ਪੂੰਜੀਗਤ ਲੇਖੇ ਤੇ 12,36,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2011-12 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਾਇੰਸ ਤਕਨੋਲੋਜੀ ਅਤੇ ਵਾਤਾਵਰਣ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰ: 25

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 16,72,10,00,000 ਰੁਪਏ ਅਤੇ ਪੂੰਜੀਗਤ ਲੇਖੇ ਤੇ 74,98,90,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2011-12 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਮਾਜਿਕ ਅਤੇ ਇਸਤਰੀਆਂ ਦੀ ਭਲਾਈ ਅਤੇ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰ: 26

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 31,13,50,000 ਰੁਪਏ ਤੋਂ ਵੱਧ ਨਾ ਹੋਵੇ ਅਤੇ ਪੂੰਜੀਗਤ ਲੇਖੇ ਤੇ 0 ਰੁਪਏ ਤੋਂ ਵੱਧ ਨਾ ਹੋਵੇ, ਸਾਲ 2011-12 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਰਾਜ ਵਿਧਾਨ ਮੰਡਲ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰ: 27

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 1,95,82,30,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,38,04,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2011-12 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰ: 28

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 57,18,62,000 ਰੁਪਏ ਅਤੇ ਪੂੰਜੀਗਤ ਲੇਖੇ ਤੇ 80,03,50,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2011-12 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸੈਰ-ਸਪਾਟਾ ਅਤੇ ਸਭਿਆਚਾਰਕ ਮਾਮਲੇ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰ: 29

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 3,54,26,30,000 ਰੁਪਏ ਅਤੇ ਪੂੰਜੀਗਤ ਲੇਖੇ ਤੇ 25,63,02,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2011-12 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਟਰਾਂਸਪੋਰਟ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰ: 30

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 35,69,19,000 ਰੁਪਏ ਅਤੇ ਪੂੰਜੀਗਤ ਲੇਖੇ ਤੇ 39,50,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2011-12 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਚੌਕਸੀ ਦੇ ਸਬੰਧ ਵਿਚ ਕੀਤੀ ਜਾਵੇਗੀ।

**ਮਾਨਯੋਗ ਸਪੀਕਰ** : ਬਹਿਸ, ਜੇਕਰ ਕੋਈ ਹੋਵੇ?

ਜੇਕਰ ਕਿਸੇ ਮੈਂਬਰ ਨੇ ਬਹਿਸ ਵਿਚ ਹਿੱਸਾ ਲੈਣਾ ਹੈ ਤਾਂ ਉਹ ਮੰਗ ਨੰਬਰ ਜ਼ਰੂਰ ਦੱਸਣ ਕਿ ਕਿਹੜੀ ਮੰਗ ਤੇ ਬੋਲਣਾ ਹੈ। ਹਾਂ ਜੀ, ਜਾਖੜ ਜੀ।

**ਸ਼੍ਰੀ ਸੁਨੀਲ ਕੁਮਾਰ ਜਾਖੜ (ਅਬੋਹਰ)** : ਸਪੀਕਰ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ ਕਿ ਤੁਸੀਂ ਮੈਨੂੰ Demands for Grants relating to the Budget Estimates for the year 2011-12 ਤੇ ਬੋਲਣ ਦਾ ਮੌਕਾ ਦਿੱਤਾ ਹੈ।

**ਮਾਨਯੋਗ ਸਪੀਕਰ** : ਤੁਸੀਂ ਜ਼ਰਾ ਦੱਸਿਉ ਕਿ ਤੁਸੀਂ ਕਿਹੜੀ-ਕਿਹੜੀ ਮੰਗ ਤੇ ਬੋਲਣਾ ਹੈ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਮੈਂ ਮੰਗ ਨੰਬਰ 5 ਅਤੇ 25 ਤੇ ਬੋਲਣਾ ਹੈ।

**ਮਾਨਯੋਗ ਸਪੀਕਰ** : ਠੀਕ ਹੈ ਜੀ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਐਫ.ਐਮ. ਸਾਹਿਬਾ ਨੇ ਜਿਹੜਾ ਬਜਟ ਪੇਸ਼ ਕੀਤਾ ਹੈ ਉਸ ਦਾ ਮੇਨ ਥਰੱਸਟ ਸ਼੍ਰੋਮਣੀ ਅਕਾਲੀ ਦਲ ਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਦਾ ਬੱਚੀਆਂ ਦੀ ਐਜੂਕੇਸ਼ਨ ਅਤੇ ਬੈਕਵਰਡ ਕਲਾਸਿਜ਼ ਤੇ ਪੱਛੜੇ ਵਰਗ ਦੇ ਬੱਚਿਆਂ ਦੀ ਪੜ੍ਹਾਈ ਅਤੇ ਵੈਲਫੇਅਰ ਦੀਆਂ ਗੱਲਾਂ ਤੇ ਹੈ ਅਤੇ ਇਹ ਗੱਲਾਂ ਬਹੁਤ ਹੀ ਉਚ ਪੱਧਰ ਤੇ ਦਰਸਾਈਆਂ ਗਈਆਂ ਹਨ ਕਿ ਅਸੀਂ ਲੜਕੀਆਂ ਨੂੰ ਸਾਈਕਲ ਮੁਹੱਈਆ ਕਰਵਾ ਰਹੇ ਹਾਂ, ਬੀ.ਸੀ. ਵਰਗ ਨੂੰ ਵਜ਼ੀਫੇ ਵੀ ਦਿਆਂਗੇ। ਸਪੀਕਰ ਸਾਹਿਬ, ਜਿੱਥੇ ਆਪਾਂ ਫੰਡਜ਼ ਰਲੀਜ਼ ਕਰਾਉਣ ਵਾਸਤੇ ਵੋਟਿੰਗ ਕਰਨ ਲਈ ਜਾ ਰਹੇ ਹਾਂ, ਇੱਕ ਬਹੁਤ ਹੀ ਅਹਿਮ ਗੱਲ ਜਿਹੜੀ ਹੈ, ਉਸ ਨੂੰ ਸਾਰੇ ਬਤੌਰ ਕ੍ਰਿਟੀਸ਼ਿਜਮ ਨਾ ਲੈਣਾ। ਸਾਡੇ ਮੰਤਰੀ ਚੌਧਰੀ ਸਵਰਨਾ ਰਾਮ ਜੀ ਅਤੇ ਸੇਖਵਾਂ ਸਾਹਿਬ ਬੈਠੇ ਹਨ। It should be viewed in a proper perspective. ਮੈਂ ਕਿਸ ਲਹਿਜ਼ੇ ਨਾਲ ਇਹ ਗੱਲ ਕਹਿ ਰਿਹਾ ਹਾਂ। There are lot of funds. ਮਾਨਯੋਗ ਕਾਲੀਆ ਜੀ ਨੇ ਕਹਿ ਦਿੱਤਾ ਕਿ ਸਾਡੇ ਤਾਂ ਇਹ ਕੋਈ ਵਿਚਾਰ ਨਹੀਂ ਹੈ। ਸਾਡੇ ਕੋਲ ਕੋਈ ਰਿਸੋਰਸਿਜ਼ ਨਹੀਂ, ਕਿੱਥੋਂ ਅਸੀਂ ਗਰੀਬਾਂ ਨੂੰ ਸ਼ਹਿਰਾਂ ਵਿਚ ਪੈਸਾ ਦਿਆਂਗੇ। There are a number of schemes which are either lying totally unutilized or they are lying underutilized. ਜਿਹੜੀ ਸੈਂਟਰ ਗੌਰਮਿੰਟ ਦੀ ਸਕੀਮ ਹੈ, ਸਪੀਕਰ ਸਾਹਿਬ, ਸੈਸ਼ਨ ਜਿਸ ਦਿਨ ਚਾਲੂ ਹੋਇਆ ਉਸ ਦਿਨ ਦਾ ਇੱਕ ਪੇਪਰ ਹੈ...

**ਮਾਨਯੋਗ ਸਪੀਕਰ** : ਉਸ ਦਿਨ ਤਾਂ ਤੁਸੀਂ ਮੁੜ ਕੇ ਆਏ ਨਹੀਂ, ਹੁਣ ਗੱਲ ਕਰੋ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਨਹੀਂ ਜੀ, ਮੈਂ ਇਹੀ ਗਰਾਂਟ ਬਾਰੇ ਬੜਾ ਬਰੀਫਲੀ ਕਹਿ ਰਿਹਾ ਹਾਂ। ਉਸ ਦਿਨ ਤਾਂ ਸ਼ਾਇਦ ਖੁਲ੍ਹ ਕੇ ਗੱਲ ਨਾ ਕਰ ਸਕਦੇ। The States seek Prime Minister's intervention in the discrimination being made from central assistance to S.C. students. ਮੈਂ ਪੋਸਟ ਮੈਟ੍ਰਿਕ ਐਸ.ਸੀ. ਸਟੂਡੈਂਟਸ ਦੀ ਗੱਲ ਕਰ ਰਿਹਾ ਹਾਂ ਕਿ ਸੈਂਟਰ ਗੌਰਮਿੰਟ ਨੇ ਪੰਜਾਬ ਸਰਕਾਰ ਦੇ ਨਾਲ ਵਿਤਕਰਾ ਕਰਕੇ ਪੈਸੇ ਰਲੀਜ਼ ਨਹੀਂ ਕੀਤੇ। ਸਪੀਕਰ ਸਾਹਿਬ, ਯੂ.ਪੀ. ਵਿਚ ਕਾਂਗਰਸ ਦੀ ਸਰਕਾਰ ਨਹੀਂ ਹੈ, ਐਮ.ਪੀ. ਵਿਚ ਕਾਂਗਰਸ ਦੀ ਸਰਕਾਰ ਨਹੀਂ, ਗੁਜਰਾਤ ਵਿਚ ਕਾਂਗਰਸ ਦੀ ਸਰਕਾਰ ਨਹੀਂ ਪਰ ਮੇਰੇ ਕੋਲ ਉਨ੍ਹਾਂ ਦੇ ਫਿਗਰਜ਼ ਹਨ ਕਿ ਇਸੇ ਸਾਲ ਜਦੋਂ ਆਪਾਂ ਸਿਰਫ ਕੇਂਦਰ ਸਰਕਾਰ ਨੂੰ ਚਿੱਠੀਆਂ ਲਿਖ ਰਹੇ ਹਾਂ ਪਰ ਸੈਂਟਰ ਨੇ ਯੂ.ਪੀ.

ਨੂੰ 508 ਕਰੋੜ ਰੁਪਿਆ ਐਸ.ਸੀ. ਬੱਚਿਆਂ ਦੇ ਪੋਸਟ ਮੈਟ੍ਰਿਕ ਵਜ਼ੀਫੇ ਵਾਸਤੇ ਰਲੀਜ਼ ਕੀਤਾ ਹੈ ਪਰ ਪੰਜਾਬ ਡਿਸਕਰੀਮੀਨੇਸ਼ਨ ਦੀ ਗੱਲ ਕਰ ਰਿਹਾ ਹੈ। ਸਪੀਕਰ ਸਾਹਿਬ, ਇਹ ਡਿਸਕਰੀਮੀਨੇਸ਼ਨ ਕਿਉਂ ਹੋ ਰਿਹਾ ਹੈ, I want to bring it to the notice of this House and to the Hon'ble Minister's here. ਆਪਣੀ ਜਿਹੜੀ ਪ੍ਰੋਪੋਜ਼ਲ ਬਣ ਕੇ ਜਾਣੀ ਚਾਹੀਦੀ ਹੈ, ਉਹ ਅਗਸਤ ਦੇ ਮਹੀਨੇ ਵਿਚ ਬਣ ਕੇ ਜਾਣੀ ਚਾਹੀਦੀ ਹੈ, ਉਸ ਵਕਤ ਪ੍ਰੋਪੋਜਲ ਜਾਂਦੀ ਨਹੀਂ ਫਿਰ ਅਸੀਂ ਬਾਅਦ ਵਿਚ ਡਿਸਕਰੀਮੀਨੇਸ਼ਨ ਦੇ ਚਾਰਜ਼ਿਜ਼ ਲਗਾਉਂਦੇ ਰਹਿੰਦੇ ਹਾਂ। ਜਿਹੜੀ ਉਨ੍ਹਾਂ ਕੋਲ ਪ੍ਰੋਪੋਜ਼ਲ ਜਾਂਦੀ ਹੈ, ਉਸ ਦਾ ਕੀ ਹਸਰ ਹੁੰਦਾ ਹੈ? ਉਸ ਤੇ ਇਸ ਕਿਸਮ ਦੇ ਇਤਰਾਜ਼ ਲੱਗ ਕੇ ਆਉਂਦੇ ਹਨ। ਆਹ ਮੇਰੇ ਕੋਲ ਗੌਰਮਿੰਟ ਆਫ ਇੰਡੀਆ ਦੀਆਂ ਚਿੱਠੀਆਂ ਹਨ। ਉਹ ਕਹਿੰਦੇ ਹਨ ਕਿ ਜਿਹੜਾ ਪੈਸਾ ਤੁਹਾਨੂੰ ਪਹਿਲਾਂ ਦਿੱਤਾ ਹੈ, ਉਸ ਦੀ ਤੁਸੀਂ ਯੂਟੇਲਾਈਜ਼ੇਸ਼ਨ ਦੱਸੋ ਕਿ ਕੀ ਕੀਤਾ ਹੈ। This is from the Ministry of Human Resource Development, Department of School Education. ਇਨ੍ਹਾਂ ਨੇ ਕਿਹਾ ਹੈ ਕਿ ਅਸੀਂ ਬੱਚੀਆਂ ਨੂੰ ਸਾਈਕਲਾਂ ਲੈ ਕੇ ਦੇਵਾਂਗੇ। Incentive to girls for Secondary Education for the year 2009-10. ਸਪੀਕਰ ਸਾਹਿਬ, 3000 ਰੁਪਏ ਇੱਕ ਬੱਚੀ ਲਈ ਪੈਸਾ ਸੈਂਟਰ ਗੌਰਮਿੰਟ ਦਿੰਦੀ ਹੈ ਜਿਹੜੀ ਕਿ ਸੈਕੰਡਰੀ ਐਜੂਕੇਸ਼ਨ ਵਾਸਤੇ ਜਾਂਦੀ ਹੈ, ਉਸ ਨੂੰ 3000 ਰੁਪਏ ਦੇਵਾਂਗੇ। ਉਹ ਕਹਿੰਦੇ ਹਨ ਕਿ ਸਟੇਟ ਗੌਰਮਿੰਟ ਉਸ ਦਾ ਖਾਤਾ ਖੁਲ੍ਹਵਾ ਦੇਵੇ, ਅਸੀਂ ਉਸਦੇ ਖਾਤੇ ਵਿਚ 3000 ਰੁਪਏ ਜਮ੍ਹਾਂ ਕਰਵਾ ਦੇਵਾਂਗੇ। ਮੈਂ ਸਾਰੇ ਜ਼ਿਲ੍ਹਿਆਂ ਦੀ ਕੀ ਗੱਲ ਕਰਾਂ। ਮੈਂ ਫਿਰੋਜ਼ਪੁਰ ਜ਼ਿਲ੍ਹੇ ਦੀ ਗੱਲ ਕਰਦਾ ਹਾਂ ਕਿ ਖਾਤੇ ਖੁਲਦਿਆਂ ਨੂੰ ਤਿੰਨ ਸਾਲ ਹੋ ਗਏ ਹਨ ਪਰ ਇਨ੍ਹਾਂ ਨੇ ਕਿਸੇ ਦੇ ਖਾਤੇ ਵਿਚ ਇੱਕ ਵੀ ਪੈਸਾ ਜਮ੍ਹਾਂ ਨਹੀਂ ਕਰਵਾਇਆ। ਉਪਰੋਂ ਚਿੱਠੀਆਂ ਆਉਂਦੀਆਂ ਹਨ ਕਿ ਤੁਸੀਂ ਪੈਸਾ ਯੂਟੇਲਾਈਜ਼ ਨਹੀਂ ਕਰਦੇ ਇਸ ਕਰਕੇ ਤੁਹਾਨੂੰ ਹੋਰ ਪੈਸਾ ਮਿਲਣਾ ਨਹੀਂ। ਮੈਂ ਤੁਹਾਨੂੰ ਚਿੱਠੀ ਪੜ੍ਹ ਕੇ ਸੁਣਾਉਂਦਾ ਹਾਂ। It reveals everything. ਹੋਰ ਪੱਛੜੀਆਂ ਸ਼੍ਰੇਣੀਆਂ ਦੇ ਵਿਦਿਆਰਥੀਆਂ ਲਈ ਪ੍ਰੀ-ਮੈਟ੍ਰਿਕ ਸਕਾਲਰਸ਼ਿਪ ਸਕੀਮ ਤਹਿਤ ਸਮਾਂ 1.3.2007 ਤੋਂ 31.3.2008, ਸਮਾਂ 1.4.2008 ਤੋਂ 31.3.2009 ਦੌਰਾਨ ਖਜ਼ਾਨੇ ਵਿਚੋਂ ਕੋਈ ਰਾਸ਼ੀ ਰਲੀਜ਼ ਨਹੀਂ ਹੋਈ, ਸਮਾਂ 2007-08 ਦੌਰਾਨ ਖਜ਼ਾਨੇ ਵਿਚੋਂ ਕੋਈ ਰਾਸ਼ੀ ਰਲੀਜ਼ ਨਹੀਂ ਹੋਈ, ਸਮਾਂ 2008-09 ਦੌਰਾਨ ਖਜ਼ਾਨੇ ਵਿਚੋਂ ਕੋਈ ਰਾਸ਼ੀ ਰਲੀਜ਼ ਨਹੀਂ ਹੋਈ, ਸਮਾਂ 2009-10 ਦੌਰਾਨ ਖਜ਼ਾਨੇ ਵਿਚੋਂ ਕੋਈ ਰਾਸ਼ੀ ਰਲੀਜ਼ ਨਹੀਂ ਹੋਈ। ਸਪੀਕਰ ਸਾਹਿਬ, ਤੁਸੀਂ ਇਨ੍ਹਾਂ ਨੂੰ ਕੰਪੇਅਰ ਕਰਕੇ ਦੇਖੋ ਕਿ ਦੂਜੀਆਂ ਸਟੇਟਾਂ ਕੀ ਲੈ ਕੇ ਆਈਆਂ ਹਨ ਅਤੇ ਉਸ ਦੇ ਨਾਲ ਆਪਾਂ ਆਪਣੀ ਕਾਰਗੁਜ਼ਾਰੀ ਕੰਪੇਅਰ ਕਰਕੇ ਦੇਖੀਏ, ਤਿੰਨ ਹਜ਼ਾਰ ਰੁਪਏ ਇੱਕ ਬੱਚੀ ਨੂੰ ਦੇਣੇ ਹਨ, ਉਸ ਦੇ ਲਈ ਇਨ੍ਹਾਂ ਨੇ ਕੁਝ ਨਹੀਂ ਕੀਤਾ।

ਮੈਂ ਮਿੱਡ ਡੇਅ ਮੀਲ ਸਕੀਮ ਬਾਰੇ ਦੱਸਣਾ ਚਾਹੁੰਦਾ ਹਾਂ ਕਿ ਅਖਬਾਰਾਂ ਵਿਚ ਇਹ ਖਬਰਾਂ ਲੱਗੀਆਂ ਸਨ ਕਿ ਟੀਚਰਜ਼ ਜਿਹੜੇ ਹਨ ਉਹ ਆਪਣੇ ਕੋਲੋਂ ਮਿੱਡ ਡੇਅ ਮੀਲ

[ ਸ਼੍ਰੀ ਸੁਨੀਲ ਕੁਮਾਰ ਜਾਖੜ ]

ਸਕੀਮ ਚਲਾ ਰਹੇ ਹਨ ਕਿਉਂਕਿ ਇਨ੍ਹਾਂ ਨੇ ਪੈਸੇ ਜਮ੍ਹਾਂ ਕਰਾਉਣੇ ਸੀ ਅਤੇ ਸੈਂਟਰਲ ਗੌਰਮਿੰਟ ਤੋਂ ਸਾਰੇ ਦੇ ਸਾਰੇ ਪੈਸੇ ਆ ਗਏ ਪ੍ਰੰਤੂ ਸਾਡੀ ਜਿਹੜੀ ਸਟੇਟ ਗੌਰਮਿੰਟ ਦੀ ਰਿਕੁਆਇਰਮੈਂਟ 44 ਕਰੋੜ ਰੁਪਏ ਦੀ ਬਣਦੀ ਸੀ ਉਹ ਜਮ੍ਹਾਂ ਨਹੀਂ ਹੋਈ ਅਤੇ ਇਸ ਕਰਕੇ ਇਸ ਸਕੀਮ ਦਾ ਬੁਰਾ ਹਾਲ ਹੋ ਰਿਹਾ ਹੈ। ਝੂਠੀ ਵਾਹੀ-ਵਾਹੀ ਲੁੱਟਣ ਨਾਲੋਂ ਮੈਂ ਕਹਿੰਦਾ ਹਾਂ ਕਿ ਸਹੀ ਕੰਮ ਕਰਕੇ ਵਾਹ-ਵਾਹ ਲੁੱਟੀ ਜਾਵੇ। ਸਾਈਕਲਾਂ ਦੇ ਰਹੇ ਹੋ, ਗਰੀਬਾਂ ਦੀ ਗੱਲ ਕਰ ਰਹੇ ਹੋ। ਇਹ ਬਿਲਕੁਲ ਕਰਨਾ ਚਾਹੀਦਾ ਹੈ। ਉਨ੍ਹਾਂ ਨੂੰ ਸਭ ਤੋਂ ਵੱਡਾ ਤੋਹਫਾ ਅਸੀਂ ਗਰੀਬਾਂ ਦੀਆਂ ਬੱਚੀਆਂ ਨੂੰ ਐਜੂਕੇਸ਼ਨ ਦੇ ਰੂਪ ਵਿਚ ਦੇ ਸਕਦੇ ਹਾਂ ਪਰ ਐਜੂਕੇਸ਼ਨ ਵਾਸਤੇ ਜੋ ਪੈਸਾ ਸੈਂਟਰਲ ਗੌਰਮਿੰਟ ਤੋਂ ਮੁਹੱਈਆ ਹੋ ਰਿਹਾ ਹੈ, ਉਹ ਐਡਮਨਿਸਟਰੇਸ਼ਨ ਦੀ ਗਲਤੀ ਕਾਰਨ ਲੈਪਸ ਹੋ ਰਿਹਾ ਹੈ। ਮੇਰੀ ਬੇਨਤੀ ਹੈ ਕਿ ਇਸ ਤੇ ਗੌਰ ਨਾ ਕਰਨ ਕਰਕੇ ਬੈਕਵਰਡ ਕਲਾਸਿਜ਼ ਦੇ ਬੱਚਿਆਂ ਵਾਸਤੇ ਪੈਸਾ ਰਲੀਜ਼ ਨਹੀਂ ਹੋ ਰਿਹਾ। ਪ੍ਰੀ-ਮੈਟ੍ਰਿਕ, ਪੋਸਟ-ਮੈਟ੍ਰਿਕ ਸਕੀਮਾਂ ਦੀ ਜਿਹੜੀ ਗੱਲ ਹੈ, ਉਸ ਵਿਚ ਆਪਾਂ ਪਰਪੋਜ਼ਲਾਂ ਬਣਾ ਕੇ ਨਹੀਂ ਭੇਜ ਰਹੇ। 3000/- ਰੁਪਿਆ ਜਿਹੜਾ ਸੈਂਟਰਲ ਗੌਰਮਿੰਟ ਬੱਚੀਆਂ ਦੇ ਖਾਤੇ ਵਿਚ ਜਮ੍ਹਾਂ ਕਰਵਾਉਣ ਵਾਸਤੇ ਭੇਜ ਰਹੀ ਹੈ, ਉਨ੍ਹਾਂ ਦੀਆਂ ਪਰਪੋਜ਼ਲਾਂ ਨਹੀਂ ਭੇਜੀਆਂ। ਉਨ੍ਹਾਂ ਦੇ ਖਾਤੇ ਖੁਲ੍ਹਵਾ ਕੇ ਛੱਡ ਦਿੱਤੇ ਪਰ ਉਹ ਪੈਸੇ ਜਮ੍ਹਾਂ ਨਹੀਂ ਹੋਏ। ਸਪੀਕਰ ਸਾਹਿਬ, ਕੋਈ ਵੀ ਪੈਸਾ ਰਲੀਜ਼ ਕਰਵਾਉਣ ਤੋਂ ਪਹਿਲਾਂ ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਸਾਹਿਬ ਨੂੰ ਗੁਜ਼ਾਰਿਸ਼ ਕਰਾਂਗਾ ਕਿ ਘੱਟੋ-ਘੱਟ ਇਸ ਪਾਸੇ ਧਿਆਨ ਦੇ ਕੇ ਹੋਰ ਫੰਡਜ਼ ਰਲੀਜ਼ ਕਰਵਾਉਣ ਦੀ ਖੇਚਲ ਕਰਨ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ (ਸਰਦੂਲਗੜ੍ਹ) :** ਸਪੀਕਰ ਸਾਹਿਬ, ਮੈਂ ਮੰਗ ਨੰਬਰ 15, ਜੋ ਸਿੰਜਾਈ ਤੇ ਬਿਜਲੀ ਬਾਰੇ ਹੈ, ਉਸ ਤੇ ਕੁਝ ਕਹਿਣਾ ਚਾਹੁੰਦਾ ਹਾਂ। ਸਪੀਕਰ ਸਾਹਿਬ, ਇਸ ਵਿਚ ਸਰਕਾਰ ਨੇ ਚਾਰ ਸਾਲ ਤੋਂ ਕਾਫੀ ਪੈਸਾ ਰੱਖਿਆ ਹੈ, ਨਹਿਰਾਂ ਦੀ ਸਾਂਭ ਸੰਭਾਲ ਵਾਸਤੇ ਕਾਫੀ ਬਜਟ ਦਿੱਤਾ ਹੈ ਪਰ ਮੈਂ ਇੱਕ ਗੱਲ ਵੱਲ ਮੰਤਰੀ ਜੀ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ। ਮੈਂ ਮੰਤਰੀ ਜੀ ਨੂੰ ਸਵਾਲ ਵੀ ਕਈ ਵਾਰ ਭੇਜਿਆ ਸੀ। ਜਿਹੜੀ ਭਾਖੜਾ ਮੇਨ ਲਾਈਨ ਹੈ, ਪੰਜਾਬ ਨੇ ਉਸ ਤੇ ਜਿੰਨਾ ਏਰੀਆ ਉਸ ਦਾ ਹੈ, ਸਵਾ ਚਾਰ ਸਾਲ ਹੋ ਗਏ ਹਨ ਉਸ ਤੇ ਇੱਕ ਰੁਪਿਆ ਨਹੀਂ ਲਗਾਇਆ। ਜੇ ਅਸੀਂ ਭਾਖੜਾ ਨਹਿਰ ਦਾ ਹਾਲ ਦੇਖੀਏ, ਦੇਖੋ, ਗੁਰਬਾਣੀ ਵਿਚ ਵੀ ਕਿਹਾ ਗਿਆ ਹੈ :-

ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ।।

ਮੇਨ ਭਾਖੜਾ ਲਾਈਨ ਆ ਰਹੀ ਹੈ, ਉਸ ਤੇ ਇੱਕ ਰੁਪਿਆ ਨਹੀਂ ਲੱਗਿਆ। ਉਸ ਤੇ ਸਰਕੰਡਾ ਖੜ੍ਹਿਆ ਪਿਆ ਹੈ, ਉਹ ਸਾਰੀ ਟੁੱਟੀ ਪਈ ਹੈ। ਮੈਂ ਇੱਕ ਵਾਰੀ ਐਸਟੀਮੇਟਸ ਕਮੇਟੀ ਨਾਲ ਦੇਖਣ ਚਲਾ ਗਿਆ। ਗੋਲੇ ਵਾਲਾ ਹੈਡ ਵਰਕਸ ਹੈ, ਉਥੇ ਇੰਨੀ ਕੁ ਪਟੜੀ ਸੀ ਕਿ ਜਦੋਂ ਮੈਂ ਗੱਡੀ ਕੱਢਣ ਲੱਗਾ ਤਾਂ ਗੱਡੀ ਉਲਟਣ ਤੋਂ ਰਹਿ ਗਈ। ਅਗਲੇ ਦਿਨ ਅਖਬਾਰਾਂ ਵਿਚ ਖ਼ਬਰਾਂ ਆਉਣੀਆਂ ਸਨ ਕਿ ਐਮ.ਐਲ.ਏ. ਡੁੱਬਣ ਲੱਗਿਆ ਸੀ। ਉਥੇ ਇੰਨਾ ਬੁਰਾ ਹਾਲ ਹੈ। ਇਸ ਤਰ੍ਹਾਂ ਸਾਰੇ ਪਾਸੇ ਹੈ। ਇਹ ਭਾਖੜਾ ਮੇਨ ਲਾਈਨ ਦੀ

ਰਿਪੇਅਰ ਵਾਸਤੇ ਇੱਕ ਰੁਪਿਆ ਨਹੀਂ ਰੱਖ ਸਕਦੇ। ਇਸ ਵਿਚ ਹਰਿਆਣਾ, ਰਾਜਸਥਾਨ ਵੀ ਆਉਂਦਾ ਹੈ। ਇਨ੍ਹਾਂ ਨੇ ਵਿਸ਼ਵਾਸ ਦਿੱਤਾ ਸੀ ਕਿ ਮੰਤਰੀ ਜੀ ਨੇ ਕਿਹਾ ਕਿ ਆਪਾਂ ਸਭ ਤੋਂ ਪਹਿਲਾਂ ਇਸ ਦੀ ਰਿਪੇਅਰ ਕਰਾਂਗੇ ਪਰ ਉਥੇ ਇੱਕ ਰੁਪਿਆ ਨਹੀਂ ਲੱਗਿਆ ਦੇਖਿਆ। ਕੀ ਇਹ ਉਸ ਬਾਰੇ ਇਸ ਵਿਚ ਸੋਧ ਕਰਕੇ ਪੈਸਾ ਰੱਖ ਲੈਣਗੇ? ਛੋਟੀਆਂ ਨਹਿਰਾਂ, ਖਾਲੇ ਇਨ੍ਹਾਂ ਬਾਰੇ ਤਾਂ ਗੱਲਾਂ ਕੀਤੀਆਂ ਗਈਆਂ ਹਨ ਪਰ ਇਸ ਬਾਰੇ ਕੋਈ ਗੱਲ ਨਹੀਂ ਆਈ। ਇਹ ਬੜੀ ਚਿੰਤਾ ਦਾ ਵਿਸ਼ਾ ਹੈ। ਇੱਕ ਕਿਸਾਨ ਫਤਹਿਪੁਰ ਹੈਡ ਵਰਕਸ ਤੇ ਡੁੱਬ ਗਿਆ। ਉਸ ਦਾ ਟਰੈਕਟਰ ਉਲਟ ਗਿਆ। ਇਹ ਸਾਰੀ ਟੁੱਟੀ ਪਈ ਹੈ। ਇੰਨਾ ਮਾੜਾ ਹਾਲ ਹੈ। ਤੁਸੀਂ ਉਸ ਦੀਆਂ ਫੋਟੋਆਂ ਦੇਖ ਸਕਦੇ ਹੋ। ਤੁਸੀਂ ਉਸਦੀ ਰਿਪੋਰਟ ਮੰਗਵਾ ਲਓ। ਉਸ ਕਿਸਾਨ ਨੂੰ ਇੱਕ ਰੁਪਿਆ ਮੁਆਵਜ਼ਾ ਨਹੀਂ ਦਿੱਤਾ ਗਿਆ। ਉਸ ਦਾ ਟਰੈਕਟਰ ਬੜੀ ਮੁਸ਼ਕਲ ਨਾਲ ਕਢਵਾਇਆ ਤੇ ਉਹ ਵੀ ਖਰਾਬ ਹੋ ਗਿਆ ਹੈ। ਉਸ ਦਾ ਸਾਰਾ ਪਰਿਵਾਰ ਰੁਲ ਗਿਆ, ਬੱਚੇ ਰੁਲ ਗਏ। ਜੋ ਐਗਰੀਕਲਚਰ ਡਿਪਾਰਟਮੈਂਟ ਵਲੋਂ ਕੰਪਨਸੇਸ਼ਨ ਦਿੱਤਾ ਜਾਂਦਾ ਹੈ, ਉਸ ਨੂੰ ਉਹ ਵੀ ਨਹੀਂ ਦਿੱਤਾ ਗਿਆ। ਮੈਂ ਇਨ੍ਹਾਂ ਦੇ ਐਕਸੀਅਨ, ਐਸ.ਈਜ਼ ਨੂੰ ਵੀ ਲਿਖ ਕੇ ਜ਼ੋਰ ਲਗਾ ਦਿੱਤਾ ਕਿ ਉਸ ਗਰੀਬ ਨੂੰ ਤਾਂ ਕੁਝ ਦੇ ਦਿਉ ਪਰ ਇਨ੍ਹਾਂ ਦੇ ਮਹਿਕਮੇ ਨੇ ਵੀ ਕੁਝ ਨਹੀਂ ਦਿੱਤਾ। ਸੋ, ਮਿਹਰਬਾਨੀ ਕਰਕੇ ਜੋ ਬਜਟ ਆ ਰਿਹਾ ਹੈ, ਇਸ ਵਿਚ ਪੈਸਾ ਰੱਖਿਆ ਜਾਵੇ। ਇਹ ਜਿਹੜੀ ਮੇਨ ਪਾਈਪ ਲਾਈਨ ਹੈ, ਜਿੱਥੋਂ ਸਾਰੇ ਪੰਜਾਬ ਨੂੰ ਪਾਣੀ ਜਾਣਾ ਹੈ, ਹਰਿਆਣੇ ਨਾਲ ਲੜਾਈਆਂ ਲੜਦੇ ਹੋ, ਮੋਰਚੇ ਲਗਾਉਂਦੇ ਹੋ, ਉਧਰ ਤਾਂ ਖਿਆਲ ਰੱਖਦੇ ਹੋ, ਤੁਸੀਂ ਇਸ ਪਾਸੇ ਵੀ ਧਿਆਨ ਦਿਉ।

**ਸਿੰਚਾਈ ਮੰਤਰੀ (ਸਰਦਾਰ ਜਨਮੇਜਾ ਸਿੰਘ ਸੇਖੋਂ)** : ਸਪੀਕਰ ਸਾਹਿਬ, ਇਹ ਜਿਹੜੀ ਬੀ.ਐਮ.ਐਲ. ਕੈਨਾਲ ਦਾ ਜ਼ਿਕਰ ਕਰ ਰਹੇ ਹਨ, ਇਸ ਦਾ ਜ਼ਿਆਦਾ ਪੈਸਾ ਹਰਿਆਣਾ ਅਤੇ ਰਾਜਸਥਾਨ ਦਾ ਹੁੰਦਾ ਹੈ। ਇਹ ਭਾਖੜਾ ਮੈਨੇਜਮੈਂਟ ਬੋਰਡ ਦੇ ਅਧੀਨ ਆਉਂਦੀ ਹੈ। ਉਨ੍ਹਾਂ ਦੀ ਮਰਜ਼ੀ ਨਾਲ ਬੰਦੀ ਮਿਲਦੀ ਹੈ। ਸਾਨੂੰ ਬੰਦੀ ਮੰਗਦਿਆਂ ਚਾਰ ਸਾਲ ਹੋ ਗਏ ਹਨ। ਹੁਣ ਵੀ ਬੰਦੀ ਮੰਗੀ ਹੋਈ ਹੈ। ਪਰ ਨਾ ਤਾਂ ਉਹ ਫੈਸਲਾ ਕਰਦੇ ਹਨ ਤੇ ਨਾ ਹੀ ਹਰਿਆਣਾ ਤੇ ਰਾਜਸਥਾਨ ਵਾਲੇ ਪੈਸਾ ਦਿੰਦੇ ਹਨ। ਇਸ ਵਿਚ ਸਾਡਾ ਤਾਂ ਥੋੜ੍ਹਾ ਜਿਹਾ ਹਿੱਸਾ ਹੈ। ਉਹ ਪੈਸੇ ਹਰ ਵੇਲੇ ਸਾਡੇ ਕੋਲ ਤਿਆਰ ਹਨ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਗੱਲ ਇਹ ਹੈ ਕਿ ਇਨ੍ਹਾਂ ਦੀ ਗੱਲ ਠੀਕ ਹੈ। ਉਨ੍ਹਾਂ ਦਾ ਜ਼ਿਆਦਾ ਹਿੱਸਾ ਹੁੰਦਾ ਹੈ। ਪਿਛਲੀ ਵਾਰ ਹਾਉਸ ਵਿਚ ਬੜੀ ਮੁਸ਼ਕਲ ਨਾਲ ਜਿਹੜਾ ਪਾਣੀ ਦਾ ਪੀ.ਓ. ਬਣਦਾ ਹੈ, ਉਹ ਕਹਿ ਕੇ ਠੀਕ ਕਰਵਾਇਆ ਹੈ। ਸਾਨੂੰ ਪੂਰਾ-ਪੂਰਾ ਮਹੀਨਾ ਪਾਣੀ ਨਹੀਂ ਆਇਆ। ਬਿਲਕੁਲ ਬੰਦ ਰਿਹਾ। ਇਸ ਉਤੇ ਕਿਸੇ ਨੇ ਕੋਈ ਗੌਰ ਨਹੀਂ ਕੀਤਾ। ਚਲੋ, ਉਹ ਪੈਸਾ ਨਹੀਂ ਦਿੰਦੇ ਪਰ ਫਿਰ ਆਪਾਂ ਨਰੇਗਾ ਸਕੀਮ ਰਾਹੀਂ ਪਟੜੀਆਂ ਠੀਕ ਕਰਵਾ ਰਹੇ ਹਾਂ, ਸੜਕਾਂ ਠੀਕ ਕਰਵਾ ਰਹੇ ਹਾਂ। ਪਹਿਲਾਂ ਮੇਟ ਪਟੜੀਆਂ ਸਾਫ ਰੱਖਦੇ ਸੀ। ਤੁਸੀਂ ਸਰਕੰਡਾ ਤਾਂ ਕਟਵਾ ਦਿਉ। ਥੋੜ੍ਹਾ ਬਹੁਤ ਤਾਂ ਪੈਸਾ ਲਗਾ ਦਿਉ। ਜਿਹੜੀ ਰਿਪੇਅਰ ਕਰਵਾਉਣੀ ਹੈ, ਤੁਸੀਂ ਉਹ

[ ਸਰਦਾਰ ਅਜੀਤ ਇੰਦਰ ਸਿੰਘ ਮੋਫਰ ]

ਤਾਂ ਕਰਵਾ ਦਿਉ। ਜਿੱਥੇ ਟਰੈਕਟਰ ਉਲਟਦੇ ਹਨ, ਕਿਸਾਨ ਮਰਦਾ ਹੈ, ਉਥੇ ਮਿੱਟੀ ਪੁਆ ਦਿਉ। ਇਹ ਤਾਂ ਤੁਹਾਡੀ ਜ਼ਿੰਮੇਵਾਰੀ ਹੈ। ਚਲੋ, ਜੇ ਟੋਟਲ ਕੰਮ ਨਹੀਂ ਹੋ ਸਕਦਾ ਪਰ ਇਹ ਤਾਂ ਕਰਵਾ ਦਿਉ।

**ਮਾਨਯੋਗ ਸਪੀਕਰ** : ਹਾਂ ਜੀ, ਜੋਸ਼ੀ ਜੀ।

**ਸ਼੍ਰੀ ਅਨਿਲ ਜੋਸ਼ੀ** : ਧੰਨਵਾਦ ਜੀ।

**ਮਾਨਯੋਗ ਸਪੀਕਰ** : ਠੰਡਲ ਸਾਹਿਬ, ਤੁਸੀਂ ਕੁਝ ਬੋਲਣਾ ਹੈ?

**ਮੁੱਖ ਸੰਸਦੀ ਸਕੱਤਰ, ਖੇਤੀਬਾੜੀ (ਸਰਦਾਰ ਸੋਹਣ ਸਿੰਘ ਠੰਡਲ)** : ਮੈਂ ਇੱਕ ਮੰਗ ਤੇ ਬੋਲਣਾ ਹੈ।

**ਮਾਨਯੋਗ ਸਪੀਕਰ** : ਇਨ੍ਹਾਂ ਤੋਂ ਬਾਅਦ ਬੋਲ ਲੈਣਾ।

**ਸ਼੍ਰੀ ਅਨਿਲ ਜੋਸ਼ੀ (ਅੰਮ੍ਰਿਤਸਰ ਉੱਤਰੀ)** : ਸਪੀਕਰ ਸਾਹਿਬ, ਮੈਂ ਮੰਗ ਨੰਬਰ 28 ਉਤੇ, ਸੈਰ-ਸਪਾਟਾ ਅਤੇ ਸਭਿਆਚਾਰਕ ਮਾਮਲੇ ਦੇ ਸਬੰਧ ਵਿਚ ਬੋਲਣਾ ਹੈ। ਸਪੀਕਰ ਸਾਹਿਬ, ਮਾਨਯੋਗ ਮੁੱਖ ਮੰਤਰੀ ਸਾਹਿਬ ਬੈਠੇ ਹਨ। ਮੈਂ ਉਸ ਗੁਰੂ ਕੀ ਨਗਰੀ ਤੋਂ ਐਮ.ਐਲ.ਏ. ਬਣ ਕੇ ਆਇਆ ਹਾਂ ਜਿਸ ਦਾ ਦੁਨੀਆਂ ਭਰ ਵਿਚ ਨਾਮ ਹੈ। ਤੁਸੀਂ ਵੀ ਉਸੇ ਸ਼ਹਿਰ ਵਿਚ ਰਹਿੰਦੇ ਹੋ। ਇਹ ਉਹ ਨਗਰੀ ਹੈ ਜਿਥੇ ਜਾ ਕੇ ਗੁਰੂ ਸਾਹਿਬ ਦੇ ਦਰਸ਼ਨ ਕਰਕੇ ਮਹਿਸੂਸ ਕਰਦੇ ਹਾਂ ਅਤੇ ਨਾਲ ਹੀ ਆਪ ਮੁਹਾਰੇ ਅੰਦਰੋਂ ਇਹ ਗੱਲ ਆ ਜਾਂਦੀ ਹੈ :-

ਡਿਠੈ ਸਭੇ ਥਾਵ ਨਹੀਂ ਤੁਧੁ ਜੇਹਿਆ।।

ਮੈਂ ਗੁਰੂ ਕੀ ਨਗਰੀ ਅੰਮ੍ਰਿਤਸਰ ਦੀ ਗੱਲ ਕਰਦਾ ਹਾਂ। ਸਪੀਕਰ ਸਾਹਿਬ, ਅੰਮ੍ਰਿਤਸਰ ਸ਼ਹਿਰ ਦੇ ਵਿਚ ਮਾਨਯੋਗ ਮੁੱਖ ਮੰਤਰੀ ਸਾਹਿਬ ਨੇ ਬੜੀ ਕਿਰਪਾ ਕੀਤੀ ਹੈ ਅਤੇ ਬੜਾ ਪੈਸਾ ਵੀ ਲਗਾਇਆ ਹੈ। ਇਸ ਵੇਲੇ ਵੈਸੇ ਅੰਮ੍ਰਿਤਸਰ ਦੀ ਇੰਡਸਟਰੀ ਬਹੁਤ ਸਫਰ ਕਰ ਰਹੀ ਹੈ। ਪਰ ਇੱਕ ਇੰਡਸਟਰੀ, ਜਿਸ ਦੇ ਨਾਲ ਅੰਮ੍ਰਿਤਸਰ ਸਾਹਿਬ ਆਪਣੇ ਪੈਰਾਂ ਤੇ ਖੜ੍ਹਾ ਹੋ ਸਕਦਾ ਹੈ, ਉਹ ਹੈ ਟੂਰਿਜ਼ਮ ਇੰਡਸਟਰੀ। ਉਥੇ ਪੂਰੀ ਦੁਨੀਆਂ ਵਿਚੋਂ ਲੱਖਾਂ ਹੀ ਸ਼ਰਧਾਲੂ ਗੁਰੂ ਸਾਹਿਬ ਦੀ ਨਗਰੀ ਵਿਚ ਆਉਂਦੇ ਹਨ। ਮਾਨਯੋਗ ਸਪੀਕਰ ਸਾਹਿਬ, ਸੀ.ਐਮ. ਸਾਹਿਬ ਬੜੇ ਦਰਿਆ ਦਿਲ ਇਨਸਾਨ ਹਨ। ਇਹ ਆਪ ਹਮੇਸ਼ਾਂ ਹੀ ਜਦੋਂ ਉਥੇ ਜਾਂਦੇ ਹਨ ਤਾਂ ਗੁਰੂ ਸਾਹਿਬ ਦੇ ਦਰਸ਼ਨ ਕਰਨ ਜਾਂਦੇ ਹਨ। ਇਹ ਇੱਕੋ ਇੰਡਸਟਰੀ ਮੈਂ ਕਹਿ ਰਿਹਾ ਹਾਂ, ਜਿਹੜੀ ਅੰਮ੍ਰਿਤਸਰ ਸਾਹਿਬ ਨੂੰ ਪੈਰਾਂ ਤੇ ਖੜ੍ਹਾ ਕਰ ਸਕਦੀ ਹੈ। ਸਰਕਾਰ ਨੇ ਟੂਰਿਜ਼ਮ ਵਾਸਤੇ ਪੈਸਾ ਰੱਖਿਆ ਹੈ, ਇੰਫਰਾਸਟਰਕਚਰ ਵਾਸਤੇ ਵੀ ਪੈਸਾ ਰੱਖਿਆ ਹੈ। ਇਸ ਵਿਚ 21 ਨੰਬਰ ਮੰਗ ਹੈ, ਜਿਹੜੀ ਲੋਕ ਨਿਰਮਾਣ ਦੇ ਸਬੰਧ ਵਿਚ ਹੈ। ਇਸ ਵਿਚ ਮੇਰੀ ਬੇਨਤੀ ਹੈ ਕਿ 165 ਕਰੋੜ ਰੁਪਿਆ ਡਿਵੈਲਪਮੈਂਟ ਵਾਸਤੇ,

ਅੰਮ੍ਰਿਤਸਰ ਵਿਚ ਸੜਕਾਂ, ਗਲੀਆਂ, ਨਾਲੀਆਂ ਵਾਸਤੇ ਆਇਆ ਸੀ, ਉਸ ਦੇ ਨਾਲ-ਨਾਲ ਇੰਫਰਾਸਟਰਕਚਰ ਵੀ ਬਹੁਤ ਜ਼ਰੂਰੀ ਹੈ। ਟੂਰਿਜ਼ਮ ਨੂੰ ਬੜ੍ਹਾਵਾ ਦੇਣ ਦੀ ਬਹੁਤ ਜ਼ਰੂਰਤ ਹੈ। ਜੇ ਮੈਂ ਇਹ ਕਹਾਂ ਕਿ ਰਾਮ ਤੀਰਥ ਬੜਾ ਪਵਿੱਤਰ ਅਸਥਾਨ ਹੈ, ਦੁਨੀਆਂ ਵਿਚ ਉਸ ਦੀ ਮਾਨਤਾ ਹੈ, ਉਸ ਦੇ ਵਾਸਤੇ ਦੋ ਕਰੋੜ ਰੁਪਿਆ ਸਰਕਾਰ ਨੇ ਰੱਖਿਆ ਹੈ। ਇਸੇ ਤਰ੍ਹਾਂ ਦਰਬਾਰ ਸਾਹਿਬ ਦੇ ਗਲਿਆਰੇ ਵਾਸਤੇ ਸਰਕਾਰ ਨੇ ਬਹੁਤ ਪੈਸਾ ਰੱਖਿਆ ਹੈ। ਦਰਬਾਰ ਸਾਹਿਬ ਦੇ ਆਲੇ ਦੁਆਲੇ ਦੀ ਸੁੰਦਰਤਾ ਵਾਸਤੇ ਜ਼ਮੀਨਾਂ ਐਕੁਆਇਰ ਕੀਤੀਆਂ ਹਨ, ਜੋ ਜ਼ਰੂਰਤ ਹੈ। ਉਨ੍ਹਾਂ ਨੂੰ ਪੈਸਾ ਵੀ ਦਿੱਤਾ ਹੈ। ਉਥੇ ਸਹੂਲਤਾਂ ਦੀ ਬਹੁਤ ਜ਼ਰੂਰਤ ਹੈ। ਸਪੀਕਰ ਸਾਹਿਬ, ਉਥੇ ਜਿਹੜੀਆਂ-ਜਿਹੜੀਆਂ ਚੀਜ਼ਾਂ ਹੋਰ ਰਹਿੰਦੀਆਂ ਹਨ, ਟੂਰਿਜ਼ਮ ਨੂੰ ਬੜ੍ਹਾਵਾ ਦੇਣ ਵਾਸਤੇ ਜਿਨ੍ਹਾਂ ਸਹੂਲਤਾਂ ਦੀ ਜ਼ਰੂਰਤ ਹੈ, ਉਹ ਮਿਲਣੀਆਂ ਚਾਹੀਦੀਆਂ ਹਨ। ਜਦੋਂ ਸ਼ਰਧਾਲੂ ਉਥੇ ਜਾਂਦੇ ਹਨ ਤਾਂ ਵਾਕਿਆ ਹੀ ਇਹ ਗੱਲ ਉਨ੍ਹਾਂ ਦੇ ਅੰਦਰੋਂ ਨਿਕਲਦੀ ਹੈ ਔਰ ਮੈਂ ਪਹਿਲਾਂ ਵੀ ਕਿਹਾ ਸੀ ਕਿ -

ਡਿਠੇ ਸਭੇ ਥਾਵ ਨਹੀਂ ਤੁਧੁ ਜੇਹਿਆ।।

ਉਨ੍ਹਾਂ ਦੇ ਅੰਦਰੋਂ ਇਹ ਮਹਿਸੂਸ ਹੁੰਦਾ ਹੈ। ਉਥੇ ਇੰਫਰਾਸਟਰਕਚਰ ਦੀਆਂ ਜੋ ਕਮੀਆਂ ਹਨ, ਉਨ੍ਹਾਂ ਨੂੰ ਮੈਂ ਦੂਰ ਕਰਨ ਦੀ ਗੁਜ਼ਾਰਿਸ਼ ਕਰਦਾ ਹਾਂ। ਨੰਬਰ ਇੱਕ ਤੇ ਜਿਹੜਾ ਮਹਾਰਾਜਾ ਰਣਜੀਤ ਸਿੰਘ ਜੀ ਨੇ ਸ੍ਰੀ ਗੁਰੂ ਰਾਮ ਦਾਸ ਜੀ ਦੇ ਨਾਮ ਉਤੇ ਰਾਮ ਬਾਗ ਬਣਾਇਆ ਸੀ, ਉਸ ਦਾ ਥੋੜ੍ਹਾ ਜਿਹਾ ਹਿੱਸਾ ਹੈਰੀਟੇਜ ਬਿਲਡਿੰਗ ਵਿਚ ਹੈ ਜਿਹੜਾ ਕਿ ਸਰਵੇ ਆਫ ਇੰਡੀਆ ਨੂੰ ਚਲਿਆ ਗਿਆ ਹੈ, ਬਾਕੀ ਸਾਰਾ ਬਾਗ ਮਿਉਂਸਿਪਲ ਕਾਰਪੋਰੇਸ਼ਨ ਕੋਲ ਹੈ। ਪਥਰੀ ਬਾਗ ਲਈ ਪੰਜ ਕਰੋੜ ਰੁਪਿਆ ਸਰਕਾਰ ਨੇ ਦਿੱਤਾ ਹੈ, ਗੋਲ ਬਾਗ ਲਈ ਪੰਜ ਕਰੋੜ ਰੁਪਿਆ ਦਿੱਤਾ ਹੈ। ਇੱਕ ਉਥੇ ਹੋਰ ਅਨੰਦ ਬਾਗ ਹੈ ਜਿਸ ਨੂੰ ਅੰਮ੍ਰਿਤਸਰ ਇੰਪਰੂਵਮੈਂਟ ਟਰੱਸਟ ਬਣਾ ਰਿਹਾ ਹੈ ਪਰ ਇਤਿਹਾਸ ਜਿਹੜਾ ਹੈ, ਉਹ ਰਾਮ ਬਾਗ ਨਾਲ ਹੀ ਜੁੜਿਆ ਹੈ। ਸਪੀਕਰ ਸਾਹਿਬ, ਮੇਰੀ ਮਾਨਯੋਗ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਹੈ ਕਿ ਵੈਸੇ ਤਾਂ ਪੰਜ ਕਰੋੜ ਰੁਪਿਆ ਬਹੁਤਾ ਜ਼ਿਆਦਾ ਨਹੀਂ ਕਿਉਂਕਿ ਪਿਛਲੇ ਸਮੇਂ ਵਿਚ ਉਹ ਜੰਗਲ ਬਣ ਗਿਆ ਹੈ। ਉਥੇ ਪੂਰਾ ਸ਼ਹਿਰ ਜਾਂਦਾ ਹੈ। ਉਥੇ ਪੂਰੀ ਦੁਨੀਆਂ ਦੇ ਲੋਕ ਜਦੋਂ ਆਉਂਦੇ ਹਨ ਤਾਂ ਮਹਾਰਾਜਾ ਰਣਜੀਤ ਸਿੰਘ ਦੀ ਯਾਦਗਾਰ ਵੇਖਣ ਜਾਂਦੇ ਹਨ ਔਰ ਉਸ ਬਾਗ ਦੀਆਂ ਸੜਕਾਂ ਅਤੇ ਲੈਂਡ ਸਕੇਪਿੰਗ ਖਰਾਬ ਹੋ ਗਈ ਹੈ, ਉਥੇ ਕੋਈ ਪੌਦੇ ਨਹੀਂ ਹਨ। ਉਥੇ ਲੈਂਡ ਸਕੇਪਿੰਗ ਹੋਵੇ ਤਾਂ ਜੋ ਲੋਕ ਸੈਰਗਾਹ ਦੇ ਤੌਰ ਤੇ ਉਥੇ ਆਉਣ। ਉਸ ਦੇ ਵਾਸਤੇ ਬਹੁਤ ਕੰਮ ਕਰਨ ਦੀ ਜ਼ਰੂਰਤ ਹੈ। ਮੈਂ ਮਾਨਯੋਗ ਮੁੱਖ ਮੰਤਰੀ ਸਾਹਿਬ ਨੂੰ ਕਹਾਂਗਾ ਕਿ ਵੈਸੇ ਤਾਂ ਉਥੇ ਪੈਸਾ ਬਹੁਤ ਜ਼ਿਆਦਾ ਲੱਗਣਾ ਹੈ ਪਰ ਘੱਟ ਤੋਂ ਘੱਟ ਪੰਜ-ਸਾਢੇ ਪੰਜ ਕਰੋੜ ਰੁਪਏ ਦੇ ਜਿਹੜੇ ਐਸਟੀਮੇਟਸ ਬਣੇ ਹਨ, ਉਹ ਬਣਾ ਕੇ ਕਾਰਪੋਰੇਸ਼ਨ ਨੇ ਭੇਜ ਦਿੱਤੇ ਹਨ, ਇਹ ਉਸ ਨੂੰ ਜ਼ਰੂਰ ਅਪਰੂਵ ਕਰਨ। ਜਿਸ ਤਰ੍ਹਾਂ ਉਥੇ ਦਰਬਾਰ ਸਾਹਿਬ, ਵਾਘਾ ਬਾਰਡਰ, ਦੁਰਗਿਆਣਾ ਮੰਦਰ ਹੈ, ਰਾਮ ਤੀਰਥ ਹੈ, ਉਸੇ ਤਰ੍ਹਾਂ ਹੀ ਇਹ ਬਾਗ ਵੀ ਇਤਿਹਾਸ ਦੇ ਨਾਲ ਜੁੜਿਆ ਹੈ, ਉਥੇ ਬਹੁਤ ਕੰਮ ਕਰਨ ਦੀ ਜ਼ਰੂਰਤ ਹੈ। ਇਸ ਦੇ ਨਾਲ

[ ਸ਼੍ਰੀ ਅਨਿਲ ਜੋਸ਼ੀ ]

ਨਾਲ ਟੂਰਿਜ਼ਮ ਨੂੰ ਬਹੁਤ ਬੜਾਵਾ ਮਿਲੇਗਾ। ਇਸੇ ਤਰ੍ਹਾਂ ਦੁਰਗਿਆਣਾ ਮੰਦਰ ਹੈ, ਲੋਕ ਉਥੇ ਜਾਂਦੇ ਹਨ। ਪਿਛਲੇ ਸਮੇਂ ਵਿਚ ਐਸਾ ਹਿਸਾਬ ਰਿਹਾ ਹੈ ਕਿ ਸਰੋਵਰ ਦਾ ਪਾਣੀ ਠੀਕ ਨਹੀਂ ਰਿਹਾ। ਉਥੇ ਟਰੀਟਮੈਂਟ ਪਲਾਂਟ ਲਗਾਉਣ ਦੀ ਅਪੀਲ ਪਹਿਲਾਂ ਡੈਪੂਟੇਸ਼ਨ ਰਾਹੀਂ ਮਾਨਯੋਗ ਮੁੱਖ ਮੰਤਰੀ ਸਾਹਿਬ ਨੂੰ ਕੀਤੀ ਹੈ, ਇਹ ਮੰਨ ਵੀ ਗਏ ਸੀ। ਮੇਰੀ ਬੇਨਤੀ ਹੈ ਕਿ ਉਹ ਟਰੀਟਮੈਂਟ ਪਲਾਂਟ ਲਗਾ ਰਹੇ ਹਨ, ਉਨ੍ਹਾਂ ਦੀ ਪੂਰੀ ਮੱਦਦ ਕੀਤੀ ਜਾਵੇ। ਉਥੇ ਹੋਰ ਥੋੜ੍ਹੇ ਬਹੁਤ ਕੰਮਾਂ ਵਾਸਤੇ, ਜਿਸ ਤਰ੍ਹਾਂ ਰਾਮ ਤੀਰਥ ਵਾਸਤੇ ਮੱਦਦ ਕੀਤੀ ਹੈ, ਉਸੇ ਤਰ੍ਹਾਂ ਹੀ ਦੋ ਕਰੋੜ ਰੁਪਿਆ ਦੁਰਗਿਆਣਾ ਮੰਦਰ ਵਾਸਤੇ ਰੱਖਿਆ ਜਾਵੇ ਤਾਂ ਕਿ ਦੁਨੀਆਂ ਭਰ ਤੋਂ ਜਿਹੜੇ ਲੋਕ ਉਥੇ ਆਉਂਦੇ ਹਨ, ਉਸ ਨਾਲ ਟੂਰਿਜ਼ਮ ਨੂੰ ਉਥੇ ਬੜਾਵਾ ਮਿਲੇ।

ਇਸ ਤੋਂ ਇਲਾਵਾ ਮੈਂ ਡਿਮਾਂਡ ਨੰਬਰ 21 ਦੇ ਉਤੇ, ਜੋ ਲੋਕ ਨਿਰਮਾਣ ਦੀ ਹੈ, ਉਸ ਦੇ ਬਾਰੇ ਵੀ ਕਹਿਣਾ ਚਾਹਾਂਗਾ ਕਿ ਇੱਕ ਕਾਰਪੋਰੇਸ਼ਨ ਦੀ ਸੜਕ ਹੈ, ਉਥੋਂ ਤੁਸੀਂ ਵੀ ਲੰਘਦੇ ਹੋ ਤੇ ਜਿਸ ਤਰ੍ਹਾਂ ਫਤਿਹਗੜ੍ਹ ਚੂੜੀਆਂ ਰੋਡ ਹੈ ਉਹ ਡਬਲ ਕਰਨ ਦੀ ਪ੍ਰੋਵੀਜ਼ਨ ਸ਼ਹਿਰ ਦੇ ਵਿਚ ਕਰ ਦੇਣ। ਇਸੇ ਤਰ੍ਹਾਂ ਮਜੀਠਾ ਰੋਡ, ਜਿਹੜੀ ਕਾਰਪੋਰੇਸ਼ਨ ਦੀ ਸ਼ਹਿਰ ਦੇ ਵਿਚ ਸੜਕ ਹੈ, ਉਹ ਡਬਲ ਹੈ। ਉਸ ਤੋਂ ਬਾਅਦ ਪੁਲੀ ਤੋਂ ਅੱਗੇ ਜਿਹੜੀ ਪੀ.ਡਬਲਯੂ.ਡੀ. ਦੀ ਸੜਕ ਆਉਂਦੀ ਹੈ ਇਹ ਮੇਰਾ ਖਿਆਲ ਹੈ ਕਿ ਵੱਧ ਤੋਂ ਵੱਧ ਸਵਾ ਕਿਲੋਮੀਟਰ ਹੈ, ਜੇਕਰ ਉਹ ਡਬਲ ਹੋ ਜਾਵੇ ਤਾਂ ਜਿਹੜੀ ਉਥੇ ਟਰੈਫਿਕ ਜਾਮ ਹੁੰਦੀ ਹੈ ਉਹ ਠੀਕ ਹੋ ਜਾਵੇਗੀ। ਇਸ ਦੇ ਨਾਲ ਬਾਈਪਾਸ ਤੱਕ ਸੁੰਦਰਤਾ ਵਧੇਗੀ। ਬਾਈਪਾਸ ਤੋਂ ਬਾਹਰ ਥੋੜ੍ਹੀ ਜਿਹੀ ਮੁਸ਼ਕਲ ਜ਼ਰੂਰ ਆਉਂਦੀ ਹੈ ਕਿਉਂਕਿ ਸਾਈਡ ਦੇ ਉਤੇ ਗੰਦਾ ਨਾਲਾ ਹੈ, ਉਸ ਦੇ ਕਰਕੇ ਉਹ ਸੜਕ ਪੂਰੀ ਚੌੜੀ ਨਹੀਂ ਹੋ ਸਕਦੀ ਪਰ ਜਿੰਨੀ ਵੱਧ ਤੋਂ ਵੱਧ ਉਸ ਦੀ ਵਾਈਡਨਿੰਗ ਹੋ ਸਕਦੀ ਹੈ ਉਹ ਵੀ ਕਰ ਦਿੱਤੀ ਜਾਵੇ। ਪਰ ਜਿਹੜੀ ਅੰਦਰਲੀ ਸੜਕ ਬਾਈਪਾਸ ਤੱਕ ਹੈ ਉਹ ਡਬਲ ਹੋ ਸਕਦੀ ਹੈ। ਇਸ ਤਰ੍ਹਾਂ ਬਾਈਪਾਸ, ਜਿਹੜਾ ਬਹੁਤ ਸੋਹਣਾ ਬਣ ਗਿਆ ਹੈ, ਇਸ ਨੂੰ ਡਬਲ ਕਰ ਦਿੱਤਾ ਜਾਵੇ। ਇਸੇ ਤਰ੍ਹਾਂ ਬਟਾਲਾ ਰੋਡ ਹੈ, ਇਹ ਪਿਛਲੇ ਸਮੇਂ ਦੇ ਵਿਚ ਸਰਕਾਰ ਨੇ ਬਹੁਤ ਸੋਹਣੀ ਸੜਕ ਬਣਾਈ ਹੈ। ਇਹ ਬਟਾਲਾ ਰੋਡ ਸ਼ਹਿਰ ਵਾਸਤੇ ਮਸ਼ਹੂਰ ਸੀ, ਲੋਕ ਪੰਜ ਕਿਲੋਮੀਟਰ ਉਪਰੋਂ ਦੀ ਹੋ ਕੇ ਆ ਜਾਂਦੇ ਸਨ ਤਾਂ ਬਟਾਲਾ ਰੋਡ ਨੂੰ ਕੋਈ ਮੂੰਹ ਨਹੀਂ ਸੀ ਕਰਦਾ ਪਰ ਅੱਜ ਦੀ ਡੇਟ ਦੇ ਵਿਚ ਸਰਕਾਰ ਦੀ ਮਿਹਰਬਾਨੀ ਕਰਕੇ, ਸਰਕਾਰ ਦੀ ਐਸ਼ੋਰੈਂਸ ਕਰਕੇ ਬਟਾਲਾ ਰੋਡ ਬਹੁਤ ਮਜ਼ਬੂਤ ਤੇ ਵਧੀਆ ਸੜਕ ਬਣੀ ਹੈ, ਪਰ ਇਸ ਦਾ ਵੀ ਥੋੜ੍ਹਾ ਜਿਹਾ ਹਿੱਸਾ, ਤਕਰੀਬਨ ਪੌਣਾ ਕੁ ਕਿਲੋਮੀਟਰ, ਅਗਲੇ ਪਾਸੇ ਡਬਲ ਪੁਲੀ ਤੋਂ ਅੱਗੇ ਰਹਿ ਗਿਆ ਹੈ, ਇਹ ਵੀ ਕਰ ਦਿੱਤਾ ਜਾਵੇ। ਇਹ ਪੌਣਾ ਕੁ ਕਿਲੋਮੀਟਰ ਹਿੱਸਾ ਡਬਲ ਕਰਨ ਦੀ ਮੇਰੀ ਗੁਜ਼ਾਰਿਸ਼ ਹੈ ਜੀ। ਇਸ ਏਰੀਏ ਵਿਚ ਜਿਹੜੀਆਂ ਐਂਟਰੀਆਂ ਹੋਣੀਆਂ ਹਨ, ਜਿਸ ਤਰ੍ਹਾਂ ਮਜੀਠੇ ਤੋਂ ਲੋਕ ਆਉਂਦੇ ਹਨ, ਫਤਿਹਗੜ੍ਹ ਚੂੜੀਆਂ ਤੋਂ ਲੋਕਾਂ ਨੇ ਆਉਣਾ ਹੈ, ਬਟਾਲਾ ਰੋਡ ਦੇ ਉਤੇ ਬਹੁਤ ਟਰੈਫਿਕ ਹੈ ਕਿਉਂਕਿ ਉਹ ਨੈਸ਼ਨਲ ਹਾਈਵੇ ਹੈ ਪਰ ਜਿਹੜੇ ਲੋਕਾਂ ਨੇ ਸ਼ਹਿਰ ਨੂੰ ਆਉਣਾ ਹੁੰਦਾ ਹੈ

ਉਨ੍ਹਾਂ ਦੇ ਵਾਸਤੇ ਇਸ ਸੜਕ ਦੀ ਡਬਲ ਕਰਨ ਦੀ ਬਹੁਤ ਜ਼ਰੂਰਤ ਹੈ। ਮੇਰੀਆਂ ਇਹੋ ਹੀ ਬੇਨਤੀਆਂ ਹਨ। ਮਾਨਯੋਗ ਮੁੱਖ ਮੰਤਰੀ ਸਾਹਿਬ ਇਨ੍ਹਾਂ ਨੂੰ ਜ਼ਰੂਰ ਮਨਜ਼ੂਰ ਕਰਨ ਅਤੇ ਇਸੇ ਬਜਟ ਦੇ ਵਿਚ ਉਨ੍ਹਾਂ ਨੂੰ ਸ਼ਾਮਲ ਕਰਨ।

**ਮੁੱਖ ਸੰਸਦੀ ਸਕੱਤਰ, ਖੇਤੀਬਾੜੀ (ਸਰਦਾਰ ਸੋਹਣ ਸਿੰਘ ਠੰਡਲ) :** ਸਪੀਕਰ ਸਾਹਿਬ, ਮੈਂ ਮੰਗ ਨੰਬਰ 23, ਜੋ ਕਿ ਪੇਂਡੂ ਵਿਕਾਸ ਤੇ ਪੰਚਾਇਤ ਦੀ ਹੈ, ਉਸ ਦੇ ਬਾਰੇ ਗੱਲ ਕਰਨੀ ਚਾਹੁੰਦਾ ਹਾਂ। ਸਪੀਕਰ ਸਾਹਿਬ, ਇਹ ਗੱਲ ਠੀਕ ਹੈ ਕਿ ਪਿਛਲੇ ਸਾਲਾਂ ਦੇ ਵਿਚ ਵੀ ਔਰ ਇਸ ਸਾਲ ਦੇ ਵਿਚ ਵੀ ਪੰਜਾਬ ਸਰਕਾਰ ਵੱਲੋਂ ਬਹੁਤ ਵੱਡੀਆਂ ਰਕਮਾਂ ਪਿੰਡਾਂ ਦੇ ਵਿਕਾਸ ਲਈ ਮੁਹੱਈਆ ਕਰਵਾਈਆਂ ਗਈਆਂ ਹਨ। ਇਸ ਵਾਰੀ ਵੀ ਕਰਵਾਈਆਂ, ਅਗਲੇ ਬਜਟ ਦੇ ਵਿਚ ਵੀ ਕਾਫੀ ਪੈਸੇ ਰੱਖੇ ਗਏ ਹਨ। ਪਰ ਸਮੁੱਚੇ ਪੰਜਾਬ ਦੇ ਅੰਦਰ ਇੱਕ ਦਿੱਕਤ ਇਹ ਵੀ ਆ ਰਹੀ ਹੈ ਜਿਸ ਵੱਲ ਵਿਸ਼ੇਸ਼ ਧਿਆਨ ਦੇਣ ਦੀ ਲੋੜ ਹੈ ਕਿ ਜਦੋਂ ਪੰਚਾਇਤਾਂ ਨੂੰ ਪੈਸੇ ਦਿੱਤੇ ਜਾਂਦੇ ਹਨ, ਜੋ ਸਰਕਾਰੀ ਇੱਟ ਲੈਣ ਦਾ ਰੇਟ ਹੈ ਉਹ ਪਹਿਲਾਂ 2100 ਸੀ, ਫਿਰ 2700 ਸੀ ਅਤੇ ਹੁਣ 3300 ਕੀਤਾ ਗਿਆ ਹੈ। ਡਿਵੈਲਪਮੈਂਟ ਦੇ ਕੰਮ ਜਾਂ ਹੋਰ ਕਾਰਜਾਂ ਦੇ ਕਰਕੇ ਹਾਲਾਤ ਇਹ ਬਣ ਗਏ ਹਨ ਕਿ ਭੱਠਿਆਂ ਦੇ ਉਤੇ ਪਹਿਲਾਂ ਤਾਂ ਇੱਟ ਮਿਲਦੀ ਨਹੀਂ, ਜੇਕਰ ਮਿਲਦੀ ਹੈ ਤਾਂ ਉਸ ਦਾ ਰੇਟ 4000, 4500 ਤੇ ਹੁਣ ਕਿਤੇ-ਕਿਤੇ 5000 ਤੱਕ ਹੋ ਗਿਆ ਹੈ। ਸਾਡੇ ਪੰਚਾਇਤਾਂ ਦੀ ਡਿਵੈਲਪਮੈਂਟ ਦੇ ਲਈ ਇਸ ਦਾ ਰੇਟ 3300 ਹੈ। ਇਸ ਲਈ ਕੋਈ ਵੀ ਭੱਠੇ ਵਾਲਾ ਇਸ ਰੇਟ ਉਤੇ ਪੰਚਾਇਤਾਂ ਨੂੰ ਇੱਟ ਦੇਣ ਲਈ ਤਿਆਰ ਨਹੀਂ ਹੈ। ਮੈਂ ਇੱਕ ਤਾਂ ਇਹ ਬੇਨਤੀ ਕਰਾਂਗਾ ਕਿ ਜੇਕਰ ਆਪਾਂ ਵਿਕਾਸ ਕਰਵਾਉਣਾ ਹੈ ਤਾਂ ਜਿਹੜਾ ਇਹ ਰੇਟ ਹੈ ਇਸ ਨੂੰ ਵਿਚਾਰਿਆ ਜਾਵੇ ਜਾਂ ਫਿਰ ਸਰਕਾਰ ਵੱਲੋਂ ਅਜਿਹੀ ਹਦਾਇਤ ਜਾਰੀ ਕੀਤੀ ਜਾਵੇ ਕਿ ਕੋਈ ਰਿਜ਼ਰਵ ਕੋਟਾ ਭੱਠਿਆਂ ਦੇ ਉਤੇ ਫਿਕਸ ਕੀਤਾ ਜਾਵੇ। ਮੇਰੀ ਅਗਲੀ ਬੇਨਤੀ ਹੈ ਕਿ ਅੱਜ-ਕੱਲ੍ਹ ਸੀਮਿੰਟ ਦੇ ਇੰਟਰਲਾਕਿੰਗ ਬਲਾਕ ਆਉਣੇ ਸ਼ੁਰੂ ਹੋ ਗਏ ਹਨ। ਜੇਕਰ ਉਨ੍ਹਾਂ ਨੂੰ ਲਗਾਉਣ ਦੀ ਇਜਾਜ਼ਤ ਦੇ ਦਿੱਤੀ ਜਾਵੇ ਤਾਂ ਪਿੰਡਾਂ ਦੇ ਵਿਚ ਵਿਕਾਸ ਹੋ ਸਕਦਾ ਹੈ।

ਦੂਜੀ ਇਸ ਦੇ ਵਿਚ ਵੱਡੀ ਦਿੱਕਤ ਇਹ ਆ ਰਹੀ ਹੈ ਕਿ ਮਨਰੇਗਾ ਸਕੀਮ ਦੇ ਤਹਿਤ ਜਿਹੜੀ ਲੇਬਰ ਬਾਹਰ ਦੀ ਸਟੇਟ ਤੋਂ ਆਉਂਦੀ ਸੀ ਉਹ ਆਉਣੋਂ ਘੱਟ ਗਈ ਹੈ। ਜਿਹੜੇ ਪੰਚਾਇਤ ਦੇ ਕੰਮਾਂ ਦੇ ਲੇਬਰ ਰੇਟ ਹਨ ਉਹ ਵੀ ਬਹੁਤ ਥੋੜ੍ਹੇ ਹਨ। ਉਸ ਰੇਟ ਦੇ ਉਤੇ ਕੋਈ ਵੀ ਲੋਕਲ ਬੰਦਾ ਕੰਮ ਨਹੀਂ ਕਰਨਾ ਚਾਹੁੰਦਾ। ਇਸ ਕਰਕੇ ਉਹ ਰੇਟ ਵੀ ਰਿਵਾਈਜ਼ ਕਰਨ ਦੀ ਲੋੜ ਹੈ।

ਸੋ, ਇਨ੍ਹਾਂ ਦੋ ਗੱਲਾਂ ਦੇ ਉਤੇ ਵਿਸ਼ੇਸ਼ ਤੌਰ ਤੇ ਧਿਆਨ ਦੇਣਾ ਬਣਦਾ ਹੈ ਤਾਂ ਹੀ ਵਿਕਾਸ ਦੀ ਗੱਲ ਕੀਤੀ ਜਾ ਸਕਦੀ ਹੈ। ਸੋ, ਮੈਂ ਬੇਨਤੀ ਕਰਾਂਗਾ ਕਿ ਸਬੰਧਤ ਮੰਤਰੀ ਜੀ ਵੀ ਇਥੇ ਬੈਠੇ ਹਨ ਤੇ ਮੁੱਖ ਮੰਤਰੀ ਜੀ ਵੀ ਇਨ੍ਹਾਂ ਦੇ ਬਾਰੇ ਜ਼ਰੂਰ ਵਿਚਾਰ ਕਰਨ ਕਿ ਜੇਕਰ ਅਸੀਂ ਜਿਹੜੇ ਵਿਕਾਸ ਲਈ ਪੈਸੇ ਦਿੱਤੇ ਹਨ ਜੇ ਉਹ ਲਵਾਉਣੇ ਹਨ ਤਾਂ ਇਸ ਦੇ

[ ਮੁੱਖ ਸੰਸਦੀ ਸਕੱਤਰ, ਖੇਤੀਬਾੜੀ ]

ਬਾਰੇ ਵਿਚਾਰ ਕੀਤੀ ਜਾਵੇ। ਜਦੋਂ ਅਸੀਂ ਭੱਠਿਆਂ ਵਾਲਿਆਂ ਨਾਲ ਗੱਲ ਕਰਦੇ ਹਾਂ ਤਾਂ ਉਹ ਕਹਿੰਦੇ ਹਨ ਕਿ ਸਰਕਾਰ ਸਾਨੂੰ ਕੁਝ ਨਹੀਂ ਦਿੰਦੀ ਪਰ ਮੈਂ ਇਥੇ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਭੱਠੇ ਵਾਲੇ, ਜੋ ਖੇਤਾਂ ਵਾਲੀਆਂ ਮੋਟਰਾਂ ਦੇ ਬਿੱਲ ਮੁਆਫ ਕੀਤੇ ਹਨ, ਉਨ੍ਹਾਂ ਦੀਆਂ ਬਿਜਲੀ ਦੀਆਂ ਮੋਟਰਾਂ ਤੋਂ ਪਾਣੀ ਭੱਠਿਆਂ ਦੇ ਉਤੇ ਵਰਤਣ ਲੱਗੇ ਹਨ। ਉਹ ਚਾਰ-ਚਾਰ ਹਜ਼ਾਰ ਇੱਟ ਲੱਦਦੇ ਹਨ ਤੇ ਇਸ ਤਰ੍ਹਾਂ ਉਹ ਸੜਕਾਂ ਸਾਡੀਆਂ ਡੈਮੇਜ ਕਰਦੇ ਹਨ, ਸੜਕਾਂ ਦੇ ਲਾਗਿਉਂ ਮਿੱਟੀ ਪੁੱਟੀ ਜਾਂਦੀ ਹੈ, 10-10 ਫੁੱਟ ਨੀਵੀਆਂ ਕਰੀ ਜਾਂਦੇ ਹਨ। ਉਨ੍ਹਾਂ ਦਾ ਪਲਿਊਸ਼ਨ ਸਭ ਤੋਂ ਵੱਧ ਆਉਂਦਾ ਹੈ। ਇਸ ਤਰ੍ਹਾਂ ਉਨ੍ਹਾਂ ਦੇ ਉਤੇ ਵੀ ਕੰਟਰੋਲ ਕੀਤਾ ਜਾਣਾ ਚਾਹੀਦਾ ਹੈ ਤਾਂ ਕਿ ਵਿਕਾਸ ਦੇ ਕੰਮਾਂ ਲਈ ਨਿਰਧਾਰਤ ਰੇਟ ਤੇ ਇੱਟ ਮਿਲ ਸਕੇ ਅਤੇ ਉਨ੍ਹਾਂ ਲਈ ਕੋਈ ਕੋਟਾ ਫਿਕਸ ਹੋਵੇ। ਇਸ ਦੇ ਵਾਸਤੇ ਜ਼ਰੂਰ ਧਿਆਨ ਦੇਣਾ ਬਣਦਾ ਹੈ।

**ਰਾਣਾ ਗੁਰਮੀਤ ਸਿੰਘ ਸੋਢੀ (ਗੁਰੂ ਹਰ ਸਹਾਏ)** : ਸਪੀਕਰ ਸਾਹਿਬ, ਧੰਨਵਾਦ, ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਡਿਮਾਂਡ ਨੰਬਰ 25, ਜਿਹੜੀ ਕਿ ਸੋਸ਼ਲ ਵੈਲਫੇਅਰ ਅਤੇ ਬੈਕਵਰਡ ਕਲਾਸਿਜ ਬਾਰੇ ਹੈ, ਉਸ ਦੀ ਗੱਲ ਕਰਨੀ ਚਾਹੁੰਦਾ ਹਾਂ। ਸਾਡੀ ਸਰਕਾਰ ਨੇ ਇਸ ਵਾਸਤੇ ਡੈਡੀਕੇਟਿਡ ਫੰਡਜ ਰੱਖੇ ਸੀ ਜਿਨ੍ਹਾਂ ਵਿਚੋਂ ਬੜੇ ਅੱਛੇ ਢੰਗ ਨਾਲ, ਬੜੀ ਕੰਪਲੀਟ ਰੈਗੂਲੈਰਿਟੀ ਨਾਲ ਵਿਡੋਜ ਅਤੇ ਹੈਂਡੀਕੈਪਡ ਲੋਕਾਂ ਦੀਆਂ ਪੈਨਸ਼ਨਾਂ ਲੋਕਾਂ ਤੱਕ ਪਹੁੰਚਦੀਆਂ ਸਨ ਲੇਕਿਨ ਬੜੇ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ ਪ੍ਰੈਜ਼ੈਂਟ ਸੈਟ-ਅੱਪ ਵਿਚ ਇਨ੍ਹਾਂ ਨੇ 594 ਕਰੋੜ ਰੁਪਿਆ ਈਅਰ ਮਾਰਕ ਕੀਤਾ ਹੈ for pensions and other pensions, ਜਿਨ੍ਹਾਂ ਵਿਚ ਇਨ੍ਹਾਂ ਨੇ ਮੈਨਸ਼ਨ ਕੀਤਾ ਹੈ ਕਿ ਅਸੀਂ ਅੱਪ-ਟੂ-ਡੇਟ ਪੈਨਸ਼ਨਜ ਦੇ ਚੁੱਕੇ ਹਾਂ ਲੇਕਿਨ ਮੈਂ ਤੁਹਾਡੇ ਸਾਮ੍ਹਣੇ ਇਹ ਦੱਸਣਾ ਚਾਹੁੰਦਾ ਹਾਂ ਕਿ ਬਜਟ ਸਪੀਚ ਵਿਚ ਇਹ ਮੈਨਸ਼ਨ ਹੋਇਆ ਹੈ, "All the pensions have been cleared upto date", which is incorrect. ਇਸ ਵੇਲੇ ਜਿੰਨੀ ਗੱਲ ਦਾ ਸਾਨੂੰ ਪਤਾ ਹੈ, ਬੈਕਵਰਡ ਕਲਾਸਿਜ, ਅੰਗਹੀਣਾਂ ਅਤੇ ਵਿਡੋਜ਼ ਜਿਹੜੀਆਂ ਸਾਡੀਆਂ ਭੈਣਾਂ ਹਨ ਉਨ੍ਹਾਂ ਨੂੰ ਪੈਨਸ਼ਨ ਕੁਲੈਕਟ ਕਰਨ ਵਾਸਤੇ ਪ੍ਰਾਬਲਮ ਆ ਰਹੀ ਹੈ। ਉਨ੍ਹਾਂ ਦੀਆਂ ਇਸ ਵੇਲੇ 9-9 ਮਹੀਨੇ ਦੀਆਂ ਪੈਨਸ਼ਨਾਂ ਪੈਂਡਿੰਗ ਪਈਆਂ ਹਨ। ਉਨ੍ਹਾਂ ਵਾਸਤੇ ਸਾਨੂੰ ਕੋਈ ਟਾਈਮ ਫ੍ਰੇਮ ਕਰਨਾ ਚਾਹੀਦਾ ਹੈ। ਸ਼ਗਨ ਸਕੀਮਾਂ ਪੈਂਡਿੰਗ ਪਈਆਂ ਨੂੰ ਵੀ ਡੇਢ-ਡੇਢ, ਦੋ-ਦੋ ਸਾਲ ਹੋ ਗਏ ਹਨ।

**ਮਾਨਯੋਗ ਸਪੀਕਰ** : ਇਹ ਤਾਂ ਚਲੀਆਂ ਗਈਆਂ ਹਨ।

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਮੈਂ ਤੁਹਾਡੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਹੇਠਲੇ ਲੈਵਲ ਤੇ ਇਸ ਢੰਗ ਨਾਲ ਕੁਰੱਪਸ਼ਨ ਚੱਲ ਰਹੀ ਹੈ ਕਿ ਜੇਕਰ ਲੜਕੀ ਨੂੰ 15,000 ਰੁਪਿਆ ਸ਼ਗਨ ਸਕੀਮ ਦਾ ਦੇਣਾ ਹੁੰਦਾ ਹੈ ਤਾਂ ਉਸ ਨੂੰ ਕੇਵਲ 5,000 ਰੁਪਿਆ ਹੀ ਮਿਲਦਾ ਹੈ ਜਾਂ ਮਿਲਦਾ ਹੀ ਨਹੀਂ। ਤੁਸੀਂ ਆਪ ਆਪਣੇ ਹਲਕੇ ਵਿਚ ਪਤਾ ਕਰ ਲਓ। ਜਿੰਨੇ ਸੱਜਣ ਐਮ.ਐਲ.ਏ. ਸਾਥੀ ਬੈਠੇ ਹਨ, ਇਹ ਪਤਾ ਕਰ ਲੈਣ।

ਮੈਂ ਬਾਦਲ ਸਾਹਿਬ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਇਸ ਚੀਜ਼ ਨੂੰ ਰੋਕਣ ਵਾਸਤੇ ਕੋਈ ਖਾਸ ਡ੍ਰਾਈਵ ਸ਼ੁਰੂ ਕਰੋ ਤਾਂ ਕਿ ਜਿਹੜੀਆਂ ਡੇਢ-ਡੇਢ ਸਾਲ ਦੀਆਂ ਬੱਚੀਆਂ ਦੀਆਂ ਸ਼ਗਨ ਸਕੀਮਾਂ ਦੀਆਂ ਐਪਲੀਕੇਸ਼ਨਾਂ ਪੈਂਡਿੰਗ ਪਈਆਂ ਹਨ, ਉਨ੍ਹਾਂ ਨੂੰ ਜਿਹੜਾ ਪੈਸਾ ਨਹੀਂ ਮਿਲ ਰਿਹਾ, ਉਹ ਦਿੱਤਾ ਜਾ ਸਕੇ। ਸਪੀਕਰ ਸਾਹਿਬ, ਤੁਸੀਂ ਮੰਨਣਾ ਨਹੀਂ, ਕੁਝ ਐਪਲੀਕੇਸ਼ਨਾਂ ਤਾਂ ਸਾਲ 2007 ਦੀਆਂ ਪੈਂਡਿੰਗ ਪਈਆਂ ਹਨ। ਸੋ, ਇਹ ਜਿਹੜੀ ਕੁਰੱਪਸ਼ਨ ਹੈ, ਇਹ ਰੋਕਣੀ ਪਵੇਗੀ ਤਾਂ ਕਿ ਪੈਸਾ ਸਹੀ ਢੰਗ ਨਾਲ ਇਸਤੇਮਾਲ ਹੋ ਸਕੇ।

ਇਸੇ ਤਰ੍ਹਾਂ ਹੀ ਬਜਟ ਵਿਚ ਆਇਆ ਹੈ ਕਿ ਅਸੀਂ ਗਰੀਬ ਲੜਕੀਆਂ ਨੂੰ ਸਾਈਕਲ ਦੇਵਾਂਗੇ। ਇਨ੍ਹਾਂ ਦੀ ਜਿਹੜੀ ਡਿਸਟ੍ਰੀਬਿਊਸ਼ਨ ਹੈ ਉਸ ਨੂੰ ਚੈਨੇਲਾਈਜ ਕਰਨਾ ਚਾਹੀਦਾ ਹੈ। ਜਿਹੜੇ ਲੋਕਲ ਐਮ.ਐਲ.ਏ. ਹਨ ਜਾਂ ਲੀਡਰ ਸਾਹਿਬਾਨ ਹਨ ਉਹ ਇਸ ਚੀਜ਼ ਨੂੰ ਚੈੱਕ ਕਰਨ ਤਾਂ ਕਿ ਠੀਕ ਢੰਗ ਨਾਲ ਡਿਸਟ੍ਰੀਬਿਊਸ਼ਨ ਹੋ ਸਕੇ। ਇਹ ਨਾ ਹੋਵੇ ਕਿ ਸਾਈਕਲ ਇਕੱਲੇ ਗੁਰਦਾਸਪੁਰ ਜਾਂ ਕਿਸੇ ਖਾਸ ਇਲਾਕੇ ਵਿਚ ਹੀ ਵੰਡੇ ਜਾਣ ਅਤੇ ਬਾਕੀ ਕਿਤੇ ਨਾ ਵੰਡੇ ਜਾਣ। ਸਪੀਕਰ ਸਾਹਿਬ, ਇਹ ਪੁਆਇੰਟ ਨੋਟ ਕਰਨ ਵਾਲਾ ਹੈ। ਸੀ.ਐਮ. ਸਾਹਿਬ, ਡਿਪਟੀ ਸੀ.ਐਮ. ਸਾਹਿਬ ਵੀ ਬੈਠੇ ਹਨ, ਸਾਡੇ ਵੈਲਫੇਅਰ ਦੇ ਮਨਿਸਟਰ ਸਾਹਿਬ ਵੀ ਬੈਠੇ ਹਨ। ਇਨ੍ਹਾਂ ਦੀ ਵੈਲਫੇਅਰ ਮਨਿਸਟਰੀ ਵੱਲੋਂ ਇਸ ਕੁਰੱਪਸ਼ਨ ਨੂੰ ਰੋਕਣ ਜਾਂ ਸਕੀਮਾਂ ਨੂੰ ਪ੍ਰਾਪਰਲੀ ਚੈਨੇਲਾਈਜ ਕਰਨ ਵਾਸਤੇ ਕੋਈ ਉਪਰਾਲਾ ਨਹੀਂ ਕੀਤਾ ਗਿਆ। ਪਹਿਲਾਂ ਜਿਹੜੀਆਂ ਪੈਨਸ਼ਨਾਂ ਸੀ ਉਹ ਸਰਪੰਚ ਵਿਦਡ੍ਰਾਅ ਕਰਦੇ ਸੀ ਅਤੇ ਆਪ ਜਾ ਕੇ ਵੰਡਦੇ ਸੀ। ਫੇਰ ਇਨ੍ਹਾਂ ਨੇ ਬੈਂਕਾਂ ਦੇ ਥਰੂ ਕਰ ਦਿੱਤੀਆਂ। ਉਹ ਵੀ ਸਾਲ ਜਾਂ ਛੇ ਮਹੀਨੇ ਬਾਅਦ ਮਿਲਦੀਆਂ ਹਨ। ਫੇਰ ਗੱਲ ਆ ਗਈ ਕਿ ਇਨ੍ਹਾਂ ਦੇ ਕਈ ਸਰਪੰਚਾਂ ਨੇ ਲੋਕਾਂ ਦੀਆਂ ਛੇ-ਛੇ ਮਹੀਨੇ ਦੀਆਂ ਪੈਨਸ਼ਨਾਂ ਆਪਣੇ ਕੋਲ ਰੱਖੀਆਂ ਹੋਈਆਂ ਹਨ, ਉਹ ਲੋਕਾਂ ਤੱਕ ਪਹੁੰਚੀਆਂ ਹੀ ਨਹੀਂ। ਇਸ ਵਾਸਤੇ ਸੀ.ਐਮ. ਸਾਹਿਬ ਗੌਰ ਕਰਨ ਤਾਂ ਕਿ ਜਿਹੜੀ ਦਲਿਤ ਬੈਕਵਰਡ ਕਲਾਸਿਜ ਦੇ ਲੋਕਾਂ ਨੂੰ ਬਜਟ ਵਿਚ ਸਹੂਲੀਅਤ ਪ੍ਰੋਵਾਈਡ ਕੀਤੀ ਗਈ ਹੈ ਉਹ ਪ੍ਰਾਪਰ ਤਰੀਕੇ ਨਾਲ ਮਿਲੇ ਕਿਉਂਕਿ ਉਨ੍ਹਾਂ ਲੋਕਾਂ ਨੂੰ ਹਾਲੇ ਤੱਕ ਇਹ ਸਕੀਮਾਂ ਸੈਟਿਸਫੈਕਟਰੀ ਤਰੀਕੇ ਨਾਲ ਨਹੀਂ ਮਿਲੀਆਂ। ਪੈਨਸ਼ਨਾਂ ਜਾਂ ਹੋਰ ਜਿਹੜੀਆਂ ਸ਼ਗਨ ਸਕੀਮਾਂ ਹਨ ਇਹ ਲੋਕਾਂ ਨੂੰ ਸਹੀ ਤਰੀਕੇ ਨਾਲ ਨਹੀਂ ਮਿਲ ਰਹੀਆਂ। ਮੈਂ ਇਹ ਗੱਲ ਸਦਨ ਅਤੇ ਮੁੱਖ ਮੰਤਰੀ ਜੀ ਦੇ ਧਿਆਨ ਵਿਚ ਲਿਆਉਣੀ ਚਾਹੁੰਦਾ ਹਾਂ।

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ (ਸ਼੍ਰੀ ਹਰੀਸ਼ ਰਾਏ ਢਾਂਡਾ) :** ਸਪੀਕਰ ਸਾਹਿਬ, ਮੈਂ ਮੰਗ ਨੰਬਰ 1, 5 ਅਤੇ 11 ਤੇ ਕੁਝ ਕਹਿਣਾ ਚਾਹੁੰਦਾ ਹਾਂ। ਸਪੀਕਰ ਸਾਹਿਬ, ਪੰਜਾਬ ਐਗਰੀਕਲਚਰ ਯੂਨੀਵਰਸਿਟੀ ਇਕੱਲੇ ਪੰਜਾਬ ਦੀ ਹੀ ਨਹੀਂ, ਪੂਰੇ ਮੁਲਕ ਦੀ ਸਿਰਤਾਜ ਹੈ। ਜਿਸ ਤਰ੍ਹਾਂ ਹਰੀ ਕ੍ਰਾਂਤੀ ਲਿਆਉਣ ਵਿਚ ਇਸ ਨੇ ਯੋਗਦਾਨ ਪਾਇਆ ਹੈ, ਇਸ ਸਰਕਾਰ ਦੌਰਾਨ ਇਸ ਨੂੰ ਬਹੁਤ ਫੰਡਜ ਮੁਹੱਈਆ ਕਰਵਾਏ ਗਏ ਹਨ। ਮੈਂ ਸਮਝਦਾ ਹਾਂ ਕਿ ਸਾਲ 2008-09 ਦੌਰਾਨ ਬਜਟ ਦੌਰਾਨ ਐਫ.ਐਮ. ਸਾਹਿਬ ਨੇ ਵਿਸ਼ਵਾਸ ਦਿਵਾਇਆ ਸੀ ਕਿ 60 ਕਰੋੜ ਰੁਪਏ ਦਾ ਕੋਰਪਸ ਫੰਡ ਇਸ ਯੂਨੀਵਰਸਿਟੀ

[ ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ ]

ਨੂੰ ਰਿਸਰਚ ਲਈ ਦਿੱਤਾ ਜਾਵੇਗਾ ਪਰ ਬਾਅਦ ਵਿਚ ਕਿਸੇ ਗੱਲਾਂ ਕਰਕੇ ਇਹ ਰਲੀਜ ਨਹੀਂ ਹੋ ਸਕਿਆ। ਮੈਂ ਇੱਕ ਬੇਨਤੀ ਜ਼ਰੂਰ ਕਰਾਂਗਾ ਕਿ ਇਸ ਯੂਨੀਵਰਸਿਟੀ ਨੂੰ ਰਿਸਰਚ ਲਈ ਵੀ ਜ਼ਰੂਰ ਕੁਝ ਨਾ ਕੁਝ ਫੰਡ ਮੁਹੱਈਆ ਕਰਵਾਏ ਜਾਣ।

ਦੂਸਰਾ, ਸਿੱਖਿਆ ਸਬੰਧੀ ਨਵੇਂ ਕਾਲਜਿਜ਼ ਦਾ ਜਿਸ ਤਰੀਕੇ ਨਾਲ ਇਸ ਬਜਟ ਵਿਚ ਆਇਆ ਹੈ, ਉਹ ਵੀ ਸ਼ਲਾਘਾਯੋਗ ਹੈ। ਮੈਂ ਸਮਝਦਾ ਹੈ ਕਿ ਜਿਹੜੇ ਪੁਰਾਣੇ ਕਾਲਜ ਹਨ, ਭਾਵੇਂ ਕਿਤੇ ਵੀ ਹਨ, ਲੁਧਿਆਣੇ ਵਿਚ ਕੁੜੀਆਂ ਦਾ ਅਤੇ ਮੁੰਡਿਆਂ ਦਾ ਗੌਰਮਿੰਟ ਕਾਲਜ ਹੈ, ਉਸ ਵਿਚ ਨਵਾਂ ਇੰਫ੍ਰਾਸਟ੍ਰਕਚਰ, ਨਵੇਂ ਲੈਕਚਰਾਰਾਂ, ਦੀਆਂ ਪੋਸਟਾਂ ਅਤੇ ਜਿਹੜੇ ਪਹਿਲਾਂ ਚਲਦੇ ਕੋਰਸ ਹਨ, ਉਨ੍ਹਾਂ ਕੋਰਸਾਂ ਵਿਚ ਵੀ ਸੀਟਾਂ ਵਧਾਉਣ ਦੀ ਬਹੁਤ ਲੋੜ ਹੈ ਕਿਉਂਕਿ ਹੁਣ ਉਥੇ ਪਾਪੂਲੇਸ਼ਨ ਬਹੁਤ ਵੱਧ ਗਈ ਹੈ, ਇੱਕ-ਇੱਕ ਸੀਟ ਲਈ ਤਕਰੀਬਨ 10 ਗੁਣਾਂ ਐਪਲੀਕੇਸ਼ਨਾਂ ਆ ਰਹੀਆਂ ਹਨ।

ਇਸ ਤੋਂ ਇਲਾਵਾ ਬੱਚੀਆਂ ਦੇ ਸਾਈਕਲਾਂ ਵਾਸਤੇ ਜੋ 11ਵੀਂ ਅਤੇ 12ਵੀਂ ਕਲਾਸਾਂ ਵਾਸਤੇ ਕੀਤਾ ਹੈ, ਮੈਂ ਬੇਨਤੀ ਕਰਦਾ ਹਾਂ ਕਿ ਇਸ ਨੂੰ 10ਵੀਂ ਕਲਾਸ ਤੋਂ ਸ਼ੁਰੂ ਕਰ ਦਿੱਤਾ ਜਾਵੇ ਤਾਂ ਅਗਲੇ ਸਾਲ ਵਿਚ ਉਹ ਨੌਵੀਂ ਤੇ ਦਸਵੀਂ ਜਮਾਤ ਹੋ ਕੇ ਪੂਰਾ ਸਕੂਲ ਸਾਈਕਲ ਦੀ ਸਹੂਲਤ ਲਈ ਕਵਰ ਹੋ ਜਾਵੇਗਾ। ਇਸ ਤਰ੍ਹਾਂ ਕਰਨਾ ਬਿਹਤਰ ਰਹੇਗਾ।

ਇਸ ਤੋਂ ਇਲਾਵਾ ਲੁਧਿਆਣਾ ਵਿਚ ਸਿਵਲ ਹਸਪਤਾਲ ਕੇਵਲ 130 ਬੈੱਡਜ ਦਾ ਹੀ ਹੈ, ਜਦੋਂ ਕਿ ਦੂਜੇ ਜ਼ਿਲ੍ਹਿਆਂ ਜਿਵੇਂ ਜਲੰਧਰ, ਬਠਿੰਡਾ, ਅੰਮ੍ਰਿਤਸਰ ਅਤੇ ਪਟਿਆਲਾ ਵਿਚ ਇਹ ਹਸਪਤਾਲ ਤਿੰਨ-ਤਿੰਨ ਤੇ ਚਾਰ-ਚਾਰ ਗੁਣਾਂ ਹਨ। ਲੁਧਿਆਣੇ ਵਿਚ ਚਾਰ-ਪੰਜ ਸਿਵਲ ਹਸਪਤਾਲ ਖੋਲ੍ਹਣ ਦੀ ਬਹੁਤ ਲੋੜ ਹੈ। ਮੈਂ ਬੇਨਤੀ ਕਰਦਾ ਹਾਂ ਕਿ ਮਾਨਯੋਗ ਮੁੱਖ ਮੰਤਰੀ ਜੀ ਅਤੇ ਮਾਨਯੋਗ ਮੰਤਰੀ ਜੀ ਇਸ ਗੱਲ ਵੱਲ ਜ਼ਰੂਰ ਤਰਜੀਹ ਦੇਣ।

**ਮਾਨਯੋਗ ਸਪੀਕਰ** : ਠੀਕ ਹੈ ਜੀ। ਸਿੱਧੂ ਸਾਹਿਬ ਤੁਸੀਂ ਬੋਲੋ।

**ਸਰਦਾਰ ਬਲਬੀਰ ਸਿੰਘ ਸਿੱਧੂ (ਖਰੜ)** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਦਾ ਧਿਆਨ ਡਿਮਾਂਡ ਨੰਬਰ 29 ਤੇ ਦਿਵਾਉਣਾ ਚਾਹੁੰਦਾ ਹਾਂ, ਜੋ ਕਿ ਟਰਾਂਸਪੋਰਟ ਸਬੰਧੀ ਹੈ। ਸਪੀਕਰ ਸਾਹਿਬ, ਅੱਜ ਤੋਂ ਪੰਜ-ਸੱਤ ਸਾਲ ਪਹਿਲਾਂ ਚੰਡੀਗੜ੍ਹ ਤੋਂ ਲੈ ਕੇ ਸਰਹਿੰਦ ਤੱਕ, ਚੰਡੀਗੜ੍ਹ ਤੋਂ ਉਧਰ ਬਨੂੜ ਤੱਕ, ਚੰਡੀਗੜ੍ਹ ਤੋਂ ਲਾਲੜੂ ਅਤੇ ਰੋਪੜ ਤੱਕ ਸੀ.ਟੀ.ਯੂ. ਤੇ ਪੰਜਾਬ ਰੋਡਵੇਜ਼ ਦੀ ਬਹੁਤ ਲੋਕਲ ਬੱਸ ਸਰਵਿਸ ਨਿਰਵਿਘਨ ਚਲਦੀ ਸੀ। ਉਸ ਪਾਸੇ ਬਹੁਤ ਲੋਕਲ ਬੱਸਾਂ ਚਲਦੀਆਂ ਸਨ। ਮੈਂ ਕਹਿੰਦਾ ਹਾਂ ਕਿ ਅੱਜ ਇਹ ਬੱਸ ਸਰਵਿਸ ਘੱਟ ਕੇ 5% ਰਹਿ ਗਈ ਹੈ ਅਤੇ 95% ਬੱਸਾਂ ਬੰਦ ਹੋ ਗਈਆਂ ਹਨ। ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਸਰਕਾਰ ਇਸ ਗੱਲ ਤੇ ਗੌਰ ਕਰੇ ਕਿ ਅੱਜ ਪਿੰਡਾਂ ਦੇ ਜੋ ਲੋਕ ਹਨ, ਸਕੂਲਾਂ ਵਿਚ ਜਾਣ ਵਾਲੀਆਂ ਬੱਚੀਆਂ ਜਾਂ ਕਾਲਜਾਂ ਵਿਚ ਜਾਣ ਵਾਲੇ ਬੱਚੇ-ਬੱਚੀਆਂ ਨੂੰ ਥ੍ਰੀਵ੍ਹੀਲਰਾਂ ਤੇ ਚੜ੍ਹ ਕੇ ਜਾਣਾ ਪੈਂਦਾ ਹੈ। ਇਨ੍ਹਾਂ ਸੜਕਾਂ ਉਤੇ ਥ੍ਰੀਵ੍ਹੀਲਰਾਂ ਦਾ ਬਹੁਤ ਲੋਡ ਹੁੰਦਾ ਹੈ, ਉਨ੍ਹਾਂ ਉਤੇ ਤਕਰੀਬਨ 15-15 ਵਿਅਕਤੀ ਇੱਕ

ਥ੍ਰੀਵ੍ਹੀਲਰ ਤੇ ਚੜ੍ਹਦੇ ਹਨ ਅਤੇ ਬੜੇ ਐਕਸੀਡੈਂਟ ਹੁੰਦੇ ਹਨ, ਇਸ ਤਰ੍ਹਾਂ ਬੜਾ ਹੀ ਨੁਕਸਾਨ ਹੋਣ ਦਾ ਖਤਰਾ ਹੁੰਦਾ ਹੈ। ਇਹ ਟਾਈਮ ਵੀ ਵੱਧ ਲੈਂਦੇ ਹਨ ਅਤੇ ਇਨ੍ਹਾਂ ਦੀ ਓਵਰ ਚਾਰਜਿੰਗ ਵੀ ਬਹੁਤ ਜ਼ਿਆਦਾ ਹੈ। ਇਨ੍ਹਾਂ ਸੜਕਾਂ ਤੇ ਪੀ.ਜੀ.ਆਈ, ਚੰਡੀਗੜ੍ਹ ਜਾਣ ਵਾਸਤੇ ਜੋ ਬੱਸਾਂ ਦੇ ਰੂਟ ਸਨ, ਉਹ ਵੀ ਬੰਦ ਹੋ ਗਏ ਹਨ। ਜੇਕਰ ਕਿਸੇ ਨੂੰ ਐਮਰਜੰਸੀ ਹੋਵੇ ਅਤੇ ਉਹ ਪ੍ਰਾਈਵੇਟ ਵਹੀਕਲ ਹਾਇਰ ਨਾ ਕਰ ਸਕਦਾ ਹੋਵੇ ਤਾਂ ਉਸ ਨੂੰ ਬਹੁਤ ਪ੍ਰੇਸ਼ਾਨੀ ਦਾ ਸਾਹਮਣਾ ਕਰਨਾ ਪੈਂਦਾ ਹੈ। ਇਸ ਲਈ ਮੈਂ ਇਸ ਪਾਸੇ ਸਰਕਾਰ ਦਾ ਧਿਆਨ ਦਿਵਾਉਂਦਾ ਹਾਂ ਕਿ ਇਸ ਪਾਸੇ ਵੱਲ ਸਰਕਾਰ ਨੂੰ ਜ਼ਰੂਰ ਤਰਜੀਹ ਦੇਣੀ ਚਾਹੀਦੀ ਹੈ। ਬਜਾਏ ਇਸ ਦੇ ਕਿ ਲੰਮੇ ਰੂਟਾਂ ਤੇ ਹੀ ਧਿਆਨ ਦਿੱਤਾ ਜਾਵੇ ਭਾਵੇਂ ਕਿ ਲੰਮੇ ਰੂਟਾਂ ਤੇ ਜੇ ਬੱਸਾਂ ਚਲਣ ਉਹ ਵੀ ਵਧੀਆ ਹੈ, ਪਰ ਜੋ ਲੋਕਲ ਰੂਟਾਂ ਉਤੇ ਬੱਸਾਂ ਚਲਦੀਆਂ ਸਨ, ਜੋ ਐਗਜਿਸਟਿੰਗ ਰੂਟ ਸਨ, ਉਨ੍ਹਾਂ ਤੇ ਦੁਬਾਰਾ ਗੌਰ ਕਰਕੇ ਬੱਸਾਂ ਚਲਾਈਆਂ ਜਾਣ ਤਾਂ ਕਿ ਲੋਕਲ ਏਰੀਏ ਦੇ ਲੋਕਾਂ ਨੂੰ ਪ੍ਰੇਸ਼ਾਨੀ ਨਾ ਹੋਵੇ। ਚੰਡੀਗੜ੍ਹ ਵਿਖੇ ਆਮ ਲੋਕ ਡਿਊਟੀਆਂ ਵਾਸਤੇ, ਪੜ੍ਹਨ ਵਾਸਤੇ, ਕਾਰੋਬਾਰਾਂ ਵਾਸਤੇ ਅਤੇ ਪੀ.ਜੀ.ਆਈ. ਤੇ ਹੋਰ ਹਸਪਤਾਲਾਂ ਵਿਚ ਇਲਾਜ ਵਾਸਤੇ ਵੀ ਆਉਂਦੇ ਹਨ। ਇਹ ਮੇਰੀ ਬੇਨਤੀ ਹੈ ਜੀ, ਇਸ ਨੂੰ ਪ੍ਰਵਾਨ ਕਰ ਲਓ।

**ਮਾਨਯੋਗ ਸਪੀਕਰ :** ਹਾਂ ਜੀ, ਸਰਦਾਰ ਅਮਰਜੀਤ ਸਿੰਘ ਸਾਹੀ।

**ਸ੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਮੈਨੂੰ ਵੀ ਸਮਾਂ ਦਿਉ ਜੀ।

**ਮਾਨਯੋਗ ਸਪੀਕਰ :** ਤੁਹਾਨੂੰ ਇਨ੍ਹਾਂ ਤੋਂ ਬਾਅਦ ਟਾਈਮ ਦੇ ਦਿੰਦੇ ਹਾਂ ਜੀ।

**ਸਰਦਾਰ ਅਮਰਜੀਤ ਸਿੰਘ ਸਾਹੀ (ਦਸੂਹਾ) :** ਸਪੀਕਰ ਸਾਹਿਬ, ਮੈਂ ਤੁਹਾਡਾ ਅਤਿ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬਜਟ ਦੀਆਂ ਡਿਮਾਂਡਾਂ ਤੇ ਬੋਲਣ ਦਾ ਮੌਕਾ ਦਿੱਤਾ ਹੈ।

**ਮਾਨਯੋਗ ਸਪੀਕਰ :** ਥੋੜਾ-ਥੋੜਾ ਟਾਈਮ ਲਓ ਜੀ। ਤੁਸੀਂ ਕਿਹੜੀ ਡਿਮਾਂਡ ਤੇ ਬੋਲਣਾ ਹੈ?

**ਸਰਦਾਰ ਅਮਰਜੀਤ ਸਿੰਘ ਸਾਹੀ :** ਸਪੀਕਰ ਸਾਹਿਬ, ਮੈਂ ਡਿਮਾਂਡ ਨੰਬਰ 1, 15 ਅਤੇ 25 ਬਾਰੇ ਬੋਲਣਾ ਹੈ ਜੀ। ਸਪੀਕਰ ਸਾਹਿਬ, ਡਿਮਾਂਡ ਨੰ: 1 ਵਿਚ ਖੇਤੀ ਤੇ ਜੰਗਲਾਤ ਬਾਰੇ ਜ਼ਿਕਰ ਹੈ। ਇਹ ਖਾਸ ਕਰਕੇ ਜੰਗਲਾਤ ਮਹਿਕਮੇ ਦਾ ਸਵਾਲ ਹੈ। ਸਪੀਕਰ ਸਾਹਿਬ, ਕੰਢੀ ਇਲਾਕੇ ਵਿਚ ਬਹੁਤ ਸਾਰੀਆਂ ਫਸਲਾਂ ਜੰਗਲੀ ਜਾਨਵਰਾਂ ਦੁਆਰਾ ਤਬਾਹ ਕਰ ਦਿੱਤੀਆਂ ਜਾਂਦੀਆਂ ਹਨ। ਜਿੰਨਾ ਵੀ ਕੰਢੀ ਇਲਾਕਾ ਹੈ, ਉਸ ਵਿਚ ਜਿੰਨੇ ਵੀ ਜ਼ਿਮੀਦਾਰ ਹਨ, ਉਨ੍ਹਾਂ ਕੋਲ ਬਹੁਤ ਥੋੜ੍ਹੀ-ਥੋੜ੍ਹੀ ਜ਼ਮੀਨ ਹੈ। ਮੈਂ ਮੰਤਰੀ ਸਾਹਿਬ ਦੇ ਅਤੇ ਸਰਕਾਰ ਦੇ ਧਿਆਨ ਵਿਚ ਜ਼ਰੂਰੀ ਗੱਲ ਲਿਆਉਣੀ ਚਾਹੁੰਦਾ ਹਾਂ ਕਿ ਥੋੜ੍ਹੀ-ਥੋੜ੍ਹੀ ਜ਼ਮੀਨ ਹੋਣ ਦੇ ਨਾਲ-ਨਾਲ ਉਨ੍ਹਾਂ ਦੀ ਫਸਲ ਜੰਗਲੀ ਜਾਨਵਰ ਬਰਬਾਦ ਕਰ ਦਿੰਦੇ ਹਨ। ਉਨ੍ਹਾਂ ਕੋਲ ਇਸ ਜ਼ਮੀਨ ਤੋਂ ਇਲਾਵਾ ਆਪਣੇ ਬੱਚਿਆਂ ਦਾ ਪੇਟ ਪਾਲਣ ਵਾਸਤੇ ਇਨਕਮ

[ ਸਰਦਾਰ ਅਮਰਜੀਤ ਸਿੰਘ ਸਾਹੀ ]

ਦਾ ਹੋਰ ਕੋਈ ਸਾਧਨ ਨਹੀਂ ਹੈ। ਵੈਸੇ ਕਾਫ਼ੀ ਦੇਰ ਤੋਂ ਕਾਨੂੰਨ ਹਨ ਕਿ ਜੰਗਲੀ ਜਾਨਵਰ ਨੂੰ ਮਾਰਨਾ ਨਹੀਂ ਹੈ। ਇਥੋਂ ਦਾ ਕਿਸਾਨ ਜੇ ਰਾਖੀ ਕਰਦਾ ਹੋਇਆ ਕਿਸੇ ਜੰਗਲੀ ਜਾਨਵਰ ਨੂੰ ਮਾਰਦਾ ਹੈ ਤਾਂ ਫਾਰੈਸਟ ਵਾਲੇ, ਵਾਈਲਡ ਲਾਈਫ ਵਾਲੇ ਜੋ ਹਨ, ਉਹ ਉਸ ਦੇ ਘਰ ਜਾ ਕੇ ਪਤੀਲੇ ਤੱਕ ਫਰੋਲਦੇ ਹਨ, ਇਥੋਂ ਤੱਕ ਕਿ ਜੇਕਰ ਹੱਡੀਆਂ ਹੀ ਚੁੱਕ ਕੇ ਲੈ ਜਾਣ ਤਾਂ ਕਿਸਾਨ ਤੇ ਪਰਚਾ ਦਰਜ ਹੋ ਜਾਂਦਾ ਹੈ। ਇਸ ਉਤੇ ਵੈਸੇ ਤਾਂ ਸਰਕਾਰ ਨੇ ਐਤਕੀਂ ਕਾਫ਼ੀ ਵਿਚਾਰ ਕੀਤਾ ਹੈ ਅਤੇ ਐਗਰੀਕਲਚਰ ਅਤੇ ਫਾਰੈਸਟ ਵਾਸਤੇ ਬਹੁਤ ਪੈਸੇ ਵੀ ਰੱਖੇ ਹਨ ਪਰ ਮੈਂ ਚਾਹੁੰਦਾ ਹਾਂ ਕਿ ਕੋਈ ਐਸੀ ਰਕਮ ਜ਼ਰੂਰ ਨਿਰਧਾਰਤ ਕੀਤੀ ਜਾਵੇ ਜਿੱਥੇ ਪਟਵਾਰੀ ਦੀ ਰਿਪੋਰਟ ਤੋਂ ਸਰਵੇ ਕਰਵਾ ਕੇ, ਜਿਨ੍ਹਾਂ ਦੀ ਫਸਲ ਜੰਗਲੀ ਜਾਨਵਰ ਬਰਬਾਦ ਕਰ ਰਹੇ ਹਨ, ਉਨ੍ਹਾਂ ਨੂੰ ਮੁਆਵਜ਼ਾ ਜ਼ਰੂਰ ਦਿੱਤਾ ਜਾਵੇ ਕਿਉਂਕਿ ਇਸ ਨੂੰ ਜਾਂ ਤਾਂ ਨੈਚੂਰਲ ਕਲੈਮਿਟੀ ਕਹਿ ਲਓ ਜਾਂ ਕੁਝ ਵੀ ਕਹਿ ਲਓ ਜਾਂ ਫਿਰ ਉਨ੍ਹਾਂ ਨੂੰ ਉਨ੍ਹਾਂ ਜੰਗਲੀ ਜਾਨਵਰਾਂ ਨੂੰ ਮਾਰਨ ਦੀ ਖੁੱਲ੍ਹੀ ਇਜਾਜ਼ਤ ਦਿੱਤੀ ਜਾਵੇ। ਇਹ ਨਾ ਹੋਵੇ ਕਿ ਜੰਗਲੀ ਜਾਨਵਰਾਂ ਕਰਕੇ ਉਨ੍ਹਾਂ ਦੇ ਪਰਿਵਾਰ ਦੇ ਬੱਚੇ ਭੁੱਖੇ ਮਰਨ ਜਾਂ ਉਨ੍ਹਾਂ ਦੀਆਂ ਫਸਲਾਂ ਦਾ ਉਜਾੜਾ ਹੋਵੇ। ਸਪੀਕਰ ਸਾਹਿਬ, ਇਸ ਮਸਲੇ ਉਤੇ ਮੈਂ ਸਰਕਾਰ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ।

ਸਪੀਕਰ ਸਾਹਿਬ, ਅੱਗੇ ਡਿਮਾਂਡ ਨੰਬਰ 15 ਹੈ ਅਤੇ ਇਹ ਇਰੀਗੇਸ਼ਨ ਦਾ ਇੱਕ ਬਹੁਤ ਹੀ ਅਹਿਮ ਮਹਿਕਮਾ ਹੈ। ਮੈਂ ਸਾਡੇ ਕਾਬਲ ਮੁੱਖ ਮੰਤਰੀ ਜੀ, ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਦਾ ਧੰਨਵਾਦੀ ਹਾਂ। ਇਹ ਹਾਊਸ ਵਿਚ ਜ਼ਿਕਰ ਹੁੰਦਾ ਹੈ ਕਿ ਪੰਜਾਬ ਖੇਤੀ ਪ੍ਰਧਾਨ ਸੂਬਾ ਹੈ। ਮੇਰੇ ਸੱਜੇ ਹੱਥ ਬੈਠੇ ਕਾਬਲ ਸਾਥੀਆਂ ਵਲੋਂ ਜ਼ਿਕਰ ਹੁੰਦਾ ਹੈ ਕਿ ਬਿਜਲੀ ਦਾ ਬੜਾ ਬੁਰਾ ਹਾਲ ਹੈ। ਪੰਜਾਬ ਦੇ ਇਤਿਹਾਸ ਵਿਚ ਪਹਿਲੀ ਵਾਰ ਬਿਜਲੀ ਅਤੇ ਸਿੰਚਾਈ ਪ੍ਰਤੀ ਇੰਨਾ ਧਿਆਨ ਦਿੱਤਾ ਗਿਆ ਹੈ। ਮੈਂ ਇਸ ਲਈ ਬਾਦਲ ਸਾਹਿਬ ਦਾ ਅਤਿ ਧੰਨਵਾਦੀ ਹਾਂ। ਪਰ, ਸਪੀਕਰ ਸਾਹਿਬ, ਮੈਂ ਇੱਕ ਗੱਲ ਬੜੇ ਭਰੇ ਮਨ ਨਾਲ ਕਹਿਣਾ ਚਾਹੁੰਦਾ ਹਾਂ ਕਿ ਕੰਢੀ ਕਨਾਲ, ਜਿਸ ਨੂੰ ਕੰਢੀ ਏਰੀਏ ਦੀ ਰੀੜ੍ਹ ਦੀ ਹੱਡੀ ਵੀ ਕਿਹਾ ਜਾਂਦਾ ਹੈ ਕਿਉਂਕਿ ਉਥੇ ਸਿੰਚਾਈ ਦਾ ਹੋਰ ਕੋਈ ਸਾਧਨ ਨਹੀਂ ਹੈ, ਪਿਛਲੇ 20-25 ਸਾਲਾਂ ਤੋਂ ਕੰਢੀ ਕਨਾਲ ਦਾ ਇੰਨਾ ਬੁਰਾ ਹਾਲ ਸੀ ਜਿਸ ਦਾ ਬਿਆਨ ਕਰਨਾ ਵੀ ਮੁਸ਼ਕਿਲ ਹੈ। ਇਹ ਬੜੇ ਵੱਡੇ ਅਫਸੋਸ ਵਾਲੀ ਗੱਲ ਹੈ ਕਿ ਕਦੇ ਵੀ ਉਨ੍ਹਾਂ ਦੇ ਖਾਲਿਆਂ ਵਿਚ ਪਾਣੀ ਨਹੀਂ ਆਇਆ। ਸਪੀਕਰ ਸਾਹਿਬ, ਮੈਂ ਇਹ ਅਤਿ ਜ਼ਰੂਰੀ ਗੱਲ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਹਾਲਾਂ ਕਿ ਬਾਦਲ ਸਾਹਿਬ ਨੇ ਇਸ ਬਜਟ ਵਿਚ ਤਕਰੀਬਨ 1070 ਕਰੋੜ ਰੁਪਿਆ ਇਰੀਗੇਸ਼ਨ ਲਈ ਰੱਖਿਆ ਹੈ ਪਰ ਮੈਂ ਇਹ ਚਾਹੁੰਦਾ ਹਾਂ ਕਿ ਉਸ ਕੰਢੀ ਇਲਾਕੇ ਉਤੇ ਫੋਕਸ ਕੀਤਾ ਜਾਵੇ। ਸਪੀਕਰ ਸਾਹਿਬ, ਜਿਹੜਾ ਇਹ ਕੰਢੀ ਇਲਾਕਾ ਹੈ ਇਸ ਵਿਚ ਪਾਣੀ ਦੀ ਬਹੁਤ ਜ਼ਿਆਦਾ ਕਮੀ ਹੈ ਔਰ ਉਥੇ ਪਿਛਲੇ 20-25 ਸਾਲਾਂ ਤੋਂ ਕਦੇ ਟੇਲਾਂ ਤੇ ਪਾਣੀ ਨਹੀਂ ਪਹੁੰਚਿਆ ਔਰ ਉਥੇ ਕਦੇ ਕਿਸੇ ਨਾਲੇ ਦੀ ਰਿਪੇਅਰ ਵੀ ਨਹੀਂ ਹੋਈ। ਸਪੀਕਰ ਸਾਹਿਬ, ਮੰਤਰੀ ਸਾਹਿਬ ਬੈਠੇ ਹਨ ਔਰ ਉਨ੍ਹਾਂ ਨੇ 16-17 ਕਰੋੜ ਰੁਪਿਆ

ਸੈਂਕਸ਼ਨ ਵੀ ਕੀਤਾ ਹੈ ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਕੰਢੀ ਕਨਾਲ ਦੇ ਉਹ ਖਾਲੇ ਜਿਨ੍ਹਾਂ ਦੀ ਪਿਛਲੇ 20-25 ਸਾਲਾਂ ਤੋਂ ਰਿਪੇਅਰ ਹੀ ਨਹੀਂ ਹੋਈ, ਉਨ੍ਹਾਂ ਦੀ ਰਿਪੇਅਰ ਪਹਿਲ ਦੇ ਆਧਾਰ ਤੇ ਕੀਤੀ ਜਾਵੇ।

ਸਪੀਕਰ ਸਾਹਿਬ, ਮੈਂ ਇੱਕ ਪਾਵਰ ਬਾਰੇ ਵੀ ਜ਼ਿਕਰ ਕਰਨਾ ਚਾਹੁੰਦਾ ਹਾਂ ਕਿ ਸਾਡੀ ਸਰਕਾਰ ਦੀ ਬੜੀ ਵੱਡੀ ਉਪਲਬਧੀ ਹੈ ਕਿ ਚਾਰ ਵੱਡੇ ਥਰਮਲ ਪਲਾਂਟ ਸ਼ੁਰੂ ਕੀਤੇ ਹਨ ਜਿਸ ਨਾਲ ਪੰਜਾਬ ਬਿਜਲੀ ਦੇ ਖੇਤਰ ਵਿਚ ਸਰਪਲਸ ਸਟੇਟ ਹੋ ਜਾਵੇਗਾ। ਸਪੀਕਰ ਸਾਹਿਬ, ਸਤਿਕਾਰਯੋਗ ਲਾਲ ਸਿੰਘ ਜੀ ਇੱਥੇ ਬੈਠੇ ਹਨ, ਜਿਹੜੀ ਇਨ੍ਹਾਂ ਦੀ ਸਾਲ 2002-2003 ਦੀ ਬਜਟ ਸਪੀਚ ਹੈ ਉਹ ਵੀ ਮੇਰੇ ਕੋਲ ਹੈ ਔਰ ਉਸ ਵਿਚ ਕੋਈ ਇੱਕ ਰੁਪਿਆ ਵੀ ਪਾਵਰ ਵਾਸਤੇ ਨਹੀਂ ਰੱਖਿਆ ਸੀ।

**ਮਾਨਯੋਗ ਸਪੀਕਰ** : ਤੁਸੀਂ ਛੋਟੀ ਗੱਲ ਕਰੋ।

**ਸਰਦਾਰ ਅਮਰਜੀਤ ਸਿੰਘ ਸਾਹੀ** : ਸਪੀਕਰ ਸਾਹਿਬ, ਜਿਹੜੇ ਸਾਡੇ ਦੂਰ-ਦੁਰਾਡੇ ਦੇ ਇਲਾਕੇ ਹਨ ਉਥੇ ਲੋਅ ਵੋਲਟੇਜ ਦੀ ਪ੍ਰਾਬਲਮ ਹੈ, ਉਸ ਲਈ ਮੈਂ ਚਾਹੁੰਦਾ ਹਾਂ ਕਿ ਜਿੰਨਾ ਬਜਟ ਰੱਖਿਆ ਗਿਆ ਹੈ ਉਸ ਨਾਲ ਸਰਕਾਰ ਉਸ ਨੂੰ ਦੂਰ ਕਰਨ ਲਈ ਉਥੇ ਟਰਾਂਸਫਾਰਮਰ ਲਗਵਾਏ ਕਿਉਂਕਿ ਉਥੇ ਕਮ-ਅਜ਼-ਕਮ ਲਾਈਟ ਤਾਂ ਪੂਰੀ ਪਹੁੰਚ ਜਾਵੇ। ਸਪੀਕਰ ਸਾਹਿਬ, ਇੱਕ ਹੋਰ ਗੱਲ ਹੈ ਜੋ ਕਿ ਡਿਮਾਂਡ ਨੰਬਰ 25 ਨਾਲ ਸਬੰਧਤ ਹੈ। ਮੇਰੇ ਕਾਬਲ ਵੀਰ ਰਾਣਾ ਜੀ ਨੇ ਜ਼ਿਕਰ ਕੀਤਾ ਕਿ ਪੈਨਸ਼ਨਾਂ ਲੇਟ ਪਹੁੰਚਦੀਆਂ ਹਨ। ਪਿਛੇ ਜਦੋਂ ਇਨ੍ਹਾਂ ਦੀ ਸਰਕਾਰ ਬਣੀ ਤਾਂ ਮੈਨੂੰ ਯਾਦ ਆਉਂਦਾ ਸੀ ਕਿ ਇਨ੍ਹਾਂ ਨੇ ਆਪਣੀ ਸਰਕਾਰ ਬਣਦਿਆਂ ਪਹਿਲੇ ਸਾਲ ਪੈਨਸ਼ਨਾਂ ਹੀ ਬੰਦ ਕਰ ਦਿੱਤੀਆਂ ਸਨ, ਜਿਹੜੀਆਂ ਪੈਨਸ਼ਨਾਂ ਬਾਦਲ ਸਾਹਿਬ ਨੇ ਸ਼ੁਰੂ ਕੀਤੀਆਂ ਸਨ...

**ਮਾਨਯੋਗ ਸਪੀਕਰ** : ਚਲੋ ਜੀ।

**ਸਰਦਾਰ ਅਮਰਜੀਤ ਸਿੰਘ ਸਾਹੀ** : ਸਪੀਕਰ ਸਾਹਿਬ, ਇਸ ਵਿਚ ਸਾਡੀ ਸਰਕਾਰ ਦੀ ਬੜੀ ਵੱਡੀ ਉਪਲਬਧੀ ਹੈ। ਉਹ ਇਹ ਹੈ ਕਿ ਗਰੀਬ ਪਰਿਵਾਰਾਂ ਨੂੰ ਜਾਂ ਜਨਰਲ ਪਰਿਵਾਰਾਂ ਨੂੰ, ਜਿਨ੍ਹਾਂ ਲਈ ਸ਼ਗਨ ਸਕੀਮ ਦਾ ਪੰਜਾਬ ਸਰਕਾਰ ਨੇ ਪ੍ਰਾਵਧਾਨ ਰੱਖਿਆ ਹੈ, ਉਸ ਸਬੰਧ ਵਿਚ ਮੈਂ, ਸਪੀਕਰ ਸਾਹਿਬ, ਬੇਨਤੀ ਕਰਦਾ ਹਾਂ ਕਿ ਉਸ ਵਿਚ ਲਾਭਪਾਤਰੀ ਵਾਸਤੇ 30,000/- ਰੁਪਏ ਆਮਦਨ ਦੀ ਹੱਦ ਰੱਖੀ ਗਈ ਹੈ। ਸਪੀਕਰ ਸਾਹਿਬ, ਇਹ 30,000/- ਰੁਪਏ ਦੀ ਆਮਦਨ ਦੀ ਹੱਦ ਬਹੁਤ ਘੱਟ ਹੈ ਕਿਉਂਕਿ ਅੱਜ ਦੇ ਹਾਲਾਤ ਅਨੁਸਾਰ 30,000/- ਰੁਪਏ ਦੀ ਆਮਦਨ ਦੀ ਹੱਦ ਬਹੁਤ ਘੱਟ ਹੈ।

**ਮਾਨਯੋਗ ਸਪੀਕਰ** : ਥੋੜ੍ਹੀ ਹੈ, ਇਸ ਤੋਂ ਅੱਗੇ ਵੀ ਬੋਲੋ।

**ਸਰਦਾਰ ਅਮਰਜੀਤ ਸਿੰਘ ਸਾਹੀ** : ਇਸ ਨੂੰ ਵਧਾ ਕੇ 50,000/- ਰੁਪਏ ਕੀਤਾ ਜਾਵੇ ਕਿਉਂਕਿ 30,000/- ਦੀ ਹੱਦ ਤਹਿਤ ਤਾਂ ਕਿਸੇ ਲਾਭਪਾਤਰੀ ਨੇ ਵੀ ਨਹੀਂ

[ ਸਰਦਾਰ ਅਮਰਜੀਤ ਸਿੰਘ ਸਾਹੀ ]

ਆਉਣਾ। ਉਹ ਸਕੀਮ ਤਾਂ ਕਾਗਜ਼ਾਂ ਵਿਚ ਹੀ ਰਹਿ ਜਾਵੇਗੀ। ਸੋ, ਮੰਤਰੀ ਸਾਹਿਬ ਇਸ ਗੱਲ ਦਾ ਵਿਸ਼ਵਾਸ ਦਿਵਾਉਣ ਕਿ ਇਹ ਜਿਹੜੀ 30,000/- ਰੁਪਏ ਦੀ ਆਮਦਨ ਦੀ ਹੱਦ ਹੈ, ਜਿਹੜੀ ਬੀ.ਸੀ. ਪਰਿਵਾਰਾਂ ਵਾਸਤੇ ਅਤੇ ਹੋਰ ਪਰਿਵਾਰਾਂ ਵਾਸਤੇ ਸ਼ਗਨ ਸਕੀਮ ਤਹਿਤ ਰੱਖੀ ਹੈ, ਉਸ ਨੂੰ ਵਧਾ ਕੇ 50,000/- ਰੁਪਏ ਜ਼ਰੂਰ ਕਰਨ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ) :** ਸਪੀਕਰ ਸਾਹਿਬ, ਹੁਣੇ ਹੀ ਜੰਗਲਾਤ ਦੇ ਬਾਰੇ ਏਥੇ ਸਦਨ ਵਿਚ ਗੱਲ ਹੋਈ ਹੈ, ਮੈਂ ਉਸ ਦੇ ਬਾਰੇ ਕਲੈਰੀਫਿਕੇਸ਼ਨ ਦੇਣੀ ਹੈ। ਮਾਨਯੋਗ ਸਪੀਕਰ ਸਾਹਿਬ, ਤੁਸੀਂ ਵੀ ਕੰਢੀ ਦੇ ਇਲਾਕੇ ਵਿਚੋਂ ਹੋ ਅਤੇ ਸਾਡੇ ਬਹੁਤ ਸਾਰੇ ਹੋਰ ਵੀ ਮੈਂਬਰ ਸਾਹਿਬਾਨ ਕੰਢੀ ਦੇ ਇਲਾਕੇ ਵਿਚੋਂ ਆਉਂਦੇ ਹਨ ਅਤੇ ਲਗਾਤਾਰ ਇਹ ਮੰਗ ਇਸ ਹਾਊਸ ਵਿਚ ਉਠਦੀ ਰਹੀ ਹੈ ਕਿ ਉਥੇ ਜੰਗਲੀ ਜਾਨਵਰ ਫਸਲਾਂ ਦਾ ਨੁਕਸਾਨ ਕਰਦੇ ਹਨ, ਇਸ ਬਾਰੇ ਕਿਸਾਨਾਂ ਦੀ ਭਰਪਾਈ ਹੋਵੇ ਅਤੇ ਉਨ੍ਹਾਂ ਦੇ ਨੁਕਸਾਨ ਨੂੰ ਵੀ ਰੋਕਿਆ ਜਾਵੇ। ਮੈਂ ਮੈਂਬਰ ਸਾਹਿਬ ਅਤੇ ਇਸ ਹਾਊਸ ਨੂੰ ਵੀ ਦੱਸਣਾ ਚਾਹੁੰਦਾ ਹਾਂ ਕਿ ਇੱਕ ਤਾਂ ਜਿਹੜੇ ਸੂਰ ਹਨ, ਉਨ੍ਹਾਂ ਨੂੰ ਮਾਰਨ ਦੀ ਇਜਾਜ਼ਤ ਸਰਕਾਰ ਨੇ ਦਿੱਤੀ ਹੈ ਅਤੇ ਦੂਸਰਾ ਪੰਜਾਬ ਦਾ ਇੱਕ ਵਾਈਲਡ ਲਾਈਫ ਬੋਰਡ ਹੈ ਜਿਸ ਦੇ ਮਾਨਯੋਗ ਮੁੱਖ ਮੰਤਰੀ ਸਾਹਿਬ ਚੇਅਰਮੈਨ ਹਨ, ਇਸ ਬੋਰਡ ਨੇ ਫੈਸਲਾ ਵੀ ਕੀਤਾ ਹੈ ਕਿ ਜਿੱਥੇ 100% ਨੁਕਸਾਨ ਹੋ ਜਾਵੇ ਉਥੇ 2,000/- ਰੁਪਿਆ ਮੁਆਵਜ਼ਾ ਦਿੱਤਾ ਜਾਵੇਗਾ ਅਤੇ ਜਿੱਥੇ ਘੱਟ ਹੋਵੇ ਉਥੇ ਉਸ ਰੇਸ਼ੋ ਨਾਲ ਦਿੱਤਾ ਜਾਵੇਗਾ। ਇਸ ਗੱਲ ਲਈ, ਮੈਂ ਵੀ ਮੈਂਬਰ ਸਾਹਿਬ ਦੇ ਨਾਲ ਸ਼ਾਮਲ ਹੁੰਦਾ ਹੋਇਆ ਮਾਨਯੋਗ ਮੁੱਖ ਮੰਤਰੀ ਸਾਹਿਬ ਅਤੇ ਵਿੱਤ ਮੰਤਰੀ ਸਾਹਿਬਾ ਨੂੰ ਬੇਨਤੀ ਕਰਦਾ ਹਾਂ ਕਿ ਇਸ ਵਾਸਤੇ ਕ੍ਰਿਪਾ ਕਰਕੇ ਫੰਡ ਰੱਖ ਲਿਆ ਜਾਵੇ ਤਾਂ ਕਿ ਕਿਸਾਨਾਂ ਦਾ ਜਿਹੜਾ ਨੁਕਸਾਨ ਹੁੰਦਾ ਹੈ ਉਨ੍ਹਾਂ ਨੂੰ ਇਹ ਦੇ ਦਿੱਤਾ ਜਾਵੇ। ਇਸ ਤਹਿਤ ਕੋਈ ਬਹੁਤੀ ਜ਼ਿਆਦਾ ਰਕਮ ਨਹੀਂ ਹੋਵੇਗੀ।

**ਸਰਦਾਰ ਲਾਲ ਸਿੰਘ (ਡਕਾਲਾ) :** ਮਾਨਯੋਗ ਸਪੀਕਰ ਸਾਹਿਬ, ਮੈਂ ਮੰਗ ਨੰਬਰ 9 ਤੇ ਬੋਲਣ ਲਈ ਤੁਹਾਡੇ ਕੋਲੋਂ ਇਜਾਜ਼ਤ ਲੈਂਦਾ ਹਾਂ ਜੋ ਕਿ ਫੂਡ ਐਂਡ ਸਪਲਾਈ ਨਾਲ ਸਬੰਧ ਰੱਖਦੀ ਹੈ। ਸਰਕਾਰ ਨੇ ਇੱਕ ਬਹੁਤ ਵੱਡਾ ਅਹਿਮ ਫੈਸਲਾ ਕੀਤਾ ਹੈ ਕਿ ਗਰੀਬਾਂ ਨੂੰ ਸਸਤੇ ਭਾਅ ਤੇ ਆਟਾ ਦਾਲ ਦਿਆਂਗੇ, ਇਹ ਬਹੁਤ ਵਧੀਆ ਫੈਸਲਾ ਸੀ ਪਰ ਬੜੇ ਅਫਸੋਸ ਦੀ ਗੱਲ ਹੈ ਕਿ ਇਸ ਬਜਟ ਦੇ ਅੰਦਰ ਆਟਾ-ਦਾਲ ਸਕੀਮ ਵਾਸਤੇ ਕੋਈ ਪ੍ਰਾਵਧਾਨ ਨਹੀਂ ਕੀਤਾ ਗਿਆ। ਮੈਂ ਇਹ ਸਾਰਾ ਬਜਟ ਪੜ੍ਹਿਆ ਹੈ, ਇਸ ਵਾਸਤੇ ਕੋਈ ਪੈਸਾ ਵੀ ਨਹੀਂ ਰੱਖਿਆ ਗਿਆ। ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਸ ਹਾਲਤ ਵਿਚ ਗਰੀਬਾਂ ਨੂੰ ਆਟਾ-ਦਾਲ ਕਿਸ ਤਰ੍ਹਾਂ ਮਿਲੇਗਾ? ਉਸ ਦਾ ਜੋ ਹਵਾਲਾ ਹੈ, ਤੁਹਾਡਾ ਇੱਕ ਪੈਸਾ ਵੀ ਉਸ ਉਤੇ ਲੱਗਣਾ ਨਹੀਂ ਜੋ ਕਣਕ ਭਾਰਤ ਸਰਕਾਰ ਭੇਜ ਰਹੀ ਹੈ ...(ਵਿਘਨ)... ਗੱਲ ਆਰਾਮ ਨਾਲ ਸੁਣੋ। 80,000 (ਅੱਸੀ ਹਜ਼ਾਰ ਟਨ) ਹਰ ਮਹੀਨੇ ਭਾਰਤ ਸਰਕਾਰ ਭੇਜ ਰਹੀ ਹੈ, ਇਹ 8 ਲੱਖ ਬਣਦਾ ਹੈ, 80,000 ਕੁਇੰਟਲ ਹਰ ਮਹੀਨੇ

ਏ.ਪੀ.ਐਲ., ਬੀ.ਪੀ.ਐਲ. ਅਤੇ ਅੰਨਤੋਦਿਆ ਵਾਸਤੇ ਭੇਜ ਰਹੀ ਹੈ। ਇਸ ਦਾ ਰੇਟ 2/- ਰੁਪਏ ਕਿਲੋ ਆ ਰਿਹਾ ਹੈ। 458/- ਰੁਪਏ ਕੁਇੰਟਲ ਬੀ.ਪੀ.ਐਲ. ਵਾਸਤੇ ਰੇਟ ਫਿਕਸ ਕੀਤਾ ਹੈ, ਏ.ਪੀ.ਐਲ. ਵਾਸਤੇ 610/- ਰੁਪਏ ਪ੍ਰਤੀ ਕੁਇੰਟਲ ਰੇਟ ਹੈ। ਇਹ ਗੱਲ ਏਥੇ ਸਦਨ ਵਿਚ ਆਈ ਸੀ ਕਿ ਕਾਂਗਰਸ ਪਾਰਟੀ ਦੀ ਸਰਕਾਰ ਵੇਲੇ ਇਹ ਕਿਉਂ ਨਹੀਂ ਆਇਆ? ਇੱਥੇ ਇੱਕ ਸਵਾਲ ਲੱਗਿਆ ਸੀ ਅਤੇ ਮੰਤਰੀ ਜੀ ਨੇ ਬੜੇ ਫਖਰ ਨਾਲ ਕਿਹਾ ਕਿ ਇਹ ਤਾਂ ਲਿਆ ਹੀ ਨਹੀਂ ਸਕੇ, ਇਹ ਲੈਪਸ ਹੁੰਦਾ ਰਿਹਾ। ਇਹ ਜਵਾਬ ਦੇਣ ਕਿ ਫਲਾਣੇ ਸਾਲ ਨਹੀਂ ਆਇਆ, ਅਸੀਂ ਲਿਆਂਦਾ, ਇਹ ਕਿਉਂ ਨਹੀਂ ਲਿਆ ਸਕੇ। ਇਹ ਅੱਛੀ ਗੱਲ ਹੈ ਕਿ ਇਨ੍ਹਾਂ ਨੇ ਲਿਆਂਦਾ। ਸਪੀਕਰ ਸਾਹਿਬ, ਇਨ੍ਹਾਂ ਨੂੰ ਇਸ ਗੱਲ ਦੀ ਜਾਣਕਾਰੀ ਨਹੀਂ ਕਿ ਜਦੋਂ 2002 ਵਿਚ ਸਾਡੀ ਸਰਕਾਰ ਬਣੀ ਉਸ ਵੇਲੇ ਕੰਜਿਊਮਰ ਦਾ ਰੇਟ 610/- ਰੁਪਏ ਕੁਇੰਟਲ ਸੀ, ਜਿਹੜਾ ਕਿ ਅੱਜ ਹੈ। ਉਹੀ ਰੇਟ ਭਾਰਤ ਸਰਕਾਰ ਦਾ ਉਸ ਵੇਲੇ ਕੰਜਿਊਮਰ ਵਾਸਤੇ ਸੀ ਜਿਹੜਾ ਅੱਜ ਹੈ। ਭਾਰਤ ਸਰਕਾਰ ਨੇ ਪਿਛਲੇ ਅੱਠ ਸਾਲ ਵਿਚ ਕੰਜਿਊਮਰ ਦਾ ਰੇਟ ਉਹੀ ਰੱਖਿਆ, ਇੱਕ ਰੁਪਿਆ ਵੀ ਨਹੀਂ ਵਧਾਇਆ। ਉਸ ਵੇਲੇ ਕਿਸਾਨ ਦੀ ਫਸਲ ਦਾ ਐਮ.ਐਸ.ਪੀ. ਰੇਟ 640/- ਰੁਪਏ ਪ੍ਰਤੀ ਕੁਇੰਟਲ ਅਤੇ 610/- ਰੁਪਏ ਏ.ਪੀ.ਐਲ. ਵਾਸਤੇ ਸੀ, ਜਦੋਂ ਸਾਡੀ ਸਰਕਾਰ ਸੀ ਉਦੋਂ ਐਮ.ਐਸ.ਪੀ. 640/- ਰੁਪਏ ਸੀ ਅਤੇ ਕੰਜਿਊਮਰ ਦਾ ਰੇਟ 610/- ਰੁਪਏ ਪ੍ਰਤੀ ਕੁਇੰਟਲ ਸੀ। ਬਜ਼ਾਰ ਦਾ ਰੇਟ ਅਤੇ ਕੰਜਿਊਮਰ ਦਾ ਰੇਟ ਬਰਾਬਰ ਸੀ ਅਤੇ ਉਸ ਵੇਲੇ ਕੋਈ ਵੀ ਇਸ ਨੂੰ ਲੈਣ ਲਈ ਤਿਆਰ ਨਹੀਂ ਸੀ। ਇਸ ਕਰਕੇ ਜੇਕਰ ਅਸੀਂ ਲੈ ਆਉਂਦੇ ਤਾਂ ਉਸ ਦਾ ਕੀ ਕਰਦੇ ਅਤੇ ਉਹ ਅਸੀਂ ਕਿਸ ਨੂੰ ਵੰਡਦੇ? ਉਸ ਵੇਲੇ ਸਾਡੇ ਕੋਲੋਂ ਕੋਈ ਲੈਣ ਵਾਸਤੇ ਤਿਆਰ ਨਹੀਂ ਸੀ ਕਿਉਂਕਿ ਰੇਟ ਦਾ ਅੰਤਰ ਬਹੁਤ ਘੱਟ ਸੀ। ਕੇਂਦਰੀ ਸਰਕਾਰ, ਕਾਂਗਰਸ ਦੀ ਸਰਕਾਰ ਨੇ ਕਣਕ ਦਾ ਰੇਟ 640/- ਰੁਪਏ ਤੋਂ ਵਧਾ ਕੇ 1100/- ਰੁਪਏ ਕੀਤਾ ਹੈ, ਇਹ ਤੁਹਾਡੇ ਵੇਲੇ ਨਹੀਂ ਵਧਿਆ। ਇਹ ਜਿਹੜਾ ਫਰਕ ਪਿਆ ਹੈ ਉਹ ਕੰਜਿਊਮਰ ਦਾ ਰੇਟ 610/- ਰੁਪਏ ਹੀ ਹੈ ਅਤੇ ਕਿਸਾਨ ਦੀ ਫਸਲ ਦਾ ਰੇਟ 1100/- ਰੁਪਏ ਕੁਇੰਟਲ ਹੈ ਜਿਹੜੀ ਕਿ 1700/- ਰੁਪਏ ਪ੍ਰਤੀ ਕੁਇੰਟਲ ਸਰਕਾਰ ਨੂੰ ਪੈਂਦੀ ਹੈ। ਇੱਕ ਹਜ਼ਾਰ ਰੁਪਏ ਫੂਡ ਸੈਕਟਰ ਦੇ ਅਧੀਨ ਭਾਰਤ ਸਰਕਾਰ ਪੰਜਾਬ ਸਰਕਾਰ ਨੂੰ ਸਬਸਿਡੀ ਦੇ ਰਹੀ ਹੈ। ਸਪੀਕਰ ਸਾਹਿਬ, ਅਫਸੋਸ ਇਸ ਗੱਲ ਦਾ ਹੈ ਕਿ ਜਿਹੜੀ 610/- ਰੁਪਏ ਪ੍ਰਤੀ ਕੁਇੰਟਲ ਕਣਕ ਭਾਰਤ ਸਰਕਾਰ ਦੇ ਰਹੀ ਹੈ, ਉਸੇ ਦਾ ਹੀ ਪੰਜਾਬ ਸਰਕਾਰ ਇਹ ਆਟਾ 1200/- ਰੁਪਏ ਪ੍ਰਤੀ ਕੁਇੰਟਲ ਵੇਚ ਰਹੀ ਹੈ ਅਤੇ ਉਸ ਵਿਚੋਂ 590/- ਰੁਪਏ ਪ੍ਰਤੀ ਕੁਇੰਟਲ ਪ੍ਰਾਫਿਟ ਕਮਾ ਰਹੀ ਹੈ। ਇਹ 590/- ਰੁਪਏ ਕਣਕ ਦੀ ਪਿਸਾਈ ਨਹੀਂ ਹੈ। ਇਨ੍ਹਾਂ ਨੇ ਇੱਕ ਪ੍ਰਾਈਵੇਟ ਏਜੰਸੀ ਵਿਚ ਫਸਾ ਲਈ ਹੈ ਅਤੇ ਸਾਰਾ ਕੰਮ ਉਸ ਨੂੰ ਸੰਭਾਲ ਦਿੱਤਾ ਹੈ ਅਤੇ ਉਸ ਨੂੰ 70/- ਰੁਪਏ ਪ੍ਰਤੀ ਕੁਇੰਟਲ ਪਿਸਾਈ ਕਮਿਸ਼ਨ ਦਿੱਤਾ ਜਾ ਰਿਹਾ ਹੈ ਜਿਹੜਾ ਕਿ ਅੱਜ ਤੱਕ ਨਹੀਂ ਸੀ ਦਿੱਤਾ ਜਾਂਦਾ। ਇਨ੍ਹਾਂ ਨੇ 7.50 ਕਰੋੜ ਰੁਪਏ ਉਸ ਪ੍ਰਾਈਵੇਟ ਏਜੰਸੀ ਨੂੰ ਇੱਕ ਸਾਲ ਵਿਚ ਦਿੱਤਾ ਹੈ। ਇਸ ਦੀ ਕੀ ਲੋੜ ਸੀ? ਇਹ ਮੈਨੂੰ ਦੱਸਣ। ਸਪੀਕਰ ਸਾਹਿਬ, ਅਗਲੀ ਗੱਲ ਮੈਂ ਹੋਰ ਕਹਿਣੀ ਚਾਹੁੰਦਾ

[ ਸਰਦਾਰ ਲਾਲ ਸਿੰਘ ]

ਹਾਂ ਕਿ 80 ਹਜ਼ਾਰ ਕੁਇੰਟਲ ਕਣਕ ਦਾ ਮਤਲਬ ਇਹ ਹੈ ਕਿ ਪੰਜਾਬ ਦੀ ਅਬਾਦੀ ਲਗਭਗ ਢਾਈ ਕਰੋੜ ਹੈ ਅਤੇ ਜੇਕਰ 5 ਜੀਆਂ ਦੇ ਹਿਸਾਬ ਨਾਲ ਪਰਿਵਾਰ ਗਿਣੀਏ ਤਾਂ ਇਹ ਕੁੱਲ 50 ਲੱਖ ਪਰਿਵਾਰ ਸਾਰੇ ਪੰਜਾਬ ਵਿਚ ਬਣਦੇ ਹਨ। ਇਹ ਇੱਕ ਪਰਿਵਾਰ ਨੂੰ 25 ਕਿਲੋ ਕਣਕ ਵੇਚਦੇ ਹਨ ਤਾਂ ਇਸ ਤਰ੍ਹਾਂ ਜੇਕਰ 80 ਹਜ਼ਾਰ ਕੁਇੰਟਲ ਨੂੰ 25 ਦੇ ਹਿਸਾਬ ਨਾਲ ਵੰਡੀਏ ਤਾਂ 32,000 ਪਰਿਵਾਰ ਬਣਦੇ ਹਨ ਜਿਨ੍ਹਾਂ ਦਾ ਰਾਸ਼ਨ ਭਾਰਤ ਸਰਕਾਰ ਦੇ ਰਹੀ ਹੈ। ਪੰਜਾਬ ਵਿਚ ਕਿਸੇ ਨੂੰ ਕਣਕ ਨਹੀਂ ਮਿਲ ਰਹੀ। ਕੇਵਲ 25-30% ਲੋਕਾਂ ਨੂੰ ਹੀ ਮਿਲ ਰਹੀ ਹੈ। ਬਾਕੀ ਦੀ ਸਾਰੀ ਚੋਰ-ਬਜ਼ਾਰੀ ਵਿਚ ਵੇਚੀ ਜਾ ਰਹੀ ਹੈ, ਪ੍ਰਾਈਵੇਟ ਏਜੰਸੀ ਜਿਹੜੀ ਇਨ੍ਹਾਂ ਨੇ ਵਿਚ ਫਸਾ ਰੱਖੀ ਹੈ, ਉਹ ਖਾ ਰਹੀ ਹੈ। ਸਪੀਕਰ ਸਾਹਿਬ, ਇਹ ਬਹੁਤ ਵੱਡਾ ਸਕੈਂਡਲ ਹੈ, ਇਸ ਦੀ ਸੀ.ਬੀ.ਆਈ. ਤੋਂ ਇਨਕੁਆਇਰੀ ਹੋਣੀ ਚਾਹੀਦੀ ਹੈ। ਇਹ ਸਾਰੀ ਰੀਸਾਈਕਲਿੰਗ ਹੋ ਕੇ ਮੰਡੀ ਵਿਚ ਜਾ ਰਹੀ ਹੈ।

(ਇਸ ਸਮੇਂ ਮਾਨਯੋਗ ਵਿੱਤ ਮੰਤਰੀ ਜੀ ਬੋਲਣ ਲਈ ਖੜ੍ਹੇ ਹੋਏ।)

**ਮਾਨਯੋਗ ਸਪੀਕਰ :** ਬੀਬੀ ਜੀ, ਪਹਿਲਾਂ ਉਨ੍ਹਾਂ ਨੂੰ ਸੁਣ ਲਈਏ।

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ, ਚੌਕਸੀ ਤੇ ਨਿਆਂ ਮਾਮਲੇ ਮੰਤਰੀ (ਡਾਕਟਰ ਉਪਿੰਦਰਜੀਤ ਕੌਰ) :** ਸਪੀਕਰ ਸਾਹਿਬ, ਜੇਕਰ ਇਨ੍ਹਾਂ ਪਾਸ ਕੋਈ ਸੁਝਾਓ ਹੈ ਜਾਂ ਇਤਰਾਜ਼ ਹੈ ਤਾਂ ਉਹ ਬਜਟ ਤਜਵੀਜ਼ਾਂ ਬਾਰੇ ਕੀਤਾ ਜਾਵੇ। ਇਹ ਬਜਟ ਤਜਵੀਜ਼ਾਂ ਬਾਰੇ ਨਹੀਂ ਕਹਿ ਰਹੇ, ਐਵੇਂ ਹੀ ਖਾਹ-ਮਖਾਹ ਇਲਜ਼ਾਮਬਾਜ਼ੀ ਹੋ ਰਹੀ ਹੈ ਜਿਸ ਦਾ ਕੋਈ ਆਧਾਰ ਨਹੀਂ ਹੈ।

**ਸਰਦਾਰ ਲਾਲ ਸਿੰਘ :** ਸਪੀਕਰ ਸਾਹਿਬ, ਮੈਂ ਬਜਟ ਤਜਵੀਜ਼ ਦੀ ਮੰਗ ਨੰਬਰ 9 ਤੇ ਬੋਲ ਰਿਹਾ ਹਾਂ, ਕੀ ਨਾ ਬੋਲਾਂ?

**ਮਾਨਯੋਗ ਸਪੀਕਰ :** ਹਾਂ ਜ਼ਰੂਰ ਬੋਲੋ।

**ਸਰਦਾਰ ਲਾਲ ਸਿੰਘ :** ਸਪੀਕਰ ਸਾਹਿਬ, 1200/- ਰੁਪਏ ਪ੍ਰਤੀ ਕੁਇੰਟਲ ਵਿਚੋਂ 610/- ਰੁਪਏ ਤਾਂ ਕਣਕ ਆ ਰਹੀ ਹੈ। ਬਾਕੀ 590 ਰੁਪਏ ਪ੍ਰਤੀ ਕੁਇੰਟਲ ਦੀ ਬ੍ਰੇਕ-ਅੱਪ ਕੀ ਹੈ? ਮੈਂ ਉਹ ਦੱਸਦਾ ਹਾਂ। ਇਸ ਵਿਚੋਂ 70 ਰੁਪਏ ਪ੍ਰਤੀ ਕੁਇੰਟਲ ਪ੍ਰਾਈਵੇਟ ਏਜੰਸੀ ਨੂੰ ਦਿੱਤਾ ਜਾ ਰਿਹਾ ਹੈ। ਇਹ ਕਹਿੰਦੇ ਹਨ ਕਿ ਅਸੀਂ 70 ਰੁਪਏ ਪ੍ਰਤੀ ਕੁਇੰਟਲ ਡਿਪੂ ਵਾਲਿਆਂ ਨੂੰ ਦੇ ਰਹੇ ਹਾਂ। ਕਿਸੇ ਵੀ ਡਿਪੂ ਵਾਲੇ ਨੂੰ ਇਹ ਨਹੀਂ ਮਿਲ ਰਿਹਾ। ਡਿਪੂ ਐਸੋਸ਼ੀਏਸ਼ਨ ਵਾਲੇ ਮੈਨੂੰ ਮਿਲੇ ਹਨ ਅਤੇ ਉਨ੍ਹਾਂ ਨੇ ਦੱਸਿਆ ਕਿ ਮਹਿਕਮੇ ਵਾਲੇ ਉਨ੍ਹਾਂ ਤੋਂ ਕੇਵਲ ਦਸਤਖਤ ਕਰਵਾ ਲੈ ਜਾਂਦੇ ਹਨ ਪਰ ਦਿੱਤਾ ਕੁਝ ਨਹੀਂ ਜਾਂਦਾ, ਸਗੋਂ 10 ਰੁਪਏ ਪ੍ਰਤੀ ਕੁਇੰਟਲ ਲਿਆ ਜਾਂਦਾ ਹੈ। ਇਸ ਤਰ੍ਹਾਂ 150 ਰੁਪਏ ਪ੍ਰਤੀ ਕੁਇੰਟਲ ਦੀ ਪਿਸਾਈ ਆਟੇ ਵਾਲੀ ਚੱਕੀ ਵਾਲਿਆਂ ਨੂੰ ਮਿਲਦੀ ਹੈ। ਇਹ ਟੋਟਲ 290 ਰੁਪਏ ਬਣਦਾ ਹੈ। ਪੰਜਾਬ ਸਰਕਾਰ ਬਾਕੀ 300 ਰੁਪਏ ਕਣਕ ਵੇਚ ਕੇ ਪ੍ਰਾਫਿਟ ਕਮਾ ਰਹੀ ਹੈ। ਇਸ ਲਈ ਸਰਕਾਰ ਨੇ ਸਬਸਿਡੀ ਤਾਂ ਕੀ ਦੇਣੀ ਸੀ, ਉਲਟਾ ਇਸ ਸਕੀਮ ਵਿਚੋਂ 200 ਕਰੋੜ

ਰੁਪਿਆ ਕਮਾਇਆ ਹੈ ਅਤੇ ਭਾਰਤ ਸਰਕਾਰ ਤੋਂ ਕਣਕ ਲੈ ਕੇ ਕਾਗਜ਼ਾਂ ਵਿਚ ਕਮਾਇਆ ਹੈ। ਇਹ ਇੱਕ ਫਰਾਡ ਹੈ ਅਤੇ ਫਿਰ ਇਹ ਕਹਿੰਦੇ ਹਨ ਕਿ ਬਜਟ ਪਾਸ ਕਰਾਇਆ ਜਾਵੇ। ਇਹ ਬਜਟ ਕਿਵੇਂ ਪਾਸ ਕਰਾਇਆ ਜਾ ਸਕਦਾ ਹੈ?

**ਮਾਨਯੋਗ ਸਪੀਕਰ** : ਸ਼੍ਰੀ ਜਗਦੀਸ਼ ਸਾਹਨੀ ਜੀ, ਤੁਸੀਂ ਕਿਹੜੀ ਮੰਗ ਉਪਰ ਬੋਲਣਾ ਚਾਹੁੰਦੇ ਹੋ?

**ਸ਼੍ਰੀ ਜਗਦੀਸ਼ ਸਾਹਨੀ (ਬਟਾਲਾ)** : ਸਪੀਕਰ ਸਾਹਿਬ, ਮੈਂ ਮੰਗ ਨੰਬਰ 17 ਤੇ 29 ਤੇ ਬੋਲਣਾ ਹੈ। ਸਪੀਕਰ ਸਾਹਿਬ, ਪੈਸਾ ਤਾਂ ਸਰਕਾਰ ਨੇ ਬਹੁਤ ਰੱਖਿਆ ਹੈ ਪ੍ਰੰਤੂ ਇਸ ਦੇ ਬਾਵਜੂਦ ਲੋਕਲ ਬਾਡੀਜ਼ ਵਿਭਾਗ ਨੇ ਮਿਉਂਸਿਪੈਲਿਟੀਆਂ ਵਾਸਤੇ ਬੜਾ ਘੱਟ ਪੈਸਾ ਰੱਖਿਆ ਹੈ ਕਿਉਂਕਿ ਜਿੰਨੀਆਂ ਲੋਕਾਂ ਦੀ ਜ਼ਰੂਰਤਾਂ ਵੱਧ ਗਈਆਂ ਹਨ, ਉਨ੍ਹਾਂ ਨੂੰ ਮੱਦੇਨਜ਼ਰ ਨਹੀਂ ਰੱਖਿਆ ਗਿਆ। ਜੋ ਵੈਟ ਦਾ 10% ਪੈਸਾ ਪਹਿਲਾਂ ਆਉਂਦਾ ਸੀ, ਉਹ ਉਤਨੇ ਦਾ ਉਤਨਾ ਹੀ ਰੱਖਿਆ, ਇਸ ਵਿਚ ਕੋਈ ਵਾਧਾ ਨਹੀਂ ਕੀਤਾ ਗਿਆ ਜਿਹੜਾ ਕਿ ਕੀਤਾ ਜਾਣਾ ਬਣਦਾ ਹੈ। ਦੂਸਰਾ, ਜਿਹੜੀ ਅੱਜ ਦੀ ਮਿਉਂਸਿਪੈਲਿਟੀਆਂ ਦੀ ਖਾਸ ਡਿਮਾਂਡ ਹੈ, ਉਹ ਇਹ ਹੈ ਕਿ ਉਨ੍ਹਾਂ ਕੋਲ ਗਾਰਬੇਜ ਗਰਾਊਂਡ ਨਹੀਂ ਹਨ। ਉਨ੍ਹਾਂ ਦੀ ਇੰਨੀ ਸਮਰੱਥਾ ਨਹੀਂ ਹੈ ਕਿ ਉਹ ਕੋਈ ਥਾਂ ਖਰੀਦ ਕੇ ਉਥੇ ਗਾਰਬੇਜ ਸੁੱਟ ਸਕਣ। ਇਹ ਗੱਲ ਮੈਂ ਪਿਛਲੀ ਬਜਟ ਸਪੀਚ ਵਿਚ ਵੀ ਕਹੀ ਸੀ ਅਤੇ ਸਰਕਾਰ ਨੇ ਮੈਨੂੰ ਐਸ਼ੋਰੈਂਸ ਦਿੱਤੀ ਸੀ ਕਿ ਇਸ ਦੇ ਲਈ ਪੈਸੇ ਜ਼ਰੂਰ ਰੱਖੇ ਜਾਣਗੇ ਲੇਕਿਨ ਹੁਣ ਜਿਉਂ-ਜਿਉਂ ਤੁਸੀਂ ਰੋਜ਼ ਵਿਧਾਨ ਸਭਾ ਦੀ ਕਾਰਵਾਈ ਵਿਚ ਦੇਖਿਆ ਹੈ ਕਿ ਅੱਜ ਟਰੀਟਮੈਂਟ ਪਲਾਂਟਾਂ ਦੀ ਬਹੁਤ ਵੱਡੀ ਜ਼ਰੂਰਤ ਹੈ। ਜਿੰਨੇ ਸੀਵਰੇਜ ਚਲਦੇ ਹਨ ਕਿਸੇ ਸ਼ਹਿਰ ਵਿਚ ਕੋਈ ਪੁਰਾਣਾ ਟਰੀਟਮੈਂਟ ਪਲਾਂਟ ਲੱਗਿਆ ਹੋਇਆ ਹੋਵੇਗਾ ਤਾਂ ਲੱਗਿਆ ਹੋਵੇਗਾ ਪਰ ਨਵੇਂ ਸ਼ਹਿਰਾਂ ਵਿਚ ਕੋਈ ਪੈਸਾ ਨਹੀਂ ਜਾਂਦਾ। ਇਸ ਲਈ ਮੈਂ ਇਹ ਕਹਾਂਗਾ ਕਿ ਗਾਰਬੇਜ ਗਰਾਊਂਡ ਲਈ ਹਰ ਮਿਉਂਸਿਪਲ ਕਮੇਟੀ ਨੂੰ ਐਕਸਟਰਾ ਫੰਡਜ਼ ਦਿੱਤੇ ਜਾਣੇ ਚਾਹੀਦੇ ਹਨ।

ਦੂਸਰੀ ਗੱਲ ਮੈਂ ਕਹਿਣੀ ਚਾਹੁੰਦਾ ਹਾਂ ਕਿ ਕਾਲੀਆ ਸਾਹਿਬ ਇਸ ਤੇ ਵਿਸ਼ੇਸ਼ ਧਿਆਨ ਦੇਣ ਕਿ ਇਨ੍ਹਾਂ ਨੇ ਕਿਹਾ ਸੀ ਕਿ ਆਉਣ ਵਾਲੇ ਸਮੇਂ ਵਿਚ ਮਿਉਂਸਿਪਲ ਕਮੇਟੀਆਂ ਨੂੰ, ਕਿਉਂਕਿ ਕਾਰਪੋਰੇਸ਼ਨ ਲਈ ਤਾਂ ਇਨ੍ਹਾਂ ਨੇ ਬਹੁਤ ਸਾਰੇ ਫੰਡਜ਼ ਰੱਖੇ ਹਨ ਅਤੇ ਕਾਰਪੋਰੇਸ਼ਨਾਂ ਲਈ ਪੈਸੇ ਦਿੱਤੇ ਵੀ ਹਨ, ਇਸ ਵਾਸਤੇ ਜੋਸ਼ੀ ਸਾਹਿਬ ਵੀ ਬੋਲਦੇ ਹੋਏ ਦੱਸ ਗਏ ਹਨ, ਮਗਰ ਜਿਹੜੀਆਂ ਛੋਟੀਆਂ ਮਿਉਂਸਿਪਲ ਕਮੇਟੀਆਂ ਜਿਹੜੀਆਂ ਏ, ਬੀ, ਸੀ ਕੈਟੇਗਰੀ ਦੀਆਂ ਹਨ ਉਨ੍ਹਾਂ ਦੇ ਲਈ ਕੋਈ ਐਸੇ ਪੈਸੇ ਦਾ ਪ੍ਰਾਵਧਾਨ ਨਹੀਂ ਹੈ ਜਿਸ ਦੇ ਨਾਲ ਉਹ ਆਪਣੇ ਪੈਰਾਂ ਤੇ ਖੜ੍ਹੀਆਂ ਹੋ ਸਕਣ। ਉਨ੍ਹਾਂ ਕਮੇਟੀਆਂ ਨੂੰ ਸਟੇਟ ਗੌਰਮਿੰਟ ਦਾ ਮੂੰਹ ਦੇਖਣਾ ਪੈਂਦਾ ਹੈ। ਹਰ ਪੱਖੋਂ ਇਥੋਂ ਤੱਕ ਕਿ ਤਨਖਾਹ ਲਈ ਵੀ ਗੌਰਮਿੰਟ ਵੱਲ ਵੇਖਣਾ ਪੈਂਦਾ ਹੈ। ਉਨ੍ਹਾਂ ਨੇ ਸਿਰਫ ਆਪਣਾ ਬਜਟ ਬਣਾਉਣਾ ਹੁੰਦਾ ਹੈ, ਬਜਟ ਨੂੰ ਅੱਗੇ ਵਧਾਉਣ ਲਈ ਮਿਉਂਸਿਪਲ ਕਮੇਟੀਆਂ ਨੂੰ ਸਰਕਾਰ ਦੀ ਰਹਿਨੁਮਾਈ ਚਾਹੀਦੀ ਹੈ। ਇਹ

[ ਸ਼੍ਰੀ ਜਗਦੀਸ਼ ਸਾਹਨੀ ]

ਮੈਂ ਬੇਨਤੀ ਕਰਾਂਗਾ ਕਿ ਖਾਸ ਤੌਰ ਤੇ ਟਰੀਟਮੈਂਟ ਪਲਾਂਟਾਂ ਅਤੇ ਗਾਰਬੇਜ ਗਰਾਊਂਡਾਂ ਲਈ ਇੱਕ ਐਕਸਟਰਾ ਫੰਡ ਰੇਜ਼ ਹੋਣਾ ਚਾਹੀਦਾ ਹੈ according to the demand of the day. ਅੱਜ ਵੀ ਡਿਮਾਂਡ ਦੇ ਮੁਤਾਬਿਕ ਜੋ ਲੋਕਾਂ ਦੀਆਂ ਜ਼ਮੀਨਾਂ ਦੀਆਂ ਕੀਮਤਾਂ ਵਧ ਗਈਆਂ ਅਤੇ ਜਿਵੇਂ ਮੁੱਖ ਮੰਤਰੀ ਜੀ ਨੇ ਵੀ ਕਿਹਾ ਹੈ ਕਿ ਜ਼ਮੀਨਾਂ ਦੀਆਂ ਕੀਮਤਾਂ ਲੋਕਾਂ ਨੂੰ ਪੁੱਛ ਕੇ ਲਗਾਉਣੀਆਂ ਹਨ, ਅੱਜ ਕਿਸੇ ਵੀ ਮਿਉਂਸਿਪਲ ਕਮੇਟੀ ਨੂੰ 25 ਤੋਂ 30 ਏਕੜ ਜ਼ਮੀਨ ਮਿਨੀਮਮ ਚਾਹੀਦੀ ਹੈ, ਜਦ ਕਿ ਉਨ੍ਹਾਂ ਕੋਲ ਜ਼ਮੀਨ ਨਹੀਂ ਹੈ। ਹੁਣ ਪਿੱਛੇ ਕੋਰਟ ਦਾ ਵੀ ਆਰਡਰ ਆ ਗਿਆ ਕਿ ਉਹ ਆਪਣੀਆਂ ਪੁਰਾਣੀਆਂ ਜ਼ਮੀਨਾਂ ਵੇਚ ਕੇ ਫੰਡਜ਼ ਵੀ ਕੁਲੈਕਟ ਨਹੀਂ ਕਰ ਸਕਦੇ। ਇਸ ਕਰਕੇ ਮੈਂ ਚਾਹਾਂਗਾ ਕਿ ਇਸ ਤੇ ਦੁਬਾਰਾ ਨਜ਼ਰਸਾਨੀ ਕੀਤੀ ਜਾਵੇ।

ਦੂਸਰੀ, ਸਪੀਕਰ ਸਾਹਿਬ, ਹੁਣੇ-ਹੁਣੇ ਟਰਾਂਸਪੋਰਟ ਡਿਪਾਰਟਮੈਂਟ ਵਲੋਂ ਪਹਿਲੇ ਵੀ ਪੈਸੇ ਰੱਖੇ ਹਨ, ਮਾਸਟਰ ਜੀ ਨੇ ਹੁਣੇ ਦੱਸਿਆ ਕਿ ਇੱਕ ਕੋਈ ਐਕਸਟੈਂਸ਼ਨ ਫੀਸ ਹੈ, ਜਿਹੜੀ ਕਿ 500/- ਰੁਪਏ ਤੋਂ 1500/- ਰੁਪਏ ਕਰਨ ਦਾ ਅਮੈਂਡਮੈਂਟ ਵਾਸਤੇ ਇੱਕ ਨੋਟਿਸ ਆ ਗਿਆ ਹੈ। ਅਜੇ ਬਿਲ ਪਾਸ ਹੋਇਆ ਨਹੀਂ ਪਰ ਇਨ੍ਹਾਂ ਨੇ ਅਮੈਂਡਮੈਂਟ ਨਵੀਂ ਦੇ ਦਿੱਤੀ। ਸਪੀਕਰ ਸਾਹਿਬ, ਤੁਹਾਨੂੰ ਹੈਰਾਨੀ ਹੋਵੇਗੀ ਕਿ ਸਾਡੀ ਪਰਮਿਟ ਫੀਸ 5 ਸਾਲ ਦੀ 5000/- ਰੁਪਏ ਸੀ ਅਤੇ ਉਹ ਅਸੀਂ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਦੇ ਧੰਨਵਾਦੀ ਹਾਂ ਜਿਨ੍ਹਾਂ ਨੇ ਇਹ ਕੀਤੀ ਸੀ ਪਰ ਉਸ ਦੀ ਐਪਲੀਕੇਸ਼ਨ ਫੀਸ ਜਿਹੜੀ ਹੈ ਉਹ 10000/- ਰੁਪਏ ਹੈ। ਇਹ ਟਰਾਂਸਪੋਰਟ ਡਿਪਾਰਟਮੈਂਟ ਨਾਲ ਨਾ-ਇਨਸਾਫੀ ਹੈ। ਜਿਸ ਤਰ੍ਹਾਂ ਆਉਣ ਵਾਲੇ ਸਮੇਂ ਵਿਚ ਤੇਲ ਦੀਆਂ ਕੀਮਤਾਂ ਵਧ ਰਹੀਆਂ ਹਨ ਅਤੇ ਹੋਰ ਚੀਜ਼ਾਂ ਦੇ ਰੇਟ ਵਧ ਰਹੇ ਹਨ, ਅਸੀਂ ਇਹ ਚਾਹੁੰਦੇ ਹਾਂ ਕਿ 500/- ਰੁਪਏ ਤੋਂ 1500/- ਰੁਪਏ ਕਰਨਾ ਬੜਾ ਨਜਾਇਜ਼ ਹੈ। ਇਹ ਤਾਂ ਲਗਣਾ ਹੀ ਨਹੀਂ ਚਾਹੀਦਾ ਮਗਰ ਟਰਾਂਸਪੋਰਟ ਵਿਚ ਜਿਹੜੀ ਪਰਮਿਟ ਦੀ ਰਿਨਿਊਅਲ ਫੀਸ ਵਧਾਉਣੀ ਹੈ, ਉਹ ਕਮ-ਅਜ਼-ਕਮ ਜਿਹੜੀ ਪਹਿਲਾਂ 2000/- ਰੁਪਏ ਹੁੰਦੀ ਸੀ, ਉਹੀ ਹੋਣੀ ਚਾਹੀਦੀ ਹੈ। ਮੈਂ ਤੁਹਾਡਾ ਬਹੁਤ-ਬਹੁਤ ਧੰਨਵਾਦੀ ਹਾਂ।

**ਮਾਨਯੋਗ ਸਪੀਕਰ :** ਸਰਦਾਰ ਮੱਖਣ ਸਿੰਘ ਜੀ। ਤੁਸੀਂ ਟਾਈਮ ਦਾ ਥੋੜ੍ਹਾ ਜਿਹਾ ਖਿਆਲ ਰੱਖਣਾ। ਮੈਂ ਆਪਣੇ ਸਾਰੇ ਬਿਲ ਵੀ ਪਾਸ ਕਰਾਉਣੇ ਹਨ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਹੋਰ ਮੈਂਬਰ ਵੀ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

ਅੱਜ ਤੁਹਾਡਾ ਸਾਰਿਆਂ ਦਾ ਬੋਲਣ ਨੂੰ ਜੀਅ ਕਰਦਾ ਹੈ। ਤੁਹਾਡਾ ਸਾਰਿਆਂ ਦਾ ਬਹੁਤ-ਬਹੁਤ ਧੰਨਵਾਦ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਅਸੀਂ ਨਾ ਤਾਂ ਬਜਟ

ਪੇਸ਼ ਹੋਣ ਤੇ ਬੋਲੇ ਹਾਂ ਅਤੇ ਨਾ ਪਾਸ ਤੇ ਬੋਲਾਂਗੇ। ਅਸੀਂ ਇਨ੍ਹਾਂ ਦੀ ਸਪੀਚ ਨਾਲ ਸਹਿਮਤ ਨਹੀਂ ਹਾਂ।

**ਸਰਦਾਰ ਮੱਖਣ ਸਿੰਘ (ਪੱਕਾ ਕਲਾਂ, ਐਸ.ਸੀ.)** : ਸਪੀਕਰ ਸਾਹਿਬ, ਮੈਂ ਡੀਮਾਂਡ ਨੰਬਰ 1, 10, 12, 14 ਅਤੇ 25 ਤੇ ਬੋਲਾਂਗਾ।

**ਮਾਨਯੋਗ ਸਪੀਕਰ** : ਡਿਮਾਂਡ ਨੰਬਰ 25 ਤੇ ਤਾਂ ਬਹੁਤ ਸਾਰੇ ਬੋਲ ਚੁੱਕੇ ਹਨ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਇਸ ਉਤੇ ਮੈਂ ਆਪਣੇ ਵਿਚਾਰ ਰੱਖਾਂਗਾ। ਸਪੀਕਰ ਸਾਹਿਬ, ਪੰਜਾਬ ਖੇਤੀ ਪ੍ਰਧਾਨ ਸੂਬਾ ਹੈ ਅਤੇ ਖੇਤੀਬਾੜੀ ਦੀ ਇਸ ਦੇ ਵਿਚ ਬਹੁਤ ਮਹੱਤਤਾ ਹੈ। ਇਸ ਲਈ ਖੇਤੀ ਖੇਤਰ ਵੱਲ ਉਚੇਚੇ ਤੌਰ ਤੇ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। ਮੈਨੂੰ ਬਹੁਤ ਉਮੀਦ ਸੀ ਕਿ ਜਿਹੜਾ ਕਿਸਾਨ ਨੂੰ ਕਰਜ਼ਾ ਦਿੱਤਾ ਜਾਂਦਾ ਹੈ, ਉਸ ਦੀ ਵਿਆਜ ਦਰ 11% ਤੋਂ 12% ਹੈ, ਮੈਨੂੰ ਉਮੀਦ ਸੀ ਕਿ ਇਹ ਦਰ ਘਟਾ ਕੇ ਕਿਸਾਨਾਂ ਨੂੰ ਕੋਈ ਰਾਹਤ ਦਿਤੀ ਜਾਵੇਗੀ ਪਰ ਉਹ ਰਾਹਤ ਨਹੀਂ ਦਿੱਤੀ ਗਈ, ਜਦੋਂ ਕਿ ਕੇਂਦਰ ਸਰਕਾਰ ਕਿਸਾਨਾਂ ਨੂੰ ਇਹ ਕਰਜ਼ਾ 7% ਉੱਤੇ ਦਿੰਦੀ ਹੈ। ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਵਾਰ-ਵਾਰ ਇਹ ਗੱਲ ਕਹਿੰਦੇ ਹਨ ਕਿ ਸਾਡੀ ਸਰਕਾਰ ਕਿਸਾਨ ਹਿਤੈਸ਼ੀ ਹੈ ਅਤੇ ਸੈਂਟਰ ਸਾਡੇ ਨਾਲ ਵਿਤਕਰਾ ਕਰਦੀ ਹੈ ਪਰ ਜਿਹੜੀ ਸਰਕਾਰ ਆਪਣੇ ਆਪ ਨੂੰ ਕਿਸਾਨਾਂ ਦੀ ਹਿਤੈਸ਼ੀ ਕਹਿੰਦੀ ਹੈ, ਉਹ ਤਾਂ 12% ਦਰ ਉਤੇ ਕਿਸਾਨਾਂ ਨੂੰ ਕਰਜ਼ਾ ਦਿੰਦੀ ਹੈ ਤੇ ਜਿਹੜੀ ਵਿਤਕਰੇ ਵਾਲੀ ਇਹ ਸਾਹਮਣੇ ਬੈਠੇ ਵੀਰ ਸਰਕਾਰ ਕਹਿੰਦੇ ਹਨ, ਉਹ 7% ਤੇ ਦਿੰਦੀ ਹੈ। ਜੇ ਕਿਸੇ ਕਿਸਾਨ ਦਾ ਲੇਖਾ ਮੋੜਨ ਵੇਲੇ ਚੰਗਾ ਹੋਵੇ ਤੇ ਫਿਰ ਸੈਂਟਰ ਸਰਕਾਰ 4% ਤੇ ਦਿੰਦੀ ਹੈ। ਫਿਰ ਵਿਤਕਰਾ ਕੌਣ ਕਰਦਾ ਹੈ? ਕੇਂਦਰ ਦੀ ਸਰਕਾਰ ਵਿਤਕਰਾ ਕਿਸਾਨ ਨਾਲ ਕਰਦੀ ਹੈ ਜਾਂ ਸਟੇਟ ਗੌਰਮਿੰਟ ਕਰਦੀ ਹੈ? ਪਿੱਛੇ ਜਿਹੇ ਝੋਨੇ ਦੀ ਰੁੱਤ ਸੀ। ਸਪੀਕਰ ਸਾਹਿਬ, ਤੁਸੀਂ ਆਪ ਕਿਸਾਨੀ ਪਰਿਵਾਰ ਨਾਲ ਸਬੰਧਤ ਹੋ। ਕਈ ਬਾਕੀ ਮੈਂਬਰ ਕਿਸਾਨੀ ਪਰਿਵਾਰ ਨਾਲ ਸਬੰਧਤ ਹਨ। ਮੈਂ ਖੁਦ ਮੰਡੀਆਂ ਵਿਚ ਦੌਰਾ ਕੀਤਾ। ਮੈਂ ਔਰ ਕਾਂਗੜ ਸਾਹਿਬ ਨੇ ਰਾਮਪੁਰੇ ਦੀਆਂ ਮੰਡੀਆਂ ਵਿਚ ਦੌਰਾ ਕੀਤਾ। ਹੋਰਨਾਂ ਐਮ.ਐਲ.ਏਜ਼ ਨੇ ਵੀ ਆਪਣੀਆਂ-ਆਪਣੀਆਂ ਮੰਡੀਆਂ ਦਾ ਦੌਰਾ ਕੀਤਾ। ਸਪੀਕਰ ਸਾਹਿਬ, ਹੈਰਾਨੀ ਹੋਈ ਜਦੋਂ ਸਰਕਾਰ ਨੇ ਕਈ ਢੇਰੀਆਂ ਵੱਲ ਉਂਗਲ ਕਰਕੇ ਕਿਹਾ ਕਿ ਇਹ ਤਾਂ ਅਸੀਂ ਖਰੀਦਣੀਆਂ ਹੀ ਨਹੀਂ। ਉਹ ਕਿਸਾਨ ਆਪਣੀਆਂ ਢੇਰੀਆਂ ਨੂੰ ਚੁੱਕ-ਚੁੱਕ ਕੇ ਹਰਿਆਣੇ ਲੈ ਗਏ ਕਿਉਂਕਿ ਸਾਡੇ ਜ਼ਿਲ੍ਹੇ ਦੇ ਨੇੜੇ ਹਰਿਆਣਾ ਪੈਂਦਾ ਹੈ। ਉਨ੍ਹਾਂ ਨੂੰ ਉਹ ਝੋਨਾ ਉਥੇ ਜਾ ਕੇ ਵੇਚਣਾ ਪਿਆ। 20-25 ਦਿਨ ਕਿਸਾਨ ਝੋਨੇ ਵਾਸਤੇ ਰੁਲਦੇ ਰਹੇ। ਮੈਨੂੰ ਪੱਕੀ ਉਮੀਦ ਸੀ ਕਿ ਹਾਊਸ ਵਿਚ ਫਸਲਾਂ ਯੋਗ ਤਰੀਕੇ ਨਾਲ ਚੁੱਕੇ ਜਾਣ ਦਾ ਸੀ.ਐਮ. ਸਾਹਿਬ ਵਿਸ਼ਵਾਸ ਦਿਵਾਉਣਗੇ ਪਰ ਖੇਤੀਬਾੜੀ ਦੇ ਖੇਤਰ ਵਿਚ ਉਨ੍ਹਾਂ ਨੇ ਅਜਿਹੀ ਕੋਈ ਗੱਲ ਨਹੀਂ ਕੀਤੀ।

ਸਪੀਕਰ ਸਾਹਿਬ, ਇਸ ਤੋਂ ਬਾਅਦ ਮੈਂ ਸਰਕਾਰ ਦਾ ਧਿਆਨ ਮੰਗ ਨੰਬਰ 10

[ ਸਰਦਾਰ ਮੱਖਣ ਸਿੰਘ ]

ਵੱਲ ਦਿਵਾਉਣਾ ਚਾਹੁੰਦਾ ਹਾਂ। ਇਹ ਆਮ ਪ੍ਰਸ਼ਾਸਨ ਨਾਲ ਸਬੰਧਤ ਹੈ। ਸਪੀਕਰ ਸਾਹਿਬ, ਮੁਲਾਜ਼ਮ ਵਰਗ ਵਿਚ ਇਸ ਵੇਲੇ ਬਹੁਤ ਬਦਅਮਨੀ ਫੈਲੀ ਹੋਈ ਹੈ। ਉਨ੍ਹਾਂ ਦੀ ਡਿਮਾਂਡਜ਼ ਦੀ ਪੂਰਤੀ ਨਹੀਂ ਹੋਈ ਔਰ ਉਹ ਕਿਵੇਂ ਟੈਂਕੀਆਂ ਤੇ ਚੜ੍ਹ ਰਹੇ ਹਨ, ਕੋਈ ਮੁਜ਼ਾਹਰੇ ਕਰਦੇ ਹਨ, ਕੋਈ ਹੋਰ ਕਿਸੇ ਕਿਸਮ ਦੀ ਐਜੀਟੇਸ਼ਨ ਕਰ ਰਿਹਾ ਹੈ। ਸਰਕਾਰ ਬਜਾਏ ਇਸਦੇ ਕਿ ਉਨ੍ਹਾਂ ਦੀਆਂ ਮੰਗਾਂ ਵੱਲ ਧਿਆਨ ਦੇਵੇ, ਜੋ ਉਨ੍ਹਾਂ ਦੇ ਸਹੀ ਦੁੱਖ ਦਰਦ ਹਨ, ਉਹ ਦੂਰ ਕਰੇ, ਬਲਕਿ ਸਰਕਾਰ ਉਨ੍ਹਾਂ ਤੇ ਕੁਟਾਪਾ ਚਾੜ੍ਹ ਰਹੀ ਹੈ। ਏ.ਆਈ.ਆਰ. ਵਰਕਰ ਹਨ, ਉਨ੍ਹਾਂ ਨੇ ਬਠਿੰਡਾ ਵਿਚ ਮੁਜ਼ਾਹਰਾ ਕਰਨ ਦੀ ਕੋਸ਼ਿਸ਼ ਕੀਤੀ। ਸਪੀਕਰ ਸਾਹਿਬ, ਤੁਸੀਂ ਵੀ ਸੁਣ ਕੇ ਹੈਰਾਨ ਹੋਵੋਗੇ ਕਿ ਉਥੇ ਲੜਕੀਆਂ ਨੂੰ ਕੁਟਾਪਾ ਚਾੜ੍ਹਿਆ ਗਿਆ। ਕਈ ਲੜਕੀਆਂ ਦੀ ਕੁੱਟਮਾਰ ਕੀਤੀ ਗਈ। ਕਈ ਲੜਕੀਆਂ ਦੀਆਂ ਗੁੱਤਾਂ ਪੁੱਟੀਆਂ ਗਈਆਂ। ਉਨ੍ਹਾਂ ਦੇ ਕੇਸਾਂ ਦੀ ਬੇਅਦਬੀ ਕੀਤੀ ਗਈ। (ਵਿਘਨ) ਮੈਂ 10 ਨੰਬਰ ਡਿਮਾਂਡ ਤੇ ਬੋਲ ਰਿਹਾ ਹਾਂ।

**ਮਾਨਯੋਗ ਸਪੀਕਰ :** ਤੁਸੀਂ ਬਜਟ ਦੀ ਗੱਲ ਕਰੋ। ਇਹ ਆਮ ਬਹਿਸ ਨਹੀਂ ਹੈ।

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਇਸੇ ਤਰ੍ਹਾਂ ਜਿਹੜੇ ਈ.ਟੀ.ਟੀ. ਟੀਚਰ ਹਨ, ਇਸੇ ਤਰ੍ਹਾਂ ਪੰਚਾਇਤਾਂ ਜਾਂ ਜ਼ਿਲ੍ਹਾ ਪ੍ਰੀਸ਼ਦਾਂ ਦੇ ਟੀਚਰ ਹਨ ਜਾਂ ਐਨੀਮਲ ਹਸਬੈਂਡਰੀ ਦੇ ਡਾਕਟਰ ਹਨ, ਉਨ੍ਹਾਂ ਨੂੰ ਉਕੀ-ਪੁੱਕੀ ਤਨਖਾਹ ਦੇ ਦਿੱਤੀ ਜਾਂਦੀ ਹੈ। ਉਨ੍ਹਾਂ ਨੂੰ ਇਹ ਵੀ ਨਾਲ ਹੀ ਕਹਿ ਦਿੱਤਾ ਜਾਂਦਾ ਹੈ ਕਿ ਤੁਸੀਂ ਇਸ ਵਿਚੋਂ ਹੀ ਕੰਪਾਊਂਡਰ ਨੂੰ ਵੀ ਤਨਖਾਹ ਦੇਣੀ ਹੈ, ਸੇਵਾਦਾਰ ਨੂੰ ਵੀ ਤਨਖਾਹ ਦੇਣੀ ਹੈ, ਸਫਾਈ ਵੀ ਕਰਵਾਉਣੀ ਹੈ। ਉਹ ਲਗਾਤਾਰ ਆਪਣੀ ਮੰਗ ਤੇ ਅੜੇ ਹੋਏ ਹਨ ਕਿ ਉਨ੍ਹਾਂ ਨੂੰ ਪੱਕਾ ਕੀਤਾ ਜਾਵੇ, ਉਨ੍ਹਾਂ ਨੂੰ ਸਰਕਾਰੀ ਨੌਕਰੀਆਂ ਦਿੱਤੀਆਂ ਜਾਣ। ਸਪੀਕਰ ਸਾਹਿਬ, ਇਸੇ ਤਰ੍ਹਾਂ ਇਸ ਵਿਚ ਇਹ ਆਇਆ ਸੀ ਕਿ ਜੇ ਕਿਸੇ ਮੁਲਾਜ਼ਮ ਦੀ ਸਰਵਿਸ 20 ਸਾਲ ਦੀ ਹੋ ਗਈ ਹੈ, ਉਸ ਨੂੰ 50% ਪੈਨਸ਼ਨ ਦਿੱਤੀ ਜਾਵੇਗੀ। ਸਪੀਕਰ ਸਾਹਿਬ, ਪੰਜਾਬ ਸਰਕਾਰ ਨੇ ਨੌਕਰੀਆਂ ਲਈ ਉਮਰ ਦੀ ਹੱਦ ਵਧਾ ਕੇ 37 ਸਾਲ ਕੀਤੀ ਹੈ, ਉਸ ਹਿਸਾਬ ਨਾਲ ਤਾਂ 21 ਸਾਲ ਦੀ ਸਰਵਿਸ ਹੀ ਰਹਿ ਗਈ। ਜੋ ਉਹ ਇਸ ਹਿਸਾਬ ਨਾਲ ਸਰਵਿਸ ਕਰੇਗਾ ਤਾਂ ਫਿਰ ਉਸ ਨੂੰ ਵੀਹ ਸਾਲ ਬਾਅਦ ਪੂਰੀ ਪੈਨਸ਼ਨ ਦਿੱਤੀ ਜਾਣੀ ਚਾਹੀਦੀ ਹੈ।

ਸਪੀਕਰ ਸਾਹਿਬ, ਮੈਂ ਇਸੇ ਤਰ੍ਹਾਂ ਡਿਮਾਂਡ ਨੰਬਰ 12 ਤੇ ਬੋਲਣਾ ਚਾਹੁੰਦਾ ਹਾਂ। ਇੱਥੇ ਇਹ ਦਾਅਵਾ ਕੀਤਾ ਗਿਆ ਸੀ ਕਿ ਪੁਲਿਸ ਐਕਟ, 2007 ਪਾਸ ਕਰਕੇ ਪੰਜਾਬ ਵਿਚ ਪੁਲਿਸ ਸੁਧਾਰ ਲਿਆਉਣ ਦੀ ਕੋਸ਼ਿਸ਼ ਕੀਤੀ ਜਾਵੇਗੀ। ਸਪੀਕਰ ਸਾਹਿਬ, ਸੁਪਰੀਮ ਕੋਰਟ ਵਿਚ ਪ੍ਰਕਾਸ਼ ਸਿੰਘ ਨਾਂ ਦੇ ਵਿਅਕਤੀ ਨੇ ਇੱਕ ਕੇਸ ਪਾਇਆ ਸੀ ਕਿ ਜਿਹੜਾ ਪੁਲਿਸ ਐਕਟ ਹੈ, ਇਹ ਅੰਗਰੇਜ਼ਾਂ ਦੇ ਵੇਲੇ ਦਾ ਹੈ, ਇਹ ਪੁਰਾਣਾ ਐਕਟ ਹੈ। ਹੁਣ ਦੇਸ਼ ਆਜ਼ਾਦ ਹੋ ਗਿਆ ਹੈ, ਵਿਦੇਸ਼ੀ ਹਕੂਮਤ ਸਮਾਪਤ ਹੋ ਗਈ ਹੈ, ਇਸ ਲਈ ਆਜ਼ਾਦ

ਦੇਸ਼ ਦਾ ਆਪਣਾ ਐਕਟ ਹੋਣਾ ਚਾਹੀਦਾ ਹੈ। ਸੁਪਰੀਮ ਕੋਰਟ ਨੇ ਲੈਂਡ ਮਾਰਕ ਫੈਸਲਾ ਦਿੱਤਾ ਤੇ ਸਟੇਟ ਗੌਰਮਿੰਟਾਂ ਨੂੰ ਹਦਾਇਤ ਦਿੱਤੀ ਕਿ ਉਸ ਦੀ ਰੌਸ਼ਨੀ ਵਿਚ ਨਵੇਂ ਪੁਲਿਸ ਐਕਟ ਬਣਾਏ ਜਾਣ। ਇਥੇ ਜਿਹੜਾ ਐਕਟ ਪੰਜਾਬ ਸਰਕਾਰ ਨੇ 2007 ਵਿਚ ਪਾਸ ਕੀਤਾ ਹੈ, ਉਸ ਨੂੰ ਔਰ ਪੁਲਿਸ ਐਕਟ ਨੂੰ ਕੋਲ-ਕੋਲ ਰੱਖ ਕੇ ਉਸ ਦਾ ਕੰਪੈਰੀਜ਼ਨ ਕਰ ਲਵੋ। ਸੁਪਰੀਮ ਕੋਰਟ ਦੇ ਫੈਸਲੇ ਮੁਤਾਬਿਕ ਬਹੁਤ ਵੱਡੀਆਂ ਤਬਦੀਲੀਆਂ ਨਹੀਂ ਲਿਆਂਦੀਆਂ ਗਈਆਂ। ਸੁਪਰੀਮ ਕੋਰਟ ਦੀਆਂ ਡਾਇਰੈਕਸ਼ਨਾਂ ਨੂੰ ਉਹ ਪੂਰਾ ਨਹੀਂ ਕਰਦਾ, ਉਸ ਐਕਟ ਤੇ ਦੁਬਾਰਾ ਨਜ਼ਰਸਾਨੀ ਕਰਕੇ ਨਵੇਂ ਪੁਲਿਸ ਐਕਟ, 2007 ਵਿਚ ਢੁਕਵੀਆਂ ਤਬਦੀਲੀਆਂ ਕਰਨੀਆਂ ਚਾਹੀਦੀਆਂ ਹਨ। ਇਸੇ ਤਰ੍ਹਾਂ, ਸਪੀਕਰ ਸਾਹਿਬ, ਥੱਲੇ ਥਾਣੇ ਇਸ ਹਿਸਾਬ ਨਾਲ ਬਣਾ ਦਿੱਤੇ ਹਨ ਕਿ ਉਹ ਅਸੈਂਬਲੀ ਸੀਟਾਂ ਦੇ ਅਨੁਸਾਰ ਬਣ ਗਏ ਹਨ। ਅੱਗੇ ਬੜੇ ਢੁਕਵੇਂ ਢੰਗ ਨਾਲ ਥਾਣੇ ਬਣਾਏ ਹੋਏ ਸੀ ਅਤੇ ਉਨ੍ਹਾਂ ਨਾਲ ਪਿੰਡ ਵੀ ਦੂਰੀ ਵੇਖ ਕੇ ਲਗਾਏ ਗਏ ਸੀ ਪਰ ਹੁਣ ਪੁੱਠੇ ਢੰਗ ਨਾਲ, ਸੀਟ ਦੇ ਹਿਸਾਬ ਨਾਲ ਥਾਣੇ ਬਣਾ ਦਿੱਤੇ ਹਨ, ਜਿਨ੍ਹਾਂ ਕਰਕੇ ਕਈ ਪਿੰਡਾਂ ਵਿਚ ਬਹੁਤ ਜ਼ਿਆਦਾ ਦਿੱਕਤ ਆ ਰਹੀ ਹੈ।

**ਮਾਨਯੋਗ ਸਪੀਕਰ** : ਤੁਸੀਂ ਬਜਟ ਤੇ ਗੱਲ ਕਰੋ।

**ਸਰਦਾਰ ਮੱਖਣ ਸਿੰਘ** : ਮੈਂ ਜੇਲ੍ਹਾਂ ਦੇ ਸਬੰਧ ਵਿਚ ਗੱਲ ਕਰਨੀ ਚਾਹੁੰਦਾ ਹਾਂ ਜੀ। ਸਪੀਕਰ ਸਾਹਿਬ, ਸਾਡੀਆਂ ਜੇਲ੍ਹਾਂ ਦੀ ਜਿੰਨੀ ਕੈਪੇਸਿਟੀ ਹੈ; ਉਸ ਤੋਂ ਕਿਤੇ ਜ਼ਿਆਦਾ ਆਦਮੀ ਉਨ੍ਹਾਂ ਜੇਲ੍ਹਾਂ ਵਿਚ ਬੈਠੇ ਹੋਏ ਹਨ। ਜਿਵੇਂ ਬਠਿੰਡਾ ਜੇਲ੍ਹ ਦੀ ਕਪੈਸਿਟੀ 1146 ਬੰਦਿਆਂ ਦੀ ਹੈ...

**ਮਾਨਯੋਗ ਸਪੀਕਰ** : ਤੁਸੀਂ ਫਿਰ ਉਹੀ ਗੱਲ ਕਰੀ ਜਾਂਦੇ ਹੋ।

**ਸਰਦਾਰ ਮੱਖਣ ਸਿੰਘ** : ਕਿਉਂ ਜੀ ਇਹ ਗੱਲ ਕਰਨ ਵਾਲੀ ਨਹੀਂ? ਉਸ ਜੇਲ੍ਹ ਵਿਚ 1146 ਬੰਦਿਆਂ ਦੀ ਜਗ੍ਹਾ ਹੈ ਅਤੇ ਉਸ ਵਿਚ 1556 ਬੰਦੇ ਬੈਠੇ ਹਨ। ਉਨ੍ਹਾਂ ਬੰਦਿਆਂ ਨੂੰ ਕਿੰਨੀ ਦਿੱਕਤ ਆਉਂਦੀ ਹੈ।

**ਮਾਨਯੋਗ ਸਪੀਕਰ** : ਦੱਸੋ ਫਿਰ ਕੀ ਕਰਨ ਉਹ?

**ਸਰਦਾਰ ਮੱਖਣ ਸਿੰਘ** : ਮੈਂ ਸਾਰੀਆਂ ਉਹੀ ਗੱਲਾਂ ਕਰਨੀਆਂ ਹਨ ਜਿਹੜੀਆਂ ਇਨ੍ਹਾਂ ਡਿਮਾਂਡਜ਼ ਦੇ ਨਾਲ ਸਬੰਧਤ ਹਨ। ਮੈਂ 12 ਨੰਬਰ ਡਿਮਾਂਡ ਤੋਂ ਬਾਅਦ 14 ਨੰਬਰ ਡਿਮਾਂਡ ਬਾਰੇ ਗੱਲ ਕਰਨੀ ਹੈ, ਜਿਹੜੀ ਪਬਲਿਕ ਰਿਲੇਸ਼ਨ ਦੇ ਨਾਲ ਸਬੰਧਤ ਡਿਮਾਂਡ ਹੈ। ਇਹ ਪਹਿਲਾਂ ਵੀ ਗੱਲ ਆਈ ਹੈ। ਸਪੀਕਰ ਸਾਹਿਬ, ਇਹ ਬੜੇ ਅਫਸੋਸ ਦੀ ਗੱਲ ਹੈ ਕਿ ਅੱਜ ਜਿਹੜੀ ਤਾਰ ਇਨ੍ਹਾਂ ਚੈਨਲਾਂ ਨੂੰ ਚਲਾਉਂਦੀ ਹੈ, ਉਸ ਤੇ ਕਬਜ਼ਾ ਕੀਤਾ ਹੋਇਆ ਹੈ। ਇੱਕ ਡੇਅ ਐਂਡ ਨਾਈਟ ਚੈਨਲ ਹੈ, ਜਿਸ ਤੇ ਸ਼ਰਾਰਤ ਕੀਤੀ ਜਾਂਦੀ ਹੈ ਕਿ ਉਸ ਦਾ ਪ੍ਰਸਾਰਣ ਅੱਗੇ ਦਿਖਾਈ ਨਾ ਦੇਵੇ। ਇਸੇ ਤਰ੍ਹਾਂ, ਸਪੀਕਰ ਸਾਹਿਬ, ਸਪੋਕਸਮੈਨ ਅਖਬਾਰ

[ ਸਰਦਾਰ ਮੱਖਣ ਸਿੰਘ ]

ਹੈ। ਉਸ ਦੇ ਐਡੀਟਰ ਨੂੰ ਪੁਲਿਸ ਵਾਰ-ਵਾਰ ਅੰਮ੍ਰਿਤਸਰ ਸੱਦ ਕੇ ਬੇਇੱਜ਼ਤ ਕਰ ਰਹੀ ਹੈ। ਉਸ ਤੇ ਐਸਾ ਕੋਈ ਦੋਸ਼ ਨਹੀਂ ਲੱਗਿਆ, ਕੋਈ ਉਸ ਨੇ ਐਸਾ ਕਸੂਰ ਨਹੀਂ ਕੀਤਾ। ਪੰਜਾਬ ਦੇ ਵਿਚ ਪ੍ਰੈਸ ਦੀ ਆਜ਼ਾਦੀ ਨੂੰ ਪੂਰੀ ਤਰ੍ਹਾਂ ਮਧੋਲਿਆ ਜਾ ਰਿਹਾ ਹੈ। ਇਸ ਦੇ ਵੱਲ ਗੌਰ ਕੀਤੀ ਜਾਣੀ ਚਾਹੀਦੀ ਹੈ।

ਆਖਰੀ ਡਿਮਾਂਡ ਐਸ.ਸੀ., ਬੀ.ਸੀ. ਵਾਲੀ ਹੈ, ਉਸ ਤੇ ਮੈਂ ਗੱਲ ਕਰਕੇ ਆਪਣੀ ਗੱਲ ਨੂੰ ਖਤਮ ਕਰਾਂਗਾ। ...(ਵਿਘਨ)... ਐਸ.ਸੀ., ਬੀ.ਸੀ. ਦੀ 25 ਨੰਬਰ ਡਿਮਾਂਡ ਹੈ, ਇਹ ਡਿਮਾਂਡ ਸਮਾਜ ਭਲਾਈ ਬਾਰੇ ਹੈ। ਉਸ ਵਿਚ ਪਹਿਲੀ ਗੱਲ ਤਾਂ ਇਹ ਕਰਨੀ ਹੈ ਕਿ ਜਿਹੜੇ ਐਸ.ਸੀ., ਬੀ.ਸੀ. ਮੁਲਾਜ਼ਮ ਹਨ, ਉਨ੍ਹਾਂ ਦੀਆਂ ਜਿਹੜੀਆਂ ਪੋਸਟਾਂ ਹਨ, ਉਨ੍ਹਾਂ ਦਾ ਬੈਕਲਾਗ ਬਹੁਤ ਜ਼ਿਆਦਾ ਪਿਆ ਹੈ, ਸਰਕਾਰ ਨੂੰ ਆਸ਼ਵਾਸਨ ਦੇਣਾ ਚਾਹੀਦਾ ਹੈ ਕਿ ਘੱਟ ਤੋਂ ਘੱਟ ਸਮਾਂ ਮਿਥ ਕੇ ਉਸ ਬੈਕਲਾਗ ਨੂੰ ਦੂਰ ਕੀਤਾ ਜਾਵੇਗਾ।

ਆਖਿਰ ਵਿਚ ਮੈਂ ਮਨਰੇਗਾ ਦੀ ਗੱਲ ਕਰਦਾ ਹਾਂ। ਇਹ ਵਾਰ-ਵਾਰ ਆਇਆ ਹੈ ਕਿ ਇਹ ਬੜੀ ਸੋਹਣੀ ਸਕੀਮ ਸੈਂਟਰ ਗੌਰਮਿੰਟ ਵੱਲੋਂ ਗਰੀਬਾਂ ਨੂੰ ਰੁਜ਼ਗਾਰ ਮੁਹੱਈਆ ਕਰਾਉਣ ਵਾਸਤੇ ਸ਼ੁਰੂ ਕੀਤੀ ਗਈ ਹੈ। ਇਸ ਵਿਚ 90 ਪ੍ਰਤੀਸ਼ਤ ਪੈਸੇ ਸੈਂਟਰ ਗੌਰਮਿੰਟ ਨੇ ਭੇਜਣੇ ਹਨ ਅਤੇ 10 ਪ੍ਰਤੀਸ਼ਤ ਪੈਸੇ ਸਟੇਟ ਗੌਰਮਿੰਟ ਨੇ ਦੇਣੇ ਹਨ। ਇਸ ਨੂੰ ਇੰਨੇ ਭੈੜੇ ਢੰਗ ਨਾਲ ਲਾਗੂ ਕੀਤਾ ਜਾ ਰਿਹਾ ਹੈ...

**ਮਾਨਯੋਗ ਸਪੀਕਰ** : ਮੇਰੀ ਗੱਲ ਸੁਣੋ, ਤੁਸੀਂ ਬੈਠੋ ਜੀ।

**ਸਰਦਾਰ ਮੱਖਣ ਸਿੰਘ** : ਇਸ ਦਾ ਲੋਕਾਂ ਨੂੰ ਫਾਇਦਾ ਹੋਣਾ ਚਾਹੀਦਾ ਹੈ।

**ਮਾਨਯੋਗ ਸਪੀਕਰ** : ਗੱਲ ਇਹ ਹੈ ਕਿ ਆਪਾਂ ਬਜਟ ਤੇ ਬੋਲਦੇ ਹਾਂ ਕਿ ਜਨਰਲ ਬਹਿਸ ਕਰਦੇ ਹਾਂ? ਇਹ ਬਹਿਸ ਜਿਹੜੀ ਤੁਹਾਡੀ ਹੈ, ਇਹ ਬਜਟ ਤੇ ਨਹੀਂ ਹੈ।

**ਸਰਦਾਰ ਮੱਖਣ ਸਿੰਘ** : ਮੈਂ 25 ਨੰਬਰ ਡਿਮਾਂਡ ਤੇ ਬੋਲਦਾ ਹਾਂ ਜੀ।

**ਮਾਨਯੋਗ ਸਪੀਕਰ** : ਤੁਸੀਂ ਡਿਮਾਂਡ ਤੇ ਕੀ ਬੋਲ ਰਹੇ ਹੋ?

**ਸਰਦਾਰ ਮੱਖਣ ਸਿੰਘ** : ਡਿਮਾਂਡ ਇਹੀ ਹੈ ਜੀ। ...(ਵਿਘਨ)... ਸਪੀਕਰ ਸਾਹਿਬ, ਆਖਿਰ ਦੇ ਵਿਚ ਮੈਂ ਇਹੀ ਕਹਿਣਾ ਹੈ ਕਿ ਮਨਰੇਗਾ ਬੜੀ ਵਧੀਆ ਸਕੀਮ ਹੈ, ਇਸ ਨੂੰ ਠੀਕ ਢੰਗ ਨਾਲ ਲਾਗੂ ਕਰਾਉਣ ਦੇ ਵਾਸਤੇ ਸਰਕਾਰ ਨੂੰ ਹਦਾਇਤ ਕਰਨੀ ਚਾਹੀਦੀ ਹੈ।

**ਮਾਨਯੋਗ ਸਪੀਕਰ** : ਹੁਣ ਤੁਸੀਂ ਬਹਿ ਜਾਉ।

**ਸਰਦਾਰ ਮੱਖਣ ਸਿੰਘ** : ਉਸ ਦਾ ਫਾਇਦਾ ਗਰੀਬ ਲੋਕਾਂ ਨੂੰ ਵੱਡੇ ਪੈਮਾਨੇ ਤੇ ਦੇਣ ਵਾਸਤੇ ਉਨ੍ਹਾਂ ਦੀ ਮੱਦਦ ਕਰਨੀ ਚਾਹੀਦੀ ਹੈ। ਤੁਹਾਡਾ ਬਹੁਤ-ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਬੋਲਣ ਦਾ ਸਮਾਂ ਦਿੱਤਾ।

**ਮਾਨਯੋਗ ਸਪੀਕਰ** : ਠੀਕ ਹੈ ਜੀ, ਸਰਦਾਰ ਰਿਪਜੀਤ ਸਿੰਘ ਬਰਾੜ।

**ਸਰਦਾਰ ਰਿਪਜੀਤ ਸਿੰਘ ਬਰਾੜ (ਕੋਟਕਪੂਰਾ)** : ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ...

**ਮਾਨਯੋਗ ਸਪੀਕਰ** : ਤੁਸੀਂ ਕਿਹੜੀ ਆਈਟਮ ਤੇ ਬੋਲਣਾ ਹੈ?

**ਸਰਦਾਰ ਰਿਪਜੀਤ ਸਿੰਘ ਬਰਾੜ** : ਮੈਂ ਡਿਮਾਂਡ ਨੰਬਰ 30 ਤੇ ਬੋਲਣਾ ਹੈ।

**ਮਾਨਯੋਗ ਸਪੀਕਰ** : ਤੁਸੀਂ ਥੋੜ੍ਹੇ ਲਫਜ਼ਾਂ ਵਿਚ ਬਜਟ ਤੇ ਬੋਲੋ।

**ਸਰਦਾਰ ਰਿਪਜੀਤ ਸਿੰਘ ਬਰਾੜ** : ਹਾਂ ਜੀ, ਬਿਲਕੁੱਲ ਬਜਟ ਤੇ ਸੀਮਤ ਰੱਖਾਂਗਾ। ਸਪੀਕਰ ਸਰ, ਬਹੁਤ ਵੱਡੀ ਰਕਮ ਵਿਜੀਲੈਂਸ ਮਹਿਕਮੇ ਨੂੰ ਚਲਾਉਣ ਲਈ ਪੰਜਾਬ ਦੀ ਸਰਕਾਰ ਨੇ, ਪੰਜਾਬ ਦੇ ਖਜ਼ਾਨਾ ਮੰਤਰੀ ਨੇ ਰੱਖੀ ਹੈ। ਸਪੀਕਰ ਸਾਹਿਬ, ਇਹ ਉਹ ਮਹਿਕਮਾ ਹੈ ਜਿਸ ਮਹਿਕਮੇ ਦੀ ਵਰਤੋਂ ਆਪ ਦੇ ਰਾਜਨੀਤਕ ਵਿਰੋਧੀਆਂ ਨੂੰ... (ਵਿਘਨ) ਸਪੀਕਰ ਸਾਹਿਬ, ਮੈਂ ਤੁਹਾਡੇ ਧਿਆਨ ਵਿਚ ਇਹ ਗੱਲ ਲਿਆਉਣੀ ਚਾਹੁੰਦਾ ਹਾਂ ਕਿ ਹਾਲ ਦੀ ਘੜੀ ਵਿਚ ਸੁਪਰੀਮ ਕੋਰਟ ਨੇ ਇਕ ਡਾਇਰੈਕਸ਼ਨ ਦਿੱਤੀ ਪੀ.ਵੀ. ਥਾਮਸ ਨੂੰ ਜੋ ਸੀ.ਵੀ.ਸੀ. ਦੇ ਹਿੰਦੁਸਤਾਨ ਦੇ ਮੁੱਖੀ ਸਨ ਔਰ ਉਸ ਤੇ ਨਤੀਜਾ ਕੀ ਨਿਕਲਿਆ ਕਿ ਥਾਮਸ ਸਾਹਿਬ ਨੂੰ ਕਾਂਗਰਸ ਦੀ ਸਰਕਾਰ ਨੇ ਉਨ੍ਹਾਂ ਨੂੰ ਘਰ ਭੇਜਿਆ ਪਰ ਇਸ ਮਹਿਕਮੇ ਦੇ ਮੁੱਖੀ ** ** ਜਿਨ੍ਹਾਂ ਦੇ ਉਤੇ ਉਦੋਂ ਦੋ ਕ੍ਰੀਮੀਨਲ ਕੇਸ, ਦੋ ਕਤਲ ਦੇ ਕ੍ਰਿਮੀਨਲ ਕੇਸ ਦਰਜ ਹਨ, (ਸ਼੍ਰੀ ਜਗਦੀਸ਼ ਸਾਹਨੀ ਵੱਲੋਂ ਵਿਘਨ) ਇੱਕ ਮਿੰਟ ਸਾਹਨੀ ਸਾਹਿਬ, ਪਲੀਜ਼। ਸਪੀਕਰ ਸਾਹਿਬ ** **

**ਮਾਨਯੋਗ ਸਪੀਕਰ** : ਤੁਸੀਂ ਉਨ੍ਹਾਂ ਨੂੰ ਗੱਲ ਕਰਨ ਦਿਉ, ਜਵਾਬ ਦੇ ਦਿਉ, ਤੁਸੀਂ ਬੋਲਣਾ ਹੈ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ)** : ਸਪੀਕਰ ਸਾਹਿਬ, ਇਹ ਡਿਮਾਂਡਜ਼ ਤੇ ਬੋਲਣ ਕਿ ਪੈਸੇ ਘੱਟ ਰੱਖੇ ਗਏ ਹਨ ਜਾਂ ਵੱਧ ਰੱਖੇ ਗਏ ਹਨ। ਇਹ ਬੋਲਦੇ ਪਏ ਹਨ ਕਿ ਫਲਾਣੇ ਨੂੰ ਸਜ਼ਾ ਹੋਈ ਹੈ ਜਾਂ ਨਹੀਂ ਹੋਈ ਹੈ, ਇਨ੍ਹਾਂ ਦਾ ਡਿਮਾਂਡਜ਼ ਦੇ ਨਾਲ ਕੋਈ ਸਬੰਧ ਨਹੀਂ ਹੈ।

**ਮਾਨਯੋਗ ਸਪੀਕਰ** : ਇਹ ਤੁਸੀਂ ਬੇਸ਼ੱਕ ਕੱਟ ਹੀ ਦਿਉ, ਇਨ੍ਹਾਂ ਗੱਲਾਂ ਦਾ ਕੋਈ ਮਤਲਬ ਨਹੀਂ ਹੈ।

**ਸਰਦਾਰ ਰਿਪਜੀਤ ਸਿੰਘ ਬਰਾੜ** : ਮੈਂ ਖਜ਼ਾਨਾ ਮੰਤਰੀ ਦੇ ਬੋਲੇ ਹੋਏ ਭਾਸ਼ਣ ਦੇ 57ਵੇਂ ਨੰਬਰ ਪੇਜ਼ ਤੇ ਧਿਆਨ ਦਿਵਾਉਣਾ ਚਾਹੁੰਦਾ ਹਾਂ ਜਿਥੇ ਇਹ ਗੱਲ ਕਹੀ ਗਈ ਕਿ "...marginalised and deprived sections in Punjab and achieve

**Expunged as ordered by the Chair.

[ ਸਰਦਾਰ ਰਿਪਜੀਤ ਸਿੰਘ ਬਰਾੜ ]

governance based on high ethical standards", ਕਿ ਬਹੁਤ ਉਚ ਮਰਿਯਾਦਾ ਦੀ ਪੰਜਾਬ ਦੇ ਅੰਦਰ ਗਵਰਨੈਂਸ ਪ੍ਰਦਾਨ ਕੀਤੀ ਜਾਵੇਗੀ। ਸਪੀਕਰ ਸਾਹਿਬ, ਮੈਂ ਅੱਜ ਤੁਹਾਡੇ ਰਾਹੀਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਐਥੇਕਲੀ ਕਿਸ ਕਿਸਮ ਦੀ ਗਵਰਨੈਂਸ ਹੈ ਕਿ ਸੁਪਰੀਮ ਕੋਰਟ ਦੀ ਰੂਲਿੰਗ ਨੂੰ ਚੈਲੰਜ ਕਰਨ ਵਾਲੇ ਅਤੇ ਇਕ ਅਜਿਹੇ ਇਨਸਾਨ ਨੂੰ ਜੋ ਦੋ ਕ੍ਰੀਮੀਨਲ ਕੇਸਾਂ ਦੇ ਵਿਚ ਲਿਪਤ ਹੈ...

**ਮਾਨਯੋਗ ਸਪੀਕਰ :** ਇਸ ਦਾ ਬਜਟ ਦੇ ਨਾਲ ਕੀ ਸਬੰਧ ਹੈ?

**ਸਰਦਾਰ ਰਿਪਜੀਤ ਸਿੰਘ ਬਰਾੜ :** ਉਹ ਪਰਕਸ ਅਤੇ ਤਨਖਾਹਾਂ ਇਨਜੁਆਇ ਕਰਦਾ ਹੈ...

**ਮਾਨਯੋਗ ਸਪੀਕਰ :** ਗੱਲ ਤਾਂ ਇਹ ਕਰਨ ਵਾਲੀ ਹੈ ਕਿ ਇਹ ਗੱਲ ਠੀਕ ਹੈ ਜਾਂ ਗਲਤ ਹੈ। ਤੁਸੀਂ ਤਾਂ ਹੋਰ ਪਾਸੇ ਤੁਰ ਪਏ ਹੋ। (ਵਿਘਨ)

**ਸਰਦਾਰ ਰਿਪਜੀਤ ਸਿੰਘ ਬਰਾੜ :** ਜੋ ਇਨ੍ਹਾਂ ਵੱਲੋਂ ਭਾਰੀ ਰਕਮ ਦਾ ਪ੍ਰਾਵਧਾਨ ਕੀਤਾ ਗਿਆ ਹੈ...

**ਸਿਹਤ ਅਤੇ ਪਰਿਵਾਰ ਭਲਾਈ ਮੰਤਰੀ :** ਸਪੀਕਰ ਸਾਹਿਬ, ** **

**ਸਰਦਾਰ ਰਿਪਜੀਤ ਸਿੰਘ ਬਰਾੜ :** ** **

**ਮਾਨਯੋਗ ਸਪੀਕਰ :** ਬੀਬੀ ਜੀ, ਬੈਠ ਜਾਉ। ਇਹ ਗੱਲਾਂ ਕੱਟ ਦਿਉ।

**ਸਰਦਾਰ ਰਿਪਜੀਤ ਸਿੰਘ ਬਰਾੜ :** ਉਹ ਕਾਤਲ ਹੈ ਪੰਜਾਬ ਦਾ,

**ਮਾਨਯੋਗ ਸਪੀਕਰ :** ਉਹ ਕਾਤਲ ਹੈ, ਨਹੀਂ ਹੈ, ਇਸ ਦਾ ਆਪਾਂ ਤਾਂ ਫੈਸਲਾ ਨਹੀਂ ਕਰਨਾ। ਮੈਨੂੰ ਸਮਝ ਨਹੀਂ ਆਉਂਦੀ ਕਿ ਇਸ ਦਾ ਬਜਟ ਦੇ ਨਾਲ ਕੀ ਤਾਅਲੁਕ ਹੈ?

**ਸਰਦਾਰ ਰਿਪਜੀਤ ਸਿੰਘ ਬਰਾੜ :** ਇਨ੍ਹਾਂ ਦਾ ਬੋਲਣ ਦਾ ਕੀ ਮਤਲਬ ਹੈ?

**ਮਾਨਯੋਗ ਸਪੀਕਰ :** ਤੁਸੀਂ ਕਿਹੜੀ ਗੱਲ ਤੇ ਬੋਲੀ ਜਾਂਦੇ ਹੋ, ਬਜਟ ਤੇ ਬੋਲੋ। (ਵਿਘਨ) ਇਥੇ ਬਜਟ ਦੀ ਗੱਲ ਹੈ, ਗਜਟ ਦੀ ਨਹੀਂ।

**Sardar Ripjit Singh Brar :** He is drawing perks from the Budget. He is drawing salary and allowances from the Budget. He is enjoying patronage of the Government. He is a person who has been indicted by the Supreme Court. ਮੈਂ ਮੰਤਰੀ ਜੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ...

**Expunged as ordered by the Chair.

**ਮਾਨਯੋਗ ਸਪੀਕਰ** : ਅਗਲਾ ਬੋਲੋ ਜੀ। ਮੱਕੜ ਸਾਹਿਬ। (ਸ਼ੋਰ) ਬੀਬੀ ਜੀ, ਬੈਠੋ। ਤੁਸੀਂ ਆਪਣੇ ਆਪ ਜਵਾਬ ਨਾ ਦਿਉ। (ਸ਼ੋਰ) ਤੁਸੀਂ ਬੈਠ ਜਾਉ ਤੁਸੀਂ ਕਿਹੋ ਜਿਹੀਆਂ ਗੱਲਾਂ ਸੁਣਾਈ ਜਾਂਦੇ ਹੋ? (ਸ਼ੋਰ)

**ਸਰਦਾਰ ਸਰਬਜੀਤ ਸਿੰਘ ਮੱਕੜ (ਆਦਮਪੁਰ)** : ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਮੰਗ ਨੰਬਰ 28 ਅਤੇ 29 ਤੇ ਬੋਲਣਾ ਚਾਹੁੰਦਾ ਹਾਂ। ਅੱਜ ਸੈਰ-ਸਪਾਟਾ ਪੰਜਾਬ ਦੀ ਵੱਡੀ ਜ਼ਰੂਰਤ ਹੈ, (ਸ਼ੋਰ) (ਵਿਘਨ) ਇਸ ਵਾਸਤੇ ਬੜੇ ਵੱਡੇ ਇੰਤਜ਼ਾਮਾਂ ਦੀ ਜ਼ਰੂਰਤ ਹੈ। ਅੱਜ ਇੱਕ ਨਵੀਂ ਸ਼ਕਲ ਪੰਜਾਬ ਨੇ ਲਈ ਹੈ ਜਿਸ ਵਿਚ ਸੁੰਦਰ ਸੜਕਾਂ ਅਤੇ ਆਰ.ਓ.ਬੀ. ਬਣੇ ਹਨ। ਸੈਰ-ਸਪਾਟੇ ਵਾਸਤੇ ਪੰਜਾਬ ਵਿੱਚ 3-4 ਮਹਾਨ ਥਾਵਾਂ ਹਨ ਜਿਵੇਂ ਕਪੂਰਥਲੇ ਵਿਚ ਸਾਇੰਸ·ਸਿਟੀ, ਵਾਘਾ ਬਾਰਡਰ, ਸੁਲਤਾਨਪੁਰ ਲੋਧੀ ਅਤੇ ਸ੍ਰੀ ਅੰਮ੍ਰਿਤਸਰ ਸਾਹਿਬ। ਸਾਡੇ ਪੰਜਾਬ ਵਿਚ ਇਨ੍ਹਾਂ ਥਾਵਾਂ ਤੇ ਬਾਹਰੋਂ ਬਹੁਤ ਆਉਣਾ-ਜਾਣਾ ਸ਼ੁਰੂ ਹੋਇਆ ਹੈ, ਚਾਹੇ ਲੋਕ ਅੰਮ੍ਰਿਤਸਰ ਉਤਰਨ ਜਾਂ ਦਿੱਲੀ ਤੋਂ ਟ੍ਰੇਨ ਰਾਹੀਂ ਜਲੰਧਰ ਵਿਖੇ ਉਤਰਨ। ਉਨ੍ਹਾਂ ਲੋਕਾਂ ਵਾਸਤੇ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜਾ ਸਾਇੰਸ ਸਿਟੀ ਹੈ ਉਥੇ ਵਧੀਆ ਰੈਸਟੋਰੈਂਟ ਦਾ ਉਪਰਾਲਾ ਕੀਤਾ ਜਾਵੇ।

ਇਸ ਦੇ ਨਾਲ ਹੀ ਮੰਗ ਨੰਬਰ 29 ਦਾ ਜਿਹੜਾ ਟਰਾਂਸਪੋਰਟ ਮਹਿਕਮਾ ਹੈ ਉਸ ਨੂੰ ਇਸ ਦੇ ਨਾਲ ਕੁਨੈਕਟ ਕੀਤਾ ਜਾਵੇ ਤਾਂ ਕਿ ਵਧੀਆ ਬੱਸਾਂ ਹਰ ਵੇਲੇ ਇਸ ਕੰਮ ਵਾਸਤੇ ਚੱਲਣ ਕਿਉਂਕਿ ਐਨ.ਆਰ.ਆਈ. ਆਉਂਦੇ ਹਨ ਜਾਂ ਦਿੱਲੀ ਤੋਂ ਆਉਂਦੇ ਹਨ ਜਾਂ ਫੇਰ ਮੁੰਬਈ ਤੋਂ ਸਾਇੰਸ ਸਿਟੀ ਦੇਖਣ ਵਾਸਤੇ ਬੱਚੇ ਆਉਂਦੇ ਹਨ। ਦਰਬਾਰ ਸਾਹਿਬ ਦੇਖਣ ਵਾਸਤੇ ਆਉਂਦੇ ਹਨ, ਦੁਰਗਿਆਣਾ ਮੰਦਰ ਦੇਖਣ ਵਾਸਤੇ ਆਉਂਦੇ ਹਨ। ਇਸ ਵਾਸਤੇ ਮੈਂ ਬੀਬੀ ਜੀ ਨੂੰ ਇਹ ਵੀ ਬੇਨਤੀ ਕਰਾਂਗਾ ਕਿ ਕਪੂਰਥਲੇ ਵਿਚ ਕਈ ਵਿਰਾਸਤੀ ਬਿਲਡਿੰਗਾਂ ਹਨ ਜਿਨ੍ਹਾਂ ਦੀ ਬਿਲਕੁਲ ਹੀ ਸੰਭਾਲ ਨਹੀਂ ਹੋ ਰਹੀ, ਉਨ੍ਹਾਂ ਵਾਸਤੇ ਸਪੈਸ਼ਲ ਫੰਡ ਰੱਖਣ ਦੀ ਲੋੜ ਹੈ। ਇਹ ਇਨ੍ਹਾਂ ਦਾ ਆਪਣਾ ਸ਼ਹਿਰ ਹੈ ਜਿਸ ਨੇ ਇਨ੍ਹਾਂ ਨੂੰ ਇੰਨੀ ਜ਼ਿਆਦਾ ਇੱਜ਼ਤ ਦਿੱਤੀ ਹੈ। ਮੈਂ ਚਾਹੁੰਦਾ ਹਾਂ ਕਿ ਇਨ੍ਹਾਂ ਬਿਲਡਿੰਗਾਂ ਦੀ ਸਾਂਭ-ਸੰਭਾਲ ਵਾਸਤੇ ਸਪੈਸ਼ਲ ਫੰਡ ਰੱਖਿਆ ਜਾਵੇ ਕਿਉਂ ਜੋ ਬੱਚੇ ਜਾਂ ਲੋਕ ਬਾਹਰੋਂ ਇਹ ਥਾਵਾਂ ਦੇਖਣ ਵਾਸਤੇ ਆਉਂਦੇ ਹਨ। ਜੋ ਤੁਸੀਂ ਸੜਕਾਂ ਵਧੀਆ ਬਣਾਈਆਂ ਹਨ ਤਾਂ ਇਸ ਦੇ ਨਾਲ ਹੀ ਇਹ ਸਹੂਲਤਾਂ ਵੀ ਮਿਲ ਜਾਣ ਤਾਂ ਬਾਹਰੋਂ ਆਉਣ ਵਾਲੇ ਟੂਰਿਸਟ ਨੂੰ ਬਹੁਤ ਵਧੀਆ ਪ੍ਰਭਾਵ ਪਵੇਗਾ।

ਇਸ ਤੋਂ ਅੱਗੇ ਮੈਂ ਸਿਹਤ ਵਿਭਾਗ ਵਾਸਤੇ ਗੱਲ ਕਰਨੀ ਚਾਹੁੰਦਾ ਹਾਂ। ਇਸ ਵਾਸਤੇ ਬਹੁਤ ਵੱਡਾ ਸਵਾਲ ਬਣਿਆ ਸੀ ਕਿ ਸਾਡੇ ਕੋਲ ਡਰੱਗ ਇੰਸਪੈਕਟਰ ਘੱਟ ਹਨ। ਮੈਂ ਇਹ ਨਹੀਂ ਕਹਿੰਦਾ ਕਿ ਮਿਹਨਤ ਨਹੀਂ ਹੋ ਰਹੀ, ਇਹ ਹੋ ਰਹੀ ਹੈ ਪਰ ਜਿਵੇਂ ਅਸੀਂ ਐਡਹਾਕ ਸਿਸਟਮ ਨਾਲ ਐਜੂਕੇਸ਼ਨ ਮਹਿਕਮੇ ਨੂੰ ਸੰਭਾਲਿਆ ਹੈ ਉਸੇ ਤਰੀਕੇ ਨਾਲ ਜੇਕਰ ਨਵੀਂ ਭਰਤੀ ਤੇ ਕੋਰਟ ਵੱਲੋਂ ਕੋਈ ਰੋਕ ਹੈ ਤਾਂ ਸਪੈਸ਼ਲ ਤੌਰ ਤੇ ਅਫ਼ਸਰ ਲਗਾਉਣੇ ਚਾਹੀਦੇ ਹਨ ਤਾਂ ਕਿ ਅਸੀਂ ਨੌਜਵਾਨਾਂ ਨੂੰ ਨਸ਼ਿਆਂ ਤੋਂ ਰੋਕ ਸਕੀਏ। ਇਸ ਵਾਸਤੇ ਸਪੈਸ਼ਲ ਫੰਡ ਵੀ ਰੱਖਣੇ ਚਾਹੀਦੇ ਹਨ। ਅੱਜ ਨਸ਼ੇ ਸਾਡੇ ਸਮਾਜ ਵਾਸਤੇ ਬਹੁਤ ਵੱਡੀ ਪ੍ਰਾਬਲਮ ਬਣਦੇ ਜਾ

[ ਸਰਦਾਰ ਸਰਬਜੀਤ ਸਿੰਘ ਮੱਕੜ ]

ਰਹੇ ਹਨ। ਇਸ ਵਾਸਤੇ ਜ਼ਰੂਰੀ ਇੰਤਜ਼ਾਮ ਕੀਤੇ ਜਾਣ। ਇਸ ਵਾਸਤੇ ਕੋਈ ਜ਼ਿਆਦਾ ਫੰਡ ਨਹੀਂ ਰੱਖਣੇ ਪੈਣੇ।

ਸੋ, ਇਨ੍ਹਾਂ ਚੀਜ਼ਾਂ ਦਾ ਖਿਆਲ ਰੱਖਿਆ ਜਾਵੇ ਅਤੇ ਜਿਹੜੀਆਂ ਸਾਡੀਆਂ ਵਿਰਾਸਤੀ ਬਿਲਡਿੰਗਾਂ ਹਨ ਉਨ੍ਹਾਂ ਨੂੰ ਸੰਭਾਲਣ ਵਾਸਤੇ ਇੰਤਜ਼ਾਮ ਕੀਤੇ ਜਾਣ। ਇਨ੍ਹਾਂ ਵਾਸਤੇ ਸਪੈਸ਼ਲ ਰੂਟ ਚਲਾਏ ਜਾਣ ਤਾਂ ਕਿ ਬੱਸਾਂ ਉਥੋਂ ਹੀ ਸਟੇਸ਼ਨਾਂ ਤੋਂ ਚੱਲਣ। ਮੈਂ ਸਦਨ ਦੀ ਜਾਣਕਾਰੀ ਵਾਸਤੇ ਦੱਸਣਾ ਚਾਹੁੰਦਾ ਹਾਂ ਕਿ ਦਿੱਲੀ ਤੋਂ 100 ਬੱਚੇ ਆਏ ਸਨ ਜਿਨ੍ਹਾਂ ਨੂੰ ਨਾ ਜਾਂਦਿਆਂ ਨੂੰ ਖਾਣ ਵਾਸਤੇ ਕੁਝ ਮਿਲਿਆ ਅਤੇ ਨਾ ਇਥੇ ਆਉਣ ਲੱਗਿਆਂ ਨੂੰ ਰਾਹ ਵਿਚ ਕੁਝ ਖਾਣ ਨੂੰ ਮਿਲਿਆ। ਇਸੇ ਤਰ੍ਹਾਂ ਹੀ ਉਨ੍ਹਾਂ ਦਾ ਟਾਈਮ ਪੂਰਾ ਹੋ ਗਿਆ, ਉਨ੍ਹਾਂ ਨੂੰ ਚੰਗੀ ਟਰਾਂਸਪੋਰਟ ਨਾ ਆਉਂਦਿਆਂ ਮਿਲੀ ਅਤੇ ਨਾ ਹੀ ਜਾਂਦਿਆਂ ਮਿਲੀ। ਉਨ੍ਹਾਂ ਦੇ ਮਨ ਵਿਚ ਸਾਡੇ ਪ੍ਰਤੀ ਮਾੜਾ ਵਿਚਾਰ ਬਣ ਗਿਆ ਕਿ ਸਾਨੂੰ ਟਰਾਂਸਪੋਰਟ ਨਹੀਂ ਮਿਲੀ। ਇਸੇ ਤਰੀਕੇ ਨਾਲ ਕਿਉਂਕਿ ਸਾਇੰਸ ਸਿਟੀ ਵਿਚ ਬਹੁਤ ਪੈਸਾ ਲੱਗਿਆ ਹੈ। ਹਰ ਆਦਮੀ ਇਥੇ ਜਾਣਾ ਚਾਹੁੰਦਾ ਹੈ ਅਤੇ ਦੇਖਣਾ ਚਾਹੁੰਦਾ ਹੈ। ਇਸ ਵਾਸਤੇ ਪੈਸੇ ਜ਼ਰੂਰ ਰੱਖੇ ਜਾਣ ਜੀ।

**ਮਾਨਯੋਗ ਸਪੀਕਰ** : ਚੰਗਾ ਜੀ। ਖਹਿਰਾ ਜੀ, ਸਿਰਫ ਦੋ ਤਿੰਨ ਮਿੰਟ ਲਈ ਹੀ ਬੋਲੋ।

**ਸਰਦਾਰ ਸੁਖਪਾਲ ਸਿੰਘ ਖਹਿਰਾ (ਭੁਲੱਥ)** : ਮਾਨਯੋਗ ਸਪੀਕਰ ਸਾਹਿਬ, ਮੈਂ ਡਿਮਾਂਡਾਂ ਦੇ ਸਿਲਸਿਲੇ ਵਿਚ ਹੀ ਗੱਲ ਕਰਨੀ ਹੈ ਜੀ। ਪਬਲਿਕ ਐਕਸਚੈਕਰ ਜੋ ਹੈ, ਇਹ ਲੋਕਾਂ ਦਾ ਖਜ਼ਾਨਾ ਹੈ, ਇਸ ਨੂੰ ਮਹਿਫੂਜ਼ ਰੱਖਣ ਵਾਲੇ ਸਾਡੇ ਖਜ਼ਾਨਾ ਮੰਤਰੀ ਜੀ ਹਨ। ਸਪੀਕਰ ਸਾਹਿਬ, ਪਿਛਲੇ ਦਿਨੀਂ ਸਰਕਾਰ ਨੇ ਇੰਪਾਵਰਡ ਕਮੇਟੀ, ਜਿਸ ਨੂੰ ਚੀਫ ਮਨਿਸਟਰ ਸਾਹਿਬ ਆਪ ਹੈੱਡ ਕਰਦੇ ਹਨ, ਉਸ ਵਿਚ ਇਕ ਮੇਜਰ ਡਿਸੀਜ਼ਨ ਲਿਆ। ਕੁਝ ਚੰਦ ਕੁ ਕੰਪਨੀਆਂ ਹਨ ਜਿਹੜੀਆਂ 345 ਕਰੋੜ ਰੁਪਏ ਦੀਆਂ ਡਿਫਾਲਟਰ ਹਨ। ਉਨ੍ਹਾਂ ਨੂੰ ਇਹ ਛੋਟ ਦਿੱਤੀ ਜਾ ਰਹੀ ਹੈ ਕਿ ਚਾਹੇ ਤੁਸੀਂ ਡਿਫਾਲਟਰ ਹੋ, ਭਾਵੇਂ ਤੁਹਾਡੀ ਕੰਪਨੀ ਡਿਫਾਲਟਰ ਹੈ ਜਾਂ ਡਾਇਰੈਕਟਰ ਡਿਫਾਲਟਰ ਹਨ, ਤੁਸੀਂ ਦੁਬਾਰਾ ਇੱਕ ਫਰੈੱਸ਼ ਐਪਲੀਕੇਸ਼ਨ ਕਿਸੇ ਵੀ ਵੱਡੇ ਪ੍ਰੋਜੈਕਟ ਲਈ ਇਨਕਲੂਡਿੰਗ ਮੈਗਾ ਪ੍ਰੋਜੈਕਟ ਵਾਸਤੇ ਵੀ ਦੁਬਾਰਾ ਦੇ ਸਕਦੇ ਹੋ। ਤੁਸੀਂ ਹਰ ਉਹ ਸਹੂਲਤ, ਜਿਵੇਂ ਕਿ ਐਕਸਾਈਜ਼ ਤੇ ਟੈਕਸੇਸ਼ਨ ਦੀ ਜਾਂ ਜੋ ਵੀ ਤੁਸੀਂ ਦਿੰਦੇ ਹੋ, ਉਹ ਸਹੂਲਤਾਂ ਇਨ੍ਹਾਂ ਕੰਪਨੀਆਂ ਨੂੰ ਦੇਣ ਦਾ ਫੈਸਲਾ ਕੀਤਾ ਹੈ। ਮੈਂ ਸਮਝਦਾ ਹਾਂ ਕਿ ਤੁਸੀਂ ਇਹ ਬਹੁਤ ਮਾੜੀ ਰਵਾਇਤ ਪਾਉਣ ਲੱਗੇ ਹੋ। ਇਸ ਤਰ੍ਹਾਂ ਅਗਾਂਹ ਨੂੰ ਕਿਸੇ ਨੇ ਵੀ ਸਰਕਾਰ ਦਾ ਪੈਸਾ ਨਹੀਂ ਮੋੜਨਾ ਹੈ। ਤੁਸੀਂ ਪੰਜਾਬ ਦੇ ਖਜ਼ਾਨੇ ਦੇ ਕਸਟੋਡੀਅਨ ਹੋ। ਸਪੀਕਰ ਸਾਹਿਬ, ਆਪਾਂ ਸਾਰੇ ਕਿਸਾਨ ਹਾਂ। ਕਿਸਾਨ ਦਾ ਕੋਆਪਰੇਟਿਵ ਸੁਸਾਇਟੀ ਦਾ ਹੱਦ ਕਰਜ਼ਾ 50,000/- ਰੁਪਏ ਦਾ ਹੈ। ਜੇ ਕਿਸਾਨ ਉਸ ਵਿਚ ਡਿਫਾਲਟਰ ਹੋ ਜਾਵੇ ਤਾਂ ਦੁਬਾਰਾ ਉਹ 50,000/- ਰੁਪਿਆ ਨਹੀਂ ਲੈ ਸਕਦਾ।

ਲੈ ਸਕਦਾ। ਇਹ ਥੋੜ੍ਹੀਆਂ ਹੀ ਕੰਪਨੀਆਂ ਹਨ, ਜ਼ਿਆਦਾ ਨਹੀਂ ਹਨ, ਇਸ ਤਰ੍ਹਾਂ ਨਹੀਂ ਹੈ ਕਿ this facility is being given in enmasse to industrialists. ਇਹ ਚੰਦ ਕੁ ਕੰਪਨੀਆਂ ਹੀ ਹਨ। ਪੰਜ-ਛੇ ਕੰਪਨੀਆਂ ਹਨ ਜੋ ਕਿ 345 ਕਰੋੜ ਰੁਪਏ ਦੀਆਂ ਡਿਫਾਲਟਰ ਹਨ। ਇੱਕ ਹੋਰ ਬਹੁਤ ਮਾੜੀ ਰਵਾਇਤ ਪਾ ਦਿੱਤੀ ਹੈ। ਉਹ ਹੈ ਕਿ ਜਿਹੜਾ ਇਨ੍ਹਾਂ ਵਿਚੋਂ ਇੱਕ ਕੰਪਨੀ ਦਾ ਮਾਲਕ ਹੈ, ਉਹ ਇਕੱਲਾ ਹੀ 189.7 ਕਰੋੜ ਰੁਪਏ ਦਾ ਡਿਫਾਲਟਰ ਹੈ, ਉਸ ਨੂੰ ਸਰਕਾਰ ਨੇ ਪਲਾਨਿੰਗ ਕਮਿਸ਼ਨ, ਪੰਜਾਬ ਦਾ ਡਿਪਟੀ ਚੇਅਰਮੈਨ ਬਣਾ ਦਿੱਤਾ ਹੈ। ਅਜਿਹਾ ਕਰਕੇ ਆਪਾਂ ਕੀ ਪ੍ਰੈਸੀਡੈਂਟ ਸੈੱਟ ਕਰਨਾ ਚਾਹੁੰਦੇ ਹਾਂ? ਜੇ ਕੋਈ ਮੈਂਬਰ ਪੰਚਾਇਤ ਡਿਫਾਲਟਰ ਹੋਵੇ ਤਾਂ ਉਹ ਦੁਬਾਰਾ ਇਲੈਕਸ਼ਨ ਨਹੀਂ ਲੜ ਸਕਦਾ। ਡਿਫਾਲਟਰ ਸਰਪੰਚ ਨੂੰ ਵੀ ਚੋਣ ਨਹੀਂ ਲੜਨ ਦਿੱਤੀ ਜਾਂਦੀ। ਜਿਹੜਾ 189 ਕਰੋੜ ਰੁਪਏ ਦਾ ਡਿਫਾਲਟਰ ਹੈ, ਉਹ ਇੰਡਸਟਰੀ ਦੇ ਮਾਲਕ ਨੂੰ ਇਹ ਸਹੂਲਤ ਦਿੱਤੀ ਜਾ ਰਹੀ ਹੈ। ਅਗਰ ਚੰਦ 345 ਕਰੋੜ ਰੁਪਏ ਦੀਆਂ ਡਿਫਾਲਟਰ ਕੰਪਨੀਆਂ ਨੂੰ ਇਹ ਸਹੂਲਤ ਦੇਣੀ ਹੀ ਹੈ ਤਾਂ ਸਾਰੇ ਜ਼ਿਮੀਂਦਾਰਾਂ ਨੂੰ ਵੀ ਦੇ ਦਿਉ। ਤੁਸੀਂ ਸਾਰੇ ਕਿਸਾਨਾਂ ਨੂੰ ਇਹ ਛੋਟ ਦੇ ਦਿਉ ਕਿ ਜੇਕਰ ਤੁਸੀਂ ਡਿਫਾਲਟਰ ਵੀ ਹੋਵੋਗੇ ਤਾਂ ਤੁਸੀਂ ਕਰਜ਼ੇ ਦੁਬਾਰਾ ਲੈ ਸਕਦੇ ਹੋ। We have no objection then. ਤੁਸੀਂ ਦੇ ਦਿਉ। ਇਹ ਨਹੀਂ ਹੋਣਾ ਚਾਹੀਦਾ ਕਿ ਚੰਦ ਘਰਾਂ ਵਾਸਤੇ ਕੋਈ ਹੋਰ ਪਾਲਿਸੀ ਹੋਵੇ ਤੇ ਬਾਕੀਆਂ ਲਈ ਹੋਰ ਹੋਵੇ। (ਵਿਘਨ) ਸਪੀਕਰ ਸਾਹਿਬ, ਮੈਨੂੰ ਕੰਪਲੀਟ ਕਰ ਲੈਣ ਦਿਉ, ਫਿਰ ਇਹ ਬੋਲ ਲੈਣਗੇ।

**ਮਾਨਯੋਗ ਸਪੀਕਰ** : ਹਾਂ ਜੀ, ਮੰਤਰੀ ਜੀ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ)** : ਸਪੀਕਰ ਸਾਹਿਬ, ਮੈਂਬਰ ਸਾਹਿਬ ਡਿਮਾਂਡ ਤੇ ਬੋਲਣ ਅਤੇ ਪਹਿਲਾਂ ਦੱਸਣ ਕਿ ਕਿਹੜੀ ਡਿਮਾਂਡ ਤੇ ਬੋਲ ਰਹੇ ਹਨ। ਇਹ ਵੀ ਦੱਸਣ ਕਿ ਉਸ ਦੀ ਅਮਾਊਂਟ ਜ਼ਿਆਦਾ ਹੈ ਜਾਂ ਘੱਟ ਹੈ। ਜਿਥੋਂ ਤੱਕ ਇਹ ਇੰਪਾਵਰਡ ਕਮੇਟੀ ਦਾ ਜ਼ਿਕਰ ਕਰ ਰਹੇ ਹਨ, ਇਸ ਦਾ ਡਿਮਾਂਡਾਂ ਨਾਲ ਕੋਈ ਤਾਅਲੁਕ ਨਹੀਂ ਹੈ। ਮੈਂ ਜਾਣਕਾਰੀ ਵਾਸਤੇ ਦੱਸਣਾ ਚਾਹੁੰਦਾ ਹਾਂ ਕਿ ਇੰਪਾਵਰਡ ਕਮੇਟੀ ਨੇ ਜੋ ਡਿਸੀਜ਼ਨ ਲਿਆ ਹੈ ਉਸ ਵਿਚ ਇਹ ਹੈ ਕਿ ਜੇ ਇੰਡਸਟਰੀਲਿਸਟ ਤੇ ਸਰਕਾਰ ਦਾ ਡਿਸਪਿਊਟ ਹੋ ਜਾਂਦਾ ਹੈ ਜਿਵੇਂ ਕਿ ਜੇ 25 ਕਰੋੜ ਰੁਪਏ ਤੇ ਡਿਸਪਿਊਟ ਹੋ ਗਿਆ, ਅਸੀਂ ਕਹਿੰਦੇ ਹਾਂ ਕਿ ਰਿਕਵਰੀ ਲੈਣੀ ਹੈ ਅਤੇ ਉਹ ਕਹਿੰਦਾ ਹੈ ਕਿ ਨਹੀਂ ਲੈਣੀ। ਹੁਣ ਇਸ ਦਾ ਮਤਲਬ ਇਹ ਤਾਂ ਨਹੀਂ ਹੈ ਕਿ ਜੇ ਉਹ ਕੋਈ ਹੋਰ ਯੂਨਿਟ ਇਥੇ ਲਗਾਉਣਾ ਚਾਹੁੰਦਾ ਹੈ ਤਾਂ ਅਸੀਂ ਇਨਵੈਸਟਮੈਂਟ ਪੰਜਾਬ ਤੋਂ ਬਾਹਰ ਜਾਣ ਦੇਈਏ। ਜੇ ਕੋਈ 4,000 ਕਰੋੜ ਰੁਪਏ ਦਾ ਯੂਨਿਟ ਲਗਾਉਣਾ ਚਾਹੁੰਦਾ ਹੈ ਤਾਂ... (ਵਿਘਨ) (ਸ਼ੋਰ) ਰਿਕਵਰੀ ਹੁੰਦੀ ਰਹੇਗੀ ਲੇਕਿਨ ਜਿਹੜੀ ਇਨਵੈਸਟਮੈਂਟ ਹੈ, ਉਸ ਨੂੰ ਨਾ ਰੋਕਿਆ ਜਾਵੇ। ਇਸ ਲਈ ਇਹ ਡਿਸੀਜ਼ਨ ਲਿਆ ਗਿਆ ਹੈ। ਇਹ ਨਹੀਂ ਹੈ ਕਿ ਉਸ ਨੂੰ ਕੋਈ ਮੁਆਫੀ ਦਿੱਤੀ ਗਈ ਹੈ (ਵਿਘਨ)

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਇਹ ਹੁਣ ਗੱਲ ਨੂੰ ਡਿਫਲੈਕਟ ਕਰ ਰਹੇ ਹਨ।

**ਮਾਨਯੋਗ ਸਪੀਕਰ** : ਤੁਹਾਡਾ ਸਮਾਂ ਹੋ ਗਿਆ ਹੈ। ਡਿਮਾਂਡ ਤੇ ਬੋਲੋ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਮੈਂ ਆਪਣੀ ਗੱਲ ਕਹਿ ਦਿੱਤੀ ਹੈ, ਇਹ ਤੁਸੀਂ ਨੋਟ ਕਰ ਲਈ ਹੈ। ਦੂਸਰੀ ਮੇਰੀ ਗੱਲ ਇਹ ਹੈ ਕਿ ਇਹ 12 ਨੰਬਰ ਡਿਮਾਂਡ ਨਾਲ ਰਿਲੇਟਡ ਹੈ। ਜਿਹੜਾ ਬਹੁਤ ਸਾਰੇ ਲੋਕਾਂ ਨੂੰ ਪੰਜਾਬ ਵਿਚ ਕੈਬਨਿਟ ਮੰਤਰੀ ਦਾ ਸਟੇਟਸ ਦਿੱਤਾ ਗਿਆ ਹੈ, ਮੇਰਾ ਖਿਆਲ ਹੈ ਕਿ ਇਨ੍ਹਾਂ ਦੀ ਗਿਣਤੀ ਦੋ ਦਰਜਨ ਤੋਂ ਉਪਰ ਹੋਵੇਗੀ। ਕੀ ਇਹ ਸਰਕਾਰ ਦੇ ਖਜ਼ਾਨੇ ਦੀ ਅਵੱਗਿਆ ਨਹੀਂ ਹੈ? After all, there is 10% limit. The Constitution says... (ਵਿਘਨ) ਹਾਂ ਜੀ, ਇਹ ਡਿਮਾਂਡ ਹੀ ਹੈ। ਇਹ ਫਾਈਨਾਂਸ ਮਹਿਕਮੇ ਨਾਲ ਸਬੰਧਤ ਡਿਮਾਂਡ ਹੈ। ਇਸ ਤੇ ਮੈਂ ਗੱਲ ਕਰ ਰਿਹਾ ਹਾਂ। (ਵਿਘਨ) ਸਪੀਕਰ ਸਾਹਿਬ, ਕੀ ਇਹ ਖਜ਼ਾਨਾ ਲੁਟਾਉਣ ਵਾਸਤੇ ਹੈ ਕਿ ਇਹ ਮੇਰਾ ਚਹੇਤਾ ਹੈ, ਇਸ ਨੂੰ ਕੈਬਨਿਟ ਮੰਤਰੀ ਦਾ ਸਟੇਟਸ ਪ੍ਰਦਾਨ ਕਰ ਦਿੱਤਾ? ਮੈਂ ਵਿਸ਼ੇਸ਼ ਤੌਰ ਤੇ ਪੁਆਇੰਟ ਉਠਾਉਣਾ ਚਾਹੁੰਦਾ ਹਾਂ ਕਿ ਕੁਦਰਤੀ ਕੱਲ੍ਹ ਨੂੰ ਕਿਸੇ ਦੀ ਵੀ ਸਿਹਤ ਖਰਾਬ ਹੋ ਸਕਦੀ ਹੈ, ਕੋਈ ਪ੍ਰਾਬਲਮ ਹੋ ਸਕਦੀ ਹੈ। ਜਿਹੜੇ ਸਾਡੇ ਐਡਵੋਕੇਟ ਜਨਰਲ ਹਨ, ਅਨਫੋਰਚੂਨੇਟਲੀ ਹੁਣ ਮੈਂ ਕੀ ਕਹਿ ਸਕਦਾ ਹਾਂ ਕਿ ਉਨ੍ਹਾਂ ਦੀ ਸਿਹਤ ਇੰਨੀ ਕੁ ਖਰਾਬ ਹੋ ਚੁੱਕੀ ਹੈ that he cannot function.

**ਮਾਨਯੋਗ ਸਪੀਕਰ** : ਚਲੋ ਆਪਾਂ ਉਨ੍ਹਾਂ ਦੀ ਗੱਲ ਕੀ ਕਰਨੀ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਅਸੀਂ ਉਨ੍ਹਾਂ ਨੂੰ ਲੱਖਾਂ ਰੁਪਏ ਦਾ ਕੈਬਨਿਟ ਸਟੇਟਸ ਦੇ ਰਹੇ ਹਾਂ। ਉਨ੍ਹਾਂ ਦਾ ਜਿਹੜਾ ਬਜਟ ਹੈ, ਜਿਹੜਾ ਏ.ਜੀ. ਆਫਿਸ ਦਾ ਬਜਟ ਹੈ, ਜੇਕਰ ਉਹ ਘਟਾਇਆ ਜਾਵੇ ਤਾਂ ਮੇਰੇ ਖਿਆਲ ਵਿਚ 100-150-200 ਕਰੋੜ ਦਾ ਏ.ਜੀ. ਆਫਿਸ ਦਾ ਬਜਟ ਹੋਣਾ ਹੈ।

**ਮਾਨਯੋਗ ਸਪੀਕਰ** : ਚਲੋ ਇਹ ਤਾਂ ਨਹੀਂ ਹੈ...

**Sardar Sukhpal Singh Khaira :** Sir, he is not keeping good health, he cannot function there. ਸਪੀਕਰ ਸਾਹਿਬ, ਹਾਈ ਕੋਰਟ ਨੇ ਐਡਵੋਕੇਟ ਜਨਰਲ ਦੇ ਆਫਿਸ ਤੇ ਸਟਰਿਕਚਰਜ਼ ਪਾਸ ਕੀਤੇ ਹਨ ਕਿ ਇਹ ਇਨਕੰਪੀਟੈਂਟ ਆਫਿਸ ਹੋ ਚੁੱਕਾ ਹੈ...

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ** : ਸਪੀਕਰ ਸਾਹਿਬ, ਇਸ ਗੱਲ ਦਾ, ਐਡਵੋਕੇਟ ਜਨਰਲ ਦਾ ਬੀਮਾਰ ਹੋਣਾ, ਡਿਮਾਂਡਜ਼ ਨਾਲ ਕੋਈ ਤਾਅਲੁੱਕ ਨਹੀਂ ਹੈ। ਸਪੀਕਰ ਸਾਹਿਬ, ਅਬਦੁਲ ਗਨੀ ਖਾਂ ਚੌਧਰੀ, ਜਦ ਤੱਕ ਉਹ ਬਿਮਾਰ ਵੀ ਰਿਹਾ, ਉਹ ਮਨਿਸਟਰ ਰਿਹਾ, ਸਵਰਗੀ ਅਰਜਨ ਸਿੰਘ ਮਨਿਸਟਰ ਰਹੇ। ਸੋ, ਇਹ ਗੱਲ

ਠੀਕ ਨਹੀਂ ਹੈ, ਤੁਸੀਂ ਡਿਮਾਂਡਜ਼ ਤੇ ਪ੍ਰਾਪਰ ਮੈਰਿਟ ਤੇ ਬੋਲੋ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਇੱਕ ਹੋਰ ਗੱਲ ਮੈਂ ਖਾਲਸਾ ਹੈਰੀਟੇਜ ਪ੍ਰੋਜੈਕਟ ਬਾਰੇ ਕਹਿਣਾ ਚਾਹੁੰਦਾ ਹਾਂ ਜੀ। ਇਸ ਦਾ ਤਾਅਲੁੱਕ ਪੈਸੇ ਨਾਲ ਹੈ। ਇਸ ਨੂੰ ਸ਼ੁਰੂ ਹੋਇਆਂ ਨੂੰ 13 ਸਾਲ ਹੋ ਗਏ ਹਨ ਔਰ ਇਹ ਇਨ੍ਹਾਂ ਦਾ ਡਰੀਮ ਪ੍ਰੋਜੈਕਟ ਸੀ। ਸਪੀਕਰ ਸਾਹਿਬ, ਅੱਜ 13 ਸਾਲਾਂ ਵਿਚ ਵੀ ਇਹ ਕੰਪਲੀਟ ਨਹੀਂ ਹੋਇਆ (ਵਿਘਨ)

(ਅਵਾਜਾਂ : ਸਪੀਕਰ ਸਾਹਿਬ, ਇਹ ਕਿਹੜੀ ਡਿਮਾਂਡ ਤੇ ਬੋਲ ਰਹੇ ਹਨ?)

ਸਪੀਕਰ ਸਾਹਿਬ, ਇਹ ਡਿਮਾਂਡ ਨੰਬਰ 28 ਹੈ ਜੀ। ਪਿਛਲੇ 13 ਸਾਲਾਂ ਤੋਂ ਇਹ ਪ੍ਰੋਜੈਕਟ ਚਲ ਰਿਹਾ ਹੈ ਔਰ ਮੈਂ ਤੁਹਾਡੇ ਧਿਆਨ ਵਿਚ ਇਹ ਲਿਆਉਣਾ ਚਾਹੁੰਦਾ ਹਾਂ ਕਿ ਕਿਸ ਤਰ੍ਹਾਂ ਲੋਕਾਂ ਦੇ ਪੈਸੇ, ਖਜ਼ਾਨੇ ਦੇ ਪੈਸੇ, ਸਰਕਾਰ ਦੇ ਪੈਸੇ ਵਿਅਰਥ ਹੋ ਰਹੇ ਹਨ...

**ਮਾਨਯੋਗ ਸਪੀਕਰ :** ਚਲੋ, ਹੁਣ ਤੁਸੀਂ ਬੈਠੋ ਜੀ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਇਹ ਪਿਛਲੇ 13 ਸਾਲਾਂ ਵਿਚ 50% ਵੀ ਕੰਪਲੀਟ ਨਹੀਂ ਹੋਇਆ। ਸਪੀਕਰ ਸਾਹਿਬ, ਇਹ ਇੱਕ ਪਰਫੈਕਟ ਐਗਜਾਂਪਲ of squandering people's money, public exchequer's money ਹੈ। ਇਸ ਤਰ੍ਹਾਂ ਦੇ ਹੋਰ ਕਿੰਨੇ ਪ੍ਰੋਜੈਕਟ ਪੰਜਾਬ ਵਿਚ ਹਨ ਜਿਹੜੇ ਕੋਈ ਕੰਪਲੀਸ਼ਨ ਦੇ ਨੇੜੇ ਨਹੀਂ ਹਨ, ਇਸ ਤਰ੍ਹਾਂ ਪੈਸੇ ਜ਼ਾਇਆ ਹੋ ਰਹੇ ਹਨ ਅਤੇ ਇਨਫਲੇਸ਼ਨ ਨਾਲ ਉਨ੍ਹਾਂ ਦਾ ਬਜਟ ਵਧ ਰਿਹਾ ਹੈ...

**ਮਾਨਯੋਗ ਸਪੀਕਰ :** ਬੈਠੋ ਜੀ, ਹਾਂ ਜੀ ਵਲਟੋਹਾ ਜੀ। ਤੁਸੀਂ ਪੰਜ ਕੁ ਮਿੰਟ ਹੀ ਲੈਣਾ।

**ਸਰਦਾਰ ਵਿਰਸਾ ਸਿੰਘ ਵਲਟੋਹਾ (ਵਲਟੋਹਾ) :** ਸਪੀਕਰ ਸਾਹਿਬ, ਮੈਂ ਡਿਮਾਂਡ ਨੰਬਰ 5 ਅਤੇ 15 ਤੇ ਬੋਲਣਾ ਹੈ। ਸਾਡੇ ਸਾਰਿਆਂ ਵਾਸਤੇ ਤੇ ਪੰਜਾਬ ਦੇ ਲੋਕਾਂ ਵਾਸਤੇ ਬੜੀ ਖੁਸ਼ੀ ਦੀ ਗੱਲ ਹੈ ਕਿ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਦੀ ਸਰਕਾਰ ਵਲੋਂ ਪੰਜਾਬ ਦੇ ਅੰਦਰ ਜਿਹੜਾ ਵਿਦਿਅਕ ਪੱਖ ਹੈ, ਜਿਸ ਵਿਚ ਬਹੁਤ ਜ਼ਿਆਦਾ ਕਮਜ਼ੋਰੀਆਂ ਸੀ, ਉਸ ਨੂੰ ਸੁਧਾਰਨ ਲਈ ਬੜੇ ਯਤਨ ਕੀਤੇ, ਖਾਸ ਕਰਕੇ ਬਾਰਡਰ, ਕੰਢੀ ਤੇ ਬੇਟ ਦੇ ਉਨ੍ਹਾਂ ਇਲਾਕਿਆਂ ਬਾਰੇ ਜਿੱਥੇ ਵਿਦਿਆ ਲੋਕਾਂ ਦੀ ਪਹੁੰਚ ਤੋਂ ਬਾਹਰ ਹੋ ਗਈ ਸੀ। ਉਨ੍ਹਾਂ ਬਾਰੇ ਵੀ ਉਨ੍ਹਾਂ ਨੇ ਬੜੀ ਚਿੰਤਾ ਦਾ ਪ੍ਰਗਟਾਵਾ ਕੀਤਾ। ਇਸ ਬਾਰੇ ਇੱਕ ਨਵੀਂ ਨੀਤੀ ਬਾਰਡਰ ਕੇਡਰ, ਕੰਢੀ ਕੇਡਰ, ਬੇਟ ਕੇਡਰ ਕੈਬਨਿਟ ਵਿਚੋਂ ਪਾਸ ਹੋ ਗਈ ਹੈ। ਅੱਜ ਇੱਥੇ ਮੰਤਰੀ ਜੀ ਵੀ ਬੈਠੇ ਹਨ, ਉਨ੍ਹਾਂ ਪਾਸੋਂ ਮੇਰੀ ਮੰਗ ਹੈ ਕਿ ਉਸ ਨੂੰ ਜਲਦੀ ਲਾਗੂ ਕੀਤਾ ਜਾਵੇ। ਇਸ ਲਈ ਭਰਤੀ ਵੀ ਨਵੇਂ ਸਿਰਿਉਂ ਕਰਨੀ ਪੈਣੀ ਹੈ ਕਿਉਂਕਿ ਜਿਹੜੇ ਲੋਕ ਇੱਥੇ ਤਾਇਨਾਤ ਹਨ ਉਹ ਉਨ੍ਹਾਂ ਖੇਤਰਾਂ ਵਿਚ ਸਰਵਿਸ ਨਹੀਂ

[ ਸਰਦਾਰ ਵਿਰਸਾ ਸਿੰਘ ਵਲਟੋਹਾ ]

ਕਰਨਾ ਚਾਹੁੰਦੇ। ਸੋ, ਬਾਰਡਰ ਖੇਤਰ, ਬੇਟ ਖੇਤਰ ਔਰ ਕੰਢੀ ਖੇਤਰ ਲਈ ਭਰਤੀ ਦੀ ਪ੍ਰਕ੍ਰਿਆ ਛੇਤੀ ਸ਼ੁਰੂ ਕੀਤੀ ਜਾਵੇ ਔਰ ਇੱਕ ਜਿਹੜੇ ਆਦਰਸ਼ ਸਕੂਲ ਅਤੇ ਮਾਡਲ ਸਕੂਲ ਖੋਲ੍ਹੇ ਗਏ ਹਨ, ਉਨ੍ਹਾਂ ਵਿਚ ਇਹ ਰੱਖਿਆ ਗਿਆ ਸੀ ਕਿ ਜਿਹੜੇ ਬੱਚੇ ਪਿੰਡਾਂ ਵਿਚੋਂ ਆਉਂਦੇ ਹਨ, ਉਨ੍ਹਾਂ ਨੂੰ ਸਰਕਾਰ ਟਰਾਂਸਪੋਰਟ ਮੁਹੱਈਆ ਕਰਵਾਏਗੀ, ਇਹ ਕਿਹਾ ਗਿਆ ਸੀ ਕਿ ਬੱਸਾਂ ਹੀ ਉਨ੍ਹਾਂ ਨੂੰ ਲੈ ਕੇ ਆਇਆ ਕਰਨਗੀਆਂ ਔਰ ਬੱਸਾਂ ਹੀ ਛੱਡ ਕੇ ਆਇਆ ਕਰਨਗੀਆਂ। ਉਹ ਸਕੂਲ ਚਾਲੂ ਹੋ ਗਏ ਹਨ ਪਰ ਬੱਚਿਆਂ ਦੀ ਟਰਾਂਸਪੋਰਟ ਦਾ ਕੋਈ ਪ੍ਰਬੰਧ ਨਹੀਂ ਹੈ, ਇਹ ਟਰਾਂਸਪੋਰਟ ਦਾ ਪ੍ਰਬੰਧ ਕੀਤਾ ਜਾਵੇ।

15 ਨੰਬਰ ਡਿਮਾਂਡ ਬਿਜਲੀ ਦੀ ਹੈ ਜੀ। ਅੱਜ ਸਾਡੀ ਬਹੁਤ ਜ਼ਿਆਦਾ ਅਬਾਦੀ ਖੇਤਾਂ ਦੇ ਵਿਚ ਰਹਿੰਦੀ ਹੈ, ਡੇਰਿਆਂ ਵਿਚ ਰਹਿੰਦੀ ਹੈ ਔਰ ਖਾਸ ਕਰਕੇ ਮੇਰੇ ਹਲਕੇ ਵਿਚ, ਬਾਰਡਰ ਏਰੀਏ ਵਿਚ 60% ਕਿਸਾਨ ਆਬਾਦੀ ਖੇਤਾਂ ਦੇ ਵਿਚ ਹੈ। ਸੋ, ਮੇਰੇ ਕਹਿਣ ਦਾ ਮਤਲਬ ਹੈ ਕਿ 24 ਘੰਟੇ ਦੀ ਸਪਲਾਈ ਦਾ ਜਿਹੜਾ ਬਣਾਇਆ ਗਿਆ ਹੈ, ਮੇਰਾ ਇਹ ਕਹਿਣਾ ਹੈ ਕਿ ਉਨ੍ਹਾਂ ਦੇ ਐਸਟੀਮੇਟ ਪਾਸ ਕਰਵਾ ਕੇ ਉਨ੍ਹਾਂ ਨੂੰ ਸਮਾਨ ਦੇਣ ਵਾਲੇ ਪਾਸੇ ਉਚੇਚਾ ਧਿਆਨ ਦਿੱਤਾ ਜਾਵੇ...

**ਮਾਨਯੋਗ ਸਪੀਕਰ :** ਸਾਰੀਆਂ ਥਾਵਾਂ ਉਤੇ ਇਹੋ ਹਾਲ ਹੈ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਕਿਤੇ ਤਾਂ ਘੱਟ ਹੈ ਪਰ ਮੇਰੇ ਇਲਾਕੇ ਵਿਚ 60% ਤੋਂ ਉਤੇ ਹੈ।

ਇਸ ਤੋਂ ਇਲਾਵਾ, ਸਪੀਕਰ ਸਾਹਿਬ, ਸਾਡੀ ਸਾਰਿਆਂ ਦੀ ਮੰਗ ਹੈ ਕਿ ਜਿਹੜੇ ਲੈਪਟਾਪ ਹਨ, ਕੱਲ੍ਹ ਦਾ ਸੈਸ਼ਨ ਦਾ ਆਖਿਰੀ ਦਿਨ ਰਹਿ ਗਿਆ ਹੈ, ਉਹ ਲੈਪਟਾਪ ਦਾ ਵੀ ਕੁਝ ਕਰ ਦਿਉ।

ਸਪੀਕਰ ਸਾਹਿਬ, ਬਾਕੀ, ਕਹਿੰਦੇ ਹੁੰਦੇ ਹਨ ਕਿ 'ਮੌਕਿਓਂ ਖੁੰਝੀ ਡੂਮਣੀ ਬੋਲੇ ਆਲ ਪਤਾਲ', ਇਹ ਉਦੋਂ ਤਾਂ ਖੁੰਝ ਗਏ ਹਨ ਤੇ ਹੁਣ ਇਹ ਆਲ ਪਤਾਲ ਕਦੇ ਉਪਰ ਨੂੰ ਜਾਂਦੇ ਹਨ, ਕਦੇ ਥੱਲੇ ਨੂੰ ਆਉਂਦੇ ਹਨ। ਐਤਕੀਂ ਤਾਂ ਇਹ ਫੇਲ੍ਹ ਹੋ ਗਏ ਹਨ। ਇਸ ਵਾਰੀ ਚਾਹੇ ਨੰਬਰਿੰਗ ਕਰਵਾ ਲਉ। ਇਸ ਵਾਰ ਤਾਂ ਇਨ੍ਹਾਂ ਦੇ 100 ਵਿਚੋਂ ਤਿੰਨ ਨੰਬਰ ਹਨ। ਇਹ ਫੇਲ੍ਹ ਹੋ ਗਏ ਹਨ।

**ਮਾਨਯੋਗ ਸਪੀਕਰ :** ਅੱਛਾ ਜੀ, ਬਹਿਸ ਸਾਰਿਆਂ ਨੇ ਕਰ ਲਈ ਹੈ। ਸਾਰਿਆਂ ਦਾ ਧੰਨਵਾਦ। ਹੁਣ ਇਨ੍ਹਾਂ ਨੂੰ ਪਾਸ ਕਰਦੇ ਹਾਂ। ਜੇਕਰ ਸਾਰੇ ਮਾਨਯੋਗ ਮੈਂਬਰ ਸਾਹਿਬਾਨ ਸਹਿਮਤ ਹੋਣ ਤਾਂ ਇਹ ਗਰਾਂਟਾਂ ਲਈ ਮੰਗਾਂ ਸਾਰੀਆਂ ਇਕੱਠੀਆਂ ਹੀ ਸਦਨ ਦੀ ਵੋਟਿੰਗ ਲਈ ਰੱਖ ਦਿੱਤੀਆਂ ਜਾਣ?

(ਅਵਾਜ਼ਾਂ : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

## ਮੰਗ ਨੰ: 1

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 7,62,08,97,000 ਰੁਪਏ ਅਤੇ ਪੂੰਜੀਗਤ ਲੇਖੇ ਤੇ 18,74,54,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2011-12 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਖੇਤੀਬਾੜੀ ਅਤੇ ਜੰਗਲਾਤ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰ: 2

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 3,94,86,87,000 ਰੁਪਏ ਅਤੇ ਪੂੰਜੀਗਤ ਲੇਖੇ ਤੇ 10,86,95,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2011-12 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਪਸ਼ੂ ਪਾਲਣ ਅਤੇ ਮੱਛੀ ਪਾਲਣ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰ: 3

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 98,39,54,000 ਰੁਪਏ ਅਤੇ ਪੂੰਜੀਗਤ ਲੇਖੇ ਤੇ 46,00,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2011-12 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਹਿਕਾਰਤਾ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰ: 4

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 29,36,66,000 ਰੁਪਏ ਅਤੇ ਪੂੰਜੀਗਤ ਲੇਖੇ ਤੇ 7,00,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2011-12 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਰੱਖਿਆ ਸੇਵਾਵਾਂ ਦੀ ਭਲਾਈ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰ: 5

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 50,87,57,68,000 ਰੁਪਏ ਅਤੇ ਪੂੰਜੀਗਤ ਲੇਖੇ ਤੇ 4,99,50,38,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2011-12 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਿੱਖਿਆ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰ: 6

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 82,42,10,000 ਰੁਪਏ ਤੋਂ ਵੱਧ ਨਾ ਹੋਵੇ ਅਤੇ ਪੂੰਜੀਗਤ ਲੇਖੇ ਤੇ 0 ਰੁਪਏ ਤੋਂ ਵੱਧ ਨਾ ਹੋਵੇ, ਸਾਲ 2011-12 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਚੋਣਾਂ ਦੇ ਸਬੰਧ ਵਿਚ ਕੀਤੀ ਜਾਵੇਗੀ।

[ ਮਾਨਯੋਗ ਸਪੀਕਰ ]

ਮੰਗ ਨੰ: 7

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 1,56,05,24,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2011-12 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਆਬਕਾਰੀ ਅਤੇ ਕਰ ਦੇ ਸਬੰਧ ਵਿਚ ਕੀਤੀ ਜਾਵੇਗੀ।

ਮੰਗ ਨੰ: 8

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 1,20,69,40,32,000 ਰੁਪਏ ਅਤੇ ਪੂੰਜੀਗਤ ਲੇਖੇ ਤੇ 77,23,75,69,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2011-12 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਵਿੱਤ ਦੇ ਸਬੰਧ ਵਿਚ ਕੀਤੀ ਜਾਵੇਗੀ।

ਮੰਗ ਨੰ: 9

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 4,84,24,04,000 ਰੁਪਏ ਅਤੇ ਪੂੰਜੀਗਤ ਲੇਖੇ ਤੇ 43,34,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2011-12 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਖੁਰਾਕ ਅਤੇ ਸਪਲਾਈਜ਼ ਦੇ ਸਬੰਧ ਵਿਚ ਕੀਤੀ ਜਾਵੇਗੀ।

ਮੰਗ ਨੰ: 10

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 1,71,15,06,000 ਰੁਪਏ ਅਤੇ ਪੂੰਜੀਗਤ ਲੇਖੇ ਤੇ 22,44,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2011-12 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਆਮ ਪ੍ਰਸ਼ਾਸਨ ਦੇ ਸਬੰਧ ਵਿਚ ਕੀਤੀ ਜਾਵੇਗੀ।

ਮੰਗ ਨੰ: 11

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 17,42,55,18,000 ਰੁਪਏ ਅਤੇ ਪੂੰਜੀਗਤ ਲੇਖੇ ਤੇ 2,02,76,05,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2011-12 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਿਹਤ ਅਤੇ ਪਰਿਵਾਰ ਭਲਾਈ ਦੇ ਸਬੰਧ ਵਿਚ ਕੀਤੀ ਜਾਵੇਗੀ।

ਮੰਗ ਨੰ: 12

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 34,24,09,71,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,01,35,05,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2011-12 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਗ੍ਰਹਿ ਮਾਮਲੇ ਅਤੇ ਨਿਆਂ ਦੇ ਸਬੰਧ ਵਿਚ ਕੀਤੀ ਜਾਵੇਗੀ।

ਮੰਗ ਨੰ: 13

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 1,74,27,73,000 ਰੁਪਏ ਅਤੇ ਪੂੰਜੀਗਤ ਲੇਖੇ ਤੇ 71,03,45,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2011-12 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਉਦਯੋਗ ਦੇ ਸਬੰਧ ਵਿਚ ਕੀਤੀ ਜਾਵੇਗੀ।

ਮੰਗ ਨੰ: 14

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 38,13,15,000 ਰੁਪਏ ਅਤੇ ਪੂੰਜੀਗਤ ਲੇਖੇ ਤੇ 40,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2011-12 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸੂਚਨਾ ਅਤੇ ਲੋਕ ਸੰਪਰਕ ਦੇ ਸਬੰਧ ਵਿਚ ਕੀਤੀ ਜਾਵੇਗੀ।

ਮੰਗ ਨੰ: 15

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 42,03,33,43,000 ਰੁਪਏ ਅਤੇ ਪੂੰਜੀਗਤ ਲੇਖੇ ਤੇ 11,41,93,75,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2011-12 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਿੰਜਾਈ ਅਤੇ ਬਿਜਲੀ ਦੇ ਸਬੰਧ ਵਿਚ ਕੀਤੀ ਜਾਵੇਗੀ।

ਮੰਗ ਨੰ: 16

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 68,32,98,000 ਰੁਪਏ ਤੋਂ ਵੱਧ ਨਾ ਹੋਵੇ, ਅਤੇ ਪੂੰਜੀਗਤ ਲੇਖੇ ਤੇ 0 ਰੁਪਏ ਤੋਂ ਵੱਧ ਨਾ ਹੋਵੇ, ਸਾਲ 2011-12 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਕਿਰਤ ਅਤੇ ਰੋਜ਼ਗਾਰ ਦੇ ਸਬੰਧ ਵਿਚ ਕੀਤੀ ਜਾਵੇਗੀ।

ਮੰਗ ਨੰ: 17

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 4,17,34,01,000 ਰੁਪਏ ਅਤੇ ਪੂੰਜੀਗਤ ਲੇਖੇ ਤੇ 12,15,30,76,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2011-12 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਥਾਨਕ ਸਰਕਾਰ, ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਦੇ ਸਬੰਧ ਵਿਚ ਕੀਤੀ ਜਾਵੇਗੀ।

ਮੰਗ ਨੰ: 18

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 19,08,74,000 ਰੁਪਏ ਅਤੇ ਪੂੰਜੀਗਤ ਲੇਖੇ ਤੇ 2,31,90,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2011-12 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਪ੍ਰਸੋਨਲ ਅਤੇ ਪ੍ਰਬੰਧਕੀ ਸੁਧਾਰ ਦੇ ਸਬੰਧ ਵਿਚ ਕੀਤੀ ਜਾਵੇਗੀ।

[ ਮਾਨਯੋਗ ਸਪੀਕਰ ]

## ਮੰਗ ਨੰ: 19

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 1,08,69,08,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,63,75,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2011-12 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਯੋਜਨਾਬੰਦੀ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰ: 20

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 0 ਰੁਪਏ ਤੋਂ ਵੱਧ ਨਾ ਹੋਵੇ ਅਤੇ ਪੂੰਜੀਗਤ ਲੇਖੇ ਤੇ 0 ਰੁਪਏ ਤੋਂ ਵੱਧ ਨਾ ਹੋਵੇ, ਸਾਲ 2011-12 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਪ੍ਰੋਗਰਾਮ ਲਾਗੂ ਕਰਨ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰ: 21

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 11,99,97,56,000 ਰੁਪਏ ਅਤੇ ਪੂੰਜੀਗਤ ਲੇਖੇ ਤੇ 10,86,37,10,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2011-12 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਲੋਕ ਨਿਰਮਾਣ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰ: 22

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 10,17,20,58,000 ਰੁਪਏ ਅਤੇ ਪੂੰਜੀਗਤ ਲੇਖੇ ਤੇ 8,01,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2011-12 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਮਾਲ ਅਤੇ ਪੁਨਰਵਾਸ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰ: 23

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 12,92,96,17,000 ਰੁਪਏ ਅਤੇ ਪੂੰਜੀਗਤ ਲੇਖੇ ਤੇ 5,35,65,70,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2011-12 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਦਿਹਾਤੀ ਵਿਕਾਸ ਅਤੇ ਪੰਚਾਇਤ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰ: 24

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 17,99,80,000 ਰੁਪਏ ਅਤੇ ਪੂੰਜੀਗਤ ਲੇਖੇ ਤੇ 12,36,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2011-12 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਾਇੰਸ ਤਕਨੋਲੋਜੀ ਅਤੇ ਵਾਤਾਵਰਣ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰ: 25

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 16,72,10,00,000 ਰੁਪਏ ਅਤੇ ਪੂੰਜੀਗਤ ਲੇਖੇ ਤੇ 74,98,90,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2011-12 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਮਾਜਿਕ ਅਤੇ ਇਸਤਰੀਆਂ ਦੀ ਭਲਾਈ ਅਤੇ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰ: 26

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 31,13,50,000 ਰੁਪਏ ਤੋਂ ਵੱਧ ਨਾ ਹੋਵੇ ਅਤੇ ਪੂੰਜੀਗਤ ਲੇਖੇ ਤੇ 0 ਰੁਪਏ ਤੋਂ ਵੱਧ ਨਾ ਹੋਵੇ, ਸਾਲ 2011-12 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਰਾਜ ਵਿਧਾਨ ਮੰਡਲ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰ: 27

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 1,95,82,30,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,38,04,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2011-12 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰ: 28

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 57,18,62,000 ਰੁਪਏ ਅਤੇ ਪੂੰਜੀਗਤ ਲੇਖੇ ਤੇ 80,03,50,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2011-12 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸੈਰ-ਸਪਾਟਾ ਅਤੇ ਸਭਿਆਚਾਰਕ ਮਾਮਲੇ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰ: 29

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 3,54,26,30,000 ਰੁਪਏ ਅਤੇ ਪੂੰਜੀਗਤ ਲੇਖੇ ਤੇ 25,63,02,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2011-12 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਟਰਾਂਸਪੋਰਟ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰ: 30

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 35,69,19,000 ਰੁਪਏ ਅਤੇ ਪੂੰਜੀਗਤ ਲੇਖੇ ਤੇ 39,50,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2011-12 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਚੌਕਸੀ ਦੇ ਸਬੰਧ ਵਿਚ ਕੀਤੀ ਜਾਵੇਗੀ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਵਿੱਤ ਅਤੇ ਯੋਜਨਾ ਮੰਤਰੀ ਬਿਲ ਪੇਸ਼ ਕਰਨਗੇ।

---

## (ii) THE PUNJAB APPROPRIATION (NO. 2) BILL, 2011

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ, ਚੌਕਸੀ ਤੇ ਨਿਆਂ ਮਾਮਲੇ ਮੰਤਰੀ (ਡਾਕਟਰ ਉਪਿੰਦਰਜੀਤ ਕੌਰ)** : ਮਾਨਯੋਗ ਸਪੀਕਰ ਸਾਹਿਬ, ਮੈਂ ਪੰਜਾਬ ਨਮਿੱਤਣ (ਨੰ: 2) ਬਿਲ, 2011 ਪੇਸ਼ ਕਰਦੀ ਹਾਂ।

ਸਪੀਕਰ ਸਾਹਿਬ, ਮੈਂ ਇਹ ਵੀ ਪ੍ਰਸਤਾਵ ਕਰਦੀ ਹਾਂ —

ਕਿ ਪੰਜਾਬ ਨਮਿੱਤਣ (ਨੰ: 2) ਬਿਲ, 2011 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ ਨਮਿੱਤਣ (ਨੰ: 2) ਬਿਲ, 2011 ਤੇ ਤੁਰੰਤ ਵਿਚਾਰ ਕੀਤਾ ਜਾਵੇ। ਬਹਿਸ, ਜੇਕਰ ਕੋਈ ਹੈ? ਹਾਂ ਜੀ, ਸਰਦਾਰ ਲਾਲ ਸਿੰਘ ਜੀ।

**ਸਰਦਾਰ ਲਾਲ ਸਿੰਘ (ਡਕਾਲਾ)** : ਸਪੀਕਰ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਪੰਜਾਬ ਨਮਿੱਤਣ (ਨੰਬਰ 2) ਬਿਲ ਤੇ ਬੋਲਣ ਦਾ ਮੌਕਾ ਦਿੱਤਾ ਹੈ।

**ਮਾਨਯੋਗ ਸਪੀਕਰ** : ਤੁਸੀਂ ਪਹਿਲਾਂ ਬੋਲ ਤਾਂ ਚੁੱਕੇ ਹੋ।

**ਸਰਦਾਰ ਲਾਲ ਸਿੰਘ** : ਸਪੀਕਰ ਸਾਹਿਬ, ਮੈਂ ਨਮਿੱਤਣ ਬਿਲ ਤੇ ਬੋਲਣਾ ਹੈ ਜੀ। ਮੈਂ ਐਪਰੋਪ੍ਰੀਏਸ਼ਨ ਬਿਲ ਤੇ ਬੋਲ ਰਿਹਾ ਹਾਂ ਜੀ। ਪਹਿਲਾਂ ਡਿਮਾਂਡਜ਼ ਤੇ ਬੋਲਿਆ ਸੀ।

**ਮਾਨਯੋਗ ਸਪੀਕਰ** : ਫਿਰ ਤਾਂ ਬਹੁਤ ਟਾਈਮ ਲੱਗ ਜਾਵੇਗਾ। ਚਲੋ, ਦੋ ਮਿੰਟਾਂ ਵਿਚ ਹੀ ਤੁਸੀਂ ਆਪਣੀ ਗੱਲ ਕਰ ਲਉ।

**ਸਰਦਾਰ ਲਾਲ ਸਿੰਘ** : ਸਪੀਕਰ ਸਾਹਿਬ, ਜਦੋਂ ਇਹ ਬਜਟ ਪੇਸ਼ ਹੋਇਆ ਅਤੇ ਇਸ ਤੇ ਮਿਤੀ 16 ਮਾਰਚ, 2011 ਨੂੰ ਬਹਿਸ ਸ਼ੁਰੂ ਹੋਈ ਤਾਂ ਸਾਡੇ ਵੱਲੋਂ ਕੈਪਟਨ ਅਮਰਿੰਦਰ ਸਿੰਘ ਨੇ ਪੂਰੇ ਵੇਰਵਿਆਂ ਦੇ ਨਾਲ ਅਤੇ ਪੂਰੇ ਅੰਕੜਿਆਂ ਦੇ ਨਾਲ ਕਿਹਾ ਕਿ ਜਿਹੜਾ ਇਹ ਬਜਟ ਹੈ ਇਹ ਸਹੀ ਬਜਟ ਨਹੀਂ ਹੈ ਅਤੇ ਇਹ ਗੁਮਰਾਹਕੁੰਨ ਬਜਟ ਹੈ। ਇਸ ਦੇ ਨਾਲ ਉਨ੍ਹਾਂ ਨੇ ਪੂਰੀ ਡਿਟੇਲ ਵੀ ਦਿੱਤੀ ਸੀ। ਇਸ ਬਜਟ ਦਾ ਅਸੀਂ ਬਾਈਕਾਟ ਕੀਤਾ। ਅੱਜ ਮੈਂ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਬਾਈਕਾਟ ਕਿਉਂ ਕੀਤਾ। ਇਹ ਕੁਝ ਗੱਲਾਂ ਤੁਹਾਡੇ ਧਿਆਨ ਵਿਚ ਲਿਆਉਣੀਆਂ ਚਾਹੁੰਦਾ ਹਾਂ ...(ਵਿਘਨ)... ਮੈਨੂੰ ਬਿਲ ਤੇ ਬੋਲਣ ਦਾ ਪੂਰਾ ਰਾਈਟ ਹੈ। ...(ਵਿਘਨ)...

**ਮਾਨਯੋਗ ਸਪੀਕਰ** : ਪਲੀਜ਼, ਸਾਰੇ ਬੈਠੋ ਜੀ।

**ਸਰਦਾਰ ਲਾਲ ਸਿੰਘ** : ਮੈਂ ਐਪਰੋਪ੍ਰੀਏਸ਼ਨ ਬਿਲ ਤੇ ਬੋਲ ਰਿਹਾ ਹਾਂ ਜੀ।

**ਮਾਨਯੋਗ ਸਪੀਕਰ** : ਤੁਸੀਂ ਦੋ ਮਿੰਟ ਤੋਂ ਵੱਧ ਦਾ ਸਮਾਂ ਨਾ ਲੈਣਾ।

**ਸਰਦਾਰ ਲਾਲ ਸਿੰਘ** : ਸਪੀਕਰ ਸਾਹਿਬ, ਐਪਰੋਪ੍ਰੀਏਸ਼ਨ ਬਿਲ ਤੇ ਬੋਲਣ ਦਾ ਮੇਰਾ ਰਾਈਟ ਹੈ, ਮੈਂ ਤੁਹਾਡੀ ਇਜਾਜ਼ਤ ਲੈਣਾ ਚਾਹੁੰਦਾ ਹਾਂ। ਜਿਹੜਾ ਬਜਟ ਪੇਸ਼ ਕੀਤਾ ਗਿਆ, ਉਸ ਵਿਚ ਗਰੋਥ ਰੇਟ, ਵਿਕਾਸ ਦਰ ਉਤੇ ਬੜਾ ਜ਼ੋਰ ਦਿੱਤਾ ਹੈ। ਐਫ.ਐਮ. ਸਾਹਿਬਾ ਨੇ ਕਿਹਾ ਹੈ ਕਿ ਪੰਜਾਬ ਦੀ ਗਰੋਥ ਦਰ 7.78% ਹੋ ਚੁੱਕੀ ਹੈ। ਇਸ ਤੋਂ 10 ਦਿਨ ਪਹਿਲਾਂ ਮਿਤੀ 4 ਮਾਰਚ, 2011 ਨੂੰ ਗਵਰਨਰ ਸਾਹਿਬ ਨੇ ਆਪਣੀ ਸਪੀਚ ਵਿਚ ਪੰਜਾਬ ਦੀ ਵਿਕਾਸ ਦਰ 8.8% ਦਰਸਾਈ ਹੈ...(ਵਿਘਨ)

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ, ਚੌਕਸੀ ਤੇ ਨਿਆਂ ਮਾਮਲੇ ਮੰਤਰੀ**: ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ਕਿ ਜੋ ਵੀ ਸਾਬਕਾ ਮੁੱਖ ਮੰਤਰੀ, ਕੈਪਟਨ ਅਮਰਿੰਦਰ ਸਿੰਘ ਹੋਰਾਂ ਵੱਲੋਂ ਹਾਊਸ ਵਿਚ ਬਜਟ ਤੇ ਟਿੱਪਣੀ ਦਿੱਤੀ ਗਈ ਹੈ, ਉਸ ਸਾਰੀ ਟਿੱਪਣੀ ਉਤੇ ਪੁਆਇੰਟ-ਵਾਈਜ਼ ਲਿਖਤੀ ਜਵਾਬ ਤਿਆਰ ਕਰਕੇ ਇਸ ਮੁਅੱਜ਼ਜ਼ ਸਦਨ ਦੇ ਸਮੂਹ ਮੈਂਬਰ ਸਾਹਿਬਾਨ ਨੂੰ ਸਰਕੂਲੇਟ ਕੀਤਾ ਗਿਆ ਹੈ, ਮੀਡੀਏ ਨੂੰ ਵੀ ਸਰਕੂਲੇਟ ਕੀਤਾ ਗਿਆ। ਮੈਂ ਇਨ੍ਹਾਂ ਦੀ ਜਾਣਕਾਰੀ ਲਈ ਹੋਰ ਅੱਗੇ ਦੱਸ ਦਿਆਂ ...ਵਿਘਨ... ਕਿ ਜਦੋਂ ਡਾਟਾ ਇਕੱਠਾ ਕੀਤਾ ਜਾਂਦਾ ਹੈ ਅਤੇ ਜੋ ਬਜਟ ਸਪੀਚ ਵਿਚ ਡਾਟਾ ਦਿੱਤਾ ਗਿਆ ਹੈ ਉਹ ਮੁਕੰਮਲ ਰੂਪ ਵਿਚ ਅਥੈਂਟੀਕੇਟ ਕੀਤਾ ਗਿਆ ਹੈ। ਨੰਬਰ ਦੋ, ਡਾਟਾ ਰੈਫਰ ਕਰਦਾ ਹੈ ਕਵਿੱਕ ਐਸਟੀਮੇਟਸ ਨੂੰ, ਬਜਟ ਐਸਟੀਮੇਟਸ ਨੂੰ, ਰਿਵਾਈਜਡ ਐਸਟੀਮੇਟਸ ਨੂੰ ਅਤੇ ਐਕਚੂਅਲਸ ਨੂੰ। ਭਾਰਤ ਸਰਕਾਰ ਵੱਲੋਂ ਬੇਸ-ਈਅਰ ਬਦਲਿਆ ਗਿਆ। ਪਹਿਲਾਂ ਉਨ੍ਹਾਂ ਨੇ ਸਾਲ 1999-2000 ਨੂੰ ਬੇਸ ਰੱਖਿਆ ਸੀ ਜਿਸ ਨੂੰ ਬਦਲ ਕੇ 2004-05 ਕਰ ਦਿੱਤਾ ਗਿਆ। ਇਸ ਕਰਕੇ ਹੀ ਫਿਗਰਾਂ ਵਿਚ ਫਰਕ ਪਿਆ ਹੈ। ਉਸ ਦੇ ਵਿਚ ਇਹ ਬਕਾਇਦਾ ਦੱਸਿਆ ਗਿਆ ਹੈ। ਜੇਕਰ ਇਸ ਵਿਚ ਕੋਈ ਫਲਾਅ ਹੈ ਤਾਂ ਇਹ ਦੱਸਣ। ਇਨ੍ਹਾਂ ਦੀ ਗੱਲ ਦਾ ਤਾਂ ਕੋਈ ਅਧਾਰ ਹੀ ਨਹੀਂ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਆਪਾਂ ਹਾਊਸ ਨੂੰ ਕਿਸੇ ਸਿਸਟਮ ਨਾਲ ਚਲਾਈਏ। ਜੋ ਕੁਝ ਤੁਸੀਂ ਕਲੈਰੀਫਿਕੇਸ਼ਨਾਂ ਦੇਣੀਆਂ ਹਨ, ਤੁਸੀਂ ਬਜਟ ਸਪੀਚ ਤੇ ਦਿੱਤੀਆਂ ਹੋਣਗੀਆਂ, ਅਸੀਂ ਬਜਟ ਸਪੀਚ ਦਾ ਬਾਈਕਾਟ ਕੀਤਾ ਸੀ, ਅਸੀਂ ਮੰਨਦੇ ਹਾਂ। ਕਿਉਂ ਕੀਤਾ ਸੀ ਕਿ ਉਹ ਗਲਤ ਸੀ (...ਵਿਘਨ...) ਸੁਣ ਲਉ ਮੇਰੀ ਗੱਲ ...(ਵਿਘਨ)... ਮੇਰੀ ਗੱਲ ਸੁਣ ਲਉ ...(ਵਿਘਨ)... ਮੇਰੀ ਗੱਲ ਸੁਣ ਲਉ ...(ਵਿਘਨ)... ਮੈਂ ਇਹ ਗੱਲ ਕਹਿਣਾ ਚਾਹੁੰਦੀ ਹਾਂ ਕਿ ਦੋ-ਤਿੰਨ ਤਰੀਕੇ ਹੁੰਦੇ ਹਨ, ਜੇ ਇਨ੍ਹਾਂ ਨੂੰ ਨਹੀਂ ਪਤਾ ਮੈਂ ਦੱਸ ਦਿੰਦੀ ਹਾਂ। ਸਪੀਕਰ ਸਾਹਿਬ, ਇੱਕ ਸਮਾਂ ਹੁੰਦਾ ਹੈ ਬਜਟ ਪੇਸ਼ ਕਰਨ ਦਾ, ਇੱਕ ਸਮਾਂ ਹੁੰਦਾ ਹੈ ਬਜਟ ਪਾਸ ਕਰਨ ਦਾ। ਪਾਸ ਕਰਨ ਵੇਲੇ ਐਪਰੋਪਰੀਏਸ਼ਨ ਬਿੱਲ ਦੇ ਉਪਰ ਅਸੀਂ ਜੋ ਗੱਲ ਕਹਿਣਾ ਚਾਹੁੰਦੇ ਹਾਂ, ਉਹ ਸਾਡਾ ਰਾਈਟ ਹੈ, ਉਸ ਤੇ ਖਜ਼ਾਨਾ ਮੰਤਰੀ ਕੁਝ ਕਹਿਣਾ ਚਾਹੁੰਦੇ ਹਨ, ਉਹ ਕਹਿ ਲੈਣ। ਹੁਣ ਲਾਲ ਸਿੰਘ ਨੂੰ ਬੋਲਣ ਦਿੱਤਾ ਜਾਵੇ।

**ਸਰਦਾਰ ਲਾਲ ਸਿੰਘ** : ਸਪੀਕਰ ਸਾਹਿਬ, 10 ਦਿਨਾਂ ਵਿਚ ਬਜਟ ਦੀਆਂ ਫਿਗਰਾਂ ਕਿਵੇਂ ਬਦਲ ਗਈਆਂ। 4 ਤਰੀਕ ਨੂੰ ਗਵਰਨਰ ਸਾਹਿਬ ਹੋਰ ਫਿਗਰ ਦੱਸਦੇ ਹਨ ਅਤੇ 14 ਤਰੀਕ ਨੂੰ ਬਜਟ ਪੇਸ਼ ਕਰਦੇ ਸਮੇਂ ਵਿੱਤ ਮੰਤਰੀ ਜੀ ਹੋਰ ਫ਼ਿਗਰ ਦੱਸਦੇ ਹਨ ਅਤੇ ਇਕਨਾਮਿਕ ਸਰਵੇ ਹੋਰ ਫਿਗਰਾਂ ਦੱਸਦਾ ਹੈ। ਸਪੀਕਰ ਸਾਹਿਬ, ਜਿਹੜੀ ਵਿਕਾਸ ਦਰ ਦੀ ਇਹ ਗੱਲ ਕਰਦੇ ਹਨ, ਸਾਡਾ ਸੂਬਾ 21ਵੇਂ ਨੰਬਰ ਤੇ ਪਹੁੰਚ ਗਿਆ ਹੈ। ਉੜੀਸਾ ਸਾਡੇ ਤੋਂ ਅੱਗੇ ਲੰਘ ਗਿਆ ਹੈ, ਬਿਹਾਰ ਸਾਡੇ ਨਾਲੋਂ ਅੱਗੇ ਲੰਘ ਗਿਆ ਹੈ...(ਵਿਘਨ...)

**ਮਾਨਯੋਗ ਸਪੀਕਰ** : ਤੁਸੀਂ ਐਪਰੋਪ੍ਰੀਏਸ਼ਨ ਬਿਲ ਤੇ ਬੋਲੋ ਜਿਸ ਦੀ ਕਿ ਹੁਣ ਲੋੜ ਹੈ। ਕੌਣ ਕਿੰਨੇ ਨੰਬਰ ਤੇ ਪਹੁੰਚ ਗਿਆ ਤੁਸੀਂ ਇਹ ਗੱਲ ਛੱਡੋ। (...ਵਿਘਨ...)

**ਸਰਦਾਰ ਲਾਲ ਸਿੰਘ** : ਸਪੀਕਰ ਸਾਹਿਬ, ਜਦੋਂ ਅਸੀਂ ਸਾਲ 2006-07 ਵਿਚ ਸਰਕਾਰ ਛੱਡੀ ਸੀ ਤਾਂ ਉਸ ਵਕਤ ਵਿਕਾਸ ਦਰ 10.16% ਸੀ ਅਤੇ ਅਸੀਂ 9ਵੇਂ ਨੰਬਰ ਤੇ ਸੀ ਅਤੇ ਅੱਜ ਅਸੀਂ 21ਵੇਂ ਨੰਬਰ ਤੇ ਪਹੁੰਚ ਗਏ ਹਾਂ। ਸਾਲ 2008-09 ਵਿਚ ਵਿਕਾਸ ਦਰ 6.55% ਸੀ। ਉਸ ਤੋਂ ਬਾਅਦ ਅਸੀਂ 21ਵੇਂ ਨੰਬਰ ਤੇ ਚਲੇ ਗਏ। ਇਕਨਾਮਿਕ ਸਰਵੇ ਦੀ ਰਿਪੋਰਟ ਮੁਤਾਬਿਕ ਵਿਕਾਸ ਦਰ 7.84% ਹੈ। ਇਸ ਤਰ੍ਹਾਂ ਅਸੀਂ 9ਵੇਂ ਨੰਬਰ ਤੋਂ 21ਵੇਂ ਨੰਬਰ ਤੇ ਪਹੁੰਚ ਗਏ ਹਾਂ। ਇਸ ਨਾਲੋਂ ਹੋਰ ** ** ਗੱਲ ਹੋਰ ਹੋ ਨਹੀਂ ਸਕਦੀ।

**ਮਾਨਯੋਗ ਸਪੀਕਰ** : ** ** ਸ਼ਬਦ ਐਕਸਪੰਜ ਕਰ ਦਿੱਤਾ ਜਾਵੇ।

**ਸਰਦਾਰ ਲਾਲ ਸਿੰਘ** : ਸਪੀਕਰ ਸਾਹਿਬ, ਸਾਲ 2007 ਵਿਚ ਗਰੋਥ 21.20% ਸੀ, ਉਹ ਘਟ ਕੇ 11.99% ਰਹਿ ਗਈ, ਇਸ ਤੋਂ ਮਾੜੀ ਗਰੋਥ ਕੀ ਹੋ ਸਕਦੀ ਹੈ? (ਵਿਘਨ) ਤੁਸੀਂ ਸੁਣੋ, ਸੁਣੋ।

**ਮਾਨਯੋਗ ਸਪੀਕਰ** : ਤੁਸੀਂ ਬੈਠ ਜਾਉ, ਬਹਿ ਜਾਵੋ।

**ਸਰਦਾਰ ਲਾਲ ਸਿੰਘ** : ਸਪੀਕਰ ਸਾਹਿਬ, ਮੈਡਮ ਨੇ ਆਪਣੀ ਸਪੀਚ ਵਿਚ ਕਿਹਾ ਕਿ ਪਰ ਕੈਪੀਟਾ ਇਨਕਮ ਵਿਚ ਪੰਜਾਬ 4 ਨੰਬਰ ਤੇ ਹੈ ਜਦ ਕਿ ਇਨ੍ਹਾਂ ਦੀ ਰਿਪੋਰਟ ਇਹ ਕਹਿੰਦੀ ਹੈ ਕਿ ਅਸੀਂ 8ਵੇਂ ਨੰਬਰ ਤੇ ਹਾਂ। ਐਡਾ ਵੱਡਾ ਗੁੰਮਰਾਹ ਕਰਕੇ, ਪੰਜਾਬ ਦੇ ਲੋਕਾਂ ਨੂੰ ਧੋਖੇ ਵਿਚ ਰੱਖ ਕੇ ਇੱਥੇ ਬਜਟ ਪੇਸ਼ ਕੀਤਾ ਗਿਆ ਹੈ। ਅੱਜ ਇਹ ਉਸ ਤੇ ਸਾਡੀ ਮੋਹਰ ਲਗਵਾਉਣੀ ਚਾਹੁੰਦੇ ਹਨ। ਇਸ ਉਤੇ ਅਸੀਂ ਮੋਹਰ ਲਗਾਉਣ ਲਈ ਬਿਲਕੁਲ ਤਿਆਰ ਨਹੀਂ।

(ਇਸ ਸਮੇਂ ਸਰਦਾਰ ਅਮਰਜੀਤ ਸਿੰਘ ਸਾਹੀ ਅਤੇ ਹੋਰ ਮੈਂਬਰ ਖੜ੍ਹੇ ਹੋ ਕੇ ਕੁਝ ਬੋਲ ਰਹੇ ਸਨ ਜੋ ਮਾਈਕ ਬੰਦ ਹੋਣ ਕਾਰਨ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)

**Expunged as ordered by the Chair.

**ਮਾਨਯੋਗ ਸਪੀਕਰ** : ਬੈਠੋ, ਸਾਹੀ ਸਾਹਿਬ ਤੁਸੀਂ ਬੈਠੋ।

**ਸਰਦਾਰ ਲਾਲ ਸਿੰਘ** : ਸਾਹੀ ਜੀ ਤੁਸੀਂ ਪੇਸ਼ੈਂਸ ਰੱਖੋ। ਸਪੀਕਰ ਸਾਹਿਬ, 1997 ਵਿਚ ਜਦੋਂ ਬੀਬੀ ਰਾਜਿੰਦਰ ਕੌਰ ਭੱਠਲ ਚੀਫ ਮਨਿਸਟਰ ਸਨ, ਉਸ ਸਮੇਂ ਇਹ ਗਏ ਅਤੇ ਬਾਦਲ ਸਾਹਿਬ ਆਏ...

**ਮਾਨਯੋਗ ਸਪੀਕਰ** : ਲਾਲ ਸਿੰਘ ਜੀ, ਤੁਸੀਂ ਹੁਣ ਦੀ ਗੱਲ ਕਰੋ। ਤੁਸੀਂ ਬਜਟ ਦੀ ਗੱਲ ਕਰੋ।

**ਸਰਦਾਰ ਲਾਲ ਸਿੰਘ** : ਸਪੀਕਰ ਸਾਹਿਬ, ਉਸ ਸਮੇਂ ਸਾਰਾ 15,000 ਕਰੋੜ ਰੁਪਿਆ ਕਰਜ਼ਾ ਸੀ।

**ਮਾਨਯੋਗ ਸਪੀਕਰ** : ਇਹ 15,000 ਕਰੋੜ ਰੁਪਏ ਸੀ, 10,000 ਕਰੋੜ ਰੁਪਏ ਸੀ ਜਾਂ ਦੋ ਕਰੋੜ ਰੁਪਏ ਸੀ, ਉਸ ਦਾ ਕੋਈ ਮਤਲਬ ਨਹੀਂ ਹੈ। ਤੁਸੀਂ ਹੁਣ ਦੀ ਗੱਲ ਕਰੋ।

**ਸਰਦਾਰ ਲਾਲ ਸਿੰਘ** : ਸਪੀਕਰ ਸਾਹਿਬ, ਉਸ ਦਾ ਮਤਲਬ ਕਿਉਂ ਨਹੀਂ? ਸਪੀਕਰ ਸਾਹਿਬ, ਉਹ ਕਰਜ਼ਾ ਹੁਣ ਕਿੱਥੇ ਚਲਿਆ ਗਿਆ, ਇਹ ਤਾਂ ਦੇਖੋ? 1997 ਤੱਕ ਅੱਤਵਾਦ ਦਾ ਸਮਾਂ ਰਿਹਾ ਸੀ। ਇਹ 15000 ਕਰੋੜ ਰੁਪਏ 31 ਸਾਲ ਦਾ ਕਰਜ਼ਾ ਸੀ। ਇਹ ਛੱਡ ਕੇ ਗਏ 32000 ਕਰੋੜ ਰੁਪਏ ਉਤੇ। ਇਸ ਤਰ੍ਹਾਂ 17000 ਕਰੋੜ ਰੁਪਏ ਤਾਂ ਇਨ੍ਹਾਂ ਨੇ 5 ਸਾਲ ਵਿਚ ਹੀ ਵਧਾ ਦਿਤੇ।

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ, ਚੌਕਸੀ ਤੇ ਨਿਆਂ ਮਾਮਲੇ ਮੰਤਰੀ** : ਸਪੀਕਰ ਸਾਹਿਬ, ਮੈਂ ਇਨ੍ਹਾਂ ਦੀ ਇਸ ਗਲ ਦਾ ਜਵਾਬ ਦੇਣਾ ਹੈ।

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ)** : ਸਪੀਕਰ ਸਾਹਿਬ, ਮੈਂ ਤਾਂ ਇਨ੍ਹਾਂ ਦਾ ਧੰਨਵਾਦ ਕਰਨਾ ਚਾਹੁੰਦਾ ਹੈ ਕਿ ਇਨ੍ਹਾਂ ਨੇ ਜਿਹੜੀ ਗਲਤੀ ਕੀਤੀ ਸੀ, ਉਹ ਦਰੁੱਸਤ ਕਰ ਲਈ ਹੈ ਕਿਉਂਕਿ ਇਨ੍ਹਾਂ ਨੇ ਕਿਹਾ ਸੀ ਕਿ ਬਜਟ ਦਾ ਅਸੀਂ ਬਾਈਕਾਟ ਕਰਨਾ ਹੈ। ਇਸ ਤੇ ਪ੍ਰੈਸ ਨੇ ਬਹੁਤ ਪ੍ਰੈਸ਼ੇਰਾਈਜ਼ ਕੀਤਾ, ਪਬਲਿਕ ਨੇ ਬਹੁਤ ਪ੍ਰੈਸ਼ੇਰਾਈਜ਼ ਕੀਤਾ ਔਰ ਮੈਂ ਧੰਨਵਾਦ ਕਰਦਾ ਹਾਂ ਕਿ ਇਨ੍ਹਾਂ ਦੇ ਐਮ.ਐਲ.ਏਜ਼ ਨੇ ਵੀ ਬਹੁਤ ਪ੍ਰੈਸ਼ੇਰਾਈਜ਼ ਕੀਤਾ ਕਿ ਆਪਣੇ ਤੋਂ ਗਲਤੀ ਹੋ ਗਈ ਹੈ। ਬੀਬੀ ਜੀ ਨੇ ਵੀ ਬੋਲਦਿਆਂ, ਫਿਰ ਥੋੜ੍ਹਾ ਜਿਹਾ ਚੁੱਪ ਕਰਕੇ, ਇਨ੍ਹਾਂ ਨੇ ਵੀ ਮੰਨਿਆ ਕਿ ਸਾਡੇ ਤੋਂ ਗਲਤੀ ਹੋ ਗਈ। (ਹਾਸਾ) ਚਲੋ ਸਾਨੂੰ ਤਾਂ ਖੁਸ਼ੀ ਹੈ ਕਿ this is a part of the discussion of the budget. ਤੁਸੀਂ ਇਹ ਕਹੋ ਕਿ ਸਾਡੇ ਤੋਂ ਗਲਤੀ ਹੋ ਗਈ। ਤੁਹਾਡੇ ਕੋਲੋਂ ਗਲਤੀ ਹੋ ਗਈ, ਵੈਸੇ ਮੈਂ ਤੁਹਾਨੂੰ ਵਧਾਈ ਦੇਣ ਵਾਸਤੇ ਖੜ੍ਹਾ ਹੋਇਆ ਹਾਂ।

**ਸਰਦਾਰ ਲਾਲ ਸਿੰਘ** : ਸਪੀਕਰ ਸਾਹਿਬ, ਹੁਣ ਤਾਂ ਬਾਦਲ ਸਾਹਿਬ ਨੇ ਵੀ ਕਹਿ ਦਿੱਤਾ ਹੈ, ਹੁਣ ਮੇਰੀ ਗੱਲ ਆਰਾਮ ਨਾਲ ਸੁਣ ਲਓ।

**ਮਾਨਯੋਗ ਸਪੀਕਰ** : ਸਰਦਾਰ ਲਾਲ ਸਿੰਘ ਜੀ, ਮੇਰੀ ਗੱਲ ਸੁਣੋ, ਬਜਟ ਤਾਂ ਪਾਸ ਹੋ ਜਾਣਾ ਹੈ।

**ਸਰਦਾਰ ਲਾਲ ਸਿੰਘ** : ਇਹ ਤਾਂ ਪਾਸ ਹੋ ਹੀ ਜਾਣਾ ਹੈ ਜੀ। ਇਹ ਤਾਂ ਪਤਾ ਹੀ ਹੈ ਕਿ ਬਜਟ ਤਾਂ ਪਾਸ ਹੋ ਹੀ ਜਾਣਾ ਹੈ।

**ਮਾਨਯੋਗ ਸਪੀਕਰ** : ਪਹਿਲਾਂ ਮੇਰੀ ਗੱਲ ਸੁਣੋ ਕਿ ਇਹ ਤਾਂ ਪਾਸ ਹੋ ਜਾਣਾ ਹੈ, ਇਸ ਲਈ ਤੁਸੀਂ ਕੰਮ ਦੀ ਗੱਲ ਕਰੋ, ਤੁਸੀਂ ਬਜਟ ਤੇ ਗੱਲ ਕਰੋ।

**ਮੁੱਖ ਮੰਤਰੀ** : ਤੁਸੀਂ ਥੁੱਕ ਕੇ ਕਿਉਂ ਚੱਟਦੇ ਹੋ?... ਥੁੱਕ ਕੇ ਕਿਉਂ ਚੱਟਦੇ ਹੋ? (ਹਾਸਾ)

**ਸਰਦਾਰ ਲਾਲ ਸਿੰਘ** : ਅਸੀਂ ਥੁੱਕ ਕੇ ਚੱਟਦੇ ਨਹੀਂ, ਅਸੀਂ ਹੋਰ ਥੁੱਕਣਾ ਚਾਹੁੰਦੇ ਹਾਂ। ਅਸੀਂ ਚੱਟਦੇ ਨਹੀਂ, ਹੋਰ ਥੁੱਕਣਾ ਚਾਹੁੰਦੇ ਹਾਂ। ਸਪੀਕਰ ਸਾਹਿਬ, ਸਾਡੀ ਗੱਲ ਸੁਣੋ। ਅਸੀਂ ਹੋਰ ਥੁੱਕਣਾ ਚਾਹੁੰਦੇ ਹਾਂ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਤੁਸੀਂ ਥੋੜ੍ਹਾ ਜਿਹਾ ਹੋਰ ਟਾਈਮ ਵਧਾਉਣਾ ਹੋਇਆ ਤਾਂ ਵਧਾ ਲੈਣਾ। ਮੁੱਖ ਮੰਤਰੀ ਜੀ ਨੇ ਕਿਹਾ ਕਿ ਬੀਬੀ ਨੇ ਮੰਨਿਆ। ਮੈਂ ਬੜੀ ਕਲੀਅਰਲੀ ਗੱਲ ਕਹੀ ਹੈ ਕਿ ਜਦੋਂ ਬਜਟ ਪੇਸ਼ ਕੀਤਾ ਜਾ ਰਿਹਾ ਸੀ ਤਾਂ ਉਸ ਵੇਲੇ ਵੀ ਅਸੀਂ ਪੇਸ਼ ਕਰਨ ਦੇ ਖਿਲਾਫ ਸੀ, ਅੱਜ ਜੋ ਪਾਸ ਕੀਤਾ ਜਾ ਰਿਹਾ ਹੈ, ਉਸ ਦੇ ਵੀ ਖਿਲਾਫ ਹਾਂ। ਅਸੀਂ ਇਸ ਦੇ ਕਿਉਂ ਖਿਲਾਫ ਹਾਂ? (ਵਿਘਨ)

(ਇਸ ਸਮੇਂ ਸਰਦਾਰ ਵਿਰਸਾ ਸਿੰਘ ਵਲਟੋਹਾ ਆਪਣੀ ਸੀਟ ਤੇ ਖੜ੍ਹੇ ਸਨ ਅਤੇ ਸਮੇਂ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ** : ਵਿਰਸਾ ਸਿੰਘ ਜੀ, ਪਲੀਜ਼, ਆਰਾਮ ਕਰੋ। ਬੀਬੀ ਜੀ ਮੇਰੀ ਗੱਲ ਸੁਣ ਲਓ, ਤੁਸੀਂ ਅੱਜ ਵੀ ਖਿਲਾਫ ਹੋ, ਉਸ ਦਿਨ ਵੀ ਖਿਲਾਫ ਸੀ। ਜਿਹੜੀ ਗੱਲ ਹੈ ਉਹ ਤੁਸੀਂ ਬਜਟ ਤੇ ਕਰੋ। ਬਾਕੀ ਗੱਲਾਂ 40 ਤੋਂ 65 ਸਾਲ, 50 ਸਾਲ 40 ਸਾਲ ਦੀਆਂ ਇਹ ਪਿਛਲੀਆਂ ਗੱਲਾਂ ਕਿਉਂ ਕਰਦੇ ਹੋ? ਬਜਟ ਤੇ ਗੱਲ ਕਰੋ, ਇਸ ਤੋਂ ਅਗਾਂਹ ਪਿਛਾਂਹ ਦੀ ਗੱਲ ਨਾ ਕਰੋ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਤੁਹਾਡਾ ਇੰਨਾ ਤਜਰਬਾ ਹੈ, ਹਰ ਚੀਜ਼ ਜਿਹੜੀ ਹੁੰਦੀ ਹੈ, ਉਹ ਕਿਸੇ ਨਾ ਕਿਸੇ ਨਾਲ ਜੁੜੀ ਹੁੰਦੀ ਹੈ। ਅਸੀਂ ਕਿਹਾ ਕਿ ਉਸ ਦਿਨ ਜਿਸ ਵੇਲੇ ਬਜਟ ਗਲਤ ਅੰਕੜੇ ਦੇ ਕੇ ਪੇਸ਼ ਕੀਤਾ ਜਾ ਰਿਹਾ ਸੀ, ਅਸੀਂ ਉਸ ਬਾਰੇ ਦੱਸ ਦਿਤਾ ਸੀ ਕਿ ਅਸੀਂ ਕਿਉਂ ਖਿਲਾਫ ਹਾਂ ਅਤੇ ਅੱਜ ਜਿਹੜਾ ਬਜਟ ਪਾਸ ਕਰਕੇ ਲੋਕਾਂ ਨੂੰ ਜਿਹੜਾ ਧੋਖਾ ਦੇਣਾ ਚਾਹੁੰਦੇ ਹਨ, ਅਸੀਂ ਪਾਸ ਕਰਨ ਵੇਲੇ ਵੀ ਖਿਲਾਫ ਹਾਂ ਅਤੇ ਇਹ ਧੋਖਾ ਦੇ ਰਹੇ ਹਨ, ਉਹ ਦੱਸਣਾ ਚਾਹੁੰਦੇ ਹਾਂ ਕਿ ਉਹ ਕਿਵੇਂ ਗਲਤ ਹੈ। ਉਹ ਇਹ ਦੱਸ ਰਹੇ ਹਨ ਕਿ ਕਿਵੇਂ ਗਲਤ ਹੈ।

(ਇਸ ਸਮੇਂ ਕੁਝ ਮੈਂਬਰ ਬਿਨਾਂ ਇਜਾਜ਼ਤ ਤੋਂ ਖੜ੍ਹੇ ਸਨ ਅਤੇ ਕੁਝ ਬੋਲ ਰਹੇ ਸਨ ਜੋ ਮਾਈਕ ਬੰਦ ਹੋਣ ਕਾਰਨ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)

**ਮਾਨਯੋਗ ਸਪੀਕਰ** : ਹਾਂ ਜੀ ਬੈਠੋ, ਬੈਠੋ ਪਲੀਜ। ਐਵੇਂ ਗੱਲਾਂ ਕਰੀ ਜਾਂਦੇ ਹੋ। ਪਹਿਲਾਂ ਉਨ੍ਹਾਂ ਨੂੰ ਸੁਣੀਏ ਤਾਂ ਸਹੀ ਕਿ ਕੀ ਕਹਿਣਾ ਚਾਹੁੰਦੇ ਹਨ। ਹਾਂ ਜੀ, ਲਾਲ ਸਿੰਘ ਜੀ ਤੁਸੀਂ ਬੋਲੋ।

**ਸਰਦਾਰ ਲਾਲ ਸਿੰਘ** : ਸਪੀਕਰ ਸਾਹਿਬ, ਜਦੋਂ ਅਸੀਂ ਸਾਲ 2007 ਵਿਚ ਸਰਕਾਰ ਛੱਡ ਕੇ ਗਏ ਸੀ, ਉਸ ਸਮੇਂ ਕਰਜ਼ਾ 48000 ਕਰੋੜ ਸੀ। ਇੱਕ ਹੋਰ ਕਰਜ਼ਾ ਹੈ, ਪੀ.ਐਸ.ਯੂਜ਼, ਪਬਲਿਕ ਅਦਾਰਿਆਂ ਦਾ...।

**ਮਾਨਯੋਗ ਸਪੀਕਰ** : ਤੁਹਾਡੀ ਇਹ ਗੱਲ ਤਾਂ ਹੋ ਗਈ ਹੈ। ਤੁਹਾਡੀ ਗੱਲ ਵਾਰ-ਵਾਰ ਰੈਪੀਟੀਸ਼ਨ ਹੋ ਰਹੀ ਹੈ।

**ਸਰਦਾਰ ਲਾਲ ਸਿੰਘ** : 5000 ਕਰੋੜ ਇਹ ਤੇ 48000 ਕਰੋੜ, ਕੁੱਲ ਮਿਲਾ ਕੇ 53000 ਕਰੋੜ ਸੀ। ਸਪੀਕਰ ਸਾਹਿਬ, ਉਹ ਵੱਧ ਕੇ 1,33,000 ਕਰੋੜ ਰੁਪਏ ਹੋ ਗਿਆ ਹੈ। ਇਹ 85000 ਕਰੋੜ ਰੁਪਿਆ ਪੰਜ ਸਾਲਾਂ ਵਿਚ ਵਧਿਆ ਹੈ।

**ਉਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ)** : ਸਪੀਕਰ ਸਾਹਿਬ, ਸਰਦਾਰ ਲਾਲ ਸਿੰਘ ਜੀ ਬਹੁਤ ਕਾਬਲ ਸਾਬਕਾ ਫਾਈਨਾਂਸ ਮਨਿਸਟਰ ਰਹੇ ਹਨ। ਇੱਥੇ ਬੈਠੇ ਗਲਤ ਫੈਕਟਸ ਪੰਜਾਬ ਦੀ ਪਬਲਿਕ ਨੂੰ ਦੱਸਣੇ, ਵਿਦਆਊਟ ਚੈਕ ਕਰਕੇ ਠੀਕ ਨਹੀਂ ਹੈ। ਹੁਣ ਇਹ ਕਹਿ ਰਹੇ ਹਨ ਕਿ ਪਬਲਿਕ ਸੈਕਟਰ ਵਿਚ 50,000 ਕਰੋੜ ਦਾ ਕਰਜ਼ਾ ਵੱਧ ਗਿਆ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਲਾਲ ਸਿੰਘ ਜੀ ਨੂੰ ਬੇਨਤੀ ਕਰਦਾ ਹਾਂ ਕਿ ਤੁਸੀਂ ਪਹਿਲਾਂ ਆਪਣੇ ਫੈਕਟਸ ਚੈਕ ਕਰ ਲੈਣਾ। ਉਹ ਕਰਜ਼ਾ ਨਹੀਂ ਹੈ, ਉਹ ਵਰਕਿੰਗ ਕੈਪੀਟਲ ਲਿਮਟ ਹੈ। ਵਰਕਿੰਗ ਕੈਪੀਟਲ ਲਿਮਟ ਕੀ ਹੁੰਦੀ ਹੈ? ਜਦੋਂ ਇਨ੍ਹਾਂ ਦੀ ਸਰਕਾਰ ਸੀ, ਉਦੋਂ ਪ੍ਰੋਡਕਸ਼ਨ 70 ਮਿਲੀਅਨ ਟਨ ਸੀ ਤੇ ਅੱਜ ਇਹ ਪ੍ਰੋਡਕਸ਼ਨ ਵੱਧ ਕੇ 101 ਲੱਖ ਟਨ ਤੇ ਪਹੁੰਚ ਗਈ ਹੈ। ਦੂਜੀ ਜਿਹੜੀ ਗੱਲ ਪ੍ਰਾਈਸ ਦੀ ਹੈ, ਉਦੋਂ ਪ੍ਰਾਈਸ ਹੋਰ ਸੀ ਤੇ ਹੁਣ ਪ੍ਰਾਈਸ ਜ਼ਿਆਦਾ ਹੋ ਗਈ ਹੈ। ਇਸ ਤਰ੍ਹਾਂ ਪਰਚੇਜ਼ ਵੱਧ ਗਈ ਹੈ ਜਿਸ ਦਾ ਮਤਲਬ ਹੈ ਕਿ ਵਰਕਿੰਗ ਕੈਪੀਟਲ ਵੱਧ ਗਈ ਹੈ। (ਥੰਪਿੰਗ)। ਇਹ ਕਰਜ਼ਾ ਨਹੀਂ ਹੈ। ਸਟਾਕ ਉੱਨਾ ਹੀ ਪਿਆ ਹੈ। ਤੁਸੀਂ ਗੁੰਮਰਾਹ ਨਾ ਕਰੋ। ਸਪੀਕਰ ਸਾਹਿਬ, ਦੂਜੀ ਗੱਲ ਮੈਂ ਦੱਸਣਾ ਚਾਹੁੰਦਾ ਹਾਂ, ਇਹ ਜ਼ਿਕਰ ਕਰਦੇ ਹਨ ਕਿ ਹਰ ਚੀਜ਼ ਸੈਂਟਰ, ਹਰ ਚੀਜ਼ ਸੈਂਟਰ। ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਾਡੀ ਪੰਜਾਬ ਦੀ ਸਰਕਾਰ ਬਚਾਉਣ ਦੀ ਬਜਾਏ ਇਹ ਆਪਣੀ ਸੈਂਟਰ ਦੀ ਸਰਕਾਰ ਨੂੰ ਕਹਿਣ ਕਿ ਉਹ ਆਪਣੇ ਦੇਸ਼ ਨੂੰ ਬਚਾ ਲੈਣ। ਡੈੱਟ ਟੂ ਜੀ.ਐਸ.ਡੀ.ਪੀ ਰੇਸ਼ੋ ਜਿਹੜਾ ਹੁੰਦਾ ਹੈ ਇਹ ਇੱਕ ਮਾਪ ਤੋਲ ਹੁੰਦਾ ਹੈ ਜਿਸ ਨਾਲ ਪਤਾ ਲੱਗਦਾ ਹੈ, ਸੂਬੇ ਜਾਂ ਦੇਸ਼ ਦੀ ਫਾਈਨਾਂਸ਼ੀਅਲ

[ ਉਪ ਮੁੱਖ ਮੰਤਰੀ ]

ਪੁਜ਼ੀਸ਼ਨ ਕਿਵੇਂ ਹੈ। ਪੰਜਾਬ ਦਾ ਜਿਹੜਾ ਡੈੱਟ ਟੂ ਜੀ.ਐਸ.ਡੀ.ਪੀ. ਰੇਸ਼ੋ ਹੈ, ਉਹ ਅਸੀਂ ਜਦੋਂ ਸਰਕਾਰ ਸੰਭਾਲੀ ਸੀ ਤਾਂ 44% ਸੀ ਤੇ ਉਹ ਅਸੀਂ ਘਟਾ ਕੇ 30% ਤੇ ਲੈ ਕੇ ਆਏ ਹਾਂ। (ਥੰਪਿੰਗ) ਸੈਂਟਰ ਦੀ ਸਰਕਾਰ, ਜਿਸ ਦੇ ਬਾਰੇ ਕਿਹਾ ਜਾਂਦਾ ਹੈ ਕਿ ਉਸ ਦੇ ਬਹੁਤ ਕਾਬਲ ਇਕਾਨਮਿਸਟ ਪ੍ਰਾਈਮ ਮਨਿਸਟਰ ਹਨ, ਇਹ ਵੀ ਕਿਹਾ ਜਾਂਦਾ ਹੈ ਕਿ ਪ੍ਰਣਬ ਮੁਖਰਜੀ, ਜੋ ਸੈਂਟਰ ਦੇ ਫਾਈਨਾਂਸ ਮਨਿਸਟਰ ਕਾਬਲ ਹਨ, ਗੌਰਮਿੰਟ ਆਫ ਇੰਡੀਆ ਦੀ ਡੈੱਟ ਟੂ ਜੀ.ਐਸ.ਡੀ.ਪੀ. ਰੇਸ਼ੋ ਜੋ ਹੈ, ਉਹ 51% ਹੈ। (ਸ਼ੇਮ-ਸ਼ੇਮ ਦੀਆਂ ਅਵਾਜ਼ਾਂ) (ਵਿਘਨ) (ਸ਼ੋਰ) ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਹੁਣੇ ਹੀ ਵੈਬ ਸਾਈਟ ਕੱਢ ਲਓ, ਇਕਨਾਮਿਕ ਸਰਵੇ ਵੇਖ ਲਓ ਜੋ ਕਿ ਇਨ੍ਹਾਂ ਦੀ ਸਰਕਾਰ ਨੇ ਪੇਸ਼ ਕੀਤਾ ਹੈ। (ਵਿਘਨ) (ਸ਼ੋਰ) ਮੈਂ ਹੁਣੇ ਦੱਸ ਦਿੰਦਾ ਹਾਂ। ਸਪੀਕਰ ਸਾਹਿਬ, ਜਿਹੜਾ ਇਕਨਾਮਿਕ ਸਰਵੇ ਹੈ, ਇਹ ਗੌਰਮਿੰਟ ਦਾ ਆਫੀਸ਼ੀਅਲ ਡਾਕੂਮੈਂਟ ਹੈ। ਸਪੀਕਰ ਸਾਹਿਬ, ਇਹ ਗੌਰਮਿੰਟ ਆਫ ਇੰਡੀਆ ਦਾ ਡਾਕੂਮੈਂਟ ਹੈ। ਇਹ ਇਨ੍ਹਾਂ ਦੀ ਸਰਕਾਰ ਦਾ, ਸੈਂਟਰ ਦੀ ਸਰਕਾਰ ਦਾ ਆਫੀਸ਼ੀਅਲ ਡਾਕੂਮੈਂਟ ਹੈ। ਮਹੀਨਾ ਪਹਿਲਾਂ ਜੋ ਬਜਟ ਪੇਸ਼ ਕੀਤਾ, ਉਸ ਵਿਚ ਜੀ.ਐਸ.ਡੀ.ਪੀ. 50.1% ਹੈ ਜਦ ਕਿ ਪੰਜਾਬ ਦੀ 30% ਹੈ। ਸਪੀਕਰ ਸਾਹਿਬ, ਜਿਵੇਂ ਇਨ੍ਹਾਂ ਨੇ ਪਹਿਲਾਂ ਵਰਕਿੰਗ ਕੈਪੀਟਲ ਨੂੰ ਕਰਜ਼ਾ ਦਿਖਾ ਦਿੱਤਾ, ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ... (ਵਿਘਨ) (ਸ਼ੋਰ)

**ਮਾਨਯੋਗ ਸਪੀਕਰ** : ਤੁਸੀਂ ਨਾ ਬੋਲੋ। ਉਨ੍ਹਾਂ ਨੂੰ ਗੱਲ ਕਰਨ ਦਿਓ।

**ਸਰਦਾਰ ਲਾਲ ਸਿੰਘ** : ਸਪੀਕਰ ਸਾਹਿਬ, ਮੈਂ ਕੁਐਸਚਨ ਭੇਜਿਆ ਸੀ, ਜੋ ਭੈਣ ਜੀ ਦਾ ਜਵਾਬ ਆਇਆ ਹੈ, ਮੈਂ ਉਸ ਵਿਚੋਂ ਫਿਗਰਾਂ ਕੋਟ ਕਰ ਰਿਹਾ ਹਾਂ। (ਵਿਘਨ)

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਇਹ ਬਾਅਦ ਵਿਚ ਕਲੈਰੀਫਿਕੇਸ਼ਨ ਦੇਣ। ਅਸੀਂ ਚਾਹੁੰਦੇ ਹਾਂ ਕਿ ਤੁਸੀਂ ਕਲੈਰੀਫਿਕੇਸ਼ਨ ਦਿਓ। ਗੌਰਮਿੰਟ ਹਮੇਸ਼ਾਂ ਦਿੰਦੀ ਹੈ। ਸਾਨੂੰ ਕੋਈ ਆਬਜੈਕਸ਼ਨ ਨਹੀਂ ਹੈ। ਪਰ ਇੱਕ ਸਿਸਟਮ ਹੁੰਦਾ ਹੈ। ਪਹਿਲਾਂ ਇਹ ਬੋਲਣ ਤੇ ਫਿਰ ਭਾਵੇਂ ਮਨਿਸਟਰ ਬੋਲੇ, ਭਾਵੇਂ ਫਾਇਨਾਂਸ ਮਨਿਸਟਰ ਬੋਲਣ ਤੇ ਭਾਵੇਂ ਡਿਪਟੀ ਸੀ.ਐਮ. ਸਾਹਿਬ ਜਾਂ ਸੀ.ਐਮ. ਸਾਹਿਬ ਬੋਲਣ ਤੇ ਕਲੈਰੀਫਿਕੇਸ਼ਨ ਦੇਣ। ਪਹਿਲਾਂ ਸਾਨੂੰ ਸਾਰੀਆਂ ਗੱਲਾਂ ਬੋਲ ਤਾਂ ਲੈਣ ਦਿਓ।

**ਸਰਦਾਰ ਲਾਲ ਸਿੰਘ** : ਸਪੀਕਰ ਸਾਹਿਬ, ਜਿਹੜੀਆਂ ਮੈਂ ਕਰਜ਼ੇ ਬਾਰੇ ਫਿਗਰਾਂ ਕੋਟ ਕੀਤੀਆਂ ਹਨ, ਇਸ ਸਬੰਧੀ ਮੈਂ ਅੱਜ ਤੋਂ ਹਫਤਾ ਪਹਿਲਾਂ ਇੱਕ ਕੁਐਸਚਨ ਭੇਜਿਆ ਸੀ, ਉਸ ਦੇ ਜਵਾਬ ਵਿਚ ਐਫ.ਐਮ. ਸਾਹਿਬਾ ਨੇ ਜੋ ਲਿਖ ਕੇ ਜਵਾਬ ਭੇਜਿਆ ਹੈ, ਮੈਂ ਤਾਂ ਉਹ ਫਿਗਰਾਂ ਕੋਟ ਕਰ ਰਿਹਾ ਹਾਂ। ਮੈਂ ਆਪਣੇ ਕੋਲੋਂ ਕੋਈ ਫਿਗਰ ਨਹੀਂ ਦੱਸ ਰਿਹਾ। ਇਨ੍ਹਾਂ ਨੇ ਉਸ ਜਵਾਬ ਵਿਚ ਮੰਨਿਆ ਹੈ ਕਿ ਪਹਿਲਾਂ ਪੀ.ਐਸ.ਯੂਜ਼ ਦਾ ਕਰਜ਼ਾ ਸਿਰਫ 5000 ਕਰੋੜ ਰੁਪਏ ਸੀ ...(ਵਿਘਨ)...

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ, ਚੌਕਸੀ ਤੇ ਨਿਆਂ ਮਾਮਲੇ ਮੰਤਰੀ** : ਸਪੀਕਰ ਸਾਹਿਬ...

**ਮਾਨਯੋਗ ਸਪੀਕਰ** : ਬੀਬੀ ਜੀ, ਤੁਸੀਂ ਬੈਠੋ। ਪਹਿਲਾਂ ਇਨ੍ਹਾਂ ਨੂੰ ਬੋਲ ਲੈਣ ਦਿਉ। ਤੁਸੀਂ ਕਿਉਂ ਘੜੀ ਮੁੜੀ ਖੜ੍ਹੇ ਹੁੰਦੇ ਹੋ? ਤੁਸੀਂ ਇਕੱਠਾ ਹੀ ਬੋਲ ਲੈਣਾ।

**ਸਰਦਾਰ ਲਾਲ ਸਿੰਘ** : ਤੁਸੀਂ ਬਾਅਦ ਵਿਚ ਕਲੈਰੀਫਾਈ ਕਰ ਦਿਉ। ਸਪੀਕਰ ਸਾਹਿਬ, ਇਹ ਕਰਜ਼ਾ 50-55,000 ਕਰੋੜ ਰੁਪਏ ਹੋ ਗਿਆ ਹੈ। 50,000 ਕਰੋੜ ਰੁਪਿਆ ਕਰਜ਼ਾ ਇਨ੍ਹਾਂ ਨੇ ਮੰਨਿਆ ਹੈ। ਦੂਜਾ, ਜਿਹੜਾ ਅਸਲੀ ਕਰਜ਼ਾ ਹੈ, ਜਿਹੜਾ 48,000 ਕਰੋੜ ਰੁਪਏ ਛੱਡ ਕੇ ਗਏ ਸੀ, ਉਹ 77,585 ਕਰੋੜ ਰੁਪਏ ਹੋ ਗਿਆ ਹੈ। ਇਹ ਮੈਂ ਆਪਣੇ ਪਾਸੋਂ ਨਹੀਂ ਕਹਿ ਰਿਹਾ ...(ਵਿਘਨ)... (ਸ਼ੋਰ)... ਜੋ ਬਜਟ ਐਟ ਗਲਾਂਸ ਅਸੈਂਬਲੀ ਵਿਚ ਪੇਸ਼ ਕੀਤਾ ਹੈ, ਇਹ ਆਫੀਸ਼ੀਅਲ ਡਾਕੂਮੈਂਟ ਹੈ, ਇਹ ਉਸ ਦੀਆਂ ਫਿਗਰਾਂ ਹਨ ...(ਸ਼ੋਰ)... ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ...(ਸ਼ੋਰ)...

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ)** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਤੁਸੀਂ ਹਾਊਸ ਦੇ ਕਸਟੋਡੀਅਨ ਹੋ। ਮਾਨਯੋਗ ਸਪੀਕਰ ਸਾਹਿਬ, ਕੋਈ ਤਰੀਕਾ ਹੁੰਦਾ ਹੈ, ਕੋਈ ਜ਼ਾਬਤਾ ਹੁੰਦਾ ਹੈ। ਗਵਰਨਰ ਸਾਹਿਬ ਆਏ, ਐਡਰੈਸ ਹੋਇਆ, ਉਸ ਦਾ ਧੰਨਵਾਦ ਦਾ ਮਤਾ ਆਇਆ, ਉਸ ਤੇ ਤੁਸੀਂ ਬੋਲੇ। ਉਸ ਤੋਂ ਬਾਅਦ ਬਜਟ ਆਇਆ ...(ਵਿਘਨ)... ਇੱਕ ਸੈਕਿੰਡ, ਲਾਲ ਸਿੰਘ ਜੀ। ਸਪੀਕਰ ਸਾਹਿਬ, ਤੁਸੀਂ ਹਾਊਸ ਦੇ ਕਸਟੋਡੀਅਨ ਹੋ। ਸਵਾਲ ਇਹ ਹੈ ਕਿ ਵਿੱਤ ਮੰਤਰੀ ਸਾਹਿਬ ਨੇ ਬਜਟ ਪੇਸ਼ ਕੀਤਾ, ਇਨ੍ਹਾਂ ਵੱਲੋਂ ਬਹਿਸ ਦੀ ਸ਼ੁਰੂਆਤ ਪੂਰਵ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਹੁਰਾਂ ਨੇ ਕੀਤੀ। ਠੀਕ ਹੈ ਸਾਰੇ ਫੈਕਟਸ ਉਨ੍ਹਾਂ ਨੇ ਬੋਲ ਦਿੱਤੇ, ਇਨ੍ਹਾਂ ਦੀ ਗੱਲ ਆ ਗਈ। ਫਿਰ ਇਹ ਬਾਈਕਾਟ ਕਰਕੇ ਚਲੇ ਗਏ। ..(ਵਿਘਨ)... ਮਾਨਯੋਗ ਸਪੀਕਰ ਸਾਹਿਬ, ਅਸੀਂ ਉਸ ਦਾ ਜਵਾਬ ਦੇ ਚੁੱਕੇ ਹਾਂ। ਇਹ ਐਪਰੋਪਰੀਏਸ਼ਨ ਬਿਲ ਤੇ ਬਹਿਸ ਹੈ। ਕੀ ਅਸੀਂ ਦੁਬਾਰਾ ਬਜਟ ਤੇ ਫਿਰ ਬਹਿਸ ਕਰਨੀ ਹੈ? ਸਵਾਲ ਇਹ ਹੈ ਕਿ ਹਾਊਸ ਚੱਲਣਾ ਕਿਸ ਤਰ੍ਹਾਂ ਹੈ। ਮੇਰਾ ਇਹ ਕਹਿਣਾ ਹੈ ਕਿ ਜਿਹੜੀ ਸਪੀਚ ਕੈਪਟਨ ਅਮਰਿੰਦਰ ਸਿੰਘ ਹੁਰਾਂ ਨੇ ਦਿੱਤੀ ਉਸ ਦਾ ਟਰੈਜ਼ਰੀ ਬੈਂਚਿਜ਼ ਵੱਲੋਂ ਜਵਾਬ ਦਿਤਾ ਜਾ ਚੁੱਕਾ ਹੈ। ਸਰਦਾਰ ਲਾਲ ਸਿੰਘ ਹੁਰੀਂ ਉਸ ਨੂੰ ਰਿਪੀਟ ਕਰ ਰਹੇ ਹਨ। ਸਵਾਲ ਇਹ ਹੈ ਕਿ ਕੀ ਇਹ ਦੁਬਾਰਾ ਇਸ ਹਾਊਸ ਵਿਚ ਬਹਿਸ ਕਰਨੀ ਚਾਹੁੰਦੇ ਹਨ? ਇਹ ਕਰਨੀ ਹੈ ਤਾਂ ਕਰ ਲੈਣ। ਲੇਕਿਨ ਕੀ ਕੋਈ ਤਰੀਕਾ, ਕੋਈ ਜ਼ਾਬਤਾ ਇਸ ਹਾਊਸ ਦਾ ਹੈ? ਸਪੀਕਰ ਸਾਹਿਬ, ਤੁਸੀਂ ਕਸਟੋਡੀਅਨ ਹੋ ...(ਵਿਘਨ)... ਇਹ ਤੁਹਾਡੇ ਤੇ ਮੁਨੱਸਰ ਹੈ ਕਿ ਅਸੀਂ ਐਪਰੋਪਰੀਏਸ਼ਨ ਬਿਲ ਤੇ ਬੋਲਣਾ ਹੈ ...(ਵਿਘਨ)... ਜੋ ਇਸ਼ੂ ਹਨ, ਉਸ ਤੇ ਬੋਲਣ, ਡਿਮਾਂਡਾਂ ਤੇ ਬੋਲਣ ਲੇਕਿਨ ਸਾਰੇ ਬਜਟ ਤੇ ਜਿਹੜੀ ਬਹਿਸ

[ ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ ]

ਕਰਨੀ ਹੈ, ਕੀ ਇਹ ਕੋਈ ਤਰੀਕਾ ਹੈ? ਹਾਊਸ ਤਰੀਕੇ ਨਾਲ, ਸਲੀਕੇ ਨਾਲ ਚਲਦਾ ਹੈ। ਸੋ, ਇਸ ਨਾਤੇ ਇੱਕ ਵਾਰੀ ਜਦੋਂ ਬੋਲ ਚੁੱਕੇ ਹਾਂ ...(ਵਿਘਨ)...

**ਮਾਨਯੋਗ ਸਪੀਕਰ** : ਚਲੋ ਜੀ, ਸੁਣੋ ਗੱਲ। ਹਾਂ ਜੀ, ਬੀਬੀ ਜੀ, ਕੀ ਬੋਲਣਾ ਹੈ?

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ, ਚੌਕਸੀ ਤੇ ਨਿਆਂ ਮਾਮਲੇ ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਸਤਿਕਾਰਯੋਗ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਾਂਗੀ ਕਿ ਇਹ ਗੁੰਮਰਾਹਕੁੰਨ ਗੱਲਾਂ ਇਸ ਪਵਿੱਤਰ ਸਦਨ ਵਿਚ ਨਾ ਕਰਨ। ਕਾਈਂਡਲੀ, ਕਿਰਪਾ ਪੂਰਵਕ ਮੇਰੀਆਂ ਬੇਨਤੀਆਂ ਸੁਣੋ ...(ਵਿਘਨ)... ਇਹ ਗੁੰਮਰਾਹਕੁੰਨ ਪ੍ਰਚਾਰ ਤੋਂ ਸੰਕੋਚ ਕਰਨ। ਮੈਂ ਇਸ ਪਵਿੱਤਰ ਸਦਨ ਵਿਚ ਤੱਥਾਂ ਤੇ ਆਧਾਰਤ ਗੱਲਾਂ ਪੇਸ਼ ਕਰਾਂਗੀ ...(ਵਿਘਨ)...

**ਸਰਦਾਰ ਲਾਲ ਸਿੰਘ** : ਜੇ ਨਹੀਂ ਸੁਣਨਾ ਤਾਂ ਅਸੀਂ ਬਾਈਕਾਟ ਕਰ ਦੇਵਾਂਗੇ।

**ਮਾਨਯੋਗ ਸਪੀਕਰ** : ਅੱਗੇ ਬਾਈਕਾਟ ਨਹੀਂ ਕੀਤਾ ਕੀ ਹੁਣ ਫਿਰ ਕਰੋਗੇ? ...(ਸ਼ੋਰ)...

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ, ਚੌਕਸੀ ਤੇ ਨਿਆਂ ਮਾਮਲੇ ਮੰਤਰੀ** : ਤੁਸੀਂ ਕਿਰਪਾ ਪੂਰਵਕ ਸੁਣੋ। ...(ਸ਼ੋਰ).. ਇਥੇ ਗੁੰਮਰਾਹਕੁੰਨ ਗੱਲਾਂ ਕਰਨੀਆਂ ਬੰਦ ਕਰੋ ...(ਸ਼ੋਰ)... ਮੇਰੀ ਪਹਿਲੀ ਬੇਨਤੀ ਹੈ ...(ਸ਼ੋਰ)...

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਅਸੀਂ ਘੰਟਾ, ਅੱਧਾ ਘੰਟਾ ਬੋਲਣਾ ਹੈ। ...(ਸ਼ੋਰ)...

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ, ਚੌਕਸੀ ਤੇ ਨਿਆਂ ਮਾਮਲੇ ਮੰਤਰੀ** : ਸਪੀਕਰ ਸਾਹਿਬ...

**ਮਾਨਯੋਗ ਸਪੀਕਰ** : ਬੀਬੀ ਜੀ, ਤੁਸੀਂ ਬੈਠੋ ਜੀ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਐਪਰੋਪਰੀਏਸ਼ਨ ਬਿੱਲ ਤੇ ਸਾਡੇ ਮੈਂਬਰ ਨੇ 15-20 ਮਿੰਟ ਬੋਲਣਾ ਹੈ, ਉਸ ਤੇ ਸਾਰਾ ਹਾਊਸ ਤੜਫਿਆ ਹੋਇਆ ਹੈ ...(ਸ਼ੋਰ)... ਲੇਕਿਨ ਜੇ ਅਸੀਂ ਤਿੰਨ ਦਿਨ ਬੋਲਦੇ ਤਾਂ ਤੁਸੀਂ ਹਾਊਸ ਹੀ ਛੱਡ ਕੇ ਭੱਜ ਜਾਣਾ ਸੀ ...(ਸ਼ੋਰ)... (ਹਾਸਾ)...

**ਮਾਨਯੋਗ ਸਪੀਕਰ** : ਬੈਠੋ, ਬੀਬੀ ਜੀ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ...(ਸ਼ੋਰ)...

**ਮਾਨਯੋਗ ਸਪੀਕਰ** : ਬਰਾੜ ਸਾਹਿਬ ਨੂੰ ਬੋਲ ਲੈਣ ਦਿਓ।

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸਪੀਕਰ ਸਾਹਿਬ ...(ਸ਼ੋਰ)...

**ਮਾਨਯੋਗ ਸਪੀਕਰ** : ਮੈਂ ਬਰਾੜ ਸਾਹਿਬ ਨੂੰ ਟਾਈਮ ਦਿੱਤਾ ਹੈ। ਹਾਂ ਜੀ, ਬਰਾੜ ਸਾਹਿਬ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ...(ਸ਼ੋਰ)...

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸਪੀਕਰ ਸਾਹਿਬ...

**ਮਾਨਯੋਗ ਸਪੀਕਰ** : ਮੈਂ ਬਰਾੜ ਸਾਹਿਬ ਨੂੰ ਟਾਈਮ ਦਿੱਤਾ ਹੈ, ਤੁਸੀਂ ਕਿਉਂ ਬੋਲੀ ਜਾਂਦੇ ਹੋ? ...(ਸ਼ੋਰ)...

**ਸਰਦਾਰ ਅਵਤਾਰ ਸਿੰਘ ਬਰਾੜ** : ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਪੰਜਾਬ ਸਰਕਾਰ ਦਾ ਬਜਟ ਵੀ ਖਜ਼ਾਨਾ ਮੰਤਰੀ ਜੀ ਨੇ ਪੇਸ਼ ਕੀਤਾ। ਉਸ ਤੋਂ ਪਿਛੋਂ ਜੋ ਅੱਜ ਡਿਮਾਂਡਜ਼ ਦੀ ਗੱਲ ਹੈ, ਉਹ ਵੀ ਖਜ਼ਾਨਾ ਮੰਤਰੀ ਜੀ ਨੇ ਪੇਸ਼ ਕੀਤੀਆਂ। ਹੁਣ ਇਹ ਬਿਲ ਆਇਆ ਹੈ ਤਾਂ ਉਸ ਦਾ ਜਵਾਬ ਵੀ ਸਾਡੇ ਸਾਬਕਾ ਖਜ਼ਾਨਾ ਮੰਤਰੀ ਜੀ ਦੇ ਰਹੇ ਹਨ ਅਤੇ ਆਉਣ ਵਾਲੇ ਦਿਨਾਂ ...(ਸ਼ੋਰ)...

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸਪੀਕਰ ਸਾਹਿਬ ...(ਸ਼ੋਰ)...

**ਮਾਨਯੋਗ ਸਪੀਕਰ** : ਤੁਸੀਂ ਕਿਉਂ ਇਸ ਤਰ੍ਹਾਂ ਕਰੀ ਜਾਂਦੇ ਹੋ?

**ਸਰਦਾਰ ਅਵਤਾਰ ਸਿੰਘ ਬਰਾੜ** : ਬਾਦਲ ਸਾਹਿਬ, ਮਾੜਾ ਜਿਹਾ ਕਾਕੇ ਨੂੰ ਬਿਠਾਇਓ। (ਵਿਘਨ) ਸਪੀਕਰ ਸਾਹਿਬ, ਮੇਰੀ ਬੇਨਤੀ ਪੂਰੀ ਨਹੀਂ ਹੋਈ। ਖਜ਼ਾਨਾ ਮੰਤਰੀ ਜੀ ਨੇ ਡਿਮਾਂਡਜ਼ ਤੇ ਐਪਰੋਪ੍ਰੀਏਸ਼ਨ ਬਿੱਲ ਲਿਆਂਦਾ। ਹੁਣ ਗੱਲ ਇਹ ਹੈ ਕਿ ਤੁਸੀਂ ਸਾਡੇ ਸਾਬਕਾ ਖਜ਼ਾਨਾ ਮੰਤਰੀ ਤੇ ** ** ਨੂੰ ਮੌਕਾ ਦਿੱਤਾ (ਵਿਘਨ) (ਹਾਸਾ) ਉਨ੍ਹਾਂ ਨੇ ਕਿੰਨੇ ਬਾ ਦਲੀਲ ਦੇ ਨਾਲ ...

**ਮਾਨਯੋਗ ਸਪੀਕਰ** : ** ** ਸ਼ਬਦ ਕੱਟ ਦਿਉ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਤੁਸੀਂ ਸਰਦਾਰ ਲਾਲ ਸਿੰਘ ਜੀ ਨੂੰ ਬੋਲਣ ਦਾ ਮੌਕਾ ਦਿੱਤਾ। (ਵਿਘਨ) ਇੱਕ ਮਿੰਟ ਸੁਣੋ।

**ਸਰਦਾਰ ਲਾਲ ਸਿੰਘ** : ਸਪੀਕਰ ਸਾਹਿਬ, ਇਹ ਮਰਿਆ ਹੋਇਆ ਸੱਪ ਹੈ ਅਤੇ ਇਨ੍ਹਾਂ ਨੇ ਉਨ੍ਹਾਂ ਦੇ ਗਲ ਮਰਿਆ ਹੋਇਆ ਸੱਪ ਪਾ ਦਿੱਤਾ ਹੈ, ਇਹ ਮੇਰੇ ਗੱਲ ਪਾਉਣਾ ਚਾਹੁੰਦੇ ਹਨ। (ਵਿਘਨ)

**Expunged as ordered by the Chair.

**ਸਰਦਾਰ ਅਵਤਾਰ ਸਿੰਘ ਬਰਾੜ :** ** **

**ਮਾਨਯੋਗ ਸਪੀਕਰ :** ਤੁਸੀਂ ਬੈਠੋ। ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਲਾਲ ਸਿੰਘ :** ਸਪੀਕਰ ਸਾਹਿਬ, ਮੈਂ ਇਨ੍ਹਾਂ ਦੀ ਕਾਬਲੀਅਤ ਨੂੰ ਚੈਲੰਜ ਨਹੀਂ ਕਰਦਾ, ਇਹ ਤਾਂ ਵਿਚਾਰੇ ਫਸੇ ਹੋਏ ਹਨ। ਇੱਕ ਤਾਂ ਬਲੀ ਦਾ ਬੱਕਰਾ ਬਣਾ ਕੇ ਤੋਰ ਦਿੱਤਾ। ਹੁਣ ਮਰਿਆ ਸੱਪ ਇਨ੍ਹਾਂ ਦੇ ਗਲ ਪਾ ਦਿੱਤਾ। ਮੈਨੂੰ ਇਨ੍ਹਾਂ ਦੇ ਨਾਲ ਹਮਦਰਦੀ ਹੈ।

**ਮਾਨਯੋਗ ਸਪੀਕਰ :** ਤੁਸੀਂ ਕੀ ਗੱਲ ਕਰੀ ਜਾਂਦੇ ਹੋ?

**ਸਰਦਾਰ ਬਿਕਰਮ ਸਿੰਘ ਮਜੀਠੀਆ :** ਸਪੀਕਰ ਸਾਹਿਬ, ** **

**ਮਾਨਯੋਗ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ, ਪਲੀਜ਼ ਤੁਸੀਂ ਬੈਠੋ।

**ਸਰਦਾਰ ਲਾਲ ਸਿੰਘ :** ਮੇਰਾ ਤਾਂ ਪੋਰਟਫੋਲਿਉ ਬਦਲਿਆ ਪਰ ਤੁਹਾਡਾ ਤਾਂ ਵਜ਼ੀਰ ਹੀ ਭੱਜ ਗਿਆ। ਉਹ ਕਿਥੇ ਗਿਆ? (ਵਿਘਨ) ਉਹ ਕਿਥੇ ਗਿਆ? ਉਸ ਨੂੰ ਬਲੀ ਦਾ ਬੱਕਰਾ ਬਣਾ ਦਿੱਤਾ।

**ਮਾਨਯੋਗ ਸਪੀਕਰ :** ਪਰ ਜਿਹੜਾ ਅੱਜ ਦਾ ਬਿਲ ਹੈ ਤੁਸੀ ਉਸ ਦੇ ਉਤੇ ਬੋਲੋ।

**ਸਰਦਾਰ ਲਾਲ ਸਿੰਘ :** ਸਪੀਕਰ ਸਾਹਿਬ, ਮੈਂ ਕਰਜ਼ੇ ਦੀ ਗੱਲ ਕਰ ਰਿਹਾ ਹਾਂ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਅਸੀਂ ਸਰਕਾਰ ਛੱਡ ਕੇ ਗਏ ਤਾਂ ਇਹ 48,000 ਕਰੋੜ ਰੁਪਏ ਕਰਜ਼ੇ ਦੀ ਫਿਗਰ ਹੈ, ਉਹ 30,000 ਕਰੋੜ ਰੁਪਿਆ ਪੰਜ ਸਾਲ ਦੇ ਵਿਚ ਵੱਧ ਕੇ 77,585 ਕਰੋੜ ਰੁਪਿਆ ਹੋ ਗਿਆ। ਸਪੀਕਰ ਸਾਹਿਬ, ਇਹ 48,000 ਕਰੋੜ ਰੁਪਿਆ 41 ਸਾਲ ਦਾ ਕਰਜ਼ਾ ਹੈ, ਜਿਸ ਦਿਨ ਤੋਂ ਪੰਜਾਬ ਬਣਿਆ ਹੈ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ) :** ਸਪੀਕਰ ਸਾਹਿਬ, ਮੈਂ ਰੂਲਜ਼ ਆਫ ਪ੍ਰੋਸੀਜਰ ਐਂਡ ਕੰਡਕਟ ਆਫ ਬਿਜਨੈਸ ਦਾ 106 ਨੰਬਰ ਪੇਜ ਕੋਟ ਕਰਨਾ ਚਾਹੁੰਦਾ ਹਾਂ :- "(4) The debate on an Appropriation Bill shall be restricted to the matters of public importance or administrative policy implied in the grants covered by the Bill, which have not already been raised while the relevant demands for the grants were under consideration". ਸੋ, ਮਾਨਯੋਗ ਸਪੀਕਰ ਸਾਹਿਬ, ਜਿਹੜੀ ਗੱਲ ਆਲਰੇਡੀ ਡਿਬੇਟ ਦੇ ਵਿਚ ਆ ਚੁੱਕੀ ਹੈ ਤਾਂ ਐਪਰੋਪ੍ਰੀਏਸ਼ਨ ਬਿਲ

**Expunged as ordered by the Chair.

ਦੇ ਉਤੇ ਦੁਬਾਰਾ ਡਿਸਕਸ਼ਨ ਨਹੀਂ ਹੋ ਸਕਦੀ। ਮੇਰੀ ਪ੍ਰਾਰਥਨਾ ਹੈ ਕਿ ਰੂਲਜ਼ ਆਫ ਪ੍ਰੋਸੀਜ਼ਰ ਵਿਚ ਪੂਰੀ ਤਰ੍ਹਾਂ ਕਲੀਅਰ ਹੈ, (ਵਿਘਨ) ਮੇਰਾ ਸਿਰਫ ਇਹ ਕਹਿਣਾ ਹੈ ਕਿ ਕੈਪਟਨ ਸਾਹਿਬ ਜਿਹੜੀ ਗੱਲ ਵਿਪਕਸ਼ ਵੱਲੋਂ ਕਹਿ ਚੁੱਕੇ ਹਨ ਉਸ ਦਾ ਟਰੈਜਰੀ ਬੈਂਚਿਜ਼ ਵੱਲੋਂ ਜਵਾਬ ਦਿੱਤਾ ਜਾ ਚੁੱਕਿਆ ਹੈ। ਉਸ ਨੂੰ ਇਹ ਰਿਪੀਟ ਨਹੀਂ ਕਰ ਸਕਦੇ।

**ਮਾਨਯੋਗ ਸਪੀਕਰ :** ਸਰਦਾਰ ਲਾਲ ਸਿੰਘ ਜੀ, ਗੱਲ ਇਹ ਹੈ ਕਿ ਤੁਸੀਂ ਪੰਜ ਕੁ ਮਿੰਟ ਲਈ ਬੋਲਣ ਦਾ ਸਮਾਂ ਲੈ ਲਵੋ, ਉਸ ਤੋਂ ਵੱਧ ਤੁਹਾਨੂੰ ਸਮਾਂ ਨਹੀਂ ਦਿੱਤਾ ਜਾ ਸਕਦਾ।

**ਸਰਦਾਰ ਲਾਲ ਸਿੰਘ :** ਜੇਕਰ ਬਾਦਲ ਸਾਹਿਬ ਗੱਲ ਸੁਣਨ ਨੂੰ ਤਿਆਰ ਹਨ ਤਾਂ ਤੁਹਾਨੂੰ ਕੀ ਤਕਲੀਫ ਹੈ? (ਵਿਘਨ)

**ਮਾਨਯੋਗ ਸਪੀਕਰ :** ਪੰਜ ਮਿੰਟ ਤੋਂ ਵੱਧ ਸਮਾਂ ਨਾ ਲੈਣਾ।

**ਸਰਦਾਰ ਲਾਲ ਸਿੰਘ :** ਸਪੀਕਰ ਸਾਹਿਬ, ਮੈਂ ਸਿਰਫ਼ ਇੱਕ ਗੱਲ ਇਸ ਦੇ ਮੁਤੱਲਕ ਕਹਿਣੀ ਚਾਹੁੰਦਾ ਹਾਂ ਕਿ ਪਿਛਲੀ ਸਰਕਾਰ ਵਿੱਚ ਕੈਪਟਨ ਅਮਰਿੰਦਰ ਸਿੰਘ ਨੇ ਆਪਣੇ ਪੰਜ ਸਾਲਾਂ ਵਿਚ ਸਿਰਫ਼ 15,000 ਕਰੋੜ ਰੁਪਏ ਦਾ ਕਰਜ਼ਾ ਲਿਆ ਅਤੇ ਤੁਸੀਂ ਪੰਜ ਸਾਲਾਂ ਵਿਚ 30,000 ਕਰੋੜ ਰੁਪਿਆ ਕਰਜ਼ਾ ਲਿਆ ਹੈ। 17,000 ਕਰੋੜ ਪਿਛਲੀ ਵਾਰ ਲੈ ਗਏ ਸੀ। ਸਰਦਾਰ ਬਾਦਲ ਪਰਸੋਂ ਆਪਣੇ ਬਿਆਨ ਵਿਚ ਕਹਿੰਦੇ ਸੀ ਕਿ ਸਾਰੇ ਕਰਜ਼ੇ ਦਾ ਜ਼ਿੰਮੇਵਾਰ ਕੈਪਟਨ ਅਮਰਿੰਦਰ ਸਿੰਘ ਹੈ। ਇਹ ਕਿੰਨੀ ** ** ਗੱਲ ਹੈ ਕਿ ਇਹ ਕਿੰਨਾ ਗੁੰਮਰਾਹ ਕਰਦੇ ਹਨ। ਇਹ ਕਿੰਨੇ ਅਫ਼ਸੋਸ ਦੀ ਗੱਲ ਹੈ ਕਿ 1966 ਵਿਚ ਪੰਜਾਬ ਬਣਿਆ ਸੀ ਤਾਂ ਅਸੀਂ 41 ਸਾਲ ਦਾ ਕਰਜ਼ਾ 48,000 ਕਰੋੜ ਛੱਡ ਕੇ ਗਏ ਸੀ, ਉਹ ਕਰਜ਼ਾ ਅੱਜ ਵੱਧ ਕੇ 77,585 ਕਰੋੜ ਰੁਪਏ ਹੋ ਗਿਆ ਹੈ। ਇਨ੍ਹਾਂ ਦੇ ਪੰਜ ਸਾਲਾਂ ਵਿਚ ਇਨ੍ਹਾਂ ਨੇ 30,000 ਕਰੋੜ ਰੁਪਿਆ ਕਰਜ਼ਾ ਲਿਆ, ਇਹ ਰੁਪਿਆ ਕਿੱਥੇ ਗਿਆ? ਜਾਇਦਾਦਾਂ ਤੁਸੀਂ ਵੇਚੀ ਜਾਂਦੇ ਹੋ, ਤੁਸੀਂ ਸਾਰਾ ਪੰਜਾਬ ਵੇਚਣ ਤੇ ਲਗਾ ਦਿੱਤਾ...

**ਮਾਨਯੋਗ ਸਪੀਕਰ :** ਤੁਸੀਂ ਕੰਮ ਦੀ ਗੱਲ ਕਰੋ। ** ** ਸ਼ਬਦ ਐਕਸਪੰਜ ਕਰ ਦਿੱਤੇ ਜਾਣ।

**ਸਰਦਾਰ ਲਾਲ ਸਿੰਘ :** ਮੈਂ ਕੰਮ ਦੀ ਗੱਲ ਹੀ ਕਰ ਰਿਹਾ ਹਾਂ। (ਸ਼ੋਰ) ਸਪੀਕਰ ਸਾਹਿਬ, ਸਾਡਾ ਪ੍ਰੋਟੈਸਟ ਹੈ, ਅਸੀਂ ਕੈਪਟਨ ਅਮਰਿੰਦਰ ਸਿੰਘ ਨਾਲ ਸਹਿਮਤ ਹਾਂ। ਉਸ ਨੇ ਜੋ ਕਿਹਾ ਉਹ ਬਿਲਕੁਲ ਸਹੀ ਸੀ। ਐਸਾ ਮਾੜਾ ਬਜਟ ਮੈਂ 33 ਸਾਲਾਂ ਵਿਚ ਨਹੀ ਦੇਖਿਆ ...(ਸ਼ੋਰ)

---

**Expunged as ordered by the Chair.

## WALK OUT

(ਇਸ ਸਮੇਂ ਸਦਨ ਵਿਚ ਹਾਜਰ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਮੂਹ ਮੈਂਬਰ ਅਤੇ ਅਜ਼ਾਦ ਮੈਂਬਰ ਸਰਦਾਰ ਅਜੀਤ ਸਿੰਘ ਸ਼ਾਂਤ ਪੰਜਾਬ ਨਮਿੱਤਣ (ਨੰ: 2) ਬਿਲ, 2011 ਤੇ ਬਹਿਸ ਦੌਰਾਨ ਸਰਦਾਰ ਲਾਲ ਸਿੰਘ ਵੱਲੋਂ ਬਜਟ ਅਨੁਮਾਨਾਂ ਸਬੰਧੀ ਮੁੱਦਿਆਂ ਤੇ ਮੁੜ ਬਹਿਸ ਸ਼ੁਰੂ ਕਰਨ ਤੇ ਟਰੇਜ਼ਰੀ ਬੈਂਚਿਜ਼ ਵੱਲੋਂ ਇਤਰਾਜ਼ ਕਰਨ ਦੇ ਵਿਰੋਧ ਵਜੋਂ ** ** ਨਾਅਰੇ ਮਾਰਦੇ ਹੋਏ ਸਦਨ ਵਿਚੋਂ ਵਾਕ ਆਊਟ ਕਰ ਗਏ।)

---

## THE PUNJAB APPROPRIATION (NO. 2) BILL, 2011 *(RESUMPTION)*

**ਉਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ)** : ਸਪੀਕਰ ਸਾਹਿਬ, ਮੈਂ ਆਪ ਜੀ ਰਾਹੀਂ ਦੱਸਣਾ ਚਾਹੁੰਦਾ ਹਾਂ ਕਿ ਵਿਰੋਧੀ ਧਿਰ ਦੇ ਸਾਬਕਾ ਫਾਈਨਾਂਸ ਮਨਿਸਟਰ, ਜਿਨ੍ਹਾਂ ਨੇ ਹੁਣੇ ਡਿਸਕਸ਼ਨ ਵਿਚ ਭਾਗ ਲੈਂਦਿਆਂ ਆਪਣੀਆਂ ਗੱਲਾਂ ਕਹੀਆਂ ਹਨ, ਮੈਂ ਹੈਰਾਨ ਹਾਂ ਕਿ ਫਾਈਨਾਂਸ ਮਨਿਸਟਰ ਹੋਣ ਦੇ ਬਾਵਜੂਦ ਉਨ੍ਹਾਂ ਨੂੰ ਫਾਈਨਾਂਸ ਬਾਰੇ ਹੀ ਨਹੀਂ ਪਤਾ ਜਾਂ ਉਹ ਸਦਨ ਨੂੰ ਗੁੰਮਰਾਹ ਕਰ ਰਹੇ ਹਨ। ਮੈਂ ਹੈਰਾਨ ਹਾਂ ਕਿ ਇਹ ਇੱਕੋ ਗੱਲ ਕਹੀ ਗਏ ਕਿ ਅਸੀਂ ਝੂਠ ਕਹਿ ਰਹੇ ਹਾਂ। ਮੈਂ ਤੁਹਾਡੇ ਸਾਹਮਣੇ ਸੈਂਟਰ ਗੌਰਮਿੰਟ ਦਾ ਬਜਟ ਡਾਕੂਮੈਂਟ ਪੇਸ਼ ਕਰਨਾ ਚਾਹੁੰਦਾ ਹਾਂ, ਜਿਹੜਾ ਹੁਣੇ ਗੌਰਮਿੰਟ ਆਫ਼ ਇੰਡੀਆ ਨੇ ਆਪਣਾ ਬਜਟ ਪੇਸ਼ ਕੀਤਾ ਹੈ ਅਤੇ ਮਹੀਨਾ ਹੋ ਗਿਆ ਹੈ ਉਸ ਉਤੇ ਹਾਲੇ ਤੱਕ ਡਿਸਕਸ਼ਨ ਹੀ ਚੱਲ ਰਹੀ ਹੈ। ਇਹ ਉਨ੍ਹਾਂ ਦਾ ਇਕਨਾਮਿਕ ਸਰਵੇ ਹੈ ਜਿਸ ਵਿਚ ਉਨ੍ਹਾਂ ਨੇ ਆਪਣੇ ਕਰਜ਼ੇ ਬਾਰੇ ਜ਼ਿਕਰ ਕੀਤਾ ਹੈ। ਸਪੀਕਰ ਸਾਹਿਬ, ਆਪਣਾ ਜਿਹੜਾ ਡੈੱਟ ਟੂ ਜੀ.ਐਸ.ਡੀ.ਪੀ. ਰੇਸ਼ੋ ਹੈ ਉਹ 30% ਹੈ। ਸਪੀਕਰ ਸਾਹਿਬ, ਜਿਸ ਇਨਸਾਨ ਦੀ ਜੇਬ ਵਿਚ 100 ਰੁਪਏ ਹੋਣ ਅਤੇ 30 ਰੁਪਏ ਉਸ ਨੇ ਕਿਸੇ ਨੂੰ ਦੇਣੇ ਹੋਣ ਤਾਂ ਇਹ ਉਸ ਨੂੰ ਚੁਭਦਾ ਹੈ ਕਿ 30 ਰੁਪੱਏ ਦੇਣੇ ਪੈਣੇ ਹਨ। ਅਸੀਂ ਕੀ ਕੀਤਾ, ਅਸੀਂ ਆਮਦਨ ਇੰਨੀ ਵਧਾ ਦਿੱਤੀ ਕਿ ਸਾਡੀ ਜੇਬ ਵਿਚ 100 ਰੁਪਏ ਦੀ ਬਜਾਏ 500 ਰੁਪਿਆ ਆ ਗਿਆ। ਹੁਣ 500 ਰੁਪਏ ਵਿਚੋਂ 30 ਰੁਪਏ ਦੇਣਾ ਤਾਂ ਬਹੁਤ ਸੌਖਾ ਹੈ। ਪਹਿਲੀ ਗੱਲ ਅਸੀਂ ਇਹ ਕੀਤੀ ਸੀ ਕਿ ਆਮਦਨ ਵਧਾਈ ਪਰ ਇਨ੍ਹਾਂ ਦਾ ਦਿਮਾਗ ਹਾਲੇ ਵੀ 30 ਰੁਪਏ ਤੇ ਹੀ ਖੜ੍ਹਾ ਹੈ। ਇਸ ਤੋਂ ਬਾਅਦ, ਸਪੀਕਰ ਸਾਹਿਬ, ਜਿਹੜਾ ਇਹ ਇਨ੍ਹਾਂ ਦਾ ਡਾਕੂਮੈਂਟ ਹੈ, ਜਿਹੜਾ ਕਿ ਬੜਾ ਹੈਰਾਨੀਜਨਕ ਹੈ, ਗੌਰਮਿੰਟ ਆਫ਼ ਇੰਡੀਆ ਦਾ ਇੰਨਾ ਬੁਰਾ ਹਾਲ ਹੈ ਕਿ 50% ਗੌਰਮਿੰਟ ਆਫ਼ ਇੰਡੀਆ ਦੀ ਇਨਕਮ ਕਰਜੇ ਵਾਸਤੇ ਜਾਂਦੀ ਹੈ, ਜੋ ਕਿ ਉਨ੍ਹਾਂ ਸਿਰ ਡੈੱਟ ਹੈ। 51% ਜੀ.ਐਸ.ਡੀ.ਪੀ. ਰੇਸ਼ੋ ਹੈ ਜਿਹੜਾ ਕਿ ਸਾਡਾ 30% ਹੈ। ਮੈਂ ਹੈਰਾਨ ਹਾਂ ਕਿ ਇਹ ਸਾਨੂੰ ਕਹਿੰਦੇ ਹਨ ਕਿ ਪੰਜਾਬ ਨੂੰ ਬਚਾਓ। ਮੈਂ ਕਹਿੰਦਾ ਹਾਂ ਕਿ ਇਸ ਹਾਊਸ ਨੂੰ ਇੱਕ ਰੈਜ਼ੋਲਿਊਸ਼ਨ ਪਾਸ ਕਰਨਾ ਚਾਹੀਦਾ ਹੈ ਕਿ ਕਾਂਗਰਸ ਭਜਾਓ ਅਤੇ ਦੇਸ਼ ਨੂੰ ਬਚਾਓ। ਇਸ

**Expunged as ordered by the Chair.

ਸੈਂਟਰ ਸਰਕਾਰ ਨੇ ਦੇਸ਼ ਉੱਤੇ ਇੰਨਾ ਕਰਜ਼ਾ ਚੜ੍ਹਾ ਦਿੱਤਾ, ਮੈਨੂੰ ਲਗਦਾ ਹੈ ਕਿ ਜਿਸ ਤਰ੍ਹਾਂ ਦੇ ਹਾਲਾਤ ਸੈਂਟਰ ਦੀ ਕਾਂਗਰਸ ਸਰਕਾਰ ਨੇ ਬਣਾ ਦਿੱਤੇ ਹਨ, ਮੈਨੂੰ ਲਗਦਾ ਹੈ ਕਿ ਦੇਸ਼ ਨੂੰ ਬਚਾਉਣਾ ਬਹੁਤ ਜ਼ਰੂਰੀ ਹੈ। ਆਪਾਂ ਤਾਂ ਪੰਜਾਬ ਨੂੰ ਬਚਾ ਲਿਆ। ਮੈਨੂੰ ਲੱਗਦਾ ਹੈ ਕਿ ਦੇਸ਼ ਵੱਲ ਵੀ ਧਿਆਨ ਦੇਣਾ ਪਵੇਗਾ। ਦੇਸ਼ ਵੱਲ ਵੀ ਧਿਆਨ ਆਪਾਂ ਰੱਖੀਏ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੰਜਾਬ ਨਮਿੱਤਣ (ਨੰ: 2) ਬਿਲ, 2011 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ਾਂ 2 ਅਤੇ 3**

**ਮਾਨਯੋਗ ਸਪੀਕਰ** : ਕਿਉਂਕਿ ਕਲਾਜ਼ਾਂ 2 ਅਤੇ 3 ਵਿਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟਿੰਗ ਲਈ ਰੱਖ ਦਿੱਤੀਆਂ ਜਾਣ?

(ਅਵਾਜ਼ਾਂ : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਅਤੇ 3 ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਸ਼ਡਿਊਲ**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਸ਼ਡਿਊਲ ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਕਲਾਜ਼-1**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼-1 ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ** : ਹੁਣ ਵਿੱਤ ਮੰਤਰੀ ਬਿਲ ਪਾਸ ਕਰਨ ਲਈ ਪ੍ਰਸਤਾਵ ਪੇਸ਼ ਕਰਨ।

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ, ਚੌਕਸੀ ਤੇ ਨਿਆਂ ਮਾਮਲੇ ਮੰਤਰੀ (ਡਾਕਟਰ ਉਪਿੰਦਰਜੀਤ ਕੌਰ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦੀ ਹਾਂ -

ਕਿ ਪੰਜਾਬ ਨਮਿੱਤਣ (ਨੰ: 2) ਬਿਲ, 2011 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ ਨਮਿੱਤਣ (ਨੰ: 2) ਬਿਲ, 2011 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੰਜਾਬ ਨਮਿੱਤਣ (ਨੰ: 2) ਬਿਲ, 2011 ਪਾਸ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

---

**2. (i) PRESENTATION OF THE EXCESS DEMANDS OVER GRANTS AND APPROPRIATIONS FOR THE YEARS 2004-05, 2005-06 AND 2006-07**

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ, ਚੌਕਸੀ ਤੇ ਨਿਆਂ ਮਾਮਲੇ ਮੰਤਰੀ (ਡਾਕਟਰ ਉਪਿੰਦਰਜੀਤ ਕੌਰ)** : ਸ਼੍ਰੀਮਾਨ ਜੀ, ਮੈਂ ਸਾਲਾਂ 2004-05, 2005-06 ਅਤੇ 2006-07 ਲਈ ਗ੍ਰਾਂਟਾਂ ਅਤੇ ਨਮਿੱਤਣਾਂ ਤੇ ਵਾਧੂ ਮੰਗਾਂ ਪੇਸ਼ ਕਰਦੀ ਹਾਂ।

**(ii) DISCUSSION AND VOTING ON THE EXCESS DEMANDS OVER GRANTS AND APPROPRIATIONS FOR THE YEARS 2004-05, 2005-06 AND 2006-07**

**ਮਾਨਯੋਗ ਸਪੀਕਰ** : ਹੁਣ ਸਦਨ ਦੀ ਬਹਿਸ ਅਤੇ ਵੋਟਿੰਗ ਲਈ ਸਾਲਾਂ 2004-05, 2005-06 ਅਤੇ 2006-07 ਲਈ ਕੁੱਲ 12 ਗ੍ਰਾਂਟਾਂ ਅਤੇ ਨਮਿੱਤਣਾਂ ਤੇ ਵਾਧੂ ਮੰਗਾਂ ਹਨ। ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਪਿਛਲੀ ਪ੍ਰਥਾ ਅਨੁਸਾਰ ਸਾਰੀਆਂ ਮੰਗਾਂ ਪੜ੍ਹੀਆਂ ਅਤੇ ਪ੍ਰਸਤਾਵ ਕੀਤੀਆਂ ਗਈਆਂ ਸਮਝੀਆਂ ਜਾਣ ਅਤੇ ਇਕੱਠੀਆਂ ਹੀ ਬਹਿਸ ਲਈ ਲੈ ਲਈਆਂ ਜਾਣ?

(ਅਵਾਜ਼ਾਂ : ਹਾਂ ਜੀ, ਹਾਂ ਜੀ।)

## 2004-05 ਲਈ ਗ੍ਰਾਂਟਾਂ ਅਤੇ ਨਮਿੱਤਣਾਂ ਤੇ ਵਾਧੂ ਮੰਗਾਂ

### ਮੰਗ ਨੰ: 8

ਕਿ ਇੱਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 1,64,64,69,069 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2005 ਨੂੰ ਖਤਮ ਹੋਏ ਸਾਲ ਲਈ ਵਿੱਤ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਗਈ ਸੀ।

### ਮੰਗ ਨੰ: 12

ਕਿ ਇੱਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 40,07,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2005 ਨੂੰ ਖਤਮ ਹੋਏ ਸਾਲ ਲਈ ਗ੍ਰਿਹ ਮਾਮਲੇ ਅਤੇ ਨਿਆਂ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਗਈ ਸੀ।

### ਮੰਗ ਨੰ: 21

ਕਿ ਇੱਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 2,30,45,38,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2005 ਨੂੰ ਖਤਮ ਹੋਏ ਸਾਲ ਲਈ ਲੋਕ ਨਿਰਮਾਣ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਗਈ ਸੀ।

### ਮੰਗ ਨੰ: 26

ਕਿ ਇੱਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 1,60,308 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2005 ਨੂੰ ਖਤਮ ਹੋਏ ਸਾਲ ਲਈ ਰਾਜ ਵਿਧਾਨ ਮੰਡਲ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਗਈ ਸੀ।

## 2005-06 ਲਈ ਗ੍ਰਾਂਟਾਂ ਅਤੇ ਨਮਿੱਤਣਾਂ ਤੇ ਵਾਧੂ ਮੰਗਾਂ

### ਮੰਗ ਨੰ: 17

ਕਿ ਇੱਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 56,77,40,789 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2006 ਨੂੰ ਖਤਮ ਹੋਏ ਸਾਲ ਲਈ ਸਥਾਨਕ ਸਰਕਾਰ, ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਗਈ ਸੀ।

### ਮੰਗ ਨੰ: 19

ਕਿ ਇੱਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 8,88,08,214 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2006 ਨੂੰ ਖਤਮ ਹੋਏ ਸਾਲ ਲਈ ਯੋਜਨਾਬੰਦੀ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਗਈ ਸੀ।

[ ਮਾਨਯੋਗ ਸਪੀਕਰ ]

## 2006-07 ਲਈ ਗ੍ਰਾਂਟਾਂ ਅਤੇ ਨਮਿੱਤਣਾਂ ਤੇ ਵਾਧੂ ਮੰਗਾਂ

### ਮੰਗ ਨੰ: 5

ਕਿ ਇੱਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 24,54,225 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2007 ਨੂੰ ਖਤਮ ਹੋਏ ਸਾਲ ਲਈ ਸਿੱਖਿਆ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਗਈ ਸੀ।

### ਮੰਗ ਨੰ: 8

ਕਿ ਇੱਕ ਵਾਧੂ ਰਕਮ ਜੋ ਪੂੰਜੀਗਤ ਲੇਖੇ ਤੇ 33,23,18,04,137 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2007 ਨੂੰ ਖਤਮ ਹੋਏ ਸਾਲ ਲਈ ਵਿੱਤ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਗਈ ਸੀ।

### ਮੰਗ ਨੰ: 14

ਕਿ ਇੱਕ ਵਾਧੂ ਰਕਮ ਜੋ ਪੂੰਜੀਗਤ ਲੇਖੇ ਤੇ 222 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2007 ਨੂੰ ਖਤਮ ਹੋਏ ਸਾਲ ਲਈ ਸੂਚਨਾ ਅਤੇ ਲੋਕ ਸੰਪਰਕ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਗਈ ਸੀ।

### ਮੰਗ ਨੰ: 21

ਕਿ ਇੱਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 4,29,75,45,412 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2007 ਨੂੰ ਖਤਮ ਹੋਏ ਸਾਲ ਲਈ ਲੋਕ ਨਿਰਮਾਣ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਗਈ ਸੀ।

### ਮੰਗ ਨੰ: 27

ਕਿ ਇੱਕ ਵਾਧੂ ਰਕਮ ਜੋ ਪੂੰਜੀਗਤ ਲੇਖੇ ਤੇ 21,47,232 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2007 ਨੂੰ ਖਤਮ ਹੋਏ ਸਾਲ ਲਈ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਗਈ ਸੀ।

### ਮੰਗ ਨੰ: 30

ਕਿ ਇੱਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 2,16,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2007 ਨੂੰ ਖਤਮ ਹੋਏ ਸਾਲ ਲਈ ਚੌਕਸੀ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਗਈ ਸੀ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

## 2004-05 ਲਈ ਗ੍ਰਾਂਟਾਂ ਅਤੇ ਨਮਿੱਤਣਾਂ ਤੇ ਵਾਧੂ ਮੰਗਾਂ

### ਮੰਗ ਨੰ: 8

ਕਿ ਇੱਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 1,64,64,69,069 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2005 ਨੂੰ ਖਤਮ ਹੋਏ ਸਾਲ ਲਈ ਵਿੱਤ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਗਈ ਸੀ।

### ਮੰਗ ਨੰ: 12

ਕਿ ਇੱਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 40,07,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2005 ਨੂੰ ਖਤਮ ਹੋਏ ਸਾਲ ਲਈ ਗ੍ਰਹਿ ਮਾਮਲੇ ਅਤੇ ਨਿਆਂ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਗਈ ਸੀ।

### ਮੰਗ ਨੰ: 21

ਕਿ ਇੱਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 2,30,45,38,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2005 ਨੂੰ ਖਤਮ ਹੋਏ ਸਾਲ ਲਈ ਲੋਕ ਨਿਰਮਾਣ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਗਈ ਸੀ।

### ਮੰਗ ਨੰ: 26

ਕਿ ਇੱਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 1,60,308 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2005 ਨੂੰ ਖਤਮ ਹੋਏ ਸਾਲ ਲਈ ਰਾਜ ਵਿਧਾਨ ਮੰਡਲ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਗਈ ਸੀ।

## 2005-06 ਲਈ ਗ੍ਰਾਂਟਾਂ ਅਤੇ ਨਮਿੱਤਣਾਂ ਤੇ ਵਾਧੂ ਮੰਗਾਂ

### ਮੰਗ ਨੰ: 17

ਕਿ ਇੱਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 56,77,40,789 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2006 ਨੂੰ ਖਤਮ ਹੋਏ ਸਾਲ ਲਈ ਸਥਾਨਕ ਸਰਕਾਰ, ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਗਈ ਸੀ।

### ਮੰਗ ਨੰ: 19

ਕਿ ਇੱਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 8,88,08,214 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2006 ਨੂੰ ਖਤਮ ਹੋਏ ਸਾਲ ਲਈ ਯੋਜਨਾਬੰਦੀ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਗਈ ਸੀ।

[ ਮਾਨਯੋਗ ਸਪੀਕਰ ]

## 2006-07 ਲਈ ਗ੍ਰਾਂਟਾਂ ਅਤੇ ਨਮਿੱਤਣਾਂ ਤੇ ਵਾਧੂ ਮੰਗਾਂ

### ਮੰਗ ਨੰ: 5

ਕਿ ਇੱਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 24,54,225 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2007 ਨੂੰ ਖਤਮ ਹੋਏ ਸਾਲ ਲਈ ਸਿੱਖਿਆ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਗਈ ਸੀ।

### ਮੰਗ ਨੰ: 8

ਕਿ ਇੱਕ ਵਾਧੂ ਰਕਮ ਜੋ ਪੂੰਜੀਗਤ ਲੇਖੇ ਤੇ 33,23,18,04,137 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2007 ਨੂੰ ਖਤਮ ਹੋਏ ਸਾਲ ਲਈ ਵਿੱਤ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਗਈ ਸੀ।

### ਮੰਗ ਨੰ: 14

ਕਿ ਇੱਕ ਵਾਧੂ ਰਕਮ ਜੋ ਪੂੰਜੀਗਤ ਲੇਖੇ ਤੇ 222 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2007 ਨੂੰ ਖਤਮ ਹੋਏ ਸਾਲ ਲਈ ਸੂਚਨਾ ਅਤੇ ਲੋਕ ਸੰਪਰਕ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਗਈ ਸੀ।

### ਮੰਗ ਨੰ: 21

ਕਿ ਇੱਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 4,29,75,45,412 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2007 ਨੂੰ ਖਤਮ ਹੋਏ ਸਾਲ ਲਈ ਲੋਕ ਨਿਰਮਾਣ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਗਈ ਸੀ।

### ਮੰਗ ਨੰ: 27

ਕਿ ਇੱਕ ਵਾਧੂ ਰਕਮ ਜੋ ਪੂੰਜੀਗਤ ਲੇਖੇ ਤੇ 21,47,232 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2007 ਨੂੰ ਖਤਮ ਹੋਏ ਸਾਲ ਲਈ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਗਈ ਸੀ।

### ਮੰਗ ਨੰ: 30

ਕਿ ਇੱਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 2,16,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2007 ਨੂੰ ਖਤਮ ਹੋਏ ਸਾਲ ਲਈ ਚੌਕਸੀ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਗਈ ਸੀ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

---

## (iii) THE PUNJAB APPROPRIATION (NO. 3) BILL, 2011

**ਮਾਨਯੋਗ ਸਪੀਕਰ** : ਹੁਣ ਵਿੱਤ ਮੰਤਰੀ ਜੀ ਬਿਲ ਪੇਸ਼ ਕਰਨਗੇ।

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ, ਚੌਕਸੀ ਤੇ ਨਿਆਂ ਮਾਮਲੇ ਮੰਤਰੀ (ਡਾਕਟਰ ਉਪਿੰਦਰਜੀਤ ਕੌਰ)** : ਮਾਨਯੋਗ ਸਪੀਕਰ ਸਾਹਿਬ, ਮੈਂ ਪੰਜਾਬ ਨਮਿੱਤਣ (ਨੰ: 3) ਬਿਲ, 2011 ਪੇਸ਼ ਕਰਦੀ ਹਾਂ।

ਮੈਂ ਇਹ ਵੀ ਪ੍ਰਸਤਾਵ ਕਰਦੀ ਹਾਂ -

ਕਿ ਪੰਜਾਬ ਨਮਿੱਤਣ (ਨੰ: 3) ਬਿਲ, 2011 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ ਨਮਿੱਤਣ (ਨੰ: 3) ਬਿਲ, 2011 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੰਜਾਬ ਨਮਿੱਤਣ (ਨੰ: 3) ਬਿਲ, 2011 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

### ਕਲਾਜ਼ਾਂ 2 ਅਤੇ 3

**ਮਾਨਯੋਗ ਸਪੀਕਰ** : ਕਿਉਂਕਿ ਕਲਾਜ਼ਾਂ 2 ਅਤੇ 3 ਵਿਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟਿੰਗ ਲਈ ਰੱਖ ਦਿੱਤੀਆਂ ਜਾਣ?

(ਅਵਾਜ਼ਾਂ : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਅਤੇ 3 ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

### ਸ਼ਡਿਊਲ 1 ਤੋਂ 3

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਸ਼ਡਿਊਲ 1 ਤੋਂ 3 ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

[ ਮਾਨਯੋਗ ਸਪੀਕਰ ]

ਕਲਾਜ਼ 1

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

ਸਿਰਲੇਖ

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ** : ਹੁਣ ਵਿੱਤ ਮੰਤਰੀ ਜੀ ਬਿਲ ਪਾਸ ਕਰਨ ਲਈ ਪ੍ਰਸਤਾਵ ਪੇਸ਼ ਕਰਨ।

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ, ਚੌਕਸੀ ਤੇ ਨਿਆਂ ਮਾਮਲੇ ਮੰਤਰੀ (ਡਾਕਟਰ ਉਪਿੰਦਰਜੀਤ ਕੌਰ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦੀ ਹਾਂ -

ਕਿ ਪੰਜਾਬ ਨਮਿੱਤਣ (ਨੰ: 3) ਬਿਲ, 2011 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ ਨਮਿੱਤਣ (ਨੰ: 3) ਬਿਲ, 2011 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੰਜਾਬ ਨਮਿੱਤਣ (ਨੰ: 3) ਬਿਲ, 2011 ਪਾਸ ਕੀਤਾ ਜਾਵੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ** : ਹਾਂ ਜੀ, ਹੁਣ ਏਜੰਡੇ ਦੀ ਅਗਲੀ ਆਈਟਮ ਲੈਂਦੇ ਹਾਂ।

---

## LEGISLATIVE BUSINESS

### 1. THE PRISONS (PUNJAB AMENDMENT) BILL, 2011

**ਮਾਨਯੋਗ ਸਪੀਕਰ** : ਹੁਣ ਮੰਤਰੀ ਜੀ ਬਿਲ ਪੇਸ਼ ਕਰਨਗੇ।

**ਜੇਲ੍ਹਾਂ, ਸੈਰ ਸਪਾਟਾ, ਸਭਿਆਚਾਰਕ ਮਾਮਲੇ ਅਤੇ ਛਪਾਈ ਤੇ ਲਿਖਣ ਸਮੱਗਰੀ ਮੰਤਰੀ (ਸਰਦਾਰ ਹੀਰਾ ਸਿੰਘ ਗਾਬੜੀਆ)** : ਸਪੀਕਰ ਸਾਹਿਬ, ਮੈਂ ਪ੍ਰੀਜ਼ਨਜ਼ (ਪੰਜਾਬ ਸੋਧਨਾ) ਬਿਲ, 2011 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ –

ਕਿ ਪ੍ਰੀਜ਼ਨਜ਼ (ਪੰਜਾਬ ਸੋਧਨਾ) ਬਿਲ, 2011 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪ੍ਰੀਜ਼ਨਜ਼ (ਪੰਜਾਬ ਸੋਧਨਾ) ਬਿਲ, 2011 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਵੀ ਮਾਨਯੋਗ ਮੈਂਬਰ ਬਹਿਸ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪ੍ਰੀਜ਼ਨਜ਼ (ਪੰਜਾਬ ਸੋਧਨਾ) ਬਿਲ, 2011 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਕਲਾਜ਼ 2**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 2 ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਮੰਤਰੀ ਜੀ ਬਿਲ ਪਾਸ ਕਰਨ ਲਈ ਪ੍ਰਸਤਾਵ ਪੇਸ਼ ਕਰਨਗੇ।

**ਜੇਲ੍ਹਾਂ, ਸੈਰ ਸਪਾਟਾ, ਸਭਿਆਚਾਰਕ ਮਾਮਲੇ ਅਤੇ ਛਪਾਈ ਤੇ ਲਿਖਣ ਸਮੱਗਰੀ ਮੰਤਰੀ (ਸਰਦਾਰ ਹੀਰਾ ਸਿੰਘ ਗਾਬੜੀਆ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਪ੍ਰੀਜ਼ਨਜ਼ (ਪੰਜਾਬ ਸੋਧਨਾ) ਬਿਲ, 2011 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪ੍ਰੀਜ਼ਨਜ਼ (ਪੰਜਾਬ ਸੋਧਨਾ) ਬਿਲ, 2011 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪ੍ਰੀਜ਼ਨਜ਼ (ਪੰਜਾਬ ਸੋਧਨਾ) ਬਿਲ, 2011 ਪਾਸ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

---

## 2. THE PUNJAB LAND REVENUE (AMENDMENT) BILL, 2011

**ਮਾਨਯੋਗ ਸਪੀਕਰ** : ਮੰਤਰੀ ਜੀ ਬਿਲ ਪੇਸ਼ ਕਰਨਗੇ।

**ਮਾਲ, ਮੁੜ ਵਸੇਬਾ ਅਤੇ ਕੁਦਰਤੀ ਆਫਤਾਂ ਸਬੰਧੀ ਪ੍ਰਬੰਧ ਮੰਤਰੀ (ਸਰਦਾਰ ਅਜੀਤ ਸਿੰਘ ਕੋਹਾੜ)** : ਸ਼੍ਰੀਮਾਨ ਜੀ, ਮੈਂ ਪੰਜਾਬ ਭੌਂ ਮਾਲੀਆ (ਸੋਧਨਾ) ਬਿਲ, 2011 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਭੌਂ ਮਾਲੀਆ (ਸੋਧਨਾ) ਬਿਲ, 2011 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ ਭੌਂ ਮਾਲੀਆ (ਸੋਧਨਾ) ਬਿਲ, 2011 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੰਜਾਬ ਭੌਂ ਮਾਲੀਆ (ਸੋਧਨਾ) ਬਿਲ, 2011 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਕਲਾਜ਼ਾਂ 2 ਤੋਂ 10**

**ਮਾਨਯੋਗ ਸਪੀਕਰ :** ਕਿਉਂਕਿ ਕਲਾਜ਼ਾਂ 2 ਤੋਂ 10 ਵਿਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ?

(ਅਵਾਜ਼ਾਂ : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਤੋਂ 10 ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਮਾਲ, ਮੁੜ ਵਸੇਬਾ ਅਤੇ ਕੁਦਰਤੀ ਆਫਤਾਂ ਸਬੰਧੀ ਪ੍ਰਬੰਧ ਮੰਤਰੀ (ਸਰਦਾਰ ਅਜੀਤ ਸਿੰਘ ਕੋਹਾੜ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਭੌਂ ਮਾਲੀਆ (ਸੋਧਨਾ) ਬਿਲ, 2011 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ ਭੋੌਂ ਮਾਲੀਆ (ਸੋਧਨਾ) ਬਿਲ, 2011 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੰਜਾਬ ਭੋੌਂ ਮਾਲੀਆ (ਸੋਧਨਾ) ਬਿਲ, 2011 ਪਾਸ ਕੀਤਾ ਜਾਵੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

---

**3. THE PUNJAB VALUE ADDED TAX (SECOND AMENDMENT) BILL, 2011 *(REPLACING ORDINANCE)***

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ)** : ਸ਼੍ਰੀਮਾਨ ਜੀ, ਮੈਂ ਪੰਜਾਬ ਮੁੱਲ ਅਧਾਰਿਤ ਕਰ (ਦੂਜੀ ਸੋਧਨਾ) ਬਿਲ, 2011 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਮੁੱਲ ਅਧਾਰਿਤ ਕਰ (ਦੂਜੀ ਸੋਧਨਾ) ਬਿਲ, 2011 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ ਮੁੱਲ ਅਧਾਰਿਤ ਕਰ (ਦੂਜੀ ਸੋਧਨਾ) ਬਿਲ, 2011 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ-

ਕਿ ਪੰਜਾਬ ਮੁੱਲ ਅਧਾਰਿਤ ਕਰ (ਦੂਜੀ ਸੋਧਨਾ) ਬਿਲ, 2011 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼-1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼-1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

***ਪ੍ਰਤਸਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

## ਕਲਾਜ਼ਾਂ 2 ਤੋਂ 4

**ਮਾਨਯੋਗ ਸਪੀਕਰ :** ਕਿਉਂਕਿ ਕਲਾਜ਼ਾਂ 2 ਤੋਂ 4 ਵਿਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ?

(ਅਵਾਜ਼ਾਂ : ਹਾਂ ਜੀ, ਹਾਂ ਜੀ)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਤੋਂ 4 ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

## ਕਲਾਜ਼-1 ਦੀ ਸਬ-ਕਲਾਜ਼ (1)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਕਲਾਜ਼-1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

## ਸਿਰਲੇਖ

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਹੁਣ ਮੁੱਖ ਮੰਤਰੀ ਜੀ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਮੁੱਲ ਆਧਾਰਿਤ ਕਰ (ਦੂਜੀ ਸੋਧਨਾ) ਬਿਲ, 2011 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

ਕਿ ਪੰਜਾਬ ਮੁੱਲ ਆਧਾਰਿਤ ਕਰ (ਦੂਜੀ ਸੋਧਨਾ) ਬਿਲ, 2011 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਪੰਜਾਬ ਮੁੱਲ ਆਧਾਰਿਤ ਕਰ (ਦੂਜੀ ਸੋਧਨਾ) ਬਿਲ, 2011 ਪਾਸ ਕੀਤਾ ਜਾਵੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

---

4. **THE PEPSU TENANCY AND AGRICULTURAL LANDS (AMENDMENT) BILL, 2011**

**ਮਾਲ, ਮੁੜ ਵਸੇਬਾ ਅਤੇ ਕੁਦਰਤੀ ਆਫਤਾਂ ਸਬੰਧੀ ਪ੍ਰਬੰਧ ਮੰਤਰੀ (ਸਰਦਾਰ ਅਜੀਤ ਸਿੰਘ ਕੋਹਾੜ)** : ਸ਼੍ਰੀਮਾਨ ਜੀ, ਮੈਂ ਪੈਪਸੂ ਭੌਂ ਪੱਟੇਦਾਰੀ ਅਤੇ ਜ਼ਰਾਇਤੀ ਜ਼ਮੀਨਾਂ (ਸੋਧਨਾ) ਬਿਲ, 2011 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ-

ਕਿ ਪੈਪਸੂ ਭੌਂ ਪੱਟੇਦਾਰੀ ਅਤੇ ਜ਼ਰਾਇਤੀ ਜ਼ਮੀਨਾਂ (ਸੋਧਨਾ) ਬਿਲ, 2011 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ-

ਕਿ ਪੈਪਸੂ ਭੌਂ ਪੱਟੇਦਾਰੀ ਅਤੇ ਜ਼ਰਾਇਤੀ ਜ਼ਮੀਨਾਂ (ਸੋਧਨਾ) ਬਿਲ, 2011 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

ਹਾਂ ਜੀ ਖਹਿਰਾ ਜੀ।

**ਸਰਦਾਰ ਸੁਖਪਾਲ ਸਿੰਘ ਖਹਿਰਾ (ਭੁਲੱਥ)** : ਸਪੀਕਰ ਸਾਹਿਬ, ਮੈਂ ਇਸ ਬਿਲ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ। ਮੈਂ, ਸੀ.ਐਮ. ਸਾਹਿਬ, ਤੁਹਾਡੇ ਧਿਆਨ ਵਿਚ ਇੱਕ ਨੁਕਤਾ ਲਿਆਉਣਾ ਹੈ।

**ਮਾਨਯੋਗ ਸਪੀਕਰ** : ਇਸ ਬਿਲ ਉੱਤੇ ਲਿਆਉਣਾ ਹੈ?

**ਸਰਦਾਰ ਸੁਖਪਾਲ ਸਿੰਘ ਖਹਿਰਾ** : ਹਾਂ ਜੀ, ਇਸ ਟੇਨੈਂਸੀ ਬਿਲ ਉਤੇ। ਸਪੀਕਰ ਸਾਹਿਬ, ਜਲੰਧਰ ਵਿਚ ਇੱਕ ਪੁਰਾਣੇ ਫਰੀਡਮ-ਫਾਈਟਰ ਸ. ਨਾਜ਼ਰ ਸਿੰਘ ਸਨ। ਉਨ੍ਹਾਂ ਦੇ ਬੱਚੇ ਬਾਹਰ ਯੂ.ਐਸ.ਏ. ਚਲੇ ਗਏ। ਐਰੀਜ਼ੋਨਾ ਸਟੇਟ ਵਿਚ ਉਨ੍ਹਾਂ ਦੀ ਬੇਟੀ ਇਕ ਡੈਮੋਕਰੇਟਿਕ ਪਾਰਟੀ ਦੀ ਬਹੁਤ ਵੱਡੀ ਲੀਡਰ ਹੈ।

**ਮਾਨਯੋਗ ਸਪੀਕਰ** : ਇਹ ਕਿਥੋਂ ਦੇ ਹਨ?

**ਸਰਦਾਰ ਸੁਖਪਾਲ ਸਿੰਘ ਖਹਿਰਾ** : ਇਹ ਪਿਛੋਂ ਜਲੰਧਰ ਦੇ ਰਹਿਣ ਵਾਲੇ ਸਨ। ਇਨ੍ਹਾਂ ਦੀ ਜਲੰਧਰ ਵਿਚ ਮਾਡਲ ਟਾਊਨ ਵਿਚ ਲਗਭਗ ਦੋ ਕਨਾਲ ਦੀ ਕੋਠੀ ਹੈ। ਇਹ ਪੰਜਾਬ ਪੁਲਿਸ ਦੀ 6 ਨੰ: ਪੁਲਿਸ ਸਟੇਸ਼ਨ ਹੈ।

**ਮਾਨਯੋਗ ਸਪੀਕਰ** : ਨਹੀਂ, ਇਹ ਤਾਂ ਪੈਪਸੂ ਪੱਟੇਦਾਰੀ ਦੀ ਗੱਲ ਹੈ। ਨਹੀਂ, ਤੁਸੀਂ ਬੈਠੋ। ਇਹ ਗੱਲ ਨਹੀਂ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਇੱਕ ਮਿੰਟ ਮੇਰੀ

ਗੱਲ ਸੁਣ ਲਵੋ। ਜੇਕਰ ਚੰਗੀ ਲੱਗੇ ਅਤੇ ਮੁਨਾਸਿਬ ਸਮਝੋ ਤਾਂ ਮੈਂ ਉਨ੍ਹਾਂ ਦੇ ਕੇਸ ਦੇ ਸਾਰੇ ਕਾਗਜ਼ ਟੇਬਲ ਉਤੇ ਰੱਖ ਦਿੰਦਾ ਹਾਂ ਜਾਂ ਚੀਫ ਮਨਿਸਟਰ ਸਾਹਿਬ ਨੂੰ ਪਹੁੰਚਾ ਦਿੰਦਾ ਹਾਂ?

**ਮਾਨਯੋਗ ਸਪੀਕਰ** : ਹਾਂ ਤੁਸੀਂ ਪਹੁੰਚਾ ਦਿਉ ਜੇਕਰ ਉਨ੍ਹਾਂ ਦੇ ਕੋਈ ਕਰਨ ਵਾਲੀ ਗੱਲ ਹੋਵੇਗੀ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੈਪਸੂ ਭੌਂ ਪੱਟੇਦਾਰੀ ਅਤੇ ਜ਼ਰਾਇਤੀ ਜ਼ਮੀਨਾਂ (ਸੋਧਨਾ) ਬਿਲ, 2011 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਕਲਾਜ਼-2**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 2 ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ :** ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਮਾਲ, ਮੁੜ ਵਸੇਬਾ ਅਤੇ ਕੁਦਰਤੀ ਆਫਤਾਂ ਸਬੰਧੀ ਪ੍ਰਬੰਧ ਮੰਤਰੀ (ਸਰਦਾਰ ਅਜੀਤ ਸਿੰਘ ਕੋਹਾੜ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

ਕਿ ਪੈਪਸੂ ਭੌਂ ਪੱਟੇਦਾਰੀ ਅਤੇ ਜ਼ਰਾਇਤੀ ਜ਼ਮੀਨਾਂ (ਸੋਧਨਾ) ਬਿਲ, 2011 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ-

ਕਿ ਪੈਪਸੂ ਭੌਂ ਪੱਟੇਦਾਰੀ ਅਤੇ ਜ਼ਰਾਇਤੀ ਜ਼ਮੀਨਾਂ (ਸੋਧਨਾ) ਬਿਲ, 2011 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਪੈਪਸੂ ਭੌਂ ਪੱਟੇਦਾਰੀ ਅਤੇ ਜ਼ਰਾਇਤੀ ਜ਼ਮੀਨਾਂ (ਸੋਧਨਾ) ਬਿਲ, 2011 ਪਾਸ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

---

## 5. THE PUNJAB SECURITY OF LAND TENURES (AMENDMENT) BILL, 2011

**ਮਾਨਯੋਗ ਸਪੀਕਰ :** ਮੰਤਰੀ ਜੀ, ਬਿਲ ਪੇਸ਼ ਕਰੋ।

**ਮਾਲ, ਮੁੜ ਵਸੇਬਾ ਅਤੇ ਕੁਦਰਤੀ ਆਫਤਾਂ ਸਬੰਧੀ ਪ੍ਰਬੰਧ ਮੰਤਰੀ (ਸਰਦਾਰ ਅਜੀਤ ਸਿੰਘ ਕੋਹਾੜ) :** ਸ਼੍ਰੀਮਾਨ ਜੀ, ਮੈਂ ਪੰਜਾਬ ਭੌਂ ਪੱਟੇਦਾਰੀ ਸੁਰੱਖਿਆ (ਸੋਧਨਾ) ਬਿਲ, 2011 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਭੌਂ ਪੱਟੇਦਾਰੀ ਸੁਰੱਖਿਆ (ਸੋਧਨਾ) ਬਿਲ, 2011 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ-

ਕਿ ਪੰਜਾਬ ਭੌਂ ਪੱਟੇਦਾਰੀ ਸੁਰੱਖਿਆ (ਸੋਧਨਾ) ਬਿਲ, 2011 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ-

ਕਿ ਪੰਜਾਬ ਭੌਂ ਪੱਟੇਦਾਰੀ ਸੁਰੱਖਿਆ (ਸੋਧਨਾ) ਬਿਲ, 2011 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਕਲਾਜ਼ਾਂ 2 ਅਤੇ 3**

**ਮਾਨਯੋਗ ਸਪੀਕਰ** : ਕਿਉਂਕਿ ਕਲਾਜ਼ਾਂ 2 ਅਤੇ 3 ਵਿਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿਤੀਆਂ ਜਾਣ?

(ਅਵਾਜ਼ਾਂ : ਹਾਂ ਜੀ, ਹਾਂ ਜੀ)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ-

ਕਿ ਕਲਾਜ਼ਾਂ 2 ਅਤੇ 3 ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ** : ਹੁਣ ਮੰਤਰੀ ਸਾਹਿਬ ਬਿਲ ਪਾਸ ਕਰਨ ਲਈ ਪ੍ਰਸਤਾਵ ਪੇਸ਼ ਕਰਨ।

**ਮਾਲ, ਮੁੜ ਵਸੇਬਾ ਅਤੇ ਕੁਦਰਤੀ ਆਫਤਾਂ ਸਬੰਧੀ ਪ੍ਰਬੰਧ ਮੰਤਰੀ (ਸਰਦਾਰ ਅਜੀਤ ਸਿੰਘ ਕੋਹਾੜ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਭੋਂ ਪੱਟੇਦਾਰੀ ਸੁਰੱਖਿਆ (ਸੋਧਨਾ) ਬਿਲ, 2011 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ-

ਕਿ ਪੰਜਾਬ ਭੋਂ ਪੱਟੇਦਾਰੀ ਸੁਰੱਖਿਆ (ਸੋਧਨਾ) ਬਿਲ, 2011 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ-

ਕਿ ਪੰਜਾਬ ਭੋਂ ਪੱਟੇਦਾਰੀ ਸੁਰੱਖਿਆ (ਸੋਧਨਾ) ਬਿਲ, 2011 ਪਾਸ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

---

## 6. THE PUNJAB AGRICULTURAL PRODUCE MARKETS (AMENDMENT AND VALIDATION) BILL, 2011

**ਮਾਨਯੋਗ ਸਪੀਕਰ** : ਮੰਤਰੀ ਜੀ, ਬਿਲ ਪੇਸ਼ ਕਰਨ।

**ਖੇਤੀਬਾੜੀ ਮੰਤਰੀ (ਸਰਦਾਰ ਸੁੱਚਾ ਸਿੰਘ ਲੰਗਾਹ)** : ਸ਼੍ਰੀਮਾਨ ਜੀ ਮੈਂ ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਸੋਧਨਾ ਅਤੇ ਵੈਧਤਾ) ਬਿਲ, 2011 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਸੋਧਨਾ ਅਤੇ ਵੈਧਤਾ) ਬਿਲ, 2011 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ-

ਕਿ ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਸੋਧਨਾ ਅਤੇ ਵੈਧਤਾ) ਬਿਲ, 2011 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

ਹਾਂ ਜੀ, ਖਹਿਰਾ ਜੀ।

**ਸਰਦਾਰ ਸੁਖਪਾਲ ਸਿੰਘ ਖਹਿਰਾ (ਭੁਲੱਥ)** : ਸਪੀਕਰ ਸਾਹਿਬ, ਅੱਜ ਇਸ ਸਦਨ ਵਿਚ 8 ਬਿਲ ਆ ਰਹੇ ਹਨ। ਜੇ ਬਿਲ ਘੱਟੋ-ਘੱਟ ਇੱਕ ਦਿਨ ਪਹਿਲਾਂ ਜਾਂ

ਦੋ ਦਿਨ ਪਹਿਲਾਂ ਸਾਡੇ ਕੋਲ ਆਵੇਗਾ ਕਿ ਕੌਣ ਮੈਂਬਰ ਬੋਲ ਸਕਦਾ ਹੈ ਇਸ ਤੇ...

**ਮਾਨਯੋਗ ਸਪੀਕਰ :** ਤੁਸੀਂ ਵੀ ਇਸ ਤੇ ਬੋਲ ਸਕਦੇ ਹੋ?

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਠੀਕ ਹੈ, ਮੈਂ ਬੋਲ ਤਾਂ ਸਕਦਾ ਹਾਂ ਪਰ ਜੇ ਤੁਸੀਂ ਪਹਿਲਾਂ ਬਿੱਲ ਦੇ objects, statement and memorandum ਮੈਨੂੰ ਸਪਲਾਈ ਕਰਵਾ ਦਿੰਦੇ। ਇਥੇ ਪਹਿਲਾਂ ਬਹੁਤ ਵਾਰ ਵਾਇਦਾ ਵੀ ਹੋਇਆ ਹੈ ਅਤੇ ਕਈ ਮੈਂਬਰ ਸਾਹਿਬਾਨ ਨੇ ਆਬਜੈਕਸ਼ਨ ਵੀ ਕੀਤੇ ਹਨ। ਹੁਣ ਅਸੀਂ ਕੀ ਬਹਿਸ ਕਰਾਂਗੇ? ਮੇਰਾ ਖਿਆਲ ਹੈ ਕਿ 8 ਬਿਲ ਇਕੱਠੇ ਆ ਗਏ ਹਨ। I don't think anybody is that competent that he should know all the subjects extempore. ਸਪੀਕਰ ਸਾਹਿਬ, ਮੇਰੀ ਰਿਕੁਐਸਟ ਹੈ ਕਿ ਵੈਸੇ ਤਾਂ ਤੁਸੀਂ ਦੋ ਦਿਨ ਦਾ ਟਾਈਮ ਦੇ ਦਿਉ ਤਾਂ ਬਹੁਤ ਵਧੀਆ ਹੈ, ਨਹੀਂ ਤਾਂ ਇੱਕ ਦਿਨ ਜ਼ਰੂਰ ਵਧਾ ਦਿਓ। (ਵਿਘਨ) ਸਪੀਕਰ ਸਾਹਿਬ, ਇਨ੍ਹਾਂ ਨੂੰ ਕਹੋ ਕਿ ਬਿਲਾਂ ਤੇ ਕੋਈ ਬਹਿਸ ਕਰ ਕੇ ਦਿਖਾਵੇ।

**ਮਾਨਯੋਗ ਸਪੀਕਰ :** ਇਨ੍ਹਾਂ ਨੂੰ ਤਾਂ ਬਹਿਸ ਦੀ ਲੋੜ ਨਹੀਂ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਇਨ੍ਹਾਂ ਨੂੰ ਬਹਿਸ ਦੀ ਲੋੜ ਕਿਉਂ ਨਹੀਂ ਹੈ? ਇਨ੍ਹਾਂ ਨੂੰ ਵੀ ਤਾਂ ਲੋਕਾਂ ਨੇ ਚੁਣ ਕੇ ਭੇਜਿਆ ਹੈ। ਤੁਹਾਡੇ ਵੀ ਇਲੈਕਟੋਰੇਟ ਹਨ। ਕੀ ਅਸੀਂ ਡੰਮੀ ਵਾਂਗ ਹੀ ਬੈਠੇ ਹਾਂ? ਤੁਹਾਡੇ ਵਿਚੋਂ ਕਿਸੇ ਦੀ ਹਿੰਮਤ ਹੈ, ਇਨ੍ਹਾਂ ਅੱਠਾਂ ਬਿਲਾਂ ਤੇ ਕੋਈ ਬਹਿਸ ਕਰਨ ਨੂੰ ਤਿਆਰ ਹੈ? (ਵਿਘਨ) ਤੁਸੀਂ ਕੋਈ ਸੁਝਾਓ ਹੀ ਦੇ ਸਕਦੇ ਹੋ, ਕੋਈ ਸਲਾਹ ਹੀ ਦੇ ਸਕਦੇ ਹੋ। (ਵਿਘਨ) ਢਾਂਡਾ ਸਾਹਿਬ, ਮਾਰਕੀਟ ਕਮੇਟੀਆਂ ਦਾ ਕੀ ਬਿਲ ਹੈ, ਇਸ ਬਾਰੇ ਦੱਸੋ।

**ਮਾਨਯੋਗ ਸਪੀਕਰ :** ਚਲੋ ਜੀ, ਬੈਠੋ ਜੀ, ਪਲੀਜ਼।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਮੈਂ ਬੈਠਣਾ ਨਹੀਂ। ਮੈਂ ਰਿਕੁਐਸਟ ਕੀਤੀ ਸੀ, ਤੁਹਾਡੀ ਮਰਜ਼ੀ ਹੈ, ਮੰਨੋ ਜਾਂ ਨਾ ਮੰਨੋ। ਜੋ ਮੈਂਬਰਾਂ ਨੂੰ ਸਮੱਸਿਆ ਆਉਂਦੀ ਹੈ, ਮੈਂ ਉਸ ਨੂੰ ਦੂਰ ਕਰਨ ਦੀ ਗੱਲ ਕੀਤੀ ਹੈ।

**ਮਾਨਯੋਗ ਸਪੀਕਰ :** ਬੈਠੋ ਜੀ, ਪਲੀਜ਼। (ਵਿਘਨ) ਤੁਸੀਂ ਰੌਲਾ ਕਿਉ ਪਾ ਰਹੇ ਹੋ?

**ਸਰਦਾਰ ਸੁਖਪਾਲ ਸਿੰਘ ਖਹਿਰਾ :** ** **

**ਮਾਨਯੋਗ ਸਪੀਕਰ :** ਨਹੀਂ, ਇਹ ਗੱਲ ਨਹੀਂ ਕਰਨੀ। ਤੁਸੀਂ ਕੋਈ ਹੋਰ ਗੱਲ ਕਰੋ। ਇਹ ਗੱਲ ਐਕਸਪੰਜ ਕਰ ਦਿਓ। ਤੁਸੀਂ ਕੀ ਗੱਲ ਕਰ ਰਹੇ ਹੋ?

---

**Expunged as ordered by the Chair.

**ਸਰਦਾਰ ਸੁਖਪਾਲ ਸਿੰਘ ਖਹਿਰਾ :** ਮੇਰੀ ਬੇਨਤੀ ਹੈ ਕਿ ਮਾਰਕੀਟ ਕਮੇਟੀਆਂ ਦਾ ਬਿਲ ਆ ਰਿਹਾ ਹੈ, ਇਸ ਵਿਚ ਇਨ੍ਹਾਂ ਦੀ ਸਟੇਟਮੈਂਟ ਆਫ ਆਬਜੈਕਟਸ ਵਿਚ ਇਹ ਗੱਲ ਆਈ ਹੈ ਕਿ ਮਾਰਕੀਟ ਕਮੇਟੀਆਂ ਨੂੰ ਇਹ ਸਮੇਂ ਸਿਰ ਕਾਂਸਟੀਚਿਊਟ ਨਹੀਂ ਕਰ ਸਕੇ। ਆਪਾਂ ਮਾਰਕੀਟ ਕਮੇਟੀਆਂ ਸਾਰੇ ਪੰਜਾਬ ਵਿਚ ਕਾਂਸਟੀਚਿਊਟ ਕਰਦੇ ਹਾਂ। ਮੈਂ ਵਜ਼ੀਰ ਸਾਹਿਬ ਤੋਂ ਜਾਣਨਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਕੁੱਲ ਮਾਰਕੀਟ ਕਮੇਟੀਆਂ ਕਿੰਨੀਆਂ ਹਨ? ਉਨ੍ਹਾਂ ਵਿਚੋਂ ਕਿੰਨੀਆਂ ਕਾਂਸਟੀਚਿਊਟ ਨਹੀਂ ਕਰ ਸਕੇ? (ਵਿਘਨ) ਡਿਸਕਸ਼ਨ ਹੋਰ ਕੀ ਹੁੰਦੀ ਹੈ? ਸਪੀਕਰ ਸਾਹਿਬ, ਮੈਂ ਬਤੌਰ ਲੈਜਿਸਲੇਟਰ ਆਨਰੇਬਲ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ। ਇਸ ਬਾਰੇ ਇਹ ਕਲੈਰੀਫਾਈ ਕਰਨ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ...

**ਮਾਨਯੋਗ ਸਪੀਕਰ :** ਤੁਸੀਂ ਆਖ ਰਹੇ ਹੋ ਕਿ ਮਾਰਕੀਟ ਕਮੇਟੀਆਂ ਕਿੰਨੀਆਂ ਹਨ, ਇਸ ਵਿਚ ਸਾਰਾ ਕੁਝ ਹੈ। ਤੁਸੀਂ ਜੋ ਗੱਲ ਕਰ ਰਹੇ ਹੋ ਉਹ ਇਸ ਤੇ ਗੱਲ ਨਹੀਂ ਹੈ?

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਹੋਰ ਕਿਹੜੀ ਗੱਲ ਹੈ? ਪੰਜਾਬ ਵਿਚ ਮਾਰਕੀਟ ਕਮੇਟੀਆਂ ਦਾ ਕੀ ਕਾਂਸਟੀਚਿਊਸ਼ਨ ਹੈ? ਕਿਉਂਕਿ ਇਸ ਵਿਚ ਡਿਲੇਅ ਹੋ ਗਈ ਸੀ, ਇਸ ਕਰਕੇ ਇਹ ਇਸ ਐਕਟ ਦੇ ਜ਼ਰੀਏ ਆਪਣੀ ਟਰਮ ਵਧਾ ਕੇ 31 ਦਸੰਬਰ, 2011 ਤੱਕ ਲਿਆਉਣਾ ਚਾਹੁੰਦੇ ਹਨ ਔਰ, ਸਪੀਕਰ ਸਾਹਿਬ, ਫਰਵਰੀ, 2012 ਵਿਚ ਪੰਜਾਬ ਸਰਕਾਰ ਦੀ ਮਿਆਦ ਮੁੱਕ ਜਾਂਦੀ ਹੈ। ਪੰਜ ਸਾਲ ਜੋ ਪੰਜਾਬ ਦਾ ਕਿਸਾਨ ਸੀ, ਜਿਨ੍ਹਾਂ ਦੀ ਮਾਰਕੀਟ ਕਮੇਟੀਆਂ ਵਿਚ ਲੀਡਰਸ਼ਿਪ ਹੋਣੀ ਚਾਹੀਦੀ ਸੀ, ਜਿਨ੍ਹਾਂ ਨੇ ਕਿਸਾਨਾਂ ਦੇ ਹਰ ਕੰਮ ਦਾ, ਖਰੀਦ ਦਾ, ਕੋਈ ਉਨ੍ਹਾਂ ਨੂੰ ਸੱਟ ਲੱਗਦੀ ਹੈ ਜਾਂ ਕੋਈ ਹੋਰ ਕੰਪਨਸੇਸ਼ਨ ਦੇਣਾ ਹੈ, ਜਿਹੜੀਆਂ ਕਿਸਾਨ ਹਿਤੈਸ਼ੀ ਗੱਲਾਂ ਸੀ, ਜਿਹੜੇ ਤੁਸੀਂ ਚੇਅਰਮੈਨ, ਵਾਈਸ ਚੇਅਰਮੈਨ, ਮੈਂਬਰ ਸਾਹਿਬਾਨ ਨਾਮੀਨੇਟ ਕਰਨੇ ਸੀ, ਗੌਰਮਿੰਟ ਨੇ ਕਾਂਸਟੀਚਿਊਟ ਕਰਨੇ ਸੀ, ਉਹ ਚਾਰ ਸਾਲ ਟਰਮ ਹੀ ਲੰਘਾ ਦਿੱਤੀ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਤੁਹਾਡੀਆਂ ਮਾਰਕੀਟ ਕਮੇਟੀਆਂ ਕਿੰਨੀਆਂ ਕਾਂਸਟੀਚਿਊਟ ਹਨ, ਕਿੰਨੀਆਂ ਰਹਿ ਗਈਆਂ ਹਨ? ਇਸ ਦੀ ਕੀ ਵਜ੍ਹਾ ਸੀ ਕਿ ਇਹ ਕਾਂਸਟੀਚਿਊਟ ਨਹੀਂ ਹੋਈਆਂ? ਇਸ ਬਿਲ ਦੀ ਕਿਉਂ ਲੋੜ ਪਈ?

**ਖੇਤੀਬਾੜੀ ਮੰਤਰੀ (ਸਰਦਾਰ ਸੁੱਚਾ ਸਿੰਘ ਲੰਗਾਹ) :** ਸਪੀਕਰ ਸਾਹਿਬ, ਪੰਜਾਬ ਦੀਆਂ ਸਾਰੀਆਂ ਮਾਰਕੀਟ ਕਮੇਟੀਆਂ 145 ਹਨ, ਇਨ੍ਹਾਂ ਵਿਚੋਂ 140 ਬਣ ਚੁੱਕੀਆਂ ਹਨ ਤੇ ਪੰਜ ਰਹਿ ਗਈਆਂ ਹਨ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਪੰਜਾਂ ਲਈ ਤੁਸੀਂ ਇੰਨਾ ਵੱਡਾ ਬਿਲ ਲਿਆ ਰਹੇ ਹੋ। ਇਹ ਵੀ ਨਾਮੀਨੇਟ ਕਰ ਲੈਂਦੇ, ਕਿਹੜੀ ਵੱਡੀ ਗੱਲ ਸੀ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਸੋਧਨਾ ਅਤੇ ਵੈਧਤਾ) ਬਿਲ, 2011 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਕਲਾਜ਼ਾਂ 2 ਅਤੇ 3**

**ਮਾਨਯੋਗ ਸਪੀਕਰ :** ਕਿਉਂਕਿ ਕਲਾਜ਼ਾਂ 2 ਅਤੇ 3 ਵਿਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ?

(ਅਵਾਜ਼ਾਂ : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਕਲਾਜ਼ਾਂ 2 ਅਤੇ 3 ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ :** ਹੁਣ ਮੰਤਰੀ ਜੀ ਬਿਲ ਪਾਸ ਕਰਨ ਲਈ ਪ੍ਰਸਤਾਵ ਪੇਸ਼ ਕਰਨ।

**ਖੇਤੀਬਾੜੀ ਮੰਤਰੀ (ਸਰਦਾਰ ਸੁੱਚਾ ਸਿੰਘ ਲੰਗਾਹ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਸੋਧਨਾ ਅਤੇ ਵੈਧਤਾ) ਬਿਲ, 2011 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

ਕਿ ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਸੋਧਨਾ ਅਤੇ ਵੈਧਤਾ) ਬਿਲ, 2011 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਸੋਧਨਾ ਅਤੇ ਵੈਧਤਾ) ਬਿਲ, 2011 ਪਾਸ ਕੀਤਾ ਜਾਵੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

---

## 7. THE PUNJAB FISCAL RESPONSIBILITY AND BUDGET MANAGEMENT (AMENDMENT) BILL, 2011

**ਮਾਨਯੋਗ ਸਪੀਕਰ :** ਡਾਕਟਰ ਉਪਿੰਦਰਜੀਤ ਕੌਰ ਪੰਜਾਬ ਵਿੱਤੀ ਜ਼ਿੰਮੇਵਾਰੀ ਅਤੇ ਬਜਟ ਪ੍ਰਬੰਧ (ਸੋਧਨਾ) ਬਿਲ, 2011 ਪੇਸ਼ ਕਰਨ।

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ, ਚੌਕਸੀ ਤੇ ਨਿਆਂ ਮਾਮਲੇ ਮੰਤਰੀ (ਡਾਕਟਰ ਉਪਿੰਦਰਜੀਤ ਕੌਰ) :** ਮਾਨਯੋਗ ਸਪੀਕਰ ਸਾਹਿਬ, ਮੈਂ ਪੰਜਾਬ ਵਿੱਤੀ ਜ਼ਿੰਮੇਵਾਰੀ ਅਤੇ ਬਜਟ ਪ੍ਰਬੰਧ (ਸੋਧਨਾ) ਬਿਲ, 2011 ਪੇਸ਼ ਕਰਦੀ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦੀ ਹਾਂ -

ਕਿ ਪੰਜਾਬ ਵਿੱਤੀ ਜ਼ਿੰਮੇਵਾਰੀ ਅਤੇ ਬਜਟ ਪ੍ਰਬੰਧ (ਸੋਧਨਾ) ਬਿਲ, 2011 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ-

ਕਿ ਪੰਜਾਬ ਵਿੱਤੀ ਜ਼ਿੰਮੇਵਾਰੀ ਅਤੇ ਬਜਟ ਪ੍ਰਬੰਧ (ਸੋਧਨਾ) ਬਿਲ, 2011 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

ਹਾਂ ਜੀ, ਖਹਿਰਾ ਜੀ।

**ਸਰਦਾਰ ਸੁਖਪਾਲ ਸਿੰਘ ਖਹਿਰਾ (ਭੁਲੱਥ)** : ਸਪੀਕਰ ਸਾਹਿਬ, ਇਹ ਜਿਹੜਾ ਫਿਸਕਲ ਰਿਸਪਾਂਸੀਬਿਲਟੀ ਐਂਡ ਬਜਟ ਮੈਨੇਜਮੈਂਟ ਬਿਲ (FRBM) ਹੈ, ਜਿਹੜਾ ਇਹ ਸੋਧਨਾ ਕਰਨ ਦਾ ਬਿੱਲ ਲਿਆਂਦਾ ਗਿਆ ਹੈ, ਇਸ ਦੇ ਵਿਚ ਦੋ-ਤਿੰਨ ਗੱਲਾਂ ਮੈਂ ਜ਼ਰੂਰ ਕਹਿਣਾ ਚਾਹੁੰਦਾ ਹਾਂ ਜਿਹੜੀਆਂ ਕਿ ਕੰਪਟਰੋਲਰ ਤੇ ਆਡੀਟਰ ਜਨਰਲ ਆਫ ਇੰਡੀਆ ਨੇ ਇਸ ਬਜਟ ਵਿਚ ਪੁਆਇੰਟ ਆਊਟ ਕੀਤੀਆਂ ਹਨ। ਉਸ ਵਿਚ ਇੱਕ ਤਾਂ ਉਨ੍ਹਾਂ ਨੇ, ਆਨਰੇਬਲ ਡਿਪਟੀ ਸੀ.ਐਮ. ਸਾਹਿਬ ਨੇ ਹੁਣੇ ਲਾਲ ਸਿੰਘ ਜੀ ਨੂੰ ਕਾਊਂਟਰ ਕਰਦਿਆਂ ਕਾਰਪੋਰੇਸ਼ਨਾਂ ਅਤੇ ਬੋਰਡਾਂ ਦੀ ਗੱਲ ਕੀਤੀ ਸੀ, ਉਸ ਵਿਚ ਮੈਂ ਕਹਿਣਾ ਚਾਹੁੰਦਾ ਹਾਂ ਕਿ ਕੈਗ ਨੇ ਕੀ ਕਿਹਾ ਹੈ - "CAG's Report also reveals how the State has been standing guarantee to its Statutory Corporations, Boards, Cooperative Institutions and Local Bodies with indiscretion. From 2,694 crore in 2007-08, State guarantees have jumped to 46,815 crore in 2008-09 and 51,357 crore in 2009-10." ਸਪੀਕਰ ਸਾਹਿਬ, ਮੈਂ ਇਹ ਫਿਸਕਲ ਮੈਨੇਜਮੈਂਟ ਅਤੇ ਉਸ ਦੀ ਰਿਸਪਾਂਸੀਬਿਲਟੀ ਦੀ ਗੱਲ ਕਰ ਰਿਹਾ ਹਾਂ। ਉਥੇ ਇਨ੍ਹਾਂ ਨੇ ਕਹਿ ਦਿੱਤਾ ਕਿ ਪ੍ਰੋਡਿਊਸ ਵੱਧ ਗਈ ਹੈ। ਇਸ ਕਰਕੇ this is clear that you are a guarantor but you guarantee what? ਗਰੰਟੀ ਆਪਾਂ ਉਸ ਗੱਲ ਦੀ ਕਰਦੇ ਹਾਂ, ਹੁਣ ਆਪਾਂ ਵਰਕਿੰਗ ਕੈਪੀਟਲ ਦਾ ਨਾਮ ਲੈ ਦਿੱਤਾ, in other words it is absolutely a loan, ਜਿਹੜਾ ਤੁਸੀਂ ਕਾਰਪੋਰੇਸ਼ਨਾਂ, ਬੋਰਡਾਂ, ਕੋਆਪ੍ਰੇਟਿਵ ਇੰਸਟੀਚਿਊਸ਼ਨਜ਼, ਲੋਕਲ ਬਾਡੀਜ਼ ਲਈ ਚੁੱਕ ਰਹੇ ਹੋ, ਉਸ ਦਾ ਕੁਆਂਟਮ ਜੰਪ ਜਿਹੜਾ ਕੈਗ ਨੇ ਦਿਖਾਇਆ ਹੈ that they have pointed out in the Report. ਅੱਗੇ ਕਹਿੰਦੇ, ਐਫ.ਆਰ.ਬੀ.ਐਮ. ਦੇ ਮੁਤੱਲਕ, according to the criteria of FRBM Act, the percentage of outstanding guarantee should be capped to 80% of the total revenue receipts of the previous year. ਲੇਕਿਨ ਇਥੇ ਕੀ ਹੋਇਆ, "However, the amount of outstanding liability as on March, 2010 was 33,295 crore which was 161% of the revenue receipts of the previous year and double the limit of 80 per cent prescribed under FRBM Act."

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸਪੀਕਰ ਸਾਹਿਬ... (ਵਿਘਨ)...

**ਸਰਦਾਰ ਸੁਖਪਾਲ ਸਿੰਘ ਖਹਿਰਾ** : ਮੈਂ ਐਫ.ਆਰ.ਬੀ.ਐਮ. ਕੈਗ ਦੇ ਨਾਲ ਕੋਟ ਕਰ ਰਿਹਾ ਹਾਂ। What else is this? Is this is not relevant to the Bill? ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇੱਕ ਤਾਂ ਫਾਈਨਾਂਸ ਮਨਿਸਟਰ ਸਾਹਿਬ ਇਹ ਦੱਸਣਗੇ ਕਿ ਇਹ ਜਿਹੜੀ ੪੦ ਪ੍ਰਤੀਸ਼ਤ ਦੀ ਐਫ.ਆਰ.ਬੀ.ਐਮ. ਦੀ ਲਿਮਟ ਹੈ, ਜੋ ਇਹ 161 ਪ੍ਰਤੀਸ਼ਤ ਤੇ ਗਈ ਹੈ, ਆਪਾਂ ਉਸ ਦੇ ਵਿਚ ਕੀ ਕੀ ਕਦਮ ਚੁੱਕੇ ਹਨ।

[ ਸਰਦਾਰ ਸੁਖਪਾਲ ਸਿੰਘ ਖਹਿਰਾ ]

ਜਿਹੜਾ ਬਿਲ ਤੁਸੀਂ ਹੁਣ ਲਿਆ ਰਹੇ ਹੋ, ਇਸ ਦੇ ਵਿਚ ਜਿਹੜਾ ਮੈਮੋਰੰਡਮ ਹੈ, it also states some benefits. ਜਿਹੜੀਆਂ 13ਵੇਂ ਵਿੱਤ ਕਮਿਸ਼ਨ, ਗੌਰਮਿੰਟ ਆਫ ਇੰਡੀਆ ਨੂੰ ਰਿਕੂਮੈਂਡ ਕੀਤੀਆਂ ਹਨ ਉਹ ਵੀ ਆਪਾਂ ਅਵੇਲ ਕਰਨੀਆਂ ਹਨ। ਜੋ ਤੁਸੀਂ ਹੋਰ ਗੱਲਾਂ ਕੀਤੀਆਂ ਹਨ ਅਤੇ ਤੁਹਾਡੇ ਉਤੇ ਜਿਹੜੀਆਂ ਟਿੱਪਣੀਆਂ ਕੀਤੀਆਂ ਗਈਆਂ ਹਨ this indicates that either the budget estimates were not prepared with due care or collection of revenue was not monitored. The report of the CAG tabled in the Punjab Assembly on Friday has termed the Punjab borrowings not only in excess of limit of the Planning Commission but also imprudent on several occasions. ਇਹ, ਵਜ਼ੀਰ ਸਾਹਿਬ, ਆਪਣੇ ਉਤੇ ਜਿਹੜੀ ਐਫ.ਆਰ.ਬੀ.ਐਮ. ਦੀ ਲਿਮਟ ਲਗਾਈ ਹੋਈ ਹੈ ਕਿ ਆਪਾਂ ਕਿਸ ਹੱਦ ਤੱਕ ਬਾਰੋ ਕਰ ਸਕਦੇ ਹਾਂ, ਬਜਟ ਦੀ ਆਪਾਂ ਕਿਸ ਤਰ੍ਹਾਂ ਮੈਨੇਜਮੈਂਟ ਕਰਨੀ ਹੈ, ਕੀ ਤੁਸੀਂ ਇਹ ਇਸ ਸਦਨ ਨੂੰ ਦੱਸੋਗੇ? ਇਹ ਜਿਹੜਾ ਤੁਸੀਂ ਬਿਲ ਲੈ ਕੇ ਆ ਰਹੇ ਹੋ ਇਹ 13ਵੇਂ ਵਿੱਤ ਕਮਿਸ਼ਨ ਦੀ ਸਿਫਾਰਸ਼ ਨਾਲ ਕੁਨੈਕਟਿਡ ਹੈ ਲੇਕਿਨ ਜਿਹੜੇ ਖਦਸ਼ੇ ਕੈਗ ਨੇ ਜ਼ਾਹਿਰ ਕੀਤੇ ਹਨ, ਸਪੀਕਰ ਸਾਹਿਬ, ਕੀ ਇਹ ਉਸ ਦੇ ਉਤੇ ਵੀ ਚਾਨਣਾ ਪਾਉਣਗੇ? It is a very important and sensational financial matter of the State.

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ, ਚੌਕਸੀ ਤੇ ਨਿਆਂ ਮਾਮਲੇ ਮੰਤਰੀ (ਡਾਕਟਰ ਉਪਿੰਦਰਜੀਤ ਕੌਰ)** : ਮਾਨਯੋਗ ਸਪੀਕਰ ਸਾਹਿਬ, ਪਬਲਿਕ ਅੰਡਰਟੇਕਿੰਗਜ਼ ਵੱਲੋਂ ਜੋ ਵੀ ਕਰਜ਼ਾ ਲਿਆ ਜਾਂਦਾ ਹੈ, ਉਹ ਦੋ ਤਰ੍ਹਾਂ ਦਾ ਹੁੰਦਾ ਹੈ, ਇਕ ਸ਼ਾਰਟ ਟਰਮ ਅਤੇ ਇਕ ਲਾਂਗ ਟਰਮ। ਪਬਲਿਕ ਅੰਡਰਟੇਕਿੰਗਜ਼ ਦਾ ਜਿਹੜਾ ਇਸ ਸਮੇਂ ਆਊਟਸਟੈਂਡਿੰਗ ਕਰਜ਼ਾ ਹੈ ਉਸ ਵਿਚੋਂ ਜਿਹੜਾ ਕਰਜ਼ੇ ਦਾ ਵੱਡਾ ਹਿੱਸਾ ਹੈ ਉਹ ਸ਼ਾਰਟ ਟਰਮ ਕਰੈਡਿਟ ਹੈ ਜਿਸ ਦੇ ਲਈ ਸਟੇਟ ਗੌਰਮਿੰਟ ਆਪਣੇ ਵੱਲੋਂ ਸ਼ਿਓਰਿਟੀ, ਗਰੰਟੀ ਦਿੰਦੀ ਹੈ। ਇਹ ਜਿਹੜਾ ਸ਼ਾਰਟ ਟਰਮ ਕਰੈਡਿਟ ਹੈ, ਜਿਸ ਤਰ੍ਹਾਂ ਫੂਡ ਐਂਡ ਸਪਲਾਈ ਵਿਚ ਜਿੰਨਾ ਵੀ ਮਾਰਕੀਟ ਦੇ ਵਿਚ ਸਾਡਾ ਫੂਡ ਗਰੇਨ ਦਾ ਸਟਾਕ ਹੁੰਦਾ ਹੈ ਉਸ ਦੇ ਬੇਸਿਜ਼ ਤੇ ਕਰਜ਼ਾ ਲਿਆ ਜਾਂਦਾ ਹੈ ਔਰ ਜਦੋਂ ਉਹ ਫੂਡ ਸਟਾਕ ਲਿਫਟ ਹੋ ਜਾਂਦਾ ਹੈ ਅਤੇ ਉਸਦੀ ਸਾਰੀ ਪੇਮੈਂਟ ਹੋ ਜਾਂਦੀ ਹੈ ਤਾਂ ਉਹ ਸਾਰਾ ਕਰਜ਼ਾ ਸਮਾਪਤ ਹੋ ਜਾਂਦਾ ਹੈ। ਸੋ, ਹਰ ਸਾਲ ਦੇ ਅੰਤ ਦੇ ਉਤੇ ਇਹ ਕਰਜ਼ਾ ਸਮਾਪਤ ਹੋ ਜਾਂਦਾ ਹੈ। ਜਿੱਥੋਂ ਤੱਕ ਕਰਜ਼ਾ ਲੈਣ ਦਾ ਤਾਅਲੁੱਕ ਹੈ, ਕਰਜ਼ਾ ਲੈਣਾ ਮਾੜਾ ਨਹੀਂ ਹੈ, ਮੈਂ ਮੁੜ ਕੇ ਰੀਇਟਰੇਟ (Reiterate) ਕਰਨਾ ਚਾਹਾਂਗੀ, ਪ੍ਰੋਵਾਈਡਿਡ ਕਿ ਇਹ ਕੈਪੀਟਲ ਐਕਸਪੈਂਡੀਚਰ ਲਈ, ਪ੍ਰੋਡੱਕਟ ਐਕਸਪੈਂਡੀਚਰ ਦੇ ਲਈ ਲਿਆ ਜਾਵੇ। ਸਾਡਾ ਇਸ ਸਾਲ ਦੇ ਵਿਚ ਇਹ 5,418 ਕਰੋੜ ਰੁਪਿਆ ਹੈ ਜਿਹੜਾ ਕਿ ਪੂੰਜੀ ਨਿਵੇਸ਼ ਦੇ ਉਤੇ ਲਗਾਇਆ ਜਾ ਰਿਹਾ ਹੈ ਜਿਸ ਦੇ ਨਾਲ

ਸਾਡਾ ਜੋ ਪ੍ਰੋਡੱਕਟਿਵ ਆਪਰੇਟਸ ਹੈ ਉਹ ਬਿਲਡ ਹੋਵੇਗਾ ਤੇ ਉਸ ਦਾ ਇਕਾਨਮੀ ਦੇ ਉਤੇ, ਇਨਕਮ ਦੇ ਵਿਚ ਮਲਟੀਪਲਾਈਂਗ ਇਫੈਕਟ ਪਵੇਗਾ, ਉਸ ਦਾ ਪ੍ਰਭਾਵ ਹੋਵੇਗਾ। ਜਿਥੋਂ ਤੱਕ ਕਰਜ਼ੇ ਦੇ ਵੱਧਣ ਦਾ ਤਾਅਲੁੱਕ ਹੈ, ਜਿਸ ਦੇ ਬਾਰੇ ਵਾਰ-ਵਾਰ ਕਿਹਾ ਜਾਂਦਾ ਹੈ, ਮੈਂ ਸਮੁੱਚੇ ਸਦਨ ਦੇ ਵਿਚ ਆਪਣੀ ਬੇਨਤੀ ਇਸ ਸਬੰਧ ਦੇ ਵਿਚ ਪੇਸ਼ ਕਰਨੀ ਚਾਹਾਂਗੀ ਕਿ ਇਹ ਕਹਿਣਾ ਦਰੁੱਸਤ ਨਹੀਂ ਹੈ ਕਿਉਂਕਿ ਜਿੰਨੀ ਵੀ ਕਰਜ਼ੇ ਦੀ ਲਿਮਟ ਫਿਕਸ ਕੀਤੀ ਜਾਂਦੀ ਹੈ, ਉਸ ਦੀ ਜਿਹੜੀ ਸੀਮਾ ਹੈ ਉਹ ਕੇਂਦਰ ਸਰਕਾਰ ਵੱਲੋਂ ਕੀਤੀ ਜਾਂਦੀ ਹੈ। ਕੇਂਦਰ ਸਰਕਾਰ, ਸਟੇਟ ਦੇ ਜਿੰਨੇ ਵੀ ਆਪਣੇ ਕਰੈਡਿਟ ਡੈੱਟ ਦੇ ਜੋ ਵੀ ਅਕਾਊਂਟਸ ਹੁੰਦੇ ਹਨ ਉਨ੍ਹਾਂ ਨੂੰ ਬਕਾਇਦਾ ਮੋਨੀਟਰ ਕਰਦੀ ਹੈ। ਇਸ ਤਰ੍ਹਾਂ ਇਸ ਸਾਲ ਦੇ ਲਈ ਕਰਜ਼ੇ ਦੀ ਲਿਮਟ 6,518 ਕਰੋੜ ਰੁਪਏ ਹੈ। ਕੇਵਲ ਇੰਨਾ ਹੀ ਨਹੀਂ, ਜੋ ਵੀ ਰਾਜ ਸਰਕਾਰ ਵੱਲੋਂ ਸਮੇਂ-ਸਮੇਂ ਉਤੇ ਜਿਥੇ ਆਮਦਨ ਵਧਾਉਣ ਦਾ ਯਤਨ ਕੀਤਾ ਗਿਆ ਸੀ, ਕਰਜ਼ੇ ਵੀ ਲੈਣੇ ਪਏ ਪਰ ਕਰਜ਼ੇ ਨੂੰ ਕੰਨਟੇਨ ਕਰਨ ਲਈ ਬਕਾਇਦਾ ਯਤਨ ਹੋਏ ਜੋ ਕਿ ਫਾਈਨਾਂਸ ਕਮਿਸ਼ਨ ਕਿਸੇ ਵੀ ਇਕਾਨਮੀ ਦੀ ਹੈਲਥ ਦੀ ਸੂਚਕ ਵਜੋਂ ਜਿਹੜਾ ਡਾਟਾ ਪੇਸ਼ ਕਰਦੇ ਹਨ ਉਸ ਦੇ ਲਈ ਅਸੀਂ ਜੋ ਜੀ.ਐਸ.ਡੀ.ਪੀ., ਗਰਾਸ ਸਟੇਟ ਡੋਮੈਸਟਿਕ ਪ੍ਰੋਡੱਕਟ ਦੇ ਨਾਲ ਜੋ ਰੈਵੇਨਿਊ ਡੈਫੀਸਿਟ ਦੀ ਰੇਸ਼ੋ ਹੁੰਦੀ ਹੈ ਜਾਂ ਫਿਸਕਲ ਡੈਫੀਸਿਟ ਦੀ ਰੇਸ਼ੋ ਹੁੰਦੀ ਹੈ, ਉਸ ਨੂੰ ਵਿਚਾਰ ਅਧੀਨ ਰੱਖਿਆ ਜਾਂਦਾ ਹੈ। ਇਹ ਗੱਲ ਪੰਜਾਬ ਦੇ ਕਰੈਡਿਟ ਵਿਚ ਜਾਂਦੀ ਹੈ (ਥੰਪਿੰਗ) ਕਿ ਜੋ ਵੀ ਫਾਈਨਾਂਸ ਕਮਿਸ਼ਨ ਵੱਲੋਂ ਹਦਾਇਤਾਂ ਦਿੱਤੀਆਂ ਗਈਆਂ, ਪੰਜਾਬ ਰੈਵੇਨਿਊ ਡੈਫੀਸਿਟ ਨੂੰ ਵੀ ਅਤੇ ਫਿਸਕਲ ਡੈਫੀਸਿਟ ਨੂੰ ਵੀ ਉਸ ਸੀਮਾ ਤੱਕ ਨਹੀਂ ਲੈ ਕੇ ਗਿਆ ਬਲਕਿ ਉਸ ਸੀਮਾ ਤੋਂ ਘੱਟ ਰੱਖਿਆ ਹੈ, (ਥੰਪਿੰਗ) ਜਿਸ ਤਰ੍ਹਾਂ ਕਿ ਇਸੇ ਮੌਜੂਦਾ ਸਾਲ ਦੇ ਸਬੰਧ ਵਿਚ ਜਿਹੜੀ ਰੈਵੇਨਿਊ ਡੈਫੀਸਿਟ ਦੀ ਰੇਸ਼ੋ ਟੂ ਜੀ.ਐਸ.ਡੀ.ਪੀ. ਹੈ ਉਹ 1.5 ਪ੍ਰਤੀਸ਼ਤ ਹੈ ਪਰ ਸਾਡੇ ਇਹ 1.38 ਪ੍ਰਤੀਸ਼ਤ ਹੈ। ਸਿਮੀਲਰਲੀ ਜੇਕਰ ਫਿਸਕਲ ਡੈਫੀਸਿਟ ਟੂ ਜੀ.ਐਸ.ਡੀ.ਪੀ. ਦੀ ਰੇਸ਼ੋ ਵੇਖੀ ਜਾਵੇ ਤਾਂ ਅਸੀਂ ਜਿਹੜਾ ਬਜਟ ਤਿਆਰ ਕੀਤਾ ਹੈ, ਉਸ ਦੇ ਵਿਚ ਜਿਹੜੀ ਫਿਸਕਲ ਡੈਫੀਸਿਟ ਦੀ ਰੇਸ਼ੋ ਟੂ ਜੀ.ਐਸ.ਡੀ.ਪੀ. ਹੈ ਉਹ 3.45 ਪ੍ਰਤੀਸ਼ਤ ਬਣਦੀ ਹੈ ਜਦ ਕਿ ਫਾਈਨਾਂਸ ਕਮਿਸ਼ਨ ਨੇ ਜਿਹੜੀ ਅੱਪਰ ਲਿਮਟ ਦਿੱਤੀ ਹੈ, ਉਹ 3.50 ਪ੍ਰਤੀਸ਼ਤ ਹੈ।

**ਮਾਨਯੋਗ ਸਪੀਕਰ** : ਹਾਂ ਜੀ, ਠੀਕ ਹੈ।

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ, ਚੌਕਸੀ ਤੇ ਨਿਆਂ ਮਾਮਲੇ ਮੰਤਰੀ** : ਇਹ ਜੋ ਰੋਡ ਮੈਪ ਹੈ ਇਹ ਉਨ੍ਹਾਂ ਨੇ ਤਿਆਰ ਕੀਤਾ ਹੈ, ਅਸੀਂ ਉਸ ਰੋਡ ਮੈਪ ਦੇ ਅਨੁਸਾਰ ਨਿਸ਼ਚਿਤ ਕੀਤਾ ਹੈ। ਅਸੀਂ ਉਸ ਅਨੁਸਾਰ ਬਕਾਇਦਾ ਆਪਣੀਆਂ ਨੀਤੀਆਂ ਦਾ ਨਿਰਧਾਰਣ ਕਰ ਰਹੇ ਹਾਂ ਅਤੇ ਉਸ ਸੀਮਾ ਵਿਚ ਰਹਿੰਦਿਆਂ ਹੋਇਆਂ ਅਸੀਂ ਇਕਾਨਮੀ ਦੀ ਤਰੱਕੀ ਲਈ, ਸਰਬ ਵਿਕਾਸ ਲਈ ਯਤਨਸ਼ੀਲ ਹਾਂ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ

[ ਸ਼੍ਰੀ ਸੁਨੀਲ ਕੁਮਾਰ ਜਾਖੜ ]

ਟਾਈਮ ਬਹੁਤ ਥੋੜ੍ਹਾ ਹੈ। ਪਰ ਜਿਹੜਾ ਇਹ ਸਾਰਾ 2ਜੀ ਸਕੈਮ ਹੈ, ਇਹ ਕੈਗ ਦੀ ਰਿਪੋਰਟ ਤੇ ਅਧਾਰਿਤ ਸੀ। ਜਿਹੜੇ ਇਨ੍ਹਾਂ ਨੇ ਪੈਰਾਮੀਟਰਜ ਦੱਸੇ ਹਨ whether it is 3.5 percent or whatever the ratio between your debt to GSDP, ਇਹ ਸਾਰੀਆਂ ਗੱਲਾਂ ਕੈਗ ਨੂੰ ਮਾਲੂਮ ਸੀ। The CAG has still said that the government has been totally indiscreet in giving these guarantees. ਕੀ ਤੁਸੀਂ ਕੈਗ ਨੂੰ ਦੱਸੋਗੇ ਕਿ ਫੇਰ ਉਸ ਨੇ ਇਸ ਕਿਸਮ ਦੀਆਂ ਗੱਲਾਂ ਦੀ ਆਬਜਰਵੇਸ਼ਨਜ਼ ਕਿਵੇਂ ਕੀਤੀਆਂ ਹਨ? (ਸ਼ੋਰ)

**ਮਾਨਯੋਗ ਸਪੀਕਰ :** ਬੈਠੋ ਜੀ। (ਸ਼ੋਰ)

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ, ਚੌਕਸੀ ਤੇ ਨਿਆਂ ਮਾਮਲੇ ਮੰਤਰੀ :** ਸਪੀਕਰ ਸਾਹਿਬ, ਬੇਨਤੀ ਹੈ ਕਿ ਇਹ ਆਪਣੇ ਸਮੇਂ ਦੀ ਸਰਕਾਰ ਸਬੰਧੀ ਕੈਗ ਦੇ ਜੋ ਕੁਮੈਂਟਸ ਹਨ ਉਹ ਵੇਖ ਲੈਣ, (ਸ਼ੋਰ) ਫਿਰ ਦੱਸਣਾ। ਜਿਹੜਾ ਵੀ ਤੁਹਾਨੂੰ ਕੋਈ ਸ਼ੱਕ ਹੈ ਉਹ ਤੁਸੀਂ ਇਨ੍ਹਾਂ ਰਿਪੋਰਟਾਂ ਵਿਚ ਦੇਖ ਲਓ। (ਸ਼ੋਰ) (ਵਿਘਨ)

---

## EXTENSION OF THE TIME OF THE SITTING

**ਮਾਨਯੋਗ ਸਪੀਕਰ :** ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਸਦਨ ਦੀ ਕਾਰਵਾਈ ਦਾ ਸਮਾਂ ਬਿਜਨਜ ਖ਼ਤਮ ਹੋਣ ਤੱਕ ਵਧਾ ਦਿੱਤਾ ਜਾਵੇ।

(ਅਵਾਜ਼ਾਂ : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ :** ਸਦਨ ਦੀ ਕਾਰਵਾਈ ਦਾ ਸਮਾਂ ਬਿਜ਼ਨਸ਼ ਖਤਮ ਹੋਣ ਤੱਕ ਵਧਾਇਆ ਜਾਂਦਾ ਹੈ।

---

## THE PUNJAB FISCAL RESPONSIBILITY AND BUDGET MANAGEMENT (AMENDMENT) BILL, 2011 *(RESUMPTION)*

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਪੰਜਾਬ ਵਿੱਤੀ ਜ਼ਿੰਮੇਵਾਰੀ ਅਤੇ ਬਜਟ ਪ੍ਰਬੰਧ, (ਸੋਧਨਾ) ਬਿਲ, 2011 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ 2**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਕਲਾਜ਼ 2 ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ :** ਹੁਣ ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ, ਚੌਕਸੀ ਤੇ ਨਿਆਂ ਮਾਮਲੇ ਮੰਤਰੀ (ਡਾਕਟਰ ਉਪਿੰਦਰਜੀਤ ਕੌਰ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦੀ ਹਾਂ -

ਕਿ ਪੰਜਾਬ ਵਿੱਤੀ ਜ਼ਿੰਮੇਵਾਰੀ ਅਤੇ ਬਜਟ ਪ੍ਰਬੰਧ (ਸੋਧਨਾ) ਬਿਲ, 2011 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ-

ਕਿ ਪੰਜਾਬ ਵਿੱਤੀ ਜ਼ਿੰਮੇਵਾਰੀ ਅਤੇ ਬਜਟ ਪ੍ਰਬੰਧ (ਸੋਧਨਾ) ਬਿਲ, 2011 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਪੰਜਾਬ ਵਿੱਤੀ ਜ਼ਿੰਮੇਵਾਰੀ ਅਤੇ ਬਜਟ ਪ੍ਰਬੰਧ (ਸੋਧਨਾ) ਬਿਲ, 2011 ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

---

**8. THE PUNJAB MUNICIPAL INFRASTRUCTURE DEVELOPMENT FUND BILL, 2011 (REPLACING ORDINANCE)**

**ਮਾਨਯੋਗ ਸਪੀਕਰ :** ਮੰਤਰੀ ਜੀ ਬਿਲ ਪੇਸ਼ ਕਰਨਗੇ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ) :** ਸ਼੍ਰੀਮਾਨ ਜੀ, ਮੈਂ ਪੰਜਾਬ ਮਿਊਂਸਿਪਲ ਬੁਨਿਆਦੀ ਢਾਂਚਾ ਵਿਕਾਸ ਫੰਡ ਬਿਲ, 2011 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਮਿਊਂਸਿਪਲ ਬੁਨਿਆਦੀ ਢਾਂਚਾ ਵਿਕਾਸ ਫੰਡ ਬਿਲ, 2011 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ-

ਕਿ ਪੰਜਾਬ ਮਿਊਂਸਿਪਲ ਬੁਨਿਆਦੀ ਢਾਂਚਾ ਵਿਕਾਸ ਫੰਡ ਬਿਲ, 2011 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

ਹਾਂ ਜੀ, ਜਾਖੜ ਜੀ।

**ਸ਼੍ਰੀ ਸੁਨੀਲ ਕੁਮਾਰ ਜਾਖੜ (ਅਬੋਹਰ) :** ਧੰਨਵਾਦ, ਸਪੀਕਰ ਸਾਹਿਬ। ਇਹ ਜਿਹੜਾ ਆਰਡੀਨੈਂਸ ਫਾਈਨਾਂਸ਼ੀਅਲ ਮਿਊਂਸਿਪਲ ਡਿਵੈਲਪਮੈਂਟ ਫੰਡ ਵਾਸਤੇ ਜਾਰੀ ਹੋਇਆ ਸੀ, ਇਸ ਵਾਸਤੇ ਕੰਡੀਸ਼ਨਜ ਲਗਾਈਆਂ ਗਈਆਂ ਸਨ। ਤੁਸੀਂ ਫਿਰ ਕਹੋਗੇ ਕਿ ਜਾਖੜ ਹਰ ਵਾਰ ਬੀ.ਜੇ.ਪੀ. ਅਤੇ ਕਾਲੀਆ ਸਾਹਿਬ ਮਗਰ ਪੈ ਜਾਂਦਾ ਹੈ। ਇਹ ਫੰਡ ਇਸੇ ਕਰਕੇ ਬਣਾਇਆ ਗਿਆ ਸੀ ਕਿ ਜਿਹੜੇ ਖਦਸ਼ੇ ਰੇਜ਼ ਕੀਤੇ ਗਏ ਸਨ, ਮੈਂ ਪਹਿਲਾਂ ਵੀ ਅਰਜ਼ ਕੀਤੀ ਹੈ ਕਿ ਇਨ੍ਹਾਂ ਨੇ ਤਾਂ ਅਰਬਨ ਤੇ ਰੂਰਲ ਖੇਤਰਾਂ ਵਿਚ ਵੰਡ ਪਾ ਦਿੱਤੀ ਹੈ। ਜਿਹੜੇ ਤੁਸੀਂ ਕਿਸਾਨਾਂ ਨਾਲ ਆਪ ਵਾਅਦੇ ਕਰੀ ਜਾਂਦੇ ਹੋ, ਉਹ ਤਾਂ ਤੁਸੀਂ ਪੂਰੇ ਕਰਨ ਦੀ ਕੋਸ਼ਿਸ਼ ਕਰੀ ਜਾਂਦੇ ਹੋ ਲੇਕਿਨ ਜਿਹੜੇ ਵਾਅਦੇ ਸਾਡੇ ਨਾਲ ਕੀਤੇ ਸੀ, ਅਸੀਂ ਅਰਬਨ ਵੋਟਰਜ ਦੇ ਠੇਕੇਦਾਰ ਹਾਂ, ਉਨ੍ਹਾਂ ਵਾਸਤੇ ਤੁਸੀਂ ਕੁਝ ਨਹੀਂ ਕੀਤਾ ਹੈ। ਬਾਦਲ ਸਾਹਿਬ ਨੇ

ਬੀ.ਜੇ.ਪੀ. ਨੂੰ ਆਸ਼ਵਾਸਨ ਦਿੱਤਾ ਸੀ, ਇਨ੍ਹਾਂ ਨੇ ਆਸ਼ਵਾਸਨ ਦਿੱਤਾ ਸੀ ਕਿ ਬਿਜਲੀ ਦੇ ਸਾਰੇ ਬਿਲ ਮੋੜ ਦਿਆਂਗੇ ਪਰ ਉਹ ਨਹੀਂ ਮੋੜੇ। ਇਸੇ ਤਰ੍ਹਾਂ ਆਸ਼ਵਾਸਨ ਦਿੱਤਾ ਸੀ ਕਿ ਅਸੀਂ ਮਿਊਂਸਿਪਲ ਫੰਡ ਬਣਾ ਦਿੰਦੇ ਹਾਂ। ਤੁਹਾਨੂੰ ਆਰਡੀਨੈਂਸ ਕਰਕੇ ਫੰਡ ਬਣਾ ਕੇ ਦੇ ਦੇਵਾਂਗੇ। ਇਸ ਦਾ ਬੇਸਿਕ ਪਰਪਜ਼ ਇਹ ਸੀ ਕਿ ਇਨ੍ਹਾਂ ਨੇ 1100 ਕਰੋੜ ਰੁਪਏ ਦੀ ਗੱਲ ਰੱਖੀ ਕਿ ਸਾਨੂੰ ਵੰਡਣ ਵਾਸਤੇ ਦਿਉ। ਜਦੋਂ ਤੁਸੀਂ ਸਾਰੇ ਹੀ ਵੰਡੀ ਜਾਂਦੇ ਹੋ ਤਾਂ ਸਾਨੂੰ ਵੀ ਕੋਈ ਨਾ ਕੋਈ ਪੈਸਾ ਦਿਉ। ਮੈਂ ਇਕੋ ਗੱਲ ਰੱਖਾਂਗਾ ਕਿ ਇਨ੍ਹਾਂ ਨੇ 1100 ਕਰੋੜ ਰੁਪਿਆ ਰੇਜ਼ ਕਰਨ ਵਾਸਤੇ ਪੀ.ਆਈ.ਡੀ.ਬੀ. ਨੂੰ ਵੀ ਨਾਲ ਲੈ ਲਿਆ। ਸਾਰੀਆਂ ਮਿਊਂਸਿਪੈਲਿਟੀਜ਼ ਦੀ ਪ੍ਰਾਪਰਟੀ ਨੂੰ ਪੀ.ਆਈ.ਡੀ.ਬੀ. ਨੂੰ ਟ੍ਰਾਂਸਫਰ ਕਰਨ ਲਈ ਕਹਿ ਦਿੱਤਾ। ਇਨ੍ਹਾਂ ਨੇ ਸੋਚਿਆ ਕਿ ਉਸ ਵਿਚੋਂ 1100 ਕਰੋੜ ਰੁਪਿਆ ਇਕੱਠਾ ਕਰ ਲਵਾਂਗੇ। ਸਪੀਕਰ ਸਾਹਿਬ, ਕਾਲੀਆ ਸਾਹਿਬ ਨੂੰ ਇਸ ਗੱਲ ਦਾ ਗਿਆਨ ਹੋਵੇਗਾ ਕਿ ਕੋਰਟ ਨੇ ਉਸ ਨੂੰ ਸਟਰੱਕ ਡਾਊਨ ਕਰ ਦਿੱਤਾ ਕਿ ਤੁਸੀਂ ਇਹ ਕੰਮ ਨਹੀਂ ਕਰ ਸਕਦੇ। ਸੋ, ਇਹ ਇਨ੍ਹਾਂ ਦੀ ਹੁਣ ਮਜ਼ਬੂਰੀ ਹੋ ਗਈ, ਹੁਣ ਇਹ ਆਰਡੀਨੈਂਸ ਤੇ ਮੋਹਰ ਲਗਾਉਣ ਵਾਸਤੇ ਲੈ ਕੇ ਆਏ ਹਨ। ਮੈਂ ਇਸ ਨੂੰ ਪਾਸ ਕਰਨ ਤੋਂ ਪਹਿਲਾਂ ਮੰਤਰੀ ਜੀ ਤੋਂ ਵਿਸ਼ਵਾਸ ਲੈਣਾ ਚਾਹੁੰਦਾ ਹਾਂ ਕਿ ਇਹ ਪਹਿਲਾਂ ਇਸ ਗੱਲ ਦਾ ਜਵਾਬ ਦੇਣ ਕਿ ਕੀ ਇਸ ਦਾ ਪਰਪਜ਼ 1100 ਕਰੋੜ ਰੁਪਏ ਇਕੱਠੇ ਕਰਨ ਵਾਸਤੇ ਹੀ ਹੈ? ਤੁਸੀਂ ਕਿਸ ਪਰਪਜ਼ ਵਾਸਤੇ ਉਹ ਪੈਸਾ ਇਕੱਠਾ ਕਰ ਰਹੇ ਹੋ? ਇਸਨੂੰ ਕਿਥੇ ਲਗਾਉਗੇ, ਇਸ ਦੀ ਕੀ ਗਾਰੰਟੀ ਹੈ? ਲੋਕਾਂ ਦਾ ਜਿਹੜਾ 1600 ਕਰੋੜ ਰੁਪਏ ਦਾ ਬਿਜਲੀ ਦਾ ਬਕਾਇਆ ਪਿਆ ਹੈ, ਕੀ ਉਹ ਵੀ ਇਸ ਦੇ ਵਿਚ ਪਾਓਗੇ ਜਾਂ ਫਿਰ ਕਿਸੇ ਅੱਡ ਖਾਤੇ ਵਿਚੋਂ ਦਿਓਗੇ?

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ) :** ਸਪੀਕਰ ਸਾਹਿਬ, ਇਹ ਜਿਹੜਾ ਬਿਲ ਹੈ ਇਸ ਦੇ ਨਾਲ ਮਿਊਂਸਿਪਲ ਬਾਡੀਜ ਨੂੰ ਐਡੀਸ਼ਨਲ ਸੋਰਸ ਆਫ ਰੈਵੇਨਿਊ ਦਿੱਤਾ ਜਾਵੇਗਾ। ਇਹ 200 ਕਰੋੜ ਰੁਪਿਆ, ਘੱਟ ਤੋਂ ਘੱਟ 20% ਵੈਟ ਉਤੇ ਜੋ ਸਰਚਾਰਜ ਹੈ ਅਤੇ ਸਰਚਾਰਜ ਉਤੇ ਵੈਟ 10% ਹੈ, ਇਸ ਦੇ ਵਿਚੋਂ 200 ਕਰੋੜ ਰੁਪਿਆ ਦਿੱਤਾ ਜਾਵੇਗਾ। ਇਸ ਵਿਚ ਸਾਰੇ ਦਾ ਸਾਰਾ ਪੈਸਾ ਇਨਫ੍ਰਾਸਟ੍ਰਕਚਰ ਤੇ ਖਰਚ ਕਰਨਾ ਹੈ। ਜਿਥੋਂ ਤੱਕ ਪੀ.ਆਈ.ਡੀ.ਬੀ. ਦੇ ਪ੍ਰਾਪਟੀ ਸੇਲ ਦਾ ਤਾਅਲੁੱਕ ਹੈ, ਉਸ ਦਾ ਇਸ ਨਾਲ ਕੋਈ ਸਬੰਧ ਨਹੀਂ ਹੈ। ਇਸ ਦਾ ਮਤਲਬ ਹੈ ਕਿ ਸ਼ਹਿਰਾਂ ਦੇ ਵਿਕਾਸ ਵਾਸਤੇ ਐਡੀਸ਼ਨਲ ਰੈਵੇਨਿਊ ਹੋਰ ਦਿੱਤਾ ਜਾ ਰਿਹਾ ਹੈ ਤਾਂ ਜੋ ਬੁਨਿਆਦੀ ਢਾਂਚਾ ਹੋਰ ਬਿਹਤਰ ਹੋ ਸਕੇ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਪੀਕਰ ਸਾਹਿਬ, ਇਹ ਤਾਂ ਗੱਲ ਇਨ੍ਹਾਂ ਨੇ ਕਹੀ ਹੈ ਕਿ 200 ਕਰੋੜ ਰੁਪਿਆ ਲਗਾਇਆ ਹੈ, ਬਿਲਕੁਲ ਸਹੀ ਹੈ। But that is the corpus which is being given from cess on VAT. ਇਨ੍ਹਾਂ ਨੇ ਇਸ ਵਿਚ ਜੋ ਲਿਖਿਆ ਹੈ ਕਿ funds will be used to raise additional resources. ਇਹ ਐਡੀਸ਼ਨਲ ਰਿਸੋਰਸਿਜ਼ ਕਿਥੋਂ ਕਰਨਗੇ? ਜ਼ਮੀਨਾਂ ਤਾਂ ਸਾਰੀਆਂ ਮਿਊਂਸਿਪੈਲਿਟੀਆਂ

[ ਸ਼੍ਰੀ ਸੁਨੀਲ ਕੁਮਾਰ ਜਾਖੜ ]

ਦੀਆਂ ਪੀ.ਆਈ.ਡੀ.ਬੀ. ਨੂੰ ਫੜਾ ਦਿੱਤੀਆਂ ਹਨ। ਉਥੇ ਤਾਂ ਕੋਰਟ ਨੇ ਸਟਰੱਕ ਡਾਊਨ ਕਰ ਦਿੱਤਾ ਹੈ। ਕੀ ਇਹ ਇਸ ਗੱਲ ਨੂੰ ਮੰਨਦੇ ਹਨ ਕਿ ਨਹੀਂ ਕਿ ਇਸ ਨੂੰ ਕੋਰਟ ਨੇ ਸਟਰੱਕ ਡਾਊਨ ਕਰ ਦਿੱਤਾ ਹੈ? ਇਹ ਕਹਿ ਦੇਣ ਕਿ ਉਥੇ ਕੋਰਟ ਨੇ ਮਨ੍ਹਾ ਕਰ ਦਿੱਤਾ ਹੈ ਕਿ ਤੁਸੀਂ ਮਿਊਂਸਿਪੈਲਿਟੀਜ਼ ਦੀਆਂ ਜੋ ਪ੍ਰਾਪਰਟੀਜ਼ ਹਨ, you can not mortgage them or sell them or hand them over to PIDB. ਇਹ ਕਿਥੋਂ ਪੈਸਾ ਰੇਜ਼ ਕਰਨਗੇ? ਕੀ ਤੁਸੀਂ 200 ਕਰੋੜ ਰੁਪਏ ਨਾਲ ਸਾਰੇ ਪੰਜਾਬ ਦੀ ਨੁਹਾਰ ਬਦਲ ਦਿਉਗੇ, ਉਸ ਤੇ ਵੀ ਚਾਨਣਾ ਪਾ ਦੇਣ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ :** ਸਪੀਕਰ ਸਾਹਿਬ, ਇਸ ਵਿਚ ਜੋ ਬੈਂਕਸ ਹਨ, ਉਨ੍ਹਾਂ ਨੂੰ ਅਸੀਂ escrow ਕਰ ਸਕਦੇ ਹਾਂ। ਸਾਡਾ ਉਸ ਨਾਤੇ ਹੋਰ ਵਸੀਲੇ ਜੁਟਾ ਕੇ ਸ਼ਹਿਰਾਂ ਦਾ ਹੋਰ ਬਿਹਤਰ ਵਿਕਾਸ ਕਰਨ ਦਾ ਮਨੋਰਥ ਹੈ। ਬਾਕੀ ਜਿਹੜਾ ਸੇਲ ਆਫ ਲੈਂਡ ਬਾਰੇ ਹੈ, ਉਹ ਮੈਟਰ ਕੋਰਟ ਨੇ ਸਟੇਅ ਕੀਤਾ ਹੋਇਆ ਹੈ। ਜਦੋਂ ਉਹ ਮੈਟਰ ਸੈਟਲ ਹੋਵੇਗਾ, ਉਸ ਨੂੰ ਉਦੋਂ ਦੇਖਿਆ ਜਾਵੇਗਾ। ਉਹ ਮੈਟਰ ਸਬ-ਜੁਡਿਸ ਹੈ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਇਹ ਬਿਲ ਪਾਸ ਕਰਨ ਲੱਗੇ ਹਨ ਜੀ। You can not be vague about it. ਇਹ ਹੋਰ ਵਸੀਲੇ ਤਾਂ ਦੱਸ ਦੇਣ ਕਿ ਕਿਥੋਂ ਪੈਦਾ ਹੋਣਗੇ? ਤੁਹਾਡੇ ਕੋਲ ਹੈ ਕੀ? ਪ੍ਰਾਪਰਟੀਜ਼ ਤੇ ਸਟੇਅ ਕਰ ਦਿੱਤਾ ਹੈ ਤਾਂ ਤੁਸੀਂ ਹੋਰ ਵਸੀਲੇ ਕਿਥੋਂ ਰੇਜ਼ ਕਰੋਗੇ? (ਵਿਘਨ) ਇਹ ਕਿਹੜਾ ਪਹਿਲਾ ਮਸਲਾ ਹੈ। ਪਹਿਲਾਂ ਇਨ੍ਹਾਂ ਪਿਛਲੀ ਸਰਕਾਰ ਵੇਲੇ ਮਾਰਕੀਟ ਕਮੇਟੀ ਦੀ ਸਾਰੀ 20 ਸਾਲਾਂ ਦੀ ਆਮਦਨ ਮਾਰਟਗੇਜ਼ ਕਰ ਦਿੱਤੀ ਸੀ। Now they are saying Escrow account. Escrow will go to VAT collection. ਰਿਫਾਈਨਰੀ ਨੂੰ 20 ਸਾਲ ਵਾਸਤੇ ਵੈਟ ਮੁਆਫ ਕਰੀ ਜਾਂਦੇ ਹਨ। ਬਚਦਾ ਖੁਚਦਾ ਜਿਹੜਾ ਵੈਟ ਹੋਵੇਗਾ they are to put into Escrow account. ਕੀ ਤੁਸੀਂ ਸੋਚਿਆ ਕਿ they are mortgaging the future of Punjab. Where are you going to raise this money from, please clarify. (ਵਿਘਨ) ਸਪੀਕਰ ਸਾਹਿਬ, ਪਾਸ ਤਾਂ ਕਰ ਦੇਣਗੇ। ਤੁਸੀਂ ਸਾਰੇ ਹਾਊਸ ਵਿਚ ਬੈਠੋ ਹੋ। ਇਨ੍ਹਾਂ ਨੇ ਵਸੀਲਿਆਂ ਬਾਰੇ ਕਿਹਾ ਹੈ, ਵਸੀਲਿਆਂ ਬਾਰੇ ਦੱਸਣ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ :** ਸਪੀਕਰ ਸਾਹਿਬ, ਮੈਂ ਆਲਰੇਡੀ ਕਹਿ ਚੁੱਕਿਆ ਹਾਂ ਅਤੇ ਇਸ ਦਾ ਜਵਾਬ ਦੇ ਦਿੱਤਾ ਹੈ ਕਿ ਇਹ ਐਡੀਸ਼ਨਲ 200 ਕਰੋੜ ਰੁਪਿਆ ਜਿਹੜਾ ਹੈ ਇਹ ਮਿਊਂਸਿਪਲ ਕਮੇਟੀਆਂ ਨੂੰ ਦਿੱਤਾ ਜਾਵੇਗਾ। ਇਸ ਤੇ ਐਸਕਰੋ (escrow) ਕਰਕੇ ਮਿਉਂਸਿਪਲ ਯੂ.ਐਲ.ਬੀ. ਦੇ ਵਿਚ ਇੰਨਫ੍ਰਾਸਟ੍ਰਕਚਰ ਉਤੇ ਖਰਚ ਕਰਾਂਗੇ। ਇਸ ਵਿਚ ਕੋਈ ਦਿੱਕਤ ਨਹੀਂ ਹੈ। ਯੂ.ਐਲ.ਬੀ. ਆਪਣਾ ਕਰਜ਼ਾ ਲੈ ਸਕਦੀ ਹੈ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਫਿਰ ਤੁਹਾਨੂੰ ਇਹ ਫੰਡ ਬਣਾਉਣ ਦੀ ਕੀ ਲੋੜ ਸੀ? Then what is the purpose of this bill? They are going to mortgage the future of Punjab.

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਪੰਜਾਬ ਮਿਊਂਸਿਪਲ ਬੁਨਿਆਦੀ ਢਾਂਚਾ ਵਿਕਾਸ ਫੰਡ ਬਿਲ, 2011 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ਾਂ 2 ਤੋਂ 12**

**ਮਾਨਯੋਗ ਸਪੀਕਰ :** ਕਿਉਂਕਿ ਕਲਾਜ਼ਾਂ 2 ਤੋਂ 12 ਵਿਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ?

(ਅਵਾਜ਼ਾਂ : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਕਲਾਜ਼ਾਂ 2 ਤੋਂ 12 ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਮੰਤਰੀ ਜੀ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਮਿਉਂਸਿਪਲ ਬੁਨਿਆਦੀ ਢਾਂਚਾ ਵਿਕਾਸ ਫੰਡ ਬਿਲ, 2011 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ-

ਕਿ ਪੰਜਾਬ ਮਿਉਂਸਿਪਲ ਬੁਨਿਆਦੀ ਢਾਂਚਾ ਵਿਕਾਸ ਫੰਡ ਬਿਲ, 2011 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ-

ਕਿ ਪੰਜਾਬ ਮਿਉਂਸਿਪਲ ਬੁਨਿਆਦੀ ਢਾਂਚਾ ਵਿਕਾਸ ਫੰਡ ਬਿਲ, 2011 ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਅਗਲਾ ਬਿਲ ਜੀ।

---

## 9. THE PUNJAB CIVIL SERVICES (RATIONALISATION OF CERTAIN CONDITIONS OF SERVICE) BILL, 2011

**ਮਾਨਯੋਗ ਸਪੀਕਰ** : ਹੁਣ ਮੰਤਰੀ ਜੀ ਬਿਲ ਪੇਸ਼ ਕਰਨਗੇ।

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ, ਚੌਕਸੀ ਤੇ ਨਿਆਂ ਮਾਮਲੇ ਮੰਤਰੀ (ਡਾਕਟਰ ਉਪਿੰਦਰਜੀਤ ਕੌਰ)** : ਸ਼੍ਰੀਮਾਨ ਜੀ, ਮੈਂ ਪੰਜਾਬ ਸਿਵਲ ਸੇਵਾਵਾਂ (ਸੇਵਾ ਦੀਆਂ ਕੁਝ ਸ਼ਰਤਾਂ ਵਿਚ ਸੁਧਾਰ ਕਰਨਾ) ਬਿਲ, 2011 ਪੇਸ਼ ਕਰਦੀ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦੀ ਹਾਂ-

ਕਿ ਪੰਜਾਬ ਸਿਵਲ ਸੇਵਾਵਾਂ (ਸੇਵਾ ਦੀਆਂ ਕੁਝ ਸ਼ਰਤਾਂ ਵਿਚ ਸੁਧਾਰ ਕਰਨਾ) ਬਿਲ, 2011 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ-

ਕਿ ਪੰਜਾਬ ਸਿਵਲ ਸੇਵਾਵਾਂ (ਸੇਵਾ ਦੀਆਂ ਕੁਝ ਸ਼ਰਤਾਂ ਵਿਚ ਸੁਧਾਰ ਕਰਨਾ) ਬਿਲ, 2011 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

ਹਾਂ ਜੀ, ਮੌਫਰ ਜੀ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ (ਸਰਦੂਲਗੜ੍ਹ)** : ਸਪੀਕਰ ਸਾਹਿਬ, ਇਹ ਪਹਿਲੀ ਵਾਰ ਹੋਇਆ ਹੈ ਕਿ ਸਰਕਾਰ ਨੇ ਇੰਨੇ ਜ਼ਿਆਦਾ ਬਿਲ ਲਿਆਂਦੇ ਹਨ। ਸਪੀਕਰ ਸਾਹਿਬ, ਗੱਲ ਇਹ ਹੈ ਕਿ ਜਿਹੜਾ ਇਹ the Punjab Civil Services (Rationalisation of Certain Conditions of Service) Bill, 2011 ਲੈ ਕੇ ਆਏ ਹਨ ਜੋ ਕਿ ਸਾਡੇ ਬੇਰੁਜ਼ਗਾਰ ਨੌਜਵਾਨਾਂ ਦੇ ਨਾਲ ਹੇਰਾਫੇਰੀ ਹੈ। ਦੇਖੋ ਪਹਿਲਾਂ ਹੀ 60% ਮਹਿਕਮਿਆਂ ਵਿਚ ਇੰਪਲਾਈਜ਼ ਘੱਟ ਹਨ, ਪੀ.ਸੀ.ਐਸ. ਅਫਸਰ ਤੁਹਾਡੇ ਕੋਲ ਨਹੀਂ ਹਨ, ਕੋਈ ਰਿਕਰੂਟਮੈਂਟ ਨਹੀਂ ਹੈ, ਸਿਰਫ ਇੱਕ ਐਜੂਕੇਸ਼ਨ ਮਹਿਕਮੇ ਵਿਚ ਬੜਾ ਜ਼ੋਰ ਲਗਾ ਕੇ ਕਹਿ ਰਹੇ ਹਨ ਕਿ ਏਨੇ ਲੱਖ ਭਰਤੀ ਕੀਤੀ ਹੈ। ਇਸ ਵਿਚ ਦੱਸਿਆ ਗਿਆ ਹੈ ਕਿ :

> "appointing authority" means an authority conferred with the powers to make appointment to any service or post in connection with the affairs of the State of Punjab under any Act, rules, regulations, bye- laws or executive instructions; '

ਅੱਗੇ ਆਇਆ ਹੈ ਕਿ :

> "period of induction" means the period of three years commencing from the date of appointment of a person under this Act to service or post, which is extendable up to five years"

Why? ਕੀ ਗੱਲ ਹੈ ਕਿ ਤੁਸੀਂ ਭਰਤੀ ਪੂਰੀ ਕਿਉਂ ਨਹੀਂ ਕਰਵਾ ਸਕਦੇ? ਪੂਰੇ ਟਾਈਮ ਪੀਰੀਅਡ ਲਈ ਭਰਤੀ ਕਰਨ ਲਈ ਸਰਕਾਰ ਨੂੰ ਕੀ ਤਕਲੀਫ ਹੈ?

ਤੁਸੀਂ ਜਿਹੜੀ ਭਰਤੀ ਕਰ ਰਹੇ ਹੋ, ਉਹ ਪੂਰੇ ਟਾਈਮ ਪੀਰੀਅਡ ਲਈ ਕਿਉਂ ਨਹੀਂ ਕਰ ਰਹੇ? ਜਿਵੇਂ ਹੁਣ ਤੁਸੀਂ ਮਾਸਟਰ ਰੱਖੇ ਹਨ ਤਾਂ why for three years ਲਈ ਕਰ ਰਹੇ ਹੋ? ਤੁਸੀਂ ਭਰਤੀ ਪੂਰੀ ਟਰਮ ਲਈ ਕਿਉਂ ਨਹੀਂ ਕਰ ਰਹੇ ਤਾਂ ਕਿ ਉਨ੍ਹਾਂ ਨੂੰ ਪੂਰੇ ਬੈਨਿਫਿਟਸ ਮਿਲਣ, gratuity ਮਿਲੇ, ਉਨ੍ਹਾਂ ਨੂੰ ਰਿਟਾਇਰਮੈਂਟ ਦੇ ਬੈਨੀਫਿਟ ਮਿਲਣ। ਇਸ ਵਿਚ ਤੁਹਾਨੂੰ ਕੀ ਲੋੜ ਪੈ ਗਈ ਹੈ? ਇਸ ਦੇ ਵਿਚ ਅੱਗੇ ਆਇਆ ਹੈ-

> "recruiting authority" shall include the Punjab Public Service Commission, the Punjab Subordinate Services Selection Board or any other authority or Committee constituted to make recruitment by the Punjab Government."

ਜੇਕਰ ਪੀ.ਸੀ.ਐਸ. ਦੇ ਐਗਜ਼ਾਮ ਹੋਣੇ ਹਨ, ਡਾਕਟਰਾਂ ਦੀ ਗੱਲ ਆਈ ਸੀ, ਜੋ ਇਨ੍ਹਾਂ ਨੇ ਕੀਤਾ, ਜੇ ਪੰਜਾਬ ਸਰਵਿਸਜ਼ ਸੁਬਾਰਡੀਨੇਟ ਸਿਲੈਕਸ਼ਨ ਬੋਰਡ ਨਿਗਲੈਕਟ ਕਰਨਾ ਹੈ, ਕਰ ਦਿਓ। ਇਸਦੇ ਵਿਚ ਲਿਖਿਆ ਹੈ ਕਿ :

> "any other authority or committee constituted to make recruitment by the Punjab Government."

[ ਸਰਦਾਰ ਅਜੀਤ ਇੰਦਰ ਸਿੰਘ ਮੋਫਰ ]

ਤੁਸੀਂ ਦੇਖੋ ਇਹ ਗੱਲਾਂ ਕਹਿ ਕੇ ਫਿਰ ਇਹ ਆਖੀਰ ਦੇ ਵਿਚ ਕਹਿ ਰਹੇ ਹਨ ਕਿ ਅਸੀਂ ਕਿਉਂ ਕਰ ਰਹੇ ਹਾਂ। ਇਹ ਕਹਿੰਦੇ ਹਨ ਕਿ Statement of objects and reasons ਇਸ ਵਿਚ ਇਹ ਰੀਜ਼ਨ ਕੀ ਦੇ ਰਹੇ ਹਨ ਕਿ :

> 'to provide for the rationalization of certain conditions of service of the employees of the State Government and Public Sector Undertakings including those of autonomous organizations of the State, to be appointed by direct recruitment, with a view to promote fiscal prudence and strengthen their accountability for efficient and effective delivery of public service."

ਕੀ ਗੱਲ, ਜਿਹੜੇ ਮੁਲਾਜ਼ਮ ਹੁਣ, ਇਸ ਵੇਲੇ ਕੰਮ ਕਰ ਰਹੇ ਹਨ, ਇਹ ਘੱਟ ਕੰਮ ਕਰ ਰਹੇ ਹਨ? ਉਨ੍ਹਾਂ ਦੀ ਕਿਹੜੀ ਐਫੀਸ਼ੀਐਂਸੀ ਮਾੜੀ ਹੋ ਗਈ ਔਰ ਜਿਹੜੇ ਤੁਸੀਂ ਉਨ੍ਹਾਂ ਨੂੰ ਤਿੰਨ ਸਾਲ ਲਈ ਰੱਖੋਗੇ, ਉਨ੍ਹਾਂ ਨੂੰ ਤਾਂ ਤੁਸੀਂ ਪੀੜ ਕੇ ਰੱਖੋਗੇ। ਕਿਉਂ ਤੁਸੀਂ ਉਨ੍ਹਾਂ ਨੂੰ ਤੰਗ ਕਰ ਰਹੇ ਹੋ? ਅੱਜ ਵੀ ਹਰ ਰੋਜ਼ ਵੇਖਦੇ ਹਾਂ ਕਿ ਮਾਸਟਰ ਕੁੱਟੇ ਜਾਂਦੇ ਹਨ, ਬੀਬੀਆਂ ਕੁੱਟੀਆਂ ਜਾਂਦੀਆਂ ਹਨ। ਤੁਹਾਡੇ ਸਿਹਤ ਵਿਭਾਗ ਦੀਆਂ ਬੀਬੀਆਂ ਕੁੱਟੀਆਂ ਜਾਂਦੀਆਂ ਹਨ। ਉਹ ਆਪਣੇ ਹੱਕ ਮੰਗਦੀਆਂ ਹਨ ਕਿ ਸਾਨੂੰ ਪੱਕਾ ਕੀਤਾ ਜਾਵੇ, ਅੱਗੇ ਲੈ ਜਾਓ, ਸਾਡੇ ਨਾਲ ਕਿਉਂ ਮਜ਼ਾਕ ਕਰਦੇ ਹੋ? ਹੁਣ ਇਨ੍ਹਾਂ ਨੇ ਐਫੀਸ਼ੀਐਂਸੀ ਤੇ ਲਿਆ ਕੇ ਗੱਲ ਖੜ੍ਹੀ ਕਰ ਦਿੱਤੀ ਹੈ। ਤੁਸੀਂ ਦੱਸੋ, ਇਸ ਵਿਚ ਅੱਗੇ ਲਿਖਿਆ ਹੈ :

> "It will also provide greater opportunities of permanent jobs to the educated youth."

Tell me which kind of permanent job is this and which youth you are trying to recruit? ਦੇਖੋ, ਗੱਲ ਇਹ ਹੈ ਕਿ ਤੁਸੀਂ ਤਰੋੜ-ਮਰੋੜ ਕੇ ਗੱਲਾਂ ਨਾ ਕਰੋ। ਤੁਸੀਂ ਸੋਚਦੇ ਹੋ ਕਿ ਆਹ ਤਿੰਨ-ਚਾਰ ਸਾਲ ਟਪਾ ਲਏ ਫਿਰ ਉਹ ਲੋਕੀਂ ਡਾਂਗਾਂ ਲੈ ਕੇ ਆ ਜਾਣਗੇ। ਸੋ, ਮੇਰੀ ਬੇਨਤੀ ਹੈ ਕਿ ਮਿਹਰਬਾਨੀ ਕਰਕੇ ਜੇ ਰਿਕਰੂਟਮੈਂਟ ਕਰਨੀ ਹੈ ਤਾਂ ਪੱਕੇ ਤੌਰ ਤੇ ਕਰ ਲਓ, ਜੇ ਨਹੀਂ ਕਰ ਸਕਦੇ ਅਤੇ ਜੇ ਸਰਕਾਰ ਕੋਲ ਪੈਸਾ ਨਹੀਂ ਹੈ, ਪਹਿਲਾਂ ਹੀ ਤੁਹਾਡੇ ਤੇ ਕਰਜ਼ੇ ਚੜ੍ਹੇ ਹੋਏ ਹਨ, ਤਾਂ ਤੁਸੀਂ ਇਸ ਦਾ ਖਹਿੜਾ ਛੱਡ ਦਿਉ। ਤੁਸੀਂ ਇਹੋ ਜਿਹੇ ਬਿਲ ਹਾਊਸ ਵਿਚ ਲੈ ਕੇ ਆਉਂਦੇ ਹੋ ਜਿਸ ਦਾ ਕੋਈ ਅਰਥ ਨਹੀਂ, ਕੋਈ ਆਧਾਰ ਨਹੀਂ। ਤੁਸੀਂ ਲੋਕਾਂ ਨੂੰ ਕਿਉਂ ਤੰਗ ਕਰਦੇ ਹੋ? ਤੁਹਾਡੇ ਤੇ ਏਨੀ ਵੱਡੀ ਜ਼ਿੰਮੇਵਾਰੀ ਪਈ ਹੋ। ਤੁਸੀਂ ਦੇਖਦੇ ਹੋ ਕਿ ਬੱਚੇ ਮਰ ਰਹੇ ਹਨ, ਪੜ੍ਹਾਈ ਦਾ ਬੁਰਾ ਹਾਲ ਹੈ। ਬੇਰੋਜ਼ਗਾਰੀ ਨੂੰ ਦੇਖਦੇ ਹੋਏ ਇਹ ਤਿੰਨ ਸਾਲ, ਪੰਜ ਸਾਲ ਵਾਲਾ ਕੰਮ ਨਹੀਂ ਕਰਨਾ ਚਾਹੀਦਾ। ਇਸ ਨਾਲ ਕੁਰੱਪਸ਼ਨ ਵਿਚ ਵੀ ਵਾਧਾ ਹੋਏਗਾ। ਅੱਗੇ ਜਾ ਕੇ ਬਾਅਦ ਵਿਚ ਦਲੀਲ ਇਹ ਬਣੇਗੀ ਕਿ ਤੁਸੀਂ ਪੈਸੇ ਲਿਆਓ ਤੁਹਾਡੀ ਸੇਵਾ ਹੋਰ ਐਕਸਟੈਂਡ ਕਰ ਦਿੰਦੇ ਹਾਂ। ਇਹ ਹਾਲਾਤ ਪੂਰੀ ਤਰ੍ਹਾਂ ਕੰਟਰੋਲ ਕਰਨੇ ਪੈਣਗੇ with propoer balance of your mind

and purity of your heart ਤਾਂ ਇਹ ਕੰਮ ਹੋਣਗੇ, ਨਹੀਂ ਤਾਂ ਇਹ ਬਿਲਕੁਲ ਗਲਤ ਹੈ। ਇਸ ਨੂੰ ਬਿਲਕੁਲ ਅਮੈਂਡ ਕਰੋ।

**ਮਾਨਯੋਗ ਸਪੀਕਰ** : ਬਹਿਸ ਹੋ ਚੁੱਕੀ ਹੈ। ਪਲੀਜ਼।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ-

ਕਿ ਪੰਜਾਬ ਸਿਵਲ ਸੇਵਾਵਾਂ (ਸੇਵਾ ਦੀਆਂ ਕੁਝ ਸ਼ਰਤਾਂ ਵਿਚ ਸੁਧਾਰ ਕਰਨਾ) ਬਿਲ, 2011 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ਾਂ 2 ਤੋਂ 20**

**ਮਾਨਯੋਗ ਸਪੀਕਰ** : ਕਿਉਂਕਿ ਕਲਾਜ਼ਾਂ 2 ਤੋਂ 20 ਵਿਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ?

(ਅਵਾਜ਼ਾਂ : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ-

ਕਿ ਕਲਾਜ਼ਾਂ 2 ਤੋਂ 20 ਬਿੱਲ ਦਾ ਹਿੱਸਾ ਹਨ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਮੰਤਰੀ ਸਾਹਿਬਾ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ, ਚੌਕਸੀ ਤੇ ਨਿਆਂ ਮਾਮਲੇ ਮੰਤਰੀ (ਡਾਕਟਰ ਉਪਿੰਦਰਜੀਤ ਕੌਰ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦੀ ਹਾਂ-

ਕਿ ਪੰਜਾਬ ਸਿਵਲ ਸੇਵਾਵਾਂ (ਸੇਵਾ ਦੀਆਂ ਕੁਝ ਸ਼ਰਤਾਂ ਵਿਚ ਸੁਧਾਰ ਕਰਨਾ) ਬਿਲ, 2011 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ-

ਕਿ ਪੰਜਾਬ ਸਿਵਲ ਸੇਵਾਵਾਂ (ਸੇਵਾ ਦੀਆਂ ਕੁਝ ਸ਼ਰਤਾਂ ਵਿਚ ਸੁਧਾਰ ਕਰਨਾ) ਬਿਲ, 2011 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ-

ਕਿ ਪੰਜਾਬ ਸਿਵਲ ਸੇਵਾਵਾਂ (ਸੇਵਾ ਦੀਆਂ ਕੁਝ ਸ਼ਰਤਾਂ ਵਿਚ ਸੁਧਾਰ ਕਰਨਾ) ਬਿਲ, 2011 ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

---

**10. THE PUNJAB MOTOR VEHICLES TAXATION (AMENDMENT) BILL, 2011**

**ਟਰਾਂਸਪੋਰਟ ਮੰਤਰੀ (ਮਾਸਟਰ ਮੋਹਨ ਲਾਲ)** : ਸ਼੍ਰੀਮਾਨ ਜੀ, ਮੈਂ ਪੰਜਾਬ ਮੋਟਰ ਗੱਡੀਆਂ ਕਰ (ਸੋਧਨਾ) ਬਿਲ, 2011 ਪੇਸ਼ ਕਰਦਾ ਹਾਂ-

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਮੋਟਰ ਗੱਡੀਆਂ ਕਰ (ਸੋਧਨਾ) ਬਿਲ, 2011 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ-

ਕਿ ਪੰਜਾਬ ਮੋਟਰ ਗੱਡੀਆਂ ਕਰ (ਸੋਧਨਾ) ਬਿਲ, 2011 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

ਹਾਂ ਜੀ, ਖਹਿਰਾ ਜੀ।

**ਸਰਦਾਰ ਸੁਖਪਾਲ ਸਿੰਘ ਖਹਿਰਾ (ਭੁਲੱਥ)** : ਸਪੀਕਰ ਸਾਹਿਬ, ਮੈਂ ਇਸ

ਬਿਲ ਉਤੇ ਕੁਝ ਬੋਲਣਾ ਚਾਹੁੰਦਾ ਹਾਂ। ਟਰਾਂਸਪੋਰਟ ਮਹਿਕਮੇ ਦੇ ਮੁਤੱਲਕ ਲੋਕਾਂ ਦੇ ਮਨਾਂ ਵਿਚ ਪਿਛਲੇ 4 ਸਾਲਾਂ ਵਿਚ ਜ਼ਬਰਦਸਤ ਖਦਸ਼ੇ ਰਹੇ ਹਨ। ਇਹ ਸਾਰੀ ਪਾਲਿਸੀ ਅਤੇ ਪਰਮਿਟ ਸਿਸਟਮ ਦੇ ਜੋ ਫੈਸਲੇ ਹੋ ਰਹੇ ਹਨ ਉਹ ਵੈਸਟਿਡ ਇੰਟਰਸਟਸ ਨੂੰ ਮੱਦੇਨਜ਼ਰ ਰੱਖ ਕੇ ਹੀ ਹੋ ਰਹੇ ਹਨ। ਇਹ ਜਿਹੜਾ ਅਮੈਂਡਮੈਂਟ ਬਿਲ ਲਿਆਂਦਾ ਗਿਆ ਹੈ, ਇਸ ਦੇ ਰਾਹੀਂ ਵੰਨ ਟਾਈਮ ਟੈਕਸ ਵੱਡੀਆਂ ਗੱਡੀਆਂ ਤੇ ਛੋਟੀਆਂ ਬੱਸਾਂ ਤੇ ਲੈਣਾਂ ਕਰ ਰਹੇ ਹਨ। ਇਸ ਪਿੱਛੇ ਵੀ ਵੈਸਟਿਡ ਇੰਟਰਸਟ ਹੈ। This also is questionable. ਮੈਂ ਤੁਹਾਡੇ ਜ਼ਰੀਏ ਕਹਿਣਾ ਚਾਹੁੰਦਾ ਹਾਂ ਕਿ ਇਸ ਵੇਲੇ ਪੰਜਾਬ ਵਿਚ ਤਿੰਨ ਤਰ੍ਹਾਂ ਦੀਆਂ ਬੱਸਾਂ ਚਲਾਈ ਕਰ ਰਹੀਆਂ ਹਨ। ਇੱਕ ਤਾਂ ਬਿਲਕੁਲ ਆਰਡੀਨਰੀ ਬੱਸਾਂ ਹਨ ਜਿਹੜੀਆਂ ਸਰਕਾਰੀ ਪੰਜਾਬ ਰੋਡਵੇਜ਼ ਜਾਂ ਪੀ.ਆਰ.ਟੀ.ਸੀ. ਜਾਂ ਕੁਝ ਪ੍ਰਾਈਵੇਟ ਓਪਰੇਟਰਾਂ ਦੀਆਂ ਬੱਸਾਂ ਹਨ। ਦੂਸਰੀ ਕਿਸਮ ਦੀਆਂ ਸਪੈਸ਼ਲ ਏ.ਸੀ. ਕੋਚਜ਼ ਪ੍ਰੰਤੂ ਆਰਡੀਨਰੀ ਬੱਸਾਂ ਹਨ, ਉਹ ਵੀ ਪੰਜਾਬ ਵਿਚ ਤਿੰਨੋ ਵਰਗ ਹੀ ਚਲਾ ਰਹੇ ਹਨ। ਤੀਸਰਾ, ਪਿਛਲੇ ਕੁਝ ਸਮੇਂ ਤੋਂ ਕੁਝ ਇਨਟੈਗਰਲ ਏ.ਸੀ. ਕੋਚਜ਼, 45 ਸੀਟਰ ਬੱਸਾਂ, ਸੜਕਾਂ ਉਤੇ ਨਜਰ ਆ ਰਹੀਆਂ ਹਨ। ਸਪੀਕਰ ਸਾਹਿਬ, ਜਿਹੜਾ ਉਨ੍ਹਾਂ ਦਾ ਟੈਕਸ ਸਿਸਟਮ ਹੈ ਉਹ ਉਲਟਾ ਹੈ। ਸਾਧਾਰਨ ਲੋਕਾਂ ਦੇ ਚੜ੍ਹਨ ਵਾਲੀਆਂ ਬੱਸਾਂ ਉਤੇ ਸਰਕਾਰ ਟੈਕਸ ਬਹੁਤ ਜ਼ਿਆਦਾ ਲਗਾ ਰਹੀ ਹੈ। ਨੰ: 2 ਉਤੇ ਜਿਹੜੀਆਂ ਬਿਹਤਰਹੀਨ ਬੱਸਾਂ ਹਨ, ਜਿਨ੍ਹਾਂ ਬੱਸਾਂ ਉਤੇ ਅਮੀਰਾਂ ਨੇ ਚੜ੍ਹਨਾ ਹੈ ਜਾਂ ਥੋੜ੍ਹੇ ਜਿਹੇ ਚੰਗੇ ਲੋਕਾਂ ਨੇ ਚੜ੍ਹਨਾ ਹੈ, ਉਨ੍ਹਾਂ ਤੇ ਟੈਕਸ ਘੱਟ ਹੈ ਤੇ ਛੋਟ ਦਿੱਤੀ ਗਈ ਹੈ। ਜਿਹੜੀਆਂ Integral A.C. coaches ਹਨ, which are absolutely luxury coaches, ਉਹ ਜ਼ਿਲ੍ਹਾ ਹੈਡ ਕੁਆਰਟਰ ਤੋਂ ਜਾਂ ਕੁਝ ਮੋਹਾਲੀ ਤੇ ਹੋਰ ਬੱਸ ਅੱਡਿਆਂ ਤੋਂ ਚਲਦੀਆਂ ਹਨ। ਲੇਕਿਨ ਹੁਣ ਇਨ੍ਹਾਂ ਦੀ ਮੋਟੀਵੇਸ਼ਨ ਨਾਲ ਤਕਰੀਬਨ 70 ਬੱਸਾਂ ਸਿੱਧੀਆਂ ਜ਼ਿਲ੍ਹਾ ਹੈੱਡ ਕੁਆਰਟਰਜ਼ ਤੋਂ ਚੰਡੀਗੜ੍ਹ ਵਿਚ ਪਰਮਿਟ ਹੋ ਗਈਆਂ ਹਨ। ਇਹ ਪਰਮਿਸ਼ਨ ਗਵਰਨਰ ਸਾਹਿਬ ਨੇ ਇਸ ਸਰਕਾਰ ਦੀ ਸਿਫਾਰਸ਼ ਤੇ ਹੀ ਦਿੱਤੀ ਹੈ। ਇਨ੍ਹਾਂ 70 ਬੱਸਾਂ ਦੇ ਵਿਚੋਂ half of them have gone with the vested interests. ਕੀ ਟਰਾਂਸਪੋਰਟ ਮੰਤਰੀ ਜੀ ਇਹ ਦੱਸਣਗੇ ਕਿ ਇੰਟੈਗਰਲ ਏ.ਸੀ. ਕੋਚਜ਼ ਬੱਸਾਂ ਤੇ ਕੇਵਲ ਟੈਕਸ 28 ਪੈਸੇ ਪ੍ਰਤੀ ਕਿਲੋਮੀਟਰ ਲੱਗਦਾ ਹੈ ਜਦੋਂ ਕਿ ਉਨ੍ਹਾਂ ਦੇ ਏ.ਸੀ. ਇੰਨੇ ਮਹਿੰਗੇ ਤੇ ਪਾਵਰਫੁੱਲ ਹੁੰਦੇ ਹਨ ਅਤੇ ਜਿਨ੍ਹਾਂ ਵਿਚ ਵੈਲ-ਟੂ-ਡੂ ਆਦਮੀ ਹੀ ਚੜ੍ਹਦਾ ਹੈ?...

**ਮਾਨਯੋਗ ਸਪੀਕਰ** : ਤੁਸੀਂ ਥੋੜ੍ਹੀ ਜਿਹੀ ਲਿਮਟ ਵਿਚ ਗੱਲ ਕਰੋ। ਤੁਸੀਂ ਲੰਮੀ ਬਹਿਸ ਨਾ ਕਰੋ। ਤੁਸੀਂ ਬਿਲ ਦੇ ਮੁਤੱਲਕ ਹੀ ਗੱਲ ਕਰੋ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਮੈਂ ਉਹੀ ਗੱਲ ਕਰ ਰਿਹਾ ਹਾਂ ਕਿ we are going in for alteration of taxation system of large and mini buses. ਸਪੀਕਰ ਸਾਹਿਬ, ਜਿਹੜੀਆਂ ਆਮ ਏ.ਸੀ. ਬੱਸਾਂ ਹਨ, ਉਨ੍ਹਾਂ ਦਾ ਟੈਕਸ ਜਾਂਦਾ ਹੈ 88 ਪੈਸੇ ਪ੍ਰਤੀ ਕਿਲੋਮੀਟਰ ਅਤੇ ਜਿਹੜੀ ਸਭ ਨਾਲੋਂ ਆਮ ਆਦਮੀ ਦੀ ਬੱਸ ਹੈ, ਉਸ ਦਾ ਟੈਕਸ 2.35 ਰੁਪਏ ਪ੍ਰਤੀ ਕਿਲੋਮੀਟਰ ਜਾਂਦਾ ਹੈ। Is this not a major

[ ਸਰਦਾਰ ਸੁਖਪਾਲ ਸਿੰਘ ਖਹਿਰਾ ]

anomaly, ਜਿਹੜਾ ਆਪਾਂ ਇਨਕਰਿਜ਼ ਕਰ ਰਹੇ ਹਾਂ ਕਿ ਵੱਡਾ ਹੀ ਆਦਮੀ ਚੜ੍ਹੇ, ਉਥੋਂ ਬੈਠੇ, ਉਹ ਏ.ਸੀ. ਬੱਸ ਵਿਚ ਬੈਠੇ? ਜਿਹੜਾ ਸਧਾਰਨ ਆਦਮੀ ਹੈ, ਉਸ ਨੂੰ ਆਪਾਂ ਡਿਸਕਰਿਜ਼ ਕਰ ਰਹੇ ਹਾਂ। ਸਪੀਕਰ ਸਾਹਿਬ, ਇੱਥੇ ਟਰਾਂਸਪੋਰਟ ਮਨਿਸ਼ਟਰ ਸਾਹਿਬ ਨੇ ਆਪ ਦੱਸਿਆ ਹੈ ਕਿ ਪਹਿਲਾ ਘਾਟਾ ਇੰਨਾ ਸੀ ਅਤੇ ਹੁਣ ਅਸੀਂ ਘਾਟਾ ਇੰਪਰੂਵ ਕੀਤਾ ਹੈ ਪਰ ਹੁਣ ਵੀ ਘਾਟਾ ਹੈ। ਲੇਕਿਨ ਬੱਸਾਂ ਦੇ ਪਰਮਿਟਾਂ ਦਾ ਪ੍ਰਾਈਵੇਟ ਸੈਕਟਰ ਦੇ ਵਿਚ ਬਹੁਤ ਜ਼ਿਆਦਾ ਜ਼ਬਰਦਸਤ ਕੰਪੀਟੀਸ਼ਨ ਹੈ। ਪ੍ਰਾਈਵੇਟ ਵਾਲੇ ਤਾਂ ਮੁਨਾਫਾ ਕਮਾ ਰਹੇ ਹਨ, ਪ੍ਰਾਈਵੇਟ ਵਾਲੇ ਪੈਸੇ ਕਮਾ ਕੇ ਪਤਾ ਨਹੀਂ ਕਿੰਨੀਆਂ-ਕਿੰਨੀਆਂ ਕੰਪਨੀਆਂ ਬਣਾ ਰਹੇ ਹਨ ਪ੍ਰੰਤੂ ਜਿਹੜੀਆਂ ਸਾਡੀ ਸਰਕਾਰੀ ਬੱਸਾਂ ਹਨ, ਉਹ ਘੱਟ ਗਈਆਂ ਹਨ, ਉਨ੍ਹਾਂ ਦੀ ਹਾਲਤ ਮਾੜੀ ਹੋ ਗਈ ਹੈ ਅਤੇ ਉਨ੍ਹਾਂ ਦੇ ਸ਼ੀਸ਼ੇ ਟੁੱਟ ਗਏ। ਉਨ੍ਹਾਂ ਦੇ ਘਾਟੇ ਨਾਲ ਪੀ.ਆਰ.ਟੀ.ਸੀ. ਦੇ ਇੰਪਲਾਈਜ਼ ਨੂੰ ਪੈਨਸ਼ਨਰੀ ਬੈਨੀਫਿਟ ਵੀ ਨਹੀਂ ਦੇ ਸਕਦੇ। Is it not a matter of shame for the government, ਸਪੀਕਰ ਸਾਹਿਬ, ਕਿ ਪ੍ਰਾਈਵੇਟ ਸੈਕਟਰ ਦੇ ਵਿਚ ਬੱਸਾਂ ਦੇ ਜ਼ਰੀਏ ਸਾਰੇ ਰੂਟ ਹੜੱਪ ਲੈਣ ਅਤੇ ਗੌਰਮਿੰਟ ਸਹਾਈ ਹੋ ਕੇ ਬੱਸਾਂ ਦੇ ਟਾਈਮਿੰਗਜ਼ ਬਦਲ ਦੇਵੇ ਅਤੇ ਇਕੋ ਹੀ ਪ੍ਰਾਈਵੇਟ ਸੈਕਟਰ ਦਾ ਸਾਰਾ ਉਸ ਟਰਾਂਸਪੋਰਟ ਟਰੇਡ ਤੇ ਕੈਪਚਰ ਹੋ ਜਾਵੇ। ਸਪੀਕਰ ਸਾਹਿਬ, ਇਹ ਸ਼ਰਮਸ਼ਾਰ ਗੱਲ ਹੈ। ਮੈਂ ਤੁਹਾਡੇ ਰਾਹੀਂ ਟਰਾਂਸਪੋਰਟ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮੈਂ ਜਿਹੜੇ ਇਹ ਤਿੰਨ ਮੇਨ ਫੈਕਟਸ ਦੱਸੇ ਹਨ, ਏ.ਸੀ. ਬੱਸਾਂ ਦਾ ਟੈਕਸ ਘੱਟ ਕਿਉਂ ਹੈ ਅਤੇ ਆਮ ਬੱਸਾਂ ਦਾ ਟੈਕਸ ਵੱਧ ਕਿਉਂ ਹੈ, ਇਸ ਦਾ ਫਾਇਦਾ ਕਿਸ ਨੂੰ ਦਿੱਤਾ ਜਾ ਰਿਹਾ ਹੈ ਅਤੇ ਇਹ ਜਿਹੜਾ ਲਿਆ ਰਹੇ ਹੋ ਇਸ ਦਾ ਬੈਕ-ਡੋਰ ਬੈਨੀਫਿਟ ਕਿਸ ਨੂੰ ਦਿੱਤਾ ਜਾ ਰਿਹਾ ਹੈ? ਸਪੀਕਰ ਸਾਹਿਬ, ਇੱਕ ਗੱਲ ਹੋਰ ਮੈਂ ਕਹਿਕੇ ਆਪਣੀ ਥਾਂ ਲੈਂਦਾ ਹਾਂ। (ਵਿਘਨ) ਇਕ ਗੱਲ ਹੋਰ ਜਿਹੜੀ ਹੈ this is related with the motor vehicle taxation. ਸਪੀਕਰ ਸਾਹਿਬ, ਪਿਛਲੇ ਕੁਝ ਸਮੇਂ ਤੋਂ ਜਿਹੜੀ ਰਜਿਸਟਰੇਸ਼ਨ ਹੈ, ਉਸ ਦੀਆਂ ਇੰਨੀਆਂ ਕੀਮਤਾਂ ਵਧਾ ਦਿਤੀਆਂ ਹਨ। ਪਹਿਲਾਂ ਤਾਂ 2% ਵੀ ਕਾਫੀ ਜ਼ਿਆਦਾ ਸੀ, ਹੁਣ ਤੁਸੀਂ ਵਧਾ ਕੇ ਸਲੇਬ ਬਣਾ ਦਿਤੀ ਹੈ। ਮੇਰਾ ਖਿਆਲ ਹੈ ਕਿ ਜਿਹੜੀ 20 ਲੱਖ ਤੋਂ ਉਪਰ ਗੱਡੀ ਹੈ ਉਸਦਾ 8%, ਉਸ ਤੋਂ ਘੱਟ 6% ਅਤੇ ਉਸ ਤੋਂ ਘੱਟ 4% ਕੀਤਾ ਹੈ। ਇਸ ਦੇ ਨਾਲ ਕੀ ਹੋ ਰਿਹਾ ਹੈ ਕਿ you are trying to earn more revenue ਲੇਕਿਨ ਇਸਦੇ ਨਾਲ ਬਹੁਤ ਸਾਰੇ ਲੋਕਾਂ ਤੇ ਐਡਾ ਵੱਡਾ ਖਰਚਾ ਪਾ ਦਿਤਾ। ਜਿਹੜੇ ਗੱਡੀਆਂ ਲੈ ਰਹੇ ਹਨ ਉਹ ਰਜਿਸਟਰੇਸ਼ਨ ਲਈ they are going to U.P., Rajasthan, Haryana, Himachal Pradesh. It has been happening. ਸਪੀਕਰ ਸਾਹਿਬ, ਇਸ ਦੇ ਦੋ ਪੁਆਇੰਟ ਹਨ। ਇਕ ਤਾਂ ਟੈਕਸੇਸ਼ਨ ਦਾ ਸਟਰੱਕਚਰ ਜਿਹੜਾ ਹੈ ਉਹ ਦੱਸਣ ਜੀ, ਦੂਸਰਾ ਇਹ ਦੱਸਣ ਜੀ।

**ਸ਼੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਜਿਸ ਤਰ੍ਹਾਂ ਖਹਿਰਾ ਸਾਹਿਬ ਨੇ ਦੱਸਿਆ ਹੈ, ਇਹ ਉਲਟਾ ਦੱਸ ਗਏ ਹਨ। ਇੰਟੈਗਰਲ ਕੋਚਿਜ਼ ਜਿਹੜੀਆਂ ਪਾਈਆਂ ਹਨ, ਪੰਜਾਬ ਦੇ ਵਿਚ ਉਹ ਘੱਟ ਕਿਰਾਏ ਤੇ ਅੱਛੀਆਂ ਸਹੂਲਤਾਂ ਦੇਣ ਲਈ ਪਾਈਆਂ ਹਨ।

ਜਿਹੜੀਆਂ ਤਿੰਨ ਕੈਟੇਗਰੀਜ਼ ਦੀਆਂ ਹਨ, ਇਹ ਵੱਖੋ-ਵੱਖਰੀਆਂ ਹਨ। (ਵਿਘਨ) ਦੇਖੋ ਜੀ ਕਿਰਾਇਆ ਘੱਟ ਹੈ ਅਤੇ ਟੈਕਸ ਵੀ ਘੱਟ ਹੈ। ਇੰਨੀ ਵੱਡੀ ਇਨਵੈਸਟਮੈਂਟ ਤੇ ਘੱਟ ਕਿਰਾਏ ਤੇ ਸਵਾਰੀ ਨੂੰ ਚੁੱਕਣਾ ਅਤੇ ਸਵਾਰੀ ਨੂੰ ਮੰਜਲੇ-ਮਕਸੂਦ ਤੱਕ ਪਹੁੰਚਾਉਣਾ, ਇਸ ਤੋਂ ਵੱਡੀ ਸਹੂਲਤ ਲੋਕਾਂ ਨੂੰ ਕੀ ਦਿਤੀ ਜਾ ਸਕਦੀ ਹੈ? (ਥੰਪਿੰਗ)। ਜਿਹੜੀ ਗੱਲ ਕਹਿਣ ਵਾਲੀ ਸੀ, ਉਹ ਤੁਸੀਂ ਕਹਿ ਨਹੀਂ ਪਾਏ। ਸਪੀਕਰ ਸਾਹਿਬ, ਸਭ ਤੋਂ ਵੱਡੀ ਗੱਲ ਹੈ ਕਿ ਸੋਧਨਾ ਹੋਣੀ ਚਾਹੀਦੀ ਹੈ। ਇੱਥੇ ਤਿੰਨ ਤਰ੍ਹਾਂ ਦੀਆਂ ਬੱਸਾਂ ਹਨ, ਇਨ੍ਹਾਂ ਨੇ ਠੀਕ ਕਿਹਾ ਹੈ, ਪਰ ਇਹ ਡਿਸਕਰਾਈਬ ਠੀਕ ਨਹੀਂ ਕਰ ਪਾਏ। ਪਹਿਲੀ ਹੈ ਪ੍ਰਾਈਵੇਟ ਬੱਸ ਕੰਪਨੀ, ਦੂਸਰੀ ਹੈ ਰੋਡਵੇਜ਼ ਦੀ ਪੰਜਾਬ ਰੋਡਵੇਜ਼, ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਦੀਆਂ, ਤੀਸਰੀ ਜਿਹੜੀ ਨਵੀਂ ਕੈਟੇਗਰੀ ਬਣ ਗਈ ਹੈ, ਉਹ ਹੈ ਸਕੂਲਾਂ ਦੀਆਂ ਬੱਸਾਂ ਜਿਨ੍ਹਾਂ ਦਾ ਟੈਕਸ ਬਿਲਕੁਲ ਨਾ ਮਾਤਰ ਹੈ ਅਤੇ ਉਨ੍ਹਾਂ ਦਾ ਵਧਾਉਣ ਦੀ ਸੋਚਦੇ ਹਨ। ਸਕੂਲਾਂ ਦੀਆਂ ਬੱਸਾਂ ਵੱਧ ਤੋਂ ਵੱਧ ਟੈਕਸ ਵਸੂਲਦੀਆਂ ਹਨ ਅਤੇ ਘੱਟ ਤੋਂ ਘੱਟ ਕਿਰਾਇਆ ਦਿੰਦੀਆਂ ਹਨ, ਉਨ੍ਹਾਂ ਦੀ ਲੋਕਾਂ ਨੂੰ ਕੋਈ ਸਹੂਲਤ ਨਹੀਂ ਹੈ, ਸਵਾਏ ਸਕੂਲ ਮੈਨੇਜਮੈਂਟ ਦੇ। ਉਸ ਦੇ ਬਾਅਦ ਜਿਸ ਤਰ੍ਹਾਂ ਇਹ ਅਮੈਂਡਮੈਂਟ ਕਰਦੇ ਪਏ ਹਨ, ਜਿਹੜੀ ਰੂਟ ਪਰਮਿਟ ਦੀ ਅਮੈਂਡਮੈਂਟ ਕਰਦੇ ਪਏ ਹਨ, ਜਿਹੜੀ ਰੂਟ ਪਰਮਿਟ ਦੀ ਅਮੈਂਡਮੈਂਟ ਹੋਣੀ ਹੈ, ਜਿਸ ਤਰ੍ਹਾਂ ਮੈਂ ਪਹਿਲਾਂ ਦੱਸਿਆ ਕਿ 500 ਤੋਂ 1500 ਰੁਪਿਆ ਕਰਨੀ, ਇਹ ਬਿਲਕੁਲ ਗਲਤ ਹੈ ਅਤੇ ਜਿਹੜੀ ਪਰਮਿਟ ਫੀਸ ਹੈ ਇਹ ਵੀ ਵਧਾਉਣੀ ਗਲਤ ਹੈ ਕਿਉਂਕਿ ਪਰਮਿਟ ਦੀ 5 ਸਾਲ ਦੀ ਫੀਸ ਹੈ 5000/- ਰੁਪਏ ਅਤੇ ਜਿਹੜੀ ਐਪਲੀਕੇਸ਼ਨ ਦੀ ਫੀਸ ਹੈ ਉਹ 10000/- ਰੁਪਏ ਹੈ। ਇਹ ਕਿੱਥੋਂ ਤੱਕ ਜਾਇਜ਼ ਹੈ? ਇਨ੍ਹਾਂ ਨੂੰ ਇਸ ਵਿਚ ਸੋਧ ਕਰਨੀ ਚਾਹੀਦੀ ਹੈ ਤਾਂ ਕਿ ਜਿਹੜੀਆਂ ਵੱਧ ਫੀਸਾਂ ਹਨ, ਜਿਸ ਦਾ ਕੋਈ ਮਤਲਬ ਨਹੀਂ ਅਤੇ ਇਹ ਸਰਕਾਰ ਨੂੰ ਨਹੀਂ ਪੈਂਦੀਆਂ ਉਹ ਬਾਕੀ ਅਪਰੇਟਰਜ਼ ਨੂੰ ਪੈਂਦੀਆਂ ਹਨ, ਇਸ ਕਰਕੇ ਇਸ ਨੂੰ ਰੋਕਣਾ ਚਾਹੀਦਾ ਹੈ। ਇਹ ਸੋਧਨਾ ਜ਼ਰੂਰ ਹੋਣੀ ਚਾਹੀਦੀ ਹੈ। ਧੰਨਵਾਦ।

**ਟਰਾਂਸਪੋਰਟ ਮੰਤਰੀ (ਮਾਸਟਰ ਮੋਹਨ ਲਾਲ)** : ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਪੰਜਾਬ ਰੋਡਵੇਜ਼ ਅਤੇ ਪੀ.ਆਰ.ਟੀ.ਸੀ., ਜੋ ਕਿ ਪਿਛਲੀ ਸਰਕਾਰ ਵਿਚ, ਜੋ ਕਿ ਕੈਪਟਨ ਅਮਰਿੰਦਰ ਸਿੰਘ ਦੀ ਸੀ, ਇਹ ਬਿਲਕੁਲ ਹੀ ਬੰਦ ਹੋ ਗਏ ਸਨ। ਅਸੀਂ ਇਨ੍ਹਾਂ ਨੂੰ ਬੰਦ ਨਹੀਂ ਕੀਤਾ ਬਲਕਿ ਚੈਲੰਜ ਮਨਜ਼ੂਰ ਕੀਤਾ ਹੈ। ਅਸੀਂ ਸਾਰੇ ਪੰਜਾਬ ਦੇ ਪੈਸੰਜਰਜ਼ ਨੂੰ ਫੈਸਿਲਿਟੀਜ਼ ਪ੍ਰੋਵਾਈਡ ਕਰਨ ਵਾਸਤੇ ਚੈਲੰਜ ਨੂੰ ਕਬੂਲ ਕੀਤਾ ਹੈ। ਇਸ ਦੇ ਨਾਲ ਹੀ ਏ.ਸੀ. ਬੱਸਾਂ ਚਲਾ ਕੇ ਆਰਡੇਨਰੀ ਬੰਦਿਆਂ ਨੂੰ ਉਸ ਵਿਚ ਬਿਠਾਇਆ ਹੈ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਿਰਫ ਬਿਠਾਇਆ ਹੀ ਨਹੀਂ ਬਲਕਿ ਉਨ੍ਹਾਂ ਨੂੰ ਆਧੁਨਿਕ ਸੁਵਿਧਾਵਾਂ ਵੀ ਪ੍ਰੋਵਾਈਡ ਕੀਤੀਆਂ ਹਨ, (ਥੰਪਿੰਗ) ਲਗਜ਼ਰੀ ਸਹੂਲਤਾਂ ਪ੍ਰੋਵਾਈਡ ਕੀਤੀਆਂ ਹਨ ਔਰ ਉਹ ਵੀ ਆਰਡੇਨਰੀ ਕਿਰਾਏ ਉਤੇ ਹੀ ਕੀਤਾ ਹੈ। (ਥੰਪਿੰਗ) ਜੋ ਆਰਡੇਨਰੀ ਕਿਰਾਏ ਉਤੇ ਹੀ ਲਗਜ਼ਰੀ ਬੱਸਾਂ ਵਿਚ ਆਮ ਆਦਮੀ ਨੂੰ ਬਿਠਾਉਣ ਦਾ ਚਾਰ ਸਾਲਾਂ ਵਿਚ ਉਪਰਾਲਾ ਕੀਤਾ ਹੈ, ਇਹ ਉਸ ਡਿਪਾਰਟਮੈਂਟ ਨੇ ਕੀਤਾ

[ ਟਰਾਂਸਪੋਰਟ ਮੰਤਰੀ ]

ਹੈ ਜਿਸ ਨੂੰ ਇਹ ਬੰਦ ਕਰਕੇ ਜਾ ਰਹੇ ਸੀ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ-

ਕਿ ਪੰਜਾਬ ਮੋਟਰ ਗੱਡੀਆਂ ਕਰ (ਸੋਧਨਾ) ਬਿਲ, 2011 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ 2**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ-

ਕਿ ਕਲਾਜ਼ 2 ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਟਰਾਂਸਪੋਰਟ ਮੰਤਰੀ (ਮਾਸਟਰ ਮੋਹਨ ਲਾਲ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਮੋਟਰ ਗੱਡੀਆਂ ਕਰ (ਸੋਧਨਾ) ਬਿਲ, 2011 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ-

ਕਿ ਪੰਜਾਬ ਮੋਟਰ ਗੱਡੀਆਂ ਕਰ (ਸੋਧਨਾ) ਬਿਲ, 2011 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ-

ਕਿ ਪੰਜਾਬ ਮੋਟਰ ਗੱਡੀਆਂ ਕਰ (ਸੋਧਨਾ) ਬਿਲ, 2011 ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹਾਂ ਜੀ, ਬੀਬੀ ਜੀ। ਅਗਲਾ ਬਿਲ ਬਾਅਦ ਵਿਚ ਪਾਸ ਕਰਾਂਗੇ।

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ, ਚੌਕਸੀ ਤੇ ਨਿਆਂ ਮਾਮਲੇ ਮੰਤਰੀ (ਡਾਕਟਰ ਉਪਿੰਦਰਜੀਤ ਕੌਰ)** : ਮਾਨਯੋਗ ਸਪੀਕਰ ਸਾਹਿਬ, ਮੈਂ ਸਮੂਹ ਮੈਂਬਰ ਸਾਹਿਬਾਨ ਦਾ ਧੰਨਵਾਦ ਕਰਦੀ ਹਾਂ ਕਿ ਉਨ੍ਹਾਂ ਨੇ ਖੁੱਲ੍ਹ ਕੇ ਆਪਣੇ ਵਿਚਾਰ ਰੱਖੇ ਅਤੇ ਉਸਾਰੂ ਸੁਝਾਓ ਦਿੱਤੇ। ਮੈਂ ਆਪ ਜੀ ਦਾ ਵੀ ਧੰਨਵਾਦ ਕਰਦੀ ਹਾਂ ਕਿ ਆਪ ਜੀ ਦੀ ਸਰਪ੍ਰਸਤੀ ਅਧੀਨ ਸਾਲ 2011-12 ਦਾ ਬਜਟ ਪੇਸ਼ ਹੋਇਆ, ਬਜਟ ਪਾਸ ਹੋਇਆ। ਨਮਿੱਤਣ ਬਿਲ ਪੇਸ਼ ਹੋਇਆ ਔਰ ਇਹ ਪਾਸ ਹੋਇਆ।

ਸਪੀਕਰ ਸਾਹਿਬ, ਮੈਂ ਕੁਝ ਅਨਾਊਂਸਮੈਂਟਸ ਕਰਨੀਆਂ ਚਾਹੁੰਦੀ ਹਾਂ। ਇਸ ਬਾਰੇ ਮੈਂ ਆਪ ਜੀ ਤੋਂ ਸਮਾਂ ਲੈਂਦੀ ਹਾਂ। ਮਾਨਯੋਗ ਮੈਂਬਰ ਸਾਹਿਬਾਨ ਨੇ ਕੁਝ ਖਦਸ਼ੇ ਪ੍ਰਗਟ ਵੀ ਕੀਤੇ ਹਨ। ਤੁਸੀਂ ਕਿਹਾ ਕਿ ਬਜਟ ਤੇ ਪਹਿਲਾਂ ਸਮਾਂ ਮਿਲੇਗਾ ਤੇ ਬਜਟ ਤੇ ਉਸਾਰੂ ਪੱਖ ਜੋ ਹਨ, ਉਨ੍ਹਾਂ ਨੂੰ ਹਾਈਲਾਈਟ ਕਰਨ ਦੇ ਸਮਰੱਥ ਹੋ ਸਕਾਂਗੀ। ਇਹ ਜੋ ਬਜਟ ਤਜਵੀਜ਼ਾਂ ਹਨ, ਇਹ ਲੋਕ ਪੱਖੀ, ਲੋਕ ਹਿਤਕਾਰੀ, ਵਿਕਾਸਮੁਖੀ ਹਨ। ਇਨ੍ਹਾਂ ਦਾ ਸੁਨੇਹਾ ਪੰਜਾਬ ਦੀ ਜਨਤਾ ਤੱਕ ਇਨ੍ਹਾਂ ਮੁਅੱਜ਼ਜ਼ ਮੈਂਬਰ ਸਾਹਿਬਾਨ ਰਾਹੀਂ ਪਹੁੰਚਿਆ ਹੈ। ਇਸ ਬਾਰੇ ਖੁੱਲ੍ਹ ਕੇ ਵਿਚਾਰਾਂ ਹੋਈਆਂ, ਇਹ ਚੰਗੀ ਗੱਲ ਹੈ। ਮੈਂਬਰ ਸਾਹਿਬਾਨ ਨੇ ਆਪਣੇ ਮਨ ਦੇ ਉਦਗਾਰਾਂ ਨੂੰ ਸਾਂਝੇ ਕਰਦਿਆਂ ਕੁਝ ਮੰਗਾਂ ਰੱਖੀਆਂ ਹਨ, ਜੋ ਉਹ ਚਾਹੁੰਦੇ ਹਨ ਕਿ ਉਹ ਪੂਰੀਆਂ ਹੋਣ। ਸੋ, ਉਸੇ ਸਬੰਧ ਵਿਚ ਇਸ ਬਜਟ ਦੇ ਵਿਚ ਕਲਾ, ਸਭਿਆਚਾਰ, ਭਾਸ਼ਾ ਨੂੰ ਬਹੁਤ ਅਹਿਮੀਅਤ ਦਿੱਤੀ ਗਈ ਹੈ। ਇਸੇ ਤਰ੍ਹਾਂ ਇਰੀਗੇਸ਼ਨ ਐਂਡ ਪਾਵਰ, ਇਨਫਰਾਸਟਰਕਚਰ, ਐਜੂਕੇਸ਼ਨ, ਹੈਲਥ ਅਤੇ ਸੋਸ਼ਲ ਸਿਕਿਉਰਿਟੀ ਨੂੰ ਵਿਸ਼ੇਸ਼ ਪ੍ਰਾਥਮਿਕਤਾ ਦਿੱਤੀ ਗਈ ਹੈ। ਸਮਾਜ ਦੇ ਕਿਸੇ ਇੱਕ ਵਰਗ ਨੂੰ ਫਾਇਦਾ ਨਹੀਂ ਦਿੱਤਾ ਗਿਆ ਬਲਕਿ ਜਿੰਨੇ ਵੀ ਸਮਾਜਿਕ ਅਤੇ ਆਰਥਿਕ ਤੌਰ ਤੇ ਪਛੜੇ ਵਰਗ ਹਨ, ਭਾਵੇਂ ਉਹ ਅਨੁਸੂਚਿਤ ਜਾਤੀ ਨਾਲ ਸਬੰਧ ਰੱਖਦੇ ਹੋਣ, ਪਛੜੀਆਂ ਸ਼੍ਰੇਣੀਆਂ ਨਾਲ ਰੱਖਦੇ ਹੋਣ ਜਾਂ ਆਰਥਿਕ ਤੌਰ ਤੇ ਕਮਜ਼ੋਰ ਹੋਣ, ਉਨ੍ਹਾਂ ਤੱਕ ਸਾਧਨਾਂ ਦੀਆਂ ਸੀਮਾਵਾਂ ਵਿਚ

[ ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ, ਚੌਕਸੀ ਤੇ ਨਿਆਂ ਮਾਮਲੇ ਮੰਤਰੀ ]

ਰਹਿੰਦਿਆਂ ਹੋਇਆਂ ਪਹੁੰਚ ਕਰਨ ਦੀ ਕੋਸ਼ਿਸ਼ ਕੀਤੀ ਹੈ। ਇਹ ਆਮ ਆਦਮੀ ਤੱਕ ਪਹੁੰਚ ਕਰਨ ਵਾਲਾ ਬਜਟ ਹੈ। (ਥੰਪਿੰਗ) ਇਹ ਕਲਿਆਣਕਾਰੀ ਬਜਟ ਹੈ। ਧੀਆਂ ਨੂੰ, ਬੇਟੀਆਂ ਨੂੰ ਪਹਿਲੀ ਤੋਂ ਲੈ ਕੇ ਬਾਰਵੀਂ ਕਲਾਸ ਤੱਕ ਮੁਫਤ ਸਿੱਖਿਆ ਲਾਜ਼ਮੀ ਕੀਤੀ ਗਈ ਹੈ ਔਰ ਹਰ ਤਰ੍ਹਾਂ ਦੀ ਸਹੂਲਤ ਮੁਹੱਈਆ ਕੀਤੀ ਗਈ ਹੈ। ਮੈਂ ਮੈਂਬਰ ਸਾਹਿਬਾਨ ਦੇ ਧਿਆਨ ਵਿਚ ਲਿਆਉਣਾ ਚਾਹੁੰਦੀ ਹਾਂ ਕਿ ਇਹ ਜੋ ਕੁਝ ਵੀ ਪੇਸ਼ ਕੀਤਾ ਗਿਆ ਹੈ, ਇਹ ਨਾ ਤਾਂ ਖੁਸ਼ਫਹਿਮੀ ਹੈ, ਨਾ ਕੋਈ ਗੁੰਮਰਾਹਕੁੰਨ ਤੱਥ ਪੇਸ਼ ਕੀਤੇ ਗਏ ਹਨ। ਸਹੀ ਹਕੀਕਤਾਂ ਨੂੰ ਅਮਲੀ ਰੂਪ ਦਿੰਦੇ ਹੋਏ ਸਰਕਾਰ ਦੀ ਜੋ ਵਚਨਬੱਧਤਾ ਹੈ, ਉਸ ਨੂੰ ਦੁਹਰਾਇਆ ਗਿਆ ਹੈ। ਜੋ ਵੀ ਬਜਟ ਦੇ ਵਿਚ ਤਜਵੀਜ਼ਾਂ ਪੇਸ਼ ਕੀਤੀਆਂ ਗਈਆਂ ਹਨ, ਸਾਡਾ ਭਰਪੂਰ ਪ੍ਰਯਾਸ ਹੋਵੇਗਾ ਕਿ ਇਸ ਸਮੇਂ ਦੇ ਦੌਰਾਨ ਉਨ੍ਹਾਂ ਸਾਰੀਆਂ ਨੂੰ ਲਾਗੂ ਕੀਤਾ ਜਾਵੇ ਔਰ ਇਨ੍ਹਾਂ ਨੂੰ ਸਹੀ ਰੂਪ ਵਿਚ ਲਾਗੂ ਕੀਤਾ ਜਾਵੇ। ਮੈਂ ਮੁਅੱਜਜ਼ ਮੈਂਬਰ ਸਾਹਿਬਾਨ ਨੂੰ ਕਹਾਂਗੀ ਕਿ ਉਹ ਖਦਸ਼ਿਆਂ ਦਾ ਨਿਵਾਰਣ ਕਰਨ। ਅਸੀਂ ਪੂਰਨ ਸੁਹਿਰਦਤਾ, ਪੂਰ ਤਨਦੇਹੀ ਨਾਲ, ਆਪਣੀਆਂ ਸੀਮਾਵਾਂ ਨੂੰ ਵਰਤਦਿਆਂ ਹੋਇਆਂ ਸਹੀ ਰੂਪ ਵਿਚ ਇਹ ਸਹੂਲਤਾਂ ਮੁਹੱਈਆ ਕਰਾਵਾਂਗੇ।

ਜੋ ਅੱਜ ਮੈਂਬਰ ਸਾਹਿਬਾਨ ਨੇ ਆਪਣੀ ਇੱਛਾ ਦਾ ਇਜ਼ਹਾਰ ਕੀਤਾ ਹੈ, ਉਸ ਇੱਛਾ ਦਾ ਸਨਮਾਨ ਕਰਦਿਆਂ, ਉਨ੍ਹਾਂ ਦੀਆਂ ਭਾਵਨਾਵਾਂ ਦੀ ਕਦਰ ਕਰਦਿਆਂ ਮੈਂ ਦੋ-ਚਾਰ ਅਨਾਊਂਸਮੈਂਟਾਂ ਕਰਨੀਆਂ ਹਨ। ਅਸੀਂ ਅੱਗੇ ਹੀ ਬਜਟ ਦੇ ਵਿਚ ਗੁਰੂ ਰਵੀਦਾਸ ਭਵਨ, ਰਿਸ਼ੀ ਬਾਲਮੀਕੀ ਭਵਨ, ਮਸੀਹ ਭਵਨ, ਪਵਿੱਤਰ ਅਸਥਾਨ ਰਾਮ ਤੀਰਥ, ਸਾਰਿਆਂ ਲਈ ਰਕਮਾਂ ਮੁਹੱਈਆ ਕੀਤੀਆਂ ਹਨ। ਮੈਂਬਰਾਂ ਦੇ ਸਨਮਾਨ ਵਿਚ, ਉਨ੍ਹਾਂ ਦੀਆਂ ਭਾਵਨਾਵਾਂ ਦੀ ਕਦਰ ਕਰਦੇ ਹੋਏ ਸ਼੍ਰੀ ਦੁਰਗਿਆਣਾ ਮੰਦਰ, ਅੰਮ੍ਰਿਤਸਰ ਜੀ ਦੇ ਲਈ ਵੀ ਡੇਢ ਕਰੋੜ ਰੁਪਏ ਦੀ ਰਕਮ ਵਿਕਾਸ ਲਈ ਰਾਖਵੀਂ ਰੱਖੀ ਗਈ ਹੈ। (ਥੰਪਿੰਗ) ਇਸੇ ਤਰ੍ਹਾਂ ਰਾਮ ਬਾਗ, ਅੰਮ੍ਰਿਤਸਰ, ਜੋ ਕੇ ਸਾਡੇ ਲਈ ਇੱਕ ਵਿਰਾਸਤੀ ਧਰੋਹਰ ਹੈ, ਉਸ ਦੇ ਵਿਕਾਸ ਲਈ ਤਿੰਨ ਕਰੋੜ ਰੁਪਏ ਦੀ ਰਕਮ ਰਾਖਵੀਂ ਰੱਖੀ ਗਈ ਹੈ। (ਥੰਪਿੰਗ) ਅਨੰਦਪੁਰ ਸਾਹਿਬ ਮਾਰਸ਼ਲ ਸਪੋਰਟਸ ਅਕੈਡਮੀ ਹੈ, ਉਹ ਪ੍ਰਫੁਲਤ ਹੋਵੇ ਅਤੇ ਪੰਜਾਬ ਦੇ ਨੌਜਵਾਨਾਂ ਦੀ ਤਰੱਕੀ ਅਤੇ ਵਿਕਾਸ ਦੇ ਵਿਚ ਵੱਡੇ ਰੂਪ ਵਿਚ ਕਾਰਗਰ ਸਾਬਤ ਹੋਵੇ, ਇਸ ਕਾਰਜ ਨੂੰ ਵੀ ਸਨਮਾਨ ਕਰਨ ਲਈ ਦੋ ਕਰੋੜ ਰੁਪਏ ਦੀ ਰਕਮ ਰਾਖਵੀਂ ਰੱਖੀ ਗਈ ਹੈ। (ਥੰਪਿੰਗ) ਕਪੂਰਥਲਾ ਵਿਰਾਸਤੀ ਸ਼ਹਿਰ ਹੈ, ਉਥੇ ਵਿਰਾਸਤੀ ਇਮਾਰਤਾਂ ਹਨ, ਉਥੇ ਦੀਆਂ ਵਿਰਾਸਤੀ ਇਮਾਰਤਾਂ ਦੀ ਸਹੀ ਰੂਪ ਵਿਚ ਸਾਂਭ ਸੰਭਾਲ ਹੋ ਸਕੇ, ਇਸ ਕਾਰਜ ਲਈ ਦੋ ਕਰੋੜ ਰੁਪਏ ਦੀ ਰਕਮ ਰਾਖਵੀਂ ਰੱਖੀ ਗਈ ਹੈ। (ਥੰਪਿੰਗ)

ਮਾਨਯੋਗ ਮੈਂਬਰ ਸਾਹਿਬਾਨ ਨੇ ਕੁਝ ਖਦਸ਼ੇ ਪ੍ਰਗਟ ਕੀਤੇ ਸੀ। ਇੱਕ ਸਿੰਚਾਈ ਬਾਰੇ ਕਿਹਾ ਸੀ। ਭਾਖੜਾ ਮੇਨ ਲਾਈਨ ਕੈਨਾਲ ਲਈ ਅਸੀਂ 22 ਮਾਰਚ, 2011 ਨੂੰ ਨਾਬਾਰਡ ਸਕੀਮ ਦੇ ਤਹਿਤ ਪੰਜਾਬ ਦਾ ਸ਼ੇਅਰ ਪੂਰੀ ਤਰ੍ਹਾਂ ਅਦਾ ਕਰ ਦਿੱਤਾ ਹੈ। ਮੈਂ ਇਹ

ਵੀ ਦੱਸਣਾ ਚਾਹੁੰਦੀ ਹਾਂ ਕਿ ਜਿੰਨੀਆਂ ਵੀ ਫਲੈਗਸ਼ਿੱਪ ਸਕੀਮਾਂ ਹਨ, ਉਨ੍ਹਾਂ ਸਾਰੀਆਂ ਲਈ ਪੰਜਾਬ ਸਰਕਾਰ ਵੱਲੋਂ ਆਪਣਾ ਹਿੱਸਾ ਮੁਕੰਮਲ ਪਾਇਆ ਜਾ ਰਿਹਾ ਹੈ। ਜੋ ਲੇਟੈਸਟ ਡਾਟਾ ਹੈ, ਉਸ ਅਨੁਸਾਰ ਅਸੀਂ ਉਨ੍ਹਾਂ ਫੰਡਜ਼ ਦੀ 105 ਪ੍ਰਤੀਸ਼ਤ ਯੂਟੇਲਾਈਜੇਸ਼ਨ ਕਰ ਰਹੇ ਹਾਂ। ਜੇ ਸਰਬ ਸਿੱਖਿਆ ਅਭਿਆਨ ਦੀ ਗੱਲ ਕਰੀਏ, ਉਸ ਦੀ 98.5 ਪ੍ਰਤੀਸ਼ਤ ਯੂਟੇਲਾਈਜ਼ੇਸ਼ਨ ਹੈ ਇਸ ਵਿਚ ਪੰਜਾਬ ਦਾ ਸਮੁੱਚੇ ਹਿੰਦੁਸਤਾਨ ਵਿਚ ਦੂਜਾ ਦਰਜਾ ਹੈ। (ਥੰਪਿੰਗ) ਇਹ ਜੋ 28.43 ਕਰੋੜ ਰੁਪਏ ਦੀ ਰਕਮ ਹੈ, ਇਹ ਰਿਲੀਜ਼ ਕਰ ਚੁੱਕੇ ਹਾਂ।

ਇਸੇ ਤਰ੍ਹਾਂ ਪੈਨਸ਼ਨਾਂ ਬਾਰੇ ਬਹੁਤ ਸਤਿਕਾਰਯੋਗ ਜਾਖੜ ਸਾਹਿਬ ਖਦਸ਼ਾ ਪ੍ਰਗਟ ਕਰ ਰਹੇ ਸਨ ਕਿ ਇਹ ਪਹੁੰਚ ਨਹੀਂ ਰਹੀਆਂ। ਜੋ ਤੁਸੀਂ ਕਿਹਾ ਹੈ ਉਹ ਦਰੁੱਸਤ ਹੋਵੇ ਗਾ ਕਿਉਂਕਿ ਇਸ ਵਿਚ ਕਈ ਵਾਰੀ ਐਡਮਨਿਸਟ੍ਰੇਟਿਵ ਡਿਪਾਰਟਮੈਂਟ ਪੱਧਰ ਤੇ, ਕਈ ਵਾਰੀ ਪੰਚਾਇਤਾਂ ਦੇ ਪੱਧਰ ਤੇ ਕੁਝ ਰੁਕਾਵਟਾਂ ਆ ਜਾਂਦੀਆਂ ਹਨ ਜਿਸ ਕਰਕੇ ਜਿਹੜੀਆਂ ਸਾਡੀਆਂ ਸਕੀਮਾਂ ਹਨ ਉਹ ਲਾਗੂ ਨਹੀਂ ਹੋ ਸਕਦੀਆਂ ਪਰ ਸਰਕਾਰ ਵੱਲੋਂ ਇਸ ਪੱਖੋਂ ਕਿਸੇ ਵੀ ਤਰ੍ਹਾਂ ਦੀ ਅਣਗਹਿਲੀ ਨਹੀਂ ਵਰਤੀ ਜਾ ਰਹੀ। ਸੋ, ਸਾਡੇ ਜਿਹੜੇ ਪੈਨਸ਼ਨਰਜ਼ ਹਨ ਉਨ੍ਹਾਂ ਸਬੰਧੀ ਰਕਮਾਂ ਰਲੀਜ਼ ਹੋਈਆਂ ਹਨ ਔਰ ਇਹ ਮਿਤੀ ਅੰਤ ਤੱਕ ਰਿਲੀਜ਼ਡ ਹਨ। ਅਸੀਂ 44 ਕਰੋੜ ਰੁਪਿਆ ਮਿਤੀ 28 ਮਾਰਚ, 2011 ਨੂੰ ਰਿਲੀਜ਼ ਕਰ ਰਹੇ ਹਾਂ ਜਿਹੜਾ ਕਿ ਅਪ੍ਰੈਲ, 2011 ਦਾ ਸ਼ੇਅਰ ਹੈ ਜਿਹੜਾ ਕਿ ਵੰਡਿਆ ਜਾਣਾ ਹੈ...

**ਸ਼੍ਰੀ ਸੁਨੀਲ ਕੁਮਾਰ ਜਾਖੜ (ਬੈਠੇ-ਬੈਠੇ) :** ਮਿਡ ਡੇਅ ਮੀਲ ਦੇ ਲਈ ਜਿਹੜਾ 44 ਕਰੋੜ ਰੱਖਿਆ ਹੈ...

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ, ਚੌਕਸੀ ਤੇ ਨਿਆਂ ਮਾਮਲੇ ਮੰਤਰੀ :** ਮੈਂ ਉਥੇ ਵੀ ਆਉਂਦੀ ਹਾਂ। ਇਸੇ ਤਰ੍ਹਾਂ ਸ਼ਗਨ ਸਕੀਮ ਦੀ ਗੱਲ ਹੈ। ਅਸੀਂ ਇਸ ਸਕੀਮ ਦਾ ਘੇਰਾ ਵਧਾਇਆ ਹੈ। ਪਹਿਲਾਂ ਇਹ ਸਕੀਮ ਸਿਰਫ ਅਨੁਸੂਚਿਤ ਜਾਤੀਆਂ ਅਤੇ ਇਸਾਈ ਧਰਮ ਦੇ ਨਾਲ ਸਬੰਧਤ ਲੜਕੀਆਂ ਨੂੰ ਹੀ ਦਿੱਤੀ ਜਾਂਦੀ ਸੀ, ਹੁਣ ਇਸ ਸਕੀਮ ਦਾ ਘੇਰਾ ਪੱਛੜੀਆਂ ਸ਼੍ਰੇਣੀਆਂ ਅਤੇ ਆਰਥਿਕ ਤੌਰ ਤੇ ਜਿੰਨੇ ਵੀ ਕਮਜ਼ੋਰ ਵਰਗ ਹਨ, ਉਨ੍ਹਾਂ ਸਾਰਿਆਂ ਦੀ ਬੱਚੀਆਂ ਨੂੰ ਪਹੁੰਚਾਇਆ ਜਾ ਰਿਹਾ ਹੈ। (ਥੰਪਿੰਗ) ਸੋ, ਇਸ ਕਾਰਜ ਦੇ ਲਈ ਸਾਲ 2010-11 ਦੇ ਲਈ ਕੁੱਲ 80 ਕਰੋੜ ਰੁਪਏ ਦੀ ਰਕਮ ਸੀ ਜਿਹੜੀ ਕਿ ਅਸੀਂ ਰਿਲੀਜ਼ ਕਰ ਚੁੱਕੇ ਹਾਂ ਜਿਸ ਦੇ ਵਿਚ ਪਿਛਲੇ ਸਾਲ ਦਾ ਵੀ 23 ਕਰੋੜ ਰੁਪਏ ਦਾ ਹਿੱਸਾ ਸ਼ਾਮਲ ਹੈ। (ਥੰਪਿੰਗ) ਮੈਂ ਇਹ ਵੀ ਦੱਸਣਾ ਚਾਹਾਂਗੀ...

(ਇੱਕ ਅਵਾਜ਼ : ਕਾਂਗਰਸ ਸਰਕਾਰ ਦਾ ਕਹੋ।)

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸੌਰੀ, ਮੈਂ ਤੁਹਾਨੂੰ ਇੰਟਰਪਟ ਕਰ ਰਿਹਾ ਹਾਂ। ਮੈਂ ਜਿਹੜਾ ਖਦਸ਼ਾ ਜਾਹਿਰ ਕੀਤਾ ਸੀ ਕਿ ਜੂਨ, 2009 ਤੋਂ ਪੈਨਸ਼ਨਾਂ ਨਹੀਂ ਗਈਆਂ।

**ਮਾਨਯੋਗ ਸਪੀਕਰ :** ਇਹ ਪੈਨਸ਼ਨਾਂ ਸਾਰੇ ਜਾ ਰਹੀਆਂ ਹਨ।

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ, ਚੌਕਸੀ ਤੇ ਨਿਆਂ ਮਾਮਲੇ ਮੰਤਰੀ** : ਸਾਡਾ ਕੋਈ ਪੈਂਡਿੰਗ ਨਹੀਂ ਹੈ। ਕੇਵਲ ਇੰਨਾ ਹੀ ਨਹੀਂ, ਸਾਡੀ ਸਰਕਾਰ ਨੇ, ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੇ ਸਹੀ ਰੂਪ ਦੇ ਵਿਚ ਕੇਵਲ ਆਪਣੇ ਸਮੇਂ ਦੀਆਂ ਸਕੀਮਾਂ ਨੂੰ ਹੀ ਲਾਗੂ ਨਹੀਂ ਕੀਤਾ ਬਲਕਿ ਪਿਛਲੀ ਕਾਂਗਰਸ ਸਰਕਾਰ ਦੇ ਜਿੰਨੇ ਵੀ ਪੈਂਡਿੰਗ ਚੈੱਕ ਸਨ (ਵਿਘਨ) ਉਹ ਵੀ ਸਾਰੇ ਲੋਕਾਂ ਤੱਕ ਪਹੁੰਚਾ ਦਿੱਤੇ ਹਨ। (ਥੰਪਿੰਗ) ਇਹ ਡਿਸਬਰਸ ਹੋ ਚੁੱਕੇ ਹਨ। ਸੋ, ਮੈਂ ਆਪਣੀ ਵਚਨਬੱਧਤਾ ਨੂੰ ਦੁਹਰਾਉਂਦੀ ਹਾਂ ਕਿ ਇਸ ਸਬੰਧ ਵਿਚ ਜਿੰਨੇ ਵੀ ਕੋਈ ਏਰੀਅਰ ਹਨ, ਉਨ੍ਹਾਂ ਸਾਰਿਆਂ ਨੂੰ ਅਸੀਂ ਬਿਲਕੁਲ ਕਲੀਅਰ ਕਰ ਦਿਆਂਗੇ, ਸਾਰਿਆਂ ਦੀ ਮਿਤੀ 30.6.2011 ਦੇ ਵਿਚ ਪੇਮੈਂਟ ਹੋ ਜਾਵੇਗੀ। ਜਿਸ ਤਰ੍ਹਾਂ ਕਿ ਮੈਂ ਆਪਣੀ ਬਜਟ ਸਪੀਚ ਦੇ ਵਿਚ ਵੀ ਇਸ ਗੱਲ ਨੂੰ ਸ਼ਾਮਲ ਕੀਤਾ ਹੈ ਕਿ ਸ਼ਗਨ ਸਕੀਮ ਦਾ ਵੀ ਅਤੇ ਪੈਨਸ਼ਨਜ਼ ਦਾ ਵੀ ਬਿਲਕੁਲ ਰੈਗੂਲਰ ਫਲੋਅ ਹੋਵੇਗਾ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਮੈਡਮ ਜੀ ਬੜੇ ਜੈਨਅਰਸ ਹਨ, ਇਨ੍ਹਾਂ ਨੇ ਕਈ ਵਾਅਦੇ ਕੀਤੇ ਹਨ। ਉਨ੍ਹਾਂ ਦਾ ਸਵਾਗਤ ਹੈ।...

**ਮਾਨਯੋਗ ਸਪੀਕਰ** : ਉਨ੍ਹਾਂ ਨੂੰ ਆਪਣੀ ਗੱਲ ਕਰਨ ਦਿਉ। ਅਜੇ ਉਹ ਬੈਠੇ ਤਾਂ ਨਹੀਂ ਹਨ, ਗੱਲ ਕਰ ਦੇਣਗੇ ਸ਼ਾਇਦ। (ਵਿਘਨ)

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ, ਚੌਕਸੀ ਤੇ ਨਿਆਂ ਮਾਮਲੇ ਮੰਤਰੀ** : ਇਸੇ ਤਰ੍ਹਾਂ ਫੂਡ ਐਂਡ ਸਪਲਾਈ ਮਹਿਕਮੇ ਦੀ ਗੱਲ ਕੀਤੀ ਜਾ ਰਹੀ ਸੀ ਕਿ ਸਭ ਕੁਝ ਕੇਂਦਰ ਦਾ ਵਰਤਿਆ ਜਾ ਰਿਹਾ ਹੈ, ਇਸ ਵਿਚ ਪੰਜਾਬ ਦਾ ਕੁਝ ਨਹੀਂ ਹੈ। ਇਸ ਲਈ ਪੰਜਾਬ ਸਰਕਾਰ ਨੇ ਆਪਣੇ ਇਸ ਬਜਟ ਦੇ ਵਿਚ ਲਗਭਗ 481 ਕਰੋੜ ਰੁਪਏ ਦੀ ਰਕਮ ਰਾਖਵੀਂ ਰੱਖੀ ਹੈ। (ਥੰਪਿੰਗ) ਸੋ, ਮੈਂ ਸੰਖੇਪ ਦੇ ਵਿਚ, ਕਿਉਂਕਿ ਸਮਾਂ ਕਾਫੀ ਹੋ ਗਿਆ ਹੈ, ਮੈਨੂੰ ਇਹ ਕਹਿੰਦਿਆਂ ਖੁਸ਼ੀ ਦਾ ਅਨੁਭਵ ਹੁੰਦਾ ਹੈ...(ਵਿਘਨ)

**ਮਾਨਯੋਗ ਸਪੀਕਰ** : ਤੁਸੀਂ ਗੱਲ ਸੁਣੋ ਜੀ।

**ਸਰਦਾਰ ਸੁਰਿੰਦਰ ਪਾਲ ਸਿੰਘ ਸਿਬੀਆ** : ਸਪੀਕਰ ਸਾਹਿਬ, ਜਿਸ ਤਰ੍ਹਾਂ ਸਾਡੇ ਖਜ਼ਾਨਾ ਮੰਤਰੀ ਜੀ ਬਹੁਤ ਹੀ ਵਿਸ਼ਾਲ ਹਿਰਦੇ ਨਾਲ ਮੰਗਾਂ ਪ੍ਰਵਾਨ ਕਰ ਰਹੇ ਹਨ, (ਵਿਘਨ) ਮੈਂ ਵੀ ਇਨ੍ਹਾਂ ਦੇ ਧਿਆਨ ਦੇ ਵਿਚ ਆਪਣੇ ਹਲਕੇ ਦੀ ਗੱਲ ਲਿਆਉਣੀ ਚਾਹੁੰਦਾ ਹਾਂ ਕਿ ਸਾਡੇ ਇੱਕ ਇਤਿਹਾਸਕ ਬਾਗ ਹੈ...

**ਮਾਨਯੋਗ ਸਪੀਕਰ** : ਹਾਂ ਜੀ, ਬੀਬੀ ਜੀ। ਸਿਬੀਆ ਜੀ, ਬੈਠੋ ਪਲੀਜ਼, ਤੁਸੀਂ ਸੁਣੋ।

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ, ਚੌਕਸੀ ਤੇ ਨਿਆਂ ਮਾਮਲੇ ਮੰਤਰੀ** : ਇਹ ਬਜਟ ਦੇ ਵਿਚ ਕਵਰ ਹੁੰਦਾ ਹੈ, ਇਹ ਕੋਈ ਅਲੱਗ ਥੋੜ੍ਹਾ ਹੁੰਦਾ

ਹੈ। ਸਪੀਕਰ ਸਾਹਿਬ, ਅਸੀਂ ਵਿਧਾਨ ਸਭਾ ਦੇ ਵਾਸਤੇ ਆਲਰੇਡੀ ਕੁਮਿਟਿਡ ਹਾਂ, ਮੈਂ ਇਹ ਵੀ ਬੇਨਤੀ ਕਰਨੀ ਚਾਹਾਂਗੀ ਕਿ ਇਸ ਸਦਨ ਦੇ ਜਿੰਨੇ ਵੀ ਰਹਿੰਦੇ ਕੰਮ ਹਨ ਉਨ੍ਹਾਂ ਨੂੰ ਵੀ ਮੁਕੰਮਲ ਕੀਤਾ ਜਾਵੇਗਾ। ਸੋ, ਅਸੀਂ ਉਜਲ ਭਵਿੱਖ ਦੀ ਕਾਮਨਾ ਕਰਦੇ ਹਾਂ ਅਤੇ ਬੜੀ ਨਿਮਰਤਾ ਦੇ ਨਾਲ ਸਮੂਹ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਦੀ ਹਾਂ ਕਿ ਬਜਟ ਵਿਕਾਸ ਮੁੱਖੀ ਤੇ ਲੋਕ ਪੱਖੀ ਹੈ, ਆਪਾਂ ਸਾਰਿਆਂ ਨੇ ਰਲ ਕੇ ਇਸ ਨੂੰ ਸਹੀ ਰੂਪ ਦੇ ਵਿਚ ਲਾਗੂ ਕਰਵਾਉਣਾ ਹੈ। (ਥੰਪਿੰਗ) ਮੈਂ ਜਿੰਨੀ ਵੀ ਪ੍ਰਸ਼ਾਸਨਿਕ ਮਸ਼ੀਨਰੀ ਹੈ ਉਨ੍ਹਾਂ ਨੂੰ ਵੀ ਬੇਨਤੀ ਕਰਦੀ ਹਾਂ ਕਿ ਉਨ੍ਹਾਂ ਦਾ ਮੁਕੰਮਲ ਸਹਿਯੋਗ ਮਿਲੇ ਤਾਂ ਕਿ ਅਸੀਂ ਇਨ੍ਹਾਂ ਸਾਰੀਆਂ ਤਜਵੀਜ਼ਾਂ ਨੂੰ ਸਹੀ ਰੂਪ ਵਿਚ ਲਾਗੂ ਕਰ ਸਕੀਏ। ਬਹੁਤ-ਬਹੁਤ ਧੰਨਵਾਦ।

**ਮਾਨਯੋਗ ਸਪੀਕਰ** : ਬੀਬੀ ਜੀ, ਇੱਕ ਤਾਂ ਤੁਸੀਂ ਲੈਪਟਾਪ ਦੀ ਗੱਲ ਨਹੀਂ ਕੀਤੀ ਜਿਸ ਨੂੰ ਅਸੀਂ ਬੈਠ ਕੇ ਪਾਸ ਕੀਤਾ ਹੈ। ਇਸ ਤੋਂ ਬਾਅਦ ਤੁਸੀਂ ਲੋਨ ਦੀ ਗੱਲ ਨਹੀਂ ਕੀਤੀ। ਉਸ ਬਾਰੇ ਦੱਸੋ।

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ, ਚੌਕਸੀ ਤੇ ਨਿਆਂ ਮਾਮਲੇ ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਅਸੀਂ ਤੁਹਾਡੀ ਪ੍ਰਧਾਨਗੀ ਥੱਲੇ ਮੀਟਿੰਗ ਕੀਤੀ ਸੀ ਅਤੇ ਮੈਨੂੰ ਲਗਦਾ ਸੀ ਕਿ ਆਪ ਜੀ ਇੱਥੇ ਆ ਕੇ ਅਨਾਊਂਸਮੈਂਟ ਕਰੋਗੇ।

**ਮਾਨਯੋਗ ਸਪੀਕਰ** : ਇਸ ਦਾ ਮਤਲਬ ਇਹ ਪਾਸ ਹੈ। ਪਾਸ ਹੈ ਜੀ, ਠੀਕ ਹੈ ਜੀ। (ਥੰਪਿੰਗ)

**ਸ਼੍ਰੀ ਸੁਨੀਲ ਕੁਮਾਰ ਜਾਖੜ** : ਇੱਕ ਮਿੰਟ, ਸਪੀਕਰ ਸਾਹਿਬ, ਤੁਸੀਂ ਕਿਹਾ ਸੀ ਕਿ ਟਾਈਮ ਦਿਆਂਗੇ, ਇਹ ਆਪਣੀ ਸਪੀਚ ਖ਼ਤਮ ਕਰ ਲੈਣ। ਇਨ੍ਹਾਂ ਨੇ 44 ਕਰੋੜ ਰੁਪਏ ਦਾ ਜਿਕਰ ਨਹੀਂ ਕੀਤਾ ਅਤੇ ਜਿਹੜੇ 1600 ਕਰੋੜ ਰੁਪਏ ਦੇ ਲੋਕਾਂ ਦੇ ਬਿਜਲੀ ਦੇ ਬਿਲ ਦੇ ਰਿਫੰਡ ਪਏ ਹਨ, ਉਨ੍ਹਾਂ ਦਾ ਜ਼ਿਕਰ ਨਹੀਂ ਕੀਤਾ...

**ਮਾਨਯੋਗ ਸਪੀਕਰ** : ਮੇਰੀ ਗੱਲ ਸੁਣੋ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਨਾ ਤਾਂ ਇਥੇ ਸੀ.ਐਮ. ਸਾਹਿਬ ਬੈਠੇ ਹਨ ਅਤੇ ਨਾ ਹੀ ਡਿਪਟੀ ਸੀ.ਐਮ. ਸਾਹਿਬ ਬੈਠੇ ਹਨ। ਇਕੱਲੇ ਮੁਖੀ ਮਜੀਠੀਆ ਸਾਹਿਬ ਸਾਮ੍ਹਣੇ ਬੈਠੇ ਹਨ। ਸ਼ਾਇਦ ਇਨ੍ਹਾਂ ਨੇ ਫੈਸਲਾ ਕਰ ਲਿਆ ਹੈ ਕਿ ਐਤਕੀਂ ਬੀ.ਜੇ.ਪੀ. ਵਾਲਿਆਂ ਨਾਲ ਸਮਝੌਤਾ ਨਹੀਂ ਕਰਨਾ ਕਿਉਂਕਿ ਇਹ ਤਾਂ ਬੋਲਦੇ ਨਹੀਂ। ਇਨ੍ਹਾਂ ਨੇ ਠੇਕਾ ਲੈ ਰੱਖਿਆ ਹੈ, ਇਨ੍ਹਾਂ ਨੇ ਫੈਸਲਾ ਕਰ ਲਿਆ ਹੈ ਕਿ ਇਨ੍ਹਾਂ ਨੂੰ ਖੁੱਡੇ ਲਾਈਨ ਲਾ ਕੇ, ਬੀ.ਐਸ.ਪੀ. ਨਾਲ ਸਮਝੌਤਾ ਕਰਨਾ ਹੈ। ਨਹੀਂ ਤਾਂ ਬੋਲੋ, ਕਾਲੀਆ ਸਾਹਿਬ, ਤੁਸੀਂ ਜਵਾਬ ਦਿਉ। 1600 ਕਰੋੜ ਰੁਪਿਆ ਹੈ, ਤੁਸੀਂ ਵਾਅਦਾ ਕੀਤਾ ਹੈ... (ਵਿਘਨ)

---

**11. THE PEPSU TENANCY AND AGRICULTURAL LANDS (SECOND AMENDMENT) BILL, 2011**

**ਮਾਨਯੋਗ ਸਪੀਕਰ** : ਮਾਨਯੋਗ ਮੰਤਰੀ ਜੀ ਬਿਲ ਪੇਸ਼ ਕਰਨਗੇ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸ਼੍ਰੀਮਾਨ ਜੀ, ਮੈਂ ਪੈਪਸੂ ਪੱਟੇਦਾਰੀ ਅਤੇ ਜ਼ਰਾਇਤੀ ਜ਼ਮੀਨਾਂ (ਦੂਜੀ ਸੋਧਨਾ) ਬਿਲ, 2011 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ-

ਕਿ ਪੈਪਸੂ ਪੱਟੇਦਾਰੀ ਅਤੇ ਜ਼ਰਾਇਤੀ ਜ਼ਮੀਨਾਂ (ਦੂਜੀ ਸੋਧਨਾ) ਬਿਲ, 2011 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ-

ਕਿ ਪੈਪਸੂ ਪੱਟੇਦਾਰੀ ਅਤੇ ਜ਼ਰਾਇਤੀ ਜ਼ਮੀਨਾਂ (ਦੂਜੀ ਸੋਧਨਾ) ਬਿਲ, 2011 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ-

ਕਿ ਪੈਪਸੂ ਪੱਟੇਦਾਰੀ ਅਤੇ ਜ਼ਰਾਇਤੀ ਜ਼ਮੀਨਾਂ (ਦੂਜੀ ਸੋਧਨਾ) ਬਿਲ, 2011 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਕਲਾਜ਼ਾਂ 2 ਤੋਂ 6**

**ਮਾਨਯੋਗ ਸਪੀਕਰ** : ਕਿਉਂਕਿ ਕਲਾਜ਼ਾਂ 2 ਤੋਂ 6 ਵਿਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ?

(ਅਵਾਜ਼ਾਂ : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ-

ਕਿ ਕਲਾਜ਼ਾ 2 ਤੋਂ 6 ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ** : ਹੁਣ ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

ਕਿ ਪੈਪਸੂ ਪੱਟੇਦਾਰੀ ਅਤੇ ਜ਼ਰਾਇਤੀ ਜ਼ਮੀਨਾਂ (ਦੂਜੀ ਸੋਧਨਾ) ਬਿਲ, 2011 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ-

ਕਿ ਪੈਪਸੂ ਪੱਟੇਦਾਰੀ ਅਤੇ ਜ਼ਰਾਇਤੀ ਜ਼ਮੀਨਾਂ (ਦੂਜੀ ਸੋਧਨਾ) ਬਿਲ, 2011 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ-

ਕਿ ਪੈਪਸੂ ਪੱਟੇਦਾਰੀ ਅਤੇ ਜ਼ਰਾਇਤੀ ਜ਼ਮੀਨਾਂ (ਦੂਜੀ ਸੋਧਨਾ) ਬਿਲ, 2011 ਪਾਸ ਕੀਤਾ ਜਾਵੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਪਲੀਜ਼ ਮੇਰੀ ਗੱਲ ਸੁਣਨਾ ਜੀ। ਮੈਂ ਤੁਹਾਡਾ ਧਿਆਨ ਆਫੀਸਰਜ ਗੈਲਰੀ ਵੱਲ ਦਿਵਾਉਣਾ ਚਾਹੁੰਦਾ ਹਾਂ। ਆਫੀਸਰਜ ਗੈਲਰੀ ਦੇ ਵੱਲ ਦੇਖੋ ਜੀ। ਜਿਹੜੀ ਸਰਕਾਰ ਦੇ ਆਰਡਰ ਕੈਰੀ ਆਊਟ ਹੋਣੇ ਹਨ, ਸਰਕਾਰ ਦੇ ਬਿਲਾਂ ਤੇ ਤਾਮੀਲ ਹੋਣੇ ਹਨ, ਜਿਨ੍ਹਾਂ ਐਗਜ਼ੈਕਟਿਵ ਨੇ ਕੰਮ ਕਰਨਾ ਹੈ, ਉਨ੍ਹਾਂ ਦੀ ਹਾਊਸ ਪ੍ਰਤੀ ਇੰਨੀ ਬੇਕਦਰੀ ਹੈ ਜੀ, ਇਹ ਤੁਹਾਡੇ ਸਾਹਮਣੇ ਹੈ। Where is the Chief Secretary? Where are the Heads of Departments? Where are the important functionaries? (ਵਿਘਨ) ਇਹ ਕਿੰਨੀ ਸ਼ਰਮਨਾਕ ਗੱਲ ਹੈ ਜੀ, ਤੁਸੀਂ ਸਾਹਮਣੇ ਵੇਖ ਲਓ, ਕੀ ਹਾਲ ਹੈ? ਇਹ ਤੁਹਾਨੂੰ ਮੂਰਖ ਬਣਾ ਰਹੇ ਹਨ ਜੀ। (ਵਿਘਨ) ਅਸੀਂ ਤਾਂ ਖਿੱਚ ਦਿਆਂਗੇ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਆਪਣੇ ਸਾਥੀ ਨੂੰ ਕਲੀਅਰ ਕਰਨਾ ਚਾਹੁੰਦਾ ਹਾਂ ਕਿ ਸਾਲ ਪਹਿਲਾਂ ਇਹੋ ਹੀ ਹਾਲ ਹੁੰਦਾ ਹੈ। ਅਫ਼ਸਰ ਸਾਥ ਛੱਡ ਜਾਂਦੇ ਹਨ (ਹਾਸਾ) ਕਿਉਂਕਿ ਸਰਕਾਰ ਦਾ ਸਾਲ ਹੀ ਰਹਿੰਦਾ ਹੈ। ਉਹ ਇਸ ਕਾਰਨ ਛੱਡ ਗਏ ਹਨ।

---

## 12. THE PUNJAB SECURITY OF LAND TENURES (SECOND AMENDMENT) BILL, 2011

**ਮਾਨਯੋਗ ਸਪੀਕਰ** : ਮੰਤਰੀ ਜੀ ਬਿਲ ਪੇਸ਼ ਕਰਨਗੇ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸ਼੍ਰੀਮਾਨ ਜੀ, ਮੈਂ ਪੰਜਾਬ ਭੌਂ ਪੱਟੇਦਾਰੀ ਦੀ ਸੁਰੱਖਿਆ (ਦੂਜੀ ਸੋਧਨਾ) ਬਿਲ, 2011 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਭੌਂ ਪੱਟੇਦਾਰੀ ਦੀ ਸੁਰੱਖਿਆ (ਦੂਜੀ ਸੋਧਨਾ) ਬਿਲ, 2011 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ-

ਕਿ ਪੰਜਾਬ ਭੌਂ ਪੱਟੇਦਾਰੀ ਦੀ ਸੁਰੱਖਿਆ (ਦੂਜੀ ਸੋਧਨਾ) ਬਿਲ, 2011 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।)

# APPENDIX

# TO

# PUNJAB VIDHAN SABHA

# DEBATES

*Friday, the 25th March, 2011*

*Vol. XI—No. 12*

---

## POSTPONED UNSTARRED QUESTION AND ANSWER

### ਪਿੰਡ ਸੰਘੇੜਾ ਵਿਖੇ ਫੂਡ ਪ੍ਰੋਸੈਸਿੰਗ ਇੰਸਟੀਚਿਊਟ ਖੋਲ੍ਹਣਾ

454. **ਸਰਦਾਰ ਬਲਬੀਰ ਸਿੰਘ ਘੁੰਨਸ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਬਰਨਾਲਾ ਦੇ ਪਿੰਡ ਸੰਘੇੜਾ ਵਿਚ ਫੂਡ ਪ੍ਰੋਸੈਸਿੰਗ ਇੰਸਟੀਚਿਊਟ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ, ਜੇਕਰ ਅਜਿਹਾ ਹੋਵੇ ਤਾਂ ਇਸ ਦਾ ਕੰਮ ਕਦੋਂ ਤੱਕ ਸ਼ੁਰੂ ਕਰਨ ਦੀ ਸੰਭਾਵਨਾ ਹੈ?

**ਸ਼੍ਰੀ ਸਵਰਨਾ ਰਾਮ (ਤਕਨੀਕੀ ਸਿੱਖਿਆ ਅਤੇ ਸਮਾਜਿਕ ਸੁਰੱਖਿਆ ਮੰਤਰੀ)** : ਹਾਂ ਜੀ। ਮਾਨਯੋਗ ਮੁੱਖ ਮੰਤਰੀ, ਪੰਜਾਬ ਜੀ ਨੇ ਸੰਘੇੜਾ (ਬਰਨਾਲਾ) ਵਿਖੇ ਇੰਸਟੀਚਿਊਟ ਆਫ ਫੂਡ ਟੈਕਨਾਲੋਜੀ ਐਂਡ ਰਿਸਰਚ ਦੀ ਸਥਾਪਨਾ ਸਬੰਧੀ ਪ੍ਰਵਾਨਗੀ ਦਿੱਤੀ ਹੈ। ਇਹ ਸੰਸਥਾ ਪੰਜਾਬ ਟੈਕਨੀਕਲ ਯੂਨੀਵਰਸਿਟੀ, ਜਲੰਧਰ ਵੱਲੋਂ ਸਥਾਪਤ ਕਰਨ ਦੀ ਤਜਵੀਜ਼ ਹੈ ਜਿਸ ਲਈ ਲੋੜੀਂਦੀ ਜ਼ਮੀਨ ਪ੍ਰਾਪਤ ਕਰਨ ਲਈ ਉਪਰਾਲੇ ਕੀਤੇ ਜਾ ਰਹੇ ਹਨ ਅਤੇ ਇਹ ਜ਼ਮੀਨ ਪ੍ਰਾਪਤ ਹੋਣ ਉਪਰੰਤ ਪੀ.ਟੀ.ਯੂ., ਜਲੰਧਰ ਵੱਲੋਂ ਉਸਾਰੀ ਦਾ ਕੰਮ ਸ਼ੁਰੂ ਕੀਤਾ ਜਾਵੇਗਾ।

---

**ਮਾਨਯੋਗ ਸਪੀਕਰ** : ਪ੍ਰਸ਼ਨ ਹੈ-

ਕਿ ਪੰਜਾਬ ਭੌਂ ਪੱਟੇਦਾਰੀ ਦੀ ਸੁਰੱਖਿਆ (ਦੂਜੀ ਸੋਧਨਾ) ਬਿਲ, 2011 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਕਲਾਜ਼ਾਂ 2 ਤੋਂ 5**

**ਮਾਨਯੋਗ ਸਪੀਕਰ** : ਕਿਉਂਕਿ ਕਲਾਜ਼ਾਂ 2 ਤੋਂ 5 ਵਿਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ?

(ਅਵਾਜ਼ਾਂ : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ-

ਕਿ ਕਲਾਜ਼ਾਂ 2 ਤੋਂ 5 ਬਿੱਲ ਦਾ ਹਿੱਸਾ ਹਨ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ) :** ਸ਼੍ਰੀਮਾਨ ਜ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਭੌਂ ਪੱਟੇਦਾਰੀ ਦੀ ਸੁਰੱਖਿਆ (ਦੂਜੀ ਸੋਧਨਾ) ਬਿਲ, 2011 ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ-

ਕਿ ਪੰਜਾਬ ਭੌਂ ਪੱਟੇਦਾਰੀ ਦੀ ਸੁਰੱਖਿਆ (ਦੂਜੀ ਸੋਧਨਾ) ਬਿਲ, 2011 ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਪੰਜਾਬ ਭੌਂ ਪੱਟੇਦਾਰੀ ਦੀ ਸੁਰੱਖਿਆ (ਦੂਜੀ ਸੋਧਨਾ) ਬਿਲ, 2011 ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ :** ਬਿਲਾਂ ਦਾ ਕੰਮ ਖਤਮ ਹੋਇਆ ਜੀ।

**ਸ਼੍ਰੀ ਅਨਿਲ ਜੋਸ਼ੀ :** ਸਪੀਕਰ ਸਾਹਿਬ, ਮੇਰੀਆਂ ਦੋ ਮੰਗਾਂ ਪ੍ਰਵਾਨ ਹੋਏ ਹਨ ਜਿਨ੍ਹਾਂ ਾਸਤੇ ਮੈਂ ਸਰਕਾਰ ਦਾ ਬਹੁਤ-ਬਹੁਤ ਧੰਨਵਾਦ ਕਰਦਾ ਹਾਂ ਜੀ।

**ਮਾਨਯੋਗ ਸਪੀਕਰ :** ਠੀਕ ਹੈ ਜੀ। ਮੈਂ ਸਾਰਿਆਂ ਦਾ ਧੰਨਵਾਦ ਕਰਦਾ ਮੈਂ ਸਾਰੇ ਹਾਊਸ ਨੂੰ ਬੇਨਤੀ ਕਰਦਾ ਹਾਂ ਕਿ ਅੱਜ ਦਾ ਕੰਮ ਬਹੁਤ ਖੂਬਸੂਰਤੀ ਨਾਲ ਨ ਚੜ੍ਹਿਆ ਹੈ। ਕਿਉਂਕਿ ਇਹ ਬਜਟ ਸੈਸ਼ਨ ਸੀ, ਤੁਸੀਂ ਸਾਰਿਆਂ ਨੇ ਸਹਿਯੋਗ ਦਿੱਤਾ ਬਜਟ ਪਾਸ ਹੋਇਆ। ਧੰਨਵਾਦ ਜੀ।

ਹੁਣ ਸਦਨ ਸ਼ਨਿਚਰਵਾਰ, ਮਿਤੀ 26.3.2011 ਦੇ ਸਵੇਰੇ 10.00 ਵਜੇ ਸਥਗਿਤ ਕੀਤਾ ਜਾਂਦਾ ਹੈ।

| *3.19 ਵਜੇ ਬਾਅਦ ਦੁਪਹਿਰ | (*ਇਸ ਉਪਰੰਤ ਸਦਨ ਸ਼ਨਿਚਰਵਾਰ, ਮਿਤੀ 26 ਮਾਰਚ, 201 ਸਵੇਰੇ 10.00 ਵਜੇ ਤੱਕ ਲਈ ਸਥਗਿਤ ਹੋ ਗਿਆ।) |
|---|---|

P.A.U.S.Q. No. 445

25-3-11

## ਰੈਸਟ ਹਾਊਸ ਰਈਆਂ ਸਾਹਮਣੇ ਟ੍ਰੈਫਿਕ ਲਾਈਟਾਂ ਲਗਾਉਣਾ

ਪ੍ਰਸ਼ਨ ਨੰ 445 ਵੱਲੋਂ ਸਰਦਾਰ ਮਨਜੀਤ ਸਿੰਘ ਮੀਆਂਵਿੰਡ, ਐਮ.ਐਲ.ਏ. :- ਕੀ ਉਪ-ਮੁੱਖ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕੀ ਰਈਆ ਰੈਸਟ ਹਾਊਸ ਸਾਹਮਣੇ ਮੇਨ ਰੋਡ ਉੱਤੇ ਟ੍ਰੈਫਿਕ ਲਾਈਟਾਂ ਲਗਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਕਦੋਂ ਤੱਕ ?

ਸ. ਸ਼ਰਨਜੀਤ ਸਿੰਘ ਢਿੱਲੋਂ ਲੋਕ ਨਿਰਮਾਣ ਮੰਤਰੀ ਦਾ ਜਵਾਬ :

ਸ੍ਰੀਮਾਨ ਜੀ,

ਰੈਸਟ ਹਾਊਸ ਰਈਆਂ ਦੇ ਸਾਹਮਣੇ ਦੀ ਸੜਕ ਜੀ.ਟੀ.ਰੋਡ ਜਲੰਧਰ ਤੋਂ ਅੰਮ੍ਰਿਤਸਰ ਨੈਸ਼ਨਲ ਹਾਈਵੇ ਅਥਾਰਟੀ ਆਫ ਇੰਡੀਆ ਦੇ ਅਧੀਨ ਹੈ। ਨੈਸ਼ਨਲ ਹਾਈਵੇ ਅਥਾਰਟੀ ਦੇ ਪ੍ਰੋਜੈਕਟ ਡਾਇਰੈਕਟਰ ਨੇ ਜਾਣਕਾਰੀ ਦਿੱਤੀ ਹੈ ਕਿ ਰੈਸਟ ਹਾਊਸ ਦੇ ਸਾਹਮਣੇ ਮੇਨ ਰੋਡ ਉਪਰ ਟ੍ਰੈਫਿਕ ਲਾਈਟਾਂ ਲਗਾਉਣ ਦੀ ਕੋਈ ਤਜਵੀਜ ਨਹੀਂ ਹੈ।

---

**Reply of S.Sharanjit Singh Dhillon Public Works Minister**

Sir,

The NH-1 Road Jalandhar to Amritsar is with National Highway Authority of India. It has been intimated by Project Director NHAI, that there is no proposal for installing traffic lights in front of Rest House on the Main road.

# PUNJAB VIDHAN SABHA

## DEBATES

*Saturday, the 26th March, 2011*

**Vol. XI – No. 13**

OFFICIAL REPORT




CONTENTS



**Punjab Vidhan Sabha Secretariat, Chandigarh**

Price : Rs.________.

## PUNJAB VIDHAN SABHA

*Saturday, the 26th March, 2011*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 10.00 A.M. Mr. Speaker (Sardar Nirmal Singh Kahlon) in the Chair.*

---

## POSTPONED STARRED QUESTIONS AND ANSWERS

**ਮਾਨਯੋਗ ਸਪੀਕਰ :** ਸਾਰਿਆਂ ਦਾ ਧੰਨਵਾਦ ਜੀ। ਪ੍ਰਸ਼ਨ ਕਾਲ। ਪਹਿਲਾਂ ਮੁਲਤਵੀ ਕੀਤੇ ਹੋਏ ਪ੍ਰਸ਼ਨ। ਹਾਂ ਜੀ, ਸਾਹਨੀ ਸਾਹਿਬ।

### ਡਾਇਰੈਕਟਰ, ਆਯੂਰਵੈਦਿਕ ਦੀ ਅਸਾਮੀ ਲਈ ਯੋਗਤਾਵਾਂ

***2023. ਸ਼੍ਰੀ ਜਗਦੀਸ਼ ਸਾਹਨੀ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਡਾਇਰੈਕਟਰ, ਆਯੂਰਵੈਦਿਕ ਵਿਭਾਗ ਲਗਾਉਣ ਲਈ ਸਰਕਾਰ ਵੱਲੋਂ ਕੀ ਯੋਗਤਾਵਾਂ ਨਿਰਧਾਰਤ ਕੀਤੀਆਂ ਹੋਈਆਂ ਹਨ ;

(ਅ) ਕੀ ਮੌਜੂਦਾ ਡਾਇਰੈਕਟਰ, ਆਯੂਰਵੈਦਿਕ ਵਿਭਾਗ ਇਹ ਸਾਰੀਆਂ ਯੋਗਤਾਵਾਂ ਪੂਰੀਆਂ ਕਰਦੇ ਹਨ?

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** (ੳ) स्पीकर साहिब बहुत–बहुत धन्यवाद, वैसे कल आपने ही कहा था कि इस प्रशन का उत्तर subjudice है, फिर भी मैं आपकी आज्ञा से इस का उत्तर दे रही हूँ। ਮਿਤੀ 27.3.2008 ਤੋਂ "ਦਿ ਪੰਜਾਬ ਆਯੂਰਵੈਦਿਕ (ਗਰੁੱਪ ਏ) ਸਰਵਿਸ ਰੂਲਜ਼, 2008" ਹੋਂਦ ਵਿੱਚ ਹਨ ਜਿਨ੍ਹਾਂ ਦੇ ਅਧੀਨ ਡਾਇਰੈਕਟਰ, ਆਯੂਰਵੈਦਾ ਦੀ ਅਸਾਮੀ ਨੂੰ ਸੰਯੁਕਤ ਡਾਇਰੈਕਟਰ, ਆਯੂਰਵੈਦਾ ਦਾ 2 ਸਾਲ ਦਾ ਤਜਰਬਾ ਰੱਖਣ ਵਾਲੇ ਅਧਿਕਾਰੀਆਂ ਵਿੱਚੋਂ ਭਰਨ ਦਾ ਉਪਬੰਧ ਹੈ।

(ਅ) ਮੌਜੂਦਾ ਡਾਇਰੈਕਟਰ, ਆਯੂਰਵੈਦਾ ਜਦੋਂ ਨਿਯੁਕਤ ਹੋਏ ਸਨ ਤਾਂ ਉਹ ਉਸ ਸਮੇਂ ਦੀਆਂ ਨਿਰਧਾਰਤ ਯੋਗਤਾਵਾਂ ਪੂਰੀਆਂ ਕਰਦੇ ਸਨ।

**ਸ਼੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਇਹ ਆਦਮੀ ਰੂਲਜ਼ ਦੇ ਮੁਤਾਬਿਕ ਬਿਲਕੁਲ ਕੰਪੀਟੈਂਟ ਸੀ ਔਰ ਇਹ ਸਾਰੀਆਂ ਫਾਰਮੈਲਿਟੀਆਂ ਪੂਰੀਆਂ ਕਰਦਾ ਸੀ। ਇਨ੍ਹਾਂ ਦੇ ਦੋ ਰੂਲਜ਼ ਹਨ। ਇੱਕ ਰੂਲ 1963 ਦਾ ਹੈ, ਦੂਸਰਾ ਰੂਲ

[ ਸ਼੍ਰੀ ਜਗਦੀਸ਼ ਸਾਹਨੀ ]

2008 ਦਾ ਹੈ। ਇਹ ਕਿਹੜੇ ਰੂਲਜ਼ ਦੇ ਮੁਤਾਬਿਕ ਬਣਦਾ ਹੈ, ਮੈਨੂੰ ਇਹ ਇੰਨਾ ਦੱਸ ਦੇਣ। ਜੇ ਰੂਲ 2008 ਦਾ ਬਣਦਾ ਹੈ ਤਾਂ ਇਸ ਵਿੱਚ 2 ਸਾਲ ਦਾ ਐਕਸਪੀਰੀਐਂਸ ਲਿਖਿਆ ਹੋਇਆ ਹੈ। ਕੀ ਇਹ ਦੋ ਸਾਲ ਦਾ ਐਕਸਪੀਰੀਐਂਸ ਕੀਤਾ, ਕੀ ਉਹ ਬਤੌਰ ਡਿਪਟੀ ਡਾਇਰੈਕਟਰ ਦੋ ਸਾਲ ਰਿਹਾ ਹੈ? ਇਹ ਇਸ ਦਾ ਜਵਾਬ ਦੇਣ।

**मंत्री** : स्पीकर साहिब, मैंने पहले भी निवेदन किया है कि 27 मार्च, 2008 को जो नये रूलज़ असत्तिव में आये, The Punjab Ayurvedic (Group A) Service Rules, 2008, वो भविष्य के लिये बने हैं और जो नियुक्ती हुई है वह The Punjab Ayurveda Department Class-I, Class-II Service Rules, 1963 के आधार पर हुई है। मैं आप के द्वारा सदन की जानकारी के लिये बता दूँ कि पिछले 27 वर्षों से पंजाब में आयूरवेद के डाईरैक्टर नहीं थे, जिससे आयूरवेद विभाग की बुरी हालत हो गई थी। वर्तमान सरकार को यह श्रेय जाता है कि उन्होंने उन्हें आयूरवेद विभाग के लिये डाईरैक्टर चुना और जो यह चयन हुआ है वह पंजाब लोक सेवा आयोग ने सभी नियमों का पालन करते हुऐ किया है।

**ਸ਼੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਗੱਲ ਇਹ ਹੈ ਕਿ ਇਹ ਕਹਿੰਦੇ ਹਨ ਕਿ ਸਾਰਾ ਨਿਯਮਾਂ ਅਨੁਸਾਰ ਕੀਤਾ ਹੈ। ਮੇਰੇ ਕੋਲ ਇਨ੍ਹਾਂ ਦੇ ਤਕਰੀਬਨ ਸਾਰੇ ਨਿਯਮ ਪਏ ਹਨ। ਇਨ੍ਹਾਂ ਨੇ ਤਾਂ ਇਸ ਕੰਮ ਵਿੱਚ ਈਵਨ ਕੈਬਨਿਟ ਨੂੰ ਵੀ ਨਹੀਂ ਬਖਸ਼ਿਆ। ਇਨ੍ਹਾਂ ਨੇ ਕੈਬਨਿਟ ਨਾਲ ਵੀ ਹੇਰਾਫੇਰੀ ਕਰਨ ਦੀ ਕੋਸ਼ਿਸ਼ ਕੀਤੀ ਔਰ ਕੈਬਨਿਟ ਨੂੰ ਮਿਸਲੀਡ ਕੀਤਾ। ਇਹ ਇੱਕ ਨਹੀਂ, ਆਪਾਂ ਇਸ ਦੀਆਂ 20 ਸਪਲੀਮੈਂਟਰੀਆਂ ਲਗਾ ਲਈਏ, ਜੇ, ਸਪੀਕਰ ਸਾਹਿਬ, ਝੂਠ ਤੇ ਆਧਾਰਿਤ ਚੀਜ਼ ਰਹਿਣੀ ਹੈ। ਮੈਂ ਕਹਿੰਦਾ ਹਾਂ ਕਿ ਆਯੁਰਵੈਦਿਕ ਡਾਇਰੈਕਟਰ ਲਗਾਉਣ ਦਾ ਪੰਜਾਬ ਗੌਰਮਿੰਟ ਨੂੰ ਸ਼੍ਰੇਅ ਜਾਂਦਾ ਹੈ, ਲਗਾਉਣਾ ਚਾਹੀਦਾ ਹੈ, ਇਸ ਉੱਤੇ ਆਪਾਂ ਨੂੰ ਵੀ ਕੋਈ ਇਤਰਾਜ ਨਹੀਂ ਹੈ, ਮਗਰ ਇਸ ਨੂੰ ਲਗਾਉਣ ਦਾ ਤੌਰ ਤਰੀਕਾ ਤਾਂ ਹੋਣਾ ਚਾਹੀਦਾ ਹੈ। ਇਹ ਤੌਰ ਤਰੀਕਾ ਗਲਤ ਹੈ ਔਰ ਇਸ ਵਿੱਚ ਸਾਰੀ ਬੋਅ ਆਉਂਦੀ ਹੈ। ਮੈਂ ਗੱਲ ਨਹੀਂ ਕਹਿਣਾ ਚਾਹੁੰਦਾ ਸੀ ਕਿ ਬੋਅ ਆਉਂਦੀ ਹੈ, ਇਹ ਆਪ ਸਮਝ ਸਕਦੇ ਹੋ। ਕਲੀਅਰ ਕੱਟ ਗੱਲ ਹੈ ਇਸ ਵਿੱਚ.....

(ਇਸ ਸਮੇਂ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਜਵਾਬ ਦੇਣ ਲਈ ਖੜ੍ਹੇ ਹੋਏ।)

**ਮਾਨਯੋਗ ਸਪੀਕਰ** : ਹਾਂ ਜੀ, ਤੁਸੀਂ ਬੈਠੋ। ਉਠ ਕੇ ਬਾਅਦ ਵਿੱਚ ਗੱਲ ਕਰ ਲੈਣਾ।

**ਸ਼੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਇਸ ਦੇ ਵਿੱਚ ਮੈਂ ਤਾਂ ਇਹੀ ਕਹਾਂਗਾ ਕਿ ਇਹ ਕਹਿੰਦੇ ਹਨ ਕਿ ਮੈਂ ਬੜੀ ਸੱਚੀ-ਸੁੱਚੀ ਹਾਂ। ਤੁਸੀਂ ਇੰਝ ਕਰੋ, ਇੱਕ

ਕਮੇਟੀ ਬਣਾ ਦਿਉ। ਮੈਂ ਸਾਰੇ ਕਾਗਜ਼ ਦੇ ਦਿੰਦਾ ਹਾਂ। ਜੇ ਕਮੇਟੀ ਪਰੂਵ ਕਰ ਦੇਵੇ ਕਿ ਇਹ ਕਾਗਜ਼ ਗਲਤ ਹਨ ਤਾਂ ਜਗਦੀਸ਼ ਸਾਹਨੀ ਐਮ.ਐਲ.ਏ.-ਸ਼ਿਪ ਤੋਂ ਉਸੇ ਦਿਨ ਰਿਜ਼ਾਈਨ ਦੇ ਦੇਵੇਗਾ ਜਾਂ ਇਹ ਮਨਿਸਟਰ-ਸ਼ਿਪ ਤੋਂ ਰਿਜ਼ਾਈਨ ਦੇ ਦੇਣ। ਇਹ ਬਿਲਕੁਲ ਮਿਸਲੀਡਿੰਗ ਹੈ।

**मंत्री** : स्पीकर साहिब, पहले तो मेरा आपसे निवेदन है कि यह झूठ, घपला, घोटाला कहने की इज़ाज़त किसी को कितनी बार दी जाती है? अगर झूठ और घपला, घोटाला है तो उसकी जो smell, बदबू आयी है, वह पौने तीन साल बाद क्यों आनी शुरू हुई है? इसमें से पहले तो खुशबु आ रही थी। यह सारा कुछ April, 2010 के बाद शुरू हुआ है, आप अच्छी तरह जानते हैं और मैं यह चाहती हूँ कि यह जांच करवाई जाये तांकि यह रोज–रोज की चिक–चिक खत्म की जाये।

**ਮਾਨਯੋਗ ਸਪੀਕਰ :** ਹਾਂ ਜੀ, ਕਰਵਾ ਲਈਏ ਜਾਂਚ?

**मंत्री** : मैं इस्तीफा देने वाली नहीं हूँ। (ਹਾਸਾ) मुझे अफसोस यह है कि कुछ लोगों को निशी और बासर में अंतर नहीं पता लगता।

**ਸ਼੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਸਪੀਚ ਕਰਨੀ ਤਾਂ ਮੈਨੂੰ ਵੀ ਆਉਂਦੀ ਹੈ। ਮੈਂ ਵੀ ਹੁਣ ਤੱਕ ਸਪੀਚਾਂ ਕਰਦਾ ਹੀ ਇੱਥੇ ਤੱਕ ਪੁਜਿਆ ਹਾਂ। ਜੋ ਬੋਅ ਮੈਨੂੰ ਆਈ ਹੈ ਉਹ ਅੱਜ ਦੀ ਨਹੀਂ ਆਈ। ਮੈਂ ਇਸੇ ਬੋਅ ਕਾਰਨ ਪਾਰਲੀਮੈਂਟਰੀ ਸੈਕਟਰੀਸ਼ਿਪ ਤੋਂ ਰਿਜ਼ਾਈਨ ਕੀਤਾ ਸੀ। ਉਸ ਵੇਲੇ ਦੀ ਬੋਅ ਹੈ ਪਰ ਇਹ ਬੋਅ ਖੁਲ੍ਹ ਕੇ ਸਾਹਮਣੇ ਆਉਂਦੀ ਨਹੀਂ ਸੀ, ਇਹ ਖੁਲ੍ਹ ਕੇ ਨਹੀਂ ਬੋਲਦੀ ਸੀ। ਹਰ ਪਾਸੇ ਤੋਂ ਇਨ੍ਹਾਂ ਨੂੰ ਕਲੀਨ ਚਿੱਟ ਮਿਲਦੀ ਹੈ। ਮੈਂ ਉਸ ਕਲੀਨ ਚਿੱਟ ਬਾਰੇ ਇਨ੍ਹਾਂ ਨੂੰ ਦੱਸਣਾ ਹੈ, ਪੰਜਾਬ ਦੀ ਜਨਤਾ ਨੂੰ ਦੱਸਣਾ ਹੈ ਕਿ ਤੁਹਾਡੀ ਕਲੀਨ ਚਿੱਟ ਬਿਲਕੁਲ ਗਲਤ ਹੈ। ਜੋ ਕਲੀਨ ਚਿੱਟਾਂ ਦਿੰਦੇ ਹਨ ਉਹ ਵੀ ਦੇਖ ਲੈਣ ਕਿ ਅਸਲੀਅਤ ਕੀ ਹੈ। ਇਸ ਵਿੱਚ ਜੇਕਰ ਘਪਲਾ ਨਾ ਹੋਵੇ ਤਾਂ ਮੈਂ ਐਮ.ਐਲ.ਏ. ਕੀ, ਮੈਂ ਪਾਲੇਟਿਕਸ ਹੀ ਛੱਡ ਦਿਆਂਗਾ।.....

**ਮਾਨਯੋਗ ਸਪੀਕਰ :** ਤੁਸੀਂ ਮੇਰੀ ਗੱਲ ਸੁਣੋ। ਉਹ ਕਹਿੰਦੇ ਹਨ ਕਿ ਇਸ ਬਾਰੇ ਜਾਂਚ ਕਮੇਟੀ ਬਣਾ ਦਿਉ।

**ਸ਼੍ਰੀ ਜਗਦੀਸ਼ ਸਾਹਨੀ :** ਬਣਾ ਦਿਉ ਜੀ, ਠੀਕ ਹੈ।

**ਮਾਨਯੋਗ ਸਪੀਕਰ :** ਹੁਣ ਬੈਠੋ। ਅਗਲਾ ਸਵਾਲ।

**ਮੰਤਰੀ :** ਨਹੀਂ ਸਪੀਕਰ ਸਾਹਿਬ। ਮੈਨੂੰ ਵੀ ਇਸ ਤੇ ਬੋਲਣ ਦੀ ਆਗਿਆ ਦਿਉ ਜੀ।

**ਮਾਨਯੋਗ ਸਪੀਕਰ :** ਹਾਂ ਜੀ, ਦੱਸੋ।

**ਮੰਤਰੀ :** ਸਪੀਕਰ ਸਾਹਿਬ, ਇਸ ਸਦਨ ਵਿੱਚ ਝੂਠ ਬੋਲਣ ਦੇ ਲਈ ਕਿੰਨੀ ਛੋਟ ਹੈ? ਕੀ ਕੋਈ ਲਕਸ਼ਮਣ ਰੇਖਾ ਸਾਡੇ ਲਈ ਵੀ ਹੈ ਜਾਂ ਕੇਵਲ ਅਧਿਕਾਰੀਆਂ ਦੇ ਲਈ ਹੀ ਹੈ? ਤੁਸੀਂ ਜਿਸ ਪਦ ਤੇ ਬੈਠੇ ਹੋ, ਆਪ ਜੀ ਨੂੰ ਪੂਰਾ ਅਧਿਕਾਰ ਹੈ ਅਤੇ ਸਾਡੀ ਡਿਊਟੀ ਹੈ ਕਿ ਤੁਹਾਡੇ ਅੱਗੇ ਸਿਰ ਝੁਕਾਉਣਾ ਹੈ। ਲੇਕਿਨ ਇਹ ਜੋ ਪਰੰਪਰਾ ਬਣ ਗਈ, ਕੱਲ੍ਹ ਤੁਸੀਂ ਆਪ ਹੀ ਕਿਹਾ ਸੀ ਕਿ ਇਹ ਸਵਾਲ ਸਬ-ਜੁਡਿਸ ਹੈ ਲੇਕਿਨ ਆਪ ਹੀ ਨੇ ਅੱਜ ਇਹ ਸਵਾਲ ਲਗਾ ਦਿੱਤਾ ਹੈ। ਆਪ ਜੀ ਦੇ ਕੋਲ ਸਾਡੀ ਅਰਜ਼ੀ ਹੈ ਲੇਕਿਨ ਆਪ ਦੀ ਹੀ ਮਰਜ਼ੀ ਹੈ, ਲੇਕਿਨ ਵਾਰ-ਵਾਰ ਕਹਿਣਾ, ਇਸ ਬਾਰੇ ਮੇਰੀ ਬੇਨਤੀ ਹੈ ਕਿ ਅੱਜ ਤੱਕ ਜੋ ਕੁਝ ਕਿਹਾ ਸੁਣਿਆ ਗਿਆ ਹੈ, ਤੁਸੀਂ ਹਾਊਸ ਦੇ ਕਸਟੋਡੀਅਨ ਹੋ ਤੁਸੀਂ ਮੈਨੂੰ ਨਿਆਂ ਦਿਉ। ਇਹ ਕੋਈ ਤਰੀਕਾ ਹੈ?

**ਮਾਨਯੋਗ ਸਪੀਕਰ :** ਦੇਖੋ, ਮੇਰੀ ਗੱਲ ਸੁਣੋ। ਸਬ-ਜੁਡਿਸ ਕਿਹੜੇ ਮਸਲੇ ਤੇ ਹੈ? ਇਹ ਕਿਹੜੀ ਗੱਲ ਤੇ ਹੈ, ਇਹ ਤੁਸੀਂ ਲਿਖ ਕੇ ਨਹੀਂ ਦਿੱਤਾ। ਸਬ-ਜੁਡਿਸ ਬਾਰੇ ਇਹ ਹੈ ਕਿ ਕਿਸੇ ਨੇ ਕੁਝ ਲਿਖ ਕੇ ਦਿੱਤਾ ਹੋਵੇਗਾ, ਕਿਸੇ ਨੇ ਕਿਸੇ ਦੀ ਗੱਲ ਕੀਤੀ ਹੋਵੇਗੀ ਅਤੇ ਜੋ ਮਰਜ਼ੀ ਕੇਸ ਕੋਰਟ ਦੇ ਵਿੱਚ ਲੈ ਗਿਆ ਹੋਵੇਗਾ। (....ਵਿਘਨ.....) ਮੇਰੀ ਗੱਲ ਸੁਣੋ। ਜੇ ਤੁਸੀਂ ਆਖੋ ਤਾਂ ਮੈਂ ਕਮੇਟੀ ਬਣਾ ਦਿੰਦਾ ਹਾਂ, ਉਸ ਨੂੰ ਦੱਸ ਦੇਣਾ ਕਿ ਇਹ ਕੇਸ ਸਬ ਜੁਡਿਸ ਹੈ।

**ਮੰਤਰੀ :** ਸਪੀਕਰ ਸਾਹਿਬ, ਤੁਸੀਂ ਕਮੇਟੀ ਇਹ ਬਣਾਓ ਕਿ ਜੋ ਅੱਜ ਤੱਕ ਇਨ੍ਹਾਂ ਨੇ ਕਿਹਾ ਹੈ ਉਸ ਵਿੱਚ ਕਿੰਨੀ ਸਚਾਈ ਹੈ ਅਤੇ ਮੈਂ ਜਿਸ ਦਿਨ ਵੀ ਬੋਲਾਂਗੀ ਤਾਂ ਉਸ ਦਿਨ 1988 ਤੋਂ ਬੋਲਾਂਗੀ। ਅੱਜ ਤੋਂ ਨਹੀਂ ਬੋਲਾਂਗੀ।

**ਸ਼੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਇੱਕ ਸੈਕਿੰਡ ਪਲੀਜ਼। ਮੇਰੀ ਬੇਨਤੀ ਹੈ ਕਿ ਇਹ ਕਹਿੰਦੇ ਹਨ ਕਿ ਇਹ ਕੇਸ ਸਬ-ਜੁਡਿਸ ਹੈ। ਸਬ-ਜੁਡਿਸ....

**ਮਾਨਯੋਗ ਸਪੀਕਰ :** ਤੁਸੀਂ ਫਿਰ ਉਹੀ ਗੱਲ ਕਰੀ ਜਾਂਦੇ ਹੋ। ਮੈਂ ਇਸ ਦੇ ਬਾਰੇ ਪਹਿਲਾਂ ਹੀ ਕਹਿ ਦਿੱਤਾ ਹੈ, ਤੁਸੀਂ ਉਸ ਕਮੇਟੀ ਨੂੰ ਕਹਿ ਦੇਣਾ ....(ਵਿਘਨ)....

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਪੀਕਰ ਸਾਹਿਬ, ਬਦਬੂ ਆਉਣ ਦੀ ਜਾਂ ਮੈਡਮ ਲਕਸ਼ਮੀ ਕਾਂਤਾ ਚਾਵਲਾ ਜੀ ਦੀ ਗੱਲ ਨਹੀਂ ਹੈ, this is a much broader issue, Sir. ਇਹ ਜਿਹੜਾ ਬੀ.ਜੇ.ਪੀ. ਦਾ ਅੰਦਰੂਨੀ ਮਾਮਲਾ ਹੈ ....(ਵਿਘਨ)....

**ਮਾਨਯੋਗ ਸਪੀਕਰ :** ਸਾਹਨੀ ਸਾਹਿਬ, ਤੁਸੀਂ ਬੈਠੋ ਪਲੀਜ਼। ਜਾਖੜ ਜੀ, ਤੁਸੀਂ ਵੀ ਬੈਠੋ ਪਲੀਜ਼। ਅਗਲਾ ਸਵਾਲ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 1857**

**ਮਾਨਯੋਗ ਸਪੀਕਰ :** ਇਹ ਸਵਾਲ ਮੁਲਤਵੀ ਹੋਇਆ ਹੈ, ਇਸ ਸਵਾਲ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

---

## ਸਮਾਣਾ ਹਲਕੇ ਵਿੱਚ ਸੜਕਾਂ ਦੀ ਮੁਰੰਮਤ

***1995. ਸ਼੍ਰੀ ਬ੍ਰਹਮ ਮਹਿੰਦਰਾ :** ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਮਾਣਾ ਹਲਕੇ ਵਿੱਚ ਨੇੜਲੇ ਭਵਿੱਖ ਵਿੱਚ ਨਵੀਆਂ ਸੜਕਾਂ ਬਣਾਉਣ ਅਤੇ ਪੁਰਾਣੀਆਂ ਸੜਕਾਂ ਦੀ ਮੁਰੰਮਤ ਕਰਨ ਲਈ ਸਰਕਾਰ ਕੋਈ ਤਜਵੀਜ਼ ਰੱਖਦੀ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਵਿੱਚ ਸ਼ਾਮਲ ਅਨੁਮਾਨਿਤ ਲਾਗਤ ਕਿੰਨੀ ਹੈ?

**ਸਰਦਾਰ ਸੁੱਚਾ ਸਿੰਘ ਲੰਗਾਹ :** ਹਾਂ ਜੀ, ਸਮਾਣਾ ਹਲਕੇ ਵਿੱਚ ਲਿੰਕ ਸੜਕਾਂ ਦੀ ਉਸਾਰੀ ਤੇ 243.89 ਲੱਖ ਰੁਪਏ ਅਤੇ ਰਿਪੇਅਰ ਤੇ 194.49 ਲੱਖ ਰੁਪਏ ਖਰਚ ਕੀਤੇ ਜਾ ਰਹੇ ਹਨ।

**ਸ਼੍ਰੀ ਬ੍ਰਹਮ ਮਹਿੰਦਰਾ :** ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਇਹ ਗੱਲ ਕਹਿਣਾ ਚਾਹੁੰਦਾ ਹਾਂ ਕਿ ਮਾਨਯੋਗ ਮੁੱਖ ਮੰਤਰੀ ਸਾਹਿਬ ਦੁਆਰਾ ਸੰਗਤ ਦਰਸ਼ਨ ਦੌਰਾਨ ਇਹ ਗੱਲ ਕੀਤੀ ਗਈ ਸੀ ਅਤੇ ਜਿਸ ਵੇਲੇ ਸੰਗਤ ਦਰਸ਼ਨ ਲਗਦਾ ਹੈ ਤਾਂ ਉਸ ਵੇਲੇ ਸਾਰੇ ਜ਼ਿਲ੍ਹਾ ਪ੍ਰਸ਼ਾਸਨ ਦਾ ਧਿਆਨ ਸੰਗਤ ਦਰਸ਼ਨ ਵਿਚ ਹੁੰਦਾ ਹੈ। ਉਸ ਵੇਲੇ ਸਾਰੇ ਥਾਣੇ ਖਾਲੀ ਹੋਏ ਹੁੰਦੇ ਹਨ ਅਤੇ ਸਾਰੇ ਹੀ ਐਸ.ਡੀ.ਐਮ. ਉਥੇ ਪਹੁੰਚੇ ਹੁੰਦੇ ਹਨ। ਜਿੱਥੇ ਹੈਡ ਕੁਆਰਟਰ ਹੈ, ਉਹ ਸਾਰਾ ਖਾਲੀ ਹੁੰਦਾ ਹੈ। ਜਦੋਂ ਇਸ ਤਰ੍ਹਾਂ ਦਾ ਸੰਗਤ ਦਰਸ਼ਨ ਲਗਦਾ ਹੈ ਉਦੋਂ ਬਹੁਤ ਅਨਾਉਸਮੈਂਟਾਂ ਹੁੰਦੀਆਂ ਹਨ। ਇਸ ਤਰ੍ਹਾਂ ਲੋਕਾਂ ਨੂੰ ਬਹੁਤ ਦਿੱਕਤ ਆਉਂਦੀ ਹੈ। ਜਿਹੜੇ ਲੋਕ ਜ਼ਿਲ੍ਹਾ ਹੈਡ ਕੁਆਰਟਰ ਤੇ ਆਪਣੇ ਕੰਮਾਂ ਕਾਰਾਂ ਲਈ ਜਾਂਦੇ ਹਨ ਉਥੇ ਕੋਈ ਅਫਸਰ ਮੌਜੂਦ ਨਹੀਂ ਹੁੰਦਾ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਉਦੋਂ ਉਥੇ ਸੰਗਤ ਦਰਸ਼ਨ ਲੱਗਿਆ ਸੀ ਤਾਂ ਉਸ ਵਿਚ ਇਹ ਅਨਾਊਂਸਮੈਂਟ ਹੋਈ ਸੀ। ਪਿਛਲੀ ਸਰਕਾਰ ਵੇਲੇ ਵੀ ਜਦੋਂ ਮੁੱਖ ਮੰਤਰੀ ਜੀ ਦੇ ਸੰਗਤ ਦਰਸ਼ਨ ਲੱਗਦੇ ਸੀ ਤਾਂ ਇਹ ਇਨ੍ਹਾਂ ਦੀ ਅਕਾਲੀ ਸਰਕਾਰ ਵੇਲੇ ਦੀਆਂ ਅਨਾਊਂਸਮੈਂਟਸ ਪੈਂਡਿੰਗ ਪਈਆਂ ਹਨ। ਮੈਂ ਇਹ ਜਾਣਨਾ ਚਾਹਾਂਗਾ ਕਿ ਇਹ ਪੈਸਾ ਕਿਹੜੇ ਫੰਡਜ਼ ਵਿੱਚੋਂ ਅਲਾਟ ਕੀਤਾ ਹੈ ਅਤੇ ਇਹ ਪੈਸਾ ਕਦੋਂ ਤੱਕ ਲੱਗ ਜਾਵੇਗਾ? ਕੀ ਇਸ ਸਾਲ ਵਿੱਚ ਇਹ ਕੰਮ ਪੂਰਾ ਹੋ ਜਾਵੇਗਾ?

---

** For Starred Question No. 1857 and reply thereto, please see Appendix to this Debates.

**ਮਾਨਯੋਗ ਸਪੀਕਰ :** ਹਾਂ ਜੀ, ਮੰਤਰੀ ਜੀ ਕਦੋਂ ਤੱਕ ਇਹ ਪੈਸਾ ਲੱਗ ਜਾਵੇਗਾ ਅਤੇ ਕੰਮ ਪੂਰਾ ਹੋ ਜਾਵੇਗਾ?

**ਮੰਤਰੀ :** ਸਪੀਕਰ ਸਾਹਿਬ, ਮੈਂ ਕਿਹਾ ਹੈ ਕਿ ਇਹ ਪੈਸੇ ਇਸ ਸਾਲ ਵਿੱਚ ਲੱਗ ਜਾਣਗੇ।

**ਮਾਨਯੋਗ ਸਪੀਕਰ :** ਠੀਕ ਹੈ ਜੀ, ਅਗਲਾ ਸਵਾਲ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 1801**

**ਮਾਨਯੋਗ ਸਪੀਕਰ :** ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

---

## ਬੀਜ ਸਬਸਿਡੀ ਵਿੱਚ ਅਨਿਯਮਤਾਵਾਂ

*2028. **ਸਰਦਾਰ ਮੱਖਣ ਸਿੰਘ :** ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਕਿਸਾਨਾਂ ਨੂੰ ਦਿੱਤੀ ਜਾ ਰਹੀ ਬੀਜ ਸਬਸਿਡੀ ਸਬੰਧੀ ਸਕੀਮ ਵਿੱਚ ਪਿਛਲੇ ਦੋ ਸਾਲਾਂ ਅਤੇ ਚਾਲੂ ਸਾਲ ਦੌਰਾਨ ਕੀ ਕੋਈ ਵਿੱਤੀ ਅਤੇ ਹੋਰ ਅਨਿਯਮਤਾਵਾਂ ਸਬੰਧੀ ਮਾਮਲਾ ਰਿਪੋਰਟ ਕੀਤਾ ਗਿਆ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਕੀ ਹਨ?

(ਅ) ਅਜਿਹੀਆਂ ਅਨਿਯਮਤਾਵਾਂ ਵਿੱਚ ਦੋਸ਼ੀ ਪਾਏ ਗਏ ਅਫਸਰਾਂ/ ਕਰਮਚਾਰੀਆਂ ਦੀ ਗਿਣਤੀ ਕਿੰਨੀ ਹੈ ਅਤੇ ਉਨ੍ਹਾਂ ਵਿਰੁੱਧ ਕੀ ਕਾਰਵਾਈ ਕੀਤੀ ਗਈ ਹੈ।

(ੲ) ਕੇਂਦਰੀ ਸਕੀਮਾਂ ਵਿੱਚ ਅਜਿਹੀਆਂ ਅਨਿਯਮਤਾਵਾਂ ਨੂੰ ਰੋਕਣ ਲਈ ਸਰਕਾਰ ਦੇ ਚੁੱਕੇ ਗਏ ਕਦਮ/ਚੁੱਕੇ ਜਾਣ ਵਾਲੇ ਤਜਵੀਜ਼ਤ ਕਦਮ ਕੀ ਹਨ?

**ਸਰਦਾਰ ਸੁੱਚਾ ਸਿੰਘ ਲੰਗਾਹ :** (ੳ) (i) ਕਿਸਾਨਾਂ ਨੂੰ ਦਿੱਤੀ ਜਾ ਰਹੀ ਬੀਜ ਸਬਸਿਡੀ ਸਕੀਮ ਨੂੰ ਹਾੜ੍ਹੀ 2009-10 ਦੌਰਾਨ ਲਾਗੂ ਕਰਨ ਸਮੇਂ ਜਿਹੜੀਆਂ ਬੇਨਿਯਮੀਆਂ ਬਾਰੇ ਰਿਪੋਰਟਾਂ ਮਿਲੀਆਂ ਸਨ ਉਹ ਕਿਸਾਨਾਂ ਨੂੰ ਸਬਸਿਡੀ ਘੱਟ ਦਿੱਤੀ

---

** For Starred Question No. 1801 and reply thereto, please see Appendix to this Debates.

ਜਾਣਾ, ਸਪਲਾਈ ਕੀਤੇ ਬੀਜਾਂ ਦੀ ਕੁਆਲਿਟੀ ਠੀਕ ਨਾ ਹੋਣਾ, ਬੀਜਾਂ ਦੀ ਪੈਕਿੰਗ ਸਹੀ ਨਾ ਹੋਣਾ ਆਦਿ ਹਨ।

(ii) ਹਾੜ੍ਹੀ 2010-11 ਦੌਰਾਨ ਬਠਿੰਡਾ ਜ਼ਿਲ੍ਹੇ ਵੱਲੋਂ ਇੱਕ ਸ਼ਿਕਾਇਤ ਡੀ.ਬੀ. ਡਬਲਿਯੂ. 17 ਦੇ ਬੀਜ ਦੀ ਅਣ-ਅਧਿਕਾਰਤ ਵਰਤੋਂ/ਵਿਕਰੀ ਦਾ ਮਾਮਲਾ ਸਾਹਮਣੇ ਆਇਆ ਹੈ।

(ਅ) (i) ਮਾਮਲੇ ਦੀ ਪੜਤਾਲ ਕਰਵਾਈ ਗਈ ਸੀ। ਮੁੱਢਲੀ ਪੜਤਾਲ ਉਪਰੰਤ ਦੋ ਅਧਿਕਾਰੀਆਂ ਨੂੰ ਚਾਰਜਸ਼ੀਟ ਕੀਤਾ ਗਿਆ ਸੀ। ਉਨ੍ਹਾਂ ਦਾ ਜਵਾਬ ਆ ਚੁੱਕਿਆ ਹੈ ਅਤੇ ਮਾਮਲਾ ਵਿਚਾਰ ਅਧੀਨ ਹੈ।

(ii) ਮੌਜੂਦਾ ਸਾਲ ਦੌਰਾਨ ਬਠਿੰਡਾ ਜ਼ਿਲ੍ਹੇ ਦੇ ਕੇਸ ਸਬੰਧੀ ਐਫ.ਆਈ.ਆਰ. ਨੰਬਰ 549 ਮਿਤੀ 8.12.2010, ਪੁਲਿਸ ਸਟੇਸ਼ਨ ਕੋਤਵਾਲੀ ਵਿਖੇ ਦਰਜ ਕਰਵਾਈ ਗਈ ਹੈ।

(ੲ) ਅਜਿਹੀਆਂ ਅਨਿਯਮਤਾਵਾਂ ਨੂੰ ਚੈੱਕ ਕਰਨ ਲਈ ਸਾਲ 2010-11 ਦੀ ਹਾੜ੍ਹੀ ਰੁੱਤ ਦੌਰਾਨ ਸਰਕਾਰ ਵੱਲੋਂ ਹੇਠ ਲਿਖੇ ਕਦਮ ਚੁੱਕੇ ਗਏ ਸਨ :

(i) ਸਬਸਿਡੀ ਸਕੀਮ ਅਧੀਨ ਵੰਡੇ ਜਾਣ ਵਾਲੇ ਬੀਜਾਂ ਦੀ ਸਰਟੀਫਿਕੇਸ਼ਨ ਅਤੇ ਪੈਕਿੰਗ ਦੇ ਕੰਮ ਦੀ ਨਿਗਰਾਨੀ ਕਰਨ ਵਾਸਤੇ ਖੇਤੀਬਾੜੀ ਵਿਭਾਗ ਦੇ ਕੁਝ ਅਧਿਕਾਰੀਆਂ ਦੀ ਡਿਊਟੀ ਲਗਾਈ ਗਈ ਤਾਂ ਜੋ ਪੈਕਿੰਗ ਦੌਰਾਨ ਬੀਜਾਂ ਦੀ ਕੁਆਲਿਟੀ ਨੂੰ ਯਕੀਨੀ ਬਣਾਇਆ ਜਾ ਸਕੇ।

(ii) ਕਿਸਾਨਾਂ ਨੂੰ ਬੀਜਾਂ ਦੀ ਸਮੇਂ-ਸਿਰ ਸਪਲਾਈ ਅਤੇ ਸੁਚੱਜੀ ਵੰਡ ਦੇ ਸਨਮੁੱਖ ਖੇਤੀਬਾੜੀ ਵਿਭਾਗ ਦੇ ਸਾਰੇ ਫੀਲਡ ਦਫਤਰ ਮਿਤੀ 4.11.2010 ਤੋਂ ਸ਼ਨਿੱਚਰਵਾਰ, ਐਤਵਾਰ ਅਤੇ ਸਰਕਾਰੀ ਛੁੱਟੀਆਂ ਦੌਰਾਨ ਖੁੱਲ੍ਹੇ ਰੱਖੇ ਗਏ।

(iii) ਸਬਸਿਡੀ ਤੇ ਬੀਜਾਂ ਦੀ ਵੰਡ ਦਾ ਕੰਮ ਮੁੱਖ ਤੌਰ ਤੇ ਖੇਤੀਬਾੜੀ ਵਿਭਾਗ ਦੇ ਅਧਿਕਾਰੀਆਂ/ਕਰਮਚਾਰੀਆਂ ਅਤੇ ਸਰਕਾਰੀ ਏਜੰਸੀਆਂ ਰਾਹੀਂ ਹੀ ਕੀਤਾ ਗਿਆ ਤਾਂ ਜੋ ਵੰਡ ਦੌਰਾਨ ਅਨਿਯਮਤਾਵਾਂ ਨੂੰ ਚੈੱਕ ਕੀਤਾ ਜਾ ਸਕੇ।

(iv) ਬੀਜਾਂ ਦੀ ਵੰਡ ਦੇ ਕੰਮ ਦੀ ਨਿਗਰਾਨੀ ਲਈ ਵਿਭਾਗ ਦੇ ਸੰਯੁਕਤ ਡਾਇਰੈਕਟਰਾਂ ਨੂੰ ਵੱਖ-ਵੱਖ ਜ਼ਿਲ੍ਹਿਆਂ ਵਿੱਚ ਭੇਜਿਆ ਗਿਆ ਤਾਂ ਜੋ ਇਹ ਕੰਮ ਠੀਕ ਢੰਗ ਨਾਲ ਨੇਪਰੇ ਚਾੜ੍ਹਿਆ ਜਾ ਸਕੇ।

(v) ਬੀਜਾਂ ਦੀ ਕੁਆਲਿਟੀ ਨੂੰ ਚੈੱਕ ਕਰਨ ਲਈ ਬੀਜਾਂ ਦੀ ਸਪਲਾਈ ਤੋਂ ਪਹਿਲਾਂ ਅਤੇ ਵਿਕਰੀ ਕੇਂਦਰਾਂ ਤੇ ਪਹੁੰਚਣ ਉਪਰੰਤ ਸੈਂਪਲਿੰਗ ਕਰਵਾਈ ਗਈ।

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਮੰਤਰੀ ਜੀ ਕਹਿੰਦੇ ਹਨ ਕਿ ਅਸੀਂ ਇਨਕੁਆਇਰੀ ਕਰਵਾਈ ਹੈ। ਉਸ ਇਨਕੁਆਇਰੀ ਦਾ ਕੀ ਰਿਜ਼ਲਟ ਨਿਕਲਿਆ ਹੈ? ਜਿਹੜੇ ਕਨਸਰਨਡ ਅਧਿਕਾਰੀ ਜ਼ਿੰਮੇਵਾਰ ਬਣਦੇ ਸਨ, ਉਨ੍ਹਾਂ ਦੇ ਖਿਲਾਫ ਕੀ ਕਾਰਵਾਈ ਕੀਤੀ ਗਈ ਹੈ?

**ਮੰਤਰੀ :** ਸਪੀਕਰ ਸਾਹਿਬ, ਉਨ੍ਹਾਂ ਨੂੰ ਚਾਰਜਸ਼ੀਟ ਕੀਤਾ ਗਿਆ ਹੈ। ਉਨ੍ਹਾਂ ਦਾ ਜਵਾਬ ਆਇਆ ਹੈ, ਉਹ ਵਿਚਾਰ ਅਧੀਨ ਹੈ ਅਤੇ ਅਗਲੇਰੀ ਕਾਰਵਾਈ ਕੀਤੀ ਜਾਵੇਗੀ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਮੰਤਰੀ ਜੀ ਨੇ ਜਿਹੜੀਆਂ ਗੱਲਾਂ ਦੱਸੀਆਂ ਹਨ ਕਿ ਬੀਜਾਂ ਦੀ ਪੈਕਿੰਗ ਸਹੀ ਨਾ ਹੋਣਾ ਤੇ ਕੁਆਲਿਟੀ ਠੀਕ ਨਾ ਹੋਣ ਵਰਗੀਆਂ ਪ੍ਰਾਬਲਮਜ਼ ਤੇ ਅਧਿਕਾਰੀਆਂ ਨੂੰ ਚਾਰਜਸ਼ੀਟ ਕੀਤਾ ਗਿਆ ਹੈ। ਉਨ੍ਹਾਂ ਦੇ ਜਵਾਬ ਆਏ ਹਨ। ਮੇਰਾ ਸਵਾਲ ਹੈ ਕਿ are we not missing the woods for the trees? ਇਨਕੁਆਇਰੀ ਦਾ ਮੇਨ ਮੁੱਦਾ ਤਾਂ ਇਹ ਸੀ ਕਿ 700/- ਰੁਪਏ ਕੇਂਦਰ ਸਰਕਾਰ ਤੋਂ ਸਬਸਿਡੀ ਆਈ ਸੀ.....

**ਮਾਨਯੋਗ ਸਪੀਕਰ :** ਇਹ ਗੱਲ ਤਾਂ ਪਹਿਲਾਂ ਹੋ ਗਈ ਹੈ, ਤੁਸੀਂ ਫਿਰ ਸ਼ੁਰੂ ਕਰ ਦਿੱਤੀ ਹੈ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਪੀਕਰ ਸਾਹਿਬ, ਜਿਹੜੇ ਅਧਿਕਾਰੀ ਨੇ 200/- ਰੁਪਏ ਦੀ ਸਬਸਿਡੀ ਦੀ ਕੱਟ ਲਗਾਈ ਹੈ, ਕੀ ਉਸ ਦੀ ਇਨਕੁਆਇਰੀ ਹੋਈ ਹੈ? ਉਹ ਇਨਕੁਆਇਰੀ ਤਾਂ ਆਈ ਹੀ ਨਹੀਂ।

**ਮੰਤਰੀ :** ਸਪੀਕਰ ਸਾਹਿਬ, 9 ਅਧਿਕਾਰੀ ਹਨ, ਇਨ੍ਹਾਂ ਵਿਚ ਆਈ.ਏ.ਐਸ. ਅਫਸਰ ਵੀ ਹਨ, ਸੈਂਟਰ ਦੇ ਅਫਸਰ ਵੀ ਹਨ, ਇੱਕ ਨੁਮਾਇੰਦਾ ਪੰਜਾਬ ਖੇਤੀਬਾੜੀ ਯੂਨੀਵਰਸਿਟੀ ਦਾ ਵੀ ਹੈ ਉਨ੍ਹਾਂ ਨੇ ਫੈਸਲਾ ਕੀਤਾ ਹੈ।

**ਮਾਨਯੋਗ ਸਪੀਕਰ :** ਇਨ੍ਹਾਂ ਨੂੰ ਫੈਸਲੇ ਦੀ ਕਾਪੀ ਦੇ ਦਿਉ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਪੀਕਰ ਸਾਹਿਬ, ਮੇਰੇ ਕੋਲ ਫੈਸਲੇ ਦੀ ਕਾਪੀ ਹੈ। ਮੈਂ ਹਾਊਸ ਦਾ ਸਮਾਂ ਨਹੀਂ ਖਰਾਬ ਕਰਨਾ ਚਾਹੁੰਦਾ। ਇਨ੍ਹਾਂ ਨੇ ਉਸ ਵਿੱਚ ਲਿਆ ਹੈ, inter-component changes based on the local needs to the extent of 20% of the total allocation of NFSM-Rice, NFSM-wheat and NFSM-pulses can be made. 20% of other thing, not for subsidy. ਸਪੀਕਰ ਸਾਹਿਬ, ਸਬਸਿਡੀ ਦੇ ਵਿਚ ਕਲੀਅਰ ਲਿਖਿਆ ਹੋਇਆ ਹੈ ਕਿ 700/- ਰੁਪਏ ਦੀ ਸਬਸਿਡੀ ਕਿਸਾਨ

ਵਾਸਤੇ ਆਈ ਸੀ ਅਤੇ ਉਹ ਸਬਸਿਡੀ ਕਿਸਾਨ ਨੂੰ ਮਿਲਣੀ ਚਾਹੀਦੀ ਸੀ। ਬਾਕੀ ਦੇ ਕੰਪੋਨੈਂਟ ਵਿਚ ਤੁਸੀਂ ਕਿਤੇ ਹੋਰ ਇਸਤੇਮਾਲ ਕਰ ਸਕਦੇ ਸੀ। ਅਫਸਰਾਂ ਨੇ ਪਤਾ ਨਹੀਂ ਤੁਹਾਨੂੰ ਕੀ ਪੜ੍ਹਾਇਆ ਹੈ? ਤੁਸੀਂ ਮੱਧ ਪ੍ਰਦੇਸ਼ ਵਿੱਚ ਜਾ ਕੇ ਦੇਖ ਲਓ, ਯੂ.ਪੀ. ਵਿੱਚ ਜਾ ਕੇ ਦੇਖ ਲਓ, ਸਾਰੀ ਥਾਂ ਤੇ 700/- ਰੁਪਏ ਸਬਸਿਡੀ ਦਿੱਤੀ ਜਾ ਰਹੀ ਹੈ ਤਾਂ ਫਿਰ ਆਪਣੇ ਕਿਹੜਾ ਪਾਲਾ ਪਿਆ ਸੀ ਕਿ ਆਪਾਂ ਨੇ ਉਸ ਬੰਦੇ ਦੇ ਕਹਿਣ ਤੇ 700/- ਰੁਪਏ ਦੀ ਥਾਂ 500/- ਰੁਪਏ ਸਬਸਿਡੀ ਕਰ ਦਿੱਤੀ ਹੈ।

**ਮੰਤਰੀ :** ਸਪੀਕਰ ਸਾਹਿਬ, ਇਹ 9 ਅਫਸਰ ਹਨ, ਜਿਨ੍ਹਾਂ ਵਿੱਚ 5 ਆਈ.ਏ.ਐਸ. ਅਫਸਰ ਹਨ ਅਤੇ ਬਾਕੀ ਸਾਰਿਆਂ ਦੇ ਹੈੱਡ ਹਨ, ਉਨ੍ਹਾਂ ਨੇ ਫੈਸਲਾ ਕੀਤਾ ਹੈ। ਜੇ ਉਨ੍ਹਾਂ ਨੇ ਫੈਸਲਾ ਗਲਤ ਕੀਤਾ ਹੈ ਤਾਂ ਇਸ ਦੇ ਬਾਰੇ ਵੀ ਦੇਖ ਲੈਂਦੇ ਹਾਂ।

**ਮਾਨਯੋਗ ਸਪੀਕਰ :** ਅਗਲਾ ਸਵਾਲ।

---

## STARRED QUESTIONS AND ANSWERS

### ਸਕੂਲ ਨਾ ਜਾਣ ਵਾਲੇ ਬੱਚਿਆਂ ਦੀ ਗਿਣਤੀ

***1930. ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਨੇ ਅਜਿਹੇ ਬੱਚਿਆਂ, ਜਿਹੜੇ ਕਿ 14 ਸਾਲ ਦੀ ਉਮਰ ਤੱਕ ਸਕੂਲ ਨਹੀਂ ਜਾਂਦੇ ਹਨ, ਦਾ ਪਤਾ ਲਗਾਉਣ ਲਈ ਕੋਈ ਸਰਵੇਖਣ ਕਰਵਾਇਆ ਹੈ; ਜੇਕਰ ਕਰਵਾਇਆ ਹੈ ਤਾਂ ਰਾਜ ਵਿਚ ਅਜਿਹੇ ਰਹਿੰਦੇ ਬੱਚਿਆਂ ਦੀ ਜ਼ਿਲ੍ਹਾ-ਵਾਰ ਗਿਣਤੀ ਕਿੰਨੀ ਹੈ ਅਤੇ ਇਨ੍ਹਾਂ ਬੱਚਿਆਂ ਵਿਚ 100% ਸਾਖਰਤਾ ਯਕੀਨੀ ਬਣਾਉਣ ਲਈ ਸਰਕਾਰ ਦੁਆਰਾ ਕੀ ਕਦਮ ਚੁੱਕੇ ਜਾ ਰਹੇ ਹਨ?

**ਸਰਦਾਰ ਸੇਵਾ ਸਿੰਘ ਸੇਖਵਾਂ :** ਸਾਲ 2011-12 ਲਈ ਦਸੰਬਰ, 2010 ਵਿਚ ਸਕੂਲੋਂ ਵਿਰਵੇ ਬੱਚਿਆਂ ਦਾ ਘਰੋ-ਘਰੀ ਸਿੱਖਿਆ ਸਰਵੇ ਕਰਵਾਇਆ ਗਿਆ ਸੀ। ਹਰ ਜ਼ਿਲ੍ਹੇ ਵਿਚੋਂ ਜਿੰਨੇ ਸਕੂਲੋਂ ਵਿਰਵੇ ਬੱਚੇ ਮਿਲੇ ਹਨ, ਜ਼ਿਲ੍ਹੇਵਾਰ ਸੂਚੀ ਨਾਲ ਨੱਥੀ ਹੈ (ਅਨੁਲੱਗ-'ੳ')। ਇਨ੍ਹਾਂ ਬੱਚਿਆਂ ਦੀ 100% ਸਾਖਰਤਾ ਲਈ ਇਨ੍ਹਾਂ ਨੂੰ ਸਕੂਲਾਂ ਵਿਚ ਹੀ ਗੈਰ-ਰਿਹਾਇਸ਼ੀ ਵਿਸ਼ੇਸ਼ ਟ੍ਰੇਨਿੰਗ ਉਪਲਬਧ ਕਰਵਾਈ ਜਾਂਦੀ ਹੈ ਅਤੇ ਰਿਹਾਇਸ਼ੀ ਵਿਸ਼ੇਸ਼ ਟ੍ਰੇਨਿੰਗ ਦਾ ਪ੍ਰਬੰਧ ਵੀ ਹੈ। ਇਨ੍ਹਾਂ ਬੱਚਿਆਂ ਨੂੰ ਮੁਫਤ ਕਿਤਾਬਾਂ, ਮਿਡ-ਡੇ-ਮੀਲ, ਯੂਨੀਫਾਰਮ, ਮੁਫਤ ਸਟੇਸ਼ਨਰੀ ਆਦਿ ਦਿੱਤੀ ਜਾਂਦੀ ਹੈ ਅਤੇ ਇਨ੍ਹਾਂ ਬੱਚਿਆਂ ਤੋਂ ਕੋਈ ਮਹੀਨਾ-ਵਾਰ ਫੀਸ ਆਦਿ ਵੀ ਨਹੀਂ ਲਈ ਜਾਂਦੀ ਹੈ।

[ ਸਿੱਖਿਆ ਮੰਤਰੀ ]

## ਅਨੁਲੱਗ-'ੳ'

## ਘਰੋ-ਘਰੀ ਕਰਵਾਏ ਸਰਵੇ ਦੌਰਾਨ ਸਕੂਲੋਂ ਵਿਰਵੇ ਬੱਚਿਆਂ ਦਾ ਜ਼ਿਲ੍ਹਾ-ਵਾਰ ਵੇਰਵਾ

| ਕਾਲਮ | | 1 | 2 | 3 | 1+2+3 |
|---|---|---|---|---|---|
| ਲੜੀ ਨੰ: | ਜ਼ਿਲ੍ਹੇ | ਸਕੂਲੋਂ ਵਿਰਵੇ ਬੱਚਿਆਂ ਦੀ ਗਿਣਤੀ (6 ਸਾਲ ਤੱਕ) | ਸਕੂਲੋਂ ਵਿਰਵੇ ਬੱਚਿਆਂ ਦੀ ਗਿਣਤੀ (7-8 ਸਾਲ ਤੱਕ) | ਸਕੂਲੋਂ ਵਿਰਵੇ ਬੱਚਿਆਂ ਦੀ ਗਿਣਤੀ (8-14 ਸਾਲ ਤੱਕ) | ਸਕੂਲੋਂ ਵਿਰਵੇ ਬੱਚਿਆਂ ਦਾ ਕੁੱਲ ਜੋੜ (6-14 ਸਾਲ ਤੱਕ) |
| 1. | ਅੰਮ੍ਰਿਤਸਰ | 780 | 874 | 1659 | 3313 |
| 2. | ਬਰਨਾਲਾ | 46 | 63 | 170 | 279 |
| 3. | ਬਠਿੰਡਾ | 260 | 256 | 1051 | 1567 |
| 4. | ਫਰੀਦਕੋਟ | 237 | 179 | 1069 | 1485 |
| 5. | ਫਿਰੋਜ਼ਪੁਰ | 206 | 496 | 936 | 1638 |
| 6. | ਫਤਿਹਗੜ੍ਹ ਸਾਹਿਬ | 55 | 143 | 144 | 342 |
| 7. | ਗੁਰਦਾਸਪੁਰ | 101 | 229 | 683 | 1013 |
| 8. | ਹੁਸ਼ਿਆਰਪੁਰ | 305 | 368 | 596 | 1269 |
| 9. | ਜਲੰਧਰ | 450 | 521 | 1037 | 2008 |
| 10. | ਕਪੂਰਥਲਾ | 110 | 119 | 308 | 537 |
| 11. | ਲੁਧਿਆਣਾ | 1089 | 1259 | 2262 | 4610 |
| 12. | ਮਾਨਸਾ | 92 | 145 | 481 | 718 |
| 13. | ਮੋਗਾ | 326 | 455 | 1075 | 1856 |
| 14. | ਮੋਹਾਲੀ | 667 | 356 | 474 | 1497 |
| 15. | ਮੁਕਤਸਰ | 323 | 477 | 1408 | 2208 |
| 16. | ਨਵਾਂਸ਼ਹਿਰ | 44 | 40 | 86 | 170 |

| | | | | | |
|---|---|---|---|---|---|
| 17. | ਪਟਿਆਲਾ | 174 | 336 | 915 | 1425 |
| 18. | ਰੂਪਨਗਰ | 85 | 110 | 193 | 388 |
| 19. | ਸੰਗਰੂਰ | 151 | 265 | 1097 | 1513 |
| 20. | ਤਰਨ-ਤਾਰਨ | 1440 | 489 | 1174 | 3103 |
| **ਪੰਜਾਬ ਦਾ ਕੁੱਲ ਜੋੜ** | | **6941** | **7180** | **16818** | **30939** |

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਜੋ ਇਨ੍ਹਾਂ ਨੇ 6ਸਾਲ ਤੱਕ, 7-8 ਸਾਲ ਤੱਕ, 8-14 ਸਾਲ ਅਤੇ 6-14 ਸਾਲ ਦਾ ਰਿਕਾਰਡ ਦਿੱਤਾ ਹੈ, ਇਹ ਮਾਨਸਾ ਜ਼ਿਲ੍ਹੇ ਵਿੱਚ 718 ਬੱਚਿਆਂ ਦੀ ਗਿਣਤੀ ਹੈ। ਮੈਂ ਇਹ ਕਹਿ ਸਕਦਾ ਹਾਂ ਕਿ ਘੱਟੋ-ਘੱਟ ਉਥੇ 5000 ਬੱਚੇ ਹੋਣਗੇ। ਮੈਂ ਵੱਖ-ਵੱਖ ਪਿੰਡਾਂ ਦੇ ਸਕੂਲਾਂ ਵਿੱਚ ਜਾ-ਜਾ ਕੇ ਵਿਜ਼ਿਟ ਕੀਤਾ ਹੈ। ਕਿਸੇ ਟੀਚਰ ਨੂੰ ਇਹ ਨਹੀਂ ਪਤਾ ਕਿ ਕਿੰਨਾ ਰਿਕਾਰਡ ਹੈ ਅਤੇ ਕਿੰਨੇ ਬੱਚੇ ਹਨ। ਉਨ੍ਹਾਂ ਨੂੰ ਸਿਰਫ ਇੰਨਾ ਪਤਾ ਹੈ ਕਿ ਮਿੱਡ ਡੇਅ ਮੀਲ ਆਉਂਦੀ ਹੈ ਅਤੇ ਰੈਜੀਡੈਂਸ਼ੀਅਲ ਸਪੈਸ਼ਲ ਟਰੇਨਿੰਗ ਹੋ ਰਹੀ ਹੈ। ਉਥੇ ਕੋਈ ਕੁਝ ਨਹੀਂ ਹੁੰਦਾ। ਉਥੇ ਜਿਹੜਾ ਸਮਾਨ ਆਉਂਦਾ ਹੈ ਉਹ ਇੱਕ ਦਿਨ ਮੈਂ ਪ੍ਰਸਨਲੀ ਜਾ ਕੇ, ਕਣਕ ਵਗੈਰਾ ਚੈੱਕ ਕਰਵਾਈ। ਉਥੇ ਇੰਨਾ ਬੁਰਾ ਹਾਲ ਸੀ ਕਿ ਟੀਚਰ ਹੀ ਚੁੱਪ ਕਰਕੇ ਬੈਠ ਗਿਆ। ਉਹ ਕਹਿਣ ਲੱਗਾ ਕਿ ਅਸੀਂ ਕੀ ਕਰੀਏ ਜਦੋਂ ਉਪਰੋਂ ਹੀ ਇਸ ਤਰ੍ਹਾਂ ਦਾ ਸਮਾਨ ਆਉਂਦਾ ਹੈ। ਪਹਿਲੀ ਗੱਲ ਤਾਂ ਇਹ ਹੈ ਕਿ ਕਿਸੇ ਹੋਰ ਏਜੰਸੀ ਤੋਂ ਇਹ ਪਤਾ ਕਰਾਓ ਕਿ ਕਿੰਨੇ ਬੱਚੇ ਰਹਿੰਦੇ ਹਨ? ਦੂਸਰੀ ਚੀਜ਼, ਜਿਹੜਾ ਤੁਹਾਡਾ ਸਮਾਨ ਜਾਂਦਾ ਹੈ, ਉਸ ਦੀ ਚੈਕਿੰਗ ਕਿਥੋਂ ਹੋਵੇਗੀ? ਕਿਹੜਾ ਮਹਿਕਮਾ ਦਿੰਦਾ ਹੈ? ਆਪਣਾ ਮਹਿਕਮਾ ਉਸ ਨੂੰ ਕਿਸ ਤਰੀਕੇ ਨਾਲ ਲੈ ਕੇ ਬੱਚਿਆਂ ਨੂੰ ਦਿੰਦਾ ਹੈ? ਬੱਚੇ ਬਿਮਾਰ ਹੋਈ ਜਾਂਦੇ ਹਨ। 10-20 ਬੱਚਿਆਂ ਨੂੰ ਬੁਲਾ ਕੇ ਮਿਡ-ਡੇਅ-ਮੀਲ ਖਵਾ ਕੇ ਭੇਜ ਦਿੰਦੇ ਹਨ ਅਤੇ ਕਹਿੰਦੇ ਹਨ ਕਿ ਖਵਾ ਦਿੱਤੀ ਜੀ।

**ਮਾਨਯੋਗ ਸਪੀਕਰ :** ਹਾਂ ਜੀ, ਸੇਖਵਾਂ ਸਾਹਿਬ, ਇਸ ਦੀ ਚੈਕਿੰਗ ਕੌਣ ਕਰਦਾ ਹੈ?

**ਮੰਤਰੀ :** ਸਪੀਕਰ ਸਾਹਿਬ, ਸਾਡੇ ਜੋ ਬੀ.ਈ.ਓ. ਹਨ, ਉਹ ਸਮੇਂ-ਸਮੇਂ ਤੇ ਚੈਕਿੰਗ ਕਰਦੇ ਰਹਿੰਦੇ ਹਨ। ਕੋਈ ਇਹੋ ਜਿਹੀ ਘਟਨਾ ਮੇਰੇ ਨੋਟਿਸ ਵਿੱਚ ਨਹੀਂ ਆਈ ਕਿ ਕਿਤੇ ਕੋਈ ਬੱਚਾ ਮਾੜਾ ਖਾਣਾ ਖਾਣ ਨਾਲ ਬਿਮਾਰ ਹੋਇਆ ਹੋਵੇ। ਪਿੱਛੇ ਜਿਹੇ ਇੱਕ ਘਟਨਾ ਹੋਈ ਸੀ ਪਰ ਉਹ ਮਾੜੀ ਮਿੱਡ-ਡੇਅ-ਮੀਲ ਖਾਣ ਦਾ ਕਾਰਨ ਨਹੀਂ ਸੀ, ਉਥੇ ਦਰੱਖਤ ਦੇ ਨਾਲ ਕੋਈ ਫਲ ਲੱਗਿਆ ਹੋਇਆ ਸੀ, ਉਹ ਬੱਚਿਆਂ ਨੇ ਖਾਧਾ ਅਤੇ ਉਸ ਦੇ ਨਾਲ ਬੱਚੇ ਜ਼ਰੂਰ ਬਿਮਾਰ ਹੋਏ ਸਨ, ਇਹ ਖਬਰ ਮੈਂ ਵੀ ਪੜ੍ਹੀ ਹੈ। ਲੇਕਿਨ ਅੱਜ ਤੱਕ ਮੇਰੇ ਨੋਟਿਸ ਵਿੱਚ ਇਹ ਖਬਰ ਨਹੀਂ ਆਈ। ਜੇ ਕਿਤੇ ਕੋਈ ਖਬਰ ਮੈਂਬਰ ਸਾਹਿਬ ਦੇ ਨੋਟਿਸ ਵਿੱਚ ਹੈ ਤਾਂ ਇਹ ਦੱਸ ਦੇਣ, ਮੈਂ ਇਨਕੁਆਇਰੀ ਕਰਵਾ ਲਵਾਂਗਾ ਜੀ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਇੱਕ ਤਾਂ ਜਿਹੜੇ ਬੱਚੇ ਪੜ੍ਹਾਈ ਤੋਂ ਵਿਰਵਾ ਰਹਿ ਗਏ, ਉਨ੍ਹਾਂ ਦਾ ਦੁਬਾਰਾ ਕਿਸੇ ਹੋਰ ਏਜੰਸੀ ਤੋਂ ਪਤਾ ਕਰਵਾਇਆ ਜਾਵੇ ਕਿਉਂਕਿ ਇਹ ਜਿਹੜੀਆਂ ਤੁਹਾਡੀਆਂ ਫਿਗਰਜ਼ ਹਨ, ਇਹ ਠੀਕ ਨਹੀਂ ਹਨ। ਇਹ ਤਾਂ ਐਵੇਂ ਹੀ ਇੱਧਰੋ-ਉਧਰੋਂ ਪੁੱਛ ਕੇ ਦੱਸ ਦਿੱਤਾ ਹੈ। ਮੇਰੇ ਆਪਣੇ ਪਿੰਡ ਮੋਫਰ ਵਿੱਚ 70 ਬੱਚੇ ਬੈਠੇ ਹਨ ਜਿਸ ਦੇ ਵਿੱਚੋਂ 20 ਬੱਚਿਆਂ ਨੂੰ ਬਿਠਾ ਕੇ ਖਾਣਾ ਖਵਾ ਕੇ ਮੋੜ ਦਿੰਦੇ ਹਨ। ਦੂਸਰਾ ਜਿਹੜਾ ਕਿਹਾ ਕਿ ਬੀ.ਈ.ਓ. ਦੀ ਡਿਊਟੀ ਚੈਕਿੰਗ ਲਈ ਲਗਾਈ ਹੈ, ਮੇਰਾ ਕਹਿਣਾ ਇਹ ਹੈ ਕਿ ਇਸ ਵਾਸਤੇ ਕਿਸੇ ਹੋਰ ਏਜੰਸੀ ਨੂੰ ਲਗਾਓ, ਇਕੱਲੇ ਬੀ.ਈ.ਓ. ਨੂੰ ਹੀ ਨਾ ਲਗਾਓ। ਇਸ ਵਿਚ ਬਹੁਤ ਬੁਰਾ ਹਾਲ ਹੈ। ਕਣਕ ਜਿਹੜੀ ਹੈ, ਉਸ ਦੇ ਵਿੱਚ ਕੰਕਰ ਹਨ। ਉਸ ਬਾਰੇ ਕੋਈ ਬੋਲ ਤਾਂ ਸਕਦਾ ਨਹੀਂ, ਉਹ ਛੋਟੇ ਬੱਚੇ ਹਨ, ਉਨ੍ਹਾਂ ਨੇ ਕੀ ਬੋਲਣਾ ਹੈ, ਜੋ ਕੁਝ ਦੇ ਦਿੱਤਾ ਤਾਂ ਖਾ ਲਿਆ। ਮੈਂ ਆਪ ਪ੍ਰਸਨਲੀ ਆਪਣੇ ਮੋਫਰ ਪਿੰਡ ਵਿਚ ਜਾਂਦਾ ਸੀ ਤਾਂ ਦੇਖਦਾ ਸੀ ਕਿ ਜਿਹੜੀ ਕਣਕ ਦੀ ਬੋਰੀ ਪਿਹਾਈ ਵਾਸਤੇ ਰੱਖੀ ਹੁੰਦੀ ਸੀ, ਉਸ ਦੇ ਵਿਚ ਐਡੇ-ਐਡੇ ਕੰਕਰ, ਪੱਥਰ ਹੁੰਦੇ ਸੀ ਤਾਂ ਉਹ ਟੀਚਰ ਕਹਿ ਦਿੰਦਾ ਸੀ ਕਿ ਰਹਿਣ ਦਿਉ ਜੀ, ਆਪਾਂ ਹੋਰ ਮੰਗਵਾ ਲੈਂਦੇ ਹਾਂ। ਮੇਰੇ ਕਹਿਣ ਦਾ ਮਤਲਬ ਹੈ ਕਿ ਕੋਈ ਪ੍ਰਾਪਰ ਸਿਸਟਮ ਫਿਕਸ ਕਰੋ। ਬੱਚੇ ਆਪ ਕੁਝ ਨਹੀਂ ਕਹਿ ਸਕਦੇ। ਜਿਹੜੀ ਤੁਹਾਡੀ ਏਜੰਸੀ ਬੀ.ਈ.ਓ. ਹੈ, ਉਸ ਤੇ ਇਕੱਲੇ ਉਤੇ ਨਾ ਛੱਡੋ, ਕੋਈ ਹੋਰ ਲਗਾਓ। ਇਸ ਦੀ ਸਪੈਸ਼ਲ ਚੈਕਿੰਗ ਕਰਾਓ ਅਤੇ ਇਹ ਸਟੇਟ ਲੈਵਲ ਉੱਤੇ ਹੋਵੇ।

**ਮੰਤਰੀ :** ਸਪੀਕਰ ਸਾਹਿਬ, ਅਸੀਂ ਕੁਝ ਜ਼ਿਲ੍ਹਿਆਂ ਵਿੱਚ ਜਿਹੜੀਆਂ ਐਨ.ਜੀ.ਓਜ਼. ਹਨ, ਉਨ੍ਹਾਂ ਨੂੰ ਮਿੱਡ-ਡੇਅ-ਮੀਲ ਦਾ ਠੇਕਾ ਦਿੱਤਾ ਹੋਇਆ ਹੈ। ਮੈਂ ਵਿਚਾਰ ਕਰ ਰਿਹਾ ਹਾਂ ਕਿ ਜੇਕਰ ਸਾਰੇ ਪੰਜਾਬ ਦੇ ਸਕੂਲਾਂ ਵਿੱਚ ਐਨ.ਜੀ.ਓਜ਼ ਨੂੰ ਹੀ ਠੇਕਾ ਦੇ ਦਿੱਤਾ ਜਾਵੇ ਤਾਂ ਮੈਂ ਸਮਝਦਾ ਹਾਂ ਕਿ ਸ਼ਾਇਦ ਉਸ ਦੇ ਰਿਜ਼ਲਟ ਹੋਰ ਵੀ ਚੰਗੇ ਆਉਣ ਅਤੇ ਜਿਹੜਾ ਖਦਸ਼ਾ ਮੋਫਰ ਸਾਹਿਬ ਨੇ ਜ਼ਾਹਿਰ ਕੀਤਾ ਹੈ ਸ਼ਾਇਦ ਉਹ ਦੂਰ ਕਰ ਸਕੀਏ।

**ਮਾਨਯੋਗ ਸਪੀਕਰ :** ਅਗਲਾ ਸਵਾਲ।

---

## ਰਾਮ ਬਾਗ ਦੇ ਵਿਕਾਸ ਦਾ ਖਰਚਾ

***2169. ਸ਼੍ਰੀ ਅਨਿਲ ਜੋਸ਼ੀ :** ਕੀ ਸਭਿਆਚਾਰਕ ਮਾਮਲੇ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਅੰਮ੍ਰਿਤਸਰ ਵਿਖੇ ਇਤਿਹਾਸਕ ਰਾਮ ਬਾਗ (ਕੰਪਨੀ ਬਾਗ) ਦੇ ਵਿਕਾਸ ਲਈ ਸਰਕਾਰ ਕਿੰਨਾ ਪੈਸਾ ਖਰਚ ਕਰ ਰਹੀ ਹੈ?

**ਸਰਦਾਰ ਹੀਰਾ ਸਿੰਘ ਗਾਬੜੀਆ :** ਯਾਤਰਾ ਵਿਭਾਗ ਵੱਲੋਂ ਰਾਮ ਬਾਗ,

ਅੰਮ੍ਰਿਤਸਰ ਦੇ ਵਿਕਾਸ ਲਈ 289.43 ਲੱਖ ਰੁਪਏ ਦੀ ਰਾਸ਼ੀ ਹੇਠ ਲਿਖੇ ਕੰਮਾਂ ਤੇ ਖਰਚ ਕੀਤੀ ਗਈ ਹੈ :

1. ਰਾਮ ਬਾਗ ਗਾਰਡਨ ਦੇ ਢਾਂਚੇ ਨੂੰ ਮਜ਼ਬੂਤ ਕਰਨ ਲਈ।
2. ਪਹਿਲੇ ਫੇਜ਼ ਵਿਚ ਰਾਮ ਬਾਗ ਦੇ ਚੌਥੇ ਹਿੱਸੇ ਨੂੰ ਮੁੜ ਸੁਰਜੀਤ ਕਰਨ ਬਾਰੇ।
3. ਮਹਾਰਾਜਾ ਰਣਜੀਤ ਸਿੰਘ ਸਮਰ ਪੈਲੇਸ ਦੀ ਬੇਸਮੈਂਟ, ਗਰਾਊਂਡ ਫਲੋਰ, ਪਹਿਲੀ ਮੰਜ਼ਲ, ਸਿਵਲ ਡਿਫੈਂਸ ਡਿਊੜੀ, ਮੱਛੀ ਘਰ ਅਤੇ ਕੂਕਾ ਮੈਮੋਰੀਅਲ (ਸ਼ਹੀਦੀ ਬੋਹੜ) ਦੀ ਸਾਂਭ ਸੰਭਾਲ ਲਈ।
4. ਮਹਾਰਾਜਾ ਰਣਜੀਤ ਸਿੰਘ ਸਮਰ ਪੈਲੇਸ ਦੀ ਸੀਲਿੰਗ ਦੀ ਮੁਰੰਮਤ ਅਤੇ ਸਾਂਭ ਸੰਭਾਲ ਲਈ।
5. ਬਿਲਡਿੰਗ ਦੀ ਵਾਟਰ ਪਰੂਫਿੰਗ ਕਰਨ ਲਈ।

ਸਪੀਕਰ ਸਾਹਿਬ, ਇਸ ਦੇ ਨਾਲ ਹੀ ਮੈਂ ਸਾਡੇ ਫਾਇਨਾਂਸ ਮਨਿਸਟਰ, ਬੀਬੀ ਜੀ ਦਾ ਧੰਨਵਾਦ ਕਰਨਾ ਚਾਹੁੰਦਾ ਹਾਂ ਜਿਨ੍ਹਾਂ ਨੇ ਕੱਲ੍ਹ ਹੀ ਰਾਮ ਬਾਗ ਵਾਸਤੇ ਤਿੰਨ ਕਰੋੜ ਰੁਪਏ ਦੀ ਰਾਸ਼ੀ ਮਨਜ਼ੂਰ ਕੀਤੀ ਹੈ। (ਥੰਪਿੰਗ) ਰਾਮ ਬਾਗ ਬਹੁਤ ਵੱਡਾ ਇਤਿਹਾਸਕ ਸਥਾਨ ਹੈ ਔਰ ਬਹੁਤ ਸਾਰੀ ਦੁਨੀਆਂ ਜਦੋਂ ਸ੍ਰੀ ਅੰਮ੍ਰਿਤਸਰ ਸਾਹਿਬ ਆਉਂਦੀ ਹੈ ਤਾਂ ਉਹ ਇੱਥੇ ਵੀ ਆ ਕੇ ਦਰਸ਼ਨ ਕਰਦੀ ਹੈ। ਇਹ ਬਹੁਤ ਹੀ ਸ਼ਾਨਦਾਰ ਬਾਗ ਹੈ ਅਤੇ ਇਹ ਮਹਾਰਾਜਾ ਰਣਜੀਤ ਸਿੰਘ ਨਾਲ ਰਿਲੇਟਿਡ ਹੈ।

**ਮਾਨਯੋਗ ਸਪੀਕਰ :** ਤੁਸੀਂ ਬਾਕੀ ਵੀ ਪੜ੍ਹੋ।

**ਮੰਤਰੀ :** ਸਪੀਕਰ ਸਾਹਿਬ, ਦੂਜੀ ਗੱਲ ਇਹ ਹੈ ਕਿ ਪੰਜਾਬ ਸਰਕਾਰ ਵੱਲੋਂ ਰਾਮ ਬਾਗ ਵਾਸਤੇ ਪੰਜ ਕਰੋੜ ਉਨੱਤਰ ਲੱਖ ਰੁਪਏ ਦਾ ਪਲਾਨ ਤਿਆਰ ਕੀਤਾ ਗਿਆ ਸੀ ਅਤੇ ਸਪੀਕਰ ਸਾਹਿਬ, ਇਸ ਦਾ ਦੂਜਾ ਫੇਜ਼ ਵੀ ਜਲਦੀ ਹੀ ਸ਼ੁਰੂ ਕਰ ਦਿੱਤਾ ਜਾਵੇਗਾ।

**ਸ਼੍ਰੀ ਅਨਿਲ ਜੋਸ਼ੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਭ ਤੋਂ ਪਹਿਲਾਂ ਮਾਨਯੋਗ ਮੁੱਖ ਮੰਤਰੀ ਸਾਹਿਬ ਦਾ ਅਤੇ ਬੀਬੀ ਉਪਿੰਦਰਜੀਤ ਕੌਰ ਜੀ ਦਾ ਧੰਨਵਾਦ ਕਰਦਾ ਹਾਂ ਕਿ ਕੱਲ੍ਹ ਜਦੋਂ ਮੈਂ ਡਿਮਾਂਡਜ਼ ਤੇ ਬੋਲਦਿਆਂ ਇਹ ਡਿਮਾਂਡ ਕੀਤੀ ਸੀ ਕਿ ਪੰਜ ਕਰੋੜ ਰੁਪਏ ਦੇ ਨਵੇਂ ਐਸਟੀਮੇਟ ਰਾਮ ਬਾਗ ਦੇ ਬਣੇ ਹਨ, ਮਾਨਯੋਗ ਮੁੱਖ ਮੰਤਰੀ ਜੀ ਨੂੰ ਮੈਂ ਪਹਿਲਾਂ ਵੀ ਅਤੇ ਕੱਲ੍ਹ ਵੀ ਮਿਲ ਕੇ ਗੱਲ ਕੀਤੀ ਸੀ, ਤੇ ਉਨ੍ਹਾਂ ਨੇ ਤਿੰਨ ਕਰੋੜ ਰੁਪਏ ਦੀ ਰਾਸ਼ੀ ਜਾਰੀ ਕਰਨ ਵਾਸਤੇ ਬੀਬੀ ਜੀ ਨੂੰ ਕਹਿ ਦਿੱਤਾ ਸੀ। ਮੈਂ ਇਨ੍ਹਾਂ ਦਾ ਧੰਨਵਾਦ ਕਰਦਾ ਹਾਂ। ਸਪੀਕਰ ਸਾਹਿਬ, ਇਨ੍ਹਾਂ ਨੇ ਪਲਾਨ ਦੱਸਿਆ ਹੈ ਕਿ ਪੰਜ ਕਰੋੜ ਉਨੱਤਰ ਲੱਖ ਰੁਪਏ ਦਾ ਬਣਾਇਆ ਸੀ। ਸਪੀਕਰ ਸਾਹਿਬ, ਇਹ ਪਲਾਨ ਐਡਵਾਂਸ ਬਣਿਆ ਹੋਇਆ ਹੈ। ਸਪੀਕਰ ਸਾਹਿਬ, ਏ.ਐਸ.ਆਈ. ਇਸ ਨੂੰ ਪਹਿਲਾਂ ਹੀ ਕਰ ਰਹੀ ਹੈ। ਇਹ ਬਿਲਡਿੰਗ ਹੈਰੀਟੇਜ ਬਿਲਡਿੰਗ ਹੈ।

**ਮਾਨਯੋਗ ਸਪੀਕਰ :** ਅਗਲੀ ਗੱਲ ਕਰੋ। ਇਹ ਤਾਂ ਗੱਲ ਆ ਗਈ ਹੈ।

**ਸ਼੍ਰੀ ਅਨਿਲ ਜੋਸ਼ੀ :** ਸਪੀਕਰ ਸਾਹਿਬ, ਬਹੁਤ ਹੀ ਜ਼ਰੂਰੀ ਗੱਲ ਹੈ। ਸਪੀਕਰ ਸਾਹਿਬ, ਜਿਹੜਾ ਇਨ੍ਹਾਂ ਨੇ ਦੱਸਿਆ ਹੈ ਕਿ ਉਹ ਏ.ਐਸ.ਆਈ. ਕਰ ਰਹੀ ਹੈ, ਇਸ ਕਰਕੇ ਕਾਫੀ ਫਰਕ ਆ ਰਿਹਾ ਹੈ। ਐਸਟੀਮੇਟ ਕਾਰਪੋਰੇਸ਼ਨ ਨੇ ਪਹਿਲਾਂ ਭੇਜੇ ਹੋਏ ਹਨ। ਸੈਰ ਸਪਾਟਾ ਮੰਤਰੀ ਗਾਬੜੀਆ ਜੀ ਹਨ। ਇਸ ਕਰਕੇ ਇਨ੍ਹਾਂ ਨੇ ਜਵਾਬ ਦਿੱਤਾ ਹੈ। ਮੈਂ ਇਹ ਚਾਹੁੰਦਾ ਹਾਂ ਕਿ ਜੋ ਐਸਟੀਮੇਟ ਕਾਰਪੋਰੇਸ਼ਨ ਨੇ ਭੇਜੇ ਹਨ, ਉਸ ਅਨੁਸਾਰ ਕੰਮ ਹੋਵੇ ਤਾਂ ਕਿ ਲੋਕਾਂ ਦੇ ਅਨੁਰੂਪ ਕੰਮ ਹੋ ਸਕੇ। ਬਾਕੀ ਰਹਿੰਦਾ ਬਾਗ ਕਾਰਪੋਰੇਸ਼ਨ ਦੇ ਅੰਡਰ ਹੈ। ਇਹੀ ਇਨ੍ਹਾਂ ਨੇ ਲਿਆ ਹੈ ਤੇ ਤਿੰਨ ਕਰੋੜ ਰੁਪਿਆ ਦੇਣ ਦੀ ਐਸ਼ਿਓਰੈਂਸ ਦਿੱਤੀ ਹੈ। ਮੇਰੀ ਇਹੀ ਬੇਨਤੀ ਹੈ ਕਿ ਕੀ ਮਾਨਯੋਗ ਮੰਤਰੀ ਜੀ ਦੱਸਣਗੇ ਕਿ ਇਹ ਜਿਹੜਾ ਕਾਰਪੋਰੇਸ਼ਨ ਦੇ ਅੰਡਰ ਕੰਮ ਹੈ, ਉਹ ਕਾਰਪੋਰੇਸ਼ਨ ਤੋਂ ਹੀ ਕਰਵਾਉਣਗੇ ਜਾਂ ਕਿਤੋਂ ਹੋਰ ਕਰਵਾਉਣਗੇ?

**ਮੰਤਰੀ :** ਸਪੀਕਰ ਸਾਹਿਬ, ਅਸੀਂ ਬਕਾਇਦਾ ਤੌਰ ਤੇ ਆਰਕੀਟੈਕਟ ਤੋਂ ਸਾਰਾ ਡਿਜ਼ਾਈਨ ਤਿਆਰ ਕਰਵਾਇਆ ਹੈ। ਫਿਰ ਅਸੀਂ ਟੈਂਡਰ ਦਿੰਦੇ ਹਾਂ ਅਤੇ ਜਿਹੜੇ ਠੇਕੇਦਾਰ ਟੈਂਡਰਾਂ ਰਾਹੀਂ ਕੁਆਲੀਫਾਈ ਕਰਦੇ ਹਨ, ਉਨ੍ਹਾਂ ਤੋਂ ਹੀ ਕੰਮ ਕਰਵਾਇਆ ਜਾਂਦਾ ਹੈ। ਇਸ ਕਰਕੇ ਜਦੋਂ ਇਹ ਪੈਸਾ ਕਲਚਰਲ ਅਫੇਅਰਜ਼ ਨੂੰ ਆਉਂਦਾ ਹੈ, ਫਿਰ ਉਹ ਬਾਹਰੋਂ ਠੇਕੇਦਾਰ ਤੋਂ ਵੀ ਕਰਵਾਇਆ ਜਾ ਸਕਦਾ ਹੈ, ਉਸ ਵਿਚ ਮਿਉਂਸਿਪਲ ਕਾਰਪੋਰੇਸ਼ਨ ਦਾ ਠੇਕੇਦਾਰ ਵੀ ਸ਼ਾਮਲ ਹੋ ਸਕਦਾ ਹੈ।

**ਸ਼੍ਰੀ ਅਨਿਲ ਜੋਸ਼ੀ :** ਸਰ, ਮੈਂ ਤੁਹਾਡੇ ਰਾਹੀਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪਹਿਲੇ ਅਤੇ ਹੁਣ ਦੇ ਕੰਮ ਵਿਚ ਫਰਕ ਹੈ। ਇਸ ਕੰਪਨੀ ਬਾਗ ਦੀਆਂ ਲਾਈਟਾਂ ਅਤੇ ਫੁਹਾਰੇ ਬੰਦ ਹੋ ਗਏ ਹਨ ਅਤੇ ਇਹ ਜੰਗਲ ਬਣ ਗਿਆ ਹੈ। ਉਸ ਵਾਸਤੇ ਮਾਨਯੋਗ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕੀਤੀ ਸੀ। ਇਸ ਕਰਕੇ ਕਾਰਪੋਰੇਸ਼ਨ ਦੇ ਇੰਜੀਨੀਅਰਾਂ ਤੋਂ ਐਸਟੀਮੇਟ ਬਣਵਾ ਕੇ ਭੇਜੇ ਹਨ। ਮੈਂ ਪਹਿਲਾਂ ਵੀ ਮਾਨਯੋਗ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕੀਤੀ ਸੀ ਤੇ ਇੱਕ ਚਿੱਠੀ ਡੀ.ਸੀ. ਸਾਹਿਬ ਅਤੇ ਕਾਰਪੋਰੇਸ਼ਨ ਦੇ ਕਮਿਸ਼ਨਰ ਨੂੰ ਲਿਖੀ ਸੀ। ਮੇਰੀ ਬੇਨਤੀ ਹੈ ਕਿ ਕੀ ਉਹ ਪੈਸਾ ਐਸਟੀਮੇਟਾਂ ਅਨੁਸਾਰ ਹੀ ਲਗਵਾਉਣਗੇ ਜਾਂ ਇਹ ਆਪਣੇ ਨਵੇਂ ਐਸਟੀਮੇਟ ਬਣਵਾਉਣਗੇ। ਇਹ ਜਾਂ ਤਾਂ ਸਾਡੇ ਨਾਲ ਸੰਪਰਕ ਕਰ ਲੈਣ, ਅਸੀਂ ਸਾਰਾ ਕੁਝ ਦੇ ਦਿੰਦੇ ਹਾਂ....

**ਮਾਨਯੋਗ ਸਪੀਕਰ :** ਜੋ ਤੁਹਾਡੇ ਕੋਲ ਹੈ, ਤੁਸੀਂ ਇਨ੍ਹਾਂ ਨੂੰ ਦੇ ਦਿਉ।

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਇਹ ਜਿਹੜਾ ਕੱਲ੍ਹ ਤਿੰਨ ਕਰੋੜ ਰੁਪਿਆ ਬੀਬੀ ਜੀ ਨੇ ਮਨਜ਼ੂਰ ਕੀਤਾ ਹੈ, ਇਹ ਉਸ ਦੀ ਗੱਲ ਕਰਦੇ ਹਨ। ਇਹ ਮੁੱਖ ਮੰਤਰੀ ਸਾਹਿਬ ਕੋਲ ਆ ਜਾਣ। ਮੈਂ ਵੀ ਆ ਜਾਵਾਂਗਾ ਤੇ ਸਾਰੇ ਬੈਠ ਜਾਵਾਂਗੇ। ਜੋ ਨਾਰਮਜ਼ ਹਨ ਉਸ ਮੁਤਾਬਕ ਸਾਰਾ ਕੁਝ ਕਰ ਲਵਾਂਗੇ। ਜੋ ਮਿਉਂਸਿਪਲ ਕਾਰਪੋਰੇਸ਼ਨ ਕਰ ਸਕਦੀ ਹੈ

ਤਾਂ ਮਿਉਂਸਿਪਲ ਕਾਰਪੋਰੇਸ਼ਨ ਤੋਂ ਕਰਵਾ ਲੈਣ, ਜੇ ਕੋਈ ਹੋਰ ਕਰ ਸਕਦਾ ਹੈ ਤਾਂ ਉਥੋਂ ਕਰਵਾ ਲੈਣ।

**ਸ਼੍ਰੀ ਅਨਿਲ ਜੋਸ਼ੀ :** ਧੰਨਵਾਦ ਜੀ।

---

## ਪਿੰਡ ਜਲਾਹ ਵਿਖੇ 66 ਕੇ.ਵੀ. ਗਰਿੱਡ ਦੀ ਸਥਾਪਨਾ

***2181. ਸਰਦਾਰ ਦੀਦਾਰ ਸਿੰਘ ਭੱਟੀ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪਿੰਡ ਜਲਾਹ, ਜ਼ਿਲ੍ਹਾ ਫਤਿਹਗੜ੍ਹ ਸਾਹਿਬ ਵਿਖੇ 66 ਕੇ.ਵੀ. ਸਬ-ਡਵੀਜ਼ਨ ਸਟੇਸ਼ਨ ਲਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ ਤਾਂ ਉਸ ਦੀ ਉਸਾਰੀ ਦਾ ਕੰਮ ਕਦੋਂ ਤੱਕ ਸ਼ੁਰੂ ਹੋ ਜਾਵੇਗਾ?

**ਸ਼੍ਰੀ ਤਿਕਸ਼ਨ ਸੂਦ (ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ) :** ਪਿੰਡ ਜਲਾਹ, ਜ਼ਿਲ੍ਹਾ ਫਤਿਹਗੜ੍ਹ ਸਾਹਿਬ ਵਿਖੇ 66 ਕੇ.ਵੀ. ਸਬ-ਡਵੀਜ਼ਨ ਸਟੇਸ਼ਨ ਲਾਉਣ ਦੀ ਤਜਵੀਜ਼ ਪੰਜਾਬ ਰਾਜ ਪਾਵਰ ਕਾਰਪੋਰੇਸ਼ਨ ਲਿਮਟਿਡ ਦੇ ਵਿਚਾਰ ਅਧੀਨ ਹੈ। ਕਿਉਂਕਿ ਇਸ ਗਰਿਡ ਦੀ ਅਜੇ ਤੁਰੰਤ ਲੋੜ ਨਹੀਂ ਹੈ, ਇਸ ਲਈ ਇਸ ਗਰਿਡ ਦੀ ਉਸਾਰੀ ਦਾ ਕੰਮ ਅਗਲੇ 2 ਸਾਲਾਂ ਦੌਰਾਨ ਸ਼ੁਰੂ ਹੋਣ ਦੀ ਸੰਭਾਵਨਾ ਹੈ।

**ਸਰਦਾਰ ਦੀਦਾਰ ਸਿੰਘ ਭੱਟੀ :** ਸਰ, ਇਹ ਬਹੁਤ ਜ਼ਰੂਰੀ ਕੰਮ ਹੈ। ਇਹ ਕੰਮ ਸੀ.ਐਮ. ਸਾਹਿਬ ਨੇ ਆਪ ਦਿਲਚਸਪੀ ਲੈ ਕੇ ਸ਼ੁਰੂ ਕਰਵਾਇਆ ਸੀ। ਇਸ ਦੀ ਮਨਜ਼ੂਰੀ ਹੋ ਚੁੱਕੀ ਹੈ, ਜ਼ਮੀਨ ਲੈ ਚੁੱਕੇ ਹਨ। ਮੇਰੀ ਜਾਣਕਾਰੀ ਮੁਤਾਬਿਕ ਇਹ ਪ੍ਰਾਇਰਟੀ ਲਿਸਟ ਵਿਚ ਵੀ ਹੈ। ਇਸ ਦੇ ਬਣਨ ਨਾਲ ਟੌਹੜਾ, ਜਲਾਹ ਜਿਹੜੇ ਸਬ-ਸਟੇਸ਼ਨ ਹਨ....

**ਮਾਨਯੋਗ ਸਪੀਕਰ :** ਜਿਹੜਾ ਤੁਸੀਂ ਦੱਸਦੇ ਹੋ, ਇਨ੍ਹਾਂ ਨੇ ਉਹ ਜਵਾਬ ਦੇ ਦਿੱਤਾ ਜਿਹੜਾ ਇਨ੍ਹਾਂ ਕੋਲ ਸੀ.ਐਮ. ਸਾਹਿਬ ਦਾ ਆਇਆ ਹੈ। ਤੁਸੀਂ ਬਾਕੀ ਗੱਲ ਸੀ.ਐਮ. ਸਾਹਿਬ ਨਾਲ ਕਰ ਲਓ ਜੀ। ਅਗਲਾ ਸਵਾਲ, ਸ਼੍ਰੀ ਅਨਿਲ ਜੋਸ਼ੀ।

---

## ਨਗਰ ਨਿਗਮ ਦੀਆਂ ਦੁਕਾਨਾਂ ਦੀ ਵਿਕਰੀ

***2168. ਸ਼੍ਰੀ ਅਨਿਲ ਜੋਸ਼ੀ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਅੰਮ੍ਰਿਤਸਰ ਨਗਰ ਨਿਗਮ ਦੀਆਂ ਦੁਕਾਨਾਂ ਕਿਰਾਏਦਾਰਾਂ ਨੂੰ ਵੇਚਣ ਦੀ ਸਰਕਾਰ ਦੀ ਕੋਈ ਤਜਵੀਜ਼ ਹੈ ; ਜੇਕਰ ਹੈ ਤਾਂ ਇਹ ਕਿਸ ਪਾਲਿਸੀ ਨਾਲ ਵੇਚੀਆਂ ਜਾਣਗੀਆਂ?

**ਸ਼੍ਰੀ ਮਨੋਰੰਜਨ ਕਾਲੀਆ** : ਨਹੀਂ ਜੀ। ਨਿਗਮ ਨਿਯਮਾਂ ਅਨੁਸਾਰ ਆਪਣੀ ਜਾਇਦਾਦ ਵੇਚਣ ਲਈ ਖੁਦ ਮੁਖਤਿਆਰ ਹੈ। ਜੇਕਰ ਨਿਗਮ ਆਪਣੀ ਜਾਇਦਾਦ ਵੇਚਣਾ ਚਾਹੇਗੀ ਤਾਂ ਸਰਕਾਰ ਨੂੰ ਰੂਲਜ਼ ਦੇ ਅਨੁਸਾਰ ਪ੍ਰਵਾਨਗੀ ਦੇਣ ਬਾਰੇ ਇਤਰਾਜ਼ ਨਹੀਂ ਹੋਵੇਗਾ। ਮਾਨਯੋਗ ਸਪੀਕਰ ਸਾਹਿਬ, ਮੈਂ ਇਸ ਦੇ ਵਿੱਚ ਕੁਝ ਹੋਰ ਐਡ ਕਰਨਾ ਚਾਹੁੰਦਾ ਹਾਂ। ਸੰਨ 2000 ਵਿੱਚ ਇੱਕ ਪਾਲਿਸੀ ਬਣਾਈ ਸੀ। ਉਸ ਵਕਤ ਇੱਕ ਪੀ.ਆਈ.ਐਲ. ਹਾਈ ਕੋਰਟ ਵਿੱਚ ਪਈ ਔਰ ਹਾਈ ਕੋਰਟ ਨੇ ਨਿਰਣਾ ਦਿੱਤਾ ਸੀ ਕਿ ਕਾਰਪੋਰੇਸ਼ਨਾਂ ਦੀਆਂ ਜਿਹੜੀਆਂ ਪ੍ਰੋਪਰਟੀਆਂ ਹਨ, ਉਹ ਕਾਰਪੋਰੇਸ਼ਨਾਂ ਆਪਣੇ ਤੌਰ ਤੇ ਰੈਜ਼ੋਲਿਊਸ਼ਨ ਪਾਸ ਕਰਕੇ ਵੇਚ ਸਕਦੀਆਂ ਹਨ। ਅਸੀਂ ਉਨ੍ਹਾਂ ਨੂੰ ਕੋਈ ਨੀਤੀ ਬਣਾ ਕੇ ਨਹੀਂ ਦੇ ਸਕਦੇ।

**ਸ਼੍ਰੀ ਅਨਿਲ ਜੋਸ਼ੀ** : ਮਾਨਯੋਗ ਸਪੀਕਰ ਸਾਹਿਬ, ਮੇਰੀ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਬੇਨਤੀ ਹੈ ਕਿ ਇਹ ਜਿਹੜੀਆਂ 1100 ਦੁਕਾਨਾਂ ਹਨ, ਇਨ੍ਹਾਂ ਵਿੱਚ ਕੋਈ ਕਿਰਾਏਦਾਰ 40 ਸਾਲ ਦਾ ਬੈਠਾ ਹੈ, ਕੋਈ 30 ਸਾਲ ਦਾ ਬੈਠਾ ਹੈ, ਕੁਝ ਨਜ਼ੂਲ ਲੈਂਡ ਹੈ, ਕੁਝ ਕਾਰਪੋਰੇਸ਼ਨ ਦੀ ਆਪਣੀ ਹੈ। ਉਸ ਦੇ ਵਿੱਚ ਇਨ੍ਹਾਂ ਨੇ ਇੱਕ ਪੀ.ਐਮ.ਆਈ.ਡੀ.ਸੀ. (Punjab Municipal Infrastructure Development Committee) ਬਣਾਈ ਹੈ, ਉਸ ਦੇ ਰਾਹੀਂ ਇਹ ਬਿਲਡਿੰਗਾਂ ਦੇਣੀਆਂ ਹਨ। ਪਰ ਡੀ.ਸੀ. ਸਾਹਿਬ ਨਾਲ ਗੱਲ ਹੋਈ, ਮਾਨਯੋਗ ਮੰਤਰੀ ਸਾਹਿਬ ਵੀ ਆਏ ਸੀ, ਉਸ ਵਿੱਚ ਇਹ ਕਿਹਾ ਗਿਆ ਸੀ ਕਿ ਜਿਹੜੀਆਂ ਬਣੀਆਂ ਦੁਕਾਨਾਂ ਹਨ, ਇਹ ਕਾਰਪੋਰੇਸ਼ਨ ਨੇ ਆਪ ਵੇਚਣੀਆਂ ਹਨ ਅਤੇ ਜਿਹੜੀ ਖਾਲੀ ਨਜ਼ੂਲ ਲੈਂਡ ਹੈ, ਉਹ ਪੀ.ਐਮ.ਆਈ.ਡੀ.ਸੀ. ਆਪ ਵੇਚੇਗੀ। ਇਸ ਦੇ ਵਿੱਚ ਮੈਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਉਨ੍ਹਾਂ ਨੂੰ ਅਧਿਕਾਰ ਦਿੰਦੇ ਹਨ ਕਿ ਜਿੰਨੀਆਂ ਨਜ਼ੂਲ ਲੈਂਡ ਪਈਆਂ ਹਨ ਜਾਂ ਕਾਰਪੋਰੇਸ਼ਨ ਦੀਆਂ ਹਨ, ਪਹਿਲਾਂ ਜਿਸ ਤਰ੍ਹਾਂ 2005 ਵਿੱਚ ਜਾਂ ਉਸ ਤੋਂ ਬਾਅਦ ਕੁਝ ਦੁਕਾਨਾਂ ਵਿਕੀਆਂ ਹਨ, ਉਸੇ ਪਾਲਿਸੀ ਅਧੀਨ ਕਾਰਪੋਰੇਸ਼ਨ ਆਪ ਵੇਚ ਲਵੇ, ਇਹ ਕੰਮ ਕਿੰਨੇ ਚਿਰ ਵਿਚ ਹੋ ਜਾਵੇਗਾ? ਸੈਕਿੰਡ, ਇਨ੍ਹਾਂ ਨੇ ਇੱਕ ਰੇਸ਼ੋ ਕੱਢੀ ਸੀ ਕਿ ਜਿਸ ਤਰ੍ਹਾਂ ਪਹਿਲਾਂ 40 ਪ੍ਰਤੀਸ਼ਤ ਆਮ ਦੁਕਾਨਦਾਰਾਂ ਕੋਲੋਂ ਲੈ ਕੇ ਅਤੇ 60 ਪ੍ਰਤੀਸ਼ਤ ਉਨ੍ਹਾਂ ਨੂੰ ਛੱਡ ਕੇ, ਕੋਈ ਕਿਰਾਏਦਾਰ 50/- ਰੁਪਏ, ਕੋਈ 30/- ਰੁਪਏ ਅਤੇ ਕੋਈ 20/- ਰੁਪਏ ਕਿਰਾਇਆ ਦੇ ਰਿਹਾ ਹੈ, ਜਿਹੜੇ ਅਫਸਰ ਕਿਰਾਇਆ ਉਗਰਾਹੁਣ ਲਈ ਲੱਗੇ ਹਨ, ਕਾਰਪੋਰੇਸ਼ਨ ਕੋਲੋਂ ਉਨ੍ਹਾਂ ਦੀ ਤਨਖਾਹ ਵੀ ਪੂਰੀ ਨਹੀਂ ਹੁੰਦੀ। ਇਸ ਕਰਕੇ ਉਨ੍ਹਾਂ ਨੇ ਕੁਝ ਦੁਕਾਨਾਂ ਵੇਚੀਆਂ ਸਨ। ਹੁਣ ਵੀ ਕੀ ਮੰਤਰੀ ਸਾਹਿਬ ਇਹ ਪਾਲਿਸੀ ਬਣਾਉਣਗੇ ਕਿ ਇਹ ਦੁਕਾਨਾਂ ਉਸੇ ਪਾਲਿਸੀ ਦੇ ਤਹਿਤ ਵੇਚੀਆਂ ਜਾਣਗੀਆਂ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਜਿਹੜੀ ਹਾਈ ਕੋਰਟ ਵਿੱਚ ਪੀ.ਆਈ.ਐਲ. ਪਈ ਸੀ, ਮੈਂ ਦੱਸ ਦੇਵਾਂ ਕਿ ਉਸ ਤੋਂ ਪਹਿਲਾਂ ਸੰਨ 2000 ਦੇ ਵਿੱਚ ਨੀਤੀ ਬਣਾਈ ਸੀ

ਕਿ ਅਸੀਂ ਕਿਰਾਏਦਾਰਾਂ ਨੂੰ ਔਰ ਜਿਨ੍ਹਾਂ ਕੋਲ ਕਬਜ਼ਾ ਹੈ ਉਨ੍ਹਾਂ ਨੂੰ 10 ਪ੍ਰਤੀਸ਼ਤ ਆਫ਼ ਮਾਰਕੀਟ ਪ੍ਰਾਈਸ ਦੇ ਦੇਈਏ। ਉਦੋਂ ਪੀ.ਆਈ.ਐਲ. ਪਈ ਔਰ ਪਾਲਿਸੀ ਸਟਰੱਕ ਡਾਊਨ ਹੋ ਗਈ। ਫਿਰ ਉਨ੍ਹਾਂ ਨੇ ਕਿਹਾ ਕਿ ਗੌਰਮਿੰਟ ਲੈਵਲ ਤੇ ਕੋਈ ਪਾਲਿਸੀ ਨਹੀਂ ਬਣ ਸਕਦੀ। ਮਿਉਂਸਿਪਲ ਕਾਰਪੋਰੇਸ਼ਨ, ਮਿਉਂਸਿਪਲ ਕਮੇਟੀ ਆਪ ਰੈਜ਼ੋਲਿਊਸ਼ਨ ਪਾਸ ਕਰਨ। ਉਸ ਮੁਤਾਬਿਕ ਜੇਕਰ ਕੋਈ ਨੀਤੀ ਬਣਾਉਂਦੇ ਹਨ ਤਾਂ ਉਹ ਅਸੀਂ according to law ਵਿਚਾਰ ਕਰਕੇ ਉਸ ਨੂੰ ਅਪਰੂਵ ਕਰਾਂਗੇ। ਅਸੀਂ ਸਿੱਧੇ ਤੌਰ ਤੇ ਦਖਲ ਨਹੀਂ ਦੇ ਸਕਦੇ।

**ਸ਼੍ਰੀ ਅਨਿਲ ਜੋਸ਼ੀ** : ਸਪੀਕਰ ਸਾਹਿਬ, ਮੇਰੀ ਗੱਲ ਬੜੀ ਜ਼ਰੂਰੀ ਹੈ। ਇਨ੍ਹਾਂ ਦੇ ਅੰਡਰ ਕਾਰਪੋਰੇਸ਼ਨਾਂ ਆਉਂਦੀਆਂ ਹਨ, ਇਸ ਕਰਕੇ ਮੈਂ ਇਹ ਬੇਨਤੀ ਕੀਤੀ ਹੈ ਕਿ ਇਹ ਉਨ੍ਹਾਂ ਨੂੰ ਹਦਾਇਤ ਕਰ ਦੇਣ ਕਿ ਉਹ ਕਾਰਪੋਰੇਸ਼ਨ ਵਿੱਚ ਮਤਾ ਪਾ ਕੇ ਦੁਗਨਾ ਵੇਚ ਲੈਣ।

**ਮਾਨਯੋਗ ਸਪੀਕਰ** : ਮੰਤਰੀ ਜੀ, ਤੁਸੀਂ ਇਹ ਵੇਖ ਲੈਣਾ ਜੀ।

**ਸ਼੍ਰੀ ਅਨਿਲ ਜੋਸ਼ੀ** : ਸਪੀਕਰ ਸਾਹਿਬ, ਦੂਜੀ ਗੱਲ ਹੈ ਕਿ ਜਿਹੜਾ ਕੁਲੈਕਟਰ ਰੇਟ ਇਨ੍ਹਾਂ ਨੇ ਕਿਹਾ, ਜੋ ਅੱਜ ਦੀ ਡੇਟ ਵਿੱਚ ਕੁਲੈਕਟਰ ਰੇਟ ਹੈ, ਕੀ ਉਨ੍ਹਾਂ ਨੂੰ ਉਸੇ ਰੇਟ ਤੇ ਇਹ ਦੁਕਾਨਾਂ ਦਿੱਤੀਆਂ ਜਾਣਗੀਆਂ, ਕੋਈ ਕਿਰਾਇਆ ਵਧਾਇਆ ਤਾਂ ਨਹੀਂ ਜਾਵੇਗਾ, ਕਿਉਂਕਿ ਉਸ ਸਮੇਂ ਜਿਹੜਾ ਕੁਲੈਕਟਰ ਰੇਟ ਸੀ, ਇਹ ਉਸੇ ਦੇ ਤਹਿਤ ਦਿੱਤੀਆਂ ਸੀ, ਮਾਰਕੀਟ ਰੇਟ ਮੁਤਾਬਿਕ ਨਹੀਂ, ਕੀ ਇਹ ਉਸੇ ਤਹਿਤ ਕੁਲੈਕਟਰ ਰੇਟ ਉੱਤੇ ਦੇਣਗੇ?

**ਮਾਨਯੋਗ ਸਪੀਕਰ** : ਕਾਲੀਆ ਜੀ, ਤੁਸੀਂ ਇਹ ਸਾਰਾ ਕੁਝ ਵੇਖ ਲੈਣਾ। ਅਗਲਾ ਸਵਾਲ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 1975**

**ਮਾਨਯੋਗ ਸਪੀਕਰ** : ਇਸ ਸਵਾਲ ਦੀ ਐਕਸਟੈਨਸ਼ਨ ਮੰਗੀ ਗਈ ਹੈ।

---

## ਗੈਸਟੇਸ਼ਨਲ ਡਾਇਬੀਟੀਜ਼ ਟੈਸਟ

***2166. ਸ਼੍ਰੀ ਕੇ.ਡੀ. ਭੰਡਾਰੀ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਗਰਭਵਤੀ ਮਹਿਲਾਵਾਂ ਦੇ ਲਈ ਗੈਸਟੇਸ਼ਨਲ

** For Starred Question No. 1975 and reply thereto, please see Appendix to this Debates.

[ ਸ਼੍ਰੀ ਕੇ.ਡੀ. ਭੰਡਾਰੀ ]

ਡਾਇਬੀਟੀਜ਼ ਟੈਸਟ ਜ਼ਰੂਰੀ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਇਸ ਨੂੰ ਕਦੋਂ ਤੱਕ ਲਾਗੂ ਕੀਤਾ ਜਾਵੇਗਾ?

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਨਹੀਂ ਸ਼੍ਰੀਮਾਨ ਜੀ, ਹਰੇਕ ਗਰਭਵਤੀ ਮਹਿਲਾ ਲਈ ਗੈਸਟੇਸ਼ਨਲ ਡਾਇਬੀਟੀਜ਼ ਟੈਸਟ ਜ਼ਰੂਰੀ ਕਰਨ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ। ਗਰਭਵਤੀ ਮਹਿਲਾਵਾਂ ਲਈ ਬਲੱਡ ਸ਼ੂਗਰ ਚੈੱਕ ਕਰਨ ਦੀ ਸੁਵਿਧਾ ਹਰੇਕ ਕਮਿਊਨਿਟੀ ਹੈਲਥ ਸੈਂਟਰ ਅਤੇ ਇਸ ਤੋਂ ਉਪਰਲੇ ਹਸਪਤਾਲਾਂ ਵਿਚ ਉਪਲਬਧ ਹੈ।

**ਸ਼੍ਰੀ ਕੇ.ਡੀ. ਭੰਡਾਰੀ :** ਸਪੀਕਰ ਸਾਹਿਬ, ਇਹ ਬਹੁਤ ਹੀ ਅਹਿਮ ਟੈਸਟ ਹੈ ਔਰ ਡਾਇਬੀਟੀਜ਼ ਬਹੁਤ ਜ਼ਿਆਦਾ ਫੈਲ ਚੁੱਕੀ ਹੈ। ਜਿਸ ਵੇਲੇ ਗਰਭਵਤੀ ਮਹਿਲਾ ਨੂੰ ਇਹ ਰੋਗ ਲੱਗਦਾ ਹੈ ਤਾਂ ਇਸ ਨਾਲ ਜੱਚਾ ਤੇ ਬੱਚਾ ਦੋਨੋਂ ਹੀ ਖਤਮ ਹੋ ਜਾਂਦੇ ਹਨ। ਇਹ ਖੁਦ ਔਰਤ ਜਾਤ ਦਾ ਸਵਾਲ ਹੈ। ਮੈਂ ਭੈਣ ਜੀ ਤੋਂ ਇਹ ਹੀ ਮੰਗ ਕਰਾਂਗਾ ਕਿ ਇਸ ਦੇ ਨਾਲ ਸਰਕਾਰ ਦੇ ਉਤੇ ਕੋਈ ਮਾਲੀ ਬੋਝ ਨਹੀਂ ਪੈਣਾ ਲੇਕਿਨ ਜਿਹੜੇ ਅਨਪੜ੍ਹ ਲੋਕ ਹਨ ਜਾਂ ਪਿੰਡਾਂ ਦੇ ਵਿਚ ਰਹਿਣ ਵਾਲੇ ਲੋਕ ਹਨ ਉਨ੍ਹਾਂ ਦੇ ਵਾਸਤੇ ਇਹ ਟੈਸਟ ਕਰਵਾਉਣਾ ਬਹੁਤ ਹੀ ਲਾਜ਼ਮੀ ਹੈ। ਮੈਂ ਭੈਣ ਜੀ ਤੋਂ ਮੰਗ ਕਰਦਾ ਹਾਂ ਕਿ ਜੇਕਰ ਇਸ ਨੂੰ ਮੈਨਡੇਟਰੀ ਕਰ ਦੇਈਏ ਤਾਂ ਇਸ ਦੀ ਅਨੁਪਾਤ ਘੱਟ ਹੋਵੇਗੀ? ਕੀ ਇਸ ਨੂੰ ਲਾਜ਼ਮੀ ਕਰਨਗੇ?

**ਮੰਤਰੀ :** ਸਪੀਕਰ ਸਾਹਿਬ, ਮੈਨੂੰ ਮਾਨਯੋਗ ਵਿਧਾਇਕ ਭੰਡਾਰੀ ਜੀ ਦੀ ਗ੍ਰਾਮੀਣ ਅਤੇ ਅਨਪੜ੍ਹ ਮਹਿਲਾਵਾਂ ਦੀ ਚਿੰਤਾ ਬਹੁਤ ਚੰਗੀ ਲੱਗੀ ਹੈ। ਲੇਕਿਨ ਮੈਂ ਆਪ ਦੇ ਮਾਧਿਅਮ ਨਾਲ ਸਦਨ ਨੂੰ ਵੀ ਔਰ ਮਾਨਯੋਗ ਮੈਂਬਰ ਨੂੰ ਵੀ ਇਹ ਦੱਸਣਾ ਚਾਹੁੰਦੀ ਹਾਂ ਕਿ ਗ੍ਰਾਮੀਣ ਖੇਤਰ ਤੋਂ ਅਨਪੜ੍ਹ, ਕਮਜੋਰ, ਗਰੀਬੀ ਰੇਖਾ ਤੋਂ ਹੇਠਾਂ ਰਹਿਣ ਵਾਲੀਆਂ ਮਜ਼ਦੂਰ ਔਰਤਾਂ ਜ਼ਿਆਦਾਤਰ ਸਰਕਾਰੀ ਸਬ ਸੈਂਟਰ ਤੋਂ ਲੈ ਕੇ ਹਸਪਤਾਲ ਤੱਕ ਆਉਂਦੀਆਂ ਹਨ। ਉਸ ਦੀ ਜੋ ਪੰਜਾਬ ਦੇ ਵਿਚ ਪ੍ਰੈਗਨੈਂਸੀ ਰਜਿਸਟ੍ਰੇਸ਼ਨ ਹੈ ਉਹ 75 ਪ੍ਰਤੀਸ਼ਤ ਹੈ। ਜਦੋਂ ਤਿੰਨ ਮਹੀਨੇ ਦੀ ਪ੍ਰੈਗਨੈਂਸੀ ਰਹਿੰਦੀ ਹੈ ਤਾਂ ਉਸ ਤੋਂ ਪਹਿਲਾਂ ਵੀ ਹਰ ਗਰਭਵਤੀ ਮਹਿਲਾ ਦੇ ਦੋ ਟੈਸਟ ਹੋ ਜਾਂਦੇ ਹਨ ਔਰ ਪੰਜਾਬ ਦੇ ਵਿਚ ਇਸ ਤਰ੍ਹਾਂ ਦੀ ਤਕਲੀਫ ਤਿੰਨ ਤੋਂ ਦਸ ਪ੍ਰਤੀਸ਼ਤ ਤੱਕ ਹੀ ਪਾਈ ਜਾਂਦੀ ਹੈ। ਜਦੋਂ ਯੂਰੀਨ ਟੈਸਟ ਤੋਂ ਬਾਅਦ ਪਤਾ ਲੱਗਦਾ ਹੈ ਕਿ ਪ੍ਰੋਟੀਨ ਜੋ ਹੈ ਐਲਬੁਮਿਨ ਨਾਮ ਦੀ ਪ੍ਰੋਟੀਨ ਯੂਰੀਨ ਦੇ ਵਿਚ ਜ਼ਿਆਦਾ ਹੈ ਤਾਂ ਉਸ ਦਾ ਖਤਰਾ ਇਹ ਲੱਗਦਾ ਹੈ ਕਿ ਇਸ ਦਾ ਬੀ.ਪੀ. ਵੱਧ ਸਕਦਾ ਹੈ ਲੇਕਿਨ ਇਹ ਜ਼ਿਆਦਾ ਉਨ੍ਹਾਂ ਔਰਤਾਂ ਨੂੰ ਹੁੰਦਾ ਹੈ ਜੋ ਬਹੁਤ ਮੋਟੀਆਂ ਹੁੰਦੀਆਂ ਹਨ ਜਾਂ ਜਿਨ੍ਹਾਂ ਦੇ ਮਾਤਾ ਪਿਤਾ ਨੂੰ ਇਹ ਰਹਿੰਦਾ ਹੈ। ਸੋ, ਸ਼ਹਿਰੀ ਅਤੇ ਉੱਚ ਵਰਗ ਦੀਆਂ ਮਹਿਲਾਵਾਂ ਸਰਕਾਰੀ ਹਸਪਤਾਲਾਂ ਦੇ ਵਿੱਚ ਨਹੀਂ ਆਉਂਦੀਆਂ, ਕੇਵਲ ਉਹ ਹੀ ਇਸ ਰੇਂਜ ਵਿਚ ਨਹੀਂ ਆਉਂਦੀਆਂ। ਇਸ ਤਰ੍ਹਾਂ ਮੈਨਡੇਟਰੀ ਜਾਂ ਆਦੇਸ਼ ਸ਼ਬਦ ਦਿੱਤੇ ਬਿਨਾਂ ਹੀ 75 ਪ੍ਰਤੀਸ਼ਤ ਮਹਿਲਾਵਾਂ ਦਾ ਇਹ ਟੈਸਟ ਪੰਜਾਬ ਦੇ ਵਿੱਚ ਹੋ ਜਾਂਦਾ ਹੈ।

**ਸ੍ਰੀ ਕੇ.ਡੀ. ਭੰਡਾਰੀ :** ਸਪੀਕਰ ਸਾਹਿਬ, ਇਨ੍ਹਾਂ ਹਸਪਤਾਲਾਂ ਵਿਚ ਤਿੰਨ ਟੈਸਟ ਹੁੰਦੇ ਹਨ, ਐਚ.ਬੀ. ਦਾ, ਟੈਟਨਸ ਦਾ ਅਤੇ ਐਚ.ਆਈ.ਵੀ. ਦਾ। ਜੇਕਰ ਆਪਾਂ ਚੌਥਾ ਇਹ ਟੈਸਟ ਵੀ ਨਾਲ ਕਰ ਦੇਈਏ ਤਾਂ ਇਸ ਦੇ ਨਾਲ ਸਰਕਾਰ ਦੇ ਉੱਤੇ ਕੋਈ ਮਾਲੀ ਬੋਝ ਨਹੀਂ ਪਵੇਗਾ। ਤਾਮਿਲਨਾਡੂ ਸਰਕਾਰ ਨੇ ਇਹ ਮੈਨਡੇਟਰੀ ਕੀਤਾ ਹੋਇਆ ਹੈ। ਇਸ ਕਰਕੇ ਮੈਂ ਭੈਣ ਜੀ ਨੂੰ ਕਹਾਂਗਾ ਕਿ ਜੇਕਰ ਆਪਾਂ ਇਸ ਨੂੰ ਪੰਜਾਬ ਦੇ ਵਿਚ ਲਾਗੂ ਕਰੀਏ ਤਾਂ ਇਸ ਦਾ ਸਮਾਜ ਨੂੰ ਫਾਇਦਾ ਹੀ ਹੋਵੇਗਾ।

**ਮਾਨਯੋਗ ਸਪੀਕਰ :** ਬੀਬੀ ਜੀ, ਇਹ ਜਿਹੜਾ ਟੈਸਟ ਦਸਦੇ ਹਨ, ਕੀ ਇਹ ਬਹੁਤ ਮਹਿੰਗਾ ਹੁੰਦਾ ਹੈ?

**ਮੰਤਰੀ :** ਸਪੀਕਰ ਸਾਹਿਬ, ਪ੍ਰਸ਼ਨ ਮਹਿੰਗੇ ਦਾ ਨਹੀਂ ਹੈ, ਪ੍ਰਸ਼ਨ ਮੈਨਡੇਟਰੀ ਦਾ ਹੈ। ਜੋ ਵੀ ਮਹਿਲਾਵਾਂ ਸਬ ਸੈਂਟਰਾਂ ਦੇ ਵਿਚ ਆਉਂਦੀਆਂ ਹਨ ਜਾਂ ਹਸਪਤਾਲ ਵਿਚ ਆਉਂਦੀਆਂ ਹਨ ਉਨ੍ਹਾਂ ਦਾ ਇਹ ਟੈਸਟ ਹੋ ਜਾਂਦਾ ਹੈ। ਮੈਨਡੇਟਰੀ ਦਾ ਮਤਲਬ ਹੈ ਕਿ ਜੋ ਸਰਕਾਰੀ ਹਸਪਤਾਲ ਦੇ ਵਿੱਚ ਨਹੀਂ ਵੀ ਆਉਣਾ ਚਾਹੁੰਦੀ ਉਸ ਨੂੰ ਜੇਕਰ ਅਸੀਂ ਆਰਡਰ ਕਰੀਏ ਕਿ ਉਹ ਆ ਕੇ ਇਹ ਟੈਸਟ ਜ਼ਰੂਰ ਕਰਵਾਏ। ਜਦ ਉਹ ਆਪਣੇ ਲੈਵਲ ਦੇ ਉੱਤੇ ਜਿਥੋਂ ਮਰਜ਼ੀ ਵੀ ਟੈਸਟ ਕਰਵਾ ਲੈਂਦੀ ਹੈ ਤਾਂ **it cannot be mandatory in Punjab.** ਅੱਗੇ ਤੋਂ ਦੇਖ ਲਵਾਂਗੇ।

**ਮਾਨਯੋਗ ਸਪੀਕਰ :** ਹਾਂ ਜੀ, ਅਗਲਾ ਸਵਾਲ, ਸਿੱਧੂ ਸਾਹਿਬ ਜੀ।

---

## ਖਰੜ ਵਿਖੇ ਪੁਲ ਨੂੰ ਚੌੜਾ ਕਰਨਾ

***1907. ਸਰਦਾਰ ਬਲਬੀਰ ਸਿੰਘ ਸਿੱਧੂ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਖਰੜ-ਕੁਰਾਲੀ ਰੋਡ ਤੇ ਖਰੜ ਵਿਖੇ ਪੁਲ ਦੀ ਚੌੜਾਈ ਘੱਟ ਹੋਣ ਕਾਰਨ ਟਰੈਫਿਕ ਦੀ ਬਹੁਤ ਜ਼ਿਆਦਾ ਸਮੱਸਿਆ ਹੈ ਅਤੇ ਅਕਸਰ ਜਾਮ ਲੱਗਿਆ ਰਹਿੰਦਾ ਹੈ ; ਜੇਕਰ ਅਜਿਹਾ ਹੋਵੇ ਤਾਂ ਇਸ ਪੁਲ ਨੂੰ ਚੌੜਾ ਕਰਨ ਲਈ ਚੁੱਕੇ ਜਾਣ ਵਾਲੇ ਕਦਮਾਂ ਦੇ ਵੇਰਵੇ ਕੀ ਹਨ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** ਹਾਂ ਜੀ। ਇਸ ਪੁਲ ਦੇ ਹੇਠਲੇ ਪਾਸੇ ਇੱਕ ਨਵਾਂ ਸਮਾਂਨੰਤਰ ਪੁਲ ਬਣਾਉਣ ਦੀ ਯੋਜਨਾ ਹੈ, ਜਿਸ ਲਈ ਜ਼ਮੀਨ ਐਕਵਾਇਰ ਕਰਨ ਦੀ ਜਰੂਰਤ ਹੈ। ਇਸ ਕੰਮ ਲਈ ਲੈਂਡ ਐਕਵਾਇਰ ਕਰਨ ਦਾ ਅਨੁਮਾਨ ਭਾਰਤ ਸਰਕਾਰ ਦੇ ਸੜਕੀ ਆਵਾਜਾਈ ਮੰਤਰਾਲਾ, ਨਵੀਂ ਦਿੱਲੀ ਨੂੰ ਮਨਜ਼ੂਰੀ ਲਈ ਪਹਿਲਾਂ ਹੀ ਭੇਜਿਆ ਹੋਇਆ ਹੈ। ਲੈਂਡ ਐਕਵਾਇਰ ਕਰਨ ਲਈ ਲੋੜੀਂਦੇ ਦਸਤਾਵੇਜ ਤਿਆਰ ਕਰਨ ਦਾ ਕੰਮ ਸ਼ੁਰੂ ਕਰ ਦਿੱਤਾ ਗਿਆ ਹੈ। ਭਾਰਤ ਸਰਕਾਰ ਦਾ ਸੜਕੀ ਆਵਾਜਾਈ ਮੰਤਰਾਲਾ, ਨਵੀਂ ਦਿੱਲੀ ਇਸ ਪੁਲ ਨੂੰ ਸਾਲ 2011-12 ਦੇ ਸਲਾਨਾ ਪਲੈਨ ਵਿੱਚ ਸ਼ਾਮਿਲ ਕਰਨ ਲਈ

[ ਲੋਕ ਨਿਰਮਾਣ (ਭ. ਤੇ ਮ.) ਮੰਤਰੀ ]

ਸਹਿਮਤ ਹੋ ਚੁੱਕਾ ਹੈ। ਇਸ ਕੰਮ ਲਈ ਜ਼ਮੀਨ ਐਕਵਾਇਰ ਕਰਨ ਤੋਂ ਬਾਅਦ ਅਤੇ ਭਾਰਤ ਸਰਕਾਰ ਦੇ ਸੜਕੀ ਆਵਾਜਾਈ ਮੰਤਰਾਲਾ, ਨਵੀਂ ਦਿੱਲੀ ਵੱਲੋਂ ਇਸ ਕੰਮ ਦਾ ਅਨੁਮਾਨ ਮਨਜ਼ੂਰ ਹੋਣ ਉਪਰੰਤ ਪੁਲ ਬਣਾਉਣ ਦਾ ਕੰਮ ਸ਼ੁਰੂ ਕਰ ਦਿੱਤਾ ਜਾਵੇਗਾ। ਭਾਰਤ ਸਰਕਾਰ ਦੇ ਸੜਕੀ ਆਵਾਜਾਈ ਮੰਤਰਾਲਾ, ਨਵੀਂ ਦਿੱਲੀ ਵੱਲੋਂ ਅਨੁਮਾਨ ਮਨਜ਼ੂਰ ਹੋਣ ਉਪਰੰਤ 18 ਮਹੀਨੇ ਦੇ ਵਿੱਚ ਇਹ ਕੰਮ ਮੁਕੰਮਲ ਕਰ ਦਿੱਤਾ ਜਾਵੇਗਾ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਮੰਤਰੀ ਜੀ ਨੇ ਬੜਾ ਵਧੀਆ ਜਵਾਬ ਦਿੱਤਾ ਹੈ। ਪਹਿਲਾਂ ਵੀ ਇਹ ਕੁਐਸਚਨ ਲੱਗਿਆ ਸੀ ਪਰ ਜਵਾਬ ਪੂਰਾ ਨਹੀਂ ਸੀ ਆਇਆ। ਮੇਰੀ ਮੰਤਰੀ ਸਾਹਿਬ ਨੂੰ ਬੇਨਤੀ ਹੈ ਕਿ ਜਿਵੇਂ ਭਾਗੋਮਾਜਰਾ ਅਤੇ ਦੈੜੀ ਦੇ ਪੁਲਾਂ ਦੇ ਨਾਲ ਟੈਂਪਰੇਰੀ ਰਸਤਾ ਬਣਾਇਆ ਗਿਆ ਹੈ, ਇਸ ਲਈ ਇੱਕ ਟੈਂਪਰੇਰੀ ਰਸਤਾ ਉਥੇ ਵੀ ਬਣਾ ਦਿੱਤਾ ਜਾਵੇ ਤਾਂ ਕਿ ਲੋਕਾਂ ਦੀ ਆਵਾਜਾਈ ਸੌਖੀ ਹੋ ਜਾਵੇ। ਉਥੇ ਹਰ ਰੋਜ਼ ਲੋਕੀਂ ਦੋ-ਦੋ, ਤਿੰਨ-ਤਿੰਨ ਘੰਟੇ ਜਾਮ ਦੇ ਵਿਚ ਫਸੇ ਰਹਿੰਦੇ ਹਨ। ਖਾਸ ਕਰਕੇ ਲੁਧਿਆਣਾ, ਜਲੰਧਰ ਅਤੇ ਹਿਮਾਚਲ ਪ੍ਰਦੇਸ਼ ਦੇ ਲੋਕ ਉਥੋਂ ਦੀ ਗੁਜ਼ਰਦੇ ਹਨ। ਅਸੀਂ ਮੰਤਰੀ ਜੀ ਨੂੰ ਮਿਲ ਕੇ ਵੀ ਕਿਹਾ ਹੈ, ਇਹ ਕੰਮ ਜ਼ਰੂਰ ਹੋਣਾ ਚਾਹੀਦਾ ਹੈ। ਇਹ ਲੋਕਾਂ ਦੀ ਬਹੁਤ ਵੱਡੀ ਸਮੱਸਿਆ ਹੈ।

**ਮੰਤਰੀ :** ਸਪੀਕਰ ਸਾਹਿਬ, ਮੈਂ ਇਨ੍ਹਾਂ ਦੀ ਗੱਲ ਨਾਲ ਸਹਿਮਤ ਹਾਂ ਕਿ ਇਸ ਸੜਕ ਤੇ ਟ੍ਰੈਫਿਕ ਬਹੁਤ ਜ਼ਿਆਦਾ ਹੈ। ਜਿਹੜੀ ਇਨ੍ਹਾਂ ਨੇ ਗੱਲ ਕੀਤੀ ਹੈ ਉਸ ਤੇ ਜ਼ਰੂਰ ਵਿਚਾਰ ਕਰ ਲਵਾਂਗੇ।

**ਮਾਨਯੋਗ ਸਪੀਕਰ :** ਹਾਂ, ਇਹ ਕਰਨ ਵਾਲੀ ਗੱਲ ਹੈ।

**ਸਰਦਾਰ ਅਵਤਾਰ ਸਿੰਘ ਬਰਾੜ :** ਸਪੀਕਰ ਸਾਹਿਬ, ਜਿਸ ਤਰ੍ਹਾਂ ਆਨਰੇਬਲ ਮੈਂਬਰ ਨੇ ਜ਼ਿਕਰ ਕੀਤਾ ਹੈ, ਮਨਿਸਟਰ ਸਾਹਿਬ ਨੇ ਵੀ ਜਵਾਬ ਦਿੱਤਾ ਹੈ ਕਿ ਉਥੇ ਟ੍ਰੈਫਿਕ ਦਾ ਬਹੁਤ ਜ਼ਿਆਦਾ ਰਸ਼ ਹੈ। ਉਥੇ ਕਈ-ਕਈ ਘੰਟੇ ਰੁਕਣਾ ਪੈਂਦਾ ਹੈ। ਸਾਡਾ ਵੀ ਫਰੀਦਕੋਟ, ਲੁਧਿਆਣੇ ਨੂੰ ਉਹੀ ਰਸਤਾ ਹੈ। ਜਿਹੜਾ ਇਨ੍ਹਾਂ ਨੇ ਜ਼ਮੀਨ ਐਕੁਆਇਰ ਕਰਨ ਦਾ ਪ੍ਰੋਸੈਸ ਦੱਸਿਆ ਹੈ, ਇਹ ਥੋੜ੍ਹਾ ਲੰਮਾ ਹੈ। ਮੈਂ ਸਮਝਦਾ ਹਾਂ ਕਿ ਜਿਹੜੀ ਨਾਲ ਲਗਵੀਂ ਸੜਕ ਹੈ ਉਹ ਲੁਧਿਆਣੇ ਨੂੰ ਜਾ ਕੇ ਸਿੱਧੀ ਮਿਲ ਜਾਂਦੀ ਹੈ ਅਤੇ ਇਹ ਸ਼ਾਰਟ ਕੱਟ ਵੀ ਹੈ। ਜੇਕਰ ਉਸ ਸੜਕ ਦੀ ਐਨਕ੍ਰੋਚਮੈਂਟ ਹਟਾ ਦਿੱਤੀ ਜਾਵੇ ਅਤੇ ਇਸ ਸੜਕ ਨੂੰ ਥੋੜ੍ਹਾ ਜਿਹਾ ਚੌੜਾ ਕਰ ਦਿੱਤਾ ਜਾਵੇ ਤਾਂ ਉਥੇ ਲੁਧਿਆਣੇ ਨੂੰ ਸਾਰਾ ਵਨ-ਵੇਅ ਟ੍ਰੈਫਿਕ ਹੋ ਸਕਦਾ ਹੈ ਅਤੇ ਇਹ ਨੇੜੇ ਵੀ ਪੈਂਦਾ ਹੈ। ਸੋ, ਇਸ ਵਾਸਤੇ ਜ਼ਰੂਰ ਯਤਨ ਕਰਨਾ ਚਾਹੀਦਾ ਹੈ।

**ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਦੀ ਜਿਹੜੀ ਰਾਇ ਹੈ ਉਸ ਤੇ ਜ਼ਰੂਰ ਵਿਚਾਰ ਕਰ ਲਵਾਂਗੇ ਪਰ ਜਿਹੜੀ ਐਨਕ੍ਰੋਚਮੈਂਟ ਦੀ ਗੱਲ ਹੈ, ਇਹ ਏਰੀਆ ਮਿਉਂਸਿਪਲ ਕਮੇਟੀ

ਵਿੱਚ ਪੈਂਦਾ ਹੈ ਅਤੇ ਲੋਕਲ ਗੌਰਮਿੰਟ ਵਿਭਾਗ ਨੇ ਇਸ ਦਾ ਪ੍ਰਬੰਧ ਕਰਨਾ ਹੈ। ਬਾਕੀ ਮੈਂ ਇਨ੍ਹਾਂ ਦੀ ਗੱਲ ਨਾਲ ਸਹਿਮਤ ਹਾਂ ਅਤੇ ਇਸ ਨੂੰ ਜ਼ਰੂਰ ਵਿਚਾਰਾਂਗੇ।

**ਸਰਦਾਰ ਅਵਤਾਰ ਸਿੰਘ ਬਰਾੜ :** ਸਪੀਕਰ ਸਾਹਿਬ, ਲੋਕਲ ਬਾਡੀਜ ਮਨਿਸਟਰ ਇਨ੍ਹਾਂ ਦੇ ਨਾਲ ਹੀ ਬੈਠੇ ਹਨ, ਇਹ ਦੱਸ ਦੇਣ ਕਿ ਐਨਕ੍ਰੋਚਮੈਂਟ ਹਟਾ ਦੇਣਗੇ। ਇਸ ਨਾਲ ਲੋਕਾਂ ਨੂੰ ਸਹੂਲਤ ਮਿਲ ਜਾਵੇਗੀ।

**ਮਾਨਯੋਗ ਸਪੀਕਰ :** ਅਗਲਾ ਸਵਾਲ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 1840

(ਮਾਨਯੋਗ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

## ਹਰੀਕੇ-ਖਾਲੜਾ ਰੋਡ ਤੋਂ ਸੁਰ ਸਿੰਘ ਤੱਕ ਸੜਕ ਨੂੰ ਮਜਬੂਤ ਕਰਨਾ

*1802. **ਸਰਦਾਰ ਵਿਰਸਾ ਸਿੰਘ ਵਲਟੋਹਾ :** ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਹਲਕਾ ਖੇਮਕਰਨ ਅੰਦਰ ਹਰੀਕੇ-ਖਾਲੜਾ ਰੋਡ ਤੋਂ ਸੁਰ ਸਿੰਘ ਬਰਾਸਤਾ ਧੁੰਨ ਸੜਕ ਨੂੰ ਨਾਬਾਰਡ ਅਧੀਨ ਚੌੜਾ ਅਤੇ ਮਜ਼ਬੂਤ ਕਰਨ ਦਾ ਕੰਮ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਇਹ ਕੰਮ ਕਦੋਂ ਤੱਕ ਕਰ ਦਿੱਤਾ ਜਾਵੇਗਾ?

**ਸਰਦਾਰ ਸੁੱਚਾ ਸਿੰਘ ਲੰਗਾਹ :** ਨਹੀਂ ਜੀ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਸਪੀਕਰ ਸਾਹਿਬ, ਮੇਰਾ ਖਿਆਲ ਹੈ ਕਿ ਮੰਤਰੀ ਜੀ ਨੇ 'ਨਹੀਂ ਜੀ' ਕਹਿਣ ਲਈ ਟਾਈਮ ਘੱਟ ਲਾਇਆ ਹੈ ਅਤੇ ਕਾਗਜ਼ ਲੱਭਣ ਲੱਗਿਆਂ ਜ਼ਿਆਦਾ ਲਾਇਆ ਹੈ। ਇਹ ਬੜੀ ਅਹਿਮ ਸੜਕ ਹੈ ਅਤੇ ਕਾਫ਼ੀ ਪਿੰਡ ਇਸ ਸੜਕ ਤੇ ਪੈਂਦੇ ਹਨ। ਇਹ ਸੜਕ ਜਿੰਨੀ ਚੌੜੀ ਚਾਹੀਦੀ ਹੈ ਉਸ ਨੂੰ ਚੌੜਾ ਕਰਨ ਵਾਸਤੇ 4-4, 6-6 ਕਰਮ ਦਾ ਰਸਤਾ ਹੈ। ਕਿਰਪਾ ਕਰਕੇ ਕੀ ਮੰਤਰੀ ਜੀ ਲੋਕਾਂ ਦੀ ਲੋੜ ਨੂੰ ਮਹਿਸੂਸ ਕਰਦੇ ਹੋਇਆਂ, ਜ਼ਰੂਰਤ ਨੂੰ ਮਹਿਸੂਸ ਕਰਦੇ ਹੋਇਆਂ ਇਸ ਨੂੰ ਚੌੜਾ ਕਰਨ ਦੀ ਕਿਰਪਾਲਤਾ ਕਰਨਗੇ?

**ਮੰਤਰੀ :** ਵਿਚਾਰ ਕਰ ਲਵਾਂਗੇ ਜੀ।

---

## ਸਰਵ ਸਿੱਖਿਆ ਅਭਿਆਨ ਅਧੀਨ ਪ੍ਰਾਪਤ ਫੰਡ

*1931. **ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲ 2008-09, 2009-10, 2010-11 ਦੌਰਾਨ ਸਰਵ ਸਿੱਖਿਆ ਅਭਿਆਨ ਅਧੀਨ ਕੇਂਦਰ ਸਰਕਾਰ ਤੋਂ ਰਾਜ ਸਰਕਾਰ ਦੁਆਰਾ ਸਾਲ-ਵਾਰ ਕੁੱਲ ਕਿੰਨੇ ਫੰਡ ਪ੍ਰਾਪਤ ਕੀਤੇ ਗਏ ਅਤੇ ਰਾਜ ਵਿੱਚ ਇਸ ਦੇ ਖਰਚੇ ਦੇ ਜ਼ਿਲ੍ਹਾ-ਵਾਰ ਅਤੇ ਸਾਲ-ਵਾਰ ਵੇਰਵੇ ਕੀ ਹਨ?

**ਸਰਦਾਰ ਸੇਵਾ ਸਿੰਘ ਸੇਖਵਾਂ :** ਸਾਲ 2008-09, 2009-10, 2010-2011 ਦੌਰਾਨ ਸਰਵ ਸਿੱਖਿਆ ਅਭਿਆਨ ਕੇਂਦਰ ਅਧੀਨ ਸਰਕਾਰ ਤੋਂ ਰਾਜ ਸਰਕਾਰ ਦੁਆਰਾ ਸਾਲ-ਵਾਰ ਪ੍ਰਾਪਤ ਕੀਤੇ ਗਏ ਫੰਡ ਅਤੇ ਇਸ ਦੇ ਖਰਚੇ ਦੇ ਜ਼ਿਲ੍ਹਾ-ਵਾਰ ਅਤੇ ਸਾਲ-ਵਾਰ ਵੇਰਵੇ ਹੇਠ ਅਨੁਸਾਰ ਹਨ :-

ਰਾਸ਼ੀ ਲੱਖਾਂ ਵਿੱਚ

| ਲੜੀ ਨੰ: | ਸਾਲ | ਪ੍ਰਾਪਤ ਫੰਡ ਕੇਂਦਰ ਸਰਕਾਰ ਤੋਂ | ਪ੍ਰਾਪਤ ਫੰਡ ਰਾਜ ਸਰਕਾਰ ਤੋਂ | ਵਰਤੇ ਗਏ ਫੰਡ |
|---|---|---|---|---|
| 1. | 2008-09 | 13808.11 | 5950.35 | 28620.40 |
| 2. | 2009-10 | 20044.00 | 17701.29 | 36772.00 |
| 3. | 2010-11 | 39613.00 | 11580.75 | 38389.43 |

ਪੰਜਾਬ ਰਾਜ ਵਿੱਚ ਪ੍ਰਾਪਤ ਹੋਏ ਫੰਡਜ਼ ਦਾ ਜ਼ਿਲ੍ਹਾ-ਵਾਰ ਅਤੇ ਸਾਲ-ਵਾਰ ਖਰਚੇ ਦਾ ਵੇਰਵਾ ਅਨੁਲੱਗ "ੳ" 'ਤੇ ਨੱਥੀ ਕੀਤਾ ਜਾਂਦਾ ਹੈ।

### ਅਨੁਲੱਗ-"ੳ"

### ਸਰਵ ਸਿੱਖਿਆ ਅਭਿਆਨ ਅਥਾਰਿਟੀ ਪੰਜਾਬ
### ਜ਼ਿਲ੍ਹਾ-ਵਾਰ ਖ਼ਰਚਾ

ਰੁਪਏ ਲੱਖਾਂ ਵਿੱਚ

| ਲੜੀ ਨੰ: | ਜ਼ਿਲ੍ਹਿਆਂ ਦੇ ਨਾਂ | 2008-09 ਆਡਿਟ ਦੇ ਆਧਾਰ ਤੇ ਖਰਚਾ | 2009-10 ਰਿਪੋਰਟਿਡ ਖਰਚਾ | 2010-11 ਰਿਪੋਰਟਿਡ ਖਰਚਾ ਜਨਵਰੀ 2011 ਤੱਕ |
|---|---|---|---|---|
| 1. | ਅੰਮ੍ਰਿਤਸਰ | 3100.74066 | 2251.75171 | 2538.32752 |
| 2. | ਬਰਨਾਲਾ | 422.29773 | 425.59114 | 494.16522 |
| 3. | ਬਠਿੰਡਾ | 916.79701 | 1180.17901 | 1305.72668 |

| | | | | |
|---|---|---|---|---|
| 4. | ਫਰੀਦਕੋਟ | 693.29087 | 819.94374 | 720.91764 |
| 5. | ਫਤਿਹਗੜ੍ਹ ਸਾਹਿਬ | 1160.23105 | 1532.50126 | 1672.05918 |
| 6. | ਫਿਰੋਜ਼ਪੁਰ | 2557.50083 | 2414.25064 | 2548.52975 |
| 7. | ਗੁਰਦਾਸਪੁਰ | 2539.83472 | 3179.49983 | 3271.16387 |
| 8. | ਹੁਸ਼ਿਆਰਪੁਰ | 1622.86814 | 2428.38686 | 2519.66592 |
| 9. | ਜਲੰਧਰ | 1930.81468 | 1550.88062 | 1898.04614 |
| 10. | ਕਪੂਰਥਲਾ | 828.94505 | 1378.35366 | 1303.08175 |
| 11. | ਲੁਧਿਆਣਾ | 2295.07168 | 1713.50384 | 1574.33544 |
| 12. | ਮਾਨਸਾ | 1057.06626 | 1107.12756 | 1205.72698 |
| 13. | ਮੋਗਾ | 1174.58508 | 1235.81644 | 1392.71707 |
| 14. | ਮੋਹਾਲੀ | 629.72728 | 1008.72857 | 1190.3277 |
| 15. | ਮੁਕਤਸਰ | 1035.93357 | 1092.48356 | 1076.00174 |
| 16. | ਨਵਾਂ ਸ਼ਹਿਰ | 763.70165 | 1015.51457 | 1060.42328 |
| 17. | ਪਟਿਆਲਾ | 2177.74301 | 2222.51761 | 2317.59137 |
| 18. | ਰੋਪੜ | 847.90275 | 2119.01983 | 1747.20284 |
| 19. | ਸੰਗਰੂਰ | 1729.35737 | 1541.79424 | 1379.63212 |
| 20. | ਤਰਨਤਾਰਨ | 910.76456 | 1249.77321 | 1411.10824 |
| 21. | ਮੁੱਖ ਦਫ਼ਤਰ | 225.31025 | 5304.38287 | 5762.67895 |
| | ਕੁੱਲ ਜੋੜ | 28620.48420 | 36772.00077 | 38389.42930 |

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਜੋ ਜਵਾਬ ਮਾਨਯੋਗ ਮੰਤਰੀ ਜੀ ਨੇ ਦਿੱਤਾ ਹੈ, ਇਸ ਵਿੱਚ ਜੋ ਦਰਸਾਇਆ ਗਿਆ ਹੈ, ਉਸ ਅਨੁਸਾਰ ਕੇਂਦਰ ਸਰਕਾਰ ਕਿੰਨਾ ਪੈਸਾ ਦੇ ਰਹੀ ਹੈ? ਸਾਲ 2008-09 ਦੌਰਾਨ ਕੇਂਦਰ ਸਰਕਾਰ ਨੇ 13808.11 ਲੱਖ ਰੁਪਿਆ ਦਿੱਤਾ ਹੈ ਅਤੇ ਪੰਜਾਬ ਸਰਕਾਰ ਨੇ 5950.35 ਲੱਖ ਰੁਪਿਆ ਦਿੱਤਾ ਹੈ। ਮੈਨੂੰ ਇੱਕ ਗੱਲ ਸਮਝ ਨਹੀਂ ਆਈ ਕਿ ਇਨ੍ਹਾਂ ਨੇ ਜਿਹੜੀਆਂ ਫਿਗਰਜ਼ ਦਿੱਤੀਆਂ ਹਨ, ਇਸ ਤਰ੍ਹਾਂ 19758 ਲੱਖ ਰੁਪਏ ਵੱਧ ਖਰਚੇ ਹਨ। ਇਨ੍ਹਾਂ ਦੀ

[ ਸਰਦਾਰ ਅਜੀਤ ਇੰਦਰ ਸਿੰਘ ਮੋਫਰ ]

ਕੋਈ ਫਿਗਰ ਮਿਲ ਨਹੀਂ ਰਹੀ ਹੈ। ਸਾਲ 2009-10 ਦੌਰਾਨ 20044.00 ਲੱਖ ਰੁਪਿਆ ਸੈਂਟਰ ਸਰਕਾਰ ਨੇ ਦਿੱਤਾ ਹੈ ਅਤੇ 17701.29 ਲੱਖ ਰੁਪਏ ਇਨ੍ਹਾਂ ਦੇ ਹਨ। ਵਰਤੇ ਗਏ ਫੰਡ 36772.00 ਲੱਖ ਰੁਪਏ ਹਨ। ਇਸ ਵਿਚੋਂ ਤੁਸੀਂ 36772.00 ਲੱਖ ਰੁਪਏ ਖਰਚੇ ਹਨ ਅਤੇ 973 ਲੱਖ ਰੁਪਏ ਬਚ ਗਏ ਹਨ। ਪਹਿਲਾਂ ਪੈਸੇ ਵਧ ਗਏ ਸੀ ਅਤੇ ਐਤਕੀਂ ਪੈਸੇ ਬੱਚ ਗਏ ਹਨ। ਲਾਸਟ ਵਿੱਚ 2010-11 ਦੌਰਾਨ 39613.00 ਲੱਖ ਰੁਪਿਆ ਸੈਂਟਰ ਸਰਕਾਰ ਦਾ ਹੈ ਅਤੇ 11580.75 ਲੱਖ ਰੁਪਿਆ ਇਨ੍ਹਾ ਦਾ ਹੈ। ਇਸ ਤਰ੍ਹਾਂ ਇਹ ਪੈਸਾ 51193.75 ਲੱਖ ਹੋ ਗਿਆ ਅਤੇ ਖਰਚਿਆ ਗਿਆ ਸਿਰਫ 38389.43 ਲੱਖ ਰੁਪਏ ਹੀ ਹੈ। ਇਹ ਜਿਹੜੇ ਪੈਸੇ ਬਚ ਗਏ, ਇਹ ਕਿਉਂ ਬਚ ਗਏ? ਜਿਹੜੇ ਪੈਸੇ ਖਰਚੇ ਗਏ ਹਨ, ਉਹ ਕਿਸ ਵਾਸਤੇ ਖਰਚੇ ਗਏ ਹਨ? ਦੂਸਰਾ, ਤੁਸੀਂ ਸਾਨੂੰ ਜਿਹੜਾ ਟੋਟਲ ਵੇਰਵਾ ਦਿੱਤਾ ਹੈ, ਇਸ ਦਾ ਡਿਸਟ੍ਰਿਕਟਵਾਈਜ਼ ਡਿਸਟਰੀਬਿਊਸ਼ਨ ਦਾ ਕੀ ਫਾਰਮੂਲਾ ਹੈ? ਤੁਸੀਂ ਕਿਵੇਂ-ਕਿਵੇਂ ਪੈਸੇ ਵੰਡਦੇ ਹੋ? ਜਿਹੜਾ ਤੁਹਾਡਾ ਸਟੇਟ ਪ੍ਰੋਜੈਕਟ ਆਫਿਸ ਹੈ, ਉਸ ਲਈ ਤੁਸੀਂ 5304 ਲੱਖ ਰੁਪਿਆ ਖਰਚਿਆ ਹੈ। ਇਹ ਤਿੰਨ ਸਪਲੀਮੈਂਟਰੀਆਂ ਹਨ, ਇਨ੍ਹਾਂ ਦਾ ਜਵਾਬ ਦੇ ਦਿਓ ਜੀ।

**ਮੰਤਰੀ :** ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਪਹਿਲੀ ਜੋ ਸਪਲੀਮੈਂਟਰੀ ਹੈ, ਪੰਜਾਬ ਸਰਕਾਰ ਸਾਰੇ ਹਿੰਦੁਸਤਾਨ ਵਿਚੋਂ ਪਹਿਲੇ ਨੰਬਰ ਤੇ ਹੈ ਕਿ ਜਿੰਨੇ ਫੰਡ ਕੇਂਦਰ ਤੋਂ ਪੰਜਾਬ ਵਿਚ ਆਏ ਅਸੀਂ ਉਨ੍ਹਾਂ ਵਿਚੋਂ 98% ਖਰਚ ਕੀਤੇ ਹਨ। ਹਿੰਦੁਸਤਾਨ ਦਾ ਹੋਰ ਕੋਈ ਵੀ ਸੂਬਾ ਨਹੀਂ ਹੈ ਜਿਸ ਨੇ ਇੰਨੇ ਪੈਸੇ ਖਰਚ ਕੀਤੇ ਹੋਣ ਜੀ। ਦੂਸਰੀ ਗੱਲ ਜਿਹੜੀ ਇਨ੍ਹਾਂ ਨੇ ਕਹੀ ਹੈ ਕਿ ਪੈਸਿਆਂ ਦੀ ਡਿਸਟ੍ਰੀਬਿਊਸ਼ਨ ਕਿਸ ਤਰ੍ਹਾਂ ਹੁੰਦੀ ਹੈ? ਸਾਡੇ ਕੋਲ ਦੋ ਏਜੰਸੀਆਂ ਹਨ। ਇੱਕ ਸਰਵ ਸਿੱਖਿਆ ਅਭਿਆਨ ਹੈ ਜਿਨ੍ਹਾਂ ਦੀ ਜ਼ਿਲ੍ਹਾਵਾਰ ਅਗਵਾਈ ਡੀ.ਈ.ਓ. (ਐਲੀਮੈਂਟਰੀ) ਕਰਦਾ ਹੈ, ਦੂਜੀ ਰਮਸਾ ਹੈ ਜਿਸ ਦੀ ਆਗਵਾਈ ਬੀ.ਈ.ਓ. (ਸੈਕੰਡਰੀ) ਕਰਦਾ ਹੈ। ਉਨ੍ਹਾਂ ਤੋਂ ਅਸੀਂ ਸਾਰੀ ਰਿਪੋਰਟ ਹਰ ਸਕੂਲ ਤੋਂ ਕੁਲੈਕਟ ਕਰਦੇ ਹਾਂ। ਫੰਡ ਦੋ ਤਰ੍ਹਾਂ ਦੇ ਹਨ। ਇੱਕ ਤਾਂ ਬਿਲਡਿੰਗਾਂ ਅਤੇ ਇਨਫ੍ਰਾਸਟ੍ਰਕਚਰ ਉਤੇ ਖਰਚ ਹੁੰਦੇ ਹਨ, ਦੂਜੇ ਟੀਚਿੰਗ ਸਟਾਫ ਤੇ ਖਰਚ ਹੁੰਦੇ ਹਨ। ਉਹ ਜੋ ਸਾਨੂੰ ਰਿਪੋਰਟ ਮਿਲਦੀ ਹੈ, ਉਸ ਮੁਤਾਬਕ ਅਸੀਂ ਪ੍ਰੋਜੈਕਟ ਬਣਾ ਕੇ ਕੇਂਦਰ ਸਰਕਾਰ ਨੂੰ ਭੇਜਦੇ ਹਾਂ। ਉਥੋਂ ਮਨਜੂਰੀ ਆਉਣ ਤੇ, ਪੈਸਾ ਆਉਣ ਤੇ ਇਹ ਡਿਸਟ੍ਰੀਬਿਊਸ਼ਨ ਉਸ ਦੇ ਮੁਤਾਬਕ ਕੀਤੀ ਜਾਂਦੀ ਹੈ। ਜਿਹੜੀਆਂ ਪਿੰਡ ਵਿਚ ਬਣੀਆਂ ਹੋਈਆਂ ਪਸਵਕ ਕਮੇਟੀਆ ਹਨ, ਉਨ੍ਹਾਂ ਰਾਹੀਂ ਇਹ ਪੈਸੇ ਖਰਚ ਕੀਤੇ ਜਾਂਦੇ ਹਨ। ਡਿਪਾਰਟਮੈਂਟ ਉਨ੍ਹਾਂ ਦੀ ਨਿਗਰਾਨੀ ਕਰਦਾ ਹੈ ਜੀ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਜਿਹੜੀ ਲਾਸਟ ਫਿਗਰ ਹੈ ਸਾਲ 2010-11 ਦੀ, ਪਿਛਲੇ ਸਾਲ ਦੀ, ਉਸ ਵਿੱਚ 39613 ਲੱਖ ਰੁਪਿਆ ਸੈਂਟਰ ਦਾ ਹੈ ਅਤੇ 11580 ਲੱਖ ਰੁਪਿਆ ਤੁਹਾਡਾ ਹੈ। ਤੁਹਾਡੇ ਵਾਲਾ ਪੈਸਾ ਤਾਂ ਖਰਚ ਹੀ ਨਹੀਂ ਹੋਇਆ। ਜਿਹੜਾ ਸੈਂਟਰ ਦਾ ਪੈਸਾ ਹੈ, ਉਸ ਵਿਚੋਂ ਵੀ ਪੈਸਾ ਬਚ

ਗਿਆ। ਇਹ 28033 ਲੱਖ ਬਚ ਗਿਆ ਹੈ। ਇਹ ਪੈਸਾ ਕਿਉਂ ਬਚਿਆ? ਤੁਸੀਂ ਕਹਿ ਰਹੇ ਹੋ ਕਿ ਅਸੀਂ ਸਾਰਾ 98% ਖਰਚ ਕੀਤਾ ਹੈ। How could you say that? ਫਿਗਰ ਤੁਹਾਡੇ ਸਾਹਮਣੇ ਹੈ।

**ਮਾਨਯੋਗ ਸਪੀਕਰ :** ਇੱਕ ਮਿੰਟ ਜੀ। ਮੈਂ ਪੁੱਛਦਾ ਹਾਂ ਜੀ। ਸੇਖਵਾਂ ਸਾਹਿਬ ਦੱਸੋ।

**ਮੰਤਰੀ :** ਮੈਂ ਤਾਂ ਕਿਹਾ ਹੈ ਕਿ ਬਾਕੀ ਸੂਬਿਆਂ ਦੇ ਅੰਕੜੇ ਵੀ ਮੰਗਵਾ ਕੇ ਦੇਖ ਲੈਣ। ਅਸੀਂ ਮੈਕਸੀਮਮ ਫੰਡ ਖਰਚ ਕੀਤੇ ਹਨ।

**ਮਾਨਯੋਗ ਸਪੀਕਰ :** ਤੁਸੀਂ ਗੱਲ ਸੁਣੋ ਜੀ। ਗੱਲ ਕੁਝ ਵਧੀਆ ਹੈ। ਗੱਲ ਬੜੀ ਵਧੀਆ ਹੈ ਕਿ 98% ਪੈਸੇ ਖਰਚੇ ਹਨ। ਆਪਾਂ ਦੂਜੇ ਸੂਬਿਆਂ ਨਾਲੋਂ ਪੈਸੇ ਖਰਚਣ ਵਿੱਚ ਅੱਗੇ ਹਾਂ। ਜੋ ਇਹ ਗੱਲ ਕਰਦੇ ਹਨ, ਥੋੜ੍ਹਾ ਬਹੁਤਾ ਜੇ ਕਿਤੇ ਰਹਿ ਗਿਆ ਤਾਂ ਫਿਰ ਕੀ ਹੋ ਗਿਆ? ਹੁਣ ਅਗਲਾ ਸਵਾਲ।

---

## ਗੋਦਈਪੁਰ ਅਤੇ ਮੁਬਾਰਿਕਪੁਰ ਸੇਖੇ ਦੇ ਵਿਕਾਸ ਲਈ ਪੈਕੇਜ

*2152. **ਸ਼੍ਰੀ ਕੇ.ਡੀ. ਭੰਡਾਰੀ :** ਕੀ ਉਦਯੋਗ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜਲੰਧਰ ਦੇ ਇੰਡਸਟਰੀਅਲ ਜੋਨ ਘੋਸ਼ਿਤ ਕੀਤੇ ਗਏ ਗੋਦਈਪੁਰ ਅਤੇ ਮੁਬਾਰਿਕਪੁਰ ਸੇਖੇ ਦੇ ਵਿਕਾਸ ਲਈ ਸਰਕਾਰ ਦੀ ਕੋਈ ਸਪੈਸ਼ਲ ਤਜਵੀਜ਼ ਹੈ; ਜੇਕਰ ਹੈ ਤਾਂ ਵੇਰਵਾ ਦਿੱਤਾ ਜਾਵੇ?

**ਸ਼੍ਰੀ ਮਨੋਰੰਜਨ ਕਾਲੀਆ :** ਜਲੰਧਰ ਸ਼ਹਿਰ ਦੇ ਵਿੱਚ ਪੈਂਦੇ ਪਿੰਡ ਗੋਦਈਪੁਰ ਅਤੇ ਮੁਬਾਰਿਕਪੁਰ ਸੇਖੇ ਦੇ ਰਕਬੇ ਵਿਚ ਪਿਛਲੇ ਕੁਝ ਸਾਲਾਂ ਦੌਰਾਨ ਬੇ-ਤਰਤੀਬ ਉਦਯੋਗਿਕ ਵਿਕਾਸ ਵੇਖਿਆ ਗਿਆ ਅਤੇ ਇਸ ਏਰੀਏ ਵਿਚ 260 ਦੇ ਕਰੀਬ ਉਦਯੋਗਿਕ ਇਕਾਈਆਂ ਸਥਾਪਿਤ ਹੋਈਆਂ ਹਨ, ਜਿਸ ਨੂੰ ਧਿਆਨ ਵਿਚ ਰੱਖਦੇ ਹੋਏ ਇਸ ਏਰੀਏ ਨੂੰ ਜਲੰਧਰ ਜ਼ਿਲ੍ਹੇ ਦੇ ਮਾਸਟਰ ਪਲਾਨ ਅਨੁਸਾਰ ਇੰਡਸਟਰੀਅਲ ਜੋਨ ਘੋਸ਼ਿਤ ਕਰਵਾ ਦਿੱਤਾ ਗਿਆ ਹੈ। ਇਸੇ ਹੀ ਤਰ੍ਹਾਂ ਪੰਜਾਬ ਰਾਜ ਵਿਚ ਕਈ ਹੋਰ ਸ਼ਹਿਰਾਂ, ਕਸਬਿਆਂ ਦੇ ਅੰਦਰ ਪੈਂਦੇ ਏਰੀਏ/ਖੇਤਰਾਂ ਵਿੱਚ ਵੀ ਉਦਯੋਗਿਕ ਇਕਾਈਆਂ ਸਥਾਪਿਤ ਹੋਈਆਂ ਹਨ। ਅਜਿਹੇ ਏਰੀਏ/ਖੇਤਰਾਂ ਦੇ ਸਹੀ ਢੰਗ ਨਾਲ ਵਿਕਾਸ ਕਰਨ ਲਈ ਸਰਕਾਰ ਦੀ ਪੱਧਰ ਤੇ ਇਸ ਦੀ ਪੂਰੀ ਪੜਚੋਲ/ਅਧਿਐਨ ਅਤੇ ਵਿਚਾਰਨ ਉਪਰੰਤ ਇੱਕ ਠੋਸ ਨੀਤੀ ਬਣਾਈ ਜਾਵੇਗੀ।

**ਸ਼੍ਰੀ ਕੇ.ਡੀ. ਭੰਡਾਰੀ :** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਗੋਦਈਪੁਰ ਅਤੇ ਮੁਬਾਰਿਕਪੁਰ ਸੇਖੇ ਸਾਡੇ ਇਲਾਕੇ ਦੇ ਵਿਚ ਬਹੁਤ ਹੀ ਵੱਡੇ ਇੰਡਸਟਰੀਅਲ

[ ਸ਼੍ਰੀ ਕੇ.ਡੀ. ਭੰਡਾਰੀ ]

ਹੱਬ ਬਣ ਚੁੱਕੇ ਹਨ। ਉਥੇ ਸਾਲ 1995 ਦੇ ਵਿੱਚ ਸਰਕਾਰ ਨੇ ਸੱਤ ਸਾਲ ਵਾਸਤੇ ਸੇਲ ਟੈਕਸ ਦੀ ਐਗਜ਼ੰਪਸ਼ਨ ਦਿੱਤੀ ਸੀ ਔਰ ਉਸ ਤੋਂ ਬਾਅਦ ਸਬਸਿਡੀ ਦਿੱਤੀ ਸੀ, ਲੇਕਿਨ 15 ਸਾਲ ਹੋ ਗਏ, ਉਥੇ ਬਹੁਤ ਵੱਡਾ ਐਕਸਪੋਰਟ ਹਾਊਸ ਵੀ ਹੈ, ਬੜੀ ਵੱਡੀ ਇੰਡਸਟਰੀ ਹੈ ਔਰ ਲਗਭਗ 15 ਹਜ਼ਾਰ ਲੇਬਰ ਉਥੇ ਕੰਮ ਕਰਦੀ ਹੈ ਔਰ ਸਰਕਾਰ ਨੇ 125 ਕਰੋੜ ਰੁਪਏ ਦਾ....

**ਮਾਨਯੋਗ ਸਪੀਕਰ :** ਕੀ ਨਾਂ ਹੈ ਜੀ? ਇੰਡਸਟ੍ਰੀ ਦਾ ਕੀ ਨਾਂ ਹੈ?

**ਸ਼੍ਰੀ ਕੇ.ਡੀ. ਭੰਡਾਰੀ :** ਗੋਦਈਪੁਰ ਪਿੰਡ ਹੈ ਜੀ, ਉਸ ਦੇ ਵਿੱਚ ਇੰਡਸਟਰੀ ਹੈ।

**ਮਾਨਯੋਗ ਸਪੀਕਰ :** ਮੈਨੂੰ ਪਤਾ ਹੈ ਗੋਦਈਪੁਰ ਦਾ।

**ਸ਼੍ਰੀ ਕੇ.ਡੀ. ਭੰਡਾਰੀ :** ਇਹ ਮੁਬਾਰਿਕਪੁਰ ਸਟੇਸ਼ਨ ਦੇ ਨਾਲ ਹੈ ਜੀ। ਉਥੇ ਨਾ ਸੀਵਰੇਜ ਹੈ, ਨਾ ਸੜਕਾਂ ਹਨ, ਨਾ ਸਟ੍ਰੀਟ ਲਾਈਟਾਂ ਹਨ। ਜੇ ਕੋਈ ਉਥੇ ਖਰੀਦਦਾਰ ਆਉਂਦਾ ਹੈ ਤਾਂ ਸਾਡੇ ਇੰਡਸਟਰੀ ਵਾਲੇ ਉਨ੍ਹਾਂ ਨੂੰ ਤੋਰ ਦਿੰਦੇ ਹਨ। ਮੈਂ ਕਾਲੀਆ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਆਪਾਂ ਇਸ ਕੰਮ ਵੱਲ ਧਿਆਨ ਦੇ ਕੇ, ਇੰਡਸਟਰੀ ਵੱਲ ਧਿਆਨ ਦੇਈਏ ਔਰ ਇਹ ਜਿਹੜੀ ਤੁਹਾਡੀ ਨੀਤੀ ਹੈ ਇਹ ਕਦੋਂ ਤੱਕ ਬਣ ਜਾਵੇਗੀ?

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਇਹ ਬਿਲਕੁਲ ਸਰਕਾਰ ਦੇ ਵਿਚਾਰ ਅਧੀਨ ਹੈ ਔਰ ਇਸ ਸਬੰਧੀ ਅਸੀਂ ਜਲਦ ਦੀ ਨੀਤੀ ਲੈ ਕੇ ਆਵਾਂਗੇ ਕਿਉਂਕਿ ਜਦ ਤੱਕ ਮਾਸਟਰ ਪਲਾਨ ਨਹੀਂ ਬਣੇ ਸਨ ਤਦ ਤੱਕ ਇੰਡਸਟਰੀ ਹੈਲਟਰ-ਸਕੈਲਟਰ ਡਿਵੈਲਪ ਹੋਈ ਸੀ। ਉਸ ਨਾਤੇ ਉਨ੍ਹਾਂ ਨੂੰ ਪਤਾ ਸੀ ਕਿ ਇੱਥੇ ਕੋਈ ਫੈਸਿਲਿਟੀ ਅਵੇਲੇਬਲ ਨਹੀਂ ਫਿਰ ਵੀ ਉਨ੍ਹਾਂ ਨੇ ਉਥੇ ਇੰਡਸਟਰੀ ਲਗਾਈ ਹੈ। ਪਰ ਚਲੋ ਕਿਸੇ ਤਰ੍ਹਾਂ ਹੁਣ ਇਹ ਇੰਡਸਟ੍ਰੀਅਲ ਜ਼ੋਨ ਡਿਕਲੇਅਰ ਹੋ ਗਿਆ ਹੈ, ਇਹ ਮਾਸਟਰ ਪਲਾਨ ਵਿਚ ਆ ਗਿਆ ਹੈ, ਇਸ ਲਈ ਇਸ ਦੀ ਡਿਵੈਲਪਮੈਂਟ ਪੂਰੀ ਨੀਤੀ ਬਣਾ ਕੇ ਕਰਵਾ ਦਿਆਂਗੇ।

**ਸ਼੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਮੰਤਰੀ ਜੀ ਨੇ ਮਾਸਟਰ ਪਲਾਨ ਦਾ ਜ਼ਿਕਰ ਕੀਤਾ ਹੈ। ਸਾਰੇ ਸ਼ਹਿਰਾਂ ਵਿੱਚ, ਇਨ੍ਹਾਂ ਦੀ ਸਪੀਚ ਵਿੱਚ ਵੀ ਆਇਆ ਹੈ ਕਿ ਸ਼ਹਿਰਾਂ ਦੇ ਮਾਸਟਰ ਪਲਾਨ ਬਣ ਰਹੇ ਹਨ। ਸਪੀਕਰ ਸਾਹਿਬ, ਹੁਣ ਜਦ ਕਿ ਇੰਡਸਟਰੀ ਅਤੇ ਹੋਰ ਜਿਹੜੀਆਂ ਚੀਜ਼ਾਂ ਬਣੀਆਂ ਹੋਈਆਂ ਹਨ, ਉਹ ਆਲਰੇਡੀ ਪਹਿਲੇ ਦੀਆਂ ਬਣੀਆਂ ਹੋਈਆਂ ਹਨ, ਇਨ੍ਹਾਂ ਵਿਚੋਂ ਕੋਈ ਸੰਨ 1944 ਦੀ, ਕੋਈ 1945 ਦੀ, ਕੋਈ 1955 ਦੀ, ਕੋਈ 1957 ਦੀ ਬਣੀ ਹੋਈ ਹੈ ਪਰ ਹੁਣ ਦੇ ਮਾਸਟਰ ਪਲਾਨ ਦੇ ਮੁਤਾਬਿਕ ਉਹ ਸਾਰੀ ਇੰਡਸਟਰੀ ਉਜੜ ਜਾਣੀ ਹੈ। ਮੈਂ ਪਰਟੀਕੂਲਰ ਤਾਂ ਬਟਾਲੇ ਸ਼ਹਿਰ ਦੀ ਹੀ ਗੱਲ ਕਹਿ ਸਕਦਾ ਹਾਂ, ਵੈਸੇ ਪੂਰੇ ਪੰਜਾਬ ਵਿੱਚ ਇਹ ਸੰਸਾ ਜ਼ਾਹਿਰ ਕੀਤਾ ਜਾ ਰਿਹਾ ਹੈ ਕਿ ਮਾਸਟਰ ਪਲਾਨ ਤਾਂ ਹੋਣਾ ਚਾਹੀਦਾ ਹੈ ਕਿ ਜੇ ਕੋਈ ਨਵੀਂ ਚੀਜ਼ ਇਸ ਪਲਾਨ ਦੇ ਮੁਤਾਬਿਕ

ਅਸੀਂ ਵਸਾਉਣੀ ਹੈ। ਮਗਰ ਜਿਸ ਤਰ੍ਹਾਂ ਇਹ ਕਰ ਰਹੇ ਹਨ, ਇਹ ਕੰਮ ਠੇਕੇ ਉਤੇ ਦਿੱਤਾ ਹੋਇਆ ਹੈ। ਜਿਹੜਾ ਆਪਣੇ ਅਫਸਰ ਕਰਦੇ ਹਨ ਉਹ ਇੱਥੇ ਚੰਡੀਗੜ੍ਹ ਵਿੱਚ ਬੈਠ ਕੇ ਹੀ ਮਾਸਟਰ ਪਲਾਨ ਬਣਾ ਰਹੇ ਹਨ, ਸਪੀਕਰ ਸਾਹਿਬ, ਜਦ ਕਿ ਬਟਾਲਾ ਸਿਟੀ ਵਿੱਚ ਸਾਰਾ ਐਸਾ ਸਿਸਟਮ ਹੈ ਕਿ ਲੋਕ ਉਥੇ ਰਹਿੰਦੇ ਹਨ, ਉਥੇ ਇੰਡਸਟਰੀ ਸਭ ਕੁਝ ਹੈ। ਸੋ, ਮੈਂ ਇਹ ਕਹਾਂਗਾ ਕਿ ਮਾਸਟਰ ਪਲਾਨ ਜਿਹੜੇ ਬਣਦੇ ਹਨ ਉਨ੍ਹਾਂ ਬਾਰੇ ਮੰਤਰੀ ਜੀ ਐਨਸ਼ਿਓਰ ਕਰਨ ਕਿ ਜਿਹੜੇ ਇਹ ਮਾਸਟਰ ਪਲਾਨ ਬਣਾਉਣੇ ਹਨ ਉਹ ਜਿਹੜੇ ਪੁਰਾਣੇ ਲੋਕ ਬੈਠੇ ਹਨ ਉਨ੍ਹਾਂ ਨੂੰ ਉਜਾੜ ਕੇ ਨਹੀਂ ਬਣਾਏ ਜਾਣਗੇ।

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਇਨ੍ਹਾਂ ਮਾਸਟਰ ਪਲਾਨਜ਼ ਦੀ ਪਲਾਨਿੰਗ ਗਰਾਊਂਡ ਤੇ ਜਾ ਕੇ ਕੀਤੀ ਜਾਂਦੀ ਹੈ। ਮਾਨਯੋਗ ਮੈਂਬਰ ਸਾਹਿਬ ਨੇ ਬਿਲਕੁਲ ਠੀਕ ਫੁਰਮਾਇਆ ਹੈ ਕਿ ਕਈ ਜਗ੍ਹਾ ਇੰਡਸਟਰੀ ਔਰ ਰੈਜ਼ੀਡੈਂਸ਼ਲ ਏਰੀਆ ਇਕੱਠੇ ਹਨ, ਉਸ ਨੂੰ ਅਸੀਂ ਮਿਕਸਡ ਏਰੀਆ ਡਿਕਲੇਅਰ ਕਰਦੇ ਹਾਂ ਔਰ ਫਿਰ ਉਸ ਦੀ ਜ਼ੋਨਿੰਗ ਕਰਨ ਤੋਂ ਬਾਅਦ ਇਹ ਕੀਤਾ ਜਾਂਦਾ ਹੈ ਕਿ ਅਗਾਂਹ ਤੋਂ ਦੁਬਾਰਾ ਇੰਨ ਫਿਊਚਰ, ਉਸ ਦੀ ਪ੍ਰਾਪਰ ਪਲਾਨਿੰਗ ਹੋਵੇ। ਸੋ, ਇਸ ਨਾਤੇ ਇਹ ਮਾਸਟਰ ਪਲਾਨ ਬਣਾਏ ਗਏ ਹਨ। ਕਈ ਜਗ੍ਹਾ ਹੈ ਜਿਸ ਨੂੰ ਰੈਜ਼ੀਡੈਂਸ਼ਲ ਏਰੀਆ ਡਿਕਲੇਅਰ ਕੀਤਾ ਹੈ ਪਰ ਉਥੇ ਇੰਡਸਟਰੀ ਲੱਗੀ ਹੋਈ ਹੈ ਤਾਂ ਉਸ ਨੂੰ ਟਾਈਮ ਦਿੱਤਾ ਹੈ ਕਿ ਤੁਹਾਨੂੰ 10 ਸਾਲਾਂ ਤੱਕ ਪੀਰੀਅਡ ਦਿੱਤਾ ਜਾਂਦਾ ਹੈ, ਉਸ ਦੇ ਵਿੱਚ ਤੁਸੀਂ ਆਪਣੀ ਇੰਡਸਟਰੀ, ਇੰਡਸਟ੍ਰੀਅਲ ਜ਼ੋਨ ਵਿੱਚ ਲਗਾਓ। ਸੋ, ਪ੍ਰੋਪਰਲੀ ਉਸ ਦਾ ਪੂਰਾ ਦੇਖ ਕੇ ਔਰ ਬਕਾਇਦਾ ਮਿਉਂਸਪੈਲਿਟੀ ਕੋਲੋਂ, ਲੋਕਾਂ ਕੋਲੋਂ ਓਬਜੈਕਸ਼ਨਜ਼ ਲਏ ਜਾਂਦੇ ਹਨ ਕਿ ਜਿਹੜੀ ਵੀ ਉਥੋਂ ਰਿਮੂਵ ਕਰਨੀ ਹੁੰਦੀ ਹੈ ਉਨ੍ਹਾਂ ਸਬੰਧੀ ਸਾਰੇ ਆਬਜੈਕਸ਼ਨਜ਼ ਸੁਣ ਕੇ ਫਿਰ ਮਾਸਟਰ ਪਲਾਨ ਬਣਾਇਆ ਜਾਂਦਾ ਹੈ।

**ਸ਼੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ ਜਿਸ ਤਰ੍ਹਾਂ ਮੰਤਰੀ ਜੀ ਨੇ ਫੁਰਮਾਇਆ ਹੈ ਇਹ ਬਿਲਕੁਲ ਠੀਕ ਹੈ ਪਰ ਮੇਰੀ ਬੇਨਤੀ ਇੰਨੀ ਹੈ ਕਿ ਇਹ ਹਾਊਸ ਨੂੰ ਐਨਸ਼ਿਓਰ ਕਰਨ ਕਿਉਂਕਿ 10 ਸਾਲਾਂ ਦੀ ਤਾਂ ਕੋਈ ਗੱਲ ਨਾ ਹੋਈ। 10 ਸਾਲਾਂ ਬਾਅਦ ਤਾਂ ਜ਼ਮੀਨ ਦਾ ਭਾਅ ਕਿੱਥੇ ਜਾਵੇਗਾ? ਅੱਜ ਕਰੋੜਾਂ ਰੁਪਿਆ ਦਾ ਕਿੱਲਾ ਹੋ ਗਿਆ ਹੈ। ਉਹ ਇੰਡਸਟਰੀ ਪੁੱਟ ਕੇ ਲਿਜਾਉਣਗੇ ਅਤੇ ਇਸ ਨੂੰ ਕਿਵੇਂ ਲਗਾਉਣਗੇ ਔਰ ਉਸ ਸ਼ਹਿਰ ਦਾ ਕੀ ਬਣੇਗਾ ਜਿੱਥੋਂ ਇੰਡਸਟਰੀ ਪੁੱਟੀ ਜਾਵੇਗੀ। ਹੁਣ ਜਿੱਥੇ ਫਲਾਈਓਵਰ ਬਣਦੇ ਹਨ ਉਥੇ ਦੁਕਾਨਾ ਔਰ ਮਾਰਕੀਟਾਂ ਮੁੱਕ ਜਾਂਦੀਆਂ ਹਨ। ਜੇ ਇੰਡਸਟਰੀ ਪੁੱਟ ਕੇ ਬਾਹਰ ਚਲੀ ਗਈ ਤਾਂ ਇਹ ਬਿਲਕੁਲ ਖਤਮ ਹੋ ਜਾਣੀ ਹੈ। ਸਪੀਕਰ ਸਾਹਿਬ, ਇੰਡਸਟਰੀ ਨੂੰ ਦੇਣ ਲਈ, ਇਹ ਕੱਲ੍ਹ ਦੀ ਗੱਲ ਮੈਂ ਦੱਸ ਰਿਹਾ ਹਾਂ, ਇਹ ਕਹਿੰਦੇ ਹਨ ਕਿ ਕੋਈ ਗੱਲ ਨਹੀਂ, ਪਲਿਊਸ਼ਨ ਬੋਰਡ ਨੇ ਪ੍ਰਿੰਟਿੰਡ ਨੋਟਿਸ ਬਣਾਏ ਹੋਏ ਹਨ, ਉਹ ਬਿਨਾਂ ਕਿਸੇ ਗੱਲ ਤੋਂ ਨੋਟਿਸ ਭੇਜਦੇ ਹਨ, ਦਸਤਖਤ ਕਰਦੇ ਹਨ, ਉਨ੍ਹਾਂ ਉਪਰ ਨਾਂ ਬਦਲ ਦਿੰਦੇ ਹਨ, ਉਹ ਲਿਖ ਦੇਂਦੇ ਹਨ ਜਗਦੀਸ਼ ਸਾਹਨੀ ਕਿ ਤੁਹਾਨੂੰ ਹੁਣ ਐਕਸਟੈਂਸ਼ਨ ਨਹੀਂ ਮਿਲਣੀ। ਇਨ੍ਹਾਂ ਚੀਜ਼ਾਂ ਉਤੇ

[ ਸ਼੍ਰੀ ਜਗਦੀਸ਼ ਸਾਹਨੀ ]

ਰੁਕਾਵਟ ਪਾਉਣੀ ਚਾਹੀਦੀ ਹੈ। ਇਸ ਗੱਲ ਤੋਂ ਲੋਕ ਘਬਰਾਏ ਹੋਏ ਹਨ ਕਿ ਇੰਡਸਟਰੀ ਪੁੱਟੀ ਜਾਵੇਗੀ ਅਤੇ ਲੋਕਾਂ ਨੂੰ ਤਬਾਹ ਕਰ ਦਿੱਤਾ ਜਾਵੇਗਾ। ਇਸ ਤੋਂ ਇਲਾਵਾ ਪ੍ਰਦੂਸ਼ਣ ਕੰਟਰੋਲ ਬੋਰਡ ਦੇ ਨੋਟਿਸ ਲੋਕਾਂ ਦੇ ਵਿੱਚ ਹੋਰ ਜ਼ਿਆਦਾ ਘਬਰਾਹਟ ਪੈਦਾ ਕਰਦੇ ਹਨ।ਇਸ ਦੇ ਬਾਰੇ ਮੰਤਰੀ ਜੀ ਦੱਸਣ।

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਅਕਾਲੀ-ਭਾਜਪਾ ਸਰਕਾਰ ਚਾਹੁੰਦੀ ਹੈ ਕਿ ਇੱਥੇ ਇੰਡਸਟਰੀ ਲੱਗੇ ਅਤੇ ਜਿਹੜੀ ਐਗਜ਼ਿਸਟਿੰਗ ਇੰਡਸਟਰੀ ਹੈ ਉਸ ਨੂੰ ਪ੍ਰੋਟੈਕਟ ਕੀਤਾ ਜਾਵੇ। ਅਸੀਂ ਇਸ ਲਈ ਮਾਸਟਰ ਪਲਾਨ ਬਣਾਉਂਦੇ ਹਾਂ ਤਾਂ ਕਿ ਅੱਗੇ ਤੋਂ ਪਲਾਨਡ ਡਿਵੈਲਪਮੈਂਟ ਹੋਵੇ। ਜਿਥੇ ਰੈਜ਼ੀਡੈਂਸ਼ੀਅਲ ਏਰੀਆ ਜ਼ਿਆਦਾ ਹੈ ਉਥੋਂ ਹੀ ਉਸ ਨੂੰ ਅਸੀਂ ਸ਼ਿਫਟ ਕਰਨ ਲਈ ਕਹਿੰਦੇ ਹਾਂ। ਜਿੱਥੇ ਇੰਡਸਟਰੀ ਜ਼ਿਆਦਾ ਲੱਗੀ ਹੋਈ ਹੈ, ਬੇਸ਼ੱਕ ਅਨ ਡਿਵੈਲਪਡ ਹੈ, ਉਸ ਨੂੰ ਅਸੀਂ ਇੰਡਸਟਰੀਅਲ ਜ਼ੋਨ ਘੋਸ਼ਿਤ ਕਰਦੇ ਹਾਂ। ਜਿਸ ਤਰ੍ਹਾਂ ਇਸ ਸਵਾਲ ਵਿੱਚ ਵੀ ਹੈ ਕਿ ਹਾਲੇ ਤੱਕ ਇੰਡਸਟਰੀ ਲੱਗੀ ਨਹੀਂ ਸੀ ਲੇਕਿਨ ਫਿਰ ਵੀ ਉਸ ਨੂੰ ਇੰਡਸਟਰੀਅਲ ਜ਼ੋਨ ਘੋਸ਼ਿਤ ਕਰ ਦਿੱਤਾ। ਸੋ, ਕਿਉਂਕਿ ਬਟਾਲੇ ਦਾ ਮਾਸਟਰ ਪਲਾਨ ਬਣ ਰਿਹਾ ਹੈ, ਸੋ ਉਸ ਵਾਸਤੇ ਜਿਹੜੇ ਵੀ ਇਨ੍ਹਾਂ ਨੂੰ ਕੋਈ ਇਤਰਾਜ਼ ਲਗਦੇ ਹਨ ਬਟਾਲੇ ਦੇ ਬਾਰੇ, ਉਸ ਦੇ ਬਾਰੇ ਇਹ ਸਾਨੂੰ ਲਿਖ ਕੇ ਦੇ ਦੇਣ, ਉਸ ਨੂੰ ਰਿਮੂਵ ਕਰਾਂਗੇ।

---

## ਬਠਿੰਡਾ ਵਿਖੇ ਨਸ਼ੀਲੀਆਂ ਦਵਾਈਆਂ ਦੀ ਵਿਕਰੀ

***2089. ਸ਼੍ਰੀ ਹਰਮਿੰਦਰ ਸਿੰਘ ਜੱਸੀ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਬਠਿੰਡਾ ਸ਼ਹਿਰ ਵਿੱਚ ਨਸ਼ੀਲੀਆਂ ਦਵਾਈਆਂ ਦੀ ਵਿਕਰੀ ਨੂੰ ਰੋਕਣ ਲਈ ਸਰਕਾਰ ਦੁਆਰਾ ਕੀ ਕਦਮ ਚੁੱਕੇ ਗਏ ਹਨ ;

(ਅ) ਉਨ੍ਹਾਂ ਫਰਮਾਂ/ਦੁਕਾਨਾਂ ਦੇ ਨਾਮ ਕੀ-ਕੀ ਹਨ ਜਿਨ੍ਹਾਂ ਨੂੰ ਸਾਲ 2009-10 ਅਤੇ 2010-11 ਦੇ ਸਮੇਂ ਦੌਰਾਨ ਨਸ਼ੀਲੀਆਂ ਦਵਾਈਆਂ ਵੇਚਣ ਕਰਕੇ ਸਜ਼ਾ ਦਿੱਤੀ ਗਈ ਹੈ ਅਤੇ ਇਸ ਸਜ਼ਾ ਦੇ ਵੇਰਵੇ ਕੀ ਹਨ?

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** (ੳ) ਬਠਿੰਡਾ ਸ਼ਹਿਰ ਵਿੱਚ ਨਸ਼ੇ ਦੀ ਦੁਰਵਰਤੋਂ ਕਾਰਨ ਵਰਤੀਆਂ ਜਾਣ ਵਾਲੀਆਂ, ਆਦਤ ਪਾਉਣ ਵਾਲੀਆਂ ਦਵਾਈਆਂ ਦੀ ਗੈਰ ਕਾਨੂੰਨੀ ਵਿਕਰੀ ਤੇ ਠੱਲ੍ਹ ਪਾਉਣ ਵਾਸਤੇ ਵਿਭਾਗ ਵੱਲੋਂ ਹੇਠ ਲਿਖੇ ਅਨੁਸਾਰ ਕਦਮ ਚੁੱਕੇ ਗਏ ਹਨ :-

(1) ਵਿਭਾਗ ਵੱਲੋਂ ਕੈਮਿਸਟਾਂ ਦੀ ਅਚਨਚੇਤ ਅਤੇ ਸ਼ਿਕਾਇਤ ਦੇ ਅਧਾਰ ਤੇ ਚੈਕਿੰਗ ਕਰਨ ਵਿੱਚ ਤੇਜ਼ੀ ਲਿਆਂਦੀ ਗਈ।

(2) ਜ਼ਿਲ੍ਹਾ ਬਠਿੰਡਾ ਵਿੱਚ ਸਮਾਂ 2009 ਦੌਰਾਨ ਕੁੱਲ 319 ਕੈਮਿਸਟਾਂ ਦੀ ਇੰਸਪੈਕਸ਼ਨਾਂ ਕੀਤੀਆਂ ਗਈਆਂ ਅਤੇ ਕੁੱਲ 23,24,661 ਰੁਪਏ ਦੀਆਂ ਦਵਾਈਆਂ ਪਕੜੀਆਂ ਗਈਆਂ, ਇਨ੍ਹਾਂ ਵਿੱਚੋਂ ਬਠਿੰਡਾ ਸ਼ਹਿਰੀ ਇਲਾਕੇ ਵਿੱਚੋਂ 4,62,022 ਰੁਪਏ ਦੀਆਂ ਦਵਾਈਆਂ ਪਕੜੀਆਂ ਗਈਆਂ।

(3) ਇਸੇ ਤਰ੍ਹਾਂ ਸਮਾਂ 01.04.2010 ਤੋਂ 28.12.2011 ਦੌਰਾਨ 328 ਕੈਮਿਸਟਾਂ ਦੀ ਇੰਸਪੈਕਸ਼ਨਾਂ ਕੀਤੀਆਂ ਗਈਆਂ ਅਤੇ ਕੁੱਲ 14,19,077 ਰੁਪਏ ਦੀਆਂ ਦਵਾਈਆਂ ਪਕੜੀਆਂ ਗਈਆਂ, ਇਨ੍ਹਾਂ ਵਿੱਚੋਂ ਬਠਿੰਡਾ ਸ਼ਹਿਰੀ ਇਲਾਕੇ ਤੋਂ 10,12,490 ਰੁਪਏ ਦੀਆਂ ਦਵਾਈਆਂ ਪਕੜੀਆਂ ਗਈਆਂ।

(4) ਨਵੇਂ ਲਾਇਸੰਸ ਜਾਰੀ ਕਰਦੇ ਵੇਲੇ ਵਿਭਾਗ ਵੱਲੋਂ ਨਸ਼ੇ ਦੇ ਤੌਰ ਤੇ ਦੁਰਵਰਤੋਂ ਹੋਣ ਵਾਲੀਆਂ ਦਵਾਈਆਂ ਰੱਖਣ ਅਤੇ ਵੇਚਣ ਦੀ ਪ੍ਰਵਾਨਗੀ ਨਹੀਂ ਦਿੱਤੀ ਜਾਂਦੀ।

(5) ਵਿਭਾਗ ਵੱਲੋਂ ਜਾਰੀ ਦਵਾਈਆਂ ਵੇਚਣ ਦੇ ਲਾਇਸੰਸ ਜਾਰੀ ਕਰਨ ਸਬੰਧੀ ਨਵੀਂ ਪਾਲਿਸੀ ਅਧੀਨ ਨਵੇਂ ਲਾਇਸੰਸ ਜਾਰੀ ਕਰਨ ਦੀ ਗਿਣਤੀ ਬਹੁਤ ਘੱਟ ਗਈ ਹੈ।

(6) ਸਮੇਂ-ਸਮੇਂ ਸਿਰ ਵਿਭਾਗ ਵੱਲੋਂ ਰਾਜ ਦੇ ਕੈਮਿਸਟਾਂ ਨੂੰ ਹਦਾਇਤ ਕੀਤੀ ਜਾਂਦੀ ਹੈ ਕਿ ਉਹ ਨਸ਼ੇ ਦੇ ਤੌਰ ਤੇ ਦੁਰਵਰਤੋਂ ਹੋਣ ਵਾਲੀਆਂ ਦਵਾਈਆਂ ਨੂੰ ਬਿਨਾਂ ਡਾਕਟਰ ਦੀ ਪਰਚੀ ਤੋਂ ਨਾ ਵੇਚਣ ਅਤੇ ਇਸ ਤਰ੍ਹਾਂ ਦੀਆਂ ਦਵਾਈਆਂ ਬਿਨਾਂ ਖਰੀਦ ਬਿਲ ਤੋਂ ਨਾ ਖਰੀਦੀਆਂ ਜਾਣ।

(7) ਉਕਤ ਦਰਸਾਏ ਵਿਭਾਗ ਵੱਲੋਂ ਚੁੱਕੇ ਗਏ ਕਦਮਾਂ ਨਾਲ ਨਸ਼ੇ ਦੀ ਦੁਰਵਰਤੋਂ ਦੇ ਤੌਰ ਤੇ ਵਰਤੀਆਂ ਜਾਣ ਵਾਲੀਆਂ ਦਵਾਈਆਂ ਦੀ ਖਰੀਦ ਅਤੇ ਵਿਕਰੀ ਤੇ ਕਾਫੀ ਜ਼ੋਰਦਾਰ ਠੱਲ੍ਹ ਪਈ ਹੈ।

(ਅ) ਜ਼ਿਲ੍ਹਾ ਬਠਿੰਡਾ ਵਿੱਚ ਵਿਭਾਗ ਵੱਲੋਂ ਦੋਸ਼ੀ ਕੈਮਿਸਟਾਂ ਦੇ ਸਮਾਂ 2009 ਅਤੇ 2010 ਦੌਰਾਨ ਜੋ ਲਾਇਸੰਸ ਰੱਦ ਜਾਂ ਮੁੱਅਤਲ ਕੀਤੇ ਗਏ ਹਨ ਉਨ੍ਹਾਂ ਦਾ ਵਿਸਥਾਰ ਅਨੁਲਗ-'ੳ' ਅਤੇ ਸਮਾਂ 01.04.2010 ਤੋਂ 28.02.2011 ਤੱਕ ਵਿਸਥਾਰ ਅਨੁਲਗ-'ਅ' ਨੱਥੀ ਹੈ।

## ਅਨੁਲਗ-'ੳ'

**ਬਠਿੰਡਾ ਸ਼ਹਿਰ ਦੇ ਮਿਤੀ 01.04.2009 ਤੋਂ 31.03.2010 ਤੱਕ ਕੈਂਸਲ ਜਾਂ ਮੁੱਅਤਲ ਕੀਤੇ ਲਾਇਸੰਸਾਂ ਦੀਆਂ ਫਰਮਾਂ ਦਾ ਵੇਰਵਾ :-**

(ੳ) ਕੈਂਸਲ ਕੀਤੇ ਲਾਇਸੰਸਾਂ ਦੀਆਂ ਫਰਮਾਂ ਦਾ ਨਾਮ : ਨਿਲ

[ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ]

(ਅ) ਮੁੱਅਤਲ ਕੀਤੇ ਲਾਇਸੰਸਾਂ ਦੀਆਂ ਫਰਮਾਂ ਦਾ ਨਾਮ ਅਤੇ ਸਮਾਂ :

| | | |
|---|---|---|
| (1) | ਮੈਸ. ਮਾਨ ਮੈਡੀਕਲ ਹਾਲ, ਨੇੜੇ ਸਿਵਲ ਹਸਪਤਾਲ, ਬਠਿੰਡਾ | 15 ਦਿਨ |
| (2) | ਮੈਸ. ਸਤਿਗੁਰੂ ਮੈਡੀਕੋਜ, ਗੋਨਿਆਣਾ ਰੋਡ, ਬਠਿੰਡਾ | 15 ਦਿਨ |
| (3) | ਮੈਸ. ਭਿੰਡਰ ਮੈਡੀਕੋਜ, ਬਠਿੰਡਾ | 21 ਦਿਨ |
| (4) | ਮੈਸ. ਰਾਜ ਮੈਡੀਕਲ, ਬਠਿੰਡਾ | 10 ਦਿਨ |

## ਅਨੁਲੱਗ-'ਅ'

**ਬਠਿੰਡਾ ਸ਼ਹਿਰ ਦੇ ਮਿਤੀ 01.04.2010 ਤੋਂ 28.02.2011 ਤੱਕ ਕੈਂਸਲ ਜਾਂ ਮੁੱਅਤਲ ਕੀਤੇ ਲਾਇਸੰਸਾਂ ਦੀਆਂ ਫਰਮਾਂ ਦਾ ਵੇਰਵਾ :-**

(ੳ) ਕੈਂਸਲ ਕੀਤੇ ਲਾਇਸੰਸਾਂ ਦੀਆਂ ਫਰਮਾਂ ਦਾ ਨਾਮ : ਨਿਲ

(ਅ) ਮੁੱਅਤਲ ਕੀਤੇ ਲਾਇਸੰਸਾਂ ਦੀਆਂ ਫਰਮਾਂ ਦਾ ਨਾਮ ਅਤੇ ਸਮਾਂ :

| | | |
|---|---|---|
| 1. | ਮੈਸ. ਅਸ਼ੋਕਾ ਮੈਡੀਕਲ ਹਾਲ, ਬਠਿੰਡਾ | 60 ਦਿਨ |
| 2. | ਮੈਸ. ਸੈਖੂ ਮੈਡੀਕਲ ਹਾਲ, ਬਠਿੰਡਾ | 60 ਦਿਨ |
| 3. | ਮੈਸ. ਲੱਕੀ ਮੈਡੀਕੋਜ, ਬਠਿੰਡਾ | 45 ਦਿਨ |
| 4. | ਮੈਸ. ਮੈਣੀ ਮੈਡੀਕਲ ਸਟੋਰ, ਬਠਿੰਡਾ | 45 ਦਿਨ |
| 5. | ਮੈਸ. ਹੰਨੂੰ ਮੈਡੀਕਲ ਏਜੰਸੀ, ਬਠਿੰਡਾ | 30 ਦਿਨ |
| 6. | ਮੈਸ. ਨਰੇਸ਼ ਮੈਡੀਕੋਜ, ਬਠਿੰਡਾ | 30 ਦਿਨ |
| 7. | ਮੈਸ. ਸ਼ਿਵ ਮੈਡੀਕੋਜ, ਬਠਿੰਡਾ | 15 ਦਿਨ |
| 8. | ਮੈਸ. ਵੈਲਫੇਅਰ ਫਾਰਮਾਸੂਟੀਕਲਜ, ਬਠਿੰਡਾ | 15 ਦਿਨ |
| 9. | ਮੈਸ. ਅੰਕੁਸ਼ ਫਾਰਮਾ, ਬਠਿੰਡਾ | 15 ਦਿਨ |
| 10. | ਮੈਸ. ਬੀਬੀ ਜੀਤ ਮੈਡੀਕਲ ਏਜੰਸੀ, ਬਠਿੰਡਾ | 15 ਦਿਨ |
| 11. | ਮੈਸ. ਗਰਗ ਫਾਰਮਾਸੂਟੀਕਲਜ਼, ਬਠਿੰਡਾ | 14 ਦਿਨ |
| 12. | ਮੈਸ. ਸਾਗਰ ਫਾਰਮਾ, ਬਠਿੰਡਾ | 14 ਦਿਨ |
| 13. | ਮੈਸ. ਗੋਇਲ ਮੈਡੀਕਲ ਹਾਲ, ਬਠਿੰਡਾ | 10 ਦਿਨ |
| 14. | ਮੈਸ. ਰੀਆਂ ਮੈਡੀਕੋਜ, ਬਠਿੰਡਾ | 10 ਦਿਨ |

| | | |
|---|---|---|
| 15. | ਮੈਸ. ਦਸ਼ਮੇਸ਼ ਮੈਡੀਕਲ ਹਾਲ, ਬਠਿੰਡਾ | 10 ਦਿਨ |
| 16. | ਮੈਸ. ਵਿਜੇ ਮੈਡੀਕਲ ਏਜੰਸੀ, ਬਠਿੰਡਾ | 10 ਦਿਨ |
| 17. | ਮੈਸ. ਗੋਇਲ ਫਾਰਮਾ, ਬਠਿੰਡਾ | 7 ਦਿਨ |
| 18. | ਮੈਸ. ਅਮੀਤ ਮੈਡੀਕਲ ਏਜੰਸੀ, ਬਠਿੰਡਾ | 7 ਦਿਨ |

**ਸ਼੍ਰੀ ਹਰਮਿੰਦਰ ਸਿੰਘ ਜੱਸੀ :** ਮਾਨਯੋਗ ਸਪੀਕਰ ਸਾਹਿਬ, ਮੈਡਮ ਸਾਹਿਬਾ ਨੇ ਦੱਸਿਆ ਹੈ ਕਿ ਅਸੀਂ ਇਸ ਪਾਸੇ ਬੜੇ ਕਦਮ ਚੁੱਕ ਰਹੇ ਹਾਂ ਪਰ ਦਿਨ-ਬ-ਦਿਨ ਬਠਿੰਡਾ ਅੰਦਰ ਹੀ ਨਹੀਂ, ਤਕਰੀਬਨ ਸਾਰੇ ਪੰਜਾਬ ਵਿੱਚ ਨਸ਼ਿਆਂ ਦੀ ਭਰਮਾਰ ਵੱਧ ਰਹੀ ਹੈ। ਜਿਹੜੀਆਂ ਦੁਕਾਨਾਂ ਤੋਂ ਇਹ ਨਸ਼ੇ ਦੀਆਂ ਚੀਜ਼ਾਂ ਮਿਲਦੀਆਂ ਹਨ ਉਥੋਂ ਬੱਚਿਆਂ ਨੂੰ ਨਸ਼ੇ ਬੜੇ ਸੁਖਾਲੇ ਮਿਲ ਰਹੇ ਹਨ ਅਤੇ ਜਿਹੜੀ ਇਨ੍ਹਾਂ ਨਸ਼ਿਆਂ ਨੂੰ ਰੋਕਣ ਲਈ ਪਾਲਿਸੀ ਬਣਾਈ ਹੈ ਉਸ ਦੇ ਨਾਲ ਨਸ਼ੇ ਰੁਕਣ ਦੀ ਬਜਾਏ ਪੰਜਾਬ ਦੇ ਅੰਦਰ ਨਸ਼ਿਆਂ ਦਾ ਦਰਿਆ ਵਹਿ ਰਿਹਾ ਹੈ। ਪੰਜਾਬ ਅੰਦਰ ਜਿਹੜੇ ਵੱਡੀ ਮਾਤਰਾ ਵਿੱਚ ਨਸ਼ੇ ਵਿਕ ਰਹੇ ਹਨ ਇਸ ਪਾਲਿਸੀ ਦੇ ਨਾਲ ਉਹ ਕਦੇ ਰੁਕ ਨਹੀਂ ਸਕਦੇ। ਇਸ ਕਰਕੇ ਮੈਂ ਮੰਤਰੀ ਸਾਹਿਬਾ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਨਸ਼ਿਆਂ ਦੀ ਵਿਕਰੀ ਨੂੰ ਰੋਕਣ ਵਾਸਤੇ ਕੋਈ ਠੋਸ ਪਾਲਿਸੀ ਬਣਾਈ ਜਾਵੇਗੀ ਜਿਸ ਨਾਲ ਜਿਹੜੇ ਇਹ ਨਸ਼ੇ ਇਨ੍ਹਾਂ ਦੁਕਾਨਾਂ ਤੇ ਸੌਖੇ ਹੀ ਮਿਲ ਰਹੇ ਹਨ, ਇਹ ਬੰਦ ਹੋ ਸਕਣ?

**ਮੰਤਰੀ :** ਸਪੀਕਰ ਸਾਹਿਬ, ਮੈਨੂੰ ਬਹੁਤ ਤਸੱਲੀ ਹੋਈ ਹੈ ਕਿ ਮਾਨਯੋਗ ਮੈਂਬਰ ਸਾਹਿਬ ਨੇ ਇਸ ਦੇ ਲਈ ਬਹੁਤ ਚਿੰਤਾ ਜ਼ਾਹਿਰ ਕੀਤੀ ਹੈ। ਇਸ ਲਈ ਮੈਂ ਇੱਕ ਇਹ ਦੱਸਦੀ ਹਾਂ ਕਿ ਇਸ ਵਾਸਤੇ ਭਾਰਤ ਸਰਕਾਰ ਦਾ ਐਕਟ ਹੈ। ਦੂਸਰੀ ਗੱਲ ਇਹ ਹੈ ਕਿ 2007 ਤੱਕ ਪੰਜਾਬ ਵਿੱਚ ਕੇਵਲ 6 ਡਰੱਗ ਇੰਸਪੈਕਟਰ ਸਨ। 13 ਅਸੀਂ ਆ ਕੇ ਭਰਤੀ ਕੀਤੇ ਹਨ ਔਰ ਉਨ੍ਹਾਂ ਵਿੱਚੋਂ 2 ਚਲੇ ਗਏ ਹਨ। 11 ਇਹ ਅਤੇ 6 ਇਸ ਤੋਂ ਪਹਿਲਾਂ ਵਾਲੇ, ਕੁੱਲ ਮਿਲਾ ਕੇ ਇਸ ਵੇਲੇ ਕੁੱਲ 17 ਡਰੱਗ ਇੰਸਪੈਕਟਰ ਹਨ। ਮੈਨੂੰ ਲੱਗਦਾ ਹੈ ਕਿ ਪੰਜਾਬ ਸਾਡਾ ਪਹਿਲਾ ਸੂਬਾ ਹੈ ਜਿਥੇ ਅਸੀਂ ਮੰਤਰੀ ਮੰਡਲ ਵਿੱਚ ਇਹ ਕੇਸ ਰੱਖਿਆ ਤਾਂ ਮੰਤਰੀ ਮੰਡਲ ਨੇ ਵੀ ਇਸ ਦੀ ਆਗਿਆ ਦਿੱਤੀ ਅਤੇ ਮਾਨਯੋਗ ਮੁੱਖ ਮੰਤਰੀ ਜੀ ਨੇ ਵੀ ਇਸ ਦੀ ਆਗਿਆ ਦਿੱਤੀ। 37 ਨਵੇਂ ਡਰੱਗ ਇੰਸਪੈਕਟਰਾਂ ਦੀ ਭਰਤੀ ਦੀ ਕਾਰਵਾਈ ਚੱਲ ਰਹੀ ਹੈ। ਜਿਉਂ ਹੀ ਹਾਈ ਕੋਰਟ ਤੋਂ ਇਹ ਮਾਮਲਾ ਖਤਮ ਹੋ ਜਾਵੇਗਾ, ਇਹ ਹੋ ਸਕਦਾ ਹੈ ਕਿ ਅਪ੍ਰੈਲ ਜਾਂ ਮਈ ਵਿੱਚ ਖਤਮ ਹੋ ਜਾਵੇ, ਉਸੇ ਸਮੇਂ 37 ਨਵੇਂ ਡਰੱਗ ਇੰਸਪੈਕਟਰ ਆ ਜਾਣਗੇ। ਇਸ ਤਰ੍ਹਾਂ 20 ਜ਼ਿਲ੍ਹਿਆਂ ਵਿੱਚੋਂ ਵੱਡੇ ਜ਼ਿਲ੍ਹਿਆਂ ਵਿੱਚ 3 ਅਤੇ ਛੋਟੇ ਜ਼ਿਲ੍ਹਿਆਂ ਵਿੱਚ 2 ਡਰੱਗ ਇੰਸਪੈਕਟਰ ਰਹਿਣਗੇ। ਇਸ ਤਰ੍ਹਾਂ ਸਾਰਾ ਕੰਮ ਸੌਖਾ ਹੋ ਜਾਵੇਗਾ। ਸਪੀਕਰ ਸਾਹਿਬ, ਮੈਂ ਆਪ ਜੀ ਰਾਹੀਂ ਇੱਕ ਹੋਰ ਬੇਨਤੀ ਕਰਾਂਗੀ ਕਿ ਜੋ ਲੋਕ ਨਸ਼ਾ ਪਕੜਨ ਲਈ ਕੰਮ ਕਰਦੇ ਹਨ ਅਤੇ ਜੇਕਰ ਕੋਈ ਉਨ੍ਹਾਂ ਦੀ ਭਰੇ ਬਜ਼ਾਰ ਦੇ ਵਿੱਚ ਕੁੱਟ ਮਾਰ ਕਰਦਾ ਹੈ ਤਾਂ ਉਨ੍ਹਾਂ ਨੂੰ ਬਚਾਉਣ

[ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ]

ਲਈ ਸਮਾਜ ਤੋਂ ਕੋਈ ਸੁਪੋਰਟ ਨਹੀਂ ਮਿਲਦੀ ਜਿਹੜੀ ਕਿ ਮਿਲਣੀ ਚਾਹੀਦੀ ਹੈ, ਸਗੋਂ ਜਿਨ੍ਹਾਂ ਨੇ ਕੁੱਟਿਆ ਹੁੰਦਾ ਹੈ ਉਨ੍ਹਾਂ ਦੀ ਸਿਫਾਰਸ਼ ਆਉਂਦੀ ਹੈ। ਵੈਸੇ ਮੈਂ ਮੈਂਬਰ ਸਾਹਿਬਾਨ ਦੀ ਜਾਣਕਾਰੀ ਲਈ ਦੱਸਦੀ ਹਾਂ ਤੇ ਪ੍ਰਾਰਥਨਾ ਵੀ ਕਰਦੀ ਹਾਂ ਕਿ ਭਾਰਤ ਸਰਕਾਰ ਨੇ ਸਾਲ 2008-09 ਵਿਚ ਇਸ ਕਾਨੂੰਨ ਵਿਚ ਕੁਝ ਸੰਸ਼ੋਧਨ ਕੀਤਾ ਹੈ ਕਿ ਜਿਸ ਕੈਮਿਸਟ ਕੋਲੋਂ ਜਿਤਨੀ ਕੀਮਤ ਦੀ ਦਵਾਈ ਪਕੜੀ ਜਾਵੇਗੀ, ਉਸ ਦੀ ਕੀਮਤ ਦਾ ਤਿੰਨ ਗੁਣਾ ਜੁਰਮਾਨਾ ਉਸ ਨੂੰ ਕੀਤਾ ਜਾਵੇਗਾ। ਜੇਕਰ ਦਵਾਈ 10 ਲੱਖ ਰੁਪਏ ਤੋਂ ਘੱਟ ਦੀ ਹੈ ਤਾਂ 10 ਲੱਖ ਰੁਪਏ ਜੁਰਮਾਨਾ ਜ਼ਰੂਰ ਕੀਤਾ ਜਾਵੇਗਾ। ਇਸ ਦੇ ਨਾਲ ਹੀ 10 ਸਾਲ ਦੀ ਕੈਦ ਅਤੇ 10 ਲੱਖ ਰੁਪਏ ਜੁਰਮਾਨੇ ਦੀ ਵਿਵਸਥਾ ਕੀਤੀ ਗਈ ਹੈ, ਜਿਵੇਂ ਕਿ ਨਾਰਕੋਟਿਕਸ ਐਕਟ ਵਿੱਚ ਹੁੰਦਾ ਹੈ। ਅਸੀਂ ਪੂਰੇ ਪ੍ਰਯਾਸ ਕਰ ਰਹੇ ਹਾਂ ਕਿ ਇੰਸਪੈਕਟਰ ਪੂਰੇ ਹੋ ਜਾਣ। ਤੁਸੀਂ ਸਾਨੂੰ ਆਪਣਾ ਸਹਿਯੋਗ ਦਿਉ ਤਾਂ ਹੀ ਇਸ ਉਪਰ ਨਕੇਲ ਕੱਸ ਸਕਦੇ ਹਾਂ।

**ਸ਼੍ਰੀ ਹਰਮਿੰਦਰ ਸਿੰਘ ਜੱਸੀ :** ਮੰਤਰੀ ਜੀ ਨੇ ਦੂਜੇ ਭਾਗ ਦੇ ਉੱਤਰ ਵਿੱਚ ਕਿਹਾ ਹੈ ਕਿ ਅਸੀਂ 18 ਫਰਮਾਂ ਨੂੰ ਚੈੱਕ ਕੀਤਾ ਹੈ। ਕਿਸੇ ਨੂੰ ਤਾਂ 7 ਦਿਨ ਦਾ ਨੋਟਿਸ ਦਿੱਤਾ ਹੈ ਅਤੇ ਕਿਸੇ ਨੂੰ 60 ਦਿਨ ਦਾ ਨੋਟਿਸ ਦਿੱਤਾ ਹੈ। ਇਹ ਇਤਨਾ ਅੰਤਰ ਕਿਉਂ ਹੈ?

**ਮੰਤਰੀ :** ਸਪੀਕਰ ਸਾਹਿਬ, ਇਸ ਵਾਸਤੇ ਕੁਝ ਨਿਯਮ ਨਿਰਧਾਰਤ ਹਨ। ਜੇਕਰ ਇੰਸਪੈਕਟਰ ਵੱਲੋਂ ਚੈਕਿੰਗ ਸਮੇਂ ਦੁਕਾਨ ਉਤੇ ਫਾਰਮਾਸਿਸਟ ਨਹੀਂ ਬੈਠਾ ਅਤੇ ਕਿਧਰੇ 10 ਮਿੰਟ ਲਈ ਗਿਆ ਹੈ ਤਾਂ ਕਿਸੇ ਹੋਰ ਨੇ ਕੋਈ ਦਵਾਈ ਵੇਚੀ ਹੈ ਤਾਂ ਅਜਿਹੇ ਕੇਸ ਵਿਚ 7 ਦਿਨ ਦਾ ਨੋਟਿਸ ਦਿੱਤਾ ਜਾਂਦਾ ਹੈ। ਜੇਕਰ ਕਿਸੇ ਕੈਮਿਸਟ ਦੀਆਂ ਜ਼ਿਆਦਾ ਇਰ-ਰੈਗੂਲੈਰੀਟੀਜ਼ ਹਨ ਤਾਂ ਉਸ ਨੂੰ 60 ਦਿਨ ਦਾ ਨੋਟਿਸ ਦਿੱਤਾ ਜਾਂਦਾ ਹੈ। ਮੈਂ ਮਾਨਨੀਯ ਸਦੱਸਯ ਨੂੰ ਲਿਸਟ ਦੇ ਸਕਦੀ ਹਾਂ। ਇਸ ਤਰ੍ਹਾਂ 7 ਦਿਨ ਅਤੇ 60 ਦਿਨ ਵਿਚ ਉਨ੍ਹਾਂ ਦੇ ਦੋਸ਼ ਦਾ ਅੰਤਰ ਰਹਿੰਦਾ ਹੈ। ਕੁਝ ਕੈਮਿਸਟ ਬਿਲ ਪੇਸ਼ ਹੀ ਨਹੀਂ ਕਰਦੇ ਅਤੇ ਕੁਝ ਬਾਅਦ ਵਿੱਚ ਬਿਲ ਪੇਸ਼ ਕਰਦੇ ਹਨ, ਉਸ ਦੇ ਹਿਸਾਬ ਨਾਲ ਹੀ ਸਾਰਾ ਕੁਝ ਕੀਤਾ ਜਾਂਦਾ ਹੈ।

**ਸ਼੍ਰੀ ਹਰਮਿੰਦਰ ਸਿੰਘ ਜੱਸੀ :** ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਜਦੋਂ ਕੋਈ ਕੈਮਿਸਟ ਬੈਠਾ ਨਹੀਂ ਤਾਂ ਹੋਰ ਕੋਈ ਦਵਾਈ ਵੇਚਦਾ ਹੈ। ਪਹਿਲੀ ਗੱਲ ਤਾਂ ਇਹ ਬੜੀ ਵੱਡੀ ਗਲਤੀ ਹੈ ਕਿ ਕੋਈ ਹੋਰ ਬੈਠ ਕੇ ਉਥੇ ਦਵਾਈ ਵੇਚੇ। ਫਿਰ ਵੀ ਉਸ ਨੂੰ ਮੁਆਫੀ ਦੇ ਕੇ 7 ਦਿਨ ਦਾ ਨੋਟਿਸ ਦਿੱਤਾ ਜਾਂਦਾ ਹੈ ਅਤੇ ਕੁਝ ਨੂੰ 60 ਦਿਨ ਦਾ ਨੋਟਿਸ ਦਿੱਤਾ ਜਾਂਦਾ ਹੈ, ਇਹ ਅੰਤਰ ਕਿਉਂ ਹੈ?

**ਮੰਤਰੀ :** ਸਪੀਕਰ ਸਾਹਿਬ, ਮੈਂ ਦੱਸਿਆ ਹੈ ਕਿ ਕੈਮਿਸਟ ਦੀ ਦੁਕਾਨ ਤੇ ਕਈ ਤਰ੍ਹਾਂ ਦੀਆਂ ਅਨਿਯਮਤਾਵਾਂ ਹੁੰਦੀਆਂ ਹਨ। ਉਸ ਲਈ ਸਸਪੈਂਡ ਕਰਨ ਦੇ, ਬੰਦ ਕਰਨ ਦੇ ਅਲੱਗ-ਅਲੱਗ ਨੋਟਿਸ ਤੈਅ ਹੁੰਦੇ ਹਨ। ਜੇਕਰ ਆਪ ਆਗਿਆ ਦਿਉ ਤਾਂ ਮੈਂ ਮੈਂਬਰ ਸਾਹਿਬ ਨੂੰ ਲਿਸਟ ਦੇ ਦਿਆਂਗੀ।

**ਮਾਨਯੋਗ ਸਪੀਕਰ :** ਬੀਬੀ ਜੀ, ਗੱਲ ਇਹ ਹੈ ਕਿ ਦਵਾਈਆਂ ਦੀ ਦੁਕਾਨ ਬੜੀ ਇੰਪਾਰਟੈਂਟ ਹੁੰਦੀ ਹੈ। ਲਾਇਸੰਸ ਮਿਲਿਆ ਹੁੰਦਾ ਹੈ, ਹੋਰ ਵੀ ਸਾਰਾ ਕੁਝ ਸਿਸਟਮ ਹੁੰਦਾ ਹੈ। ਕੀ ਉਥੇ ਕੋਈ ਵੀ ਆਪਣੀ ਮਰਜ਼ੀ ਨਾਲ ਬੈਠ ਕੇ ਦਵਾਈ ਵੇਚ ਸਕਦਾ ਹੈ?

**ਮੰਤਰੀ :** ਸਪੀਕਰ ਸਾਹਿਬ, ਨਿਯਮਾਂ ਅਨੁਸਾਰ ਫਾਰਮਾਸਿਸਟ ਹੀ ਦਵਾਈ ਵੇਚ ਸਕਦਾ ਹੈ। ਜੇਕਰ ਫਾਰਮਾਸਿਸਟ 10 ਮਿੰਟ ਲਈ ਉਠ ਕੇ, ਪਾਣੀ ਪੀਣ, ਚਾਹ ਪੀਣ ਜਾਂ ਕਿਸੇ ਕੰਮ ਲਈ ਗਿਆ ਹੈ ਅਤੇ ਨਹੀਂ ਮਿਲਦਾ ਹੈ ਤਾਂ ਕਮ-ਜ਼-ਕਮ 7 ਦਿਨ ਦਾ ਨੋਟਿਸ ਦਿੱਤਾ ਜਾਂਦਾ ਹੈ.....

**ਮਾਨਯੋਗ ਸਪੀਕਰ :** ਵੈਸੇ ਉਹ ਦਵਾਈ ਵੇਚਣ ਲਈ ਆਥੋਰਾਈਜ਼ਡ ਤਾਂ ਨਹੀਂ ਹੁੰਦਾ?

**ਮੰਤਰੀ :** ਨਹੀਂ ਜੀ, ਆਥੋਰਾਈਜ਼ਡ ਨਹੀਂ ਹੈ।

---

## ਨਿਸ਼ਾਨ ਵਾਲੇ ਪ੍ਰਸ਼ਨ ਨੰਬਰ 2185 ਅਤੇ 2183

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਏ।)

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 2062**

**ਮਾਨਯੋਗ ਸਪੀਕਰ :** ਇਸ ਸਵਾਲ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।)

---

## ਸਫਾਈ ਕਰਮਚਾਰੀਆਂ ਦੀਆਂ ਸੇਵਾਵਾਂ ਰੈਗੂਲਰ ਕਰਨਾ

*2081. **ਸ਼੍ਰੀ ਹਰਮਿੰਦਰ ਸਿੰਘ ਜੱਸੀ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਆਰਜ਼ੀ/ਠੇਕੇ ਦੇ ਅਧਾਰ ਤੇ ਕੰਮ ਕਰ ਰਹੇ ਸਫਾਈ ਕਰਮਚਾਰੀਆਂ ਦੀ ਕੁੱਲ ਗਿਣਤੀ ਕਿੰਨੀ ਹੈ ਅਤੇ ਉਹ ਨਗਰ ਨਿਗਮ, ਬਠਿੰਡਾ ਵਿਖੇ ਕਦੋਂ ਤੋਂ ਕੰਮ ਕਰ ਰਹੇ ਹਨ ;

---

** For Starred Question No. 2062 and reply thereto, please see Appendix to this Debates.

[ ਸ਼੍ਰੀ ਹਰਮਿੰਦਰ ਸਿੰਘ ਜੱਸੀ ]

(ਅ) ਕੀ ਨਗਰ ਨਿਗਮ, ਜਲੰਧਰ ਦੀ ਤਰਜ ਤੇ ਉਨ੍ਹਾਂ ਦੀਆਂ ਸੇਵਾਵਾਂ ਨੂੰ ਨਿਯਮਿਤ ਕਰਨ ਦੀ ਸਰਕਾਰ ਦੀ ਤਜਵੀਜ਼ ਹੈ ; ਜੇਕਰ ਨਹੀਂ ਤਾਂ ਇਸ ਦੇ ਕਾਰਨ ਕੀ ਹਨ?

**ਸ਼੍ਰੀ ਮਨੋਰੰਜਨ ਕਾਲੀਆ :** (ੳ) ਨਗਰ ਨਿਗਮ ਬਠਿੰਡਾ ਵਿਖੇ 35 ਦਿਹਾੜੀਦਾਰ ਕਰਮਚਾਰੀ ਅਤੇ 55 ਪਾਰਟ ਟਾਈਮ ਸਫਾਈ ਸੇਵਕ, ਕ੍ਰਮਵਾਰ ਸਾਲ 1991 ਅਤੇ 1995 ਤੋਂ ਕੰਮ ਕਰ ਰਹੇ ਹਨ।

(ਅ) ਨਹੀਂ ਜੀ, ਨਗਰ ਨਿਗਮ ਜਲੰਧਰ ਵੱਲੋਂ ਕੇਵਲ ਮੁਹੱਲਾ ਸੈਨੀਟੇਸ਼ਨ ਕਮੇਟੀ ਅਧੀਨ ਕੰਮ ਕਰਦੇ ਸਫਾਈ ਸੇਵਕਾਂ ਨੂੰ ਹੀ ਸਰਕਾਰ ਦੀ ਪਾਲਿਸੀ ਅਨੁਸਾਰ ਰੈਗੂਲਰ ਕੀਤਾ ਗਿਆ ਹੈ।

**ਸ਼੍ਰੀ ਹਰਮਿੰਦਰ ਸਿੰਘ ਜੱਸੀ :** ਸਪੀਕਰ ਸਾਹਿਬ, ਜਿਹੜੇ ਸਫਾਈ-ਸੇਵਕ ਗਲੀਆਂ ਦੀ ਸਫਾਈ ਕਰਦੇ ਹਨ, ਉਹ 1991 ਅਤੇ 1995 ਤੋਂ ਸਫਾਈ ਕਰਨ ਦੇ ਕੰਮ ਤੇ ਲੱਗੇ ਹੋਏ ਹਨ। ਮੰਤਰੀ ਜੀ ਕਹਿ ਰਹੇ ਹਨ ਕਿ ਅਸੀਂ ਉਨ੍ਹਾਂ ਨੂੰ ਪੱਕਾ ਨਹੀਂ ਕਰ ਰਹੇ। ਉਨ੍ਹਾਂ ਦੀ ਸਾਰੀ ਉਮਰ ਲੰਘ ਗਈ ਹੈ। ਕੀ ਮੰਤਰੀ ਜੀ ਕੋਈ ਇਹੋ ਜਿਹੀ ਪਾਲਿਸੀ ਬਣਾਉਣਗੇ ਕਿ 15 ਸਾਲ ਤੋਂ, 20 ਸਾਲ ਤੋਂ ਕੰਮ ਕਰ ਰਹੇ ਸਫਾਈ ਸੇਵਕਾਂ ਨੂੰ ਪੱਕਾ ਕੀਤਾ ਜਾਵੇਗਾ। ਖਾਸ ਕਰਕੇ ਜਲੰਧਰ ਦੇ ਅੰਦਰ ਪੱਕਾ ਕੀਤਾ ਗਿਆ ਹੈ। ਇਕੱਲੇ ਬਠਿੰਡੇ ਵਿੱਚ ਨਹੀਂ ਕੀਤਾ ਜਾ ਰਿਹਾ।

**ਮੰਤਰੀ :** ਸਪੀਕਰ ਸਾਹਿਬ, ਉਨ੍ਹਾਂ ਨੂੰ ਪੱਕਾ ਕਰਨ ਬਾਰੇ ਕਾਰਪੋਰੇਸ਼ਨ ਆਪਣਾ ਰੈਜੋਲਿਊਸ਼ਨ ਪਾ ਕੇ ਭੇਜ ਦੇਵੇ, ਅਸੀਂ ਉਸ ਉਤੇ ਵਿਚਾਰ ਕਰ ਲਵਾਂਗੇ।

**ਮਾਨਯੋਗ ਸਪੀਕਰ :** ਪ੍ਰਸ਼ਨ ਕਾਲ ਖਤਮ ਹੁੰਦਾ ਹੈ। ਬਾਕੀ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਨ ਨਿਯਮਾਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ।

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਬੱਸ ਸਟਾਪ, ਤੰਗੋਰੀ ਵਿਖੇ ਬੱਸਾਂ ਨਾ ਰੋਕਣਾ

***2200. ਸਰਦਾਰ ਬਲਬੀਰ ਸਿੰਘ ਸਿੱਧੂ :** ਕੀ ਟਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪਿੰਡ ਤੰਗੋਰੀ, ਤਹਿਸੀਲ ਤੇ ਜ਼ਿਲ੍ਹਾ ਮੋਹਾਲੀ ਵਿਖੇ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਦਾ ਕੋਈ ਬੱਸ ਸਟਾਪ ਹੈ; ਜੇਕਰ ਹੈ ਤਾਂ ਉਸ ਸਟਾਪ ਉੱਤੇ

ਬੱਸਾਂ ਨਾ ਰੋਕਣ ਦੇ ਕੀ ਕਾਰਣ ਹਨ?

**ਮਾਸਟਰ ਮੋਹਨ ਲਾਲ :** ਹਾਂ ਜੀ। ਪਿੰਡ ਤੰਗੋਰੀ ਵਿਖੇ ਪੀ.ਆਰ.ਟੀ.ਸੀ. ਦੀਆਂ ਸਾਰੀਆਂ ਬੱਸਾਂ ਰੁਕ ਕੇ ਸਵਾਰੀਆਂ ਉਤਾਰਦੀਆਂ ਅਤੇ ਚੜਾਉਂਦੀਆਂ ਹਨ।

---

## ਸਿੱਧਵਾਂ ਨਹਿਰ ਦੇ ਨਾਲ-ਨਾਲ ਸੜਕ ਉਸਾਰਨਾ

***2203. ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਿੱਧਵਾਂ ਨਹਿਰ ਦੇ ਨਾਲ-ਨਾਲ ਸੜਕ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਇਸ ਉਤੇ ਕਿੰਨੀ ਲਾਗਤ ਆਵੇਗੀ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :**

**ਭਾਗ-1**

**ਦੋਰਾਹਾ ਤੋਂ ਲੁਧਿਆਣਾ :** ਫਿਰੋਜ਼ਪੁਰ ਸੜਕ ਤੱਕ ਚਹੁੰ ਮਾਰਗੀ ਸਾਊਦਰਨ ਬਾਈਪਾਸ ਲੰਬਾਈ 26.90 ਕਿ.ਮੀ. ਸਿੱਧਵਾਂ ਨਹਿਰ ਦੇ ਨਾਲ-ਨਾਲ ਬਣਾਉਣ/ਅੱਪਗ੍ਰੇਡ ਕਰਨ ਦਾ ਕੰਮ ਮਿਤੀ 15.02.2010 ਤੋਂ ਪ੍ਰਗਤੀ ਅਧੀਨ ਹੈ ਅਤੇ ਇਸ ਦੀ ਫਰਵਰੀ, 2012 ਤੱਕ ਮੁਕੰਮਲ ਹੋਣ ਦੀ ਸੰਭਾਵਨਾ ਹੈ।

**ਭਾਗ-2**

ਸਿੱਧਵਾਂ ਨਹਿਰ ਦੇ ਨਾਲ-ਨਾਲ ਲੁਧਿਆਣਾ-ਫਿਰੋਜ਼ਪੁਰ ਸੜਕ ਤੋਂ ਇਆਲੀ ਪੁਲ ਤੱਕ 3.56 ਕਿ.ਮੀ. ਲੰਮੀ ਅਤੇ 7.0 ਮੀਟਰ ਚੌੜੀ ਪੱਕੀ ਸੜਕ ਪਹਿਲਾਂ ਦੀ ਬਣੀ ਹੋਈ ਹੈ।

**ਭਾਗ-3**

ਇਆਲੀ ਪੁਲ ਤੋਂ ਲੈ ਕੇ ਮੁੱਲਾਂਪੁਰ-ਹੰਬੜਾਂ ਸੜਕ ਤੱਕ 10.29 ਕਿ.ਮੀ. ਲੰਮੀ ਅਤੇ 7.0 ਮੀਟਰ ਚੌੜੀ ਸੜਕ ਬਣਾਉਣ ਦਾ ਕੰਮ ਨਾਬਾਰਡ -15 ਸਕੀਮ ਅਧੀਨ ਪ੍ਰਗਤੀ ਅਧੀਨ ਹੈ।

ਉਪਰੋਕਤ ਪ੍ਰਗਤੀ ਅਧੀਨ ਕੰਮਾਂ ਤੇ ਲਗਭਗ 427.00 ਕਰੋੜ ਰੁਪਏ ਦੀ ਲਾਗਤ ਆਵੇਗੀ। ਹਾਲ ਦੀ ਘੜੀ, ਮੁੱਲਾਂਪੁਰ-ਹੰਬੜਾਂ ਰੋਡ ਤੋਂ ਅੱਗੇ ਸਿੱਧਵਾਂ ਨਹਿਰ ਦੇ ਨਾਲ-ਨਾਲ ਸੜਕ ਉਸਾਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

---

## ਨੈਸ਼ਨਲ ਫੂਡ ਸਿਕਿਉਰਿਟੀ ਮਿਸ਼ਨ ਅਤੇ ਆਈ.ਐਸ.ੳ.ਪੀ.ੳ.ਐਮ. ਅਧੀਨ ਪ੍ਰਾਪਤ ਰਾਸ਼ੀ

*2064. **ਸ਼੍ਰੀ ਸੁਨੀਲ ਕੁਮਾਰ ਜਾਖੜ :** ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਸਾਲ 2007-08, 2008-09, 2009-10 ਅਤੇ 2010-11 ਦੌਰਾਨ ਨੈਸ਼ਨਲ ਫੂਡ ਸਿਕਿਉਰਿਟੀ ਮਿਸ਼ਨ ਅਤੇ ਆਈ.ਐਸ.ੳ.ਪੀ.ੳ.ਐਮ. ਅਧੀਨ ਕੇਂਦਰ ਸਰਕਾਰ ਦੁਆਰਾ ਕੁੱਲ ਕਿੰਨੀ ਰਕਮ ਦੇ ਫੰਡ ਜਾਰੀ ਕੀਤੇ ਗਏ ਅਤੇ ਰਾਜ ਸਰਕਾਰ ਦੁਆਰਾ ਇਸ ਦੀ ਵਰਤੋਂ ਦੇ ਵੇਰਵੇ ਕੀ ਹਨ?

(ਅ) ਉਪਰੋਕਤ ਵਰਣਿਤ ਸਾਲਾਂ ਦੇ ਦੌਰਾਨ ਰਾਜ ਵਿੱਚ ਉਕਤ ਸਕੀਮ ਅਧੀਨ ਦਾਲਾਂ ਅਤੇ ਤੇਲ ਬੀਜ ਦੀ ਪੈਦਾਵਾਰ ਵਿੱਚ ਕਿੰਨਾ ਵਾਧਾ ਹੋਇਆ ਹੈ?

(ੲ) ਰਾਜ ਵਿੱਚ ਦਾਲਾਂ ਦਾ ਰਕਬਾ ਜਾਂ ਝਾੜ ਵਧਾਉਣ ਲਈ ਕੀ-ਕੀ ਉਪਰਾਲੇ ਕੀਤੇ ਗਏ?

**ਸਰਦਾਰ ਸੁੱਚਾ ਸਿੰਘ ਲੰਗਾਹ :** (ੳ) ਸਾਲ 2007-08 ਤੋਂ 2010-11 ਦੌਰਾਨ ਕੌਮੀ ਅੰਨ ਸੁਰੱਖਿਆ ਮਿਸ਼ਨ (ਦਾਲਾਂ) ਅਤੇ ਆਈਸੋਪਾਮ ਸਕੀਮਾਂ ਅਧੀਨ ਕੇਂਦਰ ਸਰਕਾਰ ਦੁਆਰਾ ਕੁੱਲ 2028.14 ਲੱਖ ਰੁਪਏ ਦੇ ਫੰਡ ਜਾਰੀ ਕੀਤੇ ਗਏ ਸਨ ਜਿਸ ਵਿੱਚੋਂ ਫਰਵਰੀ, 2011 ਤੱਕ 1774.08 ਲੱਖ ਰੁਪਏ ਖਰਚੇ ਜਾ ਚੁੱਕੇ ਹਨ।

(ਅ) ਇਨ੍ਹਾਂ ਸਾਲਾਂ ਦੌਰਾਨ ਰਾਜ ਵਿੱਚ ਤੇਲ ਬੀਜ ਫਸਲਾਂ ਦੇ ਉਤਪਾਦਨ ਵਿੱਚ 9 ਪ੍ਰਤੀਸ਼ਤ ਵਾਧਾ ਦਰਜ ਕੀਤਾ ਗਿਆ ਅਤੇ ਦਾਲਾਂ ਦੀਆਂ ਫਸਲਾਂ ਦੇ ਉਤਪਾਦਨ ਵਿੱਚ 80 ਪ੍ਰਤੀਸ਼ਤ ਵਾਧਾ ਹੋਇਆ ਹੈ। ਦਾਲਾਂ ਅਧੀਨ ਵਾਧਾ ਮੁੱਖ ਤੌਰ ਤੇ ਸਮਰ ਮੂੰਗ ਹੇਠ ਰਕਬਾ ਵਧਣ ਕਰਕੇ ਹੋਇਆ ਹੈ।

(ੲ) ਰਾਜ ਵਿੱਚ ਦਾਲਾਂ ਹੇਠ ਰਕਬਾ ਅਤੇ ਝਾੜ ਵਧਾਉਣ ਲਈ ਕਿਸਾਨਾਂ ਨੂੰ ਸੁਧਰੇ ਬੀਜ ਅਤੇ ਇਨਪੁਟਸ ਦੀ ਸਪਲਾਈ ਸਬਸਿਡੀ ਤੇ ਮੁੱਹਈਆ ਕੀਤੀ ਜਾ ਰਹੀ ਹੈ। ਕਿਸਾਨਾਂ ਨੂੰ ਲੋੜੀਂਦੀ ਟ੍ਰੇਨਿੰਗ ਵੀ ਦਿੱਤੀ ਜਾ ਰਹੀ ਹੈ।

---

## ਸੀਵਰੇਜ ਟਰੀਟਮੈਂਟ ਪਲਾਂਟ ਲਗਾਉਣਾ

*2212. **ਸ਼੍ਰੀ ਹਰੀਸ਼ ਬੇਦੀ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਮੌਜੂਦਾ ਸਰਕਾਰ ਦੁਆਰਾ ਸ਼ਹਿਰਾਂ/ਕਸਬਿਆਂ ਵਿੱਚ ਕਿੰਨੇ ਸੀਵਰੇਜ ਟਰੀਟਮੈਂਟ ਪਲਾਂਟ ਹੁਣ ਤੱਕ ਲਗਾਏ ਗਏ ਹਨ ਅਤੇ ਕਿੰਨੇ ਉਸਾਰੀ ਅਧੀਨ ਹਨ?

**ਸ਼੍ਰੀ ਮਨੋਰੰਜਨ ਕਾਲੀਆ** : ਸ਼੍ਰੀਮਾਨ ਜੀ, ਮੌਜੂਦਾ ਸਰਕਾਰ ਵੱਲੋਂ 6 ਸੀਵੇਜ ਟਰੀਟਮੈਂਟ ਪਲਾਂਟ 4 ਸ਼ਹਿਰਾਂ ਵਿਚ - 3 ਲੁਧਿਆਣਾ ਅਤੇ 1-1 ਜਲੰਧਰ, ਫਗਵਾੜਾ ਅਤੇ ਸਮਾਣਾ ਵਿੱਚ ਲਗਾਏ ਗਏ ਹਨ।

11 ਸੀਵੇਜ ਟਰੀਟਮੈਂਟ ਪਲਾਂਟ 8 ਸ਼ਹਿਰਾਂ ਵਿਚ - 3 ਰੋਪੜ, 2 ਲੁਧਿਆਣਾ ਅਤੇ 1-1 ਜਲੰਧਰ, ਨੰਗਲ, ਭੁੱਚੋ, ਗੋਨਿਆਨਾ, ਤਲਵੰਡੀ ਸਾਬੋ ਅਤੇ ਡੇਰਾ ਬਾਬਾ ਨਾਨਕ ਵਿੱਚ ਉਸਾਰੀ ਅਧੀਨ ਹਨ।

---

## UNSTARRED QUESTIONS AND ANSWERS

### ਪਿੰਡ ਸੰਘਰ ਕੋਟ ਦੀ ਸੜਕ ਦਾ ਲੈਵਲ ਉੱਚਾ ਚੁੱਕਣਾ

449. **ਸਰਦਾਰ ਮਨਜੀਤ ਸਿੰਘ ਮੀਆਂਵਿੰਡ** : ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਜ਼ਿਲ੍ਹਾ ਅੰਮ੍ਰਿਤਸਰ ਵਿੱਚ ਪੈਂਦੇ ਪਿੰਡ ਸੰਘਰ ਕੋਟ ਦੀ ਸੜਕ ਬਹੁਤ ਨੀਵੀਂ ਹੋ ਗਈ ਹੈ ਤੇ ਉਥੇ ਪਾਣੀ ਖੜ੍ਹਾ ਹੁੰਦਾ ਹੈ ; ਜੇਕਰ ਅਜਿਹਾ ਹੋਵੇ ਤਾਂ ਇਸ ਪਿੰਡ ਦੀ ਇਤਿਹਾਸਕ ਮਹੱਤਤਾ ਦੇ ਮੱਦੇ ਨਜ਼ਰ ਇਸ ਪਿੰਡ ਦੀ ਪਹੁੰਚ ਸੜਕ ਦੇ ਲੈਵਲ ਨੂੰ ਉੱਚਾ ਚੁੱਕੇ ਜਾ ਰਹੇ ਕਦਮਾਂ ਦੇ ਵੇਰਵੇ ਕੀ ਹਨ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਹਾਂ ਜੀ। ਇਸ ਸੜਕ ਦੀ ਰਿਪੇਅਰ ਸਤੰਬਰ, 2004 ਵਿੱਚ ਹੋਈ ਸੀ ਅਤੇ ਹੁਣ ਇਹ ਸੜਕ ਰਿਪੇਅਰ ਵਾਸਤੇ ਡਿਊ ਹੋ ਗਈ ਹੈ। ਇਸ ਸੜਕ ਨੂੰ ਰਿਪੇਅਰ ਕਰਨ ਅਤੇ ਉੱਚਾ ਕਰਨ ਦੀ ਤਜਵੀਜ਼ ਮੰਡੀ ਬੋਰਡ ਨੂੰ ਭੇਜੀ ਜਾ ਰਹੀ ਹੈ। ਪ੍ਰਸ਼ਾਸਕੀ ਪ੍ਰਵਾਨਗੀ ਅਤੇ ਫੰਡ ਮਿਲਣ ਉਪਰੰਤ ਇਸ ਸੜਕ ਦੀ ਮੁਰੰਮਤ ਤਿੰਨ ਮਹੀਨਿਆਂ ਵਿੱਚ ਕਰ ਦਿੱਤੀ ਜਾਵੇਗੀ।

---

### ਭਦੌੜ/ਤਪਾ ਵਿਖੇ ਵਾਟਰ ਸਪਲਾਈ/ਸੀਵਰੇਜ ਸਿਸਟਮ ਵਿਛਾਉਣਾ

457. **ਸਰਦਾਰ ਬਲਬੀਰ ਸਿੰਘ ਘੁੰਨਸ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਨਗਰ ਕੌਂਸਲ, ਭਦੌੜ ਅਤੇ ਤਪਾ ਵਿਚ 100 ਫੀਸਦੀ ਸੀਵਰੇਜ ਸਿਸਟਮ ਅਤੇ ਵਾਟਰ ਸਪਲਾਈ ਦੀਆਂ ਪਾਈਪਾਂ ਪਾਉਣ ਸਬੰਧੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਹੈ ਤਾਂ ਵੇਰਵਾ ਦਿੱਤਾ ਜਾਵੇ?

**ਸ਼੍ਰੀ ਮਨੋਰੰਜਨ ਕਾਲੀਆ** : ਸ਼੍ਰੀਮਾਨ ਜੀ, ਹਾਂ ਜੀ। ਭਦੌੜ ਅਤੇ ਤਪਾ ਨਗਰ

[ ਸਥਾਨਕ ਸਰਕਾਰ ਮੰਤਰੀ ]

ਕੌਂਸਲ ਵਿਚ 100 ਫੀਸਦੀ ਵਾਟਰ ਸਪਲਾਈ ਅਤੇ ਸੀਵਰੇਜ ਲਾਈਨਾਂ ਵਿਛਾਉਣ ਦੀ ਤਜਵੀਜ਼ ਹੈ ਜਿਸ ਵਾਸਤੇ ਕ੍ਰਮਵਾਰ 12.92 ਕਰੋੜ ਅਤੇ 12.55 ਕਰੋੜ ਰੁਪਏ ਲੋੜੀਂਦੇ ਹਨ। ਪੰਜਾਬ ਸਰਕਾਰ ਵੱਲੋਂ ਦੋਨਾਂ ਸ਼ਹਿਰਾਂ ਲਈ 3.25 ਕਰੋੜ ਰੁਪਏ ਪ੍ਰਤੀ ਸ਼ਹਿਰ ਜਾਰੀ ਕਰ ਦਿੱਤੇ ਹਨ ਅਤੇ ਟੈਂਡਰਿੰਗ ਦਾ ਕੰਮ ਸ਼ੁਰੂ ਕੀਤਾ ਜਾ ਚੁੱਕਾ ਹੈ।

---

## ਮਾਰਕਿਟ ਕਮੇਟੀਆਂ ਵਿੱਚ ਨਰਮਾ/ਕਪਾਹ ਦੀ ਖਰੀਦ

458. **ਸਰਦਾਰ ਬਲਬੀਰ ਸਿੰਘ ਘੁੰਨਸ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਮਾਰਕਿਟ ਕਮੇਟੀ ਭਦੌੜ, ਮਾਰਕਿਟ ਕਮੇਟੀ, ਧਨੌਲਾ ਅਤੇ ਮਾਰਕਿਟ ਕਮੇਟੀ, ਮਹਿਲ ਕਲਾਂ ਦੇ ਖਰੀਦ ਕੇਂਦਰਾਂ ਵਿੱਚ ਨਰਮਾ/ਕਪਾਹ ਦੀਆਂ ਰੈਗੂਲਰ ਮੰਡੀਆਂ ਮਨਜ਼ੂਰ ਕਰਨ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ ਤਾਂ ਕਦੋਂ ਤੱਕ?

**ਸਰਦਾਰ ਸੁੱਚਾ ਸਿੰਘ ਲੰਗਾਹ** : ਜੀ ਨਹੀਂ। ਮਾਰਕਿਟ ਕਮੇਟੀ ਭਦੌੜ, ਧਨੌਲਾ ਅਤੇ ਮਹਿਲ ਕਲਾਂ ਦੇ ਖਰੀਦ ਕੇਂਦਰਾਂ ਵਿੱਚ ਨਰਮਾ/ਕਪਾਹ ਦੀਆਂ ਰੈਗੂਲਰ ਮੰਡੀਆਂ ਮਨਜ਼ੂਰ ਕਰਨ ਦੀ ਕੋਈ ਤਜਵੀਜ਼ ਮੰਡੀ ਬੋਰਡ ਦੇ ਵਿਚਾਰ ਅਧੀਨ ਨਹੀਂ ਹੈ ਕਿਉਂਕਿ ਇਨ੍ਹਾਂ ਮਾਰਕਿਟ ਕਮੇਟੀਆਂ ਦੀਆਂ ਮੁੱਖ ਮੰਡੀਆਂ ਵਿੱਚ ਵੀ ਨਰਮਾ/ਕਪਾਹ ਦੀ ਕੋਈ ਆਮਦ ਨਹੀਂ ਹੈ।

---

## ਆਰਜ਼ੀ ਡਿਸਪੈਂਸਰੀਆਂ ਨੂੰ ਪੱਕਾ ਕਰਨਾ

459. **ਸਰਦਾਰ ਬਲਬੀਰ ਸਿੰਘ ਘੁੰਨਸ** : ਕੀ ਪਸ਼ੂ ਪਾਲਣ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਬਰਨਾਲਾ ਦੇ ਪਿੰਡਾਂ ਵਿੱਚ ਆਰਜ਼ੀ ਤੌਰ ਤੇ ਚੱਲ ਰਹੀਆਂ ਡਿਸਪੈਂਸਰੀਆਂ ਨੂੰ ਪੱਕੇ ਤੌਰ ਤੇ ਸਰਕਾਰੀ ਪਸ਼ੂ ਡਿਸਪੈਂਸਰੀ ਵਜੋਂ ਮਨਜ਼ੂਰੀ ਦੇਣ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ ਤਾਂ ਕਦੋਂ ਤੱਕ ਮਨਜ਼ੂਰੀ ਦਿੱਤੇ ਜਾਣ ਦੀ ਸੰਭਾਵਨਾ ਹੈ?

**ਸਰਦਾਰ ਗੁਲਜ਼ਾਰ ਸਿੰਘ ਰਣੀਕੇ** : ਸੂਚਨਾ ਅਨੁਲੱਗ–'1' ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ਜੀ।

## ਅਨੁਲੱਗ-'1'

ਜ਼ਿਲ੍ਹਾ ਬਰਨਾਲਾ ਵਿਖੇ ਹੇਠ ਲਿਖੇ ਅਨੁਸਾਰ ਪਸ਼ੂ ਡਿਸਪੈਂਸਰੀਆਂ ਮਨਜ਼ੂਰ ਹਨ ਪ੍ਰੰਤੂ ਇਨ੍ਹਾਂ ਵਿੱਚ ਲੋੜੀਂਦਾ ਅਮਲਾ ਮਨਜ਼ੂਰ ਨਹੀਂ ਹੈ :-

| ਲੜੀ ਨੰ: | ਪਸ਼ੂ ਡਿਸਪੈਂਸਰੀ ਦਾ ਨਾਮ | ਵਿਸ਼ੇਸ਼ ਕਥਨ |
|---|---|---|
| 1. | ਘੁੰਨਸ | ਨੇੜੇ ਦੀ ਪਸ਼ੂ ਸੰਸਥਾ ਦੇ ਵੈਟੀ. ਇੰਸਪੈਕਟਰ ਨੂੰ ਵਾਧੂ ਚਾਰਜ ਦੇ ਕੇ ਪਸ਼ੂ ਧਨ ਸਿਹਤ ਸੇਵਾਵਾਂ ਪ੍ਰਦਾਨ ਕੀਤੀਆਂ ਜਾ ਰਹੀਆਂ ਹਨ। |
| 2. | ਮੌੜ ਮਕਸੂਥਾਂ | - ਉਹੀ - |
| 3. | ਪੰਡੋਰੀ | - ਉਹੀ - |
| 4. | ਜਲੂਰ | - ਉਹੀ - |
| 5. | ਭੋਤਨਾ | - ਉਹੀ - |
| 6. | ਛੀਨੀਵਾਲ ਖੁਰਦ | - ਉਹੀ - |
| 7. | ਕਲਾਲਾਂ | - ਉਹੀ - |

ਇਥੇ ਇਹ ਸਪੱਸ਼ਟ ਕੀਤਾ ਜਾਂਦਾ ਹੈ ਕਿ ਇਹ ਵਿਭਾਗ ਦੀਆਂ ਮਨਜ਼ੂਰ ਪਸ਼ੂ ਡਿਸਪੈਂਸਰੀਆਂ ਹਨ, ਪਰੰਤੂ ਇਨ੍ਹਾਂ ਵਿੱਚ ਲੋੜੀਂਦਾ ਅਮਲਾ ਮਨਜ਼ੂਰ ਨਹੀਂ ਹੈ ਜੀ। ਇਨ੍ਹਾਂ ਪਸ਼ੂ ਡਿਸਪੈਂਸਰੀਆਂ ਵਿੱਚ ਸਟਾਫ ਮਨਜ਼ੂਰ ਕਰਕੇ ਪੱਕੇ ਤੌਰ ਤੇ ਨਿਯੁਕਤ ਕਰਨ ਸਬੰਧੀ ਹਾਲ ਦੀ ਘੜੀ ਕੋਈ ਤਜਵੀਜ਼ ਨਹੀਂ ਹੈ।

---

## ਤਪਾ ਵਿਖੇ ਬੱਸ ਅੱਡੇ ਦੀ ਉਸਾਰੀ

**460. ਸਰਦਾਰ ਬਲਬੀਰ ਸਿੰਘ ਘੁੰਨਸ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਬਰਨਾਲਾ ਦੀ ਸਬ-ਡਵੀਜ਼ਨ, ਤਪਾ ਵਿੱਚ ਨਵੇਂ ਬੱਸ ਸਟੈਂਡ ਦੀ ਉਸਾਰੀ ਕਰਨ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ ਤਾਂ ਇਸ ਕੰਮ ਨੂੰ ਕਦੋਂ ਤੱਕ ਸ਼ੁਰੂ ਕੀਤੇ ਜਾਣ ਦੀ ਸੰਭਾਵਨਾ ਹੈ?

**ਸ੍ਰੀ ਮਨੋਰੰਜਨ ਕਾਲੀਆ :** ਇਹ ਮਾਮਲਾ ਨਗਰ ਕੌਂਸਲ, ਤਪਾ ਦੇ ਵਿਚਾਰ ਅਧੀਨ ਹੈ। ਜਦੋਂ ਨਗਰ ਕੌਂਸਲ ਕੋਲੋਂ ਤਜਵੀਜ਼ ਆਵੇਗੀ ਤਾਂ ਉਸ ਤੇ ਵਿਚਾਰ ਕੀਤਾ ਜਾਵੇਗਾ।

---

## ਸੀਵਰੇਜ ਦੇ ਕੰਮਾਂ ਦੀ ਰਫਤਾਰ

**466. ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਲੁਧਿਆਣਾ ਸ਼ਹਿਰ ਅਤੇ ਇਸ ਦੇ ਨਾਲ ਲਗਦੀਆਂ ਕਈ ਬਸਤੀਆਂ ਵਿੱਚ ਸੀਵਰੇਜ ਪਾਉਣ ਦੇ ਕੰਮ ਦੀ ਰਫਤਾਰ ਬਹੁਤ ਮੱਧਮ ਹੈ ; ਜੇਕਰ ਅਜਿਹਾ ਹੋਵੇ ਤਾਂ ਇਸ ਵਿੱਚ ਤੇਜ਼ੀ ਲਿਆਉਣ ਲਈ ਕੀ ਕਦਮ ਚੁੱਕੇ ਜਾ ਰਹੇ ਹਨ?

**ਸ਼੍ਰੀ ਮਨੋਰੰਜਨ ਕਾਲੀਆ :** ਸ਼੍ਰੀਮਾਨ ਜੀ, ਲੁਧਿਆਣਾ ਸ਼ਹਿਰ ਅਤੇ ਇਸ ਦੀਆਂ ਬਸਤੀਆਂ ਵਿੱਚ ਸੀਵਰੇਜ ਪਾਉਣ ਦੇ ਕੰਮਾਂ ਦੀਆਂ ਅਲਾਟਮੈਂਟਾਂ ਕੀਤੀਆਂ ਜਾ ਚੁੱਕੀਆਂ ਹਨ ਅਤੇ ਕੰਮ ਸਹੀ ਰਫਤਾਰ ਨਾਲ ਚੱਲ ਰਹੇ ਹਨ।

---

## ਮਾਹਿਲਪੁਰ-ਟੋਡਰਪੁਰ ਸੜਕ ਦੀ ਮੁਰੰਮਤ

**467. ਚੌਧਰੀ ਮੋਹਨ ਲਾਲ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਮਾਹਿਲਪੁਰ-ਟੋਡਰਪੁਰ ਬਰਾਸਤਾ ਗੋਂਦਪੁਰ, ਬੱਡੋਂ ਸੜਕ ਦੀ ਰਿਪੇਅਰ ਕਦੋਂ ਤੱਕ ਕਰ ਦਿੱਤੀ ਜਾਵੇਗੀ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** ਇਸ ਸੜਕ ਦੀ ਕੁੱਲ ਲੰਬਾਈ 24.23 ਕਿ.ਮੀ. ਹੈ। ਇਸ ਕੁੱਲ ਲੰਬਾਈ ਵਿੱਚੋਂ ਅਖੀਰਲੇ 5.17 ਕਿ.ਮੀ. ਦੀ ਮੁਰੰਮਤ ਸਾਲ 2009-10 ਵਿੱਚ ਕਰ ਦਿੱਤੀ ਗਈ ਹੈ, 1.00 ਕਿ.ਮੀ. ਦੀ ਰਿਪੇਅਰ ਲਈ ਟੈਂਡਰ ਮੰਗੇ ਗਏ ਹਨ ਅਤੇ ਬਾਕੀ ਦੀ ਲੰਬਾਈ 18.06 ਕਿ.ਮੀ. ਨੂੰ ਸਾਲ 2011-12 ਦੇ ਸਪੈਸ਼ਲ ਰਿਪੇਅਰ ਦੇ ਪ੍ਰੋਗਰਾਮ ਵਿੱਚ ਸ਼ਾਮਿਲ ਕਰ ਲਿਆ ਜਾਵੇਗਾ ਅਤੇ ਪੰਜਾਬ ਮੰਡੀ ਬੋਰਡ ਪਾਸੋਂ ਪ੍ਰਵਾਨਗੀ ਮਿਲਣ ਉਪਰੰਤ ਕੰਮ ਹੱਥ ਵਿੱਚ ਲੈ ਲਿਆ ਜਾਵੇਗਾ।

---

## ਬੀਨੇਵਾਲ-ਖੁਰਾਲਗੜ੍ਹ ਸੜਕ ਨੂੰ ਅਪਗ੍ਰੇਡ ਕਰਨਾ

**468. ਚੌਧਰੀ ਮੋਹਨ ਲਾਲ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਤਹਿਸੀਲ ਗੜ੍ਹਸ਼ੰਕਰ ਵਿੱਚ ਪੈਂਦੀ ਬੀਨੇਵਾਲ-ਖੁਰਾਲਗੜ੍ਹ ਸੜਕ ਨੂੰ ਅੱਪਗ੍ਰੇਡ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਹੈ ਤਾਂ ਕਦੋਂ ਤੱਕ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** ਨਹੀਂ ਜੀ।

---

## ਪ੍ਰਬੰਧਕੀ ਕੰਪਲੈਕਸਾਂ ਦੀਆਂ ਇਮਾਰਤਾਂ ਉੱਤੇ ਖਰਚ

**469. ਸਰਦਾਰ ਸਰਬਜੀਤ ਸਿੰਘ ਮੱਕੜ :** ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪਿਛਲੇ ਚਾਰ ਸਾਲਾਂ ਦੌਰਾਨ ਜ਼ਿਲ੍ਹਾ ਪ੍ਰਬੰਧਕੀ ਕੰਪਲੈਕਸ, ਉਪ ਮੰਡਲ ਕੰਪਲੈਕਸ, ਸਬ-ਤਹਿਸੀਲਾਂ ਅਤੇ ਪਟਵਾਰਖਾਨਿਆਂ ਦੀਆਂ ਬਿਲਡਿੰਗਾਂ ਉੱਤੇ ਖਰਚੇ ਗਏ ਫੰਡਾਂ ਦੇ ਜ਼ਿਲ੍ਹਾ-ਵਾਰ ਵੇਰਵੇ ਕੀ ਹਨ?

**ਸਰਦਾਰ ਅਜੀਤ ਸਿੰਘ ਕੋਹਾੜ :** ਪਿਛਲੇ 4 ਸਾਲਾਂ ਦੌਰਾਨ ਜ਼ਿਲ੍ਹਾ ਪ੍ਰਬੰਧਕੀ ਕੰਪਲੈਕਸ, ਉਪ-ਮੰਡਲ ਕੰਪਲੈਕਸ, ਸਬ-ਤਹਿਸੀਲਾਂ ਅਤੇ ਪਟਵਾਰਖਾਨਿਆਂ ਦੀਆਂ ਬਿਲਡਿੰਗਾਂ ਤੇ ਕੀਤੇ ਗਏ ਖਰਚੇ ਦੇ ਵੇਰਵੇ ਅਨੁਲੱਗ "ੳ" ਤੇ ਰੱਖੇ ਜਾਂਦੇ ਹਨ।

### ਅਨੁਲੱਗ "ੳ"

**ਪਿਛਲੇ 4 ਸਾਲਾਂ ਦੌਰਾਨ ਜ਼ਿਲ੍ਹਾ ਪ੍ਰਬੰਧਕੀ ਕੰਪਲੈਕਸ, ਉਪ-ਮੰਡਲ ਕੰਪਲੈਕਸ, ਸਬ-ਤਹਿਸੀਲਾਂ ਅਤੇ ਪਟਵਾਰਖਾਨਿਆਂ ਦੀਆਂ ਬਿਲਡਿੰਗਾਂ ਤੇ ਕੀਤੇ ਗਏ ਖਰਚੇ ਦੇ ਵੇਰਵੇ :**

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਖਰਚ ਹੋਈ ਰਾਸ਼ੀ |
|---|---|---|
| 1. | ਬਠਿੰਡਾ | 2,35,25,317/- |
| 2. | ਅੰਮ੍ਰਿਤਸਰ | 13,81,650/- |
| 3. | ਐਸ.ਏ.ਐਸ. ਨਗਰ | 51,05,446/- |
| 4. | ਸੰਗਰੂਰ | 2,14,00,000/- |
| 5. | ਹੁਸ਼ਿਆਰਪੁਰ | 6,62,06,000/- |
| 6. | ਫਰੀਦਕੋਟ | 65,76,000/- |
| 7. | ਕਪੂਰਥਲਾ | 32,02,758/- |
| 8. | ਬਰਨਾਲਾ | 26,48,000/- |
| 9. | ਰੂਪਨਗਰ | 72,79,000/- |
| 10. | ਲੁਧਿਆਣਾ | 2,46,39,000/- |
| 11. | ਮਾਨਸਾ | 2,09,96,000/- |
| 12. | ਮੋਗਾ | 20,08,426/- |

[ ਮਾਲ ਮੰਤਰੀ ]

| | | |
|---|---|---|
| 13. | ਸ਼ਹੀਦ ਭਗਤ ਸਿੰਘ ਨਗਰ | 17,00,000/- |
| 14. | ਸ੍ਰੀ ਮੁਕਤਸਰ ਸਾਹਿਬ | 24,00,000/- |
| 15. | ਗੁਰਦਾਸਪੁਰ | 2,85,73,000/- |
| 16. | ਤਰਨ ਤਾਰਨ | 2,68,62,904/- |
| 17. | ਫਿਰੋਜ਼ਪੁਰ | 20,13,65,000/- |
| 18. | ਪਟਿਆਲਾ | 12,27,39,000/- |
| 19. | ਫਤਿਹਗੜ੍ਹ ਸਾਹਿਬ | 36,09,284/- |
| 20. | ਜਲੰਧਰ | 3,29,93,699/- |

## ਸਹਾਇਕ ਕਿਰਤ ਕਮਿਸ਼ਨਰ ਵਿਰੁੱਧ ਸ਼ਿਕਾਇਤ

**470. ਸ਼੍ਰੀ ਅਨਿਲ ਜੋਸ਼ੀ** : ਕੀ ਕਿਰਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਕਿਰਤ ਵਿਭਾਗ ਦੇ ਇੱਕ ਸਹਾਇਕ ਕਿਰਤ ਕਮਿਸ਼ਨਰ ਵਿਰੁੱਧ ਅੰਮ੍ਰਿਤਸਰ ਦੇ ਇੱਕ ਉਦਯੋਗਿਕ ਯੂਨਿਟ ਪਾਸੋਂ ਸਰਕਾਰ ਨੂੰ ਕੋਈ ਸ਼ਿਕਾਇਤ ਪ੍ਰਾਪਤ ਹੋਈ ਹੈ , ਜੇਕਰ ਅਜਿਹਾ ਹੋਵੇ ਤਾਂ ਉਸ ਉੱਤੇ ਸਰਕਾਰ ਵੱਲੋਂ ਕੀ ਕਾਰਵਾਈ ਕੀਤੀ ਗਈ ਹੈ?

**ਸ਼੍ਰੀ ਤਿਕਸ਼ਨ ਸੂਦ** : ਨਹੀਂ ਸ਼੍ਰੀਮਾਨ ਜੀ, ਕਿਰਤ ਵਿਭਾਗ ਦੇ ਕਿਸੇ ਸਹਾਇਕ ਕਿਰਤ ਕਮਿਸ਼ਨਰ ਵਿਰੁੱਧ ਅੰਮ੍ਰਿਤਸਰ ਦੇ ਕਿਸੇ ਉਦਯੋਗਿਕ ਯੂਨਿਟ ਤੋਂ ਕੋਈ ਸ਼ਿਕਾਇਤ ਪ੍ਰਾਪਤ ਨਹੀਂ ਹੋਈ ਹੈ।

ਇੱਕ ਸ਼ਿਕਾਇਤ ਈਡਨ ਡਰੱਗਜ਼ ਪ੍ਰਾ: ਲਿਮ:, ਅੰਮ੍ਰਿਤਸਰ ਦੇ ਵੱਲੋਂ ਸ਼੍ਰੀ ਐਸ.ਐਸ. ਸਿੱਧੂ, ਡਿਪਟੀ ਸਕੱਤਰ, ਪੰਜਾਬ ਬਿਲਡਿੰਗ ਐਂਡ ਅਦਰ ਕੰਸਟਰਕਸ਼ਨ ਵਰਕਰ ਵੈਲਫੇਅਰ ਬੋਰਡ ਵਿਰੁੱਧ ਪ੍ਰਾਪਤ ਹੋਈ ਸੀ, ਜਿਸ ਦੀ ਮੁੱਢਲੀ ਪੜਤਾਲ ਉਪਰੰਤ ਵਿਭਾਗ ਵੱਲੋਂ ਉਸ ਵਿਰੁੱਧ ਪੰਜਾਬ ਸਿਵਲ ਸੇਵਾਵਾਂ (ਦੰਡ ਅਤੇ ਅਪੀਲ) ਨਿਯਮ, 1970 ਦੇ ਨਿਯਮ 10 ਅਧੀਨ ਕਾਰਨ ਦੱਸੋ ਨੋਟਿਸ ਜਾਰੀ ਕਰਨ ਦਾ ਫੈਸਲਾ ਲਿਆ ਗਿਆ ਹੈ।

## MATTERS RAISED DURING ZERO HOUR AND STATEMENTS BY THE MINISTERS THEREON

**ਮਾਨਯੋਗ ਸਪੀਕਰ** : ਹਾਂ ਜੀ, ਹੁਣ ਏਜੰਡੇ ਦੀ ਅਗਲੀ ਆਈਟਮ ਲੈਂਦੇ ਹਾਂ। ਜ਼ੀਰੋ ਆਵਰ। ਹਾਂ ਜੀ ਸਰਦਾਰ ਲਾਲ ਸਿੰਘ ਜੀ।

**ਸਰਦਾਰ ਲਾਲ ਸਿੰਘ :** ਸਪੀਕਰ ਸਾਹਿਬ, ਮੈਂ ਖਜ਼ਾਨਾ ਮੰਤਰੀ ਜੀ ਨੂੰ ਇੱਕ ਸਵਾਲ ਭੇਜਿਆ ਸੀ। ਮੇਰਾ ਸਵਾਲ ਸੀ ਕਿ ਜਿੰਨੇ ਵੀ ਪਬਲਿਕ ਅੰਡਰਟੇਕਿੰਗ ਅਦਾਰੇ ਹਨ, ਉਨ੍ਹਾਂ ਦਾ ਸਰਕਾਰ ਦੀ ਗਰੰਟੀ ਤੇ ਮਿਤੀ 31 ਮਾਰਚ, 2007 ਤੱਕ ਕਰਜ਼ਾ ਕਿੰਨਾ ਸੀ ਅਤੇ ਹੁਣ ਉਹ ਕਿੰਨਾ ਹੈ? ਇਨ੍ਹਾਂ ਦਾ ਜਵਾਬ ਮੇਰੇ ਕੋਲ ਆ ਗਿਆ ਹੈ ਜੀ। ਉਹ ਮੈਂ ਤੁਹਾਨੂੰ ਪੜ੍ਹ ਕੇ ਸੁਣਾਉਂਦਾ ਹਾਂ।

> "31.03.2007 ਤੱਕ ਲਏ ਗਏ ਕਰਜ਼ੇ ਅਧੀਨ 5088.65 ਕਰੋੜ ਰੁਪਏ ਸੀ ਅਤੇ ਸਾਲ 2007-08 ਤੋਂ ਹੁਣ ਤੱਕ ਲਏ ਕਰਜ਼ਿਆਂ ਸਮੇਤ 44743.51 ਕਰੋੜ ਰੁਪਏ ਹੋ ਗਿਆ ਹੈ।"

ਇਹ ਸਹੀ ਜਵਾਬ ਹੈ। ਇਨ੍ਹਾਂ ਨੇ ਦੱਸਿਆ ਹੈ ਕਿ ਸਰਕਾਰ ਦੀ ਗਰੰਟੀ ਤੇ ਇਨ੍ਹਾਂ ਚਾਰ ਸਾਲਾਂ ਵਿੱਚ ਜਿਹੜਾ ਕਰਜ਼ਾ ਲਿਆ ਗਿਆ ਹੈ ਉਹ 39655 ਕਰੋੜ ਰੁਪਿਆ ਹੈ ਜੀ।

**ਮਾਨਯੋਗ ਸਪੀਕਰ :** ਇਹ ਤੁਹਾਡੇ ਸਵਾਲ ਦਾ ਜਵਾਬ ਆ ਗਿਆ ਹੈ, ਫਿਰ ਇਸ ਦਾ ਜ਼ੀਰੋ ਆਵਰ ਨਾਲ ਕੀ ਤਾਅਲੁੱਕ ਹੈ। ਜ਼ੀਰੋ ਆਵਰ ਦਾ ਜਵਾਬ ਤੁਹਾਡੇ ਕੋਲ ਆ ਗਿਆ ਹੈ।

**ਸਰਦਾਰ ਲਾਲ ਸਿੰਘ :** ਜਿਹੜੀ ਗੱਲ ਮੈਂ ਕਹਿਣੀ ਚਾਹੁੰਦਾ ਹਾਂ ਉਹ ਹੋਰ ਗੱਲ ਹੈ। ਕੱਲ੍ਹ ਡਿਪਟੀ ਚੀਫ ਮਨਿਸਟਰ ਸਾਹਿਬ ਨੇ ਕਿਹਾ ਸੀ ਕਿ ਇਹ ਜਿਹੜਾ ਹੈ ਇਹ ਕਰਜ਼ਾ ਨਹੀਂ ਇਹ ਤਾਂ ਵਰਕਿੰਗ ਕੈਪੀਟਲ ਹੈ। ਸਪੀਕਰ ਸਾਹਿਬ, ਇਹ ਗੁੰਮਰਾਹ ਕੀਤਾ ਗਿਆ ਹੈ। ਇਹ ਵਰਕਿੰਗ ਕੈਪੀਟਲ ਨਹੀਂ, ਇਹ ਕਰਜ਼ਾ ਹੈ। ਸਪੀਕਰ ਸਾਹਿਬ, ਹਾਊਸ ਨੂੰ ਗੁੰਮਰਾਹ ਕਰਨਾ ਬੜੀ ਮਾੜੀ ਗੱਲ ਹੈ, ਇਹ ਹਾਊਸ ਦੀ ਮਰਿਆਦਾ ਦਾ ਸਵਾਲ ਹੈ। ਇਨ੍ਹਾਂ ਨੇ ਹਾਊਸ ਨੂੰ ਗੁੰਮਰਾਹ ਕੀਤਾ ਹੈ ਇਸ ਕਰਕੇ ਇਨ੍ਹਾਂ ਨੂੰ ਮੁਆਫੀ ਮੰਗਣੀ ਚਾਹੀਦੀ ਹੈ।

**ਮਾਨਯੋਗ ਸਪੀਕਰ :** ਨਹੀਂ ਜੀ ਨਹੀਂ, ਮੈਂ ਕੀ ਕਹਿ ਰਿਹਾ ਹਾਂ, ਤੁਸੀਂ ਬੈਠੋ। ਹਾਂ ਜੀ, ਸਰਦਾਰ ਦਰਸ਼ਨ ਸਿੰਘ ਜੀ।

**ਸਰਦਾਰ ਦਰਸ਼ਨ ਸਿੰਘ ਬਰਾੜ :** ਸਪੀਕਰ ਸਾਹਿਬ, ਮੈਂ ਤੁਹਾਡਾ ਧਿਆਨ ਇੱਕ ਬਹੁਤ ਹੀ ਅਹਿਮ ਮਸਲੇ ਵੱਲ ਦਿਵਾਉਣਾ ਚਾਹੁੰਦਾ ਹਾਂ। ਕੱਲ੍ਹ ਮਿਤੀ 25.03.2011 ਨੂੰ ਸ਼ਾਮ ਨੂੰ 5.30 ਵਜੇ ਰਣਜੀਤ ਸਿੰਘ ਨਿੱਕਾ ਸਪੁੱਤਰ ਸਰਦਾਰ ਬਲਛੇਰ ਸਿੰਘ, ਮਜ਼ਬੀ ਸਿੱਖ ਦੇ ਮੁੰਡੇ, ਉਮਰ 17 ਸਾਲ, ਪਿੰਡ ਮਾਹਲਾ ਕਲਾਂ, ਤਹਿਸੀਲ ਬਾਘਾ ਪੁਰਾਣਾ ਨੂੰ ਪੁਲਿਸ ਵਾਲੇ ਚੌਕੀ ਨੱਥੂ ਵਾਲੇ ਚੁੱਕ ਲਿਆਏ ਅਤੇ ਲਿਆ ਕੇ ਰਾਤ ਨੂੰ ਉਸ ਨੂੰ ਬਹੁਤ ਕੁੱਟਿਆ ਅਤੇ ਉਸ ਦੀ ਮੌਤ ਹੋ ਗਈ। ਜਦੋਂ ਉਨ੍ਹਾਂ ਨੂੰ ਪਤਾ ਲੱਗਿਆ ਕਿ ਸਾਡੇ ਤੋਂ ਮੁੰਡੇ ਦੀ ਮੌਤ ਹੋ ਗਈ ਹੈ ਤਾਂ ਉਸ ਦੇ ਪਿਓ ਨੂੰ ਰਾਤ ਨੂੰ 11.00 ਵਜੇ ਚੁੱਕ ਲਿਆਏ ਅਤੇ ਮੰਜੇ ਦੀ ਦੌਨ ਨਾਲ ਮੁੰਡੇ ਨੂੰ ਫਾਹਾ ਲਾ ਦਿੱਤਾ ਅਤੇ ਮੁੰਡੇ ਦੇ ਪਿਓ ਨੂੰ ਨੱਥੂ ਵਾਲਾ ਪੁਲਿਸ ਚੌਕੀ ਵਾਲੇ ਕਹਿੰਦੇ ਕਿ ਮੁੰਡਾ

[ ਸਰਦਾਰ ਦਰਸ਼ਨ ਸਿੰਘ ਬਰਾੜ ]

ਫਾਹਾ ਲੈ ਕੇ ਮਰ ਗਿਆ ਹੈ। ਮੁੰਡੇ ਦੇ ਬਾਪ ਨੂੰ 11.00 ਵਜੇ ਰਾਤ ਨੂੰ ਚੁੱਕ ਲਿਆਏ ਅਤੇ ਰਾਤ ਦੇ ਮੁੰਡੇ ਦੇ ਬਾਪ ਨੂੰ ਛੱਡ ਨਹੀਂ ਰਹੇ ਅਤੇ ਉਸ ਨੂੰ ਚੁੱਕੀਂ ਫਿਰਦੇ ਹਨ। ਹੁਣ ਪੋਸਟ ਮਾਰਟਮ ਵਾਸਤੇ ਮੁੰਡੇ ਦੇ ਪਿਓ ਨੂੰ ਚੁੱਕ ਕੇ ਲੈ ਗਏ ਅਤੇ ਡੈੱਡ ਬਾਡੀ ਨੂੰ ਚੁੱਕ ਕੇ ਲੈ ਗਏ ਹਨ। ਸਾਰਾ ਪਿੰਡ ਇਕੱਠਾ ਹੋਇਆ ਥਾਣੇ ਦੇ ਮੂਹਰੇ ਬੈਠਾ ਹੈ। ਮੁੰਡੇ ਦੀ ਮਾਂ ਅਤੇ ਉਸ ਦਾ ਭਰਾ ਵੀ ਥਾਣੇ ਦੇ ਮੂਹਰੇ ਬੈਠੇ ਹਨ। ਪੁਲਿਸ ਵਾਲੇ ਕੋਈ ਕਾਰਵਾਈ ਕਰਨ ਲਈ ਤਿਆਰ ਨਹੀ। ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਕੀ ਪੁਲਿਸ ਵਾਲਿਆਂ ਨੇ, ਜਿਨ੍ਹਾਂ ਨੇ ਉਸ ਮੁੰਡੇ ਨੂੰ ਮਾਰਿਆ ਹੈ, ਕਤਲ ਕੀਤਾ ਹੈ, ਉਨ੍ਹਾਂ ਪੁਲਿਸ ਵਾਲਿਆਂ ਦੇ ਖਿਲਾਫ ਪਰਚਾ ਦਰਜ ਕੀਤਾ ਜਾਵੇ? ਮੈਂ ਇੰਨੀ ਬੇਨਤੀ ਕਰਨੀ ਚਾਹੁੰਦਾ ਹਾਂ ਜੀ।

**ਮਾਨਯੋਗ ਸਪੀਕਰ :** ਹਾਂ ਜੀ, ਰਾਣਾ ਕੰਵਰਪਾਲ ਜੀ।

**ਰਾਣਾ ਕੰਵਰਪਾਲ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੇ ਧਿਆਨ ਵਿੱਚ ਇੱਕ ਮਸਲਾ ਲਿਆਉਣਾ ਚਾਹੁੰਦਾ ਹਾਂ ਜਿਸ ਦਾ ਜ਼ਿਕਰ ਇਸ ਹਾਊਸ ਵਿੱਚ ਪਹਿਲਾਂ ਵੀ 2-3 ਵਾਰ ਹੋਇਆ ਹੈ। ਸਿੱਖ ਰਾਜ ਦੇ ਸਰਹੱਦੀ ਪੋਸਟ ਦੇ ਤੌਰ ਤੇ ਰੋਪੜ ਸ਼ਹਿਰ ਤੇ ਨਾਲ ਇੱਕ ਪਹਾੜੀ ਤੇ ਲੋਹੇ ਦਾ ਪਿੱਲਰ ਸੀ, ਉਹ ਖ਼ੁਰਦ-ਬੁਰਦ ਹੋ ਗਿਆ।

**ਮਾਨਯੋਗ ਸਪੀਕਰ :** ਕਿੱਥੇ?

**ਰਾਣਾ ਕੰਵਰਪਾਲ ਸਿੰਘ :** ਸਪੀਕਰ ਸਾਹਿਬ, ਰੋਪੜ ਸ਼ਹਿਰ ਦੇ ਨਾਲ ਅਗਲੇ ਪਾਸੇ ਸਤਲੁੱਜ ਦੇ ਨਾਲ ਜਿੱਥੇ ਸਵਰਾਜ ਮਾਜ਼ਦਾ ਦੀ ਫੈਕਟਰੀ ਲੱਗੀ ਹੋਈ ਹੈ। ਇਹ ਮਸਲਾ ਦੋ-ਤਿੰਨ ਵਾਰ ਇਸ ਹਾਊਸ ਵਿੱਚ ਆਇਆ ਹੈ। ਇਸ ਤੇ ਸਰਕਾਰ ਨੇ ਐਸ਼ਿਓਰੈਂਸ ਵੀ ਦਿੱਤੀ ਸੀ ਕਿ ਸਰਕਾਰ ਇਸ ਤੇ ਕਦਮ ਚੁੱਕੇਗੀ, ਉਸ ਥਾਂ ਦੀ ਰਾਖੀ ਕੀਤੀ ਜਾਵੇਗੀ ਅਤੇ ਉਸ ਨੂੰ ਬਚਾਇਆ ਜਾਵੇਗਾ ਪਰ ਬਾਵਜੂਦ ਇਸ ਦੇ ਸਵਰਾਜ ਮਾਜ਼ਦਾ ਫੈਕਟਰੀ ਵਾਲੇ ਕਿਸੇ ਨਾ ਕਿਸੇ ਪਾਸਿਉਂ ਉਸ ਪਹਾੜੀ ਨੂੰ ਖੋਰਾ ਲਾਈ ਜਾ ਰਹੇ ਹਨ ਔਰ ਉਹ ਦਿਨ ਦੂਰ ਨਹੀਂ ਜਿਸ ਦਿਨ ਉਹ ਸਪਾਟ ਖਤਮ ਹੋ ਜਾਵੇਗੀ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਫਿਰ ਅਪੀਲ ਕਰਦਾ ਹਾਂ ਕਿ ਇਸ ਪਾਸੇ ਧਿਆਨ ਦਿੱਤਾ ਜਾਵੇ। ਮੈਂ ਸਦਨ ਦੇ ਧਿਆਨ ਵਿੱਚ ਲਿਆਉਂਦਾ ਹਾਂ ਕਿ ਐਸੇ ਕਦਮ ਉਠਾਏ ਜਾਣ ਜਿਸ ਨਾਲ ਉਹ ਥਾਂ ਬਚ ਸਕੇ। ਦੂਜੀ ਗੱਲ, ਹਾਊਸ ਵਿੱਚ ਕੀਤੀ ਹੋਈ ਕਿਸੇ ਗੱਲ ਦੀ ਸੈਂਕਟਿਟੀ ਨਹੀਂ ਹੈ। ਕੋਈ ਮਸਲਾ ਦੋ-ਤਿੰਨ ਦਫਾ ਹਾਊਸ ਵਿੱਚ ਆਵੇ ਅਤੇ ਸਰਕਾਰ ਇਸ ਤੇ ਆਪਣੀ ਚਿੰਤਾ ਦਾ ਇਜ਼ਹਾਰ ਤਾਂ ਕਰੇ ਪਰ ਜੇ ਇਸ ਤੇ ਕਾਰਵਾਈ ਕੋਈ ਨਾ ਹੋਵੇ, ਇਹ ਬੜਾ ਦੁਖਦਾਈ ਹੈ। ਸਪੀਕਰ ਸਾਹਿਬ, ਇਸ ਵਾਸਤੇ ਮੈਂ ਚਾਹੁੰਦਾ ਹਾਂ ਕਿ ਇਸ ਵਿੱਚ ਤੁਹਾਡੀ ਇੰਟਰਵੈਨਸ਼ਨ ਹੋਵੇ।

**ਮਾਨਯੋਗ ਸਪੀਕਰ :** ਤੁਸੀਂ ਮੈਨੂੰ ਇਹ ਲਿਖ ਕੇ ਦੇ ਦਿਓ।

**ਰਾਣਾ ਕੰਵਰਪਾਲ ਸਿੰਘ :** ਬਿਹਤਰ ਜੀ।

**ਸਰਦਾਰ ਸ਼ੇਰ ਸਿੰਘ ਗਾਗੋਵਾਲ :** ਸਪੀਕਰ ਸਾਹਿਬ, ਇਕ ਬੜੀ ਅਹਿਮ ਗੱਲ ਹੈ ਔਰ ਪੰਜਾਬ ਵਿੱਚ ਚਰਚਾ ਹੈ, ਕੁੱਖ ਤੇ ਰੁੱਖ ਬਚਾਓ। ਮੈਂ ਦੱਸਣ ਲੱਗਿਆ ਹਾਂ ਅਤੇ ਮੇਰੇ ਕੋਲ ਲਿਖਤੀ ਵੀ ਹੈ : 248 ਦਰੱਖਤ, ਬਲਵਿੰਦਰ ਕੁਮਾਰ, ਗਾਰਡਨਰ,. ਪਿੰਡ ਰਲਾ, ਬਲਾਕ ਭਿੱਖੀ, ਵਣ ਮੰਡਲ ਮਾਨਸਾ, ਦਰਖਤਾਂ ਦਾ ਨੰਬਰ, ਦਰਖਤਾਂ ਦੀ ਕਿਸਮ, ਇਹ ਕੱਟੇ ਗਏ। ਇਹ ਸਾਰਾ ਰਿਕਾਰਡ ਮੇਰੇ ਕੋਲ ਹੈ। ਮੈਂ ਮੰਤਰੀ ਜੀ ਦੇ ਧਿਆਨ ਵਿੱਚ ਲਿਆਉਂਦਾ ਹਾਂ ਕਿ ਕੀ ਇਹ ਸੀ.ਬੀ.ਆਈ. ਤੋਂ ਇਸ ਦੀ ਇਨਕੁਆਇਰੀ ਕਰਵਾਉਣਗੇ? (ਵਿਘਨ) ਸਪੀਕਰ ਸਾਹਿਬ, ਇਹ ਦਰੱਖਤ ਨਜਾਇਜ਼ ਪੁੱਟ ਦਿੱਤੇ ਗਏ। ਕਿਸੇ ਪ੍ਰੋਸੀਜਰ ਨਾਲ ਨਹੀਂ ਪੁੱਟੇ ਗਏ ਸਗੋਂ ਆਪਣੀ ਖੁਦਗਰਜ਼ੀ ਵਾਸਤੇ ਇਹ ਦਰਖਤ ਪੁੱਟੇ ਗਏ ਹਨ।

**ਮਾਨਯੋਗ ਸਪੀਕਰ :** ਸੂਦ ਸਾਹਿਬ, ਇਨ੍ਹਾਂ ਦਾ ਪਤਾ ਕਰਵਾਓ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ) :** ਇਸ ਦਾ ਬਿਲਕੁਲ ਪਤਾ ਕਰਵਾ ਲਵਾਂਗਾ। ਇਹ ਮੈਨੂੰ ਕੰਪਲੇਂਟ ਦੇ ਦੇਣ ਤਾਂ ਇਸ ਉਤੇ ਬਿਲਕੁਲ ਸਖਤ ਕਾਰਵਾਈ ਹੋਵੇਗੀ।

**ਮਾਨਯੋਗ ਸਪੀਕਰ :** ਜ਼ੀਰੋ ਆਵਰ ਵਿੱਚ ਛੋਟੀ ਗੱਲ ਕਰਨ ਵਾਸਤੇ ਸਮਾਂ ਹੁੰਦਾ ਹੈ। (ਵਿਘਨ) ਜਾਖੜ ਸਾਹਿਬ। (ਵਿਘਨ) ਇਨ੍ਹਾਂ ਨੂੰ ਬੋਲ ਲੈਣ ਦਿਓ। ਫਿਰ ਤੁਹਾਨੂੰ ਵੀ ਸਮਾਂ ਮਿਲ ਜਾਵੇਗਾ। ਜਾਖੜ ਸਾਹਿਬ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਧੰਨਵਾਦ, ਸਪੀਕਰ ਸਾਹਿਬ, ਤੁਸੀਂ ਮੈਨੂੰ ਟਾਈਮ ਦਿੱਤਾ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਨਾ ਤਾਂ ਡਿਪਟੀ ਸੀ.ਐਮ. ਸਾਹਿਬ ਬੈਠੇ ਹਨ ਅਤੇ ਨਾ ਹੀ ਸੀ.ਐਮ. ਸਾਹਿਬ ਬੈਠੇ ਹਨ। ਇਹ ਤਾਂ ਇਸੇ ਗੱਲ ਤੋਂ ਜ਼ਾਹਰ ਹੋ ਰਿਹਾ ਹੈ ਕਿ ਇਹ ਕਿੰਨੇ ਕੁ ਸੀਰੀਅਸ ਹਨ। ਪਰ, ਸਪੀਕਰ ਸਾਹਿਬ, ਤੁਸੀਂ ਹਾਊਸ ਦੇ ਕਸਟੋਡੀਅਨ ਹੋ, ਇਸ ਕਰਕੇ ਮੈਂ ਤੁਹਾਡੇ ਰਾਹੀਂ ਸਰਕਾਰ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਜਦੋਂ ਇੱਥੇ ਪਾਣੀ ਦੇ ਬਿਲਾਂ ਦੀ ਗੱਲ ਆ ਰਹੀ ਸੀ ਤਾਂ ਉਸ ਦਿਨ ਡਿਪਟੀ ਸੀ.ਐਮ. ਸਾਹਿਬ ਨੇ ਇਸ ਗੱਲ ਦਾ ਨੋਟਿਸ ਲਿਆ ਕਿ ਪੰਚਾਇਤਾਂ ਕੋਲ ਪੈਸੇ ਨਹੀਂ ਹਨ ਤੇ ਉਨ੍ਹਾਂ ਨੂੰ ਕੁਝ ਨਾ ਕੁਝ ਦੇਣਾ ਚਾਹੀਦਾ ਹੈ। ਉਦੋਂ ਇਨ੍ਹਾਂ ਨੇ ਵਾਅਦਾ ਵੀ ਕੀਤਾ। ਅੱਜ 'ਹਿੰਦੁਸਤਾਨ ਟਾਈਮਜ਼' ਵਿੱਚ ਵੀ ਖਬਰ ਲੱਗੀ ਹੈ, ਕੈਂਸਰ ਦੀ ਬਿਮਾਰੀ ਦਾ ਬਹੁਤ ਰੌਲਾ ਪੈ ਰਿਹਾ ਹੈ। ਇਨ੍ਹਾਂ ਨੇ ਕਿਹਾ ਸੀ ਕਿ ਉਥੇ ਬੜਾ ਭਾਰੀ ਸਵੱਛ ਪਾਣੀ ਪੀਣ ਦਾ ਪ੍ਰਬੰਧ ਕਰਾਂਗੇ, ਵਾਟਰ ਵਰਕਸ ਲਗਾਵਾਂਗੇ, ਆਰ.ਓ. ਸਿਸਟਮ ਲਗਾਇਆ ਜਾਵੇਗਾ। ਪਿਛਲੇ ਤੋਂ ਪਿਛਲੇ ਸੈਸ਼ਨ ਵਿੱਚ ਡਿਪਟੀ ਸੀ.ਐਮ. ਸਾਹਿਬ ਨੇ ਇਹ ਐਸ਼ਿਓਰੈਂਸ ਵੀ ਦਿੱਤੀ ਸੀ ਕਿ ਅਬੋਹਰ ਦੇ ਸਾਰੇ ਦੇ ਸਾਰੇ ਇਲਾਕੇ ਵਿੱਚ ਆਰ.ਓ. ਸਿਸਟਮ ਲਗਾਇਆ ਜਾਵੇਗਾ। ਆਰ.ਓ. ਸਿਸਟਮ ਤਾਂ ਇੱਕ ਪਾਸੇ ਰਿਹਾ, ਪਾਰਟੀਸੀਪੇਟਰੀ ਜਿਹੜੀ ਸਕੀਮ ਹੈ, ਇਹ

[ ਸ਼੍ਰੀ ਸੁਨੀਲ ਕੁਮਾਰ ਜਾਖੜ ]

ਵਰਲਡ ਬੈਂਕ ਦੀ ਸਕੀਮ ਹੈ। ਉਹ ਪੈਸੇ ਇਸਤੇਮਾਲ ਨਹੀਂ ਹੋ ਰਹੇ ਕਿਉਂਕਿ ਉਸ ਵਿੱਚ ਪਿੰਡ ਵਾਲਿਆਂ ਨੇ 10% ਹਿੱਸਾ ਪਾਉਣਾ ਹੁੰਦਾ ਹੈ। ਉਨ੍ਹਾਂ ਕੋਲ ਪੈਸੇ ਨਹੀਂ ਹਨ। ਇਸ ਕਰਕੇ ਸਰਕਾਰ ਨੂੰ ਇਸ ਗੱਲ ਦਾ ਕੋਈ ਨਾ ਕੋਈ ਨੋਟਿਸ ਲੈਣਾ ਚਾਹੀਦਾ ਹੈ। ਜਦੋਂ ਤੱਕ ਇਸ ਦਾ ਹੱਲ ਨਹੀਂ ਕੀਤਾ ਜਾਵੇਗਾ, ਇਸ ਨਾਲ ਲੋਕ ਖੁਆਰ ਹੋਣਗੇ। ਜਿੱਥੇ ਸੰਗਤ ਦਰਸ਼ਨ ਹੁੰਦਾ ਹੈ, ਬਾਦਲ ਸਾਹਿਬ ਆਪਣੀ ਡਿਸਕ੍ਰੀਸ਼ਨਰੀ ਗਰਾਂਟ ਵਿੱਚੋਂ ਕਿਸੇ ਨਾ ਕਿਸੇ ਪਿੰਡ ਨੂੰ ਕੁਝ ਦੇ ਦਿੰਦੇ ਹਨ। ਇਹ ਦੇਖ ਕੇ ਦੂਜੇ ਪਿੰਡ ਵਾਲੇ ਪੈਸੇ ਜਮ੍ਹਾਂ ਕਰਵਾਉਣੇ ਬੰਦ ਕਰ ਦਿੰਦੇ ਹਨ। ਉਸ ਦਾ ਸਾਰੀ ਸਕੀਮ ਤੇ ਬੁਰਾ ਅਸਰ ਪੈਂਦਾ ਹੈ। ਮੇਰੀ ਗੁਜਾਰਿਸ਼ ਹੈ ਕਿ ਇਹ ਬਹੁਤ ਹੀ ਅਹਿਮ ਮਸਲਾ ਹੈ। ਸਪੀਕਰ ਸਾਹਿਬ, ਤੁਸੀਂ ਇਸ ਦਾ ਨੋਟਿਸ ਲੈ ਕੇ ਸੀ.ਐਮ. ਸਾਹਿਬ ਜਾਂ ਡਿਪਟੀ ਸੀ.ਐਮ. ਸਾਹਿਬ ਨੂੰ ਕਹੋ ਕਿ ਇਸ ਦਾ ਫੌਰੀ ਤੌਰ ਤੇ ਹੱਲ ਕਰਨ ਤਾਂ ਕਿ ਇਹ ਜੋ ਵਰਲਡ ਬੈਂਕ ਦਾ ਪੈਸਾ ਆਇਆ ਹੈ, ਇਹ ਸਹੀ ਲੱਗੇ ਅਤੇ ਲੋਕਾਂ ਦਾ ਕੈਂਸਰ ਦੀ ਬਿਮਾਰੀ ਤੋਂ ਬਚਾਅ ਹੋ ਸਕੇ। ਦੂਸਰਾ, ਸਪੀਕਰ ਸਾਹਿਬ, ਤੁਸੀਂ ਟਾਈਮ ਦਿੱਤਾ ਹੈ ਪਰ ਮੈਂ ਥੋੜ੍ਹੀ ਜਿਹੀ ਲਿਬਰਟੀ ਲੈਂਦਾ ਹਾਂ। ਸੀ.ਐਮ. ਸਾਹਿਬ ਜਾਂ ਡਿਪਟੀ ਸੀ.ਐਮ. ਸਾਹਿਬ ਨਹੀਂ ਬੈਠੇ। ਮੇਰਾ ਸਵਾਲ ਰਹਿ ਗਿਆ। ਸਾਹਨੀ ਸਾਹਿਬ ਬੁਰਾ ਮੰਨ ਗਏ ਕਿ ਜਾਖੜ ਵਿਚਾਲੇ ਬੋਲੀ ਜਾਂਦਾ ਹੈ ਪਰ ਉਨ੍ਹਾਂ ਕਰਕੇ ਸਾਡਾ ਟਾਈਮ ਖਰਾਬ ਹੋ ਗਿਆ। ਜਿਹੜਾ ਐਗਰੀਕਲਚਰ ਨਾਲ ਸਬੰਧਤ ਸਵਾਲ ਸੀ ਉਹ ਸਾਡਾ ਕੁਐਸਚਨ ਰਹਿ ਗਿਆ। ਐਗਰੀਕਲਚਰ ਦੀ ਗੱਲ ਆਈ ਅਤੇ ਇਹ ਆਨ ਰਿਕਾਰਡ ਹੈ। ਸੀ.ਐਮ. ਸਾਹਿਬ ਨੇ, ਖੇਤੀਬਾੜੀ ਮੰਤਰੀ ਨੇ ਅਤੇ ਡਿਪਟੀ ਸੀ.ਐਮ. ਸਾਹਿਬ ਨੇ ਉਠ ਕੇ ਕਿਹਾ ਕਿ ਜਾਖੜ ਸਾਹਿਬ ਅਤੇ ਵਲਟੋਹਾ ਸਾਹਿਬ ਦੀ ਕਮੇਟੀ ਬਣਾ ਦਿੰਦੇ ਹਾਂ। ਕੀ ਉਹ ਕਮੇਟੀ ਅਜੇ ਖੜ੍ਹੀ ਹੈ ਕਿ ਕਾਗਜ਼ਾਂ ਵਿੱਚ ਹੈ? ਬਾਅਦ ਵਿੱਚ ਕਿਤੇ ਲੰਗਾਹ ਸਾਹਿਬ ਕਹਿਣ ਕਿ ਤੁਸੀਂ ਆਏ ਨਹੀਂ, ਕੋਈ ਇਨਕੁਆਇਰੀ ਨਹੀਂ ਕੀਤੀ। ਸਪੀਕਰ ਸਾਹਿਬ, ਤੁਸੀਂ ਇੱਕ ਪਾਸੇ ਨਿਬੇੜ ਦਿਓ। ਇਹ ਮੈਂ ਤਾਂ ਕਿਹਾ ਹੈ ਕਿ ਮੈਂ ਐਡਾ ਪੁਲੰਦਾ ਲੈ ਕੇ ਮੰਤਰੀ ਜੀ ਨੂੰ ਦਿਖਾਉਣ ਵਾਸਤੇ ਆਇਆ ਸੀ ਕਿ ਕਿੱਡੇ ਘਪਲੇ ਹੋ ਰਹੇ ਹਨ।

**ਮਾਨਯੋਗ ਸਪੀਕਰ :** ਸੀ.ਐਮ. ਅੱਜ ਤਾਂ ਹੈ ਨਹੀਂ, ਤੁਸੀਂ ਪੁੱਛ ਲਓ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਪੀਕਰ ਸਾਹਿਬ, ਤੁਸੀਂ ਇਸ ਹਾਊਸ ਦੇ ਕਸਟੋਡੀਅਨ ਹੋ। ਇਹ ਗੱਲ ਹਾਊਸ ਦੇ ਰਿਕਾਰਡ ਤੇ ਆਈ ਹੈ। ਮੇਰੇ ਕੋਲ ਕਲੀਅਰ ਕੱਟ ਹੈ ਕਿ ਓਪਨਿੰਗ ਬੈਲੇਂਸ ਅਤੇ ਕਲੋਜ਼ਿੰਗ ਬੈਲੇਂਸ ਇੱਕ ਦਿਨ ਵਿੱਚ ਬਦਲ ਗਿਆ। ਮੈਂ 57 ਸਾਲ ਦਾ ਹੋ ਗਿਆ ਹਾਂ ਪਰ ਮੈਂ ਕਦੇ ਇਹ ਫਰਕ ਨਹੀਂ ਦੇਖਿਆ। ਪਹਿਲੀ ਰਾਤ ਨੂੰ ਜਦੋਂ ਰਿਕਾਰਡ ਕਲੋਜ਼ ਹੁੰਦਾ ਹੈ, ਉਦੋਂ ਰਕਮ ਕੁਝ ਹੋਰ ਹੁੰਦੀ ਹੈ। ਇਸ ਤੋਂ ਵੱਡੀ ਇਨਕੁਆਇਰੀ ਦੀ ਲੋੜ ਨਹੀਂ। ਮੈਂ ਇਹ ਤੁਹਾਡੇ ਸਾਹਮਣੇ ਰੱਖ ਦਿੰਦਾ ਹਾਂ। ਤੁਸੀਂ ਸੀ.ਏ. ਬੁਲਾ ਲਵੋ, ਨਾਲ ਦੀ ਨਾਲ ਫੜ੍ਹੇ ਜਾਣਗੇ ਜੀ।

**ਮਾਨਯੋਗ ਸਪੀਕਰ :** ਕੀ ਇਹ ਹੋ ਨਹੀਂ ਗਈ ਸੀ, ਵਲਟੋਹਾ ਸਾਹਿਬ?

**ਸ਼੍ਰੀ ਸੁਨੀਲ ਕੁਮਾਰ ਜਾਖੜ :** ਤੁਸੀਂ ਵਲਟੋਹਾ ਸਾਹਿਬ ਨੂੰ ਪੁੱਛ ਲਵੋ ਜੀ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਇਹ ਇਸ ਤਰ੍ਹਾਂ ਹੈ ਜੀ। ਇਸ ਬਾਰੇ ਮੇਰਾ ਖਿਆਲ ਹੈ ਕਿ ਬੁਲੇਟਿਨ ਵੀ ਨਿਕਲਿਆ ਹੈ ਅਤੇ ਹਾਊਸ ਦੇ ਵਿੱਚ ਵੀ ਇਹ ਗੱਲ ਆਈ ਹੈ ਕਿ ਇਸ ਮਸਲੇ ਦੇ ਬਾਰੇ ਕਮੇਟੀ ਬਣਾਈ ਜਾਵੇਗੀ। ਇਸ ਵਿੱਚ ਜਾਖੜ ਸਾਹਿਬ ਦਾ ਅਤੇ ਮੇਰਾ ਨਾਮ ਲਿਆ ਗਿਆ ਸੀ। ਬਕਾਇਦਾ ਹਾਊਸ ਵੱਲੋਂ ਬੁਲੇਟਿਨ ਜਾਰੀ ਹੋਇਆ ਹੈ। ਉਹ ਕਮੇਟੀ ਅਜੇ ਬਣਨੀ ਹੈ ਜੀ।

**ਮਾਨਯੋਗ ਸਪੀਕਰ :** ਇਸ ਤਰ੍ਹਾਂ ਹੈ ਜੀ, ਉਹ ਮੈਂ ਪਤਾ ਕੀਤਾ ਹੈ, ਕਮੇਟੀ ਬਣੀ ਹੈ। ਤੁਸੀਂ ਕਮੇਟੀ ਦੀ ਮੀਟਿੰਗ ਫਿਕਸ ਕਰ ਲਓ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਤੁਸੀਂ ਆਥੋਰਾਈਜ਼ ਕਰ ਰਹੇ ਹੋ। ਅਸੀਂ ਤੁਹਾਨੂੰ ਰਿਪੋਰਟ ਬਣਾ ਕੇ ਦੇ ਦੇਵਾਂਗੇ ਜੀ। ਸਪੀਕਰ ਸਾਹਿਬ, ਮਿਹਰਬਾਨੀ।

**ਮਾਨਯੋਗ ਸਪੀਕਰ :** ਮੋਫਰ ਜੀ, ਤੁਸੀਂ ਬੋਲੋ .....(ਵਿਘਨ)..... ਤੁਸੀਂ ਕਿਉਂ ਕਾਹਲੇ ਪੈਂਦੇ ਹੋ, ਮੈਂ ਸਾਰਿਆਂ ਨੂੰ ਟਾਈਮ ਦੇਣਾ ਹੈ। ਤੁਹਾਡੀ ਗੱਲ ਕਿਤੇ ਦੌੜ ਚੱਲੀ ਹੈ?

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਤੁਹਾਡਾ ਬਹੁਤ ਧੰਨਵਾਦ ਜੀ। ਗੱਲ ਇਹ ਹੈ ਕਿ ਜਿਹੜਾ ਵੀ ਕੋਈ ਮੈਟਰ ਹਾਊਸ ਵਿੱਚ ਆਉਂਦਾ ਹੈ, ਉਸ ਨੂੰ ਕੋਈ ਸੀਰੀਅਸਲੀ ਨਹੀਂ ਲੈ ਰਿਹਾ। ਮੈਂ ਜਿੰਨੀ ਵਾਰ ਵੀ ਕੋਈ ਇੰਪਾਰਟੈਂਟ ਗੱਲ ਕੀਤੀ ਹੈ, ਹੁਣ ਮਾਸਟਰ ਮੋਹਨ ਲਾਲ ਜੀ ਬੈਠੇ ਹਨ, ਇਸ ਹਾਊਸ ਵਿੱਚ ਐਕਸੀਡੈਂਟਸ ਦੀ ਗੱਲ ਆਈ ਸੀ, ਕਾਨੂੰਨ ਬਣਾਉਣ ਦੀ ਗੱਲ ਆਈ ਸੀ, ਟੀਮ ਬਾਹਰ ਭੇਜਣ ਦੀ ਗੱਲ ਆਈ ਸੀ। ਅਜੇ ਤੱਕ ਉਸ ਤੇ ਕੋਈ ਕਾਰਵਾਈ ਨਹੀਂ ਹੋਈ।

**ਮਾਨਯੋਗ ਸਪੀਕਰ :** ਤੁਸੀਂ ਕੀ ਗੱਲ ਕਰਨੀ ਹੈ?

---

## ANNOUNCEMENT BY THE HON'BLE SPEAKER REG. CONSTITUTION OF A COMMITTEE OF THE HOUSE TO GIVE APPROPRIATE RECOMMENDATIONS TO TACKLE THE MENACE OF STRAY DOGS IN THE STATE

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਇਹ ਸੀਰੀਅਸਨੈੱਸ ਦੀ ਗੱਲ ਹੈ। ਤੁਹਾਡੇ ਡਿਪਟੀ ਸੀ.ਐਮ., ਸਰਦਾਰ ਸੁਖਬੀਰ ਸਿੰਘ ਬਾਦਲ ਜੀ ਦੇ ਹਲਕੇ ਵਿੱਚ ਕੱਲ੍ਹ ਫਿਰ ਦੁਬਾਰਾ ਆਵਾਰਾ ਕੁੱਤਿਆਂ ਨੇ ਤਿੰਨ ਸਾਲ ਦੇ ਬੱਚੇ ਨੂੰ ਨੋਚ ਕੇ ਖਾ ਲਿਆ। ਜਦੋਂ ਦੇ ਆਪਾਂ ਹਾਊਸ ਦੇ ਵਿੱਚ ਜੁੜੇ ਹਾਂ ਉਦੋਂ ਤੋਂ ਇਹ ਤੀਜਾ ਇੰਸੀਡੈਂਟ

[ ਸਰਦਾਰ ਅਜੀਤ ਇੰਦਰ ਸਿੰਘ ਮੋਫਰ ]

ਹੋ ਗਿਆ ਹੈ। ਸਰ, ਇਸ ਦੇ ਲਈ ਹਾਊਸ ਦੀ ਕਮੇਟੀ ਬਣਾ ਦਿਉ, ਉਹ ਦਿੱਲੀ ਜਾ ਕੇ ਗੱਲ ਕਰ ਲਵੇਗੀ।

**ਮਾਨਯੋਗ ਸਪੀਕਰ :** ਤੁਸੀਂ ਕਰ ਲਵੋ। ਆਪਾਂ ਕਮੇਟੀ ਬਣਾ ਦਿੰਦੇ ਹਾਂ ਤੁਸੀਂ ਚਲੇ ਜਾਣਾ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਠੀਕ ਹੈ ਜੀ।

---

## MATTERS RAISED DURING ZERO HOUR AND STATEMENTS BY THE MINISTERS THEREON *(RESUMPTION)*

**ਮਾਨਯੋਗ ਸਪੀਕਰ :** ਹਾਂ ਜੀ, ਸਰਦਾਰ ਮੱਖਣ ਸਿੰਘ ਜੀ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਕਈ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਸਮੇਂ ਦੀ ਮੰਗ ਕਰ ਰਹੇ ਸਨ।)

ਤੁਹਾਡੀ ਵੀ ਵਾਰੀ ਆ ਜਾਵੇਗੀ, ਤੁਸੀਂ ਘਬਰਾਉਂਦੇ ਕਿਉਂ ਹੋ? ਹਾਂ ਜੀ, ਸਰਦਾਰ ਮੱਖਣ ਸਿੰਘ।

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਮੈਂ ਸਰਕਾਰ ਦੇ ਧਿਆਨ ਦੇ ਵਿੱਚ ਇੱਕ ਬਹੁਤ ਹੀ ਜ਼ਰੂਰੀ ਮਸਲਾ ਲੈ ਕੇ ਆ ਰਿਹਾ ਹਾਂ ਜਿਸ ਦੇ ਨਾਲ ਪੰਜਾਬ ਦੇ ਸਾਰੇ ਵਿਦਿਆਰਥੀ ਸਬੰਧਤ ਹਨ। ਸਪੀਕਰ ਸਾਹਿਬ, ਆਮ ਤੌਰ ਤੇ ਪੰਜਾਬ ਪੀ.ਐਮ.ਟੀ. ਦਾ ਇਮਤਿਹਾਨ 10 ਜੂਨ ਤੋਂ 15 ਜੂਨ ਦੇ ਵਿਚਕਾਰ ਹੁੰਦਾ ਹੈ ਪਰ ਇਸ ਵਾਰੀ ਇਹ 8 ਮਈ ਨੂੰ ਰੱਖਿਆ ਗਿਆ ਹੈ ਜੀ। ਸਪੀਕਰ ਸਾਹਿਬ, 8 ਮਈ ਨੂੰ ਕਰਨਾਟਕਾ ਅਤੇ ਭਾਰਤੀ ਵਿਦਿਆ ਪੀਠ, ਪੂਨੇ ਦਾ ਐਗਜ਼ਾਮ ਵੀ ਹੋ ਰਿਹਾ ਹੈ। ਸਪੀਕਰ ਸਾਹਿਬ, ਜੇਕਰ ਉਹ ਹੀ ਤਰੀਕ ਰਹਿੰਦੀ ਹੈ ਤਾਂ ਸਾਡੇ ਪੰਜਾਬ ਦੇ ਬੱਚੇ ਕਰਨਾਟਕਾ ਅਤੇ ਪੂਨੇ ਦੇ ਇਮਤਿਹਾਨਾਂ ਦਾ ਫਾਇਦਾ ਨਹੀਂ ਉਠਾ ਸਕਣਗੇ। ਇਸ ਲਈ ਸਰਕਾਰ ਨੂੰ ਇਹ ਕਿਹਾ ਜਾਵੇ ਕਿ ਇਹ ਤਰੀਕ ਬਦਲ ਕੇ ਜੂਨ ਦੇ ਪਹਿਲੇ ਹਫਤੇ ਕੀਤੀ ਜਾਵੇ। ਇਹ 8 ਤਰੀਕ ਬਦਲੀ ਜਾਵੇ ਤਾਂ ਕਿ ਸਾਡੇ ਬੱਚੇ ਦੂਜੇ ਸੂਬਿਆਂ ਦੇ ਵਿੱਚ ਕੰਪੀਟੀਸ਼ਨ ਵਿੱਚ ਹਿੱਸਾ ਲੈ ਸਕਣ।

**ਮਾਨਯੋਗ ਸਪੀਕਰ :** ਕਿਹੜੀ ਤਰੀਕ ਰੱਖੀ ਹੈ?

**ਸਰਦਾਰ ਮੱਖਣ ਸਿੰਘ :** ਸਰ, 8 ਮਈ ਨੂੰ ਹੀ ਕਰਨਾਟਕਾ ਦਾ ਹੈ, 8 ਮਈ ਨੂੰ ਹੀ ਪੰਜਾਬ ਦਾ ਹੈ ਅਤੇ 8 ਮਈ ਨੂੰ ਹੀ ਪੂਨੇ ਦਾ ਹੈ। ਇਸ ਤਰ੍ਹਾਂ ਸਾਡੇ ਪੰਜਾਬ ਦੇ ਬੱਚੇ ਕੰਪੀਟੀਸ਼ਨ ਕਰਨ ਵਾਸਤੇ ਬਾਹਰ ਨਹੀਂ ਜਾ ਸਕਣਗੇ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ) :** ਸਪੀਕਰ ਸਾਹਿਬ, ਮੈਂਬਰ ਸਾਹਿਬ ਦੀ ਚਿੰਤਾ ਠੀਕ ਹੈ। ਸਪੀਕਰ ਸਾਹਿਬ, ਜੇਕਰ ਜਾਣ ਬੁੱਝ ਕੇ ਐਗਜ਼ਾਮ ਮੂਹਰੇ ਲਿਆਉਂਦੇ ਸੀ ਇਸ ਤਰ੍ਹਾਂ ਅੱਗੇ ਬਹੁਤ ਲੇਟ ਹੁੰਦੇ ਸੀ ਤਾਂ ਸਾਡੇ ਬੱਚਿਆਂ ਨੂੰ ਬਹੁਤ ਜਗ੍ਹਾ ਜਾਣਾ ਪੈਂਦਾ ਸੀ....

**ਮਾਨਯੋਗ ਸਪੀਕਰ :** ਇਹ ਤੁਸੀਂ ਦੋ-ਚਾਰ ਦਿਨ ਪਹਿਲਾਂ ਕਰ ਲਵੋ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ :** ਮੈਂ ਵਾਈਸ ਚਾਂਸਲਰ, ਯੂਨੀਵਰਸਿਟੀ ਨੂੰ ਕਹਿ ਦਿਆਂਗਾ ਕਿ ਇਸ ਦੀ ਐਡਜਸਟਮੈਂਟ ਕਰ ਲੈਣ ਪਰ ਦੇਰ ਕਰਨ ਦੇ ਨਾਲ ਸਾਡੇ ਬੱਚਿਆਂ ਨੂੰ ਨੁਕਸਾਨ ਹੁੰਦਾ ਸੀ ਔਰ ਸਾਡੇ ਬੱਚੇ ਬਾਹਰ ਐਗਜ਼ਾਮ ਦੇ ਆਉਂਦੇ ਸੀ ਅਤੇ ਸਾਡਾ ਰਿਜ਼ਲਟ ਲੇਟ ਆਉਂਦਾ ਸੀ।

**ਮਾਨਯੋਗ ਸਪੀਕਰ :** ਹਾਂ ਜੀ, ਚਲੋ ਹਫਤਾ ਪਹਿਲਾਂ ਕਰ ਲਵੋ। ਭੱਟੀ ਜੀ, ਤੁਸੀਂ ਬੋਲੋ।

**ਸਰਦਾਰ ਅਜਾਇਬ ਸਿੰਘ ਭੱਟੀ :** ਸਪੀਕਰ ਸਾਹਿਬ, ਮੈਂ ਇੱਕ ਬਹੁਤ ਹੀ ਜ਼ਰੂਰੀ ਮਸਲਾ ਹਾਊਸ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ.... (ਵਿਘਨ)

**ਮਾਨਯੋਗ ਸਪੀਕਰ :** ਹਾਂ ਜੀ, ਬਾਠ ਸਾਹਿਬ, ਤੁਸੀਂ ਵੀ ਕੁਝ ਕਹਿਣਾ ਹੈ?

**ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਰਾਂ ਦੀ ਭਲਾਈ, ਐਨ.ਆਰ.ਆਈ. ਅਤੇ ਵਿਧਾਨਕ ਮਾਮਲੇ ਮੰਤਰੀ (ਕੈਪਟਨ ਬਲਬੀਰ ਸਿੰਘ ਬਾਠ) :** ਸਪੀਕਰ ਸਾਹਿਬ, ਜਿਹੜਾ ਕੁੱਤਿਆਂ ਦਾ ਮਸਲਾ ਹੈ ਇਹ ਬਹੁਤ ਗੰਭੀਰ ਹੈ, ਇਸ ਨਾਲ ਸਬੰਧਤ ਮੰਤਰੀ, ਰਣੀਕੇ ਸਾਹਿਬ ਬੈਠੇ ਹਨ। ਉਨ੍ਹਾਂ ਨੂੰ ਤੁਸੀਂ ਕਹੋ ਕਿ ਇਸ ਮਸਲੇ ਦੇ ਬਾਰੇ ਬਿਆਨ ਦੇਣ। ਇਸ ਮਸਲੇ ਉੱਤੇ ਸਬੰਧਤ ਮਹਿਕਮੇ ਦੇ ਮੰਤਰੀ ਸਾਹਿਬ ਬਿਆਨ ਜ਼ਰੂਰ ਦੇਣ। ਇਸ ਦੇ ਲਈ ਕੋਈ ਪਾਲਿਸੀ ਮੈਟਰ ਬਣਾਇਆ ਜਾਣਾ ਬਹੁਤ ਜ਼ਰੂਰੀ ਹੈ।

**ਸ਼੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਇਸ ਦੇ ਲਈ ਸਟੇਟ ਗੌਰਮਿੰਟ ਵੱਲੋਂ ਬੰਦੋਬਸਤ ਕੀਤਾ ਜਾਵੇ। ਜਿਸ ਤਰ੍ਹਾਂ ਬਾਂਦਰਾ ਨੂੰ ਫੜ੍ਹਨ ਲਈ ਲੋਕਾਂ ਦੇ ਲਈ ਇੰਸੈਂਟਿਵ ਰੱਖਿਆ ਹੋਇਆ ਹੈ, ਕੋਈ ਸੇਮ ਇੰਸੈਂਟਿਵ ਇਸ ਦੇ ਲਈ ਵੀ ਪੰਜਾਬ ਸਰਕਾਰ ਕਰੇ ਤਾਂ ਕੋਈ ਗੱਲਬਾਤ ਬਣੇਗੀ।

**ਮਾਨਯੋਗ ਸਪੀਕਰ :** ਗੱਲ ਸਾਰੀ ਇਹ ਹੈ ਕਿ ਦਿੱਲੀ ਵਾਲਿਆਂ ਨਾਲ ਗੱਲ ਕਰਨ ਦੀ ਲੋੜ ਹੈ। ਮੰਤਰੀ ਜੀ ਦੱਸੋ।

**ਪਸ਼ੂ ਪਾਲਣ, ਮੱਛੀ ਪਾਲਣ, ਡੇਅਰੀ ਵਿਕਾਸ, ਅਨੁਸੂਚਿਤ ਜਾਤੀਆਂ ਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ ਮੰਤਰੀ (ਸਰਦਾਰ ਗੁਲਜ਼ਾਰ ਸਿੰਘ ਰਣੀਕੇ) :** ਸਪੀਕਰ ਸਾਹਿਬ, ਜਿਹੜਾ ਮਸਲਾ ਮੈਂਬਰ ਸਾਹਿਬ ਨੇ ਉਠਾਇਆ ਹੈ ਇਹ ਬਹੁਤ ਚਿੰਤਾ ਦਾ ਵਿਸ਼ਾ ਹੈ, ਇਸ ਨਾਲ ਮੈਂ ਵੀ ਸਹਿਮਤ ਹਾਂ। ਆਪਾਂ ਸਾਰੇ ਹੀ ਦੇਖਦੇ ਹਾਂ ਕਿ ਕਿਤੇ ਨਾ ਕਿਤੇ ਵਾਰਦਾਤਾਂ ਹੁੰਦੀਆਂ ਰਹਿੰਦੀਆਂ ਹਨ। ਇਹ ਸੈਂਟਰ ਦਾ ਸਬਜੈਕਟ ਹੈ। ਜਿਵੇਂ ਇਨ੍ਹਾਂ ਨੇ ਸੁਝਾਅ ਦਿੱਤਾ ਹੈ ਕਿ ਕਮੇਟੀ ਬਣਾਈ ਜਾਵੇ, ਸਾਡੇ ਵਿਭਾਗ ਦੇ ਸੈਕਟਰੀ ਸਾਹਿਬ ਉਸ ਵਿੱਚ ਸ਼ਾਮਲ ਹੋਣਗੇ ਤਾਂ ਕਿ ਇਹ ਕੇਸ ਵਧੀਆ ਢੰਗ ਨਾਲ ਬਣਾਇਆ ਜਾਵੇ ਅਤੇ ਇਸ ਦਾ ਕੋਈ ਹੱਲ ਲੱਭਿਆ ਜਾਵੇ। ਜਿਹੜਾ ਇਨ੍ਹਾਂ ਨੇ ਸੁਝਾਅ ਦਿੱਤਾ ਹੈ, ਮੈਂ ਇਨ੍ਹਾਂ ਦੀ ਗੱਲ ਨਾਲ ਸਹਿਮਤ ਹਾਂ, ਜਾਂ ਫੇਰ ਇਹ ਸਟੇਟ ਲੈਵਲ ਤੇ ਆ ਸਕਦਾ ਹੈ, ਇਹ ਮੈਟਰ ਅਸੈਂਬਲੀ ਵਿੱਚ ਵੀ ਆ ਸਕਦਾ ਹੈ।

**ਮਾਨਯੋਗ ਸਪੀਕਰ :** ਇਸ ਬਾਬਤ ਗੱਲ ਕਰ ਲੈਂਦੇ ਹਾਂ। ਤੁਸੀਂ ਸਮਝੋ ਕਿ ਕਮੇਟੀ ਬਣ ਗਈ ਅਤੇ ਜਾਣ ਵਾਲੇ ਬਣੋ।

**ਪਸ਼ੂ ਪਾਲਣ, ਮੱਛੀ ਪਾਲਣ, ਡੇਅਰੀ ਵਿਕਾਸ, ਅਨੁਸੂਚਿਤ ਜਾਤੀਆਂ ਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ ਮੰਤਰੀ :** ਠੀਕ ਹੈ ਜੀ।

**ਸਰਦਾਰ ਅਜਾਇਬ ਸਿੰਘ ਭੱਟੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਆਪਣੇ ਹਲਕੇ ਦੇ 30 ਪਿੰਡਾਂ ਦੀ ਬੜੀ ਅਹਿਮ ਸਮੱਸਿਆ ਤੁਹਾਡੇ ਅਤੇ ਇਸ ਸਦਨ ਦੇ ਧਿਆਨ ਵਿੱਚ ਲਿਆ ਰਿਹਾ ਹਾਂ। ਲੋਕਲ ਪੱਧਰ ਤੇ ਡੀ.ਸੀ. ਸਾਹਿਬ ਨੂੰ ਵਾਰ-ਵਾਰ ਸੰਪਰਕ ਕਰਨ ਦੇ ਬਾਵਜੂਦ ਪਿਛਲੇ ਤਿੰਨ ਮਹੀਨਿਆਂ ਤੋਂ ਸਾਡੇ 30 ਪਿੰਡ ਮੰਡੀ ਤੋਂ ਕੱਟ-ਆਫ਼ ਹਨ। ਗੋਨਿਆਣਾ ਤੋਂ ਜੈਤੋਂ ਰੋਡ, ਜਿਹੜੀ ਸੀਵਰੇਜ ਦੀ ਵਜ੍ਹਾ ਕਾਰਨ ਪੁੱਟੀ ਹੋਈ ਹੈ, ਉਥੋਂ ਦੇ ਜਿਹੜੇ 30 ਪਿੰਡ ਲਾਈਨ ਤੋਂ ਬਾਹਰ ਹਨ, ਉਨ੍ਹਾਂ ਨੂੰ ਆਉਣ-ਜਾਣ ਵਾਸਤੇ ਕੋਈ ਰਸਤਾ ਨਹੀਂ ਹੈ। ਉਨ੍ਹਾਂ ਲੋਕਾਂ ਨੂੰ ਆਉਣ-ਜਾਣ ਵਾਸਤੇ ਰਸਤਾ ਪ੍ਰੋਵਾਈਡ ਕਰਨ ਲਈ ਲੋਕਲ ਐਡਮਿਨਿਸਟ੍ਰੇਸ਼ਨ ਨੂੰ ਰਿਕੁਐਸਟ ਕੀਤੀ ਗਈ ਪਰ ਇਸ ਦੇ ਬਾਵਜੂਦ ਅੱਜ ਤੱਕ ਕੋਈ ਰਿਲੀਫ਼ ਨਹੀਂ ਮਿਲਿਆ। ਬੀਮਾਰ, ਬੁੱਢੇ ਅਤੇ ਕਾਰੋਬਾਰੀ ਲੋਕ, ਜਿਨ੍ਹਾਂ ਨੂੰ ਸਾਰਾ ਦਿਨ ਮੰਡੀ ਨਾਲ, ਬਠਿੰਡੇ ਨਾਲ ਵਾਸਤਾ ਹੈ, ਉਨ੍ਹਾਂ ਦੇ ਆਉਣ ਲਈ ਕੋਈ ਰਸਤਾ ਨਹੀਂ ਹੈ। ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਉਨ੍ਹਾਂ ਲੋਕਾਂ ਨੂੰ ਰਸਤਾ ਪ੍ਰੋਵਾਈਡ ਕਰਾਉਣ ਜਿਹੜੇ ਕਿ ਰੋਜ਼ ਧਰਨੇ-ਮੁਜ਼ਾਹਰੇ ਕਰ ਰਹੇ ਹਨ।

ਦੂਸਰੀ ਬੇਨਤੀ ਇਹ ਹੈ, ਇੱਕ ਬੜਾ ਅਹਿਮ ਮਸਲਾ ਬਠਿੰਡੇ ਦਾ ਹੈ। ਬਠਿੰਡਾ ਬਿਮਾਰੀਆਂ ਦਾ ਗੜ੍ਹ ਬਣ ਚੁੱਕਾ ਹੈ। ਜੱਸੀ ਸਾਹਿਬ ਨੇ ਵੀ ਪਹਿਲਾਂ ਜ਼ਿਕਰ ਕੀਤਾ ਹੈ। ਨਸ਼ਿਆਂ ਦੀ ਵਜ੍ਹਾ ਕਰਕੇ, ਪਲਿਊਸ਼ਨ ਦੀ ਵਜ੍ਹਾ ਕਰਕੇ, ਪਾਣੀ ਦੀ ਵਜ੍ਹਾ ਕਰਕੇ ਉਥੋਂ ਦਾ ਜਿਹੜਾ ਐਟਮਾਸਫੀਅਰ ਹੈ ਉਹ ਬੇਹੱਦ ਖਤਰਨਾਕ ਹੈ। ਗੈਸਾਂ ਦੀ ਇਮਿਸ਼ਨ ਕਾਰਨ ਲੋਕ ਬਿਮਾਰੀਆਂ ਦਾ ਸ਼ਿਕਾਰ ਹੋ ਰਹੇ ਹਨ। ਲਹਿਰਾ ਮੁਹੱਬਤ ਹਲਕੇ ਦਾ ਇੱਕ ਅਹਿਮ ਪਿੰਡ

ਹੈ ਜਿਥੇ ਮੈਡੀਕਲ ਵੇਸਟ ਨੂੰ ਡਿਸਟ੍ਰਾਇ ਕਰਨ ਲਈ ਫੈਕਟਰੀ ਲਗਾਈ ਜਾ ਰਹੀ ਹੈ ਜਿਸ ਵਿਚੋਂ ਬੜੀਆਂ ਡੇਂਜਰੱਸ ਗੈਸਿਜ਼ ਨਿਕਲਦੀਆਂ ਹਨ, ਜਿਸ ਨਾਲ ਬਿਮਾਰੀਆਂ ਵਿੱਚ ਹੋਰ ਵਾਧਾ ਹੋਣ ਦੀ ਸੰਭਾਵਨਾ ਹੈ ਕਿਉਂਕਿ ਇਹ ਅਬਾਦੀ ਵਾਲਾ ਇਲਾਕਾ ਹੈ.....

**ਮਾਨਯੋਗ ਸਪੀਕਰ :** ਤੁਸੀਂ ਛੋਟੀ ਗੱਲ ਕਰੋ।

**ਸਰਦਾਰ ਅਜਾਇਬ ਸਿੰਘ ਭੱਟੀ :** ਸਪੀਕਰ ਸਾਹਿਬ, ਇਹ ਬੜਾ ਸੀਰੀਅਸ ਮਸਲਾ ਹੈ.....

**ਮਾਨਯੋਗ ਸਪੀਕਰ :** ਮੈਂ ਇਹ ਕਿਹਾ ਹੈ ਕਿ ਬੜੀ ਸੀਰੀਅਸ ਗੱਲ ਹੈ ਪਰ ਥੋੜ੍ਹੇ ਲਫ਼ਜ਼ਾਂ ਵਿੱਚ ਕਰੋ।

**ਸਰਦਾਰ ਅਜਾਇਬ ਸਿੰਘ ਭੱਟੀ :** ਸਪੀਕਰ ਸਾਹਿਬ, ਮੈਂ ਇਹ ਬੇਨਤੀ ਕਰਨੀ ਚਾਹਾਂਗਾ ਕਿ ਬਠਿੰਡੇ ਦੇ ਲੋਕਾਂ ਤੇ, ਉਨ੍ਹਾਂ ਗਰੀਬ ਲੋਕਾਂ ਉੱਤੇ ਰਹਿਮ ਕੀਤਾ ਜਾਵੇ ਜਿਹੜੇ ਕਿ ਅੱਗੇ ਹੀ ਕੈਂਸਰ ਵਰਗੀਆਂ ਬਿਮਾਰੀਆਂ ਨਾਲ ਪੀੜਤ ਹਨ। ਇਸ ਫੈਕਟਰੀ ਨੂੰ ਬੰਦ ਕਰਨ ਲਈ ਸਰਕਾਰ ਵੱਲੋਂ ਹੁਕਮ ਜਾਰੀ ਕੀਤਾ ਜਾਵੇ। ਮਾਨਯੋਗ ਮੰਤਰੀ ਜੀ ਬੈਠੇ ਹਨ, ਇਹ ਆਪਣੇ ਵੱਲੋਂ ਕੋਈ ਨਾ ਕੋਈ ਐਸ਼ੋਰੈਂਸ ਦਿਵਾਉਣ ਕਿ ਉਸ ਫੈਕਟਰੀ ਨੂੰ ਬੰਦ ਕੀਤਾ ਜਾਵੇਗਾ ਤਾਂ ਕਿ ਬਠਿੰਡੇ ਦੇ ਲੋਕ ਕੁਝ ਸਮਾਂ ਹੋਰ ਸੁੱਖ ਨਾਲ ਜ਼ਿੰਦਗੀ ਜਿਉ ਸਕਣ।

ਮੈਂ ਇੱਕ ਹੋਰ ਬੜਾ ਅਹਿਮ ਮਸਲਾ ਫਾਰੈਸਟ ਡਿਪਾਰਟਮੈਂਟ ਬਾਬਤ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ। ਫਾਰੈਸਟ ਲਈ ਸਾਡੀ ਕੇਂਦਰ ਸਰਕਾਰ, ਰਾਜ ਸਰਕਾਰ ਅਤੇ ਐਨ.ਜੀ.ਓਜ. ਬੜੀਆਂ ਚਿੰਤਤ ਹਨ। ਮੈਂ ਇਸ ਵਾਸਤੇ ਬੇਨਤੀ ਕਰਨੀ ਚਾਹਾਂਗਾ ਕਿ ਫਾਰੈਸਟ ਨੂੰ ਬਚਾਉਣ ਲਈ, ਇਸ ਦੀ ਪ੍ਰੀਜਰਵੇਸ਼ਨ ਲਈ ਬੜੀਆਂ ਅਹਿਮ ਹਦਾਇਤਾਂ ਹਨ ਜੋ ਕਿ ਸਿਰਫ਼ ਫਾਰੈਸਟ ਲੈਂਡ ਤੱਕ ਹੀ ਸੀਮਤ ਹਨ। ਜੇਕਰ ਫਾਰੈਸਟ ਲੈਂਡ ਵਿੱਚੋਂ ਕੋਈ ਫਾਰੈਸਟ ਕੱਟਦਾ ਹੈ ਤਾਂ ਉਹ ਜੁਰਮ ਬਣਦਾ ਹੈ ਪਰ ਜੇਕਰ ਕੋਈ ਪ੍ਰਾਈਵੇਟ ਲੈਂਡ ਵਿੱਚੋਂ ਦਰੱਖਤ ਕੱਟਦਾ ਹੈ ਤਾਂ ਉਸ ਉੱਪਰ ਕੋਈ ਜੁਰਮ ਨਹੀਂ ਬਣਦਾ। ਅਸੀਂ ਐਨ.ਜੀ.ਓਜ਼. ਰਾਹੀਂ ਜਾਂ ਲੋਕਲ ਐਡਮਿਨਿਸਟ੍ਰੇਸ਼ਨ ਲੋਕਾਂ ਨੂੰ ਪ੍ਰੇਰਨਾ ਕਰਕੇ ਖੇਤਾਂ ਵਿੱਚ ਜਾਂ ਪ੍ਰਾਈਵੇਟ ਲੈਂਡ ਵਿੱਚ ਜੇਕਰ ਕੋਈ ਫਾਰੈਸਟ ਲਗਾਉਂਦੇ ਹਾਂ.....

**ਮਾਨਯੋਗ ਸਪੀਕਰ :** ਤੁਸੀਂ ਬਹੁਤ ਲੰਮੀ ਗੱਲ ਲੈ ਗਏ।

**ਸਰਦਾਰ ਅਜਾਇਬ ਸਿੰਘ ਭੱਟੀ :** ਮੰਤਰੀ ਜੀ ਨੂੰ ਕਹੋ ਕਿ ਉਹ ਇਸ ਵਾਸਤੇ ਕੋਈ ਤਜਵੀਜ਼ ਲੈ ਕੇ ਆਉਣ ਕਿ ਜੇਕਰ ਕੋਈ ਪ੍ਰਾਈਵੇਟ ਲੈਂਡ ਵਿੱਚੋਂ ਫਾਰੈਸਟ ਕੱਟਦਾ ਹੈ ਤਾਂ.....

**ਮਾਨਯੋਗ ਸਪੀਕਰ :** ਭੱਟੀ ਜੀ, ਤੁਸੀਂ ਬੈਠੋ। ਹਾਂ ਜੀ, ਸਿੱਧੂ ਸਾਹਿਬ ਤੁਸੀਂ ਬੋਲੋ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪੰਜਾਬ ਦੇ 8 ਲੱਖ ਸਾਬਕਾ ਫੌਜੀਆਂ ਦੀ ਗੱਲ ਕਰਨੀ ਚਾਹੁੰਦਾ ਹਾਂ। ਸਮੁੱਚੇ ਪੰਜਾਬ ਵਿੱਚ 20 ਡਿਸਟ੍ਰਿਕਟਸ ਹਨ ਅਤੇ ਇਨ੍ਹਾਂ ਵਿੱਚ 20 ਜ਼ਿਲ੍ਹਾ ਭਲਾਈ ਅਫ਼ਸਰਾਂ ਦੀਆਂ ਪੋਸਟਾਂ ਹਨ ਜਿਨ੍ਹਾਂ ਵਿੱਚੋਂ 13 ਖਾਲੀ ਪਈਆਂ ਹਨ। ਇਸ ਤੋਂ ਬਾਅਦ 26+9=35 ਸੀਟਾਂ ਹੋਰ ਖਾਲੀ ਹਨ ਜੋ ਕਿ ਕਲੈਰੀਕਲ ਸਟਾਫ਼ ਅਤੇ ਵੈਲਫੇਅਰ ਅਫ਼ਸਰ, ਤੂਬੇਦਾਰ ਮੇਜਰ ਵਗੈਰਾ ਜੋ ਰੱਖਦੇ ਹਨ ਉਨ੍ਹਾਂ ਦੀਆਂ ਹਨ। ਉਹ ਵਿਚਾਰੇ ਜੰਗੀ ਫੌਜੀ ਜਾਂ ਉਨ੍ਹਾਂ ਦੀਆਂ ਵਿਧਵਾਵਾਂ ਅਤੇ ਫੈਮਿਲੀ ਮੈਂਬਰ ਇਸ ਗੱਲ ਤੋਂ ਬੜੇ ਪ੍ਰੇਸ਼ਾਨ ਹਨ ਕਿ ਇਹ ਪੋਸਟਾਂ ਭਰੀਆਂ ਜਾਣ ਤਾਂ ਕਿ ਇਨਾਂ ਨੂੰ ਰਾਹਤ ਮਿਲ ਸਕੇ। ਬਾਠ ਸਾਹਿਬ ਆਪ ਸਾਬਕਾ ਫੌਜੀ ਹਨ। ਇਹ ਮਸਲਾ ਰਲ ਕੇ ਜ਼ਰੂਰ ਹੱਲ ਕਰਨ ਵਾਲਾ ਹੈ। ਇਹ ਅੱਠ ਲੱਖ ਪਰਿਵਾਰਾਂ ਦਾ ਮਸਲਾ ਹੈ।

ਦੂਸਰਾ, ਇੱਕ ਹੋਰ ਵੱਡਾ ਮਸਲਾ ਮੇਰੇ ਜ਼ਿਲ੍ਹੇ ਨਾਲ ਸਬੰਧਤ ਹੈ। ਉਹ ਇਹ ਹੈ ਕਿ ਇੱਕ ਜੇ.ਈ. ਪੰਚਾਇਤੀ ਰਾਜ ਵਿਭਾਗ ਦਾ ਹੈ, ਉਹ ਕਹਿੰਦਾ ਹੈ ਕਿ ਪੰਜਾਬ ਦਾ ਚੀਫ਼ ਮਨਿਸਟਰ ਅਤੇ ਪੰਚਾਇਤ ਮਨਿਸਟਰ ਮੇਰੀ ਜੇਬ ਵਿੱਚ ਹੈ।

**ਮਾਨਯੋਗ ਸਪੀਕਰ :** ਖਾਲੀ ਪੋਸਟਾਂ ਦੀ ਕਿੰਨੀ ਗਿਣਤੀ ਹੈ?

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, 13 ਪੋਸਟਾਂ ਡਿਸਟ੍ਰਿਕਟ ਲੈਵਲ ਦੀਆਂ ਖਾਲੀ ਹਨ ਅਤੇ 35 ਪੋਸਟਾਂ ਕਲੈਰੀਕਲ ਸਟਾਫ ਅਤੇ ਸੂਬੇਦਾਰ ਮੇਜਰ ਵਗੈਰਾ ਦੀਆਂ ਖਾਲੀ ਹਨ।

**ਮਾਨਯੋਗ ਸਪੀਕਰ :** ਠੀਕ ਹੈ ਜੀ।

**ਸਰਦਾਰ ਬਲਬੀਰ ਸਿੰਘ ਸਿੱਧੂ :** ਦੂਸਰਾ ਪੰਚਾਇਤੀ ਰਾਜ ਵਿਭਾਗ ਦਾ ਮਸਲਾ ਹੈ। ਇਥੇ ਬਕਾਇਦਾ ਅਕਾਲੀ ਦਲ ਦੇ ਪੰਚ ਤੇ ਸਰਪੰਚ ਬੈਠੇ ਹਨ। ਉਹ ਬੰਦਾ ਬਗੈਰ 30% ਲਏ ਤੋਂ ਕੋਈ ਚੈੱਕ ਇਸ਼ੂ ਨਹੀਂ ਕਰਦਾ। ਉਸ ਦਾ ਆਪਣਾ ਭੱਠਾ ਹੈ। ਉਸ ਦੀਆਂ ਆਪਣੀਆਂ ਫੈਕਟਰੀਆਂ ਹਨ। ਆਪ ਹੀ ਉਹ ਠੇਕੇਦਾਰ ਹੈ। ਸਰਪੰਚਾਂ ਦੀ ਇੰਨੀ ਹਿਊਮੀਲੇਸ਼ਨ ਹੈ ਕਿ ਉਹ ਵਿਚਾਰੇ ਧਾਹਾਂ ਮਾਰਦੇ ਹਨ। ਉਹ ਲੋਕ ਪੰਚਾਇਤ ਮੰਤਰੀ ਅਤੇ ਸੀ.ਐਮ. ਸਾਹਿਬ ਨੂੰ ਵੀ ਮਿਲ ਚੁੱਕੇ ਹਨ ਪਰ ਨਾ ਤਾਂ ਉਸ ਦੀ ਟ੍ਰਾਂਸਫਰ ਹੋਈ ਹੈ, ਨਾ ਇਸ ਦੀ ਕੋਈ ਕਮੇਟੀ ਬਿਠਾ ਕੇ ਇਨਕੁਆਇਰੀ ਕਰਵਾਈ ਗਈ ਹੈ। ਇਸ ਵਾਸਤੇ ਕੋਈ ਵਿਜੀਲੈਂਸ ਦੀ ਕਮੇਟੀ ਬਣਾਈ ਜਾਵੇ ਤਾਂ ਕਿ ਇਸ ਦਾ ਕੋਈ ਹੱਲ ਹੋ ਸਕੇ। ਉਹ ਬਹੁਤ ਵਿਗੜਿਆ ਹੋਇਆ ਬੰਦਾ ਹੈ ਜੀ।

**ਸਰਦਾਰ ਸੁਰਿੰਦਰ ਪਾਲ ਸਿੰਘ ਸਿਬੀਆ :** ਸਪੀਕਰ ਸਾਹਿਬ, ਸ਼ੁਕਰ ਹੈ ਜੀ। "ਦੇਰ ਲਗੀ ਆਨੇ ਮੇਂ ਤੁਮਕੋ, ਸ਼ੁਕਰ ਹੈ ਫਿਰ ਭੀ ਆਏ ਤੋ...."

**ਮਾਨਯੋਗ ਸਪੀਕਰ :** ਤੁਸੀਂ ਪਹਿਲਾਂ ਗੱਲ ਕਰੋ ਜੀ। ਸ਼ੇਅਰ ਆਦਿ ਫਿਰ ਸੁਣਾ ਲੈਣਾ।

**ਸਰਦਾਰ ਸੁਰਿੰਦਰ ਪਾਲ ਸਿੰਘ ਸਿਬੀਆ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਦਨ ਦੇ ਧਿਆਨ ਵਿੱਚ ਬਹੁਤ ਹੀ ਅਹਿਮ ਮਸਲਾ ਲਿਆਉਣਾ ਚਾਹੁੰਦਾ ਹਾਂ। ਪੰਜਾਬ ਦੇ ਸਕੂਲਾਂ ਕਾਲਜਾਂ ਵਿੱਚ ਕਰੋੜਾਂ ਰੁਪਏ ਦੇ ਰੈੱਡ ਕਰਾਸ ਦੇ ਫੰਡ ਵਿੱਚ ਘਪਲਾ ਹੈ। ਇੰਡੀਅਨ ਇੰਸਰਜੈਂਸੀ ਐਨ.ਜੀ.ਓ. ਨੇ ਇਹ ਮਸਲਾ ਉਠਾਇਆ ਹੈ। ਇਸ ਤੋਂ ਪਹਿਲਾਂ ਵੀ ਜਦੋਂ ਪਹਿਲਾ ਸੈਸ਼ਨ ਸੀ ਤਾਂ ਅਸੀਂ ਉਦੋਂ ਵੀ ਸਵਾਲ ਉਠਾਇਆ ਸੀ ਕਿ ਰੈੱਡ ਕਰਾਸ ਦੇ ਫੰਡਾਂ ਵਿੱਚ ਬਹੁਤ ਵੱਡਾ ਘਪਲਾ ਹੋਇਆ ਹੈ। ਸੁਵਿਧਾ ਸੈਂਟਰਾਂ ਬਾਰੇ ਵੀ ਮਸਲਾ ਸਦਨ ਵਿੱਚ ਉਠਿਆ। ਲੇਕਿਨ ਇਹ ਨਹੀਂ ਸਮਝ ਪੈਂਦੀ ਕਿ ਅਸੀਂ ਮਸਲੇ ਇਥੇ ਉਠਾਉਂਦੇ ਹਾਂ ਪਰ ਹਾਲੇ ਤੱਕ ਕੋਈ ਹੱਲ ਨਹੀਂ ਹੋਇਆ। ਉਹ ਮਸਲੇ ਉਠਾਏ ਗਏ ਪਰ ਅਜੇ ਤੱਕ ਕੁਝ ਨਹੀਂ ਪਤਾ। ਸਪੀਕਰ ਸਾਹਿਬ, ਟ੍ਰਿਬਿਊਨ ਅਖਬਾਰ ਨੇ ਰੈੱਡ ਕਰਾਸ ਦੇ ਫੰਡਾਂ ਵਿੱਚ ਡੀ.ਸੀਜ਼ ਦੁਆਰਾ ਕੀਤੇ ਘਪਲੇ ਸਬੰਧੀ ਐਡੀਟੋਰੀਅਲ ਵੀ ਦਿੱਤਾ ਸੀ। ਮੈਨੂੰ ਇਸ ਗੱਲ ਦੀ ਉਮੀਦ ਸੀ ਕਿ ਜਦੋਂ ਪਹਿਲੇ ਦਿਨ ਸੈਸ਼ਨ ਹੋਇਆ ਸੀ ਤਾਂ ਬਾਦਲ ਸਾਹਿਬ ਨੇ ਕਿਹਾ ਸੀ ਕਿ ਅਫਸਰ ਘੋੜੇ ਹੁੰਦੇ ਹਨ, ਇਨ੍ਹਾਂ ਦੀ ਲਗਾਮ ਖਿੱਚ ਕੇ ਰੱਖਣੀ ਚਾਹੀਦੀ ਹੈ। ਜਦੋਂ ਉਠ ਕੇ ਗਏ ਤਾਂ ਸ਼ਾਇਦ ਇੰਨੀ ਜ਼ੋਰ ਦੀ ਲਗਾਮ ਖਿੱਚ ਦਿੱਤੀ ਕਿ ਲਗਾਮ ਹੀ ਟੁੱਟ ਗਈ ਅਤੇ ਇਹ ਘੋੜੇ ਐਵੇਂ ਹੀ ਫਿਰੀ ਜਾਂਦੇ ਹਨ....

**ਮਾਨਯੋਗ ਸਪੀਕਰ :** ਤੁਸੀਂ ਜ਼ੀਰੋ ਆਵਰ ਦੀ ਕੋਈ ਗੱਲ ਕਰੋ।

**ਸਰਦਾਰ ਸੁਰਿੰਦਰ ਪਾਲ ਸਿੰਘ ਸਿਬੀਆ :** ਇਹ ਸਕੂਲਾਂ ਤੇ ਕਾਲਜਾਂ ਦੇ ਰੈੱਡ ਕਰਾਸ ਦੇ ਫੰਡਾਂ ਵਿੱਚ ਕਰੋੜਾਂ ਰੁਪਏ ਦਾ ਘਪਲਾ ਹੈ, ਇਸ ਦੀ ਜਾਂਚ ਹੋਣੀ ਚਾਹੀਦੀ ਹੈ। ਜਿਹੜੇ ਘਪਲੇ ਪਹਿਲਾਂ ਰੈੱਡ ਕਰਾਸ ਦੇ ਫੰਡਾਂ ਅਤੇ ਸੁਵਿਧਾ ਸੈਂਟਰਾਂ ਸਬੰਧੀ ਉਠੇ ਹਨ, ਉਨ੍ਹਾਂ ਬਾਰੇ ਵੀ ਸਾਨੂੰ ਸਦਨ ਵਿੱਚ ਜ਼ਰੂਰ ਜਾਣਕਾਰੀ ਹੋਣੀ ਚਾਹੀਦੀ ਹੈ। ਵਿਜੀਲੈਂਸ ਮਨਿਸਟਰ ਬੈਠੇ ਹਨ, ਇਹ ਵੀ ਦੱਸਣ। ਇਸ ਦੇ ਨਾਲ ਹੀ ਇੱਕ ਬਹੁਤ ਵੱਡੀ ਅਹਿਮ ਗੱਲ ਹੋਈ ਕਿ ਸਦਨ ਵਿੱਚ ਉਦੋਂ ਵੀ ਸ਼ਹੀਦਾਂ ਦੇ ਨਾਵਾਂ ਤੇ ਜਿਹੜੇ ਪੈਸੇ ਖਾਧੇ ਗਏ ਸੀ, ਉਨ੍ਹਾਂ ਘਪਲਿਆਂ ਦਾ ਮਸਲਾ ਉਠਿਆ ਸੀ। ਅਗਲੇ ਦਿਨ ਅਖਬਾਰ ਵਿੱਚ ਸੁਰਖੀ ਵੀ ਲੱਗ ਗਈ ਕਿ ਕੇਸ ਦਰਜ ਕਰ ਦਿੱਤਾ ਗਿਆ ਹੈ ਪਰੰਤੂ ਉਸ ਵਿੱਚ ਹੈ ਕਿ : "The D.T.O., Ludhiana paid the entire amount to the single dealer. The bill raised by Randhawa Auto Care is certified by the Cultural Affairs Minister, Sardar Hira Singh Gabria and Political Secretary, Rajinder Singh Panesar. The Firm claimed payment of 42 regular and 24 mini buses." ਸਪੀਕਰ ਸਾਹਿਬ, ਉਸ ਵਿੱਚ ਵੀ ਮੈਂ ਧਿਆਨ ਦਿਵਾਇਆ ਸੀ ਕਿ ਕੇਸ ਭਾਵੇਂ ਰਜਿਸਟਰ ਹੋਇਆ ਪਰ ਉਸ ਵਿੱਚ ਇਨ੍ਹਾਂ ਬੰਦਿਆਂ ਦਾ ਕੋਈ ਜ਼ਿਕਰ ਨਹੀਂ ਹੋਇਆ। ਇਸੇ ਤਰ੍ਹਾਂ ਵਿਰਸਾ ਸਿੰਘ ਵਲਟੋਹਾ ਸਾਹਿਬ ਦੀ ਅਗਵਾਹੀ ਵਿੱਚ ਚਾਰ ਕੌਂਸਲਾਂ ਦਾ ਕੇਸ ਰਜਿਸਟਰ ਹੋਇਆ। ਇਹ ਉਥੇ ਕਮੇਟੀ ਦੇ ਚੇਅਰਮੈਨ ਸੀ। ਇਨ੍ਹਾਂ ਨੇ ਵੀ 7 ਕਰੋੜ ਰੁਪਏ ਦੀ ਰਿਕਵਰੀ ਮੰਗੀ ਸੀ। (ਵਿਘਨ)

**ਮਾਨਯੋਗ ਸਪੀਕਰ :** ਗੱਲ ਸੁਣੋ ਜੀ।

**ਸਰਦਾਰ ਸੁਰਿੰਦਰ ਪਾਲ ਸਿੰਘ ਸਿਬੀਆ :** ਪਰੰਤੂ ਇਸ ਵਿੱਚ ਵੀ ਥੋੜ੍ਹਾ ਜਿਹਾ ਲੈਪਸ ਇਹ ਹੋ ਗਿਆ ਕਿ ਜਿਹੜੇ ਬੰਦੇ ਜ਼ਿੰਮੇਵਾਰ ਸੀ ਉਨ੍ਹਾਂ ਨੂੰ ਵਿੱਚ ਨਹੀਂ ਪਾਇਆ ਗਿਆ। ਅੱਜ ਹੀ ਅਖਬਾਰ ਵਿੱਚ....

**ਮਾਨਯੋਗ ਸਪੀਕਰ :** ਗੱਲ ਸੁਣਨ ਵਿੱਚ ਕੋਈ ਤਕਲੀਫ ਹੈ? ਜਿਹੜੀ ਕਮੇਟੀ ਦੀ ਰਿਪੋਰਟ ਹੈ, ਉਹ ਸਰਦਾਰ ਵਿਰਸਾ ਸਿੰਘ ਵਲਟੋਹਾ ਨੇ ਦੇ ਦਿੱਤੀ ਹੈ। ਉਹ ਤੁਸੀਂ ਪੜ੍ਹ ਲਈ ਹੋਣੀ ਹੈ ਜਾਂ ਪੜ੍ਹ ਲਓ। ਤੁਸੀਂ ਜ਼ੀਰੋ ਆਵਰ ਦੀ ਕੋਈ ਗੱਲ ਕਰੋ।

**ਸ਼੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਇੱਕ ਮੈਂਬਰ 4-4 ਮਸਲੇ ਚੁੱਕ ਰਿਹਾ ਹੈ।

**ਸਰਦਾਰ ਸੁਰਿੰਦਰ ਪਾਲ ਸਿੰਘ ਸਿਬੀਆ :** ਤੁਸੀਂ ਇੱਕ ਮਸਲੇ ਦਾ ਹੀ ਜਵਾਬ ਦਿਵਾ ਦਿਓ। (ਹਾਸਾ)

**ਸ਼੍ਰੀ ਬ੍ਰਹਮ ਮਹਿੰਦਰਾ :** ਸਪੀਕਰ ਸਾਹਿਬ, ਮੈਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪੰਜਾਬ ਦੇ 12,278 ਪਿੰਡ ਹਨ। ਉਨ੍ਹਾਂ ਦੀਆਂ ਪੰਚਾਇਤਾਂ ਦਾ ਕੰਮ ਚਲਾਉਣ ਲਈ 2,220 ਦੇ ਕਰੀਬ ਪੰਚਾਇਤ ਸੈਕਟਰੀ ਹਨ, ਪਿਛਲੇ ਕੁਝ ਮਹੀਨਿਆਂ ਤੋਂ.....

**ਮਾਨਯੋਗ ਸਪੀਕਰ :** ਤੁਸੀਂ ਕਿੰਨੀ ਗਿਣਤੀ ਦੱਸੀ ਹੈ?

**ਸ਼੍ਰੀ ਬ੍ਰਹਮ ਮਹਿੰਦਰਾ :** 2202 ਜਾਂ 2220 ਹਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਪੰਚਾਇਤ ਸੈਕਟਰੀ ਹਨ ਉਨ੍ਹਾਂ ਦੇ ਵਿੱਚ ਬੜੀ ਫਰੱਸਟ੍ਰੇਸ਼ਨ, ਬੜੀ ਸੈਂਸ ਆਫ ਇੰਸਕਿਉਰਿਟੀ ਆਈ ਹੋਈ ਹੈ ਔਰ ਉਹ ਐਜੀਟੇਸ਼ਨਲ ਪਾਥ ਤੇ ਹਨ। ਉਨ੍ਹਾਂ ਦਾ ਕੋਈ ਪਰਮੋਸ਼ਨਲ ਚੈਨਲ ਨਹੀਂ ਹੈ। ਉਹ ਪੰਚਾਇਤ ਅਫਸਰ ਬਣਦੇ ਸੀ, ਹੁਣ ਸਰਕਾਰ ਨੇ ਉਹ ਬੰਦ ਕੀਤਾ ਹੋਇਆ ਹੈ.... (ਵਿਘਨ)

**ਮਾਨਯੋਗ ਸਪੀਕਰ :** ਉਨ੍ਹਾਂ ਨੂੰ ਗੱਲ ਕਰਨ ਦਿਓ ਪਲੀਜ਼। ਇਸ ਵਿੱਚ ਕੋਈ ਪੁਆਇੰਟ ਆਫ ਆਰਡਰ ਨਹੀਂ ਹੁੰਦਾ।

**ਸ਼੍ਰੀ ਬ੍ਰਹਮ ਮਹਿੰਦਰਾ :** ਉਨ੍ਹਾਂ ਵਿੱਚ ਇਹ ਜਿਹੜੀ ਇੰਸਕਿਉਰਿਟੀ ਦੀ ਫੀਲਿੰਗ ਆਈ ਹੋਈ ਹੈ, ਸਰਕਾਰ ਉਨ੍ਹਾਂ ਦੀ ਗੱਲ ਸੁਣੇ। ਉਹ ਧਰਨੇ ਦੇ ਰਹੇ ਹਨ, ਹਰ ਜ਼ਿਲ੍ਹਾ ਪੱਧਰ ਤੇ ਧਰਨੇ ਦੇ ਰਹੇ ਹਨ। ਉਨ੍ਹਾਂ ਦਾ ਪੰਚਾਇਤਾਂ ਨਾਲ, ਪਿੰਡਾਂ ਨਾਲ ਡੀਲ ਕਰਨ ਦਾ ਕੰਮ ਹੈ, ਪਿੰਡਾਂ ਦੀ ਮੁੱਢਲੀ ਡਿਵੈਲਪਮੈਂਟ ਉਨ੍ਹਾਂ ਦੇ ਰਾਹੀਂ ਹੋਣੀ ਹੈ। ਇਸ ਕਰਕੇ ਉਨ੍ਹਾਂ ਵਿੱਚ ਕੋਈ confidence instil ਕਰਨ ਲਈ ਸਰਕਾਰ ਉਨ੍ਹਾਂ ਵੱਲ ਧਿਆਨ ਦੇਵੇ।

**ਮਾਨਯੋਗ ਸਪੀਕਰ :** ਇਹ ਪੰਚਾਇਤ ਸੈਕਟਰੀ ਪੰਚਾਇਤ ਅਫਸਰ ਵੀ ਬਣਦੇ ਹਨ, ਬੀ.ਡੀ.ਪੀ.ਓ. ਵੀ ਬਣਦੇ ਹਨ।

**ਸ਼੍ਰੀ ਬ੍ਰਹਮ ਮਹਿੰਦਰਾ :** ਇਹ ਬੰਦ ਕੀਤਾ ਹੋਇਆ ਹੈ ਜੀ। ਜਿਸ ਕਰਕੇ ਉਨ੍ਹਾਂ ਵਿੱਚ ਕਾਫੀ ਇੰਸਕਿਉਰਨੈੱਸ ਹੈ।

**ਮਾਨਯੋਗ ਸਪੀਕਰ :** ਹਾਂ ਜੀ, ਬੀਬੀ ਜੀ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਮਾਨਯੋਗ ਸਪੀਕਰ ਸਾਹਿਬ, ਮੈਂ ਇੱਕ ਇਨਜਸਟਿਸ ਦਾ ਮਾਮਲਾ ਤੁਹਾਡੇ ਸਾਹਮਣੇ ਲਿਆਉਣਾ ਚਾਹੁੰਦੀ ਹਾਂ ਜਿਹੜਾ ਪੰਜਾਬ ਦੇ ਕਿਸਾਨ ਨਾਲ ਤੇ ਨਹਿਰੀ ਵਿਭਾਗ ਨਾਲ ਤਾਅਲੁੱਕ ਰੱਖਦਾ ਹੈ। ਬਹੁਤ ਸਾਰੇ ਲੋਕ ਸਾਨੂੰ ਵੀ ਮਿਲਦੇ ਹਨ, ਇੱਧਰ ਵੀ ਮਿਲਦੇ ਹੋਣਗੇ। ਕਈ ਵਾਰ ਇਵੇਂ ਹੁੰਦਾ ਹੈ ਕਿ ਕੋਈ ਨਹਿਰ ਜਾਂ ਸੂਆ ਨੀਵਾਂ ਹੋ ਗਿਆ, ਮੋਘਾ ਉਚਾ ਹੋ ਗਿਆ, ਕਾਗਜ਼ਾਂ ਵਿੱਚ ਤਾਂ ਦੱਸਿਆ ਜਾਂਦਾ ਹੈ ਕਿ ਉਨ੍ਹਾਂ ਨੂੰ ਪਾਣੀ ਮਿਲਦਾ ਹੈ ਕਿਉਂਕਿ ਉਹ ਮੋਘਾ ਉੱਚਾ ਹੈ ਔਰ ਪਾਣੀ ਦੇਣ ਵਾਲਾ ਖਾਲ੍ਹਾ, ਸੂਆ ਨੀਵਾਂ ਹੈ ਜਿਸ ਕਰਕੇ ਪੰਜਾਬ ਵਿੱਚ ਬਹੁਤ ਸਾਰੇ ਲੋਕ ਪਾਣੀ ਤੋਂ ਵਾਂਝੇ ਰਹਿ ਜਾਂਦੇ ਹਨ, ਉਨ੍ਹਾਂ ਨੂੰ ਪਾਣੀ ਨਹੀਂ ਮਿਲਦਾ। ਮੇਰੇ ਕੋਲ ਕਾਫੀ ਸਾਰੇ ਲੋਕ ਆਏ। ਇਸ ਲਈ ਮੇਰੀ ਬੇਨਤੀ ਹੈ, ਵੈਸੇ ਤਾਂ ਇਹ ਆਮ ਤੌਰ ਤੇ ਸਾਰੇ ਪੰਜਾਬ ਦਾ ਮਾਮਲਾ ਹੈ, ਪਰ ਮੇਰੇ ਕੋਲ ਦੋ ਮੋਘਿਆਂ ਦੇ ਵਾਸਤੇ ਮਾਈਨਰ ਨੰਬਰ 6

(ਅਵਾਜ਼ਾਂ : ਮੰਤਰੀ ਜੀ ਸੁੱਤੇ ਪਏ ਹਨ।)

**ਮਾਨਯੋਗ ਸਪੀਕਰ :** ਆਹ ਦੇਖੋ, ਕੋਈ ਸੁਤੇ ਪਏ ਹਨ?

**ਸਰਦਾਰ ਸਰਬਜੀਤ ਸਿੰਘ ਮੱਕੜ (ਬੈਠੇ-ਬੈਠੇ) :** ਉਹ ਤਾਂ ਤੁਹਾਡੀ ਗੱਲ ਬੜੇ ਧਿਆਨ ਨਾਲ ਸੁਣ ਰਹੇ ਹਨ। (ਹਾਸਾ)

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਮੈਂ ਮਿਸਾਲ ਦੇ ਤੌਰ ਤੇ ਸਿਰਫ 2 ਮੋਘਿਆਂ ਦੀ ਗੱਲ ਹੀ ਕਰਦੀ ਹਾਂ। ਮਾਈਨਰ ਨੰਬਰ 6 ਦੇ ਦੋ ਮੋਘੇ, ਜਿਨ੍ਹਾਂ ਦਾ ਨੰਬਰ 3390 ਹੈ, ਲੈਫਟ ਸਾਈਡ ਔਰ ਮੋਘਾ ਨੰਬਰ 7187 ਰਾਈਟ ਸਾਈਡ ਹੈ ਜੋ ਪਿੰਡ ਘਟਾਲਪੁਰ, ਜਦੋਂ ਸੰਗਰੂਰ ਜਾਂਦੇ ਹਾਂ ਤਾਂ ਜਾਂ ਤਾਂ ਉਥੇ ਨਹਿਰ ਨੀਵੀਂ ਕੀਤੀ ਗਈ ਹੈ, ਉਹ ਮੋਘੇ ਉਚੇ ਹੋ ਗਏ ਹਨ ਜਿਸ ਕਾਰਨ 20 ਪਿੰਡਾਂ ਨੂੰ ਪਾਣੀ ਬਿਲਕੁਲ ਨਹੀਂ ਮਿਲਦਾ, ਉਥੋਂ ਦੇ ਲੋਕ ਤ੍ਰਾਹ-ਤ੍ਰਾਹ ਕਰਦੇ ਹਨ। ਮੇਰੀ ਮੰਤਰੀ ਸਾਹਿਬ ਨੂੰ ਰਿਕੁਐਸਟ ਹੈ ਕਿ ਇਹ ਸਾਰੀਆਂ ਥਾਵਾਂ ਤੇ, ਇਨ ਜਨਰਲ ਪੰਜਾਬ ਵਿੱਚ ਐਸੀ ਕੋਈ ਹਦਾਇਤ ਕਰ ਦੇਣ, ਸਿਰਫ ਇਨ੍ਹਾਂ 2 ਮਾਈਨਰਾਂ ਲਈ ਹੀ ਨਹੀਂ ਬਲਕਿ ਜਿੱਥੇ ਕਿਤੇ ਕੋਈ ਮੋਘਾ ਉਚਾ ਹੈ ਜਾਂ ਤਾਂ ਉਸ ਮੋਘੇ ਨੂੰ ਨੀਵਾਂ ਕਰਕੇ ਉਸ ਮੋਘੇ ਨੂੰ ਬਰਾਬਰ ਕਰਨ, ਕਿਉਂਕਿ ਜਿਹੜਾ ਪਾਣੀ ਕਾਗਜ਼ਾਂ ਵਿੱਚ ਲੱਗਿਆ ਹੈ ਉਹ ਹਰ ਕਿਸਾਨ ਨੂੰ ਮਿਲਣਾ ਚਾਹੀਦਾ ਹੈ। ਇਸ ਵੱਲ ਇਹੋ ਜਿਹੇ ਲੋਕਲ ਲੈਵਲ ਤੇ ਐਸ.ਡੀ.ਓ., ਐਕਸੀਅਨ ਧਿਆਨ ਦੇਣ ਤਾਂ ਕਿ ਕਿਸਾਨ ਆਪਣੇ ਹੱਕ ਤੋਂ ਵਾਂਝੇ ਨਾ ਰਹਿਣ।

**ਸਿੰਚਾਈ ਮੰਤਰੀ (ਸਰਦਾਰ ਜਨਮੇਜਾ ਸਿੰਘ ਸੇਖੋਂ) :** ਸਪੀਕਰ ਸਾਹਿਬ,

[ ਸਿੰਚਾਈ ਮੰਤਰੀ ]

ਮੈਂ ਬੀਬੀ ਜੀ ਦੀ ਬਹੁਤ ਰਿਸਪੈਕਟ ਕਰਦਾ ਹਾਂ। ਇਨ੍ਹਾਂ ਨੇ ਦੋ ਮੋਘਿਆਂ ਬਾਰੇ ਗੱਲ ਕੀਤੀ ਹੈ, ਇਹ ਤਾਂ ਠੀਕ ਕਰ ਦਿਆਂਗੇ। ਲੇਕਿਨ ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਾਡਾ ਜਿਹੜਾ ਨਹਿਰੀਕਰਨ ਸਿਸਟਮ ਹੈ ਇਹ 100 ਸਾਲ ਤੋਂ ਵੀ ਵੱਧ ਪੁਰਾਣਾ ਹੈ। ਇਹ ਪਹਿਲੀ ਦਫਾ ਹੋਇਆ ਹੈ ਕਿ ਸਾਡੀ ਸਰਕਾਰ ਨੇ ਨਹਿਰਾਂ ਦੇ ਨਵੀਨੀਕਰਨ ਉਤੇ ਪੈਸੇ ਲਗਾਏ ਹਨ। ਮੇਰਾ ਖਿਆਲ ਹੈ ਕਿ ਜਿੰਨੇ ਪੈਸੇ ਨਵੀਨੀਕਰਨ ਉੱਤੇ ਲਾਏ ਹਨ, ਇੰਨੇ ਪੈਸੇ ਪਿਛਲੇ 20 ਸਾਲਾਂ ਵਿੱਚ ਵੀ ਨਹੀਂ ਲੱਗੇ ਹੋਣਗੇ। ਇਹ ਤਾਂ ਇਨ੍ਹਾਂ ਨੂੰ ਭੁੱਲ ਗਏ ਹਨ। ਇਹ ਕੇਵਲ 2 ਮੋਘਿਆਂ ਦੀ ਗੱਲ ਕਰਦੇ ਹਨ।

**ਮਾਨਯੋਗ ਸਪੀਕਰ :** ਜੇਕਰ ਕੋਈ ਹੋਰ ਵੀ ਹੋਣ ਵਾਲਾ ਹੈ ਤਾਂ ਉਹ ਵੀ ਠੀਕ ਕਰ ਦਿਓ।

**ਸਿੰਚਾਈ ਮੰਤਰੀ :** ਉਹ ਵੀ ਕਰ ਦਿਆਂਗੇ ਜੀ।

**ਸ਼੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਮੈਂ ਤੁਹਾਡਾ ਅਤੇ ਇਸ ਸਦਨ ਦਾ ਧਿਆਨ ਇੱਕ ਅਹਿਮ ਮਸਲੇ ਵੱਲ ਦਿਵਾਉਣਾ ਹੈ ਕਿ ਇਸ ਸਦਨ ਨੇ ਤਿੰਨ ਵਾਰ ਪਲਾਸਟਿਕ ਦੇ ਲਿਫਾਫਿਆਂ ਦੀ ਵਰਤੋਂ ਨੂੰ ਬੈਨ ਕੀਤਾ ਸੀ। ਮਗਰ ਹੈਰਾਨੀ ਹੈ, ਨਮੋਸ਼ੀ ਵੀ ਹੈ ਅਤੇ ਇਸ ਵਾਸਤੇ ਅਸੀਂ ਸ਼ਰਮਸਾਰ ਵੀ ਹਾਂ। ਇਹ ਜੋ ਮਿਉਂਸਿਪਲ ਕਮੇਟੀਆਂ ਅਤੇ ਕਾਰਪੋਰੇਸ਼ਨਾਂ ਦੇ ਕਲਾਸ ਫੋਰ ਕਰਮਚਾਰੀਆਂ ਦੀ ਹੜਤਾਲ ਚੱਲ ਰਹੀ ਹੈ, ਉਸ ਦੇ ਨਾਲ ਸਮੁੱਚੇ ਪੰਜਾਬ ਦੇ ਵਿੱਚ ਹਾਲਾਤ ਇਹ ਹੋ ਗਏ ਹਨ ਕਿ ਸਾਰੇ ਪਿੰਡਾਂ ਅਤੇ ਸ਼ਹਿਰਾਂ ਦੇ ਅੰਦਰ ਚਾਰੇ ਪਾਸੇ ਲਿਫਾਫੇ ਹੀ ਲਿਫਾਫੇ ਨਜ਼ਰ ਆਉਣ ਲੱਗ ਪਏ ਹਨ। ਅੱਜ ਤੱਕ ਪੰਜਾਬ ਸਰਕਾਰ ਨੇ ਇਹ ਪਲਾਸਟਿਕ ਦੇ ਲਿਫਾਫੇ ਬੈਨ ਕਰਨ ਲਈ ਕੋਈ ਵੀ ਕਦਮ ਨਹੀਂ ਚੁੱਕਿਆ ਜਦੋਂ ਕਿ ਸਾਡੇ ਗੁਆਂਢੀ ਸੂਬੇ ਹਿਮਾਚਲ ਪ੍ਰਦੇਸ਼ ਨੇ ਇਸ ਨੂੰ ਟੋਟਲੀ ਬੈਨ ਕਰ ਦਿੱਤਾ ਹੈ ਅਤੇ ਜਦੋਂ ਚੰਡੀਗੜ੍ਹ ਆਉਂਦੇ ਹਾਂ ਤਾਂ ਦੇਖਦੇ ਹਾਂ ਕਿ ਇਥੇ ਵੀ ਇਸ ਤੇ ਟੋਟਲ ਬੈਨ ਹੈ। ਲੇਕਿਨ ਪੰਜਾਬ ਦੇ ਵਿੱਚ ਹਰ ਥਾਂ ਤੇ ਇਸ ਦੀ ਪੂਰੀ ਵਰਤੋਂ ਕੀਤੀ ਜਾ ਰਹੀ ਹੈ, ਕੋਈ ਥਾਂ ਅਜਿਹੀ ਨਹੀਂ ਹੈ ਜਿੱਥੇ ਪਲਾਸਟਿਕ ਦੇ ਲਿਫਾਫੇ ਨਹੀਂ ਹਨ। ਇਸ ਦੇ ਕਾਰਨ ਕਾਫੀ ਮੌਤਾਂ ਵੀ ਹੋ ਚੁੱਕੀਆਂ ਹਨ। ਜਿਸ ਵੇਲੇ ਸਾਡੇ ਮਿਉਂਸਿਪਲ ਕਮੇਟੀਆਂ, ਕਾਰਪੋਰੇਸ਼ਨਾਂ ਦੇ ਸੀਵਰਮੈਨ, ਸੀਵਰ ਸਾਫ ਕਰਨ ਜਾਂਦੇ ਹਨ ਤਾਂ ਲਿਫਾਫੇ ਇੰਨੇ ਕੁ ਅੱਗੇ ਵਧੇ ਹੋਏ ਹਨ ਕਿ ਉਹ ਲਿਫਾਫੇ ਕਢਦੇ-ਕਢਦੇ ਹੀ ਦੋ ਤਿੰਨ ਸੀਵਰਮੈਨਾਂ ਦੀ ਮੌਤ ਵੀ ਹੋ ਚੁੱਕੀ ਹੈ। ਮੈਂ ਇਸ ਸਬੰਧ ਵਿੱਚ ਬੇਨਤੀ ਕਰਾਂਗਾ ਕਿ ਅੱਜ ਸਦਨ ਨੇ ਉਠ ਜਾਣਾ ਹੈ, ਇਸ ਬਾਰੇ ਕੋਈ ਪੱਕਾ ਪ੍ਰਬੰਧ ਕੀਤਾ ਜਾਵੇ, ਸਰਕਾਰ ਨੂੰ ਇਹ ਹਦਾਇਤ ਕੀਤੀ ਜਾਵੇ ਕਿ ਜਾਂਦੇ ਸਾਰ ਹੀ ਸਰਕਾਰ ਇਨ੍ਹਾਂ ਪਲਾਸਟਿਕ ਦੇ ਲਿਫਾਫਿਆਂ ਦੀ ਵਰਤੋਂ ਨੂੰ ਸਖਤੀ ਨਾਲ ਬੰਦ ਕਰੇ ਤਾਂ ਕਿ ਪੰਜਾਬ ਦੇ ਲੋਕ ਸੁੱਖ ਸ਼ਾਂਤੀ ਨਾਲ ਰਹਿ ਸਕਣ ਅਤੇ ਪੰਜਾਬ ਦੇ ਸੀਵਰੇਜ ਸਿਸਟਮ ਨੂੰ ਠੀਕ ਢੰਗ ਨਾਲ ਚਲਾਇਆ ਜਾ ਸਕੇ।

**ਮਾਨਯੋਗ ਸਪੀਕਰ :** ਕਾਲੀਆ ਜੀ, ਮੈਂ ਬੇਨਤੀ ਕਰਦਾ ਹਾਂ ਕਿ ਇਹ ਜਿਹੜੀ

ਲਿਫਾਫਿਆਂ ਦੀ ਗੱਲ ਹੈ ਇਹ ਬੜੀ ਮੰਦਭਾਗੀ ਹੈ। ਕਿਸੇ ਪਿੰਡ ਵਿੱਚ ਦੇਖ ਲਓ, ਸ਼ਹਿਰਾਂ ਵਿੱਚ ਦੇਖ ਲਓ, ਲਿਫਾਫੇ ਇਸ ਤਰ੍ਹਾਂ ਉਡਦੇ ਫਿਰਦੇ ਹਨ ਕਿ ਇਨ੍ਹਾਂ ਪਲਾਸਟਿਕ ਦੇ ਲਿਫਾਫਿਆਂ ਦੇ ਨਾਲ ਸੜਕਾਂ ਭਰੀਆਂ ਪਈਆਂ ਹਨ। ਇਨ੍ਹਾਂ ਕਾਰਨ ਹੀ ਸੀਵਰੇਜ ਵੀ ਬੰਦ ਹੋ ਜਾਂਦੇ ਹਨ। ਮੇਰਾ ਖਿਆਲ ਹੈ ਕਿ ਸਦਨ ਨੇ ਇਨ੍ਹਾਂ ਦੀ ਵਰਤੋਂ ਨੂੰ ਰੋਕਣ ਲਈ ਪਹਿਲਾਂ ਮਤਾ ਪਾਸ ਵੀ ਕੀਤਾ ਸੀ। ਇਹ ਦੋ ਵਾਰੀ ਇੱਥੋਂ ਪਾਸ ਹੋ ਗਿਆ ਹੈ ਲੇਕਿਨ ਇਸ ਤੇ ਅਮਲ ਕਿਉਂ ਨਹੀਂ ਹੋਇਆ, ਇਸ ਬਾਰੇ ਸਰਕਾਰ ਦੇਖੇ, ਇਹ ਬੜੀ ਜ਼ਰੂਰੀ ਗੱਲ ਹੈ। ਮੈਂ ਸਮਝਦਾ ਹਾਂ ਕਿ ਇਹ ਬਹੁਤ ਹੀ ਜ਼ਰੂਰੀ ਗੱਲ ਹੈ।

**ਸ਼੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਇਸ ਵਾਸਤੇ ਹਾਲੇ ਨਿਯਮਾਂ ਵਿੱਚ ਕੋਈ ਸਜ਼ਾ ਨਿਸ਼ਚਿਤ ਨਹੀਂ ਕੀਤੀ ਹੋਈ। ਸਰਕਾਰ ਨੂੰ ਚਾਹੀਦਾ ਹੈ ਕਿ ਪਲਾਸਟਿਕ ਦਾ ਲਿਫਾਫਾ ਯੂਜ਼ ਕਰਨ ਤੇ ਨਿਯਮਾਂ ਵਿੱਚ ਸਜ਼ਾ ਦਾ ਉਚਿਤ ਪ੍ਰਬੰਧ ਹੋਵੇ। ਜਿੰਨੀ ਦੇਰ ਤੱਕ ਸਜ਼ਾ ਦਾ ਉਪਬੰਧ ਨਹੀਂ ਕੀਤਾ ਜਾਂਦਾ ਉਦੋਂ ਤੱਕ ਇਹ ਬੈਨ ਨਹੀਂ ਹੋ ਸਕਦਾ।

**ਮਾਨਯੋਗ ਸਪੀਕਰ :** ਇਹ ਗੱਲ ਕੈਬਨਿਟ ਦੀ ਮੀਟਿੰਗ ਵਿੱਚ ਆ ਜਾਵੇਗੀ, ਤੁਸੀਂ ਇਸ ਨੂੰ ਪਾਸ ਕਰੋ।

**ਸ਼੍ਰੀ ਜਗਦੀਸ਼ ਸਾਹਨੀ :** ਠੀਕ ਹੈ ਜੀ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ) :** ਮਾਨਯੋਗ ਸਪੀਕਰ ਸਾਹਿਬ, ਤੁਹਾਡੀ ਚਿੰਤਾ ਅਤੇ ਹਾਊਸ ਦੀ ਚਿੰਤਾ ਬਿਲਕੁਲ ਜਾਇਜ਼ ਹੈ। ਇਹ ਪੋਲਿਊਸ਼ਨ ਬੋਰਡ ਦੇ ਅਧੀਨ ਆਉਂਦਾ ਹੈ। ਇਸ ਸਬੰਧੀ ਯੋਗ ਹਦਾਇਤਾਂ ਜਾਰੀ ਕਰ ਦਿੱਤੀਆਂ ਜਾਣਗੀਆਂ।

**ਮਾਨਯੋਗ ਸਪੀਕਰ :** ਗੱਲ ਇਹ ਹੈ ਕਿ ਪੋਲਿਊਸ਼ਨ ਬੋਰਡ ਕਿਹੜਾ ਉਪਰੋਂ ਡਿੱਗਿਆ ਹੈ। ਇਹ ਵੀ ਪੰਜਾਬ ਸਰਕਾਰ ਦਾ ਹੀ ਬੋਰਡ ਹੈ। ਇਸ ਨੂੰ ਸਖਤ ਹਦਾਇਤਾਂ ਕਰੋ, ਜਿਹੜਾ ਕਰਨ ਵਾਲਾ ਕੰਮ ਹੈ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ :** ਠੀਕ ਹੈ ਜੀ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਸਿਰਫ਼ ਦੋ ਮਿੰਟਾਂ ਵਿੱਚ ਪੰਜਾਬ ਦੇ ਦੋ ਮਸਲੇ, ਜਿਹੜੇ ਕਿ ਬਹੁਤ ਹੀ ਅਹਿਮ ਹਨ, ਦੱਸਣਾ ਚਾਹੁੰਦਾ ਹਾਂ। ਉਨ੍ਹਾਂ ਵਿਚੋਂ ਇੱਕ ਤਾਂ ਇਹ ਕਿ ਮਿਊਂਸਿਪਲ ਕਮੇਟੀਆਂ ਵਿੱਚ ਹੇਠਲੇ ਪੱਧਰ ਤੇ ਹੋ ਰਹੀਆਂ ਬੇਨਿਯਮੀਆਂ ਅਤੇ ਦੂਸਰਾ ਜਿਹੜੇ ਪੰਜਾਬ ਦੇ ਸ਼ਰਾਬ ਦੇ ਠੇਕੇ ਅਲਾਟ ਕੀਤੇ ਗਏ ਹਨ, ਉਨ੍ਹਾਂ ਸ਼ਰਾਬ ਦੇ ਠੇਕਿਆਂ ਦੀ ਅਲਾਟਮੈਂਟ ਵਿੱਚ ਜਿਹੜੀ ਲੁੱਟ ਹੋਈ ਹੈ ਉਸ ਬਾਰੇ ਮੈਂ ਗੱਲ ਕਰਨੀ ਹੈ। ਪਹਿਲੀ ਗੱਲ ਇਹ ਹੈ ਕਿ ਪੰਜਾਬ ਵਿੱਚ ਮਿਊਂਸਿਪਲ ਕਮੇਟੀਆਂ ਵਿੱਚ ਜਿਹੜੀਆ ਹੱਥ-ਰੇਹੜੀਆਂ ਹੁੰਦੀਆਂ ਹਨ, ਉਹ ਖਰੀਦੀਆਂ ਗਈਆਂ ਹਨ। ਜਗਰਾਉਂ ਵਿੱਚ 7800/- ਰੁਪਏ, ਬਟਾਲੇ ਵਿੱਚ 6300/- ਰੁਪਏ, ਸੁਨਾਮ ਵਿੱਚ

[ ਸਰਦਾਰ ਚਰਨਜੀਤ ਸਿੰਘ ਚੰਨੀ ]

7300/- ਰੁਪਏ ਅਤੇ ਹੁਸ਼ਿਆਰਪੁਰ ਵਿੱਚ 14,500/- ਰੁਪਏ ਪ੍ਰਤੀ ਰੇਹੜੀ ਖਰੀਦੀ ਗਈ ਹੈ ਜਦੋਂ ਕਿ ਰੇਹੜੀ ਸੇਮ ਹੈ, ਇੱਕੋਂ ਹੀ ਹੈ। ਸਪੀਕਰ ਸਾਹਿਬ, 7-7 ਹਜ਼ਾਰ ਰੁਪਏ ਦੀ ਇੱਕ ਰੇਹੜੀ ਦੀ ਖਰੀਦ ਵਿੱਚ ਫਰਕ ਹੈ। ਦੂਸਰੀ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪੰਜਾਬ ਦੇ ਵਿੱਚ ਇੱਕ ਬਹੁਤ ਵਧੀਆ ਪ੍ਰਿਤ ਪਾਈ ਗਈ ਹੈ ਕਿ ਸ਼ਰਾਬ ਦਾ ਠੇਕਾ ਜਿਹੜਾ ਵੀ ਕੋਈ ਨੌਜਵਾਨ ਜਾਂ ਕੋਈ ਵਪਾਰੀ ਜਿਹੜਾ ਕੰਮ ਕਰਨਾ ਚਾਹੁੰਦਾ ਹੈ, ਉਹ ਲਾਟਰੀ ਸਿਸਟਮ ਹੈ, 18000 ਰੁਪਏ ਦੀ ਪਰਚੀ ਹੈ ਅਤੇ ਉਹ ਆ ਕੇ ਪਾ ਕੇ ਕਢਵਾ ਲਵੇ। ਲੇਕਿਨ ਪਰਚੀਆਂ ਉਸੇ ਤਰੀਕੇ ਨਾਲ ਅਤੇ ਠੇਕਿਆਂ ਦੀ ਨਿਲਾਮੀ ਦਾ ਪ੍ਰੋਸੀਜਰ ਵੀ ਅਡਾਪਟ ਕੀਤਾ ਹੈ। ਪਰ ਅਫਸਰਾਂ ਨੂੰ ਕਹਿ ਕੇ ਪੂਰੇ ਪੰਜਾਬ ਦੇ ਠੇਕੇ ਪੰਜਾਬ ਸਰਕਾਰ ਦੇ ਮੁਖੀ ਅਤੇ ਉਨ੍ਹਾਂ ਦੇ ਰਿਸ਼ਤੇਦਾਰਾਂ ਨੇ ਆਪਣੇ ਕੋਲ ਲੈ ਲਏ। ਸਪੀਕਰ ਸਾਹਿਬ, ਅੱਜ ਪੰਜਾਬ ਵਿੱਚ ਕਿਸੇ ਵੀ ਹੋਰ ਨੌਜਵਾਨ ਨੂੰ ਠੇਕਾ ਨਹੀਂ ਮਿਲਿਆ ....(ਵਿਘਨ)....

**ਮਾਨਯੋਗ ਸਪੀਕਰ :** ਤੁਸੀਂ ਬੈਠੋ ਜੀ।

(ਇਸ ਵੇਲੇ ਮੈਂਬਰ ਸਾਹਿਬ ਦਾ ਮਾਈਕ ਬੰਦ ਹੋ ਗਿਆ, ਪ੍ਰੰਤੂ ਮੈਂਬਰ ਸਾਹਿਬ ਬਿਨਾਂ ਇਜਾਜ਼ਤ ਬੋਲ ਰਹੇ ਸਨ, ਜੋ ਕਿ ਸੁਣਾਈ ਨਹੀਂ ਦੇ ਰਿਹਾ ਸੀ।)

**ਸਰਦਾਰ ਚਰਨਜੀਤ ਸਿੰਘ ਚੰਨੀ :** ** **

**ਮਾਨਯੋਗ ਸਪੀਕਰ :** ਜੋ ਵੀ ਮੇਰੀ ਆਗਿਆ ਤੋਂ ਬਿਨਾਂ ਬੋਲਿਆ ਜਾ ਰਿਹਾ ਹੈ, ਇਹ ਰਿਕਾਰਡ ਨਹੀਂ ਕਰਨਾ। (....ਵਿਘਨ....) ਸਾਹਨੀ ਸਾਹਿਬ, ਤੁਸੀਂ ਬੈਠੋ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਐਕਸਾਈਜ਼ ਆਕਸ਼ਨ ਵਿੱਚ ਜਿੰਨੀ ਟਰਾਂਸਪੇਰੈਂਸੀ ਵੀਡੀਉ ਰਾਹੀਂ ਸਾਲ 2007-08 ਤੋਂ ਲੈ ਕੇ ਹੁਣ ਤੱਕ ਦੀ ਹੋਈ ਹੈ, ਉਹ ਬਿਲਕੁਲ ਸਹੀ ਹੋਈ ਹੈ ਅਤੇ ਇਸ ਵਿੱਚ ਕੋਈ ਵੀ ਅਨਿਯਮਤਤਾ ਨਹੀਂ ਪਾਈ ਗਈ।

(ਇਸ ਸਮੇਂ ਵੀ ਮੈਂਬਰ ਸਾਹਿਬ ਦਾ ਮਾਈਕ ਬੰਦ ਸੀ, ਪ੍ਰੰਤੂ ਮੈਂਬਰ ਸਾਹਿਬ ਬਿਨਾਂ ਇਜਾਜ਼ਤ ਤੋਂ ਬੋਲ ਰਹੇ ਸਨ ਜੋ ਕਿ ਰਿਕਾਰਡ ਨਹੀਂ ਕੀਤਾ ਗਿਆ।)

**ਮਾਨਯੋਗ ਸਪੀਕਰ :** ਹਾਂ ਜੀ, ਸੁਖਪਾਲ ਸਿੰਘ ਖਹਿਰਾ ਜੀ, ਤੁਸੀਂ ਬੋਲੋ। (....ਵਿਘਨ....) ਸਾਹਨੀ ਸਾਹਿਬ, ਤੁਸੀਂ ਬੈਠੋ। ਹਾਂ ਜੀ, ਖਹਿਰਾ ਜੀ।

---

** Not recorded as ordered by the Chair.

# ANNOUNCEMENT BY THE HON'BLE SPEAKER REG. CONSTITUTION OF A COMMITTEE OF THE HOUSE ON TACKLING SERIOUS MENACE OF ROAD ACCIDENTS IN THE STATE

**ਸਰਦਾਰ ਸੁਖਪਾਲ ਸਿੰਘ ਖਹਿਰਾ :** ਮਾਨਯੋਗ ਸਪੀਕਰ ਸਾਹਿਬ, ਜਿਸ ਤਰ੍ਹਾਂ ਸਾਹਨੀ ਸਾਹਿਬ ਨੇ ਲਿਫਾਫਿਆਂ ਦਾ ਅਤੇ ਇਨਵਾਇਰਨਮੈਂਟ ਦਾ ਮਸਲਾ ਉਠਾਇਆ ਹੈ ਅਤੇ ਤੁਸੀਂ ਉਸ ਦੀ cognizance ਲਈ ਹੈ, ਇਸੇ ਤਰ੍ਹਾਂ ਐਕਸੀਡੈਂਟਾਂ ਦੀ ਗੱਲ ਹੈ। ਸਪੀਕਰ ਸਾਹਿਬ, ਐਕਸੀਡੈਂਟ ਨਿਰੰਤਰ ਉਸੇ ਸਪੀਡ ਨਾਲ ਹੀ ਹੋ ਰਹੇ ਹਨ। ਹਰ ਸਾਲ 5-5 ਹਜ਼ਾਰ ਬੰਦੇ ਮਰ ਜਾਂਦੇ ਹਨ ਅਤੇ 5-5 ਹਜ਼ਾਰ ਹੀ ਹੈਂਡੀਕੈਪਡ ਹੋ ਜਾਂਦੇ ਹਨ। ਡਿਪਟੀ ਸੀ.ਐਮ. ਸਾਹਿਬ ਨੇ ਹਾਊਸ ਵਿੱਚ ਆਸ਼ਵਾਸਨ ਦਿੱਤਾ ਸੀ ਕਿ 108 ਨੰਬਰ ਡਾਇਲ ਕਰਨ ਤੇ ਐਂਬੂਲੈਂਸ ਤੁਰੰਤ ਪਹੁੰਚ ਜਾਇਆ ਕਰੇਗੀ। That is not a preventive measure. ਜਦੋਂ ਕਿਸੇ ਨੂੰ ਸਾਡੇ ਮਾੜੇ ਟਰੈਫਿਕ ਪ੍ਰਬੰਧਾਂ ਕਾਰਨ ਸੱਟ ਲੱਗ ਗਈ ਤਾਂ ਉਸ ਉਪਰੰਤ ਉਸ ਨੂੰ ਚੁੱਕ ਕੇ ਹਸਪਤਾਲ ਪਹੁੰਚਾਉਣ ਦਾ ਸਿਸਟਮ ਹੈ ਲੇਕਿਨ ਉਸ ਨੂੰ ਰੋਕਣ ਲਈ, ਆਰਗੇਨਾਈਜ਼ ਕਰਨ ਲਈ, ਟਰੈਫਿਕ ਨੂੰ ਰੈਗੂਲੇਟ ਕਰਨ ਲਈ ਕਈ ਵਾਰ ਮਸਲਾ ਉਠਾਇਆ ਗਿਆ ਹੈ। ਇਹ ਕੋਈ ਇਕੱਲੇ ਟਰਾਂਸਪੋਰਟ ਮੰਤਰੀ ਦਾ ਸਬਜੈਕਟ ਨਹੀਂ ਹੈ, ਜਿਵੇਂ ਉਹ ਕਹਿ ਦਿੰਦੇ ਹਨ ਕਿ ਅਸੀਂ ਰੋਡ ਸੇਫਟੀ ਕਾਉਂਸਲ ਬਣਾਵਾਂਗੇ.... (....ਵਿਘਨ....) These are just mere formalities.....

**ਮਾਨਯੋਗ ਸਪੀਕਰ :** ਮੈਂ ਵੀ ਤੁਹਾਡੀ ਗੱਲ ਨਾਲ ਸਹਿਮਤ ਹਾਂ। (....ਵਿਘਨ....) ਉਨ੍ਹਾਂ ਨੂੰ ਗੱਲ ਕਰਨ ਦਿਉ। ਸੁਣੋ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਇਸ ਵਿਧਾਨ ਸਭਾ ਦਾ ਪੀਰੀਅਡ ਮਸਾਂ 10-11 ਮਹੀਨੇ ਦਾ ਰਹਿ ਗਿਆ ਹੈ and the clock is ticking. ਇਸ ਲਈ ਇਸ ਮਸਲੇ ਬਾਰੇ ਕੋਈ ਕਨਕਲੂਸਿਵ ਫੈਸਲਾ ਤੁਹਾਡੀ ਮੁਦਾਖਲਤ ਨਾਲ ਸਰਕਾਰ ਨੂੰ ਲੈਣਾ ਚਾਹੀਦਾ ਹੈ। ਮੈਂ ਦੱਸਦਾ ਹਾਂ ਕਿ ਇੱਕ ਮਿੰਨੀ ਬੱਸ ਦਾ ਓਪਰੇਟਰ ਮੋਬਾਈਲ ਫੋਨ ਸੁਣ ਰਿਹਾ ਸੀ, ਉਸ ਬੱਸ ਵਿੱਚ ਗਾਣੇ ਲੱਗੇ ਹੋਏ ਸਨ, ਬੱਸ ਸਿੱਧੀ ਟਰੱਕ ਵਿੱਚ ਮਾਰੀ ਅਤੇ 6 ਬੰਦੇ ਮੌਕੇ ਤੇ ਹੀ ਮਰ ਗਏ। ਇਹ ਐਕਸੀਡੈਂਟ ਮੋਗਾ-ਫਿਰੋਜ਼ਪੁਰ ਰੋਡ ਉਤੇ ਹੋਇਆ ਅਤੇ ਇਸ ਵਿੱਚ 22 ਬੰਦੇ ਜ਼ਖਮੀ ਹੋ ਗਏ। ਉਨ੍ਹਾਂ ਵਿੱਚੋਂ ਵੀ ਬਾਅਦ ਵਿੱਚ ਕਈ ਮਰ ਗਏ ਹੋਣਗੇ। ਇਸ ਘਟਨਾ ਦੀ ਮੁੜ ਖਬਰ ਨਹੀਂ ਛਪੀ। ਇਸੇ ਤਰ੍ਹਾਂ, ਸਪੀਕਰ ਸਾਹਿਬ, ਦਾਲਮ ਪਿੰਡ ਵਿੱਚ ਇੱਕ ਪ੍ਰਾਈਵੇਟ ਬੱਸ ਓਪਰੇਟਰ ਨੇ 2 ਮੁੰਡੇ ਰਗੜ ਕੇ ਰੱਖ ਦਿੱਤੇ, ਉਹ ਸਵਾਰੀਆਂ ਚੜ੍ਹਾਉਣ ਲਈ ਤੇਜ਼ ਚਲਾਉਂਦੇ ਹਨ। ਸਪੀਕਰ ਸਾਹਿਬ, ਇਸ ਮਸਲੇ ਉਤੇ ਤੁਸੀਂ ਕੋਈ ਹਾਊਸ ਦੀ ਕਮੇਟੀ ਬਣਾ ਦਿਉ ਜਿਹੜੀ ਕਿ ਟਾਈਮ-ਬਾਊਂਡ ਹੋਵੇ ਵਰਨਾ ਬਹੁਤ ਕੀਮਤੀ ਜਾਨਾਂ ਜਾਂਦੀਆਂ ਰਹਿਣਗੀਆਂ।

**ਮਾਨਯੋਗ ਸਪੀਕਰ** : ਤੁਹਾਡੀ ਗੱਲ ਠੀਕ ਹੈ, ਮੈਂ ਗੱਲ ਕਰਾਂਗਾ। ਅਗਲੀ ਆਈਟਮ ਕਾਲ ਅਟੈਨਸ਼ਨ।

---

**CALL ATTENTION NOTICE UNDER RULE 66**

**(SERIAL NO. 69)**

1. **Sardar Ajit Inder Singh Mofar**
2. **Sardar Surinder Pal Singh Sibia**

: Sir, I beg to draw the attention of the Government towards a matter of urgent public importance, namely, the incomplete construction of the drain bridges at Moonak to Tohana and Handa to Kurali in Lehra Assembly Constituency. These bridges on the drains off taking from the Ghaggar were sanctioned during the previous Congress regime and the work was started. But, the construction of these bridges has been stopped and work is lying in limbo. This is a backward area situated on the Haryana border and the residents of the area face the fury of Ghaggar flooding every year. In the absence of these bridges, the people of the area are facing great problem. There is a great anguish and resentment amongst the people of the area over this issue.

Keeping in view the obvious and urgent importance of the matter, the Minister concerned may please be asked to make a statement on the Floor of the House.

**ਸਿੰਚਾਈ ਮੰਤਰੀ (ਸਰਦਾਰ ਜਨਮੇਜਾ ਸਿੰਘ ਸੇਖੋਂ)** : ਸਪੀਕਰ ਸਾਹਿਬ, ਮੈਂ ਇਸ ਦਾ ਸਾਰਾ ਜਵਾਬ ਪੜ੍ਹਾਂ ਜਾਂ ਜਿੰਨੀ ਇਨ੍ਹਾਂ ਨੇ ਜੋ ਐਸ਼ਿਉਰੈਂਸ ਮੰਗੀ ਹੈ ਉਹੀ ਦੱਸ ਦੇਵਾਂ?

**ਮਾਨਯੋਗ ਸਪੀਕਰ** : ਜਿੰਨਾ ਜ਼ਰੂਰੀ ਹੈ ਉਹ ਪੜ੍ਹ ਦਿਓ।

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਦਾ ਮਤਲਬ ਹੈ ਕਿ ਪੁਲ ਕਦੋਂ ਤੱਕ ਬਣ ਜਾਵੇਗਾ। ਸਪੀਕਰ ਸਾਹਿਬ, 471 ਕਰੋੜ ਰੁਪਏ ਸੀ.ਐਮ. ਸਾਹਿਬ ਨੇ ਪੁਲ ਲਈ ਰਲੀਜ਼ ਕਰ ਦਿੱਤੇ ਹਨ, ਉਥੇ ਕੰਮ ਚਲ ਰਿਹਾ ਹੈ, ਉਹ ਅਸੀਂ 30 ਜੂਨ ਤੋਂ ਪਹਿਲਾਂ-ਪਹਿਲਾਂ ਬਣਾ ਦੇਵਾਂਗੇ।

**ਮਾਨਯੋਗ ਸਪੀਕਰ :** ਚਲੋ, ਗੱਲ ਮੁੱਕੀ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਅਸੀਂ ਕਾਲ ਅਟੈਂਸ਼ਨ ਦੋ ਮੈਂਬਰਾਂ ਨੇ ਦਿੱਤੀ ਹੈ, ਪਹਿਲਾਂ ਤਾਂ ਉਸ ਦਾ ਪੂਰਾ ਜਵਾਬ ਆਉਣਾ ਚਾਹੀਦਾ ਹੈ। ਅਸੀਂ ਉਸ ਦੇ ਵਿੱਚ ਦੋ ਪੁਲਾਂ ਬਾਰੇ ਕਿਹਾ ਹੈ ਔਰ ਉਸ ਦੇ ਨਾਲ ਜਿਹੜਾ ਘੱਗਰ ਦਰਿਆ ਦੇ ਨਾਲ ਨੁਕਸਾਨ ਹੋ ਰਿਹਾ ਹੈ ਉਸ ਬਾਰੇ ਵੀ ਜਾਣਕਾਰੀ ਮੰਗੀ ਸੀ।

**ਮਾਨਯੋਗ ਸਪੀਕਰ :** ਗੱਲ ਇਹ ਹੈ ਕਿ ਤੁਸੀਂ ਕਾਲ ਅਟੈਂਸ਼ਨ ਪੜ੍ਹਦੇ ਹੋ ਅਤੇ ਅਗਲਾ ਜਵਾਬ ਦਿੰਦਾ ਹੈ, ਇੰਨਾ ਹੀ ਕਾਫੀ ਹੁੰਦਾ ਹੈ। ਤੁਸੀਂ ਸਪਲੀਮੈਂਟਰੀ ਕਰ ਲਓ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਮੈਂ ਇੱਕ ਸਪਲੀਮੈਂਟਰੀ ਕਰ ਸਕਦਾ ਹਾਂ ਜੀ। ਉਹ ਇਹ ਹੈ ਕਿ ਇਸ ਦੇ ਵਿੱਚ ਡਿਲੇਅ ਹੋਈ ਹੈ। ਘੱਗਰ ਦੇ ਜਿੰਨੇ ਵੀ ਸਾਈਫਨ ਪੁਲ ਹਨ ਉਹ ਨਹੀਂ ਬਣੇ, ਸਰਕਾਰ ਨੇ 4 ਸਾਲ ਟਪਾ ਦਿੱਤੇ। ਉਥੇ ਇਸ ਵਾਰ ਇੰਨਾ ਨੁਕਸਾਨ ਹੋਇਆ। ਇਸ ਨਾਲ ਮੈਡਮ ਦੇ ਹਲਕੇ ਤੋਂ ਮੇਰੇ ਹਲਕੇ ਅਤੇ ਹਰਿਆਣਾ ਤੱਕ ਹਜ਼ਾਰਾਂ ਏਕੜ ਜ਼ਮੀਨ ਬਰਬਾਦ ਹੋਈ ਹੈ, ਕਿੰਨੇ ਹੀ ਪਿੰਡ ਬਰਬਾਦ ਹੋਏ। ਪ੍ਰੰਤੂ ਤੁਹਾਡੇ ਡਿਪਟੀ ਮੁੱਖ ਮੰਤਰੀ ਜੀ ਅਤੇ ਸਾਡੇ ਰਾਜ ਸਭਾ ਮੈਂਬਰ ਜਿਹੜੇ ਇਨ੍ਹਾਂ ਨੇ ਬਣਾਏ, ਬੀਬੀ ਹਰਸਿਮਰਤ ਕੌਰ, ਹੈਲੀਕਾਪਟਰ ਤੋਂ ਦੇਖਦੇ ਰਹੇ, ਉਹ ਡਰਦੇ ਰਹੇ ਕਿ ਕਿਤੇ ਪਾਣੀ ਵਿੱਚ ਨਾ ਡੁੱਬ ਜਾਈਏ। ਗੱਲ ਇਹ ਹੈ ਕਿ ਤੁਸੀਂ ਕਹਿੰਦੇ ਹੋ ਕਿ ਕਰੋੜਾਂ ਰੁਪਿਆ ਸੈਂਟਰ ਤੋਂ ਆ ਗਿਆ। ਤੁਸੀਂ ਘੱਗਰ ਦੀ ਲਾਈਨਿੰਗ ਦੀ ਗੱਲ ਕੀਤੀ ਪਰ ਉਥੇ ਪੁਲ ਤਾਂ ਬਣ ਨਹੀਂ ਰਹੇ। ਪਹਿਲੀ ਗੱਲ ਤਾਂ ਜਿਹੜਾ ਤੁਹਾਡਾ ਡਿਜ਼ਾਇਨਿੰਗ ਸਿਸਟਮ ਹੈ ਉਹ ਠੀਕ ਨਹੀਂ ਹੈ। ਡਰੇਨਜ਼ ਦੀ ਲਾਈਨਿੰਗ ਹਮੇਸ਼ਾ ਥੱਲੇ ਤੋਂ ਉਪਰ ਤੱਕ ਜਾਂਦੀ ਹੈ ਅਤੇ ਨਹਿਰਾਂ ਦੀ ਲਾਈਨਿੰਗ ਜਿਹੜੀ ਹੈ ਉਹ ਉਪਰ ਤੋਂ ਥੱਲੇ ਤੱਕ ਜਾਂਦੀ ਹੈ। ਤੁਸੀਂ ਥੱਲੇ ਤੋਂ ਸ਼ੁਰੂ ਕਰ ਦਿੱਤਾ, ਇਹ ਨਹੀਂ ਪਤਾ ਕਿ ਪੈਕਿੰਗ ਕਿੱਥੋਂ ਲੱਗ ਰਿਹਾ ਹੈ, ਕਿਹੜਾ ਪੁਲ ਬਣ ਰਿਹਾ ਹੈ? ਤੁਸੀਂ ਕਲੈਰੀਫਿਕੇਸ਼ਨ ਤਾਂ ਦੱਸ ਦਿਓ ਕਿ ਕਿਹੜਾ ਕੰਮ ਕਿਵੇਂ ਹੋ ਰਿਹਾ ਹੈ।

**ਮੰਤਰੀ :** ਸਪੀਕਰ ਸਾਹਿਬ, ਗੱਲ ਤਾਂ ਪੁਲਾਂ ਦੀ ਹੋ ਰਹੀ ਸੀ। ਦੋ ਪੁਲ ਹਨ। ਮੈਂ ਬੀਬੀ ਜੀ ਨੂੰ ਐਸ਼ਿਓਰੈਂਸ ਦੇ ਦਿੱਤੀ। ਹੁਣ ਇਹ ਗੱਲ ਕਰਦੇ ਹਨ ਕਿ ਘੱਗਰ ਨੇ ਇਲਾਕਾ ਤਬਾਹ ਕਰ ਦਿੱਤਾ, ਆਹ ਕਰ ਦਿੱਤਾ, ਉਹ ਕਰ ਦਿੱਤਾ। ਸਪੀਕਰ ਸਾਹਿਬ, ਅਸੀਂ ਤਾਂ ਉਸ ਨੂੰ ਚੈਨੇਲਾਈਜ਼ ਕਰਨ ਲਈ ਜ਼ੋਰ ਲਗਾਈ ਜਾ ਰਹੇ ਹਾਂ। ਪਹਿਲੀ ਸਟੇਜ ਤੇ ਹੋ ਗਿਆ ਅਤੇ ਦੂਜੀ ਸਟੇਜ ਤੇ ਹਰਿਆਣੇ ਵਾਲੇ ਹੋਣ ਨਹੀਂ ਦਿੰਦੇ। ਅਸੀਂ ਇਨ੍ਹਾਂ ਨੂੰ ਕਿਹਾ ਕਿ ਰੌਲਾ ਪਾਓ, ਇਹ ਲੋਕਾਂ ਨਾਲ ਧੱਕਾ ਹੈ। ਅੱਧਾ ਦਰਿਆ ਕਰ ਦਿੱਤਾ ਪਰ ਅੱਧਾ ਹਰਿਆਣੇ ਵਾਲੇ ਹੋਣ ਨਹੀਂ ਦਿੰਦੇ। ਅਸੀਂ ਤਾਂ ਕਹੀ ਜਾਂਦੇ ਹਾਂ, ਇਹ ਕਹੀ ਜਾਂਦੇ ਹਨ ਕਿ ਇਹ ਹੋ ਗਿਆ, ਉਹ ਹੋ ਗਿਆ। ਅਸੀਂ ਕਰ ਤਾਂ ਰਹੇ ਹਾਂ, ਇਨ੍ਹਾਂ ਨੇ ਤਾਂ ਘੱਗਰ ਨੂੰ 60 ਸਾਲਾਂ ਵਿੱਚ ਚੈਨੇਲਾਈਜ਼ ਨਹੀਂ ਕੀਤਾ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਮੈਨੂੰ ਇਹ ਚੀਫ ਇੰਜੀਨੀਅਰ ਤੋਂ ਜਵਾਬ ਲੈ ਕੇ ਦੇ ਦੇਣ ਕਿ ਜਿਹੜੀ ਡਰੇਨਜ਼ ਦੀ ਲਾਈਨਿੰਗ ਹੈ, ਉਹ ਥੱਲਿਉਂ ਸ਼ੁਰੂ ਹੁੰਦੀ ਹੈ ਜਾਂ ਉਪਰੋਂ ਸ਼ੁਰੂ ਹੁੰਦੀ ਹੈ। ਇਹ ਬਿਲਕੁਲ ਗਲਤ ਗੱਲ ਹੈ। ਸਪੀਕਰ ਸਾਹਿਬ, ਜਿਹੜੀਆਂ ਨਹਿਰਾਂ ਹਨ, ਉਨ੍ਹਾਂ ਦੀ ਲਾਈਨਿੰਗ ਉਪਰੋਂ ਥੱਲੇ ਹੁੰਦੀ ਹੈ ਅਤੇ ਜਿਹੜੀਆਂ ਡਰੇਨਜ਼ ਹਨ, ਉਨ੍ਹਾਂ ਦੀ ਥੱਲਿਉਂ ਉਪਰ ਹੁੰਦੀ ਹੈ। ਤੁਸੀਂ ਹਾਊਸ ਨੂੰ ਕਲੀਅਰ ਗੱਲ ਦੱਸੋ।

(ਇਸ ਸਮੇਂ ਸਰਦਾਰ ਸਰਬਜੀਤ ਸਿੰਘ ਮੱਕੜ ਖੜ੍ਹੇ ਹੋ ਕੇ ਸਮੇਂ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ :** ਬੱਸ ਹੋ ਗਿਆ ਜੀ। ਹਾਂ ਜੀ, ਮੱਕੜ ਸਾਹਿਬ, ਤੁਸੀਂ ਕੀ ਕਹਿਣਾ ਚਾਹੁੰਦੇ ਹੋ?

**ਸਰਦਾਰ ਸਰਬਜੀਤ ਸਿੰਘ ਮੱਕੜ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਖਹਿਰਾ ਸਾਹਿਬ ਨੇ....

**ਮਾਨਯੋਗ ਸਪੀਕਰ :** ਉਹ ਤਾਂ ਗੱਲ ਮੁੱਕ ਗਈ, ਜ਼ੀਰੋ ਆਵਰ ਮੁੱਕ ਗਿਆ।

**ਸਰਦਾਰ ਸਰਬਜੀਤ ਸਿੰਘ ਮੱਕੜ :** ਸਪੀਕਰ ਸਾਹਿਬ, ਇਸ ਨੂੰ ਮੁਕਾਵੋ ਨਾ, ਅੱਜ ਤੁਹਾਡੀ ਪਾਵਰ ਹੈ। ਇਸ ਗੱਲ ਨੂੰ ਮੁਕਾਵੋ ਨਾ ਸਗੋਂ ਤੁਸੀਂ ਡਿਊਟੀ ਲਗਾਓ ਕਿਉਂਕਿ ਜਿਹੜਾ ਟਰੈਫਿਕ ਦਾ ਮਸਲਾ ਹੈ, ਸਾਰੇ ਲੋਕ ਚਾਹੁੰਦੇ ਹਨ, ਸਾਰਾ ਹਾਊਸ ਅਤੇ ਸਾਰੇ ਅਫਸਰ ਇਹ ਚਾਹੁੰਦੇ ਹਨ। ਅੱਜ ਵਿਧਾਨ ਸਭਾ ਵਿੱਚ ਤੁਸੀਂ ਬੈਠੇ ਹੋ, ਹੁਣੇ ਆਰਡਰ ਕਰੋ, ਭਾਵੇਂ ਕੋਈ ਕਮੇਟੀ ਬਣਾਓ, ਇਸ ਨੂੰ ਇੰਪਲੀਮੈਂਟ ਕਰੋ। ਇਹ ਬਹੁਤ ਜ਼ਰੂਰੀ ਹੈ, ਇਸ ਨੂੰ ਲੰਮਾ ਨਾ ਕਰੋ। ਅਸੀਂ ਸਾਰੇ ਹੀ ਇਹ ਕਹਿੰਦੇ ਹਾਂ ਜੀ।

**ਮਾਨਯੋਗ ਸਪੀਕਰ :** ਮੈਂ ਤੁਹਾਡੀ ਗੱਲ ਨਾਲ ਸਹਿਮਤ ਹਾਂ। ਉਨ੍ਹਾਂ ਨੇ ਜਿਹੜੀ ਗੱਲ ਕੀਤੀ ਹੈ ਮੈਂ ਉਸ ਦੇ ਨਾਲ ਵੀ ਸਹਿਮਤ ਹਾਂ। ਮੈਂ ਰੋਜ਼ ਦੇਖਦਾ ਵੀ ਹਾਂ ਅਤੇ ਪੜ੍ਹਦਾ ਵੀ ਹਾਂ। ਇਹ ਮਸਲਾ ਬੜਾ ਸੀਰੀਅਸ ਹੈ। ਇਹ ਬੜਾ ਜ਼ਰੂਰੀ ਹੈ, ਇਸ ਦੀ ਮੈਂ ਇੱਕ ਹਫਤੇ ਦੇ ਵਿੱਚ-ਵਿੱਚ ਗੱਲ ਕਰ ਦਿਆਂਗਾ। ਤੁਹਾਡੇ ਵਾਂਗ ਹੀ ਮੈਂ ਵੀ ਸੀਰੀਅਸ ਹਾਂ। ਹਾਂ ਜੀ, ਏਜੰਡੇ ਦੀ ਅਗਲੀ ਆਈਟਮ।

---

## MOTION UNDER RULE 16

**ਮਾਨਯੋਗ ਸਪੀਕਰ :** ਸੰਸਦੀ ਮਾਮਲੇ ਮੰਤਰੀ ਪ੍ਰਸਤਾਵ ਪੇਸ਼ ਕਰਨਗੇ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ) :** ਸ਼੍ਰੀਮਾਨ ਜੀ, ਮੈਂ

ਪ੍ਰਸਤਾਵ ਕਰਦਾ ਹਾਂ -

"ਕਿ ਵਿਧਾਨ ਸਭਾ ਅੱਜ ਇਸ ਦੇ ਉਠ ਜਾਣ ਤੇ ਅਣਮਿੱਥੇ ਸਮੇਂ ਲਈ ਸਥਗਿਤ ਹੋ ਜਾਵੇਗੀ।"

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

"ਕਿ ਵਿਧਾਨ ਸਭਾ ਅੱਜ ਇਸ ਦੇ ਉਠ ਜਾਣ ਤੇ ਅਣਮਿੱਥੇ ਸਮੇਂ ਲਈ ਸਥਗਿਤ ਹੋ ਜਾਵੇਗੀ।"

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

"ਕਿ ਵਿਧਾਨ ਸਭਾ ਅੱਜ ਇਸ ਦੇ ਉਠ ਜਾਣ ਤੇ ਅਣਮਿੱਥੇ ਸਮੇਂ ਲਈ ਸਥਗਿਤ ਹੋ ਜਾਵੇਗੀ।"

(ਵਿਘਨ)

ਬਿਜ਼ਨਸ ਐਡਵਾਈਜ਼ਰੀ ਕਮੇਟੀ ਵਿੱਚ ਸਾਰਿਆਂ ਨੇ ਫੈਸਲਾ ਕੀਤਾ ਸੀ ਤੇ ਸਰਬਸੰਮਤੀ ਨਾਲ ਫੈਸਲਾ ਹੋਇਆ ਸੀ। ਸਾਰੇ ਹੀ ਤਿਆਰ ਸਨ। ਬੈਠੋ ਜੀ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਹੁਣ ਏਜੰਡੇ ਦੀ ਅਗਲੀ ਆਈਟਮ। ਗੈਰ ਸਰਕਾਰੀ ਮਤਾ। ਸਰਦਾਰ ਹਰਪ੍ਰੀਤ ਸਿੰਘ ਜੀ।

---

## RESOLUTION REG. DENOUNCING THE TRAGIC INCIDENTS THAT OCCURRED IN VILLAGES HONDH CHILLAR AND PATAUDI IN THE STATE OF HARYANA AND AT ANY OTHER PLACE IN NOVEMBER, 1984

**ਸਰਦਾਰ ਹਰਪ੍ਰੀਤ ਸਿੰਘ :** ਮਾਨਯੋਗ ਸਪੀਕਰ ਸਾਹਿਬ, ਮੈਂ ਪ੍ਰਸਤਾਵ ਕਰਦਾ ਹਾਂ -

"ਕਿ ਇਹ ਸਦਨ ਨਵੰਬਰ, 1984 ਵਿੱਚ ਹਰਿਆਣਾ ਰਾਜ ਵਿਚ ਵਾਪਰੇ ਪਿੰਡ ਹੋਂਦ ਚਿੱਲੜ ਅਤੇ ਪਟੌਦੀ ਦੁਖਾਂਤ ਦੀ ਸਰਬਸੰਮਤੀ ਨਾਲ ਘੋਰ ਨਿੰਦਾ ਕਰਦਾ ਹੈ ਅਤੇ ਇਸ ਕਤਲੇਆਮ ਨੂੰ ਅੰਜ਼ਾਮ ਦੇਣ ਵਿੱਚ ਸਿੱਧੇ ਜਾਂ ਅਸਿੱਧੇ ਰੂਪ ਵਿੱਚ ਸ਼ਾਮਲ ਰਹੇ ਲੋਕਾਂ ਵਿਰੁੱਧ ਸਖਤ ਕਾਰਵਾਈ ਦੀ ਮੰਗ ਕਰਦਾ ਹੈ।"

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

"ਕਿ ਇਹ ਸਦਨ ਨਵੰਬਰ, 1984 ਵਿੱਚ ਹਰਿਆਣਾ ਰਾਜ ਵਿਚ ਵਾਪਰੇ ਪਿੰਡ ਹੋਂਦ

[ ਮਾਨਯੋਗ ਸਪੀਕਰ ]

ਚਿੱਲੜ ਅਤੇ ਪਟੌਦੀ ਦੁਖਾਂਤ ਦੀ ਸਰਬਸੰਮਤੀ ਨਾਲ ਘੋਰ ਨਿੰਦਾ ਕਰਦਾ ਹੈ ਅਤੇ ਇਸ ਕਤਲੇਆਮ ਨੂੰ ਅੰਜ਼ਾਮ ਦੇਣ ਵਿੱਚ ਸਿੱਧੇ ਜਾਂ ਅਸਿੱਧੇ ਰੂਪ ਵਿੱਚ ਸ਼ਾਮਲ ਰਹੇ ਲੋਕਾਂ ਵਿਰੁੱਧ ਸਖਤ ਕਾਰਵਾਈ ਦੀ ਮੰਗ ਕਰਦਾ ਹੈ।"

ਬਹਿਸ। ਸਰਦਾਰ ਹਰਪ੍ਰੀਤ ਸਿੰਘ ਜੀ।

**ਸਰਦਾਰ ਹਰਪ੍ਰੀਤ ਸਿੰਘ (ਮਲੋਟ, ਐਸ.ਸੀ.) :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੜੇ ਹੀ ਸੰਜੀਦਾ ਮਸਲੇ ਤੇ ਬੋਲਣ ਦਾ ਮੌਕਾ ਦਿੱਤਾ ਹੈ। ਇਹ ਇੱਕ ਬਹੁਤ ਹੀ ਦਰਦਨਾਕ, ਖੌਫਨਾਕ ਅਤੇ ਵਹਿਸ਼ੀਆਨਾ ਘਟਨਾ ਸੀ ਜਿਸ ਬਾਰੇ ਪਿਛਲੇ ਸਮੇਂ ਵਿੱਚ ਬਹੁਤ ਚਰਚਾ ਰਹੀ ਹੈ। ਅਖਬਾਰਾਂ ਵਿੱਚ ਵੀ ਬਹੁਤ ਕੁਝ ਆਇਆ ਹੈ। ਮੀਡੀਆ ਨੇ ਬਹੁਤ ਕੁਝ ਕਿਹਾ ਹੈ। ਵੱਖ-ਵੱਖ ਸਿਆਸੀ ਪਾਰਟੀਆਂ ਅਤੇ ਜਥੇਬੰਦੀਆਂ ਨੇ ਇਸ ਬਾਰੇ ਗੱਲ ਕੀਤੀ ਹੈ। ਅੱਜ ਇਹ ਮਤਾ ਇਸ ਪਵਿੱਤਰ ਸਦਨ ਵਿੱਚ ਰੱਖਿਆ ਗਿਆ ਹੈ। ਮੈਂ ਦੱਸਣਾ ਚਾਹੁੰਦਾ ਹਾਂ, ਮਾਨਯੋਗ ਸਪੀਕਰ ਸਾਹਿਬ, ਕਿ ਅੱਜ ਤੋਂ ਤਕਰੀਬਨ 26 ਸਾਲ ਪਹਿਲਾਂ ਇਸੇ ਬਿਲਡਿੰਗ ਵਿੱਚ ਜਿੱਥੇ ਅਸੀਂ ਬੈਠੇ ਹੋਏ ਹਾਂ, ਇਸ ਦੇ ਨਾਲ ਹੀ ਜੋ ਹਰਿਆਣਾ ਵਿਧਾਨ ਸਭਾ ਹੈ, ਉਥੇ ਵੀ ਅੱਜ ਤੋਂ 26 ਸਾਲ ਪਹਿਲਾਂ, 25 ਮਾਰਚ, 1985 ਨੂੰ ਇਹ ਮਸਲਾ ਰੱਖਿਆ ਗਿਆ ਸੀ। ਉਸ ਵੇਲੇ ਹਰਿਆਣਾ ਦੇ ਮੁੱਖ ਮੰਤਰੀ, ਚੌਧਰੀ ਭਜਨ ਲਾਲ ਜੀ ਸਨ। ਸਪੀਕਰ ਸਾਹਿਬ, ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਦੇ ਆਦੇਸ਼ ਉਤੇ ਚੌਧਰੀ ਦੇਵੀ ਲਾਲ ਜੀ ਦੀ ਪਾਰਟੀ ਦੀ ਟਿਕਟ ਉਤੇ ਜ਼ਿਲ੍ਹਾ ਕਰਨਾਲ ਦੇ ਹਲਕਾ ਜੁੰਡਲਾ ਤੋਂ ਵਿਧਾਇਕ ਬਣੇ ਸਵਰਗਵਾਸੀ ਸਰਦਾਰ ਸੁਜਾਨ ਸਿੰਘ ਜੀ, ਜੋ ਕਿ ਮੇਰੇ ਪਿਤਾ ਜੀ ਸਨ, ਉਨ੍ਹਾਂ ਨੇ ਸਭ ਤੋਂ ਪਹਿਲਾਂ ਬਜਟ ਇਜਲਾਸ ਵਿੱਚ ਬੋਲਦੇ ਹੋਏ ਇਸ ਮਸਲੇ ਨੂੰ ਹਰਿਆਣਾ ਵਿਧਾਨ ਸਭਾ ਵਿੱਚ ਚੁੱਕਿਆ, ਲੋਕਾਂ ਦੇ ਸਾਹਮਣੇ ਗੱਲ ਲਿਆਂਦੀ। ਉਸ ਵੇਲੇ ਜੋ ਬਜਟ ਤੇ ਬਹਿਸ ਹੋਈ, ਉਸ ਵਿੱਚ ਹਿੱਸਾ ਲੈਂਦੇ ਹੋਏ ਉਨ੍ਹਾਂ ਨੇ ਕਿਹਾ, ਉਨ੍ਹਾਂ ਨੇ ਜੋ ਉਸ ਵੇਲੇ ਕਿਹਾ, ਉਹ ਮੈਂ ਕੋਟ ਕਰਨਾ ਚਾਹੁੰਦਾ ਹਾਂ।

*11.53 ਵਜੇ ਪੂਰਵ ਦੁਪਹਿਰ

(*ਇਸ ਸਮੇਂ ਸ਼੍ਰੀ ਸੁਰਜੀਤ ਕੁਮਾਰ ਜਿਆਨੀ, ਮੈਂਬਰ, ਪੈਨਲ ਆਫ ਚੇਅਰਮੈੱਨ ਨੇ ਸਦਨ ਦੀ ਕੁਰਸੀ ਸੰਭਾਲੀ।)

"हरियाणा विधान सभा का कर्मचारी है जो कि जूनीयर ट्रासलेटर है। उस का गांव होंद है, पुलिस स्टेशन जाट साना पड़ता है जो कि ज़िला महिंदरगढ़, रिवाड़ी के नजदीक है। स्पीकर साहिब, 02.11.1984 को पटौदी गांव में एक बस और ट्रक दंगाकारियों से भर कर आए। उस के परिवार के 17 आदमी जिंदा जला दिये गए, जिन में से 4 बच्चे, 6 मर्द, 7 औरतें थी। पहले उन को लाठियों से पीटा गया और जब वह अधमोये हो गए तो उन के ट्रैकटर से ही डीजल निकाल कर उन को जिंद: जला दिया गया। जहां तक औरतों की बेइज्जती

का सवाल है, वो मैं बयान नहीं कर सकता। सो मैं आप के द्वारा सरकार से बेनती करता हूं कि जैसे आप्रेशन ब्लयू स्टार के बाद लूट मार का सामान बृरामद किया गया, उसी तरह एस.एच.ओ., लाटू साना भी लूट मार का सामान बरामद करे।"

ਮੈਂ ਦੱਸਣਾ ਚਾਹੁੰਦਾ ਹਾਂ ਕਿ ਜੋ ਉਨ੍ਹਾਂ ਦੀ ਸਪੀਚ ਸੀ, ਉਸ ਵੇਲੇ ਜੋ ਘਟਨਾ ਹੋਈ, ਉਸ ਦੇ ਵਿੱਚ ਗੁਰਦੁਆਰੇ ਦੇ ਗਰੰਥੀ, ਜੋ ਉਸ ਪਿੰਡ ਦੇ ਸਨ, ਉਨ੍ਹਾਂ ਨੂੰ ਅਤੇ ਜੋ ਰਿਟਾਇਰਡ ਫੌਜੀ ਉਥੇ ਮੌਜੂਦ ਸਨ, ਉਨ੍ਹਾਂ ਨੂੰ ਵੀ ਜਿੰਦਾ ਜਲਾਇਆ ਗਿਆ। ਐਫ.ਆਈ.ਆਰ. ਵਿੱਚ ਇਹ ਸਾਰਾ ਕੁਝ ਦਰਜ ਸੀ। ਸਾਰਾ ਕੁਝ ਹੋਣ ਦੇ ਬਾਵਜੂਦ, ਦਿਨ ਦਿਹਾੜੇ ਇਹ ਘਟਨਾ ਹੋਈ ਹੈ, ਸਾਰੇ ਪਿੰਡ ਦੇ ਅੱਗੇ ਹੋਈ ਹੈ। ਉਥੇ ਅੱਠ ਘੰਟੇ ਲਗਾਤਾਰ ਇਹ ਸਾਰੀ ਕਾਰਵਾਈ ਹੁੰਦੀ ਰਹੀ ਪਰ ਕਿਸੇ ਨੇ ਉਸ ਨੂੰ ਰੋਕਣ ਲਈ ਕੁਝ ਨਹੀਂ ਕੀਤਾ। ਮੈਂ ਤਾਂ ਕਹਿੰਦਾ ਹਾਂ ਕਿ ਉਸ ਵੇਲੇ ਦੇ ਜਿਹੜੇ ਉਸ ਪਿੰਡ ਦੇ ਰਹਿਣ ਵਾਲੇ ਲੋਕ ਹਨ, ਉਹ ਵੀ ਜ਼ਿੰਮੇਵਾਰ ਹਨ। ਉਨ੍ਹਾਂ ਵਿੱਚੋਂ ਕਿਸੇ ਨੇ ਵੀ ਅੱਗੇ ਆ ਕੇ ਨਹੀਂ ਰੋਕਿਆ। ਜੇ ਪਿੰਡ ਵਾਲੇ ਹਿੰਮਤ ਕਰਦੇ ਤਾਂ ਪਿੰਡ ਵਾਲਿਆਂ ਦੀ ਗਿਣਤੀ ਉਨ੍ਹਾਂ ਦੰਗਾਕਾਰੀਆਂ ਤੋਂ ਕਿਤੇ ਵੱਧ ਹੋਣੀ ਸੀ, ਉਹ ਰੋਕ ਸਕਦੇ ਸਨ। ਉਨ੍ਹਾਂ ਨੇ ਵੀ ਡਰਦਿਆਂ ਨੇ ਕੁਝ ਨਹੀਂ ਕੀਤਾ ਅਤੇ ਨਾ ਹੀ ਪੁਲਿਸ ਨੇ ਕੀਤਾ। ਅੱਠ ਘੰਟੇ ਕਿਤੇ ਕੋਈ ਇਹੋ ਜਿਹੀ ਵਾਰਦਾਤ ਹੁੰਦੀ ਰਹੇ, ਲੋਕਾਂ ਨੂੰ ਕੁੱਟਿਆ ਜਾਵੇ, ਉਨ੍ਹਾਂ ਦੀਆਂ ਔਰਤਾਂ ਦੀ ਬੇਪੱਤੀ ਹੁੰਦੀ ਹੋਵੇ, ਉਨ੍ਹਾਂ ਨੂੰ ਉਨ੍ਹਾਂ ਦੇ ਘਰਾਂ ਵਿੱਚ ਜਿਊਂਦੇ ਸਾੜ ਦਿੱਤਾ ਜਾਵੇ ਅਤੇ ਪੁਲਿਸ ਉਥੇ ਮੌਕੇ ਤੇ ਨਾ ਪਹੁੰਚੇ, ਤਾਂ ਇਸ ਤੋਂ ਸ਼ਰਮਨਾਕ ਗੱਲ ਕੀ ਹੋ ਸਕਦੀ ਹੈ? ਆਪਾਂ ਕਹਿੰਦੇ ਹਾਂ ਕਿ ਇਹ ਜਿਹੜਾ ਆਪਣਾ ਦੇਸ਼ ਹੈ, ਇਹ ਅਜ਼ਾਦ ਹੈ। ਸਾਡੇ ਵੱਡੀ ਡੈਮੋਕਰੇਸੀ ਹੈ। ਪਰ ਜਿਥੇ ਇਹੋ ਜਿਹਾ ਕੰਮ ਹੋ ਸਕਦਾ ਹੈ ਅਤੇ 26 ਸਾਲ ਤੱਕ ਉਨ੍ਹਾਂ ਦੋਸ਼ੀਆਂ ਨੂੰ ਸਜ਼ਾ ਨਾ ਮਿਲੇ, ਇਸ ਤੋਂ ਮਾੜੀ ਗੱਲ ਨਹੀਂ ਹੋ ਸਕਦੀ। ਇਹ ਕਿਥੋਂ ਦੀ ਡੈਮੋਕਰੇਸੀ ਹੈ, ਕਿਥੋਂ ਦੀ ਅਜ਼ਾਦੀ ਹੈ? ਇਥੇ ਸਦਨ ਵਿੱਚ ਕਈ ਵਾਰ ਗੱਲ ਆਈ ਹੈ। ਪਿਛਲੇ ਸਮੇਂ ਵਿੱਚ ਜਦੋਂ 1984 ਦੀ ਗੱਲ ਹੁੰਦੀ ਸੀ ਤਾਂ ਸਦਨ ਵਿੱਚ ਜਿਹੜੇ ਵਿਰੋਧੀ ਧਿਰ ਵਾਲੇ ਹਨ, ਉਹ ਇਹ ਗੱਲ ਆਖਦੇ ਸਨ ਕਿ ਸ਼੍ਰੋਮਣੀ ਅਕਾਲੀ ਦਲ ਜਾਂ ਭਾਰਤੀ ਜਨਤਾ ਪਾਰਟੀ ਹੈ, ਇਹ 1984 ਦੇ ਕਤਲੇਆਮ ਤੋਂ ਬਾਹਰ ਨਹੀਂ ਆ ਰਹੇ, ਹਰ ਵਾਰੀ ਉਹੀ ਗੱਲ ਕਰਦੇ ਹਨ ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਬਾਹਰ ਤਾਂ ਤਾਂ ਆਈਏ ਜੇਕਰ ਗੱਲ ਮੁੱਕ ਗਈ ਹੋਵੇ। ਇਸ ਨੂੰ 26 ਸਾਲ ਹੋ ਗਏ ਹਨ। ਇਸ ਬਾਰੇ ਲਗਾਤਾਰ ਗੱਲ ਹੋ ਰਹੀ ਹੈ ਪਰ ਅੱਜ ਤੱਕ ਇੱਕ ਵੀ ਆਦਮੀ ਨੂੰ ਸਜ਼ਾ ਨਹੀਂ ਮਿਲੀ। 31 ਅਕਤੂਬਰ ਨੂੰ ਉਸ ਵੇਲੇ ਦੇ ਪ੍ਰਧਾਨ ਮੰਤਰੀ, ਸ਼੍ਰੀਮਤੀ ਇੰਦਰਾ ਗਾਂਧੀ ਦੀ ਹੱਤਿਆ ਹੋਈ। ਦੋ ਸਿੱਖਾਂ ਨੇ, ਜਿਹੜੇ ਉਨ੍ਹਾਂ ਦੇ ਬਾਡੀਗਾਰਡ ਸਨ, ਉਨ੍ਹਾਂ ਨੇ ਉਨ੍ਹਾਂ ਦੀ ਹੱਤਿਆ ਕੀਤੀ। ਚਲੋ ਆਪਣੇ ਦੇਸ਼ ਵਿੱਚ ਕਾਨੂੰਨ ਹੈ। ਜੇ ਕੋਈ ਕਾਨੂੰਨ ਦੇ ਹਿਸਾਬ ਨਾਲ ਜੁਰਮ ਕਰਦਾ ਹੈ ਤਾਂ ਉਸ ਦੀ ਸਜ਼ਾ ਵੀ ਬਣਦੀ ਹੈ ਪਰ ਇਹ ਅੱਜ ਤੱਕ ਨਹੀਂ ਹੋਇਆ ਕਿ ਦੋ ਆਦਮੀਆਂ ਨੇ ਜੋ ਕੰਮ ਕੀਤਾ ਹੋਵੇ, ਉਸ ਦੀ ਸਜ਼ਾ ਸਾਰੇ ਹੀ ਦੇਸ਼ ਦੇ ਜਿੰਨੇ ਵੀ ਕੇਸਾਂ ਧਾਰੀ ਲੋਕ ਸਨ, ਉਨ੍ਹਾਂ ਸਾਰਿਆਂ ਨੂੰ ਮਿਲੇ। ਜਿਥੇ ਵੀ ਕੋਈ ਸਿੱਖ ਸੀ, ਉਥੇ ਹੀ ਉਸ ਨੂੰ ਮਾਰਿਆ ਗਿਆ, ਜਿੰਦਾ ਜਲਾਇਆ

[ ਸਰਦਾਰ ਹਰਪ੍ਰੀਤ ਸਿੰਘ]

ਗਿਆ, ਜਿਹੜੀ ਉਸ ਦੀ ਸੰਪਤੀ ਸੀ, ਪ੍ਰਾਪਰਟੀ ਸੀ, ਉਸ ਨੂੰ ਵੀ ਲੁੱਟਿਆ ਗਿਆ। 31 ਅਕਤੂਬਰ ਤੋਂ ਲੈ ਕੇ 5 ਨਵੰਬਰ ਤੱਕ ਇਹ ਸਾਰਾ ਕੁਝ ਲਗਾਤਾਰ 6 ਦਿਨ ਹੁੰਦਾ ਰਿਹਾ ਅਤੇ ਇਸ ਨੂੰ ਰੋਕਣ ਲਈ ਕਿਸੇ ਨੇ ਕੁਝ ਵੀ ਨਹੀਂ ਕੀਤਾ। ਕੀ ਉਸ ਵੇਲੇ ਦੀ ਜਿਹੜੀ ਸਰਕਾਰ ਸੀ, ਪ੍ਰਧਾਨ ਮੰਤਰੀ ਸੀ, ਮੁੱਖ ਮੰਤਰੀ ਸੀ, ਮਨਿਸਟਰ ਸੀ, ਐਮ.ਐਲ.ਏਜ਼. ਸੀ ਜਾਂ ਜਿਹੜੀ ਐਡਮਨਿਸਟ੍ਰੇਸ਼ਨ ਸੀ, ਡੀ.ਸੀ. ਸੀ, ਐਸ.ਐਸ.ਪੀ. ਸੀ ਜਾਂ ਜਿਹੜੇ ਥਾਣਿਆਂ ਦੇ ਇੰਚਾਰਜ ਸੀ, ਉਹ ਵੀ ਸੁੱਤੇ ਪਏ ਸੀ? ਉਨ੍ਹਾਂ ਨੂੰ 6 ਦਿਨ ਤੱਕ ਕੁਝ ਪਤਾ ਹੀ ਨਾ ਲੱਗਿਆ? ਇੰਨਾ ਕੁਝ ਹੋਈ ਗਿਆ। ਹਰੇਕ ਜਗ੍ਹਾ ਤੇ ਇਹ ਸਾਰਾ ਕੁਝ ਹੋ ਰਿਹਾ ਸੀ ਪਰ ਉਸ ਨੂੰ ਨਾ ਤਾਂ ਰੋਕਿਆ ਗਿਆ ਅਤੇ ਨਾ ਹੀ ਉਨ੍ਹਾਂ 6 ਦਿਨਾਂ ਤੋਂ ਬਾਅਦ ਉਨ੍ਹਾਂ ਦੇ ਜਖਮਾਂ ਤੇ ਮਲ੍ਹਮ ਲਗਾਉਣ ਲਈ ਜਿਹੜੇ ਦੋਸ਼ੀ ਸੀ, ਉਨ੍ਹਾਂ ਤੇ ਕੋਈ ਕਾਰਵਾਈ ਹੋਈ। ਦੋਸ਼ੀਆਂ ਦੇ ਖਿਲਾਫ ਕਾਰਵਾਈ ਤਾਂ ਕੀ ਹੋਣੀ ਸੀ, ਸਾਰੀ ਦੁਨੀਆਂ ਜਾਣਦੀ ਹੈ, ਬੱਚਾ-ਬੱਚਾ ਜਾਣਦਾ ਹੈ ਕਿ ਕਿਨ੍ਹਾਂ ਬੰਦਿਆਂ ਨੇ ਇਹ ਸਾਰਾ ਕੁਝ ਕੀਤਾ, ਕਿਨ੍ਹਾਂ ਨੇ ਉਕਸਾਇਆ ਅਤੇ ਕਿਹੜੇ ਭੀੜ ਦੇ ਅੱਗੇ ਲੱਗ ਕੇ ਸਿੱਖਾਂ ਦੇ ਘਰਾਂ ਵਿੱਚ ਗਏ ਤੇ ਉਥੇ ਜਾ ਕੇ ਉਨ੍ਹਾਂ ਨੇ ਕਿਹਾ ਕਿ ਇਨ੍ਹਾਂ ਨੂੰ ਮਾਰ ਦਿਓ, ਅੱਗ ਲਗਾ ਦਿਓ, ਜਿਉਂਦੇ ਸਾੜ ਦਿਓ। ਉਨ੍ਹਾਂ ਦੇ ਗਲਾਂ ਵਿੱਚ ਟਾਇਰ ਪਾਏ, ਮੂੰਹ ਵਿੱਚ ਪੈਟਰੋਲ ਪਾਇਆ। ਸੋ, ਇਹ ਸਾਰਾ ਕੁਝ ਜਿਨ੍ਹਾਂ ਨੇ ਕੀਤਾ, ਸਾਰੀ ਦੁਨੀਆਂ ਨੂੰ ਪਤਾ ਹੈ। ਪਰ ਅੱਜ ਤੱਕ ਉਨ੍ਹਾਂ ਦੇ ਖਿਲਾਫ ਕਾਰਵਾਈ ਤਾਂ ਕੀ ਹੋਣੀ ਸੀ, ਉਨ੍ਹਾਂ ਨੂੰ ਸਨਮਾਨ ਦਿੱਤੇ ਗਏ, ਚੰਗੇ ਅਹੁਦਿਆਂ ਦੇ ਉਤੇ ਬਿਠਾਇਆ ਗਿਆ। ਇਸ ਤਰ੍ਹਾਂ ਤਾਂ ਇਹ ਜ਼ਖਮਾਂ ਦੇ ਉਤੇ ਲੂਣ ਛਿੜਕਣ ਵਾਲੀ ਗੱਲ ਹੋਈ। ਇਹ ਸਾਰਾ ਕੁਝ ਉਸ ਵੇਲੇ ਹੋਇਆ। ਇਹ ਅੱਜ ਵੀ ਮਜ਼ਬੂਰੀ ਬਣੀ ਹੋਈ ਹੈ ਕਿ ਅੱਜ ਵੀ ਸਾਨੂੰ ਉਹੀ 26 ਸਾਲ ਪਹਿਲਾਂ ਪੁਰਾਣੀ ਗੱਲ ਕਰਨੀ ਪੈ ਰਹੀ ਹੈ। ਜੇਕਰ ਉਨ੍ਹਾਂ ਨੂੰ ਇਨਸਾਫ ਮਿਲ ਗਿਆ ਹੋਇਆ ਹੁੰਦਾ ਤਾਂ ਅੱਜ ਆਪਾਂ ਨੂੰ ਇਹ ਗੱਲ ਦੁਹਰਾਉਣ ਦੀ ਜਾਂ ਇਥੇ ਇਹ ਮਤਾ ਲਿਆਉਣ ਦੀ ਲੋੜ ਨਹੀਂ ਸੀ। ਮਾਨਯੋਗ ਚੇਅਰਮੈਨ ਸਾਹਿਬ, ਮੈਂ ਇਥੇ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਉਸ ਸਬੰਧੀ ਕੋਈ ਐਫ.ਆਈ.ਆਰ. ਵੀ ਦਰਜ ਨਹੀਂ ਹੈ। ਉਥੇ ਤਾਂ ਐਫ.ਆਈ.ਆਰ. ਵੀ ਦਰਜ ਹੈ। ਜੋ ਉਸ ਵੇਲੇ ਦੇ ਪਿੰਡ ਚਿੱਲੜ ਦੇ ਸਰਪੰਚ ਸਨ ਉਹ ਵੀ ਇਸ ਵੇਲੇ ਮੌਜੂਦ ਹਨ। ਉਨ੍ਹਾਂ ਨੇ ਪਿਛਲੇ ਦਿਨਾਂ ਦੇ ਵਿੱਚ ਅਖਬਾਰਾਂ ਦੇ ਵਿਚ ਬਿਆਨ ਵੀ ਦਿੱਤਾ ਹੈ। ਉਨ੍ਹਾਂ ਨੇ ਇਹ ਜੋ ਵਾਕਿਆ ਹੋਇਆ ਹੈ ਉਹ ਸਾਰਾ ਅਖਬਾਰਾਂ ਨੂੰ ਆਪ ਦਾ ਬਿਆਨ ਦਰਜ ਕਰਵਾਇਆ ਹੈ। ਮੈਂ ਉਹ ਤੁਹਾਡੇ ਸਾਹਮਣੇ ਰੱਖਣਾ ਚਾਹੁੰਦਾ ਹਾਂ। ਉਨ੍ਹਾਂ ਨੇ ਦੱਸਿਆ ਕਿ ਕਿਵੇਂ ਇੱਕ ਟਰੱਕ ਅਤੇ ਇੱਕ ਬੱਸ ਭਰ ਕੇ ਆਈ ਅਤੇ ਦੰਗਾਕਾਰੀਆਂ ਨੇ ਉਥੇ ਨੰਗਾ ਨਾਚ ਖੇਡਿਆ। ਮੈਂ ਸਰਪੰਚ ਸਾਹਿਬ ਦਾ ਨਾਮ ਵੀ ਦੱਸਣਾ ਚਾਹੁੰਦਾ ਹਾਂ, ਉਨ੍ਹਾਂ ਦਾ ਨਾਮ ਧਨਪਤ ਯਾਦਵ ਜੀ ਹੈ। ਉਨ੍ਹਾਂ ਨੇ ਇਹ ਸਾਰੀ ਗੱਲ ਦੱਸੀ, ਉਨ੍ਹਾਂ ਨੇ ਇਹ ਵੀ ਕਿਹਾ ਕਿ ਮੌਕੇ ਦੇ ਉਤੇ ਜਾ ਕੇ ਰੋਕਣ ਦੀ ਵੀ ਕੋਸ਼ਿਸ਼ ਕੀਤੀ ਪਰ ਉਨ੍ਹਾਂ ਨੇ ਇੱਕ ਨਾ ਚੱਲਣ ਦਿੱਤੀ। ਇਨ੍ਹਾਂ ਦੇ ਨਾਲ ਜਿਹੜੇ 6 ਆਦਮੀ ਇਸ ਕੰਮ ਨੂੰ ਰੋਕਣ ਲਈ ਗਏ ਸੀ, ਉਨ੍ਹਾਂ ਨੂੰ ਵੀ ਉਥੇ ਮੌਕੇ ਦੇ ਉਤੇ ਬਿਠਾ ਲਿਆ ਗਿਆ ਅਤੇ ਉਨ੍ਹਾਂ ਨੂੰ ਇਥੋਂ ਤੱਕ ਕਹਿ ਦਿੱਤਾ ਕਿ ਜੇਕਰ ਤੁਸੀਂ ਇਥੋਂ

ਗਏ ਜਾਂ ਤੁਸੀਂ ਕਿਸੇ ਨੂੰ ਬੁਲਾ ਕੇ ਲਿਆਏ ਤਾਂ ਤੁਹਾਡੇ ਨਾਲ ਵੀ ਉਹ ਹੀ ਹੋਵੇਗਾ ਜੋ ਅਸੀਂ ਇਨ੍ਹਾਂ ਦੇ ਨਾਲ ਕਰ ਰਹੇ ਹਾਂ। ਅੱਜ ਉਨ੍ਹਾਂ ਦੀ ਉਮਰ 83 ਸਾਲ ਦੇ ਕਰੀਬ ਹੈ ਅਤੇ "ਦਿ ਟ੍ਰਿਬਿਊਨ" ਦੇ ਵਿੱਚ 24 ਤਰੀਕ ਦੀ ਇਹ ਖਬਰ ਹੈ ਜੀ ਅਤੇ ਉਨ੍ਹਾਂ ਦਾ ਸਾਰਾ ਬਿਆਨ ਇਸ ਦੇ ਵਿੱਚ ਆਇਆ ਹੈ। ਇਹ ਵੀ ਨਹੀਂ ਹੈ ਕਿ ਕੋਈ ਗਵਾਹ ਹੀ ਨਹੀਂ ਹੈ ਜਾਂ ਕੋਈ ਉਥੇ ਮੌਕੇ ਦੇ ਉਤੇ ਮੌਜੂਦ ਨਹੀਂ ਸੀ। ਹੋਂਦ ਚਿੱਲੜ ਪਿੰਡ ਦੇ ਨਾਲ ਹੀ ਇੱਕ ਪਿੰਡ ਪਟੌਦੀ ਵੀ ਸੀ, ਉਥੇ ਵੀ ਇਹ ਹੀ ਸਾਰਾ ਕੁਝ ਹੋਇਆ। ਉਥੇ 17 ਬੰਦਿਆਂ ਨੂੰ ਜਿੰਦਾ ਜਲਾਇਆ ਗਿਆ। ਉਥੇ ਜਿਹੜੇ 15 ਮੁਜ਼ਰਮ ਸਨ ਉਨ੍ਹਾਂ ਦੇ ਨਾਮ ਵੀ ਐਫ.ਆਈ.ਆਰ. ਵਿੱਚ ਦਰਜ ਕੀਤੇ ਗਏ ਪਰ ਸਮੇਂ ਦੇ ਨਾਲ ਉਨ੍ਹਾਂ ਨੂੰ ਵੀ ਬਰੀ ਕਰ ਦਿੱਤਾ ਗਿਆ ਤੇ ਕਿਸੇ ਨੂੰ ਕੋਈ ਸਜ਼ਾ ਨਹੀਂ ਹੋਈ। ਇਹ ਬੜੀ ਵੱਡੀ ਤਰਾਸਦੀ ਹੈ ਕਿ ਇਸ ਘਟਨਾ ਨੂੰ 26 ਸਾਲ ਹੋ ਗਏ ਹਨ ਪਰ ਅਜੇ ਵੀ ਉਨ੍ਹਾਂ ਨੂੰ ਇਨਸਾਫ ਨਹੀਂ ਮਿਲ ਰਿਹਾ। ਮੈਂ ਇਥੇ ਸਦਨ ਦੇ ਵਿੱਚ ਇਹ ਵੀ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਜਿਹੜਾ ਆਪਾਂ ਹੋਂਦ ਚਿੱਲੜ ਦੀ ਗੱਲ ਕਰਦੇ ਹਾਂ, ਇਹ ਇੱਕ ਪਿੰਡ ਚਿੱਲੜ ਹੈ, ਉਸ ਦੇ ਕੋਲ ਹੀ ਇੱਕ ਛੋਟੀ ਜਿਹੀ ਢਾਣੀ ਹੈ ਹੋਂਦ, ਜਿਥੇ 25-30 ਘਰਾਂ ਦਾ ਇਹ ਪਿੰਡ ਸੀ। ਇਥੇ ਸਾਰੇ ਹੀ ਘਰ ਸਿੱਖਾਂ ਦੇ ਸਨ, ਜਿਸ ਦੇ ਮਤੇ ਦੇ ਬਾਰੇ ਆਪਾਂ ਅੱਜ ਡਿਸਕਸ਼ਨ ਕਰ ਰਹੇ ਹਾਂ। ਇਹ ਸਾਰੇ ਪਾਕਿਸਤਾਨ ਦੇ ਸ਼ਹਿਰ ਮੀਆਂਵਾਲੀ ਤੋਂ ਸਾਲ 1947 ਵਿੱਚ ਲੁੱਟ-ਪੁੱਟ ਕੇ ਤੇ ਉਜੜ ਕੇ ਆਏ ਸਨ। ਪਹਿਲਾਂ ਤਾਂ ਉਨ੍ਹਾਂ ਨੂੰ 1947 ਦੇ ਵਿੱਚ ਪਾਕਿਸਤਾਨ ਤੋਂ ਲੁੱਟ-ਪੁੱਟ ਕੇ ਆਉਣਾ ਪਿਆ ਸੀ ਤੇ ਜਦੋਂ ਆਪ ਦੇ ਦੇਸ਼, ਜਿਸ ਨੂੰ ਉਹ ਆਪ ਦਾ ਦੇਸ਼ ਸਮਝ ਕੇ ਆਏ ਸੀ, ਇਥੇ ਜੋ ਉਨ੍ਹਾਂ ਦੇ ਨਾਲ 1984 ਦੇ ਵਿੱਚ ਹੋਈ ਤਾਂ ਮੈਨੂੰ ਲੱਗਦਾ ਹੈ ਕਿ ਜੋ ਕੁਝ ਉਨ੍ਹਾਂ ਦੇ ਨਾਲ 1947 ਦੇ ਵਿੱਚ ਹੋਇਆ ਉਸ ਦੇ ਨਾਲੋਂ ਵੀ ਭੈੜਾ ਕੰਮ ਉਨ੍ਹਾਂ ਦੇ ਨਾਲ ਉਨ੍ਹਾਂ ਦੇ ਆਪ ਦੇ ਦੇਸ਼ ਦੇ ਵਿੱਚ ਹੋਇਆ। ਸੋ, ਇਹ ਕਿੰਨੀ ਦਰਦਨਾਕ ਗੱਲ ਹੈ, ਉਥੋਂ ਪਿੰਡ ਦੇ ਵਸਨੀਕ, ਜੋ ਅੱਜ ਵੀ ਜ਼ਿੰਦਾ ਹਨ, ਮੌਜੂਦ ਹਨ, ਉਨ੍ਹਾਂ ਨੇ ਬਿਆਨ ਦਿੱਤੇ ਹਨ ਕਿ ਉਹ ਬੜੇ ਵਧੀਆ ਸਿੱਖ ਪਰਿਵਾਰ ਸਨ, ਪਿੰਡ ਦੇ ਉਹ ਸਰਪੰਚ ਵੀ ਰਹੇ। ਜੇਕਰ ਉਹ ਪਰਿਵਾਰ ਚੰਗੇ ਸੀ, ਸਾਰਿਆਂ ਦੇ ਨਾਲ ਉਨ੍ਹਾਂ ਦਾ ਮਿਲਵਰਤਨ ਸੀ, ਕਿਸੇ ਨਾਲ ਉਨ੍ਹਾਂ ਦੀ ਕੋਈ ਦੁਸ਼ਮਣੀ ਨਹੀਂ ਸੀ ਤਾਂ ਹੀ ਉਨ੍ਹਾਂ ਨੂੰ ਪਿੰਡ ਵਾਲਿਆਂ ਨੇ ਅਪਣਾਇਆ, ਪਿੰਡ ਦੇ ਵਿੱਚ ਸਰਪੰਚੀ ਦੇ ਕੇ ਨਿਵਾਜਿਆ ਵੀ ਸੀ। ਸੋ, ਇੰਨੇ ਵਧੀਆ ਪਰਿਵਾਰਾਂ ਨੂੰ ਇਸ ਕਰਕੇ ਕਿ ਉਹ ਸਿੱਖ ਸਨ, ਇਸ ਕਰਕੇ ਉਨ੍ਹਾਂ ਨੂੰ ਜ਼ਿੰਦਾ ਜਲਾਇਆ ਗਿਆ। ਮੈਂ ਇਥੇ ਇਹ ਗੱਲ ਵੀ ਧਿਆਨ ਦੇ ਵਿੱਚ ਲਿਆਉਣੀ ਚਾਹੁੰਦਾ ਹਾਂ ਕਿ ਭਾਵੇਂ ਹੱਥ ਦੀਆਂ ਉਂਗਲਾਂ ਸਾਰੀਆਂ ਇੱਕੋ ਜਿਹੀਆਂ ਨਹੀਂ ਹੁੰਦੀਆਂ, ਜੋ ਕੁਝ ਵਹਿਸ਼ੀ ਦਰਿੰਦਿਆਂ ਨੇ ਸਿੱਖਾਂ ਦਾ ਕਤਲੇਆਮ ਕੀਤਾ ਤਾਂ ਉਸ ਵੇਲੇ ਕੁਝ ਚੰਗੇ ਬੰਦੇ ਵੀ ਸਨ। ਜੋ ਹੋਂਦ ਚਿੱਲੜ ਪਿੰਡ ਦੇ ਵਿੱਚ 32 ਇਨਸਾਨਾਂ ਨੂੰ ਜ਼ਿੰਦਾ ਜਲਾਇਆ ਗਿਆ ਤੇ ਉਥੇ ਉਸ ਪਿੰਡ ਦੇ ਨਾਲ ਹੀ ਇੱਕ ਹੋਰ ਪਿੰਡ ਨੂਰਪੁਰ ਹੈ ਜਿਥੋਂ ਦੇ ਵਾਸੀ ਨਿਹਾਲ ਸਿੰਘ ਤੇ ਉਨ੍ਹਾਂ ਦੇ ਭਤੀਜੇ ਚੰਦਰ ਭਾਨ ਜੀ, ਉਨ੍ਹਾਂ ਨੇ ਬੜੀ ਦਲੇਰੀ ਦੇ ਨਾਲ ਹਿੰਮਤ ਵਿਖਾਈ ਅਤੇ ਆਪਣੇ ਟਰੈਕਟਰ-ਟਰਾਲੀ ਵਿੱਚ 30 ਸਿੱਖ ਸਰਵਾਈਵਰਜ਼ ਨੂੰ, ਜੋ ਕਿ ਕੁਦਰਤੀ ਤੌਰ ਤੇ ਬਚ ਗਏ

[ ਸਰਦਾਰ ਹਰਪ੍ਰੀਤ ਸਿੰਘ ]

ਸਨ, ਜੋ ਇਸ ਕਤਲੇਆਮ ਦਾ ਸ਼ਿਕਾਰ ਨਹੀਂ ਹੋਏ, ਉਨ੍ਹਾਂ ਨੂੰ ਬਚਾਉਣ ਲਈ ਨਿਹਾਲ ਸਿੰਘ ਅਤੇ ਚੰਦਰ ਭਾਨ ਆਪਣੀ ਜਾਨ ਦੀ ਪ੍ਰਵਾਹ ਨਾ ਕਰਦੇ ਹੋਏ ਉਨ੍ਹਾਂ ਲੋਕਾਂ ਨੂੰ ਸੇਫ਼ ਥਾਂ ਤੇ ਲੈ ਕੇ ਗਏ। ਉਨ੍ਹਾਂ ਲੋਕਾਂ ਦਾ ਧੰਨਵਾਦ ਜਿਨ੍ਹਾਂ ਨੇ ਇੰਨੀ ਹਿੰਮਤ ਵਿਖਾਈ ਅਤੇ ਆਪਣੀ ਜਾਨ ਦੀ ਪ੍ਰਵਾਹ ਨਾ ਕਰਦੇ ਹੋਏ ਬਚੇ ਹੋਏ ਸਿੱਖਾਂ ਨੂੰ ਬਚਾਉਣ ਦਾ ਕੰਮ ਕੀਤਾ। ਜਿੱਥੇ ਇਹ ਸਾਰਾ ਕੁਝ ਉਸ ਵੇਲੇ ਹੋਇਆ, ਠੀਕ ਹੈ ਅਸੀਂ ਸਮਝਦੇ ਹਾਂ ਕਿ ਭਾਵਨਾਤਮਕ ਤੌਰ ਤੇ ਜਾਂ ਫਿਰ ਸਿਸਟਮ ਹੀ ਇਹੋ ਜਿਹਾ ਬਣ ਗਿਆ ਸੀ ਕਿ ਇਹ ਕਤਲੇਆਮ ਹੋਇਆ, ਪਰ ਅੱਜ ਤਾਂ ਅਜਿਹੀ ਕੋਈ ਗੱਲ ਨਹੀਂ ਹੈ। ਉਸ ਘਟਨਾ ਨੂੰ 26 ਸਾਲ ਬੀਤ ਚੁੱਕੇ ਹਨ ਪਰ ਅੱਜ ਵੀ ਜੇਕਰ ਕੋਈ ਉਸ ਬੀਤੀ ਹੋਈ ਘਟਨਾ ਦੀ ਗੱਲ ਕਰਦਾ ਹੈ ਜਾਂ ਲੋਕਾਂ ਦੇ ਧਿਆਨ ਵਿੱਚ ਲਿਆਉਂਦਾ ਹੈ ਤਾਂ ਜਿਹੜਾ ਸਾਡਾ ਸਮਾਜ ਹੈ ਜਾਂ ਸਿਸਟਮ ਹੈ, ਅਜਿਹੇ ਲੋਕਾਂ ਨੂੰ ਤੰਗ ਕਰਨ ਤੋਂ ਰੁਕ ਨਹੀਂ ਰਿਹਾ। ਮੈਂ ਟ੍ਰਿਬਿਊਨ ਅਖ਼ਬਾਰ ਦੀ ਇੱਕ ਖ਼ਬਰ ਵੱਲ ਧਿਆਨ ਲਿਆਉਣਾ ਚਾਹੁੰਦਾ ਹਾਂ। ਇਸ ਘਟਨਾ ਦੀ ਜਦੋਂ ਗੱਲ ਹੋਈ ਤਾਂ ਜਿਹੜਾ ਵ੍ਹਿਸਲ ਬਲੋਅਰ ਸਰਦਾਰ ਮਨਮਿੰਦਰ ਸਿੰਘ ਗਿਆਸਪੁਰਾ, ਜਿਹੜੇ ਕਿ ਲੁਧਿਆਣਾ ਦੇ ਵਸਨੀਕ ਸਨ, ਉਨ੍ਹਾਂ ਨਾਲ ਸਿਰਫ਼ ਇਸ ਕਰਕੇ ਧੱਕਾ ਹੋ ਰਿਹਾ ਹੈ ਕਿਉਂਕਿ ਉਨ੍ਹਾਂ ਨੇ ਪਿੰਡ ਹੋਂਦ-ਚਿੱਲੜ ਦੇ ਕਾਂਡ ਦੀ ਗੱਲ ਕੀਤੀ। ਉਹ ਗੁੜਗਾਉਂ ਦੀ ਬੜੀ ਹੀ ਵਧੀਆ ਗਾਰਮੈਂਟ ਐਕਸਪੋਰਟ ਦੀ ਕੰਪਨੀ ਵਿੱਚ ਬੜੀ ਵਧੀਆ ਪੋਸਟ ਤੇ ਬਤੌਰ ਜਨਰਲ ਮੈਨੇਜਰ ਕੰਮ ਕਰ ਰਹੇ ਸੀ। ਉਹ ਨਿੱਟਿੰਗ ਡਿਪਾਰਟਮੈਂਟ ਵਿੱਚ ਬਤੌਰ ਹੈਡ ਕੰਮ ਕਰ ਰਹੇ ਸੀ। ਸਿਰਫ਼ ਇਸ ਕਰਕੇ ਕਿ ਉਨ੍ਹਾਂ ਨੇ ਹੋਂਦ-ਚਿੱਲੜ ਕਾਂਡ ਦੀ ਗੱਲ ਕੀਤੀ, ਇਸ ਕੰਪਨੀ ਨੇ ਉਨ੍ਹਾਂ ਨੂੰ ਕਹਿ ਦਿੱਤਾ ਕਿ ਤੁਸੀਂ ਆਪਣੇ ਲਈ ਕੋਈ ਹੋਰ ਕੰਪਨੀ ਲੱਭ ਲਓ। ਇਹ ਕਹਿ ਕੇ ਉਨ੍ਹਾਂ ਨੂੰ ਮਜਬੂਰ ਕੀਤਾ ਗਿਆ ਕਿ ਉਹ ਆਪਣੀ ਨੌਕਰੀ ਤੋਂ ਅਸਤੀਫ਼ਾ ਦੇਣ। ਉਹ ਨੌਜਵਾਨ ਇੱਕ ਲੱਖ ਦੇ ਕਰੀਬ ਤਨਖਾਹ ਲੈ ਰਿਹਾ ਸੀ। ਉਨ੍ਹਾਂ ਨਾਲ ਇੰਨਾ ਧੱਕਾ ਹੋਇਆ। ਇਸ ਤੋਂ ਇਲਾਵਾ 4 ਮਾਰਚ ਨੂੰ ਕੁਝ ਸ਼ਰਾਰਤੀ ਅਨਸਰਾਂ ਨੇ ਉਨ੍ਹਾਂ ਦੇ ਘਰ ਦੀ ਭੰਨ-ਤੋੜ ਕੀਤੀ ਅਤੇ ਅੱਗ ਲਗਾਈ। ਅੱਜ ਵੀ ਅਜਿਹਾ ਕੁਝ ਹੋ ਰਿਹਾ ਹੈ। ਚਲੋ ਉਸ ਵੇਲੇ ਜੋ ਹੋਇਆ ਸੋ ਹੋਇਆ ਪਰ ਅੱਜ ਤਾਂ ਇਹੋ ਜਿਹੀਆਂ ਮੰਦਭਾਗੀਆਂ ਘਟਨਾਵਾਂ ਨੂੰ ਹੋਣ ਤੋਂ ਰੋਕਿਆ ਜਾਣਾ ਚਾਹੀਦਾ ਹੈ, ਅੱਜ ਤਾਂ ਇਹੋ ਜਿਹੀਆਂ ਗੱਲਾਂ ਨਹੀਂ ਹੋਣੀਆਂ ਚਾਹੀਦੀਆਂ, ਪਰ ਅੱਜ ਵੀ ਸਿੱਖਾਂ ਨਾਲ ਅਜਿਹਾ ਕੁਝ ਹੋ ਰਿਹਾ ਹੈ। ਜੇਕਰ ਅਜਿਹਾ ਹੈ ਤਾਂ ਫੇਰ ਅਸੀਂ ਜੋ 26 ਸਾਲ ਪਹਿਲਾਂ ਸਿੱਖਾਂ ਨਾਲ ਹੋਇਆ ਉਸ ਵਾਸਤੇ ਇਨਸਾਫ਼ ਦੀ ਕਿਵੇਂ ਗੱਲ ਕਰ ਸਕਦੇ ਹਾਂ? ਜੇ ਅੱਜ ਮਨਮਿੰਦਰ ਨੂੰ ਇਨਸਾਫ਼ ਨਹੀਂ ਮਿਲਦਾ, ਜੇ ਉਸ ਨੂੰ ਆਪਣੀ ਨੌਕਰੀ ਨਹੀਂ ਮਿਲਦੀ ਤਾਂ ਆਪਾਂ ਨੂੰ ਭੁੱਲ ਜਾਣਾ ਚਾਹੀਦਾ ਹੈ ਕਿ ਜੋ 26 ਸਾਲ ਪਹਿਲਾਂ ਵਾਕਿਆ ਹੋਇਆ ਹੈ ਉਸ ਦੇ ਦੋਸ਼ੀਆਂ ਨੂੰ ਸਜ਼ਾ ਮਿਲੇਗੀ, ਉਨ੍ਹਾਂ ਪੀੜ੍ਹਤਾਂ ਨੂੰ ਇਨਸਾਫ਼ ਮਿਲੇਗਾ। ਸੋ, ਅੱਜ ਜੋ ਅਜਿਹੀਆਂ ਗੱਲਾਂ ਹੋਈਆਂ ਉਨ੍ਹਾਂ ਦਾ ਦੁੱਖ ਵੀ ਹੈ ਕਿ ਉਨ੍ਹਾਂ ਜ਼ਖ਼ਮਾਂ ਨੂੰ ਅੱਜ ਵੀ ਹਰਾ ਰੱਖਿਆ ਜਾ ਰਿਹਾ ਹੈ, ਉਨ੍ਹਾਂ ਉਤੇ ਨਮਕ ਛਿੜਕਿਆ ਜਾ ਰਿਹਾ ਹੈ। ਉਸ ਤੇ ਮਲ੍ਹਮ ਲਗਾਉਣ ਵਾਸਤੇ ਨਾ ਤਾਂ ਉਸ ਸਮੇਂ ਦੀ ਸਰਕਾਰ ਨੇ ਕੁਝ ਕੀਤਾ ਅਤੇ ਨਾ ਉਸ ਤੋਂ ਬਾਅਦ ਜੋ 26 ਸਾਲ ਸਰਕਾਰਾਂ

ਬਣਦੀਆਂ ਰਹੀਆਂ ਹਨ ਉਨ੍ਹਾਂ ਨੇ ਇਸ ਤੇ ਕੋਈ ਮਲ੍ਹਮ ਲਗਾਈ। ਜੇਕਰ ਆਪਾਂ ਹੋਂਦ-ਚਿੱਲੜ ਕਾਂਡ ਦੀ ਗੱਲ ਕਰੀਏ ਤਾਂ ਉਸ ਪਿੰਡ ਵਿੱਚ 200-300 ਬੰਦਿਆਂ ਨੇ ਆ ਕੇ ਇਹ ਸਾਰੀ ਕਾਰਵਾਈ ਕੀਤੀ ਸੀ। ਜੇ ਸਾਰੇ ਪੰਜਾਬ, ਦਿੱਲੀ ਜਾਂ ਹਰਿਆਣੇ ਜਾਂ ਦੇਸ਼ ਦੇ ਹੋਰ ਸੂਬਿਆਂ ਦੀ ਗੱਲ ਕਰੀਏ ਤਾਂ ਪਤਾ ਨਹੀਂ ਕਿੰਨੇ ਹੀ ਦੰਗਾਕਾਰੀ ਸਨ ਜਿਨ੍ਹਾਂ ਨੇ ਇਸ ਘਟਨਾ ਨੂੰ ਅੰਜ਼ਾਮ ਦਿੱਤਾ। ਜੇਕਰ ਸਾਰਿਆਂ ਨੂੰ ਸਜ਼ਾ ਨਹੀਂ ਦਿੱਤੀ ਜਾ ਸਕਦੀ ਤਾਂ 5-10-20 ਬੰਦਿਆਂ ਨੂੰ ਤਾਂ ਸਜ਼ਾ ਦਿੱਤੀ ਜਾ ਸਕਦੀ ਸੀ। ਕੁਝ ਪਤਾ ਤਾਂ ਲੱਗਣਾ ਚਾਹੀਦਾ ਸੀ ਕਿ ਸਿੱਖਾਂ ਨਾਲ ਇੰਨੀ ਵੱਡੀ ਘਟਨਾ ਹੋਈ ਤਾਂ ਉਸ ਕਸੂਰ ਬਦਲੇ ਕਿਸੇ ਨੂੰ ਸਜ਼ਾ ਮਿਲੀ ਹੈ। ਜੇ ਕੋਈ ਚੋਰੀ ਕਰਦਾ ਹੈ ਜਾਂ ਕਿਸੇ ਦੀ ਧੀ-ਭੈਣ ਨੂੰ ਛੇੜਦਾ ਹੈ ਜਾਂ ਕਿਸੇ ਦਾ ਕਤਲ ਕਰਦਾ ਹੈ ਤਾਂ ਉਸ ਵਾਸਤੇ ਅਵਾਜ਼ ਉਠਦੀ ਹੈ ਅਤੇ ਕਾਰਵਾਈ ਵੀ ਹੁੰਦੀ ਹੈ ਅਤੇ ਸਜ਼ਾ ਵੀ ਮਿਲਦੀ ਹੈ। ਅਜਿਹਾ ਹੋਣਾ ਵੀ ਚਾਹੀਦਾ ਹੈ ਪਰ ਜਦੋਂ ਹਜ਼ਾਰਾਂ ਸਿੱਖਾਂ ਦਾ ਇੰਨਾ ਵੱਡਾ ਕਤਲੇਆਮ ਹੁੰਦਾ ਹੈ ਤਾਂ ਉਸ ਬਾਰੇ ਕੁਝ ਵੀ ਨਹੀਂ ਹੋ ਰਿਹਾ। ਇਹ ਸਾਰਾ ਕੁਝ ਦੇਖ ਕੇ ਮਨ ਬੜਾ ਦੁਖੀ ਹੁੰਦਾ ਹੈ। ਅੱਜ ਮੈਂ ਇਹ ਗੱਲ ਸਾਰੇ ਸਦਨ ਦੇ ਸਾਹਮਣੇ ਰੱਖਣਾ ਚਾਹੁੰਦਾ ਹਾਂ ਕਿ ਇਹ ਕੋਈ ਇੱਕ ਪਾਰਟੀ ਦਾ ਮਸਲਾ ਨਹੀਂ ਹੈ, ਕੋਈ ਇਕੱਲੇ ਸਿੱਖਾਂ ਦਾ ਹੀ ਮਸਲਾ ਨਹੀਂ ਹੈ, ਇਹ ਸਾਰੇ ਪੰਜਾਬ ਦਾ ਮਸਲਾ ਹੈ ਅਤੇ ਸਾਰੇ ਦੇਸ਼ ਦਾ ਮਸਲਾ ਹੈ। ਇਹ ਘਟਨਾ ਕਿਸੇ ਨਾਲ ਵੀ ਵਾਪਰ ਸਕਦੀ ਹੈ, ਮੇਰੇ ਨਾਲ ਵਾਪਰ ਸਕਦੀ ਹੈ ਅਤੇ ਜਿਹੜੇ ਇਥੇ ਸੱਜਣ ਬੈਠੇ ਹਨ, ਤੁਹਾਡੇ ਨਾਲ ਵੀ ਵਾਪਰ ਸਕਦੀ ਹੈ। ਇਹ ਕਿਸੇ ਨਾਲ ਵੀ ਵਾਪਰ ਸਕਦੀ ਹੈ ਅਤੇ ਇਸ ਨੂੰ ਵਾਪਰਨ ਤੋਂ ਰੋਕਣ ਲਈ ਜੇ ਕੋਈ ਮਿਸਾਲੀ ਸਜ਼ਾ ਨਾ ਦਿੱਤੀ ਗਈ ਤਾਂ ਇਹ ਕਦੇ ਵੀ ਦੁਬਾਰਾ ਹੋ ਸਕਦੀ ਹੈ। ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਮੰਗ ਕਰਦਾ ਹਾਂ ਕਿ ਉਨ੍ਹਾਂ ਦੋਸ਼ੀਆਂ ਨੂੰ ਸਜ਼ਾ ਮਿਲੇ ਅਤੇ ਜਿਨ੍ਹਾਂ ਪਰਿਵਾਰਾਂ ਨਾਲ ਇਹ ਕਤਲੇਆਮ ਹੋਇਆ ਹੈ ਉਨ੍ਹਾਂ ਦੀ ਹੈਲਪ ਕੀਤੀ ਜਾਣੀ ਚਾਹੀਦੀ ਹੈ। ਉਨ੍ਹਾਂ ਨੂੰ ਕੋਈ ਮੁਆਵਜ਼ਾ ਆਪਾਂ ਦੇ ਤਾਂ ਨਹੀਂ ਸਕਦੇ ਕਿਉਂਕਿ ਇੰਨੇ ਸਾਲ ਹੋ ਗਏ ਹਨ, ਉਹ ਸੰਤਾਪ ਭੋਗ ਰਹੇ ਹਨ, ਉਸ ਸੰਤਾਪ ਦਾ ਤਾਂ ਆਪਾਂ ਕੋਈ ਮੁਆਵਜ਼ਾ ਨਹੀਂ ਦੇ ਸਕਦੇ। ਜਿਨ੍ਹਾਂ ਨੂੰ ਤਾਂ ਜ਼ਿੰਦਾ ਸਾੜ ਦਿੱਤਾ ਗਿਆ, ਉਨ੍ਹਾਂ ਦਾ ਦਰਦ ਤਾਂ ਉਸ ਦਿਨ ਮੁੱਕ ਗਿਆ। ਜੋ ਉਹ ਪੰਜ-ਛੇ ਘੰਟਿਆਂ ਦਾ ਕਾਂਡ ਸੀ, ਉਸ ਵਿੱਚ ਹੀ ਉਨ੍ਹਾਂ ਦਾ ਦਰਦ ਮੁੱਕ ਗਿਆ ਪਰ ਉਸ ਕਾਂਡ ਵਿੱਚ ਜੋ ਬਚ ਗਏ ਸੀ, ਉਨ੍ਹਾਂ ਦਾ ਦਰਦ ਅੱਜ ਤੱਕ ਵੀ ਚੱਲ ਰਿਹਾ ਹੈ। ਉਹ ਰੋਜ਼ ਮਰਦੇ ਹਨ, ਉਹ ਰੋਜ਼ ਉਸ ਕਤਲੇਆਮ ਵਿੱਚੋਂ ਗੁਜ਼ਰਦੇ ਹਨ, ਉਨ੍ਹਾਂ ਦੀ ਰੋਜ਼ ਦੀ ਤਕਲੀਫ ਨੂੰ ਕੋਈ ਬਿਆਨ ਨਹੀਂ ਕਰ ਸਕਦਾ। ਸੋ, ਉਨ੍ਹਾਂ ਦੇ ਜ਼ਖ਼ਮਾਂ ਤੇ ਮਲ੍ਹਮ ਲਾਉਣ ਲਈ ਅਤੇ ਉਨ੍ਹਾਂ ਨੂੰ ਹੌਂਸਲਾ ਦੇਣ ਲਈ ਦੋਸ਼ੀਆਂ ਨੂੰ ਜ਼ਰੂਰ ਕੋਈ ਸਜ਼ਾ ਵੀ ਦੇਣੀ ਚਾਹੀਦੀ ਹੈ ਅਤੇ ਪ੍ਰਭਾਵਿਤ ਵਿਅਕਤੀਆਂ ਨੂੰ ਇਸ ਦਾ ਮੁਆਵਜ਼ਾ ਵੀ ਮਿਲਣਾ ਚਾਹੀਦਾ ਹੈ। ਸੋ, ਇਹ ਕਹਿੰਦਾ ਹੋਇਆ ਮੈਂ ਸਦਨ ਨੂੰ ਬੇਨਤੀ ਕਰਦਾ ਹਾਂ ਕਿ ਜਿਹੜਾ ਇਹ ਅੱਜ ਮਤਾ ਆਇਆ ਹੈ, ਇਸ ਮਤੇ ਨੂੰ ਪਾਰਟੀਆਂ ਤੋਂ ਉਪਰ ਉਠ ਕੇ ਸਰਬਸੰਮਤੀ ਨਾਲ ਪਾਸ ਕਰਨਾ ਚਾਹੀਦਾ ਹੈ। ਚੇਅਰਮੈਨ ਸਾਹਿਬ, ਧੰਨਵਾਦ ਜੀ।

**ਸ਼੍ਰੀ ਸਭਾਪਤੀ :** ਸਰਦਾਰ ਸੁਖਪਾਲ ਸਿੰਘ ਖਹਿਰਾ ਜੀ।

**ਸਰਦਾਰ ਸੁਖਪਾਲ ਸਿੰਘ ਖਹਿਰਾ (ਭੁਲੱਥ) :** ਮਾਨਯੋਗ ਚੇਅਰਮੈਨ ਸਾਹਿਬ, ਮੇਰੇ ਅਜ਼ੀਜ਼ ਕੁਲੀਗ ਨੇ ਬੜੇ ਅਹਿਮ ਮਸਲੇ ਤੇ ਨਾਨ-ਆਫੀਸ਼ੀਅਲ ਰੈਜੋਲਿਊਸ਼ਨ ਇੰਟਰੋਡਿਊਸ ਕੀਤਾ ਹੈ। ਇਹ ਮਸਲਾ ਬਹੁਤ ਚਿੰਤਾਜਨਕ, ਮੰਦਭਾਗਾ ਹੈ। ਇਸ ਦੀ ਜਿੰਨੀ ਵੀ ਨੁਕਤਾਚੀਨੀ ਕੀਤੀ ਜਾਵੇ, ਉਹ ਘੱਟ ਹੈ। ਇਨ੍ਹਾਂ ਨੇ ਗੱਲ ਕਰਦੇ-ਕਰਦੇ ਦਿੱਲੀ ਦੇ ਵਾਕਿਆ ਬਾਰੇ ਵੀ ਜ਼ਿਕਰ ਕੀਤਾ ਹੈ। ਉਹ ਵੀ ਸਾਰੇ ਸਮਾਜ ਨੇ, ਹਰ ਠੀਕ ਸੋਚ ਰੱਖਣ ਵਾਲੇ ਵਿਅਕਤੀ ਨੇ ਉਸ ਦੀ ਨਿਖੇਧੀ ਕੀਤੀ ਹੈ ਔਰ ਉਸ ਨੂੰ ਮਾੜਾ ਕਿਹਾ। ਕਿਸੇ ਅੱਛੇ ਵਿਅਕਤੀ ਨੇ, ਕਿਸੇ ਪੜ੍ਹੇ ਲਿਖੇ ਵਿਅਕਤੀ ਨੇ, ਕਿਸੇ ਆਰਗੇਨਾਈਜੇਸ਼ਨ ਨੇ ਉਸ ਤਰ੍ਹਾਂ ਦੇ ਇੰਸੀਡੈਂਟ ਨੂੰ ਸੁਪੋਰਟ ਨਹੀਂ ਕੀਤਾ। ਅਸੀਂ ਵੀ ਇਧਰਲੇ ਪਾਸੇ ਦੇ ਜਿੰਨੇ ਸਾਰੇ ਮੈਂਬਰ ਸਾਹਿਬਾਨ ਹਾਂ, ਜੋ ਸਾਲ 1984 ਵਿੱਚ ਦੰਗੇ ਹੋਏ ਔਰ ਜੋ ਹੁਣ ਹੋਂਦ-ਚਿੱਲੜ੍ਹ ਤੇ ਪਟੌਦੀ ਵਿੱਚ ਇੰਨੇ ਸਾਲ ਬਾਅਦ ਜਿਹੜਾ ਇਹ ਇੱਕ ਸਨਸਨੀਖੇਜ਼ ਵਾਕਿਆ ਇੰਨੇ ਨਿਰਦੋਸ਼ ਲੋਕਾਂ ਦੇ ਕਤਲੇਆਮ ਦਾ ਉੱਠਿਆ, ਉਸ ਦੀ ਸਖਤ ਸ਼ਬਦਾਂ ਦੇ ਵਿੱਚ ਨਿੰਦਾ ਕਰਦੇ ਹਾਂ। ਚੇਅਰਮੈਨ ਸਾਹਿਬ, ਮੈਂ ਇਸ ਵਿੱਚ ਇੱਕ ਲਫਜ਼ ਐਡ ਕਰਨਾ ਚਾਹੁੰਦਾ ਹਾਂ। ਹਰਿਆਣਾ ਸਰਕਾਰ ਤੇ ਹਰ ਪਾਸਿਉਂ ਪ੍ਰੈਸ਼ਰ ਪਿਆ, ਮੀਡੀਆ ਵੱਲੋਂ, ਲੋਕਾਂ ਵੱਲੋਂ, ਜਥੇਬੰਦੀਆਂ ਵੱਲੋਂ ਤਾਂ ਹਰਿਆਣਾ ਸਰਕਾਰ ਨੇ ਇੱਕ ਹਾਈ ਕੋਰਟ ਦਾ ਰਿਟਾਇਰਡ ਜੱਜ, ਵੰਨ ਮੈਨ ਕਮਿਸ਼ਨ ਐਪੁਆਇੰਟ ਕਰ ਦਿੱਤਾ ਜਿਹੜਾ ਹੋਂਦ-ਚਿੱਲੜ, ਪਟੌਦੀ ਇੰਸੀਡੈਂਟ ਨਾਲ ਜਿੰਨੇ ਵੀ ਰਿਲੇਟਡ ਲੋਕਾਂ ਦਾ ਜਾਨੀ ਤੇ ਮਾਲੀ ਨੁਕਸਾਨ ਹੋਇਆ, ਉਸ ਦੀ ਤਹਿਕੀਕਾਤ ਕਰੇਗਾ ਅਤੇ ਜੋ ਉਸ ਦੇ ਟਰਮਜ਼ ਐਂਡ ਰੈਫਰੈਂਸਿਸ ਹਨ, ਉਹ ਉਨ੍ਹਾਂ ਦੋਸ਼ੀਆਂ ਦੇ ਖਿਲਾਫ ਸਖਤ ਤੋਂ ਸਖਤ ਪੈਰਵਾਈ ਕਰਨ ਦੀ ਸਰਕਾਰ ਨੂੰ ਇਜਾਜ਼ਤ ਦਿੰਦੇ ਹਨ। ਚੇਅਰਮੈਨ ਸਾਹਿਬ, ਜਿਹੜਾ ਇਹ ਮਸਲਾ ਅੱਜ ਹਾਊਸ ਵਿੱਚ ਡਿਬੇਟ ਹੋ ਰਿਹਾ ਹੈ, ਇਹ ਜਿਹੜੇ ਇਸ ਤਰ੍ਹਾਂ ਦੇ ਇੰਸੀਡੈਂਟਸ ਹੁੰਦੇ ਹਨ, ਇਹ ਕੋਈ ਇਕਦਮ, ਅਚਾਨਕ ਜਾਂ ਸਡਨਲੀ ਹੋਣ ਵਾਲੇ ਇੰਸੀਡੈਂਟਸ ਨਹੀਂ ਹਨ, ਇਸ ਦੇ ਪਿਛੇ ਕਾਫ਼ੀ ਲੰਮੇ ਸਮੇਂ ਦੀ ਜੱਦੋ ਜਹਿਦ, ਵਾਕਿਆਤ, ਪੁਲੀਟੀਕਲ ਆਦਮੀਆਂ ਤੇ ਪੁਲੀਟੀਕਲ ਪਾਰਟੀਆਂ ਦੀ ਇਸ ਵਿੱਚ ਸ਼ਮੂਲੀਅਤ, ਇਨ੍ਹਾਂ ਸਾਰੀਆਂ ਗੱਲਾਂ ਦੇ ਜਦੋਂ ਜਜ਼ਬਾਤ ਜਾਂ ਸਬਰ ਦਾ ਪਿਆਲਾ ਬਿਲਕੁਲ ਭਰ ਜਾਂਦਾ ਹੈ ਤਾਂ ਇਸ ਤਰ੍ਹਾਂ ਦੇ ਵਾਕਿਆਤ ਤੱਕ ਨੌਬਤ ਪਹੁੰਚਦੀ ਹੈ। ਮੈਂ ਆਪਣੇ ਮੈਂਬਰ ਸਾਹਿਬ ਦਾ ਧਿਆਨ ਇਸ ਗੱਲ ਵੱਲ ਲਿਜਾਉਣਾ ਚਾਹੁੰਦਾ ਹਾਂ ਕਿ ਅੱਜ ਸਾਡੇ ਸਤਿਕਾਰਯੋਗ ਚੀਫ ਮਨਿਸਟਰ ਸਾਹਿਬ ਨਹੀਂ ਬੈਠੇ, ਕਿਉਂਕਿ ਚੀਫ ਮਨਿਸਟਰ ਸਾਹਿਬ ਦੀ ਅਕਾਲੀ ਦਲ ਅਤੇ ਅਕਾਲੀ ਪੋਲੀਟਿਕਸ ਨਾਲ ਸ਼ਮੂਲੀਅਤ ਲਗਭਗ ਪਿਛਲੇ 55-60 ਸਾਲ ਤੋਂ ਹੈ, ਜਿੰਨੀਆਂ ਵੀ ਅਹਿਮ ਪੁਲੀਟੀਕਲ ਡਿਮਾਂਡਜ਼ ਉਠੀਆਂ, ਚੀਫ ਮਨਿਸਟਰ ਸਾਹਿਬ ਉਨ੍ਹਾਂ ਦੇ ਆਪ ਸਿਗਨੇਟਰੀ ਹਨ, ਪਾਰਟੀਸੀਪੈਂਟ ਵੀ ਹਨ ਅਤੇ ਸਿਗਨੇਟਰੀ ਵੀ ਹਨ। ਇਹ ਗੱਲ ਅਨੰਦਪੁਰ ਸਾਹਿਬ ਦੇ ਰੈਜ਼ੋਲਿਊਸ਼ਨ ਤੋਂ ਸ਼ੁਰੂ ਹੋਈ। ਆਪਣੇ ਹਕੂਕ ਮੰਗਣਾ ਬਹੁਤ ਅੱਛੀ ਗੱਲ ਹੈ। ਆਪਣੇ ਹਕੂਕ ਤੇ ਪਹਿਰਾ ਦੇਣਾ, ਉਸ ਲਈ ਲੜਨਾ, ਭਿੜਨਾ ਉਸ ਤੋਂ ਵੀ ਅੱਛੀ

ਗੱਲ ਹੈ। ਚੇਅਰਮੈਨ ਸਾਹਿਬ, ਆਪਣੇ ਹਕੂਕ ਨੂੰ ਹਾਸਲ ਕਰਨਾ, ਕਿਸੇ ਇਸ਼ੂ ਨੂੰ ਰਿਜਾਲਵ ਕਰਾਉਣਾ, ਉਥੇ ਫਿਰ ਲੀਡਰਸ਼ਿਪ ਦੀ ਹੋਂਦ ਨਜ਼ਰ ਆਉਂਦੀ ਹੈ। ਅਨੰਦਪੁਰ ਸਾਹਿਬ ਦੇ ਮਤੇ ਵਿੱਚ ਬਹੁਤ ਅਹਿਮ ਮੰਗਾਂ ਉਠੀਆਂ, ਵੱਧ ਅਧਿਕਾਰਾਂ ਦੀ ਗੱਲ ਕੀਤੀ ਗਈ ਔਰ ਉਸ ਵਿੱਚ ਪੰਜਾਬ ਦੇ ਪਾਣੀਆਂ ਦੀ ਗੱਲ ਕੀਤੀ ਗਈ, ਚੰਡੀਗੜ੍ਹ ਪੰਜਾਬ ਨੂੰ ਮਿਲਣਾ ਚਾਹੀਦਾ ਹੈ, ਪੰਜਾਬੀ ਬੋਲਦੇ ਇਲਾਕੇ ਮਿਲਣੇ ਚਾਹੀਦੇ ਹਨ। ਇਸ ਤਰ੍ਹਾਂ ਦੀਆਂ ਹੋਰ ਗੱਲਾਂ ਵੀ ਹੋਈਆਂ ਜਿਵੇਂ ਕਿ ਪੰਜਾਬੀ ਨੂੰ ਆਊਟ ਸਾਈਡ ਪੰਜਾਬ ਸੈਕਿੰਡ ਲੈਂਗੂਏਜ ਸਟੇਟੱਸ ਮਿਲਣਾ ਚਾਹੀਦਾ ਹੈ। ਉਸ ਵਕਤ ਦੀ ਲੀਡਰਸ਼ਿਪ ਨੇ ਇਹ ਇੰਪਾਰਟੈਂਟ ਇਸ਼ੂਜ਼ ਉਠਾਏ ਜਿਹੜੀ ਕਿ ਸਾਡੇ ਚੀਫ ਮਨਿਸਟਰ ਸਾਹਿਬ ਨੇ ਔਰ ਮੇਰਾ ਖਿਆਲ ਹੈ ਕਿ there would be few survivors of that Anandpur Sahib Resolution ਅਤੇ ਉਹ ਕਪੂਰੀ ਦਾ ਮੋਰਚਾ ਲਗਾ ਕੇ, ਲੋਕਾਂ ਦੇ ਜਜ਼ਬਾਤ ਭੜਕਾ ਕੇ ਕਿ ਆਪਾਂ ਪਾਣੀ ਦੀ ਇੱਕ ਬੂੰਦ ਵੀ ਬਾਹਰ ਨਹੀਂ ਜਾਣ ਦੇਣੀ, ਹਜ਼ਾਰਾਂ ਦੀ ਤਦਾਦ ਵਿੱਚ ਲੋਕੀਂ ਜੇਲ੍ਹਾਂ ਵਿੱਚ ਗਏ, ਧਰਮ ਯੁੱਧ ਮੋਰਚੇ ਵਿੱਚ ਲੱਖਾਂ ਦੀ ਤਦਾਦ ਵਿੱਚ ਲੋਕ ਜੇਲ੍ਹਾਂ ਵਿੱਚ ਗਏ। ਇਹ ਜਜ਼ਬਾਤ ਪੈਦਾ ਕਰਦੇ-ਕਰਦੇ ਐਸੀ ਨੌਬਤ ਆ ਗਈ ਕਿ ਇਨ੍ਹਾਂ ਦੇ ਹੱਥੋਂ ਵੀ ਉਹ ਸਾਰਾ ਪੁਲੀਟਿਕਲ ਕੰਟਰੋਲ ਨਿਕਲਦਾ ਨਜ਼ਰ ਆਇਆ। ਇਸ ਦੇ ਵਲਵਲੇ ਔਰ ਇਸ ਦੀ ਜੱਦ ਵਿੱਚ ਇੱਕ ਇਸ ਤਰ੍ਹਾਂ ਦਾ ਸਮਾਂ ਵੀ ਆਇਆ ਜਦੋਂ ਪੰਜਾਬ ਵਿੱਚ ਬਹੁਤ ਕਤਲੋ-ਗਾਰਤ ਹੋਈ। ਮੈਂ ਉਸ ਪੱਖ ਵਿੱਚ ਹੁਣ ਬਹੁਤਾ ਡਿਟੇਲ ਵਿੱਚ ਨਹੀਂ ਜਾਣਾ ਚਾਹੁੰਦਾ ਲੇਕਿਨ ਬਹੁਤ ਮੰਦਭਾਗੀ ਗੱਲ ਹੋਈ। ਜਿਹੜੇ ਬੇਦੋਸ਼ੇ ਲੋਕ ਪੰਜਾਬ ਵਿੱਚ ਮਾਰੇ ਗਏ ਉਹ ਵੀ ਬਹੁਤ ਨਿੰਦਣਯੋਗ ਸੀ। ਜੇਕਰ ਕਿਸੇ ਨੇ ਐਕਸਟਰਾ ਕਾਂਸਟੀਚਿਊਸ਼ਨਲ ਅਥਾਰਿਟੀ ਐਕਸਰਸਾਈਜ਼ ਕਰਕੇ, ਕਿਉਂਕਿ ਸਰਕਾਰਾਂ ਕੋਲ ਜੂਡੀਸ਼ੀਅਲ ਪ੍ਰੋਸੈਸ ਹੈ, ਕੋਰਟ ਕਚਹਿਰੀਆਂ, ਅਦਾਲਤਾਂ ਸਭ ਕੁਝ ਹੈ ਪਰ ਕੁਝ ਲੋਕਾਂ ਨੇ ਉਸ ਨੂੰ ਬਾਈਪਾਸ ਕਰਕੇ ਅਗਰ ਕੁਝ ਬੇਦੋਸ਼ੇ ਲੋਕਾਂ ਨੂੰ ਕਿਸੇ ਐਨਕਾਊਂਟਰਾਂ ਵਿੱਚ ਮਾਰਿਆ ਸੀ, ਉਹ ਵੀ ਨਿੰਦਣਯੋਗ ਸੀ। ਸੋ, ਚੇਅਰਮੈਨ ਸਾਹਿਬ, ਜਿਹੜੇ ਮਸਲੇ ਉਠਾਏ ਹਨ, ਲੋਕਾਂ ਦੇ ਜਜ਼ਬਾਤ ਉਠਾਏ ਹਨ ਔਰ ਇਹ ਜਿਹੜੀ ਨੌਬਤ ਇਸ ਤਰ੍ਹਾਂ ਦੀ ਆ ਗਈ, ਜਿਸ ਤਰ੍ਹਾਂ ਮੈਂ ਕਿਹਾ ਹੈ ਕਿ ਪੰਜਾਬ ਵਿੱਚ ਇਸ ਤਰ੍ਹਾਂ ਹੋਣਾ ਸ਼ੁਰੂ ਹੋ ਗਿਆ ਔਰ ਗੱਲ ਇਨ੍ਹਾਂ ਦੇ ਕੰਟਰੋਲ ਵਿੱਚੋਂ ਬਾਹਰ ਨਿਕਲ ਗਈ। ਚੇਅਰਮੈਨ ਸਾਹਿਬ, ਸ਼੍ਰੋਮਣੀ ਅਕਾਲੀ ਦਲ ਔਰ ਬਾਦਲ ਸਾਹਿਬ ਬੜਾ ਕਨਵਿੰਨੀਏਂਟਲੀ ਹਾਲਾਤ ਖਰਾਬ ਹੋਣ ਕਰਕੇ, ਆਪ ਪਾਸੇ ਹੋ ਗਏ। ਇਹ ਵੀ ਨੌਬਤ ਆਈ ਕਿ ਜਦ ਪੰਜਾਬ ਬਲ ਰਿਹਾ ਸੀ ਔਰ ਜਦ 1992 ਵਿੱਚ ਕੋਈ ਕੰਕਰੀਟ ਫੈਸਲੇ ਲੈਣ ਦੀ ਲੋੜ ਸੀ, ਜਦ ਲੀਡਰਸ਼ਿਪ ਦੀ ਹੋਂਦ ਦਿਖਾਉਣ ਦੀ ਲੋੜ ਸੀ, ਉਸ ਵੇਲੇ ਇਨ੍ਹਾਂ ਨੇ ਬਾਈਕਾਟ ਦਾ ਫੈਸਲਾ ਲੈ ਲਿਆ ਕਿ ਅਸੀਂ ਤਾਂ ਪੰਜਾਬ ਦੇ ਡੈਮੋਕ੍ਰੇਟਿਕ ਪ੍ਰੋਸੈਸ ਤੋਂ ਬਾਹਰ ਹਾਂ, ਇਨ੍ਹਾਂ ਨੇ ਅਸੈਂਬਲੀ ਚੋਣਾਂ ਬਾਈਕਾਟ ਕੀਤੀਆਂ ਪ੍ਰੰਤੂ ਸਾਲ ਬਾਅਦ ਪੰਚਾਇਤ ਦੀਆਂ ਚੋਣਾਂ ਲੜ ਲਈਆਂ....

**ਸਿੰਚਾਈ ਮੰਤਰੀ (ਸਰਦਾਰ ਜਨਮੇਜਾ ਸਿੰਘ ਸੇਖੋਂ)** : ਚੇਅਰਮੈਨ ਸਾਹਿਬ,

[ ਸਿੰਚਾਈ ਮੰਤਰੀ ]

ਆਨਰੇਬਲ ਮੈਂਬਰ ਹੋਂਦ ਚਿੱਲੜ ਦੇ ਕਾਂਡ ਤੇ ਬੋਲ ਰਹੇ ਹਨ ਪਰ ਗੱਲ ਪੰਜਾਬ ਦੀ ਸਿਆਸਤ ਦੀ ਕਰਦੇ ਹਨ। ਇਹ ਸਾਰਾ ਜੋ ਕੁਝ ਪੰਜਾਬ ਵਿੱਚ ਵਾਪਰਿਆ, ਇਸ ਦੇ ਪਿੱਛੇ ਕੌਣ ਸੀ, (ਵਿਘਨ) ਪੰਜਾਬ ਵਿੱਚ ਭਿੰਡਰਾਂਵਾਲੇ ਨੂੰ ਲਿਆਉਣ ਵਾਲਾ ਕੌਣ ਸੀ, ਇਹ ਦੰਗੇ ਕਰਵਾਉਣ ਵਾਲਾ ਕੌਣ ਸੀ, ਇਹ ਸਾਰੀਆਂ ਗੱਲਾਂ ਕਰਨ ਵਾਲਾ ਕੌਣ ਸੀ? ਇਹ ਇਸ ਉਤੇ ਵੀ ਕਦੀ ਝਾਤ ਮਾਰਨ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਚੇਅਰਮੈਨ ਸਾਹਿਬ, ਇਕੱਲਾ ਇੰਨਾ ਹੀ ਨਹੀਂ, ਮੇਰੇ ਛੋਟੇ ਵੀਰ ਸਰਦਾਰ ਹਰਪ੍ਰੀਤ ਸਿੰਘ ਜੀ ਨੇ 1984 ਦੇ ਦੰਗਿਆਂ ਦੀ ਗੱਲ ਉਠਾਈ ਹੈ। ਸਰਦਾਰ ਬਾਦਲ ਦਾ 1984 ਦੇ ਬਲਿਊ ਸਟਾਰ ਤੋਂ ਬਾਅਦ ਦੀ ਸਟੇਟਮੈਂਟ ਹੈ ਕਿ ਮੈਂ ਸਾਰੇ ਸਿੱਖ ਅਫਸਰਾਂ ਨੂੰ ਕਾਲ ਦਿੰਦਾ ਹਾਂ ਕਿ ਹਿੰਦੁਸਤਾਨ ਦੀ ਫੌਜ ਵਿੱਚੋਂ ਆਪਣੀਆਂ-ਆਪਣੀਆਂ ਬੈਰਕਾਂ ਛੱਡ ਕੇ ਦਰਬਾਰ ਸਾਹਿਬ ਵੱਲ ਕੂਚ ਕਰ ਜਾਓ। It is a political statement on record. ਚੇਅਰਮੈਨ ਸਾਹਿਬ, ਉਸ ਕਾਲ ਤੇ ਹਜ਼ਾਰਾਂ ਦੀ ਤਾਦਾਦ ਵਿੱਚ ਜਿਹੜੇ ਲੋਕ ਜਜ਼ਬਾਤੀ ਸਨ, ਉਨ੍ਹਾਂ ਨੇ ਆਪਣੀ ਬੈਰਕਾਂ ਤੋਂ ਨਿਕਲ ਕੇ ਔਰ ਬਗਾਵਤ ਕਰਕੇ, ਡਿਜ਼ਰਟ ਕਰਕੇ ਬੈਰਕਸ ਤੋਂ ਬਾਹਰ ਨਿਕਲ ਆਏ ਸਨ ਔਰ ਉਨ੍ਹਾਂ ਬਹੁਤ ਸਾਰੇ ਫੌਜੀ ਅਫਸਰਾਂ ਦੇ ਉੱਤੇ ਮੁਕੱਦਮੇ ਦਰਜ ਹੋਏ....

**ਸਿੰਚਾਈ ਮੰਤਰੀ :** ਕੀ ਇਹ ਜਿਹੜਾ ਦਰਬਾਰ ਸਾਹਿਬ ਉਤੇ ਹਮਲਾ ਕਾਂਗਰਸ ਪਾਰਟੀ ਨੇ ਕਰਵਾਇਆ ਸੀ, ਕੀ ਇਹ ਜਾਇਜ਼ ਸੀ? (ਵਿਘਨ)(ਸ਼ੋਰ)

**ਸ਼੍ਰੀ ਸਭਾਪਤੀ :** ਖਹਿਰਾ ਜੀ, ਤੁਸੀਂ ਆਪਣੀ ਲਾਈਨ ਤੋਂ ਭਟਕ ਰਹੇ ਹੋ, ਜੋ ਮਤਾ ਹੈ, ਤੁਸੀਂ ਉਸ ਤੇ ਗੱਲ ਕਰੋ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਤੁਸੀਂ ਵੀ ਟਾਈਮ ਲੈ ਕੇ ਬਾਅਦ ਵਿੱਚ ਬੋਲ ਲੈਣਾ। ਚੇਅਰਮੈਨ ਸਾਹਿਬ....

**ਸਰਦਾਰ ਵਿਰਸਾ ਸਿੰਘ ਵਲਟੋਹਾ :** ਚੇਅਰਮੈਨ ਸਾਹਿਬ, ਜਦੋਂ ਸੁਖਪਾਲ ਸਿੰਘ ਖਹਿਰਾ ਜੀ ਨੇ ਬੋਲਣਾ ਸਟਾਰਟ ਕੀਤਾ ਸੀ ਤਾਂ ਇੰਝ ਜਾਪਦਾ ਸੀ ਕਿ ਸ਼ਾਇਦ ਇਨ੍ਹਾਂ ਦੇ ਅੰਦਰ ਦੀ ਜਿਹੜੀ ਜ਼ਮੀਰ ਹੈ ਜਾਂ ਇਨ੍ਹਾਂ ਦੀ ਰੂਹ ਉਹ ਅਸਲੀ ਜਾਪਦੀ ਹੈ। ਜੋ ਕੁਝ ਵਾਪਰਿਆ ਉਸ ਸੀਨ ਨੂੰ ਜਾਂ ਉਸ ਸਮੇਂ ਨੂੰ ਜਦੋਂ ਅੱਖਾਂ ਦੇ ਸਾਹਮਣੇ ਲਿਆਉਂਦੇ ਹਾਂ ਤਾਂ ਰੂਹ ਅੱਜ ਵੀ ਕੰਬ ਜਾਂਦੀ ਹੈ। ਇਨ੍ਹਾਂ ਨੇ ਉਸ ਸਾਰੇ ਹਾਲਾਤ ਨੂੰ ਔਰ 1992 ਨੂੰ ਵੀ ਵਿੱਚੇ ਹੀ ਵਾੜ ਲਿਆ। ਗੱਲ ਇਥੇ ਆਉਂਦੀ ਹੈ ਕਿ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੇ.... (ਵਿਘਨ).... ਜਿਹੜੀ ਕਾਲ ਦਿੱਤੀ ਸੀ, ਉਹ ਕਿਉਂ ਦਿੱਤੀ ਸੀ?....

**ਸ਼੍ਰੀ ਸਭਾਪਤੀ :** ਵਲਟੋਹਾ ਸਾਹਿਬ, ਤੁਹਾਡਾ ਟਾਈਮ ਆਉਣਾ ਹੈ, ਉਦੋਂ ਤੁਸੀਂ ਬੋਲ ਲੈਣਾ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਚੇਅਰਮੈਨ ਸਾਹਿਬ, ਮੈਂ ਗੱਲ ਕਰ ਰਿਹਾ ਸੀ ਫੌਜੀ ਭਗੌੜਿਆਂ ਦੀ। ਹਜ਼ਾਰਾਂ ਫੌਜੀ ਭਗੌੜਿਆਂ ਨੂੰ ਫੜ੍ਹ ਕੇ ਜੇਲ੍ਹਾਂ ਵਿੱਚ ਦੇ ਦਿੱਤਾ, ਉਨ੍ਹਾਂ ਦੇ ਖਿਲਾਫ ਟ੍ਰਾਇਲਜ਼ ਹੋਈਆਂ। ਕੀ ਚੀਫ ਮਨਿਸਟਰ ਸਾਹਿਬ ਕਿਸੇ ਇੱਕ ਵੀ ਫੌਜੀ ਭਗੌੜੇ ਨੂੰ ਸੁਪੋਰਟ ਕਰਨ ਗਏ ਜਾਂ ਕਿਸੇ ਇੱਕ ਨੂੰ ਵੀ ਜੇਲ੍ਹ ਵਿੱਚ ਮਿਲਣ ਲਈ ਗਏ? ਕਿਸੇ ਫੌਜੀ ਭਗੌੜੇ ਦੀ ਕਾਨੂੰਨੀ ਮਦਦ ਕਰਨ ਲਈ ਇਨ੍ਹਾਂ ਨੇ ਆਪਣੀ ਜੇਬ ਵਿੱਚੋਂ ਕਦੇ ਵੀ ਪੈਸਾ ਖਰਚਿਆ ਹੋਵੇ ਤਾਂ ਇਹ ਦੱਸ ਦੇਣ। ਮਤਲਬ ਇਹ ਹੋਇਆ ਕਿ ਆਪਾਂ ਇਸ਼ੂਜ਼ ਤਾਂ ਉਠਾਈਏ, ਮੁੱਦੇ ਤਾਂ ਉਠਾਈਏ ਲੇਕਿਨ ਉਸ ਦੇ ਰੈਜ਼ੋਲਿਊਸ਼ਨ ਵਾਸਤੇ ਜਾਂ ਕਿਸੀ ਦੀ ਸੁਪੋਟਟ ਜਾਂ ਕਿਸੇ ਦੇ ਪਿੱਛੇ ਜਾਣ ਲਈ ਅਸੀਂ ਹਰਗਿਜ਼ ਤਿਆਰ ਨਹੀਂ। ....(ਵਿਘਨ).... ਚੇਅਰਮੈਨ ਸਾਹਿਬ, ਇਹ ਬਾਅਦ ਵਿੱਚ ਬੋਲ ਲੈਣ। ਚੇਅਰਮੈਨ ਸਾਹਿਬ, ਇੱਕ ਦਿਨ ਮੈਂ ਅਖਬਾਰ ਵਿੱਚ ਪੜ੍ਹਿਆ ਕਿ ਸ਼੍ਰੋਮਣੀ ਅਕਾਲੀ ਦਲ ਦੇ ਦਫ਼ਤਰ ਦਾ ਉਦਘਾਟਨ ਸੀ ਔਰ ਜਿਹੜੇ ਹੁਣ ਡਿਪਟੀ ਚੀਫ ਮਨਿਸਟਰ ਸਾਹਿਬ ਅਤੇ ਪ੍ਰੈਜ਼ੀਡੈਂਟ ਸ਼੍ਰੋਮਣੀ ਅਕਾਲੀ ਦਲ ਹਨ, ਮੈਂ ਉਨ੍ਹਾਂ ਦਾ ਅਖਬਾਰ ਵਿੱਚ ਬਿਆਨ ਪੜ੍ਹਿਆ, ਉਹ ਕਹਿੰਦੇ ਹਨ ਕਿ ਸਰਦਾਰ ਪਰਕਾਸ਼ ਸਿੰਘ ਬਾਦਲ, ਪੰਜਾਬ ਦੇ ਨੈਲਸਨ ਮੰਡੇਲਾ ਹਨ। ਉਨ੍ਹਾਂ ਨੇ ਤਾਂ ਨੈਲਸਨ ਮੰਡੇਲਾ ਦੇ ਨਾਲ ਉਨ੍ਹਾਂ ਦੀ ਤੁਲਨਾ ਕਰ ਦਿੱਤੀ

**ਸਿੰਚਾਈ ਮੰਤਰੀ (ਸਰਦਾਰ ਜਨਮੇਜਾ ਸਿੰਘ ਸੇਖੋਂ) :** ਚੇਅਰਮੈਨ ਸਾਹਿਬ, ਪੁਆਇੰਟ ਆਫ ਆਰਡਰ। ਚੇਅਰਮੈਨ ਸਾਹਿਬ, ਜਿਹੜਾ ਇਨ੍ਹਾਂ ਨੇ ਕਿਹਾ ਹੈ ਪਰ ਇਨ੍ਹਾਂ ਦੇ ਫਾਦਰ ਤਾਂ ਆਪ ਖਾਲਿਸਤਾਨ ਦਾ ਝੰਡਾ ਚੁੱਕੀ ਫਿਰਦੇ ਰਹੇ ਹਨ। ਇਹ ਕੀ ਗੱਲਾਂ ਕਰਦੇ ਹਨ?

**ਸਰਦਾਰ ਸੁਖਪਾਲ ਸਿੰਘ ਖਹਿਰਾ :** ਚੇਅਰਮੈਨ ਸਾਹਿਬ, That is on record. I can't deny it. That is all on record. ....(ਵਿਘਨ).... ਚੇਅਰਮੈਨ ਸਾਹਿਬ, ਜਿਹੜੀ ਗੱਲ ਮੈਂ ਕਹਿ ਰਿਹਾ ਹਾਂ ਕਿ ਸ਼੍ਰੋਮਣੀ ਅਕਾਲੀ ਦਲ ਦਾ ਪ੍ਰਧਾਨ ਆਪਣੇ ਪਿਤਾ ਜੀ ਦੇ ਮੁਤਲਿਕ ਇੱਕ ਸਟੇਟਮੈਂਟ ਦਿੰਦਾ ਹੈ ਕਿ Sardar Parkash Singh Badal is Nelson Mandela of Punjab. ਕੀ ਤੁਹਾਨੂੰ ਪਤਾ ਹੈ ਕਿ what was he? Nelson Mandela struggled against apartheid and the discrimination against the Blacks in South Africa and he remained in prison for 27 long years, Chairman Sahib, ਨੈਲਸਨ ਮੰਡੇਲਾ ਉਸ ਵਕਤ ਜੇਲ੍ਹ ਵਿੱਚੋਂ ਨਿਕਲੇ ਜਦੋਂ ਉਨ੍ਹਾਂ ਨੇ ਆਪਣੇ ਹਕੂਕ ਨੂੰ ਜਿੱਤ ਲਿਆ ਸੀ ਅਤੇ ਸਾਊਥ ਅਫਰੀਕਾ ਦੇ ਇਸ਼ੂ ਨੂੰ resolve ਕਰਵਾ ਲਿਆ ਸੀ, ਸਾਊਥ ਅਫਰੀਕਾ ਨੂੰ ਅਜ਼ਾਦ ਕਰਵਾ ਲਿਆ ਸੀ। ਇਸ ਨੂੰ ਕਹਿੰਦੇ ਹਨ ਸਟੇਟਸਮੈਨ, ਲੀਡਰ। ਉਨ੍ਹਾਂ ਨੇ ਇਹ ਮਸਲਾ resolve ਕਰਵਾਇਆ ਅਤੇ ਥੋੜ੍ਹੇ ਸਮੇਂ ਵਾਸਤੇ ਉਹ ਆਪ ਅਜ਼ਾਦ ਸਾਊਥ ਅਫਰੀਕਾ ਦੇ ਰਾਸ਼ਟਰਪਤੀ ਬਣੇ। ਉਸ ਤੋਂ ਬਾਅਦ ਉਨ੍ਹਾਂ ਨੇ ਦੇਸ਼ ਦੀ ਵਾਗਡੋਰ ਆਪਣਿਆਂ ਨੂੰ ਨਹੀਂ ਦਿੱਤੀ ਸਗੋਂ ਡੈਮੋਕ੍ਰੇਟਿਕ ਤਰੀਕੇ ਦੇ ਨਾਲ ਉਨ੍ਹਾਂ ਨੇ ਦੇਸ਼ ਦੀ ਵਾਗਡੋਰ ਆਪਣੇ ਦੇਸ਼ ਦੇ ਨੌਜਵਾਨਾਂ ਨੂੰ ਹੈਂਡਓਵਰ ਕੀਤੀ। ਚੇਅਰਮੈਨ

[ ਸਰਦਾਰ ਸੁਖਪਾਲ ਸਿੰਘ ਖਹਿਰਾ ]

ਸਾਹਿਬ, ਕੀ ਆਪਾਂ ਕਿਸੇ ਇੰਟਰਨੈਸ਼ਨਲ ਸਟੇਟਸਮੈਨ ਨਾਲ ਇਨ੍ਹਾਂ ਦੀ ਤੁਲਨਾ ਕਰ ਸਕਦੇ ਹਾਂ? ....(ਵਿਘਨ).... There is a background. People who raise sentiments, people who.....

**ਸ੍ਰੀ ਸਭਾਪਤੀ :** ਜਿਹੜੀ ਹਰਿਆਣੇ ਦੇ ਅੰਦਰ ਬੜੀ ਦੁਖਦਾਈ ਘਟਨਾ ਵਾਪਰੀ ਸੀ, ਅੱਜ ਆਪਾਂ ਉਸ ਦੁਖਦਾਈ ਘਟਨਾ ਦੇ ਮਤੇ ਤੇ ਵਿਚਾਰ ਕਰ ਰਹੇ ਹਾਂ। ਤੁਸੀਂ ਆਪਣੀ ਗੱਲ ਕਿਸੇ ਹੋਰ ਪਾਸੇ ਹੀ ਲਿਜਾਈ ਜਾ ਰਹੇ ਹੋ। ਇਹ ਬੜਾ ਦੁਖਦਾਇਕ ਮਤਾ ਹੈ। ਤੁਸੀਂ ਇਸ ਉਤੇ ਹੀ ਬੋਲੋ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਮੈਂ ਆਪਣੀ ਗੱਲ ਉਸੇ ਪਾਸੇ ਹੀ ਲਿਆ ਰਿਹਾ ਹਾਂ ਜੀ। ਮੈਂ ਉਸ ਮਤੇ ਦੀ ਬੈਕਗਰਾਊਂਡ ਵਿੱਚ ਹੀ ਗੱਲ ਕਰ ਰਿਹਾ ਹਾਂ। ਜਿਹੜੇ ਲੋਕ ਆਪਣੇ ਨੌਜਵਾਨਾਂ ਨੂੰ ਉਧਰ ਧੱਕਦੇ ਹਨ ਤੇ ਆਪ ਪਿੱਛੋਂ ਭੱਜ ਜਾਂਦੇ ਹਨ, ਮੈਂ ਉਨ੍ਹਾਂ ਦੇ ਕਰੈਕਟਰ ਦੇ ਮੁਤਲਿਕ ਬਹੁਤ ਵੱਡੀ ਗੱਲ ਕਰ ਰਿਹਾ ਹਾਂ। ਚੇਅਰਮੈਨ ਸਾਹਿਬ, ਮੈਂ ਇੱਕ ਹੋਰ ਗੱਲ ਇਹ ਕਹਿਣ ਲੱਗਾ ਹਾਂ ਕਿ ਵਿਨਸਟਨ ਚਰਚਿਲ ਬੜੇ ਲੀਜ਼ੈਂਡਰੀ ਪ੍ਰਾਇਮ ਮਨਿਸਟਰ ਹੋਏ ਹਨ ....(ਵਿਘਨ)....

**ਸਿੰਚਾਈ ਮੰਤਰੀ :** ਚੇਅਰਮੈਨ ਸਾਹਿਬ, ਸਰਦਾਰ ਪਰਕਾਸ਼ ਸਿੰਘ ਬਾਦਲ ਤਾਂ ਚੌਥੀ ਵਾਰ ਚੀਫ ਮਨਿਸਟਰ ਬਣੇ ਹਨ ਔਰ ਪੰਜਾਬ ਦੇ ਲੋਕਾਂ ਨੇ ਇਨ੍ਹਾਂ ਨੂੰ ਚੀਫ ਮਨਿਸਟਰ ਬਣਾਇਆ ਹੈ। ....ਵਿਘਨ....

**ਸਰਦਾਰ ਸੁਖਪਾਲ ਸਿੰਘ ਖਹਿਰਾ :** ਮੈਂ, ਉਥੇ ਹੀ ਆਉਣ ਲੱਗਿਆ ਹਾਂ।

**ਸ੍ਰੀ ਸਭਾਪਤੀ :** ਅੱਜ ਬੜਾ ਅੱਛਾ ਮਾਹੌਲ ਹੈ। ਅੱਜ ਸੈਸ਼ਨ ਦਾ ਵੀ ਅਖੀਰਲਾ ਦਿਨ ਹੈ ਅਤੇ ਸਾਰਾ ਕੰਮ ਬੜੇ ਅੱਛੇ ਮਾਹੌਲ ਵਿੱਚ ਠੀਕ ਹੋਇਆ ਹੈ। ....(ਵਿਘਨ).... ਸਰਦਾਰ ਹਰਪ੍ਰੀਤ ਸਿੰਘ, ਤੁਸੀਂ ਇੱਕ ਮਿੰਟ ਬੋਲੋ। ਖਹਿਰਾ ਸਾਹਿਬ, ਜ਼ਰਾ ਠਹਿਰੋ ਪਲੀਜ਼।

**ਸਰਦਾਰ ਹਰਪ੍ਰੀਤ ਸਿੰਘ :** ਚੇਅਰਮੈਨ ਸਾਹਿਬ, ਮੈਂ ਜੋ ਇਹ ਮਤਾ ਲੈ ਕੇ ਆਇਆ ਹਾਂ, ਮੈਂ ਸਮਝਦਾ ਹਾਂ ਕਿ ਇਹ ਬੜਾ ਸੰਜੀਦਾ ਮਸਲਾ ਹੈ ਅਤੇ ਸਾਰਿਆਂ ਦਾ ਸਾਂਝਾ ਮਸਲਾ ਹੈ। ਮੈਂ ਆਪਣੇ ਕਾਬਲ ਸਾਥੀ ਨੂੰ ਬੇਨਤੀ ਕਰਨੀ ਚਾਹਾਂਗਾ ਕਿ ਇਸ ਮਤੇ ਨੂੰ ਪੁਲੀਟੀਕਲ ਰੰਗ ਨਾ ਦਿੱਤਾ ਜਾਵੇ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਤੁਸੀਂ ਕਾਂਗਰਸ ਤੇ ਇਲਜ਼ਾਮ ਲਗਾਉਂਦੇ ਹੋ, ਕੀ ਇਹ ਪੁਲੀਟੀਕਲ ਗੱਲ ਨਹੀਂ ਹੈ?

**ਸਰਦਾਰ ਹਰਪ੍ਰੀਤ ਸਿੰਘ :** ਮੈਂ ਇਸ ਤਰ੍ਹਾਂ ਦੀ ਕੋਈ ਗੱਲ ਨਹੀਂ ਕੀਤੀ। ਮੈਂ ਨਾ ਕਿਸੇ ਬਾਰੇ ਕੁਝ ਕਿਹਾ ਹੈ। ਜੋ ਕੁਝ ਹੋਇਆ ਹੈ, ਉਸ ਬਾਰੇ ਸਾਰਿਆਂ ਨੂੰ ਪਤਾ ਹੈ। ਮੈਂ ਸਿਰਫ ਇੰਨਾ ਹੀ ਕਹਿਣਾ ਚਾਹੁੰਦਾ ਹਾਂ ਕਿ ਇਸ ਨੂੰ ਪੁਲੀਟਕਲ ਰੰਗ ਨਾ ਦਿੱਤਾ

ਜਾਵੇ, ਕਿਉਂਕਿ ਇਹ ਸਾਰਿਆਂ ਨੂੰ ਪਤਾ ਹੈ ਕਿ ਜਿਹੜਾ ਕਤਲੇਆਮ ਹੋਇਆ ਹੈ ਉਹ ਕਿਸ ਦੀ ਸ਼ਹਿ ਤੇ ਹੋਇਆ ਹੈ, ਇਹ ਸਾਰੀ ਦੁਨੀਆਂ ਨੂੰ ਪਤਾ ਹੈ। ਬਾਅਦ ਵਿੱਚ ਗੁਰਦੁਆਰੇ ਵਿੱਚ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਨੂੰ ਬਿਠਾਉਣ ਵਾਲੇ ਕੌਣ ਸਨ, ਇਹ ਵੀ ਸਾਰਿਆਂ ਨੂੰ ਪਤਾ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਕਿਸੇ ਬੜੇ ਵੱਡੇ ਜਰਨਲਿਸਟ ਨੇ Winsten Churchill, ਜਿਹੜੇ ਕਿ ਯੂ.ਕੇ. ਦੇ ਬੜੇ ਲੀਜੈਂਡਰੀ ਪ੍ਰਾਈਮ-ਮਨਿਸਟਰ ਹੋਏ ਹਨ, ਉਨ੍ਹਾਂ ਨੂੰ ਪੁੱਛਿਆ ਕਿ **what is the difference between a politician and a Statesman?** ਤੁਸੀਂ ਤਾਂ ਪਾਲੇਟੀਸ਼ੀਅਨ ਹੋ ਅਤੇ ਹਰ ਗੱਲ ਦਾ ਸਿਆਸੀ ਲਾਹਾ ਖੱਟਣ ਲਈ ਉਸ ਨੂੰ ਵੈਸਟਡ ਇੰਟਰਸਟ ਵਿੱਚ ਲੈਂਦੇ ਹੋ ਕਿ ਕਿਸ ਤਰ੍ਹਾਂ ਆਪਣੇ ਆਪ ਵਿੱਚ ਇਸ ਦਾ ਫਾਇਦਾ ਲੈ ਸਕਦੇ ਹਾਂ। ਚੇਅਰਮੈਨ ਸਾਹਿਬ, ਉਨ੍ਹਾਂ ਨੇ ਜਵਾਬ ਦਿੱਤਾ ਕਿ ....(ਵਿਘਨ)....

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ (ਸ਼੍ਰੀ ਹਰੀਸ਼ ਰਾਏ ਢਾਂਡਾ) :** ਚੇਅਰਮੈਨ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਲਾਹਾ ਖੱਟਣ ਵਾਲੀ ਤਾਂ ਕਾਂਗਰਸ ਦੀ ਸਰਕਾਰ ਹੈ, ਜਿਸ ਨੇ 1984 ਦੇ ਕਤਲੇਆਮ ਤੋਂ ਬਾਅਦ ਆਪਣੀ ਸਰਕਾਰ ਬਣਾਈ ਹੈ। ਸ਼ਰਮ ਆਉਣੀ ਚਾਹੀਦੀ ਹੈ ਕਿ ਮੇਰੇ ਇਹ ਸਾਥੀ ਉਨ੍ਹਾਂ ਦੇ ਕਾਰਨਾਮਿਆਂ ਉਤੇ ਚਾਦਰ ਪਾਉਣ ਦਾ ਪ੍ਰਯਾਸ ਕਰ ਰਹੇ ਹਨ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਇਹ ਪਾਲੇਟੀਸ਼ੀਅਨ ਹਨ, ਜਿਨ੍ਹਾਂ ਨੇ ਟਿਕਟਾਂ ਲੈਣੀਆਂ ਹਨ ਤੇ ਪੰਜ-ਪੰਜ ਸਾਲ ਹੋਰ ਰਾਜ ਕਰਨ ਦੀ ਵਿਉਂਤਬੰਦੀ ਬਣਾਈ ਬੈਠੇ ਹਨ। ਚੇਅਰਮੈਨ ਸਾਹਿਬ, **he said "A politican thinks about the next election, whereas a Statesman thinks about the next generation." All these incidents are there, if you go back into the history.** ਪਾਲਿਟੀਸ਼ੀਅਨ ਹਮੇਸ਼ਾ ਸੋਚਦਾ ਹੈ ਕਿ ਚੋਣਾਂ ਕਿਵੇਂ ਜਿੱਤਣੀਆਂ ਹਨ, ਇਨ੍ਹਾਂ ਦੀ ਵਿਉਂਤਬੰਦੀ ਕਿਵੇਂ ਕਰਨੀ ਹੈ, ਕਿਹੜੇ-ਕਿਹੜੇ ਇਸ਼ੂ ਚੋਣਾਂ ਦੇ ਨੇੜੇ ਉਠਾਉਣੇ ਹਨ, ਜਦੋਂ ਕਿ ਸਟੇਟਸਮੈਨ ਆਪਣੀ **next generation** ਬਾਰੇ ਸੋਚਦਾ ਹੈ। ਮੰਡੇਲਾ ਨੇ ਆਪਣੇ ਮੁਲਕ ਨੂੰ ਅਜ਼ਾਦ ਕਰਵਾਇਆ ਹੈ, ਜਿਸ ਨਾਲ ਤੁਸੀਂ ਤੁਲਨਾ ਦੀਆਂ ਗੱਲਾਂ ਕਰਦੇ ਹੋ। ਉਨ੍ਹਾਂ ਨੇ ਆਪਣੇ ਦੇਸ਼ ਦੇ ਕ੍ਰਾਈਸਿਜ ਰਿਜਾਲਵ ਕਰਵਾਏ ਸੀ। ਕੋਈ ਇੱਕ ਵੀ ਐਸਾ ਕ੍ਰਾਈਸਿਜ ਨਹੀਂ ਸੀ ਰਿਹਾ ਜਿਹੜਾ ਕਿ ਉਨ੍ਹਾਂ ਨੇ ਰਿਜਾਲਵ ਨਾ ਕਰਵਾਇਆ ਹੋਵੇ। ਪ੍ਰੰਤੂ ਸਾਡੇ ਜਿਹੜਾ ਸਭ ਤੋਂ ਵੱਡਾ ਕ੍ਰਾਈਸਿਜ ਸੀ, ਪਾਣੀਆਂ ਦਾ ਪੇਚੀਦਾ ਮਸਲਾ ਸੀ, ਉਹ ਬੜਾ ਇੰਪਾਰਟੈਂਟ ਮਸਲਾ ਸੀ ਅਤੇ ਸੈਂਟੀਮੈਂਟਲ ਮਸਲਾ ਵੀ ਸੀ, ਉਹ ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਨੇ ਰਿਜਾਲਵ ਕਰਵਾਇਆ ਸੀ, ਤੁਹਾਡੇ ਕੋਲੋਂ ਤਾਂ ਉਹ ਕੰਮ ਵੀ ਨਹੀਂ ਸੀ ਹੋ ਸਕਿਆ। ....(ਵਿਘਨ)....

**ਸਿੰਚਾਈ ਮੰਤਰੀ :** ਕੀ ਇਨ੍ਹਾਂ ਨੂੰ ਪਤਾ ਨਹੀਂ ਕਿ ਪਾਣੀ ਕੌਣ ਖੋਹ ਕੇ ਲੈ ਗਏ ਸਨ? (....ਬਹੁਤ ਜ਼ਿਆਦਾ ਸ਼ੋਰ....) ....(ਵਿਘਨ)....

**ਸ਼੍ਰੀ ਜਗਦੀਸ਼ ਸਾਹਨੀ :** ਚੇਅਰਮੈਨ ਸਾਹਿਬ, ਇੱਕ ਮਿੰਟ ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਅਜ਼ਾਦੀ ਤੋਂ ਬਾਅਦ ਮੁਲਕ ਦੀ ਵਾਗਡੋਰ ਇਨ੍ਹਾਂ ਨੇ ਸੰਭਾਲੀ। ਤੁਸੀਂ ਵੇਖੋ ਕਿ ਅੱਜ ਮੁਲਕ ਦੀ ਕੀ ਪੁਜੀਸ਼ਨ ਹੋ ਗਈ ਹੈ। ਅੱਜ ਮੁਲਕ ਨੂੰ ਅਮਰੀਕਾ ਕੋਲ ਗਹਿਣੇ ਰੱਖਿਆ ਜਾ ਰਿਹਾ ਹੈ ਅਤੇ ਉਸ ਦੇ ਤਲਵੇ ਚੱਟ ਰਿਹਾ ਹੈ।

**ਸ਼੍ਰੀ ਹਰਮਿੰਦਰ ਸਿੰਘ ਜੱਸੀ :** ਚੇਅਰਮੈਨ ਸਾਹਿਬ, ਮੈਂ ਤੁਹਾਡੇ ਦੁਆਰਾ ਕਹਿਣਾ ਚਾਹੁੰਦਾ ਹਾਂ ਕਿ ਮੇਰੇ ਸਾਥੀ (ਸਾਹਨੀ ਜੀ) ਇੰਟਰਨੈਸ਼ਨਲ ਪਾਲਿਸੀਆਂ ਦੀਆਂ ਗੱਲਾਂ ਕਰ ਰਹੇ ਹਨ। ਜਿਹੜਾ ਮਤਾ ਲਿਆਂਦਾ ਗਿਆ ਹੈ, ਉਸ ਦੇ ਮੁਤੱਲਕ ਹੀ ਬਹਿਸ ਹੋਣੀ ਚਾਹੀਦੀ ਹੈ। (....ਸ਼ੋਰ...) ....(ਵਿਘਨ).... ਮੈਨੂੰ ਪਹਿਲਾਂ ਆਪਣੀ ਗੱਲ ਪੂਰੀ ਕਰ ਲੈਣ ਦਿਉ।

(ਇਸ ਸਮੇਂ ਅਪੋਜ਼ੀਸ਼ਨ ਅਤੇ ਟਰੈਜ਼ਰੀ ਬੈਂਚਾਂ ਦੇ ਕੁਝ ਮੈਂਬਰ ਆਪਸ ਵਿੱਚ ਗੱਲਾਂ ਕਰ ਰਹੇ ਸਨ।)

**ਸ਼੍ਰੀ ਸਭਾਪਤੀ :** ਤੁਸੀਂ ਆਪਸ ਵਿੱਚ ਗੱਲਾਂ ਨਾ ਕਰੋ। ਹਾਂ ਜੀ, ਜੱਸੀ ਜੀ।

**ਸ਼੍ਰੀ ਹਰਮਿੰਦਰ ਸਿੰਘ ਜੱਸੀ :** ਇਤਿਹਾਸ ਵਿੱਚ ਇਹ ਗੱਲਾਂ ਲਿਖੀਆਂ ਗਈਆਂ ਹਨ ਕਿ ਜਦੋਂ ਵੀ ਕੋਈ ਲੜਾਈ ਹੁੰਦੀ ਹੈ ਤਾਂ ਉਹ ਹੱਦਾਂ ਵਧਾਉਣ ਲਈ ਹੁੰਦੀ ਹੈ, ਜਦੋਂ ਕੋਈ ਲੜਾਈ ਹੁੰਦੀ ਹੈ ਤਾਂ ਉਹ ਤਰੱਕੀ ਲਈ ਹੁੰਦੀ ਹੈ। ਪ੍ਰੰਤੂ ਅਕਾਲੀ ਦਲ ਨੇ ਪੰਜਾਬ ਨੂੰ ਛੋਟਾ ਕਰਨ ਵਾਸਤੇ ਮੋਰਚਾ ਲਗਾ ਕੇ ਲੜਾਈ ਲੜੀ। ਉਥੋਂ ਹੀ ਇਹ ਪਾਣੀਆਂ ਦਾ ਮਸਲਾ ਖੜ੍ਹਾ ਹੋਇਆ, ਇਹੋ ਜਿਹੇ ਹਾਲਾਤ ਪੈਦਾ ਹੋਏ। ਇਹ ਕੀ ਬੋਲ ਸਕਦੇ ਹਨ, ਇਹ ਤਾਂ ਸਾਰੇ ਛੱਡ ਕੇ ਭੱਜ ਗਏ ਸੀ।

**ਸਰਦਾਰ ਅਵਤਾਰ ਸਿੰਘ ਬਰਾੜ :** ਚੇਅਰਮੈਨ ਸਾਹਿਬ, ਸਾਹਨੀ ਸਾਹਿਬ ਮੇਰੇ ਮਿੱਤਰ ਹਨ ਪਰ ਜਦੋਂ ਇਹ ਬੋਲਦੇ ਹਨ ਤਾਂ ਕਈ ਵਾਰੀ ਇਨ੍ਹਾਂ ਨੂੰ ਪਤਾ ਨਹੀਂ ਲਗਦਾ ਕਿ ਇਹ ਕੀ ਬੋਲਦੇ ਹਨ। ਇਹ ਆਪੇ ਤੋਂ ਬਾਹਰ ਹੋ ਜਾਂਦੇ ਹਨ ਅਤੇ ਆਪਣਾ ਬੈਲੈਂਸ ਨਹੀਂ ਰੱਖਦੇ। ਇਹ ਹਮੇਸ਼ਾ ਆਪਣਾ ਬੈਲੈਂਸ ਖੋਂਦੇ ਹਨ। ਇਹ ਨਾ ਤਾਂ ਪਾਰਟੀ ਦੇ ਅੰਦਰ ਡਸਿਪਲਿਨ ਰੱਖਦੇ ਹਨ ਅਤੇ ਨਾ ਭੈਣ-ਭਰਾ ਵਾਲਾ ਹੀ ਰਿਸ਼ਤਾ ਰੱਖਦੇ ਹਨ। ਚੇਅਰਮੈਨ ਸਾਹਿਬ, ਇਨ੍ਹਾਂ ਨੇ ਕਿਹਾ ਕਿ ਇਨ੍ਹਾਂ ਨੇ ਦੇਸ਼ ਨੂੰ ਅਮਰੀਕਾ ਦੇ ਪਾਸ ਵੇਚ ਦਿੱਤਾ।

**ਸ਼੍ਰੀ ਜਗਦੀਸ਼ ਸਾਹਨੀ (ਬੈਠੇ-ਬੈਠੇ) :** ਹਾਂ ਵੇਚਿਆ।

**ਸਰਦਾਰ ਅਵਤਾਰ ਸਿੰਘ ਬਰਾੜ :** ਚੇਅਰਮੈਨ ਸਾਹਿਬ, ਕੀ ਤੁਹਾਡੀ ਇਹ ਇੱਜ਼ਤ ਹੈ? ਮੈਂ ਕਹਿਣਾ ਚਾਹੁੰਦਾ ਹਾਂ ਅਤੇ ਦੱਸਣਾ ਵੀ ਚਾਹੁੰਦਾ ਹਾਂ ਕਿ ਜਦੋਂ ਵਾਜਪਾਈ ਜੀ ਪ੍ਰਧਾਨ ਮੰਤਰੀ ਸੀ, ਉਹ ਵੀ ਅਮਰੀਕਾ ਗਏ ਸੀ ਤਾਂ ਉਥੇ ਕਿਸੇ ਨੇ ਨੋਟਿਸ ਹੀ ਨਹੀਂ ਲਿਆ ਜਦ ਕਿ ਡਾਕਟਰ ਮਨਮੋਹਨ ਸਿੰਘ ਜੀ ਦੇ ਬਾਰੇ ਉਥੇ ਰੇਡ ਕਾਰਪਿਟ ਵਿੱਛਦੀ ਹੈ।

ਰਾਸ਼ਟਰਪਤੀ ਓਬਾਮਾ ਨੇ ਕਿਹਾ ਹੈ ਕਿ ਦੁਨੀਆ ਦਾ ਸਿਆਣਾ ਅਤੇ ਈਮਾਨਦਾਰ ਪ੍ਰਧਾਨ ਮੰਤਰੀ ਡਾਕਟਰ ਮਨਮੋਹਨ ਸਿੰਘ ਹੈ।

**ਸ਼੍ਰੀ ਸਭਾਪਤੀ :** ਬਰਾੜ ਸਾਹਿਬ, ਬੈਠੋ। ਹਾਂ ਜੀ, ਖਹਿਰਾ ਸਾਹਿਬ, ਸ਼ੁਰੂ ਕਰੋ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਜਿਹੜਾ ਸਾਹਨੀ ਸਾਹਿਬ ਨੇ ਮਸਲਾ ਉਠਾਇਆ, ਉਸ ਦਾ ਵਿਕੀਲੀਕਸ ਨੇ ਇੱਕ ਇੰਪਾਰਟੈਂਟ ਡਾਕੂਮੈਂਟ ਰਲੀਜ਼ ਕੀਤਾ ਹੈ। ਇਨ੍ਹਾਂ ਦੇ ਪ੍ਰਧਾਨ ਸਾਹਿਬ ਨੇ, ਅਡਵਾਨੀ ਸਾਹਿਬ ਨੇ ਕਿਹਾ ਕਿ ਜਿਹੜੀ ਨਿਊਕਲੀਅਰ ਪਾਲਿਸੀ ਹੈ, ਇਹ ਅਮਰੀਕਾ ਨੂੰ ਕਹਿ ਰਹੇ ਹਨ ਕਿ ਅਸੀਂ ਇਸ ਦਾ ਵਿਰੋਧ ਤਾਂ ਐਵੇਂ ਹੀ ਕਰ ਰਹੇ ਹਾਂ, ਤੁਸੀਂ ਘਬਰਾਉ ਨਾ ਅਸੀਂ ਤੁਹਾਡੇ ਨਾਲ ਹੀ ਹਾਂ। It is also a report of Wiki Leaks. ਚੇਅਰਮੈਨ ਸਾਹਿਬ, ਅੱਗੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਪੰਜਾਬ ਦੇ ਇਤਿਹਾਸ ਵਿੱਚ ਰਾਜੀਵ-ਲੌਂਗੋਵਾਲ ਅਕਾਰਡ ਹੋਇਆ ਸੀ, ਉਸ ਦਿਨ ਤਾਂ ਚੀਫ ਮਨਿਸਟਰ ਸਾਹਿਬ ਨੇ ਬੜਾ ਕਨਵੀਨੀਐਂਟਲੀ ਕਹਿ ਦਿੱਤਾ ਸੀ ਕਿ ਮੈਂ ਤਾਂ ਪਾਰਟੀ ਦਾ ਪਾਬੰਦ ਹਾਂ ਅਤੇ ਮੈਂ ਪਾਰਟੀ ਤੋਂ ਬਾਹਰ ਨਹੀਂ ਜਾ ਸਕਦਾ। ਜੋ ਰਾਜੀਵ-ਲੌਂਗੋਵਾਲ ਅਕਾਰਡ ਹੈ, ਚਾਹੇ ਮੈਂ ਉਸ ਦੇ ਨਾਲ ਸਹਿਮਤ ਨਹੀਂ ਸੀ ਪਰ ਫਿਰ ਵੀ ਮੈਨੂੰ ਪਾਰਟੀ ਦਾ ਕਹਿਣਾ ਮੰਨਣਾ ਪਿਆ। ਚੇਅਰਮੈਨ ਸਾਹਿਬ, ਰਾਜੀਵ-ਲੌਂਗੋਵਾਲ ਅਕਾਰਡ ਦੀ ਕਲਾਜ਼ 9.3 ਹੈ : "Construction of S.Y.L. Canal : Construction of S.Y.L. Canal shall continue. Canal shall be completed by 15th August, 1986." ਚੇਅਰਮੈਨ ਸਾਹਿਬ, ਇਹ ਉਸੇ ਵੇਲੇ ਰਿਜਾਇਨ ਕਰਕੇ ਨਿਕਲ ਜਾਂਦੇ ਜਾਂ ਇਹ ਕਹਿ ਦਿੰਦੇ ਕਿ ਅਸੀਂ ਰਾਜੀਵ-ਲੌਂਗੋਵਾਲ ਅਕਾਰਡ ਦੇ ਖਿਲਾਫ ਹਾਂ। ਇਸ ਨੂੰ ਚਾਹੇ ਟੌਹੜਾ ਸਾਹਿਬ ਅਤੇ ਬਾਦਲ ਸਾਹਿਬ ਨੇ ਅਪੋਜ ਕੀਤਾ but it was merely opposed. ਫਿਰ 1985 ਦੀਆਂ ਚੋਣਾਂ ਆਈਆਂ। ਅਕਾਲੀ ਦਲ ਨੇ ਕਿਹਾ ਕਿ ਜਿਹੜਾ 1985 ਦੀਆਂ ਚੋਣਾਂ ਲੜੇਗਾ ਉਸ ਨੂੰ ਹਲਫਨਾਮਾ ਦੇਣਾ ਪਵੇਗਾ ਕਿ ਜਿਹੜੀਆਂ ਰਾਜੀਵ-ਲੌਂਗੋਵਾਲ ਅਕਾਰਡ ਦੀਆਂ ਸ਼ਰਤਾਂ ਹਨ, ਮੈਂ ਇੱਕ-ਇੱਕ ਸ਼ਰਤ ਨਾਲ ਸਹਿਮਤ ਹਾਂ, ਫਿਰ ਚੋਣ ਲੜਨ ਦੀ ਆਗਿਆ ਦੇਣੀ ਚਾਹੀਦੀ ਹੈ ਅਤੇ ਚੀਫ ਮਨਿਸਟਰ ਸਾਹਿਬ solemnly affirmed by way of an affidavit that I stand by each and every clause of Rajiv-Longowal accord. ਇਸ ਦਾ ਮਤਲਬ ਕੀ ਹੋਇਆ? ਕੀ ਐਸ.ਵਾਈ.ਐਲ. ਬਣਾਉਣ ਦੇ ਆਪਾਂ ਹਾਮੀ ਨਹੀਂ ਸੀ? ਚੇਅਰਮੈਨ ਸਾਹਿਬ, ਆਪਾਂ ਹਾਮੀ ਸੀ ਜਾਂ ਨਹੀਂ? ਇਸੇ ਤਰ੍ਹਾਂ ਜਿਹੜੀ ਰਾਈਟਸ ਦੇਣ ਦੀ ਗੱਲ ਆ ਰਹੀ ਹੈ।

**ਸ਼੍ਰੀ ਸਭਾਪਤੀ :** ਤੁਸੀਂ ਆਪਣਾ ਭਾਸ਼ਣ ਛੋਟਾ ਕਰੋ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਮੈਂ ਛੋਟਾ ਹੀ ਕਰ ਰਿਹਾ ਹਾਂ ਜੀ, ਮੈਂ ਸਿਰਫ 5 ਮਿੰਟ ਹੋਰ ਲਵਾਂਗਾ। ਚੇਅਰਮੈਨ ਸਾਹਿਬ, ਇਸੇ ਰਾਜੀਵ-ਲੌਂਗੋਵਾਲ ਅਕਾਰਡ ਦੇ ਤਹਿਤ ਜਿਹੜੀ ਕਲਾਜ਼ 3 ਹੈ, it is related to the incidents of 1984. Inquiry

[ ਸਰਦਾਰ ਸੁਖਪਾਲ ਸਿੰਘ ਖਹਿਰਾ ]

into the November incidents. ਮੈਂ ਐਗਜੈਕਟ ਲਫਜ਼ ਪੜ੍ਹ ਰਿਹਾ ਹਾਂ, ਦੂਸਰਾ ਨਹੀਂ ਪੜ੍ਹ ਰਿਹਾ। "The jurisdiction of Justice Renganathan Mishra Commission inquiring into the November riots of Delhi would be extended to cover disturbances at Bokaro and Kanpur also." ਇਨ੍ਹਾਂ ਨੇ ਉਸ ਰਾਜੀਵ-ਲੌਂਗੋਵਾਲ ਅਕਾਰਡ ਦੇ ਤਹਿਤ ਇਲੈਕਸ਼ਨ ਲੜੀ ਅਤੇ ਉਸ ਸਮੇਂ ਸਾਰੇ ਹਿੰਦੁਸਤਾਨ ਵਿੱਚ ਇੰਸੀਡੈਂਟ ਹੋਏ ਲੇਕਿਨ ਇਨ੍ਹਾਂ ਦੀ ਲੀਡਰਸ਼ਿਪ ਨੇ ਮੁਨਾਸਿਬ ਨਹੀਂ ਸਮਝਿਆ ਔਰ ਇਸ ਦੇ ਵਿੱਚ ਸਿਰਫ ਪਨਿਸ਼ਮੈਂਟ ਦੀ ਕੋਈ ਗੱਲ ਨਹੀਂ ਕੀਤੀ ਗਈ। ਮਹਿਜ਼ ਇਸ ਨੂੰ ਐਕਸਟੈਂਡ ਕਰ ਦਿੱਤਾ ਜਾਵੇ ਅਤੇ ਇਸ ਨੂੰ ਕਵਰ ਕਰੋ ਕਿ ਉਹ ਵੀ ਬੋਕਾਰੋ ਤੋਂ ਆ ਜਾਣ। ਹੁਣ ਜਿਹੜੀ ਮੈਂ ਗੱਲ ਕਹਿਣੀ ਚਾਹੁੰਦਾ ਹਾਂ ਕਿ ਸੰਜੀਦਗੀ, ਸੰਜੀਦਗੀ ਅਕਾਲੀ ਦਲ ਦੀਆਂ ਸਕਸੈਸਿਵ ਗੌਰਮਿੰਟ ਦੀਆਂ। ਆਫਟਰ ਆਲ ਬਹੁਤ ਲੋਕ ਅਪਰੂਟ ਹੋਏ। ਆਰ.ਟੀ.ਆਈ. ਨੇ ਜੋ ਇਨਫਰਮੇਸ਼ਨ ਦਿੱਤੀ, ਮੈਂ ਆਰ.ਟੀ.ਆਈ. ਦੀ ਇਨਫਰਮੇਸ਼ਨ ਕੋਟ ਕਰ ਰਿਹਾ ਹਾਂ ਅਤੇ ਆਪਣੇ ਕੋਲੋਂ ਕੋਈ ਕੋਟ ਨਹੀਂ ਕਰ ਰਿਹਾ। ਉਸ ਸਮੇਂ ਆਰ.ਟੀ.ਆਈ. ਨੇ ਜਿਹੜੀ ਇਨਫਰਮੇਸ਼ਨ ਦਿੱਤੀ, ਉਸ ਦੇ ਮੁਤਾਬਿਕ ਮੈਂ ਕੋਟ ਕਰ ਰਿਹਾ ਹਾਂ।ਉਸ ਸਮੇਂ ਕਨਫੈਸ ਕੀਤਾ ਕਿ 84 ਦੇ ਦੰਗਾ ਪੀੜ੍ਹਤ ਪਰਿਵਾਰਾਂ ਦੀ ਗਿਣਤੀ 31745 ਹੈ। Later on lot of other people gave affidavits, ਹੁਣ ਸ਼ਾਇਦ ਇਸ ਦੀ ਗਿਣਤੀ ਬਹੁਤ ਜ਼ਿਆਦਾ ਹੈ ਅਤੇ ਇਹ ਦਰੁੱਸਤ ਵੀ ਹੋਵੇਗਾ।

(ਇੱਕ ਅਵਾਜ਼ : ਤੁਸੀਂ ਮਤੇ ਉਤੇ ਵੀ ਆ ਜਾਓ।)

ਮਤੇ ਤੇ ਹੀ ਆ ਰਿਹਾ ਹਾਂ।

**ਸ਼੍ਰੀ ਸਭਾਪਤੀ :** ਖਹਿਰਾ ਸਾਹਿਬ, ਤੁਸੀਂ ਚੇਅਰ ਨੂੰ ਐਡਰੈਸ ਕਰੋ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਚੇਅਰਮੈਨ ਸਾਹਿਬ, 1984 ਦੇ ਦੰਗਿਆਂ ਦੇ ਪੀੜ੍ਹਤਾਂ ਲਈ ਗੌਰਮਿੰਟ ਨੇ ਪਾਲਿਸੀ ਕੀ ਬਣਾਈ ਕਿ ਅਸੀਂ ਉਨ੍ਹਾਂ ਨੂੰ 5% ਰਿਹਾਇਸ਼ੀ ਪਲਾਟ ਦਿਆਂਗੇ, 20% ਵਪਾਰਕ ਪਲਾਟ ਦਿਆਂਗੇ ਅਤੇ 10% ਸਰਕਾਰੀ ਨੌਕਰੀਆਂ ਦਿਆਂਗੇ। ਗੌਰਮਿੰਟ ਨੇ ਰਾਇਟ ਅਫੈਕਟਿਡ ਲਈ ਜੋ ਪਾਲਿਸੀ ਬਣਾਈ, ਅਕਾਲੀ ਦਲ ਨੇ ਬਣਾਈ....

**ਸ਼੍ਰੀ ਸਭਾਪਤੀ :** ਤੁਸੀਂ ਲਾਈਨ ਤੋਂ ਹੱਟ ਕੇ ਗੱਲ ਕਰ ਰਹੇ ਹੋ। ਮਤੇ ਦੀ ਗੱਲ ਕਰੋ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਚੇਅਰਮੈਨ ਸਾਹਿਬ, ਮੈਂ ਰਾਇਟ ਵਿਕਟਮਜ਼ ਦੀ ਗੱਲ ਕਰ ਰਿਹਾ ਹਾਂ।

**ਸ਼੍ਰੀ ਸਭਾਪਤੀ :** ਇਨ੍ਹਾਂ ਗੱਲਾਂ ਵਾਸਤੇ ਟਾਈਮ ਨਹੀਂ। ਤੁਸੀਂ ਮਤੇ ਦੀ ਗੱਲ ਕਰੋ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਚੇਅਰਮੈਨ ਸਾਹਿਬ, 1984 ਦੇ ਦੰਗਾ ਪੀੜਤਾਂ ਲਈ 1986 ਦੀ ਸਰਕਾਰ ਨੇ ਅੱਠ ਹਜ਼ਾਰ ਨੌਕਰੀਆਂ ਦੀ ਗੱਲ ਕੀਤੀ। ਉਨ੍ਹਾਂ ਲੋਕਾਂ ਲਈ ਆਪਾਂ ਵਿਧਾਨ ਸਭਾ ਦਾ ਟਾਈਮ ਇਸਤੇਮਾਲ ਕਰ ਰਹੇ ਹਾਂ ਪਰ ਉਨ੍ਹਾਂ ਲੋਕਾਂ ਵਾਸਤੇ ਕੀਤਾ ਕੀ ਹੈ? 1986 ਦੀ ਸਰਕਾਰ ਨੇ ਉਨ੍ਹਾਂ ਵਾਸਤੇ 8000 ਨੌਕਰੀਆਂ ਦੀ ਪਛਾਣ ਕੀਤੀ ਪਰ ਉਨ੍ਹਾਂ ਵਾਸਤੇ ਕੀ ਕੀਤਾ? ਮੈਂ ਇਹ ਸਰਕਾਰ ਨੂੰ ਚੈਲੰਜ ਕਰਦਾ ਹਾਂ। ਦੰਗਾ ਪੀੜ੍ਹਤਾਂ ਨੂੰ ਕਿੰਨੀਆਂ ਨੌਕਰੀਆਂ ਦਿੱਤੀਆਂ, ਕੇਵਲ 260 ਨੌਕਰੀਆਂ ਹੀ ਦਿੱਤੀਆਂ। 26 ਸਾਲਾਂ ਵਿੱਚ ਕੇਵਲ 260 ਨੌਕਰੀਆਂ। ਚੇਅਰਮੈਨ ਸਾਹਿਬ, ਲੁਧਿਆਣੇ ਦੀ ਇੱਕ ਦੰਗਾ ਪੀੜ੍ਹਤ ਸੁਸਾਇਟੀ ਬਣੀ ਹੈ। ਸਾਰੇ ਫਲੈਟ, ਐਲ.ਆਈ.ਜੀ. ਕੁਝ ਦਿੱਤੇ, ਐਮ.ਆਈ.ਜੀ. ਕੁਝ ਦਿੱਤੇ। ਥੋੜ੍ਹੇ ਜਿਹੇ ਮੋਹਾਲੀ ਛੱਡ ਕੇ, ਥੋੜ੍ਹੇ ਜਿਹੇ ਪਟਿਆਲੇ ਛੱਡ ਕੇ, ਬਾਕੀ ਸਾਰੇ 17-18 ਜ਼ਿਲ੍ਹਿਆਂ ਵਿਚ ਉਨ੍ਹਾਂ ਨੂੰ ਅਣਗੌਲਿਆ ਕਰ ਦਿੱਤਾ। ਅੱਜ ਤੱਕ ਉਨ੍ਹਾਂ ਨੂੰ ਕੋਈ ਕੰਪਨਸੇਸ਼ਨ ਨਹੀਂ ਦਿੱਤੀ, ਕੋਈ ਜਾਬਸ ਨਹੀਂ ਦਿੱਤੀਆਂ, ਕੋਈ ਮਕਾਨ ਨਹੀਂ ਦਿੱਤੇ ਗਏ। ਉਨ੍ਹਾਂ ਦੇ ਬੱਚਿਆਂ ਦੇ ਭਵਿੱਖ ਵਾਸਤੇ ਕੋਈ ਪਲਾਨਿੰਗ ਨਹੀਂ। ਆਪਾਂ ਗੱਲਾਂ ਤਾਂ ਕਰਦੇ ਹਾਂ ਔਰ ਆਪਾਂ ਹਰ ਚੋਣ ਵਿੱਚ ਦੰਗਾ ਪੀੜ੍ਹਤਾਂ ਦੀਆਂ ਵੈਣਾਂ ਪਵਾਉਂਦੇ ਹਾਂ। ਉਨ੍ਹਾਂ ਦੀਆਂ ਵੈਣਾਂ ਪਵਾਈਆਂ ਜਾਂਦੀਆਂ ਹਨ। ਉਨ੍ਹਾਂ ਦੀਆਂ ਵੈਣਾਂ ਪਵਾ ਕੇ ਬਾਹਰ ਵੱਡੇ-ਵੱਡੇ ਬੋਰਡ ਲਗਾਏ ਜਾਂਦੇ ਹਨ। ਉਸ ਵਿੱਚ ਟਾਇਰ ਪਾ ਕੇ ਅੱਗ ਲੱਗਦੀ ਦਿਖਾਈ ਜਾਂਦੀ ਹੈ ਔਰ ਜਿਹੜੀਆਂ ਲੇਡੀਜ਼ ਹੁੰਦੀਆਂ ਹਨ, ਉਨ੍ਹਾਂ ਨੂੰ ਪੇਅ ਕਰਦੇ ਹਨ। I am sorry to say, these ladies are not riot victims, they are the paid people of this party. ਜਿਹੜੀ ਪਾਰਟੀ ਜਾ ਕੇ ਸਾਰੇ ਪੰਜਾਬ ਵਿਚ ਵੋਟਾਂ ਦੀ ਗੁਹਾਰ ਲਗਾਉਂਦੀ ਹੈ ਕਿ ਦੰਗਾ ਪੀੜ੍ਹਤ ਆ ਗਏ ਪਰ ਦੰਗਾ ਪੀੜ੍ਹਤਾਂ ਲਈ ਕੀ ਕੀਤਾ ਹੈ, ਕੇਵਲ 260 ਨੌਕਰੀਆਂ ਹੀ ਦਿੱਤੀਆਂ। ਕਿਸੇ ਨੂੰ ਕੋਈ ਕੰਪਨਸੇਸ਼ਨ ਨਹੀਂ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਚੇਅਰਮੈਨ ਸਾਹਿਬ, ਪੁਆਇੰਟ ਆਫ ਆਰਡਰ। ਚੇਅਰਮੈਨ ਸਾਹਿਬ, ਇਹ ਬੜਾ ਹੀ ਸੀਰੀਅਸ ਮੈਟਰ ਹੈ। ਜਿਹੜੇ ਲੋਕਾਂ ਨਾਲ ਇਹ ਦੁਖਾਂਤ ਵਾਪਰਿਆ ਹੈ, ਮੇਰਾ ਛੋਟਾ ਵੀਰ ਉਨ੍ਹਾਂ ਦੇ ਜ਼ਖਮਾਂ ਤੇ ਮਲ੍ਹਮ ਲਗਾਉਣ ਦੀ ਬਜਾਏ ਉਨ੍ਹਾਂ ਨੂੰ ਪੇਡ ਵਰਕਰ ਕਹਿ ਰਿਹਾ ਹੈ। ਅਕਾਲੀ ਦਲ ਦੇ ਪੇਡ ਵਰਕਰ ਕਹਿ ਰਿਹਾ ਹੈ। ਇਹ ਆਪਣੇ ਲਫਜ਼ ਵਾਪਸ ਲਵੇ। ਜਿਹੜੇ 84 ਦੇ ਦੰਗਾ ਪੀੜ੍ਹਤ ਹਨ, ਉਨ੍ਹਾਂ ਨੂੰ ਇਹ ਬਾਹਰ ਰੱਖਣ ਦੇ ਮੂਡ ਵਿੱਚ ਹਨ। ਇਹ ਬੜਾ ਹੀ ਸੀਰੀਅਸ ਮੈਟਰ ਹੈ। ਉਨ੍ਹਾਂ ਲੋਕਾਂ ਨੇ ਇਹ ਸੰਤਾਪ ਝੱਲਿਆ ਹੈ। (ਵਿਘਨ)

**ਸਰਦਾਰ ਸੁਖਪਾਲ ਸਿੰਘ ਖਹਿਰਾ :** ਚੇਅਰਮੈਨ ਸਾਹਿਬ, ਆਰ.ਟੀ.ਆਈ. ਦੀ ਇਨਫਰਮੇਸ਼ਨ ਬੋਲਦੀ ਹੈ, ਵਿਚਾਰਿਆਂ ਨੂੰ ਕੋਈ ਨੌਕਰੀ ਨਹੀਂ, ਕੋਈ ਕੰਪਨਸੇਸ਼ਨ ਨਹੀਂ। ਚੇਅਰਮੈਨ ਸਾਹਿਬ, ਮੈਂ ਰਿਕਾਰਡ ਤੇ ਗੱਲ ਕਹਿ ਰਿਹਾ ਹਾਂ ਕਿ ਭਾਵੇਂ ਕੰਪਨਸੇਸ਼ਨ ਬਹੁਤ ਘੱਟ ਹੈ, ਲੇਕਿਨ ਗੌਰਮਿੰਟ ਆਫ ਇੰਡੀਆਂ ਨੇ, ਡਾਕਟਰ ਮਨਮੋਹਨ ਸਿੰਘ ਜੀ ਨੇ ਪੰਜਾਬ ਵਿੱਚ ਲਗਭਗ 600 ਕਰੋੜ ਰੁਪਿਆ ਦੰਗਾ ਪੀੜ੍ਹਤਾਂ ਨੂੰ ਦਿੱਤਾ ਹੈ।

**ਸ਼੍ਰੀ ਸਭਾਪਤੀ :** ਤੁਸੀਂ ਛੋਟਾ ਕਰੋ। ਟਾਈਮ ਹੋ ਗਿਆ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਚੇਅਰਮੈਨ ਸਾਹਿਬ, ਉਨ੍ਹਾਂ ਲਈ ਰੈੱਡ ਕਾਰਡ ਬਣਾਏ। 600 ਕਰੋੜ ਰੁਪਿਆ ਦਿੱਤਾ, ਹਰ ਇੱਕ ਨੂੰ ਦੋ-ਦੋ ਲੱਖ ਰਪਿਆ ਦਿੱਤਾ। ਮੈਂ ਮਹਿਸੂਸ ਕਰਦਾ ਹਾਂ ਕਿ ਇਹ ਬਹੁਤ ਘੱਟ ਹੈ ਔਰ ਇਹ ਬਹੁਤ ਲੇਟ ਵੀ ਹੈ ਲੇਕਿਨ ਫਿਰ ਵੀ ਦੇਰ ਆਇਦ ਦਰੁਸਤ ਆਇਦ। ਲਗਭਗ 600 ਕਰੋੜ ਰੁਪਿਆ ਦਿੱਤਾ ਤੇ ਇਹ ਲਾਲ ਕਾਰਡ ਹਾਲੇ ਵੀ ਬਣ ਰਹੇ ਹਨ। ਅੱਜ ਹੀ ਖਬਰ ਲੱਗੀ ਹੈ ਕਿ ਚੀਫ ਮਨਿਸਟਰ ਸਾਹਿਬ ਨੇ ਡੇਟ ਐਕਸਟੈਂਡ ਕੀਤੀ ਹੈ। ਦੋ ਮਹੀਨੇ ਹੋਰ ਡੇਟ ਐਕਸਟੈਂਡ ਕਰਦੇ ਹਾਂ ਕਿ ਲਾਲ ਕਾਰਡ ਹੋਰ ਬਣਾ ਲਓ ਔਰ ਜਿਹੜਾ ਕੇਂਦਰ ਦਾ 600-700-800 ਕਰੋੜ ਰੁਪਿਆ ਆਇਆ ਹੈ, ਉਹ ਗਰੀਬ ਦੰਗਾ ਪੀੜ੍ਹਤਾਂ ਤੱਕ ਪਹੁੰਚ ਜਾਵੇ। ਚੇਅਰਮੈਨ ਸਾਹਿਬ, ਮੇਰੇ ਕਹਿਣ ਦਾ ਭਾਵ ਹੈ ਕਿ ਜਿੱਥੋਂ ਮੈਂ ਸ਼ੁਰੂਆਤ ਕੀਤੀ ਸੀ, ਅਸੀਂ ਬਤੌਰ ਇਨਸਾਨ, ਨਾ ਕਿਸੇ ਪਾਰਟੀ ਨਾਲ, ਕਿਸੇ ਧਰਮ ਨਾਲ ਨਹੀਂ, ਉਸ ਦੀ ਸਖਤ ਸ਼ਬਦਾਂ ਵਿੱਚ ਨਿਖੇਧੀ ਕਰਦੇ ਹਾਂ। ਲੇਕਿਨ ਇਸ ਦਾ ਮਤਲਬ ਇਹ ਵੀ ਨਹੀਂ ਕਿ ਜਦ-ਜਦ ਚੋਣਾਂ ਨੇੜੇ ਆਉਣ, ਜਦ-ਜਦ ਇਲੈਕਸ਼ਨ ਦਾ ਬਿਗਲ ਵੱਜੇ, ਤੁਸੀਂ ਲੋਕ ਇਸ ਤਰ੍ਹਾਂ ਦੇ ਇਮੋਸ਼ਨਲ ਇਸ਼ੂ ਲੈ ਕੇ ਆਓ, ਪਾਣੀਆ ਦਾ ਇਸ਼ੂ ਲਿਆਓ। ਜਿਹੜੇ ਪਿਛਲੇ ਚਾਰ ਸਾਲ ਗਵਰਨਰ ਐਡਰੈਸ ਲਿਖੇ, ਉਨ੍ਹਾਂ ਦੇ ਵਿੱਚ ਤੁਸੀਂ ਸਿਰਫ ਆਰਨਾਮੈਂਟਲ ਗੱਲਾਂ ਲਿਖੀਆਂ ਹਨ। ਅਸੀਂ ਚੰਡੀਗੜ੍ਹ ਪੰਜਾਬ ਨੂੰ ਦਿਵਾਉਣਾ ਹੈ, ਪੰਜਾਬੀ ਬੋਲਦੇ ਇਲਾਕੇ ਦਿਵਾਉਣੇ ਹਨ। ਤੁਸੀਂ ਦੱਸੋ ਕਿ ਪਿਛਲੇ ਕਈ ਸਾਲਾਂ ਤੋਂ ਇਸ ਜ਼ਮੀਨ ਬਾਰੇ ਤੁਹਾਡੇ ਵੱਲੋਂ ਕੋਈ ਜੱਦੋ ਜਹਿਦ ਹੈ?

**ਸ਼੍ਰੀ ਸਭਾਪਤੀ :** ਖਹਿਰਾ ਜੀ, ਤੁਹਾਡਾ ਟਾਈਮ ਹੋ ਗਿਆ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਚੇਅਰਮੈਨ ਸਾਹਿਬ, ਮੈਂ ਵਾਈਂਡ ਅੱਪ ਕਰ ਰਿਹਾ ਹਾਂ। ਇਹ ਨਾਨ-ਆਫੀਸ਼ਿਅਲ ਰੈਜ਼ੋਲਿਊਸ਼ਨ ਹੈ। ਚੇਅਰਮੈਨ ਸਾਹਿਬ, ਲਾਸਟ ਗੱਲ। ਚੇਅਰਮੈਨ ਸਾਹਿਬ, ਇੱਥੇ ਚੀਫ ਮਨਿਸਟਰ ਸਾਹਿਬ ਨੇ ਕਿਹਾ ਕਿ ਮੈਂ ਸਦਾ ਪਾਰਟੀ ਦੇ ਨਾਲ ਰਹਿੰਦਾ ਹਾਂ। ਮੈਂ ਤਾਂ ਪਾਰਟੀ ਦੀ ਕਿਸੇ ਗੱਲ ਤੋਂ ਬਾਹਰ ਨਹੀਂ ਜਾਦਾ। ਚੇਅਰਮੈਨ ਸਾਹਿਬ, ਇਨ੍ਹਾਂ ਨੇ ਕੋਈ ਹੀਰੋ ਪਾਰਟੀ ਵਿੱਚ ਰਹਿਣ ਹੀ ਨਹੀਂ ਦਿੱਤਾ। ਪਹਿਲਾਂ ਤੁਸੀਂ ਵੱਢਿਆ ਸਰਦਾਰ ਜਗਮੀਤ ਸਿੰਘ ਬਰਾੜ ਦਾ ਪਿਓ, ਫਿਰ ਤੁਸੀਂ ਵੱਢਿਆ ਜਥੇਦਾਰ ਗੁਰਚਰਨ ਸਿੰਘ ਟੌਹੜਾ ਨੂੰ, ਫਿਰ ਤੁਸੀਂ ਵੱਢਿਆ ਪ੍ਰੇਮ ਸਿੰਘ ਲਾਲਪੁਰਾ ਨੂੰ, ਤੁਸੀਂ ਵੱਢਿਆ ਹੋਇਆ ਹੈ ਵਡਾਲਾ, ਹਾਲੇ ਉਹ ਸਹਿਕਦਾ ਹੈ, ਉਸ ਨੇ ਵੀ ਚਲੇ ਜਾਣਾ ਹੈ। ਤੁਸੀਂ ਦੱਸੋ ਕਿ ਹੋਰ ਕਿਹੜਾ ਰਹਿ ਗਿਆ ਹੈ? (ਵਿਘਨ)

**ਸ਼੍ਰੀ ਸਭਾਪਤੀ :** ਹਾਂ ਜੀ, ਵਲਟੋਹਾ ਜੀ। ਖਹਿਰਾ ਜੀ ਤੁਸੀਂ ਬੈਠੋ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਤੁਸੀਂ ਜਿਸ ਨੂੰ ਅਕਾਲੀ ਦਲ ਦਾ ਪ੍ਰਧਾਨ ਬਣਾਇਆ, ਉਸ ਦੀ ਕੋਈ ਕੰਟਰੀਬਿਊਸ਼ਨ ਨਹੀਂ ਹੈ, ਜਿਸ ਨੇ ਇੱਕ ਦਿਨ ਦੀ ਕੈਦ ਨਹੀਂ ਕੱਟੀ, ਚੀਚੀ ਤੇ ਵੀ ਖੂਨ ਨਹੀਂ। ਚੇਅਰਮੈਨ ਸਾਹਿਬ, ਮੈਂ ਇਸ ਮਤੇ ਨਾਲ ਸਹਿਮਤ ਹਾਂ ਪਰ....

**ਸ਼੍ਰੀ ਸਭਾਪਤੀ :** ਖਹਿਰਾ ਸਾਹਿਬ, ਤੁਹਾਡਾ ਟਾਈਮ ਸਮਾਪਤ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਚੇਅਰਮੈਨ ਸਾਹਿਬ, ਜੋ ਇਸ ਮਤੇ ਦੀ ਭਾਵਨਾ ਹੈ ਉਸ ਮੁਤਾਬਿਕ they cannot raise this issue. ਮੈਂ ਤੁਹਾਡੇ ਇਸ ਮਤੇ ਨਾਲ ਸਹਿਮਤ ਹਾਂ ਲੇਕਿਨ ਤੁਹਾਡੀ ਪੁਲੀਟੀਕਲ ਜਮਾਤ ਜੋ ਇਨ੍ਹਾਂ ਇਸ਼ੂਜ਼ ਦੇ ਉਤੇ ਲਾਹਾ ਲੈਣਾ ਚਾਹੁੰਦੀ ਹੈ, ਮੈਂ ਉਨ੍ਹਾਂ ਦੇ ਸਖਤ ਖਿਲਾਫ ਹਾਂ। ਜਿਨ੍ਹਾਂ ਲੋਕਾਂ ਨੇ ਹੋਂਦ ਚਿੱਲੜ ਅਤੇ ਪਟੌਦੀ ਵਿੱਚ ਦੰਗਾ ਕੀਤਾ ਮੈਂ ਉਨ੍ਹਾਂ ਲਈ ਕਰੜੀ ਤੋਂ ਕਰੜੀ ਸਜ਼ਾ ਦੀ ਮੰਗ ਕਰਦਾ ਹਾਂ ਲੇਕਿਨ you must be careful while making such political statements for political benefits. Thank you, very much.

**ਸਰਦਾਰ ਵਿਰਸਾ ਸਿੰਘ ਵਲਟੋਹਾ (ਵਲਟੋਹਾ) :** ਚੇਅਰਮੈਨ ਸਾਹਿਬ, ਅੱਜ ਪੰਜਾਬ ਵਿਧਾਨ ਸਭਾ ਦੇ ਅੰਦਰ ਉਸ ਦੁਖਾਂਤ ਦੀ ਗਾਥਾ ਮੇਰੇ ਛੋਟੇ ਵੀਰ ਨੇ ਲਿਆਂਦੀ ਹੈ, ਇਨ੍ਹਾਂ ਨੇ ਉਨ੍ਹਾਂ ਲੋਕਾਂ ਦੀ ਇਸ ਹਾਊਸ ਵਿੱਚ ਗੱਲ ਸ਼ੁਰੂ ਕੀਤੀ ਹੈ, ਜਿਨ੍ਹਾਂ ਨੂੰ ਉਨ੍ਹਾਂ ਲੋਕਾਂ ਨੇ ਕੋਹ-ਕੋਹ ਕੇ ਮਾਰ ਦਿੱਤਾ ਜਿਹੜੇ ਉਸ ਸਮੇਂ ਦੇਸ਼ ਦੀ ਸੱਤਾ ਤੇ ਬਿਰਾਜਮਾਨ ਸੀ, ਜਿਹੜੇ ਦੇਸ਼ ਦੇ ਸਿੰਘਾਸਣ ਉਤੇ ਰਾਜ ਕਰਦੇ ਸੀ, ਉਨ੍ਹਾਂ ਨੇ ਮੋਹਰੀ ਹੋ ਕੇ 31 ਅਕਤੂਬਰ, 1984 ਤੋਂ ਲੈ ਕੇ 5 ਨਵੰਬਰ, 1984 ਤੱਕ ਜੋ ਕੁਝ ਹਿੰਦੁਸਤਾਨ ਅੰਦਰ ਕਰਵਾਇਆ। ਇਸ ਬਾਰੇ ਇਥੇ ਜਦੋਂ ਵੀ ਕਈ ਵਾਰ ਗੱਲ ਹੁੰਦੀ ਹੈ ਤਾਂ ਖਾਸ ਕਰਕੇ ਮੇਰਾ ਨਾਮ ਲੈ ਕੇ, ਮੇਰੇ ਵੱਲ ਇਸ਼ਾਰਾ ਕਰਕੇ ਜਾਂ ਟਰੈਜ਼ਰੀ ਬੈਂਚਿਜ਼ ਵੱਲ ਇਸ਼ਾਰਾ ਕਰਕੇ ਕਿ ਇਹ 1984 ਵਿੱਚੋਂ ਨਹੀਂ ਨਿਕਲਦੇ। ਸਾਨੂੰ ਤਾਂ ਕਾਂਗਰਸ ਨੇ ਇਹੋ ਜਿਹਾ 84 ਵਿੱਚ ਪਾਇਆ ਹੈ ਕਿ ਅੱਜ ਟੀਨ ਏਜਰ ਜਿਹੜੇ ਸਿੱਖ ਬੱਚੇ ਹਨ, 15-16-18-19 ਸਾਲ ਦੇ, ਚੇਅਰਮੈਨ ਸਾਹਿਬ, ਉਨ੍ਹਾਂ ਦੇ ਮੋਬਾਈਲ ਖੋਲ੍ਹ ਕੇ ਵੇਖ ਲਵੋ, ਉਨ੍ਹਾਂ ਵਿੱਚ ਲਿਖਿਆ ਹੈ - 'Never forget 1984', ਹਰ ਇੱਕ ਬੱਚੇ ਦੇ ਮੋਬਾਇਲ ਵਿਚ ਔਰ ਮੇਰਾ ਇਹ ਵੀ ਖਿਆਲ ਹੈ ਕਿ ਇਨ੍ਹਾਂ ਦੇ ਬੱਚਿਆਂ ਦੇ ਮੋਬਾਈਲਾਂ ਵਿੱਚ ਵੀ ਇਹ ਗੱਲ ਲਿਖੀ ਹੋਏਗੀ। ਇਹ ਕਿਉਂ ਲਿਖਿਆ ਹੈ? ਇਹ ਜਿਹੜਾ ਲਿਖਣਾ ਹੈ, ਇਸ ਦਾ ਮਤਲਬ ਹੈ ਕਿ ਅਸੀਂ 1984 ਨੂੰ ਨਹੀਂ ਭੁੱਲ ਸਕਦੇ। ਅੱਜ ਦੇ ਜਿਹੜੇ ਨੌਜਵਾਨ ਹਨ, ਜਿਹੜੇ ਟੀਨ ਏਜਰ ਹਨ, ਉਨ੍ਹਾਂ ਦੇ ਮੋਬਾਈਲਾਂ ਵਿੱਚ ਇਹ ਜਿਹੜੀ ਫੋਟੋ ਹੈ ਜਾਂ ਸ਼ਬਦ ਹਨ, ਇਹ ਕੀ ਪ੍ਰਗਟ ਕਰਦੇ ਹਨ - ਕਿ 84 ਨੂੰ ਅਸੀਂ ਨਹੀਂ ਭੁੱਲ ਸਕਦੇ। ਪਿਛਲੇ ਦਿਨਾਂ ਵਿੱਚ ਹੋਂਦ ਚਿੱਲੜ ਅਤੇ ਪਟੌਦੀ ਬਾਰੇ ਹਿੰਦੁਸਤਾਨ ਦੇ ਇੱਕ ਸੂਬੇ ਦੇ ਅੰਦਰ ਕੀ ਹੋਇਆ? ਇੱਕ ਪਿੰਡ ਦੇ ਅੰਦਰ, ਇੱਕ ਪਿੰਡ ਪੂਰੇ ਦਾ ਪੂਰਾ ਹੀ ਖਤਮ ਕਰ ਦਿੱਤਾ ਜਾਵੇ, ਇੱਕ ਭੀੜ ਆਵੇ ਔਰ ਇਸ ਕਰਕੇ ਕਿ ਸਿੱਖ ਹਨ, ਉਨ੍ਹਾਂ ਨੂੰ ਕਤਲ ਕਰ ਦਿੱਤਾ ਜਾਵੇ ਅਤੇ ਫਿਰ ਉਨ੍ਹਾਂ ਨੂੰ ਜਿੰਦਾ ਸਾੜ ਦਿੱਤਾ ਜਾਵੇ, ਇਥੋਂ ਤੱਕ ਕਿ ਛੋਟੇ-ਛੋਟੇ ਬੱਚਿਆਂ ਦੇ ਗਲਾਂ ਵਿੱਚ ਟਾਇਰ ਪਾ ਕੇ ਸਾੜ ਦਿੱਤਾ ਜਾਵੇ। ਅਸੀਂ ਤਾਂ ਗੱਲਾਂ ਕਰਦੇ ਹਾਂ, ਸਟੇਜਾਂ ਤੇ ਖੜ੍ਹ-ਖੜ੍ਹ ਕੇ, ਛਾਤੀ ਚੌੜੀ ਕਰਕੇ ਕਹਿੰਦੇ ਹਾਂ ਕਿ ਬਿਗਾਨੇ ਛੱਡੋ, ਸਾਡੇ ਆਪਣਿਆਂ ਨੇ ਘਰਾਂ ਨੂੰ ਸਾੜਿਆ, ਬਲਾਤਕਾਰ ਹੋਏ ਔਰ ਇਹ ਲੋਕ ਇਸ ਗੱਲ ਦਾ ਫਖਰ ਕਰਦੇ ਹਨ। ਚੇਅਰਮੈਨ ਸਾਹਿਬ, ਹੋਂਦ ਚਿੱਲੜ ਅਤੇ ਪਟੌਦੀ ਦਾ ਕਾਂਡ, ਜਿਸ ਦੇ ਬਾਰੇ ਅੱਜ ....(ਵਿਘਨ)....

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਚੇਅਰਮੈਨ ਸਾਹਿਬ, ਪੁਆਇੰਟ ਆਫ ਆਰਡਰ।

**ਸ਼੍ਰੀ ਸਭਾਪਤੀ :** ਅਜੇ ਤਾਂ ਗੱਲ ਸ਼ੁਰੂ ਹੋਈ ਹੈ, ਦੋ ਮਿੰਟ ਰੁਕੋ ਤਾਂ ਸਹੀ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਇਸ ਹਾਊਸ ਦੇ ਵਿੱਚ ਨਿੰਦਾ ਪ੍ਰਸਤਾਵ ਲਿਆਂਦਾ ਗਿਆ। (ਵਿਘਨ)

**ਸਤਦਾਰ ਅਜੀਤ ਇੰਦਰ ਸਿੰਘ ਮੋਫਰ :** ਇਨ੍ਹਾਂ ਨੇ ਕਿੰਨੇ ਬੰਦੇ ਬੱਸਾਂ ਵਿੱਚੋਂ ਕੱਢ ਕੇ ਮਾਰੇ ....(ਵਿਘਨ)....

**ਸਰਦਾਰ ਵਿਰਸਾ ਸਿੰਘ ਵਲਟੋਹਾ :** ਚੇਅਰਮੈਨ ਸਾਹਿਬ, ਮੈਂ ਗੁਰੂ ਦਾ ਸਿੱਖ ਹਾਂ ....(ਵਿਘਨ).... ਇਸ ਨੂੰ ਕਹੋ, ਇਹ ਜਿਸ ਗੱਲ ਤੇ ਖੜ੍ਹਾ ਸੀ, ਕੀ ਇਹ ਉਥੇ ਖੜੋਤਾ ਹੈ? ਮੈਂ ਜਿਥੇ ਖੜੋਤਾ ਸੀ, ਮੈਂ ਉਥੇ ਹੀ ਖੜ੍ਹਾ ਹਾਂ। ਨਾ ਮੈਂ ਕਿਸੇ ਨਿਰਦੋਸ਼ ਦਾ ਕਾਤਲ ਹਾਂ, ਨਾ ਮੈਂ ਕਿਸੇ ਨਿਰਦੋਸ਼ ਨੂੰ ਮਾਰਨ ਦੇ ਹੱਕ ਵਿੱਚ ਹਾਂ। ....(ਵਿਘਨ).... ਮੈਂ ਨਾ ਕਿਸੇ ਦਾ ਕਾਤਲ ਹਾਂ। ਜਿਹੜੇ ਦੋਸ਼ੀ ਲੋਕ ਹਨ, ** ** ਮੈਂ, ਚੇਅਰਮੈਨ ਸਾਹਿਬ, ਪਟੌਦੀ ....(ਵਿਘਨ)....

**ਸਰਦਾਰ ਸੁਖਪਾਲ ਸਿੰਘ ਖਹਿਰਾ (ਬੈਠੇ-ਬੈਠੇ) :** ਮਨਚੰਦਾ ਕਤਲ ....(ਵਿਘਨ)....

**ਸਰਦਾਰ ਵਿਰਸਾ ਸਿੰਘ ਵਲਟੋਹਾ :** ਤੂੰ ਵੀ ਮੇਰੀ ਹਮਾਇਤ ਤੇ ਜਾਂਦਾ ਰਿਹਾ ਹੈਂ। ਚਲੋ ਛੱਡੋ, ਇਹ ਅੱਜ ਦਾ ਇਸ਼ੂ ਨਹੀਂ ਹੈ ....(ਵਿਘਨ).... ਇਹ ਅੱਜ ਦਾ ਇਸ਼ੂ ਨਹੀਂ ਹੈ। ਚੇਅਰਮੈਨ ਸਾਹਿਬ, ਇਸ ਹਾਊਸ ਵਿੱਚ ਅੱਜ ਹੋਂਦ ਚਿੱਲੜ ਕਾਂਡ ਅਤੇ ਪਟੌਦੀ ਕਾਂਡ ਦੇ ਬਾਰੇ ਨਿੰਦਾ ਪ੍ਰਸਤਾਵ ਲਿਆਂਦਾ ਗਿਆ ਹੈ ....(ਵਿਘਨ)....

**ਸਰਦਾਰ ਬਲਬੀਰ ਸਿੰਘ ਸਿੱਧੂ :** ਚੇਅਰਮੈਨ ਸਾਹਿਬ, ਇਹ ਕਹਿੰਦੇ ਹਨ ਕਿ ਪੁਰਾਣਾ ਇਸ਼ੂ ਹੈ ਪਰ ਇਹ ਆਪੇ ਪੁਰਾਣੇ ਇਸ਼ੂ ਤੇ ਬੋਲੀ ਜਾਂਦੇ ਹਨ ....(ਵਿਘਨ)....

**ਸਰਦਾਰ ਵਿਰਸਾ ਸਿੰਘ ਵਲਟੋਹਾ :** ਮੈਂ ਕੋਈ ਪੁਰਾਣਾ ਇਸ਼ੂ ਨਹੀਂ ਛੇੜਿਆ।

**ਸਰਦਾਰ ਬਲਬੀਰ ਸਿੰਘ ਸਿੱਧੂ :** ਵਲਟੋਹਾ ਸਾਹਿਬ, ਤੁਹਾਡੇ ਬਾਰੇ ਸਾਰੇ ਚੰਗੀ ਤਰ੍ਹਾਂ ਜਾਣਦੇ ਹਨ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਮੇਰੇ ਬਾਰੇ ਜਾਣਦੇ ਹੀ ਕੁਝ ਨਹੀਂ ....(ਵਿਘਨ).... ਮੈਂ ਉਸ ਗੱਲ ਤੇ ਆਉਂਦਾ ਹਾਂ। ਫਿਰ ਤੁਹਾਡੇ ਬਾਰੇ ਵੀ ਮੈਂ ਦੱਸ ਦਿਆਂਗਾ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਚੇਅਰਮੈਨ ਸਾਹਿਬ, ਇੱਕ ਮਿੰਟ ਦਿਉ ਜੀ। (ਵਿਘਨ)

---

** Expunged as ordered by the Chair.

**ਸਰਦਾਰ ਵਿਰਸਾ ਸਿੰਘ ਵਲਟੋਹਾ :** ਚੇਅਰਮੈਨ ਸਾਹਿਬ, ਅੱਜ ਹੋਂਦ ਤੇ ਪਟੌਦੀ ਕਾਂਡ ਦੇ ਬਾਰੇ ਇਸ ਹਾਊਸ ਦੇ ਵਿੱਚ ਨਿੰਦਾ ਪ੍ਰਸਤਾਵ ਲਿਆਂਦਾ ਗਿਆ ਹੈ। ਥੋੜ੍ਹਾ ਸਮਾਂ ਪਹਿਲਾਂ ਅਜੀਤ ਅਖਬਾਰ ਦੇ ਵਿੱਚ ਸਰਦਾਰ ਬਰਜਿੰਦਰ ਸਿੰਘ ਹਮਦਰਦ ਹੁਰਾਂ ਨੇ ਇੱਕ ਐਡੀਟੋਰੀਅਲ ਲਿਖਿਆ ਸੀ। ਇਹ ਐਡੀਟੋਰੀਅਲ ਉਨ੍ਹਾਂ ਨੇ ਕਿਉਂ ਲਿਖਿਆ, ਕਿਉਂਕਿ ਜਿਹੜੀ ਨਿਊਯਾਰਕ ਦੀ ਇੱਕ ਜ਼ਿਲ੍ਹਾ ਅਦਾਲਤ ਹੈ ਉਸ ਨੇ ਕਾਂਗਰਸ ਪਾਰਟੀ ਨੂੰ ਸੰਮਨ ਜਾਰੀ ਕੀਤਾ ਹੈ ਕਿ ਤੁਸੀਂ ਹਿੰਦੁਸਤਾਨ ਦੇ ਅੰਦਰ ਸਿੱਖਾਂ ਦੀ ਨਸਲਕੁਸ਼ੀ ਕੀਤੀ ਹੈ, ਤੁਸੀਂ ਗਿਣੀ ਮਿਥੀ ਸਾਜਿਸ਼ ਦੇ ਨਾਲ ਇੱਕ ਕੌਮ ਨੂੰ ਖਤਮ ਕਰਨ ਦੀ ਸਾਜਿਸ਼ ਰਚੀ ਤੇ ਉਸ ਦੇ ਵਿੱਚ ਹਜ਼ਾਰਾਂ ਸਿੱਖਾਂ ਨੂੰ ਕਤਲ ਕੀਤਾ। ਇਸ ਦੇ ਨਾਲ ਹੀ ਇੱਕ ਕੈਨੇਡਾ ਦੀ ਸੰਸਦ ਦੇ ਵਿੱਚ ਸਾਡੇ ਸਤਿਕਾਰਯੋਗ ਉਥੋਂ ਦੇ ਮੈਂਬਰ ਪਾਰਲੀਮੈਂਟ, ਸੁਖਵਿੰਦਰ ਸੁੱਖ ਧਾਲੀਵਾਲ ਜੀ ਤੇ ਨਵਦੀਪ ਸਿੰਘ ਬੈਂਸ ਦੇ ਯਤਨਾਂ ਸਦਕਾ ਉਥੇ ਪੈਟੀਸ਼ਨ ਦਾਇਰ ਹੋਈ। ਇਹ ਪੈਟੀਸ਼ਨ ਕਿਸ ਦੇ ਵਿਰੁਧ ਦਾਇਰ ਹੋਈ? ਕਿਉਂਕਿ ਹਿੰਦੁਸਤਾਨ ਦੀ ਪਾਰਲੀਮੈਂਟ ਵਿੱਚ ਸਾਡੀ ਗੱਲ ਨਹੀਂ ਸੁਣੀ ਜਾਂਦੀ ਤਾਂ ਸਾਡੀ ਕੌਮ ਦੇ ਲੋਕਾਂ ਨੂੰ ਕੈਨੇਡਾ ਦੀ ਪਾਰਲੀਮੈਂਟ ਦੇ ਵਿੱਚ ਪੈਟੀਸ਼ਨ ਦਾਇਰ ਕਰਨੀ ਪਈ। ਉਸ ਦੇ ਉਤੇ ਸਰਦਾਰ ਬਰਜਿੰਦਰ ਸਿੰਘ ਹਮਦਰਦ ਨੇ ਆਪਣਾ ਪ੍ਰਤੀਕਰਮ ਦਿੰਦਿਆਂ ਆਪਣਾ ਐਡੀਟੋਰੀਅਲ ਲਿਖਿਆ ਹੈ ਕਿ ਅੱਜ ਕਿੱਡੀ ਨਮੋਸ਼ੀ ਵਾਲੀ ਗੱਲ ਹੈ ਕਿ ਕੈਨੇਡਾ ਦੀ ਪਾਰਲੀਮੈਂਟ ਦੇ ਵਿੱਚ ਸਿੱਖਾਂ ਦੇ ਕਤਲੇਆਮ ਬਾਰੇ, ਸਿੱਖਾਂ ਦੀ ਨਸਲਕੁਸ਼ੀ ਬਾਰੇ ਪੈਟੀਸ਼ਨ ਦਾਇਰ ਹੋਈ ਹੈ। 26 ਸਾਲ ਬੀਤਣ ਦੇ ਬਾਵਜੂਦ ਵੀ, ਹਿੰਦੁਸਤਾਨ ਦੀ ਅਜ਼ਾਦੀ ਖਾਤਰ ਸਿੱਖਾਂ ਨੇ ਲੜਾਈਆਂ ਲੜੀਆਂ, ਉਜਾੜੇ ਝੱਲੇ, ਕੁਰਬਾਨੀਆਂ ਦਿੱਤੀਆਂ, ਉਨ੍ਹਾਂ ਦਾ ਜੋ ਕਤਲੇਆਮ ਹੋਇਆ ਹੈ, ਉਸ ਦੇ ਬਾਰੇ ਪਾਰਲੀਮੈਂਟ ਦੇ ਵਿੱਚ ਨਿੰਦਾ ਪ੍ਰਸਤਾਵ ਵੀ ਨਹੀਂ ਲਿਆਂਦਾ। ਜਿਹੜੇ ਉਸ ਵੇਲੇ 1984 ਦੇ ਵਿੱਚ ਹਜ਼ਾਰਾਂ ਦੀ ਗਿਣਤੀ ਵਿੱਚ ਸਿੱਖ ਕਤਲ ਹੋ ਗਏ ਸਨ ਉਨ੍ਹਾਂ ਨੂੰ ਕਿਤੇ ਸ਼ਰਧਾ ਦੇ ਫੁੱਲ ਭੇਂਟ ਕਰਨ ਵਾਸਤੇ ਕਿਤੇ ਉਬੀਚਰੀ ਵੀ ਨਹੀਂ ਲਿਆਂਦੀ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਚੇਅਰਮੈਨ ਸਾਹਿਬ, ਇਨ੍ਹਾਂ ਨੂੰ ਹਾਊਸ ਨੂੰ ਮਿਸਲੀਡ ਨਹੀਂ ਕਰਨਾ ਚਾਹੀਦਾ। ਇਹ ਕਹਿ ਰਹੇ ਹਨ ਕਿ ਨਿੰਦਾ ਪ੍ਰਸਤਾਵ ਨਹੀਂ ਲਿਆਂਦਾ ਗਿਆ। ਜਦੋਂ ਐਨ.ਡੀ.ਏ. ਦੀ ਸਰਕਾਰ ਆਈ ਸੀ ਤਾਂ ਤੁਸੀਂ ਉਸ ਵਿੱਚ ਸ਼ਾਮਲ ਸੀ। ਕੀ ਉਸ ਵੇਲੇ ਇਹ ਪ੍ਰਸਤਾਵ ਆਇਆ ਸੀ? ਬੋਲੋ ਹੁਣ।

**ਸ਼੍ਰੀ ਸਭਾਪਤੀ :** ਮੋਫਰ ਜੀ, ਤੁਸੀਂ ਬੈਠੋ। ਵਲਟੋਹਾ ਜੀ ਬੋਲੋ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਚੇਅਰਮੈਨ ਸਾਹਿਬ, ਇਨ੍ਹਾਂ ਨੇ ਗੱਲ ਕੀਤੀ ਕਿ ਜਿਹੜੇ ਹਾਲਾਤ ਬਣੇ, ਉਸ ਬਾਰੇ ਇਨ੍ਹਾਂ ਨੇ ਬੜੀ ਲੰਮੀ ਚੌੜੀ ਗਾਥਾ ਸੁਣਾਈ। 1947 ਤੋਂ ਪਹਿਲਾਂ ਸਾਡੇ ਵੱਡ ਵਡੇਰਿਆਂ ਨੇ ਹਿੰਦੁਸਤਾਨ ਦੀ ਅਜ਼ਾਦੀ ਵਾਸਤੇ ਜੋ ਕੁਰਬਾਨੀਆਂ ਦਿੱਤੀਆਂ, ਉਸ ਉਤੇ ਸਾਨੂੰ ਫਖਰ ਹੈ, ਸਾਨੂੰ ਮਾਣ ਹੈ। ਇਹ ਅੱਜ ਹਾਊਸ ਵਿੱਚ ਵੀ ਅਤੇ ਬਾਹਰ ਵੀ ਸਟੇਜਾਂ ਦੇ ਉਤੇ ਖੜ੍ਹ-ਖੜ੍ਹ ਕੇ ਕਹਿੰਦੇ ਹਨ ਕਿ ਹਿੰਦੁਸਤਾਨ ਦੀ

[ ਸਰਦਾਰ ਵਿਰਸਾ ਸਿੰਘ ਵਲਟੋਹਾ ]

ਅਜ਼ਾਦੀ ਦੇ ਵਾਸਤੇ ਪੰਜਾਬੀਆਂ ਨੇ, ਸਿੱਖਾਂ ਨੇ 80 ਪ੍ਰਤੀਸ਼ਤ ਕੁਰਬਾਨੀਆਂ ਦਿੱਤੀਆਂ ਹਨ। ਜੇ ਫਾਂਸੀਆਂ ਤੇ ਚੜ੍ਹੇ ਤਾਂ ਉਹ ਵੀ 80 ਪ੍ਰਤੀਸ਼ਤ, ਜੇ ਕਾਲੇ ਪਾਣੀ ਦੀਆਂ ਸਜ਼ਾਵਾਂ ਝੱਲੀਆਂ ਤਾਂ ਉਹ ਵੀ 80 ਪਰਸੈਂਟ, ਜੇ ਨਿਲਾਮੀਆਂ ਹੋਈਆਂ ਤਾਂ ਉਹ ਵੀ 80 ਪਰਸੈਂਟ ਅਤੇ ਜੇ ਜੇਲ੍ਹਾਂ ਦੇ ਵਿੱਚ ਗਏ ਸੀ ਤਾਂ ਉਹ ਵੀ 80 ਪਰਸੈਂਟ। ਚੇਅਰਮੈਨ ਸਾਹਿਬ, 80 ਪਰਸੈਂਟ ਕੁਰਬਾਨੀ ਕਰਨ ਵਾਲਿਆਂ ਨੂੰ 1947 ਦੀ ਅਜ਼ਾਦੀ ਤੋਂ ਬਾਅਦ ਮਿਲਿਆ ਕੀ? ਚੇਅਰਮੈਨ ਸਾਹਿਬ, ਮਹਾਤਮਾ ਗਾਂਧੀ ਨੇ ਲਾਹੌਰ ਵਿਖੇ ਕਿਹਾ ਸੀ ਕਿ ਜੇ ਦੇਸ਼ ਅਜ਼ਾਦ ਹੋ ਗਿਆ ਤਾਂ ਹਿੰਦੁਸਤਾਨ ਦੇ ਵਿੱਚ ਸਿੱਖਾਂ ਨੂੰ ਇੱਕ ਇਹੋ ਜਿਹਾ ਖਿੱਤਾ ਦਿੱਤਾ ਜਾਵੇਗਾ ਜਿਥੇ ਉਹ ਅਜ਼ਾਦੀ ਦਾ ਨਿੱਘ ਮਾਣ ਸਕਣ। ਪਰ ਸਾਨੂੰ ਇਨ੍ਹਾਂ ਨੇ ਇਹੋ ਜਿਹਾ ਨਿੱਘ ਦਿੱਤਾ ਹੈ ਜਿਹੜਾ ਅਸੀਂ ਕਦੇ ਭੁੱਲ ਹੀ ਨਹੀਂ ਸਕਦੇ। ਚੇਅਰਮੈਨ ਸਾਹਿਬ, ਮੈਂ ਦੇਸ਼ ਦੀ ਅਜ਼ਾਦੀ ਦੀ ਖਾਤਰ ਲੜਨ ਵਾਲੇ ਲੋਕਾਂ ਵਿਚੋਂ ਜੇ ਸਭ ਤੋਂ ਪਹਿਲਾਂ ਜੇ ਕੋਈ ਰਾਜਸੀ ਕੈਦੀ ਬਣਿਆ ਤਾਂ ਸਿੱਖ ਆਗੂ ਬਾਬਾ ਖੜਕ ਸਿੰਘ ਜੀ ਸਨ। ਜੇ ਨਹੀਂ ਸਨ ਤਾਂ ਤੁਸੀਂ ਦੱਸ ਦਿਉ। ਪੁੱਛੋ ਇਨ੍ਹਾਂ ਨੂੰ, (ਆਪੋਜ਼ੀਸ਼ਨ ਪਾਰਟੀ ਵੱਲ ਇਸ਼ਾਰਾ) ਫਿਰ ਮਾਸਟਰ ਤਾਰਾ ਸਿੰਘ, ਸਭ ਤੋਂ ਪਹਿਲਾਂ ਰਾਜਸੀ ਆਗੂ ਜੇਲ੍ਹਾਂ ਦੇ ਵਿੱਚ ਸੁੱਟੇ। ਸਿੱਖਾਂ ਨੂੰ ਇਨ੍ਹਾਂ ਨੇ ਇਹ ਖਮਿਆਜ਼ਾ ਦਿੱਤਾ। ਫਿਰ ਪੂਰੇ ਹਿੰਦੁਸਤਾਨ ਦੇ ਵਿੱਚ ਬੋਲੀ ਦੇ ਆਧਾਰ ਤੇ ਸੂਬੇ ਬਣੇ। (ਵਿਘਨ) ਜੇ ਸੂਬਾ ਮੰਗਿਆ ਤਾਂ ਕਿੰਨੇ ਲੱਖਾਂ ਲੋਕਾਂ ਨੂੰ ਜੇਲ੍ਹਾਂ ਵਿੱਚ ਜਾਣਾ ਪਿਆ ਅਤੇ ਕਈਆਂ ਦੀ ਸ਼ਹੀਦੀ ਹੋਈ। ਉਸ ਤੋਂ ਬਾਅਦ ਪੰਜਾਬੀ ਸੂਬਾ ਮਿਲਿਆ। ਇਹ ਬੀਬੀ ਇੰਦਰਾ ਗਾਂਧੀ ਦੀ "ਮਾਈ ਟਰੁੱਥ" ਪੜ੍ਹ ਲੈਣ। ਉਸ ਵਿੱਚ ਉਹ ਲਿਖਦੇ ਹਨ ਕਿ ਜਿਸ ਵਕਤ ਪੰਜਾਬੀ ਸੂਬਾ ਬਣਾਉਣ ਵਾਸਤੇ ਗੱਲ ਚਲਦੀ ਸੀ ਤਾਂ ਮੈਨੂੰ ਅੱਗ ਲਗਦੀ ਸੀ ਕਿ ਕਿਤੇ ਬਣ ਨਾ ਜਾਵੇ, ਮੈਂ ਰਾਤ ਨੂੰ ਸੌਂਦੀ ਨਹੀਂ ਸੀ। ਸੂਬਾ ਬਣਿਆ ਅਤੇ ਦਿੱਤਾ ਕੀ? ਅਸੀਂ ਅੱਜ ਵੀ ਪੰਜਾਬੀ ਬੋਲਦੇ ਇਲਾਕੇ ਮੰਗਦੇ ਹਾਂ। ਇਹ ਕਿਉਂ ਮੰਗਦੇ ਹਾਂ ਕਿਉਂਕਿ ਸਾਡੇ ਨਾਲ ਬੇਇਨਸਾਫ਼ੀ ਹੋਈ। ਪਾਣੀ ਸਾਡਾ ਖੋਹਿਆ, ਰਾਜਧਾਨੀ ਸਾਡੀ ਖੋਹੀ, ਸਭ ਕੁਝ ਖੋਹ ਕੇ ਲੈ ਗਏ। ਇਹ ਖੋਹਿਆ ਕਿਸ ਨੇ? ਚੇਅਰਮੈਨ ਸਾਹਿਬ, ਮੈਂ ਇਨ੍ਹਾਂ ਨੂੰ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਜੋ ਕੁਝ ਇਨ੍ਹਾਂ ਨੇ ਪੰਜਾਬ ਤੋਂ ਬਾਹਰ ਰੱਖਿਆ, ਪੰਜਾਬੀ ਬੋਲਦੇ ਇਲਾਕੇ, ਚੰਡੀਗੜ੍ਹ, ਕੀ ਅਕਾਲੀ ਦਲ ਮੰਗਦਾ ਨਹੀਂ ਸੀ? ਇਹ ਖੋਹਿਆ ਕਿਸੇ ਨੇ? ਚੇਅਰਮੈਨ ਸਾਹਿਬ, ਹਾਲਾਤ ਬਣੇ, ਮੋਰਚੇ ਲੱਗੇ, ਐਸ.ਵਾਈ.ਐਲ. ਬਣੀ। ਮੈਨੂੰ 1982 ਦੀ ਗੱਲ ਅੱਜ ਵੀ ਯਾਦ ਹੈ, ਇਹ ਜਿਹੜੇ ਭਾਈ ਸਾਹਿਬ ਖੜ੍ਹੇ ਹੋਏ ਹਨ, ਇਨ੍ਹਾਂ ਦੇ ਵੱਡੇ ਭਾਈ ਸਾਹਿਬ ਅਤੇ ਮੇਰਾ ਖਿਆਲ ਹੈ ਕਿ ਬੀਬੀ ਜੀ ਵੀ ਨਾਲ ਸੀ ਜਦੋਂ ਸ਼੍ਰੀਮਤੀ ਇੰਦਰਾ ਗਾਂਧੀ ਜੀ ਟੱਕ ਲਾਉਣ ਆਏ ਸੀ....

**ਸਰਦਾਰ ਰਿਪਜੀਤ ਸਿੰਘ ਬਰਾੜ :** ਚੇਅਰਮੈਨ ਸਾਹਿਬ, ਮੈਂਬਰ ਸਾਹਿਬ ਗੱਲ ਕਰ ਰਹੇ ਹਨ ਪੰਜਾਬ ਦੇ ਪਾਣੀਆਂ ਦੀ। ਇਹ ਰਿਕਾਰਡ ਦੀ ਗੱਲ ਹੈ ਕਿ ਪੰਜਾਬ ਦੇ ਮੌਜੂਦਾ ਮੁੱਖ ਮੰਤਰੀ ਨੇ 2 ਕਰੋੜ ਰੁਪਏ ਦਾ ਚੈੱਕ ਓਮ ਪ੍ਰਕਾਸ਼ ਚੌਟਾਲਾ ਅਤੇ ਦੇਵੀ ਲਾਲ ਤੋਂ ਲਿਆ ਅਤੇ 17 ਏਕੜ ਜਮੀਨ ਗੁੜਗਾਉਂ ਵਿਖੇ ਹੋਟਲ ਵਾਸਤੇ ਲਈ। ਇਹ ਪਰਕਾਸ਼ ਸਿੰਘ ਬਾਦਲ ਨੇ ਪੰਜਾਬ ਨਾਲ ਧ੍ਰੋਹ ਕੀਤਾ.... (ਸ਼ੋਰ)(ਵਿਘਨ)

**ਸਰਦਾਰ ਵਿਰਸਾ ਸਿੰਘ ਵਲਟੋਹਾ :** ਇਨ੍ਹਾਂ ਨੂੰ ਸਾਰਾ ਕੁਝ ਪਤਾ ਹੈ। ਚੇਅਰਮੈਨ ਸਾਹਿਬ, ਸਾਲ 1982 ਦੇ ਅਖੀਰ ਵਿੱਚ ਹਿੰਦੁਸਤਾਨ ਵਿੱਚ ਏਸ਼ੀਆਈ ਗੇਮਾਂ ਹੋਈਆਂ ਸਨ। ਉਦੋਂ ਧਰਮ ਯੁੱਧ ਮੋਰਚਾ ਨਵਾਂ-ਨਵਾਂ ਸ਼ੁਰੂ ਹੋਇਆ ਸੀ। ਚੇਅਰਮੈਨ ਸਾਹਿਬ, ਹੋਇਆ ਕੀ? ਜਿਸ ਤਰ੍ਹਾਂ ਅੱਜ ਇੱਥੇ ਕ੍ਰਿਕਟ ਮੈਚਾਂ ਵਾਸਤੇ ਟਿਕਟਾਂ ਲਈਆਂ ਜਾਂਦੀਆਂ ਹਨ, ਇਸੇ ਤਰ੍ਹਾਂ ਹੀ ਏਸ਼ੀਆਈ ਗੇਮਾਂ ਦੇਖਣ ਵਾਸਤੇ ਪੂਰੇ ਹਿੰਦੁਸਤਾਨ ਦੇ ਲੋਕਾਂ ਦੇ ਮਨਾਂ ਵਿੱਚ ਚਾਅ ਸੀ ਕਿ ਇਹ ਗੇਮਾਂ ਦੇਖੀਏ। ਇਹ ਗੇਮਾਂ ਦੇਖਣ ਵਾਸਤੇ ਪੰਜਾਬ ਦੇ ਲੋਕਾਂ ਨੇ ਹਰਿਆਣੇ ਵਿੱਚੋਂ ਜਾਣਾ ਸੀ। ਇਸ ਵਾਸਤੇ ਸੰਤ ਹਰਚੰਦ ਸਿੰਘ ਲੌਂਗੋਵਾਲ, ਜਿਹੜੇ ਕਿ ਇਸ ਮੋਰਚੇ ਦੇ ਮੋਢੀ ਸੀ, ਉਨ੍ਹਾਂ ਨੇ ਕਿਹਾ ਕਿ ਪੂਰੀ ਦੁਨੀਆ ਵਿੱਚ ਆਪਣੀ ਅਵਾਜ਼ ਪਹੁੰਚਾਉਣ ਲਈ ਅਸੀਂ ਉਥੇ ਗ੍ਰਿਫਤਾਰੀਆਂ ਦੇਵਾਂਗੇ। ਗ੍ਰਿਫਤਾਰੀਆਂ ਦੇਣ ਵਾਸਤੇ ਪੰਜਾਬ ਵਿੱਚੋਂ ਲੋਕ ਜਾਣੇ ਸਨ, ਉਨ੍ਹਾਂ ਨੂੰ ਰੋਕਣ ਲਈ ਜੋ ਹੱਥ ਕੰਢੇ ਹਰਿਆਣੇ ਵਿੱਚ ਅਪਣਾਏ ਗਏ, ਕੇਵਲ ਪੱਗ ਦੇਖੀ ਗਈ, ਚਾਹੇ ਕੋਈ ਕਾਰ ਵਿੱਚ ਜਾ ਰਿਹਾ ਸੀ, ਬੱਸ ਵਿੱਚ ਜਾ ਰਿਹਾ ਸੀ ਜਾਂ ਟ੍ਰੇਨ ਵਿੱਚ ਜਾ ਰਿਹਾ ਸੀ, ਉਨ੍ਹਾਂ ਨੂੰ ਟ੍ਰੇਨਾਂ ਵਿੱਚੋਂ ਲਾਹਿਆ ਗਿਆ, ਕਾਰਾਂ ਵਿੱਚੋਂ ਲਾਹਿਆ ਗਿਆ, ਬੱਸਾਂ ਵਿੱਚੋਂ ਲਾਹਿਆ ਗਿਆ ਅਤੇ ਜ਼ਲੀਲ ਕੀਤਾ ਗਿਆ। ਉਸ ਵਕਤ ਹਰਿਆਣੇ ਵਿੱਚ ਕਾਂਗਰਸ ਸਰਕਾਰ ਸੀ ਅਤੇ ਚੌਧਰੀ ਭਜਨ ਲਾਲ, ਮੁੱਖ ਮੰਤਰੀ ਸੀ। ਇਹੋ ਜਿਹਾ 1982 ਵਿੱਚ ਏਸ਼ੀਆਈ ਗੇਮਾਂ ਵੇਲੇ ਭਜਨ ਲਾਲ ਨੇ ਜ਼ਲੀਲ ਕੀਤਾ ਕਿ ਉਹ ਹੀ ਜ਼ਲਾਲਤ ਸਾਰੇ ਖ਼ਮਿਆਜੇ ਦਾ ਕਾਰਨ ਬਣੀ। ਚੇਅਰਮੈਨ ਸਾਹਿਬ, ਉਹੀ ਮੁੱਖ ਮੰਤਰੀ ਸੀ ਜਿਸ ਨੇ ਸਿੱਖਾਂ ਨੂੰ ਬੱਸਾਂ, ਟ੍ਰੇਨਾਂ ਵਿਚੋਂ ਜ਼ਲੀਲ ਕਰਕੇ ਉਤਾਰਿਆ ਜਦੋਂ ਹੌਂਦ-ਚਿੱਲੜ ਅਤੇ ਪਟੌਦੀ ਵਰਗੇ ਕਾਂਡ ਵਾਪਰੇ। ਸਰਕਾਰੀ ਅੰਕੜਿਆਂ ਦੇ ਮੁਤਾਬਿਕ 3296 ਸਿੱਖ ਪੂਰੇ ਹਿੰਦੁਸਤਾਨ ਵਿੱਚ ਕਤਲ ਹੋਏ। ਇਹ ਇਨ੍ਹਾਂ ਦੇ ਅੰਕੜੇ ਕਹਿੰਦੇ ਹਨ ਅਤੇ ਜੇ ਦੂਜੀ ਤਰ੍ਹਾਂ ਗੱਲ ਕਰ ਲਈਏ ਤਾਂ ਪਤਾ ਨਹੀਂ ਕਿੰਨੇ ਹਜ਼ਾਰਾਂ ਦੀ ਗਿਣਤੀ ਵਿੱਚ ਸਿੱਖ ਕਤਲ ਕੀਤੇ ਗਏ। ਅੱਜ ਵੀ ਦਿੱਲੀ ਦੀਆਂ ਉਨ੍ਹਾਂ ਕਲੋਨੀਆਂ ਵਿੱਚ ਚਲੇ ਜਾਓ ਜਿਨ੍ਹਾਂ ਨੂੰ ਵਿਧਵਾ ਕਲੋਨੀਆਂ ਕਹਿੰਦੇ ਹਨ। ਜਿਹੜੀਆਂ 1984 ਵਿੱਚ ਸਾਡੀਆਂ ਭੈਣਾਂ ਬੇਵਾ ਹੋਈਆਂ ਹਨ, ਵਿਧਵਾ ਹੋਈਆਂ ਹਨ ਉਹ ਕਿਸ ਕਰਕੇ ਹੋਈਆਂ ਹਨ? ਇੱਥੇ ਗੱਲ ਚੱਲੀ ਸੀ ਕਿ ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਜਦੋਂ ਸ੍ਰੀ ਹਰਿਮੰਦਰ ਸਾਹਿਬ ਤੇ ਹਮਲਾ ਹੋਇਆ ਤਾਂ ਸਿੱਖ ਫੌਜੀਆਂ ਨੂੰ ਕਿਹਾ ਕਿ ਹੁਣ ਹਿੰਦੁਸਤਾਨ ਦੀ ਗੁਲਾਮੀ ਕਰਨ ਦੀ ਲੋੜ ਨਹੀਂ, ਬੈਰਕਾਂ ਛੱਡ ਕੇ ਆ ਜਾਓ। ਇੱਥੇ ਇਹ ਵੀ ਗੱਲ ਚੱਲੀ, ਮੇਰੇ ਵੀਰ ਹਰਪ੍ਰੀਤ ਨੇ ਗੱਲ ਕੀਤੀ ਸੀ, ਜਿਨ੍ਹਾਂ ਨੇ ਮਤਾ ਪੇਸ਼ ਕੀਤਾ ਹੈ ਕਿ ਸ਼੍ਰੀਮਤੀ ਇੰਦਰਾ ਗਾਂਧੀ ਨੂੰ ਸਿੱਖ ਬਾਡੀਗਾਰਡਾਂ ਨੇ ਕਤਲ ਕਰ ਦਿੱਤਾ। ਇਹ ਬਕਾਇਦਾ ਦਰਜ ਹੈ ਕਿ ਸਰਦਾਰ ਬੇਅੰਤ ਸਿੰਘ ਸ਼੍ਰੀਮਤੀ ਇੰਦਰਾ ਗਾਂਧੀ ਉਤੇ ਆਪਣੀ ਜਾਨ ਵਾਰਨ ਤੱਕ ਜਾਂਦੇ ਸਨ। ਉਨ੍ਹਾਂ ਤੇ ਆਉਣ ਵਾਲੀ ਹਰ ਬਲਾ ਨੂੰ ਆਪਦੇ ਉਤੇ ਲੈਣ ਵਾਸਤੇ ਤਿਆਰ ਰਹਿੰਦੇ ਸਨ ਪਰ ਫਿਰ ਉਹ ਕਾਤਲ ਕਿਉਂ ਬਣੇ? ਇੱਕ ਬੰਦਾ ਜਿਹੜਾ ਹਮੇਸ਼ਾ ਉਨ੍ਹਾਂ ਦੀ ਜਾਨ ਬਚਾਉਣ ਵਾਸਤੇ ਤਿਆਰ ਰਹਿੰਦਾ ਸੀ, ਉਸ ਨੂੰ ਹੀ ਉਸ ਦਾ ਕਾਤਲ ਕਿਉਂ ਬਣਨਾ ਪਿਆ? ਕਿਉਂਕਿ ਸਿੱਖਾਂ ਨੂੰ ਸ੍ਰੀ ਹਰਿਮੰਦਰ ਸਾਹਿਬ ਤੋਂ ਉਪਰ ਕੋਈ ਨਹੀਂ ਹੈ। ਇਹੋ ਜਿਹੇ

[ ਸਰਦਾਰ ਵਿਰਸਾ ਸਿੰਘ ਵਲਟੋਹਾ ]

ਜਜ਼ਬਾਤ ਭਰ ਦਿੱਤੇ ਕਿ ਸਿੱਖਾਂ ਦੀ ਰੂਹ ਨੂੰ ਕਤਲ ਕਰਕੇ ਰੱਖ ਦਿੱਤਾ। ਚਾਹੇ ਉਹ ਇੰਦਰਾ ਗਾਂਧੀ ਦੀ ਰੱਖਿਆ ਕਰਨ ਵਾਲੇ ਸੀ, ਉਨ੍ਹਾਂ ਨੂੰ ਵੀ ਉਸ ਦੇ ਖ਼ੂਨ ਦੇ ਪਿਆਸੇ ਬਣਨਾ ਪਿਆ। ਇਹ ਹੋਇਆ ਹੈ ਕਿ ਉਥੇ ਬੇਅੰਤ ਸਿੰਘ ਜੀ ਦਾ ਕਤਲ ਹੋ ਗਿਆ। ਸਰਦਾਰ ਸਤਵੰਤ ਸਿੰਘ ਨੂੰ ਫੜ੍ਹ ਕੇ ਜੇਲ੍ਹ ਵਿੱਚ ਦੇ ਦਿੱਤਾ ਅਤੇ ਨਾਲ ਹੀ ਸਰਦਾਰ ਕੇਹਰ ਸਿੰਘ ਜੀ ਨੂੰ, ਦੋਵਾਂ ਨੂੰ ਫੜ੍ਹ ਕੇ ਫਾਂਸੀ ਦੇ ਦਿੱਤੀ। ਜੇ ਦੋ ਨੇ ਉਸ ਦਾ ਕਤਲ ਕੀਤਾ ਸੀ ਤਾਂ ਉਨ੍ਹਾਂ ਪ੍ਰਤੀ ਜੋ ਬਣਦੀ ਕਾਰਵਾਈ ਸੀ, ਉਹ ਕਾਨੂੰਨ ਅਨੁਸਾਰ ਕਰਨੀ ਚਾਹੀਦੀ ਸੀ। ਪਰ ਸਮੁੱਚੀ ਕੌਮ ਨੂੰ ਸਬਕ ਸਿਖਾਉਣ ਦੀ ਖਾਤਰ.....

**ਸ਼੍ਰੀ ਸਭਾਪਤੀ :** ਵਲਟੋਹਾ ਜੀ, ਤੁਸੀਂ ਬੈਠੋ। ਹਾਂ ਜੀ, ਚੰਨੀ ਸਾਹਿਬ।

**ਸਰਦਾਰ ਚਰਨਜੀਤ ਸਿੰਘ ਚੰਨੀ :** ਚੇਅਰਮੈਨ ਸਾਹਿਬ, ਇਨ੍ਹਾਂ ਨੇ ਸਰਦਾਰ ਬੇਅੰਤ ਸਿੰਘ ਜੀ ਦੇ ਕਤਲ ਦੀ ਗੱਲ ਕੀਤੀ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਉਸ ਦੀ ਨਿੰਦਾ ਕਰਦੇ ਹਨ? ਸਰਦਾਰ ਬੇਅੰਤ ਸਿੰਘ, ਮੁੱਖ ਮੰਤਰੀ ਜੀ ਦੇ ਕਤਲ ਦੀ ਕੀ ਇਹ ਨਿੰਦਾ ਕਰਦੇ ਹਨ?

(ਰੂਲਿੰਗ ਪਾਰਟੀ ਵੱਲੋਂ ਅਵਾਜ਼ਾਂ : ਇਹ ਮੁੱਖ ਮੰਤਰੀ ਬੇਅੰਤ ਸਿੰਘ ਦੀ ਗੱਲ ਨਹੀਂ ਕਰ ਰਹੇ।)

**ਸਰਦਾਰ ਵਿਰਸਾ ਸਿੰਘ ਵਲਟੋਹਾ :** ਮੈਂ ਮੁੱਖ ਮੰਤਰੀ, ਬੇਅੰਤ ਸਿੰਘ ਜਿਹੜਾ ਕਤਲ ਹੋਇਆ ਹੈ, ਉਸ ਦੀ ਗੱਲ ਨਹੀਂ ਕਰਦਾ। ਮੈਂ ਸ਼ਹੀਦ ਬੇਅੰਤ ਸਿੰਘ ਦੀ ਗੱਲ ਕਰਦਾ ਹਾਂ। ਚੇਅਰਮੈਨ ਸਾਹਿਬ, ਬੀਬੀ ਇੰਦਰਾ ਜੀ ਦਾ ਕਤਲ ਹੋਇਆ। ਮੰਨਿਆ, ਠੀਕ ਹੈ ਕਿ ਕੋਈ ਨਿੱਕੀ ਮੋਟੀ ਘਟਨਾ ਵਾਪਰ ਸਕਦੀ ਹੈ। ਪਰ 18 ਸੂਬਿਆਂ ਵਿੱਚ ਅਤੇ ਹਿੰਦੁਸਤਾਨ ਦੇ 100 ਸ਼ਹਿਰਾਂ ਵਿੱਚ ਸਿੱਖਾਂ ਨੂੰ ਕਤਲ ਕੀਤਾ ਗਿਆ। ਇਸ ਤੋਂ ਵੱਡਾ ਕਲੰਕ ਹਿੰਦੁਸਤਾਨ ਦੀ ਡੈਮੋਕਰੈਸੀ ਤੇ ਕੀ ਹੋ ਸਕਦਾ ਹੈ? ਕੀ ਕੋਈ ਹੋ ਸਕਦਾ ਹੈ ਜੀ? ਜਿਹੜਾ ਹੋਂਦ-ਚਿੱਲੜ ਕਾਂਡ ਹੈ, ਮੇਰੇ ਸਾਥੀ ਹਰਪ੍ਰੀਤ ਸਿੰਘ ਨੇ ਵੀ ਜ਼ਿਕਰ ਕੀਤਾ ਹੈ ਕਿ ਜਿਸ ਕਾਂਡ ਬਾਰੇ ਜਿਸ ਵਿਅਕਤੀ ਮਨਵਿੰਦਰ ਸਿੰਘ ਗਿਆਸਪੁਰਾ ਨੇ ਪ੍ਰਗਟਾਵਾ ਕੀਤਾ ਹੈ, ਜਿਸ ਨੇ ਸੁਰਖੀਆਂ ਵਿੱਚ ਲੋਕਾਂ ਦੇ ਸਾਹਮਣੇ ਇਹ ਕਤਲੇਆਮ ਲਿਆਂਦਾ ਹੈ, ਉਸ ਨੂੰ ਅੱਜ ਇਸ ਕਰਕੇ ਨੌਕਰੀ ਤੋਂ ਕੱਢ ਦਿੱਤਾ ਹੈ ਕਿ ਉਸ ਨੇ ਦੁਨੀਆ ਦੇ ਸਾਹਮਣੇ ਇਸ ਕਤਲੇਆਮ ਨੂੰ ਨਸ਼ਰ ਕਿਉਂ ਕੀਤਾ। ਚੇਅਰਮੈਨ ਸਾਹਿਬ, ਇੱਕ ਹੁੰਦਾ ਹੈ ਕਿ ਘਟਨਾ ਵਾਪਰ ਜਾਂਦੀ ਹੈ, ਬੰਦਾ ਦੁੱਖ ਦਾ ਪ੍ਰਗਟਾਵਾ ਕਰਦਾ ਹੈ ਕਿ ਮਾੜੀ ਗੱਲ ਹੋਈ ਹੈ। ਭਾਵੇਂ ਕੋਈ ਕਤਲ ਹੋ ਜਾਵੇ ਭਾਵੇਂ ਕੋਈ ਹੋਰ ਮਾੜੀ ਘਟਨਾ ਵਾਪਰ ਜਾਵੇ। ਪਰ ਇੱਕ ਬੰਨੇ ਹਜ਼ਾਰਾਂ ਸਿੱਖਾਂ ਦਾ ਕਤਲ ਹੋ ਗਿਆ ਤੇ ਜਦੋਂ ਪੱਤਰਕਾਰਾਂ ਨੇ ਸ਼੍ਰੀ ਰਾਜੀਵ ਗਾਂਧੀ ਨੂੰ ਪੁੱਛਿਆ ਕਿ ਜਿਹੜਾ ਸਿੱਖਾਂ ਦਾ ਕਤਲੇਆਮ ਹੋਇਆ ਹੈ, ਤੁਹਾਡਾ ਇਸ ਬਾਰੇ ਕੀ ਪ੍ਰਤੀਕਰਮ ਹੈ, ਤੁਸੀਂ ਇਸ ਬਾਰੇ ਕੀ ਕਹਿਣਾ ਚਾਹੁੰਦੇ ਹੋ ਤਾਂ ਉਨ੍ਹਾਂ ਨੇ ਕਿਹਾ ਕਿ ਜਦੋਂ ਕੋਈ ਵੱਡਾ ਦਰੱਖਤ ਡਿੱਗਦਾ ਹੈ ਤਾਂ ਧਰਤੀ ਕੰਬਦੀ ਹੈ।

ਇਕ ਬੀਬੀ ਇੰਦਰਾ ਮਾਰੀ ਗਈ ਤਾਂ ਹਜ਼ਾਰਾਂ ਸਿੱਖਾਂ ਨੂੰ ਕਤਲ ਕੀਤਾ ਗਿਆ। ਇੱਕ ਰੁੱਖ ਦੇ ਡਿੱਗਣ ਨਾਲ ਧਰਤੀ ਕੰਬਣ ਦੀ ਉਦਾਹਰਣ ਦੇ ਕੇ ਉਸ ਨੂੰ ਕਵਰ ਕਰਨ ਦੀ, ਢੱਕਣ ਦੀ ਕੋਸ਼ਿਸ਼ ਕੀਤੀ ਗਈ। ਕੀ, ਚੇਅਰਮੈਨ ਸਾਹਿਬ, ਸਿੱਖਾਂ ਦੇ ਜੋ ਜ਼ਖ਼ਮ ਸੀ ਜਾਂ ਜੋ ਸਿੱਖਾਂ ਦਾ ਕਤਲੇਆਮ ਹੋਇਆ ਸੀ, ਉਸ ਤੇ ਕੀ ਮਲ੍ਹਮ ਲਾਉਣ ਦੀ ਕੋਸ਼ਿਸ਼ ਕੀਤੀ ਗਈ ਜਾਂ ਫਿਰ ਉਸ ਨੂੰ ਹੋਰ ਕੁਰੇਦਿਆ ਹੀ ਗਿਆ? ਚੇਅਰਮੈਨ ਸਾਹਿਬ, ਕਿਹੜੀ-ਕਿਹੜੀ ਗੱਲ ਕਰੀਏ? ਕਿਥੇ-ਕਿਥੇ ਸਿੱਖਾਂ ਨਾਲ ਬੇਇਨਸਾਫੀਆਂ ਨਹੀਂ ਹੋਈਆਂ? ਸਿੱਖਾਂ ਨਾਲ ਹੋਈਆਂ ਬੇਇਨਸਾਫੀਆਂ ਦੀ ਤਾਂ ਬੜੀ ਵੱਡੀ ਦਾਸਤਾਨ ਹੈ.....

**ਸਰਦਾਰ ਸੁਖਪਾਲ ਸਿੰਘ ਖਹਿਰਾ :** ਚੇਅਰਮੈਨ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਹੈ। ਜਿਹੜੀ ਮੈਂ ਆਪਣੀ ਬਹਿਸ ਦੌਰਾਨ ਗੱਲ ਕਹੀ ਸੀ, ਇਹ ਬਿਲਕੁਲ ਉਸ ਦੀ ਪੁਸ਼ਟੀ ਕਰ ਰਹੇ ਹਨ। ਸਾਰਾ ਕੁਝ ਸਿਆਸੀ ਤੌਰ ਤੇ ਪਿਛੋਂ ਉਠਾ ਕੇ ਗੱਲ ਕਰਦੇ ਹਨ। ਮੈਂ ਮੈਂਬਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਾਲ 1999 ਤੋਂ ਲੈ ਕੇ 2004 ਤੱਕ ਐਨ.ਡੀ.ਏ. ਦੀ ਸਰਕਾਰ ਹੈ ਸੀ ਜਾਂ ਨਹੀਂ ਸੀ? ਸਰਦਾਰ ਸੁਖਬੀਰ ਸਿੰਘ ਬਾਦਲ ਕੀ ਉਸ ਵਿੱਚ ਵਜ਼ੀਰ ਸਨ ਕਿ ਨਹੀਂ ਸਨ? ਅਕਾਲੀਆਂ ਦੇ ਹੱਥ ਵਿੱਚ ਕੀ 9 ਪਾਰਲੀਮੈਂਟ ਸੀਟਾਂ ਸਨ ਕਿ ਨਹੀਂ ਸਨ? ਕੀ ਇੱਕ ਵੀ ਸ਼ਬਦ ਆਨ ਰਿਕਾਰਡ ਪਾਰਲੀਮੈਂਟ ਵਿੱਚ ਬੋਲੇ ਹੋ? ਇਹ ਉਨ੍ਹਾਂ ਬੈਂਚਾਂ ਤੇ ਹੀ ਬੈਠਦੇ ਸੀ ਜਿਨ੍ਹਾਂ ਉਤੇ ਜਗਦੀਸ਼ ਟਾਈਟਲਰ.... (ਵਿਘਨ)

**ਸਰਦਾਰ ਵਿਰਸਾ ਸਿੰਘ ਵਲਟੋਹਾ :** ਸਪੀਕਰ ਸਾਹਿਬ, ਇੱਥੇ ਕਈ ਵਾਰ ਮੈਂ ਸੁਣਦਾ ਹਾਂ ਕਿ ਅਕਾਲੀ ਦਲ ਨੇ ਅਨੰਦਪੁਰ ਦੇ ਮਤੇ ਤੇ ਗੱਲ ਕੀਤੀ। ਅਨੰਦਪੁਰ ਦੇ ਮਤੇ ਵਿੱਚ ਕੀ ਮਾੜੀ ਗੱਲ ਹੈ? ਜੇ ਰਾਜਾਂ ਲਈ ਵੱਧ ਅਧਿਕਾਰ ਮੰਗੇ ਹਨ ਤਾਂ ਇਸ ਵਿੱਚ ਕੀ ਗਲਤ ਹੈ। ਅੱਜ ਸਾਰੀਆ ਸਟੇਟਾਂ ਦੇ ਜਿਹੜੇ ਮੁੱਖ ਮੰਤਰੀ ਹਨ, ਫਾਈਨਾਂਸ ਮਨਿਸਟਰ ਹਨ ਔਰ ਇੱਥੋਂ ਤੱਕ ਕਿ ਵਿਧਾਨ ਸਭਾਵਾਂ ਵਿੱਚ ਵੀ ਗੱਲ ਹੋਣ ਲੱਗ ਪਈ ਹੈ ਕਿ ਹਿੰਦੁਸਤਾਨ ਦੀ ਸਰਕਾਰ ਸੂਬਿਆਂ ਵਿੱਚੋਂ ਪੈਸਾ ਇਕੱਠਾ ਕਰਕੇ ਲੈ ਜਾਂਦੀ ਹੈ ਤੇ ਸਾਨੂੰ ਉਨ੍ਹਾਂ ਦੇ ਅੱਗੇ ਆਪਣਾ ਕਟੋਰਾ ਲੈ ਕੇ ਜਾਣਾ ਪੈਂਦਾ ਹੈ, ਇਸ ਲਈ ਸਾਨੂੰ ਵੱਧ ਅਧਿਕਾਰ ਦਿੱਤੇ ਜਾਣ। ਜੇ ਇਹ ਗੱਲ ਅਕਾਲੀ ਦਲ ਨੇ ਅੱਜ ਤੋਂ 30-35 ਸਾਲ ਪਹਿਲਾਂ ਕਰ ਦਿੱਤੀ ਤਾਂ ਇਸ ਵਿੱਚ ਕੀ ਮਾੜੀ ਗੱਲ ਹੈ? ਇਨ੍ਹਾਂ ਨੇ ਉਦੋਂ ਇਹੋ ਜਿਹਾ ਭੰਡਿਆ ਕਿ ਅੱਜ ਤੱਕ ਰਾਸ ਨਹੀਂ ਆਉਣ ਦਿੱਤਾ। ਅਨੰਦਪੁਰ ਦੇ ਮਤੇ ਤੇ ਅਕਾਲੀ ਦਲ ਉਦੋਂ ਵੀ ਖੜ੍ਹਾ ਸੀ, ਅੱਜ ਵੀ ਖੜ੍ਹਾ ਹੈ ਔਰ ਅਖੀਰ ਵਿੱਚ ਇਹ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਲੋਕ ਵੀ ਉਸ ਗੱਲ ਦੀ ਤਾਈਦ ਕਰਨਗੇ ਕਿ ਜਿਹੜਾ ਅਨੰਦਪੁਰ ਦਾ ਮਤਾ ਹੈ ਉਹ ਸਹੀ ਸੀ। ਚੇਅਰਮੈਨ ਸਾਹਿਬ, ਇਨ੍ਹਾਂ ਨੇ ਗੱਲ ਕੀਤੀ ਹੈ ਕਿ ਹਰਿਆਣੇ ਦੇ ਮੁੱਖ ਮੰਤਰੀ ਨੇ ਇੱਕ ਰਿਟਾਇਰਡ ਜਸਟਿਸ ਦੇ ਥੱਲੇ ਇੱਕ ਕਮਿਸ਼ਨ ਬਣਾ ਦਿੱਤਾ ਹੈ। ਚੇਅਰਮੈਨ ਸਾਹਿਬ, ਹੈਰਾਨੀ ਦੀ ਗੱਲ ਹੈ ਕਿ ਕਮਿਸ਼ਨਾਂ ਤੇ ਕਮੇਟੀਆਂ ਦੇ ਚੱਕਰ ਵਿੱਚ 1984 ਦਾ ਜਿਹੜਾ ਕਤਲੇਆਮ ਹੈ, (ਵਿਘਨ) ਉਹ ਇਨ੍ਹਾਂ ਨੇ ਰੋਲ ਕੇ ਰੱਖ ਦਿੱਤਾ ਹੈ....

**ਸ਼੍ਰੀ ਸਭਾਪਤੀ :** ਤੁਸੀਂ ਆਪਸ ਵਿੱਚ ਗੱਲਾਂ ਨਾ ਕਰੋ, ਤੁਸੀਂ ਇਨ੍ਹਾਂ ਦੀ ਗੱਲ ਸੁਣੋ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਚੇਅਰਮੈਨ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਕਮਿਸ਼ਨ ਬਣਾਇਆ ਹੈ ਹੌਂਦ-ਚਿੱਲੜ ਔਰ ਪਟੌਦੀ ਕਾਂਡ ਬਾਰੇ ਪਰ 1984 ਦੇ ਕਤਲੇਆਮ ਬਾਰੇ ਜਿਹੜੇ 11 ਕਮਿਸ਼ਨ ਬਣੇ ਸੀ, ਉਨ੍ਹਾਂ ਵਿੱਚੋਂ ਉਨ੍ਹਾਂ ਨੇ ਕੀ ਕੱਢਿਆ? ਗੋਧਰਾ ਵਿੱਚ ਬਹੁਤ ਮਾੜੀ ਘਟਨਾ ਵਾਪਰੀ ਸੀ, ਕਾਰ ਸੇਵਕਾਂ ਦੀ ਟ੍ਰੇਨ ਦਾ ਡੱਬਾ ਸਾੜ ਦਿੱਤਾ ਗਿਆ ਸੀ। ਇਹ 2002 ਦੀ ਘਟਨਾ ਹੈ ਔਰ 7-8 ਸਾਲਾਂ ਵਿੱਚ ਉਸ ਦਾ ਫੈਸਲਾ ਸਾਲ 2011 ਵਿੱਚ ਆ ਵੀ ਗਿਆ ਸੀ ਔਰ ਜਿਸ ਵਿੱਚ 11 ਲੋਕਾਂ ਨੂੰ ਫਾਂਸੀ ਔਰ 20 ਲੋਕਾਂ ਨੂੰ ਉਮਰ ਕੈਦ ਦੀ ਸਜ਼ਾ ਹੋਈ ਹੈ, ਚੇਅਰਮੈਨ ਸਾਹਿਬ।

**ਸ਼੍ਰੀ ਹਰਮਿੰਦਰ ਸਿੰਘ ਜੱਸੀ (ਬੈਠੇ-ਬੈਠੇ) :** ਚੇਅਰਮੈਨ ਸਾਹਿਬ, ਇਹ ਤੁਹਾਡੇ ਬਾਰੇ ਕਹਿ ਰਹੇ ਹਨ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਜੱਸੀ ਜੀ, ਤੁਸੀਂ ਜਾਂ ਤਾਂ ਸਿੱਧੀ ਗੱਲ ਕਹਿ ਦਿਉ ਕਿ ਅਸੀਂ ਇਸ ਮਤੇ ਦੇ ਵਿਰੁੱਧ ਹਾਂ, ਫਿਰ ਤੁਸੀਂ ਕਿਹੜੀ ਗੱਲ ਉਤੇ ਇਸ ਨੂੰ ਹਾਸੇ ਵਿੱਚ ਪਾਉਂਦੇ ਹੋ? ਇਹ ਟੋਕਾ ਟਾਕੀ ਠੀਕ ਨਹੀਂ ਹੈ? ਚੇਅਰਮੈਨ ਸਾਹਿਬ, ਇਹ ਦਿਸਦਾ ਹੈ ਕਿ ਇਹ ਕਿੰਨੇ ਕੁ ਸਿੰਸੀਅਰ ਹਨ। ਅਜਿਹਾ ਸੀਰੀਅਸ ਮਸਲਾ, ਇਨ੍ਹਾਂ ਦਾ ਤਾਂ ਪਤਾ ਨਹੀਂ, ਮੈਂ ਕੁਝ ਨਹੀਂ ਕਹਿੰਦਾ, ਪਰ ਜਦ ਸਾਡੇ ਵਰਗਿਆਂ ਨੂੰ ਚੇਤੇ ਆਉਂਦਾ ਹੈ, ਜਦੋਂ ਇਹੋ ਜਿਹੀ ਗੱਲ ਅੱਖਾਂ ਦੇ ਸਾਹਮਣੇ ਆਉਂਦੀ ਹੈ ਔਰ ਜਦੋਂ ਘਟਨਾ ਦਾ ਜ਼ਿਕਰ ਹੁੰਦਾ ਹੈ ਤਾਂ ਸਾਡੀ ਰੂਹ ਤੱਕ ਕੰਬ ਜਾਂਦੀ ਹੈ। ਪਰ ਇਨ੍ਹਾਂ ਦੀਆਂ ਮਸਕਰੀਆਂ, ਇਨ੍ਹਾਂ ਦਾ ਹਾਸਾ, ਇਨ੍ਹਾਂ ਦਾ ਠੱਠਾ ਇਸ ਗੱਲ ਨੂੰ ਕਲੀਅਰ ਕਰਦਾ ਹੈ ਕਿ ਇਹ ਲੋਕ ਅੱਜ ਵੀ ਉਨ੍ਹਾਂ ਲੋਕਾਂ ਦੀ ਗੱਲ ਕਰਨ ਨਹੀਂ ਦੇਣਾ ਚਾਹੁੰਦੇ। ਸੋ, ਚੇਅਰਮੈਨ ਸਾਹਿਬ, ਇਸ ਤੋਂ ਵੱਧ ਦੁਖਾਂਤ ਵਾਲੀ ਗੱਲ, ਸ਼ਰਮਿੰਦਗੀ ਵਾਲੀ ਗੱਲ ਪੰਜਾਬ ਦੇ ਲੋਕਾਂ ਲਈ ਕੀ ਹੋ ਸਕਦੀ ਹੈ?

**ਸ਼੍ਰੀ ਸਭਾਪਤੀ :** ਵਲਟੋਹਾ ਸਾਹਿਬ, ਜ਼ਰਾ ਛੋਟਾ ਕਰੋ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਚੇਅਰਮੈਨ ਸਾਹਿਬ, ਮੈਂ ਗੋਧਰਾ ਕਾਂਡ ਦੀ ਗੱਲ ਕਰ ਰਿਹਾ ਸੀ। ਗੋਧਰਾ ਕਾਂਡ ਵਾਪਰਿਆ, ਉਹ ਬਹੁਤ ਮਾੜੀ ਘਟਨਾ ਹੋਈ। ਉਸ ਤੇ ਸਮੁੱਚੀ ਮਨੁੱਖਤਾ ਨੇ, ਸਮੁੱਚੀ ਇਨਸਾਨੀਅਤ ਨੇ ਦੁੱਖ ਦਾ ਪ੍ਰਗਟਾਵਾ ਕੀਤਾ ਔਰ ਇਸ ਵਿੱਚ 11 ਨੂੰ ਫਾਂਸੀ ਔਰ 20 ਨੂੰ ਉਮਰ ਕੈਦ ਦੀ ਸਜਾ ਹੋਈ। ਇੱਥੇ ਸੱਜਣ ਕੁਮਾਰ ਜੀ, ਜਗਦੀਸ਼ ਟਾਈਟਲਰ ਜੀ, ਐਚ.ਕੇ.ਐਲ. ਭਗਤ ਜੀ, ਕਮਲ ਨਾਥ ਜੀ, ਪਤਾ ਨਹੀਂ ਕਿਸ ਦੇ-ਕਿਸ ਦੇ ਨਾਂ ਹਨ, ਇੰਨੀ ਲੰਮੀ ਲਿਸਟ ਹੈ, ਕਿਸੇ ਤੇ ਕੁਝ ਹੋਇਆ? ਇੱਥੇ ਜਗਦੀਸ਼ ਟਾਈਟਲਰ ਜੀ ਨੂੰ ਮਨਿਸਟਰੀਆਂ ਦਿੱਤੀਆਂ ਗਈਆਂ, ਟਿਕਟਾਂ ਦਿੱਤੀਆਂ ਗਈਆਂ, ਅੱਜ ਵੀ ਅਹੁਦੇ ਦਿੱਤੇ ਜਾ ਰਹੇ ਹਨ ਤਾਂ ਇਹ ਕਿਸ ਦੇ ਜਖਮਾਂ ਦੇ ਉੱਤੇ ਲੂਣ ਪਾਇਆ ਜਾ ਰਿਹਾ

ਹੈ? ਕਦੇ ਸੋਚਿਆ ਹੈ ਕਿ ਠੀਕ ਹੈ ਕਿ ਇਨ੍ਹਾਂ ਦੀ ਪਾਰਟੀ ਕਾਂਗਰਸ ਹੈ ਪਰ ਇਹ ਕਿਸ ਕਮਿਉਨਿਟੀ ਨੂੰ ਬਿਲੋਂਗ ਕਰਦੇ ਹਨ? ਉਸ ਸੂਬੇ ਨੂੰ ਬਿਲੋਂਗ ਕਰਦੇ ਹਨ ਜਿਸ ਨਾਲ ਪੂਰੇ ਦੇਸ਼ ਦੇ ਅੰਦਰ ਬੇਇਨਸਾਫੀ ਹੋਈ ਔਰ ਇਨਸਾਫ ਦੀ ਆਸ ਵੀ ਖਤਮ ਹੋ ਗਈ ਹੈ। ਜੇ ਕਰ ਉਸ ਬਾਰੇ ਗੱਲ ਚਲਦੀ ਹੈ ਤਾਂ ਉਸ ਤੇ ਚਿੰਤਾ ਦਾ ਪ੍ਰਗਟਾਵਾ ਕਰਨ ਦੀ ਬਜਾਏ, ਸ਼ਾਮਲ ਹੋਣ ਦੀ ਬਜਾਏ, ਉਸ ਤੇ ਅਜਿਹੇ ਕਿੰਤੂ-ਪ੍ਰੰਤੂ ਕਰਨ ਬਾਰੇ, ਚੇਅਰਮੈਨ ਸਾਹਿਬ, ਮੈਂ ਨਹੀਂ ਸਮਝਦਾ ਕਿ ਇਹ ਕੋਈ ਸਹੀ ਗੱਲ ਕਰ ਰਹੇ ਹਨ।

**ਸ੍ਰੀ ਸਭਾਪਤੀ :** ਤੁਸੀਂ ਹੁਣ ਸਮਾਪਤ ਕਰੋ ਜੀ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਚੇਅਰਮੈਨ ਸਾਹਿਬ, ਹੋਂਦ ਚਿੱਲੜ ਅਤੇ ਪਟੌਦੀ ਵਿਖੇ 1984 ਦੇ ਨਵੰਬਰ ਦੇ ਪਹਿਲੇ ਹਫ਼ਤੇ ਵਿੱਚ ਸਿੱਖਾਂ ਦੀ ਹੋਂਦ ਖਤਮ ਕਰਨ ਦੀ ਸਾਜਿਸ਼ ਹਿੰਦੁਸਤਾਨ ਵਿੱਚ ਉਸ ਸਮੇਂ ਦੇ ਹੁਕਮਰਾਨਾਂ ਨੇ ਰਚੀ ਸੀ। ਮੈਂ ਨਹੀਂ ਸਮਝਦਾ ਕਿ ਅੱਜ ਹਿੰਦੁਸਤਾਨ ਦੇ ਵਿੱਚ ਸਿੱਖਾਂ ਨੂੰ ਇਨਸਾਫ ਮਿਲੇਗਾ। ਅੱਜ ਨਿਊਯਾਰਕ ਦੀ ਅਦਾਲਤ ਉਤੇ ਸਿੱਖ ਆਸ ਲਾ ਕੇ ਬੈਠੇ ਹਨ, ਕੈਨੇਡਾ ਦੀ ਪਾਰਲੀਮੈਂਟ ਤੇ ਸਿੱਖ ਆਸ ਲਾ ਕੇ ਬੈਠੇ ਹਨ, ਪਰ ਅੱਜ ਦੇ ਇਸ ਹਊਸ ਵਿੱਚ ਇਹ ਨਿੰਦਾ ਪ੍ਰਸਤਾਵ ਆਇਆ ਹੈ ਅਤੇ ਸਾਡੇ ਵੀਰ ਅੱਜ ਇਹ ਡੱਟ ਕੇ ਕਹਿਣ ਕਿ ਜੋ ਕੁਝ 31 ਅਕਤੂਬਰ, 1984 ਤੋਂ ਲੈ ਕੇ 5 ਨਵੰਬਰ, 1984 ਤੱਕ ਵਾਪਰਿਆ ਸੀ ਉਸ ਦੀ ਅਸੀਂ ਡੱਟ ਕੇ ਨਿੰਦਾ ਕਰਦੇ ਹਾਂ। ਜਿਨ੍ਹਾਂ ਸੱਜਣਾਂ ਤੇ ਵੀ ਉਂਗਲ ਉਠੀ ਹੈ ਉਨ੍ਹਾਂ ਸਾਰਿਆਂ ਤੇ ਮੁਕੱਦਮੇ ਚੱਲਣੇ ਚਾਹੀਦੇ ਹਨ ਅਤੇ ਉਨ੍ਹਾਂ ਨੂੰ ਸਖਤ ਸਜ਼ਾਵਾਂ ਮਿਲਣੀਆਂ ਚਾਹੀਦੀਆਂ ਹਨ। ਜੇਕਰ ਅਜਿਹਾ ਹੁੰਦਾ ਹੈ ਤਾਂ ਸ਼ਾਇਦ ਉਨ੍ਹਾਂ ਵੀਰਾਂ ਅਤੇ ਭੈਣਾਂ ਦੀਆਂ ਰੂਹਾਂ ਨੂੰ ਸ਼ਾਂਤੀ ਮਿਲ ਸਕੇ। ਚੇਅਰਮੈਨ ਸਾਹਿਬ, ਅਸੀਂ ਵੀ ਕਦੇ ਰਾਜ ਭਾਗ ਵਾਲੇ ਸੀ। ਅੱਜ ਸਾਡੇ ਐਮ.ਐਲ.ਏ. ਸਾਹਿਬ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦੀ ਗੱਲ ਕਰਕੇ ਗਏ ਹਨ। ਉਸ ਹੱਦ ਦੀ, ਉਸ ਬੁਰਜੀ ਦੀ ਸਾਡੇ ਵੱਡ ਵਡੇਰਿਆਂ ਨੇ ਜੋ ਹਿੰਦੁਸਤਾਨ ਦੇ ਨਾਲ ਆਪਣੀ ਕਿਸਮਤ ਜੋੜੀ ਸੀ ਤਾਂ ਇਸ ਕਰਕੇ ਜੋੜੀ ਸੀ ਕਿ ਸ਼ਾਇਦ ਸਾਨੂੰ ਇਥੇ ਸਾਰੇ ਅਧਿਕਾਰ ਮਿਲਣਗੇ, ਪਰ ਜੋ ਕੁਝ ਕਾਂਗਰਸ ਦੇ ਰਾਜ ਦੇ ਸਮੇਂ ਵਿੱਚ ਵਾਪਰਿਆ ਉਹ ਭੁੱਲ ਨਹੀਂ ਸਕਦੇ। 1984 ਵਿੱਚ ਸ੍ਰੀ ਹਰਿਮੰਦਰ ਸਾਹਿਬ ਤੇ ਹਮਲਾ ਅਤੇ 1984 ਵਿੱਚ ਸਿੱਖਾਂ ਦੀ ਨਸਲਕੁਸ਼ੀ, ਹਿੰਦੁਸਤਾਨ ਦੇ ਲੋਕਤੰਤਰ ਅਤੇ ਕਾਂਗਰਸ ਪਾਰਟੀ ਦੇ ਮੱਥੇ ਤੇ ਇਹ ਕਲੰਕ ਦੀ ਤਰ੍ਹਾਂ ਹਮੇਸ਼ਾ ਚਮਕਦਾ ਰਹੇਗਾ। ਜਿੰਨੀ ਦੇਰ ਇਹ ਉਸ ਦਾ ਪਛਤਾਵਾ ਨਹੀਂ ਕਰਦੇ ਅਤੇ ਦੋਸ਼ੀਆਂ ਨੂੰ ਸਜ਼ਾ ਨਹੀਂ ਦਿੰਦੇ ਉੱਨਾ ਚਿਰ ਨਾ ਸਿੱਖ ਸ਼ਾਂਤ ਹੋਣਗੇ ਅਤੇ ਨਾ ਹੀ ਉਨ੍ਹਾਂ ਸਿੱਖ ਭੈਣਾਂ ਦੀਆਂ ਰੂਹਾਂ ਸ਼ਾਂਤ ਹੋਣਗੀਆਂ ਅਤੇ ਨਾ ਸਾਡੇ ਸਿੱਖ ਉਸ 1984 ਨੂੰ ਭੁੱਲ ਸਕਦੇ ਹਨ। ਮੈਂ ਆਪਣੇ ਉਨ੍ਹਾਂ ਭੈਣ ਭਰਾਵਾਂ ਨੂੰ ਦਿਲ ਦੀਆਂ ਗਹਿਰਾਈਆਂ ਤੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ, ਉਨ੍ਹਾਂ ਕਾਤਲਾਂ ਦੀ ਨਿੰਦਾ ਕਰਦਾ ਹਾਂ ਅਤੇ ਇਸ ਮਤੇ ਦੀ ਪ੍ਰੋੜਤਾ ਕਰਦਾ ਹੋਇਆ ਮੰਗ ਕਰਦਾ ਹਾਂ ਕਿ ਉਨ੍ਹਾਂ ਦੋਸ਼ੀਆਂ ਨੂੰ ਸਜ਼ਾ ਦਿੱਤੀ ਜਾਣੀ ਚਾਹੀਦੀ ਹੈ। ਬਹੁਤ-ਬਹੁਤ ਧੰਨਵਾਦ ਜੀ।

**ਸਰਦਾਰ ਚਰਨਜੀਤ ਸਿੰਘ ਚੰਨੀ (ਚਮਕੌਰ ਸਾਹਿਬ, ਐਸ.ਸੀ.) :** ਮਾਨਯੋਗ ਚੇਅਰਮੈਨ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ ਕਿ ਸਾਡੇ ਮਾਨਯੋਗ ਵਿਧਾਇਕ ਸਰਦਾਰ ਹਰਪ੍ਰੀਤ ਸਿੰਘ ਜੀ ਨੇ ਇੱਕ ਬਹੁਤ ਹੀ ਮੰਦਭਾਗੀ ਘਟਨਾ ਦਾ ਮਤਾ ਇਥੇ ਵਿਧਾਨ ਸਭਾ ਵਿੱਚ ਲੈ ਕੇ ਆਉਂਦਾ ਹੈ।

*1.08 ਵਜੇ ਬਾਅਦ ਦੁਪਹਿਰ

(*ਇਸ ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਮੈਂ ਇਸ ਘਟਨਾ ਦੀ ਆਪਣੇ ਵੱਲੋਂ ਹੀ ਨਹੀਂ ਬਲਕਿ ਆਪਣੇ ਸਮੁੱਚੇ ਇਲਾਕੇ ਦੇ ਲੋਕਾਂ ਵੱਲੋਂ ਨਿੰਦਾ ਕਰਦਾ ਹਾਂ ਅਤੇ ਇਸ ਮਤੇ ਦੀ ਪ੍ਰੋੜਤਾ ਕਰਦਾ ਹਾਂ। ਮਾਨਯੋਗ ਸਪੀਕਰ ਸਾਹਿਬ, ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖ ਕੌਮ ਦੀ ਸਾਜਨਾ ਕੀਤੀ ਅਤੇ ਉਨ੍ਹਾਂ ਦੇ ਪਿਤਾ 9ਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਹਿੰਦੂਆਂ, ਕਸ਼ਮੀਰੀ ਪੰਡਿਤਾਂ ਦੀ ਰਾਖੀ ਦੇ ਲਈ ਆਪਣੀ ਸ਼ਹੀਦੀ ਦਿੱਤੀ। ਸਿੱਖ ਕੌਮ ਨੇ ਹਮੇਸ਼ਾ ਸਦਭਾਵਨਾ ਦਾ ਸੁਨੇਹਾ ਦਿੱਤਾ ਹੈ ਅਤੇ ਦੂਸਰੀਆਂ ਕੌਮਾਂ ਨੂੰ ਵੀ ਮਾਣ, ਵਡਿਆਈ ਅਤੇ ਬਰਾਬਰਤਾ ਦਿੱਤੀ ਹੈ। ਮੈਂ ਇਸ ਮਤੇ ਤੇ ਬੋਲਦੇ ਹੋਏ ਬੇਨਤੀ ਕਰਾਂਗਾ ਕਿ ਪੰਜਾਬ ਦੇ ਵਿੱਚ ਮਨਾਰਟੀਜ ਵੀ ਰਹਿੰਦੀਆਂ ਹਨ, ਸਾਡੇ ਇਸਾਈ ਭਰਾ ਵੀ ਰਹਿੰਦੇ ਹਨ, ਸਾਡੇ ਹਿੰਦੂ ਭਰਾ ਵੀ ਰਹਿੰਦੇ ਹਨ, ਮੁਸਲਮਾਨ ਵੀ ਰਹਿੰਦੇ ਹਨ। ਸੋ, ਜ਼ਰੂਰੀ ਹੈ ਕਿ ਸਦਭਾਵਨਾ ਵਾਲੇ ਪਾਸੇ ਵੀ ਧਿਆਨ ਰੱਖਿਆ ਜਾਵੇ। ਮੈਂ ਨਾਲ ਹੀ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ 1984 ਦੇ ਦੰਗਿਆਂ ਦੀ ਘਟਨਾ ਇੱਕ ਬੜੀ ਮੰਦੀ ਘਟਨਾ ਸੀ ਅਤੇ ਉਹ ਬੜੀ ਨਿੰਦਣਯੋਗ ਘਟਨਾ ਸੀ। ਉਸ ਦਾ ਜ਼ਿਆਦਾ ਨੁਕਸਾਨ ਪੰਜਾਬ ਦੇ ਲੋਕਾਂ ਦਾ ਹੋਇਆ ਕਿਉਂਕਿ ਜਿੰਨੇ ਵੀ ਲੋਕ ਦਿੱਲੀ ਵਿੱਚ ਰਹਿੰਦੇ ਸੀ, ਉਨ੍ਹਾਂ ਦੀਆਂ ਜੜ੍ਹਾਂ ਪੰਜਾਬ ਵਿੱਚ ਜਾਂ ਹਰਿਆਣੇ ਵਿੱਚ ਜੁੜੀਆਂ ਹੋਈਆਂ ਸਨ। ਸੋ, ਮੈਂ ਸਨਿਮਰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਸ ਮਤੇ ਰਾਹੀਂ ਜਿੱਥੇ ਅਸੀਂ ਇਸ ਘਟਨਾ ਦੀ ਨਿੰਦਾ ਕਰ ਰਹੇ ਹਾਂ ਉਥੇ ਅਸੀਂ ਆਪਣੇ ਫਰਜ਼ਾਂ ਨੂੰ ਵੀ ਪਛਾਣੀਏ। ਪੰਜਾਬ ਸਰਕਾਰ ਦਿੱਲੀ ਦੇ 1984 ਦੇ ਦੰਗਿਆਂ ਲਈ ਆਪਣੀ ਸਥਿੱਤੀ ਨੂੰ ਦੇਖਦੇ ਹੋਏ ਆਪਣੀ ਸਥਿੱਤੀ ਸਪੱਸ਼ਟ ਕਰੇ। ਉਨ੍ਹਾਂ ਨੂੰ ਰੀਹੈਬਿਲੀਟੇਟ ਕਰੇ, ਨੌਕਰੀਆਂ ਦੇਵੇ, ਪੁਨਰਵਾਸ ਲਈ ਘਰਾਂ ਵਾਸਤੇ ਯੋਗ ਥਾਂ ਦੇਵੇ। ਸਰਕਾਰਾਂ ਤਾਂ ਆਉਂਦੀਆਂ-ਜਾਂਦੀਆਂ ਰਹਿੰਦੀਆਂ ਹਨ। ਅੱਜ ਅਸੀਂ ਜਿਹੜਾ ਮਤਾ ਪਾਇਆ ਹੈ, ਪਹਿਲਾਂ ਵੀ ਮਤੇ ਆਉਂਦੇ ਰਹੇ ਹਨ, ਪਰ ਉਨ੍ਹਾਂ ਨਾਲ ਕੁਝ ਨਹੀਂ ਹੁੰਦਾ। ਇਹ ਕੇਂਦਰ ਸਰਕਾਰ ਨੂੰ ਸਿਫਾਰਸ਼ਾਂ ਕਰਦੇ ਹਨ, ਪਰ ਆਪਣੇ ਵੱਲ ਕਿਉਂ ਨਹੀਂ ਵੇਖਦੇ। ਅਸੀਂ ਕਿਉਂ ਨਹੀਂ ਮਤਾ ਲੈ ਕੇ ਆਉਂਦੇ ਕਿ ਪੰਜਾਬ ਸਰਕਾਰ 1984 ਦੇ ਦੰਗਾ ਪ੍ਰਭਾਵਿਤ ਲੋਕਾਂ ਨੂੰ, ਜਿਹੜੇ ਬਾਹਰ ਰਹਿੰਦੇ ਹਨ ਅਤੇ ਜਿਨ੍ਹਾਂ ਦੀਆਂ ਜੜ੍ਹਾਂ ਪੰਜਾਬ ਵਿੱਚ ਹਨ, ਉਨ੍ਹਾਂ ਨੂੰ ਰਹਿਣ ਲਈ ਮਕਾਨ ਦੇਵੇ, ਯੋਗ ਨੌਕਰੀਆਂ ਦੇਵੇ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੇ ਸ਼੍ਰੋਮਣੀ ਅਕਾਲੀ ਦਲ ਤੇ ਬੀ.ਜੇ.ਪੀ. ਦੇ ਐਮ.ਐਲ.ਏਜ਼ ਸਾਹਿਬਾਨ ਨੂੰ ਇਹ ਗੱਲ ਪਸੰਦ ਹੋਵੇ ਕਿ ਜਿਵੇਂ

ਇਥੇ ਸਰਦਾਰ ਵਿਰਸਾ ਸਿੰਘ ਵਲਟੋਹਾ ਜੀ ਨੇ ਬੜੀ ਭਾਵੁਕ ਤਕਰੀਰ ਕੀਤੀ ਹੈ, ਜੇਕਰ ਉਹ ਸੁਣਦੇ ਹੋਣ ਤਾਂ ਮੇਰੀ ਇਹ ਗੱਲ ਵੀ ਸੁਣ ਲੈਣ ਕਿ ਪੰਜਾਬ ਵਿੱਚ ਵੱਸ ਰਹੇ ਅੱਤਵਾਦ ਤੋਂ ਪ੍ਰਭਾਵਿਤ ਲੋਕਾਂ ਨੂੰ ਅਤੇ 1984 ਦੇ ਦੰਗਿਆਂ ਤੋਂ ਪ੍ਰਭਾਵਿਤ ਲੋਕਾਂ ਨੂੰ ਵੀ ਇਸ ਮਤੇ ਵਿੱਚ ਸ਼ਾਮਲ ਕੀਤਾ ਜਾਵੇ। ਉਨ੍ਹਾਂ ਨੂੰ ਪੰਜਾਬ ਸਰਕਾਰ ਵੱਲੋਂ ਰੀਹੈਬਿਲੀਟੇਟ ਕੀਤਾ ਜਾਵੇ, ਗ੍ਰਾਂਟਾਂ ਦਿੱਤੀਆਂ ਜਾਣ ਦੀ ਸੁਵਿਧਾ ਵੀ ਇਸ ਮਤੇ ਦੇ ਵਿੱਚ ਹੀ ਜੋੜ ਕੇ ਇਸ ਨੂੰ ਪਾਸ ਕੀਤਾ ਜਾਵੇ। ਜੇਕਰ ਤੁਸੀਂ ਅੱਜ ਕੁਝ ਕਰਨਾ ਹੀ ਹੈ ਕਿ ਅਸੀਂ ਇਮਾਨਦਾਰੀ ਤੇ ਨੇਕਨੀਤੀ ਨਾਲ ਅਤੇ ਦਿਲ ਤੋਂ ਚਾਹੁੰਦੇ ਹਾਂ ਕਿ ਅਸੀਂ 1984 ਵਿੱਚ ਬਾਹਰੋਂ ਉਜੜ ਕੇ ਆਏ ਲੋਕਾਂ ਨੂੰ ਰੀਹੈਬਿਲੀਟੇਟ ਕਰਨਾ ਹੈ ਤਾਂ ਤੁਸੀਂ ਕਿਉਂ ਨਹੀਂ ਇਹ ਮਤਾ ਪੇਸ਼ ਕਰਦੇ ਕਿ ਪੰਜਾਬ ਸਰਕਾਰ ਉਨ੍ਹਾਂ ਨੂੰ ਜ਼ਮੀਨਾਂ ਦੇਵੇ, ਗ੍ਰਾਂਟਾਂ ਦੇਵੇ, ਨੌਕਰੀਆਂ ਦਾ ਪ੍ਰਬੰਧ ਕਰੇ, ਰਹਿਣ ਨੂੰ ਥਾਂ ਦੇਵੇ ਆਦਿ। ਪਰ ਮੈਨੂੰ ਨਹੀਂ ਲੱਗਦਾ, ਕਿਉਂਕਿ ਸ਼੍ਰੋਮਣੀ ਅਕਾਲੀ ਦਲ ਅਤੇ ਬੀ.ਜੇ.ਪੀ. ਦੇ ਮੈਂਬਰ ਸਾਹਿਬਾਨ ਨੇ ਤਾਂ ਕੁਝ ਬੋਲਿਆ ਹੀ ਨਹੀਂ ਅਤੇ ਨਾ ਹੀ ਪਹਿਲਾਂ ਬੋਲੇ ਹਨ ਕਿ ਉਨ੍ਹਾਂ ਲੋਕਾਂ ਲਈ ਪੰਜਾਬ ਸਰਕਾਰ ਵੀ ਕੁਝ ਕਰੇ। ਖੈਰ, ਜਿਵੇਂ ਕਹਾਵਤ ਹੈ ਕਿ ਮੱਝ ਅੱਗੇ ਬੀਨ ਵਜਾਉਣ ਦਾ ਕੋਈ ਫਾਇਦਾ ਨਹੀਂ ਹੈ, ਮੈਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਦੋਂ ਵੀ ਇਲੈਕਸ਼ਨਾਂ ਆਉਂਦੀਆਂ ਹਨ, ਚਾਹੇ ਪਾਰਲੀਮੈਂਟ ਦੀਆਂ ਹੋਣ ਜਾਂ ਅਸੈਂਬਲੀ ਦੀਆਂ ਹੋਣ, ਉਦੋਂ ਸ਼੍ਰੋਮਣੀ ਅਕਾਲੀ ਦਲ ਵੱਲੋਂ ਸਿੱਖ ਧਰਮ ਨੂੰ ਖਤਰੇ ਵਿੱਚ ਪਾ ਦਿੱਤਾ ਜਾਂਦਾ ਹੈ, ਕਿਹਾ ਜਾਂਦਾ ਹੈ ਕਿ ਪੰਥ ਖਤਰੇ ਵਿੱਚ ਹੈ। 1984 ਦੇ ਦੰਗੇ ਹੋਏ। ਵੈਸੇ ਇਹ ਕੋਈ 26 ਸਾਲਾਂ ਵਿੱਚ ਮਤਾ ਲੈ ਕੇ ਆਏ? ਇਹ 26 ਸਾਲਾਂ ਵਿੱਚ ਇਸ ਤਰ੍ਹਾਂ ਨਹੀਂ ਕਰ ਸਕੇ ਅਤੇ ਨਾ ਹੀ 26 ਸਾਲਾਂ ਵਿੱਚ ਕੁਝ ਕੀਤਾ ਹੈ। ਪਿੱਛੇ ਜਿਹੇ ਲਾਲ ਕਾਰਡ ਬਣਨੇ ਸੀ। ਮੇਰੇ ਹਲਕੇ ਵਿੱਚੋਂ 2000 ਐਪਲੀਕੇਸ਼ਨਾਂ ਆਈਆਂ ਸਨ। ਸਿਰਫ ਇਕ ਹੀ ਕਾਰਡ ਐਸ.ਡੀ.ਐਮ. ਨੇ 84 ਦੇ ਦੰਗਾ ਪੀੜਤ ਦਾ ਬਣਾਇਆ ਬਾਕੀ ਸਾਰੀਆਂ ਅਰਜ਼ੀਆਂ ਰੱਦ ਕਰ ਦਿੱਤੀਆਂ ਗਈਆਂ। ਕੀ ਇਹ ਸਰਕਾਰ ਸਿੱਖਾਂ ਦੀ ਨੁਮਾਇੰਦਗੀ ਕਰਦੀ ਹੈ? ** **

**ਮਾਨਯੋਗ ਸਪੀਕਰ :** ਇਹ ਕੀ ਗੱਲ ਹੋਈ? ਤੁਸੀਂ ਕਿਹੜੇ ਇਸ਼ੂ ਤੇ ਬੋਲਣ ਲੱਗ ਪਏ ਹੋ। ਇਹ ਸਾਰੇ ਲਫਜ਼ ਕੱਟ ਦਿੱਤੇ ਜਾਣ।

**ਸਰਦਾਰ ਚਰਨਜੀਤ ਸਿੰਘ ਚੰਨੀ :** ਇਨ੍ਹਾਂ ਦੀ ਸਰਕਾਰ ਵੇਲੇ ਜੰਮੂ-ਕਸ਼ਮੀਰ ਵਿੱਚ ਸਿੱਖਾਂ ਦਾ ਕਤਲੇਆਮ ਹੋਇਆ। ਜੰਮੂ-ਕਸ਼ਮੀਰ ਵਿੱਚ ਅੱਤਵਾਦੀਆਂ ਨੇ ਸਿੱਖਾਂ ਦਾ ਕਤਲੇਆਮ ਛੱਤੀ ਸਿੰਘਪੁਰਾ ਵਿੱਚ ਕੀਤਾ। ਉਦੋਂ ਸਾਡੇ ਮੁੱਖ ਮੰਤਰੀ ਜੀ ਐਸ.ਜੀ.ਪੀ.ਸੀ. ਦੇ ਪ੍ਰਧਾਨ ਸਾਹਿਬ ਨੂੰ ਆਪਣੇ ਨਾਲ ਲੈ ਕੇ, ਸ੍ਰੀ ਅਕਾਲ ਤਖਤ ਸਾਹਿਬ ਦੇ ਜਥੇਦਾਰ ਜੀ ਨੂੰ ਨਾਲ ਲੈ ਕੇ ਉਥੇ ਗਏ ਅਤੇ ਉਨ੍ਹਾਂ ਦਾ ਦੁੱਖ-ਦਰਦ ਸੁਣਿਆ, ਉਨ੍ਹਾਂ ਨੇ ਇਹ ਬੜਾ ਚੰਗਾ ਕੀਤਾ। ਇਹ ਜੰਮੂ-ਕਸ਼ਮੀਰ ਦੇ ਲੋਕਾਂ ਨੂੰ ਐਸ਼ੋਰੈਂਸ ਦੇ ਕੇ ਆਏ ਕਿ ਕੋਈ ਵੀ ਲੋੜ ਪਵੇ

---

** Expunged as ordered by the Chair.

[ ਸਰਦਾਰ ਚਰਨਜੀਤ ਸਿੰਘ ਚੰਨੀ ]

ਤਾਂ ਤੁਸੀਂ ਮੇਰੇ ਕੋਲ ਆਉ। ਮੈਂ ਸਿੱਖ ਪੰਥ ਦੀ ਨੁਮਾਇੰਦਗੀ ਕਰਦਾ ਹਾਂ ਅਤੇ ਮੈਂ ਪੰਜਾਬ ਦਾ ਸੀ.ਐਮ. ਹਾਂ, ਮੈਂ ਤੁਹਾਡੀ ਗੱਲ ਸੁਣਾਂਗਾ ਅਤੇ ਤੁਹਾਨੂੰ ਰੀਹੈਬਲੀਟੇਟ ਕਰਾਂਗਾ।

**ਮਾਨਯੋਗ ਸਪੀਕਰ :** ਹਾਂ ਜੀ, ਤੁਸੀਂ ਪਿੰਡ ਹੋਂਦ ਚਿੱਲੜ ਅਤੇ ਪਟੌਦੀ ਦੇ ਦੁਖਾਂਤ ਦੀ ਗੱਲ ਕਰੋ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਂ ਉਹੀ ਕਰ ਰਿਹਾ ਹਾਂ। ਜੇ ਹਰਿਆਣੇ ਵਿੱਚ ਸਿੱਖ ਮਰੇ ਹਨ ਤਾਂ ਜੰਮੂ ਕਸ਼ਮੀਰ ਵਿੱਚ ਵੀ ਸਿੱਖ ਮਰੇ ਹਨ। ਕੀ ਹਰਿਆਣੇ ਦੇ ਇਕੱਲੇ ਹੀ ਸਿੱਖ ਸੀ ਅਤੇ ਜੰਮੂ ਕਸ਼ਮੀਰ ਦੇ ਸਿੱਖ ਸਿੱਖ ਨਹੀਂ ਸੀ ਜਿਹੜੇ ਅੱਤਵਾਦੀਆਂ ਨੇ ਮਾਰੇ? ਮੈਂ ਉਨ੍ਹਾਂ ਦੀ ਗੱਲ ਕਰ ਰਿਹਾ ਹਾਂ।

*1.15 ਵਜੇ ਬਾਅਦ ਦੁਪਹਿਰ

(*ਇਸ ਸਮੇਂ ਸ੍ਰੀ ਸੁਰਜੀਤ ਕੁਮਾਰ ਜਿਆਨੀ, ਮੈਂਬਰ ਪੈਨਲ ਆਫ ਚੇਅਰਮੈੱਨ ਨੇ ਸਦਨ ਦੀ ਕੁਰਸੀ ਸੰਭਾਲੀ।)

ਉਹ ਇਕੱਠੇ ਹੋ ਕੇ ਇੱਥੇ ਚੰਡੀਗੜ੍ਹ ਆਏ। ਜੰਮੂ ਕਸ਼ਮੀਰ ਨਾਲ ਸਬੰਧਤ ਇੱਕ ਪੰਜਾਬ ਦੇ ਐਡਵੋਕੇਟ ਜਨਰਲ ਰਹੇ ਹਨ, ਉਨ੍ਹਾਂ ਨੇ ਉਨ੍ਹਾਂ ਨਾਲ ਸੰਪਰਕ ਕੀਤਾ ਕਿ ਸਾਨੂੰ ਮੁੱਖ ਮੰਤਰੀ, ਪੰਜਾਬ ਜੀ ਨਾਲ ਮਿਲਾਓ, ਇਹ ਸਾਨੂੰ ਐਸ਼ੋਰੈਂਸ ਦੇ ਕੇ ਆਏ ਸੀ, ਸਾਡਾ ਕਤਲੇਆਮ ਹੋ ਗਿਆ, ਸਾਡੇ ਬੱਚੇ ਮਾਰੇ ਗਏ, ਸਾਡੀਆਂ ਬੀਬੀਆਂ ਮਾਰੀਆਂ ਗਈਆਂ ਅਤੇ ਸਾਨੂੰ ਉਨ੍ਹਾਂ ਨੇ ਲੁੱਟ ਲਿਆ, ਇਸ ਲਈ ਇਹ ਸਾਡੀ ਮੱਦਦ ਕਰਨਗੇ। ਉਨ੍ਹਾਂ ਨੇ ਉਸ ਸਮੇਂ ਦੇ ਜਿਹੜੇ ਸਰਦਾਰ ਪਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ ਜੀ ਦੇ ਓ.ਐਸ.ਡੀ. ਸਰਦਾਰ ਹਰਦੀਪ ਸਿੰਘ ਸਨ, ਹੁਣ ਤਾਂ ਸ਼ਾਇਦ ਉਹ ਇੱਧਰ-ਓਧਰ ਹੋਏ ਹੋਣੇ ਹਨ, ਉਨ੍ਹਾਂ ਨੂੰ ਟੈਲੀਫੂਨ ਕਰਕੇ ਕਿਹਾ ਕਿ ਇਹ ਤੁਹਾਡੇ ਪਾਸ ਆ ਰਹੇ ਹਨ, ਇਨ੍ਹਾਂ ਨੂੰ ਸੀ.ਐਮ. ਸਾਹਿਬ ਐਸ਼ੋਰੈਂਸ ਦੇ ਕੇ ਆਏ ਸੀ, ਤੁਸੀਂ ਇਨ੍ਹਾਂ ਨੂੰ ਸੀ.ਐਮ. ਸਾਹਿਬ ਨਾਲ ਮਿਲਾ ਦੇਣਾ ਅਤੇ ਇਨ੍ਹਾਂ ਦੀ ਮੱਦਦ ਕਰੋ। ਚੇਅਰਮੈਨ ਸਾਹਿਬ, ਉਹ 15 ਦਿਨ ਇੱਥੇ ਸੀ.ਐਮ. ਸਾਹਿਬ ਦੇ ਦਰਵਾਜ਼ੇ ਖੜਕਾਉਂਦੇ ਵਾਪਸ ਮੁੜ ਗਏ ਲੇਕਿਨ ਜੋ ਜੰਮੂ ਕਸ਼ਮੀਰ ਵਿੱਚ ਸਿੱਖ ਮਰੇ ਸੀ, ਅੱਜ ਤੱਕ ਉਨ੍ਹਾਂ ਦੀ ਸ਼੍ਰੋਮਣੀ ਅਕਾਲੀ ਦਲ ਨੇ ਅਤੇ ਇਨ੍ਹਾਂ ਦੀ ਸਰਕਾਰ ਨੇ ਕੋਈ ਸਾਰ ਨਹੀਂ ਲਈ। ਅੱਜ ਹਰਿਆਣੇ ਦੇ ਸਿੱਖਾਂ ਦੀ ਇਹ ਗੱਲ ਕਰ ਰਹੇ ਹਨ। ਤੁਸੀਂ ਮੈਨੂੰ ਦੱਸੋ ਕਿ 26 ਸਾਲ ਵਿੱਚ ਤੁਸੀਂ ਕੀ ਕੀਤਾ? ਅੱਜ ਤੁਸੀਂ ਇਲੈਕਸ਼ਨਾਂ ਨੂੰ ਦੇਖਦੇ ਹੋਏ, ਕਿਉਂਕਿ ਤੁਹਾਨੂੰ ਪਤਾ ਹੈ ਕਿ ਇਹ ਆਖਰੀ ਸੈਸ਼ਨ ਹੈ, ਇਸ ਦੇ ਵਿੱਚ ਹੁਣ ਸਿੱਖਾਂ ਦੀਆਂ ਭਾਵਨਾਵਾਂ ਨੂੰ ਭੜਕਾਓ ਅਤੇ ਆਉਣ ਵਾਲੇ ਇਲੈਕਸ਼ਨ ਵਿੱਚ ਅਸੀਂ ਰੌਲਾ ਪਾਈਏ ਕਿ ਅਸੀਂ ਤਾਂ ਸਿੱਖਾਂ ਦੇ ਬੜੇ ਹਮਦਰਦ ਹਾਂ। ਚੇਅਰਮੈਨ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅੱਜ ਤੱਕ ਜਿਹੜਾ ਵੀ ਸਿੱਖ ਕੇਂਦਰ ਸਰਕਾਰ ਵਿੱਚ ਗ੍ਰਹਿ ਮੰਤਰੀ ਬਣਿਆ, ਚਾਹੇ ਰਾਸ਼ਟਰਪਤੀ ਬਣਿਆ, ਚਾਹੇ ਪ੍ਰਧਾਨ ਮੰਤਰੀ ਬਣਿਆ, ਉਨ੍ਹਾਂ ਨੂੰ ਬਦਨਾਮ ਕਰਨ ਦੀ ਕੋਸ਼ਿਸ਼ ਕੀਤੀ ਗਈ। ਕਿਸ ਨੇ ਬਦਨਾਮ ਕਰਨ ਦੀ ਕੋਸ਼ਿਸ਼ ਕੀਤੀ? ਸ਼੍ਰੋਮਣੀ

ਅਕਾਲੀ ਦਲ ਸਿੱਖਾਂ ਦੀ ਸਿਰਮੌਰ, ਜਿਹੜੇ ਆਪਣੇ ਆਪ ਨੂੰ ਸਰਪਰਸਤ ਦੱਸਦੇ ਹਨ ਉਨ੍ਹਾਂ ਨੇ ਹਮੇਸ਼ਾ ਸਿੱਖਾਂ ਨਾਲ ਉਨ੍ਹਾਂ ਦੀ ਲੜਾਈ ਕਰਵਾ ਦਿੱਤੀ ਅਤੇ ਪੰਥ ਵਿੱਚੋਂ ਕਢਵਾ ਦਿੱਤਾ। ਹੁਣ ਜਿਸ ਨੂੰ ਸਾਰੀ ਦੁਨੀਆਂ ਮੰਨਦੀ ਹੈ ਕਿ ਇਹ ਇਮਾਨਦਾਰ ਨੇਤਾ ਹੈ ਅਤੇ ਸਿੱਖ ਕੌਮ ਦਾ ਜਿਸ ਨੇ ਝੰਡਾ ਬੁਲੰਦ ਕੀਤਾ ਹੈ, ਸਿੱਖ ਕੌਮ ਦਾ ਜਿਸ ਨੇ ਦੁਨੀਆਂ ਵਿੱਚ ਨਾਮ ਕੀਤਾ, ਸਾਡੇ ਹਿੰਦੁਸਤਾਨ ਦੇ ਮਾਨਯੋਗ ਪ੍ਰਧਾਨ ਮੰਤਰੀ, ਸਰਦਾਰ ਮਨਮੋਹਨ ਸਿੰਘ ਜੀ, ਅੱਜ ਉਨ੍ਹਾਂ ਨੂੰ ਵੀ ਇਹ ਬਦਨਾਮ ਕਰਨ ਲੱਗੇ ਹੋਏ ਹਨ। ਇਹ ਕਿਹੜੇ ਸਿੱਖ ਨੂੰ ਛੱਡਦੇ ਹਨ, ਕਿਸ ਨੂੰ ਇਨ੍ਹਾਂ ਨੇ ਬਦਨਾਮ ਨਹੀਂ ਕੀਤਾ?

**ਸ਼੍ਰੀ ਸਭਾਪਤੀ :** ਛੋਟਾ ਕਰੋ। ਤੁਹਾਡਾ ਟਾਇਮ ਹੋ ਗਿਆ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਚੇਅਰਮੈਨ ਸਾਹਿਬ, ਮੈਂ ਖਤਮ ਹੀ ਕਰਨ ਜਾ ਰਿਹਾ ਹਾਂ। ਮੈਂ ਮੁੱਦੇ ਤੋਂ ਇਧਰ-ਉਧਰ ਗੱਲ ਨਹੀਂ ਕਰਦਾ। ਸਿੱਖਾਂ ਦੀ ਜਮਾਤ ਐਸ.ਜੀ.ਪੀ.ਸੀ., ਜਿਸ ਨੇ ਸਿੱਖੀ ਨੂੰ ਪ੍ਰਫੁੱਲਤ ਕਰਨਾ ਹੈ, ਉਹ ਕੀ ਕਰ ਰਹੀ ਹੈ? ਉਸ ਦਾ ਅਰਬਾਂ ਰੁਪਏ ਦਾ ਬਜਟ ਹੈ, ਮੈਂ ਪਹਿਲਾਂ ਵੀ ਗਲ ਕੀਤੀ ਸੀ।

**ਸ਼੍ਰੀ ਸਭਾਪਤੀ :** ਤੁਸੀਂ ਮਤੇ ਤੇ ਬੋਲੋ।

**ਸਰਦਾਰ ਚਰਨਜੀਤ ਸਿੰਘ ਚੰਨੀ :** ਚੇਅਰਮੈਨ ਸਾਹਿਬ, ਮੈਂ ਮਤੇ ਤੇ ਹੀ ਬੋਲ ਰਿਹਾ ਹਾਂ। ਚੇਅਰਮੈਨ ਸਾਹਿਬ, ਅੱਜ ਹਾਲਾਤ ਇਹ ਹੋ ਗਏ ਹਨ ** **

**ਸ਼੍ਰੀ ਜਗਦੀਸ਼ ਸਾਹਨੀ :** ਚੇਅਰਮੈਨ ਸਾਹਿਬ, ਮਜ਼ਾਕ ਕੋਈ ਢੰਗ ਦਾ ਹੁੰਦਾ ਹੈ। ਐਸਾ ਬੇਹੂਦਾ ਮਜ਼ਾਕ ਬਣਾਉਣਾ, ਮੈਂ ਕਹਿੰਦਾ ਕਿ ਇਹ ਸ਼ਬਦ ਐਕਸਪੰਜ ਹੋਣੇ ਚਾਹੀਦੇ ਹਨ। ਇਹ ਬਿਲਕੁਲ ਗਲਤ ਹਨ। ਇਹ ਤਾਂ ਉਹ ਇਨਸਾਨ ਹੈ ਕਿ ਗਿਰਗਟ ਵੀ ਰੰਗ ਬਦਲਣ ਲੱਗਿਆਂ ਦੋ ਮਿੰਟ ਦੇਰ ਲਗਾਉਂਦੀ ਹੈ, ਇਸ ਨੇ ਤਾਂ ਇੱਕ ਮਿੰਟ ਵੀ ਨਹੀਂ ਲਗਾਇਆ। ਕੱਲ੍ਹ ਤੱਕ ਸਰਦਾਰ ਪਰਕਾਸ਼ ਸਿੰਘ ਬਾਦਲ ਇਸ ਦੇ ਬਾਪ ਦੇ ਸਮਾਨ ਸੀ ** ** ਇੰਨੀ ਛੇਤੀ ਬਦਲ ਗਏ।

**ਸ਼੍ਰੀ ਸਭਾਪਤੀ :** ਉਹ ਐਕਸਪੰਜ ਕਰ ਦਿੱਤਾ ਜਾਵੇ।

**ਸਰਦਾਰ ਚਰਨਜੀਤ ਸਿੰਘ ਚੰਨੀ :** ਮਾਨਯੋਗ ਚੇਅਰਮੈਨ ਸਾਹਿਬ, ਸ਼੍ਰੋਮਣੀ ਅਕਾਲੀ ਦਲ ਦੀ ਇਹ ਹਮੇਸ਼ਾ ਇੱਕ ਨੀਤੀ ਰਹੀ ਹੈ ਕਿ ਜਿਹੜਾ ਇਨ੍ਹਾਂ ਨੂੰ ਵੋਟ ਨਹੀਂ ਪਾਉਂਦਾ ਉਸ ਨੂੰ ਇਹ ਕੁੱਟਦੇ ਅਤੇ ਲੁੱਟਦੇ ਹਨ। ਚੇਅਰਮੈਨ ਸਾਹਿਬ, ਸੱਚੇ ਸੌਦੇ ਵਾਲੇ ਹਨ, ਉਨ੍ਹਾਂ ਨੇ ਇਨ੍ਹਾਂ ਨੂੰ ਵੋਟਾਂ ਨਹੀਂ ਪਾਈਆਂ। ਜਿਹੜਾ ਇਨ੍ਹਾਂ ਨੂੰ ਵੋਟ ਨਹੀਂ ਪਾਉਂਦਾ, ਉਸ ਦੀ ਸਿੱਖ ਧਰਮ ਨਾਲ ਲੜਾਈ ਕਰਵਾ ਦਿੰਦੇ ਹਨ। ਭਾਵੇਂ ਉਹ ਨਿਰੰਕਾਰੀ ਸੀ, ਭਾਵੇਂ ਉਹ ਸੱਚੇ ਸੌਦੇ ਵਾਲੇ ਸੀ, ਭਾਵੇਂ ਪੰਜਾਬ ਦਾ ਸ਼ਡਿਊਲਡ ਕਾਸਟ ਹੈ, ਇਨ੍ਹਾਂ ਨੇ ਪੰਥ ਵਿੱਚੋਂ ਕਢਵਾ

** Expunged as ordered by the Chair.

[ ਸਰਦਾਰ ਚਰਨਜੀਤ ਸਿੰਘ ਚੰਨੀ ]

ਕੇ ਉਨ੍ਹਾਂ ਨੂੰ ਕੁੱਟਿਆ, ਮਾਰਿਆ। ਜਿਹੜਾ ਵੀ ਇਨ੍ਹਾਂ ਨੂੰ ਵੋਟ ਨਹੀਂ ਪਾਉਂਦਾ, ਭਾਵੇਂ ਉਹ ਸਿੱਖ ਹੈ, ਭਾਵੇਂ ਨਾਨ-ਸਿੱਖ ਹੈ, ਉਨ੍ਹਾਂ ਨੂੰ ਇਨ੍ਹਾਂ ਨੇ ਛੱਡਿਆ ਨਹੀਂ।

**ਸ਼੍ਰੀ ਸਭਾਪਤੀ :** ਚੰਨੀ ਸਾਹਿਬ, ਤੁਹਾਡਾ ਟਾਈਮ ਸਮਾਪਤ ਹੈ। ਹਾਂ ਜੀ, ਹਰੀਸ਼ ਬੇਦੀ ਜੀ।

**ਸਰਦਾਰ ਚਰਨਜੀਤ ਸਿੰਘ ਚੰਨੀ :** ਚੇਅਰਮੈਨ ਸਾਹਿਬ, ਮੇਰੀ ਬੇਨਤੀ ਹੈ ਕਿ ਇਨ੍ਹਾਂ ਨੇ ਪੰਜਾਬੀ ਮਾਂ ਬੋਲੀ ਦੀ ਗੱਲ ਕੀਤੀ ਹੈ। ਇਨ੍ਹਾਂ ਨੇ ਪੰਜਾਬੀ ਮਾਂ ਬੋਲੀ ਨੂੰ ਸਿਰਫ ਰਾਜਨੀਤੀ ਲਈ ਵਰਤਿਆ ਕਿ ਅਸੀਂ ਸਰਕਾਰ ਬਣਾਉਣੀ ਹੈ। ਰੌਲਾ ਪਾਉਂਦੇ ਹਨ ਕਿ ਅਸੀਂ ਪੰਜਾਬੀ ਵਿੱਚ ਕੰਮ ਕਰਦੇ ਹਾਂ। ਅਖਬਾਰਾਂ ਵਿੱਚ ਫੋਟੋਆਂ ਦਿੱਤੀਆਂ ਲੇਕਿਨ ਮੈਂ ਹਿਮਾਚਲ ਦੇ ਸੀ.ਐਮ. ਨੂੰ ਮਿਲਿਆ। ਮੈਂ ਕਿਹਾ ਕਿ ਤੁਸੀਂ ਹਿਮਾਚਲ ਵਿੱਚ ਪੰਜਾਬੀ ਲਾਗੂ ਕਰੋ। ਉਹ ਕਹਿਣ ਲੱਗੇ ਕਿ ਕਰ ਦਿੰਦੇ ਹਾਂ ਪਰ ਫਿਰ ਜੇ ਅਸੀਂ ਅਜਿਹਾ ਕਰਦੇ ਹਾਂ ਤੇ ਫਿਰ ਤੁਸੀਂ ਕਹਿੰਦੇ ਹੋ ਕਿ ਇਹ ਸਾਡਾ ਇਲਾਕਾ ਹੈ, ਸਾਨੂੰ ਦਿਓ। ਚੇਅਰਮੈਨ ਸਾਹਿਬ, ਪੰਜਾਬੀ ਬੋਲੀ ਉਤੇ ਵੀ ਇਹ ਲੜਾਈ ਕਰੀ ਜਾਂਦੇ ਹਨ।

**ਸ਼੍ਰੀ ਸਭਾਪਤੀ :** ਚੰਨੀ ਸਾਹਿਬ, ਤੁਹਾਡਾ ਟਾਈਮ ਸਮਾਪਤ ਹੈ। ਛੇਤੀ ਸਮਾਪਤ ਕਰੋ।

**ਸਰਦਾਰ ਚਰਨਜੀਤ ਸਿੰਘ ਚੰਨੀ :** ਚੇਅਰਮੈਨ ਸਾਹਿਬ, ਮੈਂ ਬੜੀ ਛੇਤੀ ਸਮਾਪਤ ਕਰ ਰਿਹਾ ਹਾਂ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਦੋਂ ਕੋਈ ਸਿੱਖ ਕਿਸੇ ਬੱਸ ਵਿੱਚ ਜਾ ਰਿਹਾ ਹੁੰਦਾ ਸੀ ਤਾਂ ਪੂਰੀ ਬੱਸ ਵਾਲੇ ਸਮਝਦੇ ਸੀ ਕਿ ਅਸੀਂ ਮਹਿਫੂਜ਼ ਹਾਂ, ਸਾਡੀਆਂ ਧੀਆਂ ਭੈਣਾਂ ਮਹਿਫੂਜ਼ ਹਨ, ਸਾਨੂੰ ਕੋਈ ਲੁਟੇਰਾ ਨਹੀਂ ਲੁਟ ਸਕਦਾ, ਲੇਕਿਨ ਅੱਜ ਕੀ ਹੋ ਗਿਆ ਹੈ? .....(ਵਿਘਨ)

**ਸ਼੍ਰੀ ਸਭਾਪਤੀ :** ਬੈਠੋ ਜੀ, ਤੁਹਾਡਾ ਟਾਈਮ ਹੋ ਗਿਆ ਹੈ। (ਵਿਘਨ)(ਸ਼ੋਰ)

**ਮੁੱਖ ਸੰਸਦੀ ਸਕੱਤਰ, ਲੋਕ ਨਿਰਮਾਣ (ਭ ਤੇ ਮ) (ਸ਼੍ਰੀ ਦੇਸ ਰਾਜ ਧੁੱਗਾ) :** ਚੇਅਰਮੈਨ ਸਾਹਿਬ, ਪੁਆਇੰਟ ਆਫ ਆਰਡਰ। ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਚਾਰ ਸਾਲ ਬਾਦਲ ਸਾਹਿਬ ਨੂੰ ਪਿਤਾ ਸਮਾਨ ਕਹਿੰਦੇ ਸੀ। ਫਿਰ ਇਹ ਹੋਰ ਪਾਸੇ ਚਲੇ ਗਏ। ਵਿਧਾਨ ਸਭਾ ਵਿੱਚ ਸਭ ਤੋਂ ਵੱਧ ਮੈਂਬਰ ਸ਼੍ਰੋਮਣੀ ਅਕਾਲੀ ਦਲ ਅਤੇ ਬੀ.ਜੇ.ਪੀ. ਦੇ ਚੁਣ ਕੇ ਆਏ ਹਨ। ਇਸ ਤੋਂ ਸਾਬਤ ਹੁੰਦਾ ਹੈ ਕਿ ਸ਼੍ਰੋਮਣੀ ਅਕਾਲੀ ਦਲ ਅਤੇ ਬੀ.ਜੇ.ਪੀ. ਨੇ ਦਲਿਤਾਂ ਵਿੱਚ ਆਪਣਾ ਵਿਸ਼ਵਾਸ ਬਣਾਇਆ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਦੇਖੋ, ਇਹ ਕਹਿੰਦੇ ਹਨ ਕਿ ਬਾਦਲ ਸਾਹਿਬ ਇਨ੍ਹਾਂ ਦੇ ਪਿਤਾ ਸਮਾਨ ਹਨ। ਅੱਜ ਵੀ ਬਾਦਲ ਸਾਹਿਬ ਮੇਰੇ ਪਿਤਾ ਸਮਾਨ ਹਨ।

ਇਹ ਗੱਲ ਵੱਖਰੀ ਹੈ। ਚੇਅਰਮੈਨ ਸਾਹਿਬ, ਅੱਜ ਵੀ ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਮੇਰੇ ਲਈ ਪਿਤਾ ਸਮਾਨ ਹਨ। (ਵਿਘਨ)

**ਸ਼੍ਰੀ ਸਭਾਪਤੀ :** ਤੁਸੀਂ ਸਮਾਪਤ ਕਰੋ।

**ਸਰਦਾਰ ਚਰਨਜੀਤ ਸਿੰਘ ਚੰਨੀ :** ਇਹ ਗੱਲ ਵੱਖਰੀ ਹੈ ਕਿ ਸਰਦਾਰ ਸੁਖਬੀਰ ਸਿੰਘ ਇਨ੍ਹਾਂ ਨੂੰ ਪਿਤਾ ਸਮਾਨ ਕਹਿੰਦੇ ਹਨ, ਬਾਪੂ ਨਹੀਂ ਕਹਿੰਦੇ।

**ਸ਼੍ਰੀ ਸਭਾਪਤੀ :** ਹਰੀਸ਼ ਬੇਦੀ ਜੀ। (ਵਿਘਨ) ਚੰਨੀ ਜੀ ਬੈਠ ਜਾਓ। ਤੁਹਾਡਾ ਟਾਈਮ ਸਮਾਪਤ ਹੈ। (ਵਿਘਨ) ਇੱਕ ਮਿੰਟ ਲੈ ਲਓ।

**ਸਰਦਾਰ ਚਰਨਜੀਤ ਸਿੰਘ ਚੰਨੀ :** ਚੇਅਰਮੈਨ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਹਰਿਆਣੇ ਵਿੱਚ ਜੋ ਕੁਝ ਹੋਇਆ, ਅਸੀਂ ਉਸ ਕਤਲੇਆਮ ਦੇ ਦੋਸ਼ੀਆਂ ਨੂੰ ਸਜ਼ਾ ਦਿਵਾਉਣੀ ਚਾਹੁੰਦੇ ਹਾਂ। ਪਰ ਸਾਡੇ ਜੁਡੀਸ਼ੀਅਲ ਸਿਸਟਮ ਵਿੱਚ ਸੋਧਾਂ ਕਰਨ ਦੀ ਲੋੜ ਹੈ। 84 ਦੇ ਵਿੱਚ ਜੋ ਸਿੱਖ ਹਰਿਆਣੇ ਵਿੱਚ ਜਾਂ ਦਿੱਲੀ ਵਿਚ ਮਰੇ, ਉਨ੍ਹਾਂ ਨੂੰ ਇਨਸਾਫ ਨਹੀਂ ਮਿਲਿਆ। ਸਾਡਾ ਜੁਡੀਸ਼ੀਅਲ ਸਿਸਟਮ ਐਸਾ ਮਾੜਾ ਹੋ ਗਿਆ ਹੈ ਕਿ ਜੇ ਕੋਈ ਹਜ਼ਾਰਾਂ ਕਰੋੜਾਂ ਰੁਪਏ ਦਾ ਘਪਲਾ ਕਰ ਲੈਂਦਾ ਹੈ, ** ** ਚੇਅਰਮੈਨ ਸਾਹਿਬ, ਮੈਂ ਇਸ ਮਤੇ ਦੀ ਪ੍ਰੋੜ੍ਹਤਾ ਕਰਦਾ ਹਾਂ।

**ਸ਼੍ਰੀ ਹਰੀਸ਼ ਬੇਦੀ (ਲੁਧਿਆਣਾ ਉੱਤਰੀ) :** ਚੇਅਰਮੈਨ ਸਾਹਿਬ, ਮੈਂ ਆਪ ਜੀ ਦਾ ਸ਼ੁਕਰਗੁਜ਼ਾਰ ਹਾਂ ਕਿ ਤੁਸੀਂ ਮੈਨੂੰ ਇਸ ਅਹਿਮ ਮੁੱਦੇ ਤੇ ਬੋਲਣ ਦਾ ਮੌਕਾ ਦਿੱਤਾ ਹੈ ਜਿਹੜਾ ਕਿ ਹਰਪ੍ਰੀਤ ਸਿੰਘ ਜੀ ਨੇ ਲਿਆਂਦਾ ਹੈ। ਜੋ ਹੋਂਦ ਚਿੱਲੜ ਅਤੇ ਪਟੌਦੀ ਪਿੰਡ ਵਿੱਚ ਕਤਲੋ-ਗਾਰਤ ਦਾ ਨੰਗਾ ਨਾਚ ਹੋਇਆ, ਮੈਂ ਸਮਝਦਾ ਹਾਂ ਕਿ ਇਹ ਜ਼ੋਰ ਜ਼ੁਲਮ, ਤਸ਼ੱਦਦ ਦੀ ਇੰਤਾਹ ਹੋ ਗਈ। ਇਹ ਕਾਲਾ ਅਧਿਆਇ ਆਉਣ ਵਾਲੀਆਂ ਜੈਨਰੇਸ਼ਨਾਂ, ਆਉਣ ਵਾਲੇ ਜਿਹੜੇ ਯੁੱਗ ਹਨ, ਇਹ ਸਾਨੂੰ ਮੁਆਫ ਨਹੀਂ ਕਰੇਗਾ। ਜਦੋਂ-ਜਦੋਂ ਜ਼ੋਰ, ਜ਼ੁਲਮ ਦੀ ਗੱਲ ਹੋਈ ਹੈ ਤਾਂ ਹਮੇਸ਼ਾ ਕਦੀ ਉਹ ਭੁੱਲਣ ਦੀ ਗੱਲ ਕਿਸੇ ਕੌਮ ਨੇ ਨਹੀਂ ਕੀਤੀ। ਮੈਂ ਪਿਛੋਕੜ ਵਿੱਚ ਜਾਣਾ ਚਾਹੁੰਦਾ ਹਾਂ। ਔਰੰਗਜੇਬ, ਬਾਬਰ ਦਾ ਜਿਹੜਾ ਜ਼ੋਰ, ਜ਼ੁਲਮ ਅਤੇ ਤਸ਼ੱਦਦ ਸੀ, ਅੱਜ ਵੀ ਜਦੋਂ ਜ਼ੋਰ, ਜ਼ੁਲਮ ਦੀ ਗੱਲ ਆਉਂਦੀ ਹੈ ਤਾਂ ਅਸੀਂ ਉਸ ਚੈਪਟਰ ਨੂੰ ਖੋਲ੍ਹਦੇ ਹਾਂ ਪਰ ਇਹ ਜਿਹੜਾ ਮੁੱਦਾ ਸੀ, ਮੈਂ ਸਮਝਦਾ ਹਾਂ ਕਿ ਇਨਸਾਨੀਅਤ ਉਤੇ ਇਹ ਇੱਕ ਕਾਲਾ ਧੱਬਾ ਸੀ, ਜਿਸ ਮਸਲੇ ਦੀ ਨਿਖੇਧੀ ਵਾਸਤੇ ਸਮੁੱਚੇ ਸਦਨ ਨੂੰ ਇੱਕ ਮੁਸ਼ਤ, ਇੱਕ ਆਵਾਜ਼ ਦੇ ਨਾਲ ਉਸ ਦੀ ਨਿਖੇਧੀ ਕਰਨੀ ਚਾਹੀਦੀ ਸੀ। ਮੇਰੇ ਵੀਰ ਨੇ ਜਦੋਂ ਇਹ ਮੁੱਦਾ ਲਿਆਂਦਾ ਤਾਂ ਮੈਂ ਸਮਝਦਾ ਹਾਂ ਕਿ ਉਹ ਆਪਣੇ ਵਿਸ਼ੇ ਤੋਂ ਨਹੀਂ ਭਟਕਿਆ। ਉਸ ਨੇ ਗੱਲ ਕੀਤੀ ਕਿ ਇਸ ਨੂੰ ਹੋਇਆਂ ਚਾਹੇ 26 ਸਾਲ ਹੋ ਗਏ ਹਨ ਪਰ ਅਸੀਂ ਸਾਰੇ ਮਿਲ ਕੇ ਮਤਾ ਪਾਸ ਕਰੀਏ। ਹੋ ਸਕਦਾ ਹੈ ਕਿ ਜਦੋਂ ਔਰੰਗਜੇਬ,

** Expunged as ordered by the Chair.

[ ਸ਼੍ਰੀ ਹਰੀਸ਼ ਬੇਦੀ ]

ਬਾਬਰ ਜ਼ੋਰ, ਜ਼ੁਲਮ, ਤਸ਼ੱਦਦ ਕਰਦੇ ਸੀ, ਉਸ ਵੇਲੇ ਸਾਡੀ ਕੋਈ ਪਹਿਚਾਣ ਨਹੀਂ ਸੀ, ਉਸ ਵੇਲੇ ਸਾਡੇ ਕੋਲ ਕੋਈ ਅਧਿਕਾਰ ਨਹੀਂ ਸੀ ਲੇਕਿਨ ਅੱਜ ਇਸ ਡੈਮੋਕਰੇਸੀ ਵਿੱਚ, ਇਸ ਜਮਹੂਰੀਅਤ ਦੇ ਵਿੱਚ ਮੈਂ ਕਹਿ ਸਕਦਾ ਹਾਂ ਕਿ ਜਿਥੇ ਸਾਡੇ ਕੋਲ ਫੰਡਾਮੈਂਟਲ ਰਾਈਟਸ ਹਨ, ਦੇਸ਼ ਦਾ ਕਾਂਸਟੀਚਿਊਸ਼ਨ ਹੈ, ਉਸ ਕਾਂਸਟੀਚਿਊਸ਼ਨ ਦੇ ਵਿੱਚ ਇੱਕ ਸਵੇਰ ਨੂੰ ਲੋਕ ਉਠਦੇ ਹਨ, ਜਦੋਂ ਆਪਣੇ ਘਰੋਂ ਉਠਦੇ ਹਨ ਤਾਂ ਬਾਹਰ ਤੋਂ ਲੋਕ ਆਉਂਦੇ ਹਨ, ਢਾਈ-ਤਿੰਨ ਸੌ ਲੋਕ ਆਉਂਦੇ ਹਨ ਅਤੇ ਉਥੋਂ ਦੇ ਪ੍ਰਦੇਸ਼ ਦੀਆਂ ਜਿਹੜੀਆਂ ਬੱਸਾਂ ਹਨ, ਉਨ੍ਹਾਂ ਵਿੱਚ ਆਉਂਦੇ ਹਨ, ਲੋਕਾਂ ਨੂੰ ਘਰੋਂ ਕੱਢਦੇ ਹਨ, ਉਨ੍ਹਾਂ ਨੂੰ ਘਰੋਂ ਕੱਢ ਕੇ ਜਿੰਦਾ ਜਲਾਉਣ ਦੀ ਕੋਸ਼ਿਸ਼ ਨਹੀਂ ਬਲਕਿ ਜਿੰਦਾ ਜਲਾਇਆ ਜਾਂਦਾ ਹੈ, ਜੇ ਘਰੋਂ ਬਾਹਰ ਨਹੀਂ ਨਿਕਲਦੇ, ਦੱਬ ਕੇ ਘਰੇ ਬੈਠੇ ਹਨ ਤਾਂ ਛੱਤਾਂ ਵਿੱਚ ਮੋਰੀਆਂ ਕੱਢ ਕੇ, ਤੇਲ ਪਾ ਕੇ ਜਿੰਦਾ ਜਲਾ ਦਿੱਤਾ ਜਾਂਦਾ ਹੈ। ਜਿੰਦਾ ਜਲਾਉਣ ਤੋਂ ਬਾਅਦ ਵੀ ਇੰਨੀ ਸ਼ਰਮਨਾਕ ਘਟਨਾ ਹੈ, ਉਸ ਤੋਂ ਬਾਅਦ ਉਸ ਪਰਿਵਾਰ, ਉਸ ਏਰੀਏ ਦੇ ਬੱਚੇ-ਬੱਚੀਆਂ ਨੂੰ ਜ਼ਲੀਲ ਕੀਤਾ ਜਾਂਦਾ ਹੈ, ਕੱਪੜੇ ਉਤਾਰੇ ਜਾਂਦੇ ਹਨ। ਇਹ ਇੱਕ ਐਸਾ ਜ਼ੋਰ, ਜੁਲਮ ਅਤੇ ਤਸ਼ੱਦਦ ਦਾ ਦੌਰ ਸੀ ਜਿਸ ਦੀ ਸਾਡਾ ਸਮੁੱਚਾ ਸਦਨ ਮਿਲ ਕੇ ਨਿਖੇਧੀ ਕਰਦਾ ਹੈ। ਮੈਂ ਸੋਚਦਾ ਹਾਂ ਕਿ ਮੇਰੇ ਵੀਰ ਹਰਪ੍ਰੀਤ ਤੋਂ ਬਾਅਦ ਜਦੋਂ ਇਸ ਚੈਪਟਰ ਦੀ ਨਿਖੇਧੀ ਕਰਨ ਦੀ ਗੱਲ ਆਈ ਤਾਂ ਰਾਜਨੀਤਿਕ ਦ੍ਰਿਸ਼ਟੀ ਦੇ ਨਾਲ, ਰਾਜਨੀਤਿਕ ਸੋਚ ਦੇ ਨਾਲ ਇਸ ਘਟਨਾ ਨੂੰ ਲਿਆ ਜਾਂਦਾ ਹੈ ਪ੍ਰੰਤੂ ਜਿਹੜੀ ਵਿਸ਼ੇ ਦੀ ਗੰਭੀਰਤਾ ਹੈ, ਉਸ ਨੂੰ ਖਤਮ ਕਰਨ ਦੀ ਗੱਲ ਕੀਤੀ ਜਾ ਰਹੀ ਹੈ। ਮੈਨੂੰ ਕਹਿੰਦੇ ਹੋਏ ਕੋਈ ਗੁਰੇਜ਼ ਨਹੀਂ ਕਿ ਕਤਲ ਤਾਂ ਕਤਲ ਹੈ, ਤਸ਼ੱਦਦ ਤਾਂ ਤਸ਼ੱਦਦ ਹੈ, ਜੋਰ ਜ਼ੁਲਮ ਤਾਂ ਜੋਰ ਜ਼ੁਲਮ ਹੈ। ਮੈਂ ਚੰਨੀ ਜੀ ਦੀ ਗੱਲ ਨਾਲ ਸਹਿਮਤ ਹਾਂ ਕਿ ਚਾਹੇ ਉਹ ਕਸ਼ਮੀਰ ਦੇ ਵਿੱਚ ਨਿਰਦੋਸ਼ ਸਿੱਖਾਂ ਦੇ ਨਾਲ ਹੋਇਆ ਹੈ, ਚਾਹੇ ਪੰਜਾਬ ਦੇ ਵਿੱਚ ਬੱਸਾਂ ਵਿੱਚੋਂ ਕੱਢ ਕੇ ਮਾਰਨ ਵਾਲੇ ਲੋਕ, ਚਾਹੇ ਆਪਾਂ ਪਟੌਦੀ ਦੀ ਗੱਲ ਕਰੀਏ ਲੇਕਿਨ ਜਦੋਂ ਇਸ ਮੁੱਦੇ ਤੇ ਆਪਾਂ ਗੱਲ ਕਰਦੇ ਹਾਂ ਤਾਂ ਸਮੁੱਚੇ ਸਦਨ ਦੀ ਇੱਕ ਅਵਾਜ਼ ਹੋਣੀ ਚਾਹੀਦੀ ਹੈ। ਮੈਂ ਸੋਚਦਾ ਹਾਂ ਕਿ ਇੱਕ ਐਸਾ ਮੁੱਦਾ ਤਾਂ ਹੋਣਾ ਚਾਹੀਦਾ ਹੈ ਜਿਸ ਮੁੱਦੇ ਦੇ ਉਤੇ, ਚਾਹੇ ਬੀ.ਜੇ.ਪੀ. ਦੇ ਲੋਕ ਹਨ, ਚਾਹੇ ਕਾਂਗਰਸ ਦੇ ਲੋਕ ਹਨ, ਚਾਹੇ ਅਕਾਲੀ ਦਲ ਦੇ ਲੋਕ ਹਨ, ਇੱਕ ਮੁੱਦੇ ਤੇ ਤਾਂ ਅਸੀਂ ਇਕੱਠੇ ਹੋਈਏ।

*1.27 ਵਜੇ ਬਾਅਦ ਦੁਪਹਿਰ

(*ਇਸ ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਅੱਜ ਮੈਂ ਸੋਚਦਾ ਹਾਂ ਅਤੇ ਨਿਖੇਧੀ ਕਰਨ ਵਾਸਤੇ ਕਹਿੰਦਾ ਹਾਂ। ਜੇ ਇਧਰ-ਉਧਰ ਦੀਆਂ ਗੱਲਾਂ, ਜੇ ਇਹ ਕਹਿੰਦੇ ਹਨ ਕਿ ਤੁਸੀਂ ਸ਼ੁਰੂ ਕੀਤੀਆਂ, ਪਰ ਮੈਂ ਸੋਚਦਾ ਹਾਂ ਕਿ ਕਿਸ ਨੇ ਸ਼ੁਰੂ ਕੀਤੀਆਂ? ਆਪਾਂ ਇਸ ਪਾਸੇ ਤੋਂ ਛੱਡ ਕੇ ਇੱਕ ਕਾਮਨ ਰਸਤਾ, ਸਮੁੱਚੇ ਪੰਜਾਬ, ਸਮੁੱਚੀ ਪੰਜਾਬੀਅਤ, ਪਰਟੀਕੁਲਰਲੀ ਅਸੀਂ ਸਿੱਖ ਦੀ ਗੱਲ ਨਹੀਂ ਕਰਦੇ ਜਿਸ ਕਰਕੇ ਪੰਜਾਬ ਦਾ ਸਿਰ ਨੀਵਾਂ ਹੋਇਆ ਹੈ। ਹੁਣੇ ਗੱਲ ਹੋ ਰਹੀ ਸੀ ਕਿ ਬੱਸ ਦੇ ਵਿੱਚ ਕੋਈ ਸਿੱਖ

ਜਾਂਦਾ ਹੈ ਤਾਂ ਕਹਿਦੇ ਸੀ ਕਿ ਇਹ ਪੰਜਾਬੀ ਬੈਠਾ ਹੈ, ਸਿੱਖ ਬੈਠਾ ਹੈ, ਇਥੇ ਧੀਆਂ ਭੈਣਾਂ ਦੀ ਇਜ਼ਤ ਸੁਰੱਖਿਅਤ ਰਹੇਗੀ ਲੇਕਿਨ ਇਹੋ ਜਿਹੀ ਬਦਕਿਸਮਤੀ, ਇਹੋ ਜਿਹਾ ਦੌਰ, ਬਦਨੁਮਾ ਦੌਰ, ਸਾਡੇ ਪੰਜਾਬ ਅਤੇ ਪੰਜਾਬੀਆਂ ਉਤੇ ਕਾਲਾ ਧੱਬਾ ਲੱਗਿਆ ਹੈ। ਆਓ, ਹੁਣ ਅੱਜ ਸਾਨੂੰ ਮੌਕਾ ਮਿਲਿਆ ਹੈ ਤਾਂ ਕੀ ਸਮੁੱਚਾ ਸਦਨ ਇੱਕ ਮੁਸ਼ਤ ਹੋ ਕੇ, ਇੱਕ ਅਵਾਜ਼ ਦੇ ਨਾਲ ਇਸ ਦੀ ਨਿਖੇਧੀ ਨਹੀਂ ਕਰ ਸਕਦਾ? ਨਿਖੇਧੀ ਕਰਨ ਦੇ ਉਤੇ ਵੀ ਮੈਂ ਸਮਝਦਾ ਹਾਂ ਕਿ ਰਾਜਨੀਤੀ ਕੀਤੀ ਗਈ ਹੈ।

**ਸਰਦਾਰ ਰਿਪਜੀਤ ਸਿੰਘ ਬਰਾੜ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ।

**ਮਾਨਯੋਗ ਸਪੀਕਰ** : ਬੈਠੋ ਜੀ, ਉਨ੍ਹਾਂ ਨੂੰ ਬੋਲਣ ਦਿਓ, ਪਲੀਜ਼। ਹੁਣ ਕਿਹੜਾ ਪੁਆਇੰਟ ਆਫ ਆਰਡਰ ਆ ਗਿਆ?

**ਸ਼੍ਰੀ ਹਰੀਸ਼ ਬੇਦੀ** : ਜਨਾਬ, ਮੈਂ ਜੋਰ, ਜ਼ੁਲਮ, ਤਸ਼ੱਦਦ ਦੀ ਗੱਲ ਕਰਦਾ ਸੀ। ਇਥੇ ਇਕਬਾਲ ਦੀ ਗੱਲ ਆਈ, ਜਿਸ ਨੇ ਆਪਣੇ ਦੇਸ਼ ਨੂੰ "ਸਾਰੇ ਜਹਾਂ ਸੇ ਅੱਛਾ ਹਿੰਦੁਸਤਾਂ ਹਮਾਰਾ" ਕਿਹਾ, ਜਿਥੇ ਧਰਮ ਦੀਆਂ ਲੀਹਾਂ ਨੂੰ ਛੱਡ ਕੇ ਅਸੀਂ ਅਜ਼ਾਦੀ ਵਾਸਤੇ ਸਮੁੱਚੇ ਹਿੰਦੁਸਤਾਨ ਦੇ ਲੋਕਾਂ ਨੇ ਤਸ਼ੱਦਦ ਸਹਿਆ, ਕਾਲੇ ਪਾਣੀ ਦੀ ਸਜ਼ਾ ਕੱਟੀ। ਪਿਛਲੇ ਦਿਨੀਂ ਅਸੀਂ ਭਗਤ ਸਿੰਘ ਨੂੰ ਨਮਨ ਕਰਨ ਵਾਸਤੇ ਗਏ। ਉਥੇ ਸਮੁੱਚਾ ਪੰਜਾਬ ਇਕੱਠਾ ਹੋਇਆ। ਇਸ ਗੱਲ ਦੀ ਵਧਾਈ ਹੈ ਕਿ ਹਰ ਪਾਰਟੀ ਦੇ ਲੋਕਾਂ ਨੇ ਉਥੇ ਮੰਚ ਤੇ ਗੱਲ ਕੀਤੀ। ਆਪਣੇ ਸ਼ਹੀਦਾਂ ਨੂੰ ਯਾਦ ਕੀਤਾ। ਮੈਂ ਸੋਚਦਾ ਹਾਂ, ਜੇ ਯਾਦ ਕੀਤਾ, ਦੇਰ ਬਾਅਦ ਯਾਦ ਕੀਤਾ, ਉਨ੍ਹਾਂ ਵਾਸਤੇ ਕੁਝ ਕਰਨ ਦੀ ਗੱਲ ਆਈ ਤਾਂ ਸਮੁੱਚੇ ਪੰਜਾਬੀਆਂ ਨੂੰ ਇਸ ਗੱਲ ਦੀ ਖੁਸ਼ੀ ਹੋਣੀ ਚਾਹੀਦੀ ਸੀ। ਸਾਰੇ ਪੰਜਾਬ ਦੇ ਹਰ ਇੱਕ ਸਿਆਸੀ ਲੀਡਰ ਨੂੰ, ਲੋਕਾਂ ਨੂੰ ਉਸ ਦੇ ਵਾਸਤੇ ਸਰਕਾਰ ਨੂੰ ਵਧਾਈ ਦੇਣੀ ਚਾਹੀਦੀ ਸੀ ਕਿ ਸਰਕਾਰ ਨੇ ਉਥੇ 11 ਏਕੜ ਜ਼ਮੀਨ ਲੈ ਕੇ ਉਨ੍ਹਾਂ ਸ਼ਹੀਦਾਂ ਦੀ ਯਾਦ ਦੇ ਵਿੱਚ ਜਿਹੜੀਆਂ ਅਨਾਊਂਸਮੈਂਟਾਂ ਕੀਤੀਆਂ, ਉਸ ਦਾ ਸਤਿਕਾਰ ਕਰਨਾ ਚਾਹੀਦਾ ਸੀ। (ਥੰਪਿੰਗ) ਮੈਂ ਸੋਚਦਾ ਹਾਂ ਕਿ ਜੇਕਰ ਯਾਦ ਕੀਤਾ ਗਿਆ ਹੈ, ਬੱਚਿਆਂ ਨੂੰ ਯਾਦ ਕੀਤਾ ਗਿਆ ਹੈ ਤਾਂ ਇਹ ਪਹਿਲੀ ਵਾਰ ਇਸ ਤਰ੍ਹਾਂ ਹੋਇਆ ਹੈ। ਬਾਬਾ ਅਜੀਤ ਸਿੰਘ, ਬਾਬਾ ਜੁਝਾਰ ਸਿੰਘ, ਬਾਬਾ ਜ਼ੋਰਾਵਰ ਸਿੰਘ ਅਤੇ ਬਾਬਾ ਫਤਿਹ ਸਿੰਘ ਜੀ, ਅੱਜ ਪਹਿਲੀ ਵਾਰੀ ਮੈਂ ਵੇਖਿਆ ਹੈ ਕਿ ਉਨ੍ਹਾਂ ਦੇ ਨਾਵਾਂ ਉਤੇ ਸਰਕਾਰਾਂ ਕੰਮ ਕਰ ਰਹੀਆਂ ਹਨ, ਉਨ੍ਹਾਂ ਸ਼ਹੀਦਾਂ ਨੂੰ ਯਾਦ ਕਰਕੇ, ਉਨ੍ਹਾਂ ਦੇ ਨਵਿਰਤ, ਉਨ੍ਹਾਂ ਦੀਆਂ ਸ਼ਹਾਦਤਾਂ ਤੇ ਜੋ ਦੇਸ਼ ਦਾ ਸਰਮਾਇਆ ਹੈ ਉਨ੍ਹਾਂ ਨੂੰ ਯਾਦ ਕੀਤਾ ਜਾ ਰਿਹਾ ਹੈ। ਮੈਂ ਸੋਚਦਾ ਹਾਂ ਕਿ ਜੇ ਇਹੋ ਜਿਹੀ ਪਹਿਲ ਕਦਮੀ ਕਿਸੇ ਪਾਸਿਉਂ ਵੀ ਹੁੰਦੀ ਹੈ ਤਾਂ ਪੰਜਾਬ ਦੇ ਇਸ ਪਾਵਨ ਪਵਿੱਤਰ ਸਦਨ ਦੇ ਵਿੱਚ ਦੂਸਰੇ ਪੱਖ ਤੋਂ ਖੁਲ੍ਹੇ ਦਿਲ ਨਾਲ, ਦਰਿਆ ਦਿਲ ਦੇ ਨਾਲ ਉਸ ਦਾ ਸਮਰਥਨ ਕਰਨਾ ਚਾਹੀਦਾ ਹੈ। ਮੈਂ ਅੱਜ ਇਸ ਸਦਨ ਦੇ ਵਿਚ, ਮਾਨਯੋਗ ਸਪੀਕਰ ਸਾਹਿਬ, ਆਪ ਜੀ ਦੇ ਮਾਧਿਅਮ ਦੇ ਰਾਹੀਂ ਇਹ ਕਹਿਣਾ

[ ਸ਼੍ਰੀ ਹਰੀਸ਼ ਬੇਦੀ ]

ਚਾਹੁੰਦਾ ਹਾਂ ਕਿ ਭਾਈ ਇਹ ਜਿਹੜੇ ਸਿੱਖ ਪਰਿਵਾਰਾਂ ਦੀ ਗੱਲ ਅੱਜ ਇਥੇ ਆਈ ਹੈ, ਉਹ ਸਿੱਖ ਪਰਿਵਾਰ ਜਿਹੜੇ ਕੁਝ ਸਾਲ ਪਹਿਲਾਂ ਉਜੜ ਕੇ ਪਾਕਿਸਤਾਨ ਤੋਂ ਆਏ ਸੀ, ਮੀਆਂਵਾਲੀ ਤੋਂ ਆਏ ਸੀ, ਇੱਕ ਵਾਰੀ ਤਾਂ ਉਜੜੇ ਸੀ ਲੇਕਿਨ ਉਨ੍ਹਾਂ ਨੇ ਸੋਚਿਆ ਸੀ ਕਿ ਅਸੀਂ ਹੁਣ ਅਜ਼ਾਦ ਭਾਰਤ ਦੇ ਵਿੱਚ ਆ ਗਏ ਹਾਂ। ਜਦੋਂ ਉਹ ਪਾਕਿਸਤਾਨ ਤੋਂ ਆਏ ਸੀ ਤਾਂ ਆਪਣੀ ਗਠੜੀ ਦੇ ਵਿੱਚ ਕੁਝ ਨਾ ਕੁਝ ਤਾਂ ਨਾਲ ਲਿਆਏ ਸੀ ਲੇਕਿਨ ਇਥੇ ਤਾਂ ਪਰਿਵਾਰਾਂ ਦੇ ਪਰਿਵਾਰ, ਘਰਾਂ ਦੇ ਘਰ ਔਰ ਇਲਾਕੇ ਦੇ ਇਲਾਕਿਆਂ ਦੇ ਨਾਮੋ-ਨਿਸ਼ਾਨ ਖਤਮ ਕਰ ਦਿੱਤੇ। ਉਨ੍ਹਾਂ ਨੂੰ ਅੱਜ ਯਾਦ ਕਰਨ ਵਾਲਾ ਕੋਈ ਨਹੀਂ ਹੈ। ਲੇਕਿਨ ਇਸ ਸਦਨ ਦੇ ਵਿੱਚ ਸਰਦਾਰ ਹਰਪ੍ਰੀਤ ਸਿੰਘ ਜੀ ਦੇ ਪਿਤਾ ਜੀ ਨੇ ਵੀ ਪਹਿਲਾਂ ਅਵਾਜ਼ ਉਠਾਈ ਸੀ, ਅੱਜ ਹਰਪ੍ਰੀਤ ਨੇ ਅਵਾਜ਼ ਉਠਾਈ ਹੈ ਤੇ ਉਸ ਸੋਚ ਨੂੰ ਸਮਰਥਨ ਦਿੱਤਾ ਹੈ। ਮੈਂ ਸੋਚਦਾ ਹਾਂ ਕਿ ਉਸ ਸੋਚ ਨੂੰ ਅਸੀਂ ਨਾਲ ਲੈ ਕੇ ਸਮੁੱਚੇ ਪੰਜਾਬ ਤੇ ਪੰਜਾਬੀ ਇਸ ਸਦਨ ਦੇ ਮਾਧਿਅਮ ਦੇ ਨਾਲ ਮਿਲ ਕੇ ਇਹ ਪੁਰਜ਼ੋਰ ਅਪੀਲ ਕਰੀਏ, ਕਮ-ਸੇ-ਕਮ ਇਸ ਮੁੱਦੇ ਦੇ ਉਤੇ ਕਿ ਜਿਹੜੀਆਂ ਇਸ ਕਾਂਡ ਦੇ ਪਿਛੇ ਸੋਚੀਆਂ ਸਮਝੀਆਂ ਤਾਕਤਾਂ ਸਨ, ਇਸ ਕਾਂਡ ਦੇ ਪਿਛੇ ਜਿਹੜੇ ਸਾਬਾਸ਼ ਦੇਣ ਵਾਲੇ ਲੋਕ ਸੀ ਔਰ ਜਿਹੜੇ ਇਹ ਕਾਂਡ ਕਰਨ ਵਾਲੇ ਲੋਕ ਸਨ, ਜਿਨ੍ਹਾਂ ਦੇ ਖਿਲਾਫ ਐਫ.ਆਈ.ਆਰ. ਵੀ ਦਰਜ ਹੋਈਆਂ ਹਨ, ਤਾਂ ਮੈਂ ਸੋਚਦਾ ਹਾਂ ਕਿ ਜੇ ਸਦਨ ਦੀ ਗੂੰਜ ਦੇ ਨਾਲ, ਇਸ ਵਿਧਾਨ ਸਭਾ ਦੀ ਗੂੰਜ ਦੇ ਨਾਲ ਸਰਕਾਰ ਦੇ ਕੰਨਾਂ ਦੇ ਉਤੇ, ਕੇਂਦਰ ਸਰਕਾਰ ਨੇ ਪਹਿਲੀ ਵਾਰ ਇੱਕ ਸਾਬਕਾ ਜੱਜ ਨੂੰ ਲਗਾ ਕੇ ਕਮੇਟੀ ਅਨਾਊਂਸ ਕੀਤੀ ਹੈ ਤਾਂ ਮੈਂ ਸੋਚਦਾ ਹਾਂ ਕਿ ਅਸੀਂ ਇਸ ਪਹਿਲ ਕਦਮੀ ਦੇ ਵਾਸਤੇ ਇਸ ਦਾ ਸਵਾਗਤ ਕਰਦੇ ਹਾਂ। ਪਰ ਇਸ ਦੇ ਨਾਲ-ਨਾਲ 26 ਸਾਲਾਂ ਦੇ ਬਾਅਦ, ਹੁਣ ਉਨ੍ਹਾਂ ਨੇ 6 ਮਹੀਨਿਆਂ ਦਾ ਸਮਾਂ ਮੰਗਿਆ ਹੈ, 6 ਮਹੀਨੇ ਦੇ ਵਿੱਚ ਅੱਜ ਸਮੁੱਚਾ ਪੰਜਾਬ ਉਨ੍ਹਾਂ ਦੇ ਪਰਿਵਾਰਾਂ ਦੇ ਵਾਸਤੇ ਉਨ੍ਹਾਂ ਲੋਕਾਂ ਨੂੰ ਸ਼ਰਧਾਂਜਲੀਆਂ ਦੇਣੀ ਚਾਹੁੰਦਾ ਹੈ। ਜੇ ਉਸ ਤਸ਼ੱਦਦ ਦੀ ਨਿਖੇਧੀ ਕਰਨੀ ਚਾਹੁੰਦੇ ਹਾਂ ਤਾਂ ਫਿਰ ਆਓ, ਮਿਲ ਕੇ ਅਸੀਂ ਅਵਾਜ਼ ਉਠਾਈਏ ਕਿ ਬਹੁਤ ਜਲਦ ਉਹ ਲੋਕ ਜਿਹੜੇ ਪ੍ਰਮਾਤਮਾ ਨੂੰ ਪਿਆਰੇ ਹੋ ਗਏ ਸਨ ਉਨ੍ਹਾਂ ਦੇ ਪਰਿਵਾਰ ਦੇ ਲੋਕਾਂ ਨੂੰ ਇਨਸਾਫ ਮਿਲੇ। ਇਥੇ ਸਿਆਸਤ ਦੀ ਵੀ ਗੱਲ ਹੈ। ਮੈਨੂੰ ਲੁਧਿਆਣੇ ਦੇ ਵਿੱਚ ਦੰਗਾ ਪੀੜਤ ਕਾਲੋਨੀ ਦੇ ਵਿੱਚ ਅਕਸਰ ਜਾਣ ਦਾ ਮੌਕਾ ਮਿਲਦਾ ਹੈ, ਉਥੇ ਹਜ਼ਾਰਾਂ ਲੋਕ ਜਿਹੜੇ ਉਸ ਵੇਲੇ ਉਜੜ ਕੇ ਆਏ ਸੀ ਅੱਜ ਉਹ ਉਥੇ ਚੰਗੀ ਤਰ੍ਹਾਂ ਨਾਲ ਰਹਿ ਰਹੇ ਹਨ। ਸਰਕਾਰ ਨੇ ਉਨ੍ਹਾਂ ਦੇ ਬੀ.ਪੀ.ਐਲ. ਕਾਰਡ ਬਣਾਏ ਹਨ। ਸਰਕਾਰ ਸਮੇਂ-ਸਮੇਂ ਉਤੇ ਜਿਹੜੀਆਂ ਉਨ੍ਹਾਂ ਦੀਆਂ ਜ਼ਰੂਰਤਾਂ ਹਨ ਉਨ੍ਹਾਂ ਨੂੰ ਪੂਰੀਆਂ ਕਰ ਰਹੀ ਹੈ। ਉਨ੍ਹਾਂ ਨੂੰ ਨੌਕਰੀਆਂ ਦੇਣ ਦਾ 260 ਦਾ ਅੰਕੜਾ ਹੀ ਸਹੀ ਪਰ ਉਨ੍ਹਾਂ ਨੂੰ ਨੌਕਰੀਆਂ ਤਾਂ ਦਿੱਤੀਆਂ ਲੇਕਿਨ ਆਪਾਂ ਸੋਚੀਏ ਕਿ ਆਪਾਂ ਨੇ ਕੀ ਕੀਤਾ ਹੈ? ਆਓ ਜਿਸ ਕਿਸੇ ਦੀ ਵੀ ਸਰਕਾਰ ਹੋਵੇ, ਜਿਸ ਨੇ ਜੋ ਕੁਝ ਕੀਤਾ ਆਪਾਂ ਕਮ-ਸੇ-ਕਮ ਉਸ ਨੂੰ ਐਪਰੀਸ਼ੀਏਟ ਤਾਂ ਜ਼ਰੂਰ ਕਰੀਏ। ਚਾਹੇ ਅਸੀਂ ਉਥੇ 260 ਲੋਕਾਂ ਨੂੰ ਹੀ ਨੌਕਰੀ ਦਿੱਤੀ ਹੈ ਪਰ ਦੂਜੇ ਪਾਸੇ ਅਸੀਂ ਦੇਖੀਏ ਤਾਂ ਉਨ੍ਹਾਂ ਦੀ ਸੋਚ ਨੂੰ ਸਹੀ ਸਮਝਣ ਵਾਲਾ ਕੌਣ ਹੈ, ਉਨ੍ਹਾਂ ਦੇ ਦੁੱਖ ਤਕਲੀਫ ਵਿੱਚ ਮੱਲ੍ਹਮ ਲਗਾਉਣ ਵਾਲੇ ਕੌਣ ਹਨ, ਜੇ ਉਹ ਸਾਹਮਣੇ

ਆਇਆ ਹੈ ਤਾਂ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਆਈ ਹੈ। ਇਹ ਹਮੇਸ਼ਾ ਸਰਦਾਰ ਪਰਕਾਸ਼ ਸਿੰਘ ਬਾਦਲ ਔਰ ਸਰਦਾਰ ਪਰਕਾਸ਼ ਸਿੰਘ ਬਾਦਲ ਵਰਗੀ ਸੋਚ, ਨਿਰਪੱਖ ਸੋਚ, ਉਹ ਸੋਚ ਜਿਹੜੀ ਹਮੇਸ਼ਾ ਪ੍ਰਮਾਤਮਾ ਨੂੰ (ਵਿਘਨ).....

**ਮਾਨਯੋਗ ਸਪੀਕਰ :** ਉਨ੍ਹਾਂ ਨੂੰ ਗੱਲ ਕਰ ਲੈਣ ਦਿਉ।

**ਸ੍ਰੀ ਹਰੀਸ਼ ਬੇਦੀ :** ਉਹ ਪ੍ਰਮਾਤਮਾ ਨੂੰ ਮੰਨਣ ਵਾਲੀ ਸੋਚ, ਉਸ ਸੋਚ ਦੇ ਨਾਲ, ਉਸ ਸੋਚ ਦੇ ਉਤੇ ਪਹਿਰਾ ਦੇਣ ਵਾਲੇ ਸਮੁੱਚੇ ਪੰਜਾਬ ਦੇ ਮਸੀਹਾ, ਇਥੇ ਉਨ੍ਹਾਂ ਦੇ ਉਤੇ ਜੋ ਕੁਮੈਂਟਸ ਆ ਰਹੇ ਹਨ ਤਾਂ ਉਹ ਇਥੋਂ ਕਟਵਾਏ ਜਾਣ। (ਵਿਘਨ) ਮੈਂ ਇਸ ਮਤੇ ਦੇ ਮਾਧਿਅਮ ਦੇ ਨਾਲ ਉਨ੍ਹਾਂ ਤਾਕਤਾਂ ਦੀ ਪੁਰਜ਼ੋਰ ਨਿਖੇਧੀ ਕਰਦਾ ਹੋਇਆ ਅਪੀਲ ਕਰਾਂਗਾ ਕਿ ਬਹੁਤ ਜਲਦ ਉਨ੍ਹਾਂ ਲੋਕਾਂ ਨੂੰ ਇਨਸਾਫ ਮਿਲੇ ਤਾਂ ਕਿ ਦੇਰ ਆਇਦ ਦਰੁੱਸਤ ਆਇਦ, ਉਨ੍ਹਾਂ ਲੋਕਾਂ ਨੂੰ ਜਿਹੜੇ ਬੇਆਸਰੇ ਹਨ, ਨਿਹੱਥੇ ਹਨ, ਜਿਨ੍ਹਾਂ ਦਾ ਕੋਈ ਵਾਲੀ ਵਾਰਸ ਨਹੀਂ ਹੈ, ਜਲਦੀ ਹੀ ਇਨਸਾਫ ਮਿਲੇ। ਇਸ ਸਦਨ ਦੇ ਵਿੱਚ ਜਿਹੜਾ ਮੇਰੇ ਵੀਰ ਨੇ ਮਤਾ ਲਿਆਂਦਾ ਹੈ ਮੈਂ ਉਸ ਦੇ ਨਾਲ ਪੁਰਜ਼ੋਰ ਖੜ੍ਹਾ ਹਾਂ। ਬਹੁਤ-ਬਹੁਤ ਧੰਨਵਾਦ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਜਿਸ ਤਰ੍ਹਾਂ ਸਾਡੇ ਐਮ.ਐਲ.ਏ. ਸਾਹਿਬ ਨੇ ਗੱਲ ਕੀਤੀ ਹੈ ਕਿ ਆਪਾਂ ਉਨ੍ਹਾਂ ਦੇ ਵਾਸਤੇ ਕੰਮ ਕਰੀਏ, ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਸ ਸਦਨ ਨੂੰ ਅਤੇ ਸਰਕਾਰ ਨੂੰ ਬੇਨਤੀ ਕਰਨੀ ਚਾਹਾਂਗਾ ਕਿ ਮੋਹਾਲੀ ਦੇ 80 ਦੰਗਾ ਪੀੜਤ ਪਰਿਵਾਰਾਂ ਨੂੰ ਮਕਾਨ ਖਾਲੀ ਕਰਨ ਵਾਸਤੇ ਨੋਟਿਸ ਜਾਰੀ ਕੀਤੇ ਹਨ। ਕਿਰਪਾ ਕਰਕੇ ਉਹ ਵੀ ਵਿਦਡਰਾਅ ਕਰ ਲੈਣ।

**ਮਾਨਯੋਗ ਸਪੀਕਰ :** ਤੁਸੀਂ ਬੈਠੋ। ਅੱਗੇ ਸਰਦਾਰ ਮੱਖਣ ਸਿੰਘ ਜੀ।

**ਸਰਦਾਰ ਮੱਖਣ ਸਿੰਘ (ਪੱਕਾ ਕਲਾਂ, ਐਸ.ਸੀ.) :** ਸਪੀਕਰ ਸਾਹਿਬ, ਤੁਸੀਂ ਮੈਨੂੰ ਸਰਦਾਰ ਹਰਪ੍ਰੀਤ ਸਿੰਘ ਵੱਲੋਂ ਪੇਸ਼ ਕੀਤੇ ਗਏ ਮਤੇ ਤੇ ਬੋਲਣ ਦਾ ਮੌਕਾ ਦਿੱਤਾ ਹੈ। ਮੇਰੇ ਦੂਜੇ ਸਾਥੀਆਂ ਨੇ ਵੀ ਠੀਕ ਕਿਹਾ ਹੈ ਕਿ ਇਕੱਲਾ ਹੋਂਦ-ਚਿੱਲੜ ਜਾਂ ਪਟੌਦੀ ਨਹੀਂ, ਸਾਰੇ ਮੁਲਕ ਵਿੱਚ ਜਿਹੜਾ ਇਹ ਮਾੜਾ ਕੰਮ ਹੋਇਆ, ਪੰਜਾਬੀਆਂ ਅਤੇ ਸਿੱਖਾਂ ਦਾ ਕਤਲੇਆਮ ਹੋਇਆ ਇਹ ਨਿਖੇਧੀ ਕਰਨ ਯੋਗ ਹੈ। ਬਾਅਦ ਵਿੱਚ ਨਾ ਤਾਂ ਉਨ੍ਹਾਂ ਪਰਿਵਾਰਾਂ ਨੂੰ ਇਨਸਾਫ਼ ਮਿਲ ਸਕਿਆ ਜਿਨ੍ਹਾਂ ਦੇ ਕਮਾਉਣ ਵਾਲੇ ਜੀਅ ਮਾਰੇ ਗਏ ਅਤੇ ਨਾ ਉਨ੍ਹਾਂ ਪਰਿਵਾਰਾਂ ਨੂੰ ਨੌਕਰੀਆਂ ਵਗੈਰਾ ਜਾਂ ਮੁੜ ਵਸੇਬੇ ਦੇ ਯਤਨ ਕੀਤੇ ਗਏ। ਜਿੰਨੀ ਸਰਕਾਰਾਂ ਦੀ ਜ਼ਿੰਮੇਵਾਰੀ ਬਣਦੀ ਸੀ ਉਨੇ ਯਤਨ ਇਸ ਵਾਸਤੇ ਨਹੀਂ ਕੀਤੇ ਗਏ। ਅੱਜ ਤੱਕ ਅਦਾਲਤਾਂ ਨੇ ਵੀ ਉਹ ਕੇਸ ਇੰਨੇ ਲੰਮੇ ਕਰ ਦਿੱਤੇ ਹਨ, ਜਿਸ ਕਰਕੇ ਉਨ੍ਹਾਂ ਲੋਕਾਂ ਨੂੰ ਇਨਸਾਫ਼ ਨਹੀਂ ਮਿਲਿਆ। ਇੰਨੇ ਵਰ੍ਹਿਆਂ ਵਿੱਚ ਬਹੁਤ ਵਾਰੀ ਗਵਾਹ ਵੀ ਨਹੀਂ ਰਹਿੰਦੇ ਜਿਸ ਨਾਲ ਇਸ ਤਰ੍ਹਾਂ ਦੇ ਕੇਸਾਂ ਨੂੰ ਸਿਰੇ ਲਾਉਣ ਵਿੱਚ ਬੜੀ ਮੁਸ਼ਕਿਲ ਆ ਜਾਂਦੀ ਹੈ। ਇਹ ਸਾਡੇ ਵਰਗੇ ਜਮਹੂਰੀ ਦੇਸ਼ ਵਿੱਚ ਬਹੁਤ ਹੀ ਨਿੰਦਣਯੋਗ ਗੱਲ ਹੋਈ ਸੀ ਕਿ ਇੱਕ ਫਿਰਕੇ

[ ਸਰਦਾਰ ਮੱਖਣ ਸਿੰਘ ]

ਦੇ ਜਾਂ ਪੰਜਾਬੀਆਂ ਦੇ ਜਾਂ ਸਿੱਖਾਂ ਦੇ ਖਿਲਾਫ ਇਸ ਤਰ੍ਹਾਂ ਦੀਆਂ ਘਟਨਾਵਾਂ ਵਾਪਰ ਜਾਣੀਆਂ। ਇਹ ਇੱਕ ਜਮਹੂਰੀ ਦੇਸ਼ ਵਿੱਚ ਅਤੀ ਨਿਖੇਧੀਯੋਗ ਹੈ। ਅਜਿਹਾ ਨਹੀਂ ਹੋਣਾ ਚਾਹੀਦਾ ਸੀ। ਜਿਹੜੇ ਲੋਕ ਅਜਿਹੀ ਹੁੱਲੜਬਾਜ਼ੀ ਕਰ ਰਹੇ ਸਨ, ਸਰਕਾਰ ਨੂੰ ਤੁਰੰਤ ਅਜਿਹੇ ਲੋਕਾਂ ਤੇ ਕਾਬੂ ਪਾਉਣਾ ਚਾਹੀਦਾ ਸੀ, ਚਾਹੇ ਉਹ ਦਿੱਲੀ ਵਿੱਚ ਸੀ ਜਾਂ ਕਾਨਪੁਰ ਜਾਂ ਹਰਿਆਣੇ ਵਿੱਚ ਸੀ। ਸਰਕਾਰ ਇਸ ਚੀਜ਼ ਵਿੱਚ ਨਾਕਾਮ ਰਹੀ ਅਤੇ ਲੋਕਾਂ ਨੂੰ ਸਮੇਂ ਸਿਰ ਬਚਾਉਣ ਦੀ ਜ਼ਿੰਮੇਵਾਰੀ ਅਦਾ ਨਹੀਂ ਕਰ ਸਕੀ। ਮੇਰੇ ਕੁਝ ਦੋਸਤਾਂ ਨੇ ਪੰਜਾਬ ਦੀ ਇਸ ਅਵਸਥਾ ਨੂੰ ਇੱਥੇ ਪਹੁੰਚਾਉਣ ਵਿੱਚ ਜ਼ਿੰਮੇਵਾਰ ਕਾਰਨਾਂ ਦਾ ਜ਼ਿਕਰ ਕੀਤਾ ਹੈ ਜਿਸ ਵਿੱਚ ਅਨੰਦਪੁਰ ਸਾਹਿਬ ਦੇ ਮਤੇ ਦੀ ਵੀ ਗੱਲ ਹੋਈ ਹੈ, ਜਿਸ ਵਿੱਚ ਪੰਜਾਬੀ ਸੂਬੇ ਦੀ ਪ੍ਰਾਪਤੀ ਵਾਸਤੇ ਵੱਖ-ਵੱਖ ਤਰ੍ਹਾਂ ਦੇ ਲਗਾਏ ਗਏ ਮੋਰਚਿਆਂ ਦੀ ਵੀ ਗੱਲ ਹੋਈ ਹੈ। ਉਨ੍ਹਾਂ ਨੇ ਬਜਾ ਤੌਰ ਤੇ ਇਹ ਗੱਲ ਠੀਕ ਕੀਤੀ ਹੈ ਕਿ ਅੱਗ ਸੁਲਗਣ ਜਾਂ ਵੱਖਵਾਦੀ ਵਿਚਾਰਾਂ ਦੇ ਪੈਦਾ ਹੋਣ ਦਾ ਕਾਰਨ ਅਸੀਂ ਉਨ੍ਹਾਂ ਵਿੱਚ ਦੇਖ ਸਕਦੇ ਹਾਂ, ਉਨ੍ਹਾਂ ਵਿਚੋਂ ਲੱਭ ਸਕਦੇ ਹਾਂ। ਸਪੀਕਰ ਸਾਹਿਬ, ਮੈਂ ਤਾਂ ਇਥੋਂ ਤੱਕ ਗੱਲ ਕਹਿੰਦਾ ਹਾਂ ਕਿ ਪਤਾ ਨਹੀਂ ** ** ਪੰਜਾਬ ਦੇ ਲੋਕਾਂ ਦੀ ਕਿ ** ** ਜਾਂ ਕੁਦਰਤ ਨੇ ਅਜਿਹਾ ਵਾਪਰਨ ਦਿੱਤਾ ਜਾਂ ਕੀ ਹੋਇਆ, ਉਦੋਂ ਹੀ ਫਿਰਕਿਆਂ ਵਿੱਚ ਦਰਾਰਾਂ ਪੈਦਾ ਹੋਈਆਂ ਹਨ, ਉਦੋਂ ਹੀ ਸਮਾਜ ਵਿੱਚ ਖਿਚਾਅ ਪੈਦਾ ਹੋਇਆ ਹੈ, ਉਦੋਂ ਹੀ ਫਿਰਕਿਆਂ ਵਿੱਚ ਆਪਸੀ ਟਕਰਾਅ ਕਰਾਉਣ ਦੀ ਕੋਸ਼ਿਸ਼ ਕੀਤੀ ਗਈ ਹੈ। ਮੈਂ ਸਭ ਤੋਂ ਪਹਿਲਾਂ ਸਾਲ 1969 ਦੀ ਸਰਕਾਰ ਦੀ ਗੱਲ ਕਰਦਾ ਹਾਂ। ਪਹਿਲੀ ਵਾਰ ** ** ਬਣੇ ਸਨ। ਉਦੋਂ ਪੰਜਾਬ ਵਿੱਚ ਨਕਸਲੀ ਲਹਿਰ ਚੱਲ ਰਹੀ ਸੀ, ਨੌਜਵਾਨ ਨਕਸਲੀ ਮੁੰਡੇ ਆਪਣਾ ਪ੍ਰਚਾਰ ਕਰਦੇ ਸੀ। ਜੋ ਵੀ ਉਨ੍ਹਾਂ ਦਾ ਨਿਸ਼ਾਨਾ ਸੀ ਉਸ ਵਾਸਤੇ ਉਹ ਪ੍ਰਚਾਰ ਕਰਦੇ ਸੀ। ਅੱਜ ਇਹ ਮੇਰੇ ਅਕਾਲੀ ਵੀਰ ਝੂਠੇ ਪੁਲਿਸ ਮੁਕਾਬਲਿਆਂ ਦੀਆਂ ਬੜੀਆ ਗੱਲਾਂ ਕਰਦੇ ਹਨ। ਪੰਜਾਬ ਦੀ ਧਰਤੀ ਤੇ ਇਹ ਰਿਕਾਰਡ ਹੈ, ਇਤਿਹਾਸ ਹੈ, ਸਭ ਤੋਂ ਪਹਿਲਾਂ 108 ਨਕਸਲੀ ਮੁੰਡਿਆਂ ਦੇ ਝੂਠੇ ਪੁਲਿਸ ਮੁਕਾਬਲੇ ** ** ਅੱਜ ਵੀ ਨੰਗਲੇ ਪਿੰਡ ਦੀ ਜੂਹ ਵਿੱਚ ਅੱਧੀ ਰਾਤ ਨੂੰ ਗੋਲੀਆਂ ਦੀ ਕਾੜ-ਕਾੜ ਅਤੇ ਨਾਲ ਹੀ ਚੀਕਾਂ ਸੁਣਾਈ ਦਿੰਦੀਆਂ ਹਨ ਜਿੱਥੇ ਗੁਰੂਸਰ ਵਾਲਾ ਭੋਲਾ ਅਤੇ ਸੁਖਲੱਧੀ ਵਾਲੇ ਦਰਸ਼ਨ ਨੂੰ ਝੂਠੇ ਪੁਲਿਸ ਮੁਕਾਬਲੇ ਵਿੱਚ ਮਾਰਿਆ ਗਿਆ ਸੀ। ਫਿਰਕੂ ਹਾਲਾਤ ਪੈਦਾ ਕਰਨ ਵਾਲੀ ਗੱਲ ਕੀਤੀ ਹੈ ਜਦੋਂ ਵੀ ਮੇਰੇ ਅਕਾਲੀ ਵੀਰ ਇੱਥੇ ਆਉਂਦੇ ਹਨ। ਜਦੋਂ 1978 ਵਿੱਚ ਇਹ ਸਰਕਾਰ ਆਈ ਤਾਂ ਉਦੋਂ ਵੀ ਸਭ ਨੂੰ ਚੇਤੇ ਹੈ ਕਿ ਕਿਵੇਂ ਨਿਰੰਕਾਰੀਆਂ ਦਾ ਸਮਾਗਮ ਹੋ ਰਿਹਾ ਸੀ ਅਤੇ ਕਿਵੇਂ ਕੁਝ ਲੋਕ ਇਕੱਤਰਿਤ ਹੋ ਕੇ ਉਨ੍ਹਾਂ ਨਾਲ ਟਕਰਾਅ ਕਰਨ ਵਾਸਤੇ ਗਏ। ਫਿਰਕਿਆਂ ਵਿੱਚ ਦਰਾਰ ਪੈਦਾ ਕਰਨ ਦਾ ਯਤਨ ਕੀਤਾ, ਲੋਕਾਂ ਨੂੰ ਆਪਸ ਵਿੱਚ ਲੜਾਉਣ ਦਾ ਯਤਨ ਕੀਤਾ। ਤੀਜੀ ਵਾਰ ਫੇਰ ** ** ਉਦੋਂ ਵੀ ਚੰਗੀ ਤਰ੍ਹਾਂ ਯਾਦ ਹੈ ਕਿ ਭਨਿਆਰੇ ਵਾਲੇ ਨਾਲ ਅਤੇ ਨੂਰਮਹਿਲੀਆਂ ਦੇ ਨਾਲ ਟਕਰਾਅ ਪੈਦਾ ਕਰਨ ਦਾ ਯਤਨ ਕੀਤਾ। ਹੁਣ

---

** Expunged as ordered by the Chair.

ਇਸ ਵਾਰੀ ਆਏ ਤਾਂ ਪ੍ਰੇਮੀਆਂ ਨੂੰ ਕੁੱਟਣ ਲੱਗੇ ਹੋਏ ਹਨ। ਪ੍ਰੇਮੀਆਂ ਦੇ ਨਾਲ, ਸਿਰਸੇ ਵਾਲੇ ਨਾਲ ਟਾਕਰੇ ਹੋ ਰਹੇ ਹਨ....

**ਮਾਨਯੋਗ ਸਪੀਕਰ :** ਇਹ ਸਾਰਾ ਕੁਝ ** ** (ਵਿਘਨ) ਮੇਰੀ ਗੱਲ ਸੁਣੋ....

**ਸਰਦਾਰ ਮੱਖਣ ਸਿੰਘ :** ਮੈਂ ਪਹਿਲਾਂ ਕਹਿ ਦਿੱਤਾ ਹੈ ਕਿ ** **

**ਸਰਦਾਰ ਅਵਤਾਰ ਸਿੰਘ ਬਰਾੜ :** ਸਪੀਕਰ ਸਾਹਿਬ, ** **

**ਮਾਨਯੋਗ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਸਰਦਾਰ ਮੱਖਣ ਸਿੰਘ, ਗੱਲ ਇਹ ਹੈ ਕਿ ਹਾਲਾਤ ਹੁੰਦੇ ਹਨ, ਜਿਹੜੀਆਂ ਗੱਲਾਂ ਕਰੀਏਟ ਹੋ ਜਾਂਦੀਆਂ ਹਨ। ਜਿਹੜੀ ** ** ਹੋਰ ਕਿਸੇ ਦੀ ਗੱਲ ਹੈ, ਆਪਣੇ ਕੋਲ ਜਿਹੜਾ ਏਜੰਡਾ ਹੈ, ਜੋ ਅੱਜ ਦਾ ਮਤਾ ਹੈ ਤੁਸੀਂ ਉਸ ਦੇ ਨਾਲ ਹੀ ਤੁਰੋ।

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਮੈਂ ਉਸੇ ਦੇ ਸਬੰਧ ਵਿੱਚ ਬੋਲ ਰਿਹਾ ਹਾਂ, ਉਸੇ ਦੀ ਹਮਾਇਤ ਕਰਦਾ ਹਾਂ। ਮੈਂ ਇਸ ਗੱਲ ਦੀ ਪੁਰਜ਼ੋਰ ਨਿਖੇਧੀ ਕਰਦਾ ਹਾਂ ਅਤੇ ਇਸ ਗੱਲ ਦੀ ਹਮਾਇਤ ਕਰਦਾ ਹਾਂ ਕਿ ਇਹ ਰੈਜੋਲਿਊਸ਼ਨ ਲੈ ਕੇ ਆਏ ਹਨ।

**ਮਾਨਯੋਗ ਸਪੀਕਰ :** ਫਿਰ ਤੁਸੀਂ ਇਸ ਦੇ ਸਬੰਧ ਵਿੱਚ ਹੀ ਗੱਲ ਕਰੋ।

**ਸਰਦਾਰ ਮੱਖਣ ਸਿੰਘ :** ਮੈਂ ਉਸੇ ਸਬੰਧ ਵਿੱਚ ਗੱਲ ਕਰ ਰਿਹਾ ਹਾਂ ਜੀ। ਮੈਨੂੰ ਬੜਾ ਦੁੱਖ ਹੁੰਦਾ ਹੈ, ਜਿਵੇਂ ਕਿ ਗਵਰਨਰ ਸਾਹਿਬ ਦੇ ਐਡਰੈੱਸ ਵਿੱਚ ਵੀ ਲਿਖਿਆ ਹੈ ਅਤੇ ਵਾਰ-ਵਾਰ ਇਹ ਗੱਲ ਕੀਤੀ ਜਾਂਦੀ ਹੈ ਕਿ ਪੰਜਾਬੀ ਬੋਲਦੇ ਇਲਾਕੇ ਰਹਿ ਗਏ ਜੀ, ਪੰਜਾਬੀ ਭਾਸ਼ਾ ਨੂੰ ਪੂਰਾ ਸਨਮਾਨ ਨਹੀਂ ਮਿਲਦਾ, ਸਾਥੋਂ ਪਾਣੀ ਖੋਹ ਲਏ ਹਨ, ....(ਵਿਘਨ) ਮੈਂ ਬੇਨਤੀ ਕਰ ਰਿਹਾ ਸੀ ਕਿ ਜਦੋਂ ਇਹ ਮੇਰੇ ਵੀਰ ਆਪ ਕੇਂਦਰ ਵਿੱਚ ਸੱਤਾ ਵਿੱਚ ਆਉਂਦੇ ਹਨ, ਜਦੋਂ ਬੀ.ਜੇ.ਪੀ. ਤੇ ਅਕਾਲੀ ਦਲ ਦੀ ਸਰਕਾਰ ਬਣਦੀ ਹੈ, ਸਾਨੂੰ ਇਹ ਹੁਣ ਕਹਿੰਦੇ ਹਨ, ਉਦੋਂ ਇਹ ਆਪ ਵੀ ਇਨ੍ਹਾਂ ਮਸਲਿਆਂ ਨੂੰ ਹੱਲ ਕਰਨ ਦੀ ਕੋਸ਼ਿਸ਼ ਕਰਿਆ ਕਰਨ। ਵਾਜਪਾਈ ਸਾਹਿਬ ਛੇ ਸਾਲ ਰਹੇ। ਉਦੋਂ ਵਾਜਪਾਈ ਸਾਹਿਬ ਨੇ ਇਨ੍ਹਾਂ ਮਸਲਿਆਂ ਵਿੱਚੋਂ ਕਿਸੇ ਮਸਲੇ ਦਾ ਹੱਲ ਆਪਣੇ ਛੇ ਸਾਲਾਂ ਦੌਰਾਨ ਕਿਉਂ ਨਾ ਕਰਵਾਉਣ ਦਾ ਯਤਨ ਕੀਤਾ? ਜਦੋਂ ਇਹ ਉਥੋਂ ਕੁਰਸੀ ਤੋਂ ਉੱਤਰ ਜਾਂਦੇ ਹਨ ਤਾਂ ਇਹ ਸਾਰੇ ਹੀ ਮਸਲੇ ਚੁੱਕੇ ਜਾਂਦੇ ਹਨ? ਪਾਣੀਆਂ ਦੇ ਮਸਲੇ ਵਾਸਤੇ ਇੰਨੇ ਮੋਰਚੇ ਲੱਗੇ, ਇੰਨੇ ਸਾਥੀਆਂ ਨੂੰ.....

**ਸ਼੍ਰੀ ਹਰੀਸ਼ ਬੇਦੀ :** ਮੈਂ ਆਪਣੇ ਮਾਨਯੋਗ ਸਾਥੀ ਨੂੰ ਯਾਦ ਦਿਵਾਉਣਾ ਚਾਹੁੰਦਾ ਹਾਂ ਕਿ ਸਦਨ ਵਿੱਚ ਇਹ ਗੱਲ ਆ ਰਹੀ ਹੈ ਕਿ ਜਦੋਂ-ਜਦੋਂ ਬਾਦਲ ਸਾਹਿਬ ਆਏ, ਉਦੋਂ ਚਾਹੇ ਨੈਕਸਲਾਈਟ ਜਾਂ ਸੱਚੇ ਸੌਦੇ ਬਾਰੇ ਇਹ ਗੱਲ ਕਰ ਰਹੇ ਸੀ। ਅਸਲ ਵਿੱਚ ਇਹ ਗੱਲ ਵੀ ਵਿਚਾਰਨ ਵਾਲੀ ਹੈ ਕਿ ਜਦੋਂ-ਜਦੋਂ ਬਾਦਲ ਸਾਹਿਬ ਆਉਂਦੇ ਹਨ, ਉਦੋਂ ਹੀ ਇਹੋ ਜਿਹੇ

---

** Expunged as ordered by the Chair.

[ ਸ੍ਰੀ ਹਰੀਸ਼ ਬੇਦੀ ]

ਮਸਲੇ ਕਿਉਂ ਆਉਂਦੇ ਹਨ? ਇਹ ਇਨ੍ਹਾਂ ਦੀ ਹੀ ਤਰਫੋਂ ਆਉਂਦੇ ਹਨ। ਜੇ ਕੇਂਦਰ ਦੀ ਗੱਲ ਕਰ ਲਈਏ ਤਾਂ ਅਟੱਲ ਬਿਹਾਰੀ ਵਾਜਪਾਈ ਜੀ ਦਾ ਜੋ ਕਿਰਦਾਰ ਹੈ, ਜਿਹੜਾ ਪੰਜਾਬ ਦੇ ਨਾਲ ਉਨ੍ਹਾਂ ਦਾ ਸਬੰਧ ਹੈ, ਉਹ ਤਾਂ ਸਵਰਨਯੁੱਗ ਰਹੇਗਾ।

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਮੈਂ ਤਾਂ ਸੋਚਿਆ ਕਿ ਕਿਤੇ ਇਹ ਮੇਰੀ ਮੁਖਾਲਫਤ ਕਰਨਗੇ ਪਰ ਇਹ ਤਾਂ ਮੇਰੀ ਹਮਾਇਤ ਹੀ ਕਰ ਗਏ ਕਿ ਉਦੋਂ-ਉਦੋਂ ਹੀ ਮਾਮਲੇ ਵਾਪਰਦੇ ਹਨ। ਮੈਂ ਵੀ ਤਾਂ ਇਹੋ ਹੀ ਕਹਿ ਰਿਹਾ ਹਾਂ, ਬੇਦੀ ਸਾਹਿਬ, ਕਿ ਉਦੋਂ ਹੀ ਕਿਉਂ ਵਾਪਰਦੇ ਹਨ?.....

(ਰੂਲਿੰਗ ਬੈਂਚਿਜ਼ ਵੱਲੋਂ ਅਵਾਜ਼ਾਂ : ਇਹ ਇਨ੍ਹਾਂ (ਕਾਂਗਰਸ ਪਾਰਟੀ) ਵੱਲੋਂ ਕਰਵਾਏ ਜਾਂਦੇ ਹਨ ਜੀ।)

ਇਸ ਦੇ ਪਿੱਛੇ ਇੱਕ ਮਾਨਸਿਕਤਾ ਕੰਮ ਕਰਦੀ ਹੈ। (ਵਿਘਨ)

**ਮਾਨਯੋਗ ਸਪੀਕਰ :** ਗੱਲ ਸੁਣੋ ਜੀ ਤਾਂ ਕਿ ਗੱਲ ਅੱਗੇ ਤੁਰੇ।

**ਸਰਦਾਰ ਮੱਖਣ ਸਿੰਘ :** ਜਿਸ ਦੇ ਪਿੱਛੇ ਇੱਕ ਮਾਨਸਿਕਤਾ ਕੰਮ ਕਰਦੀ ਹੈ ਜੀ। ਇਸ ਤਰ੍ਹਾਂ ਦੇ ਸਾਰੇ ਮਸਲੇ ਜੋ ਕਿ ਐਸੇ ਮਸਲੇ ਹਨ, ਚਾਹੇ ਸਾਲ 1984 ਦਾ ਕਾਂਡ ਹੈ, ਚਾਹੇ ਬਲਿਊ ਸਟਾਰ ਹੈ.....

**ਮਾਨਯੋਗ ਸਪੀਕਰ :** ** ** ਦਾ ਜਿਹੜਾ ਨਾਮ ਪਹਿਲਾਂ ਆਇਆ ਹੈ, ਉਹ ਰਿਕਾਰਡ ਨਹੀਂ ਹੋਣਾ ਚਾਹੀਦਾ।

**ਸਰਦਾਰ ਮੱਖਣ ਸਿੰਘ :** ਚਾਹੇ ਇਹ ਮਾਮਲੇ ਹਨ, ਇਹ ਜਜ਼ਬਾਤੀ ਕਿਸਮ ਦੇ ਮਾਮਲੇ ਹਨ। ਇਨ੍ਹਾਂ ਨੂੰ ਫਲੇਅਰ ਅੱਪ ਕਰਨ ਦੀ ਉਦੋਂ ਹੀ ਕੋਸ਼ਿਸ਼ ਕੀਤੀ ਜਾਂਦੀ ਹੈ ਜਦੋਂ ਕੋਈ ਵੋਟਾਂ ਦਾ ਸਮਾਂ ਆਉਂਦਾ ਹੈ। ਜੇਕਰ ਇਨ੍ਹਾਂ ਮੁੱਦਿਆਂ ਤੇ ਸੀਰੀਅਸਲੀ ਵਿਚਾਰ ਕਰਦੇ ਹੋਣ ਤਾਂ ਜਿਹੜੇ ਇਹ ਮੂਹਰਲੇ ਪੰਜ-ਛੇ ਬੈਂਚਿਜ਼ ਹਨ, ਜਿਥੇ ਸਭ ਤੋਂ ਸੀਨੀਅਰ ਬੀ.ਜੇ.ਪੀ. ਤੇ ਅਕਾਲੀ ਦਲ ਦੇ ਮੰਤਰੀ ਬੈਠਦੇ ਹਨ, ਉਹ ਅੱਜ ਖਾਲੀ ਪਏ ਹਨ, ਉਹ ਇਥੇ ਬੈਠੇ ਨਹੀਂ ਹਨ। ਇਨ੍ਹਾਂ ਦੀ ਇਸ ਰੈਜ਼ੋਲਿਊਸ਼ਨ ਨੂੰ ਪਾਸ ਕਰਨ ਵਿੱਚ ਇੰਨੀ ਸੀਰੀਅਸਨੈੱਸ ਹੈ। ਜੇ ਇਸ ਮਤੇ ਨੂੰ ਸੱਚਮੁੱਚ ਪਾਸ ਕਰਨ ਦੀ ਮਨਸ਼ਾ ਹੋਵੇ ਤਾਂ ਅੱਜ ਸਰਦਾਰ ਪਰਕਾਸ਼ ਸਿੰਘ ਬਾਦਲ ਇਥੇ ਬੈਠਦੇ, ਸਰਦਾਰ ਸੁਖਬੀਰ ਸਿੰਘ ਬਾਦਲ ਇਥੇ ਬੈਠਦੇ.....

**ਮਾਨਯੋਗ ਸਪੀਕਰ :** ਸਰਦਾਰ ਪਰਕਾਸ਼ ਸਿੰਘ ਬਾਦਲ ਤਾਂ ਅੱਜ ਠੀਕ ਨਹੀਂ ਹਨ।

**ਸਰਦਾਰ ਮੱਖਣ ਸਿੰਘ :** ਅੱਛਾ ਜੀ, ਪਰ ਬਾਕੀ ਸਾਰੇ ਮੰਤਰੀ ਤਾਂ ਠੀਕ ਹੀ ਹੋਣਗੇ, ਉਹ ਕਿਉਂ ਨਹੀਂ ਬੈਠੇ?

** Expunged as ordered by the Chair.

**ਮਾਨਯੋਗ ਸਪੀਕਰ :** ਮੈਨੂੰ ਸਰਦਾਰ ਪਰਕਾਸ਼ ਸਿੰਘ ਬਾਦਲ ਅਤੇ ਸਰਦਾਰ ਅਜੀਤ ਸਿੰਘ ਕੋਹਾੜ ਸਾਹਿਬ ਦਾ ਪਤਾ ਹੈ ਕਿ ਉਹ ਠੀਕ ਨਹੀਂ ਹਨ। (ਵਿਘਨ)

(ਇੱਕ ਅਵਾਜ਼ : ਮਜੀਠੀਆ ਵੀ ਨਹੀਂ ਹੈ।)

ਮਜੀਠੀਆ ਸਾਹਿਬ ਦੱਸੋ ਕਿਸ ਦੇ ਮਨਿਸਟਰ ਹਨ?

**ਸਰਦਾਰ ਮੱਖਣ ਸਿੰਘ :** ਮੈਂ ਕਹਿੰਦਾ ਹਾਂ ਕਿ ਜਿਨ੍ਹਾਂ ਮਸਲਿਆਂ ਬਾਰੇ ਦੁਹਾਈ ਪਾਉਂਦੇ ਹਨ, ਕੀ ਉਨ੍ਹਾਂ ਮਸਲਿਆਂ ਸਬੰਧੀ ਇਹ ਖੁਦ ਜ਼ਿੰਮੇਵਾਰ ਹਨ? ਕਿਸ ਨੇ ਆਖਿਆ ਸੀ ਕਿ ਪੰਜਾਬ ਨੂੰ ਛੋਟਾ ਜਿਹਾ ਰਹਿਣ ਦਿਓ? ਕਿਸ ਨੇ ਹਿਮਾਚਲ ਪ੍ਰਦੇਸ਼ ਤੇ ਹਰਿਆਣਾ ਬਣਨ ਦਿੱਤਾ? ਅਸੀਂ ਕੱਲ੍ਹ ਹਿਮਾਚਲ ਜਾਣ ਲੱਗੇ ਤਾਂ ਉਹ ਉਥੇ ਸਾਨੂੰ ਗੱਡੀ ਅੰਦਰ ਨਾ ਕਰਨ ਦੇਣ, ਉਹ ਕਹਿੰਦੇ ਅੰਦਰ ਜਾਣ ਦਾ 30 ਰੁਪਏ ਦਾਖਲਾ ਹੈ ਜੀ। ਮੈਂ ਮੱਥੇ ਤੇ ਹੱਥ ਮਾਰ ਕੇ ਕਹਿਣ ਲੱਗਾ ਕਿ ਇਹ ਪੰਜਾਬ ਦਾ ਹਿੱਸਾ ਸੀ, ਜਦੋਂ ਪੰਜਾਬ ਇੰਨਾ ਛੋਟਾ ਜਿਹਾ ਬਣਿਆ ਸੀ ਤਾਂ ਇਨ੍ਹਾਂ ਨੇ ਪੰਜਾਬ ਦੇ ਲੋਕਾਂ ਨੂੰ ਕਿਹਾ ਸੀ ਕਿ ਦੀਪਮਾਲਾ ਕਰੋ। ਇਹ ਬੜੇ ਖੁਸ਼ ਹੋਏ ਸੀ। ਅੱਜ ਗੱਲਾਂ ਪਾਣੀਆਂ ਤੇ ਪੰਜਾਬੀ ਬੋਲਦੇ ਇਲਾਕਿਆਂ ਦੀ ਕਰਦੇ ਹਨ ਜਦੋਂ ਕਿ ਇਨ੍ਹਾਂ ਦੀ ਆਪਣੀ ਮਨਸ਼ਾ ਸੀ....

**ਮਾਨਯੋਗ ਸਪੀਕਰ :** ਸਰਦਾਰ ਮੱਖਣ ਸਿੰਘ, ਵੇਖੋ ਗੱਲ ਇਹ ਹੈ ਕਿ ਇਹ ਬਾਦਲ ਸਾਹਿਬ ਨੇ ਵੀ ਗੱਲ ਕੀਤੀ ਹੈ, ਹੋਰਨਾਂ ਨੇ ਵੀ ਗੱਲ ਕੀਤੀ ਕਿ ਅਸੀਂ ਇਸ ਦੇ ਖਿਲਾਫ ਸੀ। ਜਿਹੜੀ ਉਹ ਗੱਲ ਕਰਦੇ ਸਨ, ਉਸ ਦੇ ਖਿਲਾਫ ਸੀ ਪਰ ਕਿਸੇ ਗੱਲ ਦੇ ਵਿੱਚ ਆ ਕੇ ਸਾਥ ਦੇਣਾ ਪਿਆ। ਇਸ ਕਰਕੇ ਇਹ ਗੱਲਾਂ ਆਪਾਂ ਕਿਉਂ ਖੋਲ੍ਹੀ ਜਾਂਦੇ ਹਾਂ ਤੇ ਕਿਉਂ ਇਹ ਗੱਲਾਂ ਕਰੀ ਜਾਂਦੇ ਹਾਂ?

**ਸਰਦਾਰ ਮੱਖਣ ਸਿੰਘ :** ਇਹ ਗੱਲਾਂ ਜ਼ਿਆਦਾ ਹਨ ਜੀ, ਥੋੜ੍ਹੀਆਂ ਬਹੁਤ ਹੋਣ ਤਾਂ ਕੁਝ.....

**ਮਾਨਯੋਗ ਸਪੀਕਰ :** ਤੁਹਾਨੂੰ ਵੀ ਸਭ ਪਤਾ ਹੀ ਹੈ, ਕਿਸ ਤਰ੍ਹਾਂ ਬਣਿਆ ਹੈ ਕਿਸ ਤਰ੍ਹਾਂ ਨਹੀਂ ਬਣਿਆ। ਤੁਸੀਂ ਅੱਗੇ ਗੱਲ ਕਰੋ।

**ਸ਼੍ਰੀ ਹਰਮਿੰਦਰ ਸਿੰਘ ਜੱਸੀ (ਬੈਠੇ-ਬੈਠੇ) :** ਇਹ ਡਾਕਟਰ ਹੈ ਜੀ, ਗੱਲ ਦੀ ਜੜ੍ਹ ਤੱਕ ਜਾਂਦਾ ਹੈ। (ਹਾਸਾ)

**ਮਾਨਯੋਗ ਸਪੀਕਰ :** ਹਾਂ ਜੀ, ਇਨ੍ਹਾਂ ਨੂੰ ਬੋਲਣ ਦਿਓ ਜੀ।

**ਸਰਦਾਰ ਮੱਖਣ ਸਿੰਘ :** ਜਿਸ ਤਰ੍ਹਾਂ ਇਹ ਕੀਤਾ ਗਿਆ, ਅਸੀਂ ਅਜਿਹੇ ਇਲਾਕੇ ਪੰਜਾਬ ਤੋਂ ਗਵਾ ਲਏ ਜਿਹੜੇ ਇਲਾਕੇ ਆਮਦਨ ਦਾ ਸਾਧਨ ਬਣਦੇ ਸਨ। ਹਿਮਾਚਲ ਪ੍ਰਦੇਸ਼ ਬਣ ਗਿਆ, ਹਿਮਾਚਲ ਪ੍ਰਦੇਸ਼ ਵਿੱਚ ਕਿੰਨਾ ਫਲ ਔਰ ਕਿੰਨੀ ਲਕੜੀ ਸੀ ਜਿਹੜੀ ਆਮਦਨ ਦਾ ਸਾਧਨ ਸੀ।

**ਮਾਨਯੋਗ ਸਪੀਕਰ :** ਉਹ ਤਾਂ ਸਾਰਿਆਂ ਨੂੰ ਹੀ ਤਕਲੀਫ ਹੈ।

**ਸਰਦਾਰ ਮੱਖਣ ਸਿੰਘ :** ਇਸੇ ਤਰ੍ਹਾਂ ਹਰਿਆਣਾ ਬਣ ਗਿਆ।

**ਮਾਨਯੋਗ ਸਪੀਕਰ :** ਇਸ ਗੱਲ ਦੀ ਤਾਂ ਬਾਦਲ ਸਾਹਿਬ ਨੂੰ ਵੀ ਤਕਲੀਫ ਹੈ।

**ਸਰਦਾਰ ਮੱਖਣ ਸਿੰਘ :** ਸਾਡੀ ਯੋਜਨਾ 11500 ਕਰੋੜ ਰੁਪਏ ਦੀ ਹੈ, ਹਰਿਆਣੇ ਦੀ 20000 ਕਰੋੜ ਦੀ ਪਲਾਨਿੰਗ ਹੈ, ਇਹ ਤਕਰੀਬਨ ਸਾਡੇ ਨਾਲੋਂ ਦੁਗਣੀ ਹੈ। ਇਹ ਜਿਹੜੇ ਸਾਰੇ ਲੋਕ ਕਹਿੰਦੇ ਹਨ ਕਿ ਸਾਡੇ ਕੋਲੋਂ ਪੰਜਾਬੀ ਬੋਲਦੇ ਇਲਾਕੇ ਲੈ ਗਏ ਇਸ ਦੇ ਲਈ ਇਹ ਸਾਰੇ ਜ਼ਿੰਮੇਵਾਰ ਸੀ ਔਰ ਇਨ੍ਹਾਂ ਦੇ ਦਿਮਾਗ ਵਿੱਚ ਗਲਤ ਫਹਿਮੀ ਸੀ ਕਿ ਅਸੀਂ ਛੋਟਾ ਜਿਹਾ ਸੂਬਾ ਲੈ ਲਈਏ ਜਿਸ ਦੇ ਵਿੱਚ ਸਿੱਖਾਂ ਦੀ ਬਹੁ ਗਿਣਤੀ ਹੋਵੇ ਔਰ ਅਸੀਂ ਹਰ ਵੇਲੇ ਰਾਜਭਾਗ ਦੇ ਮਾਲਕ ਬਣ ਜਾਇਆ ਕਰਾਂਗੇ ਪਰ ਮਨਸ਼ਾ ਉਨ੍ਹਾਂ ਵਿਚਾਰਿਆਂ ਦੀ ਇਹ ਵੀ ਪੂਰੀ ਨਹੀਂ ਹੋਈ ਔਰ ਪੰਜਾਬ ਦਾ ਭੱਠਾ ਬਿਠਾ ਕੇ ਰੱਖ ਦਿੱਤਾ। ਪਾਣੀਆਂ ਦੇ ਮਸਲੇ ਉੱਤੇ ਇੰਨੇ ਮੋਰਚੇ ਲੱਗੇ ਪਰ ਪਾਣੀ ਦਾ ਮਸਲਾ ਹੱਲ ਨਹੀਂ ਹੋਇਆ।

**ਮਾਨਯੋਗ ਸਪੀਕਰ :** ਗੱਲ ਇਹ ਹੈ ਕਿ ਜਿਹੜੀ ਇਹ ਹੋਂਦ-ਚਿੱਲੜ ਅਤੇ ਪਟੌਦੀ ਦੀ ਗੱਲ ਹੈ, ਇਹ ਤੁਸੀਂ ਕਿਤੇ ਵੀ ਨਹੀਂ ਕੀਤੀ। (ਵਿਘਨ)

(ਰੂਲਿੰਗ ਪਾਰਟੀ ਵੱਲੋਂ ਅਵਾਜ਼ਾਂ : ਇਹ ਕਰ ਵੀ ਨਹੀਂ ਸਕਦੇ।)

**ਸਰਦਾਰ ਮੱਖਣ ਸਿੰਘ :** ਉਸੇ ਤੇ ਮੈਂ ਆ ਰਿਹਾ ਹਾਂ ਜੀ। ਮੈਂ ਤਾਂ ਇਕੱਲਾ ਹੋਂਦ ਚਿੱਲੜ ਤੇ ਪਟੌਦੀ ਨਹੀਂ ਕਹਿੰਦਾ ਜੀ, ਮੈਂ ਤਾਂ ਇਹ ਕਹਿੰਦਾ ਹਾਂ ਕਿ ਸਾਰੇ ਹਿੰਦੁਸਤਾਨ ਵਿੱਚ, ਚਾਹੇ ਦਿੱਲੀ ਦੇ ਵਿੱਚ, ਚਾਹੇ ਕਾਨਪੁਰ ਦੇ ਵਿੱਚ, ਚਾਹੇ ਕਿਤੇ ਹੋਰ ਜਿੱਥੇ-ਜਿੱਥੇ ਉਹ ਹੋਇਆ ਉਨ੍ਹਾਂ ਦੀ ਪੁਰਜ਼ੋਰ ਸ਼ਬਦਾਂ ਵਿੱਚ ਅਸੀਂ ਨਿਖੇਧੀ ਵੀ ਕਰਦੇ ਹਾਂ, ਉਨ੍ਹਾਂ ਦੇ ਪਰਿਵਾਰਾਂ ਨੂੰ, ਜਿਨ੍ਹਾਂ ਨੂੰ ਹਾਲੇ ਤੱਕ ਕੋਈ ਚੰਗਾ ਰੁਜ਼ਗਾਰ ਨਹੀਂ ਮਿਲਿਆ, ਮਕਾਨ ਨਹੀਂ ਮਿਲੇ, ਸਰਕਾਰਾਂ ਜਿਹੜੀਆਂ ਜ਼ਿੰਮੇਵਾਰ ਹਨ, ਉਨ੍ਹਾਂ ਨੂੰ ਆਪਣੀ ਜ਼ਿੰਮੇਵਾਰੀ ਪੂਰੀ ਕਰਨੀ ਚਾਹੀਦੀ ਹੈ। ਉਨ੍ਹਾਂ ਦੇ ਮੁੜ ਵਸੇਬੇ ਵਾਸਤੇ ਹੋਰ ਵੀ ਜੋ ਵੀ ਯਤਨ ਕੀਤੇ ਜਾਣੇ ਚਾਹੀਦੇ ਹਨ ਉਹ ਕਰਨੇ ਚਾਹੀਦੇ ਹਨ। ਮੈਂ ਪੂਰੀ ਤਰ੍ਹਾਂ ਉਸ ਭਾਵਨਾ ਨਾਲ, ਜਿਸ ਤਰ੍ਹਾਂ ਹਰਪ੍ਰੀਤ ਜੀ ਹੋਰਾਂ ਨੇ ਮਤਾ ਪੇਸ਼ ਕੀਤਾ ਹੈ, ਉਸ ਦੇ ਨਾਲ 100 ਫੀਸਦੀ ਸਹਿਮਤ ਹਾਂ ਪਰ ਮੈਂ ਕੁਝ ਅਜਿਹੀਆਂ ਗੱਲਾਂ ਕਰਨੀਆਂ ਚਾਹੁੰਦਾ ਹਾਂ ਜਿਸ ਦੀ ਇਨ੍ਹਾਂ ਦੀ ਜ਼ਿੰਮੇਵਾਰੀ ਬਣਦੀ ਹੈ, ਇਸ ਕਰਕੇ ਮੈਂ ਇਸ ਦਾ ਸਮਰਥਨ ਕਰਦਾ ਹੋਇਆ ਇਹ ਬੇਨਤੀ ਕਰਦਾ ਹਾਂ ਕਿ ਜੇਕਰ ਇਹ ਮਸਲੇ ਸੰਜੀਦਗੀ ਨਾਲ ਹੱਲ ਕਰਾਉਣੇ ਹੋਣ ਤਾਂ ਅਸੀਂ ਇਨ੍ਹਾਂ ਦੇ ਨਾਲ ਖੜ੍ਹੇ ਹਾਂ, ਜਿੱਥੇ ਮਰਜ਼ੀ ਇਨ੍ਹਾਂ ਨੇ ਇਨ੍ਹਾਂ ਮਸਲਿਆਂ ਨੂੰ ਲੈਣਾ ਹੋਵੇ।

**ਸਰਦਾਰ ਅਵਤਾਰ ਸਿੰਘ ਬਰਾੜ (ਫਰੀਦਕੋਟ) :** ਮਾਨਯੋਗ ਸਪੀਕਰ ਸਾਹਿਬ, ਅਜ਼ੀਜ਼ ਹਰਪ੍ਰੀਤ ਸਿੰਘ ਨੇ ਬੜਾ ਸੰਵੇਦਨਸ਼ੀਲ ਮਤਾ ਹਾਊਸ ਦੇ ਸਾਹਮਣੇ ਲਿਆਂਦਾ ਹੈ। ਉਸ ਨੂੰ ਲਿਆਉਣ ਦਾ ਪਿਛੋਕੜ ਕੁਝ ਹੋਰ ਹੈ, ਮੰਤਵ ਹੋਰ ਹੈ, ਮਗਰ ਮਤਾ

ਵਾਕਿਆ ਹੀ ਗੰਭੀਰ ਅਤੇ ਦਰਦਨਾਕ ਹੈ ਔਰ ਨਿੰਦਣਯੋਗ ਹੈ, ਬੀਤੇ ਹੋਏ ਪਾਸਟ ਦੀ ਗੱਲ ਹੈ। ਜੇ ਅਸੀਂ ਵਾਕਿਆ ਹੀ ਇਨਸਾਨੀਅਤ ਦੀ ਗੱਲਾਂ ਕਰਨ ਵਾਲੇ ਹਾਂ, ਸਮੁੱਚੇ ਤੌਰ ਤੇ ਇਨਸਾਨੀਅਤ ਨੂੰ ਪਿਆਰ ਕਰਦੇ ਹਾਂ, ਜੇ ਅਸੀਂ ਸਿੱਖ ਧਰਮ ਵਿੱਚ, ਗੁਰਬਾਣੀ ਵਿੱਚ ਵਿਸ਼ਵਾਸ ਰੱਖਦੇ ਹਾਂ "ਮਾਨਸ ਕੀ ਜਾਤੁ ਸਬੈ ਏਕੈ ਪਹਿਚਾਨਬੋ" ਤਾਂ ਉਹ ਇਸ ਮਤੇ ਵਿੱਚ ਸ਼ਾਮਲ ਕਰੋ ਜੋ ਗੁਜਰਾਤ ਵਿੱਚ ਹੋਇਆ ਹੈ, ਉਸ ਦੀ ਨਿੰਦਾ ਕਰੀਏ। ਆਓ ਇਸ ਮਤੇ ਵਿੱਚ ਸ਼ਾਮਲ ਕਰੋ ਜੋ ਜੰਮੂ ਕਸ਼ਮੀਰ ਵਿੱਚ ਹੋਇਆ ਹੈ, ਉਸ ਦੀ ਨਿੰਦਾ ਕਰੀਏ। ਆਓ ਇਸ ਮਤੇ ਵਿੱਚ ਸ਼ਾਮਲ ਕਰੀਏ ਜੋ ਨਿਰਦੋਸ਼ਾਂ ਨੂੰ ਲਾਈਨਾਂ ਵਿੱਚ ਖੜ੍ਹੇ ਕਰਕੇ ਏ.ਕੇ. 47 ਨਾਲ ਉਡਾ ਦਿੱਤਾ ਗਿਆ, ਬੱਸਾਂ ਵਿੱਚੋਂ ਕੱਢ-ਕੱਢ ਕੇ, ਔਰ ਜਦੋਂ ਰਾਤਾਂ ਨੂੰ ਹਵਾ ਦਾ ਬੁਲ੍ਹਾ ਵੀ ਆਉਂਦਾ ਸੀ ਦਰਵਾਜ਼ੇ ਉਤੇ ਇਉਂ ਲੱਗਦਾ ਸੀ ਜਿਵੇਂ ਮੌਤ ਦਸਤਕ ਦੇ ਰਹੀ ਹੈ, ਵੱਡੇ-ਵੱਡੇ ਲੀਡਰ ਜਾਂ ਤਾਂ ਲੁਕ-ਛੁਪ ਗਏ ਸਨ ਜਾਂ ਉਨ੍ਹਾਂ ਨੇ ਆਪਣੇ ਤੌਰ ਤਰੀਕੇ ਬਦਲ ਲਏ ਸਨ। ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਜਿਹੜੇ ਅੱਜ ਇਸ ਪਾਰਟੀ ਵਿੱਚ ਸ਼ਾਮਲ ਹਨ, ਬੀ.ਜੇ.ਪੀ. ਵਾਲੇ ਦੋਸਤ ਸਾਡੇ ਨਾਲ ਖੜ੍ਹੇ ਸੀ ਔਰ ਲੜਾਈ ਦੇ ਦੌਰਾਨ ਸਾਡੇ ਨਾਲ ਖੜ੍ਹੇ ਸੀ, ਇਨ੍ਹਾਂ ਦੇ ਲੀਡਰ ਸ਼ਹੀਦ ਹੋਏ, ਜਿਹੜੀ ਗੱਲ ਪ੍ਰਸੰਸਾ ਕਰਨ ਵਾਲੀ ਹੈ, ਉਹ ਮੈਂ ਕਰਦਾ ਹਾਂ।

(ਇੱਕ ਅਵਾਜ਼ : ਸਾਡੇ ਵੀ 29 ਲੀਡਰ ਸ਼ਹੀਦ ਹੋਏ ਹਨ।)

**ਮਾਨਯੋਗ ਸਪੀਕਰ :** ਜਿਹੜਾ ਕਿਸੇ ਨੇ ਮਾੜਾ ਕੰਮ ਕੀਤਾ ਹੈ, ਉਹ ਤਾਂ ਮਾੜਾ ਹੀ ਹੈ। ਸਾਰਿਆਂ ਨੇ ਤਾਂ ਮਾੜੇ ਕੰਮ ਨਹੀਂ ਕੀਤੇ। ....(ਹਾਸਾ)....

**ਸਰਦਾਰ ਅਵਤਾਰ ਸਿੰਘ ਬਰਾੜ :** ਉਸ ਦੀ ਪੂਰੀ ਦਿਆਨਤਦਾਰੀ ਨਾਲ ਇਨਸਾਨੀਅਤ ਨੂੰ ਸਨਮੁੱਖ ਰਖਦੇ ਹੋਏ ਨਿੰਦਾ ਕਰੋ, ਅਸੀਂ ਤੁਹਾਡੇ ਨਾਲ ਹਾਂ। ਸਾਡੀ ਪਾਰਟੀ ਇਸ ਮਤੇ ਦੀ ਪ੍ਰੋੜ੍ਹਤਾ ਕਰਦੀ ਹੈ। ਅਸੀਂ ਤੁਹਾਡੇ ਨਾਲ ਹਾਂ। ਮਗਰ ਮੈਂ ਜਿਹੜੇ ਨੁਕਤੇ ਉਠਾਏ ਹਨ, ਜਿਹੜੇ ਕਿ ਇਸ ਮੰਦਭਾਗੇ ਕਾਂਡ ਦਾ ਇੱਕ ਹਿੱਸਾ ਹੈ, ਉਨ੍ਹਾਂ ਨੂੰ ਵੀ ਵਿੱਚ ਸ਼ਾਮਲ ਕੀਤਾ ਜਾਵੇ। ਤੁਹਾਡੀ ਬੜੀ ਮਿਹਰਬਾਨੀ।

**ਸਰਦਾਰ ਸੁਰਿੰਦਰ ਪਾਲ ਸਿੰਘ ਸਿਬੀਆ (ਸੰਗਰੂਰ) :** ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਜੀ ਕਿ ਹੋਂਦ-ਚਿੱਲੜ ਅਤੇ ਪਟੌਦੀ ਵਿਖੇ ਜੋ ਕਤਲੇਆਮ ਹੋਇਆ ਹੈ ਉਸ ਦੇ ਸਬੰਧ ਵਿਚ ਨਾਨ ਆਫੀਸ਼ੀਅਲ ਮਤਾ ਹਾਊਸ ਦੇ ਵਿੱਚ ਪੇਸ਼ ਹੋਇਆ ਹੈ। ਇਹ ਵਾਕਿਆ ਹੀ ਬਹੁਤ ਹੀ ਦਰਦ ਭਰਿਆ ਅਤੇ ਭਿਆਨਕ ਕਾਂਡ ਸੀ ਜਿਸ ਨੂੰ ਯਾਦ ਕਰਕੇ ਹਿਰਦੇ ਵਲੂੰਦਰੇ ਜਾਂਦੇ ਹਨ। ਪਰੰਤੂ ਇਸ ਦੇ ਨਾਲ-ਨਾਲ ਮੈਂ ਇਹ ਵੀ ਜ਼ਰੂਰ ਚਾਹਾਂਗਾ ਕਿ ਆਪਾਂ ਇਸ ਦੇ ਪਿਛੋਕੜ ਉਤੇ ਝਾਤ ਮਾਰੀਏ ਜਿੱਥੇ ਇਹ ਕਤਲੇਆਮ ਸ਼ੁਰੂ ਹੋਏ ਤਾਂ ਕਿ ਆਉਣ ਵਾਲੇ ਸਮੇਂ ਵਿਚ ਅਸੀਂ ਉਨ੍ਹਾਂ ਗੱਲਾਂ ਨੂੰ ਦੁਬਾਰਾ ਨਾ ਦੁਹਰਾਈਏ ਅਤੇ ਭਵਿੱਖ ਵਿੱਚ ਆਪਣੇ ਨਿੱਜੀ ਹਿੱਤਾਂ ਅਤੇ ਲਾਲਚਾਂ ਤੋਂ ਉਪਰ ਉਠ ਕੇ ਆਪਣੇ ਫਰਜ਼ਾਂ ਤੇ ਸਹੀ ਪਹਿਰਾ ਦੇ ਸਕੀਏ। ਸਪੀਕਰ ਸਾਹਿਬ, ਇਤਿਹਾਸ ਦਾ ਹਾਸਿਆਂ ਅਤੇ ਹੰਝੂਆਂ ਦਾ ਉਹ ਦੌਰ,

[ ਸਰਦਾਰ ਸੁਰਿੰਦਰ ਪਾਲ ਸਿੰਘ ਸਿਬੀਆ ]

ਖੁਸ਼ੀਆਂ ਅਤੇ ਵਿਰਲਾਪਾਂ ਦਾ 1947 ਦਾ ਉਹ ਦੌਰ, ਉਹ ਸਮਾਂ ਜਦੋਂ ਇੱਕ ਪਾਸੇ ਦੇਸ਼ ਦੀ ਖੁਸ਼ੀ ਦਾ ਮੌਸਮ ਸੀ ਅਤੇ ਦੂਜੇ ਪਾਸੇ ਦੇਸ਼ ਦੇ ਬਟਵਾਰੇ ਕਾਰਨ ਬਹੁਤ ਸਾਰੇ ਲੋਕ ਮਾਰੇ ਗਏ, ਪੰਜਾਬ ਦੀ ਧਰਤੀ ਉਪਰ ਸਾਡਾ ਵੀ ਖੂਨ ਡੁਲ੍ਹਿਆ, ਹਿੰਦੂ ਸਿੱਖਾਂ ਦਾ ਵੀ ਖੂਨ ਡੁੱਲ੍ਹਿਆ ਅਤੇ ਮੁਸਲਮਾਨਾਂ ਦਾ ਵੀ ਡੁੱਲ੍ਹਿਆ, ਉਹ ਬਹੁਤ ਦਰਦ ਭਰੀ ਅਵਸਥਾ ਸੀ, ਉਸ ਅਵਸਥਾ ਵਿੱਚ ਜਿਹੜਾ ਸਭ ਤੋਂ ਵਧੇਰੇ ਦੁੱਖ ਝਲਣਾ ਪਿਆ ਉਹ ਪੰਜਾਬੀਆਂ ਨੂੰ ਅਤੇ ਵਧੇਰੇ ਕਰਕੇ ਸਿੱਖਾਂ ਨੂੰ ਝੱਲਣਾ ਪਿਆ। ਉਜਾੜਾ ਹੋਇਆ, ਕਈ ਲੋਕ (ਸਿੱਖ) ਭਾਰਤ ਵਿੱਚ ਉਜੜ ਕੇ ਆਏ। ਜ਼ਿਆਦਾ ਉਜੜੇ ਹੋਏ ਸਿੱਖ ਹਿੰਦੁਸਤਾਨ ਦੇ ਵੱਖ-ਵੱਖ ਸੂਬਿਆਂ ਦੇ ਵਿੱਚ ਜਾ ਕੇ ਵਸੇ। ਹਿੰਦੁਸਤਾਨ ਦੇ ਵਿੱਚ ਪੰਡਿਤ ਜਵਾਹਰ ਲਾਲ ਨਹਿਰੂ ਦੀ ਰਹਿਨੁਮਾਈ ਹੇਠ ਧਰਮ ਨਿਰਪੱਖ ਸਰਕਾਰ ਬਣੀ। ਜਿਹੜੇ ਵਸੇ ਹੋਏ ਸਿੱਖ ਸਨ ਉਨ੍ਹਾਂ ਨੂੰ ਵੀ ਮੌਕਾ ਮਿਲਿਆ ਕਿ ਉਹ ਆਪਣੀ ਹਿੰਮਤ ਅਤੇ ਮਿਹਨਤ ਦੇ ਨਾਲ, ਆਪਣੇ ਪਿਆਰ ਅਤੇ ਮੁਹੱਬਤ ਦੇ ਨਾਲ, ਕਿਉਂਕਿ ਹਿੰਦੁਸਤਾਨ ਦੇ ਲੋਕਾਂ ਨੇ ਵੀ ਉਨ੍ਹਾਂ ਨੂੰ ਪਿਆਰ ਅਤੇ ਸਤਿਕਾਰ ਦਿੱਤਾ ਤਾਂ ਕਿ ਉਹ ਉਥੇ ਇੱਕ ਖੁਸ਼ਹਾਲ ਹਿੰਦੁਸਤਾਨੀ ਦੇ ਰੂਪ ਵਿੱਚ ਵੱਸ ਸਕਣ, ਸਿੱਟਾ ਇਹ ਹੋਇਆ ਕਿ ਉਹ ਵਸੇ ਵੀ ਅਤੇ ਹਿੰਦੁਸਤਾਨ ਦੇ ਲੋਕਾਂ ਦੇ ਦਿਲਾਂ ਵਿੱਚ ਉਨ੍ਹਾਂ ਨੇ ਆਪਣਾ ਸਥਾਨ ਵੀ ਬਣਾਇਆ। ਉਸ ਦੌਰ ਵਿੱਚ, ਧਰਮ ਦੀ ਕੱਟੜਤਾ ਦੇ ਦੌਰ ਵਿੱਚ ਦੇਸ਼ ਦਾ ਬਟਵਾਰਾ ਹੋਇਆ ਅਤੇ ਮਹਾਤਮਾ ਗਾਂਧੀ ਜੀ ਨੂੰ ਵੀ ਇਸ ਕੱਟੜਵਾਦ ਨੂੰ ਖਤਮ ਕਰਨ ਲਈ ਆਪਣੀ ਜਾਨ ਦੀ ਕੁਰਬਾਨੀ ਦੇਣੀ ਪਈ। ਸਪੀਕਰ ਸਾਹਿਬ, ਮੈਨੂੰ ਯਾਦ ਆਉਂਦਾ ਹੈ ਕਿ ਛੋਟੇ ਹੁੰਦੇ ਹੋਏ ਕਿਸੇ ਵੇਲੇ ਕਲਕੱਤਾ ਖੇਡਣ ਗਏ ਸੀ। ਇੱਕ ਪਿਕਚਰ ਦੇ ਵਿੱਚ ਜਦੋਂ ਇੱਕ ਨਾਇਕਾ ਨੂੰ ਚੁੱਕਣ ਲਈ ਕੁਝ ਗੁੰਡੇ ਆਉਂਦੇ ਹਨ ਅਤੇ ਉਸ ਦੀ ਇੱਜ਼ਤ ਬਚਾਉਣ ਵਾਸਤੇ ਇੱਕ ਸਿੱਖ ਪਾਤਰ ਜਦੋਂ ਆਇਆ ਤਾਂ ਸਮੁੱਚੇ ਹਾਲ ਨੇ ਉਠ ਕੇ ਤਾੜੀਆਂ ਮਾਰੀਆਂ। ਜਦੋਂ ਪਿਕਚਰ ਸਮਾਪਤ ਹੋਈ ਤਾਂ ਅਸੀਂ ਬੜੇ ਮਾਣ ਨਾਲ ਬਾਹਰ ਆਏ। ਸਪੀਕਰ ਸਾਹਿਬ, ਫਿਰ ਕੀ ਹੋਇਆ, ਇਹ ਹੀਰੋ ਤੋਂ ਚੱਲ ਕੇ ਅਸੀਂ ਦੰਗਾ ਪੀੜਤਾਂ ਤੱਕ ਪਹੁੰਚ ਗਏ? ਇਹ ਕਿਉਂ ਹੋਇਆ? ਇਸ ਵਾਸਤੇ ਵੀ ਮੈਂ, ਸਪੀਕਰ ਸਾਹਿਬ, ਇਤਿਹਾਸ ਦੇ ਉਸ ਦੌਰ ਵਿੱਚ ਲੈ ਕੇ ਜਾਣਾ ਚਾਹੁੰਦਾ ਹਾਂ। 1977 ਵਿੱਚ 30 ਸਾਲ ਦੇ ਕਾਂਗਰਸ ਦੇ ਰਾਜ ਤੋਂ ਬਾਅਦ ਪਹਿਲੀ ਵਾਰੀ ਜਨਤਾ ਦਲ ਦੀ ਸਰਕਾਰ ਬਣੀ ਸੀ ਅਤੇ ਅਕਾਲੀ ਦਲ ਉਸ ਵਿੱਚ ਸ਼ਾਮਲ ਸੀ ਜੋ ਕਿ ਆਪਣੇ ਹੀ ਬੋਝ ਨਾਲ ਤਿੰਨਾਂ ਸਾਲਾਂ ਮਗਰੋਂ ਟੁੱਟ ਗਈ। ਪੰਜਾਬ ਦੇ ਵਿੱਚ ਪਾਣੀਆਂ ਦੀ ਖਾਤਰ ਕਪੂਰੀ ਦਾ ਸਾਂਝਾ ਮੋਰਚਾ ਲੱਗਿਆ। ਪਰ ਥੋੜ੍ਹੀ ਦੇਰ ਬਾਅਦ ਹੀ ਪੰਜਾਬ ਦੇ ਲੋਕਾਂ ਨੇ ਠੀਕ ਮਹਿਸੂਸ ਕੀਤਾ ਕਿ ਇਹ ਲੋਕ ਜਿਹੜੇ ਅੱਜ ਮੋਰਚਾ ਲਾਉਂਦੇ ਹਨ ਇਹ 6 ਮਹੀਨੇ ਪਹਿਲਾਂ ਜੋ ਕੇਂਦਰ ਦੇ ਵਿੱਚ ਰਾਜ ਕਰ ਰਹੇ ਸੀ ਉਦੋਂ ਤਾਂ ਕਿਸੇ ਨੂੰ ਪੰਜਾਬ ਦੀਆਂ ਮੰਗਾਂ ਬਾਰੇ ਯਾਦ ਨਾ ਆਇਆ, ਹੁਣ ਸਾਨੂੰ ਮੂਰਖ ਬਣਾਇਆ ਜਾ ਰਿਹਾ ਹੈ। ਇਸ ਮੋਰਚੇ ਦੀ ਗਿਣਤੀ ਘਟਣ ਲੱਗੀ, ਅਕਾਲੀ ਦਲ ਨੂੰ ਆਪਣੀ ਹੋਂਦ ਬਚਾਉਣੀ ਮੁਸ਼ਕਲ ਲੱਗੀ। ਫਿਰ ਕੀ ਹੋਇਆ ਕਿ ਅਕਾਲੀ ਦਲ ਨੇ ਆਪਣਾ ਮੋਰਚਾ ਅੰਮ੍ਰਿਤਸਰ ਦੇ ਵਿੱਚ ਜੋ ** ** ਲਾਇਆ ਸੀ.....

** Expunged as ordered by the Chair.

**ਮਾਨਯੋਗ ਸਪੀਕਰ** : ਇਹ ਤੁਸੀਂ ਕਿਹੜੀਆਂ ਗੱਲਾਂ ਕਰੀ ਜਾਂਦੇ ਹੋ? ਕੋਈ ਮਤਲਬ ਦੀ ਗੱਲ ਕਰੋ।

**ਸਰਦਾਰ ਸੁਰਿੰਦਰ ਪਾਲ ਸਿੰਘ ਸਿਬੀਆ** : ਇਹ ਗੱਲਾਂ ਕਰਨੀਆਂ ਵੀ ਬਹੁਤ ਜ਼ਰੂਰੀ ਹਨ। ** **

**ਮਾਨਯੋਗ ਸਪੀਕਰ** : ਇਹ ਸਾਰੇ ਨਾਂ ਕੱਟ ਦਿੱਤੇ ਜਾਣ।

**ਸਰਦਾਰ ਸੁਰਿੰਦਰ ਪਾਲ ਸਿੰਘ ਸਿਬੀਆ** : ਉਸ ਵੇਲੇ ਅੱਤਵਾਦ ਦਾ ਦੌਰ ਸ਼ੁਰੂ ਹੋਇਆ। ਉਸ ਦੌਰ ਵਿੱਚ ਬੱਚੇ, ਬੱਚੀਆਂ, ਬੁੱਢੀਆਂ ਔਰਤਾਂ ਨੂੰ ਬੱਸਾਂ ਵਿੱਚੋਂ ਕੱਢ ਕੇ ਮਾਰਿਆ ਜਾਣ ਲੱਗਾ। ਸਾਡੇ ਲੀਡਰਾਂ ਨੇ ਵੀ ਕੁਰਬਾਨੀਆਂ ਦਿੱਤੀਆਂ ਹਨ। ਕਾਂਗਰਸ ਦੇ ਲੀਡਰਾਂ ਨੇ, ਬੀ.ਜੇ.ਪੀ. ਦੇ ਲੀਡਰਾਂ ਨੇ ਵੀ ਕੁਰਬਾਨੀਆਂ ਦਿੱਤੀਆਂ। ਕਲਮ ਉਤੇ ਪਹਿਰਾ ਦੇਣ ਵਾਲਿਆਂ ਨੇ ਵੀ ਕੁਰਬਾਨੀਆਂ ਦਿੱਤੀਆਂ। ਲਾਲਾ ਜਗਤ ਨਰਾਇਣ ਜੀ ਸ਼ਹੀਦ ਹੋਏ, ਰਮੇਸ਼ ਜੀ ਸ਼ਹੀਦ ਹੋਏ। ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਉਸ ਵੇਲੇ ਸਵੇਰੇ ਲੋਕ ਉੱਠਦੇ ਹੀ ਪੁੱਛਦੇ ਸਨ ਕਿ ਅੱਜ ਸਕੋਰ ਕੀ ਹੈ? ਅਸੀਂ ਇਹੋ ਜਿਹੇ ਮੰਦਭਾਗੇ ਦੌਰ ਦੇ ਵਿੱਚੋਂ ਨਿਕਲੇ ਹਾਂ। ਜਿਨ੍ਹਾਂ ਨੇ ਇਹ ਸਾਰਾ ਕੁਝ ਕਰਵਾਇਆ, ਉਹ ਜੇਲ੍ਹਾਂ ਵਿੱਚ ਬੈਠੇ ਰਹੇ ਅਤੇ ਉਨ੍ਹਾਂ ਦੇ ਮੁੰਡੇ ਵਿਦੇਸ਼ਾਂ ਵਿਚ ਸਨ। ਉਨ੍ਹਾਂ ਦੀਆਂ ਦੂਹਰੀਆਂ ਨੀਤੀਆਂ ਨੇ ਜਿਨ੍ਹਾਂ ਨੇ ਨਾਇਕ ਤੋਂ ਖਲਨਾਇਕ ਤੱਕ ਸਿੱਖਾਂ ਨੂੰ ਪਹੁੰਚਾਇਆ, ਉਨ੍ਹਾਂ ਲਈ ਕੌਣ ਜ਼ਿੰਮੇਵਾਰ ਹੈ? ਇਨ੍ਹਾਂ ਦੀਆਂ ਦੂਹਰੀਆਂ ਨੀਤੀਆਂ ਹੀ ਜ਼ਿੰਮੇਵਾਰ ਹਨ। ਇਹ ਗੱਲਾਂ ਕਰਦੇ ਹਨ ** **

**ਮਾਨਯੋਗ ਸਪੀਕਰ** : ਇਹ ਠੀਕ ਨਹੀਂ, ਇਹ ਕੱਟ ਦਿੱਤਾ ਜਾਵੇ।

**ਸਰਦਾਰ ਸੁਰਿੰਦਰ ਪਾਲ ਸਿੰਘ ਸਿਬੀਆ** : ਉਸ ਨਾਲ ਪੰਜਾਬ ਦੇ ਲੋਕ ਗੁੰਮਰਾਹ ਹੋ ਗਏ ਅਤੇ ਫਰਕ ਪੈਦਾ ਹੋਏ। ਉਸ ਫਰਕ ਦੇ ਵਿੱਚ ਪੰਜਾਬ ਦੇ ਲੋਕ ਫੈਸਲਾ ਨਾ ਕਰ ਸਕੇ ਕਿ ਸੱਚ ਕੀ ਹੈ ਅਤੇ ਝੂਠ ਕੀ ਹੈ। ਮੈਂ ਸਮਝਦਾ ਹਾਂ ਕਿ ਉਸ ਵਿੱਚੋਂ ਹੀ ਦੁਖਾਂਤ ਪੈਦਾ ਹੋਇਆ ਅਤੇ ਉਸੇ ਵਿੱਚੋਂ ਹੀ 1984 ਦਾ ਦੁਖਾਂਤ ਪੈਦਾ ਹੋਇਆ, ਜਿਸ ਵਿੱਚ ਚਿੱਲੜ-ਹੋਂਦ ਕਾਂਡ ਦੀ ਗੱਲ ਵੀ ਆਉਂਦੀ ਹੈ। ਕੱਲ੍ਹ ਮੇਰੇ ਭਰਾ ਸੁਖਪਾਲ ਸਿੰਘ ਖਹਿਰਾ ਨੇ ਦੰਗਾ ਪੀੜਤਾਂ ਦੀ ਗੱਲ ਕੀਤੀ ਹੈ। ਤੁਸੀਂ ਦੰਗਾ-ਪੀੜਤਾਂ ਦੀ ਗੱਲ ਕਰਦੇ ਹੋ। ਸੰਤ ਹਰਚੰਦ ਸਿੰਘ ਲੌਂਗੋਵਾਲ ਸ਼ਹੀਦ ਹੋਏ। ਜਦੋਂ ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਬਣੀ ਤਾਂ ਪਹਿਲੀ ਵਾਰ ਉਨ੍ਹਾਂ ਨੇ ਕਿਹਾ ਕਿ ਕਿਸੇ ਵੀ ਪਾਰਟੀ ਦਾ ਸ਼ਹੀਦ ਹੋਵੇ, ਉਹ ਸਾਡੇ ਸਨਮਾਨ ਦਾ ਹੱਕਦਾਰ ਹੈ। ਪਹਿਲੀ ਕਾਨਫਰੰਸ ਜਦੋਂ ਲੌਂਗੋਵਾਲ ਵਿੱਚ ਕੀਤੀ ਤਾਂ ਉਥੇ ਲੌਂਗੋਵਾਲ ਜੀ ਦੀ ਧੀ ਅਤੇ ਭੈਣ ਪਹੁੰਚੀਆਂ ਅਤੇ ਉਨ੍ਹਾਂ ਨੇ ਕਿਹਾ ਕਿ ਕੈਪਟਨ ਅਮਰਿੰਦਰ ਸਿੰਘ ਜੀ, ਮੇਰੇ ਚਾਰ ਬੱਚੇ ਹਨ ਅਤੇ ਕਿਸੇ ਨੂੰ ਵੀ ਕੋਈ ਨੌਕਰੀ ਨਹੀਂ ਦਿੱਤੀ। ਤੁਸੀਂ

---

** Expunged as ordered by the Chair.

[ ਸਰਦਾਰ ਸੁਰਿੰਦਰ ਪਾਲ ਸਿੰਘ ਸਿਬੀਆ ]

ਦੰਗਾ-ਪੀੜਤਾਂ ਦੀਆਂ ਗੱਲਾਂ ਕਰਦੇ ਹੋ। ਕੈਪਟਨ ਅਮਰਿੰਦਰ ਸਿੰਘ ਜੀ ਨੇ ਜਦੋਂ ਅਗਲੀ ਕਾਨਫਰੰਸ ਉਥੇ ਕੀਤੀ ਅਤੇ ਉਥੇ ਚਾਰ ਦੇ ਚਾਰ ਬੱਚਿਆਂ ਨੂੰ ਨਿਯੁਕਤੀ ਪੱਤਰ ਦਿੱਤੇ ਗਏ ਤਾਂ ਸੰਤ ਜੀ ਦੀ ਭੈਣ ਸ਼ਾਮ ਕੌਰ ਨੇ ਕੈਪਟਨ ਅਮਰਿੰਦਰ ਸਿੰਘ ਜੀ ਦਾ ਹੱਥ ਫੜ੍ਹ ਕੇ ਕਿਹਾ ਕਿ 'ਕੈਪਟਨ ਅਮਰਿੰਦਰ ਸਿਹਾਂ, ਤੇਰੇ ਵਿੱਚੋਂ ਮੈਨੂੰ ਸੰਤ ਹਰਚੰਦ ਸਿੰਘ ਲੌਂਗੋਵਾਲ ਦਿੱਸਦੈ।' ਇਹ ਲੋਕ ਦੂਹਰੀਆਂ ਨੀਤੀਆਂ ਰੱਖਦੇ ਹਨ। ਇੱਕ ਪਾਸੇ ਤਾਂ ਪੰਜਾਬ ਦੀਆਂ ਮੰਗਾਂ ਅਤੇ ਦੂਜੇ ਪਾਸੇ ਆਪਣੇ ਪਰਿਵਾਰ ਦੀਆਂ ਮੰਗਾਂ। ਜਦੋਂ ਪੰਜਾਬ ਦੇ ਲੋਕਾਂ ਵਿੱਚ ਗੱਲਾਂ ਕਰਦੇ ਹਨ ਤਾਂ ਪੰਜਾਬ ਦੀਆਂ ਮੰਗਾਂ ਅਤੇ ਜਦੋਂ ਸੈਂਟਰ ਵਿੱਚ ਜਾਂਦੇ ਹਨ ਤਾਂ ਉਥੇ ਪਰਿਵਾਰ ਦੀਆਂ ਮੰਗਾਂ ਰੱਖਦੇ ਹਨ। ਇਹੋ ਜਿਹਾ ਕਿਰਦਾਰ ਸਾਡੇ ਇਨ੍ਹਾਂ ਲੀਡਰਾਂ ਦਾ ਰਿਹਾ ਹੈ....

**ਸ਼੍ਰੀ ਜਗਦੀਸ਼ ਸਾਹਨੀ :** ਮਾਨਯੋਗ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ।

**ਮਾਨਯੋਗ ਸਪੀਕਰ :** ਸਿਬੀਆ ਜੀ, ਤੁਸੀਂ ਜ਼ਰਾ ਬੈਠੋ। ਸਾਹਨੀ ਸਾਹਿਬ ਪੁਆਇੰਟ ਆਫ ਆਰਡਰ ਤੇ ਬੋਲਣਾ ਚਾਹੁੰਦੇ ਹਨ। ਪਹਿਲਾਂ ਉਨ੍ਹਾਂ ਦੀ ਗੱਲ ਸੁਣ ਲਵੋ।

**ਸ਼੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਗੱਲਾਂ ਤਾਂ ਬਹੁਤ ਕੀਤੀਆਂ ਗਈਆਂ ਹਨ। ਸਰਦਾਰ ਪਰਕਾਸ਼ ਸਿੰਘ ਬਾਦਲ ਉਹ ਸ਼ਖਸੀਅਤ ਹੈ ਜਿਸ ਨੇ ਪੰਜਾਬ ਵਿੱਚ ਸਦਭਾਵਨਾ ਲਿਆਂਦੀ, ਹਿੰਦੂ-ਸਿੱਖ ਵਿੱਚ ਏਕਤਾ ਕੀਤੀ। ਅੱਜ ਜੇ ਅਸੀਂ ਸਾਰੇ ਇਕੱਠੇ ਹਾਂ ਅਤੇ ਪੰਜਾਬ ਵਿੱਚ ਕੋਈ ਦੁਖਾਂਤ ਨਹੀਂ ਹੋਇਆ ਤਾਂ ਉਸ ਦੀ ਵਜ੍ਹਾ ਸਰਦਾਰ ਪਰਕਾਸ਼ ਸਿੰਘ ਬਾਦਲ ਹਨ। ਇਨ੍ਹਾਂ ਨੇ ਬੀ.ਜੇ.ਪੀ. ਦੀਆਂ ਬੜੀਆਂ ਗੱਲਾਂ ਕੀਤੀਆਂ ਹਨ ਅਤੇ ਅਸੀਂ ਵਾਰ-ਵਾਰ ਸੁਣਦੇ ਰਹੇ ਹਾਂ। ਮੈਨੂੰ ਦੱਸੋ, ਅੱਜ ਦਾ ਜੋ ਨਤੀਜਾ ਹੈ, ਬੰਗਾਲ ਵਿੱਚ ਮੁਸਲਮਾਨ ਦੁਖੀ ਹੈ ਅਤੇ ਉਹ ਕਿਸੇ ਨਾਲ ਨਹੀਂ ਹੈ ਮਗਰ ਗੁਜਰਾਤ ਦਾ ਮੁਸਲਮਾਨ ਸਮਰਿਧ ਹੈ ਅਤੇ ਉਨ੍ਹਾਂ ਨੂੰ ਨੌਕਰੀਆਂ ਮਿਲ ਰਹੀਆਂ ਹਨ ਅਤੇ ਸਾਰਾ ਕੁਝ ਮਿਲਦਾ ਹੈ। ਉਹ ਕਹਿੰਦੇ ਹਨ ਕਿ ਗੁਜਰਾਤ ਵਿੱਚ ਰਹਿਣਾ ਚੰਗਾ ਹੈ। ਇਹ ਗੁਜਰਾਤ ਦੇ ਦੰਗਿਆਂ ਦੀ ਗੱਲ ਵਾਰ-ਵਾਰ ਕਰਦੇ ਹਨ। ਅਸੀਂ ਮੇਨ ਮੁੱਦੇ ਤੇ ਗੱਲ ਕਰੀਏ। ਆਪਾਂ ਐਵੇਂ ਗੱਲਾਂ ਕਰੀ ਜਾਈਏ ਕਿ ਲੌਂਗੋਵਾਲ ਦੀ ਭੈਣ ਨੇ ਕੈਪਟਨ ਦੀ ਬਾਂਹ ਫੜ੍ਹ ਲਈ.... ਮਤੇ ਤੇ ਬੋਲੀਏ, ਮਤੇ ਦੀ ਗੱਲ ਕਰੀਏ।

**ਮਾਨਯੋਗ ਸਪੀਕਰ :** ਸਿਬੀਆ ਜੀ, ਤੁਹਾਡਾ ਦੋ ਮਿੰਟ ਦਾ ਸਮਾਂ ਰਹਿੰਦਾ ਹੈ।

**ਸਰਦਾਰ ਸੁਰਿੰਦਰ ਪਾਲ ਸਿੰਘ ਸਿਬੀਆ :** ਅੱਜ ਪੰਜਾਬ ਦੇ ਲੋਕ ਕਹਿੰਦੇ ਹਨ ਕਿ ਜਦੋਂ ਇਨ੍ਹਾਂ ਦਾ ਰਾਜ ਹੁੰਦਾ ਹੈ ਉਦੋਂ ਕਪੂਰੀ ਵਰਗਾ ਮੋਰਚਾ ਕਿਉਂ ਨਹੀਂ ਲੱਗਦਾ? ਅੱਜ ਇਹ ਹੋਂਦ-ਚਿੱਲੜ ਦੀਆਂ ਗੱਲਾਂ ਕਰਦੇ ਹਨ। ਜੋ ਵਾਪਰਿਆ ਉਸ ਬਾਰੇ ਮੈਂ ਕੇਵਲ ਇਕੋ ਗੱਲ ਕਹਿਣਾ ਚਾਹੁੰਦਾ ਹਾਂ। 26 ਸਾਲ ਦੇ ਇੰਨੇ ਲੰਮੇ ਸਮੇਂ ਤੋਂ ਬਾਅਦ ਇੱਡੀ ਵੱਡੀ ਘਟਨਾ ਸਾਡੇ ਲੋਕਾਂ ਸਾਹਮਣੇ ਅੱਜ ਆ ਰਹੀ ਹੈ। ਇਹ ਕਿਉਂ 26 ਸਾਲ ਲੁਕੀ ਰਹੀ? ਮੈਂ

ਸਮਝਦਾ ਹਾਂ ਕਿ ਇਹ ਜਿਹੜੇ ਸਿੱਖਾਂ ਦੇ ਹਮਾਇਤੀ ਕਹਾਉਂਦੇ ਹਨ ਇਹ ਆਪਣੀ ਜ਼ਿੰਮੇਵਾਰੀ ਬਤੌਰ ਸ਼੍ਰੋਮਣੀ ਕਮੇਟੀ ਅਤੇ ਅਕਾਲੀ ਦਲ, ਨਹੀਂ ਨਿਭਾ ਸਕੇ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਹਰਿਆਣਾ ਦੇ ਸਿੱਖਾਂ ਦੇ ਜ਼ਖਮਾਂ ਦੇ ਉਪਰ ਮੱਲ੍ਹਮ ਲਗਾਉਣ ਵਿੱਚ ਨਾ-ਕਾਮਯਾਬ ਰਹੀ ਹੈ।

**ਮਾਨਯੋਗ ਸਪੀਕਰ** : ਤੁਸੀਂ ਮੈਨੂੰ ਦੱਸੋ ਉਥੇ ਕੀ ਕੀਤਾ, ਤੁਸੀਂ ਬੋਲੀ ਜਾ ਰਹੇ ਹੋ?

**ਸਰਦਾਰ ਸੁਰਿੰਦਰ ਪਾਲ ਸਿੰਘ ਸਿਬੀਆ** : ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਹਰਿਆਣੇ ਦੇ ਸਿੱਖ ਆਪਣੇ ਆਪ ਨੂੰ ਅਸੁਰੱਖਿਅਤ ਸਮਝ ਰਹੇ ਹਨ। ਹਰਿਆਣੇ ਵਿੱਚ ਅਵਾਜ਼ ਉਠ ਰਹੀ ਹੈ ਕਿ ਸਾਡੀ ਹਰਿਆਣੇ ਵਿੱਚ ਵੱਖਰੀ ਗੁਰਦੁਆਰਾ ਪ੍ਰਬੰਧਕ ਕਮੇਟੀ ਹੋਣੀ ਚਾਹੀਦੀ ਹੈ। ਬਾਦਲ ਸਾਹਿਬ ਨੇ ਸੂਬਿਆਂ ਦੀ ਖੁਦਮੁਖਤਿਆਰੀ ਦੀ ਗੱਲ ਕੀਤੀ ਹੈ। ** **

**ਮਾਨਯੋਗ ਸਪੀਕਰ** : ਇਹ ਰਿਕਾਰਡ ਨਾ ਕੀਤਾ ਜਾਵੇ।

**ਸਰਦਾਰ ਸੁਰਿੰਦਰ ਪਾਲ ਸਿੰਘ ਸਿਬੀਆ** : ਮੈਂ ਇਸ ਮਤੇ ਦੀ ਪ੍ਰੋੜ੍ਹਤਾ ਕਰਦਾ ਹੋਇਆ ਇਹ ਵੀ ਕਹਾਂਗਾ ਕਿ ਜਿਸ ਤਰ੍ਹਾਂ ਹਰਿਆਣੇ ਦੇ ਮੁੱਖ ਮੰਤਰੀ ਹੁੱਡਾ ਸਾਹਿਬ ਨੇ ਇਸ ਦੀ ਜੁਡੀਸ਼ੀਅਲ ਇਨਕੁਆਇੰਰੀ ਕਰਾਉਣ ਲਈ ਜੱਜ ਮੁਕਰਰ ਕੀਤਾ ਹੈ, ਇਸ ਦੇ ਵਿੱਚ ਸਾਰੀਆਂ ਗੱਲਾਂ ਸ਼ਾਮਿਲ ਹੋਣ। ** **

**ਮਾਨਯੋਗ ਸਪੀਕਰ** : ਇਹ ਰਿਕਾਰਡ ਨਾ ਕੀਤਾ ਜਾਵੇ। ਢਾਂਡਾ ਸਾਹਿਬ।

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ (ਸ੍ਰੀ ਹਰੀਸ਼ ਰਾਏ ਢਾਂਡਾ)** : ਮਾਨਯੋਗ ਸਪੀਕਰ ਸਾਹਿਬ, ਇਹ ਮਤਾ ਜਿਹੜਾ ਮੇਰਾ ਵੀਰ ਹਰਪ੍ਰੀਤ ਲੈ ਕੇ ਆਇਆ ਹੈ, ਉਹ ਇੱਕ ਐਸਾ ਮਤਾ ਹੈ ਜਿਹੜਾ ਸਾਡੇ ਦਿਲਾਂ ਤੇ ਜਜ਼ਬਿਆਂ ਤੇ ਅਸਰ ਰੱਖਦਾ ਹੈ। ਸਪੀਕਰ ਸਾਹਿਬ, ਉਹ ਕੌਮ ਜਿਸ ਕੌਮ ਦੇ ਗੁਰੂਆਂ ਨੇ ਸ਼ਹੀਦੀ ਇਸ ਲਈ ਪ੍ਰਾਪਤ ਕੀਤੀ ਹੋਵੇ ਕਿ ਹਿੰਦੂਆਂ ਦਾ ਬਚਾਅ ਕਰਨਾ ਹੈ, ਉਹ ਕੌਮ ਜਿਹੜੀ ਇਤਿਹਾਸ ਜਾਣਦਾ ਹੈ, ਜਦ ਤੁਰਕ ਹਿੰਦੁਸਤਾਨ ਦੇ ਚਾਹੇ ਗੁਜਰਾਤ ਵਿੱਚੋਂ, ਚਾਹੇ ਦੱਖਣ ਵਿੱਚੋਂ ਮਾਲ ਦੇ ਨਾਲ-ਨਾਲ ਔਰਤਾਂ ਨੂੰ ਵੀ ਚੁੱਕ ਕੇ ਲੈ ਜਾਂਦੇ ਸੀ ਅਤੇ ਉਨ੍ਹਾਂ ਦੀ ਇੱਜ਼ਤ ਬਚਾ ਕੇ ਉਨ੍ਹਾਂ ਤੋਂ ਵਾਪਸ ਲਿਆ ਕੇ ਉਨ੍ਹਾਂ ਸਾਰੀਆਂ ਨੂੰ ਆਪਣੇ ਘਰ ਪਹੁੰਚਾਉਂਦੀ ਸੀ, ਉਹ ਕੌਮ ਜਿਹੜੀ ਸਦਾ ਸਰਬੱਤ ਦਾ ਭਲਾ ਮੰਗਦੀ ਹੋਵੇ, ਉਹ ਕੌਮ ਜਿਹੜੀ ਆਪਣੇ ਤੋਂ ਅੱਗੇ ਦੂਸਰੇ ਮਜ਼੍ਹਬਾਂ ਦੀ ਕਦਰ ਕਰਦੀ ਹੋਵੇ, ਸਪੀਕਰ ਸਾਹਿਬ, ਉਸ ਕੌਮ ਦੇ ਲੋਕਾਂ ਦਾ ਕਤਲੇਆਮ ਹੋਵੇ ਤਾਂ ਬਹੁਤ ਹੀ ਦੁੱਖ ਲਗਦਾ ਹੈ ਜਦ ਉਸ ਨੂੰ ਦੰਗਾ ਕਿਹਾ ਜਾਵੇ। ਮੇਰੇ ਵੀਰ ਖਹਿਰਾ ਜੀ ਜਦ ਬੋਲ ਰਹੇ ਸਨ, ਜਦ ਉਹ ਦੰਗਾ ਬੋਲਦੇ ਸੀ ਤਾਂ ਮੇਰਾ ਕਲੇਜਾ ਚੀਰਿਆ ਜਾਂਦਾ ਸੀ, ਉਹ ਦੰਗੇ ਨਹੀਂ ਸੀ ਉਹ ਨਸਲੀ ਕਤਲੇਆਮ ਸੀ। ਸਪੀਕਰ ਸਾਹਿਬ, ਇਨ੍ਹਾਂ ਗੱਲਾਂ ਦਾ ਦੁੱਖ ਹੁੰਦਾ ਹੈ।

** Expunged as ordered by the Chair.

[ ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ ]

ਅੱਜ, ਸਪੀਕਰ ਸਾਹਿਬ, ਦੁੱਖ ਦੀ ਗੱਲ ਇਹ ਵੀ ਹੈ ਕਿ ਮਤੇ ਦੀ ਪ੍ਰੋੜ੍ਹਤਾ ਕਰਨ ਲਈ ਜਦ ਅਸੀਂ ਅਵਾਜ਼ ਉਠਾਉਂਦੇ ਹਾਂ ਤਾਂ ਸਾਡੇ ਜਿਹੜੇ ਇੱਧਰ ਬੈਠੇ ਵੀਰ ਹਨ ਤਾਂ ਉਹ ਪੂਰਾ ਗਲਾ ਪਾੜ ਕੇ ਉਸ ਨੂੰ ਜਸਟੀਫਾਈ ਕਰਨ ਤੇ ਜ਼ਿਆਦਾ ਜ਼ੋਰ ਦਿੰਦੇ ਹਨ ਅਤੇ ਅਖੀਰ ਵਿੱਚ ਝੂਠੇ ਮੂੰਹ ਨਾਲ ਕਹਿੰਦੇ ਹਨ ਕਿ ਅਸੀਂ ਇਸ ਇੰਸੀਡੈਂਟ ਦੇ ਅਗੇਂਸਟ ਹਾਂ। ਮੈਂ ਇਨ੍ਹਾਂ ਦੇ ਬਾਰੇ ਕਹਿਣਾ ਚਾਹੁੰਦਾ ਹਾਂ ਕਿ :-

> ਯਹ ਦੋਗਲੀ ਸ਼ਖਸੀਅਤ ਕੇ ਮਾਲਕ, ਯਹ ਜੁਅਰੰਤ ਔਰ ਨਫਰਤ ਕੇ ਖਾਲਕ
> ਯਹ ਬਸਤੀਆਂ ਜਲਾਤੇ ਹੈਂ ਔਰ ਫਿਰ ਯਹ ਕਬੂਤਰ ਉਡਾਤੇ ਹੈਂ।

ਇਹ ਦੋਗਲੀਆਂ ਗੱਲਾਂ ਕਰਦੇ ਹਨ, ਸਪੀਕਰ ਸਾਹਿਬ, ਇਸ ਦੇ ਪਿੱਛੇ ਇੱਕ ਵਜ੍ਹਾ ਹੈ। ਇਹ ਕਿਉਂ ਡੀਫੈਂਡ ਕਰਦੇ ਹਨ, ਇਹ ਮਸਲੇ ਨੂੰ ਗੰਭੀਰਤਾ ਨਾਲ ਕਿਉਂ ਨਹੀਂ ਲੈਂਦੇ?

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ** **

**ਮਾਨਯੋਗ ਸਪੀਕਰ :** ਤੁਸੀਂ ਅੱਗੇ ਇਸ ਸਬੰਧੀ ਕਈ ਵਾਰ ਬੋਲਦੇ ਹੋਏ ਗੱਲ ਕੀਤੀ ਹੈ। This is no Point of Order.

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ :** ਸਪੀਕਰ ਸਾਹਿਬ, ਸ਼ੁਰੂ ਤੋਂ ਲੈ ਕੇ ਅੰਤ ਤੱਕ ਮਸਲੇ ਨੂੰ ਡੈਲਿਊਟ ਕਰਨ ਦਾ ਪਰਿਆਸ ਹੁੰਦਾ ਹੈ। ਕਦੇ ਸੱਜਿਉਂ ਮੋੜ ਕੇ ਕਦੇ ਖੱਬਿਉਂ ਮੋੜ ਕੇ ਪਰਿਆਸ ਇਹ ਕੀਤਾ ਜਾਂਦਾ ਹੈ ਕਿ ਇਸ ਦੀ ਵਜ੍ਹਾ ਪਿੱਛੇ ਜਾਓ, ਇਸ ਦੇ ਪਿਛੋਕੜ ਪਿੱਛੇ ਜਾਓ। ਇਸ ਦੀ ਵਜ੍ਹਾ ਇੱਕ ਤੋਂ ਇੱਕ ਹੈ। ਮੇਰਾ ਇੱਕ ਸਾਥੀ ਬੋਲ ਰਿਹਾ ਸੀ ਕਿ ਇਹ 26 ਸਾਲ ਕਿਉਂ ਲੁਕਿਆ ਰਿਹਾ? 26 ਸਾਲ ਇਸ ਲਈ ਲੁਕਿਆ ਰਿਹਾ ਕਿਉਂਕਿ ਕਤਲੇਆਮ ਕਰਨ ਤੋਂ ਪਹਿਲਾਂ ਨਾਅਰਾ ਲੱਗਦਾ ਸੀ : 'ਮਾਰੋ, ਸਰਦਾਰ ਗੱਦਾਰੋਂ ਕੋ ਮਾਰੋ, ਇੰਦਰਾ ਕੇ ਹਤਿਆਰੋਂ ਕੋ ਮਾਰੋ'। ਇਹ ਇਸ ਦੀ ਵਜ੍ਹਾ ਹੈ। ਇਹ ਮੈਂ ਨਹੀਂ ਕਹਿ ਰਿਹਾ। ਸਪੀਕਰ ਸਾਹਿਬ, 91 ਨੰ: ਐਫ.ਆਈ.ਆਰ. ਜਿਹੜੀ ਹੋਂਦ-ਚਿੱਲੜ ਦੀ ਲਿਖਾਈ ਤਾਂ ਉਹ ਇਸ ਪਿੰਡ ਦੇ ਸਰਪੰਚ ਧਨਪਤ ਸਿੰਘ ਨੇ ਲਿਖਾਈ ਹੈ ਜਿਸ ਵਿੱਚ 9 ਗਵਾਹਾਂ ਦਾ ਜ਼ਿਕਰ ਕੀਤਾ ਹੈ ਜਿਨ੍ਹਾਂ ਨੂੰ ਨਾਲ ਲੈ ਕੇ ਗਏ। ਉਹ ਜ਼ਿਕਰ ਕਰਦਾ ਹੋਇਆ ਲਿਖਦਾ ਹੈ ਕਿ ਸਵੇਰੇ ਟਰੱਕਾਂ ਵਿੱਚ ਲੱਦ ਕੇ ਆਏ। ਇਹ ਕਹਿੰਦੇ ਸੀ ਕਿ ਅਸੀਂ ਸਾਡੀ ਪਿਆਰੀ ਨੇਤਾ ਇੰਦਰਾ ਗਾਂਧੀ ਦੇ ਮਾਰਨ ਵਾਲੇ ਕਾਤਲ ਸਰਦਾਰਾਂ ਨੂੰ ਛੱਡਣਾ ਨਹੀਂ। ਅਸੀਂ ਜਾ ਕੇ ਉਨ੍ਹਾਂ ਨੂੰ ਕਨਵਿੰਸ ਕਰਕੇ ਵਾਪਸ ਭੇਜਿਆ। ਵਾਪਸ ਭੇਜਣ ਤੋਂ ਬਾਅਦ ਉਹ ਵਧੇਰੇ ਫੋਰਸ ਲੈ ਕੇ ਚਾਰ-ਪੰਜ ਟਰੱਕਾਂ ਵਿੱਚ, ਰੋਡਵੇਜ਼ ਦੀਆਂ ਬੱਸਾਂ ਵਿੱਚ ਲੱਦ ਕੇ ਫਿਰ ਵਾਪਸ ਪਹੁੰਚੇ। ਤੇ ਤਿੰਨ ਹੋਰ ਗਵਾਹ ਸੀ, ਦੀਪ ਚੰਦ, ਨਾਨਕ ਚੰਦ ਤੇ ਘਨੱਈਆ ਲਾਲ। ਇਨ੍ਹਾਂ ਤਿੰਨਾਂ ਦੀ ਹਾਜ਼ਰੀ ਵਿੱਚ ਇਨ੍ਹਾਂ ਨੂੰ ਬੰਨ ਕੇ ਬਿਠਾ ਲਿਆ ਗਿਆ ਤੇ ਇਹੀ ਨਾਹਰੇ ਲਗਾਉਂਦੇ-ਲਗਾਉਂਦੇ ਉਨ੍ਹਾਂ ਨੇ ਕਤਲੇਆਮ ਕੀਤੇ ਤੇ ਸਿੱਖਾਂ ਨੂੰ ਜਲਾਇਆ ਕਿ ਇੰਦਰਾ

** Expunged as ordered by the Chair.

ਗਾਂਧੀ ਸਾਡੀ ਨੇਤਾ ਨੂੰ ਮਾਰਨ ਵਾਲਿਆਂ ਨੂੰ ਅਸੀਂ ਛੱਡਣਾ ਨਹੀਂ। ਇਹੀ ਵਜ੍ਹਾ ਹੈ ਕਿ ਇਹ ਕੇਸ 26 ਸਾਲ ਲੁਕਿਆ ਰਿਹਾ। ਇਹ ਵਜ੍ਹਾ ਹੈ ਕਿ ਇਨ੍ਹਾਂ ਤੇ 26 ਸਾਲ ਕੋਈ ਅਸਰ ਨਹੀਂ ਹੋਇਆ, ਕੋਈ ਐਕਟ ਨਹੀਂ ਹੋਇਆ। ਅੱਜ ਜ਼ਬਾਨ ਖੁੱਲ੍ਹੀ ਹੈ, ਇਹ ਗੱਲ ਕਰਦੇ ਹਨ ਕਿ ਕੌਣ ਜ਼ਿੰਮੇਵਾਰ ਹੈ?

ਪੂਛਤੇ ਹੈਂ ਯੇਹ ਪੇੜੋਂ ਕੇ ਸੌਦਾਗਰ ਹਮ ਸੇ ਕਿ ਆਬੋ ਹਵਾ ਜ਼ਹਿਰੀਲੀ ਕਿਉਂ ਹੋ ਗਈ?

ਗੁਨਾਹਗਾਰ ਕੌਣ ਹੈ? ਇਹ ਸਾਰਿਆਂ ਨੂੰ ਪਤਾ ਹੈ। ਸਪੀਕਰ ਸਾਹਿਬ, ਅਜ਼ਾਦ ਮੁਲਕ ਵਿਚ ਸਭ ਤੋਂ ਵੱਧ ਹਿੰਦੁਸਤਾਨ ਦੀ ਸਰਕਾਰ ਦੇ ਮੱਥੇ ਤੇ ਜੇ ਕਲੰਕ ਲੱਗਿਆ ਹੈ ਤਾਂ ਇਹ 1984 ਦਾ ਕਲੰਕ ਹੈ। ਇਕੱਲਾ ਇਹ ਹੀ ਨਹੀਂ, ਇਸ ਦੀ ਵਜ੍ਹਾ ਕੀ ਹੈ, ਬਾਗੀਪੁਣਾ ਕਿਉਂ ਆਉਂਦਾ ਹੈ? ਬਾਗੀਪੁਣਾ ਉਦੋਂ ਆਉਂਦਾ ਹੈ, ਜਦ ਅਨਿਆਂ ਹੁੰਦਾ ਹੈ, ਜਦ ਕਿਸੇ ਨੂੰ ਹੱਕ ਨਹੀਂ ਮਿਲਦਾ। ਅਸੀਂ ਕੁਝ ਦਿਨ ਪਹਿਲਾਂ ਸਾਰੇ ਪੰਜਾਬ ਵਿੱਚ ਸ਼ਹੀਦ-ਏ-ਆਜ਼ਮ, ਸ਼ਹੀਦ ਭਗਤ ਸਿੰਘ ਨੂੰ ਸੱਜਦਾ ਕਰਕੇ ਆਏ ਹਾਂ। ਉਨ੍ਹਾਂ ਨੇ ਵੀ ਬਾਗੀਪੁਣਾ ਕੀਤਾ। ਕਿਉਂ ਕੀਤਾ? ਉਨ੍ਹਾਂ ਨੇ ਕਿਉਂ ਹਥਿਆਰ ਚੁੱਕੇ? ਕਿਉਂਕਿ ਉਨ੍ਹਾਂ ਕੋਲ ਕੋਈ ਹੋਰ ਰਾਹ ਰਹਿ ਨਹੀਂ ਸੀ ਗਿਆ। ਕੋਈ ਵਸੀਲਾ ਹੋਰ ਰਹਿ ਨਹੀਂ ਸੀ ਗਿਆ।

ਚੂੰ ਕਾਰ ਅਜ਼ ਹਮਾਂ ਹੀਲਤੇ ਦਰ ਗੁਜ਼ਸਤ॥
ਹਲਾਲ ਅਸਤ ਬੁਰਦਨ ਬਾ ਸ਼ਮਸ਼ੀਰ ਦਸਤ॥

ਇਹ ਸਮਾਂ ਲੋਕਾਂ ਨੂੰ ਮਜਬੂਰ ਕਰਦਾ ਹੈ। ਇਹ ਉਂਗਲੀਆਂ ਚੁੱਕਦੇ ਹਨ ਕਿ ਉਸ ਨੇ ਗੋਲੀ ਚਲਾਈ, ਉਸ ਨੇ ਬੰਬ ਚਲਾਇਆ। ਉਸ ਨੂੰ ਇਹ ਚਲਾਉਣ ਦੀ ਵਜ੍ਹਾ ਕੀ ਸੀ? ਹਾਲਾਤ ਕੀ ਸੀ? ਜੇ ਪੰਜਾਬੀਆਂ ਨੇ ਫੈਸਲਾ ਕੀਤਾ ਕਿ ਅਸੀਂ ਹਿੰਦੁਸਤਾਨ ਨਾਲ ਰਹਿਣਾ ਹੈ ਤਾਂ ਸਭ ਤੋਂ ਪਹਿਲਾਂ ਗੰਡਾਸਾ ਪੰਜਾਬੀਆਂ ਤੇ ਹੀ ਮਾਰਿਆ। ਅੱਜ ਇਹ ਗੱਲਾਂ ਕਰਦੇ ਹਨ? ਪੰਜਾਬੀਆਂ ਦਾ ਕਤਲੇਆਮ ਹੋਇਆ, ਪੰਜਾਬੀਆਂ ਨੇ 1947 ਦਾ ਸੰਤਾਪ ਕੱਟਿਆ। ਉਹ ਜਿਹੜੇ ਮਾਰੇ, ਸਿਰਫ ਉਨ੍ਹਾਂ ਨੇ ਹੀ ਨਹੀਂ ਕੱਟਿਆ, ਜਿਹੜੇ ਉਜੜ ਕੇ ਆਏ, ਉਨ੍ਹਾਂ ਨੇ ਕੱਟਿਆ। ਪੈਕੇਜ ਆਫ ਪ੍ਰਾਪਰਟੀ ਐਕਟ ਵਿਚ ਇਕੱਲੇ ਪੰਜਾਬ ਦਾ ਬਟਵਾਰਾ ਕੀਤਾ ਹੈ, ਸਾਰੇ ਹਿੰਦੁਸਤਾਨ ਦਾ ਬਟਵਾਰਾ ਨਹੀਂ ਕੀਤਾ ਤੇ ਉਨ੍ਹਾਂ ਦੀ ਜਾਇਦਾਦ ਦਾ ਕੇਵਲ 35% ਹਿੱਸਾ ਮਿਲਿਆ ਹੈ। ਵਿਤਕਰਿਆਂ ਕਰਕੇ ਬਾਗੀਪੁਣਾ ਨਿਕਲਦਾ ਹੈ। ਪੰਜਾਬ ਦੇ ਪਾਣੀ ਜਦੋਂ ਖੋਹੇ, ਕਿਉਂ ਰਿਪੇਰੀਅਨ ਲਾਅ ਜਿਹੜਾ ਪੂਰੀ ਦੁਨੀਆ ਵਿੱਚ ਲੱਗਿਆ, ਪੂਰੇ ਹਿੰਦੁਸਤਾਨ ਵਿੱਚ ਲੱਗਿਆ, ਉਹ ਪੰਜਾਬ ਵਿੱਚ ਕਿਉਂ ਬਦਲਿਆ ਗਿਆ? ਕਿਉਂ ਪੰਜਾਬ ਦਾ ਪਾਣੀ, ਰਾਵੀ ਦਾ ਪਾਣੀ ਰਾਜਸਥਾਨ ਵਿੱਚ ਜਾਵੇ? ਸਤਲੁਜ ਦਾ 90% ਪਾਣੀ ਕਿਉਂ ਹਰਿਆਣੇ ਅਤੇ ਰਾਜਸਥਾਨ ਨੂੰ ਜਾਵੇ? ਇਸ ਦੀ ਵਜ੍ਹਾ ਹੈ। ਇਹ ਕਹਿੰਦੇ ਹਨ ਕਿ ਅਸੀਂ ਇਲੈਕਸ਼ਨ ਦੇ ਸਮੇਂ ਵਿੱਚ ਹੀ ਗੱਲਾਂ ਕਰਦੇ ਹਾਂ। ਹਰ ਸਦਨ ਵਿੱਚ, ਜਦੋਂ ਵੀ ਮੈਂ ਹਾਜ਼ਰੀ ਦਿੱਤੀ ਹੈ, ਹਰ ਸਮੇਂ, ਪਾਣੀ ਦਾ ਮਸਲਾ ਚੁੱਕਿਆ, ਹਰ ਸਮੇਂ 1984 ਦੇ ਕਤਲੇਆਮ ਦਾ ਮਸਲਾ ਚੁੱਕਿਆ ਹੈ। ਇਹ ਮਸਲਾ ਉਦੋਂ ਤੱਕ ਚੁੱਕਿਆ ਜਾਵੇਗਾ ਜਦ ਤੱਕ ਦੋਸ਼ੀਆਂ ਨੂੰ

[ ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ ]

ਸਜ਼ਾ ਨਹੀਂ ਮਿਲੇਗੀ, ਲੋਕਾਂ ਨੂੰ ਇਨਸਾਫ ਨਹੀਂ ਮਿਲੇਗਾ। (ਥੰਪਿੰਗ) ਮੈਂ ਇੱਕ ਬੇਨਤੀ ਕਰਦਾ ਹਾਂ ਕਿ ਜੇ ਇਹ ਮਸਲੇ ਤੇ ਗੰਭੀਰ ਹਨ, ਮੇਰੀ ਬੇਨਤੀ ਹੈ ਕਿ ਹਰ ਉਹ ਵਰਗ ਜਿਹੜਾ ਪੰਜਾਬ ਨਾਲ ਜੁੜਿਆ ਹੋਵੇ, ਕਿਰਪਾ ਕਰਕੇ ਇਸ ਨੂੰ ਜਸਟੀਫਾਈ ਨਾ ਕਰਿਆ ਕਰੋ। ਇਕੱਲਾ ਇਹ ਹੀ ਨਹੀਂ, ਇਲੈਕਸ਼ਨ ਵਿੱਚ ਇਸ ਮਸਲੇ ਨੂੰ ਕੌਣ ਵਰਤਦਾ ਹੈ? ਸਪੀਕਰ ਸਾਹਿਬ, ਮੇਰੇ ਖਿਲਾਫ ਵੀ ਇਸ਼ਤਿਹਾਰ ਲਗਾਏ ਗਏ ਕਿ ਇਹ ਸਿਗਰਟਾਂ ਪੀਂਦਾ ਹੈ। ਇਨ੍ਹਾਂ ਦੇ ਕੈਪਟਨ ਸਾਹਿਬ ਨੇ, ਜਿਹੜੇ ਉਸ ਸਮੇਂ ਲੀਡਰ ਸੀ, ਅਖਬਾਰਾਂ ਵਿੱਚ ਇਸ਼ਤਿਹਾਰ ਦਿੱਤੇ। ਇਹੀ ਨਹੀਂ, ਸਾਡੇ ਹੋਰ ਕੈਂਡੀਡੇਟਾਂ ਦੇ ਖਿਲਾਫ ਪ੍ਰਚਾਰ ਕੀਤਾ ਕਿ ਕੋਈ ਗਾਈਆਂ ਵੇਚਦਾ ਹੈ, ਕੁਝ ਹੋਰ ਵੇਚਦਾ ਹੈ, ਇਸ ਕਿਸਮ ਦਾ ਦੁਰਉਪਯੋਗ ਕਰਨਾ ਕੇਵਲ ਕਾਂਗਰਸ ਦੀ ਆਦਤ ਹੈ, ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਨਹੀਂ ਹੈ, (ਥੰਪਿੰਗ) ਨਾ ਰਹੇਗੀ। ਮੈਂ ਇਸ ਮਤੇ ਦੀ ਪੂਰੀ ਪ੍ਰੋੜ੍ਹਤਾ ਕਰਦਾ ਹਾਂ ਕਿ ਕਿਰਪਾ ਕਰਕੇ ਜਿੰਨੇ ਸ਼ਬਦ ਤੁਸੀਂ ਡਲਿਊਟ ਕਰਨ ਲਈ ਕਹੇ ਹਨ, ਉਹ ਨਾ ਕਿਹਾ ਕਰੋ। ਇਹ ਵਿਦਡਰਾਅ ਕਰੋ। ਇਹ ਮਤਾ ਸਰਬਸੰਮਤੀ ਨਾਲ ਪਾਸ ਕੀਤਾ ਜਾਵੇ। (ਥੰਪਿੰਗ)

**ਸਰਦਾਰ ਸਰਬਜੀਤ ਸਿੰਘ ਮੱਕੜ (ਆਦਮਪੁਰ) :** ਆਦਰ ਅਤੇ ਸਤਿਕਾਰਯੋਗ ਸਪੀਕਰ ਸਾਹਿਬ, ਮੇਰੇ ਵੀਰ ਹਰਪ੍ਰੀਤ ਸਿੰਘ ਜੀ ਨੇ ਐਸਾ ਮਤਾ ਲਿਆਂਦਾ ਹੈ ਜਿਹੜਾ ਸਾਰਿਆਂ ਨੂੰ ਚੰਗਾ ਲਗਦਾ ਹੈ ਕਿਉਂਕਿ ਜਿੰਨੇ ਵੀ ਆਪੋਜ਼ੀਸ਼ਨ ਦੇ ਮੈਂਬਰ ਬੋਲੇ ਹਨ, ਉਨ੍ਹਾਂ ਦੀ ਨੀਅਤ ਕਰਦੀ ਸੀ ਕਿ ਪਹਿਲਾਂ ਹੀ ਪਾਸ ਕਰ ਦੇਈਏ। ਪਾਸ ਉਨ੍ਹਾਂ ਸਾਰਿਆਂ ਨੇ ਕੀਤਾ ਪਰ ਜਿਵੇਂ ਹੁੰਦਾ ਹੈ ਨਾ ਅਖੀਰ ਦੇ ਵਿੱਚ ** ** ਉਸ ਤਰੀਕੇ ਨਾਲ ਕੀਤਾ ਹੈ। ....(ਵਿਘਨ).....

**ਮਾਨਯੋਗ ਸਪੀਕਰ :** ਸੁਣੋ ਜੀ।

**ਸਰਦਾਰ ਸਰਬਜੀਤ ਸਿੰਘ ਮੱਕੜ :** ਮੈਨੂੰ ਇਸ ਗੱਲ ਦਾ ਬੜਾ ਅਫਸੋਸ ਹੈ .....(ਵਿਘਨ).....

**ਸਰਦਾਰ ਸੁਖਪਾਲ ਸਿੰਘ ਖਹਿਰਾ (ਬੈਠੇ-ਬੈਠੇ) :** ਲਫਜ਼ ਦੇਖ ਲਓ ਜੀ, ਕਿੰਨਾ ਵਧੀਆ ਹੈ। ਸਪੀਕਰ ਸਾਹਿਬ, ਇਸ ਨੂੰ ਐਕਸਪੰਜ ਕਰ ਦਿਓ।

**ਸਰਦਾਰ ਸਰਬਜੀਤ ਸਿੰਘ ਮੱਕੜ :** ਮੈਨੂੰ ਇਸ ਗੱਲ ਦਾ ਬੜਾ ਵੱਡਾ ਅਫਸੋਸ ਹੈ ਕਿ ਜੇ ਇਹ ਪੰਜਾਬ ਦੇ ਨਾਲ ਸਿੰਸੀਅਰ ਹਨ, ਜੇ ਪੰਜਾਬ ਦੇ ਹਿਤੈਸ਼ੀ ਹਨ ਤਾਂ ਇਹ ਪਹਿਲਾਂ ਆਪਣੇ ਪੰਜਾਬ ਨੂੰ ਬਚਾਉਣ, ਸੈਂਟਰ ਨੂੰ ਨਾ ਬਚਾਉਣ। ਜਦੋਂ ਵੀ ਕੋਈ ਗੱਲ ਹੋਈ ਹੈ, ਭਾਵੇਂ ਅਨੰਦਪੁਰ ਸਾਹਿਬ ਦੇ ਮਤੇ ਦੀ ਹੋਈ ਹੈ, ਚਾਹੇ ਪਾਣੀਆਂ ਦੀ ਹੋਈ ਹੈ, ਜਿਸ ਬੰਦੇ ਨੇ ਪੁਜ਼ੀਸ਼ਨ ਦੇ ਵਿੱਚ ਹੋਣਾ ਹੈ, ਉਸ ਨੇ ਗਲਤ ਕੰਮ ਵੀ ਕਰਨੇ ਹਨ, ਠੀਕ ਵੀ ਕਰਨੇ ਹਨ, ਲੇਕਿਨ ਹਮੇਸ਼ਾ ਆਪਣੇ ਘਰ ਨੂੰ ਬਚਾਉਣ ਵਾਸਤੇ ਪਹਿਲਾਂ ਸੋਚਣਾ ਚਾਹੀਦਾ ਹੈ। ਅੱਜ

** Expunged as ordered by the Chair.

ਮੈਂ ਬਿਲਕੁਲ ਨਿਰੋਲ ਹੋਂਦ-ਚਿੱਲੜ ਦੇ ਕਾਂਡ ਉਤੇ ਬੋਲਣਾ ਚਾਹੁੰਦਾ ਹਾਂ ਕਿਉਂਕਿ ਅਸੀਂ ਉਨ੍ਹਾਂ ਨੂੰ ਜਿੰਨੀ ਸ਼ਰਧਾਂਜਲੀ ਦੇਈਏ, ਉਨ੍ਹਾਂ ਦੇ ਵਾਰਸਾਂ ਨੂੰ ਸਾਂਭੀਏ, ਉਨਾ ਹੀ ਚੰਗਾ ਹੈ। ਸਪੀਕਰ ਸਾਹਿਬ, ਦੁੱਖ ਦੇ ਵਿੱਚ ਤਾਂ ਦੁਸ਼ਮਣ ਵੀ ਸਾਥ ਦਿੰਦਾ ਹੈ। ਅੱਜ ਸਾਡੇ ਪਰਿਵਾਰਾਂ ਨੂੰ ਬਹੁਤ ਵੱਡਾ ਇੱਕ ਐਸਾ ਸਾਹਮਣਾ ਕਰਨਾ ਪਿਆ ਹੈ। ਇਹ ਕੇਵਲ 32 ਬੰਦਿਆਂ ਦੀ ਗੱਲ ਨਹੀਂ ਹੈ ਜੀ, ਇਹ 17 ਬੰਦਿਆਂ ਦੀ ਗੱਲ ਨਹੀਂ ਹੈ, ਸਾਰੇ ਦੇਸ਼ ਵਿੱਚ 32,000 ਬੰਦੇ ਸੀ, ਜਿਸ ਦੀ ਗਿਣਤੀ 3200 ਦੱਸੀ ਗਈ ਹੈ। ਕਿਉਂਕਿ ਰਿਟਨ ਦੇ ਵਿੱਚ 3200 ਬੰਦਾ ਲਿਆਂਦਾ ਗਿਆ ਹੈ ਪਰ ਜੇ ਅਸੀਂ ਗਿਣਤੀ ਕਰੀਏ ਤਾਂ ਕਿੰਨੇ ਪਿੰਡ ਉਜਾੜੇ ਗਏ। ਅੱਜ 26 ਸਾਲਾਂ ਦੇ ਬਾਅਦ, ਮੈਂ ਸਵਰਗਵਾਸੀ ਸਰਦਾਰ ਸੁਜਾਨ ਸਿੰਘ, ਜਿਨ੍ਹਾਂ ਦੇ ਬੇਟੇ ਹਰਪ੍ਰੀਤ ਸਿੰਘ ਨੇ ਇਹ ਮਤਾ ਲਿਆਂਦਾ ਹੈ, ਅੱਜ ਉਨ੍ਹਾਂ ਨੂੰ ਯਾਦ ਕਰਦਾ ਹਾਂ ਕਿ 1985 ਵਿੱਚ ਉਨ੍ਹਾਂ ਨੇ ਮਤਾ ਲਿਆਂਦਾ ਕਿ ਭਾਈ, ਇਹ ਹਰਿਆਣੇ ਦੀ ਜਿਹੜੀ ਸਰਕਾਰੀ ਬੱਸ ਸੀ, ਇਹ ਕਿਸ ਤਰੀਕੇ ਨਾਲ ਉਥੇ ਕਤਲ ਕਰਨ ਚਲੀ ਗਈ? ਕਿਸ ਤਰੀਕੇ ਨਾਲ 11.00 ਵਜੇ ਮਸ਼ਾਲਾਂ ਚਲੀਆਂ ਗਈਆਂ ਤੇ ਕਿਸ ਤਰੀਕੇ ਨਾਲ ਕਾਨੂੰਨ ਬਦਲ ਗਿਆ? ਕੀ ਕਾਨੂੰਨ ਦੇ ਵਿੱਚ ਕੋਈ ਚੇਂਜ ਆ ਗਈ ਸੀ? ਚੇਂਜ ਸਿਰਫ ਇੰਨੀ ਆਈ ਸੀ, ਜੇ ਮੈਂ ਅੰਕੜਿਆਂ ਤੋਂ ਬਗੈਰ ਬੋਲਾਂ ਤਾਂ ਮੈਂ ਕਸੂਰਵਾਰ ਹੋਵਾਂਗਾ, ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਜੀ, ਕਾਂਗਰਸ ਦੀ ਹਰਿਆਣੇ ਦੇ ਵਿੱਚ ਚੌਧਰੀ ਭਜਨ ਲਾਲ ਜੀ ਦੀ ਸਰਕਾਰ, ਗ੍ਰਹਿ ਮੰਤਰੀ ਸਰਦਾਰ ਬੂਟਾ ਸਿੰਘ ਜੀ, ਇਹ ਕਿਨ੍ਹਾਂ ਦੀ ਜ਼ਿੰਮੇਵਾਰੀ ਬਣਦੀ ਹੈ? ਇਹ ਕਾਨੂੰਨ ਦੀ ਜ਼ਿੰਮੇਵਾਰੀ ਬਣਦੀ ਹੈ। ਅੱਜ ਪਿੰਡ ਉਜਾੜ ਦੇਣਾ, ਲਾਵਾਰਸ ਬਣਾ ਕੇ ਪਰਚਾ ਦੇ ਦੇਣਾ, ਇਹ ਕਿਥੋਂ ਤੱਕ ਠੀਕ ਹੈ? ਅੱਜ ਜਦੋਂ ਪਿੰਡ ਵਸਦਾ ਹੈ, 99 ਇਨਸਾਨਾਂ ਦਾ ਪਿੰਡ ਹੈ, 50 ਬੰਦੇ ਹਾਜ਼ਰ ਹਨ ਅਤੇ 50 ਵਿਚੋਂ 32 ਬੰਦੇ ਮਾਰ ਦਿੱਤੇ ਜਾਂਦੇ ਹਨ। ਕੀ ਗੱਲ ਉਥੇ ਥਾਣੇਦਾਰ ਨੂੰ ਪਤਾ ਨਹੀਂ ਸੀ ਕਿ ਇਹ ਜਿਹੜਾ ਪਰਚਾ ਹੋਇਆ ਹੈ, ਇਹ ਲਾਵਾਰਸ ਕਰਕੇ ਦੇਣਾ ਹੈ, ਅਣਪਛਾਤੇ ਬੰਦਿਆਂ ਦਾ ਦੇਣਾ ਹੈ ਜਾਂ ਵਸਨੀਕਾਂ ਦਾ ਦੇਣਾ ਹੈ ਕਿ ਉਨ੍ਹਾਂ ਦਾ ਕਤਲ ਕਰ ਦਿੱਤਾ ਗਿਆ। ਗੁਰੂ ਘਰ ਨੂੰ ਅਗਨ ਭੇਂਟ ਕੀਤਾ ਗਿਆ। ਪਰ ਮੈਂ ਅੱਜ ਸੋਚਦਾ ਹਾਂ, ਕੋਈ ਗੱਲ ਨਹੀਂ, ਪਾਰਟੀਆਂ ਬਦਲਦੀਆਂ ਰਹਿੰਦੀਆਂ ਹਨ ਲੇਕਿਨ ਅਸੀਂ ਸਾਰਿਆਂ ਧਰਮਾਂ ਦਾ ਸਤਿਕਾਰ ਕਰਨਾ ਹੈ। ਪਰ ਅਸੀਂ ਉਸ ਏਜੰਡੇ ਤੇ ਨਾ ਜਾਈਏ। ਗੱਲ ਮਤਾ ਪਾਸ ਕਰਨ ਦੀ ਹੁੰਦੀ ਪਈ ਹੈ ਪਰ ਆਪਾਂ ਭੱਜੇ ਫਿਰਦੇ ਹਾਂ ਪਾਣੀ ਦੇ ਮਸਲੇ ਉਤੇ। ਅੱਜ ਮਤਾ ਪਾਸ ਕਰੀਏ ਕਿ ਇਹ ਕੰਮ ਬਿਲਕੁਲ ਗਲਤ ਹੋਇਆ ਹੈ। ਅੱਜ ਇਹ ਲੋਕਾਂ ਦੀ ਗੱਲ ਨਹੀਂ, ਸਾਰੇ ਦੇਸ਼ ਦੀ ਗੱਲ ਹੈ। ਅੱਜ ਦੇਸ਼ ਜਿਨ੍ਹਾਂ ਨੇ ਸੰਭਾਲਿਆ ਹੈ, ਜੇ ਅੱਗੋਂ ਨਾ ਸੰਭਾਲਿਆ ਗਿਆ ਤਾਂ ਇਸ ਨਾਲ ਮੁਸ਼ਕਲਾਂ ਪੈਦਾ ਹੋਣਗੀਆ। ਸਾਨੂੰ ਲੋਕਾਂ ਨੇ ਜ਼ਿੰਮੇਵਾਰੀ ਦਿੱਤੀ ਹੈ, ਅਸੀਂ ਇਸ ਪਵਿੱਤਰ ਸਦਨ ਵਿੱਚ ਡਰਾਮਾ ਕਰਨ ਨਹੀਂ ਆਏ ਲੇਕਿਨ ਮੈਨੂੰ ਅਫਸੋਸ ਹੈ ਕਿ ਮਤੇ ਨੂੰ ਪਾਸ ਵੀ ਕੀਤਾ ਅਤੇ ਸਾਰਿਆਂ ਨੇ ਕਰਨਾ ਵੀ ਹੈ, ਉਸ ਦੇ ਦਿਸ਼ਾ ਨਿਰਦੇਸ਼ ਨਜ਼ਰ ਆ ਰਹੇ ਹਨ ਪਰ ਅਸੀਂ ਦਰਿੰਦਿਆਂ ਨੂੰ ਸ਼ਹਿ ਦੇ ਰਹੇ ਹਾਂ। ਅੱਜ ਦੀ ਡੇਟ ਵਿੱਚ ਵੀ ਦਰਿੰਦੇ ਕਾਇਮ ਹਨ। ਜਿਹੜੇ ਬੰਦੇ ਨੇ ਇਸ ਗੱਲ ਦਾ ਪੋਲ ਖੋਲ੍ਹਿਆ ਹੈ, ਜਿਸ ਨੇ ਸ਼ੁਰੂਆਤ ਕੀਤੀ ਹੈ, ਜਿਹੜਾ ਇੱਕ ਚੰਗਾ

[ ਸਰਦਾਰ ਸਰਬਜੀਤ ਸਿੰਘ ਮੱਕੜ ]

ਇੰਜੀਨੀਅਰ ਹੈ, ਜਿਹੜਾ ਨੌਕਰੀ ਪੇਸ਼ਾ ਇਨਸਾਨ ਹੈ, ਉਸ ਦੀ ਨੌਕਰੀ ਨੂੰ ਅੱਜ ਵੀ ਖਤਰਾ ਹੈ। ਅੱਜ ਵੀ ਜੇ ਉਸ ਨੂੰ ਨੌਕਰੀ ਤੋਂ ਕੱਢ ਦਿੱਤਾ ਹੈ ਤਾਂ ਅੱਜ ਵੀ ਉਹ ਕਾਨੂੰਨ ਕਿਥੇ ਹੈ? ਅੱਜ ਹਰਪ੍ਰੀਤ ਸਿੰਘ ਉਦਾਹਰਣ ਬੈਠਾ ਹੈ, ਅੱਜ ਇਨ੍ਹਾਂ ਨੂੰ ਲੋਕਾਂ ਨੇ ਚੁਣ ਕੇ ਭੇਜਿਆ ਹੈ। 1985 ਤੋਂ ਬਾਅਦ ਇਨ੍ਹਾਂ ਦੀ ਉਮਰ 27-28 ਸਾਲ ਹੋਵੇਗੀ, ਜੇ ਇਨ੍ਹਾਂ ਨੂੰ ਇਹ ਚੀਜ਼ ਜਨਮ ਤੋਂ ਮਿਲੀ ਹੈ ਤਾਂ ਸਾਡੇ ਘਰਾਂ ਦੇ ਵਿੱਚ ਜਿਹੜੇ ਲੋਕ ਜਨਮ ਲੈਂਦੇ ਹਨ ਉਨ੍ਹਾਂ ਦੇ ਮਨਾਂ ਵਿੱਚ ਵੀ ਬੜਾ ਵੱਡਾ ਦੁੱਖ ਹੈ। ਸਰਦਾਰ ਵਿਰਸਾ ਸਿੰਘ ਵਲਟੋਹਾ ਜੀ ਨੇ ਬੜੀ ਵੱਡੀ ਗੱਲ ਆਖੀ। ਅੱਜ ਸਾਰੇ ਮੇਰੇ ਮੈਂਬਰ ਇੰਟਰਨੈਟ ਪੜ੍ਹ ਕੇ ਆਉਂਦੇ ਹਨ, ਅੱਜ ਸਾਰੇ ਮੋਬਾਇਲ ਉਤੇ ਵੇਖਦੇ ਹਨ, ਜੇਕਰ ਕੋਈ ਚੀਜ਼ ਚੰਗੀ ਲੱਗਦੀ ਹੈ ਤਾਂ ਉਸ ਨੂੰ ਕੋਈ ਛੱਡਦਾ ਨਹੀਂ ਅਤੇ ਉਹ ਹਮੇਸ਼ਾ ਉਸ ਦਾ ਗਿਆਨ ਪ੍ਰਾਪਤ ਕਰਦਾ ਹੈ, ਫਿਰ ਉਹ ਗਿਆਨ ਪ੍ਰਾਪਤ ਕਰਨ ਤੋਂ ਬਾਅਦ ਸੱਚੇ ਦੀ ਗੱਲ ਕਰਦਾ ਹੈ। ਇਸ ਕਰਕੇ ਸਿੱਖ ਕੌਮ ਦੇ ਨਾਲ ਇਹ ਬੜਾ ਵੱਡਾ ਧੋਖਾ ਹੋਇਆ ਹੈ ਕਿ ਉਨ੍ਹਾਂ 80 ਪ੍ਰਤੀਸ਼ਤ ਕੁਰਬਾਨੀਆਂ ਦੇਣ ਵਾਲੇ, 80 ਪ੍ਰਤੀਸ਼ਤ ਅਨਾਜ ਦੇਣ ਵਾਲਿਆਂ ਦੇ ਕਤਲ ਹੋ ਜਾਣ। ਮੈਂ ਹਰਪ੍ਰੀਤ ਸਿੰਘ ਜੀ ਦੀ ਇਸ ਗੱਲ ਦੇ ਨਾਲ ਬਿਲਕੁਲ ਸਹਿਮਤ ਹਾਂ ਕਿ ਉਨ੍ਹਾਂ ਨੇ ਏਡੀ ਵੱਡੀ ਮੱਦ ਲਿਆਂਦੀ, ਏਡੇ ਵੱਡੇ ਐਵੀਡੈਂਸ ਹਨ ਜਿਸ ਨੂੰ ਪੂਰਨ ਤੌਰ ਤੇ ਸਾਹਮਣੇ ਲਿਆਂਦਾ। ਠੀਕ ਹੈ, ਮੈਂ ਵੀ ਇਸ ਗੱਲ ਨਾਲ ਸਹਿਮਤ ਹੁੰਦਾ ਹਾਂ ਕਿ ਜਿਵੇਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ, ਸਾਡੇ ਲੀਡਰਾਂ ਨੇ ਵੀ, ਭਾਵੇਂ ਸਾਡਾ ਕੋਈ ਐਮ.ਪੀ. ਸੀ, ਸਾਡੇ ਮੁੱਖ ਮੰਤਰੀ ਸਾਹਿਬ, ਸਾਡੇ ਡਿਪਟੀ ਮੁੱਖ ਮੰਤਰੀ ਸਾਹਿਬ, ਭਾਰਤੀ ਜਨਤਾ ਪਾਰਟੀ ਦੇ ਲੀਡਰਾਂ ਨੇ ਵੀ ਹਮਦਰਦੀ ਦਾ ਪ੍ਰਗਟਾਵਾ ਕੀਤਾ ਹੈ, ਇਸੇ ਤਰੀਕੇ ਨਾਲ ਕਾਂਗਰਸ ਪਾਰਟੀ ਨੂੰ ਵੀ ਕਰਨਾ ਚਾਹੀਦਾ ਸੀ।

**ਮਾਨਯੋਗ ਸਪੀਕਰ :** ਉਹ ਤਾਂ ਕਰਦੇ ਹਨ।

**ਸਰਦਾਰ ਸਰਬਜੀਤ ਸਿੰਘ ਮੱਕੜ :** ਨਹੀਂ ਜੀ, ਇਨ੍ਹਾਂ ਦੇ ਵਿੱਚੋਂ ਉਥੇ ਕੋਈ ਗਿਆ ਹੈ? ਮੈਂ ਆਹ 15 ਨਿਊਜ਼ ਦੀਆਂ ਡੇਟਾਂ ਦਿੰਦਾ ਹਾਂ। ਮੈਂ ਪ੍ਰੈਸ ਗੈਲਰੀ ਦਾ ਧੰਨਵਾਦ ਕਰਦਾ ਹਾਂ ਕਿ ਜਿਨ੍ਹਾਂ ਨੇ ਕਿੱਡੀ ਵੱਡੀ ਨਿਊਜ਼ ਰੋਜ਼ ਬਣਾ-ਬਣਾ ਕੇ ਇਹ ਗੱਲ ਸਾਹਮਣੇ ਲਿਆਂਦੀ ਹੈ ਕਿ ਜਿਹੜੇ ਬੰਦੇ ਦੇ ਧਿਆਨ ਵਿੱਚ ਇਹ ਮਾਮਲਾ ਨਹੀਂ ਆਇਆ ਉਹ ਵੀ ਇਨਸਾਨੀਅਤ ਦੀ ਕਦਰ ਕਰੇ। ਸਾਡਾ ਇਨਸਾਨੀਅਤ ਦੀ ਕਦਰ ਕਰਨਾ ਪਹਿਲਾ ਧਰਮ ਹੈ, ਸਾਨੂੰ ਇਸ ਦੀ ਕਦਰ ਕਰਨੀ ਚਾਹੀਦੀ ਹੈ। ਮੇਰੇ ਤੋਂ ਪਹਿਲਾਂ ਮੇਰੇ ਵੀਰ ਨੇ ਦੱਸਿਆ ਹੈ, (ਵਿਘਨ) ਸਪੀਕਰ ਸਾਹਿਬ, ਸਾਡੀ ਬਦਕਿਸਮਤੀ ਹੈ। ਸੈਂਟਰ ਸੈਂਟਰ ਕਰੀ ਜਾਂਦੇ ਹਾਂ। ਜਾਂ ਤਾਂ ਤੁਸੀਂ ਕੁਝ ਲਿਆ ਦਿਉ ਕਿ ਭਾਈ ਅਸੀਂ ਤੁਹਾਡੇ ਨਾਲ ਹਾਂ, ਅਸੀਂ ਕੁਝ ਲੈ ਕੇ ਆਉਂਦੇ ਹਾਂ। ਅੱਜ ਉਨ੍ਹਾਂ ਲੋਕਾਂ ਨੂੰ ਸਜ਼ਾਵਾਂ ਦਿਉ ਜਿਹੜੇ ਲੋਕ ਉਸ ਵੇਲੇ ਦੇ ਅਫਸਰ ਸੀ। ਇਹ ਨਿਰੀ ਪੁਲੀਟੀਕਲੀ ਜ਼ਿੰਮੇਵਾਰੀ ਵੀ ਨਹੀਂ ਬਣਦੀ। ਅੱਜ ਕੋਈ ਕਾਨੂੰਨ ਹੈ? ਅੱਜ ਜੇ ਕੋਰਟ ਦੇ ਵਿੱਚ ਕੋਈ ਕੇਸ ਚਲਿਆ ਹੈ, ਕਿਉਂਕਿ ਨਿਰੀ ਗੱਲ ਚਿੱਲੜ ਪਿੰਡ ਦੀ ਨਹੀਂ ਹੈ,

ਪਟੌਦੀ ਪਿੰਡ ਦੇ ਵਿੱਚ ਵੀ 17 ਬੰਦੇ ਮਾਰੇਂ ਗਏ, ਉਨ੍ਹਾਂ ਦਾ ਟਰਾਇਲ 1986 ਦੇ ਵਿੱਚ ਖਤਮ ਕਰ ਦਿੱਤਾ ਪਰ ਪੁਲਿਸ ਨੇ ਕਿਸੇ ਦਾ ਨਾਮ ਵੀ ਪੇਸ਼ ਨਹੀਂ ਕੀਤਾ ਅਤੇ ਉਹ ਕੇਸ ਦੇ ਵਿਚੋਂ ਬਰੀ ਹੋ ਗਏ। ਕੀ ਸਮਝੀਏ ਕਿ ਅੱਜ ਕੋਈ ਸਰਕਾਰ ਰਾਜ ਵਿੱਚ ਆਪਣੇ ਗ੍ਰਹਿ ਮੰਤਰਾਲੇ ਤੋਂ ਕੀ ਕੰਮ ਲੈ ਰਹੀ ਹੈ ਕਿ ਇਨ੍ਹਾਂ ਸਿੱਖਾਂ ਦਾ, ਇਸ ਕੌਮ ਦੇ ਵਾਰਸਾਂ ਦਾ ਆਪਾਂ ਕਤਲ ਕਰ ਦੇਈਏ ਤੇ ਇਸ ਤਰ੍ਹਾਂ ਕਰਕੇ ਆਪਾਂ ਵੱਡਾਪਣ ਵਿਖਾ ਦੇਈਏ? ਜਿਹੜਾ ਇਨਸਾਨ 15 ਸਾਲ ਉਥੇ ਪਿੰਡ ਦਾ ਸਰਪੰਚ ਰਿਹਾ ਉਸ ਦੇ ਟੱਬਰ ਨੂੰ ਮਾਰ ਦੇਣਾ, ਪੂਰਾ ਟੱਬਰ ਤਬਾਹ ਕਰ ਦੇਣਾ, ਨੌਜਵਾਨ ਕੁੜੀਆਂ, ਦਰਦ ਦੀ ਗੱਲ ਹੈ, ਦੱਸ ਨਹੀਂ ਹੁੰਦਾ। ਹਰਪ੍ਰੀਤ ਸਿੰਘ ਹੁਰੀਂ ਕਹਿੰਦੇ ਸੀ ਕਿ ਮੈਂ ਦੱਸਣਾ ਨਹੀਂ ਸੀ ਚਾਹੁੰਦਾ, 19 ਸਾਲ ਦੀ ਕੁੜੀ, 16 ਸਾਲ ਦੀ ਬੇਟੀ ਜਿਸ ਨੂੰ ਨਗਨ ਕੀਤਾ ਗਿਆ, ਜਿਸ ਦੀ ਬੇਕਦਰੀ ਕੀਤੀ ਗਈ, ਜੇ ਕੋਈ ਅੱਜ ਇਸ ਗੱਲ ਨੂੰ ਲੱਭ ਕੇ ਲਿਆਇਆ ਹੈ ਤਾਂ ਉਸ ਦਾ ਅਸੀਂ ਸਾਰੇ ਜਣੇ ਦਰਦ ਕਰੀਏ। ਪੁਲੀਟੀਕਲ ਗੱਲਾਂ ਇੱਕ ਪਾਸੇ ਹਨ ਪਰ ਇਹ ਗੱਲਾਂ ਬੜੀਆਂ ਜ਼ਰੂਰੀ ਹਨ। ਅੱਜ ਹਰ ਥਾਂ ਤੇ ਘੱਟ ਗਿਣਤੀ ਦੇ ਵਿੱਚ ਲੋਕ ਬੈਠੇ ਹਨ, ਫਿਰ ਇਸ ਤਰ੍ਹਾਂ ਤਾਂ ਜਿਥੇ ਮਰਜ਼ੀ, ਜਿਸ ਤਰ੍ਹਾਂ ਮਰਜ਼ੀ ਕਤਲ ਹੋ ਜਾਵੇ। ਅੱਜ ਜਿਹੜਾ ਰਾਜਸੀ ਪਾਰਟੀ ਦੇ ਵਿੱਚ ਹੋਵੇਗਾ ਉਹ ਜੋ ਮਰਜ਼ੀ ਕਰਨਾ ਚਾਹੇ ਕਰ ਸਕਦਾ ਹੈ। ਮੇਰਾ ਕਹਿਣ ਦਾ ਮਤਲਬ ਹੈ ਕਿ ਜੇਕਰ ਕੋਈ ਚੰਗੀ ਗੱਲ ਆਵੇ ਤਾਂ ਸਾਨੂੰ ਸਾਰਿਆਂ ਨੂੰ ਰਲ ਕੇ ਪਾਸ ਕਰਨਾ ਚਾਹੀਦਾ ਹੈ। ਅੱਜ ਸਵੇਰੇ ਸੁਖਪਾਲ ਜੀ ਨੇ ਟਰੈਫਿਕ ਦੀ ਗੱਲ ਕੀਤੀ ਸੀ। ਸਪੀਕਰ ਸਾਹਿਬ, ਇਹ ਚਲੇ ਗਏ ਸੀ ਤਾਂ ਮੈਂ ਉਠ ਕੇ ਤੁਹਾਡੇ ਤੋਂ ਟਾਈਮ ਮੰਗਿਆ। ਅਸੀਂ ਤੁਹਾਡੇ ਕੋਲ ਚੈਂਬਰ ਵਿੱਚ ਜਾ ਕੇ ਵੀ ਗੱਲ ਕਰ ਸਕਦੇ ਹਾਂ ਪਰ ਮੈਂ ਕਿਹਾ ਕਿ ਤੁਸੀਂ ਇਸ ਗੱਲ ਨੂੰ ਅੱਜ ਹੀ ਪਾਸ ਕਰੋ ਕਿਉਂਕਿ ਟਰੈਫਿਕ ਦੇ ਕਾਨੂੰਨ ਦੇ ਵਿੱਚ ਬੜੀ ਵੱਡੀ ਲੋੜ ਹੈ ਕਿ ਕਿਸ ਤਰੀਕੇ ਦੇ ਨਾਲ ਲੋਕਾਂ ਦੀ ਜਾਨ ਬਚਾਉਣੀ ਹੈ। ਜੇ ਆਪਾਂ ਟਰੈਫਿਕ ਵਾਸਤੇ ਇਹ ਚੀਜ਼ ਕਰ ਸਕਦੇ ਹਾਂ ਤਾਂ ਜਿਹੜੇ ਕਾਰਨਾਮੇ ਹੋਏ ਹਨ, ਜਿੰਨੀ ਦੇਰ 1984 ਦੇ ਕਤਲੇਆਮ ਦੀ ਸੈਂਟਰ ਸਰਕਾਰ ਦੀ ਜ਼ਿੰਮੇਵਾਰੀ ਬਣਦੀ ਹੈ ਉਸ ਬਾਰੇ ਵੀ ਕਾਰਵਾਈ ਹੋਣੀ ਚਾਹੀਦੀ ਹੈ। ਜੇ ਅੱਜ ਪੰਜਾਬ ਕਰਜ਼ਾਈ ਹੈ, ਅੱਜ ਪੰਜਾਬ ਨੂੰ ਇਕਨਾਮਿਕ ਤੌਰ ਤੇ ਵੇਖੀਏ ਤਾਂ ਇਹ ਇਸ ਕਰਕੇ ਕਰਜ਼ਾਈ ਹੈ ਕਿ ਇਸੇ ਕਰਜ਼ਿਆਂ ਦੇ ਸਿਰ ਤੇ, ਇਸੇ ਪਾਲਿਸੀਆਂ ਦੇ ਸਿਰ ਤੇ, ਗਵਰਨਰੀ ਰਾਜ ਦੇ ਵਿੱਚ ਤਾਂ ਅਕਾਲੀਆ ਨੇ ਨਹੀਂ ਸੀ ਕੁਝ ਕਰ ਦਿੱਤਾ। ਜਦੋਂ ਗਵਰਨਰੀ ਰਾਜ ਸੀ ਤਾਂ ਕਿਸ ਤਰੀਕੇ ਦੇ ਨਾਲ ਲੋਕ ਮਰਦੇ ਰਹੇ, ਕਿਸ ਤਰੀਕੇ ਦੇ ਨਾਲ ਬੱਸਾਂ ਦੇ ਵਿੱਚੋਂ ਕੱਢ-ਕੱਢ ਕੇ ਮਾਰਦੇ ਰਹੇ, ਉਸ ਪਿੱਛੇ ਕੌਣ ਸੀ, ਉਸ ਮਗਰ ਏਜੰਸੀਆਂ ਸਨ। ਸਿੱਖਾਂ ਨੂੰ ਬਦਨਾਮ ਕਰਨ ਦੀ ਕੋਸ਼ਿਸ਼ ਕੀਤੀ ਗਈ। ਸਿੱਖਾਂ ਦੇ ਰੂਪ ਵਿੱਚ ਆਪਣੇ ਬੰਦੇ ਭੇਜੇ ਗਏ, ਇਹ ਸਾਰਾ ਕੁਝ ਕਿਸ ਨੇ ਕਰਵਾਇਆ, ਇਹ ਸੈਂਟਰ ਸਰਕਾਰ ਨੇ ਕਰਵਾਇਆ। ਆਪਣੀ ਸਕਿਉਰਿਟੀ ਇਨ੍ਹਾਂ ਤੋਂ ਸਾਂਭ ਨਹੀਂ ਹੋਈ, ਪ੍ਰਧਾਨ ਮੰਤਰੀ ਦਾ ਕਤਲ ਜੇ ਕਹਿ ਦੇਈਏ, ਅੱਜ ਕੋਈ ਜਜ਼ਬਾਤੀ ਹੋ ਸਕਦਾ ਹੈ ਪਰ ਇਹ ਜ਼ਿੰਮੇਵਾਰੀ ਪਬਲਿਕ ਦੀ ਜਾਂ ਸਿੱਖਾਂ ਦੀ ਨਹੀਂ ਸੀ, ਇਹ ਉਨ੍ਹਾਂ ਦੇ ਗ੍ਰਹਿ ਮੰਤਰਾਲੇ ਦੀ ਜ਼ਿੰਮੇਵਾਰੀ ਬਣਦੀ ਸੀ। ਉਨ੍ਹਾਂ ਦੇ ਕਤਲ

[ ਸਰਦਾਰ ਸਰਬਜੀਤ ਸਿੰਘ ਮੱਕੜ ]

ਤੋਂ ਬਾਅਦ ਰਾਜੀਵ ਗਾਂਧੀ ਦਾ ਕਤਲ ਹੋਇਆ, ਕੀ ਇਹ ਸਿੱਖਾਂ ਨੇ ਕੀਤਾ ਸੀ? ਉਹ ਕਿਵੇਂ ਹੋ ਗਿਆ? ਉਸ ਵੇਲੇ ਸਕਿਉਰਿਟੀ ਕਿੱਥੇ ਗਈ? ਇਹ ਸਾਰਾ ਰੌਲਾ ਸਕਿਉਰਿਟੀਆਂ ਦਾ ਹੈ। ਸੋ, ਇਸ ਗੱਲ ਦਾ ਆਪਾਂ ਨੂੰ ਸੋਚ-ਸਮਝ ਕੇ ਫੈਸਲਾ ਲੈਣਾ ਚਾਹੀਦਾ ਹੈ। ਉਸ ਵੇਲੇ ਉਨ੍ਹਾਂ ਲੋਕਾਂ ਨੂੰ ਨਾ ਮਾਰਿਆ ਗਿਆ ਤਾਂ ਕੀ ਸਿੱਖ ਹੀ ਮਿਲੇ ਸਨ....

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ। ਸਾਡੇ ਮਾਨਯੋਗ ਮੈਂਬਰ ਮੱਕੜ ਸਾਹਿਬ ਬੋਲ ਰਹੇ ਸਨ, ਮੈਂ ਉਨ੍ਹਾਂ ਨੂੰ ਸੁਣ ਰਹੀ ਸੀ। ਇਸ ਮਤੇ ਵਿੱਚ ਜੋ ਗੱਲਾਂ ਆਈਆਂ, ਉਸ ਬਾਰੇ ਸਾਰਿਆਂ ਨੇ ਤਕਰੀਬਨ ਇਨਸਾਨੀਅਤ ਦੇ ਤੌਰ ਤੇ, ਜ਼ਿੰਮੇਵਾਰੀ ਦੇ ਤੌਰ ਤੇ ਨਿੰਦਾ ਕੀਤੀ ਹੈ, ਸਾਰੇ ਇਸ ਨੂੰ ਮਾੜਾ ਸਮਝਦੇ ਹਨ। ਜਿਵੇਂ ਬੀ.ਜੇ.ਪੀ. ਦੇ ਮੈਂਬਰ ਅਤੇ ਸਰਦਾਰ ਅਵਤਾਰ ਸਿੰਘ ਬਰਾੜ ਹੋਰਾਂ ਨੇ ਕਿਹਾ ਹੈ ਕਿ ਪਹਿਲਾ ਪੱਥਰ ਕਿਸ ਨੇ ਮਾਰਿਆ ਅਤੇ ਦੂਜਾ ਪੱਥਰ ਕਿਸ ਨੇ ਮਾਰਿਆ, ਇਸ ਤਰ੍ਹਾਂ ਤਾਂ ਬਹੁਤ ਲੰਬੀਆਂ ਕਹਾਣੀਆਂ ਹੋ ਜਾਂਦੀਆਂ ਹਨ। ਬੜਾ ਕੁਝ ਕਿਹਾ ਜਾਂਦਾ ਹੈ, ਕਿਹੜੀ ਸਰਕਾਰ ਜ਼ਿੰਮੇਵਾਰ ਹੈ, ਕਿਉਂ ਜ਼ਿੰਮੇਵਾਰ ਹੈ? ਇਸ ਦਾ ਮਤਲਬ ਜੇਕਰ ਇਹ ਪੰਜਾਬ ਵਿੱਚ ਹੋਇਆ ਹੈ ਤਾਂ ਪੰਜਾਬ ਸਰਕਾਰ ਜ਼ਿੰਮੇਵਾਰ ਹੈ। ਜੋ ਕੁਝ ਪਿਛਲੇ ਸਮੇਂ ਵਿੱਚ ਵਾਪਰਿਆ, ਆਪਾਂ ਇਨ੍ਹਾਂ ਗੱਲਾਂ ਵਿੱਚ ਨਾ ਪਈਏ। ਪੰਜਾਬ ਹਮੇਸ਼ਾ ਇਤਿਹਾਸਕ ਗੱਲਾਂ ਕਰਦਾ ਰਿਹਾ ਹੈ। ਇਤਿਹਾਸ ਵਿੱਚ ਵੀ ਸਾਡੀ ਇਸ ਗੱਲ ਨੂੰ ਵਡਿਆਇਆ ਜਾਵੇਗਾ ਜੇਕਰ ਆਪਾਂ ਸਾਰੇ ਇਹ ਕਹੀਏ ਕਿ ਜੋ ਕੁਝ ਪੰਜਾਬ ਵਿੱਚ ਹੋਇਆ, ਚਾਹੇ ਉਹ ਦਿੱਲੀ ਵਿੱਚ ਹੋਇਆ, ਚਾਹੇ ਜੋਧਪੁਰ ਵਿੱਚ ਹੋਇਆ, ਚਾਹੇ ਗੁਜਰਾਤ ਵਿੱਚ ਹੋਇਆ ਜਾਂ ਜੰਮੂ-ਕਸ਼ਮੀਰ ਵਿੱਚ ਹੋਇਆ, ਜਿੱਥੇ-ਜਿੱਥੇ ਵੀ ਇਨਸਾਨੀਅਤ ਦਾ ਘਾਣ ਕੀਤਾ ਗਿਆ, ਉਸ ਦੀ ਪੁਰਜ਼ੋਰ ਸ਼ਬਦਾਂ ਵਿੱਚ ਸਾਡੀ ਪੰਜਾਬ ਦੀ ਅਸੈਂਬਲੀ ਨੇ ਸਰਬਸੰਮਤੀ ਨਾਲ ਨਿੰਦਾ ਕੀਤੀ ਹੈ ਅਤੇ ਕਿਹਾ ਹੈ ਕਿ ਉਨ੍ਹਾਂ ਨੂੰ ਕਰਨ ਵਾਲਿਆ ਖਿਲਾਫ਼ ਸਖ਼ਤ ਕਾਰਵਾਈਆਂ ਕੀਤੀਆਂ ਜਾਣ। ਇੰਨੀ ਗੱਲ ਕੀਤੀ ਜਾਵੇ ਤਾਂ ਆਪਾਂ ਸਾਰੇ ਇਸ੍ਹ ਨਾਲ ਸਹਿਮਤ ਹਾਂ। ਜੇਕਰ ਆਪਾਂ ਕਾਰਨਾਂ ਵੱਲ ਜਾਂਦੇ ਹਾਂ ਤਾਂ ਫੇਰ ਇਸ ਵਾਸਤੇ ਪੂਰਾ ਦਿਨ ਰੱਖ ਲਓ। ਅਸੀਂ ਵੀ ਤਿਆਰ ਹਾਂ ਤੇ ਤੁਸੀਂ ਵੀ ਤਿਆਰ ਹੋ ਪਰ ਇਹ ਰਾਜਨੀਤੀ ਹੋਵੇਗੀ। ਇਸ ਵਿੱਚ ਜ਼ਿੰਮੇਵਾਰੀ ਵਾਲੀ ਕੋਈ ਗੱਲ ਨਹੀਂ ਹੋਵੇਗੀ।

**ਮਾਨਯੋਗ ਸਪੀਕਰ :** ਮੱਕੜ ਸਾਹਿਬ, ਇਸ ਮੌਕੇ ਤੇ ਬੋਲਣ ਦਾ ਢੰਗ-ਤਰੀਕਾ ਸਾਰੇ ਆਪਣੇ ਮਤਲਬ ਨਾਲ ਕਰਦੇ ਹਨ। ਅਜਿਹੇ ਵਿਸ਼ਿਆਂ ਤੇ ਬੜੇ ਥੋੜ੍ਹੇ ਸ਼ਬਦਾਂ ਵਿੱਚ ਗੱਲ ਕਰਨੀ ਹੁੰਦੀ ਹੈ। ਜਿਹੜੇ ਲੋਕਾਂ ਦਾ ਘਾਣ ਹੋਇਆ ਹੈ, ਜੇਕਰ ਉਸ ਮੁਤੱਲਕ ਗੱਲ ਕੀਤੀ ਜਾਂਦੀ ਤਾਂ ਬਹੁਤ ਹੀ ਚੰਗੀ ਗੱਲ ਸੀ ਪਰ ਇਸ ਨੂੰ ਆਪਣੀ ਸਿਆਸਤ ਚਮਕਾਉਣ ਲਈ ਕਿ ਕੋਈ ਕੀ ਬੋਲਿਆ, ਮੈਂ ਕੀ ਬੋਲਿਆ, ਮੇਰਾ ਕਹਿਣ ਦਾ ਮਤਲਬ ਆਪਾਂ ਇਸ ਸਬਜੈਕਟ ਨੂੰ ਹੁਣ ਖ਼ਤਮ ਕਰੀਏ ਅਤੇ ਇਸ ਮਤੇ ਨੂੰ ਪਾਸ ਕਰਕੇ ਹਾਊਸ ਦੀ ਸਮਾਪਤੀ ਕਰੀਏ।

**ਸਰਦਾਰ ਸਰਬਜੀਤ ਸਿੰਘ ਮੱਕੜ :** ਸਪੀਕਰ ਸਾਹਿਬ, ਮੈਂ ਥੋੜ੍ਹਾ ਜਿਹਾ ਸਮਾਂ

ਲੈਣਾ ਚਾਹੁੰਦਾ ਹਾਂ। ਬਹੁਤ ਅੱਛੇ ਤਰੀਕੇ ਨਾਲ ਆਪੋਜ਼ੀਸ਼ਨ ਦੀ ਲੀਡਰ ਨੇ ਗੱਲ ਕਹੀ ਹੈ, ਮੈਂ ਉਨ੍ਹਾਂ ਦਾ ਧੰਨਵਾਦ ਕਰਦਾ ਹਾਂ ਕਿ ਇਨ੍ਹਾਂ ਨੇ ਬਹੁਤ ਸਿਆਣੀ ਗੱਲ ਕੀਤੀ ਹੈ। ਜਿਹੜੀ ਚੰਗੀ ਗੱਲ ਕੀਤੀ ਜਾਵੇ ਉਹ ਸਾਰਿਆਂ ਨੂੰ ਚੰਗੀ ਲਗਦੀ ਹੈ। ਅਸੀਂ ਇਸ ਨੂੰ ਪਾਸ ਵੀ ਕਰਵਾਉਂਦੇ ਹਾਂ ਕਿਉਂਕਿ ਅਸੀਂ ਅਪੀਲ ਹੀ ਇਸ ਵਾਸਤੇ ਕੀਤੀ ਹੈ ਕਿ ਇਸ ਨੂੰ ਪਾਸ ਕੀਤਾ ਜਾਵੇ ਪਰ ਜਿਹੜੀਆਂ ਤੁਹਮਤਾਂ ਦੂਜੇ ਪਾਸੇ ਤੋਂ ਲਗਾਈਆਂ ਗਈਆਂ ਹਨ ਉਨ੍ਹਾਂ ਵਾਸਤੇ ਜਵਾਬ ਦੇ ਰਹੇ ਹਾਂ....

**ਮਾਨਯੋਗ ਸਪੀਕਰ :** ਮਤੇ ਨਾਲ ਰਿਲੇਟਿਡ ਗੱਲ ਕਰੋ, ਪਲੀਜ਼। ਜਿਹੜੀਆਂ ਤੁਹਮਤਾਂ ਹਨ, ਇਹ ਸਾਰੀਆਂ ਦੋਹਾਂ ਪਾਸਿਉਂ ਕੱਟ ਦਿਉ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਬੜੀ ਸੋਹਣੀ ਗੱਲ ਕੀਤੀ ਹੈ। ਸੈਸ਼ਨ ਦਾ ਆਖਰੀ ਦਿਨ ਹੈ। ਜਿਹੜੀਆਂ ਤੁਹਮਤਾਂ ਇੱਧਰੋਂ ਜਾਂ ਉੱਧਰੋਂ ਲਗਾਈਆਂ ਗਈਆਂ ਹਨ, ਉਹ ਸਾਰੀਆਂ ਕਟਵਾ ਦਿਓ। ਇਸ ਮਤੇ ਤੇ ਸਾਰਿਆਂ ਦੀ ਸਹਿਮਤੀ ਹੈ ਕਿ ਕੋਈ ਕਾਂਡ ਕਿਤੇ ਵੀ ਵਾਪਰਿਆ ਹੈ, ਉਸ ਦੀ ਸਾਰੇ ਸਦਨ ਵੱਲੋਂ ਨਿੰਦਾ ਕੀਤੀ ਗਈ ਹੈ। (ਥੰਪਿੰਗ)

**ਸਰਦਾਰ ਸਰਬਜੀਤ ਸਿੰਘ ਮੱਕੜ :** ਸਪੀਕਰ ਸਾਹਿਬ, ਮੈਂ ਇਸ ਮਤੇ ਨੂੰ ਪਾਸ ਕਰਨ ਵਾਸਤੇ ਬਹੁਤ-ਬਹੁਤ ਧੰਨਵਾਦ ਕਰਦਾ ਹਾਂ ਅਤੇ ਮੈਂ ਇਸ ਦੀ ਪ੍ਰੋੜਤਾ ਵੀ ਕਰਦਾ ਹਾਂ। ਇੱਕ ਗੱਲ ਮੈਂ ਹੋਰ ਕਰਨੀ ਚਾਹੁੰਦਾ ਹਾਂ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਆਪਣੀ ਜ਼ਿੰਮੇਵਾਰੀ ਸਮਝਦਿਆਂ ਅੱਜ 50 ਲੱਖ ਰੁਪਿਆ ਉਨ੍ਹਾਂ ਲੋਕਾਂ ਦਾ ਵਕੀਲ ਕਰਨ ਵਾਸਤੇ ਰੱਖਿਆ ਹੈ ਅਤੇ ਦੋ-ਦੋ ਲੱਖ ਰੁਪਿਆ ਉਨ੍ਹਾਂ ਨੂੰ ਇਮੀਜੀਏਟਲੀ ਪਹੁੰਚਾਉਣ ਵਾਸਤੇ ਬਜਟ ਵਿੱਚ ਪਾਸ ਕੀਤਾ ਹੈ। ਪੰਜਾਬ ਸਰਕਾਰ ਵਿੱਚ ਅਸੀਂ ਵੀ ਕਰਨਾ ਹੈ ਅਤੇ ਤੁਸੀਂ ਵੀ ਨਾਲ ਰਲ ਕੇ ਕਰਨਾ ਹੈ, ਇਹ ਗੱਲ ਸਪੀਕਰ ਸਾਹਿਬ ਅਤੇ ਸੀ.ਐਮ. ਸਾਹਿਬ ਨੇ ਮੰਨ ਹੀ ਲੈਣੀ ਹੈ। ਆਪਾਂ ਇਸ ਮਤੇ ਨੂੰ ਪਾਸ ਕਰੀਏ। ਬਹੁਤ ਸਾਰੇ ਲੋਕਾਂ ਦੀ ਮੰਗ ਹੈ ਕਿ ਇਹ ਹਾਊਸ ਵੀ ਕੁਝ ਕਰੇ। ਜੇਕਰ ਬਾਹਰ ਕਿਸੇ ਮੁਲਕ ਵਿੱਚ ਪਰਲੋ ਆ ਜਾਵੇ, ਅਸੀਂ ਉਸ ਵਾਸਤੇ ਮਿੰਟੋਂ-ਮਿੰਟੀਂ ਯੋਗਦਾਨ ਪਾਉਂਦੇ ਹਾਂ.....

**ਮਾਨਯੋਗ ਸਪੀਕਰ :** ਇਹ ਸਾਰੀ ਬੜੀ ਦਰਦਨਾਕ ਕਹਾਣੀ ਹੈ।

**ਸਰਦਾਰ ਸਰਬਜੀਤ ਸਿੰਘ ਮੱਕੜ :** ਹਾਂ ਜੀ, ਇਸ ਵਾਸਤੇ ਮੈਂ ਬੇਨਤੀ ਕਰਦਾ ਹਾਂ ਲੇਕਿਨ ਜਿਥੇ ਮੈਂ ਇਸ ਮਤੇ ਨੂੰ ਪਾਸ ਕਰਨ ਦੀ ਪ੍ਰੋੜਤਾ ਕਰਦਾ ਹਾਂ, ਉਥੇ ਮੈਂ ਖੁਸ਼ੀ ਮਹਿਸੂਸ ਕਰਾਂਗਾ ਕਿ ਇਸ ਮਤੇ ਵਿੱਚ ਸੈਂਟਰ ਨੂੰ ਇਹ ਪਾ ਕੇ ਭੇਜਣ ਕਿ ਇਨ੍ਹਾਂ ਲੋਕਾਂ ਦੇ ਮੁੜ ਵਸੇਬੇ ਵਾਸਤੇ ਪ੍ਰਬੰਧ ਕਰਨ ਅਤੇ ਇਨ੍ਹਾਂ ਦੀਆਂ ਜਾਇਦਾਦਾਂ ਵਾਪਸ ਦਿਵਾਈਆਂ ਜਾਣ ਕਿਉਂਕਿ, ਸਪੀਕਰ ਸਾਹਿਬ, ਉਨ੍ਹਾਂ ਦੀਆਂ ਜਾਇਦਾਦਾਂ ਵੀ ਖੋਹ ਲਈਆਂ ਗਈਆਂ। ਇਨ੍ਹਾਂ ਦੇ ਪਰਿਵਾਰ, ਕੋਈ ਬਠਿੰਡੇ ਜਾ ਕੇ ਵਸਿਆ, ਕੋਈ ਲੁਧਿਆਣੇ ਜਾ ਕੇ ਵਸਿਆ ਅਤੇ ਕੋਈ

[ ਸਰਦਾਰ ਸਰਬਜੀਤ ਸਿੰਘ ਮੱਕੜ ]

ਦੂਜੀਆਂ ਸਟੇਟਾਂ ਵਿੱਚ ਜਾ ਕੇ ਵਸਿਆ, ਜਿਹੜੇ ਜਿਉਂਦੇ ਜਾਗਦੇ ਲੋਕ ਹਨ, ਉਨ੍ਹਾਂ ਦੇ ਵਾਸਤੇ ਨੌਕਰੀਆਂ ਦੇਣ ਦਾ ਉਪਰਾਲਾ ਕੀਤਾ ਜਾਵੇ। ਇਸ ਸਬੰਧੀ ਪਹਿਲੀ ਜ਼ਿੰਮੇਵਾਰੀ ਸੈਂਟਰ ਸਰਕਾਰ ਦੀ ਬਣਦੀ ਹੈ ਅਤੇ ਬਾਅਦ ਵਿੱਚ ਪੰਜਾਬ ਸਰਕਾਰ ਦੀ ਬਣਦੀ ਹੈ। ਮੈਂ ਇਹ ਨਹੀਂ ਕਹਿੰਦਾ ਕਿ ਪੰਜਾਬ ਸਰਕਾਰ ਨਾ ਕਰੇ, ਮੈਂ ਸਾਰੀ ਪੰਜਾਬ ਸਰਕਾਰ ਨੂੰ ਵੀ ਬੇਨਤੀ ਕਰਦਾ ਹਾਂ, ਸਾਰੇ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਦਾ ਹਾਂ ਕਿ ਇਨ੍ਹਾਂ ਦੁਖਿਆਰੇ ਲੋਕਾਂ ਦੀ ਮਦਦ ਲਈ ਅੱਗੇ ਆਈਏ, ਉਨ੍ਹਾਂ ਦੇ ਜ਼ਖ਼ਮਾਂ ਤੇ ਮਲ੍ਹਮ ਲਾਈਏ। ਇਸ ਨਾਲ ਸੈਂਟਰ ਤੋਂ ਵੀ ਮਲ੍ਹਮ ਲਗਵਾ ਕੇ ਇਨ੍ਹਾਂ ਨੂੰ ਇੱਜ਼ਤ ਦੀ ਜ਼ਿੰਦਗੀ ਬਖਸ਼ੀਏ ਕਿ ਸਾਡੇ ਕੋਲੋਂ ਇਹ ਅਣਗਹਿਲੀ ਹੋਈ ਹੈ, ਉਸ ਵਾਸਤੇ ਅਸੀਂ ਸਜ਼ਾ ਦੇ ਹੱਕਦਾਰ ਹਾਂ ਪਰ ਉਸ ਸਜ਼ਾ ਦੇ ਬਦਲੇ ਅਸੀਂ ਤੁਹਾਡੀ ਸੇਵਾ ਵਿੱਚ ਇਹ ਚੀਜ਼ ਹਾਜ਼ਰ ਕਰਦੇ ਹਾਂ ਕਿਉਂਕਿ ਜੇ ਕਿਸੇ ਗੱਲ ਦਾ ਫੈਸਲਾ ਸਿਰੇ ਲੱਗੇ ਤਾਂ ਬਹੁਤ ਹੀ ਚੰਗਾ ਹੁੰਦਾ ਹੈ। ਮੈਂ ਸਾਰਿਆਂ ਦਾ ਧੰਨਵਾਦ ਕਰਦਾ ਹੋਇਆ ਤੁਹਾਨੂੰ ਸਾਰਿਆਂ ਨੂੰ ਬੇਨਤੀ ਕਰਦਾ ਹਾਂ....

**ਮਾਨਯੋਗ ਸਪੀਕਰ :** ਸਰਦਾਰ ਹਰਪ੍ਰੀਤ ਸਿੰਘ ਵੱਲੋਂ ਮਤਾ ਪੇਸ਼ ਕੀਤਾ ਗਿਆ ਹੈ ਔਰ ਇਸ ਤੇ ਬਹਿਸ ਹੋਈ ਹੈ, ਸਾਰਿਆਂ ਦਾ ਧੰਨਵਾਦ। (ਵਿਘਨ)

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਮੈਂ ਕੁਝ ਕਹਿਣਾ ਹੈ ਜੀ।

**ਮਾਨਯੋਗ ਸਪੀਕਰ :** ਬੈਠ ਜਾਓ ਪਲੀਜ਼, ਹੁਣ ਸਮਾਂ ਨਹੀਂ ਹੈ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ ਕਿ -

> "ਇਹ ਸਦਨ ਨਵੰਬਰ, 1984 ਵਿੱਚ ਹਰਿਆਣਾ ਰਾਜ ਵਿੱਚ ਵਾਪਰੇ ਪਿੰਡ ਹੋਂਦ ਚਿੱਲੜ ਅਤੇ ਪਟੌਦੀ ਦੁਖਾਂਤ ਦੀ ਸਰਬਸੰਮਤੀ ਨਾਲ ਘੋਰ ਨਿੰਦਾ ਕਰਦਾ ਹੈ ਅਤੇ ਇਸ ਕਤਲੇਆਮ ਨੂੰ ਅੰਜ਼ਾਮ ਦੇਣ ਵਿੱਚ ਸਿੱਧੇ ਜਾਂ ਅਸਿੱਧੇ ਰੂਪ ਵਿੱਚ ਸ਼ਾਮਲ ਰਹੇ ਲੋਕਾਂ ਵਿਰੁੱਧ ਸਖ਼ਤ ਕਾਰਵਾਈ ਦੀ ਮੰਗ ਕਰਦਾ ਹੈ।"

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਦੂਜੇ ਹੋਰ ਇਹੋ ਜਿਹੇ ਇੰਸੀਡੈਂਟਸ ਨੂੰ ਵੀ ਵਿੱਚ ਸ਼ਾਮਲ ਕਰ ਲਿਆ ਜਾਵੇ ਜੀ, ਜਿਹੜੇ ਭਾਵੇਂ ਕਿਤੇ ਵੀ ਵਾਪਰੇ ਹਨ।

**ਮਾਨਯੋਗ ਸਪੀਕਰ :** ਹਾਂ ਜੀ, ਇਹ ਵੀ ਵਿੱਚ ਪਾ ਦਿਓ ਜੀ।

**ਸਰਦਾਰ ਅਵਤਾਰ ਸਿੰਘ ਬਰਾੜ :** ਸਪੀਕਰ ਸਾਹਿਬ, ਸਾਡੇ ਪਾਰਟੀ ਲੀਡਰ ਨੇ ਅਖੀਰ ਵਿੱਚ ਇਹੀ ਸੁਝਾਅ ਦਿੱਤਾ ਸੀ ਔਰ ਇਹ ਸੁਝਾਅ ਕੋਈ ਮਾੜਾ ਨਹੀਂ ਹੈ। ਜੇਕਰ ਆਪਾਂ ਪੂਰੀ ਸ਼ਿੱਦਤ ਨਾਲ, ਪੂਰੀ ਸਿਦਕ ਦਿਲੀ ਨਾਲ, ਪੂਰੀ ਇਮਾਨਦਾਰੀ ਨਾਲ ਇਸੇ ਵਿਸ਼ੇ ਨੂੰ ਲੈਣਾ ਚਾਹੁੰਦੇ ਹਾਂ ਤਾਂ ਫਿਰ ਇਹ ਸਾਰਾ ਕੁਝ ਲਓ।

**ਮਾਨਯੋਗ ਸਪੀਕਰ :** ਠੀਕ ਹੈ ਜੀ, ਇਹ ਸਾਰਾ ਵਿੱਚ ਪਾ ਦਿਓ ਜੀ।

**ਸਰਦਾਰ ਸਰਬਜੀਤ ਸਿੰਘ ਮੱਕੜ :** ਸਪੀਕਰ ਸਾਹਿਬ, ਸਾਨੂੰ ਉਹ ਵੀ ਹਮਦਰਦੀ ਹੈ ਜੀ। ਉਹ ਵੱਖਰੇ ਤੌਰ ਤੇ ਪਵਾ ਦਿਓ। ਜੇ ਅਸੀਂ ਵਿੱਚ ਰਲਾ ਦਿੱਤਾ ਤਾਂ ਕਿਸੇ ਨੂੰ ਵੀ ਕੁਝ ਨਹੀਂ ਮਿਲਣਾ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਵੱਖਰੇ ਤੌਰ ਤੇ ਕਾਹਦਾ ਰਹਿ ਗਿਆ ਜੀ, ਇਸ ਦੇ ਵਿੱਚ ਹੀ ਸ਼ਾਮਲ ਕਰ ਲਿਆ ਜਾਵੇ ਜੀ।

**ਮਾਨਯੋਗ ਸਪੀਕਰ :** ਠੀਕ ਹੈ, ਅਤੇ ਹੋਰ ਵੀ ਕਿਤੇ ਵੀ ਕੋਈ ਘਟਨਾ ਵਾਪਰੀ ਹੈ, ਸਿੱਧੇ ਤੌਰ ਤੇ ਜਾਂ ਅਸਿੱਧੇ ਰੂਪ ਵਿੱਚ ਸ਼ਾਮਲ ਰਹੇ ਲੋਕਾਂ ਵਿਰੁੱਧ ਸਖ਼ਤ ਕਾਰਵਾਈ ਦੀ ਮੰਗ ਕਰਦੇ ਹਾਂ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ ਕਿ -

> "ਇਹ ਸਦਨ ਨਵੰਬਰ, 1984 ਵਿੱਚ ਹਰਿਆਣਾ ਰਾਜ ਵਿੱਚ ਵਾਪਰੇ ਪਿੰਡ ਹੋਂਦ ਚਿੱਲੜ ਅਤੇ ਪਟੌਦੀ ਦੁਖਾਂਤ ਦੀ ਅਤੇ ਹੋਰ ਜਿਥੇ ਕਿਤੇ ਵੀ ਇਸ ਕਿਸਮ ਦੀ ਕੋਈ ਘਟਨਾ ਵਾਪਰੀ ਹੈ, ਸਰਬਸੰਮਤੀ ਨਾਲ ਘੋਰ ਨਿੰਦਾ ਕਰਦਾ ਹੈ ਅਤੇ ਇਸ ਕਤਲੇਆਮ ਨੂੰ ਅੰਜ਼ਾਮ ਦੇਣ ਵਿੱਚ ਸਿੱਧੇ ਜਾਂ ਅਸਿੱਧੇ ਰੂਪ ਵਿੱਚ ਸ਼ਾਮਲ ਰਹੇ ਲੋਕਾਂ ਵਿਰੁੱਧ ਸਖ਼ਤ ਕਾਰਵਾਈ ਦੀ ਮੰਗ ਕਰਦਾ ਹੈ।"

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਹੁਣ ਅਗਲਾ ਮਤਾ ਤਾਂ ਕੋਈ ਪੇਸ਼ ਨਹੀਂ ਕਰ ਸਕਣਾ ਕਿਉਂਕਿ ਟਾਈਮ ਥੋੜ੍ਹਾ ਹੈ। ਹੁਣ ਮੈਂ ਸਦਨ ਸਥਗਿਤ ਕਰਨ ਤੋਂ ਪਹਿਲਾਂ ਸਾਰਿਆਂ ਨੂੰ ਬੇਨਤੀ ਕਰਦਾ ਹਾਂ ਕਿ ਅੱਜ ਆਪਣੇ ਬਜਟ ਸੈਸ਼ਨ ਦਾ ਅਖੀਰਲਾ ਸੈਸ਼ਨ ਸੀ। ਇਹ ਪਾਸ ਕੀਤਾ ਹੈ। ਸਾਰਿਆਂ ਨੇ ਆਪਣੇ ਵਿਚਾਰ ਰੱਖੇ ਹਨ, ਸਾਰਿਆਂ ਨੇ ਸਵਾਲ ਕੀਤੇ ਅਤੇ ਸਾਰਿਆਂ ਦੇ ਜਵਾਬ ਆਏ ਹਨ। ਮੈਂ ਸਾਰਿਆਂ ਦਾ ਧੰਨਵਾਦ ਕਰਦਾ ਹਾਂ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਐਤਕੀਂ ਅਸੀਂ ਵੀ ਤੁਹਾਡਾ ਧੰਨਵਾਦ ਕਰਦੇ ਹਾਂ ਜੀ।

**ਮਾਨਯੋਗ ਸਪੀਕਰ :** ਮੈਂ ਸਾਰਿਆਂ ਦਾ ਹੱਥ ਜੋੜ ਕੇ ਧੰਨਵਾਦ ਕਰਦਾ ਹਾਂ ਕਿ ਸਾਰਿਆਂ ਨੇ ਬਹੁਤ ਚੰਗੇ ਢੰਗ ਨਾਲ ਸੈਸ਼ਨ ਸਿਰੇ ਚਾੜ੍ਹਿਆ ਹੈ। ਤੁਹਾਡਾ ਸਾਰਿਆਂ ਦਾ ਬਹੁਤ-ਬਹੁਤ ਧੰਨਵਾਦ।

ਹੁਣ ਸਦਨ ਅਣਮਿੱਥੇ ਸਮੇਂ ਲਈ ਸਥਗਿਤ ਹੁੰਦਾ ਹੈ।

*2.29 ਵਜੇ ਬਾਅਦ ਦੁਪਹਿਰ

(*ਇਸ ਉਪਰੰਤ ਸਦਨ ਅਣਮਿੱਥੇ ਸਮੇਂ ਲਈ ਸਥਗਿਤ ਹੋ ਗਿਆ।)

---

# APPENDIX

# TO

# PUNJAB VIDHAN SABHA

# DEBATES

*Saturday, the 26th March, 2011*

**Vol. XI – No. 13**

## POSTPONED STARRED QUESTIONS AND ANSWERS

### ਸੁਰੱਖਿਆ ਬਲਾਂ ਦੁਆਰਾ ਸਰਹੱਦੀ ਇਲਾਕੇ ਵਿੱਚ ਨਜਾਇਜ਼ ਕਬਜ਼ੇ

*1801. **ਸਰਦਾਰ ਵਿਰਸਾ ਸਿੰਘ ਵਲਟੋਹਾ :** ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕੀ -

(ੳ) ਹਿੰਦੁਸਤਾਨ-ਪਾਕਿਸਤਾਨ ਸਰਹੱਦ ਉਤੇ ਪੈਂਦੇ 11 ਫੁੱਟ ਦੇ ਰਸਤੇ ਤੋਂ ਇਲਾਵਾ ਹੋਰ ਥਾਵਾਂ ਅਤੇ ਹਲਕਾ ਖੇਮਕਰਨ ਦੀ ਬਾਰਡਰ ਪੱਟੀ ਦੇ ਨਾਲ ਲੱਗਦੇ ਇਲਾਕੇ ਵਿੱਚ ਫੌਜੀ ਅਤੇ ਨੀਮ-ਫੌਜੀ ਅਤੇ ਹੋਰ ਸੁਰੱਖਿਆ ਦਸਤਿਆਂ ਵੱਲੋਂ ਕਿੰਨੇ ਰਕਬੇ ਤੇ ਨਜਾਇਜ਼ ਕਬਜ਼ਾ ਕੀਤਾ ਗਿਆ ਹੈ ;

(ਅ) ਕੀ ਇਸ ਨਜਾਇਜ਼ ਕਬਜ਼ੇ ਦਾ ਮੁਆਵਜ਼ਾ ਸਬੰਧਤ ਜ਼ਮੀਨ ਦੇ ਮਾਲਕਾਂ ਨੂੰ ਦੇ ਦਿੱਤਾ ਗਿਆ ਹੈ ; ਜੇਕਰ ਨਹੀਂ ਤਾਂ ਇਸ ਦੇ ਕੀ ਕਾਰਨ ਹਨ ?

**ਸਰਦਾਰ ਸੁਖਬੀਰ ਸਿੰਘ ਬਾਦਲ :** (ੳ) ਹਿੰਦੁਸਤਾਨ-ਪਾਕਿਸਤਾਨ ਸਰਹੱਦ ਉਤੇ ਪੈਂਦੇ 11 ਫੁੱਟ ਦੇ ਰਸਤੇ ਤੋਂ ਇਲਾਵਾ ਹੋਰ ਥਾਵਾਂ ਅਤੇ ਹਲਕਾ ਖੇਮਕਰਨ ਦੀ ਬਾਰਡਰ ਪੱਟੀ ਨਾਲ ਲੱਗਦੇ ਇਲਾਕੇ ਵਿੱਚ ਫੌਜੀ ਅਤੇ ਨੀਮ ਫੌਜੀ ਅਤੇ ਹੋਰ ਸੁਰੱਖਿਆ ਦਸਤਿਆਂ ਵੱਲੋਂ 136 ਕਨਾਲ 11 ਮਰਲੇ ਰਕਬੇ ਤੇ ਕਬਜ਼ਾ ਕੀਤਾ ਹੋਇਆ ਹੈ।

(ਅ) ਡਿੱਚ ਬੰਨ੍ਹਾਂ ਹੇਠ ਆਏ ਰਕਬੇ ਦਾ ਮੁਆਵਜ਼ਾ ਸਾਲ, 2004 ਤੱਕ ਆਰਮੀ ਅਥਾਰਿਟੀ ਵੱਲੋਂ ਸਬੰਧਤ ਜ਼ਮੀਨ ਮਾਲਕਾਂ ਨੂੰ ਅਦਾ ਕਰ ਦਿੱਤਾ ਗਿਆ ਸੀ। ਇਸ ਤੋਂ ਬਾਅਦ ਫੰਡਜ਼ ਉਪਲਬਧ ਨਾ ਹੋਣ ਕਾਰਨ ਮੁਆਵਜ਼ਾ ਹਾਲੇ ਤੱਕ ਨਹੀਂ ਦਿੱਤਾ ਜਾ ਸਕਿਆ।

---

## ਪੀ.ਪੀ.ਐਸ. ਅਫਸਰਾਂ ਵਿਰੁੱਧ ਫੌਜਦਾਰੀ ਕੇਸਾਂ ਦੀ ਗਿਣਤੀ

***1857. ਸਰਦਾਰ ਮੱਖਣ ਸਿੰਘ :** ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕੀ -

(ੳ) ਪਿਛਲੇ ਦਸ ਸਾਲਾਂ ਤੋਂ ਸਾਲ-ਵਾਰ ਪੰਜਾਬ ਪੁਲਿਸ ਸਰਵਿਸ (ਪੀ.ਪੀ.ਐਸ.) ਦੀ ਸੇਵਾ ਨਿਭਾ ਰਹੇ ਅਫਸਰਾਂ ਵਿਰੁੱਧ ਦਰਜ ਹੋਏ ਫੌਜਦਾਰੀ ਕੇਸ ਫੌਜਦਾਰੀ ਪੈਰਵੀ ਦੀਆਂ ਦਿੱਤੀਆਂ ਗਈਆ ਮਨਜ਼ੂਰੀਆਂ, ਮਨਜ਼ੂਰੀ ਲਈ ਪੈਂਡਿੰਗ ਕੇਸ ਅਤੇ ਰੱਦ ਕੀਤੀਆਂ ਗਈਆਂ ਮਨਜ਼ੂਰੀਆਂ ਦੇ ਵੱਖ-ਵੱਖ ਕੇਸਾਂ ਦੀ ਕੁੱਲ ਗਿਣਤੀ ਕਿੰਨੀ ਹੈ ;

(ਅ) ਉਨ੍ਹਾਂ ਕੇਸਾਂ ਦੀ ਕੁੱਲ ਗਿਣਤੀ ਕਿੰਨੀ ਹੈ ਜਿਨ੍ਹਾਂ ਅਧੀਨ ਸੇਵਾ ਨਿਭਾ ਰਹੇ ਪੀ.ਪੀ.ਐਸ. ਅਫਸਰਾਂ ਉਤੇ ਮੌਜੂਦਾ ਸਮੇਂ ਫੌਜਦਾਰੀ ਮੁਕੱਦਮੇ ਚਲ ਰਹੇ ਹਨ;

(ੲ) ਉਨ੍ਹਾਂ ਕੇਸਾਂ ਦੀ ਸਾਲ-ਵਾਰ ਗਿਣਤੀ ਕਿੰਨੀ ਹੈ ਜਿਨ੍ਹਾਂ ਅਧੀਨ ਸੇਵਾ ਨਿਭਾ ਰਹੇ ਪੀ.ਪੀ.ਐਸ. ਅਫਸਰ ਫੌਜਦਾਰੀ ਮੁਕੱਦਮਿਆਂ ਵਿੱਚ ਦੋਸ਼ੀ ਪਾਏ ਗਏ ਜਾਂ ਬਰੀ ਕੀਤੇ ਹਨ?

**ਸਰਦਾਰ ਸੁਖਬੀਰ ਸਿੰਘ ਬਾਦਲ :** ਨੁਕਤਾਵਾਰ ਜਵਾਬ ਹੇਠ ਲਿਖੇ ਅਨੁਸਾਰ ਹੈ -

(ੳ)

| ਸਾਲ | ਦਰਜ ਹੋਏ ਫੌਜਦਾਰੀ ਕੇਸਾਂ ਦੀ ਗਿਣਤੀ | ਫੌਜਦਾਰੀ ਪੈਰਵੀ ਦੀਆਂ ਦਿੱਤੀਆਂ ਗਈਆਂ ਮਨਜ਼ੂਰੀਆਂ | ਮਨਜ਼ੂਰੀ ਲਈ ਪੈਂਡਿੰਗ ਕੇਸ | ਰੱਦ ਕੀਤੀਆਂ ਗਈਆਂ ਮਨਜ਼ੂਰੀਆਂ |
|---|---|---|---|---|
| 2001 | 3 | - | - | - |
| 2002 | 3 | 2 | - | - |
| 2003 | 5 | 1 | - | 1 |
| 2004 | 4 | 1 | - | - |
| 2005 | 3 | - | - | - |
| 2006 | 4 | - | - | - |

(iii)

[ ਉਪ ਮੁੱਖ ਮੰਤਰੀ ]

| | | | | |
|---|---|---|---|---|
| 2007 | 9 | 1 | 1 | 1 |
| 2008 | 2 | – | – | 1 |
| 2009 | 3 | – | – | – |
| 2010 | 3 | – | – | – |
| | 39 | 5 | 1 | 3 = 30 ਪੈਂਡਿੰਗ |

(ਅ)

| | |
|---|---|
| ਇਸ ਸਮੇਂ ਪੀ.ਪੀ.ਐਸ. ਅਧਿਕਾਰੀਆਂ ਵਿਰੁੱਧ ਚੱਲ ਰਹੇ ਕੇਸਾਂ ਦੀ ਕੁੱਲ ਗਿਣਤੀ | 58 ਕੇਸ |

(ੲ)

| ਸਾਲ | ਬਰੀ ਹੋਏ ਅਧਿਕਾਰੀਆਂ ਦੀ ਗਿਣਤੀ | ਦੋਸ਼ੀ ਹੋਏ ਅਧਿਕਾਰੀਆਂ ਦੀ ਗਿਣਤੀ |
|---|---|---|
| 2001 | – | 1 |
| 2002 | 1 | – |
| 2003 | 3 | – |
| 2004 | 1 | – |
| 2005 | 2 | 1 |
| 2006 | 2 | – |
| 2007 | – | – |
| 2008 | 4 | – |
| 2009 | 3 | – |
| 2010 | 3 | 1 |
| | *19 | 3 |

## STARRED QUESTIONS AND ANSWERS

### ਰਾਸ਼ਟਰੀ ਕ੍ਰਿਸ਼ੀ ਵਿਕਾਸ ਯੋਜਨਾ ਅਧੀਨ ਪ੍ਰਾਪਤ ਫੰਡ

***2062. ਸ਼੍ਰੀ ਸੁਨੀਲ ਕੁਮਾਰ ਜਾਖੜ :** ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕੀ -

(ੳ) ਸਾਲ 2007-08, 2008-09, 2009-10 ਅਤੇ 2010-11 ਦੇ ਦੌਰਾਨ ਕੇਂਦਰ ਸਰਕਾਰ ਪਾਸੋਂ ਰਾਸ਼ਟਰੀ ਕ੍ਰਿਸ਼ੀ ਵਿਕਾਸ ਯੋਜਨਾ ਅਤੇ ਆਤਮਾ ਸਕੀਮ ਅਧੀਨ ਕੁੱਲ ਕਿੰਨੀ ਰਕਮ ਪ੍ਰਾਪਤ ਕੀਤੀ ਗਈ ਅਤੇ ਕੀ ਇਹ ਸਾਰੇ ਫੰਡ ਵਰਤ ਲਏ ਗਏ ਹਨ; ਜੇਕਰ ਨਹੀਂ ਤਾਂ ਅਣਵਰਤੇ ਫੰਡਾਂ ਦੇ ਵੇਰਵੇ ਕੀ ਹਨ;

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਫੰਡਾਂ ਦੀ ਵਰਤੋਂ ਦਾ ਮੱਦ-ਵਾਰ ਵੇਰਵਾ ਕੀ ਹੈ ;

(ੲ) ਕੀ ਰਾਜ ਸਰਕਾਰ ਨੇ ਉਕਤ ਸਾਲਾਂ ਦੇ ਦੌਰਾਨ ਉਪਰੋਕਤ ਭਾਗ (ੳ) ਵਿੱਚ ਵਰਣਿਤ ਸਕੀਮਾਂ ਵਿੱਚ ਆਪਣਾ ਹਿੱਸਾ ਪਾਇਆ ਹੈ ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਕੀ ਹਨ ?

**ਸਰਦਾਰ ਸੁੱਚਾ ਸਿੰਘ ਲੰਗਾਹ :** (ੳ) ਸਾਲ 2007-08, 2008-09, 2009-10 ਅਤੇ 2010-11 ਦੌਰਾਨ ਕੇਂਦਰ ਸਰਕਾਰ ਪਾਸੋਂ ਰਾਸ਼ਟਰੀ ਕ੍ਰਿਸ਼ੀ ਵਿਕਾਸ ਯੋਜਨਾ ਅਤੇ ਆਤਮਾ ਸਕੀਮ ਅਧੀਨ ਜਾਰੀ ਰਾਸ਼ੀ ਅਤੇ ਅਣਵਰਤੀ ਰਾਸ਼ੀ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :

(ਲੱਖ ਰੁਪਏ)

| ਸਾਲ | ਪਿਛਲਾ ਬਕਾਇਆ | ਰੀਲੀਜ ਕੀਤੀ ਰਕਮ | ਖਰਚ ਕੀਤੀ ਰਕਮ | ਅਣਵਰਤੀ ਰਕਮ |
|---|---|---|---|---|
| **ਆਤਮਾ ਸਕੀਮ** | | | | |
| 2007-08 | 136.21 | 427.60 | 282.60 | 281.21 |
| 2008-09 | 281.21 | 637.86 | 372.71 | 546.36 |
| 2009-10 | 546.36 | 211.42 | 595.67 | 162.41 |
| 2010-11 | 162.11 | 463.73 | 241.50 | 384.34 (31-12-10 ਤੱਕ) ਜਿਸ ਵਿੱਚ 77.33 ਲੱਖ ਰੁ: ਸਟਾਫ ਦੀ ਭਰਤੀ ਲਈ ਰਾਖਵੇਂ ਹਨ। |

[ ਖੇਤੀਬਾੜੀ ਮੰਤਰੀ ]

**ਰਾਸ਼ਟਰੀ ਕ੍ਰਿਸ਼ੀ ਵਿਕਾਸ ਯੋਜਨਾ**

| | | | | |
|---|---|---|---|---|
| 2007-08 | - | 3605.00 | 3605.00 | - |
| 2008-09 | - | 8752.00 | 8752.00 | - |
| 2009-10 | - | 4323.00 | 4023.00 | 300.00 |
| 2010-11 | 300.00 | 11195.00 | 6724.45 | 4470.53 (ਫਰਵਰੀ, 2011 ਤੱਕ) |

(ਅ) ਸਾਲ 2007-08, 2008-09, 2009-10 ਅਤੇ 2010-11 ਦੌਰਾਨ ਕੇਂਦਰ ਸਰਕਾਰ ਪਾਸੋਂ ਰਾਸ਼ਟਰੀ ਕ੍ਰਿਸ਼ੀ ਵਿਕਾਸ ਅਤੇ ਆਤਮਾ ਸਕੀਮ ਅਧੀਨ ਮੱਦਵਾਰ ਵਰਤੇ ਗਏ ਫੰਡਜ ਦਾ ਵੇਰਵਾ ਹੇਠ ਅਨੁਸਾਰ ਹੈ:-

**ਰਾਸ਼ਟਰੀ ਕ੍ਰਿਸ਼ੀ ਵਿਕਾਸ ਯੋਜਨਾ** (ਲੱਖ ਰੁਪਏ)

| ਲੜੀ ਨੰ: | ਮੱਦ | ਖਰਚਾ | | | |
|---|---|---|---|---|---|
| | | 2007-08 | 2008-09 | 2009-10 | 2010-11 |
| ੳ) | ਫਸਲਾਂ ਦੀ ਪੈਦਾਵਾਰ ਵਧਾਉਣ ਬਾਰੇ | 905.00 | 1341.00 | 1065.50 | 2348.08 |
| ਅ) | ਖੇਤੀਬਾੜੀ ਸਬੰਧੀ ਮੰਡੀਕਰਨ | 999.00 | 1112.00 | - | 76.00 |
| ੲ) | ਰਾਜ ਵਿੱਚ ਬਾਗਬਾਨੀ ਨੂੰ ਲਾਹੇਵੰਦ ਕਰਨ ਬਾਰੇ | 59.00 | 2094.00 | 460.00 | 799.68 |
| ਸ) | ਭੂਮੀ ਅਤੇ ਜਲ ਸੰਭਾਲ ਬਾਰੇ | 769.00 | 1186.00 | 900.00 | 1204.59 |
| ਹ) | ਪਸ਼ੂਆਂ ਦੀ ਨਸਲ ਸੁਧਾਰਨ ਅਤੇ ਨਰੋਈ ਸਿਹਤ ਬਾਰੇ | 236.00 | 332.00 | 380.75 | 355.84 |
| ਕ) | ਰਾਜ ਵਿੱਚ ਡੇਅਰੀ ਧੰਦੇ ਨੂੰ ਉਤਸ਼ਾਹਿਤ ਕਰਨ ਬਾਰੇ | 447.00 | 1437.00 | 500.75 | 470.00 |

| | | | | | |
|---|---|---|---|---|---|
| ਖ) | ਮੱਛੀ-ਪਾਲਣ ਧੰਦੇ ਨੂੰ ਉਤਸ਼ਾਹਿਤ ਕਰਨ ਬਾਰੇ | - | 50.00 | 120.00 | 30.00 |
| ਗ) | ਖੇਤੀਬਾੜੀ ਅਤੇ ਪਸ਼ੂ ਧਨ ਨਾਲ ਸਬੰਧਤ ਖੋਜ ਬਾਰੇ | - | 1200.00 | 600.00 | 1400.00 |
| ਘ) | ਜ਼ਿਲ੍ਹਾ ਖੇਤੀਬਾੜੀ ਪਲੈਨ ਅਤੇ ਰਾਜ ਪੱਧਰੀ ਖੇਤੀਬਾੜੀ ਪਲੈਨ ਬਣਾਉਣ ਬਾਰੇ। | 190.00 | - | - | - |
| | ਕੁੱਲ | 3605.00 | 8752.00 | 4023.00 | 6724.45 |

**ਆਤਮਾ ਸਕੀਮ** (ਰੁਪਏ ਲੱਖਾਂ ਵਿੱਚ)

| ਲੜੀ ਨੰ: | ਗਤੀਵਿਧੀ/ਮੱਦਵਾਰ | 2007-08 | 2008-09 | 2009-10 | 2010-11 (31.12.10 ਤੱਕ) |
|---|---|---|---|---|---|
| 1 | ਸਟੇਟ ਐਮ. ਐਂਡ. ਈ. ਯੂਨਿਟ, ਛਿਮਾਹੀ ਵਰਕਸ਼ਾਪ ਅਤੇ ਆਈ.ਡੀ.ਡਬਲਿਊ.ਜੀ | 3.15 | 4.65 | 2.85 | 2.29 |
| 2 | (ਥਰਡ ਪਾਰਟੀ) ਐਮ. ਐਂਡ. ਈ. | 9.81 | 8.74 | 8.90 | 7.10 |
| 3. | ਟ੍ਰੇਨਿੰਗ ਕੋਰਸ | 5.00 | - | - | 1.17 |
| 4. | ਐਕਸਪੋਜ਼ਰ ਵਿਜਿਟ | - | - | 0.07 | - |
| 5. | ਰਾਜ ਪੱਧਰੀ ਪ੍ਰਦਰਸ਼ਨੀ/ਕਿਸਾਨ ਮੇਲੇ | - | - | - | 2.72 |
| 6. | ਕ੍ਰਿਸ਼ੀ ਐਕਸਪੋ | - | - | - | - |
| 7. | ਐਵਾਰਡ ਆਤਮਾ ਜ਼ਿਲ੍ਹਾ | - | - | - | - |
| 8. | ਫਾਰਮਰ ਐਵਾਰਡ | - | - | 9.75 | 2.50 |
| 9. | ਅਪਗਰੇਡਿੰਗ ਐਂਡ ਰੀਸਟਰਕਚਰਿੰਗ ਪਮੀਤੀ | 17.57 | 20.34 | 23.52 | 16.17 |

[ ਖੇਤੀਬਾੜੀ ਮੰਤਰੀ ]

| | | | | | |
|---|---|---|---|---|---|
| 10. | ਐਸ.ਆਰ.ਈ.ਪੀ. | – | 14.87 | – | – |
| 11. | ਟ੍ਰੇਨਿੰਗ ਅੰਤਰਰਾਜੀ | 0.04 | 2.16 | 8.50 | 0.45 |
| | ਰਾਜ ਵਿੱਚ ਟ੍ਰੇਨਿੰਗ | 5.38 | 7.85 | – | 0.98 |
| | ਜ਼ਿਲ੍ਹੇ ਵਿੱਚ ਟ੍ਰੇਨਿੰਗ | 19.38 | 26.80 | 12.83 | 17.89 |
| | | | | 37.79 | |
| 12. | ਖੇਤੀ ਪ੍ਰਦਰਸ਼ਨੀਆਂ | 40.62 | 57.41 | 125.16 | 38.97 |
| | ਅਲਾਈਡ ਪ੍ਰਦਰਸ਼ਨੀਆਂ | 27.41 | 35.62 | 61.87 | 13.70 |
| | ਫਾਰਮਰ ਟੂ ਫਾਰਮਰ ਡਿਸੈਮੀਨੇਸ਼ਨ | 1.07 | 3.73 | 2.26 | 0.95 |
| 13. | ਐਕਸਪੋਜ਼ਰ ਵਿਜਿਟ | 9.34 | 11.17 | 28.30 | 4.30 |
| | ਅੰਤਰਰਾਜੀ | 6.50 | 23.67 | 23.50 | 7.67 |
| | ਰਾਜ ਵਿੱਚ | 2.36 | 8.95 | 8.73 | 4.51 |
| | ਜ਼ਿਲ੍ਹੇ ਵਿੱਚ | | | | |
| 14. | ਕੈਪਸਟੀ ਬਿਲਡਿੰਗ ਫਾਰਮਰ ਗਰੁੱਪ | 4.67 | 2.68 | 2.08 | 0.81 |
| | ਸੀਡ ਮਨੀ | 2.27 | 1.58 | 0.90 | 0.30 |
| 15. | ਰੀਵਾਰਡ ਇਨਸੈਂਟਿਵ ਗਰੁੱਪ | – | – | 1.40 | 0.10 |
| 16. | ਫਾਰਮਰ ਐਵਾਰਡ | – | – | 8.00 | 0.34 |
| 17. | ਜ਼ਿਲ੍ਹਾ ਪੱਧਰੀ ਪ੍ਰਦਰਸ਼ਨੀ/ ਕਿਸਾਨ ਮੇਲਾ | 6.90 | 57.65 | 23.42 | 39.70 |
| 18. | ਲਿਟਰੇਚਰ/ਇਸ਼ਤਿਹਾਰ ਆਦਿ | 14.56 | 21.93 | 36.74 | 21.41 |
| 19. | ਟੈਕਨੋਲੋਜੀ ਪੈਕੇਜ | 0.35 | 0.39 | 1.02 | 0.75 |
| 20. | ਫਾਰਮਰ ਸਾਇੰਟਿਸਟ ਇੰਟਰਐਕਸ਼ਨ | 1.78 | 2.47 | 4.91 | 6.36 |
| 21. | ਫੀਲਡ ਡੇਅਜ ਕਿਸਾਨ ਗੋਸ਼ਟੀ | 6.26 | 11.16 | 13.64 | 3.48 |
| 22. | ਐਸਸਮੈਂਟ, ਰਿਫਾਇਨਮੈਂਟ, ਕੇ.ਵੀ.ਕੇ. | 1.73 | 0.53 | 9.26 | 0.85 |

| | | | | | |
|---|---|---|---|---|---|
| 23. | ਰੈਕਰਿੰਗ, ਨਾਨ-ਰੈਕਰਿੰਗ ਖਰਚੇ | 47.91 | 79.68 | 105.94 | 55.85 |
| 24. | ਫਾਰਮਰ ਇਨਫਰਮੇਸ਼ਨ ਐਡਵਾਇਜਰੀ ਸੈਂਟਰ | 4.23 | 1.93 | - | - |
| 25. | ਫਾਰਮ ਸਕੂਲ | 2.09 | 13.78 | 48.80 | 8.71 |
| 26. | ਐਗਰੀਕਲਚਰ ਇੰਟਰਪ੍ਰੈਨੋਰ ਅੰਡਰ ਐਗਰੀ ਕਲੀਨਿਕ | - | 0.82 | 3.18 | - |
| 27. | ਪੀ.ਜੀ. ਡਿਪਲੋਮਾ, ਏ.ਈ.ਐਮ. | - | - | - | - |
| 28. | ਸੁਪੋਰਟ ਟੂ ਡਿਸਟ੍ਰਿਕ ਲੈਵਲ ਟ੍ਰੇਨਿੰਗ ਇੰਸਟੀਚਿਊਟ | 12.08 | 9.10 | 12.26 | 2.12 |
| 29. | ਸੈਟਿੰਗ ਅੱਪ ਸੀ.ਆਰ.ਐਸ. | - | - | - | - |
| 30. | ਇਨੋਵੇਟਿਵ ਐਕਟੀਵਿਟੀ ਰਾਜ ਪੱਧਰੀ | 24.63 | 0.07 | 3.33 | 0.77 |
| 31. | ਇਨੋਵੇਟਿਵ ਐਕਟੀਵਿਟੀ ਜ਼ਿਲ੍ਹਾ ਪੱਧਰੀ | 5.51 | 4.08 | 15.27 | 20.35 |
| | ਕੁੱਲ | 282.60 | 372.71 | 595.67 | 241.50 |

(ੲ) ਰਾਸ਼ਟਰੀ ਕ੍ਰਿਸ਼ੀ ਵਿਕਾਸ ਸਕੀਮ ਇੱਕ ਸਟੇਟ ਪਲੈਨ ਸਕੀਮ ਹੈ ਜਿਸ ਵਿੱਚ ਭਾਰਤ ਸਰਕਾਰ 100% ਗਰਾਂਟ-ਇਨ-ਏਡ ਦਿੰਦੀ ਹੈ। ਇਸ ਲਈ ਇਸ ਸਕੀਮ ਵਿੱਚ ਰਾਜ ਸਰਕਾਰ ਦਾ ਹਿੱਸਾ ਨਹੀਂ ਪੈਂਦਾ।

ਆਤਮਾ ਸਕੀਮ ਇੱਕ ਕੇਂਦਰੀ ਪ੍ਰੋਯੋਜਿਤ ਸਕੀਮ ਹੈ ਜੋ ਕਿ 90:10 ਕੇਂਦਰ ਸਰਕਾਰ ਅਤੇ ਰਾਜ ਸਰਕਾਰ ਵਿਚਕਾਰ ਸ਼ੇਅਰਿੰਗ ਬੇਸਿਸ ਤੇ ਚਲਾਈ ਜਾ ਰਹੀ ਹੈ। ਰਾਜ ਸਰਕਾਰ ਵੱਲੋਂ ਸਾਲ-ਵਾਰ ਇਸ ਸਕੀਮ ਅਧੀਨ ਜਾਰੀ ਫੰਡਜ਼ ਦਾ ਵੇਰਵਾ ਹੇਠ ਅਨੁਸਾਰ ਹੈ :

| ਸਾਲ | ਰਾਜ ਸਰਕਾਰ ਵੱਲੋਂ ਜਾਰੀ 10% ਫੰਡਜ਼ (ਲੱਖ ਰੁਪਏ) |
|---|---|
| 2007-28 | 74.85 |
| 2008-09 | 6.21 |
| 2009-10 | 40.00 |
| 2010-11 | 48.16 (ਫਰਵਰੀ, 2011 ਤੱਕ) |

## ਸਰਕਾਰੀ ਕਰਮਚਾਰੀਆਂ ਦੁਆਰਾ ਵਰਤੀਆਂ ਗਈਆਂ ਗੱਡੀਆਂ ਦੀ ਗਿਣਤੀ

***1975. ਸਰਦਾਰ ਜਸਬੀਰ ਸਿੰਘ ਖੰਗੂੜਾ :** ਕੀ ਟਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕੀ ਜਨਵਰੀ, 2007 ਤੋਂ ਦਸੰਬਰ, 2010 ਤੱਕ ਸਰਕਾਰੀ ਕਰਮਚਾਰੀਆਂ ਦੁਆਰਾ ਵਰਤੀਆਂ ਗਈਆਂ ਸਰਕਾਰੀ ਗੱਡੀਆਂ ਦੀ ਸਾਲ-ਵਾਰ ਗਿਣਤੀ ਕਿੰਨੀ ਹੈ?

**ਸਰਦਾਰ ਅਜੀਤ ਸਿੰਘ ਕੋਹਾੜ :** ਜਨਵਰੀ, 2007 ਤੋਂ ਦਸੰਬਰ, 2010 ਤੱਕ ਸਰਕਾਰੀ ਕਰਮਚਾਰੀਆਂ ਦੁਆਰਾ ਵਰਤੀਆਂ ਗਈਆਂ ਸਰਕਾਰੀ ਗੱਡੀਆਂ ਦੀ ਸਾਲ-ਵਾਰ ਗਿਣਤੀ ਹੇਠ ਲਿਖੇ ਅਨੁਸਾਰ ਹੈ :-

| ਸਮਾਂ | ਗੱਡੀਆਂ ਦੀ ਕੁੱਲ ਗਿਣਤੀ |
|---|---|
| ਜਨਵਰੀ, 2007 ਤੋਂ ਦਸੰਬਰ, 2007 ਤੱਕ | 6570 |
| ਜਨਵਰੀ, 2008 ਤੋਂ ਦਸੰਬਰ, 2008 ਤੱਕ | 6630 |
| ਜਨਵਰੀ, 2009 ਤੋਂ ਦਸੰਬਰ, 2009 ਤੱਕ | 6761 |
| ਜਨਵਰੀ, 2010 ਤੋਂ ਦਸੰਬਰ, 2010 ਤੱਕ | 6924 |

# PUNJAB VIDHAN SABHA

## DEBATES

*Monday, the 13th June, 2011*

**Vol. XII – No. 1**

OFFICIAL REPORT



CONTENTS




**Punjab Vidhan Sabha Secretariat, Chandigarh**

Price : Rs.________.

## PUNJAB VIDHAN SABHA

*Monday, the 13th June, 2011*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh, at 11.00 A.M. Mr. Speaker (Sardar Nirmal Singh Kahlon) in the Chair.*

---

## OBITUARY REFERENCES

**ਮਾਨਯੋਗ ਸਪੀਕਰ** : ਸਾਰਿਆਂ ਦਾ ਧੰਨਵਾਦ ਜੀ। ਪ੍ਰਸ਼ਨ ਸ਼ਰਧਾਂਜਲੀਆਂ ਦਾ ਹੈ। ਸਾਰਿਆਂ ਤੋਂ ਪਹਿਲਾਂ ਬਾਦਲ ਸਾਹਿਬ।

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ)** : ਸਪੀਕਰ ਸਾਹਿਬ, ਪਿਛਲੇ ਵਿਧਾਨ ਸਭਾ ਦੇ ਸੈਸ਼ਨ ਤੇ ਅੱਜ ਦੀ ਮੀਟਿੰਗ ਦੇ ਦਰਮਿਆਨ ਪੰਜਾਬ ਅਤੇ ਹਰਿਆਣਾ ਦੀਆਂ ਕੁਝ ਅਹਿਮ ਸ਼ਖਸੀਅਤਾਂ ਸਾਨੂੰ ਸਦੀਵੀ ਵਿਛੋੜਾ ਦੇ ਗਈਆਂ ਹਨ। ਸਪੀਕਰ ਸਾਹਿਬ, ਸਾਡੇ ਆਪਣੇ ਪਰਿਵਾਰ ਵਿੱਚ ਵੀ ਇਹ ਦੁਖਦਾਈ, ਦਰਦਨਾਕ, ਅਕਹਿ ਅਤੇ ਅਸਹਿ ਘਟਨਾ ਹੋਈ ਕਿ ਮੇਰੀ ਧਰਮ ਪਤਨੀ ਸਰਦਾਰਨੀ ਸੁਰਿੰਦਰ ਕੌਰ ਸਾਨੂੰ ਸਦੀਵੀ ਵਿਛੋੜਾ ਦੇ ਗਏ। ਉਨ੍ਹਾਂ ਦੇ ਚਲੇ ਜਾਣ ਦਾ ਇਕੱਲੇ ਸਾਡੇ ਪਰਿਵਾਰ ਨੂੰ ਹੀ ਸਦਮਾ ਨਹੀਂ ਪਹੁੰਚਿਆ ਬਲਕਿ ਪੰਜਾਬ ਦੇ ਸਾਰੇ ਲੋਕ ਹੀ ਸਦਮੇ ਵਿੱਚ ਹਨ। ਸਾਰੀਆਂ ਪਾਰਟੀਆਂ ਨੇ ਪਾਰਟੀਬਾਜ਼ੀ ਤੋਂ ਉਚਾ ਉਠ ਕੇ ਗਹਿਰੇ ਦੁੱਖ ਦਾ ਪ੍ਰਗਟਾਵਾ ਕੀਤਾ ਹੈ। ਉਹ ਸਾਡੇ ਪਰਿਵਾਰ ਦੀ ਰੂਹ ਸਨ, ਸ਼ਕਤੀ ਸਨ, ਲੱਛਮੀ ਸਨ ਔਰ ਔਖੇ ਸਮੇਂ ਵਿੱਚ ਉਨ੍ਹਾਂ ਨੇ ਪਰਿਵਾਰ ਦੀਆਂ ਡਿਊਟੀਆਂ ਬਾਖੂਬੀ ਨਿਭਾਈਆਂ। ਉਨ੍ਹਾਂ ਨੇ ਸਿਆਸੀ ਡਿਊਟੀਆਂ ਵੀ ਨਿਭਾਈਆਂ ਅਤੇ ਧਾਰਮਿਕ ਡਿਊਟੀਆਂ ਵੀ ਬਹੁਤ ਅੱਛੀਆਂ ਨਿਭਾਈਆਂ। ਮੈਂ ਇਸ ਗੱਲ ਦੇ ਵਿਸਥਾਰ ਵਿੱਚ ਨਹੀਂ ਜਾਣਾ ਚਾਹੁੰਦਾ। ਜੋ ਦੇਸ਼ ਦੀਆਂ ਸਮੂਹ ਪਾਰਟੀਆਂ ਦੇ ਉਘੇ ਨੇਤਾ ਸਾਹਿਬਾਨ, ਪਾਰਟੀਆਂ ਦੇ ਵਰਕਰ ਸਾਹਿਬਾਨ, ਨੁਮਾਇੰਦੇ, ਪਾਰਲੀਮੈਂਟਰੀ ਮੈਂਬਰ ਅਤੇ ਅਸੈਂਬਲੀਆਂ ਦੇ ਮੈਂਬਰ ਸਾਹਿਬਾਨ ਸਾਡੇ ਦੁੱਖ ਦੀ ਘੜੀ ਵਿੱਚ ਸ਼ਰੀਕ ਹੋਏ, ਮੈਂ ਉਨ੍ਹਾਂ ਸਾਰਿਆਂ ਦਾ ਧੰਨਵਾਦ ਕਰਨ ਵਾਸਤੇ ਖੜ੍ਹਾ ਹੋਇਆ ਹਾਂ।

ਸਪੀਕਰ ਸਾਹਿਬ, ਅਜੇ ਮੇਰੀ ਧਰਮ ਪਤਨੀ ਬਿਮਾਰ ਹੀ ਸਨ, ਜਦੋਂ ਮਾਨਯੋਗ ਪ੍ਰਾਈਮ ਮਨਿਸਟਰ ਸਾਹਿਬ ਕਾਬਲ ਵਿੱਚ ਸਨ, ਉਨ੍ਹਾਂ ਦਾ ਮੈਨੂੰ ਕਾਬਲ ਤੋਂ ਹੀ ਟੈਲੀਫੂਨ ਆਇਆ ਕਿ ਕਿਸੇ ਵੀ ਕਿਸਮ ਦਾ ਕੋਈ ਵੀ ਡਾਕਟਰ ਹਿੰਦੁਸਤਾਨ ਦਾ ਜਾਂ ਕੋਈ ਬਾਹਰੋਂ ਡਾਕਟਰ ਮੰਗਵਾਉਣਾ ਹੋਵੇ ਤਾਂ ਦੱਸੋ ਤਾਂ ਕਿ ਕੋਈ ਮੱਦਦ ਜਿਹੜੀ ਵੀ ਕੀਤੀ ਜਾ ਸਕਦੀ ਹੈ, ਕੀਤੀ ਜਾਵੇ। ਇਸ ਵਾਸਤੇ ਮੈਂ ਉਨ੍ਹਾਂ ਦਾ ਵੀ ਧੰਨਵਾਦ ਕਰਦਾ ਹਾਂ। ਇਸ ਤੋਂ ਇਲਾਵਾ, ਸਪੀਕਰ ਸਾਹਿਬ, ਜਦੋਂ ਮੇਰੀ ਧਰਮ ਪਤਨੀ ਦੀ ਡੈੱਥ ਹੋ ਗਈ ਤਾਂ ਉਨ੍ਹਾਂ

[ ਮੁੱਖ ਮੰਤਰੀ ]

ਨੇ ਆਪਣੇ ਵੱਲੋਂ ਅਤੇ ਆਪਣੀ ਧਰਮ ਪਤਨੀ ਵੱਲੋਂ ਡੂੰਘੇ ਅਫਸੋਸ ਦਾ ਪ੍ਰਗਟਾਵਾ ਵੀ ਕੀਤਾ। ਜਿਸ ਦਿਨ ਸਸਕਾਰ ਹੋਇਆ ਉਸ ਦਿਨ ਪੰਜਾਬ ਅਤੇ ਹਰਿਆਣਾ ਦੋਵੇਂ ਰਾਜਾਂ ਦੇ ਗਵਰਨਰ ਸਾਹਿਬਾਨ ਵੀ ਉਥੇ ਪਹੁੰਚੇ। ਗੁਆਂਢੀ ਸੂਬਿਆਂ ਦੇ ਚੀਫ ਮਨਿਸਟਰ, ਹੁੱਡਾ ਸਾਹਿਬ ਅਤੇ ਧੂਮਲ ਸਾਹਿਬ ਅਤੇ ਹੋਰ ਵੀ ਸਾਰੀਆਂ ਪਾਰਟੀਆਂ ਦੇ ਨੁਮਾਇੰਦੇ ਉਥੇ ਪਹੁੰਚੇ। ਅਫਸੋਸ ਕਰਨ ਵਾਸਤੇ ਕੈਪਟਨ ਅਮਰਿੰਦਰ ਸਿੰਘ ਜੀ ਵੀ ਆਏ, ਬੀਬੀ ਭੱਠਲ ਜੀ ਵੀ ਆਏ। ਮੇਰਾ ਖਿਆਲ ਹੈ ਕਿ ਜਿਹੜੇ ਸਾਹਮਣੇ ਬੈਠੇ ਸਾਡੇ ਭਰਾ ਹਨ ਅਤੇ ਇਧਰ (ਸਰਕਾਰੀ ਬੈਂਚਾਂ ਵੱਲ ਇਸ਼ਾਰਾ) ਬੈਠੇ ਭਰਾ ਵੀ ਸਾਰੇ ਹੀ ਦੁੱਖ ਦੀ ਘੜੀ ਵਿੱਚ ਪਹੁੰਚੇ। ਮੇਰਾ ਖਿਆਲ ਹੈ ਕਿ ਕੋਈ ਰਿਹਾ ਹੀ ਨਹੀਂ ਹੋਣਾ ਜਿਹੜਾ ਉਥੇ ਨਹੀਂ ਪਹੁੰਚਿਆ, ਜਿਹੜਾ ਸਾਡੇ ਦੁੱਖ ਵਿੱਚ ਸ਼ਰੀਕ ਨਹੀਂ ਹੋਇਆ। ਫਿਰ ਅੰਤਮ ਭੋਗ ਦੀ ਰਸਮ ਤੇ ਵੀ ਸ਼੍ਰੀ ਅਟੱਲ ਬਿਹਾਰੀ ਵਾਜਪਾਈ, ਸ਼੍ਰੀਮਤੀ ਸੁਸ਼ਮਾ ਸਵਰਾਜ, ਸ਼੍ਰੀ ਰਾਜਨਾਥ ਸਿੰਘ ਜੀ ਅਤੇ ਕਾਂਗਰਸ ਪਾਰਟੀ ਵੱਲੋਂ ਸਰਦਾਰ ਜਗਮੀਤ ਸਿੰਘ ਬਰਾੜ, ਸੀ.ਪੀ.ਆਈ. ਅਤੇ ਸੀ.ਪੀ.ਐਮ. ਵੱਲੋਂ ਵੀ ਸਾਰੇ ਨੁਮਾਇੰਦੇ ਉਥੇ ਹਾਜ਼ਰ ਸਨ। ਇਸ ਲਈ ਮੈਂ ਸਮੂਹ ਸੰਗਤ ਦਾ, ਸਾਰੇ ਪੰਜਾਬ ਦੀ ਸੰਗਤ ਦਾ, ਬਾਹਰੋਂ ਜਿਹੜੇ ਵੀ ਲੋਕ ਆਏ ਸਨ, ਉਨ੍ਹਾਂ ਸਾਰਿਆਂ ਦਾ ਅਤੇ ਸਮੂਹ ਪਾਰਟੀਆਂ ਦਾ ਮੈਂ ਆਪਣੇ ਪਰਿਵਾਰ ਵੱਲੋਂ ਦਿਲ ਦੀਆਂ ਗਹਿਰਾਈਆਂ ਤੋਂ ਧੰਨਵਾਦ ਕਰਦਾ ਹਾਂ, ਸ਼ੁਕਰੀਆ ਅਦਾ ਕਰਦਾ ਹਾਂ। ਸਿਆਣੇ ਕਹਿੰਦੇ ਹਨ ਕਿ ਜੇਕਰ ਦੁੱਖ ਵੰਡਾਈਏ ਤਾਂ ਦੁੱਖ ਘਟਦਾ ਹੈ ਅਤੇ ਜੇਕਰ ਖੁਸ਼ੀ ਵੰਡੀਏ ਤਾਂ ਖੁਸ਼ੀ ਵਧਦੀ ਹੈ। ਇਸ ਲਈ ਮੈਂ ਜਿੰਨੇ ਵੀ ਮੈਂਬਰ ਸਾਹਿਬਾਨ ਇੱਥੇ ਬੈਠੇ ਹਨ, ਸ਼੍ਰੋਮਣੀ ਅਕਾਲੀ ਦਲ, ਕਾਂਗਰਸ, ਭਾਰਤੀ ਜਨਤਾ ਪਾਰਟੀ ਅਤੇ ਸੀ.ਪੀ.ਆਈ. ਅਤੇ ਸੀ.ਪੀ.ਐਮ. ਸਾਰਿਆਂ ਦਾ ਹੀ ਦੁਬਾਰਾ ਧੰਨਵਾਦ ਕਰਦਾ ਹਾਂ।

ਸਪੀਕਰ ਸਾਹਿਬ, ਦੂਸਰਾ ਸਾਡੇ ਗੁਆਂਢੀ ਸੂਬੇ ਦੇ ਸਾਬਕਾ ਚੀਫ ਮਨਿਸਟਰ ਸ਼੍ਰੀ ਭਜਨ ਲਾਲ ਜੀ ਵੀ ਥੋੜ੍ਹਾ ਸਮਾਂ ਪਹਿਲਾਂ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਜਦੋਂ ਉਨ੍ਹਾਂ ਦੀ ਡੈੱਥ ਦੀ ਖਬਰ ਸੁਣੀ ਤਾਂ ਮੈਂ ਸਿੱਧਾ ਹੀ ਉਨ੍ਹਾਂ ਦੇ ਘਰ ਉਥੇ ਪਹੁੰਚਿਆ। ਸ਼੍ਰੀ ਭਜਨ ਲਾਲ, ਸਾਬਕਾ ਮੁੱਖ ਮੰਤਰੀ, ਹਰਿਆਣਾ ਸਾਨੂੰ ਮਿਤੀ 03.06.2011 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦੇ ਅਕਾਲ ਚਲਾਣੇ ਦਾ ਸਾਨੂੰ ਗਹਿਰਾ ਸਦਮਾ ਹੋਇਆ ਹੈ। ਉਹ 6 ਅਕਤੂਬਰ, 1930 ਨੂੰ ਪਾਕਿਸਤਾਨ ਵਿੱਚ ਪੈਦਾ ਹੋਏ। ਉਹ ਸਾਲ 1968, 1972, 1977, 1982, 1991 ਅਤੇ 2000 ਵਿੱਚ ਹਰਿਆਣਾ ਵਿਧਾਨ ਸਭਾ ਦੇ ਮੈਂਬਰ ਚੁਣੇ ਗਏ। ਉਹ ਕੇਂਦਰ ਦੀ ਵਜ਼ਾਰਤ ਵਿੱਚ ਵੀ ਰਹੇ। ਉਹ ਲੰਮਾ ਸਮਾਂ ਹਰਿਆਣੇ ਦੇ ਮੁੱਖ ਮੰਤਰੀ ਰਹੇ ਅਤੇ ਹਰਿਆਣੇ ਦੀ ਸਿਆਸਤ ਵਿੱਚ ਉਹ ਛਾਏ ਰਹੇ। ਉਨ੍ਹਾਂ ਦੀ ਉਮਰ ਲਗਭਗ 80 ਸਾਲ ਦੀ ਸੀ। ਉਨ੍ਹਾਂ ਦੇ ਦੁਖਦਾਈ ਸਦੀਵੀ ਵਿਛੋੜੇ ਨਾਲ ਦੇਸ਼ ਇਕ ਮਹਾਨ ਸ਼ਖਸੀਅਤ ਦੀਆਂ ਸੇਵਾਵਾਂ ਤੋਂ ਵਾਂਝਾ ਹੋ ਗਿਆ ਹੈ। ਮੈਂ ਦੁਖੀ ਤੇ ਗਮਗੀਨ ਹਿਰਦੇ ਨਾਲ ਉਨ੍ਹਾਂ ਨੂੰ ਆਪਣੀ ਸ਼ਰਧਾਂਜਲੀ ਭੇਂਟ ਕਰਦਾ ਹਾਂ।

ਇਸੇ ਤਰ੍ਹਾਂ ਸਰਦਾਰ ਇਕਬਾਲ ਸਿੰਘ ਢਿੱਲੋਂ, ਸਾਬਕਾ ਐਮ.ਪੀ. ਵੀ ਸਾਨੂੰ ਮਿਤੀ 12 ਮਈ, 2011 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦੇ ਅਕਾਲ ਚਲਾਣੇ ਦਾ ਵੀ ਸਾਨੂੰ ਗਹਿਰਾ ਸਦਮਾ ਪਹੁੰਚਿਆ ਹੈ। ਉਨ੍ਹਾਂ ਦਾ ਜਨਮ ਪਿੰਡ ਨਿੱਘੀ, ਬਲਾਚੌਰ ਵਿੱਚ ਹੋਇਆ। ਉਹ ਸਾਲ 1977 ਵਿੱਚ ਲੋਕ ਸਭਾ ਦੇ ਮੈਂਬਰ ਚੁਣੇ ਗਏ। ਉਨ੍ਹਾਂ ਦੇ ਦੁਖਦਾਈ ਸਦੀਵੀ ਵਿਛੋੜੇ ਨਾਲ ਰਾਜ ਇੱਕ ਮਹਾਨ ਸਿਆਸਤਦਾਨ ਦੀਆਂ ਸੇਵਾਵਾਂ ਤੋਂ ਵਾਂਝਾ ਹੋ ਗਿਆ ਹੈ। ਮੈਂ ਦੁਖੀ ਤੇ ਗ਼ਮਗੀਨ ਹਿਰਦੇ ਨਾਲ ਉਨ੍ਹਾਂ ਨੂੰ ਆਪਣੀ ਸੱਚੀ ਸ਼ਰਧਾਂਜਲੀ ਭੇਂਟ ਕਰਦਾ ਹਾਂ।

ਸਪੀਕਰ ਸਾਹਿਬ, ਗਿਆਨੀ ਅਰਜਨ ਸਿੰਘ ਲਿੱਟ, ਸਾਬਕਾ ਐਮ.ਐਲ.ਏ. ਵੀ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਲੁਧਿਆਣਾ ਜ਼ਿਲ੍ਹੇ ਵਿੱਚ ਪਿੰਡ ਬੁਰਜ ਲਿੱਟਾਂ ਵਿੱਚ ਹੋਇਆ। ਉਹ ਲੰਮਾ ਸਮਾਂ ਪੰਜਾਬ ਅਸੈਂਬਲੀ ਦੇ ਮੈਂਬਰ ਰਹੇ, ਅਰਥਾਤ ਸਾਲ 1972, 1977, 1980 ਅਤੇ 1985, ਚਾਰ ਵਾਰ ਵਿਧਾਨ ਸਭਾ ਦੇ ਮੈਂਬਰ ਰਹੇ। ਉਹ ਲੁਧਿਆਣਾ ਜ਼ਿਲ੍ਹਾ ਪ੍ਰੀਸ਼ਦ ਦੇ ਚੇਅਰਮੈਨ ਵੀ ਰਹੇ। ਉਹ ਪੇਂਡੂ ਜ਼ਿੰਦਗੀ ਨਾਲ ਬਹੁਤ ਜੁੜੇ ਹੋਏ ਸਨ। ਆਪਣੀ ਜ਼ਿੰਦਗੀ ਵਿੱਚ ਉਨ੍ਹਾਂ ਨੇ ਪੰਜਾਬ ਲਈ ਬੜਾ ਵੱਡਾ ਯੋਗਦਾਨ ਪਾਇਆ। ਉਨ੍ਹਾਂ ਦੇ ਦੁਖਦਾਈ ਵਿਛੋੜੇ ਕਾਰਨ ਰਾਜ ਇੱਕ ਮਹਾਨ ਸਿਆਸਤਦਾਨ ਦੀਆਂ ਸੇਵਾਵਾਂ ਤੋਂ ਵਾਂਝਾ ਹੋ ਗਿਆ ਹੈ। ਮੈਂ ਦੁਖੀ ਤੇ ਗ਼ਮਗੀਨ ਹਿਰਦੇ ਨਾਲ ਉਨ੍ਹਾਂ ਨੂੰ ਆਪਣੀ ਸ਼ਰਧਾਂਜਲੀ ਭੇਂਟ ਕਰਦਾ ਹਾਂ।

ਸ਼੍ਰੀ ਸੱਤਪਾਲ ਕੱਕੜ, ਅਜ਼ਾਦੀ ਘੁਲਾਟੀਏ ਵੀ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਨਵੰਬਰ, 1932 ਵਿੱਚ ਹੋਇਆ ਸੀ। ਉਨ੍ਹਾਂ ਨੇ ਪਰਜਾ ਮੰਡਲ ਮੂਵਮੈਂਟ ਵਿੱਚ ਹਿੱਸਾ ਲਿਆ ਅਤੇ ਜੇਲ੍ਹਾਂ ਵੀ ਕੱਟੀਆਂ। ਉਨ੍ਹਾਂ ਦੇ ਦੁਖਦਾਈ ਵਿਛੋੜੇ ਕਾਰਨ ਰਾਜ ਇੱਕ ਮਹਾਨ ਅਜ਼ਾਦੀ ਘੁਲਾਟੀਏ ਤੋਂ ਵਾਂਝਾ ਹੋ ਗਿਆ ਹੈ। ਮੈਂ ਬੜੇ ਦੁਖੀ ਤੇ ਗ਼ਮਗੀਨ ਹਿਰਦੇ ਨਾਲ ਉਨ੍ਹਾਂ ਨੂੰ ਆਪਣੀ ਸ਼ਰਧਾਂਜਲੀ ਭੇਂਟ ਕਰਦਾ ਹਾਂ।

ਇਸੇ ਤਰ੍ਹਾਂ ਸਰਦਾਰ ਹਰਨਾਮ ਸਿੰਘ ਸ਼ਾਨ ਇੱਕ ਬਹੁਤ ਵੱਡੇ ਰਾਈਟਰ ਸਨ, ਬਹੁਤ ਵੱਡੇ ਵਿਦਵਾਨ ਸਨ। ਉਨ੍ਹਾਂ ਦੇ ਅਕਾਲ ਚਲਾਣਾ ਕਰ ਜਾਣ ਨਾਲ ਵੀ ਸਾਨੂੰ ਬਹੁਤ ਵੱਡਾ ਘਾਟਾ ਪਿਆ ਹੈ।

ਮੈਂ ਚਾਹੁੰਦਾ ਹਾਂ ਕਿ ਇਨ੍ਹਾਂ ਸਾਰੀਆਂ ਮਹਾਨ ਸ਼ਖਸੀਅਤਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕੀਤੇ ਜਾਣ ਅਤੇ ਉਨ੍ਹਾਂ ਦੇ ਦੁੱਖੀ ਪਰਿਵਾਰਾਂ ਨੂੰ ਆਪਣੇ ਵੱਲੋਂ ਪ੍ਰਸਤਾਵ ਪਾਸ ਕਰਕੇ ਭਿਜਵਾਇਆ ਜਾਵੇ ਤਾਂ ਕਿ ਅਸੀਂ ਆਪਣੇ ਦੁੱਖ ਦਾ ਪ੍ਰਗਟਾਵਾ ਇਸ ਸਮੁੱਚੇ ਹਾਊਸ ਵੱਲੋਂ ਕਰ ਸਕੀਏ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ (ਲਹਿਰਾ)** : ਸਪੀਕਰ ਸਾਹਿਬ, ਅੱਜ ਆਪਾਂ ਇਸ ਸੈਸ਼ਨ ਵਿੱਚ ਜੁੜੇ ਹਾਂ। ਪਿਛਲੇ ਸੈਸ਼ਨ ਤੋਂ ਲੈ ਕੇ ਹੁਣ ਤੱਕ ਬਹੁਤ ਹੀ ਮਹਾਨ

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਸ਼ਖਸੀਅਤਾਂ ਸਾਨੂੰ ਸਦੀਵੀ ਵਿਛੋੜਾ ਦੇ ਗਈਆਂ ਹਨ। ਉਨ੍ਹਾਂ ਸਾਰੀਆਂ ਸ਼ਖਸੀਅਤਾਂ ਨੂੰ ਅਸੀਂ ਸ਼ਰਧਾ ਦੇ ਫੁੱਲ ਭੇਂਟ ਕਰਨ ਲਈ ਖੜ੍ਹੇ ਹੋਏ ਹਾਂ। ਸਾਰਿਆਂ ਤੋਂ ਪਹਿਲਾਂ ਅਸੀਂ ਸਰਦਾਨੀ ਸੁਰਿੰਦਰ ਕੌਰ ਜੀ ਬਾਦਲ, ਜਿਹੜੇ 24 ਮਈ, 2011 ਨੂੰ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ, ਉਨ੍ਹਾਂ ਦੇ ਅਕਾਲ ਚਲਾਣੇ ਤੇ ਗਹਿਰਾ ਸਦਮਾ ਤੇ ਦੁੱਖ ਮਹਿਸੂਸ ਕਰਦੇ ਹਾਂ। ਉਹ ਚੱਕ ਫਤਹਿ ਸਿੰਘ ਵਾਲਾ ਦੇ ਰਹਿਣ ਵਾਲੇ ਸਨ ਔਰ ਉਹ ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਦੀ ਧਰਮ ਸੁਪਤਨੀ; ਉਪ ਮੁੱਖ ਮੰਤਰੀ ਸਰਦਾਰ ਸੁਖਬੀਰ ਸਿੰਘ ਜੀ ਬਾਦਲ ਦੇ ਸਤਿਕਾਰਯੋਗ ਮਾਤਾ ਜੀ ਸਨ। ਸਿਰਫ ਇਹੀ ਨਹੀਂ, ਉਨ੍ਹਾਂ ਨੇ ਆਪਣੇ ਪਰਿਵਾਰ ਔਰ ਆਪਣੀ ਪਾਰਟੀ ਵਿੱਚ ਆਪਣੀਆਂ ਜ਼ਿੰਮੇਵਾਰੀਆਂ ਨੂੰ ਇੱਕ ਔਰਤ ਹੋਣ ਦੇ ਨਾਤੇ ਬਾਖੂਬੀ ਨਿਭਾਇਆ ਜਿਸ ਦੇ ਬਾਰੇ ਅਸੀਂ ਸਮਝਦੇ ਹਾਂ ਕਿ ਔਰਤ ਨੂੰ ਹਰ ਫੀਲਡ ਵਿੱਚ ਡਬਲ ਜ਼ਿੰਮੇਵਾਰੀ ਨਿਭਾਉਣੀ ਪੈਂਦੀ ਹੈ। ਉਨ੍ਹਾਂ ਨੇ ਧਾਰਮਿਕ ਤੌਰ ਤੇ ਅਤੇ ਸਮਾਜਿਕ ਤੌਰ ਤੇ ਆਪਣੀਆਂ ਜ਼ਿੰਮੇਵਾਰੀਆਂ ਬਾਖੂਬੀ ਨਿਭਾਈਆਂ। ਉਨ੍ਹਾਂ ਨੇ ਸ੍ਰੀ ਦਰਬਾਰ ਸਾਹਿਬ ਵਿਖੇ ਲੰਗਰ ਸੁਧਾਰ ਦੀ ਮੁਹਿੰਮ ਸ਼ੁਰੂ ਕੀਤੀ। ਉਨ੍ਹਾਂ ਨੇ ਪਾਰਟੀ ਵਿੱਚ ਵੀ ਆਪਣੀਆਂ ਜ਼ਿੰਮੇਵਾਰੀਆਂ ਬੜੇ ਅੱਛੇ ਢੰਗ ਨਾਲ ਨਿਭਾਈਆਂ। ਉਨ੍ਹਾਂ ਨੇ ਆਪਣੇ ਪਤੀ ਦੀ ਗੈਰ ਹਾਜ਼ਰੀ ਵਿੱਚ ਵੀ ਆਪਣੀਆਂ ਜ਼ਿੰਮੇਵਾਰੀਆਂ ਬੜੀ ਤਨਦੇਹੀ ਨਾਲ ਨਿਭਾਈਆਂ। ਮੈਂ ਉਨ੍ਹਾਂ ਦੇ ਵਿਛੜਣ ਤੇ ਗ਼ਮਗੀਨ ਹਿਰਦੇ ਨਾਲ ਸੱਚੀ ਸ਼ਰਧਾਂਜਲੀ ਭੇਂਟ ਕਰਦੀ ਹੋਈ ਦੁੱਖ ਪ੍ਰਗਟ ਕਰਦੀ ਹਾਂ।

ਸਪੀਕਰ ਸਾਹਿਬ, ਇਸੇ ਤਰ੍ਹਾਂ ਸ਼੍ਰੀ ਭਜਨ ਲਾਲ ਜੀ, ਸਾਬਕਾ ਮੁੱਖ ਮੰਤਰੀ, ਹਰਿਆਣਾ ਥੋੜ੍ਹੇ ਦਿਨ ਹੋਏ ਹਨ, ਸਾਨੂੰ ਮਿਤੀ 03.06.2011 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦੀ ਉਮਰ 80 ਸਾਲ ਦੀ ਸੀ ਔਰ ਉਨ੍ਹਾਂ ਨੇ ਰਾਜਸੀ ਫੀਲਡ ਵਿੱਚ ਬਹੁਤ ਸਟਰੌਂਗ ਨੇਤਾ ਵਜੋਂ ਆਪਣਾ ਇੰਪਰੈਸ਼ਨ ਛੱਡਿਆ, ਆਪਣੀ ਥਾਂ ਬਣਾਈ। ਉਹ 1968, 1972, 1977, 1982, 1991 ਅਤੇ 2000 ਵਿੱਚ ਲਗਾਤਾਰ ਹਰਿਆਣਾ ਵਿਧਾਨ ਸਭਾ ਦੇ ਮੈਂਬਰ ਬਣੇ। ਉਹ ਕੇਂਦਰ ਵਿੱਚ ਵੀ ਵਜ਼ੀਰ ਰਹੇ। ਉਨ੍ਹਾਂ ਨੇ ਵੱਖੋ-ਵੱਖਰੀਆਂ ਥਾਵਾਂ ਤੇ ਦਬੰਗ ਲੀਡਰ ਦੀ ਤਰ੍ਹਾਂ ਆਪਣੇ ਵਰਕਰਾਂ ਨਾਲ ਮਿਲ ਕੇ ਆਮ ਆਦਮੀ ਦੀ ਤਰ੍ਹਾਂ ਜ਼ਿੰਦਗੀ ਗੁਜ਼ਾਰੀ। ਸਾਨੂੰ ਉਨ੍ਹਾਂ ਦੇ ਚਲੇ ਜਾਣ ਤੇ ਦੁੱਖ ਹੋਇਆ ਹੈ। ਮੈਂ ਉਨ੍ਹਾਂ ਦੇ ਪਿੰਡ ਜਾ ਕੇ ਵੀ ਅਫਸੋਸ ਪ੍ਰਗਟ ਕਰ ਕੇ ਆਈ ਸੀ। ਮੈਂ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦੀ ਹਾਂ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸਰਦਾਰ ਇਕਬਾਲ ਸਿੰਘ ਜੀ ਢਿੱਲੋਂ, ਸਾਬਕਾ ਐਮ.ਪੀ., ਪਿਛਲੇ ਸਮੇਂ ਵਿੱਚ ਅਕਾਲ ਚਲਾਣਾ ਕਰ ਗਏ ਹਨ। ਉਹ 1977 ਵਿੱਚ ਲੋਕ ਸਭਾ ਦੇ ਮੈਂਬਰ ਚੁਣੇ ਗਏ ਔਰ ਉਨ੍ਹਾਂ ਨੇ ਪਿੰਡ ਨਿੱਘੀ, ਬਲਾਚੌਰ ਵਿੱਚ ਜਨਮ ਲਿਆ। ਉਨ੍ਹਾਂ ਦੇ ਚਲੇ ਜਾਣ ਦਾ ਸਾਨੂੰ ਬੜਾ ਭਾਰੀ ਦੁੱਖ ਹੈ। ਮੈਂ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦੀ ਹਾਂ।

ਸਪੀਕਰ ਸਾਹਿਬ, ਇਸੇ ਤਰ੍ਹਾਂ ਗਿਆਨੀ ਅਰਜਨ ਸਿੰਘ ਜੀ ਲਿੱਟ, ਸਾਬਕਾ ਐਮ.ਐਲ.ਏ. ਵੀ ਪਿਛਲੇ ਸਮੇਂ ਵਿੱਚ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਨੇ ਹਲਵਾਰਾ, ਜ਼ਿਲ੍ਹਾ ਲੁਧਿਆਣਾ ਵਿਖੇ ਪਿੰਡ ਬੁਰਜ ਲਿੱਟਾਂ ਵਿਖੇ ਮਿਤੀ 3 ਮਈ, 1916 ਨੂੰ ਜਨਮ ਲਿਆ। ਉਹ 1972 ਵਿੱਚ ਵਿਧਾਨ ਸਭਾ ਦੇ ਮੈਂਬਰ ਬਣੇ। ਫਿਰ ਉਨ੍ਹਾਂ ਨੇ 1977, 1980 ਅਤੇ 1985 ਵਿੱਚ ਦੁਬਾਰਾ ਵਿਧਾਨ ਸਭਾ ਦੇ ਮੈਂਬਰ ਬਣ ਕੇ ਲੋਕਾਂ ਦੀ ਸੇਵਾ ਕੀਤੀ। ਉਹ ਜ਼ਿਲ੍ਹਾ ਪ੍ਰੀਸ਼ਦ, ਲੁਧਿਆਣਾ ਦੇ ਚੇਅਰਮੈਨ ਵੀ ਰਹੇ। ਅਸੀਂ ਉਨ੍ਹਾਂ ਦੇ ਚਲੇ ਜਾਣ ਤੇ ਗਹਿਰਾ ਦੁੱਖ ਪ੍ਰਗਟ ਕਰਦੇ ਹਾਂ ਅਤੇ ਇੱਕ ਅੱਛੇ ਸਿਆਸੀ ਲੀਡਰ ਦੀ ਕਮੀ ਵੀ ਮਹਿਸੂਸ ਕਰਦੇ ਹਾਂ।

ਸਪੀਕਰ ਸਾਹਿਬ, ਸ਼੍ਰੀ ਸੱਤਪਾਲ ਕੱਕੜ ਅਜ਼ਾਦੀ ਘੁਲਾਟੀਏ ਸਨ, ਉਹ ਵੀ ਸਾਡੇ ਤੋਂ ਸਦੀਵੀ ਤੌਰ ਤੇ ਵਿਛੜ ਗਏ ਹਨ। ਅਸੀਂ ਹਮੇਸ਼ਾ ਹੀ ਅਜ਼ਾਦੀ ਘੁਲਾਟੀਆਂ ਨੂੰ ਯਾਦ ਕਰਦੇ ਹਾਂ ਜਿਨ੍ਹਾਂ ਦੇ ਬਦੌਲਤ ਅਸੀਂ ਇੱਥੇ ਬੈਠੇ ਹਾਂ। ਉਹ 21 ਮਈ, 2011 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਨਵੰਬਰ, 1932 ਵਿੱਚ ਹੋਇਆ। ਉਨ੍ਹਾਂ ਨੇ ਪਰਜਾ ਮੰਡਲ ਮੂਵਮੈਂਟ ਵਿੱਚ ਹਿੱਸਾ ਲਿਆ। ਉਨ੍ਹਾਂ ਦੇ ਚਲੇ ਜਾਣ ਤੇ ਅਸੀਂ ਘਾਟਾ ਮਹਿਸੂਸ ਕਰਦੇ ਹਾਂ। ਸਾਰਾ ਦੇਸ਼ ਉਨ੍ਹਾਂ ਵਰਗੇ ਅਜ਼ਾਦੀ ਘੁਲਾਟੀਆਂ ਦੇ ਚਲੇ ਜਾਣ ਤੇ ਗਹਿਰਾ ਦੁੱਖ ਮਹਿਸੂਸ ਕਰਦਾ ਹੈ, ਕਮੀ ਮਹਿਸੂਸ ਕਰਦਾ ਹੈ।

ਸਪੀਕਰ ਸਾਹਿਬ, ਇਸੇ ਤਰ੍ਹਾਂ ਹੀ ਸਰਦਾਰ ਹਰਨਾਮ ਸਿੰਘ ਜੀ ਸ਼ਾਨ ਪਿਛਲੇ ਸਮੇਂ ਵਿੱਚ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਨੇ ਸਿੱਖ ਸਾਹਿਤ, ਪੰਜਾਬੀ ਸਾਹਿਤ ਦੇ ਖੇਤਰ ਵਿੱਚ ਵਡਮੁੱਲਾ ਯੋਗਦਾਨ ਪਾਇਆ ਔਰ ਉਹ ਵੱਖ-ਵੱਖ ਯੂਨੀਵਰਸਿਟੀਆਂ ਦੇ ਸੈਨੇਟ ਦੇ ਮੈਂਬਰ ਅਤੇ ਸਟੱਡੀ ਚੇਅਰਾਂ ਦੇ ਮੁਖੀ ਰਹੇ। ਉਨ੍ਹਾਂ ਦੇ ਅਕਾਲ ਚਲਾਣਾ ਕਰਨ ਨਾਲ ਪੰਜਾਬੀ ਸਾਹਿਤ ਸਦਾ ਲਈ ਇੱਕ ਯੁੱਗ ਪੁਰਸ਼ ਤੋਂ ਵਾਂਝਾ ਹੋ ਗਿਆ ਹੈ। ਮੈਂ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦੀ ਹਾਂ।

ਸਪੀਕਰ ਸਾਹਿਬ, ਇਸੇ ਤਰ੍ਹਾਂ ਮੈਂ ਸਮਝਦੀ ਹਾਂ ਕਿ ਇੱਕ ਹੋਰ ਸ਼ਰਧਾਂਜਲੀ ਵੀ ਸਾਨੂੰ ਐਡ ਕਰ ਲੈਣੀ ਚਾਹੀਦੀ ਹੈ। ਮੈਂ ਤੁਹਾਨੂੰ ਚਿੱਠੀ ਵੀ ਲਿਖੀ ਹੈ। ਇਨ੍ਹਾਂ ਸ਼ਰਧਾਂਜਲੀਆਂ ਵਿੱਚ ਸਾਡਾ ਜਿਹੜਾ ਲੋਕਤੰਤਰ ਦਾ ਕਤਲ ਹੋਇਆ ਹੈ, ਇੱਕ ਦਿਨ ਦਾ ਸੈਸ਼ਨ ਬੁਲਾ ਕੇ ਉਠਾਉਣ ਨਾਲ ਪੰਜਾਬ ਦੇ ਲੋਕਾਂ ਦੇ ਹੱਕਾਂ ਦੀਆਂ ਗੱਲਾਂ ਕਰਨ ਤੋਂ ਅਸੀਂ ਵਾਂਝੇ ਹੋਏ ਹਾਂ, ਉਹ ਵੀ ਸ਼ਾਮਲ ਕਰ ਲੈਣਾ ਚਾਹੀਦਾ ਹੈ ਕਿ ਅੱਜ ਲੋਕਤੰਤਰ ਦਾ ਕਤਲ ਹੋਇਆ ਹੈ। ਰਾਜਨੀਤਿਕ ਫੀਲਡ ਵਿੱਚ ਇਹ ਕਤਲ ਹੋਇਆ ਹੈ। ਮੈਂ ਇਹ ਸਾਰੀ ਗੱਲ ਤੁਹਾਡੇ ਸਾਹਮਣੇ ਰੱਖੀ ਹੈ।

ਸਪੀਕਰ ਸਾਹਿਬ, ਜਿਹੜੇ ਵੀ ਸੱਜਣ ਸਾਡੇ ਤੋਂ ਵਿਛੜ ਗਏ ਹਨ, ਉਨ੍ਹਾਂ ਦੇ ਪਰਿਵਾਰਾਂ ਨੂੰ ਸਾਡੇ ਸਾਰਿਆਂ ਵੱਲੋਂ ਸੰਦੇਸ਼ ਚਲੇ ਜਾਣੇ ਚਾਹੀਦੇ ਹਨ। ਮੈਂ ਇੰਨਾ ਕਹਿ ਕੇ ਆਪਣੀ ਥਾਂ ਲੈਂਦੀ ਹਾਂ।

**ਸੰਸਦੀ ਮਾਮਲੇ, ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਮਾਨਯੋਗ ਸਪੀਕਰ ਸਾਹਿਬ, ਹਰ ਸੈਸ਼ਨ ਦੇ ਸ਼ੁਰੂਆਤ ਵਿੱਚ ਜਿਸ ਤਰ੍ਹਾਂ ਹਰ ਵਾਰੀ ਅਸੀਂ ਉਨ੍ਹਾਂ ਵਿਛੜੀਆਂ ਹੋਈਆਂ ਰੂਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦੇ ਹਾਂ ਜਿਹੜੀਆਂ ਦੋ ਸੈਸ਼ਨਾਂ ਦੇ ਵਿਚਕਾਰ ਚਲੀਆਂ ਜਾਂਦੀਆਂ ਹਨ, ਇਸ ਵਾਰ ਵੀ ਛੇ ਮਹਾਨ ਸ਼ਖਸੀਅਤਾਂ ਬਾਰੇ ਸਾਡੇ ਮਾਨਯੋਗ ਮੁੱਖ ਮੰਤਰੀ ਜੀ ਅਤੇ ਆਪੋਜ਼ੀਸ਼ਨ ਦੇ ਲੀਡਰ ਨੇ ਵਰਨਣ ਕੀਤਾ ਹੈ।

ਸਭ ਤੋਂ ਪਹਿਲਾਂ ਸਰਦਾਰਨੀ ਸੁਰਿੰਦਰ ਕੌਰ ਜੀ ਬਾਦਲ ਜਿਨ੍ਹਾਂ ਦਾ ਜਨਮ 26 ਜੂਨ, 1938 ਨੂੰ ਪਿੰਡ ਚੱਕ ਫਤਹਿ ਸਿੰਘ ਵਾਲਾ ਵਿਖੇ ਹੋਇਆ ਸੀ। 72-73 ਸਾਲ ਦੀ ਛੋਟੀ ਉਮਰ ਵਿੱਚ ਹੀ ਉਹ ਸਾਨੂੰ ਸਦੀਵੀ ਵਿਛੋੜਾ ਦੇ ਕੇ ਚਲੇ ਗਏ ਹਨ। ਉਹ ਕੁਝ ਸਮਾਂ ਬਿਮਾਰ ਵੀ ਰਹੇ, ਜਿਸ ਦੌਰਾਨ ਉਨ੍ਹਾਂ ਦਾ ਇਲਾਜ ਬਾਹਰਲੇ ਮੁਲਕ ਅਮਰੀਕਾ ਵਿੱਚ ਹੋਇਆ। ਇਸ ਅਰਸੇ ਦੌਰਾਨ ਜਿਸ ਤਰ੍ਹਾਂ ਬਾਦਲ ਸਾਹਿਬ ਅਤੇ ਸਰਦਾਰ ਸੁਖਬੀਰ ਸਿੰਘ ਬਾਦਲ ਜੀ ਨੇ ਉਨ੍ਹਾਂ ਦੀ ਸੇਵਾ ਕੀਤੀ, ਉਹ ਆਪਣੇ ਆਪ ਵਿੱਚ ਹੀ ਇੱਕ ਉਦਾਹਰਨ ਹੈ। ਸਾਰੇ ਪੰਜਾਬ ਦੇ ਲੋਕਾਂ ਵੱਲੋਂ ਉਨ੍ਹਾਂ ਦੀ ਚੰਗੀ ਸਿਹਤ ਵਾਸਤੇ ਸਮੇਂ-ਸਮੇਂ ਤੇ ਸ਼ੁਭ ਕਾਮਨਾਵਾਂ ਕੀਤੀਆਂ ਜਾਂਦੀਆਂ ਰਹੀਆਂ। ਉਹ ਠੀਕ ਵੀ ਹੋਏ ਪਰ ਉਸ ਤੋਂ ਬਾਅਦ ਬਿਮਾਰੀ ਨੇ ਦੁਬਾਰਾ ਫਿਰ ਉਨ੍ਹਾਂ ਨੂੰ ਘੇਰ ਲਿਆ ਅਤੇ 24 ਮਈ, 2011 ਨੂੰ ਉਹ ਸਾਨੂੰ ਹਮੇਸ਼ਾ ਲਈ ਛੱਡ ਕੇ ਚਲੇ ਗਏ। ਸਪੀਕਰ ਸਾਹਿਬ, ਸਾਰੇ ਪੰਜਾਬ ਦੇ ਲੋਕਾਂ ਨੂੰ, across party lines, across territories, across attachments, ਸਭ ਨੂੰ ਇਸ ਦਾ ਬਹੁਤ ਦੁੱਖ ਹੋਇਆ। ਸਪੀਕਰ ਸਾਹਿਬ, ਜਿਸ ਦਿਨ ਪੀ.ਜੀ.ਆਈ. ਵਿੱਚ ਉਨ੍ਹਾਂ ਦੀ ਡੈੱਥ ਹੋਈ, ਮੈਂ ਵੀ ਉਸ ਮੌਕੇ ਤੇ ਪਹੁੰਚਿਆ। ਉਸ ਵੇਲੇ ਹਜ਼ਾਰਾਂ ਦੀ ਗਿਣਤੀ ਵਿੱਚ ਲੋਕ ਆਪਣੇ ਆਪ ਬਿਨਾਂ ਕਿਸੇ ਸੂਚਨਾ ਤੋਂ ਪਹੁੰਚੇ। ਜਿਸ ਨੂੰ ਵੀ ਪਤਾ ਲੱਗਿਆ, ਉਹ ਆਪ ਹੀ ਉਥੇ ਪਹੁੰਚ ਗਿਆ। ਜਿਸ ਦਿਨ ਸਸਕਾਰ ਸੀ, ਉਸ ਦਿਨ ਵੀ ਲੱਖਾਂ ਲੋਕ ਬਾਦਲ ਪਿੰਡ ਪਹੁੰਚੇ ਅਤੇ ਉਨ੍ਹਾਂ ਨੇ ਆਪਣੀਆਂ-ਆਪਣੀਆਂ ਸ਼ਰਧਾਂਜਲੀਆਂ ਦਿੱਤੀਆਂ ਤੇ ਸ਼ਰਧਾ ਦੇ ਫੁੱਲ ਭੇਂਟ ਕੀਤੇ। ਇਸ ਦੌਰਾਨ ਹਰ ਇੱਕ ਪਾਰਟੀ ਦੇ ਵੱਡੇ ਲੀਡਰ, ਵਰਕਰ, ਸਮਾਜ ਸੇਵੀ, ਰਾਜਨੀਤਿਕ ਤੇ ਧਾਰਮਿਕ ਨੇਤਾ ਅਤੇ ਆਮ ਜਨਤਾ, ਸਭ ਨੂੰ ਇਹ ਮਹਿਸੂਸ ਹੋਇਆ ਕਿ ਜਿਵੇਂ ਸਾਡਾ ਆਪਣਾ ਕੋਈ ਮੈਂਬਰ ਚਲਾ ਗਿਆ ਹੈ, ਕਿਉਂਕਿ ਬੀਬੀ ਜੀ ਦਾ ਆਮ ਲੋਕਾਂ ਨਾਲ ਬਹੁਤ ਪਿਆਰ ਸੀ, ਬਹੁਤ ਸਨੇਹ ਸੀ। ਉਨ੍ਹਾਂ ਨੂੰ ਜਿਹੜਾ ਇੱਕ ਵਾਰ ਮਿਲ ਲੈਂਦਾ ਸੀ, ਉਸ ਨੂੰ ਇਹ ਮਹਿਸੂਸ ਹੁੰਦਾ ਸੀ ਕਿ ਉਨ੍ਹਾਂ ਦੀ ਆਪਣੀ ਸੰਘਣੀ ਜਾਣ-ਪਛਾਣ ਹੋ ਗਈ ਹੈ ਤੇ ਉਹ ਇਸ ਪਰਿਵਾਰ ਦਾ ਮੈਂਬਰ ਬਣ ਗਿਆ ਹੈ। ਉਹ ਮਹਿਸੂਸ ਕਰਦਾ ਸੀ ਕਿ ਹੁਣ ਉਹ ਇਕੱਲਾ ਨਹੀਂ। ਕੇਵਲ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਹੀ ਉਨ੍ਹਾਂ ਨੂੰ ਆਪਣਾ ਨਹੀਂ ਸਮਝਦੇ ਸੀ, ਭਾਰਤੀ ਜਨਤਾ ਪਾਰਟੀ ਦੇ ਮੈਂਬਰ ਹੀ ਕੇਵਲ ਉਨ੍ਹਾਂ ਨੂੰ ਆਪਣਾ ਨਹੀਂ ਸਮਝਦੇ ਸੀ, ਸਗੋਂ ਕਾਂਗਰਸ ਪਾਰਟੀ ਅਤੇ ਕਮਿਊਨਿਸਟ ਪਾਰਟੀ ਦੇ ਵੀ ਐਸੇ ਲੋਕ ਹਨ, ਜਿਨ੍ਹਾਂ ਦੇ ਚਿਹਰੇ ਤੋਂ ਪੜ੍ਹਿਆ ਜਾ ਸਕਦਾ ਸੀ, ਜਿਨ੍ਹਾਂ ਨੂੰ ਬਹੁਤ ਦਿਲੀ ਹਮਦਰਦੀ ਸੀ ਅਤੇ

ਉਨ੍ਹਾਂ ਦੇ ਚਲੇ ਜਾਣ ਤੇ ਬਹੁਤ ਦੁੱਖ ਹੋਇਆ। ਇਹ ਦੱਸਣ ਦੀ ਲੋੜ ਨਹੀਂ, ਸਪੀਕਰ ਸਾਹਿਬ, ਕਿ ਬੀਬੀ ਜੀ ਬਾਦਲ ਪਰਿਵਾਰ ਦਾ ਧੁਰਾ ਸਨ। ਬਾਦਲ ਸਾਹਿਬ ਦਾ ਅੱਜ ਜੋ ਸਿਆਸੀ ਕੱਦ ਹੈ ਔਰ ਜਿਸ ਤਰ੍ਹਾਂ ਉਨ੍ਹਾਂ ਨੇ ਸ਼੍ਰੋਮਣੀ ਅਕਾਲੀ ਦਲ ਨੂੰ ਸੰਭਾਲ ਕੇ ਰੱਖਿਆ, ਪੰਜਾਬ ਨੂੰ ਸੰਭਾਲ ਕੇ ਰੱਖਿਆ, ਉਸ ਦੇ ਪਿੱਛੇ ਬੀਬੀ ਜੀ ਦਾ ਬਹੁਤ ਵੱਡਾ ਯੋਗਦਾਨ ਸੀ। ਆਮ ਇਹ ਮੰਨਿਆ ਜਾਂਦਾ ਹੈ ਕਿ ਕਿਸੇ ਵੀ ਇਨਸਾਨ ਦੀ ਕਾਮਯਾਬੀ ਦੇ ਪਿੱਛੇ ਉਸ ਦੀ ਪਤਨੀ ਦਾ ਜਾਂ ਕਿਸੇ ਔਰਤ ਦਾ ਵੱਡਾ ਹੱਥ ਹੁੰਦਾ ਹੈ। ਇਸ ਪਰਿਵਾਰ ਦੇ ਵਿੱਚ ਜੋ ਬੀਬੀ ਜੀ ਦਾ ਰੋਲ ਰਿਹਾ ਹੈ, ਉਸ ਤੋਂ ਬਾਅਦ ਇਹ ਇਥੇ ਮਾਨਤਾ ਹੈ, ਇਹ ਆਪਣੇ ਆਪ ਸਾਬਤ ਹੋਈ ਮਾਨਤਾ ਸਾਨੂੰ ਪਤਾ ਲਗਦੀ ਹੈ। ਬਾਦਲ ਸਾਹਿਬ ਦਾ ਤਾਂ ਬਹੁਤ ਲੰਮਾ ਸਮਾਂ ਜ਼ੇਲ੍ਹਾਂ ਵਿੱਚ ਗੁਜ਼ਰਿਆ, ਸਿਆਸੀ ਲੜਾਈਆਂ ਲੜੀਆਂ ਹਨ, ਅੰਦੋਲਨ ਕੀਤੇ ਹਨ, ਉਸ ਅਰਸੇ ਦੌਰਾਨ ਪਰਿਵਾਰ ਨੂੰ ਪਾਲਣਾ, ਆਪਣਾ ਕਾਰੋਬਾਰ ਦੇਖਣਾ, ਖੇਤੀ ਦੇਖਣੀ ਔਰ ਕਿਸੇ ਹੱਦ ਤੱਕ ਰਾਜਨੀਤੀ ਦੇਖਣੀ, ਇਹ ਸਭ ਕੁਝ ਬੀਬੀ ਜੀ ਦੇ ਜ਼ਿੰਮੇ ਸੀ ਔਰ ਉਨ੍ਹਾਂ ਨੇ ਬਹੁਤ ਸਫਲਤਾ ਦੇ ਨਾਲ ਆਪਣੀਆਂ ਹਰ ਪੱਖ ਦੀਆਂ ਜ਼ਿੰਮੇਵਾਰੀਆਂ ਨਿਭਾਈਆਂ। ਬੇਸ਼ੱਕ ਬੀਬੀ ਜੀ ਆਪ ਇਲੈਕਟ ਹੋ ਕੇ ਪਾਲਿਟਿਕਸ ਵਿੱਚ ਨਹੀਂ ਆਏ ਪਰ ਰਾਜਨੀਤੀ ਦਾ ਉਨ੍ਹਾਂ ਨੂੰ ਬਹੁਤ ਗਿਆਨ ਸੀ ਔਰ ਉਨ੍ਹਾਂ ਨੇ ਰਾਜਨੀਤੀ ਦੇ ਨੁਕਤਿਆਂ ਬਾਰੇ ਨਿਚੋੜ ਕੱਢੇ ਹੋਏ ਸਨ। ਉਹ ਬਹੁਤ ਹੀ ਵੱਡੇ ਸਮਾਜ ਸੇਵੀ ਸਨ। ਉਨ੍ਹਾਂ ਦੀ ਧਰਮ ਵਿੱਚ ਬਹੁਤ ਆਸਥਾ ਸੀ ਔਰ ਇਕੱਲੇ ਸਿੱਖ ਧਰਮ ਵਿੱਚ ਹੀ ਨਹੀਂ, ਬਾਕੀ ਧਰਮਾਂ ਦਾ ਵੀ ਬੀਬੀ ਜੀ ਉੱਨਾ ਹੀ ਮਾਨ-ਸਨਮਾਨ ਕਰਦੇ ਸੀ, ਜਿੰਨੀ ਸਿੱਖ ਧਰਮ ਵਿੱਚ ਉਨ੍ਹਾਂ ਦੀ ਸ਼ਰਧਾ ਸੀ। ਜਿਸ ਜਗ੍ਹਾ ਬੈਠ ਕੇ ਉਹ ਪੂਜਾ-ਪਾਠ, ਨਿਤਨੇਮ ਕਰਦੇ ਸੀ, ਉਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਇਲਾਵਾ ਬਾਕੀ ਧਰਮਾਂ ਦੇ ਗ੍ਰੰਥ ਤੇ ਦੇਵੀ-ਦੇਵਤਿਆਂ ਦੀਆਂ ਫੋਟੋਆਂ ਵੀ ਰੱਖੀਆਂ ਹੋਈਆਂ ਸਨ। ਸਰਬ ਧਰਮ ਸੰਪੰਨ, ਇਸ ਤਰ੍ਹਾਂ ਦੀ ਉਨ੍ਹਾਂ ਦੀ ਫਿਲਾਸਫੀ ਸੀ। ਬਾਕੀ, ਸਪੀਕਰ ਸਾਹਿਬ, ਜੇ ਅੱਜ ਸਰਦਾਰ ਸੁਖਬੀਰ ਸਿੰਘ ਜੀ ਬਾਦਲ ਪੰਜਾਬ ਦੇ ਇੱਕ ਬਹੁਤ ਹੀ ਉਭਰਦੇ ਲੀਡਰ ਬਣ ਕੇ ਪੰਜਾਬ ਦੀ ਸਿਆਸਤ ਵਿੱਚ ਚਮਕ ਰਹੇ ਹਨ ਤਾਂ ਉਨ੍ਹਾਂ ਦੇ ਪਿੱਛੇ ਵੀ ਬੀਬੀ ਜੀ ਦਾ ਬਹੁਤ ਵੱਡਾ ਹੱਥ ਸੀ, ਉਨ੍ਹਾਂ ਦੀ ਬਹੁਤ ਵੱਡੀ ਮਿਹਨਤ ਸੀ ਔਰ ਦੋਨਾਂ ਦਾ ਆਪਸ ਵਿੱਚ ਪਿਆਰ ਵੀ ਬਹੁਤ ਸੀ, ਇਹ ਸਾਰੀ ਜਨਤਾ ਨੇ ਦੇਖਿਆ ਹੈ। ਜਦੋਂ ਪਿਛਲੇ ਦਿਨੀਂ ਇਹ ਦਰਦਨਾਕ ਘਟਨਾ ਹੋਈ ਤਾਂ ਸਭ ਨੂੰ ਇਸ ਪਰਿਵਾਰ ਦੇ ਨੇੜੇ ਜਾਣ ਦਾ ਮੌਕਾ ਮਿਲਿਆ। ਇੱਕ ਖਾਸ ਵਿਸ਼ੇਸ਼ਤਾ, ਸਪੀਕਰ ਸਾਹਿਬ, ਇਹ ਸੀ ਕਿ ਧਰਮ ਅਧਿਆਤਮ ਬਹੁਤੇ ਲੋਕ ਆਪਣੀ ਆਤਮਾ ਵਾਸਤੇ ਕਰਦੇ ਹਨ, ਆਪਣਾ ਪਰਲੋਕ ਸੁਧਾਰਨ ਵਾਸਤੇ ਕਰਦੇ ਹਨ ਅਤੇ ਧਰਮ ਦੇ ਨਾਲ ਆਮ ਤੌਰ ਤੇ ਇਹ ਮੰਨਿਆ ਜਾਂਦਾ ਹੈ ਕਿ ਸਾਧੂ, ਸੰਤ, ਮਹਾਂਪੁਰਸ਼ ਲੋਕਾਂ ਨੂੰ ਧਰਮ ਦੇ ਨਾਲ ਜੋੜਦੇ ਹਨ ਪਰ ਬੀਬੀ ਜੀ ਨੇ ਇੱਕ ਮੁਹਿੰਮ ਚਲਾ ਕੇ, ਇੱਕ ਲੰਗਰ ਸੁਧਾਰ ਜਿਸ ਨੂੰ ਕਹਿੰਦੇ ਹਨ, ਉਹ ਪ੍ਰਥਾ ਪੰਜਾਬ ਦੇ ਵਿੱਚ ਸ਼ੁਰੂ ਕੀਤੀ ਔਰ ਲੋਕਾਂ ਦੇ ਵਿੱਚ ਇਸ ਦੀ ਪ੍ਰੇਰਣਾ ਦਿੱਤੀ। ਅੱਜ ਤੱਕ ਇਸ ਤਰ੍ਹਾਂ ਕਿਤੇ ਨਹੀਂ ਦੇਖਿਆ ਗਿਆ। ਉਨ੍ਹਾਂ ਵੱਲੋਂ ਲੋਕਾਂ ਨੂੰ ਦਰਬਾਰ ਸਾਹਿਬ ਦੇ ਵਿੱਚ, ਦਰਬਾਰ ਸਾਹਿਬ ਦੇ ਲੰਗਰ ਦੇ

[ ਸੰਸਦੀ ਮਾਮਲੇ, ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ ]

ਵਿੱਚ ਬਹੁਤ ਸ਼ਰਧਾ ਦਿਖਾਈ ਗਈ। ਇਕ ਯੋਜਨਾਬੱਧ ਤਰੀਕੇ ਦੇ ਨਾਲ ਉਨ੍ਹਾਂ ਨੇ ਇਕੱਲੇ-ਇੱਕਲੇ ਵਿਧਾਨ ਸਭਾ ਹਲਕੇ ਨੂੰ ਇਕ ਯੂਨਿਟ ਬਣਾ ਕੇ ਪ੍ਰੇਰਣਾ ਦਿੱਤੀ। ਆਪ ਹਲਕਿਆਂ ਵਿੱਚ ਗਏ। ਜਿਹੜੇ ਆਗੂ ਸਨ, ਚਾਹੇ ਕਿਸੇ ਵੀ ਪਾਰਟੀ ਦੇ ਸਨ, ਉਨ੍ਹਾਂ ਨੇ ਹਰ ਵਰਗ ਦੇ ਲੋਕਾਂ ਨੂੰ ਦਰਬਾਰ ਸਾਹਿਬ ਦੇ ਲੰਗਰ ਨਾਲ ਜੋੜਿਆ। ਲੋਕ ਬਹੁਤ ਉਤਸ਼ਾਹ ਨਾਲ, ਬੜੀ ਖੁਸ਼ੀ-ਖੁਸ਼ੀ ਲੰਗਰ ਇਕੱਠਾ ਕਰਦੇ ਸੀ। ਟਰੱਕਾਂ ਵਿੱਚ ਭਰ ਕੇ, ਬੱਸਾਂ ਵਿੱਚ ਭਰ ਕੇ, ਨਾਲ ਦੋ-ਦੋ ਹਜ਼ਾਰ ਬੰਦਾ ਇੱਕ-ਇੱਕ ਹਲਕੇ ਵਿਚੋਂ ਪੂਰੇ ਇੱਕ ਦਿਨ ਦਾ ਲੰਗਰ ਦਾ ਸਮਾਨ ਲੈ ਕੇ ਉਥੇ ਪਹੁੰਚਦਾ ਸੀ, ਸੇਵਾ ਕਰਦਾ ਸੀ। ਅਜਿਹਾ ਕਰਨ ਨਾਲ ਸਭ ਨੂੰ ਇੱਕ ਆਪਣਾ ਹੀ ਸੰਤੋਸ਼ ਹੁੰਦਾ ਸੀ। ਉਸ ਲੰਗਰ ਦੇ ਵਿੱਚ ਸਭ ਨੇ ਸ਼ਮੂਲੀਅਤ ਕੀਤੀ ਔਰ ਪੰਜ ਸਾਲ ਤੱਕ ਇਹ ਚੱਲਿਆ। ਜਦੋਂ ਇਸ ਵਾਰ ਬੀਬੀ ਜੀ ਬਿਮਾਰ ਸੀ ਤਾਂ ਉਹ ਇਸ ਨੂੰ ਐਤਕੀਂ ਆਰਗੇਨਾਈਜ਼ ਨਹੀਂ ਕਰ ਸਕੇ। ਸਪੀਕਰ ਸਾਹਿਬ, ਮੈਨੂੰ ਆਪ ਯਾਦ ਹੈ ਕਿ ਸਾਡੀ ਤਿੰਨ ਜਨਵਰੀ ਦੀ ਹਰ ਸਾਲ ਤਰੀਕ ਹੁੰਦੀ ਸੀ। ਜਦੋਂ ਦਸੰਬਰ ਦਾ ਆਖਰੀ ਹਫਤਾ ਆਇਆ ਤਾਂ ਕਿੰਨੇ ਹੀ ਲੋਕਾਂ ਦੇ ਟੈਲੀਫੋਨ ਵੀ ਆਏ ਅਤੇ ਆ ਕੇ ਵੀ ਮਿਲੇ ਕਿ ਐਤਕੀਂ ਦਰਬਾਰ ਸਾਹਿਬ ਨਹੀਂ ਜਾਣਾ? ਸੋ, ਉਨ੍ਹਾਂ ਨੇ ਦਰਬਾਰ ਸਾਹਿਬ ਦੇ ਲੰਗਰ ਦੇ ਬਾਰੇ ਇੱਕ ਐਸੀ ਮੂਵਮੈਂਟ ਚਲਾਈ ਜਿਹੜੀ ਆਪਣੇ ਆਪ ਵਿੱਚ ਇੱਕ ਮਿਸਾਲ ਰਹੇਗੀ ਔਰ ਹਮੇਸ਼ਾ ਯਾਦ ਰੱਖੀ ਜਾਵੇਗੀ। ਜਿਥੋਂ ਤੱਕ ਸਾਡੇ ਮਾਨਯੋਗ ਮੁੱਖ ਮੰਤਰੀ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਦਾ ਸਵਾਲ ਹੈ, ਮੈਂ ਸਮਝਦਾ ਹਾਂ ਕਿ ਪਤੀ ਪਤਨੀ ਇੱਕ ਰੱਥ ਦੇ ਦੋ ਪਹੀਏ ਹੁੰਦੇ ਹਨ ਔਰ ਵਧੀਆ ਗੱਡੀ ਤਾਂ ਹੀ ਚਲਦੀ ਹੈ ਜੇ ਦੋਨੋਂ ਪਹੀਏ ਕਾਇਮ ਰਹਿਣ। ਜਿੰਨੀ ਕਮੀ ਸਰਦਾਰ ਬਾਦਲ ਸਾਹਿਬ ਨੂੰ ਇਸ ਸਦੀਵੀ ਵਿਛੋੜੇ ਨਾਲ ਹੋਈ ਹੈ, ਉਹ ਕਦੇ ਵੀ ਪੂਰੀ ਨਹੀਂ ਹੋ ਸਕਦੀ। ਪਰ ਮੈਂ ਕਹਾਂਗਾ ਕਿ ਬਾਦਲ ਸਾਹਿਬ ਧੰਨ ਹਨ ਕਿ ਇਹ ਉਨ੍ਹਾਂ ਦੀ ਬੀਮਾਰੀ ਦੌਰਾਨ ਵੀ ਵਿਕਾਸ ਨਾਲ ਸਬੰਧਤ ਵੱਖ-ਵੱਖ ਇਲਾਕਿਆਂ ਦੀਆਂ ਮੀਟਿੰਗਾਂ ਕਰਦੇ ਰਹੇ ਔਰ ਜਿਸ ਦਿਨ ਉਨ੍ਹਾਂ ਦੀ ਅੰਤਿਮ ਅਰਦਾਸ ਹੋਈ ਤੇ ਭੋਗ ਦੀ ਸਮਾਪਤੀ ਹੋਈ ਤਾਂ ਉਸ ਤੋਂ ਵਾਪਸ ਆਉਂਦੇ ਹੋਏ ਵੀ ਬਾਦਲ ਸਾਹਿਬ ਨੇ ਬੀਬੀ ਜੀ ਦੇ ਸਦਮੇ ਨੂੰ ਪੂਰਾ ਕਰਨ ਵਾਸਤੇ ਕੰਮ ਨੂੰ ਹੀ ਪਰੈਫਰੈਂਸ ਦਿੱਤੀ। ਸਪੀਕਰ ਸਾਹਿਬ, ਮੈਂ ਬਾਦਲ ਪਰਿਵਾਰ ਬਾਰੇ ਇੱਕ ਹੋਰ ਗੱਲ ਕਹਿਣੀ ਚਾਹਵਾਂਗਾ ਕਿ ਜਿਸ ਦਿਨ ਬੀਬੀ ਜੀ ਦੀ ਡੈੱਥ ਹੋਈ ਤਾਂ ਆਮ ਲੋਕ ਇਹ ਮਹਿਸੂਸ ਕਰਦੇ ਸੀ ਕਿ ਇਸ ਦਿਨ ਦੀ ਸਰਕਾਰੀ ਛੁੱਟੀ ਐਲਾਨ ਕੀਤੀ ਜਾਵੇ ਔਰ ਸਟੇਟ ਮੌਰਨਿੰਗ ਰਖਵਾਈ ਜਾਵੇ। ਮੈਂ ਇਸ ਸਬੰਧ ਵਿੱਚ ਬਾਦਲ ਸਾਹਿਬ ਨੂੰ ਬੇਨਤੀ ਵੀ ਕੀਤੀ ਸੀ ਪਰ ਇਨ੍ਹਾਂ ਦਾ ਕਹਿਣਾ ਸੀ ਕਿ ਬੀਬੀ ਜੀ ਆਪ ਹਮੇਸ਼ਾ ਕੰਮ ਨੂੰ ਪਰੈਫਰੈਂਸ ਤੇ ਪਹਿਲ ਦਿੰਦੇ ਰਹੇ ਹਨ, ਇਸ ਕਰਕੇ ਆਪਾਂ ਨਾ ਤਾਂ ਛੁੱਟੀ ਕਰਨੀ ਹੈ ਅਤੇ ਨਾ ਹੀ ਸਰਕਾਰੀ ਸੋਗ ਮਨਾਉਣਾ ਹੈ, ਇਸ ਨੂੰ ਪਰਿਵਾਰ ਤੱਕ ਹੀ ਸੀਮਤ ਰੱਖਣਾ ਹੈ। ਇਹੋ ਜਿਹੀਆਂ ਚੀਜ਼ਾਂ ਤੇ ਗੱਲਾਂ ਬਹੁਤ ਹੀ ਘੱਟ ਦੇਖਣ ਨੂੰ ਮਿਲਦੀਆਂ ਹਨ ਜਿੱਥੇ ਸਰਕਾਰ ਤੇ ਪਬਲਿਕ ਦੇ ਹਿੱਤ ਨੂੰ ਅੱਗੇ ਰੱਖਿਆ ਜਾਂਦਾ ਹੈ ਅਤੇ ਪਰਿਵਾਰ ਨੂੰ ਪਿੱਛੇ ਰੱਖਿਆ ਜਾਂਦਾ ਹੈ।

ਸਪੀਕਰ ਸਾਹਿਬ, ਜਿਸ ਦਿਨ ਅੰਤਿਮ ਅਰਦਾਸ ਸੀ, ਸਾਰੀਆਂ ਪਾਰਟੀਆਂ ਦੇ ਲੀਡਰ ਸਾਹਿਬਾਨਾਂ ਦੇ ਜੋ ਮਨ ਦੇ ਵਿਚਾਰ ਸੀ ਅਤੇ ਜੋ ਭਾਵਨਾਵਾਂ ਉਨ੍ਹਾਂ ਨੇ ਰੱਖੀਆਂ, ਉਸ ਦਿਨ ਮੈਂ ਵੀ ਉਹ ਸੁਣੀਆਂ ਸਨ। ਮੈਨੂੰ ਮਹਿਸੂਸ ਹੋਇਆ ਕਿ ਪੂਰੇ ਪੰਜਾਬ ਦੇ ਹਰ ਸਿਆਸੀ ਪਾਰਟੀ ਦੇ ਲੀਡਰ ਦੇ ਮਨ ਵਿੱਚ ਇਸ ਪਰਿਵਾਰ ਨਾਲ ਕਿੰਨੀ ਸ਼ਰਧਾ ਹੈ, ਖਾਸ ਕਰਕੇ ਬਾਦਲ ਸਾਹਿਬ ਪ੍ਰਤੀ ਔਰ ਬੀਬੀ ਜੀ ਨਾਲ ਕਿੰਨੀ ਅਟੈਚਮੈਂਟ ਹਰ ਇੱਕ ਨੂੰ ਸੀ। ਉਹ ਚਾਹੇ ਕਿਸੇ ਵੀ ਪਾਰਟੀ ਦੇ ਲੀਡਰ ਸਨ ਔਰ ਖਾਸ ਤੌਰ ਤੇ ਬੀ.ਜੇ.ਪੀ. ਦੇ ਸਾਰੇ ਵੱਡੇ ਲੀਡਰ ਸਾਹਿਬਾਨ, ਮਾਨਯੋਗ ਅਡਵਾਨੀ ਜੀ, ਮਾਨਯੋਗ ਸੁਸ਼ਮਾ ਜੀ, ਮਾਨਯੋਗ ਅਰੁਨ ਜੇਟਲੀ ਜੀ, ਮੇਨਕਾ ਜੀ, ਰਾਜਨਾਥ ਸਿੰਘ ਜੀ ਅਤੇ ਹੋਰ ਵੀ ਸਾਰੀ ਵੱਡੀ ਲੀਡਰਸ਼ਿਪ ਉਸ ਦਿਨ ਉਸ ਮੌਕੇ ਤੇ ਇਸ ਪਰਿਵਾਰ ਨਾਲ ਆਪਣਾ ਸੋਗ ਅਤੇ ਸੰਵੇਦਨਾ ਪ੍ਰਗਟ ਕਰਨ ਲਈ ਪਹੁੰਚੇ ਸਨ।

ਸੋ, ਇੱਕ ਵਾਰੀ ਫਿਰ ਮੈਂ ਉਸ ਵਿਛੜੀ ਹੋਈ ਰੂਹ ਦੇ ਚਰਨਾਂ ਵਿੱਚ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ਅਤੇ ਪ੍ਰਮਾਤਮਾ ਤੇ ਅਕਾਲ ਪੁਰਖ ਅੱਗੇ ਅਰਦਾਸ ਕਰਦਾ ਹਾਂ ਕਿ ਉਨ੍ਹਾਂ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਦੇਣ ਔਰ ਸਾਨੂੰ ਲੋਕਾਂ ਨੂੰ ਉਨ੍ਹਾਂ ਦੁਆਰਾ ਦੱਸੇ ਹੋਏ ਕੰਮਾਂ ਤੇ ਚੱਲਣ ਵਾਸਤੇ ਤਾਕਤ ਦੇਣ।

ਮਾਨਯੋਗ ਸਪੀਕਰ ਸਾਹਿਬ, ਇਸੇ ਤਰ੍ਹਾਂ ਸ਼੍ਰੀ ਭਜਨ ਲਾਲ ਜੀ, ਸਾਬਕਾ ਕੇਂਦਰੀ ਮੰਤਰੀ ਅਤੇ ਸਬਕਾ ਮੁੱਖ ਮੰਤਰੀ, ਹਰਿਆਣਾ ਛੇ ਵਾਰ ਹਰਿਆਣਾ ਵਿਧਾਨ ਸਭਾ ਦੇ ਵਿੱਚ ਬਤੌਰ ਮੈਂਬਰ ਚੁਣੇ ਗਏ। ਉਨ੍ਹਾਂ ਦਾ ਜਨਮ ਮਿਤੀ 6 ਅਕਤੂਬਰ, 1930 ਨੂੰ ਪਾਕਿਸਤਾਨ ਵਿੱਚ ਹੋਇਆ ਸੀ। ਉਹ ਹੁਣੇ ਮਿਤੀ 3 ਜੂਨ, 2011 ਨੂੰ ਸਾਨੂੰ ਸਦੀਵੀ ਵਿਛੋੜਾ ਦੇ ਕੇ ਚਲੇ ਗਏ ਹਨ। ਉਹ ਹਰਿਆਣਾ ਸਟੇਟ ਦੇ ਮੁੱਖ ਮੰਤਰੀ ਰਹੇ ਹਨ ਅਤੇ ਸੈਂਟਰ ਵਿੱਚ ਵਜ਼ੀਰ ਵੀ ਰਹੇ ਹਨ। ਉਨ੍ਹਾਂ ਦੀ ਸਿਹਤ ਵੀ ਬੜੀ ਅੱਛੀ ਰਹੀ ਅਤੇ ਉਨ੍ਹਾਂ ਨੇ 80 ਵਰਿਆਂ ਤੱਕ ਪ੍ਰਮਾਤਮਾ ਦੁਆਰਾ ਦਿੱਤੀ ਹੋਈ ਸਵਾਸਾਂ ਦੀ ਪੂੰਜੀ ਤੇ ਆਰਜ਼ੂ ਭੋਗੀ ਹੈ। ਉਹ ਇਕੱਲੇ ਉੱਤਰੀ ਭਾਰਤ ਦੇ ਹੀ ਨਹੀਂ ਸਗੋਂ ਪੂਰੇ ਹਿੰਦੁਸਤਾਨ ਦੇ ਵਿੱਚ ਇੱਕ ਜਾਣੇ-ਪਛਾਣੇ ਪਾਲੇਟੀਸ਼ੀਅਨ ਸੀ ਜਿਹੜੇ ਕਿ ਰਾਜਨੀਤੀ ਦੀਆਂ ਹਰ ਤਰ੍ਹਾਂ ਦੀਆਂ ਪੇਚੀਦਗੀਆਂ ਨੂੰ ਬੜੀ ਅੱਛੀ ਤਰ੍ਹਾਂ ਸਮਝਦੇ ਸੀ ਅਤੇ ਉਨ੍ਹਾਂ ਦੇ ਹੱਲ ਕੱਢਣ ਦੀ ਸਮਰੱਥਾ ਵੀ ਉਨ੍ਹਾਂ ਵਿੱਚ ਸੀ। ਮਾਨਯੋਗ ਸਪੀਕਰ ਸਾਹਿਬ, ਉਨ੍ਹਾਂ ਦੇ ਚਲੇ ਜਾਣ ਨਾਲ ਵੀ ਇੱਕ ਬਹੁਤ ਵੱਡੀ ਕਮੀ, ਪੰਜਾਬ ਤੇ ਹਰਿਆਣਾ ਦਾ ਜੋ ਉੱਤਰੀ ਭਾਰਤ ਦਾ ਹਲਕਾ ਹੈ, ਇਸ ਹਲਕੇ ਵਿੱਚ ਮਹਿਸੂਸ ਹੋ ਰਹੀ ਹੈ ਕਿਉਂਕਿ ਰਾਜਨੀਤੀ ਵਿੱਚ ਇੱਕ ਬਹੁਤ ਵੱਡਾ ਬੈਲੰਸ ਉਨ੍ਹਾਂ ਦੇ ਕਰਕੇ ਸੀ। ਹਰਿਆਣਾ ਰਾਜ ਨੂੰ ਇਸ ਦਾ ਬਹੁਤ ਨੁਕਸਾਨ ਹੋਇਆ ਹੈ ਅਤੇ ਸਾਡਾ ਸੂਬਾ ਗੁਆਂਢੀ ਸੂਬਾ ਹੈ, ਸਾਡੇ ਸੂਬੇ ਵਿੱਚ ਵੀ ਹਰ ਸ਼ਖਸ ਤੇ ਸ਼ਖਸੀਅਤ ਨੇ ਉਨ੍ਹਾਂ ਦੇ ਚਲੇ ਜਾਣ ਦਾ ਦੁੱਖ ਮਨਾਇਆ ਹੈ। ਉਨ੍ਹਾਂ ਦੇ ਚਲੇ ਜਾਣ ਤੇ ਮੈਂ ਆਪਣੇ ਦਿਲ ਦੀਆਂ ਗਹਿਰਾਈਆਂ ਤੋਂ ਦੁੱਖ ਪ੍ਰਗਟ ਕਰਦਾ ਹਾਂ ਅਤੇ ਆਪਣੀ ਸ਼ਰਧਾਂਜਲੀ ਭੇਂਟ ਕਰਦਾ ਹਾਂ।

ਮਾਨਯੋਗ ਸਪੀਕਰ ਸਾਹਿਬ, ਇਸੇ ਤਰ੍ਹਾਂ ਸਰਦਾਰ ਇਕਬਾਲ ਸਿੰਘ ਢਿੱਲੋਂ ਜੀ,

[ ਸੰਸਦੀ ਮਾਮਲੇ, ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ ]

ਸਾਬਕਾ ਐਮ.ਪੀ. ਜਿਹੜੇ ਕਿ 27 ਅਪ੍ਰੈਲ, 1918 ਨੂੰ ਪਿੰਡ ਨਿੱਘੀ, ਤਹਿਸੀਲ ਬਲਾਚੌਰ, ਜ਼ਿਲ੍ਹਾ ਹੁਸ਼ਿਆਰਪੁਰ ਵਿੱਚ ਪੈਦਾ ਹੋਏ, ਉਹ ਵੀ 12 ਮਈ, 2011 ਨੂੰ ਸਾਨੂੰ ਸਦੀਵੀ ਵਿਛੋੜਾ ਦੇ ਕੇ ਚਲੇ ਗਏ ਔਰ ਉਹ ਬਹੁਤ ਵਧੀਆ ਦਰਜੇ ਦੇ ਪਾਲੇਟੀਸ਼ਨ ਸਨ ਔਰ ਮਹਾਨ ਸਮਾਜ ਸੇਵੀ ਵੀ ਸਨ। ਉਨ੍ਹਾਂ ਦੇ ਜਾਣ ਨਾਲ ਵੀ, ਸਿਆਸਤ ਦੇ ਵਿੱਚ ਔਰ ਇਲਾਕੇ ਦੇ ਵਿੱਚ ਕਾਫੀ ਨੁਕਸਾਨ ਹੋਇਆ ਹੈ।

ਇਸੇ ਤਰ੍ਹਾਂ ਗਿਆਨੀ ਅਰਜਨ ਸਿੰਘ ਲਿੱਟ ਜੀ, ਸਾਬਕਾ ਐਮ.ਐਲ.ਏ. ਵੀ ਸਾਨੂੰ 1 ਮਈ, 2011 ਨੂੰ ਛੱਡ ਕੇ ਚਲੇ ਗਏ। 03 ਮਈ 1916 ਵਿੱਚ ਪਿੰਡ ਬੁਰਜ ਲਿੱਟਾਂ, ਜ਼ਿਲ੍ਹਾ ਲੁਧਿਆਣਾ ਵਿੱਚ ਉਹ ਪੈਦਾ ਹੋਏ ਔਰ ਚਾਰ ਵਾਰੀ ਉਹ ਪੰਜਾਬ ਵਿਧਾਨ ਸਭਾ ਦੇ ਮੈਂਬਰ ਚੁਣੇ ਗਏ। ਉਹ ਇੱਕ ਗਰਾਸ-ਰੂਟ ਲੀਡਰ ਸਨ। ਹੇਠਲੇ ਲੈਵਲ ਤੋਂ ਉਨ੍ਹਾਂ ਨੇ ਆਪਣਾ ਰਾਜਨੀਤਿਕ ਜੀਵਨ ਸ਼ੁਰੂ ਕੀਤਾ ਔਰ ਉਹ ਜ਼ਿਲ੍ਹਾ ਪ੍ਰੀਸ਼ਦ ਦੇ ਚੇਅਰਮੈਨ ਵੀ ਰਹੇ ਔਰ ਉਹ ਇੱਕ ਬਹੁਤ ਹੀ ਅੱਛੇ ਸਿਆਸਤਦਾਨ ਤੇ ਸਮਾਜ ਸੇਵਕ ਸਨ। ਉਨ੍ਹਾਂ ਦੇ ਜਾਣ ਦਾ ਵੀ ਸਾਨੂੰ ਬਹੁਤ ਦੁੱਖ ਹੈ ਔਰ ਉਨ੍ਹਾਂ ਦੇ ਚਰਨਾਂ ਵਿੱਚ ਵੀ ਮੈਂ ਸ਼ਰਧਾ ਦੇ ਫੁੱਲ ਭੇਟ ਕਰਦਾ ਹਾਂ।

ਸਪੀਕਰ ਸਾਹਿਬ, ਇਸੇ ਤਰ੍ਹਾਂ ਹਰ ਸ਼ੋਕ ਸਭਾ ਜਦੋਂ ਵੀ ਵਿਧਾਨ ਸਭਾ ਵਿੱਚ ਹੁੰਦੀ ਹੈ, ਕੋਈ ਨਾ ਕੋਈ ਅਜ਼ਾਦੀ ਘੁਲਾਟੀਏ ਜੋ ਸਾਨੂੰ ਛੱਡ ਕੇ ਚਲੇ ਜਾਂਦੇ ਹਨ, ਉਨ੍ਹਾਂ ਦਾ ਵਰਨਣ ਵਿੱਚ ਜ਼ਰੂਰ ਆ ਜਾਂਦਾ ਹੈ। ਸ਼੍ਰੀ ਸਤਪਾਲ ਕੱਕੜ ਜੀ ਸਾਲ 1932 ਵਿੱਚ ਪੈਦਾ ਹੋਏ ਔਰ ਬਹੁਤ ਛੋਟੀ ਉਮਰ ਵਿੱਚ ਹੀ ਦੇਸ਼ ਭਗਤੀ ਦੀ ਰਾਹ ਤੇ ਚਲਦੇ ਹੋਏ ਉਨ੍ਹਾਂ ਨੇ ਪ੍ਰਜਾ ਮੰਡਲ ਮੂਵਮੈਂਟ ਵਿੱਚ ਹਿੱਸਾ ਲਿਆ, ਜੇਲ੍ਹਾਂ ਕੱਟੀਆਂ ਔਰ ਦੇਸ਼ ਦੀ ਅਜ਼ਾਦੀ ਵਿੱਚ ਆਪਣਾ ਬਹੁਤ ਵੱਡਾ ਯੋਗਦਾਨ ਪਾਇਆ ਔਰ ਉਨ੍ਹਾਂ ਦੇ ਚਲੇ ਜਾਣ ਦਾ ਵੀ ਸਾਨੂੰ ਬਹੁਤ ਦੁੱਖ ਹੈ।

ਸਪੀਕਰ ਸਾਹਿਬ, ਕੋਈ ਵੀ ਸੂਬਾ ਉਸ ਵੇਲੇ ਚੰਗਾ ਤੇ ਖੁਸ਼ਹਾਲ ਮੰਨਿਆ ਜਾਂਦਾ ਹੈ ਜਦੋਂ ਉਥੇ ਚੰਗੇ ਕਲਾਕਾਰ ਹੁੰਦੇ ਹਨ, ਚੰਗੇ ਸਾਹਿਤਕਾਰ ਹੁੰਦੇ ਹਨ ਜੋ ਕਿ ਆਪਣਾ ਫਨ ਦਿਖਾ ਸਕਣ। ਇਹ ਕਲਾਕਾਰ/ਸਾਹਿਤਕਾਰ ਉਦੋਂ ਹੀ ਵਧਦੇ ਫੂਲਦੇ ਹਨ ਜਦੋਂ ਉਨ੍ਹਾਂ ਨੂੰ ਚੰਗਾ ਵਾਤਾਵਰਨ ਮਿਲਦਾ ਹੈ। ਇਸੇ ਤਰ੍ਹਾਂ ਡਾਕਟਰ ਹਰਨਾਮ ਸਿੰਘ ਸ਼ਾਨ ਜੀ ਬਹੁਤ ਉਘੇ ਵਿਦਵਾਨ ਅਤੇ ਸਾਹਿਤਕਾਰ ਸਨ। ਉਹ 10 ਜੂਨ, 2011 ਨੂੰ ਸਾਨੂੰ ਛੱਡ ਕੇ ਚਲੇ ਗਏ ਔਰ ਸਾਹਿਤਕ ਖੇਤਰ ਵਿੱਚ ਉਨ੍ਹਾਂ ਦਾ ਬਹੁਤ ਵੱਡਾ ਯੋਗਦਾਨ ਸੀ। ਕਈ-ਕਈ ਯੂਨੀਵਰਸਿਟੀਆਂ ਦੀਆਂ ਸਟੱਡੀ ਚੇਅਰਾਂ ਤੇ ਵੀ ਉਨ੍ਹਾਂ ਨੇ ਬੜਾ ਵੱਡਾ ਯੋਗਦਾਨ ਪਾਇਆ। ਉਨ੍ਹਾਂ ਦੇ ਜਾਣ ਨਾਲ ਵੀ ਪੰਜਾਬ ਵਿੱਚ ਇੱਕ ਵੱਡਾ ਘਾਟਾ ਪਿਆ ਹੈ। ਇਹ ਪੰਜਾਬ ਦੇ ਐਜੂਕੇਸ਼ਨ ਦੇ ਖੇਤਰ ਵਿੱਚ ਇਹ ਬਹੁਤ ਵੱਡਾ ਘਾਟਾ ਹੈ ਔਰ ਮੈਂ ਦਿਲ ਦੀਆਂ ਗਹਿਰਾਈਆਂ ਤੋਂ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਜੋ ਸ਼ੋਕ ਮਤੇ ਅੱਜ ਮੁੱਖ ਮੰਤਰੀ ਜੀ

ਨੇ ਸਦਨ ਵਿੱਚ ਪੇਸ਼ ਕੀਤੇ ਹਨ ਅਤੇ ਲੀਡਰ ਆਫ ਆਪੋਜ਼ੀਸ਼ਨ ਨੇ ਵੀ ਉਨ੍ਹਾਂ ਬਾਰੇ ਗੱਲ ਕੀਤੀ ਹੈ, ਇਹ ਸਾਰੇ ਸ਼ੋਕ ਮਤੇ ਪਾਸ ਕਰਕੇ ਇਨ੍ਹਾਂ ਦੇ ਸਕੇ ਸਬੰਧੀਆਂ/ਦੁਖੀ ਪਰਿਵਾਰਾਂ ਨੂੰ ਭਿਜਵਾ ਦਿੱਤੇ ਜਾਣ। ਇਸ ਦੇ ਨਾਲ ਹੀ ਮੈਂ ਆਪਣੀ ਜਗ੍ਹਾ ਲੈਂਦਾ ਹਾਂ। ਪਰ ਇੱਕ ਗੱਲ ਬੀਬੀ ਭੱਠਲ ਜੀ ਨੇ ਕੀਤੀ ਸੀ ਕਿ ਲੋਕਤੰਤਰ ਦਾ ਕਤਲ ਹੋ ਗਿਆ ਜਿਸ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਸੈਸ਼ਨ ਖਾਸ ਕਰਕੇ ਡਿਪਟੀ ਸਪੀਕਰ ਸਾਹਿਬ ਦੀ ਚੋਣ ਲਈ ਬੁਲਾਇਆ ਗਿਆ ਸੀ। ਲੋਕਤੰਤਰ ਦਾ ਕਤਲ ਤਾਂ ਬਹੁਤ ਜਗ੍ਹਾ ਹੋਇਆ ਹੈ, ਉਸ ਦੀ ਗੱਲ ਅਸੀਂ ਫਿਰ ਕਦੇ ਕਰਾਂਗੇ, ਅੱਜ ਹਾਲੇ ਸ਼ੋਕ ਮਤਿਆਂ ਤੱਕ ਹੀ ਸੀਮਤ ਹੈ।

**ਮਾਨਯੋਗ ਸਪੀਕਰ** : ਹਾਂ ਜੀ, ਗਾਗੋਵਾਲ ਸਾਹਿਬ, ਤੁਸੀਂ ਬੋਲਣਾ ਸੀ।

**ਸਰਦਾਰ ਸ਼ੇਰ ਸਿੰਘ ਗਾਗੋਵਾਲ (ਮਾਨਸਾ)** : ਮਾਨਯੋਗ ਸਪੀਕਰ ਸਾਹਿਬ, ਇਸ ਪਵਿੱਤਰ ਹਾਊਸ ਦੀ ਇੱਕ ਪਰੰਪਰਾ ਬਣੀ ਹੋਈ ਹੈ ਕਿ ਜਿਹੜਾ ਸਦਨ ਦਾ ਮੈਂਬਰ ਹੈ, ਜੇਕਰ ਉਸ ਦਾ ਨਜ਼ਦੀਕੀ ਰਿਸ਼ਤੇਦਾਰ ਅਕਾਲ ਚਲਾਣਾ ਕਰ ਜਾਂਦਾ ਹੈ ਤਾਂ ਇਸ ਸਦਨ ਦੇ ਵਿੱਚ ਉਸ ਨੂੰ ਸ਼ਰਧਾ ਦੇ ਫੁੱਲ ਭੇਂਟ ਕੀਤੇ ਜਾਂਦੇ ਹਨ। ਭੈਣ ਸੁਰਿੰਦਰ ਕੌਰ ਜੀ ਨੂੰ ਵੀ ਅੱਜ ਕੀਤੇ ਹਨ ਕਿਉਂਕਿ ਇਹ ਹਾਊਸ ਦੀ ਇੱਕ ਪਰੰਪਰਾ ਹੈ। ਸਪੀਕਰ ਸਾਹਿਬ, ਮੇਰੀ ਧਰਮਪਤਨੀ ਸਰਦਾਰਨੀ ਮਲਕੀਤ ਕੌਰ ਪਿੱਛੇ 26 ਅਗਸਤ, 2010 ਨੂੰ ਅਕਾਲ ਚਲਾਣਾ ਕਰ ਗਏ, ਕਿਸੇ ਬੁਲਾਰੇ ਨੇ ਨਾਂ ਤੱਕ ਨਹੀਂ ਲਿਆ। ਮੇਰਾ ਛੋਟਾ ਭਰਾ ਸਰਦਾਰ ਮੋਹਿੰਦਰ ਸਿੰਘ, ਐਸ.ਐਸ. ਮਾਸਟਰ ਮਿਤੀ 25 ਅਪ੍ਰੈਲ ਨੂੰ ਅਕਾਲ ਚਲਾਣਾ ਕਰ ਗਿਆ, ਉਸ ਦਾ ਕਿਸੇ ਨੇ ਨਾਂ ਤੱਕ ਨਹੀਂ ਲਿਆ। ਸਪੀਕਰ ਸਾਹਿਬ, ਕੀ ਮੈਨੂੰ ਹਾਊਸ ਦਾ ਮੈਂਬਰ ਨਹੀਂ ਗਿਣਿਆ ਜਾਂਦਾ ਜਾਂ ਮੇਰੇ ਵਿੱਚ ਕੀ ਕੋਈ ਕਮੀ ਹੈ ਜਾਂ ਕੀ ਮੈਂ ਦਾਗੀ ਹਾਂ? ਇਹ ਵਿਤਕਰਾ ਕਿਉਂ? ਇਹ ਮੈਨੂੰ ਗਿਲਾ ਹੈ। ਇਥੇ ਹਾਊਸ ਵਿੱਚ ਵੀ ਵਿਤਕਰਾ ਹੋਵੇ, ਮੌਤ ਤੇ ਵੀ ਵਿਤਕਰਾ ਹੋਵੇ, ਇਹ ਅੱਛੀ ਗੱਲ ਨਹੀਂ ਹੈ। ਮੈਂ ਤਾਂ ਕੇਵਲ ਇਹ ਹੀ ਕਹਿਣਾ ਸੀ, ਬਾਕੀ ਫੈਸਲਾ ਤੁਹਾਡਾ ਹੈ।

**ਸੰਸਦੀ ਮਾਮਲੇ, ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ** : ਸਪੀਕਰ ਸਾਹਿਬ, ਜਿਸ ਤਰ੍ਹਾਂ ਮੈਂਬਰ ਸਾਹਿਬ ਨੇ ਵਿਤਕਰੇ ਬਾਰੇ ਦੱਸਿਆ ਕਿ ਉਨ੍ਹਾਂ ਦੀ ਧਰਮ ਪਤਨੀ ਅਤੇ ਛੋਟੇ ਭਰਾ ਵੀ ਪਿਛਲੇ ਸਮੇਂ ਵਿੱਚ ਸਵਰਗਵਾਸ ਹੋ ਗਏ ਹਨ, ਸਾਨੂੰ ਉਨ੍ਹਾਂ ਦੇ ਚਲੇ ਜਾਣ ਦਾ ਵੀ ਬਹੁਤ ਦੁੱਖ ਹੈ। ਜੇਕਰ ਉਸ ਵੇਲੇ ਇਹ ਰਹਿ ਗਿਆ ਹੈ ਤਾਂ ਉਸ ਵਾਸਤੇ ਵੀ ਅਸੀਂ ਅਫਸੋਸ ਦਾ ਪ੍ਰਗਟਾਵਾ ਕਰਦੇ ਹਾਂ। ਉਨ੍ਹਾਂ ਦੇ ਵਾਸਤੇ ਵੀ ਇਹ ਸ਼ੋਕ ਮਤਾ ਪਾ ਦਿੱਤਾ ਜਾਵੇ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ (ਬੈਠੇ-ਬੈਠੇ)** : ਉਨ੍ਹਾਂ ਦਾ ਨਾਂ ਵੀ ਸ਼ਾਮਲ ਕਰ ਲਿਆ ਜਾਵੇ।

**ਸ਼੍ਰੀ ਬ੍ਰਹਮ ਮਹਿੰਦਰਾ (ਸਮਾਣਾ)** : ਸਪੀਕਰ ਸਾਹਿਬ, ਮੈਂ ਇੱਕ ਐਡੀਸ਼ਨ

[ ਸ਼੍ਰੀ ਬ੍ਰਹਮ ਮਹਿੰਦਰਾ ]

ਕਰਨੀ ਚਾਹੁੰਦਾ ਹਾਂ ਕਿ ਪਿਛਲੇ ਦਿਨੀਂ ਮੁੰਬਈ ਦੇ ਇੱਕ ਬਹੁਤ ਹੀ ਸੀਨੀਅਰ ਜਰਨਲਿਸਟ ਸ਼੍ਰੀ ਜੇ.ਡੇ., ਜੋ ਕਿ ਬਹੁਤ ਹੀ ਮਸ਼ਹੂਰ ਸਨ, world renowned journalist ਸਨ, ਉਹ ਸਮਾਜ ਵਿਰੋਧੀ ਤਾਕਤਾਂ ਦੇ ਖਿਲਾਫ ਅਤੇ ਕ੍ਰਿਮੀਨਲ ਐਕਟੀਵਿਟੀਜ਼ ਦੇ ਖਿਲਾਫ ਬਹੁਤ ਬੇਬਾਕ ਲਿਖਦੇ ਸਨ, ਬੜੀ ਬੇਰਹਿਮੀ ਦੇ ਨਾਲ ਉਨ੍ਹਾਂ ਦਾ ਕਤਲ ਕੀਤਾ ਗਿਆ ਹੈ, ਉਨ੍ਹਾਂ ਨੂੰ ਗੋਲੀਆਂ ਮਾਰ ਕੇ ਮਾਰ ਦਿੱਤਾ ਗਿਆ ਹੈ। ਮੈਂ ਸਮਝਦਾ ਹਾਂ ਕਿ ਇਹ ਉਨ੍ਹਾਂ ਦਾ ਕਤਲ ਨਹੀਂ ਸਗੋਂ ਪ੍ਰੈਸ ਦੀ ਆਜ਼ਾਦੀ ਅਤੇ ਕਲਮ ਦਾ ਕਤਲ ਹੈ। ਜਿਹੜੇ ਲੋਕ ਕ੍ਰਿਮੀਨਲ ਐਕਟੀਵਿਟੀਜ਼ ਨੂੰ ਹਾਈਲਾਈਟ ਕਰਦੇ ਹੋਣ, ਸਮਾਜ ਦੇ ਖਿਲਾਫ ਜਿਹੜੀਆਂ ਤਾਕਤਾਂ ਹਨ ਉਨ੍ਹਾਂ ਦੇ ਖਿਲਾਫ ਲਿਖਦੇ ਹੋਣ, ਉਨ੍ਹਾਂ ਦਾ ਕਤਲ ਪ੍ਰੈਸ ਦੀ ਆਜ਼ਾਦੀ ਦਾ ਕਤਲ ਹੈ। ਸਾਨੂੰ ਇਸ ਦੀ ਇਕੱਲੀ ਨਿਖੇਧੀ ਹੀ ਨਹੀਂ ਕਰਨੀ ਚਾਹੀਦੀ ਬਲਕਿ ਹਾਊਸ ਵਲੋਂ ਇਸ ਨੂੰ ਕੰਡੈਮ ਕਰਦੇ ਹੋਏ ਪ੍ਰੈਸ ਨਾਲ ਆਪਣੀ ਸੋਲੀਡੈਰੀਟੀ ਦਿਖਾਉਂਦੇ ਹੋਏ ਉਨ੍ਹਾਂ ਦੇ ਪਰਿਵਾਰ ਨਾਲ ਸਾਨੂੰ ਆਪਣੀ ਹਮਦਰਦੀ ਦਾ ਮਤਾ ਵੀ ਪਾਸ ਕਰਕੇ ਭੇਜਣਾ ਚਾਹੀਦਾ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ (ਭੁਲੱਥ) :** ਸਪੀਕਰ ਸਾਹਿਬ, ਸ਼੍ਰੀ ਐਮ.ਐਫ. ਹੁਸੈਨ, ਜਿਹੜੇ ਕਿ world renowned artist ਸਨ, ਪੇਂਟਰ ਸਨ, ਉਨ੍ਹਾਂ ਦਾ ਵੀ ਪਿਛਲੇ ਦਿਨੀ ਦਿਹਾਂਤ ਹੋ ਗਿਆ ਹੈ, ਉਨ੍ਹਾਂ ਦਾ ਨਾਂ ਵੀ ਅੱਜ ਦੇ ਸ਼ੋਕ ਮਤੇ ਵਿੱਚ ਐਡ ਕਰ ਲਿਆ ਜਾਵੇ।

**ਮਾਨਯੋਗ ਸਪੀਕਰ :** ਪਿਛਲੇ ਸੈਸ਼ਨ ਤੋਂ ਬਾਅਦ ਹੁਣ ਤੱਕ ਸਾਡੀਆਂ ਕਈ ਅਹਿਮ ਸ਼ਖਸੀਅਤਾਂ ਸਾਡੇ ਤੋਂ ਵਿਛੜ ਗਈਆਂ ਹਨ, ਉਨ੍ਹਾਂ ਦੇ ਮੁਤਾਬਿਕ ਹਾਊਸ ਵਿੱਚ ਸਤਿਕਾਰਯੋਗ ਮੈਂਬਰ ਸਾਹਿਬਾਨ ਨੇ ਸ਼ਰਧਾ ਦੇ ਫੁੱਲ ਭੇਂਟ ਕੀਤੇ ਹਨ। ਮੈਂ ਵੀ ਉਨ੍ਹਾਂ ਵਿੱਚ ਸ਼ਾਮਲ ਹੋ ਕੇ ਆਪਣੇ ਵੱਲੋਂ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਸਾਰਿਆਂ ਤੋਂ ਪਹਿਲਾਂ ਬਾਦਲ ਸਾਹਿਬ ਨੇ ਸਰਦਾਰਨੀ ਸੁਰਿੰਦਰ ਕੌਰ ਬਾਦਲ ਦੀ ਗੱਲ ਕੀਤੀ ਹੈ। ਉਹ ਇੱਕ ਬਹੁਤ ਹੀ ਮਹਾਨ ਸ਼ਖਸੀਅਤ ਸਨ। ਜੇਕਰ ਉਨ੍ਹਾਂ ਦਾ ਜੀਵਨ ਦੇਖਿਆ ਜਾਵੇ ਤਾਂ ਕਈ ਤਰ੍ਹਾਂ ਨਾਲ ਘਿਰਿਆ ਪਿਆ ਸੀ। ਉਨ੍ਹਾਂ ਦਾ ਜਨਮ ਚੱਕ ਫਤਹਿ ਸਿੰਘ ਵਾਲਾ ਵਿਖੇ ਹੋਇਆ ਔਰ ਜਿਸ ਪਰਿਵਾਰ ਵਿੱਚ ਉਨ੍ਹਾਂ ਦਾ ਜਨਮ ਹੋਇਆ, ਉਹ ਬੜਾ ਮਹਾਨ ਪਰਿਵਾਰ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੀ ਉਥੇ ਉਸ ਪਰਿਵਾਰ ਵਿੱਚ ਗਏ ਸਨ। ਉਸ ਪਰਿਵਾਰ ਵਿੱਚੋਂ ਬੀਬੀ ਜੀ ਆਏ ਅਤੇ ਬਾਦਲ ਸਾਹਿਬ ਦੀ ਧਰਮ ਪਤਨੀ ਬਣੇ। ਅੱਗੋਂ ਬੱਚਿਆਂ ਨੂੰ ਜਨਮ ਦਿੱਤਾ, ਇਸ ਵੇਲੇ ਉਹ ਬੱਚਾ ਡਿਪਟੀ ਸੀ.ਐਮ. ਪੰਜਾਬ ਹੈ। ਇਸ ਤੋਂ ਇਲਾਵਾ ਜਿਹੜੀਆਂ ਉਨ੍ਹਾਂ ਦੇ ਜੀਵਨ ਦੀਆਂ ਗੱਲਾਂ ਕੀਤੀਆਂ ਗਈਆਂ ਹਨ, ਉਹ ਸਿਆਸੀ ਤੌਰ ਤੇ ਬਹੁਤ ਅਹਿਮ ਹਨ। ਹਰ ਹਲਕੇ ਦੇ ਬੰਦਿਆਂ ਨਾਲ ਉਨ੍ਹਾਂ ਦਾ ਤਾਅਲੁੱਕ ਸੀ। ਜਦੋਂ ਬਾਦਲ ਸਾਹਿਬ ਜੇਲ੍ਹ ਵਿੱਚ ਜਾਂਦੇ ਸੀ ਅਤੇ ਜਿਹੜੇ ਹੋਰ ਵਿਅਕਤੀ ਬਾਦਲ ਸਾਹਿਬ ਨਾਲ ਜਾਂਦੇ ਸਨ, ਬਾਅਦ ਵਿੱਚ ਬੀਬੀ ਜੀ ਨੇ ਉਨ੍ਹਾਂ ਦੇ ਘਰਾਂ ਵਿੱਚ ਜਾਣਾ ਅਤੇ ਲੋੜ ਮੁਤਾਬਿਕ ਉਨ੍ਹਾਂ ਨਾਲ ਗੱਲ ਕਰਨੀ। ਹੋਰ ਸਾਰੀਆਂ ਗੱਲਾਂ ਵੀ ਉਹ ਕਰਦੇ ਸਨ।

ਇਸ ਤੋਂ ਇਲਾਵਾ ਉਨ੍ਹਾਂ ਦਾ ਧਾਰਮਿਕ ਜੀਵਨ ਬਹੁਤ ਵਧੀਆ ਸੀ। ਪਾਠ ਤਾਂ ਉਹ ਕਰਦੇ ਹੀ ਸਨ, ਸਾਰੇ ਬੰਦੇ ਹੀ ਕਰਦੇ ਹਨ, ਪਰ ਉਨ੍ਹਾਂ ਨੇ ਲੰਗਰ ਦੀ ਅਹਿਮੀਅਤ ਸਮਝ ਕੇ ਉਸ ਪ੍ਰਤੀ ਲੋਕ ਲਹਿਰ ਚਾਲੂ ਕੀਤੀ। ਮੈਂ ਮਹਿਸੂਸ ਕਰਦਾ ਹਾਂ ਕਿ ਕਿਸ ਤਰ੍ਹਾਂ ਦੀ ਭਾਵਨਾ ਉਨ੍ਹਾਂ ਵਿੱਚ ਸੀ ਪਰ ਕੁਦਰਤੀ ਤੌਰ ਤੇ ਉਨ੍ਹਾਂ ਨੂੰ ਤਕਲੀਫ ਆਈ ਅਤੇ ਉਹ ਸਾਡੇ ਤੋਂ ਵਿਛੜ ਗਏ। ਮੈਂ ਆਪ ਖੁਦ ਇਸ ਸਮੇਂ ਦੇ ਦੌਰਾਨ ਤਿੰਨ-ਚਾਰ ਵਾਰ ਉਥੇ ਗਿਆ ਸੀ। ਮੈਂ ਵੇਖਿਆ ਹੈ ਕਿ ਸਾਰੀਆਂ ਹੀ ਪਾਰਟੀਆਂ ਦੇ ਲੋਕ, ਆਪੋਜ਼ੀਸ਼ਨ ਵਾਲੇ ਵੀ, ਤਕਰੀਬਨ ਸਾਰੇ ਬੰਦੇ ਉਥੇ ਪਹੁੰਚੇ ਹੋਏ ਸਨ। ਬਾਕੀ ਪਾਰਟੀਆਂ ਦੇ ਬੰਦੇ ਵੀ ਉਥੇ ਹਾਜ਼ਰ ਸਨ ਔਰ ਜਿਹੜਾ ਕਿਸੇ ਵੀ ਪਾਰਟੀ ਨਾਲ ਸਬੰਧ ਨਹੀਂ ਸੀ ਰੱਖਦਾ, ਉਹ ਵੀ ਉਥੇ ਹਾਜ਼ਰ ਸੀ ਔਰ ਮੈਂ ਨਿੱਜੀ ਤੌਰ ਤੇ ਮਹਿਸੂਸ ਕਰਦਾ ਹਾਂ ਕਿ ਇਹੋ ਜਿਹੀ ਘਟਨਾ ਦਾ ਵਾਪਰ ਜਾਣਾ ਪਰਿਵਾਰ ਲਈ ਤਾਂ ਦੁਖਦਾਇਕ ਹੈ ਹੀ, ਸਗੋਂ ਸਮਾਜ ਲਈ ਵੀ ਬਹੁਤ ਦੁਖਦਾਇਕ ਹੈ। ਮੈਂ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਇਸ ਤੋਂ ਇਲਾਵਾ ਸ਼੍ਰੀ ਭਜਨ ਲਾਲ ਜੀ, ਸਾਬਕਾ ਕੇਂਦਰੀ ਮੰਤਰੀ ਅਤੇ ਸਾਬਕਾ ਮੁੱਖ ਮੰਤਰੀ, ਹਰਿਆਣਾ ਨੂੰ ਆਪਾਂ ਸਾਰੇ ਚੰਗੀ ਤਰ੍ਹਾਂ ਜਾਣਦੇ ਹਾਂ। ਉਹ ਸਾਲ 1968, 1972, 1977, 1982, 1991 ਅਤੇ 2000 ਵਿੱਚ ਹਰਿਆਣਾ ਅਸੈਂਬਲੀ ਦੇ ਮੈਂਬਰ ਚੁਣੇ ਗਏ। ਉਨ੍ਹਾਂ ਦਾ ਲੰਮਾ ਸਮਾਂ ਉਥੇ ਮੁੱਖ ਮੰਤਰੀ ਦੇ ਤੌਰ ਤੇ ਗੁਜਰਿਆ। ਉਹ ਦਿੱਲੀ ਵਿੱਚ ਵੀ ਵਜ਼ੀਰ ਰਹੇ। ਉਨ੍ਹਾਂ ਨੇ ਵੱਖ-ਵੱਖ ਥਾਵਾਂ ਉਤੇ ਸੇਵਾ ਕੀਤੀ। ਉਹ ਮਿਤੀ 03.06.2011 ਨੂੰ ਸਦੀਵੀ ਵਿਛੋੜਾ ਦੇ ਕੇ ਚਲੇ ਗਏ। ਉਨ੍ਹਾਂ ਦੇ ਦੁਖਦਾਈ ਸਦੀਵੀ ਵਿਛੋੜੇ ਨਾਲ ਦੇਸ਼ ਇਕ ਮਹਾਨ ਸ਼ਖਸੀਅਤ ਦੀਆਂ ਸੇਵਾਵਾਂ ਤੋਂ ਵਾਂਝਾ ਹੋ ਗਿਆ ਹੈ। ਮੈਂ ਬੜੇ ਦੁੱਖ ਅਤੇ ਗ਼ਮਗੀਨ ਹਿਰਦੇ ਨਾਲ ਉਨ੍ਹਾਂ ਦੇ ਵਿਛੜੇ ਜਾਣ ਤੇ ਆਪਣੀ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਸਰਦਾਰ ਇਕਬਾਲ ਸਿੰਘ ਢਿੱਲੋਂ, ਸਾਬਕਾ ਐਮ.ਪੀ. ਵੀ ਸਾਥੋਂ ਵਿਛੜ ਗਏ ਹਨ। ਉਹ ਬਲਾਚੌਰ ਦੇ ਇਲਾਕੇ ਵਿੱਚ ਪੈਦਾ ਹੋਏ ਅਤੇ ਫਿਰ ਜਲੰਧਰ ਚਲੇ ਗਏ। ਉਥੇ ਉਹ ਬਹੁਤ ਵਧੀਆ ਕਾਸ਼ਤਕਾਰ ਸਨ, ਬਹੁਤ ਵੱਡੇ ਜ਼ਿਮੀਂਦਾਰ ਸਨ। ਉਨ੍ਹਾਂ ਨੂੰ ਆਲੂਆਂ ਦਾ ਰਾਜਾ ਕਿਹਾ ਜਾਂਦਾ ਸੀ। ਉਨ੍ਹਾਂ ਨੇ ਆਪਣੀਆਂ ਸੇਵਾਵਾਂ ਬਹੁਤ ਚੰਗੇ ਢੰਗ ਨਾਲ ਨਿਭਾਈਆਂ। ਉਹ 12 ਮਈ, 2011 ਨੂੰ ਸਾਨੂੰ ਵਿਛੋੜਾ ਦੇ ਗਏ ਹਨ। ਉਹ ਪਾਰਲੀਮੈਂਟ ਦੇ ਇੱਕ ਬਹੁਤ ਵਧੀਆ ਮੈਂਬਰ ਸਨ। ਸਾਨੂੰ ਸਾਰਿਆਂ ਨੂੰ ਉਨ੍ਹਾਂ ਦੇ ਵਿਛੜਨ ਦਾ ਦੁੱਖ ਹੈ।

ਸਰਦਾਰ ਅਰਜਨ ਸਿੰਘ ਲਿੱਟ, ਸਾਬਕਾ ਐਮ.ਐਲ.ਏ. ਚਾਰ ਵਾਰੀ ਇਲੈਕਟ ਹੋ ਕੇ ਇਸ ਅਸੈਂਬਲੀ ਵਿਚ ਆ ਕੇ ਬੈਠੇ ਹਨ। ਉਨ੍ਹਾਂ ਨੇ ਬੜੇ ਸੋਹਣੇ ਢੰਗ ਨਾਲ ਆਪਣੀਆਂ ਜ਼ਿੰਮੇਵਾਰੀਆਂ ਨਿਭਾਈਆਂ। ਉਹ ਸਾਡੇ ਨਾਲ ਵੀ ਐਮ.ਐਲ.ਏ. ਰਹੇ ਜਦੋਂ ਮੈਂ ਐਮ.ਐਲ.ਏ. ਸੀ ਅਤੇ ਉਨ੍ਹਾਂ ਦਾ ਰੋਲ ਬੜਾ ਉਮਦਾ ਹੁੰਦਾ ਸੀ। ਉਹ 1 ਮਈ, 2011 ਨੂੰ ਸਾਨੂੰ ਵਿਛੋੜਾ ਦੇ ਗਏ ਹਨ। ਮੈਂ ਉਨ੍ਹਾਂ ਦੇ ਚਲੇ ਜਾਣ ਤੇ ਆਪਣੇ ਵੱਲੋਂ ਦੁੱਖ ਅਤੇ ਸ਼ੋਕ ਦਾ ਪ੍ਰਗਟਾਵਾ ਕਰਦਾ ਹਾਂ।

[ ਮਾਨਯੋਗ ਸਪੀਕਰ ]

ਸਰਦਾਰ ਹਰਨਾਮ ਸਿੰਘ ਸ਼ਾਨ, ਪੰਜਾਬੀ ਲਿਖਾਰੀ, ਇਕ ਬਹੁਤ ਹੀ ਅਹਿਮ ਅਤੇ ਵੱਡੇ ਸਾਹਿਤਕਾਰ ਸਨ। ਉਹ ਸਾਨੂੰ 10 ਜੂਨ, 2011 ਨੂੰ 2-3 ਦਿਨ ਪਹਿਲਾਂ ਹੀ ਵਿਛੋੜਾ ਦੇ ਗਏ ਹਨ। ਉਨ੍ਹਾ ਨੇ ਸਿੱਖ ਧਰਮ ਅਤੇ ਪੰਜਾਬੀ ਸਾਹਿਤ ਵਿੱਚ ਬਹੁਤ ਹੀ ਵਡਮੁੱਲਾ ਯੋਗਦਾਨ ਪਾਇਆ। ਉਹ ਵੱਖ-ਵੱਖ ਯੂਨੀਵਰਸਿਟੀਆਂ ਵਿੱਚ ਸੈਨੇਟ ਦੇ ਮੈਂਬਰ ਰਹੇ ਅਤੇ ਵੱਖ-ਵੱਖ ਚੇਅਰਾਂ ਦੇ ਚੇਅਰਮੈਨ ਵੀ ਰਹੇ। ਉਨ੍ਹਾਂ ਦੇ ਚਲੇ ਜਾਣ ਨਾਲ ਵੀ ਆਪਾਂ ਨੂੰ ਵੱਡਾ ਘਾਟਾ ਪਿਆ ਹੈ।

ਇਸ ਤੋਂ ਇਲਾਵਾ ਸ਼੍ਰੀ ਸੱਤਪਾਲ ਕੱਕੜ, ਸੁਤੰਤਰਤਾ ਸੰਗਰਾਮੀ ਵੀ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਸੁਤੰਤਰਤਾ ਸੰਗਰਾਮੀ ਲਫਜ਼ ਹੀ ਐਸਾ ਹੈ ਕਿ ਸਾਨੂੰ ਅਜ਼ਾਦੀ ਲੈ ਕੇ ਦੇਣ ਵਾਲਾ, ਇਸ ਲਈ ਜਦੋਂ ਵੀ ਕੋਈ ਸੁਤੰਤਰਤਾ ਸੰਗਰਾਮੀ ਵਿਛੜ ਜਾਂਦਾ ਹੈ ਤਾਂ ਅਸੀਂ ਸਾਰੇ ਅਸੈਂਬਲੀ ਵਿੱਚ ਉਸ ਦਾ ਦੁੱਖ ਮਹਿਸੂਸ ਕਰਦੇ ਹਾਂ। ਉਨ੍ਹਾਂ ਨੇ ਆਪਣੀ ਛੋਟੀ ਉਮਰ ਵਿੱਚ ਹੀ ਪਰਜਾ ਮੰਡਲ ਲਹਿਰ ਨੂੰ ਜੁਆਇੰਨ ਕਰ ਲਿਆ ਸੀ। ਉਨ੍ਹਾਂ ਨੇ ਸਾਨੂੰ ਅਜ਼ਾਦੀ ਲੈ ਕੇ ਦਿੱਤੀ ਅਤੇ ਅੱਜ ਆਪਾਂ ਉਸ ਨੂੰ ਮਾਣ ਰਹੇ ਹਾਂ। ਉਨ੍ਹਾਂ ਦੇ ਚਲੇ ਜਾਣ ਦਾ ਵੀ ਦੁੱਖ ਹੈ। ਪ੍ਰਮਾਤਮਾ ਉਨ੍ਹਾਂ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਬਖਸ਼ਣ।

ਇਸ ਤੋਂ ਇਲਾਵਾ, ਜਿਵੇਂ ਕੁਝ ਹੋਰ ਸ਼ਖਸੀਅਤਾਂ ਦੀ ਗੱਲ ਕੀਤੀ ਗਈ ਹੈ, ਉਨ੍ਹਾਂ ਵਿੱਚ ਸ਼੍ਰੀ ਗਾਗੋਵਾਲ (ਸਰਦਾਰ ਸ਼ੇਰ ਸਿੰਘ ਗਾਗੋਵਾਲ) ਦੀ ਪਤਨੀ ਮਲਕੀਤ ਕੌਰ ਅਤੇ ਉਨ੍ਹਾਂ ਦੇ ਭਾਈ ਸਾਹਿਬ ਵੀ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦੇ ਜਾਣ ਦਾ ਵੀ ਸਾਨੂੰ ਸਾਰਿਆਂ ਨੂੰ ਦੁੱਖ ਹੈ। ਬਾਕੀ ਦੀਆਂ ਜਿਹੜੀਆਂ ਸ਼ਖਸੀਅਤਾਂ ਦਾ ਜ਼ਿਕਰ ਇੱਥੇ ਕੀਤਾ ਗਿਆ ਹੈ, ਮੈਂ ਉਨ੍ਹਾਂ ਦੇ ਵੀ ਨਾਲ ਹਾਂ। ਉਨ੍ਹਾਂ ਦੇ ਚਲੇ ਜਾਣ ਨਾਲ ਸਾਰੇ ਦੇਸ਼ ਵਾਸੀਆਂ, ਰਾਜ ਵਾਸੀਆਂ ਅਤੇ ਸਾਨੂੰ ਸਾਰਿਆਂ ਨੂੰ ਬੜਾ ਘਾਟਾ ਪਿਆ ਹੈ। ਸਾਨੂੰ ਯਤਨ ਕਰਨਾ ਚਾਹੀਦਾ ਹੈ ਕਿ ਐਸੀਆਂ ਵਿਛੜੀਆਂ ਸ਼ਖਸੀਅਤਾਂ ਦੇ ਪਦਚਿੰਨ੍ਹਾਂ ਉਤੇ ਚੱਲ ਕੇ ਅਸੀਂ ਲੋਕਾਂ ਦੀ ਸੇਵਾ ਕਰਦੇ ਰਹੀਏ। ਮੈਂ ਵੀ ਸਤਿਕਾਰਯੋਗ ਮੈਂਬਰ ਸਾਹਿਬਾਨ ਵੱਲੋਂ ਇਨ੍ਹਾਂ ਸਾਰੀਆਂ ਵਿਛੜੀਆਂ ਰੂਹਾਂ ਪ੍ਰਤੀ ਪ੍ਰਗਟ ਕੀਤੀਆਂ ਗਈਆਂ ਭਾਵਨਾਵਾਂ ਵਿੱਚ ਸ਼ਾਮਲ ਹੁੰਦਾ ਹਾਂ ਔਰ ਅੱਜ ਵਾਹਿਗੁਰੂ ਅੱਗੇ ਅਰਦਾਸ ਕਰਦੇ ਹਾਂ ਕਿ ਪਰਮਾਤਮਾ ਉਨ੍ਹਾਂ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਬਖਸ਼ੇ, ਪਰਿਵਾਰ ਚੜ੍ਹਦੀਕਲਾ ਵਿੱਚ ਰਹਿਣ ਔਰ ਸਾਨੂੰ ਸਾਰਿਆਂ ਨੂੰ ਹਿੰਮਤ ਬਖਸ਼ਸ਼ ਕਰਨ ਤਾਂ ਕਿ ਅਸੀਂ ਉਨ੍ਹਾਂ ਨੂੰ ਯਾਦ ਕਰਦੇ ਹੋਏ ਉਨ੍ਹਾਂ ਦੇ ਪਾਏ ਪੂਰਨਿਆਂ ਤੇ ਚੱਲ ਸਕੀਏ। ਹੁਣ ਮੈਂ ਸਤਿਕਾਰਯੋਗ ਮੈਂਬਰ ਸਾਹਿਬਾਨ ਵੱਲੋਂ ਵਿਛੜੀਆਂ ਆਤਮਾਵਾਂ ਪ੍ਰਤੀ ਪ੍ਰਗਟਾਈਆਂ ਗਈਆਂ ਭਾਵਨਾਵਾਂ ਵਿੱਚ ਸ਼ਾਮਲ ਹੁੰਦਾ ਹਾਂ ਅਤੇ ਸਦਨ ਦੀ ਇੱਛਾ ਅਨੁਸਾਰ ਸ਼ੋਕ ਪ੍ਰਸਤਾਵ ਵਿਛੜੀਆਂ ਰੂਹਾਂ ਦੇ ਪਰਿਵਾਰਾਂ ਨੂੰ ਭੇਜ ਦਿੱਤਾ ਜਾਵੇਗਾ। ਨਾਲ ਹੀ ਮੈਂ ਬੇਨਤੀ ਕਰਦਾ ਹਾਂ ਕਿ ਉਨ੍ਹਾਂ ਪ੍ਰਤੀ ਚੰਗੇ ਢੰਗ ਨਾਲ ਸਾਰਿਆਂ ਨੇ ਆਪਣੇ ਵਿਚਾਰ ਰੱਖੇ ਹਨ ਤੇ ਹੁਣ ਅਸੀਂ ਸਾਰੇ ਦੋ ਮਿੰਟ ਲਈ ਮੌਨ ਧਾਰ ਕੇ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਾਂਗੇ।

(ਇਸ ਸਮੇਂ ਸਦਨ ਵਿੱਚ ਹਾਜ਼ਰ ਮੈਂਬਰ ਸਾਹਿਬਾਨ ਨੇ ਵਿਛੜੀਆਂ ਰੂਹਾਂ ਦੀ ਆਤਮਿਕ ਸ਼ਾਂਤੀ ਲਈ ਖੜ੍ਹੇ ਹੋ ਕੇ ਦੋ ਮਿੰਟ ਲਈ ਮੌਨ ਧਾਰਨ ਕੀਤਾ।)

**ਮਾਨਯੋਗ ਸਪੀਕਰ :** ਸਾਰਿਆਂ ਦਾ ਧੰਨਵਾਦ। ਬੈਠੋ ਜੀ। ਅਗਲੀ ਆਈਟਮ। ਨਿਯਮ 16 ਅਧੀਨ ਪ੍ਰਸਤਾਵ। ਸੂਦ ਜੀ। (ਵਿਘਨ)

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਇਹ ਕੀ ਹੋ ਰਿਹਾ ਹੈ? ਤੁਹਾਡੀ ਅਵਾਜ਼ ਸਮਝ ਨਹੀਂ ਆਈ।

**ਮਾਨਯੋਗ ਸਪੀਕਰ :** ਪ੍ਰਸਤਾਵ ਪੇਸ਼ ਹੋ ਰਿਹਾ ਹੈ। ਅਗਲੀ ਆਈਟਮ ਜੋ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਪਹਿਲਾਂ ਸੈਕਿੰਡ ਆਈਟਮ ਤੁਸੀਂ ਲੈਣੀ ਹੈ।

**ਮਾਨਯੋਗ ਸਪੀਕਰ :** ਹਾਊਸ ਦੋ ਵਜੇ ਤੱਕ ਐਡਜਰਨ ਕੀਤਾ ਜਾਂਦਾ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਇੱਕ ਘੰਟੇ ਦਾ ਕਰ ਲਓ। ਪ੍ਰੋਗਰਾਮ ਤਾਂ ਕੋਈ ਹੈ ਨਹੀਂ। ਇਕੱਲੀ ਇਲੈਕਸ਼ਨ ਹੀ ਰੱਖੀ ਹੈ। (ਵਿਘਨ) ਬੜਾ ਕਨਫਿਊਜ਼ਡ ਜਿਹਾ ਪ੍ਰੋਗਰਾਮ ਹੈ, ਕੋਈ ਕਲੈਰਿਟੀ ਨਹੀਂ ਹੈ।

**ਮਾਨਯੋਗ ਸਪੀਕਰ :** ਹਾਊਸ ਇੱਕ ਵਜੇ ਤੱਕ ਐਡਜਰਨ ਹੁੰਦਾ ਹੈ।

---

## SHORT ADJOURNMENT OF THE HOUSE

**ਮਾਨਯੋਗ ਸਪੀਕਰ :** 12 ਵੱਜਣ ਵਾਲੇ ਹਨ। ਹੁਣ ਸਦਨ 1.00 ਵਜੇ ਬਾਅਦ ਦੁਪਹਿਰ ਤੱਕ ਸਥਗਿਤ ਕੀਤਾ ਜਾਂਦਾ ਹੈ।

*11.49 ਵਜੇ ਪੂਰਵ ਦੁਪਹਿਰ

(*ਇਸ ਉਪ੍ਰੰਤ ਸਦਨ 1.00 ਵਜੇ ਬਾਅਦ ਦੁਪਹਿਰ ਤੱਕ ਸਥਗਿਤ ਹੋ ਗਿਆ।)

---

(ਸਦਨ 1.00 ਵਜੇ ਬਾਅਦ ਦੁਪਹਿਰ ਮੁੜ ਇਕੱਤਰ ਹੋਇਆ।)

## MOTION UNDER RULE 16

**ਮਾਨਯੋਗ ਸਪੀਕਰ :** ਅਗਲੀ ਆਈਟਮ, ਨਿਯਮ 16 ਅਧੀਨ ਪ੍ਰਸਤਾਵ। ਸੰਸਦੀ ਕਾਰਜ ਮੰਤਰੀ ਨਿਯਮ 16 ਅਧੀਨ ਪ੍ਰਸਤਾਵ ਪੇਸ਼ ਕਰਨਗੇ।

**ਸੰਸਦੀ ਮਾਮਲੇ, ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਵਿਧਾਨ ਸਭਾ ਅੱਜ ਇਸ ਦੇ ਉੱਠ ਜਾਣ ਤੇ ਅਣਮਿੱਥੇ ਸਮੇਂ ਲਈ ਸਥਗਿਤ ਹੋ ਜਾਵੇਗੀ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਵਿਧਾਨ ਸਭਾ ਅੱਜ ਇਸ ਦੇ ਉੱਠ ਜਾਣ ਤੇ ਅਣਮਿੱਥੇ ਸਮੇਂ ਲਈ ਸਥਗਿਤ ਹੋ ਜਾਵੇਗੀ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ (ਲਹਿਰਾ)** : ਸਪੀਕਰ ਸਾਹਿਬ, ਅਸੀਂ ਇਸ ਤੇ ਬਹਿਸ ਚਾਹੁੰਦੇ ਹਾਂ। ਇਸ ਤੇ ਬਹਿਸ ਕਰਵਾਓ। ਸਾਡਾ ਹੱਕ ਕਿਉਂ ਖੋਹ ਰਹੇ ਹੋ? ....(ਵਿਘਨ)....

**ਮਾਨਯੋਗ ਸਪੀਕਰ** : ਬੋਲੋ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਤੁਸੀਂ ਬੜੀ ਕਾਹਲੀ ਵਿੱਚ ਲਗਦੇ ਹੋ। ਮੈਨੂੰ ਤਾਂ ਇਸ ਗੱਲ ਤੇ ਬੜੀ ਹੈਰਾਨਗੀ ਹੈ।

**ਮਾਨਯੋਗ ਸਪੀਕਰ** : ਇਹ ਤਾਂ ਪਾਸ ਹੋ ਜਾਣਾ ਹੈ, ਮੈਂ ਇਸ ਕਰਕੇ ਕੀਤਾ ਸੀ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਪਾਸ ਹੋ ਜਾਣਾ ਹੈ ਜਾਂ ਨਹੀਂ ਹੋਣਾ, ਇਹ ਗੱਲ ਵੱਖਰੀ ਹੈ ਪਰ ਕੁਝ ਪਰੰਪਰਾਵਾਂ ਹੁੰਦੀਆਂ ਹਨ। ਅੱਜ ਜਿਹੜਾ ਸੈਸ਼ਨ ਬੁਲਾਇਆ ਹੈ, ਇਹ ਇਕੋ ਪਰਪਜ਼ ਲਈ ਹੈ, ਜਿਹੜਾ ਤੁਸੀਂ ਪਾਸ ਕਰ ਦੇਣਾ ਹੈ। ਤੁਸੀਂ ਡਿਪਟੀ ਸਪੀਕਰ ਨੂੰ ਬਣਾਉਣਾ ਹੈ, ਉਸ ਵਾਸਤੇ ਤੁਸੀਂ ਅਰਜੈਂਟ ਸੈਸ਼ਨ ਲਿਖਿਆ ਹੈ। ਮੈਨੂੰ ਇਸ ਗੱਲ ਦੀ ਸਮਝ ਨਹੀਂ ਆਈ ਕਿ ਇਸ ਵਿੱਚ ਅਰਜੈਂਟ ਵਾਲੀ ਕਿਹੜੀ ਗੱਲ ਹੈ। ਜਦੋਂ ਅਸੀਂ ਸ਼ਰਧਾਂਜਲੀਆਂ ਦਿੰਦੇ ਹਾਂ, ਸਾਡੀ ਪਰੰਪਰਾ ਰਹੀ ਹੈ ਕਿ ਸ਼ਰਧਾਂਜਲੀਆਂ ਦੇਣ ਤੋਂ ਬਾਅਦ, ਜਿਹੜੇ ਸਾਡੇ ਮੈਂਬਰ ਚਲੇ ਜਾਂਦੇ ਹਨ, ਉਨ੍ਹਾਂ ਦੀ ਰਿਸਪੈਕਟ ਵਿੱਚ, ਸਤਿਕਾਰ ਵਿੱਚ ਅਸੀਂ ਅੱਧੇ ਘੰਟੇ ਲਈ ਜਾਂ ਪੰਦਰਾਂ ਮਿੰਟ ਲਈ ਇੱਕ ਵਾਰੀ ਹਾਊਸ ਉਠਾਉਂਦੇ ਹਾਂ ਤਾਂ ਕਿ ਸ਼ਰਧਾਂਜਲੀਆਂ ਦਾ ਇੰਪਾਰਟੈਂਟ ਫੰਕਸ਼ਨ ਸਮਾਪਤ ਹੋ ਜਾਵੇ। ਮੈਨੂੰ ਨਹੀਂ ਸਮਝ ਆਉਂਦੀ ਕਿ ਇਸ ਜਲਦਬਾਜ਼ੀ ਜਾਂ ਕਨਫਿਊਜ਼ਨ ਦੇ ਕੀ ਕਾਰਨ ਹਨ? ਇੰਨੀ ਘਬਰਾਹਟ ਕਿਉਂ ਹੈ? ਤੁਸੀਂ ਸਾਰਾ ਕੁਝ ਪਾਸ ਕਰ ਹੀ ਲੈਣਾ ਹੈ, ਸਾਨੂੰ ਪਤਾ ਹੈ ਸਰਕਾਰ ਨੇ ਕਰ ਲੈਣਾ ਹੈ। ਇਸ ਕਰਕੇ ਮੈਂ ਸ਼ਰਧਾਂਜਲੀਆ ਵੇਲੇ ਬੋਲਦੀ ਹੋਈ ਨੇ ਵੀ ਕਿਹਾ ਸੀ ਕਿ ਇਹ ਲੋਕਤੰਤਰ ਦਾ ਕਤਲ ਹੈ। ਅੱਜ ਇੱਕ ਦਿਨ ਦਾ ਸੈਸ਼ਨ ਹੈ ਔਰ ਉਸ ਦੇ ਵਿੱਚ ਨਾ ਸਵਾਲ ਨਾ ਜਵਾਬ ਹੋਏ, ਕਿਸੇ ਚੀਜ਼ ਵਾਸਤੇ ਸਮਾਂ ਨਹੀਂ ਰੱਖਿਆ। ਆਪਾਂ ਲੋਕਾਂ ਦੇ ਚੁਣੇ ਹੋਏ ਨੁਮਾਇੰਦੇ ਹਾਂ। ਉਨ੍ਹਾਂ ਦੇ ਮਸਲਿਆਂ ਲਈ ਹੀ ਇਹ ਹਾਊਸ ਬਣਿਆ ਹੈ। ਬਾਕੀ ਮਨਿਸਟਰ ਤਾਂ ਆਪੋ-ਆਪਣੇ

ਦਫਤਰਾਂ ਵਿੱਚ ਕੰਮ ਕਰਦੇ ਹਨ, ਅਫਸਰ ਕੰਮ ਕਰਦੇ ਹਨ ਲੇਕਿਨ ਇਸ ਹਾਊਸ ਵਿੱਚ ਲੋਕਾਂ ਦੇ ਮਾਮਲੇ ਆਪੋਜ਼ੀਸ਼ਨ ਲੈ ਕੇ ਆਉਂਦੀ ਹੈ ਤਾਂ ਸਰਕਾਰ ਉਨ੍ਹਾਂ ਦਾ ਸਪੱਸ਼ਟੀਕਰਨ ਦਿੰਦੀ ਹੈ। ਅੱਜ ਇਸ ਤਰੀਕੇ ਨਾਲ ਸਵਾਲਾਂ ਤੇ ਜਵਾਬਾਂ ਦਾ ਸਮਾਂ ਕੱਟਣਾ ਲੋਕਤੰਤਰ ਦਾ ਕਤਲ ਹੈ, ਜ਼ੀਰੋ ਆਵਰ ਕੱਟਣਾ ਲੋਕਤੰਤਰ ਦਾ ਕਤਲ ਹੈ। ਉਸ ਤੋਂ ਬਾਅਦ ਕਈ ਹੋਰ ਮਾਮਲੇ ਵੀ ਹਨ। ਇੰਨਾ ਖਰਚਾ ਕਰਕੇ ਇੱਕ ਦਿਨ ਦਾ ਸੈਸ਼ਨ ਬੁਲਾਇਆ ਹੈ, ਲੋਕ ਭੱਜੇ ਆਏ, ਅਫਸਰ ਭੱਜੇ ਆਏ। ਲੋਕਾਂ ਦੀ ਖੂਨ ਪਸੀਨੇ ਦੀ ਕਮਾਈ ਦਾ ਪੈਸਾ ਇੱਕ ਕੁਰਸੀ ਲਈ, ਕਾਰ ਲਈ ਐਵੇਂ ਹੀ ਰੋੜ੍ਹ ਰਹੇ ਹਾਂ। ਠੀਕ ਹੈ, ਡਿਪਟੀ ਸਪੀਕਰ ਬਣਾਉਣਾ ਤੁਹਾਡਾ ਰਾਈਟ ਹੈ ਲੇਕਿਨ ਕੀ ਕਾਰਨ ਸੀ ਕਿ ਚਾਰ ਦਿਨ ਲਈ ਸੈਸ਼ਨ ਨਹੀਂ ਰੱਖਿਆ ਗਿਆ? ਮੈਨੂੰ ਇਹ ਵੀ ਲਗਦਾ ਹੈ ਕਿ ਅੱਜ ਤਾਂ ਲੋਕਾਂ ਦੇ ਹੱਕ ਹੀ ਕੱਟੇ ਗਏ ਹਨ, ਅੱਜ ਸਿਰਫ ਡਿਪਟੀ ਸਪੀਕਰ ਦੀ ਇਲੈਕਸ਼ਨ ਹੀ ਹੋਣੀ ਹੈ ਪਰ ਆਉਣ ਵਾਲੇ ਸਤੰਬਰ ਦੇ ਸੈਸ਼ਨ ਤੋਂ ਵੀ ਸਰਕਾਰ ਭੱਜ ਰਹੀ ਹੈ। ਅੱਜ ਮੈਂ ਚਾਹਾਂਗੀ ਕਿ ਹਾਊਸ ਦੇ ਵਿੱਚ ਇਸ ਗੱਲ ਦੀ ਗਰੰਟੀ, ਇਸ ਗੱਲ ਦੀ ਕੁਮਿਟਮੈਂਟ ਕਰਨ ਕਿ ਸਤੰਬਰ ਦਾ ਸੈਸ਼ਨ ਹਰ ਹਾਲਤ ਵਿੱਚ ਕਰਵਾਇਆ ਜਾਵੇਗਾ।

ਦੂਜੀ ਗੱਲ, ਇੰਨੇ ਮਾਮਲੇ ਆਏ, ਤੁਸੀਂ ਡਿਪਟੀ ਸਪੀਕਰ ਦੀ ਚੋਣ ਅਗਾਂਹ ਕਰ ਲੈਂਦੇ, ਕੋਈ ਗੱਲ ਨਹੀਂ ਸੀ। ਤੁਸੀਂ ਲੋਕਾਂ ਦੇ ਹੱਕਾਂ ਤੇ ਧੱਕਾ ਕਰ ਰਹੇ ਹੋ, ਧੋਖਾ ਵੀ ਕਰ ਰਹੇ ਹੋ। ਅਸੀਂ ਫਜ਼ੂਲ ਖਰਚਿਆਂ ਵਾਸਤੇ ਇੱਕ ਦਿਨ ਦਾ ਸੈਸ਼ਨ ਬੁਲਾ ਲਿਆ, ਤੁਸੀਂ ਸਤੰਬਰ ਦੇ ਵਿੱਚ ਡਿਪਟੀ ਸਪੀਕਰ ਬਣਾ ਲੈਂਦੇ। ਅੱਜ ਅਸੀਂ ਲੋਕਾਂ ਦੇ ਮਸਲੇ ਡਿਸਕਸ ਕਰਨਾ ਚਾਹੁੰਦੇ ਹਾਂ। ਇਹ ਵਾਰ-ਵਾਰ ਕਿਹਾ ਜਾਂਦਾ ਹੈ ਕਿ ਬੋਨਸ ਘੱਟ ਦਿੱਤਾ ਹੈ। ਜਿੰਨਾ ਰੇਟ ਦਿੱਤਾ ਹੈ, ਉਹ ਠੀਕ ਹੈ। ਜੇਕਰ ਹੋਰ ਮਿਲ ਜਾਵੇ, ਚੰਗੀ ਗੱਲ ਹੈ ਲੇਕਿਨ ਤੁਸੀਂ ਕਹਿਣ ਵਾਲੇ ਕੁਝ ਕਰਕੇ ਤਾਂ ਦਿਖਾਓ। ਤੁਸੀਂ ਪੰਜ ਸਾਲਾਂ ਵਿੱਚ ਨਾ ਕਣਕ ਤੇ, ਨਾ ਹੀ ਪੈਡੀ ਤੇ ਕਦੇ ਚਾਰ ਰੁਪਏ ਬੋਨਸ ਦੇ ਨਹੀਂ ਦਿੱਤੇ। ਤੁਸੀਂ ਕਿਸਾਨਾਂ ਦੇ ਹਮਦਰਦ ਕਹਾਉਂਦੇ ਹੋ। ਅੱਜ ਚੌਲਾਂ ਦੀ ਜੇ ਗੱਲ ਕਰੀਏ, ਮੈਂ ਸਮਝਦੀ ਹਾਂ ਕਿ ਰੇਟ ਘੱਟ ਹੈ, ਤੁਸੀਂ ਦਿਉ ਇਸ ਤੇ 10 ਰੁਪਏ ਬੋਨਸ। ਅਸੀਂ ਇਹ ਵੀ ਗੱਲ ਕਰਨੀ ਹੈ ਕਿ ਕਿਵੇਂ ਪੰਜਾਬ ਦੇ ਕਿਸਾਨ ਖੁਦਕੁਸ਼ੀਆਂ ਕਰ ਰਹੇ ਹਨ।

ਸਪੀਕਰ ਸਾਹਿਬ, ਹੋਰ ਅਸੀਂ ਪੈਟਰੋਲ ਬਾਰੇ ਗੱਲ ਕਰਨੀ ਸੀ। ਆਹ ਹਰਿਆਣਾ ਬੈਠਾ ਹੈ, ਹੋਰ ਬੈਠੇ ਹਨ, ਇਹ ਵਾਰ-ਵਾਰ ਮਹਿੰਗਾਈ ਦੀਆਂ ਗੱਲਾਂ ਕਰਦੇ ਹਨ, ਹਾਲਾਂ ਕਿ ਜੋ ਸਟੈਪਸ ਸੈਂਟਰ ਦੇ ਲੈਣੇ ਬਣਦੇ ਸੀ, ਉਹ ਭਾਰਤ ਸਰਕਾਰ ਨੇ ਲਏ ਹਨ, ਜਿਹੜੇ ਸਟੇਟਾਂ ਦੇ ਲੈਣੇ ਬਣਦੇ ਹਨ, ਉਹ ਨਹੀਂ ਲਏ ਗਏ। ਜੇ ਹਰਿਆਣੇ ਵਾਲੇ ਜਾਂ ਹੋਰ ਸਟੇਟਾਂ ਵਾਲੇ ਆਪਣਾ ਵੈਟ ਵਾਪਸ ਲੈਂਦੇ ਹਨ ਤਾਂ ਪੰਜਾਬ ਸਰਕਾਰ ਕਿਉਂ ਨਹੀਂ ਵੈਟ ਵਾਪਸ ਲੈਂਦੀ ਤਾਂ ਕਿ ਸਾਡਾ ਪੈਟਰੋਲ ਮਹਿੰਗਾ ਨਾ ਹੋਵੇ।

ਸਪੀਕਰ ਸਾਹਿਬ, ਇਸੇ ਤਰ੍ਹਾਂ, ਬਿਜਲੀ ਦੇ ਬਿੱਲਾਂ ਉੱਪਰ ਸਿਕਿਓਰਟੀ ਡੇਢ ਗੁਣਾਂ

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਲਗਾਉਣ ਬਾਰੇ ਪਹਿਲਾਂ ਕਦੇ ਨਹੀਂ ਸੁਣਿਆ ਕਿ ਸਕਿਓਰਟੀ ਡੇਢ ਗੁਣਾਂ ਜ਼ਿਆਦਾ ਭਰਵਾਈ ਜਾਵੇਗੀ। ਕੀ ਇਨ੍ਹਾਂ ਦਾ ਖ਼ਜ਼ਾਨਾ ਖਾਲੀ ਹੋ ਗਿਆ? ਕੀ ਸਾਡਾ ਬਿਲਕੁਲ ਦੀਵਾਲੀਆ ਨਿਕਲ ਗਿਆ? ਅਸੀਂ ਚਾਹੇ ਕੋਈ ਗਰੀਬ ਹੈ, ਅਮੀਰ ਹੈ, ਚਾਹੇ ਉਸ ਦਾ ਬਿਜ਼ਨਸ ਹੈ, ਵਪਾਰ ਹੈ, ਉਸ ਤੋਂ ਡੇਢ ਗੁਣਾਂ ਸਕਿਓਰਟੀ ਪਹਿਲਾਂ ਕਿਉਂ ਭਰਵਾ ਰਹੇ ਹਾਂ? ਇਹ ਜ਼ਿਆਦਤੀ ਹੈ, ਅਸੀਂ ਇਸ ਮਾਮਲੇ ਤੇ ਵੀ ਗੱਲ ਕਰਨੀ ਚਾਹੁੰਦੇ ਸੀ।

ਸਪੀਕਰ ਸਾਹਿਬ, ਅਸੀਂ ਮੁਲਾਜ਼ਮਾਂ ਦੇ ਪੇ-ਕਮਿਸ਼ਨ ਬਾਰੇ ਵੀ ਗੱਲ ਕਰਨੀ ਚਾਹੁੰਦੇ ਸੀ। ਹਰਿਆਣੇ ਨੇ ਸਾਰੀਆਂ ਕਿਸ਼ਤਾਂ ਇਕੱਠੀਆਂ ਦਿੱਤੀਆਂ ਹਨ ਪਰ ਅਸੀਂ ਉਸ ਦੀਆਂ ਅਗਾਹਾਂ ਤੱਕ ਕਿਸ਼ਤਾਂ ਬੰਨ੍ਹ ਦਿੱਤੀਆਂ ਕਿ ਇਹ ਤਾਂ ਹੁਣ ਅਗਲੀ ਸਰਕਾਰ ਦੇਖੇਗੀ।

ਸਪੀਕਰ ਸਾਹਿਬ, ਇਸੇ ਤਰ੍ਹਾਂ ਜਿਹੜੀਆਂ ਗਰੀਬਾਂ ਦੀਆਂ, ਦਲਿਤਾਂ ਦੀਆਂ ਸਕੀਮਾਂ ਹਨ, ਚਾਹੇ ਉਹ ਪੈਨਸ਼ਨ ਸਕੀਮ ਹੈ ਜਾਂ ਸ਼ਗਨ ਸਕੀਮ ਹੈ, ਚਾਹੇ ਆਟਾ-ਦਾਲ ਦੀ ਸਕੀਮ ਹੈ, ਚਾਹੇ ਕੱਚੇ ਘਰਾਂ ਦੀ ਸਕੀਮ ਹੈ, ਬਹੁਤ ਸਾਰੀਆਂ ਐਸੀਆਂ ਸਕੀਮਾਂ ਹਨ ਜਿਨ੍ਹਾਂ ਦਾ ਪੁਲੀਟੀਕਲਾਈਜੇਸ਼ਨ ਕੀਤਾ ਗਿਆ ਹੈ, ਰਾਜਨੀਤੀਕਰਨ ਕੀਤਾ ਗਿਆ ਹੈ। ਮੈਂ ਤੁਹਾਨੂੰ ਐਸੇ ਸੈਂਕੜੇ ਕੇਸ ਦਿਖਾ ਸਕਦੀ ਹਾਂ। ਜੇਕਰ ਇਹ ਸੈਸ਼ਨ ਹਫ਼ਤਾ ਵਧਾਉਂਦੇ ਤਾਂ ਅਸੀਂ ਇਹ ਸਾਰੇ ਲੈ ਕੇ ਆਉਣੇ ਸਨ। ਬੀ.ਪੀ.ਐਲ. ਦੇ ਕਾਰਡ ਉਨ੍ਹਾਂ ਲੋਕਾਂ ਕੋਲ ਹਨ ਪਰ ਉਨ੍ਹਾਂ ਲੋਕਾਂ ਦਾ ਕਸੂਰ ਇਹ ਹੈ ਕਿ ਉਹ ਕਾਂਗਰਸੀ ਹਨ। ਉਨ੍ਹਾਂ ਨੂੰ ਇਨ੍ਹਾਂ ਸਕੀਮਾਂ ਦਾ ਬੈਨੀਫਿਟ ਨਹੀਂ ਦਿੱਤਾ ਗਿਆ। ਇਹ ਸਾਰੇ ਮਾਮਲੇ ਅਸੀਂ ਉਠਾਉਣੇ ਸਨ।

ਸਰਕਾਰੀ ਜਾਇਦਾਦਾਂ ਜਿਸ ਤਰ੍ਹਾਂ ਬੰਦ ਕੀਤੀਆਂ ਜਾ ਰਹੀਆਂ ਹਨ, ਕਿਵੇਂ ਝੂਠੇ ਪੱਥਰ ਲਾਈ ਜਾ ਰਹੇ ਹਨ। ਜਿਹੜੇ ਬੰਦੇ ਲੋਕਾਂ ਨੇ ਚੁਣੇ ਹੀ ਨਹੀਂ, ਉਹ ਹਲਕਾ ਇੰਚਾਰਜ ਹਨ। ਕੀ ਇਹ ਕਾਂਸਟੀਚਿਊਸ਼ਨ ਦੀਆਂ ਧੱਜੀਆਂ ਨਹੀਂ ਉਡਾਈਆਂ ਜਾ ਰਹੀਆਂ? ਸਪੀਕਰ ਸਾਹਿਬ, ਇਹ ਸਾਰਾ ਕੁਝ ਅਸੀਂ ਲੈ ਕੇ ਆਉਣਾ ਚਾਹੁੰਦੇ ਸੀ ਲੇਕਿਨ ਸਰਕਾਰ ਨੇ ਕੀਤਾ ਕੀ ਹੈ? ਮੈਂ ਤਾਂ ਹੈਰਾਨ ਹਾਂ ਕਿ ਇੰਨੀ ਕਿਹੜੀ ਕਾਹਲੀ ਸੀ ਕਿ ਫਟਾਫਟ ਅਸੀਂ ਨਿਪਟਾ ਦੇਈਏ। ਜਾਂ ਤਾਂ ਇਨ੍ਹਾਂ ਨੇ ਜਿਹੜੇ ਬੀ.ਜੇ.ਪੀ. ਵਾਲੇ ਨਰਾਜ਼ ਸਨ, ਉਹ ਖੁਸ਼ ਕਰਨੇ ਸਨ। ਇਹ (ਸ਼੍ਰੀ ਸਤਪਾਲ ਗੁਸਾਈਂ ਜੀ ਵੱਲ ਇਸ਼ਾਰਾ) ਡਿਪਟੀ ਸਪੀਕਰ ਤੋਂ ਮਨਿਸਟਰ ਬਣੇ ਹਨ, ਇਹ ਮੇਰੇ ਗਵਾਂਢੀ ਸਨ। ਮੇਰੇ ਨਾਲ ਬੈਠ ਕੇ ਇਹ ਵੀ ਤਰ ਗਏ ਹਨ। ਤੁਹਾਨੂੰ ਮਨਿਸਟਰ ਦੀ ਕੁਰਸੀ ਮਿਲ ਗਈ, ਇਸ ਗੱਲ ਦੀਆਂ ਤੁਹਾਨੂੰ ਵਧਾਈਆਂ ਹੋਣ। ਸਾਨੂੰ ਕਿਸੇ ਤੇ ਇਤਰਾਜ਼ ਨਹੀਂ। ਡਿਪਟੀ ਸਪੀਕਰ ਬਣਾਉਣਾ ਹੈ, ਬਣਾਓ। ਜੋ ਕੁਝ ਤੁਸੀਂ ਅੱਜ ਕਰੋਗੇ, ਉਹ ਆਉਣ ਵਾਲੇ ਸਮੇਂ ਵਿੱਚ ਪਾਰਟੀਆਂ ਦੇਖਣਗੀਆਂ। ਅਸੀਂ ਪੈੜਾਂ ਪਾਉਂਦੇ ਹਾਂ। ਸਾਨੂੰ ਇਤਰਾਜ਼ ਸਿਰਫ਼ ਇਸ ਗੱਲ ਦਾ ਹੈ ਕਿ ਤੁਸੀਂ ਇਸ ਸਾਰੇ ਮਾਮਲੇ ਤੋਂ ਕਿਉਂ ਭੱਜ ਰਹੇ ਹੋ, ਕਿਉਂ ਪਿੱਠ ਦਿਖਾ ਰਹੇ ਹੋ? ਇਸ ਸੈਸ਼ਨ ਨੂੰ ਸਪੈਸ਼ਲ ਸੈਸ਼ਨ ਦਾ ਨਾਂ ਦਿੱਤਾ ਗਿਆ। ਸਪੈਸ਼ਲ ਸੈਸ਼ਨ ਉਹ ਹੁੰਦਾ ਹੈ ਜਿਸ ਵਿੱਚ ਦੇਸ਼ ਦਾ, ਸੂਬੇ ਦਾ ਬਹੁਤ ਗੰਭੀਰ ਮਾਮਲਾ ਵਿਚਾਰਿਆ ਜਾਵੇ ਜਿਹੜਾ ਕਿ ਸੂਬੇ ਦੇ ਲੋਕਾਂ ਨਾਲ ਤਾਅਲੁਕ

ਰੱਖਦਾ ਹੋਵੇ। ਸਪੈਸ਼ਲ ਸੈਸ਼ਨ ਅਸੀਂ ਬੁਲਾਇਆ ਸੀ, ਪਾਣੀਆਂ ਦੇ ਮੁੱਦੇ ਤੇ ਬੁਲਾਇਆ ਸੀ। ਸਾਰੇ ਲੋਕਾਂ ਨਾਲ ਤਾਅਲੁਕ ਰੱਖਦਾ ਸੀ। ਡਿਪਟੀ ਸਪੀਕਰ ਦੀ ਚੋਣ ਕਿਹੜਾ ਸਪੈਸ਼ਲ ਮੁੱਦਾ ਹੈ?

ਸਪੀਕਰ ਸਾਹਿਬ, ਤੁਸੀਂ ਬੈਠੇ ਹੋ। ਜਦੋਂ ਡਿਪਟੀ ਸਪੀਕਰ ਨਹੀਂ ਹੁੰਦਾ ਤਾਂ ਉਸ ਵਕਤ ਚੇਅਰਮੈਨਾਂ ਨੇ ਕੰਮ ਕਰਨਾ ਹੁੰਦਾ ਹੈ। ਸੈਸ਼ਨ ਬੁਲਾਉਣਾ ਕੋਈ ਨਹੀਂ ਪਰ ਡਿਪਟੀ ਸਪੀਕਰ ਦੀ ਚੋਣ ਕੀਤੀ ਹੈ। ਇਹ ਸਾਰੀਆਂ ਗੱਲਾਂ ਸਾਨੂੰ ਚੰਗੀਆਂ ਨਹੀਂ ਲੱਗੀਆਂ। ਮੈਂ ਸਮਝਦੀ ਹਾਂ ਕਿ ਤੁਸੀਂ ਵੀ ਬੜੇ ਪੁਰਾਣੇ ਮੈਂਬਰ ਹੋ, ਡਰਨ ਦੀ ਤਾਂ ਕੋਈ ਗੱਲ ਨਹੀਂ, ਜੋ ਕੁਝ ਤੁਹਾਨੂੰ ਦੇਣਾ ਸੀ, ਦੇ ਦਿੱਤਾ। ਇਸ ਤੋਂ ਵੱਧ ਇਨ੍ਹਾਂ ਨੇ ਤੁਹਾਨੂੰ ਦੇਣਾ ਕੁਝ ਨਹੀਂ। ਤੁਸੀਂ ਸਾਨੂੰ ਦੱਸਦੇ, ਸਟੈਂਡ ਲੈਂਦੇ। ਅੱਜ ਤੱਕ ਤੁਸੀਂ ਬੜੀ ਨਿਰਪੱਖਤਾ ਨਾਲ ਕੰਮ ਕਰਦੇ ਆਏ ਹੋ। ਘੱਟੋ-ਘੱਟ ਤੁਸੀਂ ਸਾਡੇ ਸਵਾਲਾਂ ਦੇ, ਜਿਨ੍ਹਾਂ ਦੇ ਅੱਜ ਤੱਕ ਜਵਾਬ ਨਹੀਂ ਆਏ, ਉਹ ਦਿਵਾ ਦਿੰਦੇ।

**ਮਾਨਯੋਗ ਸਪੀਕਰ :** ਅੱਜ ਤੱਕ ਸਵਾਲ ਹੀ ਕੋਈ ਨਹੀਂ ਆਇਆ, ਜਵਾਬ ਕੀ ਦਿੰਦੇ?

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਬੜੇ ਸਵਾਲ ਪਏ ਹਨ, ਇਹ ਮਾਮਲੇ ਵੀ ਮੈਂ ਰੱਖ ਦਿੱਤੇ ਹਨ। ਤੁਸੀਂ ਸਪੀਕਰ ਹੋ, ਸਾਰਿਆਂ ਦੇ ਸਾਂਝੇ ਹੋ। ਅਸੀਂ ਵੀ ਤੁਹਾਨੂੰ ਸਰਬਸੰਮਤੀ ਨਾਲ ਚੁਣਿਆ ਹੈ ਅਤੇ ਅਸੀਂ ਤੁਹਾਡਾ ਸਤਿਕਾਰ ਕਰਦੇ ਹਾਂ। ਤੁਹਾਡਾ ਫਰਜ਼ ਬਣਦਾ ਸੀ, ਇਧਰੋਂ ਵੀ ਬੁਲਾ ਲੈਂਦੇ ਕਿ ਅਸੀਂ ਸੈਸ਼ਨ ਬੁਲਾਉਣ ਲੱਗੇ ਹਾਂ, ਕੀ ਤੁਹਾਡੇ ਕੋਈ ਮਾਮਲੇ ਹਨ? ਸਾਨੂੰ ਇਸ ਬਾਰੇ ਪੁੱਛ ਲੈਂਦੇ। ਸਰਕਾਰ ਕਿਸ ਵਾਸਤੇ ਭੱਜ ਰਹੀ ਹੈ, ਕਿਸ ਵਾਸਤੇ ਪਿੱਠ ਦਿਖਾਈ ਜਾ ਰਹੀ ਹੈ? ਮੈਂ ਇਸ ਗੱਲ ਦਾ ਵਿਰੋਧ ਕਰਨ ਲਈ ਖੜ੍ਹੀ ਹੋਈ ਹਾਂ। ਅਸੀਂ ਇਸ ਨਾਲ ਬਿਲਕੁਲ ਸਹਿਮਤ ਨਹੀਂ ਅਤੇ ਇਸ ਵਾਸਤੇ ਅਸੀਂ ਬਾਈਕਾਟ ਕਰਕੇ ਜਾ ਰਹੇ ਹਾਂ। (ਵਿਘਨ)

## WALK OUT

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਅਤੇ ਅਜ਼ਾਦ ਮੈਂਬਰ ਸ਼੍ਰੀ ਮਦਨ ਲਾਲ ਠੇਕੇਦਾਰ, ਸਰਦਾਰ ਸੰਗਤ ਸਿੰਘ ਗਿਲਜ਼ੀਆਂ ਅਤੇ ਸਰਦਾਰ ਚਰਨਜੀਤ ਸਿੰਘ ਚੰਨੀ ਕਾਹਲੀ ਵਿੱਚ ਸੱਦੇ ਗਏ ਇਕ ਦਿਨ ਦੇ ਸੈਸ਼ਨ ਦੇ ਵਿਰੋਧ ਵਿੱਚ ** ** ਨਾਅਰੇ ਲਗਾਉਂਦੇ ਹੋਏ ਸਦਨ ਵਿੱਚੋਂ ਵਾਕ ਆਊਟ ਕਰ ਗਏ ਅਤੇ ਸਦਨ ਵਿੱਚ ਕਾਫ਼ੀ ਸ਼ੋਰ ਸੀ।

---

** Not recorded as ordered by the Chair.

## MOTION UNDER RULE 16 *(RESUMPTION)*

**ਮੁੱਖ ਮੰਤਰੀ :** ਸਪੀਕਰ ਸਾਹਿਬ, ਬੀਬੀ ਜੀ ਨੇ ਜਿਹੜੇ ਪੁਆਇੰਟ ਉਠਾਏ ਹਨ, ਇਹ ਬਾਈਕਾਟ ਬਾਅਦ ਵਿੱਚ ਕਰ ਲੈਣ, ਉਨ੍ਹਾਂ ਸਬੰਧੀ ਪਹਿਲਾਂ ਮੇਰੀ ਗੱਲ ਸੁਣ ਲੈਣ। ਜਿਹੜੇ ਮੁੱਦੇ ਇਨ੍ਹਾਂ ਨੇ ਉਠਾਏ ਹਨ ਉਨ੍ਹਾਂ ਦਾ ਜਵਾਬ ਮੈਂ ਦੇਣ ਲੱਗਿਆ ਹਾਂ। (ਵਿਘਨ) ਸਪੀਕਰ ਸਾਹਿਬ, ਮੈਂ 2-3 ਗੱਲਾਂ ਕਰਨੀਆਂ ਚਾਹੁੰਦਾ ਹਾਂ। ਇਨ੍ਹਾਂ ਨੇ ਕਿਹਾ ਹੈ ਕਿ ਇਹ ਸੈਸ਼ਨ ਬੁਲਾਉਣ ਤੋਂ ਬਾਅਦ ਪਤਾ ਨਹੀਂ ਸਤੰਬਰ ਵਾਲਾ ਸੈਸ਼ਨ ... (ਵਿਘਨ)(ਸ਼ੋਰ)

**ਮਾਨਯੋਗ ਸਪੀਕਰ :** ਇਨ੍ਹਾਂ ਨੂੰ ਪਹਿਲਾਂ ਜਾ ਹੀ ਲੈਣ ਦਿਓ। ਨਾਅਰੇ ਰਿਕਾਰਡ ਨਾ ਕੀਤੇ ਜਾਣ।

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਬੀਬੀ ਜੀ ਦੋ ਗੱਲਾਂ ਕਹਿਣੀਆਂ ਭੁੱਲ ਗਏ। ਇੱਕ ਤਾਂ ਇਹ 2ਜੀ ਸਕੈਮ ਬਾਰੇ ਕਹਿਣਾ ਭੁੱਲ ਗਏ ਅਤੇ ਦੂਜਾ ਬਾਬਾ ਰਾਮਦੇਵ ਦੇ ਸਮਾਗਮ ਵਿੱਚ ਹਾਜ਼ਰ ਲੋਕਾਂ ਨੂੰ ਸੈਂਟਰ ਦੀ ਸਰਕਾਰ ਨੇ ਕੁੱਟਿਆ ਅਤੇ ਕਾਂਸਟੀਚਿਊਸ਼ਨ ਦੀਆਂ ਧੱਜੀਆਂ ਉਡਾਈਆਂ, ਉਹ ਦੋ ਗੱਲਾਂ ਇਹ ਭੁੱਲ ਗਏ ਹਨ। ਮੈਂ ਇਨ੍ਹਾਂ ਨੂੰ ਇਹ ਯਾਦ ਕਰਾਉਣਾ ਚਾਹੁੰਦਾ ਹਾਂ

**ਮਾਨਯੋਗ ਸਪੀਕਰ :** ਵਾਪਸ ਆ ਜਾਇਓ। ਗੱਲਾਂ ਸੁਣ ਲਈਏ।

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ) :** ਸਪੀਕਰ ਸਾਹਿਬ, ਮੈਂ ਬੀਬੀ ਜੀ ਦਾ ਬੜਾ ਇਹਤਰਾਮ ਕਰਦਾ ਹਾਂ ਅਤੇ ਇਨ੍ਹਾਂ ਨੇ ਕੁਝ ਮੁੱਦੇ ਇਹੋ ਜਿਹੇ ਉਠਾਏ, ਜਿਨ੍ਹਾਂ ਬਾਰੇ ਇਨ੍ਹਾਂ ਨੂੰ ਦੱਸਣਾ ਚਾਹੀਦਾ ਸੀ ਕਿ ਇਹ ਗਲਤ ਗੱਲ ਕਿਸ ਨੇ ਕੀਤੀ? ਜਿਵੇਂ ਇਨ੍ਹਾਂ ਨੇ ਕਿਹਾ ਹੈ ਕਿ ਇੱਕ ਤਾਂ ਬੋਨਸ ਪੰਜਾਬ ਸਰਕਾਰ ਦੇਵੇ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਫਸਲਾਂ ਦਾ ਭਾਅ ਜੋ ਹੈ, ਇਹ ਕੌਣ ਮਿੱਥਦਾ ਹੈ? ਫਸਲਾਂ ਦਾ ਭਾਅ ਸੈਂਟਰ ਸਰਕਾਰ ਬੰਨਦੀ ਹੈ ਪਰ ਸੈਂਟਰ ਸਰਕਾਰ ਨੂੰ ਇਨ੍ਹਾਂ ਨੇ ਨਹੀਂ ਆਖਿਆ ਕਿ ਇਹ ਭਾਅ ਘੱਟ ਕਿਉਂ ਮਿੱਥਿਆ ਹੈ। ਰਾਜ ਸਰਕਾਰਾਂ ਕੋਲ ਅਤੇ ਪੰਜਾਬ ਸਰਕਾਰ ਕੋਲ ਇੰਨੇ ਫੰਡ ਨਹੀਂ ਹੁੰਦੇ ਅਤੇ ਨਾ ਹੀ ਉਹ ਇੰਨੇ ਫੰਡ ਕ੍ਰੀਏਟ ਕਰ ਸਕਦੇ ਹਨ, ਇਸ ਲਈ ਬੜਾ ਚੰਗਾ ਹੁੰਦਾ ਜੇ ਉਹ ਯੂਨੈਨੀਮਸਲੀ ਸਾਨੂੰ ਕਹਿੰਦੇ ਕਿ ਜਿਹੜਾ ਇਹ ਭਾਅ ਹੈ ਅਤੇ ਜਿਹੜਾ ਬੋਨਸ ਦੇਣਾ ਹੈ, ਇਹ ਹਿੰਦੁਸਤਾਨ ਦੀ ਸਰਕਾਰ ਦੇਵੇ।

ਦੂਜੀ, ਇਨ੍ਹਾਂ ਨੇ ਪੈਟਰੋਲ ਬਾਰੇ ਗੱਲ ਕੀਤੀ ਹੈ। ਦੇਖੋ, ਹਰ 15-20 ਦਿਨਾਂ ਬਾਅਦ ਡੀਜ਼ਲ ਤੇ ਪੈਟਰੋਲ ਦੇ ਭਾਅ ਸੈਂਟਰ ਸਰਕਾਰ ਵਧਾ ਦਿੰਦੀ ਹੈ ਪਰ ਉਸ ਨੂੰ ਇਹ ਨਹੀਂ ਕਹਿੰਦੇ ਕਿ ਭਾਅ ਇਸ ਤਰ੍ਹਾਂ ਨਾ ਵਧਾਏ ਜਾਣ। ਮੇਰਾ ਖਿਆਲ ਹੈ ਕਿ 10-15 ਦਿਨਾਂ ਦੌਰਾਨ ਡੀਜ਼ਲ ਦੇ ਭਾਅ ਹੋਰ ਵੀ ਵਧ ਜਾਣੇ ਹਨ। ਜਿਹੜੇ ਭਾਅ ਵਧਾਉਂਦੇ ਹਨ, ਉਨ੍ਹਾਂ ਨੂੰ ਤਾਂ ਇਹ ਕੁਝ ਨਹੀਂ ਕਹਿੰਦੇ ਪਰ ਸਾਨੂੰ ਆਖਦੇ ਹਨ ਕਿ ਜਿਹੜੀਆਂ ਗਲਤੀਆਂ ਉਨ੍ਹਾਂ ਨੇ ਕੀਤੀਆਂ ਹਨ, ਪੰਜਾਬ ਸਰਕਾਰ ਉਨ੍ਹਾਂ ਗਲਤੀਆਂ ਨੂੰ ਠੀਕ ਕਰੇ। ਸੂਬਿਆਂ ਦੀਆਂ

ਸਰਕਾਰਾਂ ਕੋਲ ਇੰਨੇ ਫੰਡਜ਼ ਨਹੀਂ ਹੁੰਦੇ ਕਿ ਜਿਹੜੇ ਕੰਮ ਸੈਂਟਰ ਦੀ ਸਰਕਾਰ ਨੇ ਕਰਨੇ ਹਨ, ਉਹ ਸੂਬਿਆਂ ਦੀਆਂ ਸਰਕਾਰਾਂ ਕਰਨ।

ਇੱਥੇ ਪੇ-ਕਮਿਸ਼ਨ ਦੀ ਗੱਲ ਕੀਤੀ ਗਈ ਹੈ ਕਿ ਪੇ-ਕਮਿਸ਼ਨ ਦੇ ਪੈਸੇ ਦਿੱਤੇ ਜਾ ਰਹੇ ਹਨ।

ਜਿਹੜੀਆਂ ਦੋ ਸਕੀਮਾਂ ਪੈਨਸ਼ਨ ਅਤੇ ਸ਼ਗਨ ਸਕੀਮ ਬਾਰੇ ਇਨ੍ਹਾਂ ਨੇ ਗੱਲ ਕੀਤੀ ਹੈ, ਅਸੀਂ ਪਹਿਲੀ ਵਾਰ ਇਹ ਕਰਨ ਜਾ ਰਹੇ ਹਾਂ ਕਿ ਇਹ ਹਦਾਇਤ ਕੀਤੀ ਹੈ ਕਿ ਲੋਕਾਂ ਨੂੰ ਪੈਨਸ਼ਨ ਹਰ ਮਹੀਨੇ ਬਿਲਕੁਲ ਰੈਗੂਲਰ ਮਿਲੇ ਅਤੇ ਨਾਲ ਹੀ ਇਹ ਵੀ ਕੀਤਾ ਹੈ ਕਿ ਜਿਹੜਾ ਸ਼ਗਨ ਸਕੀਮ ਦਾ ਪੈਸਾ ਹੈ, ਉਹ ਹਰ ਮਹੀਨੇ ਦੀ ਪਹਿਲੀ 10 ਤਰੀਕ ਤੱਕ ਜ਼ਿਲ੍ਹਿਆਂ ਵਿੱਚ ਪਹੁੰਚ ਜਾਵੇ। ਇਸ ਵਿੱਚ ਬੈਕਵਰਡ ਕਲਾਸਿਜ਼ ਨੂੰ ਵੀ ਸ਼ਗਨ ਸਕੀਮ ਤਹਿਤ ਪੈਸੇ ਦੇਣੇ ਹਨ। ਇਸ ਲਈ ਜਿਹੜੀਆਂ ਸਾਰੀਆਂ ਗੱਲਾਂ ਬੀਬੀ ਜੀ ਨੇ ਕੀਤੀਆਂ ਹਨ, ਇਨ੍ਹਾਂ ਦਾ ਕੋਈ ਵਜੂਦ ਨਹੀਂ ਹੈ। ਇਨ੍ਹਾਂ ਨੇ ਐਵੇਂ ਇੱਕ ਵਾਕ-ਆਊਟ ਕਰਨ ਦਾ ਬਹਾਨਾ ਬਣਾਉਣਾ ਸੀ ਕਿ ਅਖ਼ਬਾਰਾਂ ਵਿੱਚ ਵਾਕ-ਆਊਟ ਸਬੰਧੀ ਖਬਰ ਆ ਜਾਵੇਗੀ ਅਤੇ ਹੋਰ ਕਿਸੇ ਕੰਮ ਸਬੰਧੀ ਖਬਰ ਅਖ਼ਬਾਰਾਂ ਵਿੱਚ ਆਉਂਦੀ ਨਹੀਂ। ਇਸ ਲਈ ਬੜਾ ਚੰਗਾ ਹੁੰਦਾ ਜੇਕਰ ਬੀਬੀ ਜੀ ਇਹ ਗੱਲ ਕਰਦੇ ਕਿ ਆਪਾਂ ਸੈਂਟਰ ਦੀ ਸਰਕਾਰ ਤੋਂ ਬੋਨਸ ਮੰਗੀਏ ਅਤੇ ਸੈਂਟਰ ਸਰਕਾਰ ਨੂੰ ਆਖੀਏ ਕਿ ਪੈਟਰੋਲ ਤੇ ਡੀਜ਼ਲ ਦੇ ਭਾਅ ਨਾ ਵਧਾਓ ਅਤੇ ਸੈਂਟਰ ਸਰਕਾਰ ਨੂੰ ਹੋਰ ਵੀ ਕਈ ਚੀਜ਼ਾਂ ਵਾਸਤੇ ਕਹੀਏ ਲੇਕਿਨ ਉਹ ਸਿਰਫ ਆਪਣੀ ਗੱਲ ਕਰਕੇ ਚਲੇ ਗਏ। ਚੱਲੋ, ਕੋਈ ਨਹੀਂ। ਮੈਂ ਤਾਂ ਸਿਰਫ ਇੰਨਾ ਹੀ ਕਹਿਣਾ ਸੀ। ਉਨ੍ਹਾਂ ਨੂੰ ਇਹ ਗੱਲਾਂ ਹੀ ਮੈਂ ਦੱਸਣੀਆਂ ਸਨ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਵਿਧਾਨ ਸਭਾ ਅੱਜ ਇਸ ਦੇ ਉੱਠ ਜਾਣ ਤੇ ਅਣਮਿੱਥੇ ਸਮੇਂ ਲਈ ਸਥਗਿਤ ਹੋ ਜਾਵੇਗੀ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

---

## ELECTION OF DEPUTY SPEAKER

**ਮਾਨਯੋਗ ਸਪੀਕਰ** : ਅਗਲੀ ਆਈਟਮ। ਡਿਪਟੀ ਸਪੀਕਰ ਦੀ ਚੋਣ। ਮਾਨਯੋਗ ਮੁੱਖ ਮੰਤਰੀ ਜੀ ਪ੍ਰਸਤਾਵ ਪੇਸ਼ ਕਰਨ।

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ)** : ਸਪੀਕਰ ਸਾਹਿਬ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਸ਼੍ਰੀ ਚੁੰਨੀ ਲਾਲ ਭਗਤ, ਜੋ ਕਿ ਵਿਧਾਨ ਸਭਾ ਦੇ ਮੈਂਬਰ ਹਨ ਅਤੇ ਇਸ

[ ਮੁੱਖ ਮੰਤਰੀ ]

ਸਮੇਂ ਸਦਨ ਵਿੱਚ ਹਾਜ਼ਰ ਹਨ, ਨੂੰ ਇਸ ਸਦਨ ਦੇ ਡਿਪਟੀ ਸਪੀਕਰ ਵਜੋਂ ਚੁਣਿਆ ਜਾਵੇ।

**ਮਾਨਯੋਗ ਸਪੀਕਰ** : ਹਾਂ ਜੀ, ਇਸ ਦੀ ਪ੍ਰੋੜ੍ਹਤਾ ਸ਼੍ਰੀ ਸੂਦ ਸਾਹਿਬ ਕਰਨ।

**ਸੰਸਦੀ ਮਾਮਲੇ, ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਮਾਨਯੋਗ ਸਪੀਕਰ ਸਾਹਿਬ, ਮੈਂ ਇਸ ਪ੍ਰਸਤਾਵ ਦੀ ਪ੍ਰੋੜ੍ਹਤਾ ਕਰਦਾ ਹਾਂ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਸ਼੍ਰੀ ਚੂੰਨੀ ਲਾਲ ਭਗਤ, ਜੋ ਕਿ ਵਿਧਾਨ ਸਭਾ ਦੇ ਮੈਂਬਰ ਹਨ ਅਤੇ ਇਸ ਸਮੇਂ ਸਦਨ ਵਿੱਚ ਹਾਜ਼ਰ ਹਨ, ਨੂੰ ਇਸ ਸਦਨ ਦੇ ਡਿਪਟੀ ਸਪੀਕਰ ਵਜੋਂ ਚੁਣਿਆ ਜਾਵੇ।

**ਮਾਨਯੋਗ ਸਪੀਕਰ** : ਕੀ ਕੋਈ ਹੋਰ ਪ੍ਰਸਤਾਵ ਹੈ?

(ਅਵਾਜ਼ਾਂ : ਨਹੀਂ ਜੀ, ਨਹੀਂ ਜੀ।)

**ਮਾਨਯੋਗ ਸਪੀਕਰ** : ਕਿਉਂ ਜੋ, ਕਿਸੇ ਹੋਰ ਮਾਨਯੋਗ ਮੈਂਬਰ ਦੁਆਰਾ ਕੋਈ ਹੋਰ ਪ੍ਰਸਤਾਵ ਪੇਸ਼ ਨਹੀਂ ਕੀਤਾ ਗਿਆ, ਮੈਂ, ਸ਼੍ਰੀ ਚੂੰਨੀ ਲਾਲ ਭਗਤ, ਐਮ.ਐਲ.ਏ. ਨੂੰ ਸਦਨ ਦੇ ਡਿਪਟੀ ਸਪੀਕਰ ਵਜੋਂ ਸਰਬਸੰਮਤੀ ਨਾਲ ਚੁਣੇ ਜਾਣ ਦਾ ਐਲਾਨ ਕਰਦਾ ਹਾਂ। (ਥੰਪਿੰਗ) ਜੇਕਰ ਕਿਸੇ ਨੇ ਵਧਾਈ ਦੇਣੀ ਹੋਵੇ ਤਾਂ ਦੇ ਦਿਓ ਜੀ। ਇੱਕ ਮਿੰਟ ਜੀ। ਹੁਣ ਸ਼੍ਰੀ ਚੂੰਨੀ ਲਾਲ ਭਗਤ ਜੀ ਨੂੰ ਡਿਪਟੀ ਸਪੀਕਰ ਦੀ ਸੀਟ ਤੇ ਬਿਠਾ ਲਓ ਜੀ।

(ਇਸ ਸਮੇਂ ਮੁੱਖ ਮੰਤਰੀ, ਸੰਸਦੀ ਮਾਮਲੇ, ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਤਿਕਸ਼ਨ ਸੂਦ) ਅਤੇ ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ, ਕਿਰਤ ਅਤੇ ਮੈਡੀਕਲ ਸਿੱਖਿਆ ਤੇ ਖੋਜ ਮੰਤਰੀ (ਸ਼੍ਰੀ ਅਰੁਨੇਸ਼ ਸ਼ਾਕਰ) ਨੇ ਸ਼੍ਰੀ ਚੂੰਨੀ ਲਾਲ ਭਗਤ ਨੂੰ ਡਿਪਟੀ ਸਪੀਕਰ ਦੀ ਕੁਰਸੀ ਤੇ ਬਿਰਾਜਮਾਨ ਕਰਾਇਆ।)

(ਥੰਪਿੰਗ)

**ਮਾਨਯੋਗ ਸਪੀਕਰ** : ਹਾਂ ਜੀ, ਬਾਦਲ ਸਾਹਿਬ ਵਧਾਈ ਦੇਣਗੇ।

---

## CONGRATULATORY SPEECHES

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ)** : ਸਪੀਕਰ ਸਾਹਿਬ, ਬੜੀ ਖੁਸ਼ੀ ਦੀ ਗੱਲ ਹੈ ਕਿ ਸਾਡੇ ਹਾਊਸ ਦੇ ਤਜਰਬੇਕਾਰ, ਬੜੇ ਨੇਕ, ਮਿਹਨਤੀ, ਸਮਾਜ ਸੇਵੀ,

ਚੁੰਨੀ ਲਾਲ ਭਗਤ ਜੀ ਅੱਜ ਪੰਜਾਬ ਵਿਧਾਨ ਸਭਾ ਦੇ ਡਿਪਟੀ ਸਪੀਕਰ ਚੁਣੇ ਗਏ ਹਨ। (ਥੰਪਿੰਗ) ਮੇਰਾ ਖਿਆਲ ਹੈ ਕਿ ਇਨ੍ਹਾਂ ਦੇ ਚੁਣੇ ਜਾਣ ਨਾਲ ਕਾਂਗਰਸ ਵਾਲੇ ਸਾਰੇ ਹੀ ਭੱਜ ਗਏ (ਹਾਸਾ) ਤੇ ਇੱਕ ਇਨ੍ਹਾਂ ਨੂੰ ਇਸ ਗੱਲ ਦੀ ਵਧਾਈ ਕਿ ਇਨ੍ਹਾਂ ਦੇ ਗੁਆਂਢੀ ਬੀਬਾ ਜੀ ਹਨ। (ਹਾਸਾ) ਉਨ੍ਹਾਂ ਨਾਲ ਗੱਲਾਂ ਕਰਨ ਦਾ ਇਨ੍ਹਾਂ ਨੂੰ ਮੌਕਾ ਮਿਲਦਾ ਰਿਹਾ ਕਰੇਗਾ (ਹਾਸਾ) ਔਰ ਇੱਕ ਇਹ ਵੀ ਗੱਲ ਹੈ ਕਿ ਪਹਿਲੀ ਵਾਰ ਇੱਕ ਭਗਤ ਬੰਦਾ ਪੰਜਾਬ ਵਿਧਾਨ ਸਭਾ ਦਾ ਡਿਪਟੀ ਸਪੀਕਰ ਚੁਣਿਆ ਗਿਆ ਹੈ (ਥੰਪਿੰਗ)। ਵੈਸੇ ਤਾਂ ਮੇਰਾ ਖਿਆਲ ਹੈ ਕਿ ਭਗਤ ਕਾਸਟ ਵਗੈਰਾ ਕਰਕੇ ਲਿਖਿਆ ਜਾਂਦਾ ਹੈ ਪਰ ਇਹ ਸਹੀ ਮਾਅਨਿਆਂ ਵਿੱਚ ਭਗਤ ਹਨ ਔਰ ਅਜਿਹੇ ਨੇਕ ਇਨਸਾਨ ਮੈਂ ਆਪਣੀ ਜ਼ਿੰਦਗੀ ਵਿੱਚ ਬਹੁਤ ਘੱਟ ਵੇਖੇ ਹਨ। ਮੈਂ ਇਨ੍ਹਾਂ ਨੂੰ ਦਿਲ ਦੀਆਂ ਗਹਿਰਾਈਆਂ ਤੋਂ ਮੁਬਾਰਕਬਾਦ ਦਿੰਦਾ ਹਾਂ। (ਥੰਪਿੰਗ)

**ਸੰਸਦੀ ਮਾਮਲੇ, ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਮਾਨਯੋਗ ਸਪੀਕਰ ਸਾਹਿਬ, ਅੱਜ ਇਸ ਸਦਨ ਨੇ ਸ਼੍ਰੀ ਚੁੰਨੀ ਲਾਲ ਭਗਤ ਜੀ ਨੂੰ ਡਿਪਟੀ ਸਪੀਕਰ ਵਜੋਂ ਚੁਣਿਆ ਹੈ, ਮੈਂ ਇਨ੍ਹਾਂ ਨੂੰ ਦਿਲੋਂ ਵਧਾਈ ਦਿੰਦਾ ਹਾਂ। ਪਹਿਲਾਂ ਸ਼੍ਰੀ ਸਤਪਾਲ ਗੋਸਾਂਈ ਜੀ ਡਿਪਟੀ ਸਪੀਕਰ ਸਨ ਔਰ ਉਨ੍ਹਾਂ ਨੇ ਬਹੁਤ ਵਧੀਆ ਸੇਵਾ ਨਿਭਾਈ ਔਰ ਹੁਣ ਉਹ ਮੰਤਰੀ ਬਣ ਗਏ ਅਤੇ ਪਾਰਟੀ ਨੇ ਫੈਸਲਾ ਕੀਤਾ ਕਿ ਚੁੰਨੀ ਲਾਲ ਭਗਤ ਜੀ, ਜੋ ਦੂਸਰੀ ਵਾਰੀ ਐਮ.ਐਲ.ਏ. ਬਣੇ ਹਨ, ਪਹਿਲੀ ਵਾਰੀ 1997 ਵਿੱਚ ਐਮ.ਐਲ.ਏ. ਚੁਣੇ ਗਏ ਔਰ ਫਿਰ 2007 ਵਿੱਚ ਚੁਣੇ ਗਏ ਔਰ ਪਹਿਲੀ ਟੈਨਿਓਰ ਵਿੱਚ ਵੀ ਇਨ੍ਹਾਂ ਨੇ ਬਹੁਤ ਵਧੀਆ ਆਪਣੀ ਪਰਫਾਰਮੈਂਸ/ਕਾਰਗੁਜ਼ਾਰੀ ਦਿਖਾਈ ਔਰ ਭਾਰਤੀ ਜਨਤਾ ਪਾਰਟੀ ਤੋਂ ਪਹਿਲਾਂ ਵੀ 1969 ਵਿੱਚ ਇਨ੍ਹਾਂ ਨੇ ਜਨਸੰਘ ਵਿੱਚ ਸ਼ਾਮਲ ਹੋ ਕੇ ਪਾਰਟੀ ਦੀ ਸੇਵਾ ਕੀਤੀ ਔਰ ਪਾਰਟੀ ਦੇ ਹਰ ਪ੍ਰੋਗਰਾਮ ਵਿੱਚ ਸ਼ਾਮਲ ਹੋਏ ਔਰ ਹਰ ਇਲੈਕਸ਼ਨ ਦੇ ਵਿੱਚ ਇਨ੍ਹਾਂ ਨੇ ਵਧ-ਚੜ੍ਹ ਕੇ ਹਿੱਸਾ ਲਿਆ। ਭਗਤ ਜੀ ਪਾਰਟੀਸ਼ਨ ਵੇਲੇ ਸਿਆਲਕੋਟ ਤੋਂ ਹਿੰਦੁਸਤਾਨ ਆਏ ਔਰ ਇੱਥੇ ਆ ਕੇ ਛੋਟਾ ਜਿਹਾ ਸਪੋਰਟਸ ਦਾ ਕਾਰੋਬਾਰ ਸਾਲ 1961 ਦੇ ਵਿੱਚ ਸ਼ੁਰੂ ਕੀਤਾ। ਇਹ ਪੂਰੀ ਤਰ੍ਹਾਂ ਸੈਲਫ ਮੇਡ ਵਿਅਕਤੀ ਹਨ। ਇਨ੍ਹਾਂ ਨੇ ਆਪ ਤੇ ਆਪਣੇ ਪਰਿਵਾਰ ਨੂੰ ਨਾਲ ਲੈ ਕੇ ਉਸ ਕਾਰੋਬਾਰ ਨੂੰ ਇੰਨਾ ਵਧੀਆ ਵਧਾਇਆ, ਚਮਕਾਇਆ ਕਿ ਇਨ੍ਹਾਂ ਦਾ ਮਾਲ ਬਾਹਰ ਐਕਸਪੋਰਟ ਹੋਣ ਲੱਗਿਆ ਔਰ ਇਨ੍ਹਾਂ ਨੂੰ ਵਿਦੇਸ਼ਾਂ ਦੇ ਵਿੱਚ ਮਾਲ ਭੇਜਣ ਦਾ ਐਕਸਪੋਰਟ ਐਕਸੇਲੈਂਸੀ ਅਵਾਰਡ 1990 ਵਿੱਚ ਮਿਲਿਆ। ਹੁਣ ਤੱਕ ਲਗਾਤਾਰ ਇਹ ਆਪਣਾ ਮਾਲ ਬਾਹਰ ਐਕਸਪੋਰਟ ਕਰਦੇ ਆ ਰਹੇ ਹਨ। ਇਨ੍ਹਾਂ ਦਾ ਬੇਟਾ ਸ਼੍ਰੀ ਮਹਿੰਦਰ ਭਗਤ, ਉਹ ਵੀ ਭਾਰਤੀ ਜਨਤਾ ਪਾਰਟੀ ਦਾ ਇਕ ਬਹੁਤ ਸੀਨੀਅਰ ਕਾਰਿਆ ਕਰਤਾ ਹੈ ਅਤੇ ਉਹ ਬੋਰਡ ਦਾ ਚੇਅਰਮੈਨ ਵੀ ਹੈ। ਇਨ੍ਹਾਂ ਨੇ ਆਪਣੇ ਕਾਰੋਬਾਰ ਦੇ ਨਾਲ-ਨਾਲ ਸਮਾਜ ਸੇਵਾ ਵਿੱਚ ਵੀ ਬਹੁਤ ਵੱਡਾ ਯੋਗਦਾਨ ਪਾਇਆ ਹੈ। ਪਾਰਟੀ ਦੀ ਸੇਵਾ ਕਰਨ ਵਾਸਤੇ ਪਾਰਟੀ ਨੇ ਇਨ੍ਹਾਂ ਨੂੰ ਮੰਡਲ ਪ੍ਰਧਾਨ, ਜ਼ਿਲ੍ਹਾ ਵਾਈਸ ਪ੍ਰਧਾਨ ਅਤੇ ਨੈਸ਼ਨਲ ਐਗਜ਼ੈਕਟਿਵ ਔਰ ਨੈਸ਼ਨਲ ਕੌਂਸਲ ਦੇ ਮੈਂਬਰ ਵਜੋਂ ਸੇਵਾ ਲਾਈ। ਸਾਲ 1980 ਵਿੱਚ ਭਾਰਤੀ ਜਨਤਾ ਪਾਰਟੀ ਬਣਨ

[ ਸੰਸਦੀ ਮਾਮਲੇ, ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ ]

ਤੇ ਜਿਹੜਾ ਪਹਿਲਾ ਸੈਂਟਰ ਅਧਿਵੇਸ਼ਨ ਹੋਇਆ ਸੀ, ਇਹ ਉਦੋਂ ਬੰਬਈ ਵੀ ਗਏ। 1997 ਵਿੱਚ ਇਨ੍ਹਾਂ ਨੂੰ ਪਾਰਟੀ ਨੇ ਚੋਣ ਲੜਾਈ ਤਾਂ ਬਹੁਤ ਵੱਡੀ ਗਿਣਤੀ ਵਿੱਚ ਇਹ ਜਿੱਤ ਕੇ ਆਏ। ਮੈਂ ਕਹਿ ਸਕਦਾ ਹਾਂ ਕਿ ਭਗਤ ਜੀ ਨੂੰ ਭਾਰਤੀ ਜਨਤਾ ਪਾਰਟੀ ਦਾ ਬਹੁਤ ਹੀ ਸੀਨੀਅਰ ਔਰ ਸੂਝਵਾਨ ਐਸ.ਸੀ.ਫੇਸ ਮੰਨਿਆ ਜਾਂਦਾ ਹੈ। ਦਲਿਤਾਂ ਵਿੱਚ, ਖਾਸ ਕਰਕੇ ਇਸ ਬਰਾਦਰੀ ਵਿੱਚ, ਇਨ੍ਹਾਂ ਦਾ ਬਹੁਤ ਵੱਡਾ ਹੋਲਡ ਹੈ। ਇਨ੍ਹਾਂ ਨੇ ਬਹੁਤ ਵੱਡਾ ਕੰਮ ਕੀਤਾ ਹੈ। ਇਸ ਵਾਰੀ ਵੀ ਬਤੌਰ ਐਮ.ਐਲ.ਏ. ਚੁਣੇ ਜਾਣ ਉਪਰੰਤ ਇਨ੍ਹਾਂ ਨੇ ਲੋਕਾਂ ਦੀ ਬਹੁਤ ਸੇਵਾ ਕੀਤੀ ਔਰ ਪਾਰਟੀ ਦਾ ਨਾਂ ਵੀ ਬਹੁਤ ਉੱਚਾ ਚੁੱਕਿਆ। ਹਰ ਪਾਰਟੀ ਪ੍ਰੋਗਰਾਮ ਵਿੱਚ, ਐਜੀਟੇਸ਼ਨ ਵਿੱਚ ਇਨ੍ਹਾਂ ਦਾ ਬਹੁਤ ਵੱਡਾ ਯੋਗਦਾਨ ਰਹਿੰਦਾ ਹੈ ਔਰ ਪਾਰਟੀ ਨੂੰ ਅੱਗੇ ਵਧਾਉਣ ਵਿੱਚ ਵੀ ਇਨ੍ਹਾਂ ਦਾ ਬਹੁਤ ਵੱਡਾ ਯੋਗਦਾਨ ਹੈ। ਮੈਂ ਵੀ ਆਪਣੇ ਵੱਲੋਂ ਅਤੇ ਆਪਣੇ ਲੈਜਿਸਲੇਟਰ ਗਰੁੱਪ ਵੱਲੋਂ ਇਨ੍ਹਾਂ ਨੂੰ ਦਿੱਲੋਂ ਵਧਾਈ ਦਿੰਦਾ ਹਾਂ। ਮਾਨਯੋਗ ਸੀ.ਐਮ. ਸਾਹਿਬ ਦਾ ਵੀ ਮੈਂ ਧੰਨਵਾਦ ਕਰਦਾ ਹਾਂ ਕਿ ਇਨ੍ਹਾਂ ਨੇ ਭਗਤ ਜੀ ਨੂੰ ਇਸ ਗੱਲ ਲਈ ਯੋਗ ਕੈਂਡੀਡੇਟ ਸਮਝਿਆ ਤੇ ਇਨ੍ਹਾਂ ਦੇ ਨਾਂ ਦਾ ਪ੍ਰਸਤਾਵ ਰੱਖਿਆ। ਭਾਰਤੀ ਜਨਤਾ ਪਾਰਟੀ ਨੇ ਵੀ ਇਨ੍ਹਾਂ ਨੂੰ ਬਿਲਕੁਲ ਯੋਗ ਕੈਂਡੀਡੇਟ ਹੋਣ ਕਰਕੇ ਬਹੁਤ ਹੀ ਉੱਚੇ ਅਹੁੱਦੇ ਤੇ ਬਿਠਾਉਣ ਦਾ ਫੈਸਲਾ ਕੀਤਾ। ਮੈਂ ਇਕ ਵਾਰੀ ਫਿਰ ਭਗਤ ਜੀ ਨੂੰ ਵਧਾਈ ਦਿੰਦਾ ਹਾਂ।

**ਮਾਨਯੋਗ ਸਪੀਕਰ** : ਭਗਤ ਜੀ, ਹਾਊਸ ਨੇ ਤੁਹਾਨੂੰ ਸਰਬਸੰਮਤੀ ਨਾਲ ਚੁਣਿਆ, ਮੈਂ ਤੁਹਾਨੂੰ ਬਹੁਤ-ਬਹੁਤ ਵਧਾਈ ਦਿੰਦਾ ਹਾਂ। ਤੁਸੀਂ ਫੈਸਲਾ ਲੈਣ ਦੇ ਕਾਬਲ ਸ਼ਖਸੀਅਤ ਹੋ ਅਤੇ ਹਾਊਸ ਨੂੰ ਲੋੜ ਮੁਤਾਬਿਕ ਚਲਾਉਣ ਦੇ ਅਖ਼ਤਿਆਰ ਤੁਹਾਡੇ ਕੋਲ ਹੋਣਗੇ ਅਤੇ ਯੋਗ ਸ਼ਖਸੀਅਤ ਵਜੋਂ ਬੀ.ਜੇ.ਪੀ. ਦਾ ਜੋ ਤੁਸੀਂ ਕੰਮ ਚਲਾਇਆ ਹੈ, ਜੋ ਤੁਸੀਂ ਜ਼ਿੰਮੇਵਾਰੀ ਨਾਲ ਆਪਣੀ ਡਿਊਟੀ ਨਿਭਾਈ, ਮਹਾਰਾਜ ਤੁਹਾਨੂੰ ਜਿਹੜਾ ਸਮਾਂ ਰਹਿੰਦਾ ਹੈ, ਉਸ ਨੂੰ ਚੰਗੇ ਢੰਗ ਨਾਲ ਚਲਾਉਣ ਦਾ ਅਵਸਰ ਦੇਵੇ। ਇੱਕ ਵਾਰੀ ਫਿਰ ਸਾਰੇ ਹਾਊਸ ਨੂੰ ਬਹੁਤ-ਬਹੁਤ ਵਧਾਈ।

**ਮਾਨਯੋਗ ਡਿਪਟੀ ਸਪੀਕਰ (ਸ਼੍ਰੀ ਚੁੰਨੀ ਲਾਲ ਭਗਤ)** : ਮਾਨਯੋਗ ਸਪੀਕਰ ਸਾਹਿਬ, ਅੱਜ ਤੁਸੀਂ ਪਵਿੱਤਰ ਹਾਊਸ ਵਿੱਚ ਮੈਨੂੰ ਜੋ ਡਿਪਟੀ ਸਪੀਕਰ ਦੀ ਜ਼ਿੰਮੇਵਾਰੀ ਸੌਂਪੀ ਹੈ, ਇਸ ਵਾਸਤੇ ਮੇਰੇ ਬਹੁਤ ਹੀ ਸਤਿਕਾਰਯੋਗ ਲੀਡਰ ਆਫ ਦਿ ਹਾਊਸ ਸਰਦਾਰ ਪਰਕਾਸ਼ ਸਿੰਘ ਜੀ ਬਾਦਲ, ਮੁੱਖ ਮੰਤਰੀ, ਪੰਜਾਬ ਦਾ ਮੈਂ ਬਹੁਤ-ਬਹੁਤ ਧੰਨਵਾਦ ਕਰਦਾ ਹਾਂ ਕਿ ਉਨ੍ਹਾਂ ਨੇ ਮੇਰੇ ਨਾਂ ਦਾ ਪ੍ਰਸਤਾਵ ਡਿਪਟੀ ਸਪੀਕਰ ਵਾਸਤੇ ਰੱਖਿਆ ਹੈ। ਇਸ ਦੇ ਨਾਲ ਹੀ ਭਾਰਤੀ ਜਨਤਾ ਪਾਰਟੀ ਵਿਧਾਇਕ ਦਲ ਦੇ ਲੀਡਰ ਸ਼੍ਰੀ ਤਿਕਸ਼ਨ ਸੂਦ ਦਾ ਵੀ ਮੈਂ ਬੜਾ ਧੰਨਵਾਦੀ ਹਾਂ ਜਿਨ੍ਹਾਂ ਨੇ ਇਸ ਪ੍ਰਸਤਾਵ ਦਾ ਸਮਰਥਨ ਕੀਤਾ ਹੈ। ਮੈਂ ਸਰਦਾਰ ਸੁਖਬੀਰ ਸਿੰਘ ਜੀ ਬਾਦਲ, ਜਿਹੜੇ ਉਪ ਮੁੱਖ ਮੰਤਰੀ ਹਨ, ਉਨ੍ਹਾਂ ਦਾ ਵੀ ਬਹੁਤ-ਬਹੁਤ ਧੰਨਵਾਦ ਕਰਦਾ ਹਾਂ ਕਿਉਂਜੋ ਉਹ ਜਿਥੇ ਪੰਜਾਬ ਦੀ ਸੇਵਾ ਕਰ ਰਹੇ ਹਨ, ਉਥੋਂ ਸ਼੍ਰੋਮਣੀ ਅਕਾਲੀ ਦਲ ਦੀ ਵੀ ਸੇਵਾ ਕਰ ਰਹੇ ਹਨ। ਮੈਂ ਆਪਣੇ

ਸਾਥੀ ਐਮ.ਐਲ.ਏ. ਸਾਹਿਬਾਨ, ਵਜ਼ੀਰ ਸਾਹਿਬਾਨ, ਜਿਨ੍ਹਾਂ ਨੇ ਮੇਰੇ ਨਾਂ ਦਾ ਸਮਰਥਨ ਕੀਤਾ ਹੈ, ਉਨ੍ਹਾਂ ਦਾ ਵੀ ਧੰਨਵਾਦ ਕਰਦਾ ਹਾ। ਜਿਹੜੇ ਹਾਊਸ ਵਿੱਚੋਂ ਚਲੇ ਗਏ ਹਨ, ਬੀਬੀ ਰਾਜਿੰਦਰ ਕੌਰ ਜੀ ਭੱਠਲ, ਜੋ ਇਥੇ ਬੈਠੇ ਹੁੰਦੇ ਹਨ, ਮੈਂ ਉਨ੍ਹਾਂ ਦਾ ਅੱਗੇ ਵੀ ਧੰਨਵਾਦ ਕਰਦਾ ਰਿਹਾ ਹਾਂ ਅਤੇ ਹੁਣ ਵੀ ਧੰਨਵਾਦ ਕਰਦਾ ਹਾਂ ਕਿਉਂਜੋ ਜਿਹੜਾ ਡਿਪਟੀ ਸਪੀਕਰ ਦਾ ਅਹੁਦਾ ਹੈ, ਸਾਰੇ ਹਾਊਸ ਵਾਸਤੇ ਹੀ ਇੱਕ ਆਦਮੀ ਸਾਂਝੇ ਤੌਰ ਤੇ ਚੁਣਿਆ ਜਾਂਦਾ ਹੈ ਜਿਸ ਨੇ ਦੋਹਾਂ ਦਲਾਂ ਨੂੰ ਇਕੋ ਜਿਹਾ ਹੀ ਵੇਖਣਾ ਹੁੰਦਾ ਹੈ। ਸਪੀਕਰ ਸਾਹਿਬ, ਸੋ, ਮੈਂ ਤੁਹਾਡੇ ਨਾਲ ਵਾਅਦਾ ਕਰਦਾ ਹਾਂ ਕਿ ਜੋ ਵੀ ਜ਼ਿੰਮੇਵਾਰੀ ਤੁਸੀਂ ਮੈਨੂੰ ਸੌਂਪੋਗੇ, ਉਸ ਨੂੰ ਮੈਂ ਸਹੀ ਤਰੀਕੇ ਨਾਲ, ਇਮਾਨਦਾਰੀ ਨਾਲ ਅਤੇ ਤਨਦੇਹੀ ਨਾਲ ਨਿਭਾਉਣ ਦਾ ਯਤਨ ਕਰਾਂਗਾ, ਭਰਪੂਰ ਕੋਸ਼ਿਸ਼ ਕਰਾਂਗਾ। ਮੈਂ ਸਾਰੇ ਸਾਥੀ ਐਮ.ਐਲ.ਏ. ਸਾਹਿਬਾਨ ਦਾ ਬਹੁਤ-ਬਹੁਤ ਧੰਨਵਾਦ ਕਰਦਾ ਹਾਂ ਕਿ ਜਿਨ੍ਹਾਂ ਨੇ ਮੈਨੂੰ ਇਸ ਕਾਬਲ ਸਮਝਿਆ ਅਤੇ ਮਾਣ ਦਿੱਤਾ ਅਤੇ ਖਾਸ ਕਰਕੇ ਲੀਡਰ ਆਫ ਦਿ ਹਾਊਸ ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਜੀ ਨੇ ਮੇਰੇ ਉਤੇ ਸਾਲ 1997 ਵਿੱਚ ਵੀ ਪਰਉਪਕਾਰ ਕੀਤਾ ਸੀ ਅਤੇ ਹੁਣ ਵੀ ਬੜਾ ਪਰਉਪਕਾਰ ਕੀਤਾ ਹੈ ਅਤੇ ਮੈਨੂੰ ਹੋਰ ਮਾਣ ਬਖਸ਼ਿਆ ਹੈ। ਮੈਂ ਆਪਣਾ ਪੂਰਾ ਯਤਨ ਅਤੇ ਕੋਸ਼ਿਸ਼ ਕਰਾਂਗਾ ਕਿ ਜੋ ਵੀ ਡਿਊਟੀ ਮੇਰੇ ਜ਼ਿੰਮੇ ਲਗਾਈ ਜਾਵੇਗੀ, ਉਸ ਨੂੰ ਮੈਂ ਸਹੀ ਢੰਗ ਨਾਲ ਨਿਭਾ ਸਕਾਂ। ਇੰਨੀ ਬੇਨਤੀ ਕਰਦਾ ਹੋਇਆ ਮੈਂ ਸਾਰੇ ਸਦਨ ਦਾ ਬਹੁਤ-ਬਹੁਤ ਦਿਲੋਂ ਧੰਨਵਾਦ ਕਰਦਾ ਹਾਂ। ਜੈ ਹਿੰਦ। (ਥੰਪਿੰਗ)

**ਮਾਨਯੋਗ ਸਪੀਕਰ :** ਹੁਣ ਸਦਨ ਅਣਮਿਥੇ ਸਮੇਂ ਲਈ ਸਥੱਗਿਤ ਹੁੰਦਾ ਹੈ।

*1.28 ਵਜੇ ਬਾਅਦ ਦੁਪਹਿਰ

(*ਇਸ ਸਮੇਂ ਸਦਨ ਅਣਮਿਥੇ ਸਮੇਂ ਲਈ ਸਥੱਗਿਤ ਹੋ ਗਿਆ।)

---

